# ਪੰਜਾਬੀ ਵਿਸ਼ਵ ਕੋਸ਼

## ਜਿਲਦ ਛੇਵੀਂ

ਹ ਤੋਂ ਕਬੀਰ



# ਸੰਪਾਦਕੀ ਮੰਡਲ


**ਡਾਇਰੈਕਟਰ**

ਰਾਜਿੰਦਰ ਸਿੰਘ

**ਮੁੱਖ ਸੰਪਾਦਕ**

ਦਲੀਪ ਸਿੰਘ (ਹੁਣ ਰਿਟਾਇਰ)

**ਸੰਪਾਦਕ**

ਸਾਹਿਤ ਤੇ ਕਲਾ

ਹਰਚਰਨ ਸਿੰਘ ਕੈਂਬਲਪੁਰੀ
ਅਨੋਖ ਸਿੰਘ
ਸ਼ਿਆਮ ਪ੍ਰਕਾਸ਼ ਸਿੰਘ

ਵਿਗਿਆਨ

ਮਦਨ ਲਾਲ ਹਸੀਜਾ

ਸਮਾਜ ਵਿਗਿਆਨ

ਰਛਪਾਲ ਸਿੰਘ ਗਿੱਲ

**ਵਿਸ਼ਾ ਸੰਪਾਦਕ**

ਕੁਲਦੀਪ ਸਿੰਘ ਕੱਬਰਵਾਲ
ਨਿਰੰਜਨ ਸਿੰਘ
ਛੋਟੂ ਰਾਮ ਮੌਦਗਿਲ
ਗੁਰਮੁਖ ਸਿੰਘ
ਪ੍ਰਕਾਸ਼ ਕੌਰ
ਵਿਸ਼ਵ ਕੀਰਤੀ

ਸੁਖਦੇਵ ਸਿੰਘ ਗਿੱਲ
ਹਰਕਿਸ਼ਨ ਸਿੰਘ ਸੰਧਾਂਵਾਲੀਆ
ਅਵਤਾਰ ਸਿੰਘ ਹੱਦ
ਤਰਵਿੰਦਰ ਕੌਰ

ਮੋਹਨ ਰਾਮ
ਜਗਜੀਤ ਕੌਰ
ਬਲਵੰਤ ਕੌਰ
ਪ੍ਰਭਜੋਤ ਸਿੰਘ
ਜਸਬੀਰ ਕੌਰ
ਗੁਰਨਾਮ ਸਿੰਘ ਭੁੱਲਰ

**ਚਿੱਤਰਕਾਰ**

ਸਰਵਨ ਸਿੰਘ

# ਦੋ ਸ਼ਬਦ

ਪੰਜਾਬੀ ਵਿਸ਼ਵ ਕੋਸ਼ ਦੀ ਛੇਵੀਂ ਜਿਲਦ ਪੰਜਾਬੀ ਪਿਆਰਿਆਂ ਨੂੰ ਸੌਂਪਦਿਆਂ ਮੈਨੂੰ ਅਤਿਅੰਤ ਪ੍ਰਸੰਨਤਾ ਹੋ ਰਹੀ ਹੈ । ਵਿਸ਼ਵ ਕੋਸ਼ ਤਿਆਰ ਕਰਨ ਦੀ ਸਕੀਮ ਸਾਡੀ ਬਹੁਤ ਹੀ ਵਕਾਰੀ ਸਕੀਮ ਹੈ । ਇਸ ਜਿਲਦ ਦੇ ਛਪਣ ਨਾਲ ਇਸ ਕਾਰਜ ਨਾਲ ਜੁੜੇ ਭਾਸ਼ਾ ਵਿਭਾਗ ਦੇ ਸਾਹਿਤ ਕਰਮੀਆਂ ਨੂੰ ਆਪਣਾ ਪੈਂਡਾ ਸੁਖਾਵਾਂ ਅਤੇ ਆਪਣੀ ਮੰਜ਼ਲ ਨੇੜੇ ਦਿਸਣ ਲੱਗ ਪਈ ਹੈ । ਪੰਜਾਬੀ ਵਿਚ ਹਵਾਲਾ ਸਾਹਿਤ ਦੀ ਬਹੁਤ ਘਾਟ ਹੈ ਅਤੇ ਇਹ ਉਦਮ ਉਸ ਘਾਟ ਨੂੰ ਪੂਰਾ ਕਰਨ ਦਾ ਇਕ ਨਿਮਾਣਾ ਯਤਨ ਹੈ ।

ਪੰਜਾਬੀ ਵਿਸ਼ਵ ਕੋਸ਼ ਦੀ ਇਸ ਜਿਲਦ ਵਿਚ 'ਹ' ਤੋਂ 'ਕਬੀਰ' ਸ਼ਬਦ ਤੱਕ ਦੀਆਂ ਐਂਟਰੀਆਂ ਸ਼ਾਮਲ ਹਨ । ਇਹ ਜਿਲਦ ਅੱਜ ਤੋਂ ਕਾਫ਼ੀ ਚਿਰ ਪਹਿਲਾਂ ਪ੍ਰੈਸ ਨੂੰ ਭੇਜ ਦਿੱਤੀ ਗਈ ਸੀ ਪਰ ਰੁਕਾਵਟਾਂ ਅਤੇ ਅੜਚਨਾਂ ਕਾਰਨ ਇਸ ਦੀ ਛਪਾਈ ਵਿਚ ਕਾਫ਼ੀ ਦੇਰ ਹੁੰਦੀ ਗਈ ਹੈ । ਇਸ ਲੰਬੀ ਦੇਰ ਕਾਰਨ ਕਈ ਇੰਦਰਾਜਾਂ ਵਿਚ ਤੱਥਾਂ, ਵੇਰਵਿਆਂ ਅਤੇ ਅੰਕੜਿਆਂ ਦੀ ਵਾਰ ਵਾਰ ਸੋਧ ਸੁਧਾਈ ਕਰਨੀ ਪਈ ਹੈ । ਭਾਵੇਂ ਇਸ ਕੰਮ ਵਿਚ ਪੂਰੀ ਪੂਰੀ ਚੌਕਸੀ ਅਤੇ ਸਾਵਧਾਨੀ ਵਰਤੀ ਗਈ ਹੈ ਪਰ ਤਦ ਵੀ ਹੋ ਸਕਦਾ ਹੈ ਕਿ ਕਿਤੇ ਕਿਤੇ ਅੰਕੜੇ ਅਤੇ ਤੱਥ ਮਿਤੀ-ਅੰਤ ਤਕ ਸੋਧਣ ਤੋਂ ਰਹਿ ਗਏ ਹੋਣ ।

ਵਿਸ਼ਵ ਕੋਸ਼ ਦੀਆਂ ਪਹਿਲਾਂ ਛਪੀਆਂ ਜਿਲਦਾਂ ਵਾਂਗ ਪਾਠਕਾਂ ਦੀ ਸਹਾਇਤਾ ਲਈ ਇਸ ਜਿਲਦ ਦੇ ਮੁੱਢ ਵਿਚ ਵੀ ਇਸ ਦੀ ਵਰਤੋਂ ਬਾਰੇ ਜ਼ਰੂਰੀ ਲੋੜੀਂਦੀ ਜਾਣਕਾਰੀ ਦਿੱਤੀ ਗਈ ਹੈ । ਇਸੇ ਤਰ੍ਹਾਂ ਇਸ ਵਿਚ ਵਰਤੇ ਗਏ ਸ਼ਬਦ-ਸੰਖੇਪ ਤੇ ਹੋਰ ਚਿੰਨ੍ਹ ਆਦਿ ਵੀ ਦੇ ਦਿੱਤੇ ਗਏ ਹਨ ।

ਇਹ ਅਣਮੋਲ ਹਵਾਲਾ ਗ੍ਰੰਥ ਪੰਜਾਬੀ ਪਾਠਕਾਂ ਅਤੇ ਵਿਦਵਾਨਾਂ ਦੀ ਸੇਵਾ ਵਿਚ ਭੇਟਾ ਕਰਨ ਲੱਗਿਆਂ ਮੈਨੂੰ ਪੂਰੀ ਆਸ ਹੈ ਕਿ ਵਿਵੇਕ-ਬੁੱਧੀ ਪਾਠਕ ਇਸ ਜਿਲਦ ਵਿਚ ਰਹਿ ਗਈਆਂ ਤਰੁਟੀਆਂ ਤੋਂ ਜਾਣੂ ਕਰਵਾਉਣ ਲਈ ਆਪਣੇ ਵਡਮੁੱਲੇ ਸੁਝਾਅ ਲਿਖ ਭੇਜਣ ਦੀ ਕਿਰਪਾ ਕਰਨਗੇ । ਉਨ੍ਹਾਂ ਦੇ ਯੋਗ ਸੁਝਾਵਾਂ ਦੀ ਲੋਅ ਵਿਚ ਅਸੀਂ ਬਾਕੀ ਜਿਲਦਾਂ ਨੂੰ ਹੋਰ ਚੰਗਾ ਅਤੇ ਸੁਚੱਜਾ ਬਣਾ ਸਕਾਂਗੇ ।

ਇਸ ਜਿਲਦ ਦੀ ਤਿਆਰੀ ਅਤੇ ਛਪਾਈ ਵਿਚ ਵਿਸ਼ਵ ਕੋਸ਼ ਭਾਗ ਦੇ ਮੁੱਖ ਸੰਪਾਦਕ, ਸੰਪਾਦਕਾਂ, ਸਹਾਇਕ ਸੰਪਾਦਕਾਂ ਅਤੇ ਹੋਰ ਅਮਲੇ ਨੇ ਬੜੀ ਮਿਹਨਤ ਅਤੇ ਤਨਦੇਹੀ ਨਾਲ ਕੰਮ ਕੀਤਾ ਹੈ । ਮੈਂ ਉਨ੍ਹਾਂ ਸਾਰਿਆਂ ਦਾ ਅਤੇ ਇਸ ਜਿਲਦ ਵਿਚ ਜਿਨ੍ਹਾਂ ਲੇਖਕਾਂ ਤੇ ਵਿਦਵਾਨਾਂ ਨੇ ਯੋਗਦਾਨ ਪਾਇਆ ਹੈ ਅਤੇ ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ ਦਾ ਦਿਲੋਂ ਧੰਨਵਾਦੀ ਹਾਂ ।

ਰਾਜਿੰਦਰ ਸਿੰਘ
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ
ਪਟਿਆਲਾ

12 ਫ਼ਰਵਰੀ, 1988

# ਪੰਜਾਬੀ ਵਿਸ਼ਵ ਕੋਸ਼ ਦੀ ਵਰਤੋਂ

ਪੰਜਾਬੀ ਵਿਸ਼ਵ ਕੋਸ਼ ਵਿਚ ਸਾਹਿਤ ਤੇ ਕਲਾ, ਸਮਾਜ ਵਿਗਿਆਨ ਅਤੇ ਵਿਗਿਆਨ ਨਾਲ ਸਬੰਧਤ ਵਿਸ਼ਿਆਂ ਦੀਆਂ ਐਂਟਰੀਆਂ ਨੂੰ ਦਿੱਤੀ ਗਈ ਤਰਤੀਬ ਦੀ ਹੇਠਾਂ ਵਿਆਖਿਆ ਕੀਤੀ ਜਾਂਦੀ ਹੈ ਤਾਂ ਜੋ ਪਾਠਕ ਨੂੰ ਲੋੜੀਂਦੀ ਐਂਟਰੀ ਲੱਭਣ ਵਿਚ ਆਸਾਨੀ ਰਹੇ।

1. ਐਂਟਰੀਆਂ ਦੀ ਤਰਤੀਬ ਉਨ੍ਹਾਂ ਦੇ ਨਾਵਾਂ ਅਨੁਸਾਰ ਰੱਖੀ ਗਈ ਹੈ ਨਾ ਕਿ ਵਿਸ਼ਿਆਂ ਅਨੁਸਾਰ ਅਤੇ ਇਹ ਤਰਤੀਬ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਰੱਖੀ ਗਈ ਹੈ ਜਿਵੇਂ ਕਿ ੳ, ਅ, ੲ,............ਲ, ਵ, ੜ, । ਇਸ ਤੋਂ ਅੱਗੇ ਇੱਕੋ ਹੀ ਅੱਖਰ ਨੂੰ ਲਗਾਂ ਮਾਤਰਾਂ ਦੇ ਹਿਸਾਬ ਨਾਲ ਤਰਤੀਬਵਾਰ ਕੀਤਾ ਗਿਆ ਹੈ। ਉਨ੍ਹਾਂ ਵਿਚ ਮੁਕਤਾ (ਸ) ਸਭ ਤੋਂ ਪਹਿਲਾਂ ਅਤੇ ਕ੍ਰਮਵਾਰ ਕੰਨਾ (ਸਾ), ਸਿਹਾਰੀ (ਸਿ), ਬਿਹਾਰੀ (ਸੀ), ਔਂਕੜ (ਸੁ), ਦੁਲੈਂਕੜ (ਸੂ), ਲਾਂ (ਸੇ), ਦੁਲਾਂ (ਸੈ), ਹੋੜਾ (ਸੋ) ਅਤੇ ਕਨੌੜਾ (ਸੌ) ਰੱਖੇ ਗਏ ਹਨ।

ਤਰਤੀਬ ਵਿਚ ਬਿੰਦੀ (ਸਾਂ), ਟਿੱਪੀ (ਸੰ) ਅਤੇ ਅੱਧਕ (ਸੱ) ਆਦਿ ਨੂੰ ਕੋਈ ਵੱਖਰਾ ਕ੍ਰਮ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਜੇ ਕਿਸੇ ਐਂਟਰੀ ਦੇ ਸਿਰਲੇਖ ਵਿਚ ਕੌਮਾ (,) ਆਉਂਦਾ ਹੈ ਤਾਂ ਅੱਖਰ-ਕ੍ਰਮ ਵਿਚ ਇਸ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ।

2. ਕਿਸੇ ਸ਼ਬਦ ਦੇ ਪੈਰ ਵਿਚ ਆਉਣ ਵਾਲੇ 'ਰ' ਅਤੇ 'ਵ' ਨੂੰ ਕ੍ਰਮ ਦੇਣ ਲਗਿਆਂ ਪੂਰਾ 'ਰ' ਅਤੇ 'ਵ' ਮੰਨਿਆ ਗਿਆ ਹੈ। ਜਿਥੇ ਕਿਤੇ ਕਿਸੇ ਅੱਖਰ ਦੇ ਪੈਰ ਵਿਚ 'ਰ' ਆਇਆ ਹੈ ਅਤੇ ਉਸ ਅੱਖਰ ਨੂੰ ਕੋਈ ਲਗ ਮਾਤਰਾ ਲੱਗੀ ਹੋਈ ਹੈ ਤਾਂ ਅੱਖਰ-ਕ੍ਰਮ ਵਿਚ ਉਹ ਲਗ ਮਾਤਰਾ 'ਰ' ਨੂੰ ਹੀ ਮੰਨੀ ਗਈ ਹੈ ਨਾ ਕਿ ਮੂਲ ਅੱਖਰ ਨੂੰ ਜਿਵੇਂ ਅੰਮ੍ਰਿਤ।

3. ਐਂਟਰੀ ਦਾ ਸਿਰਲੇਖ ਭਾਵੇਂ ਇਕ, ਦੋ ਜਾਂ ਬਹੁਤੇ ਸ਼ਬਦਾਂ ਦਾ ਹੈ ਤਰਤੀਬ ਪਹਿਲੇ ਸ਼ਬਦ ਨੂੰ ਮੁੱਖ ਰੱਖਕੇ ਹੀ ਦਿੱਤੀ ਗਈ ਹੈ ਜਿਵੇਂ— **ੳ :**

**ਉਰਦੂ ਭਾਸ਼ਾ ਅਤੇ ਸਾਹਿਤ :**

**ਉੜੀਸਾ :**

4. ਭੂਗੋਲ ਨਾਲ ਸਬੰਧਤ ਇਕੋ ਨਾਂ ਦੀਆਂ ਇਕੋ ਹੀ ਥਾਂ ਤੇ ਕਈ ਕਈ ਐਂਟਰੀਆਂ ਦਰਜ ਹਨ। ਉਨ੍ਹਾਂ ਵਿਚੋਂ ਲੋੜੀਂਦੀ ਐਂਟਰੀ ਲੱਭਣ ਵਿਚ ਪਾਠਕ ਦੀ ਸਹੂਲਤ ਲਈ ਤਰਤੀਬ ਦੇਣ ਲਗਿਆਂ ਵਿਸ਼ੇਸ਼ ਧਿਆਨ ਰਖਿਆ ਗਿਆ ਹੈ। ਅਜਿਹੀਆਂ ਐਂਟਰੀਆਂ ਦੀ ਤਰਤੀਬ ਹੇਠ ਲਿਖੇ ਅਨੁਸਾਰ ਰਖੀ ਗਈ ਹੈ :

**ਕਪੂਰਥਲਾ :** ਰਿਆਸਤ—

**ਕਪੂਰਥਲਾ :** ਜ਼ਿਲ੍ਹਾ—

**ਕਪੂਰਥਲਾ :** ਸ਼ਹਿਰ—

ਇਸ ਤਰ੍ਹਾਂ ਪਾਠਕ ਨੂੰ ਕਪੂਰਥਲਾ ਰਿਆਸਤ, ਜ਼ਿਲ੍ਹਾ ਜਾਂ ਸ਼ਹਿਰ ਲੱਭਣ ਵਿਚ ਮੁਸ਼ਕਲ ਪੇਸ਼ ਨਹੀਂ ਆਵੇਗੀ। ਇਕੋ ਹੀ ਨਾਂ ਦੇ ਕਈ ਕਈ ਸ਼ਹਿਰਾਂ ਦੀ ਸੂਰਤ ਵਿਚ ਐਂਟਰੀ ਦਾ ਆਰੰਭਕ ਵਾਕ ਅਜਿਹੇ ਢੰਗ ਨਾਲ ਸ਼ੁਰੂ ਕੀਤਾ ਗਿਆ ਹੈ ਕਿ ਉਸ ਦਾ ਪਹਿਲਾ ਹੀ ਸ਼ਬਦ ਇਹ ਸਪੱਸ਼ਟ ਕਰ ਦੇਂਦਾ ਹੈ ਕਿ ਇਹ ਸ਼ਹਿਰ ਕਿਸ ਰਾਜ ਜਾਂ ਕਿਸ ਦੇਸ਼ ਨਾਲ ਸਬੰਧ ਰੱਖਦਾ ਹੈ। ਉਦਾਹਰਨ ਲਈ—

(ੳ) **ਕਿੰਗਜ਼ਟਨ :** ਸੰਯੁਕਤ ਰਾਜ ਅਮਰੀਕਾ ਦਾ ਇਹ ਸ਼ਹਿਰ...........

**ਕਿੰਗਜ਼ਟਨ :** ਕੈਨੇਡਾ ਦਾ ਇਹ ਸ਼ਹਿਰ...............

(ਅ) **ਕਾਨਕਰਡ** (Concord) : ਕੈਲਿਫ਼ੋਰਨੀਆ ਰਾਜ (ਸ.ਰ.ਅ.) ਦੀ ਕਾਂਟਰਾ ਕਾਂਸਟਾ ਕਾਊਂਟੀ ਦਾ ਇਕ ਸ਼ਹਿਰ ਹੈ ਜੋ...

**ਕਾਨਕਰਡ** (Concord) : ਮੈਸਾਚੂਸੈਟਸ ਰਾਜ (ਸ.ਰ.ਅ.) ਦੀ ਮਿਡਲਸੈਕਸ ਕਾਊਂਟੀ ਦਾ ਇਕ ਸ਼ਹਿਰ ਹੈ ਜੋ......

5. ਕ੍ਰਾਸ ਹਵਾਲੇ ਵਾਲੀਆਂ ਐਂਟਰੀਆਂ ਦੀ ਸੂਰਤ ਵਿਚ ਇਹ ਯਤਨ ਕੀਤਾ ਗਿਆ ਹੈ ਕਿ ਐਂਟਰੀ ਨੂੰ ਉਸ ਦੇ ਮੌਜੂਦਾ ਨਾਂ ਹੇਠ ਦਿੱਤਾ ਜਾਵੇ ਅਤੇ ਉਸ ਦੇ ਦੂਜੇ ਨਾਂ ਨੂੰ ਕ੍ਰਾਸ ਹਵਾਲੇ ਵਜੋਂ ਉਸ ਦੇ ਬਣਦੇ ਅੱਖਰ-ਕ੍ਰਮ ਅਨੁਸਾਰ ਦਿੱਤਾ ਜਾਵੇ, ਜਿਵੇਂ ਕਿ ਐਂਟਰੀ 'ਜ਼ੇਅਰ' ਦੇ ਨਾਂ ਹੇਠ ਪਵੇਗੀ ਪਰ ਜਿਥੇ 'ਕਾਂਗੋ' ਆਵੇਗਾ ਉਥੇ ਲਿਖਿਆ ਹੋਵੇਗਾ—

**ਕਾਂਗੋ :** 'ਵੇਖੋ, ਜ਼ੇਅਰ'

6. ਇਕੋ ਹੀ ਨਾਂ ਦੀਆਂ ਜੀਵਨੀਆਂ ਦਾ ਕ੍ਰਮ ਉਨ੍ਹਾਂ ਦੇ ਜੀਵਨ-ਕਾਲ ਅਨੁਸਾਰ ਦਿੱਤਾ ਗਿਆ ਹੈ ਜਿਵੇਂ—

**ਸ਼ਾਹ ਨਵਾਜ਼ ਖ਼ਾ (18ਵੀਂ ਸਦੀ) :**
**ਸ਼ਾਹ ਨਵਾਜ਼ ਖ਼ਾਂ (20ਵੀਂ ਸਦੀ) :**

ਇਕ ਹੀ ਨਾਂ ਦੇ ਰਾਜਿਆਂ ਆਦਿ ਜਿਨ੍ਹਾਂ ਦੀਆਂ ਕਈ ਕਈ ਐਂਟਰੀਆਂ ਹਨ ਜਿਵੇਂ ਜੇਮਜ਼ ਪਹਿਲਾ, ਦੂਜਾ, ਤੀਜਾ ਆਦਿ ਦੀ ਲੋੜੀਂਦੀ ਐਂਟਰੀ ਨੂੰ ਆਸਾਨੀ ਨਾਲ ਲੱਭਣ ਲਈ ਐਂਟਰੀ ਦੇ ਸਿਰਲੇਖ ਦੇ ਨਾਲ ਬ੍ਰੈਕਟ ਵਿਚ ਉਸਦਾ ਨੰਬਰ-ਕ੍ਰਮ ਦਿਤਾ ਗਿਆ ਹੈ ਅਤੇ ਹੋਰ ਭੀ ਸਪਸ਼ਟ ਕਰਨ ਲਈ ਇਸ ਨਾਲ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਸਬੰਧਤ ਦੇਸ਼ ਦਾ ਨਾਂ ਵੀ ਦਿਤਾ ਗਿਆ ਹੈ ।

ਜਿਵੇਂ— **ਜੇਮਜ਼ (ਪਹਿਲਾ-ਇੰਗਲੈਂਡ)**
**ਜੇਮਜ਼ (ਪਹਿਲਾ-ਸਪੇਨ) :**
**ਜੇਮਜ਼ (ਪਹਿਲਾ-ਪੁਰਤਗਾਲ) :**

7. ਐਂਟਰੀਆਂ ਦੇ ਅਖ਼ੀਰ ਵਿਚ ਉਨ੍ਹਾਂ ਵਿਚ ਵਰਤੀਆਂ ਗਈਆਂ ਹਵਾਲਾ ਪੁਸਤਕਾਂ ਦਾ ਨਾਂ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ । ਇਸੇ ਤਰ੍ਹਾਂ ਐਂਟਰੀ ਵਿਚ ਵੀ ਸੰਖੇਪ-ਸ਼ਬਦ ਵਰਤੇ ਗਏ ਹਨ ਜਿਨ੍ਹਾਂ ਦਾ ਪੂਰਾ ਨਾਂ ਪਾਠਕ ਆਰੰਭ ਵਿਚ ਦਿੱਤੀ ਗਈ 'ਸ਼ਬਦ-ਸੰਖੇਪ' ਸੂਚੀ ਵਿਚੋਂ ਵੇਖ ਸਕਦੇ ਹਨ ।

ਪੰਜਾਬੀ ਵਿਸ਼ਵ ਕੋਸ਼ ਵਿਚ ਉਪਰੋਕਤ ਨਿਯਮ ਪਾਲਣ ਦਾ ਪੂਰਾ ਪੂਰਾ ਯਤਨ ਕੀਤਾ ਗਿਆ ਹੈ ਪਰ ਫਿਰ ਵੀ ਮੁੱਢਲੀਆਂ ਜਿਲਦਾਂ ਦੀ ਸਮੱਗਰੀ ਕਾਫ਼ੀ ਪਹਿਲਾਂ ਤਿਆਰ ਹੋਣ ਕਰਕੇ ਕਿਤੇ ਕਿਤੇ ਇਨ੍ਹਾਂ ਨਿਯਮਾਂ ਦੀ ਪਾਲਨਾ ਵਿਚ ਉਕਾਈ ਦੀ ਸੰਭਾਵਨਾ ਵੀ ਹੋ ਸਕਦੀ ਹੈ । ਪੰਜਾਬੀ ਵਿਸ਼ਵ ਕੋਸ਼ ਦੀਆਂ ਅਗਲੀਆਂ ਜਿਲਦਾਂ ਵਿਚ ਉਪਰੋਕਤ ਨਿਯਮਾਂ ਦੀ ਪੂਰੀ ਪਾਲਨਾ ਕੀਤੀ ਜਾਵੇਗੀ ।

# ਸ਼ਬਦ-ਸੰਖੇਪ ਸੂਚੀ

**ਹਵਾਲਾ ਪੁਸਤਕਾਂ**

| | |
|---|---|
| ਅ. ਹਿ. ਇੰਡ.—ਸਮਿਥ | ਅਰਲੀ ਹਿਸਟਰੀ ਆਫ਼ ਇੰਡੀਆ—ਸਮਿਥ |
| ਅ. ਹਿ. ਇੰਡ.—ਘੋਸ਼ | ਅਰਲੀ ਹਿਸਟਰੀ ਆਫ਼ ਇੰਡੀਆ—ਘੋਸ਼ |
| ਅੰਡ. ਯੰ. ਚਾ. | ਅੰਡਰਸਟੈਂਡਿੰਗ ਦੀ ਯੰਗ ਚਾਈਲਡ—ਡਬਲਿਊ. ਈ. ਬਲਾਟਜ਼ |
| ਅ. ਫ਼ਿ.—ਰਾਜਮ | ਅਟਾਮਿਕ ਫ਼ਿਜ਼ਿਕਸ—ਜੇ. ਬੀ. ਰਾਜਮ |
| ਆੱਕ. ਕੰਮ. ਅਮੈ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਅਮੈਰੀਕਨ ਲਿਟਰੇਚਰ |
| ਆੱਕ. ਕੰ. ਆ. | ਆੱਕਸਫ਼ੋਰਡ ਕੰਪੈਨੀਅਨ ਟੂ ਆਰਟ |
| ਆੱਕ. ਕੰ. ਇੰਗ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਇੰਗਲਿਸ਼ ਲਿਟਰੇਚਰ |
| ਆੱ. ਕੈ.—ਸੋਨੀ | ਆੱਰਗੈਨਿਕ ਕੈਮਿਸਟਰੀ—ਪੀ. ਐੱਲ. ਸੋਨੀ |
| ਆੱ. ਕੈ.—ਫਿਨਾਰ | ਆੱਰਗੈਨਿਕ ਕੈਮਿਸਟਰੀ—ਆਈ. ਐਨ. ਫਿਨਾਰ |
| ਆੱ. ਕੈ.—ਮੋਰੀਸਨ-ਬਾਇਡ | ਆੱਰਗੈਨਿਕ ਕੈਮਿਸਟਰੀ—ਮੋਰੀਸਨ ਅਤੇ ਬਾਇਡ |
| ਐਡ. ਸ. ਹਿ. ਪੰ. | ਦਾ ਐਡਵਾਂਸਡ ਸਟਡੀ ਇਨ ਦੀ ਹਿਸਟਰੀ ਆਫ਼ ਦੀ ਪੰਜਾਬ-ਜੀ. ਐਸ. ਛਾਬੜਾ |
| ਐਡ. ਹਿ. ਇੰਡ. | ਐਡਵਾਂਸ ਹਿਸਟਰੀ ਆਫ਼ ਇੰਡੀਆ—ਆਰ. ਸੀ. ਮਜੂਮਦਾਰ |
| ਐਨ. ਉਰ. | ਐਨਸਾਈਕਲੋਪੀਡੀਆ ਆਫ਼ ਉਰਦੂ |
| ਐਨ. ਅਮੈ. | ਐਨਸਾਈਕਲੋਪੀਡੀਆ ਅਮੈਰੀਕਾਨਾ |
| ਐਨ. ਇਸ. | ਐਨਸਾਈਕਲੋਪੀਡੀਆ ਆਫ਼ ਇਸਲਾਮ |
| ਐਨ. ਇੰਡ. | ਐਨਸਾਈਕਲੋਪੀਡੀਆ ਇੰਡੀਕਾ |
| ਐਨ. ਸਾਈ. | ਐਨਸਾਈਕਲੋਪੀਡੀਆ ਆਫ਼ ਸਾਈਕਾਲੋਜੀ |
| ਐਨ. ਬ੍ਰਿ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ |
| ਐਨ. ਬ੍ਰਿ. ਮਾ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮਾਈਕ੍ਰੋਪੀਡੀਆ |
| ਐਨ. ਬ੍ਰਿ. ਮੈ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮੈਕਰੋਪੀਡੀਆ |
| ਐਨ. ਰਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ-ਵਰਜਿਲੀਅਸ |
| ਐਨ. ਰਿ. ਅਥਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ ਐਂਡ ਐਥਿਕਸ |
| ਐਮ. ਫ੍ਰੀ. ਫਾ. ਪੰ. | ਐਮੀਨੈਂਟ ਫ੍ਰੀਡਮ ਫਾਈਟਰਜ਼ ਆਫ਼ ਪੰਜਾਬ-ਫ਼ੌਜਾ ਸਿੰਘ |
| ਐਵ. ਐਨ. | ਐਵਰੀਮੈਨਜ਼ ਐਨਸਾਈਕਲੋਪੀਡੀਆ |
| ਇੰ. ਐਨ. ਸੋ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਸੋਸ਼ਲ ਸਾਇੰਸਜ਼ |
| ਇੰ. ਐਨ. ਕੈ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਕੈਮੀਕਲ ਸਾਇੰਸ |
| ਇੰਡ. ਪਾਕਿ. | ਇੰਡੀਆ ਐਂਡ ਪਾਕਿਸਤਾਨ—ਓ. ਐਚ. ਕੇ. ਸਪੇਟ |
| ਇੰਡ. ਰਿ. ਜਗ. | ਇੰਡੀਆ, ਏ ਰਿਜਿਨਲ ਜੀਓਗ੍ਰਾਫ਼ੀ—ਆਰ. ਐਲ. ਸਿੰਘ |
| ਇਨ. | ਇਨਸੈੱਕਟਸ—ਐਮ. ਐੱਸ. ਮੈਨੀ |
| ਇਨ. ਪੈ. ਕ੍ਰਾ. | ਇਨਸੈੱਕਟ ਪੈਸਟਸ ਆਫ਼ ਕ੍ਰਾਪਸ |
| ਇੰਪ. ਗ. ਇੰਡ. | ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ |
| ਇ. ਬਾ. | ਇਕਨਾਮਿਕ ਬਾੱਟਨੀ—ਐਫ਼. ਹਿੱਲ. |
| ਏ. ਇੰਡ. | ਏਨਸ਼ੀਐਂਟ ਇੰਡੀਆ—ਰ. ਕ. ਮੁਕਰਜੀ |
| ਏ. ਹਿ. ਪਰ. | ਏ ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਸ. ਇੰਡ. | ਸਨੇਕਸ ਆਫ਼ ਇੰਡੀਆ—ਪੀ. ਜੇ. ਦੇਵਰਸ |
| ਸ. ਸਾ. ਹਾ. | ਦੀ ਸਟੈਂਡਰਡ ਸਾਈਕਲੋਪੀਡੀਆ ਆਫ਼ ਹਾਰਟੀਕਲਚਰ |
| ਸਟੇ. ਯੀ. ਬੁ. | ਸਟੇਟਸਮੈਨ ਯੀਅਰ ਬੁੱਕ |
| ਸ਼ਾ. ਐਨ. ਇਸ. | ਸ਼ਾਰਟਰ ਐਨਸਾਈਕਲੋਪੀਡੀਆ ਆਫ਼ ਇਸਲਾਮ |
| ਸਾ. ਟੂ. | ਸਾਇੰਸ ਟੂਡੇ |
| ਸਾ. ਰਿ. | ਸਾਇੰਸ ਰਿਪੋਰਟਰ |
| ਸਿ. ਸ਼੍ਰਾ. ਵੈ. ਪਾਕਿ. | ਸਿੱਖ ਸ਼੍ਰਾਈਨਜ਼ ਇਨ ਵੈੱਸਟ ਪਾਕਿਸਤਾਨ-ਖਾਨ ਮੁਹੰਮਦ ਵਲੀਉੱਲਾ ਖ਼ਾਂ |
| ਸਿ. ਪੋ. ਯੂ. ਆ. | ਸਿੱਖ ਪੋਰਟ੍ਰੇਟਸ ਬਾਈ ਯੂਰਪੀਅਨ ਆਰਟਿਸਟਸ |

| | |
|---|---|
| ਸਿ. ਮਿ. | ਸਿੱਖ ਮਿਸਲਾਂ—ਸੋਹਣ ਸਿੰਘ ਸੀਤਲ |
| ਹਿ. ਏ. ਇੰਡ. | ਹਿਸਟਰੀ ਆਫ਼ ਏਨਸ਼ੀਐਂਟ ਇੰਡੀਆ—ਡਾ. ਤ੍ਰਿਪਾਠੀ |
| ਹਿੰ. ਸ਼. ਸਾ | ਹਿੰਦੀ ਸ਼ਬਦ ਸਾਗਰ |
| ਹਿ. ਸੰ. ਲਿਟ. | ਏ ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ—ਏ. ਬੀ ਕੀਥ |
| ਹਿੰ. ਸਾ. ਇਤਿ. | ਹਿੰਦੀ ਸਾਹਿਤ ਕਾ ਇਤਿਹਾਸ—ਰਾਮ ਚੰਦਰ ਸ਼ੁਕਲ |
| ਹਿੰ. ਸਾ. ਕੋ. | ਹਿੰਦੀ ਸਾਹਿਤ ਕੋਸ਼ |
| ਹਿ. ਸਿ.—ਕਨਿੰਘਮ | ਹਿਸਟਰੀ ਆਫ਼ ਸਿੱਖਸ—ਕਨਿੰਘਮ |
| ਹਿ. ਸਿ.—ਖ਼ੁਸ਼ਵੰਤ ਸਿੰਘ | ਹਿਸਟਰੀ ਆਫ਼ ਸਿੱਖਸ—ਖ਼ੁਸ਼ਵੰਤ ਸਿੰਘ |
| ਹਿ. ਸਿ.—ਗੁਪਤਾ | ਹਿਸਟਰੀ ਆਫ਼ ਸਿੱਖਸ—ਹਰੀ ਰਾਮ ਗੁਪਤਾ |
| ਹਿੰ. ਕਾ. ਸੈ. | ਹਿੰਦੂ ਕਾਸਟਸ ਐਂਡ ਸੈਕਟਸ |
| ਹਿ. ਪੰ. | ਹਿਸਟਰੀ ਆਫ਼ ਦੀ ਪੰਜਾਬ—ਮੁਹੰਮਦ ਲਤੀਫ਼ |
| ਹਿ. ਫ਼੍ਰੀ. ਮੂ. ਇੰਡ | ਹਿਸਟਰੀ ਆਫ਼ ਫ਼੍ਰੀਡਮ ਮੂਵਮੈਂਟ ਇਨ ਇੰਡੀਆ—ਮਜੂਮਦਾਰ |
| ਹਿੰ. ਮਿ. ਕੋ. | ਹਿੰਦੂ ਮਿਥਿਹਾਸ ਕੋਸ਼ |
| ਹਿ. ਮੈ. ਇੰਡ | ਹਿਸਟਰੀ ਆਫ਼ ਮੈਡਿਈਵਲ ਇੰਡੀਆ—ਈਸ਼ਵਰੀ ਪ੍ਰਸਾਦ |
| ਹਿੰ. ਵ. | ਹਿੰਦੂ ਵਰਲਡ |
| ਹਿੰ. ਵਿ. ਕੋ. | ਹਿੰਦੀ ਵਿਸ਼ਵ ਕੋਸ਼ |
| ਹੂ. ਇੰਡੀ. ਮਾਰ | ਹੂ-ਜ਼ ਹੂ ਆਫ਼ ਇੰਡੀਅਨ ਮਾਰਟਰਜ਼ |
| ਹੂ. ਇੰਡੀ. ਰਾਈ. | ਹੂ-ਜ਼ ਹੂ ਆਫ਼ ਇੰਡੀਅਨ ਰਾਈਟਰਜ਼ |
| ਹੈਂ. ਫ਼ਿਜ਼ਿ. ਬਾ. ਕੈ. | ਹੈਂਡਬੁਕ ਆਫ਼ ਫ਼ਿਜ਼ਿਆਲੋਜੀ ਐਂਡ ਬਾਇਓ-ਕੈਮਿਸਟਰੀ |
| ਹੈਂ. ਐ. | ਹੈਂਡਬੁੱਕ ਆਫ਼ ਐਗਰੀਕਲਚਰ—ਆਈ. ਸੀ. ਏ. ਆਰ. |
| ਹੈ. ਵ. ਐ. | ਹੈਮੰਡ ਵਰਲਡ ਐਟਲਸ |
| ਕ. ਐਨ. ਲਿਟ. | ਕਲਾਸੀਕਲ ਐਨਸਾਈਕਲੋਪੀਡੀਆ ਆਫ਼ ਲਿਟਰੇਚਰ |
| ਕ. ਸ. ਸਾਈ. | ਕਨਟੈਂਪਰੇਰੀ ਸਕੂਲਜ਼ ਆਫ਼ ਸਾਈਕਾਲੋਜੀ—ਰਾਬਰਟ ਵੁਡਵਰਥ |
| ਕੰ. ਹਿ. ਇੰਡ. | ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ—ਨੀਲ ਕਾਂਤ ਸ਼ਾਸਤਰੀ |
| ਕਾ. ਇੰਡ. | ਕਾਸਟਸ ਇਨ ਇੰਡੀਆ |
| ਕਾ. ਟ੍ਰੀ. | ਕਾਮਨ ਟ੍ਰੀਜ਼—ਡਾ. ਐੱਚ ਸੰਤਾਪੂ |
| ਕਾ. ਬ. | ਕਾਮਨ ਬਰਡਜ਼—ਸਲੀਮ ਅਲੀ ਅਤੇ ਲਾਇਕ ਫ਼ਤਿਹ ਅਲੀ |
| ਕੈਂ. ਹਿ. ਇਸ. | ਕੈਂਬਰਿਜ ਹਿਸਟਰੀ ਆਫ਼ ਇਸਲਾਮ |
| ਕੋਲ. ਐਨ. | ਕੋਲੀਅਰਜ਼ ਐਨਸਾਈਕਲੋਪੀਡੀਆ |
| ਗ. ਇੰਡ. ਪਾਕਿ. | ਗਜ਼ਟੀਅਰ ਆਫ਼ ਇੰਡੀਆ ਐਂਡ ਪਾਕਿਸਤਾਨ |
| ਗ. ਇੰ. ਮੈ. ਪ. | ਗਲਾਸਰੀ ਆਫ਼ ਇੰਡੀਅਨ ਮੈਡੀਸਨਲ ਪਲਾਂਟਸ |
| ਗ. ਟ੍ਰਾ. ਕਾ. | ਗਲਾਸਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈੱਸਟ ਫ਼ਰੰਟੀਅਰਜ਼ ਪ੍ਰਾਵਿਨਸ |
| ਗ੍ਰੇ. ਮੈਂ. ਸਾ. | ਗ੍ਰੇਟ ਮੈੱਨ ਆਫ਼ ਸਾਇੰਸ—ਫ਼ਿਲਿਪ ਲੇਨਾਰਟ |
| ਗਾ. ਫ | ਗਾਰਡਨ ਫਲਾਵਰਜ਼—ਵਿਸ਼ਨੂ ਸਰੂਪ |
| ਗੁ. ਨਾ. ਸ਼. ਰ. | ਗੁਰੂ ਨਾਨਕ ਸ਼ਬਦ ਰਤਨਾਕਰ—ਡਾ. ਕਾਲਾ ਸਿੰਘ ਬੇਦੀ |
| ਗੁ. ਨਾ. ਪ੍ਰ. | ਗੁਰੂ ਨਾਨਕ ਪ੍ਰਕਾਸ਼—ਭਾਈ ਸੰਤੋਖ ਸਿੰਘ |
| ਗੁ. ਪ੍ਰ. ਸੂ. ਗ੍ਰੰ. | ਗੁਰੂ ਪ੍ਰਤਾਪ ਸੂਰਜ ਗ੍ਰੰਥ—ਭਾਈ ਸੰਤੋਖ ਸਿੰਘ |
| ਗੁ. ਪਾ. 6ਵੀਂ | ਗੁਰਬਿਲਾਸ ਪਾਤਸ਼ਾਹੀ ਛੇਵੀਂ |
| ਗੁ. ਮਾ. | ਗੁਰਮਤਿ ਮਾਰਤੰਡ |
| ਗੁ. ਲਿ. ਜ. ਵਿ. | ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ—ਜੀ. ਬੀ. ਸਿੰਘ |
| ਗੂ. ਮੈ. ਡਿ. | ਗੂਲਡ ਮੈਡੀਕਲ ਡਿਕਸ਼ਨਰੀ |
| ਚੀ. ਫੈ. ਨੋ. ਪੰ. | ਚੀਫ਼ਸ ਐਂਡ ਫੈਮਿਲੀਜ਼ ਆਫ਼ ਨੋਟ ਇਨ ਦਾ ਪੰਜਾਬ—ਐਲ. ਐੱਚ. ਗ੍ਰਿਫਿਨ |
| ਚੈਂਬ. ਐਨ. | ਚੈਂਬਰਜ਼ ਐਨਸਾਈਕਲੋਪੀਡੀਆ |
| ਚੋ. ਇੰ. ਡ੍ਰ. ਇੰਡ. | ਚੋਪੜਾਜ਼ ਇੰਡਿਜਿਨਸ ਡ੍ਰਗਜ਼ ਆਫ਼ ਇੰਡੀਆ |
| ਜਗ. ਡਿ. | ਦੀ ਜੀਓਗ੍ਰਾਫ਼ੀਕਲ ਡਿਕਸ਼ਨਰੀ—ਐੱਨ. ਐੱਲ. ਡੇ. |
| ਜਗ. ਡਿ. ਏ. ਐਂਡ. ਮੈ. ਇੰਡ. | ਜੀਓਗ੍ਰਾਫ਼ੀਕਲ ਡਿਕਸ਼ਨਰੀ ਆਫ਼ ਏਨਸ਼ੀਐਂਟ ਐਂਡ ਮੈਡਿਈਵਲ ਇੰਡੀਆ |
| ਜਗ. ਪਾਕਿ. | ਜੀਓਗ੍ਰਾਫ਼ੀ ਆਫ਼ ਪਾਕਿਸਤਾਨ (ਤੀਜੀ ਐਡੀਸ਼ਨ)—ਕਾਜ਼ੀ ਅਹਿਮਦ |

| | |
|---|---|
| ਜੀ. ਐ. ਲਾ. ਐਨ. | ਜੀ-ਮੈਕਸ ਐਨੀਮਲ ਲਾਈਫ਼ ਐਨਸਾਈਕਲੋਪੀਡੀਆ |
| ਟ੍ਰਾੱ. ਬ. | ਟ੍ਰਾੱਪੀਕਲ ਬਰਡਜ਼-ਕਲਾਈਵ ਰੂਟਸ |
| ਟੈ. ਬੁ. ਕੈ.-ਗਰੋਵਰ | ਏ ਟੈਕਸਟ ਬੁੱਕ ਆਫ਼ ਕੈਮਿਸਟਰੀ-ਗਰੋਵਰ |
| ਟੈ. ਬੁ. ਫਿ. ਕੈ. | ਟੈਕਸਟ ਬੁੱਕ ਆਫ਼ ਫ਼ਿਜ਼ੀਕਲ ਕੈਮਿਸਟਰੀ-ਨਿਰੰਜਨ ਸਿੰਘ, ਜੋਗਿੰਦਰ ਸਿੰਘ |
| ਟੈ. ਬੁ. ਮੈ. | ਟੈਕਸਟ ਬੁੱਕ ਆਫ਼ ਮੈਡੀਸਨ-ਸੰਪਾਦਕ : ਡਬਲਿਊ. ਐਨ. ਮਾਨ |
| ਡਿ. ਐਜੂ. | ਡਿਕਸ਼ਨਰੀ ਆਫ਼ ਐਜੂਕੇਸ਼ਨ-ਸੰਪਾਦਕ : ਕਾਰਟਰ ਵੀ. ਗੁੱਡ |
| ਡਿ. ਇਸ. | ਏ ਡਿਕਸ਼ਨਰੀ ਆਫ਼ ਇਸਲਾਮ |
| ਡਿ. ਸਾਈ. | ਏ ਡਿਕਸ਼ਨਰੀ ਆਫ਼ ਸਾਈਕਾਲੋਜੀ-ਜੇਮਜ਼ ਡ੍ਰੇਵਰ |
| ਡਿ. ਸਾ. ਬਾ. | ਡਿਕਸ਼ਨਰੀ ਆਫ਼ ਸਾਇੰਟਿਫਿਕ ਬਾਇਓਗ੍ਰਾਫ਼ੀ—ਚਾਰਲਸ, ਸੀ. ਜੀ. |
| ਡਿ. ਹਿੰ. ਮਾਈ. | ਏ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ |
| ਡਿ. ਜਗ. | ਏ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ |
| ਡਿ. ਨੈ. ਬਾ. | ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ |
| ਡਿ. ਪੁ. ਸਾ. | ਡਿਕਸ਼ਨਰੀ ਆਫ਼ ਪੁਲੀਟੀਕਲ ਸਾਇੰਸ—ਜੋਸਫ਼ ਡੰਨਰ |
| ਤਵਾ. ਗੁ. ਖ਼ਾ. | ਤਵਾਰੀਖ਼ ਗੁਰੂ ਖ਼ਾਲਸਾ—ਗਿਆਨੀ ਗਿਆਨ ਸਿੰਘ |
| ਤਾ. ਅ. ਉਰ.—ਇ. ਹੁਸੈਨ | ਤਾਰੀਖ਼ਿ ਅਦਬਿ ਉਰਦੂ—ਇਜਾਜ਼ ਹੁਸੈਨ |
| ਤਾ. ਅ. ਉਰ.—ਸਕਸੈਨਾਂ | ਤਾਰੀਖ਼ਿ ਅਦਬਿ ਉਰਦੂ—ਸਕਸੈਨਾ |
| ਦੇਹਲੀ—ਹਿ. ਐਂਡ ਪਲੇ. ਇੰਟ. | ਦੇਹਲੀ-ਹਿਸਟਰੀ ਐਂਡ ਪਲੇਸਿਜ਼ ਆਫ਼ ਇੰਟਰੈਸਟ—ਡਾ. ਪ੍ਰਭਾ ਚੋਪੜਾ |
| ਨਿ. ਕ. ਯੂ. ਬਾ. | ਨਿਊ ਕਨਸਾਈਜ਼ ਯੂਨੀਵਰਸਲ ਬਾਇਓਗ੍ਰਾਫ਼ੀ |
| ਨਿ. ਡਿ. ਸਾਈ. | ਏ ਨਿਊ ਡਿਕਸ਼ਨਰੀ ਆਫ਼ ਸਾਈਕਾਲੋਜੀ—ਫ਼ਿਲਿਪ ਲਾਰੈਂਸ ਹੈਰੀਮੈਨ |
| ਨਿ. ਯੂ. ਐਨ. | ਨਿਊ ਯੂਨੀਵਰਸਲ ਐਨਸਾਈਕਲੋਪੀਡੀਆ |
| ਨਿ. ਲਾ. ਐਨ. ਮਾਈ. | ਨਿਊ ਲਾਰਾਊਸ ਐਨਸਾਈਕਲੋਪੀਡੀਆ ਆਫ਼ ਮਾਈਥਾਲੋਜੀ |
| ਨਿ. ਵ. ਐਨ. | ਦੀ ਨਿਊ ਵਰਲਡ ਐਨਸਾਈਕਲੋਪੀਡੀਆ |
| ਪੰ. ਸਨ. ਸਾ. | ਪੰਜਾਬ ਦੇ ਸਨਮਾਨਿਤ ਸਾਹਿਤਕਾਰ—ਭਾਸ਼ਾ ਵਿਭਾਗ ਪੰਜਾਬ |
| ਪੰ. ਸਾ. ਇ.—ਕੋਹਲੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਸੁਰਿੰਦਰ ਸਿੰਘ ਕੋਹਲੀ |
| ਪੰ. ਸਾ. ਇ.—ਦਰਦੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਗੋਪਾਲ ਸਿੰਘ ਦਰਦੀ |
| ਪੰ. ਸਾ. ਇ.—ਨਰੂਲਾ | ਪੰਜਾਬੀ ਸਾਹਿਤ ਦਾ ਇਤਿਹਾਸ—ਸੁਰਿੰਦਰ ਸਿੰਘ ਨਰੂਲਾ |
| ਪੰ. ਸਾ. ਇ.—ਪੰਜਾਬ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬ ਯੂਨੀਵਰਸਿਟੀ |
| ਪੰ. ਸਾ. ਇ.—ਪੰਜਾਬੀ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬੀ ਯੂਨੀਵਰਸਿਟੀ |
| ਪੰ. ਸਾ. ਇ.—ਭਾ. ਵਿ. ਪੰ. | ਪੰਜਾਬੀ ਸਾਹਿਤ ਦਾ ਇਤਿਹਾਸ—ਭਾਸ਼ਾ ਵਿਭਾਗ ਪੰਜਾਬ |
| ਪੰ. ਸਾ. ਇ.—ਰਸ | ਪੰਜਾਬੀ ਸਾਹਿਤ ਦਾ ਇਤਿਹਾਸ—ਨਿਹਾਲ ਸਿੰਘ ਰਸ |
| ਪੰ. ਸਾ. ਕੋ. | ਪੰਜਾਬੀ ਸਾਹਿਤ ਕੋਸ਼—ਪੰਜਾਬੀ ਯੂਨੀਵਰਸਿਟੀ |
| ਪੰ. ਸ਼ਾ. ਤਜ਼. | ਪੰਜਾਬੀ ਸ਼ਾਇਰਾਂ ਦਾ ਤਜ਼ਕਰਾ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਹੀ. | ਪੰਜਾਬ ਦੇ ਹੀਰੇ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਕਾ. | ਪੰਜਾਬ ਕਾਸਟਸ—ਇਬੈਟਸਨ |
| ਪੰ. ਕੋ. | ਪੰਜਾਬੀ ਕੋਸ਼ |
| ਪ. ਡਿਜ਼ੀ. | ਪਲਾਂਟ ਡਿਜ਼ੀਜ਼ਿਜ਼—ਆਰ. ਐਸ. ਮਾਥੁਰ |
| ਪ. ਪੰ. | ਪਲਾਂਟਸ ਆਫ਼ ਦੀ ਪੰਜਾਬ |
| ਪੰ. ਪ੍ਰ. | ਪੰਥ ਪ੍ਰਕਾਸ਼—ਗਿ. ਗਿਆਨ ਸਿੰਘ |
| ਪੰ. ਫ਼ਿਜ਼ਿ. | ਪਲਾਂਟ ਫ਼ਿਜ਼ਿਆੱਲੋਜੀ—ਐਸ. ਐਂਡਰਸਨ |
| ਪ੍ਰਾ. ਚਰਿ. ਕੋ. | ਪ੍ਰਾਚੀਨ ਚਰਿੱਤਰ ਕੋਸ਼ |
| ਪ੍ਰਾ. ਪੰ. ਪ੍ਰ. | ਪ੍ਰਾਚੀਨ ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ |
| ਪ੍ਰਾ. ਲਿ. ਮਾ. | ਪ੍ਰਾਚੀਨ ਲਿਪੀ ਮਾਲਾ—ਪੰਡਤ ਗੌਰੀ ਸ਼ੰਕਰ ਓਝਾ |
| ਪ੍ਰਿੰ. ਇਨ. ਮੈ. | ਪ੍ਰਿੰਸੀਪਲਜ਼ ਆਫ਼ ਇਨਟਰਨਲ ਮੈਡੀਸਨ—ਹੈਰੀਸਨ |
| ਪ੍ਰਿ. ਫ਼. ਵੈ. | ਪ੍ਰਿਜ਼ਰਵੇਸ਼ਨ ਆਫ਼ ਫ਼ਰੂਟਸ ਐਂਡ ਵੈਜੀਟੇਬਲਜ਼—ਆਈ. ਸੀ. ਏ. ਆਰ. |
| ਪੰ. ਲਿ. ਕੋ. | ਪੰਜਾਬੀ ਲਿਖਾਰੀ ਕੋਸ਼—ਜੋਗਿੰਦਰ ਸਿੰਘ ਰਾਮਦੇਵ |
| ਪੰ. ਲੋ. ਵਿ. ਕੋ. | ਪੰਜਾਬੀ ਲੋਕਧਾਰਾ ਵਿਸ਼ਵ ਕੋਸ਼—ਵਣਜਾਰਾ ਬੇਦੀ |
| ਪਾ. ਹੈਂ. ਇੰ. ਬ. | ਪਾਪੂਲਰ ਹੈਂਡ-ਬੁੱਕ ਆਫ਼ ਇੰਡੀਅਨ ਬਰਡਜ਼ |
| ਪੇਂਟ. ਸਿ. | ਪੇਂਟਿੰਗਜ਼ ਆਫ਼ ਦੀ ਸਿੱਖਸ—ਡਬਲਿਊ. ਆਰਚਰ |
| ਫ਼. ਐ. | ਫ਼ਰੰਟੀਅਰ ਆਫ਼ ਐਸਟ੍ਰਾਨੋਮੀ—ਫ਼ਰੈੱਡ ਹਾਇਲ |
| ਫ਼ੰ. ਇ. ਇੰਜ. | ਫ਼ੰਡਾਮੈਂਟਲਜ਼ ਆਫ਼ ਇਰੀਗੇਸ਼ਨ ਇੰਜਨੀਅਰਿੰਗ—ਭਾਰਤ ਸਿੰਘ |

| | |
|---|---|
| ਫ. ਸ਼੍ਰ. ਇੰ. | ਫਲਾਵਰਿੰਗ ਸ਼ੁੱਬਜ਼ ਇਨ ਇੰਡੀਆ—ਐੱਸ. ਐੱਲ. ਜਿੰਦਲ |
| ਫ਼. ਕ. ਇੰ. | ਫ਼ਰੂਟ ਕਲਚਰ ਇਨ ਇੰਡੀਆ—ਸ਼ਾਮ ਸਿੰਘ |
| ਫ. ਟ੍ਰੀ. ਸ਼੍ਰ. ਇੰ. | ਫਲਾਵਰਿੰਗ ਟ੍ਰੀਜ਼ ਐਂਡ ਸ਼੍ਰੱਬਜ਼ ਇਨ ਇੰਡੀਆ |
| ਫਾ. ਮੁ. ਐਂਪ. | ਫਾਲ ਆਫ਼ ਦੀ ਮੁਗਲ ਐਂਪਾਇਰ—ਜਾਦੂ ਨਾਥ ਸਰਕਾਰ |
| ਫ਼ੈ. ਮੈ. ਡਿ. | ਫ਼ੈਮਿਲੀ ਮੈਡੀਕਲ ਡਿਕਸ਼ਨਰੀ—ਡਾ. ਤ੍ਰਿਪਾਠੀ |
| ਫ਼ੋ. ਸਿ. ਇੰਡ. | ਦੀ ਫ਼ੋਰਟੀਫਾਈਡ ਸਿਟੀਜ਼ ਆਫ਼ ਇੰਡੀਆ—ਸਿਡਨੀ ਟਾਇ |
| ਬ੍ਰਿ. ਰੂ. ਇੰ. ਆਫ਼. | ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ—ਵੀ. ਡੀ. ਮਹਾਜਨ |
| ਬਾ. ਕੈ. | ਬਾਇਓ-ਕੈਮਿਸਟਰੀ-ਕਲਾਈਨਰ ਅਤੇ ਆੱਰਟਨ |
| ਬੁ. ਇੰ. ਬ. | ਦੀ ਬੁੱਕ ਆਫ਼ ਇੰਡੀਅਨ ਬਰਡਜ਼—ਸਲੀਮ ਅਲੀ |
| ਬੁ. ਪਾ. ਸਾ. | ਦੀ ਬੁੱਕ ਆਫ਼ ਪਾਪੂਲਰ ਸਾਇੰਸ |
| ਬੇ. ਨੀ. ਵ. | ਬੇਸਿਕ ਨੀਡਲ ਵਰਕ—ਵਾਈਨ ਫ਼ਰੀਡ ਐਂਡ ਬੁੱਲ |
| ਭਾ. ਅਜਾ. | ਭਾਰਤ ਦੇ ਅਜਾਇਬ ਘਰ |
| ਭਾ. ਪਹਿ. | ਭਾਰਤ ਦੇ ਪਹਿਲਵਾਨ—ਬਲਬੀਰ ਸਿੰਘ ਕੰਵਲ |
| ਭਾ. ਪ੍ਰ. ਵਿ. | ਭਾਰਤ ਦੇ ਪ੍ਰਸਿੱਧ ਵਿਗਿਆਨੀ—ਜਗਜੀਤ ਸਿੰਘ |
| ਮ. ਕੋ. | ਮਹਾਨ ਕੋਸ਼ |
| ਮਾ. ਮੈ. ਕੌਂ. | ਮਾਡਰਨ ਮੈਡੀਕਲ ਕੌਂਸਲਰ |
| ਮੁ. ਐਂਪਾ. | ਦੀ ਮੁਗ਼ਲ ਐਂਪਾਇਰ—ਡਾ. ਅਸ਼ਿਰਬਾਦੀ ਲਾਲ ਸ੍ਰੀਵਾਸਤਵਾ |
| ਮੈ. ਹੈ. ਐਨ. | ਮੈਡੀਕਲ ਐਂਡ ਹੈਲਥ ਐਨਸਾਈਕਲੋਪੀਡੀਆ |
| ਮੈਕ. ਐਨ. ਸਾ. ਟ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਸਾਇੰਸ ਐਂਡ ਟੈਕਨਾਲੋਜੀ |
| ਮੈਕ. ਐਨ. ਵ. ਬਾ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਵਰਲਡ ਬਾਇਓਗ੍ਰਾਫ਼ੀਜ਼ |
| ਮੈਕ. ਮਾ. ਮੈ. ਸਾ. | ਮੈਕਗ੍ਰਾਅ-ਹਿੱਲ ਮਾਡਰਨ ਮੈੱਨ ਆਫ਼ ਸਾਇੰਸ |
| ਮੈਥ. ਡਿ. | ਮੈਥੇਮੈਟਿਕਸ ਡਿਕਸ਼ਨਰੀ-ਜੇਮਜ਼ ਐਂਡ ਜੇਮਜ਼ |
| ਮੈ. ਪ੍ਰ. ਇੰ. ਪਾ. | ਮੈਡੀਸਿਨਲ ਪਲਾਂਟਸ ਆਫ਼ ਇੰਡੀਆ ਐਂਡ ਪਾਕਿਸਤਾਨ |
| ਮੈ. ਮੈ. | ਮੈੱਨ ਆਫ਼ ਮੈਥੇਮੈਟਿਕਸ—ਈ. ਟੀ. ਬੈੱਲ |
| ਯੂਨੀ. ਐਨ. | ਯੂਨੀਵਰਸਲ ਐਨਸਾਈਕਲੋਪੀਡੀਆ |
| ਰ. ਸਿੰ. | ਰਣਜੀਤ ਸਿੰਘ—ਸਰ ਲੈਪਲ ਗ੍ਰਿਫ਼ਿਨ |
| ਰਾ. ਸਿੱ. ਪਾ. ਪੰ. | ਰਾਈਜ਼ ਆਫ਼ ਦੀ ਸਿੱਖ ਪਾਵਰ ਇਨ ਦੀ ਪੰਜਾਬ—ਸੋਹਣ ਸਿੰਘ ਸੀਤਲ |
| ਰਾ. ਫਾ. ਮੁ. ਐਂਪ. | ਰਾਈਜ਼ ਐਂਡ ਫਾਲ ਆਫ਼ ਦੀ ਮੁਗ਼ਲ ਐਂਪਾਇਰ—ਆਰ. ਪੀ. ਤ੍ਰਿਪਾਠੀ |
| ਲਾ. ਐਨ. ਵਰ. | ਲਾਰੌਸ ਐਨਸਾਈਕਲੋਪੀਡੀਆ ਆਫ਼ ਵਰਲਡ—ਪਾਲ ਹੈਮਲਿਨ |
| ਲਾਂ. ਡਿ. ਜਗ. | ਲਾਂਗਮੈਨ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ—ਸਰ ਡਡਲੇ ਸਟੈਂਪ |
| ਲਿੰ. ਸ. ਇੰਡ. | ਲਿੰਗੁਇਸਟਿਕ ਸਰਵੇ ਆਫ਼ ਇੰਡੀਆ—ਗ੍ਰੀਅਰਸਨ |
| ਲਿਟ. ਹਿ. ਐਰੈ. | ਏ ਲਿਟਰੇਰੀ ਹਿਸਟਰੀ ਆਫ਼ ਦੀ ਐਰੈਬਜ਼—ਨਿਕਲਸਨ |
| ਲਿਟ. ਹਿ. ਪਰ. | ਏ ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ—ਬ੍ਰਾਊਨ |
| ਵ. ਹੂ. ਸਾ. | ਵਰਲਡ ਹੂ-ਜ਼ ਹੂ ਇਨ ਸਾਇੰਸ |
| ਵ. ਟੈ. | ਵਰਕਸ਼ਾਪ ਟੈਕਨਾੱਲੋਜੀ—ਡਬਲਿਊ. ਏ. ਚੈਪਮੈਨ |
| ਵ. ਯੂ. ਐਨ. | ਵਰਲਡ ਯੂਨੀਵਰਸਿਟੀ ਐਨਸਾਈਕਲੋਪੀਡੀਆ |
| ਵਾ. ਨਾਂ. ਸ. ਐਨ. | ਵਾਨ ਨਾਸਟਰਾਂਡ ਸਾਇੰਟਿਫ਼ਿਕ ਐਨਸਾਈਕਲੋਪੀਡੀਆ |
| ਵੈ. ਜਗ. ਡਿ. | ਵੈਬਸਟਰਜ਼ ਜੀਓਗ੍ਰਾਫ਼ੀਕਲ ਡਿਕਸ਼ਨਰੀ |

| ਮਹਾਂਦੀਪ | | ਮਹਾਂਸਾਗਰ | |
|---|---|---|---|
| ਉ. ਅਮ. | ਉੱਤਰੀ ਅਮਰੀਕਾ | ਉ. ਅੰਧ. ਮਹਾਂ. | ਉੱਤਰੀ ਅੰਧ ਮਹਾਂਸਾਗਰ |
| ਅੰਟਾ. | ਅੰਟਾਰਕਟਿਕਾ | ਆਰ. ਮਹਾਂ. | ਆਰਕਟਿਕ ਮਹਾਂਸਾਗਰ |
| ਅਫ਼. | ਅਫ਼ਰੀਕਾ | ਸ਼ਾਂ. ਮਹਾਂ. | ਸ਼ਾਂਤ ਮਹਾਂਸਾਗਰ |
| ਆਸ. | ਆਸਟ੍ਰੇਲੀਆ | ਹਿੰ. ਮਹਾਂ. | ਹਿੰਦ ਮਹਾਂਸਾਗਰ |
| ਏ. | ਏਸ਼ੀਆ | ਦੱ. ਅੰਧ. ਮਹਾਂ. | ਦੱਖਣੀ ਅੰਧ ਮਹਾਂਸਾਗਰ |
| ਦੱ. ਅਮ. | ਦੱਖਣੀ ਅਮਰੀਕਾ | | |
| ਯੂ. | ਯੂਰਪ | | |

## ਸਾਗਰ

| | | | |
|---|---|---|---|
| ਅ. ਸਾ | ਅਰਬ ਸਾਗਰ | ਖਾ. ਫ਼ਾ | ਖਾੜੀ ਫ਼ਾਰਸ |
| ਐਡ. ਸਾ. | ਐਡਰਿਆਟਕ ਸਾਗਰ | ਜਾ. ਸਾ. | ਜਾਪਾਨ ਸਾਗਰ |
| ਇੰ. ਚੈ. | ਇੰਗਲਿਸ਼ ਚੈਨਲ | ਦੱ. ਚੀ. ਸਾ. | ਦੱਖਣੀ ਚੀਨ ਸਾਗਰ |
| ਏ. ਸਾ. | ਏਜੀਅਨ ਸਾਗਰ | ਪੀ. ਸਾ. | ਪੀਲਾ ਸਾਗਰ |
| ਸ. ਸਾ. | ਸਫ਼ੈਦ ਸਾਗਰ | ਪੂ. ਚੀ. ਸਾ. | ਪੂਰਬੀ ਚੀਨ ਸਾਗਰ |
| ਕਾ. ਸਾ. | ਕਾਲਾ ਸਾਗਰ | ਬਾ. ਸਾ. | ਬਾਲਟਿਕ ਸਾਗਰ |
| ਕੈਸ. ਸਾ. | ਕੈਸਪੀਅਨ ਸਾਗਰ | ਬੇ. ਸਾ. | ਬੇਰਿੰਗ ਸਾਗਰ |
| ਕੈਰਿ. ਸਾ. | ਕੈਰਿਬੀਅਨ ਸਾਗਰ | ਰੂ. ਸਾ. | ਰੂਮ ਸਾਗਰ |
| ਖਾ. ਬੰ. | ਖਾੜੀ ਬੰਗਾਲ | ਲਾ. ਸਾ. | ਲਾਲ ਸਾਗਰ |

## ਦੇਸ਼

| | |
|---|---|
| ਉ. ਕੋ. | ਉੱਤਰੀ ਕੋਰੀਆ |
| ਅਫ਼ਗ. | ਅਫ਼ਗਾਨਿਸਤਾਨ |
| ਅਰ. | ਅਰਜਨਟੀਨਾ |
| ਅਲ. | ਅਲਜੀਰੀਆ |
| ਆਸ. | ਆਸਟ੍ਰੇਲੀਆ |
| ਇੰਗ. | ਇੰਗਲੈਂਡ |
| ਇਜ਼. | ਇਜ਼ਰਾਈਲ |
| ਇਟ. | ਇਟਲੀ |
| ਇੰਡੋ. | ਇੰਡੋਨੇਸ਼ੀਆ |
| ਇਥੋ. | ਇਥੋਪੀਆ |
| ਇਰ. | ਇਰਾਕ |
| ਈਰ. | ਈਰਾਨ |
| ਸ. ਅ. | ਸਊਦੀ ਅਰਬ |
| ਸਕੰ. | ਸਕੰਡੇਨੇਵੀਆ |
| ਸਪੇ. | ਸਪੇਨ |
| ਸੰ. ਰ. ਅ. | ਸੰਯੁਕਤ ਰਾਜ ਅਮਰੀਕਾ |
| ਸਵਿ. | ਸਵਿਟਜ਼ਰਲੈਂਡ |
| ਸੂ. | ਸੂਡਾਨ |
| ਸੋ. ਸੰਘ | ਸੋਵੀਅਤ ਸਮਾਜਵਾਦੀ ਗਣਰਾਜ ਸੰਘ |
| (ਸੋ. ਯੂ.) | (ਯੂਨੀਅਨ ਆਫ਼ ਸੋਵੀਅਤ ਸੋਸ਼ਲਿਸਟ ਰੀਪਬਲਿਕਸ) |
| ਹੰਗ. | ਹੰਗਰੀ |
| ਹਾ. | ਹਾਲੈਂਡ |
| ਕ. | ਕਤਾਰ |
| ਕੀ. | ਕੀਨੀਆ |
| ਕੁ. | ਕੁਵੈਤ |
| ਕੈ. | ਕੈਨੇਡਾ |
| ਕੋਲੰ. | ਕੋਲੰਬੀਆ |
| ਗ੍ਰੀ. | ਗ੍ਰੀਨਲੈਂਡ |
| ਚੀ. | ਚੀਨ |
| ਚੈਕੋ. | ਚੈਕੋਸਲੋਵਾਕੀਆ |
| ਜਾ. | ਜਾਪਾਨ |
| ਜਾਰ. | ਜਾਰਡਨ |
| ਤਨ. | ਤਨਜ਼ਾਨੀਆ |
| ਤੁਰ. | ਤੁਰਕੀ |

| | |
|---|---|
| ਥਾਈ. | ਥਾਈਲੈਂਡ |
| ਦੱ. ਅਫ਼. | ਦੱਖਣੀ ਅਫ਼ਰੀਕਾ |
| ਦੱ. ਕੋ. | ਦੱਖਣੀ ਕੋਰੀਆ |
| ਨਾਈ. | ਨਾਈਜੀਰੀਆ |
| ਨਿ. ਜ਼ੀ. | ਨਿਊਜ਼ੀਲੈਂਡ |
| ਨੀ. ਲੈਂ. | ਨੀਦਰਲੈਂਡਜ਼ |
| ਪੱ. ਜਰ. | ਪੱਛਮੀ ਜਰਮਨੀ |
| (ਐਫ਼. ਆਰ. ਜੀ.) | (ਫ਼ੈਡਰਲ ਰੀਪਬਲਿਕ ਆਫ਼ ਜਰਮਨੀ) |
| ਪੱ. ਦੀ. ਸ. | ਪੱਛਮੀ ਦੀਪ ਸਮੂਹ |
| (ਵੈ. ਇੰਡੀ.) | (ਵੈੱਸਟ ਇੰਡੀਜ਼) |
| ਪਾਕਿ. | ਪਾਕਿਸਤਾਨ |
| ਪੁਰ. | ਪੁਰਤਗਾਲ |
| ਪੂ. ਜਰ. | ਪੂਰਬੀ ਜਰਮਨੀ |
| (ਜੀ. ਡੀ. ਆਰ.) | (ਜਰਮਨ ਡੈਮੋਕ੍ਰੈਟਿਕ ਰੀਪਬਲਿਕ) |
| ਪੂ. ਦੀ. ਸ. | ਪੂਰਬੀ ਦੀਪ-ਸਮੂਹ |
| (ਈ. ਇੰਡੀ.) | (ਈਸਟ ਇੰਡੀਜ਼) |
| ਪੋ. | ਪੋਲੈਂਡ |
| ਫ਼ਰਾ. | ਫ਼ਰਾਂਸ |
| ਫ਼ਿਲ. | ਫ਼ਿਲਪੀਨ |
| ਬੰ. ਦੇਸ਼ | ਬੰਗਲਾ ਦੇਸ਼ |
| ਬ੍ਰਾ. | ਬ੍ਰਾਜ਼ੀਲ |
| ਬੁਲ. | ਬੁਲਗਾਰੀਆ |
| ਬੈਲ. | ਬੈਲਜੀਅਮ |
| ਭਾ. | ਭਾਰਤ |
| ਮੰਗੋ. | ਮੰਗੋਲੀਆ |
| ਮਲਾ. | ਮਲਾਇਆ |
| ਮੈਕ. | ਮੈਕਸੀਕੋ |
| ਯ. ਅ. ਗ. | ਯਮਨ ਅਰਬ ਗਣਰਾਜ |
| ਯ. ਲੋ. ਗ. | ਯਮਨ ਲੋਕਰਾਜੀ ਗਣਰਾਜ |
| ਯੂਗੋ. | ਯੂਗੋਸਲਾਵੀਆ |
| ਯੂਨ. | ਯੂਨਾਨ |
| ਰੋਮਾ. | ਰੋਮਾਨੀਆ |
| ਲੈਬ. | ਲੈਬਨਾਨ |
| ਵੀਅ. | ਵੀਅਤਨਾਮ |

## ਭਾਰਤ ਦੇ ਰਾਜ ਅਤੇ ਸੰਘੀ ਖੇਤਰ

| | | | |
|---|---|---|---|
| ਉ. | ਉੱਤਰ ਪ੍ਰਦੇਸ਼ | ਤਾਮ. | ਤਾਮਲਨਾਡੂ |
| ਉੜੀ. | ਉੜੀਸਾ | ਤ੍ਰਿ. | ਤ੍ਰਿਪੁਰਾ |
| ਅਰੁ. | ਅਰੁਣਾਚਲ ਪ੍ਰਦੇਸ਼ | ਨਾਗਾ. | ਨਾਗਾਲੈਂਡ |
| ਆਸਾ. | ਆਸਾਮ | ਪ. | ਪੰਜਾਬ |
| ਆਂ. ਪ੍ਰ. | ਆਂਧਰਾ ਪ੍ਰਦੇਸ਼ | ਪੱ. ਬੰ. | ਪੱਛਮੀ ਬੰਗਾਲ |
| ਸਿੱਕ. | ਸਿੱਕਮ | ਬਿਹਾ. | ਬਿਹਾਰ |
| ਹਰਿ. | ਹਰਿਆਣਾ | ਮਹਾ. | ਮਹਾਰਾਸ਼ਟਰ |
| ਹਿ. ਪ੍ਰ. | ਹਿਮਾਚਲ ਪ੍ਰਦੇਸ਼ | ਮਨੀ. | ਮਨੀਪੁਰ |
| ਕਰ. | ਕਰਨਾਟਕ | ਮ. ਪ੍ਰ. | ਮੱਧ ਪ੍ਰਦੇਸ਼ |
| ਕੇਰ. | ਕੇਰਲ | ਮਿਜ਼ੋ. | ਮਿਜ਼ੋਰਮ |
| ਗੁਜ. | ਗੁਜਰਾਤ | ਮੇਘਾ. | ਮੇਘਾਲਿਆ |
| ਗੋ. | ਗੋਆ | ਰਾਜ. | ਰਾਜ਼ਸਥਾਨ |
| ਜ. ਕ. | ਜੰਮੂ ਕਸ਼ਮੀਰ | | |

— — — — —

| | | | |
|---|---|---|---|
| ਅੰਡੇ. ਨਿਕੋ. | ਅੰਡੇਮਾਨ ਅਤੇ ਨਿਕੋਬਾਰ ਦੀਪ-ਸਮੂਹ | ਦਾ. ਨ. ਹ. | ਦਾਦਰਾ ਅਤੇ ਨਗਰ ਹਵੇਲੀ |
| ਚੰਡੀ. | ਚੰਡੀਗੜ੍ਹ | ਪਾਂਡੀ. | ਪਾਂਡੀਚਰੀ |
| | | ਲਕ. ਮਿਨੀ. | ਲਕਸ਼ਦੀਪ-ਮਿਨੀਕਾੱਇ |

## ਆਮ ਸ਼ਬਦ

| | | | |
|---|---|---|---|
| ਅੰ. ਅੰਕ. | ਅੰਤਿਮ ਅੰਕੜੇ | ਜ. | ਜਨਮ |
| ਅੰਦਾ. | ਅੰਦਾਜ਼ਨ | ਤਾ. ਮਰ. | ਤਾਜ਼ਾ ਮਰਦਮ-ਸ਼ੁਮਾਰੀ |
| ਅਨੁ. | ਅਨੁਵਾਦ | ਨਿ. ਖੇ. | ਨਿਰਪੱਖ ਖੇਤਰ |
| ਆ. ਅੰਕ. | ਆਰਜ਼ੀ ਅੰਕੜੇ | ਬਿ. | ਬਿਕਰਮੀ |
| ਈ. | ਈਸਵੀ | ਮਿਉਂ. | ਮਿਉਂਸਪਲਟੀ |
| ਈ. ਪੂ. | ਈਸਵੀ ਪੂਰਵ | ਮੌ. | ਮੌਤ |
| ਸ਼. ਖੇ. | ਸ਼ਹਿਰੀ ਖੇਤਰ | ਰਾ. ਕਾ. | ਰਾਜ-ਕਾਲ |
| ਹ. ਪੁ. | ਹਵਾਲਾ ਪੁਸਤਕ | ਲ. | ਲ ਗਭਗ |

## ਅੰਕੜੇ

| | | | |
|---|---|---|---|
| ਉ. ਵਿਥ. | ਉੱਤਰੀ ਵਿਥਕਾਰ | ਪੱ. ਲੰਬ. | ਪੱਛਮੀ ਲੰਬਕਾਰ |
| ਏਕ. | ਏਕੜ | ਪੂ. ਲੰਬ. | ਪੂਰਬੀ ਲੰਬਕਾਰ |
| ਸੈਂ. | ਸੈਂਟੀਗ੍ਰੇਡ | ਫ਼ਾ. | ਫ਼ਾਰਨਹੀਟ |
| ਸੈਂ. ਮੀ. | ਸੈਂਟੀਮੀਟਰ | ਮੀ$^2$ | ਵਰਗ ਮੀਟਰ |
| ਹੈਕ. | ਹੈਕਟੇਅਰ | ਮੀ$^3$ | ਕਿਊਬਿਕ ਮੀਟਰ (ਘਣ ਮੀਟਰ) |
| ਕਿ. ਗ੍ਰਾ. | ਕਿਲੋਗ੍ਰਾਮ | ਮਿ. ਮੀ. | ਮਿਲੀਮੀਟਰ |
| ਕਿ. ਮੀ. | ਕਿਲੋਮੀਟਰ | ਮੀ. | ਮੀਟਰ |
| ਕੈ. | ਕੈੱਲਵਿਨ | ਮੈ. ਖੇ. | ਮੈਟਰੋਪਾਲਿਟਨ ਖੇਤਰ |
| ਗ੍ਰਾ. | ਗ੍ਰਾਮ | ਵ. ਕਿ. ਮੀ. | ਵਰਗ ਕਿਲੋਮੀਟਰ |
| ਦੱ. ਵਿੱਥ. | ਦੱਖਣੀ ਵਿਥਕਾਰ | ਵ. ਮੀ. | ਵਰਗ ਮੀਲ |

# ਹ



ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ

ਇਹ ਗੁਰਮੁਖੀ ਲਿੱਪੀ ਦਾ ਪੰਜਵਾਂ ਅੱਖਰ ਅਤੇ ਦੂਜਾ ਵਿਅੰਜਨ ਹੈ। ਗੁਰੂ ਨਾਨਕ ਦੇਵ ਜੀ ਦੀ 'ਪੱਟੀ' ਵਿਚ ਇਸ ਦਾ ਨੰਬਰ ਪੈਂਤੀਆਂ ਅੱਖਰਾਂ ਵਿਚ ਚੌਤੀਵਾਂ ਹੈ। 'ਹਾ ਹੈ/ਹੋਰ ਨਾ ਕੋਈ ਦਾਤਾ'। ਗੁਰਮੁਖੀ ਲਿੱਪੀ ਦੇ ਹੋਰ ਅੱਖਰਾਂ ਦੀ ਤਰ੍ਹਾਂ 'ਹ' ਵੀ ਆਪਣੇ ਪਿੱਛੇ ਇਕ ਲੰਮੀ ਪਰੰਪਰਾ ਸਾਂਭੀ ਬੈਠਾ ਹੈ। ਭਾਰਤੀ ਲਿੱਪੀਆਂ ਦੀ ਆਧਾਰ ਲਿੱਪੀ 'ਬ੍ਰਹਮੀ' ਤੋਂ ਲੈ ਕੇ ਗੁਰਮੁਖੀ ਦੀ ਅਜੋਕੀ ਅਵਸਥਾ ਤਕ ਪੁੱਜਣ ਤੱਕ 'ਹ' ਜਿੰਨ੍ਹਾਂ ਭਿੰਨ-ਭਿੰਨ ਰੂਪਾਂ ਵਿਚ ਵਰਤਿਆ ਜਾਂਦਾ ਰਿਹਾ ਹੈ ਹੇਠਾਂ ਉਸ ਦਾ ਵਿਕਾਸਾਤਮਕ ਤੇ ਤੁਲਨਾਤਮਕ ਵੇਰਵਾ ਦਿੱਤਾ ਜਾਂਦਾ ਹੈ। ਗੁਰਮੁਖੀ ਦੇ 'ਹ' ਅੱਖਰ ਦੇ ਵਰਤਮਾਨ ਸਰੂਪ ਦਾ ਆਧਾਰ ਬ੍ਰਹਮੀ ਲਿੱਪੀ ਹੈ। ਦੂਜੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਇਸਦਾ ਰੂਪ ਲਗਭਗ 2000 ਸਾਲ ਪੁਰਾਣਾ ਹੈ। ਬ੍ਰਹਮੀ ਵਿਚ ਇਸਦਾ ਪੁਰਾਣਾ ਰੂਪ ਨਿਮਨ ਅਨੁਸਾਰ ਮਿਲਦਾ ਹੈ :— [illegible]

ਡੇਢ ਹਜ਼ਾਰ ਵਰ੍ਹਾ ਪੁਰਾਣੀ ਸਿੰਧ ਲਿੱਪੀ ਦੀ ਵਰਣਮਾਲਾ ਵਿਚ ਗੁਰਮੁਖੀ ਦੇ 'ਹ' ਦਾ ਰੂਪ ' [illegible] ' ਹੈ। ਭਾਰਤ ਤੇ ਪੰਜਾਬ ਦੀਆਂ ਹੋਰਨਾ ਲਿੱਪੀਆਂ ਨਾਲ ਗੁਰਮੁਖੀ ਦਾ ਤੁਲਨਾਤਮਕ ਅਧਿਐਨ ਹੇਠਾਂ ਕੀਤਾ ਜਾਂਦਾ ਹੈ :—

| ਦੇਵਨਾਗਰੀ | ਬ੍ਰਹਮੀ | ਪਾਲੀ | ਕੁਟਿਲ | ਨਾਗਰੀ | ਸ਼ਾਰਦਾ | ਲੰਡੇ | ਗੁਰਮੁਖੀ | ਟਾਕਰੀ |
|---|---|---|---|---|---|---|---|---|
| ह | [illegible] | [illegible] | [illegible] | [illegible] | [illegible] | [illegible] | ਹ | [illegible] |

'ਹ' ਪੰਜਾਬੀ ਦੇ ਉਨ੍ਹਾਂ ਅੱਖਰਾਂ ਵਿਚ ਇਕ ਹੈ ਜੋ ਗੁਰਮੁਖੀ ਤੇ ਟਾਕਰੀ ਲਿੱਪੀ ਦੇ ਸਾਂਝੇ ਅੱਖਰ ਹਨ।

'ਹ' ਦੇ ਸਰੂਪ ਸਬੰਧੀ ਇਕ ਹੋਰ ਤੁਲਨਾ ਵੇਖਣ ਯੋਗ ਹੈ। ਹੇਠਾਂ ਗੁਰਮੁਖੀ, ਭਟੱਛਰੀ, ਉੱਚੀ-ਸਰਾਫ਼ੀ ਤੇ ਜ਼ਿਲ੍ਹਾ ਗੁਜਰਾਂਵਾਲੇ ਦੇ ਹੁਕਮ-ਨਾਮੇ ਦੇ ਆਧਾਰ ਤੇ 'ਹ' ਦਾ ਸਰੂਪ ਤੁਲਨਾ ਹਿਤ ਦਿੱਤਾ ਜਾਂਦਾ ਹੈ।

| ਗੁਜਰਾਂਵਾਲੇ ਦਾ ਹੁਕਮਨਾਮਾ ਪੁਰਾਣਾ | ਉੱਚੀ | ਗੁਜਰਾਂਵਾਲੇ ਦਾ ਹੁਕਮਨਾਮਾ ਪਾਤਸ਼ਾਹੀ ਨੌਂਵੀਂ/ਦਸਵੀਂ | ਭੱਟਛੱਰੀ ਲਿਪੀ 15ਵੀਂ ਤੇ 16ਵੀਂ ਸਦੀ | ਗੁਰਮੁਖੀ |
|---|---|---|---|---|
| [illegible] | [illegible] | [illegible] | [illegible] | [illegible] |

| | | |
|---|---|---|
| | ਅੱਜ ਦੀ ਗੁਰਮੁਖੀ | ਹ |
| ਗੁਪਤ ਲਿਪੀ | ਇਲਾਹਾਬਾਦ (375 A.D.) | [illegible] |
| | ਬਾਵਰ (400.500 A.D.) | [illegible] |
| | ਮੰਦਸੋਰ (532 A.D.) | [illegible] |
| | ਹੋਰਯੂਜੀ (500-550 A.D.) | [illegible] |
| ਕੁਟਿਲ ਲਿਪੀ | ਹਰਸ਼ ਸਮੇਂ ਦੀ ਲਿਖਤ (606-647 A.D.) | [illegible] |
| | ਮੇਰੂ ਵਰਮਾ ਚੰਬਾ (800 A.D.) | [illegible] |
| | ਬਖਸ਼ਾਲੀ (800 A.D.) | [illegible] |
| ਸ਼ਾਰਦਾ ਲਿਪੀ | ਸਰਾਹਾਂ (10ਵੀਂ ਸਦੀ) | [illegible] |
| | ਸ਼ੁੰਗਲ (11ਵੀਂ ਸਦੀ) | [illegible] |
| | ਕਲੈਤ੍ਰ (11ਵੀਂ ਸਦੀ) ਬੈਜਨਾਥ (1204 A.D.) | [illegible] |
| | ਕੁੱਲੂ (1553 A.D.) | x |
| | ਸ਼ਕੁੰਤਲਾ MS (16ਵੀਂ ਸਦੀ) | x |
| | ਸ਼ਾਰਦਾ (ਮੌਜੂਦਾ) | [illegible] |
| | ਟਾਕਰੀ | [illegible] |
| | ਲੰਡੇ | [illegible] |
| | ਡੋਗਰੀ | [illegible] |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ (1552-1574 A.D.) | [illegible] |
| | ਬੀੜ ਧਰਮਸਾਲਾ ਹਕੀਮ ਬੂਟਾ ਸਿੰਘ | [illegible] |
| | ਸਾਖੀ ਵਲਾਇਤ ਵਾਲੀ (17ਵੀਂ ਸਦੀ) | [illegible] |
| | ਦਸਮੇਸ਼ ਦਾ ਸ਼ਿਕਸਤਾ (ਲਗਪਗ 18ਵੀਂ ਸਦੀ) | [illegible] |
| | ਪਾਦਰੀਆਂ ਵਾਲਾ ਟਾਈਪ (1850 A.D.) | ਹ |

'ਹ' ਇਕ ਸਘੋਸ਼ ਵਰਣ ਹੈ। ਉਚਾਰਣ ਦੇ ਦ੍ਰਿਸ਼ਟੀਕੋਣ ਤੋਂ 'ਹ' ਊਸ਼ਮ ਵਿਅੰਜਨ ਹੈ। ਇਸਦਾ ਉਚਾਰਣ-ਸਥਾਨ ਕੰਠ ਹੈ। ਪੰਜਾਬੀ ਵਿੱਚ 'ਹ' ਵਿਸਰਗਾਂ ਦੀ ਥਾਂ ਵਰਤਿਆ ਜਾਂਦਾ ਹੈ ਜਿਵੇਂ 'ਨਮ:' ਦੀ ਥਾਂ 'ਨਮਹ'। ਪੰਜਾਬੀ ਬੋਲੀ ਵਿਚ ਵਰਗ ਦਾ ਪਹਿਲਾ, ਤੀਜਾ, ਪੰਜਵਾਂ ਅੱਖਰ ਅਲਪ ਪ੍ਰਾਣ ਹੈ ਪਰ 'ਹ' ਦੀ ਧੁਨੀ ਮਿਲੀ ਹੋਈ ਹੋਣ ਕਾਰਨ ਹਰ ਵਰਗ ਦਾ ਦੂਜਾ ਤੇ ਚੌਥਾ ਅੱਖਰ ਮਹਾਂ ਪ੍ਰਾਣ ਹੈ। ਇਸ ਗੱਲ ਨੂੰ ਅਸੀਂ ਵਧੇਰੇ ਸਪੱਸ਼ਟ ਇਸ ਤਰ੍ਹਾਂ ਲਿਖ ਸਕਦੇ ਹਾਂ ਕਿ ਅਲਪ ਪ੍ਰਾਣ ਤੇ ਮਹਾਂ ਪ੍ਰਾਣ ਧੁਨੀਆਂ ਦਾ ਮੁੱਖ-ਅੰਤਰ 'ਹ' ਦੇ ਨਾਲ ਮਿਲਣ ਅਤੇ ਨਾ ਮਿਲਣ ਅਨੁਸਾਰ ਹੈ। ਜਿਨ੍ਹਾਂ ਅਖਰਾਂ ਵਿਚ 'ਹ' ਮਿਲਿਆ ਹੋਇਆ ਹੈ ਉਨ੍ਹਾਂ ਦਾ ਵਿਸ਼ਲੇਸ਼ਣ ਇਸ ਤਰ੍ਹਾਂ ਹੈ :—

ਖ=ਕ+ਹ; ਘ=ਗ+ਹ; ਛ=ਚ+ਹ;ਝ=ਜ+ਹ;

ਠ=ਟ+ਹ; ਢ=ਡ+ਹ; ਥ=ਤ+ਹ, ਧ=ਦ+ਹ

ਫ=ਪ+ਹ; ਭ=ਬ+ਹ।

ਗੁਰਮੁਖੀ ਲਿੱਪੀ ਵਿਚ ਸ਼ਬਦ ਜੋੜਾਂ ਦੇ ਦ੍ਰਿਸ਼ਟੀਕੋਣ ਤੋਂ 'ਹ' ਦਾ ਵਿਸ਼ੇਸ਼ ਮਹੱਤਵ ਹੈ। ਇਸ ਸਬੰਧੀ ਮੁਖ ਨਿਯਮ ਨਿਮਨ ਅਨੁਸਾਰ ਹਨ।

ਜਿਨ੍ਹਾਂ ਸ਼ਬਦਾਂ ਵਿਚ 'ਹ' ਦੂਜਾ ਵਰਣ ਹੋਵੇ ਤੇ ਉਸ ਤੋਂ ਪਹਿਲੇ ਵਰਣ ਦੀ ਆਵਾਜ਼ ਦੁਲਾਈਆਂ ਵਾਲੀ ਹੋਵੇ ਤਾਂ ਉਹ ਲਿਖਣ ਵਿਚ 'ਹ' ਨਾਲ ਸਿਹਾਰੀ ਵਿਚ ਬਦਲ ਜਾਂਦੀ ਹੈ ਜਿਵੇਂ : -ਕੈਹਣਾ= ਕਹਿਣਾ; ਰੈਹਣਾ=ਰਹਿਣਾ।

ਜਦ ਸ਼ਬਦਾਂ ਦਾ ਦੂਜਾ ਵਰਣ 'ਹ' ਹੋਵੇ ਤਾਂ ਪਹਿਲੇ ਵਰਣ ਨਾਲ ਲਾਂ ( ੇ ) ਦੀ ਥਾਂ ਸਿਹਾਰੀ ਦੀ ਵਰਤੋਂ ਯੋਗ ਹੈ ਜਿਵੇਂ :— ਸੇਹਤ=ਸਿਹਤ, ਮੇਹਨਤ=ਮਿਹਨਤ।

ਜਿਨ੍ਹਾਂ ਸ਼ਬਦਾਂ ਵਿਚ 'ਹ' ਦੂਜਾ ਵਰਣ ਹੋਵੇ ਤੇ ਉਸ ਤੋਂ ਪਹਿਲੇ ਕਨੌੜੇ ਦੇ ਉਚਾਰਣ ਵਾਲਾ ਅੱਖਰ ਹੋਵੇ ਤਾਂ ਕਨੌੜੇ ਦੀ ਥਾਂ 'ਹ' ਹੇਠ ਔਂਕੜ ( ੁ ) ਲੱਗ ਜਾਂਦਾ ਹੈ ਜਿਵੇਂ ਬੌਹਤ-ਬਹੁਤ, ਬੌਹਵਚਨ-ਬਹੁਵਚਨ।

ਪੜਨਾਂਵਾਂ ਵਿਚ 'ਹ' ਦੂਜਾ ਵਰਣ ਪੂਰਾ ਨਹੀਂ ਆਉਂਦਾ ਹੈ ਤੇ ਤੀਜੇ ਵਰਣ ਦੇ ਪੈਰ ਵਿਚ ਲੱਗ ਕੇ ਅੱਧੇ ਰੂਪ ਵਿਚ ਲਿਖਿਆ ਜਾਂਦਾ ਹੈ ਜਿਵੇਂ :-ਇਹਨਾਂ-ਇਨ੍ਹਾਂ; ਉਹਨਾਂ-ਉਨ੍ਹਾਂ।

ਜਿਨ੍ਹਾਂ ਸ਼ਬਦਾਂ ਦੇ ਦੂਜੇ ਵਰਣ ਵਿਚ 'ਹ' ਦੀ ਆਵਾਜ਼ ਉਸ ਵਰਣ ਨਾਲ ਮਿਲਵੀਂ ਹੋਵੇ ਉਥੇ 'ਹ' ਉਸ ਦੂਜੇ ਵਰਣ ਦੇ ਪੈਰ ਵਿਚ ਅੱਧੇ ਰੂਪ ਵਿਚ ਆਉਂਦਾ ਹੈ ਜਿਵੇਂ :—ਬੰਨ੍ਹ, ਸੰਨ੍ਹ ਆਦਿ।

ਜਿਨ੍ਹਾਂ ਸ਼ਬਦਾਂ ਵਿਚ 'ਹ' ਅੰਤਲਾ ਵਰਣ ਹੋਵੇ ਤਾਂ ਉਹ ਲਿਖਣ ਵਿਚ ਆਮ ਤੌਰ ਤੇ ਆਪਣੇ ਤੋਂ ਪਹਿਲੇ ਵਰਣ ਹੇਠ ਅੱਧੇ ਰੂਪ ਵਿਚ ਆਉਂਦਾ ਹੈ ਅਤੇ ਉਸ ਵਰਣ ਨਾਲ ਕੰਨਾ ( ਾ ) ਲੱਗ ਜਾਂਦਾ ਹੈ ਜਿਵੇਂ :—ਜਗਹ-ਜਗ੍ਹਾ।

'ਹ' ਅੰਤ ਵਾਲੇ ਸ਼ਬਦਾਂ ਵਿਚ 'ਹ' ਤੋਂ ਪਹਿਲੇ ਵਰਣ ਨਾਲ ਜੇ ਕੰਨਾ ਹੋਵੇ ਤਾਂ 'ਹ' ਉਸ ਪਹਿਲੇ ਵਰਣ ਦੇ ਹੇਠ ਅੱਧੇ ਰੂਪ ਵਿਚ ਆਉਂਦਾ ਹੈ ਜਿਵੇਂ :—ਨਿਗਾਹ=ਨਿਗ੍ਹਾ।

ਪਰਿਵਰਤਨ 'ਹ' ਦੀ ਸਯੁੰਕਤ ਰੂਪ ਵਿਚ ਵਰਤੋਂ ਖ਼ਾਸ ਕਰਕੇ 'ਨ', 'ਰ', 'ਵ', 'ੜ', 'ਲ' ਤੇ 'ਮ' ਨਾਲ ਕੀਤੀ ਜਾਂਦੀ ਹੈ ਜਿਵੇਂ :—ਵਿੰਨ੍ਹ, ਵਰ੍ਹਾ, ਬਵ੍ਹਾਂ, ਗੱਲ੍ਹ, ਗੜ੍ਹ, ਨਿੰਮ੍ਹਾ।

ਅਰਬੀ 'ਐਨ' ਨੂੰ ਜੋ ਸ਼ਬਦ ਦੇ ਅੰਤ ਵਿਚ ਹੋਵੇ ਪੈਰੀਂ 'ਹ' ਨਾਲ ਲਿਖਣਾ ਉਚਿੱਤ ਹੈ ਜਿਵੇਂ :—ਮਨ੍ਹਾਂ, ਕਿਲ੍ਹਾ ਆਦਿ। ਪਰ ਜੇ 'ਐਨ' ਸ਼ਬਦ ਦੇ ਵਿਚਕਾਰ ਹੋਵੇ ਤਾਂ ਉਸ ਨੂੰ 'ਅ' ਨਾਲ ਬਦਲਾ ਕੇ ਲਿਖਣਾ ਵਧੇਰੇ ਠੀਕ ਹੈ ਭਾਵੇਂ ਕਿਤੇ ਕਿਤੇ ਪੰਜਾਬੀ ਪਰੰਪਰਾ ਅਨੁਸਾਰ 'ਐਨ' ਨੂੰ 'ਹ' ਨਾਲ ਬਦਲ ਕੇ ਲਿਖਣ ਦਾ ਰਿਵਾਜ ਵੀ ਹੈ ਜਿਵੇਂ 'ਰੋਅਬ'='ਰੋਹਬ' ਆਦਿ।

ਪੰਜਾਬੀ ਵਿਚ ਅੱਜਕਲ੍ਹ 'ਰ' ਤੇ 'ਹ' ਅੱਖਰਾਂ ਦੇ ਪੈਰਾਂ ਵਿਚ ਵਰਤੇ ਜਾਂਦੇ ਹਨ। 'ਹ' ਦੇ ਪੈਰੀਂ ਲੱਗਣ ਦੇ ਸਬੰਧ ਵਿਚ ਵਿਦਵਾਨਾਂ ਵਿਚ ਮਤਭੇਦ ਹੈ ਤੇ ਸਾਨੂੰ ਇਸਦੀ ਵਰਤੋਂ ਸਬੰਧੀ ਕੁਝ ਬੇਨੇਮੀਆਂ ਵੀ ਨਜ਼ਰ ਆਉਂਦੀਆਂ ਹਨ ਜਿਵੇਂ 'ਨ' ਦੇ ਪੈਰ ਵਿਚ 'ਹ' ਦੀ ਵਰਤੋਂ ਦੋ ਢੰਗਾਂ ਦੀ ਹੈ। ਕਦੀ 'ਹ' ਦਾ ਉਚਾਰਨ 'ਨ' ਤੋਂ ਪਹਿਲਾਂ ਹੁੰਦਾ ਹੈ ਤੇ ਕਈ ਥਾਈਂ ਮਗਰੋਂ, ਜਿਵੇਂ 'ਨ੍ਹੇਰਾ' 'ਹਨੇਰਾ' ਦਾ ਸੰਖੇਪ ਹੈ ਜੋ ਅੰਧੇਰਾ ਦਾ ਵਿਗੜਿਆ ਰੂਪ ਹੈ ਤੇ 'ਨ੍ਹਾਉਣਾ', ਸ਼ਬਦ 'ਨਹਾਉਣਾ' ਦਾ ਸੰਖੇਪ ਹੈ। ਪਹਿਲੇ ਵਿਚ 'ਹ' 'ਨ' ਤੋਂ ਪਹਿਲਾਂ ਤੇ ਦੂਜੇ ਵਿਚ 'ਨ' ਤੋਂ ਮਗਰੋਂ ਆਉਂਦਾ ਹੈ।

'ਹ' 'ੜ' ਦੇ ਪੈਰ ਵਿਚ ਲੱਗ ਕੇ ਪੰਜਾਬੀ ਦੀ ਇਕ ਵਿਸ਼ੇਸ਼ ਧੁਨੀ ਦਾ ਨਿਰਮਾਣ ਕਰਦਾ ਹੈ ਜੋ 'ੜ' ਤੇ 'ਢ' ਨਾਲੋਂ ਵੱਖਰੀ ਹੈ।

ਪੰਜਾਬੀ ਵਿਚ ਕੁਝ ਅਜਿਹੇ ਸ਼ਬਦ ਵੀ ਹਨ ਜਿਨ੍ਹਾਂ ਦੀ ਮੂਲ ਧੁਨੀ ਵਿਚ ਹਲਕੀ ਜਿਹੀ 'ਹ' ਦੀ ਧੁਨੀ ਵੀ ਮਿਲੀ ਹੁੰਦੀ ਹੈ। ਇਨ੍ਹਾਂ ਨੂੰ ਅਸੀਂ ਪੈਰ ਵਿਚ 'ਹ' ਦੀ ਵਰਤੋਂ ਨਾਲ ਪ੍ਰਗਟ ਕਰਦੇ ਹਾਂ ਪਰੰਤੂ ਇਸ ਤਰ੍ਹਾਂ ਹੱਥ-ਲਿਖਤਾਂ, ਟਾਈਪ ਅਤੇ ਛਾਪੇ ਵਿਚ ਵਾਧੂ ਮਿਹਨਤ ਕਰਨੀ ਪੈਂਦੀ ਹੈ ਅਤੇ ਕਈ ਵਾਰੀ 'ਹ' ਦੀ ਇਹ ਧੁਨੀ ਲਿਖਣੋਂ ਰਹਿ ਜਾਂਦੀ ਹੈ ਤੇ ਇਸ ਦੇ ਉਚਾਰਣ ਦੇ ਸਬੰਧ ਵਿਚ ਗੜਬੜ ਹੋ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਸ ਲਈ ਅਜਿਹੀਆਂ ਧੁਨੀਆਂ ਲਈ ਵੀ ਇਕ ਅੱਖਰਾ ਹੋਣਾ ਜ਼ਰੂਰੀ ਹੈ। ਅਜਿਹੀਆਂ ਧੁਨੀਆਂ ਹੇਠ ਲਿਖੇ ਅਨੁਸਾਰ ਹਨ :—

1. ਨ੍ਹ—ਸੰਨ੍ਹ
2. ੜ੍ਹ—ਚੜ੍ਹ
3. ਲ੍ਹ—ਮਲ੍ਹਮ
4. ਰ੍ਹ—ਸ਼ਰ੍ਹਾ

'ਹ' ਗੁਰਮੁਖੀ ਦੇ ਤਿੰਨ ਸੰਯੁਕਤ ਵਰਣਾਂ ਵਿਚੋਂ ਇਕ ਹੈ। ਸੰਯੁਕਤ ਵਿਅੰਜਨ ਤੋਂ ਭਾਵ ਹੈ ਜਦੋਂ ਦੋ ਵਰਣਾਂ ਦੇ ਵਿਚਕਾਰ ਸੁਰ ਦੀ ਅਣਹੋਂਦ ਹੋਵੇ ਤਾਂ ਇਨ੍ਹਾਂ ਦੋ ਵਰਣਾਂ ਦੇ ਜੋੜ ਨੂੰ ਸਯੋਗ ਆਖਦੇ ਹਨ ਤੇ ਇਹ ਸੰਯੁਕਤ ਵਰਣ ਅਖਵਾਉਂਦੇ ਹਨ ਜਿਵੇਂ ਖਰ੍ਹਵਾ (ਰ ਤੇ ਹ ਸੰਯੁਕਤ ਹਨ)। ਯਾਦ ਰਹੇ ਸੰਯੁਕਤ ਵਿਅੰਜਨਾਂ ਵਿਚ ਪਹਿਲਾ ਵਿਅੰਜਨ ਸਦਾ ਮੁਕਤ (ਮੁਕਤਾ) ਹੁੰਦਾ ਹੈ। ਜੇ ਕਿਸੇ ਲਗ ਦੀ ਵਰਤੋਂ ਕੀਤੀ ਜਾਵੇ ਤਾਂ ਲਗ ਹਮੇਸ਼ਾ ਦੂਜੇ ਅੱਖਰ ਨਾਲ ਸਮਝੀ ਜਾਂ ਉਚਾਰੀ ਜਾਂਦੀ ਹੈ।

ਜੇ ਇਸ ਨਾਲ ਪੰਜਾਬੀ ਦੀਆਂ ਸਾਰੀਆਂ ਮਾਤਰਾਵਾਂ ਆਦਿ ਲਗਾ ਦੇਈਏ ਤਾਂ ਇਸਦਾ ਰੂਪ ਇਸ ਪ੍ਰਕਾਰ ਦਾ ਹੋ ਜਾਂਦਾ ਹੈ :

ਹਾ, ਹਿ, ਹੀ, ਹੁ, ਹੂ, ਹੇ, ਹੈ, ਹੋ, ਹੌ, ਹੰ, ਹਂ, ਹੱ

ਹ. ਪੁ. —ਪੰਜਾਬੀ ਬੋਲੀ ਦਾ ਇਤਿਹਾਸ—ਪਿਆਰਾ ਸਿੰਘ ਪਦਮ; ਪੰਜਾਬੀ ਲਿੱਪੀ ਦਾ ਇਤਿਹਾਸ—ਪਿਆਰਾ ਸਿੰਘ ਪਦਮ ; ਗੁਰਮੁਖੀ ਲਿੱਪੀ ਦਾ ਵਿਗਿਆਨਕ ਅਧਿਐਨ—ਦੀਸ਼ਰ ਸਿੰਘ ਤਾਂਘ ; ਗੁ. ਲਿ. ਜ. ਵਿ.

**ਹਉਮੈ :** ਹਉਮੈ ਸ਼ਬਦ ਦੇ ਅਰਥ 'ਮੈਂ ਹਾਂ, ਮੈਂ, ਮੇਰੀ' ਆਦਿ ਹਨ। ਇਹ ਸ਼ਬਦ ਖੁਦੀ ਦੇ ਨਾਲ ਜੁੜਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਹਉਮੈ' ਨੂੰ ਇਕ ਦੀਰਘ ਮਾਨਸਿਕ ਰੋਗ ਮੰਨਿਆ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹਉਮੈ ਜੀਵ ਨੂੰ ਪਰਮਾਤਮਾ ਤੋਂ ਦੂਰ ਰਖਦੀ ਹੈ। ਇਹ ਜੀਵ ਨੂੰ ਆਪਣੀ ਹਸਤੀ ਦੇ ਅਹਿਸਾਸ ਤੋਂ ਜਾਣੂੰ ਕਰਵਾਉਂਦਾ ਹੈ ਅਤੇ ਪਰਮਾਤਮਾ ਦੀ ਹਸਤੀ ਤੋਂ ਅਣਜਾਣ ਰਖਦਾ ਹੈ। ਜੀਵ ਵਿਸ਼ੇ ਵਿਕਾਰਾਂ ਵਿਚ ਫਸਿਆ ਰਹਿੰਦਾ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਸਨੂੰ ਚੱਕਰ ਵਿਚ ਫਸਾਈ ਰਖਦੇ ਹਨ। ਸੰਸਾਰ ਦੇ ਬਾਕੀ ਜੀਵਾਂ ਨਾਲ ਇਸ ਦਾ ਵੈਰ ਵਿਰੋਧ ਵੱਧ ਜਾਂਦਾ ਹੈ ਅਤੇ ਭੇਦ ਭਾਵ ਪੈਦਾ ਹੋ ਜਾਂਦਾ ਹੈ। ਜੀਵ ਕਿਸੇ ਨਾਲ ਪਿਆਰ ਅਤੇ ਕਿਸੇ ਨਾਲ ਨਫ਼ਰਤ ਕਰਨ ਲਗਦਾ ਹੈ।

ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੀ ਅਸਲੀਅਤ ਨੂੰ ਪਛਾਣੇ ਅਤੇ ਹਉਮੈ ਨੂੰ ਤਿਆਗੇ। ਸ਼ੇਖ਼ ਸਾਅਦੀ ਨੇ ਕਿਹਾ ਹੈ ਕਿ ਹਉਮੈ ਜਾਂ ਗ਼ਰੂਰ ਕਰਨ ਦੀ ਆਦਤ ਮੂਰਖਾਂ ਦੀ ਹੁੰਦੀ ਹੈ, ਨੇਕ ਲੋਕ ਕਦੇ ਅਹੰਕਾਰ ਨਹੀਂ ਕਰਦੇ। ਜੀਵ ਪਰਮਾਤਮਾ ਦੇ ਹੁਕਮ ਅਨੁਸਾਰ ਹਉਮੈ ਰਹਿਤ ਹੋ ਕੇ ਜੀਵਨ ਬਤੀਤ ਕਰੇ। ਜਦੋਂ ਜੀਵ ਪਰਮਾਤਮਾ ਦੇ ਹੁਕਮਾਂ ਦਾ ਅਨੁਸਾਰੀ ਹੋ ਜਾਵੇਗਾ ਤਾਂ ਉਹ ਪਰਮਾਤਮਾ ਦੀ ਹਸਤੀ ਤੋਂ ਬਿਨਾਂ ਹੋਰ ਕੁਝ ਨਹੀਂ ਵੇਖੇਗਾ ਅਤੇ ਉਸਦੀ ਨਿਜੀ ਹਉਮੈ ਖ਼ਤਮ ਹੋ ਜਾਵੇਗੀ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—

ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨਾ ਕੋਇ।
ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨਾ ਕੋਇ॥
(ਜਪੁਜੀ)

ਹ. ਪੁ.—ਗੁ.ਨਾ. ਸ਼.ਰ.

**ਹੰਸ :** ਇਹ ਐਨਸਾਰਫਾਰਮੀਜ਼ ਵਰਗ, ਐਨਡਿਡੀ ਕੁਲ ਅਤੇ ਐਨਸਾਰਿਨੀ ਉਪ-ਕੁਲ ਦੀ ਮੁਰਗਾਬੀ ਹੈ। ਇਸ ਦੀ ਗਰਦਨ ਲੰਮੀ, ਸਰੀਰ ਭਾਰਾ ਤੇ ਪੈਰ ਵੱਡੇ ਵੱਡੇ ਹੁੰਦੇ ਹਨ। ਇਹ ਬੜੀ ਮਟਕ ਨਾਲ ਤੈਰਦਾ ਹੈ। ਉਡਦੇ ਸਮੇਂ ਇਸ ਦੀ ਗਰਦਨ ਬਾਹਰ ਨੂੰ ਖਿੱਚੀ ਹੋਈ ਹੁੰਦੀ ਹੈ ਅਤੇ ਪਰ ਹੌਲੀ ਹੌਲੀ ਮਾਰਦਾ ਹੈ। ਪ੍ਰਵਾਸ ਕਰਨ ਲਗਿਆਂ ਇਹ ਅੰਗ੍ਰੇਜ਼ੀ ਦੇ ਅੱਖਰ 'V' ਦੀ ਸ਼ਕਲ ਵਿਚ ਇਕੱਠੇ ਬਹੁਤ ਉਚਾਈ ਤੇ ਉਡਦੇ ਹਨ। ਹੋਰ ਕੋਈ ਵੀ ਮੁਰਗਾਬੀ ਪਾਣੀ ਜਾਂ ਹਵਾ ਵਿਚ ਹੰਸ ਜਿੰਨੀ ਤੇਜ਼ ਨਹੀਂ ਉਡ ਸਕਦੀ। ਇਹ ਘੱਟ ਡੂੰਘੇ ਪਾਣੀ ਵਿਚੋਂ



ਹੰਸ

ਜਲੀ-ਪੌਦਿਆਂ ਨੂੰ ਹੰਗਾਲ ਕੇ ਖਾਂਦੇ ਹਨ। ਤੈਰਦੇ ਸਮੇਂ ਜਾਂ ਖੜੇ ਹੋਏ ਗੂੰਗਾ ਹੰਸ (*Cygnus olor*) ਅਤੇ ਕਾਲਾ ਹੰਸ (*C. atratus*) ਆਮ ਤੌਰ ਤੇ ਇਕ ਪੈਰ ਆਪਣੀ ਪਿੱਠ ਉਤੇ ਰਖਦੇ ਹਨ। ਹੰਸ ਕਈ ਤਰ੍ਹਾਂ ਦੀਆਂ ਆਵਾਜ਼ਾਂ ਕਢ ਸਕਦੇ ਹਨ; ਇਥੋਂ ਤਕ ਕਿ ਗੂੰਗਾ ਹੰਸ ਵੀ ਫੂੰਕਾਰੇ, ਹੌਲੀ ਹੌਲੀ ਬੁੜਬੁੜ ਜਾਂ ਘੁਰਾੜੇ ਮਾਰ ਸਕਦਾ ਹੈ। ਪ੍ਰਜਣਨ ਰੁੱਤ ਤੋਂ ਬਿਨ੍ਹਾਂ ਹੰਸ ਮਿਲਾਪੜਾ ਪੰਛੀ ਹੈ। ਹੰਸਾਂ ਦਾ ਮੁਖ ਖਾਣਾ ਬਨਸਪਤੀ ਹੈ ਪਰ ਇਹ ਮੋਲਸਕ ਅਤੇ ਕ੍ਰਾਸਟੇਸ਼ੀਅਨ ਵੀ ਖਾਂਦੇ ਹਨ।

ਨਰ ਹੰਸ ਨੂੰ ਕੱਬ ਅਤੇ ਮਾਦਾ ਨੂੰ ਪੈੱਨ ਕਹਿੰਦੇ ਹਨ। ਦੇਖਣ ਵਿਚ ਦੋਨੋਂ ਇਕੋ ਜਿਹੇ ਲਗਦੇ ਹਨ।

ਲਾਡ-ਪਿਆਰ ਕਰਦੇ ਸਮੇਂ ਇਹ ਇਕ ਦੂਜੇ ਦੀਆਂ ਚੁੰਝਾਂ ਵਿਚ ਚੁੰਝਾਂ ਪਾਉਂਦੇ ਜਾਂ ਸਿਰ ਨਾਲ ਸਿਰ ਟਿਕਾਉਂਦੇ ਹਨ। ਮਾਦਾ ਹੰਸ ਲਗਭਗ ਅੱਧਾ ਦਰਜਨ ਪੀਲੇ ਅਤੇ ਨਿਸ਼ਾਨ-ਰਹਿਤ ਆਂਡਿਆਂ ਨੂੰ ਇਕ ਬਨਸਪਤੀ ਦੇ ਢੇਰ ਉਪਰ ਸੇਂਦੀ ਹੈ ਅਤੇ ਨਰ ਹੰਸ ਉਨ੍ਹਾਂ ਦੀ ਨਿਗਰਾਨੀ ਕਰਦਾ ਹੈ। ਕਈ ਜਾਤੀਆਂ ਵਿਚ ਇਹ ਵਾਰੋ ਵਾਰੀ ਆਂਡਿਆਂ ਤੇ ਬੈਠਦਾ ਵੀ ਹੈ। ਆਪਣੇ ਦੁਸ਼ਮਣ ਨੂੰ ਭਜਾ ਕੇ ਇਹ ਜਿੱਤ ਦੀ ਲਲਕਾਰ ਮਾਰਦਾ ਹੈ। ਆਂਡਿਆਂ ਵਿਚੋਂ ਛੋਟੀ ਧੌਣ ਵਾਲੇ ਸਿਰ ਤੋਂ ਪੈਰਾਂ ਤਕ ਪਰਾਂ ਨਾਲ ਢੱਕੇ ਹੋਏ ਬੱਚੇ ਨਿਕਲਦੇ ਹਨ। ਭਾਵੇਂ ਇਹ ਜਨਮ ਤੋਂ ਕੁਝ ਘੰਟਿਆਂ ਬਾਅਦ ਹੀ ਦੌੜਨ ਤੇ ਤੈਰਨ ਦੇ ਯੋਗ ਹੁੰਦੇ ਹਨ ਫਿਰ ਵੀ ਕਈ ਮਹੀਨਿਆਂ ਤਕ ਇਨ੍ਹਾਂ ਦੀ ਦੇਖ ਭਾਲ ਕੀਤੀ ਜਾਂਦੀ ਹੈ। ਕਈ ਜਾਤੀਆਂ ਵਿਚ ਤਾਂ ਇਹ ਆਪਣੀ ਮਾਂ ਦੀ ਪਿੱਠ ਤੇ ਵੀ ਸਵਾਰੀ ਕਰਦੇ ਹਨ। ਪਹਿਲੇ ਦੋ ਜਾਂ ਜ਼ਿਆਦਾ ਸਾਲਾਂ ਤਕ ਇਨ੍ਹਾਂ ਦੇ ਪਰ ਖਾਕੀ ਜਾਂ ਭੂਰੇ ਜਿਹੇ ਰੰਗ ਦੇ ਹੁੰਦੇ ਹਨ। ਇਨ੍ਹਾਂ ਨੂੰ ਸਿਗਨੱਟ ਕਹਿੰਦੇ ਹਨ। ਹੰਸ ਤੀਜੇ ਜਾਂ ਚੌਥੇ ਸਾਲ ਵਿਚ ਪੋੜ੍ਹ ਹੋ ਜਾਂਦੇ ਹਨ। ਜੰਗਲੀ ਹਾਲਤ ਵਿਚ ਇਨ੍ਹਾਂ ਦੀ ਉਮਰ ਤਕਰੀਬਨ 20 ਸਾਲ ਅਤੇ ਪਾਲਤੂ ਹਾਲਤ ਵਿਚ 50 ਸਾਲ ਜਾਂ ਇਸ ਤੋਂ ਵਧ ਹੁੰਦੀ ਹੈ।

ਹੰਸਾਂ ਦੀਆਂ ਤਕਰੀਬਨ ਸੱਤ ਜਾਂ ਅੱਠ ਜਾਤੀਆਂ ਹਨ। ਇਨ੍ਹਾਂ ਵਿਚੋਂ ਪੰਜ ਜਾਤੀਆਂ ਬਿਲਕੁਲ ਚਿੱਟੇ ਰੰਗ ਦੀਆਂ ਅਤੇ ਕਾਲੀਆਂ ਲੱਤਾਂ ਵਾਲੀਆਂ, ਉੱਤਰੀ ਅਰਧ ਗੋਲੇ ਵਿਚ ਮਿਲਦੀਆਂ ਹਨ। ਇਨ੍ਹਾਂ ਦੇ ਨਾਂ ਮਿਊਟ ਹੰਸ (*C. olor*), ਟਰੰਪਿਟਰ ਹੰਸ (*C. cygnus buccinator*), ਹੂਪਰ ਹੰਸ (*C. cygnus cygnus*), ਬਿਊਇਕ ਹੰਸ (*C. columbianus bewickii*) ਅਤੇ ਵਿਸਲਿੰਗ ਹੰਸ (*C. columbianus columbianus* ਹਨ।

ਦੱਖਣੀ ਅਰਧ ਗੋਲੇ ਵਿਚ ਆਸਟ੍ਰੇਲੀਆ ਦਾ ਕਾਲਾ ਹੰਸ ਅਤੇ ਦੱਖਣੀ ਅਮਰੀਕਾ ਦੀਆਂ ਦੋ ਗੁਲਾਬੀ ਲੱਤਾਂ ਵਾਲੀਆਂ ਕਿਸਮਾਂ, ਕਾਲੀ ਗਰਦਨ ਵਾਲਾ ਹੰਸ (*C. melancoriphus*) ਅਤੇ ਕਾਸਕਰੋਬਾ ਹੰਸ (*Coscoroba coscoroba*) ਮਿਲਦੇ ਹਨ।

ਹ. ਪੁ.—ਐਨ. ਬ੍ਰਿ. ਮਾ. 9 : 710 ;ਮੈਕ. ਐਨ. ਸ. ਟ. 13 : 333.

**ਹੰਸ :** ਮਹਾਂਭਾਰਤ ਵਿਚ ਦਿੱਤੇ ਵੇਰਵਿਆਂ ਅਨੁਸਾਰ 'ਹੰਸ' ਤੇ ਡਿੰਭਾਂਕ ਨਾਂ ਦੇ ਦੋ ਬਹਾਦਰ ਸੂਰਮੇ ਸਨ। ਇਹ ਦੋਵੇਂ ਜਰਾਸੰਧ ਦੇ ਦੋਸਤ ਸਨ। 'ਹੰਸ' ਨਾਂ ਦਾ ਇਕ ਰਾਜਾ ਬਲਰਾਮ ਦੇ ਹੱਥੋਂ ਵੀ ਮਾਰਿਆ ਗਿਆ ਸੀ। ਦੱਸਿਆ ਜਾਂਦਾ ਹੈ ਕਿ ਜਦੋਂ ਡਿੰਭਾਂਕ ਨੇ ਇਹ ਸੁਣਿਆ ਕਿ "ਹੰਸ ਮਾਰਿਆ ਗਿਆ ਹੈ" ਤਾਂ ਉਸ ਨੇ ਇਸ ਤੋਂ ਬਿਨਾਂ ਜਿਉਂਦੇ ਰਹਿਣਾ ਕਠਿਨ ਸਮਝਿਆ ਅਤੇ ਆਤਮਘਾਤ ਕਰ ਲਿਆ। ਦੂਜੇ ਪਾਸੇ ਜਦੋਂ ਹੰਸ ਨੇ ਇਹ ਗੱਲ ਸੁਣੀ ਤਾਂ ਉਹ ਵੀ ਜਮਨਾ ਵਿਚ ਡੁੱਬ ਕੇ ਮਰ ਗਿਆ।

ਪ੍ਰਾਚੀਨ ਚਰਿੱਤਰ ਕੋਸ਼ ਅਨੁਸਾਰ ਇਹ ਜਰਾਸੰਧ ਦਾ ਇਕ ਮੰਤਰੀ ਸੀ ਅਤੇ ਡਿੰਭਾਕ ਇਸ ਦਾ ਭਰਾ ਸੀ। ਇਨ੍ਹਾਂ ਦੋਹਾਂ ਨੇ ਪਰਸੂਰਾਮ ਤੋਂ ਸ਼ਸਤਰ ਵਿਦਿਆ ਪ੍ਰਾਪਤ ਕੀਤੀ। ਦੋਵੇਂ ਭਰਾ ਜਰਾਸੰਧ ਦੇ ਮੰਤਰੀ ਅਤੇ ਸਲਾਹਕਾਰ ਵਜੋਂ ਕੰਮ ਕਰਦੇ ਸਨ। ਇਨ੍ਹਾਂ ਦੋਹਾਂ ਭਰਾਵਾਂ ਨੇ ਸ਼ਿਵ ਜੀ ਦੀ ਘੋਰ ਤਪੱਸਿਆ ਕੀਤੀ ਅਤੇ ਯੁੱਧ ਸਬੰਧੀ ਉਸ ਪਾਸੋਂ ਵਰਦਾਨ ਪ੍ਰਾਪਤ ਕੀਤੇ। ਵਰ ਦੇ ਨਸ਼ੇ ਵਿਚ ਹੋਰਨਾਂ ਤੋਂ ਇਲਾਵਾ ਇਨ੍ਹਾਂ ਨੇ ਰਿਸ਼ੀ ਦੁਰਵਾਸਾ ਨੂੰ ਵੀ ਡਰਾਉਣਾ ਧਮਕਾਉਣਾ ਸ਼ੁਰੂ ਕਰ ਦਿੱਤਾ। ਰਿਸ਼ੀ ਨੇ ਗੁੱਸੇ ਵਿੱਚ ਆ ਕੇ ਇਨ੍ਹਾਂ ਨੂੰ ਵਿਸ਼ਨੂੰ ਦੁਆਰਾ ਨਸ਼ਟ ਹੋਣ ਦਾ ਸਰਾਪ ਦਿੱਤਾ। ਇਸ ਪਿੱਛੋਂ ਰਿਸ਼ੀ ਨੇ ਦਵਾਰਕਾ ਵਿਖੇ ਕ੍ਰਿਸ਼ਨ ਜੀ ਕੋਲ ਜਾ ਕੇ ਇਨ੍ਹਾਂ ਨੂੰ ਮਾਰਨ ਦੀ ਬੇਨਤੀ ਕੀਤੀ। ਅਗਲੇ ਸਾਲ ਇਨ੍ਹਾਂ ਨੇ ਰਾਜਸੂਯ ਯੱਗ ਕੀਤਾ ਅਤੇ ਆਪਣੇ ਮਿੱਤਰ ਜਨਾਰਦਨ ਨੂੰ ਕ੍ਰਿਸ਼ਨ ਜੀ ਪਾਸ ਕਰ ਭਾਰ ਲਈ ਭੇਜਿਆ। ਪਰ ਕ੍ਰਿਸ਼ਨ ਜੀ ਨੇ ਕਰ ਭਾਰ ਦੇਣ ਤੋਂ ਜਵਾਬ ਦੇ ਦਿੱਤਾ ਅਤੇ ਯੁੱਧ ਦਾ ਐਲਾਨ ਕਰ ਦਿੱਤਾ। ਲੜਾਈ ਵਿਚ ਇਸ ਦਾ ਦੋਸਤ ਮਾਰਿਆ ਗਿਆ। ਇਸ ਨੂੰ ਪਤਾਲ ਵਿਚ ਧੱਕ ਦਿੱਤਾ ਗਿਆ ਅਤੇ ਉੱਥੇ ਸੱਪਾਂ ਦੇ ਕੱਟਣ ਨਾਲ ਇਸ ਦੀ ਮੌਤ ਹੋ ਗਈ। ਮਹਾਂਭਾਰਤ ਅਨੁਸਾਰ ਆਪਣੇ ਭਰਾ ਡਿੰਭਾਕ ਦੇ ਕਤਲ ਹੋ ਜਾਣ ਬਾਰੇ ਸੁਣ ਕੇ ਇਸ ਨੇ ਜਮਨਾ ਵਿਚ ਛਾਲ ਮਾਰ ਕੇ ਆਤਮ ਹੱਤਿਆ ਕਰ ਲਈ।

ਪ੍ਰਾਚੀਨ ਚਰਿਤਰ ਕੋਸ਼ ਵਿਚ ਕਈ ਹੋਰ 'ਹੰਸ' ਵੀ ਹੋਏ ਦੱਸੇ ਗਏ ਹਨ।

ਹ. ਪੁ.—ਪ੍ਰਾ. ਚਰਿ. ਕੋ. 1097 ; ਗੁਰ. ਮਿ. ਕੋ.

**ਹੰਸ-ਅਵਤਾਰ :** ਇਹ ਵਿਸ਼ਨੂੰ ਦਾ ਇਕ ਹੰਸ ਰੂਪ ਅਵਤਾਰ ਸੀ। ਸ੍ਰੀਮਦ ਭਾਗਵਤ ਦੇ ਯਾਰ੍ਹਵੇਂ ਸਕੰਦ ਦੇ ਤੇਰ੍ਹਵੇਂ ਅਧਿਆਇ ਵਿਚ ਕਥਾ ਆਉਂਦੀ ਹੈ ਕਿ ਇਕ ਵਾਰ ਸਨਕ ਆਦਿ ਰਿਸ਼ੀਆਂ ਨੇ ਬ੍ਰਹਮਾ ਸਾਹਮਣੇ ਆਤਮਵਿਵੇਕ ਸਬੰਧੀ ਪ੍ਰਸ਼ਨ ਕੀਤਾ। ਜਦ ਬ੍ਰਹਮਾ ਉੱਤਰ ਦੇਣ ਦੀ ਚਿੰਤਾ ਵਿਚ ਪੈ ਗਿਆ ਤਦ ਭਗਵਾਨ ਵਿਸ਼ਨੂੰ ਨੇ ਹੰਸ ਰੂਪ ਧਾਰ ਕੇ ਉਨ੍ਹਾਂ ਰਿਸ਼ੀਆਂ ਨੂੰ ਯੋਗ ਦਾ ਉਪਦੇਸ਼ ਦਿੱਤਾ।

ਹ. ਪੁ.—ਮ. ਕੋ. 284.

**ਹਸਤਨਾਪੁਰ :** ਉੱਤਰ ਪ੍ਰਦੇਸ਼ (ਭਾਰਤ) ਦੇ ਮੇਰਠ ਜ਼ਿਲ੍ਹੇ ਵਿਚ ਇਕ ਪੁਰਾਣਾ ਥੇਹ ਹੈ ਜੋ ਮੇਰਠ ਸ਼ਹਿਰ ਤੋਂ 35 ਕਿ. ਮੀ. ਪੂਰਬ-ਉੱਤਰ ਵੱਲ ਗੰਗਾ ਦੇ ਕੰਢੇ ਤੇ ਵਾਕਿਆ ਹੈ। ਇਹ ਨਗਰ ਚੰਦਰ ਬੰਸ਼ੀ ਹਸਤ ਨਾਂ ਦੇ ਰਾਜੇ ਨੇ ਵਸਾਇਆ ਸੀ। ਮਹਾਂਭਾਰਤ ਵਿਚ ਇਸਨੂੰ ਪਾਂਡਵਾਂ ਦੀ ਰਾਜਧਾਨੀ ਦੱਸਿਆ ਗਿਆ ਹੈ। ਪੁਰਾਣਾ ਸ਼ਹਿਰ ਗੰਗਾ ਨੇ ਕਦੋਂ ਦਾ ਰੋੜ੍ਹ ਦਿੱਤਾ ਹੈ। ਵਰਤਮਾਨ ਸ਼ਹਿਰ ਨਵੀਂ ਆਬਾਦੀ ਹੈ।

ਇਹ ਰਾਜਾ ਪਰਿਕਸ਼ਤ ਦੀ ਰਾਜਧਾਨੀ ਵੀ ਸੀ। ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਇਥੇ ਬੜਾ ਭਾਰੀ ਮੇਲਾ ਲਗਦਾ ਹੈ। ਇਹ ਪ੍ਰਸਿੱਧ ਜੈਨ ਤੀਰਥ ਵੀ ਹੈ। ਆਦਿ ਤੀਰਥੰਕਰ ਰਿਸ਼ਭਦੇਵ ਨੂੰ ਰਾਜਾ ਸ਼ਰੇਆਸ ਨੇ ਇਥੇ ਹੀ ਇਕਸ਼ੂਰਸ ਦਾ ਦਾਨ ਕੀਤਾ ਸੀ। ਇਸ ਲਈ ਇਸ ਨੂੰ ਦਾਨ ਤੀਰਥ ਵੀ ਕਹਿੰਦੇ ਹਨ। ਇਸ ਦੇ ਨੇੜੇ ਮਸੂਮਾ ਪਿੰਡ ਵਿਚ ਪ੍ਰਾਚੀਨ ਜੈਨ ਮੂਰਤੀਆਂ ਵੀ ਮੌਜੂਦ ਹਨ।

ਆਬਾਦੀ— 8,887 (1971)
28° 09′ ਉ. ਵਿਥ. ; 78° 3′ ਪੂ. ਲੰਬ.

ਹ. ਪੁ.—ਹਿੰ. ਵਿ. ਕੋ. 12 : 293 ; ਮ. ਕੋ. 256

**ਹਸਦਾਈ ਇਬਨ ਸ਼ਪਰੂਤ :** ਕਾਰਡੋਬਾ ਦੇ ਖ਼ਲੀਫ਼ਾ ਅਬਦੁਲ ਰਹਿਮਾਨ ਤੀਜੇ ਅਤੇ ਉਸਦੇ ਪੁੱਤਰ ਅਲ-ਹਾਕਮ ਦੂਜੇ ਦੇ ਸ਼ਾਨਦਾਰ ਰਾਜ ਸਮੇਂ ਹਸਦਾਈ ਇਬਨ ਸ਼ਪਰੂਤ ਇਕ ਪ੍ਰਸਿੱਧ ਯਹੂਦੀ ਸੀ। ਇਸ ਨੇ ਅਰਬ ਸੰਸਾਰ ਤੇ ਯਹੂਦੀ ਸਭਿਅਤਾ ਦੇ ਖੇਤਰ ਵਿਚ ਬੜੀ ਪ੍ਰਸਿੱਧੀ ਪ੍ਰਾਪਤ ਕੀਤੀ। ਭਾਵੇਂ ਉਹ ਇਕ ਦਰਬਾਰੀ ਹਕੀਮ ਸੀ ਪਰ ਇਸਨੇ ਆਪਣੇ ਭਾਸ਼ਾਈ ਖੇਤਰ ਵਿਚ ਨਿਪੁੰਨਤਾ ਤੇ ਪ੍ਰਭਾਵਸ਼ਾਲੀ ਸ਼ਖਸੀਅਤ ਕਾਰਨ ਮੁਸਲਮਾਨ ਤੇ ਈਸਾਈ ਹੁਕਮਰਾਨਾਂ ਵਿਚਕਾਰ ਸਬੰਧ ਪੈਦਾ ਕਰਨ ਵਿਚ ਬਹੁਤ ਸਹਿਯੋਗ ਦਿੱਤਾ। ਹਸਦਾਈ ਨੂੰ ਰਾਜ ਸਰਕਾਰ ਦੇ ਆਰਥਿਕ ਮਾਮਲਿਆਂ ਵਿਚ ਬੜੀ ਸੂਝ ਸੀ ਅਤੇ ਉਸ ਨੇ ਵਿਗਿਆਨ ਦੀਆਂ ਬਹੁਤ ਸਾਰੀਆਂ ਪੁਸਤਕਾਂ ਦਾ ਅਰਬੀ ਵਿਚ ਅਨੁਵਾਦ ਕੀਤਾ। ਇਸਨੇ ਸਪੇਨ ਦੇ ਯਹੂਦੀ ਧਰਮ ਦੇ ਸੁਨਹਿਰੀ ਕਾਲ ਦਾ ਉਦਘਾਟਨ ਕੀਤਾ ਅਤੇ ਉਸ ਦੀ ਸਰਪ੍ਰਸਤੀ ਅਧੀਨ ਬਹੁਤ ਸਾਰੇ ਸਾਹਿਤਕਾਰ ਇਕੱਠੇ ਹੋਏ, ਜਿਨ੍ਹਾਂ ਨੇ ਨਵ-ਯਹੂਦੀ ਕਵਿਤਾ ਵਿਗਿਆਨ ਅਤੇ ਯਹੂਦੀ ਵਿਆਕਰਣ ਦੀ ਬੁਨਿਆਦ ਰੱਖੀ। ਯਹੂਦੀ ਖਜ਼ਰ ਬਾਦਸ਼ਾਹ ਜਾਸਫ ਨਾਲ ਹਸਦਾਈ ਦਾ ਵਿਹਾਰ ਵਿਚਾਰਯੋਗ ਹੈ, ਜਿਸ ਵਿਚ ਇਕ ਯਹੂਦੀ ਦੇ ਇਕ ਸੁਤੰਤਰ ਰਾਜ ਉੱਤੇ ਰਾਜ ਕਰਨ ਸਬੰਧ ਦ੍ਰਿਸ਼ਟੀਕੋਣ ਸਪੱਸ਼ਟ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 11 : 149.

**ਹਸਨ :** ਹਸਨ ਹਜ਼ਰਤ ਮੁਹੰਮਦ ਸਾਹਿਬ ਦੀ ਧੀ ਫ਼ਾਤਿਮਾ ਤੇ ਚੌਥੇ ਖ਼ਲੀਫ਼ਾ ਹਜ਼ਰਤ ਅਲੀ ਦਾ ਵੱਡਾ ਪੁੱਤਰ ਸੀ। ਇਸ ਦਾ ਜਨਮ 1 ਮਾਰਚ, 625 ਈ. (15 ਰਮਜ਼ਾਨ, 3 ਹਿਜਰੀ) ਨੂੰ ਮਦੀਨਾ ਵਿਖੇ ਹੋਇਆ। ਹਜ਼ਰਤ ਅਲੀ ਦੀ ਮੌਤ ਤੋਂ ਬਾਅਦ ਉਸ ਦਾ ਵੱਡਾ ਪੁੱਤਰ ਹੋਣ ਦੇ ਨਾਤੇ 41 ਹਿਜਰੀ ਵਿਚ ਹਸਨ ਪੰਜਵਾਂ ਖ਼ਲੀਫ਼ਾ ਬਣਿਆ। ਪਰ ਕੋਈ ਛੇ ਮਹੀਨਿਆਂ ਬਾਅਦ ਹੀ ਇਸਨੇ ਮੁਆਵੀਆ ਦੇ ਹੱਕ ਵਿਚ ਖ਼ਿਲਾਫ਼ਤ ਤਿਆਗ ਦਿੱਤੀ। ਇਸ ਤੋਂ ਬਾਅਦ ਇਹ ਮਦੀਨੇ ਚਲਾ ਗਿਆ, ਜਿਥੇ ਇਸ ਦੀ ਇਸਤਰੀ 'ਜ਼ਆਦਹ' ਨੇ ਯਜ਼ੀਦ ਬਾਦਸ਼ਾਹ ਦੀ ਪ੍ਰੇਰਣਾ ਨਾਲ ਇਸ ਨੂੰ 17 ਮਾਰਚ, 669 ਈ. ਨੂੰ ਜ਼ਹਿਰ ਦੇ ਕੇ ਮਾਰ ਦਿੱਤਾ। ਜ਼ਆਦਹ ਨੇ ਇਹ ਘਿਰਣਤ ਪਾਪ ਮੁਆਵੀਆ ਦੇ ਪੁੱਤਰ ਯਜ਼ੀਦ ਨਾਲ ਵਿਆਹ ਕਰਵਾਉਣ ਦੇ ਲਾਲਚ ਵਸ ਕੀਤਾ ਸੀ ਭਾਵੇਂ ਬਾਅਦ ਵਿਚ ਯਜ਼ੀਦ ਨੇ ਇਹ ਵਚਨ ਨਹੀਂ ਨਿਭਾਇਆ।

ਇਮਾਮ ਹਸਨ ਇਕ ਨੇਕ ਅਤੇ ਸਖੀ ਸੁਭਾਅ ਦਾ ਮਾਲਕ ਸੀ। ਇਸਦੇ ਨਾਲ ਹੀ ਇਹ ਯੋਧਾ ਵੀ ਸੀ। ਹਜ਼ਰਤ ਅਲੀ ਦੀ ਖਿਲਾਫ਼ਤ ਵਿਚ ਦੋ ਜੰਗਾਂ ਲੜੀਆਂ ਗਈਆਂ, ਹਜ਼ਰਤ ਹਸਨ ਨੇ ਦੋਹਾਂ ਵਿਚ ਬਹਾਦਰੀ ਵਿਖਾਈ।

ਹਸਨ ਦੇ ਪੰਦਰਾਂ ਪੁੱਤਰ ਅਤੇ ਪੰਜ ਧੀਆਂ ਸਨ, ਜਿਨ੍ਹਾਂ ਤੋਂ ਸ਼ੁਰੂ ਹੋਇਆ ਖ਼ਾਨਦਾਨ (ਹਜ਼ਰਤ ਮੁਹੰਮਦ ਨਾਲ ਸਬੰਧਤ ਹੋਣ ਕਰਕੇ) 'ਸਯੱਦ' ਤੇ 'ਮੀਰ' ਅਖਵਾਉਂਦਾ ਹੈ ਤੇ ਮੁਸਲਮਾਨਾਂ ਵਿਚ ਸਨਮਾਨਿਆ ਜਾਂਦਾ ਹੈ। ਹਸਨ ਅਤੇ ਇਸਦੇ ਛੋਟੇ ਭਰਾ ਹੁਸੈਨ ਦੀ ਸ਼ਹੀਦੀ ਦੀ ਯਾਦ ਵਿਚ ਮੁਸਲਮਾਨਾਂ ਦਾ ਪ੍ਰਸਿੱਧ ਤਿਓਹਾਰ ਮੁਹੱਰਮ ਮਨਾਇਆ ਜਾਂਦਾ ਹੈ।

ਹ. ਪੁ.—ਮ. ਕੋ. 256 ; ਡਿ. ਇਸ. 168.

**ਹਸਨ :** ਜ਼ਿਲ੍ਹਾ — ਭਾਰਤ ਦੇ ਕਰਨਾਟਕ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 6,823 ਵ. ਕਿ. ਮੀ. ਅਤੇ ਆਬਾਦੀ 1,351,923 (1981) ਹੈ। ਇਸ ਨੂੰ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ—ਪੱਛਮੀ ਪਹਾੜੀ ਇਲਾਕੇ ਨੂੰ ਮਲਨਾਦ ਕਹਿੰਦੇ ਹਨ



ਗੁਰਦੁਆਰਾ ਸ੍ਰੀ ਪੰਜਾ ਸਾਹਿਬ (ਹਸਨ ਅਬਦਾਲ, ਪਾਕਿਸਤਾਨ)



ਗੁਰਦੁਆਰਾ ਪੰਜਾ ਸਾਹਿਬ ਵਿਖੇ ਪੱਥਰ ਤੇ ਲੱਗਿਆ ਗੁਰੂ ਨਾਨਕ ਸਾਹਿਬ ਦੇ ਪਵਿੱਤਰ ਪੰਜੇ ਦਾ ਨਿਸ਼ਾਨ ।

ਅਤੇ ਪੂਰਬੀ ਪਠਾਰੀ ਇਲਾਕਾ ਮੈਦਾਨ ਕਰਕੇ ਜਾਣਿਆ ਜਾਂਦਾ ਹੈ। ਇਸ ਜ਼ਿਲ੍ਹੇ ਦਾ ਮੁਖ ਦਰਿਆ ਹੇਮਾਵਤੀ ਹੈ ਜੋ ਕਾਵੇਰੀ ਦਰਿਆ ਦੀ ਇਕ ਸਹਾਇਕ ਨਦੀ ਹੈ। ਮੈਦਾਨੀ ਭਾਗ ਵਿਚ ਕਾਫੀ ਵੱਡੀਆਂ ਵੱਡੀਆਂ ਚਰਾਗਾਹਾਂ ਹਨ। ਇਥੇ ਖੇਤੀ-ਬਾੜੀ ਕੀਤੀ ਜਾਂਦੀ ਹੈ। ਇਥੇ ਆਬਾਦੀ ਬਹੁਤ ਸੰਘਣੀ ਹੈ।

ਇਥੋਂ ਦਾ ਤਾਪਮਾਨ ਅਪ੍ਰੈਲ ਵਿਚ 36.5° ਸੈਂ. ਤਕ ਪਹੁੰਚ ਜਾਂਦਾ ਹੈ ਅਤੇ ਜਨਵਰੀ ਵਿਚ 6° ਸੈਂ. ਤਕ ਡਿਗ ਜਾਂਦਾ ਹੈ। ਕਰੋਮਾਈਟ ਜਿਪਸਮ, ਕੇਓਲਿਨ, ਮੈਗਨਿਸਾਈਟ ਆਦਿ ਖਣਿਜ ਇਸ ਜ਼ਿਲ੍ਹੇ ਵਿਚੋਂ ਕੱਢੇ ਜਾਂਦੇ ਹਨ। ਪਹਾੜੀ ਇਲਾਕੇ ਵਿਚ ਸਦਾ-ਬਹਾਰ ਜੰਗਲ ਮਿਲਦੇ ਹਨ। ਪੱਛਮੀ ਭਾਗਾਂ ਦੇ ਤਰ ਇਲਾਕਿਆਂ ਵਿਚ ਕਾਫੀ (ਕਾਹਵਾ) ਅਤੇ ਇਲਾਇਚੀ ਦੀ ਕਾਸ਼ਤ ਹੁੰਦੀ ਹੈ। ਪਰ ਮੈਦਾਨ ਵਾਲੇ ਖੇਤਰ ਵਿਚ ਬਾਜਰਾ ਅਤੇ ਤੇਲ ਦੇ ਬੀਜਾਂ ਦੀ ਕਾਸ਼ਤ ਹੁੰਦੀ ਹੈ।

ਬੇਲੂਰ ਤਅਲੁਕੇ ਵਿਚ ਦੋ ਪੁਰਾਤਨ ਇਤਿਹਾਸਕ ਸਥਾਨਾਂ ਦੇ ਖੰਡਰ ਹੇਲਬੀਦ ਨਾਂ ਦੇ ਪਿੰਡ ਵਿਚ ਮੌਜੂਦ ਹਨ। ਇਥੇ ਇਕ ਬਹੁਤ ਵੱਡਾ ਮੰਦਰ ਵੀ ਹੈ ਜੋ ਪੁਰਾਤਨ ਹਿੰਦੂ ਉਸਾਰੀ ਕਲਾ ਦਾ ਵਧੀਆ ਨਮੂਨਾ ਹੈ। ਇਸ ਜ਼ਿਲ੍ਹੇ ਵਿਚ ਜੈਨੀਆਂ ਦਾ ਇਕ ਪ੍ਰਸਿੱਧ ਮੰਦਰ ਵੀ ਹੈ। ਰਵਾਇਤ ਹੈ ਕਿ ਬਹੁਤ ਸਾਰੇ ਜੈਨੀ ਉਜੈਨ ਦੇ ਇਲਾਕੇ ਵਿਚੋਂ ਕਾਲ ਪੈ ਜਾਣ ਕਾਰਨ ਭਦਰਬਾਹੂ ਦੀ ਅਗਵਾਈ ਹੇਠ ਇਥੇ ਆਏ ਸਨ। ਚੰਦਰ ਗੁਪਤ ਮੌਰੀਆ ਵੀ ਇਨ੍ਹਾਂ ਨਾਲ ਸੀ। ਭਦਰਬਾਹੂ ਦੀ ਮੌਤ ਸ੍ਰਵਣ ਬੈਲਗੋਲਾ ਦੇ ਸਥਾਨ ਤੇ ਹੋਈ। ਚੰਦਰ ਗੁਪਤ ਮੌਰੀਆ ਇਥੇ ਭਦਰਬਾਹੂ ਦੀ ਮੌਤ ਤੋਂ ਬਾਅਦ 12 ਸਾਲ ਤਕ ਰਿਹਾ। ਉਸਦੀ ਮੌਤ ਵੀ ਇਥੇ ਹੋਈ। ਉਕਤ ਮੰਦਰ ਇਸੇ ਸਥਾਨ ਉਤੇ ਹੈ। ਇਸ ਲਈ ਇਸ ਜ਼ਿਲ੍ਹੇ ਦੀ ਇਤਿਹਾਸਕ ਮਹਤੱਤਾ ਬਹੁਤ ਜ਼ਿਆਦਾ ਹੈ।

ਹ' ਪੁ.—ਇੰਪ. ਗ. ਇੰਡ. 13:61 ; ਐਨ. ਬ੍ਰਿ. 11:151

**ਹਸਨ :** ਸ਼ਹਿਰ —ਇਹ ਹਸਨ ਜ਼ਿਲ੍ਹੇ ਦਾ ਹੀ ਸਦਰ ਮੁਕਾਮ ਅਤੇ ਇਕ ਪ੍ਰਸਿੱਧ ਸ਼ਹਿਰ ਹੈ ਜੋ ਮੈਸੂਰ ਤੋਂ 96 ਕਿ.ਮੀ. ਉੱਤਰ-ਪੱਛਮ ਵੱਲ ਸਮੁੰਦਰੀ ਤਲ ਤੋਂ 940 ਮੀਟਰ ਦੀ ਉਚਾਈ ਤੇ ਵੱਸਿਆ ਹੋਇਆ ਹੈ। ਮਹੱਤਵਪੂਰਨ ਵਪਾਰਕ ਕੇਂਦਰ ਹੈ ਅਤੇ ਆਲੇ-ਦੁਆਲੇ ਦੇ ਇਲਾਕੇ ਨਾਲ ਰੇਲ ਅਤੇ ਸੜਕਾਂ ਰਾਹੀਂ ਜੁੜਿਆ ਹੋਇਆ ਹੈ। ਇਹ ਸ਼ਹਿਰ 11ਵੀਂ ਸਦੀ ਵਿਚ ਚੋਲਾ ਖ਼ਾਨਦਾਨ ਦੇ ਇਕ ਅਫ਼ਸਰ ਨੇ ਮੌਜੂਦਾ ਸ਼ਹਿਰ ਦੇ ਦੱਖਣ ਵੱਲ ਵਸਾਇਆ ਸੀ। 1690 ਈ. ਵਿਚ ਇਹ ਮੈਸੂਰ ਦਾ ਭਾਗ ਬਣ ਗਿਆ। 1873 ਈ. ਵਿਚ ਇਥੇ ਮਿਊਂਸਪਲਟੀ ਕਾਇਮ ਹੋਈ।

ਇਥੇ ਕਈ ਮਿਡਲ ਅਤੇ ਹਾਈ ਸਕੂਲ ਹਨ ਅਤੇ ਇਕ ਡਿਗਰੀ ਕਾਲਜ ਵੀ ਹੈ। ਉਦਯੋਗਿਕ ਪੱਖ ਤੋਂ ਇਥੇ ਇੰਜਨੀਅਰਿੰਗ ਦਾ ਸਾਮਾਨ ਤਿਆਰ ਕਰਨ, ਸੀਮਿੰਟ ਬਣਾਉਣ ਅਤੇ ਚਾਉਲ ਛੜਨ ਦੇ ਕਈ ਕਾਰਖ਼ਾਨੇ ਵੀ ਹਨ।

ਆਬਾਦੀ—51, 329 (1971)

13°00′ ਉ. ਵਿਥ: 76°05′ ਪੂ. ਲੰਬ,

ਹ. ਪੁ.—ਐਨ. ਬ੍ਰਿ. 11 : 151 ; ਇੰਪ. ਗ. ਇੰਡ. 13 : 61

**ਹਸਨ ਅਬਦਾਲ (ਪੰਜਾ ਸਾਹਿਬ) :** ਪਾਕਿਸਤਾਨ ਵਿਚ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਪ੍ਰਸਿੱਧ ਧਾਰਮਿਕ ਅਸਥਾਨ ਹੈ। ਹਸਨ ਅਬਦਾਲ ਪਾਕਿਸਤਾਨ ਦਾ ਇਕ ਛੋਟਾ ਜਿਹਾ ਕਸਬਾ ਹੈ ਜੋ ਪਿਸ਼ਾਵਰ ਤੋਂ ਲਾਹੌਰ ਨੂੰ ਜਾਂਦੀ ਸੜਕ ਉੱਤੇ ਰਾਵਲਪਿੰਡੀ ਸ਼ਹਿਰ ਤੋਂ ਉੱਤਰ ਪੱਛਮ ਵੱਲ ਲਗਭਗ 55 ਕਿ.ਮੀ. (35 ਮੀਲ) ਦੀ ਵਿਥ ਤੇ ਵਸਿਆ ਹੋਇਆ ਹੈ। ਬਾਬਾ ਹਸਨ ਅਬਦਾਲ ਇਸ ਥਾਂ ਦਾ ਮਾਲਕ ਸੀ। ਗੁਰੂ ਨਾਨਕ ਦੇਵ ਜੀ ਦੇ ਕੰਧਾਰ ਪਹੁੰਚਣ ਤੇ ਉੱਥੇ ਮੁਸਲਮਾਨਾਂ ਦੇ ਪ੍ਰਸਿੱਧ ਪੀਰ ਵਲੀ ਮੁਹੰਮਦ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਾਅਰਫ਼ਤ ਦੀਆਂ ਬਹੁਤ ਸਾਰੀਆਂ ਗੱਲਾਂ ਕੀਤੀਆਂ। ਉਸ ਨੇ ਗੁਰੂ ਸਾਹਿਬ ਨੂੰ ਵਲੀ ਅੱਲਾ ਸਮਝ ਕੇ ਸਲਾਮ ਕੀਤਾ ਤੇ ਕਿਹਾ ਕਿ ਉਸ ਦਾ ਮੁਰੀਦ ਵਲੀ ਕੰਧਾਰੀ ਹਿੰਦ ਵਿਚ ਇਕ ਵੱਡਾ ਪੀਰ ਹੈ। ਸੋ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਨੂੰ ਮਿਲਣ ਲਈ ਉਸ ਦੀ ਪਹਾੜੀ ਥੱਲੇ ਆ ਡੇਰਾ ਲਾਇਆ। ਉਸ ਥਾਂ ਤੇ ਉਨ੍ਹਾਂ ਦਿਨਾਂ ਵਿਚ ਪਾਣੀ ਦੀ ਬੜੀ ਤੰਗੀ ਸੀ ਪਰ ਜਿਥੇ ਉਹ ਦਰਵਸ਼ ਰਹਿੰਦਾ ਸੀ ਉਥੇ ਪਾਣੀ ਦਾ ਇਕ ਸੁੰਦਰ ਚਸ਼ਮਾ ਸੀ।

ਗਣੇਸ਼ ਦਾਸ ਵਡ੍ਹੇਰਾ ਆਪਣੀ ਫ਼ਾਰਸੀ ਵਿਚ ਲਿਖੀ ਹੋਈ ਪੁਸਤਕ ਚਾਰ ਬਾਗ਼-ਏ-ਪੰਜਾਬ ਵਿਚ ਲਿਖਦਾ ਹੈ ਕਿ ਉਸ ਪਹਾੜੀ ਉੱਤੇ ਸਯੱਦ ਕੰਧਾਰੀ ਸ਼ਾਹਵਲੀ ਅੱਲਾ ਦੀ ਖ਼ਾਨਗਾਹ ਹੈ ਜਿੱਥੇ ਸਾਰੀ ਰਾਤ ਚਰਾਗ਼ ਜਲਦਾ ਰਹਿੰਦਾ ਹੈ। ਇਹ ਸੱਯਦ ਕੰਧਾਰੀ ਦੀ ਕਰਾਮਾਤ ਸਮਝੀ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਆਪਣੇ ਸਾਥੀ ਮਰਦਾਨੇ ਸਮੇਤ ਘੁੰਮਦੇ-ਘੁੰਮਦੇ ਵਲੀ ਕੰਧਾਰੀ ਦੀ ਭਾਲ ਵਿਚ ਉੱਥੇ ਪੁੱਜੇ। ਗੁਰੂ ਸਾਹਿਬ ਨੇ ਮਰਦਾਨੇ ਨੂੰ ਪਾਣੀ ਲੈਣ ਲਈ ਵਲੀ ਕੰਧਾਰੀ ਦੇ ਚਸ਼ਮੇ ਵੱਲ ਭੇਜਿਆ। ਵਲੀ ਕੰਧਾਰੀ ਨੇ ਪੁਛਿਆ ਕਿ ਉਹ ਕੌਣ ਹੈ ? ਭਾਈ ਮਰਦਾਨੇ ਨੇ ਆਪਣੇ ਤੇ ਗੁਰੂ ਨਾਨਕ ਸਾਹਿਬ ਬਾਰੇ ਜਾਣਕਾਰੀ ਕਰਵਾਈ ਅਤੇ ਕਿਹਾ ਕਿ ਉਹ ਥੱਲੇ ਜਾ ਕੇ ਅਵਤਾਰੀ ਪੁਰਸ਼ ਗੁਰੂ ਨਾਨਕ ਸਾਹਿਬ ਨੂੰ ਮਿਲਣ। ਗੁਰੂ ਨਾਨਕ ਸਾਹਿਬ ਦੀ ਉਪਮਾ ਸੁਣ ਕੇ ਵਲੀ ਕੰਧਾਰ ਨੂੰ ਗੁੱਸਾ ਆ ਗਿਆ ਤੇ ਉਸ ਨੇ ਕਿਹਾ ਕਿ ਜੇ ਉਹ ਵਲੀ ਅੱਲਾ ਹੈ ਤਾਂ ਦੂਜਿਆਂ ਦੇ ਡੇਰਿਆਂ ਤੋਂ ਕਿਉਂ ਪਾਣੀ ਮੰਗਦਾ ਹੈ ? ਮਰਦਾਨਾ ਖਾਲੀ ਹੱਥ ਥੱਲੇ ਮੁੜ ਆਇਆ ਤੇ ਉਸਨੇ ਸਾਰੀ ਗੱਲ ਬਾਬਾ ਨਾਨਕ ਨੂੰ ਆ ਸੁਣਾਈ। ਗੁਰੂ ਨਾਨਕ ਜੀ ਨੇ ਮਰਦਾਨੇ ਨੂੰ ਮੁੜ ਭੇਜਿਆ ਤੇ ਕਿਹਾ ਕਿ ਬੜੀ ਨਿਮਰਤਾ ਨਾਲ ਜਾ ਕੇ ਪਾਣੀ ਮੰਗੇ ਤੇ ਕਹੇ ਕਿ ਰੱਬ ਦਾ ਇਕ ਨਿਮਾਣਾ ਸੇਵਕ ਬੜੀ ਨਿਮਰਤਾ ਨਾਲ ਰੱਬੀ ਬਖ਼ਸ਼ਿਸ਼ ਵਜੋਂ ਪਾਣੀ ਦਾ ਜਾਚਕ ਹੈ। ਪਰ ਵਲੀ ਕੰਧਾਰੀ ਨੇ ਆਪਣਾ ਰਵੱਈਆ ਨਾ ਬਦਲਿਆ। ਰਵਾਇਤ ਹੈ ਕਿ ਗੁਰੂ ਨਾਨਕ ਨੇ ਆਪਣੇ ਲਾਗਿਓਂ ਹੀ ਪੱਥਰ ਹਟਾ ਕੇ ਇਕ ਥਾਂ ਤੋਂ ਪਾਣੀ ਕੱਢ ਲਿਆ। ਵਲੀ ਕੰਧਾਰੀ ਦੇ ਚਸ਼ਮੇ ਵਿਚੋਂ ਪਾਣੀ ਘਟਣ ਲਗ ਪਿਆ ਤੇ ਉਸ ਨੇ ਕ੍ਰੋਧ ਵਿਚ ਆ ਕੇ ਇਕ ਪੱਥਰ ਥੱਲ੍ਹੇ ਬਾਬੇ ਵੱਲ ਰੋੜ੍ਹ ਦਿੱਤਾ। ਪਰ ਗੁਰੂ ਨਾਨਕ ਦੇਵ ਜੀ ਨੇ ਉਸ ਪੱਥਰ ਨੂੰ ਆਪਣੇ ਪੰਜੇ ਨਾਲ ਆਪਣੇ ਉਪਰ ਡਿੱਗਣ ਤੋਂ ਰੋਕ ਦਿੱਤਾ। ਰਵਾਇਤ ਹੈ ਕਿ ਪੱਥਰ ਉਤੇ ਲੱਗੇ ਹੋਏ ਪੰਜੇ ਦਾ ਨਿਸ਼ਾਨ ਗੁਰੂ ਸਾਹਿਬ ਦੇ ਹੱਥ ਦਾ ਨਿਸ਼ਾਨ ਹੈ। ਦਰਵੇਸ਼ ਕੰਧਾਰੀ ਨੂੰ ਜਦੋਂ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਹ ਥੱਲੇ ਉਤਰ ਕੇ ਗੁਰੂ ਸਾਹਿਬ ਦੇ ਸਾਹਮਣੇ ਆਇਆ ਤੇ ਮੁਆਫ਼ੀ ਮੰਗੀ। ਗੁਰੂ ਸਾਹਿਬ ਨਾਲ ਵਿਚਾਰ ਵਟਾਂਦਰਾ ਕੀਤਾ। ਗੁਰੂ ਸਾਹਿਬ ਨੇ ਵਲੀ ਕੰਧਾਰੀ ਨੂੰ ਹੰਕਾਰ ਤੇ ਈਰਖਾ ਤਿਆਗ ਕੇ ਲੋਕ-ਸੇਵਾ ਕਰਨ ਦੀ ਪ੍ਰੇਰਨਾ ਦਿੱਤੀ। ਇਸ ਇਤਿਹਾਸਕ ਘਟਨਾ ਤੋਂ ਬਾਦ ਹਸਨ ਅਬਦਾਲ ਦਾ ਨਾਂ ਸਿੱਖਾਂ ਨੇ ਪੰਜਾ ਸਾਹਿਬ ਰੱਖ ਦਿੱਤਾ। 1947 ਤਕ ਲੱਖਾਂ ਦੀ ਗਿਣਤੀ ਵਿਚ ਸਿੱਖ ਇਸ ਥਾਂ ਦੀ ਯਾਤਰਾ ਕਰਦੇ ਰਹੇ ਹਨ। ਅੱਜ

ਕੱਲ੍ਹ ਪਾਕਿਸਤਾਨ ਸਰਕਾਰ ਦੀ ਆਗਿਆ ਨਾਲ ਹਰ ਸਾਲ ਦੁਨੀਆਂ ਭਰ ਵਿਚੋਂ ਲੋਕ ਤੀਰਥ ਯਾਤਰਾ ਲਈ ਉੱਥੇ ਜਾਂਦੇ ਹਨ। ਹਰ ਸਾਲ ਵਿਸਾਖੀ ਦੇ ਅਵਸਰ ਉੱਤੇ ਕਈ ਦੇਸ਼ਾਂ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਪੰਜਾ ਸਾਹਿਬ ਪਹੁੰਚਦੀਆਂ ਹਨ ਅਤੇ ਇਸ ਮੌਕੇ ਤੇ ਅਨੇਕਾਂ ਮੁਸਲਮਾਨ ਵੀ ਸ਼ਰੀਕ ਹੁੰਦੇ ਹਨ। ਪਾਣੀ ਉਥੋਂ ਹੁਣ ਵੀ ਵਗਦਾ ਹੈ ਤੇ ਪੰਜੇ ਦਾ ਨਿਸ਼ਾਨ ਯਾਤਰੂਆਂ ਨੂੰ ਵੇਖਣ ਨੂੰ ਮਿਲਦਾ ਹੈ।

ਹੁਣ ਉਥੇ ਸਰੋਵਰ, ਧਰਮਸ਼ਾਲਾ ਤੇ ਗੁਰਦਵਾਰਾ ਬਣਿਆ ਹੋਇਆ ਹੈ। ਇਹ ਗੁਰਦਵਾਰਾ ਹਸਨ ਅਬਦਾਲ ਦੇ ਰੇਲਵੇ ਸਟੇਸ਼ਨ ਤੋਂ ਕੋਈ ਇਕ ਕਿ. ਮੀ. ਦੱਖਣ ਪੱਛਮ ਵੱਲ ਹੈ। ਗੁਰਦਵਾਰੇ ਦੇ ਨਾਂ ਮਹਾਰਾਜਾ ਰਣਜੀਤ ਸਿੰਘ ਨੇ ਪੰਜ ਸੌ ਰੁਪਿਆ ਸਾਲਾਨਾ ਜਾਗੀਰ ਵੀ ਲਵਾਈ ਹੋਈ ਸੀ। ਇਸ ਦੇ ਕੋਲ ਹੀ ਪੇਸ਼ਾਵਰ ਦੀ ਸੰਗਤ ਨੇ ਇਕ ਸੁੰਦਰ ਸਰਾਂ ਵੀ ਬਣਵਾ ਛੱਡੀ ਹੈ। ਉਸ ਦੇ ਲਾਗੇ ਹੀ ਇਕ ਗੁੰਬਦ ਹੈ ਜਿਸ ਵਿਚ ਅਬੁਉਲ ਫ਼ਤਹ ਗਿਲਾਨੀ ਅਤੇ ਹਕੀਮ-ਏ-ਹਮਾਮ ਜਿਹੜੇ ਮੁਹੰਮਦ ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਮੁਮਤਾਜ਼ ਸਨ, ਦੱਬੇ ਪਏ ਹਨ। ਹਸਨ ਅਬਦਾਲ ਦੇ ਕੋਲ ਹੀ ਪੂਰਬ ਦੱਖਣ ਵੱਲ ਇਕ ਆਬਸ਼ਾਰ ਹੈ ਅਤੇ ਪੂਰਬ ਉੱਤਰ ਵੱਲ ਹਜ਼ਾਰੇ ਦਾ ਇਲਾਕਾ ਲਗਦਾ ਹੈ। ਇਸ ਦੇ ਇਰਦ ਗਿਰਦ ਪਹਾੜੀ ਇਲਾਕਾ ਹੈ। ਵਲੀ ਕੰਧਾਰੀ ਦਾ ਮਕਬਰਾ ਇਸ ਪਹਾੜੀ ਉਪਰ ਕਾਫ਼ੀ ਉਚਾਈ ਤੇ ਬਣਿਆ ਹੋਇਆ ਹੈ। ਮੁਗ਼ਲ ਬਾਦਸ਼ਾਹ ਅਕਬਰ ਦਾ ਲਗਵਾਇਆ ਇਕ ਬਾਗ਼ ਵੀ ਇਸ ਦੇ ਕੋਲ ਹੈ ਜਿਸ ਦੇ ਨਾਲ ਹੀ ਲਾਲਾ ਰੁਖ ਦਾ ਮਕਬਰਾ ਹੈ।

ਹ. ਪੁ.—ਚਾਰ ਬਾਗ-ਏ-ਪੰਜਾਬ—ਗਨੇਸ਼ਦਾਸ ਵਡ੍ਹੇਰਾ ; ਡੀਵਾਈਨ ਮਾਸਟਰ-; ਸੇਵਾ ਰਾਮ ਸਿੰਘ ; ਜੀਵਨ ਗੁਰੂ ਨਾਨਕ ਦੇਵ ਜੀ—ਕਰਤਾਰ ਸਿੰਘ; ਮ. ਕੋ.

**ਹਸਨ-ਅਲ-ਬਸਰੀ :** ਅਰਬ ਦੇ ਇਸ ਪ੍ਰਸਿੱਧ ਧਰਮ-ਸ਼ਾਸਤਰੀ ਦਾ ਜਨਮ 642 ਈ. ਵਿਚ ਮਦੀਨੇ ਵਿਖੇ ਹੋਇਆ। ਇਸਦੀ ਪਰਵਰਸ਼ ਵਾਦੀ-ਏ-ਕੁਰਾ ਵਿਚ ਹੋਈ ਤੇ ਬਾਅਦ ਵਿਚ ਇਹ ਬਸਰੇ ਆ ਵੱਸਿਆ। ਬਸਰਾ ਉਸ ਵੇਲੇ ਇਕ ਅਹਿਮ ਫ਼ੌਜੀ ਸਦਰ-ਮੁਕਾਮ ਸੀ। ਨੌਜਵਾਨ ਹਸਨ ਨੇ ਪੂਰਬੀ ਈਰਾਨ ਦੀ ਜਿੱਤ ਲਈ ਕੀਤੇ ਗਏ ਹਮਲੇ ਵਿਚ ਕੁਝ ਚਿਰ (670-673 ਈ.) ਭਾਗ ਲਿਆ। ਬਸਰਾ ਉਨ੍ਹਾਂ ਦਿਨ ਵਿਚ ਧਾਰਮਿਕ ਤੇ ਬੌਧਿਕ ਸਰਗਰਮੀਆਂ ਕਰਕੇ ਸਭਿਆਚਾਰਕ ਮਹੱਤਵ ਵਾਲਾ ਸ਼ਹਿਰ ਬਣ ਗਿਆ ਸੀ। ਹਸਨ ਜਲਦੀ ਹੀ ਇਸ ਸ਼ਹਿਰ ਦੀ ਇਕ ਕੇਂਦਰੀ ਸ਼ਖ਼ਸੀਅਤ ਬਣ ਗਿਆ। 684-704 ਈ. ਦੌਰਾਨ ਇਸ ਨੇ ਆਪਣੇ ਵਿਚਾਰਾਂ ਦਾ ਅਤਿ ਪ੍ਰਭਾਵਸ਼ਾਲੀ ਪ੍ਰਚਾਰ ਕੀਤਾ। ਹਸਨ ਦੇ ਉਪਦੇਸ਼ ਪੁਰਾਤਨ ਅਰਬੀ ਵਾਰਤਕ ਦੇ ਸਭ ਤੋਂ ਵਧੀਆ ਨਮੂਨੇ ਮੰਨੇ ਜਾਂਦੇ ਹਨ। ਇਹ ਉਪਦੇਸ਼ ਹਸਨ ਦੇ ਇਕ ਅਤਿ ਸੰਵੇਦਨਸ਼ੀਲ ਤੇ ਧਾਰਮਿਕ ਬਿਰਤੀਆਂ ਵਾਲਾ ਮੁਸਲਮਾਨ ਹੋਣ ਦੀ ਗਵਾਹੀ ਭਰਦੇ ਹਨ।

ਮੁਤਾਜ਼ਿੱਲਾ ਦਾ ਬਾਨੀ ਵਾਸਿਲ ਇਬਨ ਅਤਾ ਇਸਦੇ ਸ਼ਾਗਿਰਦਾਂ ਵਿਚੋਂ ਸੀ। ਹਸਨ ਆਪ ਵੀ ਪਰੰਪਰਾ ਤੇ ਫ਼ਕੀਰੀ ਦਾ ਬੜਾ ਵੱਡਾ ਹਾਮੀ ਸੀ। ਇਸ ਅਨੁਸਾਰ ਡਰ ਨੈਤਕਤਾ ਦਾ ਆਧਾਰ ਹੈ ਅਤੇ ਉਪਰਾਮਤਾ-ਉਦਾਸੀ ਧਰਮ ਦੇ ਲੱਛਣ ਹਨ। ਹਸਨ ਦਾ ਸੂਫ਼ੀ ਮਤ ਉੱਤੇ ਅਮਿੱਟ ਪ੍ਰਭਾਵ ਪਿਆ। ਇਸਦੇ ਨਾਂ ਨਾਲ ਅਜਿਹੀਆਂ ਅਨੇਕਾਂ ਸੂਕਤੀਆਂ ਤੇ ਉਪਦੇਸ਼ ਜੋੜੇ ਜਾਂਦੇ ਹਨ ਜਿਨ੍ਹਾਂ ਦਾ ਹਵਾਲਾ ਦੇ ਕੇ ਸੂਫ਼ੀ ਫ਼ਕੀਰ ਹਸਨ ਨੂੰ ਆਪਣਾ ਵਡੇਰਾ ਸਾਬਿਤ ਕਰਦੇ ਹਨ। ਇਹ ਇੱਛਾ ਦੀ ਸੁਤੰਤਰਤਾ ਦੇ ਸਿਧਾਂਤ ਦਾ ਹਾਮੀ ਸੀ।

ਉਮੱਈਆ (Umayyad) ਖ਼ਾਨਦਾਨ ਦੇ ਇਸ ਪ੍ਰਸਿੱਧ ਤੇ ਬੇਲਾਗ ਆਲੋਚਕ ਦੇ ਰਾਜਨੀਤਕ ਵਿਚਾਰਾਂ ਕਾਰਨ, ਜੋ ਇਸਦੇ ਧਾਰਮਕ ਵਿਚਾਰਾਂ ਤੋਂ ਹੀ ਨਿਕਲੇ ਸਨ, ਹਸਨ ਨੂੰ ਕੁਝ ਮੁਸ਼ਕਿਲ ਹਾਲਤਾਂ ਦਾ ਸਾਹਮਣਾ ਕਰਨਾ ਪਿਆ। 705 ਤੋਂ 714 ਤਕ ਹਸਨ ਨੂੰ ਇਰਾਕ ਦੇ ਗਵਰਨਰ ਅਲ ਹੱਜਾਜ ਦੀ ਮੁਖ਼ਾਲਫ਼ਤ ਕਾਰਨ ਰੂਪੋਸ਼ ਰਹਿਣਾ ਪਿਆ। ਗਵਰਨਰ ਦੀ ਮੌਤ ਤੋਂ ਬਾਅਦ ਹੀ ਹਸਨ ਬਾਹਰ ਆਇਆ ਤੇ ਆਪਣੀ ਮੌਤ (728 ਈ.) ਤਕ ਬਸਰੇ ਵਿਚ ਰਿਹਾ। ਰਾਜਨੀਤੀ ਦੇ ਖੇਤਰ ਵਿਚ ਇਹ ਇਸਲਾਮ ਦੇ ਪ੍ਰਾਚੀਨ ਅਸੂਲਾਂ ਤੇ ਪੂਰੀ ਤਰ੍ਹਾਂ ਡਟਿਆ ਰਿਹਾ।

'ਕੇਵਲ ਪਾਪਾਂ ਤੋਂ ਬਚਣਾ ਹੀ ਨਹੀਂ ਬਲਕਿ ਹਰ ਵੇਲੇ ਮੌਤ ਤੇ ਕਿਸਮਤ ਦਾ ਡਰ ਯਾਦ ਰੱਖਣਾ' ਹਸਨ ਦੇ ਉਪਦੇਸ਼ਾਂ ਵਿਚ ਖ਼ਾਸ ਅਹਿਮੀਅਤ ਰਖਦਾ ਹੈ। ਹਸਨ ਇਸ ਵਿਚਾਰ ਦਾ ਹਾਮੀ ਸੀ ਕਿ ਪਰਮਾਤਮਾ ਵਿਅਕਤੀ ਦੇ ਸਮੂਹ ਕਾਰਜਾਂ ਦਾ ਜ਼ਿੰਮੇਵਾਰ ਨਹੀਂ ਹੈ ਬਲਕਿ ਆਦਮੀ ਆਪ ਆਪਣੇ ਕੰਮਾਂ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ। ਇਸ ਸਬੰਧ ਵਿਚ ਹਸਨ ਦਾ ਖ਼ਲੀਫ਼ਾ ਅਬਦ ਅਲ ਮਲਿਕ ਨੂੰ ਲਿਖਿਆ ਪੱਤਰ ਬਹੁਤ ਮਹੱਤਵਪੂਰਨ ਹੈ। ਇਸ ਪੱਤਰ ਦਾ ਰਾਜਨੀਤਕ ਮਹੱਤਵ ਵੀ ਘੱਟ ਨਹੀਂ।

ਸਮੁੱਚੇ ਤੌਰ ਤੇ ਸਪਸ਼ਟ ਹੁੰਦਾ ਹੈ ਕਿ ਇਸਲਾਮ ਵਿਚ ਹੋਣ ਵਾਲੇ ਲਗਭਗ ਸਾਰੇ ਧਾਰਮਕ ਅੰਦੋਲਨ ਹਸਨ ਨਾਲ ਕਿਵੇਂ ਨਾ ਕਿਵੇਂ ਸਬੰਧਤ ਹਨ। ਭਾਵੇਂ ਇਸਦੇ ਅਨੇਕਾਂ ਵਿਰੋਧੀ ਸਨ ਪਰ ਇਸ ਦੀ ਪ੍ਰਸਿੱਧੀ ਇਸ ਤੱਥ ਤੋਂ ਯਕੀਨੀ ਤੌਰ ਤੇ ਸਿੱਧ ਹੋ ਜਾਂਦੀ ਹੈ ਕਿ ਜਿਸ ਦਿਨ ਹਸਨ ਦੀ ਬਸਰੇ ਵਿਖੇ ਮੌਤ ਹੋਈ ਉਸ ਦਿਨ ਬਸਰੇ ਵਿਚ ਸ਼ਾਮ ਦੀ ਨਮਾਜ਼ ਅਦਾ ਕਰਨ ਲਈ ਇਕ ਵੀ ਮੁਸਲਮਾਨ ਨਹੀਂ ਗਿਆ ਕਿਉਂਕਿ ਪੂਰੇ ਦਾ ਪੂਰਾ ਸ਼ਹਿਰ ਆਪਣੇ ਮਹਾਨ ਵਿਦਵਾਨ ਵਕਤਾ ਤੇ ਧਾਰਮਕ ਆਗੂ ਦੀ ਮੱਯਤ ਤੇ ਗਿਆ ਹੋਇਆ ਸੀ।

ਹੱ ਪੁ.—ਐਨ. ਬ੍ਰਿ. ਮੈ. 8 : 664-65 ; ਲਿ. ਹਿ. ਐਰੈ. 225-227 ; ਸ਼ਾ. ਐਨ. ਇਸ. 136

**ਹਸਨ, ਖ਼ਵਾਜਾ** : ਦਿੱਲੀ ਦਾ ਜੰਮਪਲ ਖ਼ਵਾਜਾ ਹਸਨ ਇਕ ਫ਼ਕੀਰ ਤੇ ਉੱਚ-ਕੋਟੀ ਦਾ ਸ਼ਾਇਰ ਹੋਇਆ ਹੈ। ਇਹ ਹਜ਼ਰਤ ਨਜ਼ਾਮੁੱਦੀਨ ਔਲੀਆ ਦਾ ਮੁਰੀਦ ਸੀ। ਹਸਨ ਪ੍ਰਸਿੱਧ ਕਵੀ ਤੇ ਫ਼ਕੀਰ ਅਮੀਰ ਖ਼ੁਸਰੋ ਦਾ ਅਤਿ ਪਿਆਰਾ ਗੁਰੂ ਭਾਈ ਸੀ। ਇਨ੍ਹਾਂ ਦੋਹਾਂ ਦੇ ਪਿਆਰ ਸਬੰਧੀ ਕਈ ਕਹਾਣੀਆਂ ਪ੍ਰਚਲਿਤ ਹਨ। ਕਹਿੰਦੇ ਹਨ ਕਿ ਹਸਨ ਬਹੁਤ ਖ਼ੂਬਸੂਰਤ ਸੀ। ਇਹ ਰੋਟੀਆਂ ਵੇਚ ਕੇ ਗੁਜ਼ਾਰਾ ਕਰਿਆ ਕਰਦਾ ਸੀ। ਇਕ ਵਾਰ ਅਮੀਰ ਖ਼ੁਸਰੋ ਇਸ ਦੀ ਦੁਕਾਨ ਕੋਲੋਂ ਲੰਘਿਆ। ਰੂਪ ਦੀ ਖਿੱਚ ਉਸ ਨੂੰ ਹਸਨ ਪਾਸ ਲੈ ਆਈ। ਅਮੀਰ ਖ਼ੁਸਰੋ ਦੇ ਪੁੱਛਣ ਤੇ ਹਸਨ ਨੇ ਇਹ ਦੱਸਿਆ ਕਿ ਇਹ ਰੋਟੀਆਂ ਸੋਨੇ ਦੇ ਭਾਅ ਵੇਚਦਾ ਹੈ। ਖ਼ੁਸਰੋ ਨੇ ਪੁੱਛਿਆ, "ਜੇ ਗਾਹਕ ਗਰੀਬ ਹੋਵੇ ਤਾਂ", ਹਸਨ ਨੇ ਅਖਿਆ, "ਤਾਂ ਮੈਂ ਸੋਨੇ ਦੇ ਬਦਲੇ ਦਰਦ ਤੇ ਨਿਆਜ਼ ਲੈਂਦਾ ਹਾਂ।" ਹਸਨ ਦੀ ਇਸ ਗੱਲ ਨਾਲ ਖ਼ੁਸਰੋ ਕੀਲਿਆ ਗਿਆ। ਉਸਨੇ ਆਪਣੇ ਮੁਰਸ਼ਦ ਨਿਜ਼ਾਮੁੱਦੀਨ ਪਾਸ ਇਹ ਕਿੱਸਾ ਜਾ ਸੁਣਾਇਆ। ਉਧਰੋਂ ਹਸਨ ਵੀ ਖ਼ੁਸਰੋ ਨੂੰ ਲੱਭਦਾ-ਲੱਭਦਾ ਨਿਜ਼ਾਮੁੱਦੀਨ ਪਾਸ ਆ ਗਿਆ। ਅਮੀਰ ਖ਼ੁਸਰੋ ਵਾਂਗ ਹੀ ਹਸਨ ਆਪਣੀ ਧਨ-ਦੌਲਤ ਹਜ਼ਰਤ ਦੇ ਕਦਮਾਂ ਤੇ ਨਿਸਾਰ ਕੇ ਫ਼ਕੀਰ ਹੋ ਗਿਆ।

ਇਕ ਵਾਰ ਜਦੋਂ ਹਸਨ ਨੂੰ ਅਮੀਰ ਖ਼ੁਸਰੋ ਨਾਲ ਪਿਆਰ ਤੋਂ ਹੋੜਦਿਆਂ ਹੱਥ ਤੇ ਕੋਰੜੇ ਵੱਜੇ ਤਾਂ ਕਹਿੰਦੇ ਹਨ ਕਿ ਲਾਸਾਂ ਦੇ ਨਿਸ਼ਾਨ ਅਮੀਰ ਖ਼ੁਸਰੋ ਦੇ ਹੱਥਾਂ ਤੇ ਉੱਭਰ ਆਏ ਸਨ। ਸ਼ਾਇਰੀ ਵਿਚ

ਵੀ ਹਸਨ ਅਮੀਰ ਖ਼ੁਸਰੋ ਦਾ ਪੈਰੋਕਾਰ ਸੀ। ਮਿਠਾਸ, ਮਸਤੀ ਤੇ ਕਹਿਰਾਂ ਦਾ ਵਹਾਓ ਇਸ ਦੀ ਕਵਿਤਾ ਦੇ ਮੀਰੀ ਗੁਣ ਸਨ। ਦਿਲ ਨੂੰ ਧੂਹ ਪਾਉਂਦਾ ਇਸ ਦਾ ਕਲਾਮ ਸੋਜ਼ ਤੇ ਜਜ਼ਬੇ ਦੀ ਸਚਿਆਈ ਦੇ ਪੱਖੋਂ ਅਮੀਰ ਖ਼ੁਸਰੋ ਨੂੰ ਵੀ ਮਾਤ ਪਾਉਂਦਾ ਹੈ।

**ਹਸਨ ਖਾਂ :** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸਿੱਖਾਂ ਨੂੰ ਸ਼ਸਤ੍ਰਧਾਰੀ ਬਣਾਇਆ ਤਾਂ ਮੁਗ਼ਲ ਸਰਕਾਰ ਲਈ ਆਪ ਜੀ ਦੀਆਂ ਸੈਨਿਕ ਸਰਗਰਮੀਆਂ ਅਸਹਿ ਹੋ ਗਈਆਂ। ਗੁਰੂ ਜੀ ਦੀ ਉਭਰਦੀ ਸ਼ਕਤੀ ਨੂੰ ਦਬਾਉਣ ਲਈ ਕਈ ਵਾਰ ਮੁਗ਼ਲ ਸਰਕਾਰ ਨੇ ਫ਼ੌਜੀ ਦਸਤੇ ਭੇਜੇ। ਗੁਰੂ ਸਾਹਿਬ ਨੇ ਸੁਰੱਖਿਆ ਖ਼ਾਤਰ ਕਈ ਲੜਾਈਆਂ ਲੜੀਆਂ ਅਤੇ ਦੁਸ਼ਮਣਾਂ ਨੂੰ ਹਰਾਇਆ। ਮਾਲਵੇ ਦੀ ਸੰਗਤ ਦੀ ਬੇਨਤੀ ਤੇ ਗੁਰੂ ਸਾਹਿਬ ਮਾਲਵੇ ਵੱਲ ਆ ਗਏ। ਇੱਥੇ ਆਪ ਪਿੰਡ ਮਰਾੜ (ਜ਼ਿਲ੍ਹਾ ਬਠਿੰਡਾ) ਲਾਗੇ ਠਹਿਰੇ ਹੋਏ ਸਨ, ਤਾਂ ਮੁਗ਼ਲ ਫ਼ੌਜ ਦੇ ਸਿਪਾਹ ਸਾਲਾਰ ਲਲਾ ਬੇਗ ਨੇ ਹਸਨ ਖ਼ਾਂ ਨਾਂ ਦਾ ਇਕ 'ਸੂਹੀਆ' ਗੁਰੂ ਜੀ ਦੀ ਫ਼ੌਜੀ ਤਾਕਤ ਦਾ ਅਨੁਮਾਨ ਲਾਉਣ ਲਈ ਭੇਜਿਆ। ਜਿਸ ਸਮੇਂ ਹਸਨ ਖ਼ਾਂ ਇਥੇ ਪਹੁੰਚਿਆ ਤਾਂ ਗੁਰੂ ਸਾਹਿਬ ਦੇ ਰੂਹਾਨੀ ਪ੍ਰਭਾਵ ਨੂੰ ਤੱਕ ਕੇ ਅਤੇ ਕੀਰਤਨ ਦਰਬਾਰ ਦੇ ਰੰਗ ਵੇਖਕੇ ਉਹ ਸੱਚੇ ਦਿਲੋਂ ਆਪ ਦਾ ਮੁਰੀਦ ਹੋ ਗਿਆ।

ਗੁਰੂ ਸਾਹਿਬ ਦੇ ਵਰਦਾਨ ਕਰਕੇ ਇਸਨੂੰ ਸ਼ਾਹਜਹਾਂ ਬਾਦਸ਼ਾਹ ਵੱਲੋਂ ਉੱਚੀ ਪਦਵੀ ਮਿਲੀ।

—ਪਿਆਰਾ ਸਿੰਘ ਪਦਮ

ਹ. ਪੁ.—ਮ. ਕੋ. 256

**ਹਸਨ ਦਿਹਲਵੀ :** ਵੇਖੋ, ਹਸਨ ਖ਼ਵਾਜਾ

**ਹਸਨ ਨਿਜ਼ਾਮੀ, ਖ਼ਵਾਜਾ :** ਇਹ ਇਕ ਪ੍ਰਸਿਧ ਉਰਦੂ ਵਿਦਵਾਨ ਹੈ ਜਿਸ ਨੇ ਸ੍ਵੈਜੀਵਨੀ 'ਆਪਬੀਤੀ' ਲਿਖ ਕੇ ਉਰਦੂ ਸਾਹਿਤ ਵਿਚ ਇਕ ਨਵਾਂ ਵਾਧਾ ਕੀਤਾ। ਇਸ ਦਾ ਪੂਰਾ ਨਾਂ ਅਲੀ ਹਸਨ ਹੈ। ਇਸ ਦਾ ਜਨਮ 1296 ਹਿਜਰੀ ਵਿਚ ਹਾਫ਼ਿਜ਼ ਸੱਯਦ ਆਸ਼ਕ ਅਲੀ ਦੇ ਘਰ ਪੁਰਾਣੀ ਦਿੱਲੀ ਵਿਚ ਹਜ਼ਰਤ ਖ਼ਵਾਜਾ ਨਿਜ਼ਾਮਉੱਦੀਨ ਔਲੀਆ ਦੀ ਦਰਗਾਹ ਲਾਗੇ ਬਸਤੀ ਵਿਚ ਹੋਇਆ। ਇਸ ਨੇ ਥੋੜ੍ਹੀ ਜਿਹੀ ਫ਼ਾਰਸੀ ਅਤੇ ਕੁਝ ਅਰਬੀ ਸਿਖਣ ਦੀ ਕੋਸ਼ਿਸ਼ ਕੀਤੀ। ਬਾਰਾਂ ਸਾਲ ਦੀ ਉਮਰ ਵਿਚ ਹੀ ਇਸ ਦੇ ਮਾਤਾ ਪਿਤਾ ਦਾ ਦਿਹਾਂਤ ਹੋ ਗਿਆ। 1908 ਤੋਂ ਲੈ ਕੇ 1919 ਤੱਕ ਇਸ ਨੇ ਕਈ ਵਿਸ਼ਿਆਂ ਉੱਤੇ ਲਿਖਿਆ ਅਤੇ ਪੁਸਤਕਾਂ ਦਾ ਸੰਪਾਦਨ ਕੀਤਾ। ਇਸ ਦੀਆਂ ਪੁਸਤਕਾਂ ਦੀ ਗਿਣਤੀ 40 ਤੋਂ ਵੱਧ ਹੈ। ਇਸ ਦੇ ਮੁਰੀਦਾਂ ਦੀ ਗਿਣਤੀ ਲਗਭਗ 60,000 ਸੀ। ਖ਼ਵਾਜਾ ਸਾਹਿਬ ਦੀ ਵਾਰਤਕ ਬਹੁਤ ਹੀ ਸਰਲ, ਸਪਸ਼ਟ ਅਤੇ ਦਿਲਚਸਪ ਹੈ। ਬਿਆਨ ਵਿਚ ਰਵਾਨੀ ਅਤੇ ਸੋਜ਼ ਹੈ। ਦਰਦਨਾਕ ਅਤੇ ਗ਼ਮਗੀਨ ਹਾਲਾਤ ਨੂੰ ਬਿਆਨ ਕਰਨ ਵਿਚ ਇਸ ਨੂੰ ਕਮਾਲ ਹਾਸਲ ਹੈ। ਇਸ ਦੇ ਗ਼ਦਰ ਦੇ ਅਫ਼ਸਾਨੇ ਤਾਂ ਇਸ ਪੱਖੋਂ ਆਪਣੀ ਮਿਸਾਲ ਆਪ ਹਨ।

ਖ਼ਵਾਜਾ ਸਾਹਿਬ ਨੇ ਆਪਣੀਆਂ ਲਿਖਤਾਂ ਵਿਚ ਦਿੱਲੀ ਦੀ ਟਕਸਾਲੀ ਬੋਲੀ ਵਰਤੀ ਹੈ। ਕਿਤੇ ਕਿਤੇ ਹਿੰਦੀ ਦੇ ਠੇਠ ਵਾਕਾਂ ਦੀ ਵਰਤੋਂ ਵੀ ਕੀਤੀ ਹੈ। ਭਾਵੇਂ ਅਰਬੀ ਅਤੇ ਫ਼ਾਰਸੀ ਦੇ ਸ਼ਬਦ ਵੀ ਕਾਫ਼ੀ ਹਨ ਪਰ ਅਰਥਾਂ ਦੀ ਰਵਾਨੀ ਵਿਚ ਕੋਈ ਫ਼ਰਕ ਨਹੀਂ ਆਉਣ ਦਿੱਤਾ। ਇਸ ਦੇ ਵਿਸ਼ੇ ਨਾ ਤਾਂ ਬਹੁਤੇ ਦਾਰਸ਼ਨਿਕ ਕਿਸਮ ਦੇ ਹੁੰਦੇ ਹਨ ਅਤੇ ਨਾ ਹੀ ਵਧੇਰੇ ਵਿਦਵਤਾ ਭਰਪੂਰ, ਸਗੋਂ ਦਿਨ ਪ੍ਰਤੀ ਦਿਨ ਕੰਮ ਆਉਣ ਵਾਲੀਆਂ ਗੱਲਾਂ ਨੂੰ ਅਖ਼ਲਾਕ ਦੇ ਪੱਖੋਂ ਪੇਸ਼ ਕੀਤਾ ਗਿਆ ਹੁੰਦਾ ਹੈ। ਜਿੱਥੇ ਕਿਤੇ ਵਿਅੰਗ ਹੈ, ਉਹ ਸੂਫ਼ੀਆਨਾ ਹੈ। ਮਾਰਫ਼ਤ ਵਿਚ ਇਸ ਨੂੰ ਉੱਚਾ ਸਥਾਨ ਪ੍ਰਾਪਤ ਹੈ। ਅੰਗਰੇਜ਼ੀ ਵਿਚ ਲੇਖ ਲਿਖਣ ਕਲਾ ਵਾਂਗ ਇਸ ਨੇ ਆਪਣੀ ਪੁਸਤਕ 'ਸੀ ਪਾਰਾਏ ਦਿਲ' ਵਿਚ ਲਾਲਟੈਨ, ਬਰਫ਼ ਆਦਿ ਬੇਜਾਨ ਚੀਜ਼ਾਂ ਉੱਤੇ ਬਹੁਤ ਹੀ ਕਮਾਲ ਦੇ ਲੇਖ ਲਿਖ ਕੇ ਇਕ ਮਿਸਾਲ ਕਾਇਮ ਕੀਤੀ।

ਹਸਨ ਨਿਜ਼ਾਮੀ ਦੀ ਮੌਤ 31 ਜੁਲਾਈ 1955 ਨੂੰ ਹੋਈ।

**ਹਸਨ ਪਰਤੀ :** ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਦੇ ਵਾਰੰਗਲ ਜ਼ਿਲ੍ਹੇ ਦਾ ਇਕ ਕਸਬਾ ਹੈ। ਇਹ ਜਗ੍ਹਾ ਰੇਸ਼ਮ ਦੀਆਂ ਸਾੜੀਆਂ ਅਤੇ ਰੇਸ਼ਮ ਦੇ ਕਪੜੇ ਬਣਾਉਣ ਲਈ ਪ੍ਰਸਿੱਧ ਹੈ। ਇਸ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਕੱਚਾ ਲੋਹਾ ਮਿਲਦਾ ਹੈ। ਇਸ ਲਈ ਇਸ ਜਗ੍ਹਾ ਥੋੜਾ ਬਹੁਤਾ ਲੋਹਾ ਅਤੇ ਫੌਲਾਦ ਵੀ ਤਿਆਰ ਕੀਤਾ ਜਾਂਦਾ ਹੈ। ਇਥੇ ਵਨਕੇਤਸ਼ਵਰ ਸਵਾਮੀ ਦਾ ਪ੍ਰਸਿੱਧ ਮੰਦਰ ਵੀ ਹੈ ਜਿਥੇ ਹਰ ਸਾਲ ਮੇਲਾ ਲਗਦਾ ਹੈ ਅਤੇ ਦੂਰ-ਦੂਰ ਤੋਂ ਯਾਤਰੀ ਆਉਂਦੇ ਹਨ।

18°0′ ਉ. ਵਿਥ. ; 79°30′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13:59.

**ਹਸਨ–ਬਿਨ-ਸਬਾਹ :** ਖ਼ੁਰਾਸਾਨ ਦੇ ਆਲਮ ਇਮਾਮ ਮੌਫਿਕ ਦੇ ਤਿੰਨ ਸ਼ਾਗਿਰਦ, ਜੋ ਆਪੋ ਵਿਚ ਸਮਕਾਲੀ ਸਨ, ਵਿਸ਼ਵ ਪ੍ਰਸਿੱਧ ਵਿਅਕਤੀ ਹੋਏ ਹਨ। ਇਕ ਸੀ ਰੁਬਾਈ ਦਾ ਬਾਦਸ਼ਾਹ ਉਮਰ-ਖ਼ਿਆਮ, ਦੂਜਾ ਸੀ ਨਿਜ਼ਾਮੁਲ-ਮੁਲਕ-ਤੂਸੀ ਤੇ ਤੀਜਾ ਸੀ ਹਸਨ-ਬਿਨ-ਸਬਾਹ ਜਿਸਨੇ ਆਪਣੀ ਜ਼ਾਤੀ ਹਿੰਮਤ ਤੇ ਕੋਸ਼ਿਸ਼ ਦਾ ਸਦਕਾ ਇਕ ਅਜਿਹੀ ਹਕੂਮਤ ਤੇ ਫ਼ੌਜ ਤਿਆਰ ਕੀਤੀ ਜਿਸ ਤੋਂ ਉਸ ਵਕਤ ਦੇ ਵੱਡੇ-ਵੱਡੇ ਸ਼ਹਿਨਸ਼ਾਹ ਵੀ ਖ਼ੌਫ਼ ਖਾਂਦੇ ਸਨ।

ਉਪਰੋਕਤ ਤਿੰਨਾਂ ਸਹਿਪਾਠੀਆਂ ਨੇ ਆਪੋ ਵਿਚ ਮੁਆਹਿਦਾ ਕੀਤਾ ਕਿ ਜੇਕਰ ਉਨ੍ਹਾਂ ਵਿਚੋਂ ਕੋਈ ਕਿਸੇ ਅਹਿਮ ਅਹੁਦੇ ਤੇ ਪੁੱਜ ਗਿਆ ਜਾਂ ਚੋਖੀ ਦੌਲਤ ਦਾ ਮਾਲਕ ਬਣ ਗਿਆ ਤਾਂ ਉਹ ਆਪਣੇ ਦੋਸਤਾਂ ਨੂੰ ਭੁੱਲੇਗਾ ਨਹੀਂ ਤੇ ਤਿੰਨੇ ਦੋਸਤ ਉਸ ਸੁਭਾਗ ਵਿਚ ਇਕੋ ਜਿਹੇ ਹੱਕ ਦੇ ਮਾਲਕ ਹੋਣਗੇ। ਮੁਆਹਿਦੇ ਉੱਤੇ ਤਿੰਨਾਂ ਨੇ ਦਸਖ਼ਤ ਕੀਤੇ, ਆਪਣੀਆਂ ਆਪਣੀਆਂ ਮੋਹਰਾਂ ਲਾਈਆਂ ਤੇ ਇਕ ਇਕ ਕਾਪੀ ਆਪਣੇ ਪਾਸ ਰੱਖ ਲਈ। ਇਨ੍ਹਾਂ ਵਿਚੋਂ ਖ਼ਵਾਜਾ ਨਿਜ਼ਾਮੁਲ-ਮੁਲਕ-ਤੂਸੀ ਸਲਜੂਕੀ ਦਾ ਵਜ਼ੀਰੇ-ਆਜ਼ਮ ਬਣ ਗਿਆ। ਨਿਜ਼ਾਮੁਲ-ਮੁਲਕ ਨੇ ਇਸ ਪਦਵੀ ਤੇ ਪਹੁੰਚ ਕੇ ਹਸਨ ਦੀ ਮੁਲਾਕਾਤ ਬਾਦਸ਼ਾਹ ਨਾਲ ਕਰਵਾਈ ਜਿਸ ਦੇ ਸਿੱਟੇ ਵਜੋਂ ਹਸਨ ਬਾਦਸ਼ਾਹ ਦਾ ਨਿਜੀ ਸਕੱਤਰ ਬਣ ਗਿਆ। ਇਸਨੂੰ ਹਮਦਾਨ ਤੇ ਵੈਨੂਰ ਦੀ ਗਵਰਨਰੀ ਦੀ ਪੇਸ਼ਕਸ਼ ਕੀਤੀ ਗਈ ਜੋ ਇਸ ਨੇ ਠੁਕਰਾ ਦਿੱਤੀ। ਇਸ ਨਾਲ ਇਸ ਦੀ ਸ਼ਾਨ ਕੁਝ ਹੋਰ ਵਧੀ। ਸਲਜੂਕੀ ਨੇ ਇਕ ਵਾਰ ਨਿਜ਼ਾਮੁਲ-ਮੁਲਕ ਨੂੰ ਆਪਣੀ ਸਲਤਨਤ ਦਾ ਲੇਖਾ-ਜੋਖਾ ਦੇਣ ਲਈ ਕਿਹਾ। ਨਿਜ਼ਾਮੁਲ-ਮੁਲਕ ਨੇ ਇਸ ਲਈ 2 ਸਾਲ ਦਾ ਸਮਾਂ ਮੰਗਿਆ ਪਰ ਹਸਨ ਬਿਨ ਸਬਾਹ ਨੇ ਇਹ ਕੰਮ 40 ਦਿਨਾਂ ਦੇ ਅੰਦਰ ਕਰ ਦੇਣ ਦਾ ਬੀੜਾ ਚੁੱਕਿਆ। ਸਬਾਹ ਇਸ ਕੰਮ ਨੂੰ ਕਰਨ ਵਿਚ ਸਫ਼ਲ ਹੋ ਗਿਆ ਪਰ ਜਦੋਂ ਬਾਦਸ਼ਾਹ ਨੇ ਹਸਨ ਪਾਸੋਂ ਇਸ ਸਬੰਧੀ ਕੋਈ ਸਵਾਲ ਪੁੱਛਿਆ ਤਾਂ ਹਸਨ ਉਸ ਦਾ ਜਵਾਬ ਨਾ ਦੇ ਸਕਿਆ। ਬਾਦਸ਼ਾਹ ਨੇ ਹਸਨ ਨੂੰ ਭਾਰੀ ਸਜ਼ਾ ਦੇਣੀ ਚਾਹੀ ਪਰ ਨਿਜ਼ਾਮੁਲ ਮੁਲਕ ਨੇ ਵਿਚ ਪੈ ਕੇ ਸਜ਼ਾ ਮੁਆਫ਼ ਕਰਵਾਈ ਪਰ ਫਿਰ ਵੀ ਹਸਨ ਨੂੰ ਦੇਸ਼ ਨਿਕਾਲਾ ਦੇ ਦਿੱਤਾ

ਗਿਆ। ਹਸਨ ਉਥੋਂ ਇਸਫਹਾਨ ਚਲਾ ਗਿਆ। ਇੱਥੇ ਹਸਨ ਇਸਮਾਈਲੀ ਫ਼ਿਰਕੇ ਦੇ ਪ੍ਰਭਾਵ ਅਧੀਨ ਆਇਆ। ਅਬਦੁਲ-ਮੁਲਕ ਇਬਨੇ-ਅਤਾਸ਼ ਇਰਾਕ ਦਾ ਅਮੀਰੇ-ਨਸ਼ਰੋ-ਇਸ਼ਾਅਤ ਸੀ। ਇਸਦੇ ਸਹਿਯੋਗ ਨਾਲ ਹਸਨ ਇਸਮਾਈਲੀ ਫਿਰਕੇ ਦੇ ਪ੍ਰਚਾਰ ਲਈ ਕੰਮ ਕਰਨ ਲੱਗ ਪਿਆ। ਇਸਨੇ ਕਿਲਾ ਅਲਮੌਤ ਦੇ ਨਜ਼ਦੀਕ ਇਕ ਬਸਤੀ ਵਿਚ ਡੇਰਾ ਲਾ ਲਿਆ ਤੇ ਖ਼ੁਦਾ ਦੀ ਇਬਾਦਤ ਕਰਨੀ ਸ਼ੁਰੂ ਕਰ ਦਿੱਤੀ। ਇਸ ਦੀਆਂ ਕਰਾਮਾਤਾਂ ਤੇ ਬੰਦਗੀ ਤੋਂ ਪ੍ਰਭਾਵਤ ਹੋਕੇ ਅਨੇਕ ਲੋਕ ਇਸਦੇ ਪੈਰੋਕਾਰ ਹੋ ਗਏ। ਇਸਨੇ ਅਲਮੌਤ ਦੇ ਕਿਲੇਦਾਰ ਮਹਿਦੀ ਪਾਸੋਂ ਇਬਾਦਤ ਲਈ ਉਤਨੀ ਜ਼ਮੀਨ ਮੰਗੀ ਜਿੰਨੀ ਇਕ ਚਰਸਾ (ਚਮੜੇ ਦਾ ਟੁਕੜਾ ਵਿਸ਼ੇਸ਼) ਮੱਲੇ ਅਤੇ ਇਸ ਬਦਲੇ 3000 ਛੋਟੀਆਂ ਅਸ਼ਰਫ਼ੀਆਂ ਦੀ ਪੇਸ਼ਕਸ਼ ਕੀਤੀ। ਉਹ ਮੰਨ ਗਿਆ ਪਰ ਹਸਨ ਨੇ ਚਰਸੇ ਦੇ ਉਸ ਟੁਕੜੇ ਵਿਚੋਂ ਇੰਨਾਂ ਬਾਰੀਕ ਧਾਗਾ ਕੱਢਿਆ ਕਿ ਸਾਰਾ ਕਿਲਾ ਹੀ ਘੇਰਿਆ ਗਿਆ ਤੇ ਇਸ ਤਰ੍ਹਾਂ ਅਲਮੌਤ ਕਿਲ੍ਹੇ ਤੇ ਹਸਨ ਦਾ ਕਬਜ਼ਾ ਹੋ ਗਿਆ। ਇਸ ਕਿਲੇ ਵਿਚ ਹਸਨ ਨੇ ਇਕ ਬਹੁਤ ਹੀ ਮਜ਼ਬੂਤ ਤੇ ਬਹਾਦਰ ਫ਼ੌਜ ਤਿਆਰ ਕੀਤੀ। ਹੌਲੀ ਹੌਲੀ ਇਸਨੇ ਆਪਣੀ ਹਕੂਮਤ ਵਧਾਉਣੀ ਸ਼ੁਰੂ ਕਰ ਦਿੱਤੀ। ਇਸਦੇ ਚਰਚੇ ਮਲਿਕਸ਼ਾਹ ਪਾਸ ਪੁੱਜੇ ਜਿਸਨੇ ਅਮੀਰ ਅਰਸਲਾਨ ਨੂੰ (485 ਹਿਜਰੀ) 1052 ਈ. ਵਿਚ ਕਿਲ੍ਹਾ ਅਲਮੌਤ ਨੂੰ ਤਬਾਹ ਕਰਨ ਦਾ ਹੁਕਮ ਦਿੱਤਾ। ਛੋਟੀ ਜਿਹੀ ਫ਼ੌਜ ਅਤੇ ਕੁਝ ਕੁ ਹੋਰ ਪ੍ਰਾਪਤ ਹੋਈ ਮਦਦ ਨਾਲ ਹਸਨ-ਬਿਨ-ਸਬਾਹ ਨੇ ਅਰਸਲਾਨ ਨੂੰ ਸ਼ਿਕਸਤ ਦਿੱਤੀ ਤੇ ਉਸ-ਦਾ ਮਾਲ-ਅਸਬਾਬ ਲੁੱਟ ਲਿਆ। ਹਸਨ ਵਿਰੁਧ ਇਕ ਹੋਰ ਲਸ਼ਕਰ ਭੇਜਿਆ ਗਿਆ ਪਰ ਉਸਨੂੰ ਵੀ ਸਫ਼ਲਤਾ ਪ੍ਰਾਪਤ ਨਾ ਹੋ ਸਕੀ। ਇਸ ਤੋਂ 35 ਦਿਨ ਬਾਅਦ ਬਗ਼ਦਾਦ ਵਿਚ ਬਾਦਸ਼ਾਹ ਦੀ ਮੌਤ ਹੋ ਗਈ।

ਨਵਾਂ ਸਲਜੂਕੀ ਹੁਕਮਰਾਨ ਅੰਦਰੂਨੀ ਝਗੜਿਆਂ ਵਿਚ ਉਲਝਿਆ ਰਿਹਾ ਤੇ ਇਸਨੇ ਕਿਲ੍ਹਾ ਅਲਮੌਤ ਦੀ ਵਧਦੀ ਤਾਕਤ ਵੱਲ ਕੋਈ ਧਿਆਨ ਨਹੀਂ ਦਿੱਤਾ।

ਹਸਨ-ਬਿਨ-ਸਬਾਹ ਨੇ ਫਿਦਾਈਆਂ ਦੀ ਇਕ ਖੁਫ਼ੀਆ ਜਮਾਤ ਤਿਆਰ ਕੀਤੀ ਜਿਸ ਨੇ ਬੜੀ ਬੇਰਹਿਮੀ ਨਾਲ ਵੱਡੇ-ਵੱਡੇ ਅਹੁਦੇਦਾਰਾਂ ਆਦਿ ਦਾ ਕਤਲੇ-ਆਮ ਕੀਤਾ।

ਹਸਨ-ਬਿਨ-ਸਬਾਹ ਦਾ ਬਾਗੇ-ਜੰਨਤ ਬੜਾ ਪ੍ਰਸਿੱਧ ਹੈ। ਇਹ ਇਕ ਅਜੀਬੋ-ਗ਼ਰੀਬ ਬਾਗ਼ ਸੀ ਜਿਸ ਵਿਚ ਹਰ ਤਰ੍ਹਾਂ ਦੇ ਫਲ, ਫੁੱਲ ਅਤੇ ਮੇਵੇ ਸਨ। ਪਾਈਪਾਂ ਰਾਹੀਂ ਪਾਣੀ, ਦੁੱਧ, ਸ਼ਰਾਬ ਤੇ ਸ਼ਹਿਦ ਇਸ ਬਾਗ਼ ਵਿਚ ਪਹੁੰਚਾਇਆ ਜਾਂਦਾ ਸੀ। ਇਥੇ ਬੇਹਤਰੀਨ ਖ਼ੂਬਸੂਰਤ ਔਰਤਾਂ ਦੀ ਭਰਮਾਰ ਸੀ। ਜਦੋਂ ਵੀ ਕਿਸੇ ਫਿਦਾਈ ਕੋਲੋਂ ਕੋਈ ਜ਼ਬਰਦਸਤ ਕੰਮ ਕਰਵਾਉਣਾ ਹੁੰਦਾ ਸੀ ਤਾਂ ਉਸ ਤੋਂ ਪਹਿਲਾਂ ਉਸ ਨੂੰ ਹਸ਼ੀਸ਼ ਪਿਲਾ ਕੇ ਬੇਹੋਸ਼ ਕਰ ਦਿੱਤਾ ਜਾਂਦਾ ਸੀ ਤੇ ਬੇਹੋਸ਼ੀ ਦੇ ਦਰਮਿਆਨ ਹੀ ਉਸਨੂੰ ਬਾਗ਼ੇ-ਜੰਨਤ ਵਿਚ ਪਹੁੰਚਾ ਦਿੱਤਾ ਜਾਂਦਾ ਸੀ। ਜਦੋਂ ਉਸਦੀ ਬੇਹੋਸ਼ੀ ਟੁੱਟਦੀ ਸੀ ਤਾਂ ਉਹ ਆਪਣੇ ਆਪ ਨੂੰ ਇਕ ਬੇਹੱਦ ਖ਼ੂਬਸੂਰਤ ਬਾਗ ਤੇ ਖ਼ੂਬਸੂਰਤ ਔਰਤਾਂ ਵਿਚ ਘਿਰਿਆ ਵੇਖ ਕੇ ਉਸ ਨੂੰ ਬਾਗ਼ੇ-ਜੰਨਤ ਸਮਝ ਕੇ ਹਸਨ-ਬਿਨ-ਸਬਾਹ ਦਾ ਬੇਹਦ ਸ਼ੁਕਰਗੁਜ਼ਾਰ ਹੁੰਦਾ ਸੀ ਜਿਸਨੇ ਜਿਊਂਦੇ ਜੀ ਹੀ ਉਸਨੂੰ ਜੰਨਤ ਵਿਖਾ ਦਿੱਤੀ ਹੈ। ਉਹ ਫਿਦਾਈ ਆਪਣੇ ਮਾਲਿਕ ਲਈ ਹਰ ਇਕ ਜੋਖਮ ਵਾਲਾ ਕੰਮ ਕਰਨ ਲਈ ਤਿਆਰ ਹੋ ਜਾਂਦਾ ਸੀ।

—ਮੁਫ਼ਤੀ ਮਕਬੂਲੁੱਰਹਿਮਾਨ

**ਹਸਨ-ਬਿਨ-ਥਾਬਿਤ :** ਹਸਨ ਬਿਨ ਥਾਬਿਤ ਨੂੰ ਇਸਲਾਮ ਦਾ ਪਹਿਲਾ ਕਵੀ ਹੋਣ ਦਾ ਮਾਣ ਪ੍ਰਾਪਤ ਹੈ। ਇਸ ਦਾ ਜਨਮ ਮਦੀਨੇ ਵਿਚ ਹੋਇਆ। ਇਸ ਦਾ ਸਬੰਧ ਖਜ਼ਰਾਜ ਖ਼ਾਨਦਾਨ ਨਾਲ ਸੀ। ਆਪਣੀ ਜਵਾਨੀ ਸਮੇਂ ਇਸਨੇ ਹਿੱਰਾ (Hira) ਤੇ ਦਮਿਸ਼ਕ ਦੀ ਯਾਤਰਾ ਕੀਤੀ ਤੇ ਬਾਅਦ ਵਿਚ ਇਹ ਮਦੀਨੇ ਵਿਖੇ ਰਹਿਣ ਲੱਗ ਪਿਆ, ਜਿੱਥੇ ਇਹ ਹਜ਼ਰਤ ਮੁਹੰਮਦ ਦਾ ਪੈਰੋਕਾਰ ਬਣ ਗਿਆ। ਹਜ਼ਰਤ ਲਈ ਇਸ ਨੇ ਆਪਣੇ ਫਨ ਰਾਹੀਂ ਕਾਫ਼ੀ ਕੰਮ ਕੀਤਾ। ਇਸ ਦੀਆਂ ਕਵਿਤਾਵਾਂ ਵਿਚ ਅਕਸਰ ਕੁਰਾਨ ਦੀਆਂ ਆਇਤਾਂ ਦਾ ਹਵਾਲਾ ਦਿੱਤਾ ਗਿਆ ਹੈ ਤੇ ਉਨ੍ਹਾਂ ਦੀ ਵਰਤੋਂ ਕੀਤੀ ਗਈ ਹੈ। ਇਸਨੇ ਗਸਾਨੀਆਂ (Ghassanids) ਦੀ ਸ਼ਾਨ-ਸ਼ੌਕਤ ਤੇ ਐਸ਼ੋ-ਇਸ਼ਰਤ ਦਾ ਬੜਾ ਹੀ ਸ਼ਾਨਦਾਰ ਵਰਣਨ ਕੀਤਾ ਹੈ। ਕਵੀ ਹੋਣ ਦੇ ਨਾਲ-ਨਾਲ ਇਹ ਚੰਗਾ ਵਿਅੰਗਕਾਰ ਵੀ ਸੀ। ਕਿਹਾ ਜਾਂਦਾ ਹੈ ਕਿ ਇਹ 120 ਸਾਲ ਤਕ ਜੀਉਂਦਾ ਰਿਹਾ, 60 ਸਾਲ ਇਸਲਾਮ ਧਰਮ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਤੇ 60 ਸਾਲ ਬਾਅਦ।

ਹ. ਪੁ.—ਐਨ. ਬ੍ਰਿ. 11: 151; ਲਿ. ਹਿ. ਐਰੈ. ਪੰ. 53

**ਹਸਪਤਾਲ :** ਹਸਪਤਾਲ ਉਸ ਸੰਸਥਾ ਨੂੰ ਕਹਿੰਦੇ ਹਨ ਜਿਸ ਵਿਚ ਰੋਗੀ ਦੇ ਰੋਗਾਂ ਦੀ ਜਾਂਚ ਅਤੇ ਇਲਾਜ ਲਈ ਪੂਰਾ ਪ੍ਰਬੰਧ ਹੁੰਦਾ ਹੈ। ਇਸ ਮੰਤਵ ਲਈ ਯੋਗ ਇਮਾਰਤ ਨੂੰ ਸਾਜ਼ ਸਾਮਾਨ ਨਾਲ ਲੈਸ ਕਰਕੇ ਅਤੇ ਅਮਲੇ ਰਾਹੀਂ ਬਹੁਤੇ ਬਿਮਾਰ ਅਤੇ ਜ਼ਖਮੀ ਮਰੀਜ਼ਾਂ ਨੂੰ ਦਾਖ਼ਲ ਕਰਕੇ ਦਵਾਦਾਰੂ (ਮੈਡੀਕਲ) ਅਤੇ ਸਰਜੀਕਲ ਇਲਾਜ ਕਰਨ ਲਈ ਪੂਰਾ ਇੰਤਜ਼ਾਮ ਹੁੰਦਾ ਹੈ। ਇਸ ਤੋਂ ਇਲਾਵਾ ਬੱਚੇ ਦੇ ਜਨਮ ਸਮੇਂ ਦਾ ਪ੍ਰਬੰਧ, ਬੱਚਾ ਤੇ ਜੱਚਾ ਦੀ ਦੇਖਭਾਲ, ਸਿਹਤ ਦੀ ਪੜਤਾਲ, ਬਿਮਾਰੀਆਂ ਦੀ ਰੋਕਥਾਮ ਅਤੇ ਪਰਿਵਾਰ ਨਿਯੋਜਨ ਦਾ ਪ੍ਰਬੰਧ ਵੀ ਹੁੰਦਾ ਹੈ।

ਲੋਕਾਂ ਦੀ ਸਿਹਤ ਦਾ ਧਿਆਨ ਰਖਣ ਦੀ ਜ਼ਿੰਮੇਵਾਰੀ ਹਰ ਇਕ ਸਮਾਜ ਦੀ ਹੁੰਦੀ ਹੈ ਅਤੇ ਇਸ ਲਈ ਲੋੜੀਂਦੀਆਂ ਸਹੂਲਤਾਂ ਉਥੋਂ ਦੇ ਲੋਕਾਂ ਦੀ ਆਰਥਕ ਅਤੇ ਸਮਾਜਕ ਉੱਨਤੀ ਨਾਲ ਜੁੜੀਆਂ ਹੋਈਆਂ ਹੁੰਦੀਆਂ ਹਨ। ਇਸੇ ਕਾਰਨ ਅਜੋਕੇ ਯੁਗ ਵਿਚ ਵਿਕਸਤ ਦੇਸ਼ਾਂ ਦੇ ਮੁਕਾਬਲੇ ਤੇ ਵਿਕਾਸਸ਼ੀਲ ਦੇਸ਼ਾਂ ਵਿਚ ਹਸਪਤਾਲ ਗਿਣਤੀ ਦੇ ਪੱਖੋਂ ਕਿਤੇ ਘੱਟ ਹਨ ਅਤੇ ਇਨ੍ਹਾਂ ਦਾ ਮਿਆਰ ਵੀ ਉਸ ਪੱਧਰ ਦਾ ਨਹੀਂ ਹੈ। ਵਿਕਸਤ ਦੇਸ਼ਾਂ ਵਿਚ ਡਾਕਟਰੀ ਵਿਗਿਆਨ ਦੀਆਂ ਨਵੀਨ ਕਾਢਾਂ ਨਾਲ ਨਵੇਂ ਨਵੇਂ ਮਹਿਕਮੇ ਹੋਂਦ ਵਿਚ ਆ ਰਹੇ ਹਨ, ਜਿਸ ਨਾਲ ਹਸਪਤਾਲਾਂ ਦਾ ਢਾਂਚਾ ਕਾਫ਼ੀ ਪੇਚੀਦਾ ਹੁੰਦਾ ਜਾ ਰਿਹਾ ਹੈ। ਵਿਕਾਸਸ਼ੀਲ ਦੇਸ਼ਾਂ ਵਿਚ ਗਰੀਬ ਅਤੇ ਪਿੰਡਾਂ ਦੇ ਲੋਕ ਆਰਥਕ ਅਤੇ ਸਮਾਜਕ ਕਾਰਨਾਂ ਕਰਕੇ ਇਨ੍ਹਾਂ ਸੰਸਥਾਵਾਂ ਦੇ ਲਾਭ ਤੋਂ ਜਾਂ ਤਾਂ ਵਾਂਝੇ ਰਹੇ ਹਨ ਜਾਂ ਫਿਰ ਕੇਵਲ ਨਾਂ ਮਾਤਰ ਹੀ ਲਾਭ ਉਠਾ ਰਹੇ ਹਨ।

**ਪੁਰਾਤਨ-ਕਾਲ ਵਿਚ ਹਸਪਤਾਲ**—ਦੁਨੀਆ ਦੇ ਇਤਿਹਾਸ ਵਿਚ ਸਭ ਤੋਂ ਪਹਿਲੇ ਹਸਪਤਾਲ ਦੀ ਹੋਂਦ ਦਾ ਪਤਾ ਭਾਰਤ ਵਿਚ ਲਗਦਾ ਹੈ। ਬੁੱਧ ਕਾਲ ਦੇ ਇਤਿਹਾਸ ਵਿਚ ਹਸਪਤਾਲਾਂ ਦਾ ਜ਼ਿਕਰ ਮਿਲਦਾ ਹੈ ਜਿਨ੍ਹਾਂ ਨੂੰ 'ਆਤੁਰਆਲਿਆ' ਜਾਂ 'ਆਰੋਗਯਸ਼ਾਲਾ' ਕਿਹਾ ਜਾਂਦਾ ਸੀ। ਗੌਤਮ ਬੁੱਧ ਦੇ ਪੁੱਤਰ ਰਾਹੁਲ ਸਾਂਕ੍ਰਿਤਾਇਨ ਨੇ ਰੋਗੀਆਂ ਦੇ ਇਲਾਜ ਲਈ ਹਸਪਤਾਲ ਬਣਾਏ ਸਨ। ਸਮਰਾਟ ਅਸ਼ੋਕ ਨੇ ਤੀਸਰੀ ਸਦੀ ਈ. ਪੂ. ਵਿਚ ਭਾਰਤ ਵਿਚ 18 ਸਰਕਾਰੀ ਹਸਪਤਾਲ ਬਣਵਾਏ ਸਨ ਜਿਨ੍ਹਾਂ ਦੇ ਕੁਝ ਲੱਛਣ ਹੁਣ ਦੇ ਹਸਪਤਾਲਾਂ ਨਾਲ ਮਿਲਦੇ ਜੁਲਦੇ ਸਨ। ਇਨ੍ਹਾਂ ਵਿਚ ਸਫ਼ਾਈ

ਦਾ ਖ਼ਾਸ ਧਿਆਨ ਰਖਿਆ ਜਾਂਦਾ ਸੀ ਅਤੇ ਮਰੀਜ਼ ਨੂੰ ਦਵਾ ਦਾਰੂ ਤੋਂ ਇਲਾਵਾ ਬੜੇ ਪਿਆਰ ਨਾਲ ਰਖਿਆ ਜਾਂਦਾ ਸੀ।

ਆਯੁਰਵੇਦ ਦੇ ਪੁਰਾਣੇ ਗ੍ਰੰਥਾਂ ਵਿਚ ਹਸਪਤਾਲ ਦੇ ਢਾਂਚੇ ਦਾ ਕਾਫ਼ੀ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ (ਚਰਕ ਸੰਹਿਤਾ)। ਉਸ ਵੇਲੇ ਖੁਲ੍ਹੇ ਤੇ ਹਵਾਦਾਰ ਕਮਰਿਆਂ ਵਾਲੀ ਹਸਪਤਾਲ ਦੀ ਇਮਾਰਤ ਇਕ ਚੰਗੇ ਇੰਜਨੀਅਰ ਦੀ ਨਿਗਰਾਨੀ ਹੇਠ ਬਣਾਈ ਜਾਂਦੀ ਸੀ। ਤੇਜ਼ ਹਵਾਵਾਂ ਤੋਂ ਇਸ ਦਾ ਬਚਾ ਕੀਤਾ ਜਾਂਦਾ ਸੀ। ਇਸ ਵਿਚ ਪਾਣੀ ਪੀਣ ਲਈ ਖੂਹ, ਖਾਣਾ ਪਕਾਉਣ ਲਈ ਰਸੋਈ, ਗੁਸਲਖਾਨੇ ਅਤੇ ਟੱਟੀਆਂ ਤੋਂ ਇਲਾਵਾ ਫਾਰਮੇਸੀ ਦਾ ਵੀ ਪ੍ਰਬੰਧ ਸੀ। ਇਹ ਇਮਾਰਤ ਧੂੰਏਂ, ਘੱਟੇ, ਸੂਰਜ ਦੀ ਤੇਜ਼ ਗਰਮੀ ਅਤੇ ਰੌਲੇ ਰੱਪੇ ਤੋਂ ਦੂਰ ਹੁੰਦੀ ਸੀ।

**ਵੈਦ ਪ੍ਰੰਪਰਾ**– ਭਾਰਤ ਦੇ ਮਹਾਨ ਚਿਕਿਤਸਕਾਂ ਵਿਚੋਂ ਆਤ੍ਰੇ (ਲਗਭਗ 800 ਸਾਲ ਈਸਾ ਤੋਂ ਪਹਿਲਾਂ) ਸਭ ਤੋਂ ਪਹਿਲਾ ਮਹਾਨ ਫ਼ਿਜ਼ੀਸ਼ੀਅਨ (ਦਵਾ ਦਾਰੂ ਦਾ ਮਾਹਰ) ਮੰਨਿਆ ਜਾਂਦਾ ਹੈ ਜੋ ਕਿ ਤਕਸ਼ਿਲਾ ਵਿਸ਼ਵ ਵਿਦਿਆਲੇ ਵਿਚ ਡਾਕਟਰੀ ਵਿਗਿਆਨ ਪੜ੍ਹਾਉਂਦਾ ਸੀ. ਜੀਵਕ (ਈਸਾ ਤੋਂ ਲਗਭਗ 700 ਸਾਲ ਪਹਿਲਾਂ) ਸਭ ਤੋਂ ਪਹਿਲਾ ਸਰਜਨ ਮੰਨਿਆ ਜਾਂਦਾ ਹੈ ਜਿਹੜਾ ਆਤ੍ਰੇ ਦਾ ਵਿਦਿਆਰਥੀ ਸੀ। ਸੁਸਰਤਾ ਭਾਰਤ ਦੇ ਪੁਰਾਣੇ ਮਹਾਨ ਸਰਜਨਾਂ ਵਿਚੋਂ ਇਕ ਸੀ। ਇਸੇ ਤਰ੍ਹਾਂ ਚਰਕ ਉਸ ਸਮੇਂ ਦਾ ਮਹਾਨ ਫ਼ਿਜ਼ੀਸ਼ੀਅਨ ਸੀ।

ਯੂਨਾਨੀ ਅਤੇ ਰੋਮਨ ਯੁੱਗ ਵਿਚ ਮੰਦਰਾਂ ਨੂੰ ਹਸਪਤਾਲਾਂ ਲਈ ਵਰਤਿਆ ਜਾਂਦਾ ਸੀ। ਇਸਾਈ ਮੱਤ ਦੇ ਸ਼ੁਰੂ ਹੋਣ ਨਾਲ ਹਸਪਤਾਲਾਂ ਵਿਚ ਕਾਫ਼ੀ ਵਾਧਾ ਹੋਇਆ ਅਤੇ ਇਹ ਚਰਚ ਦਾ ਇਕ ਅਟੁੱਟ ਅੰਗ ਬਣ ਗਏ। ਯੂਰਪ ਵਿਚ ਚਰਚ ਦੇ ਹਸਪਤਾਲਾਂ ਦਾ ਵਿਸਤਾਰ ਹੋਇਆ। ਪ੍ਰਦੇਸ਼ਿਕ ਲੜਾਈਆਂ ਦੇ ਦੌਰਾਨ ਫ਼ੌਜੀ ਹਸਪਤਾਲ ਵੀ ਹੋਂਦ ਵਿਚ ਆਏ।

ਆਧੁਨਿਕ ਹਸਪਤਾਲ ਦੇ ਵਿਕਾਸ ਲਈ 19ਵੀਂ ਸਦੀ ਦੀਆਂ ਤਿੰਨ ਮਹਾਨ ਹਸਤੀਆਂ ਫਲੋਰੈਂਸ ਨਾਈਟਿੰਗੇਲ, ਲੂਈ ਪਾਸਚਰ ਅਤੇ ਲਾਰਡ ਲਿਸਟਰ ਦਾ ਬੜਾ ਯੋਗਦਾਨ ਹੈ। ਫਲੋਰੈਂਸ ਨਾਈਟਿੰਗੇਲ ਨੇ ਨਰਸਿੰਗ ਸੇਵਾਵਾਂ ਨੂੰ ਇਕ ਸੁਚਾਰੂ ਰੂਪ ਦਿਤਾ ਜਦੋਂ ਕਿ ਲੂਈਸ ਪਾਸਚਰ ਨੇ ਜਰਮ ਸਿੱਧਾਂਤ ਦਾ ਵਿਕਾਸ ਕੀਤਾ ਅਤੇ ਲਾਰਡ ਲਿਸਟਰ ਨੇ ਕਿਰਮ ਰਹਿਤ ਸਰਜਰੀ ਦੇ ਵਿਕਾਸ ਵਿਚ ਕਾਫ਼ੀ ਯੋਗਦਾਨ ਪਾਇਆ।

## ਆਧੁਨਿਕ ਹਸਪਤਾਲ

ਭਾਰਤ ਵਿਚ ਐਲੋਪੈਥੀ, ਆਯੁਰਵੈਦਿਕ, ਯੂਨਾਨੀ ਅਤੇ ਹੋਮਿਓਪੈਥੀ ਦੇ ਵਖ ਵਖ ਹਸਪਤਾਲ ਹਨ ਪਰ ਸਭ ਤੋਂ ਵੱਡੀ ਗਿਣਤੀ ਐਲੋਪੈਥੀ ਹਸਪਤਾਲਾਂ ਦੀ ਹੈ। ਭਾਰਤ ਵਿਚ ਐਲੋਪੈਥੀ ਹਸਪਤਾਲ ਬਰਤਾਨਵੀ ਬਸਤੀਵਾਦ ਦੇ ਵੇਲੇ ਕਾਇਮ ਹੋਏ। ਹਸਪਤਾਲ ਦਾ ਪ੍ਰਬੰਧ ਨਾ ਹੋਣ ਕਰਕੇ ਬਰਤਾਨਵੀ ਬਸਤੀਵਾਦ ਨੇ ਵੀ ਅਰੰਭ ਵਿਚ ਆਮ ਪ੍ਰਚਲਤ ਬਿਮਾਰੀਆਂ ਦੇ ਇਲਾਜ ਲਈ ਪੇਟੈਂਟ ਗੋਲੀਆਂ ਪਿੰਡ ਦੇ ਡਾਕਖਾਨੇ ਵਿਚ ਰੱਖੀਆਂ ਹੁੰਦੀਆਂ ਸਨ ਅਤੇ ਡਾਕਖ਼ਾਨੇ ਦਾ ਬਾਬੂ ਬਿਮਾਰੀ ਮੁਤਾਬਕ ਇਹ ਗੋਲੀਆਂ ਰੋਗੀਆਂ ਨੂੰ ਦੇ ਦਿੰਦਾ ਸੀ। ਇਸੇ ਕਰਕੇ ਅੱਜ ਵੀ ਵਡੇਰੀ ਉਮਰ ਦੇ ਲੋਕ ਹਸਪਤਾਲ ਨੂੰ ਡਾਕਖ਼ਾਨਾ ਹੀ ਆਖਦੇ ਹਨ।

ਭਾਰਤ ਦੀਆਂ ਸਿਹਤ ਸੇਵਾਵਾਂ ਦੇ ਵਿਕਾਸ ਲਈ ਬਰਤਾਨਵੀ ਬਸਤੀਵਾਦੀ ਸਰਕਾਰ ਨੇ 1946 ਵਿਚ 'ਹੈਲਥ ਸਰਵੇ ਐਂਡ ਡਿਵੈੱਲਪਮੈਂਟ ਕਮੇਟੀ' ਬਣਾਈ ਜਿਸ ਨੂੰ 'ਬੋਹਰ ਕਮੇਟੀ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਆਜ਼ਾਦੀ ਤੋਂ ਬਾਅਦ 'ਬੋਹਰ ਕਮੇਟੀ' ਦੀਆਂ ਸਿਫ਼ਾਰਸ਼ਾਂ ਸਿਹਤ ਸੇਵਾਵਾਂ ਨੂੰ ਨਿਰਧਾਰਤ ਕਰਦੀਆਂ ਰਹੀਆਂ। 1959 ਵਿਚ ਭਾਰਤ ਸਰਕਾਰ ਨੇ ਇਕ ਹੋਰ ਕਮੇਟੀ 'ਹੈਲਥ ਸਰਵੇ ਅਤੇ ਪਲੈਨਿੰਗ ਕਮੇਟੀ' ਬਣਾਈ ਜਿਸ ਨੂੰ 'ਮੁਦਾਲਿਅਰ ਕਮੇਟੀ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਕਮੇਟੀ ਨੇ ਆਪਣੀ ਰਿਪੋਟਾਂ 1961 ਵਿਚ ਦਿੱਤੀ ਸੀ ਤੇ ਅਜ ਵੀ ਸਿਹਤ ਅਤੇ ਹਸਪਤਾਲ ਸੇਵਾਵ ਦੀ ਦਿਸ਼ਾ ਇਹੀ ਰਿਪੋਟ ਨਿਰਧਾਰਿਤ ਕਰਦੀ ਹੈ।

'ਮੁਦਾਲਿਅਰ ਕਮੇਟੀ' ਨੇ ਰੋਗ ਦੀ ਪਛਾਣ ਤੇ ਇਲਾਜ ਲਈ ਮੈਡੀਕਲ ਕਾਲਜਾਂ ਨਾਲ ਸਬੰਧਤ ਹਸਪਤਾਲ, ਵਿਸ਼ੇਸ਼ ਬਿਮਾਰੀਆਂ ਦੇ ਹਸਪਤਾਲ, ਜ਼ਿਲ੍ਹਾ ਅਤੇ ਤਅੱਲੁਕਾ ਪੱਧਰ ਦੇ ਹਸਪਤਾਲਾਂ ਦੀ ਸਿਫ਼ਾਰਸ਼ ਕੀਤੀ। ਇਸ ਦੇ ਨਾਲ ਨਾਲ ਦਿਹਾਤੀ ਇਲਾਕਿਆਂ ਵਿਚ ਕੇਂਦਰੀ ਸਿਹਤ ਕੇਂਦਰ ਬਣਾਉਣ ਦੀ ਸਿਫ਼ਾਰਸ਼ ਕੀਤੀ ਜਿਨ੍ਹਾਂ ਦਾ ਕੰਮ ਇਲਾਜ ਤੋਂ ਇਲਾਵਾ ਜ਼ਿਆਦਾਤਰ ਬਿਮਾਰੀਆਂ ਦੀ ਰੋਕ ਥਾਮ ਅਤੇ ਸਿਹਤ ਸੇਵਾਵਾਂ ਦਾ ਪੱਧਰ ਉਚੇਰਾ ਕਰਨਾ ਹੈ।

ਭਾਰਤ ਵਿਚ ਹਸਪਤਾਲਾਂ ਨੂੰ ਇਨ੍ਹਾਂ ਤੋਂ ਪ੍ਰਾਪਤ ਸੇਵਾਵ ਦੇ ਅਧਾਰ ਤੇ ਜਾਂ ਮੰਜਿਆ ਦੀ ਗਿਣਤੀ ਦੇ ਅਧਾਰ ਤੇ ਵੰਡ ਸਕਦੇ ਹਾਂ। ਕਿਉਂਕਿ ਸਿਹਤ ਸੇਵਾਵਾਂ ਦੇਣ ਦੀ ਜ਼ਿੰਮੇਵਾਰੀ ਕਾਨੂੰਨੀ ਤੌਰਾਂ ਤੇ ਸਰਕਾਰ ਦੀ ਹੈ, ਇਸ ਲਈ ਬਹੁ ਗਿਣਤੀ ਹਸਪਤਾਲ ਕੇਂਦਰੀ ਜਾਂ ਸਥਾਈ ਸਰਕਾਰਾਂ ਚਲਾਉਂਦੀਆਂ ਹਨ ਜਦੋਂ ਕਿ ਕੁਝ ਕੁ ਹਸਪਤਾਲਾਂ ਨੂੰ ਧਾਰਮਕ ਅਤੇ ਸਮਾਜਕ ਸੰਸਥਾਵਾਂ ਚਲਾਉਂਦੀਆਂ ਹਨ। ਇਨ੍ਹਾਂ ਵਿਚੋਂ ਰੈਡ ਕਰਾਸ ਅਤੇ ਚਰਚ ਦਾ ਕੰਮ ਵਧੇਰੇ ਸ਼ਲਾਘਾਯੋਗ ਹੈ।

ਹਸਪਤਾਲਾਂ ਨੂੰ ਅਸੀਂ ਵੱਡੇ ਆਧੁਨਿਕ ਹਸਪਤਾਲਾਂ, ਵਿਸ਼ੇਸ਼ ਬਿਮਾਰੀਆਂ ਦੇ ਹਸਪਤਾਲਾਂ, ਜ਼ਿਲ੍ਹਾ ਪੱਧਰ ਦੇ ਹਸਪਤਾਲਾਂ, ਤਹਿਸੀਲ ਪੱਧਰ ਦੇ ਹਸਪਤਾਲਾਂ ਅਤੇ ਪ੍ਰਾਇਮਰੀ ਸਿਹਤ ਕੇਂਦਰਾਂ ਵਿਚ ਵੰਡ ਸਕਦੇ ਹਾਂ। ਇਨ੍ਹਾਂ ਸਾਰਿਆਂ ਵਿਚ ਇੰਨ-ਡੋਰ ਅਤੇ ਆਊਟ-ਡੋਰ ਵਿਭਾਗ ਹੁੰਦੇ ਹਨ। ਭਾਰਤ ਵਿਚ ਵੱਡੇ ਆਧੁਨਿਕ ਹਸਪਤਾਲ ਵੱਡੇ ਵੱਡੇ ਸ਼ਹਿਰਾਂ ਵਿਚ ਹਨ ਅਤੇ ਇਨ੍ਹਾਂ ਵਿਚੋਂ ਬਹੁਤੀ ਗਿਣਤੀ ਹਸਪਤਾਲ ਮੈਡੀਕਲ ਕਾਲਜਾਂ ਨਾਲ ਸਬੰਧਤ ਹਨ। ਇਨ੍ਹਾਂ ਵਿਚ 500 ਤੋਂ 1500 ਤਕ ਮਰੀਜ਼ਾਂ ਦੇ ਰਹਿਣ ਦਾ ਪ੍ਰਬੰਧ ਹੁੰਦਾ ਹੈ। ਇਨ੍ਹਾਂ ਵਿਚ ਮੈਡੀਸਨ, ਸਰਜਰੀ, ਅੱਖਾਂ, ਨੱਕ, ਕੰਨ, ਗਲੇ, ਹੱਡੀਆਂ ਦੀਆਂ ਬਿਮਾਰੀਆਂ, ਇਸਤਰੀਆਂ ਦੇ ਰੋਗ ਅਤੇ ਬੱਚੇ ਦੇ ਜਨਮ ਸਮੇਂ ਬੱਚਾ ਅਤੇ ਜੱਚਾ ਦੀ ਦੇਖ ਭਾਲ, ਚਮੜੀ ਅਤੇ ਗੁਪਤ ਰੋਗਾਂ, ਮਾਨਸਿਕ ਰੋਗਾਂ, ਦੰਦਾਂ ਦੀਆਂ ਬਿਮਾਰੀਆਂ, ਬੱਚਿਆਂ ਦੀਆਂ ਬਿਮਾਰੀਆਂ ਦੇ ਵਿਭਾਗਾਂ ਤੋਂ ਇਲਾਵਾ ਐਕਸਰੇ ਕਲੀਨੀਕਲ ਲੈਬਾਰਟਰੀ, ਪੈਥੋਲੋਜੀਕਲ ਲੈਬਾਰਟਰੀ, ਬਾਇਓ ਕੈਮੀਕਲ ਲੈਬਾਰਟਰੀ ਅਤੇ ਐਨੱਸਥੀਸੀਆ (ਸਰਜਰੀ ਲਈ ਮਰੀਜ਼ ਨੂੰ ਬੇਹੋਸ਼ ਜਾਂ ਅੰਗ ਸੁੰਨ ਕਰਨ ਦੀ ਕਲਾ), ਖ਼ੂਨ ਦਾ ਬੈਂਕ, ਪਰਿਵਾਰ ਨਿਯੋਜਨ ਦੇ ਕਲੀਨਿਕ, ਫਾਰਮੇਸੀ, ਫ਼ਿਜ਼ਿਓਥਰੇਪੀ ਅਤੇ ਬਿਮਾਰੀਆਂ ਦੀ ਰੋਕਥਾਮ ਲਈ ਸੁਰੱਖਿਆ ਕਲੀਨਿਕ ਦਾ ਵੀ ਪ੍ਰਬੰਧ ਹੁੰਦਾ ਹੈ। ਇਨ੍ਹਾਂ ਵਿਭਾਗਾਂ ਵਿਚ ਕੰਮ ਕਰਦੇ ਡਾਕਟਰ ਆਪਣੇ ਆਪ ਦੇ ਵਿਸ਼ੇ ਵਿਚ ਉਚ-ਪੱਧਰੇ ਮਾਹਰ ਹੁੰਦੇ ਹਨ। ਇਹ ਸਿਖਿਆ ਘੱਟ ਤੋਂ ਘੱਟ ਐਮ. ਡੀ. ਜਾਂ ਐਮ. ਐਸ. ਦੀ ਡਿਗਰੀ ਹੁੰਦੀ ਹੈ। ਇਨ੍ਹਾਂ ਹਸਪਤਾਲਾਂ ਵਿਚ ਮਰੀਜ਼ਾਂ ਦੀ ਦੇਖ ਭਾਲ ਅਤੇ ਡਾਕਟਰੀ ਸਿਖਿਆ ਤੋਂ ਇਲਾਵਾ ਨਰਸਾਂ, ਫਾਰਮੇਸਿਸਟਾਂ, ਐਕਸਰੇ ਟੈਕਨੀਸ਼ਨਾਂ ਅਤੇ ਲੈਬਾਰਟਰੀ ਟੈਕਨੀਸ਼ਨਾਂ ਦੀ ਸਿਖਿਆ ਦਾ ਵੀ

ਪ੍ਰਬੰਧ ਹੁੰਦਾ ਹੈ । ਕਈ ਵੱਡੇ ਹਸਪਤਾਲਾਂ ਵਿਚ ਦਵਾਈਆਂ ਬਣਾਉਣ ਲਈ ਫਾਰਮੇਸੀ, ਬਿਜਲੀ ਅਤੇ ਮਕੈਨੀਕਲ ਵਰਕਸ਼ਾਪ ਦਾ ਵੀ ਪ੍ਰਬੰਧ ਹੁੰਦਾ ਹੈ ।

ਮਰੀਜ਼ ਡਾਕਟਰੀ ਸਲਾਹ ਲੈਣ ਲਈ ਆਊਟ-ਡੋਰ ਵਿਚ ਆਉਂਦੇ ਹਨ, ਜਿਥੇ ਵੱਖ ਵੱਖ ਬਿਮਾਰੀਆਂ ਵਾਲੇ ਮਾਹਰ ਐਕਸਰੇ, ਪੈਥੌਲੋਜੀਕਲ, ਕਲੀਨਿਕਲ, ਬੈਕਟੀਰੀਆਲੋਜੀਕਲ ਲੈਬਾਰਟਰੀਆਂ ਦੀ ਮਦਦ ਨਾਲ ਮਰੀਜ਼ ਦੀ ਜਾਂਚ ਕਰਦੇ ਹਨ ਅਤੇ ਜੇ ਉਸ ਦਾ ਇਲਾਜ ਘਰ ਵਿਚ ਰਹਿ ਕੇ ਹੋ ਸਕਦਾ ਹੋਵੇ ਤਾਂ ਮਰੀਜ਼ ਨੂੰ ਦਵਾਈ ਲਿਖ ਕੇ ਅਤੇ ਡਾਕਟਰੀ ਸਲਾਹ ਦੇ ਕੇ ਘਰ ਭੇਜ ਦਿੰਦੇ ਹਨ । ਮਰੀਜ਼ ਨੂੰ ਕਾਫ਼ੀ ਦਵਾਈਆਂ ਹਸਪਤਾਲ ਦੀਆਂ ਡਿਸਪੈਂਸਰੀਆਂ ਵਿਚੋਂ ਮਿਲ ਜਾਂਦੀਆਂ ਹਨ । ਜਿਨ੍ਹਾਂ ਮਰੀਜ਼ਾਂ ਦੀ ਮਰਜ਼ ਦੀ ਜਾਂਚ ਅਤੇ ਇਲਾਜ ਲਈ ਹਸਪਤਾਲ ਵਿਚ ਰਖਣਾ ਜ਼ਰੂਰੀ ਹੋਵੇ ਉਨ੍ਹਾਂ ਨੂੰ ਦਾਖ਼ਲ ਕਰ ਲਿਆ ਜਾਂਦਾ ਹੈ । ਮਰੀਜ਼ਾਂ ਦੇ ਰਖਣ ਵਾਲੇ ਹਿੱਸੇ ਨੂੰ ਇਨ-ਡੋਰ ਕਹਿੰਦੇ ਹਨ । ਗੰਭੀਰ ਹਾਲਤ ਵਾਲੇ ਮਰੀਜ਼ ਜਾਂ ਅਚਾਨਕ ਹਾਲਤ ਖ਼ਰਾਬ ਹੋ ਜਾਣ ਵਾਲੇ ਰੋਗੀਆਂ ਨੂੰ ਕੈਜ਼ੂਐਲਿਟੀ ਵਿਭਾਗ ਵਿਚ ਸਿੱਧੇ ਦਾਖ਼ਲ ਕਰ ਲਿਆ ਜਾਂਦਾ ਹੈ ਅਤੇ ਹਾਲਤ ਵਿਚ ਸੁਧਾਰ ਹੋਣ ਤੇ ਉਸ ਨੂੰ ਇਨ-ਡੋਰ ਵਿਚ ਸਬੰਧਿਤ ਵਿਭਾਗ ਵਿਚ ਭੇਜ ਦਿਤਾ ਜਾਂਦਾ ਹੈ ।

ਮੈਡੀਕਲ ਸਾਇੰਸ ਦੇ ਵਿਕਾਸ ਨਾਲ ਅੱਜ ਕਲ੍ਹ ਪਰਮ-ਵਿਸ਼ੇਸ਼ਤਾ ਵਾਲੇ ਵਿਭਾਗਾਂ ਦਾ ਵੀ ਵਿਕਾਸ ਹੋ ਰਿਹਾ ਹੈ ਜਿਨ੍ਹਾਂ ਵਿਚ ਪਲਾਸਟਿਕ—ਅਤੇ ਰੀ-ਕੰਨਸਟਰਕਟਿਵ ਸਰਜਰੀ, ਕਾਰਡੀਆਲੋਜੀ, ਕਾਰਡੀਓਥੋਰੈਸਿਕ ਸਰਜਰੀ, ਨਿਊਰਾਲੋਜੀ, ਨਿਊਰੋਸਰਜਰੀ, ਨੈੱਫਰਾਲੋਜੀ, ਜੈਨੀਟੋਯੂਰੀਨਰੀ ਸਰਜਰੀ, ਬੱਚਿਆਂ ਦੀ ਸਰਜਰੀ, ਗੈਸਟ੍ਰੋਐਂਟ੍ਰੌਲੋਜੀ, ਕੋਬਾਲਟ ਰੇਡੀਓ ਥਰੈਪੀ ਵਰਗੇ ਵਿਭਾਗ ਵੀ ਵਿਕਸਤ ਹੋ ਰਹੇ ਹਨ । ਇਨ੍ਹਾਂ ਵਿਭਾਗਾਂ ਵਿਚ ਇਨ੍ਹਾਂ ਵਿਸ਼ੇਸ਼ ਬਿਮਾਰੀਆਂ ਦਾ ਇਲਾਜ ਇਨ੍ਹਾਂ ਬਿਮਾਰੀਆਂ ਨਾਲ ਸਬੰਧਤ ਉੱਚ-ਪੱਧਰੀ ਸਿਖਲਾਈ ਅਤੇ ਪੜ੍ਹਾਈ ਪ੍ਰਾਪਤ ਕੀਤੇ ਡਾਕਟਰ ਕਰਦੇ ਹਨ, ਜਿਨ੍ਹਾਂ ਦੀ ਗਿਣਤੀ ਇਸ ਸਮੇਂ ਦੇਸ਼ ਵਿਚ ਬਹੁਤ ਘੱਟ ਹੈ ।

ਇਨ੍ਹਾਂ ਹਸਪਤਾਲਾਂ ਵਿਚ ਇਲਾਜ ਅਤੇ ਸਿਖਿਆ ਤੋਂ ਇਲਾਵਾ ਡਾਕਟਰੀ ਖੋਜ ਵੱਲ ਵੀ ਕਾਫ਼ੀ ਧਿਆਨ ਦਿਤਾ ਜਾਂਦਾ ਹੈ ਅਤੇ ਕਈ ਸੂਬਿਆਂ ਵਿਚ ਇਨ੍ਹਾਂ ਹਸਪਤਾਲਾਂ ਨੂੰ ਚਲਾਉਣ ਲਈ 'ਡਾਇਰੈਕਟੋਰੇਟ ਆਫ਼ ਮੈਡੀਕਲ ਐਜੂਕੇਸ਼ਨ ਐਂਡ ਰਿਸਰਚ' ਕਾਇਮ ਕੀਤੇ ਗਏ ਹਨ ।

ਇਨ੍ਹਾਂ ਤੋਂ ਇਲਾਵਾ ਖ਼ਾਸ ਬਿਮਾਰੀਆਂ ਲਈ ਵਖਰੇ ਆਧੁਨਿਕ ਹਸਪਤਾਲ ਵੀ ਹਨ । ਇਹ ਹਸਪਤਾਲ ਬਿਮਾਰੀਆਂ ਦੇ ਨਾਵਾਂ ਨਾਲ ਜਾਣੇ ਜਾਂਦੇ ਹਨ । ਖ਼ਾਸ ਬਿਮਾਰੀਆਂ ਦੇ ਹਸਪਤਾਲਾਂ ਵਿਚ ਬੱਚਿਆਂ ਦੇ ਜੱਚਾ-ਬੱਚਾ, ਟੀ. ਬੀ., ਦਿਮਾਗ਼ੀ ਬਿਮਾਰੀਆਂ, ਕੈਂਸਰ, ਕੋੜ੍ਹ, ਅੱਖਾਂ, ਅੰਗ ਮਾਰੇ ਹੋਏ ਰੋਗੀਆਂ ਅਤੇ ਛੂਤ ਦੀਆਂ ਬਿਮਾਰੀਆਂ ਦੇ ਹਸਪਤਾਲ ਸ਼ਾਮਲ ਹਨ । ਇਨ੍ਹਾਂ ਹਸਪਤਾਲਾਂ ਵਿਚ ਸਿਰਫ਼ ਉਸੇ ਇਕ ਵਿਸ਼ੇਸ਼ ਬਿਮਾਰੀ ਦੇ ਮਰੀਜ਼ਾਂ ਦਾ ਹੀ ਇਲਾਜ ਹੁੰਦਾ ਹੈ ਜਿਸ ਲਈ ਇਹ ਬਣਾਇਆ ਗਿਆ ਹੋਵੇ । ਇਸ ਲਈ ਇਨ੍ਹਾਂ ਹਸਪਤਾਲਾਂ ਵਿਚ ਉਸ ਇਕ ਬਿਮਾਰੀ ਨਾਲ ਸਬੰਧਿਤ ਸਾਰੀਆਂ ਆਧੁਨਿਕ ਸਹੂਲਤਾਂ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਇਹ ਹਸਪਤਾਲ ਇਨ੍ਹਾਂ ਵਿਸ਼ੇਸ਼ ਬਿਮਾਰੀਆਂ ਦੇ ਖੋਜ ਕੇਂਦਰ ਦਾ ਰੋਲ ਵੀ ਅਦਾ ਕਰਦੇ ਹਨ । ਕਈ ਵਾਰੀ ਇਹ ਹਸਪਤਾਲ ਵੀ ਮੈਡੀਕਲ ਕਾਲਜ ਨਾਲ ਸਬੰਧਿਤ ਹੁੰਦੇ ਹਨ । ਇਨ੍ਹਾਂ ਹਸਪਤਾਲਾਂ ਦੀ ਗਿਣਤੀ ਬਹੁਤ ਘੱਟ ਹੈ ।

**ਜ਼ਿਲ੍ਹਾ ਪੱਧਰ ਦੇ ਹਸਪਤਾਲ**—ਇਨ੍ਹਾਂ ਹਸਪਤਾਲਾਂ ਵਿਚ 100 ਤੋਂ 200 ਤਕ ਮਰੀਜ਼ ਰੱਖਣ ਦੀ ਸਹੂਲਤ ਹੁੰਦੀ ਹੈ । ਆਊਟ-ਡੋਰ ਸੇਵਾਵਾਂ ਤੋਂ ਇਲਾਵਾ ਇਨ੍ਹਾਂ ਹਸਪਤਾਲਾਂ ਵਿਚ ਮੈਡੀਕਲ, ਸਰਜਰੀ, ਬੱਚੇ ਦੇ ਜਨਮ ਸਮੇਂ ਦੀ ਡਾਕਟਰੀ ਸਹੂਲਤ ਅਤੇ ਜੱਚਾ ਤੇ ਬੱਚਾ ਦੀ ਦੇਖ ਭਾਲ ਅਤੇ ਕੁਝ ਹੋਰ ਬਿਮਾਰੀਆਂ ਦੇ ਵੀ ਇਕ ਇਕ ਮਾਹਰ ਡਾਕਟਰ ਦਾ ਇੰਤਜ਼ਾਮ ਹੁੰਦਾ ਹੈ । ਰੋਗ ਦੀ ਜਾਂਚ ਲਈ ਐਕਸਰੇ, ਖ਼ੂਨ ਬੈਂਕ ਅਤੇ ਲੈਬਾਰਟਰੀ ਦਾ ਵੀ ਇੰਤਜ਼ਾਮ ਹੁੰਦਾ ਹੈ ।

**ਤਹਿਸੀਲ ਹਸਪਤਾਲ ਜਾਂ ਤਅੱਲੁਕਾ ਹਸਪਤਾਲ** – ਇਹ ਹਸਪਤਾਲ ਵੀ ਜ਼ਿਲ੍ਹਾ ਪੱਧਰ ਵਰਗੇ ਹੀ ਹੁੰਦੇ ਹਨ ਪਰ ਇਨ੍ਹਾਂ ਵਿਚ 50-100 ਮਰੀਜ਼ ਦਾਖ਼ਲ ਕਰਨ ਦੀ ਸਹੂਲਤ ਹੁੰਦੀ ਹੈ ਅਤੇ ਵਿਸ਼ੇਸ਼ ਮਾਹਰਾਂ (ਸਰਜਰੀ, ਮੈਡੀਸਨ, ਇਸਤਰੀ ਰੋਗ ਅਤੇ ਬੱਚੇ ਦੀ ਪੈਦਾਇਸ਼) ਦੀ ਗਿਣਤੀ ਘਟ ਹੁੰਦੀ ਹੈ । ਬਾਕੀ ਸਹੂਲਤਾਂ ਵਿਚ ਕੋਈ ਖ਼ਾਸ ਫ਼ਰਕ ਨਹੀਂ ਹੁੰਦਾ । ਜ਼ਿਲ੍ਹਾ ਅਤੇ ਤਹਿਸੀਲ ਪੱਧਰ ਦੇ ਹਸਪਤਾਲ ਪਰਿਵਾਰ ਨਿਯੋਜਨ ਬਾਰੇ ਜ਼ਿਆਦਾ ਧਿਆਨ ਦਿੰਦੇ ਹਨ । ਇਹ ਹਸਪਤਾਲ ਗੰਭੀਰ ਬਿਮਾਰੀਆਂ ਦੇ ਮਰੀਜ਼ਾਂ ਨੂੰ ਮੈਡੀਕਲ ਕਾਲਜਾਂ ਜਾਂ ਉਸ ਦੇ ਬਰਾਬਰ ਦੀ ਪੱਧਰ ਦੇ ਹਸਪਤਾਲ ਵਿਚ ਇਲਾਜ ਲਈ ਭੇਜ ਦਿੰਦੇ ਹਨ ।

**ਪ੍ਰਾਇਮਰੀ ਸਿਹਤ ਕੇਂਦਰ**—ਇਨ੍ਹਾਂ ਵਿਚ ਭਾਵੇਂ ਮਰੀਜ਼ ਦਾਖ਼ਲ ਕਰਨ ਦੀ ਸਹੂਲਤ ਜ਼ਰੂਰ ਹੁੰਦੀ ਹੈ ਪਰ ਇਨ੍ਹਾਂ ਦਾ ਮੂਲ ਕੰਮ ਬਿਮਾਰੀ ਦੇ ਇਲਾਜ ਤੋਂ ਜ਼ਿਆਦਾ ਬਿਮਾਰੀਆਂ ਦੀ ਰੋਕਥਾਮ ਅਤੇ ਸਿਹਤ ਸੇਵਾਵਾਂ ਦਾ ਵਿਸਥਾਰ ਕਰਨਾ ਹੁੰਦਾ ਹੈ । ਇਸ ਲਈ ਸਿਹਤ ਕੇਂਦਰਾਂ ਵਿਚ ਦੋ ਦੋ ਡਾਕਟਰਾਂ ਤੋਂ ਇਲਾਵਾ ਪਬਲਿਕ ਹੈਲਥ ਵਰਕਰ, ਲੇਡੀ ਹੈਲਥ ਵਿਜ਼ਟਰ ਅਤੇ ਸਹਾਇਕ ਹੈਲਥ ਵਰਕਰਾਂ ਦੀ ਗਿਣਤੀ ਕਾਫ਼ੀ ਜ਼ਿਆਦਾ ਹੁੰਦੀ ਹੈ । ਸੰਨ 1981 ਦੇ ਅੰਤ ਤੱਕ ਦੇਸ਼ ਵਿਚ 5,499 ਪ੍ਰਾਇਮਰੀ ਸਿਹਤ ਕੇਂਦਰ ਸਥਾਪਤ ਹੋ ਚੁਕੇ ਹਨ (ਜਦੋਂ ਕਿ 1951 ਵਿਚ ਇਕ ਵੀ ਨਹੀਂ ਸੀ) ਅਤੇ ਹਰ ਪੰਜ ਪ੍ਰਾਇਮਰੀ ਸਿਹਤ ਕੇਂਦਰਾਂ ਵਿਚੋਂ ਇਕ ਨੂੰ ਬਲਾਕ ਕੇਂਦਰ ਬਣਾਇਆ ਗਿਆ ਹੈ ਜਿਥੇ 30 ਮਰੀਜ਼ਾਂ ਦੇ ਰੱਖਣ ਦਾ ਇੰਤਜ਼ਾਮ ਹੈ । ਸੰਨ 1982-83 ਦੇ ਅੰਤ ਤਕ ਹਰ 5000 ਦੀ ਆਬਾਦੀ ਪਿੱਛੇ ਪ੍ਰਾਇਮਰੀ ਸਿਹਤ ਕੇਂਦਰ ਮੁਹੱਈਆ ਕੀਤਾ ਗਿਆ।

**ਪ੍ਰਬੰਧ ਅਤੇ ਸਰਮਾਇਆ**—ਕਿਉਂਕਿ ਭਾਰਤੀ ਵਿਧਾਨ ਮੁਤਾਬਕ ਸਿਹਤ ਸੇਵਾ ਰਾਜ ਦੀ ਜ਼ਿਮੇਵਾਰੀ ਹੈ ਜਿਸ ਲਈ ਸਰਕਾਰੀ ਹਸਪਤਾਲਾਂ ਅਤੇ ਸਿਹਤ ਸੇਵਾਵਾਂ ਦਾ ਸਾਰਾ ਖਰਚਾ ਕੇਂਦਰੀ ਅਤੇ ਰਾਜ ਸਰਕਾਰਾਂ ਕਰਦੀਆਂ ਹਨ । ਗ਼ੈਰ ਸਰਕਾਰੀ ਹਸਪਤਾਲ ਦੂਸਰੇ ਵਸੀਲਿਆਂ ਤੋਂ ਇਲਾਵਾ ਸਰਕਾਰ ਕੋਲੋਂ ਵੀ ਮਾਲੀ ਮਦਦ ਲੈਂਦੇ ਹਨ । ਵੱਡੇ ਹਸਪਤਾਲਾਂ ਦੇ ਇੰਤਜ਼ਾਮ ਮੈਡੀਕਲ ਸੁਪਰਡੈਂਟ ਕਰਦੇ ਹਨ ਜੋ ਕਿ ਇਕ ਡਾਕਟਰ ਹੀ ਹੁੰਦਾ ਹੈ ਪਰ ਉਹ ਕੇਵਲ ਪ੍ਰਬੰਧਕੀ ਕੰਮ ਹੀ ਕਰਦਾ ਹੈ । ਅੱਜ ਕਲ੍ਹ ਹਸਪਤਾਲ ਪ੍ਰਬੰਧਕੀ ਸਿਖਿਆ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ਪਰ ਇਹ ਸਿਖਿਆ ਪ੍ਰਾਪਤ ਡਾਕਟਰਾਂ ਦੀ ਗਿਣਤੀ ਬਹੁਤ ਹੀ ਘਟ ਹੈ । ਛੋਟੇ ਹਸਪਤਾਲਾਂ ਦਾ ਇੰਤਜ਼ਾਮ ਮੁੱਖ ਡਾਕਟਰੀ ਅਫ਼ਸਰ ਜਾਂ ਸੀਨੀਅਰ ਡਾਕਟਰ ਕਰਦਾ ਹੈ ।

**ਸਿਹਤ ਸੇਵਾ ਅਤੇ ਲੋਕ**—ਵਿਕਾਸਸ਼ੀਲ ਦੇਸ਼ਾਂ ਵਿਚ ਵਿਕਸਤ ਅਤੇ ਸਮਾਜਵਾਦੀ ਦੇਸ਼ਾਂ ਨਾਲੋਂ ਸਿਹਤ ਸੇਵਾਵਾਂ ਕਿਤੇ ਪਛੜੀਆਂ ਹੋਈਆਂ ਹਨ । ਭਾਰਤ ਵਿਚ 1946 ਵਿਚ ਸਭ ਵੱਡੇ ਛੋਟੇ

ਸਿਰਫ਼ 7400 ਹਸਪਤਾਲ ਅਤੇ ਡਿਸਪੈਂਸਰੀਆਂ ਸਨ ਜਦੋਂ ਕਿ 1981 ਵਿਚ ਇਨ੍ਹਾਂ ਦੀ ਗਿਣਤੀ 15,257 ਸੀ। 1951 ਵਿਚ ਹਰ ਇਕ ਹਜ਼ਾਰ ਲੋਕਾਂ ਪਿਛੇ ਹਸਪਤਾਲਾਂ ਵਿਚ ਸਿਰਫ਼ 0.25 ਬਿਸਤਰੇ (ਦਾਖ਼ਲੇ ਦੀਆਂ ਸਹੂਲਤਾਂ) ਸਨ ਜਦੋਂ ਕਿ 1981 ਦੇ ਅੰਤ ਵਿਚ ਇਹ ਗਿਣਤੀ ਹਰ ਇਕ ਹਜ਼ਾਰ ਪਿਛੇ 0.83 ਹੋ ਗਈ ਹੈ। ਇਨ੍ਹਾਂ ਅੰਕੜਿਆਂ ਤੋਂ ਭਾਵੇਂ ਇਹ ਪਤਾ ਲਗਦਾ ਹੈ ਕਿ ਭਾਰਤ ਵਿਚ ਸਿਹਤ ਸੇਵਾਵਾਂ ਦਾ ਕਾਫ਼ੀ ਵਿਸਤਾਰ ਹੋਇਆ ਹੈ ਪਰ ਇਹ ਪ੍ਰਾਪਤੀ ਕੌਮੀ ਟੀਚੇ ਨਾਲੋਂ ਸਿਰਫ਼ ਅੱਧੀ ਹੈ। ਵਿਕਸਤ ਦੇਸ਼ਾਂ ਵਿਚ ਪ੍ਰਤੀ ਹਜ਼ਾਰ ਮਰੀਜ਼ਾਂ ਪਿਛੇ 5 ਤੋਂ 10 ਬਿਸਤਰਿਆਂ ਦਾ ਪ੍ਰਬੰਧ ਹੈ। ਇਸ ਤੋਂ ਇਲਾਵਾ ਇਨ੍ਹਾਂ ਪ੍ਰਾਪਤ ਸੇਵਾਵਾਂ ਦਾ ਵੀ 80% ਹਿੱਸਾ ਸ਼ਹਿਰਾਂ ਵਿਚ ਹੈ ਜਿਥੇ ਦੇਸ਼ ਦੀ ਸਿਰਫ਼ 20% ਵਸੋਂ ਰਹਿੰਦੀ ਹੈ ਅਤੇ 20% ਸੇਵਾਵਾਂ ਪਿੰਡਾਂ ਵਿਚ ਹਨ ਜਿਥੇ ਦੇਸ਼ ਦੀ 80% ਵਸੋਂ ਰਹਿੰਦੀ ਹੈ। ਇਸ ਤੋਂ ਸਪਸ਼ਟ ਹੈ ਕਿ ਸਿਹਤ ਸੇਵਾਵਾਂ ਦੀ ਵੰਡ ਕਾਣੀ ਹੈ। ਛੇਵੀਂ ਪੰਜ ਸਾਲਾ ਯੋਜਨਾ ਵਿਚ ਸਿਹਤ ਸੇਵਾਵਾਂ ਦਾ ਪਰਸਾਰ ਜ਼ਿਆਦਾਤਰ ਪਿੰਡਾਂ ਵਿਚ ਕੀਤਾ ਗਿਆ ਹੈ ਤਾਂ ਕਿ ਇਸ ਵਿਤਕਰੇ ਨੂੰ ਠੀਕ ਕੀਤਾ ਜਾ ਸਕੇ।

ਸਾਡੇ ਦੇਸ਼ ਵਿਚ ਕੌਮੀ ਬਜਟ ਦਾ ਤਕਰੀਬਨ 3% ਅਤੇ ਸੂਬਾਈ ਸਰਕਾਰਾਂ ਦੇ ਬਜਟ ਦਾ 3% ਤੋਂ 8% ਹਿੱਸਾ ਸਿਹਤ ਸੇਵਾ ਤੇ ਖ਼ਰਚ ਹੁੰਦਾ ਹੈ। ਇਹ ਖ਼ਰਚਾ ਵਿਕਸਤ ਅਤੇ ਸਮਾਜਵਾਦੀ ਦੇਸ਼ਾਂ ਦੇ ਮੁਕਾਬਲੇ ਬਹੁਤ ਘਟ ਹੈ। ਸਮਾਜਵਾਦੀ ਦੇਸ਼ਾਂ ਵਿਚ ਕੌਮੀ ਬਜਟ ਦਾ 30% ਤੋਂ 40% ਹਿੱਸਾ ਸਿਖਿਆ, ਸਿਹਤ ਅਤੇ ਸਮਾਜ ਭਲਾਈ ਤੇ ਖ਼ਰਚ ਕੀਤਾ ਜਾਂਦਾ ਹੈ ਜਦੋਂ ਕਿ ਸਾਡੇ ਦੇਸ਼ ਵਿਚ ਇਸ ਮੱਦ ਹੇਠ ਸਿਰਫ਼ 10% ਖਰਚਿਆ ਜਾਂਦਾ ਹੈ। ਸੰਨ 1981 ਤਕ ਕੇਂਦਰੀ ਸਿਹਤ ਯੋਜਨਾ ਦੇ ਤਹਿਤ 15 ਵੱਡੇ ਵੱਡੇ ਸ਼ਹਿਰਾਂ ਵਿਚ ਕੇਂਦਰੀ ਸਿਹਤ ਕੇਂਦਰ ਬਣਾਏ ਗਏ ਹਨ, ਜਿਥੋਂ 24.60 ਲੱਖ ਮਨੁੱਖ ਫ਼ਾਇਦਾ ਉਠਾ ਰਹੇ ਹਨ। ਦੇਸ਼ ਵਿਚ ਹੁਣ 106 ਮੈਡੀਕਲ ਕਾਲਜ ਚੱਲ ਰਹੇ ਹਨ। ਸੰਨ 1978-79 ਤਕ ਦੇ ਅੰਕੜਿਆਂ ਅਨੁਸਾਰ ਦੇਸ਼ ਵਿਚ 1.72 ਲੱਖ ਡਾਕਟਰ ਅਤੇ 1.13 ਲੱਖ ਨਰਸਾਂ ਵੱਖ ਵੱਖ ਸਿਹਤ ਸੇਵਾਵਾਂ ਅਧੀਨ ਇਸ ਵੱਡਮੁਲੀ ਸੇਵਾ ਵਿਚ ਜੁਟੇ ਹੋਏ ਸਨ। ਸਰਕਾਰ ਹਰ ਨਵੇਂ ਸਾਲ ਦੇ ਬਜਟ ਵਿਚ ਬੀਤ ਚੁਕੇ ਸਾਲ ਦੇ ਬਜਟ ਨਾਲੋਂ ਵਧੇਰੇ ਰਕਮ ਖ਼ਰਚ ਕਰਨ ਦਾ ਉਪਰਾਲਾ ਕਰਦੀ ਹੈ।

ਹ. ਪੁ.—ਚਰਕ ਸੰਮਹਿਤਾ ਬੁਕ—**1 Ch XV.** ਅਠਵੀਂ ਐਡੀ **(1070)**; ਪਾਰਕ ਜੇ. ਈ.—ਦੀ ਟੈਕਸਟ ਬੁਕ ਆਫ਼ ਪਰਿਵੈਨਟਿਵ ਐਂਡ ਸੋਸ਼ਲ ਮੈਡੀਸਨ ਦੱਵੀ ਐਡੀ. (1975) ; ਰਿਪੋਰਟ ਆਫ਼ ਹੈਲਥ ਸਰਵੇ ਐਂਡ ਪਲੈਨਿੰਗ ਕਮੇਟੀ (ਮੁਦਾਲੀਅਰ ਏ. ਐਲ. ਕਮੇਟੀ ਰਿਪੋਰਟ) ਮਨਿਸਟਰੀ ਆਫ਼ ਹੈਲਥ. ਗੌਰਮਿੰਟ ਆਫ਼ ਇੰਡੀਆ, ਨਿਊ ਦਿਲੀ-1961 ; ਹੈਲਥ ਸਰਵੇ ਐਂਡ ਡਿਵੈਲਪਮੈਂਟ ਕਮੇਟੀ (ਭੋਰ ਕਮੇਟੀ ਰਿਪੋਰਟ) 1946 ; ਐਬਸਟਰੈਕਟ ਫਰਾਮ ਡਰਾਫਟ ਛੇਵੀਂ ਪੰਜ ਸਾਲਾ ਯੋਜਨਾ (1978-83); ਨੈਸ਼ਨਲ ਇੰਸਟੀਚਿਊਟ ਆਫ਼ ਹੈਲਥ ਐਂਡ ਫੈਮਿਲੀ ਵੈਲਫੇਅਰ ਨਿਊ ਦਿਲੀ-1978 ; ਹੈਲਥ ਸੈਕਟਰ ਇੰਨ ਇੰਡੀਆ ; ਐਨ ਓਵਰ ਵਿਊ ਨੈਸ਼ਨਲ ਇੰਸਟੀਚਿਊਟ ਆਫ਼ ਹੈਲਥ ਐਂਡ ਫੈਮਿਲੀ ਵੈਲਫੇਅਰ ਨਿਊ ਦਿਲੀ—1977 ; ਮਾਲਕੋਮ ਟੀ. ਮੈਨੀਆਚਰਕ ਹੋਸਪੀਟਲ ਔਰਗੇਨਾਈਜੇਸ਼ਨਜ਼ ਐਂਡ ਮੈਨੇਜਮੈਂਟ ਤੀਜੀ ਐਡੀ —1969 ; ਐਨ. ਬ੍ਰਿ. ਮੈ. 8.

ਪਿਆਰੇ ਮੋਹਨ ਸ਼ਰਮਾ

**ਹਸਰਤ ਮੋਹਾਨੀ** : ਇਹ ਉਰਦੂ ਦਾ ਪ੍ਰਸਿਧ ਸ਼ਾਇਰ ਸੀ। ਇਸ ਦਾ ਪੂਰਾ ਨਾਂ ਸੱਯਦ ਫ਼ਜ਼ਲ ਉਲ ਹਸਨ ਸੀ ਅਤੇ 'ਹਸਰਤ' ਇਸ ਦਾ ਤਖ਼ੱਲਸ ਸੀ। ਇਸ ਦਾ ਜਨਮ 1875 ਵਿਚ ਪਿੰਡ ਮੋਹਾਨ ਜ਼ਿਲ੍ਹਾ ਅਨਾਉ (ਉੱਤਰ ਪ੍ਰਦੇਸ਼) ਵਿਖੇ ਹੋਇਆ। ਇਸ ਨੇ ਮੁੱਢਲੀ ਵਿਦਿਆ ਘਰ ਵਿਚ ਹੀ ਪ੍ਰਾਪਤ ਕੀਤੀ ਪਰ ਮਗਰੋਂ ਅਲੀਗੜ੍ਹ ਤੋਂ ਬੀ.ਏ. ਪਾਸ ਕੀਤੀ। ਮੁੱਢ ਵਿਚ ਇਸ ਦਾ ਝੁਕਾਅ ਲਿਖਣ ਵੱਲ ਸੀ ਪਰ ਮਗਰੋਂ ਸਿਆਸੀ ਮਾਮਲਿਆਂ ਵਿਚ ਦਿਲਚਸਪੀ ਲੈਣ ਕਰਕੇ ਸਾਹਿਤ ਵਿਚ ਪੂਰੀ ਸੇਵਾ ਨਹੀਂ ਕਰ ਸਕਿਆ ਪਰ ਫਿਰ ਵੀ ਗ਼ਜ਼ਲ ਲਿਖਣ ਦੇ ਸਬੰਧ ਵਿਚ ਇਸ ਦਾ ਦਰਜਾ ਬਹੁਤ ਉੱਚਾ ਹੈ। ਉਰਦੂ ਦੀ ਆਧੁਨਿਕ ਗ਼ਜ਼ਲ ਨੂੰ ਨਿਖਾਰਨ ਅਤੇ ਸੁਧਾਰਨ ਵਿਚ ਇਸ ਨੇ ਬੜਾ ਕੰਮ ਕੀਤਾ।

ਹਸਰਤ ਲਖਨਊ ਦੇ ਮਸ਼ਹੂਰ ਸ਼ਾਇਰ 'ਤਸਲੀਮ' ਦਾ ਸ਼ਾਗਿਰਦ ਸੀ। ਇਸ ਦੇ ਸ਼ਿਅਰਾਂ ਵਿਚ ਸਾਕੀ ਤੇ ਪੈਮਾਨਾ, ਸ਼ਮ੍ਹਾ ਤੇ ਪਰਵਾਨਾ ਅਤੇ ਗੁਲ ਤੇ ਬੁਲਬੁਲ ਆਦਿ ਤਸ਼ਬੀਹਾਂ ਆਮ ਵਰਤੀਆਂ ਗਈਆਂ ਹਨ। ਕਦੇ ਕਦੇ ਇਹ ਲੰਮੀਆਂ ਗ਼ਜ਼ਲਾਂ ਵੀ ਲਿਖਦਾ ਸੀ। ਇਸ ਨੇ ਆਪਣੇ ਸ਼ਿਅਰਾਂ ਵਿਚ ਸੱਚੇ ਸੁੱਚੇ ਵਿਚਾਰਾਂ ਨੂੰ ਸਮੋਇਆ ਹੈ। ਜਿੱਥੇ ਇਸ ਦੀਆਂ ਨਜ਼ਮਾਂ ਵਿਚ ਦੁੱਖ, ਦਰਦ ਦੇ ਭੰਡਾਰ ਮਿਲਦੇ ਹਨ ਉਥੇ ਥਾਂ ਥਾਂ ਤੇ ਅਨੰਦ ਤੇ ਹੁਲਾਸ ਦੇ ਝਲਕਾਰੇ ਵੀ ਪੈਂਦੇ ਹਨ। ਇਸ ਲਈ ਇਸ ਦੀ ਕਵਿਤਾ ਖ਼ੁਸ਼ਕ ਨਹੀਂ ਸਗੋਂ ਉਸ ਵਿਚ ਰੰਗੀਨੀ ਵੀ ਹੈ। ਇਹ ਸ਼ਬਦ-ਚੋਣ ਦਾ ਬਹੁਤ ਖ਼ਿਆਲ ਰਖਦਾ ਹੈ ਅਤੇ ਆਮ ਤੌਰ ਤੇ ਸੂਖ਼ਮ ਅਤੇ ਸੌਖੇ ਸ਼ਬਦਾਂ ਦੀ ਵਰਤੋਂ ਕਰਦਾ ਹੈ। ਕਦੇ ਕਦੇ ਇਸ ਦੀ ਕਵਿਤਾ ਉਤੇ ਫ਼ਾਰਸੀ ਬੋਝਲ ਹੋ ਜਾਂਦੀ ਹੈ।

ਹਸਰਤ ਦੀ ਗ਼ਜ਼ਲ ਕੇਵਲ ਹੁਸਨ ਤੇ ਇਸ਼ਕ ਤੱਕ ਹੀ ਸੀਮਤ ਨਹੀਂ ਸਗੋਂ ਜੋ ਵਿਸ਼ਾ ਇਸ ਦੇ ਮਨ ਉਤੇ ਅਸਰ ਕਰਦਾ ਹੈ ਉਸੇ ਨੂੰ ਇਹ ਗ਼ਜ਼ਲ ਦਾ ਰੂਪ ਦੇ ਦਿੰਦਾ ਹੈ। ਇਸ ਲਈ ਇਸ ਦੀਆਂ ਗ਼ਜ਼ਲਾਂ ਵਿਚ ਦੋਸਤਾਂ ਦੇ ਸ਼ਿਕਵੇ, ਰਿਸ਼ਤੇਦਾਰਾਂ ਦੇ ਮਾਤਮ, ਰਾਜਨੀਤਕ ਤੇ ਧਾਰਮਕ ਵਿਚਾਰ ਆਦਿ ਸਭ ਕੁਝ ਹੀ ਮਿਲਦਾ ਹੈ। ਭਾਵੇਂ ਇਹ ਸਾਰੀ ਉਮਰ ਰਾਜਨੀਤੀ ਵਿਚ ਦਿਲਚਸਪੀ ਲੈਂਦਾ ਰਿਹਾ ਪਰ ਇਸ ਨੇ ਕਦੇ ਵੀ ਕੋਈ ਪੱਕੇ ਰਾਜਨੀਤਕ ਵਿਚਾਰਾਂ ਦਾ ਪ੍ਰਗਟਾਵਾ ਨਹੀਂ ਕੀਤਾ। ਇਸ ਦੀ ਮੌਤ 13 ਮਈ, 1951 ਨੂੰ ਹੋਈ।

ਹ. ਪੁ.— ਤਾ. ਅ. ਉਰ.—ਇ.ਹੁਸੈਨ

**ਹੰਸ ਰਾਜ (ਵਾਇਰਲੈੱਸ)** : ਇਹ 'ਹੰਸ ਰਾਜ ਵਾਇਰਲੈੱਸ' ਦੇ ਨਾਂ ਨਾਲ ਪ੍ਰਸਿੱਧ ਸੀ। ਇਸ ਦਾ ਜਨਮ 3 ਜੂਨ, 1909 ਨੂੰ ਝੰਗ (ਪਾਕਿਸਤਾਨ) ਵਿਖੇ ਇਕ ਸਕੂਲ ਅਧਿਆਪਕ ਪੰਡਤ ਗਿਰਧਾਰੀ ਲਾਲ ਅਰਨੀਹੋਤਰੀ ਦੇ ਘਰ ਹੋਇਆ। ਇਸ ਦੀ ਸ਼ਾਦੀ ਸਰਦਾਰ ਜਵੰਦ ਸਿੰਘ ਦੀ ਸਪੁੱਤਰੀ ਸਤਿਆ ਵੰਤੀ ਨਾਲ ਹੋਈ ਜਿਸ ਦੇ ਉਦਰ ਤੋਂ ਇਕ ਲੜਕੀ ਅਤੇ ਦੋ ਲੜਕੇ ਪੈਦਾ ਹੋਏ।

ਸੰਨ 1926 ਵਿਚ ਪੰਜਾਬ ਯੂਨੀਵਰਸਿਟੀ ਤੋਂ ਦਸਵੀਂ ਪਾਸ ਕਰਨ ਉਪਰੰਤ ਸੰਨ 1928 ਵਿਚ ਇਸ ਨੇ ਲਾਲਾ ਲਾਜਪਤ ਰਾਇ ਨੈਸ਼ਨਲ ਕਾਲਜ, ਲਾਹੌਰ ਤੋਂ ਇੰਟਰਮੀਡੀਏਟ ਪਾਸ ਕੀਤੀ। ਇਸ ਤੋਂ ਮਗਰੋਂ ਰਾਜਨੀਤਕ ਸਰਗਰਮੀਆਂ ਕਾਰਨ ਇਸ ਨੂੰ ਪੜ੍ਹਾਈ ਛੱਡਣੀ ਪਈ। ਯਸ਼ ਪਾਲ ਅਤੇ ਸੁਖਦੇਵ ਰਾਜ ਦੇ ਪ੍ਰਭਾਵ ਹੇਠ ਆ ਕੇ ਇਹ ਇਨਕਲਾਬੀ ਮੰਡਲੀ ਵਿਚ ਸ਼ਾਮਲ ਹੋ ਗਿਆ। ਇਨ੍ਹਾਂ ਤੋਂ ਇਲਾਵਾ ਇੰਦਰਪਾਲ, ਗੁਲਾਬ ਸਿੰਘ, ਜਹਾਂਗੀਰੀ ਲਾਲ, ਰੂਪ ਲਾਲ, ਐਨ. ਸੀ.

ਮਲਕਾਨੀ, ਮੁੱਲਾ ਨਜ਼ੀਰ, ਲੇਖ ਰਾਜ ਜਾਟ (ਰੋਹਤਕ), ਮਿਸ ਗੁਲਜ਼ਾਰ ਬੇਗਮ (ਜੋ ਕਿ ਮਿਸ ਰੋਜ਼ੀ ਦੇ ਨਾਂ ਨਾਲ ਪ੍ਰਸਿੱਧ ਸੀ) ਅਤੇ ਦੁਰਗਾ ਦੇਵੀ (ਭਗਵਤੀ ਚਰਨ ਦੀ ਪਤਨੀ) ਇਸ ਦੇ ਨਜ਼ਦੀਕੀ ਸਾਥੀਆਂ ਵਿਚੋਂ ਸਨ। ਇਸ ਨੇ ਆਪਣੀ 'ਸਵੈ ਜੀਵਨੀ' ਵਿਚ ਲਿਖਿਆ ਹੈ ਕਿ ਇਹ ਲਾਇਲਪੁਰ ਵਿਖੇ ਮਹਾਤਮਾ ਗਾਂਧੀ ਅਤੇ ਸਰੋਜਨੀ ਨਾਇਡੋ ਦੇ ਭਾਸ਼ਣ ਸੁਣਿਆ ਕਰਦਾ ਸੀ, ਜਿਨ੍ਹਾਂ ਸਦਕਾ ਇਸ ਦੇ ਰਾਸ਼ਟਰਵਾਦੀ ਵਿਚਾਰਾਂ ਨੂੰ ਪ੍ਰੇਰਨਾ ਮਿਲੀ ਪਰੰਤੂ ਇਸ ਉੱਤੇ ਗਾਂਧੀ ਜੀ ਦੀ ਅਹਿੰਸਾ ਦੀ ਫ਼ਿਲਾਸਫ਼ੀ ਦਾ ਕੋਈ ਅਸਰ ਨਾ ਹੋਇਆ।

ਸੰਨ 1927 ਵਿਚ ਹੰਸ ਰਾਜ ਨੇ ਭਾਰਤੀ ਕ੍ਰਾਂਤੀਕਾਰੀ ਪਾਰਟੀ ਦਾ ਸਰਗਰਮ ਮੈਂਬਰ ਬਣ ਕੇ ਆਪਣਾ ਜੀਵਨ ਸ਼ੁਰੂ ਕੀਤਾ। ਸੰਨ 1929 ਵਾਲੇ ਬੰਬ ਕੇਸ ਵਿਚ ਯਸ਼ ਪਾਲ ਅਤੇ ਭਾਗ ਮੱਲ ਨਾਲ ਇਹ ਵੀ ਸ਼ਾਮਲ ਸੀ। ਇਨ੍ਹਾਂ ਨੇ ਰਲ ਕੇ ਵਾਇਸਰਾਇ, ਲਾਰਡ ਇਰਵਨ ਦੀ ਗੱਡੀ ਨੂੰ ਉਡਾਉਣ ਲਈ ਰੇਲਵੇ ਲਾਈਨ ਹੇਠ ਬੰਬ ਦਬਿਆ ਸੀ। ਬੰਬ ਦੇ ਚੱਲਣ ਨਾਲ ਗੱਡੀ ਦੇ ਤਿੰਨ ਡੱਬੇ ਪੂਰੀ ਤਰ੍ਹਾਂ ਨਸ਼ਟ ਹੋ ਗਏ ਸਨ ਪ੍ਰੰਤੂ ਵਾਇਸਰਾਇ ਬਚ ਗਿਆ। ਇਹ ਸਾਰੀ ਸਾਜ਼ਸ਼ ਹੰਸ ਰਾਜ ਵਾਇਰਲੈੱਸ ਨੇ ਰਚੀ ਸੀ, ਕਿਉਂਕਿ ਇਸ ਨੇ ਲਾਇਲਪੁਰ ਵਿਖੇ ਬੰਬਾਂ ਦੀ ਫ਼ੈਕਟਰੀ ਚਾਲੂ ਕੀਤੀ ਹੋਈ ਸੀ। ਉਪਰੋਕਤ ਘਟਨਾ ਤੋਂ ਮਗਰੋਂ ਇਸ ਨੇ ਬੰਬ ਬਣਾਉਣ ਦਾ ਕੰਮ ਹੋਰ ਵੀ ਤੇਜ਼ ਕਰ ਲਿਆ ਤਾਂ ਕਿ ਪੁਲਿਸ ਵਾਲਿਆਂ ਨੂੰ ਭੈ ਹੋ ਜਾਵੇ। ਇਸ ਦੁਆਰਾ ਨਵੇਂ ਬਣਾਏ ਸਵੈਚਲਿਤ ਬੰਬ 19 ਜੂਨ, 1930 ਨੂੰ ਇਕੋ ਹੀ ਵੇਲੇ ਅੰਮ੍ਰਿਤਸਰ, ਲਾਹੌਰ, ਗੁੱਜਰਾਂਵਾਲਾ, ਸ਼ੇਖ਼ੂਪੁਰਾ, ਲਾਇਲਪੁਰ, ਰਾਵਲਪਿੰਡੀ ਅਤੇ ਜੇਹਲਮ ਵਿਖੇ ਚਲਾਏ ਗਏ। ਇਸ ਨੇ ਆਪਣੀ ਪਾਰਟੀ ਦੀ ਸਹਾਇਤਾ ਨਾਲ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਜੇਲ੍ਹ ਤੋਂ ਮੁਕਤ ਕਰਵਾਉਣ ਲਈ ਤਿੰਨ ਵਾਰੀ ਕੋਸ਼ਿਸ਼ ਕੀਤੀ, ਪ੍ਰੰਤੂ ਕਾਮਯਾਬ ਨਾ ਹੋ ਸਕਿਆ। ਇਸ ਸਮੇਂ ਦੌਰਾਨ ਇਹ ਕੁਝ ਸਾਲਾਂ ਲਈ ਭਗੌੜਾ ਹੋ ਗਿਆ ਅਤੇ ਸਰਕਾਰ ਨੇ ਇਸ ਨੂੰ ਕੈਦ ਕਰਵਾਉਣ ਲਈ 5000 ਰੁਪਏ ਦਾ ਇਨਾਮ ਰੱਖਿਆ। ਸੰਨ 1932 ਵਿਚ ਇਸ ਨੂੰ ਪੁਲਿਸ ਨੇ ਹੈਦਰਾਬਾਦ (ਸਿੰਧ) ਵਿਚ ਫੜ ਲਿਆ ਅਤੇ ਬੜੇ ਨਿਰਦਈ ਢੰਗ ਨਾਲ ਤਸੀਹੇ ਦਿੱਤੇ। ਇਸ ਨੂੰ 28 ਸਾਲ ਕੈਦ ਹੋਈ, ਪ੍ਰੰਤੂ ਬਾਅਦ ਵਿਚ ਅੱਲ੍ਹਾ ਬਖ਼ਸ਼ ਵਜ਼ਾਰਤ ਨੇ ਇਹ ਸਜ਼ਾ ਘਟਾ ਕੇ 7 ਸਾਲ ਕਰ ਦਿੱਤੀ ਅਤੇ ਨਾਲ ਹੀ ਇਹ ਸ਼ਰਤ ਲਾ ਦਿੱਤੀ ਕਿ ਇਹ 3 ਸਾਲ ਸਿੰਧ ਤੋਂ ਬਾਹਰ ਨਹੀਂ ਜਾ ਸਕੇਗਾ। ਸੰਨ 1939 ਵਿਚ ਇਸ ਨੂੰ ਰਿਹਾ ਕਰ ਦਿੱਤਾ ਗਿਆ। ਰਿਹਾ ਹੋਣ ਤੋਂ ਮਗਰੋਂ ਇਹ ਸਿੰਧ ਵਿਖੇ ਇਕ ਉਦਯੋਗਿਕ ਸਕੂਲ ਵਿਚ ਨਿਰਦੇਸ਼ਕ ਲਗ ਗਿਆ ਅਤੇ 1942 ਵਿਚ ਲਾਹੌਰ ਆ ਗਿਆ।

ਹੰਸ ਰਾਜ ਨੇ ਰਾਜਸੀ ਅੰਦੋਲਨਾਂ ਵਿਚ ਕਦੇ ਕੋਈ ਭਾਗ ਨਹੀਂ ਸੀ ਲਿਆ ਪ੍ਰੰਤੂ ਨੌਜਵਾਨ ਭਾਰਤ ਸਭਾ, ਹਿੰਦੁਸਤਾਨ ਸੋਸ਼ਲਿਸਟ ਰੀਪਬਲੀਕਨ ਆਰਮੀ ਅਤੇ ਆਜ਼ਾਦੀ ਚੱਕਰ ਦਾ ਮੈਂਬਰ ਬਣ ਕੇ ਕੌਮ ਦੀ ਸੇਵਾ ਕੀਤੀ। ਇਹ ਸਾਇੰਸ ਦੀਆਂ ਖੋਜਾਂ ਵਿਚ ਬੜੀ ਦਿਲਚਸਪੀ ਲੈਂਦਾ ਸੀ। ਇਸ ਨੇ ਉਰਦੂ ਵਿਚ ਦੋ ਕਿਤਾਬਚੇ ਲਿਖੇ, ਜਿਨ੍ਹਾਂ ਦੇ ਨਾਂ ਸਨ 'ਘਰ ਕਾ ਮਿਸਤਰੀ' ਅਤੇ 'ਰੇਡੀਓ ਮੁਰੰਮਤ'। ਇਸ ਤੋਂ ਛੁੱਟ ਇਸ ਨੇ ਸਾਇੰਸ ਅਤੇ ਤਕਨਾਲੋਜੀ ਸਬੰਧੀ ਕਈ ਲੇਖ ਮਿਲਾਪ, ਪ੍ਰਤਾਪ, ਰਿਆਸਤ ਅਤੇ ਜਾਗ੍ਰਤੀ ਆਦਿ ਅਖ਼ਬਾਰਾਂ ਵਿਚ ਛਪਵਾਏ।

ਹੰਸ ਰਾਜ ਜ਼ਾਤ-ਪਾਤ ਅਤੇ ਛੂਤ-ਛਾਤ ਦੇ ਵਿਰੁੱਧ ਸੀ। ਇਸ ਨੇ ਵਿਧਵਾਵਾਂ ਨੂੰ ਦੁਬਾਰਾ ਵਿਆਹ ਕਰਾਉਣ ਦੇ ਵਿਚਾਰ ਦੀ ਪ੍ਰੋੜ੍ਹਤਾ ਕੀਤੀ। ਇਹ ਲੜਕੀਆਂ ਨੂੰ ਬਹੁਤਾ ਪੜ੍ਹਾਉਣ ਦੇ ਹੱਕ ਵਿਚ ਨਹੀਂ ਸੀ। ਇਹ ਚਾਹੁੰਦਾ ਸੀ ਕਿ ਲੜਕੀਆਂ ਦਫ਼ਤਰਾਂ ਵਿਚ ਨੌਕਰੀਆਂ ਨਾ ਕਰਨ ਸਗੋਂ ਘਰ ਵਿਚ ਹੀ ਕੋਈ ਕਲਾ ਜਾਂ ਕੰਮ ਸਿੱਖਣ। ਇਸ ਅਨੁਸਾਰ ਉੱਚੀ ਵਿਦਿਆ ਪ੍ਰਾਪਤ ਕਰਨ ਉਪਰੰਤ ਇਸਤਰੀਆਂ ਚੰਗੀਆਂ ਪਤਨੀਆਂ ਨਹੀਂ ਰਹਿੰਦੀਆਂ। ਇਸ ਤੋਂ ਪਤਾ ਲਗਦਾ ਹੈ ਕਿ ਇਸ ਦਾ ਸਮਾਜ ਸੁਧਾਰ ਪ੍ਰਤਿ ਵਤੀਰਾ ਆਧੁਨਿਕ ਨਹੀਂ ਸੀ। ਧਰਮ ਪ੍ਰਤਿ ਇਹ ਆਜ਼ਾਦ ਖ਼ਿਆਲ ਰਖਦਾ ਸੀ। ਭਾਵੇਂ ਇਹ ਆਰੀਆ ਸਮਾਜੀ ਸੀ ਪ੍ਰੰਤੂ ਫਿਰ ਵੀ ਹਿੰਦੂ-ਸਿੱਖ ਏਕਤਾ ਵਿਚ ਵਿਸ਼ਵਾਸ ਰਖਦਾ ਸੀ ਅਤੇ ਕਿਸੇ ਧਰਮ ਨਾਲ ਨਫ਼ਰਤ ਕਰਨ ਨੂੰ ਨਿੰਦਦਾ ਸੀ। ਇਹ ਪੱਛਮੀ ਵਿਦਿਆ ਦੇ ਉਲਟ ਸੀ ਕਿਉਂਕਿ ਇਸ ਦਾ ਵਿਚਾਰ ਇਹ ਸੀ ਕਿ ਇਹ ਸਿੱਖਿਆ ਸਾਡੀ ਕੌਮੀ ਜਾਗ੍ਰਿਤੀ ਦਾ ਗਲਾ ਘੋਟਦੀ ਹੈ। ਇਹ ਸਵਾਮੀ ਸ਼ਰਧਾ ਨੰਦ ਦੇ ਗੁਰੂਕੁਲ ਸਿਸਟਮ ਦੀ ਬਹੁਤ ਪ੍ਰਸੰਸਾ ਕਰਦਾ ਸੀ। ਇਹ ਭਾਰਤ ਵਿਚ ਤਕਨੀਕੀ ਅਤੇ ਮੁਢਲੀ ਸਿੱਖਿਆ ਦੇ ਵਿਸਤਾਰ ਵਿਚ ਵਿਸ਼ਵਾਸ ਰਖਦਾ ਸੀ। ਸਾਇੰਸ ਨੂੰ ਅਤੇ ਤਕਨਾਲੋਜੀ ਪ੍ਰਤਿ ਇਸ ਦੇ ਪਿਆਰ ਦਾ ਪਤਾ ਇਨ੍ਹਾਂ ਸ਼ਬਦਾਂ ਤੋਂ ਲਗਦਾ ਹੈ ਜਿਹੜੇ ਇਸ ਨੇ ਆਪਣੀ "ਸਵੈ-ਜੀਵਨੀ" ਵਿਚ ਲਿਖੇ, "ਮੈਂ ਭਾਰਤ ਵਿਚ ਭਾਰਤੀਆਂ ਨਾਲ ਬੇਦਰਦੀ ਅਤੇ ਨਿਰਾਦਰ ਭਰਿਆ ਵਰਤਾਉ ਅਤੇ ਪੁਲਿਸ ਦੁਆਰਾ ਦੇਸ਼ ਭਗਤਾਂ ਉੱਤੇ ਚਾਬਕਾਂ ਮਾਰਨੀਆਂ ਬਰਦਾਸ਼ਤ ਨਹੀਂ ਕਰ ਸਕਿਆ। ਮੈਂ ਮਹਿਸੂਸ ਕੀਤਾ ਕਿ ਇਕ ਗ਼ੁਲਾਮ ਮੁਲਕ ਵਿਚ ਸਾਇੰਸ ਪ੍ਰਤਿ ਆਪਣੀ ਦਿਲਚਸਪੀ ਵਧਾ ਨਹੀਂ ਸਕਾਂਗਾ ਅਤੇ ਜਦੋਂ ਲਾਇਲਪੁਰ ਦੇ ਡਿਪਟੀ ਕਮਿਸ਼ਨਰ ਨੇ ਮੇਰਾ ਵਾਇਰਲੈੱਸ ਸੈੱਟ ਜ਼ਬਤ ਕਰ ਲਿਆ ਤਾਂ ਇਹ ਫ਼ੈਸਲਾ ਕੀਤਾ ਕਿ ਮੈਂ ਆਪਣਾ ਇਹ ਤਜਰਬਾ ਭਾਰਤ ਵਿਚੋਂ ਬਰਤਾਨਵੀ ਸਰਕਾਰ ਨੂੰ ਖ਼ਤਮ ਕਰਨ ਲਈ ਵਰਤਾਂਗਾ।" ਇਸ ਗੱਲ ਤੋਂ ਇਸ ਦਾ ਕੌਮ ਪ੍ਰਤਿ ਵਤੀਰਾ ਸਪੱਸ਼ਟ ਨਜ਼ਰ ਆਉਂਦਾ ਹੈ।

ਹ. ਪੁ.—ਡਿ. ਨੈ. ਬਾ. 2 : 130.

**ਹੰਸ ਰਾਮ :** ਕਵੀ ਹੰਸ ਰਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਤਕ ਦਰਬਾਰ ਦਾ ਇਕ ਮਹਾਨ ਕਵੀ ਸੀ। ਇਸ ਨੇ ਹੋਰ ਰਚਨਾਵਾਂ ਤੋਂ ਛੁੱਟ ਮਹਾਭਾਰਤ ਦੇ 'ਕਰਣ ਪਰਵ' ਦਾ ਹਿੰਦੀ ਕਵਿਤਾ ਵਿਚ ਅਨੁਵਾਦ ਕੀਤਾ। ਜਦੋਂ ਹੰਸ ਰਾਮ ਨੇ 'ਕਰਣ ਪਰਵ' ਦਾ ਅਨੁਵਾਦ ਮੁਕੰਮਲ ਕੀਤਾ ਤਾਂ ਗੁਰੂ ਸਾਹਿਬ ਵੱਲੋਂ ਇਸ ਨੂੰ ਸੱਠ ਹਜ਼ਾਰ ਟਕਾ ਇਨਾਮ ਵਜੋਂ ਦਿੱਤਾ ਗਿਆ, ਜਿਸਦਾ ਜ਼ਿਕਰ ਇਸਨੇ ਇਉਂ ਕੀਤਾ ਹੈ :—

"ਪ੍ਰਿਥਮ ਕ੍ਰਿਪਾ ਕਰ ਰਾਖਿ ਕਰ, ਗੁਰੂ ਗੋਬਿੰਦ ਉਦਾਰ,
ਟਕਾ ਕਰੇ ਬਖ਼ਸ਼ੀਸ਼ ਤਬ, ਮੋ ਕੋ ਸਾਠ ਹਜ਼ਾਰ।
ਤਾਂ ਕੋ ਆਯਸ ਪਾਯਕੈ, 'ਕਰਣ ਪਰਵ' ਮੈਂ ਕੀਨ,
ਭਾਖਾ ਅਰਥ ਵਿਚਿਤ੍ਰ ਕਰ, ਸੁਨੈ ਸੁਕਵਿ ਪਰਬੀਨ।"

ਇਸ ਰਚਨਾ ਦੇ 1581 ਛੰਦ ਹਨ। ਇਸਦਾ ਹੱਥ-ਲਿਖਤ ਖਰੜਾ ਮੋਤੀਬਾਗ਼ ਪਟਿਆਲੇ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ। ਇਤਨੀ ਕੁ ਰਚਨਾ ਲਈ ਇਤਨੀ ਰਕਮ ਦਿੱਤੀ ਜਾਣੀ ਇਸ ਗੱਲ ਨੂੰ ਪਰਗਟ ਕਰਦੀ ਹੈ ਕਿ ਕਿਸ ਤਰ੍ਹਾਂ ਗੁਰੂ ਸਾਹਿਬ ਵਿਦਵਾਨਾਂ ਦੀ ਕਦਰ ਕਰਦੇ ਸਨ ਤੇ ਉਨ੍ਹਾਂ ਨੂੰ ਬਣਦੇ ਇਵਜ਼ਾਨੇ ਤੋਂ ਇਲਾਵਾ ਵੀ ਖੁੱਲ੍ਹੇ ਹੱਥੀਂ ਦਾਨ ਦੇਕੇ ਨਿਵਾਜਦੇ ਰਹਿੰਦੇ ਸਨ। ਇਸ ਅਨੋਖੀ ਉਦਾਰਤਾ ਨੂੰ ਕਵੀ ਹੰਸ ਰਾਮ ਨੇ ਬੜੇ ਨਾਟਕੀ ਢੰਗ ਨਾਲ ਅੰਕਿਤ ਕੀਤਾ ਹੈ।

ਇਕ ਵਾਰ ਕਿਤੇ ਕਵੀ ਮੰਡਲੀ ਗੁਰੂ ਸਾਹਿਬ ਦੀਆਂ ਬਖ਼ਸ਼ਸ਼ਾਂ ਤੋਂ ਵਰੋਸਾਕੇ ਚਲੀ ਜਾ ਰਹੀ ਸੀ ਤੇ ਮਾਲੂਮ ਇਉਂ ਹੁੰਦਾ ਸੀ ਜਿਵੇਂ ਕੋਈ

ਫ਼ੌਜੀ ਦਸਤਾ ਚੜ੍ਹਾਈ ਕਰ ਰਿਹਾ ਹੋਵੇ। ਕਵੀ ਆਮ ਲੋਕਾਂ ਨੂੰ ਸਮਝਾਉਂਦਾ ਹੋਇਆ ਕਹਿੰਦਾ ਹੈ ਕਿ ਇਸ ਤੋਂ ਘਬਰਾਉ ਨਹੀਂ, ਇਹ ਕੋਈ ਸੈਨਿਕ ਦਲ ਨਹੀਂ ਬਲਕਿ ਇਹ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਤੋਂ ਕਵੀਆਂ ਦਾ ਜਥਾ ਚਲਿਆ ਜਾ ਰਿਹਾ ਹੈ, ਇਹ ਲਿਖਦਾ ਹੈ :—

ਦੁਦਭੀ ਧੁੰਕਾਰੇ ਬਾਜੇ ਮਾਨੋ ਜਲਧਰ ਗਾਜੇ
ਗਜਤ ਨਿਸਾਨ ਭਯ ਭਾਨੁ ਛਿਪ ਜਾਤ ਹੈਂ :
ਹਾਥਿਨ ਕੇ ਹਲਕਾ ਹਜਾਰਨਿ ਗਨੇ ਕੋ ਹਯਾ
ਜਟਤ ਜਵਾਹਰ ਜੇ ਜਗ ਮਗ ਗਾਤ ਹੈਂ ।
ਕੋਤ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨਿ
ਸੰਕਤ ਸੁਰੇਸ਼ ਔ ਨਰੇਸ਼ ਬਿਲਖਾਤ ਹੈਂ ।
'ਹੰਸ ਰਾਮ' ਕਹਿਤ ਬਿਰਾਜੋ ਜਿਨ ਭਾਜੋ ਗੁਰ
ਗੋਬਿੰਦ ਕੋ ਮਾਂਗੋ ਕਵੀ ਰਾਜ ਚਲੇ ਜਾਤ ਹੈਂ ।

'ਕਰਣ ਪਰਵ' ਤੋਂ ਇਲਾਵਾ ਹੰਸ ਰਾਮ ਦੇ ਰਚੇ ਕਈ ਹੋਰ ਫੁਟਕਲ ਛੰਦ ਮਿਲਦੇ ਹਨ, ਜੋਕਿ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਦਰਜ ਕੀਤੇ ਹਨ ।

ਹੰਸ ਰਾਮ ਇਕ ਸਪਸ਼ਟ ਵਕਤਾ ਕਵੀ ਹੈ, ਇਸ ਵਿਚ ਨਾਟਕੀ ਗੁਣ ਘੱਟ ਹੈ ਪਰ ਗੰਭੀਰਤਾ ਦਾ ਤੱਤ ਵਧੀਕ ਹੈ ।

—ਪਿਆਰਾ ਸਿੰਘ ਪਦਮ

ਹ. ਪੁ. —ਮ. ਕੋ. 284 ; ਪੰ. ਸਾ. ਇ.—ਪੰਜਾਬ 1 : 154

**ਹੱਕਲਬੇਰੀ** : ਇਹ ਐਰਿਕੇਸੀ ਕੁਲ ਦੀ ਗੇਲੁਸੇਸ਼ੀਆ ਪ੍ਰਜਾਤੀ ਦੀਆਂ ਛੋਟੀਆਂ ਛੋਟੀਆਂ ਫ਼ਲਦਾਰ ਝਾੜੀਆਂ ਹਨ । ਉੱਤਰੀ ਅਮਰੀਕਾ ਵਿਚ ਆਮ ਮਿਲਣ ਵਾਲੀ ਹੱਕਲਬੇਰੀ ਦਾ ਬਨਸਪਤੀ-ਵਿਗਿਆਨਕ ਨਾਂ ਗੇਲੁਸੇਸ਼ੀਆ ਬੈਕੇਟਾ (*Gaylussacia baccata*) ਹੈ ਜਿਹੜੀ ਬਲੈਕ-ਜਾਂ ਹਾਈਬੁਸ਼ ਹੱਕਲਬੇਰੀ ਆਦਿ ਨਾਵਾਂ ਨਾਲ ਜਾਣੀ ਜਾਂਦੀ ਹੈ । ਇਸ ਪ੍ਰਜਾਤੀ ਦੀਆਂ ਦੋ ਹੋਰ ਪ੍ਰਸਿੱਧ ਜਾਤੀਆਂ ਬਾਕਸ ਹੱਕਲਬੇਰੀ (*G. brachycera*) ਅਤੇ ਡਵਾਰਫ਼-ਜਾਂ ਬੁੱਸ਼ ਹੱਕਲਬੇਰੀ (*G.dumosa*) ਹਨ । ਇਨ੍ਹਾਂ ਜਾਤੀਆਂ ਨੂੰ ਨਟ ਵਰਗੇ, ਦਸ ਬੀਜਾਂ ਵਾਲੇ ਗੁੱਦੇਦਾਰ ਫ਼ਲ ਲਗਦੇ ਹਨ ।



ਹੱਕਲਬੇਰੀ

ਹੱਕਲਬੇਰੀ ਦੀ ਸਦਾ ਬਹਾਰ, ਫੁੱਲਾਂ ਵਾਲੀ ਕਿਸਮ, ਅਸਲ ਵਿਚ ਇਕ ਵਖਰੀ ਪ੍ਰਜਾਤੀ ਹੈ ਜਿਸ ਨੂੰ ਬਲੂਬੇਰੀ (ਜਾਂ ਨੀਲੀ-ਬੇਰੀ) ਕਹਿੰਦੇ ਹਨ । ਇਸ ਦਾ ਫ਼ਲ ਵੀ ਅੱਡਰੀ ਹੀ ਕਿਸਮ ਦਾ ਹੁੰਦਾ ਹੈ। ਦੱਖਣੀ ਅਮਰੀਕਾ ਵਿਚ ਮਿਲਣ ਵਾਲੀ ਰੈੱਡ (ਜਾਂ ਲਾਲ) ਹੱਕਲਬੇਰੀ ਨੂੰ ਦੱਖਣੀ ਕਰੇਨਬੇਰੀ ਕਹਿੰਦੇ ਹਨ ।

ਹ. ਪੁ.—ਐਨ. ਬ੍ਰਿ. ਮਾ. 5 : 180.

**ਹਕੀਕਤ ਰਾਏ** : ਹਕੀਕਤ ਰਾਏ ਸਿਆਲਕੋਟ ਨਿਵਾਸੀ ਬਾਘ ਮੱਲ (ਬਾਗ ਮੱਲ) ਪੁਰੀ ਖੱਤਰੀ ਦੇ ਘਰ ਸਿੱਖ ਖਾਨਦਾਨ ਨਾਲ ਸਬੰਧ ਰਖਣ ਵਾਲੀ ਬੀਬੀ ਗੌਰਾਂ ਦੀ ਕੁੱਖੋਂ 1724 ਈ. (ਸੰਮਤ 1781) ਵਿਚ ਜਨਮਿਆ । ਇਸ ਦਾ ਵਿਆਹ ਵਟਾਲਾ ਨਿਵਾਸੀ ਸਹਿਜਧਾਰੀ ਸਿੱਖ ਕਿਸ਼ਨ ਚੰਦ ਉੱਪਲ ਦੀ ਸਪੁੱਤਰੀ ਬੀਬੀ ਦੁਰਗਾ ਦੇਵੀ ਨਾਲ ਹੋਇਆ । ਇਹ ਭਾਈ ਬੁੱਧ ਸਿੰਘ ਵਟਾਲੀਏ ਦੀ ਸੰਗਤ ਨਾਲ ਸਿੱਖ ਧਰਮ ਦੇ ਨਿਯਮਾਂ ਦਾ ਵਿਸ਼ਵਾਸੀ ਸੀ ।

ਪਿਤਾ ਨੇ ਪੁੱਤਰ ਨੂੰ ਉਸ ਸਮੇਂ ਦੀ ਰਾਜਭਾਸ਼ਾ ਪੜ੍ਹਨ ਲਈ ਸ਼ਹਿਰ ਦੇ ਮਕਤਬ ਵਿਚ ਬਠਾਇਆ । ਇਕ ਦਿਨ ਜਮਾਤ ਦੇ ਮੁਸਲਮਾਨ ਮੁੰਡਿਆਂ ਨਾਲ ਹਕੀਕਤ ਰਾਏ ਦੀ ਧਰਮ ਚਰਚਾ ਚੱਲ ਪਈ। ਮੁਸਲਮਾਨਾਂ ਨੇ ਦੇਵੀ ਨੂੰ ਕੁਝ ਅਜੋਗ ਸ਼ਬਦ ਕਹੇ । ਇਸ ਤੇ ਹਕੀਕਤ ਰਾਏ ਨੇ ਆਖਿਆ ਕਿ ਜੇ ਅਜਿਹੇ ਅਪਮਾਨ ਭਰੇ ਸ਼ਬਦ ਮੁਹੰਮਦ ਸਾਹਿਬ ਦੀ ਪੁੱਤਰੀ ਫ਼ਾਤਿਮਾ ਦੀ ਸ਼ਾਨ ਵਿਚ ਵਰਤੇ ਜਾਣ ਤਾਂ ਤੁਹਾਨੂੰ ਕਿਤਨਾ ਦੁੱਖ ਹੋਵੇਗਾ । ਇਹ ਗੱਲ ਮੁੰਡਿਆਂ ਅਤੇ ਮੌਲਵੀ ਤੋਂ ਨਾ ਸਹਾਰੀ ਗਈ । ਸਿਆਲਕੋਟ ਦੇ ਹਾਕਮ ਅਮੀਰ ਬੇਗ ਤੋਂ ਹਕੀਕਤ ਰਾਏ ਦਾ ਚਾਲਾਨ ਲਾਹੌਰ ਦੇ ਸੂਬੇ ਪਾਸ ਕਰਵਾ ਦਿੱਤਾ । ਉਸ ਸਮੇਂ ਇਸਲਾਮ ਦੇ ਅਪਮਾਨ ਦਾ ਦੰਡ ਮੌਤ ਹੁੰਦੀ ਸੀ । ਮੁਗ਼ਲ ਹਾਕਮਾਂ ਨੇ ਇਸ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਪਰ ਹਕੀਕਤ ਰਾਏ ਨੇ ਇਸਲਾਮ ਕਬੂਲ ਕਰਨ ਤੋਂ ਇਨਕਾਰ ਕਰ ਦਿੱਤਾ । ਖ਼ਾਨ ਬਹਾਦਰ (ਜ਼ਕਰੀਆ ਖਾਨ) ਗਵਰਨਰ ਦੇ ਹੁਕਮ ਨਾਲ ਇਸ ਨੂੰ 1741 ਈ. (ਮਾਘ ਸੁਦੀ 5 ਸੰਮਤ 1798) ਵਿਚ ਕਤਲ ਕਰ ਦਿੱਤਾ ਗਿਆ ।

ਹਕੀਕਤ ਰਾਏ ਦੀ ਸਮਾਧ ਲਾਹੌਰ (ਹੁਣ ਪਾਕਿਸਤਾਨ ਵਿਚ) ਤੋਂ ਲਗਭਗ 3 ਕਿਲੋਮੀਟਰ ਚੜ੍ਹਦੇ ਵੱਲ ਹੈ । ਵੰਡ ਤੋਂ ਪਹਿਲਾਂ ਇਸ ਦੀ ਸਮਾਧ ਤੇ ਬਸੰਤ ਪੰਚਮੀ ਨੂੰ ਹਰ ਸਾਲ ਭਾਰੀ ਮੇਲਾ ਲਗਦਾ ਹੁੰਦਾ ਸੀ ।

ਹ. ਪੁ.—ਮ. ਕੋ. : 257.

**ਹਕੀਕਾਹ** : ਅਰਬੀ ਭਾਸ਼ਾ ਵਿਚ 'ਅਸਲੀਅਤ' ਜਾਂ 'ਸੱਚ' ਨੂੰ ਹਕੀਕਾਹ ਕਹਿੰਦੇ ਹਨ । ਸੂਫ਼ੀ ਮੱਤ ਅਨੁਸਾਰ ਜਦੋਂ ਕੋਈ ਪੈਰੋਕਾਰ ਪ੍ਰਮਾਤਮਾ ਨੂੰ ਮਿਲਣ ਦੀ ਮੰਜ਼ਿਲ ਉੱਤੇ ਪਹੁੰਚ ਜਾਂਦਾ ਹੈ ਤਾਂ ਉਸ ਨੂੰ ਰੱਬੀ ਵਾਸਤਵਿਕਤਾ ਦਾ ਰਾਜ਼ ਪਤਾ ਲੱਗ ਜਾਂਦਾ ਹੈ । ਉਸ ਸਮੇਂ ਉਸ ਨੂੰ ਹਕੀਕਾਹ ਦੀ ਪ੍ਰਾਪਤੀ ਹੋ ਗਈ ਮੰਨੀ ਜਾਂਦੀ ਹੈ । ਇਸ ਮੰਜ਼ਿਲ ਤੇ ਪਹੁੰਚਣ ਤੋਂ ਪਹਿਲਾਂ ਸੂਫ਼ੀ ਨੂੰ 'ਫ਼ਨਾਹ' (ਆਪਾ ਮਿਟ ਜਾਣਾ) ਦੀ ਸਥਿਤੀ ਵਿਚੋਂ ਲੰਘਣਾ ਪੈਂਦਾ ਹੈ, ਜਿੱਥੇ ਉਹ ਦੁਨੀਆਂ ਤੋਂ ਨਿਰਲੇਪ ਰਹਿ ਕੇ ਪ੍ਰਮਾਤਮਾ ਅੱਗੇ ਆਪਾ ਸਮੱਰਪਿਤ ਕਰ ਦਿੰਦਾ ਹੈ । ਇਸ ਆਪਾ-ਸਮੱਰਪਨ ਦੀ ਸਥਿਤੀ ਵਿਚੋਂ ਹੋਸ਼ ਵਿਚ ਆਉਣ ਤੇ ਉਹ 'ਬਕਾ' (ਟਿਕਾਉ) ਦੀ ਸਥਿਤੀ ਵਿਚ ਪਹੁੰਚ ਜਾਂਦਾ ਹੈ ਅਤੇ ਉਸ ਸਮੇਂ ਉਸ ਨੂੰ 'ਹਕੀਕਾਹ' ਦੀ ਪ੍ਰਾਪਤੀ ਹੁੰਦੀ ਹੈ ।

ਸੂਫ਼ੀ ਮੱਤ ਵਿਚ ਗਿਆਨ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ । ਸਭ ਤੋਂ ਪਹਿਲਾਂ ਹੱਕ ਅਲ-ਯਕੀਨ ਅਸਲ ਸੱਚ ਜਾਂ ਹਕੀਕਾਹ ਆਉਂਦਾ ਹੈ । ਇਹ ਧਰਮ ਗਿਆਨ ਹੈ ਅਤੇ ਪ੍ਰਮਾਤਮਾ ਨਾਲ ਸਿੱਧਾ ਸੰਪਰਕ ਹੋਣ ਤੇ ਹੀ ਪ੍ਰਾਪਤ ਹੁੰਦਾ ਹੈ । ਇਹ ਨਿੱਜੀ ਤੌਰ ਤੇ ਇਸ ਰਾਹ ਵਿਚੋਂ ਗੁਜ਼ਰਨ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦਾ । ਦੂਜੀ ਕਿਸਮ ਦਾ ਗਿਆਨ, 'ਇਲਮ ਅਲ-ਯਕੀਨ' (ਵਿਗਿਆਨਕ ਸੱਚ) ਹੈ ਜਿਹੜਾ ਕਿ ਤਰਕ-ਸ਼ਾਸਤਰ, ਦਰਸ਼ਨ ਸ਼ਾਸਤਰ, ਧਰਮ-ਸ਼ਾਸਤਰ ਰਾਹੀਂ ਪ੍ਰਾਪਤ ਹੁੰਦਾ ਹੈ । ਇਸ ਤਰ੍ਹਾਂ ਦਾ ਗਿਆਨ ਉਥੋਂ ਤੱਕ ਹੀ ਸੱਚਾ ਗਿਆਨ ਸਾਬਤ ਹੋ ਸਕਦਾ ਹੈ ਜਿਥੋਂ ਤੱਕ ਮਨੁੱਖ ਦੀ ਅਕਲ ਇਸਦਾ ਨਿਰਣਾ ਕਰ ਸਕਦੀ ਹੈ । ਇਹ ਬਹੁਤ ਵਾਰੀ ਗਲਤ ਸਾਬਤ ਹੋ ਚੁਕਾ ਹੈ । ਤੀਜੀ ਕਿਸਮ ਦਾ ਗਿਆਨ 'ਆਈਨ ਅਲ-ਯਕੀਨ' (ਦ੍ਰਿਸ਼ਟੀ

ਸੱਚ) ਹੈ ਜੋ ਕਿ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਹੁੰਦਾ ਹੈ ਪਰੰਤੂ ਇਹ ਵੀ ਬਹੁਤ ਵਾਰੀ ਗ਼ਲਤ ਸਾਬਤ ਹੋ ਜਾਂਦਾ ਹੈ ਕਿਉਂਕਿ ਇਹ ਨਾਸ ਸਰੀਰ ਤੇ ਨਿਰਭਰ ਹੁੰਦਾ ਹੈ।

ਸੂਫ਼ੀ ਆਪਣੇ ਆਪ ਨੂੰ ਅਹਿਲ-ਅਸ਼-ਸ਼ਾਰੀਆਹ (ਧਾਰਮਿਕ ਨੇਤਾ ਜਾਂ ਲੋਕਾਂ) ਤੋਂ ਵੱਖਰਿਆਂ ਦੱਸਣ ਲਈ ਅਹਿਲ ਅੱਲ-ਹਕੀਕਾਹ (ਸੱਚੇ ਰਾਹ ਤੇ ਚੱਲਣ ਵਾਲੇ ਲੋਕ) ਕਹਾਉਂਦੇ ਸਨ। ਇਹ ਨਾਂ ਉਨ੍ਹਾਂ ਨੇ ਕੱਟੜ ਮੁਸਲਮਾਨਾਂ ਦੇ ਲਗਾਏ ਇਸ ਦੋਸ਼ ਤੋਂ ਬਚਣ ਲਈ ਰਖਿਆ ਸੀ ਕਿ ਉਹ ਇਸਲਾਮ ਦੇ ਨਿਯਮਾਂ ਅਤੇ ਕੁਰਾਨ ਤੇ ਹਦੀਸਾਂ ਵਿਚ ਨਿਰਧਾਰਤ ਕੀਤੇ ਅਸੂਲਾਂ ਤੋਂ ਪਰ੍ਹੇ ਹੋ ਗਏ ਸਨ। ਦੂਜੇ ਪਾਸੇ ਸੂਫ਼ੀਆਂ ਦਾ ਕਹਿਣਾ ਸੀ ਕਿ ਕੱਟੜ ਮੁਸਲਮਾਨਾਂ ਨੇ ਉਨ੍ਹਾਂ ਤੇ ਇਹ ਦੋਸ਼ ਇਸ ਲਈ ਲਗਾਇਆ ਸੀ ਕਿ ਉਹ ਆਪ ਖ਼ੁਦ ਧਾਰਮਿਕ ਪਾਠ-ਗ੍ਰੰਥਾਂ ਦੇ ਉਪਰਲੇ ਤੇ ਬਾਹਰੀ ਅਰਥਾਂ ਤੇ ਵਧੇਰੇ ਵਿਸ਼ਵਾਸ਼ ਕਰਦੇ ਸਨ ਅਤੇ ਇਸਲਾਮ ਦੇ ਰੂਹਾਨੀ ਅਰਥ ਨੂੰ ਸਮਝਣ ਲਈ ਸੂਫ਼ੀ ਮਾਰਗ ਉੱਤੇ ਚੱਲਣ ਦੀ ਤਾਂਘ ਅਤੇ ਸ਼ਕਤੀ ਨਹੀਂ ਰਖਦੇ। ਇਸ ਤਰ੍ਹਾਂ ਸੂਫ਼ੀ ਆਪਣੇ ਆਪ ਨੂੰ ਕੱਟੜ-ਪੰਥੀ ਮੁਸਲਮਾਨਾਂ ਨਾਲੋਂ ਵਧੇਰੇ ਪਾਕ ਮੰਨਦੇ ਹਨ।

ਹ.ਪੁ.— ਐਨ. ਬ੍ਰਿ. ਮਾ. 4 : 897,

**ਹਕੀਮ ਸਨਾਈ :** ਇਸਦਾ ਪੂਰਾ ਨਾਂ ਮਹਿਦੂਦ ਅਬੁੱਲ ਮਜਦ ਕਨੀਅਤ ਸੀ ਅਤੇ ਤਖ਼ੱਲਸ ਸਨਾਈ ਸੀ। ਇਸ ਦਾ ਦੇਸ਼ ਗ਼ਜ਼ਨੀ ਸੀ। ਬਹਿਰਾਮ ਸ਼ਾਹ ਦੀ ਉਸਤਤੀ ਵਿੱਚ ਇਸ ਨੇ ਬਹੁਤ ਸਾਰੇ ਕਿੱਸੇ ਲਿਖੇ ਜਿਹੜੇ ਕਿ ਇਸ ਦੇ ਦੀਵਾਨ ਵਿਚ ਸ਼ਾਮਲ ਹਨ। ਜਦੋਂ ਰੱਬ ਨੇ ਤੌਫ਼ੀਕ ਬਖ਼ਸ਼ੀ ਤਾਂ ਇਸਨੇ ਸ਼ਾਇਰੀ ਛੱਡ ਕੇ ਵੈਰਾਗ ਧਾਰਨ ਕਰ ਲਿਆ।

ਕਹਿੰਦੇ ਹਨ ਕਿ ਸ਼ਾਹ ਬਹਿਰਾਮ ਦੇ ਹਿੰਦੁਸਤਾਨ ਦੀ ਮੁਹਿੰਮ ਤੇ ਜਾਣ ਸਮੇਂ ਸਨਾਈ ਨੇ ਉਸਨੂੰ ਕਸੀਦਾ ਲਿਖ ਕੇ ਪੇਸ਼ ਕਰਨ ਦਾ ਮਨ ਬਣਾਇਆ ਤਾਂ ਇਕ ਪਾਗ਼ਲ ਨੇ ਕਿਹਾ, "ਸਨਾਈ ਕਿੰਨਾ ਮੂਰਖ ਆਦਮੀ ਹੈ। ਦੋ ਚਾਰ ਇਧਰ ਉਧਰ ਦੇ ਝੂਠ ਸੱਚ ਜੋੜਕੇ ਕਿਸੇ ਮੂਰਖ ਰਈਸ ਕੋਲ ਜਾਂਦਾ ਹੈ ਅਤੇ ਉਸਦੇ ਸਾਹਮਣੇ ਹੱਥ ਬੰਨ੍ਹਕੇ ਉਸਨੂੰ ਸੁਣਾਉਂਦਾ ਹੈ। ਕਿਆਮਤ ਦੇ ਦਿਨ ਜੇ ਇਹ ਸੁਆਲ ਹੋਇਆ ਕਿ ਤੂੰ ਮੇਰੇ ਦਰਬਾਰ ਵਿੱਚ ਕੀ ਲਿਆਇਆ ਹੈਂ ਤਾਂ ਕੀ ਜਵਾਬ ਦੇਵੇਗਾ?" ਪਾਗਲ ਦੀ ਇਸ ਗੱਲ ਦਾ ਹਕੀਮ ਸਨਾਈ ਤੇ ਏਨਾ ਅਸਰ ਹੋਇਆ ਕਿ ਉਸੇ ਸਮੇਂ ਇਸ ਨੇ ਸਭ ਕੁਝ ਛੱਡ ਕੇ ਵੈਰਾਗ ਧਾਰਨ ਕਰ ਲਿਆ। 'ਯੱਦੇ-ਵਾਇਜ਼ਾ' ਵਿਚ ਲਿਖਿਆ ਹੈ ਕਿ ਇਹ ਸਿਰੋਂ ਪੈਰੋਂ ਨੰਗਾ ਹੱਜ ਲਈ ਚਲਾ ਗਿਆ ਅਤੇ ਉਥੋਂ ਵਾਪਸ ਗ਼ਜ਼ਨੀ ਆਕੇ ਉਪਰਾਮ ਜੀਵਨ ਧਾਰਨ ਕਰ ਲਿਆ।

ਹਕੀਮ ਸਨਾਈ ਦੀਆਂ ਲਿਖਤਾਂ ਵਿਚ ਇੱਕ ਕੁੱਲਿਆਤ ਹੈ ਜਿਸ ਵਿਚ ਤੀਹ ਹਜ਼ਾਰ ਸ਼ੇਅਰ ਹਨ, ਸੱਤ ਮਸਨਵੀਆਂ ਹਨ, ਜਿਨ੍ਹਾਂ ਦੇ ਨਾਂ ਇਹ ਹਨ :

1. ਅਦੀਕਾ; 2. ਸੀਰੁੱਲਅਬਦ; 3. ਕਾਰਨਾਮਾ ਬਲਖ਼; 4. ਤਰੀਕੁੱਲ ਤੈਕੀਕ; 5. ਇਸ਼ਕਨਾਮਾ; 6. ਅਕਲ ਨਾਮਾ; 7. ਬੈਰੋਜ਼।

ਹ. ਪੁ —ਸ਼ੇਅਰੁਲ ਅਜਮ (ਜਿਲਦ 1) 216—228

**ਹਕੀਮ ਦਰਵੇਸ਼ :** ਹਕੀਮ ਦਰਵੇਸ਼ ਦਾ ਜਨਮ ਸ਼ਾਹ ਜਹਾਨ ਦੇ ਜ਼ਮਾਨੇ ਵਿਚ 1021 ਹਿ. ਵਿਚ ਜ਼ਿਲ੍ਹਾ ਗੁੱਜਰਾਂ ਵਾਲੇ ਦੇ ਪਿੰਡ ਕੈਲਾਸ਼ਰਤੂ (ਹੁਣ ਕਲਾਸ ਵਾਲਾ) ਵਿਚ ਹੋਇਆ। ਕਵਿਤਾ ਦੇ ਨਾਲ ਨਾਲ ਇਹ ਹਕੀਮੀ ਵੀ ਕਰਦਾ ਸੀ। ਇਹ ਯੂਨਾਨੀ ਤੇ ਆਯੁਰਵੈਦਿਕ ਹਿਕਮਤ ਤੋਂ ਭਲੀ ਪ੍ਰਕਾਰ ਜਾਣੂੰ ਸੀ। ਇਸ ਦੀ ਇਕ ਰਚਨਾ 'ਪ੍ਰਾਨ ਸੁਖ' ਨਾਂ ਦੀ ਮਿਲਦੀ ਹੈ ਜਿਸਦਾ ਰਚਨਾ ਕਾਲ ਹਕੀਮ ਦਰਵੇਸ਼ ਅਨੁਸਾਰ 1066 ਹਿ. ਮੁਤਾਬਕ 1712 ਬਿ. ਸੰਮਤ ਹੈ। ਇਹ ਲਿਖਦਾ ਹੈ :—

ਸੰਮਤ ਪੋਥੀ ਦੇਖ ਕਰ ਲਿਖਿਆ ਘਣੇ ਗੰਭੀਰ,<br>
ਵਾਰੀ ਸ਼ਾਹ ਜਹਾਨ ਕੀ ਹਾਕਮ ਯੂਸਫ਼ ਬੀਰ।<br>
ਇਕ ਹਜ਼ਾਰ ਛਿਆਸਠ ਸੰਨ ਨਬੀ ਕਾ ਹਾ,<br>
ਸਤਾਰਾਂ ਸੌ ਬਾਰ੍ਹਵਾਂ ਸੰਮਤ ਵਿਕਰਮ ਰਾ।

ਇਸ ਦੀ ਹਕੀਮੀ ਬਾਰੇ ਕਿਹਾ ਜਾਂਦਾ ਹੈ ਕਿ ਇਕ ਵਾਰ ਸ਼ਾਹ ਜਹਾਨ ਦੀਆਂ ਬੇਗਮਾਂ ਵਿਚੋਂ ਇਕ ਬੇਗਮ ਦੀ ਛਾਤੀ ਤੇ ਕੋਈ ਫੋੜਾ ਨਿਕਲਨ ਤੇ ਜਦੋਂ ਹੋਰ ਕਿਸੇ ਹਕੀਮ ਦਾ ਇਲਾਜ ਸਫ਼ਲ ਨਾ ਹੋਇਆ ਤਾਂ ਇਸ ਨੂੰ ਬੁਲਾਇਆ ਗਿਆ। ਇਸਨੇ ਤਜਵੀਜ਼ ਕੀਤਾ ਕਿ ਬੇਗਮ ਦੀ ਨਾੜ ਵਿਚੋਂ ਨਸ਼ਤਰ ਨਾਲ ਖ਼ੂਨ ਕੱਢਿਆ ਜਾਵੇ, ਪਰ ਬੇਗਮ ਸੁਣਕੇ ਡਰ ਗਈ। ਇਸਨੇ ਇਕ ਹੋਰ ਤਰੀਕਾ ਵਰਤਿਆ। ਇਕ ਕਮਰੇ ਵਿਚ ਸੁਆਹ ਖਿਲਾਰ ਕੇ ਬੇਗਮ ਨੂੰ ਨੰਗੇ ਪੈਰੀਂ ਉਸ ਉਤੇ ਚਲਨ ਲਈ ਕਿਹਾ। ਬੇਗਮ ਨੇ ਇਸੇ ਤਰ੍ਹਾਂ ਹੀ ਕੀਤਾ। ਫੇਰ ਇਸਨੇ ਹੁਸ਼ਿਆਰੀ ਨਾਲ ਇਕ ਨਸ਼ਤਰ ਇਕ ਪੈਰ ਦੇ ਨਿਸ਼ਾਨ ਹੇਠਾਂ ਦੱਬ ਦਿੱਤਾ ਤੇ ਕਿਹਾ ਕਿ ਬੇਗਮ ਇਕ ਵਾਰ ਫੇਰ ਉਨ੍ਹਾਂ ਹੀ ਪੈਰਾਂ ਦੇ ਨਿਸ਼ਾਨਾਂ ਤੇ ਚਲ ਕੇ ਵਾਪਸ ਆਵੇ। ਇਸ ਤਰ੍ਹਾਂ ਬੇਗਮ ਦੇ ਪੈਰ ਵਿਚ ਨਸ਼ਤਰ ਚੁਭਣ ਨਾਲ ਕਾਫ਼ੀ ਖ਼ੂਨ ਨਿੱਕਲ ਗਿਆ ਤੇ ਬੇਗਮ ਰਾਜ਼ੀ ਹੋ ਗਈ।

ਇਸ ਤੋਂ ਛੁੱਟ, ਇਕ ਕੋਈ ਹੋਰ ਹਕੀਮ ਦਰਵੇਸ਼ ਇਸ ਤੋਂ ਕੋਈ ਪੌਣੇ ਦੋ ਸਾਲ ਪਿੱਛੋਂ ਲਾਹੌਰ ਵਿਚ ਹੋਇਆ ਹੈ, ਜਿਸ ਦਾ ਪੂਰਾ ਨਾਂ ਸੱਯਦ ਅਮੀਰ ਬਖ਼ਸ਼ ਹਸਨੀ ਉਰਫ਼ ਸੱਯਦ ਨੱਥੂ ਸ਼ਾਹ ਉਰਫ਼ ਹਕੀਮ ਦਰਵੇਸ਼ ਸੀ। ਇਸ ਨੇ 1218 ਹਿ. ਵਿਚ ਇਕ ਪੁਸਤਕ 'ਦਾਰੁੱਲਸ਼ਫ਼ਾ', ਲਿਖੀ ਹੈ।

ਹ. ਪੁ.—ਪੰ. ਸ਼ਾ. ਤਜ਼. 63.

**ਹਕੀਮ ਮਿਰਜ਼ਾ :** ਹਕੀਮ ਮਿਰਜ਼ਾ ਦਾ ਜਨਮ ਹੁਮਾਯੂੰ ਦੇ ਘਰ 1553 ਈ. ਵਿਚ ਹੋਇਆ। ਇਹ ਅਕਬਰ ਮਹਾਨ ਦਾ ਮਤ੍ਰੇਆ ਭਰਾ ਸੀ।

ਬਦੱਖ਼ਸ਼ਾਂ ਦੇ ਸੁਲੇਮਾਨ ਮਿਰਜ਼ਾ ਨੇ 1566 ਈ. ਵਿਚ ਕਾਬਲ ਵਿਚੋਂ ਮੁਹੰਮਦ ਹਕੀਮ ਮਿਰਜ਼ਾ ਨੂੰ ਕੱਢ ਦਿੱਤਾ। ਹਕੀਮ ਮਿਰਜ਼ਾ ਨੇ ਫਰੀਦਨ ਖ਼ਾਨ ਕਾਬਲੀ ਨਾਲ ਮਿਲਕੇ ਲਾਹੌਰ ਤੇ ਚੜ੍ਹਾਈ ਕਰ ਦਿੱਤੀ। ਹਕੀਮ ਮਿਰਜ਼ਾ ਨੇ ਲਾਹੌਰ ਪਹੁੰਚਣ ਤੋਂ ਪਹਿਲਾਂ ਉਥੋਂ ਦੇ ਫ਼ੌਜੀ ਅਫਸਰਾਂ ਨੂੰ ਆਪਣੇ ਵੱਲ ਕਰਨ ਦੀ ਕੋਸ਼ਿਸ਼ ਕੀਤੀ ਪਰੰਤੂ ਇਹ ਕਾਮਯਾਬ ਨਾ ਹੋ ਸਕਿਆ। ਇੰਨੇ ਨੂੰ ਅਕਬਰ ਨੇ ਪੰਜਾਬ ਵੱਲ ਕੂਚ ਕਰ ਦਿੱਤਾ, ਜਿਸ ਤੋਂ ਡਰ ਕੇ ਹਕੀਮ ਮਿਰਜ਼ਾ ਕਾਬਲ ਵੱਲ ਵਾਪਸ ਚਲਿਆ ਗਿਆ।

ਹਕੀਮ ਮਿਰਜ਼ਾ ਨੇ ਦੋਬਾਰਾ 1579 ਈ. ਵਿਚ ਲਾਹੌਰ ਤੇ ਚੜ੍ਹਾਈ ਕੀਤੀ ਪਰ ਇਸ ਵਾਰੀ ਵੀ ਇਹ ਅਕਬਰ ਦੀ ਆਗਰੇ ਤੋਂ ਚੜ੍ਹਾਈ ਦੀ ਖ਼ਬਰ ਸੁਣਦੇ ਸਾਰ ਹੀ ਕਾਬਲ ਨੂੰ ਵਾਪਸ ਮੁੜ ਗਿਆ। 6 ਮਾਰਚ, 1579 ਨੂੰ ਸ਼ਹਿਜ਼ਾਦਾ ਮੁਰਾਦ ਅਤੇ ਹਕੀਮ ਮਿਰਜ਼ਾ ਦੀਆਂ ਫ਼ੌਜਾਂ ਦੀ ਆਪਸੀ ਮੁਠਭੇੜ ਹੋਈ। ਇਸ ਲੜਾਈ ਵਿਚ ਹਕੀਮ ਮਿਰਜ਼ਾ ਦੀ ਹਾਰ ਹੋਈ ਅਤੇ ਇਹ ਭੱਜ ਗਿਆ। 11 ਮਾਰਚ, 1579 ਨੂੰ ਬਾਦਸ਼ਾਹੀ ਫ਼ੌਜਾਂ ਦਾ ਕਾਬਲ ਤੇ ਕਬਜ਼ਾ ਹੋ ਗਿਆ। ਹਕੀਮ ਮਿਰਜ਼ਾ

ਵੱਲੋਂ ਮਾਫ਼ੀ ਮੰਗਣ ਤੇ ਅਕਬਰ ਬਾਦਸ਼ਾਹ ਨੇ ਇਸ ਨੂੰ ਮਾਫ਼ ਕਰਕੇ ਇਸਦਾ ਇਲਾਕਾ ਵਾਪਸ ਦੇ ਦਿੱਤਾ ।

ਜੁਲਾਈ, 1585 ਈ. ਵਿਚ ਹਕੀਮ ਮਿਰਜ਼ਾ ਦੀ ਮੌਤ ਹੋ ਗਈ ।

ਹ. ਪੁ.—ਹਿ. ਪੰ.—ਲਤੀਫ਼.

**ਹਕੀਮ ਮੁਹੰਮਦ ਅਲੀ :** ਇਸਦਾ ਨਾਂ ਮੁਹੰਮਦ ਅਲੀ ਸੀ ਤੇ ਤਖ਼ੱਲਸ ਵੀ ਇਹੀ ਸੀ । ਇਹ ਝੰਗ ਦਾ ਰਹਿਣ ਵਾਲਾ ਸੀ, ਭਾਵੇਂ ਕਾਫ਼ੀ ਦੇਰ ਤੱਕ ਲਾਹੌਰ ਤੇ ਕਸ਼ਮੀਰ ਵਿਚ ਵੀ ਰਿਹਾ । ਇਸ ਦਾ ਜਨਮ ਝੰਗ ਵਿਖੇ 1864 ਈ. ਵਿਚ ਹੋਇਆ ।

ਸ਼ਾਇਰ ਹੋਣ ਦੇ ਨਾਲ ਨਾਲ ਇਹ ਮੰਨਿਆ ਪ੍ਰਮੰਨਿਆ ਹਕੀਮ ਵੀ ਸੀ ਅਤੇ ਲਾਹੌਰ ਦੀ 'ਅੰਜਮਨ-ਹਮਾਇਤਿ-ਇਸਲਾਮ' ਦੇ ਮੋਢੀਆਂ ਵਿਚੋਂ ਸੀ । ਇਹ ਮੀਰ ਸ਼ਮਸੁੱਦੀਨ ਤੇ ਹੋਰ ਸਾਥੀਆਂ ਨਾਲ ਰਲ ਕੇ ਹਰ ਮਹੀਨੇ ਦੇ ਅਖ਼ੀਰ ਵਿਚ ਘਰ ਘਰ ਜਾ ਕੇ ਆਟਾ ਇਕੱਠਾ ਕਰਦਾ ਅਤੇ ਨਾਲੋ ਨਾਲ ਕਵਿਤਾ ਵੀ ਪੜ੍ਹਦਾ ਜਾਂਦਾ ਸੀ, ਜਿਸਦਾ ਇਕ ਬੋਲ ਇਉਂ ਹੈ :—

'ਮੁੱਠੀ ਆਟਾ ਪਾ ਚਟੂਰੀ ਸਦਕਾ ਜਾਨ ਪਿਆਰੀ ਦਾ ।'

ਉਹ ਇਕ ਹੋਰ ਨਜ਼ਮ ਪੜ੍ਹਦਾ, ਜਿਸਦਾ ਇਕ ਬੋਲ ਇਉਂ ਸੀ :—

'ਅੱਲਾ ਤੇਰੀ ਜ਼ਾਤ ਨਿਆਰੀ ਏ, ਮੌਲਾ ਤੇਰੀ ਜ਼ਾਤ ਨਿਆਰੀ ਏ ।'

ਇਸ ਦੇ ਇਹ ਦੋਵੇਂ ਬੋਲ ਲਾਹੌਰ ਦੇ ਬੱਚੇ ਬੱਚੇ ਦੀ ਜ਼ਬਾਨ ਤੇ ਚੜ੍ਹ ਗਏ ਸਨ । ਇਸ ਦੀ ਹਕੀਮੀ ਬਾਰੇ ਮਸ਼ਹੂਰ ਹੈ ਕਿ ਕਸ਼ਮੀਰ ਦੇ ਮਹਾਰਾਜੇ ਅਮਰ ਸਿੰਘ ਦੇ ਘਰ ਔਲਾਦ ਨਹੀਂ ਸੀ ਹੁੰਦੀ । ਮੀਆਂ ਲਾਲ ਦੀਨ ਵਜ਼ੀਰ ਦੀ ਸਿਫ਼ਾਰਸ਼ ਤੇ ਇਸ ਨੂੰ ਕਸ਼ਮੀਰ ਬੁਲਾਕੇ ਇਲਾਜ ਕਰਵਾਇਆ ਗਿਆ ਅਤੇ ਇਸ ਤਰ੍ਹਾਂ ਰਾਜ ਕੁਮਾਰ ਪੈਦਾ ਹੋਇਆ । ਮਹਾਰਾਜੇ ਨੇ ਖ਼ੁਸ਼ ਹੋਕੇ ਇਸ ਨੂੰ ਮੀਆਂ ਸੁਲਤਾਨ ਦੀ ਹਵੇਲੀ ਇਨਾਮ ਵਜੋਂ ਦੇ ਦਿੱਤੀ ।

ਇਸ ਦੀ ਇਕ ਛਪੀ ਹੋਈ ਪੁਸਤਕ 'ਖ਼ਾਨਿ-ਯਗਮਾ' ਨਾਂ ਦੀ ਮਿਲਦੀ ਹੈ । ਇਸ ਦੀ ਮੌਤ 1924 ਈ. ਵਿਚ ਲਾਹੌਰ ਵਿਖੇ ਹੋਈ ।

ਹ ਪੁ.—ਪੰ. ਸ਼ਾ. ਤਜ਼. 298

**ਹਕੀਮ ਲਾਹੌਰੀ :** ਇਸ ਦਾ ਨਾਂ ਅਬਦੁਲ ਰਹੀਮ ਤੇ ਤਖ਼ੱਲਸ 'ਹਕੀਮ' ਸੀ । ਇਹ ਲਾਹੌਰ ਦਾ ਵਸਨੀਕ ਸੀ । ਇਸਦਾ ਜਨਮ 1321 ਹਿਜਰੀ ਵਿਚ ਹਕੀਮ ਅਬਦੁਲ ਕਾਦਰ ਦੇ ਘਰ ਹੋਇਆ । ਅਬਦੁਲ ਕਾਦਰ ਹਕੀਮ ਸੀ ਤੇ ਕਵੀ ਵੀ। ਉਸਨੇ ਲਾਹੌਰ ਵਿਚ ਇਕ ਕਦੀਮੀ ਯਤੀਮ ਖ਼ਾਨਾ ਤੇ ਉਸਦੇ ਨਾਲ ਇਕ ਪ੍ਰਾਇਮਰੀ ਸਕੂਲ ਚਾਲੂ ਕੀਤਾ ਹੋਇਆ ਸੀ ।

ਹਕੀਮ ਲਾਹੌਰੀ ਇਸੇ ਸਕੂਲ ਵਿਚ ਛੇ ਸੱਤ ਜਮਾਤਾਂ ਪੜ੍ਹਕੇ ਘਰ ਦੇ ਇਸ ਸਕੂਲ ਵਿਚ ਹੀ ਅਧਿਆਪਕ ਲੱਗ ਗਿਆ । ਫਿਰ ਸੰਨ 1927 ਈ. ਵਿਚ ਇਸਨੇ ਪੁਲਿਸ ਦੀ ਨੌਕਰੀ ਕਰ ਲਈ । ਇਸਨੂੰ ਪਹਿਲਾਂ ਲਾਅ ਇਨਸਟ੍ਰਕਟਰ ਲਗਾਇਆ ਗਿਆ ਅਤੇ ਮਗਰੋਂ ਹੈੱਡਕਾਨਸਟੇਬਲ ਬਣਾਇਆ ਗਿਆ । 1956 ਈ. ਵਿਚ ਪੈਨਸ਼ਨ ਲੈ ਕੇ ਇਹ ਘਰ ਆ ਗਿਆ ।

ਪਿਉ ਦੇ ਪ੍ਰਭਾਵ ਕਾਰਨ ਬਚਪਨ ਵਿਚ ਹੀ ਇਸਦੇ ਮਨ ਵਿਚ ਸ਼ਾਇਰੀ ਦਾ ਸ਼ੌਕ ਜਾਗਿਆ ਪਰ ਸ਼ਾਗਿਰਦ ਇਹ 'ਸਾਦਕ ਲਾਹੌਰੀ' ਦਾ ਬਣਿਆ । ਇਹ ਛੇਤੀ ਹੀ ਕਵਿਤਾਵਾਂ ਲਿਖਣ ਲੱਗ ਪਿਆ ਤੇ ਬਾਅਦ ਵਿਚ ਆਪ ਵੀ ਉਸਤਾਦ ਬਣ ਗਿਆ ।

ਇਸ ਦੀਆਂ ਰਚਨਾਵਾਂ ਵਿਚੋਂ 'ਕਿੱਸਾ ਸ਼ਾਹ ਮਨਸੂਰ', 'ਔਰਤਾਂ ਦੇ ਮਕਰ', 'ਸਬਰਿ-ਬੱਲਾਲ,' 'ਸ਼ਿਕਵਾ' ਅਤੇ 'ਜਵਾਬਿ ਸ਼ਿਕਵਾ' ਛਪੀਆਂ ਹੋਈਆਂ ਹਨ । ਇਸ ਦੀ ਬੋਲੀ ਚੰਗੀ ਠੁਕਦਾਰ ਪੰਜਾਬੀ ਹੈ ਤੇ ਕਲਾਮ ਵਿਚ ਰਵਾਨੀ ਤੇ ਰਸ ਹੈ ।

ਹੇਠ ਲਿਖੀ ਕਵਿਤਾ ਵਿਚ ਠੇਠ ਪੰਜਾਬੀ ਦੀ ਝਲਕ ਪ੍ਰਤੱਖ ਨਜ਼ਰ ਆਉਂਦੀ ਹੈ :—

ਇਕ ਜਟ ਸੀ ਪਿੰਡ ਵਿਚ ਟੌਹਰ ਵਾਲਾ,
ਵਾਹੀ ਜੋਤਰੇ ਨਿਤ ਕਰਾਂਵਦਾ ਸੀ,
ਫਲ੍ਹੇ ਵਾਹੁੰਦਾ ਤੇ ਗਾਹ ਗਾਹਵੰਦਾ ਸੀ,
ਹਲ ਵਾਹੁੰਦਾ ਤੇ ਲਾਬਾਂ ਲਾਂਵਦਾ ਸੀ ।

ਇਸ ਦੀ ਮੌਤ 30 ਮਾਰਚ, 1957 ਈ. ਨੂੰ ਹੋਈ ।

ਹ. ਪੁ.—ਪੰ. ਸ਼ਾ. ਤਜ਼. 469

**ਹੰਗਯਾਂਗ ਜਾਂ ਹੰਗਜੋ :** ਚੀਨ ਦੇ ਦੱਖਣੀ ਕੇਂਦਰੀ ਹੂਨਾਨ ਸੂਬੇ ਦਾ ਇਕ ਸ਼ਹਿਰ ਹੈ ਜੋ ਚਾਂਗਸ਼ਾ ਤੋਂ 180 ਕਿ. ਮੀ. ਦੱਖਣ ਵੱਲ ਸ਼ਿਆਂਗ ਚਿਆਂਗ ਦਰਿਆ ਦੇ ਪੱਛਮੀ ਕੰਢੇ ਉੱਤੇ ਸਥਿਤ ਹੈ । ਇਹ ਕਾਊਂਟੀ ਪੱਧਰ ਦੀ ਮਿਉਂਸਪਲ ਕਮੇਟੀ ਅਤੇ ਹੰਗਯਾਂਗ ਦੇ ਇਲਾਕੇ ਦਾ ਪ੍ਰਬੰਧਕੀ ਕੇਂਦਰ ਹੈ । ਤੀਜੀ ਸਦੀ ਈ. ਪੂ. ਦੇ ਅਖੀਰ ਵਿਚ ਚਾਂਗਸ਼ਾ ਤੋਂ ਗਵਾਂਗਤੁੰਗ ਸੂਬੇ ਵੱਲ ਜਾਣ ਵਾਲੀ ਪੁਰਾਣੀ ਚੌਕੀ ਵਾਲੀ ਸੜਕ ਤੇ ਸਥਿਤ ਹੋਣ ਕਾਰਨ, ਇਹ ਆਰੰਭ ਤੋਂ ਹੀ ਸੰਚਾਰ ਦਾ ਕੇਂਦਰ ਰਿਹਾ ਹੈ । ਸੰਨ 224 ਵਿਚ ਇਥੇ ਲਿਨ ਚੰਗ ਕਾਊਂਟੀ ਸਥਾਪਤ ਹੋਈ ਅਤੇ ਸੰਨ 257 ਵਿਚ ਇਹ ਹੰਗਯਾਂਗ ਕਮਾਂਡਰੀ ਦਾ ਸਥਾਨ ਬਣ ਗਿਆ । ਸੰਨ 589 ਵਿਚ ਇਹ ਹੰਗਯਾਂਗ ਸ਼ਿਐਨ ਪ੍ਰੀਫੈਕਚਰ ਬਣ ਗਈ । ਮਿੰਨ ਰਾਜਕਾਲ (1368-1644) ਵੇਲੇ ਇਸ ਨੂੰ ਹੰਗਜੋਫੂ (Heng-chou-Fu) ਦੀ ਵੱਡੀ ਪ੍ਰੀਫੈਕਚਰ ਬਣਾ ਦਿੱਤਾ ਗਿਆ । ਸੰਨ 1912 ਵਿਚ ਪ੍ਰੀਫੈਕਚਰ ਤੋੜ ਕੇ ਹੰਗਯਾਂਗ ਨੂੰ ਮੁੜ ਕਾਊਂਟੀ ਬਣਾ ਦਿੱਤਾ ਗਿਆ । ਸੰਨ 1949 ਵਿਚ ਇਸ ਨੂੰ ਮਿਉਂਸਪਲ ਕਮੇਟੀ ਬਣਾ ਦਿੱਤਾ ਗਿਆ । ਉਂਜ ਤਾਂ ਭਾਵੇਂ ਦੂਜੇ ਸੰਸਾਰ ਯੁੱਧ ਤੋਂ ਪਹਿਲਾਂ ਹੀ ਇਸਦੀ ਕਾਫ਼ੀ ਮਹੱਤਤਾ ਸੀ ਪਰ 1937 ਵਿਚ ਚੀਨ-ਜਾਪਾਨ ਯੁੱਧ ਛਿੜ ਜਾਣ ਵੇਲੇ ਹੰਗਯਾਂਗ ਦੱਖਣੀ ਹੂਨਾਨ ਦਾ ਰਾਜ ਪ੍ਰਬੰਧ ਚਲਾਉਣ ਵਾਲੀ ਨੈਸ਼ਨਲ ਪਾਰਟੀ ਦੀ ਫ਼ੌਜੀ ਸਰਕਾਰ ਦਾ ਹੈਡਕੁਆਟਰ ਬਣਨ ਨਾਲ ਇਸ ਦੀ ਮਹੱਤਤਾ ਬਹੁਤ ਵੱਧ ਗਈ ਹੈ ਤੇ ਇਸ ਦੀ ਵਸੋਂ ਵੀ ਦੁੱਗਣੀ ਹੋ ਗਈ । ਇਥੇ ਛੋਟੇ ਛੋਟੇ ਉਦਯੋਗ ਵੀ ਸਥਾਪਤ ਕੀਤੇ ਗਏ ਪਰ ਸੰਨ 1944 ਵਿਚ ਜਾਪਾਨੀ ਫ਼ੌਜ ਦਾ ਹੰਗਯਾਂਗ ਤੇ ਕਬਜ਼ਾ ਹੋਣ ਨਾਲ ਸ਼ਹਿਰ ਦਾ ਭਾਰੀ ਨੁਕਸਾਨ ਹੋਇਆ ।

ਹੰਗਯਾਂਗ ਮੁੱਢ ਤੋਂ ਹੀ ਇਲਾਕੇ ਦਾ ਚੰਗਾ ਵਪਾਰਕ ਕੇਂਦਰ ਰਿਹਾ ਹੈ ਅਤੇ ਸੰਨ 1970 ਵਿਚ ਮੁਖ ਰੇਲਵੇ ਜੰਕਸ਼ਨ ਵੀ ਬਣ ਗਿਆ ।

ਦੱਖਣੀ ਹੂਨਾਨ ਜੋ ਅੱਠਵੀਂ ਸਦੀ ਤੋਂ ਲੈਡੇ ਖ਼ਾਨਾਂ ਦੇ ਡਿਸਟ੍ਰਿਕਟ ਵਜੋਂ ਪ੍ਰਸਿੱਧ ਹੈ, ਦਾ ਹੰਗਯਾਂਗ ਮੁੱਖ ਕੇਂਦਰ ਹੈ । ਸੰਨ 1970 ਤੋਂ ਬਾਅਦ ਹੰਗਯਾਂਗ ਵਿਖੇ ਧਾਤਾਂ ਢਾਲਣ ਦੇ ਕਈ ਪਲਾਂਟ ਅਤੇ ਖੇਤੀ-ਬਾੜੀ ਦੇ ਸੰਦ ਤੇ ਰਸਾਇਣਕ ਪਦਾਰਥ ਤਿਆਰ ਕਰਨ ਦੇ ਕਈ ਕਾਰਖ਼ਾਨੇ ਲੱਗੇ ਹਨ ।

ਇਥੇ ਨੌਵੀਂ ਸਦੀ ਨਾਲ ਸਬੰਧਤ ਇਕ ਅਕਾਦਮੀ, ਬੁੱਧ ਧਰਮ ਦੇ ਮੰਦਰ ਅਤੇ ਕਈ ਪੁਰਾਣੀਆਂ ਯਾਦਗਾਰਾਂ ਹਨ ।

ਆਬਾਦੀ—240,000 (ਅੰ. ਅੰ.)

26°51' ਉ. ਵਿਥ. ; 112°30' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 1019.

**ਹੰਗਰੀ** : ਇਹ ਪੂਰਬੀ ਯੂਰਪ ਦਾ ਇਕ ਪੁਰਾਣਾ ਦੇਸ਼ ਹੈ ਜੋ ਕੇਂਦਰੀ ਯੂਰਪ ਵਿਚ ਅੰਡਾਕਾਰ ਸ਼ਕਲ ਦੇ ਕਾਰਪੇਥੀਅਨ ਬੇਸਿਨ ਵਿਚ ਵਾਕਿਆ ਹੈ। ਪਹਿਲੇ ਸੰਸਾਰ ਯੁੱਧ ਤੋਂ ਬਾਅਦ ਪੁਰਾਣੇ ਆਸਟਰੋ-ਹੰਗਰੀ ਰਾਜ ਦੀ ਥਾਂ ਤੇ ਇਸ ਨੂੰ ਮੁੜ ਸਥਾਪਤ ਕੀਤਾ ਗਿਆ। ਇਸ ਦੇ ਪੱਛਮ ਵਿਚ ਆਸਟਰੀਆ, ਉੱਤਰ ਵਿਚ ਚੈਕੋਸਲੋਵਾਕੀਆ, ਉੱਤਰ-ਪੂਰਬ ਵਿਚ ਰੂਸ, ਪੂਰਬ ਵਿਚ ਰੋਮਾਨੀਆ ਅਤੇ ਦੱਖਣ ਵਿਚ ਯੂਗੋਸਲਾਵੀਆ ਹਨ। ਸਾਰਾ ਦੇਸ਼ 45°48′ ਤੋਂ 48°31′ ਉ. ਵਿਥ. ਅਤੇ 16°01′ ਤੋਂ 22°58′ ਪੂ. ਲੰਬ. ਵਿਚਕਾਰ ਸਥਿਤ ਹੈ। ਇਸ ਦਾ ਮੌਜੂਦਾ ਖੇਤਰਫਲ 73, 030 ਵ. ਕਿ. ਮੀ. (35919 ਵ. ਮੀਲ) ਹੈ ਜੋ ਯੂਰਪ ਦੇ ਕੁਲ ਧਰਾਤਲ ਦਾ ਲਗਭਗ 1% ਹੈ। ਸੰਨ 1976 ਵਿਚ ਇਸ ਦੀ ਕੁਲ ਆਬਾਦੀ 10,672,000 ਸੀ। ਪੱਛਮੀ-ਯੂਰਪ ਤੋਂ ਬਲਕਾਨ, ਏਜੀਅਨ ਸਾਗਰ ਤੇ ਕਾਲਾ ਸਾਗਰ, ਤੁਰਕੀ ਅਤੇ ਪੂਰਬ ਨੂੰ ਜਾਣ ਵਾਲੇ ਮੁੱਖ ਰਾਹ ਹੰਗਰੀ ਵਿਚੋਂ ਦੀ ਗੁਜ਼ਰਦੇ ਹਨ। ਇਸ ਕਰਕੇ ਇਹ ਸੰਸਾਰ ਦੇ ਵਪਾਰ ਅਤੇ ਕਈ ਮਹੱਤਵਪੂਰਨ ਲੜਾਈਆਂ ਦਾ ਕੇਂਦਰ ਰਿਹਾ ਹੈ।

ਸਾਰਾ ਦੇਸ਼ 19 ਕਾਊਂਟੀਆਂ (Megyek) ਤੇ 5 ਕਾਊਂਟੀ-ਬਰੋਆਂ ਵਿਚ ਵੰਡਿਆ ਹੋਇਆ ਹੈ। ਬੁੱਡਾਪੈਸਟ ਇਸ ਦੀ ਰਾਜਧਾਨੀ ਹੈ।

## ਭੂ-ਆਕ੍ਰਿਤੀ ਵਿਗਿਆਨ—

**ਧਰਾਤਲ**—ਹੰਗਰੀ ਦੀ ਧਰਾਤਲ ਬੜੀ ਬਹੁ-ਰੂਪੀ ਹੈ ਅਤੇ ਇਥੇ ਤਰ੍ਹਾਂ ਤਰ੍ਹਾਂ ਦੀ ਧਰਾਤਲੀ ਨੁਹਾਰ ਵੇਖਣ ਨੂੰ ਮਿਲਦੀ ਹੈ। ਛਮ ਵੱਲੋਂ ਪੂਰਬ ਵੱਲ ਆਉਂਦਿਆਂ ਪਹਿਲੋਂ ਐਲਪਸ ਪਰਬਤੀ ਸਿਲਸਲਾ ਹੈ ਜਿਸਦੀਆਂ ਸਿਖਰਾਂ ਬਰਫ ਨਾਲ ਢੱਕੀਆਂ ਰਹਿੰਦੀਆਂ ਹਨ ਅਤੇ ਸੰਕਰੀਆਂ ਘਾਟੀਆਂ ਤੋਂ ਪਾਰ ਨੀਵੇਂ ਪਰਬਤ ਅਤੇ ਵਿਸ਼ਾਲ ਮੈਦਾਨ ਆਦਿ ਹਨ ਪਰ ਫਿਰ ਵੀ ਇਥੋਂ ਦੀ ਧਰਾਤਲ ਨੂੰ ਮੋਟੇ ਤੌਰ ਤੇ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ— ਪਰਬਤ ਅਤੇ ਵਿਸ਼ਾਲ ਮੈਦਾਨ। ਪਰਬਤ ਦੇਸ਼ ਦੀ ਹੱਦ ਦੇ ਨਾਲ ਨਾਲ ਅਤੇ ਮੱਧ ਵਿਚ ਫੈਲੇ ਹੋਏ ਹਨ। ਇਨ੍ਹਾਂ ਪਰਬਤਾਂ ਦੇ ਦਰਮਿਆਨ ਵਿਸ਼ਾਲ ਮੈਦਾਨ ਹਨ। ਮੈਦਾਨ ਗ੍ਰੇਟ ਆਲਫਲਡ ਦੇ ਨਾਂ ਨਾਲ ਜਾਣੇ ਜਾਂਦੇ ਹਨ ਜਿਹੜੇ ਦੇਸ਼ ਦੇ ਉੱਤਰ-ਪੱਛਮੀ ਖੇਤਰ ਵਿਚ ਹਨ। ਇਨ੍ਹਾਂ ਦੀ ਉਚਾਈ ਸਮੁੰਦਰ ਤਲ ਤੋਂ ਕੋਈ 90 ਮੀ. ( 300 ਫੁੱਟ) ਤੋਂ 150 ਮੀਟਰ ਹੈ। ਗ੍ਰੇਟ ਆਲਫਲਡ ਮੈਦਾਨ ਦਾ ਖੇਤਰਫਲ 8, 512,000 ਵ. ਕਿ. ਮੀ. (20,000 ਵ. ਮੀ.) ਹੈ। ਇਸ ਮੈਦਾਨੀ ਖੇਤਰ ਵਿਚ ਡੈਨਿਊਬ ਅਤੇ ਟਿਸਾ ਦਰਿਆ ਵਗਦੇ ਹਨ। ਇਸੇ ਮੈਦਾਨ ਦਾ ਇਕ ਹੋਰ ਹਿੱਸਾ 'ਲਿਟਲ ਆਲਫਲਡ' ਹਨ। ਇਹ ਦੋਵੇਂ ਮੈਦਾਨ ਟ੍ਰਾਂਸਡੈਨਿਊਬੀਆ ਪਰਬਤੀ ਸਿਲਸਲੇ ਕਾਰਨ ਇਕ ਦੂਜੇ ਨਾਲੋਂ ਵੱਖ ਹੁੰਦੇ ਹਨ। ਟ੍ਰਾਂਸਡੈਨਿਊਬੀਆ ਦੱਖਣ-ਪੱਛਮ ਤੋਂ ਉੱਤਰ-ਪੂਰਬ ਦੀ ਦਿਸ਼ਾ ਵਿਚ 400 ਕਿ. ਮੀ. ਦੇ ਖੇਤਰ ਵਿਚ ਫੈਲੇ ਹੋਏ ਹਨ। ਇਨ੍ਹਾਂ ਪਰਬਤਾਂ ਦੀ ਸਭ ਤੋਂ ਉੱਚੀ ਸਿਖਰ 800 ਮੀ, (2,650 ਫੁੱਟ) ਹੈ। ਇਥੇ ਹੀ ਦੇਸ਼ ਦੀ ਵੱਡੀ ਝੀਲ ਬੈਲਾਟਾਨ ਲੰਬੇ-ਚੌੜੇ ਖੇਤਰ ਉੱਤੇ ਫੈਲੀ ਹੋਈ ਹੈ। ਇਸੇ ਦੇ ਨੇੜੇ ਵੈਲਾਂਸ ਅਤੇ ਫੇਰਟਾਟੋ ਹੋਰ ਝੀਲਾਂ ਹਨ।

ਇਸੇ ਪਰਬਤੀ ਸਿਲਸਲੇ ਦੇ ਉੱਤਰ ਵੱਲ ਬਾਕੋਨਯਾ, ਵਰਟੈਸ ਅਤੇ ਗਰੈਕਸੀ ਪਿਲਿਸ ਪਰਬਤ ਹਨ। ਇਨ੍ਹਾਂ ਦੀ ਉਚਾਈ 730 ਮੀ. (2400 ਫੁੱਟ) ਹੈ। ਇਨ੍ਹਾਂ ਦੀ ਇਕ ਹੋਰ ਲੜੀ ਡਨੋਜ਼ਗ ਦੱਖਣ ਵੱਲ ਦੇਸ਼ ਦੀ ਰਾਜਧਾਨੀ ਬੁੱਡਾਪੈਸਟ ਤਕ ਫੈਲੀ ਹੋਈ ਹੈ।

ਦੇਸ਼ ਦੇ ਉੱਤਰ-ਪੂਰਬ ਵੱਲ ਵੀ ਸਰਹੱਦ ਦੇ ਨਾਲ ਨਾਲ ਕਾਰਪੇਥੀਅਨ ਪਰਬਤਾਂ ਦੇ ਵਧਾਓ ਹਨ। ਇਹ ਲਾਵੇ ਦੀਆਂ ਚਟਾਨਾਂ ਵਾਲੇ ਹਨ।

**ਜਲ ਪ੍ਰਵਾਹ** —ਡੈਨਿਊਬ ਇਸ ਦੇਸ਼ ਦਾ ਸਭ ਤੋਂ ਵੱਡਾ ਦਰਿਆ ਹੈ। ਪੂਰੇ ਦੇਸ਼ ਦੇ ਪਾਣੀ ਦਾ ਵਹਿਣ ਡੈਨਿਊਬ ਮਧਵਰਤੀ ਬੇਸਿਨ ਵੱਲ ਹੈ। ਇਸ ਦੇ 430 ਕਿ. ਮੀ. ਲੰਬੇ ਮਾਰਗ ਵਿਚ ਜਹਾਜ਼ਰਾਨੀ ਹੁੰਦੀ ਹੈ। ਇਸ ਦਰਿਆ ਦੀਆਂ ਹੋਰ ਸ਼ਾਖਾਵਾਂ ਈਪਲੇ ਛਾਈਟਾ, ਰਾਬਾ ਅਤੇ ਡ੍ਰਾਵਾ ਹਨ। ਟਿਸਾ ਵੀ ਇਸ ਦੀ ਵੱਡੀ ਸ਼ਹਾਇਕ ਨਦੀ ਹੈ ਜਿਸ ਵਿਚ ਅਕਸਰ ਹੜ੍ਹ ਆ ਜਾਂਦੇ ਹਨ। ਇਹ ਵਿੰਗ-ਵਲੇਵਿਆਂ ਵਿਚ ਬਹੁਤ ਹੌਲੀ ਹੌਲੀ ਵਗਦੀ ਹੈ ਤੇ ਇਸਦੇ ਰਾਹ



ਹੰਗਰੀ

ਵਿਚ ਕਈ ਝੀਲਾਂ ਬਣੀਆਂ ਹੋਈਆਂ ਹਨ । ਇਸ ਵਿਚ ਦੱਖਣ ਅਤੇ ਪੂਰਬ ਵਾਲੇ ਪਾਸਿਓਂ ਕਈ ਸਹਾਇਕ ਨਦੀਆਂ ਵੀ ਆ ਕੇ ਡਿਗਦੀਆਂ ਹਨ । ਇਸੇ ਦਰਿਆ ਵਿਚ ਪਾਣੀ ਦਾ ਵਹਾਉ ਆਮ ਮੌਸਮ ਨਾਲੋਂ ਗਰਮੀਆਂ ਵਿਚ ਦਸ ਗੁਣਾਂ ਵੱਧ ਜਾਂਦਾ ਹੈ । ਪਾਣੀ ਨੂੰ ਰੋਕਣ ਲਈ ਪਣ-ਬਿਜਲੀ ਯੋਜਨਾ ਬਣਾਈ ਗਈ ਹੈ । ਇਹ ਪਲਾਂਟ ਟਿਜ਼ਾਲੋਕ ਸ਼ਹਿਰ ਵਿਖੇ ਹੈ ।

ਦੇਸ਼ ਵਿਚ 3 ਵੱਡੀਆਂ ਝੀਲਾਂ ਹਨ ਜਿਨ੍ਹਾਂ ਵਿਚ ਬੈਲਾਟਾਨ ਸਭ ਤੋਂ ਵੱਧ ਰਕਬੇ ਵਾਲੀ ਹੈ ਅਤੇ ਇਸਦੇ ਪਾਣੀ ਦੀ ਡੂੰਘਾਈ 3 ਤੋਂ 4½ ਮੀ. ਹੈ । ਇਸ ਦਾ ਚੌਗਿਰਦਾ ਬੜਾ ਖੂਬਸੂਰਤ ਹੈ । ਇਸ ਤੋਂ ਇਲਾਵਾ ਵੈਲੇਂਸ ਅਤੇ ਫ਼ੈਰਟਾਟੋ ਹੋਰ ਵੱਡੀਆਂ ਝੀਲਾਂ ਹਨ ।

ਜਲਵਾਯੂ – ਹੰਗਰੀ ਦੀ ਜਲਵਾਯੂ ਏਸ਼ਿਆਈ ਜਾਂ ਮਹਾਂਦੀਪੀ ਕਿਸਮ ਦੀ ਹੈ ਪਰ ਅੰਧ ਮਹਾਂਸਾਗਰੀ ਅਤੇ ਰੂਮ– ਸਾਗਰੀ ਵਾਵਰੋਲੇ ਵੀ ਇਥੋਂ ਦੀ ਜਲਵਾਯੂ ਨੂੰ ਪ੍ਰਭਾਵਿਤ ਕਰਦੇ ਹਨ । ਜਲ-ਵਾਯੂ ਪਖੋਂ ਦੇਸ਼ ਨੂੰ 2 ਖੰਡਾਂ—ਬਹੁਤੇ ਠੰਢੇ ਅਤੇ ਘਟ ਠੰਢੇ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ । ਦੇਸ਼ ਦਾ ਸਾਲਾਨਾ ਔਸਤ ਤਾਪਮਾਨ 10° ਸੈ: ਹੈ । ਸਰਦੀਆਂ ਦਾ ਤਾਪਮਾਨ 0° ਸੈ: ਤੋਂ 4° ਸੈ: ਤਕ ਰਹਿੰਦਾ ਹੈ ਅਤੇ ਗਰਮੀਆਂ ਦਾ ਤਾਪਮਾਨ 18° ਤੋਂ 23° ਸੈ. ਹੁੰਦਾ ਹੈ । ਪਰ ਵਿਸ਼ਾਲ ਮੈਦਾਨਾਂ ਵਿਚ ਤਾਪਮਾਨ 41° ਸੈ: ਤਕ ਵੀ ਪਹੁੰਚ ਜਾਂਦਾ ਹੈ । ਜਨਵਰੀ ਦੇਸ਼ ਦਾ ਸਭ ਤੋਂ ਠੰਢਾ ਮਹੀਨਾ ਅਤੇ ਜੁਲਾਈ ਸਭ ਤੋਂ ਵੱਧ ਤਾਪਮਾਨ ਵਾਲਾ ਮਹੀਨਾ ਹੈ ।

ਵਰਖਾ ਦੀ ਔਸਤ ਮਾਤਰਾ 60 ਸੈਂ: ਮੀ. ਹੈ ਪਰ ਪੱਛਮ ਤੋਂ ਪੂਰਬ ਵੱਲ ਵਰਖਾ ਘਟਦੀ ਹੈ । ਉੱਚੇ ਪਰਬਤਾਂ ਤੋਂ ਨੀਵੇਂ ਖੇਤਰਾਂ ਵੱਲ ਵਰਖਾ ਘਟਦੀ ਜਾਂਦੀ ਹੈ । ਪੱਛਮ ਵਿਚ ਇਹ 77 ਸੈਂ: ਮੀ. ਹੁੰਦੀ ਹੈ ਜਦੋਂ ਕਿ ਪੂਰਬ ਵੱਲ ਰੋਮਾਨੀਆ ਦੀਆਂ ਹੱਦਾਂ ਦੇ ਨਾਲ ਲਗਵੇਂ ਖੇਤਰਾਂ ਵਿਚ 37 ਤੋਂ 50 ਸੈਂ: ਮੀ. ਹੀ ਰਹਿ ਜਾਂਦੀ ਹੈ । ਉੱਚੇ ਖੇਤਰਾਂ ਉੱਤੇ ਸਰਦੀਆਂ ਵਿਚ ਬਰਫ਼ ਵੀ ਪੈਂਦੀ ਹੈ ਜਿਹੜੀ ਕਈ ਕਈ ਦਿਨ ਤਕ ਪਈ ਰਹਿੰਦੀ ਹੈ । ਨੀਵੇਂ ਜਾਂ ਮੈਦਾਨਾਂ ਵਿਚ ਗਰਮੀ ਵਿਚ ਸੋਕਾ ਵੀ ਪੈਂਦਾ ਹੈ । ਕੁਲ ਵਰਖਾ ਦੀ 26 ਫ਼ੀਸਦੀ ਵਰਖਾ ਮਈ ਅਤੇ ਜੂਨ ਵਿਚ ਅਤੇ ਘਟ ਤੋਂ ਘਟ ਵਰਖਾ ਜਨਵਰੀ ਅਤੇ ਫਰਵਰੀ ਮਹੀਨੇ ਵਿਚ ਹੁੰਦੀ ਹੈ ।

ਬਨਸਪਤੀ ਅਤੇ ਜੀਵ ਜੰਤੂ — ਇਥੇ ਮਧਵਰਤੀ ਯੂਰਪ ਵਾਲੀ ਬਨਸਪਤੀ ਮਿਲਦੀ ਹੈ । ਪਹਿਲੋਂ ਇਥੇ ਟਰਸ਼ਰੀ ਆਰਕਟਿਕ ਬਨਸਪਤੀ ਹੁੰਦੀ ਸੀ ਜਿਹੜੀ ਅੱਜਕਲ੍ਹ ਖਤਮ ਹੋ ਗਈ ਹੈ ਐਪਰ ਇਥੇ ਸੀਤਊਸ਼ਣ ਕਿਸਮ ਦੀ ਬਨਸਪਤੀ ਪਾਈ ਜਾਂਦੀ ਹੈ । ਕੁਲ ਭੂਮੀ ਦੇ 14 ਫ਼ੀਸਦੀ ਖੇਤਰ ਉੱਤੇ ਚਰਾਗਾਹਾਂ ਹਨ ਜਦੋਂ ਕਿ 16 ਫ਼ੀ ਸਦੀ ਉੱਤੇ ਜੰਗਲ ਹਨ । ਉੱਚੇ ਖੇਤਰਾਂ ਦੀਆਂ ਸਿਖਰਾਂ ਉਪਰ ਬੀਚ ਦੇ ਜੰਗਲ ਹਨ । ਇਨ੍ਹਾਂ ਪਰਬਤਾਂ ਦੀਆਂ ਹੇਠਲੀਆਂ ਢਲਾਣਾਂ ਉੱਤੇ ਬਲੂਤ ਜੰਗਲ ਅਤੇ ਘਾਹ ਦੇ ਮੈਦਾਨ ਹਨ । ਦਰਿਆਵਾਂ ਦੇ ਆਸਪਾਸ ਪੋਪਲਰ ਅਤੇ ਬੈਂਤ ਦੇ ਦਰਖ਼ਤ ਖੂਬਸੂਰਤ ਦ੍ਰਿਸ਼ ਪੇਸ਼ ਕਰਦੇ ਹਨ ।

ਹੰਗਰੀ ਦੇ ਜੰਗਲਾਂ ਵਿਚ ਹਿਰਨ ਅਤੇ ਜੰਗਲੀ ਸੂਰ ਅਤੇ ਨੀਵੇਂ ਖੇਤਰਾਂ ਵਿਚ ਕਤਰਣ ਪ੍ਰਾਣੀ, ਸੈਂਹ, ਤਿੱਤਰ ਅਤੇ ਚਕੋਰ ਆਦਿ ਮਿਲਦੇ ਹਨ । ਇਕ ਸਮੇਂ ਤੇ ਝੀਲਾਂ ਅਤੇ ਦਲਦਲਾਂ ਵਿਚ ਮੁਰਗਾਬੀਆਂ ਮਿਲਦੀਆਂ ਸਨ ਜਿਹੜੀਆਂ ਕਿ ਅੱਜਕਲ੍ਹ ਬਹੁਤ ਹੀ ਘਟ ਰਹਿ ਗਈਆਂ ਹਨ ।

ਇਤਿਹਾਸ—ਹੰਗੇਰੀਅਨ ਜਾਂ ਮਾਗਿਆਰ ਲੋਕ ਏਸ਼ੀਆ ਦੀ ਤੁਰੇਨੀਅਨ ਨਸਲ ਨਾਲ ਸਬੰਧ ਰਖਦੇ ਹਨ ਅਤੇ ਫਿਨ ਅਤੇ ਤੁਰਕ ਲੋਕਾਂ ਨਾਲ ਮਿਲਦੇ-ਜੁਲਦੇ ਹਨ । ਪ੍ਰਾਚੀਨ ਕਾਲ ਵਿਚ ਇਹ ਲੋਕ ਦੱਖਣੀ ਰੂਸ ਦੇ ਇਕ ਵੱਡੇ ਡਿਸਟ੍ਰਿਕਟ ਵਿਚ ਕੈਸਪੀਅਨ ਸਾਗਰ ਦੇ ਨੇੜੇ ਰਹਿੰਦੇ ਸਨ ਅਤੇ 889 ਈ: ਵਿਚ ਆਪਣੇ ਨੇਤਾ ਅਰਪਾਦ ਦੀ ਅਗਵਾਈ ਹੇਠ ਕਾਰਪੇਥੀਅਨਜ਼ ਨੂੰ ਪਾਰ ਕਰਦੇ ਹੋਏ ਡੈਨਿਊਬ ਦੇ ਮੈਦਾਨਾਂ ਵਿਚ ਆ ਵੱਸੇ । ਨਤੀਜੇ ਵਜੋਂ ਇਨ੍ਹਾਂ ਨੇ ਸਿਲਵੇਨੀਆਂ ਤੋਂ ਪਾਰ ਦੇ ਅਤੇ ਹੰਗਰੀ ਦੇ ਕੁਝ ਇਲਾਕੇ ਜਿੱਤ ਲਏ ਅਤੇ ਇਨ੍ਹਾਂ ਨੇ ਜਰਮਨੀ ਅਤੇ ਫਰਾਂਸ ਦੇ ਇਲਾਕਿਆਂ ਤੇ ਵੀ ਕੁਝ ਹਮਲੇ ਕੀਤੇ ।

ਜਰਮਨੀ ਦੇ ਓਥੋ ਪਹਿਲੇ ਨੇ ਇਨ੍ਹਾਂ ਨੂੰ ਇਨੀ ਬੁਰੀ ਤਰ੍ਹਾਂ ਹਰਾਇਆ ਕਿ ਇਹ ਲੋਕ ਲੜਾਈਆਂ ਛਡ ਕੇ ਖੇਤੀਬਾੜੀ ਅਤੇ ਕਲਾ ਦੇ ਵਿਕਾਸ ਵਿਚ ਲਗ ਪਏ । ਦਸਵੀਂ ਸਦੀ ਦੇ ਅੰਤ ਵਿਚ ਇਨ੍ਹਾਂ ਨੇ ਆਪਣਾ ਰਾਜ ਸਥਾਪਤ ਕਰ ਲਿਆ । 997 ਈ. ਸਟੀਫ਼ਨ ਪਹਿਲਾ ਇਨ੍ਹਾਂ ਦਾ ਰਾਜਾ ਬਣਿਆ ਤੇ ਜਿਸ ਨੇ 1030 ਤਕ ਹਕੂਮਤ ਕੀਤੀ । ਇਸ ਸਮੇਂ ਦੌਰਾਨ ਹੰਗੇਰੀਅਨ ਲੋਕਾਂ ਨੇ ਈਸਾਈ ਧਰਮ ਅਪਣਾ ਲਿਆ ਜਿਸ ਲਈ ਇਨ੍ਹਾਂ ਨੇ ਗਿਰਜੇ ਸਥਾਪਤ ਕੀਤੇ, ਕਈ ਸ਼ਹਿਰ ਵਸਾਏ ਅਤੇ ਆਪਣੀ ਅਜੋਕੀ ਹਕੂਮਤ ਦੀ ਬੁਨਿਆਦ ਰੱਖੀ । ਪੋਪ ਸਿਲਵੈਸਟਰ ਦੂਜੇ ਨੇ ਸਾਈਫਨਸਨ ਨੂੰ ਸੰਤ ਬਣਾ ਕੇ ਇਸ ਨੂੰ ਇਕ ਦੈਵੀ ਰਾਜੇ ਦਾ ਖ਼ਿਤਾਬ ਦਿੱਤਾ । ਇਸ ਤੋਂ ਬਾਅਦ ਦੇ ਰਾਜਿਆਂ ਨੇ ਹੰਗਰੀ ਦੀ ਸਰਹੱਦ ਨੂੰ ਵਧਾਇਆ । ਇਨ੍ਹਾਂ ਦੇ ਬਾਦਸ਼ਾਹ ਲੈਡੀਸਲਾਸ ਨੇ 1089 ਵਿਚ ਕ੍ਰੋਸ਼ੀਆ ਅਤੇ ਸਲਾਵੋਨੀਆ ਨੂੰ ਅਤੇ 1102 ਵਿਚ ਬਾਦਸ਼ਾਹ ਕੋਲੋਮਾਨ ਨੇ ਡਾਲ ਮਾਤੀਆ ਨੂੰ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ ।

ਸੰਨ 1222 ਵਿਚ ਸਰਦਾਰਾਂ ਨੇ ਐਂਡਰਯੂ ਦੂਜੇ ਤੋਂ 'ਗੋਲਡਨ ਬੁਲ' ਪ੍ਰਾਪਤ ਕਰ ਲਿਆ । 1301 ਵਿਚ ਐਂਡਰਯੂ ਤੀਜੇ ਦੀ ਮੌਤ ਤੋਂ ਬਾਅਦ 1309 ਵਿਚ ਚਾਰਲਸ ਰਾਬਰਟ ਤਖ਼ਤ ਤੇ ਬੈਠਾ । ਇਸ ਤੋਂ ਬਾਅਦ 1342 ਵਿਚ ਲੂਈ ਪਹਿਲਾ ਬਾਦਸ਼ਾਹ ਬਣਿਆ । ਇਸ ਨੇ ਆਪਣੇ 40 ਸਾਲਾਂ ਦੇ ਰਾਜ ਵਿਚ ਰੈੱਡ-ਰੂਸ, ਮਾਲਡੇਵੀਆ, ਪੋਲੈਂਡ, ਅਤੇ ਸਰਬੀਆ ਦੇ ਕੁਝ ਹਿੱਸਿਆਂ ਨੂੰ ਆਪਣੇ ਰਾਜ ਵਿਚ ਮਿਲਾ ਲਿਆ । 1387 ਵਿਚ ਸਿਜਮੰਡ ਬਾਦਸ਼ਾਹ ਬਣਿਆ ਅਤੇ ਇਹ ਜਰਮਨੀ ਦਾ ਚੁਣਿਆ ਹੋਇਆ ਬਾਦਸ਼ਾਹ ਸੀ । ਇਸ ਦਾ ਰਾਜ ਤੁਰਕਾਂ ਅਤੇ ਹੱਸਾਇਟਾਂ ਨਾਲ ਲੜਾਈਆਂ ਕਰਨ ਕਰਕੇ ਪ੍ਰਸਿੱਧ ਹੈ । ਇਸ ਨੇ ਬੁੜਾ ਵਿਖੇ ਇਕ ਅਕਾਦਮੀ ਸਥਾਪਤ ਕੀਤੀ ਅਤੇ ਹੋਰ ਕਈ ਸੁਧਾਰ ਵੀ ਕੀਤੇ । 1458 ਵਿਚ ਮੈਥੀਐੱਸ ਕਾਰਵੀਨਾਸ ਬਾਦਸ਼ਾਹ ਬਣਿਆ ਅਤੇ ਉਸ ਨੇ ਪ੍ਰੈੱਸਬਰਗ ਵਿਖੇ ਇਕ ਯੂਨੀਵਰਸਿਟੀ ਸਥਾਪਤ ਕੀਤੀ । ਤੁਰਕਾਂ ਤੋਂ ਦੇਸ਼ ਦੀ ਰੱਖਿਆ ਕੀਤੀ ਅਤੇ ਆਪਣੇ ਰਾਜ ਦਾ ਵਾਧਾ ਕੀਤਾ । ਇਸ ਤੋਂ ਬਾਅਦ ਦਾ ਮਸ਼ਹੂਰ ਰਾਜਾ ਲੈਡੀਸਲਾਸ ਦੂਜਾ ਸੀ ਜਿਸ ਨੇ 1490 ਤੋਂ 1516 ਤਕ ਰਾਜ ਕੀਤਾ । ਇਸ ਤੋਂ ਬਾਅਦ ਲੂਈ ਦੂਜਾ ਗੱਦੀ ਤੇ ਬੈਠਾ ਤੇ ਇਸ ਨੇ 1526 ਤਕ ਰਾਜ ਕੀਤਾ । ਅੰਤਲੇ ਦੋ ਰਾਜਿਆਂ ਸਮੇਂ ਦੇਸ਼ ਦੇ ਅੰਦਰੂਨੀ ਹਾਲਾਤ ਖਰਾਬ ਹੋ ਗਏ ਅਤੇ ਬਾਹਰੋਂ ਤੁਰਕਾਂ ਨੇ ਵੀ ਕਈ ਹਮਲੇ ਕੀਤੇ । ਮੋਹਾਚ (mchac) ਦੇ ਸਥਾਨ ਤੇ ਸਾਲਮਨ, ਦੀ ਗ੍ਰੇਟ ਨੇ ਹੰਗੇਰੀ ਫ਼ੌਜਾਂ ਨੂੰ ਹਰਾ ਦਿੱਤਾ ਅਤੇ ਇਥੋਂ 30,000 ਲੋਕਾਂ ਨੂੰ ਗੁਲਾਮ ਬਣਾ ਲਿਆ ਅਤੇ ਹੰਗਰੀ ਦਾ ਬਹੁਤ ਸਾਰਾ ਹਿੱਸਾ 160 ਸਾਲਾਂ ਤਕ ਤੁਰਕਾਂ ਦੇ ਅਧੀਨ ਰਿਹਾ । ਆਸਟਰੀਆ ਦੇ ਫਰਡੀਨੈਂਡ ਅਤੇ ਟ੍ਰਾਂਸਿਲਵੇਨੀਆ ਦੇ ਜਾਨ ਜ਼ਾਪੋਲੀਆ ਵਿਚਕਾਰ ਲੜਾਈ ਹੋ ਗਈ ਜਿਸ ਵਿਚ ਪ੍ਰੋਟੈਸਟੈਂਟਾਂ ਨੇ ਫਰਡੀਨੈਂਡ ਦਾ ਸਾਥ ਦਿੱਤਾ ਅਤੇ ਇਸ

ਤਰ੍ਹਾਂ। ਹੰਗਰੀ ਉੱਤੇ 'ਹਾਊਸ ਆਫ ਹੈਪਸਬਰਗ' ਦਾ ਅਧਿਕਾਰ ਹੋ ਗਿਆ। ਸੰਨ 1687 ਵਿਚ ਲੀਓਪੋਲਡ ਪਹਿਲੇ ਨੇ ਹੰਗੇਰੀਅਨ ਲੋਕਾਂ ਨੂੰ ਇਹ ਐਲਾਨ ਕਰਨ ਲਈ ਮਜਬੂਰ ਕਰ ਦਿੱਤਾ, ਕੇ ਹੰਗਰੀ ਦਾ ਰਾਜ ਜਦੀ ਤੌਰ ਤੇ 'ਹਾਊਸ ਆਫ ਹੈਪਸਬਰਗ' ਕੋਲ ਰਹੇਗਾ। ਸੰਨ 1703 ਵਿਚ ਫਰੈਂਸਿਸ ਰਾਕੋਟਸੀ ਨੇ ਹੰਗੇਰੀਅਨ ਲੋਕਾਂ ਨੂੰ ਆਸਟਰੀਆ ਵਿਰੁੱਧ ਬਗਾਵਤ ਕਰਨ ਲਈ ਉਕਸਾਇਆ ਪਰ ਇਹ ਅਸਫਲ ਰਿਹਾ। ਚਾਰਲਸ ਚੌਥਾ, ਕੁਝ ਸੁਧਾਰ ਕਰਕੇ ਅਤੇ 'ਪ੍ਰੈਗਮੈਟਿਕ ਸੈਂਕਸ਼ਨ' ਅਪਣਾ ਕੇ ਹੰਗਰੀ ਦੇ ਲੋਕਾਂ ਦਾ ਵਿਸ਼ਵਾਸ਼ ਜਿੱਤਣ ਵਿਚ ਕਾਮਯਾਬ ਹੋ ਗਿਆ, ਜਿਸ ਦੇ ਨਤੀਜੇ ਵਜੋਂ ਮੇਰੀਆ ਥੇਰੇਸਾ ਇਥੋਂ ਦੀ ਹੁਕਮਰਾਨ ਬਣ ਗਈ। ਜਰਮਨੀ ਅਤੇ ਫਰਾਂਸ ਦੋਹਾਂ ਨੇ ਇਸ ਦੇ ਤਖ਼ਤ ਤੇ ਬੈਠਣ ਦਾ ਵਿਰੋਧ ਕੀਤਾ ਪਰ ਹੰਗੇਰੀਆਂ ਨੇ ਹਮਲਾਵਰਾਂ ਨੂੰ ਭਜਾ ਦਿੱਤਾ। ਜਿਸ ਲਈ ਮਹਾਂਰਾਣੀ ਨੇ ਲੋਕਾਂ ਦੇ ਸ਼ੁਕਰਾਨੇ ਵੱਜੋਂ ਉਨ੍ਹਾਂ ਨੂੰ ਧਾਰਮਕ ਆਜ਼ਾਦੀ ਦਿੱਤੀ, ਸਕੂਲ ਬਣਵਾਏ, ਖੇਤੀਬਾੜੀ ਨੂੰ ਪ੍ਰੋਤਸਾਹਨ ਦਿੱਤਾ। ਇਸ ਤੋਂ ਬਾਅਦ ਇਸ ਦਾ ਲੜਕਾ ਜੋਜ਼ਫ ਦੂਜਾ ਗੱਦੀ ਤੇ ਬੈਠਾ। ਇਸ ਨੇ ਹੰਗਰੀ ਦੇ ਵਿਧਾਨ ਦੀ ਪਰਵਾਹ ਨਾ ਕਰਦੇ ਹੋਏ ਰਾਜ ਕੀਤਾ। ਪਰ ਜਦੋਂ ਫਰਾਂਸਿਸ ਪਹਿਲਾ ਰਾਜਾ ਬਣਿਆ ਤਾਂ ਹੰਗਰੀ ਦੇ ਲੋਕਾਂ ਨੇ ਪੈਸੇ ਅਤੇ 'ਫ਼ੌਜੀ ਭਰਤੀ' ਨਾਲ ਇਸ ਦੀ ਸਹਾਇਤਾ ਕੀਤੀ ਤਾਂ ਜੋ ਦੇਸ਼ ਨੂੰ ਨੈਪੋਲੀਅਨ ਤੋਂ ਬਚਾਇਆ ਜਾ ਸਕੇ। ਬਾਅਦ ਵਿਚ ਇਸ ਨੇ ਲੋਕਾਂ ਤੇ ਭਾਰੀ ਟੈਕਸ ਲਗਾ ਦਿੱਤੇ ਅਤੇ 1825 ਵਿਚ ਸੁਧਾਰ ਕਰਨ ਲਈ ਇਸ ਨੇ ਇਕ ਕਾਨਫਰੰਸ ਬੁਲਾਈ। ਇਸ ਨੇ ਲਾਤੀਨੀ ਭਾਸ਼ਾ ਨੂੰ ਬੰਦ ਕਰਕੇ ਮਗਿਆਰ ਭਾਸ਼ਾ ਨੂੰ ਅਪਣਾਇਆ। ਇਸ ਤੋਂ ਬਾਅਦ 1830 ਅਤੇ 1832 ਦੀਆਂ ਕਾਨਫਰੰਸਾਂ ਵਿਚ ਧਾਰਮਕ ਆਜ਼ਾਦੀ ਅਤੇ ਸਾਧਾਰਨ ਜਨਤਾ ਦੇ ਅਧਿਕਾਰਾਂ ਬਾਰੇ ਵਿਚਾਰ ਹੋਏ। ਲੁਇਸ ਕੋਸੂਟ ਅਤੇ ਫਰਾਂਸਿਸ ਡੇਆਕ ਇਨ੍ਹਾਂ ਅਧਿਕਾਰਾਂ ਦੇ ਪ੍ਰਮੁੱਖ ਸਮਰਥਕ ਸਨ। ਇਨ੍ਹਾਂ ਦੇਸ਼ ਭਗਤਾਂ ਨੂੰ ਕੈਦ ਕਰ ਲਿਆ ਗਿਆ ਪਰ 1848 ਵਿਚ ਫਰਾਂਸ ਦੀ ਕ੍ਰਾਂਤੀ ਦੇ ਜ਼ੋਰ ਫੜਨ ਨਾਲ ਇਨ੍ਹਾਂ ਮੰਗਾਂ ਤੇ ਵੀ ਹੋਰ ਜ਼ੋਰ ਪਿਆ ਤੇ ਕ੍ਰਾਂਤੀ ਤੋਂ ਜਲਦੀ ਬਾਅਦ ਹੀ ਵੀਆਨਾ ਦੇ ਕੋਰਟ ਨੇ ਬਹੁਤ ਸਾਰੀਆਂ ਮੰਗਾਂ ਦੀ ਮਨਜ਼ੂਰੀ ਦੇ ਦਿੱਤੀ। ਕੋਸੂਟ ਨੇ ਹੰਗਰੀ ਦਾ ਪਹਿਲਾ ਰੋਜ਼ਾਨਾ ਅਖ਼ਬਾਰ ਜਾਰੀ ਕੀਤਾ ਜਿਸ ਨਾਲ ਇਸ ਨੇ ਮਨੁੱਖੀ ਅਧਿਕਾਰਾਂ, ਜਿਵੇਂ ਸਭ ਲਈ ਬਰਾਬਰ ਕਰ, ਬੋਲਣ ਅਤੇ ਪੱਤਰਕਾਰੀ ਦੀ ਆਜ਼ਾਦੀ, ਨਾਗਰਿਕਤਾ ਦੀ ਬਰਾਬਰੀ ਆਦਿ ਦਾ ਪ੍ਰਚਾਰ ਕੀਤਾ। ਸਰਕਾਰ ਨੇ ਖੁਫੀਆ ਤੌਰ ਤੇ ਮੰਗਾਂ ਦੇ ਵਿਰੁਧ ਕੰਮ ਕਰਨਾ ਸ਼ੁਰੂ ਕਰ ਦਿੱਤਾ ਪਰ ਕਿਉਂਕਿ ਆਸਟਰੀਆ ਦੇ ਲੋਕ ਵੀ ਇਹੀ ਸੁਧਾਰ ਮੰਗਦੇ ਸਨ ਇਸ ਲਈ ਇਨ੍ਹਾਂ ਨੇ ਕ੍ਰੋਟ ਅਤੇ ਵਲਾਕ ਲੋਕਾਂ ਨੂੰ ਹੰਗਰੀ ਉਤੇ ਹਮਲੇ ਕਰਨ ਲਈ ਉਕਸਾਇਆ ਪਰ ਇਸ ਵਿਚ ਅੰਤ ਨੂੰ ਜਿੱਤ ਹੰਗਰੀ ਦੀ ਹੀ ਹੋਈ। ਜਿਸ ਤੇ ਆਸਟਰੀਆ ਨੇ ਰੂਸ ਤੋਂ ਮਦਦ ਲੈ ਲਈ ਜਿਸ ਨਾਲ ਕੁਝ ਦੇਰ ਬਾਅਦ ਹੰਗਰੀ ਨੂੰ ਆਤਮ ਸਮਰਪਣ ਕਰਨਾ ਪਿਆ ਤੇ ਬਹੁਤ ਸਾਰੇ ਬਗਾਵਤੀ, ਨੀਤੀਵਾਨ ਅਤੇ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਸੰਨ 1866 ਵਿਚ ਸੈਦੋਵਾ ਦੀ ਲੜਾਈ ਤੋਂ ਬਾਅਦ ਹੰਗਰੀ ਨੂੰ ਇਸ ਦਾ ਸੰਵਿਧਾਨ ਮਿਲਿਆ ਅਤੇ 1867 ਵਿਚ ਫਰੈਂਸਿਸ ਜੋਜ਼ੈਫ ਇਥੋਂ ਦਾ ਬਾਦਸ਼ਾਹ ਬਣਿਆ। ਇਸ ਤੋਂ ਬਾਅਦ 1916 ਵਿਚ ਚਾਰਲਸ ਪਹਿਲਾ ਤਖ਼ਤ ਤੇ ਬੈਠਾ ਪਰ 1918 ਵਿਚ ਇਸ ਨੇ ਰਾਜ ਤਿਆਗ ਦਿੱਤਾ। ਪਹਿਲੇ ਸੰਸਾਰ ਯੁੱਧ ਦੇ ਨਜ਼ਦੀਕ 'ਪੈਰਿਸ ਪੀਸ ਕਾਂਗਰਸ' ਨੇ ਹੰਗਰੀ ਨੂੰ ਇਸ ਦੇ ਕਾਫੀ ਸਾਰੇ ਖੇਤਰ ਤੋਂ ਵਾਂਝਾ ਕਰ ਦਿੱਤਾ ਅਤੇ ਸੰਵਿਧਾਨਕ ਸਵਤੰਤਰ ਕਿਸਮ ਦੀ ਸਰਕਾਰ ਬਣਾਈ। 1920 ਵਿਚ ਸਾਮਵਾਦੀ ਹਕੂਮਤ ਖਤਮ ਕਰਨ ਤੋਂ ਬਾਅਦ ਹੰਗਰੀ ਨੇ ਆਪਣੇ ਆਪ ਨੂੰ ਫਿਰ ਤੋਂ ਇਕ ਰਾਜ ਹੋਣ ਦਾ ਐਲਾਨ ਕਰ ਦਿੱਤਾ ਪਰ ਇਸ ਦੇ ਤਖਤ ਤੇ ਕੋਈ ਬਾਦਸ਼ਾਹ ਨਿਯੁਕਤ ਨਾ ਕੀਤਾ ਗਿਆ ਜਿਸ ਲਈ ਨੀਕੋਲਾਸ ਫਾਨ ਹੋਰਟੀ ਨੂੰ ਇਸ ਦਾ ਨੁਮਾਇੰਦਾ ਨਿਯੁਕਤ ਕੀਤਾ ਗਿਆ।

ਸੰਨ 1930 ਵਿਚ ਹੰਗਰੀ ਦੇ ਜਰਮਨੀ ਨਾਲ ਸਬੰਧ ਵਧਦੇ ਗਏ ਅਤੇ ਦੂਜੇ ਸੰਸਾਰ ਯੁੱਧ ਸਮੇਂ ਇਹ ਜਰਮਨੀ ਦਾ ਰੂਸ ਦੇ ਵਿਰੁੱਧ ਇਕ ਫ਼ੌਜੀ ਅੱਡਾ ਸੀ ਅਤੇ ਹੰਗਰੀ ਤੇ ਜਰਮਨ ਫ਼ੌਜਾਂ ਦੀ ਮਦਦ ਕਰਨ ਲਈ ਉਨ੍ਹਾਂ ਦੇ ਜਿੱਤੇ ਹੋਏ ਇਲਾਕਿਆਂ, ਜਿਵੇਂ ਯੂਗੋਸਲਾਵੀਆ ਆਦਿ ਦੇ ਪ੍ਰਬੰਧਕੀ ਕੰਮ ਸੰਭਾਲ ਕੇ ਜਰਮਨ ਫ਼ੌਜਾਂ ਨੂੰ ਇਸ ਕੰਮ ਤੋਂ ਮੁਕਤ ਕੀਤਾ। ਹੰਗਰੀ ਨੇ 27 ਜੂਨ, 1941 ਵਿਚ ਰੂਸ ਵਿਰੁੱਧ, ਅਤੇ 13 ਦਸੰਬਰ, 1941 ਨੂੰ ਅਮਰੀਕਾ ਅਤੇ ਬਰਤਾਨੀਆ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ। ਅਖੀਰ 1944 ਦੇ ਅੰਤ ਵਿਚ ਹੰਗਰੀ ਰੂਸ ਦੇ ਕਬਜ਼ੇ ਵਿਚ ਆ ਗਿਆ। ਡੇਬਾਰਟਸੈਨ ਵਿਚ ਆਰਜ਼ੀ ਸਰਕਾਰ ਕਾਇਮ ਕੀਤੀ ਗਈ ਅਤੇ ਇਸ ਦਾ ਪ੍ਰਬੰਧ ਰੂਸੀ ਹਾਈ ਕਮਾਂਡ ਦੇ ਅਧੀਨ ਸੀ। ਇਸ ਨੇ ਆਪਣੇ ਮਿੱਤਰ ਦੇਸ਼ਾਂ ਨਾਲ ਕੁਝ ਚਿਰ ਲਈ ਗਠਜੋੜ ਕਰ ਲਿਆ। ਇਸ ਗਠਜੋੜ ਸਮੇਂ ਹੰਗਰੀ ਨੇ ਚੈਕੋਸਲੋਵਾਕੀਆ, ਯੂਗੋਸਲਾਵੀਆ ਅਤੇ ਰੋਮਾਨੀਆ ਦੇ ਜਿੱਤੇ ਹੋਏ ਇਲਾਕੇ ਵਾਪਸ ਕਰਕੇ ਆਪਣਾ ਦਸੰਬਰ, 1937 ਦੇ ਸਮੇਂ ਦੀ ਸਰਹੱਦ ਵਿਚ ਰਹਿਣ ਦਾ ਸਮਝੌਤਾ ਵੀ ਕੀਤਾ ਅਤੇ ਜਨਵਰੀ, 1945 ਵਿਚ ਜਰਮਨੀ ਵਿਰੁੱਧ ਯੁੱਧ ਦਾ ਐਲਾਨ ਕਰ ਦਿੱਤਾ। 10 ਫਰਵਰੀ, 1947 ਵਿਚ ਪੈਰਿਸ ਵਿਚ ਹੋਈ 'ਪੀਸ ਸੰਧੀ' ਅਨੁਸਾਰ ਹੰਗਰੀ ਨੂੰ ਡੈਨਿਊਬ ਦੇ ਦੱਖਣ ਵੱਲ ਦੇ ਕਈ ਇਲਾਕੇ ਛੱਡਣੇ ਪਏ। ਫਰਵਰੀ 1, 1946 ਵਿਚ ਨੈਸ਼ਨਲ ਅਸੈਂਬਲੀ ਨੇ ਬਿਲ ਪਾਸ ਕਰਕੇ ਹੰਗਰੀ ਨੂੰ ਗਣਤੰਤਰ ਕਰਾਰ ਦੇ ਦਿੱਤਾ ਅਤੇ ਜੋਲਟਾਨ-ਟਿਲਡੀ ਇਸ ਦਾ ਪਹਿਲਾ ਪਰਧਾਨ ਚੁਣਿਆ ਗਿਆ।

ਸੰਨ 1947 ਵਿਚ ਰੂਸ ਦਾ ਹੰਗਰੀ ਦੀ ਸਰਕਾਰ ਤੇ ਫਿਰ ਦਬਾਅ ਪੈਣ ਲਗ ਪਿਆ ਜਿਸ ਨਾਲ ਵਿਰੋਧੀ ਪਾਰਟੀ ਵਿਚ ਵਾਧਾ ਹੋਇਆ। 1949 ਵਿਚ ਜੋਜ਼ੈਫ ਕਾਰਡੀਨਲ ਮਿੰਡਜ਼ੈਂਟੀ ਉੱਤੇ ਗਦਾਰੀ ਅਤੇ ਕਾਲੇ ਬਾਜ਼ਾਰ ਦੇ ਦੋਸ਼ ਲਗਾਏ ਗਏ ਜੋ ਪਾਦਰੀ ਵਰਗ ਵਿਰੁੱਧ ਹੋ ਰਹੀਆਂ ਅਦਾਲਤੀ ਕਾਰਵਾਈਆਂ ਵਿਚੋਂ ਪ੍ਰਮੁੱਖ ਸੀ। ਸੰਨ 1955 ਵਿਚ ਹੰਗਰੀ ਨੇ ਹੋਰ ਸਾਮਵਾਦੀ ਦੇਸ਼ਾਂ ਨਾਲ ਮਿਲਕੇ ਸੰਯੁਕਤ ਫ਼ੌਜੀ ਕਮਾਂਡ ਰਖਣ ਦੇ ਸੁਝਾਅ ਨੂੰ ਸਵੀਕਾਰ ਕਰ ਲਿਆ। ਇਸੇ ਸਾਲ ਹੰਗਰੀ ਨੂੰ ਸੰਯੁਕਤ ਰਾਸ਼ਟਰ ਸੰਘ ਵਿਚ ਮਿਲਾ ਲਿਆ ਗਿਆ। ਸੰਨ 1956 ਵਿਚ ਸਰਕਾਰ ਵਿਰੁਧ ਲੋਕਾਂ ਦੀਆਂ ਭਾਵਨਾਵਾਂ ਪ੍ਰਤੱਖ ਹੋ ਗਈਆਂ ਜਦੋਂ ਸਾਰੇ ਦੇਸ਼ ਵਿਚ ਘੱਲੂਘਾਰਾ ਮਚ ਗਿਆ ਅਤੇ ਇਸ ਨੂੰ ਰੂਸੀ ਫ਼ੌਜਾਂ ਨੇ ਦਬਾਇਆ ਜਿਸ ਵਿਚ 25000 ਤੋਂ 65000 ਤਕ ਹੰਗਰੀ ਦੇ ਲੋਕ ਮਾਰੇ ਗਏ। ਇਸ ਤੋਂ ਬਾਅਦ ਯੂ. ਐਨ ਨੇ ਇਥੇ ਲੋਕਤੰਤਰੀ ਸਮਾਜਵਾਦ ਸਰਕਾਰ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਇਮਰੀ ਨਜਈ ਨੂੰ ਇਥੋਂ ਦਾ ਪ੍ਰਤੀਕਾਤਮਕ ਮੁਖੀ ਬਣਾ ਦਿੱਤਾ। ਪਰ ਇਸ ਸਰਕਾਰ ਨੂੰ ਰੂਸ ਨੇ ਦਖਲ-ਅੰਦਾਜ਼ੀ ਕਰਕੇ ਹਟਾ ਦਿੱਤਾ ਅਤੇ ਘੱਲੂਘਾਰੇ ਨੂੰ ਦਬਾ ਕੇ ਜਾਨੋਸ ਕਾਦਾਰ ਦੀ ਸਰਕਾਰ ਸਥਾਪਤ ਕਰ ਦਿੱਤੀ। ਇਸ ਸਮੇਂ ਹਜ਼ਾਰਾਂ ਹੰਗਰੀ ਦੇਸ਼ ਤੋਂ ਨੱਠ ਕੇ ਬਦੇਸ਼ਾਂ ਵਿਚ ਚਲੇ ਗਏ ਅਤੇ 17 ਜੂਨ, 1958 ਨੂੰ ਇਮਰੀ ਨਜਈ ਨੂੰ ਫ਼ਾਂਸੀ ਲਾ ਦਿੱਤੀ ਗਈ। ਜਾਨੋਸ ਕਾਦਾਰ ਨੇ 1960 ਤੱਕ ਲੋਕਾਂ ਤੇ ਬੜੀ ਬੇਰਹਿਮੀ ਨਾਲ ਰਾਜ ਕੀਤਾ ਪਰ ਉਸ ਤੋਂ ਬਾਅਦ ਇਸਨੇ ਆਪਣੀਆਂ ਪਾਲਸੀਆਂ ਵਿਚ ਨਰਮਾਈ ਵਰਤਣੀ ਸ਼ੁਰੂ ਕੀਤੀ ਤੇ 1963 ਵਿਚ ਇਸਨੇ ਸਾਰੇ ਰਾਜਨੀਤਕ ਕੈਦੀਆਂ ਨੂੰ ਰਿਹਾ ਕਰ ਦਿੱਤਾ। ਇਸ ਤੋਂ

ਇਲਾਵਾ ਹੰਗਰੀ ਦੇ ਲੋਕਾਂ ਨੂੰ ਵਾਪਸ ਆਉਣ ਦੀ ਆਗਿਆ ਦੇ ਦਿੱਤੀ ਗਈ ਜੋ 1963 ਤੋਂ ਪਹਿਲਾਂ ਦੇਸ਼ ਛੱਡ ਗਏ ਸਨ। ਦੇਸ਼ ਵਿਚ ਆਉਣ ਵਾਲੇ ਬਦੇਸ਼ੀਆਂ ਦੇ ਆਉਣ ਜਾਣ ਦੀਆਂ ਪਾਬੰਦੀਆਂ ਘਟਾ ਦਿੱਤੀਆਂ ਅਤੇ ਪੋਪ ਨਾਲ ਵੀ ਚੰਗੇ ਸਬੰਧ ਸਥਾਪਤ ਕੀਤੇ। ਪੱਛਮੀ ਦੇਸ਼ਾਂ ਨਾਲ ਵਪਾਰਕ ਸਬੰਧ ਵੀ ਵਧਾਏ ਗਏ। 1956 ਤੋਂ ਬਾਅਦ ਸੰਯੁਕਤ ਰਾਸ਼ਟਰ ਵਿਚ ਹੰਗਰੀ ਨੂੰ ਪਹਿਲੀ ਵਾਰੀ ਪੂਰੀ ਮੈਂਬਰਸ਼ਿਪ ਦਾ ਅਹੁਦਾ ਮਿਲਿਆ। ਜੁਲਾਈ, 1965 ਵਿਚ ਜਾਨੋਸ ਕਾਦਾਰ ਨੇ ਅਸਤੀਫ਼ਾ ਦੇ ਦਿੱਤਾ ਅਤੇ ਸਾਮਵਾਦੀ ਪਾਰਟੀ ਦਾ ਪਹਿਲਾ ਸਕੱਤਰ ਬਣਿਆ। ਇਸ ਤੋਂ ਬਾਅਦ ਗਯੂਲਾ ਕੋਲਈ ਇਸ ਦਾ ਪ੍ਰਧਾਨ ਬਣਿਆ ਤੇ ਹੰਗਰੀ ਰੂਸੀ-ਚੀਨੀ ਝਗੜੇ ਸਮੇਂ ਪੱਕੇ ਤੌਰ ਤੇ ਰੂਸੀ ਧੜੇ ਵਿਚ ਰਿਹਾ।

**ਆਰਥਿਕਤਾ**—ਆਰਥਿਕਤਾ ਦੇ ਪੱਖ ਤੋਂ, ਹੰਗਰੀ ਦਰਮਿਆਨਾ ਜਿਹਾ ਮੁਲਕ ਹੈ। ਇਸ ਦੀ ਆਮਦਨ ਦਾ ਮੁੱਖ ਸਾਧਨ ਖੇਤੀਬਾੜੀ ਅਤੇ ਉਦਯੋਗ ਹੈ।

**ਕੁਦਰਤੀ ਸਾਧਨ**—ਇਥੇ ਕਈ ਕੁਦਰਤੀ ਧਾਤਾਂ ਮਿਲ-ਦੀਆਂ ਹਨ ਜਿਨ੍ਹਾਂ ਵਿਚੋਂ ਬਾਕਸਾਈਟ ਮੁੱਖ ਹੈ। ਕੁਝ ਮਾਤਰਾ ਵਿਚ ਕੋਲਾ ਤੇ ਕੱਚਾ ਲੋਹਾ ਵੀ ਮਿਲਦਾ ਹੈ ਪਰ ਕੋਲਾ ਬਹੁਤੇ ਚੰਗੇ ਦਰਜੇ ਦਾ ਨਹੀਂ ਹੁੰਦਾ। ਫਿਰ ਵੀ ਹੰਗਰੀ ਵਿਚ ਬਿਜਲੀ ਪ੍ਰਾਪਤ ਕਰਨ ਦਾ ਮੁੱਖ ਸਾਧਨ ਕੋਲਾ ਹੀ ਹੈ।

ਵਿਚੋਂ ਇਥੇ ਮੱਕੀ, ਕਣਕ, ਚੁਕੰਦਰ, ਆਲੂ ਆਦਿ ਉਗਾਏ ਜਾਂਦੇ ਹਨ। ਗਾਈਆਂ, ਭੇਡਾਂ ਤੇ ਬੱਕਰੀਆਂ ਵੀ ਇਥੇ ਪਾਲੀਆਂ ਜਾਂਦੀਆਂ ਹਨ।

**ਉਦਯੋਗ** ਦੂਜੇ ਸੰਸਾਰ ਯੁੱਧ ਤੋਂ ਪਹਿਲਾਂ ਹੰਗਰੀ ਮੁੱਖ ਤੌਰ ਤੇ ਖੇਤੀ ਪ੍ਰਧਾਨ ਦੇਸ਼ ਸੀ। ਯੁੱਧ ਤੋਂ ਬਾਅਦ ਇਥੇ ਉਦਯੋਗਿਕ ਵਿਕਾਸ ਹੋਣਾ ਸ਼ੁਰੂ ਹੋਇਆ ਪਰ ਕੱਚੇ ਮਾਲ ਦੀ ਘਾਟ ਕਰਕੇ ਇਥੇ ਕੋਈ ਬਹੁਤੀ ਉਦਯੋਗਿਕ ਉੱਨਤੀ ਨਹੀਂ ਹੋਈ। ਕੇਵਲ ਜ਼ਰਾਇਤੀ ਅਤੇ ਉਦਯੋਗਿਕ ਵਰਤੋਂ ਦੀਆਂ ਕੁਝ ਮਸ਼ੀਨਾਂ ਹੀ ਇਥੇ ਬਣਾਈਆਂ ਜਾਂਦੀਆਂ ਹਨ। ਹੰਗਰੀ ਬਾਕਸਾਈਟ ਦੇ ਉਤਪਾਦਨ ਵਿਚ ਸੰਸਾਰ ਵਿਚ 10ਵੇਂ ਨੰਬਰ ਤੇ ਹੈ ਜੋ ਇਥੋਂ ਰੂਸ, ਪੋਲੈਂਡ ਅਤੇ ਚੈਕੋਸਲੋਵਾ-ਕੀਆ ਨੂੰ ਭੇਜਿਆ ਜਾਂਦਾ ਹੈ। ਸੰਨ 1950 ਤੋਂ ਬਾਅਦ ਇਥੇ ਆਮ ਵਰਤੋਂ ਦੀਆਂ ਚੀਜ਼ਾਂ ਜਿਵੇਂ ਰੇਡੀਓ, ਟੈਲੀਵੀਜਨ, ਕਾਗਜ਼, ਕੱਪੜਾ, ਖਾਣ ਦਾ ਸਾਮਾਨ ਅਤੇ ਕੁਝ ਰਸਾਇਣਕ ਪਦਾਰਥ ਆਦਿ ਵੀ ਬਣਾਏ ਜਾਣ ਲਗ ਪਏ ਹਨ।

**ਆਵਾਜਾਈ ਦੇ ਸਾਧਨ**—ਹੰਗਰੀ ਵਿਚ ਉਦਯੋਗਿਕ ਵਿਕਾਸ ਅਤੇ ਸ਼ਹਿਰੀਕਰਨ ਨਾਲ ਮਾਲ ਦੀ ਢੋਆ-ਢੁਆਈ ਲਈ ਅਤੇ ਮੁਸਾਫ਼ਰਾਂ ਦੀ ਵਰਤੋਂ ਲਈ ਆਵਾਜਾਈ ਦੀ ਮਹੱਤਤਾ ਵਧਣ ਨਾਲ ਇਸ ਦੇ ਸਾਧਨਾਂ ਵਿਚ ਚੋਖਾ ਵਾਧਾ ਹੋਇਆ। ਇਥੇ ਆਵਾਜਾਈ ਮੁੱਖ ਤੌਰ ਤੇ ਰੇਲਾਂ, ਸੜਕਾਂ ਅਤੇ ਜਲ ਮਾਰਗਾਂ ਰਾਹੀਂ ਹੁੰਦੀ ਹੈ। ਰੇਲਾਂ ਦਾ



ਪੱਛਮੀ ਹੰਗਰੀ ਵਿਚ ਝੀਲ ਬਾਲਟਨ ਦੇ ਨੇੜੇ ਲਵਿੰਡਰੇ ਦੇ ਖੇਤਾਂ ਵਿਚ ਖੁਸ਼ਬੂਦਾਰ ਖਿੜੇ ਹੋਏ ਫੁੱਲ ਚੁਗਦੀਆਂ ਮੁਟਿਆਰਾਂ

**ਖੇਤੀਬਾੜੀ**—ਇਥੇ ਦੀ ਧਰਤੀ ਉਪਜਾਊ ਹੋਣ ਕਰਕੇ ਤੇ ਜਲਵਾਯੂ ਅਨੁਕੂਲ ਹੋਣ ਕਾਰਨ ਇਹ ਮੁੱਖ ਤੌਰ ਤੇ ਖੇਤੀ ਪ੍ਰਧਾਨ ਦੇਸ਼ ਹੀ ਹੈ। ਇਸਦੀ ਧਰਤੀ ਦਾ ਲਗਭਗ $\frac{1}{2}$ ਹਿੱਸਾ ਖੇਤੀਬਾੜੀ ਅਧੀਨ ਹੈ ਅਤੇ ਇਸ ਦਾ 6% ਹਿੱਸਾ ਫਲ, ਸਬਜ਼ੀਆਂ ਅਤੇ ਅੰਗੂਰਾਂ ਦੀ ਕਾਸ਼ਤ ਅਧੀਨ ਹੈ। ਇਥੋਂ ਦੀ ਕੁਲ ਰਾਸ਼ਟਰੀ ਆਮਦਨ ਦਾ ਲਗਭਗ 20% ਹਿੱਸਾ ਖੇਤੀਬਾੜੀ ਤੋਂ ਪ੍ਰਾਪਤ ਹੁੰਦਾ ਹੈ। ਫਸਲਾਂ

ਵਿਕਾਸ 19ਵੀਂ ਸਦੀ ਦੇ ਪਿਛਲੇ ਅੱਧ ਵਿਚ ਹੋਇਆ, ਜਿਸ ਨਾਲ ਇਥੋਂ ਦੇ ਮੁੱਖ ਸ਼ਹਿਰਾਂ ਨੂੰ ਹੰਗਰੀ ਦੀ ਰਾਜਧਾਨੀ ਬੁੱਡਾਪੈਸਟ ਨਾਲ ਜੋੜਿਆ ਗਿਆ ਸੀ। ਰੇਲਾਂ ਰਾਹੀਂ ਵਧੇਰੇ ਕਰਕੇ ਸਾਮਾਨ ਦੀ ਢੋਅ-ਢੋਆਈ ਹੀ ਕੀਤੀ ਜਾਂਦੀ ਹੈ। ਰੇਲਾਂ ਰਾਹੀਂ ਮੁਸਾਫ਼ਰਾਂ ਦੀ ਆਵਾਜਾਈ ਬਹੁਤ ਘੱਟ ਹੈ ਉਹ ਵੀ ਕੇਵਲ ਨੇੜੇ ਦੇ ਸਫ਼ਰ ਲਈ ਹੀ ਹੁੰਦੀ ਹੈ। ਰੇਲਾਂ ਵਿਚੋਂ ਉੱਤਰੀ ਉਦਯੋਗਿਕ ਖੇਤਰ ਨੂੰ ਬੁੱਡਾਪੈਸਟ ਨਾਲ ਜੋੜਨ

ਵਾਲੀਆਂ ਅਤੇ ਅੰਤਰ ਰਾਸ਼ਟਰੀ ਪੱਧਰ ਤੇ ਜਿਹੜੀਆਂ ਰੇਲਾਂ ਹੰਗਰੀ ਨੂੰ ਰੂਸ, ਚੈਕੋਸਲੋਵਾਕੀਆ, ਜਰਮਨੀ ਅਤੇ ਪੋਲੈਂਡ ਨਾਲ ਜੋੜਦੀਆਂ ਹਨ, ਵਧੇਰੇ ਮਹੱਤਵਪੂਰਨ ਹਨ। ਇਥੇ ਰੇਲ ਰਾਹਾਂ ਦੀ ਕੁਲ ਲੰਬਾਈ 13,896 ਕਿ. ਮੀ. ਹੈ। ਰੇਲ ਸੇਵਾਵਾਂ ਸਾਰੇ ਦੇਸ਼ ਵਿਚ ਬਰਾਬਰ ਮੁਹੱਈਆਂ ਹਨ। ਹੰਗਰੀ ਵਿਚ ਸੜਕਾਂ ਦੀ ਕੁਲ ਲੰਬਾਈ 1970 ਵਿਚ 2,900 ਕਿ. ਮੀ. ਸੀ। ਰੇਲਾਂ ਦੇ ਮੁਕਾਬਲੇ ਸੜਕਾਂ ਦਾ ਵਿਕਾਸ ਇਥੇ ਹਾਲੇ ਬਹੁਤ ਘਟ ਹੈ। ਦੋ ਅੰਤਰ ਰਾਸ਼ਟਰੀ ਸੜਕਾਂ ਲੰਡਨ-ਦਮਸ਼ਕ ਅਤੇ ਹੈਮਬਰਗ-ਬੁਖਾਰੈਸਟ ਹੰਗਰੀ ਵਿਚੋਂ ਦੀ ਲੰਘਦੀਆਂ ਹਨ।

ਹੰਗਰੀ ਵਿਚ ਦੇ ਜਲ ਮਾਰਗਾਂ ਰਾਹੀਂ ਹੋਣ ਵਾਲੀ ਆਵਾ-ਜਾਈ ਦਾ ਲਗਭਗ 45% ਡੈਨਿਊਬ ਦਰਿਆ ਰਾਹੀਂ ਹੁੰਦਾ ਹੈ ਜੋ ਇਕ ਅੰਤਰ ਰਾਸ਼ਟਰੀ ਜਲ ਮਾਰਗ ਹੈ। ਇਸ ਤੇ ਆਵਾਜਾਈ ਦੀ ਬਹੁਤ ਭੀੜ ਰਹਿੰਦੀ ਹੈ। ਹੰਗਰੀ ਦੀ ਸਭ ਤੋਂ ਮਹੱਤਵਪੂਰਨ ਬੰਦਰਗਾਹ ਬੁੱਡਾਪੈਸਟ ਹੈ ਜੋ ਕਿ ਕਰ ਰਹਿਤ ਹੈ।

ਦੇਸ਼ ਦਾ ਆਕਾਰ ਛੋਟਾ ਹੋਣ ਕਰਕੇ ਅਤੇ ਆਰਥਿਕ ਪੱਖ ਤੋਂ ਲਾਹੇਵੰਦ ਨਾ ਹੋਣ ਕਰਕੇ ਦੇਸ਼ ਵਿਚ ਅੰਦਰੂਨੀ ਹਵਾਈ ਸੇਵਾ ਬਿਲ-ਕੁਲ ਨਹੀਂ ਹੈ। ਬੁੱਡਾਪੈਸਟ ਤੋਂ ਦੀ ਹੰਗਰੀਅਨ ਏਅਰਵੇਜ਼ ਕੰਪਨੀ, ਦੁਆਰਾ ਅੰਤਰ ਰਾਸ਼ਟਰੀ ਉਡਾਣਾਂ ਵੱਖ ਵੱਖ ਦੇਸ਼ਾਂ ਨੂੰ ਜਾਂਦੀਆਂ ਹਨ।

ਵਪਾਰ ਦੂਜੇ ਸੰਸਾਰ ਯੁੱਧ ਤੋਂ ਪਹਿਲਾਂ ਖਾਣ-ਪੀਣ ਦਾ ਸਾਮਾਨ ਹੀ ਇਥੋਂ ਮੁੱਖ ਤੌਰ ਤੇ ਬਾਹਰ ਭੇਜਿਆ ਜਾਂਦਾ ਸੀ ਪਰ ਉਦਯੋਗਿਕ ਵਿਕਾਸ ਤੋਂ ਬਾਅਦ ਇਨ੍ਹਾਂ ਨੇ ਕੱਚਾ ਮਾਲ ਬਾਹਰੋਂ ਮੰਗਵਾਉਣਾ ਸ਼ੁਰੂ ਕਰ ਦਿੱਤਾ ਤੇ ਤਿਆਰ **ਕੀਤਾ** ਮਾਲ ਬਾਹਰ ਭੇਜਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦੇ ਵਿਦੇਸ਼ੀ ਵਪਾਰ ਵਿਚੋਂ 70% ਕੇਵਲ ਸਮਾਜਵਾਦੀ ਦੇਸ਼ਾਂ ਨਾਲ ਤੇ ਮੁੱਖ ਤੌਰ ਤੇ ਰੂਸ ਨਾਲ ਹੀ ਹੁੰਦਾ ਹੈ।

ਲੋਕ —ਹੰਗਰੀ ਦੀ ਆਬਾਦੀ ਦੀ ਘਣਤਾ 114 ਵਿਅਕਤੀ ਪ੍ਰਤਿ ਵ. ਕਿ. ਮੀ. ਹੈ ਜੋ ਸੰਸਾਰ ਵਿਚ ਕਾਫ਼ੀ ਜ਼ਿਆਦਾ ਗਿਣੀ ਜਾਂਦੀ ਹੈ ਪਰ ਘਣਤਾ ਦੇ ਹਿਸਾਬ ਨਾਲ ਹੀ ਇਹ ਯੂਰਪੀ ਦੇਸ਼ਾਂ ਵਿਚ 11ਵੇਂ ਨੰਬਰ ਤੇ ਹੈ। ਆਬਾਦੀ ਦਾ 48% ਹਿੱਸਾ ਸ਼ਹਿਰੀ ਹੈ।

ਬੋਲੀ —ਬੋਲੀ ਦੇ ਪੱਖ ਤੋਂ 97% ਲੋਕ ਹੰਗੇਰੀਅਨ ਭਾਸ਼ਾ ਬੋਲਦੇ ਹਨ। ਨਸਲ ਵਿਗਿਆਨਕ ਪਖੋਂ ਹੰਗੇਰੀਅਨ ਲੋਕਾਂ ਨੂੰ ਮਗਿਆਰ ਕਿਹਾ ਜਾਂਦਾ ਹੈ। ਜੋ ਪੂਰਬੀ ਯੂਰਪੀ ਸਟੈਪੀ ਤੋਂ ਪਰਵਾਸ ਕਰਕੇ 19ਵੀਂ ਸਦੀ ਵਿਚ ਕਾਰਪੇਥੀਅਨ ਬੇਸਿਨ ਵਿਚ ਆ ਵੱਸੇ। ਬਾਕੀ ਰਹਿੰਦੇ ਲੋਕਾਂ ਵਿਚੋਂ ਸਭ ਤੋਂ ਵੱਧ ਗਿਣਤੀ ਜਰਮਨ ਲੋਕਾਂ ਦੀ ਹੈ। ਇਨ੍ਹਾਂ ਤੋਂ ਇਲਾਵਾ, ਸਲੋਵਾਕੀਆਈ, ਰੋਮਾਨੀਆਈ ਆਦਿ ਲੋਕ ਵੀ ਇਥੇ ਹਨ।

ਧਰਮ —ਇਸ ਪੱਖ ਤੋਂ ਪਰਤੱਖ ਤੌਰ ਤੇ ਬੇਸ਼ਕ ਕੋਈ ਅੰਕੜੇ ਨਹੀਂ ਮਿਲਦੇ ਫਿਰ ਵੀ ਇਥੋਂ ਦੇ 90% ਲੋਕ ਕਿਸੇ ਨਾ ਕਿਸੇ ਧਰਮ ਨੂੰ ਮੰਨਦੇ ਹਨ। ਜਿਨ੍ਹਾਂ ਵਿਚੋਂ 60% ਰੋਮਨ ਕੈਥੋਲਿਕ ਹਨ ਤੇ 25% ਲੂਥਰੀ ਹਨ। ਬਾਕੀ ਦੇ ਧਾਰਮਿਕ ਅਲਪ ਸੰਖਿਆ ਵਰਗਾਂ ਵਿਚ ਕੈਲਵਿਨੀ, ਯਹੂਦੀ, ਅਦਵੈਤਵਾਦੀ ਅਤੇ ਬੈਪਟਿਸਟ ਆਦਿ ਵੀ ਹਨ।

ਰੀਤੀ-ਰਿਵਾਜ—ਹੰਗਰੀ ਵਿਚ 10,000 ਦੇ ਲਗਭਗ ਕਲਾ ਪ੍ਰੇਮੀਆਂ ਦੇ ਵੱਖ ਵੱਖ ਗਰੁਪ ਹਨ। ਇਨ੍ਹਾਂ ਦੇ 200,000 ਦੇ ਲਗਭਗ ਮੈਂਬਰ ਹਨ। ਇਹ ਕਲਾਕਾਰ ਹੰਗਰੀ ਦੀਆਂ ਮਸ਼ਹੂਰ ਕਲਾ ਕ੍ਰਿਤਾਂ ਜਿਵੇਂ —ਚੀਨੀ ਜਾਂ ਮਿੱਟੀ ਦੇ ਬਰਤਨ ਬਣਾਉਣ, ਕੱਪੜਾ ਬੁਣਨ,



ਡੈਨਿਊਬ **ਦਰਿਆ** ਦੇ ਕੰਢੇ ਬੁੱਡਾਪੈਸਟ ਵਿਖੇ ਹੰਗਰੀ ਦੀ ਪਾਰਲੀਮੈਂਟ ਦੀ ਇਮਾਰਤ

ਉਕਰਾਈ ਤੇ ਕਢਾਈ ਦੇ ਕੰਮ ਨੂੰ ਪ੍ਰਚਲਤ ਰੱਖ ਰਹੇ ਹਨ। ਇਨ੍ਹਾਂ ਗਰੁੱਪਾਂ ਨੂੰ ਆਰਟ ਕੋਪਰੇਟਿਵਜ਼ ਤੋਂ ਮਦਦ ਮਿਲਦੀ ਹੈ। ਇਥੋਂ ਦੀ ਕਢਾਈ ਅਤੇ ਇਨ੍ਹਾਂ ਦੀ ਬੁਣੀਆਂ ਹੋਈਆਂ ਲੇਸਾਂ ਸੰਸਾਰਭਰ ਵਿਚ ਮਸ਼ਹੂਰ ਹਨ। ਉਪਰੋਕਤ ਤੋਂ ਇਲਾਵਾ ਇਨ੍ਹਾਂ ਨੂੰ ਗਾਉਣ-ਵਜਾਉਣ ਦਾ ਬੜਾ ਉਤਸ਼ਾਹ ਹੈ ਤੇ ਹੰਗਰੀ ਦੇ ਕਈ ਸੰਗੀਤਕਾਰ, ਵਿਗਿਆਨੀ ਅਤੇ ਹੋਰ ਵਿਅਕਤੀ ਅੰਤਰ-ਰਾਸ਼ਟਰੀ ਪੱਧਰ ਦੇ ਵੀ ਹੋਏ ਹਨ।

ਸਿੱਖਿਆ –ਹੰਗਰੀ ਵਿਚ 8 ਸਾਲ ਦੀ ਮੁਢਲੀ ਸਿੱਖਿਆ ਜਨਰਲ ਸਕੂਲਾਂ ਵਿਚ ਤੇ 4 ਸਾਲ ਦੀ ਅਗਲੀ ਸਿਖਿਆ ਹਾਈ ਸਕੂਲਾਂ ਵਿਚ ਦਿੱਤੀ ਜਾਂਦੀ ਹੈ। ਇਸ ਤੋਂ ਬਾਅਦ ਉਚੇਰੀ ਸਿੱਖਿਆ ਲਈ ਕਾਲਜ, ਯੂਨੀਵਰਸਿਟੀਆਂ, ਤਕਨੀਕੀ ਅਤੇ ਉਚੇਰੇ-ਤਕਨੀਕੀ ਸਕੂਲ ਆਦਿ ਸੰਸਥਾਵਾਂ ਵੀ ਹਨ ਜਿਨ੍ਹਾਂ ਵਿਚ 6 ਤੋਂ 10 ਛਿਮਾਹੀਆਂ ਵਿਚ ਸਿਖਿਆ ਦਿੱਤੀ ਜਾਂਦੀ ਹੈ। ਮੁਢਲੇ ਸਕੂਲਾਂ ਵਿਚ 6 ਤੋਂ 16 ਸਾਲ ਦੀ ਉਮਰ ਦੇ ਬੱਚਿਆਂ ਲਈ ਸਿੱਖਿਆ ਲਾਜ਼ਮੀ ਅਤੇ ਮੁਫ਼ਤ ਹੈ। ਇਨ੍ਹਾਂ ਵਿਚੋਂ 80% ਅੱਗੇ ਹਾਈ ਸਕੂਲਾਂ ਵਿਚ ਸਿੱਖਿਆ ਪ੍ਰਾਪਤ ਕਰਦੇ ਹਨ ਤੇ ਇਥੇ ਵੀ ਸਿੱਖਿਆ ਮੁਫ਼ਤ ਹੀ ਦਿੱਤੀ ਜਾਂਦੀ ਹੈ। ਸੰਨ 1975-76 ਤੱਕ ਹੰਗਰੀ ਵਿਚ 18 ਯੂਨੀਵਰਸਿ-ਟੀਆਂ ਅਤੇ 38 ਵੱਖ-ਵੱਖ ਕਿਸਮ ਦੇ ਉਚੀ ਵਿਦਿਆ ਲਈ ਕਾਲਜ ਮੌਜੂਦ ਸਨ ਜਿਨ੍ਹਾਂ ਵਿਚ 108,000 ਵਿਦਿਆਰਥੀ ਸਨ। ਉਚੇਰੀ ਸਿਖਿਆ ਲਈ ਵੀ ਕੋਈ ਹੀ ਵਿਦਿਆਰਥੀ ਫੀਸ ਆਦਿ ਦਿੰਦਾ ਹੈ ਨਹੀਂ ਤੇ ਸਭ ਲਈ ਕਿਸੇ ਨਾ ਕਿਸੇ ਤਰ੍ਹਾਂ ਦੀ ਸਮਾਜਕ ਸਹਾਇਤਾ ਜਾਂ ਵਜ਼ੀਫਾ ਆਦਿ ਮਿਲ ਜਾਂਦਾ ਹੈ। ਇਥੇ ਸ਼ਾਮ ਦੀਆਂ ਸੰਸਥਾਵਾਂ ਅਤੇ ਪੱਤਰ-ਵਿਹਾਰ ਰਾਹੀਂ ਵੀ ਸਿੱਖਿਆ ਦਿੱਤੀ ਜਾਂਦੀ ਹੈ।

ਰਾਜ ਪ੍ਰਬੰਧ –ਹੰਗਰੀ ਦੀ ਸਰਕਾਰ ਲੋਕਤੰਤਰ ਕਿਸਮ ਦੀ ਹੈ। ਇਨ੍ਹਾਂ ਦਾ ਸੰਵਿਧਾਨ 1949 ਵਿਚ ਬਣਿਆ। 1972 ਵਿਚ ਇਸ ਦੀ ਫਿਰ ਸੁਧਾਈ ਕੀਤੀ ਗਈ। ਰਾਜ ਦੀ ਸਭ ਤੋਂ ਵੱਡੀ ਸ਼ਕਤੀ ਸੰਸਦ ਕੋਲ ਹੈ। ਸੰਸਦ ਦੁਆਰਾ ਹੀ ਸਮੂਹ ਸਰਕਾਰ ਦੇ ਦਲ ਦੇ ਮੈਂਬਰਾਂ ਦੀ ਚੋਣ ਕੀਤੀ ਜਾਂਦੀ ਹੈ। ਇਸ ਤੋਂ ਇਲਾਵ ਹੰਗੇਰੀਅਨ ਪੀਪਲਜ਼ ਗਣਤੰਤਰ, ਪ੍ਰੈਜ਼ੀਡੈਂਸ਼ੀਅਲ ਕੌਂਸਲ, ਮਿਨਿਸਟਰਜ਼ ਕੌਂਸਲ ਦੇ ਮੈਂਬਰਾਂ, ਸੁਪਰੀਮ ਕੋਰਟ ਦੇ ਪ੍ਰਧਾਨ, ਮੁੱਖ ਸਰਕਾਰੀ ਵਕੀਲ ਆਦਿ ਦੀ ਚੋਣ ਵੀ ਇਹੀ ਕਰਦੀ ਹੈ। ਜਦੋਂ ਸੰਸਦ ਦੀਆਂ ਬੈਠਕਾਂ ਨਹੀਂ ਹੋ ਰਹੀਆਂ ਹੁੰਦੀਆਂ ਤਾਂ ਸੰਸਦ ਦਾ ਕੰਮ ਪ੍ਰੈਜ਼ੀਡੈਂਸ਼ੀਅਲ ਕੌਂਸਲ ਕਰਦੀ ਹੈ। ਪ੍ਰਬੰਧਕੀ ਢਾਂਚੇ ਦਾ ਮੁੱਖ ਕੰਮ ਮੰਤਰੀ-ਪ੍ਰੀਸ਼ਦ ਦੁਆਰਾ ਹੁੰਦਾ ਹੈ। ਇਸ ਦਾ ਪ੍ਰਧਾਨ ਅਤੇ ਮੰਤਰੀ ਨਵੇਂ ਹੁਕਮ ਜਾਰੀ ਕਰ ਸਕਦੇ ਹਨ। ਮੰਤਰੀ-ਮੰਡਲ ਅਧੀਨ ਖਾਸ ਖਾਸ ਮੰਤਵਾਂ ਲਈ ਅੱਗੇ ਵੱਖ ਵੱਖ ਕਮਿਸ਼ਨਰ ਹੁੰਦੇ ਹਨ।

ਖੇਤਰੀ ਪ੍ਰਬੰਧ ਕਾਊਂਟੀਆਂ ਅਤੇ ਕਾਊਂਟੀ ਬਰੋਆਂ ਵਿਚ ਵੰਡਿਆ ਹੋਇਆ ਹੈ। ਹਰੇਕ ਕਾਊਂਟੀ ਦਾ ਪ੍ਰਬੰਧ ਉਥੋਂ ਦੀ ਕੌਂਸਲ ਦੇ ਹੱਥ ਵਿਚ ਹੁੰਦਾ ਹੈ। ਹੰਗਰੀ ਵਿਚ ਹਰ ਚਾਰ ਸਾਲਾਂ ਬਾਅਦ ਸੰਸਦ ਦੀਆਂ ਅਤੇ ਕੌਂਸਲਾਂ ਦੀਆਂ ਚੋਣਾਂ ਹੁੰਦੀਆਂ ਹਨ। 18 ਸਾਲ ਤੋਂ ਉਪਰ ਦੇ ਹਰ ਇਕ ਨਾਗਰਿਕ ਨੂੰ ਵੋਟ ਦੇਣ ਦਾ ਅਧਿਕਾਰ ਹੈ।

ਹ ਪੁ.– ਐਨ. ਬ੍ਰਿ. ਮੈ 9 : 21

ਹੱਜ : ਹੱਜ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ 'ਜ਼ਿਆਰਤ' ਹੈ। ਜ਼ਿਆਰਤ ਦੇ ਮਕਸਦ ਨਾਲ ਹਰ ਤਰਫ਼ ਤੋਂ ਲੋਕ ਕਾਅਬੇ ਦੀ ਯਾਤਰਾ ਲਈ ਜਾਂਦੇ ਹਨ। ਇਹ ਸ਼ਬਦ ਮੌਜੂਦਾ ਅਰਥਾਂ ਵਿਚ ਹਜ਼ਰਤ ਇਬਰਾਹੀਮ ਦੇ ਸਮੇਂ ਤੋਂ ਹੋਂਦ ਵਿਚ ਆਇਆ। ਹਜ਼ਰਤ ਇਬਰਾਹੀਮ ਨੇ ਹੋਸ਼ ਸੰਭਾਲਦੇ ਹੀ ਖ਼ੁਦਾ ਨੂੰ ਪਹਿਚਾਨ ਲਿਆ ਅਤੇ ਦੂਜੀਆਂ ਚੀਜ਼ਾਂ ਅੱਗੇ ਸਿਰ ਝੁਕਾਣ ਤੋਂ ਇਨਕਾਰ ਕਰ ਦਿਤਾ ਅਤੇ ਕਿਹਾ ਕਿ ਜਿਨ੍ਹਾਂ ਨੂੰ ਤੁਸੀਂ ਖ਼ੁਦਾਈ ਵਿਚ ਅੱਲ੍ਹਾ ਦਾ ਸ਼ਰੀਕ ਕਹਿੰਦੇ ਹੋ, ਉਨ੍ਹਾਂ ਨਾਲ ਮੇਰਾ ਕੋਈ ਵਾਸਤਾ ਨਹੀਂ। ਮੈਂ ਤਾਂ ਸਾਰਿਆਂ ਨਾਲੋਂ ਮੂਹ ਮੋੜ ਕੇ ਉਸ ਜ਼ਾਤ ਨੂੰ ਬੰਦਗੀ ਲਈ ਅਪਣਾ ਲਿਆ ਹੈ, ਜਿਸ ਨੇ ਅਸਮਾਨ ਅਤੇ ਜ਼ਮੀਨ ਦੀ ਸਿਰਜਨਾ ਕੀਤੀ ਹੈ। ਹਜ਼ਰਤ ਇਬਰਾਹੀਮ ਦੇ ਇਹ ਕਹਿਣ ਤੇ ਘਰ ਵਾਲੇ ਅਤੇ ਹਕੂਮਤ ਉਨ੍ਹਾਂ ਦੇ ਪਿੱਛੇ ਪੈ ਗਈ। ਆਖ਼ਰ ਉਨ੍ਹਾਂ ਨੂੰ ਜੀਉਂਦੇ ਸਾੜ ਦੇਣ ਦਾ ਹੁਕਮ ਹੋਇਆ। ਜਦੋਂ ਉਨ੍ਹਾਂ ਨੂੰ ਅੱਗ ਵਿਚ ਸੁੱਟਿਆ ਗਿਆ ਤਾਂ ਰੱਬ ਨੇ ਉਨ੍ਹਾਂ ਨੂੰ ਅੱਗ ਵਿਚ ਜਲਣ ਤੋਂ ਬਚਾ ਲਿਆ ਅਤੇ ਅੱਗ ਗੁਲਜ਼ਾਰ ਬਣ ਗਈ।

86 ਸਾਲ ਦੀ ਉਮਰ ਵਿਚ ਆਪ ਦੇ ਘਰ ਇਕ ਲੜਕਾ ਪੈਦਾ ਹੋਇਆ। ਉਸਦਾ ਨਾਂ ਇਸਮਾਈਲ ਰੱਖਿਆ ਗਿਆ। ਹੁਣ ਰੱਬ ਵੱਲੋਂ ਅਜ਼ਮਾਇਸ਼ ਦਾ ਦੌਰ ਸ਼ੁਰੂ ਹੋਇਆ। ਹੁਕਮ ਹੋਇਆ ਕਿ ਆਪਣੀ ਸਭ ਤੋਂ ਪਿਆਰੀ ਚੀਜ਼ ਨੂੰ ਖ਼ੁਦਾ ਦੀ ਦਰਗਾਹ ਵਿਚ ਕੁਰਬਾਨ ਕਰ ਦਿੱਤਾ ਜਾਵੇ। ਸਭ ਮਾਲ ਆਦਿ ਕੁਰਬਾਨ ਕਰਨ ਤੋਂ ਬਾਅਦ ਆਪ ਸਮਝ ਗਏ ਕਿ ਅਸਲ ਹੁਕਮ ਬੇਟੇ ਦੇ ਸਬੰਧ ਵਿਚ ਹੈ ਅਤੇ ਉਨ੍ਹਾਂ ਨੇ ਆਪਣੇ ਬੇਟੇ ਨੂੰ ਕੁਰਬਾਨ ਕਰਨ ਦਾ ਫ਼ੈਸਲਾ ਕਰ ਲਿਆ।

ਹਜ਼ਰਤ ਇਸਮਾਈਲ ਨੂੰ ਜਦੋਂ ਪਤਾ ਲੱਗਾ ਤਾਂ ਉਸਨੇ ਖ਼ੁਸ਼ੀ ਨਾਲ ਆਪਣੇ ਆਪ ਨੂੰ ਕੁਰਬਾਨੀ ਲਈ ਤਿਆਰ ਕਰ ਲਿਆ, ਕਿਉਂਕਿ ਉਹ ਸਮਝ ਗਿਆ ਸੀ ਕਿ ਇਕ ਰੱਬ ਤੋਂ ਸਿਵਾਏ ਕੋਈ ਹੋਰ ਮਾਲਕ ਨਹੀਂ। ਹਜ਼ਰਤ ਇਬਰਾਹੀਮ ਨੇ ਜਦੋਂ ਇਸਮਾਈਲ ਦੇ ਗਲ ਤੇ ਛੁਰੀ ਫੇਰੀ ਤਾਂ ਖ਼ੁਦਾ ਦੇ ਫ਼ਰਿਸ਼ਤੇ ਨੇ ਉਸ ਨੂੰ ਚੁੱਕ ਕੇ ਇਕ ਦੁੰਬਾ ਸਾਹਮਣੇ ਰੱਖ ਦਿੱਤਾ ਅਤੇ ਉਸ ਤੇ ਛੁਰੀ ਫਿਰੀ। ਖ਼ੁਦਾ ਨੇ ਹਜ਼ਰਤ ਇਬਰਾਹੀਮ ਦੀ ਕੁਰਬਾਨੀ ਕਬੂਲ ਕਰ ਲਈ ਅਤੇ ਹਜ਼ਰਤ ਇਬਰਾਹੀਮ ਨੂੰ ਅੱਲ੍ਹਾ ਨੇ ਕਿਹਾ ਕਿ 'ਹਾਂ' ਤੁਸੀਂ ਆਪਣੇ ਮੁਸਲਮਾਨ ਹੋਣ ਦੇ ਦਾਵੇ ਨੂੰ ਬਿਲਕੁਲ ਸੱਚ ਕਰਕੇ ਦੱਸਿਆ ਹੈ। ਹੁਣ ਤੁਸੀਂ ਸਾਰੀ ਦੁਨੀਆਂ ਦੇ ਇਮਾਮ ਬਣਾਏ ਜਾਣ ਦੇ ਕਾਬਲ ਹੋ। ਇਸ ਤੋਂ ਬਾਅਦ ਇਸਲਾਮ ਦੀ ਆਲਮਗੀਰ ਤਹਿਰੀਕ ਸ਼ੁਰੂ ਹੋਈ। ਹਜ਼ਰਤ ਇਬਰਾਹੀਮ ਅਤੇ ਹਜ਼ਰਤ ਇਸਮਾਈਲ ਨੇ ਮਿਲਕੇ ਤਹਿਰੀਕ ਦਾ ਉਹ ਕੇਂਦਰ ਬਣਾ-ਇਆ ਜਿਹੜਾ ਅੱਜ ਸਾਰੀ ਦੁਨੀਆਂ ਵਿਚ ਕਾਅਬੇ ਦੇ ਨਾਂ ਨਾਲ ਮਸ਼ਹੂਰ ਹੈ। ਇਹ ਇਮਾਰਤ ਕੇਵਲ ਇਕ ਇਬਾਦਤਗਾਹ ਹੀ ਨਹੀਂ ਸਗੋਂ ਪਹਿਲੇ ਦਿਨ ਤੋਂ ਹੀ ਇਸਨੂੰ ਇਸਲਾਮ ਦੀ ਆਲਮਗੀਰ ਤਹਿਰੀਕ ਦਾ ਕੇਂਦਰ ਕਰਾਰ ਦਿੱਤਾ ਗਿਆ। ਇਸਦਾ ਮਨੋਰਥ ਇਹ ਰੱਖਿਆ ਗਿਆ ਕਿ ਇਕ ਖ਼ੁਦਾ ਨੂੰ ਮੰਨਣ ਵਾਲੇ ਹੁਮ ਹੁਮਾਕੇ ਇਥੇ ਆਇਆ ਕਰਨ ਅਤੇ ਮਿਲਕੇ ਖ਼ੁਦਾ ਦੀ ਇਬਾਦਤ ਕਰਨ ਅਤੇ ਇਸਲਾਮ ਦਾ ਪੈਗਾਮ ਲੈਕੇ ਆਪਣੇ ਆਪਣੇ ਮੁਲਕਾਂ ਨੂੰ ਵਾਪਸ ਜਾਣ।

ਹੱਜ ਕਰਨ ਦੀ ਰੀਤ ਇਹ ਹੈ -ਇਹ ਹਿਜਰੀ ਸਾਲ ਦੇ ਬਾਰ੍ਹਵੇਂ ਮਹੀਨੇ 'ਜ਼ੁਲਹਿਜਾ' ਵਿਚ ਹੁੰਦਾ ਹੈ। ਜਦ ਮੱਕਾ ਇਕ ਪੜਾਉ ਰਹਿ ਜਾਵੇ, ਤਦ ਹੱਜ ਕਰਨ ਵਾਲਾ ਯਾਤਰੀ ਇਸ਼ਨਾਨ ਕਰਕੇ 'ਏਹਰਾਮ' ਬੰਨ੍ਹੇ ਅਰਥਾਤ ਪਹਿਲੇ ਬਸਤ੍ਰ ਉਤਾਰ ਕੇ ਕੇਵਲ ਦੋ ਚਾਦਰਾਂ ਰੱਖੇ, ਇਕ ਤੇੜ ਅਤੇ ਦੂਜੀ ਸਰੀਰ ਉੱਤੇ। ਜੁੱਤੀ ਦਾ ਤਿਆਗ ਕਰੇ ਪਰੰਤੂ ਖੜਾਵਾਂ ਪਹਿਰਨ ਦੀ ਰੋਕ ਨਹੀਂ। ਹੱਜ ਵਾਲਾ ਯਾਤਰੀ ਗੀਤ 'ਤਲਬੀਯਾ' ਗਾਉਂਦਾ ਹੋਇਆ ਮੱਕੇ ਪਹੁੰਚੇ। ਗੀਤ ਦਾ ਅਰਥ ਇਹ ਹੈ—'ਮੈਂ ਤੇਰੀ ਸੇਵਾ ਲਈ ਖੜ੍ਹਾ ਹਾਂ, ਤੇਰਾ ਸ਼ਰੀਕ ਕੋਈ ਨਹੀਂ,

ਨਿਸਚੇ ਕਰ ਕਿ ਤੇਰੀ ਹੀ ਉਸਤਿਤ ਹੈ, ਤੇਰੀ ਹੀ ਬਾਦਸ਼ਾਹਤ ਹੈ।"

ਕਾਅਬੇ ਮੰਦਿਰ ਪਾਸ ਜਾਕੇ ਇਸ਼ਨਾਨ ਕਰੇ ਅਤੇ 'ਸੰਗੇ ਅਸਵਦ' ਨੂੰ ਚੁੰਮੇ। ਸੱਤ 'ਤਵਾਫ਼' (ਪਰਿਕ੍ਰਮਾ) ਕਾਅਬੇ ਦੀਆਂ ਕਰੇ, ਤਿੰਨ ਤੇਜ਼ ਚਾਲ ਨਾਲ ਅਤੇ ਚਾਰ ਹੌਲੀ ਹੌਲੀ। ਕਾਅਬੇ ਨੂੰ ਆਪਣੇ ਖੱਬੇ ਹੱਥ ਰੱਖੇ। ਹਰ ਪਰਿਕ੍ਰਮਾ ਕਰਦਾ ਕਾਲੇ ਪੱਥਰ ਨੂੰ ਚੁੰਮੇ। ਫਿਰ ਮੁਕਾਮਿਇਬਰਾਹੀਮ ਪੁਰ ਜਾਵੇ ਅਤੇ ਉਥੇ ਪ੍ਰਾਰਥਨਾ ਕਰੇ। ਉਥੋਂ ਹਟਕੇ ਪਹਾੜੀ 'ਸਫ਼ਾ ਮਰਵਾ' ਉਪਰ ਜਾਕੇ ਕਾਅਬੇ ਵੱਲ ਮੂੰਹ ਕਰਕੇ ਪ੍ਰਾਰਥਨਾ ਕਰੇ, ਫੇਰ ਮਰਵਾ ਚੋਟੀ ਤੇ ਜਾ ਕੇ ਪ੍ਰਾਰਥਨਾ ਕਰੇ, ਫੇਰ ਕਾਅਬੇ ਵਿਚ ਆ ਕੇ 'ਖ਼ੁਤਬਾ' ਸੁਣੇ, ਫੇਰ ਮਕਾਮੇ 'ਮਿਨਾ' ਪਰ ਜਾ ਕੇ ਰਾਤ ਰਹੇ, ਉਥੋਂ ਪਹਾੜੀ 'ਅਰਫ਼ਾਤ' ਨੂੰ ਜਾਵੇ। ਉਥੇ ਪ੍ਰਾਰਥਨਾ ਕਰੇ ਅਤੇ ਖ਼ੁਤਬਾ ਸੁਣੇ, ਇਥੋਂ 'ਮੁਜ਼ਦਲਿਫ਼ਾ' ਮਕਾਮ ਪੁਰ ਸੰਝ ਦੀ ਨਮਾਜ਼ ਪੜ੍ਹੇ।

ਉਪਰ ਦੱਸੀ ਸਾਰੀ ਕ੍ਰਿਆ ਨੌਵੀਂ ਤਿਥੀ ਤੀਕ ਸਮਾਪਤ ਕਰਕੇ ਦਸਵੀਂ ਜੋ 'ਨਾਹਰ' ਕੁਰਬਾਨੀ ਦਾ ਦਿਨ ਹੈ, ਉਸ ਵਿਚ ਮੁਜ਼ਦਲਿਫ਼ਾ ਮਕਾਮ ਪੁਰ ਨਮਾਜ਼ ਪੜ੍ਹਕੇ ਸ਼ੈਤਾਨ ਦੇ (ਥੰਮ) ਪਾਸ ਜਾਕੇ ਸੱਤ ਪੱਥਰ ਸੁੱਟੇ। ਫੇਰ 'ਮਿਨਾ' ਪਹੁੰਚਕੇ ਕੁਰਬਾਨੀ ਦੇਵੇ। ਬੱਕਰਾ, ਦੁੰਬਾ, ਗਾਂ ਅਥਵਾ ਊਠ ਨੂੰ ਕਾਅਬੇ ਵੱਲ ਸਿਰ ਕਰਕੇ ਲਿਟਾਵੇ। ਪਸ਼ੂ ਦੇ ਸੱਜੇ ਪਾਸੇ ਖੜ੍ਹਾ ਹੋਕੇ 'ਅੱਲਾ ਹੂ ਅਕਬਰ' ਕਹਿਕੇ ਗਲ ਤੇ ਛੁਰੀ ਚਲਾਵੇ। ਇਸ ਪਿਛੋਂ ਹਾਜੀ 'ਏਹਰਾਮ' ਤਿਆਗਕੇ ਮਨ ਭਾਉਂਦੇ ਬਸਤ੍ਰ ਪਹਿਨੇ, ਮੁੰਡਨ ਕਰਾਵੇ, ਨਹੁੰ ਲਹਾਵੇ, ਅਰ ਤਿੰਨ ਦਿਨ ਮੱਕੇ ਹੋਰ ਠਹਿਰੇ। ਮੱਕੇ ਤੋਂ ਤੁਰਨ ਸਮੇਂ ਕਾਅਬੇ ਦੀ ਫੇਰ ਪਰਿਕ੍ਰਮਾ ਕਰੇ ਅਤੇ ਸ਼ੈਤਾਨ ਦੇ ਥੰਮ ਤੇ ਸੱਤ ਵੱਟੀਆਂ ਸੁੱਟੇ ਅਤੇ ਜ਼ਮਜ਼ਮ ਖੂਹ ਦਾ ਪਾਣੀ ਪੀਵੇ।

ਬਹੁਤ ਸਾਰੇ ਮੁਸਲਮਾਨ ਮੱਕੇ ਦੀ ਯਾਤਰਾ ਪਿਛੋਂ ਹਜ਼ਰਤ ਮੁਹੰਮਦ ਸਾਹਿਬ ਦੀ ਕਬਰ ਦੀ ਯਾਤਰਾ ਲਈ ਮਦੀਨੇ ਜਾਂਦੇ ਹਨ ਅਤੇ ਇਸ ਬਿਨਾ ਹੱਜ ਪੂਰਣ ਨਹੀਂ ਸਮਝਦੇ।

ਜੋ ਮੁਸਲਮਾਨ ਉਪਰ ਦੱਸੀ ਰੀਤੀ ਅਨੁਸਾਰ ਹੱਜ ਕਰਦਾ ਹੈ ਉਸਨੂੰ ਹਾਜੀ ਕਹਿੰਦੇ ਹਨ।

ਹ.ਪੁ.—ਸ਼ਾ. ਐਨ. ਇਸ. 121 ; ਡਿ. ਇਸ. 157 ; ਮ. ਕੋ. 258

**ਹਜ਼ਰਤ ਅਮਾਮ ਹੁਸੈਨ** : ਹਜ਼ਰਤ ਅਮਾਮ ਹੁਸੈਨ ਦਾ ਜਨਮ 4 ਸ਼ਅਬਾਨ 4 ਹਿਜਰੀ (ਸੰਨ 625 ਈ.) ਨੂੰ ਮਦੀਨੇ ਵਿਖੇ ਹੋਇਆ। ਹੁਸੈਨ ਇਕ ਨੇਕ ਅਮਲ, ਰੱਬ ਦੀ ਰਜ਼ਾ ਵਿਚ ਰਹਿਣ ਵਾਲਾ, ਬਹਾਦਰ ਤੇ ਹੱਕ ਲਈ ਮਰ ਮਿਟਣ ਵਾਲਾ ਵਿਅਕਤੀ ਸੀ ਜਿਸਦਾ ਨਾਂ ਇਤਿਹਾਸ ਵਿਚ ਉਦੋਂ ਤਕ ਅਮਰ ਰਹੇਗਾ ਜਦੋਂ ਤਕ ਕਰਬਲਾ ਦੀ ਘਟਨਾ ਜੀਉਂਦੀ ਹੈ।

ਹੁਸੈਨ ਬਹੁਤਾ ਚਿਰ ਮਦੀਨੇ ਵਿਚ ਹੀ ਰਿਹਾ। ਇਹ ਆਪਣੇ ਪਿਤਾ ਹਜ਼ਰਤ ਅਲੀ ਦੀ ਖ਼ਲਾਫ਼ਤ ਸਮੇਂ ਉਸ ਨਾਲ ਕੂਫ਼ਾ ਗਿਆ ਤੇ 30 ਹਿਜਰੀ ਵਿਚ ਤਬਰਸਤਾਨ ਦੀ ਜੰਗ-ਜਹਾਦ ਵਿਚ ਸ਼ਾਮਲ ਹੋਇਆ। ਇਸਨੇ ਆਪਣੇ ਪਿਤਾ ਦੇ ਸਮੇਂ ਜੰਗੇ-ਜਮਲ ਤੇ ਜੰਗੇ-ਸਫ਼ੈਨ ਅਤੇ ਜੰਗੇ-ਹਵਾਰਜ ਵਿਚ ਵੀ ਭਾਗ ਲਿਆ। ਆਪਣੇ ਪਿਤਾ ਦੀ ਮੌਤ ਪਿਛੋਂ ਇਹ ਆਪਣੇ ਵੱਡੇ ਭਰਾ ਹਸਨ ਨਾਲ ਕੂਫ਼ਾ ਵਿਖੇ ਰਿਹਾ ਤੇ ਜਦੋਂ ਹਸਨ ਨੇ ਖ਼ਿਲਾਫ਼ਤ ਅਮੀਰ ਮੁਆਵੀਆ ਦੇ ਹਵਾਲੇ ਕਰ ਦਿੱਤੀ ਤਾਂ ਹੁਸੈਨ ਵਾਪਸ ਮਦੀਨੇ ਆ ਗਿਆ। ਅਮੀਰ ਮੁਆਵੀਆ ਦੀ ਮੌਤ ਪਿਛੋਂ ਇਹ ਮੱਕੇ ਚਲਾ ਗਿਆ। ਅਮੀਰ ਮੁਆਵੀਆ ਦੇ ਪੁੱਤਰ ਯਜ਼ੀਦ-ਬਿਨ-ਮੁਆਵੀਆ ਨੇ ਹੁਸੈਨ ਦੇ ਭਰਾ ਹਸਨ ਨੂੰ ਮਰਵਾ ਦਿੱਤਾ (ਵੇਖੋ ਹਸਨ) ਤੇ ਇਸ ਤੋਂ ਬਾਅਦ ਉਸਨੇ ਦਮਿਸ਼ਕ ਦੇ ਤਖ਼ਤ ਤੇ ਬੈਠਦੇ ਸਾਰ ਆਪਣੇ ਅਧੀਨ ਗਵਰਨਰਾਂ ਦੇ ਨਾਂ ਫ਼ਰਮਾਨ ਜਾਰੀ ਕਰ ਦਿੱਤਾ ਕਿ ਸ਼ਹਿਰ ਦੇ ਅਮੀਰਾਂ ਤੋਂ ਉਸ ਲਈ ਬੈਅਤ (ਖ਼ਿਲਾਫ਼ਤ ਦਾ ਇਕਰਾਰ) ਲਈ ਜਾਵੇ। ਉਸਦੇ ਹੁਕਮ ਮੁਤਾਬਕ ਮਦੀਨੇ ਦੇ ਗਵਰਨਰ ਨੇ ਹਜ਼ਰਤ ਅਮਾਮ ਹੁਸੈਨ ਤੋਂ ਬੈਅਤ ਦੀ ਮੰਗ ਕੀਤੀ। ਪਰ ਅਹਿਲੇ-ਬੈਅਤ ਖ਼ਿਲਾਫ਼ਤ ਉਤੇ ਆਪਣਾ ਜ਼ਿਆਦਾ ਹੱਕ ਸਮਝਦੇ ਸਨ। ਉਨ੍ਹਾਂ ਨਾਲ ਦੀ ਨਾਲ ਹਜ਼ਰਤ ਅਮਾਮ ਹੁਸੈਨ ਨੂੰ ਆਉਣ ਲਈ ਸੁਨੇਹਾ ਭੇਜਿਆ ਅਤੇ ਸਾਥ ਦੇਣ ਦਾ ਵਿਸ਼ਵਾਸ਼ ਦਿਵਾਇਆ ਪਰ ਇਸ ਨੇ ਆਉਣ ਤੋਂ ਇਨਕਾਰ ਕਰ ਦਿੱਤਾ। 4 ਸ਼ਅਬਾਨ 50 ਹਿਜਰੀ ਨੂੰ ਇਹ ਮਦੀਨੇ ਆ ਗਿਆ। ਕੂਫ਼ਾ ਦੇ ਲੋਕਾਂ ਨੇ ਇਸ ਨੂੰ ਬੁਲਾ ਭੇਜਿਆ ਤਾਂ ਜੋ ਉਥੋਂ ਦੇ ਗਵਰਨਰ ਨੂੰ ਉਥੋਂ ਕੱਢਿਆ ਜਾਵੇ। ਲਗਭਗ ਡੇਢ ਸੌ ਖ਼ਤ ਕੂਫ਼ੇ ਵਾਲਿਆਂ ਵੱਲੋਂ ਇਸ ਸਬੰਧ ਵਿਚ ਆਏ ਸਨ। ਹੁਸੈਨ ਨੇ ਆਪਣੇ ਚਚੇਰੇ ਭਰਾ ਮੁਸਲਿਮ ਬਿਨ ਅਕੀਲ ਨੂੰ ਕੂਫ਼ਾ ਵਾਲਿਆਂ ਵੱਲ ਭੇਜਿਆ ਤੇ ਆਪ ਵੀ ਸਫ਼ਰ ਦੀ ਤਿਆਰੀ ਸ਼ੁਰੂ ਕਰ ਦਿੱਤੀ। ਜਦੋਂ ਹੁਸੈਨ ਦੇ ਦੋਸਤਾਂ ਨੂੰ ਇਹ ਪਤਾ ਲੱਗਾ ਤਾਂ ਉਨ੍ਹਾਂ ਨੇ ਕੂਫ਼ੇ ਵਾਲਿਆਂ ਦੀ ਮੌਕਾਸ਼ਨਾਸ਼ੀ ਦਾ ਜ਼ਿਕਰ ਕਰਦਿਆਂ ਹੁਸੈਨ ਨੂੰ ਉਥੇ ਜਾਣ ਤੋਂ ਰੋਕਿਆ। ਅਬਦੁੱਲਾ-ਬਿਨ-ਹਸਨ ਨੇ ਖ਼ਤ ਲਿਖਿਆ ਕਿ ਇਸ ਸਫ਼ਰ ਨੂੰ ਮੁਲਤਵੀ ਕਰ ਦਿੱਤਾ ਜਾਵੇ। ਇੱਧਰ ਇਹ ਮੱਕੇ ਤੋਂ ਇਰਾਕ ਲਈ ਟੁਰਿਆ ਤੇ ਉਧਰੋਂ ਇਬਨੇ ਜ਼ਿਆਦ ਨੇ ਕੂਫ਼ਾ ਵਿਚ ਹੰਗਾਮਾ ਮਚਾ ਦਿੱਤਾ। ਮੁਸਲਿਮ ਬਿਨ ਅਕੀਲ ਦੀ ਜਮਾਤ ਨੂੰ ਤਿੱਤਰ-ਬਿੱਤਰ ਕਰ ਦਿੱਤਾ। ਸ਼ਹਿਰ ਦੇ ਚੌਧਰੀਆਂ ਨੂੰ ਵੀ ਗਿਰਫ਼ਤਾਰ ਕਰ ਲਿਆ। ਉਸ ਨੇ ਇਨ੍ਹਾਂ ਲੋਕਾਂ ਨੂੰ ਇੰਨਾ ਡਰਾਇਆ ਕਿ ਸਾਰੇ ਕੂਫ਼ਾ ਨਿਵਾਸੀ ਸਾਥ ਛੱਡ ਗਏ। ਅਖ਼ੀਰ ਮੁਸਲਿਮ ਬਿਨ ਅਕੀਲ ਨੂੰ ਚਾਲਬਾਜ਼ੀ ਨਾਲ ਗਿਰਫ਼ਤਾਰ ਕਰਕੇ ਕਤਲ ਕਰ ਦਿੱਤਾ ਗਿਆ। ਹਜ਼ਰਤ ਅਮਾਮ ਹੁਸੈਨ ਅਜੇ ਮੱਕੇ ਤੇ ਇਰਾਕ ਦੇ ਵਿਚਕਾਰ ਹੀ ਸੀ ਕਿ ਇਸ ਨੂੰ ਮੁਸਲਿਮ ਬਿਨ ਅਕੀਲ ਬਾਰੇ ਸਭ ਕੁਝ ਪਤਾ ਲੱਗ ਗਿਆ। ਹੁਸੈਨ ਨੂੰ ਵਾਪਸ ਜਾਣ ਲਈ ਪਰੇਰਿਆ ਗਿਆ ਪਰ ਜਦੋਂ ਮੁਸਲਿਮ ਅਕੀਲ ਦੇ ਭਰਾ ਬਦਲਾ ਲੈਣ ਲਈ ਅੜ ਗਏ ਤਾਂ ਹੁਸੈਨ ਨੇ ਕਿਹਾ, 'ਤਾਂ ਫਿਰ ਮੈਂ ਵੀ ਜ਼ਿੰਦਾ ਰਹਿ ਕੇ ਕੀ ਕਰਾਂਗਾ।'

ਹੁਸੈਨ ਜਦੋਂ ਕਾਦਬੀਆ ਤੋਂ ਅੱਗੇ ਵਧਿਆ ਤਾਂ ਇਬਨੇ-ਜ਼ਿਆਦ ਦੇ ਭੇਜੇ ਹੁੱਰ ਬਿਨ ਯਜ਼ੀਦ ਨੇ ਇਸ ਦਾ ਅਤੇ ਇਸਦੇ ਸਾਥੀਆਂ ਦਾ ਰਸਤਾ ਰੋਕ ਲਿਆ ਅਤੇ ਇਸ ਨੂੰ ਉਹ ਰਸਤਾ ਅਖ਼ਤਿਆਰ ਕਰਨ ਲਈ ਕਿਹਾ ਗਿਆ ਜਿਹੜਾ ਨਾ ਮਦੀਨੇ ਨੂੰ ਜਾਂਦਾ ਹੋਵੇ ਤੇ ਨਾ ਹੀ ਕੂਫ਼ੇ ਨੂੰ, ਤਾਂ ਜੋ ਇਸ ਦੌਰਾਨ ਇਬਨੇ-ਜ਼ਿਆਦ ਤੋਂ ਹੁਕਮ ਮੰਗਵਾਇਆ ਜਾ ਸਕੇ। ਹੁਸੈਨ ਦੇ ਭੇਜੇ ਕਾਸਦ ਨੂੰ ਉਬੈਦ ਉੱਲਾ ਬਿਨ ਜ਼ਿਆਦ ਨੇ ਰਾਹ ਵਿਚ ਕਤਲ ਕਰ ਦਿੱਤਾ। ਹੁਸੈਨ ਨੂੰ ਇਸਦਾ ਬੜਾ ਦੁੱਖ ਹੋਇਆ ਪਰ ਇਹ ਹੱਕ ਦੇ ਰਾਹ ਤੇ ਡਟਿਆ ਰਿਹਾ।

ਇਬਨੇ-ਜ਼ਿਆਦ ਨੇ ਹੁਸੈਨ ਨੂੰ ਖ਼ਤ ਲਿਖਿਆ ਕਿ ਇਹ ਯਜ਼ੀਦ ਨੂੰ ਖ਼ਲੀਫ਼ਾ ਮੰਨ ਲਵੇ। ਹੁਸੈਨ ਨੇ ਖ਼ਤ ਫਾੜ ਦਿੱਤਾ। ਇਬਨੇ-ਜ਼ਿਆਦ ਨੇ ਹੁਸੈਨ ਦੇ ਖ਼ਿਲਾਫ਼ ਫ਼ੌਜ ਇਕੱਠੀ ਕਰ ਲਈ ਤੇ ਰੇ ਦੇ ਗਵਰਨਰ ਇਬਨੇ ਸਅਦ ਨੂੰ ਸਰਦਾਰ ਮਕੱਰਰ ਕਰ ਦਿੱਤਾ। ਉਸਨੇ ਇਨਕਾਰ ਕਰ ਦਿੱਤਾ ਪਰ ਗਵਰਨਰੀ ਖੋਹੀ ਜਾਣ ਦੀ ਧਮਕੀ ਤੋਂ ਡਰ ਕੇ ਮੰਨ ਗਿਆ।

ਆਖ਼ਿਰ 2 ਮੁਹੱਰਮ ਸੰਨ 61 ਹਿਜਰੀ ਨੂੰ ਅਮਾਮ ਹੁਸੈਨ ਕਰਬਲਾ ਦੇ ਮੈਦਾਨ ਵਿਚ ਆ ਉਤਰਿਆ। ਇਬਨੇ ਸਅਦ ਨੇ ਦਰਿਆ ਫ਼ਰਾਤ ਦੇ ਕੰਢੇ ਤੰਬੂ ਗੱਡ ਦਿੱਤੇ। ਉਸਦੀ ਫ਼ੌਜ ਦੀ ਗਿਣਤੀ ਲਗਭਗ 22 ਹਜ਼ਾਰ ਸੀ। 7 ਮੁਹੱਰਮ ਨੂੰ ਹੁਸੈਨ ਤੇ ਉਸਦੇ ਸਾਥੀਆਂ ਲਈ ਦਰਿਆ ਦਾ ਪਾਣੀ ਬੰਦ ਕਰ ਦਿੱਤਾ ਗਿਆ। ਹੁਸੈਨ ਨੇ ਅੱਬਾਸ ਦੇ ਨਾਲ ਕੁਝ ਹੋਰ ਵਿਅਕਤੀਆਂ ਨੂੰ ਪਾਣੀ ਲੈਣ ਲਈ ਭੇਜਿਆ। ਆਪਸੀ ਮੁਕਾਬਲਾ ਹੋਇਆ। ਅੱਬਾਸ ਜ਼ਖ਼ਮੀ ਹੋ ਗਿਆ ਅਤੇ ਉਸਦੇ ਕਈ ਸਾਥੀ ਸ਼ਹੀਦ ਹੋ ਗਏ। ਹਾਲਾਤ ਹੋਰ ਭੈੜੇ ਹੋ ਗਏ। ਹੁਸੈਨ ਨੇ ਵੇਖਿਆ ਕਿ ਹੁਣ ਜੰਗ ਤੋਂ ਸਿਵਾ ਕੋਈ ਚਾਰਾ ਨਹੀਂ। ਆਪਣੇ 32 ਸਵਾਰਾਂ ਤੇ 42 ਪੈਦਲ ਸਾਥੀਆਂ ਨਾਲ 10 ਮੁਹੱਰਮ ਨੂੰ ਹੁਸੈਨ ਜੰਗ ਲਈ ਆ ਡਟਿਆ। ਹੁੱਰ ਬਿਨ ਯਜ਼ੀਦ ਆਪਣੀ ਫ਼ੌਜ ਨਾਲੋਂ ਟੁੱਟ ਕੇ ਹੁਸੈਨ ਨਾਲ ਆ ਮਿਲਿਆ ਤੇ ਬਹਾਦਰੀ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ। ਹੁਸੈਨ ਦੇ ਤੰਬੂਆਂ ਨੂੰ ਅੱਗ ਲਾ ਦਿੱਤੀ ਗਈ। ਇਸ ਦੌਰਾਨ ਹੀ ਜ਼ੁਹਰ (ਦੁਪਹਿਰ ਦੀ ਨਮਾਜ਼) ਦਾ ਸਮਾਂ ਹੋ ਗਿਆ ਪਰ ਇਸ ਦੀ ਆਗਿਆ ਨਾ ਮਿਲੀ। ਯੋਧੇ ਅੱਗੇ ਵਧਦੇ ਗਏ ਤੇ ਸ਼ਹੀਦ ਹੁੰਦੇ ਗਏ। ਹੁਸੈਨ ਦੇ ਸਾਰੇ ਸਾਥੀ ਆਪਣੀ ਔਲਾਦ ਸਣੇ ਸ਼ਹੀਦ ਹੋ ਗਏ। ਹੁਣ ਇਕੱਲਾ ਹੁਸੈਨ ਰਹਿ ਗਿਆ। ਹਰ ਤਰਫ਼ੋਂ ਤੀਰਾਂ ਦੀ ਬਾਰਿਸ਼ ਹੋ ਰਹੀ ਸੀ। ਆਖ਼ਿਰ ਇਕ ਤੀਰ ਹੁਸੈਨ ਦੇ ਤਾਲੂ ਵਿਚ ਲੱਗਾ ਤੇ ਇਹ ਘੋੜੇ ਤੋਂ ਡਿਗ ਪਿਆ। ਹੁਸੈਨ ਉਤੇ ਪਹਿਲਾਂ ਤਲਵਾਰ ਤੇ ਫਿਰ ਨੇਜ਼ੇ ਦਾ ਵਾਰ ਹੋਇਆ। ਇਸ ਤਰ੍ਹਾਂ ਬਹਾਦਰੀ ਨਾਲ ਲੜਦਾ ਹੁਸੈਨ ਸ਼ਹੀਦ ਹੋ ਗਿਆ। ਸ਼ਹਾਦਤ ਸਮੇਂ ਇਹਦੀ ਉਮਰ 56 ਸਾਲ, 5 ਮਹੀਨੇ, 5 ਦਿਨ ਸੀ। ਇਸਨੂੰ ਬੀਬੀ ਫ਼ਾਤਿਮਾ ਦੀ ਕਬਰ ਦੇ ਨੇੜੇ ਹੀ ਦਫ਼ਨਾਇਆ ਗਿਆ।

ਹਸਨ ਤੇ ਹੁਸੈਨ ਦੀ ਔਲਾਦ 'ਸਯੱਦ' ਅਤੇ 'ਮੀਰ' ਕਹਾਉਂਦੀ ਹੈ ਜੋ ਕਿ ਪੈਗੰਬਰ ਦੀ ਅੰਸ਼ ਹੋਣ ਕਰਕੇ ਮੁਸਲਮਾਨਾਂ ਵਿਚ ਬਹੁਤ ਸਨਮਾਨ ਪਾਉਂਦੀ ਹੈ।

**ਹਜ਼ਰਮੌਤ** : ਅਰਬ ਪ੍ਰਾਇਦੀਪ ਦੇ ਦੱਖਣੀ ਭਾਗ ਵਿਚ ਅਦਨ ਪ੍ਰੋਟੈਕਟੋਰੇਟ ਦੇ ਪੂਰਬੀ ਹਿੱਸੇ ਵਿਚ ਇਕ ਖੇਤਰ ਹੈ ਜੋ ਅਦਨ ਦੀ ਖਾੜੀ ਅਤੇ ਹਿੰਦ ਮਹਾਸਾਗਰ ਦੇ ਨਾਲ ਨਾਲ ਲਗਭਗ 640 ਕਿ. ਮੀ. ਦੀ ਲੰਬਾਈ ਤਕ ਫੈਲਿਆ ਹੋਇਆ ਹੈ। ਇਸਦੇ ਕੇਂਦਰੀ ਭਾਗ ਵਿਚ ਹਜ਼ਰਮੌਤ ਦੀ ਸ਼ਾਨਦਾਰ ਵਾਦੀ ਹੈ। ਹਜ਼ਰਮੌਤ ਦੱਖਣ ਵਿਚ ਹਿੰਦ ਮਹਾਸਾਗਰ ਤੋਂ ਲੈਕੇ ਉੱਤਰ ਵਿਚ ਰੱਬ-ਅਲ-ਖਾਲੀ ਤਕ, ਅਤੇ ਪੂਰਬ ਵਿਚ ਮਾਹਰੀ ਰਿਆਸਤ ਤੋਂ ਲੈ ਕੇ ਪੱਛਮ ਵਿਚ ਵਹੀਦੀ ਰਾਜਾਂ ਤਕ ਫੈਲਿਆ ਹੋਇਆ ਹੈ। ਇਸ ਦਾ ਖੇਤਰਫਲ 1,49,760 ਕਿ. ਮੀ. ਅਤੇ ਆਬਾਦੀ 300,000 ਹੈ। ਹਜ਼ਰਮੌਤ ਦੇ ਇਲਾਕੇ ਵਿਚ ਦੋ ਰਿਆਸਤਾਂ ਕੁਆਇਤੀ ਤੇ ਕਾਸ਼ੀਰੀ ਹਨ। ਹਜ਼ਰਮੌਤ ਦਾ ਦੱਖਣੀ ਹਿੱਸਾ ਇਕ ਤੰਗ ਤਟੀ ਮੈਦਾਨ ਹੈ। ਇਥੇ ਕਈ ਥਾਵਾਂ ਤੇ ਲਾਵੇ ਦੇ ਪਹਾੜ ਸਮੁੰਦਰ ਤਕ ਆ ਪਹੁੰਚੇ ਹਨ। ਇਸ ਮੈਦਾਨ ਦੇ ਉੱਤਰ ਵਿਚ ਇਕ ਪਠਾਰ ਹੈ, ਜਿਸ ਦਾ ਨਾਂ ਜੋਲ ਹੈ ਅਤੇ ਇਹ ਚੂਨੇ ਦੀ ਬਣੀ ਹੋਈ ਹੈ। ਇਹ ਪਠਾਰ 900 ਤੋਂ 1,200 ਮੀ. ਤਕ ਉੱਚੀ ਹੈ ਅਤੇ ਉੱਤਰ ਵੱਲ ਨੂੰ 320 ਕਿ. ਮੀ. ਚੌੜੀ ਹੈ ਤੇ ਰੱਬ-ਅਲ-ਖਾਲੀ ਦੇ ਰੇਗਿਸਤਾਨ ਨਾਲ ਜਾ ਮਿਲਦੀ ਹੈ। ਇਸ ਖੇਤਰ ਵਿਚ ਹਜ਼ਰਮੌਤ ਦੀ ਵਾਦੀ ਤੋਂ ਇਲਾਵਾ ਹੋਰ ਵੀ ਕਈ ਵਾਦੀਆਂ ਹਨ। ਇਨ੍ਹਾਂ ਵਿਚੋਂ ਇਕ ਦਾ ਨਾਂ ਵਾਦੀ ਦੁਆਨ ਹੈ। ਹਜ਼ਰਮੌਤ ਵਾਦੀ ਵਿਚ ਗਰਮੀ ਤੇ ਸਰਦੀ ਅੱਤ ਦੀ ਹੁੰਦੀ ਹੈ। ਸਰਦੀ ਵਿਚ ਠੰਢੀਆਂ ਹਵਾਵਾਂ ਚਲਦੀਆਂ ਹਨ। ਗਰਮੀਆਂ ਵਿਚ ਜੂਨ ਤੋਂ ਸਤੰਬਰ ਤੱਕ ਮਾਨਸੂਨ ਹਵਾਵਾਂ ਨਾਲ ਵਰਖਾ ਹੁੰਦੀ ਹੈ। ਸਰਦੀਆਂ ਵਿਚ ਕਦੇ ਕਦੇ ਮੀਂਹ ਪੈਂਦਾ ਹੈ।

ਤਟੀ ਮੈਦਾਨ ਵਿਚ ਖਜੂਰਾਂ, ਸਬਜ਼ੀਆਂ ਤੇ ਤਮਾਕੂ ਉਗਾਇਆ ਜਾਂਦਾ ਹੈ। ਪਠਾਰ ਉਪਰ ਕਿੱਕਰ, ਬਬੂਲ ਤੇ ਐਲਵਾ ਤੋਂ ਬਿਨਾਂ ਹੋਰ ਕੁਝ ਨਹੀਂ ਹੁੰਦਾ। ਹਜ਼ਰਮੌਤ ਤੇ ਹੋਰ ਵਾਦੀਆਂ ਵਿਚ ਖਜੂਰਾਂ, ਨਿੰਬੂ, ਬਾਜਰਾ, ਕਣਕ ਤੇ ਜੌਂ ਹੁੰਦੇ ਹਨ। ਖੂਹਾਂ ਨਾਲ ਭੂਮੀ ਸਿੰਜੀ ਜਾਂਦੀ ਹੈ। ਵਾਦੀ ਵਿਚ ਸੜਕਾਂ ਘੱਟ ਤੇ ਕੱਚੀਆਂ ਹਨ। ਸਮੁੰਦਰੀ ਕੰਢੇ ਤੇ ਅਲ ਮੁਕਲਾ ਕੁਆਇਤੀ ਰਾਜ ਦੀ ਰਾਜਧਾਨੀ ਤੇ ਬੰਦਰਗਾਹ ਹੈ ਜਿਥੋਂ ਤਮਾਕੂ ਤੇ ਖਜੂਰਾਂ ਬਾਹਰ ਜਾਂਦੀਆਂ ਹਨ। ਇਸ ਖੇਤਰ ਦੀ ਦਰਾਮਦ ਅਨਾਜ, ਡੀਜ਼ਲ, ਕੱਪੜਾ, ਚੀਨੀ ਤੇ ਰੋਜ਼ਾਨਾ ਵਰਤੋਂ ਦੀਆਂ ਹੋਰ ਵਸਤਾਂ ਹਨ।

ਇਥੋਂ ਦੇ ਮੁੱਖ ਵਸਨੀਕ ਅਰਬੀ ਮੁਸਲਮਾਨ ਹਨ।

ਹ. ਪੁ.—ਕੋਲ ਐਨ. 9: 155; ਵੇ ਜਗ. ਡਿ.

—ਮਨਜੀਤ ਸਿੰਘ

**ਹਜ਼ਰੋ** : ਪਾਕਿਸਤਾਨ ਵਿਚ ਪੰਜਾਬ ਰਾਜ ਦੇ ਅਟਕ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਲਾਰੰਸਪੁਰ ਇਥੋਂ ਲਗਭਗ 12 ਕਿ. ਮੀ. ਦੇ ਫਾਸਲੇ ਉੱਤੇ ਅਤੇ ਹਾਥੀਆਂ ਇਥੋਂ 7 ਕਿ. ਮੀ. ਵਿਥ ਤੇ ਹੈ। ਇਹ ਜਗ੍ਹਾ ਬਹੁਤ ਸੁੰਦਰ ਹੈ। ਇਹ ਇਕ ਭਾਰੀ ਵਪਾਰਕ ਕੇਂਦਰ ਵੀ ਹੈ। ਇਥੇ ਮੁੱਖ ਤੌਰ ਤੇ ਤਮਾਕੂ ਅਤੇ ਖੰਡ ਦਾ ਵਪਾਰ ਹੁੰਦਾ ਹੈ। ਇਥੇ ਮਿਉਂਸਪਲਟੀ 1867 ਈ. ਵਿਚ ਕਾਇਮ ਹੋਈ ਸੀ।

33°50′ ਉ. ਵਿਥ; 72°25′ ਪੂ. ਲੰਬ.

ਹ. ਪੁ.—ਇੰਪ. ਗ ਇੰਡ. 13 : 100

**ਹਜਾਜ : ਵੇਖੋ, ਹਿਜਾਜ਼**

**ਹਜਾਜ ਬਿਨ ਯੂਸਫ਼** : ਇਹ ਅਬਦੁਲ ਮਲਕ ਦੇ ਰਾਜ ਕਾਲ ਵਿਚ ਇਰਾਕ ਦਾ ਬਹੁਤ ਜ਼ਾਲਮ ਅਤੇ ਸਖਤ ਸੁਭਾਓ ਵਾਲਾ ਗਵਰਨਰ ਸੀ। 76 ਹਿਜਰੀ ਵਿਚ ਜਜ਼ੀਰੇ ਵਿਚ ਸਾਲਹ ਨਾਮੀ ਵਿਅਕਤੀ ਨੇ ਜ਼ੁਲਮਾਂ ਨੂੰ ਰੋਕਣ ਲਈ ਇਸ ਦੇ ਵਿਰੁੱਧ ਆਵਾਜ਼ ਉਠਾਈ ਪਰ ਹਜਾਜ ਨੇ ਉਸ ਨੂੰ ਕਤਲ ਕਰਵਾ ਦਿਤਾ। ਸ਼ਬੀਬ ਨੇ ਇਰਾਕ ਫ਼ੌਜਾਂ ਨੂੰ ਲਗਾਤਾਰ ਤਿੰਨ ਵਾਰ ਹਾਰ ਦਿੱਤੀ ਪਰ ਸ਼ਾਮ ਦੀਆਂ ਫ਼ੌਜਾਂ ਦੀ ਮਹਾਇਤਾ ਨਾਲ ਹਜਾਜ ਨੇ ਸ਼ਬੀਬ ਨੂੰ ਹਾਰ ਦਿਤੀ। ਇਸ ਤੋਂ ਬਾਅਦ ਹਜਾਜ ਨੇ ਕਿਰਮਾਨ (ਇਸ ਨੂੰ ਅੱਜ ਕਲ੍ਹ ਅਰਬਾ ਕਿਹਾ ਜਾਂਦਾ ਹੈ) ਵਿਚ ਖਵਾਰਜ ਦੀ ਤਾਕਤ ਨੂੰ ਬਿਲਕੁਲ ਖਤਮ ਕਰ ਦਿਤਾ।

74 ਹਿਜਰੀ ਤੋਂ 80 ਹਿਜਰੀ ਤਕ ਤਿੰਨ ਵਾਰ ਬਗ਼ਾਵਤ ਹੋਈ ਪਰ ਇਸ ਨੇ ਹਰ ਵਾਰ ਦਬਾਅ ਦਿਤੀ। ਅੰਤ ਵਿਚ ਅਤੇਬਲ ਦੇ ਹੱਥੋਂ ਤਸਤਰ ਦੇ ਨੇੜੇ ਇਹ ਹਾਰ ਗਿਆ। 81 ਹਿਜਰੀ ਵਿਚ ਇਰਾਕ ਅਤੇ ਬਸਰਾ ਉੱਤੇ ਇਬਨ ਅਸਾਸ ਦਾ ਕਬਜ਼ਾ ਹੋ ਗਿਆ ਪਰ 82 ਹਿਜਰੀ ਵਿਚ ਇਸ ਨੇ ਇਬਨ ਅਸਾਸ ਨੂੰ ਹਰਾ ਦਿੱਤਾ। ਇਸ ਤੋਂ ਬਾਅਦ ਹਜਾਜ ਨੇ ਬਹੁਤ ਜ਼ੁਲਮ ਕੀਤੇ। 85 ਹਿਜਰੀ ਵਿਚ ਇਬਨ ਅਸਾਸ ਦੀ ਮੌਤ ਤੋਂ ਬਾਅਦ ਇਰਾਕ ਵਿਚ ਸ਼ਾਂਤੀ ਰਹੀ। ਇਹ ਬਹੁਤ ਵੱਡਾ ਜਰਨੈਲ ਸੀ। ਇਸ ਨੇ ਹਿੰਦੁਸਤਾਨ ਵਿਚ ਮੁਹੰਮਦ ਬਿਨ ਕਾਸਿਮ ਦੇ ਹਮਲੇ ਦੇ ਸਬੰਧ ਵਿਚ ਲਗਾਤਾਰ ਅਗਵਾਈ ਕੀਤੀ। ਇਹ ਇਕ ਉੱਚ ਪੱਧਰ ਦਾ ਪ੍ਰਬੰਧਕ ਅਤੇ ਉਪਦੇਸ਼ਕ ਸੀ। ਇਸ ਨੇ ਅਰਬੀ ਨੂੰ ਸਰਕਾਰੀ ਜ਼ਬਾਨ ਬਣਾਉਣ ਵਿਚ ਬਹੁਤ ਸਹਾਇਤਾ ਕੀਤੀ ਅਤੇ ਬਾਸਤ ਸ਼ਹਿਰ ਦੀ ਨੀਹ ਰੱਖੀ।

96 ਹਿਜਰੀ ਵਿਚ ਇਸ ਦੀ ਮੌਤ ਹੋ ਗਈ।

—ਕਾਸਿਮ ਸਦੀਕੀ

**ਹਜ਼ਾਰਾ :** ਸ਼ਕਲ ਸੂਰਤ ਵਿਚ ਪਠਾਣਾਂ ਨਾਲ ਮਿਲਦੀ-ਜੁਲਦੀ ਇਕ ਨਸਲ ਹੈ ਪਰ ਪਠਾਣ ਨਹੀਂ। ਇਸ ਨਸਲ ਦੇ ਲੋਕ ਅਸਲ ਵਿਚ ਮੰਗੋਲ ਤਾਤਾਰ ਹਨ ਅਤੇ ਹਜ਼ਾਰਾ ਸ਼ਬਦ, ਜਿਸ ਤੋਂ ਇਸ ਨਸਲ ਦਾ ਨਾਂ ਪਿਆ ਹੈ, ਤੁਰਕੀ ਸ਼ਬਦ ਮਿੰਗ ਦਾ ਫਾਰਸੀ ਸਮਾਨਾਰਥਕ ਹੈ ਜਿਸ ਦਾ ਭਾਵ ਬਹੁ-ਗਿਣਤੀ ਜਾਂ ਵੱਡੀ ਸੈਨਾ ਤੋਂ ਹੈ। ਮੌਜੂਦਾ ਸਥਾਨਾਂ ਉਪਰ ਇਨ੍ਹਾਂ ਲੋਕਾਂ ਨੂੰ ਚੰਗੇਜ਼ ਖ਼ਾਂ ਨੇ ਵਸਾਇਆ ਸੀ ਅਤੇ ਕਾਬਲ ਤੇ ਗਜ਼ਨੀ ਤੋਂ ਲੈ ਕੇ ਹਿਰਾਤ ਤਕ ਅਤੇ ਕੰਧਾਰ ਤੋਂ ਬਲਖ ਤਕ ਫੈਲੀ ਹੋਈ ਪਰਬਤ-ਲੜੀ ਪੈਰੋਪਾਮਾਈਸਸ ਇਨ੍ਹਾਂ ਦੇ ਕਬਜ਼ੇ ਹੇਠਾਂ ਸੀ। ਆਪਣੇ ਕਬੀਲੇ ਦੇ ਅੰਦਰ-ਅੰਦਰ ਹੀ ਵਿਆਹ ਕਰਵਾਉਣ ਦੀ ਪਾਬੰਦੀ ਹੋਣ ਕਰਕੇ ਇਨ੍ਹਾਂ ਦੀ ਸਰੀਰਕ ਬਣਤਰ ਅਤੇ ਨੈਣ-ਨਕਸ਼ ਵਿਚ ਕੋਈ ਤਬਦੀਲੀ ਨਹੀਂ ਆਈ ਅਤੇ ਨਾ ਹੀ ਇਨ੍ਹਾਂ ਦੇ ਰਹਿਣ-ਸਹਿਣ ਵਿਚ ਕੋਈ ਫਰਕ ਪਿਆ ਹੈ। 600 ਸਾਲ ਪਹਿਲਾਂ ਜਿਹੜੇ ਸਾਜ਼-ਸਾਮਾਨ, ਭੇਡਾਂ-ਬਕਰੀਆਂ ਦੇ ਇੱਜੜਾਂ ਅਤੇ ਆਪਣੇ ਪਰਿਵਾਰਾਂ ਸਮੇਤ ਜਿਸ ਰੂਪ ਵਿਚ ਇਹ ਇਥੇ ਆ ਕੇ ਵੱਸੇ ਸਨ, ਉਸੇ ਖਾਲਸ ਮੰਗੋਲਾਂ ਦੇ ਰੂਪ ਵਿਚ ਅੱਜ ਤਕ ਕਾਇਮ ਹਨ। ਇਹ ਲੋਕ ਪੰਜਾਬ (ਪ੍ਰਾਚੀਨ) ਵਿਚ ਵੱਸੇ ਨਹੀਂ ਪਰ ਮਜ਼ਦੂਰੀ ਕਰਨ ਲਈ ਆਇਆ ਕਰਦੇ ਸਨ ਅਤੇ ਇਨ੍ਹਾਂ ਨੂੰ ਸਰਹੱਦੀ ਨੌਕਰੀਆਂ ਵਾਲੀਆਂ ਰਜਮੈਂਟਾਂ ਵਿਚ ਵੀ ਭਰਤੀ ਕੀਤਾ ਗਿਆ ਸੀ। ਇਹ ਸਾਰੇ ਸ਼ੀਆ ਮੁਸਲਮਾਨ ਹਨ ਅਤੇ ਸੁੰਨੀ ਅਫ਼ਗਾਨ ਇਨ੍ਹਾਂ ਨੂੰ ਕਾਫ਼ਰ ਕਹਿੰਦੇ ਹਨ। ਡਾ. ਬੇਲੀਊ ਨੇ ਆਪਣੀ ਪੁਸਤਕ 'ਰੇਸਿਸ ਆਫ਼ ਅਫ਼ਗ਼ਾਨਿਸਤਾਨ' ਵਿਚ ਇਸ ਨਸਲ ਬਾਰੇ ਨਿਮਨ ਅਨੁਸਾਰ ਜ਼ਿਕਰ ਕੀਤਾ ਹੈ :

'ਬਹੁਤ ਸਾਦਾ-ਦਿਲ ਲੋਕ ਅਤੇ ਪੂਰੀ ਤਰ੍ਹਾਂ ਆਪਣੇ ਮੁੱਲਾਂ ਦੇ ਹੱਥਾਂ ਵਿਚ ਹਨ। ਇਹ ਲੋਕ ਬਿਲਕੁਲ ਅਨਪੜ੍ਹ ਹਨ, ਕਬੀਲਿਆਂ ਦੇ ਮੁੱਖੀਏ ਇਨ੍ਹਾਂ ਉਪੱਰ ਰਾਜ ਕਰਦੇ ਹਨ ਅਤੇ ਉਨ੍ਹਾਂ ਦਾ ਪੂਰਾ ਦਬ-ਦਬਾ ਹੁੰਦਾ ਹੈ। ਇਹ ਆਮ ਕਰਕੇ ਬਹੁਤ ਗਰੀਬ ਅਤੇ ਸਰੀਰਕ ਤੌਰ ਤੇ ਨਰੋਏ ਹਨ। ਇਨ੍ਹਾਂ ਵਿਚੋਂ ਹਜ਼ਾਰਾਂ ਲੋਕ ਹਰ ਸਰਦੀ ਦੀ ਰੁੱਤੇ ਸੜਕਾਂ ਉਪਰ ਮਜ਼ਦੂਰੀ ਕਰਨ ਜਾਂ ਖੂਹ ਲਾਹੁਣ (ਉਤਾਰਨ), ਮਕਾਨ ਬਣਾਉਣ ਆਦਿ ਕੰਮਾਂ ਦੀ ਭਾਲ ਵਿਚ ਪੰਜਾਬ ਆ ਜਾਂਦੇ ਹਨ। ਆਪਣੇ ਦੇਸ਼ ਵਿਚ ਇਸ ਨਸਲ ਨੂੰ ਸੂਰਬੀਰ ਅਤੇ ਨਰੋਈ ਨਸਲ ਗਿਣਿਆ ਜਾਂਦਾ ਹੈ ਅਤੇ ਅਫ਼ਗਾਨਾਂ ਵਿਚ ਇਨ੍ਹਾਂ ਲੋਕਾਂ ਨੂੰ ਵਫ਼ਾਦਾਰ ਮਿਹਨਤੀ ਅਤੇ ਸਿਆਣੇ ਨੌਕਰ ਮੰਨਿਆ ਜਾਂਦਾ ਹੈ। ਸਰਦੀਆਂ ਵਿਚ ਇਨ੍ਹਾਂ ਵਿਚੋਂ ਹਜ਼ਾਰਾਂ ਲੋਕ ਕਾਬਲ, ਗਜ਼ਨੀ ਅਤੇ ਕੰਧਾਰ ਵਿਚ ਗਲੀਆਂ ਅਤੇ ਮਕਾਨਾਂ ਦੀਆਂ ਛੱਤਾਂ ਤੋਂ ਬਰਫ਼ ਹਟਾਉਣ ਦੀ ਸ਼ਕਲ ਵਿਚ ਮਜ਼ਦੂਰੀ ਕਰਦੇ ਹਨ। ਸੁੰਨੀ ਅਫ਼ਗਾਨ ਇਨ੍ਹਾਂ ਨੂੰ ਕਾਫ਼ਰ ਮੰਨਦੇ ਹਨ ਅਤੇ ਇਨ੍ਹਾਂ ਨੂੰ ਗੁਲਾਮ ਬਣਾ ਕੇ ਰੱਖਦੇ ਹਨ ਅਤੇ ਵੱਡੇ ਵੱਡੇ ਸ਼ਹਿਰਾਂ ਵਿਚ ਇਨ੍ਹਾਂ ਲੋਕਾਂ ਵਿਚੋਂ ਗੁਲਾਮ ਖਰੀਦੇ ਜਾਂਦੇ ਹਨ।

ਹ.ਪੂ.—ਗ. ਟ੍ਰਾ. ਕਾ. 330

**ਹਜ਼ਾਰਾ :** ਪਾਕਿਸਤਾਨ ਦੇ ਪਿਸ਼ਾਵਰ ਮੰਡਲ ਦਾ ਇਕ ਜ਼ਿਲ੍ਹਾ ਹੈ, ਜਿਸਦਾ ਖੇਤਰਫਲ 8,783 ਵ. ਕਿ. ਮੀ. ਅਤੇ ਆਬਾਦੀ 2,025,000 (1972) ਹੈ। ਇਹ ਇਕ ਪਹਾੜੀ ਇਲਾਕਾ ਹੈ। ਇਸ ਵਿਚ ਹੈਰੋ ਘਾਟੀ, ਹਜ਼ਾਰਾ ਤੇ ਉਗੀ ਦੇ ਮੈਦਾਨ ਅਤੇ ਕਾਗਾਨ ਘਾਟੀ ਸ਼ਾਮਲ ਹਨ।

ਦੁਰਾਨੀਆਂ ਦੇ ਸਮੇਂ ਤੋਂ ਪਹਿਲਾਂ ਦੇ ਸਮੇਂ ਦਾ ਇਤਿਹਾਸ ਸਾਨੂੰ ਪ੍ਰਾਪਤ ਨਹੀਂ ਹੁੰਦਾ। ਇਸ ਨਾਂ ਦਾ ਜ਼ਿਕਰ ਆਈਨੇ-ਅਕਬਰੀ ਵਿਚ ਵੀ ਆਉਂਦਾ ਹੈ। ਇਤਿਹਾਸਕਾਰ 'ਫਰਿਸ਼ਤਾ' ਨੇ ਵੀ ਇਸ ਦਾ ਜ਼ਿਕਰ ਕੀਤਾ ਹੈ। ਇਹ ਉਸ ਸਮੇਂ ਅਟਕ ਦੇ ਗਵਰਨਰ ਅਧੀਨ ਸੀ। ਇਨ੍ਹਾਂ ਦਾ ਕੁਝ ਭਾਗ ਗੱਖੜਾਂ ਦੇ ਕਬਜ਼ੇ ਅਧੀਨ ਸੀ। ਮੁਗ਼ਲ ਰਾਜ ਦੇ ਕਮਜ਼ੋਰ ਹੋ ਜਾਣ ਤੇ ਅਫ਼ਗਾਨਾਂ ਨੇ ਇਸ ਇਲਾਕੇ ਉੱਤੇ ਹੱਲੇ ਬੋਲਣੇ ਸ਼ੁਰੂ ਕਰ ਦਿੱਤੇ। 1852 ਈ. ਵਿਚ ਇਹ ਇਲਾਕਾ ਅਹਿਮਦ ਸ਼ਾਹ ਦੁਰਾਨੀ ਅਧੀਨ ਆ ਗਿਆ। ਇਸ ਦੀ ਫ਼ੌਜੀ ਮਹੱਤਤਾ ਬਹੁਤ ਜ਼ਿਆਦਾ ਸੀ। ਇਕ ਤਾਂ ਇਥੋਂ ਕਸ਼ਮੀਰ ਨੂੰ ਜਾਣਾ ਸੌਖਾ ਸੀ ਅਤੇ ਦੂਜਾ ਫ਼ੌਜੀ ਭਰਤੀ ਲਈ ਵੀ ਇਹ ਇਲਾਕਾ ਵਧੀਆ ਸੀ। 1918 ਈ. ਵਿਚ ਇਹ ਇਲਾਕਾ ਮਹਾਰਾਜਾ ਰਣਜੀਤ ਸਿੰਘ ਕੋਲ ਆ ਗਿਆ। ਉਸ ਨੂੰ ਇਥੋਂ ਦੇ ਲੋਕਾਂ ਨੂੰ ਦਬਾਉਣ ਵਿਚ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਸਿੱਖ ਰਾਜ ਦੇ ਪ੍ਰਸਿੱਧ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਨੇ ਇਥੋਂ ਦੇ ਲੋਕਾਂ ਦੀਆਂ ਬਗਾਵਤਾਂ ਨੂੰ ਪੂਰੀ ਤਾਕਤ ਨਾਲ ਦਬਾਅ ਦਿੱਤਾ। ਕੁਝ ਸਮਾਂ ਪਾ ਕੇ ਇਹ ਇਲਾਕਾ ਅੰਗਰੇਜ਼ਾਂ ਅਧੀਨ ਆ ਗਿਆ। ਹਿੰਦੁਸਤਾਨ ਦੀ ਵੰਡ ਸਮੇਂ ਇਹ ਇਲਾਕਾ ਪਾਕਿਸਤਾਨ ਦੇ ਅਧੀਨ ਚਲਾ ਗਿਆ।

ਇਸ ਇਲਾਕੇ ਦੀ ਮਹੱਤਤਾ ਇਸ ਪੱਖ ਤੋਂ ਵੀ ਜ਼ਿਆਦਾ ਹੈ, ਕਿ ਤੀਜੀ ਸਦੀ ਈ. ਪੂ. ਦੇ ਅਸ਼ੋਕ ਦੇ ਸ਼ਾਹੀ ਫ਼ੁਰਮਾਨਾਂ ਦੇ ਸ਼ਿਲਾਲੇਖ ਇਸ ਇਲਾਕੇ ਵਿਚੋਂ ਮਿਲੇ ਹਨ ਅਤੇ ਪਹਿਲੀ ਸਦੀ ਈ. ਪੂ. ਦੇ ਸਿੱਕੇ ਵੀ ਇਸ ਇਲਾਕੇ ਵਿਚ ਮਿਲੇ ਹਨ।

ਇਹ ਬਹੁਤ ਉਪਜਾਊ ਇਲਾਕਾ ਹੈ। ਇਥੇ ਸਿੰਧ ਅਤੇ ਕੁਨਹਾਰ ਦਰਿਆਵਾਂ ਦੇ ਪਾਣੀ ਨਾਲ ਭੂਮੀ ਦੀ ਸਿੰਜਾਈ ਕੀਤੀ ਜਾਂਦੀ ਹੈ ਅਤੇ ਮੱਕੀ, ਕਣਕ, ਆਲੂ, ਚਾਉਲ, ਬਾਜਰੇ ਆਦਿ ਫਸਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਦਿਓਦਾਰ ਦੇ ਦਰਖਤ ਆਮ ਮਿਲਦੇ ਹਨ। ਇਥੋਂ ਦੇ ਖਣਿਜਾਂ ਵਿਚ ਲੋਹਾ, ਕੋਲਾ, ਬਾਕਸਾਈਟ, ਚੂਨਾ-ਪੱਥਰ, ਸਿੱਕਾ ਆਦਿ ਵਰਣਨਯੋਗ ਹਨ। ਇਸ ਇਲਾਕੇ ਵਿਚ ਪਠਾਣ, ਗੁੱਜਰ, ਅਵਾਨ, ਖਰਲ ਅਤੇ ਸੱਯਦ ਵਸਦੇ ਹਨ ਪਰ ਵਧੇਰੇ ਗਿਣਤੀ ਗੁੱਜਰਾਂ ਦੀ ਹੈ।

ਹ. ਪੂ.— ਇੰਪ. ਗ. ਇੰਡ. 13: 74; ਐਨ. ਬ੍ਰਿ. ਮਾ. 4 : 969

**ਹਜ਼ਾਰਾ ਸਿੰਘ :** ਇਹ ਅਣਥੱਕ ਸੁਤੰਤਰਤਾ ਸੰਗਰਾਮੀਆ, ਜ਼ਿਲ੍ਹਾ ਹੁਸ਼ਿਆਰਪੁਰ, ਦੇ ਪਿੰਡ ਭਾਲਰੀ ਵਿਖੇ ਸ. ਰਾਮਾ ਸਿੰਘ ਦੇ ਘਰ ਪੈਦਾ ਹੋਇਆ। ਹਜ਼ਾਰਾ ਸਿੰਘ ਨੇ ਬਰਤਾਨਵੀ ਸਰਕਾਰ ਵਿਰੁੱਧ ਕੌਮਾਪ੍ਰਸਤ ਲਹਿਰਾਂ ਵਿਚ ਪੂਰੀ ਸਰਗਰਮੀ ਨਾਲ ਹਿੱਸਾ ਪਾਇਆ। ਸੰਨ 1931 ਵਿਚ ਅੰਮ੍ਰਿਤਸਰ ਵਿਖੇ ਇਕ ਸਿਆਸੀ ਸਾਜ਼ਸ਼ ਦੇ ਦੋਸ਼ ਵਿਚ ਇਸ ਨੂੰ ਪਹਿਲੀ ਵਾਰ ਗ੍ਰਿਫ਼ਤਾਰ ਕਰਕੇ ਲਾਹੌਰ ਲੈ ਜਾਇਆ ਗਿਆ। ਇਥੇ ਕੁਝ ਦਿਨ ਕਿਲੇ ਵਿਚ ਰੱਖਣ ਉਪਰੰਤ ਜੇਲ੍ਹ ਵਿਚ ਕੈਦ ਕੀਤਾ। ਹਜ਼ਾਰਾ ਸਿੰਘ ਜੇਲ੍ਹ ਅੰਦਰ ਵੀ ਆਪਣੇ ਆਜ਼ਾਦੀ ਦੇ ਜੋਸ਼ ਨੂੰ ਨਾ ਦਬਾਅ ਸਕਿਆ ਅਤੇ ਜੇਲ੍ਹ ਵਿੱਚੋਂ ਭਗੌੜਾ ਹੋ ਗਿਆ। ਬਾਹਰ ਆ ਕੇ ਫਿਰ ਆਜ਼ਾਦੀ ਸਬੰਧੀ ਸਰਗਰਮੀਆਂ ਵਿਚ ਜੁਟ ਗਿਆ। ਦੂਜੀ ਵਾਰ ਇਹ ਮਦਰਾਸ-ਊਟੀ ਬੈਂਕ ਸਾਜ਼ਸ਼ ਦੇ ਕੇਸ ਵਿਚ ਗ੍ਰਿਫ਼ਤਾਰ ਹੋਇਆ। ਇਸ ਵਾਰ ਇਸਨੂੰ ਦਸ ਸਾਲ ਦੀ ਬਾਮੁਸ਼ੱਕਤ ਕੈਦ ਦਾ ਹੁਕਮ ਹੋਇਆ ਅਤੇ ਰਾਜਮੁੰਦਰੀ ਵਿਖੇ ਜੇਲ੍ਹ ਵਿਚ ਡੱਕ ਦਿੱਤਾ ਗਿਆ। ਇਥੋਂ ਹਜ਼ਾਰਾ ਸਿੰਘ ਫਿਰ ਨਿਕਲ ਕੇ ਦੌੜ ਗਿਆ ਪਰ ਪੁਲਸ ਨੂੰ ਜਲਦੀ ਹੀ ਪਤਾ ਲੱਗ ਜਾਣ ਕਰਕੇ ਇਸ ਨੂੰ ਫੜ ਲਿਆ ਗਿਆ। ਇਸ ਵਾਰ ਹਜ਼ਾਰਾ ਸਿੰਘ ਨੂੰ ਕਾਲੇ ਪਾਣੀ ਭੇਜਿਆ ਗਿਆ। ਕੈਦ ਦਾ ਸਮਾ ਪੂਰਾ ਹੋਣ ਉਪਰੰਤ 1938 ਵਿਚ ਰਿਹਾ ਹੋ ਕੇ ਇਸਨੇ ਮਜ਼ਦੂਰਾਂ ਨੂੰ ਸੰਗਠਿਤ ਕਰਨ ਦਾ ਬੀੜਾ ਚੁੱਕਿਆ। ਇਸੇ ਸਬੰਧ ਵਿਚ ਇਕ ਦਿਨ ਜਦੋਂ ਇਹ ਮਜ਼ਦੂਰਾਂ ਨੂੰ ਰੋਕਣ ਵਿਚ ਰੁੱਝਾ ਹੋਇਆ ਸੀ

ਤਾਂ ਪੁਲਸ ਨੇ ਇਸ ਨੂੰ ਬਹੁਤ ਹੀ ਬੇਰਹਿਮੀ ਨਾਲ ਕੁੱਟਿਆ ਜਿਸ ਨਾਲ ਇਸ ਦਾ ਦੇਹਾਂਤ ਹੋ ਗਿਆ ।

**ਹਜ਼ਾਰੀਬਾਗ਼ :** ਜ਼ਿਲ੍ਹਾ—ਭਾਰਤ ਦੇ ਬਿਹਾਰ ਰਾਜ ਵਿਚ ਛੋਟਾ ਨਾਗਪੁਰ ਮੰਡਲ ਦਾ ਇਹ ਇਕ ਜ਼ਿਲ੍ਹਾ ਹੈ । ਇਸ ਦਾ ਖੇਤਰਫਲ 11,152 ਵ. ਕਿ. ਮੀ. ਅਤੇ ਆਬਾਦੀ 2,195,735 (1981) ਹੈ । ਇਸ ਦੇ ਉੱਤਰ ਵੱਲ ਗਯਾ ਤੇ ਮੁੰਗੇਰ, ਪੂਰਬ ਵਿਚ ਸੰਥਾਲ-ਪਰਗਨਾ, ਦੱਖਣ ਵਿਚ ਰਾਂਚੀ ਅਤੇ ਦੱਖਣ-ਪੱਛਮ ਵਿਚ ਪਾਲਾਮਊ ਦੇ ਜ਼ਿਲ੍ਹੇ ਹਨ । ਇਸ ਦਾ ਪੱਛਮੀ ਤੇ ਕੇਂਦਰੀ ਭਾਗ ਹਜ਼ਾਰੀਬਾਗ ਪਠਾਰ ਨੇ ਰੋਕਿਆ ਹੋਇਆ ਹੈ ਜਿਸਦੀ ਉਚਾਈ 610 ਮੀ. ਤੱਕ ਪਹੁੰਚ ਜਾਂਦੀ ਹੈ । ਇਸ ਦੇ ਉੱਤਰ-ਪੂਰਬ ਵਿਚ ਨੀਵਾਂ ਮੈਦਾਨ ਹੈ ਜਿਸ ਦਾ ਕਾਫ਼ੀ ਹਿੱਸਾ ਜੰਗਲਾਂ ਨਾਲ ਭਰਿਆ ਪਿਆ ਹੈ ਅਤੇ ਦਮੋਦਰ ਘਾਟੀ ਇਸਦੇ ਦੱਖਣ ਵਿਚ ਹੈ ।

ਇਸ ਵਿਚ ਕਈ ਦਰਿਆ ਵੀ ਵਹਿੰਦੇ ਹਨ, ਜਿਨ੍ਹਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਨ ਦਰਿਆ ਦਮੋਦਰ ਹੈ, ਜੋ ਪਾਲਾਮਊ ਦੇ ਸਥਾਨ ਤੋਂ ਨਿਕਲਦਾ ਹੈ ਅਤੇ ਪੂਰਬ ਵੱਲ ਨੂੰ ਵਹਿੰਦਾ ਹੈ । ਇਸ ਦੀਆਂ ਸਹਾਇਕ ਨਦੀਆਂ ਗਰਹੀ, ਨੈਕਾਰੀ, ਭੇਰਾ, ਖੰਜੋ ਤੇ ਜਮਾਨੀਆ ਆਦਿ ਹਨ । ਇਥੋਂ ਦਾ ਪੌਣ-ਪਾਣੀ ਛੁੱਟ ਅਪਰੈਲ, ਮਈ ਤੇ ਜੂਨ ਮਹੀਨਿਆਂ ਦੇ ਸਾਰਾ ਸਾਲ ਮੌਅਤਦਿਲ ਰਹਿੰਦਾ ਹੈ । ਦਮੋਦਰ ਘਾਟੀ ਦਾ ਇਲਾਕਾ ਕਾਫ਼ੀ ਉਪਜਾਊ ਹੈ । ਇਸ ਜ਼ਿਲ੍ਹੇ ਦੀਆਂ ਮੁੱਖ ਫਸਲਾਂ ਚਾਉਲ, ਤੇਲ ਦੇ ਬੀਜ ਅਤੇ ਬਾਜਰਾ ਹਨ । ਕਈ ਥਾਵਾਂ ਤੇ ਪਣ-ਬਿਜਲੀ ਪਲਾਂਟ ਵੀ ਲੱਗੇ ਹੋਏ ਹਨ । ਖਣਿਜਾਂ ਪੱਖੋਂ ਇਹ ਜ਼ਿਲ੍ਹਾ ਦੁਨੀਆ ਵਿਚ ਮਸ਼ਹੂਰ ਹੈ । ਬੋਕਾਰੋ ਦੇ ਸਥਾਨ ਤੇ ਇਕ ਵੱਡਾ ਥਰਮਲ ਪਲਾਂਟ ਵੀ ਲੱਗਾ ਹੋਇਆ ਹੈ । ਗਿਰਡੀਹ, ਬੋਕਾਰੋ, ਰਾਮਗੜ੍ਹ ਅਤੇ ਕਰਨਪੁਰ ਦੇ ਸਥਾਨਾਂ ਤੇ ਕੋਲੇ ਦੀਆਂ ਖਾਣਾਂ ਵੀ ਹਨ । ਸੰਸਾਰ ਭਰ ਵਿਚ ਪ੍ਰਾਪਤ ਹੋਣ ਵਾਲੇ ਅਬਰਕ ਦੀ ਅੱਧੀ ਮਾਤਰਾ ਇਥੋਂ ਪ੍ਰਾਪਤ ਹੁੰਦੀ ਹੈ । ਸਥਾਨਕ ਜੰਗਲਾਂ ਵਿਚ ਲਾਖ ਪ੍ਰਾਪਤ ਕੀਤੀ ਜਾਂਦੀ ਹੈ ।

ਇਸ ਜ਼ਿਲ੍ਹੇ ਦੀ ਇਤਿਹਾਸਕ ਮਹੱਤਤਾ ਕਾਫ਼ੀ ਹੈ । ਇਥੋਂ ਦੇ ਛਈ ਚੰਪਾ ਸ਼ਹਿਰ ਦੇ ਕਿਲੇ ਤੇ ਮੁਹੰਮਦ ਬਿਨ ਤੁਗ਼ਲਕ ਦੇ ਇਕ ਜਰਨੈਲ ਨੇ ਕਬਜ਼ਾ ਕੀਤਾ ਸੀ । ਅਕਬਰ ਦੇ ਸਮੇਂ ਤਕ ਇਥੇ ਅਮਨ-ਅਮਾਨ ਰਿਹਾ । ਬਾਅਦ ਵਿਚ ਇਹ ਇਲਾਕਾ ਮੁਗ਼ਲ ਸਰਕਾਰ ਅਧੀਨ ਆ ਗਿਆ । ਆਈਨਿ-ਅਕਬਰੀ ਵਿਚ ਛਈ ਚੰਪਾ ਨੂੰ ਇਕ ਪਰਗਨੇ ਦੇ ਤੌਰ ਤੇ ਬਿਆਨਿਆ ਗਿਆ ਹੈ । ਇਹ ਇਲਾਕਾ ਕਿਸੇ ਸਮੇਂ ਨਾਗ ਬੰਸੀ ਰਾਜਿਆਂ ਦੇ ਅਧੀਨ ਵੀ ਰਿਹਾ ਹੈ । ਇਹ ਇਲਾਕਾ 1780 ਈ. ਵਿਚ ਅੰਗਰੇਜ਼ਾਂ ਅਧੀਨ ਆ ਗਿਆ ਅਤੇ ਰਾਮਗੜ੍ਹ ਬਟਾਲੀਅਨ ਦਾ ਹੈਡਕੁਆਟਰ ਵੀ ਰਿਹਾ । ਇਸ ਇਲਾਕੇ ਵਿਚ ਪੁਰਾਤਨ ਬੋਧੀ ਤੇ ਜੈਨੀ ਮੰਦਰਾਂ ਦੇ ਖੰਡਰ ਵੀ ਮਿਲਦੇ ਹਨ ।

ਹ. ਪੁ.—ਇੰਪ. ਗ. ਇੰਡ. 13:85; ਐਨ. ਬ੍ਰਿ. ਮਾ. 4:970

**ਹਜ਼ਾਰੀ ਬਾਗ :** ਸ਼ਹਿਰ—ਹਜ਼ਾਰੀ ਬਾਗ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਅਤੇ ਰਾਂਚੀ ਤੋਂ 95 ਕਿ. ਮੀ. ਉੱਤਰ ਵੱਲ ਵਾਕਿਆ ਹੈ । ਇਹ ਸਥਾਨ ਸਮੁੰਦਰ ਤਲ ਤੋਂ 910 ਮੀ. ਦੀ ਉਚਾਈ ਉੱਤੇ ਸਥਿਤ ਹੈ ਅਤੇ ਇਸਦੇ ਆਲੇ-ਦੁਆਲੇ ਪਹਾੜੀਆਂ ਹਨ । ਇਹ ਬਿਹਾਰ ਦੇ ਸਿਹਤਅਫ਼ਜ਼ਾ ਸਥਾਨਾਂ ਵਿਚੋਂ ਇਕ ਹੈ । ਇਹ ਸ਼ਹਿਰ 1834 ਈ. ਤੋਂ ਹੀ ਸਿਵਲ ਪ੍ਰਬੰਧ ਦਾ ਹੈਡਕੁਆਟਰ ਰਿਹਾ ਹੈ । ਇਥੇ 1869 ਈ. ਵਿਚ ਮਿਊਂਸਪਲਟੀ ਕਾਇਮ ਕੀਤੀ ਗਈ । ਇਹ ਸਿੱਖਿਆ ਦਾ ਕੇਂਦਰ ਵੀ ਹੈ ਅਤੇ ਇਥੇ ਕਈ ਸਕੂਲ ਅਤੇ ਕਾਲਜ ਸਥਾਪਤ ਹਨ ।

ਇਸ ਸ਼ਹਿਰ ਨੇ ਪਿਛਲੇ ਕੁਝ ਸਾਲਾਂ ਵਿਚ ਕਾਫ਼ੀ ਉੱਨਤੀ ਕੀਤੀ ਹੈ । ਹੁਣ ਇਹ ਸੜਕਾਂ ਦਾ ਮੁੱਖ ਜੰਕਸ਼ਨ ਅਤੇ ਜ਼ਰਾਇਤੀ ਉਪਜਾਂ ਦੇ ਵਪਾਰ ਦਾ ਕੇਂਦਰ ਹੈ ।

ਆਬਾਦੀ — 54,703 (1971)

23°55′ ਉ. ਵਿਥ ; 85°20′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 970; ਇੰਪ. ਗ. ਇੰਡ. 13:85

**ਹੰਜੀਰਾਂ ਜਾਂ ਹਜ਼ੀਰਾ :** ਇਸ ਨੂੰ ਸੰਸਕ੍ਰਿਤ ਵਿਚ ਗੰਡਮਾਲਾ ਅਤੇ ਅੰਗ੍ਰੇਜ਼ੀ ਵਿਚ ਸਕਰੌਫਿਊਲਾ ਕਹਿੰਦੇ ਹਨ । ਇਸ ਰੋਗ ਵਿਚ ਗਲੇ ਦੇ ਚੁਫੇਰੇ ਗਿਲਟੀਆਂ ਹੋ ਕੇ ਸੁਜ ਜਾਂਦੀਆਂ ਹਨ ਜਿਹੜੀਆਂ ਕਦੇ ਕਦੇ ਫੁੱਟ ਵਹਿੰਦੀਆਂ ਹਨ । ਕਦੀ ਕਦੀ ਇਹ ਗਿਲਟੀਆਂ ਬਗਲਾਂ ਅਤੇ ਛਾਤੀ ਤਕ ਫੈਲ ਜਾਂਦੀਆਂ ਹਨ । ਰੋਗੀ ਨੂੰ ਬੁਖ਼ਾਰ ਆਉਣ ਲਗਦਾ ਹੈ ਅਤੇ ਉਸਦੀ ਸਿਹਤ ਹੌਲੀ ਹੌਲੀ ਗਿਰਦੀ ਜਾਂਦੀ ਹੈ ।

ਇਸ ਰੋਗ ਦੇ ਕਾਰਨ ਹਾਜ਼ਮੇਂ ਦਾ ਵਿਗਾੜ, ਲਹੂ ਦੀ ਖ਼ਰਾਬੀ, ਸ਼ਰਾਬੀ ਅਥਵਾ ਆਤਸ਼ਕ ਰੋਗ ਨਾਲ ਗ੍ਰਸੇ ਹੋਏ ਮਾਤਾ ਪਿਤਾ ਦੇ ਵੀਰਜ ਅਤੇ ਖ਼ੂਨ ਵਿਚ ਅਸਰ, ਗੰਦੀ ਥਾਂ ਤੇ ਰਹਿਣਾ ਅਤੇ ਸੜਿਆ ਬੁਸਿਆ ਖਾਣਾ ਆਦਿ ਹਨ । ਬੱਚਿਆਂ ਦੇ ਸਰੀਰ ਵਿਚ ਜਦੋਂ ਵੀ ਰੋਗ ਨਾਲ ਲੜਨ ਦੀ ਸਮਰੱਥਾ ਘਟ ਜਾਂਦੀ ਹੈ ਤਾਂ ਇਹ ਰੋਗ ਲਗ ਜਾਂਦਾ ਹੈ । ਇਹ ਰੋਗ ਜ਼ਿਆਦਾਤਰ ਤਪਦਿਕ ਦੇ ਜੀਵਾਣੂਆਂ ਕਰਕੇ ਹੁੰਦਾ ਹੈ । ਜੇ ਉਚਿਤ ਇਲਾਜ ਨਾ ਕੀਤਾ ਜਾਵੇ ਤਾਂ ਲਸੀਕਾ ਗਿਲਟੀਆਂ ਤ੍ਰਿਅੰਕਰ ਫੋੜੇ ਦਾ ਰੂਪ ਧਾਰਨ ਕਰ ਲੈਂਦੀਆਂ ਹਨ ।

ਇਸ ਰੋਗ ਤੋਂ ਬਚਣ ਲਈ ਹਾਜ਼ਮਾ ਠੀਕ ਰਖਣਾ ਚਾਹੀਦਾ ਹੈ । ਬਦਹਜ਼ਮੀ ਕਰਨ ਵਾਲੇ ਪਦਾਰਥਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ । ਕਚਨਾਰ ਦੀਆਂ ਕਲੀਆਂ ਅਤੇ ਛੋਲਿਆਂ ਦੀਆਂ ਚੀਜ਼ਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ । ਹਰੜਾਂ ਦਾ ਸੇਵਨ, ਉਸ਼ਬੇ ਦੇ ਅਰਕ ਪੀਣਾ, ਮੁੰਡੀ ਬੂਟੀ ਅਤੇ ਨਿੰਮ ਦੇ ਸੱਕ ਦੇ ਕਾੜ੍ਹੇ ਦਾ ਇਸਤੇਮਾਲ ਬਹੁਤ ਲਾਭਵੰਦ ਹੈ । ਬਰਨੇ ਬ੍ਰਿਛ ਦੀ ਜੜ੍ਹ ਦਾ ਕਾੜ੍ਹਾ ਸ਼ਹਿਦ ਮਿਲ ਕੇ ਪੀਣਾ ਗੁਣਕਾਰੀ ਹੈ । ਹੰਜੀਰਾਂ ਵਾਸਤੇ ਹੇਠ ਲਿਖੇ ਉੱਤਮ ਲੇਪ ਹਨ :

ਸਫ਼ੇਦ ਕਾਸਗਰੀ ਅੱਧਾ ਗ੍ਰਾਮ, ਸੰਧੂਰ ਦੋ ਗ੍ਰਾਮ ਤੇ ਤਿਲਾਂ ਦਾ ਤੇਲ ਦਸ ਗ੍ਰਾਮ ਲੈਕੇ ਇਨ੍ਹਾਂ ਨੂੰ ਲੋਹੇ ਦੇ ਬਰਤਨ ਵਿਚ ਮੱਠੀ ਆਂਚ ਉੱਤੇ ਪਕਾਕੇ ਮੱਲ੍ਹਮ ਬਣਾ ਲਓ । ਗਿਲਟੀਆਂ ਬੰਦ ਹੋਣ ਭਾਵੇਂ ਵਗਦੀਆਂ, ਨਿੰਮ ਦੇ ਕਾੜ੍ਹੇ ਨਾਲ ਧੋਕੇ ਉਨ੍ਹਾਂ ਉਪਰ ਇਹ ਮੱਲ੍ਹਮ ਲਗਾਉ ।

ਨਰਮੇ (ਕਪਾਹ) ਦੇ ਪੱਤੇ, ਨਿੰਮ ਦੇ ਪੱਤੇ, ਅਰਿੰਡ ਦੇ ਪੱਤੇ, ਭੰਗੜੇ ਦੇ ਪੱਤੇ ਪੰਜ ਪੰਜ ਗ੍ਰਾਮ ਲੈ ਕੇ ਘੋਟਕੇ ਨੁਗਦਾ ਬਣਾ ਲਉ । ਸਰ੍ਹੋਂ ਦਾ ਤੇਲ ਪੰਦਰਾਂ ਗ੍ਰਾਮ ਅਤੇ ਮੋਮ ਚਾਰ ਗ੍ਰਾਮ ਲੈ ਕੇ ਲੋਹੇ ਦੇ ਭਾਂਡੇ ਵਿਚ ਨੁਗਦਾ ਪਕਾਉ । ਜਦ ਨੁਗਦਾ ਚੰਗੀ ਤਰ੍ਹਾਂ ਪੱਕ ਜਾਵੇ ਤਾਂ ਘੋਟਕੇ ਮੱਲ੍ਹਮ ਬਣਾ ਲਉ ਅਤੇ ਗਿਲਟੀਆਂ ਉੱਤੇ ਲਾਉ ।

ਚਿੱਟੀ ਸਰ੍ਹੋਂ, ਸੁਹਾਂਜਣੇ ਦਾ ਬੀਜ, ਸਣ ਦੇ ਬੀਜ, ਅਲਸੀ ਦੇ ਬੀਜ, ਜੌਂ, ਮੂਲੀ ਦੇ ਬੀਜ, ਇਨ੍ਹਾਂ ਸਭਨਾਂ ਨੂੰ ਖੱਟੀ ਲੱਸੀ ਵਿਚ ਚੰਗੀ ਤਰ੍ਹਾਂ ਪੀਸਕੇ ਗਿਲਟੀਆਂ ਤੇ ਲੇਪ ਕਰੋ ।

ਉਹ ਦਵਾਈਆਂ, ਜੋ ਤਪਦਿਕ ਵਿਚ ਉਪਯੋਗੀ ਹੁੰਦੀਆਂ ਹਨ, ਇਸ ਰੋਗ ਵਿਚ ਵੀ ਉਨ੍ਹਾਂ ਦਾ ਉਪਯੋਗ ਲਾਭਵੰਦ ਸਿੱਧ ਹੋ ਸਕਦਾ ਹੈ ।

ਹ. ਪੁ.—ਮ. ਕੋ : 284; ਹਿੰ. ਵਿ. 3:367.

**ਹੰਟਰ, ਜਾਨ :** ਇਸ ਪ੍ਰਸਿੱਧ ਸਰਜਨ ਨੇ ਇੰਗਲੈਂਡ ਵਿਚ ਪੈਥਾੱਲੋਜੀਕਲ ਐਨਾਟਮੀ ਦੀ ਨੀਂਹ ਰਖੀ। ਇਸ ਦਾ ਜਨਮ 13 ਫ਼ਰਵਰੀ, 1728 ਨੂੰ ਲੈਨਰਕਸ਼ਿਰ ਵਿਚ ਲਾਂਗ ਕਾਲਡਰਵੁਡ ਵਿਖੇ ਹੋਇਆ। ਇਸ ਨੇ ਜੀਵ-ਵਿਗਿਆਨ, ਐਨਾਟਮੀ, ਫ਼ਿਜ਼ਿਆਲੋਜੀ ਅਤੇ ਪੈਥਾੱਲੋਜੀ ਉਤੇ ਵੀ ਕਈ ਤਜਰਬੇ ਅਤੇ ਤੁਲਨਾਤਮਕ ਅਧਿਐਨ ਕੀਤੇ।

ਇਸ ਪ੍ਰਸਿੱਧ ਸਰਜਨ ਦੇ ਬਾਰੇ ਉਦੋਂ ਇਹ ਗੱਲ ਪ੍ਰਸਿੱਧ ਸੀ ਕਿ ਇਸ ਨੇ ਕਦੀ ਵੀ ਮੈਡੀਸਨ ਦਾ ਡਾਕਟਰ ਬਣਨਾ ਨਹੀਂ ਚਾਹਿਆ ਅਤੇ ਨਾ ਹੀ ਕਿਸੇ ਯੂਨੀਵਰਸਿਟੀ ਵਿਚ ਆਪਣੀ ਪੜ੍ਹਾਈ ਪੂਰੀ ਕੀਤੀ ਸੀ। ਸੰਨ 1748 ਵਿਚ ਇਹ ਆਪਣੇ ਭਰਾ ਕੋਲ ਲੰਡਨ ਚਲਾ ਗਿਆ ਅਤੇ ਐਨਾਟਮੀ ਸਿਖਦਾ ਰਿਹਾ। ਸੰਨ 1754 ਵਿਚ ਸੇਂਟ ਜਾਰਜ ਹਸਪਤਾਲ ਵਿਚ ਇਕ ਸਰਜਨ ਦਾ ਸ਼ਾਗਿਰਦ ਰਿਹਾ ਅਤੇ ਦੋ ਸਾਲ ਬਾਅਦ ਇਹ ਉਥੇ ਹਾਊਸ ਸਰਜਨ ਬਣਿਆ। ਸੰਨ 1753 ਵਿਚ ਇਹ 'ਸਰਜਨ ਹਾਲ' ਵਿਚ ਐਨਾਟਮੀ ਦਾ ਮਾਸਟਰ ਚੁਣਿਆ ਗਿਆ। ਲਗਭਗ 1770 ਦੇ ਸ਼ੁਰੂ ਵਿਚ ਇਸ ਨੇ ਸਰਜਰੀ ਦੇ ਨਿਯਮਾਂ ਅਤੇ ਪ੍ਰੈਕਟਿਸ ਬਾਰੇ ਆਪਣੇ ਪ੍ਰਾਈਵੇਟ ਲੈਕਚਰ ਤਿਆਰ ਕਰਨੇ ਸ਼ੁਰੂ ਕੀਤੇ ਅਤੇ ਲਗਭਗ 1790 ਤਕ ਇਹੀ ਕਰਦਾ ਰਿਹਾ। ਇਸ ਦੇ ਨਾਲ ਨਾਲ 1768 ਤੋਂ ਇਹ ਸੇਂਟ ਜਾਰਜ ਵਿਚ ਪੜ੍ਹਾਉਂਦਾ ਵੀ ਰਿਹਾ। ਸੰਨ 1776 ਵਿਚ ਇਹ ਕਿੰਗ ਜਾਰਜ III ਦਾ ਵਿਸ਼ੇਸ਼ ਡਾਕਟਰ, 1786 ਵਿਚ ਫ਼ੌਜ ਵਿਚ ਡਿਪਟੀ ਸਰਜਨ ਜਨਰਲ ਅਤੇ 1790 ਵਿਚ ਸਰਜਨ ਜਨਰਲ ਅਤੇ ਹਸਪਤਾਲਾਂ ਦਾ ਇੰਸਪੈਕਟਰ ਜਨਰਲ ਬਣਿਆ।

ਇਸ ਨੇ ਨਾ ਸਿਰਫ਼ ਸਰਜਰੀ ਦੇ ਕੰਮ ਵਿਚ ਮਹੱਤਵਪੂਰਨ ਯੋਗਦਾਨ ਹੀ ਦਿਤਾ ਸਗੋਂ ਇਸ ਨੂੰ ਇਕ ਚੰਗੇ ਵਿਗਿਆਨਕ ਧੰਦੇ ਦਾ ਰੁਤਬਾ ਵੀ ਦਵਾਇਆ। ਸੁਜ਼ਾਕ ਅਤੇ ਆਤਸ਼ਕ ਨੂੰ ਇਕੋ ਬਿਮਾਰੀ ਦੀਆਂ ਕਿਸਮਾਂ ਸਿੱਧ ਕਰਨ ਲਈ ਇਸ ਨੇ ਆਪਣੇ ਆਪ ਨੂੰ ਇਹ ਬਮਾਰੀ ਲਗਾਈ ਜਿਸ ਤੋਂ ਇਸ ਨੇ ਕਾਫ਼ੀ ਤਕਲੀਫ਼ ਵੀ ਪਾਈ। ਇਸ ਨੇ ਐਨਾਟਮੀ, ਪੈਥਾੱਲੋਜੀ ਅਤੇ ਜੀਵ-ਵਿਗਿਆਨ ਸਬੰਧੀ ਕੋਈ 10,000 ਦੇ ਕਰੀਬ ਨਮੂਨੇ ਇਕੱਠੇ ਕੀਤੇ ਜੋ ਇਸ ਦੀ ਮੌਤ ਤੋਂ ਬਾਅਦ ਸਰਕਾਰ ਦੀ ਮਲਕੀਅਤ ਬਣੇ।

ਇਸ ਦੀਆਂ ਲਿਖਤਾਂ 'ਦੀ ਨੈਚੁਰਲ ਹਿਸਟਰੀ ਆਫ਼ ਦੀ ਹਿਊਮਨ ਟੀਥ' (1771), 'ਏ ਟਰੀਟੀਜ਼ ਆਨ ਦੀ ਵਿਨਿਰੀਅਲ ਡਿਜ਼ੀਜ਼' (1786) ਤੇ 'ਆਬਜ਼ਰਵੇਸ਼ਨਜ਼ ਆਨ ਸਰਟੇਨ ਪਾਰਟਸ ਆਫ਼ ਦੀ ਐਨੀਮਲ ਈਕਾਨਮੀ' (oeconomy) (1986) ਹਨ। ਇਸ ਦੀ 'ਏ ਟਰੀਟੀਜ਼ ਆਨ ਦੀ ਬਲੱਡ ਇਨਫ਼ਲੇਮੇਸ਼ਨ ਐਂਡ ਗਨਸ਼ੂਟ ਵੂੰਡਜ਼' ਇਸ ਦੀ ਮੌਤ ਤੋਂ ਬਾਅਦ 1794 ਵਿਚ ਛਪੀ। ਇਨ੍ਹਾਂ ਤੋਂ ਇਲਾਵਾ ਇਸ ਨੇ ਮੈਡੀਸਨ ਅਤੇ ਜੀਵ ਵਿਗਿਆਨ ਬਾਰੇ ਕਈ ਛੋਟੇ ਛੋਟੇ ਲੇਖ ਵੀ ਲਿਖੇ।

ਇਸ ਦਾ ਦਿਹਾਂਤ 16 ਅਕਤੂਬਰ, 1793 ਨੂੰ ਲੰਡਨ ਵਿਖੇ ਹੋਇਆ।

**ਹੰਟਰ, ਵਿਲੀਅਮ :** ਇਸ ਪ੍ਰਸਿੱਧ ਪ੍ਰਸੂਤ-ਵਿਗਿਆਨੀ ਨੇ ਆਪਣੀ ਉੱਚ ਕੋਟੀ ਦੀ ਪੜ੍ਹਾਈ ਅਤੇ ਪ੍ਰੈਕਟਿਸ ਸਦਕਾ ਪ੍ਰਸੂਤ-ਵਿਦਿਆ ਨੂੰ ਦਾਈਆਂ ਦੇ ਹੱਥਾਂ ਵਿਚੋਂ ਕਢਕੇ ਮੈਡੀਸਨ ਦੀ ਇਕ ਸ਼ਾਖ਼ ਦੇ ਰੂਪ ਵਿਚ ਵਿਕਸਿਤ ਕਰਵਾਇਆ।

ਇਸ ਦਾ ਜਨਮ 23 ਮਈ, 1718 ਨੂੰ ਲੈਨਰਕਸ਼ਿਰ ਵਿਚ ਲਾਂਗ ਕਾਲਡਰਵੁਡ ਵਿਖੇ ਹੋਇਆ। ਸੰਨ 1736 ਵਿਚ ਡਾਕਟਰੀ ਦੀ ਪੜ੍ਹਾਈ ਸ਼ੁਰੂ ਕਰਕੇ 1750 ਵਿਚ ਇਸ ਨੇ ਗਲਾਸਗੋ ਯੂਨੀਵਰਸਿਟੀ ਤੋਂ ਐਮ.ਡੀ ਦੀ ਡਿਗਰੀ ਹਾਸਲ ਕੀਤੀ ਅਤੇ 1756 ਵਿਚ ਇਹ ਲੰਡਨ ਵਿਚ ਲਾਇਸੈਂਸ ਸ਼ੁਦਾ ਡਾਕਟਰ ਬਣਿਆ। ਇਸ ਤੋਂ ਬਾਅਦ ਇਸ ਦੀ ਮੁੱਖ ਪ੍ਰੈਕਟਿਸ ਪ੍ਰਸੂਤ ਵਿਗਿਆਨ ਬਾਰੇ ਹੀ ਰਹੀ ਅਤੇ ਆਪਣੇ ਜ਼ਮਾਨੇ ਵਿਚ ਇਸ ਖੇਤਰ ਵਿਚ ਇਸ ਦੀ ਧਾਕ ਸੀ। ਇਥੇ ਤਕ ਕਿ ਮਹਾਰਾਣੀ ਸ਼ਾਰਲਾਟ ਜਦੋਂ ਵੀ ਗਰਭਵਤੀ ਹੁੰਦੀ ਤਾਂ ਉਹ ਲਗਾਤਾਰ ਇਸ ਦੀ ਰਾਏ ਲੈਂਦੀ ਰਹਿੰਦੀ ਸੀ ਅਤੇ ਇਸ ਨੂੰ ਉਸ ਦੇ ਵਿਸ਼ੇਸ਼ ਪਰਵਾਰਿਕ ਡਾਕਟਰ ਦਾ ਦਰਜਾ ਪ੍ਰਾਪਤ ਸੀ।



ਹੰਟਰ ਵਿਲੀਅਮ

ਇਸ ਨੇ ਤਿੰਨ ਕਿਤਾਬਾਂ ਲਿਖੀਆਂ ਜਿਨ੍ਹਾਂ ਵਿਚੋਂ ਪ੍ਰਸਿੱਧ 'ਦ ਐਨਾਟਮੀ ਆਫ਼ ਦੀ ਹਿਊਮਨ ਗ੍ਰੈਵਿਡ ਯੂਟਰਸ, ਐਕਸਹਿਬੀਟਿਡ ਇਨ ਫਿਗਰਜ਼' (1774) ਹੈ। ਇਸ ਤੋਂ ਇਲਾਵਾ ਇਸ ਨੇ ਲਹੂ-ਗੇੜ, ਪਿੰਜਰ ਅਤੇ ਜਣਨ ਸਿਸਟਮਾਂ ਬਾਰੇ ਕਈ ਲੇਖ ਅਤੇ ਕੇਸ ਹਿਸਟਰੀਆਂ ਵੀ ਪ੍ਰਕਾਸ਼ਿਤ ਕੀਤੀਆਂ। ਇਸ ਨੇ ਐਨਾਟਮੀ ਅਤੇ ਪੈਥਾੱਲੋਜੀ ਪੜ੍ਹਾਉਣ ਲਈ ਕਈ ਨਮੂਨੇ ਇਕੱਠੇ ਕੀਤੇ। ਇਸ ਤੋਂ ਇਲਾਵਾ ਇਸ ਨੇ ਸਿੱਕੇ, ਮੈਡਲ, ਖਣਿਜ, ਸ਼ੈਲ, ਕੋਰਲ ਆਦਿ ਵੀ ਇਕੱਠੇ ਕੀਤੇ। ਇਸ ਦੇ ਕੋਲ ਕਿਤਾਬਾਂ ਦਾ ਭੰਡਾਰ ਸੀ ਅਤੇ ਇਹ ਸਭ ਕੁਝ ਇਸ ਦੀ ਮੌਤ ਤੋਂ ਪਿਛੋਂ ਗਲਾਸਗੋ ਯੂਨੀਵਰਸਿਟੀ ਦੀ ਮਲਕੀਅਤ ਬਣਿਆ।

30 ਮਾਰਚ, 1783 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

**ਹਠੀ ਸਿੰਘ :** ਇਹ ਮਾਤਾ ਸੁੰਦਰੀ ਜੀ ਦੁਆਰਾ ਪਾਲੇ ਗਏ ਅਜੀਤ ਸਿੰਘ ਦਾ ਪੁੱਤਰ ਸੀ। ਇਸ ਦਾ ਪ੍ਰਸਿੱਧ ਅਸਥਾਨ ਮੱਧ ਪ੍ਰਦੇਸ਼ ਵਿਚ ਬੁਰਹਾਨਪੁਰ ਦੇ ਸਿੰਧੀ ਮਹੱਲੇ ਵਿਚ ਹੈ। ਇਹ ਗੁਰਬਾਣੀ ਵਿਚੋਂ 'ਨਾਨਕ' ਨਾਂ ਦੀ ਥਾਂ ਤੇ ਆਪਣਾ ਨਾਂ ਪਾ ਕੇ ਸਿੱਖਾਂ ਨੂੰ ਸ਼ਬਦ ਸੁਣਾਇਆ ਕਰਦਾ ਸੀ। ਇਸ ਅਪਰਾਧ ਵਜੋਂ ਮਾਤਾ ਸੁੰਦਰੀ ਜੀ ਨੇ ਇਸ ਨੂੰ ਤਿਆਗ ਦਿੱਤਾ। ਇਹ ਪੰਜਾਬ ਛੱਡ ਕੇ ਮੱਧ ਭਾਰਤ ਚਲਾ ਗਿਆ ਅਤੇ ਉਥੇ ਹੀ ਇਸ ਦੀ ਮੌਤ ਹੋ ਗਈ। ਇਸਦਾ ਦੇਹਰਾ ਬੁਰਹਾਨਪੁਰ ਵਿਖੇ ਹੈ।

ਹ. ਪੁ.—ਮ. ਕੋ. 259.

**ਹਡਸਨ ਖਾੜੀ :** ਆਪਣੇ ਨਾਉਂ ਤੋਂ ਭਾਵੇਂ ਇਹ ਇਕ ਖਾੜੀ ਜਾਪਦੀ ਹੈ ਪਰ ਆਕਾਰ ਅਤੇ ਰੂਪ ਪਖੋਂ ਇਹ ਇਕ ਅੰਦਰੂਨੀ ਸਾਗਰ ਹੈ ਜਿਹੜਾ ਉੱਤਰ-ਪੂਰਬੀ ਕੈਨੇਡੀਅਨ ਖੇਤਰ ਦੇ ਕੀਵੇਟਨ ਡਿਸਟ੍ਰਿਕਟ ਵਿਚ ਵਾਕਿਆ ਹੈ। ਇਸ ਦੇ ਦੱਖਣ-ਪੱਛਮ ਵਿਚ ਮੈਨੀਟੋਬਾ, ਦੱਖਣ ਵਿਚ ਆਂਟੇਰੀਓ ਅਤੇ ਪੂਰਬ ਵਿਚ ਕਿਊਬੈੱਕ ਰਾਜ ਹਨ। ਪੂਰਬ ਵਿਚ ਇਹ ਹਡਸਨ ਜਲ-ਡਮਰੂ ਰਾਹੀਂ ਅੰਧ ਮਹਾਂਸਾਗਰ ਨਾਲ ਜੁੜਿਆ ਹੋਇਆ ਹੈ ਅਤੇ ਉੱਤਰ ਵੱਲ ਫਾਕਸ ਜਲ-ਮਾਰਗ ਰਾਹੀਂ ਫਾਕਸ ਬੇਸਿਨ ਅਤੇ ਫਿਰ ਫਿਊਰੀ ਹੈਕਲਾ ਜਲ-ਮਾਰਗ ਰਾਹੀਂ

ਆਰਕਟਿਕ ਸਾਗਰ ਦੇ ਦੀਪਾਂ ਨਾਲ ਜੁੜਿਆ ਹੋਇਆ ਹੈ । ਜੇਮਜ਼ ਖਾੜੀ, ਹਡਸਨ ਖਾੜੀ ਅਤੇ ਅਨਗਾਵਾ ਖਾੜੀ ਸਮੇਤ ਇਸ ਦਾ ਪਾਣੀ ਨਾਲ ਢੱਕਿਆ ਖੇਤਰ 12,28,800 ਵ. ਕਿ. ਮੀ. ਹੈ ਅਤੇ ਦੱਖਣੀ ਜੇਮਜ਼ ਖਾੜੀ ਵਿਚ ਮੂਸਾਨੀ ਤੋਂ ਸਾਊਥੈਂਪਟਨ ਤੱਕ ਇਸ ਵਿਸ਼ਾਲ ਖਾੜੀ ਦੀ ਲੰਬਾਈ 1,360 ਕਿ. ਮੀ. (830 ਮੀਲ) ਅਤੇ ਵੱਧ ਤੋਂ ਵੱਧ ਚੌੜਾਈ 60° ਉੱਤਰੀ ਅਖ਼ਸ਼ਾਂਸ ਨਾਲ 960 ਕਿ. ਮੀ. (600 ਮੀਲ) ਹੈ । ਇੰਨ੍ਹੀ ਲੰਬਾਈ ਅਤੇ ਚੌੜਾਈ ਦੇ ਮੁਕਾਬਲੇ ਤੇ ਇਸ ਦੀ ਡੂੰਘਾਈ ਬੜੀ ਘੱਟ ਹੈ ਜਿਹੜੀ ਕਿ 100 ਤੋਂ 200 ਮੀ. ਤੱਕ ਹੀ ਹੈ । ਕਈਆਂ ਥਾਵਾਂ ਤੇ ਤਾਂ ਇਹ ਜਿਵੇਂ ਜੇਮਜ਼ ਖਾੜੀ ਵਿਚ 50 ਮੀ. ਤਕ ਹੀ ਹੈ । ਸਭ ਤੋਂ ਜ਼ਿਆਦਾ ਡੂੰਘਾਈ ਇਸ ਵਿਚ 862 ਮੀ. (2,846 ਫੁੱਟ) ਦੀ ਹੈ । ਸਰਦੀਆਂ ਵਿਚ ਇਹ ਖਾੜੀ ਅਕਸਰ ਜੰਮ ਜਾਂਦੀ ਹੈ । ਜੇਮਜ਼ ਖਾੜੀ ਵਾਲੇ ਹਿੱਸੇ ਦਾ ਪਾਣੀ ਬਾਕੀ ਨਾਲੋਂ ਗਰਮ ਹੁੰਦਾ ਹੈ । ਜੇਮਜ਼ ਖਾੜੀ ਤੋਂ ਬਿਨਾਂ ਬਾਕੀ ਖੇਤਰ ਦਾ ਜਲਵਾਯੂ ਆਰਕਟਿਕ ਖੰਡੀ ਹੈ । ਹਡਸਨ ਖਾੜੀ ਵਿਚ ਬਹੁਤ ਸਾਰੇ ਦਰਿਆ ਵੀ ਡਿਗਦੇ ਹਨ ਜਿਨ੍ਹਾਂ ਵਿਚੋਂ ਥੇਲਨ, ਚਰਚਿਲ, ਨੈਲਸਨ ਆਲਬਨੀ, ਮਊਸ ਅਤੇ ਫੋਰਟ ਜਾਰਜ ਵਰਣਨਯੋਗ ਹਨ । ਇਸ ਵਿਚ ਹਰ ਸਾਲ ਦਰਿਆਵਾਂ ਨਾਲ ਮਿੱਟੀ ਅਤੇ ਗਾਦ ਆਕੇ ਡਿਗਦੀ ਹੈ । ਇਸੇ ਕਾਰਨ ਇਸ ਦੇ ਤਲੇ ਉੱਤੇ ਰੇਤ, ਕੰਕਰ, ਪੱਥਰ ਅਤੇ ਗਾਦ ਇਕੱਠੀ ਹੁੰਦੀ ਰਹਿੰਦੀ ਹੈ । ਤਾਜ਼ੇ ਪਾਣੀਆਂ ਦੇ ਆ ਕੇ ਡਿੱਗਣ ਨਾਲ ਇਸਦੇ ਪਾਣੀ ਵਿਚ ਖਾਰੇਪਣ ਦੀ ਮਾਤਰਾ ਵੀ ਘੱਟ ਹੈ । ਜੇਮਜ਼ ਖਾੜੀ ਵਿਚ ਕਈ ਛੋਟੇ-ਛੋਟੇ ਟਾਪੂ ਵੀ ਹਨ ਜਿਹੜੇ ਕੀਵੇਟਨ ਡਿਸਟ੍ਰਿਕਟ ਵਿਚ ਸ਼ਾਮਲ ਹਨ । ਹਡਸਨ ਖਾੜੀ ਦਾ ਨਾਂ ਹਡਸਨ ਜਹਾਜ਼ਰਾਨ ਅਤੇ ਖੋਜੀ ਦੇ ਨਾਂ ਤੇ ਹੀ ਪਿਆ । ਇਹ ਖੋਜੀ 1610 ਈ. ਵਿਚ ਹਡਸਨ ਜਲ-ਮਾਰਗ ਵਿਚੋਂ ਦੀ ਪੂਰਬੀ ਤੱਟ ਵੱਲ ਗਿਆ । ਇਸ ਤੋਂ ਪਿਛੋਂ 1612 ਈ. ਅਤੇ 1632 ਈ. ਵਿਚ ਬਟਨ ਨੇ ਇਸ ਖੇਤਰ ਬਾਰੇ ਖੋਜਾਂ ਕੀਤੀਆਂ । ਇਸ ਦੇ ਆਲੇ-ਦੁਆਲੇ ਦੇ ਖੇਤਰ ਨੂੰ ਪ੍ਰਿੰਸ ਰੂਪਰਟਸਲੈਂਡ ਕਹਿੰਦੇ ਹਨ । ਇਥੇ ਹੀ 'ਹਡਸਨ ਬੇ ਕੰਪਨੀ' ਕਾਇਮ ਹੋਈ ਜਿਸਨੇ 1670 ਈ. ਤੋਂ 1869 ਈ. ਤਕ ਇਸ ਖੇਤਰ ਉੱਤੇ ਆਪਣਾ ਕਬਜ਼ਾ ਰੱਖਿਆ । 1918 ਈ. ਵਿਚ ਇਸ ਖੇਤਰ ਨੂੰ ਕੀਵੇਟਨ ਡਿਸਟ੍ਰਿਕਟ ਵਿਚ ਸ਼ਾਮਲ ਕਰ ਦਿੱਤਾ ਗਿਆ । ਹਡਸਨ ਖਾੜੀ ਦੇ ਆਲੇ-ਦੁਆਲੇ ਦੇ ਖੇਤਰ ਵਿਚ ਐਸਕੀਮੋ ਵੱਸੇ ਹੋਏ ਹਨ । ਇਹ ਮੱਛੀ ਫੜ ਕੇ ਆਪਣਾ ਨਿਰਬਾਹ ਕਰਦੇ ਹਨ । ਇਹ ਵੇਲ, ਵਾਨਰਸ, ਸੀਲ ਅਤੇ ਧਰੁਵੀ ਰਿੱਛ ਆਦਿ ਵੀ ਫੜਦੇ ਹਨ । ਦਰਿਆਈ ਮੁਹਾਣਿਆ ਉੱਤੇ ਆਰਕਟਿਕ ਚਾਰ ਮੱਛੀ ਫੜੀ ਜਾਂਦੀ ਹੈ । ਇਸ ਦੇ ਆਸ-ਪਾਸ ਕਈ ਵੱਡੇ ਸ਼ਹਿਰ ਵੱਸੇ ਹੋਏ ਹਨ । ਚਰਚਿਲ ਇਥੋਂ ਦੀ ਖਾਸ ਬੰਦਰਗਾਹ ਹੈ, ਜਿਥੋਂ ਕਣਕ ਦਾ ਨਿਰਯਾਤ ਕੀਤਾ ਜਾਂਦਾ ਹੈ । ਹਡਸਨ ਦੇ ਪੱਛਮੀ ਖੇਤਰ ਵਿਚ ਖਾਣ-ਖੁਦਾਈ ਵੀ ਹੁੰਦੀ ਹੈ ।

ਹ. ਪੁ.—ਐਨ ਐਮ. 14 : 472 ; ਵੈ. ਜਗ. ਡਿ. 517.

**ਹਡੰਬਾ :** ਵੇਖੋ, ਹਿੰਡੰਬਾ

**ਹੱਡੀ :** ਹੱਡੀ, ਜੋੜਕ ਤੰਤੂ ਦੀ ਇਕ ਖ਼ਾਸ ਕਿਸਮ ਹੈ ਜਿਹੜੀ ਸੈੱਲਾਂ ਅਤੇ ਸੈੱਲਾਂ ਦੇ ਵਿਚਕਾਰਲੇ ਪਦਾਰਥ ਤੋਂ ਬਣਦੀ ਹੈ । ਸਰੀਰ ਨੂੰ ਆਸਰਾ ਦੇਣ ਵਾਲੇ ਦੂਜੇ ਤੰਤੂਆਂ ਨਾਲੋਂ ਹੱਡੀ ਦਾ ਵੱਡਾ ਫ਼ਰਕ ਇਹ ਹੈ ਕਿ ਇਹ ਬਹੁਤ ਸਖ਼ਤ ਹੁੰਦੀ ਹੈ । ਇਹ ਕਰੜਾਈ ਇਸ ਦੇ ਜੀਵ ਮੈਟ੍ਰਿਕਸ ਵਿਚ ਕੈਲਸੀਅਮ, ਫ਼ਾਸਫ਼ੇਟ ਅਤੇ ਕਾਰਬੋਨੇਟ ਆਦਿ ਜਮ੍ਹਾਂ ਹੋਣ ਕਰਕੇ ਹੁੰਦੀ ਹੈ । ਇਸ ਅਮਲ ਨੂੰ ਕੈਲਸੀਅਮ ਰਚਣ ਜਾਂ ਕੈਲਸੀਕਰਨ ਕਹਿੰਦੇ ਹਨ । ਹੱਡੀ ਦੇ ਸੈੱਲ ਹੋਰ ਜੋੜਕ ਤੰਤੂਆਂ ਨਾਲੋਂ ਬਿਲਕੁਲ ਅੱਡਰੇ ਹੁੰਦੇ ਹਨ । ਹੱਡੀਆਂ ਦਾ, ਇਕ ਤੰਤੂ ਦੇ ਤੌਰ ਤੇ, ਬੜਾ ਜ਼ਰੂਰੀ ਕੰਮ ਕੈਲਸੀਅਮ ਅਤੇ ਫ਼ਾਸਫ਼ੇਟ ਨੂੰ ਇਕੱਠਾ ਕਰਕੇ ਉਨ੍ਹਾਂ ਦੀ ਢਾਹ ਉਸਾਰ ਕ੍ਰਿਆ ਕਰਨਾ ਹੈ । ਹੱਡੀਆਂ ਸਾਰੇ ਰੀੜ੍ਹ-ਧਾਰੀਆਂ ਦੇ ਸਰੀਰ ਦਾ ਢਾਂਚਾ ਅਤੇ ਜੋੜ ਆਦਿ ਬਣਾਉਂਦੀਆਂ ਹਨ । ਹੱਡੀ ਦੇ ਮਿੱਝ ਤੋਂ ਖ਼ੂਨ ਦੇ ਹਰ ਤਰ੍ਹਾਂ ਦੇ ਸੈੱਲ ਬਣਦੇ ਹਨ । ਹੱਡੀਆਂ ਹੀ ਦਿਮਾਗ਼, ਸੁਖਮਨਾ ਅਤੇ ਸਰੀਰ ਦੇ ਹੋਰ ਨਾਜ਼ੁਕ ਅੰਗਾਂ ਦੀ ਰਖਿਆ ਕਰਦੀਆਂ ਹਨ ।

**ਬਣਤਰ**— ਬਹੁਤੀਆਂ ਹੱਡੀਆਂ, ਖਾਸ ਕਰਕੇ ਲੰਬੀਆਂ ਹੱਡੀਆਂ ਦੋ ਪ੍ਰਕਾਰ ਦੀਆਂ ਬਣਤਰਾਂ ਤੋਂ ਬਣੀਆਂ ਹੁੰਦੀਆਂ ਹਨ । ਇਨ੍ਹਾਂ ਦਾ ਸ਼ਾਫ਼ਟ ਨਿੱਗਰ ਹੱਡੀ ਤੋਂ ਬਣਦਾ ਹੈ ਅਤੇ ਫੁੱਲੇ ਹੋਏ ਸਿਰੇ ਜਾਂ ਐਪੀਫਿਸਿਸ ਅੰਦਰੋਂ ਪੋਲੀ ਸਪੰਜ ਵਰਗੀ ਹੱਡੀ ਦੇ ਅਤੇ ਬਾਹਰੋਂ ਨਿੱਗਰ ਹੱਡੀ ਦੀ ਤਹਿ ਨਾਲ ਕੱਜੇ ਹੁੰਦੇ ਹਨ । ਇਹ ਤਰਤੀਬ ਭਾਰ ਅਤੇ ਦਬਾਓ ਨੂੰ ਹੱਡੀ ਤੋਂ ਜੋੜ ਤਕ ਪਹੁੰਚਾਉਣ ਵਿਚ ਸਹਾਇਤਾ ਕਰਦੀ ਹੈ । ਪੋਲੀ ਅਤੇ ਨਿੱਗਰ ਹੱਡੀ ਦੀ ਅੰਦਰੂਨੀ ਬਣਤਰ ਵਿਚ ਕੋਈ ਫ਼ਰਕ ਨਹੀਂ ਹੁੰਦਾ ।



ਚਿਤਰ 1. ਮਨੁੱਖੀ ਪੱਟ ਹੱਡੀ ਦੀ ਗਰਦਨ ਅਤੇ ਸ਼ਾਫ਼ਟ ਦੀ ਲੰਬੇਦਾਅ ਕਾਟ ਦੀ ਡਰਾਇੰਗ ਜਿਸ ਵਿਚ ਪੋਲੀ ਅਤੇ ਨਿੱਗਰ ਹੱਡੀ ਦੀ ਬਣਤਰ ਦਿਖਾਈ ਗਈ ਹੈ (ਮੂਲ ਆਕਾਰ ਦਾ ਲਗਭਗ 60 %) ।

ਹੈਵਰਸ ਸਿਸਟਮ ਜਾਂ ਆਸਟੀਓਨ ਹੱਡੀ ਦੇ ਬਣਨ ਦਾ ਇਕ ਢੰਗ ਹੈ । ਇਹ ਇਕ ਅਨਿਯਮਿਤ ਵੇਲਣਾਕਾਰ ਅਤੇ ਸ਼ਾਖ਼ਾਵਾਂ ਵਾਲੀ ਖ਼ੁਰਦਬੀਨੀ ਬਣਤਰ ਹੈ ਜਿਸ ਦੀ ਭਿੱਤੀ ਮੋਟੀ ਪਰ ਵਿਚਲੀ ਨਾਲੀ ਬਰੀਕ ਹੁੰਦੀ ਹੈ । ਇਸ ਵਿਚ ਇਕ ਜਾਂ ਜ਼ਿਆਦਾ ਲਹੂ-ਵਹਿਣੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਰੁਖ ਆਮ ਤੌਰ ਤੇ ਲੰਬੇਦਾਅ ਹੁੰਦਾ ਹੈ । ਆਸਟੀਓਨ ਦੀਆਂ ਭਿੱਤੀਆਂ ਪਤਲੀਆਂ ਪਲੇਟਾਂ ਦੀਆਂ ਕਈ ਤਹਿਆਂ

ਦੀਆਂ ਬਣੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਸੰਚਾ ਕਾਲਜੈੱਨ ਪ੍ਰੋਟੀਨ ਤੋਂ ਬਣਦਾ ਹੈ । ਇਹ ਪ੍ਰੋਟੀਨ ਹੱਡੀ ਦੇ ਜੀਵ ਮਾਦੇ ਦਾ 90% ਤੋਂ ਵੀ ਜ਼ਿਆਦਾ ਹਿੱਸਾ ਬਣਾਉਂਦੀ ਹੈ । ਹੱਡੀ ਦੇ ਉਬਾਲਨ ਉਤੇ ਜਿਹੜੀ ਸ੍ਰੇਸ਼ ਜਾਂ ਜਿਲੇਟਿਨ ਨਿਕਲਦੀ ਹੈ ਉਹ ਇਸੇ ਹੀ ਪ੍ਰੋਟੀਨ ਤੋਂ ਬਣਦੀ ਹੈ । ਹੈਵਰਸ ਸਿਸਟਮ ਦੀਆਂ ਤਹਿਆਂ ਵਿਚ ਬਹੁਤ ਸਾਰੀਆਂ ਵਿਰਲਾਂ ਹੁੰਦੀਆਂ ਹਨ ਜਿਨ੍ਹਾਂ ਵਿਚ ਸੈੱਲ ਹੁੰਦੇ ਹਨ । ਵਿਰਲਾਂ ਬਹੁਤ ਸਾਰੀਆਂ ਨਿੱਕੀਆਂ ਨਾਲੀਆਂ ਦੇ ਜਾਲ ਜਿਹੇ ਰਾਹੀਂ ਆਪਸ ਵਿਚ ਮਿਲੀਆਂ ਹੁੰਦੀਆਂ ਹਨ । ਇਹ ਨਾਲੀਆਂ ਖ਼ੂਨ ਤੋਂ ਉਪਜੀ ਹੋਈ ਤਰਲ ਖ਼ੁਰਾਕ ਹੱਡੀ ਦੇ ਟਿਸ਼ੂ ਤਕ ਪਹੁੰਚਾਉਂਦੀਆਂ ਹਨ ।



ਚਿਤਰ 2. ਹੱਡੀ ਦੇ ਹੈਵਰਸ ਸਿਸਟਮ ਦਾ ਤਿੰਨ-ਪੱਖੀ ਚਿਤਰ (ਮੂਲ ਰੂਪ ਤੋਂ ਤਕਰੀਬਨ 150 ਗੁਣਾ ਵੱਡਾ ਕੀਤਾ ਹੋਇਆ) ।

ਹੱਡੀ ਦੇ ਸੈੱਲ ਖ਼ਾਸ ਖ਼ਾਸ ਕੰਮ ਕਰਦੇ ਹਨ । ਆਸਟੀਓਬਲਾਸਟ ਹੱਡੀ ਦੀ ਸਤ੍ਹਾ ਉਤੇ ਹੁੰਦੇ ਹਨ ਅਤੇ ਹੱਡੀ ਬਣਾਉਂਦੇ ਹਨ ; ਆਸਟੀਓਸਾਈਟ ਵਿਰਲਾਂ ਵਿਚ ਹੁੰਦੇ ਹਨ ਅਤੇ ਹੱਡੀ ਨੂੰ ਜੀਵਤ ਰਖਦੇ ਹਨ ; ਆਸਟੀਓਕਲਾਸਟ ਜਿਨ੍ਹਾਂ ਦਾ ਕੰਮ ਹੱਡੀ ਨੂੰ ਤੋੜਨਾ ਜਾਂ ਖੋਰਨਾ ਹੈ, ਵੀ ਹੱਡੀ ਦੀ ਸਤ੍ਹਾ ਉਤੇ ਹੀ ਹੁੰਦੇ ਹਨ । ਇਨ੍ਹਾਂ ਸਭ ਸੈੱਲਾਂ ਦੇ ਮੂਲ ਸੋਮੇ ਸਾਂਝੇ ਹਨ।

ਹੱਡੀਆਂ ਬਾਹਰੋਂ ਇਕ ਪਰਿਅਸਥੀ ਝਿੱਲੀ ਜਾਂ ਪੇਰੀਆਸਟੀਅਮ ਨਾਲ ਢੱਕੀਆਂ ਹੁੰਦੀਆਂ ਹਨ । ਇਨ੍ਹਾਂ ਦੀ ਮਿੱਝ ਨਾਲੀ ਵੀ, ਜਿਹੜੀ ਘੱਟ ਤੋਂ ਘੱਟ ਭਾਰ ਨਾਲ ਵੱਧ ਤੋਂ ਵੱਧ ਸ਼ਕਤੀ ਦਿੰਦੀ ਹੈ, ਅੰਦਰੋਂ ਇਸੇ ਤਰ੍ਹਾਂ ਦੀ ਇਕ ਝਿੱਲੀ, ਐਂਡੋਸਟੀਅਮ ਨਾਲ ਢੱਕੀ ਹੁੰਦੀ ਹੈ । ਝਿੱਲੀਆਂ ਦੇ ਸੈੱਲ ਹੱਡੀਆਂ ਦਾ ਵਾਧਾ ਅਤੇ ਹੱਡੀ ਟੁੱਟ ਜਾਣ ਤੇ ਉਸ ਦੀ ਮੁਰੰਮਤ ਕਰਨ ਦਾ ਕੰਮ ਕਰਦੇ ਹਨ । ਜਦੋਂ ਇਹ ਸੈੱਲ ਹੱਡੀ ਬਣਾਉਂਦੇ ਹਨ ਤਾਂ ਇਹ ਆਸਟੀਓਬਲਾਸਟ ਸੈੱਲਾਂ ਵਾਲਾ ਕੰਮ ਕਰਦੇ ਹਨ ਅਤੇ ਵੇਖਣ ਵਿਚ ਵੀ ਉਨ੍ਹਾਂ ਵਰਗੇ ਹੀ ਲਗਦੇ ਹਨ ।

**ਅੰਤਰਸੈੱਲੀ ਮਾਦਾ**—ਹੱਡੀ ਦਾ ਅੰਤਰ ਸੈੱਲੀ ਹਿੱਸਾ ਕੈਲਸੀਅਮੀ ਕਾਲਜੈੱਨ ਮਾਦੇ ਦਾ ਬਣਿਆ ਹੁੰਦਾ ਹੈ । ਇਹ ਅੰਤਰ ਸੈੱਲੀ ਮਾਦਾ ਜੀਵ ਢਾਂਚਾ ਜਾਂ ਮੈਟ੍ਰਿਕਸ, ਖਣਿਜਾਂ ਅਤੇ ਪਾਣੀ ਦਾ ਬਣਿਆ ਹੁੰਦਾ ਹੈ । ਜੀਵ ਮੈਟ੍ਰਿਕਸ ਦੇ ਦੋ ਹਿੱਸੇ ਹੁੰਦੇ ਹਨ— ਕਾਲਜੈੱਨ ਧਾਗੇ ਅਤੇ ਆਧਾਰ ਪਦਾਰਥ । ਸਾਧਾਰਨ ਖ਼ੁਰਦਬੀਨ ਵਿਚ ਅੰਤਰਸੈੱਲੀ ਮਾਦਾ ਇਕਸਾਰ ਦਿਖਾਈ ਦਿੰਦਾ ਹੈ ਪਰ ਇਲੈੱਕਟ੍ਰਾਨੀ ਖ਼ੁਰਦਬੀਨ ਰਾਹੀਂ ਵਡਦਰਸ਼ਿਤ ਕਰਕੇ ਦੇਖਣ ਨਾਲ ਕਾਲਜੈੱਨ ਧਾਗੇ ਦਿਸਦੇ ਹਨ । ਇਹ ਧਾਗੇ ਦੂਹਰੀਆਂ ਪੱਟੀਆਂ ਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਇਕਸਾਰ ਵਿੱਥ ਉਤੇ ਕਾਟਵੇਂ ਧਾਗੇ ਹੁੰਦੇ ਹਨ । ਧਾਗਿਆਂ ਵਿਚਲੀ ਥਾਂ ਹੱਡੀ ਦੇ ਖਣਿਜਾਂ ਅਤੇ ਇਕ ਅੱਧਤਰਲ ਜਿਹੇ ਆਧਾਰ ਪਦਾਰਥ ਜਾਂ ਸੀਮੈਂਟ ਨਾਲ ਭਰੀ ਹੁੰਦੀ ਹੈ ।

ਹੱਡੀ ਖਣਿਜ ਜਾਂ ਹੱਡੀ ਲੂਣ ਤਕਰੀਬਨ 500 ਐਂਗਸਟ੍ਰਮ ਇਕਾਈ ਵੱਡੇ ਅਤੇ ਛੋਟੀ ਨਾ ਘੁਲਨ ਵਾਲੇ ਰਵਿਆਂ ਤੋਂ ਬਣਦੇ ਹਨ । ਇਹ ਛੇ-ਕੋਣੀ ਟਿੱਕੀਆਂ ਦੀ ਸ਼ਕਲ ਦੇ ਹੁੰਦੇ ਹਨ ਜੋ ਕਾਲਜੈੱਨ ਧਾਗਿਆਂ ਦੇ ਦੁਆਲੇ ਲੰਮੇ ਦਾਅ ਇਕ ਤਰਤੀਬ ਨਾਲ ਪਏ ਹੁੰਦੇ ਹਨ । ਇਲੈੱਕਟ੍ਰਾਨੀ ਖ਼ੁਰਦਬੀਨ ਵਿਚੋਂ ਦਿਸਦੀਆਂ ਧਾਰੀਆਂ ਇਨ੍ਹਾਂ ਹੀ ਰਵਿਆਂ ਕਰਕੇ ਹੁੰਦੀਆਂ ਹਨ । ਹੱਡੀ ਲੂਣ ਦੇ ਰਵਿਆਂ ਦੀ ਬਣਤਰ ਅਤੇ ਰਸਾਇਣਿਕ ਫ਼ਾਰਮੂਲਾ ਲਗਭਗ ਹੇਠ ਲਿਖੇ ਅਨੁਸਾਰ ਹੈ :



$3Ca_3 (PO_4)_2. Ca (OH)_2$ (Hydroxyapatite)

**ਆਸਟੀਓਜੈਨਿਸਿਸ ਜਾਂ ਹੱਡੀ ਦੀ ਉਤਪਤੀ** —ਹੱਡੀ ਸਦਾ ਹੀ, ਗਰਭ ਸਮੇਂ ਅਤੇ ਬਾਅਦ ਵਿਚ ਵੀ, ਜੋੜਕ ਤੰਤੂਆਂ ਦੇ ਰੂਪਾਂਤਰਨ ਨਾਲ ਬਣਦੀ ਹੈ । ਰੇਸ਼ੇਦਾਰ ਤੰਤੂ ਅਤੇ ਉਪ-ਅਸਥੀ (ਜਾਂ ਕਾਰਟੀਲੇਜ) ਜੋੜਕ ਤੰਤੂਆਂ ਦੀਆਂ ਹੀ ਕੁਝ ਵੰਨਗੀਆਂ ਹਨ । ਹੱਡੀ ਪਹਿਲਾਂ ਉਪ-ਅਸਥੀ ਤੋਂ ਬਣਨੀ ਸ਼ੁਰੂ ਹੁੰਦੀ ਹੈ ਜਾਂ ਇਹ ਸਿੱਧੀ ਹੀ ਰੇਸ਼ੇਦਾਰ ਤੰਤੂ ਤੋਂ ਬਣ ਸਕਦੀ ਹੈ । ਉਪ-ਅਸਥੀ ਤੋਂ ਹੱਡੀ ਬਣਨ ਦੇ ਢੰਗ ਨੂੰ ਅੰਤਰਾ ਉਪ-ਅਸਥੀ ਆਸੀਫ਼ਿਕੇਸ਼ਨ (ਅਸਥੀ-ਬਣਨ) ਅਤੇ ਰੇਸ਼ੇਦਾਰ ਤੰਤੂ ਤੋਂ ਹੱਡੀ ਬਣਨ ਨੂੰ ਅੰਤਰਾ ਝਿੱਲੀ ਅਸਥੀ-ਬਣਨ ਆਖਿਆ ਜਾਂਦਾ ਹੈ । ਹੱਡੀ ਦੇ ਵਾਧੇ ਸਮੇਂ ਅਤੇ ਹੱਡੀ ਟੁੱਟ ਜਾਣ ਤੇ ਦੋਵੇਂ ਹੀ ਢੰਗ ਕੰਮ ਆਉਂਦੇ ਹਨ ।

ਉਪ-ਅਸਥੀ ਤੋਂ ਬਣਨ ਵਾਲੀ ਹੱਡੀ ਦੇ ਸਿਰੇ ਉਤੇ, ਇਕ ਉਪ-ਅਸਥੀ ਦੀ ਪਲੇਟ ਹੁੰਦੀ ਹੈ ਜਿਸਨੂੰ ਐਪੀਫਿਸੀਅਲ ਕਾਰਟੀਲੇਜ ਕਹਿੰਦੇ ਹਨ । ਇਹ ਉਪ-ਅਸਥੀ ਲਗਾਤਾਰ ਵਧਦੀ ਰਹਿੰਦੀ ਹੈ ਅਤੇ ਇਸ ਵਿਚੋਂ ਹੱਡੀ ਬਣਦੀ ਰਹਿੰਦੀ ਹੈ ਅਤੇ ਇਸ ਤਰ੍ਹਾਂ ਹੱਡੀ ਦੀ ਲੰਬਾਈ ਵਧਦੀ ਜਾਂਦੀ ਹੈ । ਹੱਡੀ ਦੀ ਮੋਟਾਈ ਵਖਰੇ ਢੰਗ ਨਾਲ ਵਧਦੀ ਹੈ । ਇਸ ਵਿਚ ਮਿੱਝ ਨਾਲੀ ਵਲੋਂ ਹੱਡੀ ਖੁਰਦੀ ਜਾਂਦੀ ਹੈ ਅਤੇ ਬਾਹਰਲੀ ਪੇਰੀਆਸਟੀਅਮ ਸਤ੍ਹਾ ਵਧਦੀ ਜਾਂਦੀ ਹੈ ।

ਹੱਡੀ ਦਾ ਕੈਲਸੀਕਰਨ ਜੀਵ ਮੈਟ੍ਰਿਕਸ ਵਿਚ ਹੱਡੀ ਖਣਿਜਾਂ ਦੇ ਜਮ੍ਹਾਂ ਹੋਣ ਨਾਲ ਹੁੰਦਾ ਹੈ ਅਤੇ ਆਮ ਤੌਰ ਤੇ ਇਹ ਕ੍ਰਿਆ ਮੈਟ੍ਰਿਕਸ ਵਿਚ ਕਾਲਜੈੱਨ ਧਾਗੇ ਬਣਨ ਦੇ ਨਾਲ ਨਾਲ ਹੁੰਦੀ ਰਹਿੰਦੀ ਹੈ । ਕੈਲਸੀਕਰਨ ਲਈ ਕਈ ਸਥਾਨਕ ਅਤੇ ਕਈ ਰਸਾਇਣਿਕ ਅਵਸਥਾਵਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ । ਰਸਾਇਣਿਕ ਅਵਸਥਾ ਤਰਲ ਪਦਾਰਥ ਅੰਦਰ ਲੋੜੀਂਦੇ ਖਣਿਜਾਂ ਦਾ ਕੈਲਸੀਕਰਨ ਵਾਲੀ ਥਾਂ ਤੇ ਲੋੜੀਂਦੀ ਮਾਤਰਾ ਵਿਚ ਪਹੁੰਚਾਉਣਾ ਜ਼ਰੂਰੀ ਹੈ । ਸਥਾਨਕ ਅਵਸਥਾਵਾਂ ਕਿਸੇ ਕਰੜਾ ਹੋਣ ਵਾਲੇ ਟਿਸ਼ੂ ਨੂੰ ਨਾ-ਕਰੜਾ ਹੋਣ ਵਾਲੇ ਟਿਸ਼ੂ ਤੋਂ ਵਖ ਕਰਨ ਵਾਲੀਆਂ ਹੁੰਦੀਆਂ ਹਨ ।

**ਫਿਜ਼ਿਆਲੋਜੀ**—ਹੱਡੀ ਲੂਣ ਜ਼ਰਾ ਔਖਿਆਈ ਨਾਲ ਘੁਲਦੇ ਹਨ ਅਤੇ ਇਸ ਦੀ ਕ੍ਰਿਆਤਮਕ ਤੌਰ ਤੇ ਬੜੀ ਮਹੱਤਤਾ ਹੈ। ਇਸ ਗੁਣ ਕਰਕੇ, ਨਾ ਸਿਰਫ਼ ਹੱਡੀ ਖਣਿਜ ਜਮ੍ਹਾਂ ਹੀ ਹੁੰਦੇ ਹਨ ਸਗੋਂ ਇਹ ਹੱਡੀ ਦੀ ਬਣਤਰ ਅਤੇ ਕਠੋਰਤਾ ਵੀ ਕਾਇਮ ਰਖਦੇ ਹਨ। ਇਸ ਦੀ ਪਿੰਜਰ ਅਤੇ ਸਰੀਰ ਦੇ ਤਰਲ ਵਿਚ ਖਣਿਜਾਂ ਦੀ ਮਾਤਰਾ ਸੰਤੁਲਿਤ ਰਖਣ ਵਿਚ ਮਹਾਨਤਾ ਹੈ। ਹਰ ਪ੍ਰੌੜ ਜੀਵ ਕੈਲਸੀਅਮ ਦੀ ਇਕ ਸੰਤੁਲਿਤ ਅਵਸਥਾ ਵਿਚ ਹੁੰਦਾ ਹੈ ਅਰਥਾਤ ਕੈਲਸੀਅਮ ਦਾ ਉਤਪਾਦਨ ਅਤੇ ਨਿਵੇਸ਼ ਬਰਾਬਰ ਹੁੰਦਾ ਹੈ ਅਰਥਾਤ ਹੱਡੀ ਖਣਿਜਾਂ ਦੇ ਜਮ੍ਹਾਂ ਹੋਣ ਅਤੇ ਘੁਲਨ ਦੀ ਦਰ ਬਰਾਬਰ ਰਹਿੰਦੀ ਹੈ।

ਲਹੂ-ਪਲਾਜ਼ਮਾਂ ਵਿਚ ਕੈਲਸੀਅਮ ਆਇਨਾਂ ਦੀ ਸੰਘਣਤਾ ਦੀ ਹੋਮਿਓਸਟੈਟਿਕ ਨਿਯਮਿਤਤਾ ਰਖਣ ਲਈ ਖ਼ੂਨ ਅਤੇ ਹੱਡੀਆਂ ਵਿਚ, ਦੋਹਾਂ ਦਿਸ਼ਾਵਾਂ ਵਲ, ਕੈਲਸੀਅਮ ਆਇਨਾਂ ਦੀ ਅਦਲਾ ਬਦਲੀ ਦੀ ਨਿਯਮਿਤਤਾ ਜ਼ਰੂਰੀ ਹੈ। ਦਿਲ ਅਤੇ ਨਾੜੀ-ਪੇਸ਼ੀ ਸਿਸਟਮ ਦੇ ਕੰਮ ਕਰਨ ਲਈ ਅਤੇ ਖ਼ੂਨ ਦੇ ਜੰਮਣ ਲਈ, ਅਰਥਾਤ ਜਿਉਂਦੇ ਰਹਿਣ ਲਈ ਹੀ ਇਸ ਸੰਘਣਤਾ ਦਾ ਲਗਭਗ ਸਥਿਰ ਤਲ ਜ਼ਰੂਰੀ ਹੈ। ਪੈਰੱਖਾਇਰੱਾਇਡ ਗਲੈਂਡ ਇਸ ਨਿਯਮਿਤਤਾ ਨੂੰ ਰਖਣ ਵਿਚ ਸਹਾਇਤਾ ਕਰਦਾ ਹੈ।

ਸਾਰੀ ਜ਼ਿੰਦਗੀ ਹੈਵਰਸ ਸਿਸਟਮ ਦੀ ਨਵਉਸਾਰੀ ਹੁੰਦੀ ਰਹਿੰਦੀ ਹੈ। ਇਹ ਖ਼ੂਨ ਅਤੇ ਹੱਡੀਆਂ ਵਿਚ ਕੈਲਸੀਅਮ ਦੀ ਘਾਟ ਵਾਧ ਦੀ ਨਿਯਮਿਤਤਾ ਨਾਲ ਸਬੰਧਤ ਹੈ। ਸਖ਼ਤ ਹੱਡੀ ਵਿਚ ਸੁਰੰਗਾਂ ਜਿਹੀਆਂ ਬਣ ਜਾਂਦੀਆਂ ਹਨ ਜਿਨ੍ਹਾਂ ਵਿਚ ਬਾਅਦ ਵਿਚ ਨਵਾਂ ਹੈਵਰਸ ਸਿਸਟਮ ਬਣਦਾ ਹੈ। ਸੁਰੰਗ ਦੀ ਦੀਵਾਰ ਤੇ ਪਤਲੀਆਂ ਪਲੇਟਾਂ ਜਾਂ ਲਮੈਲੀ ਉਦੋਂ ਤਕ ਜਮ੍ਹਾਂ ਹੁੰਦੀਆਂ ਰਹਿੰਦੀਆਂ ਹਨ ਜਦੋਂ ਤਕ ਸਧਾਰਨ ਅਕਾਰ ਦੀ ਹੈਵਰਸ ਨਾਲੀ ਬਾਕੀ ਰਹਿ ਜਾਂਦੀ ਹੈ। ਇਸ ਸਮੇਂ ਦੇ ਦੌਰਾਨ ਹੱਡੀ ਪ੍ਰਤਿਕ੍ਰਿਆਸ਼ੀਲ ਰਹਿੰਦੀ ਹੈ। ਹੱਡੀ ਦਾ ਖੁਰਨਾ ਹਮੇਸ਼ਾ ਸਤ੍ਹਾ ਤੋਂ ਅੰਦਰ ਵਲ ਨੂੰ ਚਲਦਾ ਹੈ, ਅੰਦਰੋਂ ਬਾਹਰ ਵਲ ਨਹੀਂ ; ਨਾ ਹੀ ਕਦੀ ਵਿਚਕਾਰੋਂ ਹੱਡੀ ਖੁਰਦੀ ਹੈ। ਨਵੀਂ ਹੱਡੀ ਦਾ ਬਣਨਾ ਅਤੇ ਹੱਡੀ ਦਾ ਖੁਰਨਾ ਦੋਵੇਂ ਪੂਰਨ ਕਿਰਿਆਵਾਂ ਹਨ ਅਤੇ ਇਕੱਠੀਆਂ ਹੀ ਹੁੰਦੀਆਂ ਰਹਿੰਦੀਆਂ ਹਨ। ਹੱਡੀ ਦੇ ਵਾਧੇ ਅਤੇ ਇਸਦੀ ਸਥਿਰ ਨਵਉਸਾਰੀ ਲਈ ਦੋਨੋਂ ਜ਼ਰੂਰੀ ਹਨ। ਹੱਡੀ ਦਾ ਖੁਰਨਾ ਕੁਝ ਹਦ ਤਕ ਪੈਰਾਥਾਇਰੱਾਇਡ ਗਲੈਂਡ ਰਾਹੀਂ ਕੰਟਰੋਲ ਹੁੰਦਾ ਹੈ।

ਬਹੁਤੇ ਰੇਡੀਓ-ਐਕਟਿਵ ਤੱਤਾਂ, ਖ਼ਾਸ ਕਰਕੇ ਰੇਡੀਅਮ ਅਤੇ ਸਟ੍ਰਾਂਸ਼ੀਅਮ ਦਾ ਪਿੰਜਰ ਸਿਸਟਮ ਨਾਲ ਸਬੰਧ ਹੈ, ਜਿਥੇ ਉਹ ਬਹੁਤ ਸਮੇਂ ਤਕ ਜਮ੍ਹਾਂ ਰਹਿੰਦੇ ਹਨ ਅਤੇ ਹੱਡੀ ਮਿੱਝ ਅਤੇ ਹੱਡੀ ਟਿਸ਼ੂ ਨੂੰ ਨੁਕਸਾਨ ਪਹੁੰਚਾਉਂਦੇ ਹਨ। ਇਸ ਨਾਲ 'ਬੋਨ ਸਕਰੋਮਾ' ਵੀ ਹੋ ਜਾਂਦਾ ਹੈ।

## ਹੱਡੀਆਂ ਦੇ ਨੁਕਸ

ਹੱਡੀਆਂ ਵਿਚ ਕਈ ਪ੍ਰਕਾਰ ਦੇ ਨੁਕਸ ਸੱਟ ਲਗਣ ਜਾਂ ਕੋਈ ਰੋਗ ਹੋ ਜਾਣ ਕਾਰਨ ਪੈਦਾ ਹੁੰਦੇ ਹਨ। ਇਹ ਨੁਕਸ ਜਮਾਂਦਰੂ, ਮੈਟਾਬੋਲਿਕ ਵਿਗਾੜਾਂ, ਛੂਤ ਦੇ ਰੋਗਾਂ, ਹੱਡੀ ਟੁੱਟ ਜਾਣ ਜਾਂ ਗਮੋੜ੍ਹੀਆਂ ਹੋਣ ਕਰਕੇ ਪੈਦਾ ਹੁੰਦੇ ਹਨ।

**ਜਮਾਂਦਰੂ ਨੁਕਸ**—ਭਾਵੇਂ ਇਨ੍ਹਾਂ ਦੇ ਕਾਰਨਾਂ ਦਾ ਪਤਾ ਨਹੀਂ ਹੈ ਪਰ ਫਿਰ ਵੀ ਇਨ੍ਹਾਂ ਨੁਕਸਾਂ ਵਿਚ ਕਿਸੇ ਹੱਡੀ ਦੀ ਅਣਹੋਂਦ, ਦੂਹਰਾਪਨ, ਗ਼ਲਤ ਜਗ੍ਹਾ ਤੇ ਲਗੇ ਹੋਣਾ ਜਾਂ ਇਕ ਹਿੱਸੇ ਵਿਚ ਵਿਗਾੜ ਕਰਕੇ ਸਾਰੇ ਪਿੰਜਰ ਸਿਸਟਮ ਵਿਚ ਵਿਗਾੜ ਆਦਿ ਸ਼ਾਮਲ ਹਨ। ਜੇ ਉਪ-ਅਸਥੀ ਦੇ ਵਾਧੇ ਤੇ ਅਸਰ ਪੈਂਦਾ ਹੈ ਤਾਂ ਹੱਡੀ ਦੇ ਲੰਮੇ ਦਾਅ ਦਾ ਵਾਧਾ ਅਸਧਾਰਨ ਹੋ ਜਾਂਦਾ ਹੈ ਤੇ ਇਹ ਨੁਕਸ ਜੇਕਰ ਜਨਮ ਸਮੇਂ ਨਾ ਵੀ ਹੋਣ ਤਾਂ ਕੁਝ ਸਮੇਂ ਬਾਅਦ ਪ੍ਰਗਟ ਹੋ ਸਕਦੇ ਹਨ। ਇਸਦੀ ਸਭ ਤੋਂ ਪ੍ਰਚਲਿਤ ਉਦਾਹਰਨ ਸਰਕਸ ਡਵਾਰਫ਼ (ਛੋਟੇ ਕੱਦ ਦਾ ਬਾਜ) ਹੈ ਜਿਸ ਦਾ ਸਿਰ ਵੱਡਾ, ਧੜ ਲੰਮਾ ਅਤੇ ਹੋਰ ਹਿੱਸੇ ਬਹੁਤ ਛੋਟੇ ਹੁੰਦੇ ਹਨ। ਇਸ ਤਰ੍ਹਾਂ ਦੇ ਇਕ ਹੋਰ ਵਿਗਾੜ ਨੂੰ ਐਪੀਫਿਸੀਆਲਸਿਸ (Epiphyseolysis) ਕਹਿੰਦੇ ਹਨ। ਇਸ ਵਿਚ ਸਾਰਾ ਐਪੀਫਿਸਿਸ ਉਪ-ਅਸਥੀ ਖੇਤਰ ਵਿਚ ਪੱਟ-ਹੱਡੀ ਦੀ ਗਰਦਨ ਤੇ ਚੜ੍ਹ ਜਾਂਦਾ ਹੈ। ਜੇਕਰ ਨੁਕਸ ਦਾ ਜਲਦੀ ਹੀ ਪਤਾ ਲਗ ਜਾਵੇ ਤਾਂ ਸੌਖੇ ਹੀ ਇਲਾਜ ਹੋ ਸਕਦਾ ਹੈ ਪਰ ਜੇ ਕੋਈ ਖ਼ਾਸ ਵਿਗਾੜ ਪੈਦਾ ਹੋ ਚੁਕਿਆ ਹੋਵੇ ਤਾਂ ਇਹ ਵੱਡੇ ਆਪ੍ਰੇਸ਼ਨ ਰਾਹੀਂ ਠੀਕ ਹੋ ਜਾਂਦਾ ਹੈ।

**ਮੈਟਾਬੋਲਿਕ ਵਿਗਾੜ**—ਹੱਡੀਆਂ ਜੀਵਤ ਅਤੇ ਕ੍ਰਿਆਸ਼ੀਲ ਅੰਗ ਹਨ ਜੋ ਲਗਭਗ ਇਕੋ ਹੀ ਸਮੇਂ ਖੁਰਦੀਆਂ ਤੇ ਦੁਬਾਰਾ ਬਣਦੀਆਂ ਰਹਿੰਦੀਆਂ ਹਨ। ਸਧਾਰਨ ਹਾਲਤਾਂ ਵਿਚ ਇਹ ਦੋਵੇਂ ਅਮਲ ਸੰਤੁਲਨ ਵਿਚ ਰਹਿੰਦੇ ਹਨ। ਹੱਡੀਆਂ ਜਿਸ ਤੰਤੂ ਨੂੰ ਸਹਾਰਾ ਦਿੰਦੀਆਂ ਹੋਣ ਉਸ ਦੀ ਆਮ ਹਾਲਤ ਨੂੰ ਵੀ ਦਰਸਾਉਂਦੀਆਂ ਹਨ। ਇਸੇ ਲਈ ਕੋਈ ਵੀ ਚੀਜ਼ ਜੇ ਕਿਸੇ ਮਨੁੱਖ ਦੇ ਮੈਟਾਬੋਲਿਜ਼ਮ (ਭੰਨ ਘੜ ਕ੍ਰਿਆ) ਵਿਚ ਵਿਘਨ ਪਾਉਂਦੀ ਹੋਵੇ, ਉਸਦੇ ਪਿੰਜਰ ਸਿਸਟਮ ਤੇ ਜ਼ਰੂਰ ਅਸਰ ਪਾਉਂਦੀ ਹੈ। ਵਿਟਾਮਿਨ C ਜਾਂ D ਦੀ ਘਾਟ ਕਾਰਨ ਕ੍ਰਮਵਾਰ ਦੰਦਾਂ ਦਾ ਰੋਗ ਅਤੇ ਸੋਕੇ ਦਾ ਰੋਗ ਹੋ ਜਾਂਦੇ ਹਨ। ਪੈਰੱਥਾਇਰੱਾਇਡ ਗਲੈਂਡ, ਗੁਰਦੇ, ਮਿਹਦਾ-ਆਂਦਰ ਨਲੀ (ਗੈਸਟ੍ਰੋਇਨਟੈਸਟਾਈਨਲ ਟਰੈਕਟ) ਜਾਂ ਗੁਰਦੇ ਲਾਗਲਾ ਗਲੈਂਡ (ਐਡ੍ਰੀਨਲ ਗਲੈਂਡ) ਜਾਂ ਤਕਰੀਬਨ ਕਿਸੇ ਵੀ ਅੰਗ ਜਾਂ ਸਿਸਟਮ ਦੇ ਕੰਮ ਵਿਚ ਵਿਗਾੜ ਪੈ ਜਾਣ ਕਾਰਨ ਹੱਡੀਆਂ ਵਿਚ ਤਬਦੀਲੀ ਆ ਸਕਦੀ ਹੈ। ਇਨ੍ਹਾਂ ਹਾਲਤਾਂ ਵਿਚ ਇਲਾਜ ਉਸ ਬਿਮਾਰੀ ਨੂੰ ਠੀਕ ਕਰਨ ਤੇ ਹੁੰਦਾ ਹੈ।

**ਛੂਤ ਦੇ ਰੋਗ**—ਹੱਡੀਆਂ ਵਿਚ ਲਾਗ ਕਿਸੇ ਵੀ ਰੋਗ ਸੰਚਾਰੀ ਏਜੰਟ ਦੁਆਰਾ ਸ਼ੁਰੂ ਹੋ ਸਕਦੀ ਹੈ ਪਰ ਜ਼ਿਆਦਾਤਰ ਇਹ ਪਾਇਓਜੈਨਿਕ (ਪੀਕ ਬਣਾਉਣ ਵਾਲੇ) ਜੀਵਾਂ ਜਾਂ ਟਿਊਬਰਕਲ ਬਸਿਲਾਈ ਤੋਂ ਪੈਦਾ ਹੁੰਦੀ ਹੈ। ਸੰਨ 1940 ਵਿਚ ਰਸਾਇਣ-ਚਿਕਿਤਸਾ ਅਤੇ ਪ੍ਰਤਿ-ਜੀਵਾਣੂ ਦਵਾਈਆਂ ਦੀ ਕਾਢ ਤੋਂ ਪਹਿਲਾਂ ਹੱਡੀਆਂ ਦੀ ਪਾਇਓਜੈਨਿਕ ਆਸਟੀਓਮਾਈਲਿਟਿਸ ਬਿਮਾਰੀਆਂ ਬਾਰੇ ਬੜੀ ਭਾਰੀ ਮੁਸ਼ਕਲ ਪੇਸ਼ ਆਉਂਦੀ ਸੀ। ਇਸ ਤੋਂ ਬਾਅਦ ਆਸਟੀਓਮਾਈਲਿਟਿਸ ਬਿਮਾਰੀ ਬਹੁਤ ਹੀ ਘਟ ਗਈ। ਪ੍ਰਤਿ-ਜੀਵਾਣੂ ਦਵਾਈਆਂ ਨੇ ਟਿਊਬਰਕਿਓਲਸ ਆਸੀਟੀਓਮਾਈਲਿਟਿਸ ਦੇ ਇਲਾਜ ਵਿਚ ਵੀ ਕਾਫ਼ੀ ਮਦਦ ਦਿੱਤੀ ਹੈ। ਇਸ ਬਿਮਾਰੀ ਨਾਲ ਜ਼ਿਆਦਾ ਰੀੜ੍ਹ ਦੀ ਹੱਡੀ, ਚੂਲੇ ਅਤੇ ਗੋਡੇ ਤੇ ਅਸਰ ਪੈਂਦਾ ਹੈ ਪਰ ਕੋਈ ਵੀ ਅੰਗ ਇਸ ਦੇ ਅਸਰ ਤੋਂ ਬਚਿਆ ਨਹੀਂ ਰਹਿ ਸਕਦਾ।

**ਗੰਢਾਂ**—ਹੱਡੀਆਂ ਦੀਆਂ ਗੰਢਾਂ ਜ਼ਿਆਦਾ ਪ੍ਰਚਲਿਤ ਤਾਂ ਨਹੀਂ ਹਨ ਪਰ ਫਿਰ ਵੀ ਜਦ ਕਦੀ ਇਹ ਪੈਦਾ ਹੋ ਜਾਣ ਤਾਂ ਆਪ੍ਰੇਸ਼ਨ ਕਰਕੇ ਕੱਢ ਦਿੱਤੀਆਂ ਜਾਂਦੀਆਂ ਹਨ। ਕਾਰਨੀਕੋਮਾ (ਕੈਂਸਰ) ਕਦੀ ਵੀ ਹੱਡੀ ਵਿਚੋਂ ਪੈਦਾ ਨਹੀਂ ਹੁੰਦਾ ਸਗੋਂ ਹੋਰ ਹਿੱਸਿਆਂ ਤੋਂ ਉਤਪੰਨ ਹੋ ਕੇ ਹੱਡੀ ਵਲ ਨੂੰ ਵਧਦਾ ਹੈ। ਇਸ ਤਰ੍ਹਾਂ ਦੇ ਮਰੀਜ਼ਾਂ ਨੂੰ ਸਖ਼ਤ ਦਰਦ ਉਠਦਾ ਹੈ ਅਤੇ ਉਹ ਨਿਕਾਰੇ ਵੀ ਹੋ ਸਕਦੇ ਹਨ। ਕੋਈ

ਪੱਕਾ ਇਲਾਜ ਸੰਭਵ ਨਹੀਂ ਹੁੰਦਾ ਪਰ ਫਿਰ ਵੀ ਇਲਾਜ ਸਦਕਾ ਮਰੀਜ਼ ਦੀ ਉਮਰ ਵਧਾਈ ਜਾ ਸਕਦੀ ਹੈ ਅਤੇ ਉਸਨੂੰ ਆਰਾਮਦਾਇਕ ਬਣਾਇਆ ਜਾ ਸਕਦਾ ਹੈ। ਹੱਡੀਆਂ ਵਿਚ ਉਤਪੰਨ ਅਸਧਾਰਨਤਾਵਾਂ ਨੂੰ ਸਰਕੋਮਾ ਕਿਹਾ ਜਾਂਦਾ ਹੈ। ਕਿਸੇ ਵੀ ਤੰਤੂ ਦੇ ਹਿੱਸੇ ਤੋਂ ਇਹ ਅਸਧਾਰਨਤਾਵਾਂ ਪੈਦਾ ਹੋ ਸਕਦੀਆਂ ਹਨ ਪਰ ਤਿੰਨ ਮੁੱਖ ਕਿਸਮਾਂ ਉਹ ਹਨ ਜੋ ਧਾਗੇਦਾਰ ਹੱਡਲ ਜਾਂ ਉਪ-ਅਸਥੀ ਤੰਤੂ ਬਣਾਉਂਦੀਆਂ ਹਨ। ਇਨ੍ਹਾਂ ਦੇ ਇਲਾਜ ਲਈ ਇਕੋ ਇਕ ਆਸ ਉਸ ਅੰਗ ਨੂੰ ਪੂਰੀ ਤਰ੍ਹਾਂ ਕੱਢ ਦੇਣ ਦੀ ਹੀ ਰਹਿ ਜਾਂਦੀ ਹੈ। ਸਮਸਥਾਨਕ ਕੈਮੋਥੈਰੇਪੀ ਤੇ ਕਿਰਨ-ਪ੍ਰਭਾਵਨ ਆਦਿ ਇਲਾਜ ਦੇ ਤਰੀਕੇ ਕਾਫ਼ੀ ਲਾਭਵੰਦ ਸਿਧ ਹੋਏ ਹਨ।

**ਹੱਡੀ ਟੁੱਟਣੀ** – ਹੱਡੀ ਟੁੱਟਣਾ, ਹੱਡੀ ਦੀਆਂ ਸਭ ਤੋਂ ਪ੍ਰਚਲਿਤ ਸੱਟਾਂ ਵਿਚੋਂ ਹੈ। ਆਮ ਤੌਰ ਤੇ ਇਹ ਦੰਗੇ ਫਸਾਦਾਂ ਕਾਰਨ ਟੁੱਟਦੀਆਂ ਹਨ। ਪਰੰਤੂ ਜਦ ਕੋਈ ਹੱਡੀ ਅਸਾਧਾਰਨ ਹੋਵੇ ਤਾਂ ਇਹ ਕਿਸੇ ਵੀ ਘਟਨਾ ਕਾਰਨ ਜਾਂ ਕਿਸੇ ਬਿਮਾਰੀ ਦੇ ਕਾਰਨ ਖੁਰਨ ਤੇ ਵੀ ਟੁੱਟ ਸਕਦੀ ਹੈ। ਜੇਕਰ ਨਰਮ ਤੰਤੂ ਇਸ ਤਰ੍ਹਾਂ ਖਰਾਬ ਹੋ ਗਿਆ ਹੋਵੇ ਕਿ ਟੁੱਟੀ ਹੋਈ ਹੱਡੀ ਸਾਫ਼ ਨਜ਼ਰ ਆਵੇ ਤਾਂ ਇਸਨੂੰ 'ਖੁੱਲ੍ਹਾ ਫ਼ਰੈਕਚਰ' ਕਿਹਾ ਜਾਦਾ ਹੈ ਨਹੀਂ ਤਾਂ ਇਸਨੂੰ 'ਬੰਦ ਫਰੈਕਚਰ' ਕਿਹਾ ਜਾਂਦਾ ਹੈ।

ਟੁੱਟੀ ਹੱਡੀ ਦੇ ਇਲਾਜ ਵੇਲੇ ਹੱਡੀ ਦੇ ਸਾਰੇ ਹੀ ਟੁੱਟੇ ਹੋਏ ਹਿੱਸਿਆ ਨੂੰ ਬਹੁਤ ਨੇੜੇ ਲਿਆ ਕੇ ਉਨ੍ਹਾਂ ਦੀ ਅਸਲੀ ਹਾਲਤ ਵਿਚ ਉਨਾਂ ਚਿਰ ਰਖਣਾ ਚਾਹੀਦਾ ਹੈ ਜਿੰਨਾਂ ਚਿਰ ਹੱਡਲ ਜੋੜ ਪੂਰੀ ਤਰ੍ਹਾਂ ਨਹੀਂ ਜੁੜ ਜਾਂਦਾ। ਇਲਾਜ ਦੇ ਇਨ੍ਹਾਂ ਸਿਧਾਂਤਾਂ ਨੂੰ ਲਾਗੂ ਕਰਨਾ ਮਰੀਜ਼ ਦੀ ਸਧਾਰਨ ਹਾਲਤ ਉਮਰ ਅਤੇ ਹੱਡੀ ਟੁੱਟਣ ਦੀ ਜਗ੍ਹਾ ਤੇ ਨਿਰਭਰ ਕਰਦਾ ਹੈ।

ਇਹ ਠੀਕ ਹੈ ਕਿ ਵੱਡੀ ਉਮਰ ਦੇ ਮਰੀਜ਼ ਦੀ ਟੁੱਟੀ ਹੱਡੀ ਨਾਲੋਂ ਬੱਚੇ ਦੀ ਟੁੱਟੀ ਹੱਡੀ ਜ਼ਿਆਦਾ ਆਸਾਨੀ ਨਾਲ ਜੁੜ ਸਕਦੀ ਹੈ ਤੇ ਸਮਾਂ ਪੈਣ ਤੇ ਇਸ ਵਿਚ ਆਈ ਕੋਈ ਵੀ ਕਰੂਪਤਾ ਦੂਰ ਹੋ ਜਾਂਦੀ ਹੈ। ਬੱਚਿਆਂ ਦੀਆਂ ਟੁੱਟੀਆਂ ਹੱਡੀਆਂ ਜੋੜਨ ਲਈ ਆਪ੍ਰੇਸ਼ਨ ਦੀ ਬਹੁਤ ਹੀ ਘੱਟ ਲੋੜ ਪੈਂਦੀ ਹੈ ਕਿਉਂਕਿ ਜੋੜ ਬਹੁਤ ਨਰਮ ਹੁੰਦੇ ਹਨ ਤੇ ਜੇਕਰ ਹਿਲਾਏ ਜੁਲਾਏ ਨਾ ਜਾਣ ਤਾਂ ਜਲਦੀ ਹੀ ਜੁੜ ਜਾਂਦੇ ਹਨ।

ਬਾਲਗ ਦੀ ਕਿਸੇ ਵੱਡੀ ਹੱਡੀ ਦਾ ਜੋੜਨਾ ਕਾਫ਼ੀ ਹੁਨਰ ਤੇ ਸਮਾਂ ਮੰਗਦਾ ਹੈ। ਜਿਵੇਂ ਗੁੱਟ ਦੀ ਹੱਡੀ ਦੇ ਕਈ ਟੁਕੜਿਆਂ ਨੂੰ ਸਧਾਰਨ ਮਾਲਸ਼ ਕਰਕੇ ਪਲੱਸਤਰ ਵਿਚ ਬੰਨ੍ਹ ਕੇ ਠੀਕ ਕੀਤਾ ਜਾ ਸਕਦਾ ਹੈ। ਕਈ ਹਾਲਤਾਂ ਵਿਚ ਆਪ੍ਰੇਸ਼ਨ ਕਰਕੇ ਹੱਡੀ ਦੇ ਟੋਟੇ ਜੋੜ ਲਏ ਜਾਂਦੇ ਹਨ ਤੇ ਇਨ੍ਹਾਂ ਨੂੰ ਕਿਸੇ ਧਾਤ ਦੇ ਟੁਕੜੇ ਨਾਲ ਕਸ ਕੇ ਇਕ ਥਾਂ ਤੇ ਟਿਕਾਇਆ ਜਾਂਦਾ ਹੈ। ਕਈ ਵਾਰੀ ਕਈ ਮਰੀਜ਼ਾਂ ਦੀਆਂ ਟੁੱਟੀਆਂ ਹੱਡੀਆਂ ਇਕ ਤੋਂ ਵੱਧ ਤਰੀਕਿਆਂ ਨਾਲ ਠੀਕ ਕਰਨ ਦੀ ਲੋੜ ਪੈਂਦੀ ਹੈ ; ਜਦੋਂ ਕਿਸੇ ਇਕ ਜੋੜ ਲਈ ਕਾਸਟ, ਦੂਜੇ ਲਈ ਟ੍ਰੈਕਸ਼ਨ ਤੇ ਤੀਜੇ ਲਈ ਸਰੀਰਕ ਕਸਰਤਾਂ ਦੀ ਲੋੜ ਪੈਂਦੀ ਹੈ।

ਜੇਕਰ ਕਿਸੇ ਟੁੱਟੀ ਹੱਡੀ ਦੇ ਜੋੜਨ ਵਿਚ ਅਣਜਾਣ ਇਲਾਜ, ਕੋਈ ਲਾਗ ਜਾਂ ਕੋਈ ਹੋਰ ਗੁੰਝਲਦਾਰ ਉਲਝਨ ਨਾ ਪਵੇ ਤਾਂ ਇਹ ਜੋੜ ਆਪਣੇ ਆਪ ਹੀ ਜੁੜ ਜਾਂਦੇ ਹਨ। ਟੁੱਟੇ ਹੋਏ ਹਿੱਸੇ ਤੇ ਇਕ ਦਮ ਹੀਮੇਟੋਮਾ (ਖ਼ੂਨ ਦਾ ਇਕੱਠ) ਇਕੱਠਾ ਹੋ ਜਾਂਦਾ ਹੈ ਜਿਸ ਦੀ ਜਗ੍ਹਾ ਬਾਅਦ ਵਿਚ ਸੰਗਠਿਤ ਸਕਾਰ ਟਿਸ਼ੂ ਲੈ ਲੈਂਦੇ ਹਨ। ਭਾਵੇਂ ਹੱਡੀ ਦੇ ਟੁੱਟੇ ਹੋਏ ਹਿੱਸੇ ਦੇ ਸੈੱਲ ਮਰ ਜਾਂਦੇ ਹਨ ਪਰ ਫਿਰ ਵੀ ਸਤ੍ਹਾ ਦੇ ਕਈ ਸੈਲ ਜੀਉਂਦੇ ਹੁੰਦੇ ਹਨ ਤੇ ਇਹ ਜਲਦੀ ਵਧਣਾ ਸ਼ੁਰੂ ਕਰ ਦਿੰਦੇ ਹਨ। ਸਭ ਪਾਸਿਆਂ ਤੋਂ ਨਵੀਂ ਹੱਡੀ ਵਧਣੀ ਸ਼ੁਰੂ ਹੋ ਜਾਂਦੀ ਹੈ ਤੇ ਟੁੱਟੇ ਹੋਏ ਦੋ ਟੋਟੇ ਜੁੜ ਜਾਂਦੇ ਹਨ। ਨਵੀਂ ਹੱਡੀ ਕੈਲਸੀਅਮ ਖ਼ੂਨ ਤੋਂ ਲੈ ਲੈਂਦੀ ਹੈ।

ਹੱਡੀਆਂ ਦੇ ਕਈ ਜੋੜ ਜੋ ਟੁੱਟ ਜਾਣ ਤੇ ਬਹੁਤ ਹੀ ਮੁਸ਼ਕਲ ਨਾਲ ਜੁੜਨ ਵਿਚ ਆਉਂਦੇ ਹਨ, ਸਪੈਸ਼ਲ ਇਲਾਜ ਦੀ ਮੰਗ ਕਰਦੇ ਹਨ। ਇਨ੍ਹਾਂ ਨਾਲ ਕਈ ਵਾਰੀ ਖ਼ੂਨ ਦੀ ਸਪਲਾਈ ਵਿਚ ਰੁਕਾਵਟ ਪੈਂਦੀ ਹੈ ਜਿਵੇਂ ਕਿ ਐਸਟ੍ਰੈਗੈਲਸ (ਗਿੱਟਾ), ਨੈਵੀਕਿਊਲਰ (ਗੁਟ ਦੀ ਹੱਡੀ) ਅਤੇ ਪੱਟ ਦੀ ਹੱਡੀ ਦੀ ਗਰਦਨ ਦੇ ਟੁੱਟਣ ਨਾਲ।

ਇਨ੍ਹਾਂ ਹਾਲਤਾਂ ਵਿਚ ਹੱਡੀਆਂ ਦਾ ਜੁੜਨਾ ਮੁਸ਼ਕਲ ਹੁੰਦਾ ਹੈ; ਜੇਕਰ ਜੋੜ ਲਗ ਵੀ ਜਾਵੇ ਤਾਂ ਨਿਰਜੀਵ ਹੱਡੀ ਨੂੰ ਕਾਫ਼ੀ ਸਾਂਭਣ ਦੀ ਲੋੜ ਪੈਂਦੀ ਹੈ ਜਿੰਨਾ ਚਿਰ ਨਵੀਂ ਜੀਵਤ ਹੱਡੀ ਨਹੀਂ ਬਣ ਜਾਂਦੀ। ਕਈ ਹਾਲਤਾਂ ਵਿਚ ਵਿਗਾੜ ਪੈਣ ਕਰਕੇ ਸਖਤ ਪੀੜ ਵਾਲਾ ਹੱਡਾਂ ਦਾ ਦਰਦ ਸ਼ੁਰੂ ਹੋ ਜਾਂਦਾ ਹੈ। ਸਰਜੀਕਲ ਆਪ੍ਰੇਸ਼ਨ ਕਰਨ ਨਾਲ ਇਹ ਰੋਗ ਦੂਰ ਹੋ ਸਕਦੇ ਹਨ। ਆਧੁਨਿਕ ਤਰੀਕੇ ਜਿਨ੍ਹਾਂ ਵਿਚ ਹੱਡੀ ਦਾ ਸਰਜੀਕਲ ਵਿਧੀ ਨਾਲ ਕੱਟਣਾ ਤੇ 'ਬੋਨ ਗਰਾਫਟਿੰਗ' ਤੇ ਧਾਤ ਜਾਂ ਸਿੰਥੈਟਿਕ ਟੁਕੜਿਆਂ ਦੀ ਵਰਤੋਂ ਸ਼ਾਮਲ ਹੈ, ਹੱਡੀਆਂ ਦੇ ਰੋਗਾਂ ਦੇ ਇਲਾਜ ਵਿਚ ਕਾਫ਼ੀ ਸਹਾਈ ਹੋ ਰਹੇ ਹਨ।

**ਹੱਡੀ ਪਰਤ** —ਇਹ ਤਹਿਦਾਰ ਚਟਾਨਾਂ ਵਿਚ ਹੱਡੀਆਂ ਦੀ ਪਰਤ ਹੁੰਦੀ ਹੈ ਜਿਹੜੀ ਆਮ ਤੌਰ ਤੇ ਦਰਿਆਵਾਂ ਦੇ ਤਲ ਤੇ ਮਿਲਦੀ ਹੈ। ਪ੍ਰਸਿੱਧ ਹੱਡੀ-ਪਰਤ ਨੈਬਰਾਸਕਾ ਦਾ ਐਗੇਟ ਸਪਰਿੰਗਜ਼ ਹੈ, ਜਿਸ ਵਿਚ ਮਾਇਓਸੀਨ ਮਹਾਕਲਪ ਦੇ ਲੁਪਤ ਥਣਧਾਰੀ ਜੀਵਾਂ, ਖ਼ਾਸ ਕਰਕੇ ਗੈਂਡੇ ਦੀਆਂ ਟੁੱਟੀਆਂ ਹੱਡੀਆਂ ਅਤੇ ਦੰਦ ਮਿਲਦੇ ਹਨ।

**ਹੱਡੀ ਮਿੱਝ**—ਹੱਡੀ ਮਿੱਝ ਜਾਂ ਮਾਈਲਾਇਡ ਟਿਸ਼ੂ ਹੱਡੀਆਂ ਦੀਆਂ ਵਿਰਲਾਂ ਵਿਚ ਹੁੰਦਾ ਹੈ। ਇਹ ਖ਼ੂਨ ਪਲੈਟਲੈੱਟਸ ਅਤੇ ਪੈਰੀ-ਫਰੱਲ ਖ਼ੂਨ ਦੇ (ਮਿੱਝ ਖੋੜਾਂ ਦੇ ਬਾਹਰਵਾਰ) ਸੈੱਲ ਬਣਾਉਂਦਾ ਹੈ। ਪਰ ਲਿੰਫ਼ੈਟਿਕ ਟਿਸ਼ੂ ਲਿੰਫ਼ੋਸਾਈਟ ਤੋਂ ਬਣਦੇ ਹਨ। ਮਨੁੱਖ ਵਿਚ ਜਨਮ ਸਮੇਂ ਉਸਦੇ ਸਰੀਰਕ ਭਾਗ ਦਾ 2.3 ਪ੍ਰਤਿਸ਼ਤ ਹਿੱਸਾ ਹੱਡੀ ਮਿੱਝ ਜਾਂ ਮਾਈਲਾਇਡ ਟਿਸ਼ੂ ਦਾ ਹੁੰਦਾ ਹੈ। ਬਾਲਗ ਮਨੁੱਖ ਵਿਚ ਹੱਡੀ ਮਿੱਝ ਸਰੀਰਕ ਭਾਰ ਦਾ 2.1 ਤੋਂ 4.9 ਪ੍ਰਤਿਸ਼ਤ ਹਿੱਸਾ ਹੁੰਦਾ ਹੈ। ਇਹ ਔਰਤਾਂ ਨਾਲੋਂ ਆਦਮੀਆਂ ਵਿਚ ਜ਼ਿਆਦਾ ਹੁੰਦਾ ਹੈ।

ਹੱਡੀ ਮਿੱਝ ਲਾਲ ਤੇ ਪੀਲੇ ਦੋ ਰੰਗਾਂ ਦਾ ਹੁੰਦਾ ਹੈ। ਇਸ ਦੇ ਰੰਗਾਂ ਦਾ ਵੱਖਰਾਪਣ ਚਰਬੀ ਤੰਤੂ (ਪੀਲਾ) ਜਾਂ ਖ਼ੂਨ ਬਨਾਉਣ ਵਾਲੇ ਤੰਤੂ (ਲਾਲ) ਦੀ ਬਹੁਲਤਾ ਤੇ ਅਧਾਰਿਤ ਹੈ। ਬੱਚੇ ਦੇ ਜਨਮ ਤੋਂ ਲੈ ਕੇ ਤਕਰੀਬਨ 7 ਸਾਲ ਦੀ ਉਮਰ ਤਕ ਹੱਡੀ ਮਿੱਝ ਦਾ ਰੰਗ ਲਾਲ ਹੁੰਦਾ ਹੈ। ਹੌਲੀ ਹੌਲੀ ਲਾਲ ਹੱਡੀ ਮਿੱਝ ਦੀ ਥਾਂ ਚਰਬੀ ਤੰਤੂ ਵਧਣਾ ਸ਼ੁਰੂ ਹੋ ਜਾਂਦਾ ਹੈ। ਬਾਲਗ ਮਨੁੱਖ ਵਿਚ ਲਾਲ ਹੱਡੀ ਮਿੱਝ ਸਿਰਫ਼ ਖੋਪਰੀ ਦੀਆਂ ਹੱਡੀਆਂ, ਛਾਤੀ ਦੀਆਂ ਹੱਡੀਆਂ, ਪਸਲੀਆਂ, ਹਸਲੀ, ਰੀੜ੍ਹ ਦੀ ਹੱਡੀ, ਪੱਟ ਦੀ ਹੱਡੀ ਦੇ ਉਤਲੇ ਹਿੱਸੇ ਅਤੇ ਬਾਂਹ ਦੀ ਉਪਰਲੀ ਹੱਡੀ ਵਿਚ ਹੀ ਹੁੰਦੀ ਹੈ। ਕੁਝ ਖ਼ਾਸ ਹਾਲਤਾਂ ਜਿਵੇਂ ਜ਼ਿਆਦਾ ਖ਼ੂਨ ਬਹਿ ਜਾਣ ਨਾਲ ਜਾਂ ਸਰੀਰਕ ਤਾਪਮਾਨ ਵਧ ਜਾਣ ਨਾਲ ਵੀ ਪੀਲੀ ਹੱਡੀ ਮਿੱਝ ਲਾਲ ਰੰਗ ਵਿਚ ਬਦਲ ਜਾਂਦੀ ਹੈ। ਅਜਿਹਾ ਉਨ੍ਹਾਂ ਬਿਮਾਰੀਆਂ ਵਿਚ ਵੀ ਹੋ ਸਕਦਾ ਹੈ ਜਿਨ੍ਹਾਂ ਨਾਲ ਹੱਡੀ ਮਿੱਝ ਦੀ ਖ਼ੂਨ ਬਣਾਉਣ ਸਬੰਧੀ ਕਿਰਿਆਸ਼ੀਲਤਾ ਵਿਚ ਵਾਧਾ ਹੁੰਦਾ ਹੋਵੇ।

ਖੁਰਦਬੀਨ ਨਾਲ ਦੇਖਿਆਂ ਹੱਡੀ ਮਿੱਝ ਵਿਚ ਸਪੈਸ਼ਲ ਜੋੜ ਕੇ ਟਿਸ਼ੂ ਧਾਗੇ, ਜਾਲੀਦਾਰ ਧਾਗੇ, ਜਿਨ੍ਹਾਂ ਤੇ ਬਾਹਰ ਨੂੰ ਖਿੱਚੇ ਹੋਏ ਜਾਲੀ-ਰੂਪੀ ਸੈੱਲ (ਜਾਂ ਰੈਟੀਕੁਲਰ ਸੈਲ) ਲੱਗੇ ਹੁੰਦੇ ਹਨ, ਦਾ ਤਿੰਨ-ਪੱਖੀ ਜਾਲ ਜਿਹਾ ਹੁੰਦਾ ਹੈ। ਇਹ ਦੋਵੇਂ ਹਿੱਸੇ ਹੱਡੀ ਮਿੱਝ ਦਾ ਸਟ੍ਰੋਮਾ ਬਣਾਉਂਦੇ ਹਨ। ਜਾਲੀ-ਰੂਪੀ ਸੈੱਲ ਦੋ ਤਰ੍ਹਾਂ ਦੇ ਹਨ, ਸਥਿਰ ਮੈਕ੍ਰੋਫੇਗ ਅਤੇ ਪ੍ਰਿਮਿਟਿਵ ਰੈਟੀਕੁਲਰ ਸੈੱਲ। ਸਥਿਰ ਮੈਕ੍ਰੋਫੇਗ ਖ਼ੂਨ ਪ੍ਰਵਾਹ ਵਿਚੋਂ ਵਿਸ਼ੇਸ਼ ਪਦਾਰਥ ਕੱਢਣ ਦੇ ਯੋਗ ਹੁੰਦੇ ਹਨ। ਪ੍ਰਿਮਿਟਿਵ ਰੈਟੀਕੁਲਰ ਸੈੱਲ ਜਾਂ ਤਾਂ ਮੈਕ੍ਰੋਫੇਗ ਵਿਚ ਜਾਂ ਖ਼ੂਨ ਸੈੱਲਾਂ ਵਿਚ ਬਦਲ ਸਕਦੇ ਹਨ। ਹੱਡੀ ਮਿੱਝ ਦੇ ਸਟ੍ਰੋਮਾ ਵਿਚ ਚਰਬੀ ਸੈੱਲ ਹੁੰਦੇ ਹਨ, ਜੋ ਜੇਕਰ ਜ਼ਿਆਦਾ ਗਿਣਤੀ ਵਿਚ ਹੋਣ ਤਾਂ ਹੱਡੀ ਮਿੱਝ ਦਾ ਰੰਗ ਪੀਲਾ ਲਗਦਾ ਹੈ।

ਸੈੱਲਾਂ ਅਤੇ ਧਾਗਿਆਂ ਦੇ ਜਾਲ ਵਿਚ ਲਾਲ ਰਕਤਾਣੂ, ਸਫ਼ੈਦ ਰਕਤਾਣੂ ਅਤੇ ਇਨ੍ਹਾਂ ਦੇ ਅਣਪੱਕੇ ਪੂਰਵਗਾਮੀ ਹੁੰਦੇ ਹਨ। ਲਾਲ ਅਤੇ ਸਫ਼ੈਦ ਦੋਵੇਂ ਰਕਤਾਣੂ ਇਕ ਸਾਂਝੇ ਸਟੈਮ ਸੈੱਲ ਮਾਇਲੋਬਲਾਸਟ ਜਾਂ ਲਿੰਫੋਬਲਾਸਟ ਤੋਂ ਬਣਦੇ ਹਨ। ਮੋਨੋਫਾਈਲੈਕਟਿਕ ਸਿਧਾਂਤ ਅਨੁਸਾਰ ਹੱਡੀ ਮਿੱਝ ਦੇ ਸਟੈਮ ਸੈੱਲ ਨੂੰ ਹੀਮੋਸਾਈਟੋਬਲਾਸਟ ਕਹਿੰਦੇ ਹਨ।

ਕਿਉਂਕਿ ਹੱਡੀ ਮਿੱਝ ਦੇ ਸਟੈਮ ਸੈੱਲ ਲਾਲ ਰਕਤਾਣੂਆਂ ਵਿਚ ਵਿਕਸਿਤ ਹੋ ਜਾਂਦੇ ਹਨ ਇਸ ਲਈ ਹੀਮੋਗਲੋਬਿਨ ਸਾਈਟੋਪਲਾਜ਼ਮ ਵਿਚ ਇਕੱਠਾ ਹੁੰਦਾ ਰਹਿੰਦਾ ਹੈ। ਲਾਲ ਰਕਤਾਣੂ ਪੂਰਵਗਾਮੀ ਜਿਨ੍ਹਾਂ ਵਿਚ ਹੀਮੋਗਲੋਬਿਨ ਅਤੇ ਨਿਊਕਲੀਇਕ ਐਸਿਡ ਹੁੰਦਾ ਹੈ, ਉਨ੍ਹਾਂ ਵਿਚ ਸਧਾਰਨ ਬਲੱਡ ਪ੍ਰੈਪਰੇਸ਼ਨ ਵਿਚ ਇਕ ਅਜਿਹਾ ਰੰਗ ਚੜ੍ਹਦਾ ਹੈ ਜੋ ਗੁਲਾਬੀ ਰੰਗ ਚੜ੍ਹਨ ਵਾਲੇ ਹੀਮੋਗਲੋਬਿਨ ਅਤੇ ਨੀਲਾ ਰੰਗ ਚੜ੍ਹਨ ਵਾਲੇ ਨਿਊਕਲੀਇਕ ਐਸਿਡ ਦਾ ਮਿਸ਼ਰਨ ਹੈ ਅਤੇ ਇਸੇ ਲਈ ਇਸਨੂੰ ਪਾਲੀਕ੍ਰੋਮੈਟੋਫਿਲਿਕ ਐਰਿਥਰੋਬਲਾਸਟ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਨਿਊਕਲੀਇਕ ਐਸਿਡਾਂ ਦੀ ਥਾਂ ਤੇ ਹੀਮੋਗਲੋਬਿਨ ਵਧਦਾ ਰਹਿੰਦਾ ਹੈ। ਇਸੇ ਹੀ ਵਕਤ ਨਿਊਕਲੀਅਸ ਬਹੁਤ ਗੂੜ੍ਹੇ ਰੰਗ ਦਾ ਤੇ ਗੋਲ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਬਣਿਆ ਸੈੱਲ ਨਾਰਮੋਬਲਾਸਟ ਅਖਵਾਉਂਦਾ ਹੈ। ਇਸ ਸੈੱਲ ਤੋਂ ਸੰਪੂਰਨ ਨਿਊਕਲੀਅਸ ਰਹਿਤ ਲਾਲ ਰਕਤਾਣੂ ਜਾਂ ਤਾਂ ਨਿਕਾਸ ਜਾਂ ਨਿਊਕਲੀਅਸ ਦੇ ਘੁਲਨ ਨਾਲ ਪੈਦਾ ਹੁੰਦਾ ਹੈ।

ਗ੍ਰੈਨੂਲੋਸਾਈਟ ਹੱਡੀ ਮਿੱਝ ਦੇ ਸਟੈਮ ਸੈੱਲ ਤੋਂ ਸਾਈਟੋਪਲਾਜ਼ਮ ਵਿਚ ਕਣਾਂ ਦੇ ਵਿਸਥਾਰ ਅਤੇ ਨਿਊਕਲੀਅਸ ਵਿਚ ਵਿਸ਼ੇਸ਼ ਤਬਦੀਲੀਆਂ ਕਾਰਨ ਬਣਦੇ ਹਨ। ਸੈੱਲਾਂ ਦੀਆਂ ਵਿਸ਼ੇਸ਼ਤਾਵਾਂ ਦੇ ਅਧਾਰ ਤੇ ਕਣ ਹੀਟੈਰੋਫਾਈਲ ਬਣ ਜਾਂਦੇ ਹਨ। ਕਣਮਈ ਲਿਊਕੋਸਾਈਟਸ ਦੀਆਂ ਇਨ੍ਹਾਂ ਅਪੂਰਨ ਕਿਸਮਾਂ ਨੂੰ ਮਾਈਲੋਸਾਈਟਸ ਕਿਹਾ ਜਾਂਦਾ ਹੈ।

ਲਹੂ ਸੈੱਲਾਂ ਅਤੇ ਚਰਬੀ ਸੈੱਲਾਂ ਦੇ ਵਿਚਕਾਰ ਖਿੰਡੇ ਹੋਏ ਇਕ ਹੋਰ ਤਰ੍ਹਾਂ ਦੇ ਸੈੱਲ ਮੈਗਾਕੇਰੀਓਸਾਈਟਸ ਵੀ ਹੁੰਦੇ ਹਨ। ਯਕੀਨ ਕੀਤਾ ਜਾਂਦਾ ਹੈ ਕਿ ਇਹ ਸੈੱਲ ਆਪਣੇ ਪ੍ਰੋਟੋਪਲਾਜ਼ਮ ਦਾ ਕੁਝ ਹਿੱਸ ਤ੍ਰੱਟ ਕੱਟ ਕੇ ਬਲੱਡ ਪਲੇਟਲੈੱਟਸ ਬਣਾਉਂਦੇ ਰਹਿੰਦੇ ਹਨ।

ਪੈਰੀਫਰੱਲ ਖ਼ੂਨ ਨੂੰ ਧਮਣੀਆਂ ਰਾਹੀਂ ਨਵੇਂ ਸੈੱਲ ਪਹੁੰਚਾਏ ਜਾਂਦੇ ਹਨ ਜੋ ਲੰਬੀਆਂ ਨਾੜੀਆਂ, ਸਾਈਨਸਾਇਡ ਰਾਹੀਂ ਸ਼ਿਰਾਵਾਂ ਵਿਚ ਦਾਖ਼ਲ ਹੁੰਦੇ ਹਨ।

ਮਨੁੱਖਾਂ ਵਿਚ ਖ਼ੂਨ ਮੁੱਢਲੀਆਂ ਭਰੂਣ ਹਾਲਤਾਂ ਤੋਂ ਬਾਅਦ ਖ਼ੂਨ ਪ੍ਰਵਾਹ ਤੋਂ ਬਾਹਰ ਹੀ ਬਣਦਾ ਹੈ। ਪੰਛੀਆਂ ਅਤੇ ਰੀਂਗਣ ਵਾਲੇ ਜਾਨਵਰਾਂ ਵਿਚ ਲਾਲ ਰਕਤਾਣੂ ਖ਼ੂਨ ਪ੍ਰਵਾਹ ਵਿਚ ਬਣਦੇ ਹਨ। ਵਿਕਾਸ ਅਨੁਕ੍ਰਮਾਂ ਵਿਚ ਹੱਡੀ ਮਿੱਝ ਸਭ ਤੋਂ ਪਹਿਲਾਂ ਐਂਫ਼ਿਬੀਆ ਗਰੁੱਪ ਦੇ ਪੂਛ-ਰਹਿਤ ਜੀਵਾਂ ਵਿਚ ਬਣਿਆ ਹੈ ਜਿਸ ਵਿਚ ਡੱਡੂ ਅਤੇ ਡਡੂਆ ਆਦਿ ਸ਼ਾਮਲ ਹਨ। ਨਿਮਨ ਪੱਧਰ ਦੇ ਰੀੜ੍ਹਧਾਰੀ ਜੀਵਾਂ ਵਿਚ ਲਹੂ ਸੈੱਲ, ਤਿੱਲੀ, ਗੁਰਦੇ, ਜਿਗਰ, ਦਿਲ, ਭੋਜਨ ਪ੍ਰਣਾਲੀ ਦੀ ਮਿਊਕਸ-ਝਿੱਲੀ, ਲਿੰਗ ਗਲੈਂਡ ਆਦਿ ਵਿਚ ਬਣਦੇ ਹਨ। ਜੇਕਰ ਵਾਤਾਵਰਨ ਵਿਚ ਆਕਸੀਜਨ ਦੀ ਮਾਤਰਾ ਘਟ ਜਾਵੇ ਤਾਂ ਲਾਲ ਰਕਤਾਣੂ ਜ਼ਿਆਦਾ ਬਣਦੇ ਹਨ। ਕਈ ਰਸਾਇਣਿਕ ਪਦਾਰਥਾਂ ਜਿਵੇਂ ਕੋਬਾਲਟ, ਦਾ ਵੀ ਅਜਿਹਾ ਹੀ ਅਸਰ ਹੁੰਦਾ ਹੈ। ਬਿਮਾਰੀ ਦੀਆਂ ਹਾਲਤਾਂ ਵਿਚ ਹੱਡੀ ਮਿੱਝ ਵਿਚ ਬਹੁਤ ਜ਼ਿਆਦਾ ਤਬਦੀਲ ਹੋ ਜਾਂਦੀਆਂ ਹਨ। ਬਿਮਾਰੀ ਦਾ ਪਤਾ ਲਾਉਣ ਲਈ ਛਾਤੀ ਦੀ ਹੱਡੀ ਵਿਚੋਂ ਹੱਡੀ ਮਿੱਝ ਦੇ ਸੈਂਪਲ ਲਏ ਜਾਂਦੇ ਹਨ।

ਆਇਨਕਾਰੀ ਵਿਕੀਰਨ ਦੀਆਂ ਸਭ ਕਿਸਮਾਂ ਹੱਡੀ ਮਿੱਝ ਤੇ ਮਾੜਾ ਅਸਰ ਪਾਉਂਦੀਆਂ ਹਨ ਜਿਸ ਨਾਲ ਪੈਰੀਫਰੱਲ ਖ਼ੂਨ ਵਿਚ ਸੈੱਲਾਂ ਦੀ ਗਿਣਤੀ ਘਟ ਜਾਂਦੀ ਹੈ। ਜਾਨਵਰਾਂ ਤੇ ਕੀਤੇ ਗਏ ਤਜ਼ਰਬਿਆਂ ਵਿਚ ਕਿਰਨ-ਪ੍ਰਭਾਵਣ ਤੋਂ ਪਿੱਛੋਂ ਤਿੱਲੀ ਜਿਹੇ ਹਿੱਸੇ ਦੇ ਸੈੱਲ ਪੁੰਗਰਨ ਲਗ ਜਾਂਦੇ ਹਨ ਅਤੇ ਮਨੁੱਖ ਤੇ ਸਮੁੱਚੇ ਤੌਰ ਤੇ ਇਕ ਬਚਾਵਾਂ ਅਸਰ ਪੈਂਦਾ ਹੈ।

ਹ. ਪੁ.—ਐਨ. ਬ੍ਰਿ. 3 : 905.

**ਹਥਿਆਇਆ** : ਪੰਜਾਬ ਦੇ ਜ਼ਿਲ੍ਹਾ ਸੰਗਰੂਰ ਵਿਚ ਇਕ ਇਤਿਹਾਸਕ ਪਿੰਡ ਹੈ ਜੋ ਧੂਰੀ-ਬਠਿੰਡਾ ਰੇਲਵੇ ਲਾਈਨ ਉੱਪਰ ਵਾਕਿਆ ਹੈ। ਇਹ ਪਿੰਡ ਹਥਿਆਇਆ ਰੇਲਵੇ ਸਟੇਸ਼ਨ ਤੋਂ ਕੋਈ ਦੋ ਕੁ ਕਿਲੋਮੀਟਰ ਹਟਵਾਂ ਹੈ ਅਤੇ ਧਾਰਮਕ ਪੱਖ ਤੋਂ ਕਾਫ਼ੀ ਮਹੱਤਵਪੂਰਨ ਹੈ। ਇਥੇ ਸਿੱਖਾਂ ਦੇ ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਚਰਨ ਪਾਏ ਸਨ। ਉਨ੍ਹਾਂ ਕੋਲ ਤਾਪ ਨਾਲ ਭੁੱਜ ਰਿਹਾ ਇਕ ਰੋਗੀ ਆਇਆ। ਉਨ੍ਹਾਂ ਉਸ ਰੋਗੀ ਨੂੰ ਟੋਭੇ ਵਿਚ ਨਵ੍ਹਾ ਕੇ ਅਰੋਗ ਕੀਤਾ। ਉਸ ਟੋਭੇ ਦਾ ਨਾਂ ਹੁਣ ਗੁਰੂ ਸਰ ਹੈ। ਮਹਾਰਾਜਾ ਕਰਮ ਸਿੰਘ ਪਟਿਆਲਾ ਪਤੀ ਨੇ ਇਸ ਥਾਂ ਇਕ ਸੁੰਦਰ ਗੁਰਦਵਾਰਾ ਬਣਵਾਇਆ।

ਹਥਿਆਇਆ ਦਾ ਭਾਵ ਹੈ ਹੂੰਡੀ ਦੀ ਮੰਡੀ ਅਤੇ ਇਸ ਨੂੰ ਅੱਜ ਤੋਂ ਕੋਈ 270 ਸਾਲ ਪਹਿਲਾਂ ਬਾਬਾ ਆਲਾ ਸਿੰਘ ਪਟਿਆਲਾ ਦੇ ਭਰਾ ਬਾਬਾ ਸੂਬਾ ਨੇ ਵਸਾਇਆ ਸੀ। ਕਿਸੇ ਵਕਤ ਇਹ ਨਗਰ ਮਹੱਤਵਪੂਰਨ ਵਪਾਰਕ ਕੇਂਦਰ ਸੀ ਪਰ ਬਾਅਦ ਵਿਚ ਬਰਨਾਲੇ ਦੀ ਤਰੱਕੀ ਨੇ ਇਸ ਨੂੰ ਮੱਧਮ ਪਾ ਦਿੱਤਾ। ਇਹ ਨਗਰ ਲੋਕਾਂ ਦੀ ਦਿਲਚਸਪੀ ਦਾ ਹੋਰ ਵੀ ਕੇਂਦਰ ਬਣ ਗਿਆ ਜਦੋਂ 1955 ਵਿਚ ਇਕ ਦੋ ਮੰਜ਼ਲਾ ਮਕਾਨ ਅਚਾਨਕ ਹੀ ਜ਼ਮੀਨ ਵਿਚ ਗਰਕ ਹੋ ਗਿਆ। ਇਸ ਪਿਛੋਂ ਕਈ ਹੋਰ ਇਮਾਰਤਾਂ ਨਾਲ ਵੀ ਇਵੇਂ ਹੀ ਵਾਪਰਿਆ। ਹੁਣ ਪਿੰਡ ਵਿਚ ਇਕ ਹਾਈ ਸਕੂਲ ਅਤੇ ਸਿਹਤ ਕੇਂਦਰ ਮੌਜੂਦ ਹੈ।

ਆਬਾਦੀ – 6,223 (1961)
30 15' ਉ. ਵਿਥ.; 75°30' ਪੂ. ਲੰਬ.

ਹ. ਪੁ.—ਮ. ਕੋ. 258; ਪੰਜਾਬ ਡਿਸਟ੍ਰਿਕਟ ਸੈਂਸਿਸ ਹੈਂਡਬੁੱਕ, ਸੰਗਰੂਰ 1961

**ਹਤਸਾ ਭਾਸ਼ਾ** : ਇਹ ਤਨਜ਼ਾਨੀਆ ਦੇਸ਼ ਦੇ ਕਿਮਡਿਗਾ ਜਾਂ ਹਤਸਪੀ ਕਬੀਲੇ ਦੀ ਭਾਸ਼ਾ ਹੈ। ਕਈ ਵਿਦਵਾਨ ਹਤਸਾ ਨੂੰ ਖੋਇਸਾਂ ਭਾਸ਼ਾ ਦੇ ਪਰਿਵਾਰ ਵਿਚੋਂ ਨਿਕਲੀ ਮੰਨਦੇ ਹਨ ਪਰ ਇਸ ਭਾਸ਼ਾ ਬਾਰੇ ਅਜੇ ਵੀ ਬਹੁਤ ਘੱਟ ਜਾਣਕਾਰੀ ਪ੍ਰਾਪਤ ਹੈ ਅਤੇ ਸਮਸ਼ਟਤਾ

ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿ ਹਤਸਾ ਦਾ ਇਸ ਪਰਿਵਾਰ ਦੀਆਂ ਹੋਰ ਭਾਸ਼ਾਵਾਂ ਨਾਲ ਸਹੀ ਸਹੀ ਕੀ ਸਬੰਧ ਹੈ ।

ਹਤਸਾ ਦੀ ਧੁਨੀ ਪ੍ਰਣਾਲੀ ਵਿਚ ਵੀ ਹੌਟੈਨਟਾਟ ਭਾਸ਼ਾਵਾਂ ਵਾਂਗ ਟਿਕ ਦੀ ਆਵਾਜ਼ ਵਾਲੀਆਂ ਚਾਰ ਹੀ ਵਿਅੰਜਨ ਧੁਨੀਆਂ ਹਨ : ਦੰਤਵੀ, ਤਾਲਵੀ, ਅਲਵਿਉਲੀ ਅਤੇ ਲੈਟਰਲ । ਖੋਇਸਾਂ ਪਰਿਵਾਰ ਦੀਆਂ ਹੋਰ ਭਾਸ਼ਾਵਾਂ ਦੇ ਟਾਕਰੇ ਤੇ ਹਤਸਾ ਵਿਚ ਇਹ ਧੁਨੀਆਂ ਬਹੁਤ ਘਟ ਆਉਂਦੀਆਂ ਹਨ ਅਤੇ ਆਮ ਕਰਕੇ ਸ਼ਬਦਾਂ ਦੇ ਮੱਧ ਵਿਚ ਹੁੰਦੀਆਂ ਹਨ ।

ਹ. ਪ੍ਰ.-ਐਨ. ਬ੍ਰਿ. ਮਾ. 4 : 831

**ਹੱਤਾ, ਮੁਹੰਮਦ** : ਇੰਡੋਨੇਸ਼ੀਆ ਦੇ ਇਸ ਉਪ-ਰਾਸ਼ਟਰਪਤੀ, ਪ੍ਰਧਾਨ ਮੰਤਰੀ ਅਤੇ ਇਥੋਂ ਦੀ ਸੁਤੰਤਰਤਾ ਲਹਿਰ ਦੇ ਇਸ ਨੇਤਾ ਦਾ ਜਨਮ 12 ਅਗਸਤ, 1902 ਈ. ਨੂੰ ਸਮਾਟਰਾ ਦੇ ਬੂਕਾਟਿੰਗੀ ਸ਼ਹਿਰ ਵਿਖੇ ਹੋਇਆ । 1922 ਤੋਂ 1932 ਤਕ ਇਹ ਨੀਦਰਲੈਂਡਜ਼ ਵਿਚ ਪੜ੍ਹਦਾ ਸੀ, ਉਸ ਸਮੇਂ ਇਹ ਇੰਡੋਨੇਸ਼ੀਅਨ ਯੂਨੀਅਨ ਦਾ ਪ੍ਰਧਾਨ ਰਿਹਾ । ਇਹ ਯੂਨੀਅਨ ਇਕ ਪ੍ਰਗਤੀਸ਼ੀਲ ਰਾਸ਼ਟਰਵਾਦੀ ਰਾਜਨੀਤਕ ਗਰੁਪ ਸੀ ਅਤੇ ਇਹ ਬਦੇਸ਼ਾਂ ਵਿਚ ਅਧਿਐਨ ਕਰ ਰਹੇ ਇੰਡੋਨੇਸ਼ੀਆ ਦੇ ਵਿਦਿਆਰਥੀਆਂ ਦੁਆਰਾ ਸਥਾਪਿਤ ਕੀਤਾ ਗਿਆ ਸੀ । ਹੱਤਾ 1932 ਈ. ਵਿਚ ਦੇਸ਼ ਵਾਪਸ ਮੁੜਿਆ । 1934 ਈ. ਵਿਚ ਇਸਨੂੰ ਰਾਜਸੀ ਸਰਗਰਮੀਆਂ ਕਰਕੇ ਡੱਚ ਸਰਕਾਰ ਨੇ ਗ੍ਰਿਫ਼ਤਾਰ ਕਰਕੇ ਪੱਛਮੀ ਨਿਊ ਗਿੰਨੀ ਭੇਜ ਦਿੱਤਾ । 1935 ਈ. ਵਿਚ ਇਸਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ ਅਤੇ ਇਹ ਦੂਜੇ ਸੰਸਾਰ ਯੁੱਧ ਦੌਰਾਨ ਇੰਡੋਨੇਸ਼ੀਆ ਉਪਰ ਜਾਪਾਨ ਵੱਲੋਂ ਹਮਲਾ ਹੋਣ ਤੱਕ ਬੰਦਨਾਏਰਾ ਟਾਪੂ ਵਿਚ ਹੀ ਰਿਹਾ ।

ਜਾਪਾਨੀ ਹਮਲਾ ਹੋਣ ਤੇ ਹੱਤਾ ਨੇ ਸੁਕਾਰਨੋ ਨਾਲ ਮਿਲਕੇ ਜਾਪਾਨੀਆਂ ਦਾ ਸਾਥ ਦਿੱਤਾ । ਇਨ੍ਹਾਂ ਨੇ ਆਮ ਲੋਕਾਂ ਦੇ ਸੰਗਠਨਾਂ ਨੂੰ ਜਾਪਾਨੀਆਂ ਦੀ ਸਹਾਇਤਾ ਲਈ ਤਿਆਰ ਕੀਤਾ । ਕਿਉਂਕਿ ਇਹ ਗੱਲ ਸਪਸ਼ਟ ਹੋ ਗਈ ਸੀ ਕਿ ਜਾਪਾਨੀ ਹਾਰ ਰਹੇ ਸਨ । ਕਈ ਰਾਸ਼ਟਰਵਾਦੀਆਂ ਨੇ ਦੇਸ਼ ਵਿਚ ਅੰਦਰੂਨੀ ਬਗ਼ਾਵਤ ਕਰਵਾਉਣ ਦੀ ਸਲਾਹ ਦਿੱਤੀ ਪਰ ਹੱਤਾ ਨੇ ਉਨ੍ਹਾਂ ਨੂੰ ਉਦੋਂ ਤਕ ਉਡੀਕਣ ਲਈ ਕਿਹਾ ਜਦੋਂ ਤਕ ਕਿ ਜਾਪਾਨੀਆਂ ਦੇ ਹਥਿਆਰ ਸੁੱਟ ਦੇਣ ਬਾਰੇ ਪੂਰਾ ਯਕੀਨ ਨਾ ਹੋ ਜਾਵੇ । ਐਪਰ 17 ਅਗਸਤ, 1945 ਈ. ਨੂੰ ਹੱਤਾ ਅਤੇ ਸੁਕਾਰਨੋ ਨੂੰ ਵਿਦਿਆਰਥੀ ਯੂਨੀਅਨ ਦੇ ਮੈਂਬਰਾਂ ਨੇ ਅਗ਼ਵਾ ਕਰ ਲਿਆ ਅਤੇ ਉਨ੍ਹਾਂ ਨੂੰ ਇੰਡੋਨੇਸ਼ੀਆ ਨੂੰ ਸੁਤੰਤਰ ਘੋਸ਼ਿਤ ਕਰਨ ਲਈ ਪ੍ਰੇਰਿਆ । ਹੱਤਾ ਨੇ ਬਾਅਦ ਵਿਚ ਸਥਾਪਤ ਹੋਈ ਇਨਕਲਾਬੀ ਸਰਕਾਰ ਵਿਚ ਉਪ-ਰਾਸ਼ਟਰਪਤੀ ਦਾ ਅਹੁਦਾ ਸੰਭਾਲ ਲਿਆ ।

1948 ਈ. ਵਿਚ ਜਦੋਂ ਇਹ ਪ੍ਰਧਾਨ ਮੰਤਰੀ ਦੇ ਪਦ ਤੇ ਕੰਮ ਕਰ ਰਿਹਾ ਸੀ । ਉਸ ਸਮੇਂ ਇਸ ਨੇ ਪੂਰਬੀ ਜਾਵਾ ਵਿਚ ਮਾਤੀਯੂਨ ਵਿਖੇ ਹੋਣ ਵਾਲੀ ਕਮਿਊਨਿਸਟ ਬਗ਼ਾਵਤ ਨੂੰ ਦਬਾਇਆ । ਇਸਨੇ ਸੰਯੁਕਤ ਰਾਸ਼ਟਰ ਦੀ ਸਰਪ੍ਰਸਤੀ ਅਧੀਨ ਹੇਗ ਵਿਖੇ ਹੋਣ ਵਾਲੀ ਇਕ ਕਾਨਫਰੰਸ ਵਿਚ ਇੰਡੋਨੇਸ਼ੀਆ ਦੇ ਡੈਲੀਗੇਸ਼ਨ ਦੇ ਮੁਖੀ ਵਜੋਂ ਹਿੱਸਾ ਲਿਆ । ਇਸ ਕਾਨਫਰੰਸ ਵਿਖੇ ਨੀਦਰਲੈਂਡਜ਼ ਨੇ ਇੰਡੋਨੇਸ਼ੀਆ ਦੀ ਪੂਰਨ ਸੁਤੰਤਰਤਾ ਨੂੰ ਪਰਵਾਨ ਕਰ ਲਿਆ ।

1950 ਈ. ਦੇ ਪਹਿਲੇ ਸੱਤ ਮਹੀਨਿਆਂ ਦੌਰਾਨ (ਜਦੋਂ ਕਿ ਦੇਸ਼ ਸੰਕਟ ਵਿਚ ਸੀ ।) ਇਸ ਨੇ ਦੇਸ਼ ਦੀਆਂ ਵੱਖ ਵੱਖ ਰਿਆਸਤਾਂ ਨੂੰ ਇਕ ਕਰ ਦਿੱਤਾ । ਇਹ ਦਸੰਬਰ, 1950 ਈ. ਤਕ ਦੇਸ਼ ਦਾ ਉਪ-ਪ੍ਰਧਾਨ ਵੀ ਰਿਹਾ । ਪਰ ਇਸ ਸਾਲ ਇਸਨੂੰ ਪ੍ਰਧਾਨ ਸੁਕਾਰਨੋ ਨਾਲ ਨਿਯੰਤ੍ਰਿਤ ਲੋਕਤੰਤਰ, ਦੀ ਨੀਤੀ ਤੇ ਮਤ-ਭੇਦ ਹੋਣ ਕਰਕੇ ਅਸਤੀਫ਼ਾ ਦੇਣਾ ਪਿਆ । ਹੱਤਾ ਨੇ ਮਹਿਸੂਸ ਕੀਤਾ ਕਿ ਸੁਕਾਰਨੋ ਦੀ ਨੀਤੀ ਕੌਮ ਨੂੰ ਦੀਵਾਲੀਆ ਕਰ ਦੇਵੇਗੀ । ਨਾਲ ਹੀ ਇਸਨੇ ਸੁਕਾਰਨੋ ਦੀ ਪੱਛਮ ਵਿਰੋਧੀ ਅਤੇ ਮਲੇਸ਼ੀਆ ਵਿਰੋਧੀ ਬਦੇਸ਼ੀ ਨੀਤੀ ਦੀ ਆਲੋਚਨਾ ਕੀਤੀ । ਜਦੋਂ ਸੁਕਾਰਨੋ ਦਾ ਪਤਨ ਹੋ ਗਿਆ ਤਾਂ ਇਸਨੂੰ ਸਰਕਾਰੀ ਰਿਸ਼ਵਤਖੋਰੀ ਦੀ ਸਮੱਸਿਆ ਨੂੰ ਹੱਲ ਕਰਨ ਸੰਬੰਧੀ ਪ੍ਰਧਾਨ ਸੁਹਾਰਟੋ ਦਾ ਵਿਸ਼ੇਸ਼ ਸਲਾਹਕਾਰਤਾ ਬਣਾ ਦਿੱਤਾ ਗਿਆ ।

ਇੰਡੋਨੇਸ਼ੀਆ ਵਿਚ ਸਹਿਕਾਰਤਾ ਅੰਦੋਲਨ ਸਥਾਪਤ ਕਰਨ ਦੇ ਸਬੰਧ ਵਿਚ ਵੀ ਹੱਤਾ ਦੀ ਭਾਰੀ ਦੇਣ ਹੈ । ਇਸਨੂੰ ਇੰਡੋਨੇਸ਼ੀਆ ਦੀ ਸਹਿਕਾਰਤਾ ਲਹਿਰ ਦਾ ਪਿਤਾਮਾ ਕਿਹਾ ਜਾਂਦਾ ਹੈ । ਇਸਨੇ 'ਦੀ ਕੋਆਪ੍ਰੇਟਿਵ ਮੂਵਮੈਂਟ ਇਨ ਇੰਡੋਨੇਸ਼ੀਆ' (1957), 'ਇੰਡੋਨੇਸ਼ੀਆ ਬਟਵੀਨ ਦੀ ਪਾਵਰ ਬਲਾਕਸ' (1958) ਆਦਿ ਪੁਸਤਕਾਂ ਵੀ ਲਿਖੀਆਂ ਹਨ ।

ਹ. ਪ੍ਰ.—ਐਨ. ਬ੍ਰਿ. ਮਾ. 4 : 947

**ਹੱਥ** : ਕੁਝ ਖ਼ਾਸ ਰੀੜ੍ਹਧਾਰੀ ਪ੍ਰਾਣੀਆਂ ਦੀਆਂ ਬਾਹਾਂ ਦੇ ਅਗਲੇ ਸਿਰੇ ਤੇ ਪਕੜਨ ਲਈ ਇਕ ਅੰਗ ਹੁੰਦਾ ਹੈ, ਜਿਸਨੂੰ ਹੱਥ ਕਿਹਾ ਜਾਂਦਾ ਹੈ । ਸਾਰੇ ਥਣ-ਧਾਰੀ ਪ੍ਰਾਣੀਆਂ ਵਿਚੋਂ ਕਾਰਗਰ ਹੱਥ ਸਿਰਫ਼ ਮਨੁੱਖ ਪਾਸ ਹੈ ਜਾਂ ਫਿਰ ਇਸ ਨਾਲ ਮਿਲਦੀ ਜਾਤੀ ਬਾਂਦਰਾਂ ਕੋਲ । ਮਨੁੱਖ ਦੀ ਅਥਾਹ ਸ਼ਕਤੀ ਵਿਚ ਹੱਥ ਦਾ ਕਾਫ਼ੀ ਯੋਗਦਾਨ ਹੈ । ਹੱਥ ਮਨੁੱਖ ਦੀ ਸਿਰਜਣਾਤਮਕ ਤੇ ਕਲਾਤਮਕ ਸ਼ਕਤੀ ਦਾ ਇਕ ਸੋਮਾ ਹੈ । ਮਨੁੱਖ ਦੇ ਦਿਮਾਗ਼ੀ ਚੇਤਨਤਾ ਵਿਚ ਹੱਥ ਦੀ ਵਰਤੋਂ ਨੇ ਇਕ ਅਹਿਮ ਹਿੱਸਾ ਪਾਇਆ ਹੈ ।

ਹੱਥ ਦੀ ਬਣਤਰ ਪੈਰ ਨਾਲ ਮੇਲ ਖਾਂਦੀ ਹੈ, ਪਰੰਤੂ ਇਸਦੀ ਹਰਕਤ ਤੇ ਹਿਲਜੁਲ ਪੈਰ ਨਾਲੋਂ ਕਈ ਗੁਣਾ ਵੱਧ ਹੈ । ਹੱਥ ਦੇ ਅੰਗੂਠੇ ਦੀ ਬਣਤਰ, ਪੈਰ ਦੇ ਅੰਗੂਠੇ ਤੋਂ ਬਿਲਕੁਲ ਵੱਖਰੀ ਹੈ । ਹੱਥ ਦਾ ਅੰਗੂਠਾ ਅੱਗੇ ਵਲ ਵਧਾ ਕੇ ਸਾਰੀਆਂ ਉਂਗਲੀਆਂ ਨੂੰ ਛੋਹ ਸਕਦਾ ਹੈ । ਇਹ ਛੋਹ ਅਤੇ ਸਾਂਝ ਸਦਕਾ ਉਂਗਲੀਆਂ ਕਲਮ ਵੜ ਸਕਦੀਆਂ ਹਨ ਤੇ ਕਹੀ ਚਲਾ ਸਕਦੀਆਂ ਹਨ । ਇਸੇ ਕਾਰਨ, ਹੱਥ ਹਰ ਗੁੰਝਲਦਾਰ ਮਸ਼ੀਨਰੀ ਅਤੇ ਇਸ ਦੇ ਅਤਿ ਛੋਟੇ ਪੁਰਜ਼ਿਆਂ ਨੂੰ ਵਰਤ ਸਕਦਾ ਹੈ ।

ਆਦਮੀ ਦੇ ਹੱਥ ਵਿਚ 27 ਹੱਡੀਆਂ ਹੁੰਦੀਆਂ ਹਨ । ਸਭ ਤੋਂ ਪਹਿਲੇ ਹਿੱਸੇ ਗੁੱਟ ਵਿਚ 8 ਹੱਡੀਆਂ (ਕਾਰਪਲਜ਼) ਹੁੰਦੀਆਂ ਹਨ । 5 ਲੰਮੀਆਂ ਨਲਕੀ ਅਕਾਰ ਹੱਡੀਆਂ (ਮੈਟਾਕਾਰਪਲ) ਅਤੇ 14 ਛੋਟੀਆਂ ਨਲਕੀ ਅਕਾਰ ਹੱਡੀਆਂ ਹੁੰਦੀਆਂ ਹਨ । ਫੈਲੈਂਜਿਜ਼ ਇਕੱਠੇ ਹੋ ਕੇ ਉਂਗਲਾਂ ਬਣਾਉਂਦੇ ਹਨ । ਅੰਗੂਠੇ ਵਿਚ ਦੋ, ਦੂਜੀਆਂ ਚਾਰ ਉਂਗਲੀਆਂ ਵਿਚ ਤਿੰਨ ਤਿੰਨ ਫੈਲੈਂਜਿਜ਼ ਹੁੰਦੇ ਹਨ । ਅਖ਼ੀਰਲੀ ਉਂਗਲ ਹੱਡੀ ਦਾ ਅਗਲਾ ਹਿੱਸਾ ਖ਼ਾਲੀ ਹੁੰਦਾ ਹੈ, ਇਸ ਲਈ ਹਰ ਉਂਗਲੀ ਵਿਚ ਤਿੰਨ ਜੋੜ ਹੁੰਦੇ ਹਨ । ਕਾਰਪਲ ਹੱਡੀਆਂ ਛੋਟੀਆਂ, ਚਪਟੀਆਂ ਤੇ ਚਾਰ ਚਾਰ ਕਰਕੇ ਦੋ ਲਾਈਨਾਂ ਵਿਚ ਵੰਡੀਆਂ ਹੋਈਆਂ ਹੁੰਦੀਆਂ ਹਨ । ਚਾਰ ਅਗਲੀ ਲਾਈਨ ਵਿਚ

ਅਤੇ ਚਾਰ ਪਿਛਲੀ ਲਾਈਨ ਵਿਚ । ਪਿਛਲੀ ਲਾਈਨ ਦਾ ਉਪਰਲਾ ਹਿੱਸਾ ਬਾਂਹ ਹੱਡੀਆਂ ਦੇ ਹੇਠਲੇ ਸਿਰੇ ਨਾਲ ਵੀਣੀ (ਗੁੱਟ) ਜੋੜ ਬਣਾਉਂਦਾ ਹੈ । ਇਸ ਜੋੜ ਸਦਕੇ ਹੱਥ ਅੱਗੇ ਪਿੱਛੇ, ਸੱਜੇ ਖੱਬੇ ਤੇ ਗੋਲ ਅਕਾਰ ਵਿਚ ਘੁੰਮ ਸਕਦਾ ਹੈ ।

ਗੁੱਟ ਹੱਡੀਆਂ ਦੇ ਅਗਲੇ ਪਾਸੇ ਇਕ ਚੌੜੀ ਸੁਰੰਗ ਜਿਹੀ ਬਣਦੀ ਹੈ । ਬਾਂਹ ਦੇ ਮਾਸ ਪੱਠਿਆਂ ਦੇ ਲੱਸੇ ਇਸ ਵਿਚੋਂ ਲੰਘ ਕੇ ਹੱਥ ਵਿਚ ਦਾਖ਼ਲ ਹੁੰਦੇ ਹਨ । ਇਹ ਲੱਸੇ ਉਂਗਲ ਹੱਡੀਆਂ ਦੇ ਸਿਰੇ ਪਾਸਿਆਂ ਨਾਲ ਜਾ ਜੁੜਦੇ ਹਨ । ਆਪਣੇ ਸੰਗੋੜ ਇਹ ਉਂਗਲਾਂ ਨੂੰ ਅੱਗੇ ਵਲ ਮੋੜਦੇ ਹਨ । ਇਨ੍ਹਾਂ ਲੱਸਿਆਂ ਦੁਆਲੇ, ਪਤਲੀ ਜਿਹੀ ਰਿਸਾਈ ਝਿੱਲੀ ਹੈ ਜਿਹਦੇ ਵਿਚ ਰਸ ਹੁੰਦਾ ਹੈ, ਜਿਸ ਕਾਰਨ ਇਹ ਲੱਸੇ ਖੂਹ ਦੀ ਮਾਹਲ ਵਾਂਗ ਬਿਨਾਂ ਰਗੜ ਤੋਂ ਉੱਪਰ ਹੇਠਾਂ ਹਿਲ ਸਕਦੇ ਹਨ ।

ਉਂਗਲਾਂ ਨੂੰ ਪਿੱਛੇ ਮੋੜਨ ਵਾਲੇ ਪੱਠੇ ਵੀ ਬਾਂਹ ਵਿਚੋਂ ਉਠਦੇ ਹਨ ਤੇ ਉਨ੍ਹਾਂ ਦੀਆਂ ਲਾਸਾਂ ਉਂਗਲਾਂ ਦੇ ਪੁੱਠੇ ਪਾਸੇ ਉੱਤੇ ਮੁਕਦੀਆਂ ਹਨ । ਇਨ੍ਹਾਂ ਦੀਆਂ ਆਪਣੀਆਂ ਰਿਸਾਵੀ ਝਿੱਲੀਆਂ ਹਨ ।

ਗੁੱਟ ਤੋਂ ਅੱਗੇ ਹਥੇਲੀ ਹੈ । ਇਹਦੀਆਂ ਲੰਮੀਆਂ ਉਂਗਲਾਂ ਵਰਗੀਆਂ ਪੰਜ ਹੱਡੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਮੈਟਾਕਾਰਪਲ ਕਹਿੰਦੇ ਹਨ । ਹਰ ਮੈਟਾਕਾਰਪਲ ਹੱਡੀ ਦਾ ਪਿਛਲਾ ਸਿਰਾ ਗੁੱਟ ਹੱਡੀਆਂ ਨਾਲ ਤੇ ਅਗਲਾ ਹਿੱਸਾ ਪਹਿਲੀ ਉਂਗਲ ਹੱਡੀ ਨਾਲ ਜੁੜਿਆ ਹੋਇਆ ਹੁੰਦਾ ਹੈ । ਚਾਰ ਮੈਟਾਕਾਰਪਲ ਹੱਡੀਆਂ ਦੇ ਪਿਛਲੇ ਸਿਰੇ ਆਪਸ ਵਿਚ ਵੀ ਜੁੜੇ ਹੁੰਦੇ ਹਨ, ਪਰ ਅੰਗੂਠੇ ਦੀ ਮੈਟਾਕਾਰਪਲ ਵੱਖਰੀ ਹੈ, ਕਿਉਂ ਜੋ ਅੰਗੂਠੇ ਨੂੰ ਹਰਕਤ ਦੀ ਲੋੜ ਹੈ ।

ਮੈਟਾਕਾਰਪਲ ਹੱਡੀਆਂ ਦੇ ਵਿਚਕਾਰ, ਇਨ੍ਹਾਂ ਦੇ ਧੜ ਤੋਂ ਨਿੱਕੇ ਨਿੱਕੇ ਇਨਟਰਿਉਸ਼ਿਆਈ ਮਾਸ ਪੱਠੇ ਉਠਦੇ ਹਨ । ਇਨ੍ਹਾਂ ਪੱਠਿਆਂ ਦੇ ਅਗਲੇ ਸਿਰੇ, ਪਹਿਲੀ ਉਂਗਲ ਹੱਡੀ ਉੱਤੇ ਜਾ ਕੇ ਮੁਕਦੇ ਹਨ । ਇਹ ਪੱਠੇ ਵੀ ਹੱਥ ਹਰਕਤ ਵਿਚ ਹਿੱਸਾ ਪਾਉਂਦੇ ਹਨ ।

ਹੱਥ ਦੇ ਸਿੱਧੇ ਪਾਸੇ, ਚਮੜੀ ਭਾਵੇਂ ਮੋਟੀ ਹੈ, ਫਿਰ ਵੀ ਇਸਦੀ ਸੂਝ ਤਿੱਖੀ ਹੈ, ਖ਼ਾਸ ਕਰ ਉਂਗਲ ਪੋਟਿਆਂ ਦੀ । ਪੁੱਠੇ ਪਾਸੇ ਦੀ ਚਮੜੀ ਕਾਫ਼ੀ ਪਤਲੀ ਹੈ ਇਥੋਂ ਤਕ ਕਿ ਇਹਦੇ ਵਿਚ ਤਾਂ ਸ਼ਿਰਾਵਾਂ ਵੀ ਦਿਸਦੀਆਂ ਹਨ । ਹੱਥ ਵਿਚ ਛੋਹ ਸ਼ਕਤੀ, ਦਬਾਓ ਅਤੇ ਤਾਪਮਾਨ ਮਹਿਸੂਸ ਕਰਨ ਦੀ ਸ਼ਕਤੀ ਹੁੰਦੀ ਹੈ ।

ਹੱਥ ਦੀਆਂ ਲਹੂ ਨਾਲੀਆਂ ਅਤੇ ਨਰਵ ਤੰਤੂ ਬਾਂਹ ਦੀਆਂ ਨਲੀਆਂ ਤੇ ਤੰਤੂਆਂ ਦਾ ਹੀ ਅੰਤਮ ਭਾਗ ਹਨ । ਜੇ ਕਦੇ ਦਬਾਓ ਜਾਂ ਸੱਟ ਫੇਟ ਨਾਲ ਬਾਂਹ ਅੰਦਰ ਲਹੂ ਨਲੀ ਜਾਂ ਤੰਤੂ ਫਿਸ ਜਾਂ ਕੱਟ ਜਾਵੇ ਤਾਂ ਉਸ ਨਾਲ ਲਹੂ ਅਤੇ ਸੂਝ ਗਵਾ ਕੇ ਹੱਥ ਵੀ ਨਕਾਰਾ ਹੋ ਜਾਂਦਾ ਹੈ ।

ਹੱਥ, ਬਾਂਹ ਦਾ ਅੰਤਲਾ ਤੇ ਜ਼ਰੂਰੀ ਭਾਗ ਹੈ । ਹੱਥ ਦੀਆਂ ਉਂਗਲਾਂ ਦੇ ਨਿਸ਼ਾਨ ਮਨੁੱਖ ਦੀ ਪਹਿਚਾਨ ਦਾ ਵੱਡਾ ਸਾਧਨ ਹਨ, ਪਰ ਇਹਦੀ ਹੋਂਦ ਬਾਂਹ ਅਤੇ ਸਾਰੇ ਤਨ ਦੀ ਸਨਅਤੀ ਨਾਲ ਹੀ ਕਾਇਮ ਹੈ । ਹੱਥ ਸਾਰੇ ਤਨ ਲਈ ਕਮਾਉਂਦਾ ਹੈ ਤੇ ਇਸ ਕਮਾਈ ਨਾਲ ਹੱਥ ਦੀ ਪਾਲਣਾ ਕਰਦਾ ਹੈ ।

ਹ. ਪੁ.—ਐਨ. ਬ੍ਰਿ. ਮਾ. 4: 683: ਮੈਕ. ਐਨ. ਸ. ਟ. 6: 333; ਐਨ. ਅਮੈ.13:671.

—ਡਾ. ਜਸਵੰਤ ਗਿੱਲ

**ਹੱਥ ਖੱਡੀ :** ਵੇਖੋ ਖੱਡੀ

**ਹਥੌੜਾ** : ਸੱਟ ਮਾਰਨ ਲਈ ਡਿਜ਼ਾਈਨ ਕੀਤੇ ਗਏ ਔਜ਼ਾਰ ਨੂੰ ਹਥੌੜਾ ਕਿਹਾ ਜਾਂਦਾ ਹੈ । ਵੱਖੋ ਵੱਖਰੇ ਕੰਮਾਂ ਲਈ ਇਸਤੇਮਾਲ ਹੋਣ ਵਾਲੇ ਹਥੌੜਿਆਂ ਦਾ ਡਿਜ਼ਾਈਨ, ਭਾਰ ਅਤੇ ਸ਼ਕਲ ਵੀ ਵੱਖੋ ਵੱਖਰੀ ਹੁੰਦੀ ਹੈ । ਇਕ ਫਿਟਰ ਦੇ ਕੰਮ ਆਉਣ ਵਾਲੇ ਸੰਦਾਂ ਵਿਚੋਂ ਹਥੌੜਾ ਸਭ ਤੋਂ ਜ਼ਿਆਦਾ ਮਹੱਤਵਪੂਰਨ ਹੈ । ਹੱਥ ਨਾਲ ਇਸਤੇਮਾਲ ਕੀਤੇ ਜਾਣ ਵਾਲੇ ਹਥੌੜਿਆਂ ਨੂੰ ਹੱਥ-ਹਥੌੜੇ ਕਿਹਾ ਜਾਂਦਾ ਹੈ ਜਦੋਂ ਕਿ ਊਰਜਾ ਨਾਲ ਕੰਮ ਕਰਨ ਵਾਲੇ ਹਥੌੜਿਆਂ ਨੂੰ ਪਾਵਰ ਹੈਮਰ ਜਾਂ ਪਾਵਰ ਹਥੌੜੇ ਕਿਹਾ ਜਾਂਦਾ ਹੈ ।

1. **ਹੱਥ ਹਥੌੜੇ**—ਇਨ੍ਹਾਂ ਹਥੌੜਿਆਂ ਦਾ ਇਕ ਹਿੱਸਾ ਮੁੱਠਾ ਜਾਂ ਹੱਥਾ ਜਾਂ ਹੈਂਡਲ ਜਾਂ ਦਸਤਾ ਹੁੰਦਾ ਹੈ ਅਤੇ ਦੂਜਾ ਸਿਰਾ ਜਾਂ ਹੈੱਡ ਹੁੰਦਾ ਹੈ । ਹੈੱਡ ਲਗ ਭਗ ਹਮੇਸ਼ਾ ਹੀ ਧਾਤ ਦਾ ਬਣਿਆ ਹੁੰਦਾ ਹੈ ਪ੍ਰੰਤੂ ਚਾਦਰਾਂ ਆਦਿ ਦੇ ਕੰਮ ਲਈ ਲੱਕੜ ਦਾ ਵੀ ਬਣਾਇਆ ਜਾਂਦਾ ਹੈ । ਦਸਤਾ ਹਮੇਸ਼ਾ ਲੱਕੜ ਦਾ ਹੁੰਦਾ ਹੈ ਪ੍ਰੰਤੂ ਕਈ ਵਾਰੀ ਧਾਤ ਦੀ ਪਾਈਪ ਦਾ ਵੀ ਬਣਾ ਲਿਆ ਜਾਂਦਾ ਹੈ । ਕਦੇ ਕਦੇ ਹੈੱਡ ਤੇ ਦਸਤਾ ਦੋਵੇਂ ਹੀ ਢਲਾਈ ਨਾਲ ਇਕੋ ਵਾਰੀ ਇਕੋ ਧਾਤ ਦੇ ਵੀ ਬਣਾਏ ਜਾਂਦੇ ਹਨ । ਹੈੱਡ ਅਨੇਕਾਂ ਸਾਈਜ਼ਾਂ ਵਿਚ ਮਿਲਦੇ ਹਨ । ਇਨ੍ਹਾਂ ਵਿਚ ਦਸਤਾ ਲੋੜ ਅਨੁਸਾਰ ਸਮਾਂਤਰ ਜਾਂ ਕਿਸੇ ਕੋਣ ਉੱਤੇ ਵੀ ਕੱਸਿਆ ਜਾ ਸਕਦਾ ਹੈ । ਹੈੱਡ ਦਾ ਸੱਟ ਮਾਰਨ ਵਾਲਾ ਪਾਸਾ ਅਵਤਲ ਜਾਂ ਉੱਤਲ ਕੋਈ ਵੀ ਹੋ ਸਕਦਾ ਹੈ । ਹੱਥ ਹਥੌੜਿਆਂ ਦੇ ਹੈੱਡਾਂ ਦੀਆਂ ਆਮ ਪ੍ਰਚਲਤ ਕਿਸਮਾਂ ਚਿਤਰ (1) ਵਿਚ ਦਰਸਾਈਆਂ ਗਈਆਂ ਹਨ । ਇਨ੍ਹਾਂ ਦੇ ਨਾਂ ਵੀ ਸੱਟ ਮਾਰਨ ਵਾਲੇ ਪਾਸੇ ਦੇ ਉਲਟ ਵਾਲੇ ਪਾਸੇ ਦੀ ਸ਼ਕਲ ਦੇ ਲਿਹਾਜ਼ ਨਾਲ ਰੱਖੇ ਗਏ ਹਨ । ਜਿਸ ਨੂੰ ਪੀਨ ਕਿਹਾ ਜਾਂਦਾ ਹੈ, ਬਾਲ ਪੀਨ ਵਾਲਾ ਹਥੌੜਾ ਆਮ ਵਰਤਿਆ ਜਾਂਦਾ ਹੈ ਅਤੇ ਬਾਲ ਪੀਨ ਨੂੰ ਰਿਬਟਾਂ ਦੀ ਝੰਡ ਕਰਨ ਲਈ ਇਸਤੇਮਾਲ ਕੀਤਾ ਜਾਂਦਾ ਹੈ । ਕਰਾਸ ਪੀਨ ਅਤੇ ਸਟਰੇਟ ਪੀਨ ਹਥੌੜਿਆਂ ਦੇ ਪੀਨ ਵੀ ਕਠਿਨ ਤੇ ਬੇਢੰਗੀਆਂ ਜਿਹੀਆਂ ਥਾਵਾਂ ਉੱਤੇ ਰਿਬਟਾਂ ਦੀ ਝੰਡ ਕਰਨ ਲਈ ਵਰਤੇ ਜਾਂਦੇ ਹਨ, ਜਦੋਂ ਕਿ ਇਨ੍ਹਾਂ





ਚਿਤਰ 1 : (1) ਬਾਲ ਪੀਨ (2) ਕਰਾਸ ਪੀਨ (3) ਸਟਰੇਟ ਪੀਨ

ਪੀਨਾਂ ਦਾ ਦੂਜਾ ਉਪਯੋਗ ਪੀਨਿੰਗ ਹੈ । ਇਸ ਦਾ ਭਾਵ ਪੀਨ ਵਾਲੇ ਪਾਸੇ ਨਾਲ ਸੱਟਾਂ ਮਾਰਨੀਆਂ ਹੈ ਤਾਂ ਜੋ ਉਸ ਦੀ ਧਾਤ ਵਧ ਕੇ ਪਾਸਿਆਂ ਵਲ ਨੂੰ ਫੈਲ ਜਾਵੇ । ਇਕ ਛੜ ਦੀ ਅਵਤਲ ਭੁਜਾ ਨੂੰ ਜੇਕਰ ਇਸ ਪੀਨ ਨਾਲ ਪੀਨਿੰਗ ਕੀਤਾ ਜਾਵੇ ਤਾਂ ਇਹ ਭੁਜਾ ਸਿੱਧੀ ਹੋ ਜਾਵੇਗੀ ।

ਹੱਥ ਹਥੌੜੇ ਦੇ ਹੈੱਡ ਹਮੇਸ਼ਾ ਸਧਾਰਨ ਸਟੀਲ ਜਿਸ ਵਿਚ 6%

ਕਾਰਬਨ ਹੁੰਦੀ ਹੈ, ਦੇ ਬਣਾਏ ਜਾਂਦੇ ਹਨ। ਇਨ੍ਹਾਂ ਨੂੰ ਦਬਾਉ ਢਲਾਈ ਜਾਂ ਸਟੈਂਪਿੰਗ ਦੀ ਵਿਧੀ ਨਾਲ ਅਕਾਰ ਦਿੱਤਾ ਜਾਂਦਾ ਹੈ। ਇਸ ਦੇ ਦੋਵੇਂ ਪਾਸੇ, ਸੱਟ ਮਾਰਨ ਵਾਲਾ ਤੇ ਪੀਨ ਵਾਲਾ ਕਠੋਰ ਕੀਤੇ ਤੇ ਪਾਣ ਚੜ੍ਹਾਏ ਹੁੰਦੇ ਹਨ, ਜਦੋਂ ਕਿ ਵਿਚਕਾਰਲੇ ਸੁਰਾਖ਼ ਵਾਲੇ ਨੂੰ ਨਰਮ ਹੀ ਰਖਿਆ ਜਾਂਦਾ ਹੈ। ਜਿਹੜੇ ਹਥੌੜੇ ਨੂੰ ਪਾਣ ਠੀਕ ਚੜ੍ਹੀ ਹੁੰਦੀ ਹੈ ਅਤੇ ਕਠੋਰਤਾ ਠੀਕ ਹੁੰਦੀ ਹੈ ਉਹ ਬਿਨਾਂ ਕਿਸੇ ਕਿਸਮ ਦੀ ਟੁੱਟ-ਭੱਜ ਜਾਂ ਵਲ ਵਿੰਗ ਦੇ ਨਿਮਨਲਿਖਤ ਪ੍ਰੇਖਣਾਂ ਵਿਚ ਪੂਰਾ ਉਤਰਦਾ ਹੈ।

1. ਸਹੀ ਕਠੋਰਤਾ ਵਾਲੇ 1/4 ਕਿ. ਗ੍ਰਾ. ਭਾਰ ਵਾਲੇ ਬਾਲ ਪੀਨ ਦੀ ਚੋਟ ਨੂੰ ਸਹਾਰ ਲੈਂਦਾ ਹੈ।
2. ਪ੍ਰੇਖਣ ਅਧੀਨ ਹੈੱਡ ਦੇ ਅਕਾਰ ਵਾਲੀ ਛੜ, ਜਿਹੜੀ ਕਿ ਉਸੇ ਧਾਤ ਦੀ ਅਤੇ ਉਨੀ ਹੀ ਕਠੋਰਤਾ ਵਾਲੀ ਹੋਵੇ, ਉੱਤੇ ਪੂਰੇ ਜ਼ੋਰ ਨਾਲ ਮਾਰੀਆਂ ਗਈਆਂ ਬਾਰਾਂ ਸੱਟਾਂ ਸਹਾਰ ਲੈਂਦਾ ਹੈ।

ਹੱਥ ਹਥੌੜੇ ਆਮ ਕਰਕੇ 1/8 ਕਿ. ਗ੍ਰਾ. ਤੋਂ ਲੈਕੇ $1\frac{1}{2}$ ਕਿ.ਗ੍ਰਾ. ਤਕ ਬਣਾਏ ਜਾਂਦੇ ਹਨ ਪ੍ਰੰਤੂ ਆਮ ਵਰਤੋਂ ਵਿਚ ਆਉਣ ਵਾਲੇ ਹਥੌੜਿਆਂ ਦਾ ਭਾਰ 1/4 ਤੋਂ 3/4 ਜਾਂ 1 ਕਿ. ਗ੍ਰਾ. ਤਕ ਹੁੰਦਾ ਹੈ। ਬਹੁਤੇ ਛੋਟੇ ਹਥੌੜੇ ਨੂੰ ਹਥੌੜੀ ਅਤੇ $1\frac{1}{2}$ ਕਿ. ਗ੍ਰਾ. ਤੋਂ ਵਧੇਰੇ ਭਾਰ ਵਾਲੇ ਨੂੰ ਘਣ ਕਿਹਾ ਜਾਂਦਾ ਹੈ। ਹਥੌੜੀਆਂ ਦਾ ਇਸਤੇਮਾਲ ਛੋਟੇ ਹਲਕੇ ਕੰਮਾਂ ਜਿਵੇਂ ਕਿ ਸੈਂਟਰ ਪੰਚ ਉੱਤੇ ਸੱਟ ਮਾਰਨਾ, ਕਿੱਲਾਂ ਗੱਡਣੀਆਂ, ਛੈਣੀ ਉੱਤੇ ਸੱਟਾਂ ਮਾਰਨਾਂ, ਰਿਬਟਾਂ ਦਬਾਉਣਾ ਆਦਿ ਲਈ ਕੀਤਾ ਜਾਂਦਾ ਹੈ। ਪੁਲੀਆਂ ਨੂੰ ਕੱਸਣ, ਧਾਤ ਛਿੱਲਣ ਅਤੇ ਸ਼ਾਫ਼ਟਾਂ ਉੱਤੇ ਕਾਲਰ ਚੜ੍ਹਾਉਣ ਲਈ ਭਾਰੇ ਹੈੱਡ ਵਾਲੇ ਹਥੌੜੇ ਵਰਤੇ ਜਾਂਦੇ ਹਨ।

ਹੱਥ ਹਥੌੜੇ ਨਾਲ ਲਗਾਈ ਗਈ ਸੱਟ ਦਾ ਬਲ ਪਤਾ ਕਰਨਾ ਬਹੁਤ ਔਖਾ ਕੰਮ ਹੈ ਕਿਉਂਕਿ ਇਹ ਕਈ ਗੱਲਾਂ ਉੱਤੇ ਨਿਰਭਰ ਕਰਦਾ ਹੈ। ਫਿਰ ਵੀ ਮੰਨ ਕੇ ਜਾਂ ਅੰਦਾਜ਼ੇ ਨਾਲ ਅਸੀਂ ਇਸ ਬਲ ਦਾ ਪਤਾ ਲਗਾ ਸਕਦੇ ਹਾਂ।

ਮੰਨ ਲਵੋ ਹਥੌੜੇ ਦਾ ਭਾਰ m ਕਿ. ਗ੍ਰਾ. ਹੈ ਅਤੇ ਇਹ v ਮੀ./ਸੈਕੰਡ ਦੀ ਗਤੀ ਨਾਲ ਚਲ ਰਿਹਾ ਹੈ ਤਾਂ ਇਸ ਦੀ ਗਤਿਜ ਊਰਜਾ $\frac{mv^2}{2}$ ਜਾਊਲ ਹੋਵੇਗੀ। ਇਸ ਲਈ ਜੇਕਰ ਹਥੌੜੇ ਦੀ ਗਤੀ ਦਾ ਪਤਾ ਹੋਵੇ ਤਾਂ ਗਤਿਜ ਊਰਜਾ ਦਾ ਪਤਾ ਲਗ ਜਾਵੇਗਾ, ਜਿਸ ਤੋਂ ਸੱਟ ਲਗਾਉਣ ਲਈ ਹੋ ਰਹੇ ਕੰਮ ਦੀ ਮਾਤਰਾ ਦਾ ਗਿਆਨ ਹੋ ਜਾਂਦਾ ਹੈ। ਹੁਣ ਸਮੀਕਰਨ : ਕੰਮ=ਬਲ×ਤਹਿ ਕੀਤੀ ਦੂਰੀ ਤੋਂ ਸੱਟ ਦਾ ਔਸਤਨ ਬਲ ਜਾਣਿਆ ਜਾ ਸਕਦਾ ਹੈ।

ਜਦੋਂ ਤਿਆਰ ਕੀਤੀਆਂ ਜਾ ਚੁੱਕੀਆਂ ਸਤ੍ਹਾਵਾਂ ਉੱਤੇ ਸਖ਼ਤ ਹਥੌੜੇ ਨਾਲ ਸੱਟਾਂ ਮਾਰੀਆਂ ਜਾਂਦੀਆਂ ਹਨ ਤਾਂ ਉਹ ਖ਼ਰਾਬ ਹੋ ਜਾਂਦੀਆਂ ਹਨ, ਸੋ ਇਨ੍ਹਾਂ ਨੂੰ ਖ਼ਰਾਬ ਹੋਣ ਤੋਂ ਬਚਾਉਣ ਲਈ ਨਰਮ ਹਥੌੜਿਆਂ ਦਾ ਇਸਤੇਮਾਲ ਕੀਤਾ ਜਾਂਦਾ ਹੈ ਜਿਨ੍ਹਾਂ ਨੂੰ ਰਾਹਾਈਡ ਹਥੌੜੇ ਕਿਹਾ ਜਾਂਦਾ ਹੈ। ਇਨ੍ਹਾਂ ਹਥੌੜਿਆਂ ਦਾ ਹੈੱਡ ਢੇਗੀ ਲੋਹੇ ਦਾ ਹੁੰਦਾ ਹੈ ਜਿਸ ਵਿਚ ਰਾਹਾਈਡ ਪਲੱਗ ਜੜ੍ਹਿਆ ਹੋਇਆ ਹੁੰਦਾ ਹੈ। ਜਦੋਂ ਇਹ ਰਾਹਾਈਡ ਪਲੱਗ ਖ਼ਰਾਬ ਹੋ ਜਾਂਦੇ ਹਨ ਤਾਂ ਇਨ੍ਹਾਂ ਦੀ ਥਾਂ ਨਵੇਂ ਜੜ੍ਹ ਦਿੱਤੇ ਜਾਂਦੇ ਹਨ (ਚਿਤਰ 2)। ਲੈੱਡ ਹਥੌੜੇ ਦਾ ਹੈੱਡ ਲੈੱਡ ਦੀ ਸਟੀਲ ਦੇ ਦਸਤੇ ਦੇ ਸਿਰੇ ਉੱਤੇ ਢਾਲਿਆ ਹੋਇਆ ਹੁੰਦਾ ਹੈ ਜਦੋਂ ਕਿ ਤਾਂਬੇ ਦੇ ਹੈੱਡ ਨੂੰ ਕਿਸੇ ਵੀ ਢੰਗ ਨਾਲ ਦਸਤੇ ਨਾਲ ਕਸਿਆ ਹੋਇਆ ਹੁੰਦਾ ਹੈ।




ਚਿਤਰ 2 : ਰਾਹਾਈਡ ਹਥੌੜਾ

2. **ਪਾਵਰ ਹਥੌੜੇ** - ਵੱਡੇ ਵੱਡੇ ਹਥੌੜੇ ਜਿਹੜੇ ਊਰਜਾ ਜਾਂ ਪਾਵਰ ਨਾਲ ਚਲਾਏ ਜਾਂਦੇ ਹਨ ਨੂੰ ਪਾਵਰ ਹਥੌੜੇ ਕਿਹਾ ਜਾਂਦਾ ਹੈ। ਇਨ੍ਹਾਂ ਦੀ ਸਹਾਇਤਾ ਨਾਲ ਜ਼ਮੀਨ ਅੰਦਰ ਲੋਹੇ ਦੇ ਸਤੰਬਾਂ ਨੂੰ ਗੱਡਣ ਦਾ ਕੰਮ ਕੀਤਾ ਜਾਂਦਾ ਹੈ। ਇਨ੍ਹਾਂ ਵਿਚੋਂ ਇਕ ਕਿਸਮ ਉਹ ਹੈ ਜਿਸ ਵਿਚ ਹਥੌੜੇ ਦਾ ਭਾਰ ਗੁਰੂਤਾ ਕਾਰਨ ਥੱਲੇ ਡਿੱਗਦਾ ਹੈ ਅਤੇ ਸੱਟ ਮਾਰਨ ਦਾ ਕੰਮ ਕਰਦਾ ਹੈ, ਇਨ੍ਹਾਂ ਨੂੰ ਟ੍ਰਿਪ ਹਥੌੜੇ ਕਿਹਾ ਜਾਂਦਾ ਹੈ। ਦੂਜੀ ਕਿਸਮ ਉਹ ਹੈ ਜਿਸ ਵਿਚ ਇਨ੍ਹਾਂ ਦੇ ਆਪਣੇ ਭਾਰ ਤੋਂ ਇਲਾਵਾ ਊਰਜਾ ਪ੍ਰਦਾਨ ਕਰਕੇ ਸੱਟ ਦੇ ਬਲ ਵਿਚ ਵਾਧਾ ਕੀਤਾ ਜਾਂਦਾ ਹੈ, ਇਨ੍ਹਾਂ ਨੂੰ ਭਾਫ਼ ਹਥੌੜੇ ਕਿਹਾ ਜਾਂਦਾ ਹੈ। ਹੇਠਾਂ ਵਲ ਬਲ ਭਾਫ਼ ਦੁਆਰਾ ਚਲਿਤ ਪਿਸਟਨ ਦੀ ਸਹਾਇਤਾ ਨਾਲ ਦਿੱਤਾ ਜਾਂਦਾ ਹੈ। ਚਟਾਨਾਂ ਅਤੇ ਕੰਕਰੀਟ ਨੂੰ ਤੋੜਨ ਲਈ ਇਸਤੇਮਾਲ ਹੋਣ ਵਾਲਾ ਹਥੌੜਾ ਡਰਿਲ ਵਿਚ ਹਵਾ ਦਾ ਉਪਯੋਗ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਹਵਾ-ਚਾਲੀ ਹਥੌੜੇ ਕਿਹਾ ਜਾਂਦਾ ਹੈ। ਹਵਾ ਨਾਲ ਹੀ ਚਲਣ ਵਾਲਾ ਇਕ ਹੋਰ ਹਥੌੜਾ ਹੁੰਦਾ ਹੈ ਜਿਸ ਨੂੰ ਰਿਵਟਿੰਗ ਹਥੌੜਾ ਕਹਿੰਦੇ ਹਨ।

ਹ. ਪੁ.—ਵਰਕਸ਼ਾਪ ਟਕਨਾਲੋਜੀ, ਪਾਰਟ 1:231—ਚੈਪਮੈਨ; ਐਨ. ਬ੍ਰਿ.ਮਾ. 4: 876.

**ਹਦਵਾਣਾ** : ਇਹ ਕੁਕਰਬਿਟੇਸੀ ਕੁਲ ਦੀ ਸਿਟਰੁਲਸ ਪ੍ਰਜਾਤੀ ਦਾ ਇਕ ਪ੍ਰਸਿੱਧ ਫਲ ਹੈ। ਇਸ ਦੀ ਇਕ ਜਾਤੀ ਵਲਗੇਰਿਸ ਹੈ। ਹਦਵਾਣੇ ਨੂੰ ਤਰਬੂਜ਼ ਵੀ ਕਿਹਾ ਜਾਂਦਾ ਹੈ। ਇਸ ਦਾ ਜਮਾਂਦਰੂ ਘਰ ਅਫ਼ਰੀਕਾ ਮੰਨਿਆ ਜਾਂਦਾ ਹੈ। ਭਾਰਤ ਅਤੇ ਮਿਸਰ ਵਿਚ ਵੀ ਇਸ ਦੀ ਕਾਸ਼ਤ ਬਹੁਤ ਪ੍ਰਾਚੀਨ ਸਮੇਂ ਤੋਂ ਕੀਤੀ ਜਾ ਰਹੀ ਹੈ ਮਿਸਰ ਦੇ ਚਿਤਰ ਤੇ ਸੰਸਕ੍ਰਿਤ ਗ੍ਰੰਥਾਂ ਵਿਚ ਵੀ ਇਸਦਾ ਜ਼ਿਕਰ ਆਉਂਦਾ ਹੈ।

ਹਦਵਾਣਾ ਇਕ ਰੁੱਤੀ ਵੇਲ ਹੈ। ਇਹ ਵੇਲ ਬਹੁਤ ਪਸਾਰ ਵਾਲੀ ਹੁੰਦੀ ਹੈ। ਇਸ ਦਾ ਫਲ ਬਹੁਤ ਵੱਡਾ, ਤਕਰੀਬਨ 1.5 ਕਿ. ਗ੍ਰਾ. ਤੋਂ 22 ਕਿ. ਗ੍ਰਾ. ਤਕ ਭਾਰਾ ਹੁੰਦਾ ਹੈ। ਫਲ ਵਿਚਲਾ ਗੁੱਦਾ ਲਾਲ, ਗੁਲਾਬੀ, ਚਿੱਟਾ ਜਾਂ ਪੀਲੇ ਰੰਗ ਦਾ, ਮਿੱਠਾ ਅਤੇ ਰਸ ਵਾਲਾ ਹੁੰਦਾ ਹੈ। ਬੀਜ ਆਮ ਤੌਰ ਤੇ ਕਾਲੇ ਹੁੰਦੇ ਹਨ।

ਹਦਵਾਣੇ ਨੂੰ ਲੰਬੇ ਵਧਣ-ਕਾਲ ਅਤੇ ਜ਼ਿਆਦਾ ਤਾਪਮਾਨ ਦੀ ਲੋੜ ਹੁੰਦੀ ਹੈ। ਇਹ ਕੋਰਾ ਬਰਦਾਸ਼ਤ ਨਹੀਂ ਕਰ ਸਕਦਾ। ਇਸ ਦੇ ਚੰਗੇ ਫਲਾਰ ਲਈ ਅਨੁਕੂਲ ਤਾਪਮਾਨ 22° ਤੋਂ 25° ਸੈਂ. ਹੈ। ਇਹ ਰੇਤ-ਰਲੀ ਮੈਰਾ ਜ਼ਮੀਨ ਤੋਂ ਲੈ ਕੇ ਚੀਕਨੀ ਮੈਰਾ, ਲਗਭਗ ਹਰ ਤਰ੍ਹਾਂ ਦੀ ਭੂਮੀ 'ਚ ਪੈਦਾ ਹੋ ਸਕਦਾ ਹੈ। ਆਮ ਤੌਰ ਤੇ ਇਹ ਦਰਿਆਵਾਂ

ਅਤੇ ਨਦੀਆਂ ਦੇ ਕੰਢਿਆਂ ਉੱਤੇ ਬੀਜਿਆ ਜਾਂਦਾ ਹੈ। ਖੇਤਾਂ ਵਿਚ ਇਹ ਖਾਈਆਂ ਜਾਂ ਖੱਤਿਆਂ ਵਿਚ ਉਗਾਇਆ ਜਾਂਦਾ ਹੈ।

**ਕਾਸ਼ਤ -** ਬੀਜ ਦਸੰਬਰ, ਜਨਵਰੀ ਦੇ ਮਹੀਨੇ ਵਿਚ ਬੀਜੇ ਜਾਂਦੇ ਹਨ ਅਤੇ ਬੀਜਣ ਉਪਰੰਤ ਇਨ੍ਹਾਂ ਨੂੰ ਹਰ ਚੌਥੇ ਦਿਨ ਪਾਣੀ ਦੇਣਾ ਚਾਹੀਦਾ ਹੈ। ਜਦੋਂ ਵੇਲਾਂ ਧਰਤੀ ਨੂੰ ਚੰਗੀ ਤਰ੍ਹਾਂ ਕੱਜ ਲੈਣ ਤਾਂ ਹਰ ਦਸਵੇਂ ਦਿਨ ਪਾਣੀ ਦੇਣਾ ਲਾਭਵੰਦ ਸਿੱਧ ਹੁੰਦਾ ਹੈ। ਵੇਲਾਂ ਉਗਣ ਤੇ ਉਨ੍ਹਾਂ ਵਿਚੋਂ ਮਾੜੀਆਂ ਤੇ ਕਮਜ਼ੋਰ ਵੇਲਾਂ ਨੂੰ ਕੱਢ ਦੇਣਾ ਚਾਹੀਦਾ ਹੈ। ਵੇਲਾਂ ਨੂੰ ਫਰਵਰੀ, ਮਾਰਚ ਵਿਚ ਫੁੱਲ ਪੈਣੇ ਸ਼ੁਰੂ ਹੋ ਜਾਂਦੇ ਹਨ ਅਤੇ ਗਰਮੀ ਦੇ ਮਹੀਨਿਆਂ ਵਿਚ ਫਲ ਖਾਣ ਦੇ ਯੋਗ ਹੋ ਜਾਂਦਾ ਹੈ।

ਤੁੜਾਈ ਵੇਲੇ ਇਸ ਗਲ ਦਾ ਬਹੁਤ ਧਿਆਨ ਰੱਖਣਾ ਪੈਂਦਾ ਹੈ ਕਿ ਹਦਵਾਣੇ ਚੰਗੀ ਤਰ੍ਹਾਂ ਪੱਕ ਗਏ ਹੋਣ। ਫਲ ਦੇ ਭੂਮੀ ਨਾਲ ਲਗਦੇ ਹੋਏ ਹਿੱਸੇ ਦਾ ਰੰਗ ਅਤੇ ਰੰਗ ਦੀ ਤਬਦੀਲੀ ਤੋਂ ਇਸ ਦੇ ਕੱਚੇ, ਪੱਕੇ ਹੋਣ ਦਾ ਅਨੁਮਾਨ ਲਗਾਇਆ ਜਾਂਦਾ ਹੈ। ਪੱਕਣ ਸਮੇਂ ਉਸ ਹਿੱਸੇ ਦਾ ਰੰਗ ਚਿੱਟੇ ਤੋਂ ਪੀਲਾ ਹੋ ਜਾਂਦਾ ਹੈ। ਤਣੇ ਦੇ ਸਿਰੇ ਤੇ ਲੱਗੇ ਤੰਦ ਦਾ ਸੁੱਕ ਜਾਣਾ ਜਾਂ ਜਿਸ ਡੰਡਲੀ ਦੁਆਰਾ ਫਲ ਵੇਲ ਨਾਲ ਜੁੜਿਆ ਹੁੰਦਾ ਹੈ, ਉਸ ਉੱਤੋਂ ਲੂੰਈਂ ਦਾ ਬਿਲਕੁਲ ਝੜ ਜਾਣਾ ਵੀ ਫਲ ਦੇ ਪੱਕੇ ਹੋਣ ਦਾ ਸੂਚਕ ਹਨ।

ਪੱਕੇ ਹੋਏ ਹਦਵਾਣੇ ਮਿੱਠੇ ਤੇ ਸੁਆਦਲੇ ਹੁੰਦੇ ਹਨ। ਕਦੇ ਕਦੇ ਕੱਚੇ ਹਦਵਾਣਿਆਂ ਦੀ ਸਬਜ਼ੀ ਵੀ ਬਣਾਈ ਜਾਂਦੀ ਹੈ। ਕਈ ਵਾਰੀ ਇਨ੍ਹਾਂ ਦੇ ਬੀਜ ਵੀ ਭੁੰਨ ਕੇ ਖਾਧੇ ਜਾਂਦੇ ਹਨ। ਇਸ ਵਿਚ ਭੋਜਨ-ਗੁਣ ਘੱਟ ਹੀ ਹੁੰਦੇ ਹਨ। ਹਦਵਾਣੇ ਦੀ ਸਿਟਰੂਲਸ ਵਲਗੈਰਿਸ ਕਿਸਮ ਜੈਮ, ਜੈਲੀ ਆਦਿ ਤਿਆਰ ਕਰਨ ਲਈ ਵਰਤੀ ਜਾਂਦੀ ਹੈ। ਇਕ ਹੋਰ ਕਿਸਮ ਸਿਟਰੂਲਸ ਕੋਲੋਸਿਨਥਿਸ ਕੁਝ ਕੜਵੇ ਸਵਾਦ ਵਾਲੀ ਹੁੰਦੀ ਹੈ।

ਰਾਜਸਥਾਨ ਵਿਚ ਪੈਦਾ ਹੋਣ ਵਾਲੇ ਤਰਬੂਜ਼ ਬੜੇ ਸੁਆਦਲੇ ਤੇ ਵਜ਼ਨੀ ਹੁੰਦੇ ਹਨ। ਸਿੰਧ ਅਤੇ ਗੁਜਰਾਤ ਦੇ ਤਰਬੂਜ਼ ਵੀ ਕਾਫ਼ੀ ਉੱਤਮ ਹਨ।

ਹਦਵਾਣੇ ਦੇ ਬੀਜਾਂ ਵਿਚ 30% ਪੀਲੇ ਰੰਗ ਦਾ ਤੇਲ ਹੁੰਦਾ ਹੈ।

ਵਿਗਿਆਨਕ ਢੰਗਾਂ ਨਾਲ ਹਦਵਾਣੇ ਦੀ ਇਕ ਬਿਨਾ ਬੀਜਾਂ ਵਾਲੀ ਦੋਗਲੀ ਕਿਸਮ ਤਿਆਰ ਕੀਤੀ ਗਈ ਹੈ। 'ਫਿਊਜ਼ੇਰੀਅਮ' (ਕੁਮਲਾਉਣਾ) ਅਤੇ 'ਫਫੂੰਦੀ ਫੋੜੇ' ਇਸ ਨੂੰ ਆਮ ਲੱਗਣ ਵਾਲੇ ਰੋਗ ਹਨ। ਪਰ ਹੁਣ ਅਜਿਹੀਆਂ ਕਿਸਮਾਂ ਕੱਢੀਆਂ ਗਈਆਂ ਹਨ ਜਿਹੜੀਆਂ ਇਨ੍ਹਾਂ ਰੋਗਾਂ ਦਾ ਮੁਕਾਬਲਾ ਕਰ ਸਕਦੀਆਂ ਹਨ। ਕੁਕੰਬਰ ਬੀਟਲ, ਕੱਟਵਰਮ, ਵਾਇਰਵਰਮ, ਮੈਲਨਐਫਿਡ ਅਤੇ ਮਾਈਟ ਕੁਝ ਪ੍ਰਸਿੱਧ ਕੀੜੇ ਹਨ ਜਿਹੜੇ ਹਦਵਾਣੇ ਦੀ ਪੈਦਾਵਾਰ ਨੂੰ ਘਟਾਉਂਦੇ ਹਨ।

ਹ. ਪੁ.—ਸਬਜ਼ੀਆਂ-ਚੌਧਰੀ : 167; ਐਨ. ਬ੍ਰਿ. 23 : 424.

**ਹਦਾਇਤ ਉੱਲਾ** : ਹੀਰ ਵਾਰਸ ਵਿਚ ਵਾਧਾ ਕਰਨ ਵਾਲੇ ਇਸ ਕਵੀ ਦਾ ਜਨਮ ਲਾਹੌਰ ਦੀ ਚਾਬਕ ਸਵਾਰ ਗਲੀ ਵਿਚ ਇਕ ਮੁਗ਼ਲ ਘਰਾਣੇ ਵਿਚ 1838 ਵਿਚ ਹੋਇਆ। ਇਹ ਦਰਜ਼ੀ ਦਾ ਕੰਮ ਕਰਦਾ ਸੀ। ਇਹ ਆਪ ਲਿਖਦਾ ਹੈ :—

'ਕੰਮ ਦਰਜ਼ੀ ਦਾ ਕਰੇ ਹਦਾਇਤ ਉੱਲਾ<br>
ਕੂਚੇ ਚਾਬਕ ਸਵਾਰਾਂ ਦੇ ਵਸਦਾ ਏ।'

ਹੀਰ ਪੰਜਾਬੀ ਸਾਹਿਤ ਦੀ ਇਕ ਅਜਿਹੀ ਗਾਥਾ ਹੈ ਜਿਸ ਉਪਰ ਬਹੁਤ ਸਾਰੇ ਕਿੱਸਾਕਾਰਾਂ ਨੇ ਕਲਮ ਅਜ਼ਮਾਈ ਹੈ ਪਰੰਤੂ ਵਾਰਸ ਦੇ ਹੱਥ ਵਿਚ ਆ ਕੇ ਇਸ ਕਿੱਸੇ ਨੂੰ ਮਕਬੂਲੀਅਤ ਹਾਸਲ ਹੋਈ ਮੰਨੀ ਜਾਂਦੀ ਹੈ। ਡਾਕਟਰ ਮੋਹਨ ਸਿੰਘ ਦੀਵਾਨਾ ਅਨੁਸਾਰ ਮੂਲ ਹੀਰ ਵਾਰਸ ਵਿਚ ਤਕਰੀਬਨ 650 ਬੰਦ ਸਨ ਪਰ ਅਜੋਕੀ ਹੀਰ ਵਾਰਸ ਦੇ 977 ਬੰਦਾਂ ਤਕ ਦੀ ਗਿਣਤੀ ਮਿਲਦੀ ਹੈ। ਮੂਲ ਵਿਚ ਇਹ ਵਾਧਾ ਹਦਾਇਤ ਉੱਲਾ ਦੇ ਹੱਥਾਂ ਵਿਚ ਹੋਇਆ ਮੰਨਿਆ ਜਾਂਦਾ ਹੈ। ਹੀਰ ਨੂੰ ਸਭ ਤੋਂ ਪਹਿਲਾਂ ਸੰਪਾਦਿਤ ਵੀ ਹਦਾਇਤ ਉੱਲਾ ਨੇ ਹੀ ਕੀਤਾ ਹੈ।

ਲਾਹੌਰ ਵਿਚ ਉਨ੍ਹੀਵੀਂ ਸਦੀ ਵਿਚ ਇਕ ਨਵੀਂ ਪ੍ਰਣਾਲੀ ਚੱਲੀ ਸੀ ਜਿਸਦਾ ਬਾਨੀ ਪਿਆਰੇ ਸਾਹਿਬ ਲਾਹੌਰੀ (1799-1860) ਸੀ। ਇਸ ਪ੍ਰਣਾਲੀ ਵਿਚ ਇਕ ਪ੍ਰਸਿੱਧ ਕਵੀ ਹਫ਼ਜ਼ ਵਲੀ ਅੱਲਾ ਸੱਜਨ ਜੱਟ ਵੀ ਪ੍ਰਸਿੱਧ ਹੋਇਆ। ਹਦਾਇਤ ਉੱਲਾ ਉਸ ਦਾ ਸ਼ਾਗਿਰਦ ਸੀ।

ਹਦਾਇਤ ਉੱਲਾ ਵੱਲੋਂ ਕੀਤਾ ਗਿਆ ਹੀਰ ਵਾਰਸ ਵਿਚ ਵਾਧਾ ਮੂਲ ਜਿੰਨਾ ਹੀ ਸੁਆਦਲਾ ਹੈ। ਇਸ ਦੇ ਵਾਧੇ ਦਾ ਮੂਲ ਵਿਚੋਂ ਨਿਖੇੜਾ ਕਰਨਾ ਔਖਾ ਹੈ। ਹਦਾਇਤ ਉੱਲਾ ਨੇ ਵਾਧੇ ਦਾ ਇਕਬਾਲ ਕਿੱਸੇ ਦੀ ਸਮਾਪਤੀ ਉਪਰ ਬੜੇ ਮਾਣ ਨਾਲ ਕੀਤਾ ਹੈ। ਇਸ ਤੋਂ ਬਿਨਾਂ ਇਸਦੀ ਮੌਲਿਕ ਰਚਨਾ ਵਿਚ ਗਿਆਰਾਂ ਸੀਹਰਫ਼ੀਆਂ, ਇਕ ਬਾਰਾਂ ਮਾਹ, ਕਾਫ਼ੀ, ਦੋਹੜੇ ਤੇ ਬੈਂਤ ਵੀ ਮਿਲਦੇ ਹਨ। ਫ਼ਾਰਸੀ ਲਿਪੀ ਵਿਚ ਇਸ ਦਾ ਇਕ ਦੀਵਾਨ ਵੀ ਪ੍ਰਕਾਸ਼ਿਤ ਹੋਇਆ ਹੈ।

ਇਸ ਦੀ ਜੀਵਨ ਪ੍ਰਤੀ ਸੋਚ ਜਗੀਰਦਾਰਾਨਾ ਸਮਾਜ ਦੀ ਹੈ। ਵਧੇਰੇ ਮੁਹਾਰਤ ਸ਼ਿੰਗਾਰ ਰਸ ਤੇ ਹਿਜਰ ਦੇ ਬਿਆਨ ਵਿਚ ਹੈ। ਇਸਦਾ ਬਾਰਾਂ ਮਾਹ ਅਤਿਅੰਤ ਸੁੰਦਰ ਕਿਰਤ ਹੈ। ਸੀਹਰਫ਼ੀਆਂ ਦਾ ਮਾਧਿਅਮ ਬੈਂਤ ਹੈ।

ਇਸ ਦੇ ਹੀਰ ਵਾਰਸ ਵਿਚ ਕੀਤੇ ਸੁਚੇਤ ਤੇ ਸਪਸ਼ਟ ਵਾਧੇ ਸਦਕਾ ਇਸ ਨੂੰ ਸਤਿਕਾਰਿਆ ਜਾਂਦਾ ਹੈ। ਇਸ ਵਾਧੇ ਨਾਲ ਇਸ ਨੇ ਆਪਣੀ ਤੁਲਨਾ ਵਾਰਸ ਨਾਲ ਕਰਨ ਦਾ ਯਤਨ ਕੀਤਾ ਜਾਪਦਾ ਹੈ।

ਹਦਾਇਤ ਉੱਲਾ ਦਾ ਦੇਹਾਂਤ 12 ਜਨਵਰੀ, 1929 ਨੂੰ ਹੋਇਆ।

ਹ. ਪੁ.—ਪੰ. ਲਿ. ਕੋ.-73. ; ਪੰ.ਸ਼ਾ.ਤਜ਼.

**ਹਦਾਇਤ, ਸਾਦਿਕ** : ਇਸ ਈਰਾਨੀ ਸਾਹਿਤਕਾਰ ਦਾ ਜਨਮ 17 ਫ਼ਰਵਰੀ, 1903 ਨੂੰ ਤਹਿਰਾਨ ਦੇ ਇਕ ਅਮੀਰ ਘਰਾਣੇ ਵਿਚ ਹੋਇਆ। ਇਸ ਨੂੰ ਸਾਦਿਕੇ ਹਦਾਇਤ ਵੀ ਲਿਖਿਆ ਜਾਂਦਾ ਹੈ। ਇਹ 20ਵੀਂ ਸਦੀ ਦੇ ਈਰਾਨ ਦਾ ਸਭ ਤੋਂ ਵੱਡਾ ਅਤੇ ਸੰਸਾਰ ਭਰ ਦੇ ਚੋਟੀ ਦੇ ਸਾਹਿਤਕਾਰਾਂ ਵਿਚੋਂ ਇਕ ਸੀ। ਪਹਿਲਾਂ ਇਸ ਨੇ ਤਹਿਰਾਨ ਵਿਖੇ ਅਤੇ ਬਾਅਦ ਵਿਚ ਫ਼ਰਾਂਸ ਅਤੇ ਬੈਲਜੀਅਮ ਵਿਖੇ ਦੰਦ-ਚਿਕਿਤਸਾ ਅਤੇ ਇੰਜੀਨੀਅਰੀ ਦੀ ਸਿੱਖਿਆ ਪ੍ਰਾਪਤ ਕੀਤੀ। ਯੂਰਪ ਦੇ ਉੱਘੇ ਬੁੱਧੀਵਾਨਾਂ ਦੇ ਸੰਪਰਕ ਵਿਚ ਆਉਣ ਨਾਲ ਇਸ ਨੂੰ ਸਾਹਿਤ ਵਿਚ ਰੁਚੀ ਹੋ ਗਈ ਅਤੇ ਇਸ ਨੇ ਆਪਣੀ ਪੜ੍ਹਾਈ ਛੱਡ ਦਿੱਤੀ।

ਇਸ ਉਤੇ ਅਡਗਰ ਐਲਨ ਪੋ, ਮੋਪਾਸਾਂ, ਕਾਫ਼ਕਾ, ਚੈਖੋਵ ਅਤੇ ਦਾਸਤੋਵਸਕੀ ਦਾ ਬਹੁਤ ਪ੍ਰਭਾਵ ਪਿਆ। ਇਸ ਨੇ ਕਾਫ਼ਕਾ ਦੀਆਂ ਕਈ ਕ੍ਰਿਤਾਂ ਦਾ ਅਨੁਵਾਦ ਕੀਤਾ। ਸੰਨ 1930 ਵਿਚ ਈਰਾਨ ਵਾਪਸ ਪਰਤ ਕੇ ਇਸ ਨੇ ਨਿੱਕੀਆਂ ਕਹਾਣੀਆਂ ਦੀ ਆਪਣੀ ਪਹਿਲੀ ਪੁਸਤਕ 'ਜ਼ਿੰਦਾ ਬਗੋਰ' ਅਤੇ 'ਸਿਹ ਕਤਰਾਇ ਖ਼ੂਨ' ਪ੍ਰਕਾਸ਼ਿਤ ਕਰਵ ਈਆਂ। ਸੰਨ 1930 ਵਿਚ ਇਸ ਨੇ ਪਹਿਲਾ ਨਾਟਕ 'ਪਰਵੀਨ ਦੁਖ਼ਤਰੇ ਸਾਸਾਨ' ਲਿਖਿਆ। 'ਓਸਾਨੇ' (1931) ਵਿਚ ਇਸ ਨੇ ਪ੍ਰਸਿੱਧ ਲੋਕ-ਗੀਤਾਂ ਦਾ ਸੰਗ੍ਰਹਿ ਕੀਤਾ। ਇਸ ਨੇ ਕਈ ਲੇਖ ਵੀ ਲਿਖੇ ਅਤੇ ਪ੍ਰਮੁੱਖ ਯੂਰਪੀ ਲੇਖਕਾਂ ਦੀਆਂ ਰਚਨਾਵਾਂ ਦੇ ਉਲਥੇ ਵੀ ਕੀਤੇ। 'ਬੂਫ਼ ਆ ਕੂਰ' (1937) ਇਸ ਦੇ ਸਭ ਤੋਂ ਪ੍ਰਸਿੱਧ ਨਾਵਲਾਂ ਵਿਚੋਂ ਇਕ ਹੈ। ਇਸ ਦੀਆਂ ਕਹਾਣੀਆਂ ਵਿਚ ਸਮਾਜ ਦੇ ਸਾਰੇ ਵੱਖ-ਵੱਖ ਪੱਖਾਂ ਦੀ ਅਤੇ ਵਿਸ਼ੇਸ਼ ਕਰਕੇ ਗ਼ਰੀਬਾਂ ਅਤੇ ਮਜ਼ਲੂਮਾਂ ਦੇ ਦੁਖਾਂਤਮਈ ਜੀਵਨ ਦੀ ਝਲਕ ਮਿਲਦੀ ਹੈ।

ਸਾਦਿਕ ਬਹੁਤ ਹੀ ਦਿਲਗੀਰ ਕਿਸਮ ਦਾ ਬੰਦਾ ਸੀ ਅਤੇ ਮਨੁੱਖੀ ਜੀਵਨ ਦੀ ਮੂਰਖਤਾ ਸਦਾ ਉਸ ਦੀਆਂ ਅੱਖਾਂ ਸਾਹਮਣੇ ਰਹਿੰਦੀ ਸੀ। ਬਹੁਤ ਹੀ ਮਾਯੂਸ ਹੋ ਕੇ ਸੰਨ 1951 ਵਿਚ ਇਹ ਪੈਰਿਸ ਚਲਾ ਗਿਆ ਅਤੇ ਉੱਥੇ ਗੁਮਨਾਮੀ ਵਿਚ 4 ਅਪ੍ਰੈਲ, 1951 ਨੂੰ ਆਤਮ-ਹੱਤਿਆ ਕਰ ਲਈ। ਇਸ ਨੇ ਆਪਣੇ ਸਮਕਾਲੀਆਂ ਅਤੇ ਈਰਾਨ ਦੇ ਮਗਰਲੇ ਲੇਖਕਾਂ ਉੱਤੇ ਬਹੁਤ ਪ੍ਰਭਾਵ ਪਾਇਆ।

ਹ. ਪੁ—ਐਨ. ਬ੍ਰਿ. ਮਾ. 4: 987.

**ਹੰਦਾਲ** : ਵੇਖੋ ਹਿੰਦਾਲ

**ਹਦੀਆਬਾਦ** : ਪੰਜਾਬ ਰਾਜ ਦੇ ਜ਼ਿਲ੍ਹਾ ਕਪੂਰਥਲਾ ਦੀ ਤਹਿਸੀਲ ਫਗਵਾੜਾ ਦਾ ਇਕ ਸ਼ਹਿਰ ਹੈ। ਇਥੋਂ ਚੜ੍ਹਦੇ ਵੱਲ ਤਕਰੀਬਨ ਇਕ ਫਰਲਾਂਗ ਤੇ ਸ੍ਰੀ ਹਰਗੋਬਿੰਦ ਸਾਹਿਬ ਜੀ ਦਾ ਗੁਰਦਵਾਰਾ ਹੈ। ਗੁਰੂ ਜੀ ਨੇ ਕਰਤਾਰਪੁਰ ਤੋਂ ਕੀਰਤਪੁਰ ਜਾਂਦੇ ਹੋਏ ਇਥੇ ਚਰਨ ਪਾਏ ਸਨ। ਕਈ ਆਖਦੇ ਹਨ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਵੀ ਇਥੇ ਪਧਾਰੇ ਸਨ। ਇਥੇ ਵਿਸਾਖੀ ਦਾ ਮੇਲਾ ਲਗਦਾ ਹੈ।

ਹ. ਪੁ.—ਮ. ਕੋ. ਪੰਨਾ 260.

**ਹਦੀਸ** : ਹਦੀਸ ਦਾ ਸ਼ਾਬਦਿਕ ਅਰਥ 'ਗੱਲ ਜਾਂ ਬਾਤ' ਹੈ ਐਪਰ ਇਸਲਾਮ ਧਰਮ ਵਿਚ ਇਸ ਤੋਂ ਭਾਵ ਹੈ 'ਹਜ਼ਰਤ ਮੁਹੰਮਦ ਸਾਹਿਬ ਦੁਆਰਾ ਸਮੇਂ ਸਮੇਂ ਸੁਣਾਏ ਬਚਨ, ਉਪਦੇਸ਼ ਅਤੇ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਭਿੰਨ-ਭਿੰਨ ਸਾਖੀਆਂ'। ਹਜ਼ਰਤ ਨਬੀ ਹੋਣ ਤੋਂ ਬਾਅਦ 23 ਸਾਲ ਤਕ ਦੁਨੀਆ ਵਿਚ ਰਹੇ। ਜਦੋਂ ਤਕ ਉਹ ਰਹੇ, ਲੋਕਾਂ ਨੂੰ ਦੀਨ ਦੀਆਂ ਗੱਲਾਂ, ਭਲਾਈ ਦੀ ਸਿਖਲਾਈ ਅਤੇ ਭਲੇ-ਬੁਰੇ ਦਾ ਫ਼ਰਕ ਦਸਦੇ ਰਹੇ। ਆਪ ਦੇ ਦੋਸਤ, ਰਿਸ਼ਤੇਦਾਰ ਆਪ ਦੀਆਂ ਗੱਲਾਂ ਨੂੰ ਧਿਆਨ ਨਾਲ ਸੁਣਦੇ, ਯਾਦ ਰਖਦੇ ਤੇ ਦੂਜਿਆਂ ਨੂੰ ਦਸਦੇ ਸਨ। ਕਦੇ ਕਦੇ ਹਜ਼ਰਤ ਕਿਸੇ ਕੰਮ ਤੋਂ ਰੋਕਦੇ ਤੇ ਕੁਰਾਨ ਦੇ ਕਿਸੇ ਹੁਕਮ ਨੂੰ ਖੋਲ੍ਹ ਕੇ ਦਸਦੇ ਸਨ। ਹੌਲੀ ਹੌਲੀ ਸਭ ਗੱਲਾਂ ਲਿਖਤੀ ਰੂਪ ਵਿਚ ਕਿਤਾਬਾਂ ਦਾ ਰੂਪ ਧਾਰ ਗਈਆਂ ਤੇ 'ਹਦੀਸਾਂ' ਅਖਵਾਈਆਂ।

ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ-ਕਾਲ ਵਿਚ ਹੀ ਇਹ ਇਕ ਪਵਿੱਤਰ ਰੀਤ ਚੱਲ ਪਈ ਸੀ ਕਿ ਜਦੋਂ ਵੀ ਕੋਈ ਦੋ ਮੁਸਲਮਾਨ ਆਪੋ ਵਿਚ ਮਿਲਦੇ ਸਨ ਤਾਂ ਇਕ ਕਹਿੰਦਾ ਸੀ ਕਿ ਕੋਈ 'ਹਦੀਸ' ਸੁਣਾ ਤੇ ਦੂਜਾ ਪੈਗ਼ੰਬਰ ਸਾਹਿਬ ਦਾ ਕੋਈ ਬਚਨ ਜਾਂ ਉਨ੍ਹਾਂ ਸਬੰਧੀ ਕੋਈ ਸਾਖੀ ਜਾਂ ਪ੍ਰਸੰਗ ਸੁਣਾਉਂਦਾ ਸੀ। ਹਜ਼ਰਤ ਮੁਹੰਮਦ ਤੋਂ ਬਾਦ ਤਾਂ ਇਹ ਪਵਿੱਤਰ ਰੀਤ ਹੌਲੀ ਹੌਲੀ ਵਿਕਸਿਤ ਹੁੰਦੀ ਇਕ ਦ੍ਰਿੜ੍ਹ ਪਰੰਪਰਾ ਦਾ ਰੂਪ ਧਾਰ ਗਈ। ਸਭ ਤੋਂ ਪਹਿਲਾਂ 'ਸਹਾਬੀ' (ਹਜ਼ਰਤ ਮੁਹੰਮਦ ਦੀ ਸੰਗਤ ਵਿਚ ਰਹਿਣ ਵਾਲੇ) ਹਜ਼ਰਤ ਮੁਹੰਮਦ ਦੀ ਜ਼ਾਤੀ ਜ਼ਿੰਦਗੀ ਜਾਂ ਬਚਨਾਂ ਦਾ ਅਧਿਕਾਰਿਤ ਸੋਮਾ ਮੰਨੇ ਜਾਂਦੇ ਸਨ। ਉਨ੍ਹਾਂ ਤੋਂ ਬਾਅਦ ਤਾਬਿਊਨ (ਹਜ਼ਰਤ ਮੁਹੰਮਦ ਤੋਂ ਬਾਅਦ ਦੀ ਪਹਿਲੀ ਪੀੜ੍ਹੀ ਦੇ ਲੋਕ), ਜਿਨ੍ਹਾਂ ਨੇ ਇਹ ਪਰੰਪਰਾ ਸਹਾਬੀਆਂ ਤੋਂ ਪ੍ਰਾਪਤ ਕੀਤੀ ਸੀ ਤੇ ਉਨ੍ਹਾਂ ਤੋਂ ਬਾਅਦ ਪੀੜ੍ਹੀ-ਦਰ ਪੀੜ੍ਹੀ ਤਾਬਿਊਨ ਇਨ੍ਹਾਂ ਹਦੀਸਾਂ ਦੇ ਸਬੰਧ ਵਿਚ ਅਧਿਕ੍ਰਿਤ ਮੰਨੇ ਜਾਂਦੇ ਰਹੇ।

ਹਰ ਇਕ ਹਦੀਸ ਦੇ ਦੋ ਭਾਗ ਹੁੰਦੇ ਹਨ :- ਮਤਨ (ਵਿਸ਼ਾ) ਤੇ ਸਨਦ (ਸੋਮਾ)। ਹਦੀਸ ਦਾ ਲਿਖਤੀ ਰੂਪ ਪੁਰਾਤਨ ਕਾਲ ਵਿਚ ਨਾਂ-ਮਾਤਰ ਹੈ। ਇਬਨ ਇਸਹਾਕ (ਲਗ ਭਗ 768 ਈ.) ਨੇ ਹਜ਼ਰਤ ਦੀ ਪਹਿਲੀ ਜੀਵਨੀ ਲਿਖੀ ਸੀ। ਇਸ ਤੋਂ ਪਿੱਛੋਂ ਹੋਰ ਕਈ ਜੀਵਨੀਕਾਰ ਆਏ ਤੇ ਇਸ ਤਰ੍ਹਾਂ ਹਦੀਸ ਦੀ ਪਰੰਪਰਾ ਲਿਖਤੀ ਰੂਪ ਵਿਚ ਪ੍ਰਬਲਤਾ ਪ੍ਰਾਪਤ ਕਰ ਗਈ।

ਇਸਲਾਮ ਵਿਚ ਕੁਰਾਨ ਤੋਂ ਬਾਅਦ ਹਦੀਸ ਦਾ ਦਰਜਾ ਆਉਂਦਾ ਹੈ। 'ਹਦੀਸ' ਮੁਸਲਿਮ ਜੀਵਨ ਦੀ ਵਿਆਖਿਆ, ਨੀਤੀ ਤੇ ਨੈਤਿਕਤਾ ਦੀ ਸਥਾਪਨਾ ਕਰਨ ਵਿਚ ਬੜੀ ਅਹਿਮੀਅਤ ਰਖਦੀ ਹੈ। ਇਸਲਾਮ ਦੀਆਂ ਭਿੰਨ ਭਿੰਨ ਵਿਚਾਰਧਾਰਾਵਾਂ ਦੇ ਲੋਕ 'ਹਦੀਸ' ਦੀ ਆਪਣੇ ਰਾਜਨੀਤਕ ਤੇ ਧਾਰਮਿਕ ਹਥਿਆਰ ਦੇ ਤੌਰ ਤੇ ਵਰਤੋਂ ਕਰਦੇ ਰਹੇ ਹਨ। ਇਸ ਤਰ੍ਹਾਂ ਅਨੇਕ ਝੂਠੀਆਂ ਹਦੀਸਾਂ ਵੀ ਹੋਂਦ ਵਿਚ ਆਈਆਂ। ਇਸ ਗੱਲ ਦਾ ਅੰਦਾਜ਼ਾ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ ਕਿ ਬੁਖ਼ਾਰੀ (ਲਗ ਭਗ 870 ਈਸਵੀ) ਨੇ ਆਪਣੇ ਸੰਕਲਨ ਵਿਚ ਸਿਰਫ਼ 7000 ਦੇ ਲਗਭਗ ਹਦੀਸਾਂ ਨੂੰ ਹੀ ਅਸਲੀ ਮੰਨਦਿਆਂ ਹੋਇਆਂ ਸ਼ਾਮਲ ਕੀਤਾ ਹੈ, ਜਿਨ੍ਹਾਂ ਦੀ ਚੋਣ ਉਸਨੇ ਕੋਈ 600,000 ਹਦੀਸਾਂ ਵਿਚੋਂ ਕੀਤੀ ਸੀ।

ਕੇਵਲ ਪੈਗ਼ੰਬਰ ਸਾਹਿਬ ਦੇ ਉਪਦੇਸ਼ ਹੀ ਨਹੀਂ ਬਲਕਿ ਉਹ ਪੁਸਤਕ ਵੀ 'ਹਦੀਸ' ਅਖਵਾਉਂਦੀ ਹੈ ਜਿਸ ਵਿਚ ਹਦੀਸਾਂ ਦਰਜ ਹੋਣ।

ਗੁਰਬਾਣੀ ਵਿਚ ਵੀ 'ਹਦੀਸ' ਸ਼ਬਦ ਦੀ ਵਰਤੋਂ ਕੀਤੀ ਗਈ ਹੈ, 'ਨਾਪਾਕ ਪਾਕੁ ਕਰਿ ਹਦੂਰਿ ਹਦੀਸਾ' ਭਾਵ ਨਾਪਾਕ ਮਨ ਨੂੰ ਪਾਕ ਕਰਨਾ ਰੱਬੀ ਹਦੀਸ ਹੈ।

ਹ. ਪੁ.—ਮ. ਕੋ.—260; ਲਿ. ਹਿ. ਐਰੇ.-143-146;
ਸ਼ਾ. ਐਨ. ਇਸ. 116-117.

**ਹਨਸੂਰ** : ਇਹ ਕਰਨਾਟਕ ਰਾਜ ਦੇ ਮੈਸੂਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਇਸੇ ਨਾਂ ਤੇ ਤਅਲੁਕੇ ਦਾ ਸਦਰ-ਮੁਕਾਮ ਹੈ। ਇਹ ਮੈਸੂਰ ਤੋਂ 45 ਕਿ. ਮੀ. ਦੀ ਦੂਰੀ ਤੇ ਲਕਸ਼ਮਨਤੀਰਥ ਦਰਿਆ ਦੇ ਕੰਢੇ ਉੱਤੇ ਵਾਕਿਆ ਹੈ। ਸੰਨ 1864 ਤੱਕ ਇਥੇ ਚਮੜਾ ਰੰਗਣ ਤੇ ਕੰਬਲ ਬਣਾਉਣ ਦੇ ਕਾਰਖ਼ਾਨੇ ਅਤੇ ਇਮਾਰਤੀ ਲਕੜੀ ਦੇ ਭੰਡਾਰ ਸਨ। ਇਥੇ ਸ਼ਤੀਰੀ ਲਕੜੀ ਵੀ ਤਿਆਰ ਹੁੰਦੀ ਸੀ। ਹੁਣ ਇਥੇ ਕਾਫ਼ੀ ਦਾ ਗੁੱਦਾ ਕੱਢਣ ਅਤੇ ਲਕੜੀ ਦੀ ਚਿਰਵਾਈ ਦਾ ਕੰਮ ਹੁੰਦਾ ਹੈ। ਸੰਨ 1872 ਵਿਚ ਇਥੇ ਮਿਉਂਸਪਲਟੀ ਬਣੀ।

ਆਬਾਦੀ—19-993 (1971)

12°18' ਉ. ਵਿਥ. 76°18' ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13: 225.

**ਹਨਫ਼ੀ** : ਇਹ ਸੁੰਨੀ ਕਾਨੂੰਨ ਵਿਗਿਆਨ ਦੀ ਇਕ ਧਾਰਾ ਹੈ। ਸੁੰਨੀਆਂ ਦੇ ਵੱਖ-ਵੱਖ ਫ਼ਿਰਕਿਆਂ ਵਿਚ ਵੈਸੇ ਤਾਂ ਕੋਈ ਆਧਾਰ-ਭੂਤ ਅੰਤਰ ਨਹੀਂ ਪਰ ਕਾਰ-ਵਿਹਾਰ ਦੇ ਛੋਟੇ-ਛੋਟੇ ਨਿਯਮਾਂ ਅਤੇ ਕੁਝ ਕਾਨੂੰਨੀ ਵਿਆਖਿਆਵਾਂ ਦੇ ਆਧਾਰ ਤੇ ਸੁੰਨੀਆ ਤੇ ਕਾਨੂੰਨ-ਵਿਗਿਆਨ ਦੀਆਂ ਹਨਫ਼ੀ, ਸ਼ਾਫ਼ੀ, ਹੰਬਲੀ ਤੇ ਮਾਲਿਕੀ ਚਾਰ ਵੱਖ-ਵੱਖ ਧਾਰਾਵਾਂ ਸਥਾਪਿਤ ਹੋ ਗਈਆਂ। ਇਹ ਧਾਰਾਵਾਂ ਆਪੋ ਵਿਚ ਕਿਸੇ ਪਰੰਪਰਾ ਜਾਂ ਪਰੰਪਰਾ ਦੀ ਵਿਆਖਿਆ ਦੀ ਵੱਖਰਤਾ ਦੇ ਦ੍ਰਿਸ਼ਟੀਕੋਣ ਤੋਂ ਭਿੰਨਤਾ ਰਖਦੀਆਂ ਹਨ। ਹਨਫ਼ੀ ਸ਼ਾਖ਼ਾ ਦਾ ਪਹਿਲਾ ਇਮਾਮ ਅਬੂ ਹਨੀਫ਼ ਸੀ।

ਹਨਫ਼ੀ ਸੰਪ੍ਰਦਾਇ ਦੇ ਪੈਰੋਕਾਰ ਭਾਰਤ ਵਿਚ ਬਹੁਤ ਜ਼ਿਆਦਾ ਹਨ। ਇਨ੍ਹਾਂ ਨੇ ਆਪਣੇ ਕਾਨੂੰਨ ਨੂੰ ਦੋ ਆਮ ਸ਼ਾਖਾਵਾਂ ਵਿਚ ਵੰਡ ਦਿਤਾ ਹੈ. ਇਕ ਫ਼ਿਕਾ (ਜਿਹੜੀ ਧਰਮ, ਧਰਮ-ਨਿਰਪੇਖਤਾ ਅਤੇ ਕਾਨੂੰਨ ਨਾਲ ਸਬੰਧਤ ਹੈ) ਤੇ ਦੂਜੀ ਫ਼ਰਾਇਜ਼ (ਜਿਸਦਾ ਸਬੰਧ ਵਿਰਾਸਤ ਤੇ ਉਤਰਾਧਿਕਾਰ ਦੀ ਵੰਡ ਨਾਲ ਹੈ)।

ਫ਼ਿਕਾ ਉਤੇ ਲਿਖੀਆਂ ਰਚਨਾਵਾਂ, ਜਿਹੜੀਆਂ ਕਿ ਇਸ ਸੰਪ੍ਰਦਾਇ ਦਾ ਮੁੱਖ ਅਧਿਕਾਰਤ ਵਿਸ਼ਾ ਮੰਨੀਆ ਜਾਂਦੀਆਂ ਹਨ, ਵਿਚੋਂ ਅਬੂ ਹਨੀਫ਼ਾ ਦੀ ਆਪਣੀ ਰਚਨਾ ਫ਼ਿਕਾ-ਉਲ-ਅਕਬਰ' ਦਾ ਬਹੁਤ ਹੀ ਮਹੱਤਵਪੂਰਣ ਸਥਾਨ ਹੈ। ਇਸ ਉਤੇ ਅਨੇਕ ਲੇਖਕਾਂ ਦੀਆਂ ਆਲੋਚਨਾਵਾਂ ਤੇ ਟਿੱਪਣੀਆਂ ਮਿਲਦੀਆਂ ਹਨ। ਅਬੂ ਯੂਸਫ਼ ਦੀ ਰਚਨਾ 'ਕਿਤਾਬੁਲ ਖਰਾਜ' ਇਕ ਮੈਜਿਸਟਰੇਟ ਦੇ ਕਰਤੱਵਾਂ ਤੇ ਚਾਨਣਾ ਪਾਉਂਦੀ ਹੈ। ਇਨ੍ਹਾਂ ਤੋਂ ਇਲਾਵਾ 'ਜ਼ਾਹਿਰੁੱ-ਰਵਾਇਤ' ਨਾਂ ਦੀਆਂ ਇਮਾਮ ਮੁਹੰਮਦ ਦੀਆਂ ਪੰਜ ਰਚਨਾਵਾਂ ਵੀ ਕਾਫ਼ੀ ਪ੍ਰਸਿੱਧ ਹਨ।

ਅਬੂ ਹਨੀਫ਼ਾ ਦੇ ਸਿਧਾਂਤਾਂ ਦੇ ਆਧਾਰ ਤੇ ਲਿਖੀ ਸਭ ਤੋਂ ਪ੍ਰਸਿਧ ਰਚਨਾ ਮੁਖ਼ਤਸਰ-ਅਲ-ਕਦੂਰੀ ਹੈ। ਇਸ ਮਾਅਰਕੇ ਦੀ ਰਚਨਾ ਤੇ ਅਨੇਕ ਭਾਸ਼ ਵੀ ਮਿਲਦੇ ਹਨ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਹਨਫ਼ੀ ਆਪਣੇ ਆਪ ਵਿਚ ਇਕ ਲੰਮੇਰੀ ਪਰੰਪਰਾ ਦੀ ਧਾਰਨੀ ਹੈ।

ਹ. ਪੁ.—ਸ਼ਾ. ਐਨ. ਇਸ.131; ਮ. ਕੋ.

**ਹਨਮਕੋਂਡਾ** : ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਵਿਚ ਵਾਰੰਗਲ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਕਾਜ਼ੀਪੇਟ ਦੇ ਸਟੇਸ਼ਨ ਤੋਂ 6 ਕਿ. ਮੀ. ਦੇ ਫ਼ਾਸਲੇ ਉੱਤੇ ਹੈ। ਵਾਰੰਗਲ ਵੀ ਇਥੋਂ ਨੇੜੇ ਹੀ ਹੈ। ਇਹ ਕਿਹਾ ਜਾਂਦਾ ਹੈ ਕਿ ਵਾਰੰਗਲ ਦੀ ਨੀਂਹ ਰੱਖੇ ਜਾਣ ਤੋਂ ਪਹਿਲਾਂ ਇਹ ਥਾਂ ਆਲੇ-ਦੁਆਲੇ ਦੇ ਇਲਾਕੇ ਦੀ ਰਾਜਧਾਨੀ ਸੀ। ਹੈਦਰਾਬਾਦ ਰਿਆਸਤ ਸਮੇਂ ਇਹ ਸਥਾਨ ਵਾਰੰਗਲ ਡਵੀਜ਼ਨ ਅਤੇ ਜ਼ਿਲ੍ਹੇ ਦਾ ਹੈਡਕੁਆਟਰ ਸੀ। ਤੈਲਗੂ ਵਿਚ ਲਿਖੀ ਗਈ ਇਕ ਪੁਸਤਕ 'ਪਰਤਾਪ ਚਰਿਤਰ' ਵਿਚ ਇਹ ਲਿਖਿਆ ਹੋਇਆ ਹੈ ਕਿ ਨੰਦਗਿਰੀ (ਨੰਦੇੜ) ਉੱਤੇ ਚਾਲੂਕਿਆ ਰਾਜੇ ਦਾ ਰਾਜ ਸੀ। ਇਸ ਰਾਜੇ ਦੀ ਮੌਤ ਤੋਂ ਬਾਅਦ ਇਹ ਇਲਾਕਾ ਦੋ ਭਾਗਾਂ ਵਿਚ ਵੰਡਿਆ ਗਿਆ। ਇਸ ਦਾ ਇਕ ਲੜਕਾ ਹਨਮਕੋਂਡਾ ਉੱਤੇ ਰਾਜ ਕਰਨ ਲਗ ਪਿਆ ਅਤੇ ਦੂਜਾ ਕੰਧਾਰ ਉੱਤੇ। ਕਾਕਤੀਆਂ ਖ਼ਾਨਦਾਨ ਦੇ ਪਹਿਲੇ ਰਾਜੇ ਮਾਧਵ ਵਰਮਾ ਦਾ ਜਨਮ ਵੀ ਇਥੇ ਹੀ ਹੋਇਆ ਸੀ। ਮਾਧਵ ਰਾਜੇ ਦੇ ਤਖ਼ਤ ਤੇ ਬੈਠਣ ਦਾ ਸਮਾਂ ਲਗਭਗ 314 ਈ. ਦਾ ਹੈ। ਇਥੇ ਹਜ਼ਾਰ ਥੰਮ੍ਹਾਂ ਵਾਲਾ ਇਕ ਬਹੁਤ ਸ਼ਾਨਦਾਰ ਮੰਦਰ ਵੀ ਹੈ ਜੋ ਇਕ ਹਿੰਦੂ ਰਾਜੇ ਨੇ 1162 ਈ. ਵਿਚ ਚਾਲੂਕੀਆ ਨਮੂਨੇ ਵਿਚ ਬਣਵਾਇਆ ਅਤੇ ਇਹ ਮੰਦਰ ਰੁਦਰ ਦੇਵਤੇ ਦਾ ਹੈ। ਇਸ ਮੰਦਰ ਵਿਚ ਤਿੰਨ ਵੱਡੇ ਵੱਡੇ ਹਾਲ ਹਨ। ਇਸ ਦੀ ਡਿਉਢੀ ਦੇ ਸਾਹਮਣੇ ਇਕ ਵੱਡਾ ਮੰਡਪ ਹੈ ਜੋ 200 ਥੰਮ੍ਹਾਂ ਦੇ ਆਸਰੇ ਤੇ ਖੜਾ ਹੈ। ਨੇੜੇ ਹੀ ਇਕ ਖ਼ੂਹ ਵੀ ਹੈ। ਹਨਮਕੋਂਡਾ ਦੇ ਆਲੇ-ਦੁਆਲੇ ਚਟਾਨਾਂ ਮਿਲਦੀਆਂ ਹਨ। ਇਨ੍ਹਾਂ ਚਟਾਨਾਂ ਨੂੰ ਕੱਟ ਕੇ ਜੈਨੀ ਗੁਰੂਆਂ ਦੀਆਂ ਤਸਵੀਰਾਂ ਬਣਾਈਆਂ ਗਈਆਂ ਹਨ। ਸ਼ਹਿਰ ਦੇ ਦੋਵੇਂ ਪਾਸਿਆਂ ਤੇ ਵੱਡੇ ਵੱਡੇ ਤਲਾਅ ਵੀ ਹਨ। ਇਥੇ ਕਈ ਸਰਕਾਰੀ ਦਫ਼ਤਰ ਅਤੇ ਸਕੂਲ ਹਨ। ਇਕ ਹਸਪਤਾਲ ਵੀ ਹੈ।

18° 00′ ਉ ਵਿਥ.; 79° 34′ ਪੂ. ਲੰਬ.

ਹ. ਪੁ.—ਇੰਪ. ਗ. ਇੰਡ 13 : 22;ਹੈਂਡ ਬੁੱਕ ਆਫ ਇੰਡੀਆ, ਬਰਮਾ, ਪਾਕਿਸਤਾਨ ਐਂਡ ਸੀਲੋਨ

**ਹਨੀਫ਼** : ਇਸਲਾਮ ਦੇ ਪਵਿੱਤਰ ਧਰਮ ਗ੍ਰੰਥ ਕੁਰਾਨ ਅਨੁਸਾਰ ਇਹ ਉਨ੍ਹਾਂ ਅਸਲ ਅਦਵੈਤ-ਵਾਦੀਆਂ (ਖ਼ਾਸ ਤੌਰ ਤੇ ਅਬਰਾਹਮ) ਲਈ ਇਕ ਅਰਬੀ ਉਪਾਧੀ ਹੁੰਦੀ ਸੀ ਜੋ ਨਾ ਯਹੂਦੀ ਨਾ ਈਸਾਈ ਅਤੇ ਨਾ ਹੀ ਬੁੱਤ ਪੂਜਕ ਸਨ। ਇਹ ਸ਼ਬਦ ਇਕ ਸੀਰੀਆਈ ਸ਼ਬਦ ਤੋਂ ਲਿਆ ਗਿਆ ਜਾਪਦਾ ਹੈ ਜਿਸ ਦਾ ਭਾਵ ਹੈ ਬੁੱਤ-ਪੂਜ। ਵਿਸਤ੍ਰਿਤ ਰੂਪ ਵਿਚ ਇਹ ਯੂਨਾਨੀ ਰੰਗਣ ਵਾਲੇ ਸਭਿਅਕ ਮਨੁੱਖ ਨੂੰ ਸੂਚਿਤ ਕਰਦਾ ਹੈ। ਅਜਿਹਾ ਕੋਈ ਸਬੂਤ ਨਹੀਂ ਮਿਲਦਾ ਜਿਸ ਤੋਂ ਇਹ ਪਤਾ ਲਗਦਾ ਹੋਵੇ ਕਿ ਪੂਰਵ-ਇਸਲਾਮੀ ਅਰਬ ਵਿਚ ਕੋਈ ਹਨੀਫ਼ ਨਾਂ ਦੀ ਸੰਪਰਦਾ ਕਾਇਮ ਸੀ, ਪਰ ਕੁਝ ਅਜਿਹੀਆਂ ਸ਼ਖ਼ਸੀਅਤਾਂ ਸਨ ਜਿਨ੍ਹਾਂ ਨੇ ਪ੍ਰਾਚੀਨ ਦੇਵਤਿਆਂ ਦਾ ਖੰਡਨ ਕਰਕੇ ਇਸਲਾਮ ਲਈ ਮਾਰਗ ਤਿਆਰ ਕੀਤਾ। ਉਨ੍ਹਾਂ ਨੇ ਨਾ ਯਹੂਦੀ ਧਰਮ ਅਤੇ ਨਾ ਹੀ ਈਸਾਈ ਧਰਮ ਧਾਰਨ ਕੀਤਾ। ਇਸ ਵਿਚਾਰ ਅਨੁਸਾਰ ਮੁਹੰਮਦ ਦੇ ਕੁਝ ਰਿਸ਼ਤੇਦਾਰ, ਸਮਕਾਲੀ ਅਤੇ ਪਹਿਲੇ ਪੈਰੋਕਾਰ ਹਨੀਫ਼ ਅਖਵਾਉਂਦੇ ਸਨ। ਅਜਿਹੀਆਂ ਉਦਾਹਰਨਾਂ ਵਿਚ ਪੈਗੰਬਰ ਦੀ ਪਹਿਲੀ ਪਤਨੀ ਖ਼ਦੀਜਾ ਦੇ ਚਚੇਰੇ ਭਰਾ ਵਰਾਕਾ ਇਬਨ ਨੌਫ਼ਾਲ ਅਤੇ ਮੁਢਲੀ ਸੱਤਵੀਂ ਸਦੀ ਦੇ ਇਕ ਅਰਬੀ ਕਵੀ ਉਮੱਈਆ ਇਬਨ ਅਬੀ ਅਸ-ਸਲਤ ਦੇ ਨਾਂ ਲਏ ਜਾ ਸਕਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 888.

**ਹਨੀਬਾਲ** : ਕਾਰਥੇਜ ਦੇ ਇਸ ਵਿਸ਼ਵ ਪ੍ਰਸਿੱਧ ਜਰਨੈਲ ਦਾ ਜਨਮ 247 ਈ. ਪੂ. ਦੇ ਅੰਤ ਵਿਚ ਮਹਾਨ ਜਰਨੈਲ ਹਾਮਿਲਕਾਰ ਬਾਰਕਾ ਦੇ ਘਰ ਹੋਇਆ। ਇਹ ਪ੍ਰਾਚੀਨ ਕਾਲ ਦੇ ਮਹਾਨ ਫ਼ੌਜੀ ਨੇਤਾਵਾਂ ਵਿਚੋਂ ਇਕ ਸੀ ਅਤੇ ਇਸਨੇ ਦੂਜੇ ਪਿਊਨਿਕ ਯੁੱਧ ਵੇਲੇ ਕਿਸੇ ਹੋਰ ਦੀ ਮਦਦ ਬਗੈਰ ਹੀ ਕਾਰਥੇਜੀ ਫ਼ੌਜਾਂ ਦੀ ਰੋਮ ਵਿਰੁੱਧ ਕਮਾਂਡ ਕੀਤੀ ਸੀ। ਯੂਨਾਨੀ ਇਤਿਹਾਸਕਾਰ ਪੋਲੀਬੀਅਸ ਅਤੇ ਰੋਮਨ ਇਤਿਹਾਸਕਾਰ ਲਿਵੀ ਅਨੁਸਾਰ ਇਸਦਾ ਪਿਤਾ



ਕਾਰਥੇਜੀ ਜਰਨੈਲ ਹਨੀਬਾਲ

ਇਸ ਨੂੰ ਸਪੇਨ ਲੈ ਗਿਆ ਸੀ ਅਤੇ ਨੌਂ ਸਾਲ ਦੀ ਉਮਰ ਵਿਚ ਹੀ ਇਸ ਨੂੰ ਰੋਮ ਵਿਰੁੱਧ ਸਦੀਵੀ ਦੁਸ਼ਮਣੀ ਰੱਖਣ ਦੀ ਸਹੁੰ ਚੁਕਵਾ ਦਿੱਤੀ। ਆਪਣੇ ਪਿਤਾ ਦੀ ਮੌਤ (229/228 ਈ. ਪੂ.) ਤੋਂ ਲੈ ਕੇ ਆਪਣੀ ਮੌਤ ਤਕ, ਇਸ ਦਾ ਸਾਰਾ ਹੀ ਜੀਵਨ ਰੋਮਨ ਗਣਰਾਜ ਵਿਰੁੱਧ ਸੰਘਰਸ਼ਮਈ ਜੀਵਨ ਰਿਹਾ ਹੈ।

ਇਸ ਨੇ ਸਪੇਨ ਵਿਚ ਰਹਿੰਦਿਆਂ ਆਪਣੇ ਪਿਤਾ ਦੀਆਂ ਜਿੱਤਾਂ ਨੂੰ ਅੱਖੀਂ ਵੇਖਿਆ। ਜਦੋਂ 228 ਈ. ਪੂ. ਵਿਚ ਇਸ ਦਾ ਪਿਤਾ ਲੁਸੀਤਾਨੀਆ ਦੀ ਲੜਾਈ ਵਿਚ ਮਾਰਿਆ ਗਿਆ ਅਤੇ ਉਸਦਾ ਜਵਾਈ ਹੈਜ਼ਡਰੂਬਾਲ ਗੱਦੀ ਤੇ ਬੈਠ ਗਿਆ ਤਾਂ ਹਨੀਬਾਲ ਆਪਣੇ ਦੇਸ਼ ਵਾਪਸ ਆ ਗਿਆ। ਆਰੰਭ ਵਿਚ ਇਸ ਨੂੰ ਕਾਰਥੇਜੀ ਪ੍ਰਾਂਤ ਸਪੇਨ ਦੀ ਕਮਾਂਡ ਸੌਂਪੀ। ਭਾਵੇਂ ਇਸ ਦੀਆਂ ਆਰੰਭਿਕ ਮੁਹਿੰਮਾਂ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ। ਫਿਰ ਵੀ ਇਹ ਭਲੀ ਭਾਂਤ ਸਪਸ਼ਟ ਹੈ ਕਿ ਇਹ ਇਕ ਬਹੁਤ ਕਾਮਯਾਬ ਫੌਜੀ ਅਫਸਰ ਵਜੋਂ ਅੱਗੇ ਆਇਆ ਸੀ। ਇਸ ਦੀਆਂ ਫੌਜਾਂ ਨੇ ਇਸ ਅੰਦਰ ਇਸ ਦੇ ਪਿਤਾ ਦੀ ਰੂਹ ਦੀ ਝਲਕ ਵੇਖੀ ਅਤੇ 221 ਈ. ਪੂ. ਵਿਚ ਹੈਜ਼ਡ-ਰੂਬਾਲ ਦੀ ਮੌਤ ਪਿਛੋਂ ਫੌਜਾਂ ਨੇ ਇਸ ਨੂੰ 26 ਸਾਲ ਦੀ ਉਮਰ ਵਿਚ ਆਪਣਾ ਕਮਾਂਡਰ-ਇਨ-ਚੀਫ ਹੋਣ ਦਾ ਐਲਾਨ ਕਰ ਦਿੱਤਾ ਅਤੇ ਕਾਰਥੇਜੀ ਸਰਕਾਰ ਨੇ ਇਸ ਨਿਯੁਕਤੀ ਨੂੰ ਤੁਰੰਤ ਪੁਸ਼ਟੀ ਦੇ ਦਿੱਤੀ।

ਕਮਾਂਡਰ-ਇਨ-ਚੀਫ ਦਾ ਅਹੁਦਾ ਸੰਭਾਲਣ ਤੋਂ ਤੁਰੰਤ ਬਾਅਦ ਇਸ ਨੇ ਸਪੇਨ ਉੱਤੇ ਇਕ ਮੁੱਠ ਹੋਈ ਪਿਊਨਕ ਤਾਕਤ ਵੱਲ ਆਪਣਾ ਮੂੰਹ ਮੋੜਿਆ। ਇਸ ਨੇ ਇਕ ਸਪੇਨੀ ਸ਼ਹਿਜ਼ਾਦੀ ਨਾਲ ਸ਼ਾਦੀ ਕੀਤੀ। ਫਿਰ ਇਸ ਨੇ ਹੌਲੀ ਹੌਲੀ ਕਈ ਸਪੇਨੀ ਕਬੀਲਿਆਂ ਨੂੰ ਜਿਤਣਾ ਸ਼ੁਰੂ ਕੀਤਾ। ਇਸ ਨੇ ਆਲਕਾਡੀਜ਼ ਵਿਰੁੱਧ ਲੜਾਈ ਕੀਤੀ ਅਤੇ ਉਨ੍ਹਾਂ ਦੀ ਰਾਜਧਾਨੀ ਅਲਥਾਈ ਤੇ ਕਬਜ਼ਾ ਕਰ ਲਿਆ, ਉੱਤਰ ਪੱਛਮ ਵਿਚ ਵਕਾਲੀ (Vccali) ਨੂੰ ਖਤਮ ਕਰ ਦਿੱਤਾ ਅਤੇ 221 ਈ. ਪੂ. ਸਮੁੰਦਰੀ ਬੰਦਰਗਾਹ ਕਾਰਟਾਜੈਨਾ ਨੂੰ ਆਪਣਾ ਅੱਡਾ ਬਣਾਕੇ ਟੈਗਸ ਦਰਿਆ ਦੇ ਖੇਤਰ ਵਿਚ ਕਾਰਪੈਂਟਾਨੀ ਉੱਪਰ ਇਕ ਸ਼ਾਨਦਾਰ ਜਿੱਤ ਹਾਸਲ ਕੀਤੀ।

219 ਈ. ਪੂ. ਵਿਚ ਬਹਾਰ ਰੁੱਤ ਵੇਲੇ ਹਨੀਬਾਨ ਅੰਬਰੋ ਦਰਿਆ ਦੇ ਦੱਖਣ ਵੱਲ ਨੂੰ ਸਥਿਤ ਸਾਗਾਨਤਮ ਨਾਂ ਦੇ ਇਕ ਆਜ਼ਾਦ ਆਈਬੇਰੀਆਈ ਸ਼ਹਿਰ ਉੱਤੇ ਹਮਲਾ ਕਰ ਦਿੱਤਾ। ਅੱਠ ਮਹੀਨੇ ਦੇ ਲੰਬੇ ਘੇਰੇ ਪਿਛੋਂ ਸਾਗਾਨਤਮ ਹਨੀਬਾਲ ਅਧੀਨ ਹੋ ਗਿਆ। ਪਰ ਇਸ ਘੇਰੇ ਸਮੇਂ ਇਹ ਖੁਦ ਵੀ ਬੁਰੀ ਤਰ੍ਹਾਂ ਜਖਮੀ ਹੋ ਗਿਆ ਸੀ।

218 ਈ ਪੂ. ਦੌਰਾਨ ਯੁੱਧ ਦਾ ਐਲਾਨ ਕੀਤਾ ਗਿਆ ਤਾਂ ਹਨੀਬਾਲ ਨੇ ਪ੍ਰੇਨੀਜ਼ ਪਰਬਤ-ਲੜੀ, ਦੱਖਣੀ ਗਾਲ ਅਤੇ ਐਲਪਸ ਨੂੰ ਪਾਰ ਕਰਕੇ ਉੱਤਰੀ ਇਟਲੀ ਵੱਲ ਨੂੰ ਕੂਚ ਕੀਤਾ। ਮਾੜੇ ਮੌਸਮ ਅਤੇ ਪਹਾੜੀ ਕਬੀਲਿਆਂ ਦਾ ਟਾਕਰਾ ਕਰਦਾ ਹੋਇਆ ਇਹ ਆਪਣੀ ਬਹੁਤ ਵੱਡੀ ਫੌਜ ਅਤੇ ਜੰਗੀ ਹਾਥੀਆਂ ਨਾਲ ਇਟਲੀ ਪਹੁੰਚ ਗਿਆ। 218 ਈ. ਪੂ. ਦੌਰਾਨ ਪਤਨ ਵੇਲੇ ਹਨੀਬਾਲ ਨੇ ਰੋਮਨ ਫੌਜਾਂ ਨੂੰ ਤਿਸੀਨਸ ਅਤੇ ਟ੍ਰੀਬੀਆ ਦਰਿਆਵਾਂ ਉੱਤੇ ਹਾਰ ਦਿੱਤੀ। ਅਗਲੇ ਹੀ ਸਾਲ ਹਨੀਬਾਲ ਨੂੰ ਟ੍ਰੈਸੀਮੀਨਸ ਝੀਲ ਦੀ ਲੜਾਈ ਵਿਚ ਬਹੁਤ ਭਾਰੀ ਜਿੱਤ ਹੋਈ। ਰੋਮਨਾਂ ਨੇ ਕਵਿੰਟਸ ਫੈਬੀਅਸ ਮੈਕਸੀਮਸ ਨੂੰ ਆਪਣਾ ਡਿਕਟੇਟਰ ਚੁਣ ਲਿਆ। 217 ਈ. ਪੂ. ਦੇ ਬਾਕੀ ਸਾਰੇ ਸਮੇਂ ਲਈ ਰੋਮਨਾਂ ਨੇ ਲੜਾਈ ਕਰਨ ਤੋਂ ਨਾਂਹ ਕਰ ਦਿੱਤੀ ਭਾਵੇਂ ਕਾਲਿਕਯੈਲਾ ਦੱਰੇ ਕੋਲ ਹਨੀਬਾਲ ਲਗਭਗ ਘਿਰਿਆ ਪਿਆ ਸੀ। 216 ਈ. ਪੂ. ਵਿਚ ਹਨੀਬਾਲ ਨੇ ਕੈਨੀ ਦੀ ਮਹਾਨ ਲੜਾਈ ਜਿੱਤੀ। ਕੈਨੀ ਦੀ ਜਿੱਤ ਪਿਛੋਂ ਹਨੀਬਾਲ ਲਈ ਰੋਮ ਦਾ ਰਾਹ ਵੀ ਖੁਲ੍ਹ ਗਿਆ। ਪਰ ਇਸ ਨੇ ਸ਼ਹਿਰ ਤੇ ਬਿਲਕੁਲ ਹਮਲਾ ਨਾ ਕੀਤਾ। ਦੱਖਣੀ ਇਟਲੀ ਦੇ ਬਹੁਤ ਸਾਰੇ ਸ਼ਹਿਰ ਕੈਪਯਾਵਾ ਅਤੇ ਟਾਰੈਟਮ ਸਮੇਤ, ਹਨੀਬਾਲ ਦੇ ਕਬਜ਼ੇ ਹੇਠ ਆ ਗਏ ਪਰ, ਸਪੇਨ ਵਿਚ ਸਕਿਪੀਅੱਸ ਦੀ ਸਰਗਰਮੀ ਕਾਰਨ ਇਹ ਉਥੋਂ ਹੋਰ ਫੌਜਾਂ ਨਾ ਮੰਗਵਾ ਸਕਿਆ। ਸਿਰਾਕਿਉਜ਼ ਅਤੇ ਸਿਸਲੀ ਦੇ ਹੋਰਨਾ ਸ਼ਹਿਰਾਂ ਦੇ ਰੋਮਨਾ ਦੇ ਕਬਜੇ ਥੱਲੇ ਆ ਜਾਣ ਕਾਰਨ, ਇਸ ਦਾ ਕਾਰਥੇਜ ਨਾਲ ਸੰਪਰਕ ਕਾਇਮ ਰੱਖਣਾ ਮੁਸ਼ਕਲ ਹੋ ਗਿਆ। ਕਾਰਥੇਜ ਤੋਂ ਕਿਸੇ ਵੀ ਮਦਦ ਪਹੁੰਚਣ ਤੋਂ ਬਿਨਾ ਹੀ ਇਸ ਨੇ ਇਟਲੀ ਵਿਚ ਬਹੁਤ ਸ਼ਾਨਦਾਰ ਮੱਲਾਂ ਮਾਰੀਆਂ।

210 ਈ ਪੂ. ਤੋਂ ਪਿਛੋਂ ਹਨੇਰੀ ਇਸ ਦੇ ਵਿਰੁੱਧ ਹੀ ਝੁੱਲਣ ਲੱਗੀ। ਸਕਿਪੀਓ ਆਫ੍ਰੀਕੇਨਸ ਨੇ ਕਾਰਥੇਜੀ ਫੌਜਾਂ ਨੂੰ ਸਪੇਨ ਵਿਚ ਬੁਰੀ ਤਰ੍ਹਾਂ ਤਬਾਹ ਕਰ ਦਿਤਾ ਅਤੇ 209 ਈ. ਪੂ. ਵਿਚ ਫੈਬੀਅਸ ਨੇ ਟਾਰੈਟਮ ਨੂੰ ਮੁੜ ਆਪਣੇ ਕਬਜ਼ੇ ਵਿਚ ਲੈ ਲਿਆ। ਦੋ ਸਾਲ ਪਿਛੋਂ ਹਨੀਬਾਲ ਦੇ ਭਰਾ ਹੈਜ਼ਡਰੂਬਾਲ ਦੀ ਉੱਤਰੀ ਇਟਲੀ ਵਿਚ ਲੜਦਿਆਂ ਲੜਦਿਆਂ ਮੌਤ ਹੋ ਗਈ ਜਦੋਂ ਕਿ ਉਸ ਨੇ ਸਪੇਨ ਤੋਂ ਮੁੜ ਕੁਮਕ ਲਿਆਉਣ ਦੀ ਕੋਸ਼ਿਸ਼ ਕੀਤੀ ਸੀ। 203 ਈ ਪੂ ਵਿਚ ਕਾਰਥੇਜੀਆਂ ਨੇ ਯੁੱਧ-ਬੰਦੀ ਦੀ ਬੇਨਤੀ ਕੀਤੀ ਅਤੇ ਹਨੀਬਾਲ ਨੂੰ ਇਟਲੀ ਤੋਂ ਵਾਪਸ ਬੁਲਾ ਲਿਆ। ਇਸ ਦੇ ਕਾਰਥੇਜ ਵਿਚ ਪਹੁੰਚਦਿਆਂ ਸਾਰ ਹੀ ਫਿਰ ਟੱਕਰ ਸ਼ੁਰੂ ਹੋ ਗਈ ਅਤੇ ਜ਼ੈਮਾ ਦੇ ਅਸਥਾਨ ਤੇ ਸਕਿਪੀਓ ਨੇ ਇਸ ਨੂੰ ਫੈਸਲਾਕੁੰਨ ਹਾਰ ਦਿੱਤੀ। ਇਸ ਹਾਰ ਪਿਛੋਂ ਹਾਨੀਬਾਲ ਦੀ ਥਾਂ ਕੋਈ ਵੀ ਕਾਰਥੇਜੀ ਨਾ ਲੈ ਸਕਿਆ। ਨਤੀਜੇ ਵਜੋਂ ਇਕ ਸਦੀ ਦੇ ਅੰਦਰ ਅੰਦਰ ਹੀ ਕਾਰਥੇਜ ਖੇਰੂੰ ਖੇਰੂੰ ਹੋ ਗਿਆ।

ਜੀਵਨ ਦੇ ਅੰਤਲੇ ਦਿਨਾਂ ਵਿਚ ਇਹ ਕਾਰਥੇਜ ਛਡਕੇ ਬਿਥਨੀਆ ਚਲਾ ਗਿਆ ਅਤੇ ਜਿਥੇ ਰੋਮਨਾਂ ਦੇ ਹੱਥੋਂ ਮਰਨ ਦੀ ਥਾਂ ਤੇ ਇਸ ਨੇ 183 ਈ. ਪੂ. ਵਿਚ ਆਤਮ ਹੱਤਿਆ ਕਰ ਲਈ।

ਹ. ਪੁ. — ਐਨ. ਐਮ. 13 : 679; ਕੋਲ. ਐਨ. 9 : 209; ਚੇਂਬ.ਐਨ. 6:735.

**ਹਨੂਮਾਨ** : ਹਨੂਮਾਨ ਜੀ ਸ਼ਕਤੀ ਅਤੇ ਸੇਵਾਭਾਵ ਦੇ ਅਦੁਤੀ ਸੁਮੇਲ, ਵਾਨਰ ਜਾਤੀ ਦੇ ਇਕ ਪਰਮਵੀਰ ਅਤੇ ਭਗਵਾਨ ਰਾਮ ਦੇ ਇਕ ਪਰਮ ਸੇਵਕ ਦੇ ਰੂਪ ਵਿਚ ਭਾਰਤੀ ਮਿਥਿਹਾਸ ਤੇ ਹਿੰਦੂ ਧਰਮ ਵਿਚ ਲਾਸਾਨੀ ਪ੍ਰਸਿੱਧੀ ਦੇ ਧਾਰਨੀ ਹਨ। ਇਨ੍ਹਾਂ ਨੂੰ ਮਾਰੂਤੀ, ਪਵਨ ਪੁੱਤਰ ਬਜਰੰਗੀ (ਬੱਜਰ ਵਰਗੀ ਦੇਹ ਹੋਣ ਕਾਰਨ), ਬਲਭੀਮ, ਮਹਾਂਵੀਰ, ਹਨੂਮਾਨ ਆਦਿ ਕਈ ਨਾਵਾਂ ਤੇ ਉਪਾਧੀਆਂ ਨਾਲ ਸੰਬੋਧਿਤ ਤੇ ਸਨਮਾਨਿਤ ਕੀਤਾ ਜਾਂਦਾ ਹੈ।

ਰਾਵਣ ਦੀ ਤਰ੍ਹਾਂ ਹਨੂਮਤ (ਹਨੂਮਾਨ) ਵੀ ਇਕ ਦਰਾਵਿੜ ਸ਼ਬਦ ਹੈ, ਜੋ 'ਆਣਮੰਦੀ' ਜਾਂ 'ਆਣਮੰਤੀ' ਦਾ ਸੰਸਕ੍ਰਿਤ ਰੂਪ ਹੈ। 'ਆਣ' ਦਾ ਅਰਥ ਹੈ 'ਨਰ' ਅਤੇ 'ਮੰਦੀ' ਦਾ ਅਰਥ ਹੈ 'ਵਾਨਰ'। ਇਸ ਤਰ੍ਹਾਂ ਸਭ ਤੋਂ ਪਹਿਲਾਂ ਹਨੂਮਾਨ ਦੀ ਕਲਪਨਾ ਇਕ ਨਰਵਾਨਰ ਦੇ ਪ੍ਰਤੀਕ ਰੂਪ ਵਿਚ ਕੀਤੀ ਗਈ। ਇਸੇ ਨਰਵਾਨਰ ਨੂੰ ਅੱਗੇ ਚੱਲ ਕੇ ਦੇਵਤਾ ਦੀ ਪਦਵੀ ਤੇ ਸਰੂਪ ਪ੍ਰਾਪਤ ਹੋਇਆ ਅਤੇ ਉੱਤਰਕਾਲੀ ਸਾਹਿਤ ਵਿਚ ਭਗਵਾਨ ਰਾਮ ਤੇ ਲਛਮਣ ਜੀ ਵਾਂਗ ਹਨੂਮਾਨ ਜੀ ਵੀ ਇਕ

ਦੇਵਤਾ ਮੰਨਿਆ ਜਾਣ ਲੱਗ ਪਿਆ।

ਹਨੂਮਾਨ ਜੀ ਦੇ ਜਨਮ ਬਾਰੇ ਗਰੰਥਾਂ ਵਿਚ ਵੱਖ ਵੱਖ ਕਥਾਵਾਂ ਦਰਜ ਹਨ, ਪ੍ਰੰਤੂ ਵਿਸ਼ਨੂੰ ਭਗਵਾਨ ਦੇ ਮੋਹਨੀ ਰੂਪ ਧਾਰਨ ਕਰਨ ਦੇ ਫਲਸਰੂਪ ਸ਼ਿਵ ਜੀ ਦਾ ਵੀਰਜਪਾਤ ਹੋਣ ਤੇ ਇਸ ਦੇ ਵਾਯੂ ਰਾਹੀਂ ਗੌਤਮ ਪੁੱਤਰੀ ਅੰਜਨੀ ਦੇ ਗਰਭ ਵਿਚ ਪ੍ਰਵੇਸ਼ ਹੋਣ ਦੀ ਕਥਾ ਆਮ ਪ੍ਰਚਲਤ ਹੈ। ਹਨੂਮਾਨ ਚਾਲੀਸਾ ਦੀ ਟੂਕ 'ਅੰਜਨੀ ਪੁਤਰ ਪਵਨ ਸੁਤਨਾਮਾ' ਤੋਂ ਵੀ ਇਹੋ ਪ੍ਰਮਾਣ ਮਿਲਦਾ ਹੈ।

ਹਨੂਮਾਨ ਜੀ ਰਾਜਾ ਸੁਗਰੀਵ ਦੇ ਮੰਤਰੀ ਸਨ। ਸ੍ਰੀ ਰਾਮ ਚੰਦਰ ਜੀ ਨਾਲ ਸੁਗਰੀਵ ਦਾ ਮੇਲ ਅਤੇ ਉਸ ਦੇ ਭਰਾ ਬਾਲੀ ਨੂੰ ਮਾਰ ਦੇਣ ਦੀ ਸ਼ਰਤ ਤੇ ਸੀਤਾ ਜੀ ਦੀ ਭਾਲ ਅਤੇ ਰਾਮ ਚੰਦਰ ਜੀ ਦੀ ਸਹਾਇਤਾ ਦੀ ਸੰਧੀ ਵੀ ਇਨ੍ਹਾਂ ਰਾਹੀਂ ਹੀ ਹੋਈ ਸੀ। ਇਨ੍ਹਾਂ ਨੇ ਹੀ ਲੰਕਾ ਵਿਚ ਜਾ ਕੇ ਸੀਤਾ ਜੀ ਦੀ ਭਾਲ ਕੀਤੀ ਸੀ ਜਿਨ੍ਹਾਂ ਨੂੰ ਰਾਵਣ ਹਰ ਕੇ ਲੈ ਗਿਆ ਸੀ।

ਰਾਮ-ਰਾਵਣ ਯੁੱਧ ਵਿਚ ਵਾਨਰਾਂ ਦੀ ਸੈਨਾ ਦੇ ਇਕੋ ਇਕ ਪ੍ਰਸਿਧ ਸੈਨਾਪਤੀ ਹਨੂਮਾਨ ਜੀ ਹੀ ਸਨ। ਉਨ੍ਹਾਂ ਨੇ ਅਨੇਕ ਰਾਖਸ਼ ਯੋਧਿਆਂ ਨੂੰ ਮੌਤ ਦੇ ਘਾਟ ਉਤਾਰਿਆ। ਮੂਰਛਤ ਹੋਏ ਲਛਮਣ ਜੀ ਨੂੰ ਇਹ ਹੀ ਸ੍ਰੀ ਰਾਮ ਦੇ ਪਾਸ ਲਿਆਏ ਸਨ ਅਤੇ ਹਿਮਾਲਾ ਦੇ ਔਸ਼ਧੀ ਪਰਬਤ ਤੋਂ ਜੜੀ ਬੂਟੀ ਲਿਆਉਣ ਲਈ ਪੂਰੀ ਚੋਟੀ ਹੀ ਆਪਣੇ ਖੱਬੇ ਹੱਥ ਤੇ ਚੁੱਕ ਕੇ ਲੈ ਆਏ ਸੀ। ਇੰਜ ਯੁੱਧ ਵਿਚ ਕਈ ਤਰ੍ਹਾਂ ਦੀ ਆਪਣੀ ਅਦੁੱਤੀ ਬਹਾਦਰੀ ਵਿਖਾ ਕੇ ਇਨ੍ਹਾਂ ਨੇ ਸ੍ਰੀ ਰਾਮ ਚੰਦਰ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ। ਯੁੱਧ ਦੀ ਸਮਾਪਤੀ ਤੇ ਭਰਤ ਨੂੰ ਆਪਣੇ ਆਉਣ ਦੀ ਸੂਚਨਾ ਦੇਣ ਲਈ ਸ੍ਰੀ ਰਾਮ ਨੇ ਇਨ੍ਹਾਂ ਨੂੰ ਹੀ ਅਯੁੱਧਿਆ ਭੇਜਿਆ ਸੀ ਅਤੇ ਸ੍ਰੀ ਰਾਮ ਚੰਦਰ ਜੀ ਦੇ ਰਾਜ ਤਿਲਕ ਸਮੇਂ ਇਨ੍ਹਾਂ ਨੇ ਹੀ ਸਮੁੰਦਰ ਦਾ ਜਲ ਲਿਆਂਦਾ ਸੀ।

ਪਦਮ ਪੁਰਾਣ ਅਨੁਸਾਰ ਹਨੂਮਾਨ ਜੀ ਦੀ ਸੇਵਾ ਭਾਵਨਾ ਤੋਂ ਪ੍ਰਸੰਨ ਹੋ ਕੇ ਸ੍ਰੀ ਰਾਮ ਚੰਦਰ ਜੀ ਨੇ ਇਨ੍ਹਾਂ ਨੂੰ ਬ੍ਰਹਮ ਵਿਦਿਆ ਪ੍ਰਦਾਨ ਕੀਤੀ ਅਤੇ ਵਰ ਦਿੱਤਾ ਕਿ ਜਦੋਂ ਤਕ ਰਾਮ ਕਥਾ ਰਹੇਗੀ ਉਦੋਂ ਤਕ ਉਹ ਅਮਰ ਰਹਿਣਗੇ। ਮਹਾਂਭਾਰਤ ਵਿਚ ਵੀ ਹਨੂਮਾਨ ਜੀ ਨੂੰ ਚਿਰਜੀਵੀ ਕਿਹਾ ਗਿਆ ਹੈ।

ਪ੍ਰਾਚੀਨ ਸਾਹਿਤ ਵਿਚ ਹਨੂਮਾਨ ਜੀ ਨੂੰ ਹਰ ਥਾਂ 'ਬ੍ਰਹਮਚਾਰੀ', 'ਜਤੀ' ਆਦਿ ਉਪਾਧੀਆਂ ਨਾਲ ਸਨਮਾਨਿਤ ਕੀਤਾ ਜਾਂਦਾ ਰਿਹਾ ਹੈ। ਪ੍ਰੰਤੂ ਆਨੰਦ ਰਾਮਾਇਣ ਵਿਚ ਇਨ੍ਹਾਂ ਦੇ ਪਸੀਨੇ ਦੀ ਇਕ ਬੂੰਦ ਰਾਹੀਂ ਇਕ ਮੱਛੀ ਦੀ ਕੁੱਖੋਂ ਇਕ ਮਕਰਧਵੱਜ ਜਾਂ ਮਤਸੱਯਰਾਜ ਨਾਂ ਦਾ ਇਕ ਪੁੱਤਰ ਪੈਦਾ ਹੋਣ ਦਾ ਜ਼ਿਕਰ ਆਉਂਦਾ ਹੈ।

ਤੁਲਸੀ ਕ੍ਰਿਤ 'ਰਾਮਚਰਿਤਮਾਨਸ' ਵਿਚ ਹਨੂਮਾਨ ਜੀ ਇਕ ਯੋਧੇ ਤੋਂ ਵਧੇਰੇ ਰਾਮ-ਭਗਤ ਦੇ ਰੂਪ ਵਿਚ ਉੱਭਰ ਕੇ ਸਾਹਮਣੇ ਆਉਂਦੇ ਹਨ। ਭਾਵੇਂ ਤੁਲਸੀ ਨੇ ਇਨ੍ਹਾਂ ਦੀ ਸੂਰਬੀਰਤਾ ਦੇ ਕਾਰਨਾਮਿਆਂ ਦਾ ਬਹੁਤ ਵਰਨਣ ਕੀਤਾ ਹੈ ਫਿਰ ਵੀ ਇਨ੍ਹਾਂ ਦੀ ਪਿੱਠ ਭੂਮੀ ਵਿਚ ਹਨੂਮਾਨ ਜੀ ਦੀ ਸ੍ਰੀ ਰਾਮ ਚੰਦਰ ਪ੍ਰਤੀ ਅਨਿੰਨ ਭਗਤੀ ਹੀ ਦ੍ਰਿਸ਼ਟਮਾਨ ਹੁੰਦੀ ਹੈ।

ਹ. ਪੁ.—ਪ੍ਰਾ. ਚਰਿ. ਕੋ. ; ਮ. ਕੋ.; ਹਿੰ. ਮਿ. ਕੋ.

**ਹਨੂਮਾਨਗੜ੍ਹ** : ਭਾਰਤ ਦੇ ਰਾਜਸਥਾਨ ਰਾਜ ਦੇ ਗੰਗਾਨਗਰ ਜ਼ਿਲ੍ਹੇ ਦਾ ਇਕ ਕਸਬਾ ਹੈ ਜੋ ਕਿਸੇ ਸਮੇਂ ਬੀਕਾਨੇਰ ਰਿਆਸਤ ਦੀ ਸੂਰਤਗੜ੍ਹ ਨਜ਼ਾਮਤ ਵਿਚ ਸੂਰਤਗੜ੍ਹ ਤਹਿਸੀਲ ਦਾ ਸਦਰ-ਮੁਕਾਮ ਸੀ। ਇਹ ਘੱਗਰ ਦਰਿਆ ਨਾਲੀ ਦੇ ਦੋਵੇਂ ਪਾਸੇ ਵੱਸਿਆ ਹੋਇਆ ਹੈ। ਘੱਗਰ ਦੇ ਖੱਬੇ ਪਾਸੇ ਪੁਰਾਣਾ ਸ਼ਹਿਰ ਹੈ, ਜਿਸ ਨੂੰ ਅੱਜਕੱਲ੍ਹ 'ਟਾਊਨ' ਆਖਦੇ ਹਨ ਅਤੇ ਸੱਜੇ ਪਾਸੇ ਨਵੀਂ ਬਸਤੀ ਹੈ ਜਿਸ ਨੂੰ 'ਜੰਕਸ਼ਨ' ਆਖਦੇ ਹਨ। ਸੱਜੇ ਪਾਸੇ ਭਾਖੜਾ ਦੀ ਵੱਡੀ ਨਹਿਰੀ ਕਲੋਨੀ ਵੀ ਹੈ। ਟਾਊਨ ਵਾਲੇ ਹਿੱਸੇ ਵਿਚ ਪੁਰਾਣਾ ਇਤਿਹਾਸਕ ਕਿਲਾ ਹੈ। ਇਹ ਬੀਕਾਨੇਰ ਤੋਂ 225 ਕਿ.ਮੀ., ਬਠਿੰਡੇ ਤੋਂ 90 ਕਿ.ਮੀ. ਅਤੇ ਗੰਗਾਨਗਰ ਤੋਂ 60 ਕਿ. ਮੀ. ਦੀ ਦੂਰੀ ਤੇ ਹੈ ਅਤੇ ਬਠਿੰਡੇ ਤੋਂ ਸੂਰਤਗੜ੍ਹ ਜਾਣ ਵਾਲੀ ਰੇਲਵੇ ਲਾਈਨ ਉਪਰ ਹੈ। ਹੁਣ ਇਹ ਬਠਿੰਡਾ, ਹਿਸਾਰ, ਸੂਰਤ-ਗੜ੍ਹ ਗੰਗਾਨਗਰ ਆਦਿ ਵੱਡੇ ਸ਼ਹਿਰਾਂ ਨਾਲ ਸੜਕਾਂ ਨਾਲ ਵੀ ਜੁੜਿਆ ਹੋਇਆ ਹੈ।

ਇਸ ਸਥਾਨ ਦਾ ਪੁਰਾਣਾ ਨਾਂ ਭਟਨੇਰ ਸੀ। ਇਹ ਨਾਂ ਇਸ ਲਈ ਪਿਆ, ਕਿ ਇਥੇ ਭੱਟੀ ਰਾਜਪੂਤ ਰਹਿੰਦੇ ਸਨ। ਬਾਅਦ ਵਿਚ ਇਹ ਮੁਸਲਮਾਨ ਬਣ ਗਏ ਅਤੇ 'ਭੱਟੀ' ਅਖਵਾਉਣ ਲੱਗੇ। 1005 ਈ. ਵਿਚ ਇਹ ਸਥਾਨ ਰਿਆਸਤ ਦੇ ਅਧੀਨ ਆ ਗਿਆ ਅਤੇ ਇਸ ਦਾ ਨਾਂ ਬਦਲ ਕੇ ਹਨੂਮਾਨਗੜ੍ਹ ਰੱਖ ਦਿਤਾ ਗਿਆ। ਕਈ ਇਤਿਹਾਸਕਾਰ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਭੱਟੀਆਂ (ਭਟਨੇਰ) ਦੇ ਕਿਲੇ ਤੇ 1004 ਈ. ਵਿਚ ਮਹਿਮੂਦ ਗ਼ਜ਼ਨਵੀ ਨੇ ਵੀ ਕਬਜ਼ਾ ਕੀਤਾ ਸੀ ਪਰ ਇਸ ਬਾਰੇ ਪੱਕੇ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ। ਹੋ ਸਕਦਾ ਹੈ ਕਿ ਭੱਟੀਆਂ ਕੋਈ ਹੋਰ ਥਾਂ ਹੋਵੇ। 1398 ਈ. ਵਿਚ ਤੈਮੂਰ ਨੇ ਵੀ ਇਸ ਤੇ ਕਬਜ਼ਾ ਕੀਤਾ ਸੀ। ਬਾਅਦ ਵਿਚ ਇਥੇ ਰਾਠੌਰ ਰਾਜਪੂਤਾਂ ਦਾ ਕਬਜ਼ਾ ਵੀ ਰਿਹਾ। ਫਿਰ ਇਹ ਸਥਾਨ 1549 ਈ. ਵਿਚ ਕਾਮਰਾਨ ਦੇ ਕਬਜ਼ੇ ਵਿਚ ਆ ਗਿਆ। ਕਾਮਰਾਨ ਮੁਗ਼ਲ ਸ਼ਹਿਨਸ਼ਾਹ ਹੁਮਾਯੂੰ ਦਾ ਸਕਾ ਭਰਾ ਸੀ। ਇਸ ਤੋਂ ਬਾਅਦ ਇਹ ਬੀਕਾਨੇਰ ਦੇ ਮਹਾਰਾਜੇ ਕੋਲ ਆ ਗਿਆ। ਫਿਰ ਇਹ ਕਿਲਾ ਕਈ ਰਾਜਿਆਂ-ਮਹਾਰਾਜਿਆਂ ਦੇ ਹੱਥ ਵਿਚ ਆਇਆ ਤੇ ਗਿਆ। ਅਖੀਰ 1805 ਈ. ਵਿਚ ਜ਼ਾਬਤਾ ਖ਼ਾਂ ਭੱਟੀ ਦੇ ਹੱਥੋਂ ਨਿਕਲ ਕੇ ਇਹ ਮਹਾਰਾਜਾ ਬੀਕਾਨੇਰ ਦੇ ਕਬਜ਼ੇ ਅਧੀਨ ਆ ਗਿਆ। ਇਸ ਤਰ੍ਹਾਂ ਇਸ ਸ਼ਹਿਰ ਦੀ ਇਤਿਹਾਸਕ ਮਹੱਤਤਾ ਕਾਫ਼ੀ ਹੈ।

ਹਨੂਮਾਨਗੜ੍ਹ ਟਾਊਨ, ਹਨੂਮਾਨਗੜ੍ਹ ਜੰਕਸ਼ਨ ਤੋਂ ਕੋਈ 5-6 ਕਿ. ਮੀ. ਦੇ ਫ਼ਾਸਲੇ ਉੱਤੇ ਹੈ। ਹਨੂਮਾਨਗੜ੍ਹ ਸਟੇਸ਼ਨ ਤੇ ਵੀ ਹੁਣ ਕਾਫ਼ੀ ਰੌਣਕ ਹੈ ਅਤੇ ਇਸ ਦੇ ਨਾਲ ਇਕ ਮੰਡੀ ਬਣ ਗਈ ਹੈ। ਘੱਗਰ ਜਦੋਂ ਬਰਸਾਤਾਂ ਵਿਚ ਚੜ੍ਹਦਾ ਹੈ ਤਾਂ ਸ਼ਹਿਰ ਨੂੰ ਫ਼ਿਕਰ ਪਾ ਦਿੰਦਾ ਹੈ। ਸ਼ਹਿਰ ਦਾ ਪ੍ਰਬੰਧ ਮਿਊਂਸਪਲਟੀ ਚਲਾਉਂਦੀ ਹੈ। ਟਾਊਨ ਅਤੇ ਜੰਕਸ਼ਨ ਵਿਖੇ ਕਈ ਸਕੂਲ ਵੀ ਹਨ ਅਤੇ ਟਾਊਨ ਵਿਚ ਦੋ ਕਾਲਜ ਵੀ ਹਨ।

ਆਬਾਦੀ—60 071 (1981)

29°35′ ਉ. ਵਿਥ.; 74°20′ ਪੂ. ਲੰਬ.

ਹ. ਪੁ.—ਇੰਪ. ਗ. ਇੰਡ 13:38.; ਐਨ. ਬ੍ਰਿ. ਮਾ. 5 : 691

**ਹਨੂਮਾਨ ਨਾਟਕ** :—ਇਸ ਨਾਟਕ ਦੇ ਸਬੰਧ ਵਿਚ ਇਹ ਪ੍ਰਸਿਧ ਹੈ ਕਿ ਇਸਦੀ ਰਚਨਾ ਹਨੂਮਾਨ ਜੀ ਨੇ ਆਪ ਕੀਤੀ ਸੀ। ਉਨ੍ਹਾਂ ਨੇ ਇਸ ਨਾਟਕ ਨੂੰ ਸ਼ਿਲਾਵਾਂ ਉੱਤੇ ਉਕਰਾ ਦਿੱਤਾ। ਜਦੋਂ ਰਾਮਾਇਣ ਦੇ ਲੇਖਕ ਬਾਲਮੀਕ ਨੇ ਇਸ ਨੂੰ ਵੇਖਿਆ ਤਾਂ ਉਹ ਡਰ ਗਿਆ ਮਤੇ ਇਹ ਨਾਟਕ ਉਸਦੀ ਰਾਮਾਇਣ ਦਾ ਮਹੱਤਵ ਘਟਾ ਦੇਵੇ। ਬਾਲਮੀਕ ਨੇ ਆਪਣਾ ਇਹ ਡਰ ਹਨੂਮਾਨ ਜੀ ਅੱਗੇ ਰੱਖਿਆ। ਵਿਸ਼ਾਲ-ਦਿਲ ਹਨੂਮਾਨ ਜੀ ਨੇ ਉਸ ਨੂੰ ਇਹ ਨਾਟਕ ਸਮੁੰਦਰ ਵਿਚ ਸੁਟਵਾ ਦੇਣ ਲਈ ਕਿਹਾ। ਬਾਲਮੀਕ ਨੇ ਇਉਂ ਹੀ ਕੀਤਾ ਤੇ ਇਸ ਤਰ੍ਹਾਂ ਇਹ ਨਾਟਕ ਸਦੀਆਂ ਤੋੜੀ ਪਾਣੀ ਵਿਚ ਪਿਆ ਰਿਹਾ।

ਇਸ ਨਾਟਕ ਦੇ ਸਬੰਧ ਵਿਚ ਇਕ ਅਨੁਮਾਨ ਇਹ ਵੀ ਲਾਇਆ ਜਾਂਦਾ ਹੈ ਕਿ ਇਹ ਕਿਸੇ ਹਨੂਮਾਨ ਨਾਂ ਦੇ ਕਵੀ ਦੀ ਰਚਨਾ ਸੀ ਜੋ ਸਮੁੰਦਰ ਦੇ ਨੇੜੇ ਕਿਸੇ ਥਾਂ ਦਾ ਰਹਿਣ ਵਾਲਾ ਸੀ। ਇਹ ਨਾਟਕ ਸ਼ਿਲਾਵਾਂ ਤੇ ਖੁਦਿਆ ਹੋਇਆ ਸੀ ਤੇ ਇਹ ਸ਼ਿਲਾਵਾਂ ਕਿਸੇ ਮੰਦਰ ਦੀਆਂ ਕੰਧਾਂ ਵਿਚ ਲੱਗੀਆਂ ਹੋਈਆ ਸਨ। ਕਿਸੇ ਸਮੇਂ ਉਸ ਮੰਦਰ ਨੂੰ ਸਮੁੰਦਰ ਨੇ ਨਸ਼ਟ ਕਰ ਦਿਤਾ ਅਤੇ ਸ਼ਿਲਾਵਾਂ ਉਤੇ ਉਕਰਿਆਂ ਇਹ ਨਾਟਕ ਸਮੁੰਦਰ ਵਿਚ ਪਿਆ ਰਿਹਾ।

ਕੁਝ ਵੀ ਹੋਵੇ ਇਹ ਨਾਟਕ ਕਾਫ਼ੀ ਸਮਾਂ ਸਮੁੰਦਰ ਵਿਚ ਪਿਆ ਰਹਿਣ ਤੇ ਵੀ ਨਸ਼ਟ ਨਹੀਂ ਹੋਇਆ। ਕਹਿੰਦੇ ਹਨ ਕਿ ਰਾਜੇ ਭੋਜ ਦੇ ਸਮੇਂ ਇਕ ਮੋਤੀ ਕੱਢਣ ਵਾਲੇ ਗੋਤਾਖੋਰ ਨੂੰ ਇਸ ਨਾਟਕ ਦੀ ਇਕ ਸ਼ਿਲਾ ਲੱਭੀ। ਉਸ ਨੇ ਇਹ ਸ਼ਿਲਾ ਰਾਜੇ ਅੱਗੇ ਪੇਸ਼ ਕੀਤੀ। ਰਾਜੇ ਭੋਜ ਨੇ ਸਮੁੰਦਰ ਵਿਚੋਂ ਇਹ ਨਾਟਕ ਕਢਵਾਇਆ ਤੇ ਦਮੋਦਰ ਮਿਸ਼ਰ ਨਾਂ ਦੇ ਇਕ ਕਵੀ ਨੂੰ ਇਨ੍ਹਾਂ ਪੱਥਰ-ਲਿਖਤਾਂ ਨੂੰ ਤਰਤੀਬ ਦੇਣ ਤੇ ਖ਼ਾਲੀ ਥਾਂਵਾਂ ਆਪਣੇ ਵੱਲੋਂ ਪੂਰ ਕਰ ਦੇਣ ਲਈ ਕਿਹਾ, ਜਿਸਦੇ ਸਿੱਟੇ ਵਜੋਂ ਇਹ ਨਾਟਕ ਪੁਸਤਕ ਰੂਪ ਵਿਚ ਹੋਂਦ ਵਿਚ ਆਇਆ।

ਹੋਰ ਕਈ ਸਰੋਤਾਂ ਤੋਂ ਇਹ ਪ੍ਰਮਾਣਿਤ ਹੁੰਦਾ ਹੈ ਕਿ ਹਨੂਮਾਨ ਨਾਟਕ ਇਕ ਪ੍ਰਾਚੀਨ ਗ੍ਰੰਥ ਸੀ ਪਰ ਇਸ ਵਿਚ ਮਿਲਾਵਟ ਹੁੰਦੀ ਗਈ ਜੋ 14ਵੀਂ ਸਦੀ ਈਸਵੀ ਤਕ ਜਾਰੀ ਰਹੀ।

ਸੰਸਕ੍ਰਿਤ ਦੇ ਇਸ ਨਾਟਕ, ਜੋ ਮਹਾਨਾਟਕ ਦੇ ਨਾਂ ਨਾਲ ਪ੍ਰਸਿੱਧ ਹੈ, ਦੇ ਦੋ ਸੰਸਕਰਣ ਮਿਲਦੇ ਹਨ। ਪਹਿਲਾ ਸੰਸਕਰਣ ਦਮੋਦਰ ਮਿਸ਼ਰ ਵਾਲਾ ਹੈ ਤੇ ਦੂਜੇ ਦਾ ਕਰਤਾ ਮਧੁਸੂਦਨ ਦਾਸ ਹੈ।

ਦਮੋਦਰ ਮਿਸ਼ਰ ਵਾਲੇ ਨਾਟਕ ਦੇ 14 ਅੰਕ ਹਨ। ਮਧੁਸੂਦਨ ਦੇ ਸੰਸਕਰਣ ਵਿਚ ਅੰਕਾਂ ਦੀ ਸੰਖਿਆ ਕੁਝ ਘੱਟ ਹੈ। ਇਨ੍ਹਾਂ ਦੋਹਾਂ ਸੰਸਕਰਣਾਂ ਦੇ ਲਗਭਗ 300 ਸ਼ਲੋਕ ਇਕੋ ਜਿਹੇ ਹਨ। ਰਾਮਾਇਣ ਉਤੇ ਆਧਾਰਤ ਦਮੋਦਰ ਮਿਸ਼ਰ ਵਾਲੇ ਸੰਸਕਰਣ ਦੀਆਂ ਮੁੱਖ ਵਿਸ਼ੇਸ਼ਤਾਈਆਂ ਸੰਖੇਪ ਵਿਚ ਇਉਂ ਹਨ : ਮੁਖਬੰਦ ਤੇ ਪ੍ਰਾਕ੍ਰਿਤ ਭਾਸ਼ਾ ਅਤੇ ਵਿਦੂਸ਼ਕ (ਮਸਖਰਾ) ਦੀ ਅਣਹੋਂਦ, ਪਾਤਰਾਂ ਦੀ ਭਰਮਾਰ ਤੇ ਗੱਦ ਨਾਲੋਂ ਕਵਿਤਾ ਦੀ ਵਧੇਰੇ ਵਰਤੋਂ।

ਇਸ ਨਾਟਕ ਦੇ ਹਿੰਦੀ ਵਿਚ ਦੋ ਅਨੁਵਾਦ ਮਿਲਦੇ ਹਨ — ਪਹਿਲਾ ਹਿਰਦੇ ਰਾਮ ਪੰਜਾਬੀ ਦਾ ਤੇ ਦੂਜਾ ਬਲਭਦ੍ਰ ਮਿਸ਼ਰ ਦਾ। ਇਨ੍ਹਾਂ ਅਨੁਵਾਦਾਂ ਤੋਂ ਇਲਾਵਾ ਇਕ ਹੋਰ 'ਹਨੂਮਾਨ ਨਾਟਕ' ਨਾਂ ਦੀ ਰਚਨਾ ਪ੍ਰਾਪਤ ਹੋਈ ਹੈ ਜਿਸਦਾ ਕਰਤਾ ਰੀਤੀਕਾਲ ਦਾ ਕਵੀ ਰਾਮ ਮੰਨਿਆ ਜਾਂਦਾ ਹੈ।

ਹਿਰਦੇ ਰਾਮ ਪੰਜਾਬੀ ਨੇ 1623 ਈ. ਵਿਚ ਆਪਣਾ ਹਨੂਮਾਨ ਨਾਟਕ ਰਚਿਆ। ਇਹ ਨਾਟਕ ਹਨੂਮਾਨ ਨਾਟਕ ਦਾ ਸ਼ੁੱਧ ਅਨੁਵਾਦ ਨਹੀਂ ਹੈ, ਭਾਵੇਂ ਛਾਇਆ-ਅਨੁਵਾਦ ਜ਼ਰੂਰ ਕਿਹਾ ਜਾ ਸਕਦਾ ਹੈ। ਸਥੂਲ ਰੂਪ ਵਿਚ ਦੋਹਾਂ ਵਿਚ ਅੰਕ, ਕਥਾ ਤੇ ਪਾਤਰਾਂ ਦੀ ਸਮਾਨਤਾ ਹੈ ਪਰ ਇਸ ਦੇ ਨਾਲ ਹੀ ਅਨੇਕ ਪ੍ਰਸੰਗਾਂ ਦੇ ਵਰਣਨ ਤੇ ਵਿਸਤਾਰ ਦੇ ਸਬੰਧ ਵਿਚ ਅਨੇਕ ਵੱਖਰਤਾਵਾਂ ਹਨ। ਇਸ ਨਾਟਕ ਦੀ ਸ਼ੈਲੀ ਪ੍ਰਬੰਧਾਤਮਕ ਹੈ। ਇਸ ਵਿਚ ਪਾਤਰ ਦੇ ਨਾਲ ਨਾਲ ਕਵੀ ਵੀ ਆਪਣੇ ਵੱਲੋਂ ਕਾਫ਼ੀ ਕਥਾ ਕਹਿੰਦਾ ਹੈ। ਇਸਦੀ ਇਹ ਸ਼ੈਲੀ ਮੂਲ ਨਾਟਕ ਨਾਲ ਮਿਲਦੀ ਹੈ। ਸੰਸਕ੍ਰਿਤ ਨਾਟਕ ਵਿਚ ਕਵਿਤਾ ਦੀ ਪ੍ਰਧਾਨਤਾ ਹੈ ਤੇ ਹਿਰਦੇ ਰਾਮ ਨੇ ਗਦ ਦੀ ਵਰਤੋਂ ਕੀਤੀ ਹੀ ਨਹੀਂ। ਕਬਿੱਤਾਂ ਤੇ ਸਵੈਯਾਂ ਵਿਚ ਲਿਖਿਆ ਭਾਸ਼ਾ ਦੇ ਪਖੋਂ ਕਾਫ਼ੀ ਅਮੀਰ ਇਹ ਨਾਟਕ ਬ੍ਰਜ ਭਾਸ਼ਾ ਦੇ ਨਾਟਕਾਂ ਵਿਚ ਕਾਫ਼ੀ ਉੱਚੀ ਥਾਂ ਰੱਖਦਾ ਹੈ। ਬਾਅਦ ਵਿਚ ਆਉਣ ਵਾਲੇ ਬ੍ਰਜ ਭਾਸ਼ਾ ਦੇ ਨਾਟਕਕਾਰਾਂ ਨੇ ਜਿੱਥੇ ਇਕ ਪਾਸੇ ਪ੍ਰਚਲਤ ਲੋਕ-ਨਾਟਕ ਪਰੰਪਰਾ ਵੱਲ ਧਿਆਨ ਦਿੱਤਾ ਉਥੇ ਹਨੂਮਾਨ ਨਾਟਕ ਤੋਂ ਚੋਖੀ ਪ੍ਰੇਰਨਾ ਲਈ। ਕੁਝ ਕਵੀ ਆਖਦੇ ਹਨ ਕਿ ਬਹਾਦੁਰਸ਼ਾਹ ਨੇ ਹਿਰਦੇ ਰਾਮ ਦੀ ਲਿਖੀ ਅਸਲ ਕਾਪੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਭੇਟਾ ਕੀਤੀ ਸੀ ਅਤੇ ਗੁਰੂ ਸਾਹਿਬ ਨੇ ਪਰਸੁਰਾਮ ਦੇ ਕੁਝ ਸੰਵਾਦ ਤੇ ਕੁਝ ਛੰਦ ਕਵੀ ਕਾਂਸ਼ੀ ਰਾਮ ਤੋਂ ਲਿਖਵਾ ਕੇ ਦਰਜ ਕਰਵਾਏ ਸਨ।

ਹ. ਪੁ.—ਹਿੰ. ਸਾ. ਕੋ. 2:631-632; ਮ. ਕੋ. 260; ਹਿੰ. ਮਿ. ਕੋ.

**ਹਨੋਈ :** ਹਨੋਈ ਵੀਅਤਨਾਮ ਸਮਾਜਵਾਦੀ ਗਣਤੰਤਰ ਦੀ ਰਾਜਧਾਨੀ ਹੈ ਜੋ ਰੈੱਡ ਦਰਿਆ ਦੇ ਸੱਜੇ ਕੰਢੇ ਤੇ ਇਸ ਦੇ ਮੁਹਾਣੇ ਤੋਂ 120 ਕਿ. ਮੀ. ਉਪਰ ਸਮੁੰਦਰੀ ਸਤਹ ਤੋਂ 16 ਮੀਟਰ ਦੀ ਉਚਾਈ ਤੇ ਵਾਕਿਆ ਹੈ। ਸ਼ਹਿਰ ਦਾ ਬਹੁਤਾ ਹਿੱਸਾ ਹੜ੍ਹ ਦੇ ਮੈਦਾਨ ਵਿਚ ਵੱਸਿਆ ਹੋਇਆ ਹੈ। ਹੜ੍ਹਾਂ ਦੇ ਬਚਾਅ ਲਈ ਸ਼ਹਿਰ ਦੁਆਲੇ ਕੋਈ ਪੰਜਾਹ ਫੁੱਟ ਉਚੇ ਬੰਨ੍ਹ ਮਾਰੇ ਹੋਏ ਹਨ। ਸ਼ਹਿਰ ਦੇ ਉੱਤਰ ਵੱਲ 'ਹੋ-ਤੇ' ਝੀਲ, ਪੂਰਬ ਵੱਲ ਸਾਂਗ ਹਾਂਗ ਦਰਿਆ ਅਤੇ ਪੱਛਮ ਵਿਚ ਨੂਹ ਦਰਿਆ ਵਗਦੇ ਹਨ ਤੇ ਇਸ ਦੇ ਦੱਖਣ ਵਿਚ ਉਪਜਾਊ ਖੇਤਰ ਹੈ। ਹਨੋਈ ਦੇ ਸਾਹਮਣੇ ਰੈੱਡ ਦਰਿਆ ਦੇ ਖਬੇ ਕੰਢੇ ਤੇ ਗਿਆ-ਲੈਮ ਨਾਂ ਦਾ ਹਵਾਈ ਅੱਡਾ ਹੈ। ਇਹ ਸ਼ਹਿਰ ਦੱਖਣੀ ਚੀਨ ਨਾਲ ਰੇਲ ਰਾਹੀਂ ਤੇ ਹਾਈਫੌਂਗ ਨਾਲ ਰੇਲ, ਸੜਕ ਅਤੇ ਜਲ-ਮਾਰਗਾਂ ਰਾਹੀਂ ਜੁੜਿਆ ਹੋਇਆ ਹੈ।

ਹਨੋਈ ਕਈ ਸਦੀਆਂ ਤੋਂ ਵੱਖ ਵੱਖ ਨਾਵਾਂ ਹੇਠ ਵੀਅਤਨਾਮ ਦੀ ਰਾਜਧਾਨੀ ਚਲਿਆ ਆ ਰਿਹਾ ਹੈ।

ਸ਼ਹਿਰ ਦਾ ਨਵਾਂ ਭਾਗ ਫਰਾਂਸੀਸੀਆਂ ਨੇ 19ਵੀਂ ਸਦੀ ਦੇ ਅੰਤ ਅਤੇ 20 ਵੀਂ ਸਦੀ ਦੇ ਸ਼ੁਰੂ ਵਿਚ ਬਣਵਾਇਆ ਸੀ। ਵੀਅਤਨਾਮ ਦੇ ਇਤਿਹਾਸ ਵਿਚ ਹਨੋਈ ਹਮੇਸ਼ਾ ਹੀ ਫਰਾਂਸੀਸੀਆਂ ਲਈ ਇਕ ਮਹੱਤਵ-ਪੂਰਨ ਥਾਂ ਰਿਹਾ ਹੈ। ਸੰਨ 43-540 ਈ. ਤੱਕ ਚੀਨ ਨੇ ਵੀ ਦੂਸਰੀ ਵਾਰੀ ਕਬਜ਼ੇ ਦੌਰਾਨ ਆਪਣੀ ਰਾਜਧਾਨੀ ਅਜੋਕੀ ਹਨੋਈ ਦੇ ਥਾਂ ਤੇ ਹੀ ਬਣਾਈ ਸੀ। 511 ਈ. ਵਿਚ ਇਥੋਂ ਦੇ ਇਕ ਰਈਸ ਨੇ ਚੀਨੀਆਂ ਨੂੰ ਹਰਾ ਕੇ ਆਪਣਾ ਰਾਜ ਸਥਾਪਤ ਕੀਤਾ। ਇਸ ਨੇ ਆਪਣੀ ਰਾਜਧਾਨੀ ਲੌਂਗ ਬੇਨ (ਹਨੋਈ) ਨੂੰ ਹੀ ਬਣਾਇਆ। 547 ਈ. ਵਿਚ ਚੀਨੀਆਂ ਦੇ ਫਿਰ ਤਾਕਤ ਵਿਚ ਆਉਣ ਤੇ ਵੀਅਤਨਾਮ ਦੀ ਰਾਜਧਾਨੀ ਕਈ ਥਾਵਾਂ ਤੇ ਬਦਲੀ ਗਈ ਪਰ 1010 ਈ. ਵਿਚ ਇਕ ਵੀਅਤਨਾਮੀ ਹੁਕਮਰਾਨ ਨੇ ਫਿਰ ਰਾਜਧਾਨੀ ਮੁੜ ਥਾਂਅ ਲੌਂਗ (ਹਨੋਈ) ਵਿਚ ਲਿਆਂਦੀ। ਇਸ ਤੋਂ ਬਾਅਦ 17ਵੀਂ ਸਦੀ ਤੱਕ ਹਨੋਈ ਵੱਖ ਵੱਖ ਸਰਕਾਰਾਂ ਅਧੀਨ ਵੀਅਤਨਾਮ ਦੀ ਰਾਜਧਾਨੀ ਰਿਹਾ। ਸੰਨ 1873 ਵਿਚ ਹਨੋਈ ਫਿਰ ਫਰਾਂਸੀਸੀਆਂ ਦੇ ਕਬਜ਼ੇ ਵਿਚ ਆਇਆ ਤੇ ਇਸ ਤੋਂ ਪੰਜ ਸਾਲ ਮਗਰੋਂ ਫਰਾਂਸੀਸੀ ਸਰਕਾਰ ਨੇ ਸ਼ਹਿਰ ਵਿਚ ਖੁੱਲ੍ਹੀਆਂ ਸੜਕਾਂ ਤੇ ਕਈ ਚੌਰਾਹੇ ਬਣਵਾਏ ਤੇ ਸੜਕਾਂ ਦੇ ਦੋਵੇਂ ਪਾਸੇ ਦਰਖਤ ਵੀ ਲਗਵਾਏ। ਇਹੀ ਕਾਰਨ ਹੈ ਕਿ ਹਨੋਈ ਫਰਾਂਸ ਦੇ ਕਈ ਸ਼ਹਿਰਾਂ ਨਾਲ ਮਿਲਦਾ-ਜੁਲਦਾ ਹੈ। ਇਨ੍ਹਾਂ ਨੇ ਸ਼ਹਿਰਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੋਇਆ ਸੀ ਜੋ ਹੁਣ ਵੀ ਉਸੇ ਤਰ੍ਹਾਂ ਹਨ। ਸ਼ਹਿਰ ਦਾ ਪ੍ਰਬੰਧਕੀ ਭਾਗ ਸ਼ਹਿਰ ਦੇ ਉੱਤਰ ਵਿਚਲਾ ਨਵਾਂ ਹਿੱਸਾ ਹੈ। ਇਸ ਭਾਗ ਵਿਚ ਲਗਭਗ ਸਾਰੀਆਂ ਪ੍ਰਬੰਧਕੀ ਸਰਕਾਰੀ ਇਮਾਰਤਾਂ, ਸੈਨਾ-ਨਿਵਾਸ, ਵਿਸ਼ਵ-ਵਿਦਿਆਲਾ, ਕਚਿਹਰੀਆਂ, ਅਜਾਇਬ ਘਰ, ਨਾਟ-ਘਰ ਤੇ ਕਈ ਸਕੂਲ ਅਤੇ ਹਸਪਤਾਲ ਹਨ। ਇਸ ਹਿੱਸੇ ਦੇ ਉੱਤਰ ਵੱਲ ਹੀ ਸ਼ਹਿਰ ਦਾ ਦੂਸਰਾ ਭਾਗ ਹੈ ਜੋ ਪੁਰਾਣਾ ਸ਼ਹਿਰ ਹੈ ਤੇ ਇਸ ਦੀਆਂ ਵਿੰਗੀਆਂ ਟੇਢੀਆਂ ਤੇ ਤੰਗ ਗਲੀਆਂ ਵਿਚ ਵੀਅਤਨਾਮੀ ਤੇ ਚੀਨੀ ਰਿਹਾ ਕਰਦੇ ਸਨ। ਇਸ ਇਲਾਕੇ ਦੀ ਵਸੋਂ ਬਹੁਤ ਸੰਘਣੀ ਸੀ। ਇਸੇ ਭਾਗ ਵਿਚ

ਅਨਾਮੀ ਬਾਦਸ਼ਾਹ ਰਿਹਾ ਕਰਦੇ ਸਨ ਹੁਣ ਇਸ ਭਾਗ ਵਿਚ ਵੱਖ ਵੱਖ ਕਿੱਤਿਆਂ ਵਾਲੇ ਲੋਕ ਵੱਖ ਵੱਖ ਗਲੀਆਂ ਵਿਚ ਰਹਿੰਦੇ ਹਨ। ਪੁਰਾਣੀਆਂ ਇਮਾਰਤਾਂ ਵਿਚ ਇਕ ਵੱਡਾ ਬੋਧੀ ਪੈਗੋਡਾ, ਮਹਿਲ, ਕਿਲਾ ਤੇ ਕਈ ਈਸਾਈ ਗਿਰਜੇ ਹਨ। ਸ਼ਹਿਰ ਦਾ ਤੀਸਰਾ ਭਾਗ ਸੰਨ 1928 ਤੋਂ ਬਾਦ ਵਿਚ ਵਧਿਆ ਫੁੱਲਿਆ ਹੈ ਤੇ ਇਹ ਨਵੇਂ ਸ਼ਹਿਰ ਦੇ ਦੱਖਣ ਵੱਲ ਹੈ। ਦੂਜੇ ਮਹਾਂ ਯੁੱਧ ਸਮੇਂ ਇਸ ਤੇ ਜਪਾਨੀਆਂ ਦਾ ਅਧਿਕਾਰ ਰਿਹਾ ਤੇ ਇਤਹਾਦੀਆਂ ਨੇ ਇਸ ਉੱਤੇ ਕਈ ਹਵਾਈ ਹਮਲੇ ਕੀਤੇ। ਸੰਨ 1946 ਵਿਚ ਇਥੇ ਅਨਾਮੀਆਂ ਤੇ ਫਰਾਂਸੀਸੀਆ ਵਿਚਕਾਰ ਲੜਾਈਆਂ ਹੋਈਆਂ ਜਿਸ ਦੇ ਫਲਸਰੂਪ ਇਥੋਂ ਸਾਰੇ ਯੂਰਪੀਨ ਲੋਕਾਂ ਨੂੰ ਕੱਢ ਦਿਤਾ ਗਿਆ ਅਤੇ ਸੰਨ 1954 ਤੋਂ 1976 ਤੱਕ ਇਹ ਉੱਤਰੀ ਵੀਅਤਨਾਮ ਦੀ ਰਾਜਧਾਨੀ ਸੀ ਪਰ 24 ਜੂਨ 1976 ਤੋਂ ਉੱਤਰੀ ਤੇ ਦੱਖਣੀ ਦੋਵੇਂ ਵੀਅਤਨਾਮਾਂ ਦੇ ਇੱਕਠੇ ਹੋਣ ਤੇ ਇਸਨੂੰ ਵੀਅਤਨਾਮ ਗਣਤੰਤਰ ਦੀ ਰਾਜਧਾਨੀ ਹੋਣ ਦਾ ਮਾਣ ਹੈ। ਸੰਨ 1965 ਤੋਂ 1968 ਤੱਕ ਅਤੇ ਫਿਰ 1972 ਵਿਚ ਅਮਰੀਕਾ ਦੁਆਰਾ ਵੀਅਤਨਾਮ ਉਪਰ ਬੰਬਾਰੀ ਨਾਲ ਹਨੋਈ ਦੀ ਬਹੁਤ ਤਬਾਹੀ ਹੋਈ। ਜਿਸ ਨਾਲ ਬਹੁਤ ਸਾਰੀਆਂ ਦੁਕਾਨਾਂ ਤਬਾਹ ਹੋ ਗਈਆਂ ਤੇ ਸ਼ਹਿਰ ਦੇ ਵਪਾਰ ਨੂੰ ਬਹੁਤ ਹਾਨੀ ਪੁੱਜੀ।

ਹਨੋਈ ਵਿਚ ਕਈ ਸਭਿਆਚਾਰਕ ਅਤੇ ਮਨੋਰੰਜਨ ਸੰਸਥਾਵਾਂ ਵੀ ਹਨ। ਸ਼ਹਿਰ ਵਿਚ 34 ਲਾਇਬ੍ਰੇਰੀਆਂ ਹਨ ਤੇ ਕੌਮੀ ਲਾਇਬ੍ਰੇਰੀ ਵਿਚ 800,000 ਤੋਂ ਵੀ ਵੱਧ ਪੁਸਤਕਾਂ ਸਨ। ਇਸ ਤੋਂ ਇਲਾਵਾ ਸ਼ਹਿਰ ਵਿਚ ਤਿੰਨ ਵੱਡੇ ਅਜਾਇਬ ਘਰ—ਇਤਿਹਾਸਕ ਅਜਾਇਬ ਘਰ, ਫ਼ੌਜੀ ਅਜਾਇਬ ਘਰ ਅਤੇ ਇਨਕਲਾਬੀ ਅਜਾਇਬ ਘਰ ਹਨ। ਲੋਕ ਦਿਲ ਬਹਿਲਾਵੇ ਲਈ ਜ਼ਿਆਦਾ ਕਰ ਕੇ ਇਥੋਂ ਦੇ ਖੁਲ੍ਹੇ ਬਗੀਚਿਆਂ ਤੇ ਬਾਗਾਂ ਵਿਚ ਘੁੰਮਦੇ ਹਨ ਅਤੇ ਸਿਨਮਿਆਂ ਤੇ ਨਾਟ-ਘਰਾਂ ਵਿਚ ਜਾਂਦੇ ਹਨ।

ਅਮਰੀਕਾ ਦੁਆਰਾ ਹੋਈ ਬੰਬਾਰੀ ਨਾਲ ਤੇ ਕੁਝ (ਸੰਨ 1965 ਦੇ ਬਣੇ ਐਕਟ ਅਨੁਸਾਰ) ਬੱਚਿਆਂ ਤੇ ਬੁੱਢਿਆਂ ਨੂੰ ਜ਼ਰੂਰੀ ਸ਼ਹਿਰ ਵਿਚੋਂ ਕੱਢਣ ਦੇ ਐਕਟ ਨਾਲ, ਇਥੋਂ ਦੀ ਜਨ ਸੰਖਿਆ ਵਿਚ ਬਹੁਤ ਕਮੀ ਹੋਈ ਹੈ। ਇਥੇ ਦੋ ਹਵਾਈ ਅੱਡੇ ਹਨ।

ਆਬਾਦੀ—897,500 (1979)

21°02′, ਉ. ਵਿਥ.; 105°5′, ਪੂ. ਲੰਬ.

ਹ. ਪੁ.—ਐਨ. ਬ੍ਰਿ. ਮ. 8:628

**ਹਫ਼ਸੀ ਖ਼ਾਨਦਾਨ :** ਇਸ ਪੂਰਬੀ ਬਰਬਰ ਖ਼ਾਨਦਾਨ (13ਵੀਂ ਤੋਂ 16 ਵੀਂ ਸਦੀ) ਦੀ ਨੀਂਹ ਅਬੂ ਜ਼ਕਰੀਆ ਅਫਰੀਕੀਆ ਟਿਊਨੀਸ਼ੀਆ ਦੇ ਗਵਰਨਰ ਅਲਮੋਹਦ ਨੇ ਰੱਖੀ ਸੀ ਜਿਸਨੇ ਲਗਭਗ 1229 ਈ. ਵਿਚ ਆਪਣੇ ਆਪ ਨੂੰ ਸੁਤੰਤਰ ਘੋਸ਼ਿਤ ਕਰ ਦਿੱਤਾ ਸੀ। ਅਲ ਮੁਸਤਾਨਸਿਰ (1253 ਈ. ਤੋਂ ਖਲੀਫ਼ਾ ਬਣਿਆ) ਨੇ ਇਸ ਹਕੂਮਤ ਦੇ ਵਕਾਰ ਨੂੰ ਸਿਖਰ ਤੇ ਪਹੁੰਚਾ ਦਿੱਤਾ। ਇਸ ਉਪਰੰਤ, ਉਸ ਨੇ ਈਸਾਈ ਹਕੂਮਤਾਂ ਨਾਲ ਸੁਲਾਹ ਕਰ ਲਈ। ਇਸੇ ਲਈ ਉਸਨੂੰ ਸੇਂਟ ਲੂਈ ਦੇ ਧਰਮ ਯੁੱਧਾਂ ਕਾਰਨ ਕਿਸੇ ਪ੍ਰਕਾਰ ਦੀ ਹਾਨੀ ਨਾ ਉਠਾਉਣੀ ਪਈ। ਸੰਨ 1277 ਤੋਂ 1318 ਵਿਚਕਾਰ ਅੰਦਰੂਨੀ ਝਗੜੇ ਹੁੰਦੇ ਰਹੇ ਅਤੇ ਕੁਸਤੁਨਤੁਨੀਆ ਨੇ 1284-85 ਈ. ਵਿਚ ਬਗ਼ਾਵਤ ਕਰ ਦਿੱਤੀ।

ਬੂਜ਼ੀ ਦੇ ਅਮੀਰ ਅਬੂ ਅਸਿਦ (ਰਾਜਕਾਲ 1295-1309) ਦੀ ਮੌਤ ਉਪਰੰਤ, ਅਬੁੱਲਬਕਾ, ਨੇ ਹਫ਼ਸੀ ਰਾਜ ਨੂੰ ਫਿਰ ਏਕੇ ਵਿਚ ਪਰੋ ਦਿੱਤਾ ਪਰੰਤੂ ਉਸਨੂੰ ਇਬਨਅਲ ਲਿਹਯਾਨੀ ਨੇ 1311 ਈ. ਵਿਚ ਤਖ਼ਤ ਤੋਂ ਉਤਾਰ ਦਿੱਤਾ। ਅਬੂ ਯਹੱਈਆਂ ਅਬੂ ਬਕਰ ਜੋ ਬੂਜ਼ੀ ਦਾ ਅਮੀਰ ਸੀ ਨੇ 1319 ਈ. ਵਿਚ ਹਫ਼ਸੀ ਰਾਜ ਨੂੰ ਮੁੜ ਇਕ ਕੀਤਾ। ਉਸਨੇ ਬਹੁਤ ਸਾਰੀਆਂ ਬਗ਼ਾਵਤਾਂ ਦਬਾਅ ਦਿੱਤੀਆਂ, ਪ੍ਰਾਂਤਾਂ ਦਾ ਪ੍ਰਬੰਧ ਆਪਣੇ ਪੁੱਤਰਾਂ ਨੂੰ ਸੌਂਪ ਦਿੱਤਾ, ਅਰਬਾਂ ਨੂੰ ਹਰਾਕੇ ਉਨ੍ਹਾਂ ਦੀ ਧੜੇਬੰਦੀ ਘਟ ਕਰ ਦਿੱਤੀ।

ਅਬੂ ਇਸਹਾਕ ਦੇ ਰਾਜ-ਕਾਲ ਵਿਚ ਅਬੂ ਇਨਾਨ ਨੇ 1357 ਈ. ਵਿਚ ਟਯੂਨਿਸ਼ ਜਿੱਤ ਲਿਆ, ਪਰੰਤੂ 1364-68 ਦੌਰਾਨ ਕੁਸਤੁਨਤੁਨੀਆ ਖੇਤਰ ਜਿੱਤਣ ਤੋਂ ਬਾਅਦ ਅਬੁਲ ਅਬਾਸ ਨੇ ਤੀਜੀ ਵਾਰ ਹਫ਼ਸੀ ਖਾਨਦਾਨ ਦੀ ਹਕੂਮਤ ਨੂੰ ਸਥਾਪਤ ਕੀਤਾ ਇਸ ਅਧੀਨ ਹਕੂਮਤ ਦੀ ਫਿਰ ਉਹੀ ਪੁਰਾਣੀ ਸ਼ਾਨ ਮੁੜ ਆਈ ਜਿਹੜੀ ਕਿ ਅਲ ਮੁਸਤਾਨਸਿਰ ਦੇ ਸਮੇਂ ਸੀ। ਇਸਨੇ ਦੇਸ਼ ਵਿਚ ਸ਼ਾਂਤੀ ਸਥਾਪਿਤ ਕੀਤੀ ਅਤੇ ਮਹਿਦੀਆ ਵਿਰੁੱਧ 1390 ਵਿਚ ਫਰੈਂਕੋ-ਜੰਨੋਈਜ਼ ਦੀ ਚੜ੍ਹਾਈ ਨੂੰ ਪਿਛਾੜ ਦਿੱਤਾ। ਇਸਦੇ ਪੁੱਤਰ ਅਬੂ ਫ਼ਾਰਿਸ (1394-1434) ਨੇ ਆਪਣੇ ਪਿਤਾ ਦੇ ਆਰੰਭੇ ਕੰਮ ਨੂੰ ਮੁਕੰਮਲ ਕੀਤਾ ਅਤੇ ਟਲੈਮਸੈੱਨ ਦੀ ਜਿੱਤ ਪ੍ਰਾਪਤ ਕੀਤੀ। ਇਸ ਤੋਂ ਬਾਅਦ ਉਥਮਾਨ (1435-1488) ਨੇ ਰਾਜ ਕੀਤਾ, ਜਿਸਨੂੰ ਅਬੂ ਫਾਰਿਸ ਦਾ ਯੋਗ ਉੱਤਰਾਧਿਕਾਰੀ ਕਿਹਾ ਜਾ ਸਕਦਾ ਹੈ। ਇਸਦੇ ਰਾਜ-ਕਾਲ ਦੌਰਾਨ ਹਫ਼ਸੀ ਖ਼ਾਨਦਾਨ ਅਬੁਲ ਹਸਨ ਦੀ ਬਗ਼ਾਵਤ ਅਤੇ ਹੋਰ ਝਗੜਿਆਂ ਦੇ ਬਾਵਜੂਦ ਵੀ ਆਪਣੀ ਹਕੂਮਤ ਕਾਇਮ ਰੱਖ ਸਕਿਆ। ਪਰੰਤੂ ਉਥਮਾਨ ਦੇ ਰਾਜ ਪਿਛੋਂ ਹਫ਼ਸੀ ਖ਼ਾਨਦਾਨ ਦੇ ਪਰਸਪਰ ਝਗੜਿਆਂ ਨੇ ਇਸ ਖ਼ਾਨਦਾਨ ਦਾ ਪਤਨ ਨੇੜੇ ਲੈ ਆਂਦਾ। ਫਿਰ ਇਕ ਵਾਰ ਇਸ ਖ਼ਾਨਦਾਨ ਦਾ ਰਾਜ ਤਬਾਹ ਹੋ ਗਿਆ। ਅਰਬਾਂ ਨੇ ਇਸ ਉਪਰ ਕਬਜ਼ਾ ਕਰ ਲਿਆ ਅਤੇ ਇਸਦੇ ਟੁਕੜੇ ਟੁਕੜੇ ਹੋ ਗਏ।

ਹਫ਼ਸੀ ਰਾਜ-ਕਾਲ ਦੇ ਮੁਖ ਲੱਛਣਾਂ ਵਿਚ ਲੋਕਾਂ ਦਾ ਅਰਬੀ ਰਹਿਣ-ਸਹਿਣ ਅਤੇ ਇਸਲਾਮੀ ਕਾਨੂੰਨ ਦੇ 'ਮਾਲਿਕੀ' ਸਿਧਾਂਤ ਅਤੇ ਰਹੱਸਵਾਦ ਮਤ ਨੂੰ ਕਬੂਲ ਕਰਨਾ ਸੀ। ਕਾਫ਼ੀ ਬੌਧਿਕ ਸਰਗਰਮੀਆਂ ਅਤੇ ਭਵਨ-ਨਿਰਮਾਣ ਸਬੰਧੀ ਸਰਗਰਮੀਆਂ ਦਾ ਚਾਲੂ ਹੋਣਾ, ਸਫਲ ਸਮੁੰਦਰੀ ਲੁੱਟ-ਮਾਰ ਅਤੇ ਈਸਾਈ ਯੂਰਪ ਨਾਲ ਸਬੰਧ ਕਾਇਮ ਕਰਨਾ ਆਦਿ ਵੀ ਸ਼ਾਮਲ ਸਨ।

ਹ. ਪੁ.—ਐਨ. ਬ੍ਰਿ. 10 : 1108.

**ਹਫ਼ਤ ਖ਼ਵਾਨ :** ਹਫ਼ਤ ਖ਼ਵਾਨ ਦਾ ਭਾਵ ਉਨ੍ਹਾਂ ਦੋ ਰਾਹਾਂ ਦੀਆਂ ਸੱਤ ਸੱਤ ਮੰਜ਼ਲਾਂ ਹਨ, ਜਿਹੜੀਆਂ ਰੁਸਤਮ ਅਤੇ ਅਸਫੰਦਯਾਰ ਨੇ ਸੱਤ ਸੱਤ ਦਿਨਾਂ ਵਿਚ ਬਹਾਦਰੀ ਨਾਲ ਔਕੜਾਂ ਝਾਗ ਕੇ ਕੱਟੀਆਂ ਅਤੇ ਆਪਣੇ ਮੰਤਵਾਂ ਵਿਚ ਸਫਲ ਹੋਏ।

ਇਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

ਹਫ਼ਤ ਖ਼ਵਾਨਿ ਰੁਸਤਮ—ਕਹਿੰਦੇ ਹਨ ਕਿ ਈਰਾਨ ਦੇ ਬਾਦਸ਼ਾਹ ਕੈਕਾਊਸ ਨੂੰ ਦੈਂਤਾਂ ਨੇ ਮਾਜ਼ਿੰਦਰਾਨ ਦੇ ਕਿਲੇ ਲਾਗੇ ਕੈਦ ਕਰ ਰੱਖਿਆ ਸੀ। ਕੈਕਾਊਸ ਦੀ ਫ਼ੌਜ ਦਾ ਜਰਨੈਲ ਰੁਸਤਮ ਉਸਨੂੰ ਕੈਦ ਵਿਚੋਂ ਛੁਡਾਉਣ ਲਈ ਮਾਜ਼ਿੰਦਰਾਨ ਵੱਲ ਗਿਆ। ਇਹ ਪੈਂਡਾ ਬੜਾ ਬਿਖੜਾ ਸੀ। ਰੁਸਤਮ ਨੇ ਇਸਨੂੰ ਸੱਤ ਦਿਨਾਂ ਵਿਚ ਸੱਤ ਮੰਜ਼ਲਾਂ ਕਰਕੇ ਤੈਅ ਕੀਤਾ। ਹਰ ਮੰਜ਼ਲ ਵਿਚ ਉਸਨੂੰ ਇਕ ਇਕ ਆਫ਼ਤ ਪੇਸ਼ ਆਈ ਪਰ ਉਹ ਹਰੇਕ ਆਫ਼ਤ ਤੇ ਜਿੱਤ ਪ੍ਰਾਪਤ ਕਰਦਾ ਵਧਦਾ ਗਿਆ। ਪਹਿਲੀ ਮੰਜ਼ਲ ਤੇ ਰੁਸਤਮ ਸੁੱਤਾ ਪਿਆ ਸੀ ਕਿ ਇਕ ਸ਼ੇਰ ਉਸਨੂੰ ਖਾਣ ਆ ਪਿਆ। ਰੁਸਤਮ ਦੇ ਘੋੜੇ ਰਖਸ਼ ਨੇ ਉਸ ਸ਼ੇਰ ਨੂੰ ਮਾਰ ਦਿੱਤਾ। ਦੂਸਰੇ ਦਿਨ ਇਕ ਅਜਗਰ ਨੇ ਰੁਸਤਮ ਨੂੰ ਆ ਘੇਰਿਆ। ਰੁਸਤਮ ਨੇ ਉਸ ਨੂੰ ਵੀ ਮਾਰ ਦਿੱਤਾ। ਤੀਸਰੇ ਦਿਨ ਇਕ ਫਫਾ ਕੁਟਣੀ ਰੁਸਤਮ ਨੂੰ ਧੋਖੇ ਵਿਚ ਫਸਾਉਣ ਲਈ ਆਈ, ਪਰ ਰੁਸਤਮ ਹੱਥੋਂ ਮਾਰੀ ਗਈ। ਚੌਥੇ ਦਿਨ ਊਲਾਦ ਨਾਂ ਦਾ ਇਕ ਦੈਂਤ ਆਪਣੇ ਲਸ਼ਕਰ ਲੈ ਕੇ ਰੁਸਤਮ ਤੇ ਆ

ਪਿਆ, ਪਰ ਰੁਸਤਮ ਨੇ ਉਸਦੇ ਲਸ਼ਕਰ ਨੂੰ ਮਾਰ ਦਿੱਤਾ ਅਤੇ ਉਹ ਜਾਨ ਬਚਾਕੇ ਭੱਜ ਗਿਆ । ਪੰਜਵੇਂ ਦਿਨ ਊਲਾਦ ਨੇ ਫੇਰ ਰੁਸਤਮ ਤੇ ਹਮਲਾ ਕੀਤਾ ਪਰ ਫੜਿਆ ਗਿਆ ਤੇ ਕੈਦ ਕਰ ਲਿਆ ਗਿਆ । ਛੇਵੇਂ ਦਿਨ ਅਰਜੰਗ ਨਾਂ ਦੇ ਇਕ ਹੋਰ ਦੈਂਤ ਨੇ ਰੁਸਤਮ ਨੂੰ ਆ ਘੇਰਿਆ ਪਰ ਰੁਸਤਮ ਨੇ ਉਸਨੂੰ ਕੁਸ਼ਤੀ ਵਿਚ ਹਰਾਕੇ ਉਸਦਾ ਸਿਰ ਵੱਢ ਲਿਆ ਅਤੇ ਸੱਤਵੇਂ ਦਿਨ ਰੁਸਤਮ ਨੇ ਬਹੁਤ ਸਾਰੇ ਦੈਂਤ ਮਾਰੇ ਅਤੇ ਦੈਂਤਾਂ ਦੇ ਸਰਦਾਰ ਬੇਦ ਨੂੰ ਆਪਣੇ ਅਧੀਨ ਕਰ ਲਿਆ । ਇਸ ਤੋਂ ਪਿਛੋਂ ਰੁਸਤਮ ਨੇ ਬਹੁਤ ਸਾਰੇ ਦੈਂਤਾਂ ਦੇ ਸਰਦਾਰ ਸਫ਼ੈਦ ਦੇਵ ਨਾਲ ਕੁਸ਼ਤੀ ਕਰਕੇ ਉਸ ਨੂੰ ਆਪਣੇ ਕਾਬੂ ਵਿਚ ਕਰ ਲਿਆ ਅਤੇ ਆਪਣੇ ਖੰਜਰ ਨਾਲ ਉਸਦਾ ਸੀਨਾ ਚਾਕ ਕਰ ਦਿੱਤਾ । ਇਸ ਤੋਂ ਪਿਛੋਂ ਪਹਿਲਾਂ ਕੈਕਾਊਸ ਨੂੰ ਕੈਦ ਵਿਚੋਂ ਛੁਡਾਇਆ ਅਤੇ ਫੇਰ ਮਾਜ਼ਿੰਦਰਾਨ ਦੇ ਬਾਦਸ਼ਾਹ ਨਾਲ ਯੁੱਧ ਕਰਕੇ ਉਸ ਨੂੰ ਕਤਲ ਕਰ ਦਿੱਤਾ । ਰੁਸਤਮ ਇਸ ਤਰ੍ਹਾਂ ਜਿੱਤ ਪ੍ਰਾਪਤ ਕਰਕੇ ਅਤੇ ਕੈਕਾਊਸ ਨੂੰ ਆਪਣੇ ਨਾਲ ਲੈ ਕੇ ਖ਼ੁਸ਼ੀ ਖ਼ੁਸ਼ੀ ਈਰਾਨ ਵਾਪਸ ਆਇਆ।

ਹਫ਼ਤ ਖ਼ਵਾਨਿ ਅਸਫ਼ੰਦਯਾਰ—ਇਹ ਅਸਫ਼ੰਦਯਾਰ ਦਾ ਸੱਤ ਮੰਜ਼ਲਾਂ ਵਿਚ ਰੋਈਨਦਜ਼ (ਕਾਂਸੀ ਦਾ ਕਿਲ੍ਹ) ਨਾਂ ਦੇ ਕਿਲੇ ਤਕ ਤੈਅ ਕੀਤਾ ਉਹ ਪੈਂਡਾ ਹੈ, ਜੋ ਉਸਨੂੰ ਆਪਣੀਆਂ ਭੈਣਾਂ ਛੁਡਾਉਣ ਲਈ ਤੈਅ ਕਰਨਾ ਪਿਆ ਸੀ । ਉਕਤ ਸੱਤੇ ਮੰਜ਼ਲਾਂ ਵਿਚ ਇਕ ਇਕ ਕਰਕੇ ਅਜਿਹੀਆਂ ਸੱਤ ਥਾਵਾਂ ਅਈਆਂ, ਜਿੱਥੇ ਅਸਫ਼ੰਦਯਾਰ ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ । ਇਸ ਨੂੰ ਪਹਿਲੀ ਮੰਜ਼ਲ ਵਿਚ ਦੋ ਬਘਿਆੜ ਮਿਲੇ, ਦੂਜੀ ਮੰਜ਼ਲ ਵਿਚ ਇਕ ਸ਼ੇਰ ਮਿਲਿਆ, ਤੀਜੀ ਮੰਜ਼ਲ ਵਿਚ ਅਜਗਰ ਦਾ ਸਾਹਮਣਾ ਕਰਨਾ ਪਿਆ, ਚੌਥੀ ਮੰਜ਼ਲ ਤੇ ਇਕ ਫਫਾ ਕੁਟਣੀ ਮਿਲੀ, ਪੰਜਵੀਂ ਮੰਜ਼ਲ ਵਿਚ ਸੀਮੁਰਗ (ਗਰੁੜ) ਮਿਲਿਆ, ਛੇਵੀਂ ਮੰਜ਼ਲ ਤੇ ਮੀਂਹ ਹਨੇਰੀ, ਬਰਫ਼ ਬਿਜਲੀ ਅਤੇ ਗੜਿਆਂ ਦਾ ਟਾਕਰਾ ਕਰਨਾ ਪਿਆ ਅਤੇ ਸੱਤਵੀਂ ਮੰਜ਼ਲ ਵਿਚ ਅਥਾਹ ਪਾਣੀਆਂ ਵਿਚੋਂ ਲੰਘਣਾ ਪਿਆ । ਇਹ ਲੰਮਾ ਪੈਂਡਾ ਜੋ ਕਈ ਮਹੀਨਿਆਂ ਵਿਚ ਮੁਕਦਾ ਸੀ ਅਸਫ਼ੰਦਯਾਰ ਨੇ ਕੇਵਲ ਸੱਤਾਂ ਦਿਨਾਂ ਵਿਚ ਮੁਕਾਇਆ ।

ਹ. ਪੁ.—ਮ. ਕੋ 260.

**ਹਫ਼ੀਜ਼ ਜਾਲੰਧਰੀ** : ਇਹ ਉਰਦੂ ਦਾ ਮਸ਼ਹੂਰ ਕਵੀ ਸੀ। ਇਸ ਦਾ ਜਨਮ ਜਲੰਧਰ ਵਿਚ 1901 ਈਸਵੀ ਵਿਚ ਹੋਇਆ । ਇਸ ਨੇ ਪਹਿਲਾਂ ਕੁਰਾਨ ਪੜ੍ਹਿਆ । ਪਰ ਸਕੂਲੀ ਵਿਦਿਆ ਵਿਚ ਇਹ ਸੱਤਵੀਂ ਜਮਾਤ ਤੋਂ ਅੱਗੇ ਨਾ ਚੱਲ ਸਕਿਆ । ਮੁੱਢ ਤੋਂ ਹੀ ਇਸ ਨੂੰ ਸ਼ਿਅਰ ਲਿਖਣ ਦਾ ਸ਼ੌਕ ਜਾਗ ਪਿਆ ਸੀ । ਇਹ ਮਿਹਨਤ ਮਜ਼ਦੂਰੀ ਕਰਕੇ ਆਪਣਾ ਗੁਜ਼ਾਰਾ ਕਰਦਾ ਸੀ ਪਰ ਬਹੁਤ ਥੋੜ੍ਹੇ ਸਮੇਂ ਵਿਚ ਹੀ ਇਸਨੇ ਆਪਣੀ ਸ਼ਾਇਰੀ ਦਾ ਸਿੱਕਾ ਦੇਸ਼ ਭਰ ਵਿਚ ਜਮਾ ਲਿਆ ਸੀ । ਸ਼ਾਹਨਾਮਾ ਇਸਲਾਮ ਲਿਖ ਕੇ ਇਸ ਨੇ ਖ਼ਾਸ ਤੌਰ ਤੇ ਪ੍ਰਸਿਧੀ ਪ੍ਰਾਪਤ ਕੀਤੀ । ਇਸ ਦਾ ਕਲਾਮ ਆਮ ਲੋਕਾਂ ਵਿਚ ਮਾਨਤਾ ਪ੍ਰਾਪਤ ਕਰ ਚੁਕਿਆ ਹੈ ।

'ਸ਼ਾਹਨਾਮਾ ਇਸਲਾਮ' ਇਸ ਦੇ ਕਲਾਮ ਦਾ ਕਮਾਲ ਹੈ । ਇਸ ਵਿਚ ਇਸਲਾਮ ਦੀਆਂ ਇਤਿਹਾਸਕ ਰਵਾਇਤਾਂ ਨੂੰ ਬੜੇ ਦਿਲਚਸਪ ਢੰਗ ਨਾਲ ਬਿਆਨ ਕੀਤਾ ਗਿਆ ਹੈ । ਇਸ ਤੋਂ ਇਲਾਵਾ ਇਸ ਦੀਆਂ ਕਵਿਤਾਵਾਂ ਦੇ ਹੋਰ ਸੰਗ੍ਰਹਿ ਵੀ ਪ੍ਰਕਾਸ਼ਤ ਹੋ ਚੁਕੇ ਹਨ, ਜਿਵੇਂ ਕਿ 'ਨਗਮਾ ਇ ਜ਼ਾਤ' ਅਤੇ 'ਸੋਜ਼ ਓ ਸਾਜ਼' । ਇਨ੍ਹਾਂ ਨਜ਼ਮਾਂ ਵਿਚ ਹੋਰ ਗੁਣਾਂ ਤੋਂ ਇਲਾਵਾ ਰਵਾਨੀ ਅਤੇ ਸਰੂਰ ਕਮਾਲ ਦਾ ਹੈ । ਇਹ ਬਹਿਰ ਅਤੇ ਸੰਗੀਤਕ ਗੁਣਾਂ ਦਾ ਖ਼ਾਸ ਖ਼ਿਆਲ ਰਖਦਾ ਹੈ । ਇਸ ਦੀਆਂ ਗ਼ਜ਼ਲਾਂ ਵਿਚ ਦਰਦ ਅਤੇ ਸੋਜ਼ ਦੀ ਬਹੁਲਤਾ ਹੈ ਬੋਲੀ ਬਹੁਤ ਹੀ ਕੋਮਲ ਅਤੇ ਸਪਸ਼ਟ ਹੈ । ਇਸ ਦੇ ਗੀਤ ਵੀ ਬਹੁਤ ਪਸੰਦ ਕੀਤੇ ਜਾਂਦੇ ਹਨ । 'ਟੂਟੀ ਹੂਈ ਕਸ਼ਤੀ ਕਾ ਮਲਾਹ' ਅਤੇ 'ਸ਼ਹਿ ਸਵਾਰੇ ਕਰਬਲਾ' ਆਦਿ ਇਸ ਦੀਆਂ ਅਜਿਹੀਆਂ ਕਵਿਤਾਵਾਂ ਹਨ ਜਿਨ੍ਹਾਂ ਨੂੰ ਪੜ੍ਹ ਕੇ ਇਸ ਦੀ ਸ਼ਾਇਰੀ ਦੇ ਗੁਣ ਉਭਰ ਕੇ ਸਾਹਮਣੇ ਆਉਂਦੇ ਹਨ । ਰਾਜਨੀਤਕ, ਇਤਿਹਾਸਕ ਅਤੇ ਧਾਰਮਕ ਕਾਰਨਾਮਿਆਂ ਨੂੰ ਕਵਿਤਾ ਵਿਚ ਖ਼ੂਬਸੂਰਤੀ ਨਾਲ ਬਿਆਨ ਕਰ ਸਕਣਾ ਹਫ਼ੀਜ਼ ਜਾਲੰਧਰੀ ਦਾ ਹੀ ਕੰਮ ਹੈ ।

ਹ. ਪੁ.-ਮੁਖ਼ਤਸਰ ਤਾਰੀਖ਼ ਅਦਬ ਉਰਦੂ-ਸੱਯਦ ਇਜਾਜ਼ਹੁਸੈਨ

**ਹੱਬ** : ਇਹ ਇਕ ਦਰਿਆ ਹੈ ਜੋ ਪਾਕਿਸਤਾਨ ਵਿਚ ਸਿੰਧ ਪ੍ਰਾਂਤ ਦੀ ਪੱਛਮੀ ਸਰਹੱਦ ਤੇ ਸਥਿਤ ਹੈ । ਇਹ ਹੱਬ ਰੇਂਜ ਦੇ ਉੱਤਰੀ ਸਿਰੇ ਤੋਂ ਪੋਰਾਲੀ ਦਰਿਆ ਦੇ ਸਾਹਮਣਿਓਂ ਨਿਕਲਕੇ 40 ਕਿ. ਮੀ. ਦੱਖਣ-ਪੂਰਬ ਨੂੰ ਵਹਿੰਦਾ ਹੈ ਤੇ ਫਿਰ ਇਹ ਦੱਖਣ ਵੱਲ ਮੁੜ ਜਾਂਦਾ ਹੈ ਅਤੇ 80 ਕਿ. ਮੀ. ਤੱਕ ਇਸੇ ਦਿਸ਼ਾ ਵਿਚ ਵਗਦਾ ਰਹਿੰਦਾ ਹੈ । ਅੰਤ ਵਿਚ ਦੱਖਣ-ਪੱਛਮ ਵੱਲ ਨੂੰ ਕੋਈ 400 ਕਿ. ਮੀ. ਦਾ ਪੰਧ ਤਹਿ ਕਰਕੇ ਕੇਪ ਮਾਂਜ਼ੇ ਦੇ ਨੇੜੇ ਅਰਬ ਸਾਗਰ ਵਿਚ ਜਾ ਡਿਗਦਾ ਹੈ । ਸਿੰਧ ਦੇ ਇਲਾਕੇ ਵਿਚ ਦਰਿਆ ਸਿੰਧ ਅਤੇ ਗਾਜ ਤੋਂ ਇਲਾਵਾ ਸਥਾਈ ਦਰਿਆ ਕੇਵਲ ਇਹ ਹੀ ਹੈ । ਇਸ ਦਰਿਆ ਵਿਚ ਆਕੇ ਮਿਲਣ ਵਾਲੀਆਂ ਸਹਾਇਕ ਨਦੀਆਂ ਸਾਰੂਨਾ ਸਮੋਤਰੀ ਅਤੇ ਵੀਰਾ ਹੱਬ ਹਨ । ਫੁਸ਼ੀ ਦੱਰੇ ਤਕ ਇਸ ਦਾ ਮਾਰਗ ਤੰਗ ਹੈ । ਇਸ ਤੋਂ ਬਾਅਦ ਇਸਦਾ ਪਾਟ ਚੌੜਾ ਹੋ ਜਾਂਦਾ ਹੈ । ਇਸਦੇ ਦਹਾਨੇ ਤੋਂ ਲੈਕੇ 80 ਕਿ. ਮੀ. ਤੱਕ ਇਸਦੇ ਆਲੇ-ਦੁਆਲੇ ਚਰਾਗਾਹਾਂ ਹਨ । ਇਸ ਦਰਿਆ ਦੀ ਵਰਤੋਂ ਸਿੰਜਾਈ ਲਈ ਨਹੀਂ ਕੀਤੀ ਜਾਂਦੀ ।

ਹ. ਪੁ.—ਇੰਪ. ਗ ਇੰਡ. 13 : 2.

**ਹਬਲ ਬੁੱਤ** : ਵੇਖੋ ਹੁਬਲ (ਬੁੱਤ)

**ਹਬੀਗੰਜ ਟਾਊਨ** : ਇਹ ਬੰਗਲਾ ਦੇਸ਼ ਦੇ ਚਿਟਾਗਾਂਗ ਮੰਡਲ ਦੇ ਸਿਲਹਟ ਜ਼ਿਲ੍ਹੇ ਦਾ ਇਕ ਪ੍ਰਮੁੱਖ ਸ਼ਹਿਰ ਹੈ ਜੋ ਖੋਵਾਈ ਅਤੇ ਬਰਕ ਦਰਿਆਵਾਂ ਦੇ ਸੰਗਮ ਉੱਤੇ ਸਥਿਤ ਹੈ । ਸਾਇਸਤਾਗੰਜ ਇਥੋਂ 15 ਕਿ. ਮੀ. ਦੇ ਫ਼ਾਸਲੇ ਉੱਤੇ ਸਥਿਤ ਹੈ । ਸੰਨ 1947 ਤੋਂ ਪਹਿਲਾਂ ਇਹ ਭਾਰਤ ਦੇ ਪੂਰਬੀ ਬੰਗਾਲ ਅਤੇ ਆਸਾਮ ਪ੍ਰਾਂਤ ਦੇ ਸਿਲਹਟ ਜ਼ਿਲ੍ਹੇ ਵਿਚ ਹੁੰਦਾ ਸੀ । ਸੰਨ 1947 ਦੀ ਵੰਡ ਤੋਂ ਬਾਅਦ ਇਹ ਪੂਰਬੀ ਪਾਕਿਸਤਾਨ ਵਿਚ ਚਲਾ ਗਿਆ । ਇਥੇ ਸਬ-ਡਵੀਜ਼ਨਲ ਮੈਜਿਸਟਰੇਟ ਦੀ ਅਦਾਲਤ ਅਤੇ ਹੋਰ ਕਈ ਅਦਾਲਤਾਂ ਵੀ ਹਨ । ਇਹ ਮਹੱਤਵਪੂਰਨ ਵਪਾਰਕ ਕੇਂਦਰ ਹੈ । ਆਲੇ-ਦੁਆਲੇ ਦੇ ਇਲਾਕੇ ਨਾਲ ਰੇਲਾਂ ਤੇ ਸੜਕਾਂ ਰਾਹੀਂ ਜੁੜਿਆ ਹੋਇਆ ਹੈ ।

24°33', ਉ. ਵਿਥ; 91°26, ਪੂ. ਲੰਬ,

ਹ. ਪੁ.– ਇੰਪ ਗ. ਇੰਡ. 13:3.

**ਹਬੀਬੁੱਲਾ ਖ਼ਾਂ** : ਹਬੀਬੁੱਲਾ ਖ਼ਾਂ ਦਾ ਜਨਮ ਅਫ਼ਗਾਨਿਸਤਾਨ ਦੇ ਅਮੀਰ ਅਬਦੁੱਰਹਿਮਾਨ ਦੇ ਘਰ ਤਾਸ਼ਕੰਦ ਵਿਖੇ 1872 ਈ. ਵਿਚ ਹੋਇਆ । ਇਹ ਆਪਣੇ ਪਿਤਾ ਦਾ ਸਭ ਤੋਂ ਵੱਡਾ ਪੁੱਤਰ ਸੀ । ਇਸ ਦੇ ਪਿਤਾ ਦਾ ਲੋਕਾਂ ਉਪਰ ਸਖ਼ਤ ਕੰਟਰੋਲ ਸੀ । ਇਸੇ ਕਰਕੇ 1901 ਈ. ਵਿਚ ਉਸ ਦੀ ਮੌਤ ਪਿਛੋਂ ਹਬੀਬ-ਉੱਲਾ ਖ਼ਾਂ ਨੂੰ ਰਾਜ ਭਾਗ ਸੰਭਾਲਣ ਸਮੇਂ ਔਖ ਦਾ ਸਾਹਮਣਾ ਨਾ ਕਰਨਾ ਪਿਆ ।

ਜਦੋਂ ਲਾਰਡ ਕਰਜ਼ਨ ਵਾਇਸਰਾਏ ਸੀ, ਉਦੋਂ ਅਫ਼ਗਾਨਿ-ਸਤਾਨ ਅਤੇ ਬਰਤਾਨਵੀ (ਹਿੰਦ) ਸਰਕਾਰਾਂ ਦੇ ਆਪਸੀ ਸਬੰਧ ਚੰਗੇ ਨਹੀਂ ਸਨ ਐਪਰ ਬਰਤਾਨਵੀ ਸਰਕਾਰ ਵੱਲੋਂ ਸਰ ਲੂਈ ਡੇਨ ਦੀ ਅਗਵਾਈ ਅਧੀਨ ਇਕ ਮਿਸ਼ਨ ਕਾਬਲ ਭੇਜਿਆ ਗਿਆ ਜਿਸ ਦੀ ਪ੍ਰਾਪਤੀ ਇਹ ਸੀ ਕਿ ਮਾਰਚ 1905 ਵਿਚ ਦੋਹਾਂ ਸਰਕਾਰਾਂ ਵਿਚਕਾਰ

ਦੋਸਤੀ ਦਾ ਇਕ ਮੁਆਹਿਦਾ ਹੋ ਗਿਆ ।

ਸੰਨ 1907 ਵਿਚ ਜਦੋਂ ਲਾਰਡ ਮਿੰਟੋ ਵਾਇਸਰਾਏ ਸੀ ਤਾਂ ਹਬੀਬੁੱਲਾ ਨੇ ਭਾਰਤ ਦਾ ਸਰਕਾਰੀ ਦੌਰਾ ਕੀਤਾ ਜਿਸ ਦੇ ਸਿੱਟੇ ਵਜੋਂ ਅਫ਼ਗਾਨਿਸਤਾਨ ਦੇ ਸਬੰਧ ਭਾਰਤ ਨਾਲ ਹੋਰ ਚੰਗੇ ਹੋ ਗਏ। ਪਹਿਲੇ ਮਹਾਨ ਯੁੱਧ ਅਤੇ ਖਾਸ ਕਰਕੇ ਤੁਰਕੀ ਦੀ ਇਸ ਵਿਚ ਸ਼ਮੂਲੀਅਤ ਨੇ ਹਬੀਬੁੱਲਾ ਨੂੰ ਦੁਬਿਧਾ ਵਿਚ ਪਾ ਦਿੱਤਾ। ਤੁਰਕੀ ਦੇ ਸੁਲਤਾਨ ਨੂੰ ਮੁਸਲਮਾਨ ਜਗਤ ਦਾ ਰੂਹਾਨੀ ਆਗੂ ਮੰਨਿਆਂ ਜਾਂਦਾ ਸੀ। ਕੇਂਦਰੀ ਸ਼ਕਤੀਆਂ ਦੇ ਯਤਨਾ ਦੇ ਬਾਵਜੂਦ ਵੀ ਹਬੀਬੁੱਲਾ ਨੇ ਸਖ਼ਤੀ ਨਾਲ ਨਿਰਪੱਖਤਾ ਬਣਾਈ ਰੱਖੀ।

ਹਬੀਬੁੱਲਾ ਇਕ ਸੁਲਝਿਆ ਹੋਇਆ ਬਾਦਸ਼ਾਹ ਸੀ। ਇਸ ਨੇ 1904 ਵਿਚ ਹਬੀਬੀਆ ਸਕੂਲ ਖੋਲ੍ਹਿਆ ਅਤੇ ਇਕ ਸੈਨਿਕ ਅਕਾਦਮੀ ਦੀ ਸਥਾਪਨਾ ਕੀਤੀ। ਇਸ ਨੇ ਸਿਰਾਜ-ਉਲ-ਅਖ਼ਬਾਰ ਨਾਂ ਦਾ (ਫ਼ਾਰਸੀ ਵਿਚ) ਹਫ਼ਤਾਵਾਰੀ ਪਰਚਾ ਚਾਲੂ ਕੀਤਾ ਜੋ ਬਾਹਰੀ ਸੁਤੰਤਰਤਾ ਅਤੇ ਅੰਦਰੂਨੀ ਸੁਧਾਰਾਂ ਦਾ ਮੁੱਦਈ ਸੀ। ਇਸ ਨੇ ਆਪਣੇ ਪਿਤਾ ਵੱਲੋਂ ਚਾਲੂ ਕੀਤਾ ਜਾਸੂਸੀ ਸਿਸਟਮ ਅਤੇ ਕਰੜੀਆਂ ਸਜ਼ਾਵਾਂ ਦਾ ਪ੍ਰਬੰਧ ਸਮਾਪਤ ਕਰ ਦਿੱਤਾ। ਇਹ ਪੱਛਮੀ ਢੰਗ ਦੀ ਡਾਕਟਰੀ ਵਿਦਿਆ ਦੇ ਹੱਕ ਵਿਚ ਸੀ। ਇਸ ਨੇ ਸੜਕਾਂ ਦੀ ਹਾਲਤ ਸੁਧਾਰੀ ਅਤੇ ਪਾਣੀ ਦੀ ਸਪਲਾਈ, ਸ੍ਵੈ-ਚਾਲਕ ਗੱਡੀਆਂ ਅਤੇ ਬਿਜਲੀ ਆਦਿ ਦੇ ਪ੍ਰਬੰਧ ਚਾਲੂ ਕੀਤੇ ਜਿਸ ਤੋਂ ਇਸ ਉਪਰ ਪੱਛਮੀ ਸਭਿਅਤਾ ਦੇ ਵਿਕਸਿਤ ਪੱਖਾਂ ਦਾ ਚੰਗਾ ਪ੍ਰਭਾਵ ਸਪੱਸ਼ਟ ਹੁੰਦਾ ਹੈ। 20 ਫ਼ਰਵਰੀ, 1919 ਨੂੰ ਕਾਲਾਗੋਸ਼ ਵਿਖੇ ਸ਼ਿਕਾਰ ਦੇ ਕੈਂਪ ਵਿਚ ਇਸਨੂੰ ਕਤਲ ਕਰ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. 10 : 1091

**ਹਬੀਬੁੱਲਾ ਫ਼ਕੀਰ :** ਇਸ ਪੰਜਾਬੀ ਕਵੀ ਦਾ ਨਾਂ ਹਬੀਬੁੱਲਾ ਅਤੇ ਤਖ਼ੱਲਸ ਫ਼ਕੀਰ ਸੀ। ਇਹ ਸ਼ਹਿਨਸ਼ਾਹ ਔਰੰਗਜ਼ੇਬ ਦੇ ਜ਼ਮਾਨੇ ਵਿਚ ਹੋਇਆ ਸੀ। ਇਹ ਪਿੰਡ ਚੰਦੋਵਾਲ, ਜ਼ਿਲਾ ਗੁਜਰਾਤ (ਪਾਕਿਸਤਾਨ) ਦਾ ਵਸਨੀਕ ਸੀ। ਉਥੇ ਇਹ ਦਰਜ਼ੀ ਦਾ ਕੰਮ ਕਰਦਾ ਹੁੰਦਾ ਸੀ ਅਤੇ ਨਾਲ ਨਾਲ ਨਿੱਕਿਆਂ ਵੱਡਿਆਂ ਨੂੰ ਕੁਰਾਨ ਸ਼ਰੀਫ਼ ਵੀ ਪੜ੍ਹਾਉਂਦਾ ਸੀ।

'ਅਖ਼ਬਾਰ-ਉਲ-ਆਖ਼ਰਤ' ਨਾਂ ਦੀ ਇਸ ਦੀ ਇਕ ਰਚਨਾ ਛਪੀ ਹੋਈ ਮਿਲਦੀ ਹੈ, ਜੋ 1104 ਹਿਜਰੀ ਵਿਚ ਲਿਖੀ ਗਈ ਸੀ। ਇਸ ਵਿਚ ਲਗ ਭਗ 1600 ਬੈਂਤ ਹਨ। ਇਸ ਰਚਨਾ ਵਿਚ ਕਿਆਮਤ, ਬਹਿਸ਼ਤ, ਦੋਜ਼ਖ਼ ਆਦਿ ਵਰਗੇ ਗੰਭੀਰ ਮਾਮਲਿਆਂ ਉਪਰ ਵਿਚਾਰ ਕੀਤੀ ਗਈ ਹੈ। ਭਾਸ਼ਾ ਵਿਚ ਲਹਿੰਦੀ ਅਤੇ ਫ਼ਾਰਸੀ ਦੀ ਕੁਝ ਮਿਲਾਵਟ ਹੋਣ ਤੇ ਵੀ ਬੋਲੀ ਕਾਫ਼ੀ ਸਾਫ਼ ਹੈ।

ਹ. ਪੁ —ਪੰ. ਸ਼ਾ. ਤਜ਼.

—ਦਰਸ਼ਨ ਸਿੰਘ ਅਵਾਰਾ

**ਹਬੀਬੁੱਲਾ, ਮੌਲਵੀ :** ਇਹ ਪੰਜਾਬੀ ਦਾ ਕਵੀ ਸੀ। ਇਸ ਦਾ ਜਨਮ ਪਿੰਡ ਕੰਬੋ, ਜ਼ਿਲਾ ਅੰਮ੍ਰਿਤਸਰ ਵਿਚ 1871 ਈ. ਵਿਚ ਮੌਲਵੀ ਨਜ਼ਾਮ ਦੀਨ ਦੇ ਘਰ ਹੋਇਆ। ਇਸ ਨੇ ਸਕੂਲ ਵਿਚ ਮਿਡਲ ਤੱਕ ਉਰਦੂ, ਫ਼ਾਰਸੀ ਅਤੇ ਅੰਗਰੇਜ਼ੀ ਪੜ੍ਹੀ। ਮਗਰੋਂ ਇਸ ਨੇ ਮੌਲਵੀ ਮਹਿਦੀ ਸ਼ਾਹ ਕੋਲੋਂ ਫ਼ਾਰਸੀ ਦੀਆਂ ਪ੍ਰਸਿੱਧ ਕਿਤਾਬਾਂ ਅਤੇ ਮੌਲਵੀ ਅਬੂ ਉਬੈਦੁੱਲਾ ਅਹਿਮਦ ਕੋਲੋਂ ਕੁਰਾਨ ਮਜੀਦ ਦਾ ਤਰਜਮਾ, ਤਫ਼ਸੀਰ ਅਤੇ ਸਰਫ਼ ਨਹਵ ਸਿੱਖੇ।

ਹਬੀਬੁੱਲਾ ਨੇ ਪੁਲਿਸ ਵਿਚ ਭਰਤੀ ਹੋ ਕੇ ਨੌਕਰੀ ਸ਼ੁਰੂ ਕੀਤੀ। ਇਹ ਕਨਸਟੇਬਲ, ਹੈੱਡ ਕਨਸਟੇਬਲ, ਹੈੱਡ ਮੁਹੱਰਰ ਅਤੇ ਠਾਣੇਦਾਰ ਰਿਹਾ। ਫਿਰ ਇਹ ਨੌਕਰੀ ਛੱਡ ਕੇ ਮੁਖ਼ਤਿਆਰੇ-ਆਮ ਦਾ ਕੰਮ ਕਰਦਾ ਰਿਹਾ। ਪਾਕਿਸਤਾਨ ਬਣਨ ਤੋਂ ਕੁਝ ਸਾਲ ਪਹਿਲਾਂ ਇਸ ਨੇ ਅੰਮ੍ਰਿਤਸਰ ਵਿਚ ਦੁਕਾਨ ਪਾਈ। ਪਾਕਿਸਤਾਨ ਬਣਨ ਤੋਂ ਮਗਰੋਂ ਇਹ ਬਹਾਵਲਪੁਰ (ਪਾਕਿਸਤਾਨ) ਵਿਚ ਜਾ ਕੇ ਰਹਿਣ ਲੱਗ ਪਿਆ।

ਸੰਨ 1893 ਵਿਚ ਹਬੀਬੁੱਲਾ ਨੇ ਪੰਜਾਬੀ ਸ਼ਿਅਰਾਂ ਦੀ ਪੁਸਤਕ 'ਖ਼ਜ਼ੀਨਾ ਤੁਲ ਇਸਰਾਰ' ਲਿਖੀ। ਇਨ੍ਹਾਂ ਦਿਨਾਂ ਵਿਚ ਹੀ ਇਸ ਨੇ ਇਕ ਸੁਪਨਾ ਦੇਖਿਆ ਅਤੇ ਮੌਲਵੀ ਨੂਰੁਲ ਹਸਨ ਕੋਲੋਂ ਸੁਪਨੇ ਦਾ ਫਲ ਪੁੱਛਿਆ। ਉਨ੍ਹਾਂ ਨੇ ਦੱਸਿਆ ਕਿ 'ਤੁਸੀਂ ਬਹੁਤ ਵੱਡੇ ਵਿਦਵਾਨ ਬਣੋਂਗੇ, ਲੋਕ ਤੁਹਾਡੀ ਵਿਦਵਤਾ ਤੋਂ ਲਾਭ ਪ੍ਰਾਪਤ ਕਰਨਗੇ।' ਇਸ ਗੱਲ ਨਾਲ ਇਸ ਨੂੰ ਧਾਰਮਕ ਕਵਿਤਾ ਲਿਖਣ ਦਾ ਵਧੇਰੇ ਸ਼ੌਕ ਹੋ ਗਿਆ ਅਤੇ ਇਸ ਨੇ ਬੇਸ਼ੁਮਾਰ ਕਿਤਾਬਾਂ ਲਿਖੀਆਂ। ਇਨ੍ਹਾਂ ਵਿਚ 'ਖ਼ਜ਼ੀਨਾ ਤੁਲ ਇਸਰਾਰ', 'ਹਬੀਬੁਲ ਸਕਲੀਨ', 'ਤਫ਼ਸੀਰ ਸੂਰਾ-ਏ ਫ਼ਾਤਹ', 'ਤਫ਼ਸੀਰ ਸੱਤ ਸੂਰਾ', 'ਯੂਸਫ਼ ਜ਼ੁਲੈਖਾਂ', 'ਗੁਲਜ਼ਾਰ ਆਦਮ', 'ਗੁਲਜ਼ਾਰ ਮੂਸਾ', 'ਗੁਲਜ਼ਾਰ ਈਸਾ', 'ਮਜਮੂਆ ਖ਼ੁਤਬ ਹਬੀਬੁੱਲਾ', 'ਅਕਰਾਮ ਮੁਸਤਫ਼ਾ', 'ਕਿੱਸਾ ਜਾਬਰ', 'ਜੰਗਨਾਮਾ ਹਬੀਬੁੱਲਾ', 'ਮਅਰਾਜਨਾਮਾ', 'ਅਹਵਾਲ ਉਲ ਆਖ਼ਦ', 'ਖ਼ਵਾਨ ਨੇਅਮਾ' ਆਦਿ ਪੁਸਤਕਾਂ ਸ਼ਾਮਲ ਹਨ। ਇਸ ਦੀ ਬੋਲੀ ਸਾਦਾ ਤੇ ਸਾਫ਼, ਸ਼ਿਅਰਾਂ ਵਿਚ ਰਸ ਅਤੇ ਬਿਆਨ ਵਿਚ ਪੂਰੀ ਰਵਾਨੀ ਹੈ।

ਇਸ ਦੀ ਮੌਤ 22 ਮਾਰਚ 1954 ਨੂੰ ਹੋਈ।

ਹ. ਪੁ.—ਪੰ. ਸ਼ਾ. ਤਜ਼.

**ਹਬੀਲ ਪਿਸਰ ਆਦਮ :** ਵੇਖੋ ਹਾਬੀਲ ਤੇ ਕਾਬੀਲ

**ਹਮਜ਼ਾ :** ਹਮਜ਼ਾ ਬਿਨ ਅਲੀ ਬਿਨ ਅਹਿਮਦ ਦਰੂਜ਼ਾਂ ਦੀ ਧਾਰਮਿਕ ਪ੍ਰਣਾਲੀ ਦਾ ਮੋਢੀ ਸੀ। ਇਹ ਬਹੁਤ ਸਾਰੀਆਂ ਅਜਿਹੀਆਂ ਧਾਰਮਿਕ ਪੁਸਤਕਾਂ ਦਾ ਲੇਖਕ ਵੀ ਹੈ, ਜਿਨ੍ਹਾਂ ਨੂੰ ਦਰੂਜ਼ ਪਵਿੱਤਰ ਗ੍ਰੰਥਾਂ ਦੇ ਤੌਰ ਤੇ ਮੰਨਦੇ ਹਨ।

ਹਮਜ਼ਾ ਦੇ ਜੀਵਨ ਬਾਰੇ ਨਿਸ਼ਚਿਤ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ ਅਤੇ ਕੋਈ ਖ਼ਾਸ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਅਲ-ਨੁਵੈਰੀ ਅਨੁਸਾਰ ਇਹ ਜ਼ੌਜ਼ਾਨ (ਜ਼ੂਜ਼ਾਨ), ਈਰਾਨ ਦਾ ਰਹਿਣ ਵਾਲਾ ਸੀ ਅਤੇ ਇਹ ਲੱਬਾਦ ਤਿਆਰ ਕਰਿਆ ਕਰਦਾ ਸੀ। ਇਸ ਨੇ ਪਹਿਲੀ ਵਾਰ ਆਪਣੇ ਸਿਧਾਂਤ 410 ਹਿਜਰੀ (1019 ਈ.) ਵਿਚ ਲੋਕਾਂ ਨੂੰ ਦੱਸੇ, ਪਰ ਹਮਜ਼ਾ ਦੇ ਆਪਣੇ ਕਥਨ ਅਨੁਸਾਰ ਇਸ ਨੇ ਇਹ ਸਿਧਾਂਤ ਇਸ ਤੋਂ ਦੋ ਸਾਲ ਪਹਿਲਾਂ ਪੇਸ਼ ਕੀਤੇ ਸਨ। ਇਸੇ ਸਾਲ ਤੋਂ ਦਰੂਜ਼ੀ ਸਾਲ ਦਾ ਆਰੰਭ ਕੀਤਾ ਗਿਆ ਹੈ। ਜਦੋਂ ਹਮਜ਼ਾ ਨੇ ਪਹਿਲੀ ਵਾਰ ਆਪਣੇ ਇਹ ਸਿਧਾਂਤ ਕਾਹਿਰਾ ਵਿਚ ਦਿੱਤੇ ਸਨ, ਤਾਂ ਉਥੇ ਫ਼ਸਾਦ ਹੋ ਗਏ ਸਨ ਅਤੇ ਇਸ ਨੂੰ ਕੁਝ ਸਮੇਂ ਲਈ ਖ਼ਲੀਫ਼ੇ ਦੀ ਹਿਫ਼ਾਜ਼ਤ ਵਿਚ ਛੁਪਕੇ ਰਹਿਣਾ ਪਿਆ ਸੀ।

ਇਸ ਨੂੰ ਦਰੂਜ਼ ਅੱਜ ਵੀ 'ਕਾਇਮ ਅਲ-ਜ਼ਮਾਨ' ਅਤੇ 'ਅਲ ਹਾਦੀ' ਨਾਂ ਨਾਲ ਯਾਦ ਕਰਦੇ ਹਨ ਅਤੇ ਇਸ ਨੂੰ ਵਿਸ਼ੇਸ਼ ਸਤਿਕਾਰ ਦਿੰਦੇ ਹਨ।

ਹ.ਪੁ.—ਸ਼ਾ. ਐਨ. ਇਸ. : 131

**ਹਮਜ਼ਾ, ਅਮੀਰ :** ਇਹ ਹਜ਼ਰਤ ਮੁਹੰਮਦ ਸਾਹਿਬ ਦਾ ਚਾਚਾ

ਸੀ। ਇਸ ਨੇ ਇਸਲਾਮ ਧਰਮ ਅਪਣਾ ਕੇ ਉਸ ਦਾ ਪੂਰੇ ਜ਼ੋਰ ਨਾਲ ਪ੍ਰਚਾਰ ਕੀਤਾ। ਇਸ ਨੇ ਉਹਦ ਦੀ ਲੜਾਈ ਵਿਚ ਭਾਗ ਲਿਆ ਅਤੇ ਕੁਰੈਸ਼ਾਂ ਦਾ ਲੀਡਰ ਉਸਮਾਨ ਇਸ ਦੇ ਹੀ ਹੱਥੋਂ ਮਾਰਿਆ ਗਿਆ ਸੀ। ਇਹ ਆਪ ਕੁਝ ਦੇਰ ਬਾਅਦ ਵਹਿਸ਼ੀ ਨਾਂ ਦੇ ਹਬਸ਼ੀ ਹੱਥੋਂ ਮਾਰਿਆ ਗਿਆ ਸੀ। ਲੜਾਈ ਵਿਚ ਬਹਾਦਰੀ ਦੀ ਮੌਤ ਮਰਨ ਮਗਰੋਂ ਹਜ਼ਰਤ ਮੁਹੰਮਦ ਨੇ ਇਸ ਨੂੰ 'ਅੱਲਾ ਦਾ ਸ਼ੇਰ ਅਤੇ ਪੈਗੰਬਰ' ਕਿਹਾ।

ਹਮਜ਼ਾ ਦੀ ਬਹਾਦਰੀ ਦੇ ਕਾਰਨਾਮਿਆਂ ਦਾ ਜ਼ਿਕਰ ਫ਼ਾਰਸੀ ਕਵਿਤਾ ਵਿਚ ਮਿਲਦਾ ਹੈ, ਜਿਥੇ ਇਸ ਨੂੰ ਅਮੀਰ ਹਮਜ਼ਾ ਕਿਹਾ ਗਿਆ ਹੈ।

ਹ. ਪੁ.—ਡਿ. ਇਸ.

**ਹਮਦਮ** : ਇਸ ਪੰਜਾਬੀ ਕਵੀ ਦਾ ਨਾਂ ਮੁਹੰਮਦ ਰਮਜ਼ਾਨ ਅਤੇ ਤਖ਼ਲੱਸ 'ਹਮਦਮ' ਸੀ, ਜੋ ਮਗਰੋਂ ਜਾ ਕੇ ਉਸਤਾਦ ਹਮਦਮ ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸ ਦਾ ਜਨਮ ਲਾਹੌਰ ਵਿਖੇ ਸ਼ੇਖ਼ ਅਲ੍ਹਾ ਬਖ਼ਸ਼ ਦੇ ਘਰ 1877 ਈ. ਵਿਚ ਹੋਇਆ।

ਬਚਪਨ ਵਿਚ ਹੀ ਇਸਨੂੰ ਸੱਯਦ ਫ਼ਜ਼ਲ ਸ਼ਾਹ, ਮੀਆਂ ਰਹੀਮ ਬਖ਼ਸ਼ ਉਰਫ਼ ਰਹੀਮ ਯਾਰ, ਮੀਆਂ ਹਦਾਇਤੁੱਲਾ ਅਤੇ ਸ: ਲਾਹੌਰਾ ਸਿੰਘ ਵਰਗਿਆਂ ਦੀ ਸੰਗਤ ਪ੍ਰਾਪਤ ਹੋਈ, ਜਿਸ ਤੋਂ ਸ਼ਾਇਰੀ ਦਾ ਸ਼ੌਕ ਜਾਗਿਆ ਅਤੇ ਇਹ ਮੀਆਂ ਮੁਰਾਦ ਬਖ਼ਸ਼ ਲੁਹਾਰ ਦਾ ਸ਼ਾਗਿਰਦ ਬਣ ਗਿਆ।

ਇਸ ਨੇ ਕੇਵਲ ਮਿਡਲ ਤਕ ਪੜ੍ਹਾਈ ਕੀਤੀ। ਜਵਾਨੀ ਚੜ੍ਹਨ ਤੇ ਰੇਲਵੇ ਵਿਚ ਨੌਕਰ ਹੋ ਗਿਆ। ਫਿਰ ਟਰੇਨ ਐਗਜ਼ਾਮੀਨਰ ਲਗ ਕੇ ਅਫ਼ਰੀਕਾ ਤੱਕ ਦੀ ਸੈਰ ਕੀਤੀ। 21 ਸਾਲ ਦੀ ਨੌਕਰੀ ਤੋਂ ਬਾਅਦ ਨੌਕਰੀ ਛੱਡਕੇ ਘਰ ਆ ਗਿਆ ਅਤੇ ਕਿਤਾਬਾਂ ਦੀ ਛੋਟੀ ਜਿਹੀ ਦੁਕਾਨ ਖੋਲ੍ਹ ਲਈ।

ਇਸ ਨੇ ਕਈ ਛੋਟੇ ਛੋਟੇ ਕਿੱਸੇ ਲਿਖੇ, ਜੋ ਛਪੇ ਹੋਏ ਮਿਲਦੇ ਹਨ। ਪਰ ਇਸਨੂੰ ਪ੍ਰਸਿੱਧੀ ਦੇਣ ਵਾਲੀ ਰਚਨਾ ਇਸ ਦਾ ਕਾਵਿ-ਸੰਗ੍ਰਿਹ 'ਹੀਰਿਆਂ ਦੀ ਕਾਨ' ਹੈ। ਇਸਦੀ ਕਵਿਤਾ ਵਿਚ ਰਵਾਨੀ, ਉੱਚ-ਖ਼ਿਆਲੀ ਤੇ ਸੰਜਮ ਬਹੁਤ ਹੈ। ਤਸਬੀਹਾਂ (ਉਪਮਾਂ) ਦੀ ਵਰਤੋਂ ਬੜੀ ਸਫ਼ਲਤਾ ਅਤੇ ਖ਼ੂਬੀ ਨਾਲ ਕੀਤੀ ਗਈ ਹੈ। ਇਸ ਨੇ ਇਕ ਪੰਜਾਬੀ ਡਿਕਸ਼ਨਰੀ ਤਿਆਰ ਕਰਨ ਦਾ ਕੰਮ ਵੀ ਅਰੰਭਿਆ ਸੀ, ਪਰ ਮੌਤ ਨੇ ਇਸ ਕੰਮ ਨੂੰ ਸਿਰੇ ਨਾ ਚੜ੍ਹਨ ਦਿੱਤਾ।

ਇਹ ਕਵੀ ਦਰਬਾਰਾਂ ਵਿਚ ਬੜੇ ਧੜੱਲੇ ਨਾਲ ਕਵਿਤਾਵਾਂ ਬੋਲਿਆ ਕਰਦਾ ਸੀ ਤੇ ਕਈ ਇਨਾਮੀ ਮੁਕਾਬਿਲਆਂ ਵਿਚ ਇਸ ਨੇ ਇਨਾਮ ਵੀ ਜਿੱਤੇ ਸਨ। ਪੰਜਾਬੀ ਦੇ ਪ੍ਰਸਿੱਧ ਕਵੀ ਬਾਬੂ ਫ਼ੀਰੋਜ਼ਦੀਨ ਸ਼ਰਫ਼, ਸ੍ਰ. ਕਰਤਾਰ ਸਿੰਘ ਬਲੱਗਣ, ਜਸਵੰਤ ਰਾਏ 'ਰਾਏ', ਸੁੰਦਰ ਦਾਸ ਜ਼ਰ ਅਤੇ ਚਰਾਗੁੱਦੀਨ ਦਾਮਨ ਵਰਗੇ ਇਸਦੇ ਸ਼ਾਗਿਰਦ ਸਨ।

ਇਸ ਦੀ ਮੌਤ 29 ਨਵੰਬਰ, 1954 ਈ. ਨੂੰ ਹੋਈ।

ਹ. ਪੁ.—ਪੰ. ਸ਼ਾ. ਤਜ਼.

**ਹਮਦਰਦ, ਸਾਧੂ ਸਿੰਘ (ਡਾ.)** : ਪੰਜਾਬ ਦੇ ਇਸ ਪ੍ਰਸਿਧ ਪੱਤਰਕਾਰ ਦਾ ਜਨਮ ਪਿੰਡ ਪੱਧੀ ਮੇਟ ਵਾਲੀ, ਤਹਿਸੀਲ ਬੰਗਾ, ਜ਼ਿਲਾ ਜਲੰਧਰ ਵਿਚ ਚੌਧਰੀ ਲਭੂ ਰਾਮ ਦੇ ਘਰ ਸੰਨ 1918 ਵਿਚ ਹੋਇਆ। ਇਸ ਨੇ ਮਾਹਿਲ ਗਹਲਾ ਤੋਂ ਮਿਡਲ ਤੇ ਬੰਗਾ ਤੋਂ ਮੈਟ੍ਰਿਕ ਪਾਸ ਕੀਤੀ। ਮੈਟ੍ਰਿਕ ਤੋਂ ਅਗਲੀ ਵਿਦਿਆ ਪ੍ਰਾਈਵੇਟ ਤੌਰ ਤੇ ਪ੍ਰਾਪਤ ਕਰਕੇ ਐਮ. ਏ., ਐਲ. ਐਲ. ਬੀ. ਕੀਤੀ। ਮਗਰੋਂ ਇਸ ਨੇ ਸਾਹਿਤ ਵਿਚ ਪੀ. ਐੱਚ. ਡੀ. ਦੀ ਡਿਗਰੀ ਵੀ ਪ੍ਰਾਪਤ ਕੀਤੀ। ਸ਼ੁਰੂ ਤੋਂ ਹੀ ਇਸ ਦੀ ਅਕਾਲੀ ਤੇ ਕੌਮੀ ਲਹਿਰਾਂ ਵੱਲ ਰੁਚੀ ਸੀ ਜਿਸ ਕਰਕੇ ਇਸ ਨੇ ਪੱਤਰਕਾਰੀ ਵਾਲਾ ਜੀਵਨ ਆਰੰਭ ਕੀਤਾ। ਇਹ 'ਸਾਧੂ ਸਿੰਘ ਹਮਦਰਦ ਟਰੱਸਟ, ਜਲੰਧਰ' ਦਾ ਬਾਨੀ ਚੇਅਰਮੈਨ ਸੀ।


ਡਾ. ਸਾਧੂ ਸਿੰਘ ਹਮਦਰਦ

ਆਜ਼ਾਦੀ ਤੋਂ ਪਹਿਲਾਂ ਇਹ ਲਾਹੌਰ ਵਿਚ ਵੱਖ ਵੱਖ ਪੱਤਰਕਾਵਾਂ 'ਵਿਹਾਰ-ਸੁਧਾਰ', 'ਖ਼ਾਲਸਾ ਐਂਡ ਖ਼ਾਲਸਾ,' 'ਐਡਵੋਕੇਟ', 'ਹਫ਼ਤਾਵਾਰ ਅਜੀਤ' ਤੇ 'ਰੋਜ਼ਾਨਾ ਅਜੀਤ' ਦਾ ਉਪ-ਸੰਪਾਦਕ ਰਿਹਾ ਅਤੇ ਉਸ ਤੋਂ ਬਾਦ ਜਲੰਧਰ ਆ ਕੇ 'ਰੋਜ਼ਾਨਾ ਅਜੀਤ' ਦਾ ਮੁੱਖ ਸੰਪਾਦਕ ਬਣ ਗਿਆ। ਪੰਜਾਬੀ ਪੱਤਰਕਾਰੀ ਦੇ ਖੇਤਰ ਵਿਚ ਸ਼ਲਾਘਾਯੋਗ ਕੰਮ ਕਰਨ ਬਦਲੇ ਪੰਜਾਬ ਸਰਕਾਰ ਨੇ 1968 ਵਿਚ ਇਸ ਨੂੰ ਸ਼੍ਰੋਮਣੀ ਪੱਤਰਕਾਰ ਵਜੋਂ ਸਨਮਾਨਿਤ ਕੀਤਾ।

'ਹਮਦਰਦ' ਪੰਜਾਬੀ ਦਾ ਉੱਚ ਕੋਟੀ ਦਾ ਕਵੀ, ਨਾਵਲਕਾਰ, ਕਹਾਣੀਕਾਰ ਤੇ ਸਫ਼ਲ ਪੱਤਰਕਾਰ ਸੀ। ਪੰਜਾਬੀ ਕਵਿਤਾ ਨੂੰ ਤਕਨੀਕੀ ਪੱਖ ਤੋਂ ਨਿਪੁੰਨ ਗ਼ਜ਼ਲ ਦੇਣ ਵਾਲਾ ਇਹੋ ਵਿਦਵਾਨ ਸੀ। ਆਪਣੀਆਂ ਕਾਵਿ ਰਚਨਾਵਾਂ ਵਿਚ ਇਸ ਨੇ ਆਪਣੇ ਵਿਚਾਰ ਤੇ ਉਦਗਾਰ ਬੜੀ ਸਰਲਤਾ ਤੇ ਸੁਘੜਤਾ ਨਾਲ ਪੇਸ਼ ਕੀਤੇ ਹਨ। ਪੱਤਰਕਾਰ ਦੇ ਤੌਰ ਤੇ ਇਸ ਦੀਆਂ ਰਾਜਨੀਤਿਕ, ਸੁਧਾਰਿਕ, ਸਾਹਿਤਕ ਟਿਪਣੀਆਂ ਤੇ ਸੰਪਾਦਕੀ ਲੇਖ ਬੜੇ ਸਤਿਕਾਰ ਨਾਲ ਪੜ੍ਹੇ ਜਾਂਦੇ ਹਨ।

'ਗ਼ਜ਼ਲ' (ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ ਇਸ ਪੁਸਤਕ ਨੂੰ 1963 ਦੀ ਸਭ ਤੋਂ ਉੱਤਮ ਸਾਹਿਤਕ ਕ੍ਰਿਤ ਘੋਸ਼ਿਤ ਕੀਤਾ), 'ਮਾਡਰਨ ਗ਼ਜ਼ਲ' 'ਰੰਗ ਸੁਗੰਧ' ਤੇ 'ਵਾਸ ਸੁਵਾਸ' ਇਸ ਦੀਆਂ ਕਵਿਤਾ ਦੀਆਂ ਪੁਸਤਕਾਂ ਹਨ। ਇਸ ਦੀਆਂ ਗਜ਼ਲਾਂ ਦਾ ਸੰਗ੍ਰਹਿ 'ਗ਼ਜ਼ਲ ਦੇ ਰੰਗ' ਵੱਖ ਵੱਖ ਯੂਨੀਵਰਸਿਟੀਆਂ ਦੇ ਐਮ. ਏ. (ਪੰਜਾਬੀ) ਦੇ ਕੋਰਸ ਵਿਚ ਲਗਿਆ ਰਿਹਾ ਹੈ। 'ਭਾਂਬੜ ਮਚਦਾ ਰਿਹਾ' ਅਤੇ 'ਕਿੰਨਾ ਬਦਲ ਗਿਆ ਇਨਸਾਨ' ਇਸ ਦੇ ਦੋ ਕਹਾਣੀ-ਸੰਗ੍ਰਹਿ ਹਨ। 'ਜ਼ੀਨਤ ਬਘੇਲ ਸਿੰਘ'. 'ਟੱਕਰ', 'ਅਣਖ', 'ਮੇਕਅਪ' 'ਗੰਧਰਵ ਵਿਆਹ' ਆਦਿ ਸਮੇਤ ਇਸ ਨੇ 25 ਨਾਵਲ ਲਿਖੇ ਹਨ।

ਇਸ ਦੇ ਸਫ਼ਰਨਾਮੇ 'ਅੱਖੀਂ ਡਿੱਠਾ ਰੂਸ' ਲਈ ਪੰਜਾਬ ਸਰਕਾਰ ਨੇ 1972-73 ਦਾ ਪਹਿਲਾ ਪੁਰਸਕਾਰ ਪ੍ਰਦਾਨ ਕੀਤਾ।

ਸ. ਸਾਧੂ ਸਿੰਘ ਹਮਦਰਦ ਦੀਆਂ ਸਾਹਿਤਕ ਅਤੇ ਪੱਤਰਕਾਰੀ ਦੇ ਖੇਤਰ ਵਿਚ ਅਨੇਕਾਂ ਘਾਲਣਾਂ ਕਰਕੇ ਪੰਜਾਬ ਸਰਕਾਰ ਅਤੇ ਕੇਂਦਰੀ ਸਰਕਾਰ ਨੇ ਇਸ ਨੂੰ ਕਈ ਵੱਖ ਵੱਖ ਕਮੇਟੀਆਂ ਦੇ ਸਲਾਹਕਾਰ ਮੈਂਬਰ ਵਜੋਂ ਨਾਮਜ਼ਦ ਕੀਤਾ ਹੋਇਆ ਸੀ। ਇਵੇਂ ਹੀ ਇਹ ਕਈ ਉੱਚ ਕੋਟੀ ਦੀਆਂ ਲੇਖਕ ਸਭਾਵਾਂ ਆਦਿ ਦਾ ਪ੍ਰਧਾਨ ਰਿਹਾ।

ਸ ਸਾਧੂ ਸਿੰਘ ਹਮਦਰਦ ਦੀਆਂ ਦੇਸ਼, ਕੌਮ ਅਤੇ ਬੋਲੀ ਪ੍ਰਤੀ ਅਣਗਿਣਤ ਸੇਵਾਵਾਂ ਨੂੰ ਮੁੱਖ ਰਖਦੇ ਹੋਏ 1984 ਦੇ ਗਣਤੰਤਰ ਦਿਵਸ

ਮੌਕੇ ਤੇ ਇਸ ਨੂੰ 'ਪਦਮ ਸ਼੍ਰੀ' ਦੀ ਉਪਾਧੀ ਨਾਲ ਸਨਮਾਨਿਆ ਗਿਆ।

29 ਜੁਲਾਈ, 1984 ਨੂੰ ਅਚਾਨਕ ਦਿਲ ਦਾ ਦੌਰਾ ਪੈਣ ਲ ਜਲੰਧਰ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਪੰ. ਸਨ. ਸਾ.; ਪੈਂਫਲਿਟ ਡਾ. ਸਾਧੂ ਸਿੰਘ ਹਮਦਰਦ ਟਰੱਸਟ. ਜਲੰਧਰ।

**ਹਮਦਾਨ ਕਰਮਤ** : ਹਮਦਾਨ ਕਰਮਤ ਇਸਮਾਈਲੀ ਸ਼ਨਰੀ ਸੀ ਜਿਸਨੇ ਕਰਮਤੀਆ ਕਬੀਲੇ ਦੀ ਬੁਨਿਆਦ ਰੱਖੀ। ਮਦਾਨ ਕੂਫ਼ਾ ਦੇ ਨੇੜੇ ਇਕ ਕਿਸਾਨ ਖ਼ਾਨਦਾਨ ਵਿਚ ਪੈਦਾ ਹੋਇਆ। ਸ ਖੇਤਰ ਦੀ ਉਪ-ਬੋਲੀ ਵਿਚ 'ਕਰਮਤ' ਸ਼ਬਦ ਦਾ ਅਰਥ 'ਲਾਲ ਜਾਂ ਜਾਉਣੀਆਂ ਅੱਖਾਂ ਵਾਲਾ ਆਦਮੀ' ਹੈ।

ਇਹ 261 ਹਿਜਰੀ ਵਿਚ ਬਗ਼ਦਾਦ ਦੇ ਨੇੜੇ ਕਲਵਾਜ਼ਾ ਵਿਚ ਵਸਿਆ। ਕੂਫ਼ਾ ਦੇ ਨੇੜੇ ਇਸਨੇ ਆਪਣੇ ਲਈ ਖ਼ੁਦ ਇਕ ਹਾਇਸ਼ਗਾਹ ਬਣਾਈ, ਜਿਹੜੀ ਕਿ 'ਦਾਰੁਲਹਿਜਰ' ਦੇ ਨਾਂ ਨਾਲ ਸ਼ਹੂਰ ਹੋਈ। ਇਹ ਜਗ੍ਹਾ ਇਤਨੀ ਪ੍ਰਸਿੱਧ ਹੋ ਗਈ ਕਿ ਇਸਮਾਈਲੀ ਬੀਲੇ ਦੇ ਬਹੁਤ ਸਾਰੇ ਲੋਕ ਇਸਦੇ ਆਲੇ ਦੁਆਲੇ ਆਬਾਦ ਹੋਣੇ ਸ਼ੁਰੂ ਗਏ। ਇਸ ਤਰ੍ਹਾਂ ਇਹ ਥਾਂ ਇਸਮਾਈਲੀ ਕਬੀਲੇ ਦਾ ਕੇਂਦਰ ਬਣ ਈ। 277 ਹਿਜਰੀ ਵਿਚ ਇਥੋਂ ਦੇ ਲੋਕਾਂ ਨੇ ਹੋਰਨਾਂ ਥਾਵਾਂ ਤੇ ਮਲੇ ਕਰਨੇ ਸ਼ੁਰੂ ਕਰ ਦਿੱਤੇ। ਕੁਝ ਚਿਰ ਬਾਅਦ ਹਮਦਾਨ ਕਰਮਤ ਮ ਚਲਾ ਗਿਆ, ਜਿਥੇ ਛੇਤੀ ਹੀ ਇਸ ਦੀ ਮੌਤ ਹੋ ਗਈ।

ਹਮਦਾਨ ਕਰਮਤ ਨੇ ਦੌਲਤ ਇਕੱਠੀ ਕਰਨ ਲਈ ਕਈ ਪ੍ਰਕਾਰ ਕਰ ਲਗਾਏ ਹੋਏ ਸਨ। ਹਰੇਕ ਵਾਰੀ ਪਹਿਲੇ ਕਰ ਵਿਚ ਵਾਧਾ ਕਰ ਤਾ ਜਾਂਦਾ ਸੀ, ਜਿਵੇਂ ਕਿ ਪਹਿਲਾਂ-ਪਹਿਲ 'ਫਿਤਰ' ਕਰ (ਜੋ ਪ੍ਰਤੀ ਦੀ ਦਾ ਇਕ ਸਿੱਕਾ) ਲਾਇਆ ਗਿਆ; ਫਿਰ 'ਹਿਜਰ' ਕਰ (ਜੋ ਪ੍ਰਤੀ ੇ ਦਾ ਇਕ ਸਿੱਕਾ) ਲਾਇਆ ਗਿਆ, ਜਿਸਨੂੰ ਬਦਲਕੇ 'ਬੁਲਗਾ' ਜਾਂ ਪ੍ਰਤੀ ਸੋਨੇ ਦੇ ਸਤ ਸਿੱਕੇ ਕਰ ਵਜੋਂ ਲੈਣੇ ਸ਼ੁਰੂ ਕਰ ਦਿੱਤੇ ਗਏ ਤੇ ਅੰਤ ਵਿਚ ਹਮਦਾਨ ਨੇ 'ਉਲਫ਼ਾ' ਜਾਂ ਪਤਨੀਆਂ ਅਤੇ ਜਾਇਦਾਦ ਮੰਗ ਕਰਨੀ ਸ਼ੁਰੂ ਕਰ ਦਿੱਤੀ।

ਹ ਪੁ.—ਸ਼ਾ. ਐਨ. ਇਸ. 130

**ਹਮਦਾਨੀ, ਅਲ** : ਇਹ ਮਹਾਨ ਅਰਬ ਕਵੀ ਸੀ, ਜਿਹੜਾ ਤੀ-ਉੱਲ-ਜ਼ਮਾਂ' (ਯੁਗ ਦਾ ਅਜੂਬਾ) ਦੇ ਨਾਂ ਨਾਲ ਮਸ਼ਹੂਰ ਸੀ।

ਇਸਦਾ ਪੂਰਾ ਨਾਂ ਅਬੁਲ ਫ਼ਜ਼ਲ ਅਹਿਮਦ ਇਬਨ ਅਲ ਹੁਸੈਨ ਤ ਹਮਦਾਨੀ ਸੀ। ਇਸਦਾ ਜਨਮ ਪੱਛਮੀ ਫ਼ਾਰਸ ਵਿਚ ਹਮਦਾਨ ੇ 969 ਈ. ਵਿਚ ਹੋਇਆ। ਇਸ ਨੇ ਪੜ੍ਹਾਈ ਵੀ ਉਥੇ ਹੀ ਕੀਤੀ। ਸਨੇ 990 ਈ. ਤੋਂ ਬਾਅਦ ਖੁਰਾਸਾਨ ਅਤੇ ਸਿਜਿਸਤਾਨ ਦੀ ਯਾਤਰਾ ਤੀ ਅਤੇ ਅਖ਼ੀਰ ਮਹਿਮੂਦ ਗਜ਼ਨਵੀ ਦੇ ਵਜ਼ੀਰ ਦੀ ਸੁਰੱਖਿਆ ਅਧੀਨ ਾਤ (ਉੱਤਰ ਪੱਛਮੀ ਅਫ਼ਗਾਨਿਸਤਾਨ) ਵਿਚ ਰਹਿਣ ਲਗ ਪਿਆ। ਸਦੀ ਯਾਦਦਾਸ਼ਤ ਬਹੁਤ ਤੇਜ਼ ਸੀ ਅਤੇ ਇਹ ਬਹੁਤ ਚੰਗਾ ਵਕਤਾ ਵੀ । ਇਸਨੂੰ ਭਾਸ਼ਾ ਤੇ ਕਾਬੂ ਪ੍ਰਾਪਤ ਸੀ ਅਤੇ ਇਸਨੇ ਆਪਣੇ ਮਕਾਮਤ, ਰਾਂ ਆਦਿ ਵਿਚ ਕਾਵਿ-ਮਈ ਵਾਰਤਕ ਦੀ ਵਰਤੋਂ ਕੀਤੀ।

ਇਸਦੇ ਪੁੱਤਰ ਇਬਰਾਹੀਮ ਅਲ-ਅਹਦਾਬ ਦੁਆਰਾ 1890 ਵਿਚ ਅਤੇ ਇਸਦੇ ਮਕਾਮਾਤ ਮੁਹੰਮਦ ਅਬਦੂਹ (ਦੂਜਾ ਐਡੀਸ਼ਨ) ਆਰਾ 1908 ਵਿਚ ਸੰਪਾਦਿਤ ਕੀਤੇ ਗਏ। ਇਨ੍ਹਾਂ ਦਾ ਅੰਗ੍ਰੇਜ਼ੀ ਵਿਚ ਨੁਵਾਦ 1915 ਈ. ਵਿਚ ਹੋਇਆ।

ਹ. ਪੁ.—ਐਨ. ਬ੍ਰਿ.

**ਹਮਦਾਨੀ ਖ਼ਾਨਦਾਨ** : ਇਸ ਖ਼ਾਨਦਾਨ ਦਾ ਰਾਜ ਖੇਤਰ ਮਿਸਰ ਦੇ ਉੱਤਰ ਵੱਲ ਸੀ। ਮੂਲ ਰੂਪ ਵਿਚ ਹਮਦਾਨੀਆਂ ਨੇ ਆਪਣੀ ਹਕੂਮਤ ਉੱਤਰੀ ਮੈਸੋਪੋਟਾਮੀਆ ਵਿਚ ਸਥਾਪਿਤ ਕੀਤੀ ਸੀ ਅਤੇ 929 ਤੋਂ 991 ਈ. ਤੱਕ ਮੌਸਿਲ ਇਸ ਦੀ ਰਾਜਧਾਨੀ ਸੀ।

ਇਸ ਬੰਸ ਦਾ ਵੱਡਾ ਵਡੇਰਾ ਹਮਦਾਨ ਬਿਨ ਹਮਦੂਨ ਸੀ ਜਿਸ ਦਾ ਸਬੰਧ ਤਗ਼ਲੀਬ ਕਬੀਲੇ ਨਾਲ ਸੀ। ਇਸ ਖ਼ਾਨਦਾਨ ਨੇ 944 ਈ. ਵਿਚ ਸੈਫੁਲਦੌਲਾ ਸ਼ਮਸ਼ੀਰੇ-ਖ਼ਾਨਦਾਨ ਦੀ ਅਗਵਾਈ ਅਧੀਨ ਉੱਤਰੀ ਸੀਰੀਆਂ ਦੇ ਬਹੁਤ ਸਾਰੇ ਇਲਾਕੇ ਉਪਰ ਕਬਜ਼ਾ ਕਰ ਲਿਆ ਸੀ। ਇਸ ਤੋਂ ਪਹਿਲਾਂ ਸੀਰੀਆ ਉਪਰ ਉਮੱਈਆ ਖ਼ਾਨਦਾਨ ਦਾ ਰਾਜ ਸੀ। ਹਮਦਾਨੀ ਖ਼ਾਨਦਾਨ ਦੇ ਮੁੱਖ-ਬਾਦਸ਼ਾਹਾਂ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਜਾ ਸਕਦਾ ਹੈ :—

**ਸੈਫੁਲਦੌਲਾ** (944-67) — ਇਸ ਬਾਦਸ਼ਾਹ ਦੀ ਵਧੇਰੇ ਪ੍ਰਸਿੱਧਤਾ ਇਸ ਕਰ ਕੇ ਹੈ ਕਿ ਇਸ ਨੇ ਸਾਹਿਤ ਅਤੇ ਸਿੱਖਿਆ ਨੂੰ ਕਾਫ਼ੀ ਸਰਪ੍ਰਸਤੀ ਦਿੱਤੀ। ਇਹ ਇਸ ਕਰਕੇ ਵੀ ਮਸ਼ਹੂਰ ਹੈ ਕਿ ਇਸ ਨੇ ਇਸਲਾਮ ਦੇ ਈਸਾਈ ਦੁਸ਼ਮਣਾਂ ਵਿਰੁੱਧ ਉਸ ਵਕਤ ਹਥਿਆਰ ਚੁੱਕੇ ਜਦੋਂ ਹੋਰ ਸਾਰੇ ਮੁਸਲਮਾਨ ਹਥਿਆਰ ਸੁੱਟ ਚੁੱਕੇ ਸਨ।

ਸੈਫੁਲਦੌਲਾ ਖੁਦ ਕਵੀ ਸੀ ਅਤੇ ਸਾਹਿਤਕਾਰਾਂ ਨੂੰ ਸਰਪ੍ਰਸਤੀ ਦਿੰਦਾ ਸੀ। ਪ੍ਰਸਿੱਧ ਦਾਰਸ਼ਨਿਕ-ਸੰਗੀਤਕਾਰ ਫ਼ਾਰਾਬੀ ਨੂੰ ਰਾਜ ਵੱਲੋਂ ਪੈਨਸ਼ਨ ਦਿੱਤੀ ਜਾਂਦੀ ਸੀ। ਇਸ ਨੇ ਸਾਹਿਤ ਅਤੇ ਸੰਗੀਤ ਦਾ ਇਤਿਹਾਸ ਲਿਖਣ ਵਾਲੇ ਪ੍ਰਸਿੱਧ ਲੇਖਕ ਅਲ ਇਸਬਹਾਨੀ ਨੂੰ ਆਪਣੀ ਇਕ ਪੁਸਤਕ ਪੇਸ਼ ਕਰਨ ਤੇ ਸੋਨੇ ਦੀਆਂ ਹਜ਼ਾਰ ਮੁਹਰਾਂ ਇਨਾਮ ਵਜੋਂ ਦਿੱਤੀਆਂ ਸਨ। ਅਲ ਮੁਤਨਬੀ (915-965) ਨੂੰ ਰਾਜ ਕਵੀ ਦੇ ਤੌਰ ਤੇ ਨਿਯੁਕਤ ਕੀਤਾ ਗਿਆ ਸੀ। ਦਾਰਸ਼ਨਿਕ ਕਵੀ ਅਬੂ-ਅਲ-ਅਲਾ ਅਲ ਮੱਅਰੀ ਵੀ ਇਸੇ ਕਾਲ ਦੀ ਦੇਣ ਹੈ। ਇਸ ਸ਼ਾਮੀ ਕਵੀ ਦੀ ਤੁਲਨਾ ਕਈ ਵਾਰ ਫ਼ਾਰਸੀ ਕਵੀ ਉਮਰ ਖਿਆਮ ਨਾਲ ਕੀਤੀ ਗਈ ਹੈ।

ਸੈਫੁਦੌਲਾ ਨੇ ਉੱਤਰੀ ਸੀਰੀਆ ਵਿਚ ਆਪਣੀ ਸਥਿਤੀ ਮਜ਼ਬੂਤ ਕਰਨ ਤੋਂ ਬਾਅਦ 947 ਈ. ਵਿਚ ਏਸ਼ੀਆ-ਕੋਚਕ ਉਪਰ ਹਮਲੇ ਸ਼ੁਰੂ ਕਰ ਦਿੱਤੇ ਅਤੇ ਲਗਭਗ ਹਰ ਸਾਲ ਇਕ ਹਮਲਾ ਹੁੰਦਾ ਰਿਹਾ। ਯੂਨਾਨੀਆਂ ਨਾਲ ਇਸਦੀ ਟੱਕਰ ਇਸਦੀ ਮੌਤ ਤੱਕ ਚਲਦੀ ਰਹੀ। ਸ਼ੁਰੂ ਸ਼ੁਰੂ ਵਿਚ ਕਿਸਮਤ ਨੇ ਇਸ ਦਾ ਪੂਰਾ ਸਾਥ ਦਿਤਾ ਅਤੇ ਇਸਨੇ ਮਾਰਾਸ਼ ਅਤੇ ਹੋਰ ਕਈ ਸਰਹੱਦੀ ਥਾਵਾਂ ਤੇ ਕਬਜ਼ਾ ਕਰ ਲਿਆ। ਪਰ ਬਾਅਦ ਵਿਚ ਇਹ ਇਲਾਕੇ ਹੌਲੀ ਹੌਲੀ ਇਸਦੇ ਹੱਥੋਂ ਨਿਕਲਦੇ ਗਏ।

**ਸਾਦੁਲਦੌਲਾ** (967-91) — ਇਹ ਸੈਫੁਲਦੌਲਾ ਦਾ ਪੁੱਤਰ ਅਤੇ ਉੱਤਰਾਧਿਕਾਰੀ ਸੀ। ਇਹ 967 ਈ. ਵਿਚ ਤਖ਼ਤ ਉਪਰ ਬੈਠਿਆ। ਯੂਨਾਨੀਆਂ ਨਾਲ ਸੁਲ੍ਹਾ ਕਰਨ ਲਈ ਮਜਬੂਰ ਹੋ ਗਿਆ। ਇਸਦੇ ਸਮੇਂ ਸ਼ਹਿਨਸ਼ਾਹ ਜਾਹਨ ਜ਼ਿਮੀਸੀਜ਼ (969-76) ਨੇ ਸਿਲੀਸ਼ਿਆ ਅਤੇ ਉੱਤਰੀ ਸੀਰੀਆ ਵਿਚ ਜਿੱਤੇ ਇਲਾਕਿਆਂ ਉਪਰ ਆਪਣਾ ਕਬਜ਼ਾ ਮਜ਼ਬੂਤ ਕਰਨਾ ਆਰੰਭ ਕਰ ਦਿੱਤਾ ਅਤੇ ਉਸ ਨੇ ਇਹ ਸਿਥ ਲਿਆ ਕਿ ਉਹ ਯੋਰੋਸਲਮ ਨੂੰ ਸੁਤੰਤਰ ਕਰਾਕੇ ਹੀ ਰਹੇਗਾ। ਇਸ ਦੀ ਹਕੂਮਤ 991 ਈ. ਤੱਕ ਰਹੀ।

ਭਾਰੀ ਕਰਾਂ ਤੋਂ ਡਰਦੇ ਹੋਏ ਹਮਦਾਨੀ ਖ਼ਾਨਦਾਨ ਦੇ 12,000 ਵਿਅਕਤੀ ਈਸਾਈ ਬਣ ਗਏ। ਹਮਦਾਨੀ ਖ਼ਾਨਦਾਨ ਕਮਜ਼ੋਰ ਹੁੰਦਾ ਗਿਆ। ਸਾਦੁਲਦੌਲਾ ਦੇ ਉੱਤਰਾਧਿਕਾਰੀ ਬਹੁਤ ਕਮਜ਼ੋਰ ਸਾਬਤ ਹੋਏ ਅਤੇ ਅੰਤ ਵਿਚ ਇਸ ਖ਼ਾਨਦਾਨ ਦਾ 1003 ਈ. ਵਿਚ ਖ਼ਾਤਮਾ ਹੋ

ਗਿਆ ।

ਹ. ਪੁ.—ਹਿਸਟਰੀ ਆਫ਼ ਦੀ ਅਰਬਜ਼-ਹਿੱਤੀ ਪੰਨਾ 457.

**ਹਮਾਸਾ** : ਇਹ ਅਰਬੀ ਭਾਸ਼ਾ ਦਾ ਇਕ ਪ੍ਰਸਿੱਧ ਕਾਵਿ-ਸੰਕਲਨ ਹੈ ਜਿਸਦਾ ਸੰਕਲਨ-ਕਰਤਾ ਹਬੀਬ ਇਬਨ ਔਸ ਸੀ ਜੋ ਅਬੂ ਤਮਾਮ ਦੇ ਨਾਂ ਨਾਲ ਪ੍ਰਸਿੱਧ ਹੈ । ਅਬੂ ਤਮਾਮ ਦਾ ਅਨੁਮਾਨਤ ਜੀਵਨ-ਕਾਲ ਨੌਵੀਂ ਸਦੀ ਦਾ ਪਹਿਲਾ ਅੱਧ ਹੈ । ਆਪਣੀ ਜ਼ਿੰਦਗੀ ਦੇ ਅੰਤਿਮ ਵਰ੍ਹਿਆਂ ਵਿਚ ਅਬੂ ਤਮਾਮ ਖੁਰਾਸਾਨ ਦੇ ਗਵਰਨਰ ਅਬਦੁੱਲਾ-ਬਿਨ-ਤਾਹਿਰ ਪਾਸ ਗਿਆ । ਬਰਫ਼ ਪੈਣ ਤੇ ਰਸਤੇ ਬੰਦ ਹੋ ਜਾਣ ਕਰਕੇ ਇਸਨੂੰ ਹਮਦਾਨ ਵਿਖੇ ਇਕ ਪ੍ਰਸਿੱਧ ਵਿਅਕਤੀ ਅਬੂ-ਅਲ-ਵਫ਼ਾ ਪਾਸ ਠਹਿਰਨਾ ਪਿਆ ਜਿਸ ਪਾਸ ਇਕ ਲਾਇਬ੍ਰੇਰੀ ਵੀ ਸੀ । ਹਮਦਾਨ ਵਿਖੇ ਆਪਣੇ ਮੁਕਾਮ ਦੌਰਾਨ ਅਬੂ ਤਮਾਮ ਨੇ ਲਾਇਬ੍ਰੇਰੀ ਵਿਚ ਉਪਲਬਧ ਅਰਬੀ ਕਾਵਿ ਸਾਹਿਤ ਦਾ ਅਧਿਐਨ ਕਰਕੇ ਪੰਜ ਕਾਵਿ-ਪੁਸਤਕਾਂ ਦੀ ਸਿਰਜਨਾ ਕੀਤੀ ਜਿਨ੍ਹਾਂ ਵਿਚ ਸਭ ਤੋਂ ਪ੍ਰਸਿੱਧ ਹਮਾਸਾ ਹੈ ਜਿਸਨੂੰ ਅਰਬੀ ਸਾਹਿਤ ਦਾ ਇਕ ਮੀਲ ਪੱਥਰ ਮੰਨਿਆ ਜਾਂਦਾ ਹੈ ।

ਹਮਾਸਾ ਦੇ ਦਸ ਭਾਗ ਜਾਂ ਬਾਬ (ਅਧਿਆਇ) ਹਨ । ਇਨ੍ਹਾਂ ਵਿਚੋਂ ਪਹਿਲੇ ਭਾਗ 'ਬਾਬੁਲ-ਹਮਾਸਾ' ਦੇ ਨਾਂ ਤੇ ਇਸ ਸੰਕਲਨ ਦਾ ਨਾਂ ਰਖਿਆ ਗਿਆ ਹੈ । ਹਮਾਸਾ ਦੇ ਇਸ ਪਹਿਲੇ ਭਾਗ ਵਿਚ ਮੈਦਾਨੇ-ਜੰਗ ਵਿਚ ਦ੍ਰਿੜ੍ਹਤਾ ਤੇ ਬਹਾਦੁਰੀ, ਮੁਸ਼ਕਿਲਾਂ ਤੇ ਦੁਖਾਂ ਵਿਚ ਧੀਰਜ, ਬਦਲਾ ਲੈਣ ਵਿਚ ਪੱਕਾ ਇਰਾਦਾ, ਲੋਭ ਅਤੇ ਲਾਲਚ ਸਮੇਂ ਅਡੋਲਤਾ ਆਦਿ ਸਬੰਧੀ ਬਿਰਤਾਂਤਕ ਕਵਿਤਾਵਾਂ ਹਨ ।

ਹਮਾਸਾ ਦੇ ਬਾਕੀ ਅਧਿਆਇ ਸ਼ਿਸ਼ਟਾਚਾਰ, ਪ੍ਰਸ਼ੰਸਾ, ਇਸਤਰੀ ਦੀ ਸੁੰਦਰਤਾ ਤੇ ਉਸਦਾ ਪਿਆਰ, ਵਿਅੰਗ, ਪ੍ਰਾਹੁਣਾਚਾਰੀ, ਸੋਗ, ਯਾਤਰਾ, ਇਸਤਰੀ-ਨਿੰਦਿਆ ਆਦਿ ਵਿਸ਼ਿਆਂ ਤੇ ਕਵਿਤਾਵਾਂ ਜਾਂ ਕਾਵਿ-ਟੁਕੜੀਆਂ ਨਾਲ ਸ਼ਿੰਗਾਰੇ ਹੋਏ ਹਨ । ਇਨ੍ਹਾਂ ਦਸ ਬਾਬਾਂ ਵਿਚਲੀਆਂ ਕਵਿਤਾਵਾ ਜਾਂ ਕਾਵਿ ਟੁਕੜੀਆਂ ਦੀ ਗਿਣਤੀ 884 ਹੈ ਜੋ ਕਿ ਵਧੇਰੇ ਕਰਕੇ ਲੰਮੀਆਂ ਕਵਿਤਾਵਾਂ ਦੀਆਂ ਟੁਕੜੀਆਂ ਹਨ । ਅਬੂ ਤਮਾਮ ਨੇ ਇਨ੍ਹਾਂ ਦੀ ਚੋਣ ਭਾਵੇਂ ਸਮੂਹ ਸਮਿਆਂ ਦੇ ਅਰਬ ਕਵੀਆਂ ਦੀਆਂ ਅਤੇ ਆਪਣੀਆਂ ਰਚਨਾਵਾਂ ਵਿਚੋਂ ਕੀਤੀ ਹੈ ਫਿਰ ਵੀ ਇਨ੍ਹਾਂ ਵਿਚ ਪੂਰਵ-ਇਸਲਾਮ ਕਾਲ, ਇਸਲਾਮ ਦੇ ਮੁੱਢਲੇ ਕਾਲ ਅਤੇ ਉਮੱਈਆ ਖ਼ਲੀਫ਼ਿਆਂ ਦੇ ਰਾਜ ਕਾਲ ਸਮੇਂ ਦੇ ਕਵੀਆਂ ਨੂੰ ਪ੍ਰਧਾਨਤਾ ਪ੍ਰਾਪਤ ਹੈ । ਪਹਿਲਾਂ ਇਹ ਸੰਕਲਨ ਹਮਦਾਨ ਵਿਖੇ ਅਬੂ ਅਲ ਵਫਾ ਦੇ ਪਰਿਵਾਰ ਪਾਸ ਬਹੁਮੁੱਲੇ ਵਿਰਸੇ ਵਜੋਂ ਰਿਹਾ । ਫਿਰ ਇਹ ਅਬੁੱਲ-ਅਵਾਜ਼ਿਲ ਦੇ ਹੱਥ ਲੱਗ ਗਿਆ ਜਿਸਨੇ ਇਸਨੂੰ ਇਸਫ਼ਹਾਨ ਦੇ ਵਿਦਵਾਨਾਂ ਵਿਚ ਪ੍ਰਸਿੱਧ ਕਰ ਦਿੱਤਾ ।

ਪੁਰਾਤਨ ਸਾਹਿਤ ਦੇ ਖ਼ਜ਼ਾਨੇ ਦੇ ਰੂਪ ਵਿਚ 'ਹਮਾਸ' ਅਮੁੱਲ ਹੈ । ਇਸ ਉੱਤੇ ਇਸ ਦੇ ਕਰਤਾ ਦੇ ਵਿਸ਼ਾਲ ਅਧਿਐਨ ਤੇ ਸੁਚੱਜੀ ਚੋਣ ਦੀ ਛਾਪ ਲੱਗੀ ਹੋਈ ਹੈ । ਇਤਿਹਾਸਕ ਦ੍ਰਿਸ਼ਟੀਕੋਣ ਤੋਂ ਵੀ ਇਸ ਦਾ ਮਹੱਤਵ ਘੱਟ ਨਹੀਂ । ਅਰਬੀ ਸਾਹਿਤ ਵਿਚ 'ਹਮਾਸਾ' ਦੀ ਹਮਰਨਪਿਆਰਤਾ ਤੇ ਮਹੱਤਵ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਮੱਧਕਾਲ ਦੇ ਅਰਬ ਵਿਦਵਾਨਾਂ ਦੇ ਇਸ ਉਤੇ ਰਚੇ ਹੋਏ ਲਗਭਗ 20 ਭਾਸ਼ ਮਿਲਦੇ ਹਨ ।

ਹਮਾਸਾ ਨੇ ਇਤਨੀ ਪ੍ਰਸਿੱਧੀ ਪ੍ਰਾਪਤ ਕੀਤੀ ਕਿ ਇਸਦੇ ਰੂਪ ਅਤੇ ਵਿਸ਼ੇ ਦੇ ਆਧਾਰ ਤੇ 'ਹਮਾਸਾ' ਦੀ ਰਚਨਾ ਕਰਨ ਦੀ ਰੁਚੀ ਅਰਬੀ ਵਿਚ ਇਕ ਦ੍ਰਿੜ੍ਹ ਪਰੰਪਰਾ ਦਾ ਰੂਪ ਧਾਰ ਗਈ । ਅਬੂ ਤਮਾਮ ਦੀ ਇਸ ਰਚਨਾ ਤੋਂ ਇਲਾਵਾ ਬਹਤੁਰੀ ਦਾ ਹਮਾਸਾ ਸਭ ਤੋਂ ਪ੍ਰਾਚੀਨ ਤੇ ਪ੍ਰਸਿੱਧ ਹੈ ।

ਹ. ਪੁ. ਐਨ ਬ੍ਰਿ.; ਲਿ. ਹਿ. ਅਰ.—ਨਿਕਲਸਨ

**ਹੱਮਾਦ-ਅਲ-ਰਾਵੀਆ** : ਪੂਰਵ-ਇਸਲਾਮ ਅਰਬੀ ਕਵਿਤਾ ਦੀ ਸੰਭਾਲ ਲਈ ਇਹ ਰੀਤ ਚੱਲ ਪਈ ਸੀ ਕਿ ਹਰੇਕ ਪੇਸ਼ਾਵਰ ਕਵੀ ਦਾ ਇਕ 'ਰਾਵੀ' ਹੁੰਦਾ ਸੀ ਜੋ ਆਪਣੀ ਆਵਾਜ਼ ਦੇ ਜਾਦੂ ਤੇ ਯਾਦਦਾਸ਼ਤ ਦੀ ਸ਼ਕਤੀ ਨਾਲ ਉਸਦੀ ਕਵਿਤਾ ਨੂੰ ਲੋਕਾਂ ਵਿਚ ਮਕਬੂਲ ਕਰਨ ਲਈ ਸਹਾਈ ਹੁੰਦਾ ਸੀ । ਹੱਮਾਦ ਵੀ ਇਕ ਅਜਿਹਾ ਹੀ 'ਰਾਵੀ' ਸੀ । ਉਮੱਈਆ ਖ਼ਾਨਦਾਨ ਦੇ ਅੰਤਿਮ ਦਿਨਾਂ ਵਿਚ ਇਹ ਪਰੰਪਰਾ ਆਮ ਪਚੱਲਤ ਸੀ । ਹੱਮਾਦ ਮਸ਼ਹੂਰ ਰਾਵੀ ਹੋਣ ਦੇ ਨਾਲ-ਨਾਲ ਅਰਬੀ ਬੋਲੀ, ਕਵਿਤਾ, ਕਵੀਆਂ ਤੇ ਕਵੀਆਂ ਦੀਆਂ ਸ਼ੈਲੀਆਂ ਦਾ ਇਕ ਉਸਤਾਦ ਜਾਣਕਾਰ ਸੀ । ਇਸਨੇ ਅਰਬ ਦੇ ਪ੍ਰਾਚੀਨ ਕਵੀਆਂ ਦੀ ਕਵਿਤਾ ਵਿਚ ਆਪਣੀਆਂ ਅਨੇਕ ਤੁਕਾਂ ਇਸ ਮਹਾਰਤ ਨਾਲ ਜੋੜੀਆਂ ਹੋਈਆਂ ਹਨ ਕਿ ਕੇਵਲ ਇਕ ਸੂਖਮ ਦ੍ਰਿਸ਼ਟੀ ਵਾਲਾ ਵਿਦਵਾਨ ਆਲੋਚਕ ਹੀ ਇਨ੍ਹਾਂ ਨੂੰ ਨਿਖੇੜ ਸਕਦਾ ਹੈ ।

ਕਈਆਂ ਅਨੁਸਾਰ ਇਹ ਮਿਲਾਵਟ ਹੱਮਾਦ ਦੀ ਅਰਬੀ ਕਵਿਤਾ ਤੇ ਕਵੀਆਂ ਨਾਲ ਕੀਤੀ ਅਜਿਹੀ ਬੇਈਮਾਨੀ ਹੈ ਜਿਸਦੇ ਸਿੱਟੇ ਵਜੋਂ ਪਿਆ ਘਾਟਾ ਪੂਰਾ ਨਹੀਂ ਹੋ ਸਕਦਾ ।

ਹੱਮਾਦ ਦੇ ਨਾਂ ਨਾਲ ਕਈ ਕਹਾਣੀਆਂ ਜੁੜੀਆਂ ਹੋਈਆਂ ਹਨ । ਇਕ ਪ੍ਰਸਿੱਧ ਕਹਾਣੀ ਅਨੁਸਾਰ ਇਕ ਵਾਰ ਖ਼ਲੀਫ਼ਾ ਵਲੀਦ ਬਿਨ ਯਜ਼ੀਦ ਨੂੰ ਹੱਮਾਦ ਨੇ ਕਿਹਾ ਕਿ ਮੈਂ ਇਸਲਾਮ ਦੇ ਆਗਮਨ ਤੋਂ ਪਹਿਲੇ ਦੇ ਕਵੀਆਂ ਦੀਆਂ ਸੈਂਕੜੇ ਲੰਮੀਆਂ ਕਵਿਤਾਵਾਂ ਲਫ਼ਜ਼-ਬ-ਲਫ਼ਜ਼ ਸੁਣਾ ਸਕਦਾ ਹਾਂ । ਕਹਿੰਦੇ ਹਨ ਕਿ ਖ਼ਲੀਫ਼ਾ ਕਵਿਤਾਵਾਂ ਸੁਣਦੇ ਸੁਣਦੇ ਥੱਕ ਗਿਆ ਤੇ ਅੰਤ ਆਪਣੀ ਥਾਂ ਤੇ ਕਿਸੇ ਹੋਰ ਵਿਅਕਤੀ ਨੂੰ ਬੈਠਾ ਕੇ ਚਲਾ ਗਿਆ । ਜਦੋਂ ਖ਼ਲੀਫ਼ੇ ਨੂੰ ਇਹ ਪਤਾ ਲੱਗਾ ਕਿ ਹੱਮਾਦ ਨੇ ਇਕੋ ਬੈਠਕ ਵਿਚ ਹਜ਼ਰਤ ਮੁਹੰਮਦ ਤੋਂ ਪਹਿਲਾਂ ਦੇ 2900 ਕਸੀਦੇ ਸੁਣਾਏ ਹਨ ਤਾਂ ਉਸਨੇ ਪ੍ਰਸੰਨ ਹੋ ਕੇ ਹੱਮਾਦ ਨੂੰ 1000 ਚਾਂਦੀ ਦੇ ਸਿੱਕੇ (ਦਿਰਮ) ਇਨਾਮ ਵਿਚ ਦਿੱਤੇ ।

ਹ. ਪੁ.—ਲਿ. ਹਿ. ਅਰ.—ਨਿਕਲਸਨ

**ਹਮਾਯੂੰ** : ਵੇਖੋ, ਹੁਮਾਯੂੰ

**ਹਮੀਰ (ਰਾਜਾ ਰੰਨਥੰਭੋਰ)** : ਪ੍ਰਿਥਵੀਰਾਜ ਚੌਹਾਨ ਦੀ ਮੌਤ ਤੋਂ ਬਾਅਦ ਉਸਦੇ ਪੁੱਤਰ ਗੋਵਿੰਦ ਨੇ ਰੰਨਥੰਭੋਰ ਵਿਚ ਆਪਣੇ ਰਾਜ ਦੀ ਸਥਾਪਨਾ ਕੀਤੀ । ਹਮੀਰ ਉਸੇ ਹੀ ਵੰਸ਼ ਵਿਚੋਂ ਸੀ । ਸੰਨ 1282 ਵਿਚ ਜਦੋਂ ਇਸ ਨੇ ਰਾਜਭਾਗ ਸੰਭਾਲਿਆ ਤਾਂ ਗੁਲਾਮ ਵੰਸ਼ ਆਪਣੇ ਸਿਖਰ ਤੇ ਸੀ । ਛੇਤੀ ਹੀ ਸੁਲਤਾਨ ਬਲਬਨ ਦੀ ਮੌਤ ਹੋ ਗਈ ਅਤੇ ਗੁਲਾਮ ਵੰਸ਼ ਦਾ ਪਤਨ ਸ਼ੁਰੂ ਹੋ ਗਿਆ । ਹਮੀਰ ਨੇ ਇਨ੍ਹਾਂ ਰਾਜਨੀਤਕ ਹਾਲਤਾਂ ਤੋਂ ਫ਼ਾਇਦਾ ਉਠਾਉਂਦੇ ਹੋਏ ਆਪਣੀ ਤਾਕਤ ਵਧਾਉਣੀ ਸ਼ੁਰੂ ਕਰ ਦਿੱਤੀ । ਇਸਨੇ ਮਾਲਵੇ ਦੇ ਰਾਜਾ ਭੋਜ ਨੂੰ ਹਰਾਇਆ. ਮੰਗਲਗੜ੍ਹ ਦੇ ਸਾਸ਼ਕ ਅਰਜੁਨ ਨੂੰ ਕਰ ਦੇਣ ਲਈ ਮਜ਼ਬੂਰ ਕੀਤਾ ਅਤੇ ਆਪਣੀ ਦਿਗ ਵਿਜੈ ਦੀ ਖੁਸ਼ੀ ਵਿਚ ਕੋਟੀਯੱਗ ਕਰਵਾਇਆ । ਸੰਨ 1290 ਵਿਚ ਦਿੱਲੀ ਵਿਚ ਗੁਲਾਮ ਵੰਸ਼ ਦੀ ਥਾਂ ਤੇ ਸਾਮਰਾਜ ਵਧਾਉਣ ਦੇ ਅਤਿ ਚਾਹਵਾਨ ਖ਼ਿਲਜੀ ਵੰਸ਼ ਦਾ ਰਾਜ ਸਥਾਪਤ ਹੋ ਗਿਆ ਅਤੇ ਰੰਨਥੰਭੋਰ ਉੱਤੇ ਮੁਸਲਮਾਨਾਂ ਦੇ ਹਮਲੇ ਸ਼ੁਰੂ ਹੋ ਗਏ ਐਪਰ ਜਲਾਲੁੱਦੀਨ ਖ਼ਿਲਜੀ

ਨੂੰ ਕੋਈ ਖ਼ਾਸ ਸਫਲਤਾ ਨਾ ਮਿਲੀ ਅਤੇ ਅਲਾਉੱਦੀਨ ਨੇ ਵੀ ਤਿੰਨ-ਚਾਰ ਸਾਲ ਤੱਕ ਇਸ ਪਾਸੇ ਰੁਖ ਨਾ ਕੀਤਾ।

ਐਪਰ ਸੰਨ 1300 ਈ. ਦੇ ਸ਼ੁਰੂ ਵਿਚ ਜਦੋਂ ਅਲਾਉੱਦੀਨ ਦੀ ਸੈਨਾ ਗੁਜਰਾਤ ਦੀ ਜਿੱਤ ਤੋਂ ਬਾਅਦ ਦਿੱਲੀ ਵਾਪਸ ਆ ਰਹੀ ਸੀ ਤਾਂ ਮੁਹੰਮਦਸ਼ਾਹ ਦੀ ਕਮਾਨ ਹੇਠ ਬਗ਼ਾਵਤ ਹੋ ਗਈ ਅਤੇ ਬਾਗ਼ੀਆਂ ਨੇ ਰੰਨਥੰਭੋਰ ਵਿਚ ਜਾ ਪਨਾਹ ਲਈ। ਅਲਾਉੱਦੀਨ ਦੀ ਰੰਨਥੰਭੋਰ ਦੇ ਕਿਲੇ ਤੇ ਪਹਿਲਾਂ ਹੀ ਅੱਖ ਸੀ ਅਤੇ ਹਮੀਰ ਵੱਲੋਂ ਉਸਦੇ ਬਾਗ਼ੀਆਂ ਨੂੰ ਸ਼ਰਨ ਦੇਣ ਦੇ ਕਾਰਨ ਅਲਾਉੱਦੀਨ ਭੜਕ ਉਠਿਆ ਅਤੇ ਉਸਨੇ ਹਮਲਾ ਕਰ ਦਿੱਤਾ। ਉਸਨੂੰ ਪਹਿਲੇ ਹਮਲੇ ਵਿਚ ਕੁਝ ਸਫਲਤਾ ਮਿਲੀ ਐਪਰ ਦੂਜੇ ਹਮਲੇ ਵਿਚ ਬੁਰੀ ਤਰ੍ਹਾਂ ਹਾਰ ਖਾਧੀ। ਤੀਜੇ ਹਮਲੇ ਵਿਚ ਖ਼ਿਲਜੀ ਦਾ ਸੈਨਾਪਤੀ ਮਾਰਿਆ ਗਿਆ ਅਤੇ ਮੁਸਲਮਾਨਾਂ ਨੂੰ ਮਜਬੂਰਨ ਕਿਲੇ ਦਾ ਘੇਰਾ ਚੁੱਕਣਾ ਪਿਆ। ਭਾਵੇਂ ਧਨ ਅਤੇ ਰਾਜ ਦੇ ਲਾਲਚ ਵਿਚ ਹਮੀਰ ਦੇ ਕਈ ਆਦਮੀ ਅਲਾਉੱਦੀਨ ਨਾਲ ਜਾ ਰਲੇ ਪਰ ਬਹਾਦਰ ਹਮੀਰ ਨੇ ਆਪਣੀ ਸ਼ਰਨ ਵਿਚ ਆਏ ਮੁਹੰਮਦਸ਼ਾਹ ਨੂੰ ਖ਼ਿਲਜੀਆਂ ਦੇ ਹੱਥ ਸੌਂਪਣਾ ਨਾ ਮੰਨਿਆ। ਸ਼ਰਨ ਆਏ ਦੀ ਰੱਖਿਆ ਕਰਨੀ ਖੱਤਰੀ ਦਾ ਧਰਮ ਹੈ। ਹਮੀਰ ਆਪਣੇ ਧਰਮ ਤੇ ਕਾਇਮ ਰਿਹਾ। ਰਾਜਕੁਮਾਰੀ ਦੇਵਲ ਦੇਵੀ ਅਤੇ ਹਮੀਰ ਦੀਆਂ ਰਾਣੀਆਂ ਨੇ ਜੌਹਰ ਵਰਤ ਧਾਰਨ ਕਰਕੇ ਅਗਨੀ ਵਿਚ ਪ੍ਰਵੇਸ਼ ਕੀਤਾ। ਬਹਾਦੁਰ ਤੇ ਅਣਖੀਲੇ ਹਮੀਰ ਨੇ ਕਿਲੇ ਦੇ ਦਰਵਾਜ਼ੇ ਖੋਲ੍ਹ ਦਿੱਤੇ ਤੇ ਮਾਰੋ-ਮਾਰ ਕਰਦਾ ਦੁਸ਼ਮਣ ਤੇ ਜਾ ਟੁੱਟਿਆ। ਬੜਾ ਘੋਰ ਯੁੱਧ ਹੋਇਆ ਤੇ ਅੰਤ ਆਪਣੇ ਧਰਮ ਹਿਤ ਜੂਝਦੇ ਹੋਏ ਹਮੀਰ ਨੇ ਰਣਭੂਮੀ ਵਿਚ ਪ੍ਰਾਣ ਦੇ ਕੇ ਆਪਣੀ ਰਾਜਪੂਤੀ ਸ਼ਾਨ ਨੂੰ ਅਮਰ ਕਰ ਦਿੱਤਾ।

ਹਿੰਦੀ ਵਿਚ ਹਮੀਰ ਬਾਰੇ ਕਈ ਸਾਹਿਤਕ ਰਚਨਾਵਾਂ ਮਿਲਦੀਆਂ ਹਨ। ਹਮੀਰ ਦੀ ਮੌਤ ਤੋਂ ਕੁਝ ਸਮਾਂ ਬਾਅਦ ਇਸਦੀ ਬਹਾਦਰੀ ਦੇ ਕਈ ਕਾਰਨਾਮੇ ਪ੍ਰਸਿੱਧ ਹੋ ਗਏ। ਕਈ ਕਵੀਆਂ ਨੇ ਲੋਕ-ਕਥਾਵਾਂ ਦਾ ਆਧਾਰ ਲੈ ਕੇ ਕਈ ਅਰਧ-ਇਤਿਹਾਸਕ ਕਾਵਿ-ਗ੍ਰੰਥਾਂ ਦੀ ਰਚਨਾ ਕੀਤੀ। ਇਨ੍ਹਾਂ ਵਿਚ ਸਭ ਤੋਂ ਪ੍ਰਾਚੀਨ 'ਪ੍ਰਾਕ੍ਰਿਤ ਪੈਲਗਮ' ਵਿਚ ਸੰਕਲਿਤ ਹਮੀਰ ਸਬੰਧੀ ਕੁਝ ਛੰਦ ਹਨ। 'ਹਮੀਰ ਰਾਸੋ' ਨਾਂ ਦਾ ਇਕ ਪ੍ਰਾਚੀਨ ਗ੍ਰੰਥ ਕਵੀ ਸ਼ਾਰੰਗਧਰ ਦੀ ਸਿਰਜਨਾ ਹੈ ਜੋ ਕਾਫ਼ੀ ਪ੍ਰਸਿੱਧ ਰਿਹਾ ਹੈ। ਮੰਡਕਾ ਦੀ ਰਚਨਾ 'ਹਮੀਰ ਕਾ ਕਬਿੱਤ', ਕਵੀ ਭਾਣ ਦੀ 'ਹਮੀਰ ਦੇ ਚਉਪਈ' ਤੋਂ ਇਲਾਵਾ ਜੈ ਚੰਦ ਸੂਰੀ ਦਾ 'ਹਮੀਰ ਮਹਾਂਕਾਵਿ' ਹੈ ਜੋ ਕਾਫ਼ੀ ਮਹੱਤਵ ਰੱਖਦਾ ਹੈ। 'ਹਮੀਰ ਰਾਸੋ' ਕ੍ਰਿਤ ਮਹੇਸ਼, 'ਹਮੀਰ ਰਾਸੋ' ਕ੍ਰਿਤ ਜੋਧਰਾਜ 'ਹਮੀਰ ਹਠ' ਕ੍ਰਿਤ ਕਵੀ ਗਵਾਲ ਤੇ 'ਹਮੀਰ-ਹਠ' ਕ੍ਰਿਤ ਚੰਦ੍ਰਸ਼ੇਖਰ ਬਾਜਪੇਯੀ (ਜਿਸਦਾ ਆਸਰਾਦਾਤਾ ਪਟਿਆਲੇ ਦਾ ਰਾਜਾ ਨਰਿੰਦਰ ਸਿੰਘ ਸੀ) ਆਦਿ ਬੀਰ-ਰਸੀ ਰਚਨਾਵਾਂ ਹਮੀਰ ਦੀ ਸੂਰਬੀਰਤਾ ਅਤੇ ਲੋਕਪ੍ਰਿਯਤਾ ਦੀ ਹਾਮੀ ਭਰਦੀਆਂ ਹਨ।

ਹ. ਪੁ.—ਹਿੰ. ਵਿ. ਕੋ. 12:290; ਹਿੰ.ਸਾ.ਕੋ. 2:634 ਮ.; ਕੋ. 261.

**ਹਮੀਰ ਸਿੰਘ (ਰਾਜਾ ਨਾਭਾ) :** ਇਹ ਨਾਭੇ ਦਾ ਪਹਿਲਾ ਰਾਜਾ ਸੀ। ਮਿਸਲ ਫੂਲਕੀਆਂ ਦੇ ਸਰਦਾਰ ਬਾਬਾ ਫੂਲ ਦੇ ਪੁੱਤਰ ਚੌਧਰੀ ਤਿਲੋਕ ਸਿੰਘ ਦੇ ਵੱਡੇ ਪੁੱਤਰ ਗੁਰਦਿੱਤ ਸਿੰਘ ਤੋਂ ਨਾਭਾ ਵੰਸ਼ ਚਲਿਆ। ਗੁਰਦਿੱਤ ਸਿੰਘ ਦੇ ਪੁੱਤਰ ਸੁਰਤੀਆਂ ਸਿੰਘ ਦੀ ਮੌਤ 1752 ਈ. ਵਿਚ ਉਸਦੇ ਜੀਵਨ ਕਾਲ ਵਿਚ ਹੀ ਹੋ ਗਈ। ਇਸ ਤੋਂ ਬਾਅਦ 1754 ਈ. ਵਿਚ ਸੁਰਤੀਏ ਦੇ ਛੋਟੇ ਪੁੱਤਰ ਹਮੀਰ ਸਿੰਘ ਨੇ ਆਪਣੇ ਦਾਦੇ ਗੁਰਦਿੱਤੇ ਦੇ ਮਰਨ ਪਿਛੋਂ ਧਨੌਲੇ, ਪੱਖੋਂ ਕਪੂਰਗੜ੍ਹ ਆਦਿ ਇਲਾਕਿਆਂ ਦੀ ਮਾਲਕੀ ਸੰਭਾਲੀ।

ਇਹ ਚੰਗੀ ਸੂਝ ਬੂਝ ਵਾਲਾ ਬਹਾਦਰ ਰਾਜਾ ਸੀ। ਸੰਨ 1755 ਈ. ਵਿਚ ਇਸਨੇ ਨਾਭਾ ਨਗਰ ਵਸਾਇਆ ਅਤੇ ਉਸਨੂੰ ਆਪਣੀ ਰਾਜ-ਧਾਨੀ ਬਣਾਇਆ। ਹਮੀਰ ਸਿੰਘ ਨੇ ਆਪਣੀ ਬਹਾਦਰੀ ਨਾਲ ਕਈ ਇਲਾਕੇ ਆਪਣੇ ਰਾਜ ਵਿਚ ਸ਼ਾਮਲ ਕੀਤੇ। ਸੰਨ 1763 ਈ. ਵਿਚ ਸਰਹਿੰਦ ਦੇ ਗਵਰਨਰ ਜੈਨ ਖ਼ਾਂ ਨੂੰ ਮਾਰਨ ਵੇਲੇ ਇਹ ਖ਼ਾਲਸੇ ਨਾਲ ਸੀ ਅਤੇ ਇਸ ਫਤਿਹ ਦੇ ਫਲਸਰੂਪ ਇਸ ਨੂੰ ਅਮਲੋਹ ਦਾ ਇਲਾਕਾ ਮਿਲਿਆ। ਹਾਂਸੀ ਦੇ ਮੁਗ਼ਲ ਗਵਰਨਰ ਰਹੀਮ ਦਾਦ ਖ਼ਾਂ ਨੂੰ ਹਰਾ ਕੇ ਹਮੀਰ ਸਿੰਘ ਨੇ 1776 ਈ. ਵਿਚ ਰੋੜੀ ਦੇ ਪਰਗਨੇ ਉੱਤੇ ਕਬਜ਼ਾ ਕੀਤਾ। ਹਮੀਰ ਦੀ ਸਫ਼ਲਤਾ ਅਤੇ ਹਰਮਨ ਪਿਆਰਤਾ ਵਿਚ ਇਸਦੇ ਦੀਵਾਨ, ਜੋ ਕਿ ਕੂਬੇ ਦੇ ਨਾਂ ਨਾਲ ਪ੍ਰਸਿੱਧ ਸੀ, ਦਾ ਕਾਫ਼ੀ ਹੱਥ ਸੀ।

ਇਕ ਵਾਰ ਜੀਂਦ ਦੇ ਰਾਜਾ ਗਜਪਤ ਸਿੰਘ ਨੇ ਹਮੀਰ ਸਿੰਘ ਨੂੰ ਆਪਣੇ ਪਾਸ ਬੁਲਾਕੇ ਕੈਦ ਕਰ ਲਿਆ। ਉਸਨੇ ਨਾਭੇ ਦੇ ਪਰਗਨੇ ਅਮਲੋਹ ਤੇ ਭਾਦਸੋਂ ਉੱਤੇ ਕਬਜ਼ਾ ਕਰ ਲਿਆ ਤੇ ਸੰਗਰੂਰ ਨੂੰ ਘੇਰਾ ਪਾ ਲਿਆ। ਰਾਜਾ ਹਮੀਰ ਸਿੰਘ ਦੀ ਰਾਣੀ ਦੇਸੋ ਚਾਰ ਮਹੀਨੇ ਲੜਦੀ ਰਹੀ। ਅੰਤ ਉਸਨੇ ਆਪਣੀ ਮਦਦ ਲਈ ਪਟਿਆਲੇ ਦੇ ਰਾਜੇ ਨੂੰ ਬੁਲਾ ਲਿਆ। ਪਟਿਆਲੇ ਦੇ ਰਾਜੇ ਨੇ ਦੋਹਾਂ ਧਿਰਾਂ ਦੀ ਸੁਲਾਹ ਕਰਾ ਦਿੱਤੀ। ਸੰਗਰੂਰ ਹਮੇਸ਼ਾ ਵਾਸਤੇ ਜੀਂਦ ਕੋਲ ਚਲਾ ਗਿਆ ਅਤੇ ਅਮਲੋਹ ਤੇ ਭਾਦਸੋਂ ਰਾਜਾ ਹਮੀਰ ਸਿੰਘ ਨੂੰ ਵਾਪਸ ਕਰ ਦਿੱਤੇ ਗਏ।

ਦਸੰਬਰ, 1783 ਈ. ਵਿਚ ਰਾਜਾ ਹਮੀਰ ਸਿੰਘ ਦੀ ਮੌਤ ਨਾਭੇ ਵਿਖੇ ਹੋਈ। ਇਸਦੀ ਸਮਾਧ ਕਿਲੇ ਦੇ ਕੋਲ ਹੀ ਪੂਰਬ ਵੱਲ ਹੈ।

ਹ. ਪੁ.—ਮ. ਕੋ. : 261; ਸਿੱ. ਮਿ. : 192; ਤਵਾ. ਗੁ. ਖਾ. 2:629.

**ਹਮੀਰਪੁਰ : ਜ਼ਿਲ੍ਹਾ**—ਉੱਤਰ ਪ੍ਰਦੇਸ਼ ਰਾਜ (ਭਾਰਤ) ਦਾ ਇਕ ਜ਼ਿਲ੍ਹਾ ਹੈ। ਇਸੇ ਨਾਂ ਦਾ ਸ਼ਹਿਰ ਇਸਦਾ ਸਦਰ-ਮੁਕਾਮ ਹੈ। ਇਸ ਦਾ ਖੇਤਰਫਲ 7,192 ਵ. ਕਿ. ਮੀ. ਅਤੇ ਆਬਾਦੀ 1,944,168 (1981) ਹੈ। ਇਸ ਦੇ ਉੱਤਰ ਵੱਲ ਦਰਿਆ ਜਮਨਾ ਤੇ ਪੱਛਮ ਵੱਲ ਝਾਂਸੀ ਹੈ। ਇਹ ਬੁੰਦੇਲਖੰਡ ਦੇ ਵੱਡੇ ਮੈਦਾਨ ਵਿਚ ਸਥਿਤ ਹੈ ਜੋ ਦਰਿਆ ਜਮਨਾ ਤੋਂ ਲੈ ਕੇ ਵਿੰਧਿਆਚਲ ਦੀ ਕੇਂਦਰੀ ਪਠਾਰ ਤੱਕ ਫੈਲਿਆ ਹੋਇਆ ਹੈ। ਮਹੋਬਾ ਦੀ ਮਸ਼ਹੂਰ ਨਕਲੀ ਝੀਲ ਵੀ ਇਸੇ ਮੈਦਾਨ ਵਿਚ ਹੈ। ਇਹ 6 ਕਿ. ਮੀ. ਤੋਂ ਵੱਧ ਇਲਾਕੇ ਵਿਚ ਫੈਲੀ ਹੋਈ ਹੈ। ਕੁਝ ਹੋਰ ਝੀਲਾਂ ਵੀ ਹਨ, ਜਿਨ੍ਹਾਂ ਦੀ ਵਰਤੋਂ ਸਿੰਜਾਈ ਲਈ ਕੀਤੀ ਜਾਂਦੀ ਹੈ। ਜ਼ਿਲ੍ਹੇ ਦਾ ਉੱਤਰੀ ਭਾਗ ਪੱਧਰਾ ਅਤੇ ਕਾਲੀ ਉਪਜਾਊ ਮਿੱਟੀ ਵਾਲਾ ਹੈ ਜੋ ਕਪਾਹ ਲਈ ਪ੍ਰਸਿੱਧ ਹੈ। ਦੱਖਣੀ ਭਾਗ ਉੱਚਾ ਨੀਵਾਂ ਹੈ, ਜੋ ਨੀਵੀਆਂ ਪਹਾੜੀਆਂ ਵਿਚ ਜਾ ਮਿਲਦਾ ਹੈ। ਬੇਤਵਾ ਇਥੋਂ ਦੀ ਮੁੱਖ ਨਦੀ ਹੈ ਅਤੇ ਧਸਾਨ ਅਤੇ ਬਿਰਮਾ ਨਦੀ ਇਸ ਦੀਆਂ ਸਹਾਇਕ ਨਦੀਆਂ ਹਨ। ਇਥੋਂ ਦੇ ਲੋਕਾਂ ਦਾ ਮੁੱਖ ਪੇਸ਼ਾ ਖੇਤੀਬਾੜੀ ਹੈ। ਉਨ੍ਹੀਵੀਂ ਸਦੀ ਵਿਚ ਇਥੇ ਖੇਤੀਬਾੜੀ ਦੀ ਹਾਲਤ ਚੰਗੀ ਨਹੀਂ ਸੀ। ਪਾਣੀ ਦੀ ਘਾਟ ਕਰਕੇ ਫ਼ਸਲਾਂ ਚੰਗੀਆਂ ਨਹੀਂ ਹੁੰਦੀਆਂ ਸਨ। ਕਈ ਵਾਰ ਕਾਲ ਵੀ ਪੈ ਜਾਂਦੇ ਸਨ। ਪਰ ਹੁਣ ਸਿੰਜਾਈ ਦੇ ਸਾਧਨਾਂ ਵਿਚ ਵਾਧਾ ਹੋ ਜਾਣ ਨਾਲ ਹਾਲਤ ਕਾਫ਼ੀ ਸੁਧਰ ਗਈ। ਮੁੱਖ ਫ਼ਸਲਾਂ ਚਾਉਲ, ਕਣਕ, ਜੌਂ, ਕਪਾਹ ਅਤੇ ਤੇਲ ਦੇ ਬੀਜ ਹਨ।

ਇਸ ਜ਼ਿਲ੍ਹੇ ਵਿਚ ਹਮੀਰਪੁਰ, ਚਰਖੜੀ, ਮਹੋਬਾ, ਮੌਦਹਾਂ ਅਤੇ ਰਾਠ ਪੰਜ ਤਹਿਸੀਲਾਂ ਹਨ। ਇਹ ਜ਼ਿਲ੍ਹਾ ਆਲੇ-ਦੁਆਲੇ ਦੇ ਇਲਾਕੇ

ਨਾਲ ਸੜਕਾਂ ਤੇ ਰੇਲਾਂ ਰਾਹੀਂ ਜੁੜਿਆ ਹੋਇਆ ਹੈ ।

ਹ. ਪੁ.—ਇੰਪ. ਗ. ਇੰਡ. 13:13.

**ਹਮੀਰਪੁਰ : ਜ਼ਿਲ੍ਹਾ** —ਹਿਮਾਚਲ ਪ੍ਰਦੇਸ਼ ਦਾ ਇਹ ਨਵਾਂ ਜ਼ਿਲ੍ਹਾ ਪਹਿਲੀ ਸਤੰਬਰ, 1972 ਈ. ਨੂੰ ਕਾਂਗੜਾ ਜ਼ਿਲ੍ਹੇ ਵਿਚੋਂ ਕੁਝ ਇਲਾਕੇ ਕੱਢ ਕੇ ਬਣਾਇਆ ਗਿਆ ਸੀ । ਇਸ ਵਿਚ ਹਮੀਰਪੁਰ ਉਪ ਮੰਡਲ. ਬਦਸਰ ਉਪ ਤਹਿਸੀਲ, ਅਤੇ ਡੇਹਰਾ ਤਹਿਸੀਲ ਦੇ ਸੰਤਾਲਾ ਤੇ ਕੁਰਨਾ ਪਟਵਾਰ ਇਲਾਕੇ ਸ਼ਾਮਲ ਕੀਤੇ ਗਏ । ਹਮੀਰਪੁਰ ਤਹਿਸੀਲ ਦਾ ਢੂੰਡਲਾ ਬਲਾਕ ਉਨਾ ਜ਼ਿਲ੍ਹੇ ਵਿਚ ਰਲਾ ਦਿੱਤਾ ਗਿਆ ਹੈ। ਹਮੀਰਪੁਰ ਜ਼ਿਲ੍ਹੇ ਦਾ ਕੁੱਲ ਰਕਬਾ 1,118 ਵ. ਕਿ. ਮੀ. ਹੈ ਅਤੇ ਸੰਨ 1981 ਦੀ ਮਰਦਮ-ਸ਼ੁਮਾਰੀ ਦੇ ਅੰਕੜਿਆਂ ਅਨੁਸਾਰ ਜਿਲ੍ਹੇ ਦੀ ਕੁੱਲ ਆਬਾਦੀ 3,17,751 ਹੈ ।

ਇਹ ਨਵਾਂ ਜ਼ਿਲ੍ਹਾ ਬਣਾਏ ਜਾਣ ਤੋਂ ਪਹਿਲਾਂ ਕਾਂਗੜਾ ਜ਼ਿਲ੍ਹਾ ਬਹੁਤ ਵੱਡਾ ਸੀ । ਉਸ ਦੇ ਜ਼ਿਲ੍ਹਾ ਦਫ਼ਤਰ ਧਰਮਸ਼ਾਲਾ ਵਿਚ ਹਨ । ਹਮੀਰਪੁਰ ਦੇ ਲੋਕਾਂ ਨੂੰ ਆਪਣੀਆਂ ਪ੍ਰਬੰਧਕੀ ਅਤੇ ਹੋਰ ਲੋੜਾਂ ਲਈ ਇਕ ਸੌ ਕਿਲੋਮੀਟਰ ਦਾ ਸਫ਼ਰ ਕਰਕੇ ਧਰਮਸ਼ਾਲਾ ਜਾਣਾ ਪੈਂਦਾ ਸੀ । ਬਰਸਾਤ ਰੁੱਤ ਵਿਚ ਇਹ ਰਾਹ ਉੱਕਾ ਹੀ ਬੰਦ ਹੋ ਜਾਂਦੇ ਹਨ । ਜ਼ਿਲ੍ਹਾ ਅਧਿਕਾਰੀਆਂ ਨੂੰ ਵੀ ਪ੍ਰਬੰਧਕੀ ਅਤੇ ਵਿਕਾਸ ਦੇ ਕੰਮਾਂ ਲਈ ਇੰਨੀ ਦੂਰ ਜਾਣਾ ਆਉਣਾ ਔਖਾ ਸੀ । ਇਸ ਲਈ ਉਹ ਇਹਨਾਂ ਇਲਾਕਿਆ ਵੱਲ ਧਿਆਨ-ਹੀ ਘੱਟ ਦਿੰਦੇ ਸਨ ।

ਪੰਜਾਬ ਦੇ ਪਹਾੜੀ ਇਲਾਕੇ ਹਿਮਾਚਲ ਪ੍ਰਦੇਸ਼ ਵਿਚ ਸ਼ਾਮਲ ਕੀਤੇ ਜਾਣ ਤੋਂ ਪਹਿਲਾਂ ਵੀ ਹਮੀਰਪੁਰ ਦੇ ਲੋਕਾ ਨੇ ਹਮੀਰਪੁਰ ਦਾ ਵੱਖਰਾ ਜ਼ਿਲ੍ਹਾ ਬਣਾਏ ਜਾਣ ਦੀ ਮੰਗ ਕੀਤੀ ਸੀ । ਪਰ ਇਹ ਸੁਣੀ ਨਹੀਂ ਸੀ ਗਈ । ਹੁਣ ਹਮੀਰਪੁਰ ਦਾ ਜ਼ਿਲ੍ਹਾ ਵੱਖਰਾ ਬਣ ਜਾਣ ਨਾਲ ਇਹ ਸਾਰੀਆਂ ਔਕੜਾਂ ਦੂਰ ਹੋ ਗਈਆਂ ਹਨ । ਜ਼ਿਲ੍ਹੇ ਦੇ ਦਫ਼ਤਰ ਹਮੀਰਪੁਰ ਵਿਚ ਹਨ । ਜੋ ਕਿ ਇਕ ਕੇਂਦਰੀ ਸ਼ਹਿਰ ਹੈ । ਇਥੋਂ ਜ਼ਿਲ੍ਹੇ ਦਾ ਕੋਈ ਵੀ ਅਸਥਾਨ 30-40 ਕਿ, ਮੀ. ਤੋਂ ਜ਼ਿਆਦਾ ਦੂਰ ਨਹੀਂ ਹੈ । ਵਿਕਾਸ ਦਾ ਕੰਮ ਵੀ ਜੋ ਰੁਕਿਆ ਪਿਆ ਸੀ, ਬਹੁਤ ਤੇਜ਼ੀ ਨਾਲ ਹੋਣ ਲੱਗ ਪਿਆ ਹੈ । ਹਮੀਰਪੁਰ ਵਿਚ ਇਕ ਡਿਗਰੀ ਕਾਲਜ ਅਤੇ ਇਕ ਪਾਲਿਟੈਕਨਿਕ ਕਾਲਜ ਹੈ ।

ਹਮੀਰਪੁਰ ਦਾ ਇਲਾਕਾ ਆਪਣੀਆਂ ਫ਼ੌਜੀ ਰਵਾਇਤਾਂ ਲਈ ਮਸ਼ਹੂਰ ਹੈ । ਇਥੋਂ ਦੇ ਹਜ਼ਾਰਾਂ ਜਵਾਨ ਦੇਸ਼ ਦੀ ਫ਼ੌਜ ਵਿਚ ਸੇਵਾ ਕਰ ਰਹੇ ਹਨ । ਇਹ ਇਲਾਕਾ ਭਾਰਤ ਦੇ ਪ੍ਰਸਿੱਧ ਸੁਤੰਤਰਤਾ ਸੰਗਰਾਮੀਏ ਇੰਦਰਪਾਲ ਅਤੇ ਯਸ਼ਪਾਲ ਲਈ ਮਸ਼ਹੂਰ ਹੈ । ਅੰਤਰ-ਰਾਸ਼ਟਰੀ ਪ੍ਰਸਿੱਧੀ ਵਾਲੇ ਪਹਾੜੀ ਕਿਤ੍ਰਾਂ ਦੇ ਮਹਾਨ ਸਰਪ੍ਰਸਤ ਦਾ ਜਨਮ ਵੀ ਇਸੇ ਜ਼ਿਲ੍ਹੇ ਦੇ ਨਦੌਣ ਕਸਬੇ ਵਿਚ ਹੋਇਆ ਸੀ। ਇਹ ਕਸਬਾ ਆਪਣੇ ਚੌਗਾਨ ਅਤੇ ਮਹਿਲਾਂ ਲਈ ਮਸ਼ਹੂਰ ਹੈ । ਇਸ ਇਲਾਕੇ ਵਿਚ ਸੈਰਗਾਹਾਂ ਦੇ ਵਿਕਾਸ ਦੀਆ ਸੰਭਾਵਨਾਵਾਂ ਬਹੁਤ ਹਨ ।

ਹ ਪੁ.—ਇੰਪ-ਗ. ਇੰਡ. 13:13; ਐਨ. ਬ੍ਰਿ 11:35.

**ਹਮੀਰਪੁਰ : ਸ਼ਹਿਰ** —ਉੱਤਰ ਪ੍ਰਦੇਸ਼ (ਭਾਰਤ) ਵਿਚ ਇਸੇ ਨਾਂ ਦੇ ਜ਼ਿਲ੍ਹੇ ਅਤੇ ਤਹਿਸੀਲ ਦਾ ਸਦਰ-ਮੁਕਾਮ ਹੈ । ਇਹ ਦਰਿਆ ਜਮਨਾ ਦੇ ਸੱਜੇ ਕੰਢੇ ਉਸ ਜਗ੍ਹਾ ਤੋਂ ਨੇੜੇ ਹੀ ਸਥਿਤ ਹੈ ਜਿਥੇ ਜਮਨਾ ਦਰਿਆ ਅਤੇ ਬੇਤਵਾ ਦਾ ਸੰਗਮ ਹੈ । ਕਾਨ੍ਹਪੁਰ ਇਸ ਤੋਂ 62 ਕਿ. ਮੀ. ਦੀ ਦੂਰੀ ਤੇ ਉੱਤਰ ਵੱਲ ਨੂੰ ਹੈ । ਬਾਂਦਾ ਇਥੋਂ ਦੱਖਣ ਵੱਲ 60 ਕਿ. ਮੀ. ਦੀ ਦੂਰੀ ਤੇ ਹੈ । ਹਮੀਰਪੁਰ ਆਲੇ-ਦੁਆਲੇ ਦੇ ਇਲਾਕੇ ਨਾਲ ਰੇਲ ਤੇ ਸੜਕਾਂ ਰਾਹੀਂ ਜੁੜਿਆ ਹੋਇਆ ਹੈ ।

ਰਵਾਇਤ ਇਹ ਹੈ ਕਿ ਗਿਆਰ੍ਹਵੀਂ ਸਦੀ ਵਿਚ ਇਸ ਜਗ੍ਹਾ ਦੀ ਨੀਂਹ ਹਮੀਰ ਦੇਵ, ਕਰਚੂਲੀ ਰਾਜਪੂਤ ਨੇ ਰੱਖੀ ਜਿਸ ਨੂੰ ਅਲਵਰ ਵਿਚੋਂ ਮੁਸਲਮਾਨਾਂ ਨੇ ਕੱਢ ਦਿੱਤਾ ਸੀ । ਅਕਬਰ ਸਮੇਂ ਵੀ ਇਹ ਥਾਂ ਪਰਗਨੇ ਦਾ ਸਦਰ-ਮੁਕਾਮ ਰਿਹਾ ਹੈ । ਆਜ਼ਾਦੀ ਦੀ ਪਹਿਲੀ ਲੜਾਈ ਵਿਚ ਇਥੋਂ ਦੇ ਸਿਪਾਹੀਆਂ ਨੇ ਕਾਫ਼ੀ ਹਿੱਸਾ ਪਾਇਆ ।

ਹਮੀਰ ਦਾ ਕਿਲਾ ਅਤੇ ਮੁਸਲਮਾਨਾਂ ਦੀਆਂ ਕੁਝ ਦਰਗਾਹਾਂ ਦੀ ਗਿਣਤੀ ਇਥੋਂ ਦੀਆਂ ਪੁਰਾਤਨ ਇਮਾਰਤਾਂ ਵਿਚ ਕੀਤੀ ਜਾਂਦੀ ਹੈ ।

ਆਬਾਦੀ—21,376 (1981)

31°40′ ਉ. ਵਿਥ.; 76°30′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13:13 : ਐਨ. ਬ੍ਰਿ. ਮਾ. 5:663.

**ਹਮੁਰਾਬੀ :** ਬਾਬਲ ਦੇ ਪਹਿਲੇ ਸਾਮੀ ਵੰਸ਼ ਦੇ ਗਿਆਰਾਂ ਬਾਦਸ਼ਾਹਾਂ ਵਿਚੋਂ ਸਭ ਤੋਂ ਮਹਾਨ ਅਤੇ ਛੇਵਾਂ ਬਾਦਸ਼ਾਹ ਸੀ । ਇਸ ਦੇ ਰਾਜ-ਕਾਲ ਦੀਆਂ ਸਹੀ ਤਾਰੀਖ਼ਾਂ ਅਜੇ ਤੱਕ ਨਿਸ਼ਚਿਤ ਨਹੀਂ ਹੋ ਸਕੀਆਂ । ਪਹਿਲਾਂ ਪਹਿਲਾਂ ਇਹ ਵਿਚਾਰ ਪ੍ਰਚੱਲਤ ਸੀ ਕਿ ਇਸ ਨੇ 21ਵੀਂ ਈ. ਪੂ. ਦੌਰਾਨ ਰਾਜ ਕੀਤਾ । ਐਮੀਸਾਦੂਕਾ ਦੀਆਂ ਵੀਨਸ ਤਖ਼ਤੀਆਂ ਅਤੇ ਮੇਰੀ ਸਥਾਨ ਤੋਂ ਹੁਣੇ ਜਿਹੇ ਮਿਲੀਆਂ 20,000 ਤਖ਼ਤੀਆਂ ਇਸ ਦੇ ਰਾਜ-ਕਾਲ ਦਾ ਸਮਾਂ ਲ. 1792-1750 ਈ. ਪੂ. ਜਾਂ 1728-1686 ਈ. ਪੂ. ਨਿਸ਼ਚਿਤ ਕਰਨ ਸਬੰਧੀ ਖਗੋਲੀ ਅਤੇ ਇਤਿਹਾਸਕ ਗਵਾਹੀ ਪੇਸ਼ ਕਰਦੀਆਂ ਹਨ । ਕਾਲ-ਕ੍ਰਮ ਅਧਿਐਨਾਂ ਤੋਂ ਇਹ ਪਤਾ ਲਗਦਾ ਹੈ ਕਿ ਹਮੁਰਾਬੀ ਸ਼ਾਇਦ 1950 ਈ. ਪੂ. ਵਿਚ ਜਾਂ 1700 ਈ. ਪੂ. ਦੇ ਅਖੀਰ ਵਿਚ ਤਾਕਤ ਵਿਚ ਆਇਆ ਸੀ । ਇਸ ਦੇ ਰਾਜ ਪ੍ਰਬੰਧ ਬਾਰੇ ਬਾਦਸ਼ਾਹ ਵੱਲੋਂ ਆਪਣੇ ਪ੍ਰਾਂਤਕ ਗਵਰਨਰਾਂ ਅਤੇ ਮਾਤਹਿਤਾਂ ਨੂੰ ਲਿਖੀਆਂ ਚਿੱਠੀਆਂ ਅਤੇ ਨਾਲ ਹੀ ਅਨੇਕਾਂ ਦਸਤਾਵੇਜ਼ਾਂ ਜਿਵੇਂ ਚਿੱਠੀਆਂ ਅਤੇ ਮੁਆਇਦਿਆਂ ਤੋਂ ਵੀ ਕਾਫ਼ੀ ਜਾਣਕਾਰੀ ਮਿਲਦੀ ਹੈ ।

ਅੰਮੋਰਾਈਟ ਜਾਂ ਪੱਛਮੀ ਸਾਮੀ ਮੂਲ ਦੇ ਪਹਿਲੇ ਬਾਦਸ਼ਾਹ ਨੇ ਬਾਬਲ ਸਾਮਰਾਜ ਦੀ ਨੀਂਹ ਰਖੀ ਸੀ ਅਤ ਹਮੁਰਾਬੀ ਨੇ ਆਪਣੇ 31ਵੇਂ ਸਾਲ ਵਿਚ ਲਾਰਸਾ ਦੇ ਰਿਮ-ਸਿਨ ਨਾਂ ਦੇ ਬਾਦਸ਼ਾਹ ਨੂੰ ਹਰਾਉਣ ਉਪਰੰਤ ਇਸ ਸਾਮਰਾਜ ਦੀ ਤਾਕਤ ਨੂੰ ਇਕਮੁੱਠ ਕੀਤਾ । ਇਸਨੇ ਬਾਬਲ ਨੂੰ ਆਪਣੇ ਵਿਸ਼ਾਲ ਸਾਮਰਾਜ ਦੀ ਰਾਜਧਾਨੀ ਬਣਾਇਆ ਜਿਹੜਾ ਦਜਲਾ-ਫਰਾਤ ਵਾਦੀ ਦੇ ਵਿਚੋਂ ਦੀ ਫ਼ਾਰਸ ਦੀ ਖਾੜੀ ਤੋਂ ਉੱਤਰ ਅਤੇ ਪੱਛਮ ਵੱਲ ਅਸੀਰੀਆ ਤੋਂ ਅੱਗੇ ਰੂਮ ਸਾਗਰ ਦੇ ਸੀਰੀਆਈ ਤੱਟ ਤਕ ਫੈਲਿਆ ਹੋਇਆ ਸੀ ।

ਭਾਵੇਂ ਇਸਨੇ ਅਮਨ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਫਿਰ ਵੀ ਇਸ ਦਾ ਰਾਜ-ਕਾਲ ਮੁਖ ਤੌਰ ਤੇ ਯੁੱਧਾਂ ਨਾਲ ਭਰਿਆ ਪਿਆ ਹੈ । ਆਪਣੇ ਦੇਸ਼ ਦੇ ਨੇੜੇ ਹੀ ਇਸ ਨੇ ਆਪਣੇ ਰਾਜ-ਕਾਲ ਦੇ ਸੱਤਵੇਂ ਸਾਲ ਵਿਚ ਈਰੈੱਕ ਆਧੁਨਿਕ ਵਾਰਕਾ ਅਤੇ ਇਸੈੱਨ ਨੂੰ ਫ਼ਤਿਹ ਕਰ ਲਿਆ । ਆਪਣੇ ਰਾਜ-ਕਾਲ ਦੇ 10ਵੇਂ ਅਤੇ 35ਵੇਂ ਸਾਲ ਵਿਚ ਇਸਨੇ ਵਾਰ ਵਾਰ ਮੁਹਿੰਮਾਂ ਭੇਜ ਕੇ ਮਲਗੂਮ 37ਵੇਂ ਸਾਲ ਵਿਚ ਲਾਰਸਾ ਅਤੇ 33ਵੇਂ ਅਤੇ ਫਿਰ 35ਵੇਂ ਸਾਲ ਵਿਚ ਮੇਰੀ ਨੂੰ ਜਿੱਤਿਆ । ਆਪਣੇ ਰਾਜ-ਕਾਲ ਦੇ 30ਵੇਂ ਤੋਂ 37ਵੇਂ ਸਾਲ ਦੇ ਵਿਚਕਾਰ ਆਪਣਾ ਰਾਜ ਚਾਰ ਚੁਫੇਰੇ ਨੂੰ ਬਹੁਤ ਵਧਾਇਆ । ਭੂਗੋਲਿਕ ਪਖੋਂ ਇਸ ਦੇ ਰਾਜ ਦੀਆਂ ਹੱਦਾਂ ਐਸ਼ੂਤਬਲ 8ਵੇਂ ਸਾਲ ਈਲਾਮ ਸੂਸੀਆਨਾ ਦੀ ਜਿੱਤ ਨਾਲ ਪੂਰਬ ਵੱਲ ਨੂੰ; ਸੁਮੇਰ ਅਤੇ ਆਕਾਦ ਦੀ ਜਿੱਤ ਨਾਲ ਦੱਖਣ ਵੱਲ ਨੂੰ ਮਲਗੂਮ ਅਤੇ

ਮੋਰੀ ਦੀ ਜਿੱਤ ਨਾਲ ਪੱਛਮ ਵੱਲ ਨੂੰ, ਅਤੇ ਗੁਟੀਅਮ ਤੇ ਸੂਬਾਰਟੂ ਅਤੇ ਸੂਟੂ ਦੀ ਜਿੱਤ ਨਾਲ ਉੱਤਰ ਵੱਲ ਨੂੰ ਸਿਖਰ ਤੇ ਪਹੁੰਚ ਗਈਆਂ।

ਉੱਤਰੀ ਮੁਹਿੰਮ ਤੋਂ ਪਿਛੋਂ ਇਸ ਨੇ ਆਪਣੇ ਰਾਜ ਦੇ ਨਿਨਾਵ੍ਹ ਅਤੇ ਅਸੁਰ ਨਾਂ ਦੇ ਸ਼ਹਿਰ ਨੂੰ ਵਿਸਤ੍ਰਿਤ ਕੀਤਾ। ਇਸ ਤਰ੍ਹਾਂ ਪੱਛਮ ਵੱਲ ਦੀਆਂ ਮੁਹਿੰਮਾਂ ਤੋਂ ਬਾਅਤ ਇਹ ਪੱਛਮੀ ਦੇਸ਼ਾਂ ਦਾ ਬਾਦਸ਼ਾਹ ਬਣ ਗਿਆ। ਹੁਣ ਸਾਰੀਆਂ ਸਫਲਤਾ ਪੂਰਬਕ ਮੁਹਿੰਮਾਂ ਤੋਂ ਬਾਅਦ ਇਹ ਆਪਣੇ ਆਪ ਨੂੰ ਚਾਰ ਪਾਸਿਆਂ ਤੋਂ ਵਗਣ ਵਾਲੀ ਤੂਫਾਨੀ ਪੌਣ ਅਤੇ ਚਹੁੰ ਖੂੰਟਾਂ ਉੱਤੇ ਰਾਜ ਕਰਨ ਵਾਲਾ ਬਾਦਸ਼ਾਹ ਕਹਾਉਣ ਲਗ ਪਿਆ।

ਭਾਵੇਂ ਇਹ ਇਕ ਕਾਮਯਾਬ ਫ਼ੌਜੀ ਨੇਤਾ ਅਤੇ ਪ੍ਰਬੰਧਕ ਸੀ ਪਰ ਇਹ ਦੁਨੀਆਂ ਦੇ ਇਤਿਹਾਸ ਅੰਦਰ ਕਾਨੂੰਨ ਦੀ ਸੰਘਤਾ ਲਈ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ। ਇਸ ਨੇ ਇਹ ਸੰਘਤਾ ਰਾਜ ਦੇ 40ਵੇਂ ਸਾਲ ਵਿਚ ਤਿਆਰ ਕੀਤੀ ਸੀ। ਇਹ ਸੰਘਤਾ ਇਕ ਪੱਥਰ ਦੀ ਯਾਦਗਾਰ ਉੱਤੇ ਉਕਰੀ ਹੋਈ ਸੀ। ਹਮੁਰਾਬੀ ਦੀ ਸੰਘਤਾ ਦਾ ਮੂਲ-ਪਾਠ 1902 ਈ. ਵਿਚ ਪੁਰਾਤਤਵ ਖੋਜੀਆਂ ਨੂੰ ਸੂਸ਼ ਦੇ ਸਥਾਨ ਤੋਂ ਮਿਲਿਆ ਸੀ। ਇਸ ਨੇ ਬਾਬਲ ਦੇ ਨਾਲ ਇਕ ਨਿਯਮਬੱਧ ਸੰਚਾਰ ਪ੍ਰਣਾਲੀ ਵੀ ਸਥਾਪਤ ਕੀਤੀ ਸੀ। ਇਸ ਨੇ ਕਈ ਧਾਰਮਕ ਸੁਧਾਰ ਵੀ ਕੀਤੇ। ਮਹਾਨ ਬਾਬਲੀ ਸਿਰਜਣਾਤਮਕ ਕਵਿਤਾ ਵੀ ਸ਼ਾਇਦ ਇਸੇ ਦੇ ਰਾਜ-ਕਾਲ ਦੀ ਹੈ। ਇਸ ਦੇ ਰਾਜ-ਕਾਲ ਦੀਆਂ ਥੋੜ੍ਹੀਆਂ ਜਿਹੀਆਂ ਯਾਦਗਾਰਾਂ ਅਜੇ ਵੀ ਮੌਜੂਦ ਹਨ। ਹਮੁਰਾਬੀ ਇਕ ਅਜਿਹਾ ਬਾਦਸ਼ਾਹ ਸੀ ਜਿਸ ਨੇ ਮੈਸੋਪੋਟਾਮੀਆਂ ਨੂੰ ਮੁੜ ਇਕ ਹਕੂਮਤ ਦੇ ਅਧੀਨ ਲਿਆਂਦਾ। ਹਮੁਰਾਬੀ ਦੇ ਰਾਜਕਾਲ ਦੀ ਸਦੀਵੀ ਸਫਲਤਾ ਮੈਸੋਪੋਟਾਮੀਆ ਦੇ ਇਤਿਹਾਸ ਦਾ ਥੀਏਟਰ ਸੀ, ਜਿਹੜਾ ਤੀਜੇ ਈ. ਪੂ. ਸਹੰਸਰ ਕਾਲ ਦੇ ਸ਼ੁਰੂ ਵਿਚ ਦੱਖਣ ਵਿਚ ਹੁੰਦਾ ਸੀ, ਨੂੰ ਉੱਤਰ ਵਿਚ ਲਿਆਂਦਾ ਅਤੇ ਇਹ ਇਥੇ ਇਕ ਹਜ਼ਾਰ ਸਾਲ ਤੋਂ ਵੀ ਵਧੇਰੇ ਸਾਲਾਂ ਲਈ ਰਿਹਾ।

ਹ. ਪੁ.—ਐਨ. ਅਮੇ. 13:666; ਕੋਲ. ਐਨ. 9:197; ਚੇਂਬ. ਐਨ. 6:719; ਐਨ. ਬ੍ਰਿ. ਮੈ 8:598.

**ਹਯਗ੍ਰੀਵ (ਅਵਤਾਰ)** : ਹਯਗ੍ਰੀਵ ਦਾ ਸ਼ਾਬਦਿਕ ਅਰਥ ਹੈ 'ਘੋੜੇ ਦੀ ਗਰਦਨ ਵਾਲਾ'। ਹਯਗ੍ਰੀਵ ਵਿਸ਼ਨੂੰ ਦਾ ਇਕ ਅਵਤਾਰ ਹੋਇਆ ਹੈ ਜਿਸਦਾ ਮੂੰਹ ਘੋੜੇ ਵਰਗਾ ਹੋਣ ਕਰਕੇ ਇਹ ਨਾਂ ਪਿਆ। ਇਸ ਅਵਤਾਰ ਲਈ 'ਹਯਸ਼ਿਰਸ' ਤੇ 'ਅਸ਼ਵਸ਼ਿਰਸ' ਆਦਿ ਨਾਂ ਵੀ ਵਰਤੇ ਜਾਂਦੇ ਹਨ। ਅਗਸਤ ਰਿਸ਼ੀ (ਜਿਸਨੂੰ ਕਾਂਚੀ ਨਗਰ ਵਿਚ ਇਸਨੇ ਦਰਸ਼ਨ ਦਿੱਤੇ ਸਨ) ਅਨੁਸਾਰ ਹਯਗ੍ਰੀਵ ਸ਼ੰਖ, ਚੱਕਰ, ਅਕਸ਼ਵਲਯਾ ਅਤੇ ਪੁਸਤਕ (ਗ੍ਰੰਥ) ਧਾਰਨ ਕਰਨ ਵਾਲਾ ਸੀ।

ਵੈਦਿਕ ਸਾਹਿਤ ਵਿਚ ਇਸਨੂੰ ਵਿਸ਼ਨੂੰ ਦਾ ਨਹੀਂ ਬਲਕਿ ਯੱਗ ਦਾ ਅਵਤਾਰ ਕਿਹਾ ਗਿਆ ਹੈ। ਪਰ ਤੈਤਰੀਯ ਆਰਣਯਕ ਵਿਚ ਯੱਗ ਨੂੰ ਵਿਸ਼ਨੂੰ ਦਾ ਹੀ ਇਕ ਪ੍ਰਤਿਰੂਪ ਮੰਨਿਆ ਗਿਆ ਹੈ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਵੈਦਿਕ ਅਤੇ ਪੌਰਾਣਿਕ-ਸਾਹਿਤ ਵਿਚ ਦੱਸੀ ਗਈ ਹਯਗ੍ਰੀਵ ਦੀ ਕਥਾ ਦਾ ਸੋਮਾ ਇਕ ਹੀ ਹੈ, ਜਿਸਦਾ ਅਰੰਭਕ ਰੂਪ ਵੈਦਿਕ ਸਾਹਿਤ ਵਿਚ ਮਿਲਦਾ ਹੈ।

'ਪੰਚਵਿਸ਼ ਬ੍ਰਾਹਮਣ' ਵਿਚ ਹਯਗ੍ਰੀਵ ਦੀ ਕਥਾ ਇਸ ਤਰ੍ਹਾਂ ਆਉਂਦੀ ਹੈ ਕਿ ਇਕ ਵਾਰ ਅਗਨੀ ਇੰਦਰ, ਵਾਯੂ ਅਤੇ ਯੱਗ (ਵਿਸ਼ਨੂੰ) ਨੇ ਇਕ ਯੱਗ ਕੀਤਾ। ਇਸ ਯੱਗ ਦੇ ਅਰੰਭ ਵਿਚ ਇਹ ਫ਼ੈਸਲਾ ਹੋਇਆ ਸੀ ਕਿ ਯੱਗ ਦਾ ਜੋ ਫਲ ਹੋਵੇਗਾ ਉਹ ਸਮੂਹ ਦੇਵਤਿਆਂ ਵਿਚ ਵੰਡ ਦਿੱਤਾ ਜਾਵੇਗਾ। ਐਪਰ ਯੱਗ (ਵਿਸ਼ਨੂੰ) ਇਹ ਫਲ ਲੈ ਕੇ ਨੱਠ ਗਿਆ। ਬਾਕੀ ਦੇਵਤੇ ਇਸ ਦਾ ਪਿੱਛਾ ਕਰਨ ਲੱਗੇ।

ਆਪਣੇ ਦੈਵੀ ਧਨੁਸ਼ ਨਾਲ ਯੱਗ ਨੇ ਸਾਰੇ ਦੇਵਤਿਆਂ ਨੂੰ ਹਰਾ ਦਿੱਤਾ। ਅੰਤ ਵਿਚ ਦੇਵਤਿਆਂ ਨੇ ਸਿਉਂਕ ਰਾਹੀਂ ਯੱਗ ਦੇ ਧਨੁਖ ਦੀ ਡੋਰੀ ਕਟਵਾ ਦਿੱਤੀ ਅਤੇ ਇਸ ਤਰ੍ਹਾਂ ਬੇਬਸ ਹੋਏ ਯੱਗ ਦਾ ਸਿਰ ਕਟ ਦਿੱਤਾ ਗਿਆ। ਇਸ ਤੋਂ ਬਾਅਦ ਯੱਗ ਦੇਵਤਿਆਂ ਪਾਸੋਂ ਆਪਣੇ ਕੀਤੇ ਕੰਮ ਦੀ ਮੁਆਫ਼ੀ ਮੰਗਣ ਲੱਗਾ। ਇਸ ਉਤੇ ਦੇਵਤਿਆਂ ਨੇ ਅਸ਼ਵਨੀਆਂ ਦੁਆਰਾ ਇਕ ਘੋੜੇ ਦਾ ਮੂੰਹ ਯੱਗ (ਵਿਸ਼ਨੂੰ) ਦੇ ਧੜ ਦੇ ਨਾਲ ਲਾ ਦਿੱਤਾ।

ਇਹੋ ਕਥਾ ਸੰਕਦ ਪੁਰਾਣ ਆਦਿ ਵਿਚ ਕੁਝ ਮਾਮੂਲੀ ਫ਼ਰਕ ਨਾਲ ਮਿਲਦੀ ਹੈ। ਇਕ ਵਾਰ ਦੇਵਤਿਆਂ ਦੇ ਆਪੋ ਵਿਚ ਹੋਏ ਮੁਕਾਬਲੇ ਵਿਚ ਵਿਸ਼ਨੂੰ ਸਭ ਤੋਂ ਵੱਡਾ ਸਾਬਤ ਹੋਇਆ। ਇਸ ਕਾਰਨ ਈਰਖਾ ਵੱਸ ਕ੍ਰੋਧਿਤ ਹੋ ਕੇ ਬ੍ਰਹਮਾ ਨੇ ਇਸ ਦਾ ਸਿਰ ਕੱਟੇ ਜਾਣ ਦਾ ਸਰਾਪ ਦੇ ਦਿੱਤਾ। ਅੱਗੇ ਜਾ ਕੇ ਇਹ ਘੋੜੇ ਦਾ ਮੂੰਹ ਲਾ ਕੇ ਦੇਵਤਿਆਂ ਦੇ ਇਕ ਯੱਗ ਵਿਚ ਸ਼ਾਮਲ ਹੋਇਆ ਤੇ ਯੱਗ ਦੀ ਸਮਾਪਤੀ ਉਤੇ ਇਸ ਨੇ ਧਰਮਾਰਣਯ ਵਿਚ ਤੱਪ ਕੀਤਾ, ਜਿਥੇ ਸ਼ਿਵ ਦੀ ਕਿਰਪਾ ਨਾਲ ਇਸਦਾ ਘੋੜੇ ਦਾ ਮੂੰਹ ਨਸ਼ਟ ਹੋ ਗਿਆ ਤੇ ਪਹਿਲਾ ਮੂੰਹ ਹੀ ਆਣ ਲੱਗਾ।

ਪੌਰਾਣਿਕ ਸਾਹਿਤ ਵਿਚ ਵਿਸ਼ਨੂੰ ਦਾ ਇਹ ਅਵਤਾਰ ਇਕ ਹਯਗ੍ਰੀਵ ਨਾਂ ਦੇ ਦੈਂਤ ਤੇ ਮਧੂ ਅਤੇ ਕੈਟਭ ਨਾਂ ਦੇ ਮਹਾਂਬਲੀ ਅਸੁਰਾਂ ਦੇ ਬੱਧ ਲਈ ਪ੍ਰਗਟ ਹੋਇਆ ਸੀ। ਇਕ ਹਯਗ੍ਰੀਵ ਅਸੁਰ ਨੇ ਧਰਤੀ ਦੇ ਵੇਦਾਂ ਦਾ ਹਰਣ ਕਰ ਲਿਆ। ਇਸ ਉਤੇ ਬ੍ਰਹਮਾ ਆਦਿ ਸਾਰੇ ਦੇਵਤੇ ਹਯਗ੍ਰੀਵ ਦੀ ਸ਼ਿਕਾਇਤ ਲੈ ਕੇ ਵਿਸ਼ਨੂੰ ਕੋਲ ਗਏ। ਇਸ ਤੋਂ ਬਾਅਦ ਵਿਸ਼ਨੂੰ ਆਦਿ ਦੇਵਤੇ ਹਯਗ੍ਰੀਵ ਪਾਸ ਪੁੱਜੇ ਜਿੱਥੇ ਉਨ੍ਹਾਂ ਵੇਖਿਆ ਕਿ ਉਹ ਆਪਣਾ ਧਨੁੱਖ ਆਪਣੇ ਕੋਲ ਹੀ ਰੱਖ ਕੇ ਸੁੱਤਾ ਪਿਆ ਹੈ। ਵਿਸ਼ਨੂੰ ਨੇ ਸਿਉਂਕ ਦੀ ਮਦਦ ਨਾਲ ਹਯਗ੍ਰੀਵ ਦੈਂਤ ਦੇ ਧਨੁਸ਼ ਦੀ ਡੋਰੀ ਕੱਟ ਦਿੱਤੀ ਤੇ ਹਯਗ੍ਰੀਵ ਦਾ ਨਾਸ਼ ਕਰ ਦਿੱਤਾ।

ਹਯਗ੍ਰੀਵ ਦੇ ਧਨੁਸ਼ ਦੀ ਡੋਰੀ ਟੁਟਦੇ ਹੀ ਵਿਸ਼ਨੂੰ ਦਾ ਆਪਣਾ ਸਿਰ ਵੀ ਕੱਟ ਗਿਆ ਜਿਹੜਾ ਵਿਸ਼ਵਕਰਮਾ ਦੀ ਸਹਾਇਤਾ ਨਾਲ ਮੁੜ ਜੋੜਿਆ ਗਿਆ। ਉਸ ਵੇਲੇ ਵਿਸ਼ਵਕਰਮਾ ਨੇ ਵਿਸ਼ਨੂੰ ਨੂੰ ਜੋ ਮੁੱਖ ਪ੍ਰਦਾਨ ਕੀਤਾ ਉਹ ਘੋੜੇ ਦਾ ਸੀ। ਇਸ ਕਾਰਨ ਇਸ ਦਾ ਨਾਂ ਹਯਗ੍ਰੀਵ ਪਿਆ।

ਦੇਵੀ ਭਾਗਵਤ ਅਨੁਸਾਰ ਹਯਗ੍ਰੀਵ ਅਸੁਰ ਨੂੰ ਦੇਵੀ ਦਾ ਅਸ਼ੀਰ-ਵਾਦ ਸੀ ਕਿ ਸਿਰਫ਼ ਹਯਗ੍ਰੀਵ ਦੇ ਨਾਂ ਤੇ ਰੂਪ ਦਾ ਧਾਰਨੀ ਵਿਅਕਤੀ ਹੀ ਉਸਦਾ ਬੱਧ ਕਰ ਸਕੇਗਾ। ਇਸ ਕਾਰਨ ਵਿਸ਼ਨੂੰ ਨੂੰ ਹਯਗ੍ਰੀਵ ਦਾ ਅਵਤਾਰ ਲੈਣਾ ਪਿਆ।

ਵਿਸ਼ਨੂੰ ਦੇ ਇਸ ਅਵਤਾਰ ਦਾ ਜ਼ਿਕਰ ਮਹਾਂਭਾਰਤ ਵਿਚ ਵੀ ਆਉਂਦਾ ਹੈ। ਇਸ ਅਨੁਸਾਰ ਰਸਾਤਲ (ਪਤਾਲ) ਵਿਚ ਰਹਿਣ ਵਾਲੇ ਮਧੂ ਕੈਟਭ ਨਾਮਕ ਰਾਖਸ਼ਾਂ ਦਾ ਬੱਧ ਵੀ ਇਸੇ ਅਵਤਾਰ ਰਾਹੀਂ ਹੋਇਆ।

ਇਸੇ ਅਵਤਾਰ ਦੀ ਪੂਜਾ ਕਰਕੇ ਪੰਚਾਲ ਰਿਸ਼ੀ ਨੇ ਵੇਦਾਂ ਦਾ ਕ੍ਰਮਪਾਠ ਪ੍ਰਾਪਤ ਕੀਤਾ ਸੀ।

ਇਸ ਨਾਂ ਦਾ ਇਕ ਰਾਜਾ ਵੀ ਹੋਇਆ ਹੈ ਜਿਸ ਨੇ ਖੱਤਰੀ ਧਰਮ ਅਨੁਸਾਰ ਉੱਤਮ ਰੀਤ ਨਾਲ ਰਾਜ ਕਰਕੇ ਮੁਕਤੀ ਪ੍ਰਾਪਤ ਕੀਤੀ ਸੀ।

ਹ. ਪੁ.—ਪ੍ਰਾ. ਚਰਿ. ਕੋ.

**ਹਯਗ੍ਰੀਵ (ਦੈਂਤ)**: ਹਯਗ੍ਰੀਵ ਦਾ ਸ਼ਾਬਦਿਕ ਅਰਥ ਹੈ 'ਘੋੜੇ ਦੀ ਗਰਦਨ ਵਾਲਾ'। ਹਿੰਦੂ ਮਿਥਿਹਾਸ ਅਨੁਸਾਰ ਹਯਗ੍ਰੀਵ ਕਸ਼ਯਪ ਤੇ ਦਿਤੀ ਦੇ ਪੁੱਤਰਾਂ ਵਿਚੋਂ ਇਕ ਸੀ। ਇਸਦਾ ਜਨਮ ਪੂਰਵਕਲਪ ਦੀ ਰਾਤ ਨੂੰ ਹੋਇਆ ਸੀ। ਇਸਨੇ ਸਰਸਵਤੀ ਨਦੀ ਦੇ ਕੰਢੇ ਇਕ ਹਜ਼ਾਰ ਸਾਲ ਤੱਕ ਮਹਾਮਾਇਆ ਸ਼ਕਤੀ ਦੇਵੀ ਦੀ ਉਪਾਸਨਾ ਕੀਤੀ।

ਦੇਵੀ ਨੇ ਪ੍ਰਸੰਨ ਹੋ ਕੇ ਇਸ ਨੂੰ ਕੋਈ ਵਰ ਮੰਗਣ ਲਈ ਆਖਿਆ। ਹਯਗ੍ਰੀਵ ਨੇ ਕਿਹਾ, 'ਮੈਂ ਅਮਰ ਹੋ ਜਾਵਾਂ। ਮੈਨੂੰ ਕੋਈ ਦੇਵਤਾ ਜਾਂ ਦੈਂਤ ਜਿੱਤ ਨਾ ਸਕੇ।' ਦੇਵੀ ਨੇ ਕਿਹਾ, 'ਮੌਤ ਹਰ ਇਕ ਨੂੰ ਲਾਜ਼ਮੀ ਤੌਰ ਤੇ ਆਉਣੀ ਹੈ, ਇਸ ਲਈ ਤੂੰ ਕੋਈ ਹੋਰ ਵਰ ਮੰਗ।' ਹਯਗ੍ਰੀਵ ਨੇ ਕਿਹਾ, 'ਮੈਨੂੰ ਹਯਗ੍ਰੀਵ ਤੋਂ ਸਿਵਾ ਹੋਰ ਕੋਈ ਨਾ ਮਾਰ ਸਕੇ।' ਦੇਵੀ ਨੇ ਇਹ ਵਰ ਦੇ ਦਿੱਤਾ।

ਦੇਵੀ ਤੋਂ ਇਹ ਵਰ ਪ੍ਰਾਪਤ ਕਰਕੇ ਇਹ ਦੈਂਤ ਨਿਡਰ ਹੋ ਕੇ ਰਿਸ਼ੀਆਂ ਤੇ ਭਗਤਾਂ ਆਦਿ ਨੂੰ ਸਤਾਉਣ ਲੱਗ ਪਿਆ। ਇਸ ਨੇ ਕਲਪ ਦੇ ਅੰਤ ਵਿਚ ਸੌਂ ਰਹੇ ਬ੍ਰਹਮਾ ਦੇ ਮੂੰਹ ਵਿਚੋਂ ਵੇਦਾਂ ਦਾ ਹਰਨ ਕਰ ਲਿਆ।

ਇਸ ਉਤੇ ਬ੍ਰਹਮਾ ਆਦਿ ਸਾਰੇ ਦੇਵਤਿਆਂ ਨੇ ਹਯਗ੍ਰੀਵ ਦੀ ਸ਼ਿਕਾਇਤ ਵਿਸ਼ਨੂੰ ਪਾਸ ਕੀਤੀ। ਹਯਗ੍ਰੀਵ ਦਾ ਹੀ ਅਵਤਾਰ ਧਾਰਨ ਕਰਕੇ ਵਿਸ਼ਨੂੰ ਨੇ ਇਸ ਦੈਂਤ ਦਾ ਬੱਧ ਕੀਤਾ (ਵੇਖੋ ਹਯਗ੍ਰੀਵ ਅਵਤਾਰ)।

ਭਾਗਵਤ ਪੁਰਾਣ ਅਨੁਸਾਰ ਇਸਦਾ ਬੱਧ ਹਯਗ੍ਰੀਵ ਅਵਤਾਰ ਦੁਆਰਾ ਨਹੀਂ ਬਲਕਿ ਵਿਸ਼ਨੂੰ ਦੇ ਮੱਛ ਅਵਤਾਰ ਦੁਆਰਾ ਹੋਇਆ ਸੀ।

ਇਸੇ ਨਾਂ ਦਾ ਇਕ ਹੋਰ ਅਸੁਰ ਹੋਇਆ ਹੈ ਜੋ ਨਰਕਾਸੁਰ ਦਾ ਮੁੱਖ ਅਨੁਯਾਈ ਅਤੇ ਉਸਦੇ ਰਾਜ ਦੀ ਰੱਖਿਆ ਕਰਨ ਵਾਲੇ ਪੰਜ ਮੁੱਖ ਅਸੁਰਾਂ ਵਿਚੋਂ ਇਕ ਸੀ। ਸ੍ਰੀ ਕ੍ਰਿਸ਼ਨ ਨੇ ਇਸ ਦਾ ਬੱਧ ਕੀਤਾ ਸੀ।

ਇਕ ਹੋਰ ਹਯਗ੍ਰੀਵ ਦਾਨਵ ਕਸ਼ਯਪ ਤੇ ਦਨੂ ਦੇ ਪੁੱਤਰਾਂ ਵਿਚੋਂ ਸੀ। ਇਹ ਦਾਨਵ ਵ੍ਰਿਤ੍ਰ, ਹਿਰਣਯਕਸ਼ਿਪ ਤੇ ਤਾਰਕਾਸੁਰ ਦਾ ਅਨੁਯਾਈ ਸੀ।

ਹ. ਪੁ.—ਹਿੰ. ਮਿ. ਕੋ.; ਪ੍ਰਾ. ਚਰਿ. ਕੋ.

**ਹਯਾਤ ਅੰਮ੍ਰਿਤਸਰੀ :** ਇਸ ਦਾ ਨਾ ਮੁਹੰਮਦ ਹਯਾਤ ਤੇ ਤਖ਼ੱਲਸ 'ਹਯਾਤ' ਸੀ। ਇਹ ਅੰਮ੍ਰਿਤਸਰ ਦਾ ਵਸਨੀਕ ਸੀ। ਇਸ ਦਾ ਜਨਮ 1876 ਈ. ਵਿਚ ਹੋਇਆ।

ਹਯਾਤ ਨੇ ਵੀਹ ਸਾਲ ਦੀ ਉਮਰ ਵਿਚ ਵਾਰਿਸ ਸ਼ਾਹ ਦੀ ਹੀਰ ਬੜੇ ਸ਼ੌਕ ਨਾਲ ਪੜ੍ਹੀ ਤੇ ਇਹ ਸ਼ੌਕ ਇਤਨਾ ਵਧ ਗਿਆ ਕਿ ਲਗਭਗ ਸਾਰੀ ਹੀਰ ਇਸਨੂੰ ਜ਼ਬਾਨੀ ਯਾਦ ਹੋ ਗਈ। ਵਾਰਿਸ ਦੇ ਕਲਾਮ ਨੂੰ ਇਹ ਏਨੀ ਚੰਗੀ ਤਰ੍ਹਾਂ ਸਮਝਦਾ ਸੀ ਕਿ ਲੋਕ ਇਸ ਕਲਾਮ ਵਿਚਲੀਆਂ ਗੁੰਝਲਾਂ ਨੂੰ ਹੱਲ ਕਰਾਉਣ ਲਈ ਦੂਰੋਂ ਦੂਰੋਂ ਇਸ ਪਾਸ ਆਉਂਦੇ ਸਨ। ਸੰਨ 1906 ਈ. ਵਿਚ ਇਹ ਕਿਸੇ ਕੰਮ ਦੇ ਸਬੰਧ ਵਿਚ ਬੰਬਈ ਗਿਆ ਹੋਇਆ ਸੀ ਕਿ ਵਾਰਿਸ ਸ਼ਾਹ ਦੇ ਕਿਸੇ ਸ਼ਿਅਰ ਦਾ ਮਤਲਬ ਸਮਝਣ ਲਈ ਸੱਯਦ ਫ਼ਜ਼ਲ ਸ਼ਾਹ ਲਾਹੌਰੀ ਦਾ ਸ਼ਾਗਿਰਦ ਮੀਆਂ ਮੁਹੰਮਦ ਦੀਨ 'ਨਕਦ' ਗੁਜਰਾਂਵਾਲੀਆ, ਜੋ ਆਪ ਵੀ ਹੀਰ ਦੇ ਕਲਾਮ ਦਾ ਚੰਗਾ ਜਾਣੂ ਸੀ, ਇਸ ਪਾਸ ਬੰਬਈ ਪੁੱਜਾ। ਇਸ ਨੇ ਉਸ ਸ਼ੇਅਰ ਦੇ ਅਰਥ ਉਸਨੂੰ ਬੜੀ ਚੰਗੀ ਤਰ੍ਹਾਂ ਸਮਝਾ ਦਿੱਤੇ।

ਸੰਨ 1898 ਈ. ਵਿਚ ਬਾਬਾ ਸਾਦਿਕ ਦੇ ਸ਼ਾਗਿਰਦ ਅੱਲਾ ਦਿੱਤਾ 'ਸ਼ੈਫ਼ਤਾ' ਨਾਲ ਇਸ ਦਾ ਚੰਗਾ ਟਾਕਰਾ ਹੁੰਦਾ ਰਿਹਾ। ਇਹ ਬਿਲਕੁਲ ਅਨਪੜ੍ਹ ਹੋਣ ਦੇ ਬਾਵਜੂਦ ਵੀ ਚੰਗੀ ਕਵਿਤਾ ਕਹਿ ਲਿਆ ਕਰਦਾ ਸੀ, ਜਿਸ ਕਰਕੇ ਕਵੀ ਦਰਬਾਰਾਂ ਵਿਚ ਲੋਕ ਇਸ ਦਾ ਬਹੁਤ ਆਦਰ ਕਰਦੇ ਸਨ। ਇਸਨੇ ਹੱਜ ਵੀ ਕੀਤਾ ਸੀ ਤੇ ਆਪਣੇ ਆਪ ਨੂੰ ਸੱਯਦ ਵਾਰਿਸ ਸ਼ਾਹ ਦਾ ਸ਼ਾਗਿਰਦ ਕਹਿੰਦਾ ਸੀ। ਇਹ ਕਹਿੰਦਾ ਸੀ ਕਿ ਮੈਨੂੰ ਵਾਰਿਸ ਨੇ ਸੁਪਨੇ ਵਿਚ ਆ ਕੇ ਆਪਣਾ ਸ਼ਾਗਿਰਦ ਬਣਾਇਆ ਹੈ।

ਇਸ ਦੀ ਮੌਤ 1932 ਈ. ਵਿਚ ਹੋਈ।

ਹ. ਪੁ.—ਪੰ. ਸ਼ਾ. ਗਜ਼.

**ਹਯਾਤ ਖ਼ਾਂ :** ਇਹ ਦਮਲੇ ਪਿੰਡ ਦੇ ਪਠਾਣਾਂ ਦਾ ਸਰਦਾਰ ਸੀ, ਜਿਨ੍ਹਾਂ ਨੂੰ ਔਰੰਗਜ਼ੇਬ ਨੇ ਆਪਣੀ ਨੌਕਰੀ ਵਿਚੋਂ ਕੱਢ ਦਿੱਤਾ ਸੀ। ਇਹ ਪੀਰ ਬੁੱਧੂ ਸ਼ਾਹ ਦਾ ਮੁਰੀਦ ਸੀ। ਪੀਰ ਬੁੱਧੂ ਸ਼ਾਹ ਨੇ ਇਸਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਨੌਕਰ ਰਖਵਾ ਦਿੱਤਾ ਸੀ।

ਭੰਗਾਣੀ ਦੇ ਯੁੱਧ ਸਮੇਂ ਹਯਾਤ ਖ਼ਾਂ ਨੇ ਆਪਣੇ ਦੂਜੇ ਸਾਥੀਆਂ ਸਮੇਤ ਗੁਰੂ ਜੀ ਨਾਲ ਗ਼ਦਾਰੀ ਕੀਤੀ। ਇਹ ਭੀਖਣ ਖ਼ਾਂ ਅਤੇ ਉਮਰ ਖ਼ਾਂ ਨਾਲ ਰਲ ਕੇ ਪਹਾੜੀ ਰਾਜਿਆਂ ਵੱਲ ਹੋ ਗਿਆ ਅਤੇ ਗੁਰੂ ਜੀ ਦਾ ਸਾਰਾ ਭੇਤ ਪਹਾੜੀ ਰਾਜਿਆਂ ਨੂੰ ਜਾ ਦੱਸਿਆ। ਇਕੱਲਾ ਕਾਲੇ ਖ਼ਾਂ ਆਪਣੇ ਸੌ ਕੁ ਸਾਥੀਆਂ ਸਮੇਤ ਗੁਰੂ ਜੀ ਪਾਸ ਰਿਹਾ, ਬਾਕੀ ਚਾਰ ਸੌ ਪਠਾਣ ਪਹਾੜੀ ਰਾਜਿਆਂ ਵੱਲ ਹੋ ਕੇ ਲੜੇ।

18 ਵੈਸਾਖ ਸੰਮਤ 1744 ਬਿਕਰਮੀ ਨੂੰ ਪਹਾੜੀ ਰਾਜਿਆਂ ਨੇ ਗੁਰੂ ਜੀ ਨਾਲ ਲੜਾਈ ਆਰੰਭ ਦਿੱਤੀ। ਜਦੋਂ ਲੜਾਈ ਪੂਰੇ ਜ਼ੋਰਾਂ ਤੇ ਸੀ ਅਤੇ ਗੁਰੂ ਜੀ ਦਾ ਪਲੜਾ ਭਾਰੀ ਹੋ ਰਿਹਾ ਸੀ ਤਾਂ ਰਾਜੇ ਭੀਮ ਚੰਦ ਨੇ ਹਯਾਤ ਖ਼ਾਂ ਪਠਾਣ ਨੂੰ ਤਾੜਕੇ ਕਿਹਾ ਕਿ ਤੁਸੀਂ ਤਾਂ ਆਪਣੀ ਬਹਾਦਰੀ ਦੀਆਂ ਡੀਂਗਾਂ ਮਾਰਦੇ ਸੀ ਹੁਣ ਅੱਗੇ ਵਧੋ, ਨਿਰੀ ਪੁਰੀ ਖ਼ਜ਼ਾਨੇ ਦੀ ਲੁੱਟ ਹੀ ਮੰਗਦੇ ਸੀ ਕਿ ਕੁਝ ਕਰਕੇ ਵੀ ਵਿਖਾਉਗੇ। ਰਾਜੇ ਭੀਮ ਚੰਦ ਦੀ ਇਹ ਗੱਲ ਸੁਣਕੇ ਹਯਾਤ ਖ਼ਾਂ ਅੱਗੇ ਵਧਿਆ। ਪਠਾਣਾਂ ਨੂੰ ਵਧੇ ਆ ਰਹੇ ਵੇਖਕੇ ਗੁਰੂ ਜੀ ਨੇ ਕ੍ਰਿਪਾਲ ਦਾਸ ਨੂੰ, ਜੋ ਅੱਠ ਸੇਰ ਦੀ ਕੁਤਕ ਮੋਢੇ ਧਰੀ ਗੁਰੂ ਜੀ ਪਾਸ ਖੜਾ ਸੀ, ਅਜੇ ਇਸ਼ਾਰਾ ਹੀ ਕੀਤਾ ਸੀ ਕਿ ਉਸਨੇ ਦੌੜਕੇ ਜ਼ੋਰ ਦੀ ਕੁਤਕ ਹਯਾਤ ਖ਼ਾਂ ਦੇ ਸਿਰ ਵਿਚ ਦੇ ਮਾਰੀ ਤੇ ਸਿੱਧਾ ਜਮਲੋਕ ਪਹੁੰਚਾ ਦਿੱਤਾ। ਗੁਰੂ ਜੀ ਨੇ ਖੁਸ਼ ਹੋ ਕੇ ਕ੍ਰਿਪਾਲ ਦਾਸ ਨੂੰ ਆਪਣੀ ਅੱਧੀ ਦਸਤਾਰ ਦੀ ਬਖ਼ਸ਼ਿਸ਼ ਕੀਤੀ। ਭੰਗਾਣੀ ਦੇ ਯੁੱਧ ਵਿਚ ਦਸ਼ਮੇਸ਼ ਜੀ ਦੀ ਭਾਰੀ ਜਿੱਤ ਹੋਈ ਅਤੇ ਪਹਾੜੀ ਰਾਜਿਆਂ ਅਤੇ ਗੁਰੂ ਜੀ ਦੇ ਨਿਮਕ ਹਰਾਮ ਪਠਾਣਾਂ ਦੀ ਬਹੁਤ ਵੱਡੀ ਹਾਰ ਹੋਈ।

ਹ.ਪੁ.—ਤਵਾ. ਗੁ. ਖ਼ਾ.; ਮ. ਕੋ.

**ਹਰਸ਼ (ਰਾਜਾ ਕਸ਼ਮੀਰ) :** ਇਹ ਕਸ਼ਮੀਰ ਦੇ ਬਾਦਸ਼ਾਹ ਕਲਸ ਦਾ ਪੁੱਤਰ ਸੀ। ਇਸ ਨੇ ਆਪਣੇ ਪਿਓ ਦੇ ਵਿਰੁੱਧ ਬਗ਼ਾਵਤ ਕੀਤੀ। ਰਾਣਾ ਕਲਸ ਦੇ 1089 ਈ. ਵਿਚ ਮਰਨ ਤੋਂ ਪਿਛੋਂ ਉਸ ਦਾ ਲੜਕਾ ਉਤਕਰਸ਼ ਗੱਦੀ ਤੇ ਬੈਠਾ, ਪਰੰਤੂ ਉਸਦੇ ਭਰਾ ਹਰਸ਼, ਜੋ ਕਿ ਇਕ ਲੋਕ-ਪ੍ਰਿਯ ਸ਼ਹਿਜ਼ਾਦਾ ਸੀ, ਨੇ ਉਸਨੂੰ ਗੱਦੀ ਤੋਂ ਲਾਹ ਕੇ ਕੈਦ ਵਿਚ ਸੁੱਟ ਦਿਤਾ। ਕੈਦ ਵਿਚ ਹੀ ਉਤਕਰਸ਼ ਨੇ ਖੁਦਕਸ਼ੀ ਕਰ ਲਈ। ਵਿਜੇ ਮੱਲ ਜਿਸਨੇ ਆਪਣੇ ਭਰਾ ਹਰਸ਼ ਨੂੰ ਕਸ਼ਮੀਰ ਦੀ ਗੱਦੀ ਪ੍ਰਾਪਤ ਕਰਨ ਵਿਚ ਸਹਾਇਤਾ ਦਿੱਤੀ ਸੀ, ਹੁਣ ਖ਼ੁਦ ਕਸ਼ਮੀਰ ਦੀ ਗੱਦੀ ਲਈ ਲਲਚਾਇਆ ਪਰੰਤੂ ਉਹ ਛੇਤੀ ਹੀ ਮੌਤ ਦਾ ਸ਼ਿਕਾਰ ਹੋ ਗਿਆ।

ਜਦੋਂ ਹਰਸ਼ ਨੇ ਤਖ਼ਤ ਸੰਭਾਲਿਆ, ਤਾਂ ਇੰਜ ਲਗਦਾ ਸੀ ਕਿ ਇਹ ਚੰਗਾ ਪ੍ਰਬੰਧਕ ਅਤੇ ਲਾਇਕ ਰਾਜਾ ਸਿੱਧ ਹੋਵੇਗਾ। ਪਹਿਲਾਂ-ਪਹਿਲ ਇਹ ਵਿਦਵਾਨਾਂ ਅਤੇ ਕਲਾਕਾਰਾਂ ਦਾ ਕਦਰਦਾਨ ਸੀ ਪਰੰਤੂ ਬਾਅਦ ਵਿਚ ਇਹ ਬਹੁਤ ਜ਼ਾਲਮ ਅਤੇ ਬੇਰਹਿਮ ਬਣ ਗਿਆ। ਇਸ ਨੇ ਬੜੇ ਭਾਰੀ ਕਰ ਲਗਾਉਣੇ ਸ਼ੁਰੂ ਕਰ ਦਿੱਤੇ ਜਿਸ ਕਰਕੇ ਦਮਰਾ ਕਬੀਲਿਆਂ ਨੇ ਬਗ਼ਾਵਤ ਕਰ ਦਿੱਤੀ। ਪਰੰਤੂ ਹਰਸ਼ ਨੇ ਇਹ ਬਗ਼ਾਵਤ ਦਬਾਅ ਦਿੱਤੀ। ਕੁਝ ਦੇਰ ਬਾਅਦ ਦਮਰਾ ਕਬੀਲੇ ਦਾ ਸਰਦਾਰ ਉਚਾਲਾ ਨੇ ਹਰਸ਼ ਅਤੇ ਉਸਦੇ ਲੜਕੇ ਭੋਜ ਨੂੰ ਇਕੋ ਲੜਾਈ ਵਿਚ ਹਾਰ ਦਿੱਤੀ। ਕਸ਼ਮੀਰ ਦੀ ਰਾਜਧਾਨੀ ਨੂੰ ਸਾੜ ਦਿੱਤਾ ਗਿਆ। ਉਚਾਲਾ ਖ਼ੁਦ ਬਾਦਸ਼ਾਹ ਬਣ ਗਿਆ। ਹਰਸ਼ ਜਾਨ ਬਚਾਉਣ ਲਈ ਇਕ ਸੰਨਿਆਸੀ ਦੀ ਝੌਂਪੜੀ ਵੱਲ ਦੌੜਿਆ, ਪਰ ਫੜਿਆ ਗਿਆ। ਇਸ ਨੂੰ 1101 ਈ.

ਵਿਚ ਤਲਵਾਰ ਨਾਲ ਕਤਲ ਕਰ ਦਿੱਤਾ ਗਿਆ ।

ਹ. ਪੁ.—ਏ ਹਿਸਟਰੀ ਆਫ਼ ਕਸ਼ਮੀਰ—ਪੀ. ਐਨ. ਕੇ. ਬਮਜ਼ਈ

**ਹਰਸ਼ਕੀਰਤੀ ਸੂਰੀ** : ਇਹ ਸੰਸਕ੍ਰਿਤ ਭਾਸ਼ਾ ਦਾ ਇਕ ਲੇਖਕ ਸੀ । ਸੂਰੀ ਸ਼ਬਦ ਵਧੇਰੇ ਕਰਕੇ ਜੈਨ ਵਿਦਵਾਨਾਂ ਲਈ ਵਰਤਿਆ ਜਾਂਦਾ ਸੀ । ਇਸ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਜੈਨ ਸੀ। ਹਰਸ਼ਕੀਰਤੀ ਦਾ ਰਚਿਆ ਗ੍ਰੰਥ 'ਜਿਓਤਿਸ਼ਸਾਰੋਧਰਾ' ਸੰਸਕ੍ਰਿਤ ਭਾਸ਼ਾ ਦੇ ਜੋਤਿਸ਼-ਵਿਦਿਆ ਸਬੰਧੀ ਗ੍ਰੰਥਾਂ ਵਿਚ ਖ਼ਾਸ ਥਾਂ ਰਖਦਾ ਹੈ ਐਪਰ ਇਸ ਗ੍ਰੰਥ ਦੀ ਪ੍ਰਾਚੀਨਤਾ ਦੂਜੇ ਕਈ ਜੋਤਿਸ਼-ਗ੍ਰੰਥਾਂ ਵਾਂਗ ਪ੍ਰਮਾਣਿਤ ਨਹੀਂ ਹੈ।

ਹ. ਪੁ.—ਹਿ ਸੰ. ਲਿਟ.

**ਹਰਸ਼ ਵਰਧਨ** : ਹਰਸ਼ ਵਰਧਨ ਥਨੇਸਰ ਦਾ ਸ਼ਹਿਨਸ਼ਾਹ ਸੀ। ਪੁਰਾਣੇ ਇਤਿਹਾਸ-ਗਰੰਥਾਂ ਵਿਚ ਥਨੇਸਰ ਦਾ ਨਾਂ ਸਥਾਨੇਸ਼ਵਰ ਹੈ । ਵਰਧਨ ਖ਼ਾਨਦਾਨ ਦਾ ਮੋਢੀ ਪੁਰਸ਼ ਵਰਧਨ ਸੀ । ਹਰਸ਼ ਦੇ ਪਿਤਾ ਪ੍ਰਭਾਕਰ ਵਰਧਨ ਨੇ ਵਰਧਨ ਖ਼ਾਨਦਾਨ ਦੀ ਤਾਕਤ ਨੂੰ ਵਧਾ ਲਿਆ ਅਤੇ ਅਸਲ ਵਿਚ ਉਹੀ ਇਸ ਖ਼ਾਨਦਾਨ ਦਾ ਅਸਲ ਮੋਢੀ ਸਮਝਿਆ ਜਾਂਦਾ ਹੈ ।

ਪ੍ਰਭਾਕਰ ਵਰਧਨ ਦੀ ਮੌਤ (604 ਈ) ਤੋਂ ਬਾਅਦ ਇਸਦਾ ਵਡਾ ਲੜਕਾ ਰਾਜ ਵਰਧਨ ਥਾਨੇਸਰ ਦੀ ਗੱਦੀ ਤੇ ਬੈਠਾ । ਹਰਸ਼ ਵਰਧਨ, ਰਾਜ ਵਰਧਨ ਦਾ ਛੋਟਾ ਭਰਾ ਸੀ । ਰਾਜ ਵਰਧਨ ਨੂੰ ਮਾਲਵੇ ਤੇ ਚੜ੍ਹਾਈ ਕਰਨੀ ਪਈ, ਕਿਉਂਕਿ ਉਥੋਂ ਦੇ ਰਾਜਾ ਦੇਵ ਗੁਪਤ ਨੇ ਹਰਸ਼ ਦੇ ਭਣਵਈਏ, ਗ੍ਰਹਿ ਵਰਦਨ (ਕਨੌਜ ਦਾ ਰਾਜਾ) ਨੂੰ ਕਤਲ ਕਰਕੇ ਉਸਦੀ ਭੈਣ ਰਾਜਸ਼੍ਰੀ ਨੂੰ ਜੇਲ ਵਿਚ ਸੁੱਟ ਦਿੱਤਾ ਸੀ । ਰਾਜ ਵਰਧਨ ਨੇ ਦੇਵ ਗੁਪਤ ਨੂੰ ਹਰਾ ਦਿੱਤਾ। ਪਰੰਤੂ ਦੇਵ ਗੁਪਤ ਦੇ ਦੋਸਤ, ਬੰਗਾਲ ਦੇ ਰਾਜੇ ਸ਼ਸ਼ਾਨਕ ਨੇ ਧੋਖੇ ਨਾਲ ਰਾਜ ਵਰਧਨ ਨੂੰ ਮਾਰ ਦਿੱਤਾ।

ਰਾਜ ਵਰਧਨ ਦੀ ਮੌਤ ਪਿਛੋਂ ਹਰਸ਼ ਵਰਧਨ 16 ਸਾਲ ਦੀ ਉਮਰ ਵਿਚ ਗੱਦੀ ਤੇ ਬੈਠਾ । ਸਭ ਤੋਂ ਪਹਿਲਾਂ ਇਸਨੇ ਆਪਣੀ ਭੈਣ ਰਾਜਸ਼੍ਰੀ ਦੀ ਤਲਾਸ਼ ਕੀਤੀ। ਇਹ ਬੰਗਾਲ ਦੇ ਰਾਜੇ ਸ਼ਸ਼ਾਨਕ ਦੀ ਕੈਦ ਤੋਂ ਛੁਟ ਕੇ ਆਈ ਸੀ ਅਤੇ ਸਤੀ ਹੋਣ ਲਈ ਤਿਆਰ ਸੀ । ਹਰਸ਼ ਨੇ ਉਸਨੂੰ ਸਤੀ ਹੋਣ ਤੋਂ ਰੋਕ ਦਿੱਤਾ । ਹੁਣ ਥਨੇਸਰ ਅਤੇ ਕਨੌਜ ਤੇ ਇਸਦੀ ਹਕੂਮਤ ਹੋ ਗਈ । ਕੁਝ ਚਿਰ ਬਾਅਦ ਇਸਨੇ ਕਨੌਜ ਨੂੰ ਆਪਣੀ ਰਾਜਧਾਨੀ ਬਣਾ ਲਿਆ ।

ਹਰਸ਼ ਨੇ ਕਾਮਰੂਪ ਦੇ ਰਾਜਾ ਭਾਸਕਰ ਵਰਧਨ ਨਾਲ ਮਿਤੱਰਤਾ ਕਾਇਮ ਕਰਕੇ ਸ਼ਸ਼ਾਨਕ ਨਾਲ ਲੜਾਈ ਕੀਤੀ । ਸ਼ਸ਼ਾਨਕ ਹਾਰ ਗਿਆ । ਹਾਰਨ ਤੋਂ ਬਾਅਦ ਉਸਨੇ ਚਾਲੂਕੀਆ ਰਾਜਾ ਪੁਲਕਸੈਨ ਦੂਜੇ ਨਾਲ ਸਾਜ਼ ਬਾਜ਼ ਰੱਖੀ ਅਤੇ ਹਰਸ਼ ਨੂੰ ਤੰਗ ਕਰਦਾ ਰਿਹਾ ।

606 ਈ. ਤੋਂ 612 ਈ. ਤੱਕ ਹਰਸ਼ ਨੇ ਬਹੁਤ ਸਾਰੇ ਇਲਾਕੇ ਜਿੱਤੇ । ਇਸਨੇ ਪੰਜਾਬ, ਬੰਗਾਲ, ਬਿਹਾਰ ਅਤੇ ਉੜੀਸਾ ਤੇ ਕਬਜ਼ਾ ਕਰ ਲਿਆ ।

630 ਈ. ਵਿਚ ਹਰਸ਼ ਨੇ ਗੁਜਰਾਤ (ਵਲਭੀ) ਦੇ ਰਾਜਾ ਧਰੂ ਸੈਨ ਨੂੰ ਹਰਾਇਆ ਅਤੇ ਕੱਛ, ਸੂਰਤ ਤੇ ਪੱਛਮੀ ਮਾਲਵੇ ਤੇ ਕਬਜਾ ਕਰ ਲਿਆ। ਧਰੂ ਸੈਨ ਭੱਜ ਗਿਆ ਅਤੇ ਉਸਨੇ ਬੜੌਚ ਦੇ ਗੁੱਜਰ ਰਾਜਾ ਦਾਦਾ ਦੂਜੇ ਕੋਲ ਪਨਾਹ ਲਈ। ਹਰਸ਼ ਨੇ ਧਰੂ ਸੈਨ ਦਾ ਇਲਾਕਾ ਉਸ ਨੂੰ ਵਾਪਸ ਦੇ ਦਿੱਤਾ ਤੇ ਧਰੂ ਸੈਨ ਨੇ ਹਰਸ਼ ਦੀ ਸਰਦਾਰੀ ਕਬੂਲ ਕਰ ਲਈ । ਹੁਣ ਹਰਸ਼ ਦਾ ਅਸਰ ਰਸੂਖ ਅਰਬ ਸਾਗਰ ਤਕ ਵੱਧ ਗਿਆ ।

ਇਸਨੇ ਲਗਭਗ 620 ਈ. ਵਿਚ ਦੱਖਣ ਨੂੰ ਜਿੱਤਣ ਦੀ ਕੋਸ਼ਿਸ਼ ਕੀਤੀ ਪਰ ਚਾਲੂਕੀਆ ਸ਼ਹਿਨਸ਼ਾਹ ਪੁਲਕਸੈਨ ਦੂਜੇ ਨੇ ਇਸਨੂੰ ਨਰਬਦਾ ਦਰਿਆ ਵੱਲ ਪਿਛੇ ਧੱਕ ਦਿੱਤਾ। ਹੁਣ ਹਰਸ਼ ਉੱਤਰੀ ਹਿੰਦੁਸਤਾਨ ਦੀ ਹਕੂਮਤ ਨਾਲ ਹੀ ਸੰਤੁਸ਼ਟ ਰਹਿਣ ਲੱਗਾ ।

ਗੰਜਮ ਹਿੰਦੁਸਤਾਨ ਦੇ ਪੂਰਬੀ ਸਾਹਿਲ ਦੇ ਨੇੜੇ ਵਾਕਿਆ ਸੀ । ਗੰਜਮ ਦੀ ਜਿੱਤ (643 ਈ.) ਹਰਸ਼ ਦੀ ਅਖੀਰੀ ਜਿੱਤ ਸੀ ।

ਹਰਸ਼ ਦੀ ਹਕੂਮਤ ਬ੍ਰਹਮਪੁੱਤਰ ਤੋਂ ਪੂਰਬੀ ਪੰਜਾਬ ਤਕ ਅਤੇ ਹਿਮਾਲਾ ਤੋਂ ਨਰਬਦਾ ਦਰਿਆ ਤਕ ਫੈਲੀ ਹੋਈ ਸੀ। ਇਸ ਵਿਚ ਥਨੇਸਰ, ਕਨੌਜ, ਰੋਹੇਲਖੰਡ, ਅੱਵਧ, ਇਲਾਹਾਬਾਦ, ਮੱਗਧ ਅਤੇ ਉੜੀਸਾ ਸ਼ਾਮਲ ਸਨ ।

ਹਰਸ਼ ਸਿੱਖਿਆ ਅਤੇ ਸਾਹਿਤ ਦਾ ਸਰਪਰਸਤ ਸੀ। ਇਹ ਬਹੁਤ ਵਿਦਵਾਨ ਸੀ ਅਤੇ ਵਿਦਵਾਨਾਂ ਦੀ ਕਦਰ ਕਰਦਾ ਸੀ । ਇਹ ਤਲਵਾਰ ਅਤੇ ਕਲਮ ਦੋਹਾਂ ਦਾ ਧਨੀ ਸੀ। ਇਸ ਦੀ ਲਿਖਤ ਬੜੀ ਸੁਦਰ ਸੀ। ਇਸਦੇ ਤਿੰਨ ਨਾਟਕ—ਰਤਨਾਵਲੀ, ਨਾਗਾਨੰਦ ਅਤੇ ਪ੍ਰਿਯਦਰਸ਼ਿਕਾ ਬਹੁਤ ਮਸ਼ਹੂਰ ਹਨ । ਬਾਨ ਭਟ ਕਵੀ ਹਰਸ਼ ਦਾ ਦਰਬਾਰੀ ਕਵੀ ਸੀ ਅਤੇ ਹਰਸ਼ ਦੀ ਸ਼ਾਇਰੀ ਦੀ ਪ੍ਰਸ਼ੰਸਾ ਕਰਦਿਆਂ ਕਹਿੰਦਾ ਹੈ ਕਿ ਹਰਸ਼ ਇਕ ਉਚ ਦਰਜੇ ਦਾ ਸ਼ਾਇਰ ਸੀ । ਹਰਸ਼ ਦੇ ਦਰਬਾਰ ਵਿਚ ਕਈ ਹੋਰ ਵਿਦਵਾਨ ਵੀ ਸਨ । ਜੈ ਸੈਨ ਵੀ ਇਕ ਬਹੁਤ ਵੱਡਾ ਵਿਦਵਾਨ ਸੀ ਅਤੇ ਹਰਸ਼ ਨੇ ਉਸਨੂੰ ਉੜੀਸਾ ਵਿਚ ਵਸਣ ਲਈ 80 ਪਿੰਡਾਂ ਦਾ ਮਾਲੀਆ ਦੇਣ ਦੀ ਪੇਸ਼ਕਸ਼ ਕੀਤੀ ਸੀ । ਹਰਸ਼ ਨੇ ਹਿਊਨਸਾਂਗ ਦੀ ਵੀ ਬਹੁਤ ਕਦਰ ਕੀਤੀ । ਇਨ੍ਹਾਂ ਤੋਂ ਇਲਾਵਾ ਭਰਥਰੀ ਹਰੀ, ਦੇਵਾਕਰ, ਮਤਾਂਗ ਆਦਿ ਦਾ ਨਿਰਬਾਹ ਵੀ ਇਸ ਦੇ ਜ਼ਿੰਮੇ ਹੀ ਸੀ ।

ਹਰਸ਼ ਆਪਣੀ ਆਮਦਨ ਦਾ ਚੌਥਾ ਹਿੱਸਾ ਸਿੱਖਿਆ ਅਤੇ ਵਿਦਵਾਨਾਂ ਦੀ ਸੇਵਾ ਤੇ ਖਰਚ ਕਰਦਾ ਸੀ। ਉਸ ਵੇਲੇ ਛੇ-ਮੰਜ਼ਲੀ ਨਾਲੰਦਾ ਯੂਨੀਵਰਸਿਟੀ ਸੰਸਾਰ-ਭਰ ਵਿਚ ਪ੍ਰਸਿੱਧ ਸੀ । ਉਥੇ ਦਸ ਹਜ਼ਾਰ ਵਿਦਿਆਰਥੀ ਸਿੱਖਿਆ ਪ੍ਰਾਪਤ ਕਰਦੇ ਸਨ। ਇਸ ਤੋਂ ਇਲਾਵਾ ਟੈਕਸਲਾ, ਉਜੈਨ ਗਤੇ ਗਯਾ ਵਿਚ ਵੀ ਯੂਨੀਵਰਸਿਟੀਆਂ ਸਨ।

ਹਰਸ਼ ਦੇ ਪਿਉ-ਦਾਦਾ ਹਿੰਦੂ ਧਰਮ ਦੇ ਪੈਰੋਕਾਰ ਸਨ । ਹਰਸ਼ ਵੀ ਪਹਿਲਾਂ ਹਿੰਦੂ ਧਰਮ ਦਾ ਪੈਰੋਕਾਰ ਸੀ । ਹਿਊਨ ਸਾਂਗ ਨੇ ਲਿਖਿਆ ਹੈ ਕਿ ਹਰਸ਼ ਨੇ ਬੁੱਧ ਧਰਮ ਦੀ ਤਰੱਕੀ ਲਈ ਬਹੁਤ ਕੁਝ ਕੀਤਾ ਅਤੇ ਜਾਨਵਰ ਮਾਰਨ ਦੀ ਮਨਾਹੀ ਕਰਕੇ ਮਾਸ ਖਾਣ ਤੇ ਬੰਦਸ਼ ਲਾ ਦਿੱਤੀ ।

ਧਰਮ ਦੇ ਮਾਮਲੇ ਵਿਚ ਹਰਸ਼ ਬਹੁਤ ਖੁਲ੍ਹ ਦਿਲਾ ਸੀ। ਇਸ ਨੇ ਸਭ ਧਰਮਾਂ ਵਾਲਿਆਂ ਨੂੰ ਧਾਰਮਕ ਸੁਤੰਤਰਤਾ ਦੇ ਰੱਖੀ ਸੀ। ਇਹ ਆਪ ਬੁੱਧ, ਸੂਰਜ ਅਤੇ ਸ਼ਿਵ ਦੀ ਪੂਜਾ ਕਰਦਾ ਸੀ। ਇਸਦੇ ਰਾਜ ਸਮੇਂ ਕਨੌਜ ਵਿਖੇ ਇਕ ਸ਼ਾਨਦਾਰ ਇਕੱਠ ਹੋਇਆ । ਇਸ ਵਿਚ ਖਰਾਜ ਦੇਣ ਵਾਲੇ 20 ਬਾਦਸ਼ਾਹਾਂ ਅਤੇ 3000 ਬੁੱਧ ਭਿਕਸ਼ੂਆਂ ਨੇ ਭਾਗ ਲਿਆ । ਇਥੇ ਇਕ ਬਹੁਤ ਵੱਡਾ ਬੁਰਜ ਬਣਾਇਆ ਗਿਆ ਜਿਸ ਵਿਚ ਮਹਾਤਮਾ ਬੁੱਧ ਦੀ ਮੂਰਤੀ ਰੱਖੀ ਗਈ । ਹਿਊਨਸਾਂਗ ਨੇ ਬ੍ਰਾਹਮਣਾਂ ਨੂੰ ਧਾਰਮਕ ਵਾਦ-ਵਿਵਾਦ ਕਰਨ ਦਾ ਖੁਲ੍ਹਾ ਚੈਲੇਂਜ ਦਿੱਤਾ । ਇਸ ਵਾਦ ਵਿਵਾਦ ਵਿਚ ਹਿਊਨਸਾਂਗ ਨੇ ਬ੍ਰਾਹਮਣਾਂ ਨੂੰ ਹਰਾ ਦਿੱਤਾ । ਬ੍ਰਾਹਮਣ ਆਪਣੀ ਅਸਫ਼ਲਤਾ ਤੋਂ ਸ਼ਰਮਿੰਦੇ ਹੋ ਕੇ ਹਰਸ਼ ਅਤੇ ਹਿਊਨਸਾਂਗ ਨੂੰ ਕਤਲ ਕਰਨ ਦੀਆਂ ਸਾਜ਼ਸ਼ਾਂ ਘੜਨ

ਲਗੇ। ਜਦੋਂ ਹਰਸ਼ ਨੂੰ ਇਸ ਗਲ ਦਾ ਪਤਾ ਲਗਾ ਤਾਂ ਇਸਨੇ ਪੰਜ ਹਜ਼ਾਰ ਬ੍ਰਾਹਮਣਾਂ ਨੂੰ ਦੇਸ਼ ਵਿਚੋਂ ਕੱਢ ਦਿੱਤਾ। ਇਸ ਸਫ਼ਲਤਾ ਦੀ ਖ਼ੁਸ਼ੀ ਵਿਚ ਹਿਊਨਸਾਂਗ ਦਾ ਇਕ ਬਹੁਤ ਵੱਡਾ ਜਲੂਸ ਕੱਢਿਆ ਗਿਆ।

ਪ੍ਰਯਾਗ ਦੇ ਸਥਾਨ ਤੇ ਹਰ ਪੰਜ ਸਾਲ ਬਾਅਦ ਇਕ ਧਾਰਮਕ ਇਕੱਠ ਹੁੰਦਾ ਸੀ। ਇਹ ਦਾਨ ਅਤੇ ਖ਼ੈਰਾਤ ਦੇ ਮਾਮਲੇ ਵਿਚ ਬੇਮਿਸਾਲ ਸੀ। ਇਨ੍ਹਾਂ ਇਕੱਠਾਂ ਵਿਚ ਹਰਸ਼ ਹਰੇਕ ਚੀਜ਼ ਦਾਨ ਦਿੰਦਾ ਹੁੰਦਾ ਸੀ। ਇਥੋਂ ਤਕ ਕਿ ਪਹਿਨਣ ਦੇ ਕਪੜੇ ਵੀ ਆਪਣੀ ਭੈਣ ਤੋਂ ਲੈ ਕੇ ਪਹਿਨਦਾ ਸੀ। ਅਜਿਹਾ ਹੀ ਇਕ ਧਾਰਮਕ ਇਕੱਠ 643 ਈ. ਵਿਚ ਹੋਇਆ ਸੀ। ਹਿਊਨ-ਸਾਂਗ ਵੀ ਇਸ ਇਕੱਠ ਵਿਚ ਸ਼ਾਮਲ ਹੋਇਆ ਸੀ। ਪਹਿਲੇ ਤਿੰਨ ਦਿਨ ਬੁੱਧ, ਸੂਰਜ ਅਤੇ ਸ਼ਿਵ ਦੀ ਪੂਜਾ ਹੁੰਦੀ ਸੀ ਫਿਰ 75 ਦਿਨ ਦਾਨ ਦਿੱਤਾ ਜਾਂਦਾ ਸੀ। ਇਸ ਧਾਰਮਕ ਇਕੱਠ ਵਿਚ ਪੰਜ ਲੱਖ ਆਦਮੀ ਸ਼ਾਮਲ ਹੋਏ।

ਹਰਸ਼ ਨੇ ਹਕੂਮਤ ਦਾ ਪ੍ਰਬੰਧ ਵਿਸ਼ੇਸ਼ ਤੌਰ ਤੇ ਵੱਖ ਵੱਖ ਵਿਭਾਗਾਂ ਵਿਚ ਵੰਡ ਰਖਿਆ ਸੀ, ਸਲਾਹ ਲਈ ਮੰਤਰੀ ਪ੍ਰੀਸ਼ਦ ਹੁੰਦੀ ਸੀ। ਅਫ਼ਸਰਾਂ ਨੂੰ ਤਨਖਾਹ ਜਾਗੀਰਾਂ ਦੀ ਸ਼ਕਲ ਵਿਚ ਦਿੱਤੀ ਜਾਂਦੀ ਸੀ। ਕੇਵਲ ਫ਼ੌਜੀ ਸਿਪਾਹੀਆਂ ਨੂੰ ਨਕਦ ਤਨਖ਼ਾਹ ਦਿੱਤੀ ਜਾਂਦੀ ਸੀ। ਇਸਦੀ ਫ਼ੌਜ ਵਿਚ 60 ਹਜ਼ਾਰ ਹਾਥੀ, 80 ਹਜ਼ਾਰ ਘੋੜੇ ਅਤੇ 50 ਹਜ਼ਾਰ ਪੈਦਲ ਫ਼ੌਜ ਸੀ। ਕੁਲ ਫ਼ੌਜ ਦੋ ਲੱਖ ਦੇ ਕਰੀਬ ਸੀ। ਸਜ਼ਾ ਦੇ ਕਾਨੂੰਨ ਸਖ਼ਤ ਸਨ ਅਤੇ ਚੰਦਰ ਗੁਪਤ ਮੋਰੀਆ ਦੇ ਕਾਨੂੰਨ ਨਾਲ ਮਿਲਦੇ ਜੁਲਦੇ ਸਨ। ਸ਼ਾਹੀ ਆਮਦਨ ਦਾ ਮੁੱਖ ਸਾਧਨ ਜ਼ਮੀਨ ਦਾ ਲਗਾਨ ਸੀ ਜੋ ਆਮ ਤੌਰ ਤੇ ਭੌਂ ਦੀ ਆਮਦਨ ਦਾ ਛੇਵਾਂ ਹਿੱਸਾ ਹੁੰਦਾ ਸੀ। ਭੌਂ-ਮਾਮਲਾ ਨਕਦ ਅਤੇ ਜਿਣਸ ਦੇ ਰੂਪ ਵਿਚ ਲਿਆ ਜਾਂਦਾ ਸੀ।

ਇੰਨੇ ਸਖ਼ਤ ਕਾਨੂੰਨ ਹੁੰਦੇ ਹੋਏ ਵੀ ਸੜਕਾਂ ਸੁਰੱਖਿਅਤ ਨਹੀਂ ਸਨ। ਹਿਊਨਸਾਂਗ ਨੂੰ ਦੋ ਵਾਰ ਡਾਕੂਆਂ ਨੇ ਰਾਹ ਵਿਚ ਲੁਟ ਲਿਆ ਸੀ। ਇਸਦੇ ਰਾਜਕਾਲ ਦੌਰਾਨ ਨਾ ਤਾਂ ਕੋਈ ਅੰਦਰੂਨੀ ਬਗ਼ਾਵਤ ਹੋਈ ਨਾ ਕੋਈ ਬਦੇਸ਼ੀ ਹਮਲਾ। ਇਸਨੇ ਹਿੰਦੂਸਤਾਨ ਵਿਚ ਇਕ ਮਜ਼ਬੂਤ ਕੇਂਦਰੀ ਹਕੂਮਤ ਸਥਾਪਤ ਕੀਤੀ।

ਹਿਊਨਸਾਂਗ ਲਿਖਦਾ ਹੈ ਕਿ ਇਹ ਆਪਣੇ ਕਰਤੱਵ ਨਿਭਾਉਣ ਦੇ ਮਾਮਲੇ ਵਿਚ ਅਣਥੱਕ ਸੀ। ਇਹ ਆਪਣੇ ਆਪ ਨੂੰ ਜਨਤਾ ਦਾ ਸੇਵਕ ਸਮਝਦਾ ਸੀ। ਇਹ ਬਹੁਤ ਵੱਡਾ ਜਰਨੈਲ ਅਤੇ ਨਿਆਂ-ਪਸੰਦ ਪ੍ਰਬੰਧਕ ਸੀ।

**ਹਰਸ਼ੀ, ਐਲਫਰੈੱਡ ਡੇ :** ਫ਼ਿਜ਼ਿਆਲੋਜੀ ਅਤੇ ਮੈਡੀਸਨ ਦੇ 1969 ਦੇ ਨੋਬਲ ਪੁਰਸਕਾਰ ਜੇਤੂ ਇਸ ਜੀਵ-ਵਿਗਿਆਨੀ ਦਾ ਜਨਮ 4 ਦਸੰਬਰ, 1908 ਨੂੰ ਮਿਸ਼ਿਗਨ ਵਿਚ ਲੈਂਸਿੰਗ ਵਿਖੇ ਹੋਇਆ। ਬੈਕ-ਟੀਰੀਓਫ਼ੇਜ ਉੱਤੇ ਖੋਜ ਸਦਕਾ ਇਹ ਪੁਰਸਕਾਰ ਇਸਨੇ ਮੈਕਸ ਡੈੱਲਬਰੂਕ ਅਤੇ ਸਾਲਵੈਡੋਰ ਲੂਰੀਆ ਨਾਲ ਸਾਂਝਾ ਕੀਤਾ। ਬੈਕਟੀਰੀਓਫੇਜ; ਬੈਕ-ਟੀਰੀਆ ਨੂੰ ਗ੍ਰਸ ਕਰਨ ਵਾਲੇ ਵਿਸ਼ਾਣੂ ਹੁੰਦੇ ਹਨ।

1940 ਦੇ ਸ਼ੁਰੂ ਦੇ ਸਾਲਾਂ ਵਿਚ ਤਿੰਨਾਂ ਵਿਗਿਆਨੀਆਂ ਨੇ ਇਨ੍ਹਾਂ ਵਿਸ਼ਾਣੂਆਂ ਦੀ ਖੋਜ ਬਾਰੇ ਪ੍ਰਾਪਤ ਕੀਤੀ ਜਾਣਕਾਰੀ ਆਪਸ ਵਿਚ ਸਾਂਝੀ ਕਰਨੀ ਸ਼ੁਰੂ ਕੀਤੀ। ਸੰਨ 1945 ਵਿਚ ਦੋਹਾਂ ਹਰਸ਼ੀ ਅਤੇ ਲੂਰੀਆ ਨੇ ਸਿੱਧ ਕੀਤਾ ਕਿ ਵਿਸ਼ਾਣੂਆਂ ਅਤੇ ਪਰਪੋਸ਼ੀ ਦੋਵਾਂ ਵਿਚ ਸਵੈ-ਪ੍ਰੇਰਿਤ ਉਤਪਰਿਵਰਤਨ ਹੁੰਦੇ ਹਨ। ਇਸੇ ਤਰ੍ਹਾਂ ਅਗਲੇ ਸਾਲ ਹਰਸ਼ੀ ਅਤੇ ਡੈੱਲਬਰੂਕ ਨੇ ਇਨ੍ਹਾਂ ਵਿਸ਼ਾਣੂਆਂ ਵਿਚ ਜਣਨਿਕ ਪੁਨਰ ਮੇਲ ਦੀ ਹੋਂਦ ਸਿੱਧ ਕੀਤੀ।

1952 ਵਿਚ ਇਸ ਨੇ ਮਾਰਥਾ ਚੇਜ਼ ਨਾਲ ਮਿਲ ਕੇ ਤਜਰਬੇ ਕੀਤੇ। ਇਸ ਨੇ ਦੱਸਿਆ ਕਿ ਲਾਗ ਸਮੇਂ ਫ਼ੇਜ ਡੀ ਐਨ ਏ ਹੀ ਮੁੱਖ ਅੰਸ਼ ਹੁੰਦਾ ਹੈ, ਜਿਹੜਾ ਪਰਪੋਸ਼ੀ ਸੈੱਲ ਵਿਚ ਦਾਖ਼ਲ ਹੁੰਦਾ ਹੈ ਅਤੇ ਇਸ ਤਰ੍ਹਾਂ ਇਸ ਨੇ ਇਹ ਸਿੱਧ ਕੀਤਾ ਕਿ ਡੀ ਐਨ ਏ ਨਾ ਕਿ ਪ੍ਰੋਟੀਨ, ਫ਼ੇਜ ਦਾ ਜਣਨਿਕ ਮਾਦਾ ਹੈ। ਇਸ ਨੂੰ 1958 ਵਿਚ ਐਲਬਰਟ ਲਾਸਕਰ ਐਵਾਰਡ ਅਤੇ 1965 ਵਿਚ ਕਿੰਬਰ ਜੈਨਿਟਿਕਸ ਐਵਾਰਡ ਮਿਲਿਆ। ਸੰਨ 1963 ਵਿਚ ਇਹ ਜੈਨਿਟਿਕਸ ਰਿਸਰਚ ਯੂਨਿਟ ਦਾ ਡਾਇਰੈਕਟਰ ਬਣਿਆ।

ਹ. ਪੁ.—ਐਨ. ਬ੍ਰਿ. ਮਾ. 5:10.

**ਹਰਸ਼ੈੱਲ, ਜਾਨ ਫਰੈਡ੍ਰਿਕ ਵਿਲੀਅਮ :** ਇਹ ਪ੍ਰਸਿੱਧ ਖਗੋਲਵੇਤਾ ਫਰੈਡ੍ਰਿਕ ਵਿਲੀਅਮ ਦਾ ਇਕਲੌਤਾ ਪੁੱਤਰ ਸੀ ਜੋ ਖ਼ੁਦ ਵੀ ਆਪਣੇ ਪਿਤਾ ਦੀ ਤਰ੍ਹਾਂ ਉੱਘਾ ਖਗੋਲਵੇਤਾ ਅਤੇ ਗਣਿਤ-ਵਿਗਿਆਨੀ ਸੀ। ਇਸ ਨੇ ਰਸਾਇਣ ਅਤੇ ਭੌਤਿਕ-ਵਿਗਿਆਨ ਸਬੰਧੀ ਵੀ ਕਾਫ਼ੀ ਕੰਮ ਕੀਤਾ। ਇਸ ਦਾ ਜਨਮ 7 ਮਾਰਚ, 1792 ਨੂੰ ਇੰਗਲੈਂਡ ਦੀ ਬਕਿੰਘਮਸ਼ਿਰ ਕਾਉਂਟੀ ਵਿਚ ਸਲਾਊ ਵਿਖੇ ਹੋਇਆ। ਇਹ ਬਚਪਨ ਤੋਂ ਹੀ ਦੁਰਬਲ ਜਿਹਾ ਸੀ ਅਤੇ ਸਾਰੀ ਉਮਰ ਬਿਮਾਰ ਰਿਹਾ। ਸੰਨ 1809 ਵਿਚ ਜਾਨ ਕੈਂਬਰਿਜ਼ ਯੂਨੀਵਰਸਿਟੀ ਵਿਚ ਦਾਖ਼ਲ ਹੋ ਗਿਆ। ਸੰਨ1812 ਵਿਚ ਇਸ ਨੇ ਆਪਣਾ ਗਣਿਤ ਸਬੰਧੀ ਪਹਿਲਾ ਪੇਪਰ ਰਾਇਲ ਸੋਸਾਇਟੀ ਅੱਗੇ ਪੇਸ਼ ਕੀਤਾ ਜਿਸਦੇ ਫਲਸਰੂਪ ਅਗਲੇ ਸਾਲ ਇਹ ਫੈਲੋ ਚੁਣਿਆ ਗਿਆ। ਸੰਨ 1813 ਵਿਚ ਇਸਨੇ ਯੂਨੀਵਰਸਿਟੀ ਦੇ ਗਣਿਤ ਦੇ ਇਮਤਿਹਾਨਾਂ ਵਿਚ ਪਹਿਲਾ ਦਰਜਾ ਹਾਸਲ ਕੀਤਾ।

ਖਗੋਲ-ਵਿਗਿਆਨ ਦੀ ਸਿਖਲਾਈ ਤੋਂ ਬਿਨਾਂ ਇਸਨੇ ਰਸਾਇਣ-ਵਿਗਿਆਨ, ਭੌਤਿਕ-ਵਿਗਿਆਨ ਅਤੇ ਗਣਿਤ ਵਿਚ ਵੀ ਕਾਫ਼ੀ ਵੱਡਾ ਯੋਗਦਾਨ ਪਾਇਆ ਜਿਸ ਕਾਰਨ ਸੰਨ 1821 ਵਿਚ ਇਸ ਨੂੰ ਰਾਇਲ ਸੋਸਾਇਟੀ ਵਲੋਂ ਕਾਪਲੇ ਮੈਡਲ ਮਿਲਿਆ। ਇਸ ਨੇ ਆਪਣੇ ਬੁੱਢੇ ਪਿਤਾ ਨਾਲ ਕੰਮ ਕਰਕੇ ਉਹਦੇ ਵੱਡੀਆਂ ਦੂਰਬੀਨਾਂ ਬਣਾਉਣ ਅਤੇ ਵਰਤਣ ਦੇ ਬੇਨਜ਼ੀਰ ਤਜਰਬੇ ਤੋਂ ਬਹੁਤ ਲਾਭ ਉਠਾਇਆ।

ਜਾਨ ਹਰਸ਼ੈੱਲ ਦਾ ਖਗੋਲ-ਵਿਗਿਆਨ ਵਿਚ ਸਭ ਤੋਂ ਪਹਿਲਾ ਅਤੇ ਮੁੱਖ ਕੰਮ ਉਨ੍ਹਾਂ ਯੁਗਮ ਤਾਰਿਆਂ ਜਿਨ੍ਹਾਂ ਦੀ ਸੂਚੀ ਉਹਦੇ ਪਿਤਾ ਨੇ ਤਿਆਰ ਕੀਤੀ ਸੀ, ਦਾ ਮੁੜ ਨਿਰੀਖਣ ਕਰਨਾ ਸੀ। ਯੁਗਮ ਤਾਰਿਆਂ ਸਬੰਧੀ ਇਸਦਾ ਅਧਿਐਨ, 1826 ਵਿਚ ਇਸ ਨੂੰ ਇਕ ਮਹੱਤਵਪੂਰਨ ਸਮੱਸਿਆ ਵਲ ਲੈ ਗਿਆ ਕਿ ਦੋ ਅਚੱਲ ਤਾਰਿਆਂ ਦਾ ਪੈਰੈੱਲੈਕਸ ਕਿਵੇਂ ਮਾਪਿਆ ਜਾਵੇ। ਤਾਰਿਆਂ ਦੇ ਸਥਿਤੀ ਕੋਣਾਂ ਵਿਚ ਸਾਲਾਨਾ ਤਬਦੀਲੀ ਬਾਰੇ ਜਾਣਨ ਦਾ ਅਨੁਮਾਨ ਇਸ ਸਮੱਸਿਆ ਦੇ ਹੱਲ ਦਾ ਇਕ ਮਹੱਤਵ-ਪੂਰਨ ਕਦਮ ਸੀ।

ਖਗੋਲ-ਵਿਗਿਆਨ ਵਿਚ ਆਪਣੇ ਪਿਤਾ ਦੇ ਕੰਮ ਨੂੰ ਪੂਰਾ ਕਰਨ ਲਈ ਇਸਨੇ ਦੱਖਣੀ ਅਰਧ-ਗੋਲੇ ਦਾ ਸਫ਼ਰ ਕਰਨਾ ਚਾਹਿਆ, ਜਿੱਥੇ ਕਿ ਇਹ ਉਸ ਆਕਾਸ਼ ਦਾ ਸਰਵੇ ਕਰ ਸਕਦਾ ਸੀ ਜਿਹੜਾ ਇੰਗਲੈਂਡ ਵਿਚ ਦਿਖਾਈ ਨਹੀਂ ਸੀ ਦਿੰਦਾ। ਆਪਣੇ ਪਿਤਾ ਦੀਆਂ ਤਿਆਰ ਕੀਤੀਆਂ ਸੂਚੀਆਂ ਨੂੰ ਦੁਹਰਾਉਣਾ ਅਤੇ ਉਨ੍ਹਾਂ ਵਿਚ ਵਾਧਾ ਕਰਨ ਦਾ ਕੰਮ ਇਸਨੇ 1825 ਤੋਂ ਸ਼ੁਰੂ ਕਰਕੇ 1833 ਵਿਚ ਪੂਰਾ ਕੀਤਾ ਤੇ ਛਪਵਾਇਆ। ਨਵੰਬਰ, 1833 ਨੂੰ ਇਹ ਸਾਰਾ ਪਰਿਵਾਰ ਕੇਪ ਆਫ਼ ਗੁੱਡ ਹੋਪ ਵਿਖੇ ਦੂਰਬੀਨਾਂ ਨਾਲ ਲੈ ਕੇ ਚਲਾ ਗਿਆ। ਇੱਥੇ ਇਸ ਨੇ ਸੰਨ 1838 ਵਿਚ 68,945 ਤਾਰਿਆਂ ਦੀ ਸਥਿਤੀ ਰਿਕਾਰਡ ਕੀਤੀ। ਇਸਨੇ ਇਕ

ਰੀ ਦੀ ਜਿੱਤ ਨਾਲ ਪੱਛਮ ਵੱਲ ਨੂੰ, ਅਤੇ ਗੁਟੀਅਮ ਤੇ ਸੂਬਾਰਟੂ ਤੇ ਸੂਟੂ ਦੀ ਜਿੱਤ ਨਾਲ ਉੱਤਰ ਵੱਲ ਨੂੰ ਸਿਖਰ ਤੇ ਪਹੁੰਚ ਗਈਆਂ।

ਉੱਤਰੀ ਮੁਹਿੰਮ ਤੋਂ ਪਿਛੋਂ ਇਸ ਨੇ ਆਪਣੇ ਰਾਜ ਦੇ ਨਿਨਾਵਾ ਤੇ ਅਸੁਰ ਨਾਂ ਦੇ ਸ਼ਹਿਰ ਨੂੰ ਵਿਸਤ੍ਰਿਤ ਕੀਤਾ। ਇਸ ਤਰ੍ਹਾਂ ਪੱਛਮ ਵੱਲ ਦੀਆਂ ਮੁਹਿੰਮਾਂ ਤੋਂ ਬਾਅਤ ਇਹ ਪੱਛਮੀ ਦੇਸ਼ਾਂ ਦਾ ਬਾਦਸ਼ਾਹ ਬਣ ਗਿਆ। ਹੁਣ ਸਾਰੀਆਂ ਸਫਲਤਾ ਪੂਰਬਕ ਮੁਹਿੰਮਾਂ ਤੋਂ ਬਾਅਦ ਇਹ ਆਪਣੇ ਆਪ ਨੂੰ ਚਾਰ ਪਾਸਿਆਂ ਤੋਂ ਵਗਣ ਵਾਲੀ ਤੂਫਾਨੀ ਪੌਣ ਅਤੇ ਦਹੂੰ ਘੁੱਟਾਂ ਉੱਤੇ ਰਾਜ ਕਰਨ ਵਾਲਾ ਬਾਦਸ਼ਾਹ ਕਹਾਉਣ ਲਗ ਪਿਆ।

ਭਾਵੇਂ ਇਹ ਇਕ ਕਾਮਯਾਬ ਫ਼ੌਜੀ ਨੇਤਾ ਅਤੇ ਪ੍ਰਬੰਧਕ ਸੀ ਪਰ ਇਹ ਦੁਨੀਆਂ ਦੇ ਇਤਿਹਾਸ ਅੰਦਰ ਕਾਨੂੰਨ ਦੀ ਸੰਘਤਾ ਲਈ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ। ਇਸ ਨੇ ਇਹ ਸੰਘਤਾ ਰਾਜ ਦੇ 40ਵੇਂ ਸਾਲ ਵਿਚ ਤਿਆਰ ਕੀਤੀ ਸੀ। ਇਹ ਸੰਘਤਾ ਇਕ ਪੱਥਰ ਦੀ ਯਾਦਗਾਰ ਉੱਤੇ ਉਕਰੀ ਹੋਈ ਸੀ। ਹਮੁਰਾਬੀ ਦੀ ਸੰਘਤਾ ਦਾ ਮੂਲ-ਪਾਠ 1902 ਈ. ਵਿਚ ਪੁਰਾਤਤਵ ਖੋਜੀਆਂ ਨੂੰ ਸੂਸ਼ ਦੇ ਸਥਾਨ ਤੋਂ ਮਿਲਿਆ ਸੀ। ਇਸ ਨੇ ਬਾਬਲ ਦੇ ਨਾਲ ਇਕ ਨਿਯਮਬੱਧ ਸੰਚਾਰ ਪ੍ਰਣਾਲੀ ਵੀ ਸਥਾਪਤ ਕੀਤੀ ਸੀ। ਇਸ ਨੇ ਕਈ ਧਾਰਮਕ ਸੁਧਾਰ ਵੀ ਕੀਤੇ। ਮਹਾਨ ਬਾਬਲੀ ਸਿਰਜਣਾਤਮਕ ਕਵਿਤਾ ਵੀ ਸ਼ਾਇਦ ਇਸੇ ਦੇ ਰਾਜ-ਕਾਲ ਦੀ ਹੈ। ਇਸ ਦੇ ਰਾਜ-ਕਾਲ ਦੀਆਂ ਥੋੜੀਆਂ ਜਿਹੀਆਂ ਯਾਦਗਾਰਾਂ ਅਜੇ ਵੀ ਮੌਜੂਦ ਹਨ। ਹਮੁਰਾਬੀ ਇਕ ਅਜਿਹਾ ਬਾਦਸ਼ਾਹ ਸੀ ਜਿਸ ਨੇ ਮੈਸੋਪੋਟਾਮੀਆਂ ਨੂੰ ਮੁੜ ਇਕ ਹਕੂਮਤ ਦੇ ਅਧੀਨ ਲਿਆਂਦਾ। ਹਮੁਰਾਬੀ ਦੇ ਰਾਜਕਾਲ ਦੀ ਸਦੀਵੀ ਸਫਲਤਾ ਮੈਸੋਪੋਟਾਮੀਆ ਦੇ ਇਤਿਹਾਸ ਦਾ ਥੀਏਟਰ ਸੀ, ਜਿਹੜਾ ਤੀਜੇ ਈ. ਪੂ. ਸਹੰਸਰ ਕਾਲ ਦੇ ਸ਼ੁਰੂ ਵਿਚ ਦੱਖਣ ਵਿਚ ਹੁੰਦਾ ਸੀ, ਨੂੰ ਉੱਤਰ ਵਿਚ ਲਿਆਂਦਾ ਅਤੇ ਇਹ ਇਥੇ ਇਕ ਹਜ਼ਾਰ ਸਾਲ ਤੋਂ ਵੀ ਵਧੇਰੇ ਸਾਲਾਂ ਲਈ ਰਿਹਾ।

ਹ. ਪੁ.—ਐਨ. ਅਮੇ. 13:666; ਕੋਲ. ਐਨ. 9:197; ਚੈਂਬ. ਐਨ. 6:719; ਐਨ. ਬ੍ਰਿ. ਮੈ 8:598.

**ਹਯਗ੍ਰੀਵ (ਅਵਤਾਰ)** : ਹਯਗ੍ਰੀਵ ਦਾ ਸ਼ਾਬਦਿਕ ਅਰਥ ਹੈ 'ਘੋੜੇ ਦੀ ਗਰਦਨ ਵਾਲਾ'। ਹਯਗ੍ਰੀਵ ਵਿਸ਼ਨੂੰ ਦਾ ਇਕ ਅਵਤਾਰ ਹੋਇਆ ਹੈ ਜਿਸਦਾ ਮੂੰਹ ਘੋੜੇ ਵਰਗਾ ਹੋਣ ਕਰਕੇ ਇਹ ਨਾਂ ਪਿਆ। ਇਸ ਅਵਤਾਰ ਲਈ 'ਹਯਸ਼ਿਰਸ' ਤੇ 'ਅਸ਼ਵਸ਼ਿਰਸ' ਆਦਿ ਨਾਂ ਵੀ ਵਰਤੇ ਜਾਂਦੇ ਹਨ। ਅਗਸਤ ਰਿਸ਼ੀ (ਜਿਸਨੂੰ ਕਾਂਚੀ ਨਗਰ ਵਿਚ ਇਸਨੇ ਦਰਸ਼ਨ ਦਿੱਤੇ ਸਨ) ਅਨੁਸਾਰ ਹਯਗ੍ਰੀਵ ਸ਼ੰਖ, ਚੱਕਰ, ਅਕਸ਼ਵਲਯਾ ਅਤੇ ਪੁਸਤਕ (ਗ੍ਰੰਥ) ਧਾਰਨ ਕਰਨ ਵਾਲਾ ਸੀ।

ਵੈਦਿਕ ਸਾਹਿਤ ਵਿਚ ਇਸਨੂੰ ਵਿਸ਼ਨੂੰ ਦਾ ਨਹੀਂ ਬਲਕਿ ਯੱਗ ਦਾ ਅਵਤਾਰ ਕਿਹਾ ਗਿਆ ਹੈ। ਪਰ ਤੈਤਰੀਯ ਆਰਣਯਕ ਵਿਚ ਯੱਗ ਨੂੰ ਵਿਸ਼ਨੂੰ ਦਾ ਹੀ ਇਕ ਪ੍ਰਤਿਰੂਪ ਮੰਨਿਆ ਗਿਆ ਹੈ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਵੈਦਿਕ ਅਤੇ ਪੌਰਾਣਿਕ-ਸਾਹਿਤ ਵਿਚ ਦੱਸੀ ਗਈ ਹਯਗ੍ਰੀਵ ਦੀ ਕਥਾ ਦਾ ਸੋਮਾ ਇਕ ਹੀ ਹੈ. ਜਿਸਦਾ ਅਰੰਭਕ ਰੂਪ ਵੈਦਿਕ ਸਾਹਿਤ ਵਿਚ ਮਿਲਦਾ ਹੈ।

'ਪੰਚਵਿਸ਼ ਬ੍ਰਾਹਮਣ' ਵਿਚ ਹਯਗ੍ਰੀਵ ਦੀ ਕਥਾ ਇਸ ਤਰ੍ਹਾਂ ਆਉਂਦੀ ਹੈ ਕਿ ਇਕ ਵਾਰ ਅਗਨੀ ਇੰਦਰ, ਵਾਯੂ ਅਤੇ ਯੱਗ (ਵਿਸ਼ਨੂੰ) ਨੇ ਇਕ ਯੱਗ ਕੀਤਾ। ਇਸ ਯੱਗ ਦੇ ਅਰੰਭ ਵਿਚ ਇਹ ਫ਼ੈਸਲਾ ਹੋਇਆ ਸੀ ਕਿ ਯੱਗ ਦਾ ਜੋ ਫਲ ਹੋਵੇਗਾ ਉਹ ਸਮੂਹ ਦੇਵਤਿਆਂ ਵਿਚ ਵੰਡ ...ਜਾਵੇਗਾ। ਐਪਰ ਯੱਗ (ਵਿਸ਼ਨੂੰ) ਇਹ ਫਲ ਲੈ ਕੇ ਨੱਠ ਗਿਆ। ...ਦੇਵਤੇ ਇਸ ਦਾ ਪਿੱਛਾ ਕਰਨ ਲੱਗੇ। ...ਆਪਣੇ ਦੈਵੀ ਧਨੁਸ਼ ਨਾਲ ਯੱਗ ਨੇ ਸਾਰੇ ਦੇਵਤਿਆਂ ਨੂੰ ਹਰਾ ਦਿੱਤਾ। ਅੰਤ ਵਿਚ ਦੇਵਤਿਆਂ ਨੇ ਸਿਉਂਕ ਰਾਹੀਂ ਯੱਗ ਦੇ ਧਨੁਖ ਦੀ ਡੋਰੀ ਕਟਵਾ ਦਿੱਤੀ ਅਤੇ ਇਸ ਤਰ੍ਹਾਂ ਬੇਬਸ ਹੋਏ ਯੱਗ ਦਾ ਸਿਰ ਕਟ ਦਿੱਤਾ ਗਿਆ। ਇਸ ਤੋਂ ਬਾਅਦ ਯੱਗ ਦੇਵਤਿਆਂ ਪਾਸੋਂ ਆਪਣੇ ਕੀਤੇ ਕੰਮ ਦੀ ਮੁਆਫ਼ੀ ਮੰਗਣ ਲੱਗਾ। ਇਸ ਉਤੇ ਦੇਵਤਿਆਂ ਨੇ ਅਸ਼ਵਨੀਆਂ ਦੁਆਰਾ ਇਕ ਘੋੜੇ ਦਾ ਮੂੰਹ ਯੱਗ (ਵਿਸ਼ਨੂੰ) ਦੇ ਧੜ ਦੇ ਨਾਲ ਲਾ ਦਿੱਤਾ।

ਇਹੋ ਕਥਾ ਸੰਕਦ ਪੁਰਾਣ ਆਦਿ ਵਿਚ ਕੁਝ ਮਾਮੂਲੀ ਫ਼ਰਕ ਨਾਲ ਮਿਲਦੀ ਹੈ। ਇਕ ਵਾਰ ਦੇਵਤਿਆਂ ਦੇ ਆਪੋ ਵਿਚ ਹੋਏ ਮੁਕਾਬਲੇ ਵਿਚ ਵਿਸ਼ਨੂੰ ਸਭ ਤੋਂ ਵੱਡਾ ਸਾਬਤ ਹੋਇਆ। ਇਸ ਕਾਰਨ ਈਰਖਾ ਵੱਸ ਕ੍ਰੋਧਿਤ ਹੋ ਕੇ ਬ੍ਰਹਮਾ ਨੇ ਇਸ ਦਾ ਸਿਰ ਕੱਟੇ ਜਾਣ ਦਾ ਸਰਾਪ ਦੇ ਦਿੱਤਾ। ਅੱਗੇ ਜਾ ਕੇ ਇਹ ਘੋੜੇ ਦਾ ਮੂੰਹ ਲਾ ਕੇ ਦੇਵਤਿਆਂ ਦੇ ਇਕ ਯੱਗ ਵਿਚ ਸ਼ਾਮਲ ਹੋਇਆ ਤੇ ਯੱਗ ਦੀ ਸਮਾਪਤੀ ਉਤੇ ਇਸ ਨੇ ਧਰਮਾਰਣਯ ਵਿਚ ਤੱਪ ਕੀਤਾ, ਜਿਥੇ ਸ਼ਿਵ ਦੀ ਕਿਰਪਾ ਨਾਲ ਇਸਦਾ ਘੋੜੇ ਦਾ ਮੂੰਹ ਨਸ਼ਟ ਹੋ ਗਿਆ ਤੇ ਪਹਿਲਾ ਮੂੰਹ ਹੀ ਆਣ ਲੱਗਾ।

ਪੌਰਾਣਿਕ ਸਾਹਿਤ ਵਿਚ ਵਿਸ਼ਨੂੰ ਦਾ ਇਹ ਅਵਤਾਰ ਇਕ ਹਯਗ੍ਰੀਵ ਨਾਂ ਦੇ ਦੈਂਤ ਤੇ ਮਧੂ ਅਤੇ ਕੈਟਭ ਨਾਂ ਦੇ ਮਹਾਂਬਲੀ ਅਸੁਰਾਂ ਦੇ ਬੱਧ ਲਈ ਪ੍ਰਗਟ ਹੋਇਆ ਸੀ। ਇਕ ਹਯਗ੍ਰੀਵ ਅਸੁਰ ਨੇ ਧਰਤੀ ਦੇ ਵੇਦਾਂ ਦਾ ਹਰਣ ਕਰ ਲਿਆ। ਇਸ ਉਤੇ ਬ੍ਰਹਮਾ ਆਦਿ ਸਾਰੇ ਦੇਵਤੇ ਹਯਗ੍ਰੀਵ ਦੀ ਸ਼ਿਕਾਇਤ ਲੈ ਕੇ ਵਿਸ਼ਨੂੰ ਕੋਲ ਗਏ। ਇਸ ਤੋਂ ਬਾਅਦ ਵਿਸ਼ਨੂੰ ਆਦਿ ਦੇਵਤੇ ਹਯਗ੍ਰੀਵ ਪਾਸ ਪੁੱਜੇ ਜਿੱਥੇ ਉਨ੍ਹਾਂ ਵੇਖਿਆ ਕਿ ਉਹ ਆਪਣਾ ਧਨੁੱਖ ਆਪਣੇ ਕੋਲ ਹੀ ਰੱਖ ਕੇ ਸੁੱਤਾ ਪਿਆ ਹੈ। ਵਿਸ਼ਨੂੰ ਨੇ ਸਿਉਂਕ ਦੀ ਮਦਦ ਨਾਲ ਹਯਗ੍ਰੀਵ ਦੈਂਤ ਦੇ ਧਨੁਸ਼ ਦੀ ਡੋਰੀ ਕੱਟ ਦਿੱਤੀ ਤੇ ਹਯਗ੍ਰੀਵ ਦਾ ਨਾਸ਼ ਕਰ ਦਿੱਤਾ।

ਹਯਗ੍ਰੀਵ ਦੇ ਧਨੁਸ਼ ਦੀ ਡੋਰੀ ਟੁਟਦੇ ਹੀ ਵਿਸ਼ਨੂੰ ਦਾ ਆਪਣਾ ਸਿਰ ਵੀ ਕੱਟ ਗਿਆ ਜਿਹੜਾ ਵਿਸ਼ਵਕਰਮਾ ਦੀ ਸਹਾਇਤਾ ਨਾਲ ਮੁੜ ਜੋੜਿਆ ਗਿਆ। ਉਸ ਵੇਲੇ ਵਿਸ਼ਵਕਰਮਾ ਨੇ ਵਿਸ਼ਨੂੰ ਨੂੰ ਜੋ ਮੁੱਖ ਪ੍ਰਦਾਨ ਕੀਤਾ ਉਹ ਘੋੜੇ ਦਾ ਸੀ। ਇਸ ਕਾਰਨ ਇਸ ਦਾ ਨਾਂ ਹਯਗ੍ਰੀਵ ਪਿਆ।

ਦੇਵੀ ਭਾਗਵਤ ਅਨੁਸਾਰ ਹਯਗ੍ਰੀਵ ਅਸੁਰ ਨੂੰ ਦੇਵੀ ਦਾ ਅਸ਼ੀਰ-ਵਾਦ ਸੀ ਕਿ ਸਿਰਫ਼ ਹਯਗ੍ਰੀਵ ਦੇ ਨਾਂ ਤੇ ਰੂਪ ਦਾ ਧਾਰਨੀ ਵਿਅਕਤੀ ਹੀ ਉਸਦਾ ਬੱਧ ਕਰ ਸਕੇਗਾ। ਇਸ ਕਾਰਨ ਵਿਸ਼ਨੂੰ ਨੂੰ ਹਯਗ੍ਰੀਵ ਦਾ ਅਵਤਾਰ ਲੈਣਾ ਪਿਆ।

ਵਿਸ਼ਨੂੰ ਦੇ ਇਸ ਅਵਤਾਰ ਦਾ ਜ਼ਿਕਰ ਮਹਾਂਭਾਰਤ ਵਿਚ ਵੀ ਆਉਂਦਾ ਹੈ। ਇਸ ਅਨੁਸਾਰ ਰਸਾਤਲ (ਪਤਾਲ) ਵਿਚ ਰਹਿਣ ਵਾਲੇ ਮਧੂ ਕੈਟਭ ਨਾਮਕ ਰਾਖਸ਼ਾਂ ਦਾ ਬੱਧ ਵੀ ਇਸੇ ਅਵਤਾਰ ਰਾਹੀਂ ਹੋਇਆ।

ਇਸੇ ਅਵਤਾਰ ਦੀ ਪੂਜਾ ਕਰਕੇ ਪੰਚਾਲ ਰਿਸ਼ੀ ਨੇ ਵੇਦਾਂ ਦਾ ਕ੍ਰਮਪਾਠ ਪ੍ਰਾਪਤ ਕੀਤਾ ਸੀ।

ਇਸ ਨਾਂ ਦਾ ਇਕ ਰਾਜਾ ਵੀ ਹੋਇਆ ਹੈ ਜਿਸ ਨੇ ਖੱਤਰੀ ਧਰਮ ਅਨੁਸਾਰ ਉੱਤਮ ਰੀਤ ਨਾਲ ਰਾਜ ਕਰਕੇ ਮੁਕਤੀ ਪ੍ਰਾਪਤ ਕੀਤੀ ਸੀ।

ਹ. ਪੁ.—ਪ੍ਰਾ. ਚਰਿ. ਕੋ.

**ਹਯਗ੍ਰੀਵ (ਦੈਂਤ)** : ਹਯਗ੍ਰੀਵ ਦਾ ਸ਼ਾਬਦਿਕ ਅਰਥ ਹੈ 'ਘੋੜੇ ਦੀ ਗਰਦਨ ਵਾਲਾ'। ਹਿੰਦੂ ਮਿਥਿਹਾਸ ਅਨੁਸਾਰ ਹਯਗ੍ਰੀਵ ਕਸ਼ਯਪ ਤੇ ਦਿਤੀ ਦੇ ਪੁੱਤਰਾਂ ਵਿਚੋਂ ਇਕ ਸੀ। ਇਸਦਾ ਜਨਮ ਪੂਰਵਕਲਪ ਦੀ ਰਾਤ ਨੂੰ ਹੋਇਆ ਸੀ। ਇਸਨੇ ਸਰਸਵਤੀ ਨਦੀ ਦੇ ਕੰਢੇ ਇਕ ਹਜ਼ਾਰ ਸਾਲ ਤੱਕ ਮਹਾਮਾਇਆ ਸ਼ਕਤੀ ਦੇਵੀ ਦੀ ਉਪਾਸਨਾ ਕੀਤੀ।

ਦੇਵੀ ਨੇ ਪ੍ਰਸੰਨ ਹੋ ਕੇ ਇਸ ਨੂੰ ਕੋਈ ਵਰ ਮੰਗਣ ਲਈ ਆਖਿਆ। ਹਯਗ੍ਰੀਵ ਨੇ ਕਿਹਾ, 'ਮੈਂ ਅਮਰ ਹੋ ਜਾਵਾਂ। ਮੈਨੂੰ ਕੋਈ ਦੇਵਤਾ ਜਾਂ ਦੈਂਤ ਜਿੱਤ ਨਾ ਸਕੇ।' ਦੇਵੀ ਨੇ ਕਿਹਾ, 'ਮੌਤ ਹਰ ਇਕ ਨੂੰ ਲਾਜ਼ਮੀ ਤੌਰ ਤੇ ਆਉਣੀ ਹੈ, ਇਸ ਲਈ ਤੂੰ ਕੋਈ ਹੋਰ ਵਰ ਮੰਗ।' ਹਯਗ੍ਰੀਵ ਨੇ ਕਿਹਾ, 'ਮੈਨੂੰ ਹਯਗ੍ਰੀਵ ਤੋਂ ਸਿਵਾ ਹੋਰ ਕੋਈ ਨਾ ਮਾਰ ਸਕੇ।' ਦੇਵੀ ਨੇ ਇਹ ਵਰ ਦੇ ਦਿੱਤਾ।

ਦੇਵੀ ਤੋਂ ਇਹ ਵਰ ਪ੍ਰਾਪਤ ਕਰਕੇ ਇਹ ਦੈਂਤ ਨਿਡਰ ਹੋ ਕੇ ਰਿਸ਼ੀਆਂ ਤੇ ਭਗਤਾਂ ਆਦਿ ਨੂੰ ਸਤਾਉਣ ਲੱਗ ਪਿਆ। ਇਸ ਨੇ ਕਲਪ ਦੇ ਅੰਤ ਵਿਚ ਸੌਂ ਰਹੇ ਬ੍ਰਹਮਾ ਦੇ ਮੂੰਹ ਵਿਚੋਂ ਵੇਦਾਂ ਦਾ ਹਰਨ ਕਰ ਲਿਆ।

ਇਸ ਉਤੇ ਬ੍ਰਹਮਾ ਆਦਿ ਸਾਰੇ ਦੇਵਤਿਆਂ ਨੇ ਹਯਗ੍ਰੀਵ ਦੀ ਸ਼ਿਕਾਇਤ ਵਿਸ਼ਨੂੰ ਪਾਸ ਕੀਤੀ। ਹਯਗ੍ਰੀਵ ਦਾ ਹੀ ਅਵਤਾਰ ਧਾਰਨ ਕਰਕੇ ਵਿਸ਼ਨੂੰ ਨੇ ਇਸ ਦੈਂਤ ਦਾ ਬੱਧ ਕੀਤਾ (ਵੇਖੋ ਹਯਗ੍ਰੀਵ ਅਵਤਾਰ)।

ਭਾਗਵਤ ਪੁਰਾਣ ਅਨੁਸਾਰ ਇਸਦਾ ਬੱਧ ਹਯਗ੍ਰੀਵ ਅਵਤਾਰ ਦੁਆਰਾ ਨਹੀਂ ਬਲਕਿ ਵਿਸ਼ਨੂੰ ਦੇ ਮੱਛ ਅਵਤਾਰ ਦੁਆਰਾ ਹੋਇਆ ਸੀ।

ਇਸੇ ਨਾਂ ਦਾ ਇਕ ਹੋਰ ਅਸੁਰ ਹੋਇਆ ਹੈ ਜੋ ਨਰਕਾਸੁਰ ਦਾ ਮੁੱਖ ਅਨੁਯਾਈ ਅਤੇ ਉਸਦੇ ਰਾਜ ਦੀ ਰੱਖਿਆ ਕਰਨ ਵਾਲੇ ਪੰਜ ਮੁੱਖ ਅਸੁਰਾਂ ਵਿਚੋਂ ਇਕ ਸੀ। ਸ੍ਰੀ ਕ੍ਰਿਸ਼ਨ ਨੇ ਇਸ ਦਾ ਬੱਧ ਕੀਤਾ ਸੀ।

ਇਕ ਹੋਰ ਹਯਗ੍ਰੀਵ ਦਾਨਵ ਕਸ਼ਯਪ ਤੇ ਦਨੂ ਦੇ ਪੁੱਤਰਾਂ ਵਿਚੋਂ ਸੀ। ਇਹ ਦਾਨਵ ਵ੍ਰਿਤ੍ਰ, ਹਿਰਣਯਕਸ਼ਿਪ ਤੇ ਤਾਰਕਾਸੁਰ ਦਾ ਅਨੁਯਾਈ ਸੀ।

ਹ. ਪੁ.—ਹਿੰ. ਮਿ. ਕੋ.; ਪ੍ਰਾ. ਚਰਿ. ਕੋ.

**ਹਯਾਤ ਅੰਮ੍ਰਿਤਸਰੀ :** ਇਸ ਦਾ ਨਾ ਮੁਹੰਮਦ ਹਯਾਤ ਤੇ ਤਖ਼ੱਲਸ 'ਹਯਾਤ' ਸੀ। ਇਹ ਅੰਮ੍ਰਿਤਸਰ ਦਾ ਵਸਨੀਕ ਸੀ। ਇਸ ਦਾ ਜਨਮ 1876 ਈ. ਵਿਚ ਹੋਇਆ।

ਹਯਾਤ ਨੇ ਵੀਹ ਸਾਲ ਦੀ ਉਮਰ ਵਿਚ ਵਾਰਿਸ ਸ਼ਾਹ ਦੀ ਹੀਰ ਬੜੇ ਸ਼ੌਕ ਨਾਲ ਪੜ੍ਹੀ ਤੇ ਇਹ ਸ਼ੌਕ ਇਤਨਾ ਵਧ ਗਿਆ ਕਿ ਲਗਭਗ ਸਾਰੀ ਹੀਰ ਇਸਨੂੰ ਜ਼ਬਾਨੀ ਯਾਦ ਹੋ ਗਈ। ਵਾਰਿਸ ਦੇ ਕਲਾਮ ਨੂੰ ਇਹ ਏਨੀ ਚੰਗੀ ਤਰ੍ਹਾਂ ਸਮਝਦਾ ਸੀ ਕਿ ਲੋਕ ਇਸ ਕਲਾਮ ਵਿਚਲੀਆਂ ਗੁੰਝਲਾਂ ਨੂੰ ਹੱਲ ਕਰਾਉਣ ਲਈ ਦੂਰੋਂ ਦੂਰੋਂ ਇਸ ਪਾਸ ਆਉਂਦੇ ਸਨ। ਸੰਨ 1906 ਈ. ਵਿਚ ਇਹ ਕਿਸੇ ਕੰਮ ਦੇ ਸਬੰਧ ਵਿਚ ਬੰਬਈ ਗਿਆ ਹੋਇਆ ਸੀ ਕਿ ਵਾਰਿਸ ਸ਼ਾਹ ਦੇ ਕਿਸੇ ਸ਼ਿਅਰ ਦਾ ਮਤਲਬ ਸਮਝਣ ਲਈ ਸੱਯਦ ਫ਼ਜ਼ਲ ਸ਼ਾਹ ਲਾਹੌਰੀ ਦਾ ਸ਼ਾਗਿਰਦ ਮੀਆਂ ਮੁਹੰਮਦ ਦੀਨ 'ਨਕਦ' ਗੁਜਰਾਂਵਾਲੀਆ, ਜੋ ਆਪ ਵੀ ਹੀਰ ਦੇ ਕਲਾਮ ਦਾ ਚੰਗਾ ਜਾਣੂ ਸੀ, ਇਸ ਪਾਸ ਬੰਬਈ ਪੁੱਜਾ। ਇਸ ਨੇ ਉਸ ਸ਼ੇਅਰ ਦੇ ਅਰਥ ਉਸਨੂੰ ਬੜੀ ਚੰਗੀ ਤਰ੍ਹਾਂ ਸਮਝਾ ਦਿੱਤੇ।

ਸੰਨ 1898 ਈ. ਵਿਚ ਬਾਬਾ ਸਾਦਿਕ ਦੇ ਸ਼ਾਗਿਰਦ ਅੱਲਾ ਦਿੱਤਾ 'ਸ਼ੈਫ਼ਤਾ' ਨਾਲ ਇਸ ਦਾ ਚੰਗਾ ਟਾਕਰਾ ਹੁੰਦਾ ਰਿਹਾ। ਇਹ ਬਿਲਕੁਲ ਅਨਪੜ੍ਹ ਹੋਣ ਦੇ ਬਾਵਜੂਦ ਵੀ ਚੰਗੀ ਕਵਿਤਾ ਕਹਿ ਲਿਆ ਕਰਦਾ ਸੀ, ਜਿਸ ਕਰਕੇ ਕਵੀ ਦਰਬਾਰਾਂ ਵਿਚ ਲੋਕ ਇਸ ਦਾ ਬਹੁਤ ਆਦਰ ਕਰਦੇ ਸਨ। ਇਸਨੇ ਹੱਜ ਵੀ ਕੀਤਾ ਸੀ ਤੇ ਆਪਣੇ ਆਪ ਨੂੰ ਸੱਯਦ ਵਾਰਿਸ ਸ਼ਾਹ ਦਾ ਸ਼ਾਗਿਰਦ ਕਹਿੰਦਾ ਸੀ। ਇਹ ਕਹਿੰਦਾ ਸੀ ਕਿ ਮੈਨੂੰ ਵਾਰਿਸ ਨੇ ਸੁਪਨੇ ਵਿਚ ਆ ਕੇ ਆਪਣਾ ਸ਼ਾਗਿਰਦ ਬਣਾਇਆ ਹੈ।

ਇਸ ਦੀ ਮੌਤ 1932 ਈ. ਵਿਚ ਹੋਈ।

ਹ. ਪੁ.—ਪੰ. ਸ਼ਾ. ਗਜ਼.

**ਹਯਾਤ ਖ਼ਾਂ :** ਇਹ ਦਮਲੇ ਪਿੰਡ ਦੇ ਪਠਾਣਾਂ ਦਾ ਸਰਦਾਰ ਸੀ, ਜਿਨ੍ਹਾਂ ਨੂੰ ਔਰੰਗਜ਼ੇਬ ਨੇ ਆਪਣੀ ਨੌਕਰੀ ਵਿਚੋਂ ਕੱਢ ਦਿੱਤਾ ਸੀ। ਇਹ ਪੀਰ ਬੁੱਧੂ ਸ਼ਾਹ ਦਾ ਮੁਰੀਦ ਸੀ। ਪੀਰ ਬੁੱਧੂ ਸ਼ਾਹ ਨੇ ਇਸਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਨੌਕਰ ਰਖਵਾ ਦਿੱਤਾ ਸੀ।

ਭੰਗਾਣੀ ਦੇ ਯੁੱਧ ਸਮੇਂ ਹਯਾਤ ਖ਼ਾਂ ਨੇ ਆਪਣੇ ਦੂਜੇ ਸਾਥੀਆਂ ਸਮੇਤ ਗੁਰੂ ਜੀ ਨਾਲ ਗ਼ਦਾਰੀ ਕੀਤੀ। ਇਹ ਭੀਖਣ ਖ਼ਾਂ ਅਤੇ ਉਮਰ ਖ਼ਾਂ ਨਾਲ ਰਲ ਕੇ ਪਹਾੜੀ ਰਾਜਿਆਂ ਵੱਲ ਹੋ ਗਿਆ ਅਤੇ ਗੁਰੂ ਜੀ ਦਾ ਸਾਰਾ ਭੇਤ ਪਹਾੜੀ ਰਾਜਿਆਂ ਨੂੰ ਜਾ ਦੱਸਿਆ। ਇਕੱਲਾ ਕਾਲੇ ਖ਼ਾਂ ਆਪਣੇ ਸੌ ਕੁ ਸਾਥੀਆਂ ਸਮੇਤ ਗੁਰੂ ਜੀ ਪਾਸ ਰਿਹਾ, ਬਾਕੀ ਚਾਰ ਸੌ ਪਠਾਣ ਪਹਾੜੀ ਰਾਜਿਆਂ ਵੱਲ ਹੋ ਕੇ ਲੜੇ।

18 ਵੈਸਾਖ ਸੰਮਤ 1744 ਬਿਕਰਮੀ ਨੂੰ ਪਹਾੜੀ ਰਾਜਿਆਂ ਨੇ ਗੁਰੂ ਜੀ ਨਾਲ ਲੜਾਈ ਆਰੰਭ ਦਿੱਤੀ। ਜਦੋਂ ਲੜਾਈ ਪੂਰੇ ਜ਼ੋਰਾਂ ਤੇ ਸੀ ਅਤੇ ਗੁਰੂ ਜੀ ਦਾ ਪਲੜਾ ਭਾਰੀ ਹੋ ਰਿਹਾ ਸੀ ਤਾਂ ਰਾਜੇ ਭੀਮ ਚੰਦ ਨੇ ਹਯਾਤ ਖ਼ਾਂ ਪਠਾਣ ਨੂੰ ਤਾੜਕੇ ਕਿਹਾ ਕਿ ਤੁਸੀਂ ਤਾਂ ਆਪਣੀ ਬਹਾਦਰੀ ਦੀਆਂ ਡੀਂਗਾਂ ਮਾਰਦੇ ਸੀ ਹੁਣ ਅੱਗੇ ਵਧੋ, ਨਿਰੀ ਪੁਰੀ ਖ਼ਜ਼ਾਨੇ ਦੀ ਲੁੱਟ ਹੀ ਮੰਗਦੇ ਸੀ ਕਿ ਕੁਝ ਕਰਕੇ ਵੀ ਵਿਖਾਉਗੇ। ਰਾਜੇ ਭੀਮ ਚੰਦ ਦੀ ਇਹ ਗੱਲ ਸੁਣਕੇ ਹਯਾਤ ਖ਼ਾਂ ਅੱਗੇ ਵਧਿਆ। ਪਠਾਣਾਂ ਨੂੰ ਵਧੇ ਆ ਰਹੇ ਵੇਖਕੇ ਗੁਰੂ ਜੀ ਨੇ ਕ੍ਰਿਪਾਲ ਦਾਸ ਨੂੰ, ਜੋ ਅੱਠ ਸੇਰ ਦੀ ਕੁਤਕ ਮੋਢੇ ਧਰੀ ਗੁਰੂ ਜੀ ਪਾਸ ਖੜਾ ਸੀ, ਅਜੇ ਇਸ਼ਾਰਾ ਹੀ ਕੀਤਾ ਸੀ ਕਿ ਉਸਨੇ ਦੌੜਕੇ ਜ਼ੋਰ ਦੀ ਕੁਤਕ ਹਯਾਤ ਖ਼ਾਂ ਦੇ ਸਿਰ ਵਿਚ ਦੇ ਮਾਰੀ ਤੇ ਸਿੱਧਾ ਜਮਲੋਕ ਪਹੁੰਚਾ ਦਿੱਤਾ। ਗੁਰੂ ਜੀ ਨੇ ਖੁਸ਼ ਹੋ ਕੇ ਕ੍ਰਿਪਾਲ ਦਾਸ ਨੂੰ ਆਪਣੀ ਅੱਧੀ ਦਸਤਾਰ ਦੀ ਬਖ਼ਸ਼ਿਸ਼ ਕੀਤੀ। ਭੰਗਾਣੀ ਦੇ ਯੁੱਧ ਵਿਚ ਦਸ਼ਮੇਸ਼ ਜੀ ਦੀ ਭਾਰੀ ਜਿੱਤ ਹੋਈ ਅਤੇ ਪਹਾੜੀ ਰਾਜਿਆਂ ਅਤੇ ਗੁਰੂ ਜੀ ਦੇ ਨਿਮਕ ਹਰਾਮ ਪਠਾਣਾਂ ਦੀ ਬਹੁਤ ਵੱਡੀ ਹਾਰ ਹੋਈ।

ਹ.ਪੁ.—ਤਵਾ. ਗੁ. ਖ਼ਾ.; ਮ. ਕੋ.

**ਹਰਸ਼ (ਰਾਜਾ ਕਸ਼ਮੀਰ) :** ਇਹ ਕਸ਼ਮੀਰ ਦੇ ਬਾਦਸ਼ਾਹ ਕਲਸ ਦਾ ਪੁੱਤਰ ਸੀ। ਇਸ ਨੇ ਆਪਣੇ ਪਿਓ ਦੇ ਵਿਰੁੱਧ ਬਗ਼ਾਵਤ ਕੀਤੀ। ਰਾਣਾ ਕਲਸ ਦੇ 1089 ਈ. ਵਿਚ ਮਰਨ ਤੋਂ ਪਿਛੋਂ ਉਸ ਦਾ ਲੜਕਾ ਉਤਕਰਸ਼ ਗੱਦੀ ਤੇ ਬੈਠਾ, ਪਰੰਤੂ ਉਸਦੇ ਭਰਾ ਹਰਸ਼, ਜੋ ਕਿ ਇਕ ਲੋਕ-ਪ੍ਰਿਯ ਸ਼ਹਿਜ਼ਾਦਾ ਸੀ, ਨੇ ਉਸਨੂੰ ਗੱਦੀ ਤੋਂ ਲਾਹ ਕੇ ਕੈਦ ਵਿਚ ਸੁੱਟ ਦਿਤਾ। ਕੈਦ ਵਿਚ ਹੀ ਉਤਕਰਸ਼ ਨੇ ਖੁਦਕਸ਼ੀ ਕਰ ਲਈ। ਵਿਜੇ ਮੱਲ ਜਿਸਨੇ ਆਪਣੇ ਭਰਾ ਹਰਸ਼ ਨੂੰ ਕਸ਼ਮੀਰ ਦੀ ਗੱਦੀ ਪ੍ਰਾਪਤ ਕਰਨ ਵਿਚ ਸਹਾਇਤਾ ਦਿੱਤੀ ਸੀ, ਹੁਣ ਖ਼ੁਦ ਕਸ਼ਮੀਰ ਦੀ ਗੱਦੀ ਲਈ ਲਲਚਾਇਆ ਪਰੰਤੂ ਉਹ ਛੇਤੀ ਹੀ ਮੌਤ ਦਾ ਸ਼ਿਕਾਰ ਹੋ ਗਿਆ।

ਜਦੋਂ ਹਰਸ਼ ਨੇ ਤਖ਼ਤ ਸੰਭਾਲਿਆ, ਤਾਂ ਇੰਜ ਲਗਦਾ ਸੀ ਕਿ ਇਹ ਚੰਗਾ ਪ੍ਰਬੰਧਕ ਅਤੇ ਲਾਇਕ ਰਾਜਾ ਸਿੱਧ ਹੋਵੇਗਾ। ਪਹਿਲਾਂ-ਪਹਿਲ ਇਹ ਵਿਦਵਾਨਾਂ ਅਤੇ ਕਲਾਕਾਰਾਂ ਦਾ ਕਦਰਦਾਨ ਸੀ ਪਰੰਤੂ ਬਾਅਦ ਵਿਚ ਇਹ ਬਹੁਤ ਜ਼ਾਲਮ ਅਤੇ ਬੇਰਹਿਮ ਬਣ ਗਿਆ। ਇਸ ਨੇ ਬੜੇ ਭਾਰੀ ਕਰ ਲਗਾਉਣੇ ਸ਼ੁਰੂ ਕਰ ਦਿੱਤੇ ਜਿਸ ਕਰਕੇ ਦਮਰਾ ਕਬੀਲਿਆਂ ਨੇ ਬਗਾਵਤ ਕਰ ਦਿੱਤੀ। ਪਰੰਤੂ ਹਰਸ਼ ਨੇ ਇਹ ਬਗਾਵਤ ਦਬਾਅ ਦਿੱਤੀ। ਕੁਝ ਦੇਰ ਬਾਅਦ ਦਮਰਾ ਕਬੀਲੇ ਦਾ ਸਰਦਾਰ ਉਚਾਲਾ ਨੇ ਹਰਸ਼ ਅਤੇ ਉਸਦੇ ਲੜਕੇ ਭੋਜ ਨੂੰ ਇਕੋ ਲੜਾਈ ਵਿਚ ਹਾਰ ਦਿੱਤੀ। ਕਸ਼ਮੀਰ ਦੀ ਰਾਜਧਾਨੀ ਨੂੰ ਸਾੜ ਦਿੱਤਾ ਗਿਆ। ਉਚਾਲਾ ਖ਼ੁਦ ਬਾਦਸ਼ਾਹ ਬਣ ਗਿਆ। ਹਰਸ਼ ਜਾਨ ਬਚਾਉਣ ਲਈ ਇਕ ਸੰਨਿਆਸੀ ਦੀ ਝੌਂਪੜੀ ਵੱਲ ਦੌੜਿਆ, ਪਰ ਫੜਿਆ ਗਿਆ। ਇਸ ਨੂੰ 1101 ਈ.

ਵਿਚ ਤਲਵਾਰ ਨਾਲ ਕਤਲ ਕਰ ਦਿੱਤਾ ਗਿਆ ।

ਹ. ਪੁ.—ਦੇ ਹਿਸਟਰੀ ਆੱਫ਼ ਕਸ਼ਮੀਰ—ਪੀ. ਐਨ. ਕੇ. ਬਮਜ਼ਈ

**ਹਰਸ਼ਕੀਰਤੀ ਸੂਰੀ** : ਇਹ ਸੰਸਕ੍ਰਿਤ ਭਾਸ਼ਾ ਦਾ ਇਕ ਲੇਖਕ ਸੀ । ਸੂਰੀ ਸ਼ਬਦ ਵਧੇਰੇ ਕਰਕੇ ਜੈਨ ਵਿਦਵਾਨਾਂ ਲਈ ਵਰਤਿਆ ਜਾਂਦਾ ਸੀ । ਇਸ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਜੈਨ ਸੀ। ਹਰਸ਼ਕੀਰਤੀ ਦਾ ਰਚਿਆ ਗ੍ਰੰਥ 'ਜਿਓਤਿਸ਼ਸਾਰੋਧਰਾ' ਸੰਸਕ੍ਰਿਤ ਭਾਸ਼ਾ ਦੇ ਜੋਤਿਸ਼-ਵਿਦਿਆ ਸਬੰਧੀ ਗ੍ਰੰਥਾਂ ਵਿਚ ਖ਼ਾਸ ਥਾਂ ਰਖਦਾ ਹੈ ਐਪਰ ਇਸ ਗ੍ਰੰਥ ਦੀ ਪ੍ਰਾਚੀਨਤਾ ਦੂਜੇ ਕਈ ਜੋਤਿਸ਼-ਗ੍ਰੰਥਾਂ ਵਾਂਗ ਪ੍ਰਮਾਣਿਤ ਨਹੀਂ ਹੈ।

ਹ. ਪੁ.—ਹਿ ਸੰ. ਲਿਟ.

**ਹਰਸ਼ ਵਰਧਨ** : ਹਰਸ਼ ਵਰਧਨ ਥਨੇਸਰ ਦਾ ਸ਼ਹਿਨਸ਼ਾਹ ਸੀ। ਪੁਰਾਣੇ ਇਤਿਹਾਸ-ਗਰੰਥਾਂ ਵਿਚ ਥਨੇਸਰ ਦਾ ਨਾਂ ਸਥਾਨੇਸ਼ਵਰ ਹੈ । ਵਰਧਨ ਖ਼ਾਨਦਾਨ ਦਾ ਮੋਢੀ ਪੁਰਸ਼ ਵਰਧਨ ਸੀ । ਹਰਸ਼ ਦੇ ਪਿਤਾ ਪ੍ਰਭਾਕਰ ਵਰਧਨ ਨੇ ਵਰਧਨ ਖ਼ਾਨਦਾਨ ਦੀ ਤਾਕਤ ਨੂੰ ਵਧਾ ਲਿਆ ਅਤੇ ਅਸਲ ਵਿਚ ਉਹੀ ਇਸ ਖ਼ਾਨਦਾਨ ਦਾ ਅਸਲ ਮੋਢੀ ਸਮਝਿਆ ਜਾਂਦਾ ਹੈ ।

ਪ੍ਰਭਾਕਰ ਵਰਧਨ ਦੀ ਮੌਤ (604 ਈ ) ਤੋਂ ਬਾਅਦ ਇਸਦਾ ਵਡਾ ਲੜਕਾ ਰਾਜ ਵਰਧਨ ਥਾਨੇਸਰ ਦੀ ਗੱਦੀ ਤੇ ਬੈਠਾ । ਹਰਸ਼ ਵਰਧਨ, ਰਾਜ ਵਰਧਨ ਦਾ ਛੋਟਾ ਭਰਾ ਸੀ । ਰਾਜ ਵਰਧਨ ਨੂੰ ਮਾਲਵੇ ਤੇ ਚੜ੍ਹਾਈ ਕਰਨੀ ਪਈ, ਕਿਉਂਕਿ ਉਥੋਂ ਦੇ ਰਾਜਾ ਦੇਵ ਗੁਪਤ ਨੇ ਹਰਸ਼ ਦੇ ਭਣਵਈਏ, ਗ੍ਰਹਿ ਵਰਦਨ (ਕਨੌਜ ਦਾ ਰਾਜਾ) ਨੂੰ ਕਤਲ ਕਰਕੇ ਉਸਦੀ ਭੈਣ ਰਾਜਸ਼੍ਰੀ ਨੂੰ ਜੇਲ ਵਿਚ ਸੁੱਟ ਦਿੱਤਾ ਸੀ । ਰਾਜ ਵਰਧਨ ਨੇ ਦੇਵ ਗੁਪਤ ਨੂੰ ਹਰਾ ਦਿੱਤਾ । ਪਰੰਤੂ ਦੇਵ ਗੁਪਤ ਦੇ ਦੋਸਤ, ਬੰਗਾਲ ਦੇ ਰਾਜੇ ਸ਼ਸ਼ਾਨਕ ਨੇ ਧੋਖੇ ਨਾਲ ਰਾਜ ਵਰਧਨ ਨੂੰ ਮਾਰ ਦਿੱਤਾ।

ਰਾਜ ਵਰਧਨ ਦੀ ਮੌਤ ਪਿਛੋਂ ਹਰਸ਼ ਵਰਧਨ 16 ਸਾਲ ਦੀ ਉਮਰ ਵਿਚ ਗੱਦੀ ਤੇ ਬੈਠਾ । ਸਭ ਤੋਂ ਪਹਿਲਾਂ ਇਸਨੇ ਆਪਣੀ ਭੈਣ ਰਾਜਸ਼੍ਰੀ ਦੀ ਤਲਾਸ਼ ਕੀਤੀ । ਇਹ ਬੰਗਾਲ ਦੇ ਰਾਜੇ ਸ਼ਸ਼ਾਨਕ ਦੀ ਕੈਦ ਤੋਂ ਛੁਟ ਕੇ ਆਈ ਸੀ ਅਤੇ ਸਤੀ ਹੋਣ ਲਈ ਤਿਆਰ ਸੀ । ਹਰਸ਼ ਨੇ ਉਸਨੂੰ ਸਤੀ ਹੋਣ ਤੋਂ ਰੋਕ ਦਿੱਤਾ । ਹੁਣ ਥਨੇਸਰ ਅਤੇ ਕਨੌਜ ਤੇ ਇਸਦੀ ਹਕੂਮਤ ਹੋ ਗਈ । ਕੁਝ ਚਿਰ ਬਾਅਦ ਇਸਨੇ ਕਨੌਜ ਨੂੰ ਆਪਣੀ ਰਾਜਧਾਨੀ ਬਣਾ ਲਿਆ ।

ਹਰਸ਼ ਨੇ ਕਾਮਰੂਪ ਦੇ ਰਾਜਾ ਭਾਸਕਰ ਵਰਧਨ ਨਾਲ ਮਿਤੱਰਤਾ ਕਾਇਮ ਕਰਕੇ ਸ਼ਸ਼ਾਨਕ ਨਾਲ ਲੜਾਈ ਕੀਤੀ । ਸ਼ਸ਼ਾਨਕ ਹਾਰ ਗਿਆ । ਹਾਰਨ ਤੋਂ ਬਾਅਦ ਉਸਨੇ ਚਾਲੂਕੀਆ ਰਾਜਾ ਪੁਲਕਸੈਨ ਦੂਜੇ ਨਾਲ ਸਾਜ਼ ਬਾਜ਼ ਰੱਖੀ ਅਤੇ ਹਰਸ਼ ਨੂੰ ਤੰਗ ਕਰਦਾ ਰਿਹਾ ।

606 ਈ. ਤੋਂ 612 ਈ. ਤੱਕ ਹਰਸ਼ ਨੇ ਬਹੁਤ ਸਾਰੇ ਇਲਾਕੇ ਜਿੱਤੇ । ਇਸਨੇ ਪੰਜਾਬ, ਬੰਗਾਲ, ਬਿਹਾਰ ਅਤੇ ਉੜੀਸਾ ਤੇ ਕਬਜ਼ਾ ਕਰ ਲਿਆ ।

630 ਈ. ਵਿਚ ਹਰਸ਼ ਨੇ ਗੁਜਰਾਤ (ਵਲਭੀ) ਦੇ ਰਾਜਾ ਧਰੂ ਸੈਨ ਨੂੰ ਹਰਾਇਆ ਅਤੇ ਕੱਛ, ਸੂਰਤ ਤੇ ਪੱਛਮੀ ਮਾਲਵੇ ਤੇ ਕਬਜਾ ਕਰ ਲਿਆ। ਧਰੂ ਸੈਨ ਭੱਜ ਗਿਆ ਅਤੇ ਉਸਨੇ ਬੜੋਚ ਦੇ ਗੁੱਜਰ ਰਾਜਾ ਦਾਦਾ ਦੂਜੇ ਕੋਲ ਪਨਾਹ ਲਈ । ਹਰਸ਼ ਨੇ ਧਰੂ ਸੈਨ ਦਾ ਇਲਾਕਾ ਉਸ ਨੂੰ ਵਾਪਸ ਦੇ ਦਿੱਤਾ ਤੇ ਧਰੂ ਸੈਨ ਨੇ ਹਰਸ਼ ਦੀ ਸਰਦਾਰੀ ਕਬੂਲ ਕਰ ਲਈ । ਹੁਣ ਹਰਸ਼ ਦਾ ਅਸਰ ਰਸੂਖ ਅਰਬ ਸਾਗਰ ਤਕ ਵੱਧ ਗਿਆ ।

ਇਸਨੇ ਲਗਭਗ 620 ਈ. ਵਿਚ ਦੱਖਣ ਨੂੰ ਜਿੱਤਣ ਦੀ ਕੋਸ਼ਿਸ਼ ਕੀਤੀ ਪਰ ਚਾਲੂਕੀਆ ਸ਼ਹਿਨਸ਼ਾਹ ਪੁਲਕਸੈਨ ਦੂਜੇ ਨੇ ਇਸਨੂੰ ਨਰਬਦਾ ਦਰਿਆ ਵੱਲ ਪਿਛੇ ਧੱਕ ਦਿੱਤਾ। ਹੁਣ ਹਰਸ਼ ਉੱਤਰੀ ਹਿੰਦੁਸਤਾਨ ਦੀ ਹਕੂਮਤ ਨਾਲ ਹੀ ਸੰਤੁਸ਼ਟ ਰਹਿਣ ਲੱਗਾ ।

ਗੰਜਮ ਹਿੰਦੁਸਤਾਨ ਦੇ ਪੂਰਬੀ ਸਾਹਿਲ ਦੇ ਨੇੜੇ ਵਾਕਿਆ ਸੀ । ਗੰਜਮ ਦੀ ਜਿੱਤ (643 ਈ.) ਹਰਸ਼ ਦੀ ਅਖੀਰੀ ਜਿੱਤ ਸੀ ।

ਹਰਸ਼ ਦੀ ਹਕੂਮਤ ਬ੍ਰਹਮਪੁੱਤਰ ਤੋਂ ਪੂਰਬੀ ਪੰਜਾਬ ਤਕ ਅਤੇ ਹਿਮਾਲਾ ਤੋਂ ਨਰਬਦਾ ਦਰਿਆ ਤਕ ਫੈਲੀ ਹੋਈ ਸੀ । ਇਸ ਵਿਚ ਥਨੇਸਰ, ਕਨੌਜ, ਰੋਹੇਲਖੰਡ, ਅੱਵਧ, ਇਲਾਹਾਬਾਦ, ਮੱਗਧ ਅਤੇ ਉੜੀਸਾ ਸ਼ਾਮਲ ਸਨ ।

ਹਰਸ਼ ਸਿੱਖਿਆ ਅਤੇ ਸਾਹਿਤ ਦਾ ਸਰਪਰਸਤ ਸੀ । ਇਹ ਬਹੁਤ ਵਿਦਵਾਨ ਸੀ ਅਤੇ ਵਿਦਵਾਨਾਂ ਦੀ ਕਦਰ ਕਰਦਾ ਸੀ । ਇਹ ਤਲਵਾਰ ਅਤੇ ਕਲਮ ਦੋਹਾਂ ਦਾ ਧਨੀ ਸੀ । ਇਸ ਦੀ ਲਿਖਤ ਬੜੀ ਸੁਦਰ ਸੀ । ਇਸਦੇ ਤਿੰਨ ਨਾਟਕ—ਰਤਨਾਵਲੀ, ਨਾਗਾਨੰਦ ਅਤੇ ਪ੍ਰਿਯਦਰਸ਼ਿਕਾ ਬਹੁਤ ਮਸ਼ਹੂਰ ਹਨ । ਬਾਨ ਭਟ ਕਵੀ ਹਰਸ਼ ਦਾ ਦਰਬਾਰੀ ਕਵੀ ਸੀ ਅਤੇ ਹਰਸ਼ ਦੀ ਸ਼ਾਇਰੀ ਦੀ ਪ੍ਰਸ਼ੰਸਾ ਕਰਦਿਆਂ ਕਹਿੰਦਾ ਹੈ ਕਿ ਹਰਸ਼ ਇਕ ਉਚ ਦਰਜੇ ਦਾ ਸ਼ਾਇਰ ਸੀ । ਹਰਸ਼ ਦੇ ਦਰਬਾਰ ਵਿਚ ਕਈ ਹੋਰ ਵਿਦਵਾਨ ਵੀ ਸਨ । ਜੈ ਸੈਨ ਵੀ ਇਕ ਬਹੁਤ ਵੱਡਾ ਵਿਦਵਾਨ ਸੀ ਅਤੇ ਹਰਸ਼ ਨੇ ਉਸਨੂੰ ਉੜੀਸਾ ਵਿਚ ਵਸਣ ਲਈ 80 ਪਿੰਡਾਂ ਦਾ ਮਾਲੀਆ ਦੇਣ ਦੀ ਪੇਸ਼ਕਸ਼ ਕੀਤੀ ਸੀ । ਹਰਸ਼ ਨੇ ਹਿਊਨਸਾਂਗ ਦੀ ਵੀ ਬਹੁਤ ਕਦਰ ਕੀਤੀ । ਇਨ੍ਹਾਂ ਤੋਂ ਇਲਾਵਾ ਭਰਥਰੀ ਹਰੀ, ਦੇਵਾਕਰ, ਮਤਾਂਗ ਆਦਿ ਦਾ ਨਿਰਬਾਹ ਵੀ ਇਸ ਦੇ ਜ਼ਿੰਮੇ ਹੀ ਸੀ ।

ਹਰਸ਼ ਆਪਣੀ ਆਮਦਨ ਦਾ ਚੌਥਾ ਹਿੱਸਾ ਸਿੱਖਿਆ ਅਤੇ ਵਿਦਵਾਨਾਂ ਦੀ ਸੇਵਾ ਤੇ ਖਰਚ ਕਰਦਾ ਸੀ । ਉਸ ਵੇਲੇ ਛੇ-ਮੰਜ਼ਲੀ ਨਾਲੰਦਾ ਯੂਨੀਵਰਸਿਟੀ ਸੰਸਾਰ-ਭਰ ਵਿਚ ਪ੍ਰਸਿੱਧ ਸੀ । ਉਥੇ ਦਸ ਹਜ਼ਾਰ ਵਿਦਿਆਰਥੀ ਸਿੱਖਿਆ ਪ੍ਰਾਪਤ ਕਰਦੇ ਸਨ । ਇਸ ਤੋਂ ਇਲਾਵਾ ਟੈਕਸਲਾ, ਉਜੈਨ ਗਤੇ ਗਯਾ ਵਿਚ ਵੀ ਯੂਨੀਵਰਸਿਟੀਆਂ ਸਨ ।

ਹਰਸ਼ ਦੇ ਪਿਉ-ਦਾਦਾ ਹਿੰਦੂ ਧਰਮ ਦੇ ਪੈਰੋਕਾਰ ਸਨ । ਹਰਸ਼ ਵੀ ਪਹਿਲਾਂ ਹਿੰਦੂ ਧਰਮ ਦਾ ਪੈਰੋਕਾਰ ਸੀ । ਹਿਊਨ ਸਾਂਗ ਨੇ ਲਿਖਿਆ ਹੈ ਕਿ ਹਰਸ਼ ਨੇ ਬੁੱਧ ਧਰਮ ਦੀ ਤਰੱਕੀ ਲਈ ਬਹੁਤ ਕੁਝ ਕੀਤਾ ਅਤੇ ਜਾਨਵਰ ਮਾਰਨ ਦੀ ਮਨਾਹੀ ਕਰਕੇ ਮਾਸ ਖਾਣ ਤੇ ਬੰਦਸ਼ ਲਾ ਦਿੱਤੀ ।

ਧਰਮ ਦੇ ਮਾਮਲੇ ਵਿਚ ਹਰਸ਼ ਬਹੁਤ ਖੁਲ੍ਹ ਦਿਲਾ ਸੀ । ਇਸ ਨੇ ਸਭ ਧਰਮਾਂ ਵਾਲਿਆਂ ਨੂੰ ਧਾਰਮਕ ਸੁਤੰਤਰਤਾ ਦੇ ਰੱਖੀ ਸੀ । ਇਹ ਆਪ ਬੁੱਧ, ਸੂਰਜ ਅਤੇ ਸ਼ਿਵ ਦੀ ਪੂਜਾ ਕਰਦਾ ਸੀ । ਇਸਦੇ ਰਾਜ ਸਮੇਂ ਕਨੌਜ ਵਿਖੇ ਇਕ ਸ਼ਾਨਦਾਰ ਇਕੱਠ ਹੋਇਆ । ਇਸ ਵਿਚ ਖਰਾਜ ਦੇਣ ਵਾਲੇ 20 ਬਾਦਸ਼ਾਹਾਂ ਅਤੇ 3000 ਬੁੱਧ ਭਿਕਸ਼ੂਆਂ ਨੇ ਭਾਗ ਲਿਆ । ਇਥੇ ਇਕ ਬਹੁਤ ਵੱਡਾ ਬੁਰਜ ਬਣਾਇਆ ਗਿਆ ਜਿਸ ਵਿਚ ਮਹਾਤਮਾ ਬੁੱਧ ਦੀ ਮੂਰਤੀ ਰੱਖੀ ਗਈ । ਹਿਊਨਸਾਂਗ ਨੇ ਬ੍ਰਾਹਮਣਾਂ ਨੂੰ ਧਾਰਮਕ ਵਾਦ-ਵਿਵਾਦ ਕਰਨ ਦਾ ਖੁਲ੍ਹਾ ਚੈਲੰਜ ਦਿੱਤਾ । ਇਸ ਵਾਦ ਵਿਵਾਦ ਵਿਚ ਹਿਊਨਸਾਂਗ ਨੇ ਬ੍ਰਾਹਮਣਾਂ ਨੂੰ ਹਰਾ ਦਿੱਤਾ । ਬ੍ਰਾਹਮਣ ਆਪਣੀ ਅਸਫ਼ਲਤਾ ਤੋਂ ਸ਼ਰਮਿੰਦੇ ਹੋ ਕੇ ਹਰਸ਼ ਅਤੇ ਹਿਊਨਸਾਂਗ ਨੂੰ ਕਤਲ ਕਰਨ ਦੀਆਂ ਸਾਜ਼ਸ਼ਾਂ ਘੜਨ

ਲਗੇ। ਜਦੋਂ ਹਰਸ਼ ਨੂੰ ਇਸ ਗਲ ਦਾ ਪਤਾ ਲਗਾ ਤਾਂ ਇਸਨੇ ਪੰਜ ਹਜ਼ਾਰ ਬ੍ਰਾਹਮਣਾਂ ਨੂੰ ਦੇਸ਼ ਵਿਚੋਂ ਕੱਢ ਦਿੱਤਾ। ਇਸ ਸਫ਼ਲਤਾ ਦੀ ਖ਼ੁਸ਼ੀ ਵਿਚ ਹਿਊਨਸਾਂਗ ਦਾ ਇਕ ਬਹੁਤ ਵੱਡਾ ਜਲੂਸ ਕੱਢਿਆ ਗਿਆ।

ਪ੍ਰਯਾਗ ਦੇ ਸਥਾਨ ਤੇ ਹਰ ਪੰਜ ਸਾਲ ਬਾਅਦ ਇਕ ਧਾਰਮਕ ਇਕੱਠ ਹੁੰਦਾ ਸੀ। ਇਹ ਦਾਨ ਅਤੇ ਖ਼ੈਰਾਤ ਦੇ ਮਾਮਲੇ ਵਿਚ ਬੇਮਿਸਾਲ ਸੀ। ਇਨ੍ਹਾਂ ਇਕੱਠਾਂ ਵਿਚ ਹਰਸ਼ ਹਰੇਕ ਚੀਜ਼ ਦਾਨ ਦਿੰਦਾ ਹੁੰਦਾ ਸੀ। ਇਥੋਂ ਤਕ ਕਿ ਪਹਿਨਣ ਦੇ ਕਪੜੇ ਵੀ ਆਪਣੀ ਭੈਣ ਤੋਂ ਲੈ ਕੇ ਪਹਿਨਦਾ ਸੀ। ਅਜਿਹਾ ਹੀ ਇਕ ਧਾਰਮਕ ਇਕੱਠ 643 ਈ. ਵਿਚ ਹੋਇਆ ਸੀ। ਹਿਊਨ-ਸਾਂਗ ਵੀ ਇਸ ਇਕੱਠ ਵਿਚ ਸ਼ਾਮਲ ਹੋਇਆ ਸੀ। ਪਹਿਲੇ ਤਿੰਨ ਦਿਨ ਬੁੱਧ, ਸੂਰਜ ਅਤੇ ਸ਼ਿਵ ਦੀ ਪੂਜਾ ਹੁੰਦੀ ਸੀ ਫਿਰ 75 ਦਿਨ ਦਾਨ ਦਿੱਤਾ ਜਾਂਦਾ ਸੀ। ਇਸ ਧਾਰਮਕ ਇਕੱਠ ਵਿਚ ਪੰਜ ਲੱਖ ਆਦਮੀ ਸ਼ਾਮਲ ਹੋਏ।

ਹਰਸ਼ ਨੇ ਹਕੂਮਤ ਦਾ ਪ੍ਰਬੰਧ ਵਿਸ਼ੇਸ਼ ਤੌਰ ਤੇ ਵੱਖ ਵੱਖ ਵਿਭਾਗਾਂ ਵਿਚ ਵੰਡ ਰਖਿਆ ਸੀ, ਸਲਾਹ ਲਈ ਮੰਤਰੀ ਪ੍ਰੀਸ਼ਦ ਹੁੰਦੀ ਸੀ। ਅਫ਼ਸਰਾਂ ਨੂੰ ਤਨਖ਼ਾਹ ਜਾਗੀਰਾਂ ਦੀ ਸ਼ਕਲ ਵਿਚ ਦਿੱਤੀ ਜਾਂਦੀ ਸੀ। ਕੇਵਲ ਫ਼ੌਜੀ ਸਿਪਾਹੀਆਂ ਨੂੰ ਨਕਦ ਤਨਖ਼ਾਹ ਦਿੱਤੀ ਜਾਂਦੀ ਸੀ। ਇਸਦੀ ਫ਼ੌਜ ਵਿਚ 60 ਹਜ਼ਾਰ ਹਾਥੀ, 80 ਹਜ਼ਾਰ ਘੋੜੇ ਅਤੇ 50 ਹਜ਼ਾਰ ਪੈਦਲ ਫ਼ੌਜ ਸੀ। ਕੁਲ ਫ਼ੌਜ ਦੋ ਲੱਖ ਦੇ ਕਰੀਬ ਸੀ। ਸਜ਼ਾ ਦੇ ਕਾਨੂੰਨ ਸਖ਼ਤ ਸਨ ਅਤੇ ਚੰਦਰ ਗੁਪਤ ਮੌਰੀਆ ਦੇ ਕਾਨੂੰਨ ਨਾਲ ਮਿਲਦੇ ਜੁਲਦੇ ਸਨ। ਸ਼ਾਹੀ ਆਮਦਨ ਦਾ ਮੁੱਖ ਸਾਧਨ ਜ਼ਮੀਨ ਦਾ ਲਗਾਨ ਸੀ ਜੋ ਆਮ ਤੌਰ ਤੇ ਭੋਂ ਦੀ ਆਮਦਨ ਦਾ ਛੇਵਾਂ ਹਿੱਸਾ ਹੁੰਦਾ ਸੀ। ਭੋਂ-ਮਾਮਲਾ ਨਕਦ ਅਤੇ ਜਿਣਸ ਦੇ ਰੂਪ ਵਿਚ ਲਿਆ ਜਾਂਦਾ ਸੀ।

ਇੰਨੇ ਸਖ਼ਤ ਕਾਨੂੰਨ ਹੁੰਦੇ ਹੋਏ ਵੀ ਸੜਕਾਂ ਸੁਰੱਖਿਅਤ ਨਹੀਂ ਸਨ। ਹਿਊਨਸਾਂਗ ਨੂੰ ਦੋ ਵਾਰ ਡਾਕੂਆਂ ਨੇ ਰਾਹ ਵਿਚ ਲੁਟ ਲਿਆ ਸੀ। ਇਸਦੇ ਰਾਜਕਾਲ ਦੌਰਾਨ ਨਾ ਤਾਂ ਕੋਈ ਅੰਦਰੂਨੀ ਬਗ਼ਾਵਤ ਹੋਈ ਨਾ ਕੋਈ ਬਦੇਸ਼ੀ ਹਮਲਾ। ਇਸਨੇ ਹਿੰਦੁਸਤਾਨ ਵਿਚ ਇਕ ਮਜ਼ਬੂਤ ਕੇਂਦਰੀ ਹਕੂਮਤ ਸਥਾਪਤ ਕੀਤੀ।

ਹਿਊਨਸਾਂਗ ਲਿਖਦਾ ਹੈ ਕਿ ਇਹ ਆਪਣੇ ਕਰਤੱਵ ਨਿਭਾਉਣ ਦੇ ਮਾਮਲੇ ਵਿਚ ਅਣਥੱਕ ਸੀ। ਇਹ ਆਪਣੇ ਆਪ ਨੂੰ ਜਨਤਾ ਦਾ ਸੇਵਕ ਸਮਝਦਾ ਸੀ। ਇਹ ਬਹੁਤ ਵੱਡਾ ਜਰਨੈਲ ਅਤੇ ਨਿਆਂ-ਪਸੰਦ ਪ੍ਰਬੰਧਕ ਸੀ।

**ਹਰਸ਼ੀ, ਐਲਫਰੈੱਡ ਡੇ :** ਫ਼ਿਜ਼ਿਆਲੋਜੀ ਅਤੇ ਮੈਡੀਸਨ ਦੇ 1969 ਦੇ ਨੋਬਲ ਪੁਰਸਕਾਰ ਜੇਤੂ ਇਸ ਜੀਵ-ਵਿਗਿਆਨੀ ਦਾ ਜਨਮ 4 ਦਸੰਬਰ, 1908 ਨੂੰ ਮਿਸ਼ਿਗਨ ਵਿਚ ਲੈਂਸਿੰਗ ਵਿਖੇ ਹੋਇਆ। ਬੈਕ-ਟੀਰੀਓਫ਼ੇਜ ਉੱਤੇ ਖੋਜ ਸਦਕਾ ਇਹ ਪੁਰਸਕਾਰ ਇਸਨੇ ਮੈਕਸ ਡੈੱਲਬਰੂਕ ਅਤੇ ਸਾਲਵੈਡੋਰ ਲੂਰੀਆ ਨਾਲ ਸਾਂਝਾ ਕੀਤਾ। ਬੈਕਟੀਰੀਓਫ਼ੇਜ; ਬੈਕ-ਟੀਰੀਆ ਨੂੰ ਗ੍ਰਸ ਕਰਨ ਵਾਲੇ ਵਿਸ਼ਾਣੂ ਹੁੰਦੇ ਹਨ।

1940 ਦੇ ਸ਼ੁਰੂ ਦੇ ਸਾਲਾਂ ਵਿਚ ਤਿੰਨਾਂ ਵਿਗਿਆਨੀਆਂ ਨੇ ਇਨ੍ਹਾਂ ਵਿਸ਼ਾਣੂਆਂ ਦੀ ਖੋਜ ਬਾਰੇ ਪ੍ਰਾਪਤ ਕੀਤੀ ਜਾਣਕਾਰੀ ਆਪਸ ਵਿਚ ਸਾਂਝੀ ਕਰਨੀ ਸ਼ੁਰੂ ਕੀਤੀ। ਸੰਨ 1945 ਵਿਚ ਦੋਹਾਂ ਹਰਸ਼ੀ ਅਤੇ ਲੂਰੀਆ ਨੇ ਸਿੱਧ ਕੀਤਾ ਕਿ ਵਿਸ਼ਾਣੂਆਂ ਅਤੇ ਪਰਪੋਸ਼ੀ ਦੋਵਾਂ ਵਿਚ ਸਵੈ-ਪ੍ਰੇਰਿਤ ਉਤਪਰਿਵਰਤਨ ਹੁੰਦੇ ਹਨ। ਇਸੇ ਤਰ੍ਹਾਂ ਅਗਲੇ ਸਾਲ ਹਰਸ਼ੀ ਅਤੇ ਡੈੱਲਬਰੂਕ ਨੇ ਇਨ੍ਹਾਂ ਵਿਸ਼ਾਣੂਆਂ ਵਿਚ ਜਣਨਿਕ ਪੁਨਰ ਮੇਲ ਦੀ ਹੋਂਦ ਸਿੱਧ ਕੀਤੀ।

1952 ਵਿਚ ਇਸ ਨੇ ਮਾਰਥਾ ਚੇਜ਼ ਨਾਲ ਮਿਲ ਕੇ ਤਜਰਬੇ ਕੀਤੇ। ਇਸ ਨੇ ਦੱਸਿਆ ਕਿ ਲਾਗ ਸਮੇਂ ਫ਼ੇਜ ਡੀ ਐਨ ਏ ਹੀ ਮੁੱਖ ਅੰਸ਼ ਹੁੰਦਾ ਹੈ, ਜਿਹੜਾ ਪਰਪੋਸ਼ੀ ਸੈੱਲ ਵਿਚ ਦਾਖ਼ਲ ਹੁੰਦਾ ਹੈ ਅਤੇ ਇਸ ਤਰ੍ਹਾਂ ਇਸ ਨੇ ਇਹ ਸਿੱਧ ਕੀਤਾ ਕਿ ਡੀ ਐਨ ਏ ਨਾ ਕਿ ਪ੍ਰੋਟੀਨ, ਫ਼ੇਜ ਦਾ ਜਣਨਿਕ ਮਾਦਾ ਹੈ। ਇਸ ਨੂੰ 1958 ਵਿਚ ਐਲਬਰਟ ਲਾਸਕਰ ਐਵਾਰਡ ਅਤੇ 1965 ਵਿਚ ਕਿੰਬਰ ਜੈਨਿਟਿਕਸ ਐਵਾਰਡ ਮਿਲਿਆ। ਸੰਨ 1963 ਵਿਚ ਇਹ ਜੈਨਿਟਿਕਸ ਰਿਸਰਚ ਯੂਨਿਟ ਦਾ ਡਾਇਰੈਕਟਰ ਬਣਿਆ।

ਹ. ਪੁ.—ਐਨ. ਬ੍ਰਿ. ਮਾ. 5:10.

**ਹਰਸ਼ੈੱਲ, ਜਾਨ ਫਰੈਡ੍ਰਿਕ ਵਿਲੀਅਮ :** ਇਹ ਪ੍ਰਸਿੱਧ ਖਗੋਲਵੇਤਾ ਫਰੈਡ੍ਰਿਕ ਵਿਲੀਅਮ ਦਾ ਇਕਲੌਤਾ ਪੁੱਤਰ ਸੀ ਜੋ ਖ਼ੁਦ ਵੀ ਆਪਣੇ ਪਿਤਾ ਦੀ ਤਰ੍ਹਾਂ ਉੱਘਾ ਖਗੋਲਵੇਤਾ ਅਤੇ ਗਣਿਤ-ਵਿਗਿਆਨੀ ਸੀ। ਇਸ ਨੇ ਰਸਾਇਣ ਅਤੇ ਭੌਤਿਕ-ਵਿਗਿਆਨ ਸਬੰਧੀ ਵੀ ਕਾਫ਼ੀ ਕੰਮ ਕੀਤਾ। ਇਸ ਦਾ ਜਨਮ 7 ਮਾਰਚ, 1792 ਨੂੰ ਇੰਗਲੈਂਡ ਦੀ ਬਕਿੰਘਮਸ਼ਿਰ ਕਾਊਂਟੀ ਵਿਚ ਸਲਾਊ ਵਿਖੇ ਹੋਇਆ। ਇਹ ਬਚਪਨ ਤੋਂ ਹੀ ਦੁਰਬਲ ਜਿਹਾ ਸੀ ਅਤੇ ਸਾਰੀ ਉਮਰ ਬਿਮਾਰ ਰਿਹਾ। ਸੰਨ 1809 ਵਿਚ ਜਾਨ ਕੈਂਬਰਿਜ ਯੂਨੀਵਰਸਿਟੀ ਵਿਚ ਦਾਖ਼ਲ ਹੋ ਗਿਆ। ਸੰਨ 1812 ਵਿਚ ਇਸ ਨੇ ਆਪਣਾ ਗਣਿਤ ਸਬੰਧੀ ਪਹਿਲਾ ਪੇਪਰ ਰਾਇਲ ਸੋਸਾਇਟੀ ਅੱਗੇ ਪੇਸ਼ ਕੀਤਾ ਜਿਸਦੇ ਫਲਸਰੂਪ ਅਗਲੇ ਸਾਲ ਇਹ ਫੈਲੋ ਚੁਣਿਆ ਗਿਆ। ਸੰਨ 1813 ਵਿਚ ਇਸਨੇ ਯੂਨੀਵਰਸਿਟੀ ਦੇ ਗਣਿਤ ਦੇ ਇਮਤਿਹਾਨਾਂ ਵਿਚ ਪਹਿਲਾ ਦਰਜਾ ਹਾਸਲ ਕੀਤਾ।

ਖਗੋਲ-ਵਿਗਿਆਨ ਦੀ ਸਿਖਲਾਈ ਤੋਂ ਬਿਨਾਂ ਇਸਨੇ ਰਸਾਇਣ-ਵਿਗਿਆਨ, ਭੌਤਿਕ-ਵਿਗਿਆਨ ਅਤੇ ਗਣਿਤ ਵਿਚ ਵੀ ਕਾਫ਼ੀ ਵੱਡਾ ਯੋਗਦਾਨ ਪਾਇਆ ਜਿਸ ਕਾਰਨ ਸੰਨ 1821 ਵਿਚ ਇਸ ਨੂੰ ਰਾਇਲ ਸੋਸਾਇਟੀ ਵਲੋਂ ਕਾਪਲੇ ਮੈਡਲ ਮਿਲਿਆ। ਇਸ ਨੇ ਆਪਣੇ ਬੁੱਢੇ ਪਿਤਾ ਨਾਲ ਕੰਮ ਕਰਕੇ ਉਸਦੇ ਵੱਡੀਆਂ ਦੂਰਬੀਨਾਂ ਬਣਾਉਣ ਅਤੇ ਵਰਤਣ ਦੇ ਬੇਨਜ਼ੀਰ ਤਜਰਬੇ ਤੋਂ ਬਹੁਤ ਲਾਭ ਉਠਾਇਆ।

ਜਾਨ ਹਰਸ਼ੈੱਲ ਦਾ ਖਗੋਲ-ਵਿਗਿਆਨ ਵਿਚ ਸਭ ਤੋਂ ਪਹਿਲਾ ਅਤੇ ਮੁੱਖ ਕੰਮ ਉਨ੍ਹਾਂ ਯੁਗਮ ਤਾਰਿਆਂ ਜਿਨ੍ਹਾਂ ਦੀ ਸੂਚੀ ਉਹਦੇ ਪਿਤਾ ਨੇ ਤਿਆਰ ਕੀਤੀ ਸੀ, ਦਾ ਮੁੜ ਨਿਰੀਖਣ ਕਰਨਾ ਸੀ। ਯੁਗਮ ਤਾਰਿਆਂ ਸਬੰਧੀ ਇਸਦਾ ਅਧਿਐਨ, 1826 ਵਿਚ ਇਸ ਨੂੰ ਇਕ ਮਹੱਤਵਪੂਰਨ ਸਮੱਸਿਆ ਵਲ ਲੈ ਗਿਆ ਕਿ ਦੋ ਅਚੱਲ ਤਾਰਿਆਂ ਦਾ ਪੈਰੈੱਲੈਕਸ ਕਿਵੇਂ ਮਾਪਿਆ ਜਾਵੇ। ਤਾਰਿਆਂ ਦੇ ਸਥਿਤੀ ਕੋਣਾਂ ਵਿਚ ਸਾਲਾਨਾ ਤਬਦੀਲੀ ਬਾਰੇ ਜਾਣਨ ਦਾ ਅਨੁਮਾਨ ਇਸ ਸਮੱਸਿਆ ਦੇ ਹੱਲ ਦਾ ਇਕ ਮਹੱਤਵ-ਪੂਰਨ ਕਦਮ ਸੀ।

ਖਗੋਲ-ਵਿਗਿਆਨ ਵਿਚ ਆਪਣੇ ਪਿਤਾ ਦੇ ਕੰਮ ਨੂੰ ਪੂਰਾ ਕਰਨ ਲਈ ਇਸਨੇ ਦੱਖਣੀ ਅਰਧ-ਗੋਲੇ ਦਾ ਸਫ਼ਰ ਕਰਨਾ ਚਾਹਿਆ, ਜਿੱਥੇ ਕਿ ਇਹ ਉਸ ਆਕਾਸ਼ ਦਾ ਸਰਵੇ ਕਰ ਸਕਦਾ ਸੀ ਜਿਹੜਾ ਇੰਗਲੈਂਡ ਵਿਚ ਦਿਖਾਈ ਨਹੀਂ ਸੀ ਦਿੰਦਾ। ਆਪਣੇ ਪਿਤਾ ਦੀਆਂ ਤਿਆਰ ਕੀਤੀਆਂ ਸੂਚੀਆਂ ਨੂੰ ਦੁਹਰਾਉਣਾ ਅਤੇ ਉਨ੍ਹਾਂ ਵਿਚ ਵਾਧਾ ਕਰਨ ਦਾ ਕੰਮ ਇਸਨੇ 1825 ਤੋਂ ਸ਼ੁਰੂ ਕਰਕੇ 1833 ਵਿਚ ਪੂਰਾ ਕੀਤਾ ਤੇ ਛਪਵਾਇਆ। ਨਵੰਬਰ, 1833 ਨੂੰ ਇਹ ਸਾਰਾ ਪਰਿਵਾਰ ਕੇਪ ਆਫ਼ ਗੁੱਡ ਹੋਪ ਵਿਖੇ ਦੂਰਬੀਨਾਂ ਨਾਲ ਲੈ ਕੇ ਚਲਾ ਗਿਆ। ਇੱਥੇ ਇਸ ਨੇ ਸੰਨ 1838 ਵਿਚ 68,945 ਤਾਰਿਆਂ ਦੀ ਸਥਿਤੀ ਰਿਕਾਰਡ ਕੀਤੀ। ਇਸਨੇ ਇਕ

ਤਰ ਈਜਾਦ ਕੀਤਾ ਜਿਸ ਨਾਲ ਸੂਰਜੀ ਵਿਕੀਰਨ ਮਾਪਿਆ ਜਾ ਕਦਾ ਸੀ। ਅਫ਼ਰੀਕਾ ਤੋਂ ਵਾਪਸ ਆ ਕੇ ਇਸ ਨੇ ਰੰਗੀਨ ਸੂਰਜੀ ਪੈੱਕਟ੍ਰਮ ਦਾ ਇਕ ਫ਼ੋਟੋਗ੍ਰਾਫ਼ ਤਿਆਰ ਕੀਤਾ। ਸੰਨ 1849 ਵਿਚ ਸ ਨੇ ਆਮ ਪੜ੍ਹਿਆਂ ਲਿਖਿਆਂ ਵਾਸਤੇ 'ਆਊਟ ਲਾਈਨਜ਼ ਆਫ਼ ਸਟ੍ਰਾਨੋਮੀ' ਕਿਤਾਬ ਤਿਆਰ ਕੀਤੀ। ਇਸਦਾ ਸ਼ੌਕ ਫ਼ੋਟੋਗ੍ਰਾਫ਼ੀ ਤੇ ਸਾਇਣ-ਵਿਗਿਆਨ ਵਿਚ ਵੀ ਕਾਇਮ ਰਿਹਾ ਪਰ ਇਸ ਦਾ ਬਹੁਤਾ ਮਾਂ ਕੇਪ ਆਫ਼ ਗੁੱਡ ਹੋਪ ਵਿਚ (1834-38) ਦੌਰਾਨ ਲਏ ਗਏ ਗੋਲੀ ਨਿਰੀਖਣਾਂ ਦੇ ਨਤੀਜੇ ਲਿਖਣ ਵਿਚ ਲੱਗਾ, ਜੋ 1847 ਵਿਚ ਕਾਸ਼ਿਤ ਹੋਏ।

ਸੰਨ 1850 ਦੇ ਅਖੀਰ ਵਿਚ ਇਸਨੂੰ ਮਿੰਟ ਦਾ ਮਾਸਟਰ ਨਯੁਕਤ ਕੀਤਾ ਗਿਆ। ਸੰਨ 1851 ਦੀ ਮਹਾਨ ਨੁਮਾਇਸ਼ ਦੇ ਸਾਇੰਸ ਕਸ਼ਨ ਦੇ ਭਾਰੀ ਕੰਮ ਦੀ ਜ਼ਿੰਮੇਵਾਰੀ ਵੀ ਇਸ ਉੱਤੇ ਲਾਈ ਗਈ ਜਸ ਕਾਰਨ ਮਜ਼ਬੂਰਨ ਇਸ ਨੂੰ ਆਪਣੇ ਪਰਿਵਾਰ ਤੋਂ ਦੂਰ ਲੰਦਨ ਵਿਚ ਰਹਿ ਕੇ ਰਾਤ ਦਿਨ ਕੰਮ ਕਰਨਾ ਪਿਆ। ਸੰਨ 1854 ਵਿਚ ਸਦੀ ਸਿਹਤ ਖ਼ਰਾਬ ਹੋ ਗਈ। ਸੰਨ 1856 ਵਿਚ ਇਸ ਨੇ ਆਪਣੀ ਕਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਬਾਕੀ ਦਾ ਜੀਵਨ ਆਪਣੇ ਪਰਿਵਾਰ ਕੋਲ ਕੈਂਟ ਵਿਖੇ ਰਿਹਾ ਜਿੱਥੇ ਅੰਤ ਸਮੇਂ ਤਕ ਖਗੋਲ-ਵਿਗਿਆਨ ਬੰਧੀ ਕੰਮ ਕਰਦਾ ਰਿਹਾ। ਅੰਤ 11 ਮਈ, 1871 ਨੂੰ ਕੋਲਿੰਗਵੁਡ ਊਸ, ਹਾਕਰਸਟ; ਕੈਂਟ ਵਿਖੇ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮੈ. 8:826; ਐਨ. ਬ੍ਰਿ. ਮਾ. 5:10.

**ਹਰਸ਼ੈੱਲ, ਫਰੈਡ੍ਰਿਕ ਵਿਲੀਅਮ** : ਇਹ ਇਕ ਬਹੁਤ ਪ੍ਰਸਿੱਧ ਗੋਲਵੇਤਾ ਹੋਇਆ ਹੈ ਜਿਸ ਦੀ ਪ੍ਰਸਿੱਧੀ ਦਾ ਰਾਜ਼ ਯੂਰੇਨਸ ਦੀ ਖੋਜ, ਪਣੇ ਸਮੇਂ ਦੀ ਸਭ ਤੋਂ ਵੱਡੀ ਦੂਰਬੀਨ ਦਾ ਬਣਾਉਣਾ ਅਤੇ ਆਪਣੀ ਣ ਕਰੋਲੀਨ ਲੂਕਰੇਸ਼ੀਆ ਦੀ ਮੱਦਦ ਨਾਲ ਬ੍ਰਹਿਮੰਡ-ਵਿਗਿਆਨ ਦੇ ਰੰਭਿਕ ਸਿੱਧਾਂਤਾਂ ਦਾ ਵਿਕਾਸ ਕਰਨਾ ਆਦਿ ਹੈ। ਇਸਦਾ ਜਨਮ ਨੋਵਰ (ਪੱਛਮੀ ਜਰਮਨੀ) ਵਿਖੇ 15 ਨਵੰਬਰ, 1738 ਨੂੰ ਹੋਇਆ। ਥੇ ਇਸਦਾ ਪਿਤਾ ਇਕ ਫੌਜੀ ਸੰਗੀਤਕਾਰ ਸੀ। ਇਹ ਵੀ ਆਪਣੇ ਤਾ ਵਾਂਗ ਹੈਨੋਵਰ ਗਾਰਡਾਂ ਦੇ ਬੈਂਡ ਵਿਚ ਕੰਮ ਕਰਨ ਲੱਗ ਪਿਆ। ਨ 1757 ਵਿਚ ਹੈਨੋਵਰ ਉੱਤੇ ਫ਼ਰਾਂਸੀਸੀਆਂ ਦਾ ਕਬਜ਼ਾ ਹੋਣ ਤੋਂ ਅਦ ਇਹ ਇੰਗਲੈਂਡ ਨੂੰ ਦੌੜ ਗਿਆ ਜਿੱਥੇ ਇਹ ਹੌਲੀ ਹੌਲੀ 1766 ਕ ਸੰਗੀਤ ਦਾ ਟੀਚਰ, ਪਰਫੌਰਮਰ ਅਤੇ ਕੰਪੋਜ਼ਰ ਆਦਿ ਬਣ ਗਿਆ।

ਸਮਿਥ ਦੀਆਂ ਪੁਸਤਕਾਂ ਪੜ੍ਹਨ ਨਾਲ ਇਸ ਦਾ ਰੁਖ ਬ੍ਰਹਮੰਡ-ਵਗਿਆਨ ਵਲ ਮੁੜ ਗਿਆ। ਇਸ ਦੀ ਅਣਥਕ ਮਿਹਨਤ ਅਤੇ ਲਗਨ ਸ ਨੂੰ ਸੂਰਜ, ਚੰਦਰਮਾ ਤੇ ਹੋਰ ਨੇੜੇ ਦੇ ਗ੍ਰਹਿਆਂ ਦੇ ਸੀਮਿਤ ਘੇਰੇ ਤੋਂ ਰ ਪਰੇ ਲੈ ਗਈ। ਇਹ ਇਨ੍ਹਾਂ ਤੋਂ ਦੂਰ ਦੇ ਖਗੋਲੀ ਪਿੰਡਾਂ ਦਾ ਨਰੀਖਣ ਕਰਨਾ ਚਾਹੁੰਦਾ ਸੀ। ਇਸ ਮੰਤਵ ਲਈ ਇਸ ਨੂੰ ਵੱਡੀ ਰਬੀਨ ਦੀ ਲੋੜ ਮਹਿਸੂਸ ਹੋਈ ਜਿਸ ਦੇ ਸ਼ੀਸ਼ੇ ਇਸ ਨੂੰ ਖ਼ੁਦ ਤਿਆਰ ਰਨੇ ਪਏ ਕਿਉਂਕਿ ਇੰਨੇ ਵੱਡੇ ਸ਼ੀਸ਼ੇ ਤਿਆਰ ਕਰਨਾ ਉਸ ਸਮੇਂ ਦੀਆਂ ਥਾਨਕ ਫ਼ੈਕਟਰੀਆਂ ਦੀ ਪਹੁੰਚ ਤੋਂ ਬਾਹਰ ਸੀ। ਇਸ ਘੋਲ ਵਿਚ ਇਸ ਕਈ ਵਾਰ ਹਾਰ ਖਾਣੀ ਪਈ ਪਰ ਅਖੀਰ ਨੂੰ ਇਹ ਆਪਣੇ ਟੀਚੇ ਵਿਚ ਮਯਾਬ ਹੋ ਗਿਆ। ਇਸ ਦੀ ਬਣਾਈ ਦੂਰਬੀਨ ਗ੍ਰੀਨ ਦੀ ਪ੍ਰੇਖਣਸ਼ਾਲਾ ਵਿਚ ਵਰਤੀ ਜਾਣ ਵਾਲੀ ਦੂਰਬੀਨ ਨਾਲੋਂ ਕਿਤੇ ਵਧੀਆ ਸਿੱਧ ਹੋਈ। ਸ ਨੇ ਨੇਤਰਿਕਾ ਵੀ ਬਣਾਏ ਜਿਨ੍ਹਾਂ ਦੀ ਵਡਦਰਸ਼ੀ ਸਮਰੱਥਾ 6,450 ਣਾ ਸੀ।

ਬਾਬ ਵਿਖੇ ਇਸ ਦੀ ਖੋਜ ਵਿਚ ਇਸ ਦੇ ਭਰਾ ਅਲੈਗਜੈਂਡਰ ਅਤੇ ਭੈਣ ਕਰੋਲੀਨ ਨੇ ਬਹੁਤ ਮੱਦਦ ਕੀਤੀ। ਇਸ ਨੇ ਖਗੋਲੀ ਪਿੰਡਾਂ ਦੇ ਦੂਰਬੀਨ ਨਾਲ ਦੋ ਆਰੰਭਿਕ ਸਰਵੇਖਣ ਕੀਤੇ। ਸੰਨ 1781 ਵਿਚ ਤੀਜੇ ਸਰਵੇਖਣ ਦੌਰਾਨ ਇਸਦੀ ਨਜ਼ਰ ਇਕ ਅਜਿਹੇ ਪਿੰਡ ਤੇ ਗਈ ਜਿਸ ਨੂੰ ਇਸ ਨੇ ਮਹਿਸੂਸ ਕੀਤਾ ਕਿ ਇਹ ਕੋਈ ਆਮ ਗ੍ਰਹਿ ਨਹੀਂ ਸੀ। ਅੰਤ ਵਿਚ ਇਹ ਯੂਰੇਨਸ ਗ੍ਰਹਿ ਸਾਬਤ ਹੋਇਆ, ਜਿਸ ਨੂੰ ਲੱਭਣ ਦੀਆਂ ਕੋਸ਼ਿਸ਼ਾਂ ਪੂਰਵ ਇਤਿਹਾਸ ਤੋਂ ਹੀ ਜਾਰੀ ਸਨ। ਵਿਲੀਅਮ ਸੰਸਾਰ ਭਰ ਵਿਚ ਪ੍ਰਸਿੱਧ ਹੋ ਗਿਆ। ਇਸ ਖੋਜ ਕਰਕੇ ਇਸ ਨੂੰ ਲੰਡਨ ਦੀ ਰਾਇਲ ਸੋਸਾਇਟੀ ਵਲੋਂ ਕਾੱਪਲੇ ਮੈਡਲ ਇਨਾਮ ਵਜੋਂ ਮਿਲਿਆ ਅਤੇ ਇਸ ਨੂੰ ਫੈਲੋ ਚੁਣ ਲਿਆ ਗਿਆ। ਸੰਨ 1782 ਵਿਚ ਇਸਦੇ ਦੋਸਤ ਡਾ. ਵਿਲੀਅਮ ਵਾਟਸਨ ਨੇ ਜਾਰਜ ਤੀਜੇ ਪਾਸੋਂ ਇਸਨੂੰ 200 ਪੌਂਡ ਸਲਾਨਾ ਅਤੇ 1787 ਵਿਚ ਇਸ ਦੀ ਭੈਣ ਨੂੰ ਸਰ ਜੋਜ਼ੈੱਫ ਬੈਂਕਸ ਪਾਸੋਂ 50 ਪੌਂਡ ਸਾਲਾਨਾ ਪੈਨਸ਼ਨ ਲਗਵਾਈ। ਇਸੇ ਸਮੇਂ ਇਹ ਜਾਰਜ ਤੀਜੇ ਦਾ ਖਗੋਲ ਵੇਤਾ ਨਿਯੁਕਤ ਕੀਤਾ ਗਿਆ ਸੀ।

ਜਦੋਂ ਇਹ ਪੇਸ਼ਾਵਰ ਤਾਰਾ-ਵਿਗਿਆਨੀ ਬਣਿਆ ਭਾਵੇਂ ਇਸ ਦੀ ਉਮਰ 43 ਸਾਲ ਦੀ ਹੋ ਗਈ ਸੀ ਪਰ ਇਸ ਨੇ ਦਿਨ ਰਾਤ ਕੰਮ ਕਰਕੇ ਬ੍ਰਹਿਮੰਡ ਦੇ ਕੁਦਰਤੀ ਇਤਿਹਾਸ ਦਾ ਵਿਕਾਸ ਕੀਤਾ। ਹੁਣ ਇਸ ਦੇ ਸਾਹਮਣੇ ਧੁੰਦ-ਤਾਰਿਆਂ ਦੀ ਪ੍ਰਕ੍ਰਿਤੀ ਜਾਨਣ ਦੀ ਸਮੱਸਿਆ ਸੀ। ਕੁਝ ਤਾਰਾ-ਵਿਗਿਆਨੀਆਂ ਦਾ ਇਹ ਖ਼ਿਆਲ ਸੀ ਕਿ ਇਹ ਬਹੁਤ ਸਾਰਿਆਂ ਤਾਰਿਆਂ ਦਾ ਇਕ ਝੁੰਡ ਹੈ ਜਿਨ੍ਹਾਂ ਦੀ ਰੌਸ਼ਨੀ ਆਕਾਸ਼ ਵਿਚ ਦੁਧੀਆ ਭਾਹ ਮਾਰਦੀ ਹੈ ਅਤੇ ਕਈ ਹੋਰਨਾਂ ਦਾ ਖ਼ਿਆਲ ਸੀ ਇਹ ਚਮਕਦੇ ਦ੍ਰਵ ਦੇ ਬਣੇ ਹੋਏ ਹਨ। ਸੰਨ 1731-82 ਵਿਚ ਇਸ ਨੇ ਆਪਣੀ ਸ਼ਕਤੀਸ਼ਾਲੀ ਦੂਰਬੀਨ ਨਾਲ ਇਨ੍ਹਾਂ ਧੁੰਦ-ਤਾਰਿਆਂ ਨੂੰ ਕਈ ਤਾਰਿਆਂ ਵਿਚੋਂ ਨਿਖੇੜ ਦਿੱਤਾ। ਇਸ ਨੇ ਅਨੁਭਵ ਕੀਤਾ ਕਿ ਬਾਕੀ ਧੁੰਦ-ਤਾਰਿਆਂ ਨੂੰ ਵੀ ਸ਼ਕਤੀਸ਼ਾਲੀ ਦੂਰਬੀਨਾਂ ਨਾਲ ਵੱਖ ਵੱਖ ਤਾਰਿਆਂ ਵਿਚੋਂ ਨਿਖੇੜਿਆ ਜਾ ਸਕਦਾ ਹੈ।

ਸੰਨ 1787 ਵਿਚ ਹਰਸ਼ੈੱਲ, ਓਲਡ ਵਿੰਡਸਰ ਅਤੇ ਅਗਲੇ ਸਾਲ ਸਲਾਊ ਚਲਾ ਗਿਆ ਜਿੱਥੇ ਇਸ ਨੇ ਆਪਣਾ ਬਾਕੀ ਦਾ ਜੀਵਨ ਗੁਜ਼ਾਰਿਆ। ਜਦੋਂ ਚੰਦਰਮਾ ਅਤੇ ਮੌਸਮ ਇਜਾਜ਼ਤ ਦਿੰਦੇ ਤਾਂ ਇਹ ਰਾਤਾਂ ਨੂੰ ਕਰੋਲੀਨ ਦੀ ਕੰਪਨੀ ਵਿਚ ਆਕਾਸ਼ ਦਾ ਨਿਰੀਖਣ ਕਰਦਾ ਰਹਿੰਦਾ। ਕਰੋਲੀਨ ਨੇ ਖ਼ੁਦ 1736 ਤੋਂ 1797 ਤਕ ਅੱਠ ਧੂਮ-ਕੇਤੂਆਂ ਦੀ ਖੋਜ ਕੀਤੀ। ਸੰਨ 1739 ਵਿਚ ਇਸ ਨੇ ਸਭ ਤੋਂ ਵੱਡਾ ਯੰਤਰ ਬਣਾਇਆ। ਇਸ ਵਿਚ ਸਪੈਕੂਲਮ ਧਾਤ ਦਾ ਸ਼ੀਸ਼ਾ ਸੀ ਜਿਸਦਾ ਵਿਆਸ 122 ਸੈਂ. ਮੀ (48 ਇੰਚ) ਅਤੇ ਫ਼ੋਕਸ ਦੂਰੀ 12 ਮੀ. (40 ਫੁੱਟ) ਸੀ। ਇਹ ਯੰਤਰ 18ਵੀਂ ਸਦੀ ਦੇ ਤਕਨੀਕੀ ਅਜੂਬਿਆਂ ਵਿਚੋਂ ਇਕ ਬਣ ਗਿਆ। ਵੀਹ ਸਾਲਾਂ ਦੀ ਘਾਲਨਾ ਸਦਕਾ ਇਸਨੇ 2,506 ਧੁੰਦ-ਤਾਰਿਆਂ ਦੇ ਤਿੰਨ ਕੈਟਾਲਾਗ ਅਤੇ 848 ਯੁਗਮ-ਤਾਰਿਆਂ ਦਾ ਇਕ ਕੈਟਾਲਾਗ ਤਿਆਰ ਕੀਤਾ। ਇਸਨੇ 70 ਖੋਜ ਪੱਤਰ ਛਪਵਾਏ ਜਿਨ੍ਹਾਂ ਵਿਚ ਨਾ ਕੇਵਲ ਸੂਰਜ ਮੰਡਲ ਦੀ ਗਤੀ ਦਾ ਅਧਿਐਨ ਅਤੇ 1800 ਵਿਚ ਹੋਈ ਇਨਫ੍ਰਾਰੈੱਡ ਕਿਰਨਾਂ ਦੀ ਖੋਜ ਦਾ ਐਲਾਨ ਹੀ ਸੀ ਸਗੋਂ ਗ੍ਰਹਿਆਂ ਅਤੇ ਸੂਰਜੀ ਮੰਡਲ ਦੇ ਦੂਜੇ ਪਿੰਡਾਂ ਦੀ ਖੋਜ ਸੰਬੰਧੀ ਵਿਸਥਾਰ ਵੀ ਸ਼ਾਮਲ ਸੀ। ਬ੍ਰਿਟਿਸ਼ ਸਾਇੰਸ ਨੂੰ ਵਡਮੁੱਲੇ ਯੋਗਦਾਨ ਕਾਰਨ ਇਸ ਨੂੰ ਸੰਨ 1816 ਵਿਚ ਨਾਈਟ ਦਾ ਖ਼ਿਤਾਬ ਮਿਲਿਆ। ਅੰਤ 25 ਅਗਸਤ, 1822 ਨੂੰ ਬਕਿੰਘਮਸ਼ਿਰ ਵਿਚ ਸਲਾਊ ਵਿਖੇ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.—ਐਨ ਬ੍ਰਿ. ਮੈ. 8:825; ਐਨ. ਬ੍ਰਿ. ਮਾ. 5:10.

**ਹਰ, ਹਰਬਰਟ ਬੇਕਰ** : ਭਾਫ਼ ਟਰਬਾਈਨ ਵਿਚ ਮਹੱਤਵ-ਪੂਰਨ ਸੁਧਾਰ ਕਰਨ ਵਾਲੇ ਇਸ ਇੰਜਨੀਅਰ ਦਾ ਜਨਮ 19 ਮਾਰਚ, 1876 ਨੂੰ ਡੈਨਵਰ ਵਿਖੇ ਹੋਇਆ। ਸੰਯੁਕਤ ਰਾਜ ਦੀਆਂ ਕਈ ਰੇਲਵੇ ਲਾਈਨਾਂ ਉੱਤੇ 7 ਸਾਲ ਤਕ ਬਤੌਰ ਮਸ਼ੀਨਿਸਟ ਅਤੇ ਡਰਾਫ਼ਟਸਮੈਨ ਦੇ ਕੰਮ ਕਰਨ ਉਪਰੰਤ ਇਹ 1906 ਵਿਚ ਨਾਰਫੋਕ ਅਤੇ ਪੱਛਮੀ ਰੇਲਵੇ ਰੋਆਨੋਕ ਵਿਚ ਜਨਰਲ ਸੁਪਰਡੰਟ ਬਣ ਗਿਆ। ਇਸ ਤੋਂ ਦੋ ਸਾਲ ਪਹਿਲਾਂ ਇਸ ਨੇ ਕਈ ਡੱਬਿਆਂ ਵਾਲੀ ਰੇਲ ਗੱਡੀ ਲਈ ਬ੍ਰੇਕ ਯੰਤਰ ਦੀ ਖੋਜ ਕੀਤੀ ਅਤੇ ਨਾਲ ਹੀ ਇਕ ਅਜਿਹਾ ਹੋਰ ਯੰਤਰ ਬਣਾਇਆ ਜਿਹੜਾ ਡੱਬੇ ਦੇ ਭਾਰ ਅਨੁਸਾਰ ਲੋੜੀਂਦੀ ਬ੍ਰੇਕ ਸ਼ਕਤੀ ਮੁਹੱਈਆ ਕਰਨ ਦਾ ਕੰਮ ਕਰਦਾ ਸੀ। ਇਸ ਦੇ ਰੇਲਵੇ ਬ੍ਰੇਕਾਂ ਸਬੰਧੀ ਕੰਮ ਕਾਰਨ ਵੈਸਟਿੰਗਹਾਊਸ ਨੇ ਇਸ ਨੂੰ 1908 ਵਿਚ ਆਪਣੀ ਵੈਸਟਿੰਗਹਾਊਸ ਮਸ਼ੀਨ ਕੰਪਨੀ ਦਾ ਮੀਤ ਪ੍ਰਧਾਨ ਅਤੇ ਜਨਰਲ ਮੈਨੇਜਰ ਬਣਾ ਦਿੱਤਾ। ਸੰਨ 1913 ਵਿਚ ਇਹ ਇਸ ਕੰਪਨੀ ਦਾ ਡਾਇਰੈਕਟਰ ਬਣ ਗਿਆ। ਚਾਰ ਸਾਲਾਂ ਮਗਰੋਂ ਵੈਸਟਿੰਗਹਾਊਸ ਇਲੈੱਕਟ੍ਰਿਕ ਐਂਡ ਮੈਨੂਫੈਕਚਰਿੰਗ ਕੰਪਨੀ ਦਾ ਮੀਤ ਪ੍ਰਧਾਨ ਬਣ ਗਿਆ। ਇਸ ਦੇ ਭਾਫ਼ ਟਰਬਾਈਨ ਵਿਚ ਕੀਤੇ ਗਏ ਸੁਧਾਰਾਂ ਦਾ ਵਰਨਣ ਇਸ ਦੇ 'Recent Developments in Steam Turbines (1913) ਨਾਮੀ ਖੋਜ ਪੱਤਰ ਵਿਚ ਛਪਿਆ, ਜਿਸ ਵਿਚ ਮੁੱਖ ਸਿਸਟਮ ਦੇ ਉੱਚਤਮ ਸੁਯੋਗਤਾ ਵਾਲੇ ਪੁਰਜ਼ਿਆਂ ਨੂੰ ਹਲਕੇ ਭਾਰ ਵਾਲੇ ਕਰਟਿਸ-ਰੇਟਿਯੂ ਅਵੇਗ ਸਿਸਟਮ ਦੇ ਪੁਰਜ਼ਿਆਂ ਨਾਲ ਇਸਤੇਮਾਲ ਕੀਤਾ ਗਿਆ ਸੀ। ਇਸ ਨੇ 'ਫਲੋਟਿੰਗ ਫ਼੍ਰੇਮ' ਦੇ ਉਤਪਾਦਨ ਦਾ ਵੀ ਮੁੱਢ ਬੰਨ੍ਹਿਆ ਜਿਸ ਨਾਲ ਵਪਾਰਕ ਕਿਸ਼ਤੀਆਂ ਅਤੇ ਨੇਵੀ ਦੇ ਜਹਾਜ਼ਾਂ ਦੀ ਗਤੀ ਘਟਾਈ ਜਾਂਦੀ ਸੀ। ਪਹਿਲੇ ਸੰਸਾਰ ਯੁੱਧ ਦੌਰਾਨ ਇਸ ਨੇ ਸੰਯੁਕਤ ਰਾਜ ਦੇ ਸ਼ਿਪਿੰਗ ਬੋਰਡ ਦੀ ਐਮਰਜੈਂਸੀ ਫਲੀਟ ਕਾਰਪੋਰੇਸ਼ਨ ਵਿਚ ਬਤੌਰ ਸਲਾਹਕਾਰ ਇੰਜਨੀਅਰ ਦੇ ਕੰਮ ਕੀਤਾ। ਸੰਨ 1916 ਵਿਚ ਇਸ ਨੇ ਜਹਾਜ਼ ਦੇ ਮੁੱਖ ਇੰਜਣਾਂ ਉੱਤੇ ਦੂਰੀ ਤੋਂ ਨਿਯੰਤਰਨ ਕਰਨ ਵਿਚ ਮੁਹਾਰਤ ਹਾਸਲ ਕੀਤੀ। ਇਸ ਵਿਚ ਹੋਰ ਸੁਧਾਰ ਮਗਰੋਂ ਇਸ ਸਿਸਟਮ ਨੂੰ ਸੰਯੁਕਤ ਰਾਜ ਦੇ ਕਈ ਜਹਾਜ਼ਾਂ ਉੱਤੇ ਵਰਤਿਆ ਗਿਆ।

19 ਦਸੰਬਰ, 1933 ਨੂੰ ਫਿਲਾਡੈੱਲਫੀਆ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5:7.

**ਹਰਕਜ਼ੈਗ, ਫ਼ਰੈਂਕ** : ਹੰਗਰੀ ਦੇ ਇਸ ਨਾਵਲਕਾਰ ਅਤੇ ਨਾਟਕਕਾਰ ਦਾ ਜਨਮ 22 ਸਤੰਬਰ, 1863 ਨੂੰ ਵਰਸ਼ੈਟਜ਼ ਵਿਖੇ ਜਰਮਨ ਮੂਲ ਦੇ ਇਕ ਰੱਜੇ ਪੁੱਜੇ ਪਰਿਵਾਰ ਵਿਚ ਹੋਇਆ। ਇਸ ਨੇ ਕਾਨੂੰਨ ਦੀ ਸਿਖਿਆ ਪ੍ਰਾਪਤ ਕੀਤੀ ਸੀ ਪਰੰਤੂ ਇਸ ਨੇ ਸਾਹਿਤਕ ਕਿੱਤਾ ਅਪਣਾ ਲਿਆ। ਇਸ ਦਾ ਪਹਿਲਾ ਨਾਵਲ ਸੰਨ 1890 ਵਿਚ ਪ੍ਰਕਾਸ਼ਤ ਹੋਇਆ। ਇਸ ਦੇ ਨਾਵਲਾਂ ਵਿਚ ਵਿਅੰਗ, ਹਾਸਾ ਮਜ਼ਾਕ ਅਤੇ ਸਮਾਜਕ ਪੜਚੋਲ ਹੈ। ਸੰਨ 1895 ਵਿਚ ਇਸਨੇ 'Uj Iodk' (New Times) ਦੀ ਸਥਾਪਨਾ ਕੀਤੀ। ਇਹ ਮੈਗਜ਼ੀਨ ਲਗਭਗ ਅੱਧੀ ਸਦੀ ਹੰਗਰੀ ਦੇ ਪੁਰਾਤਨਵਾਦੀ ਉਪਰਲੇ ਅਤੇ ਮੱਧ ਵਰਗ ਦੀ ਪ੍ਰਤਿਨਿਧਤਾ ਕਰਦਾ ਰਿਹਾ। ਪਿੱਛੋਂ ਇਸ ਨੇ ਕਈ ਗੰਭੀਰ ਵਿਸ਼ਿਆਂ ਵਾਲੇ ਨਾਵਲ ਅਤੇ ਨਾਟਕ ਵੀ ਲਿਖੇ।

24 ਫ਼ਰਵਰੀ, 1954 ਨੂੰ ਬੁਡਾਪੈਸਟ ਵਿਖੇ ਇਸਦੀ ਮੌਤ ਹੋ ਗਈ।

ਹ. ਪੁ—ਐਨ. ਬ੍ਰਿ. ਮਾ. 4: 1042.

**ਹਰਕੂਲੀਸ** : ਇਹ ਯੂਨਾਨ ਦਾ ਸਭ ਤੋਂ ਮਹਾਨ ਅਤੇ ਵਿਸ਼ਵ-ਪ੍ਰਸਿੱਧ ਮਿਥਿਹਾਸਕ ਨਾਇਕ ਸੀ। ਯੂਨਾਨੀ ਵਿਚ ਇਸ ਨੂੰ ਹੇਰਾਕਲੀਜ਼ ਅਤੇ ਲਾਤੀਨੀ ਵਿਚ ਹਰਕੂਲੀਜ਼ ਕਹਿੰਦੇ ਹਨ। ਇੰਜ ਜਾਪਦਾ ਹੈ ਕਿ ਇਸ ਦੇ ਗੁੰਝਲਦਾਰ ਮਿਥਿਹਾਸ ਦੇ ਪਿਛੋਕੜ ਵਿਚ ਇਕ ਸੱਚ ਮੁੱਚ ਦਾ ਯੋਧਾ ਵਿਅਕਤੀ ਸੀ। ਸ਼ਾਇਦ ਇਹ ਆਰਗੋਸ ਰਾਜ ਵਿਚ ਇਕ ਛੋਟਾ ਸਰਦਾਰ ਸੀ। ਪ੍ਰਚਲਤ ਕਥਾ ਅਨੁਸਾਰ ਇਹ ਜ਼ਿਊਸ ਅਤੇ ਐਲਕਮੀਨ ਦਾ ਪੁੱਤਰ ਸੀ। ਐਲਕਮੀਨ ਪਰਸੀਅਸ ਦੀ ਪੋਤਰੀ ਸੀ। ਜ਼ਿਊਸ ਨੇ ਕਸਮ



ਹਰਕੂਲੀਸ

ਖਾਧੀ ਕਿ ਪਰਸੀਅਸ ਦੇ ਖ਼ਾਨਦਾਨ ਵਿਚ ਪੈਦਾ ਹੋਣ ਵਾਲਾ ਅਗਲਾ ਬੱਚਾ ਯੂਨਾਨ ਦਾ ਬਾਦਸ਼ਾਹ ਬਣਨਾ ਚਾਹੀਦਾ ਹੈ; ਪਰ ਜ਼ਿਊਸ ਦੀ ਈਰਖਾਲੂ ਪਤਨੀ ਹੇਰਾ ਦੀ ਚਲਾਕੀ ਦੁਆਰਾ ਇਊਰਿਸਥੀਅਸ ਨਾਂ ਦਾ ਇਕ ਬਿਮਾਰ ਬੱਚਾ ਪਹਿਲਾਂ ਪੈਦਾ ਹੋ ਗਿਆ ਅਤੇ ਬਾਦਸ਼ਾਹ ਬਣ



ਬਾਲ ਹਰਕੂਲੀਸ ਸੱਪਾਂ ਨੂੰ ਨਪੀੜ ਕੇ ਮਾਰ ਰਿਹਾ ਹੈ।

ਾਆ । ਜਦੋਂ ਹਰਕੁਲੀਸ ਵੱਡਾ ਹੋਇਆ ਤਾਂ ਇਸ ਨੂੰ ਉਸ ਏਊਰਿਸਥੀਅਸ) ਦੀ ਸੇਵਾ ਕਰਨੀ ਪਈ ਅਤੇ ਨਾਲ ਹੀ ਹੇਰਾ ਦੇ ਦਲਾ-ਲਊ ਅਤਿਆਚਾਰ ਸਹਿਣੇ ਪਏ । ਹਰਕੁਲੀਸ ਦਾ ਸਭ ਤੋਂ ਹਿਲਾ ਕਾਰਨਾਮਾ ਉਨ੍ਹਾਂ ਦੋ ਸੱਪਾਂ ਨੂੰ ਘੁੱਟ ਕੇ ਮਾਰ ਦੇਣਾ ਸੀ ਜਿਹੜੇ ਰਾ ਨੇ ਇਸ ਨੂੰ ਮਾਰਨ ਲਈ ਇਸ ਦੇ ਪੰਘੂੜੇ ਵਿਚ ਭੇਜੇ ਸਨ ।

ਹਰਕੁਲੀਸ ਨੇ ਆਰਕੋਮੀਨਸ ਰਾਜ ਵਿਰੁੱਧ ਬੀਓਸ਼ਾ ਵਿਚ ਇਕ ਭਿਆਨਕ ਯੁੱਧ ਲੜਿਆ ਅਤੇ ਸ਼ਾਹੀ ਖ਼ਾਨਦਾਨ ਦੀ ਇਕ ਸ਼ਹਿਜ਼ਾਦੀ ਗ.ਰਾ ਨਾਲ ਵਿਆਹ ਕਰ ਲਿਆ ਪਰ ਹੇਰਾ ਨੇ ਫਿਰ ਚਲਾਕੀ ੀਤੀ ਅਤੇ ਹਰਕੁਲੀਸ ਨੂੰ ਪਾਗਲ ਬਣਾ ਦਿਤਾ । ਪਾਗਲਪੁਣੇ ਦੇ ਸਿੱਟੇ ਜੋਂ ਇਸ ਨੇ ਆਪਣੀ ਵਹੁਟੀ ਅਤੇ ਬੱਚਿਆਂ ਨੂੰ ਮਾਰ ਦਿੱਤਾ ਅਤੇ ਇਸ ਇਊਰਿਸਥੀਅਸ ਦਾ ਨੌਕਰ ਬਣਨਾ ਪਿਆ । ਇਊਰਿਸਥੀਅਸ ਨੇ ਾਰਾਂ ਖੌਫ਼ਨਾਕ ਅਤੇ ਜ਼ੋਖਮ-ਭਰੇ ਕੰਮ ਕਰਨ ਲਈ ਕਿਹਾ —1) ਮੀਆ ਦੇ ਬੱਬਰ ਸ਼ੇਰ ਨੂੰ ਮਾਰਨਾ, ਜਿਸ ਦੀ ਖੱਲ ਇਹ ਮਗਰੋਂ ਹਿਨਦਾ ਹੁੰਦਾ ਸੀ; 2) ਲੈਰਨਾ ਦੇ ਨੌਂ-ਸਿਰੇ ਹਾਈਡ੍ਰਾ ਨੂੰ ਕਤਲ ਰਨਾ; 3) ਕਿਸੇ ਦੇ ਹੱਥ ਨਾ ਆਉਣ ਵਾਲੇ ਆਰਕੇਡੀਆ ਦੇ ਬਾਰਾਸਿੰਗੇ ਫੜਨਾ; 4) ਐਰੀਮੈਂਥਸ ਪਹਾੜ ਦੇ ਜੰਗਲੀ ਸੂਰ ਨੂੰ ਫੜਨਾ; 5) ਲਿਸ ਦੇ ਬਾਦਸ਼ਾਹ ਔਜੀਅਸ ਦੇ ਸਾਰੇ ਅਸਤਬਲਾਂ ਦੀ ਇਕੋ ਦਿਨ ਵਿਚ ਫ਼ਾਈ ਕਰਨੀ; 6) ਸਟਿੰਫੇਲੀਆ ਦੀਆਂ ਦਲਦਲਾਂ ਵਿਚ ਰਹਿਣ ਵਾਲੇ ਾਦਮਖ਼ੋਰ ਪੰਛੀਆਂ ਦਾ ਸ਼ਿਕਾਰ ਕਰਨਾ; 7) ਕ੍ਰੀਟ ਟਾਪੂ ਉਤੇ ਦਹਿਸ਼ਤ ਲਾਉਣ ਵਾਲੇ ਪਾਗਲ ਹੋਏ ਬੈਲ ਨੂੰ ਕਾਬੂ ਕਰਨਾ; 8) ਥਿਸਟੋਨਜ਼ ਦੇ ਾਦਸ਼ਾਹ ਡਾਇਓਮੀਡੀਜ਼ ਦੀਆਂ ਆਦਮਖ਼ੋਰ ਘੋੜੀਆਂ ਨੂੰ ਫੜਨਾ; 9) ਮੇਜ਼ਨਜ਼ ਦੀ ਮਹਾਰਾਣੀ ਹਿਪੋਲਾਈਟ ਦੇ ਕਮਰਬੰਦ ਨੂੰ ਚੁੱਕਣਾ; 10) ਰਿਥੀਆ ਟਾਪੂ ਉਤੇ ਰਾਜ ਕਰਨ ਵਾਲੇ ਤਿੰਨ-ਸਰੀਰੀ ਦਿਓ ਗੈਰੀਅਨ ਪਸ਼ੂਆਂ ਨੂੰ ਪਕੜਨਾ; 11) ਹੈਸਪਿਰਿਡੀਜ਼ ਦੁਆਰਾ ਧਰਤੀ ਦੇ ਸਿਰੇ ਤੇ ਰੱਖੇ ਗਏ ਸੁਨਹਿਰੀ ਸੇਬ ਵਾਪਸ ਲੈ ਕੇ ਆਉਣੇ; 12) ਪਾਤਾਲ ਦੀ ਨੀਆਂ ਤੋਂ ਉਸ ਦੇ ਗੇਟਾਂ ਦੀ ਰਖਵਾਲੀ ਕਰ ਰਹੇ ਤਿੰਨ-ਸਿਰਾਂ ਵਾਲੇ ਤੇ ਸੈਰਬਰੱਸ ਨੂੰ ਫੜ ਕੇ ਲਿਆਉਣਾ ।

ਉਕਤ ਸਾਰੀਆਂ ਮੁਸ਼ੱਕਤਾਂ ਕਰਨ ਮਗਰੋਂ ਹਰਕੁਲੀਸ ਨੇ ਕਈ ਧ ਲੜੇ । ਦਰਿਆਈ ਦੇਵਤਾ ਐਚੀਲਸ ਨੂੰ ਹਰਾ ਕੇ ਇਸ ਨੇ ਡਾਈ-ਨਾਈਰਾ ਦਾ ਡੋਲਾ ਪ੍ਰਾਪਤ ਕੀਤਾ । ਜਦੋਂ ਇਹ ਉਸ ਨੂੰ ਘਰ ਲੈ ਜਾ ਰਹਾ ਰਿਹਾ ਸੀ ਤਾਂ ਰਾਹ ਵਿਚ ਨੈਸਸ ਨੇ ਉਸਦਾ ਸਤ-ਭੰਗ ਕਰਨ ਦੀ ਸ਼ਿਸ਼ ਕੀਤੀ ਪਰ ਹਰਕੁਲੀਸ ਨੇ ਆਪਣੇ ਇਕੋ ਜ਼ਹਿਰੀਲੇ ਤੀਰ ਨਾਲ ਸ ਨੂੰ ਮਾਰ ਦਿੱਤਾ । ਮਰ ਰਹੇ ਨੈਸਸ ਨੇ ਡਾਈਐਨਾਈਰਾ ਨੂੰ ਦਸਿਆ ਕ ਉਸ ਦੇ ਜ਼ਖ਼ਮ 'ਚੋਂ ਖ਼ੂਨ ਸਾਂਭ ਕੇ ਰੱਖ ਲਵੇ, ਕਿਉਂਕਿ ਜੋ ਵੀ ਕੋਈ ਉਸ ਤੇ ਖ਼ੂਨ ਵਿਚ ਡੋਬੇ ਹੋਏ ਕੱਪੜੇ ਨੂੰ ਪਹਿਨੇਗਾ ਉਹ ਸਦਾ ਡਾਈਐਨਾਈਰਾ ਨੂੰ ਪਿਆਰ ਕਰਦਾ ਰਹੇਗਾ । ਕਿੰਨੇ ਸਾਲਾਂ ਮਗਰੋਂ ਹਰਕੁਲੀਸ ਨੂੰ ਥੀਕੇਲੀਆ ਦੇ ਬਾਦਸ਼ਾਹ ਇਊਰੀਟਸ ਦੀ ਧੀ ਆਈਓਲ ਨਾਲ ਪਿਆਰ ਹੋ ਗਿਆ । ਡਾਈਐਨਾਈਰਾ ਨੇ ਮਹਿਸੂਸ ਕੀਤਾ ਕਿ ਆਈਓਲ ਉਸ ਦੀ ਤਰਨਾਕ ਸ਼ਰੀਕਣੀ ਬਣ ਰਹੀ ਹੈ । ਇਸ ਲਈ ਉਸ ਨੇ ਨੈਸਸ ਦੇ ਖ਼ੂਨ ਵਚ ਲਿਬੜਿਆ ਇਕ ਕਪੜਾ ਹਰਕੁਲੀਸ ਦੇ ਪਹਿਨਣ ਲਈ ਭੇਜਿਆ ਰ ਖ਼ੂਨ ਇਕ ਜ਼ਬਰਦਸਤ ਜ਼ਹਿਰ ਸਿੱਧ ਹੋਇਆ ਅਤੇ ਹਰਕੁਲੀਸ ਦੀ ਤ ਹੋ ਗਈ । ਇਸ ਦੇ ਸਰੀਰ ਨੂੰ ਇਕ ਅਰਥੀ ਉਤੇ ਲਿਟਾ ਕੇ ਮਾਊਂਟ ੀਟਾ ਉੱਤੇ ਰੱਖ ਦਿੱਤਾ ਗਿਆ । ਇਸਦਾ ਫ਼ਾਨੀ ਭਾਗ ਖ਼ਤਮ ਹੋ ਗਿਆ ਅਤੇ ਈਸ਼ਵਰੀ ਭਾਗ ਸਵਰਗ ਵਿਚ ਚਲਾ ਗਿਆ । ਉਥੇ ਹੇਰਾ ਨਾਲ ਦਾ ਦਾ ਰਾਜ਼ੀਨਾਮਾ ਹੋ ਗਿਆ ਅਤੇ ਇਸ ਨੇ ਹੀਬੀ ਨਾਲ ਵਿਆਹ ਕਰ ਲਿਆ ।

ਸਾਹਿਤ ਅਤੇ ਕਲਾ ਵਿਚ ਹਰਕੁਲੀਸ ਨੂੰ ਬਹੁਤ ਬਲਵਾਨ, ਦਰਮਿਆਨੇ ਕੱਦ ਦਾ ਚੰਗਾ ਚੋਖਾ ਖਾਣ ਪੀਣ ਵਾਲਾ ਅਤੇ ਬਹੁਤ ਖ਼ੂਬ-ਸੂਰਤ ਚਿਖਾਇਆ ਗਿਆ ਹੈ । ਆਮ ਕਰਕੇ ਇਸ ਨੂੰ ਦਿਆਲੂ ਪਰ ਕਦੇ ਕਦੇ ਬਹੁਤ ਜ਼ਿਆਦਾ ਗੁੱਸੇ ਵਾਲਾ ਦੱਸਿਆ ਗਿਆ ਹੈ । ਇਟਲੀ ਵਿਚ ਇਸ ਨੂੰ ਆਮ ਕਰਕੇ ਵਪਾਰ ਦੇ ਦੇਵਤੇ ਵਜੋਂ ਪੂਜਿਆ ਜਾਂਦਾ ਸੀ, ਭਾਵੇਂ ਹੋਰ ਲੋਕ ਵੀ ਇਸ ਨੂੰ ਚੰਗੀ ਕਿਸਮਤ ਅਤੇ ਖ਼ਤਰਿਆਂ ਤੋਂ ਬਚਾਓ ਲਈ ਪੂਜਦੇ ਸਨ ।

ਇਕ ਹੋਰ ਹਰਕੁਲੀਸ ਵੀ ਹੋਇਆ ਹੈ ਜਿਹੜਾ ਕਿ ਜਾਦੂਗਰ ਜਾਪਦਾ ਸੀ ਅਤੇ ਜਿਸ ਨੇ ਓਲੰਪਿਕ ਖੇਡਾਂ ਦਾ ਮੁੱਢ ਬੰਨ੍ਹਿਆ ਸੀ ।

ਹ. ਪੂ.—ਐਨ.ਬ੍ਰਿ.ਮਾ. 4:1036; ਐਨ. ਐਮ. 14:120; ਕੋਲ. ਐਨ. 6:354; ਐਨ. ਮਾਈ. ਪੰ. 192.

**ਹਰਕੂਲੇਨੀਅਮ** : ਹਰਕੂਲੇਨੀਅਮ ਇਟਲੀ ਦਾ ਪ੍ਰਾਚੀਨ ਨਗਰ ਸੀ ਜੋ ਨੇਪਲਜ਼ ਤੇ ਪੰਪੀ ਦੇ ਵਿਚਕਾਰ ਵਸੂਵੀਅਸ ਪਹਾੜੀ ਦੇ ਦਾਮਨ ਵਿਚ ਸਥਿੱਤ ਸੀ । ਮੁੱਢ ਵਿਚ ਇਸ ਦਾ ਸਬੰਧ ਯੂਨਾਨੀ ਨੇਪਲਜ਼ ਨਾਲ ਸੀ ਅਤੇ ਸੈਮਨਾਈਟਾਂ ਨੇ ਇਸ ਤੇ ਅਧਿਕਾਰ ਕਰ ਰੱਖਿਆ ਸੀ, ਪਰ ਅੰਤ ਵਿਚ ਰੋਮਨਾਂ ਨੇ ਇਸ ਤੇ ਆਪਣਾ ਕਬਜ਼ਾ ਕਰ ਲਿਆ । ਨੀਰੋ ਦੇ ਸਮੇਂ ਭੁਚਾਲ ਕਾਰਨ ਇਸ ਨੂੰ ਬੜੀ ਹਾਨੀ ਪੁੱਜੀ ਅਤੇ 79 ਈ. ਪੂ. ਦੀ ਪਤਝੜ ਰੁੱਤ ਵਿਚ ਵਸੂਵੀਅਸ ਪਹਾੜੀ ਦੇ ਫਟ ਜਾਣ ਕਾਰਨ ਇਹ ਨਗਰ ਪੰਪੀ ਸਮੇਤ ਬਿਲਕੁਲ ਬਰਬਾਦ ਹੋ ਗਿਆ ਸੀ । ਇਸ ਦੇ ਕੁਝ ਹਿੱਸੇ ਤੇ ਰਾਜ਼ੀਨਾ ਸ਼ਹਿਰ ਵਸਿਆ ਹੋਇਆ ਸੀ । ਸੰਨ 1719 ਤੋਂ ਇਸ ਥਾਂ ਦੀ ਖੁਦਾਈ ਕੀਤੀ ਜਾ ਰਹੀ ਹੈ । ਇਹ ਨਗਰ ਲਾਵੇ ਦੇ ਮਾਦੇ ਹੇਠਾਂ 15 ਮੀ. ਦੀ ਗਹਿਰਾਈ ਤਕ ਦੱਬਿਆ ਹੋਇਆ ਹੈ ਅਤੇ ਠੋਸ ਰੂਪ ਵਿਚ ਬਦਲ ਗਿਆ ਹੈ, ਜਿਸ ਕਾਰਨ ਇਸ ਦੀ ਖੁਦਾਈ ਵਿਚ ਬਹੁਤ ਸਾਰੀਆਂ ਤਕਨੀਕੀ ਕਠਿਨਾਈਆਂ ਪੇਸ਼ ਆਉਂਦੀਆਂ ਹਨ । ਸੰਨ 1927 ਵਿਚ ਇਟਲੀ ਸਰਕਾਰ ਨੇ ਵਿਗਿਆਨਕ ਵਿਧੀ ਨਾਲ ਇਸ ਦੀ ਖੁਦਾਈ ਕਰਨੀ ਸ਼ੁਰੂ ਕੀਤੀ । ਹੁਣ ਰਾਜ਼ੀਨਾ ਦੇ ਵੀ ਕੁਝ ਹਿੱਸੇ ਨੂੰ ਬੇਆਬਾਦ ਕਰਕੇ ਪ੍ਰਾਚੀਨ ਸ਼ਹਿਰ ਦੀ ਖੁਦਾਈ ਕੀਤੀ ਜਾ ਰਹੀ ਹੈ ।

ਹ. ਪੂ.—ਨਿ. ਯੂ. ਐਨ. 8:4191.

**ਹਰਚਰਨ ਸਿੰਘ, ਡਾ.** : ਪੰਜਾਬੀ ਦੇ ਸੁਪ੍ਰਸਿਧ ਨਾਟਕਕਾਰ ਹਰਚਰਨ ਸਿੰਘ ਦਾ ਜਨਮ 10 ਦਸੰਬਰ, 1915 ਨੂੰ 576 ਚੱਕ, ਜ਼ਿਲ੍ਹਾ ਸ਼ੇਖ਼ੂਪੁਰਾ (ਹੁਣ ਪਾਕਿਸਤਾਨ ਵਿਚ) ਵਿਖੇ ਸਰਦਾਰ ਕਿਰਪਾ ਸਿੰਘ ਠੇਕੇਦਾਰ ਦੇ ਘਰ ਹੋਇਆ । 1931 ਵਿਚ ਇਸਦਾ ਵਿਆਹ ਧਰਮ ਕੌਰ ਨਾਲ ਹੋਇਆ ਜਿਸ ਨੇ ਹਰਚਰਨ ਸਿੰਘ ਦੇ ਇਕਾਂਗੀ 'ਨਵਾਂ ਚਾਨਣ' ਵਿਚ ਚੰਨੋ ਦਾ ਪਾਰਟ ਅਦਾ ਕੀਤਾ । ਇਸ ਤਰ੍ਹਾਂ ਉਹ ਪੰਜਾਬੀ ਰੰਗਮੰਚ ਦੀ ਪਹਿਲੀ ਨਾਇਕਾ ਬਣੀ । ਸਾਹਿਤਕ ਸ਼ੌਕ ਅਤੇ ਆਜ਼ਾਦ ਤਬੀਅਤ ਹੋਣ ਕਰਕੇ ਇਹ ਪੜ੍ਹਾਈ ਵੀ ਕਰਦਾ ਰਿਹਾ ਅਤੇ ਨਾਲ ਹੀ ਸਾਹਿਤ ਸਿਰਜਨਾ ਵਿਚ ਵੀ ਜੁਟਿਆ ਰਿਹਾ । ਲਾਹੌਰ ਵਿਚ ਫੌਰਮਨ ਕ੍ਰਿਸਚੀਅਨ ਕਾਲਜ ਦਾ ਵਿਦਿਆਰਥੀ ਰਿਹਾ । ਇਸਨੇ ਲਾਹੌਰ ਵਿਚ ਪਹਿਲਾਂ ਪ੍ਰੇਮ ਗਲੀ ਵਿਚ ਤੇ ਫਿਰ ਨਿਸਬਤ ਰੋਡ ਤੇ ਗਿਆਨੀ ਕਾਲਜ ਵੀ ਚਲਾਇਆ ।

1942 ਤੋਂ 1947 ਤਕ ਇਹ ਖ਼ਾਲਸਾ ਕਾਲਜ ਫ਼ਾਰ ਵਿਮੈੱਨ ਵਿਚ ਅਧਿਆਪਕ ਰਿਹਾ ਤੇ ਨਾਟਕ ਖੇਡਣ ਦਾ ਉੱਦਮ ਜਾਰੀ ਰਖਿਆ । 1947 ਦੇ ਬਟਵਾਰੇ ਪਿਛੋਂ ਇਹ ਉੱਜੜ ਕੇ ਦਿੱਲੀ ਆ ਗਿਆ ਅਤੇ ਕਰੋਲ ਬਾਗ ਵਿਚ ਈਸਟਰਨ ਪੰਜਾਬੀ ਕਾਲਜ ਖੋਲ੍ਹਿਆ ਤੇ ਇਸ ਨੂੰ ਪੰਜਾਬੀ ਭਾਸ਼ਾ ਤੇ ਸਾਹਿਤ ਦਾ ਕੇਂਦਰ ਬਣਾਇਆ ਅਤੇ ਨਵੇਂ ਸਿਰਿਓਂ ਪੰਜਾਬੀ ਰੰਗ-ਮੰਚ ਲਈ ਜਦੋ-ਜਹਿਦ ਅਰੰਭੀ । ਪੰਜਾਬੀ ਵਿਚ ਐਮ. ਏ. ਕਰਨ ਉਪਰੰਤ ਇਹ ਗੁਰੂ ਤੇਗ਼ ਬਹਾਦਰ ਕਾਲਜ, ਦਿੱਲੀ ਵਿਚ ਲੈਕਚਰਾਰ ਲੱਗ ਗਿਆ । ਡਾਕਟਰੇਟ ਕਰਨ ਉਪਰੰਤ ਇਸਨੂੰ ਦਿੱਲੀ ਯੂਨੀਵਰਸਿਟੀ ਵਿਚ ਰੀਡਰ ਨਿਯੁਕਤ ਕੀਤਾ ਗਿਆ ਤੇ ਫੇਰ ਪੰਜਾਬੀ ਯੂਨੀਵਰਸਿਟੀ,

ਪਟਿਆਲਾ ਵਿਚ ਪ੍ਰੋਫ਼ੈਸਰ ਤੇ ਪੰਜਾਬੀ ਵਿਭਾਗ ਦਾ ਮੁਖੀ ਥਾਪਿਆ ਗਿਆ।



ਡਾ. ਹਰਚਰਨ ਸਿੰਘ

ਹਰਚਰਨ ਸਿੰਘ ਨੂੰ ਪੰਜਾਬੀ ਦੇ ਸ਼੍ਰੋਮਣੀ ਨਾਟਕਕਾਰਾਂ ਵਿਚ ਬੜੀ ਸਨਮਾਨ-ਯੋਗ ਥਾਂ ਪ੍ਰਾਪਤ ਹੈ। ਇਸਦਾ ਨਾਂ ਆਈ. ਸੀ. ਨੰਦਾ ਤੇ ਬਲਵੰਤ ਗਾਰਗੀ ਨਾਲ ਲਿਆ ਜਾਂਦਾ ਹੈ। 1937 ਵਿਚ ਕਮਲਾ ਕੁਮਾਰੀ ਨਾਂ ਦੇ ਨਾਟਕ ਤੋਂ ਇਸਨੇ ਆਪਣੀ ਸਾਹਿਤ-ਸਾਧਨਾ ਸ਼ੁਰੂ ਕੀਤੀ। ਇਸ ਤੋਂ ਬਾਅਦ 'ਰਾਜਾ ਪੋਰਸ' (1938), 'ਦੂਰ ਦੁਰਾਡੇ ਸ਼ਹਿਰੋਂ' (1939), 'ਅਨਜੋੜ' (1941), 'ਖੇਡਣ ਦੇ ਦਿਨ ਚਾਰ' (1941), 'ਦੋਸ਼' (1948), 'ਤੇਰਾ ਘਰ ਸੋ ਮੇਰਾ ਘਰ' (1953), 'ਪੁੰਨਿਆਂ ਦਾ ਚੰਨ' (1954), 'ਰੱਤਾ ਸਾਲੂ' (1957), 'ਸ਼ੋਭਾ ਸ਼ਕਤੀ' (1962), 'ਕੰਚਨ ਮਾਟੀ' (1962), 'ਚਮਕੌਰ ਦੀ ਗੜ੍ਹੀ' (1969), 'ਮਿੱਟੀ ਧੁੰਦ ਜਗ ਚਾਨਣ ਹੋਆ' (1970), 'ਕਲ੍ਹ ਅਜ ਤੇ ਭਲਕ' (1972), 'ਲਹਿੰਦੇ ਦਾ ਨੂਰ' (1973) ਆਦਿ ਨਾਟਕਾਂ ਦੀ ਸਿਰਜਨਾ ਕੀਤੀ। ਇਨ੍ਹਾਂ ਵਿਚੋਂ 'ਅਨਜੋੜ', 'ਰੱਤਾ ਸਾਲੂ', 'ਸ਼ੋਭਾ ਸ਼ਕਤੀ', 'ਕੰਚਨ ਮਾਟੀ' ਤੇ 'ਚਮਕੌਰ ਦੀ ਗੜ੍ਹੀ' ਨੂੰ ਵਿਸ਼ੇਸ਼ ਥਾਂ ਪ੍ਰਾਪਤ ਹੈ। ਇਹ ਨਾਟਕ ਭਾਰਤ ਵਿਚ ਹੀ ਨਹੀਂ ਸਗੋਂ ਵਿਦੇਸ਼ਾਂ ਵਿਚ ਵੀ ਖੇਡੇ ਗਏ ਹਨ।

ਨਾਟਕਾਂ ਤੋਂ ਇਲਾਵਾ ਹਰਚਰਨ ਸਿੰਘ ਨੇ 'ਜੀਵਨ ਲੀਲ੍ਹਾ' (1940), 'ਸਪਤ ਰਿਸ਼ੀ' (1942), 'ਪੰਜ ਗੀਟਂੜਾ' (1944), 'ਸਾਂਝਾ ਰਾਜ' (1948); 'ਮੁੜ੍ਹਕੇ ਦੀ ਖੁਸ਼ਬੋ' (1961); 'ਬਾਪ ਦੀ ਘੜੀ' (1962) ਆਦਿ ਇਕਾਂਗੀ ਸੰਗ੍ਰਹਿ ਵੀ ਪ੍ਰਕਾਸ਼ਿਤ ਕਰਵਾਏ ਜਿਨ੍ਹਾਂ ਵਿਚ 'ਨਵਾਂ ਚਾਨਣ' ਮਨ ਦੀਆਂ ਮਨ ਵਿਚ', 'ਹੜਤਾਲ' ਤੇ 'ਕਾਇਆ ਕਲਪ' ਵਰਗੇ ਸਫਲ ਤੇ ਠੁਕਦਾਰ ਇਕਾਂਗੀ ਸ਼ਾਮਲ ਹਨ ਜੋ ਬਹੁਤ ਹੀ ਲੋਕ ਪ੍ਰਿਯਾ ਸਿੱਧ ਹਏ ਹਨ।

ਹਰਚਰਨ ਸਿੰਘ ਨਾਟਕ ਕਲਾ ਦੇ ਨਾਲ ਨਾਲ ਸਟੇਜ ਦਾ ਵੀ ਧਨੀ ਹੈ। ਪੰਜਾਬੀ ਰੰਗ ਮੰਚ ਲਈ ਇਸਦੀ ਤੇ ਇਸਦੀ ਪਤਨੀ ਦੀ ਘਾਲਣਾ ਇਤਿਹਾਸਕ ਥਾਂ ਰਖਦੀ ਹੈ।

ਨਾਟ ਰਚਨਾ ਤੋਂ ਇਲਾਵਾ ਹਰਚਰਨ ਸਿੰਘ ਨੇ 'ਸਿੱਪੀਆਂ' (1942), 'ਨਵੀਂ ਸਵੇਰ' (1952) ਆਦਿ ਕਹਾਣੀ ਸੰਗ੍ਰਹਿ ਵੀ ਰਚੇ। ਇਸਨੇ ਕਈ ਪੁਸਤਕਾਂ ਦਾ ਸੰਪਾਦਨ ਕੀਤਾ ਹੈ ਜਿਵੇਂ ਪੰਜਾਬੀ ਸਾਹਿਤ ਧਾਰਾ, ਪੰਜਾਬੀ ਬਾਤ ਚੀਤ ਆਦਿ ਅਤੇ ਆਲੋਚਨਾ ਉੱਤੇ ਵੀ ਹੱਥ-ਅਜ਼ਮਾਇਆ ਹੈ ਜਿਵੇਂ ਪੰਜਾਬੀ ਵਾਰਤਕ ਦਾ ਜਨਮ ਤੇ ਵਿਕਾਸ ਅਤੇ ਵਿਚ ਪੰਜਾਬੀ ਸਾਹਿਤ ਦਾ ਇਤਿਹਾਸ ਆਦਿ।

ਇਸ ਸਿਦਕਵਾਨ ਸਾਹਿਤਕਾਰ ਨੂੰ ਇਸਦੀ ਸਾਧਨਾ ਦੇ ਸਨਮਾਨ ਵਜੋਂ ਸਾਹਿਤ ਅਕਾਦਮੀ ਤੇ ਸਾਹਿਤ ਸਮੀਖਿਆ ਬੋਰਡ ਵੱਲੋਂ ਸਨਮਾਨਿਆ ਜਾ ਚੁਕਾ ਹੈ। ਸਾਲ 1973-74 ਵਿਚ ਪੰਜਾਬ ਸਰਕਾਰ ਨੇ ਵੀ ਹਰਚਰਨ ਸਿੰਘ ਨੂੰ ਸ਼੍ਰੋਮਣੀ ਸਾਹਿਤਕਾਰ ਵਜੋਂ ਸਨਮਾਨਤ ਕੀਤਾ।

ਅੱਜਕਲ੍ਹ ਇਹ ਚੰਡੀਗੜ੍ਹ ਤੋਂ "ਦੇਸ਼ ਪੰਜਾਬ" ਮੈਗਜ਼ੀਨ ਕਢ ਰਿਹਾ ਹੈ ਤੇ ਨਾਲ ਨਾਲ ਨਾਟਕ ਸਿਰਜਣਾ ਤੇ ਰੰਗ ਮੰਚ ਤੇ ਪੇਸ਼ ਕਰਨ ਦੇ ਨਵੇਂ ਨਵੇਂ ਤਜਰਬੇ ਵੀ ਕਰ ਰਿਹਾ ਹੈ।

ਹ. ਪੁ.—ਪੰ. ਸਾ. ਇ.—ਹੀਰਾ ਸਿੰਘ ਦਰਦ; ਪੰ.ਸਾ. ਉ.ਵਿ—ਕਸੇਲ ਤੇ ਪਰਮਿੰਦਰ ਸਿੰਘ; ਪੰ. ਸਾ.ਇ.—ਰਸ; ਸੁਵਿਨਰ 1974—ਭਾ. ਵਿ. ਪੰ.

**ਹਰਟਸ (ਇਕਾਈ)** : ਅੰਤਰਰਾਸ਼ਟਰੀ ਇਕਾਈਆਂ ਦੇ ਸਿਸਟਮ ਵਿਚ ਇਹ ਆਵ੍ਰਿੱਤੀ ਦੀ ਇਕਾਈ ਹੈ, ਜਿਹੜੀ ਇਕ ਸਾਈਕਲ ਪ੍ਰਤਿ ਸੈਕੰਡ ਦੇ ਬਰਾਬਰ ਹੁੰਦੀ ਹੈ। ਜੇਕਰ ਇਕ ਸੈਕੰਡ ਵਿਚ ਆਵਰਤੀ ਕੰਪਨ n ਸਾਈਕਲ ਪੂਰੇ ਕਰਦੀ ਹੈ ਤਾਂ ਇਸ ਦੀ ਆਵ੍ਰਿੱਤੀ n ਹਰਟਸ ਹੋਵੇਗੀ। ਇਸ ਦਾ ਸੰਕੇਤ Hz ਹੈ। ਸੰਨ 1935 ਵਿਚ ਇੰਟਰਨੈਸ਼ਨਲ ਇਲੈੱਕਟ੍ਰੋ-ਟੈਕਨੀਕਲ ਕਮਿਸ਼ਨ ਦੀ ਨਾਂ-ਪੱਧਤੀ ਕਮੇਟੀ ਨੇ ਹਰਟਸ ਦੀ ਬਤੌਰ ਆਵ੍ਰਿੱਤੀ ਦੀ ਇਕਾਈ ਦੇ ਨਾਂ ਰਖਣ ਦੀ ਸਿਫ਼ਾਰਿਸ਼ ਕੀਤੀ। ਇਹ ਨਾਂ ਹਾਈਨਰਿਕ ਹਰਟਸ ਦੇ ਮਕੈਨਿਕਸ ਅਤੇ ਬਿਜਲ-ਚੁੰਬਕੀ ਤਰੰਗ ਸਬੰਧੀ ਕੀਤੇ ਮੁਢਲੇ ਕੰਮ ਦੇ ਬਦਲੇ ਉਸ ਦੇ ਸਨਮਾਨ ਵਜੋਂ ਰਖਿਆ ਗਿਆ ਹੈ। ਤਰੰਗ-ਲੰਬਾਈ ਦੀਆਂ ਵੱਖੋ ਵੱਖਰੀਆਂ ਰੇਂਜਾਂ ਨੂੰ ਦਰਸਾਉਣ ਲਈ ਆਵ੍ਰਿੱਤੀ ਇਕ ਢੁਕਵਾਂ ਸਾਧਨ ਹੈ। ਉਦਾਹਰਨ ਵਜੋਂ ਸੁਣਨਯੋਗ ਧੁਨੀ ਲਗਭਗ 20 ਅਤੇ 20,000 ਹਰਟਸ ਤੋਂ ਘੱਟ ਹੁੰਦੀ ਹੈ। ਅਵਸੁਣਨ ਆਵ੍ਰਿੱਤੀ 20 ਹਰਟਸ ਤੋਂ ਘੱਟ ਹੁੰਦੀ ਹੈ। ਸੁਣਨਯੋਗ ਧੁਨੀ ਤੋਂ ਵਧੇਰੇ ਹਰਟਸ ਵਾਲੀ ਧੁਨੀ ਆਵ੍ਰਿੱਤੀ ਨੂੰ ਪਾਰਸ਼੍ਰਵਣ ਆਵ੍ਰਿੱਤੀ ਕਿਹਾ ਜਾਂਦਾ ਹੈ। ਬਿਜਲ-ਚੁੰਬਕੀ ਤਰੰਗਾਂ ਦੀ ਆਵ੍ਰਿੱਤੀ ਇਕ ਹਰਟਸ ਤੋਂ ਵੀ ਘੱਟ ਤੋਂ ਲੈ ਕੇ ਬਹੁਤੀਆਂ ਸ਼ਕਤੀਸ਼ਾਲੀ ਗਾਮਾ-ਕਿਰਨਾਂ ਲਈ $10^{23}$ ਹਰਟਸ ਤਕ ਵੀ ਨੋਟ ਕੀਤੀ ਗਈ ਹੈ। ਦ੍ਰਿਸ਼ਟਮਾਨ ਰੌਸ਼ਨੀ ਦੀ ਆਵ੍ਰਿੱਤੀ $4 \times 10^{14}$ ਹਰਟਸ ਹੁੰਦੀ ਹੈ।

ਹ. ਪੁ.—ਮੈਕ. ਐਨ. ਸ. ਟ. 6:479.

**ਹਰਟ, ਹਰਮਾਨ** : ਇਸ ਪ੍ਰਸਿੱਧ ਜਰਮਨ ਭਾਸ਼ਾ ਵਿਗਿਆਨੀ ਦਾ ਜਨਮ 19 ਦਸੰਬਰ 1865 ਨੂੰ ਮੈਗਡੇਬਰਗ (Magdeburg) ਵਿਖੇ ਪੂਰਬੀ ਜਰਮਨੀ ਵਿਚ ਹੋਇਆ। ਵਿਦਿਆ ਪ੍ਰਾਪਤੀ ਮਗਰੋਂ ਸੰਨ 1912 ਵਿਚ ਇਹ ਗੀਸੈੱਨ (Giessen) ਯੂਨੀਵਰਸਿਟੀ ਵਿਚ ਇੰਡੋ-ਯੂਰਪੀ ਭਾਸ਼ਾ ਵਿਗਿਆਨ ਅਤੇ ਸੰਸਕ੍ਰਿਤ ਦਾ ਪ੍ਰੋਫ਼ੈਸਰ ਬਣ ਗਿਆ। ਇਸ ਦੀ 7 ਜਿਲਦਾਂ ਵਾਲੀ 'Indogermanische Gramatik' (1921-37) ਜਗਤ ਪ੍ਰਸਿੱਧ ਪੁਸਤਕ ਹੈ। ਇਸਨੇ ਇੰਡੋ-ਯੂਰਪੀ ਭਾਸ਼ਾ ਕੜੀ ਦੇ ਨਾਲ ਨਾਲ ਪੂਰਵ ਇਤਿਹਾਸਕ ਸਭਿਆਚਾਰਕ ਸੰਬੰਧਾਂ ਬਾਰੇ ਦੋ ਜਿਲਦਾਂ ਵਾਲੀ 'Die Indogermann' ਵਿਚ ਵਿਆਖਿਆ ਕੀਤੀ ਹੈ। ਇਹ ਪ੍ਰਸਿੱਧ ਭਾਸ਼ਾ ਵਿਗਿਆਨੀ ਕਾਰਲ ਬਗਮੈਨ (Karl Brugmann) ਦਾ ਹੋਣਹਾਰ ਸ਼ਾਗਿਰਦ ਸੀ, ਜਿਸਨੇ ਸੈਲਟਿਕ ਅਤੇ ਸਲਾਵਿਕ ਭਾਸ਼ਾਵਾਂ ਦਾ ਅਧਿਐਨ ਕਰਕੇ ਜਰਮਨੀ ਭਾਸ਼ਾ ਲਈ ਲਗਾਤਾਰ ਕੰਮ ਕੀਤਾ।

12 ਸਤੰਬਰ 1936 ਨੂੰ ਗੀਸੈੱਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5:61.

**ਹਰਟਜ਼ਬਰਗ, ਗੇਰਹਾਰਟ** : ਇਸ ਕੈਨੇਡੀਅਨ ਭੌਤਿਕ-ਵਿਗਿਆਨੀ ਦਾ ਜਨਮ 25 ਦਸੰਬਰ, 1904 ਨੂੰ ਹੈਮਬਰਗ ਵਿਖੇ ਹੋਇਆ। ਇਸ ਨੂੰ 1971 ਵਿਚ ਰਸਾਇਣ-ਵਿਗਿਆਨ ਸਬੰਧੀ ਖੋਜ ਲਈ ਨੋਬਲ ਪੁਰਸਕਾਰ ਦਿੱਤਾ ਗਿਆ। ਇਸ ਨੇ ਅਣੂਆਂ (ਵਿਸ਼ੇਸ਼ ਕਰਕੇ ਮੁਕਤ ਰੈਡੀਕਲਾਂ) ਦੀ ਇਲੈੱਕਟ੍ਰਾਨੀ ਬਣਤਰ ਅਤੇ ਉਨ੍ਹਾਂ ਦੀ ਜਿਆਮਿਤੀ ਤਰਤੀਬ ਸਬੰਧੀ ਖੋਜ ਕੀਤੀ।

ਹਰਟਜ਼ਬਰਗ 1930 ਵਿਚ ਪੱਛਮੀ ਜਰਮਨੀ ਦੀ ਟੈੱਕ੍ਨੀਸ਼ੀ ਯੂਨੀਵਰਸਿਟੀ, ਡਾਰਮਸ਼ਤਾਤ ਵਿਖੇ ਲੈਕਚਰਾਰ ਲੱਗ ਗਿਆ। ਸੰਨ 1945 ਤੋਂ 1948 ਤਕ ਇਸ ਨੇ ਯਰਕਸ ਪ੍ਰੇਖਣਸ਼ਾਲਾ, ਵਿਸਕਾਨਸਨ

ਕੰਮ ਕੀਤਾ ਅਤੇ 1948 ਵਿਚ ਕੈਨੇਡਾ ਮੁੜ ਗਿਆ, ਜਿੱਥੇ ਇਹ ਨਲ ਰੀਸਰਚ ਕੌਂਸਲ, ਕੈਨੇਡਾ ਵਿਚ ਸ਼ਾਮਲ ਹੋ ਗਿਆ।

ਇਸ ਨੇ ਦੱਸਿਆ ਕਿ ਹਾਲਤਾਂ ਤੇ ਨਿਰਭਰ ਕਰਦੇ ਹੋਏ ਮਾਣੂ ਜਾਂ ਅਣੂ ਦੀਰਘ-ਤਰੰਗ ਵਾਲੇ ਬਿਜਲ-ਚੁੰਬਕੀ ਵਿਕੀਰਨ ਪਣੇ ਵਿਚੋਂ ਬਾਹਰ ਉਤਸਰਜਿਤ ਕਰਦੇ ਹਨ ਜਾਂ ਆਪਣੇ ਰ ਜਜ਼ਬ ਕਰਦੇ ਹਨ। ਵਿਕੀਰਨ ਦਾ ਸਪੈੱਕਟ੍ਰਮ ਸਿੱਧੇ ਤੌਰ ਤੇ ਮਾਣੂ ਜਾਂ ਅਣੂ ਦੀ ਇਲੈੱਕਟ੍ਰਾਨੀ ਅਤੇ ਜਿਆਮਿਤੀ ਬਣਤਰ ਤੇ ਭਰ ਕਰਦਾ ਹੈ। ਹਰਟਜ਼ਬਰਗ ਦੇ ਸਪੈੱਕਟ੍ਰੋਸਕੋਪੀ ਅਧਿਐਨ ਨੇ ਨਾ ਲ ਭੌਤਿਕੀ-ਰਸਾਇਣ ਵਿਗਿਆਨ ਅਤੇ ਕੁਆਂਟਮ ਮਕੈਨਿਕਸ ਦੇ ਗਿਕ ਸਿੱਟਿਆਂ ਲਈ ਮਹੱਤਵਪੂਰਨ ਦੇਣ ਦਿੱਤੀ ਸਗੋਂ ਗੈਸਾਂ ਦੀਆਂ ਾਇਣਿਕ ਕਿਰਿਆਵਾਂ ਬਾਰੇ ਖੋਜ ਨੂੰ ਵੀ ਉਤੇਜਿਤ ਕੀਤਾ। ਇਸ ਦੀ । ਦਾ ਬਹੁਤਾ ਕੰਮ ਦੋ ਪਰਮਾਣਵੀ ਅਣੂਆਂ ਜਿਵੇਂ ਕਿ ਹਾਈਡ੍ਰੋਜਨ, ਕਸੀਜਨ, ਨਾਈਟ੍ਰੋਜਨ, ਮੁਕਤ ਕਾਰਬਨ ਮੌਨੋਆਕਸਾਈਡ ਆਦਿ ਨਾਲ ਧਿਤ ਸੀ। ਇਸ ਨੇ ਮੁਕਤ ਰੈਡੀਕਲਾਂ ਦੇ ਉਨ੍ਹਾਂ ਸਪੈੱਕਟ੍ਰਮਾਂ ਦੀ ਖੋਜ ਤੀ ਜੋ ਅਨੇਕਾਂ ਰਸਾਇਣਿਕ ਕਿਰਿਆਵਾਂ ਦੀਆਂ ਮੱਧ-ਵਰਤੀ ਹਾਲਤਾਂ ਜਾਉਂਦੇ ਹਨ। ਅੰਤਰ-ਤਾਰਾ ਗੈਸਾਂ ਵਿਚ ਵਿਸ਼ੇਸ਼ ਰੈਡੀਕਲ ਦੇ ੈੱਕਟ੍ਰਮ ਨੂੰ ਪਛਾਣਨ ਵਾਲਾ ਇਹ ਪਹਿਲਾ ਵਿਗਿਆਨੀ ਸੀ। ਇਸ ਨੇ ਹਰਲੇ ਨਛੱਤਰਾਂ ਅਤੇ ਤਾਰਿਆਂ ਦੇ ਵਾਯੂਮੰਡਲ ਬਾਰੇ ਸਪੈੱਕਟ੍ਰੋਗ੍ਰਾਫਿਕ ਤਨਾ ਦੇਣ ਬਾਰੇ ਬਹੁਤ ਹਿੱਸਾ ਪਾਇਆ। ਇਸ ਦੀਆਂ ਖੋਜਾਂ ਵਿਚ ਭ ਤੋਂ ਜ਼ਿਆਦਾ ਪ੍ਰਸਿੱਧ ਕੰਮ ਤਿੰਨ ਜਿਲਦਾਂ ਵਿਚ 'ਮੌਲਿਕਿਊਲਰ ੈੱਕਟ੍ਰਾ ਐਂਡ ਮੌਲਿਕਿਊਲਰ ਸਟਰਕਚਰ' (1939-66) ਹੈ।

ਹ. ਪੁ.—ਐਨ. ਬ੍ਰਿ. ਮਾ. 5:14.

**ਹਰਟਸ, ਹਾਈਨਰਿਕ ਰੂਡੌਲਫ** : ਬਿਜਲ ਚੁੰਬਕੀ ਤਰੰਗਾਂ ੀ ਰੇਡੀਉ ਪ੍ਰਸਾਰਨ ਲਈ ਵਰਤੋਂ ਕਰਨ ਵਾਲੇ ਪਹਿਲੇ ਜਰਮਨ ਭੌਤਿਕ-ਗਿਆਨੀ ਦਾ ਜਨਮ 22 ਫਰਵਰੀ, 1857 ਨੂੰ ਹਮਬਰਗ ਵਿਖੇ ਇਆ। ਪ੍ਰਸਿੱਧ ਭੌਤਿਕ-ਵਿਗਿਆਨੀ ਹੈਰਮਾਨ ਫਾਨ ਹੈੱਲਮ-ਹੋਲਟਸ ੀ ਅਗਵਾਈ ਹੇਠ 1880 ਵਿਚ ਬਰਲਿਨ ਯੂਨੀਵਰਸਿਟੀ ਤੋਂ ਪੀ ੱਚ.ਡੀ. ਦੀ ਡਿਗਰੀ ਹਾਸਲ ਕੀਤੀ। ਸੰਨ 1883 ਵਿਚ ਜੇਮਜ਼ ਲਾਰਕ ਮੈਕਸਵੈੱਲ ਦੇ ਬਿਜਲ-ਚੁੰਬਕੀ ਸਿੱਧਾਂਤ ਦਾ ਅਧਿਐਨ ਸ਼ੁਰੂ ਰ ਦਿੱਤਾ। ਸੰਨ 1885 ਤੋਂ 1889 ਦੇ ਵਿਚਕਾਰ ਜਦੋਂ ਇਹ ਾਰਲਸਰੂਹੇ ਪਾਲੀਟੈਕਨਿਕ ਵਿਖੇ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਸੀ ਾਂ ਪ੍ਰਯੋਗਸ਼ਾਲਾ ਵਿਚ ਬਿਜਲ-ਚੁੰਬਕੀ ਤਰੰਗ ਪੈਦਾ ਕਰਨ, ਤਰੰਗਾਂ ਨੂੰ ਲਾੜ ਵਿਚ ਭੇਜਣ ਅਤੇ ਤਰੰਗਾਂ ਦੀ ਲੰਬਾਈ ਤੇ ਵੇਗ ਦੀ ਮਿਣਤੀ ਕਰਨ ਵਚ ਸਫ਼ਲ ਹੋ ਗਿਆ। ਇਸ ਨੇ ਸਿੱਧ ਕੀਤਾ ਕਿ ਇਨ੍ਹਾਂ ਤਰੰਗਾਂ ਦੀ ਪਨ ਵਿਧੀ ਅਤੇ ਪਰਾਵਰਤਨ, ਅਪਵਰਤਨ ਲਈ ਚੁੰਬਕੀ ਪ੍ਰਵਿਰਤੀ, ਕਾਸ਼-ਤਰੰਗਾਂ ਅਤੇ ਤਾਪ-ਤਰੰਗਾਂ ਵਾਲੀ ਹੀ ਹੈ। ਸਿੱਟੇ ਵਜੋਂ ਇਸ ਨੇ ੱਧ ਕੀਤਾ ਕਿ ਪ੍ਰਕਾਸ਼ ਅਤੇ ਤਾਪ ਤਰੰਗਾਂ ਬਿਜਲ-ਚੁੰਬਕੀ ਤਰੰਗਾਂ ਹੀ ਨ। ਸੰਨ 1889 ਵਿਚ ਬੌਨ ਯੂਨੀਵਰਸਿਟੀ ਵਿਖੇ ਭੌਤਿਕ-ਵਿਗਿਆਨ ਦਾ ੍ਰੋਫ਼ੈਸਰ ਬਣ ਗਿਆ ਅਤੇ ਰੇਅਰੀਫ਼ਾਇਡ ਗੈਸਾਂ ਵਿਚ ਬਿਜਲੀ ਦੇ ਡਿਸਚਾਰਜ ਬੰਧੀ ਖੋਜ ਕਰਨ ਲੱਗ ਗਿਆ। ਇਸਦੇ ਵਿਗਿਆਨਕ ਖੋਜ ਪੱਤਰਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਗਿਆ ਜਿਹੜੇ 'ਇਲੈੱਕਟ੍ਰਿਕ ਵੇਵਜ਼-1839', 'ਮਿਸਲੇਨੀਅਸ ਪੇਪਰਜ਼ 1896' ਅਤੇ 'ਪ੍ਰਿੰਸੀਪਲਜ਼ ਆਫ਼ ਕੈਨਿਕਸ-1899' ਦੇ ਸਿਰਲੇਖਾਂ ਅਧੀਨ ਤਿੰਨ ਜਿਲਦਾਂ ਵਿਚ ਛਪੇ ਗਏ।

1 ਜਨਵਰੀ, 1894 ਨੂੰ ਬੌਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ ਬ੍ਰਿ ਮਾ. 5.12.

**ਹਰਟਸ, ਗੁਸਤਾਵ (ਲੁਡਵਿਕ)** : ਇਸ ਭੌਤਿਕ-ਵਿਗਿਆਨੀ ਦਾ ਜਨਮ 22 ਜੁਲਾਈ, 1887 ਨੂੰ ਹੈਮਬਰਗ ਵਿਖੇ ਹੋਇਆ। ਇਸ ਨੇ ਸੰਨ 1925 ਵਿਚ ਜੇਮਜ਼ ਫਰੈਂਕ ਨਾਲ ਰਲ ਕੇ ਭੌਤਿਕ-ਵਿਗਿਆਨ ਦਾ ਨੋਬਲ ਪੁਰਸਕਾਰ ਪ੍ਰਾਪਤ ਕੀਤਾ। ਇਸ ਨੇ ਇਸ ਸਿੱਧਾਂਤ ਦੀ ਪੁਸ਼ਟੀ ਕੀਤੀ ਕਿ ਪਰਮਾਣੂ ਦੁਆਰਾ ਊਰਜਾ ਕੇਵਲ ਨਿਸ਼ਚਿਤ ਮਾਤਰਾ ਵਿਚ ਹੀ ਜਜ਼ਬ ਕੀਤੀ ਜਾਂਦੀ ਹੈ। ਇਸ ਨੇ ਗਟਿੰਗੈੱਨ, ਮਿਊਨਿਕ ਅਤੇ ਬਰਲਿਨ ਵਿਖੇ ਵਿਦਿਆ ਪ੍ਰਾਪਤ ਕੀਤੀ ਅਤੇ 1913 ਵਿਚ ਬਰਲਿਨ ਯੂਨੀਵਰਸਿਟੀ ਵਿਚ ਭੌਤਿਕ-ਵਿਗਿਆਨ ਦੇ ਵਿਭਾਗ ਵਿਚ ਸਹਾਇਕ ਲੱਗ ਗਿਆ। ਇੱਥੇ ਇਸ ਨੇ ਫਰੈਂਕ ਨਾਲ ਕੰਮ ਕਰਨਾ ਸ਼ੁਰੂ ਕੀਤਾ।

ਇਨ੍ਹਾਂ ਦੇ ਪ੍ਰਯੋਗਾਂ ਦੁਆਰਾ ਇਹ ਪਤਾ ਲਗਿਆ ਕਿ ਜਦੋਂ ਕੋਈ ਇਲੈੱਕਟ੍ਰਾਨ, ਪਰਮਾਣੂ ਨਾਲ ਟਕਰਾਉਂਦਾ ਹੈ ਤਾਂ ਪਰਮਾਣੂ ਨਾਲੋਂ ਦੂਸਰੇ ਇਲੈੱਕਟ੍ਰਾਨ ਨੂੰ ਵੱਖਰਾ ਕਰਨ ਲਈ ਇਸ ਵਿਚ ਇਕ ਨਿਸ਼ਚਿਤ ਊਰਜਾ ਦਾ ਹੋਣਾ ਜ਼ਰੂਰੀ ਹੈ। ਇਸ ਊਰਜਾ ਨੂੰ ਵੋਲਟਾਂ ਵਿਚ ਮਿਣਿਆ ਜਾਂਦਾ ਹੈ ਅਤੇ ਇਸ ਨੂੰ ਆਇਨਨ ਪੁਟੈਂਸ਼ਲ ਕਿਹਾ ਜਾਂਦਾ ਹੈ। ਇਹ ਊਰਜਾ ਵੱਖ ਵੱਖ ਤੱਤਾਂ ਲਈ ਵੱਖ ਵੱਖ ਹੁੰਦੀ ਹੈ। ਇਸ ਮਿਣਤੀ ਦੁਆਰਾ ਇਹ ਪਤਾ ਲੱਗਾ ਕਿ ਕਿਸੇ ਵਿਸ਼ੇਸ਼ ਤੱਤ ਦੀਆਂ ਸਪੈੱਕਟ੍ਰਮੀ ਰੇਖਾਵਾਂ ਉਸ ਤੱਤ ਦੇ ਪ੍ਰਮਾਣੂਆਂ ਲਈ ਸੰਭਵ ਊਰਜਾ ਸਤੱਰਾਂ ਦੀਆਂ ਲੜੀਆਂ ਦੇ ਅਨੁਸਾਰੀ ਹੁੰਦੀਆਂ ਹਨ। ਇਹੀ ਗੱਲ ਨੀਲ ਬੋਰ੍ਹ ਨੇ ਉਸ ਪਰਮਾਣਵੀ ਸਿੱਧਾਂਤ ਵਿਚ ਦੇਖੀ ਸੀ ਜਿਸ ਵਿਚ ਪਰਮਾਣੂ ਦਾ ਸਰੂਪ ਵਿਖਾਉਣ ਲਈ ਕੁਆਂਟਮ ਸਿੱਧਾਂਤ ਦੀ ਵਰਤੋਂ ਕੀਤੀ ਗਈ ਸੀ।

ਸੰਨ 1925 ਵਿਚ ਇਹ ਹਾਲੇ ਯੂਨੀਵਰਸਿਟੀ ਵਿਖੇ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਬਣਿਆ। ਸੰਨ 1928 ਵਿਚ ਬਰਲਿਨ-ਸ਼ਾਰਲਾਟਨਬਰਗ ਵਿਚ ਟੈਕਨੀਸ਼ੇ ਹਾਕਸ਼ੂਲ ਵਿਖੇ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਸੰਨ 1934 ਵਿਚ ਇਸ ਨੇ ਰਾਜਨੀਤਕ ਕਾਰਨਾਂ ਕਰਕੇ ਇਸ ਪਦ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਥੋੜ੍ਹੀ ਦੇਰ ਮਗਰੋਂ ਸਾਈਮਨਜ਼ ਕੰਪਨੀ ਦੀਆਂ ਖੋਜ ਪ੍ਰਯੋਗਸ਼ਾਲਾਵਾਂ ਦਾ ਡਾਇਰੈਕਟਰ ਬਣ ਗਿਆ।

ਸੰਨ 1945 ਵਿਚ ਜਦੋਂ ਰੂਸੀ ਫ਼ੌਜਾਂ ਸ਼ਹਿਰ ਵਿਚ ਦਾਖ਼ਲ ਹੋਈਆਂ ਤਾਂ ਹਰਟਸ ਬਰਲਿਨ ਵਿਚ ਹੀ ਸੀ ਅਤੇ ਜਦੋਂ ਇਸ ਬਾਰੇ ਪਤਾ ਨਾ ਲੱਗਾ ਕਿ ਇਸ ਦਾ ਕੀ ਬਣਿਆ ਤਾਂ ਇਕ ਸੂਚਨਾ ਪਹੁੰਚੀ ਕਿ ਇਹ ਜੀਉਂਦਾ ਹੈ ਅਤੇ ਰੂਸ ਲਈ ਖੋਜਾਂ ਕਰ ਰਿਹਾ ਹੈ। ਇਸ ਨੇ ਰੂਸ ਵਿਚ ਇਹ ਖੋਜਾਂ 1955 ਤਕ ਜਾਰੀ ਰਖੀਆਂ। ਇਹ 1955 ਤੋਂ 1961 ਤਕ ਲਾਈਪਸਿਕ ਵਿਖੇ ਭੌਤਿਕ-ਵਿਗਿਆਨ ਇੰਸਟੀਚਿਊਟ ਦਾ ਡਾਇਰੈਕਟਰ ਰਿਹਾ। ਇਸਨੇ ਨੀਆੱਨ ਦੇ ਸਮਸਥਾਨਕਾਂ ਨੂੰ ਪਸਾਰ ਦੁਆਰਾ ਵੱਖਰਾ ਕਰਨ ਦਾ ਇਕ ਢੰਗ ਵੀ ਕੱਢਿਆ।

ਹ. ਪੁ.—ਐਨ. ਬ੍ਰਿ. ਮਾ. 5:12; ਐਨ. ਬ੍ਰਿ. 11:525.

**ਹਰਤਸਨ, ਅਲੈਕਸਾਂਦਰ ਈਵਾਨੋਵਿਚ** : ਇਸ ਰੂਸੀ ਨਾਵਲਕਾਰ ਤੇ ਸੰਪਾਦਕ ਦਾ ਜਨਮ 6 ਅਪ੍ਰੈਲ, 1812 ਈ. ਨੂੰ ਮਾਸਕੋ ਵਿਚ ਹੋਇਆ। ਬਚਪਨ ਵਿਚ ਹੀ ਇਸ ਨੇ ਆਪਣੇ ਬਾਪ ਦੀ ਅਗਵਾਈ ਅਧੀਨ ਪ੍ਰਮੁੱਖ ਯੂਰਪੀ ਸਾਹਿਤ ਦਾ ਅਧਿਐਨ ਕੀਤਾ ਅਤੇ ਨਾਲ ਹੀ ਇਸ ਨੇ ਨਵੀਨ ਯੂਰਪੀ ਇਤਿਹਾਸ ਵਿਚ ਆਪਣੇ ਦੇਸ਼ ਦੇ ਮਹੱਤਵਪੂਰਨ ਕਰਤੱਵ ਬਾਰੇ ਅਧਿਐਨ ਸ਼ੁਰੂ ਕਰ ਦਿੱਤਾ। 1825 ਈ. ਵਿਚ ਆਪਣੇ ਮਿੱਤਰ ਨਿਕੋਲਾਈ ਓਗਰੇਵ ਨਾਲ ਰਲ ਕੇ ਇਸ ਨੇ ਉਨ੍ਹਾਂ ਆਦਰਸ਼ਾਂ ਖ਼ਾਤਰ ਆਪਣੀ ਸਾਰੀ ਸ਼ਕਤੀ ਅਰਪਨ ਕਰ ਦੇਣ ਦੀ ਕਸਮ ਖਾਧੀ ਜਿਨ੍ਹਾਂ ਲਈ ਦਸੰਬਰੀ ਬਾਗ਼ੀ (Decembrist rebels) ਤਸੀਹੇ ਝਲਦੇ ਰਹੇ ਸਨ।

ਮਾਸਕੋ ਯੂਨੀਵਰਸਿਟੀ ਛੱਡਣ ਤੋਂ ਛੇਤੀ ਹੀ ਮਗਰੋਂ ਇਸਨੂੰ ਕੁਝ ਹੋਰ ਦੋਸਤਾਂ ਨਾਲ ਗ੍ਰਿਫ਼ਤਾਰ ਕਰਕੇ ਪਰਮ ਅਤੇ ਵਿਆਟਕਾ ਵਿਚ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਇਥੇ ਇਹ ਸੱਤ ਸਾਲ ਸਿਵਲ ਵਿਚ ਛੋਟੀ ਜਿਹੀ ਨੌਕਰੀ ਤੇ ਕੰਮ ਕਰਦਾ ਰਿਹਾ। ਇਹ ਰੂਸੀ ਸਮਾਜਵਾਦ ਅਤੇ ਕਿਸਾਨ ਧਾਰਾ ਦਾ ਮੁਦੱਈ ਸੀ। 1842 ਵਿਚ ਮਾਸਕੋ ਆਕੇ ਮੁੜ ਇਹ ਇਸੇ ਧਾਰਾ ਦੀ ਹਮਾਇਤ ਲਈ ਜੁਟਿਆ ਰਿਹਾ। 1846 ਈਸਵੀ ਵਿਚ ਇਸਨੂੰ ਵਿਰਸੇ ਵਿਚ ਚੋਖੀ ਜਾਇਦਾਦ ਮਿਲੀ। 1847 ਈ. ਵਿਚ ਇਹ ਸਦਾ ਲਈ ਰੂਸ ਛੱਡ ਗਿਆ, ਜਿਥੇ ਇਸ ਨੇ ਸੈਂਸਰ ਤੋਂ ਰਹਿਤ ਪਹਿਲੇ ਰੂਸੀ ਪੱਤਰਾਂ ਦੀ ਸਥਾਪਨਾ ਕੀਤੀ, ਜਿਨ੍ਹਾਂ ਦੇ ਨਾਂ ਸਨ 'Polyarnaya Zvezda' ('ਦੀ ਪੋਲਰ ਸਟਾਰ'), 'Kolokol ('ਦੀ ਬੈੱਲ') ਅਤੇ 'Voices from Russia'। ਇਸੇ ਸਾਲ ਇਸ ਦਾ ਪ੍ਰਸਿੱਧ ਨਾਵਲ 'Kto Vinovat ?' ('ਕਸੂਰਵਾਰ ਕੌਣ ?) ਵੀ ਛਪਿਆ।

ਇਸ ਦੀਆਂ ਹੋਰ ਲਿਖਤਾਂ ਵਿਚ 'Vom anderen Ufer' ('ਫ਼੍ਰਾਮ ਦੀ ਅਦਰ ਸ਼ੋਰ'—1850) ਅਤੇ 1954 ਦਾ ਇਕ ਕਹਾਣੀ ਸੰਗ੍ਰਹਿ 'Interrupted tales' ਪ੍ਰਸਿੱਧ ਹਨ।

ਇਸ ਨੇ ਆਪਣੀ ਸ੍ਵੈ-ਜੀਵਨੀ ਵੀ ਲਿਖੀ ਜਿਸ ਪੁਸਤਕ ਤੋਂ ਯੂਰਪ ਦੇ ਇਨਕਲਾਬਾਂ ਦੇ ਇਤਿਹਾਸ ਬਾਰੇ ਕਾਫ਼ੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਸ ਨੇ ਆਪਣੇ ਅਨੁਭਵ 'My past & thoughts' (1861-67) ਨਾਂ ਦੀ ਪੁਸਤਕ ਵਿਚ ਲਿਖੇ ਹਨ ਜੋ ਰੂਸੀ ਗਦ ਸਾਹਿਤ ਦੀ ਇਕ ਮਾਣ ਕੀਤੇ ਜਾਣ ਯੋਗ ਰਚਨਾ ਹੈ।

ਇਸ ਦੀ ਮੌਤ 1870 ਵਿਚ ਪੈਰਿਸ ਵਿਚ ਹੋਈ।

ਹ ਪੁ.—ਐਨ. ਬ੍ਰਿ. 11.459; ਐਨ. ਬ੍ਰਿ. ਮਾ. 5:15.

**ਹਰਤਸਲ, ਥੀਉਡੋਰ** : ਹੰਗਰੀ ਦੇ ਇਸ ਯਹੂਦੀ ਲੇਖਕ ਅਤੇ ਆਧੁਨਿਕ ਰਾਜਨੀਤਕ ਜ਼ੀਓਨਿਜ਼ਮ (ਆਧੁਨਿਕ ਕਾਲ ਵਿਚ ਇਜ਼ਰਾਈਲ ਨੂੰ ਯਹੂਦੀ ਰਾਜ ਬਣਾਉਣ ਦੀ ਯੋਜਨਾ) ਦੇ ਮੋਢੀ ਦਾ ਜਨਮ 2 ਮਈ, 1860 ਨੂੰ ਬੁਡਾਪੈਸਟ ਵਿਖੇ ਹੋਇਆ। ਹਰਸਤਲ ਨੇ ਵੀਆਨਾ ਵਿਖੇ ਕਾਨੂੰਨ ਦੀ ਪੜ੍ਹਾਈ ਕੀਤੀ ਤੇ 1884 ਵਿਚ ਇਸਨੂੰ ਵਕਾਲਤ ਦਾ ਲਸੰਸ ਮਿਲ ਗਿਆ। ਵੀਆਨਾ ਵਿਖੇ ਇਸਨੇ ਲੇਖਕ ਅਤੇ ਨਾਟਕਕਾਰ ਵਜੋਂ ਕਾਫ਼ੀ ਨਾਮਨਾ ਖੱਟਿਆ ਪਰ ਇਸਦੇ ਜੀਵਨ ਦਾ ਮੁੱਖ ਕੰਮ ਯਹੂਦੀਆਂ ਲਈ ਵਖਰੇ ਰਾਜ ਦੀ ਸਥਾਪਨਾ ਲਈ ਕੀਤੇ ਜਤਨ ਹਨ। ਸੈਮੀਟਿਜ਼ਮ ਦੇ ਵਿਰੋਧੀਆਂ ਨਾਲ ਇਸ ਦੀ ਟੱਕਰ ਨੇ ਅਤੇ ਬਦਨਾਮ ਡ੍ਰੇਫ਼ਸ ਕੇਸ ਨੇ ਇਸਨੂੰ ਇਹ ਯਕੀਨ ਦਿਵਾ ਦਿੱਤਾ ਕਿ ਪੱਛਮੀ ਯਹੂਦੀਆਂ ਦਾ ਰਚਮਿਚ ਜਾਣਾ ਅਸੰਭਵ ਜਿਹੀ ਗੱਲ ਹੈ, ਇਸ ਲਈ ਯਹੂਦੀਆਂ ਨੂੰ ਆਪਣਾ ਇਕ ਵਖਰਾ ਰਾਜ ਸਥਾਪਤ ਕਰਨਾ ਚਾਹੀਦਾ ਹੈ। 1896 ਵਿਚ ਛਪੇ ਇਸਦੇ ਪੈਂਫਲਟ ਅਨੁਸਾਰ ਯਹੂਦੀਆਂ ਦਾ ਮਸਲਾ ਇਕ ਰਾਜਨੀਤਕ ਮਸਲਾ ਹੈ ਅਤੇ ਦੁਨੀਆਂ ਦੇ ਦੇਸ਼ਾਂ ਦੀ ਕਿਸੇ ਸਭਾ ਨੂੰ ਇਸ ਦਾ ਫ਼ੈਸਲਾ ਕਰਨਾ ਚਾਹੀਦਾ ਹੈ। 1896 ਵਿਚ ਹੀ ਇਸਨੇ ਯਹੂਦੀ ਸੰਗਠਨ ਬਣਾਕੇ ਇਸ ਸਬੰਧੀ ਜ਼ਰੂਰੀ ਪ੍ਰਚਾਰ ਕਰਨਾ ਅਰੰਭਿਆ। ਇਸਨੇ ਜ਼ਿਓਨਵਾਦੀਆਂ ਦੀ ਇਕ ਮੀਟਿੰਗ ਬੇਸਲ (ਸਵਿਟਜ਼ਰਲੈਂਡ) ਵਿਖੇ ਬੁਲਾਈ। ਅਗਸਤ 1897 ਵਿਚ ਇਹ ਵਿਸ਼ਵ ਜ਼ਿਓਨਿਸਟ ਸੰਗਠਨ ਦਾ ਪਹਿਲਾ ਪ੍ਰਧਾਨ ਬਣਿਆ। ਇਸਨੇ ਵੀਆਨਾ ਤੋਂ 'Die Welt' ਨਾਂ ਦਾ ਇਕ ਸਪਤਹਿਕ ਅਖ਼ਬਾਰ ਕੱਢਿਆ। ਹਰਤਸਲ ਨੇ ਫ਼ਿਲਸਤੀਨ ਜਾਂ ਸਿਨਾਈ ਪ੍ਰਾਇਦੀਪ ਵਿਚ ਯਹੂਦੀਆਂ ਦੇ ਭਾਰੀ ਗਿਣਤੀ ਵਿਚ ਵਾਸ ਸਬੰਧੀ ਬਰਤਾਨੀਆ ਤੇ ਤੁਰਕੀ ਨਾਲ ਗੱਲਬਾਤ ਕੀਤੀ ਜਿਹੜੀ ਕਿ ਨੇਪਰੇ ਨਾ ਚੜ੍ਹੀ। ਬਰਤਾਨੀਆ ਨੇ ਯਹੂਦੀਆਂ ਨੂੰ ਯੂਗੰਡਾ ਵਿਖੇ ਵਸਣ ਦੀ ਪੇਸ਼ਕਸ਼ ਕੀਤੀ। ਹਰਤਸਲ ਇਸ ਗੱਲ ਤੇ ਰਾਜ਼ੀ ਸੀ ਪਰ 1903 ਵਿਚ ਹੋਈ ਜ਼ਿਓਨਿਸਟਾਂ ਦੀ ਕਾਂਗਰਸ ਦੇ ਮੈਂਬਰਾਂ ਨੇ ਇਸ ਗੱਲ ਦਾ ਬਹੁਤ ਸਖ਼ਤ ਵਿਰੋਧ ਕੀਤਾ। ਇਸ ਵਿਰੋਧ ਦਾ ਹਰਤਸਲ ਦੀ ਖ਼ਰਾਬ ਹੁੰਦੀ ਜਾ ਰਹੀ ਸਿਹਤ ਤੇ ਬੜਾ ਬੁਰਾ ਅਸਰ ਪਿਆ ਤੇ 3 ਜੁਲਾਈ, 1904 ਨੂੰ ਐਡਲਾਕ (ਆਸਟ੍ਰੀਆ) ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5:15.

**ਹਰਤਵਿਗ, ਔਸਕਰ** : ਇਸ ਪ੍ਰਸਿੱਧ ਜਰਮਨ ਜੀਵ-ਵਿਗਿਆਨੀ ਦਾ ਜਨਮ 21 ਅਪ੍ਰੈਲ, 1849 ਨੂੰ ਫਰੀਡਬਰਗ, ਹੈੱਸ ਵਿਖੇ ਹੋਇਆ। ਇਸ ਨੇ ਭਰੂਣ-ਵਿਗਿਆਨ ਅਤੇ ਸੈੱਲ-ਵਿਗਿਆਨ (ਸਾਈਟੌਲੋਜੀ) ਦੇ ਖੇਤਰ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ। ਮੂਲਹਾਊਜ਼ੈੱਨ, ਯੂਰਿੰਜਿਆ ਵਿਚ ਸਕੂਲੀ ਪੜ੍ਹਾਈ ਕਰਨ ਉਪਰੰਤ ਇਸਨੇ ਯੇਨਾ, ਜ਼ੁਰਿਕ ਅਤੇ ਬੌਨ ਵਿਚ ਡਾਕਟਰੀ ਅਤੇ ਪ੍ਰਾਣੀ-ਵਿਗਿਆਨ ਦੀ ਪੜ੍ਹਾਈ ਕੀਤੀ। ਸੰਨ 1875 ਵਿਚ ਇਹ ਯੇਨਾ ਯੂਨੀਵਰਸਿਟੀ ਵਿਚ ਸਰੀਰ-ਰਚਨਾ-ਵਿਗਿਆਨ (ਐਨਾਟਮੀ) ਦਾ ਲੈਕਚਰਾਰ ਅਤੇ 1881 ਵਿਚ ਪ੍ਰੋਫ਼ੈਸਰ ਬਣਿਆ। ਸੰਨ 1888 ਤੋਂ 1921 ਤਕ ਇਹ ਬਰਲਿਨ ਦੀ ਯੂਨੀਵਰਸਿਟੀ ਵਿਚ ਐਨਾਟਮੀ ਅਤੇ ਵਿਕਾਸਗਤ ਇਤਿਹਾਸ ਦਾ ਪ੍ਰੋਫ਼ੈਸਰ ਅਤੇ *Anatomisch Biologichen Instituts* ਦਾ ਡਾਇਰੈਕਟਰ ਰਿਹਾ।

ਹਰਤਵਿਕ ਔਸਕਰ ਅਤੇ ਇਸ ਦਾ ਭਰਾ ਹਰਤਵਿਕ ਫੌਨ ਰਿਚਰਡ ਦੋਵੇਂ ਐਰਨਸਟ ਹੈਕਲ (ਵਿਕਾਸ ਸਿੱਧਾਂਤ), ਕਾਰਲ, ਗੇਗਨ-ਬਾਊਰ (ਤੁਲਨਾਤਮਕ-ਆਕਾਰ-ਰਚਨਾ-ਵਿਗਿਆਨ) ਅਤੇ ਮਾਕਸ ਸ਼ਲਟਜ਼ (ਸਾਈਟੌਲੋਜੀ) ਦੇ ਕੰਮਾਂ ਤੋਂ ਬਹੁਤ ਪ੍ਰਭਾਵਿਤ ਹੋਏ। ਇਨ੍ਹਾਂ ਨੇ ਹੈਕਲ ਦੇ ਸੀਲੋਮ (ਦੇਹ-ਖੋੜ) ਬਣਨ ਤੇ ਗੈਸਟਰੀਆ ਸਿੱਧਾਂਤ ਅਤੇ ਜਣਨ-ਤਹਿ-ਸਿੱਧਾਂਤ ਉੱਤੇ ਕੰਮ ਕੀਤਾ।

ਔਸਕਰ ਪਹਿਲਾ ਆਦਮੀ ਸੀ ਜਿਸ ਨੇ ਸਿੱਧ ਕੀਤਾ ਕਿ ਨਿਸ਼ੇਚਨ ਵਿਚ ਸ਼ੁਕ੍ਰਾਣੂ ਅਤੇ ਅੰਡਾਣੂ ਦੇ ਨਿਊਕਲੀਅਸਾਂ ਦਾ ਸੰਜੋਗ ਜ਼ਰੂਰੀ ਹੈ। ਇਸ ਤੋਂ ਇਲਾਵਾ ਐਸਕੇਰਿਸ ਦੇ ਅੰਡਾਣੂ ਅਤੇ ਸ਼ੁਕ੍ਰਾਣੂ ਦੀ ਪ੍ਰੌਢਤਾ ਦੀ ਤੁਲਨਾ ਕਰਕੇ ਘਟਾਉਣਕਾਰੀ ਵਿਭਾਜਨ (ਮਾਇਓਸਿਸ) ਦੀ ਮਹੱਤਤਾ ਨੂੰ ਦਰਸਾਉਣ ਵਾਲਾ ਵੀ ਇਹ ਪਹਿਲਾ ਵਿਗਿਆਨੀ ਸੀ। ਇਸ ਤੋਂ ਨਿਊਕਲੀਅਸ ਰਾਹੀਂ ਅਨੁਵੰਸ਼ਿਕ ਲੱਛਣਾਂ ਦਾ ਸੰਚਾਰ, ਜੀਵ-ਵਿਕਾਸ ਸਿੱਧਾਂਤ ਅਤੇ ਕਾਇਆ-ਤਹਿ ਅਤੇ ਜਣਨ ਤਹਿ ਉੱਤੇ ਰੇਡੀਅਮ ਕਿਰਨਾਂ ਦਾ ਪ੍ਰਭਾਵ ਕੁਝ ਹੋਰ ਖੇਤਰ ਹਨ ਜਿਨ੍ਹਾਂ ਉਤੇ ਔਸਕਰ ਨੇ ਖੋਜ ਕੀਤੀ।

25 ਅਕਤੂਬਰ, 1922 ਨੂੰ ਬਰਲਿਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11:455; ਐਨ ਬ੍ਰਿ. ਮਾ. 5:12.

**ਹਰਤਵਿਗ, ਰਿਚਰਡ ਫੌਨ** : ਇਸ ਜਰਮਨ ਜੀਵ-ਵਿਗਿਆਨੀ ਦਾ ਜਨਮ 23 ਸਤੰਬਰ, 1855 ਨੂੰ ਫਰੀਡਬਰਗ ਵਿਖੇ ਹੋਇਆ। ਇਹ ਆਪਣੇ ਜਣਨ-ਤਹਿ ਸਿੱਧਾਂਤ ਅਤੇ ਪ੍ਰੋਟੋਜ਼ੋਆ ਦੇ ਅਧਿਐਨ ਕਰਕੇ ਪ੍ਰਸਿੱਧ ਹੈ। ਇਸ ਨੇ ਪੜ੍ਹਾਈ ਆਪਣੇ ਭਰਾ ਹਰਤਵਿਕ ਔਸਕਰ ਨਾਲ ਕੀਤੀ। ਸੰਨ 1875 ਵਿਚ ਯੇਨਾ ਵਿਚ ਪ੍ਰਾਣੀ ਵਿਗਿਆਨ ਦਾ ਲੈਕਚਰਾਰ ਅਤੇ 1881 ਵਿਚ ਕਨਿਕਸਬਰਕ, 1883 ਵਿਚ ਬੌਨ ਅਤੇ 1885 ਤੋਂ 1925 ਤਕ ਮਿਊਨਿਕ ਦੀਆਂ ਯੂਨੀਵਰਸਿਟੀਆਂ ਵਿਚ ਪ੍ਰਾਣੀ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ।

ਇਹ ਪਹਿਲਾ ਆਦਮੀ ਸੀ-ਜਿਸ ਨੇ ਸਮੁੰਦਰੀ ਅਰਚਿਨਾਂ ਵਿਚ ਾਉਟੀ ਉਤੇਜਨਾ ਰਾਹੀਂ ਵਿਕਾਸ (ਪਾਰਥੀਨੋਜੈਨਿਸਿਸ) ਬਾਰੇ ਵਿਆ- ਾਾ ਦਿੱਤੀ। ਇਸ ਨੇ ਪ੍ਰੋਟੋਜ਼ੋਆ ਉੱਤੇ ਖੋਜ ਕਰਕੇ ਪੈਰਾਮੀਸੀਆ ਦੇ ਗਮਨ ਸਮੇਂ ਘਟਾਉਣਕਾਰੀ ਅਤੇ ਨਿਸ਼ੇਚਨ ਕਿਰਿਆਵਾਂ ਵਿਚ ਊਕਲੀਅਸ ਦੀਆਂ ਤਬਦੀਲੀਆਂ ਬਾਰੇ ਦੱਸਿਆ। ਇਸ ਨੇ ਸੈੱਲ-ਭਾਜਨ ਅਤੇ ਲਿੰਗੀ ਸਮੱਸਿਆਵਾਂ ਦੇ ਸਬੰਧ ਵਿਚ ਨਿਊਕਲੀ ਪਦਾਰਥ ਅਨੁਪਾਤ ਦਾ ਅਧਿਐਨ ਕੀਤਾ, ਕ੍ਰੋਮਿਡੀਆ ਸਿੱਧਾਂਤ ਪੇਸ਼ ਕੀਤਾ ਅਤੇ ਫੇਬੀਅਨਾਂ ਵਿਚ ਲਿੰਗ-ਨਿਰਧਾਰਨ ਬਾਰੇ ਤਜਰਬੇ ਕੀਤੇ।

ਇਸ ਨੇ ਕਈ ਪ੍ਰਸਿੱਧ ਪੁਸਤਕਾਂ ਲਿਖੀਆਂ।

ਇਸ ਤੋਂ ਇਲਾਵਾ ਇਸ ਦੀਆਂ ਕੁਝ ਲਿਖਤਾਂ ਆਪਣੇ ਭਰਾ ਤਵਿਕ ਆੱਸਕਰ ਦੇ ਨਾਲ ਸਾਂਝੀਆਂ ਵੀ ਹਨ (ਵਿਸਥਾਰ ਲਈ ਵੇਖੋ ਤਵਿਕ ਆੱਸਕਰ)।

3 ਅਕਤੂਬਰ, 1937 ਨੂੰ ਮਿਊਨਿਕ ਵਿਖੇ ਇਸ ਦੀ ਮੌਤ ਹੋ ਈ।

ਹ. ਪੁ.— ਐਨ. ਬ੍ਰਿ. 11:455; ਐਨ. ਬ੍ਰਿ. ਮਾ. 5:12.

**ਹਰਦੱਤ ਸੂਰੀ** : ਇਹ ਰਾਘਵਨੈਸ਼ਧੀਯ ਕਾਵਿ ਦਾ ਲੇਖਕ । ਇਸ ਦਾ ਸਮਾਂ 16ਵੀਂ ਸਦੀ ਈਸਵੀ ਦੇ ਅੰਤ ਅਤੇ 18ਵੀਂ ਸਦੀ ਵਿਚਕਾਰ ਦਾ ਮੰਨਿਆ ਜਾਂਦਾ ਹੈ। ਸੂਰੀ ਸ਼ਬਦ ਵਧੇਰੇ ਕਰਕੇ ਵਿਦਵਾਨਾਂ ਲਈ ਵਰਤਿਆ ਜਾਂਦਾ ਹੈ। ਪਰੰਤੂ ਹਰਦੱਤ ਦੇ ਕਾਵਿ ਇਸ ਬਾਰੇ ਸੰਕੇਤ ਨਹੀਂ ਮਿਲਦਾ।

ਰਾਘਵਨੈਸ਼ਧੀਯ ਕਾਵਿ ਵਿਚ ਕੁਲ ਦੋ ਸਰਗ ਹਨ। ਪਹਿਲੇ ਗ ਵਿਚ 126 ਅਤੇ ਦੂਜੇ ਵਿਚ 22 ਸ਼ਲੋਕ ਹਨ। ਇਹ 'ਕਾਵਿ' ਸ਼ ਅਲੰਕਾਰ ਦੀ ਸੁੰਦਰ ਉਦਾਹਰਣ ਹੈ। ਹਰ ਇਕ ਸ਼ਲੋਕ ਦੇ ਦੋ ਥ ਨਿਕਲਦੇ ਹਨ। ਇਕ ਅਰਥ ਤੋਂ ਰਾਮ ਚੰਦਰ ਜੀ ਦੀ ਕਥਾ ਲਦੀ ਹੈ ਅਤੇ ਦੂਜੇ ਤੋਂ ਰਾਜਾ ਨਲ ਦੀ। ਜਨਮ ਤੋਂ ਲੈ ਕੇ ਮਿਰਤੂ ਦੀਆਂ ਦੋਹਾਂ ਮਹਾਂਪੁਰਖਾਂ ਦੀਆਂ ਕਥਾਵਾਂ ਪਹਿਲੇ ਸਰਗ ਵਿਚ ਹੀ ਪਤ ਹੋ ਜਾਂਦੀਆਂ ਹਨ। ਦੂਜੇ ਸਰਗ ਵਿਚ ਛਿਆਂ ਰੁੱਤਾਂ ਦਾ ਵਰਣਨ ਭਾਵੇਂ ਲੇਖਕ ਨੇ ਇਸ ਪੁਸਤਕ ਨੂੰ ਆਪ ਮਹਾਂਕਾਵਿ ਕਿਹਾ ਹੈ ਪਰ ਵਿਚ ਮਹਾਂਕਾਵਿ ਵਾਲੇ ਲੱਛਣ ਮੌਜੂਦ ਨਹੀਂ ਹਨ।

ਹ. ਪੁ —ਰਾਘਵਨੈਸ਼ਧੀਯ ਕਾਵਿ-ਨਿਰਣਯ, ਸਾਗਰ ਪਰੈਸ, ਬੰਬਈ; ਸ਼ਠਿਰ ਮੀਮਾਂਸਕ : ਸੰਸਕ੍ਰਿਤ ਵਿਆਕਰਣ ਕਾ ਇਤਿਹਾਸ ਭਾਗ 2 (ਹਿੰਦੀ)

ਸਰੁਤੀ ਕਾਂਤ

**ਹਰਦਾ** : ਮਧ ਪ੍ਰਦੇਸ਼ ਰਾਜ (ਭਾਰਤ) ਵਿਚ ਇਸੇ ਹੀ ਨਾਂ ਦੀ ਜ਼ੀਲ ਦਾ ਸਦਰ ਮੁਕਾਮ ਹੈ, ਜੋ ਬੰਬਈ ਤੋਂ 671 ਕਿ. ਮੀ. ਦੀ ਉੱਤੇ ਸਥਿਤ ਹੈ। ਸੰਨ 1869 ਵਿਚ ਇਥੇ ਮਿਊਂਸਪਲ ਕਮੇਟੀ ਪਤ ਕੀਤੀ ਗਈ। ਇਹ ਅਨਾਜ ਦੀ ਨਿਰਯਾਤ ਦਾ ਇਕ ਪ੍ਰਸਿੱਧ ਤਕ ਕੇਂਦਰ ਹੈ। ਇਥੇ ਕਪਾਹ ਵੇਲਣ ਦੇ ਕਈ ਕਾਰਖਾਨੇ ਅਤੇ ਵਰਕਸ਼ਾਪਾਂ ਹਨ। ਪਿੱਤਲ ਦੇ ਭਾਂਡੇ ਬਣਾਉਣ ਅਤੇ ਗੱਡਿਆਂ ਨੂੰ ਂ ਢਕਣ ਲਈ ਮੋਟਾ ਕੱਪੜਾ ਤਿਆਰ ਕਰਨਾ ਇਥੋਂ ਦੀ ਘਰੇਲੂ ਕਾਰੀ ਹੈ।

ਆਬਾਦੀ — 28,506 (1971)

22°21′ ਉ. ਵਿਥ; 77°6′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13:42.

**ਹਰਦਿਆਲ, ਲਾਲਾ** : ਲਾਲਾ ਹਰਦਿਆਲ ਭਾਰਤ ਦਾ ਮਹਾਨ ਇਨਕਲਾਬੀ ਅਤੇ ਅਮਰੀਕਾ ਵਿਚ ਕਾਇਮ ਹੋਈ ਗ਼ਦਰ ਪਾਰਟੀ ਦਾ ਮੋਢੀ ਅਤੇ ਸੁਘੜ ਵਿਦਵਾਨ ਸੀ ਜਿਸ ਨੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਵਿਸ਼ੇਸ਼ ਹਿੱਸਾ ਪਾਇਆ। ਲਾਲਾ ਹਰਦਿਆਲ ਦਾ ਜਨਮ 1884 ਈ. ਵਿਚ ਦਿੱਲੀ ਵਿਖੇ ਹੋਇਆ। ਇਸਦਾ ਪਿਤਾ ਗੌਰੀ ਦਿਆਲ ਮਾਥੁਰ ਫ਼ਾਰਸੀ ਅਤੇ ਉਰਦੂ ਦਾ ਵਿਦਵਾਨ ਸੀ। ਇਸ ਨੂੰ ਚਾਰ ਸਾਲ ਦੀ ਉਮਰ ਵਿਚ ਪ੍ਰਾਇਮਰੀ ਸਕੂਲ ਵਿਚ ਭੇਜਿਆ ਗਿਆ ਜਿਥੇ ਇਹ ਸ਼ੁਰੂ ਤੋਂ ਹੀ ਵਿਚਿੱਤਰ ਯਾਦਸ਼ਕਤੀ ਅਤੇ ਪ੍ਰੌਢ ਬੁਧੀ ਦਾ ਧਨੀ ਸਾਬਤ ਹੋਇਆ। ਇਹ ਸਦਾ ਪਹਿਲੇ ਨੰਬਰ ਤੇ ਪਾਸ ਹੁੰਦਾ। ਚੌਦਾਂ ਸਾਲ ਦੀ ਉਮਰ ਵਿਚ ਇਸਨੇ ਦਸਵੀਂ ਪਾਸ ਕੀਤੀ। ਐਫ਼. ਏ. ਦੀ ਪੜ੍ਹਾਈ ਦੇ ਨਾਲ ਨਾਲ ਇਸਨੇ ਗੀਤਾ, ਮਨੂੰ ਸਿਮ੍ਰਿਤੀ ਅਤੇ ਰਿਗਵੇਦ ਦਾ ਅਧਿਐਨ ਵੀ ਸ਼ੁਰੂ ਕਰ ਦਿਤਾ ਅਤੇ ਆਤਮਕ ਪ੍ਰਸੰਨਤਾ ਲਈ ਤੱਪਸਿਆ ਕਰਨੀ ਆਰੰਭ ਕਰ ਦਿੱਤੀ। ਬੀ. ਏ. ਇਸ ਨੇ ਪੰਜਾਬ ਯੂਨੀਵਰਸਿਟੀ ਤੋਂ ਵਜ਼ੀਫ਼ਾ ਪ੍ਰਾਪਤ ਕਰਕੇ ਪਾਸ ਕੀਤੀ ਅਤੇ ਐਮ. ਏ. ਅੰਗਰੇਜ਼ੀ ਦੀ ਪੜ੍ਹਾਈ ਲਈ ਗੌਰਮਿੰਟ ਕਾਲਜ, ਲਾਹੌਰ ਵਿਚ ਦਾਖਲ ਹੋ ਗਿਆ। ਸੰਨ 1903 ਵਿਚ ਐਮ. ਏ. ਦੇ ਇਮਤਿਹਾਨ ਵਿਚ ਅੱਵਲ ਰਿਹਾ। ਇਸ ਤੋਂ ਪਿਛੋਂ ਇਤਿਹਾਸ ਦੀ ਐਮ. ਏ. ਕੀਤੀ ਅਤੇ ਯੂਨੀਵਰਸਿਟੀ ਦੀ ਸਿਫ਼ਾਰਸ਼ ਤੇ ਭਾਰਤ ਸਰਕਾਰ ਨੇ ਇਸਨੂੰ ਵਲਾਇਤ ਵਿਚ ਉਚੇਰੀ ਵਿਦਿਆ ਪ੍ਰਾਪਤ ਕਰਨ ਲਈ 200 ਪੌਂਡ ਸਾਲਾਨਾ ਵਜ਼ੀਫ਼ਾ ਦੇਣਾ ਪਰਵਾਨ ਕੀਤਾ। ਲੰਡਨ ਯੂਨੀਵਰਸਿਟੀ ਤੋਂ ਇਸ ਨੇ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ।

ਲੰਡਨ ਵਿਚ ਇਹ ਸ਼ਿਆਮਜੀ ਕ੍ਰਿਸ਼ਨ ਵਰਮਾ, ਜੋ ਕਿ ਉਸ ਸਮੇਂ 'ਇੰਡੀਅਨ ਸੋਸ਼ਿਆਲੋਜਿਸਟ' ਦਾ ਸੰਪਾਦਕ ਅਤੇ ਇਨਕਲਾਬੀ ਲਹਿਰ ਦਾ ਮੰਨਿਆ-ਪ੍ਰਮੰਨਿਆ ਨੇਤਾ ਸੀ, ਦੇ ਅਸਰ ਹੇਠ ਇਸ ਲਹਿਰ ਵਿਚ ਭਾਗ ਲੈਣ ਲੱਗ ਪਿਆ। ਇਸਨੇ ਵਿਨਾਇਕ ਦਮੋਦਰ ਸਾਵਰਕਰ ਦਾ ਅਸਰ ਵੀ ਕਬੂਲ ਕੀਤਾ। ਮਾਸਟਰ ਅਮੀਰ ਚੰਦ, ਰਾਜਾ ਮਹਿੰਦਰ ਪ੍ਰਤਾਪ, ਰਾਸ ਬਿਹਾਰੀ ਬੋਸ, ਪੰਡਿਤ ਜਗਤ ਰਾਮ, ਪੰਡਿਤ ਕਾਂਸ਼ੀ ਰਾਮ, ਖਾਨ ਖੋਜੇ, ਕਰਤਾਰ ਸਿੰਘ ਸਰਾਭਾ, ਬਾਬਾ ਸੋਹਨ ਸਿੰਘ ਭਕਨਾ, ਬਾਬਾ ਕੇਸਰ ਸਿੰਘ, ਬਾਬਾ ਜਵਾਲਾ ਸਿੰਘ, ਸੰਤ ਵਸਾਖਾ ਸਿੰਘ, ਬਾਬਾ ਪ੍ਰਿਥਵੀ ਸਿੰਘ ਆਜ਼ਾਦ ਵਰਗੇ ਕਈ ਆਜ਼ਾਦੀ ਲਹਿਰ ਦੇ ਘੁਲਾਟੀਏ ਇਸਦੇ ਨਿਕਟ ਸਾਥੀ ਸਨ, ਜਿਨ੍ਹਾਂ ਭਾਰਤ ਦੀ ਸੁਤੰਤਰਤਾ ਖਾਤਰ ਜਾਨ ਦੀ ਬਾਜ਼ੀ ਲਾਈ ਹੋਈ ਸੀ। ਇਨ੍ਹਾਂ ਸਾਥੀਆਂ ਦੀ ਸੰਗਤ ਤੋਂ ਪ੍ਰਭਾਵਿਤ ਹੋ ਕੇ ਇਸਨੇ ਬਰਤਾਨਵੀ ਸਰਕਾਰ ਦੇ ਵਜ਼ੀਫ਼ੇ ਨੂੰ ਠੁਕਰਾ ਦਿਤਾ। ਸੰਨ 1908 ਵਿਚ ਇਹ ਭਾਰਤ ਵਾਪਸ ਆ ਗਿਆ ਅਤੇ ਲੋਕਾਂ ਦੀ ਗੁਲਾਮੀ ਨਾਲ ਦੱਬੀ ਹੋਈ ਆਤਮਾ ਨੂੰ ਝੰਜੋੜਿਆ। ਇਸੇ ਸਾਲ ਇਹ ਲਾਹੌਰ ਜਾਕੇ ਲਾਲਾ ਲਾਜਪਤ ਰਾਏ ਪਾਸ ਠਹਿਰਿਆ ਅਤੇ ਉਸਦੇ ਸਾਥੀਆਂ ਨੂੰ ਮਿਲਕੇ ਬਰਤਾਨਵੀ ਹਕੂਮਤ ਵਿਰੁੱਧ ਨਰਮ ਵਿਰੋਧ ਵਾਲੀ ਜਦੋ-ਜਹਿਦ ਸ਼ੁਰੂ ਕਰਨ ਦਾ ਸੁਝਾਅ ਦਿੱਤਾ। ਇਸ ਤਰ੍ਹਾਂ ਇਸਨੇ ਮਹਾਤਮਾ ਗਾਂਧੀ ਵਲੋਂ ਦੇਸ਼ ਨੂੰ ਦਿਤੀ ਸੇਧ ਦਾ ਸੁਝਾ ਦਸ ਸਾਲ ਪਹਿਲਾਂ ਹੀ ਦੇ ਦਿੱਤਾ ਸੀ। ਫ਼ਰਾਂਸ ਅਤੇ ਜਰਮਨੀ ਦੀ ਬੌਧਿਕ ਉਨਤੀ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਇਸ ਨੇ ਭਾਰਤੀ ਨੌਜਵਾਨਾਂ ਨੂੰ ਵੇਦਾਂ ਦੀ ਥਾਂ ਰੂਸੋ ਤੇ ਵਾਲਤੇਅਰ, ਅਫ਼ਲਾਤੂਨ ਅਰਸਤੂ, ਹੈਕਲ ਤੇ ਸਪੈਨਸਰ, ਮਾਰਕਸ ਤੇ ਤਾਲਸਤਾਏ, ਰਸਕਿਨ ਤੇ ਕਾਮਤੇ ਆਦਿ ਦਾਰਸ਼ਨਿਕਾਂ ਦੇ ਵਿਚਾਰਾਂ ਨੂੰ ਵਾਚਣ ਲਈ ਲਲਕਾਰਿਆ।

ਸੰਨ 1913 ਵਿਚ ਜਦੋਂ ਯੂਰਪ ਵਿਚ ਜੰਗ ਦੇ ਬੱਦਲ ਛਾਏ ਹੋਏ ਸਨ ਉਦੋਂ ਹਰਦਿਆਲ ਅਮਰੀਕਾ ਚਲਾ ਗਿਆ ਅਤੇ ਭਾਰਤ ਦੀ ਆਜ਼ਾਦੀ ਦੀ ਜਦੋ-ਜਹਿਦ ਵਿਚ ਪੂਰੀ ਤਨਦੇਹੀ ਨਾਲ ਜੁਟ ਗਿਆ। ਇਸ ਨੇ ਭਾਰਤ ਨੂੰ ਵਿਦੇਸ਼ੀ ਗੁਲਾਮੀ ਤੋਂ ਛੁਟਕਾਰਾ ਦਿਵਾਉਣ ਲਈ ਯੋਜਨਾ

ਤਿਆਰ ਕੀਤੀ। ਹੋਰ ਪੰਜਾਬੀ ਸਿੱਖਾਂ ਜਿਨ੍ਹਾਂ ਦਾ ਆਗੂ ਵਸਾਖਾ ਸਿੰਘ ਸੀ, ਨਾਲ ਰਲਕੇ ਇਸਨੇ 'ਗ਼ਦਰ' ਨਾਂ ਦਾ ਅਖ਼ਬਾਰ ਜਾਰੀ ਕੀਤਾ। ਇਹ ਅਖ਼ਬਾਰ ਅੰਗਰੇਜ਼ੀ, ਹਿੰਦੀ, ਪੰਜਾਬੀ, ਉਰਦੂ, ਬੰਗਾਲੀ ਅਤੇ ਮਰਾਠੀ ਬੋਲੀਆਂ ਵਿਚ ਛਪਦਾ ਸੀ। ਇਸ ਸਮੇਂ ਹੀ ਗ਼ਦਰ ਪਾਰਟੀ ਦੀਆਂ ਸ਼ਾਖਾਂ ਅਮਰੀਕਾ ਯੂਰਪ ਅਤੇ ਭਾਰਤ ਵਿਚ ਖੋਲ੍ਹੀਆਂ ਗਈਆਂ। ਸਰਕਾਰ ਵਿਰੋਧੀ ਸਰਗਰਮੀਆਂ ਕਰਕੇ ਇਸਨੂੰ ਮਾਰਚ, 1914 ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਇਹ ਜ਼ਮਾਨਤ ਕਰਵਾ ਕੇ ਭਗੌੜਾ ਹੋ ਕੇ ਸਵਿਟ-ਜ਼ਰਲੈਂਡ ਚਲਾ ਗਿਆ ਅਤੇ ਉਥੇ ਇਸਨੇ ਅੰਗਰੇਜ਼ ਵਿਰੋਧੀ ਅਖ਼ਬਾਰ 'ਬੰਦੇ ਮਾਤਰਮ' ਸ਼ੁਰੂ ਕੀਤਾ।

ਸਵਿਟਜ਼ਰਲੈਂਡ ਤੋਂ ਇਹ ਜਰਮਨੀ ਚਲਾ ਗਿਆ ਅਤੇ ਉਥੇ ਇਸਨੇ ਤੁਰਕੀ ਦੇ ਅਨਵਰ ਪਾਸ਼ਾ ਨਾਲ ਸੰਪਰਕ ਪੈਦਾ ਕੀਤਾ। ਲੜਾਈ ਦੇ ਪਹਿਲੇ ਸਾਲ ਦੌਰਾਨ ਇਸ ਨੇ ਜਰਮਨਾਂ ਦਾ ਸਾਥ ਦਿੱਤਾ ਅਤੇ ਉਨ੍ਹਾਂ ਦੇ ਜੀਵਨ ਨੂੰ ਨੇੜਿਉਂ ਤੱਕਿਆ। ਇਸ ਨਾਲ ਇਸ ਨੂੰ ਪੂਰੀ ਨਿਰਾਸ਼ਤਾ ਹੋਈ। ਅਖ਼ੀਰ ਵਿਚ ਇਸਦੇ ਖਿਆਲਾਂ ਵਿਚ ਪਰਿਵਰਤਨ ਆ ਗਿਆ। ਇਹ ਹਰੇਕ ਹਿੰਦੂ ਚੀਜ਼ ਨੂੰ ਘਟੀਆ ਨਜ਼ਰ ਨਾਲ ਵੇਖਣ ਲਗਾ ਅਤੇ ਪੱਛਮੀ ਚੀਜ਼ ਦੀ ਸਰਾਹੁਣਾ ਕਰਨ ਲਗ ਪਿਆ।

ਅਮਰੀਕਾ ਦੀ ਬਰਕਲੇ (ਕੈਲਿਫੋਰਨੀਆ) ਯੂਨੀਵਰਸਿਟੀ ਵਿਚ ਇਸ ਨੂੰ ਸੰਸਕ੍ਰਿਤ ਅਤੇ ਫ਼ਿਲਾਸਫ਼ੀ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਕੁਝ ਸਮਾਂ ਪਿਛੋਂ ਇਸ ਨੂੰ ਸਟੈਨਫਰਡ ਯੂਨੀਵਰਸਿਟੀ ਭੇਜ ਦਿਤਾ ਗਿਆ। ਜ਼ਿੰਦਗੀ ਦੇ ਅੰਤਲੇ ਸਾਲਾਂ ਵਿਚ ਇਸ ਦਾ ਜੀਵਨ ਰਹੱਸਮਈ ਢੰਗ ਨਾਲ ਬੀਤਿਆ। ਫ਼ਿਲਾਡੈਲਫ਼ੀਆ ਸਥਾਨ ਤੇ 1939 ਈ. ਇਸ ਇਸਦੀ ਮੌਤ ਹੋ ਗਈ ਪਰ ਇਹ ਮੌਤ ਇਕ ਰਹੱਸਮਈ ਘਟਨਾ ਸੀ। ਹਰਦਿਆਲ ਦੇ ਪੁਰਾਣੇ ਸਾਥੀਆਂ ਨੂੰ ਸ਼ੱਕ ਸੀ ਇਸਦੀ ਮੌਤ ਕਿਸੇ ਸ਼ਰਾਰਤ ਦਾ ਨਤੀਜਾ ਹੈ।

ਹ. ਪੁ.—ਡਿ. ਨੈ. ਬਾ. 141.

**ਹਰਦੁਆਗੰਜ** : ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਅਲੀਗੜ੍ਹ ਤਹਿਸੀਲ ਦਾ ਇਕ ਕਸਬਾ ਹੈ, ਜੋ ਅਲੀਗੜ੍ਹ ਤੋਂ ਪੂਰਬ ਵੱਲ 9 ਕਿ ਮੀ. ਦੇ ਫ਼ਾਸਲੇ ਉੱਤੇ ਵਾਕਿਆ ਹੈ। ਇਹ ਇਕ ਵੱਡਾ ਵਪਾਰਕ ਕੇਂਦਰ ਹੈ। ਇਥੋਂ ਕਪਾਹ ਅਤੇ ਅਨਾਜ ਬਾਹਰ ਭੇਜੇ ਜਾਂਦੇ ਹਨ। ਕਪਾਹ ਤੋਂ ਵੜੇਵੇਂ ਕੱਢਣ ਵਾਲੇ ਇਥੇ ਕਈ ਕਾਰਖ਼ਾਨੇ ਸਥਾਪਤ ਹਨ। ਬਾਹਰੋਂ ਇਮਾਰਤੀ ਲੱਕੜੀ ਲੂਣ ਅਤੇ ਬਾਂਸ ਮੰਗਵਾਏ ਜਾਂਦੇ ਹਨ।

ਰਵਾਇਤ ਹੈ ਕਿ ਇਸ ਜਗ੍ਹਾ ਦੀ ਨੀਂਹ ਸ੍ਰੀ ਕ੍ਰਿਸ਼ਨ ਜੀ ਦੇ ਭਰਾਵਾਂ, ਹਰਦੇਵ ਅਤੇ ਬਲਰਾਮ, ਨੇ ਰੱਖੀ ਸੀ। ਪਰ ਇਥੋਂ ਪੁਰਾਣੇ ਖੰਡਰ ਕੋਈ ਨਹੀਂ ਮਿਲੇ। ਜਦੋਂ ਦਿੱਲੀ ਉਤੇ ਮੁਸਲਮਾਨਾਂ ਦਾ ਕਬਜ਼ਾ ਸੀ ਤਾਂ ਉਸ ਵੇਲੇ ਇਥੇ ਚੌਹਾਨ ਰਾਜਪੂਤ ਰਹਿੰਦੇ ਹੁੰਦੇ ਸਨ। 18ਵੀਂ ਸਦੀ ਵਿਚ ਸਾਬਿਤ ਖ਼ਾਂ ਨੇ ਇਸ ਜਗ੍ਹਾ ਨੂੰ ਕਾਫ਼ੀ ਉੱਨਤ ਕੀਤਾ।

27°55' ਉ. ਵਿਥ. 78°05' ਪੂ ਲੰਬ.

ਹ ਪੁ.—ਇੰਪ. ਗ. ਇੰਡ. 13:51.

**ਹਰਦੇਵ ਬਾਹਰੀ, ਡਾ.** : ਇਸ ਅੰਤਰ-ਰਾਸ਼ਟਰੀ ਪੱਧਰ ਦੇ ਉਘੇ ਭਾਸ਼ਾ-ਵਿਗਿਆਨੀ ਦਾ ਜਨਮ 1 ਜਨਵਰੀ, 1907 ਨੂੰ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਜ਼ਿਲ੍ਹਾ ਅਟਕ (ਕੈਂਬਲਪੁਰ) ਵਿਚ ਤਲਾ-ਗੰਗ ਵਿਖੇ ਹੋਇਆ। ਇਸ ਨੇ ਲਾਹੌਰ ਵਿਖੇ ਸਿਖਿਆ ਪ੍ਰਾਪਤ ਕੀਤੀ ਅਤੇ 'ਲਹਿੰਦੀ ਧੁਨੀ ਵਿਗਿਆਨ' ਵਿਸ਼ੇ ਤੇ ਪੰਜਾਬ ਯੂਨੀਵਰਸਿਟੀ ਤੋਂ ਪੀ. ਐਚ. ਡੀ. ਅਤੇ 'ਹਿੰਦੀ ਸ਼ਬਦਸਾਗਰ ਵਿਗਿਆਨ' ਵਿਸ਼ੇ ਤੇ ਅਲਾਹਾਬਾਦ ਯੂਨੀਵਰਸਿਟੀ ਤੋਂ ਡੀ. ਲਿਟ ਦੀ ਡਿਗਰੀ ਪ੍ਰਾਪਤ ਕੀਤੀ। ਡਾ. ਬਾਹਰੀ ਨੇ ਸੰਨ 1935 ਵਿਚ ਰਾਵਲਪਿੰਡੀ (ਪਾਕਿਸ-ਤਾਨ) ਵਿਖੇ ਪੜ੍ਹਾਉਣਾ ਸ਼ੁਰੂ ਕੀਤਾ ਅਤੇ ਵੱਖ ਵੱਖ ਥਾਵਾਂ ਤੇ ਅਧਿਆਪਨ ਕਾਰਜ ਕਰਦੇ ਹੋਏ ਸੰਨ 1975 ਵਿਚ ਅਲਾਹਾ-ਬਾਦ ਯੂਨੀਵਰਸਿਟੀ ਤੋਂ ਰੀਟਾਇਰ ਹੋ ਗਿਆ। ਇਹ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦਾ ਰਿਸਰਚ ਫੈਲੋ ਵੀ ਰਿਹਾ ਹੈ।



ਡਾ. ਹਰਦੇਵ ਬਾਹਰੀ

ਡਾ. ਹਰਦੇਵ ਬਾਹਰੀ ਨੇ ਪ੍ਰਸਿੱਧ ਅੰਗਰੇਜ਼ੀ ਭਾਸ਼ਾ ਵਿਗਿਆਨੀ ਗ੍ਰੀਅਰਸਨ ਦੇ ਕੰਮ ਨੂੰ ਨਾ ਕੇਵਲ ਅੱਗੇ ਹੀ ਤੋਰਿਆ ਸਗੋਂ ਵਿਗਿਆਨਕ ਲੀਹਾਂ ਤੇ ਉਸਦਾ ਵਿਵੇਚਨ ਵੀ ਕੀਤਾ। ਇਸ ਸਬੰਧ ਵਿਚ ਇਸ ਦੀਆਂ 'ਹਿੰਦੀ ਭਾਸ਼ਾ, ਉਦਭਵ, ਵਿਕਾਸ ਔਰ ਰੂਪ', 'ਗ੍ਰਾਮੀਣ ਹਿੰਦੀ ਬੋਲੀਆਂ', 'ਹਿੰਦੀ ਸਿਮੈਂਟਿਕਸ' ਅਤੇ 'ਲਹਿੰਦੀ ਧੁਨੀ ਵਿਗਿਆਨ' ਰਚਨਾਵਾਂ ਵਰਣਨਯੋਗ ਹਨ। ਇਸ ਨੇ ਹਿੰਦੀ ਕੋਸ਼ਕਾਰੀ ਨੂੰ ਨਵੀਂ ਨਰੋਈ ਵਿਗਿਆਨਕ ਸੇਧ ਦਿੱਤੀ ਹੈ। ਇਸ ਸਿਲਸਿਲੇ ਵਿਚ ਇਹ ਰੂਸ, ਜਰਮਨੀ, ਫ਼ਰਾਂਸ, ਇੰਗਲੈਂਡ ਆਦਿ ਅਨੇਕ ਦੇਸ਼ਾਂ ਵਿਚ ਗਿਆ।

ਭਾਸ਼ਾ ਵਿਗਿਆਨ, ਸ਼ਬਦ ਕੋਸ਼, ਭਾਸ਼ਾ ਅਤੇ ਸਾਹਿਤ ਸਬੰਧੀ ਇਸ ਨੇ 25 ਪੁਸਤਕਾਂ ਲਿਖੀਆਂ। ਇਸ ਤੋਂ ਇਲਾਵਾ ਇਸ ਨੇ ਸਪਤਾਹਿਕ 'ਆਰਯ ਗਜ਼ਟ' (1930-32), ਮਾਸਿਕ 'ਅਗ੍ਰਣੀ' (1947-49) ਤ੍ਰੈਮਾਸਿਕ 'ਹਿੰਦੀ ਅਨੁਸ਼ੀਲਨ' (1955-57) ਅਤੇ ਤ੍ਰੈਮਾਸਿਕ 'ਹਿੰਦੁਸਤਾਨੀ' (1972-78) ਦਾ ਸੰਪਾਦਨ ਕੀਤਾ।

ਸੰਨ 1982 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ ਹਿੰਦੀ ਦਾ ਸ਼੍ਰੋਮਣੀ ਸਾਹਿਤ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ।

ਹ.ਪੁ.—ਸਨਮਾਨ ਸਵਿਨਰ 1982. ਭਾ ਵਿ. ਪੰ.।

**ਹਰਦੋਈ ਜ਼ਿਲ੍ਹਾ** :—ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫਲ 6,012 ਵ. ਕਿ ਮੀ. ਅਤੇ ਆਬਾਦੀ 2,274,929 (1981) ਹੈ। ਜ਼ਿਲ੍ਹੇ ਦਾ ਵਧੇਰੇ ਇਲਾਕਾ ਪੱਧਰਾ ਅਤੇ ਥੋੜ੍ਹਾ ਜਿਹਾ ਉੱਚਾ ਨੀਵਾਂ ਹੈ। ਗੰਗਾ ਦਰਿਆ ਦੀ ਦੱਖਣੀ ਪੱਛਮੀ ਹੱਦ ਵੱਲ ਧਰਤੀ ਉੱਚੀ-ਨੀਵੀਂ ਹੈ। ਕਈ ਥਾਵਾਂ ਤੇ ਰੇਤ ਦੇ ਬਹੁਤ ਉੱਚੇ ਉੱਚੇ ਟਿੱਬੇ ਮਿਲਦੇ ਹਨ, ਜਿਨ੍ਹਾਂ ਦੇ ਹੇਠਲੇ ਭਾਗ ਵਿਚ ਖੇਤੀ ਕੀਤੀ ਜਾਂਦੀ ਹੈ। ਇਸ ਜ਼ਿਲ੍ਹੇ ਦਾ ਕਾਫ਼ੀ ਰਕਬਾ ਜੰਗਲਾਂ ਅਧੀਨ ਹੈ। ਗੰਗਾ, ਰਾਮ ਗੰਗਾ, ਦਿਉਹਾ, ਗੋਮਤੀ ਆਦਿ ਨਦੀਆਂ ਜ਼ਿਲ੍ਹੇ ਦੇ ਵਿਚੋਂ ਦੀ ਵਹਿੰਦੀਆਂ ਹਨ। ਇਨ੍ਹਾਂ ਨਦੀਆਂ ਤੋਂ ਇਲਾਵਾ ਇਸ ਇਲਾਕੇ ਵਿਚ ਕਈ ਝੀਲਾਂ ਵੀ ਹਨ। ਗੋਮਤੀ ਨਦੀ ਦੇ ਆਸੇ ਪਾਸੇ ਭੇੜੀਏ ਵੇਖੇ ਜਾ ਸਕਦੇ ਹਨ। ਜੰਗਲ ਵਿਚ ਨੀਲ ਗਊਆਂ, ਗਿੱਦੜ, ਖ਼ਰਗੋਸ਼ ਅਤੇ ਬਾਰਾਸਿੰਗੇ ਵੀ ਕਾਫ਼ੀ ਗਿਣਤੀ ਵਿਚ ਹਨ। ਇਸ ਜ਼ਿਲ੍ਹੇ ਦੀ ਜਲਵਾਯੂ ਠੰਢੀ, ਖ਼ੁਸ਼ਕ ਤੇ ਸਿਹਤਮੰਦ ਹੈ। ਔਸਤ ਤਾਪਮਾਨ ਜਨਵਰੀ ਵਿਚ 10° ਸੈਂ. ਜੂਨ ਵਿਚ 35° ਸੈਂ. ਹੋ ਜਾਂਦਾ ਹੈ। ਵਰਖਾ ਸਾਰੇ ਜ਼ਿਲ੍ਹੇ ਵਿਚ ਲਗ-ਭਗ ਇਕੋ ਜਿਹੀ ਹੁੰਦੀ ਹੈ ਅਤੇ ਵਰਖਾ ਦੀ ਸਾਲਾਨਾ ਔਸਤ ਲਗਭਗ 80 ਸੈਂ. ਮੀ. ਹੈ।

ਜ਼ਿਲ੍ਹੇ ਦੀਆਂ ਪੁਰਾਣੀਆਂ ਰਵਾਇਤਾਂ ਰਾਮਾਇਣ ਅਤੇ ਮਹਾਂਭਾਰਤ ਜੁੜੀਆਂ ਹੋਈਆਂ ਹਨ । ਆਮ ਰਵਾਇਤ ਇਹ ਹੈ ਕਿ ਇਸ ਜ਼ਿਲ੍ਹੇ ਪਹਿਲਾਂ ਠਠੇਰੇ ਨਾਂ ਦੀ ਜਾਤੀ ਦੇ ਲੋਕ ਰਹਿੰਦੇ ਸਨ । ਇਸ ਜ਼ਿਲ੍ਹੇ ਸਲਮਾਨ ਅਤੇ ਪੁਰਾਣੇ ਮੁਸਲਮਾਨ ਆਬਾਦਕਾਰਾਂ ਨੇ ਲੱਭਿਆ ਸੀ । 1014 ਵਿਚ ਮਹਿਮੂਦ ਦੇ ਇਕ ਜਰਨੈਲ ਨੇ ਇਸ ਜ਼ਿਲ੍ਹੇ ਉਤੇ ਜ਼ਾ ਕੀਤਾ ਸੀ । ਇਹ ਜ਼ਿਲ੍ਹਾ ਅਲਤਮਸ਼ ਦੇ ਅਧੀਨ ਵੀ ਰਿਹਾ । ਂਵੀਂ ਸਦੀ ਵਿਚ ਇਹ ਜੌਨਪੁਰ ਨਾਂ ਦੇ ਰਾਜ ਅਧੀਨ ਚਲਾ ਗਿਆ । ਸ਼ਾਹ ਸੂਰੀ ਵੀ ਹੁਮਾਯੂੰ ਨਾਲ ਲੜਾਈ ਕਰਨ ਸਮੇਂ ਇਸ ਜੰਗਲ ੇ ਦੀ ਲੰਘਿਆ ਸੀ । ਅਕਬਰ ਦੇ ਸਮੇਂ ਵਿਚ ਇਹ ਜ਼ਿਲ੍ਹਾ ਖ਼ੈਰਾਬਾਦ ਲਖਨਊ ਦੀਆਂ ਸਰਕਾਰਾਂ ਦਾ ਇਕ ਭਾਗ ਹੁੰਦਾ ਸੀ । ਇਹ ਇਲਾਕਾ ਧ ਦੇ ਨਵਾਬ ਅਧੀਨ ਵੀ ਰਿਹਾ, ਪਰ ਇਹ ਉਦੋਂ ਗੜਬੜ ਵਾਲਾ ਾਕਾ ਗਿਣਿਆ ਜਾਂਦਾ ਸੀ । ਸੰਨ 1857 ਦੀ ਆਜ਼ਾਦੀ ਦੀ ਪਹਿਲੀ ਈ ਵਿਚ ਇਸ ਇਲਾਕੇ ਦੇ ਸਿਪਾਹੀਆਂ ਨੇ ਵੀ ਆਪਣਾ ਹਿੱਸਾ ਆ ।

ਇਥੇ ਠਠੇਰਿਆਂ ਨਾਲ ਸਬੰਧਤ ਕਈ ਪੁਰਾਣੇ ਥੇਹ ਅਤੇ ਬੁੱਧ ਸਬੰਧੀ ਕਈ ਖੰਡਰ ਮਿਲਦੇ ਹਨ ।

ਹ. ਪੁ. ਐਨ. ਬ੍ਰਿ. 11:952; ਇੰਪ. ਗ. ਇੰਡ. 13:43.

**ਹਰਦੋਈ** : ਸ਼ਹਿਰ—ਇਹ ਉੱਤਰ ਪ੍ਰਦੇਸ਼ ਰਾਜ (ਭਾਰਤ) । ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਲਖਨਊ ਦੇ ਉੱਤਰ- ਵੱਲ 101 ਕਿ ਮੀ ਦੀ ਦੂਰੀ ਤੇ ਸਥਿਤ ਹੈ । ਇਸ ਸ਼ਹਿਰ ਦੇ ਹੱਸੇ ਪੁਰਾਣਾ ਹਰਦੋਈ ਅਤੇ ਨਵਾਂ ਸ਼ਹਿਰ ਹਨ । ਪੁਰਾਣਾ ਹਰਦੋਈ ਪਿੰਡ ਹੈ ਜੋ ਇਕ ਪੁਰਾਣੇ ਟਿੱਬੇ ਉੱਤੇ ਸਥਿਤ ਹੈ । ਆਜ਼ਾਦੀ ਦੀ ਲੀ ਲੜਾਈ ਉਪਰੰਤ ਜ਼ਿਲ੍ਹੇ ਦਾ ਸਦਰ-ਮੁਕਾਮ ਨਵੀਂ ਥਾਂ ਤੇ ਸਥਾਪਤ ਗਿਆ ਅਤੇ ਨਵਾਂ ਸ਼ਹਿਰ ਹੋਂਦ ਵਿਚ ਆਇਆ । ਸੰਨ 1871 ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ । ਇਹ ਅਨਾਜ ਦੀ ਮੰਡੀ ਹੈ ਅਤੇ ਕਲਮੀ ਸ਼ੋਰੇ ਦੇ ਇਥੇ ਕਾਰਖਾਨੇ ਹਨ ।

ਆਬਾਦੀ —67,259 (1981)

87°20′ ਉ. ਵਿਥ.; 80°05′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5:700; ਇੰ. ਗ. ਇੰਡ. 13:43.

**ਹਰਣਈ** : ਬੰਦਰਗਾਹ-ਮਹਾਰਾਸ਼ਟਰ (ਭਾਰਤ) ਦੇ ਰਤਨਾਗਿਰੀ ਨ੍ਹੇ ਵਿਚ ਦਾਪੋਲੀ ਤਅਲਕੇ ਦੀ ਇਕ ਛੋਟੀ ਜਿਹੀ ਬੰਦਰਗਾਹ ਹੈ । ਰਤਨਾਗਿਰੀ ਸ਼ਹਿਰ ਤੋਂ 90 ਕਿ.ਮੀ. ਉੱਤਰ-ਪੱਛਮ ਵੱਲ ਸਥਿਤ ਇਹ ਬੰਦਰਗਾਹ ਇਕ ਛੋਟੀ ਜਿਹੀ ਚਟਾਨੀ ਖਾੜੀ ਵਿਚ ਮੌਜੂਦ ਕਰਕੇ ਛੋਟਿਆਂ ਜਹਾਜ਼ਾਂ ਨੂੰ ਉੱਤਰੀ-ਪੱਛਮੀ ਪੌਣਾਂ ਤੋਂ ਵੀ ਕਈ ਪਨਾਹ ਦਿੰਦੀ ਹੈ । ਸੰਨ 1818 ਵਿਚ ਅੰਗਰੇਜ਼ ਫ਼ੌਜਾਂ ਦੀ ਛਾਉਣੀ ਰਹੀ ਹੈ । ਬੰਦਰਗਾਹ ਦੇ ਉੱਤਰ ਵਿਚ ਸਵਰਨ ਦੁਰਗ (ਸੋਨੇ ਦਾ ਾ) ਹੈ ਜਿਹੜਾ ਪੰਦਰ੍ਹਵੀਂ ਸਦੀ ਵਿਚ ਬੀਜਾਪੁਰ ਦੇ ਸੁਲਤਾਨਾਂ ਨੇ ਵਾਇਆ ਸੀ । ਇਥੇ ਮੱਛੀ ਦਾ ਵਪਾਰ ਵੀ ਹੁੰਦਾ ਹੈ । ਇਸ ਉਤੇ ਾ ਜੀ ਦਾ ਅਧਿਕਾਰ ਵੀ ਰਿਹਾ ਸੀ । ਇਥੋਂ ਇਹ ਲਾਈਟ ਹਾਊਸ ਹੈ ਜੋ 8-9 ਕਿ. ਮੀ. ਦੀ ਦੂਰੀ ਤੋਂ ਨਜ਼ਰ ਆਉਂਦਾ ਹੈ ।

ਆਬਾਦੀ —7,425 (1971)

17°45′ ਉ. ਵਿਥ.; 73°04′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13:56; ਹੈਂਡ ਬੁੱਕ ਆਫ ਇੰਡੀਆ. ਕਿਸਤਾਨ ਐਂਡ ਸੀਲੋਨ ।

**ਹਰਨਈ** : ਕਸਬਾ—ਇਹ ਪਾਕਿਸਤਾਨ ਵਿਚ ਸਿਬੀ ਨਾਂ ਦੇ ਜ਼ਿਲ੍ਹੇ ਦਾ ਇਕ ਪਿੰਡ ਤੇ ਰੇਲਵੇ ਸਟੇਸ਼ਨ ਹੈ ਜੋ ਸਿਬੀ ਤੋਂ 93 ਕਿ. ਮੀ ਦੂਰ 914 ਮੀ. ਦੀ ਉਚਾਈ ਤੇ ਸਥਿਤ ਹੈ । ਲੋਰਾਲਾਈ ਇਥੋਂ ਲਗਭਗ 90 ਕਿ.ਮੀ. ਅਤੇ ਸੰਡੇਮਨ ਕਿਲਾ 270 ਕਿ. ਮੀ. ਦੀ ਦੂਰੀ ਤੇ ਸਥਿਤ ਹਨ । ਇਥੇ ਕੋਲੇ ਦੀਆਂ ਖਾਣਾਂ ਹਨ । ਅੱਜ ਕਲ੍ਹ ਇਹ ਇਕ ਚੰਗਾ ਕਸਬਾ ਹੈ ।

30°05′ ਉ. ਵਿਥ.; 67°55′ ਪੂ. ਲੰਬ.

ਹ. ਪੁ—ਇੰਪ. ਗ. ਇੰਡ. 13:56; ਹੈਂਡ ਬੁਕ ਆਫ ਇੰਡੀਆ ਪਾਕਿਸਤਾਨ ਐਂਡ ਸੀਲੋਨ ।

**ਹਰਨਾਮ ਸਿੰਘ** : ਨਨਕਾਣਾ ਸਾਹਿਬ ਮੋਰਚੇ ਦਾ ਸ਼ਹੀਦ ਸਿੰਘ ਜ਼ਿਲ੍ਹਾ ਜਲੰਧਰ ਦੇ ਪਿੰਡ ਢਾਇਸੀਆਂ ਕਾਹਨਾ ਵਿਖੇ ਸ੍ਰ. ਸੁੰਦਰ ਸਿੰਘ 'ਦਰਜ਼ੀ' ਦੇ ਘਰ ਪੈਦਾ ਹੋਇਆ । ਮੋਰਚੇ ਵਿਚ ਹਿੱਸਾ ਪਾਉਣ ਲਈ ਨਨਕਾਣਾ ਸਾਹਿਬ ਪਹੁੰਚਿਆ ਅਤੇ ਉਥੇ ਹੀ ਸੰਨ 1921 ਵਿਚ ਚਲਾਈ ਪੁਲਸ ਦੀ ਗੋਲੀ ਵਿਚ ਜ਼ਖਮੀ ਹੋਇਆ ਅਤੇ ਪ੍ਰਾਣ ਤਿਆਗ ਦਿੱਤੇ ।

**ਹਰਨਾਮ ਸਿੰਘ** : ਜੈਤੋ ਦੇ ਮੋਰਚੇ ਦਾ ਬਹਾਦਰ ਸ਼ਹੀਦ ਹੁਸ਼ਿਆਰਪੁਰ ਦੇ ਪਿੰਡ ਬਾਘਪੁਰ ਵਿਚ ਜੰਮਿਆ । ਇਸਨੇ ਮੋਰਚੇ ਵਿਚ ਹਿੱਸਾ ਲੈਣ ਦੇ ਇਰਾਦੇ ਨਾਲ ਫ਼ੌਜ (ਸਿਪਾਹੀ) ਦੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ 1923-24 ਵਿਚ ਇਸ ਸੰਗਰਾਮ ਵਿਚ ਕੁੱਦ ਪਿਆ । ਪੁਲਸ ਨੇ ਹਰਨਾਮ ਸਿੰਘ ਨੂੰ ਗ੍ਰਿਫਤਾਰ ਕਰਕੇ ਨਾਭੇ ਜੇਲ੍ਹ ਵਿਚ ਬੰਦ ਕਰ ਦਿੱਤਾ ਅਤੇ ਇਥੇ ਹੀ ਇਸ ਨੇ ਆਪਣੇ ਪ੍ਰਾਣ ਤਿਆਗ ਦਿੱਤੇ ।

**ਹਰਨਾਮ ਦਾਸ ਸਹਿਰਾਈ** : ਪੰਜਾਬੀ ਦੇ ਇਸ ਪ੍ਰਸਿੱਧ ਸਾਹਿਤਕਾਰ ਦਾ ਜਨਮ 13 ਅਪ੍ਰੈਲ, 1920 ਨੂੰ ਪਿੰਡ ਰਾਜਾ-ਸਾਂਸੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸ੍ਰ. ਸੰਤਾ ਸਿੰਘ ਦੇ ਘਰ ਬੀਬੀ ਲਾਜਵੰਤੀ ਦੀ ਕੁੱਖੋਂ ਹੋਇਆ । ਇਸ ਨੇ ਸਿਰਫ਼ ਮਿਡਲ ਤੱਕ ਹੀ ਵਿਦਿਆ ਪ੍ਰਾਪਤ ਕੀਤੀ । ਰੁਜ਼ਗਾਰ ਲਈ ਕਈ ਨਿੱਕੇ-ਮੋਟੇ ਧੰਦਿਆਂ ਦੇ ਨਾਲ ਨਾਲ ਸਾਹਿਤ ਸਿਰਜਨਾ ਨੂੰ ਵੀ ਜੀਵਨ ਦਾ ਅੰਗ ਬਣਾਇਆ । ਸਿੱਖ ਇਤਿਹਾਸ ਸਹਿਰਾਈ ਦਾ ਅਤਿ ਪਿਆਰਾ ਵਿਸ਼ਾ ਹੈ । 'ਲੋਹਗੜ੍ਹ', 'ਸਭਰਾਉਂ', 'ਅਨੂਪ ਕੌਰ' ਤੇ 'ਹਰੀਆ ਰਾਗਲੇ', 'ਮੱਸਾ ਰੰਘੜ,' 'ਸੀਸਗੰਜ' ਆਦਿ ਇਤਿ-ਹਾਸਕ ਨਾਵਲ ਇਸਦੀ ਗਵਾਹੀ ਭਰਦੇ ਹਨ । 'ਗੁਲਮੁਹਰ', 'ਆਰਸੀ-ਵਾਲਾ ਸਿੱਕਾ', 'ਸ਼ਦ-ਏ ਮਾਲਵਾ' ਆਦਿ ਇਸਦੇ ਹੋਰ ਰੁਮਾਂਟਿਕ-ਇਤਿ-ਹਾਸਕ ਨਾਵਲ ਹਨ । 'ਪਥਿਕ', 'ਸਫ਼ੈਦਪੋਸ਼', 'ਗਲੀ ਮਹੱਲੇ ਦੇ ਲੋਕ', 'ਡਾਚੀ', 'ਤੇਤੀਵਾਂ ਦੰਦ', 'ਤ੍ਰਿਸ਼ੰਕੂ', 'ਜ਼ਰ-ਜੋਰੂ-ਜ਼ਮੀਨ' ਆਦਿ ਇਸਦੇ ਸਮਾਜਕ ਨਾਵਲ ਹਨ, ਜਿਨ੍ਹਾਂ ਵਿਚ ਲੇਖਕ ਨੇ ਸਮਾਜ ਦੇ ਕੋਝਾਂ ਨੂੰ ਬੜੇ ਹੀ ਕਲਾਮਈ ਅਤੇ ਵਿਅੰਗਾਤ-ਮਕ ਢੰਗ ਨਾਲ ਪੇਸ਼ ਕਰਕੇ ਨਿੰਦਿਆ ਹੈ । ਸਹਿਰਾਈ ਦੀ ਪਕੜ ਮਨੋਵਿਗਿਆਨਕ ਅਤੇ ਬੋਲੀ ਬੜੀ ਠੁਕਦਾਰ ਹੈ । ਇਸਦੀ ਸ਼ੈਲੀ ਆਪਣੇ ਹੀ ਢੰਗ ਦੀ ਨਵੇਕਲੀ ਕਿਸਮ ਦੀ ਹੈ ।


ਹਰਨਾਮ ਦਾਸ ਸਹਿਰਾਈ

ਨਾਵਲਕਾਰੀ ਤੋਂ ਇਲਾਵਾ ਸਹਿਰਾਈ ਨੇ 'ਰਖੜੀ', 'ਸ਼ਕੁੰਤਲਾ', 'ਘਰ ਦੀ ਲਕਸ਼ਮੀ' ਵਰਗੇ ਨਾਟਕ ਅਤੇ 'ਬਹੂਬਜ਼ਾਰ', 'ਕਲਪਨਾ', 'ਸੰਗਮ', 'ਨਵੇਂ ਹਾਕਮ ਨਵੇਂ ਲੋਕ' ਵਰਗੇ ਕਹਾਣੀ ਸੰਗ੍ਰਹਿ ਵੀ ਸਿਰਜੇ ਹਨ। ਬਾਲ ਸਾਹਿਤ ਤੋਂ ਇਲਾਵਾ ਇਸਨੇ ਬੰਗਲਾ ਤੋਂ ਪੰਜਾਬੀ (ਸਰਤ ਚੰਦਰ ਦੇ ਨਾਵਲ ਬਰਾਜਬਹੂ ਤੇ ਮੰਝਲੀ ਦੀਦੀ) ਅਨੁਵਾਦ ਵੀ ਕੀਤਾ ਹੈ। ਆਲੋਚਨਾ ਤੇ ਵੀ ਤਬ੍ਹਾ ਅਜ਼ਮਾਈ ਕੀਤੀ ਹੈ। ਇਸ ਬਹੁਪ੍ਰਤਿਭਾਸ਼ਾਲੀ ਸਾਹਿਤਕਾਰ ਦੀਆਂ ਅਨੇਕ ਕਿਰਤਾਂ ਦਾ ਅਨੁਵਾਦ ਹਿੰਦੀ, ਗੁਜਰਾਤੀ, ਮਰਾਠੀ, ਬੰਗਾਲੀ, ਉਰਦੂ ਤੇ ਅੰਗਰੇਜ਼ੀ ਬੋਲੀਆਂ ਵਿਚ ਹੋ ਚੁਕਿਆ ਹੈ। ਪੰਜਾਬ ਦੇ ਅਮੀਰ ਤੇ ਨਿੱਘੇ ਸਭਿਆਚਾਰ ਦੀ ਰੰਗਣ ਵਿਚ ਰੰਗੇ ਇਸ ਸਾਹਿਤਕਾਰ ਨੂੰ ਭਾਸ਼ਾ ਵਿਭਾਗ, ਪੰਜਾਬ ਨੇ ਸਾਲ 1976-77 ਦੇ ਸ਼੍ਰੋਮਣੀ ਸਾਹਿਤਕਾਰ ਵਜੋਂ ਸਨਮਾਨਤ ਕੀਤਾ ਹੈ।

ਹ. ਪੁ. ਹਰਨਾਮ ਦਾਸ ਸਹਿਰਾਈ ਸੁਵਿਨਰ-ਭਾਸ਼ਾ ਵਿਭਾਗ ਪੰਜਾਬ।

**ਹਰਨੀਆ** : ਜਦੋਂ ਸਰੀਰ ਦਾ ਕੋਈ ਅੰਗ ਜਾਂ ਹਿੱਸਾ ਸਰੀਰ ਵਿਚਲੇ ਆਪਣੇ ਨਿਸ਼ਚਿਤ ਟਿਕਾਣੇ ਜਾਂ ਰੱਖਣੇ ਤੋਂ ਅਸਧਾਰਨ ਰੂਪ ਵਿਚ ਬਾਹਰ ਨੂੰ ਵਧਦਾ ਹੈ ਤਾਂ ਉਸ ਵਾਧੇ ਜਾਂ ਉਭਾਰ ਨੂੰ ਹਰਨੀਆ ਕਹਿੰਦੇ ਹਨ। ਇਹ ਵਾਧਾ ਜਾਂ ਉਭਾਰ ਸਰੀਰ ਦੇ ਅੰਦਰਲੇ ਕਮਜ਼ੋਰ ਹਿੱਸਿਆਂ ਵਿਚ ਉਤਪੰਨ ਹੁੰਦਾ ਹੈ। ਕਈ ਵੇਰ ਵੇਖਣ ਵਿਚ ਆਇਆ ਹੈ ਕਿ ਅਜਿਹੀ ਕਮਜ਼ੋਰੀ ਭਾਵੇਂ ਜਨਮ ਤੋਂ ਹੀ ਹੋਵੇ ਪਰ ਫਿਰ ਵੀ ਇਸ ਵਿਚ ਪ੍ਰਤੱਖ ਵਾਧੇ ਦਾ ਪਤਾ ਕਾਫ਼ੀ ਬੁਢਾਪੇ ਤੀਕ ਨਹੀਂ ਲਗਦਾ।

ਸਰੀਰਕ ਕੰਮਾਂ ਜਾਂ ਲਗਾਤਾਰ ਛੋਟੇ ਮੋਟੇ ਖਿਚਾਵਾਂ ਕਾਰਨ ਕਈ ਅੰਗ ਕਮਜ਼ੋਰ ਹੋਏ ਹਿੱਸੇ ਵਿਚੋਂ ਬਾਹਰ ਨੂੰ ਉਭਰ ਆਉਂਦੇ ਹਨ। ਇਹ ਉਭਰੇ ਹੋਏ ਹਿੱਸੇ ਕਈ ਵਾਰ ਕਸ਼ਟਦਾਇਕ ਗੁੱਛਿਆਂ ਦੇ ਰੂਪ ਵਿਚ ਵੀ ਨਜ਼ਰ ਆਉਂਦੇ ਹਨ। ਹਰਨੀਆ ਸੱਟ ਫੇਟ ਨਾਲ ਕਮਜ਼ੋਰ ਹੋਏ ਹਿੱਸਿਆਂ ਵਿਚ ਵੀ ਪੈਦਾ ਹੋ ਜਾਂਦਾ ਹੈ। ਅਜਿਹੀਆ ਹਾਲਤਾਂ ਜਿਨ੍ਹਾਂ ਵਿਚ ਪੇਸ਼ੀਆਂ ਨੂੰ ਹਾਨੀ ਪਹੁੰਚੀ ਹੋਵੇ ਜਾਂ ਜੋੜਕ ਤੰਤੂਆਂ ਦਾ ਉਤਲਾ ਖਿਚਾਅ ਘਟ ਜਾਵੇ ਤਾਂ ਉਹ ਵੀ ਹਰਨੀਆ ਦੀ ਬਿਮਾਰੀ ਪੈਦਾ ਕਰਨ ਵਿਚ ਸਹਾਈ ਹੁੰਦੀਆਂ ਹਨ। ਸਭ ਤੋਂ ਜ਼ਿਆਦਾ ਵਚਿੱਤਰ ਹਾਲਤ ਤਾਂ ਵਧ ਰਹੀ ਉਮਰ ਦੀ ਹੁੰਦੀ ਹੈ। ਅੱਧ-ਭੁੱਖੀਆਂ ਆਬਾਦੀਆਂ ਵਿਚ ਭੋਜਨ-ਆਹਾਰ ਤੱਥ ਵੀ ਕਿਸੇ ਹੱਦ ਤਕ ਕਾਫ਼ੀ ਜ਼ਿੰਮੇਵਾਰ ਹਨ।

ਹਰਨੀਆ ਦਾ ਵਿਸਥਾਰ ਹਰਨੀਆ ਦੇ ਅੰਦਰਲੇ ਛੇਕ ਜਾਂ ਮੂੰਹ ਉੱਤੇ ਜਾਂ ਫਿਰ ਹਰਨੀਆ ਦੇ ਲਾਗਲੇ ਅੰਗਾਂ ਦੀ ਗਤੀਸ਼ੀਲਤਾ ਤੇ ਨਿਰਭਰ ਕਰਦਾ ਹੈ। ਆਂਤੜੀਆਂ ਹੀ ਵਧੇਰੇ ਕਰਕੇ ਇਸ ਦਾ ਸ਼ਿਕਾਰ ਹੁੰਦੀਆਂ ਹਨ ਕਿਉਂਕਿ ਇਹ ਪੇਟ ਵਿਚ ਕਾਫ਼ੀ ਆਜ਼ਾਦੀ ਨਾਲ ਹਿਲ ਜੁਲ ਸਕਦੀਆਂ ਹਨ। ਪੇਟ ਦੇ ਹਰਨੀਏ ਦੇ ਕੇਸ ਵਿਚ ਇਹ ਅੰਦਰਵਾਰ ਇਕ ਪੈਰੀਟੋਨੀਅਮ ਆਂਦਰਾਂ ਦੀ ਝਿੱਲੀ ਨਾਲ ਢਕਿਆ ਹੋਇਆ ਹੁੰਦਾ ਹੈ ਅਤੇ ਬਾਹਰੋਂ ਇਹ ਖਿੱਚੀ ਹੋਈ ਪੇਸ਼ੀ ਅਤੇ ਚਮੜੀ ਨਾਲ ਕੱਜਿਆ ਹੁੰਦਾ ਹੈ। ਕੁਝ ਹਰਨੀਏ ਜਿਨ੍ਹਾਂ ਵਿਚ ਬੁਨਿਆਦੀ ਨੁਕਸ ਵੱਡਾ ਹੋਵੇ ਬਹੁਤ ਵੱਡੇ ਆਕਾਰ ਦੇ ਹੋ ਜਾਂਦੇ ਹਨ ਅਤੇ ਇਥੋਂ ਤੀਕ ਕਿ ਪੇਟ ਦੇ ਸਾਰੇ ਹਿੱਸੇ, ਅੰਡਕੋਸ਼ ਜਾਂ ਛਾਤੀ ਖੋਲ ਵਿਚ ਖਿਸਕ ਜਾਂਦੇ ਹਨ।

ਹਰਨੀਆ ਦੇ ਵਿਚਲੇ ਮਾਦੇ ਨੂੰ ਜੇਕਰ ਹੌਲੀ ਜਿਹੀ ਘੁੱਟਣ ਨਾਲ ਇਨ੍ਹਾਂ ਦੇ ਅਸਲ ਥਾਂ ਤੇ ਲਿਜਾਇਆ ਜਾ ਸਕੇ ਤਾਂ ਇਨ੍ਹਾਂ ਨੂੰ ਰਿਡਿਊਸੀ-ਬਲ ਕਿਹਾ ਜਾਂਦਾ ਹੈ। ਜੇਕਰ ਦਬਾਉਣ ਨਾਲ ਵਿਚਲਾ ਮਾਦਾ ਵਾਪਸ ਨਾ ਜਾਵੇ ਪਰੰਤੂ ਇਹ ਚੰਗੀ ਹਾਲਤ ਵਿਚ ਹੋਵੇ ਤਾਂ ਇਸ ਨੂੰ ਇਨਕਾਰਸੀਰੇ-ਟਿਡ ਕਿਹਾ ਜਾਂਦਾ ਹੈ। ਸਟਰੈਂਗੂਲੇਟਿਡ ਹਾਲਤ ਉਹ ਹੁੰਦੀ ਹੈ ਜਿਸ ਵਿਚ ਖ਼ੂਨ ਦੀ ਸਪਲਾਈ ਨਾ ਹੋ ਰਹੀ ਹੋਵੇ। ਸਟਰੈਂਗੂਲੇਸ਼ਨ ਤਾਂ ਚਿਕਿਤਸਕ ਸੰਕਟ ਵੀ ਪੈਦਾ ਕਰ ਸਕਦੀ ਹੈ। ਜੇਕਰ ਇਸ ਨੂੰ ਜਲਦੀ ਨਾ ਹਟਾਇਆ ਜਾਏ ਤਾਂ ਇਸ ਵਿਚਲੇ ਬੈਕਟੀਰੀਆ ਆਂਤੜੀਆਂ ਦੀ ਝਿੱਲੀ ਵਿਚੋਂ ਦੀ ਨਿੱਕਲ ਕੇ ਮਿਹਦੇ ਦੇ ਰੱਖਣੇ ਵਿਚ ਫੈਲ ਸਕਦੇ ਹਨ ਜਿਸ ਨਾਲ ਪੈਰੀਟੋਨਾਇਟਿਸ ਬਿਮਾਰੀ ਫੈਲ ਸਕਦੀ ਹੈ। ਸਟਰੈਂਗੂਲੇਸ਼ਨ ਹਰਨੀਆ ਦੇ ਮੂੰਹ ਤੇ ਸੁੰਗੜਨ ਕਾਰਨ ਵਧੇਰੇ ਹੁੰਦੀ ਹੈ ਜਾਂ ਇਸ ਵਿਚਲੇ ਮਾਦੇ ਦੇ ਫੈਲ ਜਾਣ ਨਾਲ ਜਿਵੇਂ ਕਿ ਆਂਤੜੀਆਂ ਦੀ ਝਿੱਲੀ ਦੇ ਗੈਸ ਨਾਲ ਵਧਣ ਕਾਰਨ।

ਹਰਨੀਆ ਦੀ ਹਰੇਕ ਕਿਸਮ ਦੇ ਲੱਛਣ ਵਖ ਵਖ ਹਨ। ਸਭ ਤੋਂ ਜ਼ਿਆਦਾ ਹੋਣ ਵਾਲੀ ਕਿਸਮ ਚੱਡੇ ਦਾ ਹਰਨੀਆ ਹੈ। ਕਮਜ਼ੋਰੀ ਚੱਡਾ ਨਾਲੀ ਵਿਚ ਹੀ ਪੈਦਾ ਹੁੰਦੀ ਹੈ, ਜਿਸ ਵਿਚੋਂ ਸ਼ੁਕ੍ਰਾਣੂ-ਵਹਿਣੀ ਪੇਟ ਦੇ ਰਖਣੇ ਤੋਂ ਅੰਡਕੋਸ਼ ਵਲ ਜਾਂਦੀ ਹੈ। ਇਸਤਰੀਆਂ ਵਿਚ ਇੱਥੇ ਇਕ ਸਾਂਵੀਂ ਅਪੂਰਨ ਬਣਤ ਹੁੰਦੀ ਹੈ। ਇਹ ਉਭਾਰ ਚੱਡਾ-ਲਿਗਾਮੈਂਟ ਦੇ ਉੱਪਰ ਉਭਰਦਾ ਅਤੇ ਅਕਸਰ ਅੰਡਕੋਸ਼ ਜਾਂ ਲੇਬੀਅਮ ਤਕ ਥੱਲੇ ਵਧਿਆ ਹੁੰਦਾ ਹੈ। ਨਾੜੂ (umbilical) ਹਰਨੀਆ ਮਾਸੂਮ ਬੱਚਿਆਂ ਵਿਚ ਵਿਸ਼ੇਸ਼ ਕਰਕੇ ਪਾਇਆ ਜਾਂਦਾ ਹੈ, ਇਹ ਗਰਭ ਦੇ ਪਲਣ ਸਮੇਂ ਨਾੜੂ ਵਹਿਣੀ ਬਣਤ ਦੇ ਕਿਸੇ ਨੁਕਸ ਕਰਕੇ ਪੈਦਾ ਹੋ ਜਾਂਦਾ ਹੈ। ਅਕਸਰ ਇਹ ਅਚਾਨਕ ਹੀ ਬੰਦ ਹੋ ਜਾਂਦਾ ਹੈ। ਫੀਮੋਰਲ ਹਰਨੀਆ ਜੋ ਔਰਤਾਂ ਵਿਚ ਜ਼ਿਆਦਾ ਹੁੰਦਾ ਹੈ, ਵੱਡੀਆਂ ਧਮਣੀਆਂ ਅਤੇ ਸ਼ਿਰਾਵਾਂ ਦੇ ਪੇਟ ਤੋਂ ਲੱਤਾਂ ਤਕ ਦੇ ਰਸਤੇ ਵਿਚ ਪੈਦਾ ਹੋਈ ਕਮਜ਼ੋਰੀ ਕਾਰਨ ਪੈਦਾ ਹੁੰਦਾ ਹੈ ਅਤੇ ਆਮ ਤੌਰ ਤੇ ਚੱਡਾ-ਲਿਗਾਮੈਂਟ ਦੇ ਹੇਠਾਂ ਹੁੰਦਾ ਹੈ। ਝਿੱਲੀਦਾਰ (diaphragmatic) ਹਰਨੀਆ ਪੇਸ਼ੀਦਾਰ ਡਾਇਆਫ੍ਰਾਮ ਵਿਚਲੇ ਵੱਡੇ ਨੁਕਸ ਕਾਰਨ ਪੈਦਾ ਹੁੰਦਾ ਹੈ। ਡਾਇਆਫ੍ਰਾਮ ਛਾਤੀ ਨੂੰ ਪੇਟ ਨਾਲੋਂ ਵੱਖ ਕਰਦਾ ਹੈ ਅਤੇ ਇਹ ਨੁਕਸ ਜੰਮਣ ਵੇਲੇ ਜਾਂ ਬਾਅਦ ਵਿਚ ਕਿਸੇ ਸਖ਼ਤ ਚੋਟ ਕਾਰਨ ਵੀ ਪੈਦਾ ਹੋ ਸਕਦਾ ਹੈ। ਇਨ੍ਹਾਂ ਦੋਹਾਂ ਹਾਲਤਾਂ ਵਿਚ ਪੇਟ ਦੇ ਅੰਗ ਛਾਤੀ ਵਿਚਲੇ ਖੋਲ ਵਿਚ ਧਸ ਜਾਂਦੇ ਹਨ ਅਤੇ ਇਹ ਸਾਹ ਕਿਰਿਆ ਤੇ ਬੁਰੀ ਤਰ੍ਹਾਂ ਅਸਰ ਪਾਉਂਦੇ ਹਨ। ਈਸੋਫੇਜੀਅਲ (esophagial) ਹਰਨੀਆ ਡਾਇਆਫ੍ਰਾਮ ਦੇ ਵਿਚੋਂ ਅਤੇ ਈਸੋਫੇਗਸ ਦੇ ਦੁਆਲੇ, ਮਿਹਦੇ ਦੇ ਇਕ ਹਿੱਸੇ ਦਾ ਉਭਾਰ ਹੈ। ਆਮ ਤੌਰ ਤੇ ਇਹ ਵੱਡੀ ਉਮਰ ਦੇ ਮਨੁੱਖਾਂ ਵਿਚ ਹੁੰਦਾ ਹੈ ਅਤੇ ਇਸ ਨਾਲ ਬਦਹਜ਼ਮੀ ਅਤੇ ਅਨੀਮੀਆ ਪੈਦਾ ਹੋ ਜਾਂਦੇ ਹਨ। ਪੱਛ ਜਾਂ ਚੀਰਾ (incisional) ਹਰਨੀਆ ਪੇਟ ਦੇ ਵੱਡੇ ਅੱਪਰੇਸ਼ਨ ਕਾਰਨ ਪੈਦਾ ਹੁੰਦਾ ਹੈ ਜੋ ਸਰੀਰਕ ਚਮੜੀ ਦੀਆਂ ਤਹਿਆਂ ਦੇ ਠੀਕ ਨਾ ਜੁੜਣ ਜਾਂ ਚਮੜੀ ਵਿਚ ਕਿਸੇ ਖ਼ਾਸ ਲਾਗ ਦੇ ਪੈਦਾ ਹੋ ਜਾਣ ਨਾਲ ਵੀ ਪੈਦਾ ਹੋ ਸਕਦਾ ਹੈ।

ਹਰਨੀਆ ਦੀਆਂ ਕਈ ਹੋਰ ਕਿਸਮਾਂ ਵੀ ਹਨ ਜੋ ਬਹੁਤ ਘੱਟ ਵਾਪਰਦੀਆਂ ਹਨ। ਇਨ੍ਹਾਂ ਸਾਰਿਆਂ ਵਿਚ ਸਟਰੈਂਗੂਲੇਸ਼ਨ ਜਾਂ ਦਰਦਨਾਕ ਉਭਾਰ ਪੈਦਾ ਹੁੰਦੇ ਹਨ। ਇਨ੍ਹਾਂ ਨੂੰ ਪੂਰੀ ਤਰ੍ਹਾਂ ਘਟਾਉਣ ਲਈ ਇਨ੍ਹਾਂ ਦੀਆਂ ਵਿਰਲਾਂ ਨੂੰ ਚੰਗੀ ਤਰ੍ਹਾਂ ਬੰਦ ਕਰਨਾ ਜ਼ਰੂਰੀ ਹੈ।

**ਇਲਾਜ**—ਸ਼ੁਰੂ ਵਿਚ ਰੋਗੀ ਨੂੰ ਹਰਨੀਆ ਦੀ ਕੋਈ ਤਕਲੀਫ਼ ਨਹੀਂ ਜਾਪਦੀ। ਜ਼ੋਰ ਲਾਉਣ ਵੇਲੇ ਗਿਗਟੀ ਬਣਦੀ ਹੈ ਤੇ ਆਪੇ ਮਿਟ ਜਾਂਦੀ ਹੈ। ਰੋਗੀ ਖ਼ੁਦ ਇਸ ਤੋਂ ਬੇਖ਼ਬਰ ਰਹਿੰਦਾ ਹੈ। ਬੱਚੇ ਦਾ ਹਰ-ਨੀਆ ਉਸਦੇ ਰੋਣ ਵੇਲੇ ਮਾਂ ਦੀ ਨਜ਼ਰੀਂ ਪੈ ਸਕਦਾ ਹੈ। ਹਰਨੀਆ ਦਾ ਵੱਡਾ ਖ਼ਤਰਾ ਇਹਦੇ ਘੁੱਟੇ ਜਾਣ ਵਿਚ ਹੈ। ਉਸ ਵੇਲੇ ਇਸ ਵਿਚ ਇਕ ਦਮ ਜ਼ੁਟਾਂ ਪੈਂਦੀਆਂ ਹਨ। ਸਖ਼ਤ ਪੇਟ ਦੇ ਨਾਲ ਹੀ ਉਲਟੀਆਂ ਆਉਂਣੀਆਂ ਸ਼ੁਰੂ ਹੋ ਜਾਂਦੀਆਂ ਹਨ। ਰੋਗੀ ਦੀ ਹਾਲਤ ਬੜੀ ਛੇਤੀ ਵਿਗੜਦੀ ਹੈ। ਜੇ ਇਸ ਵੇਲੇ ਤੁਰੰਤ ਡਾਕਟਰੀ ਸਹਾਇਤਾ ਨਾ ਮਿਲੇ

ਰੋਗੀ ਦੀ ਮੌਤ ਵੀ ਹੋ ਸਕਦੀ ਹੈ। ਇਸ ਦਾ ਸਫ਼ਲ ਇਲਾਜ ਪਰੇਸ਼ਨ ਹੈ। ਡਾਕਟਰ ਹਰਨੀਆ ਵਾਲੀ ਥਾਂ ਚੀਰਾ ਦੇ ਕੇ ਹਰਨੀਆ ਤੀ ਦੀਆਂ ਵਸਤਾਂ ਪੇਟ ਵਿਚ ਮੋੜ ਦਿੰਦਾ ਹੈ। ਹਰਨੀਆ ਮੋਰੀ ਨੂੰ ਟਾਂਕਿਆਂ ਨਾਲ ਸੀਊਂਦਾ ਹੈ। ਇਸ ਅੱਪਰੇਸ਼ਨ ਮਗਰੋਂ ਕੁਝ ਦਿਨ ਰਾਮ ਕਰਨ ਉਪਰੰਤ ਰੋਗੀ ਠੀਕ ਹੋ ਜਾਂਦਾ ਹੈ, ਪਰ 3-6 ਮਹੀਨੇ ਬੋਝ ਚੁੱਕਣ ਤੋਂ ਪ੍ਰਹੇਜ਼ ਕਰਨਾ ਜ਼ਰੂਰੀ ਹੈ। ਨਰਮ ਜ਼ਖ਼ਮ ਵਿਚ ਰਨੀਆ ਮੁੜ ਪੈਦਾ ਹੋ ਸਕਦਾ ਹੈ।

ਹ. ਪੁ.—ਮੈਕ. ਐਨ. ਸ. ਟ. 6:423; ਐਨ. ਬ੍ਰਿ. 11:436; ਐਵ. ਨ. 6:381.

ਡਾ. ਜਸਵੰਤ ਗਿੱਲ

**ਹਰਪਾਲਪੁਰ** : ਇਹ ਭਾਰਤ ਦੇ ਪੰਜਾਬ ਰਾਜ ਵਿਚ ਪਟਿਆਲਾ ਲ੍ਹੇ ਦੀ ਰਾਜਪੁਰਾ ਤਹਿਸੀਲ ਦਾ ਇਕ ਇਤਿਹਾਸਕ ਪਿੰਡ ਹੈ ਕੌਲੀ ਰੇਲਵੇ ਸਟੇਸ਼ਨ ਤੋਂ ਲਗਭਗ 6 ਕਿ. ਮੀ. ਦੱਖਣ ਵੱਲ ਸਥਿਤ । ਪਿੰਡ ਤੋਂ ਉੱਤਰ ਵੱਲ ਕੋਈ 150 ਕਦਮਾਂ ਦੀ ਦੂਰੀ ਤੇ ਹੀ ਸ੍ਰੀ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ।

ਹ. ਪੁ.—ਮ. ਕੋ. 263.

**ਹਰਬੰਸ ਸਿੰਘ** : 'ਜੁੱਗ ਪਲਟਾਊ ਦਲ' ਦਾ ਬਾਨੀ ਆਜ਼ਾਦੀ ਪਰਵਾਨਾ ਹਰਬੰਸ ਸਿੰਘ ਪੰਜਾਬ ਦੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਤ ਸਰਹਾਲਾ ਖੁਰਦ ਦਾ ਜੰਮ-ਪਲ ਸੀ। ਪਿਤਾ ਦਾ ਨਾਂ ਸ੍ਰ. ਖੇਮ ਸ ਸੀ। ਹਰਬੰਸ ਸਿੰਘ ਨੇ ਸੰਨ 1922 ਤੇ 1931 ਵਿਚ ਬੱਬਰ ਾਲੀ ਲਹਿਰ ਵਿਚ ਵਧ-ਚੜ੍ਹ ਕੇ ਹਿੱਸਾ ਲਿਆ ਅਤੇ ਇਸੇ ਦੌਰਾਨ । ਨੂੰ ਗ੍ਰਿਫ਼ਤਾਰ ਕਰਕੇ ਤਿੰਨ ਸਾਲਾਂ ਲਈ ਜੇਲ੍ਹ ਵਿਚ ਡੱਕ ਦਿਤਾ ਆ। ਜੇਲ੍ਹ ਵਿਚ ਇਸ ਨੇ 'ਜੁੱਗ ਪਲਟਾਊ ਦਲ' ਦਾ ਸੰਗਠਨ ਕੀਤਾ ਰੂਹ-ਪੋਸ਼ ਹੋ ਗਿਆ। ਪੁਲਸ ਨੇ ਇਸ ਨੂੰ ਇਸ਼ਤਿਹਾਰੀ ਮੁਜਰਮ ਰ ਦੇ ਦਿਤਾ। ਸੰਨ 1943 ਵਿਚ ਅੰਮ੍ਰਿਤਸਰ ਵਿਖੇ ਇਹ ਫਿਰ ਸ ਦੇ ਹੱਥ ਆ ਗਿਆ ਅਤੇ ਇਸ ਨੂੰ ਮੌਤ ਦੀ ਸਜ਼ਾ ਦਿਤੀ ਗਈ।

3 ਅਪ੍ਰੈਲ, 1944 ਦੇ ਦਿਨ ਫਾਂਸੀ ਦੇ ਤਖ਼ਤੇ ਉਪਰ ਇਸਨੇ ਦੀ ਪਾਈ।

**ਹਰਬਰਟ** : ਵੇਲਜ਼ ਤੇ ਇਸ ਦੇ ਆਲੇ ਦੁਆਲੇ ਫੈਲਿਆ ਆ ਇਹ ਇਕ ਪ੍ਰਸਿੱਧ ਬਰਤਾਨਵੀ ਖ਼ਾਨਦਾਨ ਹੈ ਜੋ 15ਵੀਂ ਸਦੀ ਚਾਰ ਮੁੱਖ ਸ਼ਾਖਾਂ ਵਿਚ ਵੰਡਿਆ ਚਲਿਆ ਆ ਰਿਹਾ ਹੈ। ਇਸ ਦਾਨ ਨੇ ਵੇਲਜ਼ ਤੋਂ ਬਾਹਰ ਵੀ ਕੁਝ ਪ੍ਰਸਿੱਧੀ ਪ੍ਰਾਪਤ ਕੀਤੀ। ਇਸ ਦਾਨ ਦਾ ਸਭ ਤੋਂ ਪਹਿਲਾ ਹਰਬਰਟ (ਲਗਭਗ 1423-69) ਜਿਸ ਬਲੈਕ ਵਿਲੀਅਮ' ਕਹਿੰਦੇ ਸਨ, ਲੰਡਨ ਦਾ ਇਕ ਮਸ਼ਹੂਰ ਵਪਾਰੀ ਆ। ਉਹ 1968 ਈ. ਵਿਚ ਪੇਮਬਰੁਕ ਦਾ ਅਰਲ ਬਣਿਆ, ਐਜਕੋਟ ਦੀ ਲੜਾਈ ਵਿਚ ਉਸ ਨੂੰ ਹਾਰ ਹੋ ਗਈ ਤੇ 1499 ਈ. ਉਸ ਨੂੰ ਕਤਲ ਕਰ ਦਿਤਾ ਗਿਆ। ਉਸ ਦੇ ਪੁੱਤਰ ਵਿਲੀਅਮ ਗਭਗ 1455-91) ਨੇ 1479 ਵਿਚ ਐਡਵਰਡ ਚੌਥੇ ਦੀ ਬੇਨਤੀ ਮਬਰੁਕ ਦੀ ਅਰਲਸ਼ਿਪ ਦੇ ਬਦਲੇ ਹਨਟਿੰਗਡਨ ਦੀ ਅਰਲਸ਼ਿਪ ਾਨ ਕਰ ਲਈ।

ਇਸ ਖ਼ਾਨਦਾਨ ਦੀ ਦੂਜੀ ਸ਼ਾਖਾ ਵਿਲੀਅਮ ਹਰਬਰਟ (ਲਗ- 1506-70) ਤੋਂ ਚਾਲੂ ਹੋਈ ਜਿਸ ਦਾ ਬਾਪ ਬਲੈਕ ਵਿਲੀਅਮ ਨਜਾਇਜ਼ ਪੁੱਤਰ ਸੀ। ਫਲੌਰੈਂਸ ਨਾਈਟਿੰਗੇਲ ਦਾ ਹਾਮੀ ਸਿਡਨੀ ਰਟ (1810-61) ਵੀ ਇਸੇ ਖ਼ਾਨਦਾਨ ਵਿਚੋਂ ਸੀ ਅਤੇ ਇਸੇ ਦਾਨ ਦਾ ਸਿਡਨੀ ਚਾਰਲਸ ਹਰਬਰਟ ਸੰਨ 1960 ਵਿਚ ਸੋਲ੍ਹਵਾਂ ਬਣਿਆ।

ਪੇਮਬਰੁਕ ਦੇ ਟਿਊਡਰ ਅਰਲ, ਵਿਲੀਅਮ ਦੇ ਛੋਟੇ ਪੁੱਤਰ ਸਰ ਐਡਵਰਡ ਹਰਬਰਟ ਨੇ ਸੰਨ 1587 ਵਿਚ ਪੋਵਿਸ ਦੀ ਲੋਡਰਸ਼ਿਪ ਖਰੀਦ ਕੇ ਇਸ ਖ਼ਾਨਦਾਨ ਦੀ ਤੀਜੀ ਸ਼ਾਖ ਦੀ ਨੀਂਹ ਰੱਖੀ।

ਇਸ ਖ਼ਾਨਦਾਨ ਦੀ ਸਭ ਤੋਂ ਵੱਧ ਮਸ਼ਹੂਰ ਸ਼ਾਖ ਦੀ ਬੁਨਿਆਦ ਬਲੈਕ ਵਿਲੀਅਮ ਦੇ ਭਤੀਜੇ, ਸਰ ਰਿਚਰਡ ਹਰਬਰਟ (1468-1539) ਨੇ ਰੱਖੀ, ਜੋ ਮਾਂਟਗੁਮਰ ਵਿਚ ਆਬਾਦ ਹੋਇਆ ਅਤੇ ਹੈਨਰੀ ਅੱਠਵੇਂ ਦੇ ਰਾਜ-ਕਾਲ ਵੇਲੇ ਸਥਾਨਕ ਮਾਮਲਿਆਂ ਵਿਚ ਪ੍ਰਸਿੱਧ ਹੋਇਆ ਸੀ। ਪ੍ਰਸਿੱਧ ਕਵੀ ਜਾਰਜ ਹਰਬਰਟ (1593-1633), ਐਡਵਰਡ (1583-1648) ਅਤੇ ਸ਼ੇਰਬਰੀ ਦਾ ਲਾਰਡ ਡਿਪਲਮੇਂਟ ਅਤੇ ਲੇਖਕ ਹਰਬਰਟ, ਸਾਰੇ ਇਸ ਸ਼ਾਖਾ ਨਾਲ ਸਬੰਧ ਰਖਦੇ ਹਨ।

ਹ. ਪੁ.—ਐਨ. ਬ੍ਰਿ. 11:412; ਕੋਲ. ਐਨ. 9:362.

**ਹਰਬਰਟ ਆਫ ਸ਼ੇਰਬਰੀ, ਐਡਵਰਥ ਹਰਬਰਟ** : ਇਸ ਪ੍ਰਸਿੱਧ ਅੰਗ੍ਰੇਜ਼ ਦਰਬਾਰੀ, ਸੈਨਿਕ, ਨੀਤੀਵੇਤਾ, ਇਤਿਹਾਸਕਾਰ, ਕਵੀ ਅਤੇ ਦਾਰਸ਼ਨਿਕ ਦਾ ਜਨਮ 3 ਮਾਰਚ 1582 ਈ. ਨੂੰ ਹੋਇਆ। ਆੱਕਸਫ਼ੋਰਡ ਤੋਂ ਵਿਦਿਆ ਪ੍ਰਾਪਤ ਕਰਕੇ ਹਾਲੈਂਡ, ਫਰਾਂਸ ਤੇ ਇਟਲੀ ਘੁੰਮਿਆ। ਪੈਰਿਸ ਵਿਖੇ ਇਹ 5 ਸਾਲਾਂ ਲਈ ਰਾਜਦੂਤ ਵੀ ਰਿਹਾ। ਦਰਸ਼ਨ-ਸ਼ਾਸਤਰ, ਇਤਿਹਾਸ ਅਤੇ ਸਾਹਿਤ ਨਾਲ ਭਰੀ ਇਸਦੀ "*De Veritate*" ਰਚਨਾ 1624 ਈ. ਵਿਚ ਪ੍ਰਕਾਸ਼ਿਤ ਹੋਈ ਜਿਸ ਵਿਚ ਇਸਨੇ ਸੱਚ ਦੀ ਖੋਜ ਅਤੇ ਪਵਿੱਤਰ ਜੀਵਨ ਦੀ ਆਲੋਚਨਾ ਕੀਤੀ। "*Autobiography*" (1764) ਵਿਚ ਇਸਨੇ ਮਾਨਵ ਗੁਣਾਂ ਨੂੰ ਕੇਂਦਰਿਤ ਕੀਤਾ। "*Occasional Verses*" (1665) ਨਾਮੀ ਰਚਨਾਵਾਂ ਪ੍ਰਤਿਭਾ ਅਤੇ ਸ਼ੈਲੀ ਦੇ ਪੱਖੋਂ ਇਸਨੂੰ ਉੱਚ ਕੋਟੀ ਦਾ ਕਵੀ ਸਿੱਧ ਕਰਦੀਆਂ ਹਨ। ਇਹ ਪੰਜ ਸਾਲਾਂ ਲਈ ਪੈਰਿਸ ਵਿਖੇ ਰਾਜਦੂਤ ਰਿਹਾ। ਸਿਆਸੀ ਸੇਵਾਵਾਂ ਕਾਰਨ ਆਇਰਲੈਂਡ ਤੇ ਇੰਗਲੈਂਡ ਨੇ ਇਸਨੂੰ ਪੀਅਰ ਵਜੋਂ ਸਨਮਾਨਿਤ ਕੀਤਾ। ਇਸਨੂੰ 'ਕੁਦਰਤੀ ਧਰਮ' ਦਾ ਪਿਤਾ ਵੀ ਮੰਨਿਆ ਜਾਂਦਾ ਹੈ।

ਇਸਦੀ ਮੌਤ 5 ਅਗਸਤ 1648 ਈ. ਨੂੰ ਲੰਡਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4:1014.

**ਹਰਬਰਟ, ਸਰ ਐਲਨ ਪੈਟਰਿਕ** : ਇੰਗਲੈਂਡ ਦੇ ਇਸ ਨਾਵਲਕਾਰ, ਨਾਟਕਕਾਰ, ਕਵੀ ਅਤੇ ਰਾਜਨੀਤੀਵਾਨ ਦਾ ਜਨਮ 24 ਸਤੰਬਰ 1890 ਨੂੰ ਸੱਰੇ ਵਿਚ ਐਲਸਟੀਡ ਵਿਖੇ ਹੋਇਆ। ਇਸ ਨੇ 50 ਤੋਂ ਵੱਧ ਪੁਸਤਕਾਂ ਲਿਖੀਆਂ ਹਨ। ਸਭ ਤੋਂ ਪਹਿਲਾਂ ਇਸ ਨੇ ਇਕ ਮਜ਼ਾਕੀਆ ਰਸਾਲੇ 'ਪੰਚ' ਲਈ ਲਿਖਣਾ ਸ਼ੁਰੂ ਕੀਤਾ। ਉਸ ਸਮੇਂ ਇਹ ਵਿਨਚੈਸਟਰ ਕਾਲਜ ਵਿਚ ਪੜ੍ਹਦਾ ਸੀ। ਇਸ ਨੇ ਆਕਸਫ਼ੋਰਡ ਤੋਂ ਕਾਨੂੰਨ ਦੀ ਡਿਗਰੀ ਪ੍ਰਾਪਤ ਕੀਤੀ। ਪਹਿਲੇ ਵਿਸ਼ਵਯੁਧ ਦੌਰਾਨ ਇਸਨੇ ਇੰਗਲੈਂਡ ਦੀ ਜਲ-ਸੈਨਾ ਵਿਚ ਸੇਵਾ ਕੀਤੀ।

'ਦੀ ਸੀਕ੍ਰਿਟ ਬੈਟਲ' ਇਸ ਦੀ ਪਹਿਲੀ ਸਫਲ ਕ੍ਰਿਤ ਸੀ। ਇਸ ਵਿਚ ਇਸ ਨੇ 1919 ਦੇ ਮੈਦਾਨੇ-ਜੰਗ ਦਾ ਜ਼ਿਕਰ ਕੀਤਾ ਹੈ। ਇਸ ਦਾ ਇਕ ਹੋਰ ਨਾਵਲ 'ਦੀ ਵਾਟਰ ਜਿਪਸੀਜ਼' ਹੈ, ਜਿਸ ਵਿਚ ਇਸ ਨੇ ਟੇਮਜ਼ ਦਰਿਆ ਦੇ ਨਾਲ ਲਗਦੇ ਇਲਾਕੇ ਦੇ ਜਨ-ਜੀਵਨ ਨੂੰ ਬਿਆਨ ਕੀਤਾ ਹੈ। 'ਹੋਲੀ ਡੈੱਡਲਾਕ' (1934 ਵਿਚ ਇਸਨੇ ਤਲਾਕ ਨਿਯਮਾਂ ਵਿਚਲੀਆਂ ਖ਼ਾਮੀਆਂ ਨੂੰ ਪੇਸ਼ ਕੀਤਾ ਹੈ। ਇਸ ਨੇ ਕਈ ਮਜ਼ਾਕੀਆ ਓਪੇਰੇ ਅਤੇ ਸੰਗੀਤ-ਨਾਟ ਲਿਖੇ। ਇਸ ਦੇ ਕੁਝ ਕੁ ਨਾਟਕ ਜਿਵੇਂ ਕਿ 'ਰਿਵਰ ਸ ਈਡ ਨਈਟਸ', 'ਹੈਲੇਨ', 'ਡਰਬੀ ਡੇ',

'ਬਲੈੱਸ ਦੀ ਬਰਾਈਡ' ਅਤੇ 'ਥਿੱਗ ਬੈਨ' ਆਦਿ ਬਹੁਤ ਪ੍ਰਸਿੱਧ ਹਨ ।

11 ਨਵੰਬਰ, 1971 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4:1040; ਨਿ. ਯੂ. ਐਨ. 8:4189.

**ਹਰਬਰਟ, ਜਾਰਜ :** ਇੰਗਲੈਂਡ ਦਾ ਇਹ ਪ੍ਰਸਿੱਧ ਕਵੀ ਸਰ ਰਿਚਰਡ ਦਾ ਪੰਜਵਾਂ ਪੁੱਤਰ ਸੀ, ਜਿਸ ਦਾ ਜਨਮ 3 ਅਪ੍ਰੈਲ 1593 ਨੂੰ ਹੋਇਆ। ਇਹ ਜਾਨ ਡੌਨ ਦੀ ਅਧਿਆਤਮਵਾਦੀ ਵਿਚਾਰਧਾਰਾ ਦਾ ਪੈਰੋਕਾਰ ਸੀ । ਇਸ ਨੇ ਵਧੇਰੇ ਭਗਤੀ ਦੇ ਵਿਸ਼ੇ ਤੇ ਕਵਿਤਾਵਾਂ ਲਿਖੀਆਂ । ਤਿੰਨ ਸਾਲ ਦੀ ਉਮਰ ਵਿਚ ਇਸ ਦਾ ਪਿਤਾ ਸੁਰਗਵਾਸ ਹੋ ਗਿਆ । ਇਸ ਦੀ ਮਾਂ ਨੂੰ ਦਸ ਬੱਚੇ ਪਾਲਣੇ ਪਏ । ਉਹ ਕਾਫ਼ੀ ਸਮਝਦਾਰ ਅਤੇ ਚੰਗੇ ਕਿਰਦਾਰ ਵਾਲੀ ਇਸਤਰੀ ਸੀ ਅਤੇ ਡੌਨ ਦੀ ਦੋਸਤ ਸੀ । ਉਨ੍ਹਾਂ ਵਿਚਕਾਰ ਅਫ਼ਲਾਤੂਨੀ ਪਿਆਰ ਸੀ, ਜੋ 20 ਸਾਲ ਤੋਂ ਵੱਧ ਸਮੇਂ ਤਕ ਰਿਹਾ । ਡੌਨ ਨੇ ਉਸਦੀ ਪ੍ਰਸੰਸਾ ਵਿਚ ਕਵਿਤਾਵਾਂ ਵੀ ਲਿਖੀਆਂ । ਹਰਬਰਟ ਨੇ ਆਪਣੀ ਮਾਂ ਦਾ ਬਹੁਤ ਜ਼ਿਆਦਾ ਅਸਰ ਕਬੂਲਿਆ ।

ਇਸ ਨੇ ਵੈਸਟਮਿਨਸਟਰ ਸਕੂਲ ਵਿਚ ਅਤੇ ਫਿਰ ਟ੍ਰਿਨਿਟੀ ਕਾਲਜ ਕੈਂਬਰਿਜ ਵਿਚ ਸਿੱਖਿਆ ਪ੍ਰਾਪਤ ਕੀਤੀ । 1609 ਵਿਚ ਇਸ ਦੀ ਮਾਂ ਨੇ ਦੂਸਰੀ ਸ਼ਾਦੀ ਕਰਵਾ ਲਈ । 1610 ਈ. ਵਿਚ ਸਾਲ ਦੇ ਪਹਿਲੇ ਦਿਨ ਇਸ ਨੇ ਆਪਣੀ ਮਾਂ ਨੂੰ ਦੋ ਸਾਨੇਟ ਲਿਖ ਕੇ ਭੇਜੇ ਜਿਨ੍ਹਾਂ ਵਿਚ ਕਿਹਾ ਗਿਆ ਸੀ ਕਿ ਸ਼ਾਇਰੀ ਲਈ ਇਸਤਰੀ ਦੀ ਮੁਹੱਬਤ ਨਾਲੋਂ ਪਰਮਾਤਮਾ ਦੀ ਮੁਹੱਬਤ ਵਧੇਰੇ ਢੁਕਵੀਂ ਹੈ । ਇਹ ਇਸ ਦੀਆਂ ਪਹਿਲੀਆਂ ਕਵਿਤਾਵਾਂ ਹਨ । 21 ਜਨਵਰੀ, 1620 ਈ. ਨੂੰ ਇਹ ਕੈਂਬਰਿਜ ਯੂਨੀਵਰਸਿਟੀ ਦਾ ਪਬਲਿਕ ਓਰੇਟਰ ਚੁਣਿਆ ਗਿਆ । 1630 ਈ. ਵਿਚ ਇਹ ਪਾਦਰੀ ਬਣ ਗਿਆ ।

ਇਸ ਨੂੰ ਸ਼ਾਇਰੀ ਤੋਂ ਇਲਾਵਾ ਸੰਗੀਤ ਵਿਚ ਵੀ ਦਿਲਚਸਪੀ ਸੀ । ਇਸ ਦੀਆਂ ਕਵਿਤਾਵਾਂ ਦੇ ਸੰਗ੍ਰਹਿ ਦਾ ਨਾਂ 'ਦੀ ਟੈਂਪਲ' ਹੈ । ਇਸ ਨੇ ਇਨ੍ਹਾਂ ਕਵਿਤਾਵਾਂ ਵਿਚ ਵਧੇਰੇ ਕਰਕੇ ਇਖ਼ਲਾਕੀ ਤੇ ਧਾਰਮਕ ਕੁਰੀਤੀਆਂ, ਗਿਰਜੇ ਦੇ ਰਿਵਾਜਾਂ, ਸੰਸਾਰਕ ਹਵਸ ਤੇ ਆਤਮਕ ਸ਼ਾਂਤੀ ਦੀ ਚਰਚਾ ਕੀਤੀ ਹੈ । ਇਸ ਦੀ ਸ਼ੈਲੀ ਸਾਦਾ ਤੇ ਸਰਲ ਹੈ । ਇਸ ਨੇ ਆਮ ਬੋਲ-ਚਾਲ ਵਿਚ ਆਉਣ ਵਾਲੇ ਸ਼ਬਦਾਂ ਦੀ ਵਰਤੋਂ ਕੀਤੀ ਹੈ । ਕਵਿਤਾਵਾਂ ਆਮ ਗੱਲਬਾਤ ਦੇ ਲਹਿਜੇ ਵਿਚ ਲਿਖੀਆਂ ਗਈਆਂ ਹਨ । ਤਸ਼ਬੀਹਾਂ ਵੀ ਡੌਨ ਵਾਂਗ ਗੁੰਝਲਦਾਰ ਤੇ ਦਿਮਾਗ਼ ਤੇ ਬੋਝ ਪਾਉਣ ਵਾਲੀਆਂ ਨਹੀਂ । ਛੰਦ ਤੇ ਵੀ ਇਸ ਨੂੰ ਪੂਰਾ ਪੂਰਾ ਕਾਬੂ ਹੈ ।

ਇਸ ਦੀ ਮੌਤ 1 ਮਾਰਚ 1633 ਈ. ਨੂੰ ਹੋਈ ।

—ਈਸ਼ ਕੁਮਾਰ

**ਹਰਬਰਟ, ਜੋਹਾਨ ਫ਼੍ਰੀਡਰਿਕ :** ਇਹ ਇਕ ਪ੍ਰਸਿੱਧ ਫ਼ਿਲਾਸਫ਼ਰ ਅਤੇ ਸਿੱਖਿਆ ਸ਼ਾਸਤਰੀ ਸੀ, ਜਿਸਦਾ ਜਨਮ 4 ਮਈ, 1776 ਨੂੰ ਓਲਡੈਨਬਰਗ (ਹੁਣ ਪੱਛਮੀ ਜਰਮਨੀ) ਵਿਖੇ ਹੋਇਆ । ਇਸਨੇ ਉੱਨ੍ਹੀਵੀਂ ਸਦੀ ਵਿਚ ਮੁੜ ਉੱਠੀ ਯਥਾਰਥਵਾਦ ਦੀ ਲਹਿਰ ਦੀ ਅਗਵਾਈ ਕੀਤੀ । ਇਸ ਨੂੰ ਬੱਚਿਆਂ ਦੀ ਆਧੁਨਿਕ ਵਿਗਿਆਨਕ ਸਿੱਖਿਆ ਦੇ ਮੋਢੀਆਂ ਵਿਚੋਂ ਇਕ ਗਿਣਿਆ ਜਾਂਦਾ ਹੈ । ਕਾਂਟ ਦੇ ਆਦਰਸ਼ਵਾਦ ਦੇ ਵਿਰੁੱਧ ਇਸਨੇ ਪੂਰਵ-ਸੁਕਰਾਤ ਫ਼ਿਲਾਸਫ਼ੀ ਦੀ ਈਲੀਆਈ ਵਿਚਾਰਧਾਰਾ (Eleatic School) ਦੇ ਸੂਖਮ ਯਥਾਰਥ-ਵਾਦ ਨੂੰ ਪੇਸ਼ ਕੀਤਾ । ਨੇਕੀ ਨੂੰ ਮਨੁੱਖੀ ਵਿਕਾਸ ਦਾ ਸਹਜ ਪੱਖ ਦਸਦੇ ਹੋਏ ਇਸਨੇ ਨੈਤਿਕਤਾ ਵਿਚ ਇਕ ਨਵੀਂ ਸੂਝ ਪੈਦਾ ਕੀਤੀ । 'ਏ ਟੈਕਸਟ ਬੁੱਕ ਇਨ ਸਾਈਕਾਲੋਜੀ (1894) ਅਤੇ 'ਆਊਟ-ਲਾਈਨਜ਼ ਆਫ਼ ਐਜੂਕੇਸ਼ਨਲ ਡਾਕਟ੍ਰਿਨ' (1901) ਇਸ ਦੀਆਂ ਪੁਸਤਕਾਂ ਦੇ ਅੰਗ੍ਰੇਜ਼ੀ ਅਨੁਵਾਦ ਹਨ ।

ਇਸ ਦੀ ਮੌਤ 14 ਅਗਸਤ, 1841 ਨੂੰ ਗੱਟਿੰਗੇਂਨ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 4:1040.

**ਹਰਬਰਟ, ਵਿਕਟਰ :** ਅਮਰੀਕਾ ਦੇ ਇਸ ਸੰਗੀਤਕਾਰ ਅਤੇ ਸੰਗੀਤ-ਨਾਟਕਾਂ ਦੇ ਰਚਣਹਾਰੇ ਦਾ ਜਨਮ 1 ਫ਼ਰਵਰੀ, 1859 ਨੂੰ ਡਬਲਿਨ ਵਿਖੇ ਹੋਇਆ । ਸ਼ੁਰੂ ਸ਼ੁਰੂ ਵਿਚ ਇਹ ਜਰਮਨੀ ਵਿਚ ਸੰਗੀਤਕਾਰ ਵਜੋਂ ਪ੍ਰਸਿੱਧ ਹੋ ਗਿਆ । ਸੰਨ 1886 ਵਿਚ ਇਹ ਆਪਣੀ ਪਤਨੀ ਨਾਲ ਅਮਰੀਕਾ ਚਲਾ ਗਿਆ । ਇਸ ਨੇ ਥੀਓਡੋਰ ਟਾਮਸ ਅਤੇ ਐਨਟਨ ਜ਼ਿਡਲ ਦੇ ਅਧੀਨ ਮੈਟ੍ਰੋਪਾਲਿਟਨ ਆੱਰਕੈਸਟਰਾ ਵਿਚ ਕੰਮ ਕੀਤਾ । ਇਸ ਦੇ ਸ਼ੁਰੂ ਸ਼ੁਰੂ ਦੇ ਸੰਗੀਤ-ਨਾਟਕ ਰੋਮਾਂਚਕਾਰੀ ਸਨ ਅਤੇ ਨਿਊ-ਯਾਰਕ ਫਿਲਹਾਰਮੋਨਿਕ ਸੋਸਾਇਟੀ ਵੱਲੋਂ ਪੇਸ਼ ਕੀਤੇ ਜਾਂਦੇ ਸਨ । ਸੰਯੁਕਤ ਰਾਜ ਅਮਰੀਕਾ ਵਿਚ ਇਹ ਸ਼ਾਨਦਾਰ ਸੰਗੀਤ-ਨਾਟਕਾਂ ਦੇ ਰਚਨਹਾਰੇ ਅਤੇ ਸੰਚਾਲਕ ਵਜੋਂ ਪ੍ਰਸਿੱਧ ਹੋਇਆ । ਸੰਨ 1893 ਵਿਚ ਇਸ ਨੇ ਪ੍ਰਸਿੱਧ 22 ਰਜਮੈਂਟ ਬੈਂਡ ਦੀ ਕਮਾਨ ਸੰਭਾਲ ਲਈ । ਸੰਨ 1898 ਤੋਂ 1904 ਤੱਕ ਇਹ ਪਿਟਸਬਰਗ ਸਿੰਫ਼ਨੀ ਆੱਰਕੈਸਟਰਾ ਦਾ ਸੰਚਾਲਕ ਰਿਹਾ ਅਤੇ ਪਿਛੋਂ 1904 ਈ. ਵਿਚ ਇਸ ਨੇ ਆਪਣਾ ਆਰਕੈਸਟਰਾ ਤਿਆਰ ਕਰ ਲਿਆ । ਹਰਬਰਟ ਨੇ ਅਮੈਰੀਕਨ ਸੋਸਾਇਟੀ ਆਫ਼ ਕੰਪੋਜ਼ਰਜ਼, ਆਥਰਜ਼ ਐਂਡ ਪਬਲਿਸ਼ਰਜ਼ ਦੀ ਸਥਾਪਨਾ ਵਿਚ ਵਿਸ਼ੇਸ਼ ਹਿੱਸਾ ਪਾਇਆ ।



ਵਿਕਟਰ ਹਰਬਰਟ

ਹਰਬਰਟ ਦਾ ਪਹਿਲਾ ਲਘੂ ਓਪੇਰਾ 'ਪ੍ਰਿੰਸ ਐਨੈਨੀਅਸ' (1894) ਸੀ । ਇਸ ਤੋਂ ਪਿਛੋਂ ਇਸ ਨੇ 40 ਤੋਂ ਵੱਧ ਹੋਰ ਲਘੂ ਓਪੇਰਿਆਂ ਦੀ ਰਚਨਾ ਕੀਤੀ । 'ਦੀ ਸੈਰੇਨੇਡ', 'ਦੀ ਫਾਰਚੂਨ ਟੈੱਲਰ', 'ਬੇਬਜ਼ ਇਨ ਟਾਇਲੈਂਡ', 'ਦੀ ਰੈਡ ਮਿਲ', 'ਨਾਟੀ ਮੈਰੀਟਾ', 'ਸਵੀਟ ਹਾਰਟਸ', 'ਦੀ ਓਨਲੀ ਗਰਲ' ਆਦਿ ਇਸ ਦੇ ਵਧੀਆ ਸੰਗੀਤ-ਨਾਟਕ ਸਨ । ਸੰਨ 1911 ਵਿਚ ਇਸ ਨੇ 'ਨੈਟੋਮਾ' ਅਤੇ ਸੰਨ 1914 ਵਿਚ 'ਮੈਡੇਲੀਨ' ਨਾਂ ਦੇ ਦੋ ਅਤਿ ਉੱਤਮ ਓਪੇਰਿਆਂ ਦੀ ਰਚਨਾ ਕੀਤੀ । 1916 ਵਿਚ ਇਸ ਨੇ 'ਦੀ ਫਾਲ ਆਫ ਏ ਨੇਸ਼ਨ' ਫ਼ਿਲਮ ਲਈ ਸੰਗੀਤ ਵੀ ਦਿੱਤਾ ।

26 ਮਈ, 1924 ਨੂੰ ਨਿਊਯਾਰਕ ਸਿਟੀ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4.1041; ਐਨ. ਅਮ. 14:118.

**ਹਰਮਨ ਮਾਉਂਟ :** ਰੂਮ ਸਾਗਰ ਦੇ ਪੂਰਬੀ ਤੱਟ ਦਾ ਸਭ ਤੋਂ ਵੱਡਾ ਪਹਾੜ ਹੈ ਜੋ ਸੀਰੀਆ ਅਤੇ ਲਿਬਨਾਨ ਦੀ ਹੱਦ ਉਤੇ ਦਮਿਸ਼ਕ ਤੋਂ 40 ਕਿ. ਮੀ. ਪੱਛਮ-ਦੱਖਣ ਵੱਲ ਸਥਿਤ ਹੈ । ਇਹ

ਤ ਸਦਾ ਬਰਫ਼ ਨਾਲ ਢਕਿਆ ਰਹਿੰਦਾ ਹੈ । ਹੀਬ੍ਰਿਊ ਸਾਹਿਤ ਉਤਸ਼ਾਹ ਦਾ ਸੋਮਾ ਵੀ ਰਿਹਾ ਹੈ। ਇਸ ਨੂੰ ਵਰਜਿਤ ਸਥਾਨ ' ਜਾਂਦਾ ਹੈ । ਇਜ਼ਰਾਈਲੀਆਂ, ਰੋਮਨਾਂ, ਯੂਨਾਨੀਆਂ ਅਤੇ ਤੀਨੀਆਂ ਲਈ ਇਸ ਦੀ ਧਾਰਮਕ ਮਹੱਤਤਾ ਹੈ। ਅਰਬੀ ਵਿਚ ਇਸ ਨੂੰ 'ਜਬਲ ਅਸ਼ ਸ਼ੈਖ' ਜਾਂ 'ਬਰਫ਼ ਦਾ ਪਹਾੜ' ਵੀ ਕਹਿੰਦੇ । ਉਨ੍ਹਾਂ ਦਾ ਖਿਆਲ ਹੈ ਕਿ ਈਸਾ ਨੇ ਇਥੇ ਆਪਣਾ ਜਮਾਲੀ ਰੂਪ ਾਆ ਸੀ।

ਇਸ ਪਹਾੜ ਦੀ 152 ਮੀ. ਦੀ ਉਚਾਈ ਉੱਤੇ ਬਲੂਤ ਤੇ ਤੇ ਦੇ ਦਰਖਤ, ਲੂੰਬੜ, ਭੇੜੀਏ ਤੇ ਸਿਆਮੀ ਰਿੱਛ ਮਿਲਦੇ ਹਨ। ਪਹਾੜੀ ਵਿਚ ਤਿੰਨ ਚੋਟੀਆਂ ਹਨ ਜਿਨ੍ਹਾਂ ਵਿਚ ਸਭ ਤੋਂ ਉੱਚੀ 14 ਮੀ ਉੱਚੀ ਹੈ । ਇਸ ਦੇ ਦੱਖਣੀ ਪਾਸੇ ਬਾਲ ਦੇ ਮੰਦਰ ਤੇ ਖੰਡਰਾਤ । ਇਸ ਚੋਟੀ ਦੇ ਆਲੇ ਦੁਆਲੇ ਇਕ ਦੀਵਾਰ ਵੀ ਹੈ । ਇਨ੍ਹਾਂ ਚੋਟੀਆਂ ਨੂੰ ਵੱਖਰਾ ਕਰਨ ਵਾਲੇ ਪੱਧਰੇ ਮੈਦਾਨ ਵਿਚ ਇਕ ਗੁਫ਼ਾ ਇਸ ਪਹਾੜ ਦੀਆਂ ਢਲਾਣਾਂ ਤੇ ਲਗਭਗ 62 ਛੋਟੇ ਛੋਟੇ ਮੰਦਰ ਜੋ ਲਗਭਗ 200 ਈ. ਦੇ ਬਣੇ ਹੋਏ ਹਨ। ਇਸ ਪਹਾੜ ਦੇ ਵਿਚ ਦਰਿਆ ਜਾਰਡਨ ਦੇ ਦੋ ਸੋਮੇ ਹਨ। ਜੂਨ 1967 ਦੇ ਬ-ਇਜ਼ਰਾਈਲ ਜੰਗ ਦੇ ਸਮੇਂ ਹਰਮਨ ਮਾਊਂਟ ਦੀਆਂ ਲਗਭਗ ) ਵ. ਕਿ. ਮੀ. ਦੱਖਣੀ ਅਤੇ ਪੱਛਮੀ ਢਲਾਨਾਂ ਇਜ਼ਰਾਈਲੀਆਂ ਦੇ । ਅਧੀਨ ਗੋਲਾਨ ਹਾਈਟਸ ਦਾ ਹਿੱਸਾ ਬਣ ਗਈਆਂ ਅਤੇ ਇਹ ੜੀ ਸਕੀਇੰਗ ਲਈ ਤਾਂ ਵਿਸ਼ੇਸ਼ ਤੌਰ ਤੇ ਵਿਕਸਿਤ ਕੀਤੀ ਹੈ।

33°26′ ਉ. ਵਿਥ.; 35°5 ′ ਪੂ. ਲੰਬ.

ਹ. ਪੁ.—ਐਨ. ਬ੍ਰਿ. 11:435; ਐਨ. ਬ੍ਰਿ. ਮਾ. 4:1050.

**ਹਰਮਲ :** ਇਹ ਇਕ ਝਾੜੀ-ਨੁਮਾ ਪੌਦਾ ਹੈ ਜੋ ਲਗਭਗ ਮੀ. ਉੱਚਾ ਹੋ ਸਕਦਾ ਹੈ। ਇਸ ਦਾ ਬਨਸਪਤੀ ਵਿਗਿਆਨਕ ਨਾਂ ਨਿਮ ਹਰਮਾਲਾ (*Perganum harmala*) ਹੈ। ਇਹ ਉੱਤਰ-ੀ ਭਾਰਤ, ਸਿੰਧ, ਪੰਜਾਬ, ਕਸ਼ਮੀਰ ਅਤੇ ਪੱਛਮੀ ਦੱਖਣ ਵਿਚ ਰੀ ਬੂਟੀ ਦੇ ਤੌਰ ਤੇ ਉਗਿਆ ਮਿਲਦਾ ਹੈ। ਇਹ ਪੌਦਾ ਉੱਤਰੀ ਰੀਕਾ, ਹੰਗਰੀ, ਸਪੇਨ ਅਤੇ ਅਰਬ ਵਿਚ ਵੀ ਮਿਲਦਾ ਹੈ। ਅਰਬ ਤੋਂ ਇਸ ਦੇ ਬੀਜ ਦੀ ਕਾਫ਼ੀ ਮਾਤਰਾ ਹਰ ਸਾਲ ਭਾਰਤ ਵਿਚ ਾਂਦੀ ਜਾਂਦੀ ਹੈ। ਦੇਸੀ ਦਵਾਈਆਂ ਵਿਚ ਇਸ ਦੀ ਵਰਤੋਂ ਬਦਲ ਰ ਤੇ ਖ਼ੂਨ ਸਾਫ਼, ਲਿੰਗ-ਉਤੇਜਨਾ ਅਤੇ ਹਾਜ਼ਮੇ ਲਈ ਕੀਤੀ ਜਾਂਦੀ ਪੁਰਾਤਨ ਯੂਨਾਨੀ ਲੋਕਾਂ ਦੁਆਰਾ ਵੀ ਇਸ ਦੀ ਵਰਤੋਂ ਕਰਨ ਦੇ ! ਮਿਲਦੇ ਹਨ।

ਇਸ ਦੇ ਬੀਜਾਂ ਵਿਚ ਤਿੰਨ ਐੱਲਕੇਲਾਇਡ ਅਰਥਾਤ ਾਈਨ, ਹਾਰਮੇਲਾਈਨ ਅਤੇ ਹਾਰਮੇਲੋਲ ਹੁੰਦੇ ਹਨ।

ਵਰਤੋਂ—ਇਸ ਦੇ ਬੀਜਾਂ ਦੀ ਵਰਤੋਂ ਮਨੁੱਖ ਅੰਦਰ ਫ਼ੀਤਾ-ਮ ਮਾਰਨ ਲਈ ਅਤੇ ਲਗਾਤਾਰ ਰੁਕ-ਰੁਕ ਕੇ ਚੜ੍ਹਨ ਵਾਲੇ ਬੁਖ਼ਾਰ ਵੀ ਕੀਤੀ ਜਾਂਦੀ ਹੈ। ਕੁਝ ਵਿਗਿਆਨੀਆਂ ਨੇ ਇਸ ਦੀ ਲਾਭ-ਕ ਵਰਤੋਂ ਮਲੇਰੀਏ ਵਿਚ ਵੀ ਕੀਤੀ ਹੈ।

ਹਿਕਮਤ ਅਨੁਸਾਰ ਹਰਮਲ ਗਰਮ ਖ਼ੁਸ਼ਕ ਹੁੰਦੀ ਹੈ। ਇਸ ਸਿਰ ਵਿਚ ਦਰਦ ਪੈਦਾ ਹੁੰਦਾ ਹੈ। ਗਰਮ ਤਬੀਅਤ ਵਾਲਿਆਂ ਹਾਨੀਕਾਰਕ ਹੈ। ਇਸ ਨਾਲ ਦਿਲ ਕੱਚਾ ਹੁੰਦਾ ਹੈ ਅਤੇ ਬੇਚੈਨੀ ੀ ਹੈ। ਇਹ ਸੀਨੇ ਅਤੇ ਫ਼ੇਫੜਿਆਂ ਦੇ ਗਾੜ੍ਹੇ ਰਤੂਬਾਤ ਨੂੰ ਸਾਫ਼ ਕਰਦੀ ਹੈ। ਪੇਸ਼ਾਬ ਅਤੇ ਹੈਜ਼ ਨੂੰ ਨਿਯਮਿਤ ਕਰਦੀ ਹੈ। ਦਮੇ ਅਤੇ ਤਰ ਖਾਂਸੀ ਨੂੰ ਫ਼ਾਇਦਾ ਪਹੁੰਚਾਂਦੀ ਹੈ।

ਹ. ਪੁ.—ਚੋ. ਇ. ਡ. ਇੰਡ. 368.

**ਹਰਮੀਜ਼ ਟ੍ਰਿਸਮੀਜਿਸਟਸ :** ਇਹ ਮਿਸਰ ਦੇ ਮਿਥਿਹਾਸ ਵਿਚ ਚੰਦਰਮਾ ਦੇਵਤਾ 'ਥੋਥ' ਦੀ ਯੂਨਾਨੀ ਪਦਵੀ ਹੈ। ਪ੍ਰਾਚੀਨ ਸਮਾਰਕਾਂ ਤੇ ਕਾਗਜ਼ ਦੀਆਂ ਹੱਥਲਿਖਤਾਂ ਵਿਚ ਇਸ ਦੇ ਚਿਤਰ ਆਈਬਿਸ ਪਸ਼ੂ ਵਾਂਗ ਇਸਦੇ ਸਿਰ ਸਮੇਤ ਵਿਖਾਏ ਗਏ ਹਨ। ਇਹ ਸਮੇਂ ਅਤੇ ਉਸਦੀ ਵੰਡ ਦਾ ਦੇਵਤਾ ਹੈ। ਇਹ ਮਾਪਕ ਹੈ ਅਤੇ ਮਾਪ ਤੋਲ ਦਾ ਦੇਵਤਾ ਮੰਨਿਆ ਜਾਂਦਾ ਹੈ। ਇਹ ਮੁਰਦਿਆਂ ਲਈ ਯਮਦੂਤ ਹੈ। ਇਹ ਮਨੁਖੀ ਬੁੱਧੀ ਦਾ ਦੇਵਤਾ ਭੀ ਸਮਝਿਆ ਜਾਂਦਾ ਹੈ, ਜਿਸ ਦੀ ਬਦੌਲਤ ਹੀ ਸਾਰੀਆਂ ਕਲਾਵਾਂ ਉੱਨਤ ਹੋਈਆਂ ਮੰਨੀਆਂ ਜਾਂਦੀਆਂ ਹਨ। ਮਿਸਰ ਦਾ ਸਾਰਾ ਸਾਹਿਤ ਅਤੇ ਵੱਖ ਵੱਖ ਵਿਗਿਆਨ, ਗਣਿਤ, ਨੱਛਤਰ-ਵਿਗਿਆਨ, ਚਿਕਿਤਸਾ ਤੇ ਦਾਸਵਿਦਿਆ ਨਾਲ ਸੰਬੰਧਤ ਸਾਰੀਆਂ ਰਚਨਾਵਾਂ ਇਸੇ ਦੇਵਤੇ ਦੀ ਹੀ ਦੇਣ ਮੰਨੀਆਂ ਜਾਂਦੀਆਂ ਹਨ। ਯੂਨਾਨੀ ਇਨ੍ਹਾਂ ਪੁਸਤਕਾਂ ਨੂੰ ਹਰਮੈਟਿਕ ਪੁਸਤਕਾਂ ਕਹਿੰਦੇ ਹਨ। ਥੋਥ ਦੇਵਤੇ ਨੂੰ ਰਸਾਇਣ ਵਿੱਦਿਆ ਤੇ ਜਾਦੂਗਰੀ ਦਾ ਮੂਜਿਦ ਭੀ ਮੰਨਿਆ ਜਾਂਦਾ ਹੈ। ਪਿਛਲੇ ਲੇਖਕਾਂ ਨੇ ਇਸ ਦੇਵਤੇ ਨੂੰ ਮਿਸਰ ਦਾ ਇਕ ਬਾਦਸ਼ਾਹ ਤੇ ਮਨੁੱਖ-ਜਾਤੀ ਦਾ ਗੁਰੂ ਸਮਝਿਆ ਹੈ, ਜਿਸ ਨੇ ਜਾਦੂ ਤੇ ਰਹੱਸ ਦੀਆਂ ਬਹੁਤ ਸਾਰੀਆਂ ਪੁਸਤਕਾਂ ਮਨੁੱਖਤਾ ਨੂੰ ਦਿੱਤੀਆਂ ਹਨ।

ਹ. ਪੁ.—ਐਨ. ਐਮ. 14:132.

**ਹਰਮੀਟ (ਜਾਂ ਐਰਮੀਟ), ਚਾਰਲਸ :** ਇਹ ਇਕ ਫ਼ਰਾਂਸੀਸੀ ਗਣਿਤਵੇਤਾ ਸੀ ਜਿਸ ਦਾ ਜਨਮ 24 ਦਸੰਬਰ, 1822 ਨੂੰ ਡਾਈਊਜ਼ ਮਰਟ ਵਿਖੇ ਹੋਇਆ। ਸੰਨ 1848 ਤੋਂ 1876 ਤਕ ਇਸ ਨੇ 'Ecole Polytechnique' ਵਿਚ ਕਈ ਅਹੁਦਿਆਂ ਤੇ ਰਹਿਕੇ ਪੜ੍ਹਾਇਆ ਅਤੇ 1876 ਤੋਂ ਆਪਣੀ ਮੌਤ ਤਕ ਪੈਰਿਸ ਦੀ ਯੂਨੀਵਰਸਿਟੀ ਵਿਚ ਹਾਇਰ ਅਲਜਬਰੇ ਦੀ ਚੇਅਰ ਤੇ ਪ੍ਰੋਫ਼ੈਸਰ ਰਿਹਾ।

1873 ਈ. ਵਿਚ ਹਰਮੀਟ ਨੇ 'e' ਦੇ ਅਣ-ਅਲਜਬਰੱਈ ਨੰਬਰ ਹੋਣ ਬਾਰੇ ਪਹਿਲਾ ਪਰੂਫ਼ ਛਪਵਾਇਆ। ਅਲਜਬਰੱਈ ਸਮਘਾਤਾਂ ਦੇ ਸਿੱਧਾਂਤ, ਵਰਗਾਤਮਕ ਸਮਘਾਤਾਂ ਦੇ ਅੰਕ-ਗਣਿਤਕ ਸਿੱਧਾਂਤ ਅਤੇ ਅੰਡਾਕਾਰ ਆਬੇਲੀ ਫ਼ੰਕਸ਼ਨਾਂ ਦੇ ਸਿੱਧਾਂਤਾਂ ਦੇ ਵਿਕਾਸ ਲਈ ਹਰਮੀਟ ਇਕ ਸਿਰਕੱਢ ਸ਼ਖ਼ਸ਼ੀਅਤ ਹੈ। ਪੰਜ ਘਾਤੀ ਸਮੀਕਰਨਾਂ ਦਾ ਹੱਲ ਇਸ ਦੀ ਹੀ ਦੇਣ ਸੀ। ਇਸ ਨੇ ਪੂਰਨ ਅੰਕਾਂ ਨੂੰ ਨਵੇਂ ਢੰਗਾਂ ਨਾਲ ਵਰਣਨ ਕੀਤਾ ਜਿਨ੍ਹਾਂ ਨੂੰ ਅੱਜ ਕਲ੍ਹ ਹਰਮੀਟੀਅਨ ਫਾਰਮਾਂ ਆਖਦੇ ਹਨ। 19ਵੀਂ ਸਦੀ ਦੇ ਅੰਤ ਦੇ ਕਈ ਗਣਿਤਵੇਤਾ ਆਪਣੀਆਂ ਖੋਜਾਂ ਦੀ ਪਹਿਲੀ ਮਾਨਤਾ ਹਰਮੀਟ ਦੇ ਉਤਸ਼ਾਹ ਅਤੇ ਪ੍ਰਕਾਸ਼ਨ ਦੀ ਸਹਾਇਤਾ ਦੁਆਰਾ ਹਾਸਲ ਕਰਦੇ ਸਨ।

14 ਜਨਵਰੀ, 1901 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4:1050; ਐਨ. ਅਮੈ. 14:133.

**ਹਰਮੈਫ੍ਰੋਡਾਈਟ :** ਯੂਨਾਨੀ ਮਿਥਿਹਾਸ ਅਨੁਸਾਰ ਹਰਮੈਫ੍ਰੋ-ਡਾਈਟਿਸ ਦੇਵਤੇ ਦੇ ਨਾਂ ਪਿੱਛੇ ਹਰਮੈਫ੍ਰੋਡਾਈਟ ਉਸ ਦੋ-ਲਿੰਗੀ ਜੀਵ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਨਰ ਅਤੇ ਮਾਦਾ ਦੋਵੇਂ ਜਣਨ ਅੰਗ ਹੋਣ। ਕਦੀਮ ਯੂਨਾਨੀ ਅਤੇ ਰੋਮਨ ਸਮਿਆਂ ਵਿਚ ਅਜਿਹੇ ਬੁੱਤ ਘੜੇ ਗਏ ਅਤੇ ਤਸਵੀਰਾਂ ਚਿਤਰੀਆਂ ਗਈਆਂ ਜਿਨ੍ਹਾਂ ਵਿਚ ਵਿਕਸਿਤ ਮਾਦਾ

ਸਰੀਰ ਉੱਤੇ ਨਰ ਜਣਨ ਅੰਗ ਵਿਖਾਏ ਹੋਏ ਹਨ। ਇਸ ਹੱਦ ਤਕ ਜਣਨ ਸੰਯੁਕਤਤਾ ਬਿਲਕੁਲ ਹੀ ਅਲੋਕਾਰ ਹੈ ਅਤੇ ਇੰਜ ਜਾਪਦਾ ਹੈ ਕਿ ਇਨ੍ਹਾਂ ਬੁੱਤਾਂ ਅਤੇ ਤਸਵੀਰਾਂ ਨਾਲ ਅਸਲੀਅਤ ਨੂੰ ਨਹੀਂ ਉਲੇਖਿਆ ਗਿਆ, ਸਗੋਂ ਉਹ ਕਲਾਕਾਰਾਂ ਦੀਆਂ ਖ਼ਿਆਲੀ ਉਡਾਰੀਆਂ ਦੇ ਨਤੀਜੇ ਹਨ।

ਚਿਕਿਤਸਾ ਅਤੇ ਤੁਲਨਾਤਮਕ ਜੀਵ-ਵਿਗਿਆਨ ਨੇ ਨਰ ਅਤੇ ਮਾਦਾ ਦੀ ਵੱਖ ਵੱਖ ਦਰਜਿਆਂ ਦੀ ਸੰਯੁਕਤਤਾ ਬਿਆਨ ਕਰਨ ਲਈ ਹਰਮੈਫ੍ਰੋਡਿਟਿਜ਼ਮ ਜਾਂ ਦੋ-ਲਿੰਗਤਾ ਸ਼ਬਦ ਅਪਣਾਇਆ ਹੈ। ਨਰ ਅਤੇ ਮਾਦਾ ਲਿੰਗ ਵੱਖ ਵੱਖ ਹੋਣ ਦੀ ਹਾਲਤ ਨੂੰ ਗੋਨੋਕੋਰਿਜ਼ਮ ਕਿਹਾ ਜਾਂਦਾ ਹੈ। ਬਹੁਤ ਸਾਰੇ ਫੁੱਲ ਦੇਣ ਵਾਲੇ ਬੂਟੇ ਅਤੇ ਕਈ ਰੀੜ੍ਹ-ਰਹਿਤ ਜਾਨਵਰ (ਗੰਡੋਏ, ਘੋਗੇ ਆਦਿ) ਹਰਮੈਫ੍ਰੋਡਾਈਟ ਹੁੰਦੇ ਹਨ ਅਤੇ ਇਨ੍ਹਾਂ ਵਿਚੋਂ ਕੁਝ ਵਿਚ ਸਵੈ-ਨਿਸ਼ੇਚਨ ਰਾਹੀਂ ਹੀ ਜਣਨ ਕਿਰਿਆ ਹੁੰਦੀ ਹੈ। ਕੁਝ ਮੱਛੀਆਂ ਵੀ ਹਨ ਜਿਹੜੀਆਂ ਸ਼ੁਕ੍ਰਾਣੂ ਅਤੇ ਅੰਡਾਣੂ ਦੋਵੇਂ ਬਣਾਉਂਦੀਆਂ ਹਨ। ਪਰ ਰੀੜ੍ਹਧਾਰੀ ਜਾਨਵਰਾਂ ਦੀ ਬਹੁ-ਗਿਣਤੀ ਖ਼ਾਸ ਕਰਕੇ ਰੇਪਟਾਈਲ (ਰੀਂਗਣ ਵਾਲੇ ਪ੍ਰਾਣੀ), ਪੰਛੀ ਅਤੇ ਥਣਧਾਰੀ ਪ੍ਰਾਣੀ ਇਕ ਹੀ ਲਿੰਗ ਵਾਲੇ ਹੁੰਦੇ ਹਨ। ਵਿਕਾਸ ਦੇ ਪੱਖ ਤੋਂ ਦੇਖਿਆ ਜਾਵੇ ਤਾਂ ਹਰਮੈਫ੍ਰੋਡਿਟਿਜ਼ਮ ਲਿੰਗ ਵੰਡ ਦੀ ਇਕ ਪ੍ਰਾਚੀਨ ਸ਼ਕਲ ਹੈ ਜਿਸ ਵਿਚੋਂ ਹੌਲੀ ਹੌਲੀ ਇਕ ਲਿੰਗ ਦੇ ਦਬ ਜਾਣ ਨਾਲ ਬਾਕੀ ਇਕ-ਲਿੰਗੀ ਪ੍ਰਾਣੀ ਦੀ ਸ਼ਕਲ ਨਿੱਕਲੀ।

ਮਨੁੱਖੀ ਹਰਮੈਫ੍ਰੋਡਾਈਟ-ਲਿੰਗ ਪ੍ਰਗਟਾਉਂਦੀਆਂ ਕੁਝ ਇਕ ਖ਼ਾਸੀਅਤਾਂ ਹਨ ਜੋ ਹੇਠ ਲਿਖੇ ਪੰਜ ਗਰੁੱਪਾਂ ਵਿਚ ਰਖੀਆਂ ਜਾ ਸਕਦੀਆਂ ਹਨ :—

(1) ਸਰੀਰ ਦੇ ਹਰ ਸੈੱਲ ਵਿਚ ਲਿੰਗੀ ਬਣਤਰ ਹੁੰਦੀ ਹੈ, ਜਿਸ ਵਿਚ ਨਰ ਨਿਰਣਾਇਕ ਅਤੇ ਮਾਦਾ ਨਿਰਣਾਇਕ ਦੇ ਜੀਨ ਰਲੇ ਹੋਏ ਹੁੰਦੇ ਹਨ। ਖ਼ੁਰਦਬੀਨ ਨਾਲ ਖ਼ਾਸ ਗੁਣਸੂਤਰ (chromosome) ਬਣਤਰ ਵੇਖ ਕੇ ਹਰ ਸੈੱਲ ਦੀ ਕਿਸਮ ਆਸਾਨੀ ਨਾਲ ਪਛਾਣੀ ਜਾ ਸਕਦੀ ਹੈ। ਆਰਾਮ ਦੀ ਹਾਲਤ ਵਿਚ ਮਾਦਾ ਸੈੱਲਾਂ ਵਿਚ ਨਿਊਕਲੀਅਸਾਂ ਵਿਚ ਲਿੰਗੀ ਕ੍ਰੋਮੈਟਿਨ ਦੇ ਅੰਸ਼ ਜਾਂ ਨਿਊਕਲੀਓਲਾਈ ਹੁੰਦੇ ਹਨ, ਜੋ ਨਰ ਸੈੱਲਾਂ ਦੇ ਨਿਊਕਲੀਅਸਾਂ ਵਿਚ ਨਹੀਂ ਹੁੰਦੇ। ਇਸ ਫ਼ਰਕ ਨਾਲ ਸੈੱਲ ਦੀ ਪੱਧਰ ਉੱਤੇ ਲਿੰਗ ਦਾ ਫ਼ਰਕ ਪਤਾ ਲਗ ਸਕਦਾ ਹੈ।

(2) ਅੰਡਕੋਸ਼ ਅਤੇ ਪਤਾਲੂ (ਗੋਨੈਡ ਜਾਂ ਜਣਨ ਗਿਲ੍ਹਟੀਆਂ) ਪ੍ਰੌਢਤਾ ਉੱਤੇ ਅੰਡਾਣੂ ਅਤੇ ਸ਼ੁਕ੍ਰਾਣੂ ਬਣਾਉਂਦੇ ਹਨ। ਭਰੂਣ ਵਿਗਿਆਨੀ-ਭਰੂਣ-ਵਿਕਾਸ ਦੇ ਪਹਿਲੇ ਦਿਨਾਂ ਵਿਚ ਹੀ (ਜਿਵੇਂ ਸਤਵੇਂ ਹਫ਼ਤੇ ਵਿਚ) ਲਿੰਗੀ ਫ਼ਰਕ ਲੱਭ ਸਕਦੇ ਹਨ।

(3) ਸੈਕੰਡਰੀ ਲਿੰਗ ਲੱਛਣਾਂ ਵਿਚ ਗੋਨੋਡਕਟ ਜਾਂ ਲਿੰਗ ਵਹਿਣੀਆਂ, ਬਾਹਰਲੇ ਲਿੰਗੀ ਅੰਗ ਅਤੇ ਜਵਾਨੀ ਦੀ ਨੁਹਾਰ ਸ਼ਾਮਲ ਹਨ। ਇਨ੍ਹਾਂ ਵਿਚੋਂ ਪਹਿਲੇ ਦੋ ਲੱਛਣ ਤਾਂ ਬੱਚੇਦਾਨੀ ਵਿਚ ਭਰੂਣ ਵਿਕਾਸ ਸਮੇਂ ਹੀ ਨਜ਼ਰ ਆ ਜਾਂਦੇ ਹਨ। ਵਹਿਣੀਆਂ ਜਾਂ ਤਾਂ ਅੰਡ ਨਿਕਾਸ ਵਹਿਣੀਆਂ (ਟਿਊਬ, ਬੱਚੇਦਾਨੀ, ਸਰਵਿਕਸ) ਅਤੇ ਯੋਨੀ ਜਾਂ ਸ਼ੁਕ੍ਰਾਣੂ ਨਿਕਾਸ-ਵਹਿਣੀਆਂ, (ਐਪੀਡਿਡੀਮਿਸ, ਸ਼ੁਕ੍ਰਾਣੂ-ਵਹਿਣੀ ਅਤੇ ਪ੍ਰੋਸਟੇਟ) ਬਣਦੀਆਂ ਹਨ। ਜਵਾਨੀ ਦੀ ਨੁਹਾਰ ਦੇ ਲੱਛਣ (ਛਾਤੀਆਂ, ਪੇਡੂ ਦੇ ਵਾਲ, ਦਾੜ੍ਹੀ ਅਤੇ ਆਵਾਜ਼ ਵਿਚ ਬਦਲੀ) ਕਿਸ਼ੋਰ ਅਵਸਥਾ ਵਿਚ ਵਧਦੇ ਹਨ।

(4) ਅੰਦਰ-ਰਿਸਾਵੀ ਅੰਗਾਂ ਵਿਚੋਂ ਪਿਚੂਟਰੀ ਗ੍ਰੰਥੀ ਇਕ ਅਜਿਹਾ ਹਾਰਮੋਨ ਬਣਾਉਂਦੀ ਹੈ ਜੋ ਜਣਨ ਗ੍ਰੰਥੀਆਂ ਜਾਂ ਗੋਨੈਡਾ ਨੂੰ ਚੁਸਤ ਕਰਦਾ ਹੈ। ਨਰ ਵਿਚ ਇਹ ਹਾਰਮੋਨ ਲਗਾਤਾਰ ਇਕੋ ਦਰ ਨਾਲ ਬਣਦੇ ਹਨ, ਪਰ ਮਾਦਾ ਵਿਚ 18 ਦਿਨਾਂ ਦੇ ਚੱਕਰ ਵਿਚ ਆਉਂਦੇ ਹਨ। ਪਿਚੂਟਰੀ ਹਾਰਮੋਨ ਦੇ ਅਸਰ ਹੇਠ ਜਣਨ ਗ੍ਰੰਥੀਆਂ ਸਟੇਰਾਇਡ ਹਾਰਮੋਨ ਬਣਾਉਂਦੀਆਂ ਹਨ। ਪਤਾਲੂ-ਹਾਰਮੋਨ ਜਾਂ ਐਂਡ੍ਰੋਜੈੱਨ ਨਰ ਦੇ ਸੈਕੰਡਰੀ ਲਿੰਗ ਲੱਛਣਾਂ ਨੂੰ ਉਭਾਰਦੇ ਹਨ ਅਤੇ ਅੰਡਕੋਸ਼ ਹਾਰਮੋਨ ਜਾਂ ਪ੍ਰੋਜੈੱਸਟਿਨ ਮਾਦਾ ਦੇ ਸੈਕੰਡਰੀ ਲਿੰਗ ਲੱਛਣਾਂ ਨੂੰ।

(5) ਜਾਨਵਰਾਂ ਦਾ ਵਰਤਾਉ ਅਤੇ ਮਾਨਸਿਕ ਲੱਛਣ ਉਨ੍ਹਾਂ ਦੇ ਲਿੰਗ ਦੀ ਖ਼ਾਸੀਅਤ ਨਾਲ ਬੱਝੇ ਹੁੰਦੇ ਹਨ। ਪਰ ਮਨੁੱਖ ਵਿਚ ਇਸ ਦਾ ਵਧਣਾ ਫੁੱਲਣਾ ਜ਼ਿਆਦਾਤਰ ਸਮਾਜ ਅਤੇ ਵਾਤਾਵਰਨ ਦੇ ਅਸਰਾਂ ਹੇਠ ਹੁੰਦਾ ਹੈ।

ਸਧਾਰਨ ਵਿਅਕਤੀਆਂ ਵਿਚ ਇਨ੍ਹਾਂ ਪੰਜਾਂ ਗਰੁੱਪਾਂ ਦੇ ਲੱਛਣਾਂ ਦੀ ਭਿੰਨਤਾ ਇਕੋ ਪਾਸੇ ਜਾਂਦੀ ਹੈ, ਨਰ ਜਾਂ ਮਾਦਾ। ਰਲਵੇਂ ਲੱਛਣ ਹੋ ਜਾਣ ਦੀ ਹਾਲਤ ਨੂੰ ਹਰਮੈਫ੍ਰੋਡਾਈਟ ਕਿਹਾ ਜਾਂਦਾ ਹੈ। (ਵੇਖੋ ਸਾਰਨੀ)

ਵੱਖ ਵੱਖ ਲੱਛਣਾਂ ਦੇ ਜੋੜਾਂ ਦੇ ਹਿਸਾਬ ਨਾਲ ਹਰਮੈਫ੍ਰੋਡਾਈਟ

| ਕਿਸਮ | ਸੈੱਲ ਲਿੰਗ | ਗੋਨੈਡ ਦਾ ਲਿੰਗ | ਸੈਕੰਡਰੀ ਲਿੰਗ ਲੱਛਣ | ਹਾਰਮੋਨ ਦੀ ਕਿਸਮ | ਅਨੁਪਾਤ |
|---|---|---|---|---|---|
| ਅਸਲ ਹਰਮੈਫ੍ਰੋਡਾਈਟ | ਨਰ ਜਾਂ ਮਾਦਾ | ਨਰ ਅਤੇ ਮਾਦਾ | ਨਰ ਅਤੇ ਮਾਦਾ | ਰਲਵੀਂ | ਬਹੁਤ ਹੀ ਘੱਟ |
| ਆਭਾਸੀ ਨਰ | ਮਾਦਾ | ਨਰ | ਨਰ | ਨਰ ਜਾਂ ਰਲਵੀਂ | 2000 ਪਿੱਛੇ 1 |
| ਆਭਾਸੀ ਮਾਦਾ | ਨਰ | ਕੋਈ ਵੀ ਨਹੀਂ | ਮਾਦਾ, ਖੱਸੀ ਵਾਲੇ | ਖੱਸੀ | 2000 ਪਿੱਛੇ 1 |
| ਨਰ, ਆਭਾਸੀ ਹਰਮੈਫ੍ਰੋਡਾਈਟ | ਨਰ | ਨਰ | ਮਾਦਾ ਜਾਂ ਰਲਵੀਂ | ਮਾਦਾ ਜਾਂ ਰਲਵੀਂ | 2000 ਪਿੱਛੇ 1 |
| ਮਾਦਾ, ਆਭਾਸੀ-ਹਰਮੈਫ੍ਰੋਡਾਈਟ | ਮਾਦਾ | ਮਾਦਾ | ਰਲਵੀਂ | ਨਰ ਜਾਂ ਰਲਵੀਂ | 50,000 ਪਿੱਛੇ 1 |

ਦੋ ਹੋਰ ਕਿਸਮ ਦੇ ਲਿੰਗੀ ਨੁਕਸ ਇਹ ਹਨ : 1. ਨਰ ਮਾਦਾ ਰੂਪ ਜਾਂ ਗਾਈਨੈਂਡ੍ਰੋਮੌਰਫ ਅਰਥਾਤ ਜੋ ਵਿਅਕਤੀ ਨਰ ਅਤੇ ਮਾਦਾ ਸੈੱਲਾਂ ਦੀ ਮਿਲਵੀਂ ਜਿਹੀ ਬਣਤਰ ਨਾਲ ਘੜੇ ਹੁੰਦੇ ਹਨ। ਇਹ ਕਿਸਮ ਕੁਝ ਕੀੜਿਆਂ ਅਤੇ ਪੰਛੀਆਂ ਵਿਚ ਤਾਂ ਮਿਲਦੀ ਹੈ ਪਰ ਮਨੁੱਖਾਂ ਵਿਚ ਨਹੀਂ; 2. ਦੂਜੀ ਕਿਸਮ ਉਹ ਜਿਸ ਨੂੰ ਟ੍ਰਾਂਸਵੈਸਟਾਈਟ ਕਹਿੰਦੇ ਹਨ, ਇਕੋ ਲਿੰਗ ਦੇ ਹਨ, ਜਿਥੋਂ ਤਕ 1 ਤੋਂ 4 ਤਕ ਦੇ ਗਰੁੱਪਾਂ ਦਾ ਸਬੰਧ ਹੈ, ਪਰ ਉਨ੍ਹਾਂ ਨੂੰ ਲਗਨ ਇਹੀ ਰਹਿੰਦੀ ਹੈ ਕਿ ਉਹ ਦੂਜੇ ਲਿੰਗ ਵਾਂਗ ਰਹਿਣ ਬਹਿਣ ਅਤੇ ਪਹਿਰਾਵਾ ਰਖਣ।

ਕਿਉਂਕਿ ਇਨ੍ਹਾਂ ਸਭ ਕਿਸਮਾਂ ਦੀ ਗਿਣਤੀ ਦਾ ਠੀਕ ਠੀਕ ਪਤਾ ਨਹੀਂ ਹੈ ਇਸ ਲਈ ਇਹ ਕਹਿਣਾ ਵੀ ਕਠਨ ਹੈ ਕਿ ਫਲਾਂਅ ਆਬਾਦੀ ਵਿਚ ਕਿਤਨੇ ਕੁ ਹਰਮੈਫ੍ਰੋਡਾਈਟ ਹੋ ਸਕਦੇ ਹਨ :—

(1) ਅਸਲੀ ਹਰਮੈਫ੍ਰੋਡਾਈਟ ਉਹ ਹੁੰਦੇ ਹਨ ਜਿਨ੍ਹਾਂ ਦੇ ਗੋਨੈਡ ਵਿਚ ਪਤਾਲੂ ਅਤੇ ਅੰਡਕੋਸ਼ ਦੋਵੇਂ ਹਿੱਸੇ ਹੁੰਦੇ ਹਨ ਭਾਵੇਂ ਦੋ ਲਿੰਗੀ ਜਣਨ ਗ੍ਰੰਥੀ ਹੋਵੇ ਅਤੇ ਭਾਵੇਂ ਇਕ ਪਾਸੇ ਅੰਡਕੋਸ਼ ਹੋਵੇ ਤੇ ਦੂਜੇ ਪਾਸੇ ਪਤਾਲੂ। ਇਸ ਤਰ੍ਹਾਂ ਦੇ ਲਗਭਗ 200 ਵਿਅਕਤੀ ਹੁਣ ਤਕ ਰਿਕਾਰਡ ਕੀਤੇ ਜਾ ਚੁੱਕੇ ਹਨ।

(2) ਆਭਾਸੀ ਨਰ ਉਹ ਹੁੰਦੇ ਹਨ ਜਿਨ੍ਹਾਂ ਦੀ ਸੈੱਲ ਬਣਤਰ ਤਾਂ ਮਾਦਾ ਹੁੰਦੀ ਹੈ ਪਰ ਉੱਪਰੋਂ ਵੇਖਣ ਵਿਚ ਨਰ ਦਿਸਦੇ ਹਨ। ਪਤਾਲੂਆਂ ਵਿਚ ਬਹੁਤ ਘੱਟ ਸ਼ੁਕ੍ਰਾਣੂ ਬਣਦੇ ਹਨ ਜਾਂ ਉਹ ਬਿਲਕੁਲ ਬਾਂਝ ਹੁੰਦੇ ਹਨ। ਕਿਸ਼ੋਰ ਅਵਸਥਾ ਵਿਚ ਔਰਤਾਂ ਵਾਂਗ ਛਾਤੀਆਂ ਵੱਡੀਆਂ ਹੋਣ ਲਗ ਪੈਂਦੀਆਂ ਹਨ।

(3) ਆਭਾਸੀ ਮਾਦਾ ਦੀ ਸੈੱਲ ਬਣਤਰ ਨਰ ਹੁੰਦੀ ਹੈ, ਲਿੰਗ ਨਿਕਾਸ ਵਹਿਣੀਆਂ ਅਤੇ ਬਾਹਰਲੇ ਲਿੰਗ ਅੰਗ ਮਾਦਾ ਵਾਲੇ ਹੁੰਦੇ ਹਨ ਗੋਨੈਡ ਨਹੀਂ ਹੁੰਦੇ, ਪਰ ਟਿਊਬ, ਬੱਚੇਦਾਨੀ ਅਤੇ ਯੋਨੀ ਹੁੰਦੀ ਹੈ। ਕਿਸ਼ੋਰ ਅਵਸਥਾ ਵਿਚ ਛਾਤੀਆਂ ਬੱਚਿਆਂ ਵਰਗੀਆਂ ਹੀ ਰਹਿੰਦੀਆਂ ਹਨ ਅਤੇ ਮਾਹਵਾਰੀ ਸ਼ੁਰੂ ਨਹੀਂ ਹੁੰਦੀ।

(4) ਨਰ ਆਭਾਸੀ ਹਰਮੈਫ੍ਰੋਡਾਈਟ, ਨਰ ਸੈੱਲ ਬਣਤਰ ਵਾਲੇ ਹੁੰਦੇ ਹਨ ਅਤੇ ਉਨ੍ਹਾਂ ਦੇ ਗੋਨੈਡ ਵੀ ਨਰ ਹੁੰਦੇ ਹਨ, ਪਰ ਭਰੂਣ ਵਿਕਾਸ ਸਮੇਂ ਪਤਾਲੂ ਸੈਕੰਡਰੀ ਲਿੰਗ ਲੱਛਣਾਂ ਦੇ ਵਿਕਾਸ ਨੂੰ ਠੀਕ ਤਰ੍ਹਾਂ ਕਾਬੂ ਵਿਚ ਨਹੀਂ ਰਖ ਸਕਦੇ। ਅਤਿ ਦੀ ਅਵਸਥਾ ਵਿਚ ਅਜਿਹੇ ਵਿਅਕਤੀ ਵੀ ਬਣ ਸਕਦੇ ਹਨ ਜਿਨ੍ਹਾਂ ਦੀਆਂ ਮਾਦਾ ਲਿੰਗ ਨਿਕਾਸ ਵਹਿਣੀਆਂ ਵੀ ਹੋਣ ਅਤੇ ਬਾਹਰੋਂ ਵੇਖਣ ਨੂੰ ਵੀ ਕੁੜੀ ਜਾਂ ਔਰਤ ਜਾਪਣ। ਥੋੜ੍ਹੇ ਨੁਕਸ ਵਾਲੇ ਸਧਾਰਨ ਨਰ ਹੁੰਦੇ ਹਨ ਸਿਵਾਏ ਇਸ ਦੇ ਕਿ ਉਨ੍ਹਾਂ ਦਾ ਮੂਤਰ ਮਾਰਗ ਨਰ-ਇੰਦਰੀ ਦੇ ਹੇਠ੍ਹਾਂ ਪੂਰੀ ਤਰ੍ਹਾਂ ਬੰਦ ਨਹੀਂ ਹੁੰਦਾ। ਪਤਾਲੂ ਰੱਖਣਿਆਂ ਦੇ ਅੰਦਰ ਹੀ ਹੁੰਦੇ ਹਨ ਜਾਂ ਫਿਰ ਪਤਾਲੂ ਪੋਟਲੀ ਜਾਂ ਚੱਡਾ-ਨਾਲੀ ਵਿਚ ਉਤਰ ਆਉਂਦੇ ਹਨ।

(5) ਮਾਦਾ ਆਭਾਸੀ ਹਰਮੈਫ੍ਰੋਡਾਈਟ ਦੇ ਅੰਦਰ ਅੰਡਕੋਸ਼ ਹੁੰਦੇ ਹਨ ਅਤੇ ਬਣਤਰ ਵਿਚ ਮਾਦਾ ਹੀ ਹੁੰਦੇ ਹਨ। ਸੈਕੰਡਰੀ ਲਿੰਗ ਲੱਛਣਾਂ ਦਾ ਵਿਕਾਸ ਵੀ ਮਾਦਾ ਲੀਹਾਂ ਉੱਤੇ ਹੀ ਹੁੰਦਾ ਹੈ। ਭਰੂਣ ਵਿਕਾਸ ਸਮੇਂ ਜਾਂ ਮਗਰੋਂ ਕਦੇ ਵੀ ਐਡ੍ਰੀਨਲ ਗ੍ਰੰਥੀ ਜਾਂ ਅੰਡਕੋਸ਼ ਦੀ ਕਿਸੇ ਬਿਮਾਰੀ ਕਾਰਨ ਨਰ ਹਾਰਮੋਨਾਂ ਦੇ ਉਪਜਣ ਨਾਲ ਚਿਹਰਾ ਅਤੇ ਸਰੀਰ ਬਦਲਣਾ ਸ਼ੁਰੂ ਹੋ ਜਾਂਦਾ ਹੈ, ਇਸ ਤਰ੍ਹਾਂ ਜੰਮਦਾ ਬੱਚਾ ਗ਼ਲਤੀ ਨਾਲ ਲੜਕਾ ਸਮਝਿਆ ਜਾਂਦਾ ਹੈ। ਜੁਆਨੀ ਵਿਚ ਨਰ ਹਾਰਮੋਨਾਂ ਨਾਲ ਔਰਤ ਦੇ ਸਰੀਰ ਉੱਤੇ ਵਾਲ ਵਧੀਕ ਉਗਦੇ ਹਨ, ਦਾੜ੍ਹੀ ਆ ਜਾਂਦੀ ਹੈ ਅਤੇ ਆਵਾਜ਼ ਭਾਰੀ ਹੋ ਜਾਂਦੀ ਹੈ।

ਕਈ ਹਰਮੈਫ੍ਰੋਡਾਈਟਾਂ ਦੇ ਗੁਣਸੂਤਰਾਂ ਦੀ ਗਿਣਤੀ ਵਿਚ ਵੀ ਅਸਧਾਰਨਤਾ ਵੇਖੀ ਗਈ ਹੈ। ਇਹ ਸਮਝਿਆ ਜਾਂਦਾ ਹੈ ਕਿ ਮਨੁੱਖੀ ਹਰਮੈਫ੍ਰੋਡਾਈਟ ਤਾਂ ਕੋਈ ਨਹੀਂ ਪਰ ਆਭਾਸੀ ਹਰਮੈਫ੍ਰੋਡਾਈਟ ਵੀ ਬਹੁਤ ਹੀ ਘੱਟ ਜਣਨ ਅੰਗ ਦੇ ਸਮਰੱਥ ਹੋਏ ਹਨ।

ਹ. ਪੁ.—ਐਨ. ਬ੍ਰਿ. 11:503.

ਡਾ. ਦਲਜੀਤ ਸਿੰਘ

**ਹਰਮਾਪੋਲਿਸ ਮੈਗਨਾ** : ਇਹ ਮਿਸਰ ਦਾ ਇਕ ਪ੍ਰਾਚੀਨ ਨਗਰ ਹੈ ਜੋ ਕਾਹਿਰਾ ਦੇ ਦੱਖਣ ਵੱਲ 302 ਕਿ. ਮੀ. ਤੇ ਅਲ-ਮੀਨੀਆ ਤੋਂ ਉੱਤਰ ਵੱਲ 37 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਦਾ ਪੁਰਾਣਾ ਨਾਂ 'ਖਮੂੰਨੂ ਹੈ ਜਿਸ ਦਾ ਅਰਥ ਹੈ, 'ਅੱਠ ਦੇਵਤਿਆਂ ਦਾ ਸ਼ਹਿਰ'। ਇਹ ਮਿਸਰ ਦੇ ਹੇਅਰ ਪ੍ਰਾਂਤ ਦੀ ਰਾਜਧਾਨੀ ਵੀ ਸੀ ਜਿਸ ਕਾਰਨ ਇਸ ਨੂੰ 'ਹੇਅਰ ਨਗਰ' ਵੀ ਕਿਹਾ ਜਾਂਦਾ ਸੀ। ਇਥੇ ਥੋਥ ਦੇਵਤੇ ਦੀ ਪੂਜਾ ਹੁੰਦੀ ਸੀ ਜੋ ਵਿਦਿਆ ਦਾ ਦੇਵਤਾ ਸੀ ਅਤੇ ਜਿਸਨੂੰ ਯੂਨਾਨੀ ਹਰਮੀਜ਼ ਦਾ ਰੂਪ ਹੀ ਸਮਝਦੇ ਸਨ। ਯੂਨਾਨੀ ਤੇ ਰੋਮਨਾਂ ਦੇ ਸਮੇਂ ਵਿਚ ਸ਼ਹਿਰ ਬੜਾ ਖੁਸ਼ਹਾਲ ਹੁੰਦਾ ਸੀ। ਇਸ ਸਥਾਨ ਦੀ ਖੁਦਾਈ ਕਰਨ ਤੇ ਥੋਥ ਤੇ ਐਨਮ ਦੇਵਤਾ ਦੇ ਖੰਡਰਾਤਾਂ ਤੋਂ ਇਲਾਵਾ ਬਹੁਤ ਸਾਰੀਆਂ ਯੂਨਾਨੀ ਢੰਗ ਦੀਆਂ ਇਮਾਰਤਾਂ, ਗਲੀਆਂ ਤੇ ਮੰਦਰਾਂ ਦੇ ਨਮੂਨੇ ਮਿਲੇ ਹਨ।

ਆਬਾਦੀ :—7,125 (1966)

ਹ. ਪੁ.—ਐਨ. ਬ੍ਰਿ. 11:435.

**ਹਰਲ** : ਇਹ ਇਕ ਰਾਜਪੂਤ ਕਬੀਲਾ ਹੈ ਜਿਸ ਦਾ ਪੂਰਵਜ ਰਾਏ ਭੂਪਾ ਸੀ। ਖਰਲ ਕਬੀਲੇ ਦਾ ਵੱਡਾ-ਵਡੇਰਾ ਵੀ ਰਾਏ ਭੂਪਾ ਹੀ ਸੀ ਪਰ ਇਹ ਇਸ ਦੇ ਦੂਜੇ ਪੁੱਤਰ ਦੇ ਵੰਸ਼ ਵਿਚੋਂ ਹਨ। ਇਹ ਪੰਵਾਰ ਰਾਜਪੂਤ ਅਖਵਾਉਂਦੇ ਹਨ ਜੋ ਜੈਸਲਮੇਰ ਤੋਂ ਯੂਚ ਅਤੇ ਇਥੋਂ ਮਿੰਟਗੁਮਰੀ ਜ਼ਿਲ੍ਹੇ ਵਿਚ ਕਮਾਲੀਆ ਆਏ ਸਨ। ਮਿਸਟਰ ਸਟੀਡਮੈਨ ਲਿਖਦਾ ਹੈ ਕਿ ਝੰਗ ਵਿਚ, ਜਿਥੇ ਇਹ ਸਿਰਫ ਚਨਾਬ ਦੇ ਖੱਬੇ ਕੰਢੇ ਉਪਰ ਮਿਲਦੇ ਹਨ, ਰਸਮੋਂ-ਰਿਵਾਜ ਪੱਖੋਂ ਇਹ ਅਹੀਰਾਂ ਦੀ ਹੀ ਇਕ ਸ਼ਾਖਾ ਬਣ ਜਾਂਦੇ ਹਨ। ਅਗੇ ਲਿਖਦਾ ਹੈ ਕਿ ਇਸ ਜ਼ਿਲ੍ਹੇ ਵਿਚ ਇਹ ਲਗਭਗ ਚੋਰ ਹੀ ਹਨ ਅਤੇ ਇਨ੍ਹਾਂ ਪਾਸ ਵੱਡੇ ਵੱਡੇ ਇੱਜੜ ਹਨ ਜਿਨ੍ਹਾਂ ਨੂੰ ਇਹ ਕੇਂਦਰੀ ਮੈਦਾਨਾਂ ਵਿਚ ਚਾਰਦੇ ਹਨ। ਇਕ ਹੋਰ ਲਿਖਤ ਅਨੁਸਾਰ ਇਹ ਬੁਨਿਆਦੀ ਤੌਰ ਤੇ ਭੂਟਾ ਜਾਟ ਸਨ ਜਿਹੜੇ ਸ਼ਾਹਪੁਰ ਵਿਚ ਇਕ ਪਿੰਡ ਮਲੇਟਾ ਵਿਖੇ ਆਬਾਦ ਹੋਏ ਅਤੇ ਇਥੋਂ ਇਹ ਆਪਣੇ ਪੀਰ ਸ਼ਾਹ ਦੌਲਤ ਨਾਲ ਅੱਗੇ ਚਲੇ ਗਏ। ਇਹ ਕੱਟੜ ਮੁਸਲਮਾਨ ਹਨ ਅਤੇ ਬ੍ਰਾਹਮਣ ਨੂੰ ਨੌਕਰ ਨਹੀਂ ਰਖਦੇ ਤੇ ਜਿਹੜਾ ਰੋਜ਼ਾਨਾ ਨਮਾਜ ਨਾ ਪੜ੍ਹਦਾ ਹੋਵੇ ਉਸਦੀ ਜੂਠ ਨਹੀਂ ਖਾਂਦੇ। ਵਿਆਹ-ਸ਼ਾਦੀਆਂ ਆਮ ਕਰਕੇ ਆਪਣੇ ਕਬੀਲੇ ਵਿਚ ਹੀ ਕਰਦੇ ਹਨ ਪਰ ਬੈਂਸ, ਗੋਂਡਲ, ਸਿੰਧਨ ਜਾਟ, ਲਾਲੀ, ਲਾਕ, ਖਰਲ ਆਦਿ ਕਬੀਲਿਆਂ ਵਿਚ ਵੀ ਵਿਆਹ ਸ਼ਾਦੀ ਕਰਨ ਦੀ ਖੁੱਲ੍ਹ ਹੈ। ਮਿੰਟਗੁਮਰੀ ਵਿਚ ਹਰਲ ਕਬੀਲੇ ਨੂੰ ਜੱਟਾਂ ਵਿਚ ਗਿਣਿਆ ਜਾਂਦਾ ਹੈ। ਇਸ ਜ਼ਿਲ੍ਹੇ ਵਿਚ ਸਾਰੇ ਮੁਸਲਮਾਨ ਹਨ।

ਹ. ਪੁ.—ਗ. ਟ੍ਰ. ਕਾ. 2:329.

**ਹਰਵਲਭ ਸੰਗੀਤ ਸੰਮੇਲਨ** : ਇਹ ਸੰਗੀਤ ਮੇਲਾ ਪੰਜਾਬ ਦੇ ਜਲੰਧਰ ਸ਼ਹਿਰ ਵਿਖੇ ਹਰ ਸਾਲ 27 ਤੋਂ 30 ਦਸੰਬਰ ਤਕ ਲਗਦਾ ਹੈ. ਜਿਸ ਵਿਚ ਹਿੰਦੁਸਤਾਨ ਭਰ ਦੇ ਚੋਟੀ ਦੇ ਕਲਾਕਾਰ ਹਿੱਸਾ ਲੈਂਦੇ ਹਨ।

ਹਰਵਲਭ ਸੰਗੀਤ ਸੰਮੇਲਨ ਸਾਨੂੰ ਲਗਭਗ 1875 ਦਾ ਦਿਨ

ਯਾਦ ਕਰਾਉਂਦਾ ਹੈ, ਜਦੋਂ ਜਲੰਧਰ ਦੇ ਦੇਵੀ ਤਲਾਅ ਦੀਆ ਪੌੜੀਆਂ ਤੇ ਕੁਝ ਸਾਧੂ ਮਹਾਤਮਾ ਪ੍ਰਭੂ ਭਗਤੀ ਵਿਚ ਵਿਲੀਨ ਭਜਨ ਗਾਉਂਦੇ ਸਨ ਤੇ ਇਥੇ ਤਲਾਅ ਦੇ ਪੱਛਮ ਵੱਲ ਮੁਸਲਿਮ ਖ਼ਾਨਕਾਹ ਸ਼ਾਹ ਸਿੱਕਦਰ ਦੇ ਫ਼ਕੀਰ ਵੀ ਸਨ; ਸੋ ਇਹ ਸੰਗੀਤ ਇਕੱਠ ਕੁਦਰਤੀ ਤੌਰ ਤੇ ਪਹਿਲਾਂ ਤੋਂ ਹੀ ਇਕ ਧਰਮ ਨਿਰਪੇਖ ਸੰਮੇਲਨ ਸੀ।

ਇਸ ਸੰਗੀਤ ਇਕੱਠ ਦੀ ਪ੍ਰਥਾ ਸਵਾਮੀ ਤੁਲਜ਼ਾਗਿਰ ਤੋਂ ਸ਼ੁਰੂ ਹੋਈ। ਹਰਬੱਲਭ ਮਹਾਰਾਜ ਨੇ ਉਸ ਸਮੇਂ ਦੇ ਪੰਜਾਬ ਭਰ ਦੇ ਸੰਗੀਤ-ਕਾਰਾਂ ਨੂੰ ਇਕੱਠਾ ਕਰਕੇ ਇਸ ਸੰਗੀਤ ਸਮਾਗਮ ਨੂੰ ਸ਼ਾਸਤਰੀ ਰੰਗ ਦਿੱਤਾ। ਇਨ੍ਹਾਂ ਪਿਛੋਂ ਇਨ੍ਹਾਂ ਦੇ ਚੇਲੇ ਪੰਡਤ ਤੋਲਾ ਰਾਮ ਨੇ ਸਮੂਹ ਭਾਰਤ ਵਿਚੋਂ ਸੰਗੀਤਕਾਰਾਂ ਨੂੰ ਸਦ ਕੇ ਇਸ ਸੰਮੇਲਨ ਨੂੰ ਹੋਰ ਮਸ਼ਹੂਰ ਕਰ ਦਿੱਤਾ। ਉਸ ਸਮੇਂ ਇਹ ਸੰਗੀਤਕਾਰ ਪੂਨਾਂ, ਬੰਬਈ, ਕਲਕੱਤਾ ਆਦਿ ਤੋਂ ਆ ਕੇ ਇਸ ਮੇਲੇ ਦੀ ਸ਼ੋਭਾ ਵਧਾਉਂਦੇ ਸਨ ਪਰ ਆਉਣ ਜਾਣ ਦੇ ਕਰਾਏ ਤੋਂ ਇਲਾਵਾ ਹੋਰ ਕੁਝ ਨਹੀਂ ਸਨ ਲੈਂਦੇ ਕਿਉਂਕਿ ਉਨ੍ਹਾਂ ਦੇ ਖ਼ਿਆਲ ਵਿਚ ਬਾਬਾ ਹਰਵਲਭ ਦੀ ਸਮਾਧ ਤੇ ਬੈਠ ਕੇ ਗਾਉਣਾ ਹੀ ਉਨ੍ਹਾਂ ਦਾ ਸੁਭਾਗ ਸੀ। ਬਾਕੀ ਖ਼ਰਚ ਉਸ ਸਮੇਂ ਦੇ ਮਸ਼ਹੂਰ ਕਾਨੂੰਨਦਾਨ ਪੰਡਤ ਦੇਵੀ ਚੰਦ ਤੇ ਨੌਹਰੀਆ ਖ਼ਾਨਦਾਨ ਦੇ ਸੇਠ ਬੜੇ ਮਾਣ ਨਾਲ ਪੂਰਾ ਕਰਦੇ ਸਨ। ਇਨ੍ਹਾਂ ਤੋਂ ਇਲਾਵਾ ਇਹ ਮੇਲਾ ਮਹਾਰਾਜਾ ਕਪੂਰਥਲਾ ਤੇ ਮਹਾਰਾਜਾ ਕਸ਼ਮੀਰ ਦੀ ਦਿਲਚਸਪੀ ਦਾ ਕਾਰਨ ਵੀ ਬਣ ਗਿਆ। ਇਨ੍ਹਾਂ ਨੇ ਪੰਡਾਲ ਦੀ ਸਜਾਵਟ ਲਈ ਕੀਮਤੀ ਗ਼ਲੀਚੇ ਤੇ ਫਾਨੂਸ ਵਾਰੋ ਵਾਰੀ ਤੋਹਫ਼ੇ ਵਜੋਂ ਦਿਤੇ। ਕਪੂਰਥਲੇ ਦੇ ਮਹਾਰਾਜਾ ਜਗਤਜੀਤ ਸਿੰਘ ਕਈ ਸਾਲ ਖ਼ੁਦ ਦੇਵੀ ਤਲਾਅ ਤੇ ਸੰਗੀਤ ਦਾ ਆਨੰਦ ਮਾਣਨ ਲਈ ਆਉਂਦੇ ਰਹੇ। ਭਾਰਤ ਦੇ ਪ੍ਰਸਿਧ ਸ਼ਾਸਤਰੀ ਸੰਗੀਤਕਾਰ ਪੰਡਤ ਵਿਸ਼ਨੂੰ ਦਿਗੰਬਰ ਸੰਨ 1910 ਵਿਚ ਜਲੰਧਰ ਆਏ ਤੇ ਇਸ ਤੋਂ ਪ੍ਰਭਾਵਤ ਹੋ ਕੇ ਉਨ੍ਹਾਂ ਨੇ ਲਾਹੌਰ ਵਿਚ ਸੰਗੀਤ ਦਾ ਇਕ ਵਿਸ਼ਾਲ ਕੇਂਦਰ ਖੋਲ੍ਹਿਆ। ਪੰਡਤ ਤੋਲਾ ਰਾਮ ਦੇ ਸਮੇਂ ਵਿਚ ਹੀ ਅੱਜ ਦੇ ਮਸ਼ਹੂਰ ਸੰਗੀਤਕਾਰ ਨਜ਼ਾਕਤ ਅਲੀ ਤੇ ਕਰਾਮਤ ਅਲੀ 6-7 ਸਾਲ ਦੀ ਉਮਰ ਵਿਚ ਆਪਣੇ ਪਿਤਾ ਨਾਲ ਆਪਣੇ ਪਿੰਡ ਸ਼ਾਮ ਚੁਰਾਸੀ ਤੋਂ ਇਸ ਮੇਲੇ ਵਿਚ ਗਾਉਣ ਲਈ ਆਉਂਦੇ ਸਨ। ਉਸ ਸਮੇਂ ਵਿਚ ਪਾਸਕਰ ਰਾਓ, ਰਾਮ ਕ੍ਰਿਸ਼ਨ ਸ਼ੰਕਰ, ਪੰਡਤ ਬਾਲਾ ਗੁਰੂ, ਪੰਡਤ ਓਂਕਾਰ ਨਾਥ ਠਾਕੁਰ, ਮੀਆਂ ਮੌਲਾ ਬਖ਼ਸ਼, ਬਰਕਤ-ਉੱਲਾ ਖ਼ਾਨ, ਮੁਹੰਮਦ ਖ਼ਾਨ ਸੁਰੰਗੀਆ, ਇਮਦਾਦ ਖ਼ਾਨ ਤੇ ਪੂਨੇ ਤੇ ਬੰਬਈ ਤੋਂ ਨਾਰਾਇਣ ਰਾਓ, ਪਟਿਆਲੇ ਤੋਂ ਤਵੱਕਲ ਹੁਸੈਨ ਤੇ ਪਿਆਰੇ ਮਾਲ-ਦੀਨ ਇਸ ਸੰਮੇਲਨ ਵਿਚ ਸ਼ਾਮਲ ਹੁੰਦੇ ਸਨ। ਇਨ੍ਹਾਂ ਸਭਨਾਂ ਦੇ ਨਾਲ ਤਬਲੇ ਦੀ ਸੰਗਤ ਆਮ ਤੌਰ ਤੇ ਮੀਆਂ ਮਲੰਗ ਹੀ ਕਰਦੇ ਸਨ ਤੇ ਜਿਨ੍ਹਾਂ ਦੀ ਸਰਪਤ ਤੀਨ ਤਾਲ ਹਾਲਾਂ ਤੀਕ ਵੀ ਲੋਕਾਂ ਦੇ ਕੰਨਾਂ ਵਿਚ ਗੂੰਜਦੀ ਹੈ। ਪੰਡਤ ਤੋਲਾ ਰਾਮ ਤੋਂ ਬਾਅਦ ਹਰਵਲਭ ਸੰਗੀਤ ਮੇਲੇ ਦੀ ਵਾਗ-ਡੋਰ ਪੰਡਤ ਦੁਆਰਕਾ ਦਾਸ ਨੇ ਸੰਭਾਲੀ ਪਰ ਉਸ ਦੀ ਸਿਹਤ ਠੀਕ ਨਾ ਹੋਣ ਕਰਕੇ ਇਸ ਇਲਾਕੇ ਦੇ ਸੰਗੀਤ ਪ੍ਰੇਮੀਆਂ ਨੇ ਇਹ ਜ਼ਿੰਮੇਵਾਰੀ ਜਲੰਧਰ ਨਿਵਾਸੀ ਤੇ ਸੰਗੀਤ ਦੇ ਚੰਗੇ ਜਾਣਕਾਰ ਪਾਰਖੂ ਅਸ਼ਵਨੀ ਕੁਮਾਰ ਨੂੰ ਸੰਭਾਲ ਦਿੱਤੀ ਤੇ ਇਸ ਮੇਲੇ ਨੂੰ ਬਾਕਾਇਦਾ ਸੰਸਥਾ ਦਾ ਰੂਪ ਦੇ ਦਿਤਾ। ਇਥੇ ਦੁਨੀਆਂ ਦੇ ਮੰਨੇ ਪ੍ਰਮੰਨੇ ਪੰਡਤ ਰਵੀ ਸ਼ੰਕਰ, ਉਸਤਾਦ ਵਲੈਤ ਖ਼ਾਨ, ਬੇਗ਼ਮ ਅਖ਼ਤਰ, ਸ੍ਰੀ ਜਸਰਾਜ ਅੱਲ੍ਹਾ ਰੱਖਾ, ਸ੍ਰੀ ਕ੍ਰਿਸ਼ਨ ਮਹਾਰਾਜ ਵਰਗੇ ਮਹਾਨ ਸੰਗੀਤਕਾਰ ਆ ਕੇ ਗਾਉਂਦੇ ਰਹੇ ਹਨ।

ਅੱਜ ਕਲ੍ਹ ਇਸ ਮੇਲੇ ਦਾ ਖ਼ਰਚ ਜੋ ਲਗਭਗ 1 ਲੱਖ ਹੋ ਜਾਂਦਾ ਹੈ ਬਹੁਤ ਕਰਕੇ ਦਾਨ ਦੇ ਤੌਰ ਤੇ ਇਕਠਾ ਹੋ ਜਾਂਦਾ ਹੈ।

ਕੁਝ ਸਾਲਾਂ ਤੋਂ ਬੜੇ ਗੁਲਾਮ ਅਲੀ ਤੋਂ ਬਾਅਦ ਮੇਲੇ ਵਿਚ ਜ਼ਿਆਦਾ ਵਕਤ ਸਿਤਾਰ ਵਾਦਕਾਂ ਨੂੰ ਮਿਲਦਾ ਰਿਹਾ ਹੈ। ਅਜ ਤੋਂ 35 ਸਾਲ ਪਹਿਲਾਂ ਦੀ ਇਕ ਬੈਠਕ ਲੋਕਾਂ ਨੂੰ ਹੁਣ ਵੀ ਯਾਦ ਹੈ ਜਦੋਂ ਵਾਮਨ ਰਾਓ ਨੇ ਰਾਤ ਨੂੰ ਦੁਰਗਾ ਰਾਗ ਗਾਇਆ ਸੀ। ਇਸੇ ਤਰ੍ਹਾਂ ਕਈ ਵਿਸ਼ੇਸ਼ ਮੌਕਿਆਂ ਲਈ ਸ੍ਰੀ ਓਂਕਾਰ ਨਾਥ ਠਾਕੁਰ ਤ੍ਰਿ ਸ੍ਰੀ ਦਲੀਪ ਚੰਦ ਬੇਦੀ ਅਤੇ ਦਰਬਾਰੀ ਰਾਗਾਂ ਲਈ ਸਰਦਾਰ ਸੋਹਣ ਸਿੰਘ ਯਾਦ ਕੀਤੇ ਜਾਂਦੇ ਹਨ।

ਮਸ਼ਹੂਰ ਗੁਲੂਕਾਰ ਕੇ. ਐਲ. ਸਹਿਗਲ ਨੇ ਮੇਲੇ ਵਿਚ ਕਦੇ ਗਾਇਆ ਤਾਂ ਨਹੀਂ ਪਰ ਲੋਕਾਂ ਵਿਚ ਭੁੰਜੇ ਬਹਿ ਕੇ ਸੁਣਦੇ ਹੋਏ ਕਈ ਵਾਰ ਵੇਖੇ ਗਏ ਹਨ।

**ਹਰੜ** : ਹਰੜ ਇਕ ਪੌਦੇ ਦਾ ਸੁੱਕਿਆ ਹੋਇਆ ਫਲ ਹੁੰਦਾ ਹੈ ਜਿਸ ਦਾ ਬਨਸਪਤੀ ਵਿਗਿਆਨਕ ਨਾਂ ਟਰਮੀਨੇਲੀਆ ਚੀਬੂਲਾ (*Terminalea chebula*) ਹੈ। ਹਰੜ ਤਿੰਨ ਕਿਸਮ ਦੀ ਹੁੰਦੀ ਹੈ : (1) ਪੀਲੀ ਹਰੜ, (2) ਕਾਲੀ ਜਾਂ ਛੋਟੀ ਹਰੜ ਅਤੇ (3) ਕਾਬਲੀ ਹਰੜ। ਪੀਲੀ ਹਰੜ ਦਾ ਆਕਾਰ ਲੰਬੂਤਰਾ ਹੁੰਦਾ ਹੈ ਅਤੇ ਇਸ ਦੀ ਸਤ੍ਹਾ ਉੱਪਰ ਲੰਬੇ-ਦਾਅ ਝੁਰੜੀਆਂ ਹੁੰਦੀਆਂ ਹਨ। ਇਸ ਅੰਦਰ ਸੁੱਕੇ ਹੋਏ ਗੁੱਦੇ ਤੋਂ ਇਲਾਵਾ ਇਕ ਕਠੋਰ ਗਿਰੀ ਵੀ ਹੁੰਦੀ ਹੈ। ਹਰੜ ਦਾ ਸੁਆਦ ਕਸੈਲਾ ਹੁੰਦਾ ਹੈ।

ਇਸ ਦੀ ਵਰਤੋਂ ਪੁਰਾਣੇ ਫੋੜੇ ਤੇ ਜ਼ਖ਼ਮਾਂ ਲਈ ਕੀਤੀ ਜਾਂਦੀ ਹੈ ਅਤੇ ਮੂੰਹ ਪੱਕ ਜਾਣ ਸਮੇਂ ਗਰਾਰੇ ਵੀ ਕੀਤੇ ਜਾਂਦੇ ਹਨ। ਇਸਦਾ ਬਾਰੀਕ ਧੂੜਾ ਦੰਦਾਂ ਸਾਫ਼ ਕਰਨ ਲਈ ਵੀ ਵਰਤਿਆ ਜਾਂਦਾ ਹੈ। ਇਹ ਕਰੇੜਾ ਲੱਗੇ ਹੋਏ ਦੰਦਾਂ ਲਈ ਵੀ ਚੰਗਾ ਹੁੰਦਾ ਹੈ। ਇਹ ਮਸੂੜਿਆਂ 'ਚੋਂ ਵਗਦੇ ਖ਼ੂਨ ਨੂੰ ਰੋਕਣ ਲਈ ਅਤੇ ਜ਼ਖ਼ਮਾਂ ਨੂੰ ਰਾਜ਼ੀ ਕਰਨ ਲਈ ਵੀ ਲਾਭਦਾਇਕ ਹੈ। ਹਰੜ ਦੀ ਛਿੱਲ ਤੋਂ ਬਣਾਈ ਔਸ਼ਧੀ ਮੂਤ-ਵਰਧਕ ਅਤੇ ਹਿਰਦੇ ਨੂੰ ਸ਼ਕਤੀ ਦਿੰਦੀ ਹੈ। ਹਿਕਮਤ ਅਨੁਸਾਰ ਹਰੜ ਪਹਿਲੇ ਦਰਜੇ ਵਿਚ ਠੰਢੀ ਅਤੇ ਦੂਜੇ ਦਰਜੇ ਵਿਚ ਖ਼ੁਸ਼ਕ ਹੈ। ਇਹ ਯਾਦ-ਸ਼ਕਤੀ ਅਤੇ ਦਿਮਾਗ਼ ਲਈ ਬਹੁਤ ਲਾਭਦਾਇਕ ਹੈ। ਖ਼ੂਨ ਨੂੰ ਸਾਫ਼ ਕਰਦੀ ਹੈ। ਇਸ ਨੂੰ ਚਬਾਕੇ ਉਸਦਾ ਲੁਬਾਬ ਅੰਦਰ ਲਿਜਾਣਾ ਬਹੁਤ ਗੁਣਕਾਰੀ ਹੈ। ਇਹ ਬਲਗਮ ਅਤੇ ਮਿਹਦੇ ਦੀਆਂ ਰਤੂਬਤਾਂ ਨੂੰ ਖ਼ੁਸ਼ਕ ਕਰਦੀ ਹੈ। ਕਾਲੇ ਲੂਣ ਨਾਲ ਮਿਲਾਕੇ ਖਾਣ ਨਾਲ ਬਵਾਸੀਰ ਨੂੰ ਠੀਕ ਕਰਦੀ ਹੈ। ਇਸ ਨੂੰ ਬਾਰੀਕ ਪੀਸ ਕੇ ਦੇਣ ਨਾਲ ਦਸਤ ਬੰਦ ਹੋ ਜਾਂਦੇ ਹਨ।

ਕਾਲੀ ਜਾਂ ਛੋਟੀ ਹਰੜ ਵੀ ਯਾਦ-ਸ਼ਕਤੀ ਤੇਜ਼ ਕਰਨ ਅਤੇ ਦਿਮਾਗੀ ਤਾਕਤ ਲਈ ਲਾਹੇਵੰਦ ਹੈ। ਇਸ ਨੂੰ ਮੂੰਹ ਵਿਚ ਰਖਣ ਨਾਲ ਲਕਵੇ ਦੇ ਮਰੀਜ਼ ਨੂੰ ਫ਼ਾਇਦਾ ਪਹੁੰਚਦਾ ਹੈ

ਕਾਬਲੀ ਹਰੜ ਦਾ ਰੰਗ ਪੀਲੇ ਰੰਗ ਦੀ ਭਾਹ ਮਾਰਦਾ ਭੂਰਾ ਹੁੰਦਾ ਹੈ। ਹਰੜਾਂ ਦੇ ਬਾਕੀ ਗੁਣਾਂ ਤੋਂ ਇਲਾਵਾ ਇਸ ਹਰੜ ਬਾਰੇ ਇਹ ਪ੍ਰਚਲਤ ਹੈ ਕਿ ਜੇਕਰ ਲਗਾਤਾਰ ਇਕ ਸਾਲ ਹਰ ਰੋਜ਼ ਇਕ ਹਰੜ ਦਾ ਸੇਵਨ ਕੀਤਾ ਜਾਵੇ ਤਾਂ ਵਾਲ ਚਿੱਟੇ ਨਹੀਂ ਹੁੰਦੇ। ਇਹ ਜਿਗਰ ਲਈ ਵੀ ਲਾਹੇਵੰਦ ਹੈ।

ਇਨ੍ਹਾਂ ਕਿਸਮਾਂ ਤੋਂ ਇਲਾਵਾ ਇਕ ਕਿਸਮ ਗੁਠਲੀ ਰਹਿਤ ਹਰੜ ਦੀ ਵੀ ਹੁੰਦੀ ਹੈ। ਇਹ ਬਹੁਤ ਘੱਟ ਮਾਤਰਾ ਵਿਚ ਉਪਲਬੱਧ ਹੈ। ਇਸ ਨੂੰ ਜਲਾਪਾ ਹਰੜ ਕਿਹਾ ਜਾਂਦਾ ਹੈ।

ਹ. ਪੁ.—ਚੈ. ਇ. ਡ. ਇੰ. 688; ਗ ਇੰ. ਮੈ. ਪ ; 242

**ਹਰਾਨ :** ਇਹ ਤੁਰਕੀ ਦੇ ਉਰਫਾ ਪ੍ਰਾਂਤ ਵਿਚ, ਫ਼ੌਜੀ ਮਹੱਤਤਾ ਵਾਲਾ ਇਕ ਪੁਰਾਣਾ ਸ਼ਹਿਰ ਹੈ ਜੋ ਦਰਿਆ ਬੈਲੀਕ ਦੇ ਕੰਢੇ ਉੱਤੇ ਸਥਿਤ ਹੈ। ਪੁਰਾਣਾ ਕਸਬਾ ਨਿਨੈਵੇ ਤੋਂ ਕਾਰਕੈਮਿਸ਼ ਵੱਲ ਜਾਣ ਵਾਲੀ ਸੜਕ ਉੱਤੇ ਸੀ। ਅਸੀਰੀਆ ਦੇ ਬਾਦਸ਼ਾਹਾਂ ਦੇ ਰਾਜ-ਕਾਲ ਦੌਰਾਨ ਚੰਦ-ਦੇਵਤਾ ਦੀ ਪੂਜਾ ਦਾ ਇਥੇ ਰਿਵਾਜ ਸੀ। ਇਸ ਕਸਬੇ ਦਾ ਬਾਈਬਲ ਵਿਚ ਵੀ ਕਈ ਥਾਵਾਂ ਤੇ ਜ਼ਿਕਰ ਆਇਆ ਹੈ। ਇਹ ਉਹੀ ਸਥਾਨ ਹੈ ਜਿਥੇ ਇਬਰਾਹੀਮ ਦਾ ਪਿਤਾ ਤੀਰ੍ਹਾ ਬਾਬਲ ਵਾਸੀਆਂ ਦੇ ਉਰ ਨੂੰ ਛੱਡਣ ਉਪਰੰਤ, ਇਬਰਾਹੀਮ ਅਤੇ ਆਪਣੇ ਸਾਰੇ ਪਰਿਵਾਰ ਸਮੇਤ ਇਥੇ ਆਣ ਵਸਿਆ ਸੀ।

ਰੋਮਨ ਕਾਲ ਵਿਚ ਹਰਾਨ ਨੂੰ ਕੈਰੀ ਕਿਹਾ ਜਾਂਦਾ ਸੀ। 53ਈ. ਪੂ. ਵਿਚ ਪਾਰਥੀਆਂ ਨੇ ਕਰੈੱਸਸ ਨੂੰ ਅਤੇ ਸਾਢੇ ਤਿੰਨ ਸਦੀਆਂ ਪਿੱਛੋਂ ਈਰਾਨੀ ਬਾਦਸ਼ਾਹ ਨਾਰਸੈੱਸ (296 ਈ.) ਨੇ ਸ਼ਹਿਨਸ਼ਾਹ ਗਾਲਰੀਅਸ ਨੂੰ ਕੈਰੀ ਦੇ ਸਥਾਨ ਤੇ ਹਰਾਇਆ ਸੀ। ਇੰਨੇ ਚਿਰ ਨੂੰ ਬਾਦਸ਼ਾਹ ਕੈਰਾਕੈਲਾ ਜੋ ਪਾਰਥੀਆਂ ਵਿਰੁੱਧ ਲੜਾਈ ਦੀਆਂ ਤਿਆਰੀਆਂ ਕਰ ਰਿਹਾ ਸੀ, ਨੂੰ 297 ਵਿਚ ਉੱਥੇ ਕਤਲ ਕਰ ਦਿੱਤਾ ਗਿਆ।

ਬਾਰ੍ਹਵੀਂ ਸਦੀ ਵਿਚ ਇਹ ਸਥਾਨ ਬਹੁਤ ਮਹੱਤਤਾ ਵਾਲਾ ਸੀ। ਸੰਨ 1104 ਵਿਚ ਹਰਾਨ ਵਿਖੇ ਇਕ ਫ਼ੈਸਲਾਕੁਨ ਲੜਾਈ ਹੋਈ ਜਿਸ ਵਿਚ ਐਂਟੀਆੱਕ ਦੇ ਨਾਰਮਨ ਸ਼ਹਿਜ਼ਾਦੇ, ਬੋਐਂਡਮੰਡ ਨੂੰ ਤੁਰਕਾਂ ਨੇ ਬੁਰੀ ਤਰ੍ਹਾਂ ਹਰਾਇਆ। ਪਿਛੋਂ ਹਰਾਨ ਅੱਤਾਬੇਗ ਜ਼ੰਗੀ ਦੀ ਰਿਆਸਤ ਦਾ ਭਾਗ ਬਣ ਗਿਆ।

ਆਬਾਦੀ—684 (1975)

ਹ. ਪੁ.—ਐਨ. ਬ੍ਰਿ. 11 : 125.

**ਹਰਿਆਣਾ :** ਭਾਰਤ ਦਾ ਇਕ ਉੱਤਰੀ ਰਾਜ ਹੈ ਜਿਸਦੇ ਉੱਤਰ ਵੱਲ ਹਿਮਾਚਲ ਪ੍ਰਦੇਸ਼ ਅਤੇ ਪੰਜਾਬ, ਦੱਖਣ-ਪੱਛਮ ਵੱਲ ਰਾਜਸਥਾਨ ਅਤੇ ਪੂਰਬ ਵੱਲ ਉੱਤਰ ਪ੍ਰਦੇਸ਼ ਅਤੇ ਦਿੱਲੀ ਦੇ ਰਾਜ ਹਨ। ਰਾਜ ਦਾ ਕੁੱਲ ਰਕਬਾ 44,222 ਵ. ਕਿ. ਮੀ. ਅਤੇ ਕੁੱਲ ਆਬਾਦੀ 12,922,618 (1981) ਹੈ।

ਭੂ-ਆਕ੍ਰਿਤੀ ਵਿਗਿਆਨ—

**ਧਰਾਤਲ**—ਧਰਾਤਲ ਪੱਖੋਂ ਇਹ ਰਾਜ ਮੁਖ ਤੌਰ ਤੇ ਮੈਦਾਨੀ ਹੈ ਪਰ ਇਸਦੇ ਉੱਤਰੀ ਤੇ ਦੱਖਣ-ਪੂਰਬੀ ਭਾਗਾਂ ਵਿਚ ਕੁਝ ਪਹਾੜੀਆਂ ਤੇ ਟਿੱਲੇ ਹਨ। ਰਾਜਸਥਾਨ ਨਾਲ ਲਗਦੇ—ਗੁੜਗਾਵਾਂ, ਮਹਿੰਦਰਗੜ੍ਹ, ਹਿਸਾਰ ਅਤੇ ਸਰਸਾ ਜ਼ਿਲ੍ਹਿਆਂ ਦੇ ਹਿੱਸੇ ਰੇਤਲੇ ਹਨ। ਜ਼ਿਲ੍ਹਾ ਅੰਬਾਲੇ ਦਾ ਉੱਤਰੀ ਭਾਗ ਤਰਾਈ ਦਾ ਮੈਦਾਨ ਹੈ ਜੋ 244 ਮੀ. ਤੋਂ 305 ਮੀ. ਤੱਕ ਉੱਚਾ ਹੈ। ਇਸ ਹਿੱਸੇ ਦੀ ਮਿੱਟੀ ਵਿਚ ਪੱਥਰ, ਕੰਕਰ ਅਤੇ ਰੇਤ ਬਹੁਤ ਹੈ। ਇਸ ਤਰਾਈ ਵਿਚ ਪਹਾੜੀਆਂ ਅਤੇ ਟਿੱਲੇ ਵੀ ਹਨ ਜੋ ਸੂਰਜਪੁਰ ਤੋਂ ਲੈ ਕੇ ਜਮਨਾ ਤੀਕ ਫੈਲੇ ਹੋਏ ਹਨ। ਇਨ੍ਹਾਂ ਦੀ ਸਭ ਤੋਂ ਉੱਚੀ ਚੋਟੀ ਕਾਰੋਹ ਹੈ। ਤਰਾਈ ਦੇ ਦੱਖਣ ਵਿਚ ਮੈਦਾਨੀ ਭਾਗ ਹੈ। ਇਹ ਮੈਦਾਨ ਦਰਿਆਵਾਂ ਰਾਹੀਂ ਲਿਆਂਦੀ ਮਿੱਟੀ ਦਾ ਬਣਿਆ ਹੋਇਆ ਹੈ। ਗੁੜਗਾਉਂ ਤੇ ਮਹਿੰਦਰਗੜ੍ਹ ਦੇ ਜ਼ਿਲ੍ਹਿਆਂ ਵਿਚ ਅਰਾਵਲੀ ਪਰਬਤ ਦੀਆਂ ਵਧੀਆਂ ਹੋਈਆਂ ਪਹਾੜੀਆਂ ਹਨ। ਇਹ ਖੁਸ਼ਕ ਸੁੱਕੀਆਂ ਪਹਾੜੀਆਂ ਹਨ। ਕੁਝ ਪਹਾੜੀ ਟਿੱਲੇ ਜ਼ਿਲ੍ਹਾ ਰੋਹਤਕ ਵਿਚ ਵੀ ਹਨ ਅਤੇ ਇਕ ਟਿੱਲਾ ਦੱਖਣ ਪੂਰਬੀ ਹਿਸਾਰ ਵਿਚ ਹੈ ਜਿਸ ਨੂੰ ਤੋਸ਼ਾਮ ਕਿਹਾ ਜਾਂਦਾ ਹੈ, ਅਤੇ ਜੋ 244 ਮੀ. ਉੱਚਾ ਹੈ।

**ਜਲ ਪ੍ਰਵਾਹ**—ਹਰਿਆਣੇ ਵਿਚ ਕੋਈ ਵੱਡਾ ਦਰਿਆ ਨਹੀਂ। ਜਮਨਾ ਨਦੀ ਇਸ ਦੀ ਪੂਰਬੀ ਹੱਦ ਬਣਾਉਂਦੀ ਹੈ ਜਿਹੜੀ ਕਿ ਮੁੱਖ ਤੌਰ ਤੇ ਉੱਤਰ ਪ੍ਰਦੇਸ਼ ਦੀ ਨਦੀ ਮਨੀ ਜਾਂਦੀ ਹੈ। ਘੱਗਰ ਨਦੀ ਹਿਮਾਚਲ ਦੇ ਸਿਰਮੌਰ ਜ਼ਿਲ੍ਹੇ ਵਿਚੋਂ ਨਿਕਲ ਕੇ ਦੱਖਣ ਵੱਲ ਨੂੰ ਵਗਦੀ ਹੈ ਅਤੇ ਪੰਜਾਬ ਤੇ ਹਰਿਆਣਾ ਰਾਜ ਦੀ ਕੁਦਰਤੀ ਹੱਦ ਬਣਾਉਂਦੀ ਹੈ। ਬਲਿਆਲੀ, ਬਲੀ, ਬਦਕੀ, ਸੰਬੋ, ਮਾਰਕੰਡਾ, ਟਾਂਗਰੀ ਆਦਿ ਛੋਟੀਆਂ-ਛੋਟੀਆਂ ਨਦੀਆਂ ਹਨ। ਇਹ ਸਾਰੀਆਂ ਨਦੀਆਂ ਕੇਵਲ ਬਰਸਾਤ ਦੇ ਮਹੀਨਿਆਂ ਵਿਚ ਚਲਦੀਆਂ ਹਨ। ਦੱਖਣ-ਪੂਰਬੀ ਇਲਾਕੇ ਵਿਚ ਸਾਹਿਬੀ ਤੇ ਇੰਦੋਰੀ ਦੋ ਨਦੀਆਂ ਹਨ ਜਿਨ੍ਹਾਂ ਦਾ ਪਾਣੀ ਨਜ਼ਫਗੜ੍ਹ ਦੀਆਂ ਦਲਦਲਾਂ ਵਿਚ ਜਾ ਮਿਲਦਾ ਹੈ। ਇਹ ਨਦੀਆਂ ਹੜ੍ਹਾਂ ਵਿਚ ਬਹੁਤ ਨੁਕਸਾਨ ਕਰਦੀਆਂ ਹਨ।

**ਜਲਵਾਯੂ**—ਹਰਿਆਣੇ ਦਾ ਜਲਵਾਯੂ ਗਰਮੀਆਂ ਵਿਚ ਗਰਮ ਅਤੇ ਸਰਦੀਆਂ ਵਿਚ ਸਰਦ ਹੁੰਦਾ ਹੈ। ਵਰਖਾ ਗਰਮੀਆਂ ਵਿਚ ਮਾਨਸੂਨੀ ਪੌਣਾਂ ਨਾਲ ਜੁਲਾਈ ਤੋਂ ਸਤੰਬਰ ਤੀਕ ਹੁੰਦੀ ਹੈ। ਵਰਖਾ ਉੱਤਰੀ ਹਰਿਆਣੇ ਵਿਚ 75 ਤੋਂ 100 ਸੈਂ. ਮੀ. ਅਤੇ ਦੱਖਣੀ ਇਲਾਕੇ ਵਿਚ 25 ਤੋਂ 40 ਸੈਂ. ਮੀ. ਤੀਕ ਹੁੰਦੀ ਹੈ।

**ਬਨਸਪਤੀ**—ਹਰਿਆਣੇ ਦੀ ਕੁਦਰਤੀ ਬਨਸਪਤੀ ਉੱਤਰ ਵਿਚ ਅੰਬ, ਟਾਹਲੀ, ਪਿੱਪਲ, ਬਰੋਟਾ, ਨਿੰਮ, ਢੱਕ ਅਤੇ ਕਿੱਕਰ ਅਤੇ ਦੱਖਣ ਵਿਚ ਕਿੱਕਰ, ਜੰਡ, ਵਣ, ਕਰੀਰ ਅਤੇ ਦੱਖਣੀ ਸੁੱਕੀਆਂ ਪਹਾੜੀਆਂ ਉੱਤੇ ਗੁਗਲ ਤੇ ਕਿੱਕਰ ਦੇ ਦਰੱਖਤ ਹਨ। ਖਜੂਰ ਵੀ ਕਈ ਥਾਵਾਂ ਤੇ ਮਿਲਦੀ ਹੈ। ਰਾਜ ਦਾ ਲਗਭਗ 3.4 ਪ੍ਰਤੀਸ਼ਤ ਰਕਬਾ ਜੰਗਲਾਂ ਅਧੀਨ ਹੈ।

ਇਤਿਹਾਸ—ਭਾਰਤ ਦੇ ਇਤਿਹਾਸ ਵਿਚ ਹਰਿਆਣੇ ਦੀ ਧਰਤੀ ਦੀ ਬਹੁਤ ਮਹੱਤਤਾ ਹੈ। ਇਹ ਉਹ ਖੇਤਰ ਹੈ ਜਿਸ ਵਿਚ ਸਰਸਵਤੀ ਨਦੀ ਦੇ ਕੰਢੇ ਵੈਦਿਕ ਸਭਿਅਤਾ ਵਧੀ ਫੁੱਲੀ ਅਤੇ ਸਿਰੇ ਚੜ੍ਹੀ। ਮਹਾਂ-ਭਾਰਤ ਦਾ ਯੁੱਧ ਵੀ ਇਸੇ ਭੂਮੀ ਵਿਚ ਹੋਇਆ ਜਿਸ ਵਿਚ ਭਗਵਾਨ ਕ੍ਰਿਸ਼ਨ ਨੇ ਸੰਸਾਰ ਪ੍ਰਸਿੱਧ ਗੀਤਾ ਦਾ ਉਪਦੇਸ਼ ਅਰਜਨ ਨੂੰ ਦਿੱਤਾ। ਹਿੰਦੁਸਤਾਨ ਵਿਚ ਹਿੰਦੂ ਰਾਜ ਦਾ ਅੰਤ ਵੀ ਇਸੇ ਧਰਤੀ ਵਿਚ ਹੋਇਆ। ਪਠਾਣ ਰਾਜ ਦਾ ਅੰਤ ਅਤੇ ਮੁਗ਼ਲ ਰਾਜ ਦਾ ਆਰੰਭ ਵੀ ਇਥੇ ਹੋਇਆ। ਮਰਹੱਟਾ ਸਾਮਰਾਜ ਨੂੰ ਵੀ ਸਭ ਤੋਂ ਵੱਡੀ ਹਾਰ ਪਾਣੀਪਤ ਵਿਖੇ ਹੀ ਹੋਈ। ਅੰਗਰੇਜ਼ਾਂ ਨੂੰ ਛੱਡ ਕੇ ਜਿੰਨੀਆਂ ਕੌਮਾਂ ਨੇ ਵੀ ਦਿੱਲੀ ਦੇ ਤਖ਼ਤ ਉੱਤੇ ਰਾਜ ਕੀਤਾ ਉਹ ਸਾਰੀਆਂ ਹਰਿਆਣੇ ਦੀ ਧਰਤੀ ਵਿਚੋਂ ਲੰਘ ਕੇ ਹੀ ਦਿੱਲੀ ਪਹੁੰਚੀਆਂ ਅਤੇ ਹਰਿਆਣੇ ਵਿਚ ਹੀ ਉਨ੍ਹਾਂ ਦਾ ਸਫ਼ਲ ਜਾਂ ਅਸਫ਼ਲ ਮੁਕਾਬਲਾ ਕੀਤਾ ਗਿਆ।

ਹਰਿਆਣੇ ਦੀ ਧਰਤੀ ਪਹਿਲਾਂ ਬ੍ਰਹਮਾ ਵਰਤ-ਦੇਸ਼, ਮੱਧ ਦੇਸ਼, ਕਰੂ ਪਰਦੇਸ ਆਦਿ ਪੁਰਾਤਨ ਦੇਸ਼ਾਂ ਦਾ ਹਿੱਸਾ ਰਹੀ ਹੈ। ਯੁਧਿਸ਼ਟਰ ਨੇ ਆਪਦੇ ਭਾਈ ਨਕੁਲ ਨੂੰ ਯੋਧੇਯੋ ਦਾ ਰਾਜ ਫ਼ਤਿਹ ਕਰਨ ਲਈ ਘੱਲਿਆ ਸੀ ਜਿਸ ਦੀ ਰਾਜਧਾਨੀ ਰੋਹਤਕ ਸੀ। ਪਾਂਡੂਆਂ ਨੇ ਰੋਹਤਕ ਤੋਂ ਇਲਾਵਾ ਸਰਸਾ ਮਹਿਮ ਵੀ ਜਿੱਤੇ ਸਨ।

ਇਸ ਧਰਤੀ ਦਾ ਨਾਂ ਹਰਿਆਣਾ ਕਿਵੇਂ ਪਿਆ ? ਇਸ ਬਾਰੇ ਪੱਕੀ ਤਰ੍ਹਾਂ ਪਤਾ ਨਹੀਂ ਲਗਦਾ। ਕਈ ਥਾਵਾਂ ਤੇ ਇਸ ਬਾਰੇ ਕਈ ਧਾਰਨਾਵਾਂ ਪ੍ਰਚਲਤ ਹਨ। ਪਿਛਲੇ ਸਮਿਆਂ ਵਿਚ ਹਰਿਆਣੇ ਖੇਤਰ ਵਿਚ ਘੱਗਰ ਦੇ ਉਪਰਲੇ ਪਾਸੇ ਤੋਂ ਗੰਗਾ ਤੱਕ ਅਤੇ ਦੱਖਣ ਵਿਚ ਅਲਵਰ, ਭਰਤਪੁਰ ਆਦਿ ਰਾਜਸਥਾਨ ਦੇ ਇਲਾਕੇ ਵੀ ਸ਼ਾਮਲ ਸਨ ਅਤੇ ਦਿੱਲੀ ਵੀ ਹਰਿਆਣੇ ਵਿਚ ਹੀ ਗਿਣੀ ਜਾਂਦੀ ਸੀ। ਹਰਿਆਣਾ ਨਾਂ ਬਾਰੇ ਆਚਾਰੀਆ ਭਗਵਾਨ ਦੇਵ ਦੀ ਰਾਇ ਹੈ ਕਿ ਹਰਿਆਣਾ ਸ਼ਿਵ ਜੀ ਦੇ ਰਾਜ ਵਿਚ ਸੀ। ਸ਼ਿਵ ਜੀ ਨੂੰ 'ਹਰੀ' ਭਾਵ ਪਰਮਾਤਮਾ ਦਾ ਅਵਤਾਰ

ਮੰਨਿਆ ਜਾਂਦਾ ਹੈ। ਇਸ ਲਈ ਇਸ ਖੇਤਰ ਦਾ ਨਾਂ 'ਹਰੀ+ਆਣਾ' ਪੈ ਗਿਆ। ਦੁਰਗਾਚਾਰੀਆ ਦਾ ਖਿਆਲ ਹੈ ਕਿ ਹਰਿਆਣਾ ਸ਼ਬਦ 'ਹਰਯਾਨ' ਤੋਂ ਨਿਕਲਿਆ ਹੈ। 'ਯਾਨ' ਦੇ ਅਰਥ ਹਨ ਰਥ। ਇਸ ਧਰਤੀ ਵਿਚ ਰਥ ਵੀ ਆਸਾਨੀ ਨਾਲ ਚਲ ਸਕਦੇ ਸਨ। ਇਸ ਲਈ ਇਸ ਦਾ ਨਾਂ ਹਰਿਆਣਾ ਪੈ ਗਿਆ। ਇਕ ਹੋਰ ਰਾਇ ਇਹ ਹੈ ਕਿ ਸ੍ਰੀ ਕ੍ਰਿਸ਼ਨ ਜੀ ਇਸ ਇਲਾਕੇ ਦੇ ਜੰਗਲਾਂ ਵਿਚ ਆਏ ਸਨ। ਇਸ ਕਰਕੇ ਇਸ ਦਾ ਨਾਂ ਹਰਿ+ਆਣਾ (ਹਰੀ ਦੇ ਜੰਗਲ) ਪੈ ਗਿਆ। ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ ਦੇ ਅਨੁਸਾਰ ਡਾ. ਐਚ. ਵਿਲਸਨ ਦੀ ਰਾਇ ਵਿਚ ਹਰਿਆਣਾ 'ਹਰਿ-ਆਣਾ' ਜਾਂ "ਹਰੇ ਜੰਗਲਾਂ ਵਾਲਾ" ਸ਼ਬਦ ਵਿਚੋਂ ਨਿਕਲਿਆ ਹੈ।

ਮਹਾਰਾਜ ਕਰਿਸ਼ਨ ਨੇ ਆਪਣੀ ਪੁਸਤਕ 'ਤਾਰੀਖ-ਇ-ਜ਼ਿਲ੍ਹਾ ਰੋਹਤਕ' ਵਿਚ ਲਿਖਿਆ ਹੈ ਕਿ ਹਰਿਆਣਾ ਖੇਤਰ ਦੇ ਜੰਗਲਾਂ ਵਿਚ ਡਾਕੂ ਰਿਹਾ ਕਰਦੇ ਸਨ ਜਿਹੜੇ ਰਾਹੀਆਂ ਦਾ ਮਾਲ ਹਰਣ (ਲੁੱਟ) ਕਰਿਆ ਕਰਦੇ ਸਨ ਜਿਸ ਕਰਕੇ ਇਸ ਖੇਤਰ ਦਾ ਹਰਿਆਣਾ ਨਾਂ ਪੈ ਗਿਆ। ਡਾ. ਬੁਧ ਪਰਕਾਸ਼ ਦਾ ਖਿਆਲ ਹੈ ਕਿ ਮਹਾਂਭਾਰਤ ਤੋਂ ਪਿਛੋਂ ਇਸ ਖੇਤਰ ਵਿਚ ਅਹੀਰ ਜਾਤੀ ਦਾ ਅਧਿਕਾਰ ਵੱਧ ਜਾਣ ਨਾਲ ਇਸ ਦਾ ਨਾਂ 'ਅਹੀਰਾਇਣਾ' ਪਿਆ ਜਿਸ ਦਾ ਵਿਗੜਿਆ ਰੂਪ ਹਰਿਆਣਾ ਹੈ। ਡਾ. ਹਰੀ ਰਾਮ ਗੁਪਤਾ ਦੇ ਮਤ ਅਨੁਸਾਰ ਇਹ ਰਾਜ ਆਰੀਆਂ ਦਾ ਅਸਲੀ ਘਰ ਹੈ ਅਤੇ ਇਸ ਦਾ ਨਾਂ ਆਰੀਆਣਾ ਸੀ ਜਿਹੜਾ ਵਿਗੜ ਕੇ ਹਰਿਆਣਾ ਬਣ ਗਿਆ। ਰਾਜ ਸਰਕਾਰ ਦੇ ਮਤ ਅਨੁਸਾਰ ਹਰੀ (ਪਰਮਾਤਮਾ) ਤੇ ਆਇਨ (ਘਰ) ਤੋਂ ਹਰਿਆਣਾ ਸ਼ਬਦ ਬਣਿਆ। ਖੋਖਰ ਕੋਟ ਦੀ ਖੁਦਾਈ ਤੋਂ ਪਤਾ ਚਲਦਾ ਹੈ ਕਿ ਰੋਹਤਕ ਦੇ ਇਲਾਕੇ ਉੱਤੇ 'ਯੋਧਿਯੋ' ਦਾ ਰਾਜ ਸੀ। ਮੌਰੀਆ ਖ਼ਾਨਦਾਨ ਵੇਲੇ ਇਹ ਉਨ੍ਹਾਂ ਦੇ ਸਾਮਰਾਜ ਵਿਚ ਸੀ। ਗੁਪਤ ਰਾਜ ਵੇਲੇ ਹਰਿਆਣਾ ਇਕ ਸਰਹੱਦੀ ਸੂਬਾ ਸੀ। ਹਰਸ਼ ਦੇ ਪਿਤਾ ਪਰਭਾਕਰ ਵਰਧਨ, ਉਸ ਦੇ ਵੱਡੇ ਭਾਈ ਅਤੇ ਹਰਸ਼ਵਰਧਨ ਦੀ ਆਪਣੀ ਰਾਜਧਾਨੀ ਥਾਨੇਸਰ ਵਿਚ ਸੀ। ਸੰਨ 1014 ਵਿਚ ਮਹਿਮੂਦ ਨੇ ਥਾਨੇਸਰ ਤੇ ਹਮਲਾ ਕੀਤਾ ਅਤੇ ਇਸ ਉੱਤੇ ਕਬਜ਼ਾ ਕਰ ਲਿਆ। ਸ਼ਹਿਰ ਲੁੱਟਿਆ ਗਿਆ ਤੇ ਚਕਰ ਸਵਾਮੀ ਮੰਦਰ ਦੀ ਮੂਰਤੀ ਨੂੰ ਗਜ਼ਨੀ ਵਿਚ ਲਿਜਾ ਕੇ ਚੌਰਾਹੇ ਵਿਚ ਸੁੱਟਿਆ ਗਿਆ। ਸੰਨ 1037 ਵਿਚ ਮਹਿਮੂਦ ਗਜ਼ਨੀ ਦੇ ਪੁੱਤਰ ਮਸਊਦ ਨੇ ਹਾਂਸੀ ਦਾ ਕਿਲਾ ਜਿੱਤਿਆ ਅਤੇ ਸ਼ਹਿਰ ਢਾਹ ਦਿੱਤਾ ਗਿਆ। ਬ੍ਰਾਹਮਣਾਂ ਅਤੇ ਅਮੀਰ ਲੋਕਾਂ ਦਾ ਕਤਲੇਆਮ ਕੀਤਾ ਗਿਆ। ਇਸਤ੍ਰੀਆਂ ਤੇ ਬੱਚੇ ਗੁਲਾਮ ਬਣਾ ਲਏ ਗਏ। ਮਸਊਦ ਨੇ ਫਿਰ ਸੋਨੀਪਤ ਉੱਤੇ ਹਮਲਾ ਕੀਤਾ ਅਤੇ ਹਿੰਦੂ ਰਾਜੇ ਨੇ ਈਨ ਮੰਨ ਲਈ ਪਰ ਸ਼ਹਿਰ ਨੂੰ ਤਬਾਹ ਕਰ ਦਿੱਤਾ ਗਿਆ। ਸੰਨ 1191 ਵਿਚ ਮੁਹੰਮਦ ਗੌਰੀ ਨੇ ਹਿੰਦੁਸਤਾਨ ਉੱਤੇ ਪਹਿਲਾ ਹਮਲਾ ਕੀਤਾ ਅਤੇ ਤਰਾਇਨ ਦੇ ਮੈਦਾਨ ਵਿਚ ਪ੍ਰਿਥੀ ਰਾਜ ਨਾਲ ਲੜਾਈ ਹੋਈ ਜਿਸ ਵਿਚ ਮੁਹੰਮਦ ਗੌਰੀ ਹਾਰ ਖਾ ਕੇ ਵਾਪਸ ਗਜ਼ਨੀ ਚਲਾ ਗਿਆ। ਸੰਨ 1192 ਵਿਚ ਤਰਾਇਨ ਦੀ ਦੂਜੀ ਲੜਾਈ ਤੋਂ ਪਿਛੋਂ ਨਾ ਕੇਵਲ ਹਰਿਆਣਾ ਹੀ ਮੁਸਲਮਾਨਾਂ ਦੇ ਕਬਜ਼ੇ ਵਿਚ ਚਲਿਆ ਗਿਆ ਸਗੋਂ ਉੱਤਰੀ ਭਾਰਤ ਵਿਚ ਹਿੰਦੂ ਰਾਜ ਸਮਾਪਤ ਹੋ ਗਿਆ। ਸੰਨ 1193 ਵਿਚ ਹਾਂਸੀ ਉੱਤੇ ਕੁੱਤਬੁੱਦੀਨ ਐਬਕ ਨੇ ਹਮਲਾ ਕੀਤਾ ਤੇ ਜਿੱਤ ਲਿਆ। ਜਦੋਂ ਦਿੱਲੀ ਉੱਤੇ ਗ਼ੁਲਾਮ ਵੰਸ਼ ਦਾ ਰਾਜ ਹੋਇਆ ਤਾਂ ਹਰਿਆਣਾ ਉਨ੍ਹਾਂ ਦੀ ਹਕੂਮਤ ਵਿਚ ਰਿਹਾ। ਇਥੇ ਕੈਥਲ ਦੇ ਨੇੜੇ 14 ਅਕਤੂਬਰ, 1240 ਈ. ਨੂੰ ਸੁਲਤਾਨਾ ਰਜ਼ੀਆ ਅਤੇ ਉਸ ਦੇ ਪਤੀ ਅਲਤੂਨੀਆ ਨੂੰ ਕਤਲ ਕੀਤਾ ਗਿਆ। ਫ਼ੀਰੋਜ਼ ਸ਼ਾਹ ਤੁਗਲਕ ਨੇ ਹਰਿਆਣਾ ਦੀ ਧਰਤੀ ਨੂੰ ਸਿੰਜਣ ਲਈ ਨਹਿਰ ਜਮਨ ਗਰਬੀ ਬਣਵਾਈ। ਤੈਮੂਰ ਦੇ ਦਿੱਲੀ ਉੱਤੇ ਹਮਲਾ ਕਰਨ ਸਮੇਂ ਫਤਿਹਾਬਾਦ, ਟੋਹਾਣਾ ਅਤੇ ਕੈਥਲ ਫ਼ਤਹਿ ਕਰਕੇ ਕਤਲੇ-ਆਮ ਕੀਤਾ ਗਿਆ। ਸੰਨ 1526 ਵਿਚ ਪਾਣੀਪਤ ਦੇ ਮੈਦਾਨ ਵਿਚ ਬਾਬਰ ਨੇ ਇਬਰਾਹੀਮ ਲੋਧੀ ਨੂੰ ਮਾਰ ਕੇ ਪਠਾਣ ਰਾਜ ਦਾ ਖਾਤਮਾ ਤੇ ਮੁਗ਼ਲ ਰਾਜ ਦਾ ਮੁੱਢ ਬੰਨ੍ਹਿਆ। ਸੰਨ 1656 ਵਿਚ ਪਾਣੀਪਤ ਦੀ ਦੂਜੀ ਲੜਾਈ ਹੋਈ ਤੇ ਅਕਬਰ ਨੇ ਹੇਮੂੰ ਨੂੰ ਹਰਾ ਕੇ ਦਿੱਲੀ ਦਾ ਤਖ਼ਤ ਹਾਸਲ ਕੀਤਾ। ਉਸ ਵੇਲੇ ਤੋਂ ਲੈ ਕੇ ਹਰਿਆਣਾ ਮੁਗ਼ਲ ਰਾਜ ਦਾ ਹਿੱਸਾ ਰਿਹਾ। ਸੰਨ 1738 ਵਿਚ ਨਾਦਰਸ਼ਾਹ ਦਾ ਮੁਕਾਬਲਾ ਕਰਨਾਲ ਦੇ ਲਾਗੇ ਮੁਗ਼ਲ ਫ਼ੌਜ ਨੇ ਕੀਤਾ ਪਰ ਹਾਰ ਗਈ। ਮੁਗ਼ਲ ਰਾਜ ਦੇ ਕਮਜ਼ੋਰ ਹੋ ਜਾਣ ਪਿਛੋਂ ਦੇਸ਼ ਦੇ ਬਾਕੀ ਹਿੱਸਿਆ ਵਾਂਗ ਹਰਿਆਣੇ ਵਿਚ ਵੀ ਛੋਟੀਆਂ ਛੋਟੀਆਂ ਹਿੰਦੂ ਤੇ ਮੁਸਲਿਮ ਰਿਆਸਤਾਂ ਕਾਇਮ ਹੋ ਗਈਆਂ। ਸੰਨ 1710 ਵਿਚ ਬੰਦਾ ਬਹਾਦੁਰ ਨੇ ਸਰਹਿੰਦ ਤੋਂ ਇਲਾਵਾ ਹਰਿਆਣਾ ਦੇ ਕੈਥਲ, ਸ਼ਾਹਬਾਦ, ਅੰਬਾਲਾ ਤੇ ਸਢੌਰਾ ਫ਼ਤਹਿ ਕੀਤੇ ਸਨ।

ਅਠਾਰ੍ਹਵੀਂ ਸਦੀ ਵਿਚ ਮਰਹੱਟਿਆਂ ਨੇ ਦਿੱਲੀ ਦੇ ਆਸ ਪਾਸ ਦੇ ਇਲਾਕੇ ਤੇ ਕਬਜ਼ਾ ਕਰ ਲਿਆ ਜਿਸ ਵਿਚ ਹਰਿਆਣਾ ਵੀ ਸ਼ਾਮਿਲ ਸੀ। ਸੰਨ 1762 ਵਿਚ ਅਹਿਮਦਸ਼ਾਹ ਨੇ ਮਰਹੱਟਿਆਂ ਨੂੰ ਪਾਣੀਪਤ ਦੀ ਤੀਜੀ ਲੜਾਈ ਵਿਚ ਲੱਕ ਤੋੜਵੀਂ ਹਾਰ ਦਿੱਤੀ। ਇਸੇ ਸਮੇਂ ਤੋਂ ਸਿੱਖ ਮਿਸਲਾਂ ਜ਼ੋਰ ਫੜਨ ਲੱਗ ਪਈਆਂ ਅਤੇ ਪੰਜਾਬ ਤੋਂ ਇਲਾਵਾ ਉਨ੍ਹਾਂ ਨੇ ਹਰਿਆਣੇ ਦੇ ਕੁੱਝ ਹਿੱਸਿਆਂ ਵਿਚ ਆਪਣੇ ਰਾਜ ਕਾਇਮ ਕਰ ਲਏ। ਸੰਨ 1771 ਵਿਚ ਜੱਸਾ ਸਿੰਘ ਰਾਮਗੜ੍ਹੀਆ ਨੇ ਹਿਸਾਰ ਤੇ ਸਰਸਾ ਦੇ ਕੁੱਝ ਇਲਾਕੇ ਜਿੱਤ ਲਏ। ਫੂਲਕੀਆਂ ਮਿਸਲ ਨੇ ਨਰਵਾਣਾ, ਜੀਂਦ ਤੇ ਸਫੀਦੋਂ ਤੇ ਮਨੀ ਮਾਜਰਾ ਦੇ ਇਲਾਕੇ ਜਿੱਤ ਲਏ। ਕੈਥਲ ਦਾ ਇਲਾਕਾ ਵੀ ਸਿੱਖ ਸਰਦਾਰਾਂ ਦੇ ਕਬਜ਼ੇ ਵਿਚ ਆ ਗਿਆ। ਅੰਬਾਲਾ ਤੇ ਸ਼ਾਹਬਾਦ ਵਿਚ ਨਿਸ਼ਾਨ ਸਿੰਘੀਆ ਮਿਸਲ ਨੇ ਰਾਜ ਕਾਇਮ ਕਰ ਲਿਆ। ਇਸ ਤਰ੍ਹਾਂ ਲਗਭਗ ਸਾਰਾ ਉੱਤਰੀ ਤੇ ਮਧ-ਹਰਿਆਣਾ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ। ਦੱਖਣੀ ਹਰਿਆਣੇ ਵਿਚ ਬਲਬਗੜ੍ਹ ਤੇ ਰਿਵਾੜੀ ਹਿੰਦੂ ਰਿਆਸਤਾਂ ਅਤੇ ਪਟੌਦੀ, ਬਹਾਦੁਰਗੜ੍ਹ ਆਦਿ ਮੁਸਲਮਾਨ ਰਿਆਸਤਾਂ ਸਨ। ਸੰਨ 1797-98 ਵਿਚ ਜਾਰਜ ਥਾਮਸ,(ਜਿਸ ਨੂੰ ਮਰਹੱਟਿਆਂ ਨੇ ਝੱਜਰ ਦੀ ਜਾਗੀਰ ਦਿੱਤੀ ਹੋਈ ਸੀ) ਨੇ ਦੱਖਣੀ ਹਰਿਆਣੇ ਦੇ ਦੱਖਣੀ ਇਲਾਕੇ ਘੱਗਰ ਤੱਕ ਜਿੱਤ ਲਏ ਅਤੇ ਆਪਣੀ ਰਾਜਧਾਨੀ ਹਾਂਸੀ ਵਿਚ ਕਾਇਮ ਕਰ ਲਈ। ਉਸਨੇ ਇਥੇ ਟਕਸਾਲ ਤੇ ਅਸਲਾਖ਼ਾਨਾ ਕਾਇਮ ਕੀਤੇ। ਉਸ ਦਾ ਨਿਸ਼ਾਨਾ ਸਤਲੁਜ ਤਕ ਪਹੁੰਚਣਾ ਅਤੇ ਪੰਜਾਬ ਨੂੰ ਫ਼ਤਹਿ ਕਰਨਾ ਸੀ। ਉਸ ਨੇ ਜਾਰਜਗੜ੍ਹ ਜਿਸ ਨੂੰ 'ਜਹਾਜ਼ ਗੜ੍ਹ' ਕਿਹਾ ਜਾਂਦਾ ਹੈ, ਵਸਾਇਆ। ਸੰਨ 1801 ਵਿਚ ਉਸ ਨੂੰ ਸਿੰਧੀਆਂ ਦੇ ਫਰਾਂਸੀਸੀ ਜਰਨੈਲ ਪੀਰੋਂ ਦੀ ਅਥਾਹ ਤਾਕਤ ਸਾਹਮਣੇ ਬੁਰੀ ਤਰ੍ਹਾਂ ਸ਼ਿਕੱਸਤ ਹੋਈ। ਹਾਂਸੀ ਤੇ ਬਾਰਕਵੀਨ ਦੇ ਕਬਜ਼ਾ ਕਰਨ ਤੋਂ ਬਾਅਦ ਕੁਝ ਚਿਰ ਲਈ ਹਰਿਆਣਾ ਮਰਹੱਟਿਆਂ ਦੇ ਕਬਜ਼ੇ ਵਿਚ ਰਿਹਾ ਅਤੇ ਸੰਨ 1803 ਵਿਚ ਮਰਹੱਟਿਆਂ ਨੇ ਇਹ ਇਲਾਕਾ ਈਸਟ ਇੰਡੀਆ ਕੰਪਨੀ ਨੂੰ ਦੇ ਦਿੱਤਾ। ਇਸ ਸਮੇਂ ਮਹਾਰਾਜਾ ਰਣਜੀਤ ਸਿੰਘ ਆਪਣਾ ਰਾਜਸੀ ਰਸੂਖ ਜਮਨਾ ਤੇ ਸਤਲੁਜ ਦੇ ਵਿਚਕਾਰਲੇ ਇਲਾਕੇ ਵਿਚ ਵਧਾਉਂਦਾ ਰਿਹਾ, ਅਤੇ ਉਸ ਦੀਆਂ ਫ਼ੌਜਾਂ ਅੰਬਾਲੇ ਤੀਕ ਪਹੁੰਚ ਗਈਆਂ। ਮਹਾਰਾਜਾ ਰਣਜੀਤ ਸਿੰਘ ਦੇ ਡਰ ਤੋਂ ਇਸ ਇਲਾਕੇ ਦੇ ਰਈਸ ਤੇ ਰਾਜੇ ਅੰਗਰੇਜ਼ਾਂ ਦੀ ਸ਼ਰਨ ਆ ਪਏ। ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਗਲਬਾਤ ਕੀਤੀ ਜਿਸ ਦੇ ਸਿੱਟੇ ਵਜੋਂ 1809 ਈ. ਵਿਚ ਅੰਗਰੇਜ਼ਾਂ ਤੇ ਮਹਾਰਾਜਾ ਸਾਹਿਬ ਦਰਮਿਆਨ ਸੰਧੀ ਹੋਈ।

ਜਿਸ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਸਾਰੇ ਇਲਾਕੇ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਮੰਨ ਲਿਆ । ਹਰਿਆਣੇ ਦੇ ਕੁਝ ਇਲਾਕੇ ਸਿੱਧੇ ਅੰਗਰੇਜ਼ੀ ਪ੍ਰਬੰਧ ਹੇਠ ਆ ਗਏ । ਸੰਨ 1819 ਈ. ਵਿਚ ਦਿੱਲੀ, ਰੋਹਤਕ, ਹਿਸਾਰ ਤੇ ਗੁੜਗਾਉਂ ਡਵੀਜ਼ਨ ਬਣਾਏ ਗਏ । ਸੰਨ 1824 ਵਿਚ ਕਰਨਾਲ ਦਾ ਨਵਾਂ ਡਵੀਜ਼ਨ ਬਣਾਇਆ ਗਿਆ । ਬਾਕੀ ਦੇ ਹਰਿਆਣੇ ਵਿਚ ਝੱਜਰ, ਰਿਵਾੜੀ, ਬਹਾਦੁਰਗੜ੍ਹ, ਪਟੌਦੀ, ਕਲਸੀਆ, ਕੈਥਲ ਆਦਿ ਰਿਆਸਤਾਂ ਰਹਿ ਗਈਆਂ । ਅਜੋਕਾ ਜ਼ਿਲ੍ਹਾ ਜੀਂਦ, ਜੀਂਦ ਰਿਆਸਤ ਵਿਚ ਸੀ । ਸੰਨ 1832 ਈ. ਵਿਚ ਹਰਿਆਣਾ ਉੱਤਰ-ਪੱਛਮੀ ਸੂਬੇ ਜਾਂ ਅਜੋਕੇ ਉੱਤਰ ਪ੍ਰਦੇਸ਼ ਵਿਚ ਮਿਲਾ ਦਿੱਤਾ ਗਿਆ । ਸੰਨ 1857 ਦੀ ਸੁਤੰਤਰਤਾ ਦੀ ਪਹਿਲੀ ਲੜਾਈ ਵਿਚ ਇਥੋਂ ਦੇ ਲੋਕਾਂ ਨੇ ਵਧ ਚੜ੍ਹਕੇ ਹਿੱਸਾ ਲਿਆ । ਪਾਣੀਪਤ ਦੇ ਜ਼ਿਲ੍ਹੇ ਵਿਚ ਬਾਗ਼ੀਆਂ ਦਾ ਬਹੁਤ ਜ਼ੋਰ ਰਿਹਾ ਅਤੇ ਉਨ੍ਹਾਂ ਨੇ ਅੰਬਾਲੇ ਵਿਚ ਤਾਇਨਾਤ ਅੰਗਰੇਜ਼ੀ ਫ਼ੌਜ ਨੂੰ ਦਿੱਲੀ ਜਾਣ ਤੋਂ ਰੋਕੀ ਰੱਖਿਆ । ਨਾਨਾ ਫਰਨਵੀਸ ਅਤੇ ਉਸ ਦੇ ਸਾਥੀ ਅਜ਼ੀਮ-ਉੱਲਾ ਥਾਨੇਸਰ ਪਹੁੰਚੇ ਅਤੇ ਲੋਕਾਂ ਨੂੰ ਬਗ਼ਾਵਤ ਲਈ ਉਕਸਾਇਆ । ਇਥੇ ਤਾਇਨਾਤ ਅੰਗਰੇਜ਼ੀ ਫ਼ੌਜ ਨੇ 18 ਮਈ, 1857 ਨੂੰ ਬਗ਼ਾਵਤ ਕਰ ਦਿੱਤੀ ਅਤੇ ਬਹੁਤ ਸਾਰੇ ਅੰਗਰੇਜ਼ੀ ਅਫ਼ਸਰ ਮਾਰ ਦਿੱਤੇ । ਕੈਥਲ ਤੇ ਲਾਡਵਾ ਦੇ ਇਲਾਕਿਆਂ ਵਿਚ ਵੀ ਬਗ਼ਾਵਤ ਹੋ ਗਈ । ਦਿੱਲੀ ਦੇ ਆਸ ਪਾਸ ਅਤੇ ਹਿਸਾਰ ਜ਼ਿਲ੍ਹੇ ਵਿਚ ਵੀ ਬਗ਼ਾਵਤ ਹੋਈ । ਹਿਸਾਰ ਵਿਚ ਬਾਗ਼ੀਆਂ ਦਾ ਕਬਜ਼ਾ ਲਗ ਭਗ ਇਕ ਸਾਲ ਰਿਹਾ । ਇਸ ਬਗ਼ਾਵਤ ਵਿਚ ਰਿਵਾੜੀ ਦੇ ਰਾਓ ਤੁੱਲਾ ਰਾਮ ਦਾ ਬਹੁਤ ਉੱਘਾ ਹਿੱਸਾ ਸੀ । ਇਸ ਬਗ਼ਾਵਤ ਦੇ ਦੱਬ ਜਾਣ ਪਿਛੋਂ ਬਲਬਗੜ੍ਹ ਦੇ ਰਾਜਾ ਨਾਹਰ ਸਿੰਘ, ਬਹਾਦੁਰਗੜ੍ਹ ਦੇ ਨਵਾਬ ਜੰਗ ਖ਼ਾਂ, ਝੱਜਰ ਦੇ ਨਵਾਬ ਰਹਿਮਾਨ ਖਾਂ ਅਤੇ ਰਿਵਾੜੀ ਦੇ ਰਾਓ ਤੁੱਲਾ ਰਾਮ ਦੀਆਂ ਰਿਆਸਤਾਂ ਜ਼ਬਤ ਕਰ ਲਈਆਂ ਅਤੇ ਪਟਿਆਲਾ, ਜੀਂਦ ਅਤੇ ਨਾਭਾ ਦੀਆਂ ਰਿਆਸਤਾਂ ਨੂੰ ਉਨ੍ਹਾਂ ਦੀ ਸਹਾਇਤਾ ਬਦਲੇ ਅੰਗਰੇਜ਼ਾਂ ਨੇ ਦਾਦਰੀ, ਨਾਰਨੌਲ (ਅਜੋਕਾ ਮਹਿੰਦਰਗੜ੍ਹ ਜ਼ਿਲ੍ਹਾ) ਦੇ ਇਲਾਕੇ ਦੇ ਦਿੱਤੇ, ਅਤੇ ਹਰਿਆਣਾ ਦਾ ਇਲਾਕਾ ਪੰਜਾਬ ਨਾਲ ਮਿਲਾ ਦਿੱਤਾ ਗਿਆ ।

ਪਹਿਲੀ ਨਵੰਬਰ 1966 ਨੂੰ ਇਹ ਭਾਰਤ ਦੇ ਸਤਾਰ੍ਹਵੇਂ ਰਾਜ ਵਜੋਂ ਹੋਂਦ ਵਿਚ ਆਇਆ ।

ਮੌਜੂਦਾ ਹਰਿਆਣੇ ਦੇ ਇਹ ਗਿਆਰਾਂ ਜ਼ਿਲ੍ਹੇ ਹਨ—ਹਿਸਾਰ, ਭਿਵਾਨੀ, ਗੁੜਗਾਉਂ, ਜੀਂਦ, ਮਹਿੰਦਰਗੜ੍ਹ, ਅੰਬਾਲਾ, ਕਰਨਾਲ, ਕੁਰੂਕਸ਼ੇਤਰ, ਰੋਹਤਕ, ਸੋਨੀਪਤ ਅਤੇ ਸਰਸਾ ਪਰ ਹਰਿਆਣੇ ਦੇ 1966 ਵਿਚ ਹੋਂਦ ਵਿਚ ਆਉਣ ਨਾਲ ਪੰਜਾਬ ਵੱਲੋਂ ਇਹ ਝਗੜਾ ਜਾਰੀ ਹੈ ਕਿ ਪੰਜਾਬ ਦੇ ਬਹੁਤ ਸਾਰੇ ਇਲਾਕੇ ਜਿਵੇਂ ਕਿ ਅੰਬਾਲਾ, ਕਰਨਾਲ, ਸਿਰਸਾ ਆਦਿ ਹਰਿਆਣੇ ਨੂੰ ਗ਼ਲਤ ਦਿੱਤੇ ਗਏ ਹਨ ਕਿਉਂਕਿ ਇਨ੍ਹਾਂ ਸੂਬਿਆਂ ਦੀ ਵੰਡ ਬੋਲੀ ਦੇ ਆਧਾਰ ਤੇ ਹੋਈ ਸੀ ਅਤੇ ਇਨ੍ਹਾਂ ਇਲਾਕਿਆਂ ਵਿਚ ਬਹੁ-ਗਿਣਤੀ ਪੰਜਾਬੀ ਬੋਲਣ ਵਾਲਿਆਂ ਦੀ ਹੈ । ਇਸ ਰਾਜ ਵਿਚ 11 ਵੱਡੇ ਸ਼ਹਿਰ, 66 ਕਸਬੇ ਅਤੇ 7,064 ਪਿੰਡ ਹਨ ।

ਆਰਥਕਤਾ—

**ਖਣਿਜ ਧਨ**—ਹਰਿਆਣੇ ਵਿਚ ਖਣਿਜਾਂ ਦੀ ਬਹੁਤ ਘਾਟ ਹੈ । ਤੁਨੇ ਦਾ ਪੱਥਰ ਜ਼ਿਲ੍ਹਾ ਅੰਬਾਲਾ ਵਿਚ ਸੂਰਜਪੁਰ ਦੇ ਲਾਗੇ ਅਤੇ ਜ਼ਿਲ੍ਹਾ ਮਹਿੰਦਰਗੜ੍ਹ ਵਿਚ ਮਿਲਦਾ ਹੈ । ਮਹਿੰਦਰਗੜ੍ਹ ਜ਼ਿਲ੍ਹੇ ਦੀ ਇਕ 1 ਕਿ. ਮੀ. ਲੰਬੀ ਪਹਾੜੀ ਵਿਚੋਂ ਲੋਹੇ ਦੀ ਕੱਚੀ ਧਾਤ ਵੀ ਮਿਲੀ ਹੈ । ਏਸੇ ਜ਼ਿਲ੍ਹੇ ਵਿਚ ਸੋਨਾ ਵੀ ਮਿਲਦਾ ਹੈ ਪਰ ਕੱਢਿਆ ਨਹੀਂ ਜਾਂਦਾ । ਲੂਣੇ ਪਾਣੀ ਦੇ ਖੂਹ ਗੁੜਗਾਉਂ ਜ਼ਿਲ੍ਹੇ ਵਿਚ, ਗੰਧਕ ਦੇ ਚਸ਼ਮੇ ਸੋਹਨਾ ਵਿਖੇ ਹਨ । ਰਿਵਾੜੀ ਦੇ ਲਾਗੇ ਸਲੇਟ ਪੱਥਰ ਮਿਲਦਾ ਹੈ ।

**ਸੱਨਅਤਾਂ**—ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਪੂਰਬੀ ਪੰਜਾਬ ਆਮ ਕਰਕੇ ਪਰ ਅੰਬਾਲਾ ਕਮਿਸ਼ਨਰੀ ਖ਼ਾਸ ਤੌਰ ਤੇ ਸੱਨਅਤੀ ਪੱਖ ਤੋਂ ਪਛੜੇ ਹੋਏ ਸਨ । ਆਜ਼ਾਦੀ ਤੋਂ ਪਿੱਛੋਂ ਪੰਜਾਬ ਸਰਕਾਰ ਨੇ ਇਸ ਇਲਾਕੇ ਦੀ ਸੱਨਅਤੀ ਤਰੱਕੀ ਵੱਲ ਖਾਸ ਧਿਆਨ ਦਿੱਤਾ ਜਿਸ ਦੇ ਨਤੀਜੇ ਵਜੋਂ ਇਥੇ ਕਾਫ਼ੀ ਉੱਨਤੀ ਹੋਈ । ਅੰਬਾਲਾ, ਸੋਨੀਪਤ, ਹਿਸਾਰ, ਬਹਾਦੁਰਗੜ੍ਹ ਆਦਿ ਕਾਫ਼ੀ ਵੱਡੇ ਸੱਨਅਤੀ ਕੇਂਦਰ ਬਣ ਚੁੱਕੇ ਹਨ । ਅੰਬਾਲਾ ਵਿਚ ਸ਼ੀਸ਼ੇ ਦਾ ਸਾਮਾਨ ਤੇ ਸਾਇੰਸ ਦੇ ਸਾਮਾਨ, ਜਗਾਧਰੀ ਵਿਚ ਬਰਤਨ, ਯਮਨਾ ਨਗਰ ਵਿਚ ਕਾਗਜ਼, ਖੰਡ, ਬਨਾਸਪਤੀ ਤੇਲ ਅਤੇ ਖੇਤੀਬਾੜੀ ਦਾ ਸਾਮਾਨ, ਸੋਨੀਪਤ ਵਿਚ ਸਾਈਕਲ, ਮਸ਼ੀਨਾਂ ਅਤੇ ਖੇਤੀ ਦੇ ਔਜ਼ਾਰ, ਪਾਣੀਪਤ ਅਤੇ ਰੋਹਤਕ ਵਿਚ ਖੰਡ, ਹਿਸਾਰ ਵਿਚ ਕੱਪੜਾ ਮਿਲ, ਸਰੀਏ ਅਤੇ ਗਾਡਰ ਬਣਾਉਣ ਦੇ ਕਾਰਖ਼ਾਨੇ, ਬਹਾਦੁਰਗੜ੍ਹ ਵਿਚ ਬਾਟੀ ਫੈਕਟਰੀ, ਮਸ਼ੀਨਾਂ ਬਣਾਉਣ ਦੇ ਕਾਰਖ਼ਾਨੇ, ਲੋਹੇ ਦੀਆਂ ਟਿਊਬਾਂ, ਰਸਾਇਣਕ ਵਸਤਾਂ ਦਾ ਕਾਰਖ਼ਾਨਾ, ਬਿਜਲੀ ਦੀਆਂ ਮੋਟਰਾਂ ਤੇ ਹੋਰ ਬਿਜਲੀ ਦਾ ਸਾਮਾਨ, ਦਾਦਰੀ ਤੇ ਸੂਰਜ ਪੁਰ ਵਿਚ ਸੀਮਿੰਟ ਅਤੇ ਪਿੰਜੌਰ ਵਿਖੇ ਘੜੀਆਂ ਅਤੇ ਹੋਰ ਮਸ਼ੀਨਾਂ (ਹਿੰਦੁਸਤਾਨ ਮਸ਼ੀਨ ਟੂਲਜ਼) ਦਾ ਕਾਰਖ਼ਾਨਾ ਹੈ । ਨੀਲੋਖੇੜੀ ਵਿਚ ਹੱਥ-ਖੱਡੀਆਂ ਉੱਤੇ ਕੱਪੜੇ ਬੁਣੇ ਜਾਂਦੇ ਹਨ ।

**ਖੇਤੀਬਾੜੀ ਤੇ ਪਸ਼ੂ ਧਨ**—ਹਰਿਆਣੇ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਕਰਨਾ ਅਤੇ ਪਸ਼ੂ ਪਾਲਣਾ ਹੈ । ਕਣਕ, ਛੋਲੇ, ਗੰਨਾ, ਜਵਾਰ, ਬਾਜਰਾ, ਨਰਮਾ, ਦੇਸੀ ਕਪਾਹ, ਸਰ੍ਹੋਂ, ਗਵਾਰਾ ਅਤੇ ਆਲੂ ਇਥੋਂ ਦੀਆਂ ਮੁੱਖ ਫ਼ਸਲਾਂ ਹਨ । ਮੱਝਾਂ, ਭੇਡ, ਬਕਰੀਆਂ, ਘੋੜੇ ਆਦਿ ਪਸ਼ੂ ਇਸ ਰਾਜ ਵਿਚ ਪਾਲੇ ਜਾਂਦੇ ਹਨ । ਹਿਸਾਰ ਜ਼ਿਲ੍ਹੇ ਦੀ ਗਊਆਂ ਅਤੇ ਬਲਦ ਬਹੁਤ ਪ੍ਰਸਿੱਧ ਹਨ ।

**ਸਿੰਜਾਈ ਤੇ ਬਿਜਲੀ**—ਸਿੰਜਾਈ ਦਾ ਮੁੱਖ ਸਾਧਨ ਨਹਿਰਾਂ ਹਨ । ਪਹਿਲੀ ਨਹਿਰ ਮੁਹੰਮਦ ਸ਼ਾਹ ਤੁਗ਼ਲਕ ਦੇ ਸਮੇਂ ਬਣਾਈ ਗਈ ਜਿਸ ਦੀਆਂ ਲੀਹਾਂ ਉੱਤੇ ਪਿੱਛੋਂ ਯਮਨਾ ਨਹਿਰ ਬਣਾਈ ਗਈ । ਇਹ ਨਹਿਰ ਅੰਬਾਲਾ, ਕਰਨਾਲ, ਰੋਹਤਕ, ਹਿਸਾਰ ਅਤੇ ਸਰਸਾ ਜ਼ਿਲ੍ਹਿਆਂ ਨੂੰ ਸਿੰਜਦੀ ਹੈ । ਗੁੜਗਾਉਂ ਜ਼ਿਲ੍ਹੇ ਨੂੰ ਉਖਲਾ ਦੇ ਸਥਾਨ ਤੋਂ ਜਮਨਾ ਦਰਿਆ ਵਿਚੋਂ ਨਿਕਲਣ ਵਾਲੀ ਗੁੜਗਾਉਂ ਨਹਿਰ ਸਿੰਜਦੀ ਹੈ । ਭਾਖੜਾ ਨਹਿਰ ਵੀ ਹਰਿਆਣੇ ਦੇ ਕੁਝ ਇਲਾਕੇ ਨੂੰ ਪਾਣੀ ਦਿੰਦੀ ਹੈ । ਨਹਿਰਾਂ ਤੋਂ ਇਲਾਵਾ, ਖੂਹਾਂ ਅਤੇ ਟਿਊਬਵੈੱਲਾਂ ਦੁਆਰਾ ਸਿੰਜਾਈ ਕੀਤੀ ਜਾਂਦੀ ਹੈ ।

ਅੰਬਾਲਾ, ਰੋਹਤਕ, ਹਿਸਾਰ, ਕੁਰੂਕਸ਼ੇਤਰ, ਕਰਨਾਲ, ਸੋਨੀਪਤ, ਯਮਨਾਨਗਰ, ਫਰੀਦਾਬਾਦ ਇਥੋਂ ਦੇ ਪ੍ਰਸਿੱਧ ਸ਼ਹਿਰ ਹਨ । ਚੰਡੀਗੜ੍ਹ ਇਸ ਦੀ ਰਾਜਧਾਨੀ ਹੈ ।

ਮੁਗ਼ਲ ਬਾਗ਼ (ਪਿੰਜੌਰ), ਓਟੂ ਝੀਲ, ਬਦਖਲ ਝੀਲ, ਪੀਕੌਕ ਝੀਲ (ਸੂਰਜ ਕੁੰਡ), ਕਰਨ ਝੀਲ (ਕਰਨਾਲ ਦੇ ਨੇੜੇ) ਤਿਲਯਾਰ ਝੀਲ (ਰੋਹਤਕ), ਗਰਮ ਪਾਣੀ ਦੇ ਚਸ਼ਮੇ (ਸੋਹਨਾ) ਹਰਿਆਣਾ ਰਾਜ ਦੀਆਂ ਰਮਣੀਕ ਥਾਵਾਂ ਹਨ । ਸੂਰਜ ਗ੍ਰਹਿਣ ਦੇ ਮੌਕੇ, ਭਾਰਤ ਦਾ ਸਭ ਤੋਂ ਵੱਡਾ ਮੇਲਾ ਕੁਰੂਕਸ਼ੇਤਰ ਵਿਖੇ ਲਗਦਾ ਹੈ ।

**ਸਿੱਖਿਆ**—ਹਰਿਆਣੇ ਦਾ ਇਲਾਕਾ ਜੋ ਸਿੱਖਿਆ ਦੇ ਖੇਤਰ ਵਿਚ ਬਹੁਤ ਪਛੜਿਆ ਹੋਇਆ ਸੀ, ਬੜੀ ਤੇਜ਼ੀ ਨਾਲ ਅਗੇ ਵੱਧ ਰਿਹਾ ਹੈ । ਸਾਲ 1977-78 ਵਿਚ ਰਾਜ ਵਿਚ 7042 ਸਕੂਲ ਅਤੇ 122

ਕਾਲਜ ਸਨ । ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ (1956); ਹਰਿਆਣਾ ਖੇਤੀਬਾੜੀ ਯੂਨੀਵਰਸਿਟੀ, ਹਿਸਾਰ (1970) ਅਤੇ ਮਹਾ-ਰਿਸ਼ੀ ਦਇਆਨੰਦ ਯੂਨੀਵਰਸਿਟੀ, ਰੋਹਤਕ ਇਥੋਂ ਦੀਆਂ ਤਿੰਨ ਯੂਨੀ-ਵਰਸਿਟੀਆਂ ਹਨ ।

**ਆਵਾਜਾਈ ਦੇ ਸਾਧਨ**—ਸਾਰੇ ਰਾਜ ਵਿਚ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ । ਮਾਰਚ, 1979 ਤੀਕ ਰਾਜ ਵਿਚ 16,550 ਕਿ. ਮੀ. ਲੰਬੀਆਂ ਪੱਕੀਆਂ ਸੜਕਾਂ ਸਨ । ਗੁੜਗਾਉਂ, ਹਿਸਾਰ ਅਤੇ ਮਹਿੰਦਰਗੜ੍ਹ ਵਿਚ ਛੋਟੀ ਅਤੇ ਬਾਕੀ ਜ਼ਿਲ੍ਹਿਆਂ ਵਿਚ ਵੱਡੀ ਰੇਲਵੇ ਲਾਈਨ ਹੈ ।

ਹ. ਪੁ.—ਇੰਪ.ਗ.ਇੰਡ. 13:53; ਐਨ.ਬ੍ਰਿ.ਮਾ. 5.734.

**ਹਰਿਆਨਾ :** ਇਹ ਭਾਰਤ ਦੇ ਪੰਜਾਬ ਰਾਜ ਦੇ ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਕਸਬਾ ਹੈ, ਜੋ ਹੁਸ਼ਿਆਰਪੁਰ ਤੋਂ 14 ਕਿ.ਮੀ. ਦੇ ਫ਼ਾਸਲੇ ਉੱਤੇ ਹੁਸ਼ਿਆਰਪੁਰ-ਪਠਾਨਕੋਟ ਸੜਕ ਉਤੇ ਸਥਿਤ ਹੈ । ਇਹ 1846 ਤੋਂ 1860 ਈ. ਤਕ ਤਹਿਸੀਲ ਹੁਸ਼ਿਆਰਪੁਰ ਦਾ ਸਦਰ ਮਕਾਮ ਰਿਹਾ । ਇਥੇ 1867 ਈ. ਵਿਚ ਮਿਉਂਸਪਲ ਕਮੇਟੀ ਕਾਇਮ ਹੋਈ । ਇਹ ਸਬਜ਼ੀ ਦੀ ਇਕ ਚੰਗੀ ਮੰਡੀ ਹੈ । ਅੱਜ ਕਲ੍ਹ ਇਥੇ ਇਕ ਪ੍ਰਾਈਵੇਟ ਡਿਗਰੀ ਕਾਲਜ ਵੀ ਹੈ ।

ਆਬਾਦੀ—5,628 (1981)

31°38′ ਉ. ਵਿਥ, 75°52′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13:54.

**ਹਰਿਸ਼ ਚੰਦਰ :** ਵੇਖੋ, ਹਰੀ ਚੰਦ ਰਾਜਾ

**ਹਰਿ ਕ੍ਰਿਸ਼ਨ, ਗੁਰੂ :** ਆਪ ਸਿੱਖਾਂ ਦੇ ਅੱਠਵੇਂ ਗੁਰੂ ਸਨ । ਆਪ ਦਾ ਜਨਮ ਸ੍ਰੀ ਗੁਰੂ ਹਰਿ ਰਾਏ ਸਾਹਿਬ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁਖੋਂ 7 ਜੁਲਾਈ, 1656 ਈ. (8 ਸਾਵਣ ਸੰਮਤ 1713 ਬਿਕ੍ਰਮੀ) ਨੂੰ ਕੀਰਤਪੁਰ ਵਿਖੇ ਹੋਇਆ । ਆਪ ਜੀ 7 ਅਕਤੂਬਰ 1661 ਈ. (8 ਕੱਤਕ ਸੰਮਤ 1718) ਨੂੰ ਗੁਰ-ਗੱਦੀ ਤੇ ਬਿਰਾਜੇ । ਆਪ ਦੇ ਵੱਡੇ ਭਰਾ ਬਾਬਾ ਰਾਮ ਰਾਏ ਨੇ ਇਸਨੂੰ ਪਸੰਦ ਨਾ ਕੀਤਾ । ਉਸਨੇ ਪਹਿਲਾਂ ਤਾਂ ਕੁਝ ਮਸੰਦਾਂ ਨੂੰ ਆਪਣੇ ਨਾਲ ਗੰਢ ਕੇ ਆਪਣੇ ਆਪਨੂੰ ਗੁਰੂ ਪ੍ਰਸਿੱਧ ਕਰਨ ਦਾ ਜਤਨ ਕੀਤਾ, ਪਰ ਸਿੱਖਾਂ ਨੂੰ ਗੁਰੂ ਹਰਿ ਰਾਏ ਸਾਹਿਬ ਦੇ ਫ਼ੈਸਲੇ ਦਾ ਪਤਾ ਸੀ । ਇਸ ਕਰਕੇ ਸ੍ਰੀ ਰਾਮ ਰਾਏ ਨੂੰ ਕਿਸੇ ਨੇ ਗੁਰੂ ਨਾ ਮੰਨਿਆ ।

ਇਧਰੋਂ ਅਸਫਲ ਹੋ ਕੇ ਰਾਮ ਰਾਏ ਨੇ ਦਿੱਲੀ ਔਰੰਗਜ਼ੇਬ ਪਾਸ ਜਾ ਸ਼ਿਕਾਇਤ ਕੀਤੀ ਕਿ ਗੁਰੂ ਹਰਿ ਰਾਏ ਜੀ ਦਾ ਵੱਡਾ ਪੁੱਤਰ ਹੋਣ ਕਰਕੇ ਗੁਰਗੱਦੀ ਦਾ ਹੱਕਦਾਰ ਮੈਂ ਹਾਂ, ਮੇਰਾ ਹੱਕ ਮੈਨੂੰ ਦਿਵਾਇਆ ਜਾਵੇ । ਔਰੰਗਜ਼ੇਬ ਨੇ ਸੋਚਿਆ ਕਿ ਜੇ ਗੁਰਗੱਦੀ ਰਾਮ ਰਾਏ ਦੇ ਹੱਥ ਵਿਚ ਆ ਜਾਵੇਗੀ ਤਾਂ ਹਕੂਮਤ ਨੂੰ ਉਸ ਪਾਸਿਓਂ ਕੋਈ ਖ਼ਤਰਾ ਜਾਂ ਤੌਖਲਾ ਨਹੀਂ ਰਹੇਗਾ । ਉਸਨੇ ਦੋਹਾਂ ਧਿਰਾਂ ਨੂੰ ਹਾਜ਼ਰ ਹੋਣ ਲਈ ਕਿਹਾ । ਆਪਣੀ ਪੁਸਤਕ ਵਿਚ ਸ੍ਰ. ਖ਼ੁਸ਼ਵੰਤ ਸਿੰਘ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਔਰੰਗਜ਼ੇਬ ਨੂੰ ਭੜਕਾਉਣ ਵਿਚ ਮਸੰਦਾਂ ਦਾ ਵੀ ਹੱਥ ਸੀ । ਗੁਰੂ ਹਰਿ ਰਾਏ ਸਾਹਿਬ ਨੇ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਆਗਿਆ ਕੀਤੀ ਸੀ ਕਿ ਬਾਦਸ਼ਾਹ ਦੇ ਮੱਥੇ ਨਹੀਂ ਲਗਣਾ । ਇਸ ਕਰਕੇ ਆਪ ਨੇ ਦਿੱਲੀ ਜਾਣ ਤੋਂ ਨਾਂਹ ਕਰ ਦਿੱਤੀ । ਇਸ ਅੜਿੱਚਣ ਨੂੰ ਦੂਰ ਕਰਨ ਲਈ ਗੁਰੂ-ਘਰ ਦੇ ਸ਼ਰਧਾਲੂ ਮਿਰਜ਼ਾ ਰਾਜਾ ਜੈ ਸਿੰਘ ਨੇ ਗੁਰੂ ਜੀ ਨੂੰ ਬੇਨਤੀ ਲਿਖ ਭੇਜੀ ਕਿ ਦਾਸ ਦੇ ਘਰ ਚਰਨ ਪਾ ਕੇ ਇਸ ਨੂੰ ਪਵਿੱਤਰ ਕਰੋ । ਨਾਲ ਹੀ ਦਿੱਲੀ ਦੀ ਸਿੱਖ ਸੰਗਤ ਨੇ ਵੀ ਦਰਸਨਾਂ ਲਈ ਜ਼ੋਰਦਾਰ ਬੇਨਤੀ ਕੀਤੀ ।

ਇਹ ਬੇਨਤੀਆਂ ਮੰਨ ਕੇ ਗੁਰੂ ਜੀ ਦਿੱਲੀ ਪਹੁੰਚੇ । ਰਾਜਾ ਜੈ ਸਿੰਘ ਨੇ ਆਪ ਜੀ ਦਾ ਉਤਾਰਾ ਰਾਇਸੀਨਾ ਵਿਚਲੇ ਆਪਣੇ ਬੰਗਲੇ ਵਿਚ ਕੀਤਾ । ਉਥੇ ਸੰਗਤਾਂ ਜੁੜਨ ਲੱਗ ਪਈਆਂ ਅਤੇ ਦੀਵਾਨ ਸਜਣ ਲੱਗ ਪਏ ।

ਬਾਦਸ਼ਾਹ ਦੇ ਸ਼ਾਹਜ਼ਾਦੇ ਗੁਰੂ ਜੀ ਪਾਸ ਆਏ । ਆਪ ਨੇ ਉਨ੍ਹਾਂ ਨੂੰ ਆਤਮਕ ਉਪਦੇਸ਼ ਦੇ ਕੇ ਨਿਹਾਲ ਕੀਤਾ । ਨਾਲ ਹੀ ਆਪ ਨੇ ਗੁਰਗੱਦੀ ਲਈ ਚੋਣ ਬਾਰੇ ਗੁਰੂ ਘਰ ਦੀ ਮਰਯਾਦਾ ਉਨ੍ਹਾਂ ਨੂੰ ਸਮਝਾਈ ।



ਗੁਰੂ ਹਰਿ ਕ੍ਰਿਸ਼ਨ

ਉਨ੍ਹਾਂ ਨੂੰ ਯਕੀਨ ਆ ਗਿਆ ਕਿ ਰਾਮ ਰਾਏ ਨਾਲ ਕੋਈ ਬੇਇਨਸਾਫ਼ੀ ਨਹੀਂ ਸੀ ਹੋਈ । ਉਨ੍ਹਾਂ ਨੇ ਸਾਰੀ ਗੱਲ ਬਾਦਸ਼ਾਹ ਨੂੰ ਜਾ ਦੱਸੀ ਅਤੇ ਉਸ ਦੀ ਵੀ ਤਸੱਲੀ ਹੋ ਗਈ । ਪਰ ਔਰੰਗਜ਼ੇਬ ਨੇ ਗੁਰੂ ਜੀ ਦੀ ਸਮਝ ਸਿਆਣਪ ਤੇ ਆਤਮਕ ਸ਼ਕਤੀ ਦੀ ਪਰਖ ਕਰਨੀ ਚਾਹੀ । ਉਸ ਦੀ ਵਿਉਂਤ ਅਨੁਸਾਰ ਰਾਜਾ ਜੈ ਸਿੰਘ ਦੇ ਘਰ ਦੀਆਂ ਸਭ ਇਸਤਰੀਆਂ ਇਕੋ ਜਿਹੇ ਕੱਪੜੇ ਪਹਿਨ ਕੇ ਗੁਰੂ ਜੀ ਦੇ ਦੁਆਲੇ ਆ ਜੁੜੀਆਂ । ਆਪ ਨੂੰ ਕਿਹਾ ਗਿਆ ਕਿ ਇਨ੍ਹਾਂ ਵਿਚੋਂ ਪਟਰਾਣੀ ਪਛਾਣੋ । ਗੁਰੂ ਜੀ ਨੇ ਵਾਰੀ ਵਾਰੀ ਸਭ ਦੇ ਚਿਹਰੇ ਗਹੁ ਨਾਲ ਤੱਕੇ ਅਤੇ ਪਟਰਾਣੀ ਦੇ ਮੋਢੇ ਉੱਪਰ ਹੱਥ ਜਾ ਧਰਿਆ । ਬਾਦਸ਼ਾਹ ਨੇ ਹੋਰ ਵੀ ਪਰਤਾਵੇ ਕੀਤੇ ਜਾਂ ਕਰਾਏ । ਉਸ ਨੂੰ ਯਕੀਨ ਹੋ ਗਿਆ ਕਿ ਗੁਰੂ ਹਰਿ ਰਾਏ ਜੀ ਨੇ ਚੋਣ ਠੀਕ ਕੀਤੀ ਸੀ । ਉਸਨੇ ਰਾਮ ਰਾਏ ਦੀ ਅਰਜ਼ੀ ਰੱਦ ਕਰ ਦਿੱਤੀ ।

ਗੁਰੂ ਜੀ ਅਜੇ ਦਿੱਲੀ ਹੀ ਸਨ ਕਿ ਆਪ ਨੂੰ ਚੇਚਕ ਨਿਕਲ ਆਈ । ਆਪ ਜੀ ਦੀ ਹਾਲਤ ਵੇਖ ਕੇ ਸੰਗਤ ਡੋਲ ਗਈ । ਆਪ ਨੇ ਸਭ ਨੂੰ ਧੀਰਜ ਦਿੱਤਾ ਤੇ ਭਾਣਾ ਮੰਨਣ ਦਾ ਉਪਦੇਸ਼ ਦਿੱਤਾ । ਫਿਰ ਸੰਗਤਾਂ ਨੇ ਪੁੱਛਿਆ ਕਿ ਆਪ ਮਗਰੋਂ ਗੁਰੂ ਕੌਣ ਹੋਵੇਗਾ । ਆਪ ਨੇ ਪੰਜ ਪੈਸੇ ਹੱਥ ਵਿਚ ਲੈ ਕੇ ਆਪਣੀ ਬਾਂਹ ਤਿੰਨ ਵਾਰ ਹਵਾ ਵਿਚ ਹਿਲਾਈ ਤੇ ਕਿਹਾ, 'ਬਾਬਾ ਬਕਾਲੇ' । ਇਸ ਦਾ ਮਤਲਬ ਇਹ ਸੀ ਕਿ ਨੌਵੇਂ ਗੁਰੂ ਜੀ ਉਸ ਵੇਲੇ ਜ਼ਿਲ੍ਹਾ ਅੰਮ੍ਰਿਤਸਰ ਦੇ ਬਕਾਲੇ ਪਿੰਡ ਵਿਚ ਸਨ ਤੇ ਦੁਨਿਆਵੀ ਰਿਸ਼ਤੇਦਾਰੀ ਅਨੁਸਾਰ ਆਪ ਦੇ ਬਾਬਾ ਜੀ ਸਨ । ਇਹ ਕਹਿਕੇ ਆਪ 30 ਮਾਰਚ, 1664 ਈ. (3 ਵਸਾਖ, ਸੰਮਤ

1721) ਨੂੰ ਜੋਤੀ ਜੋਤ ਸਮਾ ਗਏ । ਦਿੱਲੀ ਵਿਖੇ ਜਮਨਾ ਦੇ ਕੰਢੇ ਭੋਗਲ ਪਿੰਡ ਆਪ ਦਾ ਅੰਤਮ ਸਸਕਾਰ ਕੀਤਾ ਗਿਆ । ਉਸ ਥਾਂ ਗੁਰਦਵਾਰਾ ਬਾਲਾ ਸਾਹਿਬ ਕਾਇਮ ਹੋਇਆ । ਆਪ ਜੀ ਦੇ ਨਿਵਾਸ ਵਾਲੇ ਥਾਂ ਗੁਰਦਵਾਰਾ ਬੰਗਲਾ ਸਾਹਿਬ ਬਣਿਆ ।

—ਪ੍ਰੋ. ਕਰਤਾਰ ਸਿੰਘ

ਹ. ਪੁ.—ਮ. ਕੋ.; ਹਿ. ਸ.—ਖ਼ੁਸ਼ਵੰਤ ਸਿੰਘ; ਹਿ. ਸਿ. ਕਨਿੰਘਮ

**ਹਰਿਗੋਬਿੰਦ, ਗੁਰੂ :** ਆਪ ਸਿੱਖ ਕੌਮ ਦੇ ਛੇਵੇਂ ਗੁਰੂ ਸਨ । ਆਪ ਜੀ ਦਾ ਜਨਮ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁਖੋਂ 14 ਜੂਨ 1595 ਈ. (21 ਹਾੜ ਸੰਮਤ 1652) ਨੂੰ ਪਿੰਡ ਵਡਾਲੀ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ । ਆਪ ਜੀ ਦਾ ਤਾਇਆ, ਪਿਰਥੀ ਚੰਦ, ਆਪ ਨੂੰ ਮਰਵਾਕੇ ਗੁਰ-ਗੱਦੀ ਆਪਣੇ ਪੁੱਤਰ ਮਿਹਰਬਾਨ ਨੂੰ ਦੇਣੀ ਚਾਹੁੰਦਾ ਸੀ । ਇਸ ਮਨੋਰਥ ਦੀ ਪੂਰਤੀ ਲਈ ਉਸ ਨੇ ਆਪ ਉੱਪਰ ਕਈ ਗੁਪਤ ਵਾਰ ਕੀਤੇ, ਪਰ ਅਕਾਲ ਪੁਰਖ ਨੇ ਹਰ ਵਾਰ ਆਪ ਦੀ ਰੱਖਿਆ ਕੀਤੀ ।

ਗੁਰੂ ਅਰਜਨ ਦੇਵ ਜੀ ਨੂੰ ਇਸ ਗੱਲ ਦਾ ਪਹਿਲਾਂ ਹੀ ਗਿਆਨ ਹੋ ਗਿਆ ਸੀ ਕਿ ਸਮਾਂ ਅਜਿਹਾ ਆ ਰਿਹਾ ਹੈ ਜਿਸ ਵਿਚ ਜ਼ੁਲਮ ਦੇ ਟਾਕਰੇ ਅਤੇ ਆਪਣੀ ਰੱਖਿਆ ਖ਼ਾਤਰ ਸਿੱਖਾਂ ਨੂੰ ਸੰਤ ਸਿਪਾਹੀ ਬਣਨਾ ਪਵੇਗਾ। ਇਸ ਕਰਕੇ ਉਨ੍ਹਾਂ ਨੇ ਸ੍ਰੀ ਹਰਗੋਬਿੰਦ ਲਈ ਗੁਰੂ ਘਰ ਦੀ ਵਿਦਿਆ ਦੇ ਨਾਲ ਨਾਲ ਸ਼ਸਤਰਾਂ ਦੀ ਵਰਤੋਂ, ਘੋੜ ਸਵਾਰੀ, ਕੁਸ਼ਤੀ, ਜੁੱਧ ਨੀਤੀ ਆਦਿ ਦੀ ਸਿਖਲਾਈ ਦਾ ਵੀ ਪ੍ਰਬੰਧ ਕੀਤਾ । ਇਹ ਕੰਮ ਬਾਬਾ ਬੁੱਢਾ ਜੀ ਦੇ ਸਪੁਰਦ ਕੀਤਾ ਗਿਆ । ਨਤੀਜਾ ਇਹ ਹੋਇਆ ਕਿ ਆਪ ਹਰ ਪਹਿਲੂ ਤੋਂ ਪੂਰਨ ਯੋਗਤਾ ਵਾਲੇ ਨਰੋਏ ਤੇ ਬਲਵਾਨ ਜੋਧੇ, ਬ੍ਰਹਮ-ਗਿਆਨੀ ਅਤੇ ਪੂਰਨ ਸੰਤ ਬਣ ਗਏ । ਆਪ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :—

"ਦਲ ਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ"
(1—42)

ਗੁਰੂ ਸਾਹਿਬ ਦੇ ਤਿੰਨ ਵਿਆਹ ਹੋਏ । ਆਪ ਦੇ ਪੰਜ ਪੁਤਰ (ਬਾਬਾ ਗੁਰਦਿੱਤਾ ਜੀ, ਸੂਰਜ ਮੱਲ, ਅਣੀ ਰਾਏ, ਅਟੱਲ ਰਾਏ ਅਤੇ (ਗੁਰੂ) ਤੇਗ਼ ਬਹਾਦਰ ਜੀ) ਅਤੇ ਇਕ ਸਪੁੱਤਰੀ ਬੀਬੀ ਵੀਰੋ ਜੀ ਸਨ । ਆਪ ਜੀ 25 ਮਈ, 1606 ਈ. (29 ਜੇਠ ਸੰਮਤ 1663) ਨੂੰ ਗੁਰ-ਗੱਦੀ ਤੇ ਬਿਰਾਜੇ । ਆਪ ਨੇ ਸੇਲ੍ਹੀ ਦੀ ਥਾਂ ਦਸਤਾਰ ਤੇ ਕਲਗੀ ਸਜਾਈ ਅਤੇ ਦੋ ਤਲਵਾਰਾਂ ਪਹਿਨੀਆਂ—ਇਕ ਮੀਰੀ ਦੀ ਤੇ ਇਕ ਪੀਰੀ ਦੀ, ਅਰਥਾਤ ਇਕ ਆਤਮਕ ਮੰਡਲ ਦੀ ਅਗਵਾਈ ਦੀ ਅਤੇ ਦੂਜੀ ਸੰਸਾਰਕ ਮਾਮਲਿਆਂ ਬਾਰੇ ਅਗਵਾਈ ਦੀ । ਇਸੇ ਕਰਕੇ ਆਪਨੂੰ ਮੀਰੀ ਪੀਰੀ ਦੇ ਮਾਲਕ ਕਿਹਾ ਜਾਂਦਾ ਹੈ । ਫਿਰ ਆਪ ਨੇ ਮਸੰਦਾਂ ਨੂੰ ਤੇ ਉਨ੍ਹਾਂ ਰਾਹੀਂ ਆਮ ਸੰਗਤਾਂ ਨੂੰ ਹੁਕਮਨਾਮੇ ਭੇਜੇ ਕਿ ਉਹ ਹੋਰ ਭੇਟਾ ਦੇ ਨਾਲ ਚੰਗੇ ਘੋੜੇ ਤੇ ਸ਼ਸਤਰ ਵੀ ਲਿਆਇਆ ਕਰਨ । ਅੰਮ੍ਰਿਤਸਰ ਨੂੰ ਜੁੱਧ-ਨੀਤੀ ਦੇ ਨੁਕਤੇ ਤੋਂ ਮਜ਼ਬੂਤ ਕਰਨ ਲਈ ਇਨ੍ਹਾਂ ਇਕ ਕਿਲ੍ਹਾ-ਲੋਹਗੜ੍ਹ ਬਣਾਇਆ । ਸੰਨ 1609 ਵਿਚ ਦੇਸ਼ ਪਿਆਰ, ਸੂਰਬੀਰਤਾ ਤੇ ਕੌਮੀ ਭਾਵਾਂ ਦੇ ਪ੍ਰਚਾਰ ਲਈ ਆਪ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖ਼ਤ ਦੀ ਰਚਨਾ ਕੀਤੀ । ਇਥੇ ਸੰਗਤਾਂ ਹਰ ਰੋਜ਼ ਦੁਪਿਹਰ ਮਗਰੋਂ ਜੁੜਦੀਆਂ, ਸਰੀਰਕ ਕਸਰਤਾਂ ਹੁੰਦੀਆਂ, ਬਲ ਦੇ ਵਿਖਾਵੇ ਤੇ ਟਾਕਰੇ ਹੁੰਦੇ ਅਤੇ ਸੂਰਮਿਆਂ ਦੀਆਂ ਵਾਰਾਂ ਗਾਈਆਂ ਜਾਂਦੀਆਂ । ਇਸ ਨਾਲ ਸਿੱਖਾਂ ਵਿਚ ਦੇਸ਼ ਪਿਆਰ, ਕੌਮੀਅਤ ਅਤੇ ਸੂਰਬੀਰਤਾ ਦੇ ਜਜ਼ਬੇ ਪੈਦਾ ਹੁੰਦੇ ਤੇ ਠਾਠਾਂ ਮਾਰਦੇ । ਇਥੇ ਹੀ ਗੁਰੂ ਜੀ ਬਾਹਰੋਂ ਆਈਆਂ ਸੰਗਤਾਂ ਨੂੰ ਮਿਲਦੇ, ਲੋਕਾਂ ਦੀਆਂ ਔਕੜਾਂ ਤੇ ਸ਼ਿਕਾਇਤਾਂ ਸੁਣਦੇ ਅਤੇ ਉਨ੍ਹਾਂ ਦੇ ਝਗੜਿਆਂ ਦੇ ਫ਼ੈਸਲੇ ਕਰਦੇ । ਸਿੱਖਾਂ ਨੂੰ ਇਹ ਵੀ ਪ੍ਰੇਰਨਾ ਦਿੱਤੀ ਜਾਂਦੀ ਸੀ ਕਿ ਉਹ ਆਪੋ ਵਿਚਲੇ ਝਗੜੇ ਸਰਕਾਰੇ ਦਰਬਾਰੇ ਲਿਜਾਣ ਦੀ ਥਾਂ ਆਪੋ ਵਿਚ ਹੀ ਨਜਿੱਠ ਲਿਆ ਕਰਨ ।

ਆਪ ਨੇ 52 ਬਲਵਾਨ ਜਵਾਨਾਂ ਦੀ ਗਾਰਦ ਭਰਤੀ ਕੀਤੀ । ਇਹ ਆਪ ਦੀ ਫ਼ੌਜ ਦਾ ਮੁੱਢ ਸੀ । ਮਗਰੋਂ ਮਾਝੇ, ਮਾਲਵੇ ਅਤੇ ਦੁਆਬੇ ਵਿਚੋਂ ਪੰਜ ਸੌ ਸੂਰਬੀਰ ਗੱਭਰੂ ਗੁਰੂ ਜੀ ਦੇ ਦਰਬਾਰ ਹਾਜ਼ਰ ਹੋਏ । ਉਨ੍ਹਾਂ ਨੇ ਗੁਰੂ ਜੀ ਦੇ ਆਸ਼ਿਆਂ ਦੀ ਪੂਰਤੀ ਵਾਸਤੇ ਹਰ ਪ੍ਰਕਾਰ ਦੇ



ਗੁਰੂ ਹਰਿਗੋਬਿੰਦ

ਖ਼ਤਰੇ ਝੱਲਣ ਤੇ ਮਰ ਮਿੱਟਣ ਲਈ ਆਪਣੀ ਪ੍ਰੇਮ-ਸੇਵਾ ਪੇਸ਼ ਕੀਤੀ । ਗੁਰੂ ਜੀ ਨੇ ਹਰੇਕ ਨੂੰ ਘੋੜਾ ਤੇ ਸ਼ਸਤਰ ਦਿਤੇ । ਇਸ ਤਰ੍ਹਾਂ ਕੌਮੀ ਪਰਵਾਨਿਆਂ ਦੀ ਇਕ ਛੋਟੀ ਜਿਹੀ ਫ਼ੌਜ ਬਣ ਗਈ । ਗੁਰੂ ਜੀ ਨੇ ਇਕ ਨਗਾਰਾ ਵੀ ਤਿਆਰ ਕਰ ਲਿਆ ਤੇ ਨਿਸ਼ਾਨ (ਝੰਡਾ) ਵੀ ਝੁਲਾਇਆ । ਲੌਹਦੇ ਪਹਿਰ ਆਪ ਜਵਾਨਾਂ ਸਮੇਤ ਸ਼ਿਕਾਰ ਚੜ੍ਹਦੇ ਤੇ ਸਰੀਰਕ ਬਲ ਵਾਲੀਆਂ ਖੇਡਾਂ ਤੇ ਕਸਰਤਾਂ ਕਰਾਉਂਦੇ ਸਨ ।

ਇਨ੍ਹਾਂ ਤਿਆਰੀਆਂ ਤੇ ਅਭਿਆਸਾਂ ਦਾ ਹਾਲ ਸੁਣ ਕੇ ਜਹਾਂਗੀਰ ਬਾਦਸ਼ਾਹ ਨੂੰ ਚਿੰਤਾ ਹੋਈ ਕਿ ਕਿਤੇ ਇਹ ਨਾ ਹੋਵੇ ਕਿ ਗੁਰੂ ਜੀ ਆਪਣੇ ਪਿਤਾ ਜੀ ਦੀ ਸ਼ਹੀਦੀ ਦਾ ਬਦਲਾ ਲੈਣ ਲਈ ਬਗ਼ਾਵਤ ਦੀ ਤਿਆਰੀ ਕਰ ਰਹੇ ਹੋਣ । ਉਸਨੇ ਸੰਨ 1612 ਵਿਚ ਗੁਰੂ ਜੀ ਨੂੰ ਦਿੱਲੀ ਬੁਲਾਇਆ ਅਤੇ ਬਾਰਾਂ ਸਾਲ ਦੀ ਕੈਦ ਦਾ ਹੁਕਮ ਦੇ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ । ਖ਼ੁਸ਼ਵੰਤ ਸਿੰਘ ਅਤੇ ਹੋਰ ਇਤਿਹਾਸਕਾਰ ਇਹ ਕਹਿੰਦੇ ਹਨ ਕਿ ਗੁਰੂ ਜੀ ਨੂੰ ਦਿੱਲੀ ਬੁਲਾਉਣ ਦਾ ਇਹ ਕਾਰਨ ਵੀ ਸੀ ਕਿ ਗੁਰੂ ਅਰਜਨ ਦੇਵ ਜੀ ਤੇ ਲਾਇਆ ਗਿਆ ਜੁਰਮਾਨਾ ਹੁਣ ਤੱਕ ਸਰਕਾਰੀ ਖ਼ਜ਼ਾਨੇ ਵਿਚ ਨਹੀਂ ਪਹੁੰਚਿਆ ਸੀ ।

ਉਸ ਕਿਲ੍ਹੇ ਵਿਚ ਕਈ ਰਾਜੇ ਵੀ ਕੈਦ ਸਨ । ਗੁਰੂ ਜੀ ਦੇ ਖ਼ਰਚ ਲਈ ਜੋ ਰਕਮ ਸਰਕਾਰੋਂ ਆਉਂਦੀ, ਉਹ ਸਾਰੀ ਉਹ ਆਪ ਹੀ ਉਨ੍ਹਾਂ ਰਾਜਿਆਂ ਦੇ ਖ਼ਰਚ ਲਈ ਦੇ ਦਿੰਦੇ । ਇਸ ਕਰਕੇ ਉਨ੍ਹਾਂ ਦੀ ਖ਼ੁਰਾਕ ਤੇ ਪੁਸ਼ਾਕ ਚੰਗੇਰੀ ਹੋ ਗਈ । ਗੁਰੂ ਜੀ ਖ਼ੁਦ ਉਹੀ ਖ਼ੁਰਾਕ ਖਾਂਦੇ ਸਨ

ਜੋ ਉਨ੍ਹਾਂ ਦੇ ਸ਼ਰਧਾਲੂ ਸਿੱਖ ਦਸਾਂ ਨਹੁੰਆਂ ਦੀ ਕਿਰਤ ਕਰਕੇ ਲਿਆ ਦਿੰਦੇ ਸਨ।

ਗੁਰੂ ਜੀ ਦੀ ਕੈਦ ਦੀ ਖ਼ਬਰ ਨੇ ਸਿੱਖਾਂ ਵਿਚ ਬੇਚੈਨੀ ਪੈਦਾ ਕੀਤੀ ਅਤੇ ਉਨ੍ਹਾਂ ਦੀ ਸ਼ਰਧਾ ਤੇ ਗੁਰੂ-ਭਗਤੀ ਵਿਚ ਵਾਧਾ ਕੀਤਾ। ਥਾਂ-ਥਾਂ ਤੋਂ ਲੋਕ ਜਥੇ ਬਣਾਕੇ ਗਵਾਲੀਅਰ ਪਹੁੰਚਦੇ ਅਤੇ ਕਿਲ੍ਹੇ ਦੀ ਕੰਧ ਨੂੰ ਚੁੰਮ ਕੇ ਤੇ ਮੱਥਾ ਟੇਕ ਕੇ ਮੁੜ ਆਉਂਦੇ। ਇਸ ਤੋਂ ਜਹਾਂਗੀਰ ਬੜਾ ਪ੍ਰਭਾਵਿਤ ਹੋਇਆ । ਪੀਰ ਮੀਆਂ ਮੀਰ ਜਿਹੇ ਕਈ ਨੇਕ ਮੁਸਲਮਾਨਾਂ ਨੇ ਵੀ ਗੁਰੂ ਜੀ ਦੇ ਹੱਕ ਵਿਚ ਹਮਦਰਦੀ ਪ੍ਰਗਟ ਕੀਤੀ। ਨਤੀਜਾ ਇਹ ਹੋਇਆ ਕਿ ਲਗਭਗ ਦੋ ਸਾਲ ਦੀ ਕੈਦ ਮਗਰੋਂ ਬਾਦਸ਼ਾਹ ਨੇ ਗੁਰੂ ਜੀ ਦੀ ਰਿਹਾਈ ਦੇ ਹੁਕਮ ਦੇ ਦਿੱਤੇ।

ਪਰ ਗੁਰੂ ਜੀ ਨੇ ਕਿਹਾ ਕਿ ਅਸੀਂ ਕਿਲ੍ਹੇ ਵਿਚੋਂ ਇਕੱਲੇ ਨਹੀਂ ਜਾਵਾਂਗੇ ਸਗੋਂ ਆਪਣੇ ਸਾਥੀ ਕੈਦੀ 52 ਰਾਜਿਆਂ ਨੂੰ ਨਾਲ ਲੈ ਕੇ ਜਾਵਾਂਗੇ। ਬਾਦਸ਼ਾਹ ਨੇ ਕਹਿ ਭੇਜਿਆ ਕਿ ਜਿੰਨੇ ਰਾਜੇ ਗੁਰੂ ਜੀ ਦਾ ਪੱਲਾ ਫੜ ਕੇ ਆ ਸਕਣ ਉਨ੍ਹਾਂ ਨੂੰ ਛੱਡ ਦਿੱਤਾ ਜਾਵੇ। ਗੁਰੂ ਜੀ ਪੰਜਾਹ ਕਲੀਆਂ ਵਾਲਾ ਜਾਮਾ ਪਹਿਨਦੇ ਸਨ। ਆਪ ਨੇ ਪੰਜਾਹ ਰਾਜਿਆਂ ਨੂੰ ਜਾਮੇ ਦੀ ਇੱਕ ਇੱਕ ਕਲੀ ਫੜਾਈ ਅਤੇ ਦੋ ਨੂੰ ਦੋਵੇਂ ਹੱਥ ਫੜਾ ਕੇ ਕਿਲ੍ਹੇ ਤੋਂ ਬਾਹਰ ਆ ਗਏ। ਉਸ ਦਿਨ ਤੋਂ ਆਪ ਦਾ ਨਾਂ 'ਬੰਦੀ ਛੋੜ' ਪੈ ਗਿਆ। ਉਸ ਕਿਲ੍ਹੇ ਵਿਚ ਇਕ ਤਲਾ ਦੇ ਕੰਢੇ ਸਥਾਨ ਬਣਿਆ ਹੋਇਆ ਕਾਇਮ ਹੈ, ਜਿਥੇ ਲੋਹੇ ਦੀ ਫੱਟੀ ਉੱਪਰ 'ਬੰਦੀ ਛੋੜ ਦਾਤਾ' ਸ਼ਬਦ ਲਿਖੇ ਹੋਏ ਹਨ।

ਇਸ ਤੋਂ ਮਗਰੋਂ ਗੁਰੂ ਜੀ ਨਾਲ ਬਾਦਸ਼ਾਹ ਜਹਾਂਗੀਰ ਦੇ ਸਬੰਧ ਚੰਗੇ ਰਹੇ। ਉਸ ਨੇ ਆਪ ਦੀ ਮਿਤੱਰਤਾ ਜਿੱਤਣ ਦੇ ਵੀ ਜਤਨ ਕੀਤੇ। ਗਵਾਲੀਅਰ ਤੋਂ ਆਇਆਂ ਨੂੰ ਉਸਨੇ ਚੋਖਾ ਚਿਰ ਗੁਰੂ ਜੀ ਨੂੰ ਆਪਣੇ ਪਾਸ ਰੱਖਿਆ। ਉਹ ਆਪ ਨਾਲ ਸ਼ਿਕਾਰ ਖੇਡਣ ਜਾਂਦਾ ਰਿਹਾ ਤੇ ਆਪ ਦਾ ਬੜਾ ਆਦਰ ਸਤਿਕਾਰ ਕਰਦਾ ਰਿਹਾ। ਮਗਰੋਂ ਕਸ਼ਮੀਰ ਜਾਂਦਾ ਹੋਇਆ ਉਹ ਅੰਮ੍ਰਿਤਸਰ ਆਇਆ ਤੇ ਉਸ ਨੇ ਸ੍ਰੀ ਅਕਾਲ ਤਖ਼ਤ ਦੀ ਇਮਾਰਤ ਨੂੰ ਸ਼ਾਹੀ ਖ਼ਰਚ ਤੇ ਮੁਕੰਮਲ ਕਰਨ ਦੀ ਇੱਛਾ ਪ੍ਰਗਟ ਕੀਤੀ ਪਰ ਗੁਰੂ ਜੀ ਨੇ ਉੱਤਰ ਦਿੱਤਾ, 'ਇਹ ਧਰਮ ਤੇ ਨਿਆਂ ਦਾ ਤਖ਼ਤ ਹੈ। ਮੈਂ ਇਸਨੂੰ ਸਿੱਖਾਂ ਦੀ ਸੇਵਾ ਤੇ ਕੁਰਬਾਨੀ ਦਾ ਚਿੰਨ੍ਹ ਬਣਾਉਣਾ ਚਾਹੁੰਦਾ ਹਾਂ ਤੇ ਬਾਦਸ਼ਾਹ ਦੇ ਦਾਨ ਦੀ ਯਾਦਗਾਰ ਨਹੀਂ ਬਣਾਉਣਾ ਚਾਹੁੰਦਾ।'

ਗੁਰੂ ਜੀ ਗਵਾਲੀਅਰ ਤੋਂ ਸੰਨ 1614 ਵਿਚ ਵਾਪਸ ਆਏ। ਉਸ ਮਗਰੋਂ ਬਾਦਸ਼ਾਹ ਜਹਾਂਗੀਰ ਵੱਲੋਂ ਆਪ ਦੇ ਕੰਮ ਵਿਚ ਕੋਈ ਦਖ਼ਲ ਨਾ ਦਿੱਤਾ ਗਿਆ, ਇਸ ਕਰਕੇ ਆਪ ਨੇ ਇਹ ਸਮਾਂ ਧਰਮ ਪ੍ਰਚਾਰ ਕਰਨ ਅਤੇ ਸਿੱਖੀ ਦੇ ਟਿਕਾਣੇ ਕਾਇਮ ਕਰਨ ਵਿਚ ਖ਼ਰਚ ਕੀਤਾ। ਗੁਰੂ ਨਾਨਕ ਜੀ ਤੋਂ ਮਗਰੋਂ ਆਪ ਪਹਿਲੇ ਸਤਿਗੁਰੂ ਸਨ ਜਿਨ੍ਹਾਂ ਨੇ ਪੰਜਾਬ ਤੋਂ ਬਾਹਰ ਦੇ ਦੌਰੇ ਕੀਤੇ। ਆਪ ਉੱਤਰ ਵੱਲ ਕਸ਼ਮੀਰ ਤੱਕ ਤੇ ਪੂਰਬ ਵੱਲ ਉੱਤਰ ਪ੍ਰਦੇਸ਼ ਵਿਚ ਪੀਲੀ ਭੀਤ ਪਾਸ ਨਾਨਕ ਮੱਤੇ ਤੀਕ ਪਹੁੰਚੇ। ਹਰ ਥਾਂ ਅਨੇਕਾਂ ਹੀ ਹਿੰਦੂਆਂ ਤੇ ਮੁਸਲਮਾਨਾਂ ਨੇ ਸਿੱਖੀ ਧਾਰਨ ਕੀਤੀ। ਕਸ਼ਮੀਰ ਵਿਚ ਖ਼ਾਸ ਕਰਕੇ ਆਪ ਨੇ ਹਜ਼ਾਰਾਂ ਹੀ ਮੁਸਲਮਾਨਾਂ ਨੂੰ ਸਿੱਖ ਸਜਾਇਆ। ਦਬਿਸਤਾਨਿ ਮਜ਼ਾਹਿਬ ਦਾ ਕਰਤਾ ਸ਼ੇਖ ਮੁਹੰਮਦ ਮੋਹਸਿਨ ਫ਼ਾਨੀ ਲਿਖਦਾ ਹੈ ਕਿ ਇਸ ਧਰਮ ਪ੍ਰਚਾਰ ਦੇ ਫਲ ਵਜੋਂ ਕੀਰਤਪੁਰ ਪਾਸ ਦੀਆਂ ਪਹਾੜੀਆਂ ਤੋਂ ਲੈ ਕੇ ਤਿੱਬਤ ਦੀ ਸਰਹੱਦ ਤੱਕ ਕੋਈ ਮੁਸਲਮਾਨ ਬਾਕੀ ਨਾ ਰਿਹਾ। ਹਰ ਥਾਂ ਉਥੋਂ ਦੇ ਵਧੇਰੇ ਸ਼ਰਧਾਲੂ ਸਿੱਖਾਂ ਨੂੰ ਧਰਮ ਪ੍ਰਚਾਰ ਦਾ ਕੰਮ ਸੌਂਪ ਕੇ ਆਪ ਨੇ ਸਿੱਖੀ ਪ੍ਰਚਾਰ ਦੇ ਕੇਂਦਰ ਕਾਇਮ ਕੀਤੇ। ਪਹਿਲੇ ਪੰਜਾਂ ਗੁਰੂ ਸਹਿਬਾਨ ਨਾਲ ਸਬੰਧਤ ਸਥਾਨਾਂ ਤੇ ਪਹੁੰਚ ਕੇ ਆਪ ਨੇ ਯਾਦਗਾਰਾਂ ਕਾਇਮ ਕੀਤੀਆਂ।

ਕਸ਼ਮੀਰ ਤੋਂ ਆਪ ਬਾਰਾਮੂਲੇ ਦੇ ਰਸਤੇ ਹੋ ਕੇ ਪੰਜਾਬ ਵਿਚ ਆਏ। ਗੁਜਰਾਤ (ਪਾਕਿਸਤਾਨ) ਪਹੁੰਚਕੇ ਗੁਰੂ ਜੀ ਕੁਝ ਚਿਰ ਉਥੇ ਠਹਿਰੇ ਤੇ ਧਰਮ-ਪ੍ਰਚਾਰ ਕਰਦੇ ਰਹੇ। ਸੈਂਕੜੇ ਹਿੰਦੂ ਤੇ ਮੁਸਲਮਾਨ ਸਿੱਖ ਬਣੇ। ਏਥੇ ਹੀ ਆਪ ਨੂੰ ਪ੍ਰਸਿੱਧ ਮੁਸਲਮਾਨ ਫ਼ਕੀਰ ਸ਼ਾਹ ਦੌਲਾ ਮਿਲਿਆ। ਉਸ ਨੇ ਗੁਰੂ ਜੀ ਉੱਤੇ ਚਾਰ ਸਵਾਲ ਕੀਤੇ :—

1. ਹਿੰਦੂ ਕੀ ਤੇ ਫ਼ਕੀਹੀ ਕੀ ?; 2. ਔਰਤ ਕੀ ਤੇ ਪੀਰੀ ਕੀ ?; 3. ਪੁੱਤਰ ਕੀ ਤੇ ਵੈਰਾਗ ਕੀ ?; 4. ਦੌਲਤ ਕੀ ਤੇ ਤਿਆਗ ਕੀ ? ਉਸ ਦਾ ਮਤਲਬ ਇਹ ਸੀ ਕਿ ਆਪ ਨੂੰ ਫ਼ਕੀਰੀ, ਪੀਰੀ, ਵੈਰਾਗ ਤੇ ਤਿਆਗ ਦਾ ਮਾਲਕ ਕਿਹਾ ਜਾਂਦਾ ਹੈ, ਪਰ ਇਹ ਗੱਲ ਢੁੱਕਦੀ ਨਹੀਂ। ਫ਼ਕੀਰ ਤਾਂ ਮੁਸਲਮਾਨ ਹੀ ਹੋ ਸਕਦਾ ਹੈ, ਤੁਸੀਂ ਫ਼ਕੀਰ ਕਿਵੇਂ ਹੋਏ ? ਤੁਹਾਡੇ ਬਾਲ ਬੱਚੇ ਹਨ। ਤੁਹਾਡੇ ਵਿਚ ਵੈਰਾਗ ਕਿਥੇ ? ਤੁਸੀਂ ਧਨ ਦੌਲਤ ਵਾਲੇ ਹੋ, ਇਸ ਲਈ ਤੁਸੀਂ ਤਿਆਗੀ ਕਿਵੇਂ ਅਖਵਾ ਸਕਦੇ ਹੋ ?

ਗੁਰੂ ਜੀ ਨੇ ਉੱਤਰ ਵਿਚ ਕਿਹਾ :—1. ਔਰਤ ਇਮਾਨ; 2. ਪੁੱਤਰ ਨਿਸ਼ਾਨ; 3. ਦੌਲਤ ਗੁਜ਼ਰਾਨ; 4. ਫ਼ਕੀਰ ਨਾ ਹਿੰਦੂ ਨਾ ਮੁਸਲਮਾਨ। ਗੁਰੂ ਜੀ ਦਾ ਭਾਵ ਸੀ ਕਿ ਇਨਸਾਨ ਦੀ ਇਸਤਰੀ ਉਸਦਾ ਆਚਰਨ ਕਾਇਮ ਰੱਖਣ ਤੇ ਧਰਮ ਦੀ ਪਾਲਣਾ ਕਰਨ ਵਿਚ ਸਹਾਈ ਹੁੰਦੀ ਹੈ; ਪੁੱਤਰ ਉਸਦੀ ਯਾਦਗਾਰ ਕਾਇਮ ਰਖਦੇ ਹਨ ; ਧਨ ਦੌਲਤ ਉਸਦੇ ਨਿਰਬਾਹ ਲਈ ਜ਼ਰੂਰੀ ਹੈ ; ਅਤੇ ਫ਼ਕੀਰ ਰੱਬ ਦਾ ਪਿਆਰਾ ਹੁੰਦਾ ਹੈ ਉਹ ਨਾ ਹਿੰਦੂ ਹੈ ਤੇ ਨਾ ਮੁਸਲਮਾਨ ਉਹ ਤਾਂ ਸਭ ਧਰਮਾਂ ਤੇ ਧਰਮਾਂ ਵਾਲਿਆਂ ਨੂੰ ਇਕੋ ਜਿਹਾ ਗਿਣਦਾ ਹੈ।

ਗੁਜਰਾਤ ਤੋਂ ਵਿਦਾ ਹੋ ਕੇ ਗੁਰੂ ਜੀ ਵਜ਼ੀਰਾਬਾਦ, ਭਾਈ ਕੇ ਮੱਟੂ, ਹਾਫ਼ਜ਼ਾਬਾਦ, ਸ਼ਕਰਪੁਰ, ਨਨਕਾਣਾ ਸਾਹਿਬ ਆਦਿ ਤੋਂ ਹੁੰਦੇ ਹੋਏ ਅੰਮ੍ਰਿਤਸਰ ਪੁੱਜੇ। ਕੁਝ ਚਿਰ ਮਗਰੋਂ ਆਪ ਨੇ ਨਾਲਾਗੜ੍ਹ, ਦੂਨ ਤੇ ਇਨ੍ਹਾਂ ਸ਼ਹਿਰਾਂ ਨਾਲ ਲਗਦੇ ਪਹਾੜੀ ਇਲਾਕੇ ਦਾ ਦੌਰਾ ਕੀਤਾ ਤੇ ਹਜ਼ਾਰਾਂ ਹਿੰਦੂਆਂ ਮੁਸਲਮਾਨਾਂ ਨੂੰ ਸਿੱਖੀ ਦਾਨ ਬਖ਼ਸ਼ਿਆ। ਫਿਰ ਆਪ ਨੇ ਇਸੇ ਸਿਲਸਿਲੇ ਵਿਚ ਮਾਲਵੇ ਦਾ ਦੌਰਾ ਕੀਤਾ। ਇਸੇ ਦੌਰੇ ਸਮੇਂ ਆਪ ਨੇ ਭਾਈ ਸਾਹਿਬ ਬਾਗੜੀਆਂ ਦੇ ਵੱਡੇ ਭਾਈ ਰੂਪ ਚੰਦ ਨੂੰ ਅਤੇ ਫੂਲ ਵੰਸ਼ ਨੂੰ ਵਰਦਾਨ ਦਿੱਤਾ। ਭਾਈ ਰੂਪ ਚੰਦ ਨੂੰ ਆਪ ਨੇ ਇਕ ਖੰਡਾ ਅਤੇ ਲੰਗਰ ਵਰਤਾਉਣ ਲਈ ਇਕ ਕੜਛਾ ਪ੍ਰਦਾਨ ਕੀਤਾ।

ਪਰ ਅਮਨ ਤੇ ਧਰਮ-ਪ੍ਰਚਾਰ ਦਾ ਇਹ ਕੰਮ ਬਹੁਤਾ ਚਿਰ ਜਾਰੀ ਨਾ ਰਹਿ ਸਕਿਆ। ਜਹਾਂਗੀਰ ਦੀ ਮੌਤ ਸੰਨ 1628 ਈ. ਵਿਚ ਹੋ ਗਈ ਤੇ ਸ਼ਾਹ ਜਹਾਂ ਤਖ਼ਤ ਤੇ ਬੈਠਾ। ਉਸ ਨੇ ਗ਼ੈਰ ਮੁਸਲਮਾਨਾਂ ਸਬੰਧੀ ਸ਼ਾਹੀ ਨੀਤੀ ਵਿਚ ਤਬਦੀਲੀ ਕਰ ਦਿੱਤੀ। ਉਸ ਨੇ ਮੁਸਲਮਾਨਾਂ ਨੂੰ ਦੀਨ ਛੱਡਕੇ ਹੋਰ ਧਰਮ ਧਾਰਨ ਕਰਨ ਲਈ ਪ੍ਰੇਰਨ ਦੀ ਮਨਾਹੀ ਕਰ ਦਿੱਤੀ। ਕਾਰਨ ਇਹ ਸੀ ਕਿ ਗੁਰੂ ਹਰਗੋਬਿੰਦ ਜੀ ਦੀ ਧਰਮ ਪ੍ਰਚਾਰ ਮੁਹਿੰਮ ਦਾ ਸਦਕਾ ਹਜ਼ਾਰਾਂ ਹੀ ਮੁਸਲਮਾਨ ਸਿੱਖ ਬਣ ਚੁੱਕੇ ਸਨ ਤੇ ਹੋਰ ਬਣ ਰਹੇ ਸਨ। ਉਸਨੇ ਇਹ ਲਹਿਰ ਬੰਦ ਕਰਨੀ ਚਾਹੀ। ਉਸਦੇ ਹੁਕਮ ਨਾਲ ਬਹੁਤ ਸਾਰੇ ਮੰਦਰ ਢਾਹੇ ਗਏ ਤੇ ਉਨ੍ਹਾਂ ਦੀ ਥਾਂ ਮਸੀਤਾਂ ਉਸਾਰੀਆਂ ਗਈਆਂ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਹੌਰ ਤੇ ਡੱਬੀ ਬਾਜ਼ਾਰ ਵਿਚ ਬਣਾਈ ਬਾਉਲੀ ਨੂੰ ਪੂਰਿਆ ਗਿਆ ਤੇ ਉਸਦੇ ਲੰਗਰ ਵਾਲੀ ਥਾਂ ਤੇ ਮਸੀਤ ਬਣਾਈ ਗਈ।

ਇਨ੍ਹਾਂ ਗੱਲਾਂ ਕਰਕੇ ਸਿੱਖਾਂ ਦੇ ਦਿਲਾਂ ਵਿਚ ਰੋਹ ਤੇ ਜੋਸ਼ ਭੜਕ ਉਠਿਆ। ਉਧਰੋਂ ਮੁਸਲਮਾਨ ਵੀ ਹਕੂਮਤ ਦੇ ਨਸ਼ੇ ਵਿਚ ਭੂਤਰੇ ਹੋਏ ਸਨ। ਗੱਲ ਕੀ ਦੋਵੇਂ ਧਿਰਾਂ ਇਕ ਦੂਜੇ ਨਾਲ ਮੁਕਾਬਲਾ ਕਰਨ ਲਈ ਤਿਆਰ ਸਨ।

ਸੰਨ 1628 ਵਿਚ ਇਕ ਦਿਨ ਸ਼ਾਹਜਹਾਂ ਬਾਦਸ਼ਾਹ ਅੰਮ੍ਰਿਤਸਰ ਦੇ ਨੇੜੇ ਸ਼ਿਕਾਰ ਖੇਡਣ ਆਇਆ। ਸਿੱਖਾਂ ਦਾ ਇਕ ਜੱਥਾ ਵੀ ਨੇੜੇ ਹੀ ਸ਼ਿਕਾਰ ਖੇਡ ਰਿਹਾ ਸੀ। ਬਾਦਸ਼ਾਹ ਦਾ ਇਕ ਬਾਜ਼ ਸਿੱਖਾਂ ਦੇ ਹੱਥ ਆ ਗਿਆ। ਬਾਦਸ਼ਾਹ ਦੇ ਆਦਮੀ ਉਸਨੂੰ ਵਾਪਸ ਮੰਗਣ ਲਈ ਆਏ ਤੇ ਰੋਹਬ ਵਿਖਾਉਣ ਲੱਗੇ। ਸ਼ਿਕਾਰੀਆਂ ਦੇ ਪ੍ਰਚਲਤ ਦਸਤੂਰ ਨੂੰ ਮੁੱਖ ਰਖਦਿਆਂ ਸਿੱਖਾਂ ਨੇ ਬਾਜ਼ ਮੋੜਨ ਤੋਂ ਨਾਂਹ ਕਰ ਦਿੱਤੀ। ਇਸ ਉਤੇ ਦੋਹਾਂ ਧਿਰਾਂ ਵਿਚਕਾਰ ਮਾਰ ਕੁਟਾਈ ਹੋਈ। ਬਾਦਸ਼ਾਹ ਦੇ ਬੰਦੇ ਹਾਰ ਕੇ ਨੱਸ ਗਏ। ਉਨ੍ਹਾਂ ਨੇ ਬਾਦਸ਼ਾਹ ਨੂੰ ਜਾ ਭੜਕਾਇਆ। ਉਸਨੇ ਗੁਰੂ ਹਰਗੋਬਿੰਦ ਜੀ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਲਿਆਉਣ ਲਈ ਮੁਖ਼ਲਿਸ ਖ਼ਾਂ ਦੀ ਕਮਾਨ ਹੇਠ ਸੱਤ ਹਜ਼ਾਰ ਫ਼ੌਜ ਭੇਜੀ। ਇਸ ਤਰ੍ਹਾਂ ਸਿੱਖਾਂ ਤੇ ਮੁਗ਼ਲਾਂ ਦੀ ਜੰਗ ਛਿੜ ਪਈ। ਇਸ ਜੰਗ ਦਾ ਕਾਰਨ ਇਹ ਵੀ ਸੀ ਕਿ ਗੁਰੂ ਜੀ ਦਾ ਇਕ ਚੇਲਾ ਆਪ ਲਈ ਤੁਰਕਸਤਾਨ ਤੋਂ ਕੁਝ ਘੋੜੇ ਲਿਆਇਆ ਸੀ। ਇਹ ਘੋੜੇ ਸਰਕਾਰੀ ਅਫ਼ਸਰਾਂ ਨੇ ਖੋਹ ਲਏ। ਇਨ੍ਹਾਂ ਵਿਚੋਂ ਇਕ ਘੋੜਾ ਲਾਹੌਰ ਦੇ ਕਾਜ਼ੀ ਨੂੰ ਦੇ ਦਿੱਤਾ ਗਿਆ। ਗੁਰੂ ਜੀ ਨੇ ਕਿਸੇ ਢੰਗ ਨਾਲ ਕਾਜ਼ੀ ਤੋਂ ਉਹ ਘੋੜਾ ਵਾਪਸ ਲੈ ਲਿਆ। ਇਸ ਗੱਲ ਕਾਰਨ ਅਫ਼ਸਰ ਆਪ ਦੇ ਵੈਰੀ ਹੋ ਗਏ।

ਗੁਰੂ ਜੀ ਆਪਣੇ ਪੁੱਤਰ ਬਾਬਾ ਗੁਰਦਿੱਤਾ ਜੀ ਦਾ ਵਿਆਹ ਕਰਕੇ ਹਟੇ ਸਨ ਤੇ ਆਪਣੀ ਧੀ ਬੀਬੀ ਵੀਰੋ ਦੇ ਵਿਆਹ ਦੀ ਤਿਆਰੀ ਕਰ ਰਹੇ ਸਨ। ਆਪ ਨੂੰ ਚਿੱਤ ਚੇਤਾ ਵੀ ਨਹੀਂ ਸੀ ਕਿ ਲੜਾਈ ਛਿੜ ਪਵੇਗੀ। ਆਪ ਵੱਲੋਂ ਲੜਾਈ ਲਈ ਕੋਈ ਤਿਆਰੀ ਨਹੀਂ ਸੀ। ਨਾ ਆਪ ਪਾਸ ਕੋਈ ਤੋਪ ਸੀ ਤੇ ਨਾ ਚੋਖਾ ਦਾਰੂ ਸਿੱਕਾ। ਤੋਪ ਦੀ ਲੋੜ ਪਈ ਤਾਂ ਰੁੱਖ ਦੇ ਤਣੇ ਤੋਂ ਤੋਪ ਬਣਾ ਕੇ ਵਰਤੀ ਗਈ।

ਇਹ ਲੜਾਈ ਪਿਪਲੀ ਸਾਹਿਬ ਦੇ ਨੇੜੇ ਖ਼ਾਲਸਾ ਕਾਲਜ ਵਾਲੀ ਥਾਂ ਤੇ ਹੋਈ ਤੇ ਤਿੰਨ ਦਿਨ ਹੁੰਦੀ ਰਹੀ। ਮੁਗ਼ਲ ਫ਼ੌਜ ਨੇ ਸ਼ਹਿਰ ਅਤੇ ਗੁਰੂ ਜੀ ਦਾ ਸਾਮਾਨ ਲੁਟਿਆ। ਗੁਰੂ ਸਾਹਿਬ ਨੇ ਮੁਖ਼ਲਿਸ ਖ਼ਾਂ ਨੂੰ ਪਾਰ ਬੁਲਾਇਆ, ਜਿਸ ਕਰਕੇ ਮੁਗ਼ਲ ਫ਼ੌਜ ਨੱਸ ਗਈ। ਗੁਰੂ ਜੀ ਨੇ ਜੰਗ ਛਿੜਦੀ ਵੇਖਕੇ ਆਪਣਾ ਪਰਵਾਰ ਝੱਬਾਲ ਘੱਲ ਦਿੱਤਾ ਹੋਇਆ ਸੀ। ਲੜਾਈ ਮਗਰੋਂ ਉਥੇ ਜਾ ਕੇ ਗੁਰੂ ਜੀ ਨੇ ਬੀਬੀ ਵੀਰੋ ਦਾ ਵਿਆਹ ਕੀਤਾ।

ਅਮਨ ਤੇ ਧਰਮ-ਪ੍ਰਚਾਰ ਦੇ ਚਾਹਵਾਨ ਸਤਿਗੁਰੂ ਹੋਰ ਝਗੜੇ ਫ਼ਸਾਦ ਤੋਂ ਦੂਰ ਰਹਿਣ ਦੀ ਖ਼ਾਤਰ ਅੰਮ੍ਰਿਤਸਰ ਛੱਡਕੇ ਜਲੰਧਰ ਦੁਆਬ ਵਿਚਲੇ ਕਰਤਾਰ ਪੁਰ ਜਾ ਟਿਕੇ। ਉਥੋਂ ਆਪ ਆਪਣੇ ਪਿਤਾ ਦੇ ਵਸਾਏ ਹੋਏ ਨਗਰ ਸ੍ਰੀ ਗੋਬਿੰਦ ਪੁਰ ਗਏ ਅਤੇ ਉਸਨੂੰ ਵਡੇਰਾ ਤੇ ਚੰਗੇਰਾ ਬਣਾਇਆ। ਆਪਣੇ ਮੁਸਲਮਾਨ ਫ਼ੌਜੀਆਂ ਤੇ ਹੋਰ ਵਸਨੀਕਾਂ ਲਈ ਗੁਰੂ ਜੀ ਨੇ ਆਪਣੇ ਖ਼ਰਚ ਤੇ ਉਥੇ ਮਸੀਤ ਬਣਵਾਈ। ਬਾਦ ਵਿਚ ਇਸ ਨਗਰ ਦਾ ਨਾਂ ਸ੍ਰੀ ਹਰਿਗੋਬਿੰਦਪੁਰ ਪੈ ਗਿਆ। ਇਸ ਇਲਾਕੇ ਦਾ ਸ਼ਾਹੀ ਮਾਲ ਗੁਜ਼ਾਰ ਭਗਵਾਨ ਦਾਸ ਘੇਰੜ ਸਿੱਖਾਂ ਨਾਲ ਸਖ਼ਤ ਕੀਨਾ ਰਖਦਾ ਸੀ। ਉਹ 1631 ਈ. ਵਿਚ ਗੁਰੂ ਜੀ ਨਾਲ ਬਦੋਬਦੀ ਖਹਿ ਪਿਆ। ਲੜਾਈ ਹੋਈ। ਭਗਵਾਨ ਦਾਸ ਮਾਰਿਆ ਗਿਆ। ਉਸ ਦੇ ਪੁੱਤਰ ਰਤਨ ਚੰਦ ਨੇ ਜਲੰਧਰ ਦੇ ਫ਼ੌਜਦਾਰ ਅਬਦੁੱਲਾ ਖ਼ਾਂ ਪਾਸੋਂ ਮਦਦ ਮੰਗੀ। ਉਹ ਫ਼ੌਜ ਲੈ ਕੇ ਚੜ੍ਹ ਆਇਆ। ਤਿੰਨ ਦਿਨ ਸਖ਼ਤ ਲੜਾਈ ਹੋਈ। ਅਬਦੁੱਲਾ ਖ਼ਾਂ ਤੇ ਰਤਨ ਚੰਦ ਮਾਰੇ ਗਏ ਅਤੇ ਉਨ੍ਹਾਂ ਦੀ ਫ਼ੌਜ ਨੱਸ ਗਈ। ਗੁਰੂ ਜੀ ਨੇ ਲੜਾਈ ਵਾਲੀ ਥਾਂ 'ਦਮਦਮਾ' ਨਾਂ ਦਾ ਸਥਾਨ ਬਣਵਾਇਆ।

ਸ੍ਰੀ ਹਰਿਗੋਬਿੰਦਪੁਰ ਦੇ ਜੰਗ ਮਗਰੋਂ ਗੁਰੂ ਜੀ ਫਿਰ ਆਪਣੇ ਮਨ ਭਾਉਂਦੇ ਕੰਮ ਧਰਮ ਪ੍ਰਚਾਰ ਵਿਚ ਰੁਝ ਗਏ, ਪਰ ਆਪ ਨੂੰ ਲੋਕ ਭਲਾਈ ਤੇ ਜਗਤ ਉਧਾਰ ਦਾ ਇਹ ਕੰਮ ਕਰਨ ਦਾ ਬਹੁਤਾ ਚਿਰ ਮੌਕਾ ਨਾ ਮਿਲਿਆ। ਸਾਲ ਕੁ ਮਗਰੋਂ ਸੰਮਤ 1688 (1631 ਈ.) ਵਿਚ ਆਪ ਨੂੰ ਸ਼ਾਹੀ ਸੈਨਾ ਨਾਲ ਫਿਰ ਜੰਗ ਕਰਨੀ ਪਈ। ਇਸ ਯੁੱਧ ਦਾ ਕਾਰਨ ਦੋ ਘੋੜੇ ਬਣੇ।

ਕਾਬਲ ਦਾ ਇਕ ਮਸੰਦ ਗੁਰੂ ਜੀ ਲਈ ਦੋ ਵਧੀਆ ਨਸਲ ਦੇ ਸੁੰਦਰ ਘੋੜੇ ਲਈ ਆਉਂਦਾ ਸੀ। ਉਹ ਘੋੜੇ ਲਾਹੌਰ ਦੇ ਸੂਬੇ ਨੇ ਖੋਹ ਲਏ। ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਭੇਜਿਆ। ਉਹ ਚਾਲਾਕੀ ਨਾਲ ਵਾਰੋ ਵਾਰੀ ਦੋਵੇਂ ਘੋੜੇ ਲੈ ਆਇਆ—ਪਹਿਲਾ ਘਾਹੀ ਬਣਕੇ ਤੇ ਦੂਜਾ ਜੋਤਸ਼ੀ ਦਾ ਭੇਸ ਧਾਰ ਕੇ। ਇਸਤੇ ਜੰਗ ਹੋ ਪਈ।

ਲਲਾ ਬੇਗ ਤੇ ਕਮਰ ਬੇਗ ਦੀ ਕਮਾਨ ਹੇਠ ਵੀਹ ਕੁ ਹਜ਼ਾਰ ਸ਼ਾਹੀ ਫ਼ੌਜ ਗੁਰੂ ਜੀ ਦੇ ਵਿਰੁਧ ਭੇਜੀ ਗਈ। ਗੁਰੂ ਜੀ ਉਸ ਵੇਲੇ ਮਾਲਵੇ ਵਿਚ ਧਰਮ ਪ੍ਰਚਾਰ ਕਰ ਰਹੇ ਸਨ। ਮੇਹਰਾਜ (ਮਰਾਝ) ਨਗਰ ਦੇ ਪਾਸ ਨਥਾਣੇ ਦੀ ਢਾਬ ਦੇ ਲਾਗੇ ਸਖ਼ਤ ਲੜਾਈ ਹੋਈ। ਲਲਾ ਬੇਗ ਤੇ ਕਮਰ ਬੇਗ ਮਾਰੇ ਗਏ। ਸ਼ਾਹੀ ਫ਼ੌਜ ਨੱਸ ਗਈ। ਇਸ ਲੜਾਈ ਵਿਚ 1200 ਤੋਂ ਵੱਧ ਸਿੱਖ ਸ਼ਹੀਦ ਹੋਏ। ਸ਼ਾਹੀ ਫ਼ੌਜ ਦਾ ਇਸ ਤੋਂ ਵੀ ਵੱਧ ਨੁਕਸਾਨ ਹੋਇਆ। ਇਸ ਜਿੱਤ ਦੀ ਯਾਦਗਾਰ ਵਜੋਂ ਗੁਰੂ ਜੀ ਨੇ 'ਗੁਰੂਸਰ' ਨਾਂ ਦਾ ਇਕ ਸਰੋਵਰ ਬਣਵਾਇਆ।

ਗੁਰੂਸਰ (ਮਰਾਝ) ਦੇ ਜੁੱਧ ਮਗਰੋਂ ਸੰਨ 1632 ਈ. ਵਿਚ ਗੁਰੂ ਜੀ ਕਰਤਾਰਪੁਰ ਜਾ ਟਿਕੇ। ਆਪ ਦੀ ਫ਼ੌਜ ਦਾ ਮੁਸਲਮਾਨ ਸਰਦਾਰ ਪੈਂਦੇ ਖ਼ਾਂ, ਜਿਸ ਨਾਲ ਗੁਰੂ ਜੀ ਬਹੁਤ ਪ੍ਰੇਮ ਕਰਦੇ ਸਨ, ਹੰਕਾਰ ਵਿਚ ਆ ਗਿਆ ਤੇ ਗੁਰੂ ਜੀ ਦੇ ਵਿਰੁਧ ਹੋ ਗਿਆ। ਕਨਿਘੰਮ ਦਾ ਵਿਚਾਰ ਹੈ ਕਿ ਗੁਰੂ ਜੀ ਦੇ ਸਭ ਤੋਂ ਵੱਡੇ ਲੜਕੇ ਦਾ ਬਾਜ਼ ਉਡ ਕੇ ਪੈਂਦਾ ਖ਼ਾਂ ਦੇ ਘਰ ਚਲਾ ਗਿਆ। ਉਸਨੇ ਬਾਜ਼ ਵਾਪਸ ਦੇਣ ਤੋਂ ਨਾਂਹ ਕਰ ਦਿੱਤੀ, ਇਸ ਕਾਰਨ ਗੁਰੂ ਜੀ ਨਾਲ ਉਸਦਾ ਮੱਤ-ਭੇਦ ਹੋ ਗਿਆ। ਇਸ ਲਈ ਉਸਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ। ਉਹ ਬਾਦਸ਼ਾਹ ਪਾਸ ਜਾ ਨੌਕਰ ਹੋਇਆ। ਛੇਤੀ ਹੀ ਉਸਨੇ ਸ਼ਾਹ ਜਹਾਂ ਨੂੰ ਗੁਰੂ ਜੀ ਵਿਰੁੱਧ ਤਕੜੀ ਫ਼ੌਜ ਭੇਜਣ ਲਈ ਪ੍ਰੇਰ ਲਿਆ। ਇਹ ਫ਼ੌਜ ਕਾਲੇ ਖ਼ਾਂ ਦੀ ਕਮਾਨ ਹੇਠ ਸੀ। ਪੈਂਦੇ ਖ਼ਾਂ ਅਤੇ ਜਲੰਧਰ ਦਾ ਫ਼ੌਜਦਾਰ ਕੁਤਬ ਖ਼ਾਂ ਉਸਦੇ ਸਹਾਇਕ ਸਨ।

ਇਹ ਲੜਾਈ ਜੁਲਾਈ 1634 ਈ. ਵਿਚ ਹੋਈ। ਸ਼ਾਹੀ ਫ਼ੌਜ ਨੇ ਸ਼ਹਿਰ ਦਾ ਘੇਰਾ ਘੱਤ ਲਿਆ। ਸਿੱਖਾਂ ਨੇ ਕਮਾਲ ਦੀ ਬਹਾਦਰੀ ਵਿਖਾਈ ਤੇ ਸ਼ਾਹੀ ਫ਼ੌਜ ਦੀਆਂ ਚਕਰੀਆਂ ਭੁਆ ਦਿੱਤੀਆਂ। ਪੈਂਦੇ ਖ਼ਾਂ ਤੇ ਕਾਲੇ ਖ਼ਾਂ ਮਾਰੇ ਗਏ। ਸ਼ਾਹੀ ਫ਼ੌਜ ਨੱਸ ਗਈ।

ਇਸ ਤਰ੍ਹਾਂ ਗੁਰੂ ਜੀ ਨੇ ਚਾਰਾਂ ਜੁੱਧਾਂ ਵਿਚ ਜਿੱਤ ਪ੍ਰਾਪਤ ਕੀਤੀ, ਪਰ ਇਨ੍ਹਾਂ ਜਿੱਤਾਂ ਮਗਰੋਂ ਆਪ ਨੇ ਇੰਚ ਭਰ ਵੀ ਇਲਾਕਾ ਨਾ ਮੱਲਿਆ। ਚਹੁੰਆਂ ਹੀ ਮੌਕਿਆਂ ਤੇ ਆਪ ਨੂੰ ਸਵੈ-ਰੱਖਿਆ ਲਈ ਲੜਨਾ ਪਿਆ। ਉੱਪਰੋਂ ਤਾਂ ਇਉਂ ਜਾਪਦਾ ਸੀ ਕਿ ਇਹ ਜੰਗ ਬਾਜ਼ ਜਾਂ ਘੋੜਿਆਂ ਜਾਂ ਹੋਰ ਮਾਮੂਲੀ ਕਾਰਨਾਂ ਕਰਕੇ ਹੋਏ, ਪਰ ਅਸਲ ਕਾਰਨ ਡੂੰਘੇ ਸਨ। ਗੁਰੂ ਜੀ ਹਿੰਦੀਆਂ ਦੇ ਮਨਾਂ ਵਿਚ ਬੀਰ-ਰਸ ਤੇ ਦੇਸ਼-ਪਿਆਰ ਦੇ ਜਜ਼ਬੇ ਭਰਕੇ ਉਨ੍ਹਾਂ ਨੂੰ ਜਬਰ ਤੇ ਜ਼ੁਲਮ ਵਿਰੁੱਧ ਸਿਰ ਧੜ

ਦੀ ਛਾਣੀ ਲਾਉਣ ਅਤੇ ਪਰਦੇਸੀ ਜਾਬਰ ਹਕੂਮਤ ਦੀ ਤਾਕਤ ਨੂੰ ਨਾਸ ਕਰਕੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਮੈਦਾਨ ਵਿਚ ਨਿਤਰਨ ਲਈ ਤਿਆਰ ਕਰ ਰਹੇ ਸਨ । ਮੁਗ਼ਲ ਸਰਕਾਰ ਅਜਿਹੀ ਤਿਆਰੀ ਨੂੰ ਰੋਕਣਾ ਚਾਹੁੰਦੀ ਸੀ ।

ਕਰਤਾਰਪੁਰ ਦੀ ਜੰਗ ਮਗਰੋਂ ਗੁਰੂ ਜੀ ਕੀਰਤਪੁਰ ਚਲੇ ਗਏ ਅਤੇ ਫਿਰ ਧਰਮ-ਪ੍ਰਚਾਰ ਤੇ ਜਗਤ ਉਧਾਰ ਦੇ ਕੰਮ ਵਿਚ ਰੁਝ ਗਏ । ਆਪਣੀ ਜਗਤ-ਫੇਰੀ ਦੇ ਮਗਰਲੇ ਦਸ ਸਾਲ ਆਪ ਨੇ ਕੀਰਤਪੁਰ ਵਿਚ ਭਜਨ ਬੰਦਗੀ ਤੇ ਧਰਮ-ਪ੍ਰਚਾਰ ਕਰਦਿਆਂ ਗੁਜ਼ਾਰੇ । ਆਪ ਨੇ ਧਰਮ-ਪ੍ਰਚਾਰ ਦਾ ਕੰਮ ਆਪਣੇ ਪੁੱਤਰ ਬਾਬਾ ਗੁਰਦਿੱਤਾ ਜੀ ਦੇ ਸਪੁਰਦ ਕੀਤਾ । ਬਾਬਾ ਗੁਰਦਿੱਤਾ ਜੀ ਸੰਨ 1638 ਈ. ਵਿਚ ਅਕਾਲ ਚਲਾਣਾ ਕਰ ਗਏ । ਜਦ ਗੁਰੂ ਹਰਿਗੋਬਿੰਦ ਸਾਹਿਬ ਨੇ ਜਾਣਿਆ ਕਿ ਆਪ ਦਾ ਜੋਤੀ ਜੋਤ ਸਮਾਉਣ ਦਾ ਸਮਾਂ ਆ ਗਿਆ ਹੈ, ਤਾਂ ਆਪ ਨੇ ਬਾਬਾ ਗੁਰਦਿੱਤਾ ਜੀ ਦੇ ਪੁੱਤਰ ਸ੍ਰੀ ਹਰਿ ਰਾਇ ਜੀ ਨੂੰ ਸਿੱਖਾਂ ਦੇ ਸੱਤਵੇਂ ਗੁਰੂ ਬਣਨ ਦੇ ਯੋਗ ਸਮਝ ਕੇ ਆਪਣਾ ਜਾਨਨਸ਼ੀਨ ਚੁਣਿਆ । ਮਗਰੋਂ 3 ਮਾਰਚ 1644 ਈ. ਨੂੰ ਆਪ ਜੋਤੀ ਜੋਤ ਸਮਾ ਗਏ । ਸਤਲੁਜ ਦਰਿਆ ਦੇ ਕੰਢੇ ਜਿਸ ਥਾਂ ਆਪ ਜੀ ਦੀ ਦੇਹ ਦਾ ਸੰਸਕਾਰ ਕੀਤਾ ਗਿਆ, ਉਹ ਥਾਂ 'ਪਤਾਲਪੁਰੀ' ਦੇ ਨਾਂ ਨਾਲ ਪ੍ਰਸਿੱਧ ਹੈ ।

—ਪ੍ਰੋ. ਕਰਤਾਰ ਸਿੰਘ

ਹ. ਪੁ.—ਹਿ. ਸਿ. ਖ਼ੁਸ਼ਵੰਤ ਸਿੰਘ; ਹਿ. ਸਿ. ਕਨਿੰਘਮ; ਮ. ਕੋ.

**ਹਰਿਤ (ਜਾਂ ਹਾਰੀਤ) :** ਇਹ ਸੂਰਜਵੰਸ਼ ਦੇ ਰਾਜੇ ਯੁਵਨਾਸ਼ਵ ਦਾ ਪੁੱਤਰ ਸੀ ਜੋ ਇਕਸ਼ਵਾਕੂ ਦੀ ਵੰਸ਼ ਦਾ ਸੀ । ਇਸ ਤੋਂ ਹੀ ਹਾਰਿਤ ਅੰਗਿਰਸਸ ਦੀ ਉਤਪੱਤੀ ਹੋਈ । ਲਿੰਗ ਪੁਰਾਣ ਵਿਚ ਲਿਖਿਆ ਹੈ ਕਿ "ਯੁਵਨਾਸ਼ਵ ਦਾ ਪੁੱਤਰ ਹਰਿਤ ਸੀ । ਹਰਿਤ ਦੇ ਪੁੱਤਰ 'ਹਾਰਿਤ' ਨਾਂ ਨਾਲ ਬੁਲਾਏ ਜਾਂਦੇ ਹਨ । ਉਹ ਕਸ਼ੱਤਰੀ ਨਸਲ ਤੇ ਅੰਗਿਰਸ ਭਾਵ ਦੋ-ਜਨਮੇ ਮਨੁੱਖਾਂ (ਬ੍ਰਾਹਮਣਾਂ) ਵੱਲ ਸਨ ।" ਵਾਯੂ ਪੁਰਾਣ ਅਨੁਸਾਰ "ਉਹ ਅੰਗਿਰਸ ਅਰਥਾਤ ਕਸ਼ੱਤਰੀ ਨਸਲ ਦੇ ਦੋ ਵਾਰ ਜਨਮ ਲੈਣ ਵਾਲੇ ਮਨੁੱਖਾਂ (ਬ੍ਰਾਹਮਣਾਂ) ਦੇ ਪੁੱਤਰ ਸਨ ।" ਸੰਭਵ ਹੈ ਇਸ ਦਾ ਅਰਥ ਇਹ ਹੋਵੇ ਕਿ ਉਨ੍ਹਾਂ ਨੂੰ ਅੰਗਿਰਸ ਵੱਲੋਂ ਹਰਿਤ ਦੇ ਪੁੱਤਰ ਹੋਣ ਦਾ ਦਰਜਾ ਦਿੱਤਾ ਗਿਆ ਹੋਵੇ । ਕੁਝ ਲੋਕਾਂ ਅਨੁਸਾਰ ਇਹ ਚਯਵਨ ਦਾ ਪੁੱਤਰ ਸੀ ।

ਪ੍ਰਾਚੀਨ ਚਰਿਤਰ ਕੋਸ਼ ਅਨੁਸਾਰ ਕਈ ਹੋਰ ਹਰਿਤ ਵੀ ਹੋਏ ਹਨ ।

ਹ. ਪੁ.—ਹਿੰ. ਮਿ. ਕੋ. ; ਪ੍ਰਾ. ਚਰਿ. ਕੋ.

**ਹਰਿੰਦਰ ਸਿੰਘ ਰੂਪ :** ਹਰਿੰਦਰ ਸਿੰਘ 'ਰੂਪ' ਦਾ ਜਨਮ ਗਿਆਨੀ ਗੁਰਬਖ਼ਸ਼ ਸਿੰਘ (ਬਾਰ-ਐਟ-ਲਾ) ਦੇ ਘਰ 1907 ਈ. ਵਿਚ ਅੰਮ੍ਰਿਤਸਰ ਵਿਖੇ ਹੋਇਆ । ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਸ ਦੇ ਖ਼ਾਨਦਾਨ ਨੂੰ ਵਿਦਿਅਕ ਤੇ ਧਾਰਮਕ ਖੇਤਰ ਵਿਚ ਚੰਗਾ ਨਾਂ ਪ੍ਰਾਪਤ ਸੀ । ਵਿਧਾਤਾ ਸਿੰਘ 'ਤੀਰ', ਅਵਤਾਰ ਸਿੰਘ 'ਆਜ਼ਾਦ', ਨਾਨਕ ਸਿੰਘ ਨਾਵਲਿਸਟ ਅਤੇ ਡਾਕਟਰ ਦੇਵੀ ਦਾਸ ਵਰਗੇ ਕਵੀਆਂ ਤੇ ਸਾਹਿਤਕਾਰਾਂ ਦੇ ਮੇਲ ਜੋਲ ਨਾਲ ਇਸ ਦੇ ਅੰਦਰ ਕਵਿਤਾ ਦਾ ਅੰਕੁਰ ਫੁੱਟਿਆ ।


ਹਰਿੰਦਰ ਸਿੰਘ ਰੂਪ

ਇਸ ਨੇ ਆਪਣੀਆਂ ਮੁਢਲੀਆਂ ਕਵਿਤਾਵਾਂ ਦੀ ਸੋਧ ਲਾਲਾ ਧਨੀ ਰਾਮ 'ਚਾਤ੍ਰਿਕ' ਪਾਸੋਂ ਕਰਵਾਉਣੀ ਸ਼ੁਰੂ ਕੀਤੀ ਤੇ ਇਹ ਉਸ ਦਾ ਹੀ ਸ਼ਾਗਿਰਦ ਬਣ ਗਿਆ ।

'ਨਵੇਂ ਪੰਧ', 'ਡੂੰਘੇ ਵਹਿਣ', 'ਰੂਪ ਲੇਖਾ', 'ਲੋਕ ਵਾਰਾਂ', 'ਸ਼ਾਨਾਂ ਮੇਰੇ ਪੰਜਾਬ ਦੀਆਂ' ਆਦਿਕ ਪੁਸਤਕਾਂ ਵਿਚ ਆਪ ਦੀਆਂ ਅਨੁਭਵੀ ਕਵਿਤਾਵਾਂ ਅਤੇ ਵਾਰਾਂ ਦਰਜ ਹਨ । ਇਸਨੇ ਗ਼ਜ਼ਲਾਂ ਵੀ ਲਿਖੀਆਂ ਹਨ ਪਰ ਉਹ ਅਰੂਜ਼ ਦੇ ਪੱਖੋਂ ਕਮਜ਼ੋਰ ਹਨ । ਇਸਨੇ ਗੱਦ ਤੇ ਵੀ ਹੱਥ ਅਜ਼ਮਾਇਆ ਹੈ । 'ਸਿੱਖ ਤੇ ਸਿੱਖੀ' ਅਤੇ 'ਭਾਈ ਗੁਰਦਾਸ' ਵਿਚ ਧਾਰਮਕ ਆਲੋਚਨਾ ਅਤੇ 'ਰੂਪ ਰੀਝਾਂ', 'ਚੁੰਝਾ ਪਹੁੰਚੇ' ਤੇ 'ਰੂਪ ਰੰਗ' ਵਿਚ ਹੌਲੇ ਵਿਅੰਗਾਤਮਕ ਲੇਖ ਦਰਜ ਹਨ । ਇਹ ਮੂਲ ਰੂਪ ਵਿਚ ਪ੍ਰਗਤੀਵਾਦੀ ਕਵੀ ਤੇ ਵਿਦਵਾਨ ਸੀ । ਇਸ ਦੀ ਰਚਨਾ ਵਿਚ ਸਮਾਜਵਾਦ ਅਤੇ ਗੁਰਮਤ ਦਾ ਸੰਜੋਗ ਹੈ ਅਤੇ ਸ਼ੈਲੀ ਵਿਚ ਪੰਜਾਬੀਅਤ ਬੜੀ ਤੀਬਰ ਹੈ ।

ਇਸ ਦਾ ਅਕਾਲ ਚਲਾਣਾ 25 ਜਨਵਰੀ, 1954 ਈ. ਨੂੰ ਜਾਇਦਾਦ ਦੀ ਵੰਡ ਕਾਰਨ ਹੋਏ ਝਗੜੇ ਤੋਂ ਇਸਦੇ ਮਤਰੇਏ ਭਰਾ ਹੱਥੋਂ ਗੋਲੀ ਮਾਰੇ ਜਾਣ ਤੇ ਹੋਇਆ ।

ਹ. ਪੁ.—ਪੰ. ਸ਼ਾ. ਤਜ਼; ਪੰ. ਲਿ. ਕੋ.

**ਹਰਿਦਾਸ :** ਇਹ ਉੱਤਰ ਪ੍ਰਦੇਸ਼ ਵਿਚ ਹਰਿਦੁਆਰ ਦੇ ਲਾਗੇ ਕਨਖਲ ਦਾ ਇਕ ਯੋਗੀ ਸੀ । ਇਸ ਨੇ ਫ਼ਰਵਰੀ, 1837 ਵਿਚ ਮਹਾਰਾਜਾ ਰਣਜੀਤ ਸਿੰਘ ਜੀ ਨੂੰ 40 ਦਿਨ ਦੀ ਸਮਾਧੀ ਲਗਾ ਕੇ ਦਿਖਾਈ ਸੀ । ਮਹਾਰਾਜੇ ਨੇ ਹਰਿਦਾਸ ਨੂੰ ਇਕ ਸੰਦੂਕ ਵਿਚ ਬੰਦ ਕਰਕੇ ਜ਼ਮੀਨ ਵਿਚ ਦਬਵਾ ਦਿੱਤਾ ਅਤੇ ਉੱਪਰ ਸਖ਼ਤ ਪਹਿਰਾ ਲਗਾਇਆ । 40ਵੇਂ ਦਿਨ ਹਰਿਦਾਸ ਨੂੰ ਮੁਰਦੇ ਦੀ ਹਾਲਤ ਵਿਚ ਸੰਦੂਕ ਵਿਚੋਂ ਕੱਢਿਆ ਗਿਆ । ਇਸ ਦੇ ਚੇਲਿਆਂ ਨੇ ਮਾਲਿਸ਼ ਆਦਿ ਕਈ ਤਰੀਕਿਆਂ ਨਾਲ ਇਸ ਨੂੰ ਹੋਸ਼ ਵਿਚ ਲਿਆਂਦਾ । ਮਹਾਰਾਜੇ ਨੇ ਇਸ ਨੂੰ ਬਹੁਤ ਧਨ ਦਿੱਤਾ । ਇਸ ਘਟਨਾ ਨੂੰ ਡਾਕਟਰ ਮੈਕਗ੍ਰੇਗਰ ਅਤੇ ਹੋਰ ਕਈ ਯੂਰਪੀ ਇਤਿਹਾਸਕਾਰਾਂ ਨੇ ਅੱਖੀਂ ਡਿੱਠਾ ਵਰਣਨ ਕੀਤਾ ਹੈ ।

ਹ. ਪੁ.—ਮ. ਕੋ.

**ਹਰਿਦੁਆਰ :** ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਸਹਾਰਨਪੁਰ ਜ਼ਿਲ੍ਹੇ ਵਿਚ ਹਿੰਦੂਆਂ ਦਾ ਇਕ ਧਾਰਮਕ ਅਸਥਾਨ ਹੈ ਜੋ ਗੰਗਾ ਦਰਿਆ ਦੇ ਸੱਜੇ ਕੰਢੇ ਤੇ ਉਸ ਜਗ੍ਹਾ ਸਥਿਤ ਹੈ ਜਿਥੇ ਇਹ ਦਰਿਆ ਹਿਮਾਲਾ ਪਹਾੜ ਤੋਂ ਹੇਠਾਂ ਉਤਰ ਕੇ ਮੈਦਾਨੀ ਇਲਾਕੇ ਵਿਚ ਦਾਖ਼ਲ ਹੁੰਦਾ ਹੈ । 'ਹਰਿਦੁਆਰ' ਸ਼ਬਦ ਦੇ ਅਰਥ 'ਹਰੀ ਦੁਆਰ' ਅਰਥਾਤ 'ਵਿਸ਼ਨੂੰ ਦਾ ਦੁਆਰ' ਹਨ । ਇਸ ਸ਼ਹਿਰ ਨੂੰ ਕਪਿਲ ਰਿਸ਼ੀ ਦੇ ਨਾਂ ਤੇ ਕਪਿਲ ਵੀ ਕਿਹਾ ਜਾਂਦਾ ਸੀ । ਭਾਰਤ ਦੇ ਹਰ ਭਾਗ ਦੇ ਹਿੰਦੂ ਯਾਤਰਾ ਕਰਨ ਲਈ ਇਥੇ ਆਉਂਦੇ ਹਨ । ਵਧੇਰੇ ਭੀੜ 'ਹਰਿ ਕੀ ਪੌੜੀ' ਤੇ ਹੁੰਦੀ ਹੈ । ਹਿੰਦੂਆਂ ਦਾ ਖ਼ਿਆਲ ਹੈ ਕਿ 'ਹਰਿ ਕੀ ਪੌੜੀ' ਵਿਖੇ ਇਸ਼ਨਾਨ ਕਰਨ ਨਾਲ ਸਾਰੇ ਪਾਪ ਉਤਰ ਜਾਂਦੇ ਹਨ । 'ਹਰਿ ਕੀ ਪੌੜੀ' ਤੋਂ ਇਲਾਵਾ 'ਭੀਮ ਗੋਡਾ' ਦੇ ਸਰੋਵਰ ਵਿਚ ਵੀ ਲੋਕ ਇਸ਼ਨਾਨ ਕਰਦੇ ਹਨ । 'ਕੁਸ਼ਾ ਘਾਟ' ਤੇ ਮਿਰਤਕਾਂ ਦਾ ਪਿੰਡ ਪੱਤਲ ਕਰਾਇਆ ਜਾਂਦਾ ਹੈ । 'ਸਪਤ ਸਰੋਵਰ' ਇਕ ਹੋਰ ਮਹੱਤਵਪੂਰਨ ਸਥਾਨ ਹੈ । ਕਿਹਾ ਜਾਂਦਾ ਹੈ ਕਿ ਇਥੇ ਸੱਤ ਰਿਸ਼ੀਆਂ ਨੇ ਤਪੱਸਿਆ ਕੀਤੀ ਸੀ । ਇਥੇ ਵੀ ਲੋਕ ਇਸ਼ਨਾਨ ਕਰਦੇ ਹਨ । ਭਾਰਤੀ ਹਿੰਦੂ ਲੋਕ ਮਿਰਤਕਾਂ ਦੇ ਫੁੱਲ ਪਾਉਣ ਲਈ ਇਥੇ ਆਉਂਦੇ ਹਨ । ਕੁਸ਼ਾਘਾਟ ਤੇ ਪਿੰਡ ਪੱਤਲ ਕਰਾਉਣ ਤੋਂ ਬਾਅਦ 5 ਕਿ. ਮੀ. ਦੂਰ

ਕਨਖਲ ਤੇ ਫੁੱਲ ਤਾਰਦੇ ਹਨ। ਹਰ 12 ਸਾਲਾਂ ਤੋਂ ਬਾਅਦ ਇਥੇ ਕੁੰਭ ਦਾ ਮੇਲਾ ਲਗਦਾ ਹੈ ਅਤੇ ਛੇ ਸਾਲ ਬਾਅਦ ਅਰਧ ਕੁੰਭੀ ਦਾ ਮੇਲਾ ਲਗਦਾ ਹੈ। ਇਸ ਮੇਲੇ ਵਿਚ ਬਹੁਤ ਦੂਰ ਦੂਰ ਤੋਂ ਯਾਤਰੀ ਆਉਂਦੇ ਹਨ। 'ਹਰਿ ਕੀ ਪੌੜੀ' ਤੋਂ ਲਗਭਗ 3 ਕਿ.ਮੀ. ਦੂਰ ਪਹਾੜੀਆਂ ਉੱਪਰ ਚੰਡੀ ਮੰਦਰ ਹੈ। ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਹਰਿਦੁਆਰ ਆਏ ਸਨ। ਇਥੇ ਉਨ੍ਹਾਂ ਨੇ ਸੂਰਜ ਨੂੰ ਪਾਣੀ ਦੇਣ ਦੇ ਭਰਮ ਦਾ ਖੰਡਨ ਕੀਤਾ ਸੀ। ਇਸ ਘਟਨਾ ਦੀ ਯਾਦ ਵਿਚ, 'ਹਰਿ ਕੀ ਪੌੜੀ' ਦੇ ਨੇੜੇ ਇਕ ਗੁਰਦੁਆਰਾ ਬਣਿਆ ਹੋਇਆ ਹੈ। ਲੋਕ ਗੰਗਾ ਦਰਿਆ ਦੇ ਪਾਣੀ ਨੂੰ ਬਹੁਤ ਪਵਿੱਤਰ ਸਮਝਦੇ ਹਨ ਅਤੇ ਬੋਤਲਾਂ ਭਰ ਕੇ ਲੈ ਜਾਂਦੇ ਹਨ।



ਹਰਿਦੁਆਰ।

ਇਸ ਸ਼ਹਿਰ ਦੀ ਪੁਰਾਤਨਤਾ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਪ੍ਰਸਿੱਧ ਚੀਨੀ ਬੋਧੀ ਯਾਤਰੀ ਹਿਊਨਸਾਂਗ ਨੇ ਸੱਤਵੀਂ ਸਦੀ ਈ. ਵਿਚ ਇਸ ਸ਼ਹਿਰ ਦਾ ਜ਼ਿਕਰ ਮੋ-ਯੂ-ਲੋ ਦੇ ਨਾਂ ਨਾਲ ਕੀਤਾ ਹੈ। ਕਿਹਾ ਜਾਂਦਾ ਹੈ ਕਿ ਇਹ ਪੁਰਾਣਾ ਹਰਿਦੁਆਰਾ ਸੀ। ਇਸਦੇ ਖੰਡਰ ਹੁਣ ਦੇ ਹਰਿਦੁਆਰ ਤੋਂ ਦੱਖਣ ਵੱਲ ਕੁਝ ਦੂਰੀ ਤੇ ਮਾਇਆਪੁਰ ਦੇ ਸਥਾਨ ਤੇ ਮਿਲਦੇ ਹਨ। ਇਥੇ ਇਕ ਕਿਲੇ ਅਤੇ ਤਿੰਨ ਮੰਦਰਾਂ ਦੇ ਖੰਡਰਾਤ ਵੀ ਮੌਜੂਦ ਹਨ। ਅਬੁਲ ਫਜ਼ਲ ਵੀ 'ਮਾਇਆਪੁਰ' ਨੂੰ ਹੀ ਹਰਿਦੁਆਰਾ ਆਖਦਾ ਹੈ।

ਹਰਿਦੁਆਰ ਦੀ ਆਬਾਦੀ ਉਨ੍ਹੀਵੀਂ ਸਦੀ ਤੋਂ ਬਾਅਦ ਲਗਾਤਾਰ ਵਧਦੀ ਰਹੀ ਹੈ। ਇਥੇ ਮਿਊਂਸਪਲ ਕਮੇਟੀ ਪਹਿਲੀ ਵਾਰ 1868 ਈ. ਵਿਚ ਕਾਇਮ ਹੋਈ ਸੀ। 1898 ਈ. ਤੋਂ ਬਾਅਦ ਯਾਤਰੀਆਂ ਦੀਆਂ ਜ਼ਰੂਰਤਾਂ ਨੂੰ ਮੁਖ ਰਖ ਕੇ ਸ਼ਹਿਰ ਵਿਚ ਬਹੁਤ ਸਾਰੇ ਸੁਧਾਰ ਕੀਤੇ ਗਏ ਹਨ। ਸ਼ਹਿਰ ਵਿਚ ਵਧੇਰੇ ਉਨ੍ਹਾਂ ਹੀ ਚੀਜ਼ਾਂ ਦਾ ਵਪਾਰ ਹੁੰਦਾ ਹੈ, ਜਿਨ੍ਹਾਂ ਦੀ ਯਾਤਰੀਆਂ ਨੂੰ ਲੋੜ ਪੈਂਦੀ ਹੈ।

ਗੰਗਾ ਨਹਿਰ ਦਰਿਆ ਗੰਗਾ ਵਿਚੋਂ ਹਰਿਦੁਆਰ ਦੇ ਸਥਾਨ ਤੋਂ ਨਿਕਲਦੀ ਹੈ।

ਆਬਾਦੀ--ਸ਼ਹਿਰ 114, 180 (1981); ਮੈ. ਖੇ. 145, 946 (1981).

29°55′ ਉ. ਵਿਥ.; 78°10′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 700; ਇੰਪ. ਗ. ਇੰਡ. 13 : 51

**ਹਰਿਬੰਸ :** ਇਹ ਇਕ ਤਪੱਸਵੀ ਸੀ, ਜਿਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣਕੇ ਆਤਮਕ ਗਿਆਨ ਪ੍ਰਾਪਤ ਕੀਤਾ। ਇਹ ਭਾਈ ਗੁਰਦਾਸ ਜੀ ਦਾ ਧਰਮ ਭਗਤ ਸੀ। ਇਸ ਨੇ ਭਾਈ ਗੁਰਦਾਸ ਜੀ ਦੀ ਬਾਣੀ ਦਾ ਬਹੁਤ ਪ੍ਰਚਾਰ ਕੀਤਾ।

ਹ. ਪੁ.—ਮ. ਕੋ.

**ਹਰਿਭਜਨ ਸਿੰਘ, ਡਾ. :** ਪੰਜਾਬੀ ਦੇ ਇਸ ਪ੍ਰਸਿੱਧ ਕਵੀ ਦਾ ਜਨਮ 18 ਅਗਸਤ 1920 ਨੂੰ ਲਮਡਿੰਗ (ਆਸਾਮ) ਵਿਖੇ ਸ੍ਰ. ਗੰਡਾ ਸਿੰਘ ਦੇ ਘਰ ਹੋਇਆ। ਹਰਿਭਜਨ ਸਿੰਘ ਨੇ ਹਿੰਦੀ, ਪੰਜਾਬੀ ਤੇ ਪੱਛਮੀ ਸਾਹਿਤ ਦਾ ਚੋਖਾ ਅਧਿਐਨ ਕੀਤਾ ਹੈ। ਇਸਨੇ ਹਿੰਦੀ ਵਿਚ ਐਮ.ਏ. ਕਰਨ ਉਪਰੰਤ 'ਗੁਰਮੁਖੀ ਲਿਪੀ ਮੇਂ ਹਿੰਦੀ ਕਾਵਯ' ਵਿਸ਼ੇ ਤੇ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਇਹ ਦਿੱਲੀ ਯੂਨੀਵਰਸਿਟੀ ਦੇ ਭਾਰਤੀ ਭਾਸ਼ਾਵਾਂ ਵਿਭਾਗ ਦਾ ਮੁਖੀ ਰਹਿ ਕੇ 1980 ਵਿਚ ਰਿਟਾਇਰ ਹੋ ਕੇ ਅੱਜ ਕੱਲ੍ਹ ਦਿੱਲੀ ਵਿਖੇ ਰਹਿ ਰਿਹਾ ਹੈ।

ਹਰਿਭਜਨ ਸਿੰਘ ਨੇ 1955 ਵਿਚ 'ਲਾਸਾਂ' ਨਾਂ ਦੇ ਕਾਵਿ-ਸੰਗ੍ਰਹਿ ਨਾਲ ਪੰਜਾਬੀ ਕਵਿਤਾ ਦੇ ਖੇਤਰ ਵਿਚ ਪ੍ਰਵੇਸ਼ ਕੀਤਾ। ਇਸ ਸੰਗ੍ਰਹਿ ਵਿਚ ਇਸ ਨੇ ਮਨੁੱਖ ਦੀ ਧੁਰ ਅੰਦਰਲੀ ਉਦਾਸੀ ਦੀ ਕਾਮਯਾਬ ਅੱਕਾਸੀ ਕੀਤੀ ਹੈ। ਇਸ ਦੇ ਸੁਪ੍ਰਸਿੱਧ ਕਾਵਿ-ਸੰਗ੍ਰਹਿ 'ਅਧਰੈਣੀ' ਵਿਚ ਸੁਹਜਵਾਦ ਆਪਣੇ ਸਿਖਰ ਤੇ ਹੈ। 'ਨਾ ਧੁੱਪੇ ਨਾ ਛਾਵੇਂ' ਵਿਚ ਇਸ ਦੀ ਕਵਿਤਾ ਪ੍ਰਯੋਗਵਾਦੀ ਰੂਪ ਧਾਰਨ ਕਰਦੀ ਹੈ। ਇਸ ਸੰਗ੍ਰਹਿ ਵਿਚ ਇਹ ਵਧੇਰੇ ਸਥੂਲ ਹੋ ਗਿਆ ਜਾਪਦਾ ਹੈ। 'ਤਾਰ-ਤੁਪਕਾ' ਇਕ ਪ੍ਰਯੋਗਾਤਮਕ ਕਾਵਿ-ਨਾਟਕ ਹੈ, ਜਿਸ ਵਿਚ ਇਸਨੇ ਪ੍ਰਮਾਣੂ ਸ਼ਕਤੀ ਦੀ ਵਿਨਾਸ਼ਕਾਰੀ ਅਤੇ ਭਿਅੰਕਰ ਦੁਰਵਰਤੋਂ ਦੇ ਮਾਰੂ ਸਿੱਟਿਆਂ ਨੂੰ ਚਿੰਨ੍ਹਵਾਦੀ ਢੰਗ ਨਾਲ ਮੂਰਤੀਮਾਨ ਕੀਤਾ ਹੈ। ਇਸਨੇ ਆਪਣੀਆਂ ਰਚਨਾਵਾਂ 'ਸੜਕ ਦੇ ਸਫ਼ੇ ਤੇ', 'ਟੁੱਕੀਆਂ ਜੀਭਾਂ ਵਾਲੇ' ਅਤੇ 'ਮੈਂ ਜੋ ਬੀਤ ਗਿਆ' ਵਿਚ ਮਨੋਵਿਗਿਆਨਕ ਚਿੰਨ੍ਹਾਂ ਦੀ ਵਧੇਰੇ ਵਰਤੋਂ ਕਰਕੇ ਉਨ੍ਹਾਂ ਨੂੰ ਸਵੈ-ਪ੍ਰਗਟਾਵੇ ਲਈ ਪ੍ਰਤੀਕਾਂ ਵਜੋਂ ਵਰਤਿਆ ਹੈ।

ਕਈ ਆਲੋਚਕ ਹਰਿਭਜਨ ਸਿੰਘ ਨੂੰ ਅੰਮ੍ਰਿਤਾ-ਮੋਹਨ ਪਰੰਪਰਾ ਦਾ ਅਗਲਾ ਪੜਾਅ ਤੇ ਕੁਝ ਇਸੇ ਪਰੰਪਰਾ ਦਾ ਹੀ ਅੰਗ ਮੰਨਦੇ ਹਨ। ਕੁਝ ਵੀ ਹੋਵੇ ਬਹੁਤ ਹੀ ਮਧੁਰ ਗੀਤਾਂ ਦਾ ਇਹ ਕਰਤਾ ਸ਼ਬਦ ਨਿਰਮਾਣ ਤੇ ਬਿੰਬ ਵਿਧਾਨ ਦਾ ਵੀ ਉਸਤਾਦ ਕਲਾਕਾਰ ਹੈ। ਮੌਲਿਕ ਰਚਨਾ ਤੋਂ ਇਲਾਵਾ ਡਾ. ਹਰਿਭਜਨ ਸਿੰਘ ਨੇ ਆਲੋਚਨਾ ਦੇ ਖੇਤਰ ਵਿਚ ਵੀ ਸ਼ਲਾਘਾਯੋਗ ਕੰਮ ਕੀਤਾ ਹੈ। ਇਸ ਦੀਆਂ ਪ੍ਰਸਿਧ ਰਚਨਾਵਾਂ ਹਨ—ਮੂਲ ਤੇ ਮੁਲਾਂਕਣ, ਅਧਿਐਨ ਤੇ ਅਧਿਆਪਨ, ਸਾਹਿਤ ਸ਼ਾਸਤ੍ਰ, ਸਾਹਿਤ ਤੇ ਸਿਧਾਂਤ, ਤ੍ਰਾਸਦੀ, ਰਚਨਾ-ਸੰਰਚਨਾ, ਸਾਹਿਤ ਅਧਿਐਨ ਆਦਿ। ਇਸ ਤੋਂ ਇਲਾਵਾ ਇਸ ਨੇ ਕਈ ਰਚਨਾਵਾਂ ਦਾ ਸੰਪਾਦਨ ਵੀ ਕੀਤਾ ਹੈ ਜਿਵੇਂ—ਅਰੰਭਿਕਾ, ਸਿਸਟਮੀ, ਧਰਮ ਤੇ ਧਾਰਮਿਕ ਕਾਵਿ, ਭਾਈ ਵੀਰ ਸਿੰਘ—ਪੁਨਰ ਵਿਚਾਰ, ਕਥਾ ਪੰਜਾਬ, ਕਿੱਸਾ ਪੰਜਾਬ ਆਦਿ।

ਇਸ ਨੇ ਅਰਸਤੂ ਦਾ ਕਾਵਿ-ਸ਼ਾਸਤਰ, ਚਿੱਠੀਆਂ ਬਿਨ ਸਰਨਾਮਿਓਂ, ਰਿੱਗ ਬਾਣੀ, ਮੇਰੀ ਬੋਲੀ ਤੇ ਤੇਰੇ ਬੋਲ ਆਦਿ ਪ੍ਰਸਿੱਧ

ਅਨੁਵਾਦ ਵੀ ਕੀਤੇ ਹਨ। ਕੌਮਾਂਤਰੀ ਰਾਜਨੀਤੀ ਨੂੰ ਮਨੁਖਵਾਦੀ ਦ੍ਰਿਸ਼ਟੀ ਨਾਲ ਵੇਖਣ ਵਾਲਾ ਇਹ ਸਾਹਿਤਕਾਰ ਅਜੋਕੀ ਪੰਜਾਬੀ ਦੇ ਸਰਬੋਤਮ ਕਵੀਆਂ ਵਿਚੋਂ ਗਿਣਿਆ ਜਾਂਦਾ ਹੈ। ਸਾਲ 1974-75 ਵਿਚ ਪੰਜਾਬ ਸਰਕਾਰ ਨੇ ਇਸ ਨੂੰ ਸ਼ਿਰੋਮਣੀ ਸਾਹਿਤਕਾਰ ਵਜੋਂ ਸਨਮਾਨਿਤ ਕੀਤਾ। ਸਾਹਿਤ ਅਕੈਡਮੀ ਨੇ ਵੀ ਇਸ ਨੂੰ ਸਨਮਾਨਿਤ ਕੀਤਾ ਹੈ।

ਹ. ਪੁ.—ਪੰਜਾਬੀ ਸਾਹਿਤ ਦਾ ਨਿਕਾਸ ਤੇ ਵਿਕਾਸ—ਕ੍ਰਿਪਾਲ ਸਿੰਘ ਕਸੇਲ; ਪੰਜਾਬੀ ਕਵਿਤਾ, ਪਰੰਪਰਾ ਤੇ ਆਧੁਨਿਕਤਾ – ਭਾਗ ਦੂਜਾ ਪੰਜਾਬੀ ਯੂਨੀਵਰਸਿਟੀ; ਪੰ. ਲਿ. ਕੋ.

**ਹਰਿਮੰਦਿਰ ਸਾਹਿਬ (ਅੰਮ੍ਰਿਤਸਰ)** : ਹਰਿਮੰਦਿਰ ਦਾ ਭਾਵ-ਅਰਥ ਹੈ ਹਰਿ (ਰੱਬ) ਦਾ ਮੰਦਿਰ (ਮਹਿਲ ਅਥਵਾ ਘਰ) ਅਥਵਾ ਸਿੱਖਾਂ ਦਾ ਸਭ ਤੋਂ ਵੱਡਾ ਤੇ ਪ੍ਰਸਿੱਧ ਧਰਮ-ਸਥਾਨ। ਸਿੱਖ-ਇਤਿਹਾਸ ਦੇ ਕਥਨ ਅਨੁਸਾਰ ਹਰਿਮੰਦਿਰ ਤਿੰਨ ਹਨ : (1) ਸ੍ਰੀ ਹਰਿਮੰਦਿਰ ਦਰਬਾਰ ਸਾਹਿਬ, ਅੰਮ੍ਰਿਤਸਰ; (2) ਸ੍ਰੀ ਹਰਿਮੰਦਿਰ ਸਾਹਿਬ ਕੀਰਤਪੁਰ (ਛੇਵੇਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ ਨਿਵਾਸ ਸਥਾਨ) ਤੇ, (3) ਸ੍ਰੀ ਹਰਿ-ਮੰਦਿਰ ਸਾਹਿਬ ਪਟਨਾ (ਬਿਹਾਰ) ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ-ਸਥਾਨ। ਇਨ੍ਹਾਂ ਵਿਚੋਂ ਅੰਮ੍ਰਿਤਸਰ ਦਾ ਹਰਿ-ਮੰਦਿਰ ਸਾਹਿਬ ਸਭ ਤੋਂ ਪਹਿਲਾ ਤੇ ਖ਼ਾਸ ਤੌਰ ਤੇ ਵਧੇਰੇ ਮਸ਼ਹੂਰ ਹੈ।

ਮੁਗ਼ਲ ਬਾਦਸ਼ਾਹ ਅਕਬਰ ਦੇ ਸਮੇਂ ਸ੍ਰੀ ਗੁਰੂ ਅਮਰ ਦਾਸ ਜੀ (ਤੀਜੇ ਸਿੱਖ ਗੁਰੂ) ਰਾਮ ਤੀਰਥ ਵੱਲ ਜਾਂਦੇ ਹੋਏ ਪਿੰਡ ਗੁਮਟਾਲਾ, ਤੁੰਗ ਆਦਿ ਦੇ ਲਾਗੇ ਅੰਮ੍ਰਿਤਸਰ ਦੀ ਧਰਤੀ ਪਸੰਦ ਕਰ ਗਏ ਸਨ। ਇਸ ਤੋਂ ਬਾਦ ਗਾਲਬਨ 1565 ਈ. ਵਿਚ ਜਦੋਂ ਸ਼ਾਹ ਅਕਬਰ ਲਾਹੌਰ ਆਇਆ ਤਾਂ ਰਸਤੇ ਵਿਚ ਗੋਇੰਦਵਾਲ ਗੁਰੂ ਜੀ ਦਾ ਅਤੁੱਟ ਲੰਗਰ ਚਲਦਾ ਦੇਖ ਕੇ ਪਰਗਨਾ ਝਬਾਲ ਦੇ 12 ਪਿੰਡਾਂ ਦਾ ਪਟਾ ਦੇ ਗਿਆ। ਫੇਰ ਸੰਨ 1570 ਈ. ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਪ੍ਰੇਰਨਾ ਤੇ ਸ੍ਰੀ ਜੇਠਾ ਜੀ ਨੇ, ਜੋ ਪਿੱਛੋਂ ਗੁਰੂ ਰਾਮ ਦਾਸ ਦੇ ਨਾਂ ਨਾਲ ਮਸ਼ਹੂਰ ਹੋਏ, ਇਕ ਪਵਿੱਤਰ ਢਾਬ ਦੇ ਕੰਢੇ ਅੰਮ੍ਰਿਤਸਰ ਦੇ ਸਥਾਨ ਪਰ ਮੋੜ੍ਹੀ ਗੱਡੀ ਤੇ ਤਾਲ ਅਥਵਾ ਸਰੋਵਰ ਖੁਦਵਾਇਆ। ਇਸ ਨਵੀਂ ਆਬਾਦੀ ਦਾ ਨਾਂ ਗੁਰੂ ਚੱਕ ਜਾਂ ਗੁਰੂ ਕਾ ਚੱਕ, ਤੇ ਸਰੋਵਰ ਦਾ ਨਾਂ ਪਹਿਲਾਂ 'ਅਮਰ ਸਰ' ਤੇ ਫੇਰ 'ਅੰਮ੍ਰਿਤਸਰ' ਜਾਂ 'ਸੁਧਾਸਰ' ਮਸ਼ਹੂਰ ਹੋਇਆ।

ਸੰਨ 1578 ਈ. ਵਿਚ ਜਦੋਂ ਬਾਦਸ਼ਾਹ ਅਕਬਰ ਕਾਬਲੋਂ ਮੁੜਦਾ ਹੋਇਆ ਗੁਰੂ ਚੱਕ ਪਹੁੰਚ ਕੇ ਗੁਰੂ ਰਾਮਦਾਸ ਦੇ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਗੋਇੰਦਵਾਲ ਵਾਂਗ ਉਸੇ ਤਰ੍ਹਾਂ ਨਾਮ ਬਾਣੀ ਦਾ ਪ੍ਰਵਾਹ ਤੇ ਗੁਰੂ ਦਾ ਲੰਗਰ ਚਲਦਾ ਦੇਖ ਕੇ ਡਾਢਾ ਖੁਸ਼ ਹੋਇਆ, ਜਿਸ ਕਰਕੇ ਉਸ ਨੇ ਗੁਰੂ ਚੱਕ ਦੀ ਹੱਦਬੰਦੀ ਕਰਵਾਈ ਤੇ ਪਰਗਨਾ ਝਬਾਲ ਦੇ 12 ਪਿੰਡ ਜੋ ਪਹਿਲਾਂ ਇਕ ਪਟੇ ਰਾਹੀਂ ਗੁਰੂ ਜੀ ਨੂੰ ਭੇਟਾ ਵਜੋਂ ਦਿੱਤੇ ਸਨ, ਗੁਰੂ ਚੱਕ ਨਾਲ ਸਬੰਧਤ ਕਰ ਦਿੱਤੇ।

ਸ੍ਰੀ ਗੁਰੂ ਰਾਮਦਾਸ ਜੀ ਤੋਂ ਪਿੱਛੋਂ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਸੰਨ 1588 ਈ. ਵਿਚ ਅੰਮ੍ਰਿਤ ਸਰੋਵਰ ਪੱਕਾ ਬਣਨਾ ਸ਼ੁਰੂ ਹੋਇਆ ਤੇ ਇਸ ਦੇ ਵਿਚਕਾਰ ਗੁਰੂ ਜੀ ਨੇ ਸ੍ਰੀ ਹਰਿਮੰਦਿਰ ਸਾਹਿਬ ਦੀ ਨੀਂਹ ਲਾਹੌਰ ਦੇ ਪ੍ਰਸਿੱਧ ਸੂਫ਼ੀ ਫ਼ਕੀਰ ਸਾਈਂ ਮੀਆਂ ਮੀਰ ਜੀ ਦੇ ਹੱਥੋਂ ਰਖਵਾਈ। ਇਸ ਤਰ੍ਹਾਂ ਲਗਭਗ 16 ਵਰ੍ਹੇ ਜਤਨ ਕਰਨ ਤੇ ਸੰਨ 1604 ਈ. ਵਿਚ ਗੁਰੂ ਚੱਕ ਦੀਆਂ ਇਮਾਰਤਾਂ ਗੁਰੂ ਕੇ ਮਹਿਲ, ਦਰਸ਼ਨੀ ਡਿਉਢੀ ਆਦਿ ਪੱਕੀਆਂ ਬਣੀਆਂ ਤੇ ਇਸ ਦਾ ਨਾਮ ਰਾਮਦਾਸਪੁਰ ਪ੍ਰਸਿੱਧ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ 1661 ਵਿਚ ਗੁਰਮਤ ਦੇ ਪਰਚਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਹਰਿਮੰਦਿਰ ਸਾਹਿਬ ਵਿਚ ਅਸਥਾਪਨ ਕਰਕੇ ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਥਾਪਿਆ। ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਸ੍ਰੀ ਹਰਿਮੰਦਿਰ ਸਾਹਿਬ ਵਿਚ ਰਾਗੀ-ਰਬਾਬੀ ਨਿਯਤ ਕਰਕੇ ਨਾਮ-ਬਾਣੀ ਦੇ ਪ੍ਰਚਾਰ ਲਈ ਅਖੰਡ ਕੀਰਤਨ ਦਾ ਪ੍ਰਬੰਧ ਵੀ ਕਰ ਦਿੱਤਾ।

ਇਸ ਤੋਂ ਪਿਛੋਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਸੰਨ 1608 ਈ. ਵਿਚ ਸ੍ਰੀ ਹਰਿਮੰਦਿਰ ਸਾਹਿਬ ਦੇ ਸਾਹਮਣੇ ਪੁਲ ਦੇ ਦਰਵਾਜ਼ੇ ਤੋਂ ਬਾਹਰਵਾਰ ਇਕ ਉੱਚਾ ਰਾਜ-ਸਿੰਘਾਸਨ ਕਾਇਮ ਕੀਤਾ ਜਿਸ ਦਾ ਨਾਮ ਅਕਾਲ ਬੁੰਗਾ ਜਾਂ ਅਕਾਲ ਤਖ਼ਤ ਰਖਿਆ। ਸਿੱਖਾਂ ਦਾ ਇਹ ਸਭ ਤੋਂ ਪਹਿਲਾ ਤਖ਼ਤ ਹੈ ਜਿਸ ਤੋਂ ਗੁਰੂ-ਪੰਥ ਵਿਚ ਰਾਜਸੀ ਸਰਗਰਮੀਆਂ ਦਾ ਮੁੱਢ ਬੱਝਿਆ। ਸੰਨ 1628 ਈ. ਵਿਚ ਅੰਮ੍ਰਿਤਸਰ ਦੀ ਲੜਾਈ ਤੋਂ ਬਾਅਦ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਇਥੋਂ ਚਲੇ ਜਾਣ ਤੇ ਸ੍ਰੀ ਅੰਮ੍ਰਿਤਸਰ ਉੱਤੇ ਦਰਬਾਰ ਸਾਹਿਬ ਸਮੇਤ ਸੋਢੀ ਪ੍ਰਿਥੀਚੰਦ ਤੇ ਸੋਢੀ ਮਿਹਰਵਾਨ ਦਾ ਕਬਜ਼ਾ ਹੋ ਗਿਆ, ਜੋ ਲਗਭਗ 68 ਵਰ੍ਹੇ ਸੋਢੀ ਹਰਿ ਜੀ ਦੇ ਸਮੇਂ ਤੱਕ ਰਿਹਾ। ਛੇਵੇਂ ਗੁਰੂ ਸਾਹਿਬ ਤੋਂ ਮਗਰੋਂ ਕੋਈ ਵੀ ਸਿੱਖ ਗੁਰੂ ਅੰਮ੍ਰਿਤਸਰ ਨਾ ਰਿਹਾ, ਜਿਸ ਕਰਕੇ ਸ੍ਰੀ ਹਰਿਮੰਦਿਰ ਸਾਹਿਬ ਦੀ ਏਨੀ ਸੇਵਾ ਸੰਭਾਲ ਨਾ ਹੋ ਸਕੀ। ਇਸ ਤੋਂ ਬਾਅਦ ਸੰਨ 1696 ਈ. ਵਿਚ ਸੋਢੀ ਹਰਿ ਜੀ ਦੇ ਮਰਨ ਤੇ ਆਨੰਦਪੁਰ ਤੋਂ ਸ੍ਰੀ ਦਸ਼ਮੇਸ਼ ਦੇ ਹੁਕਮ ਨਾਲ ਭਾਈ ਮਨੀ ਸਿੰਘ ਜੀ ਅੰਮ੍ਰਿਤਸਰ ਗਏ ਤੇ ਉਨ੍ਹਾਂ ਨੇ ਸਾਰਾ ਪ੍ਰਬੰਧ ਆਪਣੇ ਹੱਥਾਂ ਵਿਚ ਲਿਆ।

ਸੰਨ 1708 ਤੋਂ 1761 ਈ. ਤਕ ਮੁਗ਼ਲ ਹਕੂਮਤ ਵੱਲੋਂ ਸਿੱਖਾਂ ਉੱਤੇ ਸਖ਼ਤੀਆਂ ਦਾ ਦੌਰ ਦੌਰਾ ਰਿਹਾ ਜਿਸ ਕਰਕੇ ਸ੍ਰੀ ਹਰਿਮੰਦਿਰ ਸਾਹਿਬ ਬੇਰੌਣਕ ਹੀ ਰਿਹਾ ਤੇ ਸਿੱਖ ਕਦੇ ਪ੍ਰਤੱਖ ਤੇ ਕਈ ਵੇਰ ਲੁਕ ਛਿਪ ਕੇ ਹੀ ਦਰਸ਼ਨਾਂ ਲਈ ਆਉਂਦੇ ਰਹੇ। ਸੰਨ 1762 ਈ. ਵਿਚ ਅਹਿਮਦ ਸ਼ਾਹ ਦੁੱਰਾਨੀ ਨੇ ਅੰਮ੍ਰਿਤ ਸਰੋਵਰ ਮਿੱਟੀ ਨਾਲ ਪੂਰ ਕੇ ਸ੍ਰੀ ਹਰਿਮੰਦਿਰ ਦਰਬਾਰ ਸਾਹਿਬ ਬਾਰੂਦ ਨਾਲ ਉਡਾ ਦਿੱਤਾ ਤਾਂ ਕਿ ਸਿੱਖ ਪੰਜਾਬ ਵਿਚ ਮੁੜ ਕੇ ਨਾ ਉੱਠ ਸਕਣ।

ਪਰ ਅਹਿਮਦ ਸ਼ਾਹ ਦੁੱਰਾਨੀ ਦੇ ਵਾਪਸ ਜਾਣ ਮਗਰੋਂ ਸਿੱਖਾਂ ਨੇ ਸਰਹਿੰਦ ਦੇ ਨਵਾਬ ਜ਼ੈਨ ਖ਼ਾਨ ਨੂੰ ਮਾਰ ਕੇ ਸਤਲੁਜ ਦੇ ਸਾਰੇ ਇਲਾਕੇ ਆਪਣੇ ਕਬਜ਼ੇ ਵਿਚ ਕਰ ਲਏ ਤੇ ਲਾਹੌਰ ਉੱਤੇ ਵੀ ਕਬਜ਼ਾ ਜਾ ਜਮਾਇਆ ਇਸ ਤਰ੍ਹਾਂ ਦੁੱਰਾਨੀਆਂ ਵੱਲੋਂ ਬੇਫ਼ਿਕਰ ਹੋ ਕੇ ਸੰਨ 1764 ਈ. ਵਿਚ ਸਰਬਤ ਖ਼ਾਲਸੇ ਦਾ ਵੱਡਾ ਭਾਰੀ ਇਕੱਠ, ਜਿਸ ਵਿਚ 12 ਮਿਸਲਾਂ ਦੇ ਸਾਰੇ ਹੀ ਸਰਦਾਰ ਸ਼ਾਮਲ ਸਨ, ਅੰਮ੍ਰਿਤਸਰ ਹੋਇਆ ਤੇ ਨੌਂ ਲੱਖ ਰੁਪਏ ਚੰਦਾ ਉਗਰਾਹ ਕੇ ਅੰਮ੍ਰਿਤ ਸਰੋਵਰ ਨੂੰ ਪੱਕਾ ਕਰਨਾ ਤੇ ਸ੍ਰੀ ਹਰਿਮੰਦਿਰ ਨੂੰ ਨਵੇਂ ਸਿਰੇ ਤੋਂ ਉਸਾਰਨਾ ਸ਼ੁਰੂ ਕੀਤਾ। ਪਹਿਲਾਂ ਇਸ ਪਵਿੱਤਰ ਅਸਥਾਨ ਦੀ ਲੰਬਾਈ ਚੌੜਾਈ ਕੁਝ ਘੱਟ ਸੀ, ਇਸ ਲਈ ਇਸ ਨਵੀਂ ਉਸਾਰੀ ਸਮੇਂ ਸਿੰਘਾਂ ਨੇ ਬੜੇ ਉਤਸ਼ਾਹ ਨਾਲ ਇਸ ਦਾ ਵਿਸਥਾਰ ਕੀਤਾ। ਇਸ ਸਮੇਂ ਸਰੋਵਰ ਦੀ ਲੰਬਾਈ 510 ਫੁੱਟ, ਚੌੜਾਈ 490 ਫੁੱਟ ਅਤੇ ਡੂੰਘਾਈ 17 ਫੁੱਟ ਹੈ। ਇਸ ਦੇ ਵਿਚਕਾਰ ਲ. 64 ਵਰਗ ਫੁੱਟ ਦਾ ਇਕ ਥੜ੍ਹਾ ਹੈ ਜਿਸ ਉੱਪਰ ਸ੍ਰੀ ਹਰਿਮੰਦਿਰ ਸਾਹਿਬ ਉਸਾਰਿਆ ਗਿਆ ਹੈ। ਹਰਿਮੰਦਿਰ ਸਾਹਿਬ ਦੀ ਹਰ ਬਾਹੀ 40 ਫੁੱਟ 7 ਇੰਚ ਲੰਬੀ ਹੈ ਅਤੇ ਇਸ ਦੇ ਦੁਆਲੇ 13 ਫੁੱਟ 3 ਇੰਚ ਚੌੜੀ ਸੰਗਮਰਮਰ ਦੀ ਪਰਕਰਮਾ ਹੈ। ਇਹ ਦਰਸ਼ਨੀ ਡਿਉਢੀ ਨਾਲ 201 ਫੁੱਟ ਲੰਬੇ ਅਤੇ 21 ਫੁੱਟ ਚੌੜੇ ਪੁਲ ਨਾਲ ਜੁੜਿਆ ਹੋਇਆ ਹੈ।

ਇਸ ਤਰ੍ਹਾਂ ਸ੍ਰੀ ਹਰਿਮੰਦਿਰ ਸਾਹਿਬ ਦੇ ਅੰਮ੍ਰਿਤ ਸਰੋਵਰ ਦੇ



ਸ੍ਰੀ ਹਰਿਮੰਦਿਰ ਸਾਹਿਬ ਸੰਨ 1833 ਵਿਚ ।



ਸ੍ਰੀ ਹਰਿਮੰਦਿਰ ਸਾਹਿਬ ਮੌਜੂਦਾ ਰੂਪ ਵਿਚ ।



ਦਰਬਾਰ ਸਾਹਿਬ ਵਿਚ ਸੰਗਮਰਮਰ ਤੇ ਕੀਤੀ ਕਲਾਕਾਰੀ ਦਾ ਨਮੂਨਾ ।



ਹਰਿਮੰਦਿਰ ਸਾਹਿਬ ਵਿਖੇ ਤੋਸ਼ੇਖ਼ਾਨੇ ਵਿਚ ਮੌਜੂਦ ਸੋਨੇ ਦੀਆਂ ਜੜਾਊ ਵਸਤਾਂ ।



ਹਰਿਮੰਦਿਰ ਸਾਹਿਬ ਦੀ ਉਪਰਲੀ ਮੰਜ਼ਲ ਦੀ ਪਰਕਰਮਾ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਨਮੁਖ ਅਰਦਾਸ ਕਰਦੀ ਹੋਈ ਇਕ ਅਮਰੀਕਨ ਸਿਘਣੀ ।



ਸੋਨੇ ਦੇ ਪਤਰੇ ਚੜ੍ਹਾਉਣ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਈ।



ਹਰਿਮੰਦਿਰ ਸਾਹਿਬ ਵਿਖੇ ਗੁਰੂ ਕਾ ਲੰਗਰ

ਤਿਆਰ ਹੋਣ ਤੇ 12 ਮਿਸਲਾਂ ਦੇ ਸਿੱਖ ਸਰਦਾਰਾਂ ਨੇ ਇਸ ਪਵਿੱਤਰ ਧਾਮ ਦੇ ਆਸ ਪਾਸ ਆਪੋ ਆਪਣੇ ਨਾਂ ਵਖੋ ਵੱਖ ਬੁੰਗੇ (ਦੀਵਾਨ ਖਾਨੇ) ਤੇ ਕਟੜੇ (ਬਾਜ਼ਾਰ) ਬਣਵਾ ਕੇ ਆਬਾਦ ਕੀਤੇ ਤੇ ਇਸ ਤਰ੍ਹਾਂ ਆਬਾਦੀ ਵਸਣ ਤੇ ਸ਼ਹਿਰ ਦਾ ਨਾਮ ਅੰਮ੍ਰਿਤ ਸਰੋਵਰ ਦੇ ਨਾਂ ਤੇ ਅੰਮ੍ਰਿਤਸਰ ਪ੍ਰਸਿੱਧ ਹੋ ਗਿਆ। ਸੰਨ 1799 ਤੋਂ 1849 ਈ. ਤਕ ਸਿੱਖ ਰਾਜ ਦੇ ਸਮੇਂ ਵਿਚ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਸ਼ਹਿਰ ਅੰਮ੍ਰਿਤਸਰ ਦੇ ਬਜ਼ਾਰ, ਕੂਚਿਆਂ, ਸ਼ਹਿਰ ਪਨਾਹਾਂ ਆਦਿ ਦੀ ਨਵੀਂ ਉਸਾਰੀ ਦੇ ਨਾਲ ਹੀ ਸ੍ਰੀ ਹਰਿਮੰਦਿਰ ਦਰਬਾਰ ਸਾਹਿਬ ਦੇ ਨਵ-ਨਿਰਮਾਣ ਵੱਲ ਵੀ ਬਹੁਤ ਧਿਆਨ ਦਿੱਤਾ। ਮਹਾਰਾਜੇ ਨੇ ਦਰਬਾਰ ਸਾਹਿਬ ਦੇ ਥਾਓਂ ਥਾਈਂ ਸੰਗ ਮਰਮਰ ਲਗਵਾਇਆ ਤੇ ਸ੍ਰੀ ਹਰਿ-ਮੰਦਿਰ ਸਾਹਿਬ ਉੱਤੇ ਲੱਖਾਂ ਰੁਪਏ ਦਾ ਸੋਨਾ ਚੜ੍ਹਾਇਆ ਜਿਸ ਕਰਕੇ ਸ੍ਰੀ ਹਰਿਮੰਦਿਰ ਸਾਹਿਬ ਉਸ ਸਮੇਂ ਤੋਂ ਸਵਰਣ ਮੰਦਿਰ ਦੇ ਨਾਂ ਨਾਲ ਮਸ਼ਹੂਰ ਹੋ ਗਿਆ।

ਇਸ ਤੋਂ ਇਲਾਵਾ ਇਸ ਪਵਿੱਤਰ ਧਾਮ ਦੀ ਸ਼ੋਭਾ ਵਧਾਉਣ ਵਿਚ ਵੀ ਮਹਾਰਾਜੇ ਨੇ ਕੋਈ ਕਸਰ ਬਾਕੀ ਨਾ ਛੱਡੀ ਤੇ ਦੇਸ਼ ਦੇ ਅਤਿ ਚੰਗੇ ਕਾਰੀਗਰ ਮੰਗਵਾ ਕੇ ਉਨ੍ਹਾਂ ਤੋਂ ਬੜੀ ਰੀਝ ਨਾਲ ਨੱਕਾਸ਼ੀ ਅਤੇ ਪੱਚੀ ਕਾਰੀ ਦਾ ਕੰਮ ਕਰਵਾਇਆ। ਇਹ ਸੇਵਾ, ਜਿਵੇਂ ਕਿ ਸ੍ਰੀ ਹਰਿ-ਮੰਦਿਰ ਸਾਹਿਬ ਦੇ ਪੁਲ ਵਾਲੇ ਅੰਦਰਲੇ ਬੂਹੇ ਅੱਗੇ ਸੁਨਹਿਰੀ ਅੱਖਰਾਂ ਵਿਚ ਲਿਖਿਆ ਹੋਇਆ ਹੈ, ਮਹਾਰਾਜੇ ਨੇ ਸੰਮਤ 1887 ਬਿ. (ਮੁਤਾ-ਬਿਕ ਸੰਨ 1830 ਈ.) ਵਿਚ ਕਰਵਾਈ ਸੀ। ਇਸ ਧਾਰਮਕ ਪਵਿੱਤਰ ਅਸਥਾਨ ਦੇ ਚਾਰ ਚੁਫੇਰੇ ਸੰਗਮਰਮਰ ਲੱਗਾ ਹੋਇਆ ਹੈ। ਇਸ ਰੰਗਦਾਰ ਪੱਥਰ ਉੱਤੇ ਵਚਿੱਤਰ ਕਿਸਮ ਦੀ ਚਿਤਰਕਲਾ ਦੇ ਨਮੂਨੇ ਮਿਲਦੇ ਹਨ। ਆਪਣੇ ਆਪ ਵਿਚ ਇਹ ਉਨ੍ਹਾਂ ਸਦੀਆਂ ਪੁਰਾਣੇ ਮਹਾਨ ਪੱਥਰ-ਘਾੜਿਆਂ ਦੀ ਅਦਭੁਤ ਕਲਾ ਨੂੰ ਪੇਸ਼ ਕਰਦਾ ਹੈ, ਜਿਨ੍ਹਾਂ ਨੇ ਹਿੰਦੁਸਤਾਨ ਦੀਆਂ ਪ੍ਰਸਿੱਧ ਇਮਾਰਤਾਂ ਬਣਾਈਆਂ ਹਨ। ਸੰਗਮਰਮਰ ਫ਼ਰਸ਼ ਤੋਂ ਲੈ ਕੇ ਛੇ ਫੁੱਟ ਦੀ ਉਚਾਈ ਤੀਕ ਲੱਗਾ ਹੋਇਆ ਹੈ। ਇਸ ਤੋਂ ਉਪਰ ਸਾਰੀਆਂ ਦੀਵਾਰਾਂ, ਸਾਰੀ ਛੱਤ ਅਤੇ ਗੁੰਬਦ ਦੇ ਅੰਦਰ ਬਾਹਰ ਸੋਨੇ ਦਾ ਪੱਤਰਾ ਚਾੜ੍ਹਿਆ ਹੋਇਆ ਹੈ। ਬਾਹਰਲੇ ਪਾਸੇ ਇਨ੍ਹਾਂ ਸੋਨੇ ਦੇ ਪੱਤਰਿਆਂ ਦੇ ਸਿਰਿਆਂ ਉੱਤੇ ਫੁੱਲ ਅਤੇ ਵੇਲ ਬੂਟੇ ਉਕਰੇ ਹੋਏ ਹਨ ਜਿਨ੍ਹਾਂ ਚੋਂ ਇਕ ਅਜੀਬ ਕਿਸਮ ਦਾ ਕੰਵਲ ਦਾ ਫੁੱਲ ਵਿਖਾਈ ਦਿੰਦਾ ਹੈ। ਇਹ ਕੰਵਲ ਫੁੱਲ ਮਨੁੱਖ ਦਾ ਮਾਇਆ ਪ੍ਰਤਿ ਨਿਰਮੋਹ ਅਤੇ ਉਸਦੀ ਰੌਸ਼ਨ ਖ਼ਿਆਲੀ ਦਾ ਸੂਚਕ ਹੈ। ਇਸ ਡੇਢ ਸੌ ਸਾਲ ਪੁਰਾਣੇ ਸੋਨੇ ਦੀ ਚਮਕ ਦਮਕ ਉਵੇਂ ਹੀ ਕਾਇਮ ਹੈ, ਇਸ ਵਿਚ ਕੋਈ ਕਮੀ ਨਹੀਂ ਆਈ। ਇਸ ਦੇ ਅੰਦਰ ਗੂੜ੍ਹੇ ਨੀਲੇ ਅਤੇ ਤੇਜ਼ ਲਾਲ ਰੰਗਾਂ ਦੇ ਪਾਏ ਵੇਲ ਬੂਟਿਆਂ ਦਾ ਆਪਣਾ ਕਮਾਲ ਹੈ। ਅੰਦਰ ਥਮ੍ਹਲਿਆਂ ਉੱਪਰ ਸੁਨਹਿਰੀ ਅੱਖਰਾਂ ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਉੱਕਰੀਆਂ ਹੋਈਆਂ ਹਨ ਜਿਨ੍ਹਾਂ ਨੂੰ ਖਰਾਬ ਹੋਣ ਤੋਂ ਬਚਾਉਣ ਲਈ ਉੱਪਰ ਸ਼ੀਸ਼ਾ ਲਾਇਆ ਹੋਇਆ ਹੈ। ਇਸ ਪਵਿੱਤਰ ਸਥਾਨ ਦੇ ਅੰਦਰ ਵੜਦਿਆਂ ਹੀ ਇੰਝ ਲਗਦਾ ਹੈ ਜਿਵੇਂ ਤੁਸੀਂ ਕਿਸੇ ਪਰੀ ਸਥਾਨ ਵਿਚ ਆ ਗਏ ਹੋਵੋ। ਧਾਰਮਕ ਸੰਗੀਤ ਦੀਆਂ ਰਸੀਲੀਆਂ ਧੁਨਾਂ, ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਅਤੇ ਚੁਪ ਚਾਪ ਤੇ ਸ਼ਾਂਤ ਸ਼ਰਧਾਲੂਆਂ ਵਿਚਕਾਰ ਖੜ੍ਹਿਆਂ ਅਹਿਸਾਸ ਹੁੰਦਾ ਹੈ ਕਿ ਧਰਤੀ ਤੇ ਸਚਮੁਚ ਹੀ ਇਹ ਸਵਰਗ ਹੈ।

ਪਰਕਰਮਾ ਤੋਂ ਦਰਸ਼ਨੀ ਡਿਉਢੀ ਰਾਹੀਂ ਪੂਰਬ ਦੀ ਦਿਸ਼ਾ ਵਿਚ ਸ਼ਰਧਾਲੂ ਹਰਿਮੰਦਰ ਸਾਹਿਬ ਅੰਦਰ ਦਾਖ਼ਲ ਹੁੰਦੇ ਹਨ ਤੇ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦੇ ਆਪਣੇ ਖੱਬੇ ਪਾਸੇ ਦੇ ਦਰਵਾਜ਼ੇ ਰਾਹੀਂ ਬਾਹਰ ਆਉਂਦੇ ਹਨ ਅਤੇ ਆਪਣੇ ਸੱਜੇ ਹੱਥ ਮੁੜ ਦੇ ਕੇ ਮੁਖ ਦਰਵਾਜ਼ੇ ਸਾਮ੍ਹਣੇ ਵਾਲੇ ਦਰਵਾਜ਼ੇ ਵਿਚੋਂ ਦੀ ਪਵਿੱਤਰ ਸਰੋਵਰ ਦਾ ਅੰਮ੍ਰਿਤ ਜਲ ਲੈਂਦੇ ਹਨ। ਇਸ ਪਿੱਛੋਂ ਆਪਣੇ ਸੱਜੇ ਹੱਥ ਮੁੜਕੇ ਪਵਿੱਤਰ ਕੜਾਹ ਪਰਸ਼ਾਦ ਦੀ ਦੇਗ ਜਿਸਨੂੰ ਰੱਬੀ ਬਖਸ਼ਿਸ਼ ਸਮਝਿਆ ਜਾਂਦਾ ਹੈ, ਲੈਂਦੇ ਹਨ। ਆਉਣ ਜਾਣ ਦਾ ਪ੍ਰਬੰਧ ਇੰਨਾ ਚੰਗਾ ਬਣਾਇਆ ਹੋਇਆ ਹੈ ਕਿ ਹਜ਼ਾਰਾਂ ਦੀ ਭੀੜ ਵਿਚ ਵੀ ਤੁਹਾਨੂੰ ਕੋਈ ਧਕਮ-ਧੱਕਾ ਹੁੰਦਾ ਵਿਖਾਈ ਨਹੀਂ ਦਿੰਦਾ ਅਤੇ ਨਾ ਹੀ ਕੰਨਾਂ ਵਿਚ ਕਿਸੇ ਕਿਸਮ ਦਾ ਸ਼ੋਰ ਸੁਣਾਈ ਦਿੰਦਾ ਹੈ।

ਸਰੋਵਰ ਦੇ ਦੁਆਲੇ ਪਰਕਰਮਾ ਤੇ ਉੱਤਰ ਅਤੇ ਦੱਖਣ ਵਿਚ ਦੋ ਘੰਟਾ ਘਰ ਬਣੇ ਹੋਏ ਹਨ। ਇਨ੍ਹਾਂ ਘੰਟਾ ਘਰਾਂ ਦੇ ਹੇਠਾਂ ਸਿੱਖ ਅਜਾ-ਇਬ-ਘਰ ਅਤੇ ਸਿੱਖ ਰੈਫਰੈਂਸ ਲਾਇਬ੍ਰੇਰੀ ਹਨ। ਅਜਾਇਬ-ਘਰ ਨੂੰ ਵੇਖ ਕੇ ਸਿੱਖਾਂ ਦੀਆਂ ਸਦੀਆਂ ਪੁਰਾਣੀਆਂ ਕੁਰਬਾਨੀਆਂ ਦੇ ਇਤਿਹਾਸ ਅਤੇ ਇਨ੍ਹਾਂ ਦੇ ਹੋਰ ਮਹਾਨ ਕਾਰਨਾਮਿਆਂ ਦਾ ਪਤਾ ਲਗਦਾ ਹੈ। ਲਾਇਬ੍ਰੇਰੀ ਵਿਚ ਸਿੱਖਾਂ ਦੀਆਂ ਬਹੁਤ ਸਾਰੀਆਂ ਹੱਥ-ਲਿਖਤਾਂ ਅਤੇ ਇਤਿਹਾਸ ਸਬੰਧੀ ਹੋਰ ਪੁਸਤਕਾਂ ਪਈਆਂ ਸਨ, ਜਿਹੜੀਆਂ ਜੂਨ, 1984 ਵਿਚ ਹੋਏ 'ਬਲੂ ਸਟਾਰ ਅੱਪਰੇਸ਼ਨ ਦੌਰਾਨ ਸੜ ਕੇ ਤਬਾਹ ਹੋ ਗਈਆਂ ਹਨ। ਹਰਿਮੰਦਿਰ ਸਾਹਿਬ ਦੇ ਪੂਰਬ ਵਾਲੇ ਪਾਸੇ ਯਾਤਰੂਆਂ ਦੀ ਰਿਹਾਇਸ਼ ਲਈ ਦੋ 'ਗੁਰੂ ਰਾਮ ਦਾਸ ਸਰਾਏ' ਅਤੇ 'ਗੁਰੂ ਨਾਨਕ ਨਿਵਾਸ' ਸਰਾਵਾਂ ਹਨ। ਇਨ੍ਹਾਂ ਸਰਾਵਾਂ ਅਤੇ ਹਰਿਮੰਦਰ ਸਾਹਿਬ ਦੇ ਵਿਚਕਾਰ ਸੰਗਤਾਂ ਦੇ ਭਾਰੀ ਤਾਦਾਦ ਵਿਚ ਇਕੱਤਰ ਹੋਣ ਲਈ ਇਕ 'ਮੰਜੀ ਸਾਹਿਬ' ਨਾਂ ਦਾ ਵੱਡਾ ਹਾਲ ਹੈ ਜੋ ਆਪਣੇ ਆਪ ਵਿਚ ਇਕ ਮਿਸਾਲ ਹੈ ਅਤੇ ਇਸ ਹਾਲ ਦੇ ਦੂਜੇ ਪਾਸੇ ਤਿੰਨ ਮੰਜ਼ਲੀ 'ਲੰਗਰ' ਦੀ ਇਮਾਰਤ ਹੈ ਜਿਥੇ ਸਾਰਾ ਦਿਨ ਲੰਗਰ ਚਲਦਾ ਰਹਿੰਦਾ ਹੈ।

ਹਰਿਮੰਦਿਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਹੈ। ਇਹ ਸਿੱਖਾਂ ਲਈ ਧਰਮ ਅਤੇ ਨਿਆਇ ਦੇ ਰਾਜ ਨੂੰ ਸਥਾਪਤ ਕਰਨ ਅਤੇ ਬਰਕਰਾਰ ਰੱਖਣ ਲਈ ਤਾਕਤ ਅਤੇ ਦ੍ਰਿੜ੍ਹਤਾ ਦਾ ਚਿੰਨ੍ਹ ਹੈ। ਮੁੱਢ ਤੋਂ ਹੀ ਇਸ ਸਥਾਨ ਤੇ ਸਿੱਖਾਂ ਦੀਆ ਬੈਠਕਾਂ ਬੁਲਾਈਆਂ ਜਾਂਦੀਆਂ ਰਹੀਆਂ ਹਨ ਜਿਨ੍ਹਾਂ ਵਿਚ ਸਿਖ ਜਗਤ ਅਤੇ ਇਨਸਾਨੀਅਤ ਦੀ ਭਲਾਈ ਲਈ ਅਹਿਮ ਫੈਸਲੇ ਹੁੰਦੇ ਰਹੇ ਹਨ। ਇਥੇ ਹੋਏ ਕਿਸੇ ਵੀ ਫੈਸਲੇ ਦਾ ਨਿਰਾਦਰ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਇਥੇ ਹੋਇਆ ਕੋਈ ਇਕਰਾਰ ਤੋੜਿਆ ਜਾ ਸਕਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਅਤੇ ਪਿਛੋਂ ਵੀ ਸ੍ਰੀ ਹਰਿਮੰਦਿਰ ਸਾਹਿਬ ਵਿਚ ਕੀਮਤੀ ਵਸਤਾਂ ਭੇਟ ਚੜ੍ਹਾਈਆਂ ਗਈਆਂ ਹਨ। ਸਮੇਂ ਸਮੇਂ ਜਿਨ੍ਹਾਂ ਦਾ ਵਿਖਾਵਾ ਵੀ ਕੀਤਾ ਜਾਂਦਾ ਹੈ ਉਨ੍ਹਾਂ ਵਿਚੋਂ ਪ੍ਰਮੁਖ ਕੀਮਤੀ ਅਤੇ ਇਤਿਹਾਸਕ ਵਸਤਾਂ ਹਨ :—

1. **ਚਾਨਣੀ**—ਜੋ ਹੈਦਰਾਬਾਦ ਦੱਖਣ ਦੇ ਨਵਾਬ ਨੇ ਮਹਾਰਾਜਾ ਰਣਜੀਤ ਸਿੰਘ ਦੀ ਭੇਟ ਕੀਤੀ ਸੀ। ਮਹਾਰਾਜਾ ਨੇ ਇਹ ਚਾਨਣੀ ਗੁਰੂ ਦਰਬਾਰ ਦੀ ਭੇਟ ਕੀਤੀ। ਜਥੇਦਾਰ ਅਕਾਲ ਤਖ਼ਤ ਨੇ ਇਹ ਚਾਨਣੀ ਮਹਾਰਾਜੇ ਨੂੰ ਤਨਖਾਹ ਲਾ ਕੇ ਪ੍ਰਵਾਨ ਕਰ ਲਈ ਕਿਉਂਕਿ ਮਹਾਰਾਜੇ ਨੇ ਇਕ ਦਿਨ ਇਹ ਚਾਨਣੀ ਆਪਣੇ ਉੱਪਰ ਲਾਈ ਸੀ। ਇਹ ਚਾਨਣੀ ਸਮੇਂ ਦਾ ਸ਼ਿੰਗਾਰ ਹੀ ਰਹੀ ਹੈ ਪਰ ਹਰਿਮੰਦਿਰ ਸਾਹਿਬ ਵਿਚ ਕਦੇ ਲਾਈ ਨਹੀਂ ਗਈ। ਇਹ ਚਾਨਣੀ ਗੂੜ੍ਹੇ ਲਾਲ ਰੰਗ ਦੀ ਮਖ਼ਮਲੀ ਅਤੇ ਮੋਤੀਆਂ ਨਾਲ ਜੜੀ ਹੋਈ ਸੀ। ਇਸ ਦਾ ਮੁੱਲ ਉਸ ਵੇਲੇ ਡੇਢ ਲੱਖ ਤੋਂ ਘੱਟ ਨਹੀਂ ਸੀ। 1984 ਵਿਚ ਇਹ ਵੀ ਸੜ ਕੇ ਸੁਆਹ ਹੋ ਗਈ ਹੈ।

2. **ਜੜਾਊ ਸਿਹਰਾ**—ਇਹ ਸਿਹਰਾ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਵਿਆਹ ਸਮੇਂ ਤਿਆਰ ਕੀਤਾ ਗਿਆ ਸੀ ਜੋ ਸ਼ਹਿਜ਼ਾਦੇ ਨੇ ਬਿਨਾਂ ਆਪਣੇ ਸਿਰ ਉੱਪਰ ਸਜਾਏ ਦਰਬਾਰ ਸਾਹਿਬ ਦੀ ਭੇਟ ਕੀਤਾ। ਇਸ

ਉੱਪਰ 108 ਸੁੱਚੇ ਮੋਤੀ ਜੜੇ ਹੋਏ ਹਨ ਜਿਨ੍ਹਾਂ ਦਾ ਮੁੱਲ ਉਸ ਸਮੇਂ ਇਕ ਲਖ ਰੁਪਏ ਦੇ ਲਗਭਗ ਸੀ ।

3. **ਜੜਾਊ ਛਤਰ**—ਇਹ ਛਤਰ ਵੀ ਮੋਤੀਆਂ ਨਾਲ ਜੜਿਆ ਹੋਇਆ ਹੈ । ਇਸ ਉੱਪਰ ਮੋਰ ਦੀ ਸ਼ਕਲ ਬਹੁਤ ਸੁੰਦਰ ਬਣੀ ਹੋਈ ਹੈ. ਜਿਸ ਦੀ ਗਰਦਨ ਨੀਲਮ ਦੀ ਹੈ ਅਤੇ ਚੁੰਝ ਵਿਚ ਮੋਤੀਆਂ ਦੀ ਮਾਲਾ ਹੈ ।

4. **ਚੰਦਨ ਦਾ ਚੋਰ**—ਇਹ ਚੋਰ ਇਕ ਮੁਸਲਮਾਨ ਫ਼ਕੀਰ ਨੇ 7 ਵਰ੍ਹੇ ਲਾ ਕੇ ਤਿਆਰ ਕੀਤਾ ਸੀ ਅਤੇ ਇਸ ਦੇ ਬਣਾਉਣ ਲਈ ਚੰਦਨ ਦੀ 7 ਮਣ ਲੱਕੜ ਖ਼ਰਚ ਆਈ ਸੀ ।

5. **ਸੋਨੇ ਦੀਆਂ ਜੋੜੀਆਂ**—ਮਹਾਰਾਜਾ ਰਣਜੀਤ ਸਿੰਘ ਨੇ ਹਰਿਮੰਦਿਰ ਸਾਹਿਬ ਦੇ ਚਾਰਾਂ ਦਰਵਾਜ਼ਿਆਂ ਲਈ ਇਹ ਸੋਨੇ ਦੀਆਂ ਚਾਰ ਜੋੜੀਆਂ ਤਿਆਰ ਕਰਵਾਈਆਂ ਸਨ ।

ਇਨ੍ਹਾਂ ਵਸਤਾਂ ਦਾ ਜਲੌ ਵਿਸ਼ੇਸ਼ ਗੁਰਪੁਰਬਾਂ ਦੇ ਅਵਸਰ ਤੇ ਲਾਇਆ ਜਾਂਦਾ ਹੈ ।

ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਕਈ ਵੇਰ ਹੋ ਚੁੱਕੀ ਹੈ, ਜਿਵੇਂ ਕਿ ਸੰਨ 1762 ਵਿਚ ਸਰਬੱਤ ਖਾਲਸੇ ਨੇ ਅਹਿਮਦ ਸ਼ਾਹ ਦੁੱਰਾਨੀ ਦਾ ਭਰਿਆ ਹੋਇਆ ਮਲਵਾ ਸਾਫ਼ ਕਰ ਕੇ ਅੰਮ੍ਰਿਤ ਸਰੋਵਰ ਨੂੰ ਸਵੱਛ ਜਲ ਨਾਲ ਭਰਿਆ । ਫੇਰ ਸੰਨ 1842 ਈ. ਵਿਚ ਮਹਾਰਾਜਾ ਸ਼ੇਰ ਸਿੰਘ ਨੇ ਗਿਆਨੀ ਗੁਰਮੁਖ ਸਿੰਘ ਦੀ ਮਾਰਫ਼ਤ ਕਾਰ ਸੇਵਾ ਕਰਵਾਈ ਤੇ ਇਸ ਤੋਂ ਬਾਅਦ ਤੀਜੀ ਕਾਰ ਸੇਵਾ ਸੰਨ 1923 ਈ. ਵਿਚ ਅਕਾਲੀ ਸਿੰਘਾਂ ਦੇ ਜਤਨ ਨਾਲ ਹੋਈ । ਆਖ਼ਰੀ ਅਤੇ ਚੌਥੀ ਕਾਰ ਸੇਵਾ ਸੰਨ 1973 ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਦਮ ਨਾਲ ਹੋਈ । ਇਸ ਸਮੇਂ ਹਰਿਮੰਦਿਰ ਸਾਹਿਬ ਦੀਆਂ ਨੀਹਾਂ ਨੂੰ ਵੀ ਹੋਰ ਪੱਕਿਆਂ ਕੀਤਾ ਗਿਆ ਹੈ । ਸ੍ਰੀ ਦਰਬਾਰ ਸਾਹਿਬ ਦੇ ਅੰਮ੍ਰਿਤ ਸਰੋਵਰ ਦੀ ਨਹਿਰ ਅਥਵਾ ਹੰਸਲੀ ਦੀ ਸੇਵਾ, ਜਿਸ ਰਾਹੀਂ ਇਸ ਸਰੋਵਰ ਨੂੰ ਹਮੇਸ਼ਾ ਤਾਜ਼ਾ ਜਲ ਪਹੁੰਚਦਾ ਰਹਿੰਦਾ ਹੈ, ਪ੍ਰਸਿੱਧ ਉਦਾਸੀਨ ਸਾਧੂ ਸੰਤੋਖ ਦਾਸ ਤੇ ਪ੍ਰੀਤਮ ਦਾਸ ਜੀ ਨਿਰਬਾਣ ਦਾ ਫਲ ਹੈ ਜੋ ਉਨ੍ਹਾਂ ਨੇ ਰਾਜਾ ਭਗੀਰਥ ਵਾਂਗ 1840 ਬ੍ਰਿ. (ਮੁਤਾਬਿਕ ਸੰਨ 1783 ਈ.) ਵਿਚ ਪਠਾਨ ਕੋਟ ਦੇ ਹਾਕਮ ਦੀ ਰਜ਼ਾਮੰਦੀ ਨਾਲ ਦਰਿਆ ਰਾਵੀ ਚੋਂ ਚੋਖਾ ਖਰਚ ਕਰ ਕੇ ਲਿਆਂਦੀ ਪਰ ਫੇਰ ਸੰਨ 1923 ਈ. ਵਿਚ ਨਹਿਰ ਅਪਰ ਬਾਰੀ ਦੁਆਬ ਚੋਂ ਪਾਣੀ ਮਿਲਣ ਲੱਗ ਗਿਆ । ਉਹ ਹੰਸਲੀ ਹੁਣ ਤਕ ਉਸੇ ਤਰ੍ਹਾਂ ਕਾਇਮ ਹੈ ।

ਸ੍ਰੀ ਹਰਿਮੰਦਿਰ ਸਾਹਿਬ ਨਾਲ ਸਬੰਧਤ ਝੰਡਾ, ਬੁੰਗਾ, ਨੌਂਵੇ ਪਾਤਸ਼ਾਹ ਦੀ ਯਾਦਗਾਰ ਗੁਰਦੁਆਰਾ ਥੜ੍ਹਾ ਸਾਹਿਬ, ਗੁਰਦਵਾਰਾ ਬਾਬਾ ਦੀਪ ਸਿੰਘ, ਸੰਤੋਖਸਰ, ਕੌਲਸਰ, ਰਾਮ ਸਰ, ਬਿਬੇਕ ਸਰ, ਦੇਹੁਰਾ ਬਾਬਾ ਅਟੱਲ ਰਾਇ, ਗੁਰੂ ਕੇ ਮਹਿਲ, ਚੁਰਸਤੀ ਅਟਾਰੀ, ਟਾਹਲੀ ਸਾਹਿਬ, ਦਮਦਮਾ ਸਾਹਿਬ ਆਦਿ 19 ਗੁਰਦੁਆਰੇ ਹਨ, ਜਿਨ੍ਹਾਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਦਰਬਾਰ ਸਾਹਿਬ ਕਮੇਟੀ ਰਾਹੀਂ ਹੋ ਰਿਹਾ ਹੈ ।

ਹ. ਪੁ.—ਇਬਰਤ ਨਾਮਾ-ਅਲਾਉਦੀਨ ਮੁਫਤੀ;. ਤਵਾਰੀਖਿ ਅੰਮ੍ਰਿਤਸਰ-ਗਿਆਨ ਸਿੰਘ ਗਿਆਨੀ; ਮ. ਕੋ; ਹਿ. ਪੰ.; ਸਿੱਖ ਆਰਕੀਟੈਕਚਰ-ਪੀ. ਐੱਸ. ਅਰਸ਼ੀ ।

—ਸ਼ਮਸ਼ੇਰ ਸਿੰਘ ਅਸ਼ੋਕ

**ਹਰਿ ਰਾਏ, ਗੁਰੂ :** ਆਪ ਸਿੱਖਾਂ ਦੇ ਸੱਤਵੇਂ ਗੁਰੂ ਤੇ ਗੁਰੂ ਹਰਿਗੋਬਿੰਦ ਜੀ ਦੇ ਵੱਡੇ ਸਾਹਿਬਜ਼ਾਦੇ, ਬਾਬਾ ਗੁਰਦਿੱਤਾ ਜੀ ਦੇ ਪੁੱਤਰ ਸਨ । ਆਪ ਦਾ ਜਨਮ 26 ਫ਼ਰਵਰੀ, 1630 ਈ. (20 ਮਾਘ, ਸੰਮਤ 1686) ਨੂੰ ਮਾਤਾ ਨਿਹਾਲ ਕੌਰ ਜੀ ਦੀ ਕੁੱਖ ਤੋਂ ਕੀਰਤਪੁਰ ਵਿਚ ਹੋਇਆ । ਆਪ ਜੀ ਦੀ ਪੜ੍ਹਾਈ ਲਿਖਾਈ ਗੁਰੂ ਹਰਿਗੋਬਿੰਦ ਜੀ ਦੀ ਨਿਗਰਾਨੀ ਹੇਠ ਹੋਈ । ਵਿਦਿਆ ਦੇ ਨਾਲ ਨਾਲ ਆਪ ਨੂੰ ਸ਼ਸਤਰਾਂ ਦੀ ਵਰਤੋਂ, ਘੋੜ ਸਵਾਰੀ ਤੇ ਬੀਰਤਾ ਵਾਲੇ ਹੋਰ ਕਰਤਬ ਸਿਖਾਉਣ ਦਾ ਵੀ ਪ੍ਰਬੰਧ ਕੀਤਾ ਗਿਆ । ਆਪ ਜੀ ਦਿਲ ਦੇ ਬੜੇ ਕੋਮਲ ਸਨ । ਆਪ ਕਿਸੇ ਦਾ ਦਿਲ ਦੁਖਾਉਣ ਨੂੰ ਪਾਪ ਸਮਝਦੇ ਸਨ ਤੇ ਕਿਹਾ ਕਰਦੇ ਸਨ "ਢੱਠੇ ਮੰਦਰ ਜਾਂ ਮਸੀਤ ਦੀ ਤਾਂ ਮੁਰੰਮਤ ਤੇ ਮੁੜ-ਉਸਾਰੀ ਕੀਤੀ ਜਾ ਸਕਦੀ ਹੈ, ਪਰ ਢੱਠੇ ਤੇ ਟੁੱਟੇ ਦਿਲ ਨੂੰ ਮੁੜ ਸਾਬਤ ਨਹੀਂ ਕੀਤਾ ਜਾ ਸਕਦਾ ।" ਆਪ ਦਾ ਸਾਰਾ ਜੀਵਨ ਇਕ ਪਾਸੇ ਨਿਰਭੈ ਸੂਰਬੀਰਤਾ ਤੇ ਦੂਜੇ ਪਾਸੇ ਦਇਆ, ਪ੍ਰੇਮ ਅਤੇ ਕੋਮਲਤਾ ਦਾ ਨਮੂਨਾ ਸੀ ।



ਗੁਰੂ ਹਰਿ ਰਾਏ

ਆਪ 8 ਮਾਰਚ, 1644 ਈ. (12 ਚੇਤ ਸੰਮਤ 1700) ਨੂੰ ਗੁਰ-ਗੱਦੀ ਤੇ ਬਿਰਾਜੇ । ਆਪ ਨੇ ਗਰੀਬਾਂ ਅਤੇ ਲੋੜ-ਵੰਦਾਂ ਦੀ ਸੇਵਾ ਸੰਭਾਲ ਵੱਲ ਖ਼ਾਸ ਧਿਆਨ ਦਿੱਤਾ । ਆਪ ਦਾ ਅਤੁੱਟ ਲੰਗਰ ਹਰ ਕਿਸੇ ਲਈ ਹਰ ਵੇਲੇ ਖੁਲ੍ਹਾ ਹੁੰਦਾ ਸੀ । ਆਪ ਨੇ ਇਕ ਵੱਡਾ ਦਵਾਖ਼ਾਨਾ ਖੋਲ੍ਹਿਆ ਅਤੇ ਉਸ ਵਿਚ ਬੜੀਆਂ ਕੀਮਤੀ ਤੇ ਦੁਰੱਲਭ ਦਵਾਈਆਂ ਰੱਖੀਆਂ । ਇਹ ਦਵਾਖ਼ਾਨਾ ਇੰਨਾਂ ਪ੍ਰਸਿੱਧ ਹੋ ਗਿਆ ਕਿ ਇਥੋਂ ਦਵਾਈ ਲੈਣ ਲਈ ਦੂਰ ਦੂਰ ਤੋਂ ਲੋਕ ਆਇਆ ਕਰਦੇ ਸਨ । ਇਕ ਵੇਰ ਸ਼ਾਹਜਹਾਂ ਦਾ ਪੁੱਤਰ ਦਾਰਾ ਸ਼ਿਕੋਹ ਸਖ਼ਤ ਬਿਮਾਰ ਹੋ ਗਿਆ । ਸ਼ਾਹੀ ਹਕੀਮਾਂ ਨੇ ਜੋ ਦਵਾ ਤਜਵੀਜ਼ ਕੀਤੀ ਉਹ ਗੁਰੂ ਜੀ ਦੇ ਦਵਾਖ਼ਾਨੇ ਤੋਂ ਬਿਨਾਂ ਹੋਰ ਕਿਧਰੋਂ ਨਾ ਮਿਲੀ । ਦਾਰਾ ਸ਼ਿਕੋਹ ਰਾਜ਼ੀ ਹੋ ਗਿਆ । ਉਸਨੇ ਕੀਰਤਪੁਰ ਹਾਜ਼ਰ ਹੋ ਕੇ ਗੁਰੂ ਜੀ ਦਾ ਧੰਨਵਾਦ ਕੀਤਾ ਤੇ ਆਪ ਦਾ ਉਪਦੇਸ਼ ਸੁਣ ਕੇ ਸ਼ਰਧਾਲੂ ਬਣਿਆ । ਗੁਰੂ ਹਰਿ ਰਾਏ ਜੀ ਸ਼ਿਕਾਰ ਦੇ ਬੜੇ ਸ਼ੁਕੀਨ ਸਨ ਪਰ ਆਪ ਸ਼ਿਕਾਰੀ ਅਨੋਖੇ ਹੀ ਸਨ । ਜਿਨ੍ਹਾਂ ਜਾਨਵਰਾਂ ਦਾ ਉਹ ਪਿੱਛਾ ਕਰਦੇ ਸਨ, ਉਨ੍ਹਾਂ ਨੂੰ ਉਹ ਮਾਰਦੇ ਨਹੀਂ ਸਨ ਸਗੋਂ ਫੜਕੇ ਆਪਣੇ ਬਾਗ਼ ਵਿਚ ਲੈ ਆਉਂਦੇ ਸਨ ਤੇ ਉਨ੍ਹਾਂ ਨੂੰ ਪਾਲਦੇ ਪੋਸਦੇ ਸਨ । ਆਪ ਦਾ ਬਾਗ਼ ਇਕ ਤਰ੍ਹਾਂ ਦਾ ਚਿੜੀਆ-ਘਰ ਸੀ ।

ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਆਗਿਆ ਅਨੁਸਾਰ ਆਪ ਨੇ 2200 ਸ਼ਸਤਰ-ਧਾਰੀ ਸਵਾਰ ਰੱਖੇ ਸਨ, ਤਾਂ ਜੋ ਲੋੜ ਪੈਣ ਤੇ ਉਨ੍ਹਾਂ ਨੂੰ ਵਰਤਿਆ ਜਾ ਸਕੇ । ਪਰ ਇਕ ਤਾਂ ਗੁਰੂ ਜੀ ਖ਼ੁਦ ਹੀ ਅਮਨ ਦੇ ਚਾਹਵਾਨ ਸਨ, ਦੂਜੇ ਮੁਗ਼ਲ ਸਰਕਾਰ ਵੱਲੋਂ ਕੋਈ ਛੇੜਖਾਨੀ ਨਾ ਹੋਈ । ਇਸ

ਾਰਕੇ ਇਸ ਫ਼ੌਜ ਨੂੰ ਰਣਭੂਮੀ ਵਿਚ ਲਿਜਾਣ ਦਾ ਮੌਕਾ ਹੀ ਨਾ ਬਣਿਆ। ਤਕ ਵਾਰ ਹੀ ਆਪ ਨੂੰ ਇਸ ਦੀ ਵਰਤੋਂ ਦੀ ਲੋੜ ਪਈ। ਉਦੋਂ ਵੀ ਾਪਨੇ ਇਸ ਗੱਲ ਦਾ ਖ਼ਿਆਲ ਰੱਖਿਆ ਕਿ ਕਿਸੇ ਪ੍ਰਕਾਰ ਦਾ ੂਨ-ਖ਼ਰਾਬਾ ਨਾ ਹੋਵੇ। ਗੱਲ ਇਹ ਹੋਈ ਕਿ ਸ਼ਾਹਜਹਾਂ ਦੇ ਪੁੱਤਰਾਂ ਵਚਕਾਰ ਤਖ਼ਤ ਲਈ ਲੜਾਈ ਹੋਈ। ਔਰੰਗਜ਼ੇਬ ਤੋਂ ਹਾਰ ਖਾ ਕੇ ਾਰਾ ਸ਼ਿਕੋਹ ਲਾਹੌਰ ਵੱਲ ਨੂੰ ਨੱਠਿਆ। ਔਰੰਗਜ਼ੇਬ ਨੇ ਉਸਨੂੰ ਫੜਨ ਈ ਉਸਦੇ ਮਗਰ ਫ਼ੌਜ ਭੇਜੀ। ਗੁਰੂ ਹਰਿ ਰਾਇ ਜੀ ਉਨ੍ਹੀਂ ਦਿਨੀਂ ਇੰਦਵਾਲ ਸਨ। ਦਾਰਾ ਸ਼ਿਕੋਹ ਨੇ ਉਥੇ ਹਾਜ਼ਰ ਹੋ ਕੇ ਬੇਨਤੀ ਕੀਤੀ ਕ ਮੈਨੂੰ ਫੜੇ ਜਾਣ ਤੋਂ ਬਚਾਉ। ਗੁਰੂ ਜੀ ਨੇ ਆਪਣੀ ਫ਼ੌਜ ਦਰਿਆ ਪੱਤਣ ਤੇ ਭੇਜ ਦਿੱਤੀ। ਇਸ ਨੇ ਔਰੰਗਜ਼ੇਬ ਦੀ ਫ਼ੌਜ ਨੂੰ ਇਕ ਦਿਨ ਰਿਆਉਂ ਪਾਰ ਡੱਕ ਛੱਡਿਆ। ਇੰਨੇ ਚਿਰ ਨੂੰ ਦਾਰਾ ਸ਼ਿਕੋਹ ਰੱਖਿਅਤ ਥਾਂ ਤੇ ਪਹੁੰਚ ਗਿਆ।

ਔਰੰਗਜ਼ੇਬ ਨੇ ਇਹ ਗੱਲ ਚੇਤੇ ਰੱਖੀ। ਤਖ਼ਤ ਤੇ ਬਹਿ ਕੇ ਉਸ ਨੇ ਰੂ ਹਰਿ ਰਾਇ ਨੂੰ ਦਿੱਲੀ ਬੁਲਵਾ ਭੇਜਿਆ। ਗੁਰੂ ਜੀ ਆਪ ਨਾ ਗਏ ਤੇ ਉਨ੍ਹਾਂ ਨੇ ਆਪਣੇ ਥਾਂ ਆਪਣੇ ਵੱਡੇ ਪੁੱਤਰ ਰਾਮ ਰਾਏ ਨੂੰ ਜਿਆ। ਬਾਦਸ਼ਾਹ ਨੇ ਉਸ ਤੋਂ ਕਈ ਸਵਾਲ ਪੁੱਛੇ। ਉਸਨੇ ਬੜੀ ਦਵਤਾ ਨਾਲ ਉੱਤਰ ਦਿੱਤੇ। ਫਿਰ ਬਾਦਸ਼ਾਹ ਨੇ ਕਿਹਾ, ਤੁਹਾਡੇ ਰਮ ਗ੍ਰੰਥ ਵਿਚ ਲਿਖਿਆ ਹੈ :—

"ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ

ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ॥"

ਇਹ ਸਾਡੇ ਦੀਨ ਦੀ ਨਿੰਦਿਆ ਤੇ ਮੋਮਨਾਂ ਦੀ ਭੰਡੀ ਨਹੀਂ ?

ਰਾਮ ਰਾਏ ਨੇ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਕਹਿ ਦਿੱਤਾ ਕਿ ਤਬਾਣੀ ਵਿਚ "ਮਿਟੀ ਮੁਸਲਮਾਨ ਕੀ ਨਹੀਂ, ਸਗੋਂ ਮਿਟੀ ਬੇਈਮਾਨ ," ਲਿਖਿਆ ਹੈ। ਬਾਦਸ਼ਾਹ ਖ਼ੁਸ਼ ਹੋ ਗਿਆ ਤੇ ਉਸਨੇ ਰਾਮ ਰਾਏ ਦੂਨ ਦਾ ਇਲਾਕਾ ਜਗੀਰ ਵਜੋਂ ਦੇ ਦਿੱਤਾ। ਜਦ ਗੁਰੂ ਹਰਿ ਰਾਏ ਜੀ ਰਾਮ ਰਾਏ ਦੀ ਇਸ ਕਰਤੂਤ ਦਾ ਪਤਾ ਲੱਗਾ ਤਾਂ ਆਪ ਨੇ ਉਸਨੂੰ ਆਗ ਦਿੱਤਾ ਤੇ ਫ਼ੈਸਲਾ ਕਰ ਲਿਆ ਕਿ ਉਹ ਗੁਰਗੱਦੀ ਦੇ ਯੋਗ ਹੀਂ।

ਗੁਰੂ ਹਰਿ ਰਾਏ ਜੀ ਨੇ ਆਪਣਾ ਬਹੁਤਾ ਸਮਾਂ ਪਰਉਪਕਾਰ, ਜਗਤ-ਧਾਰ ਅਤੇ ਧਰਮ ਪ੍ਰਚਾਰ ਤੇ ਲਾਇਆ। ਆਪ ਨੇ ਸਮੇਂ ਸਮੇਂ ਦੁਆਬੇ, ਲਵੇ ਤੇ ਮਾਝੇ ਦੇ ਦੌਰੇ ਕੀਤੇ ਅਤੇ ਥਾਂ ਥਾਂ ਧਰਮ ਪ੍ਰਚਾਰ ਦੇ ਟਿਕਾਣੇ ਇਮ ਕੀਤੇ। ਮਾਲਵੇ ਵਿਚ ਧਰਮ ਪ੍ਰਚਾਰ ਕਰਨ ਲਈ ਰੂ ਜੀ ਨੇ ਚਾਰ ਮਸੰਦ ਨਿਯਤ ਕੀਤੇ : ਭਾਈ ਬਹਿਲੋ, ਭਾਈ ਭੂੰਦੜ, ਈ ਪੰਜਾਬ ਤੇ ਭਾਈ ਭਗਤੂ। ਲੰਮੇ (ਕਸੂਰ ਚੂਣੀਆਂ ਆਦਿ) ਦੇ ਲਾਕੇ ਵਿਚ ਇਹ ਕੰਮ ਭਾਈ ਫੇਰੂ ਨੂੰ ਸੌਂਪਿਆ ਗਿਆ। ਸੰਨਿਆਸੀ ਸਿਖ ਸਜੇ ਭਗਤ ਭਗਵਾਨ ਨੂੰ ਪੰਜਾਬ ਤੋਂ ਬਾਹਰ ਪੂਰਬ ਤੇ ਬਿਹਾਰ ਨ ਇਸੇ ਕਾਰਜ ਲਈ ਭੇਜਿਆ ਗਿਆ। ਕੈਂਥਲ ਤੇ ਬਾਗੜੀਆਂ ਦੇ ਾਈ ਘਰਾਣਿਆਂ" ਨੂੰ ਜਮਨਾ ਤੇ ਸਤਲੁਜ ਦੇ ਵਿਚਕਾਰਲੇ ਇਲਾਕੇ ਚ ਧਰਮ-ਪ੍ਰਚਾਰ ਦੀ ਸੇਵਾ ਤੇ ਲਾਇਆ ਗਿਆ। ਹਾਸ ਰਸੀਏ ਸੁਥਰੇ ਹ ਤੇ ਉਸਦੇ ਚੇਲਿਆਂ ਨੇ ਵੀ ਆਪਣੇ ਢੰਗ ਨਾਲ ਦੂਰ ਦੂਰ ਤੱਕ ਾਰ ਕੀਤਾ।

ਜਦ ਗੁਰੂ ਹਰਿ ਰਾਇ ਜੀ ਨੇ ਜਾਣਿਆਂ ਕਿ ਸੱਚ ਖੰਡ ਵਾਪਸੀ ਸਮਾਂ ਆ ਗਿਆ ਹੈ ਤਾਂ ਆਪ ਨੇ ਆਪਣੇ ਛੋਟੇ ਪੁੱਤਰ ਸ੍ਰੀ ਹਰਿ ਸ਼ਨ ਜੀ ਨੂੰ ਗੁਰ-ਗੱਦੀ ਲਈ ਨਿਯਤ ਕੀਤਾ।

ਆਪ 6 ਅਕਤੂਬਰ 1661 ਈ. (7 ਕੱਤਕ 1718) ਨੂੰ ਜੋਤੀ ਜੋਤ ਸਮਾਂ ਗਏ।

ਹ.ਪੁ.—ਮ. ਕੋ.; ਹਿ.ਸਿ.—ਖ਼ੁਸ਼ਵੰਤ ਸਿੰਘ; ਹਿ.ਸਿ.—ਕਨਿੰਘਮ

—ਪ੍ਰੋ. ਕਰਤਾਰ ਸਿੰਘ

**ਹਰਿਲਾਲ :** ਕਾਸ਼ੀ (ਵਾਰਾਨਸੀ) ਨਿਵਾਸੀ ਬ੍ਰਾਹਮਣ ਸੀ। ਕ੍ਰਿਸ਼ਨ ਲਾਲ ਇਸ ਦਾ ਭਰਾ ਸੀ। ਇਹ ਦੋਵੇਂ ਪ੍ਰੇਮੀ ਜਾਤਿ-ਅਭਿਮਾਨ ਤਿਆਗ ਕੇ ਸਤਿਗੁਰੂ ਅਰਜਨ ਦੇਵ ਜੀ ਦੇ ਸਿੱਖ ਬਣ ਗਏ ਸਨ। ਇਨ੍ਹਾਂ ਨੇ ਕਾਸ਼ੀ ਅਤੇ ਆਸ ਪਾਸ ਦੇ ਇਲਾਕੇ ਵਿਚ ਗੁਰਮਤ ਦਾ ਪ੍ਰਚਾਰ ਕੀਤਾ। ਸਹਸਕ੍ਰਿਤੀ ਸਲੋਕ ਇਨ੍ਹਾਂ ਪਰਥਾਇ ਹੀ ਸਤਿਗੁਰੂ ਨੇ ਉਚਾਰੇ ਹਨ।

ਹ. ਪੁ.—ਮ. ਕੋ.

**ਹਰਿਵੰਸ਼ ਪੁਰਾਣ :** ਹਰਿਵੰਸ਼ ਪੁਰਾਣ ਮਹਾਭਾਰਤ ਦੀ ਅੰਤਿਕਾ ਅਖਵਾਉਂਦਾ ਹੈ। ਇਹ ਸੰਕੇਤ ਮਹਾਭਾਰਤ ਦੇ ਪਹਿਲੇ ਪਰਬ(ਅਧਿਆਇ 2, ਸ਼ਲੋਕ 82-83) ਵਿਚ ਮਿਲਦਾ ਹੈ। ਮਹਾਭਾਰਤ ਵਾਂਗ ਇਸ ਵਿਚ ਵੀ ਸਾਰੀ ਕਥਾ ਵੈਸ਼ਮਪਾਯਨ ਹੀ ਸੁਣਾਉਂਦਾ ਹੈ। ਇਸ ਦੇ ਬਾਵਜੂਦ ਵੀ ਇਹ ਪੁਰਾਣ ਦੇ ਨਾਂ ਨਾਲ ਹੀ ਪ੍ਰਸਿਧ ਹੈ। ਸ਼ਾਇਦ ਇਸ ਦਾ ਕਾਰਨ ਇਸਦੀ ਪੌਰਾਣਿਕ ਸ਼ੈਲੀ ਹੈ।

ਭਾਵੇਂ ਹਰਿਵੰਸ਼ ਨੂੰ ਪੁਰਾਣ ਕਿਹਾ ਜਾਂਦਾ ਹੈ ਐਪਰ ਨਾ ਇਹ 18 ਪੁਰਾਣਾਂ ਵਿਚ ਗਿਣਿਆ ਜਾਂਦਾ ਹੈ ਨਾ ਹੀ ਉਪ-ਪੁਰਾਣਾਂ ਵਿਚ। ਪ੍ਰਤੀਤ ਹੁੰਦਾ ਹੈ ਕਿ ਇਸ ਦੀ ਰਚਨਾ ਮਹਾਭਾਰਤ ਤੋਂ ਕਾਫ਼ੀ ਸਮਾਂ ਮਗਰੋਂ ਦੱਖਣੀ ਭਾਰਤ ਵਿਚ ਹੋਈ ਹੋਵੇਗੀ।

ਹਰਿਵੰਸ਼ ਪੁਰਾਣ ਦੇ ਤਿੰਨ ਖੰਡ ਹਨ—ਹਰਿਵੰਸ਼ ਪਰਬ, ਵਿਸ਼ਨੂੰ ਪਰਬ ਅਤੇ ਭਵਿਸ਼ਯ ਪਰਬ। ਪਹਿਲੇ ਭਾਗ ਵਿਚ ਸ੍ਰਿਸ਼ਟੀ, ਪਿਤਰੀ ਪਰੰਪਰਾ ਤੇ ਰਾਜਵੰਸ਼ਾਂ ਦਾ ਵਿਸਤਾਰ, ਦੂਜੇ ਵਿਚ ਕ੍ਰਿਸ਼ਨ ਲੀਲ੍ਹਾ ਅਤੇ ਤੀਜੇ ਵਿਚ ਕਲ-ਯੁਗ ਦੀਆਂ ਬੁਰਾਈਆਂ ਦਾ ਵਰਣਨ ਹੈ। ਕਿਸੇ ਨਾ ਕਿਸੇ ਰੂਪ ਵਿਚ ਕ੍ਰਿਸ਼ਨ ਜੀ ਦੀ ਕਥਾ ਤਿੰਨਾਂ ਖੰਡਾਂ ਵਿਚ ਹੀ ਜਾਰੀ ਰਹਿੰਦੀ ਹੈ। ਪਹਿਲੇ ਖੰਡ ਨੂੰ ਪ੍ਰਧਾਨ ਮੰਨ ਕੇ ਇਸ ਗ੍ਰੰਥ ਦਾ ਨਾਂ ਹਰਿ ਵੰਸ਼ (ਕ੍ਰਿਸ਼ਨ ਜੀ ਦੇ ਵੰਸ਼ ਦੀ ਕਥਾ ਦਾ ਗ੍ਰੰਥ) ਰੱਖਿਆ ਗਿਆ ਹੈ। ਇਸ ਗ੍ਰੰਥ ਵਿਚ ਅਨੇਕਾਂ ਰਾਜਿਆਂ ਦੀਆਂ ਬੰਸਾਵਲੀਆਂ ਮਿਲਦੀਆਂ ਹਨ। ਹਰਿਵੰਸ਼ ਪਰਬ ਵਿਚ 55, ਵਿਸ਼ਨੂੰ ਪਰਬ ਵਿਚ 128 ਅਤੇ ਭਵਿਸ਼ਯ ਪਰਬ ਵਿਚ 135 ਅਧਿਆਇ ਹਨ। ਤਿੰਨਾਂ ਪਰਬਾਂ ਵਿਚ ਕੁਲ 16374 ਸ਼ਲੋਕ ਹਨ। ਅਸਲ ਵਿਚ ਜਿਹੜੀਆਂ ਕਥਾਵਾਂ ਮਹਾਭਾਰਤ ਤੇ ਭਾਗਵਤ ਆਦਿ ਦੂਸਰੇ ਗ੍ਰੰਥਾਂ ਵਿਚ ਹਨ ਉਹ ਹੀ ਕੁਝ ਫ਼ਰਕ ਨਾਲ ਹਰਿਵੰਸ਼ ਪੁਰਾਣ ਵਿਚ ਦਿੱਤੀਆਂ ਗਈਆਂ ਹਨ।

ਕ੍ਰਿਸ਼ਨ ਜੀ ਦੀ ਕਥਾ ਦੱਸਣ ਵਾਲੇ ਜੈਨ ਵਿਦਵਾਨਾਂ ਦੇ ਲਿਖੇ ਹੋਏ ਵੀ ਦੋ ਜੈਨ ਹਰਿਵੰਸ਼ ਪੁਰਾਣ ਮਿਲਦੇ ਹਨ। ਇਨ੍ਹਾਂ ਵਿਚੋਂ ਪਹਿਲਾ ਸ਼ੱਕ ਸੰਮਤ 705 (783 ਈ.) ਵਿਚ ਜਿਨਸੇਨ ਦਾ ਲਿਖਿਆ ਹੋਇਆ ਹੈ। ਇਸ ਵਿਚ 66 ਸਰਗ ਹਨ। ਦੂਜਾ 15ਵੀਂ ਸਦੀ ਈ. ਵਿਚ ਲਿਖਿਆ ਗਿਆ ਸੀ। ਇਸ ਵਿਚ 39 ਸਰਗ ਹਨ ਜਿਨ੍ਹਾਂ ਵਿਚੋਂ ਪਹਿਲੇ 14 ਸਕਲਕੀਰਤੀ ਅਤੇ ਬਾਕੀ 15 ਜਨਦਾਸ ਦੀਆਂ ਰਚਨਾਵਾਂ ਹਨ।

ਹ. ਪੁ.—ਹਰਿਵੰਸ਼ ਪੁਰਾਣ (ਹਿੰਦੀ ਟੀਕਾ ਸਹਿਤ)—ਗੀਤਾ ਪ੍ਰੈਸ ਗੋਰਖਪੁਰ; ਹਿਸਟਰੀ ਆਫ਼ ਇੰਡੀਅਨ ਲਿਟਰੇਚਰ (ਖੰਡ—1)—ਐਮ. ਵਿੰਟਰਨਿਟਜ਼; ਮ. ਕੋ. : ਹਿ. ਮਿ. ਕੋ.

—ਸ਼ਰੁਤੀ ਕਾਂਤ

**ਹਰੀਅਲ :** ਇਹ ਕੋਲੰਬੀਫਾਰਮੀਜ਼ ਵਰਗ ਅਤੇ ਕੋਲੰਬਡੀ ਕੁਲ ਦਾ ਫ਼ਲ ਖਾਣ ਵਾਲਾ, ਹਰੇ ਰੰਗ ਦਾ ਪੰਛੀ ਹੈ। ਇਨ੍ਹਾਂ ਦੀ ਇਕ ਆਮ ਮਿਲਣ ਵਾਲੀ ਜਾਤੀ ਦਾ ਪ੍ਰਾਣੀ-ਵਿਗਿਆਨਕ ਨਾਂ ਟਰੇਰੌਨ ਫ਼ੀਨਿ-ਕੌਪਟਰਾ (*Treron phoenicoptera*) ਹੈ। ਇਹ ਘਰਾਂ ਵਿਚ ਆਮ ਮਿਲਣ ਵਾਲੇ ਕਬੂਤਰ ਦੇ ਆਕਾਰ ਦਾ ਹੀ ਹੁੰਦਾ ਹੈ। ਇਸ ਦੇ ਖੰਭਾਂ ਉੱਤੇ ਇਕ ਜਾਮਣੀ ਜਿਹੇ ਰੰਗ ਦਾ ਟਿਮਕਣਾ ਹੁੰਦਾ ਹੈ ਜਿਹੜਾ ਕਿ ਮਾਦਾ ਪੰਛੀ ਵਿਚ ਕੁੱਝ ਘੱਟ ਸਪੱਸ਼ਟ ਹੁੰਦਾ ਹੈ। ਸਾਂਵਲੇ ਖੰਭਾਂ ਦੇ ਆਰਪਾਰ ਇਕ ਪੀਲੀ ਧਾਰੀ ਹੁੰਦੀ ਹੈ।

ਇਹ ਜਾਤੀ ਆਪਣੀਆਂ ਪੀਲੀਆਂ ਲੱਤਾਂ ਕਰਕੇ ਬਾਕੀ ਦੇ ਲਾਲ ਲੱਤਾਂ ਵਾਲੇ ਹਰੇ ਕਬੂਤਰਾਂ ਤੋਂ ਆਸਾਨੀ ਨਾਲ ਪਛਾਣੀ ਜਾਂਦੀ ਹੈ। ਇਹ ਖ਼ਾਲੀ ਥਾਵਾਂ ਤੇ ਜਾਂ ਜੰਗਲਾਂ ਵਿਚ ਅਤੇ ਪਿੰਡਾਂ ਅਤੇ ਸ਼ਹਿਰਾਂ ਦੇ ਨਜ਼ਦੀਕ ਦਰਖ਼ਤਾਂ ਉੱਤੇ ਝੁੰਡਾਂ ਦੇ ਰੂਪ ਵਿਚ ਰਹਿੰਦੇ ਹਨ ਅਤੇ ਇੱਥੋਂ ਤਕ ਕਿ ਸ਼ਹਿਰਾਂ ਦੇ ਬਾਗ਼ਾਂ ਵਿਚ ਜਿੱਥੇ ਇਨ੍ਹਾਂ ਦੀ ਖ਼ੁਰਾਕ ਲਈ ਲੋੜੀਂਦੇ ਫ਼ਲ ਹੋਣ, ਵੀ ਮਿਲ ਜਾਂਦੇ ਹਨ। ਇਨ੍ਹਾਂ ਪੰਛੀਆਂ ਦਾ ਮੁੱਖ ਆਹਾਰ ਫ਼ਲ ਹੀ ਹੈ। ਇਹ ਵਾਗਲਾ ਪੰਛੀ ਤਕਰੀਬਨ ਪੂਰੀ ਤਰ੍ਹਾਂ ਬਿਰਛਵਾਸੀ ਹੈ ਅਤੇ ਜ਼ਮੀਨ ਤੇ ਬਹੁਤ ਹੀ ਘੱਟ ਉਤਰਦਾ ਹੈ। ਇਹ ਫ਼ਲਾਂ ਨਾਲ ਲੱਦੀਆਂ ਟਾਹਣੀਆਂ ਨੂੰ ਦੋਹਾਂ ਹੱਥਾਂ ਨਾਲ ਪਕੜ ਕੇ, ਤਾਕ ਵਿਚ ਤਕਰੀਬਨ ਪੁੱਠੇ ਲਟਕੇ ਰਹਿੰਦੇ ਹਨ ਅਤੇ ਇਸ ਹਾਲਤ ਵਿਚ ਇਹ ਆਪਣੀ ਪਹੁੰਚ ਤੋਂ ਬਾਹਰ ਦੇ ਬੋਹੜ ਜਾਂ ਪਿੱਪਲ ਦੇ ਫ਼ਲਾਂ ਤੇ ਇਕ ਦਮ ਝਪਟਦੇ ਹਨ। ਜਦੋਂ ਕੋਈ ਖ਼ਤਰਾ ਨਜ਼ਰ ਆਵੇ ਤਾਂ ਇਹ ਸਰੀਰ ਨੂੰ ਅਕੜਾ ਲੈਂਦੇ ਹਨ ਅਤੇ ਉਦੋਂ ਇਨ੍ਹਾਂ ਦੇ ਖੰਭਾਂ ਦਾ ਰੰਗ ਵੀ ਆਲੇ-ਦੁਆਲੇ ਦੇ ਹਰੇ ਪੱਤਿਆਂ ਵਰਗਾ ਹੋ ਜਾਂਦਾ ਹੈ, ਜਿਸ ਕਰਕੇ ਵੱਡਾ ਆਕਾਰ ਹੋਣ ਦੇ ਬਾਵਜੂਦ ਵੀ ਇਹ ਬਿਲਕੁਲ ਨਜ਼ਰ ਨਹੀਂ ਆਉਂਦੇ। ਗੋਲੀ ਚਲਾਉਣ ਜਾਂ ਸ਼ੋਰ ਆਦਿ ਮਚਾਉਣ ਤੇ ਫ਼ਲਾਂ ਨਾਲ ਲੱਦੇ ਵੱਡੇ ਬੋਹੜ ਦੇ ਦਰਖ਼ਤ ਵਿਚੋਂ ਇੰਨੀ ਵੱਡੀ ਸੰਖਿਆ ਵਿਚ ਪੰਛੀ ਨਿਕਲਦੇ ਹਨ ਕਿ ਆਦਮੀ ਬੌਂਦਲ ਹੀ ਜਾਂਦਾ ਹੈ। ਇਹ ਪੰਛੀ ਆਪਣਾ ਦਿਨ ਫ਼ਲਾਂ ਵਾਲੇ ਦਰਖ਼ਤਾਂ ਦੁਆਲੇ ਚੱਕਰ ਕੱਟ ਕੇ ਹੀ ਬਿਤਾ ਦਿੰਦੇ ਹਨ ਅਤੇ ਰੱਜ ਕੇ ਖਾਣ ਉਪਰੰਤ ਇਹ ਦਰਖ਼ਤਾਂ ਦੀਆਂ ਉਪਰਲੀਆਂ ਟਾਹਣੀਆਂ ਉੱਤੇ ਆਰਾਮ ਕਰਦੇ ਹਨ। ਤੜਕੇ ਜਿਹੇ ਅਤੇ ਤਰਕਾਲਾਂ ਵੇਲੇ ਇਹ ਬਿਨਾਂ-ਪੱਤਿਆਂ ਵਾਲੇ ਦਰਖ਼ਤਾਂ ਦੇ ਉਪਰਲੇ ਹਿੱਸਿਆਂ ਤੇ ਆਪਣੇ ਅੰਦਰਲੇ ਨਰਮ ਖੰਭ ਬਾਹਰ ਕੱਢ ਕੇ ਧੁੱਪ ਲਵਾਉਂਦੇ ਬਾਕਾ-ਇਦਾ ਵੇਖੇ ਜਾਂਦੇ ਹਨ। ਇਨ੍ਹਾਂ ਦੀ ਉਡਾਰੀ ਤੇਜ਼ ਅਤੇ ਸਿੱਧੀ ਹੁੰਦੀ ਹੈ। ਇਹ ਬੜੀ ਮੱਧਮ ਜਿਹੀ, ਮਨਭਾਉਂਦੀ ਸੁਰ ਕੱਢਦੇ ਰਹਿੰਦੇ ਹਨ। ਇਨ੍ਹਾਂ ਦਾ ਆਲ੍ਹਣਾ ਵੀ ਘੁੱਗੀ ਦੇ ਆਲ੍ਹਣੇ ਵਾਂਗ ਟਾਹਣੀਆਂ ਦਾ ਬਣਿਆ ਹੋਇਆ ਅਤੇ ਦਰਖ਼ਤਾਂ ਦੇ ਪੱਤਿਆਂ ਵਿਚ ਲੁਕਿਆ ਹੋਇਆ ਹੁੰਦਾ ਹੈ। ਕਬੂਤਰ ਕੁਲ ਦੀ ਖ਼ਾਸੀਅਤ ਅਨੁਸਾਰ ਇਹ ਵੀ ਦੋ ਹੀ ਅੰਡੇ ਦਿੰਦੇ ਹਨ ਜਿਹੜੇ ਕਿ ਚਿੱਟੇ ਤੇ ਚਮਕਦਾਰ ਹੁੰਦੇ ਹਨ।

ਹ. ਪੁ.—ਕਾ. ਬ. : 62.

**ਹਰੀਆਂ ਵੇਲਾਂ :** ਇਹ ਪੰਜਾਬ (ਭਾਰਤ) ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਹੁਸ਼ਿਆਰਪੁਰ ਰੇਲਵੇ ਸਟੇਸ਼ਨ ਤੋਂ ਲਗਭਗ 6 ਕਿ. ਮੀ. ਦੂਰ ਇਕ ਇਤਿਹਾਸਕ ਅਸਥਾਨ ਹੈ ਜੋ ਚੱਗਰਾਂ, ਬੋਹਣ, ਚੱਬੇਵਾਲ ਅਤੇ ਬਜਰੌਰ ਪਿੰਡਾਂ ਵਿਚਕਾਰ ਸਥਿਤ ਹੈ। ਇਥੇ ਸ੍ਰੀ ਗੁਰੂ ਹਰਿਰਾਇ ਸਾਹਿਬ ਦਾ ਗੁਰਦਵਾਰਾ ਹੈ। ਗੁਰੂ ਸਾਹਿਬ ਦੇ ਬਚਨਾਂ ਕਾਰਨ ਇਥੇ ਸੁੱਕੀਆਂ ਵੇਲਾਂ ਹਰੀਆਂ ਹੋ ਗਈਆਂ ਅਤੇ ਇਸੇ ਕਰਕੇ ਇਸ ਅਸਥਾਨ ਦਾ ਨਾਂ 'ਹਰੀਆਂ ਵੇਲਾਂ' ਪੈ ਗਿਆ। ਸਿੱਖ ਰਾਜ ਦੇ ਸਮੇਂ ਤੋਂ ਗੁਰਦਵਾਰੇ ਨਾਲ 71 ਘੁਮਾਉਂ ਜ਼ਮੀਨ ਲੱਗੀ ਹੋਈ ਹੈ। ਵਿਸਾਖੀ ਅਤੇ ਮਾਘੀ ਨੂੰ ਇਥੇ ਮੇਲਾ ਲਗਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਵੀ ਇਸ ਥਾਂ ਆਏ ਸਨ ਜਿਸ ਬਾਬਤ ਕਥਾ ਇਉਂ ਹੈ:—

ਬਸੀ ਕਲਾਂ ਦੇ ਪਠਾਣਾਂ ਨੇ ਦੋ ਲੜਕੀਆਂ ਹਰੀਆਂ ਤੇ ਭਰੀਆਂ, ਜੋ ਬਜਵਾੜੇ ਦੀਆਂ ਵਸਨੀਕ ਸਨ ਅਤੇ ਵਿਆਹ ਪਿਛੋਂ ਜੇਜੋਂ ਨੂੰ ਜਾ ਰਹੀਆਂ ਸਨ, ਰਸਤੇ ਵਿਚ ਖੋਹ ਲਈਆਂ। ਇਸ ਉੱਤੇ ਉਨ੍ਹਾਂ ਦੇ ਸਬੰ-ਧੀਆਂ ਨੇ ਆਨੰਦਪੁਰ ਸਾਹਿਬ ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਕੋਲ ਫਰਿਆਦ ਕੀਤੀ ਜਿਸ ਤੇ ਸਾਹਿਬਜ਼ਾਦੇ ਨੂੰ ਹੁਕਮ ਹੋਇਆ ਕਿ ਲੜਕੀਆਂ ਨੂੰ ਛੁਡਾ ਕੇ ਅਪਰਾਧੀਆਂ ਨੂੰ ਦੰਡ ਦੇਵੇ। ਬਾਬਾ ਅਜੀਤ ਸਿੰਘ ਜੀ ਨੇ ਯੁੱਧ ਕਰਕੇ ਲੜਕੀਆਂ ਛੁਡਾਈਆਂ ਅਤੇ ਜ਼ਾਲਮਾਂ ਨੂੰ ਯੋਗ ਦੰਡ ਦਿੱਤਾ। ਦੋਹਾਂ ਲੜਕੀਆਂ ਨੇ ਬਾਬਾ ਜੀ ਦਾ ਧੰਨਵਾਦ ਕਰਕੇ ਆਪਣੇ ਸਰੀਰ ਤਿਆਗ ਦਿਤੇ। ਉਨ੍ਹਾਂ ਦੀ ਸਮਾਧੀ ਗੁਰਦਵਾਰੇ ਦੇ ਉੱਤਰ ਵੱਲ ਹੈ। ਜੋ ਸਿੰਘ ਜੰਗ ਵਿਚ ਸ਼ਹੀਦ ਹੋਏ, ਉਨ੍ਹਾਂ ਦਾ ਵੀ ਸ਼ਹੀਦਗੰਜ ਹੈ।

ਹ. ਪੁ.—ਮ. ਕੋ. : 267

**ਹਰੀਸ਼ਚੰਦਰ ਗੜ੍ਹ :** ਭਾਰਤ ਦੇ ਮਹਾਰਾਸ਼ਟਰ ਰਾਜ ਵਿਚ ਅਹਿਮਦ ਨਗਰ ਜ਼ਿਲ੍ਹੇ ਦਾ ਇਕ ਕਿਲਾ ਹੈ ਜੋ ਅਕੋਲਾ ਤੋਂ 30 ਕਿ. ਮੀ. ਦੀ ਦੂਰੀ ਤੇ, ਸਮੁੰਦਰ ਤਲ ਤੋਂ 1430 ਮੀ. ਦੀ ਉਚਾਈ ਤੇ ਇਕ ਪਹਾੜੀ ਟੀਸੀ ਉੱਤੇ ਸਥਿਤ ਹੈ। ਇਹ ਟੀਸੀ ਪੱਛਮੀ ਘਾਟੀ ਦੀਆਂ ਰਮਣੀਕ ਚੋਟੀਆਂ ਵਿਚੋਂ ਇਕ ਹੈ। ਮਹਾ ਸ਼ਿਵਰਾਤਰੀ ਦੇ ਤਿਉਹਾਰ ਸਮੇਂ ਅਣਗਿਣਤ ਸ਼ਰਧਾਲੂ ਲੋਕ ਇਸ ਚੋਟੀ ਉੱਤੇ ਬਣੇ ਕਿਲੇ ਅਤੇ ਮੰਦਰਾਂ ਦੇ ਦਰਸ਼ਨ ਕਰਨ ਆਉਂਦੇ ਹਨ। ਕਿਲੇ ਦੇ ਹੇਠਲੇ ਪਾਸੇ ਪੰਜ ਗੁਫ਼ਾਵਾਂ ਹਨ। ਖਿਆਲ ਕੀਤਾ ਜਾਂਦਾ ਹੈ ਕਿ ਇਹ ਗੁਫ਼ਾਵਾਂ 10ਵੀਂ ਜਾਂ 11ਵੀਂ ਸਦੀ ਵਿਚ ਬਣੀਆਂ ਸਨ।

ਹ. ਪੁ.—ਇੰਪ. ਗ. ਇੰਡ. 13 : 56.

**ਹਰੀਸ਼ ਚੰਦਰ, ਭਾਰਤੇਂਦੂ :** ਇਹ ਆਧੁਨਿਕ ਹਿੰਦੀ ਸਾਹਿਤ ਦਾ ਯੁਗ-ਪਰਿਵਰਤਕ ਸਾਹਿਤਕਾਰ ਸੀ। ਇਸ ਦਾ ਸਾਹਿਤਿਕ ਜੀਵਨ-ਕਾਲ ਹਿੰਦੀ ਸਾਹਿਤ ਵਿਚ ਭਾਰਤੇਂਦੂ ਹਰੀਸ਼ ਚੰਦਰ ਯੁੱਗ ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦਾ ਜਨਮ ਕਾਂਸ਼ੀ ਦੇ ਇਕ ਵੈਸ਼ ਪਰਵਾਰ ਵਿਚ 9 ਸਤੰਬਰ, 1850 ਨੂੰ ਹੋਇਆ। ਆਰੰਭ ਤੋਂ ਹੀ ਇਸ ਦੀ ਸਾਹਿਤ ਵਿਚ ਪੂਰੀ ਪੂਰੀ ਦਿਲਚਸਪੀ ਸੀ। ਸੁਭਾਅ ਤੋਂ ਅਤਿਅੰਤ ਦਾਨੀ ਹੋਣ ਕਰਕੇ ਇਸ ਨੇ ਲੱਖਾਂ ਰੁਪਿਆਂ ਦੀ ਆਪਣੀ ਜਾਇਦਾਦ ਸਾਹਿਤਕ ਕੰਮਾਂ ਦੀ ਲਗਨ ਵਿਚ ਖ਼ਰਚ ਕਰ ਦਿੱਤੀ।

ਪੱਤਰਕਾਰੀ, ਨਾਟਕ ਅਤੇ ਕਵਿਤਾ ਦੇ ਖੇਤਰ ਵਿਚ ਇਸ ਦਾ ਯੋਗਦਾਨ ਬਹੁਤ ਮਹੱਤਵਪੂਰਨ ਹੈ। ਸੰਨ 1868 ਈ. ਵਿਚ ਇਸਨੇ 'ਕਵੀ-ਵਚਨ-ਸੁਧਾ' ਨਾਮੀ ਇਕ ਪਤੱਰਕਾ ਕੱਢੀ, ਜਿਸ ਵਿਚ ਪੁਰਾਣੇ ਕਵੀਆਂ ਦੀਆਂ ਕਵਿਤਾਵਾਂ ਛਪਦੀਆਂ ਸਨ ਪਰ ਬਾਅਦ ਵਿਚ ਗੱਦ ਲੇਖ ਵੀ ਛਪਣ ਲੱਗੇ। ਸੰਨ 1873 ਈ. ਵਿਚ 'ਹਰੀਸ਼ ਚੰਦਰ ਮੈਗ-ਜ਼ੀਨ' ਨਾਮੀ ਇਕ ਪੱਤਰਕਾ ਕੱਢੀ। ਅੱਠ ਅੰਕਾਂ ਦੇ ਪ੍ਰਕਾਸ਼ਨ ਤੋਂ ਬਾਅਦ ਇਸ ਦਾ ਨਾਂ ਬਦਲ ਕੇ 'ਹਰੀਸ਼ਚੰਦਰ ਚੰਦ੍ਰਿਕਾ' ਰੱਖ ਦਿੱਤਾ ਗਿਆ। ਇਸ ਪਤੱਰਕਾ ਰਾਹੀਂ ਬਹੁਤ ਸਾਰੇ ਨਵੇਂ ਲੇਖਕ ਮੈਦਾਨ ਵਿਚ ਆਏ। ਇਹ ਇਸ ਪਤਰਕਾ ਦੁਆਰਾ ਦਿੱਤੇ ਗਏ ਉਤਸ਼ਾਹ ਦਾ ਹੀ ਨਤੀਜਾ ਸੀ। ਇਸੇ ਪੱਤਰਕਾ ਨੇ ਹਿੰਦੀ ਗੱਦ ਸਾਹਿਤ ਨੂੰ ਆਧੁਨਿਕ ਰੂਪ ਦਿੱਤਾ। ਸੰਨ 1874 ਈ. ਵਿਚ ਇਸਤ੍ਰੀ ਸਿੱਖਿਆ ਦੇ ਲਈ 'ਬਾਲ ਬੋਧਿਨੀ' ਨਾਮੀ ਪਤੱਰਕਾ ਕੱਢੀ। ਇਸ ਤੋਂ ਪਹਿਲਾਂ ਇਸ ਨੇ ਇਕ ਮਜ਼ਾਹੀਆ ਮੌਲਿਕ ਨਾਟਕ—''ਵੈਦਕੀ ਹਿੰਸਾ ਹਿੰਸਾ ਨਾ ਭਵਤੀ'' ਲਿਖਿਆ, ਜਿਸ ਵਿਚ ਧਰਮ ਦੇ ਨਾਂ ਹੇਠ ਹੋਣ ਵਾਲੇ ਪਖੰਡਾਂ ਦਾ ਪਰਦਾ ਫ਼ਾਸ਼

ਕੀਤਾ ਗਿਆ। ਇਸ ਨੇ ਕੁਝ ਮੌਲਿਕ ਨਾਟਕ ਲਿਖੇ ਅਤੇ ਸੰਸਕ੍ਰਿਤ ਬੰਗਲਾ ਤੋਂ ਹਿੰਦੀ ਵਿਚ ਕੁਝ ਨਾਟਕਾਂ ਦਾ ਅਨੁਵਾਦ ਵੀ ਕੀਤਾ। ਮੌਲਿਕ ਨਾਟਕ ਵੈਦਕੀ ਹਿੰਸਾ ਹਿੰਸਾ ਨਾ ਭਵਤੀ, ਚੰਦ੍ਰਾਵਲੀ, ਵਿਸ਼ਮਯ-ਵਿਸ਼ਮੌਸ਼ਧਮ, ਭਾਰਤ ਦੁਰਦਸ਼ਾ, ਨੀਲ ਦੇਵੀ, ਪ੍ਰੇਮ ਯੋਗਿਨੀ, ਸਤੀ ਪਰਤਾਪ (ਅਧੂਰਾ) ਸਨ। ਅਨੁਵਾਦ ਕੀਤੇ ਗਏ ਨਾਟਕ ਇਸ ਪ੍ਰਕਾਰ ਹਨ : ਵਿਦਿਆ ਸੁੰਦਰ, ਪਾਖੰਡ ਵਿਡੰਬਨ, ਧੰਨਜਯ ਵਿਜਯ, ਕਰਪੂਰ ਮੰਜਰੀ, ਮੁਦ੍ਰਾ ਰਾਖਸ਼ਸ਼, ਸਤਯ ਹਰੀਸ਼ ਚੰਦਰ, ਭਾਰਤ ਜਨਨੀ।

ਦੇਸ਼ ਭਗਤੀ ਇਸ ਦਾ ਮੂਲ ਮੰਤ੍ਰ ਸੀ। ਦੇਸ਼ ਸੇਵਾ ਲਈ ਇਸ ਨੇ ਹਿੰਦੀ ਭਾਸ਼ਾ ਦੀ ਉੱਨਤੀ ਨੂੰ ਹੀ ਸਾਧਨ ਬਣਾਇਆ। ਇਸਨੇ ਆਪਣੀਆਂ ਰਚਨਾਵਾਂ ਵਿਚ ਦੇਸ਼ ਦੇ ਪੂਰਵ ਗੌਰਵ ਦੀ ਚਰਚਾ ਕੀਤੀ, ਵਰਤਮਾਨ ਤਰੁੱਟੀਆਂ ਵੱਲ ਦੇਸ਼ ਵਾਸੀਆਂ ਦਾ ਧਿਆਨ ਦਿਵਾਇਆ ਅਤੇ ਭਵਿੱਖ ਦੀ ਉੱਨਤੀ ਲਈ ਦੇਸ਼ ਵਾਸੀਆਂ ਨੂੰ ਪ੍ਰੇਰਿਆ। ਇਸਨੇ ਖੜ੍ਹੀ ਬੋਲੀ ਹਿੰਦੀ ਨੂੰ ਐਸੀ ਨਵੀਂ ਸ਼ੈਲੀ ਪ੍ਰਦਾਨ ਕੀਤੀ ਕਿ ਇਹ ਉੱਨਤੀ ਕਰਦੀ ਕਰਦੀ ਰਾਸ਼ਟਰ ਭਾਸ਼ਾ ਅਤੇ ਰਾਜ ਭਾਸ਼ਾ ਦਾ ਸਥਾਨ ਪ੍ਰਾਪਤ ਕਰ ਗਈ ਹੈ।

ਭਾਰਤੇਂਦੂ ਨੇ ਆਪਣੇ ਨਾਟਕਾਂ ਲਈ ਸਮੱਗਰੀ ਜੀਵਨ ਦੇ ਵੱਖ ਵੱਖ ਖੇਤਰਾਂ ਵਿਚੋਂ ਲਈ। 'ਚੰਦਰਾਵਲੀ' ਵਿਚ ਪ੍ਰੇਮ ਦਾ ਆਦਰਸ਼ ਹੈ, 'ਨੀਲਦੇਵੀ' ਇਤਿਹਾਸਕ ਨਾਟਕ ਹੈ, 'ਭਾਰਤ ਦੁਰਦਸ਼ਾ' ਵਿਚ ਇਸ ਨੇ ਦੇਸ਼ ਦੀ ਹਾਲਤ ਬੜੇ ਮਨੋਰੰਜਕ ਢੰਗ ਨਾਲ ਪੇਸ਼ ਕੀਤੀ ਹੈ। ਇਸ ਨੇ ਨਾਟਕਾਂ ਤੋਂ ਛੁੱਟ ਕਵਿਤਾ ਵੀ ਲਿਖੀ, ਪਰ ਉਹ ਖੜੀ ਬੋਲੀ ਵਿਚ ਨਹੀਂ, ਸਗੋਂ ਬ੍ਰਜ ਭਾਸ਼ਾ ਵਿਚ ਸੀ। ਕਵਿਤਾਵਾਂ ਦਾ ਵਿਸ਼ਾ ਪ੍ਰੇਮ ਅਤੇ ਦੇਸ਼ ਪ੍ਰੇਮ ਹੈ। ਆਪਣੇ ਪਿਛਲੇ ਦਿਨਾਂ ਵਿਚ ਇਸ ਨੇ ਇਕ ਨਾਵਲ ਲਿਖਣਾ ਆਰੰਭ ਕੀਤਾ, ਜੋ ਸੰਪੂਰਣ ਨਾ ਹੋ ਸਕਿਆ। ਆਪਣੇ ਜੀਵਨ ਕਾਲ ਵਿਚ ਇਸ ਨੇ ਲੇਖਕਾਂ, ਕਵੀਆਂ ਅਤੇ ਪੱਤਰਕਾਰਾਂ ਦਾ ਇਕ ਤਕੜਾ ਸੰਗਠਨ ਕਾਇਮ ਕੀਤਾ, ਜਿਸ ਵਿਚ ਪੰਡਤ ਬਦਰੀ ਨਾਰਾਇਣ, ਲਾਲਾ ਸ੍ਰੀ ਨਿਵਾਸ ਦਾਸ, ਪੰਡਤ ਬਾਲ ਕ੍ਰਿਸ਼ਨ ਭੱਟ, ਪੰਡਤ ਕੇਸ਼ਵ ਦਾਸ ਭੱਟ, ਪੰਡਤ ਅੰਬਿਕਾ ਦੱਤ ਵਿਆਸ, ਪੰਡਤ ਚਰਨ ਗੋਸਵਾਮੀ ਆਦਿ ਦੇ ਨਾਂ ਵਰਨਣਯੋਗ ਹਨ। ਇਸ ਦੀਆਂ ਸਮੁੱਚੀਆਂ ਰਚਨਾਵਾਂ ਨੂੰ ਕਾਸ਼ੀ ਨਾਗਰੀ ਪ੍ਰਚਾਰਣੀ ਸਭਾ ਨੇ ਸੰਪਾਦਿਤ ਕਰਵਾਕੇ 'ਭਾਰਤੇਂਦੂ ਗ੍ਰੰਥਾਵਲੀ' ਨਾਂ ਹੇਠ ਤਿੰਨ ਭਾਗਾਂ ਵਿਚ ਛਪਵਾਇਆ ਹੈ।

ਲਗਭਗ ਪੈਂਤੀ ਸਾਲ ਦੀ ਉਮਰ ਵਿਚ 6 ਜਨਵਰੀ 1885 ਈ. ਨੂੰ ਇਹ ਬੀਮਾਰੀ ਕਾਰਨ ਸੁਰਗਵਾਸ ਹੋ ਗਿਆ।

ਹ. ਪੁ.—ਹਿੰ. ਸਾ. ਇਤਿ.; ਹਿੰ. ਵਿ. ਕੋ.

**ਹਰੀ ਸਿੰਘ :** ਇਹ ਨਨਕਾਣਾ ਸਾਹਿਬ ਵਿਖੇ ਹੋਏ ਸ਼ਹੀਦਾਂ ਵਿਚੋਂ ਹੈ। ਹਰੀ ਸਿੰਘ ਦਾ ਜਨਮ ਸੰਨ 1897 ਨੂੰ ਜ਼ਿਲ੍ਹਾ ਸ਼ੇਖੂਪੁਰਾ ਦੇ ਪਿੰਡ ਝੱਥੀਆ ਖੁਰਦ ਜਿਹੜਾ (ਅੱਜ ਕਲ੍ਹ ਪੱਛਮੀ ਪਾਕਿਸਤਾਨ ਵਿਚ ਹੈ) ਵਿਚ ਸ੍ਰ. ਕਨ੍ਹਈਆ ਸਿੰਘ ਦੇ ਘਰ ਹੋਇਆ। ਹਰੀ ਸਿੰਘ ਨੇ ਨਨਕਾਣਾ ਸਾਹਿਬ ਮੋਰਚੇ ਵਿਚ ਸਰਗਰਮੀ ਨਾਲ ਹਿੱਸਾ ਲਿਆ ਅਤੇ ਸੰਨ 1920 ਵਿਚ ਪੁਲਸ ਦੀ ਗੋਲੀ ਲੱਗਣ ਕਾਰਨ ਇਸ ਨੇ ਪ੍ਰਾਣ ਤਿਆਗ ਦਿੱਤੇ।

**ਹਰੀ ਸਿੰਘ :** ਬੱਬਰ ਅਕਾਲੀ ਲਹਿਰ ਦਾ ਸਿਰੜੀ ਪਰਵਾਨਾ ਹਰੀ ਸਿੰਘ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਜੱਸੋਵਾਲ ਵਿਖੇ ਸ੍ਰ. ਸੁਰਜਨ ਸਿੰਘ ਦੇ ਘਰ ਜੰਮਿਆ। ਸੰਨ 1922 ਵਿਚ ਬੱਬਰ ਅਕਾਲੀ ਲਹਿਰ ਵਿਚ ਜਾ ਸ਼ਾਮਲ ਹੋਇਆ। ਪੁਲਸ ਨੇ ਇਸ ਨੂੰ ਗ੍ਰਿਫਤਾਰ ਕਰਕੇ ਸੱਤ ਸਾਲ ਦੀ ਕਰੜੀ ਸਜ਼ਾ ਦਿੱਤੀ। ਅੰਤ ਨੂੰ ਲਾਹੌਰ ਜੇਲ੍ਹ ਅੰਦਰ ਹੀ ਇਸ ਨੇ ਸ਼ਹੀਦੀ ਪ੍ਰਾਪਤ ਕੀਤੀ।

**ਹਰੀ ਸਿੰਘ :** ਭਾਈ ਫੇਰੂ ਦੇ ਮੋਰਚੇ ਦਾ ਸ਼ਹੀਦ ਸ੍ਰ. ਹਰੀ ਸਿੰਘ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਸਾਹੋਕੇ ਦਾ ਜੰਮ-ਪਲ ਅਤੇ ਸ. ਮਹਾਂ ਸਿੰਘ ਦਾ ਪੁੱਤਰ ਸੀ। ਇਹ 1923-42 ਵਿਚ ਸਿੰਘਾਂ ਵੱਲੋਂ ਲਾਏ ਜੈਤੋਂ ਦੇ ਮੋਰਚੇ ਵਿਚ ਅਤੇ ਫਿਰ ਭਾਈ ਫੇਰੂ ਦੇ ਮੋਰਚੇ ਵਿਚ ਤਨ-ਮਨ ਨਾਲ ਸ਼ਾਮਲ ਹੋਇਆ। ਮਾਰਚ, 1925 ਨੂੰ ਮੋਰਚੇ ਦੌਰਾਨ ਪੁਲਸ ਵੱਲੋਂ ਚਲਾਈ ਗੋਲੀ ਲੱਗਣ ਕਾਰਨ ਇਸ ਦਾ ਦੇਹਾਂਤ ਹੋ ਗਿਆ।

**ਹਰੀ ਸਿੰਘ ਨਲਵਾ :** ਸਰਦਾਰ ਹਰੀ ਸਿੰਘ ਨਲਵਾ ਦਾ ਜਨਮ 1791 ਈ. (ਸੰਮਤ 1848) ਵਿਚ ਗੁਜਰਾਂਵਾਲਾ ਵਿਖੇ ਸਰਦਾਰ ਗੁਰਦਿਆਲ ਸਿੰਘ (ਉੱਪਲ, ਖੱਤਰੀ) ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਧਰਮ ਕੌਰ ਸੀ। ਇਹ ਮਹਾਰਾਜਾ ਰਣਜੀਤ ਸਿੰਘ ਦਾ ਮਹਾਨ ਜਰਨੈਲ ਸੀ। ਇਸਨੇ ਸਿੱਖ ਰਾਜ ਸਮੇਂ ਅਨੇਕਾਂ ਲੜਾਈਆਂ ਲੜੀਆਂ ਅਤੇ ਜਿੱਤਾਂ ਪ੍ਰਾਪਤ ਕੀਤੀਆਂ। ਇਸ ਦੀ ਉਮਰ ਅਜੇ ਸੱਤਾਂ ਵਰ੍ਹਿਆਂ ਦੀ ਹੀ ਸੀ ਜਦੋਂ ਇਸ ਦੇ ਪਿਤਾ ਦਾ ਦੇਹਾਂਤ ਹੋ ਗਿਆ। ਫਿਰ ਇਸ ਨੂੰ ਇਸ ਦੇ ਮਾਮੇ ਨੇ ਪਾਲਿਆ। ਭਾਵੇਂ ਕਿ ਕੋਈ ਵਿਧੀਵਤ ਸੈਨਿਕ ਸਿਖਲਾਈ ਇਸ ਨੂੰ ਨਹੀਂ ਦਿੱਤੀ ਗਈ ਫਿਰ ਵੀ 15 ਸਾਲ ਦੀ ਉਮਰ ਤਕ ਇਸਨੇ ਲੜਾਈ ਦੇ ਸਾਰੇ ਤਰੀਕੇ ਸਿੱਖ ਲਏ। ਕਹਿੰਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਹਰ ਸਾਲ ਇਕ ਸ਼ਾਨਦਾਰ ਦਰਬਾਰ ਕਰਦਾ ਸੀ ਜਿਥੇ ਫ਼ੌਜ ਵਿਚ ਭਰਤੀ ਕਰਨ ਲਈ ਗਭਰੂਆਂ ਦੇ ਫ਼ੌਜੀ ਕਰਤੱਵ ਦੇਖੇ ਜਾਂਦੇ ਸਨ। ਅਜਿਹਾ ਹੀ ਇਕ ਦਰਬਾਰ 1805 ਈ. ਵਿਚ ਹੋਇਆ। ਜਿਸ ਵਿਚ ਹਰੀ ਸਿੰਘ ਨੇ ਆਪਣੇ ਕਮਾਲ ਦਾ ਇੰਨਾਂ ਵਧੀਆ ਪ੍ਰਦਰਸ਼ਨ ਕੀਤਾ ਕਿ ਮਹਾਰਾਜ ਨੇ ਇਸਨੂੰ ਆਪਣੀ 'ਫ਼ੌਜ-ਖਾਸ' ਵਿਚ ਭਰਤੀ ਕਰ ਲਿਆ।

ਮਹਾਰਾਜਾ ਕੋਲ ਭਰਤੀ ਹੋਣ ਤੋਂ ਥੋੜ੍ਹਾ ਚਿਰ ਪਿਛੋਂ ਹੀ ਇਕ ਦਿਨ ਇਹ ਮਹਾਰਾਜਾ ਨਾਲ ਸ਼ਿਕਾਰ ਖੇਡਣ ਗਿਆ ਜਿਥੇ ਇਸ ਨੇ ਇਕ ਸ਼ੇਰ ਨੂੰ ਮਾਰ ਲਿਆ। ਇਸ ਬਹਾਦਰੀ ਸਦਕਾ ਹਰੀ ਸਿੰਘ ਨੂੰ 'ਨਲਵਾ' ਦਾ ਖਿਤਾਬ ਦਿੱਤਾ ਗਿਆ। ਕਹਿੰਦੇ ਹਨ ਕਿ ਰਾਜਾ 'ਨਲ' ਸ਼ੇਰ ਮਾਰਨ ਵਿਚ ਪ੍ਰਸਿੱਧ ਸੀ। ਇਸ ਲਈ ਜਦੋਂ ਹਰੀ ਸਿੰਘ ਨੇ ਸ਼ੇਰ ਮਾਰਿਆ ਤਾਂ ਇਸ ਨੂੰ ਵੀ 'ਨਲ' ਦਾ ਖ਼ਿਤਾਬ ਮਿਲਿਆ ਜੋ ਸ਼ਬਦ ਬਾਅਦ ਵਿਚ ਰੂਪ ਵਟਾ ਕੇ ਨਲਵਾ ਹੋ ਗਿਆ।

ਆਪਣੀ ਤੀਖਣ ਬੁੱਧੀ ਤੇ ਸਿਆਣਪ ਕਰਕੇ ਅਤੇ ਆਪਣੀਆਂ ਨਾ ਕੇਵਲ ਬਹਾਦਰੀ ਵਾਲੀਆਂ ਸਗੋਂ ਸਿਆਣੇ ਪ੍ਰਸ਼ਾਸਕ ਵਾਲੀਆਂ ਖ਼ੂਬੀਆਂ ਸਦਕਾ ਇਸ ਨੇ ਮਹਾਰਾਜਾ ਦੇ ਦਿਲ ਵਿਚ ਇਕ ਡੂੰਘੀ ਥਾਂ ਬਣਾ ਲਈ ਜਿਸ ਸਦਕਾ ਮਹਾਰਾਜਾ ਨੇ ਇਕ ਦਿਨ ਨਲਵੇ ਨੂੰ ਕਿਹਾ ਕਿ "ਰਾਜ ਕਰਨ ਲਈ ਤੇਰੇ ਵਰਗੇ ਆਦਮੀ ਹੋਣੇ ਜ਼ਰੂਰੀ ਹਨ।"

1807 ਵਿਚ ਕਸੂਰ ਦੀ ਲੜਾਈ ਵਿਚ ਇਸਨੇ ਆਪਣੀ ਬਹਾ-ਦਰੀ ਦੇ ਜੌਹਰ ਵਿਖਾਏ। 1810 ਵਿਚ ਇਸ ਨੇ ਸਿਆਲਕੋਟ ਤੇ ਚੜ੍ਹਾਈ ਕਰ ਦਿੱਤੀ, ਪਹਿਲੇ ਦੋ ਦਿਨ ਖਾਲਸਾ ਫ਼ੌਜ ਕੋਈ ਨਿਰਣਾ-ਜਨਕ ਕਾਰਜ ਨਾ ਕਰ ਸਕੀਆਂ, ਤੀਸਰੇ ਦਿਨ ਨਲਵੇ ਨੇ ਫ਼ੌਜਾਂ ਨੂੰ ਹੱਲਾ ਸ਼ੇਰੀ ਦਿੱਤੀ ਅਤੇ ਮਹਾਰਾਜੇ ਦਾ ਝੰਡਾ ਫੜਕੇ ਇਸ ਜੋਸ਼ ਨਾਲ ਅੱਗੇ ਵਧਿਆ ਕਿ ਇਕ ਦਿਵਾਰ ਉਪਰੋਂ ਦੀ ਚੜ੍ਹ ਕੇ ਕਿਲੇ ਤੇ ਝੰਡਾ ਜਾ ਗੱਡਿਆ। ਇਹ ਫ਼ੌਜਾਂ ਲਈ ਦ੍ਰਿੜ੍ਹ ਇਰਾਦੇ ਨਾਲ ਅੱਗੇ ਵਧਣ ਦਾ ਇਸ਼ਾਰਾ ਸੀ ਕਿ ਉਨ੍ਹਾਂ ਨੇ ਕਿਲਾ ਫਤਿਹ ਕਰ ਲਿਆ ਹੈ।

1810 ਈ. ਵਿਚ ਹੀ ਜਦੋਂ ਮੁਲਤਾਨ ਤੇ ਹਮਲਾ ਕੀਤਾ ਗਿਆ ਤਾਂ ਨਲਵਾ ਨੇ ਇਕ ਬਹਾਦੁਰ ਸਿਪਾਹੀ ਵਰਗਾ ਕਾਰਜ ਕੀਤਾ ਅਤੇ ਲੜਾਈ ਦੇ ਮੈਦਾਨ ਵਿਚ ਜ਼ਖ਼ਮੀ ਹੋ ਗਿਆ। ਫਿਰ 1813 ਵਿਚ ਇਸ ਨੇ ਮੋਹਕਮ ਚੰਦ ਨਾਲ ਰਲਕੇ ਹਜ਼ਰੋ ਦੇ ਸਥਾਨ ਤੇ ਅਫ਼ਗਾਨਾ ਨੂੰ ਹਾਰ ਦਿੱਤੀ। 1815 ਵਿਚ ਇਹ ਅਰਧ ਪਹਾੜੀ ਕਸ਼ਮੀਰੀ ਇਲਾਕਿਆਂ

ਸਮੇਤ ਰਾਜੌਰੀ ਦੇ ਸਰਦਾਰਾਂ ਉਪਰ ਹਾਵੀ ਹੋਇਆ ਅਤੇ ਝਨਾਂ ਦੇ ਕਿਨਾਰੇ ਦੇ ਕੁਝ ਸਰਦਾਰਾਂ ਪਾਸੋਂ ਛਿਆਨੀ ਵਸੂਲ ਕੀਤੀ। 1818 ਵਿਚ ਇਸ ਨੇ ਕੰਵਰ ਖੜਕ ਸਿੰਘ ਨਾਲ ਰਲਕੇ ਮੁਲਤਾਨ ਉਪਰ ਹਮਲਾ ਕੀਤਾ ਅਤੇ ਇਸ ਹਮਲੇ ਵਿਚ ਇਨ੍ਹਾਂ ਨੇ ਪੱਕੇ ਤੌਰ ਤੇ ਇਹ ਇਲਾਕਾ ਫ਼ਤਹਿ ਕਰ ਲਿਆ। 1819 ਵਿਚ ਇਸ ਨੇ ਇਕ ਫ਼ੌਜੀ ਟੋਲੀ ਦੀ ਅਗਵਾਈ ਕੀਤੀ ਅਤੇ ਕਸ਼ਮੀਰ ਦੇ ਰਜਵਾੜਿਆਂ ਨੂੰ ਦਬਾਅ ਕੇ ਉਸ



ਸ. ਹਰੀ ਸਿੰਘ ਨਲਵਾ

ਵਾਦੀ ਵਿਚੋਂ 500 ਸਾਲਾਂ ਤੋਂ ਚਲਿਆ ਆ ਰਿਹਾ ਮੁਸਲਮਾਨਾਂ ਦਾ ਰਾਜ ਸਮਾਪਤ ਕਰ ਦਿੱਤਾ। ਇਸ ਤੋਂ ਪਿਛੋਂ ਇਸ ਨੂੰ ਇਸ ਵਾਦੀ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ ਅਤੇ ਇਸ ਕੰਮ ਨੂੰ ਇਸ ਨੇ ਬਹੁਤ ਸਫ਼ਲਤਾ ਨਾਲ ਨਿਭਾਇਆ।

ਨਵੰਬਰ, 1821 ਵਿਚ ਇਕ ਹੋਰ ਮਹੱਤਵਪੂਰਨ ਘਟਨਾ ਵਾਪਰੀ। ਜਦੋਂ ਨਲਵਾ ਸਰਦਾਰ ਮੁਜ਼ਫਰਾਬਾਦ ਦੇ ਰਸਤੇ 7,000 ਸੈਨਕਾਂ ਅਤੇ ਬਹੁਤ ਸਾਰੇ ਖਜ਼ਾਨੇ ਨਾਲ ਲਾਹੌਰ ਨੂੰ ਵਾਪਸ ਆ ਰਿਹਾ ਸੀ। ਉਸ ਸਮੇਂ ਹਜ਼ਾਰਾਂ ਦੇ ਲਗਭਗ 30,000 ਲੋਕ ਮੰਗਲੀ ਦਰੇ ਤੇ ਇਕੱਠੇ ਹੋ ਗਏ ਅਤੇ ਇਸ ਨੂੰ ਚੁੰਗੀ ਦੇਣ ਲਈ ਰੋਕਿਆ। ਨਲਵੇ ਨੇ ਉਨ੍ਹਾਂ ਨੂੰ ਸਮਝਾਉਣਾ ਚਾਹਿਆ ਪਰ ਇਸ ਗੱਲ ਵਿਚ ਸਫ਼ਲਤਾ ਨਾ ਮਿਲਣ ਕਰਕੇ ਉਥੇ ਡਟ ਕੇ ਲੜਾਈ ਹੋਈ। ਇਸ ਨੇ ਆਪਣੇ 7,000 ਫ਼ੌਜੀਆਂ ਨਾਲ 30,000 ਨੂੰ ਭਾਂਜ ਦਿੱਤੀ ਅਤੇ ਮੌਕੇ ਤੇ ਹੀ 2,000 ਅਫਗਾਨਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਹ ਅਜਿਹੀ ਤਕੜੀ ਜਿੱਤ ਸੀ ਕਿ ਇਸ ਤੋਂ ਪਿਛੋਂ ਨਲਵੇ ਨੂੰ ਹੀ ਹਜ਼ਾਰਾ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ। ਇਥੇ ਫਿਰ ਨਲਵਾ ਬਹੁਤ ਸਫ਼ਲ ਰਿਹਾ ਜਦ ਕਿ ਇਸ ਤੋਂ ਪਿਛੋਂ ਬਣੇ ਗਵਰਨਰ ਮੋਹਕਮ ਚੰਦ ਅਤੇ ਰਾਮ ਦਿਆਲ ਨੂੰ ਕਤਲ ਕਰ ਦਿੱਤਾ ਗਿਆ। ਹਜ਼ਾਰਾ ਦੀ ਗਵਰਨਰੀ ਵੇਲੇ ਸ੍ਰ. ਹਰੀ ਸਿੰਘ ਨੇ ਆਪਣੇ ਨਾਂ ਤੇ 'ਹਰੀਪੁਰ' ਨਵਾਂ ਸ਼ਹਿਰ ਵਸਾਇਆ ਅਤੇ ਕਿਸ਼ਨਗੜ੍ਹ ਦਾ ਕਿਲਾ ਵੀ ਬਣਵਾਇਆ ਜੋ ਇਸ ਦੀਆਂ ਹੁਣ ਤਕ ਜਿਉਂਦੀਆਂ ਨਿਸ਼ਾਨੀਆਂ ਹਨ।

ਅਟਕ ਦਰਿਆ ਤੋਂ ਪਾਰ ਸ਼ੇਰਸ਼ਾਹੀ ਸੜਕ ਦੇ ਨੇੜੇ ਨੌਸ਼ਹਿਰਾ ਅਤੇ ਸੰਗਰਾਮ ਦੇ ਸਥਾਨ ਤੇ ਖ਼ਾਲਸਾ ਫ਼ੌਜਾਂ ਨੇ ਅਫ਼ਗਾਨਾਂ ਨਾਲ ਬਹਾਦਰੀ ਨਾਲ ਯੁੱਧ ਕੀਤਾ ਹਾਲਾਂ ਕਿ ਅਫ਼ਗਾਨਾਂ ਦੀ ਫ਼ੌਜ ਦੀ ਗਿਣਤੀ ਖਾਲਸਾ ਫ਼ੌਜਾਂ ਨਾਲੋਂ ਵੀਹ ਗੁਣਾਂ ਸੀ। ਇਤਨੀ ਸ਼ਕਤੀਸ਼ਾਲੀ ਫ਼ੌਜ ਵਿਰੁੱਧ ਖਾਲਸੇ ਦੀ ਇਹ ਮਹਾਨ ਜਿੱਤ ਸਿੱਖ ਇਤਿਹਾਸ ਵਿਚ ਇਕ ਅਜਿਹਾ ਕਾਰਨਾਮਾ ਹੈ ਜਿਸਤੇ ਸੰਸਾਰ ਦੀ ਹਰੇਕ ਕੌਮ ਅਜਿਹਾ ਕਾਰਨਾਮਾ ਕਰਕੇ ਮਾਣ ਮਹਿਸੂਸ ਕਰੇਗੀ। ਇਸ ਜਿੱਤ ਦਾ ਸਿਹਰਾ ਵੀ ਨਲਵੇ ਦੇ ਸਿਰ ਸੀ। ਪਿਸ਼ਾਵਰ ਨੂੰ ਮਈ, 1834 ਵਿਚ ਸਿੱਖ ਰਾਜ ਵਿਚ ਮਿਲਾਉਣ ਦਾ ਮਾਣ ਵੀ ਸਰਦਾਰ ਹਰੀ ਸਿੰਘ ਨਲਵੇ ਨੂੰ ਪ੍ਰਾਪਤ ਹੋਇਆ। ਬਾਅਦ ਵਿਚ ਜਦੋਂ ਦੋਸਤ ਮੁਹੰਮਦ ਨੇ ਸਿੱਖਾਂ ਵਿਰੁੱਧ ਜਹਾਦ ਦਾ ਐਲਾਨ ਕਰ ਦਿੱਤਾ ਤਾਂ ਨਲਵਾ ਆਪ ਇਕੱਲਾ 20,000 ਦੀ ਫ਼ੌਜ ਨਾਲ ਟੱਕਰ ਲੈਣ ਨੂੰ ਤਿਆਰ ਸੀ ਪਰੰਤੂ ਮਹਾਰਾਜਾ ਰਣਜੀਤ ਸਿੰਘ ਨੇ ਹੁਕਮ ਦਿੱਤਾ ਕਿ ਉਸ ਦੇ ਹੁਕਮ ਤੋਂ ਬਿਨਾਂ ਅਜਿਹਾ ਨਾ ਕੀਤਾ ਜਾਵੇ। ਮਹਾਰਾਜਾ ਰਾਜਨੀਤੀ ਤੋਂ ਕੰਮ ਲੈਣਾ ਚਾਹੁੰਦੇ ਸਨ ਜਿਸ ਵਿਚ ਉਨ੍ਹਾਂ ਨੂੰ ਸਫਲਤਾ ਪ੍ਰਾਪਤ ਹੋਈ।

ਬਾਅਦ ਵਿਚ ਨਲਵੇ ਨੂੰ ਪਿਸ਼ਾਵਰ ਦਾ ਪਹਿਲਾ ਸਿੱਖ ਗਵਰਨਰ ਨਿਯੁਕਤ ਕੀਤਾ ਗਿਆ। ਇਥੇ ਦੂਰ ਦਰਾਜ਼ ਦੇ ਸਰਹੱਦੀ ਇਲਾਕਿਆਂ ਵਿਚ ਇਸਦਾ ਇਤਨਾ ਭੈ ਬੈਠ ਗਿਆ ਸੀ ਕਿ ਅੱਜ ਵੀ ਔਰਤਾਂ ਆਪਣੇ ਬੱਚੇ ਨੂੰ ਡਰਾਉਣ ਲਈ, "ਨਲਵਾ ਰਾਗਲੇ" '(ਨਲਵਾ ਆਇਆ)' ਸ਼ਬਦ ਕਹਿੰਦੀਆਂ ਹਨ। ਪਿਸ਼ਾਵਰ ਦੇ ਰਾਜ ਪ੍ਰਬੰਧ ਵਿਚ ਵੀ ਨਲਵਾ ਸਰਦਾਰ ਕਸ਼ਮੀਰ ਵਾਂਗ ਹੀ ਸਫ਼ਲ ਹੋਇਆ। ਇਸਨੇ ਹਿੰਦੂਆਂ ਉੱਤੇ ਲੱਗਾ ਜਜ਼ੀਆ ਜਿਹੜਾ ਉਹ ਔਰੰਗਜ਼ੇਬ ਦੇ ਸਮੇਂ ਤੋਂ ਭਰ ਰਹੇ ਸਨ, ਤੁਰੰਤ ਖਤਮ ਕਰ ਦਿੱਤਾ। ਇਹ ਘਾਟਾ ਪੂਰਾ ਕਰਨ ਲਈ ਮਾਲੀਆ ਨਾ ਭਰਨ ਵਾਲੇ ਮੁਸਲਮਾਨ ਪਰਿਵਾਰਾਂ ਪਾਸੋਂ ਚਾਰ ਰੁਪਏ ਸਾਲਾਨਾ ਪ੍ਰਤੀ ਪਰਿਵਾਰ ਜੁਰਮਾਨਾ ਉਗਰਾਹੁਣਾ ਸ਼ੁਰੂ ਕਰ ਦਿੱਤਾ। ਇਸ ਨੇ ਪਿਸ਼ਾਵਰ ਸੂਬੇ ਦੀ ਸਾਲਾਨਾ ਬੱਚਤ 2,64,976 ਰੁਪਏ ਕਰ ਦਿੱਤੀ ਸੀ। ਨਲਵਾ ਦੀ ਸਫਲਤਾ ਤੋਂ ਪ੍ਰਸੰਨ ਹੋ ਕੇ ਮਹਾਰਾਜਾ ਰਣਜੀਤ ਸਿੰਘ ਨੇ ਨਲਵੇ ਨੂੰ ਆਪਣਾ ਸਿੱਕਾ ਜਾਰੀ ਕਰਨ ਦੀ ਆਗਿਆ ਵੀ ਦੇ ਦਿੱਤੀ ਸੀ। ਅੰਤ 30 ਅਪ੍ਰੈਲ, 1837 ਨੂੰ ਇਹ ਜਮਰੌਦ ਦੇ ਕਿਲੇ ਦੀ ਲੜਾਈ ਵਿਚ ਸ਼ਹੀਦ ਹੋ ਗਿਆ। ਉਸ ਵੇਲੇ ਇਸ ਕੋਲ 3,67,000 ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ ਸੀ ਜਿਸ ਨੂੰ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜ਼ਬਤ ਕਰ ਲਿਆ ਅਤੇ ਇਸ ਦੇ ਪੁੱਤਰ ਨੂੰ ਇਕ ਨਿੱਕੀ ਜਿਹੀ ਆਸਾਮੀ ਤੇ ਨਿਯੁਕਤ ਕਰ ਦਿੱਤਾ। ਇਸ ਦਾ ਅਰਥ ਇਹ ਨਹੀਂ ਕਿ ਮਹਾਰਾਜਾ ਉਪਰ ਇਸ ਦਾ ਕੋਈ ਚੰਗਾ ਪ੍ਰਭਾਵ ਨਹੀਂ ਸੀ ਜਾਂ ਮਹਾਰਾਜਾ ਨੂੰ ਇਸ ਦੇ ਗੁਣਾਂ ਦਾ ਅਹਿਸਾਸ ਨਹੀਂ ਸੀ। ਅਸਲ ਵਿਚ ਜਾਗੀਰਾਂ ਕਿਸੇ ਵਿਅਕਤੀ ਨੂੰ ਉਸਦੀ ਉਮਰ ਲਈ ਹੀ ਦਿੱਤੀਆਂ ਜਾਂਦੀਆਂ ਸਨ। ਨਲਵੇ ਦੀ ਮੌਤ ਤੇ ਮਹਾਰਾਜੇ ਦੀਆਂ ਅੱਖਾਂ ਵਿਚ ਅਥਰੂ ਸਨ ਅਤੇ ਉਨ੍ਹਾਂ ਕਿਹਾ ਕਿ ਖਾਲਸਾ ਰਾਜ ਦਾ ਇਕ 'ਨਮਕ-ਹਲਾਲ' ਸੇਵਕ ਚਲ ਵਸਿਆ ਹੈ।

ਹ. ਪੁ.—ਮ. ਕੋ. ; ਦੀ ਐਡਵਾਂਸਡ ਹਿਸਟਰੀ ਆਫ ਪੰਜਾਬ, ਜਿ. ਦੂਜੀ; ਹਿ. ਪੰ.

**ਹਰੀ ਸਿੰਘ ਭੰਗੀ (ਸਰਦਾਰ) :** ਸਰਦਾਰ ਹਰੀ ਸਿੰਘ ਭੰਗੀ, ਮਿਸਲ ਭੰਗੀਆਂ ਦਾ ਮੋਢੀ ਤੇ ਪ੍ਰਮੁੱਖ ਆਗੂ ਸੀ। ਸਰਦਾਰ ਹਰੀ ਸਿੰਘ ਅਸਲ ਵਿਚ ਪਿੰਡ ਹੋਠਾ, ਪ੍ਰਗਣਾ ਬੱਧਨੀ, ਇਲਾਕਾ ਮਾਲਵਾ ਦਾ ਰਹਿਣ ਵਾਲਾ ਸੀ, ਪਰੰਤੂ ਮੁਸਲਮਾਨ ਹਾਕਮਾਂ ਦੇ ਅਤਿਆਚਾਰਾਂ ਕਰਕੇ

ਇਹ ਪਿੰਡ ਨੱਥੂ ਜ਼ਿਲ੍ਹਾ ਝੰਗ ਵਿਚ ਜਾ ਵੱਸਿਆ। ਇਹ ਸਰਦਾਰ ਭੂਮਾ ਸਿੰਘ ਦਾ ਪੁੱਤਰ ਸੀ। ਇਹ ਬਹੁਤ ਬਹਾਦਰ ਜੋਧਾ ਤੇ ਇਰਾਦੇ ਦਾ ਬੜਾ ਦ੍ਰਿੜ੍ਹ ਸੀ। ਇਸ ਨੇ ਮੁੱਢਲੇ ਸਮੇਂ ਸਿੱਖ ਸਰਦਾਰਾਂ ਵਿਚ ਮੁਲਕੀ ਮੱਲਾਂ ਮਾਰ ਕੇ ਬੜਾ ਨਾ ਖੱਟਿਆ।

ਇਸਨੇ ਗੁਜਰਾਤ, ਸਿਆਲਕੋਟ, ਝੰਗ ਅਤੇ ਚਨਿਓਟ ਤੇ ਕਬਜ਼ਾ ਕਰ ਲਿਆ। ਇਸਨੇ ਪਹਿਲਾਂ ਆਪਣੀ ਰਾਜਧਾਨੀ ਗਿੱਲਵਾਲੀ ਅਤੇ ਫੇਰ ਅੰਮ੍ਰਿਤਸਰ ਬਣਾਈ ਤੇ ਇਥੇ ਕਿਲਾ ਭੰਗੀਆਂ ਦੀ ਨੀਂਹ ਰੱਖੀ।

29 ਮਾਰਚ, 1748 ਈ. ਨੂੰ ਜਦੋਂ ਮਿਸਲਾਂ ਬਣੀਆਂ ਤਾਂ ਇਸਨੇ ਆਪਣੀ ਵੱਖਰੀ ਮਿਸਲ ਬਣਾ ਲਈ। ਸਰਦਾਰ ਹਰੀ ਸਿੰਘ ਭੰਗ ਪੀਣ ਦਾ ਸ਼ੌਕੀਨ ਸੀ ਇਸ ਲਈ ਇਸ ਮਿਸਲ ਦਾ ਨਾਮ ਮਿਸਲ ਭੰਗੀਆਂ ਮਸ਼ਹੂਰ ਹੋ ਗਿਆ। ਇਸ ਮਿਸਲ ਦੀ ਤਾਕਤ ਸਾਰੀਆਂ ਮਿਸਲਾਂ ਨਾਲੋਂ ਵੱਧ ਸੀ। ਸਿੱਖਾਂ ਦੇ ਵੱਡੇ ਘੱਲੂਘਾਰੇ ਸਮੇਂ, ਜੋ ਮਲੇਰਕੋਟਲੇ ਦੇ ਨੇੜੇ ਕੁੱਪ ਰਹੀੜੇ ਦੇ ਸਥਾਨ ਤੇ ਹੋਇਆ, ਸਰਦਾਰ ਹਰੀ ਸਿੰਘ ਨੇ ਬਹੁਤ ਬੀਰਤਾ ਦਿਖਾਈ। ਜਦ ਇਸ ਘੱਲੂਘਾਰੇ ਪਿਛੋਂ ਬੁੱਢਾ-ਦਲ ਤੇ ਤਰੁਣਾ-ਦਲ ਬਣੇ ਤਾਂ ਤਰੁਣਾ-ਦਲ ਦਾ ਜਥੇਦਾਰ ਹਰੀ ਸਿੰਘ ਭੰਗੀ ਬਣਿਆ। ਇਸਨੇ ਖਾਲਸਾ ਦਲ ਦੀ ਸਹਾਇਤਾ ਨਾਲ ਮੁਲਤਾਨ ਦਾ ਇਲਾਕਾ ਫਤਿਹ ਕੀਤਾ, ਫੇਰ ਦਰਿਆ ਅਟਕ ਪਾਰ ਜਾ ਕੇ ਡੇਰਾਜਾਤ ਆਦਿ ਦੇ ਹਾਕਮਾਂ ਤੋਂ ਮਾਮਲਾ ਉਗਰਾਹਿਆ ਤੇ ਲਾਹੌਰ ਉੱਤੇ ਕਬਜ਼ਾ ਜਮਾਇਆ। ਇਸ ਤੋਂ ਥੋੜ੍ਹਾ ਚਿਰ ਪਿਛੋਂ ਹੀ ਸੰਨ 1763 ਵਿਚ ਕਸੂਰ ਉਤੇ ਚੜ੍ਹਾਈ ਕਰਕੇ ਉਥੋਂ ਦੇ ਨਵਾਬ ਪਾਸੋਂ ਇਕ ਗਰੀਬ ਬ੍ਰਾਹਮਣ ਦੀ ਔਰਤ ਵਾਪਸ ਦਿਵਾਈ।

ਸੰਨ 1764 ਵਿਚ ਸ੍ਰ. ਹਰੀ ਸਿੰਘ ਨੇ ਦਲ ਖਾਲਸਾ ਨਾਲ ਮਿਲਕੇ ਮਹਾਰਾਜਾ ਆਲਾ ਸਿੰਘ ਪਟਿਆਲੇ ਵਾਲੇ ਤੇ ਚੜ੍ਹਾਈ ਕਰ ਦਿੱਤੀ, ਕਿਉਂਕਿ ਇਸਨੇ ਅਬਦਾਲੀ ਦੀ ਈਨ ਮੰਨ ਲਈ ਸੀ। ਇਸੇ ਲੜਾਈ ਵਿਚ ਇਹ ਬਹਾਦਰ ਸ਼ਹੀਦ ਹੋ ਗਿਆ। ਸ੍ਰ. ਜੱਸਾ ਸਿੰਘ ਆਹਲੂਵਾਲੀਏ ਨੇ ਵਿਚ ਪੈ ਕੇ ਸੁਲ੍ਹਾ ਕਰਾ ਦਿੱਤੀ। ਮਹਾਰਾਜਾ ਆਲਾ ਸਿੰਘ ਨੇ ਪੰਥ ਤੋਂ ਮਾਫ਼ੀ ਮੰਗ ਲਈ।

ਸ੍ਰ. ਹਰੀ ਸਿੰਘ ਤੋਂ ਪਿਛੋਂ ਉਸਦੇ ਪੁੱਤਰ ਗੰਡਾ ਸਿੰਘ, ਝੰਡਾ ਸਿੰਘ ਆਦਿ ਇਸਦੀ ਜਾਇਦਾਦ ਦੇ ਵਾਰਸ ਬਣੇ ਜੋ ਆਪਣੇ ਪਿਤਾ ਜਿਤਨੇ ਕਾਬਲ ਨਹੀਂ ਸਨ। ਇਸ ਪਿਛੋਂ ਛੇਤੀ ਹੀ ਇਸ ਖ਼ਾਨਦਾਨ ਹੱਥੋਂ ਸਾਰਾ ਰਾਜ ਭਾਗ ਖੁੱਸ ਗਿਆ।

ਹ.ਪ੍ਰ.—ਤਵਾ. ਗੁ. ਖਾ.; ਸਿ. ਮਿ.

**ਹਰੀ ਸਿੰਘ, ਮਹਾਰਾਜਾ :** ਇਹ ਕਸ਼ਮੀਰ ਦਾ ਰਾਜਾ, ਰਾਜਾ ਅਮਰ ਸਿੰਘ ਦਾ ਪੁੱਤਰ ਤੇ ਮਹਾਰਾਜਾ ਪ੍ਰਤਾਪ ਸਿੰਘ ਦਾ ਭਤੀਜਾ ਸੀ। ਇਸ ਦਾ ਜਨਮ 1895 ਈ. ਵਿਚ ਹੋਇਆ। 1909 ਈ. ਵਿਚਪਿਤਾ ਦੀ ਮੌਤ ਪਿਛੋਂ ਇਸ ਦੀ ਸਿੱਖਿਆ ਅੰਗਰੇਜ਼ ਸਰਕਾਰ ਦੇ ਵਿਸ਼ੇਸ਼ ਧਿਆਨ ਅਧੀਨ ਮੇਜਰ ਐਚ. ਕੇ. ਬਾਰ ਦੀ ਸਰਪਰਸਤੀ ਵਿਚ ਹੋਈ। ਹਰੀ ਸਿੰਘ ਨੂੰ ਵਿਰਸੇ ਵਿਚ ਚੋਖੀ ਜਾਇਦਾਦ, ਵਧੀਆ ਸਿਹਤ,ਪਿਆਰੀ ਤਕਣੀ ਅਤੇ ਸੁਘੜਤਾ ਮਿਲੀ। ਇਸਨੇ ਮੀਯੂ ਕਾਲਜ, ਅਜਮੇਰ ਵਿਚ ਪੜ੍ਹਾਈ ਅਤੇ ਇੰਪੀਰੀਅਲ ਕੈਡਿਟ ਕੋਅਰ ਦੇਹਰਾਦੂਨ ਵਿਚ ਸਿਖਲਾਈ ਪ੍ਰਾਪਤ ਕੀਤੀ। 1915 ਈ. ਵਿਚ ਇਸ ਨੂੰ ਮਹਾਰਾਜਾ ਪ੍ਰਤਾਪ ਸਿੰਘ ਨੇ ਰਿਆਸਤੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਨਿਯੁਕਤ ਕਰ ਦਿੱਤਾ।

ਪਹਿਲੇ ਮਹਾਂ ਯੁੱਧ ਵਿਚ ਇਸ ਨੇ ਲੜਾਈ ਦੇ ਮੁਹਾਜ਼ ਤੇ ਘੱਲੀਆਂ ਗਈਆਂ ਸ਼ਾਹੀ ਫ਼ੌਜਾਂ ਦੀ ਸਿਖਲਾਈ ਅਤੇ ਹਥਿਆਰਾਂ ਦੀ ਜ਼ਿੰਮੇਵਾਰੀ ਸੰਭਾਲੀ। ਇਨ੍ਹਾਂ ਯੂਨਿਟਾਂ ਨੂੰ ਫਰਾਂਸ, ਫ਼ਲਸਤੀਨ ਅਤੇ ਪੂਰਬੀ ਅਫ਼ਰੀਕਾ ਵਿਚ ਬਹੁਤ ਜਿੱਤਾਂ ਪ੍ਰਾਪਤ ਹੋਈਆਂ। ਇਸ ਨੇ ਵਾਰ-ਫੰਡ ਲਈ 43 ਲੱਖ ਰੁਪਏ ਦੀ ਸਹਾਇਤਾ ਵੀ ਦਿੱਤੀ। 1921-22 ਵਿਚ ਇਸ ਨੇ ਅੰਨ ਦੀ ਥੁੜ੍ਹ ਦੀ ਸਮੱਸਿਆ ਤੇ ਕਾਬੂ ਪਾਇਆ। ਇਹ ਹਿੰਦੂ-ਮੁਸਲਮਾਨ ਦੋਨਾਂ ਜਾਤੀਆਂ ਵਿਚ ਹਰਮਨ ਪਿਆਰਾ ਸੀ। 1922 ਵਿਚ ਇਸ ਨੂੰ ਮਹਾਰਾਜਾ ਪ੍ਰਤਾਪ ਸਿੰਘ ਦੀ ਸਹਾਇਤਾ ਲਈ ਦੁਬਾਰਾ ਸਥਾਪਤ ਹੋਈ ਪਰਿਸ਼ਦ ਦਾ ਸੀਨੀਅਰ ਮੈਂਬਰ ਨਿਯੁਕਤ ਕੀਤਾ ਗਿਆ। 1925 ਵਿਚ ਪ੍ਰਤਾਪ ਸਿੰਘ ਦੀ ਮੌਤ ਤੇ ਉਸ ਦਾ ਕੋਈ ਪੁਰਸ਼ ਵਾਰਸ ਨਾ ਹੋਣ ਕਰਕੇ ਇਸ ਨੂੰ ਰਾਜ ਭਾਗ ਦਾ ਹੱਕ ਪ੍ਰਾਪਤ ਹੋਇਆ।

ਮਾਰਚ, 1926 ਵਿਚ ਇਸ ਦੇ ਰਾਜ ਤਿਲਕ ਸਮੇਂ ਬਹੁਤ ਸਾਰਾ ਸਰਕਾਰੀ ਧਨ ਖਰਚ ਕੀਤਾ ਗਿਆ। ਜਿਸ ਤੇ ਲੋਕਾਂ ਵਿਚ ਕਈ ਗਲਤ ਫਹਿਮੀਆਂ ਪੈਦਾ ਹੋਈਆਂ ਜਿਨ੍ਹਾਂ ਨੂੰ ਦੂਰ ਕਰਨ ਲਈ ਇਸ ਨੇ ਵਾਹੀਕਾਰ ਸਹਾਇਤਾ ਵਿਨਿਯਮ ਰਾਹੀਂ ਵਾਹੀਕਾਰਾਂ ਨੂੰ ਸੂਦ ਖੋਰਾਂ ਤੋਂ ਛੁਟਕਾਰਾ ਦਵਾਇਆ। ਮੁੰਡਿਆਂ ਲਈ ਪ੍ਰਾਇਮਰੀ ਸਿੱਖਿਆ ਲਾਜ਼ਮੀ ਕਰ ਦਿੱਤੀ। ਛੋਟੀ ਉਮਰ ਦੇ ਬੱਚਿਆਂ ਦੇ ਵਿਆਹ ਤੇ ਰੋਕ ਲਾਉਣ ਸਬੰਧੀ ਕਾਨੂੰਨ ਲਾਗੂ ਕਰਕੇ ਇਸਨੇ ਵਿਆਹ ਲਈ ਮੁੰਡੇ ਦੀ 18 ਸਾਲ ਤੇ ਕੁੜੀ ਦੀ 14 ਸਾਲ ਉਮਰ ਨਿਸ਼ਚਿਤ ਕਰ ਦਿੱਤੀ। ਇਸਨੇ ਇਹ ਵੀ ਐਲਾਨ ਕੀਤਾ ਕਿ ਸਰਕਾਰੀ ਨੌਕਰੀਆਂ ਲਈ ਅਸਾਮੀਆਂ ਕੇਵਲ ਰਾਜ ਦੇ ਵਸਨੀਕਾਂ ਵਿਚੋਂ ਹੀ ਭਰੀਆਂ ਜਾਣਗੀਆਂ। ਪਰੰਤੂ ਰਾਜਾ ਕੁਝ ਕੁ ਖੁਸ਼ਾਮਦੀਆਂ ਵਿਚ ਘਿਰਿਆ ਪਰਜਾ ਦੇ ਸੰਪਰਕ ਤੋਂ ਟੁੱਟ ਗਿਆ, ਲੋਕ ਮਾਯੂਸ ਹੋਣ ਲੱਗੇ।

ਗੱਦੀ ਸੰਭਾਲਣ ਸਮੇਂ ਇਸ ਨੇ ਆਪਣੇ ਸੁਤੰਤਰ ਸੁਭਾਅ ਅਨੁਸਾਰ ਸ੍ਰੀਨਗਰ ਵਿਖੇ ਸਥਿਤ ਬਰਤਾਨਵੀ ਰੈਜ਼ੀਡੈਂਟ ਦੇ ਕਈ ਅਧਿਕਾਰ ਅਤੇ ਸਹੂਲਤਾਂ ਖ਼ਤਮ ਕਰ ਦਿੱਤੀਆਂ। ਰਾਊਂਡ ਟੇਬਲ ਕਾਨਫਰੰਸ ਵਿਚ ਰਾਜਕੁਮਾਰਾਂ ਵੱਲੋਂ ਕੀਤੀ ਪ੍ਰਤੀਨਿਧਤਾ ਤੋਂ ਇਹ ਸਿੱਧ ਹੋ ਗਿਆ ਕਿ ਇਹ ਅੰਗਰੇਜ਼ਾਂ ਦੀ ਹਾਂ ਵਿਚ ਹਾਂ ਨਹੀਂ ਮਿਲਾਵੇਗਾ। ਹਰੀ ਸਿੰਘ ਗਿਲਗਿਤ ਨੂੰ ਆਪਣੇ ਅਧਿਕਾਰ ਵਿਚ ਲੈਣ ਲਈ ਅੰਗਰੇਜ਼ਾਂ ਉੱਤੇ ਜ਼ੋਰ ਪਾ ਰਿਹਾ ਸੀ ਪਰ ਅੰਗਰੇਜ਼ ਗਿਲਗਿਤ ਦੇ ਸਰਹੱਦੀ ਇਲਾਕੇ ਉੱਤੇ ਆਪਣਾ ਕੰਟਰੋਲ ਬਣਾਈ ਰੱਖਣਾ ਚਾਹੁੰਦੇ ਸਨ। ਹਰੀ ਸਿੰਘ ਕਾਮਯਾਬ ਨਾ ਹੋ ਸਕਿਆ। ਇਸ ਲਈ ਅੰਗਰੇਜ਼ਾਂ ਨੇ ਗਿਲਗਿਤ ਦਾ 60 ਸਾਲ ਦਾ ਪਟਾ ਲਿਖਵਾ ਲਿਆ। ਇਸ ਕੰਟਰੋਲ ਨੂੰ ਪੱਕਾ ਕਰਨ ਲਈ ਅੰਗਰੇਜ਼ਾਂ ਨੇ ਅੰਦਰੂਨੀ ਫਿਰਕਾਦਾਰਾਨਾ ਅੰਦੋਲਨ ਅਤੇ ਫਸਾਦਾਂ ਨੂੰ ਭੜਕਾ ਦਿੱਤਾ। ਮੁਸਲਮਾਨ ਲੋਕ ਇਸ ਤੇ ਭੜਕਦੇ ਰਹੇ ਤੇ ਹਰੀ ਸਿੰਘ ਦੇ ਰਾਜ ਨੂੰ ਹਿੰਦੂ ਰਾਜ ਕਹਿ ਕੇ ਰੌਲਾ ਪਾਉਂਦੇ ਰਹੇ। 13 ਜੁਲਾਈ, 1931 ਨੂੰ ਭੜਕੀ ਮੁਸਲਮਾਨ ਭੀੜ ਤੇ ਗੋਲੀ ਚਲਾਉਣ ਨਾਲ 21 ਬੰਦੇ ਮਰ ਗਏ। ਗੱਲ ਕੰਟ੍ਰੋਲ ਤੋਂ ਬਾਹਰ ਹੁੰਦੀ ਵੇਖਕੇ ਰਾਜੇ ਨੂੰ ਅੰਗਰੇਜ਼ਾਂ ਤੋਂ ਮਦਦ ਮੰਗਣੀ ਪਈ ਅਤੇ ਅੰਗਰੇਜ਼ ਆਪਣਾ ਮੰਤਵ ਹੱਲ ਕਰ ਗਏ।

ਦੂਜੇ ਮਹਾਂ ਯੁੱਧ ਵਿਚ ਇਸ ਦੀ ਮਹੱਤਤਾ ਵਿਚ ਵਾਧਾ ਹੋਇਆ। ਇਸ ਨੇ ਅੰਗਰੇਜ਼ਾਂ ਦੀ ਮਦਦ ਕੀਤੀ ਅਤੇ ਉਨ੍ਹਾਂ ਦੇ ਨੇੜੇ ਹੋ ਗਿਆ। ਅੰਗਰੇਜ਼ਾਂ ਨੇ ਇਸ ਨੂੰ ਇੰਪੀਰੀਅਲ ਵਾਰ ਕੈਬਨਿਟ ਵਿਚ ਸ਼ਾਮਲ ਕਰ ਲਿਆ ਜਿਸ ਕਰਕੇ ਇਸ ਨੇ ਮਿਡਲ ਈਸਟ ਦੇ ਮੁਹਾਜ਼ਾਂ ਦਾ ਦੌਰਾ ਵੀ ਕੀਤਾ। ਹੁਣ ਗਿਲਗਿਤ ਮਿਲ ਜਾਣ ਤੇ ਅੰਗਰੇਜ਼ਾਂ ਨੇ ਮਹਾਰਾਜੇ ਦੇ ਰਾਜ ਪ੍ਰਬੰਧ ਵਿਚ ਦਖ਼ਲ ਦੇਣਾ ਬੰਦ ਕਰ ਦਿੱਤਾ। ਸੰਨ 1936 ਵਿਚ ਕਰਨਲ ਕਾਲਵਿਨ ਨੇ ਪ੍ਰਧਾਨ ਮੰਤਰੀ ਦਾ ਅਹੁਦਾ ਛੱਡ ਦਿੱਤਾ ਅਤੇ ਮਹਾਰਾਜੇ ਨੇ ਪਹਿਲੋਂ ਸਰ ਐਨ. ਗੋਪਾਲ ਸਵਾਮੀ ਆਇੰਗਰ ਅਤੇ ਫਿਰ 1945 ਵਿਚ ਰਾਮ ਚੰਦਰ ਕਾਕ ਨੂੰ ਪ੍ਰਧਾਨ ਮੰਤਰੀ

ਥਾਪਿਆ । ਸੰਨ 1946 ਵਿਚ ਨੈਸ਼ਨਲ ਕਾਨਫਰੰਸ ਨੇ ਕਸ਼ਮੀਰ ਛੱਡੋ ਦਾ ਨਾਅਰਾ ਲਾ ਦਿੱਤਾ ਜਿਸ ਨੂੰ ਸਖ਼ਤੀ ਨਾਲ ਦਬਾਇਆ ਗਿਆ ।

ਸੰਨ 1947 ਵਿਚ ਰਾਜਾ ਅਜੇ ਦੁਚਿੱਤੀ ਵਿਚ ਹੀ ਸੀ ਕਿ ਪਾਕਿਸਤਾਨ ਨੇ ਰਿਆਸਤ ਤੇ ਹਮਲਾ ਕਰ ਦਿੱਤਾ । ਮੁਕਾਬਲੇ ਤੋਂ ਅਸਮਰਥ ਰਾਜੇ ਨੇ 26 ਅਕਤੂਬਰ, 1947 ਨੂੰ ਭਾਰਤ ਨਾਲ ਮੁਕੰਮਲ ਸਮਝੌਤਾ ਕਰ ਲਿਆ । 12 ਨਵੰਬਰ, 1952 ਨੂੰ ਵਿਧਾਨ ਸਭਾ ਨੇ ਫ਼ੈਸਲਾ ਕੀਤਾ ਕਿ ਜੰਮੂ ਤੇ ਕਸ਼ਮੀਰ ਰਾਜ ਦੇ ਮੁਖੀ ਨੂੰ ਸਦਰ-ਏ-ਰਿਆਸਤ ਕਿਹਾ ਜਾਵੇ ਅਤੇ ਇਸ ਦੀ ਚੋਣ ਵਿਧਾਨ ਸਭਾ ਕਰੇ ਅਤੇ ਇਸ ਦੇ ਅਹੁਦੇ ਦੀ ਮਿਆਦ ਪੰਜ ਸਾਲ ਹੋਵੇ । ਦੋ ਦਿਨ ਬਾਅਦ ਇਸ ਫ਼ੈਸਲੇ ਤੇ ਅਮਲ ਕਰਕੇ ਮਹਾਰਾਜੇ ਦੀ ਥਾਂ ਉਸ ਦੇ 31 ਸਾਲਾ ਲੜਕੇ ਨੂੰ ਸਦਰ-ਏ-ਰਿਆਸਤ ਚੁਣ ਲਿਆ ਗਿਆ । ਜਿਸ ਨਾਲ ਡੋਗਰਾ ਖ਼ਾਨਦਾਨ ਦੀ ਖ਼ਾਨਦਾਨੀ ਹਕੂਮਤ ਦਾ ਅੰਤ ਹੋ ਗਿਆ ।

ਹ. ਪੁ.—ਹਿਸਟਰੀ ਆਫ਼ ਕਸ਼ਮੀਰ—ਪੀ. ਐਨ. ਕੇ. ਬਾਜ਼ਮਈ ਪੰ 648.

**ਹਰੀਸੇਨ :** ਇਲਾਹਾਬਾਦ ਵਿਚ ਅਸ਼ੋਕ ਦੀ ਲਾਠ ਉੱਤੇ ਸਮਰਾਟ ਸਮੁਦ੍ਰਗੁਪਤ ਦਾ ਜਿਹੜਾ ਅਭਿਲੇਖ ਅੰਕਿਤ ਹੈ ਉਸਦਾ ਰਚਨਹਾਰ ਹਰੀਸੇਨ ਨੂੰ ਹੀ ਮੰਨਿਆ ਜਾਂਦਾ ਹੈ । ਉਸ ਅਭਿਲੇਖ ਵਿਚ ਹਰੀਸੇਨ ਨੇ ਆਪਣੀ ਥੋੜ੍ਹੀ ਜਿਹੀ ਜਾਣ-ਪਛਾਣ ਵੀ ਦਿੱਤੀ ਹੈ । ਜਿਸ ਤੋਂ ਪਤਾ ਲਗਦਾ ਹੈ ਕਿ ਇਹ ਇਕ ਮਹਾ ਦੰਡ-ਨਾਇਕ ਹੋਣ ਦੇ ਨਾਲ ਨਾਲ ਸੰਧੀ ਅਤੇ ਵਿਗ੍ਰਹ ਵਿਭਾਗ ਦਾ ਮੁਖੀ ਅਤੇ ਰਾਜਕੁਮਾਰਾਂ ਦਾ ਸਲਾਹਕਾਰ ਸੀ । ਇਸ ਨੇ ਆਪਣਾ ਇਕ ਵਿਸ਼ੇਸ਼ਣ 'ਖਾਦਿਅਟ ਪਾਕਿਕ' ਵੀ ਦਿੱਤਾ ਹੈ । ਇਹ ਸ਼ਬਦ ਇਸ ਦੇ ਬੰਸ ਦਾ ਉਪਾਧੀ ਸੂਚਕ ਸਮਝਿਆ ਜਾਂਦਾ ਹੈ ।

ਉਪਰੋਕਤ ਅਭਿਲੇਖ ਵਿਚ ਉਸ ਦੇ ਲਿਖਣ ਦੀ ਮਿਤੀ ਨਹੀਂ ਦਿੱਤੀ ਗਈ ਐਪਰ ਇਸ ਵਿਚ ਸਮੁਦ੍ਰਗੁਪਤ ਦੀਆਂ ਮਹਾਨ ਜਿੱਤਾਂ ਦਾ ਵਰਣਨ ਹੈ । ਇਸ ਤੋਂ ਸਪਸ਼ਟ ਹੈ ਕਿ ਇਸਦਾ ਲਿਖਣ ਸਮਾਂ 350 ਈ. ਦੇ ਲਗਭਗ ਹੀ ਹੋਵੇਗਾ । ਇਸ ਸਾਰੇ ਤੋਂ ਹਰੀਸੇਨ ਦਾ ਜੀਵਨਕਾਲ ਈਸਾ ਦੀ ਚੌਥੀ ਸਦੀ ਦਾ ਮੱਧ ਅਨੁਮਾਇਆ ਜਾ ਸਕਦਾ ਹੈ ।

ਹਰੀਸੇਨ ਸਮਰਾਟ ਸਮੁਦ੍ਰਗੁਪਤ ਦਾ ਖ਼ਾਸ ਕਿਰਪਾ-ਪਾਤਰ ਸੀ । ਉਸਦੀ ਪ੍ਰੇਰਣਾ ਨਾਲ ਹੀ ਸਰੀਸੇਨ ਦੀ ਕਾਵਿ-ਪ੍ਰਤਿਭਾ ਉੱਤੇ ਨਿਖਾਰ ਆਇਆ ਸੀ । ਵਾਰਤਕ ਵਿਚ ਲਿਖੇ ਇਸ ਲੇਖ ਵਿਚ ਅਨੁਪ੍ਰਾਸ ਰੂਪਕ ਆਦਿ ਦੀ ਵਰਤੋਂ ਵੀ ਹੋਈ ਹੈ ਜਿਸ ਤੋਂ ਉਸ ਵੇਲੇ ਦੇ ਸੰਸਕ੍ਰਿਤ-ਕਾਵਿ ਦੇ ਵਿਕਾਸ ਦੇ ਅਧਿਐਨ ਵਿਚ ਮਹੱਤਵਪੂਰਨ ਸਹਾਇਤਾ ਮਿਲਦੀ ਹੈ ਅਤੇ ਸਮੁਦ੍ਰਗੁਪਤ ਦੇ ਰਾਜਨੀਤਕ ਜੀਵਨ ਉਤੇ ਰੌਸ਼ਨੀ ਵੀ ਪੈਂਦੀ ਹੈ ।

—ਸਰੁਤੀਕਾਂਤ

**ਹਰੀਹਰ :** ਭਾਰਤ ਦੇ ਕਰਨਾਟਕ ਰਾਜ ਵਿਚ ਚਿਤਰਦੁਰਗ ਜ਼ਿਲ੍ਹੇ ਦਾ ਇਕ ਸ਼ਹਿਰ ਹੈ, ਜੋ ਤੁੰਗਭਦਰਾ ਦਰਿਆ ਦੇ ਕੰਢੇ ਤੇ ਸਥਿਤ ਹੈ । ਰਵਾਇਤ ਹੈ ਕਿ ਇਥੇ ਗੁਹਾ ਜਾਂ ਗੁਹਾਸੁਰਾ ਨਾਂ ਦਾ ਇਕ ਦਿਉ ਰਿਹਾ ਕਰਦਾ ਸੀ । ਉਸ ਨੇ ਬ੍ਰਹਮਾ ਤੋਂ ਇਹ ਵਰਦਾਨ ਲਿਆ ਸੀ ਕਿ ਹਰੀ (ਵਿਸ਼ਨੂੰ) ਜਾਂ ਹਰ (ਸ਼ਿਵ) ਉਸ ਨੂੰ ਮਾਰ ਨਾ ਸਕਣ । ਦੇਵਤੇ ਅਤੇ ਜਨਤਾ ਉਸ ਤੋਂ ਦੁਖੀ ਹੋ ਗਏ । ਦੇਵਤਿਆਂ ਨੇ ਜਨਤਾ ਨੂੰ ਉਸ ਤੋਂ ਬਚਾਉਣ ਦੀ ਇਕ ਸਕੀਮ ਸੋਚੀ । ਦੋਹਾਂ ਦੇਵਤਿਆਂ ਨੇ ਮਿਲ ਕੇ 'ਹਰੀਹਰ' ਨਾਂ ਦੇ ਦੇਵਤੇ ਦਾ ਰੂਪ ਧਾਰਨ ਕਰ ਲਿਆ ਅਤੇ ਦਿਉ ਨੂੰ ਖ਼ਤਮ ਕਰ ਦਿੱਤਾ । ਇਸ ਤਰ੍ਹਾਂ ਇਸ ਸ਼ਹਿਰ ਦਾ ਨਾਂ ਹਰੀਹਰ ਪਿਆ । ਇਸ ਸ਼ਹਿਰ ਦੀ ਇਤਿਹਾਸਕ ਮਹੱਤਤਾ ਵੀ ਕਾਫ਼ੀ ਹੈ । ਬਾਰ੍ਹਵੀਂ ਸਦੀ ਵਿਚ ਇਥੇ ਉਛਾਂਗੀ ਦੇ ਪਾਂਡਿਆਂ ਦਾ ਰਾਜ ਸੀ । ਇਥੇ 1223 ਈ. ਵਿਚ ਹਾਇਸਲਾਸ ਖ਼ਾਨਦਾਨ ਦੀ ਹਕੂਮਤ ਸਮੇਂ ਹਰੀਹਰਸਵਰ ਨਾਂ ਦਾ ਮੰਦਰ ਬਣਿਆ ਸੀ । ਸੋਲ੍ਹਵੀਂ ਸਦੀ ਵਿਚ ਇਥੇ ਵਿਜੇਨਗਰ ਦੀ ਹਕੂਮਤ ਵੀ ਰਹੀ । ਮਰਹਟਿਆਂ ਦਾ ਵੀ ਇਸ ਉੱਤੇ ਕਾਫ਼ੀ ਚਿਰ ਤਕ ਕਬਜ਼ਾ ਰਿਹਾ । ਸੰਨ 1871 ਵਿਚ ਇਥੇ ਮਿਉਂਸਪਲ ਕਮੇਟੀ ਕਾਇਮ ਹੋਈ ਸੀ ।

ਆਬਾਦੀ— 33,896 (1971)

14° 30′ ਉ. ਵਿਥ.; 75° 48′ ਪੂ. ਲੰਬ.

**ਹਰੀ ਕਿਸ਼ਨ :** ਸੁਤੰਤਰਤਾ ਸੰਗਰਾਮੀਆ ਹਰੀ ਕਿਸ਼ਨ ਪੰਜਾਬ ਦੇ ਗਵਰਨਰ ਨੂੰ ਗੋਲੀ ਨਾਲ ਉਡਾਉਣ ਦੀ ਸਾਜ਼ਸ਼ ਵਿਚ ਸ਼ਹੀਦ ਹੋਇਆ । ਇਸ ਦਾ ਜਨਮ ਪੱਛਮੀ ਪਾਕਿਸਤਾਨ ਦੇ ਜ਼ਿਲ੍ਹਾ ਮਰਦਾਨ ਵਿਚ ਪਿੰਡ ਘੱਲਾਧਰ ਵਿਖੇ ਸ੍ਰੀ ਗੁਰਦਾਸ ਮੱਲ ਦੇ ਘਰ ਜੂਨ, 1909 ਵਿਚ ਹੋਇਆ । ਇਸ ਨੇ ਵਿਦਿਆਰਥੀ ਹੁੰਦਿਆਂ ਹੋਇਆਂ ਵੀ 'ਖੁਦਾਈ ਖਿਦਮਤਗਾਰ ਲਹਿਰ' ਵਿਚ ਅਤੇ ਨੌਜਵਾਨ ਭਾਰਤ ਸਭਾ ਵਿਚ ਸਰਗਰਮੀ ਭਰਪੂਰ ਹਿੱਸਾ ਪਾਇਆ । ਸੰਨ 1930 ਵਿਚ ਨਾਫ਼ਰਮਾਨੀ ਲਹਿਰ ਵਿਚ ਵੀ ਸ਼ਾਮਲ ਹੋਇਆ । ਫਿਰ ਇਸ ਨੇ ਉਸ ਸਮੇਂ ਦੇ ਪੰਜਾਬ ਦੇ ਗਵਰਨਰ ਸਰ ਜਾਫ਼ਰੀ ਡੀ ਮਾਂਟਮੋਰੈਸੀ ਨੂੰ ਮਾਰਨ ਦੀ ਵਿਉਂਤ ਬਣਾਈ ਅਤੇ ਇਸ ਵਿਉਂਤ ਨੂੰ ਸਿਰੇ ਚਾੜ੍ਹਨ ਲਈ ਇਸ ਨੇ ਆਪ ਹੀ 23 ਦਸੰਬਰ, 1930 ਦੇ ਦਿਨ ਲਾਹੌਰ ਯੂਨੀਵਰਸਿਟੀ ਵਿਚ ਹੋ ਰਹੀ ਕਨਵੋਕੇਸ਼ਨ ਵਿਚ ਗੋਲੀ ਚਲਾਈ, ਜਿਸ ਨਾਲ ਗਵਰਨਰ ਜ਼ਖ਼ਮੀ ਹੋ ਗਿਆ ਅਤੇ ਇਕ ਪੁਲਸ ਅਫ਼ਸਰ ਮਾਰਿਆ ਗਿਆ । ਇਸ ਜੁਰਮ ਵਿਚ ਇਸ ਨੂੰ ਗ੍ਰਿਫ਼ਤਾਰ ਕਰਕੇ ਇਸ ਸਾਜ਼ਸ਼ ਅਤੇ ਕਤਲ ਸਬੰਧੀ ਮੁਕਦਮਾ ਚਲਾਇਆ ਗਿਆ । ਮੁਕਦਮੇ ਦੌਰਾਨ ਇਸਨੂੰ ਮੌਤ ਦੀ ਸਜ਼ਾ ਦਾ ਹੁਕਮ ਹੋਇਆ ।


ਹਰੀ ਕਿਸ਼ਨ

9 ਜੂਨ, 1931 ਨੂੰ ਮੀਆਂ ਵਾਲੀ ਜੇਲ੍ਹ ਵਿਚ ਇਸ ਨੂੰ ਫਾਂਸੀ ਦਿੱਤੀ ਗਈ ।

ਹ. ਪੁ.—ਹੂ.ਇੰਡੀ. ਮਾਰ.

**ਹਰੀਕੇ ਪੱਤਣ :** ਪੰਜਾਬ ਦੇ ਜ਼ਿਲ੍ਹਾ ਅੰਮ੍ਰਿਤਸਰ ਦੀ ਪੱਟੀ ਤਹਿਸੀਲ ਦੇ ਪਿੰਡ ਹਰੀਕੇ ਦੇ ਨੇੜੇ ਇਕ ਪੱਤਣ ਹੈ ਜੋ ਤਰਨਤਾਰਨ ਤੋਂ 32 ਕਿ. ਮੀ. ਅਤੇ ਪੱਟੀ ਤੋਂ ਲਗਭਗ 15 ਕਿ. ਮੀ. ਦੂਰ ਅੰਮ੍ਰਿਤਸਰ-ਮੋਗਾ ਸੜਕ ਉੱਤੇ ਸਥਿਤ ਹੈ । ਇਸ ਥਾਂ ਦਰਿਆ ਬਿਆਸ, ਸਤਲੁਜ ਦਰਿਆ ਵਿਚ ਆ ਕੇ ਮਿਲਦਾ ਹੈ । ਇਥੇ ਹੁਣ ਇਕ ਵੱਡਾ ਡੈਮ ਬਣਾਇਆ ਗਿਆ ਹੈ ਜਿਥੋਂ ਦੋ ਵੱਡੀਆਂ ਨਹਿਰਾਂ ਕੱਢੀਆਂ ਗਈਆਂ ਹਨ । ਇਨ੍ਹਾਂ ਵਿਚੋਂ ਇਕ ਦਾ ਨਾਂ ਰਾਜਸਥਾਨ ਨਹਿਰ ਹੈ । ਇਹ ਬਹੁਤ ਵੱਡੀ ਨਹਿਰ ਹੈ ਅਤੇ ਰਾਜਸਥਾਨ ਵਿਚ ਸੂਰਤਗੜ੍ਹ ਤੇ ਉਸਤੋਂ ਪਾਰਲੇ ਇਲਾਕਿਆਂ ਦੀ ਸਿੰਜਾਈ ਕਰਦੀ ਹੈ । ਇਹ ਹੈੱਡ ਵਰਕਸ ਆਪਣੀ ਖ਼ੂਬਸੂਰਤੀ ਸਦਕੇ ਹੁਣ ਸੈਲਾਨੀਆ ਲਈ ਦਿਲਚਸਪ ਸਥਾਨ ਬਣਦਾ ਜਾ ਰਿਹਾ ਹੈ ।

ਇਸ ਪੱਤਣ ਦੇ ਨੇੜੇ ਹੀ ਹਰੀਕੇ ਪਿੰਡ ਹੈ । ਇਥੇ ਸ੍ਰੀ ਗੁਰੂ ਅੰਗਦ ਦੇਵ ਜੀ ਆਏ ਸਨ ਜਿਨ੍ਹਾਂ ਦੀ ਯਾਦ ਵਿਚ ਇਕ ਗੁਰਦੁਆਰਾ ਵੀ ਬਣਾਇਆ ਗਿਆ ਹੈ ।

ਹ. ਪੁ.—ਮ. ਕੋ

**ਹਰੀਚੰਦ ਹੰਡੂਰੀਆ :** ਇਹ ਹੰਡੂਰ ਦਾ ਪਹਾੜੀ ਰਾਜਾ ਸੀ ਜੋ ਭੰਗਾਣੀ ਦੇ ਯੁੱਧ ਵਿਚ ਕਮਾਲ ਦੀ ਬਹਾਦਰੀ ਨਾਲ ਲੜਿਆ ਸੀ। ਇਸਦੇ ਕਹਿਣ ਤੇ ਹੀ ਰਾਜਾ ਫ਼ਤਹਿ ਸ਼ਾਹ ਨੇ ਭੀਖ਼ਣ ਸ਼ਾਹ ਦੀ ਕਮਾਨ ਹੇਠ ਪਠਾਣਾਂ ਨੂੰ ਹਰਾਵਲ ਦਸਤੇ ਵਜੋਂ ਭੇਜਿਆ। ਇਹ ਰਾਜਾ ਭੀਮਚੰਦ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਜੰਗ ਦੇ ਮੈਦਾਨ ਵਿਚ ਉਸ ਵੇਲੇ ਮੁਕਾਬਲੇ ਵਿਚ ਉੱਭਰ ਕੇ ਆਇਆ ਜਦੋਂ ਗੁਰੂ ਜੀ ਦੀ ਧਿਰ ਦਾ ਸਾਹਿਬ ਚੰਦ ਆਪਣੀ ਸੂਰਬੀਰਤਾ ਨਾਲ ਦੁਸ਼ਮਣਾਂ ਵਿਚ ਦਹਿਸ਼ਤ ਫੈਲਾ ਰਿਹਾ ਸੀ। ਜਲਦੀ ਹੀ ਹਰੀ ਚੰਦ ਦੀ ਤੀਰ-ਅੰਦਾਜ਼ੀ ਨੇ ਪਹਾੜੀਆਂ ਦਾ ਪਲੜਾ ਭਾਰੀ ਕਰ ਦਿੱਤਾ। ਗੁਰੂ ਜੀ ਦੇ ਕਹਿਣ ਤੇ ਪਹਿਲਾਂ ਦਯਾ ਰਾਮ ਤੇ ਫਿਰ ਜੀਤ ਮੱਲ ਨੇ ਇਸਨੂੰ ਆ ਲਲਕਾਰਿਆ। ਹਰੀਚੰਦ ਦਾ ਘੋੜਾ ਵੀ ਆਪਣੇ ਮਾਲਕ ਵਾਂਗ ਹੀ ਚੁਸਤ ਤੇ ਤੇਜ਼-ਤਰਾਰ ਸੀ। ਜੀਤ ਮੱਲ ਤੇ ਹਰੀ ਚੰਦ ਦੋਹਾਂ ਦੇ ਘੋੜੇ ਮਾਰੇ ਗਏ। ਫਿਰ ਉਨ੍ਹਾਂ ਤਲਵਾਰਾਂ ਧੂਹ ਲਈਆਂ। ਲੋਹੇ ਨਾਲ ਲੋਹਾ ਆਣ ਖੜਕਿਆ। ਕਾਫ਼ੀ ਦੇਰ ਆਪਣੀ ਬਹਾਦਰੀ ਦਾ ਸਬੂਤ ਦੇਣ ਮਗਰੋਂ ਦੋਵੇਂ ਧਰਤੀ ਤੇ ਡਿੱਗ ਪਏ। ਹਰੀਚੰਦ ਬੇਹੋਸ਼ ਹੋ ਗਿਆ ਅਤੇ ਜੀਤ ਮੱਲ ਸ਼ਹੀਦ ਹੋ ਗਿਆ। ਘਾਇਲ ਹਰੀ ਚੰਦ ਨੂੰ ਜਦੋਂ ਹੋਸ਼ ਆਈ ਤਾਂ ਇਹ ਮੁਕਾਬਲੇ ਵਿਚ ਮੁੜ ਆਣ ਡੱਟਿਆ ਤੇ ਪਹਾੜੀਆਂ ਨੂੰ ਜੂਝਣ ਲਈ ਹਲੂਣਿਆਂ ਅਤੇ ਗੁਰੂ ਜੀ ਦੀ ਸੈਨਾ ਤੇ ਤੀਰਾਂ ਦੀ ਬਾਰਿਸ਼ ਕਰ ਦਿੱਤੀ। ਹੁਣ ਦਸ਼ਮੇਸ਼ ਪਿਤਾ ਆਪ ਹਰੀ ਚੰਦ ਦੇ ਮੁਕਾਬਲੇ ਵਿਚ ਆ ਡਟੇ। ਹਰੀ ਚੰਦ ਨੇ ਉਨ੍ਹਾਂ ਤੇ ਤੀਰ ਵਰ੍ਹਾਏ। ਇਕ ਤੀਰ ਗੁਰੂ ਜੀ ਦੇ ਘੋੜੇ ਨੂੰ ਲੱਗਾ ਦੂਜਾ ਉਨ੍ਹਾਂ ਦੇ ਕੰਨ ਕੋਲੋਂ ਸ਼ੂਕਦਾ ਨਿਕਲ ਗਿਆ ਤੇ ਤੀਜਾ ਉਨ੍ਹਾਂ ਦੇ ਕਮਰ ਬੰਦ ਵਿਚ ਆਣ ਖੁੱਭਿਆ ਤੇ ਉਸਦੀ ਚੁੰਝ ਗੁਰੂ ਜੀ ਦੇ ਸ਼ਰੀਰ ਨੂੰ ਜਾ ਚੁੱਭੀ। ਫਿਰ ਦਸ਼ਮੇਸ਼ ਦੀ ਵਾਰੀ ਆਈ ਤੇ ਉਨ੍ਹਾਂ ਦੇ ਕੰਨਾਂ ਤਕ ਖਿੱਚ ਕੇ ਛੱਡੇ ਤੀਰ ਨੇ ਹਰੀ ਚੰਦ ਨੂੰ ਦੂਜੀ ਦੁਨੀਆ ਵਿਚ ਪਹੁੰਚਾ ਦਿੱਤਾ। ਦਸ਼ਮੇਸ਼ ਪਿਤਾ ਨੇ ਇਸ ਯੁੱਧ ਤੇ ਹਰੀ ਚੰਦ ਹੰਡੂਰੀਏ ਦੀ ਮੌਤ ਦਾ ਦ੍ਰਿਸ਼ ਆਪਣੀ ਜੀਵਨ ਕਥਾ 'ਬਚਿੱਤਰ ਨਾਟਕ' ਵਿਚ ਬੜੀ ਜੋਸ਼-ਭਰਪੂਰ ਤੇ ਚਿਤਰਮਈ ਸ਼ੈਲੀ ਵਿਚ ਉਲੀਕਿਆ ਹੈ। ਹਰੀ ਚੰਦ ਬਾਰੇ ਗੁਰੂ ਜੀ ਦੀ ਇਕ ਸਤਰ "ਤਹਾਂ ਏਕ ਬੀਰੰ ਹਰੀ ਚੰਦ ਕੋਪਯੋ" ਉਸਦੀ ਬਹਾਦਰੀ ਦੀ ਗਵਾਹੀ ਭਰਦੀ ਹੈ।

ਹ. ਪੁ.—ਮ. ਕੋ.; ਸਿੱਖ ਰਿਲੀਜਨ—ਮੈਕਾਲਫ਼.

**ਹਰੀਚੰਦਰ (ਜੈਨ ਕਵੀ) :** ਇਹ ਇਕ ਦਿਗੰਬਰ ਜੈਨ ਕਵੀ ਸੀ, ਜਿਸਦੀ ਪ੍ਰਸਿਧੀ ਦਾ ਆਧਾਰ 'ਧਰਮਸ਼ਰਮਅਭਯੁਦਯ' ਨਾਂ ਦਾ ਸੰਸਕ੍ਰਿਤ ਮਹਾਂਕਵਿ ਹੈ। ਇਸਦਾ ਸਮਾਂ 11ਵੀਂ ਸਦੀ ਈਸਵੀ ਮੰਨਿਆ ਜਾਂਦਾ ਹੈ। ਹਰੀਚੰਦਰ ਦਾ ਜਨਮ ਨੋਮਕ ਵੰਸ਼ ਦੀ ਕਾਯਸਥ ਕੁਲ ਵਿਚ ਆਦਿਦੇਵ ਦੇ ਘਰ ਮਾਤਾ ਰਥਿਆ ਦੀ ਕੁੱਖੋਂ ਹੋਇਆ। ਹਰੀਚੰਦਰ ਆਪਣੇ ਆਪ ਨੂੰ ਰਸਧੁਨੀ (ਭਾਰਤੀ ਕਾਵਿ ਸ਼ਾਸਤਰ ਦੀ ਸੰਪ੍ਰਦਾਇ) ਦਾ ਅਨੁਆਈ ਦਸਦਾ ਹੈ।

'ਧਰਮਸ਼ਰਮਅਭਯੁਦਯ' 21 ਸਰਗਾਂ ਦਾ ਇਕ ਉੱਚ ਕੋਟੀ ਦਾ ਗ੍ਰੰਥ ਹੈ, ਜਿਸਦਾ ਨਾਇਕ ਜੈਨੀਆਂ ਦਾ ਪੰਦਰ੍ਹਵਾਂ ਤੀਰਥੰਕਰ ਧਰਮਨਾਥ ਹੈ। ਇਸ ਵਿਚ ਨਗਰ-ਵਰਣਨ, ਰਿਤੂ ਵਰਣਨ, ਯਾਤਰਾ, ਸਵੰਬਰ, ਵਿਹਾਰ, ਰਾਜ, ਤਪ ਆਦਿ ਸੰਸਕ੍ਰਿਤ ਮਹਾਂਕਾਵਿ ਦੇ ਸਾਰੇ ਗੁਣ ਮਿਲਦੇ ਹਨ। ਅਸਲ ਵਿਚ ਇਹ ਇਕ ਉਸਤਾਦ ਕਵੀ ਦੀ ਪ੍ਰੌਢ ਰਚਨਾ ਹੈ, ਜਿਸ ਉਤੇ ਕਾਲੀਦਾਸ ਦਾ ਪ੍ਰਭਾਵ ਸਪਸ਼ਟ ਰੂਪ ਵਿਚ ਦਿਸ ਆਉਂਦਾ ਹੈ। ਹਰੀਚੰਦਰ ਦੀ ਇਸ ਰਚਨਾ ਦਾ 12ਵੀਂ ਸਦੀ ਦੇ ਸ੍ਰੀਹਰਸ਼ ਦੇ 'ਨੈਸ਼ਧੀਯਚਰਿਤ' ਤੇ ਕਾਫ਼ੀ ਪ੍ਰਭਾਵ ਜਾਪਦਾ ਹੈ।

ਹ. ਪੁ.—ਗਿ. ਵਿ. ਕੋ.

**ਹਰੀਚੰਦਰ ਭੱਟਾਰ :** ਮਹਾਕਵੀ ਬਾਣਭੱਟ (ਲਗਭਗ 7ਵੀਂ ਸਦੀ ਈ. ਦਾ ਪਹਿਲਾ ਅੱਧ) ਨੇ ਆਪਣੇ 'ਹਰਸ਼ਚਰਿਤ' ਦੇ ਆਰੰਭ ਵਿਚ ਭੱਟਾਰ ਹਰੀਚੰਦਰ ਨੂੰ ਇਕ ਬਹੁਤ ਉੱਘਾ ਗੱਦ-ਲੇਖਕ ਕਹਿ ਕੇ ਯਾਦ ਕੀਤਾ ਹੈ। ਐਪਰ ਅਜੇ ਤਕ ਭੱਟਾਰ ਦਾ ਲਿਖਿਆ ਕੋਈ ਉੱਤਮ ਗੱਦ ਦਾ ਨਮੂਨਾ ਪੇਸ਼ ਕਰਨ ਵਾਲਾ ਗ੍ਰੰਥ ਨਹੀਂ ਮਿਲਿਆ। ਹਰੀਚੰਦਰ ਅਤੇ ਇਸਦੇ ਸਮੇਂ ਬਾਰੇ ਵੱਖ-ਵੱਖ ਅਨੁਮਾਨ ਲਗਾਏ ਜਾਂਦੇ ਹਨ ਪਰ ਅਜੇ ਤਕ ਨਿਸ਼ਚਿਤ ਰੂਪ ਵਿਚ ਕੁਝ ਨਹੀਂ ਆਖਿਆ ਜਾ ਸਕਦਾ। ਭੱਟਾਰ ਸ਼ਬਦ ਰਾਜਾ ਅਤੇ ਜੈਨ ਸਾਧੂਆਂ ਦੀ ਇਕ ਸੰਪ੍ਰਦਾਇ ਲਈ ਵਰਤਿਆ ਜਾਂਦਾ ਹੈ। ਇਸ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਹਰੀਚੰਦ ਭੱਟਾਰ ਦਾ ਜਨਮ ਕਿਸੇ ਰਾਜ-ਬੰਸ ਵਿਚ ਹੋਇਆ ਹੋਵੇਗਾ ਅਤੇ ਇਹ ਇਕ ਜੈਨ ਸਾਧੂ ਵੀ ਰਿਹਾ ਹੋਵੇਗਾ ਪਰ ਯਕੀਨੀ ਤੌਰ ਤੇ ਇਹ 'ਧਰਮਸ਼ਰਮਅਭਯੁਦਯ' ਦੇ ਕਰਤਾ ਹਰੀਚੰਦਰ ਤੋਂ ਭਿੰਨ ਹੈ।

—ਸ਼ਰੁਤੀਕਾਂਤ

**ਹਰੀ ਚੰਦ, ਰਾਜਾ :** ਰਾਜਾ ਹਰੀ ਚੰਦ ਸੂਰਜ ਵੰਸ਼ ਦਾ ਅਠਾਈਵਾਂ ਰਾਜਾ ਅਤੇ ਰਾਜਾ ਤ੍ਰਿਸ਼ੰਕੂ ਦਾ ਪੁੱਤਰ ਸੀ। ਇਹ ਆਪਣੀ ਰਹਿਮਦਿਲੀ ਅਤੇ ਨਿਆਂ ਲਈ ਮਸ਼ਹੂਰ ਸੀ। ਮਹਾਂਭਾਰਤ ਵਿਚ ਲਿਖਿਆ ਹੈ ਕਿ ਰਾਜਸੂਯ ਯੱਗ ਕਰਨ ਦੇ ਕਾਰਨ ਬਹੁਤਾ ਦਾਨ ਦੇਣ ਕਰਕੇ ਇਹ ਇੰਦਰ ਲੋਕ ਨੂੰ ਪ੍ਰਾਪਤ ਹੋਇਆ। ਮਾਰਕੰਡੇ ਪੁਰਾਣ ਵਿਚ ਲਿਖਿਆ ਹੈ ਕਿ ਇਕ ਦਿਨ ਜਦ ਰਾਜਾ ਹਰੀ ਚੰਦ ਸ਼ਿਕਾਰ ਖੇਡਣ ਗਿਆ ਤਾਂ ਇਸ ਨੂੰ ਇਸਤਰੀਆਂ ਦੇ ਵਿਰਲਾਪ ਦੀ ਆਵਾਜ਼ ਆਈ, ਜੋ "ਵਿਦਯਾ-ਕਲਾ" ਇਸਤਰੀ ਰੂਪ ਹੋਈਆਂ ਵਿਸ਼ਵਾਮਿੱਤਰ ਦੇ ਭੈ ਤੋਂ ਰੋ ਰਹੀਆਂ ਸਨ। ਹਰੀ ਚੰਦ ਦੁਖੀਆਂ ਨੂੰ ਬਚਾਉਣ ਲਈ ਅੱਗੇ ਵਧਿਆ ਤਾਂ ਵਿਸ਼ਵਾ ਮਿੱਤਰ ਗੁੱਸੇ ਹੋਇਆ। ਹਰੀ ਚੰਦ ਦੇ ਜਾਣ ਪਰ ਉਹ ਇਸਤਰੀਆਂ ਲੋਪ ਹੋ ਗਈਆਂ, ਜਿਸ ਤੋਂ ਰਾਜੇ ਨੂੰ ਭਾਰੀ ਹੈਰਾਨੀ ਹੋਈ। ਵਿਸ਼ਵਾਮਿੱਤਰ ਨੇ ਬ੍ਰਾਹਮਣ ਹੋਣ ਦੀ ਹਾਲਤ ਵਿਚ ਰਾਜੇ ਪਾਸੋਂ ਦਾਨ ਮੰਗਿਆ ਤਾਂ ਇਹ ਕਹਿਣ ਲੱਗਾ ਜੋ ਵੀ ਦਾਨ ਮੰਗੋਂ ਮੈਂ ਦੇਣ ਨੂੰ ਤਿਆਰ ਹਾਂ। ਵਿਸ਼ਵਾਮਿੱਤਰ ਨੇ ਰਾਜੇ ਪਾਸੋਂ ਸਭ ਧਨ ਦੌਲਤ ਲੈ ਕੇ ਇਸ ਪਾਸ ਕੇਵਲ ਇੱਕ ਵਲਕਲ ਦੀ ਪੋਸ਼ਾਕ, ਪੁੱਤਰ ਅਤੇ ਇਸਤਰੀ ਨੂੰ ਰਹਿਣ ਦਿੱਤਾ। ਖ਼ਾਲੀ ਹੱਥ ਹੋ ਕੇ ਹਰੀ ਚੰਦ ਨੇ ਆਪਣੀ ਰਾਜਧਾਨੀ ਨੂੰ ਛੱਡਿਆ। ਕੰਗਾਲ ਦਸ਼ਾ ਵਿਚ ਰਾਜਾ ਬਨਾਰਸ ਵੱਲ ਉਠ ਤੁਰਿਆ ਪਰ ਨਿਰਦਈ ਰਿਸ਼ੀ ਉਸ ਨੂੰ ਉਥੇ ਭੀ ਹੋਰ ਦੁੱਖ ਦੇਣ ਲਈ ਉਡੀਕ ਰਿਹਾ ਸੀ ਅਤੇ ਕਹਿਣ ਲੱਗਾ ਕਿ ਦਾਨ ਦੀ ਦੱਛਣਾ ਦੇ ਕੇ ਤੂੰ ਆਪਣਾ ਪ੍ਰਣ ਪੂਰਾ ਕਰ। ਛਾਤੀ ਤੇ ਪੱਥਰ ਰੱਖਕੇ ਹਰੀਚੰਦ ਨੇ ਪੁਤਰ ਅਤੇ ਇਸਤਰੀ ਨੂੰ ਵੇਚਿਆ ਅਤੇ ਆਪ ਚੰਡਾਲ (ਜੋ ਅਸਲ ਵਿਚ ਧਰਮਰਾਜ ਸੀ) ਪਾਸ ਵਿਕਿਆ।

ਚੰਡਾਲ ਨੇ ਇਸ ਨੂੰ ਸ਼ਮਸ਼ਾਨ ਭੂਮੀ ਵੱਲ ਘੱਲਿਆ ਕਿ ਜਾ ਕੇ ਮੁਰਦਿਆਂ ਦੇ ਖੱਫਣ ਲਿਆਵੇ। ਸੋ ਇਹ ਨੀਚ ਕੰਮ ਕਰਦਿਆਂ ਇਸਨੇ ਇਥੇ ਬਾਰ੍ਹਾਂ ਮਹੀਨੇ ਗੁਜ਼ਾਰੇ। ਇਕ ਦਿਨ ਇਸ ਦੀ ਰਾਣੀ ਤਾਰਾਮਤੀ ਆਪਣੇ ਮੁਰਦਾ ਪੁੱਤਰ ਰੋਹਿਤ ਨੂੰ, ਜਿਸਨੂੰ ਕਿ ਸੱਪ ਲੜ ਗਿਆ ਸੀ, ਸਾੜਨ ਲਈ ਸ਼ਮਸ਼ਾਨਭੂਮੀ ਆਈ। ਦੋਹਾਂ ਨੇ ਇਕ ਦੂਸਰੇ ਨੂੰ ਪਛਾਣ ਲਿਆ ਅਤੇ ਚਾਹਿਆ ਕਿ ਆਪਣੇ ਪੁੱਤਰ ਦੀ ਚਿਖਾ ਤੇ ਸੜ ਮਰੀਏ, ਪਰ ਹਰੀ ਚੰਦ ਆਪਣੇ ਚੰਡਾਲ ਸਵਾਮੀ ਦੀ ਆਗਿਆ ਤੋਂ ਬਿਨਾ ਅਜਿਹਾ ਨਹੀਂ ਕਰਨਾ ਚਾਹੁੰਦਾ ਸੀ ਅਤੇ ਫ਼ਰਜ਼ ਦੇ ਪੂਰਾ ਕਰਨ ਲਈ ਦ੍ਰਿੜ੍ਹ ਸੀ। ਇਸ ਤੇ ਪ੍ਰਸੰਨ ਹੋ ਕੇ ਸਾਰੇ ਦੇਵਤੇ ਆ ਪਹੁੰਚੇ ਅਤੇ ਨਾਲ ਹੀ ਧਰਮਰਾਜ ਅਤੇ ਵਿਸ਼ਵਾਮਿੱਤਰ ਵੀ ਸਨ। ਇੰਦਰ ਨੇ ਹਰੀ ਚੰਦ ਨੂੰ ਕਿਹਾ ਕਿ ਤੇਰੀ ਇਸਤਰੀ ਅਤੇ ਪੁੱਤਰ ਨੇ ਆਪਣੇ ਸ਼ੁਭ ਕਰਮਾਂ ਨਾਲ

ਸਵਰਗ ਨੂੰ ਵੀ ਜਿੱਤ ਲਿਆ ਹੈ। ਹਰੀ ਚੰਦ ਨੇ ਕਿਹਾ ਕਿ ਮੈਂ ਆਪਣੇ ਮਾਲਕ ਚੰਡਾਲ ਦੀ ਆਗਿਆ ਬਿਨਾ ਸਵਰਗ ਵਿਚ ਨਹੀਂ ਜਾ ਸਕਦਾ ਤਦ ਧਰਮਰਾਜ ਨੇ ਚੰਡਾਲ ਰੂਪ ਵਿਚ ਪ੍ਰਗਟ ਹੋ ਕੇ ਸਾਖਿਆਤ ਦਰਸ਼ਨ ਦਿੱਤੇ। ਜਦ ਇਹ ਗੱਲ ਹੋ ਚੁੱਕੀ ਤਾਂ ਹਰੀ ਚੰਦ ਨੇ ਕਿਹਾ ਕਿ ਮੈਂ ਆਪਣੀ ਪਰਜਾ ਬਿਨਾ ਸਵਰਗ ਵਿਚ ਨਹੀਂ ਜਾਵਾਂਗਾ। ਇਹ ਗੱਲ ਵੀ ਇੰਦਰ ਨੇ ਮੰਨ ਲਈ ਅਤੇ ਜਦੋਂ ਵਿਸ਼ਵਾਮਿੱਤਰ ਨੇ ਇਸ ਦੇ ਪੁੱਤਰ ਰੋਹਿਤ ਨੂੰ ਰਾਜ ਤਿਲਕ ਦੇ ਦਿੱਤਾ ਤਾਂ ਹਰੀ ਚੰਦ ਆਪਣੇ ਮਿੱਤਰਾਂ ਅਤੇ ਪਰਜਾ ਸਹਿਤ ਸਵਰਗ ਨੂੰ ਗਿਆ।

ਨਾਰਦ ਮੁਨੀ ਨੇ ਇਸ ਦਾ ਪੁੰਨ ਨਾਸ਼ ਕਰਨ ਲਈ ਫਰੇਬ ਨਾਲ ਇਸ ਦੇ ਮੂੰਹੋਂ ਆਪਣੀ ਉਸਤਤ ਕਰਵਾਈ, ਜਿਸ ਤੋਂ ਇਹ ਸਵਰਗ ਵਿਚੋਂ ਕੱਢਿਆ ਗਿਆ। ਜਦ ਇਹ ਸਵਰਗ ਵਿਚੋਂ ਡਿਗ ਰਿਹਾ ਸੀ ਤਾਂ ਇਸ ਨੇ ਈਸ਼ਵਰ ਤੋਂ ਭੁੱਲ ਬਖ਼ਸ਼ਾਈ ਅਤੇ ਇਹ ਬਖ਼ਸ਼ਿਆ ਗਿਆ ਅਤੇ ਹੇਠਾਂ ਵੱਲ ਆਉਂਦਾ ਇਹ ਰਸਤੇ ਵਿਚ ਰੋਕਿਆ ਗਿਆ।

ਹਰੀ ਚੰਦ ਅਤੇ ਇਸ ਦੀ ਪਰਜਾ ਇਕ ਹਵਾਈ ਨਗਰ 'ਹਰਿਸ਼ਚੰਦਰਪੁਰ' ਵਿਚ ਰਹਿੰਦੇ ਹਨ, ਜਿਸ ਦੇ ਸ਼ੋਭਨਗਰ, ਹਰਿਚੰਦੌਰੀ, ਗੰਧਰਵ ਨਗਰ, ਚਿਤ੍ਰਿਮ, ਸੀਕੋਟ ਆਦਿ ਨਾਂ ਕਲਪੇ ਹੋਏ ਹਨ।

ਸੰਸਾਰ ਦੇ ਮਾਇਕ ਪਦਾਰਥ, ਜੋ ਖਿਨ ਭਰ ਚਮਤਕਾਰ ਵਿਖਾਕੇ ਮਿਟ ਜਾਂਦੇ ਹਨ, ਗੁਰਬਾਣੀ ਵਿਚ ਉਨ੍ਹਾਂ ਲਈ ਹਰਿਚੰਦੌਰੀ ਅਥਵਾ ਗੰਧਰਬਨਗਰ ਦਾ ਦ੍ਰਿਸ਼ਟਾਂਤ ਦਿੱਤਾ ਗਿਆ ਹੈ।

ਹ. ਪੁ.—ਮ. ਕੋ.

**ਹਰੀਦਾਸ, ਸਵਾਮੀ :** ਉੱਚ ਕੋਟੀ ਦੇ ਵੈਸ਼ਨਵ ਮਹਾਤਮਾ ਤੇ ਸੰਗੀਤ ਸ਼ਾਸਤਰ ਦੇ ਆਚਾਰੀਆ ਸਵਾਮੀ ਹਰੀਦਾਸ ਦੇ ਜਨਮ-ਸਥਾਨ, ਜਨਮ-ਸੰਮਤ ਤੇ ਜ਼ਾਤ ਆਦਿ ਦੇ ਵਿਸ਼ੇ ਵਿਚ ਕਾਫ਼ੀ ਮਤਭੇਦ ਹੈ। ਨਿੰਬਾਰਕ ਸੰਪ੍ਰਦਾਇ ਵਾਲਿਆਂ ਅਨੁਸਾਰ ਇਸਦਾ ਜਨਮ ਬਿੰਦਰਾਬਨ ਤੋਂ ਇਕ ਮੀਲ ਦੂਰ ਰਾਜਪੁਰ ਨਾਂ ਦੇ ਪਿੰਡ ਵਿਚ ਇਕ ਅਮੀਰ ਬ੍ਰਾਹਮਣ ਗੰਗਾਧਰ ਦੇ ਘਰ ਸੰਨ 1490 ਈ. ਦੇ ਲਗਭਗ ਹੋਇਆ। ਇਸਨੇ ਆਪਣੇ ਪਿਤਾ ਦੇ ਗੁਰੂ ਆਸ਼ੂਧੀਰ ਤੋਂ ਨਿੰਬਾਰਕ ਸੰਪ੍ਰਦਾਇ ਵਿਚ ਦੀਖਿਆ ਪ੍ਰਾਪਤ ਕੀਤੀ। ਵਿਸ਼ਣੂ ਸਵਾਮੀ ਸੰਪ੍ਰਦਾਇ ਦੇ ਗੋਸਵਾਮੀ ਇਸ ਨੂੰ ਹਰੀਦਾਸਪੁਰ (ਅਲੀਗੜ੍ਹ) ਦਾ ਨਿਵਾਸੀ, ਸਾਰਸਵਤ ਬ੍ਰਾਹਮਣ ਅਤੇ ਆਸ਼ੂਧੀਰ ਦਾ ਪੁੱਤਰ ਮੰਨਦੇ ਹਨ। ਕੁਝ ਵੀ ਹੋਵੇ ਇਹ ਜਵਾਨੀ ਵਿਚ ਹੀ ਘਰ ਤਿਆਗ ਕੇ ਬਿੰਦਰਾਬਨ ਆ ਵੱਸਿਆ ਸੀ ਤੇ ਉਥੋਂ ਦਾ ਹੀ ਹੋ ਕੇ ਰਹਿ ਗਿਆ।

ਸਵਾਮੀ ਹਰੀਦਾਸ ਦੀ ਭਗਤੀ ਮਧੁਰਾ ਭਾਵ ਦੀ ਹੈ। ਇਸਨੇ 'ਜੁਗਲ-ਉਪਾਸਨਾ' (ਰਾਧਾ ਤੇ ਕ੍ਰਿਸ਼ਨ ਦੋਹਾਂ ਦੀ ਭਗਤੀ) ਨੂੰ ਸਵੀਕਾਰ ਕੀਤਾ। ਇਸਨੂੰ ਰਾਧਾ ਦੀ ਸਖੀ ਲਲਿਤਾ ਦਾ ਅਵਤਾਰ ਮੰਨਿਆ ਜਾਂਦਾ ਹੈ। ਸਖੀ ਭਾਵਨਾ ਦੀ ਉਪਾਸਨਾ ਕਾਰਨ ਇਹ ਸੰਪ੍ਰਦਾਇ 'ਸਖੀ ਸੰਪ੍ਰਦਾਇ' ਦੇ ਨਾਂ ਨਾਲ ਪ੍ਰਸਿੱਧ ਹੋਈ। ਬਾਂਸ ਦੀ ਟੱਟੀ ਨਾਲ ਘਿਰਿਆ ਹੋਣ ਕਾਰਨ ਇਸਦੀ ਸ਼ਿਸ਼-ਪਰੰਪਰਾ ਦਾ ਸਥਾਨ 'ਟੱਟੀ ਸੰਪ੍ਰਦਾਇ' ਦੇ ਨਾਂ ਨਾਲ ਵੀ ਪ੍ਰਸਿੱਧ ਹੈ। ਕੁਝ ਉਸ ਨੂੰ 'ਹਰੀਦਾਸੀ ਸੰਪ੍ਰਦਾਇ' ਦਾ ਨਾਂ ਵੀ ਦਿੰਦੇ ਹਨ।

ਸਵਾਮੀ ਹਰੀਦਾਸ ਨੇ ਆਪਣੇ ਸਿਧਾਂਤਾਂ ਦੀ ਸੁਤੰਤਰ ਰੂਪ ਵਿਚ ਵਿਆਖਿਆ ਨਹੀਂ ਕੀਤੀ। ਸ਼ਯਾਮ-ਸ਼ਯਾਮਾ ਦੀ ਨਿਕੁੰਜ-ਲੀਲਾ-ਵਰਣਨ ਲਈ ਜਿਹੜੇ ਪਦ ਇਹ ਬਣਾਉਂਦਾ ਸੀ, ਉਨ੍ਹਾਂ ਵਿਚ ਹੀ ਇਸਦੇ ਸਿਧਾਂਤ੍ ਗੁੰਦੇ ਹੋਏ ਹੁੰਦੇ ਸਨ। ਇਸ ਦੀਆਂ ਰਚਨਾਵਾਂ 'ਕੇਲੀਮਾਲ' ਦੇ ਨਾਂ ਹੇਠ ਸੰਕਲਿਤ ਹਨ। ਇਸ ਵਿਚ 108 ਪਦ ਸ੍ਰੀ ਕ੍ਰਿਸ਼ਨ ਦੇ ਲੀਲਾ ਵਿਹਾਰ ਨਾਲ ਅਤੇ 19 ਪਦ ਸਿਧਾਂਤ ਪੱਖ ਨਾਲ ਸਬੰਧਤ ਹਨ। ਬ੍ਰਜ ਭਾਸ਼ਾ ਦਾ ਚਲਦਾ ਹੋਇਆ ਰੂਪ ਇਸ ਦੇ ਪਦਾਂ ਵਿਚ ਵੇਖਿਆ ਜਾ ਸਕਦਾ ਹੈ। ਕਈ ਵਾਰੀ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਹਰੀਦਾਸ ਨੇ ਕ੍ਰਿਸ਼ਨ ਭਗਵਾਨ ਦੀਆਂ ਲੀਲਾਵਾਂ ਪ੍ਰਤੱਖ ਰੂਪ ਵਿਚ ਵੇਖ ਕੇ ਉਨ੍ਹਾਂ ਨੂੰ ਤੰਬੂਰੇ ਦੀ ਧੁਨ ਨਾਲ ਰਚ ਕੇ ਗਾਇਆ ਹੈ।

ਹਰੀਦਾਸ ਆਪਣੀ ਗਾਇਕੀ ਲਈ ਵੀ ਆਪਣੇ ਸਮੇਂ ਵਿਚ ਭਾਰਤ ਭਰ ਵਿਚ ਪ੍ਰਸਿੱਧ ਸੀ। ਤਾਨਸੇਨ ਵਰਗਾ ਸੁਪ੍ਰਸਿੱਧ ਗਾਇਕ ਇਸਦਾ ਸ਼ਿਸ਼ ਸੀ। ਧਰੁਪਦ ਦੀ ਰਚਨਾ ਕਰਕੇ ਇਸਨੇ ਆਪਣੇ ਆਪ ਨੂੰ ਅਮਰ ਕਰ ਦਿੱਤਾ ਹੈ। ਸਮਰਾਟ ਅਕਬਰ ਵੀ ਇਸ ਦੀ ਸੰਗੀਤ-ਵਿਦਿਆ ਤੋਂ ਪ੍ਰਭਾਵਿਤ ਸੀ।

ਸਵਾਮੀ ਹਰੀਦਾਸ ਦਾ ਸ਼ਿਸ਼-ਪਰੰਪਰਾ ਵਿਚ ਵੀਠਲ ਵਿਪੁਲ, ਭਗਵਤ ਰਸਿਕ, ਸਹਚਰਿਣਸ਼ਰਣ ਆਦਿ ਅਨੇਕ ਤਿਆਗੀ ਤੇ ਰਸਿਕ ਮਹਾਤਮਾ ਹੋਏ ਹਨ।

ਹਰੀਦਾਸ ਦੀ ਮੌਤ 1575 ਈ. ਦੇ ਲਗਭਗ ਹੋਈ ਮੰਨੀ ਜਾਂਦੀ ਹੈ।

ਹ. ਪੁ.—ਹਿੰ. ਸਾ. ਕੋ. 2 : 637; ਹਿੰ. ਵਿ. ਕੋ. 12 : 299.

**ਹਰੀ ਨਾਰਾਇਣ :** ਇਸ ਨਾਂ ਦੇ ਦੋ ਹਿੰਦੀ ਕਵੀ ਹੋਏ ਹਨ-ਇਕ ਹਰੀ ਨਾਰਾਇਣ ਮਿਸ਼ਰ ਤੇ ਦੂਜਾ ਹਰੀ ਨਾਰਾਇਣ। ਇਨ੍ਹਾਂ ਵਿਚੋਂ ਇਕ ਬੇਰੀ, ਜ਼ਿਲਾ ਮਥੁਰਾ ਦਾ ਨਿਵਾਸੀ ਸੀ। ਇਸ ਦੀਆਂ ਦੋ ਰਚਨਾਵਾਂ 'ਬਾਰਹਮਾਸੀ' ਅਤੇ 'ਗੋਵਰਧਨ ਲੀਲਾ' ਮਿਲਦੀਆਂ ਹਨ। 'ਬਾਰਹਮਾਸੀ' ਇਕ ਵਿਜੋਗਣ ਦਾ ਆਪਣੇ ਪਤੀ ਅੱਗੇ ਪਰਦੇਸ ਨਾ ਜਾਣ ਲਈ ਇਕ ਤਰਲਾ ਹੈ ਅਤੇ 'ਗੋਵਰਧਨ ਲੀਲਾ' ਇਕ ਪ੍ਰਬੰਧਾਤ-ਮਕ ਰਚਨਾ ਹੈ ਜਿਸ ਵਿਚ ਸ੍ਰੀ ਕ੍ਰਿਸ਼ਨ ਇੰਦਰਪੂਜਾ ਬੰਦ ਕਰਵਾ ਕੇ ਗੋਵਰਧਨ-ਪੂਜਾ ਕਰਵਾਉਂਦੇ ਹਨ। ਕਾਵਿਕਲਾ ਪੱਖੋਂ ਇਹ ਰਚਨਾ ਸਾਧਾਰਣ ਕੋਟੀ ਦੀ ਹੈ।

ਦੂਜਾ ਹਰੀ ਨਾਰਾਇਣ ਕੁਮੇਹਰ, ਭਰਤਪੁਰ ਦਾ ਨਿਵਾਸੀ ਸੀ। ਇਸ ਦੀਆਂ 'ਮਾਧਵਾਨਲਕਾਮਕੰਦਲਾ' (1912 ਬ੍ਰਿ. ਸੰਮਤ) 'ਬੈਤਾਲ-ਪਚੀਸੀ' ਤੇ 'ਰੁਕਮਣੀਮੰਗਲ' ਨਾਮਕ ਤਿੰਨ ਰਚਨਾਵਾਂ ਮਿਲਦੀਆਂ ਹਨ। 'ਬੈਤਾਲਪਚੀਸੀ' ਇਕ ਕਥਾ ਪ੍ਰਧਾਨ ਰਚਨਾ ਹੈ ਅਤੇ ਰੁਕਮਣੀ ਮੰਗਲ ਵਿਚ ਸ੍ਰੀ ਕ੍ਰਿਸ਼ਨ ਦੁਆਰਾ ਰੁਕਮਣੀ ਹਰਣ ਦਾ ਵਰਣਨ ਹੈ। ਇਸ ਹਰੀ ਨਾਰਾਇਣ ਦੀ ਕਾਵਿ ਕਲਾ ਦੂਜੇ ਹਰੀ ਨਾਰਾਇਣ ਤੋਂ ਵਧੇਰੇ ਉੱਚ ਕੋਟੀ ਦੀ ਹੈ।

ਹ.ਪੁ.—ਹਿੰ. ਵਿ. ਕੋ. 12 : 299.

**ਹਰੀਪੁਰ :** ਸ਼ਹਿਰ—ਸਿੱਖ ਜਰਨੈਲ ਹਰੀ ਸਿੰਘ ਨਲਵੇ ਦਾ ਪਾਕਿਸਤਾਨ ਵਿਚ ਵਸਾਇਆ ਇਕ ਸ਼ਹਿਰ ਹੈ, ਜਿਹੜਾ ਉੱਤਰੀ-ਪੱਛਮੀ ਸਰਹੱਦੀ ਪ੍ਰਾਂਤ ਦੇ ਹਜ਼ਾਰਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਜੋ ਹਸਨ ਅਬਦਾਲ ਤੋਂ ਲਗਭਗ 32 ਕਿ. ਮੀ. ਦੇ ਫਾਸਲੇ ਉੱਤੇ ਹਸਨ-ਅਬਦਾਲ ਤੋਂ ਐਬਟਾਬਾਦ ਜਾਣ ਵਾਲੀ ਸੜਕ ਉੱਤੇ ਸਥਿਤ ਹੈ। ਇਸ ਸ਼ਹਿਰ ਦੀ ਨੀਂਹ ਸੰਨ 1822 ਦੇ ਲਗਭਗ ਸਰਦਾਰ ਹਰੀ ਸਿੰਘ ਨਲਵੇ ਜੋ ਉਸ ਸਮੇਂ ਹਜ਼ਾਰੇ ਦਾ ਗਵਰਨਰ ਸੀ, ਨੇ ਰੱਖੀ ਅਤੇ ਇਹ ਕਾਫ਼ੀ ਚਿਰ ਤਕ ਜ਼ਿਲ੍ਹੇ ਦਾ ਸਦਰ-ਮੁਕਾਮ ਰਿਹਾ ਪਰ ਸੰਨ 1853 ਵਿਚ ਐਬਟਾਬਾਦ ਦੇ ਹੱਕ ਵਿਚ ਇਸਨੂੰ ਛੱਡ ਦਿੱਤਾ ਗਿਆ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਹੋਈ।

33° 55′ ਉ. ਵਿਥ.; 72° 50′ ਪੂ. ਲੰਬ.

**ਹਰੀਪੁਰ :** ਸ਼ਹਿਰ—ਭਾਰਤ ਦੇ ਪੰਜਾਬ ਰਾਜ ਵਿਚ ਫ਼ਿਰੋਜ਼ਪੁਰ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਪੰਜਕੋਸੀ ਤੋਂ ਲਗਭਗ

1 ਕਿ. ਮੀ. ਪੱਛਮ ਵੱਲ ਸਥਿਤ ਹੈ । ਇਸ ਪਿੰਡ ਤੋਂ ਉੱਤਰ ਵੱਲ ਨੇੜੇ ਹੀ 'ਬਟ-ਤੀਰਥ' ਨਾਂ ਦਾ ਇਕ ਤਾਲ ਹੈ। ਇਸ ਤਾਲ ਦੇ ਕਿਨਾਰੇ ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਦਸ਼ਮੇਸ਼ ਜੀ ਨੇ ਦੱਖਣ ਨੂੰ ਜਾਂਦੇ ਹੋਏ ਇਥੇ ਵੀ ਚਰਨ ਪਾਏ ਸਨ ।

**ਹਰੀਪੁਰ :** ਕਸਬਾ—ਭਾਰਤ ਦੇ ਹਿਮਾਚਲ ਪ੍ਰਦੇਸ਼ ਰਾਜ ਦੇ ਕਾਂਗੜਾ ਜ਼ਿਲ੍ਹੇ ਵਿਚ ਇਕ ਪੁਰਾਣਾ ਕਿਲਾ ਅਤੇ ਪਿੰਡ ਹੈ ਜੋ ਬਾਨਗੰਗਾ ਨਦੀ ਦੇ ਕੰਢਿਆਂ ਉੱਤੇ, ਕਾਂਗੜਾ ਦੇ ਕਿਲੇ ਤੋਂ 14 ਕਿ. ਮੀ. ਦੱਖਣ-ਪੱਛਮ ਵੱਲ ਸਥਿਤ ਹੈ। ਇਸ ਦੀ ਨੀਂਹ ਕਾਂਗੜੇ ਦੇ ਕਟੋਚ ਰਾਜਾ ਹਰੀ ਚੰਦ ਨੇ ਤੇਰ੍ਹਵੀਂ ਸਦੀ ਵਿਚ ਰੱਖੀ। ਇਤਿਹਾਸ ਅਨੁਸਾਰ ਇਕ ਵਾਰ ਹਰੀ ਚੰਦ ਸ਼ਿਕਾਰ ਖੇਡਦਾ ਖੂਹ ਵਿਚ ਡਿਗ ਪਿਆ। ਜਦੋਂ ਤੱਕ ਉਹ ਰਿਆਸਤ ਨੂੰ ਨਾ ਮੁੜਿਆ ਤਾਂ ਸਾਰਿਆਂ ਨੇ ਉਸਦੇ ਪੁੱਤਰ ਨੂੰ ਰਾਜਗੱਦੀ ਤੇ ਬਿਠਾ ਦਿੱਤਾ। ਜਦੋਂ ਹਰੀ ਚੰਦ ਖੂਹ ਵਿਚੋਂ ਨਿਕਲ ਕੇ ਰਿਆਸਤ ਵਿਚ ਆਇਆ ਤਾਂ ਪੁੱਤਰ ਨੂੰ ਰਾਜਾ ਵੇਖ ਕੇ ਉਹ ਵਾਪਸ ਚਲਾ ਗਿਆ ਅਤੇ ਗੁਲੇਰ ਨਗਰ ਵਸਾ ਕੇ ਜੁਦਾ ਰਾਜ ਕਰਨ ਲੱਗ ਪਿਆ। ਇਸ ਸਮੇਂ ਹਰੀਪੁਰ ਦੀ ਬਹੁਤ ਥੋੜ੍ਹੀ ਮਹਤੱਤਾ ਹੈ।

32°ਉ. ਵਿਥ; 76° 10′ ਪੂ.ਲੰਬ.

ਹ. ਪੁ.—ਇੰਪ.ਗ.ਇੰਡ. 13 : 56 ; ਮ. ਕੋ. 424.

**ਹਰੀਭੱਦਰ ਸੂਰੀ :** ਇਹ ਸੰਸਕ੍ਰਿਤ ਭਾਸ਼ਾ ਦਾ ਇਕ ਕਵੀ ਸੀ। ਸੂਰੀ ਸ਼ਬਦ ਵਧੇਰੇ ਕਰਕੇ ਜੈਨ ਵਿਦਵਾਨਾਂ ਲਈ ਵਰਤਿਆ ਜਾਂਦਾ ਹੈ ਸੋ ਸਹਿਜੇ ਹੀ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਜੈਨ ਸੀ। ਇਹ ਵਸੰਤ ਵਿਲਾਸ ਅਤੇ 'ਕਰੁਣਾ-ਵਜਰਾਯੁਧ' ਨਾਟਕ ਦੇ ਲੇਖਕ ਬਾਲ ਚੰਦਰ ਸੂਰੀ ਦਾ ਗੁਰੂ ਸੀ। ਇਸਦਾ ਲਿਖਿਆ ਹੋਇਆ 'ਜੀਵਮਧਰਚੰਪੂ' ਨਾਂ ਦਾ ਇਕ ਮਹਾਂਕਾਵਿ ਮਿਲਦਾ ਹੈ, ਜਿਸਦੀ ਗਿਣਤੀ ਸੰਸਕ੍ਰਿਤ ਦੇ ਪਿਛਲੇਰੇ ਮਹਾਂਕਾਵਿ-ਸਾਹਿਤ ਵਿਚ ਹੁੰਦੀ ਹੈ। ਹਰੀਭੱਦਰ ਦੀ ਰਚਨਾ 'ਜੀਵਮਧਰ' ਵੀ ਉੱਤਰ ਪੁਰਾਣ ਕਥਾ ਤੇ ਆਧਾਰਿਤ ਹੈ। ਇਸ ਦੀ ਗਿਣਤੀ ਗੁਣ ਭਦ੍ਰਾਚਾਰੀਆ ਦੇ 'ਜੀਵਮਧਰ-ਚਰਿਤ' ਨਾਲ ਕੀਤੀ ਜਾਂਦੀ ਹੈ।

ਹ. ਪੁ.—ਹਿੰ. ਸੰ. ਲਿਟ.—ਐਸ. ਐਨ. ਦਾਸਗੁਪਤਾ ਤੇ ਐ. ਕੇ. ਡੇ.

**ਹਰੀਰੂਦ :** ਇਹ ਅਫਗਾਨਿਸਤਾਨ ਦਾ ਇਕ ਪੁਰਾਣਾ ਦਰਿਆ ਹੈ ਜੋ ਲਗਭਗ 1,127 ਕਿ. ਮੀ. ਲੰਬਾ ਹੈ। ਇਸ ਦਾ ਪੁਰਾਣਾ ਨਾਂ 'ਏਰੀਅਸ' ਸੀ। ਇਹ ਕਾਬਲ ਦੇ ਪੱਛਮ ਵਿਚ ਕੋਹ-ਇ-ਬਾਬਾ ਦੇ ਪਹਾੜਾਂ ਵਿਚੋਂ ਨਿਕਲਦਾ ਹੈ। ਇਹ ਆਪਣੇ ਉਪਰਲੇ ਮਾਰਗ ਵਿਚ ਸਿੱਧਾ ਵਗਦਾ ਹੈ ਅਤੇ ਇਸ ਦੀ ਚੌੜਾਈ ਬਹੁਤ ਘੱਟ ਹੈ। ਇਥੇ ਇਹ ਸ਼ੇਰ-ਇ-ਜੰਗਲ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਦਰਿਆ ਦੇ ਨਿਕਾਸ ਤੋਂ 80 ਕਿ. ਮੀ. ਦੀ ਦੂਰੀ ਉੱਤੇ ਦੌਲਤਯਾਰ ਦੇ ਨੇੜੇ ਇਹ ਦਰਿਆ ਹਰੀਰੂਦ, ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਤੋਂ 322 ਕਿ. ਮੀ. ਦੀ ਦੂਰੀ ਉੱਤੇ ਹੈਰਾਤ ਦੇ ਨੇੜੇ ਇਹ ਦਰਿਆ ਉੱਤਰ ਵੱਲ ਮੁੜ ਜਾਂਦਾ ਹੈ ਅਤੇ ਕਈ ਕਿਲੋਮੀਟਰ ਤੀਕ ਇਹ ਈਰਾਨ ਅਤੇ ਅਫਗਾਨਿਸਤਾਨ ਵਿਚਕਾਰ ਸੀਮਾ ਬਣਾਉਂਦਾ ਹੈ। ਇਥੇ ਪੱਛਮ ਵੱਲੋਂ ਕਈ ਛੋਟੇ ਛੋਟੇ ਦਰਿਆ ਇਸ ਵਿਚ ਆ ਰਲਦੇ ਹਨ। ਹੈਰਾਤ ਦੇ ਪੱਛਮੀ ਹਿੱਸੇ ਵਿਚ ਇਹ ਦਰਿਆ ਕਾਫ਼ੀ ਵੱਡੇ ਇਲਾਕੇ ਨੂੰ, ਸਿੰਜਦਾ ਹੈ। ਤੁਰਕਮੈਨ ਸੋਵੀਅਤ ਸਮਾਜਵਾਦੀ ਗਣਤੰਤਰ ਦੇ ਨੇੜੇ ਇਸ ਦਾ ਪਾਣੀ ਘਟਣਾ ਸ਼ੁਰੂ ਹੋ ਜਾਂਦਾ ਹੈ ਅਤੇ ਤੇਜ਼ੈਂਨ ਨਖ਼ਲਿਸਤਾਨ ਨੂੰ ਸਿੰਜਣ ਤੋਂ ਬਾਅਦ ਇਹ ਦਰਿਆ ਮਾਰੂਥਲ ਦੇ ਰੇਤੇ ਵਿਚ ਖ਼ਤਮ ਹੋ ਜਾਂਦਾ ਹੈ।

34°50′ ਉ. ਵਿਥ,; 66°20′ ਪੂ.ਲੰਬ.

ਹ. ਪੁ.—ਐਨ. ਬ੍ਰਿ. 11 : 103; ਇੰਪ. ਗ. ਇੰਡ. 13 : 56.

**ਹਲ :** ਜ਼ਮੀਨ ਨੂੰ ਬੀਜਣਯੋਗ ਬਣਾਉਣ ਲਈ ਕੁੱਝ ਡੂੰਘਾਈ ਤਕ ਪੁੱਟਣਾ ਪੈਂਦਾ ਹੈ। ਇਸ ਤਰ੍ਹਾਂ ਪੁੱਟੀ ਜ਼ਮੀਨ ਪੋਲੀ ਹੋ ਜਾਂਦੀ ਹੈ। ਪੋਲੀ ਜ਼ਮੀਨ ਬੀਜ ਦੇ ਅੰਕੁਰਨ ਲਈ ਮੁਆਫ਼ਕ ਹੁੰਦੀ ਹੈ। ਮਨੁੱਖ ਪਹਿਲਾਂ ਪਹਿਲ ਜ਼ਮੀਨ ਪੁੱਟਣ ਲਈ ਪੱਥਰ ਦੇ ਤਿੱਖੇ ਸੰਦਾਂ ਦੀ ਵਰਤੋਂ ਕਰਦਾ ਰਿਹਾ। ਫਿਰ ਇਨ੍ਹਾਂ ਸੰਦਾਂ ਵਿਚ ਸਮੇਂ ਦੇ ਨਾਲ ਨਾਲ ਵਿਕਾਸ ਹੁੰਦਾ ਰਿਹਾ ਅਤੇ ਇਨ੍ਹਾਂ ਨੇ ਆਧੁਨਿਕ ਹਲਾਂ ਦਾ ਰੂਪ ਧਾਰ ਲਿਆ। ਭਾਰਤੀ ਹਲ ਪੱਛਮੀ ਦੇਸ਼ਾਂ ਦੇ ਕਲਟੀਵੇਟਰ ਜਿਹਾ ਹੈ।

ਹਲ ਕਿਸਾਨ ਦਾ ਪ੍ਰਮੁੱਖ ਸੰਦ ਹੈ ਜਿਸਦੀ ਵਰਤੋਂ ਸਾਰੇ ਭਾਰਤ ਵਿਚ ਕੀਤੀ ਜਾਂਦੀ ਹੈ। ਦੇਸੀ ਹਲ ਲਗਭਗ ਇਕੋ ਕਿਸਮ ਦੇ ਹਨ ਅਤੇ ਫ਼ਰਕ ਕੇਵਲ ਆਕਾਰ ਦਾ ਹੀ ਹੁੰਦਾ ਹੈ। ਇਹ ਆਕਾਰ ਕਿਸੇ ਵਿਸ਼ੇਸ਼ ਇਲਾਕੇ ਦੀ ਭੋਂ ਦੀ ਕਿਸਮ ਅਤੇ ਉੱਥੇ ਜੋਤੇ ਜਾਂਦੇ ਬਲਦਾਂ ਦੇ ਆਕਾਰ ਮੁਤਾਬਕ ਹੁੰਦਾ ਹੈ। ਭਾਰਤ ਵਿਚ ਭਾਰੇ ਹਲ ਕਾਲੀ ਮਿੱਟੀ ਵਾਲੇ ਇਲਾਕਿਆਂ ਵਿਚ ਵਰਤੇ ਜਾਂਦੇ ਹਨ।




ਹਲ ਤਿਕੋਣਾ ਜਿਹਾ ਹੁੰਦਾ ਹੈ। ਇਸ ਦੇ ਮਹੱਤਵਪੂਰਨ ਅਤੇ ਪ੍ਰਮੁੱਖ ਭਾਗ ਨੂੰ ਮੁੰਨਾ ਆਖਦੇ ਹਨ। ਮੁੰਨੇ ਦਾ ਉਤਲਾ ਭਾਗ ਕੁੱਬਦਾਰ ਅਤੇ ਪਤਲਾ ਹੁੰਦਾ ਹੈ ਜਿਸ ਨੂੰ ਜੰਘੀ ਵੀ ਆਖਦੇ ਹਨ। ਹਲ ਨੂੰ ਫੜ ਕੇ ਰੱਖਣ ਲਈ ਜੰਘੀ ਦੇ ਉਪਰਲੇ ਸਿਰੇ ਉੱਤੇ ਹੱਥੀਲੀ ਲਾਈ ਜਾਂਦੀ ਹੈ। ਮੁੰਨੇ ਦਾ ਜੰਘੀ ਤੋਂ ਹੇਠਲਾ ਭਾਗ ਚੌੜਾ ਹੁੰਦਾ ਜਾਂਦਾ ਹੈ। ਇਸ ਭਾਗ ਵਿਚ ਹੱਲ ਠੋਕੀ ਹੋਈ ਹੁੰਦੀ ਹੈ ਜੋ ਹੱਲ ਸੰਨ੍ਹਾ ਜੋੜ ਕੇ ਲਮੇਰੀ ਕੀਤੀ ਹੁੰਦੀ ਹੈ। ਇਸਦੀ ਲੰਬਾਈ 2.2 ਤੋਂ 3.2 ਮੀ. ਤਕ ਹੁੰਦੀ ਹੈ। ਹੱਲ ਦੇ ਸਿਰੇ ਉੱਤੇ ਤਿੰਨ ਗਲੀਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਕਿੱਲੀ ਫਸਾ ਕੇ ਬਲਦਾਂ ਦੀ ਪੰਜਾਲੀ ਨਾਲ ਜੋੜਿਆ ਜਾਂਦਾ ਹੈ। ਜੇਕਰ ਹਲ ਉੱਚਾ (ਓਕੜੂ) ਕਰਨਾ ਹੋਵੇ ਤਾਂ ਕਿੱਲੀ ਸਭ ਤੋਂ ਪਿਛਲੀ ਗਲੀ ਵਿਚ ਫਸਾਈ ਜਾਂਦੀ ਹੈ ਅਤੇ ਜੇਕਰ ਹਲ ਡੂੰਘਾ ਲਾਉਣਾ ਹੋਵੇ ਤਾਂ ਕਿੱਲੀ ਸਿਰੇ ਵਾਲੀ ਗਲੀ ਵਿਚ ਫਸਾਈ ਜਾਂਦੀ ਹੈ। ਹੱਲ ਤੋਂ ਹੇਠ੍ਹਾਂ ਮੁੰਨੇ ਵਿਚ ਚਊ ਫਸਾਇਆ ਜਾਂਦਾ ਹੈ। ਚਊ ਲੱਕੜੀ ਦਾ ਹੁੰਦਾ ਹੈ ਪਰ ਇਸ ਉੱਤੇ ਲੋਹੇ ਦਾ ਫਾਲਾ ਕਸਿਆ ਹੁੰਦਾ ਹੈ ਜੋ ਤਿੱਖਾ ਹੋਣ ਕਰਕੇ ਜ਼ਮੀਨ ਵਿਚ ਆਸਾਨੀ ਨਾਲ ਧਸ ਜਾਂਦਾ ਹੈ ਅਤੇ ਚਊ ਨੂੰ ਘਸਣ ਤੋਂ ਵੀ ਬਚਾਉਂਦਾ ਹੈ।

ਹੇਠਾਂ ਦਿੱਤੀ ਸਾਰਨੀ ਤੋਂ ਵੱਖ ਵੱਖ ਪ੍ਰਾਂਤਾਂ ਵਿਚ ਵਰਤੇ ਜਾਂਦੇ ਹਲਾਂ ਦੇ ਭਾਰ, ਸਿਆੜ ਦੇ ਆਕਾਰ ਅਤੇ ਖਿਚਾਈ ਦਾ ਤੁਲਨਾਤਮਕ ਅੰਦਾਜ਼ਾ ਲੱਗ ਜਾਂਦਾ ਹੈ :—

| ਹਲ ਦੀ ਕਿਸਮ | ਭਾਰ ਕਿ. ਗ੍ਰਾ. ਵਿਚ | ਕੁੜ ਦੀ ਲੰਬਾਈ (ਮੀ.) | ਔਸਤ ਖਿਚਾਈ (ਕਿ. ਗ੍ਰਾ.) | ਹਾਰਸ ਪਾਵਰ | ਔਸਤਨ ਸਿਆੜ ਦੇ ਆਕਾਰ ਚੌੜਾਈ (ਮਿ.ਮੀ.) | ਡੂੰਘਾਈ (ਮਿ.ਮੀ) |
|---|---|---|---|---|---|---|
| ਬਰੇਲੀ | 10.886 | 2.667 | 28.627 | 0.40 | 176 | 102 |
| ਪੂਸਾ (ਬਿਹਾਰ) | 15.422 | 4.597 | 27.408 | 0.43 | 258 | 168 |
| ਅੰਗੁਲ (ਉੜੀਸਾ) | 10.886 | 2.159 | 46.720 | 0.73 | 281 | 152 |
| ਸਬੌਰ (ਬੰਗਾਲ) | 19.958 | 2.870 | 99.790 | 1.35 | 290 | 192 |
| ਪਟਨਾ | 11.340 | 3.717 | 53.977 | 0.81 | 279 | 189 |
| ਕਰਨਾਲ | 23.587 | 3.327 | 134.263 | 1.87 | 305 | 209 |
| ਦੌਹਾਦ (ਬੰਬਈ) | 13.154 | 3.022 | 158.758 | 2.67 | 231 | 237 |
| ਕੋਇੰਬਟੋਰ | 16.783 | 3.455 | 147.099 | 1.71 | 279 | 229 |
| ਇੰਦੌਰ | 25.855 | 3.150 | 182.798 | 1.71 | 241 | 267 |

ਇਸ ਨਾਲ ਜ਼ਮੀਨ ਦੀ ਪੁਟਾਈ 10 ਸੈਂ. ਮੀ. ਤੋਂ 20 ਸੈਂ. ਮੀ. ਤੇ ਚੌੜਾਈ 13 ਸੈਂ. ਮੀ. ਤੋਂ 18 ਸੈਂ. ਮੀ. ਤਕ ਹੋ ਸਕਦੀ ਹੈ। ਥੋੜ੍ਹੀ ਬਹੁਤੀ ਭਿੰਨਤਾ ਡਿਜ਼ਾਈਨ, ਭਾਰ ਜਾਂ ਹੱਲ ਦੀ ਲੰਬਾਈ ਕਾਰਨ ਹੁੰਦੀ ਹੈ। ਮਹਾਰਾਸ਼ਟਰ ਵਿਚ ਵਰਤਿਆ ਜਾਣ ਵਾਲਾ ਹਲ ਸਭ ਤੋਂ ਭਾਰਾ ਹੁੰਦਾ ਹੈ ਜਿਸ ਦੀ ਖਿਚਾਈ ਲਈ 2 ਤੋਂ 4 ਬਲਦਾਂ ਦੀਆਂ ਜੋੜੀਆਂ ਦੀ ਲੋੜ ਪੈਂਦੀ ਹੈ। ਬਹੁਤ ਸਾਰੇ ਦੇਸੀ ਹਲ ਕਾਫ਼ੀ ਹਲਕੇ ਹੁੰਦੇ ਹਨ। ਇਹ ਜਾਂ ਤਾਂ ਜ਼ਿਮੀਂਦਾਰ ਆਪਣੇ ਮੋਢੇ ਤੇ ਚੁੱਕ ਕੇ ਜਾਂ ਬਲਦਾਂ ਦੀ ਪੰਜਾਲੀ ਤੇ ਰਖ ਕੇ ਲੈ ਜਾਂਦਾ ਹੈ। ਹਲ ਦੀ ਡੂੰਘਾਈ ਹੱਲ ਵਿਚਕਾਰਲੇ ਫਾਨੇ ਨਾਲ ਜਾਂ ਪੰਜਾਲੀ ਨਾਲ ਠੀਕ ਕੀਤੀ ਜਾ ਸਕਦੀ ਹੈ। ਜੇਕਰ ਹੱਲ ਅੱਗੇ ਵਧਾ ਕੇ ਲਾਈ ਜਾਵੇ ਤਾਂ ਪੁਟਾਈ ਡੂੰਘੀ ਹੋਵੇਗੀ। ਇਸੇ ਤਰ੍ਹਾਂ ਜੇਕਰ ਹੱਲ ਪਿਛੇ ਵਲ ਕਰਕੇ ਲਾਈ ਜਾਵੇ ਤਾਂ ਪੁਟਾਈ ਡੂੰਘੀ ਨਹੀਂ ਹੋਵੇਗੀ। ਕਿਉਂਕਿ ਦੇਸੀ ਹੱਲ ਸਿਰਫ਼ ਕਲਟੀਵੇਟਰ ਦਾ ਹੀ ਕੰਮ ਕਰਦਾ ਹੈ ਇਸ ਲਈ ਚੰਗਾ ਵਾਹਣ ਪ੍ਰਾਪਤ ਕਰਨ ਲਈ ਖੇਤ ਨੂੰ ਇਕ ਵਾਰ ਇਕ ਪਾਸੇ ਤੋਂ ਫਿਰ ਦੂਜੀ ਵਾਰ



ਦੇਸੀ ਹਲ

ਦੂਜੇ ਪਾਸੇ ਤੋਂ ਜਾਂ ਬਹੁਤ ਵਾਰ ਵਾਹੁਣ ਦੀ ਲੋੜ ਪੈਂਦੀ ਹੈ। ਦੇਸੀ ਹਲ ਨਾਲ ਘੱਟ ਡੂੰਘੇ ਸਿਆੜ ਬਣਾਏ ਜਾਂਦੇ ਹਨ ਤਾਂ ਜੋ ਅੰਤਰ ਕਾਸ਼ਤ ਵੇਲੇ ਬੀਜਾਈ ਕੀਤੀ ਜਾ ਸਕੇ। ਆਲੂ, ਮੂੰਗਫਲੀ, ਸ਼ਕਰਕੰਦੀ ਦੀ ਪੁਟਾਈ ਲਈ ਵੀ ਦੇਸੀ ਹਲ ਵਰਤਿਆ ਜਾਂਦਾ ਹੈ।

**ਉਲਟਾਂਵਾਂ ਹਲ**—ਇਸ ਵਿਚ ਇਕ ਫਾਨਾ ਅਤੇ ਸਟੀਲ ਦਾ ਇਕ ਮੁੜਿਆ ਹੋਇਆ ਬੋਰਡ ਜਿਹਾ ਹੁੰਦਾ ਹੈ। ਇਸੇ ਲਈ ਇਸ ਨੂੰ ਅੰਗਰੇਜ਼ੀ ਵਿਚ ਮੋਲਡ ਬੋਰਡ ਪਲਾਓ ਕਿਹਾ ਜਾਂਦਾ ਹੈ। ਭਾਰਤ ਵਿਚ ਕਾਸ਼ਤ ਕਰਨ ਲਈ ਬਾਹਰਲੇ ਦੇਸ਼ਾਂ ਤੋਂ ਲਿਆਂਦੇ ਸੰਦਾਂ ਵਿਚੋਂ ਇਹ ਸਭ ਤੋਂ ਪਹਿਲਾ ਹੈ। ਇਸ ਵਿਚ ਇਕ ਵਰਗਾਕਾਰ ਸਿਆੜ ਪੁੱਟਿਆ ਜਾਂਦਾ ਹੈ ਅਤੇ ਮਿੱਟੀ ਥੋੜ੍ਹੀ ਜਿਹੀ ਜਾਂ ਪੂਰੀ ਤਰ੍ਹਾਂ ਇਕ ਪਾਸੇ ਉਲਟ ਜਾਂਦੀ ਹੈ। ਵੱਡੀਆਂ ਹੱਲਾਂ ਵਾਲੇ ਹਲਾਂ ਵਿਚ ਹੱਲ ਅਤੇ ਹੱਥੀ ਲੱਕੜ ਦੇ ਹੀ ਬਣੇ ਹੁੰਦੇ ਹਨ ਜਦ ਕਿ ਛੋਟੀਆਂ ਹਲਾਂ ਵਾਲੇ ਹਲਾਂ



ਉਲਟਾਵਾਂ ਹਲ

ਵਿਚ ਸਾਰਾ ਸੰਦ ਧਾਤ ਦਾ ਹੀ ਬਣਿਆ ਹੁੰਦਾ ਹੈ। ਇਹ ਹਲ ਉਨ੍ਹਾਂ ਇਲਾਕਿਆਂ ਵਿਚ ਬਹੁਤ ਵਰਤੇ ਜਾ ਰਹੇ ਹਨ ਜਿਥੇ ਹਰੀ ਖਾਦ ਜਾਂ ਸੜ੍ਹਾ ਤੇ ਉੱਗੀ ਹੋਈ ਬਨਸਪਤੀ ਨੂੰ ਹਲ ਵਾਹ ਕੇ ਜ਼ਮੀਨ ਵਿਚ ਹੀ ਦੱਬ ਦੇਣਾ ਹੋਵੇ ਤਾਂ ਜੋ ਹਰੀ ਬਨਸਪਤੀ ਗਲ ਕੇ ਚੰਗੀ ਰੂੜੀ ਬਣ ਸਕੇ। ਭਾਰੇ ਉਲਟਾਵੇਂ ਹਲਾਂ ਲਈ ਤਕੜੇ ਬਲਦਾਂ ਦੀ ਲੋੜ ਹੁੰਦੀ ਹੈ। ਇਨ੍ਹਾਂ ਹਲਕੇ ਉਲਟਾਵੇਂ ਹੱਲਾਂ ਦੇ ਫਾਨੇ ਦੇਗੀ ਲੋਹੇ ਦੀ ਬਜਾਏ ਸਟੀਲ ਦੇ ਹੋਣੇ ਚਾਹੀਦੇ ਹਨ। ਇਸ ਹਲ ਦੀ ਵਧ ਰਹੀ ਵਰਤੋਂ ਨੇ ਕਈ ਥਾਵਾਂ ਤੇ ਦੇਸੀ ਹਲ ਦੀ ਵਰਤੋਂ ਘਟਾ ਦਿੱਤੀ ਹੈ। ਇਸ ਹਲ ਨਾਲ 12 ਸੈਂ. ਮੀ. ਤੋਂ 23 ਸੈਂ. ਮੀ. ਚੌੜੇ ਸਿਆੜ ਬਣਾਏ ਜਾ ਸਕਦੇ ਹਨ।

**ਬਾਖਰ ਜਾਂ ਗੁੰਟਾਕ ਹਲ**—ਇਨ੍ਹਾਂ ਨੂੰ ਅੰਗਰੇਜ਼ੀ ਵਿਚ ਬਲੇਡ ਹੈਰੋ ਕਿਹਾ ਜਾਂਦਾ ਹੈ। ਇਹ ਸੰਦ ਦੱਖਣੀ ਭਾਰਤ ਵਿਚ ਬਹੁਤ ਹੀ ਵਰਤਿਆ ਜਾਂਦਾ ਹੈ। ਇਹ ਮੁਢਲੀ ਪੁਟਾਈ ਲਈ ਬਹੁਤ ਲਾਭਵੰਦ ਸੰਦ ਹੈ। ਇਹ ਬੀਜ ਬੀਜਣ ਲਈ ਵੀ ਵਰਤਿਆ ਜਾਂਦਾ ਹੈ। ਇਸ ਦਾ ਸਟੀਲ ਬਲੇਡ 45 ਸੈਂ. ਮੀ. ਤੋਂ 90 ਸੈਂ. ਮੀ. ਲੰਬਾ ਅਤੇ 7.5 ਸੈਂ. ਮੀ. ਚੌੜਾ ਹੁੰਦਾ ਹੈ। ਇਸ ਨਾਲ 8 ਤੋਂ 10 ਸੈਂ. ਮੀ. ਡੂੰਘੀ ਪੁਟਾਈ ਹੋ ਸਕਦੀ ਹੈ। ਇਸ ਨਾਲ ਇਕ ਦਿਨ ਵਿਚ 0.8 ਤੋਂ 1.6 ਹੈਕਟੇਅਰ ਜ਼ਮੀਨ ਵਾਹੀ ਜਾ ਸਕਦੀ ਹੈ। ਇਸ ਦੀ ਵਰਤੋਂ ਨਰਬਦਾ ਨਦੀ ਤੋਂ ਉੱਤਰ ਵਲ ਅੱਗੇ ਨਹੀਂ ਕੀਤੀ ਜਾਂਦੀ ਪਰ ਕੁਝ ਹਿੱਸਿਆਂ ਜਿਵੇਂ ਝਾਂਸੀ ਅਤੇ ਗਵਾਲੀਅਰ ਵਿਚ ਹੁਣ ਇਸ ਦੀ ਵਰਤੋਂ ਹੋਣੀ ਸ਼ੁਰੂ ਹੋ ਗਈ ਹੈ। ਪੰਜਾਬ, ਉੱਤਰ ਪ੍ਰਦੇਸ਼ ਅਤੇ ਬਿਹਾਰ ਵਿਚ ਇਸ ਦੀ ਵਰਤੋਂ ਸਬੰਧੀ ਤਜ਼ਰਬੇ ਕੀਤੇ ਜਾ ਰਹੇ ਹਨ।



ਬਾਖਰ ਜਾਂ ਗੁੰਟਾਕ ਹਲ

ਇੱਥੇ ਇਹ ਗੱਲ ਵੀ ਵਰਨਣਯੋਗ ਹੈ ਕਿ ਸੰਯੁਕਤ ਰਾਜ ਅਮਰੀਕਾ ਵਿਚ ਜਾਂ ਅਜਿਹੇ ਹੋਰ ਇਲਾਕਿਆਂ ਵਿਚ ਜਿੱਥੇ ਨਮੀ ਨੂੰ ਸੰਭਾਲਣਾ ਮੁਸ਼ਕਲ ਕੰਮ ਹੈ ਉਥੇ ਸਵੀਪ ਅਤੇ ਚਿਜ਼ਲ ਕਲਟੀਵੇਟਰ ਦੀ ਵਰਤੋਂ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ ਜੋ ਬਹੁਤ ਹੱਦ ਤਕ ਭਾਰਤੀ ਬਾਖਰ ਨਾਲ ਮਿਲਦੀ ਜੁਲਦੀ ਹੈ। ਮਿਸਰ ਅਤੇ ਪੱਛਮੀ ਏਸ਼ੀਆ ਦੇ ਕਾਫ਼ੀ ਮੁਲਕਾਂ ਦੇ ਹਲ ਭਾਰਤੀ ਹਲਾਂ ਨਾਲ ਮਿਲਦੇ ਜੁਲਦੇ ਹੀ ਹਨ।

**ਵੱਟਾਂ ਪਾਉਣ ਵਾਲੇ ਹਲ**—ਇਨ੍ਹਾਂ ਵਿਚ ਉਲਟਾਵੇਂ ਹਲ ਦੀ ਤਰ੍ਹਾਂ ਦੋ ਮੋਲਡ ਬੋਰਡ ਹੁੰਦੇ ਹਨ। ਇਹ ਤਿੰਨ ਆਕਾਰਾਂ ਵਿਚ ਹੀ ਮਿਲਦੇ ਹਨ, ਹਲਕੇ, ਦਰਮਿਆਨੇ ਅਤੇ ਭਾਰੇ। ਭਾਰੇ ਹਲ ਦੀ ਵਰਤੋਂ ਗੰਨੇ ਦੀ ਕਾਸ਼ਤ ਲਈ ਅਤੇ ਹਲਕੇ ਹਲ ਸਬਜ਼ੀਆਂ ਅਤੇ ਹੋਰ ਫ਼ਸਲਾਂ ਦੀ ਕਾਸ਼ਤ ਲਈ ਵਰਤੇ ਜਾਂਦੇ ਹਨ। ਕਈ ਵਿਕਸਿਤ ਹਲਾਂ ਵਿਚ ਦੋਵੇਂ ਮੋਲਡ ਬੋਰਡਾਂ ਨੂੰ ਲੋੜ ਅਨੁਸਾਰ ਅਗਾਂਹ ਪਿਛਾਂਹ ਕੀਤਾ ਜਾ ਸਕਦਾ ਹੈ। ਉਨ੍ਹਾਂ ਕਿਸਾਨਾਂ ਨੂੰ ਜੋ ਸਬਜ਼ੀ ਬੀਜਣ ਦਾ ਕੰਮ, ਬਾਗ਼ਬਾਨੀ ਜਾਂ ਗੰਨੇ ਅਤੇ ਆਲੂਆਂ ਦੀ ਖੇਤੀ ਕਰਦੇ ਹੋਣ, ਵੱਟਾਂ ਪਾਉਣ ਵਾਲੇ ਹਲਾਂ ਦੀ ਬਹੁਤ ਲੋੜ ਪੈਂਦੀ ਹੈ।

**ਟਰੈਕਟਰ ਨਾਲ ਚੱਲਣ ਵਾਲੇ ਹਲ**—ਇਨ੍ਹਾਂ ਨੂੰ ਕਲਟੀਵੇਟਰ ਜਾਂ ਟਿੱਲਰ ਵੀ ਕਿਹਾ ਜਾਂਦਾ ਹੈ। ਟਰੈਕਟਰ ਦੀ ਵਰਤੋਂ ਨੇ ਜ਼ਮੀਨ



ਟਰੈਕਟਰ ਨਾਲ ਚੱਲਣ ਵਾਲੇ ਹਲ

ਵਾਹੁਣ ਦੇ ਕੰਮ ਵਿਚ ਤੇਜ਼ੀ ਅਤੇ ਆਸਾਨੀ ਲਿਆਂਦੀ ਹੈ। ਟਰੈਕਟਰ ਦੇ ਮਗਰ 7 ਤੋਂ ਲੈ ਕੇ 11 ਹਲ ਵੀ ਲਗਾਏ ਜਾ ਸਕਦੇ ਹਨ। ਥੋੜ੍ਹੀ ਹਾਰਸ ਪਾਵਰ ਵਾਲੇ ਟਰੈਕਟਰਾਂ ਦੇ ਪਿੱਛੇ 7 ਹਲ ਅਤੇ ਜ਼ਿਆਦਾ ਹਾਰਸ ਪਾਵਰ ਵਾਲੇ ਟਰੈਕਟਰਾਂ ਪਿੱਛੇ 11 ਹਲ ਵੀ ਲਗਾਏ ਜਾਂਦੇ ਹਨ। ਬਾਹਰਲੇ ਮੁਲਕਾਂ ਵਿਚ ਜਿੱਥੇ ਵੱਡੇ ਵੱਡੇ ਟਰੈਕਟਰਾਂ ਦੀ ਵਰਤੋਂ ਕੀਤੀ ਜਾਂਦੀ ਹੈ ਇਨ੍ਹਾਂ ਵਿਚ ਹਲਾਂ ਦੀ ਗਿਣਤੀ 35 ਵੀ ਹੋ ਸਕਦੀ ਹੈ।

**ਡਿਸਕ ਹਲ**—ਇਹ ਜ਼ਮੀਨ ਨੂੰ ਬਹੁਤ ਹੀ ਚੰਗੀ ਤਰ੍ਹਾਂ ਬਾਰੀਕ ਕਰ ਸਕਣ ਵਾਲੇ ਹਲ ਹਨ। ਇਹ ਹਲ ਪਲੇਟਾਂ ਵਾਂਗ ਹੁੰਦੇ ਹਨ ਜੋ



ਤਵੀਆਂ ਵਾਲੇ ਜਾਂ ਡਿਸਕ ਹਲ

ਕੁਝ ਅੰਦਰ ਨੂੰ ਧਸੀਆਂ ਹੁੰਦੀਆਂ ਹਨ। ਇਨ੍ਹਾਂ ਦੀ ਗਿਣਤੀ ਵੀ ਟਰੈਕਟਰ ਦੀ ਹਾਰਸ ਪਾਵਰ ਤੇ ਨਿਰਭਰ ਕਰਦੀ ਹੈ। ਇਹ ਸਖ਼ਤ ਜ਼ਮੀਨ ਤੇ ਚੰਗੀ ਤਰ੍ਹਾਂ ਕੰਮ ਕਰ ਸਕਦੇ ਹਨ ਜਿੱਥੇ ਕਿ ਉਲਟਾਵਾਂ ਹਲ ਮੁਸ਼ਕਲ ਨਾਲ ਧਸਦਾ ਹੋਵੇ। ਉਨ੍ਹਾਂ ਜ਼ਮੀਨਾਂ ਵਿਚੋਂ ਜਿੱਥੇ ਕੰਕਰ, ਪੱਥਰ, ਡੂੰਘੀਆਂ ਤੇ ਸਖ਼ਤ ਜੜ੍ਹਾਂ ਹੋਣ ਉੱਥੇ ਵੀ ਇਹ ਹਲ ਕਾਫ਼ੀ ਸਫ਼ਲਤਾ ਨਾਲ ਵਰਤਿਆ ਜਾ ਸਕਦਾ ਹੈ। ਜ਼ਮੀਨ ਦੀ ਪੁਟਾਈ ਖੇਤ ਦੀ ਹਾਲਤ, ਡਿਸਕ ਦੇ ਵਿਆਸ ਅਤੇ ਡਿਸਕਾਂ ਦੇ ਭਾਰ ਉੱਤੇ ਨਿਰਭਰ ਕਰਦੀ ਹੈ।

ਹ. ਪੁ.—ਹੈਂ. ਬੁ. ਐ. 563; ਐਨ. ਖ਼ਿ. 22 : 216.
ਪ੍ਰਿੰ. ਐਗ੍ਰਾ : 147.

**ਹਲ, ਅਲਬਰਟ ਵੈਲੇਸ** : ਇਕੱਲੇ ਤੌਰ ਤੇ ਰਵਿਆਂ ਦੇ ਵਿਸ਼ਲੇਸ਼ਣ ਲਈ ਪਾਊਡਰ ਵਿਧੀ ਦੀ ਖੋਜ ਕਰਨ ਵਾਲੇ ਇਸ ਭੌਤਿਕ-ਵਿਗਿਆਨੀ ਦਾ ਜਨਮ 19 ਅਪ੍ਰੈਲ, 1880 ਨੂੰ ਸੱਥਿੰਗਟਨ ਵਿਖੇ ਹੋਇਆ। ਇਸ ਵਿਧੀ ਰਾਹੀਂ ਰਵੇਦਾਰ ਪਦਾਰਥ ਦਾ ਉਨ੍ਹਾਂ ਦੀ ਬਹੁਤ ਹੀ ਮਹੀਨ ਰਵਿਆਂ ਜਾਂ ਪਾਊਡਰ ਦੀ ਅਵਸਥਾ ਵਿਚ ਅਧਿਐਨ ਕਰਨਾ ਸੰਭਵ ਹੋ ਗਿਆ। ਇਸ ਨੇ ਅਨੇਕਾਂ ਇਲੈੱਕਟ੍ਰਾਨ ਟਿਊਬਾਂ ਦੀ ਵੀ ਖੋਜ ਕੀਤੀ ਜਿਨ੍ਹਾਂ ਦਾ ਇਲੈੱਕਟ੍ਰਾਨ ਸਰਕਟਾਂ ਵਿਚ ਵੱਡੇ ਪੱਧਰ ਉੱਤੇ ਇਸਤੇਮਾਲ ਹੋਇਆ। ਇਸ ਨੇ ਸੰਨ 1909 ਵਿਚ ਯੇਲ ਯੂਨੀਵਰ-ਸਿਟੀ ਤੋਂ ਪੀ ਐਚ. ਡੀ. ਦੀ ਡਿਗਰੀ ਹਾਸਲ ਕੀਤੀ ਅਤੇ ਕਈ ਸਾਲ ਤਕ ਪੜ੍ਹਾਉਣ ਦਾ ਕੰਮ ਕਰਨ ਉਪਰੰਤ ਸੰਨ 1914 ਵਿਚ ਜਨਰਲ ਇਲੈੱਕਟ੍ਰਿਕ ਕੰਪਨੀ ਵਿਖੇ ਬਤੌਰ ਰੀਸਰਚ ਭੌਤਿਕ-ਵਿਗਿਆਨੀ ਦੇ ਕੰਮ ਆਰੰਭ ਕਰ ਦਿੱਤਾ। ਸੰਨ 1928 ਤੋਂ 1950 ਤਕ ਇਸ ਨੇ ਉਪਰੋਕਤ ਕੰਪਨੀ ਵਿਚ ਹੀ ਸਕੈਨੈਕਟਾਡੀ ਵਿਖੇ ਬਤੌਰ ਸਹਾਇਕ ਡਾਇਰੈਕਟਰ ਦੇ ਕੰਮ ਕੀਤਾ। ਇਸ ਨੇ 1917 ਵਿਚ ਪਾਊਡਰ ਵਿਧੀ ਦੀ ਖੋਜ ਕੀਤੀ। ਇਸ ਸਮੇਂ ਇਸ ਨੂੰ ਬਿਲਕੁਲ ਪਤਾ ਨਹੀਂ ਸੀ ਕਿ ਇਕ ਸਾਲ ਪਹਿਲਾਂ ਇਸ ਵਿਧੀ ਦੀ ਖੋਜ ਪੁਰਤਗਾਲੀ ਭੌਤਿਕ-ਵਿਗਿਆਨੀ ਪੀਟਰ ਡੀਬਾਈ ਅਤੇ ਸਵਿਟਜ਼ਰਲੈਂਡ ਦੇ ਭੌਤਿਕ-ਵਿਗਿ-ਆਨੀ ਪਾਲ ਸ਼ੈਰਰ ਕਰ ਚੁੱਕੇ ਸਨ। ਇਹ ਪਹਿਲਾ ਵਿਗਿਆਨੀ ਸੀ ਜਿਸ ਨੇ ਲੋਹੇ ਅਤੇ ਹੋਰ ਸਧਾਰਨ ਧਾਤਾਂ ਦੀ ਸੰਰਚਨਾ ਦਾ ਪਤਾ ਲਗਾਇਆ। ਇਸ ਦਾ ਐਕਸ-ਕਿਰਨਾਂ ਦੇ ਉਪਯੋਗ ਸਬੰਧੀ ਕੰਮ

ਇਨ੍ਹਾਂ ਐਕਸ-ਕਿਰਨਾਂ ਨੂੰ ਪੈਦਾ ਕਰਨ ਵਾਲੀਆਂ ਟਿਊਬਾਂ ਤੋਂ ਉਤਪੰਨ ਹੋਇਆ। ਕ੍ਰਿਸਟਲ-ਵਿਗਿਆਨ ਸਬੰਧੀ ਕੰਮ ਮੁਕੰਮਲ ਕਰਨ ਉਪਰੰਤ ਇਹ ਮਹਾਨ ਸਫ਼ਲਤਾ ਨਾਲ ਇਲੈੱਕਟ੍ਰਾਨਿਕਸ ਸਬੰਧੀ ਖੋਜ ਦਾ ਕੰਮ ਕਰਨ ਲੱਗ ਪਿਆ। ਇਸ ਦੀਆਂ ਖੋਜਾਂ ਵਿਚੋਂ ਗੈਸ ਨਾਲ ਭਰੀ ਹੋਈ ਟਿਊਬ ਥਾਈਰਾਟ੍ਰਾਂਨ ਨਾਲ ਉੱਚ-ਊਰਜਾ ਵਾਲੇ ਸਰਕਟਾਂ ਉੱਤੇ ਨਿਰੰਤਰ ਕਰਨਾ ਅਤੇ ਮਾਈਕ੍ਰੋਵੇਵ ਪੈਦਾ ਕਰਨ ਵਾਲਾ ਔਸੀਲੇਟਰ ਮੈਗਨਾਟ੍ਰਾਨ ਪ੍ਰਮੁੱਖ ਹਨ।

22 ਜਨਵਰੀ, 1966 ਨੂੰ ਸਕੇਨੈਕਟਾਡੀ ਵਿਖੇ ਇਸ ਦੀ ਮੌਤ ਹੋ ਗਈ।

**ਹਲਸੀ :** ਭਾਰਤ ਦੇ ਕਰਨਾਟਕ ਰਾਜ ਦੇ ਬੇਲਗਾਓਂ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਖਾਨਪੁਰ ਤੋਂ 16 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਹੈ। ਇਸ ਥਾਂ ਦੀ ਇਤਿਹਾਸਕ ਮਹਾਨਤਾ ਬਹੁਤ ਜ਼ਿਆਦਾ ਹੈ, ਕਿਉਂਕਿ ਇਹ ਉਸ ਪੁਰਾਤਨ ਜਗ੍ਹਾ ਉੱਤੇ ਵੱਸਿਆ ਹੋਇਆ ਹੈ ਜੋ 500 ਈ. ਦੇ ਲਗਭਗ ਮੁਢਲੇ ਕਾਦੰਬ ਰਾਜਿਆਂ ਦੀ ਰਾਜਧਾਨੀ ਸੀ। ਇਥੋਂ ਦੇ ਪ੍ਰਸਿੱਧ ਮੰਦਰ ਵਰਾਹਨਰਸਿੰਘ ਅਤੇ ਸਵਰਨੇਸ਼ਵਰ ਦੇ ਹਨ ਅਤੇ ਤੀਜਾ ਮੰਦਰ ਰਾਮੇਸ਼ਵਰ ਦਾ ਹੈ ਜੋ ਪੱਛਮ ਵੱਲ ਲਗਭਗ 3 ਕਿ. ਮੀ. ਦੂਰ ਇਕ ਪਹਾੜੀ ਉੱਤੇ ਹੈ। ਇਥੋਂ ਲਗਭਗ 5 ਕਿ. ਮੀ. ਦੇ ਫਾਸਲੇ ਉੱਤੇ 1860 ਈ. ਵਿਚ ਇਕ ਟਿੱਬੇ ਵਿਚੋਂ ਤਾਂਬੇ ਦੀਆਂ ਛੇ ਪਲੇਟਾਂ ਮਿਲੀਆਂ ਸਨ, ਜਿਨ੍ਹਾਂ ਤੋਂ ਕਾਦੰਬ ਖ਼ਾਨਦਾਨ ਦੇ ਰਾਜਿਆਂ ਦਾ ਹਾਲ ਮਾਲੂਮ ਹੁੰਦਾ ਹੈ। ਇਹ ਪਲੇਟਾਂ ਪੰਜਵੀਂ ਸਦੀ ਦੀਆਂ ਮਾਲੂਮ ਹੁੰਦੀਆਂ ਹਨ। ਹਲਸੀ ਨੂੰ ਕਈ ਹੋਰ ਨਾਵਾਂ ਨਾਲ ਵੀ ਪੁਕਾਰਿਆ ਜਾਂਦਾ ਸੀ ਜਿਵੇਂ ਪਲਸ਼ਿਕਾ, ਪਲਸ਼ੀ, ਹਲਸਿੰਗ ਆਦਿ।

15°32′ ਉ. ਵਿਥ.; 74°36′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13:12.

**ਹਲਕਾਅ :** ਹਲਕਾਅ ਇਕ ਬਹੁਤ ਭਿਆਨਕ ਅਤੇ ਛੂਤ ਵਾਲਾ ਦਿਮਾਗ਼ੀ ਵਾਇਰਸ (ਵਿਸ਼ਾਣੂ) ਰੋਗ ਹੈ। ਇਸ ਲਾਗ ਦਾ ਵਧੇਰੇ ਅਸਰ ਕਈ ਪ੍ਰਕਾਰ ਦੇ ਜਾਨਵਰਾਂ ਦੀ ਕੇਂਦਰੀ ਨਾੜੀ ਪ੍ਰਣਾਲੀ ਉੱਤੇ ਹੁੰਦਾ ਹੈ। ਮਨੁੱਖ ਵਿਚ ਇਹ ਬਹੁਤ ਘਾਤਕ ਸਿੱਧ ਹੁੰਦਾ ਹੈ। ਮਨੁੱਖੀ ਜੀਵਾਂ ਨੂੰ ਇਸ ਦੀ ਲਾਗ ਹਲਕੇ ਹੋਏ ਜਾਨਵਰ ਆਮ ਤੌਰ ਤੇ ਕੁੱਤੇ, ਬਿੱਲੀ, ਬਘਿਆੜ, ਲੂੰਬੜੀ ਜਾਂ ਚਮਗਿੱਦੜ ਦੇ ਚੱਟਣ ਜਾਂ ਕੱਟ ਲੈਣ ਨਾਲ ਲਗਦੀ ਹੈ। ਹਲਕਾਇਆ ਹੋਇਆ ਜੀਵ ਜਦ ਅਰੋਗ ਜੀਵ ਨੂੰ ਕੱਟਦਾ ਹੈ ਤਾਂ ਇਹ ਵਿਸ਼ਾਣੂ ਥੁੱਕ ਰਾਹੀਂ ਉਸ ਜ਼ਖ਼ਮ ਵਿਚ ਦਾਖ਼ਲ ਹੋ ਜਾਂਦੇ ਹਨ, ਜਿਹੜੇ ਜ਼ਖ਼ਮ ਤੋਂ ਸੰਵੇਦੀ ਨਾੜੀਆਂ ਰਾਹੀਂ ਸੁਖਮਨਾ ਨਾੜੀ ਜਾਂ ਦਿਮਾਗ਼ ਦੇ ਸੈੱਲ ਸੰਗ੍ਰਹਿਆਂ ਵਿਚ ਪਹੁੰਚ ਜਾਂਦੇ ਹਨ ਅਤੇ ਘਾਤਕ ਸੋਜ ਪੈਦਾ ਕਰਦੇ ਹਨ।

ਥਣਧਾਰੀ ਪਸ਼ੂ ਅਤੇ ਮਨੁੱਖ ਇਸ ਦਾ ਆਮ ਸ਼ਿਕਾਰ ਹੋ ਜਾਂਦੇ ਹਨ। ਇਸ ਰੋਗ ਦਾ ਵਿਸ਼ਾਣੂ ਵਿਆਸ ਵਿਚ 100-150 ਮਿਲੀ-ਮਾਈਕ੍ਰਾਨ ਹੁੰਦਾ ਹੈ। ਸੂਏ ਦੰਦ ਵਾਲੇ ਰੋਗੀ ਜੀਵ ਗਰਮ-ਲਹੂ ਵਾਲੇ ਸਾਰੇ ਜੀਵਾਂ ਨੂੰ ਲਾਗ ਲਾ ਸਕਦੇ ਹਨ ਅਤੇ ਆਮ ਤੌਰ ਤੇ ਉਨ੍ਹਾਂ ਦੀ ਮੌਤ ਹੋ ਜਾਂਦੀ ਹੈ। ਹਲਕੇ ਹੋਏ ਕੁਝ ਜਾਨਵਰਾਂ ਵਿਚ ਮੁੱਖ ਤੌਰ ਤੇ ਤੇਜ਼ ਉਤਸੁਕਤਾ ਅਤੇ ਕ੍ਰੋਧ ਪੈਦਾ ਹੁੰਦਾ ਹੈ। ਵਾਇਰਸ ਦੇ ਸਰੀਰ ਅੰਦਰ ਦਾਖ਼ਲ ਹੋਣ ਅਤੇ ਰੋਗ ਦੇ ਲੱਛਣ ਪ੍ਰਗਟ ਹੋਣ ਤਕ ਦੇ ਸਮੇਂ ਨੂੰ ਇਨਕੂਬੇਸ਼ਨ ਸਮਾਂ ਆਖਦੇ ਹਨ। ਹਲਕ ਇਨਕੂਬੇਸ਼ਨ ਸਮਾਂ 10 ਦਿਨ ਤੋਂ ਲੈ ਕੇ ਇਕ ਸਾਲ ਤੋਂ ਵੀ ਵੱਧ ਹੋ ਸਕਦਾ ਹੈ। ਇਹ ਸਮਾਂ, ਜ਼ਖ਼ਮ ਦੀ ਥਾਂ, ਆਕਾਰ ਤੇ ਡੂੰਘਾਈ ਉੱਤੇ ਨਿਰਭਰ ਕਰਦਾ ਹੈ। ਦਿਮਾਗ਼ ਦੇ ਨੇੜੇ ਥਾਵਾਂ, ਜਿਵੇਂ ਸਿਰ, ਮੂੰਹ ਤੇ ਬਾਂਹ ਉੱਤੇ ਵੱਡਾ ਜ਼ਖ਼ਮ ਜੇਕਰ ਚੀਰਵਾਂ ਤੇ ਡੂੰਘਾ ਹੋਵੇ ਤਾਂ ਪੱਕਣ ਸਮਾਂ ਥੋੜ੍ਹਾ ਹੁੰਦਾ ਹੈ ਤੇ ਬਿਮਾਰੀ ਛੇਤੀ ਸ਼ੁਰੂ ਹੁੰਦੀ ਹੈ। ਹਲਕਾਅ ਦੇ ਪੂਰੇ ਲੱਛਣ ਸ਼ੁਰੂ ਹੋਣ ਤੋਂ ਕਈ ਦਿਨ ਪਹਿਲਾਂ ਵੀ ਕੁੱਤੇ ਦੇ ਥੁੱਕ ਵਿਚ ਹਲਕਾਅ ਦੇ ਵਾਇਰਸ ਹੁੰਦੇ ਹਨ। ਬਿਮਾਰੀ ਦੇ ਸ਼ੁਰੂ ਵਿਚ ਹਲਕਿਆ ਜਾਨਵਰ ਜ਼ਿਆਦਾ ਖ਼ਤਰਨਾਕ ਹੁੰਦਾ ਹੈ ਕਿਉਂਕਿ ਦੇਖਣ ਵਿਚ ਉਹ ਬਿਮਾਰ ਨਹੀਂ ਲਗਦਾ ਅਤੇ ਉਸ ਦਾ ਵਤੀਰਾ ਆਮ ਵਰਗਾ ਹੁੰਦਾ ਹੈ। ਪਰ ਥੋੜ੍ਹੀ ਜਿਹੀ ਉਕਸਾਹਟ ਨਾਲ ਹੀ ਵੱਢ ਲੈਂਦਾ ਹੈ। ਰੋਗੀ ਕੁੱਤੇ ਦਾ ਵੱਡਾ ਲੱਛਣ ਹੈ ਬੇਚੈਨੀ ਅਤੇ ਅਵਾਰਾਗਰਦੀ। ਉਸ ਦੇ ਮੂੰਹ ਵਿਚੋਂ ਥੁੱਕ ਵਗਦਾ ਹੈ ਤੇ ਅਚਾਨਕ ਹੀ ਉਹ ਹਰ ਅੱਗੇ ਆਏ ਜੀਵ ਨੂੰ ਚੱਕ ਵੱਢ ਲੈਂਦਾ ਹੈ। ਉਸ ਦੀ ਆਵਾਜ਼ ਭਾਰੀ ਹੋ ਜਾਂਦੀ ਹੈ ਅਤੇ ਉਹਦੇ ਭੌਂਕਣ ਵਿਚ ਵੀ ਤਬਦੀਲੀ ਦਿਖਾਈ ਦਿੰਦੀ ਹੈ। ਉਸ ਦੇ ਸੰਘ ਵਿਚੋਂ ਸੋਜ ਕਾਰਨ ਕੋਈ ਚੀਜ਼ ਨਹੀਂ ਲੰਘਦੀ, ਇਸੇ ਲਈ ਪਾਣੀ ਤੋਂ ਡਰ ਪੈ ਜਾਂਦਾ ਹੈ। ਆਖ਼ਰੀ ਤਿੰਨ ਦਿਨ ਕੁੱਤਾ ਬੇਸੁਰਤ ਪਿਆ ਰਹਿੰਦਾ ਹੈ। ਫਿਰ ਉਸ ਨੂੰ ਅਧਰੰਗ ਹੋ ਜਾਂਦਾ ਹੈ ਅਤੇ ਹੇਠਲਾ ਜਬਾੜ੍ਹਾ ਲਟਕ ਜਾਂਦਾ ਹੈ ਅਤੇ ਮੂੰਹ ਵਿਚੋਂ ਲਗਾਤਾਰ ਲਾਰ ਵਗਦੀ ਹੈ। ਅੰਤ ਵਿਚ ਮੌਤ ਨਿਸ਼ਚਿਤ ਹੈ।

**ਮਨੁੱਖਾਂ ਵਿਚ ਰੋਗ ਦੇ ਲੱਛਣ**—ਮਨੁੱਖਾਂ ਵਿਚ ਹਲਕਾਅ ਦਾ ਰੋਗ ਪਸ਼ੂਆਂ ਵਰਗਾ ਹੀ ਹੁੰਦਾ ਹੈ। ਰੋਗੀ ਵਿਚ ਉਕਸਾਹਟ ਦੀ ਹਾਲਤ ਜਾਰੀ ਰਹਿੰਦੀ ਹੈ, ਜਦੋਂ ਤਕ ਕਿ ਜ਼ਬਰਦਸਤ ਕੜਵੱਲ ਪੈਣ ਤੇ ਮੌਤ ਨਹੀਂ ਹੋ ਜਾਂਦੀ। ਬਹੁਤ ਵਾਰੀ ਮੌਤ ਤੋਂ ਪਹਿਲਾਂ ਕੇਂਦਰੀ ਨਾੜੀ ਸਿਸਟਮ ਤੇ ਅਸਰ ਪੈਣ ਕਾਰਨ ਡੂੰਘੀ ਉਦਾਸੀ ਦੀ ਹਾਲਤ ਵੀ ਆ ਸਕਦੀ ਹੈ। ਰੀੜ੍ਹ ਦੀ ਹੱਡੀ ਅਤੇ ਦਿਮਾਗ਼ ਤੇ ਅਸਰ ਹੁੰਦਾ ਹੈ। ਸਭ ਤੋਂ ਵੱਡਾ ਲੱਛਣ ਇਹ ਹੈ ਕਿ ਕੋਈ ਵੀ ਚੀਜ਼ ਸੰਘ ਹੇਠ੍ਹਾਂ ਲੰਘਾਉਣ ਵੇਲੇ, ਇੱਥੋਂ ਤਕ ਕਿ ਪਾਣੀ ਤੋਂ ਵੀ ਡਰ ਲਗਦਾ ਹੈ। ਜਿਸ ਤੋਂ ਇਸ ਦਾ ਨਾਂ ਅੰਗਰੇਜ਼ੀ ਵਿਚ *Hydrophobia* : (*Hydro*—ਪਾਣੀ, *Phobia*—ਡਰ) ਪੈ ਗਿਆ ਹੈ। ਪਹਿਲਾਂ ਪਹਿਲ ਵੱਢੀ ਹੋਈ ਥਾਂ ਵਿਚ ਪੀੜਾਂ ਉੱਠ ਕੇ ਆਸੇ ਪਾਸੇ ਫੈਲਦੀਆਂ ਹਨ ਅਤੇ ਇਹ ਜਗ੍ਹਾ ਸੁੰਨ ਹੋਈ ਜਾਪਦੀ ਹੈ। ਬਿਮਾਰ ਦੇ ਖ਼ੁਰਕ ਕਰਨ ਤੋਂ ਜ਼ਖ਼ਮ ਅਕਸਰ ਲਾਲ ਹੋ ਕੇ ਸੁਜਦਾ ਹੈ। ਰੋਗੀ ਨੂੰ ਬੁਖ਼ਾਰ ਚੜ੍ਹਦਾ ਹੈ, ਸਿਰ ਦੁਖਦਾ ਹੈ। ਉਸ ਦੀ ਬੇਚੈਨੀ ਵਧਦੀ ਹੈ ਤੇ ਕਾਹਲ ਪੈਂਦੀ ਹੈ, ਬਿਨਾਂ ਮਤਲਬ ਤੋਂ ਉਹ ਉੱਠ-ਉੱਠ ਦੌੜਦਾ ਹੈ। ਕਦੇ ਉਸ ਨੂੰ ਡਰ ਲਗਦਾ ਹੈ ਤੇ ਕਦੇ ਗੁੱਸਾ ਚੜ੍ਹਦਾ ਹੈ, ਰੋਗੀ ਦੀਆਂ ਮਾਸ ਪੇਸ਼ੀਆਂ ਫੜਕਦੀਆਂ ਹਨ। ਉਸ ਨੂੰ ਕੜਵੱਲ ਪੈਂਦੇ ਹਨ। ਥੋੜ੍ਹੇ ਜਿਹੇ ਸ਼ੋਰ ਜਾਂ ਆਹਟ ਨਾਲ ਸਾਹ ਤਿੱਖਾ ਤੇ ਉਖੜ ਕੇ ਆਉਂਦਾ ਹੈ, ਨਬਜ਼ ਕਮਜ਼ੋਰ ਤੇ ਤੇਜ਼ ਚਲਦੀ ਹੈ। ਰੌਸ਼ਨੀ ਨਹੀਂ ਸਹਾਰ ਸਕਦਾ। ਉਸਨੂੰ ਪਸੀਨਾ ਆਉਂਦਾ ਹੈ ਤੇ ਮੂੰਹ ਵਿਚੋਂ ਥੁੱਕ ਵਗਦਾ ਹੈ, ਗਲ ਦੀਆਂ ਮਾਸ-ਪੇਸ਼ੀਆਂ ਵਿਚ ਕੜਵੱਲ ਪੈਣ ਨਾਲ ਬਿਮਾਰ ਆਪਣੇ ਅੰਦਰ ਕੁਝ ਨਹੀਂ ਨਿਘਾਰ ਸਕਦਾ। ਪਾਣੀ ਵੇਖਦਿਆਂ ਹੀ ਉਸ ਦੀ ਸੰਘੀ ਘੁੱਟੀ ਜਾਂਦੀ ਹੈ ਤੇ ਉਸ ਦੀ ਮੌਤ ਹੋ ਸਕਦੀ ਹੈ। ਕੜਵੱਲਾਂ ਦੀ ਅਵਸਥਾ ਵਿਚੋਂ ਜੇ ਬਿਮਾਰ ਲੰਘ ਜਾਵੇ ਤਾਂ ਫਿਰ ਅਧਰੰਗ ਹੋ ਜਾਂਦਾ ਹੈ।

**ਚਮਗਿੱਦੜ ਵਿਚ ਰੋਗ ਦੇ ਲੱਛਣ**—ਨਿਊ ਮੈਕਸੀਕੋ ਵਿਚ ਇਹ ਦੇਖਣ ਵਿਚ ਆਇਆ ਹੈ ਕਿ ਕਾਰਲਜ਼ਬੈੱਡ ਕੇਵਰਨਜ਼ ਵਿਚ ਜਿੰਨੇ ਵੀ ਚਮਗਿੱਦੜ ਹਨ, ਉਨ੍ਹਾਂ ਵਿਚੋਂ ਲਗਭਗ ਅੱਧੇ ਰੋਗ-ਗ੍ਰਸਤ ਹਨ। ਇਨ੍ਹਾਂ ਦੇ ਕੱਟਣ ਨਾਲ ਵੀ ਹਲਕਾਅ ਹੋ ਜਾਂਦਾ ਹੈ। ਇਹ ਵੀ ਦੇਖਣ ਵਿਚ ਆਇਆ ਹੈ ਕਿ ਚਮਗਿੱਦੜ ਦੇ ਨਰਵ ਤੰਤੂਆਂ ਵਿਚ ਨੇਗਰੀ ਬਾਡੀਜ਼ (ਇਕ ਇਤਾਲੀਅਨ ਸਾਇੰਸਦਾਨ ਦੇ ਨਾਂ ਤੇ) ਨਹੀਂ ਬਣਦੀਆਂ ਜੋ ਹਰ ਦੂਜੇ ਰੋਗੀ ਜੀਵਾਂ ਵਿਚ ਬਣਦੀਆਂ ਹਨ। ਦੱਖਣੀ ਅਤੇ

ਮੱਧ ਅਮਰੀਕਾ ਵਿਚ ਚਮਗਿੱਦੜ ਇਸ ਬਿਮਾਰੀ ਨੂੰ ਪਸ਼ੂਆਂ ਵਿਚ ਫੈਲਾਉਂਦੇ ਹਨ ਅਤੇ ਕਦੇ ਕਦੇ ਮਨੁੱਖਾਂ ਵਿਚ ਵੀ ।

**ਇਲਾਜ**—ਲੂਈ ਪਾਸਚਰ ਦੀ 1881 ਵਿਚ ਹਲਕਾਅ ਸਬੰਧੀ ਖੋਜ ਨੇ ਇਸ ਬਿਮਾਰੀ ਨੂੰ ਵਧਣ ਤੋਂ ਰੋਕਿਆ ਹੈ । ਉਸ ਸਮੇਂ ਐਂਟੀ ਰੈਬਿਕ ਵੈਕਸੀਨ ਹਲਕਾਏ ਹੋਏ ਜਾਨਵਰਾਂ ਦੇ ਦਿਮਾਗ ਤੋਂ ਲਿਆ ਜਾਂਦਾ ਸੀ । ਇਸ ਤੋਂ ਬਾਅਦ ਕਈ ਹੋਰ ਸਾਇੰਸਦਾਨਾਂ ਨੇ ਇਸ ਸਬੰਧ ਵਿਚ ਖੋਜ ਕੀਤੀ । ਦੋ ਤਰ੍ਹਾਂ ਦੇ ਇਲਾਜ ਆਮ ਤੌਰ ਤੇ ਵਰਤੇ ਜਾਂਦੇ ਹਨ ਜਿਨ੍ਹਾਂ ਵਿਚੋਂ ਇਕ ਕਿਰਿਆਸ਼ੀਲ ਵੈਕਸੀਨ 7 ਤੋਂ 14 ਤਕ ਟੀਕੇ ਲਗਾਉਣਾ ਹੈ । ਦੂਜਾ ਸਾਧਨ ਹੈ ਸੀਰਮ ਟਰੀਟਮੈਂਟ ਜਿਸ ਵਿਚ ਨਿਸ਼ਚਿਤ ਹਲਕਾਅ ਦੇ ਵਾਇਰਸ ਜਾਨਵਰਾਂ ਨੂੰ ਦਿੱਤੇ ਜਾਂਦੇ ਹਨ ਅਤੇ ਇਨ੍ਹਾਂ ਜਾਨਵਰਾਂ ਤੋਂ ਲਿਆ ਗਿਆ ਸੀਰਮ ਮਨੁੱਖਾਂ ਵਿਚ ਟੀਕੇ ਰਾਹੀਂ ਦਾਖ਼ਲ ਕੀਤਾ ਜਾਂਦਾ ਹੈ ਤਾਂ ਕਿ ਉਨ੍ਹਾਂ ਨੂੰ ਅਸਥਾਈ ਤੌਰ ਤੇ ਮੁਕਤ ਕਰ ਦਿੱਤਾ ਜਾਵੇ । ਜੇਕਰ ਕੁੱਤੇ ਦੇ ਵੱਢਣ ਦੇ 24 ਘੰਟਿਆਂ ਦੇ ਅੰਦਰ ਅੰਦਰ ਇਹ ਟੀਕੇ ਲਗਾਏ ਜਾਣ ਤਾਂ ਰੋਗੀ ਬਚ ਸਕਦਾ ਹੈ । ਜ਼ਿਆਦਾ ਖ਼ਤਰਨਾਕ ਹਾਲਤਾਂ ਵਿਚ ਸੀਰਮ ਅਤੇ ਵੈਕਸੀਨ ਮਿਲਾਕੇ ਦਿੱਤੇ ਜਾਂਦੇ ਹਨ ।

ਹਲਕਾਅ ਤੋਂ ਛੁਟਕਾਰਾ ਅਵਾਰਾ ਕੁੱਤਿਆਂ ਨੂੰ ਖ਼ਤਮ ਕਰਕੇ ਵੀ ਸੰਭਵ ਹੈ । ਇੰਗਲੈਂਡ, ਆਸਟ੍ਰੇਲੀਆ, ਡੈਨਮਾਰਕ, ਨਾਰਵੇ, ਸਵੀਡਨ ਅਤੇ ਹਵਾਈ (ਦੀਪ ਸਮੂਹ) ਮੁਲਕ ਹਲਕਾਅ ਨੂੰ ਆਪਣੇ ਦੇਸ਼ਾਂ ਵਿਚੋਂ ਕੱਢ ਚੁੱਕੇ ਹਨ । ਹਲਕਾਅ ਤੋਂ ਬਚਾਅ ਲਈ ਕੁੱਤਿਆਂ ਦੀ ਵੈਕਸੀ-ਨੇਸ਼ਨ ਜ਼ਰੂਰੀ ਹੈ । ਇਹ ਟੀਕਾ ਤਿੰਨ ਸਾਲ ਬਾਅਦ ਲਗਵਾਉਣਾ ਜ਼ਰੂਰੀ ਹੁੰਦਾ ਹੈ ।

ਹ. ਪੁ—ਟੈ. ਬੁ. ਮੈ; ਐਨ. ਬ੍ਰਿ. 18 : 983; ਮੈਕ. ਐਨ. ਸ. ਟ. 11:197.

**ਹਲਦਵਾਨੀ :** ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਨੈਨੀਤਾਲ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਬਰੇਲੀ ਤੋਂ ਨੈਨੀਤਾਲ ਜਾਣ ਵਾਲੀ ਸੜਕ ਉੱਤੇ ਵਾਕਿਆ ਹੈ । ਇਹ ਜਗ੍ਹਾ ਹਲਦੂ ਦਰਖ਼ਤਾਂ ਨਾਲ ਘਿਰੀ ਹੋਈ ਹੈ । ਇਸੇ ਕਰਕੇ ਇਸ ਨੂੰ ਹਲਦਵਾਨੀ ਕਿਹਾ ਜਾਂਦਾ ਹੈ । ਇਸ ਦੀ ਨੀਂਹ 1834 ਈ. ਵਿਚ ਪਹਾੜੀ ਲੋਕਾਂ ਲਈ ਇਕ ਮੰਡੀ ਦੇ ਰੂਪ ਵਿਚ ਰੱਖੀ ਗਈ ਸੀ । ਕਾਠਗੋਦਾਮ ਇਸ ਸ਼ਹਿਰ ਦੇ ਨੇੜੇ ਹੈ ਅਤੇ ਹਲਦਵਾਨੀ ਤੋਂ ਉਥੇ ਰੇਲ ਜਾਂਦੀ ਹੈ । ਆਬਾਦੀ ਵਧਣ ਨਾਲ ਦੋਵੇਂ ਸ਼ਹਿਰ ਇਕ ਦੂਜੇ ਦੇ ਨੇੜੇ ਆ ਗਏ ਹਨ । ਇਹ ਤੇਲ ਦੇ ਬੀਜਾਂ, ਜੰਗਲਾਂ ਅਤੇ ਪਹਾੜਾਂ ਤੋਂ ਪ੍ਰਾਪਤ ਵਸਤਾਂ ਲਈ ਪ੍ਰਸਿੱਧ ਹੈ ।

ਆਬਾਦੀ—(ਹਲਦਵਾਨੀ-ਕਾਠਗੋਦਾਮ) 52,396 (1971)
29°13′ ਉ. ਵਿਥ.; 79°32′ ਪੂ. ਲੰਬ.

ਹ. ਪੁ.—ਇੰਪ.ਗ.ਇੰਡ. 13 : 10.

**ਹਲਦੀ :** ਇਹ ਅਦਰਕ ਦੀ ਤਰ੍ਹਾਂ ਜ਼ਮੀਨ ਵਿਚ ਹੋਣ ਵਾਲੀ ਕੰਦ ਹੈ, ਜਿਸ ਦਾ ਰੰਗ ਪੀਲਾ ਹੁੰਦਾ ਹੈ । ਇਹ ਦਾਲ-ਤਰਕਾਰੀ ਨੂੰ ਪੀਲਾ ਰੰਗ ਦੇਣ ਲਈ ਵਰਤੀ ਜਾਂਦੀ ਹੈ ।

ਇਸਦਾ ਬਨਸਪਤੀ-ਵਿਗਿਆਨਕ ਨਾਂ ਕੁਰਕੁਮਾ ਲੌਂਗਾ ਜਾਂ ਡੋਮੈ-ਸਟਿਕਾ ਹੈ । ਇਹ ਲਗਭਗ 0.6 ਤੋਂ 0.9 ਮੀ. ਉੱਚੀ ਬਹੁਵਰਸ਼ੀ ਬੂਟੀ ਹੈ ਜਿਸਦਾ ਤਣਾ ਛੋਟਾ ਹੁੰਦਾ ਹੈ ਅਤੇ ਇਸ ਉੱਤੇ ਗੁੱਛੇਦਾਰ ਪੱਤੇ ਲੱਗੇ ਹੁੰਦੇ ਹਨ । ਇਸ ਦੇ ਰ੍ਹਾਈਜ਼ੋਮ ਛੋਟੇ, ਭਰਵੇਂ ਅਤੇ ਵਪਾਰਕ ਤੌਰ ਤੇ ਬਣਾਈ ਜਾਂਦੀ ਹਲਦੀ ਦੇ ਕੰਮ ਆਉਂਦੇ ਹਨ । ਇਸ ਬੂਟੀ ਦਾ ਜਮਾਂਦਰੂ ਘਰ ਦੱਖਣੀ ਏਸ਼ੀਆ (ਸ਼ਾਇਦ ਭਾਰਤ) ਹੈ ਅਤੇ ਸਾਰੀ ਦੁਨੀਆਂ ਦੇ ਗਰਮ ਹਿੱਸਿਆਂ ਵਿਚ ਉਗਾਈ ਜਾਂਦੀ ਹੈ। ਇਹ ਮਸਾਲੇ ਵਜੋਂ ਭਾਰਤ, ਚੀਨ ਅਤੇ ਈਸਟ ਇੰਡੀਜ਼ ਵਿਚ ਉਗਾਈ ਜਾਂਦੀ ਹੈ । ਭਾਰਤ ਵਿਚ ਇਸ ਦੀ ਕਾਸ਼ਤ ਲਗਭਗ ਸਾਰੇ ਹੀ ਸੂਬਿਆਂ ਵਿਚ ਹੁੰਦੀ ਹੈ ਪਰ ਖ਼ਾਸ ਕਰਕੇ ਮਦਰਾਸ, ਬੰਗਾਲ ਅਤੇ ਬੰਬਈ ਵਿਚ ਵੱਡੇ ਪੱਧਰ ਤੇ ਕੀਤੀ ਜਾਂਦੀ ਹੈ ।

ਬਹੁਤ ਸਮਾਂ ਪਹਿਲਾਂ ਤੋਂ ਹੀ ਹਲਦੀ ਆਯੁਰਵੈਦਿਕ ਅਤੇ ਯੂਨਾਨੀ ਵੈਦਾਂ ਦੁਆਰਾ ਪੇਟ ਦੇ ਨੁਕਸਾਂ ਅਤੇ ਖ਼ੂਨ ਸਾਫ਼ ਕਰਨ ਦੇ ਕੰਮ ਲਈ ਵਰਤੀ ਜਾਂਦੀ ਰਹੀ ਹੈ । ਇਹ ਬਲਵਰਧਕ ਵੀ ਹੈ । ਇਹ ਬਿਮਾਰੀਆਂ ਦੇ ਨਿਸ਼ਚਿਤ ਸਮੇਂ ਨੂੰ ਤੋੜਨ ਅਤੇ ਬਦਲ ਦੇ ਤੌਰ ਤੇ ਵੀ ਵਰਤੀ ਜਾਂਦੀ ਹੈ । ਜੇਕਰ ਇਹ ਗਰਮ ਦੁੱਧ ਨਾਲ ਮਿਲਾ ਕੇ ਲਈ ਜਾਵੇ ਤਾਂ ਜ਼ੁਕਾਮ ਨੂੰ ਫਾਇਦਾ ਪਹੁੰਚਾਂਦੀ ਹੈ । ਇਸਦੇ ਰ੍ਹਾਈਜ਼ੋਮ ਤੋਂ ਕੱਢਿਆ ਰਸ ਅਤੇ ਪੌਦਿਆਂ ਤੋਂ ਬਣਾਇਆ ਕਾੜ੍ਹਾ ਤੇ ਲੇਟੀ ਕੋੜ੍ਹ, ਸੱਪ ਦੇ ਕੱਟਣ ਅਤੇ ਗਰਭ ਵੇਲੇ ਆਉਂਦੀਆਂ ਉਲ-ਟੀਆਂ ਅਤੇ ਜਿਗਰ ਦੇ ਰੋਗਾਂ ਲਈ ਲਾਹੇਵੰਦ ਸਿੱਧ ਹੁੰਦਾ ਹੈ। ਕੁਝ ਵਿਗਿ-ਆਨੀਆਂ ਨੇ ਇਸ ਦੀ ਵਰਤੋਂ ਦਸਤਾਂ, ਬੁਖ਼ਾਰ ਅਤੇ ਜਲੋਧਰ ਵਿਚ ਕਰਨ ਦੀ ਸਿਫ਼ਾਰਸ਼ ਕੀਤੀ ਹੈ । ਭਾਰਤ ਵਿਚ ਇਸ ਦੀ ਵਰਤੋਂ ਅੱਖਾਂ ਦੇ ਰੋਗਾਂ ਵਿਚ ਵੀ ਕੀਤੀ ਜਾਂਦੀ ਹੈ । ਰ੍ਹਾਈਜ਼ੋਮ ਤੋਂ ਕਾੜ੍ਹਾ ਤਿਆਰ ਕਰਕੇ ਉਸ ਵਿਚ ਇਕ ਸੂਤੀ ਕਪੜਾ ਭਿਉਂ ਕੇ ਉਸ ਦਾ ਸੇਕ ਅੱਖਾਂ ਤੇ ਕੀਤਾ ਜਾਂਦਾ ਹੈ ਤੇ ਅੱਖਾਂ ਵਿਚੋਂ ਨਿਕਲਦਾ ਪਾਣੀ ਸਾਫ਼ ਕੀਤਾ ਜਾਂਦਾ ਹੈ। ਹਿੰਦੂ ਲੋਕ ਕੇਸਰ ਦੀ ਥਾਂ ਹਲਦੀ ਦਾ ਗਾੜ੍ਹਾ ਲੇਪ ਸ਼ੁਭ ਅਵਸਰਾਂ ਤੇ ਕਰਦੇ ਹਨ । ਕੱਚੇ ਕੋਲੇ ਉੱਪਰ ਹਲਦੀ ਧੂੜ ਕੇ ਪੈਦਾ ਹੋਇਆ ਧੂੰਆਂ ਅਠਹੇ ਦੇ ਕੱਟਣ ਨਾਲ ਹੁੰਦੀ ਪੀੜ ਤੋਂ ਰਾਹਤ ਪਹੁੰਚਾਉਂਦਾ ਹੈ ।

ਹਲਦੀ ਦਾ ਕੱਚਾ ਪਦਾਰਥ ਕੁਰਕੁਮਿਨ ਹੈ ਜਿਸ ਦਾ ਰਸਾਇਣਿਕ ਫ਼ਾਰਮੂਲਾ($C_{21}H_{20}O_6$) ਹੈ । ਇਸ ਦੀ ਮਾਤਰਾ ਹਲਦੀ ਵਿਚ ਲਗਭਗ 0.3 ਪ੍ਰਤਿਸ਼ਤ ਹੁੰਦੀ ਹੈ ।

**ਹਲਦੀ ਦਾ ਔਸ਼ਧੀ ਦੇ ਤੌਰ ਤੇ ਅਸਰ**—ਹਲਦੀ ਦੇ ਅਸਰ ਦਾ ਅਧਿਐਨ, ਬੈਕਟੀਰੀਆ, ਮਿਹਦਾ-ਆਂਦਰ ਅਤੇ ਦਿਲ ਤੇ ਕੀਤਾ ਗਿਆ ਹੈ ।

ਬੈਕਟੀਰੀਆ ਤੇ ਅਸਰ—ਭਾਫ਼ ਕਿਰਿਆ ਰਾਹੀਂ ਤਿਆਰ ਕੀਤੇ ਹਲਦੀ ਦੇ ਤੇਲ ਦਾ ਅਸਰ ਸਟੈਫਿਲੋਕੌਕਸ ਐਲਬਸ ਅਤੇ ਔਰੀਅਸ (*Staphylococcus albus and aureus*) ਅਤੇ ਬੈਸਿਲਸ ਟਾਈਫੋਸਸ (*Bacillus typhosus*) ਤੇ ਪਰਖਿਆ ਗਿਆ । 1:5000 ਤਕ ਦੇ ਗਾੜ੍ਹੇਪਨ ਵਿਚ ਸਟੈਫਿਲੋਕੌਕਸ ਦਾ ਵਾਧਾ ਰੁੱਕ ਜਾਂਦਾ ਹੈ ਜਦੋਂ ਕਿ ਬੈਸਿਲਸ ਟਾਈਫੋਸਸ ਦਾ ਵਾਧਾ 1:1000 ਤੱਕ ਦੇ ਗਾੜ੍ਹੇਪਨ ਤੇ ਵੀ ਨਹੀਂ ਰੁਕਦਾ । ਇਸ ਦੇ ਖ਼ਾਸ ਤੇਲ ਤੋਂ ਤੇਜ਼ ਸੁਗੰਧੀ ਆਉਂਦੀ ਹੈ ਅਤੇ ਜੇਕਰ ਇਹ ਚਮੜੀ ਤੇ ਲਾਇਆ ਜਾਵੇ ਤਾਂ ਇਸ ਨਾਲ ਖ਼ੁਰਕ ਪੈਦਾ ਹੁੰਦੀ ਹੈ । ਜੇਕਰ ਇਸ ਨੂੰ ਬਲਗ਼ਮ-ਝਿੱਲੀ ਤੇ ਲਾਇਆ ਜਾਵੇ ਤਾਂ ਇਸ ਨਾਲ ਲਹੂ-ਵਹਿਣੀਆਂ ਤੰਗ ਹੋ ਜਾਂਦੀਆਂ ਹਨ ।

ਮਿਹਦਾ-ਆਂਦਰ ਤੇ ਅਸਰ—ਜੇਕਰ ਹਲਦੀ ਮੂੰਹ ਰਾਹੀਂ ਲਈ ਜਾਏ ਤਾਂ ਇਸ ਨਾਲ ਸਲਾਈਵਾ ਜ਼ਿਆਦਾ ਆਉਣ ਲੱਗ ਜਾਂਦਾ ਹੈ । ਇਸ ਨਾਲ ਭੁੱਖ ਲਗਦੀ, ਪੇਟ ਠੀਕ ਰਹਿੰਦਾ ਤੇ ਬਲ ਵਧਦਾ ਹੈ । ਜੇਕਰ ਇਸ ਨੂੰ 5 ਤੋਂ 10 ਮਿਨਿਮ (ਇਕ ਮਿਨਿਮ=1/60 ਡ੍ਰਾਮ) ਪਾਣੀ ਵਿਚ ਮਿਲਾ ਲਿਆ ਜਾਏ ਤਾਂ ਇਸ ਨਾਲ ਨਿੱਘ ਅਤੇ ਮਿਹਦੇ ਵਿਚ ਆਰਾਮ ਮਹਿਸੂਸ ਹੁੰਦਾ ਹੈ । ਇਸ ਤਰ੍ਹਾਂ ਇਹ ਭੁੱਖ ਵਧਾਉਣ, ਪੇਟ ਦੇ ਨੁਕਸ ਠੀਕ ਕਰਨ ਅਤੇ ਬਲ-ਵਰਧਕ ਦੇ ਤੌਰ ਤੇ ਕੰਮ ਕਰਦੀ ਹੈ । ਪ੍ਰਯੋਗ ਦੁਆਰਾ ਇਹ ਵੀ ਵੇਖਿਆ ਗਿਆ ਹੈ ਕਿ ਇਸ ਨਾਲ ਮਿਹਦੇ ਵਿਚ ਤੇਜ਼ਾਬਾਂ ਦਾ ਰਿਸਾਅ ਘਟ ਜਾਂਦਾ ਹੈ ।

ਦਿਲ ਤੇ ਅਸਰ—ਬਿੱਲੀਆਂ ਉੱਤੇ ਪ੍ਰਯੋਗ ਕਰਕੇ ਵੇਖਿਆ ਗਿਆ ਹੈ ਕਿ ਛੋਟੀਆਂ ਖ਼ੁਰਾਕਾਂ ਨਾਲ ਗ੍ਰਾਹਕ ਕੋਸ਼ (ਆੱਰੀਕਲ) ਉਤੇਜਿਤ ਅਤੇ ਖੇਪਕ ਕੋਸ਼ (ਵੈਂਟ੍ਰੀਕਲ) ਫੈਲਦਾ ਹੈ। ਵੱਧ ਖ਼ੁਰਾਕ ਦੇਣ ਨਾਲ ਗਾਹਕ ਕੋਸ਼ ਅਤੇ ਖੇਪਕ ਕੋਸ਼ ਦੋਹਾਂ ਦਾ ਸੁੰਗੜਾਅ ਘਟਦਾ ਹੈ। ਇਸ ਨਾਲ ਸਾਹ ਕਿਰਿਆ ਵਿਚ ਤੇਜ਼ੀ ਆਉਂਦੀ ਹੈ।

ਇਸ ਤੋਂ ਇਲਾਵਾ ਹਲਦੀ ਸੋਜਸ਼ ਅਤੇ ਪੀੜ ਵਾਲੀਆਂ ਥਾਵਾਂ ਤੇ ਪੁਲਟਸ ਬਣਾਕੇ ਵੀ ਵਰਤੀ ਜਾਂਦੀ ਹੈ। ਇਹ ਸਾਰੇ ਅਸਰ ਇਸ ਵਿਚ ਮੌਜੂਦ ਖ਼ਾਸ ਤੇਲ ਅਤੇ ਉਸ ਦੁਆਰਾ ਪੈਦਾ ਕੀਤੀ ਉਤੇਜਨਾ ਕਾਰਨ ਹੁੰਦੇ ਹਨ।

ਹ. ਪੁ.—ਚੋ. ਡ੍ਰ. ਇੰ : 325; ਮ. ਕੋ:235.

**ਹਲਦੀ :** ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਬਲੀਆ ਜ਼ਿਲ੍ਹੇ ਦਾ ਇਕ ਕਸਬਾ ਹੈ, ਜੋ ਘਾਗਰਾ ਦਰਿਆ ਦੇ ਸੱਜੇ ਕਿਨਾਰੇ ਉੱਤੇ ਵਾਕਿਆ ਹੈ। ਇਥੇ ਗੋਰਖਪੁਰ ਦੇ ਜੰਗਲਾਂ ਤੋਂ ਆਈ ਇਮਾ-ਰਤੀ ਲਕੜੀ ਦਾ ਕਾਫ਼ੀ ਵਪਾਰ ਹੁੰਦਾ ਹੈ।

25° 40′ ਉ.ਵਿਥ.; 84° 15′ਪੂ. ਲੰਬ.

ਹ. ਪੁ.—ਇੰਪ.ਗ. ਇੰਡ. 13 : 10.

**ਹਲਦੀਪੁਰ :** ਇਹ ਭਾਰਤ ਦੇ ਕਰਨਾਟਕ ਰਾਜ ਦੇ ਉੱਤਰੀ ਕੱਨੜ ਜ਼ਿਲ੍ਹੇ ਦਾ ਇਕ ਪਿੰਡ ਹੈ। ਜੋ ਹੋਨਾਵਰ ਟਾਊਨ ਤੋਂ 8 ਕਿ. ਮੀ. ਉੱਤਰ ਵੱਲ ਸਥਿਤ ਹੈ। ਇਸ ਦੇ ਇਕ ਪਾਸੇ ਸਮੁੰਦਰ ਲਗਦਾ ਹੈ ਜਿਸ ਦੇ ਬਚਾਅ ਲਈ 'ਬਸਵਰਾ ਜਦੁਰਗ' ਨਾਂ ਦਾ ਕਿਲਾ ਬਣਿਆ ਹੋਇਆ ਹੈ। ਇਥੇ ਹਿੰਦੂਆਂ ਦੇ ਕਈ ਮਹੱਤਵਪੂਰਨ ਮੰਦਰ ਹਨ। ਮਾਰਚ ਦੇ ਮਹੀਨੇ ਇਥੇ ਮੇਲਾ ਵੀ ਲਗਦਾ ਹੈ। ਇਹ ਥਾਂ 1763 ਤੋਂ 1800 ਈ. ਤਕ ਮੈਸੂਰ ਦੇ ਰਾਜੇ ਅਧੀਨ ਰਹੀ ਹੈ। ਇਸ ਦਾ ਨਾਂ ਪਹਿਲਾਂ ਹਾਂਡੀਪੁਰ ਸੀ ਪਰ ਹੈਦਰਅਲੀ ਨੇ ਇਹ ਨਾਂ ਬਦਲ ਕੇ ਹਲਦੀਪੁਰ ਰੱਖ ਦਿੱਤਾ।

14° 20′ ਉ. ਵਿਥ.; 74°25′ ਪੂ.ਲੰਬ.

ਹ. ਪੁ.—ਇੰਪ. ਗ. ਇੰਡ. 13 : 10.

**ਹਲਦੀਬਾਰੀ :** ਭਾਰਤ ਦੇ ਪੱਛਮੀ ਬੰਗਾਲ ਰਾਜ ਵਿਚ ਕੂਚ ਬਿਹਾਰ ਜ਼ਿਲ੍ਹੇ ਦਾ ਇਕ ਕਸਬਾ ਹੈ ਜੋ ਕਲਕੱਤੇ ਤੋਂ 454 ਕਿ. ਮੀ. ਦੇ ਫ਼ਾਸਲੇ ਉੱਤੇ ਸਥਿਤ ਹੈ। ਇਸ ਦੀ ਪ੍ਰਸਿੱਧੀ ਪਟਸਨ ਦਾ ਇਕ ਵਪਾਰਕ ਕੇਂਦਰ ਹੋਣ ਕਰਕੇ ਹੈ।

26° 20′ ਉ. ਵਿਥ.; 90° 46′ ਪੂ. ਲੰਬ.

ਹ. ਪੁ.—ਇੰਪ.ਗ. ਇੰਡ. 13 : 10.

**ਹਲਦੌਰ :** ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਬਿਜਨੌਰ ਜ਼ਿਲ੍ਹੇ ਦਾ ਇਕ ਕਸਬਾ ਹੈ ਜੋ ਬਿਜਨੌਰ ਸ਼ਹਿਰ ਤੋਂ ਕੋਈ 21 ਕਿ. ਮੀ. ਦੱਖਣ-ਪੂਰਬ ਵੱਲ ਸਥਿਤ ਹੈ। ਇਸ ਜਗ੍ਹਾ ਦੀ ਨੀਂਹ ਚੌਹਾਨ ਖਾਨਦਾਨ ਦੇ ਮੋਢੀ ਹਲਦਾ ਸਿੰਘ ਨੇ ਰੱਖੀ ਸੀ। ਇਸ ਪਰਿਵਾਰ ਦੇ ਮੁਖੀ ਨੇ ਆਜ਼ਾਦੀ ਦੀ ਪਹਿਲੀ ਲੜਾਈ ਵਿਚ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ ਅਤੇ ਇਸ ਨੂੰ ਰਾਜੇ ਦਾ ਖ਼ਿਤਾਬ ਦਿੱਤਾ ਗਿਆ ਸੀ। ਇਥੇ ਹਰ ਸਾਲ ਦੇਸੀ ਖੰਡ ਦੇ ਭਾਅ ਦਾ ਫੈਸਲਾ ਕਰਨ ਲਈ ਪੰਚਾਇਤ ਬੈਠਦੀ ਸੀ।

29°15′ਉ.ਵਿਥ। 78°15′ ਪੂ. ਲੰਬ.

ਹ. ਪੁ.—ਇੰਪ.ਗ.ਇੰਡ.13 : 9.

**ਹਲਾਕੂ ਖਾਂ :** ਈਰਾਨ ਦੇ ਮੰਗੋਲ ਸ਼ਾਸਕ ਤੇ ਈਲ-ਖ਼ਾਨੀ ਬੰਸ ਦੇ ਮੋਡੀ ਹਲਾਕੂ ਖਾਂ ਦਾ ਜਨਮ ਲਗਭਗ 1217 ਈ. ਵਿਚ ਹੋਇਆ। ਇਹ ਪ੍ਰਸਿਧ ਧਾੜਵੀ ਚੰਗੇਜ਼ ਖਾਂ ਦਾ ਪੋਤਾ ਅਤੇ ਤੁਲੂਈ ਖਾਂ ਦਾ ਪੁੱਤਰ ਸੀ। ਮੰਗੂ ਖਾਂ ਤੇ ਕੁਬਲਾਈ ਖਾਂ ਇਸਦੇ ਭਰਾ ਸਨ। 1251 ਈ. ਵਿਚ ਮੰਗੂ ਖਾਂ ਚੌਥਾ 'ਖਾਕਾਨ' (ਭਾਵ ਵੱਡਾ ਖਾਨ) ਚੁਣਿਆ ਗਿਆ। ਇਸਨੇ ਹਲਾਕੂ ਖਾਂ ਨੂੰ ਈਰਾਨ ਵਿਚ ਮੰਗੋਲ ਤਾਕਤ ਵਧਾਉਣ ਤੇ ਇਸਲਾਮੀ ਸ਼ਕਤੀ ਨਸ਼ਟ ਕਰਨ ਲਈ ਨਿਯੁਕਤ ਕੀਤਾ। ਹਲਾਕੂ ਖਾਂ ਨੇ ਇਸ ਕੰਮ ਨੂੰ ਅਜਿਹੀ ਦਹਿਸ਼ਤ ਤੇ ਬੇਰਹਿਮੀ ਨਾਲ ਨੇਪਰੇ ਚਾੜ੍ਹਿਆ ਕਿ ਜ਼ੁਲਮ ਵੀ ਤੌਬਾ ਕਰ ਉੱਠਿਆ।

ਮੰਗੂ ਖਾਨ ਨੂੰ 1253 ਈ. ਵਿਚ ਈਰਾਨ ਦੇ ਸੂਬੇ ਕੋਹਰਿਸਤਾਨ ਵਿਚ ਬਗ਼ਾਵਤ ਦੀ ਖਬਰ ਮਿਲੀ। ਉਸ ਨੇ ਆਪਣੇ ਭਰਾ ਹਲਾਕੂ ਖਾਂ ਨੂੰ ਇਹ ਬਗ਼ਾਵਤ ਦਬਾਉਣ ਲਈ ਭੇਜਿਆ। ਇਸ ਇਲਾਕੇ ਵਿਚ ਹਸਨ-ਬਿਨ-ਸਬਾਹ ਦੇ ਪੈਰੋਕਾਰ ਹਸ਼ੀਸ਼ਨਾ ਨੇ ਕਹਿਰ ਮਚਾਇਆ ਹੋਇਆ ਸੀ। ਇਨ੍ਹਾਂ ਦਾ ਸਦਰ-ਮੁਕਾਮ ਕਿਲਾ ਅਲਮੌਤ ਸੀ। ਲੋਕ ਡਾਢੇ ਜ਼ਾਲਮ ਅਤੇ ਖ਼ੂਨੀ ਸਨ। ਹਲਾਕੂ ਨੇ 1256 ਈ. ਵਿਚ ਕੋਹਰਿਸਤਾਨ ਤੇ ਹਮਲਾ ਕੀਤਾ। ਇਸਨੇ ਝਟਪਟ ਹੀ ਕਿਲਾ ਅਲਮੌਤ ਅਤੇ ਨਾਲ ਲਗਦੇ ਦੂਜੇ ਕਈ ਕਿਲਿਆਂ ਤੇ ਕਬਜ਼ਾ ਕਰ ਲਿਆ। ਹਸ਼ੀਸ਼ਨਾਂ ਦਾ ਹਾਕਮ ਰੁਕਨੁੱਦੀਨ ਮੰਗੋਲਾ ਦਾ ਨਾਂ ਸੁਣਦੇ ਹੀ ਕੰਬ ਗਿਆ ਤੇ ਉਸ ਨੇ ਆਪਣੇ ਆਪ ਨੂੰ ਹਲਾਕੂ ਸਾਹਮਣੇ ਪੇਸ਼ ਕਰ ਦਿੱਤਾ। ਹਲਾਕੂ ਖਾਂ ਨੇ ਉਸ ਨਾਲ ਕੁਝ ਨਰਮੀ ਦਾ ਵਰਤਾਉ ਕੀਤਾ ਤੇ ਉਸਦੇ ਕਹਿਣ ਤੇ ਉਸ ਨੂੰ ਮੰਗੂ ਖਾਂ ਕੋਲ ਭੇਜ ਦਿੱਤਾ ਜਿਸ ਨੇ ਝੱਟ ਹੀ ਰੁਕਨੁਦੀਨ ਨੂੰ ਕਤਲ ਦਾ ਹੁਕਮ ਦੇ ਦਿੱਤਾ ਤੇ ਹਲਾਕੂ ਖਾਂ ਨੂੰ ਕਹਿ ਭੇਜਿਆ ਕਿ ਸਾਰੇ ਹਸ਼ੀਸ਼ਨਾਂ ਨੂੰ ਕਤਲ ਕਰ ਦਿੱਤਾ ਜਾਵੇ। ਲਗਭਗ 12 ਹਜ਼ਾਰ ਹਸ਼ੀਸ਼ਨਾਂ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ ਗਿਆ ਤੇ ਇਸ ਤਰ੍ਹਾਂ ਹਸਨ-ਬਿਨ-ਸਬਾਹ ਦੁਆਰਾ 170 ਸਾਲ ਪਹਿਲਾਂ ਕਾਇਮ ਕੀਤੀ ਹਸ਼ੀਸ਼ਨਾਂ ਦੀ ਹਕੂਮਤ ਨੂੰ ਹਲਾਕੂ ਖਾਂ ਨੇ ਤਹਿਸ-ਨਹਿਸ ਕਰ ਦਿੱਤਾ।

ਹੁਣ ਹਲਾਕੂ ਖਾਂ ਬਰਫ਼ ਨਾਲ ਢਕੇ ਪਰਬਤਾਂ ਵਿਚੋਂ ਲੰਘਦਾ ਹੋਇਆ ਬਗ਼ਦਾਦ ਵੱਲ ਵਧਿਆ। ਉਸ ਵੇਲੇ ਬਗ਼ਦਾਦ ਦੇ ਖ਼ਲੀਫ਼ਾ ਮੁਸਤਸੀਮ ਨੇ ਹਲਾਕੂ ਖਾਂ ਅੱਗੇ ਗੋਡੇ ਟੇਕ ਦਿੱਤੇ ਤੇ ਆਪਣੇ ਦੋ ਪੁੱਤਰਾਂ ਸਹਿਤ ਖ਼ੁਦ ਨੂੰ ਇਸਦੇ ਹਵਾਲੇ ਕਰ ਦਿੱਤਾ। 15 ਫਰਵਰੀ, 1258 ਨੂੰ ਮੰਗੋਲ ਬਗ਼ਦਾਦ ਸ਼ਹਿਰ ਵਿਚ ਵੜ ਗਏ ਅਤੇ ਭੁੱਖੇ-ਬਘਿਆੜਾਂ ਵਾਂਗ ਲੋਕਾਂ ਉੱਪਰ ਟੁੱਟ ਪਏ। ਖ਼ੂਨ ਦੀਆਂ ਨਦੀਆਂ ਵਹਿ ਤੁਰੀਆਂ। ਸ਼ਾਹੀ ਬੇਗਮਾਂ ਗਲੀਆਂ ਵਿਚ ਰੋਲੀਆਂ ਗਈਆਂ। ਖਲੀਫ਼ਾ ਦਾ ਖਜ਼ਾਨਾ ਲੁੱਟਿਆ ਗਿਆ। ਇਕ ਅਨੁਮਾਨ ਅਨੁਸਾਰ 4 ਹਜ਼ਾਰ ਖੱਚਰ-ਘੋੜੇ ਸੋਨੇ, ਚਾਂਦੀ, ਹੀਰੇ-ਜਵਾਹਰਾਤ ਨਾਲ ਲੱਦੇ ਹੋਏ ਬਗ਼ਦਾਦ ਵਿਚੋਂ ਨਿਕਲੇ। ਕਹਿੰਦੇ ਹਨ 17 ਸਾਲ ਦੀ ਹਕੂਮਤ ਤੋਂ ਬਾਅਦ ਖ਼ਲੀਫ਼ਾ ਮੁਸਤਸੀਮ ਨੂੰ ਭਰੇ ਦਰਬਾਰ ਵਿਚ ਹਲਾਕੂ ਖਾਂ ਨੇ ਨਮਦੇ ਵਿਚ ਲਪੇਟ ਕੇ (ਮਲ ਮਲ ਕੇ) ਮਾਰ ਦਿੱਤਾ। ਇਹ ਜ਼ੁਲਮ ਚਾਲੀ ਦਿਨ ਤਕ ਚਲਦਾ ਰਿਹਾ। ਬਗ਼ਦਾਦ ਦਾ ਇਹ ਕਤਲੇਆਮ ਸੰਸਾਰ ਦੀਆਂ ਅਤੀ ਖ਼ੂਨੀ ਘਟਨਾਵਾਂ ਵਿਚੋਂ ਇਕ ਮੰਨਿਆ ਜਾਂਦਾ ਹੈ।

ਹੁਣ ਹਲਾਕੂ ਖਾਂ ਦੀ ਵਧਦੀ ਤਾਕਤ ਨੂੰ ਵੇਖਦਿਆਂ ਮੁਲਤਾਨ ਦੇ ਸ਼ਾਸਕ ਕਿਸ਼ਲੂ ਖਾਂ ਨੇ ਦਿੱਲੀ ਨਾਲੋਂ ਆਪਣੇ ਸਬੰਧ ਤੋੜ ਕੇ ਇਸ ਦੀ ਸਰਦਾਰੀ ਕਬੂਲ ਕਰ ਲਈ ਤੇ ਆਪਣੇ ਰਾਜ ਦੀ ਰੱਖਿਆ ਲਈ ਹਲਾਕੂ ਖਾਂ ਨਾਲ ਵਿਆਹ ਸਬੰਧ ਸਥਾਪਤ ਕੀਤਾ ਤੇ ਇਸਦੇ ਦਰਬਾਰ ਵਿਚ ਆਪਣਾ ਪੋਤਰਾ ਵੀ ਭੇਜ ਦਿੱਤਾ। ਕਿਸ਼ਲੂ ਖਾਂ ਹੁਣ ਮੰਗੋਲਾਂ ਦੀ ਮਦਦ ਨਾਲ ਦਿੱਲੀ ਦੇ ਸੁਲਤਾਨ ਤੇ ਹਮਲਾ ਕਰਨਾ ਚਾਹੁੰਦਾ ਸੀ ਪਰ ਹਲਾਕੂ ਖਾਂ ਇਸ ਤੇ ਰਾਜ਼ੀ ਨਾ ਹੋਇਆ। 1258 ਈ. ਦੇ ਅੰਤ ਵਿਚ ਹਲਾਕੂ ਖਾਂ ਨੇ ਇਕ ਪ੍ਰਤੀਨਿਧ ਮੰਡਲ ਦਿੱਲੀ ਦੇ ਸੁਲਤਾਨ ਦੇ ਦਰਬਾਰ ਵਿਚ ਭੇਜਿਆ। ਇਸ ਪ੍ਰਤੀਨਿਧ ਮੰਡਲ ਦਾ ਸ਼ਾਨਦਾਰ ਸਵਾਗਤ ਕੀਤਾ

ਗਿਆ ਤੇ ਜਦੋਂ ਹਲਾਕੂ ਖਾਂ ਨੂੰ ਦਿੱਲੀ ਦੇ ਸੁਲਤਾਨ ਦੀ ਦੌਲਤ ਤੇ ਹਰਮਨ-ਪਿਆਰਤਾ ਬਾਰੇ ਪਤਾ ਲੱਗਾ ਤਾਂ ਇਸ ਨੇ ਮੰਗੋਲ ਫ਼ੌਜਾਂ ਨੂੰ ਹੁਕਮ ਭਿਜਵਾਇਆ ਕਿ ਦਿੱਲੀ ਰਾਜ ਦੀਆਂ ਸੀਮਾਵਾਂ ਵਿਚ ਨਾ ਜਾਇਆ ਜਾਵੇ। ਬਗ਼ਦਾਦ ਦੀ ਜਿੱਤ ਤੋਂ ਪਿਛੋਂ ਹਲਾਕੂ ਖਾਂ ਨੇ ਆਲੈਪੋ ਉੱਤੇ ਕਬਜ਼ਾ ਕੀਤਾ ਤੇ 1260 ਤਕ ਸੀਰੀਆ ਵਿਚ ਜੋ ਵੀ ਸਾਹਮਣੇ ਆਇਆ ਇਹ ਉਸਦਾ ਸਫਾਇਆ ਕਰਦਾ ਗਿਆ। ਇਸ ਦੌਰਾਨ ਇਸਦੇ ਭਰਾ ਮੰਗੂ ਖਾਂ ਦੀ ਮੌਤ ਹੋ ਗਈ ਤੇ ਇਸਨੂੰ ਵਾਪਸ ਪਰਤਣਾ ਪਿਆ। 1260 ਈ. ਵਿਚ ਦਮਿਕ ਸ਼ਹਿਰ ਦੇ ਬਾਹਰ ਮਿਸਰ ਦੀਆਂ ਫ਼ੌਜਾਂ ਦੇ ਹੱਥੋਂ ਇਸ ਦੀ ਇਕ ਫ਼ੌਜ ਨੂੰ ਹਾਰ ਖਾਣੀ ਪਈ ਤੇ ਇਸ ਤਰ੍ਹਾਂ ਹਲਾਕੂ ਦਾ ਅੱਗੇ ਵਧਣਾ ਰੁਕ ਗਿਆ ਤੇ ਮੁਸਲਿਮ ਸਭਿਆਚਾਰ ਦਾ ਆਖਰੀ ਕੇਂਦਰ ਮਿਸਰ ਇਸ ਦੀ ਤਬਾਹੀ ਤੋਂ ਬਚ ਗਿਆ।

ਬਗ਼ਦਾਦ ਦੇ ਸਾਕੇ ਤੋਂ 7 ਸਾਲ ਬਾਅਦ ਤਕ ਹਲਾਕੂ ਈਰਾਨ ਦਾ ਨਿਰਵਿਰੋਧ ਬਾਦਸ਼ਾਹ ਬਣਿਆ ਰਿਹਾ। ਇਸ ਦਾ ਮੁਖ ਮੰਤਵ ਲੰਮੀਆਂ ਚੜ੍ਹਾਈਆਂ ਕਰਕੇ ਮੰਗੋਲ ਤਾਕਤ ਨੂੰ ਵਧਾਉਣਾ ਤੇ ਮੁਖ ਵਪਾਰਕ ਰਸਤਿਆਂ ਤੇ ਕਬਜ਼ਾ ਕਰਨ ਦਾ ਸੀ। ਇਸਦੀ ਇਸਾਈ ਪਤਨੀ ਨੇ ਈਸਾਈਆਂ ਪ੍ਰਤੀ ਇਸਦਾ ਰਵੱਈਆ ਕਾਫ਼ੀ ਉਦਾਰ ਕਰ ਦਿੱਤਾ ਸੀ ਮੱਧਕਾਲੀਨ ਈਰਾਨੀ ਸਭਿਆਚਾਰ ਨੂੰ ਖਤਮ ਕਰਨ ਲਈ ਹਲਾਕੂ ਖਾਂ ਨੇ ਸਭ ਤੋਂ ਵੱਧ ਕੰਮ ਕੀਤਾ।

ਅਜਿਹਾ ਅਨੁਮਾਨ ਸੀ ਕਿ ਹਲਾਕੂ ਖਾਂ ਮੰਗੋਲੀਆ ਆਵੇਗਾ ਪਰ ਇਹ ਈਰਾਨ ਦੇ ਉੱਤਰ-ਪੱਛਮੀ ਇਲਾਕੇ ਆਜ਼ਰਬਾਈਜਾਨ ਵਿਚ ਵੱਸ ਗਿਆ। ਇਥੇ ਇਸਨੇ ਈਲ ਖਾਂ ਦਾ ਲਕਬ ਅਖ਼ਤਿਆਰ ਕਰਕੇ ਈਲ ਖ਼ਾਨੀ ਖ਼ਾਨਦਾਨ ਦੀ ਨੀਂਹ ਰੱਖੀ। ਈਲ ਖਾਂ ਅਰਬ ਕਬੀਲੇ ਦਾ ਇਕ ਸਰਦਾਰ ਸੀ। ਖ਼ੁਦ-ਮੁਖ਼ਤਾਰ ਹੋਣ ਦੇ ਬਾਵਜੂਦ ਵੀ ਹਲਾਕੂ ਖਾਂ ਉਸਨੂੰ ਆਪਣਾ ਸ਼ਹਿਨਸ਼ਾਹ ਮੰਨਦਾ ਸੀ। ਹਲਾਕੂ ਖਾਂ ਦੇ ਪੁਤ-ਪੋਤਰਿਆਂ ਦਾ ਲਕਬ ਵੀ ਈਲ ਖਾਂ ਹੀ ਰਿਹਾ।

8 ਫਰਵਰੀ, 1265 ਨੂੰ ਹਲਾਕੂ ਖਾਂ ਦੀ ਮੌਤ ਹੋਈ। ਮੰਗੋਲ ਪਰੰਪਰਾ ਅਨੁਸਾਰ ਕਈ ਖ਼ੂਬਸੂਰਤ ਕੁੜੀਆਂ ਇਸਦੇ ਨਾਲ ਦਫਨਾ ਦਿੱਤੀਆਂ ਗਈਆਂ ਤਾਂ ਜੋ ਇਹ ਕਬਰ ਦੇ ਹਨੇਰੇ ਤੋਂ ਨਾ ਡਰੇ। ਹਲਾਕੂ ਖਾਂ ਤੋਂ ਬਾਅਦ ਇਸ ਦਾ ਪੁੱਤਰ ਅਬਾਕਾ ਖਾਂ ਤਖ਼ਤ ਉਪਰ ਬੈਠਿਆ। ਹਲਾਕੂ ਖਾਂ ਦੇ ਈਲ ਖ਼ਾਨੀ ਬੰਸ ਨੇ 1353 ਈ. ਤਕ ਲਗਭਗ ਇਕ ਸਦੀ ਈਰਾਨ ਤੇ ਹਕੂਮਤ ਕੀਤੀ।

ਹ. ਪੁ.—ਐਨ. ਬ੍ਰਿ. ਮਾ. 5 : 194; ਹਿ. ਪਰ.—ਸਾਈਕਸ 2 : 86; ਹਿੰ. ਵਿ. ਕੋ. 12 : 307.

**ਹਲਾਯੁਧ :** ਹਲਾਯੁਧ ਇਕ ਚੰਗਾ ਕਵੀ, ਵਿਆਕਰਣ ਦਾ ਉੱਘਾ ਵਿਦਵਾਨ ਅਤੇ ਇਕ ਮਹਾਨ ਕੋਸ਼ਕਾਰ ਸੀ। ਇਸ ਦਾ ਜਨਮ ਇਕ ਬ੍ਰਾਹਮਣ ਬੰਸ ਵਿਚ ਹੋਇਆ। ਇਹ ਦੱਖਣ ਰਾਸ਼ਟਰਕੂਟ ਬੰਸੀ ਰਾਜਾ ਕ੍ਰਿਸ਼ਨਰਾਜ ਤੀਜੇ (940 ਤੋਂ 960 ਈ.) ਦਾ ਸਭਾਪਤੀ ਪੰਡਤ ਸੀ। ਇਹ ਕੁਝ ਸਮਾਂ ਰਾਜੇ ਮੁੰਜ ਕੋਲ ਵੀ ਰਿਹਾ ਪ੍ਰਤੀਤ ਹੁੰਦਾ ਹੈ। ਇਸ ਦੇ 'ਕਵੀਰਹੱਸਯ', 'ਅਭਿਧਾਨਰਤਮਾਲਾ' ਅਤੇ ਪਿੰਗਲ-ਛੰਦ ਸੂਤਰ ਦਾ 'ਮ੍ਰਿਤ-ਸੰਜੀਵਨੀ' ਟੀਕਾ ਤੇ ਹੋਰ ਕਈ ਸ਼ਲੋਕ ਮਿਲਦੇ ਹਨ।

'ਕਵੀ ਰਹੱਸਯ' ਵਿਚ ਕ੍ਰਿਸ਼ਨਰਾਜ ਦੀ ਪ੍ਰਸ਼ੰਸਾ ਕੀਤੀ ਗਈ ਹੈ। ਇਹ ਕਾਵਿ ਵੀ ਹੈ ਅਤੇ ਵਿਆਕਰਣ ਦਾ ਗ੍ਰੰਥ ਵੀ। ਅਸਲ ਵਿਚ ਇਹ ਆਪਣੇ ਪ੍ਰਕਾਰ ਦੀ ਸ਼ਾਇਦ ਇਕੋ ਇਕ ਕਾਵਿ-ਰਚਨਾ ਹੈ ਜੋ ਮਹਾਂਕਾਵਿ, ਖੰਡ ਕਾਵਿ, ਮੁਕਤਕ ਕਾਵਿ ਆਦਿ ਕਿਸੇ ਵਰਗ ਵਿਚ ਨਹੀਂ ਆਉਂਦੀ। ਇਸ ਲਈ ਇਹ ਗ੍ਰੰਥ ਸੰਸਕ੍ਰਿਤ ਵਿਆਕਰਣ ਦੇ ਵਿਦਿਆਰਥੀ ਲਈ ਬਹੁਤ ਉਪਯੋਗੀ ਹੈ। ਇਸ ਵਿਚ ਕੁਲ 2747 ਸ਼ਲੋਕ ਹਨ। 'ਅਭਿਧਾਨਰਤਮਾਲਾ' ਵਿਚ 900 ਸ਼ਲੋਕ ਹਨ। ਹੇਮਚੰਦ੍ਰ ਨੇ ਆਪਣੇ ਕੋਸ਼ ਦੇ ਨਿਰਮਾਣ ਵਿਚ ਇਸ ਕੋਸ਼ ਤੋਂ ਕਾਫ਼ੀ ਸਹਾਇਤਾ ਲਈ ਹੈ।

ਸ੍ਰੀ ਕ੍ਰਿਸ਼ਨ ਦੇ ਛੋਟੇ ਭਰਾ ਬਲਰਾਮ ਨੂੰ ਵੀ 'ਹਲਾਯੁਧ' ਕਹਿੰਦੇ ਹਨ ਕਿਉਂਕਿ ਉਸਦਾ ਆਯੁਧ (ਸ਼ਸਤਰ) ਹਲ ਸੀ।

—ਸ਼ਕੁੰਤ ਕਾਂਤ

**ਹਲਿਆਲ :** ਭਾਰਤ ਦੇ ਕਰਨਾਟਕ ਰਾਜ ਦੇ ਇਸੇ ਹੀ ਨਾਂ ਦੇ ਤੱਅਲੁਕੇ ਦਾ ਸਦਰ-ਮੁਕਾਮ ਹੈ ਜੋ ਅਲਨਾਵਰ ਸਟੇਸ਼ਨ ਤੋਂ 14 ਕਿ. ਮੀ. ਦੇ ਫਾਸਲੇ ਉੱਤੇ ਸਥਿਤ ਹੈ। ਅੰਗਰੇਜ਼ਾਂ ਦੇ ਸਮੇਂ ਇਸ ਸ਼ਹਿਰ ਦੀ ਸਰਹੱਦੀ ਚੌਕੀ ਵਜੋਂ ਬੜੀ ਮਹੱਤਤਾ ਸੀ। ਇਥੇ ਕਈ ਕਿਸਮ ਦੀ ਲੱਕੜੀ ਮਿਲਦੀ ਹੈ। ਸੰਨ 1865 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ।

ਆਬਾਦੀ—12,146 (1971)
15°15′ ਉ. ਵਿਥ.; 74°45′ ਪੂ. ਲੰਬ.

ਹ. ਪੁ.—ਇੰਪ.ਗ. ਇੰਡ. 13 : 11.

**ਹਵਨ ਕੁੰਡ :** ਹਵਨ ਕਰਨ ਲਈ ਸ਼ਾਸਤਰ ਦੀ ਵਿਧੀ ਅਨੁਸਾਰ ਬਣਾਏ ਗਏ ਟੋਏ ਨੂੰ ਹਵਨ ਕੁੰਡ ਕਹਿੰਦੇ ਹਨ। ਇਹ ਆਕਾਰ ਦੇ ਦ੍ਰਿਸ਼ਟੀ-ਕੋਣ ਤੋਂ ਤਿਕੋਨਾ, ਵਰਗਾਕਾਰ, ਪੰਜਕੋਨਾ, ਛੇਕੋਨਾ, ਸੱਤਕੋਨਾ, ਅੱਠਕੋਨਾ, ਗੋਲ, ਕੰਵਲ ਫੁੱਲ ਵਰਗਾ, ਅੱਧੇ ਚੰਦ ਵਰਗਾ ਜਾਂ ਪਾਨ ਦੇ ਪੱਤੇ ਨਾਲ ਮਿਲਦਾ-ਜੁਲਦਾ ਹੋ ਸਕਦਾ ਹੈ। ਹਵਨ ਕਰਨ ਵਾਲਾ ਜਿਸ ਤਰ੍ਹਾਂ ਦੇ ਫਲ ਦੀ ਪ੍ਰਾਪਤੀ ਦਾ ਚਾਹ-ਵਾਨ ਹੋਵੇ, ਉਸ ਦੇ ਅਨੁਸਾਰ ਹੀ ਹਵਨ ਕੁੰਡ ਦਾ ਆਕਾਰ ਹੁੰਦਾ ਹੈ। ਜਿਵੇਂ ਕਿ ਰੋਗ ਤੋਂ ਛੁਟਕਾਰੇ ਲਈ ਅੱਠਕੋਨਾ ਅਤੇ ਸੰਤਾਨ-ਪ੍ਰਾਪਤੀ ਲਈ ਪਾਨ ਦੇ ਪੱਤੇ ਵਰਗਾ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ ਹਵਨ ਕਰਨ ਲਈ ਬਣਾਈ ਗਈ ਵੇਦੀ ਅਨੁਸਾਰ ਅਤੇ ਵਿਸ਼ੇਸ਼ ਮੰਤਵਾਂ ਲਈ ਵਿਸ਼ੇਸ਼ ਦਿਸ਼ਾ ਵਿਚ ਹਵਨ ਕੁੰਡ ਬਣਾਇਆ ਜਾਂਦਾ ਹੈ। ਕੁੰਡ ਦਾ ਖੇਤਰਫਲ ਆਹੂਤੀਆਂ ਦੀ ਗਿਣਤੀ ਅਨੁਸਾਰ ਹੁੰਦਾ ਹੈ।

ਭਵਿਖ ਪੁਰਾਣ ਵਿਚ ਲਿਖਿਆ ਹੈ ਕਿ ਜਿਤਨੇ ਹੋਮ ਕਰਨੇ ਹੋਣ ਉਨ੍ਹਾਂ ਦੀ ਗਿਣਤੀ ਅਨੁਸਾਰ ਕੁੰਡ ਦੀ ਗਹਿਰਾਈ ਹੋਣੀ ਚਾਹੀਦੀ ਹੈ ਅਰਥਾਤ ਪੰਜਾਹ ਹੋਮਾਂ ਲਈ ਇਕ ਮੁੱਠੀ ਜਿਤਨਾ, ਹਜ਼ਾਰ ਹੋਮਾਂ ਲਈ ਇਕ ਹੱਥ ਦਾ ਅਤੇ ਕਰੋੜ ਹੋਮਾਂ ਵਾਸਤੇ ਅੱਠ ਹੱਥ ਦਾ ਕੁੰਡ ਹੋਣਾ ਚਾਹੀਦਾ ਹੈ।

ਹਵਨ ਕੁੰਡ ਦੇ ਸਥਾਨ, ਮਾਨ ਜਾਂ ਮਾਪ, ਖੇਤਰਫਲ, ਖਾਤ ਜਾਂ ਟੋਆ, ਨਾਭੀ, ਹੋਠ, ਮੇਖਲਾ ਜਾਂ ਤੜਾਗੀ ਅਰਥਾਤ ਬੰਨਾ ਤੇ ਚੁੰਜ ਆਦਿ ਅੰਗ ਹੁੰਦੇ ਹਨ।

ਹਵਨ ਕੁੰਡ ਦਾ ਸਥਾਨ ਘਰ ਦੇ ਕਿਸੇ ਕਮਰੇ ਜਾਂ ਵਿਹੜੇ ਵਿਚ ਹੋਣਾ ਚਾਹੀਦਾ ਹੈ। ਇਸ ਉੱਤੇ ਆਰਜ਼ੀ ਜਿਹੀ ਛੱਤ ਪਾ ਦਿੱਤੀ ਜਾਂਦੀ ਹੈ। ਇਸ ਛੱਤ ਵਾਲੇ ਸਥਾਨ ਨੂੰ ਮੰਡਪ ਕਿਹਾ ਜਾਂਦਾ ਹੈ। ਮਾਪ ਅਨੁ-ਸਾਰ ਮੰਡਪ ਦੇ ਅਵਮ, ਮੱਧਮ ਤੇ ਉੱਤਮ ਪ੍ਰਕਾਰ ਹੁੰਦੇ ਹਨ। ਮਾਪ ਕੁਝ ਵੀ ਹੋਵੇ ਮੰਡਪ ਦਾ ਆਕਾਰ ਵਰਗਾਕਾਰ ਹੀ ਹੁੰਦਾ ਹੈ। ਮੰਡਪ ਦਾ ਥੜਾ ਜ਼ਮੀਨ ਤੋਂ ਘੱਟ ਤੋਂ ਘੱਟ 12 ਉਂਗਲ ਉੱਚਾ ਹੋਣਾ ਚਾਹੀਦਾ ਹੈ। ਮੰਡਲ ਨੂੰ ਥੰਮ੍ਹਲਿਆਂ ਦੇ ਸਹਾਰੇ ਖੜ੍ਹਾ ਕੀਤਾ ਜਾਂਦਾ ਹੈ। ਇਹ ਥੰਮ੍ਹਲੇ ਘੱਟੋ ਘੱਟ ਅੱਠ ਹੱਥ ਲੰਮੇ ਅਤੇ ਜਾਮਣ, ਮਹੂਏ, ਸਾਲ ਆਦਿ ਕਿਸੇ ਵੀ ਲੱਕੜੀ ਦੇ ਹੋ ਸਕਦੇ ਹਨ। ਮੰਡਪ ਦੀ ਹਰ ਇਕ ਭੁਜਾ ਵਿਚ-ਕਾਰ ਇਕ ਦਰਵਾਜ਼ਾ ਵੀ ਹੋਣਾ ਚਾਹੀਦਾ ਹੈ। ਹਵਨ ਦੀ ਵੇਦੀ ਦਾ

ਆਕਾਰ ਵੀ ਸ਼ਾਸਤਰ ਵਿਚ ਵਰਣਿਤ ਹੈ ।

ਮਹਾਰਿਸ਼ੀ ਦਯਾਨੰਦ ਨੇ ਆਪਣੇ ਗ੍ਰੰਥ 'ਸਤਯਾਰਥ ਪ੍ਰਕਾਸ਼' ਵਿਚ ਹਵਨ ਕੁੰਡ ਬਾਰੇ ਵਿਸ਼ੇਸ਼ ਵਰਨਣ ਕੀਤਾ ਹੈ ।

ਹ. ਪੁ.—ਮ. ਕੋ. 269; ਕੁੰਡ ਵਿੱਸ਼ਤਿ; ਯੱਗ ਮਧੁਸੂਦਨਹ-ਮਧੂਸੂਦਨ.

**ਹਵਾ :** ਹਵਾ, ਧਰਤੀ ਦੁਆਲੇ ਗੈਸਾਂ ਦਾ ਬਣਿਆ ਇਕ ਗਿਲਾਫ਼ ਹੈ । ਇਹ ਗੈਸਾਂ ਦਾ ਮਿਸ਼ਰਨ ਹੈ ਜਿਸ ਵਿਚ ਵਧੇਰੇ ਮਾਤਰਾ ਨਾਈਟ੍ਰੋਜਨ ਅਤੇ ਆਕਸੀਜਨ ਦੀ ਹੁੰਦੀ ਹੈ । ਅਠਾਰ੍ਹਵੀਂ ਸਦੀ ਦੇ ਅੰਤਮ ਪੜਾਅ ਤੀਕ ਹਵਾ ਸ਼ਬਦ ਦੀ ਵਰਤੋਂ ਕਈ ਸਧਾਰਨ ਗੈਸਾਂ ਲਈ ਕੀਤੀ ਜਾਂਦੀ ਸੀ । ਉਦਾਹਰਨ ਵਜੋਂ ਨਾਈਟ੍ਰੋਜਨ ਨੂੰ ਫ਼ਲੋਜਿਸਟੀਕੇਟਿਡ ਹਵਾ ਆਕਸੀਜਨ ਨੂੰ ਡੀਫਲੋਜਿਸਟੀਕੇਟਿਡ ਹਵਾ, ਹਾਈਡ੍ਰੋਜਨ ਨੂੰ ਜਲਣਸ਼ੀਲ ਹਵਾ ਅਤੇ ਕਾਰਬਨ ਡਾਈਆਕਸਾਈਡ ਨੂੰ ਯੋਗਿਕੀਕ੍ਰਿਤ ਹਵਾ ਕਿਹਾ ਜਾਂਦਾ ਸੀ । ਅਜ ਕੱਲ੍ਹ ਹਵਾ ਸ਼ਬਦ ਕੇਵਲ ਅਜਿਹੇ ਪਦਾਰਥਾਂ ਦੇ ਮਿਸ਼ਰਨ ਲਈ ਵਰਤਿਆ ਜਾਂਦਾ ਹੈ ਜਿਹੜੇ ਸਾਡੇ ਵਾਯੂਮੰਡਲ ਦੇ ਗੈਸੀ ਅੰਸ਼ ਬਣਾਉਂਦੇ ਹਨ ।

ਹਵਾ ਦੀ ਰਚਨਾ ਸਥਿਰ ਨਹੀਂ ਹੈ । ਮੁੱਖ ਪਰਿਵਰਤਨਸ਼ੀਲ ਅੰਸ਼ ਪਾਣੀ ਅਤੇ ਕਾਰਬਨ ਡਾਈਆਕਸਾਈਡ ਹਨ । ਜੇ ਕਈ ਥਾਵਾਂ ਤੋਂ ਹਵਾ ਦੇ ਅਜਿਹੇ ਨਮੂਨੇ ਲਏ ਜਾਣ ਜਿਨ੍ਹਾਂ ਵਿਚੋਂ ਪਾਣੀ ਅਤੇ ਕਾਰਬਨ-ਡਾਈਆਕਸਾਈਡ ਕੱਢੀ ਹੋਵੇ ਤਾਂ ਬਾਕੀ ਦੀ ਰਚਨਾ ਲਗਭਗ ਇਕੋ ਜਿਹੀ ਹੀ ਹੋਵੇਗੀ । ਵਾਯੂਮੰਡਲ ਵਿਚ ਅਜਿਹੀਆਂ ਗੈਸਾਂ, ਜਿਹੜੀਆਂ ਲਗਭਗ ਸਥਿਰ ਅਨੁਪਾਤ ਵਿਚ ਰਹਿੰਦੀਆਂ ਹਨ, ਦੀ ਮਾਤਰਾ (ਆਇਤਨ ਅਨੁਸਾਰ ਪ੍ਰਤਿਸ਼ਤ) ਹੇਠ ਲਿਖੇ ਅਨੁਸਾਰ ਹੈ :—

ਨਾਈਟ੍ਰੋਜਨ $(N_2)$ — 78.084
ਆਕਸੀਜਨ $(O_2)$ = 20.946
ਆਰਗਾੱਨ (Ar) = 0.934
ਨੀਆੱਨ (Ne) = 0.0018
ਹੀਲੀਅਮ (He) = 0.000524
ਮੀਥੇਨ $(CH_4)$ — 0.0002
ਕ੍ਰਿਪਟਾੱਨ (Kr) — 0.000114
ਹਾਈਡ੍ਰੋਜਨ $(H_2)$ — 0.00005
ਨਾਈਟ੍ਰਸ ਆਕਸਾਈਡ $(N_2O)$ — 0.00005
ਜ਼ੀਨਾੱਨ (Xe) = 0.0000087

ਇਸ ਤੋਂ ਸਪੱਸ਼ਟ ਹੈ ਕਿ ਵਾਯੂਮੰਡਲ ਵਿਚ ਨਾਈਟ੍ਰੋਜਨ, ਆਕਸੀਜਨ ਅਤੇ ਆਰਗਾੱਨ 99.964% ਹਨ । ਵਾਯੂਮੰਡਲੀ ਹਰਕਤਾਂ ਅਤੇ ਗੈਸਾਂ ਦੇ ਮਿਸ਼ਰਨ ਨਾਲ ਹਵਾ ਦੀ ਬਣਤਰ ਵਿਚ ਇਕਸਾਰਤਾ ਰਹਿੰਦੀ ਹੈ । ਪ੍ਰੰਤੂ 90 ਕਿ. ਮੀ. ਤੋਂ ਜ਼ਿਆਦਾ ਉਚਾਈ ਤੇ ਮਿਸ਼ਰਨ ਨਾਲੋਂ ਗੈਸਾਂ ਦਾ ਪ੍ਰਸਾਰ ਵਧ ਜਾਂਦਾ ਹੈ ਅਤੇ ਉਚਾਈ ਦੇ ਵਾਧੇ ਨਾਲ ਹਲਕੀਆਂ ਗੈਸਾਂ ਪ੍ਰਮੁੱਖ ਰੂਪ ਧਾਰਨ ਕਰ ਲੈਂਦੀਆਂ ਹਨ ।

ਪਰਿਵਰਤਨਸ਼ੀਲ ਗੈਸਾਂ ਵਿਚੋਂ ਪਾਣੀ ਦੇ ਵਾਸ਼ਪ, ਓਜ਼ੋਨ, ਕਾਰਬਨ ਡਾਈਆਕਸਾਈਡ, ਸਲਫ਼ਰ ਡਾਈਆਕਸਾਈਡ ਅਤੇ ਨਾਈਟ੍ਰੋਜਨ ਡਾਈਆਕਸਾਈਡ ਪ੍ਰਮੁੱਖ ਹਨ । ਹਵਾ ਵਿਚ ਇਨ੍ਹਾਂ ਦੀ ਮਾਤਰਾ (ਪ੍ਰਤਿਸ਼ਤ ਆਇਤਨ ਅਨੁਸਾਰ) ਹੇਠ ਲਿਖੇ ਅਨੁਸਾਰ ਹੈ :—

ਪਾਣੀ ਦੇ ਵਾਸ਼ਪ $(H_2O)$ = 0 ਤੋਂ 7
ਕਾਰਬਨ ਡਾਈਆਕਸਾਈਡ $(CO_2)$ — 0.01 ਤੋਂ 0.1
ਓਜ਼ੋਨ $(O_3)$ = 0 ਤੋਂ 0.01
ਸਲਫ਼ਰ ਡਾਈਆਕਸਾਈਡ $(SO_2)$ = 0 ਤੋਂ 0.0001
ਨਾਈਟ੍ਰੋਜਨ ਡਾਈਆਕਸਾਈਡ $(NO_2)$ = 0 ਤੋਂ 0.000002

ਭਾਵੇਂ ਇਹ ਪਦਾਰਥ ਹਵਾ ਵਿਚ ਬਹੁਤ ਥੋੜ੍ਹੀ ਮਾਤਰਾ ਵਿਚ ਹੁੰਦੇ ਹਨ ਫਿਰ ਵੀ ਧਰਤੀ ਉੱਤੇ ਜੀਵਨ ਲਈ ਬਹੁਤ ਜ਼ਰੂਰੀ ਹਨ । ਪਾਣੀ ਦੇ ਵਾਸ਼ਪ ਸਭ ਕਿਸਮ ਦੇ ਤਲਛੱਟਾਂ ਲਈ ਸ੍ਰੋਤ ਹਨ ਅਤੇ ਇਸ ਤੋਂ ਇਲਾਵਾ ਇਨਫ਼੍ਰਾਰੈੱਡ ਵਿਕੀਰਨ ਲਈ ਮਹੱਤਵਪੂਰਨ ਸੋਖਕ ਅਤੇ ਉਤਸਰਜਕ ਦਾ ਕੰਮ ਵੀ ਕਰਦੇ ਹਨ । ਇਸੇ ਤਰ੍ਹਾਂ ਕਾਰਬਨ ਡਾਈ-ਆਕਸਾਈਡ ਗੈਸ ਵੀ ਪ੍ਰਕਾਸ਼ ਸੰਸ਼ਲੇਸ਼ਣ ਤੋਂ ਇਲਾਵਾ ਇਨਫ਼੍ਰਾਰੈੱਡ ਵਿਕੀਰਨ ਲਈ ਪ੍ਰਸਿੱਧ ਸੋਖਕ ਅਤੇ ਉਤਸਰਜਕ ਦਾ ਕੰਮ ਕਰਦੀ ਹੈ । ਓਜ਼ੋਨ, ਜਿਹੜੀ ਕਿ ਧਰਤੀ ਦੀ ਸਤ੍ਹਾ ਤੋਂ ਉੱਪਰ ਕੋਈ 10 ਤੋਂ 50 ਕਿ. ਮੀ. ਦੇ ਖੇਤਰ ਤਕ ਹੁੰਦੀ ਹੈ, ਸੂਰਜ ਤੋਂ ਆਉਣ ਵਾਲੇ ਪਾਰ-ਵੈਂਗਣੀ (ਅਲਟ੍ਰਾ-ਵਾਇਲਿਟ) ਵਿਕੀਰਨ ਨੂੰ ਸੋਖਦੀ ਹੈ ਅਤੇ ਧਰਤੀ ਨੂੰ ਅਜਿਹੀਆਂ ਸਭ ਕਿਸਮ ਦੀਆਂ ਵਿਕੀਰਨਾਂ ਜਿਨ੍ਹਾਂ ਦੀ ਤਰੰਗ-ਲੰਬਾਈ 3.000 ਐਂਗਸਟ੍ਰਮ ਤੋਂ ਘੱਟ ਹੁੰਦੀ ਹੈ, ਤੋਂ ਬਚਾਉਂਦੀ ਹੈ ।

ਫ਼ੱਸਿਲ ਬਾਲਣਾਂ ਜਿਵੇਂ ਕੋਲਾ ਅਤੇ ਤੇਲ ਦੇ ਵਧੇਰੇ ਜਲਣ ਕਾਰਨ 20ਵੀਂ ਸਦੀ ਦੇ ਪਹਿਲੇ ਅੱਧ ਤਕ ਹਵਾ ਵਿਚ ਕਾਰਬਨ ਡਾਈਆਕਸਾਈਡ ਦੀ ਮਾਤਰਾ 12% ਵਧ ਗਈ ਸੀ । ਇਸ ਦੇ ਸਿੱਟੇ ਵਜੋਂ ਉਸ ਸਮੇਂ ਦੌਰਾਨ ਧਰਤੀ ਦੇ ਔਸਤਨ ਤਾਪਮਾਨ ਵਿਚ 1.1° ਸੈਂ. ਦਾ ਵਾਧਾ ਹੋ ਗਿਆ ਸੀ । ਇਹ ਅੰਦਾਜ਼ਾ ਲਾਇਆ ਗਿਆ ਹੈ ਕਿ ਸਾਰੇ ਫ਼ੱਸਿਲ ਬਾਲਣ ਲਗਭਗ 1000 ਸਾਲ ਵਿਚ ਖ਼ਪਤ ਹੋ ਜਾਣਗੇ । ਅਨੁਮਾਨ ਹੈ ਕਿ ਇਸ ਨਾਲ ਧਰਤੀ ਦਾ ਤਾਪਮਾਨ 7° ਤੋਂ 14° ਸੈਂ. ਤਕ ਵਧ ਜਾਵੇਗਾ ਅਤੇ ਸਿੱਟੇ ਵਜੋਂ ਇਸ ਸਮੇਂ ਦੇ ਅੰਤ ਤਕ ਧਰਤੀ ਦਾ ਜਲਵਾਯੂ ਤਪਤਖੰਡੀ ਅਤੇ ਅਰਧ-ਤਪਤਖੰਡੀ ਹੋ ਜਾਵੇਗਾ ।

ਹਵਾ ਦੀ ਘਣਤਾ ਵਿਚ ਕਾਫ਼ੀ ਤਬਦੀਲੀ ਆ ਸਕਦੀ ਹੈ । ਇਹ ਵਾਯੂਮੰਡਲੀ ਦਬਾਉ ਦੇ ਘਟਣ ਨਾਲ, ਤਾਪਮਾਨ ਦੇ ਵਧਣ ਨਾਲ ਅਤੇ ਨਮੀ ਵਧਣ ਨਾਲ ਘੱਟ ਜਾਂਦੀ ਹੈ । ਘੱਟ ਘਣਤਾ ਵਾਲੀ ਹਵਾ ਵਿਚ ਜਹਾਜ਼ਾਂ ਦੇ ਉੱਪਰ ਉੱਡਣ ਦੀ ਸਮਰਥਾ ਘੱਟ ਜਾਂਦੀ ਹੈ, ਇਸ ਲਈ ਜਹਾਜ਼ ਵਿਚ ਵੱਧ ਤੋਂ ਵੱਧ ਭਾਰ ਚੁੱਕਣ ਸਮੇਂ ਘਣਤਾ ਦਾ ਧਿਆਨ ਜ਼ਰੂਰ ਰੱਖਣਾ ਚਾਹੀਦਾ ਹੈ ।

ਹ. ਪੁ.—ਐਨ. ਬ੍ਰਿ. 1 : 418; ਐਨ. ਬ੍ਰਿ. ਮਾ. 1 : 162.

**ਹਵਾਈ :** ਵੇਖੋ ਆਤਿਸ਼ਬਾਜ਼ੀ

**ਹਵਾਈ ਜਹਾਜ਼ :** ਯੰਤਰਿਕ ਉਡਾਣ ਦਾ ਸੰਕਲਪ ਲਗਭਗ ਇਕ ਸਦੀ ਪੁਰਾਣਾ ਹੈ । 19ਵੀਂ ਸਦੀ ਦੇ ਸ਼ੁਰੂ ਵਿਚ ਖੋਜੀਆਂ ਨੇ ਹਵਾ ਵਿਚ ਉੱਡਣ ਵਾਲੇ ਯੰਤਰਾਂ ਲਈ ਏਰੀਅਲ ਸ਼ਿਪ, ਫ਼ਲਾਇੰਗ ਮਸ਼ੀਨਾਂ, ਏਰੀਅਲ ਮਸ਼ੀਨਾਂ ਆਦਿ ਸ਼ਬਦ ਵਰਤੇ । ਇੰਗਲੈਂਡ ਦੇ ਐੱਫ਼. ਐੱਚ. ਵੈੱਨਹਾਮ ਨੇ ਸੰਨ 1866 ਵਿਚ ਪਹਿਲੀ ਵਾਰ ਹਵਾ ਵਿਚ ਉੱਡਣ ਵਾਲੇ ਇਕ ਯੰਤਰ ਲਈ ਸ਼ਬਦ ਏਅਰੋਪਲੇਨ ਵਰਤਿਆ । ਪਰੰਤੂ ਸੰਨ 1873 ਤੋਂ ਬਾਅਦ ਪੂਰੇ ਏਅਰਕਰਾਫ਼ਟ ਲਈ ਇਸ ਸ਼ਬਦ ਦਾ ਪ੍ਰਯੋਗ ਹੋਣ ਲੱਗ ਪਿਆ । ਬਰਤਾਨੀਆ ਵਿਚ ਹਾਲੇ ਵੀ ਇਸੇ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ ਪਰ ਅਮਰੀਕਾ ਵਿਚ 1916 ਤੋਂ 'ਏਅਰ-ਪਲੇਨ' ਸ਼ਬਦ ਅਪਣਾ ਲਿਆ ਗਿਆ ਹੈ ਤੇ ਹੁਣ ਇਹੋ ਸ਼ਬਦ ਪ੍ਰਚਲਤ ਹੈ ।

ਏਅਰਪਲੇਨ, ਏਅਰਕਰਾਫ਼ਟ ਨਾਲੋਂ ਵੱਡਾ, ਮਨੁੱਖ ਦੁਆਰਾ ਕੰਟਰੋਲ ਕੀਤੇ ਜਾਣ ਵਾਲਾ ਅਤੇ ਕਿਸੇ ਸ਼ਕਤੀ ਦੁਆਰਾ ਚੱਲਣ ਵਾਲਾ ਹਵਾਈ ਜਹਾਜ਼ ਹੈ । ਹਵਾਈ ਜਹਾਜ਼ ਦੇ ਮੁੱਖ ਅੰਗ (ੳ) ਪਰ ਸਿਸਟਮ, ਜੋ ਇਸ ਨੂੰ ਉੱਡਣ ਲਈ ਸਹਾਇਤਾ ਦਿੰਦਾ ਹੈ (ਅ) ਟੇਲ, ਜੋ ਇਸ ਨੂੰ ਸਥਿਰਤਾ ਦਿੰਦੀ ਹੈ (ੲ) ਗਤੀਸ਼ੀਲ ਭਾਗ, ਜੋ ਉਡਾਰੀ ਸਮੇਂ ਮਸ਼ੀਨ ਦੀ ਸਥਿਤੀ ਨੂੰ ਕੰਟਰੋਲ ਕਰਨ ਵਿਚ ਕੰਮ ਆਉਂਦਾ ਹੈ ਅਤੇ (ਸ)

ਪਾਵਰ ਪਲਾਂਟ, ਜੋ ਇਸ ਨੂੰ ਹਵਾ ਵਿਚੋਂ ਧੱਕਣ ਲਈ ਬਲ ਦਿੰਦਾ ਹੈ। ਇਸ ਤੋਂ ਇਲਾਵਾ ਉਤਰਨ ਅਤੇ ਚੜ੍ਹਨ ਵੇਲੇ ਸਹਾਰਾ ਦੇਣ ਵਾਸਤੇ ਪ੍ਰਬੰਧ ਹੁੰਦਾ ਹੈ, ਪਾਇਲਟ ਵਾਸਤੇ ਕੰਟਰੋਲ ਲਈ ਕੁਝ ਯੰਤਰ ਲੱਗੇ ਹੁੰਦੇ ਹਨ ਅਤੇ ਯਾਤਰੂ ਅਤੇ ਚਾਲਕਾਂ ਲਈ ਬੰਦ ਕਮਰਾ ਰੂਪੀ ਥਾਂ ਵੀ ਹੁੰਦੀ ਹੈ। ਇਸੇ ਕਰਕੇ ਇਹ ਗੁਬਾਰੇ ਅਤੇ ਹਵਾਈ ਸ਼ਿੱਪ ਤੋਂ ਵੱਖਰਾ ਹੁੰਦਾ ਹੈ ਕਿਉਂਕਿ ਇਨ੍ਹਾਂ ਦੋਹਾਂ ਵਿਚ ਪਾਵਰ ਪਲਾਂਟ ਨਹੀਂ ਹੁੰਦਾ (ਵੇਖੋ ਚਿਤਰ 1)। ਹਵਾਈ ਜਹਾਜ਼ ਨੂੰ ਬਣਤਰ ਅਤੇ ਕੰਮ ਦੇ ਲਿਹਾਜ਼ ਨਾਲ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ।



ਚਿਤਰ 1 : ਬੈਲੂਨ ਜਾਂ ਏਅਰਸ਼ਿੱਪ

1. ਬਣਤਰ ਅਨੁਸਾਰ—ਵਰਤਮਾਨ ਹਵਾਈ ਜਹਾਜ਼ਾਂ ਵਿਚ ਬਹੁਤ ਸਾਰੇ ਮੌਨੋਪਲੇਨ ਹਨ, ਜਿਨ੍ਹਾਂ ਵਿਚ ਇਕ ਖਿਤਿਜ ਸਥਿਰ ਵਿੰਗ ਸਿਸਟਮ ਹੁੰਦਾ ਹੈ। ਬਾਈ ਪਲੇਨ ਵਿਚ ਦੋ ਖਿਤਿਜ ਸਥਿਰ ਵਿੰਗ ਹੁੰਦੇ ਹਨ। ਇਹ ਸੰਨ 1920 ਦੇ ਅੱਧ ਤਕ ਵਰਤਿਆ ਜਾਂਦਾ ਰਿਹਾ, ਪਰ ਬਾਅਦ ਵਿਚ ਇਸਦੀ ਵਰਤੋਂ ਕੇਵਲ ਟਰੇਨਿੰਗ ਤਕ ਹੀ ਸੀਮਿਤ ਰਹਿ



ਚਿਤਰ 2 : ਬਾਈਪਲੇਨ

ਗਈ। ਪਹਿਲੇ ਸੰਸਾਰ ਯੁੱਧ ਦੇ ਸਮੇਂ ਹੋਰ ਕਈ ਟਰਾਈਪਲੇਨ ਕੁਆਡਰੀਪਲੇਨ ਆਦਿ ਹੋਂਦ ਇਚ ਆਏ ਅਤੇ ਹੌਲੀ ਹੌਲੀ ਲੋਪ ਹੋ ਗਏ। ਵਰਤਮਾਨ ਮੌਨੋਪਲੇਨਾਂ ਦੀ ਅੱਗੇ ਵੰਡ ਖੰਭਾਂ ਦੀ ਬਣਤਰ ਤੇ ਨਿਰਭਰ ਹੈ ਜਿਹੜੀ ਆਇਤਾਕਾਰ, ਡੈਲਟਾ ਜਾਂ ਟੇਪਰਡ ਆਦਿ ਕੋਈ ਵੀ ਹੋ ਸਕਦੀ ਹੈ। ਇਨ੍ਹਾਂ ਦੀ ਵੰਡ ਪਾਵਰ ਪਲਾਂਟਾਂ ਦੀ ਗਿਣਤੀ ਅਤੇ ਉਨ੍ਹਾਂ ਦੀ ਸਥਿਤੀ ਅਨੁਸਾਰ ਵੀ ਕੀਤੀ ਜਾ ਸਕਦੀ ਹੈ।

ਹਵਾਈ ਜਹਾਜ਼, ਇੰਜਨ ਜਾਂ ਟਰਬਾਈਨ ਦੁਆਰਾ ਚੱਲਣ ਵਾਲੇ ਪੱਖਿਆਂ ਤੋਂ ਉਤਪੰਨ ਹੋਏ ਦਬਾਉ ਜਾਂ ਗੈਸ ਟਰਬਾਈਨਾਂ ਦੁਆਰਾ ਉਤਪੰਨ ਹੋਈਆਂ ਗੈਸਾਂ ਦੀ ਪ੍ਰਤੀਕਿਰਿਆ ਦੇ ਸਹਾਰੇ ਚਲਦੇ ਹਨ। ਇਹ ਧਰਤੀ ਤੇ ਜਾਂ ਪਾਣੀ ਵਿਚ ਉਤਰਨ ਵਾਲੇ ਦੋਵੇਂ ਤਰ੍ਹਾਂ ਦੇ ਹੁੰਦੇ ਹਨ। ਪਹਿਲੀ ਕਿਸਮ ਦੇ (ਧਰਤੀ ਤੇ ਉਤਰਨ ਵਾਲੇ) ਹਵਾਈ ਜਹਾਜ਼ਾਂ ਵਿਚ ਪਹੀਏ ਲਾਏ ਜਾਂਦੇ ਹਨ ਅਤੇ ਦੂਜੀ ਕਿਸਮ ਦੇ ਹਵਾਈ ਜਹਾਜ਼ਾਂ ਵਿਚ ਸਮੁੱਚਾ ਢਾਂਚਾ ਇਸ ਤਰ੍ਹਾਂ ਦਾ ਬਣਾਇਆ ਜਾਂਦਾ ਹੈ ਜੋ ਚੜ੍ਹਾਈ ਅਤੇ ਉਤਰਾਈ ਪਾਣੀ ਉੱਤੇ ਵੀ ਕਰ ਸਕੇ। ਕਿਸੇ ਵੀ ਹਵਾਈ ਜਹਾਜ਼ ਦਾ ਡਿਜ਼ਾਈਨ ਤਿਆਰ ਕਰਨ ਤੋਂ ਪਹਿਲਾਂ ਉਸ ਦੁਆਰਾ ਕੀਤਾ ਜਾਣ ਵਾਲਾ ਕੰਮ ਸਾਹਮਣੇ ਰਖਿਆ ਜਾਂਦਾ ਹੈ। ਮਾਡਲ ਤਿਆਰ ਕਰਕੇ ਪ੍ਰਯੋਗਸ਼ਾਲਾ ਵਿਚ ਅਨੇਕਾਂ ਤਰ੍ਹਾਂ ਦੇ ਟੈਸਟ ਕੀਤੇ ਜਾਂਦੇ ਹਨ, ਪਰ ਫਿਰ ਵੀ ਮਨੁੱਖ ਦੇ ਦਿਮਾਗ਼ ਦੀ ਪਹੁੰਚ ਤੋਂ ਦੂਰ ਕਈ ਊਣਤਾਈਆਂ ਰਹਿ ਜਾਂਦੀਆਂ ਹਨ ਜਿਨ੍ਹਾਂ ਕਰਕੇ ਕਈ ਵਾਰ ਪਹਿਲੀ ਉਡਾਣ ਸਫ਼ਲਤਾ-ਪੂਰਵਕ ਨਹੀਂ ਹੁੰਦੀ। ਇਸੇ ਤਰ੍ਹਾਂ ਹੋਰ ਕਈ ਟੈਸਟ ਕਰਨੇ ਪੈਂਦੇ ਹਨ।

2, ਕੰਮ ਅਨੁਸਾਰ—ਵਰਤੋਂ ਅਨੁਸਾਰ ਹਵਾਈ ਜਹਾਜ਼ਾਂ ਦੀ ਵੰਡ, ਮੁੱਖ ਰੂਪ ਵਿਚ ਦੋ ਭਾਗਾਂ ਵਿਚ ਕੀਤੀ ਜਾਂਦੀ ਹੈ :—

(ੳ) ਸਿਵਲ ਹਵਾਈ ਜਹਾਜ਼—ਇਸ ਭਾਗ ਅਧੀਨ ਕਮ ਦੇ ਅਧਾਰ ਤੇ ਅਨੇਕਾਂ ਹੀ ਵੱਖ ਵੱਖ ਤਰ੍ਹਾਂ ਦੇ ਕੰਮ ਕਰਨ ਵਾਲੇ ਹਵਾਈ ਜਹਾਜ਼ ਹਨ, ਪ੍ਰੰਤੂ ਕੁਝ ਕੁ ਮਹੱਤਵਪੂਰਨ ਜਹਾਜ਼ ਨਿਮਨ ਲਿਖਤ ਹਨ।

1. ਵਪਾਰਕ ਆਵਾਜਾਈ ਵਾਲੇ ਹਵਾਈ ਜਹਾਜ਼—ਇਸ ਕਿਸਮ ਦੇ ਜਹਾਜ਼ ਯਾਤਰੀਆਂ ਜਾਂ ਸਮਾਨ ਦੀ ਆਵਾਜਾਈ ਲਈ ਵਪਾਰਕ ਲਾਭ ਲੈਣ ਲਈ ਵਰਤੇ ਜਾਂਦੇ ਹਨ। ਵਪਾਰਕ ਆਵਾਜਾਈ ਲਈ ਵਰਤੇ ਜਾਣ ਵਾਲੇ ਜਹਾਜ਼ ਭਰੋਸੇ ਯੋਗ, ਨਿਪੁੰਨ ਅਤੇ ਤੇਜ਼ ਚੱਲਣ ਵਾਲੇ ਹੁੰਦੇ ਹਨ। ਯਾਤਰੂ ਹਵਾਈ ਜਹਾਜ਼ ਵਾਯੂ-ਅਨੁਕੂਲਕ (ਭਾਵੇਂ ਹਵਾਈ ਜਹਾਜ਼ ਕਿਸੇ ਵੀ ਉਚਾਈ ਤੇ ਕਿਉਂ ਨਾ ਉੱਡ ਰਿਹਾ ਹੋਵੇ) ਅਤੇ ਆਰਾਮ ਦੇਹ ਸੀਟਾਂ ਵਾਲੇ ਹੁੰਦੇ ਹਨ। ਇਸ ਤੋਂ ਇਲਾਵਾ ਇਨ੍ਹਾਂ ਵਿਚ ਗੁਸਲਖਾਨਾ ਆਦਿ ਦਾ ਯੋਗ ਪ੍ਰਬੰਧ ਹੁੰਦਾ ਹੈ। ਮੁਸੀਬਤ ਵੇਲੇ ਹਵਾਈ ਜਹਾਜ਼ ਨੂੰ ਖਾਲੀ ਕਰਨ ਅਤੇ ਮੁਸਾਫਰਾਂ ਨੂੰ ਬਚਾਉਣ ਦਾ ਪ੍ਰਬੰਧ ਵੀ ਹੁੰਦਾ ਹੈ। ਵੱਡੇ ਹਵਾਈ ਜਹਾਜ਼ਾਂ ਵਿਚ ਚਾਲਕਾਂ, ਦਿਸ਼ਾ ਚਾਲਕਾਂ, ਰੇਡੀਓ ਚਾਲਕ ਅਤੇ ਕੈਬਿਨ ਅਟੈਂਡੈਂਟ ਲਈ ਯੋਗ ਥਾਂ ਦਾ ਪ੍ਰਬੰਧ ਹੁੰਦਾ ਹੈ। ਆਮ ਕਰਕੇ ਤਾਪਮਾਨ ਅਤੇ ਹਵਾ ਦਾ ਦਬਾਉ ਇੰਨ੍ਹਾਂ ਕੁ ਜ਼ਰੂਰ ਰਖਿਆ ਜਾਂਦਾ ਹੈ, ਜਿੰਨਾ ਕਿ ਸਮੁੰਦਰੀ ਤਲ ਤੋਂ ਲਗਭਗ 2438 ਮੀ. ਦੀ ਉੱਚਾਈ ਉੱਤੇ ਹੁੰਦਾ ਹੈ। ਆਕਸੀਜਨ



ਚਿੱਤਰ 3 : ਵਪਾਰਕ ਹਵਾਈ ਜਹਾਜ਼

ਦਾ ਖ਼ਾਸ ਪ੍ਰਬੰਧ ਹੁੰਦਾ ਹੈ ਤਾਂ ਜੋ ਹਵਾ-ਦਬਾਉ ਸਿਸਟਮ ਕੰਮ ਕਰਨ ਤੋਂ ਰੁੱਕ ਜਾਣ ਤੇ ਕੋਈ ਔਕੜ ਦਾ ਸਾਹਮਣਾ ਨਾ ਕਰਨਾ ਪਵੇ। (ਵੇਖੋ ਚਿੱਤਰ 3)। ਹਰ ਇਕ ਯਾਤਰੂ ਹਵਾਈ ਜਹਾਜ਼ ਵਿਚ ਯਾਤਰੀਆਂ ਤੋਂ

... ਉਨ੍ਹਾਂ ਵਿਚ ਵੀ ਯਾਤਰੀ ਹਵਾਈ ਜਹਾਜ਼ ਵਰਗੀਆਂ ਸਹੂਲਤਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ ।

2. ਉਦਯੋਗਿਕ ਆਵਾਜਾਈ ਵਾਲੇ ਹਵਾਈ ਜਹਾਜ਼—ਸੰਸਾਰ ਭਰ ਦੇ ਆਪਸੀ ਵਪਾਰਕ ਸਬੰਧਾਂ ਕਾਰਨ ਅਤੇ ਥਾਂ-ਥਾਂ ਚੰਗੇ ਹਵਾਈ ਅੱਡੇ ਹੋਣ ਕਰਕੇ, ਸਰਕਾਰੀ ਹਵਾਈ ਜਹਾਜ਼ਾਂ ਦੀਆਂ ਸੰਸਥਾਵਾਂ ਵੀ ਆਪਣੇ ਹਵਾਈ ਜਹਾਜ਼ ਚਲਾਉਂਦੀਆਂ ਹਨ। ਅਜਿਹੇ ਹਵਾਈ ਜਹਾਜ਼ ਕੇਵਲ ਨਿੱਜੀ ਜਾਂ ਇਕ ਅਦਾਰੇ ਤੋਂ ਦੂਜੇ ਅਦਾਰੇ ਤੱਕ ਜਾਂ ਇਕ ਦੇਸ਼ ਤੋਂ ਦੂਜੇ ਦੇਸ਼ ਤੱਕ ਢੋਆ-ਢੁਆਈ ਕਰਨ ਦਾ ਕੰਮ ਕਰਦੇਹਨ । ਕਈ ਵੱਡੀਆਂ ਵੱਡੀਆਂ ਕੰਪਨੀਆਂ ਕੋਲ ਆਪਣੇ ਹਵਾਈ ਜਹਾਜ਼ ਜਾਂ ਹਵਾਈ ਜਹਾਜ਼ਾਂ ਦੇ ਸਮੂਹ ਹਨ। ਇਨ੍ਹਾਂ ਦੇ ਚਾਲਕ ਅਤੇ ਹਵਾਈ ਜਹਾਜ਼ ਨਾਲ ਸਬੰਧਤ ਹੋਰ ਸਟਾਫ਼ ਆਪਣਾ ਹੀ ਹੁੰਦਾ ਹੈ । ਇਨ੍ਹਾਂ ਦਾ ਕੰਮ ਵੀ ਸਰਕਾਰੀ ਸੰਸਥਾਵਾਂ ਵਾਂਗ ਹੀ ਚਲਦਾ ਹੈ ।

3. ਆਮ ਵਰਤੋਂ ਵਾਲੇ ਹਵਾਈ ਜਹਾਜ਼ :—ਕਈ ਹਵਾਈ ਜਹਾਜ਼ ਜਿਨ੍ਹਾਂ ਤੋਂ ਕੋਈ ਖ਼ਾਸ ਕੰਮ ਲੈਣਾ ਹੁੰਦਾ ਹੈ, ਦੀ ਬਣਤਰ ਵਪਾਰਕ ਹਵਾਈ ਜਹਾਜ਼ ਜਾਂ ਯਾਤਰੂ ਹਵਾਈ ਜਹਾਜ਼ ਨਾਲੋਂ ਵੱਖਰੀ ਹੁੰਦੀ ਹੈ । ਇਨ੍ਹਾਂ ਹਵਾਈ ਜਹਾਜ਼ਾਂ ਵਿਚੋਂ ਇਕ ਫ਼ਸਲਾਂ ਉੱਤੇ ਦਵਾਈ ਛਿੜਕਣ ਵਾਲਾ ਹਵਾਈ ਜਹਾਜ਼ ਹੈ, ਜਿਸ ਵਿਚ ਵੱਡੇ ਵੱਡੇ ਬਰਤਨ, ਹੱਪਰਵਾਲਵ, ਸਪਰੇ ਹੈੱਡ ਆਦਿ ਹੁੰਦੇ ਹਨ ਅਤੇ ਇਸ ਦਾ ਕੇਵਲ ਇਕੋ ਚਾਲਕ ਹੁੰਦਾ ਹੈ । ਅਜਿਹੇ ਹੋਰ ਅਨੇਕਾਂ ਹਵਾਈ ਜਹਾਜ਼ ਵੱਖੋ ਵੱਖ ਕੰਮਾਂ ਨੂੰ ਮੁੱਖ ਰੱਖਕੇ (ਜਿਵੇਂ ਤਸਵੀਰਾਂ ਲੈਣ ਵਾਲਾ ਅਤੇ ਤੇਲ ਆਦਿ ਢੋਣ ਵਾਲਾ) ਬਣਾਏ ਜਾਂਦੇ ਹਨ । ਕਈ ਦੇਸ਼ਾਂ ਵਿਚ ਜਿੱਥੇ ਵੱਡੇ ਵੱਡੇ ਖੇਤੀ-ਬਾੜੀ ਦੇ ਨਿੱਜੀ ਫਾਰਮ ਹਨ, ਉੱਥੇ ਖੇਤੀ-ਬਾੜੀ ਦੇ ਸਮਾਨ ਦੀ ਢੋਆ-ਢੁਆਈ, ਨਿਰੀਖਣ ਅਤੇ ਪਸ਼ੂਆਂ ਨੂੰ ਲਿਆਉਣ ਅਤੇ ਲੈ ਜਾਣ ਲਈ ਛੋਟੇ ਛੋਟੇ ਹਵਾਈ ਜਹਾਜ਼ ਵੱਖ ਵੱਖ ਮੰਤਵ ਲਈ ਵਰਤੇ ਜਾਂਦੇ ਹਨ ।

... ਟਾਈਪ ਮਾੱਨੋਪਲੇਨ ਹਵਾਈ ਜਹਾਜ਼ ਆਉਂਦੇ ਹਨ, ਜਿਨ੍ਹਾਂ ਵਿਚ 20 ਯਾਤਰੀਆਂ ਨੂੰ ਚੁੱਕਣ ਦੀ ਸਮਰੱਥਾ ਹੁੰਦੀ ਹੈ । (ਵੇਖੋ ਚਿਤਰ 4) ।



ਚਿਤਰ **4** : ਮਾੱਨੋ ਲੇਨ ਪ੍ਰਾਈਵੇਟ ਹਵਾਈ ਜਹਾਜ਼ **(20-30 ਸੀਟਾਂ)**

5. ਟ੍ਰੇਨਿੰਗ ਹਵਾਈ ਜਹਾਜ਼ :—ਅਜਿਹੇ ਹਵਾਈ ਜਹਾਜ਼ਾਂ ਵਿਚ ਦੂਹਰੇ-ਕੰਟਰੋਲ ਦਾ ਪ੍ਰਬੰਧ ਹੁੰਦਾ ਹੈ। ਇਕ ਟ੍ਰੇਨਿੰਗ ਨਿਰਦੇਸ਼ਕ ਵਾਲੇ ਪਾਸੇ ਅਤੇ ਦੂਜਾ ਟ੍ਰੇਨਿੰਗ ਲੈਣ ਵਾਲੇ ਵਿਦਿਆਰਥੀ ਵਾਲੇ ਪਾਸੇ, ਤਾਂ ਜੋ ਦੋਵੇਂ ਹੀ ਹਵਾਈ ਜਹਾਜ਼ ਉੱਤੇ ਲੋੜੀਂਦਾ ਅਤੇ ਸਮੇਂ ਸਿਰ ਨਿਯੰਤਰਨ ਕਰ ਸਕਣ । ਨਿਰਦੇਸ਼ਕ ਹਵਾਈ ਜਹਾਜ਼ ਨੂੰ ਚਲਾਉਂਦਾ ਹੈ ਅਤੇ ਵਿਦਿਆਰਥੀ ਉਸ ਉੱਤੇ ਕੰਟਰੋਲ ਕਰਦਾ ਹੈ (ਵੇਖੋ ਚਿਤਰ 5) ।

(ਅ) ਮਿਲਿਟਰੀ ਹਵਾਈ ਜਹਾਜ਼ :—ਪਹਿਲੇ ਸੰਸਾਰ ਯੁੱਧ ਤਕ ਹਵਾਈ ਜਹਾਜ਼ ਦੀ ਸਮਰੱਥਾ ਉੱਡਣ ਤਕ ਹੀ ਸੀਮਿਤ ਸੀ, ਪਰ ਬਾਅਦ ਵਿਚ ਫ਼ੌਜੀ ਮੁੱਖੀਆਂ ਨੇ ਹਵਾਈ ਜਹਾਜ਼ ਨੂੰ ਅਨੇਕਾਂ ਹੋਰ ਕੰਮ ਕਰਨ ਦੇ ਯੋਗ ਸਮਝਿਆ । ਇਸੇ ਵਿਚਾਰ ਨੂੰ ਮੁੱਖ ਰੱਖ ਕੇ ਕਈ



ਚਿਤਰ 5 : ਟ੍ਰੇਨਿੰਗ ਹਵਾਈ ਜਹਾਜ਼

**4. ਪ੍ਰਾਈਵੇਟ** ਹਵਾਈ ਜਹਾਜ਼—ਇਹ ਅਜਿਹੇ ਹਵਾਈ ਜਹਾਜ਼ ਹੁੰਦੇ ਹਨ, ਜਿਨ੍ਹਾਂ ਦੀ ਵਰਤੋਂ ਕਿਸੇ ਵਪਾਰਕ ਜਾਂ ਹੋਰ ਮੰਤਵ ਲਈ ਨਹੀਂ, ਸਗੋਂ ਸੈਰ ਸਪਾਟੇ ਆਦਿ ਲਈ ਹੀ ਕੀਤੀ ਜਾਂਦੀ ਹੈ । ਇਹ ਇਕ ਇੰਜਣ ਵਾਲੇ ਅਤੇ ਇਕ ਤੋਂ ਦੱਸ ਤਕ ਯਾਤਰੀ ਚੁੱਕਣ ਵਾਲੇ ਹੁੰਦੇ

ਖ਼ਾਸ ਕੰਮ ਕਰਨ ਲਈ ਇਸ ਦੀਆਂ ਖ਼ਾਸ ਕਿਸਮਾਂ ਹੋਂਦ ਵਿਚ ਆਈਆਂ । ਹਵਾਈ ਜਹਾਜ਼ ਦੀ ਵਰਤੋਂ ਭਾਵੇਂ ਪੈਦਲ ਸੈਨਾ, ਸਮੁੰਦਰੀ ਸੈਨਾ ਜਾਂ ਹਵਾਈ ਸੈਨਾ ਕਰ ਰਹੀ ਹੋਵੇ, ਪਰ ਹਵਾਈ ਜਹਾਜ਼ ਤੋਂ ਲਏ ਜਾਣ ਵਾਲੇ ਕੰਮ ਨਿਮਨਲਿਖਤ ਹਨ ।

1. ਹਵਾ ਤੋਂ ਹਵਾ ਵਿਚ ਮਾਰ ਕਰਨ ।
2. ਹਵਾ ਤੋਂ ਧਰਤੀ ਤੇ ਮਾਰ ਕਰਨ ।
3. ਚੌਕਸੀ ਲਈ ਵਰਤੇ ਜਾਣ ।
4. ਪੈਦਲ ਸੈਨਾ ਦੀ ਸਹਾਇਤਾ ਕਰਨ ।
5. ਸਮਾਨ ਦੀ ਢੋਆ-ਢੁਆਈ ਅਤੇ ਫ਼ੌਜ ਦੀ ਆਵਾਜਾਈ ।
6. ਟ੍ਰੇਨਿੰਗ ਦੇਣ ।
7. ਖ਼ਾਸ ਕੰਮ ਜਿਵੇਂ ਭਾਲ ਆਦਿ ਕਰਨ ।

ਉਪਰੋਕਤ ਕੰਮਾਂ ਦੇ ਅਧਾਰ ਤੇ ਮਿਲਿਟਰੀ ਦੁਆਰਾ ਵਰਤੇ ਜਾਣ ਵਾਲੇ ਹਵਾਈ ਜਹਾਜ਼ ਹੇਠ ਲਿਖੀਆਂ ਮੁੱਖ ਕਿਸਮਾਂ ਵਿਚ ਵੰਡੇ ਜਾ ਸਕਦੇ ਹਨ ।

1. ਲੜਾਕੇ ਜਾਂ ਜੰਗੀ ਹਵਾਈ ਜਹਾਜ਼ :—ਅਜਿਹੇ ਹਵਾਈ ਜਹਾਜ਼ਾਂ ਦਾ ਮੁੱਖ ਕੰਮ, ਭਾਵੇਂ ਉਹ ਹਵਾਈ ਸੈਨਾ ਦੇ, ਪੈਦਲ ਫ਼ੌਜ ਦੇ ਜਾਂ ਸਮੁੰਦਰੀ ਸੈਨਾ ਦੇ ਹੋਣ ਦੁਸ਼ਮਣ ਦੇ ਹਵਾਈ ਜਹਾਜ਼ਾਂ ਨੂੰ ਆਪਣੇ ਖੇਤਰ ਤੋਂ ਦੂਰ ਰਖਣਾ ਅਤੇ ਤਬਾਹ ਕਰਨਾ ਹੈ । ਇਨ੍ਹਾਂ ਹਵਾਈ ਜਹਾਜ਼ਾਂ ਵਿਚ ਅਜਿਹੇ ਹਥਿਆਰ ਉਪਲੱਬਧ ਹੁੰਦੇ ਹਨ ਜਿਹੜੇ ਦੁਸ਼ਮਣ ਦੇ ਜਹਾਜ਼ਾਂ ਨੂੰ ਤਬਾਹ ਕਰ ਸਕਦੇ ਹਨ । ਇਹ ਇੰਨੇ ਫੁਰਤੀਲੇ ਹੁੰਦੇ ਹਨ ਕਿ ਦੁਸ਼ਮਣ ਦੇ ਨਿਸ਼ਾਨੇ ਵਿਚ ਨਹੀਂ ਆਉਂਦੇ । ਕਈ ਜਹਾਜ਼ਾਂ ਵਿਚ ਦੁਸ਼ਮਣ ਦੇ ਹਵਾਈ ਜਹਾਜ਼ ਉੱਤੇ ਸਵੈ-ਚੱਲਿਤ ਹਮਲਾ ਕਰਨ ਵਾਲੇ ਹਥਿਆਰ ਲੱਗੇ ਹੁੰਦੇ ਹਨ । ਆਧੁਨਿਕ ਸੁਪਰਸਾੱਨਿਕ ਲੜਾਕੇ ਹਵਾਈ ਜਹਾਜ਼ ਗਾਈਡਿਡ ਮੀਜ਼ਾਈਲ ਨਾਲ ਰਲਦੇ ਮਿਲਦੇ ਹਨ, ਕਿਉਂਕਿ ਇਨ੍ਹਾਂ ਦੇ ਖੰਭ ਅਤੇ ਟੇਲ ਉਨ੍ਹਾਂ ਵਰਗੇ ਹੀ ਹੁੰਦੇ ਹਨ । ਅਜਿਹੇ ਜਹਾਜ਼ਾਂ ਦਾ ਚੋਖਟਾ ਆਮ ਕਰਕੇ ਲੰਬਾ, ਪਤਲਾ ਅਤੇ ਤਿੱਖੇ ਸਿਰੇ ਵਾਲਾ ਹੁੰਦਾ ਹੈ ਜਿਸ ਵਿਚ ਸਿਰੇ ਉੱਤੇ ਕੇਵਲ ਇਸਦੇ ਚਾਲਕ ਲਈ ਥੋੜ੍ਹੀ ਜਿਹੀ ਥਾਂ ਹੁੰਦੀ ਹੈ । ਇਹ ਆਪਣੇ ਆਪ ਵਿਚ ਬਹੁਤ ਪਤਲੇ ਅਤੇ ਸਮਤਲ ਸਤ੍ਹਾ ਵਾਲੇ ਹੁੰਦੇ ਹਨ । ਇਨ੍ਹਾਂ ਵਿਚ ਸਵੈ-ਚਾਲਿਤ ਬਾਹਰ ਆਉਣ ਵਾਲੀਆਂ ਸੀਟਾਂ ਲੱਗੀਆਂ ਹੁੰਦੀਆਂ ਹਨ, ਜਿਹੜੀਆਂ ਕਿ ਹਾਦਸਾ ਹੋਣ ਦੀ ਹਾਲਤ ਵਿਚ ਚਾਲਕ ਸਮੇਤ ਹਵਾਈ ਜਹਾਜ਼ ਨੂੰ ਛੱਡ ਕੇ ਬਾਹਰ ਆ ਜਾਂਦੀਆਂ ਹਨ । ਹਵਾਈ ਛਤਰੀ ਆਪਣੇ ਆਪ ਫੈਲ ਜਾਂਦੀ ਹੈ ਅਤੇ ਚਾਲਕ ਨੂੰ ਆਰਾਮ ਨਾਲ ਧਰਤੀ ਉੱਤੇ ਉਤਾਰ ਦਿੰਦੀ ਹੈ (ਵੇਖੋ ਚਿਤਰ 6) ।


ਚਿਤਰ 6 : ਲੜਾਕਾ ਹਵਾਈ ਜਹਾਜ਼ (F-104)

2. ਹਮਲਾ ਕਰਨ ਵਾਲੇ ਹਵਾਈ ਜਹਾਜ਼ :—ਇਹ ਹਵਾਈ ਜਹਾਜ਼ ਲੜਾਕੇ ਹਵਾਈ ਜਹਾਜ਼ਾਂ ਨਾਲ ਰਲਦੇ ਮਿਲਦੇ ਹੀ ਹਨ । ਇਹ ਆਪਣੇ ਨਾਲ ਰਾੱਕਿਟ ਅਤੇ ਮੀਜ਼ਾਈਲ ਆਦਿ ਲੈ ਜਾਂਦੇ ਹਨ ਜਿਨ੍ਹਾਂ ਦੀ ਵਰਤੋਂ ਧਰਤੀ ਤੋਂ ਕੀਤੇ ਗਏ ਹਮਲੇ ਦੇ ਵਿਰੁੱਧ ਕੀਤੀ ਜਾਂਦੀ ਹੈ । ਇਨ੍ਹਾਂ ਦੀ ਵਰਤੋਂ ਹੇਠਾਂ ਆ ਕੇ ਬੰਬ ਸੁਟਣ ਵਾਲੇ ਬੰਬਰਾਂ ਦੇ ਤੌਰ ਤੇ ਵੀ ਕੀਤੀ ਜਾਂਦੀ ਹੈ । ਇਹ ਅਕਸਰ 150 ਮੀ. ਤੋਂ ਲੈ ਕੇ 400 ਮੀ. ਦੀ ਉਚਾਈ ਉੱਤੇ ਉੱਡਦੇ ਹਨ । ਇਹ ਆਪਣੇ ਆਪ ਨੂੰ ਰੇਡਾਰ ਤੋਂ ਬਚਾ ਕੇ ਅਤੇ ਹਮਲਾ ਕਰਕੇ ਸੁਰੱਖਿਅਤ ਵਾਪਸ ਆ ਜਾਂਦੇ ਹਨ ।

3. ਬੰਬ ਸੁਟਣ ਵਾਲੇ ਹਵਾਈ ਜਹਾਜ਼ :—ਅਜਿਹੇ ਹਵਾਈ ਜਹਾਜ਼ ਧਰਤੀ ਉੱਤੇ ਬੰਬ ਸੁੱਟਣ ਲਈ ਵਰਤੇ ਜਾਂਦੇ ਹਨ । ਦੂਜੇ ਸੰਸਾਰ ਯੁੱਧ ਵੇਲੇ ਵਰਤੇ ਗਏ ਹਵਾਈ ਜਹਾਜ਼ ਵੱਡੇ ਅਤੇ ਭਾਰੀ ਹੁੰਦੇ ਸਨ (ਵੇਖੋ ਚਿਤਰ 7) । ਪਰ ਸ਼ਕਤੀਸ਼ਾਲੀ ਜੈੱਟ ਇੰਜਣਾਂ ਦੀ ਕਾਢ ਨਾਲ ਅਤੇ ਛੋਟੇ ਪਰਮਾਣੂ ਹਥਿਆਰ ਆਉਣ ਨਾਲ ਦੂਰ ਤਕ ਮਾਰ ਕਰਨ ਵਾਲੇ ਹਵਾਈ ਜਹਾਜ਼ ਬਣਾਉਣਾ ਸੰਭਵ ਹੋ ਗਿਆ ਹੈ ਅਤੇ


ਚਿਤਰ 7 : ਬੰਬਰ ਸੁਪਰਫੋਰਟਸ (B-29)

ਇਹ ਦੁਸ਼ਮਣ ਦੇ ਵਧੀਆ ਲੜਾਕੇ ਹਵਾਈ ਜਹਾਜ਼ ਦਾ ਮੁਕਾਬਲਾ ਵੀ ਕਰ ਸਕਦੇ ਹਨ (ਵੇਖੋ ਚਿਤਰ 8) । ਹਵਾਈ ਸੈਨਾ ਅਜਿਹੇ ਦੂਰ ਤਕ ਮਾਰ ਕਰਨ ਵਾਲੇ ਅਤੇ ਬਹੁਤ ਉਚਾਈ ਤਕ ਉੱਡਣ ਵਾਲੇ ਬੰਬਰਾਂ ਦਾ ਪ੍ਰਯੋਗ ਕਰਦੀ ਹੈ ।


ਚਿਤਰ 8. ਬੰਬਰ (B-58)

4. ਚੌਕਸੀ ਲਈ ਵਰਤੇ ਜਾਣ ਵਾਲੇ ਹਵਾਈ ਜਹਾਜ਼ :—ਅਜਿਹੇ ਜਹਾਜ਼ ਯੁੱਧ ਸਮੇਂ ਦੁਸ਼ਮਣ ਦੇ ਠਿਕਾਣਿਆਂ ਅਤੇ ਉਸਦੇ ਇਰਾਦਿਆਂ ਦਾ ਪਤਾ ਲਗਾਉਣ ਲਈ ਵਰਤੇ ਜਾਂਦੇ ਹਨ । ਇਹ ਦੁਸ਼ਮਣ ਦੇ ਖੇਤਰ ਦੀਆਂ ਤਸਵੀਰਾਂ ਲੈ ਲੈਂਦੇ ਹਨ ਜਿਨ੍ਹਾਂ ਤੋਂ ਦੁਸ਼ਮਣ ਦੁਆਰਾ ਕੀਤੀ ਜਾ ਰਹੀ ਯੁੱਧ ਲਈ ਤਿਆਰੀ, ਸਮੇਂ ਅਤੇ ਤਾਕਤ ਦਾ ਪਤਾ ਲਗ ਜਾਂਦਾ ਹੈ । ਇਹ ਤਸਵੀਰਾਂ ਬਾਅਦ ਵਿਚ ਇਲੈਕਟ੍ਰਾੱਨਿਕ ਯੰਤਰ ਦੀ ਸਹਾਇਤਾ ਨਾਲ ਫੌਜ ਦੀਆਂ ਸਰਗਰਮੀਆਂ ਦਾ ਪਤਾ ਲਗਾਉਣ ਵਿਚ ਸਹਾਈ ਹੁੰਦੀਆਂ ਹਨ । ਪਾਣੀ ਥੱਲੇ ਡੁੱਬੀਆਂ ਹੋਈਆਂ ਪਣਡੁੱਬੀਆਂ ਦਾ ਇਨ੍ਹਾਂ ਜਹਾਜ਼ਾਂ ਉੱਤੇ ਵੱਡੇ ਅਕਾਰ ਦੇ ਐਨਟੇਨਾ ਵਾਲੇ ਰੇਡਾਰ ਫਿਟ ਕਰਕੇ ਪਤਾ ਲਗਾਇਆ ਜਾਂਦਾ ਹੈ (ਵੇਖੋ ਚਿਤਰ 9) ।


ਚਿਤਰ 9 : ਚੌਕਸੀ ਲਈ ਵਰਤਿਆ ਜਾਣ ਵਾਲਾ ਹਵਾਈ ਜਹਾਜ਼ (YF-12A)

5. ਢੋਆ-ਢੁਆਈ ਵਾਲੇ ਹਵਾਈ ਜਹਾਜ਼ :—ਇਹ ਸਧਾਰਨ ਆਵਾਜਾਈ ਵਾਲੇ ਹਵਾਈ ਜਹਾਜ਼ ਵਰਗਾ ਹੀ ਹੁੰਦਾ ਹੈ, ਪਰ ਅੰਤਰ ਸਿਰਫ਼ ਇੰਨਾ ਹੈ ਕਿ ਮਿਲਿਟਰੀ ਹਵਾਈ ਜਹਾਜ਼ ਕੇਵਲ ਜ਼ਰੂਰਤ ਵੇਲੇ ਹੀ ਵਰਤੇ ਜਾਂਦੇ ਹਨ। ਇਨ੍ਹਾਂ ਵਿਚ ਸੀਟਾਂ ਘੱਟ ਹੁੰਦੀਆਂ ਹਨ ਅਤੇ ਸਮਾਨ ਰੱਖਣ ਦੀ ਥਾਂ ਵਧੇਰੇ ਹੁੰਦੀ ਹੈ। ਹਵਾਈ ਛਤਰੀ ਦੀ ਸਹਾਇਤਾ ਨਾਲ ਛਾਤਾ ਫ਼ੌਜੀ ਉਤਾਰਨ ਲਈ ਪਿਛਲੇ ਪਾਸੇ ਇਕ ਖਿੜਕੀ ਲੱਗੀ ਹੁੰਦੀ ਹੈ। ਵੱਡੇ ਵੱਡੇ ਹਵਾਈ ਜਹਾਜ਼, ਟੈਂਕ, ਟਰੱਕ ਅਤੇ ਹੋਰ ਭਾਰੀ ਸਮਾਨ ਚੁੱਕਣ ਦੇ ਕੰਮ ਆਉਂਦੇ ਹਨ। ਸਮਾਨ ਰੱਖਣ ਵਾਲੀ ਥਾਂ ਦੀ ਲੰਬਾਈ 25 ਮੀ. ਦੇ ਲਗਭਗ ਹੁੰਦੀ ਹੈ ਅਤੇ ਵਿਆਸ 5 ਮੀ. ਤੋਂ 7 ਮੀ. ਤਕ ਹੁੰਦਾ ਹੈ। ਸਮਾਨ ਉਤਾਰਨ ਤੇ ਲੱਦਣ ਲਈ ਮਸ਼ੀਨਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਦੋ ਸੀਟਾਂ ਵਾਲੇ ਹਵਾਈ ਜਹਾਜ਼ ਲੜਾਈ ਦੇ ਮੈਦਾਨ ਵਿਚ ਜ਼ਖ਼ਮੀ ਹੋਏ ਫ਼ੌਜੀਆਂ ਨੂੰ ਚੁੱਕਣ ਦਾ ਕੰਮ ਕਰਦੇ ਹਨ। ਅਜਿਹਾ ਸੁਪਰਸੌਨਿਕ ਟ੍ਰਾਂਸਪੋਰਟ (XB-70A) ਹਵਾਈ ਜਹਾਜ਼ ਚਿਤਰ (10) ਵਿਚ ਦਰਸਾਇਆ ਗਿਆ ਹੈ।



ਚਿਤਰ 10 : ਸੁਪਰਸੌਨਿਕ ਟ੍ਰਾਂਸਪੋਰਟ (XB-70A) ਹਵਾਈ ਜਹਾਜ਼

6. ਟ੍ਰੇਨਿੰਗ ਹਵਾਈ ਜਹਾਜ਼ :—ਆਧੁਨਿਕ ਮਿਲਿਟਰੀ ਹਵਾਈ ਜਹਾਜ਼ਾਂ ਨੂੰ ਚਲਾਉਣ ਲਈ ਵਧੇਰੇ ਨਿਪੁੰਨਤਾ ਦੀ ਲੋੜ ਹੈ, ਪਰ ਅਜਿਹੇ ਹਵਾਈ ਜਹਾਜ਼ਾਂ ਦੀ ਵਰਤੋਂ ਵੀ ਬੜੀ ਮੁਸ਼ਕਿਲ ਹੈ, ਇਸ ਲਈ ਕਲਾਸ ਰੂਮ ਵਿਚ ਹੀ ਯੰਤਰਾਂ ਨਾਲ ਫ਼ਿਟ ਕੀਤੀ ਹਵਾਈ ਜਹਾਜ਼ ਕਾਕਪਿੱਟ ਦੁਆਰਾ ਹੀ ਟ੍ਰੇਨਿੰਗ ਦਿੱਤੀ ਜਾਂਦੀ ਹੈ। ਇਸ ਦੀਆਂ ਉਡਾਣ ਵੇਲੇ ਦੀਆਂ ਅਸਲੀ ਹਾਲਤਾਂ ਨੂੰ ਇਲੈਕਟ੍ਰੌਨਿਕ ਕੰਟਰੋਲ ਦੁਆਰਾ ਦਰਸਾਇਆ ਜਾਂਦਾ ਹੈ।

7. ਖੋਜ ਲਈ ਵਰਤੇ ਜਾਣ ਵਾਲੇ ਹਵਾਈ ਜਹਾਜ਼ :—ਇਹ ਅਜਿਹੇ ਹਵਾਈ ਜਹਾਜ਼ ਹੁੰਦੇ ਹਨ ਜਿਨ੍ਹਾਂ ਦੀ ਵਰਤੋਂ ਅਜਿਹੇ ਨਵੇਂ ਸਿਧਾਂਤਾਂ ਦੀ ਖੋਜ ਲਈ ਕੀਤੀ ਜਾਂਦੀ ਹੈ ਜਿਹੜੇ ਕਿ ਭਵਿੱਖ ਵਿਚ ਬਣਨ ਵਾਲੇ ਹਵਾਈ ਜਹਾਜ਼ਾਂ ਵਿਚ ਵਰਤੇ ਜਾਂਦੇ ਹਨ। ਕਈ ਹਵਾਈ ਜਹਾਜ਼ ਐਟਮੀ ਧਮਾਕੇ ਨਾਲ ਪੈਦਾ ਹੋਏ ਧੂੰਏਂ ਦੇ ਬੱਦਲਾਂ ਵਿਚੋਂ ਦੀ ਵੀ ਲੰਘ ਸਕਦੇ ਹਨ। ਅਜਿਹਾ ਖੋਜ-ਹਵਾਈ ਜਹਾਜ਼ਾਂ ਸਦਕੇ ਹੀ ਹੋ ਸਕਿਆ ਹੈ।

ਹ. ਪੁ.—ਐਨ. ਬ੍ਰਿ. 1 : 446.

**ਹਵਾਈ ਟਾਪੂ :** ਇਹ ਅਮਰੀਕਾ ਮਹਾਂਦੀਪ ਦੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਵਿਚ 20 ਟਾਪੂਆਂ ਦਾ ਇਕ ਦੀਪ-ਸਮੂਹ ਹੈ ਜੋ ਇਕ ਰਾਜ (50ਵਾਂ ਰਾਜ) ਦੇ ਤੌਰ ਤੇ ਸੰਯੁਕਤ ਰਾਜ ਅਮਰੀਕਾ ਵਿਚ ਸ਼ਾਮਲ ਹੈ। ਹੋਨੋਲੂਲੂ ਇਥੋਂ ਦੀ ਰਾਜਧਾਨੀ ਹੈ ਜੋ ਸਾਨ ਫਰਾਂਸਿਸਕੋ ਤੋਂ 3,857 ਕਿ. ਮੀ. ਪੱਛਮ ਵੱਲ ਸਥਿਤ ਹੈ। ਇਹ ਟਾਪੂ-ਲੜੀ ਉੱਤਰ-ਪੱਛਮ ਤੋਂ ਦੱਖਣ-ਪੂਰਬ ਵੱਲ ਕੋਈ 3,218 ਕਿ. ਮੀ. ਵਿਚ ਫੈਲੀ ਹੋਈ ਹੈ। ਸਮੁੰਦਰ ਦੇ ਤਲ ਉੱਤੇ ਜਵਾਲਾਮੁਖੀਆਂ ਦਾ ਲਾਵਾ ਇਕੱਠਾ ਹੋਣ ਨਾਲ ਇਨ੍ਹਾਂ ਟਾਪੂਆਂ ਦਾ ਮੁੱਢ ਬੱਝਿਆ। ਫਿਰ ਲਾਵਾ ਹੌਲੀ ਹੌਲੀ ਢੇਰੀ ਹੋਣ ਨਾਲ ਇਹ ਸਮੁੰਦਰ ਤਲ ਤੋਂ ਉੱਚੇ ਹੋ ਗਏ। ਕਈ ਥਾਂਈ ਇਹ ਜਵਾਲਾਮੁਖੀ ਚਟਾਨਾਂ ਅਜੇ ਵੀ ਪਾਣੀ ਵਿਚ ਲੁਕੀਆਂ ਹੋਈਆਂ ਹਨ। ਫਿਰ ਹੌਲੀ ਹੌਲੀ ਇਨ੍ਹਾਂ ਟਾਪੂਆਂ ਦੇ ਆਲੇ-ਦੁਆਲੇ ਮੂੰਗੇ ਦੀਆਂ ਚਟਾਨਾਂ ਜੁੜਦੀਆਂ ਗਈਆਂ।

ਇਨ੍ਹਾਂ ਟਾਪੂਆਂ ਦਾ ਥਲੀ ਖੇਤਰਫਲ 16,641 ਵ. ਕਿ. ਮੀ. ਹੈ, ਜਿਸ ਦਾ 99% ਤੋਂ ਵੱਧ ਹਿੱਸਾ ਦੱਖਣੀ ਪੂਰਬੀ ਲੜੀ ਦੇ ਇਨ੍ਹਾਂ ਅੱਠ ਟਾਪੂਆਂ ਵਿਚ ਹੈ —ਹਵਾਈ 10,315 ਵ. ਕਿ. ਮੀ.; ਕਾਹੂਲਾਵੀ 115 ਵ. ਕਿ. ਮੀ.; ਮੋਈ 1,862 ਵ. ਕਿ. ਮੀ.; ਲਾਨਾਈ 358 ਵ. ਕਿ. ਮੀ.; ਮੋਲੋਕਾਈ 662 ਵ. ਕਿ. ਮੀ.; ਓਆਹੂ 1546 ਵ. ਕਿ. ਮੀ.; ਕਾਉਆਈ 1,417 ਵ. ਕਿ.ਮੀ.; ਨੀਈਹਾਉ 184 ਵ. ਕਿ. ਮੀ.। ਵਿਚਕਾਰਲੀ ਲੜੀ ਕਾਉਲਾ ਤੋਂ ਲੈ ਕੇ ਗਾਰਡਨਰ ਤਕ ਜਾਂਦੀ ਹੈ। ਇਸ ਵਿਚ ਪਹਾੜੀਆਂ ਦੀਆਂ ਨੀਵੀਆਂ ਚੋਟੀਆਂ ਸ਼ਾਮਲ ਹਨ। ਲਾਈਸਾਨ ਤੋਂ ਕੂਰੀ ਤਕ ਉੱਤਰ-ਪੱਛਮੀ ਲੜੀ ਹੈ। ਇਸ ਵਿਚ ਮੂੰਗੇ ਦੀਆਂ ਚਟਾਨਾਂ ਅਤੇ ਰੇਤਲੇ ਟਿੱਬੇ ਸ਼ਾਮਲ ਹਨ। ਇਨ੍ਹਾਂ ਵਿਚ ਜਵਾਲਾਮੁਖੀ ਚਟਾਨਾਂ ਕਿਤੇ ਵੀ ਪਾਣੀ ਤੋਂ ਉਪਰ ਨਹੀਂ ਦਿਸਦੀਆਂ।

ਖਿਆਲ ਕੀਤਾ ਜਾਂਦਾ ਹੈ ਕਿ ਜਵਾਲਾਮੁਖੀ ਚਟਾਨਾਂ ਟਰਸ਼ਰੀ ਯੁਗ ਦੇ ਅੱਧ ਜਾਂ ਅਖੀਰ ਵਿਚ ਸਮੁੰਦਰੀ ਤਲ ਤੋਂ ਉੱਚੀਆਂ ਹੋਈਆਂ। ਇਉਂ ਲਗਦਾ ਹੈ ਕਿ ਲਾਵੇ ਦੇ ਭਾਰ ਨਾਲ ਸਮੁੰਦਰ ਦਾ ਤਲ 5,476 ਮੀ. ਦੀ ਡੂੰਘਾਈ ਤਕ ਦਬਿਆ ਗਿਆ। ਮੌਨਾ ਕੇਆ ਆਪਣੇ ਤਲੇ ਤੋਂ ਲੈ ਕੇ ਚੋਟੀ ਤਕ 9,754 ਮੀ. ਉੱਚੀ ਹੈ। ਸਮੁੰਦਰੀ ਸਤਹ ਤੋਂ ਇਸ ਦੀ ਉਚਾਈ 4,201 ਮੀ. ਹੈ। ਪੱਛਮੀ ਟਾਪੂ ਪੁਰਾਣੇ ਅਤੇ ਘਸੇ ਹੋਏ ਹਨ। ਸਮੁੰਦਰ ਕੰਢੇ ਦੀਆਂ ਉੱਚੀਆਂ ਖਾੜੀ ਚਟਾਨਾਂ ਜੋ ਪਾਣੀ ਵਿਚੋਂ ਸਿੱਧੀਆਂ ਕੰਧਾਂ ਵਾਂਗੂੰ ਉਪਰ ਉਠਦੀਆਂ ਹਨ। ਅਖਾੜੇ ਦੀ ਸ਼ਕਲ ਦੀਆਂ ਅਤੇ ਡੂੰਬੀਆਂ ਹੋਈਆਂ ਘਾਟੀਆਂ, ਇਨ੍ਹਾਂ ਟਾਪੂਆਂ ਦੇ ਅਲੌਕਿਕ ਦ੍ਰਿਸ਼ ਹਨ। ਝੀਲਾਂ ਬਹੁਤ ਘੱਟ ਹਨ। ਦਰਿਆ ਛੋਟੇ ਅਤੇ ਪਹਾੜੀ ਹਨ। ਨਦੀਆਂ ਨਾਲੇ ਬਹੁਤਾ ਕਰਕੇ ਉੱਤਰੀ ਢਲਾਣਾਂ ਤੇ ਹਨ। ਹਵਾਈ ਟਾਪੂ ਸਭ ਤੋਂ ਵੱਡਾ ਅਤੇ ਸਭ ਤੋਂ ਪਿਛੋਂ ਬਣਿਆ ਹੋਇਆ ਹੈ। ਕੇਵਲ ਇਸ ਟਾਪੂ ਵਿਚ ਹੀ ਚੇਤਨ ਜਵਾਲਾਮੁਖੀ ਹਨ। ਮੌਨਾ ਲੋਆ ਹਰ ਤਿੰਨ ਚਾਰ ਸਾਲ ਪਿਛੋਂ ਫਟਦਾ ਹੈ। ਕੀਲਉਏਆ 1952,54, 55, 59 ਈ. ਵਿਚ ਫਟਿਆ ਸੀ। ਪੌਣ-ਪਾਣੀ ਨਰਮ ਅਤੇ ਦਰਮਿਆਨੇ ਦਰਜੇ ਦਾ ਹੈ। ਇਥੇ ਨਾ ਬਹੁਤੀ ਗਰਮੀ ਪੈਂਦੀ ਹੈ ਅਤੇ ਨਾ ਹੀ ਬਹੁਤੀ ਸਰਦੀ। ਤਾਪਮਾਨ ਸ਼ਾਇਦ ਹੀ ਕਦੇ 21.1° ਸੈਂ. ਤੋਂ ਹੇਠਾਂ ਜਾਂ 25° ਸੈਂ. ਤੋਂ ਉੱਚਾ ਜਾਂਦਾ ਹੋਵੇ। ਤੁਸ਼ਾਰ 1219 ਮੀ. ਤੋਂ ਵੱਧ ਉਚਾਈ ਵਾਲੀਆਂ ਥਾਵਾਂ ਤੇ ਹੀ ਪੈਂਦਾ ਹੈ। ਸਰਦੀਆਂ ਵਿਚ ਬਹੁਤ ਉੱਚੀਆਂ ਚੋਟੀਆਂ ਤੇ ਬਰਫ਼ ਪੈਂਦੀ ਹੈ। ਇਥੇ ਉੱਤਰ-ਪੂਰਬੀ ਵਪਾਰਕ ਪੌਣਾਂ ਚਲਦੀਆਂ ਹਨ। ਮੀਂਹ ਬਹੁਤਾ ਕਰਕੇ ਸਰਦੀਆਂ ਵਿਚ ਪੈਂਦਾ ਹੈ। ਇਸ ਕਾਰਨ ਪਹਾੜੀਆਂ ਦੀਆਂ ਉੱਤਰੀ-ਪੂਰਬੀ ਢਲਾਣਾਂ ਸੰਘਣੇ ਜੰਗਲਾਂ ਨਾਲ ਢਕੀਆਂ ਹੋਈਆਂ ਹਨ ਅਤੇ ਦੱਖਣ-ਪੱਛਮੀ ਪਾਸੇ ਉੱਕਾ ਹੀ ਖੁਸ਼ਕ ਹਨ। ਹੋਨੋਲੂਲੂ ਵਿਚ ਸਾਲ ਭਰ ਵਿਚ 82 ਸੈਂ. ਮੀ. ਵਰਖਾ ਹੋ ਜਾਂਦੀ ਹੈ। ਪਰ ਕਈ ਥਾਵਾਂ ਤੇ ਇਹ 100 ਸੈਂ. ਮੀ. ਤੋਂ ਲੈ ਕੇ 1200 ਸੈਂ. ਮੀ. ਤੀਕ ਹੋ ਜਾਂਦੀ ਹੈ। ਇਥੋਂ ਦਾ ਉਪ-ਊਸ਼ਣੀ ਜਲਵਾਯੂ ਹੈ। ਤੂਫ਼ਾਨ ਅਤੇ ਝੱਖੜ ਇਥੇ ਬਹੁਤ ਘੱਟ ਆਉਂਦੇ ਹਨ।

ਇਹ ਰਾਜ ਦੇ ਦਰਖਤ ਅਤੇ ਬੂਟੇ ਬਹੁਤਾ ਕਰਕੇ ਆਸਟ੍ਰੇਲੀਆ ਅਤੇ ਏਸ਼ੀਆ ਨਾਲ ਮਿਲਦੇ ਹਨ ਪਰ ਕਈ ਕਿਸਮਾਂ ਅਮਰੀਕਾ ਵਰਗੀਆਂ ਵੀ ਹਨ। ਫੁੱਲਦਾਰ ਪੌਦਿਆਂ ਦੀਆਂ ਕੋਈ ਨੌਂ ਸੌ ਜ਼ਾਤੀਆਂ ਇਥੇ ਮਿਲਦੀਆਂ ਹਨ।

ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਪੌਣ-ਪਾਣੀ ਅਤੇ ਮਿੱਟੀ ਕਈ ਫਸਲਾਂ ਲਈ ਅਨੁਕੂਲ ਹਨ ਪਰ ਬਹੁਤਾ ਇਲਾਕਾ ਪਹਾੜੀ ਹੈ

ਅਤੇ ਕਾਫ਼ੀ ਇਲਾਕਾ ਲਾਵੇ ਜਾਂ ਜੰਗਲਾਂ ਨਾਲ ਢਕਿਆ ਰਹਿੰਦਾ ਹੈ। ਮੈਦਾਨ ਬਹੁਤ ਉਪਜਾਊ ਹਨ। ਇਨ੍ਹਾਂ ਵਿਚ ਗੰਨਾ ਬਹੁਤ ਵੱਡੀ ਮਾਤਰਾ ਵਿਚ ਉਗਾਇਆ ਜਾਂਦਾ ਹੈ। ਗੰਨੇ ਤੋਂ ਖੰਡ ਬਣਾਉਣ ਦੇ ਕਈ ਕਾਰ-ਖ਼ਾਨੇ ਹਨ। ਇਥੇ ਕੱਚੀ ਖੰਡ ਹੀ ਬਣਾਈ ਜਾਂਦੀ ਹੈ ਜੋ ਸੰਯੁਕਤ ਰਾਜ ਦੇ ਹੋਰ ਰਾਜਾਂ ਨੂੰ ਭੇਜੀ ਜਾਂਦੀ ਹੈ, ਜਿਥੇ ਇਸ ਨੂੰ ਸਾਫ਼ ਕਰਕੇ ਵਰਤਿਆ ਜਾਂਦਾ ਹੈ। ਸੰਯੁਕਤ ਰਾਜ ਦੀ ਚੀਨੀ ਦੀ 14% ਲੋੜ ਇਥੋਂ ਹੀ ਪੂਰੀ ਹੁੰਦੀ ਹੈ। ਗੰਨੇ ਤੋਂ ਦੂਜੇ ਨੰਬਰ ਤੇ ਉਗਾਈ ਜਾਣ ਵਾਲੀ ਫ਼ਸਲ ਅਨਾਨਾਸ ਹੈ। ਇਹ ਸਮੁੰਦਰੀ ਤਲ ਤੋਂ 600 ਮੀ. ਤੋਂ ਵੱਧ ਉਚਾਈ ਵਾਲੇ ਥਾਵਾਂ ਤੇ ਪੈਦਾ ਕੀਤਾ ਜਾਂਦਾ ਹੈ। ਇਸ ਨੂੰ ਬਹੁਤਾ ਕਰਕੇ ਡੱਬਿਆਂ ਵਿਚ ਬੰਦ ਕਰਕੇ ਬਾਹਰ ਭੇਜਿਆ ਜਾਂਦਾ ਹੈ। ਇਸ ਤੋਂ ਇਲਾਵਾ ਕੇਲਾ, ਕਾਫ਼ੀ, ਆਲੂ ਅਤੇ ਮੱਕੀ ਦੀ ਦਰਾਮਦ ਵੀ ਕੀਤੀ ਜਾਂਦੀ ਹੈ।

ਇਸ ਰਾਜ ਵਿਚ ਪੱਥਰ ਦੇ ਕੋਲੇ ਦੇ ਭੰਡਾਰ ਕੋਈ ਨਹੀਂ ਹਨ। ਇਸ ਲਈ ਬਾਲਣ ਦੀ ਥੁੜ ਹੈ। ਇਥੋਂ ਦੇ ਖਣਿਜ ਪਦਾਰਥਾਂ ਵਿਚ ਬੇਸਾਲਟ, ਕੰਜੂਰ ਅਤੇ ਮੂੰਗੇ ਹਨ। ਹੋਨੋਲੂਲੂ ਦੀ ਗੋਦੀ ਮੂੰਗੇ ਦੀਆਂ ਚਟਾਨਾ ਨਾਲ ਸੁਰੱਖਿਅਤ ਹੈ ਅਤੇ ਸ਼ਾਂਤ ਮਹਾਂਸਾਗਰ ਦੀਆਂ ਸਭ ਤੋਂ ਵਧੀਆਂ ਗੋਦੀਆਂ ਵਿਚੋਂ ਗਿਣੀ ਜਾਂਦੀ ਹੈ। ਪਰਲ ਹਾਰਬਰ ਜੋ ਹੋਨੋਲੂਲੂ ਤੋਂ 11 ਕਿ. ਮੀ. ਉੱਤਰ ਵੱਲ ਹੈ, ਇਕ ਮਹੱਤਵਪੂਰਨ ਸਮੁੰਦਰੀ ਅੱਡਾ ਹੈ। ਬਹੁਤੇ ਟਾਪੂਆਂ ਦੇ ਤੱਟਾਂ ਦੇ ਨੇੜੇ ਸਮੁੰਦਰ ਕਾਫ਼ੀ ਡੂੰਘਾ ਹੈ, ਇਸ ਲਈ ਸਮੁੰਦਰੀ ਜਹਾਜ਼ ਆਸਾਨੀ ਨਾਲ ਕੰਢੇ ਤਕ ਪਹੁੰਚ ਸਕਦੇ ਹਨ। ਸਾਨ ਫਰਾਂਸਿਸਕੋ, ਹਾਂਗਕਾਂਗ, ਵੈਨਕੂਵੇਰ, ਯੋਕੋਹਾਮਾ ਅਤੇ ਆਸਟ੍ਰੇ-ਲੀਆ ਜਾਣ ਵਾਲੇ ਜਹਾਜ਼ ਸਾਰੇ ਹੀ ਇਥੇ ਠਹਿਰ ਕੇ ਜਾਂਦੇ ਹਨ। ਬਹੁਤੇ ਟਾਪੂਆਂ ਵਿਚ ਰੇਲ ਦੀਆਂ ਲਾਈਨਾਂ ਵਿਛਾਈਆਂ ਹੋਈਆਂ ਹਨ। ਸਭ ਤੋਂ ਲੰਬੀ ਰੇਲ ਲਾਈਨ ਓਆਹੂ ਟਾਪੂ ਵਿਚ ਹੈ। ਇਹ ਹੋਨੋਲੂਲੂ ਤੋਂ ਸ਼ੁਰੂ ਹੋ ਕੇ 66 ਕਿ. ਮੀ. ਤਕ ਤੱਟ ਦੇ ਨਾਲ ਨਾਲ ਜਾਂਦੀ ਹੈ। ਇਥੇ ਕਈ ਛੋਟੀਆਂ ਲਾਈਨਾਂ ਵੀ ਹਨ, ਜੋ ਬਹੁਤਾ ਕਰਕੇ ਗੰਨਾ ਢੋਣ ਲਈ ਵਰਤੀਆਂ ਜਾਂਦੀਆਂ ਹਨ।

ਕਿਹਾ ਜਾਂਦਾ ਹੈ ਕਿ ਪਹਿਲੇ ਸਮਿਆਂ ਵਿਚ ਇਥੋਂ ਦੇ ਵਾਸੀ ਆਦਮਖੋਰ ਸਨ ਅਤੇ ਬਾਹਰਲੇ ਅਸਰ ਹੇਠ ਆ ਕੇ ਸਭਿਅਕ ਹੁੰਦੇ ਗਏ। ਹੁਣ ਦੀ ਆਬਾਦੀ ਵੰਨ-ਸੁਵੰਨੀ ਹੈ, ਜਿਸ ਵਿਚ ਕਾਕੇਸ਼ੀਅਨ, ਹਵਾਈਅਨ, ਪਾਲੀਨੇਸ਼ੀਅਨ, ਜਾਪਾਨੀ ਅਤੇ ਚੀਨੀ ਸ਼ਾਮਲ ਹਨ। ਜਦੋਂ 1778 ਈ. ਵਿਚ ਕੈਪਟਨ ਕੁੱਕ ਇਨ੍ਹਾਂ ਟਾਪੂਆਂ ਤੇ ਆਇਆ ਸੀ ਤਾਂ ਉਸ ਸਮੇਂ ਇਥੋਂ ਦੀ ਵਸੋਂ ਲਗਭਗ 3 ਲੱਖ ਸੀ। ਖਿਆਲ ਕੀਤਾ ਜਾਂਦਾ ਹੈ ਕਿ ਇਹ ਮਲਾਈ ਨਸਲ ਦੇ ਸਨ ਜੋ ਸੰਨ 1820 ਵਿਚ ਇਥੇ ਘੱਲੇ ਗਏ। ਮਿਸ਼ਨਰੀਆਂ ਦੀ ਸਿੱਖਿਆ ਨੂੰ ਆਸਾਨੀ ਨਾਲ ਹੀ ਗ੍ਰਹਿਣ ਕਰਕੇ ਇਨ੍ਹਾਂ ਲੋਕਾਂ ਨੇ ਈਸਾਈ ਮਤ ਕਬੂਲ ਕਰ ਲਿਆ। ਹੌਲੀ ਹੌਲੀ ਅੰਗਰੇਜ਼ ਅਤੇ ਅਮਰੀਕੀ ਆਬਾਦਕਾਰ ਇਥੇ ਆ ਕੇ ਵਸਦੇ ਗਏ ਅਤੇ ਇਥੋਂ ਦੇ ਸ਼ਹਿਰੀ ਬਣਦੇ ਗਏ ਅਤੇ ਉਨ੍ਹਾਂ ਦਾ ਟਾਪੂਆਂ ਦੀ ਸਰ-ਕਾਰ ਅਤੇ ਸਨੱਅਤਾਂ ਵਿਚ ਅਸਰ ਰਸੂਖ ਬਹੁਤ ਵਧ ਗਿਆ। ਖੇਤਾਂ ਵਿਚ ਮਜ਼ਦੂਰਾਂ ਦੀ ਥੁੜ ਨੂੰ ਦੂਰ ਕਰਨ ਲਈ ਚੀਨੀ, ਜਾਪਾਨੀ ਅਤੇ ਕੋਰੀਆਈ ਕਾਮੇ ਬਹੁਤ ਭਾਰੀ ਗਿਣਤੀ ਵਿਚ ਮੰਗਵਾਏ ਗਏ। ਅੰਤਰ-ਕੌਮੀ ਵਿਆਹ ਦਾ ਰਵਾਜ ਪ੍ਰਚੱਲਤ ਹੋਣ ਨਾਲ ਖਾਲਸ ਹਵਾਈ ਲੋਕਾਂ ਦੀ ਗਿਣਤੀ ਹੌਲੀ-ਹੌਲੀ ਘਟਦੀ ਗਈ। ਸ਼ਹਿਰੀ ਆਬਾਦੀ ਦਾ ਬਹੁਤਾ ਭਾਗ ਹੋਨੋਲੂਲੂ ਵਿਚ ਰਹਿੰਦਾ ਹੈ ਜੋ ਕਿ ਇਥੋਂ ਦੀ ਰਾਜਧਾਨੀ ਹੈ ਅਤੇ ਜੋ ਓਆਹੂ ਟਾਪੂ ਦੇ ਦੱਖਣੀ ਕੰਢੇ ਤੇ ਵਾਕਿਆ ਹੈ। ਇਹ ਬਹੁਤ ਵੱਡਾ ਵਪਾਰਕ ਕੇਂਦਰ ਹੈ। ਦੂਜਾ ਵੱਡਾ ਸ਼ਹਿਰ ਹੀਲੋ ਹੈ ਜੋ ਹਵਾਈ ਟਾਪੂ ਉੱਤੇ ਹੈ।

ਇਹ ਰਾਜ ਸੈਲਾਨੀਆਂ ਲਈ ਇਕ ਖਾਸ ਖਿੱਚ ਰਖਦੇ ਹਨ। ਸੁਹਾਵਣੇ ਪੌਣ-ਪਾਣੀ, ਮੋਹਿਤ ਕਰਨ ਵਾਲੀਆਂ ਬੀਚਾਂ ਅਤੇ ਚੇਤਨ ਜਵਾਲਾਮੁਖੀ ਵੇਖਣ ਲਈ, ਦੂਰ ਦੂਰ ਦੇ ਦੇਸ਼ਾਂ ਦੇ ਲੋਕ ਇਥੇ ਆਉਂਦੇ ਰਹਿੰਦੇ ਹਨ। ਵਾਇਕੀਕੀ ਦੀ ਬੀਚ ਸਾਰੀ ਦੁਨੀਆ ਵਿਚ ਆਪਣੀ ਖ਼ੂਬਸੂਰਤੀ ਲਈ ਮਸ਼ਹੂਰ ਹੈ। ਸੈਲਾਨੀਆਂ ਤੋਂ ਇਸ ਰਾਜ ਨੂੰ ਕਾਫ਼ੀ ਆਮਦਨ ਹੁੰਦੀ ਹੈ।

ਪੜ੍ਹਾਈ ਇਥੇ ਮੁਫ਼ਤ ਅਤੇ ਲਾਜ਼ਮੀ ਹੈ। ਰਾਜਪਾਲ ਰਾਹੀਂ ਸਿੱਖਿਆ ਸਬੰਧੀ ਇਕ ਕਮੇਟੀ ਨਿਯੁਕਤ ਕੀਤੀ ਜਾਂਦੀ ਹੈ। ਇਹ ਕਮੇਟੀ ਇਕ ਸੁਪਰਡੰਟ ਨਿਯੁਕਤ ਕਰਦੀ ਹੈ। ਹਵਾਈ ਯੂਨੀਵਰਸਿਟੀ 1907 ਈ. ਵਿਚ ਸਥਾਪਤ ਕੀਤੀ ਗਈ ਸੀ।

1900 ਈ. ਤੋਂ 1959 ਤਕ ਇਹ ਟਾਪੂ ਅੰਦਰੂਨੀ ਤੌਰ ਤੇ ਖ਼ੁਦਮੁਖ਼ਤਾਰ ਸਨ। ਸੰਯੁਕਤ ਰਾਜ ਦਾ ਪ੍ਰਧਾਨ ਇਥੋਂ ਦੇ ਸੈਨੇਟ ਦੀ ਸਲਾਹ ਨਾਲ 6 ਸਾਲਾਂ ਲਈ ਵੱਖ ਵੱਖ ਵਿਭਾਗਾਂ ਦੇ ਅਫ਼ਸਰ ਨਿਯੁਕਤ ਕਰਦਾ ਸੀ। ਸੈਨੇਟ ਵਿਚ 215 ਮੈਂਬਰ ਹੁੰਦੇ ਸਨ ਜੋ 4 ਸਾਲਾਂ ਲਈ ਆਮ ਚੋਣਾਂ ਰਾਹੀਂ ਚੁਣੇ ਜਾਂਦੇ ਸਨ। ਫੈਡਰਲ ਅਫ਼ਸਰ ਕਾਂਗਰਸ ਵਿਚ ਪ੍ਰਤੀਨਿਧ ਸਨ ਤੇ ਉਨ੍ਹਾਂ ਨੂੰ ਬਹਿਸ ਵਿਚ ਹਿੱਸਾ ਲੈਣ ਅਤੇ ਬਿਲ ਪੇਸ਼ ਕਰਨ ਦਾ ਅਧਿਕਾਰ ਤਾਂ ਸੀ ਪਰ ਉਹ ਵੋਟ ਨਹੀਂ ਦੇ ਸਕਦੇ ਸਨ। ਕੋੜ੍ਹੀਆਂ ਦੀ ਇਕ ਬਸਤੀ ਇਥੋਂ ਦਾ ਵੱਡਾ ਖ਼ੈਰਾਇਤੀ ਅਦਾਰਾ ਹੈ। ਇਹ ਬਸਤੀ ਮੋਲੋਕਾਈ ਦੇ ਟਾਪੂ ਵਿਚ ਇਕ ਪ੍ਰਾਇਦੀਪ ਉੱਤੇ ਵੱਸੀ ਹੋਈ ਹੈ। ਪਹਾੜੀਆਂ ਦੀ ਉੱਚੀ ਕੰਧ ਇਸ ਬਸਤੀ ਨੂੰ ਬਾਕੀ ਦੇ ਟਾਪੂ ਨਾਲੋਂ ਵੱਖਰਾ ਕਰਦੀ ਹੈ। ਇਸ ਦਾ ਖ਼ਰਚ ਸਰਕਾਰੀ ਗਰਾਂਟਾਂ ਨਾਲ ਪੂਰਾ ਕੀਤਾ ਜਾਂਦਾ ਹੈ। ਇਸ ਬਸਤੀ ਵਿਚ ਰਹਿਣ ਵਾਲਿਆਂ ਨੂੰ ਕਾਫ਼ੀ ਅੰਦਰੂਨੀ ਖ਼ੁਦਮੁਖ਼ਤਾਰੀ ਪ੍ਰਾਪਤ ਹੈ।

ਇਨ੍ਹਾਂ ਟਾਪੂਆਂ ਦਾ ਪਤਾ ਕੈਪਟਨ ਕੁੱਕ ਨੇ 1778 ਈ. ਵਿਚ ਲਗਾਇਆ ਸੀ। ਉਸ ਵੇਲੇ ਦੇ ਸ਼ਾਹੀ ਸਮੁੰਦਰੀ ਫੌਜ ਦੇ ਕਮਾਂਡਰ ਚੌਥੇ ਅਰਲ ਆਫ਼ ਸੈਂਡਵਿਚ ਦੇ ਨਾਂ ਤੇ ਇਨ੍ਹਾਂ ਟਾਪੂਆਂ ਦਾ ਨਾਂ ਵੀ 'ਸੈਂਡਵਿਚ ਦੇ ਟਾਪੂ' ਰੱਖਿਆ ਗਿਆ ਸੀ। ਫਿਰ ਹੌਲੀ ਹੌਲੀ ਕਈ ਅੰਗਰੇਜ਼ ਅਤੇ ਹੋਰ ਯੂਰਪੀ ਮਲਾਹ ਇਥੇ ਆ ਕੇ ਵਸਦੇ ਗਏ। 1820 ਈ. ਵਿਚ ਅਮਰੀਕੀ ਮਿਸ਼ਨਰੀ ਆਏ ਜਿਨ੍ਹਾਂ ਨੇ ਹਵਾਈ ਲੋਕਾਂ ਨੂੰ ਈਸਾਈ ਬਣਾ ਲਿਆ। 18ਵੀਂ ਸਦੀ ਤਕ ਹਰੇਕ ਟਾਪੂ ਵਿਚ ਵੱਖ ਵੱਖ ਰਾਜੇ ਰਾਜ ਕਰਦੇ ਸਨ ਪਰ 19ਵੀਂ ਸਦੀ ਦੇ ਪਹਿਲੇ ਸਾਲਾਂ ਵਿਚ ਹਵਾਈ ਟਾਪੂ ਦੇ ਰਾਜਾ ਕਾਮੇਹਾਮੇਹਾ ਪਹਿਲੇ ਨੇ ਇਨ੍ਹਾਂ ਸਾਰਿਆਂ ਨੂੰ ਆਪਣੇ ਅਧੀਨ ਕਰਕੇ ਇਕ ਰਾਜ ਕਾਇਮ ਕਰ ਲਿਆ। 1886 ਈ. ਤਕ ਇਹ ਰਾਜ ਕਿਸੇ ਤਰ੍ਹਾਂ ਚਲਦਾ ਰਿਹਾ ਪਰ ਇਸ ਤੋਂ ਪਿਛੋਂ ਲੋਕਾਂ ਨੇ ਕਈ ਰਿਆ-ਇਤਾਂ ਪ੍ਰਾਪਤ ਕਰ ਲਈਆਂ। ਕਾਮੇਹਾਮੇਹਾ ਦੂਜਾ ਯੂਰਪੀਨਾਂ ਦਾ ਗੂੜ੍ਹਾ ਮਿੱਤਰ ਸੀ ਅਤੇ ਉਸ ਨੇ ਮਿਸ਼ਨਰੀਆਂ ਦੇ ਕੰਮ ਨੂੰ ਬਹੁਤ ਉਤਸਾਹ ਅਤੇ ਸਹਿਯੋਗ ਦਿੱਤਾ। ਉਹ 1824 ਈ. ਵਿਚ ਆਪਣੀ ਰਾਣੀ ਸਮੇਤ ਲੰਡਨ ਗਿਆ ਪਰ ਦੋਵੇਂ ਜਾਰਜ ਚੌਥੇ ਨੂੰ ਮਿਲਣ ਤੋਂ ਪਹਿਲਾਂ ਹੀ ਬਿਮਾਰ ਹੋ ਕੇ ਮਰ ਗਏ। ਕਾਮੇਹਾਮੇਹਾ ਤੀਜੇ ਨੇ 1840 ਈ. ਵਿਚ ਲੋਕਾਂ ਲਈ ਇਕ ਸੰਵਿਧਾਨ ਮਨਜ਼ੂਰ ਕਰ ਦਿੱਤਾ। ਇਸ ਅਨੁਸਾਰ ਸਰ-ਕਾਰੀ ਕੰਮਾਂ ਵਿਚ ਬਾਦਸ਼ਾਹ ਨੂੰ ਸਲਾਹ ਦੇਣ ਲਈ ਅਮੀਰਾਂ ਦੀ ਇਕ ਸਭਾ ਚੋਣ ਰਾਹੀਂ ਬਣਾਈ ਗਈ। ਉਸ ਦੇ ਰਾਜ ਸਮੇਂ ਯੂਰਪੀ ਸਰਕਾਰਾਂ ਇਨ੍ਹਾਂ ਟਾਪੂਆਂ ਦੀ ਮਹੱਤਤਾ ਸਮਝਣ ਲੱਗ ਪਈਆਂ ਸਨ। ਇੰਗਲੈਂਡ ਅਤੇ ਫਰਾਂਸ ਇਸ ਗੱਲ ਤੇ ਸਹਿਮਤ ਹੋ ਗਏ ਕਿ ਉਹ ਇਹਨਾਂ ਟਾਪੂਆਂ ਨੂੰ ਸੁਤੰਤਰ ਰੱਖਣ ਦੀ ਜ਼ਿੰਮੇਵਾਰੀ ਲੈਣਗੇ। 1873 ਈ. ਵਿਚ ਜਦੋਂ ਕਾਮੇਹਾਮੇਹਾ ਪੰਜਵਾਂ ਬੇ-ਔਲਾਦ ਮਰ ਗਿਆ ਤਾਂ ਇਸ ਸ਼ਾਹੀ ਖ਼ਾਨਦਾਨ ਦਾ ਖ਼ਾਤਮਾ ਹੋ ਗਿਆ।

1874 ਈ. ਵਿਚ ਕਲਾਕੌਆ ਬਾਦਸ਼ਾਹ ਚੁਣਿਆ ਗਿਆ । ਉਸ ਨੇ 1891 ਈ. ਤਕ ਪੂਰੀ ਕਾਮਯਾਬੀ ਨਾਲ ਰਾਜ ਕੀਤਾ । ਇਸ ਤੋਂ ਪਿਛੋਂ ਇਸ ਦੀ ਭੈਣ ਮਲਕਾ ਲੀਲੀਵੋਕਲਾਨੀ ਤਖ਼ਤ ਤੇ ਬੈਠੀ। ਇਸ ਦਾ ਰਾਜ ਬਦੇਸ਼ੀ ਅਤੇ ਅੱਗੇ-ਵਧੂ ਲੋਕਾਂ ਨੂੰ ਪਸੰਦ ਨਹੀਂ ਸੀ, ਕਿਉਂਕਿ ਇਹ ਸੰਵਿਧਾਨ ਨੂੰ ਮਾਨਤਾ ਨਹੀਂ ਦਿੰਦੀ ਸੀ । । ਇਸ ਲਈ ਜਨਵਰੀ, 1893 ਈ. ਨੂੰ ਇਸ ਨੂੰ ਤਖ਼ਤ ਤੋਂ ਲਾਹ ਕੇ ਗਣਰਾਜ ਦੀ ਸਥਾਪਨਾ ਕੀਤੀ ਗਈ । ਸਾਨਫਰਡ ਬੀ. ਡੋਲ ਨੂੰ ਆਰਜ਼ੀ ਪਰਧਾਨ ਚੁਣਿਆ ਗਿਆ ਅਤੇ 4 ਜੁਲਾਈ, 1894 ਈ. ਨੂੰ ਨਵੀਂ ਸਰਕਾਰ ਦਾ ਸਰਕਾਰੀ ਤੌਰ ਤੇ ਐਲਾਨ ਕਰ ਦਿੱਤਾ ਗਿਆ ।

ਗਣਰਾਜਾਂ ਦੇ ਐਲਾਨ ਤੋਂ ਪਿਛੋਂ ਇਸ ਨੂੰ ਸੰਯੁਕਤ ਰਾਜ ਵਿਚ ਰਲਾਉਣ ਦੀ ਕੋਸ਼ਿਸ਼ ਛੇਤੀ ਹੀ ਸ਼ੁਰੂ ਹੋ ਗਈ । ਪਰਧਾਨ ਡੋਲ ਨੇ ਵੀ ਆਪ ਵਾਸ਼ਿੰਗਟਨ ਜਾ ਕੇ ਇਸ ਗੱਲ ਲਈ ਜ਼ੋਰ ਲਾਇਆ । ਇਸ ਤੋਂ ਪਿਛੋਂ ਛੇਤੀ ਹੀ ਕਾਂਗਰਸ ਨੇ ਇਕ ਸਾਂਝਾ ਮਤਾ ਪਾਸ ਕੀਤਾ ਜਿਸ ਦੀ ਪੁਸ਼ਟੀ ਪ੍ਰਧਾਨ ਮੈਕਿਨਲੇ ਨੇ ਕਰ ਦਿਤੀ ਅਤੇ ਇਹ ਟਾਪੂ ਸਰਕਾਰੀ ਤੌਰ ਤੇ 7 ਜੁਲਾਈ, 1898 ਈ. ਨੂੰ ਸੰਯੁਕਤ ਰਾਜ ਵਿਚ ਰਲਾ ਲਏ ਗਏ । ਇਸ ਕੰਮ ਨੂੰ ਸਿਰੇ ਚੜ੍ਹਾਉਣ ਲਈ ਇਕ ਕਮਿਸ਼ਨ ਟਾਪੂਆਂ ਵਿਚ ਭੇਜਿਆ ਗਿਆ ਜਿਸ ਨੇ ਇਥੋਂ ਦੀ ਰਾਜ ਬਣਤਰ ਲਈ ਰਿਪੋਰਟ ਕੀਤੀ । 12 ਅਗਸਤ, 1898 ਈ. ਨੂੰ ਹੋਨੋਲੂਲੂ ਵਿਚ ਜੋੜ-ਮੇਲ ਦਿਵਸ ਬੜੀ ਸਜ-ਧਜ ਨਾਲ ਮਨਾਇਆ ਗਿਆ ਅਤੇ ਇਕ ਬਹੁਤ ਵੱਡੇ ਇੱਕਠ ਦੇ ਸਾਹ-ਮਣੇ ਟਾਪੂਆਂ ਨੂੰ ਸੰਯੁਕਤ ਰਾਜ ਦੀ ਮਲਕੀਅਤ ਹੋਣ ਦਾ ਐਲਾਨ ਕਰ ਦਿੱਤਾ ਗਿਆ । 1900 ਈ. ਵਿਚ ਇਨ੍ਹਾਂ ਟਾਪੂਆਂ ਨੂੰ ਇਕ ਖੇਤਰ ਦੀ ਪੱਦਵੀ ਦਿੱਤੀ ਗਈ ਅਤੇ ਅਗੋਂ ਲਈ ਸਾਂਫੋਰਡ ਬੀ. ਡੋਲ ਇਥੋਂ ਦਾ ਰਾਜਪਾਲ ਬਣ ਗਿਆ । ਉਸ ਸਮੇਂ ਤੋਂ ਹੌਲੀ ਹੌਲੀ ਹਵਾਈ ਟਾਪੂਆਂ ਦੇ ਧਨ ਤੇ ਆਬਾਦੀ ਵਿਚ ਬਹੁਤ ਵਾਧਾ ਹੋ ਗਿਆ ਹੈ । ਸੰਨ 1940 ਵਿਚ ਇਨ੍ਹਾਂ ਟਾਪੂਆਂ ਵਿਚ ਇਸ ਗੱਲ ਬਾਰੇ ਲੋਕ ਮਤ ਹੋਇਆ ਸੀ ਕਿ ਇਹ ਇਲਾਕਾ ਸੰਯੁਕਤ ਰਾਜ ਦੀ ਸਟੇਟ ਬਣਨ ਲਈ ਅਰਜ਼ੀ ਦੇਵੇ ਜਾਂ ਨਾ । ਇਕ ਦੇ ਮੁਕਾਬਲੇ ਵਿਚ ਦੋ ਦੀ ਬਹੁ-ਗਿਣਤੀ ਨਾਲ ਰਾਇ ਸਟੇਟ ਦੇ ਹੱਕ ਵਿਚ ਸੀ । ਜੇ ਇਹ ਉਸ ਵੇਲੇ ਪਰਵਾਨ ਕਰ ਲਈ ਜਾਂਦੀ ਤਾਂ ਇਹ ਟਾਪੂ ਸੰਯੁਕਤ ਰਾਜ ਦੀ 49ਵੀਂ ਸਟੇਟ ਹੁੰਦੇ ਪਰ ਦਸੰਬਰ, 1941 ਈ. ਵਿਚ ਅਚਾਨਕ ਹੀ ਜਾਪਾਨੀਆਂ ਨੇ ਧੋਖੇਬਾਜ਼ੀ ਕਰਕੇ ਹਵਾਈ ਜਹਾਜ਼ਾਂ ਅਤੇ ਡੁਬਕਣੀਆਂ ਕਿਸ਼ਤੀਆਂ ਨਾਲ ਪਰਲ ਹਾਰਬਰ ਤੇ ਜ਼ਬਰਦਸਤ ਹਮਲਾ ਕਰ ਦਿੱਤਾ ਅਤੇ ਇਹ ਟਾਪੂ ਕਾਫ਼ੀ ਸਮੇਂ ਲਈ ਜੰਗ ਦਾ ਅਖਾੜਾ ਬਣੇ ਰਹੇ ।

ਸੰਨ 1959 ਵਿਚ ਇਸ ਨੂੰ ਸੰਯੁਕਤ ਰਾਜ ਦੀ 50ਵੀਂ ਸਟੇਟ ਬਣਾ ਦਿੱਤਾ ਗਿਆ ।

ਆਬਾਦੀ—994,000 (1982)

ਹ. ਪੁ.—ਐਨ. ਬ੍ਰਿ. ਮਾ. 5 : 759

**ਹਵਾਸਿਲ** : ਇਹ ਪੈਲੀਕੈਨਫਾੱਰਮੀਜ਼ ਵਰਗ ਅਤੇ ਪੈਲੀਕੈਨਡੀ ਕੁਲ ਦਾ ਪੰਛੀ ਹੈ । ਇਸ ਦਾ ਪ੍ਰਾਣੀ-ਵਿਗਿਆਨਕ ਨਾਂ ਪੈਲੀਕੇਨਸ ਫ਼ਿਲਿਪੈਨਸਿਸ ( *Pelecanus philippensis* ) ਹੈ । ਇਸਨੂੰ ਧੱਬੇਦਾਰ ਚੁੰਝ ਵਾਲਾ ਪੈਲੀਕਨ ਜਾਂ ਕੁਰੀਰ ਵੀ ਕਹਿੰਦੇ ਹਨ । ਭਾਰਤ ਵਿਚ ਮਿਲਣ ਵਾਲੀਆਂ ਪੈਲੀਕਨ ਦੀਆਂ ਤਿੰਨ ਜਾਤੀਆਂ ਵਿਚੋਂ ਇਹੀ ਜਾਤੀ ਸਦੀਵੀ ਤੌਰ ਤੇ ਰਹਿਣ ਵਾਲੀ ਹੈ; ਬਾਕੀ ਦੀਆਂ ਦੋ ਜਾਤੀਆਂ ਸਿਰਫ ਸਰਦੀਆਂ ਵਿਚ ਇਥੇ ਪ੍ਰਵਾਸ ਕਰਦੀਆਂ ਹਨ ।

ਦੇਖ਼ਣ ਵਿਚ ਇਹ ਪੰਛੀ ਕਾਫ਼ੀ ਭਾਰੇ ਸਰੀਰ ਦਾ ਲਗਦਾ ਹੈ। ਇਸ ਦੀਆਂ ਲੱਤਾਂ ਛੋਟੀਆਂ, ਤਾਕਤਵਰ ਅਤੇ ਪੈਰ ਚੰਮ-ਝਿੱਲੀ ਵਾਲੇ ਹੁੰਦੇ ਹਨ । ਚੁੰਝ ਵੱਡੀ ਅਤੇ ਚਪਟੀ ਹੁੰਦੀ ਹੈ ਜਿਸਦੇ ਹੇਠਾਂ ਭੂਸਲੇ ਵੈਂਗਣੀ ਰੰਗ ਦੀ ਇਕ ਵਿਸ਼ਾਲ ਲਚਕੀਲੀ ਚਮੜੀ ਦੀ ਥੈਲੀ ਹੁੰਦੀ ਹੈ । ਇਸ ਥੈਲੀ ਨੂੰ ਇਹ ਪੰਛੀ ਆਪਣੇ ਭੋਜਨ ਲਈ ਮੱਛੀਆਂ ਫੜਨ ਦੇ ਕੰਮ ਲਈ ਵਰਤਦਾ ਹੈ । ਬਾਲਗ ਪੰਛੀ ਦਾ ਰੰਗ ਭੂਰਾ-ਚਿੱਟਾ ਹੁੰਦਾ ਹੈ ਅਤੇ ਬੱਚੇ ਬਦਾਮੀ ਰੰਗ ਦੇ ਹੁੰਦੇ ਹਨ । ਇਸਦੇ ਉਪਰਲੇ ਮੈਂਡੀਬਲ ਉੱਤੇ ਵੱਡੇ ਵੱਡੇ ਨੀਲੇ-ਕਾਲੇ ਰੰਗ ਦੇ ਧੱਬੇ ਹੁੰਦੇ ਹਨ । ਇਸ ਦੇ ਕਾਲੇ ਜਿਹੇ ਚਿਤੌਲ ਜਿਹੜੇ ਉੱਡਣ ਸਮੇਂ ਹੋਰ ਵੀ ਸਪੱਸ਼ਟ ਹੋ ਜਾਂਦੇ ਹਨ ਅਤੇ ਭੂਰੀ-ਬਦਾਮੀ ਪੂਛ ਇਸ ਪੰਛੀ ਦੀ ਪਛਾਣ ਕਰਨ ਵਿਚ ਹੋਰ ਵੀ ਸਹਾਇਤਾ ਕਰਦੇ ਹਨ ।

ਭਾਵੇਂ ਵੇਖਣ ਵਿਚ ਇਹ ਕਾਫ਼ੀ ਭਾਰੇ ਸਰੀਰ ਵਾਲੇ ਲਗਦੇ ਹਨ ਪਰੰਤੂ ਅਸਲ ਵਿਚ ਇਹ ਕਾਫ਼ੀ ਹਲਕੀਆਂ ਹੱਡੀਆਂ ਵਾਲੇ ਪੰਛੀ ਹਨ । ਧੁੱਪ ਵਾਲੇ ਦਿਨ ਆਪਣਾ ਬਹੁਤਾ ਸਮਾਂ ਇਹ ਬਹੁਤ ਉਚਾਈ ਤੇ ਉੱਡ ਕੇ ਅਤੇ ਪਰਾਂ ਨੂੰ ਹਿਲਾਏ ਬਿਨਾਂ ਆਕਾਸ਼ ਦੀ ਸੈਰ ਕਰਕੇ ਬਿਤਾਉਂਦੇ ਹਨ । ਇਹ ਛੋਟੇ ਛੋਟੇ ਜਾਂ ਵੱਡੇ ਝੁੰਡ ਬਣਾਕੇ ਝੀਲਾਂ ਵਿਚ ਮੱਛੀਆਂ ਫੜਨ ਲਈ ਤੈਰਦੇ ਹਨ ਅਤੇ ਪਾਣੀ ਉੱਤੇ ਅਰਾਮ ਕਰਦੇ ਜਾਂ ਕੰਢੇ ਤੇ ਬੈਠੇ ਆਪਣੇ ਪਰਾਂ ਨੂੰ ਚੁੰਝ ਨਾਲ ਸੰਵਾਰਦੇ ਰਹਿੰਦੇ ਹਨ ।

ਹਵਾਸਿਲ ਪੇਟੂ ਪੰਛੀ ਹਨ ਅਤੇ ਕਾਫ਼ੀ ਵੱਡੀ ਮਾਤਰਾ ਵਿਚ ਮੱਛੀਆਂ ਖਾ ਜਾਂਦੇ ਹਨ । ਇਹ ਇਕੱਠੇ ਹੋ ਕੇ ਸ਼ਿਕਾਰ ਮਾਰਦੇ ਹਨ ਪਰ ਸ਼ਿਕਾਰ ਦੇ ਪਿੱਛੇ ਟੁੱਬੀ ਨਹੀਂ ਮਾਰਦੇ । ਬਹੁਤ ਸਾਰੇ ਪੰਛੀ ਅੱਧ-ਚੱਕਰ ਬਣਾ ਕੇ ਆਪਣੇ ਵੱਡੇ ਵੱਡੇ ਪਰਾਂ ਨਾਲ ਤੇਜ਼ ਤੇਜ਼ ਪਾਣੀ ਦੇ ਛਿੱਟੇ ਉਡਾ ਕੇ ਮੱਛੀਆਂ ਦੇ ਇਕ ਝੁੰਡ ਨੂੰ ਘੱਟ ਡੂੰਘੇ ਪਾਣੀ ਵਿਚ ਲੈ ਜਾਂਦੇ ਹਨ । ਮੱਛੀਆਂ ਫੜਦੇ ਸਮੇਂ ਇਹ ਆਪਣੀ ਚੁੰਝ ਖੁੱਲ੍ਹੀ ਰਖਦੇ ਹਨ ਅਤੇ ਮੱਛੀ ਨੂੰ ਆਪਣੀ ਚੁੰਝ ਦੀ ਫੈਲੀ ਹੋਈ ਥੈਲੀ ਵਿਚ ਲੈ ਜਾਂਦੇ ਹਨ । ਉੱਡਦੇ ਸਮੇਂ ਇਹ ਆਪਣੀ ਗਰਦਨ ਨੂੰ 'S' ਦੀ ਸ਼ਕਲ ਵਿਚ ਪਿਛਾਂਹ ਖਿੱਚੀ ਰਖਦੇ ਹਨ ।

ਹਵਾਸਿਲ ਆਂਧਰਾ ਪ੍ਰਦੇਸ਼ ਦੇ ਪੂਰਬੀ ਗੋਦਾਵਰੀ ਜ਼ਿਲ੍ਹੇ ਵਿਚ ਅੰਡੇ ਦਿੰਦੇ ਹਨ । ਇਹ ਲੰਬੇ ਲੰਬੇ ਪੱਤਿਆਂ ਵਾਲੇ ਦਰਖ਼ਤਾਂ ਜਾਂ ਪਾਮ ਦਰਖ਼ਤਾਂ ਉੱਤੇ ਕਾਫ਼ੀ ਸਾਰੀ ਜਗ੍ਹਾ ਤੇ ਵੱਡੀਆਂ ਵੱਡੀਆਂ ਕਾਲੋਨੀਆਂ ਵਿਚ ਆਲ੍ਹਣੇ ਬਣਾਉਂਦੇ ਹਨ । ਆਲ੍ਹਣੇ ਵੱਡੇ, ਢਿੱਲੇ ਜਿਹੇ ਇਕੋ ਦਰਖ਼ਤ ਉੱਤੇ ਕਈ ਕਈ ਅਤੇ ਇਕ ਦੂਜੇ ਦੇ ਨਾਲ ਨਾਲ ਬਣੇ ਹੁੰਦੇ ਹਨ । ਇਹ ਆਮ ਤੌਰ ਤੇ ਤਿੰਨ ਅੰਡੇ ਦਿੰਦਾ ਹੈ ਜਿਹੜੇ ਕਿ ਦੁੱਧ ਚਿੱਟੇ ਹੁੰਦੇ ਹਨ ਪਰ ਸੇਣ ਤੋਂ ਬਾਅਦ ਬਦਾਮੀ ਜਿਹੇ ਹੋ ਜਾਂਦੇ ਹਨ ।

ਹ. ਪੁ.—ਕਾ. ਬ. 22.

**ਹਵਾਂਗ ਹੋ** : ਹਵਾਂਗ ਹੋ, ਜਿਸ ਨੂੰ ਯੈਲੋ (ਪੀਲਾ) ਦਰਿਆ ਵੀ ਕਹਿੰਦੇ ਹਨ, ਉੱਤਰੀ, ਕੇਂਦਰੀ ਅਤੇ ਪੂਰਬੀ ਚੀਨ ਵਿਚ ਵਗਣ ਵਾਲਾ ਚੀਨ ਦਾ ਦੂਜਾ ਵੱਡਾ ਅਤੇ ਸੰਸਾਰ ਦਾ ਇਕ ਪ੍ਰਸਿੱਧ ਦਰਿਆ ਹੈ ।

ਚੀਨੀ ਭਾਸ਼ਾ ਵਿਚ ਹਵਾਂਗ ਤੋਂ ਭਾਵ ਪੀਲਾ ਹੈ । ਇਸ ਦੇ ਪਾਣੀ ਵਿਚ ਪੀਲੀ ਮਿੱਟੀ ਦੀ ਬਹੁਤਾਤ ਹੁੰਦੀ ਹੈ । ਇਸੇ ਕਾਰਨ ਇਸ ਨੂੰ ਯੈਲੋ ਜਾਂ ਪੀਲਾ ਦਰਿਆ ਕਹਿੰਦੇ ਹਨ । ਹਵਾਂਗ ਹੋ ਤਿੱਬਤ ਖ਼ੁਦਮਖ਼ਤਾਰ ਖੰਡ ਦੇ ਪੂਰਬੀ ਪਹਾੜਾਂ ਉਤੋਂ ਓਲਿਨ ਅਤੇ ਚਾਲਿਨ ਝੀਲਾਂ ਵਾਲੇ ਖੇਤਰ ਵਿਚੋਂ ਨਿਕਲਦਾ ਹੈ । ਆਪਣੇ ਸੋਮੇ ਤੋਂ 4,845 ਕਿ. ਮੀ. (3,011 ਮੀਲ) ਦਾ ਰਸਤਾ ਤੈਅ ਕਰਨ ਮਗਰੋਂ ਇਹ ਯੈਲੋ ਸਾਗਰ ਵਿਚ ਜਾ ਡਿਗਦਾ ਹੈ । ਇਹ 4,242 ਮੀ. ਦੀ ਉਚਾਈ ਤੋਂ ਨਿਕਲ ਕੇ ਚਿੰਗਾਈ ਅਤੇ ਗਾਨਸੂ ਪ੍ਰਾਂਤਾਂ ਵਿਚੋਂ ਅਗੇ ਨਿੰਗਸ਼ੀਆ ਹਵੀ ਅਤੇ ਅੰਦਰੂਨੀ ਮੰਗੋਲੀਆ ਖੇਤਰ ਵਿਚੋਂ ਵਹਿੰਦਾ ਹੋਇਆ ਸੈਂਸੀ, ਸ਼ਾਂਸੀ, ਹੋਨਾਨ ਅਤੇ ਸ਼ਾਨਟੁੰਗ ਰਾਜਾਂ ਵਿਚ ਮੋੜਦਾਰ ਮਾਰਗ ਵਿਚ ਵਹਿੰਦਾ

ਇਆ ਚੀਨ ਦੇ ਉੱਤਰੀ ਮੈਦਾਨਾਂ ਵਿਚ ਦਾਖ਼ਲ ਹੋ ਜਾਂਦਾ ਹੈ ਜਿਥੇ ਸ ਵਿਚ ਮਿੱਟੀ ਤੇ ਪਾਣੀ ਦੀ ਬਹੁਤਾਤ ਹੋਣ ਕਾਰਨ ਆਸ ਪਾਸ ਦੇ ਨ੍ਹ ਟੁਟ ਜਾਂਦੇ ਹਨ ਅਤੇ ਹੜ੍ਹ ਆ ਜਾਂਦੇ ਹਨ। ਇਸ ਖੇਤਰ ਵਿਚ ਨੀ ਜ਼ਿਆਦਾ ਤੋੜ ਫੋੜ ਅਤੇ ਨੁਕਸਾਨ ਕਾਰਨ ਹੀ ਸ਼ਾਇਦ ਇਸ ਨੂੰ ਚੀਨ ਦਾ ਦੁੱਖ' ਦਾ ਨਾਂ ਦਿੱਤਾ ਗਿਆ ਹੈ। ਇਹ 745,000 ਵ. ਕ. ਮੀ. ਰਕਬੇ ਦਾ ਜਲ-ਨਿਕਾਸ ਕਰਦਾ ਹੈ। ਇਸ ਦਾ ਬੇਸਿਨ ਉਪ-ਾਊ ਖੇਤਰ ਹੈ ਜਿਸ ਵਿਚ 110,000,000 ਦੇ ਲਗਭਗ ਲੋਕ ਵੱਸੇ ਏ ਹਨ। ਇਸ ਦੇ ਪੂਰੇ ਰਾਹ ਵਿਚ ਵੱਡੇ ਵੱਡੇ ਸ਼ਹਿਰਾਂ ਵਿਚ ਲਾਨ-ਜੋ, ਾਓ ਤੋ, ਸੀ-ਆਨ, ਤਾਈਯੁਆਨ, ਲੋ-ਯਾਂਗ, ਜੰਗ-ਜੋ, ਕਾਈਫੰਗ ਅਤੇ ੀ-ਨਾਨ ਸ਼ਹਿਰ ਵਰਣਨਯੋਗ ਹਨ।

ਚੀਨ ਦੀ ਸੱਭਿਅਤਾ ਵੀ ਇਸੇ ਦਰਿਆ ਦੀ ਘਾਟੀ ਵਿਚ ਵਧੀ ਲੀ। ਇਸ ਸੱਭਿਅਤਾ ਬਾਰੇ ਲਿਖਤੀ ਹਵਾਲਾ ਤੀਜੀ ਸਦੀ ਈ. ਪੂ. ਦੀਆਂ ਪੁਰਾ-ਖੋਜਾਂ ਤੋਂ ਮਿਲਦਾ ਹੈ। ਇਨ੍ਹਾਂ ਲਿਖਤਾਂ ਵਿਚ ਇਸ ਦਰਿਆ ਵਿਚ ਆਏ ਹੜ੍ਹਾਂ ਬਾਬਤ ਵੀ ਪਤਾ ਲਗਦਾ ਹੈ। ਦਰਿਆ ਵਿਚ ਹੜ੍ਹਾਂ ਕਾਰਨ ਦਰਿਆ ਦੇ ਵਹਿਣ ਵਿਚ ਤਬਦੀਲੀਆਂ ਦਾ ਜ਼ਿਕਰ ਵੀ ਮਿਲਦਾ ਹੈ। ਇਸ ਦਰਿਆ ਬਾਰੇ ਰੂਸੀ ਅਤੇ ਚੀਨੀ ਗਿਆਨੀਆਂ ਨੇ ਕਈ ਤੱਥ ਇਕੱਠੇ ਕੀਤੇ ਹਨ।

ਹਵਾਂਗ ਹੋ ਦਰਿਆ ਉੱਚੇ ਪਰਬਤੀ ਖੇਤਰ ਵਿਚੋਂ ਨਿਕਲ ਕੇ ਮੈਦਾਨੀ ਖੇਤਰ ਤੋਂ ਪਿੱਛੋਂ ਹੇਠਲੇ ਖੇਤਰ ਵਿਚੋਂ ਲੰਘਦਾ ਹੋਇਆ ਆਪਣੇ ਮੁਹਾਣੇ ਤੀਕ ਪਹੁੰਚਦਾ ਹੈ। ਦਰਿਆਂ ਅਤੇ ਦਰਿਆ ਦੀਆਂ ਸ਼ਾਖਾਵਾਂ ਦੇ ਆਸ-ਪਾਸ ਦੇ ਪਰਬਤ 300 ਤੋਂ 400 ਮੀ. ਉੱਚੇ ਹਨ। ਆਲੇ-ਦੁਆਲੇ ਦਾ ਪਠਾਰ ਲੋਅਸ ਮਿੱਟੀ ਦੀਆਂ ਪਰਤਾਂ ਨਾਲ ਕੱਜਿਆ ਹੋਇਆ ਹੈ। ਇਸੇ ਪਠਾਰ ਵਿਚ ਕਈ ਡੂੰਘੀਆਂ ਖੱਡਾਂ ਹਨ। ਲੋਅਸ ਮਿੱਟੀ ਦੀ ਤਹਿ ਛੇਤੀ ਖੁਰਨ ਵਾਲੀ ਹੋਣ ਕਾਰਨ ਇਹ ਦਰਿਆ ਹਰ ਸਾਲ ਇਥੋਂ ਮਿੱਟੀ ਲੈ ਜਾਂਦਾ ਹੈ। ਹੇਠਲੇ ਵਹਿਣ ਵਿਚ ਇਸ ਦੇ ਆਲੇ-ਦੁਆਲੇ 4.5 ਮੀ. ਤੋਂ 9 ਮੀ. ਉੱਚੇ ਰੇਤੀਲੇ ਟੱਬੇ ਹਨ। ਮੈਦਾਨੀ ਖੇਤਰ ਬਹੁਤ ਹੀ ਉਪਜਾਊ ਖੇਤਰ ਹੈ।

**ਉਪਰਲਾ ਬੇਸਿਨ**—ਹਵਾਂਗ ਹੋ 4545 ਮੀ. ਦੀ ਉਚਾਈ ਤੇ ਪਾ-ਯੈੱਨ ਕਾਲਾ ਸ਼ਾਨ ਉਪਰੋਂ ਨਿਕਲਦਾ ਹੈ। ਇਥੇ ਇਹ ਝੀਲਾਂ ਵਾਲੇ ਖੇਤਰ ਵਿਚੋਂ ਲੰਘਦਾ ਹੈ। ਇਹ ਝੀਲਾਂ ਬਹਤ ਘੱਟ ਡੂੰਘੀਆਂ ਹਨ ਜਿਹੜੀਆਂ ਸਰਦੀ ਦੇ ਮੌਸਮ ਵਿਚ ਜੰਮ ਜਾਂਦੀਆਂ ਹਨ। ਇਸ ਖੇਤਰ ਵਿਚ ਇਹ ਪੱਛਮ ਤੋਂ ਪੂਰਬ ਵੱਲ ਵਹਿੰਦਾ ਹੈ, ਅੱਗੇ ਇਹ ਐਮਨੀ-ਮਾਜਿਨ ਸ਼ਾਨ ਪਰਬਤਾਂ ਦੀਆਂ ਢਾਲਾਣਾਂ ਦੇ ਨਾਲ ਨਾਲ ਵਗਦਾ ਹੈ।

**ਵਿਚਕਾਰਲਾ ਬੇਸਿਨ**—ਹਵਾਂਗ ਹੋ ਆਪਣੇ ਕੇਂਦਰੀ ਜਾਂ ਵਿਚਲੇ ਬੇਸਿਨ ਵਿਚ ਆਰਡਸ ਮਾਰੂਥਲੀ ਖੇਤਰ ਵਿਚੋਂ ਹੁੰਦਾ ਹੋਇਆ ਦੱਖਣ ਵੱਲ ਮੁੜ ਜਾਂਦਾ ਹੈ। ਇਥੇ ਸ਼ੈਂਸੀ ਅਤੇ ਸ਼ਾਂਸੀ ਪ੍ਰਾਂਤਾਂ ਵਿਚਲੀ ਹੱਦ ਬਣਾਉਂਦਾ ਹੈ। ਇਸੇ ਵਹਿਣ ਵਿਚ ਲੋਅਸ ਜਾਂ ਪੀਲੀ ਮਿੱਟੀ ਦੀ ਪਠਾਰਾਂ ਉੱਤੇ ਜਲੌਢ ਮਿੱਟੀ ਦੇ ਨਿਖੇਪ ਹਨ। ਵਿਚਲੇ ਵਹਿਣ ਵਿਚ ਇਹ 58,800 ਵ. ਕਿ. ਮੀ. (23,000 ਵ. ਮੀ.) ਖੇਤਰ ਦਾ ਜਲ ਨਿਕਾਸ ਕਰਦਾ ਹੈ। ਪਹਿਲੋਂ ਇਸ ਦੀ ਦਿਸ਼ਾ 880 ਕਿ. ਮੀ. ਉੱਤਰ-ਪੂਰਬ ਤੇ ਫਿਰ 800 ਕਿ. ਮੀ. ਤੱਕ ਪੂਰਬ ਵੱਲ ਹੋ ਜਾਂਦੀ ਹੈ। ਫਿਰ ਤੇਜ਼ੀ ਨਾਲ ਦੱਖਣ ਵੱਲ ਮੁੜ ਕੇ 712 ਕਿ. ਮੀ. ਦੇ ਲੰਬਾਈ ਵਾਲੇ ਖੇਤਰ ਵਿਚ ਵਹਿ ਕੇ ਤੰਗ ਜਿਹੀਆਂ ਘਾਟੀਆਂ ਵਿਚ ਦਾਖ਼ਲ ਹੋ ਜਾਂਦਾ ਹੈ। ਹੌਲੀ ਹੌਲੀ ਇਸ ਦੀ ਚੌੜਾਈ ਵਧਦੀ ਜਾਂਦੀ ਹੈ। ਇਥੇ ਇਸ ਵਿਚ ਵੀ-ਹੋ ਅਤੇ ਫੈਨ-ਹੋ ਨਦੀਆਂ ਇਸ ਨਾਲ ਰਲ ਜਾਂਦੀਆਂ ਹਨ।

**ਹੇਠਲਾ ਬੇਸਿਨ**—ਹਵਾਂਗ ਹੋ ਦਰਿਆ ਦਾ ਹੇਠਲਾ ਵਹਿਣ 696 ਕਿ. ਮੀ. ਲੰਬਾ ਹੈ। ਇਸ ਖੇਤਰ ਵਿਚ ਅਕਸਰ ਹੜ੍ਹ ਆਉਂਦੇ ਹਨ ਜਿਨ੍ਹਾਂ ਨਾਲ ਬਹੁਤ ਨੁਕਸਾਨ ਹੁੰਦਾ ਹੈ। ਕਾਈ-ਫੰਗ ਤੋਂ ਗ੍ਰੈਂਡ ਕੈਨਾਲ ਤਕ ਇਹ ਡੈਲਟਾਈ ਖੇਤਰ ਹੈ। ਇਹ ਖੇਤਰ ਮੁਹਾਣੇ ਤੋਂ ਲਗ-ਭਗ 256 ਕਿ. ਮੀ. ਦੂਰ ਹੈ ਅਤੇ ਇਸ ਦਾ ਖ਼ੇਤਰਫਲ 2,432 ਵ. ਕਿ. ਮੀ. ਦੇ ਲਗਭਗ ਹੈ। ਇਸੇ ਖੇਤਰ ਵਿਚ ਦਰਿਆ ਦੇ ਡੈਲਟੇ ਵਿਚ ਇਸ ਦਾ ਮੁਹਾਣਾ ਕਈ ਵੇਰ ਬਦਲਦਾ ਰਿਹਾ। ਪਹਿਲੋਂ ਇਹ 2278 ਈ. ਪੂ. ਤੋਂ 602 ਈ. ਪੂ. ਤਕ ਉੱਤਰ ਵੱਲ ਦਾ ਰੁਖ ਕਰਕੇ ਤੀਐਨਸਿਨ ਵੱਲੋਂ ਦੀ ਹੁੰਦਾ ਹੋਇਆ ਚੀਲੀ ਦੀ ਖਾੜੀ ਵਿਚ ਡਿਗਦਾ ਸੀ। ਫਿਰ 602 ਈ. ਪੂ. ਤੋਂ 70 ਈ. ਤਕ ਇਹ ਮੁਹਾਣਾ ਸ਼ਾਨਟੁੰਗ ਪ੍ਰਾਇਦੀਪ ਵਾਲੇ ਖੇਤਰ ਵਿਚ ਆ ਗਿਆ। ਇਸ ਮਗਰੋਂ 1048 ਈ. ਤੱਕ ਇਹ ਉੱਤਰ ਵੱਲ ਨੂੰ ਖਿਸਕ ਗਿਆ। ਸੰਨ 1289 ਤੋਂ 1324 ਈ. ਤਕ ਇਹ ਕੋ-ਹੂ ਅਤੇ ਹਵਾਈ-ਹੂ ਦਰਿਆਵਾਂ ਵਾਲੇ ਵਹਿਣ ਵਿਚ ਹੀ ਵਹਿਣ ਲੱਗ ਪਿਆ। ਅਗਲੇ 500 ਸਾਲ ਇਸਦਾ ਵਹਿਣ ਸਥਾਈ ਹੋ ਰਿਹਾ। ਸੰਨ 1854 ਤੋਂ ਪਿਛੋਂ ਫਿਰ ਇਹ ਸ਼ਾਨਟੁੰਗ ਵੱਲ ਵਧਣਾ ਸ਼ੁਰੂ ਹੋ ਗਿਆ ਜਿਥੇ ਇਹ ਹੁਣ ਵੀ ਮੌਜੂਦ ਹੈ।

**ਡੈਲਟਾ**—ਹਵਾਂਗ ਹੋ ਦਰਿਆ ਦੇ ਡੈਲਟੇ ਬਾਰੇ ਖਾਸ ਗੱਲ ਇਹ ਹੈ ਕਿ ਇਹ ਸਾਰੇ ਸੰਸਾਰ ਦੇ ਡੈਲਟਿਆਂ ਵਿਚ ਸਭ ਤੋਂ ਘੱਟ ਅਰਸੇ ਵਿਚ ਸਮੁੰਦਰ ਵਿਚ ਵਧਿਆ ਹੈ ਅਤੇ ਵਧਦਾ ਜਾ ਰਿਹਾ ਹੈ ਕਿਉਂਕਿ ਇਸ ਨਾਲ ਭਾਰੀ ਮਾਤਰਾ ਵਿਚ ਗਾਦ ਆਉਂਦੀ ਹੈ। ਇਹ ਪ੍ਰਤੀ ਕਿਊਬਿਕ ਗਜ਼ ਵਿਚ 57 ਪੌਂਡ ਗਾਦ ਵਿਛਾਉਂਦਾ ਹੈ ਜਿਹੜੀ ਕਿ ਵੱਡੇ ਵੱਡੇ ਦਰਿਆਵਾਂ ਦੇ ਮੁਕਾਬਲੇ ਬਹੁਤ ਜ਼ਿਆਦਾ ਹੈ। ਜਿਸ ਤਰ੍ਹਾਂ ਕਿ ਆਮੂ ਦਰਿਆ ਵਿਚ ਸਿਰਫ਼ 7 ਪੌਂਡ ਅਤੇ ਕਾਲੋਰਾਡੋ ਵਿਚ 17 ਪੌਂਡ ਹੁੰਦੀ ਹੈ। ਹੜ੍ਹ ਨਾਲ ਆਏ ਪਾਣੀ ਵਿਚ 70 ਫ਼ੀਸਦੀ ਗਾਦ ਹੁੰਦੀ ਹੈ। ਇਸੇ ਕਾਰਨ ਇਸ ਦਾ ਪਾਣੀ ਬਹੁਤ ਗੰਦਾ ਹੁੰਦਾ ਹੈ। ਇਹ ਦਰਿਆ ਹਰ ਸਾਲ ਆਪਣੇ ਨਾਲ 1,520,000,000 ਟਨ ਗਾਦ ਲਿਆ ਕੇ ਡੈਲਟੇ ਵਿਚ ਵਿਛਾਉਂਦਾ ਹੈ।

**ਸਿੰਜਾਈ**—ਸਿੰਜਾਈ ਅਤੇ ਪਣ-ਬਿਜਲੀ ਯੋਜਨਾਵਾਂ ਲਈ ਇਸ ਦਰਿਆ ਦਾ ਪਾਣੀ ਲਾਹੇਵੰਦ ਹੈ। ਇਸ ਵਿਚੋਂ ਨਹਿਰਾਂ ਕੱਢ ਕੇ ਜਲ-ਪ੍ਰਣਾਲੀਆਂ ਬਣਾਈਆਂ ਗਈਆਂ ਹਨ। ਇਨ੍ਹਾਂ ਨਹਿਰੀ ਪ੍ਰਣਾਲੀਆਂ ਵਿਚ 4000 ਸਾਲ ਪਹਿਲੋਂ ਬਣੀ ਮਹਾਨ ਨਹਿਰ ਪ੍ਰਣਾਲੀ ਬਹੁਤ ਹੀ ਮਹੱਤਵਪੂਰਨ ਹੈ। ਇਹ ਉੱਤਰ ਵਿਚ ਬੀਜਿੰਗ ਤੋਂ 1760 ਕਿ. ਮੀ. ਦੂਰ ਦੱਖਣ ਵਿਚ ਹਾਂਗਜੋ ਤੱਕ ਜਾਂਦੀ ਹੈ। ਹੜ੍ਹਾਂ ਦੀ ਰੋਕਥਾਮ ਲਈ ਵੀ ਬੰਨ੍ਹ ਆਦਿ ਬਣਾ ਕੇ ਜਲ-ਭੰਡਾਰ ਬਣਾਏ ਗਏ ਹਨ ਜਿਨ੍ਹਾਂ ਨਾਲ ਪਣ-ਬਿਜਲੀ ਪੈਦਾ ਕੀਤੀ ਜਾਂਦੀ ਹੈ ਤਾਂ ਕਿ ਚੀਨ ਵਿਚ ਹੜ੍ਹਾਂ ਦੀ ਮਾਰ ਨੂੰ ਵੀ ਰੋਕਿਆ ਜਾ ਸਕੇ ਅਤੇ ਦਰਿਆਈ ਪਾਣੀ ਦਾ ਵੀ ਲਾਭ ਉਠਾਇਆ ਜਾਵੇ।

ਹ. ਪੂ.—ਐਨ. ਬ੍ਰਿ. ਮੈ. 8 : 1128.

**ਹਵਾਨਾ :** ਪ੍ਰਾਂਤ—ਕਿਊਬਾ ਗਣਰਾਜ (ਕੇਂਦਰੀ ਅਮਰੀਕਾ) ਦਾ ਮੈਕਸੀਕੋ ਦੀ ਖਾੜੀ ਨਾਲ ਲਗਵਾਂ ਇਕ ਪ੍ਰਾਂਤ ਹੈ ਜਿਸ ਨੂੰ ਲਾ ਆਵਾਨਾ ਵੀ ਕਹਿੰਦੇ ਹਨ। ਇਸ ਦਾ ਖੇਤਰਫਲ 8,123 ਵ. ਕਿ. ਮੀ. (3,173 ਵ. ਮੀਲ) ਅਤੇ ਵਸੋਂ 2,335,344 (1970) ਹੈ। ਰਕਬੇ ਪੱਖੋਂ ਇਹ ਸਭ ਤੋਂ ਛੋਟਾ ਹੈ ਪਰ ਵਸੋਂ ਬਹੁਤ ਸੰਘਣੀ ਹੈ। ਇਸ ਦੇ ਉੱਤਰ ਵੱਲ ਮੈਕਸੀਕੋ ਦੀ ਖਾੜੀ, ਪੂਰਬ ਵਲ ਮਾਟੈਨਜ਼ਸ, ਦੱਖਣ ਵਲ ਬਾਟਾ-ਬਾਨੋ ਖਾੜੀ ਅਤੇ ਪੱਛਮ ਵੱਲ ਪਿਨਾਰ ਡੇਲ ਰੀਓ ਪ੍ਰਾਂਤ ਹਨ। ਇਸ ਪ੍ਰਾਂਤ ਦਾ ਧਰਾਤਲ ਪੱਧਰਾ ਜਿਹਾ ਹੈ ਪਰ ਕੇਂਦਰੀ ਹਿੱਸੇ ਵਿਚ ਪਹਾੜ

ਅਤੇ ਦੱਖਣ ਵੱਲ ਦਲਦਲਾਂ ਹਨ। ਇਥੇ ਖਣਿਜਾਂ ਦੀ ਭਰਮਾਰ ਹੈ ਖਾਸ ਕਰਕੇ ਐਸਫੈਲਟ, ਤਾਂਬਾ, ਸੰਗਮਰਮਰ, ਪੈਟਰੋਲ ਬਹੁਤ ਹਨ। ਇਥੋਂ ਦੇ ਖਾਸ ਧੰਦੇ ਮੱਛੀ ਪਾਲਣ, ਪਸ਼ੂ ਪਾਲਣ, ਡੇਅਰੀ, ਖੰਡ, ਪ੍ਰਾਸੈਸਿੰਗ, ਸਿਗਾਰ ਅਤੇ ਸਿਗਰਟਾਂ ਬਣਾਉਣ ਦੇ ਹਨ। ਇਸ ਤੋਂ ਇਲਾਵਾ ਤਮਾਕੂ, ਗੰਨਾ, ਫਲ, ਚਾਉਲ, ਮੋਟੇ ਅਨਾਜ ਅਤੇ ਫਲਾਂ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ। ਹਵਾਨਾ ਇਸ ਪ੍ਰਾਂਤ ਦਾ ਪ੍ਰਸਿੱਧ ਸ਼ਹਿਰ ਅਤੇ ਰਾਜਧਾਨੀ ਹੈ ਜਿਹੜੀ ਬਹੁਤ ਹੀ ਮਹੱਤਵਪੂਰਨ ਬੰਦਰਗਾਹ ਤੋਂ ਇਲਾਵਾ ਵਪਾਰਕ, ਸੱਨਅਤੀ, ਸਿੱਖਿਆ ਕੇਂਦਰ ਦੇ ਤੌਰ ਤੇ ਅਤੇ ਪ੍ਰਾਚੀਨ ਇਮਾਰਤਾਂ ਕਾਰਨ ਮਸ਼ਹੂਰ ਹੈ।

ਹ. ਪੁ.—ਐਨ. ਐਮ. 13 : 762

**ਹਵਾਨਾ :** ਸ਼ਹਿਰ—ਕਿਊਬਾ ਗਣਰਾਜ (ਕੇਂਦਰੀ ਅਮਰੀਕਾ) ਦੀ ਰਾਜਧਾਨੀ ਅਤੇ ਵੈਸਟ ਇੰਡੀਜ਼ ਟਾਪੂਆਂ ਦੀ ਪ੍ਰਮੁਖ ਬੰਦਰਗਾਹ ਹੈ। ਇਹ ਕਿਊਬਾ ਟਾਪੂ ਦੇ ਉੱਤਰ-ਪੱਛਮੀ ਤਟ ਉੱਤੇ ਲਾ-ਆਵਾਨਾ ਪ੍ਰਾਂਤ ਵਿਚ 'ਕੀ ਵੈਸਟ' ਅਮਰੀਕੀ ਟਾਪੂਆਂ ਤੋਂ 144 ਕਿ. ਮੀ. (90 ਮੀਲ) ਦੱਖਣ-ਦੱਖਣ-ਪੱਛਮ ਵੱਲ ਵਾਕਿਆ ਹੈ। ਇਹ ਦੁਨੀਆ ਭਰ ਵਿਚ ਮਸ਼ਹੂਰ ਬੰਦਰਗਾਹਾਂ ਵਿਚੋਂ ਇਕ ਹੈ।

ਹਵਾਨਾ ਦੀ ਇਸ ਵਧੀਆ ਬੰਦਰਗਾਹਾਂ ਦਾ ਪਤਾ 1508 ਈ. ਵਿਚ ਸੀਬੈਸਚੀਅਨ ਡਾ ਓਕੈਂਪੋ ਨੇ ਲਗਾਇਆ ਸੀ। ਉਸਨੇ ਇਸ ਦਾ ਨਾਂ ਪੋਰਟੋ ਡਾ ਕਾਰੇਨਸ ਰੱਖਿਆ। ਇਸ ਤੋਂ 6 ਸਾਲ ਮਗਰੋਂ ਡੀਆਗੋ ਡਾ ਵੈਲੈਜ਼ਕੇਜ਼ ਨੇ ਵਰਤਮਾਨ ਬਾਤਾਬਾਨੋਂ ਵਾਲੀ ਥਾਂ ਤੇ ਸੈਨ ਕ੍ਰਿਸਟੋਬਾਲ ਡਾ ਲਾ ਆਵਾਨਾ ਨਾਂ ਦਾ ਸ਼ਹਿਰ ਵਸਾਇਆ। ਸੰਨ 1592 ਵਿਚ ਇਹ ਕਿਊਬਾ ਦੀ ਰਾਜਧਾਨੀ ਬਣ ਗਿਆ ਜਿਸ ਕਾਰਨ ਇਹ ਵਪਾਰਕ ਅਤੇ ਤਜ਼ਾਰਤੀ ਕੇਂਦਰ ਵੀ ਬਣ ਗਿਆ। ਇਸ ਤੋਂ ਮਗਰੋਂ ਇਹ ਸਪੇਨ ਅਧੀਨ ਸਮੁੰਦਰੀ ਜਹਾਜ਼ਾਂ ਦਾ ਅੱਡਾ ਵੀ ਬਣਿਆ ਰਿਹਾ। 16ਵੀਂ ਸਦੀ ਦੀਆਂ ਸਪੇਨੀਆਂ ਦੀਆਂ ਅੰਗਰੇਜ਼ਾਂ ਨਾਲ ਲੜਾ-ਈਆਂ ਦੌਰਾਨ ਇਥੇ ਬਹੁਤ ਜ਼ਿਆਦਾ ਨੁਕਸਾਨ ਹੋਇਆ। ਸਮੇਂ ਸਮੇਂ ਤੇ ਅੰਗਰੇਜ਼ਾਂ, ਵਲੰਦੇਜ਼ੀਆਂ ਅਤੇ ਫਰਾਂਸੀਸੀਆਂ ਨੇ ਵੀ ਇਥੇ ਲੁੱਟਮਾਰ ਮਚਾਈ। 16ਵੀਂ ਸਦੀ ਦੇ ਖਤਮ ਹੋਣ ਤੇ ਸਪੇਨ ਦੇ ਬਾਦਸ਼ਾਹ ਫਿਲਿਪ ਦੂਜੇ ਨੇ ਖਾੜੀ ਦੇ ਨਾਲ ਲਗਦੇ ਪ੍ਰਾਇਦੀਪ ਉੱਤੇ ਜ਼ਬਰਦਸਤ ਕਿਲਾਬੰਦੀ ਕਰਵਾ ਦਿੱਤੀ। ਇਥੇ ਮੋਰੋ ਅਤੇ ਪੁੰਟਾ ਕਿਲੇ ਉਸਾਰੇ ਗਏ। 1702 ਈ. ਵਿਚ ਸ਼ਹਿਰ ਦੇ ਆਲੇ-ਦੁਆਲੇ ਦੀਵਾਰਾਂ ਵੀ ਬਣਵਾ ਦਿੱਤੀਆਂ। 17ਵੀਂ ਅਤੇ 18ਵੀਂ ਸਦੀ ਵਿਚ ਹਵਾਨਾ ਉੱਤੇ ਕਬਜ਼ਾ ਕਰਨ ਲਈ ਬਹੁਤ ਖਿਚੋਤਾਣ ਬਣੀ ਰਹੀ। ਆਖਰ 1762 ਵਿਚ ਅੰਗਰੇਜ਼ਾਂ ਦਾ ਇਸ ਉਤੇ ਕਬਜ਼ਾ ਹੋ ਗਿਆ। ਇਨ੍ਹਾਂ ਦੇ ਹੇਠ ਇਹ ਇਕ ਸਾਲ ਰਿਹਾ ਤੇ ਇਨ੍ਹਾਂ ਨੇ ਇਸਨੂੰ ਬੰਦਰਗਾਹ ਦੇ ਤੌਰ ਤੇ ਉੱਨਤ ਕੀਤਾ। ਇਸ ਦੇ ਨਾਲ ਨਾਲ ਗੁਲਾਮਾਂ ਦਾ ਵਪਾਰ ਵੀ ਇਥੋਂ ਹੀ ਹੁੰਦਾ ਰਿਹਾ। 1763 ਈ. ਵਿਚ ਇਹ ਫਿਰ ਫਲੋਰਿਡਾ (ਸ. ਰ. ਅ.) ਦੇ ਬਦਲੇ ਸਪੇਨ ਨੂੰ ਵਾਪਸ ਮੋੜ ਦਿਤਾ ਗਿਆ। ਉਸ ਤੋਂ ਪਿਛੋਂ ਕਿਊਬਾ ਦਾ ਸ਼ਹਿਰ ਬਣਕੇ ਉੱਨਤ ਹੁੰਦਾ ਗਿਆ ਅਤੇ ਇਸੇ ਨਾਲ ਜੁੜਿਆ ਰਿਹਾ। 19ਵੀਂ ਸਦੀ ਦੇ ਸ਼ੁਰੂ ਦੇ ਸਾਲਾਂ ਵਿਚ ਇਹ ਧਰਤੀ ਦੇ ਪੱਛਮੀ ਅਰਧ ਗੋਲੇ ਦਾ ਵਪਾਰਕ ਕੇਂਦਰ ਬਣ ਗਿਆ। 1834 ਈ. ਵਿਚ ਇਥੋਂ ਦੇ ਮੀਗਵੈੱਲ ਟੇਕਨ ਗਵਰਨਰ ਦੇ ਅਧੀਨ ਸ਼ਹਿਰ ਦੀ ਪੁਨਰ ਉਸਾਰੀ ਵੀ ਕੀਤੀ ਗਈ। ਨਵੇਂ ਢੰਗ ਨਾਲ ਇਸਨੂੰ ਉਸਾਰਿਆ ਗਿਆ। 1898 ਈ. ਵਿਚ ਉਸ ਸਮੇਂ ਇਹ ਇਕ ਵੇਰ ਫਿਰ ਲੜਾਈ ਦਾ ਕਾਰਨ ਬਣ ਗਿਆ ਜਦੋਂ ਅਮਰੀਕੀ ਜੰਗੀ ਜਹਾਜ਼ 'ਮੇਨ' ਨੂੰ ਸਪੇਨੀਆਂ ਨੇ ਅੱਗ ਲਾ ਕੇ ਫੂਕ ਦਿੱਤਾ ਸੀ। ਇਹੋ ਹੀ ਸਪੇਨੀ-ਅਮਰੀਕੀ ਲੜਾਈ ਦਾ ਵੱਡਾ ਕਾਰਨ ਸੀ। 1898 ਈ. ਤੋਂ ਹੁਣ ਤੀਕ ਇਹ ਕਿਊਬਾ ਗਣਰਾਜ ਦੀ ਰਾਜਧਾਨੀ ਅਤੇ ਦੇਸ਼ ਦਾ ਵੱਡਾ ਸ਼ਹਿਰ ਹੈ।

ਹਵਾਨਾ ਬੰਦਰਗਾਹ ਨੂੰ ਬਹੁਤ ਹੀ ਤੰਗ ਖਾੜੀ (5 ਕਿ. ਮੀ. ਲੰਬੀ ਅਤੇ $2\frac{1}{2}$ ਕਿ. ਮੀ. ਚੌੜੀ) ਕੈਰਿਬੀਅਨ ਸਾਗਰ ਨਾਲ ਜੋੜਦੀ ਹੈ। ਇਸੇ ਖਾੜੀ ਦੇ ਪੂਰਬ ਵੱਲ ਮੋਰੋ ਕਿਲਾ ਅਤੇ ਚਾਨਣ ਮੁਨਾਰਾ ਅਤੇ ਪੱਛਮ ਵੱਲ ਪੁੰਟਾ ਕਿਲਾ ਉਸਾਰਿਆ ਗਿਆ ਹੈ। ਇਨ੍ਹਾਂ ਮਸ਼ਹੂਰ ਥਾਵਾਂ ਕਰਕੇ ਇਹ ਸੈਲਾਨੀਆਂ ਲਈ ਦਿਲਖਿੱਚ ਥਾਂ ਹੈ। ਇਹ ਰੇਲ-ਮਾਰਗ, ਹਵਾਈ ਅਤੇ ਜਲ-ਮਾਰਗਾਂ ਦਾ ਮਹੱਤਵਪੂਰਨ ਕੇਂਦਰ ਹੈ। ਸ਼ਹਿਰ ਦਾ ਪੁਰਾਣਾ ਹਿੱਸਾ ਸਪੇਨੀ ਰਾਜ ਵੇਲੇ ਦਾ ਬਣਿਆ ਹੋਇਆ ਹੈ। ਪੁਰਾਣੇ ਸ਼ਹਿਰ ਦੀਆਂ ਵਰਣਨਯੋਗ ਇਮਾਰਤਾਂ ਮੋਰੋ ਕਿਲਾ (1588-1597), ਸਪੇਨੀ ਗਵਰਨਰਾਂ ਦਾ ਮਹਿਲ, ਸ਼ਹਿਰ ਦਾ 'ਸਿਟੀ ਹਾਲ' (1792), ਕੈਸਟੀਯੋ ਡਾਲਾ ਫਵੇਰਜ਼ਾ ਰੀਆਲ (1583) ਸ਼ਾਮਲ ਹਨ। ਸ਼ਹਿਰ ਦੇ ਨਵੇਂ ਬਣੇ ਹਿੱਸੇ ਵਿਚ ਸਰਕਾਰੀ ਮਕਾਨ, ਮੇਨ ਪਾਰਕ, ਰਾਸ਼ਟਰਪਤੀ ਦਾ ਨਿਵਾਸ ਸਥਾਨ, ਕਾਂਗਰਸ ਭਵਨ ਅਤੇ ਕਈ ਹੋਰ ਬਹੁਮੰਜ਼ਲੀਆਂ ਇਮਾਰਤਾਂ ਵਿਚ ਆਵਾਜਾਈ ਮੰਤਰਾਲੇ ਦੀ ਇਮਾਰਤ ਮਸ਼ਹੂਰ ਹੈ। ਲਾ ਫਵੇਰਜ਼ਾ ਅਤੇ ਸੈਂਟਾ ਕਲੇਰਾ ਬਹੁਤ ਹੀ ਪ੍ਰਸਿੱਧ ਹਨ। ਇਥੇ 1728 ਈ. ਤੋਂ ਯੂਨੀਵਰਸਟੀ ਸਥਾਪਤ ਹੈ।

ਅੱਜਕਲ੍ਹ ਦੇਸ਼ ਦੇ ਨਿਰਯਾਤ ਦਾ ਤਿੰਨ-ਚੌਥਾਈ ਹਿੱਸਾ ਇਸੇ ਬੰਦਰਗਾਹ ਤੋਂ ਹੁੰਦਾ ਹੈ। ਬਾਹਰ ਭੇਜੀਆਂ ਜਾਣ ਵਾਲੀਆਂ ਚੀਜ਼ਾਂ ਖੰਡ, ਤੰਬਾਕੂ, ਸਿਗਾਰ ਅਤੇ ਸਿਗਰਟਾਂ ਹਨ। ਖਾਣ-ਪੀਣ ਦੀਆਂ ਚੀਜ਼ਾਂ ਅਤੇ ਕੱਪੜੇ ਬਾਹਰੋਂ ਮੰਗਵਾਏ ਜਾਂਦੇ ਹਨ। ਸੰਸਾਰ ਦੇ ਹਰੇਕ ਦੇਸ਼ ਦੇ ਜਹਾਜ਼ ਇਥੇ ਆਉਂਦੇ ਜਾਂਦੇ ਹਨ।

ਆਬਾਦੀ—1,924,900 (1981)

23° 08′ ਉ. ਵਿਥ. ; 82° 22′ ਪੱ. ਲੰਬ.

ਹ. ਪੁ.—ਹਿੰ. ਵਿ. ਕੋ. 12 : 308; ਕੋਲ. ਐਨ. 9 : 266; ਐਨ. ਅਮੇ. 13 : 762.

**ਹਵੇਲੀ ਸਾਹਿਬ :** ਇਹ ਮਾਤਾ ਸੁੰਦਰੀ ਜੀ ਦੀ ਹਵੇਲੀ ਹੈ। ਇਹ ਹਵੇਲੀ ਦਿੱਲੀ ਵਿਚ ਤੁਰਕਮਾਨ ਦਰਵਾਜ਼ੇ ਤੋਂ ਬਾਹਰ ਸੀਸਗੰਜ ਤੋਂ ਡੇਢ ਮੀਲ (2.4 ਕਿ. ਮੀ.) ਦੀ ਦੂਰੀ ਤੇ ਸਥਿਤ ਹੈ। ਇਸ ਹਵੇਲੀ ਵਿਚ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਨਿਵਾਸ ਕੀਤਾ ਸੀ।

ਹ. ਪੁ—ਮ. ਕੋ.

**ਹੜ੍ਹ :** ਕੁਦਰਤੀ ਵਹਿਣਾਂ ਦੇ ਪਾਣੀ ਦੀ ਸਤ੍ਹਾ ਜਦ ਜ਼ਿਆਦਾ ਬਾਰਸ਼ਾਂ ਹੋਣ ਕਾਰਨ ਉੱਚੀ ਹੋ ਜਾਏ ਅਤੇ ਇਸ ਪਾਣੀ ਨਾਲ ਨੁਕਸਾਨ ਹੋਣਾ ਵੀ ਸ਼ੁਰੂ ਹੋ ਜਾਏ ਤਾਂ ਉਸ ਹਾਲਤ ਨੂੰ ਹੜ੍ਹ ਕਿਹਾ ਜਾਂਦਾ ਹੈ। ਨੁਕਸਾਨ ਉਸ ਹਾਲਤ ਵਿਚ ਹੁੰਦਾ ਹੈ ਜਦ ਨਦੀਆਂ ਨਾਲੇ ਕੰਢਿਆਂ ਤਕ ਭਰੇ ਹੋਣ। ਇਸ ਤੋਂ ਪਿੱਛੋਂ ਹੜ੍ਹ ਮੈਦਾਨੀ ਇਲਾਕੇ ਵਿਚ ਫੈਲਣਾ ਸ਼ੁਰੂ ਹੁੰਦਾ ਹੈ। ਕਿਸੇ ਪਹਾੜੀ ਖੇਤਰ ਵਿਚ ਇਹ ਫੈਲਾਅ ਤੰਗ ਅਤੇ ਸੀਮਿਤ ਹੁੰਦਾ ਹੈ ਜਦ ਕਿ ਇਹ ਦਰਿਆਈ ਵਹਿਣ ਵਿਚ ਕਈ ਕਿ. ਮੀ. ਤਕ ਫੈਲਿਆ ਹੋਇਆ ਹੁੰਦਾ ਹੈ।

ਚਾਰ ਹਜ਼ਾਰ ਸਾਲ ਦਾ ਇਤਿਹਾਸ ਸਾਨੂੰ ਮਨੁੱਖ ਦੀ ਹੜ੍ਹਾਂ ਨਾਲ ਹੁੰਦੀ ਤਬਾਹੀ ਅੱਗੇ ਬੇਵਸੀ ਬਾਰੇ ਦੱਸਦਾ ਹੈ। ਚੀਨ ਦੇ ਹਵਾਂਗਹੋ ਅਤੇ ਯੰਗਸੀ ਦਰਿਆਵਾਂ ਦੀਆਂ ਜ਼ਰਖ਼ੇਜ਼ ਵਾਦੀਆਂ ਵਿਚ ਹੜ੍ਹਾਂ ਨੇ ਮਨੁੱਖ ਨੂੰ ਵਸਣ ਨਹੀਂ ਦਿੱਤਾ। ਹਰ ਵਾਰ ਦਰਿਆ ਆਪਣਾ ਰੁਖ ਬਦਲ ਲੈਂਦੇ ਹਨ ਤੇ ਕਿਸੇ ਤਰ੍ਹਾਂ ਦੇ ਕੰਟਰੋਲ ਸਾਧਨ ਕਾਰਗਰ ਨਹੀਂ



ਹਵਾਨਾ ਵਿਖੇ ਕਿਊਬਾ ਦੇ ਦੇਸ਼ ਭਗਤ ਅਤੇ ਜਰਨੈਲ ਪਲਾਜ਼ਾ ਮੈਕਸੀਮੋ ਗਮੋਜ਼ ਦਾ ਬੁੱਤ ।



ਬੰਦਰਗਾਹ ਦੇ ਦੁਆਰ ਉੱਤੇ ਬਣਿਆ ਪ੍ਰਸਿੱਧ ਮੋਰੋ ਕਿਲਾ ।



'ਦੀ ਹਵਾਨਾ ਰਿਵੀਰੀਆ' ਸ਼ਹਿਰ ਦਾ ਇੱਕ ਐਸ਼ ਪ੍ਰਸਤੀ ਦਾ ਹੋਟਲ ।



ਹਵਾਨਾ ਵਿਖੇ ਸੰਚਾਰ ਮੰਤਰਾਲੇ ਲਈ ਬਣਾਈ ਗਈ ਆਧੁਨਿਕ ਇਮਾਰਤ ।

ਹੁੰਦੇ। ਇਸ ਦੇ ਉਲਟ ਨੀਲ ਦਰਿਆ ਦੇ ਹੜ੍ਹਾਂ ਨੇ ਨਿਸ਼ਚਿਤ ਫ਼ਾਇਦੇ ਪਹੁੰਚਾਏ ਹਨ। ਕਈ ਹਜਾਰ ਸਾਲ ਇਸਦੇ ਨਿਯਮਿਤ ਅਤੇ ਕੰਟਰੋਲ ਕੀਤੇ ਉਤਰਾਅ-ਚੜ੍ਹਾਅ ਨੇ ਹੜ੍ਹ ਵਾਲੇ ਖੇਤਰ ਵਿਚ ਕਾਫ਼ੀ ਜ਼ਰਖ਼ੇਜ਼ੀ ਲਿਆਂਦੀ ਹੈ।

ਬਹੁਤ ਜ਼ਿਆਦਾ ਬਾਰਸ਼ਾਂ ਕਾਰਨ ਕਈ ਦੇਸ਼ਾਂ ਵਿਚ ਜ਼ਬਰਦਸਤ ਹੜ੍ਹ ਆਏ। ਪੈਰਿਸ ਵਿਚ 1658 ਅਤੇ 1910 ਵਿਚ ਵਾਰਸਾ 1861 ਅਤੇ 1934 ਵਿਚ ਫਰੈਂਕਫਰਟ ਦੇ ਮੇਨ ਦਰਿਆ ਵਿਚ 1854 ਅਤੇ 1930 ਵਿਚ, ਰੋਮ ਵਿਚ 1530 ਅਤੇ 1557 ਵਿਚ, ਆਸਟ੍ਰੇਲੀਆ ਵਿਚ ਡਾਰਲਿੰਗ ਦਰਿਆ ਨੇ 1864 ਵਿਚ ਅਤੇ 1866 ਵਿਚ ਕਾਫ਼ੀ ਇਲਾਕੇ ਵਿਚ ਹੜ੍ਹ ਲਿਆਂਦਾ। ਸੰਨ 1927 ਵਿਚ ਭਾਰਤ ਦੇ ਸਾਰੇ ਦਰਿਆਵਾਂ ਵਿਚ ਹੜ੍ਹ ਆ ਗਏ। ਇਸ ਨਾਲ ਜਾਇਦਾਦ ਨੂੰ ਕਾਫ਼ੀ ਹਾਨੀ ਹੋਈ। ਹਾਲੈਂਡ ਅਤੇ ਇੰਗਲੈਂਡ ਵਿਚ 1099 ਵਿਚ ਸਮੁੰਦਰੀ ਜਵਾਰਭਾਟੇ ਨਾਲ ਤਟਵਰਤੀ ਇਲਾਕਿਆਂ ਵਿਚ ਪਾਣੀ ਆ ਜਾਣ ਕਾਰਨ 10,000 ਲੋਕ ਮਾਰੇ ਗਏ। ਸੰਨ 1953 ਦੇ ਜ਼ਬਰਦਸਤ ਸਮੁੰਦਰੀ ਤੂਫ਼ਾਨ ਨਾਲ ਵੀ ਇਨ੍ਹਾਂ ਮੁਲਕਾਂ ਅਤੇ ਬੈਲਜੀਅਮ ਦੇਸ਼ ਵਿਚ 2000 ਲੋਕਾਂ ਦੀਆਂ ਜਾਨਾਂ ਗਈਆਂ। ਰੂਸ ਦੇ ਦਰਿਆ ਨੀਵਾ ਵਿਚ ਆਏ ਹੜ੍ਹਾਂ ਕਾਰਨ 10,000 ਲੋਕ ਡੁੱਬ ਗਏ।

ਉਦਯੋਗਿਕ ਅਤੇ ਸਮਾਜਿਕ ਵਿਕਾਸ ਲਈ ਵੱਡੇ ਵੱਡੇ ਦਰਿਆਵਾਂ ਦੇ ਕੁਦਰਤੀ ਮੰਡਾਂ ਉੱਤੇ ਨਾਜਾਇਜ਼ ਕਬਜ਼ੇ ਨੇ ਹੜ੍ਹਾਂ ਨਾਲ ਹੋਈ ਬਰਬਾਦੀ ਵਿਚ ਚੋਖਾ ਹਿੱਸਾ ਪਾਇਆ ਹੈ। ਜਿੰਨਾਂ ਚਿਰ ਇਨ੍ਹਾਂ ਥਾਵਾਂ ਦੀ ਅਯੋਗ ਵਰਤੋਂ ਬੰਦ ਨਹੀਂ ਕੀਤੀ ਜਾਂਦੀ ਉਨਾਂ ਚਿਰ ਤਕ ਇਨ੍ਹਾਂ ਥਾਵਾਂ ਨੂੰ ਹੜ੍ਹਾਂ ਤੋਂ ਬਚਾਉਣਾ ਮੁਸ਼ਕਲ ਹੈ। ਕਈ ਦੇਸ਼ਾਂ ਵਿਚ ਮੌਸਮੀ ਬਾਰਸ਼ਾਂ ਅਤੇ ਬਰਫ਼ ਦੇ ਪਿਘਲਣ ਨਾਲ ਹੜ੍ਹਾਂ ਦਾ ਖ਼ਤਰਾ ਹੋਰ ਵੀ ਵਧ ਜਾਂਦਾ ਹੈ।

ਮੌਸਮ ਬਾਰੇ ਅਨੁਮਾਨ ਲਾਉਣ ਵਾਲੇ ਮਹਿਕਮੇ ਦੀ ਹੜ੍ਹਾਂ ਬਾਰੇ ਵੇਲੇ ਸਿਰ ਦਿੱਤੀ ਹੋਈ ਚਿਤਾਵਨੀ ਨਾਲ ਨੁਕਸਾਨ ਘੱਟ ਹੋ ਸਕਦਾ ਹੈ। ਕਿਉਂਕਿ ਨੁਕਸਾਨ ਹੋਣ ਵਾਲੀਆਂ ਵਸਤੂਆਂ ਅਤੇ ਪਰਿਵਾਰ ਸਮੇਂ ਸਿਰ ਸੁਰੱਖਿਅਤ ਥਾਵਾਂ ਤੇ ਪਹੁੰਚਾਏ ਜਾ ਸਕਦੇ ਹਨ। ਹੜ੍ਹਾਂ ਵਿਚ ਕਈ ਸੰਸਥਾਵਾਂ ਦੀ ਮਦਦ ਲਈ ਜਾਂਦੀ ਹੈ ਜਿਵੇਂ ਆਰਮੀ ਇੰਜਨੀਅਰ, ਰੈੱਡ ਕਰਾਸ ਤੇ ਕਈ ਹੋਰ ਨਿਸ਼ਕਾਮ ਸੇਵਾ ਸੰਸਥਾਵਾਂ ਆਦਿ।

**ਭਾਰਤ ਵਿਚ ਹੜ੍ਹਾਂ ਦੀ ਸਥਿਤੀ ਤੇ ਕੰਟਰੋਲ**—ਭਾਰਤ ਵਿਚ ਕੁਝ ਖ਼ਾਸ ਹਿੱਸੇ ਅਜਿਹੇ ਹਨ ਜਿੱਥੇ ਹਰ ਸਾਲ ਹੀ ਹੜ੍ਹ ਆ ਜਾਂਦੇ ਹਨ। ਬਰਬਾਦੀ ਵਾਲੇ ਹੜ੍ਹ ਭਾਰਤ ਵਿਚ 1952-56 ਤਕ ਆਉਂਦੇ ਰਹੇ। ਇਹ ਬ੍ਰਹਮਪੁੱਤਰ ਦਰਿਆ ਅਤੇ ਉਸਦੀਆਂ ਸਹਾਇਕ ਨਦੀਆਂ ਵਿਚੋਂ ਸ਼ੁਰੂ ਹੋਏ ਅਤੇ ਇਨ੍ਹਾਂ ਨਾਲ ਬਹੁਤ ਜਾਨੀ ਅਤੇ ਮਾਲੀ ਨੁਕਸਾਨ ਹੋਇਆ। ਦੱਖਣ-ਪੱਛਮੀ ਮਾਨਸੂਨ ਬਾਰਸ਼ਾਂ ਨਾਲ 1953 ਵਿਚ ਗੋਦਾਵਰੀ ਵਿਚ ਜ਼ਬਰਦਸਤ ਹੜ੍ਹ ਆਇਆ ਜੋ 50 ਸਾਲਾਂ ਵਿਚ ਇਕ ਮਿਸਾਲ ਸੀ। ਸੰਨ 1954 ਵਿਚ ਦੱਖਣੀ ਭਾਰਤ ਵਿਚ ਬਹੁਤ ਹੜ੍ਹ ਆਏ ਜਿਨ੍ਹਾਂ ਨਾਲ ਬਹੁਤ ਨੁਕਸਾਨ ਹੋਇਆ। ਇਸ ਹੀ ਸਮੇਂ ਆਸਾਮ, ਬੰਗਾਲ ਅਤੇ ਬਿਹਾਰ ਵਿਚ ਵੀ ਹੜ੍ਹਾਂ ਨੇ ਬਹੁਤ ਮਾਰ ਕੀਤੀ। ਹੜ੍ਹਾਂ ਨੇ 1955 ਵਿਚ ਤਾਂ ਰਿਕਾਰਡ ਕਾਇਮ ਕਰ ਦਿੱਤੇ ਜਦ ਕਿ ਸਾਰੇ ਦੇ ਸਾਰੇ ਦਰਿਆ ਹੀ ਗੰਭੀਰ ਹਾਲਤ ਧਾਰਨ ਕਰ ਗਏ। ਉੜੀਸਾ ਦੀ ਮਹਾਂਨਦੀ ਵਿਚ ਜ਼ਬਰਦਸਤ ਹੜ੍ਹ ਆਉਣ ਕਾਰਨ 300,000 ਲੋਕ ਡੁੱਬ ਗਏ। ਬਿਆਸ, ਸਤਲੁਜ ਰਾਵੀ ਤੇ ਜਮਨਾ ਦਰਿਆ ਵੀ ਹੜ੍ਹਾਂ ਦੀ ਮਾਰ ਹੇਠ ਆ ਗਏ। ਰਾਵੀ ਦਰਿਆ ਵਿਚ ਇੰਨਾਂ ਹੜ੍ਹ ਸੀ ਕਿ ਇਸ ਦਰਿਆ ਨੇ ਆਪਣਾ ਰੁਖ਼ ਹੀ ਬਦਲ ਲਿਆ ਤੇ ਭਾਰਤ-ਪਾਕਿਸਤਾਨ ਸਰਹੱਦ ਦੇ ਦੋਵੇਂ ਪਾਸੇ ਹਜ਼ਾਰਾਂ ਹੀ ਪਿੰਡਾਂ ਵਿਚ ਪਾਣੀ ਭਰ ਗਿਆ।

ਭਾਰਤ ਵਿਚ ਹੜ੍ਹ, ਜ਼ਿਆਦਾਤਰ ਮੌਸਮੀ ਬਾਰਸ਼ਾਂ ਕਾਰਨ ਆਉਂਦੇ ਹਨ ਅਤੇ ਇਸ ਤਰ੍ਹਾਂ ਪਹਾੜਾਂ ਉੱਪਰ ਪਈ ਹੋਈ ਬਰਫ਼ ਵੀ ਪਿਘਲ ਕੇ ਆਪਣਾ ਹਿੱਸਾ ਪਾਉਂਦੀ ਹੈ। ਤਕਰੀਬਨ ਭਾਰਤ ਦੀ ਅੱਧੀ ਆਬਾਦੀ ਹਰ ਸਾਲ ਹੜ੍ਹਾਂ ਦੀ ਮਾਰ ਵਿਚ ਆਉਂਦੀ ਹੈ।

ਜ਼ਿਆਦਾਤਰ ਮਾਰ ਹੇਠ ਆਉਣ ਵਾਲੇ ਇਲਾਕੇ ਉੜੀਸਾ ਵਿਚ ਦਰਿਆ ਦੇ ਮੁਹਾਣੇ ਅਤੇ ਹੇਠਲਾ ਗੰਗਾ ਦਾ ਮੈਦਾਨ ਹਨ। ਭਾਰਤ ਵਿਚ ਹੜ੍ਹ ਦੀ ਮਾਰ ਹੇਠ ਇਲਾਕਾ ਇਕ ਅਨੁਮਾਨ ਅਨੁਸਾਰ 2 ਕਰੋੜ ਹੈਕਟੇਅਰ ਦੇ ਲਗਭਗ ਹੈ। ਇਸ ਇਲਾਕੇ ਨੂੰ ਹੜ੍ਹਾਂ ਤੋਂ ਬਚਾਉਣ ਲਈ 1954 ਵਿਚ 'ਨੈਸ਼ਨਲ ਫਲੱਡ ਕੰਟਰੋਲ ਪ੍ਰੋਗਰਾਮ' ਚਾਲੂ ਕੀਤਾ ਗਿਆ। ਪਹਿਲੇ ਦੋ ਸਾਲ ਇਸ ਪ੍ਰੋਗਰਾਮ ਵਿਚ ਜ਼ਿਆਦਾ ਮਹੱਤਵਪੂਰਨ ਪੱਖਾਂ ਜਿਵੇਂ ਤਫ਼ਤੀਸ਼ ਅੰਕੜੇ ਇਕੱਠੇ ਕਰਨਾ ਅਤੇ ਕੁਝ ਜ਼ਰੂਰੀ ਲੋੜਾਂ ਨੂੰ ਸ਼ੁਰੂ ਕਰਨਾ ਸੀ। ਸੰਨ 1956 ਤੋਂ ਹੜ੍ਹ ਕੰਟਰੋਲ ਅਤੇ ਸੇਮ ਰੋਕੂ ਸਕੀਮਾਂ ਸ਼ੁਰੂ ਕੀਤੀਆਂ ਜਾ ਰਹੀਆਂ ਹਨ। ਹੜ੍ਹ ਦੀ ਅਗਾਊਂ ਸੂਚਨਾ ਅਤੇ ਸਾਵਧਾਨ ਕਰਨ ਬਾਰੇ ਕੇਂਦਰ ਜ਼ਿਆਦਾ ਹੜ੍ਹ ਆਉਣ ਵਾਲੇ ਇਲਾਕਿਆਂ ਵਿਚ ਕਾਇਮ ਕੀਤੇ ਗਏ ਹਨ।

ਫਲੱਡ ਕੰਟਰੋਲ ਬੋਰਡ ਰਾਜ ਪੱਧਰ ਦੀਆਂ ਨੀਤੀਆਂ ਤਿਆਰ ਕਰਦੇ ਹਨ ਅਤੇ ਰਿਵਰ ਕਮਿਸ਼ਨ (ਫਲੱਡ) ਇਨ੍ਹਾਂ ਨੀਤੀਆਂ ਨੂੰ ਅੰਤਰ-ਰਾਜੀ ਪੱਧਰ ਤੇ ਲਾਗੂ ਕਰਦੇ ਹਨ। ਕੌਮੀ ਪੱਧਰ ਤੇ ਕੇਂਦਰੀ ਹੜ੍ਹ ਕੰਟਰੋਲ ਬੋਰਡ ਰਾਜ ਪੱਧਰ ਦੇ ਬੋਰਡਾਂ ਅਤੇ ਰਿਵਰ ਕਮਿਸ਼ਨਾਂ ਦੇ ਕੰਮ ਵਿਚਕਾਰ ਤਾਲ-ਮੇਲ ਰਖਦਾ ਹੈ।

ਬ੍ਰਹਮਪੁੱਤਰ ਦੀ ਵਾਦੀ ਅਤੇ ਉੱਤਰੀ ਬੰਗਾਲ ਦੇ ਦਰਿਆਵਾਂ ਵਿਚ ਹੜ੍ਹਾਂ ਦੀਆਂ ਮੁਸ਼ਕਿਲਾਂ ਨੂੰ ਹੱਲ ਕਰਨ ਲਈ ਆਸਾਮ ਅਤੇ ਪੱਛਮੀ ਬੰਗਾਲ ਦੀਆਂ ਰਾਜ ਸਰਕਾਰਾਂ ਨੇ ਹੜ੍ਹ ਕੰਟਰੋਲ ਕਮਿਸ਼ਨ ਕਾਇਮ ਕੀਤੇ ਹੋਏ ਹਨ। ਭਾਰਤ ਸਰਕਾਰ ਨੇ ਬ੍ਰਹਮਪੁੱਤਰ ਹੜ੍ਹ ਕੰਟਰੋਲ ਬੋਰਡ ਅਤੇ ਉੱਤਰੀ ਬੰਗਾਲ ਹੜ੍ਹ ਕੇਂਦਰ ਬਣਾਏ ਹਨ ਤਾਂ ਜੋ ਇਹ ਹੜ੍ਹ ਕੰਟਰੋਲ ਬਾਰੇ ਨੀਤੀਆਂ ਬਣਾਉਣ, ਸਕੀਮਾਂ ਮਨਜ਼ੂਰ ਕਰਕੇ ਇਹ ਦੱਸਣ ਕਿ ਕਿਸ ਸਕੀਮ ਨੂੰ ਪਹਿਲ ਦੇਣੀ ਚਾਹੀਦੀ ਹੈ। ਗੰਗਾ ਦਰਿਆ ਦੀ ਵਾਦੀ ਅਤੇ ਮੁਹਾਣੇ ਦੇ ਹੜ੍ਹਾਂ ਨੂੰ ਕੰਟਰੋਲ ਕਰਨ ਲਈ 'ਗੰਗਾ ਹੜ੍ਹ ਕੰਟਰੋਲ ਬੋਰਡ ਅਤੇ ਕਮਿਸ਼ਨ' ਬਣਾਏ ਗਏ ਹਨ।

ਸੰਨ 1954 ਵਿਚ ਕੇਂਦਰੀ ਹੜ੍ਹ ਕੰਟਰੋਲ ਪ੍ਰੋਗਰਾਮ ਦੇ ਸ਼ੁਰੂ ਕਰਨ ਨਾਲ 31 ਮਾਰਚ, 1975 ਤਕ 7,880 ਬੰਨ੍ਹ, 1,34,000 ਕਿ. ਮੀ. ਲੰਬੀਆਂ ਨਿਕਾਸ ਨਾਲੀਆਂ ਅਤੇ 215 ਸ਼ਹਿਰ ਬਚਾਊ ਸਕੀਮਾਂ ਮੁਕੰਮਲ ਹੋ ਚੁੱਕੀਆਂ ਹਨ। ਲਗਭਗ 4700 ਪਿੰਡ ਹੜ੍ਹਾਂ ਦੀ ਮਾਰ ਤੋਂ ਉੱਚੇ ਥਾਵਾਂ ਤੇ ਬਣਾਏ ਗਏ ਹਨ। ਇਸ ਪ੍ਰੋਗਰਾਮ ਉੱਪਰ 394 ਕਰੋੜ ਰੁਪਿਆ ਖ਼ਰਚ ਆਇਆ ਅਤੇ 80 ਲੱਖ ਹੈਕਟੇਅਰ ਜ਼ਮੀਨ ਨੂੰ ਲਾਭ ਪਹੁੰਚਿਆ। ਅੱਠ ਹੜ੍ਹ ਕੰਟਰੋਲ ਕੇਂਦਰ ਭੁਵਨੇਸ਼ਵਰ, ਦਿੱਲੀ, ਗੋਹਾਟੀ, ਜਲਪਾਈਗੁੜੀ, ਲਖਨਊ, ਪਟਨਾ, ਪੋਚਾਮਡ ਅਤੇ ਸੂਰਤ ਵਿਚ ਕਾਇਮ ਕੀਤੇ ਗਏ ਹਨ।

ਸੰਨ 1974 ਵਿਚ ਬ੍ਰਹਮਪੁੱਤਰ ਵਾਦੀ, ਆਸਾਮ, ਬਿਹਾਰ, ਯੂ. ਪੀ. ਅਤੇ ਉੱਤਰੀ ਬੰਗਾਲ ਵਿਚ ਬਹੁਤ ਜ਼ਬਰਦਸਤ ਹੜ੍ਹ ਆਏ। ਇਨ੍ਹਾਂ ਹੜ੍ਹਾਂ ਅਤੇ ਤੂਫ਼ਾਨਾਂ ਕਾਰਨ 1974 ਵਿਚ 569 ਕਰੋੜ ਰੁਪਏ ਦੇ ਨੁਕਸਾਨ ਦਾ ਅਨੁਮਾਨ ਲਗਾਇਆ ਗਿਆ। ਕੇਰਲ ਅਤੇ ਕਰਨਾਟਕ ਵਿਚ ਹੜ੍ਹਾਂ ਨਾਲ ਕਾਫ਼ੀ ਨੁਕਸਾਨ ਹੋਇਆ।

ਸੰਨ 1975 ਦੌਰਾਨ ਬਿਹਾਰ ਅਤੇ ਕੁਝ ਹੋਰ ਰਾਜਾਂ ਵਿਚ ਹੜ੍ਹਾਂ ਨੇ ਤਬਾਹੀ ਮਚਾ ਦਿੱਤੀ, ਜਿਸ ਨਾਲ ਖੜ੍ਹੀਆਂ ਫ਼ਸਲਾਂ ਨੂੰ ਅਤੇ ਕੁਝ ਜਾਨੀ ਨੁਕਸਾਨ ਵੀ ਹੋਇਆ । ਪਟਨੇ ਦਾ ਤਿੰਨ ਚੌਥਾਈ ਹਿੱਸਾ ਗੋਡੇ ਗੋਡੇ ਪਾਣੀ ਵਿਚ ਡੁੱਬਿਆ ਹੋਇਆ ਸੀ ।

ਸੰਨ 1978 ਵਿਚ ਵੀ ਹੜ੍ਹਾਂ ਨੇ ਬਹੁਤ ਤਬਾਹੀ ਕੀਤੀ । ਹਿਮਾਚਲ, ਪੰਜਾਬ, ਹਰਿਆਣਾ, ਉੱਤਰ ਪ੍ਰਦੇਸ਼, ਬਿਹਾਰ ਅਤੇ ਬੰਗਾਲ ਰਾਜਾਂ ਵਿਚ ਹੜ੍ਹਾਂ ਦਾ ਬਹੁਤ ਅਸਰ ਪਿਆ । ਇਕੱਲੇ ਹਿਮਾਚਲ ਪ੍ਰਦੇਸ਼ ਵਿਚ ਨੁਕਸਾਨ ਦਾ ਅੰਦਾਜ਼ਾ 4 ਕਰੋੜ ਦੇ ਲਗਭਗ ਸੀ । ਹਰਿਆਣੇ ਵਿਚ ਆਏ ਹੜ੍ਹਾਂ ਕਾਰਨ ਕਰਨਾਲ, ਗੁੜਗਾਉਂ, ਯਮੁਨਾਨਗਰ, ਕੁਰੂਕਸ਼ੇਤਰ, ਅੰਬਾਲਾ ਜ਼ਿਲ੍ਹਿਆਂ ਵਿਚ ਹੜ੍ਹਾਂ ਕਾਰਨ ਬਹਤ ਨੁਕਸਾਨ ਹੋਇਆ । ਇਕੱਲੇ ਗੁੜਗਾਉਂ ਜ਼ਿਲ੍ਹੇ ਵਿਚ ਹੀ 25,250 ਹੈਕਟੇਅਰ ਭੂਮੀ ਹੜ੍ਹਾਂ ਦੀ ਲਪੇਟ ਵਿਚ ਆ ਗਈ ਜਿਸ ਨਾਲ 1.10 ਕਰੋੜ ਦਾ ਨੁਕਸਾਨ ਹੋ ਗਿਆ । ਪੰਜਾਬ ਵਿਚ ਹੜ੍ਹਾਂ ਨੇ ਸਭ ਤੋਂ ਜ਼ਿਆਦਾ ਨੁਕਸਾਨ ਲੁਧਿਆਣੇ ਜ਼ਿਲ੍ਹੇ ਵਿਚ ਕੀਤਾ । ਗੋਬਿੰਦ ਸਾਗਰ ਵਿਚ ਪਾਣੀ ਦੀ ਸਤ੍ਹਾ ਉੱਪਰਉੱਠ ਜਾਣ ਤੇ ਭਾਖੜਾ ਡੈਮ ਦੇ ਸਪਿਲਵੇਜ਼ ਰਾਹੀਂ ਪਾਣੀ ਖੋਲ੍ਹ ਦਿੱਤਾ ਗਿਆ ।

ਹ. ਪੁ.—ਐਨ. ਬ੍ਰਿ. 9 : 454 ; ਇੰਡ.ਪਾਕਿ.—57.

**ਹੜ੍ਹ (ਮਿਥਿਹਾਸਕ) :** ਵਿਸ਼ਵ ਭਰ ਦੀਆਂ ਪੌਰਾਣਿਕ ਕਥਾਵਾਂ ਵਿਚ ਵਰਣਿਤ ਮਿਥਿਹਾਸਕ ਹੜ੍ਹ (ਜਲ-ਪਰਲੋ) ਦਾ ਵਿਸ਼ੇਸ਼ ਮਹੱਤਵ ਹੈ । ਲਗਭਗ ਇਨ੍ਹਾਂ ਸਾਰੀਆਂ ਕਥਾਵਾਂ ਵਿਚ ਸ੍ਰਿਸ਼ਟੀ ਦੇ ਪੁਨਰ-ਨਿਰਮਾਣ ਦਾ ਜ਼ਿਕਰ ਹੈ । ਭਾਰਤੀ ਮਿਥਿਹਾਸ ਅਨੁਸਾਰ ਇਹ ਹੜ੍ਹ ਕਿਸੇ ਦੇਵੀ ਜਾਂ ਦੇਵਤੇ ਦੇ ਕਰੋਪੀ ਕਾਰਨ ਨਹੀਂ ਬਲਕਿ ਨਵੀਂ ਸ੍ਰਿਸ਼ਟੀ ਦੀ ਸਿਰਜਨਾ ਦੇ ਸਬੰਧ ਵਿਚ ਲਾਜ਼ਮੀ ਤੌਰ ਤੇ ਆਉਂਦਾ ਹੈ । ਪੱਛਮੀ ਕਥਾਵਾਂ ਵਿਚ ਇਸ ਹੜ੍ਹ ਤੋਂ ਪਹਿਲਾਂ ਦੀ ਦਸ਼ਾ ਦਾ ਵਰਣਨ ਬਹੁਤ ਘੱਟ ਜਾਂ ਬਿਲਕੁਲ ਹੀ ਨਹੀਂ ਹੁੰਦਾ ਐਪਰ ਭਾਰਤੀ ਪੁਰਾਣਾਂ ਦਾ ਸੰਪੂਰਣ ਵਿਕਾਸ ਹੀ ਇਸ ਤਰ੍ਹਾਂ ਦੀ ਜਲ-ਪਰਲੋ ਤੋਂ ਪਹਿਲਾਂ ਦੀ ਅਤੇ ਬਾਅਦ ਦੀ ਦਸ਼ਾ ਦੀ ਵਿਆਖਿਆ ਤੇ ਆਧਾਰਿਤ ਹੈ ।

ਭਾਰਤੀ ਮਿਥਿਹਾਸ ਵਿਚ ਇਸ ਹੜ੍ਹ ਸਬੰਧੀ ਕਥਾ ਭਾਵੇਂ ਸ਼ਤਪਥ ਬ੍ਰਾਹਮਣ, ਮਹਾਂਭਾਰਤ ਅਤੇ ਪੁਰਾਣਾਂ ਵਿਚ ਆਮ ਤੌਰ ਤੇ ਇਕੋ ਜਿਹੀ ਹੈ ਪਰ ਕੁਝ ਕੁ ਭਿੰਨਤਾਵਾਂ ਵੀ ਹਨ । ਸ਼ਤਪਥ ਬ੍ਰਾਹਮਣ ਅਤੇ ਮਹਾਭਾਰਤ ਅਨੁਸਾਰ ਇਹ ਹੜ੍ਹ ਮੰਨੂ ਵੇਲੇ ਆਇਆ ਸੀ ਐਪਰ ਮਤੱਸਯ ਪੁਰਾਣ ਵਿਚ ਮਨੂੰ ਦੀ ਥਾਵੇਂ ਸੁਵ੍ਰਤ ਅਤੇ ਭਾਗਵਤ ਵਿਚ ਸਤੱਯਵ੍ਰਤ ਦਾ ਜ਼ਿਕਰ ਮਿਲਦਾ ਹੈ ।

ਭਾਗਵਤ ਅਨੁਸਾਰ ਇਕ ਵੇਲੇ ਰਾਜਾ ਸਤਯਵ੍ਰਤ ਕ੍ਰਿਤਮਾਲਾ ਨਦੀ ਵਿਚ (ਮਤੱਸਯ ਪੁਰਾਣ ਦੇ ਮੁਤਾਬਿਕ ਨਰਮਦਾ ਨਦੀ ਵਿਚ ਅਤੇ ਮਹਾਭਾਰਤ ਦੇ ਅਨੁਸਾਰ ਚੀਰਿਣੀ ਨਦੀ ਵਿਚ) ਤਰਪਣ ਕਰ ਰਿਹਾ ਸੀ ਕਿ ਉਸਦੀ ਬੁੱਕ ਵਿਚ ਇਕ ਛੋਟੀ ਜਿਹੀ ਮੱਛੀ ਆ ਗਈ । ਰਾਜਾ ਉਸ ਨੂੰ ਕਮੰਡਲ ਦੇ ਪਾਣੀ ਵਿਚ ਰੱਖ ਕੇ ਆਸ਼ਰਮ ਲੈ ਗਿਆ । ਰਾਤੋ-ਰਾਤ ਮੱਛੀ ਇੰਨੀ ਵੱਡੀ ਹੋ ਗਈ ਕਿ ਰਾਜੇ ਨੂੰ ਉਸ ਨੂੰ ਪਹਿਲਾਂ ਘੜੇ ਵਿਚ ਅਤੇ ਫਿਰ ਸਰੋਵਰ ਵਿਚ ਪਾਉਣਾ ਪਿਆ । ਮੱਛੀ ਦੇ ਆਕਾਰ ਅਨੁਸਾਰ ਜਦੋਂ ਰਾਜਾ ਉਸਨੂੰ ਉਥੋਂ ਕੱਢ ਕੇ ਸਮੁੰਦਰ ਵਿਚ ਪਾ ਰਿਹਾ ਸੀ ਤਾਂ ਮੱਛੀ ਤੋਂ ਬਣੇ ਉਸ ਮੱਛ ਨੇ ਰਾਜੇ ਨੂੰ ਦੱਸਿਆ ਕਿ ਠੀਕ ਸੱਤਵੇਂ ਦਿਨ ਸਾਰੀ ਤ੍ਰਿਲੋਕੀ ਵਿਸ਼ਵ-ਸਮੁੰਦਰ ਵਿਚ ਡੁਬ ਜਾਵੇਗੀ ਤੇ ਅਜਿਹੀ ਹਾਲਤ ਵਿਚ ਤੇਰੇ ਪਾਸ ਰਖਿਆ ਹਿਤ ਇਕ ਬਹੁਤ ਵੱਡੀ ਬੇੜੀ ਹੋਵੇਗੀ । ਤੂੰ ਇਸ ਵਿਚ ਸਪਤ-ਰਿਸ਼ੀਆਂ ਸਹਿਤ ਔਸ਼ਧ ਤੇ ਬੀਜ ਲੈ ਕੇ ਬੈਠ ਜਾਈਂ । ਮੈਂ ਮੁੜ ਪ੍ਰਗਟ ਹੋਵਾਂਗਾ; ਤੂੰ ਵਾਸੂਕੀ ਨਾਗ ਨੂੰ ਰੱਸੀ ਬਣਾ ਕੇ ਮੇਰੇ ਨਾਲ ਬੰਨ੍ਹ ਦੇਵੀਂ । ਅਜਿਹਾ ਕਰਨ ਨਾਲ ਹੜ੍ਹ ਸਮੇਂ ਤੇਰੀ ਬੇੜੀ ਬਚ ਜਾਵੇਗੀ । ਇਹ ਹੁਕਮ ਦੇ ਕੇ ਮੱਛ ਰੂਪ ਵਿਸ਼ਨੂੰ ਅੰਤਰ-ਧਿਆਨ ਹੋ ਗਏ । ਬੇਹਦ ਬਾਰਿਸ਼ ਕਾਰਨ ਭਿਅੰਕਰ ਹੜ੍ਹ ਆਇਆ ਤੇ ਰਾਜੇ ਨੇ ਮੱਛ ਦੀ ਆਗਿਆ ਅਨੁਸਾਰ ਆਪਣੀ ਰਖਿਆ ਕੀਤੀ । ਇਹ ਬੇੜੀ ਵਰ੍ਹਿਆਂ ਬੱਧੀ ਭਟਕਦੀ ਰਹੀ ਤੇ ਅੰਤ ਹਿਮਾਲਾ ਪਰਬਤ ਦੇ ਸਭ ਤੋਂ ਉੱਚੇ ਸਿਖਰ ਤੇ ਜਾ ਲੱਗੀ । ਇਸ ਹੜ੍ਹ ਦੇ ਰੁਕਣ ਤੇ ਪ੍ਰਜਾਪਤੀ ਦੇ ਹੁਕਮ ਨਾਲ ਸ੍ਰਿਸ਼ਟੀ ਦਾ ਪੁਨਰ ਨਿਰਮਾਣ ਹੋਇਆ ।

ਹੜ੍ਹ ਦੀ ਇਸ ਕਥਾ ਦੇ ਆਧਾਰ ਤੇ ਹੀ ਪੁਰਾਣਕਾਰਾਂ ਨੇ ਕੂਰਮ (ਕੱਛੂ) ਅਤੇ ਵਰਾਹ (ਸੂਰ) ਅਵਤਾਰ ਦੀਆਂ ਕਲਪਨਾਵਾਂ ਕੀਤੀਆਂ ਹਨ । ਵਿਸ਼ਨੂੰ ਪੁਰਾਣ ਵਿਚ ਮੱਛ ਦੀ ਥਾਂ ਤੇ ਵਰਾਹ ਨੂੰ ਹੀ ਧਰਤੀ ਦਾ ਰਖਿਅਕ ਮੰਨਿਆ ਗਿਆ ਹੈ ।

ਬਾਈਬਲ (ਜੈਨਿਸਿਸ 6-7) ਵਿਚ ਹਜ਼ਰਤ ਨੂਹ ਨੇ ਆਪਣੇ ਵਿਸ਼ਾਲ ਜਹਾਜ਼ ਜਾਂ ਬੇੜੀ ਦੁਆਰਾ ਜੀਵ-ਸ੍ਰਿਸ਼ਟੀ ਦੀ ਰੱਖਿਆ ਕੀਤੀ ਸੀ । ਇਸ ਹੜ੍ਹ ਵਿਚ ਸਾਰੇ ਜੀਵਾਂ ਦਾ ਵਿਨਾਸ਼ ਹੋ ਗਿਆ ਸੀ ਤੇ ਸਿਰਫ਼ ਉਹ ਹੀ ਬਚ ਸਕੇ ਜਿਨ੍ਹਾਂ ਨੂੰ ਰੱਬ ਬਚਾਉਣਾ ਚਾਹੁੰਦਾ ਸੀ । ਹੀਬਰੂ ਪਰੰਪਰਾ ਅਨੁਸਾਰ ਹੜ੍ਹ ਦੀ ਮਿਆਦ 40 ਦਿਨ ਸੀ । ਹੋਰ ਪਰੰਪਰਾਵਾਂ ਅਨੁਸਾਰ ਇਹ ਮਿਆਦ 150 ਦਿਨ ਸੀ । ਬਾਈਬਲ ਅਨੁਸਾਰ ਇਹ ਹੜ੍ਹ ਜੀਵ-ਸ੍ਰਿਸ਼ਟੀ ਦੀ ਆਰੰਭਿਕ ਅਵਸਥਾ ਵਿਚ ਹੀ ਆਇਆ । ਐਪਰ ਬਾਬਲੀ ਪਰੰਪਰਾ ਅਨੁਸਾਰ ਇਹ ਭਿਅੰਕਰ ਹੜ੍ਹ ਮਨੁੱਖੀ ਸਭਿਆਚਾਰ ਦੀ ਉਸ ਵਿਕਸਤ ਅਵਸਥਾ ਵਿਚ ਆਇਆ ਸੀ ਜਦੋਂ ਮਨੁੱਖ ਨੇ ਅਨੇਕ ਕਲਾਵਾਂ ਅਤੇ ਉਦਯੋਗਾਂ ਦਾ ਵਿਕਾਸ ਕਰ ਲਿਆ ਸੀ । ਉਸ ਅਨੁਸਾਰ ਹੜ੍ਹ ਆਉਣ ਦੇ ਆਸਾਰ ਨਜ਼ਰ ਆਉਂਦੇ ਹੀ ਲੋਕਾਂ ਨੇ ਸੁਰੱਖਿਆ ਲਈ ਇਕ ਵੱਡੀ ਸਾਰੀ ਬੇੜੀ ਵਿਚ ਬਹੁਕੀਮਤੀ ਸਾਮਾਨ ਤੇ ਕਾਰੀਗਰਾਂ ਨੂੰ ਸੁਰੱਖਿਅਤ ਕਰ ਲਿਆ ਸੀ । ਬੇੜੀ ਵਿਚ ਇਕ ਮਲਾਹ ਵੀ ਸੀ । ਇਸੇ ਮਲਾਹ ਦੀ ਕੁਸ਼ਲ ਮਲਾਹਗੀਰੀ ਨੇ ਹੀ ਇਸ ਬੇੜੀ ਨੂੰ ਡੁੱਬਣ ਤੋਂ ਬਚਾਇਆ ਸੀ ।

ਯੂਨਾਨੀ ਪਰੰਪਰਾ ਵਿਚ ਹੜ੍ਹ ਸਬੰਧੀ ਬਿਰਤਾਂਤ ਅਪੋਲੋਡੋਰਸ ਦੇ ਗ੍ਰੰਥ ਵਿਚ ਆਉਂਦਾ ਹੈ । ਇਥੇ ਹੜ੍ਹ ਜਾਂ ਜਲਪਰਲੋ ਦਾ ਬਿਰਤਾਂਤ ਮੁਕਾਬਲਤਨ ਭਿੰਨ ਰੂਪ ਵਿਚ ਮਿਲਦਾ ਹੈ । ਇਸਦੇ ਅਨੁਸਾਰ ਫਥੀਆ ਨਗਰ ਦੇ ਰਾਜਾ ਡਯੂਕੇਲੀਅਨ ਦੇ ਰਾਜ ਕਾਲ ਵਿਚ ਜ਼ੀਯਸ ਦੀ ਕਰੋਪੀ ਕਾਰਨ ਜਲ-ਪਰਲੋ ਆਈ ਅਤੇ ਸਾਰੀ ਸ੍ਰਿਸ਼ਟੀ ਦਾ ਨਾਸ਼ ਹੋ ਗਿਆ । ਡਯੂਕੇਲੀਅਨ ਅਤੇ ਉਸਦੀ ਪਤਨੀ ਪਿਰਰਹਾ ਇਕ ਪੇਟੀ ਵਿਚ ਬੈਠ ਗਏ । ਇਹ ਪੇਟੀ ਹੜ੍ਹ ਦੇ ਰੁਕਣ ਤੇ ਪਰਰਨੇਰੁਸ ਪਰਬਤ ਤੇ ਜਾ ਟਿਕੀ । ਇਹ ਹੜ੍ਹ ਨੌਂ ਦਿਨ ਰਿਹਾ । ਪੇਟੀ 'ਚੋਂ ਨਿਕਲ ਕੇ ਰਾਜਾ ਰਾਣੀ ਨੇ ਜ਼ੀਯਸ ਨੂੰ ਬਲੀ ਦਿੱਤੀ । ਉਸ ਨੇ ਪ੍ਰਸੰਨ ਹੋ ਕੇ ਵਰਦਾਨ ਦਿੱਤਾ ਕਿ ਜਦੋਂ ਉਹ ਇਕ ਇਕ ਪੱਥਰ ਅਸਮਾਨ ਤੇ ਸੁੱਟਣਗੇ ਤਾਂ ਉਨ੍ਹਾਂ ਪੱਥਰਾਂ ਤੋਂ ਪੁਰਸ਼ ਤੇ ਇਸਤਰੀ ਸਿਰਜੇ ਜਾਣਗੇ ਤੇ ਨਵੀਂ ਸ੍ਰਿਸ਼ਟੀ ਦੀ ਸਿਰਜਨਾ ਹੋਵੇਗੀ । ਫ਼ਾਰਸ ਦੀਆਂ ਲੋਕ-ਕਥਾਵਾਂ ਵਿਚ ਵੀ ਇਸ ਹੜ੍ਹ ਦੀ ਚਰਚਾ ਹੈ । ਇਸ ਹੜ੍ਹ ਦੇ ਕੁਝ ਤੱਥ ਇਹ ਹਨ ਕਿ ਹੜ੍ਹ ਦੀ ਸੂਚਨਾ ਦੇਵਸਭਾ ਵਿਚ ਦੇ ਦਿੱਤੀ ਗਈ ਸੀ, ਬੇਹੱਦ ਬਾਰਿਸ਼ ਹੋਈ ਤੇ 10 ਦਿਨ ਬੇਹੱਦ ਕੱਕਰ ਪਿਆ ਜਿਸ ਵਿਚ ਦੇਵਤਿਆਂ ਦੇ ਹੁਕਮ ਅਨੁਸਾਰ ਯੀਮਾ ਨੇ ਇਕ ਬੜਾ ਵੱਡਾ ਕਿਲਾ ਬਣਾਇਆ ਜਿਸ ਵਿਚ ਮਨੁੱਖਾਂ ਤੇ ਪਸ਼ੂਆਂ ਨੂੰ ਸੁਰੱਖਿਅਤ ਕੀਤਾ ।

ਇਸ ਹੜ੍ਹ ਦੀ ਚਰਚਾ ਕਿਸੇ ਨਾ ਕਿਸੇ ਰੂਪ ਵਿਚ ਲਿਥੂਨੀਆ, ਚੀਨ, ਬਰਮਾ, ਕੋਚੀਨ, ਮਲਾਇਆ ਤੇ ਉੱਤਰੀ ਅਮਰੀਕਾ ਆਦਿ ਦੇਸ਼ਾਂ ਦੀਆਂ ਪੁਰਾਣੀਆਂ ਕਥਾਵਾਂ ਵਿਚ ਵੀ ਮਿਲਦੀ ਹੈ ।

ਹ. ਪੁ.—ਹਿੰ. ਵਿ. ਕੋ. 7 : 466-467

**ਹੜਤਾਲ :** ਹੜਤਾਲ ਦੇ ਸ਼ਾਬਦਕ ਅਰਥ ਹਨ ਹੱਟੀਆਂ ਨੂੰ ਤਾਲੇ ਲਾਉਣਾ (ਹੜ=ਹੱਟ+ਤਾਲ=ਤਾਲਾ) ਤਾਲਾਬੰਦੀ ਦਾ ਰਿਵਾਜ ਅਤੇ ਇਸਦਾ ਇਤਿਹਾਸ ਢੇਰ ਪੁਰਾਣਾ ਜਾਪਦਾ ਹੈ ਜਿਸ ਕਰਕੇ ਇਸ ਦੇ ਆਰੰਭ ਦਾ ਕਾਲ ਨਿਸ਼ਚਿਤ ਕਰਨਾ ਮੁਸ਼ਕਲ ਜਾਪਦਾ ਹੈ। ਮੁੱਢ ਵਿਚ ਇਹ ਪ੍ਰਥਾ ਸੋਗ ਪ੍ਰਗਟਾਉਣ ਜਾਂ ਕਿਸੇ ਜ਼ਾਲਮ ਅਫਸਰ ਦੇ ਜ਼ੁਲਮ ਵਿਰੁੱਧ ਰੋਸ ਪ੍ਰਗਟ ਕਰਨ ਲਈ ਚਲਾਈ ਗਈ ਸੀ। ਜਿਸ ਵਿਚ ਸਾਰੇ ਸ਼ਹਿਰ ਦੀਆਂ ਦੁਕਾਨਾਂ ਬੰਦ ਕਰ ਦਿੱਤੀਆਂ ਜਾਂਦੀਆਂ ਸਨ। ਜਿਉਂ ਜਿਉਂ ਸਮਾਜ ਵਿਕਾਸ ਦੇ ਨਾਲ ਨਾਲ ਉਦਯੋਗਕ ਖੇਤਰ ਵਿਚ ਉੱਨਤੀ ਹੋਈ ਤਿਉਂ ਤਿਉਂ ਇਹ ਹੜਤਾਲ ਹੋਰ ਹੋਰ ਰੂਪ ਧਾਰਨ ਕਰ ਗਈ ਹੈ। ਉਦਯੋਗਕ ਵਿਵਿਦ ਅਧਿਨਿਯਮ (94) ਵਿਚ ਹੜਤਾਲ ਦੀ ਪਰਿਭਾਸ਼ਾ ਮਿਥਦੇ ਹੋਏ ਕਾਰੀਗਰਾਂ ਦੁਆਰਾ (ਜਿੰਨ੍ਹਾਂ ਦੀ ਨਿਯੁਕਤੀ ਕੰਮ ਕਰਨ ਲਈ ਹੋਈ ਹੈ) ਸਮੂਹਕ ਰੂਪ ਵਿਚ ਕੰਮ ਬੰਦ ਕਰਨ ਜਾਂ ਕੰਮ ਕਰਨ ਤੋਂ ਇਨਕਾਰ ਕਰਨ ਦੀ ਕਾਰਵਾਈ ਨੂੰ ਹੜਤਾਲ ਕਹਿੰਦੇ ਹਨ। ਸਮੂਹਕ ਰੂਪ ਵਿਚ ਕੰਮ ਤੋਂ ਗੈਰ ਹਾਜ਼ਰ ਰਹਿਣ ਜਾਂ ਕੰਮ ਨਾ ਕਰਨ ਨੂੰ ਵੀ ਹੜਤਾਲ ਹੀ ਆਖਿਆ ਜਾਣ ਲੱਗ ਪਿਆ ਹੈ।

ਹੜਤਾਲਾਂ ਆਮ ਤੌਰ ਤੇ ਕਰਮਚਾਰੀਆਂ, ਅਧਿਕਾਰੀਆਂ, ਮਿੱਲ ਮਜ਼ਦੂਰਾਂ ਜਾਂ ਹੋਰ ਖੇਤਰਾਂ ਦੇ ਕਾਮਿਆਂ ਵੱਲੋਂ ਆਪਣੀਆਂ ਮੰਗਾਂ ਦੀ ਪੂਰਤੀ ਲਈ, ਜਿਵੇਂ ਮਹਿੰਗਾਈ ਭੱਤਾ, ਮਜ਼ਦੂਰੀ, ਬੋਨਸ, ਮੁਅੱਤਲੀ, ਛੁੱਟੀ, ਕੰਮ ਦੇ ਘੰਟੇ, ਟਰੇਡ ਯੂਨੀਅਨ ਸੰਗਠਨ ਦੀ ਮਾਨਤਾ ਆਦਿ ਲਈ ਕੀਤੀਆਂ ਜਾਂਦੀਆਂ ਹਨ। ਕਾਮਿਆਂ ਵਿਚ ਫੈਲਿਆ ਅਸੰਤੋਸ਼ ਹੀ ਆਮ ਕਰਕੇ ਹੜਤਾਲਾਂ ਦਾ ਕਾਰਨ ਹੁੰਦਾ ਹੈ।

ਇੰਗਲੈਂਡ ਵਿਚ ਮਜ਼ਦੂਰ ਸੰਘਾਂ ਦੇ ਵਿਕਾਸ ਦੇ ਨਾਲ ਨਾਲ ਮਜ਼ਦੂਰਾਂ ਵਿਚ ਉਦਯੋਗਕ ਉਮੰਗ, (ਉਦਯੋਗਾਂ ਵਿਚ ਸਥਾਨ ਬਣਾਉਣ ਦੀ ਭਾਵਨਾ) ਅਤੇ ਰਾਜਨੀਤਕ ਵਿਚਾਰਾਂ ਵਿਚ ਰੁਚੀ ਰੱਖਣ ਦੀ ਭਾਵਨਾ ਵੀ ਵਿਕਸਿਤ ਹੋਈ ਪਰ ਸੰਯੁਕਤ ਪੂੰਜੀਵਾਦੀ ਪ੍ਰਣਾਲੀ ਦੇ ਵਿਕਾਸ ਨੇ ਮਜ਼ਦੂਰਾਂ ਵਿਚ ਅਸੰਤੋਸ਼ ਦੀ ਤ੍ਰਿਪਤੀ ਕੀਤੀ। ਇਸ ਪ੍ਰਣਾਲੀ ਨਾਲ ਪੂੰਜੀ ਦੇ ਨਿਰਯੰਤਰ (ਮਿਲਾਕੀਤ) ਵਿਚ ਭਿੰਨਤਾ ਤਾਂ ਹੋਈ ਪਰ ਦੂਸਰੀ ਤਰਫ਼ ਮਾਲਕਾਂ ਤੇ ਮਜ਼ਦੂਰਾਂ ਦੇ ਵਿਅਕਤੀਗਤੀ ਸਬੰਧ ਵੀ ਵਿਗੜਦੇ ਗਏ। ਫਲਸਰੂਪ ਦੂਸਰੇ ਸੰਸਾਰ ਯੁੱਧ ਤੋਂ ਬਾਅਦ ਮਜ਼ਦੂਰੀ, ਬੋਨਸ, ਮਹਿੰਗਾਈ ਆਦਿ ਦੇ ਪ੍ਰਸ਼ਨ ਹੜਤਾਲਾਂ ਦਾ ਮੁੱਖ ਕਾਰਨ ਬਣੇ।

ਵਰਤਮਾਨ ਕਾਲ ਵਿਚ ਹੜਤਾਲਾਂ ਦੁਆਰਾ ਉਤਪਾਦਨ ਦੀ ਹਾਨੀ ਨੂੰ ਰੋਕਣ ਲਈ ਸਾਮੂਹਕ ਸੌਦੇਬਾਜ਼ੀ ਦਾ ਸਿਧਾਂਤ ਅਪਣਾਇਆ ਜਾ ਰਿਹਾ ਹੈ। ਅੰਤਰ-ਰਾਸ਼ਟਰੀ ਕੰਮ ਸੰਗਠਨ ਦੀ ਰਪੋਰਟ ਅਨੁਸਾਰ ਅਮਰੀਕਾ ਵਿਚ ਗੈਰ-ਜ਼ਰਾਇਤ ਉਦਯੋਗਾਂ ਵਿਚ ਇਕ ਤਿਹਾਈ ਕਾਮਿਆਂ ਦੀ ਕੰਮ ਦੀ ਦਸ਼ਾ 'ਸਮੂਹਕ ਸੌਦੇਬਾਜ਼ੀਆਂ' ਦੁਆਰਾ ਨਿਸਚਿਤ ਹੋਣ ਲੱਗੀ ਹੈ। ਸਵਿਟਜ਼ਰਲੈਂਡ ਵਿਚ ਲੱਗਭੱਗ ਅੱਧੇ ਉਦਯੋਗਕ ਮਜ਼ਦੂਰ, ਆਸਟਰੇਲੀਆ, ਬੈਲਜੀਅਮ, ਜਰਮਨ ਗਣਰਾਜ, ਸਕੈਂਡਨੇਵੀਆ ਦੇਸ਼ਾਂ ਅਤੇ ਬਰਤਾਨੀਆ ਦੇ ਬਹੁਤ ਸਾਰੇ ਉਦਯੋਗਕ ਮਜ਼ਦੂਰ ਸਮੂਹਕ ਕਰਾਰਾਂ ਦੇ ਅੰਤਰਗਤ ਆ ਗਏ ਹਨ। ਸੋਵੀਅਤ ਸੰਘ ਅਤੇ ਪੂਰਬੀ ਯੂਰਪ ਦੇ ਪਰਜਾਤੰਤਰ ਰਾਜਾਂ ਵਿਚ ਹਰੇਕ ਉਦਯੋਗਕ ਸੰਸਥਾ ਵਿਚ ਅਜੇਹੇ ਸਮੂਹਿਕ ਸੌਦੇ ਪਾਏ ਜਾਂਦੇ ਹਨ।

**ਭਾਰਤ ਵਿਚ ਹੜਤਾਲਾਂ ਦਾ ਇਤਿਹਾਸ**—ਪਹਿਲੇ ਮਹਾਂਯੁੱਧ ਤੋਂ ਪਹਿਲਾਂ ਭਾਰਤੀ ਮਜ਼ਦੂਰ ਆਪਣੀਆਂ ਮੰਗਾਂ ਮਨਾਉਣ ਲਈ ਸਿੱਧੇ ਰੂਪ ਵਿਚ ਹੜਤਾਲ ਦੀ ਵਰਤੋਂ ਨਹੀਂ ਕਰਦੇ ਸਨ। ਜਿਸ ਦਾ ਮੂਲ ਕਾਰਨ ਉਨ੍ਹਾਂ ਦੀ ਅਨਪੜ੍ਹਤਾ; ਜੀਵਨ ਪ੍ਰਤੀ ਉਦਾਸੀਨਤਾ ਅਤੇ ਉਨ੍ਹਾਂ ਵਿਚ ਸੰਗਠਨ ਅਤੇ ਲੀਡਰਸ਼ਿਪ ਦੀ ਅਣਹੋਂਦ ਸੀ। ਪਰ ਇਸ ਪਿੱਛੋਂ ਲੋਕ-ਤੰਤਰਿਕ ਵਿਚਾਰਾਂ, ਸੋਵੀਅਤ ਕ੍ਰਾਂਤੀ, ਸਮਾਨਤਾ ਤੇ ਭਾਈਚਾਰੇ ਦੀ ਭਾਵਨਾ, ਸੁਤੰਤਰਤਾ ਸਿਧਾਂਤ ਲਹਿਰ ਅਤੇ ਅੰਤਰ ਰਾਸ਼ਟਰੀ ਮਜ਼ਦੂਰ ਸੰਗਠਨ ਨੇ ਭਾਰਤੀ ਮਜ਼ਦੂਰਾਂ ਵਿਚ ਵੀ ਜਾਗਰਤੀ ਲਿਆਂਦੀ ਜਿਸ ਨਾਲ ਭਾਰਤੀ ਮਜ਼ਦੂਰਾਂ ਨੇ ਵੀ ਸਾਮਰਾਜਵਾਦੀ ਸ਼ਾਸਨ ਵਿਰੁੱਧ, ਕੰਮ ਦੀਆਂ ਹਾਲਤਾਂ, ਕੰਮ ਦੇ ਘੰਟੇ, ਛੁੱਟੀ ਅਤੇ ਨਿਸ਼ਕਾਸ਼ਨ ਆਦਿ ਦੇ ਪ੍ਰਸ਼ਨ ਲੈ ਕੇ ਹੜਤਾਲਾਂ ਕੀਤੀਆਂ।

ਭਾਰਤ ਵਿਚ ਸਭ ਤੋਂ ਪਹਿਲੀ ਹੜਤਾਲ ਬੰਬਈ ਦੀ ਟੈਕਸਟਾਈਲ ਮਿਲ ਵਿਚ ਸੰਨ 1874 ਵਿਚ ਹੋਈ। ਤਿੰਨ ਸਾਲ ਬਾਅਦ ਇੰਪਰੈਸ ਮਿਲਜ਼ ਨਾਗਪੁਰ ਦੇ ਕਾਮਿਆਂ ਨੇ ਮਜ਼ਦੂਰੀ ਵਧਾਣ ਲਈ ਹੜਤਾਲ ਕੀਤੀ। 1860 ਤੋਂ 1882 ਤੱਕ ਬੰਬਈ ਅਤੇ ਮਦਰਾਸ ਵਿਚ ਤਕਰੀਬਨ 25 ਵਾਰੀ ਹੜਤਾਲ ਹੋਈ। ਉਦਯੋਗਾਂ ਦੀ ਗਿਣਤੀ ਵੱਧਣ ਦੇ ਫਲਸਰੂਪ ਬੰਬਈ ਅਤੇ ਮਦਰਾਸ ਵਿਚ 1905 ਤੋਂ 1907 ਤੱਕ ਕਾਫ਼ੀ ਹੜਤਾਲਾਂ ਹੋਈਆਂ। 1905 ਵਿਚ ਕਲਕੱਤੇ ਦੇ ਭਾਰਤੀ ਸਰਕਾਰੀ ਪ੍ਰੈੱਸ ਦੇ ਕਾਮਿਆ ਨੇ ਕੁਝ ਮੰਗਾਂ ਦੀ ਪੂਰਤੀ ਨਾ ਹੋਣ ਤੇ ਹੜਤਾਲ ਕੀਤੀ ਜੋ ਇਕ ਮਹੀਨੇ ਤਕ ਰਹੀ। ਦੋ ਸਾਲ ਪਿੱਛੋਂ ਰੇਲ ਕਰਮਚਾਰੀਆਂ ਨੇ ਹੜਤਾਲ ਕੀਤੀ। 1908 ਵਿਚ ਬੰਬਈ ਦੇ ਟੈਕਸ-ਟਾਈਲ ਮਿਲਾਂ ਦੇ ਮਜ਼ਦੂਰਾਂ ਨੇ ਸ੍ਰੀ ਬਾਲ ਗੰਗਾਧਰ ਤਿਲਕ ਦੇ ਜੇਲ੍ਹ ਭੇਜੇ ਜਾਣ ਦੇ ਰੋਸ ਵਜੋਂ ਹੜਤਾਲ ਕੀਤੀ।

ਪਹਿਲੀ ਲੜਾਈ ਖ਼ਤਮ ਹੋਣ ਦੇ ਬਾਅਦ ਸੰਘਰਸ਼ਾਂ ਨੇ ਜਨਮ ਲਿਆ ਅਤੇ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਵਿਚ ਲਗਭਗ 200 ਹੜਤਾਲਾਂ ਹੋਈਆਂ। 1930-1938 ਦੇ ਵਿਚ ਵੀ ਕਾਫ਼ੀ ਹੜਤਾਲਾਂ ਹੋਈਆਂ, ਪਰ ਇਨ੍ਹਾਂ ਦੀ ਸੰਖਿਆ ਪਿਛਲੇ ਸਾਲਾਂ ਦੇ ਮੁਕਾਬਲੇ ਕਾਫ਼ੀ ਘੱਟ ਸੀ। ਦੂਸਰੇ ਸੰਸਾਰ ਯੁੱਧ ਤੋਂ ਪਹਿਲਾਂ ਮਜ਼ਦੂਰਾਂ ਦੀ ਆਰਥਕ ਦਸ਼ਾ ਤੇ ਕੁਠਾਰਾਘਾਰ ਕੀਤਾ ਗਿਆ ਫ਼ਲਸਰੂਪ ਇਨ੍ਹਾਂ ਦੀ ਦਸ਼ਾ ਹੋਰ ਤਰਸਯੋਗ ਹੋ ਗਈ ਇਸ ਕਰਕੇ ਯੁੱਧ ਤੋਂ ਇਕਦਮ ਬਾਅਦ 1940 ਵਿਚ 322 ਅਤੇ 1942 ਵਿਚ 694 ਹੜਤਾਲਾਂ ਹੋਈਆਂ।

1947 ਵਿਚ ਸੁਤੰਤਰਤਾ ਮਿਲਣ ਤੋਂ ਇਕਦਮ ਬਾਅਦ ਸਰਕਾਰ ਨੇ ਸੰਘਰਸ਼ਾਂ ਨੂੰ ਸ਼ਾਂਤੀ ਪੂਰਵਕ ਸੁਲਝਾਉਣ ਦੇ ਅਨੇਕ ਯਤਨ ਕੀਤੇ ਪਰ ਹਰ ਰੋਜ਼ ਦੀ ਵਧ ਰਹੀ ਮਹਿੰਗਾਈ ਨੇ ਕਰਮਚਾਰੀਆਂ ਤੇ ਕਾਮਿਆਂ ਵਿਚ ਅਸੰਤੋਸ਼ ਦੀ ਜਵਾਲਾ ਜਲਾਈ ਰੱਖੀ। ਫ਼ਲਸਰੂਪ ਕੇਂਦਰੀ ਨੈਸ਼ਨਲ ਪਾਇਲਟਾਂ ਦੀ ਹੜਤਾਲ, ਸਟੇਟ ਬੈਂਕ ਅਤੇ ਹੋਰ ਵਪਾਰਕ ਬੈਂਕਾਂ ਦੇ ਕਰਮਚਾਰੀਆਂ ਦੀ ਹੜਤਾਲ, ਹੈਵੀ ਇਲੈੱਕਟਰੀਕਲਜ਼ ਭੋਪਾਲ ਦੇ ਕਰਮਚਾਰੀਆਂ ਦੀ ਹੜਤਾਲ, ਰੂਰਕੇਲਾ (ਰਾਉਰਕੇਲਾ), ਦੁਰਗਾਪੁਰ, ਭਿਲਾਈ ਅਤੇ ਹਿੰਦੁਸਤਾਨ ਸਟੀਲ ਪਲਾਂਟ ਦੇ ਕਾਮਿਆਂ ਦੀ ਹੜਤਾਲ ਅਤੇ ਹੋਰ ਛੋਟੇ ਵੱਡੇ ਉਦਯੋਗਾਂ ਵਿਚ ਹੜਤਾਲਾਂ ਹੋਈਆਂ ਇਨ੍ਹਾਂ ਨਾਲ ਰਾਸ਼ਟਰੀ ਅਰਥ-ਵਿਵਸਥਾ ਨੂੰ ਹੋਰ ਨੁਕਸਾਨ ਹੋਇਆ।

**ਸਹਾਨੁਭੂਤੀ ਹੜਤਾਲ**—ਕੁਝ ਅਜਿਹੀਆਂ ਹੜਤਾਲਾਂ ਵੀ ਕਦੇ ਕਦੇ ਹੁੰਦੀਆਂ ਹਨ ਜਿਨ੍ਹਾਂ ਨੂੰ ਸਮੂਹਕ ਹੜਤਾਲਾਂ ਕਹਿੰਦੇ ਹਨ। ਇਹ ਉੱਪਰ ਦੱਸੇ ਕਿਸੇ ਕਾਰਨਾਂ ਕਰਕੇ ਨਹੀਂ ਸਗੋਂ ਇਕ ਦੂਸਰੇ ਸੰਗਠਨ ਦੀ ਸਹਾਨੁਭੂਤੀ ਲਈ ਹੁੰਦੀਆਂ ਹਨ। ਇਸ ਪ੍ਰਕਾਰ ਦੀਆਂ ਹੜਤਾਲਾਂ ਨੂੰ ਨਿਯੰਤਰਿਤ ਕਰਨ ਲਈ ਕੋਈ ਵਿਧਾਨਕ ਧਾਰਾ ਨਹੀਂ ਹੈ। ਅੱਜਕਲ੍ਹ ਸਹਾਨੁਭੂਤੀ ਹੜਤਾਲ ਅਤੇ ਦੂਸਰੀਆਂ ਹੜਤਾਲਾਂ ਸਿਰਫ਼ ਮਜ਼ਦੂਰਾਂ ਵਿਚ ਹੀ ਨਹੀਂ ਸਗੋਂ ਕਰਮਚਾਰੀਆਂ ਅਧਿਕਾਰੀਆਂ ਅਤੇ ਖ਼ਾਸ ਕਰਕੇ ਵਿਦਿਆਰਥੀਆਂ ਵਿਚ ਵੀ ਪ੍ਰਚਲਤ ਹਨ।

**ਹੜਤਾਲ ਵਰਕੀ :** ਇਹ ਖਣਿਜ ਪਦਾਰਥਾਂ ਤੋਂ ਪੈਦਾ ਕੀਤੀ ਜਾਂਦੀ ਔਸ਼ਧੀ ਹੈ। ਅਰਬੀ ਭਾਸ਼ਾ ਵਿਚ ਇਸਨੂੰ ਜ਼ਰਨੇਖ ਅਸਗਰ

ਆਖਦੇ ਹਨ । ਹਿੰਦੀ ਵਿਚ ਇਹ ਹੜਤਾਲ ਦੇ ਨਾਂ ਨਾਲ ਪ੍ਰਸਿੱਧ ਹੈ । ਇਸ ਦੇ ਅਬਰਕ ਵਾਂਗ ਵਰਕ ਹੁੰਦੇ ਹਨ ਅਰਥਾਤ ਇਹ ਤਹਿ ਦਰ ਤਹਿ ਹੁੰਦੀ ਹੈ; ਇਸੇ ਕਰਕੇ ਇਸ ਨੂੰ ਹੜਤਾਲ ਵਰਕੀ ਕਿਹਾ ਜਾਂਦਾ ਹੈ । ਇਸ ਦਾ ਰੰਗ ਸੋਨੇ ਵਾਂਗ ਚਮਕਦਾਰ ਪੀਲਾ ਹੁੰਦਾ ਹੈ । ਇਹ ਪੀਲੀ ਮਿੱਟੀ ਵਾਂਗ ਆਪਣੇ ਅੰਦਰ ਦੇ ਗਰਮ ਬੁਖ਼ਾਰਾਤ ਅਤੇ ਸਿੱਲ੍ਹ ਨਾਲ ਗੰਧਕ ਦੀ ਤਰ੍ਹਾਂ ਬਣਦੀ ਹੈ ।

ਇਹ ਖ਼ੂਨ, ਸਫ਼ਰਾ, ਬਲਗ਼ਮ ਆਦਿ ਨੂੰ ਵਿਗਾੜਦੀ ਹੈ । ਇਸ ਨਾਲ ਪੇਟ ਵਿਚ ਦਰਦ ਤੇ ਮਰੋੜ ਪੈਦਾ ਹੁੰਦੇ ਹਨ। ਇਸ ਦੀਆਂ ਸਾਰੀਆਂ ਕਿਸਮਾਂ ਕਬਜ਼ ਪੈਦਾ ਕਰਨ ਵਾਲੀਆਂ ਅਤੇ ਵਾਧੂ ਮਾਸ ਨੂੰ ਖਾਣ ਵਾਲੀਆਂ ਹਨ । ਇਸ ਨੂੰ ਕਈ ਤਰੀਕਿਆਂ ਨਾਲ ਕੁਸ਼ਤਾ ਕਰਕੇ ਜੋੜ ਦੇ ਰੋਗਾਂ, ਗੀਹ ਦੇ ਰੋਗਾਂ ਅਤੇ ਆਤਸ਼ਕ ਤੇ ਹੋਰ ਜਿਨਸੀ ਰੋਗਾਂ ਵਿਚ ਪ੍ਰਯੋਗ ਕਰਨਾ ਬਹੁਤ ਹੀ ਲਾਭਕਾਰੀ ਹੁੰਦਾ ਹੈ । ਅੰਤੜੀਆਂ ਵਿਚ ਖਾਰਸ਼ ਪੈਦਾ ਕਰਦਾ ਹੈ ਅਤੇ ਪੇਟ ਦੇ ਕੀੜਿਆਂ ਨੂੰ ਮਾਰ ਕੇ ਬਾਹਰ ਕੱਢਣ ਵਿਚ ਸਹਾਈ ਹੁੰਦੀ ਹੈ । ਇਸ ਦਾ ਕੁਸ਼ਤਾ ਸਾਰੇ ਕਾਰਜਾਂ ਵਿਚ ਤਾਕਤ ਬਖਸ਼ ਹੈ । ਗੁਲਾਬ ਦੇ ਤੇਲ ਨਾਲ ਵਰਤਣ ਨਾਲ ਬਵਾਸੀਰ ਅਤੇ ਨੱਕ ਦੇ ਜ਼ਖਮਾਂ ਨੂੰ ਲਾਭ ਪਹੁੰਚਦਾ ਹੈ । ਥੋੜ੍ਹੀ ਮਾਤਰਾ ਵਿਚ ਹੋਰ ਦਵਾਈਆਂ ਨਾਲ ਦੇਣ ਤੇ ਫ਼ੇਫੜੇ ਦੇ ਰੋਗਾਂ ਲਈ ਲਾਭਦਾਇਕ ਹੈ । ਇਹ ਚਮੜੀ ਦੇ ਰੋਗਾਂ ਲਈ ਵੀ ਗੁਣਕਾਰੀ ਹੈ । ਬਾਲਖੋਰਾ ਬਿਸੂਰ ਸਿਰ ਅਤੇ ਜੂੰਆਂ ਨੂੰ ਦੂਰ ਕਰਨ ਲਈ ਸਰੋਂ ਦੇ ਸਾਦਾ ਤੇਲ ਵਿਚ ਹੋਰ ਦਵਾਈਆਂ ਨਾਲ ਮਿਲਾ ਕੇ ਇਸ ਦਾ ਖ਼ਾਰਜੀ ਇਸਤੇਮਾਲ ਬਹੁਤ ਜਲਦੀ ਅਸਰ ਕਰਦਾ ਹੈ ।

ਹ. ਪੁ.—ਤਸ਼ਹਰਿ-ਉਲ-ਅਦਵੀਆ, ਮਖਜ਼ਨ-ਉਲ-ਅਦਵਈਆ; ਬੁਸਤਾਨ ਆਲ-ਮਫਰਦਾਤ.

—ਦਿਆ ਸਿੰਘ ਸੰਧੂ

**ਹਾਉਸਮਾਲੇਰੀ** : ਇਹ ਇਕ ਜਰਮਨ ਸ਼ਬਦ ਹੈ ਜਿਸ ਦਾ ਅਰਥ ਘਰ ਵਿਚ ਚਿੱਤਰਕਾਰੀ ਕਰਨਾ ਹੈ । ਇਸ ਪ੍ਰਕ੍ਰਿਆ ਵਿਚ ਮਿੱਟੀ ਦੇ ਸਫ਼ੈਦ ਭਾਂਡਿਆਂ ਨੂੰ ਕਾਰਖ਼ਾਨੇ ਤੋਂ ਘਰ ਲਿਆ ਕੇ ਉਨ੍ਹਾਂ ਤੇ ਨੱਕਾਸ਼ੀ ਕੀਤੀ ਜਾਂਦੀ ਹੈ । ਇਸ ਤਰ੍ਹਾਂ ਦੀ ਨੱਕਾਸ਼ੀ ਕਰਨ ਵਾਲੇ ਵਧੇਰੇ ਕਾਰੀ-ਗਰ ਜਰਮਨੀ ਜਾਂ ਬੋਹੀਮੀਆਂ ਦੇ ਹੁੰਦੇ ਸਨ ।



ਹਾਉਸਮਾਲੇਰੀ

ਅਜਿਹੀ ਚਿੱਤਰਕਾਰੀ 17ਵੀਂ ਸਦੀ ਵਿਚ ਸ਼ੁਰੂ ਹੋਈ ਅਤੇ 18ਵੀਂ ਸਦੀ ਤਕ ਇਹ ਆਮ ਪ੍ਰਚਲਤ ਹੋ ਗਈ । ਇਹ ਨੱਕਾਸ਼ੀ ਫ਼ਰਾਂਸ ਅਤੇ ਇਟਲੀ ਦੀ ਨੱਕਾਸ਼ੀ ਤੋਂ ਵੀ ਵਧੀਆ ਸੀ । ਇਸ ਚਿੱਤਰਕਾਰੀ ਦਾ ਸੱਭ ਤੋਂ ਵਧੀਆ ਕੰਮ 18ਵੀਂ ਸਦੀ ਵਿਚ ਮਾਈਸੈੱਨ ਅਤੇ ਵੀਆਨਾ ਦੇ ਚੀਨੀ-ਮਿੱਟੀ ਦੇ ਭਾਂਡਿਆਂ ਤੇ ਹੋਇਆ ।

ਹ. ਪੁ.—ਐਨ. ਬ੍ਰਿ. ਮਾ. 4 : 952.

**ਹਾਉਸਾ :** ਇਹ ਪੱਛਮੀ ਅਫ਼ਰੀਕਾ ਦੇ ਸਭ ਤੋਂ ਉੱਨਤ ਲੋਕ ਹਨ, ਜੋ ਕਿ ਨਾਈਜਰ ਦਰਿਆ ਤੋਂ ਕੇ ਚਾਡ ਝੀਲ ਤੱਕ ਦੇ ਇਲਾਕੇ ਅਤੇ ਉੱਤਰੀ ਨਾਈਜੀਰੀਆ ਵਿਚ ਵਸੇ ਹੋਏ ਹਨ । ਕੁੱਝ ਪੱਛਮੀ ਸੁਡਾਨ ਦੇ ਕਈ ਹਿੱਸਿਆਂ ਵਿਚ ਵਸੇ ਹੋਏ ਹਨ । ਸਿਰਫ ਨਾਈਜੀਰੀਆ ਵਿਚ ਹੀ ਇਨ੍ਹਾਂ ਦੀ ਗਿਣਤੀ 50 ਲੱਖ ਤੋਂ ਵੱਧ ਹੈ । ਸੰਨ 1961 ਵਿਚ ਇਨ੍ਹਾਂ ਦੀ ਗਿਣਤੀ ਲਗਭਗ 9,000,000 ਸੀ । ਇਹ ਉਚੇਰੀ ਹਬਸ਼ੀ ਨਸਲ ਦੇ ਹਨ ਅਤੇ ਇਨ੍ਹਾਂ ਦੇ ਖ਼ੂਨ ਵਿਚ ਅਰਬੀ ਅਤੇ ਫ਼ੂਲਾਨੀ ਰਲਾ ਹੈ । ਇਨ੍ਹਾਂ ਦੀ ਚਮੜੀ ਬਹੁਤ ਕਾਲੀ ਹੁੰਦੀ ਹੈ ਪਰ ਬਹੁਤੇ ਹਬਸ਼ੀਆਂ ਨਾਲੋਂ ਨੱਕ ਅਤੇ ਬੁਲ੍ਹ ਪਤਲੇ ਅਤੇ ਵਾਲ ਘੱਟ ਘੁੰਘਰਾਲੇ ਹੁੰਦੇ ਹਨ । ਇਹ ਮੁਸਲਮਾਨ ਹਨ, ਪਰ ਇਨ੍ਹਾਂ ਵਿਚ ਕਈ ਜਾਂਗਲੀ ਰਿਵਾਜ ਅਜੇ ਤੱਕ ਪ੍ਰਚਲਤ ਹਨ । ਇਹ ਜਾਦੂ-ਟੂਣੇ ਨੂੰ ਮੰਨਦੇ ਹਨ ।

ਇਨ੍ਹਾਂ ਦੀ ਭਾਸ਼ਾ, ਹਾਉਸਾ ਹਾਮੀ ਗਰੁੱਪ ਵਿਚੋਂ ਹੈ । ਇਸ ਦੇ ਕਈ ਸ਼ਬਦ ਅਰਬੀ ਅਤੇ ਸਾਮੀ ਸਮੂਹ ਨਾਲ ਸਬੰਧਤ ਹਨ । ਇਸ ਨਾਲ ਇਸ ਪੁਰਾਣੀ ਰਵਾਇਤ ਦੀ ਪੁਸ਼ਟੀ ਹੁੰਦੀ ਹੈ ਕਿ ਇਸ ਨਸਲ ਦਾ ਜਨਮ ਮੱਕੇ ਤੋਂ ਪਰ੍ਹੇ ਕਿਤੇ ਪੂਰਬ ਵੱਲ ਹੋਇਆ ਸੀ ਅਤੇ ਹਜ਼ਰਤ ਮੁਹੰਮਦ ਦੀ ਮੌਤ ਤੋਂ ਪਿਛੋਂ ਇਹ ਲੋਕ ਹਿਜਰਤ ਕਰਕੇ ਪੱਛਮ ਵੱਲ ਚਲੇ ਗਏ ਅਤੇ ਆਪਣੇ ਨਾਲ ਉੱਚੇ ਦਰਜੇ ਦਾ ਇਸਲਾਮੀ ਸੱਭਿਆ-ਚਾਰ ਲਿਆਏ । ਹਾਉਸਾ ਭਾਸ਼ਾ ਕਾਫ਼ੀ ਲੰਬੇ ਚੌੜੇ ਇਲਾਕੇ ਦੀ ਸਾਂਝੀ ਭਾਸ਼ਾ ਬਣ ਗਈ ਹੈ ਅਤੇ ਇਨ੍ਹਾਂ ਲੋਕਾਂ ਨੇ ਵੀ ਆਪ ਹੀ ਅਰਬੀ ਅੱਖਰਾਂ ਵਿਚ ਕੁਝ ਵਾਧਾ ਘਾਟਾ ਕਰਕੇ ਇਸ ਦੀ ਲਿੱਪੀ ਵੀ ਬਣਾ ਲਈ ਹੈ । ਇਸ ਭਾਸ਼ਾ ਵਿਚ ਥੋੜ੍ਹਾ ਸਾਹਿਤ ਵੀ ਮੌਜੂਦ ਹੈ । ਹਾਉਸਾ ਬਹੁਤ ਹੀ ਮਿਹਨਤੀ ਲੋਕ ਹਨ । ਇਹ ਨਿਪੁੰਨ ਕਿਸਾਨ ਅਤੇ ਵਧੀਆ ਚਮੜੇ ਦਾ ਕੰਮ ਕਰਦੇ ਹਨ । ਇਹ ਚਰ੍ਹੀ, ਮੱਕੀ, ਬਾਜਰਾ ਅਤੇ ਹੋਰ ਫਸਲਾਂ ਬੀਜਦੇ ਹਨ । ਮੱਧ ਕਾਲ ਵਿਚ ਇਨ੍ਹਾਂ ਦੀ ਸਭਿਅਤਾ ਸਿਖਰਾਂ ਤੇ ਪਹੁੰਚ ਚੁੱਕੀ ਸੀ । ਇਹ ਬਹੁਤ ਪੁਰਾਣੇ ਸਮਿਆਂ ਤੋਂ ਲੋਹਾ, ਟਿਨ, ਚਾਂਦੀ, ਸ਼ੀਸ਼ਾ ਅਤੇ ਲੂਣ ਖਾਣਾਂ ਵਿਚੋਂ ਕੱਢਦੇ ਆਏ ਹਨ । ਇਨ੍ਹਾਂ ਨੇ ਕਈ ਕਾਰਖ਼ਾਨੇ ਲਾਏ ਹੋਏ ਹਨ, ਜਿਵੇਂ ਕਿ ਸੂਤ ਕੱਤਣਾ, ਕੱਪੜਾ ਬੁਣਨਾ, ਰੰਗਾਈ, ਕੱਚ ਅਤੇ ਚਮੜੇ ਦੀਆਂ ਚੀਜ਼ਾਂ ਬਣਾਉਣੀਆਂ । ਕਾਨੋ, ਜ਼ਾਰੀਆ, ਸੋਕੋਟੋ ਅਤੇ ਕਾਟਸੀਨਾ ਇਨ੍ਹਾਂ ਦੇ ਵੱਡੇ ਵੱਡੇ ਸ਼ਹਿਰ ਹਨ ਜੋ ਕੱਚੀਆਂ ਕੰਧਾਂ ਨਾਲ ਘਿਰੇ ਹੋਏ ਹਨ । ਇਹ ਲੋਕ ਮੱਕੀ ਖਾਕੇ ਗੁਜ਼ਾਰਾ ਕਰਦੇ ਹਨ ।

ਸੰਨ 1804 ਦੇ ਜਹਾਦ ਪਿੱਛੋਂ ਹਾਉਸਾ ਲੋਕ ਫ਼ੂਲਾਨੀਆਂ ਦੇ ਅਧੀਨ ਹੋ ਗਏ । ਫ਼ੂਲਾਨੀਆਂ ਨੇ ਇਥੇ ਕਈ ਵੱਖ ਵੱਖ ਰਾਜ ਕਾਇਮ ਕੀਤੇ, ਜਿਨ੍ਹਾਂ ਵਿਚ ਬਹੁਤ ਵਸੋਂ ਹਾਉਸਾ ਲੋਕਾਂ ਦੀ ਸੀ । ਇਨ੍ਹਾਂ ਵਿਚੋਂ ਸੋਕੋਟੋ, ਕਾਨੋ, ਜ਼ੀਰੀਆ ਅਤੇ ਕਾਟਸੀਨਾ ਦੇ ਰਾਜ ਬਹੁਤ ਮਸ਼ਹੂਰ ਸਨ । ਸੋਕੋਟੋ ਦਾ ਬਾਦਸ਼ਾਹ ਸਾਰੇ ਸਾਮਰਾਜ ਦਾ ਸ਼ਹਿਨਸ਼ਾਹ ਹੁੰਦਾ ਸੀ । ਇਨ੍ਹਾਂ ਬਾਦਸ਼ਾਹਾਂ ਨੂੰ ਅੱਜਕਲ੍ਹ ਅਮੀਰ ਕਿਹਾ ਜਾਂਦਾ ਹੈ । ਹਾਉਸਾ ਲੋਕ ਆਪਣੇ ਅਮੀਰਾਂ ਦੇ ਬਹੁਤ ਵਫ਼ਾਦਾਰ ਹੁੰਦੇ ਹਨ, ਦੱਖਣੀ ਕਬੀਲਿਆਂ ਨਾਲ ਸਖ਼ਤ ਨਫ਼ਰਤ ਕਰਦੇ ਹਨ ਅਤੇ ਪੱਛਮੀ ਅਫ਼ਰੀਕਾ ਦੇ ਸਭ ਤੋਂ ਵਧੀਆ ਫ਼ੌਜੀ ਸਾਬਤ ਹੋਏ ਹਨ ।

ਜਨਵਰੀ, 1961 ਤੋਂ ਨਾਈਜੀਰੀਆ ਆਜ਼ਾਦ ਹੋ ਗਿਆ ਪਰ ਹਾਉਸਾ ਲੋਕਾਂ ਦੀ ਦੁਸ਼ਮਣੀ ਨੇ 1966 ਈ. ਵਿਚ 30 ਹਜ਼ਾਰ ਇਬੋਆਂ ਨੂੰ, ਜੋ ਉੱਤਰੀ ਨਾਈਜੀਰੀਆ ਵਿਚ ਆ ਵੱਸੇ ਸਨ, ਕਤਲ ਕਰ ਦਿੱਤਾ । ਸੰਨ 1967 ਵਿਚ ਪੂਰਬੀ ਨਾਈਜੀਰੀਆ ਦੇ ਇਬੋਆਂ ਨੇ ਨਾਈਜੀਰੀਆ ਤੋਂ ਅੱਡ ਰਾਜ ਕਾਇਮ ਕਰਕੇ ਆਪਣੇ ਦੇਸ਼ ਦਾ ਨਾਂ ਬੀਆਫਰਾ ਰੱਖ ਲਿਆ ਹੈ ਅਤੇ ਹਾਉਸਾ ਅਤੇ ਇਬੋਆਂ ਵਿਚ ਖ਼ਾਨਾਜੰਗੀ ਛਿੜ ਗਈ ।

ਹਾਉਸਾ ਲੋਕ ਪੁੱਜ ਕੇ ਦਾਨੀ, ਨਰਮ ਦਿਲ ਅਤੇ ਪ੍ਰਾਹੁਣਚਾਰੀ ਸੁਭਾਅ ਵਾਲੇ ਹਨ। ਰੋਟੀ ਖਾਣ ਵੇਲੇ ਉਹ ਪਹਿਲੀ ਬੁਰਕੀ ਧਰਤੀ ਤੇ ਦਾਨ ਵਜੋਂ ਸੁਟ ਦਿੰਦੇ ਹਨ। ਬਾਹਰੋਂ ਆਏ ਮੁਸਾਫ਼ਰਾਂ ਨੂੰ ਰੋਟੀਆਂ ਵਰਤਾਈਆਂ ਜਾਂਦੀਆਂ ਹਨ। ਵੱਡੇ ਵੱਡੇ ਸ਼ਹਿਰ ਦੇ ਰੱਜੇ ਪੁੱਜੇ ਹਾਉਸਾ ਹਰ ਰੋਜ਼ ਦੁੱਧ ਅਤੇ ਚਾਉਲ ਗ਼ਰੀਬਾਂ ਵਿਚ ਵੰਡਦੇ ਹਨ।

ਅਫਰੀਕਾ ਵਿਚ ਘੋੜਾ ਹਾਉਸ ਲੋਕਾਂ ਨਾਲ ਹੀ ਆਇਆ ਸੀ।

ਹ. ਪੁ.—ਐਨ. ਬ੍ਰਿ. 11 : 163; ਐਨ. ਅਮੈ. 13 : 760;
ਕੋਲ. ਐਨ. 1 : 188

**ਹਾਉਕ, ਜੋਹਾਨੇਜ਼ ਕਾਰਸਟਨ** : ਡੈਨਮਾਰਕ ਦੇ ਇਸ ਕਵੀ, ਨਾਟਕਕਾਰ ਤੇ ਨਾਵਲਕਾਰ ਦਾ ਜਨਮ 12 ਮਈ, 1790 ਨੂੰ ਨਾਰਵੇ ਵਿਚ ਫਰੈਡਰਿਕਸ਼ਲਡ ਵਿਖੇ ਹੋਇਆ। ਵਿਦਿਆਰਥੀ ਜੀਵਨ ਵਿਚ ਇਹ ਰੁਮਾਂਟਿਕ ਵਿਚਾਰਧਾਰਾ ਤੋਂ ਪ੍ਰਭਾਵਿਤ ਹੋਇਆ, ਪਰ ਮੁੱਢਲੇ ਜੀਵਨ ਵਿਚ ਸਾਹਿਤਕ ਖੇਤਰ ਵਿਚ ਸਫਲ ਨਾ ਹੋਣ ਕਾਰਨ ਇਸ ਨੇ ਪ੍ਰਾਕ੍ਰਿਤਕ-ਵਿਗਿਆਨ ਵਿਸ਼ੇਸ਼ ਕਰਕੇ ਜੀਵ-ਵਿਗਿਆਨ ਵੱਲ ਧਿਆਨ ਦੇਣਾ ਸ਼ੁਰੂ ਕੀਤਾ। ਸੰਨ 1821 ਵਿਚ ਇਸਨੇ ਡਾਕਟਰ ਦੀ ਡਿਗਰੀ ਪ੍ਰਾਪਤ ਕੀਤੀ ਤੇ ਫਿਰ ਪੈਰਿਸ ਤੇ ਇਟਲੀ ਵਿਖੇ ਅਧਿਐਨ ਕੀਤਾ। 1825 ਵਿਚ ਇਸਦਾ ਪੈਰ ਵੱਢਿਆ ਗਿਆ ਅਤੇ ਕੁਝ ਚਿਰ ਮਗਰੋਂ ਇਸ ਨੇ ਖ਼ੁਦਕਸ਼ੀ ਦੀ ਅਸਫਲ ਕੋਸ਼ਿਸ਼ ਕੀਤੀ। ਉਪਰੋਕਤ ਘਟਨਾ ਤੋਂ ਬਾਅਦ ਇਸਨੇ ਲਿਖਣਾ ਸ਼ੁਰੂ ਕੀਤਾ ਤੇ ਕਈ ਕਾਮਯਾਬ ਪੁਸਤਕਾਂ ਲਿਖੀਆਂ। 1846-48 ਦੌਰਾਨ ਇਹ ਕੀਲ ਵਿਖੇ ਸਕੈਂਡੇਨੇਵੀਆਈ ਸਾਹਿਤ ਦਾ ਪ੍ਰੋਫ਼ੈਸਰ ਅਤੇ 1851 ਤੋਂ ਆਪਣੀ ਮੌਤ (4 ਮਾਰਚ, 1872) ਤਕ ਕੋਪਨਹੇਗੇਨ ਵਿਖੇ ਸੌਂਦਰਯਸ਼ਾਸਤਰ ਦਾ ਪ੍ਰੋਫ਼ੈਸਰ ਲੱਗਾ ਰਿਹਾ।

ਇਸਨੇ ਨਾਟਕਕਾਰ ਵਜੋਂ ਵਧੇਰੇ ਕਰਕੇ ਇਤਿਹਾਸਕ ਦੁਖਾਂਤ ਹੀ ਲਿਖੇ ਜਿਨ੍ਹਾਂ ਦੇ ਨਾਇਕ ਬੈਜਾਜ਼ੈਟ, ਟਾਈਬੀਰੀਅਸ, ਸਵੈਂਡ ਗ੍ਰਾਥੇ ਅਤੇ ਮਾਰਸਕ ਸਟਿਗ ਆਦਿ ਹਨ। ਇਸਨੇ ਇਤਿਹਾਸਕ ਨਾਵਲ ਵੀ ਲਿਖੇ ਪਰ ਇਸਦੀ ਪ੍ਰਸਿੱਧੀ ਦਾ ਆਧਾਰ ਇਸਦੇ ਸੰਬੋਧੀ-ਗੀਤਾਂ ਕਰਕੇ ਹੈ। ਇਸ ਦੀ ਸਰਬ ਪ੍ਰਸਿੱਧ ਕਾਵਿ-ਪੁਸਤਕ ਬੋਲੇ 'Valdemar Atterdag' (1861) ਹੈ। ਇਸਦੀਆਂ ਰਚਨਾਵਾਂ ਵਿਚ ਉੱਚੀ ਨੈਤਿਕਤਾ ਅਤੇ ਦੁਖਾਂਤਕ ਫ਼ਿਲਾਸਫ਼ੀ ਦੀ ਵਿਆਖਿਆ ਮਿਲਦੀ ਹੈ।

ਹ. ਪੁ.—ਐਨ. ਬ੍ਰਿ.

**ਹਾਉਫ਼, ਵਿਲਹੈਲਮ** : ਜਰਮਨੀ ਦੇ ਇਸ ਕਵੀ ਅਤੇ ਨਾਵਲਕਾਰ ਦਾ ਜਨਮ 29 ਨਵੰਬਰ, 1802 ਨੂੰ ਸਟਟਗਾਰਟ ਵਿਖੇ ਹੋਇਆ। ਇਹ ਆਪਣੀਆਂ ਪਰੀ-ਕਥਾਵਾਂ ਕਾਰਨ ਪ੍ਰਸਿੱਧ ਹੈ। ਸਿਖਿਆ ਪ੍ਰਾਪਤ ਕਰਨ ਤੋਂ ਬਾਅਦ ਇਸ ਨੇ ਅਧਿਆਪਕ ਵਜੋਂ ਕੰਮ ਕੀਤਾ ਅਤੇ ਜਨਵਰੀ, 1827 ਵਿਚ ਇਕ ਪੱਤਰ ਦਾ ਸੰਪਾਦਕ ਬਣਿਆ। ਹੌਫ਼ਮਾਨ ਦਾ ਇਸ ਉੱਤੇ ਬਹੁਤ ਪ੍ਰਭਾਵ ਸੀ। ਇਸ ਦੀਆਂ ਕੁਝ ਪਰੀ-ਕਥਾਵਾਂ ਵੀ ਛਪੀਆਂ।

25 ਸਾਲਾਂ ਦੇ ਛੋਟੇ ਜਿਹੇ ਜੀਵਨ ਕਾਲ ਦੌਰਾਨ ਇਸ ਨੇ 36 ਰਚਨਾਵਾਂ ਸਾਹਿਤ ਨੂੰ ਪ੍ਰਦਾਨ ਕੀਤੀਆਂ।

18 ਨਵੰਬਰ 1827 ਨੂੰ ਸਟਟਗਾਰਟ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ.

**ਹਾਉਜ਼ਰ ਕਾਸਪਰ** : ਹਾਉਜ਼ਰ ਕਾਸਪਰ ਜਰਮਨੀ ਦਾ ਇਕ ਯਤੀਮ ਲੜਕਾ ਸੀ, ਜਿਸ ਦੇ ਬਾਰੇ 19ਵੀਂ ਸਦੀ ਵਿਚ ਬਹੁਤ ਸਾਰੀਆਂ ਭੇਦ ਭਰੀਆਂ ਕਹਾਣੀਆਂ ਚੱਲੀਆਂ। ਇਸ ਨੇ 26 ਮਈ, 1828 ਨੂੰ ਨੂਰਨਬੈਰਕ ਵਿਖੇ ਸਰਕਾਰੀ ਅਧਿਕਾਰੀਆਂ ਦੇ ਸਾਹਮਣੇ ਪੇਸ਼ ਕੀਤਾ ਗਿਆ। ਇਸ ਦੇ ਹੱਥ ਵਿਚ ਇਕ ਪੱਤਰ ਸੀ ਜਿਸ ਵਿਚ ਲਿਖਿਆ ਸੀ ਕਿ ਇਸ ਨੂੰ ਈਸਾਈ ਧਰਮ ਅਨੁਸਾਰ ਸਿੱਖਿਆ ਦਿੱਤੀ ਜਾਵੇ ਅਤੇ ਇਸ ਨੂੰ ਸਖ਼ਤ ਕੈਦ ਵਿਚ ਰਖਿਆ ਜਾਵੇ। ਇਸ ਪੱਤਰ ਵਿਚ ਇਸ ਦੀ ਜਨਮ ਮਿਤੀ 7 ਅਕਤੂਬਰ, 1812 ਲਿਖੀ ਸੀ। ਇਸ ਪੱਤਰ ਦੇ ਨਾਲ ਹੀ ਉਸ ਦੀ ਮਾਂ ਦੁਆਰਾ ਲਿਖਿਆ ਇਕ ਹੋਰ ਪੱਤਰ ਸੀ, ਜਿਸ ਵਿਚ ਲਿਖਿਆ ਸੀ ਕਿ ਇਸ ਦੀ ਜਨਮ ਮਿਤੀ 30 ਅਪ੍ਰੈਲ, 1812 ਹੈ ਅਤੇ ਇਹ ਇਕ ਸਵਰਗਵਾਸੀ ਬਹਾਦਰ ਸਿਪਾਹੀ ਦਾ ਪੁੱਤਰ ਹੈ। ਇਸ ਨੂੰ ਪਹਿਲਾਂ ਇਕ ਅਵਾਰਾ ਮੁੰਡਾ ਸਮਝ ਕੇ ਗ੍ਰਿਫ਼ਤਾਰ ਕਰ ਲਿਆ ਪਰ ਮਗਰੋਂ ਵਿਦਿਆ ਸ਼ਾਸਤਰੀ ਜਾਰਜ ਡੌਮਰ ਨੂੰ ਇਸ ਦੀ ਦੇਖ-ਰੇਖ ਸੰਭਾਲੀ ਗਈ। 17 ਅਕਤੂਬਰ, 1829 ਨੂੰ ਇਕ ਅਣਪਛਾਣੇ ਆਦਮੀ ਨੇ ਇਸ ਨੂੰ ਜ਼ਖ਼ਮੀ ਕਰ ਦਿੱਤਾ। ਇਸ ਮਗਰੋਂ ਇਹ ਆਨਸਬਾਕ ਵਿਖੇ ਕਲਰਕ ਲੱਗ ਗਿਆ। ਇਥੇ ਕਿਸੇ ਪਰਦੇਸੀ ਨੇ 17 ਦਸੰਬਰ, 1833 ਨੂੰ ਇਸਨੂੰ ਜ਼ਖਮੀ ਕਰ ਦਿੱਤਾ ਅਤੇ ਇਹ ਮਰ ਗਿਆ।

ਇਸ ਦੇ ਦਿਮਾਗ ਦਾ ਤੀਬਰ ਵਿਕਾਸ ਦਿਲਚਸਪੀ ਦਾ ਵਿਸ਼ਾ ਰਿਹਾ ਹੈ ਅਤੇ ਜੈਕੋਬ ਵਾਸਰਮਾਨ ਨੇ ਇਸਦੇ ਜੀਵਨ ਦੀ ਕਹਾਣੀ ਇਕ ਨਾਵਲ 'ਕਾਸਪਰ ਹਾਉਜ਼ਰ' ਵਿਚ ਲਿਖੀ ਹੈ।

ਹ. ਪੁ.—ਐਨ. ਬ੍ਰਿ. 11 : 161; ਨਿ. ਯੂ. ਐਨ. 8 : 4108;
ਐਨ. ਅਮੈ. 13 : 760

**ਹਾਇਰੋਗਲਿਫ਼ੀ ਲਿਪੀਆਂ** : ਯੂਨਾਨੀਆਂ ਦੁਆਰਾ ਇਹ ਨਾਂ ਪਰਾਤਨ ਮਿਸਰੀ ਲਿਪੀ ਦੀਆਂ ਉਨ੍ਹਾਂ ਬਹੁਤ ਹੀ ਪੁਰਾਣੀਆਂ ਤਿੰਨ ਕਿਸਮਾਂ—ਹਾਇਰੋਗਲਿਫ਼ਿਕ, ਹਾਇਰੈਟਿਕ ਅਤੇ ਡਿਮੋਟਿਕ ਨੂੰ ਦਿਤਾ ਗਿਆ ਸੀ, ਜੋ ਉਨ੍ਹਾਂ ਵੇਲੇ ਪ੍ਰਚਲਤ ਸਨ। ਲਿਖਣ ਢੰਗ ਅਜਿਹੀ ਕਿਸਮ ਦਾ ਸੀ ਜਿਸ ਵਿਚ ਸਾਰੀ ਲਿਖਤ ਪੁਰਸ਼ਾਂ, ਜਾਨਵਰਾਂ ਅਤੇ ਹਰ ਪ੍ਰਕਾਰ ਦੀਆਂ ਵਸਤਾਂ ਦੀ ਸ਼ਕਲ ਵਿਚ ਹੁੰਦੀ ਸੀ। ਇਸ ਲਿਪੀ ਵਿਚਲੀ ਲਿਖਤ ਸਾਧਾਰਨ ਸਤਰਾਂ, ਜਿਵੇਂ ਕਿ ਇਹ ਅੱਜ ਲਿਖੀਆਂ ਜਾਂਦੀਆਂ ਹਨ, ਦੀ ਸ਼ਕਲ ਵਿਚ ਹੁੰਦੀ ਸੀ। ਇਹ ਲਿਪੀ ਜਾਂ ਤਾਂ ਮੰਦਰਾਂ ਦੀਆਂ ਦੀਵਾਰਾਂ ਉਪਰ ਨੱਕਾਸ਼ੀ ਦੀ ਸ਼ਕਲ ਵਿਚ ਜਾਂ ਇਹ ਉਭਰਵੀਂ ਸ਼ਕਲ ਵਿਚ ਵਰਤੀ ਮਿਲਦੀ ਸੀ। ਇਸ ਦੀ ਵਰਤੋਂ ਮੰਦਰਾਂ ਵਿਚ ਲਿਖੇ ਜਾਣ ਵਾਲੇ ਸ਼ਾਹੀ ਹੁਕਮਾਂ ਲਈ ਅਤੇ ਕਈ ਹੋਰ ਮੰਤਵਾਂ ਲਈ ਵੀ ਕੀਤੀ ਜਾਂਦੀ ਸੀ। ਮਿਸਰੀ ਇਸ ਲਿਪੀ ਨੂੰ ਧਾਰਮਿਕ ਮੰਨਦੇ ਸਨ। ਪੁਰਾਤਨ ਮਿਸਰੀ ਲਿਪੀ ਦੀ ਡਿਮੋਟਿਕ ਕਿਸਮ ਉਹ ਸੀ ਜਿਸਦੀ ਵਰਤੋਂ ਮਿਸਰੀ ਲੋਕ ਬਾਅਦ ਦੇ ਸਮੇਂ ਵਿਚ ਵਪਾਰਕ ਦਸਤਾਵੇਜ਼ਾਂ, ਲੇਖਿਆਂ ਆਦਿ ਲਈ ਕਰਦੇ ਰਹੇ। ਇਸ ਲਿਪੀ ਦੀ ਹਾਇਰੈਟਿਕ ਕਿਸਮ ਉਹ ਸੀ ਜਿਸਨੂੰ ਸਕੰਦਰੀਆ ਦੇ ਕਲੀਮੈਂਟ ਨੇ 'ਪਾਦਰੀਆਂ ਦੇ ਸ਼ਬਦ' ਕਿਹਾ ਹੈ। ਇਹ ਹਾਇਰੋਗਲਿਫ਼ੀ ਕਿਸਮ ਦਾ ਸੰਖੇਪ ਰੂਪ ਹੈ, ਜੋ ਕਾਨੇ ਦੀ ਕਲਮ ਨਾਲ ਪਪਾਇਰਸ (Papyrus) ਦੇ ਡੰਡਲਾਂ ਨਾਲ ਬਣੇ ਹੋਏ ਕਾਗਜ਼ਾਂ ਉਪਰ ਲਿਖੀ ਜਾਂਦੀ ਸੀ, ਅਤੇ ਜਿਸ ਦੀ ਵਰਤੋਂ ਯੂਨਾਨੀ-ਰੋਮਨ ਸਮੇਂ ਵਿਚ ਧਾਰਮਿਕ ਲਿਖਤਾਂ ਦੇ ਸਬੰਧ ਵਿਚ ਕੀਤੀ ਜਾਂਦੀ ਸੀ।

ਹਾਇਰੋਗਲਿਫ਼ੀ ਲਿਪੀ ਭਾਵੇਂ ਕਿਸੇ ਵੀ ਕਿਸਮ ਦੀ ਸੀ, ਇਹ ਚਿਤ੍ਰਾਂ ਦੇ ਰੂਪ ਵਿਚ ਹੀ ਸੀ। ਇਸ ਦਾ ਆਰੰਭ ਲਗਭਗ 3000 ਈ. ਪੂ. ਤੋਂ ਹੋਇਆ ਮੰਨਿਆ ਜਾਂਦਾ ਹੈ। ਸ਼ੁਰੂ ਵਿਚ ਹਾਇਰੋਗਲਿਫ਼ਿਕ ਜਾਂ ਹਾਇਰੈਟਿਕ ਕਿਸਮਾਂ ਨੂੰ ਪਵਿੱਤਰ ਖ਼ਿਆਲ ਨਹੀਂ ਕੀਤਾ ਜਾਂਦਾ ਸੀ। ਇਨ੍ਹਾਂ ਦੋਹਾਂ ਨੂੰ ਧਾਰਮਿਕ ਅਤੇ ਧਰਮ ਨਿਰਪੇਖ ਮੰਤਵਾਂ ਲਈ ਵਰਤ ਲਿਆ ਜਾਂਦਾ ਸੀ। ਦੋਹਾਂ ਵਿਚਕਾਰ ਅਸਲ ਅੰਤਰ ਇਹ ਸੀ ਕਿ ਪਹਿਲੀ ਯਾਦਗਾਰਾਂ ਉਪਰ ਲਿਖੀ ਜਾਂਦੀ ਸੀ ਜਦੋਂ ਕਿ ਦੂਜੀ ਕਿਸਮ ਸਾਹਿਤਕ ਅਤੇ ਵਪਾਰਕ ਮੰਤਵਾਂ ਲਈ ਵਰਤੀ ਜਾਂਦੀ ਸੀ।

ਹਾਇਰੋਗਲਿਫ਼ੀ ਲਿਪੀ ਹੌਲੀ ਹੌਲੀ ਚਿਤ੍ਰਾਤਮਕ ਸ਼ਕਲ ਤੋਂ ਉਸ ਸਮੇਂ ਵੱਖਰੀ ਸ਼ਕਲ ਵਟਾਉਣ ਲੱਗੀ, ਜਦੋਂ ਇਹ ਇਹਸਾਸ ਹੋ ਗਿਆ ਕਿ ਸੂਖਮ ਧਾਰਨਾਵਾਂ ਨੂੰ ਚਿਤ੍ਰਾਂ ਰਾਹੀਂ ਪ੍ਰਗਟਾਉਣਾ ਮੁਸ਼ਕਲ ਹੈ।

ਹਾਇਰੋਗਲਿਫ਼ੀ ਲਿਖਤ ਦੀ ਅੰਤਮ ਉਦਾਹਰਣ ਰੋਮਨ ਸ਼ਹਿਨਸ਼ਾਹ ਥੀਓਡੋਸੀਅਸ 1 ਦੇ ਸਮੇਂ (394 ਈ.) ਨਾਲ ਸਬੰਧਤ ਹੈ। ਇਸ ਤੋਂ ਪਹਿਲਾਂ ਦੀਆਂ ਦੋ ਸਦੀਆਂ ਵਿਚ ਇਸ ਦੀ ਵਰਤੋਂ ਕੇਵਲ ਉਥੋਂ ਦੇ ਕੁਝ ਪਾਦਰੀਆਂ ਦੁਆਰਾ ਹੀ ਕੀਤੀ ਜਾਂਦੀ ਸੀ। ਸਿਕੰਦਰ ਮਹਾਨ ਦੇ ਸਮੇਂ ਤੋਂ ਬੜੇ ਬਹੁਤ ਪਾਦਰੀ ਇਸ ਲਿਪੀ ਦੀ ਵਰਤੋਂ ਇਸ ਖ਼ਿਆਲ ਨਾਲ ਕਰਦੇ ਸਨ ਕਿ ਇਸ ਲਿਪੀ ਦੀ ਵਰਤੋਂ ਕਰਨ ਤੇ ਉਨ੍ਹਾਂ ਨੂੰ ਵਿਦਵਾਨ ਸਮਝਿਆ ਜਾਵੇਗਾ। ਇਸ ਲਈ ਇਸ ਗਲ ਸਬੰਧੀ ਹੈਰਾਨ ਹੋਣ ਦੀ ਲੋੜ ਨਹੀਂ ਕਿ ਬਹੁਤ ਸਾਰੇ ਯੂਨਾਨੀ ਅਤੇ ਯੂਨਾਨੀ-ਮਿਸਰੀ ਲੇਖਕ ਹਾਇਰੋਗਲਿਫ਼ੀ ਲਿਪੀਆਂ ਨੂੰ ਸੰਕੇਤਕ ਕਿਸਮ ਦੀ ਲਿਪੀ ਖ਼ਿਆਲ ਕਰਦੇ ਸਨ। ਇਸ ਤੋਂ ਇਹ ਵਿਸ਼ਵਾਸ ਪੱਕ ਗਿਆ ਕਿ ਮਿਸਰ ਦੇ ਸਿਆਣੇ ਵਿਅਕਤੀਆਂ ਨੇ ਲਿਖਣ ਦੀ ਇਸ ਵਿਧੀ ਦੀ ਕਾਢ ਧਾਰਮਿਕ ਅਤੇ ਦਾਰਸ਼ਨਿਕ ਸਚਾਈਆਂ ਨੂੰ ਸਦੀਵੀ ਤੌਰ ਤੇ ਸੰਭਾਲਣ ਲਈ ਕੱਢੀ ਸੀ।

ਇਕੱਲਾ ਮਿਸਰ ਹੀ ਅਜਿਹਾ ਦੇਸ਼ ਨਹੀਂ ਸੀ, ਜਿਸਨੇ ਕਿ ਹਾਇਰੋਗਲਿਫ਼ੀ ਕਿਸਮ ਦੀ ਲਿਪੀ ਦਾ ਆਰੰਭ ਕੀਤਾ। ਬਾਬਲ, ਚੀਨ ਅਤੇ ਭਾਰਤ ਵਿਚ ਵੀ ਮੁਢਲੀਆਂ ਲਿਖਤਾਂ ਚਿਤ੍ਰਾਂ ਦੀਆਂ ਸ਼ਕਲਾਂ ਵਿਚ ਮਿਲਦੀਆਂ ਹਨ। ਬਾਬਲ ਅਤੇ ਚੀਨ ਵਿਚ ਇਹ ਲਿਖਤਾਂ ਚਿਤ੍ਰਾਂ ਤੋਂ ਸੰਕੇਤਾਂ ਦਾ ਰੂਪ ਵਟਾਉਣ ਲਗੀਆਂ, ਜਿਨ੍ਹਾਂ ਨੂੰ ਕਿ ਪੜ੍ਹ ਕੇ ਦਸਣਾ ਹੀ ਮੁਸ਼ਕਲ ਹੋ ਗਿਆ। ਹਿੱਤੀ, ਕਰੀਟ ਆਦਿ ਵੀ ਹਾਇਰੋਗਲਿਫ਼ੀ ਕਿਸਮ ਦੀ ਲਿਪੀਆਂ ਦੀ ਵਰਤੋਂ ਕਰਦੇ ਰਹੇ ਹਨ।

ਹ. ਪੁ.—ਚੈਂਬ. ਐਨ. 7 : 89.

**ਹਾਈ ਕੋਰਟ :** ਇਹ ਪ੍ਰਦੇਸ਼ ਦੀ ਸਭ ਤੋਂ ਉੱਚੀ ਅਦਾਲਤ ਹੈ। ਭਾਰਤ ਵਿਚ ਸਭ ਤੋਂ ਪਹਿਲਾਂ ਇਸ ਦੀ ਸਥਾਪਨਾ ਹਾਈ ਕੋਰਟ ਐਕਟ 1861 ਅਧੀਨ ਹੋਈ। ਇਸ ਤੋਂ ਪਹਿਲਾਂ ਕਲਕੱਤਾ, ਮਦਰਾਸ ਤੇ ਬੰਬਈ ਦੇ ਸ਼ਹਿਰਾਂ ਵਾਸਤੇ ਵੱਖਰੀ ਵੱਖਰੀ ਸਭ ਤੋਂ ਉੱਚੀ ਅਦਾਲਤ ਸੁਪਰੀਮ ਕੋਰਟ ਸੀ, ਜਿਸ ਦੀ ਸਥਾਪਨਾ ਰੈਗੂਲੇਟਿੰਗ ਐਕਟ, 1773 (13 ਜਾਰਜ ਤੀਜਾ ਸੀ. 63) ਅਧੀਨ ਜਾਰੀ ਕੀਤੇ ਸ਼ਾਹੀ ਫ਼ਰਮਾਨਾਂ (ਰਾਇਲ ਚਾਰਟਰ) ਨਾਲ ਹੋਈ ਸੀ। ਇਨ੍ਹਾਂ ਅਦਾਲਤਾਂ ਦਾ ਅਧਿਕਾਰ ਖੇਤਰ ਕੇਵਲ ਸ਼ਹਿਰ ਦੀ ਹੱਦ ਹੀ ਸੀ ਅਤੇ ਸ਼ਹਿਰ ਤੋਂ ਬਾਹਰ ਅਧਿਕਾਰ ਖੇਤਰ ਈਸਟ ਇੰਡੀਆ ਕੰਪਨੀ ਦੁਆਰਾ ਸਥਾਪਤ ਕੀਤੀਆਂ ਅਦਾਲਤਾਂ ਦਾ ਸੀ। ਇਨ੍ਹਾਂ ਦੋ ਕਿਸਮਾਂ ਦੀਆਂ ਆਜ਼ਾਦ ਅਦਾਲਤਾਂ ਕਾਰਨ ਕਈ ਗੁੰਝਲਾਂ ਪੈਦਾ ਹੋ ਜਾਂਦੀਆਂ ਸਨ ਜਿਹਨਾਂ ਨੂੰ ਦੂਰ ਕਰਨ ਲਈ ਬਰਤਾਨੀਆਂ ਦੀ ਪਾਰਲੀਮੈਂਟ ਨੇ 1861 ਵਿਚ ਇੰਡੀਅਨ ਹਾਈ ਕੋਰਟ (24 ਤੇ 25 ਵਿਕਟੋਰੀਆ ਸੀ. 104) ਪਾਸ ਕੀਤਾ ਜਿਸ ਰਾਹੀਂ ਤਿੰਨੇ ਪ੍ਰੈਜ਼ੀਡੈਂਸੀ ਇਲਾਕਿਆਂ ਦੀਆਂ ਸੁਪਰੀਮ ਕੋਰਟਾਂ ਨੂੰ ਬੰਦ ਕਰਨ ਦਾ ਤੇ ਹਾਈ ਕੋਰਟ ਦੀ ਸਥਾਪਨਾ ਕਰਨ ਦਾ ਅਧਿਕਾਰ ਦਿੱਤਾ ਗਿਆ। ਹਾਈ ਕੋਰਟ ਦੀ ਸਥਾਪਨਾ ਨਾਲ ਪ੍ਰੈਜ਼ੀਡੈਂਸੀ ਇਲਾਕੇ ਵਿਚੋਂ ਸੁਪਰੀਮ ਕੋਰਟ ਤੇ ਕੰਪਨੀ ਦੀਆਂ ਸਦਰ ਦੀਵਾਨੀ ਤੇ ਸਦਰ ਨਜ਼ਾਮਤ ਅਦਾਲਤਾਂ ਬੰਦ ਕਰ ਦਿਤੀਆਂ ਗਈਆਂ, ਤੇ ਇਨ੍ਹਾਂ ਦਾ ਰਿਕਾਰਡ ਹਾਈ ਕੋਰਟ ਦਾ ਰਿਕਾਰਡ ਬਣ ਗਿਆ। ਹਾਈ ਕੋਰਟ ਦੇ ਅਧਿਕਾਰ ਖੇਤਰ ਪਹਿਲੀ ਸੁਪਰੀਮ ਕੋਰਟ ਦੇ ਅਧਿਕਾਰ ਖੇਤਰ ਨਾਲੋਂ ਵਧਾ ਦਿੱਤੇ ਗਏ ਤੇ ਮਾਤਹਿਤ ਅਦਾਲਤਾਂ ਵੀ ਇਸ ਦੀ ਨਿਗਰਾਨੀ ਹੇਠ ਹੋ ਗਈਆਂ। ਹਾਈ ਕੋਰਟ ਨੂੰ ਦੀਵਾਨੀ ਤੇ ਫ਼ੌਜਦਾਰੀ ਮੁਕੱਦਮਿਆਂ ਵਿਚ ਮੁਢਲੇ ਸੁਣਵਾਈ ਅਧਿਕਾਰ ਤੇ ਅਪੀਲ ਸੁਣਵਾਈ ਅਧਿਕਾਰ ਦਿਤੇ ਗਏ। ਤਿੰਨ ਪ੍ਰੈਜ਼ੀਡੈਂਸੀ ਇਲਾਕਿਆਂ ਤੋਂ ਇਲਾਵਾ 17 ਮਾਰਚ 1866 ਨੂੰ ਇਕ ਹਾਈ ਕੋਰਟ ਆਗਰੇ ਵਿਚ ਉੱਤਰ ਪੱਛਮੀ ਸੂਬਿਆਂ ਲਈ ਸਥਾਪਤ ਕੀਤੀ ਗਈ। 1875 ਵਿਚ ਇਹ ਅਦਾਲਤ ਆਗਰੇ ਤੋਂ ਅਲਾਹਾਬਾਦ ਮੁੰਤਕਿਲ ਕਰ ਦਿਤੀ ਗਈ।

ਸੰਨ 1911 ਵਿਚ ਬਰਤਾਨੀਆਂ ਦੀ ਪਾਰਲੀਮੈਂਟ ਨੇ ਇਕ ਹੋਰ ਇੰਡੀਅਨ ਹਾਈ ਕੋਰਟ ਐਕਟ (1 ਤੇ 2 ਜ਼ਾਰਜ ਪੰਜਵਾਂ, ਸੀ. 18) ਪਾਸ ਕੀਤਾ। ਇਸ ਰਾਹੀਂ ਪਹਿਲੇ ਐਕਟ ਵਿਚ ਕੁਝ ਤਬਦੀਲੀ ਕੀਤੀ ਗਈ ਅਤੇ ਹੋਰ ਹਾਈ ਕੋਰਟਾਂ ਬਣਾਉਣ ਦੀ ਖੁੱਲ੍ਹ ਦਿੱਤੀ ਗਈ। ਇਸ ਤਰ੍ਹਾਂ ਪਟਨਾ, ਲਾਹੌਰ ਤੇ ਨਾਗਪੁਰ ਵਿਚ ਹਾਈਕੋਰਟਾਂ ਹੋਂਦ ਵਿਚ ਆਈਆਂ। 1935 ਵਿਚ ਪਾਰਲੀਮੈਂਟ ਨੇ ਗੌਰਮਿੰਟ ਆਫ਼ ਇੰਡੀਆ ਐਕਟ ਪਾਸ ਕੀਤਾ ਜਿਸ ਵਿਚ ਹਾਈ ਕੋਰਟ ਦੇ ਅਖ਼ਤਿਆਰ ਤਾਂ ਪਹਿਲਾਂ ਵਾਂਗ ਹੀ ਰਖੇ ਗਏ ਪਰ ਇਸ ਦੀ ਬਣਤਰ ਬਾਰੇ ਕਈ ਤਬਦੀਲੀਆਂ ਕੀਤੀਆਂ ਗਈਆਂ।

ਭਾਰਤ ਦਾ ਸੰਵਿਧਾਨ ਲਾਗੂ ਹੋਣ ਉਪਰੰਤ ਹਾਈਕੋਰਟ ਸਥਾਪਨ ਸੰਵਿਧਾਨ ਦੇ ਭਾਗ 6 ਦੇ ਕਾਂਡ 5 ਅਨੁਸਾਰ ਹਰੇਕ ਪ੍ਰਦੇਸ਼ ਲਈ ਇਕ ਹਾਈ ਕੋਰਟ ਦਾ ਉਪਬੰਧ ਹੈ। ਇਸ ਦੇ ਜੱਜਾਂ ਦੀ ਨਿਯੁਕਤੀ ਰਾਸ਼ਟਰਪਤੀ, ਭਾਰਤ ਦੇ ਚੀਫ਼ ਜੱਜ, ਸੰਬੰਧਤ ਪ੍ਰਦੇਸ਼ ਦੇ ਰਾਜਪਾਲ ਤੇ ਸਬੰਧਤ ਹਾਈਕੋਰਟ ਦੇ ਚੀਫ਼ ਜੱਜ ਦੀ ਸਲਾਹ ਨਾਲ, ਆਪਣੇ ਨਿੱਜੀ ਦਸਖ਼ਤਾਂ ਤੇ ਮੋਹਰ ਨਾਲ ਕਰਦਾ ਹੈ। ਜੱਜਾਂ ਦੀ ਗਿਣਤੀ ਵੀ ਰਾਸ਼ਟਰਪਤੀ ਹੀ ਸਮੇਂ ਸਮੇਂ ਸਿਰ ਮੁਕੱਰਰ ਕਰਦਾ ਹੈ। ਹਾਈ ਕੋਰਟ ਦਾ ਇਕ ਚੀਫ਼ ਜੱਜ ਹੁੰਦਾ ਹੈ। ਇਸ ਦੀ ਨਿਯੁਕਤੀ ਰਾਸ਼ਟਰਪਤੀ ਭਾਰਤ ਦੇ ਚੀਫ਼ ਜੱਜ ਤੇ ਸੰਬੰਧਤ ਪ੍ਰਦੇਸ਼ ਦੇ ਰਾਜਪਾਲ ਦੀ ਸਲਾਹ ਨਾਲ ਕਰਦਾ ਹੈ। ਕਿਸੇ ਵਿਅਕਤੀ ਦਾ ਜੱਜ ਦੇ ਅਹੁਦੇ ਦੇ ਯੋਗ ਹੋਣ ਲਈ ਜ਼ਰੂਰੀ ਹੈ ਕਿ ਉਹ ਭਾਰਤ ਦਾ ਨਾਗਰਿਕ ਹੋਵੇ ਤੇ ਉਹ ਦਸ ਸਾਲ ਤੱਕ ਕਿਸੇ ਹਾਈ ਕੋਰਟ ਦਾ ਐਡਵੋਕੇਟ ਜਾਂ ਕਿਸੇ ਅਦਾਲਤ ਦਾ ਜੱਜ ਰਿਹਾ ਹੋਵੇ।

ਹਾਈ ਕੋਰਟ ਦੇ ਜੱਜਾਂ ਦੀ ਨਿਰਪੱਖਤਾ ਕਾਇਮ ਰੱਖਣ ਲਈ ਤੇ ਉਨ੍ਹਾਂ ਨੂੰ ਇੰਤਜ਼ਾਮੀਆਂ ਰਸੂਖ਼ ਤੋਂ ਆਜ਼ਾਦ ਰੱਖਣ ਲਈ ਸੰਵਿਧਾਨ ਵਿਚ ਕਈ ਉਪਬੰਧ ਹਨ। ਜੱਜ ਦੇ ਅਹੁਦੇ ਦੀ ਮਿਆਦ ਮੁਕੱਰਰ ਹੈ ਤੇ ਉਹ 62 ਸਾਲ ਦੀ ਉਮਰ ਤੱਕ ਜੱਜ ਰਹਿ ਸਕਦਾ ਹੈ। ਉਸਨੂੰ ਉਦੋਂ ਤੱਕ ਹਟਾਇਆ ਨਹੀਂ ਜਾ ਸਕਦਾ ਜਦੋਂ ਤੱਕ ਸੰਸਦ ਦੇ ਦੋਵੇਂ ਸਦਨ ਉਸਦੇ ਕੋਝੇ ਵਤੀਰੇ ਜਾਂ ਅਯੋਗਤਾ ਬਾਰੇ ਹਰ ਇਕ ਸਦਨ ਦੇ ਮੈਂਬਰਾਂ ਦੀ ਕੁਲ ਗਿਣਤੀ ਦੀ ਬਹੁ-ਸੰਮਤੀ ਤੇ ਹਾਜ਼ਰ ਮੈਂਬਰਾਂ ਦੀ ਤਿੰਨ ਚੌਥਾਈ ਦੀ ਬਹੁ ਸੰਮਤੀ ਨਾਲ ਮਤਾ ਪਾਸ ਨਾ ਕਰ ਦੇਣ। ਜੱਜ ਦੀ ਤਨਖ਼ਾਹ ਵੀ ਸੰਵਿਧਾਨ ਵਿਚ ਮੁਕੱਰਰ ਹੈ ਤੇ ਸੰਵਿਧਾਨ ਦੀ ਤਰਮੀਮ ਬਿਨਾਂ ਬਦਲੀ ਨਹੀਂ ਜਾ ਸਕਦੀ। ਇਸੇ ਤਰ੍ਹਾਂ ਹੀ ਭੱਤਾ, ਛੁੱਟੀ ਤੇ ਪੈਨਸ਼ਨ ਵੀ ਨਹੀਂ ਘਟਾਈ ਜਾ ਸਕਦੀ। ਕਿਸੇ ਜੱਜ ਦਾ ਵਤੀਰਾ ਉਸ ਨੂੰ ਹਟਾਉਣ ਦੇ ਸਮੇਂ ਤੋਂ ਬਿਨਾਂ ਕਿਸੇ ਵਿਧਾਨ ਮੰਡਲ ਦੀ ਪੜਚੋਲ ਵਿਚ ਨਹੀਂ ਆ ਸਕਦਾ।

ਬਰਤਾਨੀਆਂ ਵਿਚ ਵੀ 1873 ਵਿਚ ਪੁਰਾਣੀ ਅਦਾਲਤ ਹਟਾ ਕੇ ਹਾਈ ਕੋਰਟ ਸਥਾਪਤ ਕੀਤੀ ਗਈ ਜੋ ਤਿੰਨ ਭਾਗਾਂ (ਡਵੀਜ਼ਨਾਂ) ਵਿਚ ਵੰਡੀ ਹੋਈ ਹੈ :—(1) ਚਾਨਸਰੀ ਡਵੀਜ਼ਨ, (2) ਕੁਈਨ (ਜਾਂ ਕਿੰਗਜ਼) ਬੈਂਚ ਡਵੀਜ਼ਨ ਤੇ (3) ਵਸੀਅਤ, ਤਲਾਕ ਤੇ ਸਮੁੰਦਰੀ ਖੇਤਰ ਡਵੀਜ਼ਨ। ਹਰ ਇਕ ਭਾਗ ਨਿਯੁਕਤ ਕੀਤਾ ਕੰਮ ਕਰਦਾ ਹੈ ਪਰ ਇਹ ਬੰਦਸ਼ ਅਨਿਸ਼ਚਿਤ ਹੈ। ਹਰ ਇਕ ਭਾਗ ਦੂਜੇ ਭਾਗ ਦੀ ਦਾਦਰਸੀ ਵੀ ਦੇ ਸਕਦਾ ਹੈ।

—ਜੋਗਿੰਦਰ ਸਿੰਘ

**ਹਾਈਗਨਜ਼, ਕ੍ਰਿਸਚੈਨ :** ਇਸ ਡੱਚ ਹਿਸਾਬਦਾਨ, ਖਗੋਲ-ਵਿਗਿਆਨੀ, ਭੌਤਿਕ-ਵਿਗਿਆਨੀ ਅਤੇ ਪ੍ਰਕਾਸ਼ ਦੇ ਤਰੰਗ-ਸਿੱਧਾਂਤ ਦੇ ਜਨਮ-ਦਾਤਾ ਦਾ ਜਨਮ ਹੇਗ ਵਿਖੇ 14 ਅਪ੍ਰੈਲ, 1629 ਨੂੰ ਹੋਇਆ । ਸੰਨ 1655 ਵਿਚ ਜਦੋਂ ਹਾਈਗਨਜ਼ ਆਪਣੇ ਭਰਾ ਕਾਂਸਟੈਂਟਜਨ ਨਾਲ ਦੂਰਬੀਨ ਦੇ ਸੁਧਾਰ ਲਈ ਕੰਮ ਕਰ ਰਿਹਾ ਸੀ ਤਾਂ ਇਸ ਨੇ ਲੈੱਨਜ਼ਾਂ ਨੂੰ ਤਰਾਸ਼ਣ ਅਤੇ ਪਾਲਸ਼ ਕਰਨ ਦਾ ਨਵਾਂ ਢੰਗ ਲੱਭਿਆ । ਇਸ ਨੇ ਸ਼ਨੀ ਗ੍ਰਹਿ ਦੇ ਛੱਲਿਆਂ ਦੇ ਅਸਲੀ ਰੂਪ ਦਾ ਪਤਾ ਲਗਾਇਆ ਅਤੇ ਪਿੰਡਾਂ ਉੱਤੇ ਬਲਾਂ ਦੀ ਕਿਰਿਆ ਦਾ ਅਧਿਐਨ ਅਤੇ ਚਕਰਾਕਾਰ ਗਤੀ ਦੇ ਗਣਿਤ ਪ੍ਰਤਿ ਮੌਲਿਕ ਯੋਗਦਾਨ ਪਾਇਆ । ਮੁਢਲੀ ਉਮਰ ਤੋਂ ਹੀ ਹਾਈਗਨਜ਼ ਦੇ ਦਿਮਾਗ ਦਾ ਝੁਕਾਅ ਡਰਾਇੰਗ ਅਤੇ ਗਣਿਤ ਵਲ ਸੀ । ਸੰਨ 1645 ਵਿਚ ਇਹ ਲੀਡਨ ਯੂਨੀਵਰਸਿਟੀ ਵਿਚ ਦਾਖ਼ਲ ਹੋ ਗਿਆ ਅਤੇ ਉੱਥੋਂ ਗਣਿਤ ਅਤੇ ਕਾਨੂੰਨ ਦਾ ਅਧਿਐਨ ਕੀਤਾ । ਰੇਖਾ-ਗਣਿਤ ਪ੍ਰਤਿ ਇਸ ਦੀਆਂ ਕੋਸ਼ਿਸ਼ਾਂ ਨੇ ਡੇਕਾਰਟ ਨੂੰ ਬਹੁਤ ਪ੍ਰਭਾਵਿਤ ਕੀਤਾ । ਇਸ ਤੋਂ ਦੋ ਸਾਲ ਮਗਰੋਂ ਜਦੋਂ ਡੇਕਾਰਟ ਦੇ ਫਲਸਫ਼ੇ ਦਾ ਘੋਰ ਵਿਰੋਧ ਹੋ ਰਿਹਾ ਸੀ ਤਾਂ ਇਹ ਬਰੈੱਡਾ ਦੇ ਕਾਲਜ ਵਿਚ ਦਾਖ਼ਲ ਹੋਇਆ ।

ਸੰਨ 1656 ਵਿਚ ਇਹ ਓਰਾਇਨ ਨੀਹਾਰਿਕਾ ਦੇ ਤਾਰਾ-ਅੰਸ਼ਾਂ ਨੂੰ ਵੱਖਰਾ ਕਰਨ ਵਿਚ ਸਫ਼ਲ ਹੋਇਆ ।

ਬਤੌਰ ਖ਼ਗੋਲ-ਵਿਗਿਆਨੀ, ਸਮੇਂ ਨੂੰ ਠੀਕ ਮਾਪਣ ਲਈ ਇਸ ਦੀ ਦਿਲਚਸਪੀ ਨੇ ਘੰਟਿਆਂ ਵਿਚ ਪੈਂਡੂਲਮ ਦੀ ਖੋਜ ਨਿਯੰਤਰਕ ਦੇ ਤੌਰ ਤੇ ਕੀਤੀ । ਇਸ ਦਾ ਵਰਨਣ ਇਸ ਨੇ ਆਪਣੇ ਪ੍ਰਕਾਸ਼ਨ 'ਹਾਰੋਲੋਗੀਅਮ (1658)' ਵਿਚ ਕੀਤਾ ਹੈ ।

ਇਹ ਫਰੈਂਚ ਅਕੈਡਮੀ ਆਫ਼ ਸਾਇੰਸਜ਼ ਦੀ ਨੀਂਹ ਰੱਖਣ ਵਾਲੇ ਮੈਂਬਰਾਂ ਵਿਚੋਂ ਇਕ ਸੀ । ਸੰਨ 1681 ਤਕ ਇਹ ਪੈਰਿਸ ਵਿਚ ਹੀ ਰਿਹਾ ਅਤੇ ਇੱਥੇ ਇਹ ਜਰਮਨ ਦੇ ਇਕ ਪ੍ਰਸਿੱਧ ਹਿਸਾਬਦਾਨ ਅਤੇ ਦਰਸ਼ਨ-ਵਿਗਿਆਨੀ ਜੀ. ਡਬਲਯੂ. ਲਾਈਪਨਿਟਸ ਦਾ ਦੋਸਤ ਬਣ ਗਿਆ ਅਤੇ ਸਾਰੀ ਉਮਰ ਦੋਸਤੀ ਨਿਭਾਈ । ਅੰਤ ਵਿਚ ਹਾਈਗਨਜ਼ ਨੇ ਆਪਣੀਆਂ ਹੱਥ ਲਿਖਤਾਂ ਲੀਡਨ ਯੂਨੀਵਰਸਿਟੀ ਨੂੰ ਸੌਂਪ ਦਿੱਤੀਆਂ ਅਤੇ 8 ਜੂਨ, 1695 ਨੂੰ ਇਸ ਦੀ ਮੌਤ ਹੋ ਗਈ ।

ਹਾਈਗਨਜ਼ ਸਿਧਾਂਤ—ਸਤਾਰ੍ਹਵੀਂ ਸਦੀ ਵਿਚ ਹਾਈਗਨਜ਼ ਨੇ ਪ੍ਰਕਾਸ਼ ਦੀਆਂ ਤਰੰਗਾਂ ਬਾਰੇ ਇਹ ਦੱਸਣ ਲਈ ਇਕ ਅਨੁਮਾਨ ਲਾਇਆ ਕਿ ਪ੍ਰਕਾਸ਼ ਸਿੱਧੀਆਂ ਰੇਖਾਵਾਂ ਵਿਚ ਚਲਦਾ ਹੈ ਅਤੇ ਤੀਖਣ ਪ੍ਰਛਾਵੇਂ ਬਣਾਉਂਦਾ ਹੈ । ਆਵਾਜ਼ ਦੀਆਂ ਤਰੰਗਾਂ ਜਾਂ ਪਾਣੀ ਦੀਆਂ ਤਰੰਗਾਂ ਵਰ-ਗੀਆਂ ਵੱਡੀ ਮਾਤਰਾ ਵਿਚ ਤਰੰਗਾਂ ਪ੍ਰਛਾਵੇਂ ਵਿਚ ਬਹੁਤ ਮੁੜ ਜਾਂਦੀਆਂ ਹਨ । ਪ੍ਰਕਾਸ਼ ਦੇ ਇਸ ਵਿਸ਼ੇਸ਼ ਲੱਛਣ ਦੀ ਹਾਈਗਨਜ਼ ਦੇ ਸਿੱਧਾਂਤ ਦੁਆਰਾ ਵਿਆਖਿਆ ਕੀਤੀ ਜਾ ਸਕਦੀ ਹੈ । ਇਸ ਅਨੁਸਾਰ ਤਰੰਗ-ਅਗ੍ਰਭਾਗ ਉੱਤੇ ਹਰ ਬਿੰਦੂ ਨੂੰ ਸੈਕੰਡਰੀ ਤਰੰਗਾਂ ਦਾ ਸ੍ਰੋਤ ਮੰਨਿਆ ਜਾ ਸਕਦਾ ਹੈ ਅਤੇ ਬਾਅਦ ਵਿਚ ਤਰੰਗ-ਅਗ੍ਰਭਾਗ ਦੀ ਸਥਿਤੀ, ਉਸ ਸਮੇਂ ਦੀਆਂ ਸੈਕੰਡਰੀ ਤਰੰਗਾਂ ਦੇ ਆਵਰਨ ਤੋਂ ਪਤਾ ਲਾਈ ਜਾ ਸਕਦੀ ਹੈ । ਇਸ ਤਰ੍ਹਾਂ ਇਕ ਤਰੰਗ ww, ਜਿਹੜੀ s ਉੱਤੇ ਸ਼ੁਰੂ ਹੁੰਦੀ ਹੈ, ਚਿਤਰ ਵਿਚ 'ੳ' ਭਾਗ ਵਿਚ ਉਦੋਂ ਵਿਖਾਈ ਗਈ ਹੈ ਜਦੋਂ ਇਹ ਇਕ ਦੁਆਰਕ ਵਿਚੋਂ ਲੰਘ ਰਹੀ ਹੈ । ਜੇਕਰ ww ਉੱਤੇ ਕਈ ਬਿੰਦੂਆਂ ਤੋਂ ਨਿਕਲ-ਦੀਆਂ ਕਈ ਚਕਰਾਕਾਰ ਸੈਕੰਡਰੀ ਤਰੰਗਾਂ ਦਾ ਅਰਧ-ਵਿਆਸ 'r' ਜਿਹੜਾ ਕਿ ਇਕ ਤਰੰਗ ਦੁਆਰਾ ਸਮੇਂ 't' ਵਿਚ ਤਹਿ ਕੀਤਾ ਫ਼ਾਸਲਾ ਦਰਸਾਉਂਦਾ ਹੈ, ਨਾਲ ਖਿੱਚੀਆਂ ਜਾਣ ਤਾਂ ਇਨ੍ਹਾਂ ਸੈਕੰਡਰੀ ਤਰੰਗਾਂ ਦਾ ਆਵਰਨ ਖਿੱਚੀ ਗਈ ਚਕਰਾਕਾਰ ਚਾਪ w'w' ਹੁੰਦਾ ਹੈ । ਇਹ 't' ਸਮੇਂ ਬਾਅਦ ਤਰੰਗਾਂ ਨੂੰ ਦਰਸਾਉਂਦੀ ਹੈ । ਜੇਕਰ, ਜਿਵੇਂ ਹਾਈਗਨਜ਼ ਸਿੱਧਾਂਤ ਅਨੁਸਾਰ ਹਲਚਲ ਆਵਰਨ ਤਕ ਹੀ ਸੀਮਿਤ




ਹੋਵੇ ਤਾਂ W' ਬਿੰਦੂਆਂ ਦੁਆਰਾ ਸੰਕੇਤਿਤ ਸੀਮਾਵਾਂ ਤੋਂ ਬਾਹਰ ਇਹ ਸਿਫ਼ਰ ਹੋਵੇਗਾ । ਧਿਆਨ ਨਾਲ ਪ੍ਰੇਖਣ ਕਰਨ ਤੋਂ ਪਤਾ ਚਲਦਾ ਹੈ ਕਿ ਇਨ੍ਹਾਂ ਬਿੰਦੂਆਂ ਤੋਂ ਪਰੇ ਪ੍ਰਕਾਸ਼ ਦੀ ਕੁਝ ਮਾਤਰਾ ਹੁੰਦੀ ਹੈ ਅਤੇ ਫ਼ਾਸਲੇ ਅਨੁਸਾਰ ਤੇਜ਼ੀ ਨਾਲ ਘਟ ਕੇ ਜੁਮੈਟਰੀ ਪ੍ਰਛਾਵਾਂ ਬਣ ਜਾਂਦੀ ਹੈ । ਇਸ ਪ੍ਰਭਾਵ ਨੂੰ ਵਿਵਰਤਨ ਕਿਹਾ ਜਾਂਦਾ ਹੈ ।

ਹਾਈਗਨਜ਼-ਫ੍ਰੇਨੈੱਲ ਸਿੱਧਾਂਤ ਹਾਈਗਨਜ਼ ਦੇ ਮੌਲਿਕ ਸਿੱਧਾਂਤ ਦੀ ਸੋਧ ਹੈ ਜਿਸ ਦੁਆਰਾ ਵਿਵਰਤਨ ਦੀ ਵਿਆਖਿਆ ਕੀਤੀ ਜਾ ਸਕਦੀ ਹੈ । ਏ. ਫ੍ਰੇਨੈੱਲ ਨੇ ਦੱਸਿਆ ਕਿ ਕਿਸੇ ਵੀ ਸੈਕੰਡਰੀ ਤਰੰਗ ਦਾ ਆਯਾਮ $\cos\theta$ ਦੀ ਨਿਸਬਤ ਘਟਦਾ ਹੈ, ਜਿੱਥੇ $\theta$ ਮੂਲ ਤਰੰਗ-ਅਗ੍ਰਭਾਗ ਉੱਤੇ ਲੰਬ ਅਤੇ ਸੈਕੰਡਰੀ ਤਰੰਗ ਦੇ ਕਿਸੇ ਬਿੰਦੂ ਵਿਚਕਾਰ ਕੋਣ ਹੈ (ਵੇਖੋ ਚਿਤਰ 'ਅ' ਜਿੱਥੇ ਚਾਪ ਦੀ ਮੋਟਾਈ ਆਯਾਮ ਦਰਸਾਉਂਦੀ ਹੈ) । ਇਸ ਤੋਂ ਮਗਰੋਂ ਫ੍ਰੇਨੈੱਲ ਨੇ ਹਾਈਗਨਜ਼ ਦੇ ਸਿੱਧਾਂਤ ਵਿਚ ਸੋਧ ਕੀਤੀ ਅਤੇ ਦੱਸਿਆ ਕਿ ਕਿਸੇ ਵੀ ਬਿੰਦੂ ਉੱਤੇ ਹਲਚਲ, ਉਸ ਬਿੰਦੂ ਉੱਤੇ ਪਹੁੰਚੀਆਂ ਸੈਕੰਡਰੀ ਤਰੰਗਾਂ ਕਾਰਨ ਪੈਦਾ ਹੋਏ ਵਿਸਥਾਪਨਾਂ ਦਾ ਪਰਿਣਾਮੀ ਹੈ । ਇਸ ਤਰ੍ਹਾਂ ਫ੍ਰੇਨੈੱਲ ਨੇ ਸੁਰਾਖ਼ਾਂ ਵਿਚੋਂ ਪ੍ਰਕਾਸ਼ ਲੰਘਾਉਣ ਦੁਆਰਾ ਉਤਪੰਨ ਹੋਏ ਜਟਿਲ ਵਿਵਰਤਨ-ਚਿਤਰਾਂ ਦੀ ਵਿਆਖਿਆ ਕੀਤੀ । ਜੀ. ਕਿਰਕੋਫ਼ ਨੇ ਸਿੱਧਾਂਤਕ ਖੋਜਾਂ ਦੁਆਰਾ ਵਿਖਾਇਆ ਕਿ $\cos\theta$ ਦੀ ਥਾਂ ਤੇ ਤਿਰਛਾਪਨ ਗੁਣਕ $1+\cos\theta$ ਹੋਣਾ ਚਾਹੀਦਾ ਹੈ (ਵੇਖੋ ਚਿਤਰ 'ੲ') । ਫ੍ਰੇਨੈੱਲ ਦੀ ਨਿਕਟਤਾ ਨੇ ਇਸ ਤਰੁੱਟੀ ਨੂੰ ਦੂਰ ਕਰ ਦਿੱਤਾ ਸੀ ।

ਹ. ਪੁ.—ਮੈਕ. ਐਨ. ਸ. ਟ. 6 : 521; ਐਨ. ਬ੍ਰਿ. 11 : 918.

**ਹਾਈਜ਼ੇ, ਪਾਲ ਯੋਹਾਨ ਲੁਟਵਿਕ ਫਾੱਨ :** ਇਸ ਪ੍ਰਸਿੱਧ ਲੇਖਕ ਅਤੇ ਨੋਬਲ-ਪੁਰਸਕਾਰ ਜੇਤੂ ਦਾ ਜਨਮ ਇਕ ਭਾਸ਼ਾ-ਵਿਗਿਆਨੀ ਦੇ ਘਰ 15 ਮਾਰਚ, 1830 ਨੂੰ ਬਰਲਿਨ ਵਿਖੇ ਹੋਇਆ । ਕਲਾਸੀ-ਕਲ ਅਤੇ ਰੁਮਾਂਟਿਕ ਸਾਹਿਤ ਤੇ ਭਾਸ਼ਾਵਾਂ ਦਾ ਚੋਖਾ ਅਧਿਐਨ ਕਰਨ ਤੋਂ ਬਾਅਦ ਇਹ ਮਿਊਨਿਖ ਵਿਖੇ ਪਰੰਪਰਾਵਾਦੀ ਕਲਾ ਦੇ ਸਮਰਥਕ ਲੇਖਕਾਂ ਦਾ ਮੁਖੀ ਬਣ ਗਿਆ । ਪੁਰਾਤਨ ਕਲਾਸੀਕਲ ਅਤੇ ਰੁਮਾਂਟਿਕ ਸਾਹਿਤ ਦਾ ਪ੍ਰਤੀਨਿਧ ਹਾਈਜ਼ੇ ਪਾਲ ਬੜੇ ਨਿਘ ਅਤੇ ਕਲਾਮਈ ਢੰਗ ਨਾਲ ਲਿਖੀਆਂ ਕਹਾਣੀਆਂ ਦਾ ਜਨਮ-ਦਾਤਾ ਹੈ ਜਿਨ੍ਹਾਂ ਵਿਚ 1855 ਵਿਚ ਸਿਰਜੀ 'L' Arrabiatia' ਨਾਂ ਦੀ ਸ਼ਾਹਕਾਰ ਕਿਰਤ ਵੀ ਸ਼ਾਮਲ ਹੈ । ਇਸਨੇ 'ਚਿਲਡਰਨ ਆਫ਼ ਦੀ ਵਰਲਡ' (1873) ਆਦਿ ਨਾਵਲ ਅਤੇ ਕਈ ਅਸਫ਼ਲ ਨਾਟਕ ਲਿਖੇ । ਇਸਨੇ ਕਈ ਇਤਾਲਵੀ ਕਵੀਆਂ ਦੀਆਂ ਰਚਨਾਵਾਂ ਦੇ ਬਹੁਤ ਕਾਮਯਾਬ ਅਨੁਵਾਦ ਕੀਤੇ ਜੋ ਇਸ ਦੀਆਂ

ਸਰਬੋਤਮ ਕਿਰਤਾਂ ਵਿਚ ਗਿਣੇ ਜਾਂਦੇ ਹਨ । ਹਾਈਜ਼ੇ ਪਾਲ ਆਦਰਸ਼-ਵਾਦੀ ਸੀ ਅਤੇ ਜ਼ਿੰਦਗੀ ਦੇ ਹਨੇਰੇ ਪੱਖ ਤੋਂ ਇਨਕਾਰੀ ਅਤੇ ਪ੍ਰਕ੍ਰਿਤੀ-ਵਾਦੀ ਵਿਚਾਰਧਾਰਾ ਦਾ ਸਖ਼ਤ ਵਿਰੋਧੀ ਸੀ । 1910 ਵਿਚ ਇਸਨੂੰ ਆਪਣੀ ਸਾਹਿਤ-ਘਾਲਣਾ ਲਈ ਨੋਬਲ-ਪੁਰਸਕਾਰ ਨਾਲ ਸਨਮਾਨਿਆ ਗਿਆ ਭਾਵੇਂ ਇਸ ਵੇਲੇ ਤਕ ਇਸਦੀ ਲੋਕ ਪ੍ਰਿਯਤਾ ਕਾਫ਼ੀ ਘੱਟ ਚੁੱਕੀ ਸੀ ।

2 ਅਪ੍ਰੈਲ, 1914 ਨੂੰ ਮਿਊਨਿਖ ਵਿਖੇ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 5 : 26

**ਹਾਈਡ੍ਰਾਈਡ :** ਉਹ ਰਸਾਇਣਿਕ ਯੋਗਿਕ ਜਿਨ੍ਹਾਂ ਵਿਚ ਇਕ ਜਾਂ ਇਕ ਤੋਂ ਵੱਧ ਹਾਈਡ੍ਰੋਜਨ ਪ੍ਰਮਾਣੂ ਕਿਸੇ ਧਾਤ ਜਾਂ ਉਪਧਾਤ ਪ੍ਰਮਾਣੂ ਨਾਲ ਜੁੜੇ ਹੁੰਦੇ ਹਨ, ਹਾਈਡ੍ਰਾਈਡ ਅਖਵਾਉਂਦੇ ਹਨ । ਇਸ ਸ਼੍ਰੇਣੀ ਦੇ ਯੋਗਿਕ ਹਾਈਡ੍ਰੋਜਨ ਦੀ ਮਾਤਰਾ ਵਧੇਰੇ ਹੋਣ ਕਰਕੇ ਬਹੁਤ ਵਰਤੋਂ ਵਿਚ ਆਉਂਦੇ ਹਨ । ਕੁੱਝ ਤਾਂ ਰੱਕਿਟ ਵਿਚ ਬਾਲਣ ਦੇ ਤੌਰ ਤੇ, ਕੁਝ ਗੁਬਾਰਿਆਂ ਵਿਚ ਭਰਨ ਲਈ ਅਤੇ ਹਾਈਡ੍ਰੋਜਨ ਦੇ ਸੋਮੇ ਦੇ ਤੌਰ ਤੇ ਵਰਤੇ ਜਾਂਦੇ ਹਨ । ਹੋਰ ਕਈ ਨਿਊਕਲੀ ਸੰਯੋਜਨ ਵਿਧੀਆਂ ਵਿਚ ਪ੍ਰਮੁੱਖ ਸਥਾਨ ਰਖਦੇ ਹਨ । ਹਾਈਡ੍ਰਾਈਡ ਸ਼ਬਦ ਦੀ ਵਰਤੋਂ ਉਨ੍ਹਾਂ ਧਾਤਵੀ ਫ਼ੇਜ਼ਾਂ ਲਈ ਵੀ ਕੀਤੀ ਜਾ ਸਕਦੀ ਹੈ ਜਿਨ੍ਹਾਂ ਦੀ ਰਚਨਾ ਘੱਟ ਹੱਦ ਤਕ ਬਦਲ ਸਕਦੀ ਹੋਵੇ, ਜਿਵੇਂ ਪੈਲੇਡੀਅਮ ਹਾਈਡ੍ਰਾਈਡ, ਜਿਸ ਦੀ ਰਚਨਾ ਲਗਭਗ $Pd_2H$ ਹੈ ।

ਸਾਰੀਆਂ ਧਾਤਾਂ, ਖ਼ਾਸ ਕਰਕੇ ਉੱਚੇ ਤਾਪਮਾਨ ਤੇ ਜਾਂ ਪਿਘ-ਲਣ ਉਪਰੰਤ ਹਾਈਡ੍ਰੋਜਨ ਦੀ ਥੋੜ੍ਹੀ ਮਾਤਰਾ ਆਪਣੇ ਵਿਚ ਘੋਲਣ ਦੇ ਯੋਗ ਹੁੰਦੀਆਂ ਹਨ । ਅਜਿਹੀਆਂ ਧਾਤਾਂ ਜਿਹੜੀਆਂ ਅਸਲੀ ਹਾਈ-ਡ੍ਰਾਈਡ ਬਣਾਉਂਦੀਆਂ ਹਨ ਇਸੇ ਤਰ੍ਹਾਂ ਹਾਈਡ੍ਰਾਈਡ ਬਣਨ ਤੋਂ ਪਹਿਲਾਂ ਹਾਈਡ੍ਰੋਜਨ ਦੀ ਥੋੜ੍ਹੀ ਮਾਤਰਾ ਨੂੰ ਆਪਣੇ ਵਿਚ ਘੋਲਣ ਦੇ ਯੋਗ ਹੁੰਦੀਆਂ ਹਨ । ਧਾਤ ਵਿਚ ਹਾਈਡ੍ਰੋਜਨ ਦੇ ਇਹ ਘੋਲ ਹਾਈ-ਡ੍ਰਾਈਡਾਂ ਨਾਲੋਂ ਬਿਲਕੁਲ ਵੱਖਰੇ ਹੁੰਦੇ ਹਨ, ਇਸ ਲਈ ਇਨ੍ਹਾਂ ਵਾਸਤੇ ਇਸ ਸ਼ਬਦ ਦੀ ਵਰਤੋਂ ਉਚਿਤ ਨਹੀਂ ਸਮਝੀ ਜਾਂਦੀ ।

ਰਸਾਇਣਿਕ ਬੰਧਨ ਦੇ ਅਧਾਰ ਤੇ ਹਾਈਡ੍ਰਾਈਡਾਂ ਨੂੰ ਚਾਰ ਕਿਸਮਾਂ ਵਿਚ ਵੰਡਿਆ ਗਿਆ ਹੈ :

(1) ਨਮਕੀਨ ਜਾਂ ਖਾਰੇ ਹਾਈਡ੍ਰਾਈਡ—ਇਹ ਉਹ ਹਾਈਡ੍ਰਾਈਡ ਹੁੰਦੇ ਹਨ ਜਿਨ੍ਹਾਂ ਵਿਚ ਹਾਈਡ੍ਰੋਜਨ ਐਨਾਇਨ ($H^-$) ਦੇ ਰੂਪ ਵਿਚ ਅਤੇ ਫ਼ਲੋਰਾਈਡ ਆਇਨ ($F^-$) ਦੇ ਆਕਾਰ ਦੀ ਹੁੰਦੀ ਹੈ । ਇਨ੍ਹਾਂ ਯੋਗਿਕਾਂ ਵਿਚ ਹਾਈਡ੍ਰੋਜਨ ਆਪਣੀ ਪਰਿਵਾਰਿਕ ਸਮਾਨਤਾ ਹੈਲੋਜੈਨਾਂ, ਫ਼ਲੋਰੀਨ ਤੇ ਕਲੋਰੀਨ ਆਦਿ ਨਾਲ ਦਰਸਾਉਂਦੀ ਹੈ । ਨਮਕੀਨ ਹਾਈਡ੍ਰਾਈਡ ਭੌਤਿਕ ਤੌਰ ਤੇ ਮੇਲ ਖਾਂਦੇ ਫ਼ਲੋਰਾਈਡਾਂ ਵਾਂਗ ਹੀ ਹੁੰਦੇ ਹਨ ਪ੍ਰੰਤੂ ਪਾਣੀ ਨਾਲ ਬਹੁਤ ਤੇਜ਼ ਕਿਰਿਆ ਕਰਦੇ ਹਨ ਅਤੇ ਬਹੁਤ ਮਾਤਰਾ ਵਿਚ ਹਾਈਡ੍ਰੋਜਨ ਬਣਾਉਂਦੇ ਹਨ । ਮੁੱਖ ਨਮਕੀਨ ਹਾਈ-ਡ੍ਰਾਈਡਾਂ ਦੀਆਂ ਉਦਾਹਰਨਾਂ ਸੋਡੀਅਮ ਹਾਈਡ੍ਰਾਈਡ ਅਤੇ ਕੈਲਸੀਅਮ ਹਾਈਡ੍ਰਾਈਡ ਹਨ । ਮਿਸ਼ਰਿਤ ਨਮਕੀਨ ਹਾਈਡ੍ਰਾਈਡਾਂ ਦੀਆਂ ਉਦਾਹਰਨਾਂ ਲਿਥੀਅਮ ਐਲੂਮਿਨੀਅਮ ਹਾਈਡ੍ਰਾਈਡ ਅਤੇ ਸੋਡੀਅਮ ਬੋਰੋਹਾਈਡ੍ਰਾਈਡ ਹਨ ਜੋ ਵਪਾਰਕ ਤੌਰ ਤੇ ਲਘੂਕਾਰਕਾਂ ਵਜੋਂ ਵਰਤੇ ਜਾਂਦੇ ਹਨ ।

(2) ਧਾਤਵੀ ਹਾਈਡ੍ਰਾਈਡ—ਮਿਸ਼ਰਿਤ-ਧਾਤਾਂ ਵਰਗੇ ਹਾਈ-ਡ੍ਰਾਈਡ ਜਿਨ੍ਹਾਂ ਵਿਚ ਧਾਤਾਂ ਦੇ ਗੁਣ, ਜਿਵੇਂ ਚਮਕ ਅਤੇ ਪ੍ਰਬਲ ਬਿਜਲਈ-ਚਾਲਕਤਾ ਹੁੰਦੀ ਹੈ, ਧਾਤਵੀ ਹਾਈਡ੍ਰਾਈਡ ਅਖਵਾਉਂਦੇ ਹਨ । ਇਹ ਬਹੁਤ ਕੜਕੀਲੇ ਹੁੰਦੇ ਹਨ ਅਤੇ ਕਦੇ ਕਦੇ ਇਹ ਉਨ੍ਹਾਂ ਧਾਤਾਂ ਤੋਂ ਵੀ ਸਖ਼ਤ ਹੁੰਦੇ ਹਨ ਜਿਨ੍ਹਾਂ ਤੋਂ ਇਹ ਬਣਾਏ ਜਾਂਦੇ ਹਨ । ਇਨ੍ਹਾਂ ਯੋਗਿਕਾਂ ਨੂੰ ਕੁਦਰਤ ਵਿਚ ਲੂਣਾਂ ਅਤੇ ਮਿਸ਼ਰਿਤ-ਧਾਤਾਂ ਦੇ ਮੱਧਵਰਤੀ ਸਮਝਿਆ ਜਾਂਦਾ ਹੈ । ਸ਼ਾਇਦ ਹਾਈਡ੍ਰੋਜਨ ਦੇ ਇਲੈਕੱਟ੍ਰਾਨਾਂ ਨਾਲ ਬਹੁਤ ਨਜ਼ਦੀਕੀ ਤੌਰ ਤੇ ਮਿਲੀ ਹੋਈ ਹੈ ਇਸੇ ਲਈ ਨਮਕੀਨ ਹਾਈ-ਡ੍ਰਾਈਡਾਂ ਵਿਚ ਮਿਲਦੇ ਐਨਾਇਨੀ ਰੂਪ ਨਾਲ ਮਿਲਦੀ ਜੁਲਦੀ ਹੈ ।

ਧਾਤਵੀ ਹਾਈਡ੍ਰਾਈਡਾਂ ਨੂੰ ਇਲੈਕੱਟ੍ਰਾਨ ਸਾਗਰ ਵਿਚ ਪ੍ਰੋਟਾਨਾਂ ਅਤੇ ਧਾਤ ਪ੍ਰਮਾਣੂਆਂ ਤੋਂ ਬਣੇ ਵੀ ਮੰਨਿਆ ਜਾਂਦਾ ਹੈ । ਉਦਾਹਰਨ ਵਜੋਂ ਟਾਇਟੇਨੀਅਮ ਹਾਈਡ੍ਰਾਈਡ, ਲੈਂਨਥੇਨਮ ਹਾਈਡ੍ਰਾਈਡ, ਥੋਰੀਅਮ ਹਾਈ-ਡ੍ਰਾਈਡ ਅਤੇ ਯੂਰੇਨੀਅਮ ਹਾਈਡ੍ਰਾਈਡ ਪ੍ਰਸਿੱਧ ਹਾਈਡ੍ਰਾਈਡ ਹਨ । ਧਾਤਵੀ ਹਾਈਡ੍ਰਾਈਡ ਆਮ ਕਰਕੇ ਪਾਣੀ ਨਾਲ ਕਿਰਿਆ ਨਹੀਂ ਕਰਦੇ ।

(3) ਡਾਈਮਰਿਕ ਜਾਂ ਬਹੁਲਕ ਹਾਈਡ੍ਰਾਈਡ—ਉਹ ਹਾਈਡ੍ਰਾਈਡ, ਜਿਨ੍ਹਾਂ ਵਿਚ ਹਾਈਡ੍ਰੋਜਨ ਧਾਤ ਅਤੇ ਉਪ-ਧਾਤ ਪ੍ਰਮਾਣੂਆਂ ਨੂੰ ਜੋੜਨ ਲਈ ਪੁਲ ਦੇ ਤੌਰ ਤੇ ਸਮਝੀ ਜਾਂਦੀ ਹੈ, ਨੂੰ ਬਹੁਲਕ ਹਾਈਡ੍ਰਾਈਡ ਕਿਹਾ ਜਾਂਦਾ ਹੈ । ਪ੍ਰਤਿਸ਼ਠਿਤ ਉਦਾਹਰਨਾਂ ਬੋਰਾਨ ਦੇ ਕਈ ਹਾਈਡ੍ਰਾਈਡਾਂ ਤੋਂ ਮਿਲਦੀਆਂ ਹਨ ਜਿਵੇਂ ਡਾਈ-ਬੋਰੇਨ, ਪੈਂਟਾ-ਬੋਰੇਨ ਅਤੇ ਡੈਕਾ-ਬੋਰੇਨ ਆਦਿ । ਐਲੂਮਿਨੀਅਮ, ਤਾਂਬਾ ਅਤੇ ਬੈਰੀਲੀਅਮ ਦੇ ਹਾਈਡ੍ਰਾਈਡ ਵੀ ਇਸੇ ਸ਼੍ਰੇਣੀ ਨਾਲ ਸਬੰਧ ਰਖਦੇ ਹਨ । ਇਹ ਸਾਰੇ ਹਾਈਡ੍ਰਾਈਡ ਅਚਾਲਕ ਹੁੰਦੇ ਹਨ । ਇਹ ਠੋਸ, ਤਰਲ ਜਾਂ ਗੈਸ ਦੀ ਸੂਰਤ ਵਿਚ ਹੋ ਸਕਦੇ ਹਨ । ਇਹ ਤਾਪ ਪ੍ਰਤਿ ਅਸਥਾਈ ਹਨ ਅਤੇ ਕਈਆਂ ਦਾ ਹਵਾ ਜਾਂ ਸਿੱਲ੍ਹ ਨਾਲ ਮਿਲਣ ਤੇ ਵਿਸਫੋਟ ਹੋ ਜਾਂਦਾ ਹੈ ।

(4) ਸਹਿਸੰਯੋਜਕ-ਵਾਸ਼ਪਸ਼ੀਲ ਹਾਈਡ੍ਰਾਈਡ—ਉਹ ਹਾਈਡ੍ਰਾਈਡ ਜਿਨ੍ਹਾਂ ਵਿਚ ਅਜਿਹੇ ਸਹਿਸੰਯੋਜਕ ਬੰਧਨ ਹੁੰਦੇ ਹਨ ਕਿ ਪ੍ਰਬਲ ਆਕਰਸ਼ਣ ਬਾਕੀ ਨਹੀਂ ਰਹਿੰਦੇ, ਉਨ੍ਹਾਂ ਨੂੰ ਸਹਿਸੰਯੋਜਕ ਵਾਸ਼ਪਸ਼ੀਲ ਹਾਈਡ੍ਰਾਈਡ ਕਿਹਾ ਜਾਂਦਾ ਹੈ । ਕੁਝ-ਕੁ ਮੁੱਖ ਹਾਈਡ੍ਰਾਈਡ ਸੀਲੇਨ, ਆਰਸੀਨ, ਜਰਮੇਨ, ਐਲੂਮਿਨੀਅਮ ਬੋਰੋਹਾਈਡ੍ਰਾਈਡ ਅਤੇ ਡਾਈ-ਜਰਮੇਨ ਹਨ । ਇਹ ਹਾਈਡ੍ਰਾਈਡ ਵਾਸ਼ਪਸ਼ੀਲ, ਤਾਪ ਵਲੋਂ ਅਸਥਾਈ ਅਤੇ ਬਹੁਤ ਤੇਜ਼ ਗੰਧ ਵਾਲੇ ਹੁੰਦੇ ਹਨ । ਕਈ ਅਸਧਾਰਨ ਤੌਰ ਤੇ ਜ਼ਹਿਰੀਲੇ ਹੁੰਦੇ ਹਨ ਜਿਵੇਂ ਆਰਸੀਨ । ਕਈ ਹਵਾ ਜਾਂ ਸਿੱਲ੍ਹ ਨਾਲ ਰਲ ਕੇ ਬਲ ਉਠਦੇ ਹਨ ਜਿਵੇਂ ਐਲੂਮਿਨੀਅਮ ਬੋਰੋਹਾਈਡ੍ਰਾਈਡ ।

**ਹਾਈਡ੍ਰਾਈਡਾਂ ਦੀ ਸ਼੍ਰੇਣੀ-ਵੰਡ**—ਪਹਿਲੀ ਸ਼੍ਰੇਣੀ ਪ੍ਰਾਇਮਰੀ ਜਾਂ ਦੋ-ਅੰਗੀ ਹਾਈਡ੍ਰਾਈਡਾਂ ਦੀ ਹੈ, ਜਿਨ੍ਹਾਂ ਵਿਚ ਇਕ ਧਾਤ ਅਤੇ ਹਾਈਡ੍ਰੋਜਨ ਹੁੰਦੇ ਹਨ । ਦੂਜੀ ਸ਼੍ਰੇਣੀ ਸੈਕੰਡਰੀ, ਦੂਹਰੇ ਜਾਂ ਮਿਸ਼ਰਿਤ ਹਾਈਡ੍ਰਾਈਡਾਂ ਦੀ ਹੈ, ਜਿਨ੍ਹਾਂ ਵਿਚ ਇਕ ਤੋਂ ਜ਼ਿਆਦਾ ਧਾਤ ਜਾਂ ਉਪ-ਧਾਤ ਅਤੇ ਹਾਈਡ੍ਰੋਜਨ ਹੁੰਦੇ ਹਨ ।

ਲਿਥੀਅਮ ਬੋਰੋਹਾਈਡ੍ਰਾਈਡ ਪਾਣੀ ਨਾਲ ਬਹੁਤ ਤੇਜ਼ ਕਿਰਿਆ ਕਰਦਾ ਹੈ ਅਤੇ ਕਾਫ਼ੀ ਮਾਤਰਾ ਵਿਚ ਹਾਈਡ੍ਰੋਜਨ ਬਣਾਉਂਦਾ ਹੈ । ਸਾਰੇ ਹਾਈਡ੍ਰਾਈਡ ਲਘੂਕਾਰਕ ਹੁੰਦੇ ਹਨ । ਵਾਸ਼ਪਸ਼ੀਲ ਹਾਈਡ੍ਰਾਈਡਾਂ ਵਿਚ ਧਾਤ ਅਤੇ ਹਾਈਡ੍ਰੋਜਨ ਦੇ ਤਾਪ-ਵਿਯੋਜਨ ਦੁਆਰਾ ਧਾਤ ਦੀਆਂ ਪਰਤਾਂ ਜਮਾਉਣ ਜਾਂ ਟਰਾਂਜ਼ਿਸਟਰਾਂ ਵਿਚ ਵਰਤਣ ਲਈ ਸ਼ੁੱਧ ਧਾਤਾਂ ਬਣਾਉਣ ਦਾ ਕੰਮ ਲਿਆ ਜਾਂਦਾ ਹੈ । ਕਈ ਵਾਰੀ ਦੂਹਰੇ ਠੋਸ ਹਾਈਡ੍ਰਾਈਡ ਪਿਘਲਣ ਤੋਂ ਪਹਿਲਾਂ ਹੀ ਅਪਘਟਿਤ ਹੋ ਜਾਂਦੇ ਹਨ । ਸਹਿਸੰਯੋਜਕ ਹਾਈਡ੍ਰਾਈਡ ਸਧਾਰਨ ਪਿਘਲਾਉ ਦਰਜੇ ਦਰਸਾ-ਉਂਦੇ ਹਨ । ਸਾਰੇ ਧਾਤਵੀ ਹਾਈਡ੍ਰਾਈਡ ਵੀ ਪਿਘਲਣ ਤੋਂ ਪਹਿਲਾਂ ਹੀ ਅਪਘਟਿਤ ਹੋ ਜਾਂਦੇ ਹਨ, ਭਾਵੇਂ ਧਾਤ ਦੇ ਪਿਘਲਾਉ ਦਰਜੇ ਤੇ

ਇਹ ਕਾਫ਼ੀ ਮਾਤਰਾ ਵਿਚ ਹਾਈਡ੍ਰੋਜਨ ਨੂੰ ਦੁਬਾਰਾ ਸੋਖਿਤ ਕਰ ਲੈਂਦੇ ਹਨ । ਦੂਹਰੇ ਲੂਣੇ ਹਾਈਡ੍ਰਾਈਡ ਪ੍ਰਚਲਤ ਘੋਲਕਾਂ ਤੇ ਤਰਲ ਅਮੋਨੀਆ ਵਿਚ ਅਘੁਲ ਰਹਿੰਦੇ ਹਨ । ਇਹ ਸੰਗਠਿਤ ਹੈਲਾਈਡਾਂ ਤੇ ਕਾਰਬਾਈਡਾਂ ਵਿਚ ਘੁਲ ਸਕਦੇ ਹਨ ਅਤੇ ਖਾਰੇ ਹਾਈਡ੍ਰਾਈਡ ਸੰਗਠਿਤ ਹਾਈਡ੍ਰਾੱਕਸਾਈਡਾਂ ਵਿਚ ਘੁਲ ਸਕਦੇ ਹਨ ।

ਦੂਹਰੇ ਹਾਈਡ੍ਰਾਈਡਾਂ ਦੇ ਬਣਾਉਣ ਲਈ ਸਭ ਤੋਂ ਸਧਾਰਨ ਤਰੀਕਾ 1811 ਵਿਚ ਗੇ-ਲੂਸੈਕ ਅਤੇ ਥੈਨਰਡ ਨੇ ਕੱਢਿਆ । ਇਸ ਵਿਚ ਧਾਤ ਨੂੰ ਸ਼ੁੱਧ ਹਾਈਡ੍ਰੋਜਨ ਵਿਚ ਉਦੋਂ ਤੱਕ ਗਰਮ ਕੀਤਾ ਜਾਂਦਾ ਹੈ ਜਦੋਂ ਤੱਕ ਸੋਖਣ ਹੋ ਸਕੇ ਅਤੇ ਫਿਰ ਹੌਲੀ ਹੌਲੀ ਠੰਢਾ ਕਰ ਲਿਆ ਜਾਂਦਾ ਹੈ । ਤਕਰੀਬਨ ਸਾਰੇ ਦੂਹਰੇ ਹਾਈਡ੍ਰਾਈਡ ਦੀਪਤੀ-ਵਿਸਰਜਨ ਵਿਚ ਪੈਦਾ ਹੋਈ ਐਟਾਮਿਕ ਹਾਈਡ੍ਰੋਜਨ ਦੀ ਧਾਤਾਂ ਅਤੇ ਧਾਤ ਐੱਲਕਾਈਲਾਂ ਨਾਲ ਕਿਰਿਆ ਕਰਵਾਉਣ ਤੇ ਵੀ ਬਣਾਏ ਜਾ ਸਕਦੇ ਹਨ । ਇਸ ਤਰੀਕੇ ਨਾਲ ਕਲੱਈ, ਸਿੱਕਾ, ਬਿਸਮਥ, ਪੋਲੋਨੀਅਮ, ਗੈਲੀਅਮ, ਬੇਰੀਲੀਅਮ, ਥੋਰੀਅਮ, ਚਾਂਦੀ, ਸੋਨਾ, ਥੈਲੀਅਮ, ਟੈਨਟੇਲਮ, ਤਾਂਬਾ ਅਤੇ ਬੋਰਾਨ ਦੇ ਹਾਈਡ੍ਰਾਈਡ ਬਣਾਏ ਜਾਂਦੇ ਹਨ । ਧਾਤ ਆਕਸਾਈਡਾਂ ਜਾਂ ਹੈਲਾਈਡਾਂ ਦਾ ਉੱਚੇ ਤਾਪਮਾਨ ਤੇ ਕੈਲਸੀਅਮ, ਕੈਲਸੀਅਮ ਹਾਈਡ੍ਰਾਈਡ, ਮੈਗਨੀਸ਼ੀਅਮ ਜਾਂ ਐਲੂਮਿਨੀਅਮ ਨਾਲ ਹਾਈਡ੍ਰੋਜਨ ਦੀ ਹੋਂਦ ਵਿਚ ਲਘੂਕਰਨ ਕਰਵਾਉਣ ਤੇ ਵੀ ਕਈ ਹਾਈਡ੍ਰਾਈਡ ਬਣਦੇ ਹਨ ਜਿਵੇਂ : LiH, $CaH_2$, $ZrH_2$ ਅਤੇ $TiH_2$ ਆਦਿ ।

ਸਭ ਤੋਂ ਵਧੀਆ ਤਰੀਕਾ ਖਾਰੀ ਧਾਤ ਵਾਲੇ ਹਾਈਡ੍ਰਾਈਡ ਨੂੰ ਸ਼ੁਰੂ ਵਿਚ ਵਰਤਣ ਵਾਲਾ ਹੈ । ਬਿਲਕੁਲ ਪਾਊਡਰ ਕੀਤੇ ਲਿਥੀਅਮ ਹਾਈਡ੍ਰਾਈਡ ਦੀ ਕਿਰਿਆ ਈਥਰੀ ਘੋਲ ਵਿਚ ਐਲੂਮਿਨੀਅਮ ਕਲੋਰਾਈਡ ਨਾਲ ਕਰਵਾਈ ਜਾਂਦੀ ਹੈ, ਜਿਸ ਨਾਲ ਲਿਥੀਅਮ-ਐਲੂਮਿਨੀਅਮ ਹਾਈਡ੍ਰਾਈਡ ਬਣਦਾ ਹੈ । ਸੋਡੀਅਮ ਬੋਰੋਹਾਈਡ੍ਰਾਈਡ ਬਿਨਾ ਘੋਲਕ ਤੋਂ ਸੋਡੀਅਮ ਹਾਈਡ੍ਰਾਈਡ ਦੀ ਮੀਥਾਈਲ ਬੋਰੇਟ ਨਾਲ 260° ਸੈਂ. ਤੇ ਕਿਰਿਆ ਕਰਵਾਉਣ ਤੇ ਬਣਦਾ ਹੈ । ਜੇ ਮੀਥਾਈਲ ਬੋਰੇਟ ਬਹੁਤੀ ਮਾਤਰਾ ਵਿਚ ਹੋਵੇ ਤਾਂ ਟ੍ਰਾਈਮੀਥਾੱਕਸੀਬੋਰੋਹਾਈਡ੍ਰਾਈਡ ਬਣ ਜਾਂਦਾ ਹੈ । ਹਰ ਹਾਲਤ ਵਿਚ ਉਪਜ ਨੂੰ ਅਘੁਲ ਸਹਿ-ਉਪਜ ਨਾਲੋਂ ਵੱਖ ਕਰ ਲਿਆ ਜਾਂਦਾ ਹੈ ।



$$4\,LiH + AlCl_3 \rightarrow 3LiCl + LiAlH_4$$

(ਇਸੇ ਤਰ੍ਹਾਂ $NaAlH_4$, $LiGaH_4$ ਅਤੇ $B_2H_6$)



$$4NaH + B(OCH_3)_3 \rightarrow 3NaOCH_3 + NaBH_4$$

ਇਨ੍ਹਾਂ ਦੋਹਾਂ ਹਾਈਡ੍ਰਾਈਡਾਂ ਤੋਂ ਕਈ ਹੋਰ ਦੂਸਰੇ ਹਾਈਡ੍ਰਾਈਡ ਵੀ ਅਣੂ-ਬਦਲੀ ਕਿਰਿਆਵਾਂ ਰਾਹੀਂ ਬਣਾਏ ਜਾ ਸਕਦੇ ਹਨ ਜਿਵੇਂ :—

ਐਮੀਨ



$$NaBH_4 + LiCl \xrightarrow{\text{ਐਮੀਨ}} NaCl + LiBH_4$$

ਗਰਮ ਕਰਨ ਤੇ



$$3NaBH_4 + AlCl_3 \xrightarrow{\text{ਗਰਮ ਕਰਨ ਤੇ}} 3NaCl + Al(BH_4)_3$$

ਈਥਰ



$$3NaBH_4 + 4BF_3 \xrightarrow{\text{ਈਥਰ}} 3NaBF_4 + 2B_2H_6$$

aq



$$NaBH_4 + SnCl_4 \xrightarrow{aq} NaBCl_4 + SnH_4$$

ਪਾਣੀ



$$LiBH_4 + (CH_3)_4NF \xrightarrow{\text{ਪਾਣੀ}} LiF + (CH_3)_4NBH_4$$

ਈਥਰ



$$LiAlH_4 + MX_n \xrightarrow{\text{ਈਥਰ}} LiAlX_4 + MH_n$$

(ਇਸੇ ਤਰ੍ਹਾਂ $B_2H_6$, $AlH_3$, $SiH_4$, $GeH_4$, $SnH_4$, $AsH_3$ ਅਤੇ $SbH_3$ ਆਦਿ)



$$LiAlH_4 + MR_n \rightarrow LiAlH_3R + MH_n$$

(ਇਸੇ ਤਰ੍ਹਾਂ $BeH_2$, $MgH_2$, $ZnH_2$, $CdH_2$ ਅਤੇ $HgH_2$ ਆਦਿ)

ਜਿਥੇ ਕਿ 'X' ਹੈਲੋਜੈੱਨ ਲਈ, 'R' ਐੱਲਕਾਈਲ ਗਰੁੱਪ ਲਈ ਅਤੇ 'M' ਧਾਤ ਜਾਂ ਉਪ-ਧਾਤ ਪ੍ਰਮਾਣੂ ਲਈ ਲਿਖਿਆ ਗਿਆ ਹੈ । ਟਾਇਟੇਨੀਅਮ ਅਤੇ ਥੋਰੀਅਮ ਆਦਿ ਦੇ ਬੋਰੋਹਾਈਡ੍ਰਾਈਡ, ਹੈਲਾਈਡਾਂ ਅਤੇ ਐਲੂਮਿਨੀਅਮ ਬੋਰੋਹਾਈਡ੍ਰਾਈਡ ਤੋਂ ਤਿਆਰ ਕੀਤੇ ਗਏ ਹਨ । ਐਲੂਮਿਨੋਹਾਈਡ੍ਰਾਈਡ ਅਤੇ ਗੈਲੀਉਹਾਈਡ੍ਰਾਈਡ ਖਾਰੀ ਧਾਤ ਵਾਲੇ ਹਾਈਡ੍ਰਾਈਡਾਂ ਦੀ ਉਚਿਤ ਐੱਲਕਾਈਲਾਂ ਨਾਲ ਕਿਰਿਆ ਕਰਾਉਣ ਤੇ ਬਣਾਏ ਜਾਂਦੇ ਹਨ ਅਤੇ ਕਈ ਬੋਰੋਹਾਈਡ੍ਰਾਈਡ ਸਿੱਧੇ ਹੀ ਡਾਈਬੋਰੇਨਾਂ ਤੋਂ ਪ੍ਰਾਪਤ ਕੀਤੇ ਜਾਂਦੇ ਹਨ ਜਿਵੇਂ :—



$$NaH + B(C_2H_5)_3 \rightarrow NaBH(C_2H_5)_3$$



$$ZnH_2 + B_2H_6 \rightarrow Zn(BH_4)_2$$

— 45°ਸੈਂ.



$$2\,Ga(CH_3)_3 + 3B_2H_6 \xrightarrow{-45°\text{ਸੈਂ.}}$$



$$2(CH_3)_2GaBH_4 + 2B_2H_5CH_3.$$

ਹ. ਪੁ.—ਐਨ. ਬ੍ਰਿ. 11 : 932; ਐਨ. ਬ੍ਰਿ. ਮਾ. 4 : 852.

**ਹਾਈਡ੍ਰੇਜ਼ੀਨ** : ਇਸ ਦਾ ਰਸਾਇਣਿਕ ਫ਼ਾਰਮੂਲਾ $N_2H_4$ ਹੈ । ਇਸ ਦਾ ਸਬੰਧ ਹਾਈਡ੍ਰੋਜਨ-ਨਾਈਟ੍ਰੋਜਨ ਯੌਗਿਕਾਂ ਦੇ ਗਰੁੱਪ ਨਾਲ ਹੈ ਜਿਨ੍ਹਾਂ ਨੂੰ ਹਾਈਡ੍ਰੋਨਾਈਟ੍ਰੋਜਨ ਕਿਹਾ ਜਾਂਦਾ ਹੈ । ਇਸ ਨੂੰ ਸਭ ਤੋਂ ਪਹਿਲਾਂ ਟੀ. ਕਰਟੀਅਸ ਨੇ 1887 ਵਿਚ ਬਣਾਇਆ ਸੀ ।

ਹਾਈਡ੍ਰੇਜ਼ੀਨ ਇਕ ਬਹੁਤ ਸ਼ਕਤੀਸ਼ਾਲੀ ਲਘੂਕਾਰਕ ਹੈ । ਇਸ ਨੂੰ ਸ਼ੀਸ਼ਿਆਂ ਉੱਤੇ ਚਾਂਦੀ ਦਾ ਪਾਣੀ ਫੇਰਨ ਲਈ ਅਤੇ ਕੱਚ ਤੇ ਪਲਾਸਟਿਕ ਉੱਤੇ ਧਾਤ ਦੀਆਂ ਪਰਤਾਂ ਬਣਾਉਣ ਲਈ ਵਰਤਿਆ ਜਾਂਦਾ ਹੈ । ਬੱਇਲਰ ਦੇ ਪਾਣੀ ਵਿਚੋਂ ਘੁਲੀ ਹੋਈ ਆਕਸੀਜਨ ਨੂੰ ਕੱਢਣ ਲਈ ਇਸ ਨੂੰ ਖੋਰ-ਰੋਕੂ ਦੇ ਤੌਰ ਤੇ ਵਰਤਿਆ ਜਾਂਦਾ ਹੈ । ਦੁਨੀਆ ਦੀ ਦੂਸਰੀ ਲੜਾਈ ਵਿਚ ਜਰਮਨ ਵਾਲਿਆਂ ਨੇ ਹਾਈਡ੍ਰੇਜ਼ੀਨ, ਪਾਣੀ ਤੇ ਮੀਥਾਈਲ ਅਲਕੋਹਲ ਦੇ ਮਿਸ਼ਰਨ ਨੂੰ ਰਾੱਕਿਟ ਅਤੇ ਜੈੱਟ-ਪ੍ਰੇਰਨ ਬਾਲਣ ਦੇ ਤੌਰ ਤੇ ਵਰਤਿਆ ਸੀ ।

ਇਸ ਨੂੰ ਨਾਈਟ੍ਰੋਸੋਐਮੀਨ, ਨਾਈਟ੍ਰਐਮੀਨ ਅਤੇ ਨਾਈਟ੍ਰੋਸੋਹਾਈਡ੍ਰਾੱਕਸਿਲਐਮੀਨ ਸਲਫ਼ੋਨੇਟਾਂ ਦੇ ਲਘੂਕਰਨ ਦੁਆਰਾ ਅਤੇ ਅਮੋਨੀਆ ਦੇ ਤਾਪ, ਪ੍ਰਕਾਸ਼-ਰਸਾਇਣੀ ਜਾਂ ਬਿਜਲਈ ਅਪਘਟਨ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ । ਤਕਨੀਕੀ ਤੌਰ ਤੇ ਇਹ ਪਾਣੀ ਮਿਲੇ ਅਮੋਨੀਆ ਦਾ ਹਾਈਪੋਕਲੋਰਾਈਟ ਨਾਲ ਜਿਲੇਟਿਨ ਜਾਂ ਸਰੇਸ਼ ਦੀ ਹੋਂਦ ਵਿਚ ਆਕਸੀਕਰਨ ਕਰਨ ਤੇ ਪ੍ਰਾਪਤ ਹੁੰਦੀ ਹੈ । ਇਸ ਵਿਧੀ ਲਈ ਲੋੜੀਂਦਾ ਤਾਪਮਾਨ 160° ਸੈਂ. ਤੋਂ 180° ਸੈਂ. (ਦਬਾਉ ਥੱਲੇ) ਹੁੰਦਾ ਹੈ, ਇਸ ਤਰ੍ਹਾਂ ਇਕ ਪਤਲਾ ਕਿਰਿਆਸ਼ੀਲ ਲਿਕਰ ਪ੍ਰਾਪਤ ਹੁੰਦਾ ਹੈ, ਜਿਸ ਵਿਚ 2% ਹਾਈਡ੍ਰੇਜ਼ੀਨ ਹੁੰਦੀ ਹੈ । ਇਸ ਨੂੰ ਅੰਸ਼ਿਕ

ਕਸ਼ੀਦਣ ਰਾਹੀਂ ਗਾੜ੍ਹਾ ਕਰਕੇ 85% ਜਾਂ 100% ਹਾਈਡ੍ਰੇਜ਼ੀਨ ਹਾਇੰਡ੍ਰੇਟ ਵਿਚ ਬਦਲਿਆ ਜਾਂਦਾ ਹੈ। ਜਲਹੀਨ ਹਾਈਡ੍ਰੇਜ਼ੀਨ ਬਣਾਉਣ ਲਈ, ਇਸ ਨੂੰ ਬੇਰੀਅਮ ਆਕਸਾਈਡ ਜਾਂ ਕਾਸਟਿਕ ਸੋਡੇ ਨਾਲ ਨਿਰਜਲੀਕਰਨ ਦੁਆਰਾ ਹੋਰ ਗਾੜ੍ਹਾ ਕੀਤਾ ਜਾਂਦਾ ਹੈ। ਨਿਰਜਲਨ ਪਦਾਰਥ ਹਾਈਡ੍ਰੇਜ਼ੀਨ ਸਲਫ਼ੇਟ ਦੀ ਤਰਲ ਅਮੋਨੀਆ ਨਾਲ ਕਿਰਿਆ ਕਰਵਾ ਕੇ ਵੀ ਪ੍ਰਾਪਤ ਹੋ ਸਕਦਾ ਹੈ।

ਇਹ ਇਕ ਰੰਗਹੀਨ ਤਰਲ ਹੁੰਦਾ ਹੈ, ਜੋ 1.8° ਸੈਂ. ਤੋਂ 2.0° ਸੈਂ. ਤੇ ਠੋਸ ਹੋ ਜਾਂਦਾ ਹੈ ਅਤੇ 114.5° ਸੈਂ. ਤੇ ਉਬਲਦਾ ਹੈ। ਨਿਰਜਲ ਹਾਈਡ੍ਰੇਜ਼ੀਨ ਸਭ ਅਨੁਪਾਤਾਂ ਵਿਚ ਪਾਣੀ, ਮੀਥਾਈਲ ਅਲਕੋਹਲ ਅਤੇ ਈਥਾਈਲ ਅਲਕੋਹਲ ਵਿਚ ਘੁਲ ਜਾਂਦੀ ਹੈ। ਇਹ ਉਸ ਪਾਣੀ ਨਾਲ, ਜਿਸ ਵਿਚ 68.5% ਹਾਈਡ੍ਰੇਜ਼ੀਨ ਮਿਲੀ ਹੋਵੇ, ਇਕ ਸਥਿਰ ਉਬਾਲ-ਦਰਜਾ ਮਿਸ਼ਰਨ ਬਣਾਉਂਦੀ ਹੈ, ਜੋ ਕਿ 120.5° ਸੈਂ. (771 ਮਿ. ਮੀ. ਦਬਾਉ) ਤੇ ਉਬਲਦਾ ਹੈ। ਨਿਰਜਲ ਹਾਈਡ੍ਰੇਜ਼ੀਨ ਤੇ ਇਸ ਦੇ ਪਾਣੀ ਵਿਚ ਘੋਲ ਨੂੰ ਬਹੁਤ ਧਿਆਨ ਨਾਲ ਇਕੱਠਾ ਕਰਨਾ ਚਾਹੀਦਾ ਹੈ, ਕਿਉਂਕਿ ਇਹ ਸਿੱਲ੍ਹ ਤੇ ਕਾਰਬਨਡਾਈਆਕਸਾਈਡ ਨੂੰ ਜਜ਼ਬ ਕਰ ਲੈਂਦੇ ਹਨ ਅਤੇ ਵਾਯੂਮੰਡਲ ਦੀ ਆਕਸੀਜਨ ਨਾਲ ਕਿਰਿਆ ਕਰਦੇ ਹਨ। ਹਾਈਡ੍ਰੇਜ਼ੀਨ ਦੇ ਘੋਲ ਅਤੇ ਵਾਸ਼ਪ ਜ਼ਹਿਰੀਲੇ ਹੁੰਦੇ ਹਨ। ਹਾਈਡ੍ਰੇਜ਼ੀਨ ਦੇ ਵਾਸ਼ਪ ਹਵਾ ਨਾਲ ਮਿਲ ਕੇ ਜਲਣਸ਼ੀਲ ਹੁੰਦੇ ਹਨ।

ਹਾਈਡ੍ਰੇਜ਼ੀਨ,ਲੂਣਾਂ ਦੀਆਂ ਦੋ ਲੜੀਆਂ ਅਰਥਾਤ $N_2H_4.HX$ ਅਤੇ $N_2H_4.2HX$, ਬਣਾਉਂਦੀ ਹੈ ਜਿੱਥੇ HX ਇਕ-ਖਾਰੀ ਤੇਜ਼ਾਬ ਲਈ ਵਰਤਿਆ ਹੈ। ਪ੍ਰਸਿੱਧ ਲੂਣ ਘੱਟ ਘੁਲਨਸ਼ੀਲ ਸਲਫ਼ੇਟ ($N_2H_4.H_2SO_4$), ਮਾੱਨੋ-ਹਾਈਡ੍ਰੋਕਲੋਰਾਈਡ ($N_2H_4.HCl$), ਡਾਈ-ਹਾਈਡ੍ਰੋਕਲੋਰਾਈਡ ($N_2H_4.2HCl$) ਅਤੇ ਮਾੱਨੋਨਾਈਟ੍ਰੇਟ ($N_2H_4.HNO_3$) ਹਨ। ਦੂਹਰੇ ਲੂਣ ਜਿਵੇਂ ਕਲੋਰਾਈਡ ($N_2H_4.HCl.MCl_2$) ਅਤੇ ਸਲਫ਼ੇਟ [$(N_2H_4)_2H_2SO_4.MSO_4$] ਵੀ ਹੁੰਦੇ ਹਨ। ਹਾਈਡ੍ਰੇਜ਼ੀਨੇਟ ਵਰਗੇ ਯੋਗਿਕ ਜਿਨ੍ਹਾਂ ਵਿਚ ਉਪਸਹਿਸੰਯੋਜੀ ਹਾਈਡ੍ਰੇਜ਼ੀਨ ਹੁੰਦੀ ਹੈ, ਵੀ ਤਿਆਰ ਕੀਤੇ ਗਏ ਹਨ ਜਿਵੇਂ :—



$ZnCl_2.\ 2N_2H_4$ ਅਤੇ $Co(N_2H_4)_3SO_4$

ਹਾਈਡ੍ਰੇਜ਼ੀਨ ਦੇ ਵਿਉਤਪੰਨ ਵੀ ਤਿਆਰ ਕੀਤੇ ਗਏ ਹਨ ਜਿਨ੍ਹਾਂ ਵਿਚ ਇਕ, ਦੋ, ਤਿੰਨ ਅਤੇ ਚਾਰ ਤਕ ਹਾਈਡ੍ਰੋਜਨ ਪਰਮਾਣੂਆਂ ਦੀ ਥਾਂ ਐਲਕਾਈਲ, ਸਾਈਕਲੋਐਲੀਫ਼ੈਟਿਕ ਅਤੇ/ਜਾਂ ਐਰਾਈਲ ਰੈਡੀਕਲਾਂ ਨੇ ਲਈ ਹੁੰਦੀ ਹੈ। ਫ਼ੀਨਾਈਲ ਹਾਈਡ੍ਰੇਜ਼ੀਨ ਈ. ਫ਼ਿਸ਼ਰ ਨੇ 1877 ਵਿਚ ਲੱਭੀ ਅਤੇ ਉਸ ਨੇ ਇਸ ਨੂੰ ਚੀਨੀ ਉੱਤੇ ਪੁਰਾਤਨ ਖੋਜਾਂ ਲਈ ਵਰਤਿਆ। ਇਹ ਹਾਈਡ੍ਰੇਜ਼ੀਨ ਦੇ ਦੂਸਰੇ ਕਾਰਬਨੀ ਵਿਉਤਪੰਨਾਂ ਨਾਲ ਉਨ੍ਹਾਂ ਕਾਰਬਨੀ ਪਦਾਰਥਾਂ ਦਾ ਪਤਾ ਲਗਾਉਣ ਲਈ ਲਾਹੇਵੰਦ ਹੈ ਜਿਨ੍ਹਾਂ ਵਿਚ ਕਾਰਬੋਨਿਲ ਗਰੁੱਪ ਹੋਣ। ਐਸਿਡ ਹਾਈਡ੍ਰੇਜ਼ਾਈਡ ਹਾਈਡ੍ਰੇਜ਼ੀਨ ਦੀ ਐਸਿਡ ਕਲੋਰਾਈਡਾਂ ਜਾਂ ਐਸਟਰਾਂ ਨਾਲ ਕਿਰਿਆ ਹੋਣ ਤੇ ਬਣਦੇ ਹਨ। ਜ਼ਿਆਦਾ ਮਸ਼ਹੂਰ ਕਾਰਬਾੱਨਿਕ ਐਸਿਡ ਦੇ ਹਾਈਡ੍ਰੇਜ਼ੀਨ ਵਿਉਤਪੰਨ ਹਨ ਜਿਵੇਂ ਸੈਮੀਕਾਰਬੇਜ਼ਾਈਡ



$[CO\ (NH_2)\ (N_2H_3)]$



ਕਾਰਬੋਹਾਈਡ੍ਰੇਜ਼ਾਈਡ $[CO\ (N_2H_3)_2]$,



ਬਾਈ-ਯੂਰੀਆ $(—NHCONH_2)_2$,



ਅਤੇ ਐਮੀਨੋਗੁਆਨਿਡੀਨ $C\ (NH)\ (NH_2)\ (N_2H_3)$।

ਹਾਈਡ੍ਰੇਜ਼ੀਨ ਦੇ ਕਾਰਬਾਨੀ ਵਿਉਤਪੰਨ ਵਿਸ਼ਲੇਸ਼ੀ ਰਸਾਇਣ-ਵਿਗਿਆਨ ਵਿਚ ਲਾਭਦਾਇਕ ਹਨ।

ਹ. ਪ੍ਰ.—ਐਨ. ਬ੍ਰਿ. 11 : 930.

**ਹਾਈਡ੍ਰੋਜ਼ੋਇਕ ਐਸਿਡ :** ਇਹ ਹਾਈਡ੍ਰੋਜਨ ਅਤੇ ਨਾਈਟ੍ਰੋਜਨ ਦਾ ਯੋਗਿਕ ਹੈ। ਇਸ ਦਾ ਰਸਾਇਣਿਕ ਫ਼ਾਰਮੂਲਾ $HN_3$ ਹੈ। ਇਸ ਨੂੰ ਹਾਈਡ੍ਰੋਜਨ ਐਜ਼ਾਈਡ ਵੀ ਕਿਹਾ ਜਾਂਦਾ ਹੈ। ਇਹ ਰੰਗਹੀਨ ਤਰਲ ਹੈ ਅਤੇ 37° ਸੈਂ. ਤੇ ਉਬਲਦਾ ਹੈ। ਤੇਜ਼ਾਬ ਦੀ ਵਿਸ਼ੇਸ਼ ਤਰ੍ਹਾਂ ਦੀ ਗੰਧ ਹੈ ਜਿਵੇਂ ਸਿੱਲ੍ਹੇ ਤਹਿਖ਼ਾਨੇ ਵਿਚ ਹੁੰਦੀ ਹੈ। ਇਸ ਦੇ ਵਾਸ਼ਪਾਂ ਨਾਲ ਸਿਰ ਦੁਖਣ ਲੱਗ ਪੈਂਦਾ ਹੈ ਅਤੇ ਬਲਗ਼ਮੀ ਝਿੱਲੀ ਤੇ ਵੀ ਅਸਰ ਕਰਦੇ ਹਨ। ਇਸ ਦੇ ਲੂਣ, ਜਿਨ੍ਹਾਂ ਨੂੰ ਐਜ਼ਾਈਡ ਆਖਦੇ ਹਨ ਅਤੇ ਇਸਦੇ ਕਾਰਬਨੀ ਵਿਉਤਪੰਨ ਵੀ ਵਿਸਫ਼ੋਟਕ ਹਨ ਪ੍ਰੰਤੂ ਘੱਟ ਹੱਦ ਤਕ। ਵਪਾਰਕ ਤੌਰ ਤੇ ਪ੍ਰਸਿੱਧ ਵਿਉਤਪੰਨ ਲੈੱਡ ਐਜ਼ਾਈਡ ਹੈ। ਇਸ ਨੂੰ ਵਿਸਫ਼ੋਟ-ਪ੍ਰੇਰਕਾਂ ਵਿਚ ਅਤੇ ਕਾਰਤੂਸਾਂ ਦੀਆਂ ਟੋਪੀਆਂ ਵਿਚ ਵਿਸਫ਼ੋਟਕ ਚਾਲੂ ਕਰਨ ਲਈ ਵਰਤਿਆ ਜਾਂਦਾ ਹੈ ਜੋ ਕਿ ਕਈ ਗੱਲਾਂ ਵਿਚ ਮਰਕਿਊਰਿਕ ਫ਼ਲਮੀਨੇਟ ਨਾਲੋਂ ਚੰਗਾ ਹੈ ਕਿਉਂਕਿ ਸਿੱਲ੍ਹ ਦਾ ਇਸ ਤੇ ਬਹੁਤ ਘੱਟ ਪ੍ਰਭਾਵ ਹੁੰਦਾ ਹੈ।

ਸਭ ਤੋਂ ਪਹਿਲਾਂ ਹਾਈਡ੍ਰੋਜ਼ੋਇਕ ਐਸਿਡ ਦੇ ਕਾਰਬਨੀ ਵਿਉਤਪੰਨਾਂ ਦਾ ਪਤਾ ਐਰੋਮੈਟਿਕ ਡਾਈਐਜ਼ੋ-ਯੋਗਿਕਾਂ ਦੀ ਖੋਜ ਤੋਂ ਲੱਗਾ ਸੀ। ਪੀ. ਗਰਾਈਐੱਸ ਨੇ 1866 ਵਿਚ ਪਤਾ ਲਗਾਇਆ ਕਿ ਇਨ੍ਹਾਂ ਦੇ ਪਰਹੈਲਾਈਡ ਅਮੋਨੀਆ ਦੁਆਰਾ ਐਜ਼ਾਈਡਾਂ ਵਿਚ ਬਦਲ ਜਾਂਦੇ ਹਨ।



$$C_6H_5.N_2.Br_3 + NH_3 \rightarrow C_6H_5N_3 + 3HBr$$

ਸੰਨ 1890 ਵਿਚ ਟੀ. ਕਰਟੀਅਸ ਨੇ ਬੈਂਨਜ਼ਾਈਲ ਐਜ਼ਾਈਡ ਦੇ ਖਾਰਾ ਜਲ-ਅਪਘਟਨ ਦੁਆਰਾ ਇਹ ਤੇਜ਼ਾਬ ਤਿਆਰ ਕੀਤਾ। ਉਸ ਨੇ ਪਤਾ ਲਾਇਆ ਕਿ ਤੇਜ਼ਾਬੀਕਰਨ ਮਗਰੋਂ ਤੇਜ਼ਾਬ ਭਾਫ਼-ਕਸ਼ੀਦਣ ਵਿਧੀ ਰਾਹੀਂ ਅਲੱਗ ਕੀਤਾ ਜਾ ਸਕਦਾ ਹੈ। ਸਭ ਤੋਂ ਪਹਿਲਾਂ ਅਕਾਰਬਨੀ ਪਦਾਰਥਾਂ ਤੋਂ ਇਹ ਤੇਜ਼ਾਬ ਜੇ. ਵਿਸਲੀਸੈੱਨਸ ਨੇ 1892 ਵਿਚ ਤਿਆਰ ਕੀਤਾ। ਉਸ ਨੇ ਨਾਈਟ੍ਰਸ ਆਕਸਾਈਡ ਅਤੇ ਸੋਡੀਅਮ ਐਮਾਈਡ ਨੂੰ ਲਗ ਭਗ 200° ਸੈਂ. ਤੇ ਵਰਤਿਆ :—



$$NaNH_2 + N_2O \rightarrow NaN_3 + H_2O$$

ਹੋਰ ਵੀ ਕਈ ਢੰਗ ਹਨ ਜਿਨ੍ਹਾਂ ਵਿਚ ਸ਼ੁਰੂ ਦਾ ਪਦਾਰਥ ਹਾਈਡ੍ਰੇਜ਼ੀਨ ਹੀ ਵਰਤਿਆ ਜਾਂਦਾ ਹੈ। ਇਹ ਨਾਈਟ੍ਰਸ ਐਸਿਡ ਨਾਲ ਕਿਰਿਆ ਕਰਕੇ ਹਾਈਡ੍ਰੋਜ਼ੋਇਕ ਤੇਜ਼ਾਬ ਬਣਾਉਂਦੀ ਹੈ ਪ੍ਰੰਤੂ ਇਸ ਨਾਲ ਕਈ ਹੋਰ ਸਾਈਡ ਕਿਰਿਆਵਾਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਤੇਜ਼ਾਬ ਦੀ ਠੀਕ ਮਾਤਰਾ ਪ੍ਰਾਪਤ ਕਰਨ ਲਈ ਬਹੁਤ ਹੀ ਧਿਆਨ ਦੇਣਾ ਪੈਂਦਾ ਹੈ। ਇਸ ਤੇਜ਼ਾਬ ਵਿਚ ਰੈਡੀਕਲ ਹੈਲੋਜੈੱਨ ਦੀ ਤਰ੍ਹਾਂ ਕਿਰਿਆ ਕਰਦਾ ਹੈ।

ਐਜ਼ਾਈਡ ਗਰੁੱਪ $N_3$ (ਜੋ ਸਹਿਸੰਯੋਜਕ ਤੌਰ ਤੇ ਤੇਜ਼ਾਬ ਵਿਚ ਹਾਈਡ੍ਰੋਜਨ ਨਾਲ, ਕਾਰਬਨੀ ਵਿਉਤਪੰਨਾਂ ਵਿਚ ਕਾਰਬਨ ਨਾਲ ਜੁੜਿਆ ਹੁੰਦਾ ਹੈ ਅਤੇ ਲੂਣਾਂ ਵਿਚ ਐਨਾਇਨ ਦੇ ਰੂਪ ਵਿਚ ਹੁੰਦਾ ਹੈ) ਦੀ ਬਣਤਰ ਦਾ ਮਾਮਲਾ ਕਈ ਸਾਲ ਤਕ ਝਗੜੇ ਵਾਲਾ ਹੀ ਰਿਹਾ। ਪਹਿਲਾ ਫ਼ਾਰਮੂਲਾ (1), ਜੋ ਕਿ ਈ. ਫ਼ਿਸ਼ਰ ਨੇ 1878 ਵਿਚ ਦੱਸਿਆ, ਉਦੋਂ ਤਕ ਚਲਦਾ ਰਿਹਾ ਜਦੋਂ ਤਕ ਜੇ. ਥਾਈਲੇ ਅਤੇ

ਏ. ਆਨਜੇਲੀ ਨੇ 1911 ਵਿਚ ਸਰਲ ਚੇਨ ਫ਼ਾਰਮੂਲਾ (2) ਦੱਸਿਆ, ਜੋ ਕਿ ਕਈ ਕਿਰਿਆਵਾਂ ਨੂੰ ਚੰਗੀ ਤਰ੍ਹਾਂ ਸਪੱਸ਼ਟ ਕਰਦਾ ਹੈ।




ਉਸ ਸਮੇਂ ਫ਼ੈਸਲਾ ਕਰਨਾ ਔਖਾ ਸੀ। ਇਹ ਕਹਿਣਾ ਕਿ ਫ਼ਾਰਮੂਲਾ (1) ਗ਼ਲਤ ਹੈ ਉਦੋਂ ਹੀ ਸੰਭਵ ਹੋ ਸਕਦਾ ਸੀ ਜਦੋਂ ਅਣੂ ਵਿਚ ਪ੍ਰਮਾਣੂਆਂ ਦੇ ਅਸਲੀ ਸਥਾਨ ਲੱਭਣ ਦੇ ਤਰੀਕੇ ਪਤਾ ਲੱਗ ਜਾਂਦੇ। ਇਹ ਸਭ ਤੋਂ ਪਹਿਲਾਂ ਹੈਨਡ੍ਰਿਕਸ ਅਤੇ ਪਾਲਿੰਗ ਨੇ 1925 ਵਿਚ ਸੋਡੀਅਮ ਅਤੇ ਪੋਟਾਸ਼ੀਅਮ ਐਜ਼ਾਈਡ ਵਿਚ ਐਜ਼ਾਈਡ ਆਇਨ ਵਾਸਤੇ ਕੀਤਾ ਅਤੇ ਬਾਅਦ ਵਿਚ ਸਿੱਟੇ ਦੀ ਪੁਸ਼ਟੀ ਘੋਲ ਵਿਚ ਆਇਨ ਦੀ ਰਮਨ ਸਪੈੱਕਟ੍ਰਮ ਤੋਂ ਹੋਈ। ਤਿੰਨੇ ਨਾਈਟ੍ਰੋਜਨ ਪ੍ਰਮਾਣੂ ਸਿੱਧੀ ਰੇਖਾ ਵਿਚ ਹੁੰਦੇ ਹਨ ਅਤੇ ਆਇਨ ਵਿਚਕਾਰਲੇ ਪ੍ਰਮਾਣੂ ਦੁਆਲੇ ਸਮਮਿਤ ਹੁੰਦੇ ਹਨ। ਆਇਨ ਨੂੰ ਇਸ ਤਰ੍ਹਾਂ ਲਿਖਣਾ ਚਾਹੀਦਾ ਹੈ :—




ਬਿੰਦੂਆਂ ਨਾਲ ਸੰਯੋਜਕ ਇਲੈੱਕਟ੍ਰਾਨ ਵਰਣਨ ਕਰਦੇ ਹੋਏ :—



ਇਹ ਬਣਤਰ ਵਿਚ ਸਾਇਆਨੇਟ ਆਇਨ—




ਨਾਲ ਮਿਲਦਾ ਜੁਲਦਾ ਹੈ ਅਤੇ ਪੋਟਾਸ਼ੀਅਮ ਸਾਇਆਨੇਟ ਦੇ ਰਵੇ ਦੀ ਬਣਤਰ ਬਿਲਕੁਲ ਪੋਟਾਸ਼ੀਅਮ ਐਜ਼ਾਈਡ ਵਰਗੀ ਹੀ ਹੁੰਦੀ ਹੈ। ਸਹਿਸੰਯੋਜਕ-ਬੰਧਨ ਵਾਲੇ ਐਜ਼ਾਈਡ ਗਰੁੱਪ ਵਿਚ ਗਰੁੱਪ ਵਿਚਕਾਰਲੇ ਪ੍ਰਮਾਣੂ ਦੁਆਲੇ ਸਮਮਿਤ ਨਹੀਂ ਹੁੰਦਾ ਜਿਵੇਂ ਕਿ ਆਇਨ ਵਿਚ ਹੁੰਦਾ ਹੈ। ਅਣੂ ਹੇਠ ਲਿਖੇ ਢੰਗ ਨਾਲ ਵਰਨਣ ਕੀਤਾ ਜਾ ਸਕਦਾ ਹੈ :—

$H_3C$ 1.47 N 1.24 N 1.10N

ਜਿੱਥੇ ਅੰਕ ਐਂਗਸਟ੍ਰਮ ਇਕਾਈਆਂ ਵਿਚ ਫ਼ਾਸਲਾ ਦਰਸਾਉਂਦੇ ਹਨ।

ਉੱਪਰ ਲਿਖਿਆ ਫ਼ਾਰਮੂਲਾ (2) ਰੱਦ ਕਰ ਦੇਣਾ ਚਾਹੀਦਾ ਹੈ ਕਿਉਂਕਿ ਇਸ ਦਾ ਸੰਕੇਤ ਪੈਂਟਾ-ਸਹਿਸੰਯੋਜਕ ਨਾਈਟ੍ਰੋਜਨ ਵਲ ਹੈ ਇਸ ਦੀਆਂ ਦੂਜੀਆਂ ਸੂਰਤਾਂ :—




ਹਨ, ਜਿਨ੍ਹਾਂ ਨੂੰ ਅਸੀਂ ਹੇਠ ਲਿਖੇ ਢੰਗ ਨਾਲ ਲਿਖ ਸਕਦੇ ਹਾਂ।






ਇਹ ਵੀ ਰੱਦ ਕੀਤੇ ਗਏ ਹਨ ਕਿਉਂਕਿ ਇਨ੍ਹਾਂ ਦੀ ਅਣਵੀ ਬਿਜਲਈ ਮੋਮੈਂਟ ਅਨੁਭਵ ਕਰਨ ਨਾਲੋਂ ਕਿਧਰੇ ਜ਼ਿਆਦਾ ਹੈ ਅਤੇ ਬੰਧਨ ਲੰਬਾਈ ਵੀ ਪ੍ਰਯੋਗਿਕ ਨਤੀਜਿਆਂ ਨਾਲ ਨਹੀਂ ਮਿਲਦੀ। ਇਸ ਲਈ ਇਸ ਦੀ ਬਣਤਰ ਨੂੰ ਦੋਹਾਂ ਸਰਲ ਚੇਨ ਫ਼ਾਰਮੂਲਿਆਂ ਦਾ ਦੋਗਲਾ ਅਨੁਨਾਦ ਕਹਿ ਸਕਦੇ ਹਾਂ। ਇਸ ਵਿਚਾਰ ਦੀ ਪੁਸ਼ਟੀ ਫ਼ੀਨਾਈਲ ਐਜ਼ਾਈਡ ਅਤੇ ਈਥਾਈਲਐਜ਼ੀਡੋਐਸੀਟੇਟ ਦੀ ਪਤਾ ਕੀਤੀ ਸੰਯੋਜਨ-ਗਰਮੀ ਤੋਂ ਹੋ ਜਾਂਦੀ ਹੈ। ਐਜ਼ਾਈਡ ਗਰੁੱਪ ਕਈਆਂ ਵਿਚੋਂ ਇਕ ਹੈ ਜਿਸ ਵਿਚ ਪ੍ਰਚਲਤ ਫ਼ਾਰਮੂਲਿਆਂ ਨੂੰ ਵਰਤ ਕੇ ਕੋਈ ਵੀ ਫ਼ਾਰਮੂਲਾ ਅਨੁਮਾਨ ਨਾਲ ਵੀ ਨਹੀਂ ਲਿਖਿਆ ਜਾ ਸਕਦਾ।

ਹਾਈਡ੍ਰੇਜ਼ੋਇਕ ਐਸਿਡ ਦੇ ਕਾਰਬਨੀ ਵਿਉਤਪੰਨਾਂ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਐੱਲਕਾਈਲ ਤੇ ਐਰਾਈਲ ਐਜ਼ਾਈਡ ਜਿਨ੍ਹਾਂ ਵਿਚ ਗਰੁੱਪ ਹਾਈਡ੍ਰੋਕਾਰਬਨ ਰੈਡੀਕਲ ਨਾਲ ਜੁੜਿਆ ਹੁੰਦਾ ਹੈ ਅਤੇ ਦੂਸਰੇ ਐਮਾਈਲ ਐਜ਼ਾਈਡ ਜਿਨ੍ਹਾਂ ਵਿਚ —$CO.N_2$ ਗਰੁੱਪ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 11 : 931.

**ਹਾਈਡ੍ਰੇਟ :** ਰਸਾਇਣ-ਵਿਗਿਆਨ ਵਿਚ ਕੋਈ ਤਰਲ ਜਾਂ ਠੋਸ ਯੋਗਿਕ ਜਿਸ ਵਿਚ ਸੰਯੋਜਿਤ ਪਾਣੀ ਹੋਵੇ ਹਾਈਡ੍ਰੇਟ ਕਹਾਉਂਦਾ ਹੈ। ਕਈ ਹਾਲਤਾਂ ਵਿਚ ਠੋਸ ਹਾਈਡ੍ਰੇਟ ਦਾ ਰਵਿਆਂ ਵਾਲਾ ਗੁਣ ਇਸੇ ਪਾਣੀ ਤੇ ਨਿਰਭਰ ਹੈ। ਹਾਈਡ੍ਰੇਟ ਦੀਆਂ ਆਮ ਉਦਾਹਰਨਾਂ ਸੋਡੀਅਮ ਦੇ ਪ੍ਰਸਿੱਧ ਯੋਗਿਕ ਹਨ ਜਿਵੇਂ ਗਲਾਬਰ ਲੂਣ, ਜੋ ਡੈਕਾਹਾਈਡ੍ਰੇਟਿਡ ਸੋਡੀਅਮ ਸਲਫ਼ੇਟ ਹੁੰਦਾ ਹੈ; ਕੱਪੜੇ ਧੋਣ ਦਾ ਸੋਡਾ, ਜੋ ਡੈਕਾਹਾਈਡ੍ਰੇਟਿਡ ਸੋਡੀਅਮ ਕਾਰਬੋਨੇਟ ਹੁੰਦਾ ਹੈ ਅਤੇ ਬੋਰੈੱਕਸ, ਜੋ ਸੋਡੀਅਮ ਪਾਇਰੋਬੋਰੇਟ ਜਿਸ ਨਾਲ ਪੰਜ ਜਾਂ ਦਸ ਪਾਣੀ ਦੇ ਅਣੂ ਮਿਲੇ ਹੋਣ, ਹੁੰਦਾ ਹੈ। ਨੀਲਾ ਥੋਥਾ ਜੋ ਪੈਂਟਾ-ਹਾਈਡ੍ਰੇਟਿਡ ਕਾਪਰ ਸਲਫ਼ੇਟ ਹੁੰਦਾ ਹੈ, ਵੀ ਇਕ ਉਦਾਹਰਨ ਹੈ।

ਫਟਕੜੀਆਂ ਦਾ ਰਵੇਦਾਰ ਗੁਣ ਵੀ ਇਸੇ ਸੰਯੋਜਿਤ ਪਾਣੀ ਕਰਕੇ ਹੀ ਹੁੰਦਾ ਹੈ। ਉਦਾਹਰਨ ਵਜੋਂ ਪੋਟਾਸ਼ ਫਟਕੜੀ ਦੇ ਰਵੇ ਪੂਰਨ ਤੌਰ ਤੇ ਸਪੱਸ਼ਟ ਅੱਠਫ਼ਲਕੀ ਹੁੰਦੇ ਹਨ ਜੋ ਕਿ ਪਾਣੀ ਦੂਰ ਕਰਨ ਨਾਲ ਇਕ ਦਮ ਚੂਰੇ ਵਿਚ ਬਦਲ ਜਾਂਦੇ ਹਨ। ਤੇਜ਼ਾਬ ਅਤੇ ਖਾਰ ਵੀ ਹਾਈ-ਡ੍ਰੇਟ ਬਣਾਉਂਦੇ ਹਨ। ਹਾਈਡ੍ਰੇਟਿਡ ਬੇਰੀਅਮ ਹਾਈਡ੍ਰਾੱਕਸਾਈਡ ਇਕ ਬਹੁਤ ਚੰਗਾ ਰਵੇਦਾਰ ਪਦਾਰਥ ਹੈ।

ਸਲਫ਼ਿਊਰਿਕ ਐਸਿਡ ਅਤੇ ਹਾਈਡ੍ਰੋਕਲੋਰਿਕ ਐਸਿਡ ਪਾਣੀ ਨਾਲ ਮਿਲਕੇ ਹਾਈਡ੍ਰੇਟ ਬਣਾਉਂਦੇ ਹਨ ਪ੍ਰੰਤੂ ਇਨ੍ਹਾਂ ਵਿਚੋਂ ਕਈ ਬਹੁਤ ਹੀ ਘੱਟ ਤਾਪਮਾਨ ਤੇ ਸਥਿਰ ਹਨ, ਉਨ੍ਹਾਂ ਨੂੰ ਕਰਾਇਓਹਾਈਡ੍ਰੇਟ ਕਿਹਾ ਜਾਂਦਾ ਹੈ।

ਇਕ ਖ਼ਾਸ ਸਥਿਰ ਠੋਸ ਹਾਈਡ੍ਰੇਟ, ਕਲੋਰਲ ਹਾਈਡ੍ਰੇਟ ਹੈ, ਜੋ ਤਰਲ ਕਲੋਰਲ ਵਿਚ ਪਾਣੀ ਮਿਲਾਉਣ ਨਾਲ ਪ੍ਰਾਪਤ ਹੁੰਦਾ ਹੈ। ਇਸ ਪਦਾਰਥ ਵਿਚ ਮਿਲਾਇਆ ਹੋਇਆ ਪਾਣੀ ਸ਼ਾਇਦ ਇਸ ਰਚਨਾ ਦਾ ਹਾਈਡ੍ਰਾੱਕ-ਸਾਈਡ ਬਣ ਜਾਂਦਾ ਹੈ ਤਾਂ ਕਿ ਇਸ ਹਾਈਡ੍ਰੇਟ ਨੂੰ ਢਿੱਲੇ ਜੁੜੇ ਹਾਈ-ਡ੍ਰੇਟਾਂ ਅਤੇ ਅਸਲੀ ਹਾਈਡ੍ਰਾੱਕਸਾਈਡਾਂ ਨੂੰ ਮਿਲਾਉਣ ਵਾਲਾ ਜੋੜ ਸਮਝਿਆ ਜਾ ਸਕੇ।

ਹ. ਪੁ.—ਐਨ. ਬ੍ਰਿ. 11 : 927.

**ਹਾਈਡ੍ਰੋਸਾਇਆਨਿਕ ਐਸਿਡ :** ਇਸ ਨੂੰ ਪਰੂਸਿਕ ਐਸਿਡ ਜਾਂ ਹਾਈਡ੍ਰੋਜਨ ਸਾਇਆਨਾਈਡ ਵੀ ਆਖਦੇ ਹਨ। ਇਹ ਬਹੁਤ ਵਾਸ਼ਪਸ਼ੀਲ, ਰੰਗਹੀਨ ਅਤੇ ਬਹੁਤ ਜ਼ਿਆਦਾ ਜ਼ਹਿਰੀਲਾ ਤਰਲ ਹੁੰਦਾ ਹੈ। ਇਸ ਦੀ ਖੋਜ 1782 ਵਿਚ ਸੀ. ਡਬਲਿਊ. ਸ਼ੈਲੇ ਨੇ ਕੀਤੀ ਸੀ।

ਪ੍ਰਯੋਗਸ਼ਾਲਾ ਵਿਚ ਇਸ ਤੇਜ਼ਾਬ ਨੂੰ ਬਣਾਉਣ ਲਈ 100 ਸੀ. ਸੀ. ਗਾੜ੍ਹਾ ਗੰਧਕ ਦਾ ਤੇਜ਼ਾਬ ਅਤੇ ਇੰਨੇ ਹੀ ਪਾਣੀ ਦੇ ਠੰਢੇ ਮਿਸ਼ਰਨ ਨੂੰ 100 ਗ੍ਰਾ. ਮੋਟੇ ਦਾਣੇਦਾਰ ਪੋਟਾਸ਼ੀਅਮ ਸਾਇਆਨਾਈਡ ਨਾਲ ਵੱਡੀ ਸੁਰਾਹੀ ਵਿਚ ਹੌਲੀ ਹੌਲੀ ਮਿਲਾਇਆ ਜਾਂਦਾ ਹੈ, ਜੋ ਕਿ ਦੋ ਯੂ (U) ਨਾਲੀਆਂ ਜਿਨ੍ਹਾਂ ਵਿਚ ਨਿਰਜਲ ਕੈਲਸੀਅਮ ਕਲੋਰਾਈਡ

ਭਰਿਆ ਹੁੰਦਾ ਹੈ, ਨਾਲ ਜੁੜੀ ਹੁੰਦੀ ਹੈ । ਇਨ੍ਹਾਂ ਯੂ-ਨਲੀਆਂ ਤੋਂ ਨਿਕਲੇ ਵਾਸ਼ਪ ਦ੍ਰਵਣ-ਯੰਤਰ ਰਾਹੀਂ ਹੇਠਾਂ ਵਲ ਲੰਘਾ ਕੇ ਦ੍ਰਵਿਤ ਕੀਤੇ ਜਾਂਦੇ ਹਨ । ਫਿਰ — 10° ਸੈਂ. ਤੇ ਨਮਕੀਨ ਪਾਣੀ ਦ੍ਰਵਣ-ਯੰਤਰ ਦੀ ਜੈਕਿਟ ਵਿਚੋਂ ਲੰਘਾਇਆ ਜਾਂਦਾ ਹੈ । ਪੂਰੀ ਤਰ੍ਹਾਂ ਨਿਰਜਲ ਉਪਜ ਪ੍ਰਾਪਤ ਕਰਨ ਲਈ ਇਕੱਠੇ ਕੀਤੇ ਤਰਲ ਵਿਚ ਫ਼ਾੱਸਫ਼ੋਰਸ ਪੈਂਟਾੱਕ-ਸਾਈਡ ਮਿਲਾਇਆ ਜਾਂਦਾ ਹੈ ਅਤੇ ਉਸ ਨੂੰ ਥੋੜ੍ਹੀ ਦੇਰ ਹਿਲਾ ਕੇ ਫਿਰ ਦੁਬਾਰਾ ਕਸ਼ੀਦ ਕਰ ਲਿਆ ਜਾਂਦਾ ਹੈ ।

ਵਪਾਰਕ ਤੌਰ ਤੇ ਹਾਈਡ੍ਰੋਸਾਇਆਨਿਕ ਐਸਿਡ, 23% ਸੋਡੀਅਮ ਸਾਇਆਨਾਈਡ ਦੇ ਪਾਣੀ ਵਿਚ ਘੋਲ ਨੂੰ ਲਗਾਤਾਰ ਗਾੜ੍ਹੇ ਗੰਧਕ ਦੇ ਤੇਜ਼ਾਬ ਨਾਲ, ਸਿੱਕੇ ਦੀ ਲਾਈਨਿੰਗ ਲੱਗੇ ਇਕ ਜੈਨਰੇਟਰ ਵਿਚ ਮਿਲਾ ਕੇ ਅਤੇ ਫਿਰ ਵਾਸ਼ਪਾਂ ਨੂੰ ਦ੍ਰਵਿਤ ਕਰਕੇ ਤਿਆਰ ਕੀਤਾ ਜਾਂਦਾ ਹੈ । ਕਿਰਿਆ ਸਮੇਂ ਗੰਧਕ ਦਾ ਤੇਜ਼ਾਬ ਸਾਇਆਨਾਈਡ ਨਾਲੋਂ ਵਧੇਰੇ ਮਾਤਰਾ ਵਿਚ ਪਾਇਆ ਜਾਂਦਾ ਹੈ ।

ਹਾਈਡ੍ਰੋਸਾਇਆਨਿਕ ਐਸਿਡ ਦੋ ਢੰਗਾਂ ਨਾਲ ਸੰਸ਼ਲੇਸ਼ਣ ਰਾਹੀਂ ਬਣਾਇਆ ਜਾ ਸਕਦਾ ਹੈ । ਪਹਿਲੇ ਵਿਚ ਜਦੋਂ ਮੀਥੇਨ ਅਤੇ ਅਮੋਨੀਆ ਦਾ ਮਿਸ਼ਰਨ, ਜਿਸ ਵਿਚ ਜਲਣ ਕਿਰਿਆ ਪੂਰਾ ਕਰਨ ਤੋਂ ਘੱਟ ਆਕਸੀਜਨ ਮਿਲੀ ਹੋਵੇ, ਨੂੰ ਲਾਲ ਸੁਰਖ ਪਲੈਟਿਨਮ ਜਾਲੀ ਵਿਚੋਂ ਲੰਘਾਇਆ ਜਾਂਦਾ ਹੈ :—



$$2NH_3 + 2CH_4 + 3O_2 \rightarrow 2HCN + 6H_2O$$

ਦੂਸਰੀ ਵਪਾਰਕ ਸੰਸ਼ਲੇਸ਼ਣ ਵਿਧੀ ਫ਼ਾੱਰਮ-ਐਮਾਈਡ ਨੂੰ ਵਾਸ਼ਪੀ-ਕਰਨ ਹਾਲਤ ਵਿਚ ਨਿਰਜਲ ਕਰਨਾ ਹੈ । ਫ਼ਾੱਰਮ-ਐਮਾਈਡ ਨੂੰ ਐਲੂਮਿਨੀਅਮ ਫ਼ਾੱਸਫ਼ੇਟ ਉਤਪ੍ਰੇਰਕ ਦੀ ਹੋਂਦ ਵਿਚ 360° ਸੈਂ. ਤੇ ਅਮੋਨੀਆ ਦੀ ਵਧੇਰੇ ਮਾਤਰਾ ਵਿਚੋਂ ਲੰਘਾਇਆ ਜਾਂਦਾ ਹੈ :—



$$HCONH_2 \rightarrow HCN + H_2O$$

ਹਾਈਡ੍ਰੋਸਾਇਆਨਿਕ ਐਸਿਡ ਦਾ ਉਬਾਲ ਦਰਜਾ 25.7° ਸੈਂ. ਹੈ ਅਤੇ ਇਹ ਬਰਫ਼ ਵਰਗੇ ਪੁੰਜ ਵਿਚ ਬਦਲ ਜਾਂਦਾ ਹੈ ਜੋ —14.9° ਸੈਂ. ਤੇ ਪਿਘਲਦਾ ਹੈ । ਇਹ ਜੰਮੀ ਹਾਲਤ ਵਿਚ ਵੀ ਬਹੁਤ ਵਾਸ਼ਪਸ਼ੀਲ ਹੈ । ਇਹ ਪਾਣੀ ਵਿਚ ਅਤੇ ਜ਼ਿਆਦਾਤਰ ਕਾਰਬਨੀ ਘੋਲਕਾਂ ਵਿਚ ਹਰ ਮਾਤਰਾ ਵਿਚ ਘੁਲ ਜਾਂਦਾ ਹੈ । ਇਸ ਦੇ ਜਾਲਣ ਨਾਲ ਨਾਈਟ੍ਰੋਜਨ ਅਤੇ ਕਾਰਬਨਡਾਈਆਕਸਾਈਡ ਨਿਕਲਦੇ ਹਨ । ਸ਼ੁੱਧ ਅਵਸਥਾ ਵਿਚ ਇਹ ਤੇਜ਼ਾਬ ਪੂਰੀ ਤਰ੍ਹਾਂ ਸਥਾਈ ਹੈ ਅਤੇ ਜਦੋਂ ਤਕ ਮਰਜ਼ੀ ਇਸ ਨੂੰ ਸ਼ੀਸ਼ੇ ਦੀਆਂ ਬੰਦ ਬੋਤਲਾਂ ਵਿਚ ਰਖਿਆ ਜਾ ਸਕਦਾ ਹੈ । ਇਹ ਤੇਜ਼ਾਬ ਐਲਡਿਹਾਈਡ ਅਤੇ ਕੀਟੋਨਾਂ ਨਾਲ ਆਮ ਤਾਪਮਾਨ ਅਤੇ ਥੋੜ੍ਹੀ ਮਾਤਰਾ ਵਿਚ ਖਾਰੇ ਗੁਣਾਂ ਵਾਲੇ ਪਦਾਰਥਾਂ ਦੀ ਹੋਂਦ ਵਿਚ ਮਿਲ ਜਾਂਦਾ ਹੈ ਅਤੇ ਸਾਇਐਨੋਹਾਈਡ੍ਰਿਨ ਬਣਾਉਂਦਾ ਹੈ ।

**ਸਾਇਆਨਾਈਡ**—ਸਾਇਆਨਾਈਡ, ਹਾਈਡ੍ਰੋਸਾਇਆਨਿਕ ਐਸਿਡ ਦੇ ਲੂਣ ਹੁੰਦੇ ਹਨ ਜਿਨ੍ਹਾਂ ਵਿਚ ਕਈ ਵਿਸ਼ੇਸ਼ ਗੁਣ ਹੁੰਦੇ ਹਨ । ਸੋਡੀਅਮ ਅਤੇ ਪੋਟਾਸ਼ੀਅਮ ਸਾਇਆਨਾਈਡ ਚਾਂਦੀ ਅਤੇ ਸੋਨੇ ਆਦਿ ਨੂੰ ਹੱਲ ਕਰਕੇ ਸੋਡੀਅਮ ਆਰਜੈਂਟੋ ਸਾਇਆਨਾਈਡ ਅਤੇ ਸੋਡੀਅਮ ਆੱਰਿਕਸਾਇਆਨਾਈਡ ਬਣਾਉਂਦੇ ਹਨ ।



$$8NaCN + 4Ag + 2H_2O + O_2 \rightarrow 4Na[Ag(CN)_2] + 4NaOH$$

$$8NaCN + 4Au + 2H_2O + O_2 \rightarrow 4Na[Au(CN)_2] + 4NaOH$$

ਇਸ ਤਰ੍ਹਾਂ ਬਣੇ ਹੋਏ ਘੋਲਾਂ ਵਿਚ ਜੇਕਰ ਪੀਸਿਆ ਹੋਇਆ ਜਿਸਤ ਪਾਇਆ ਜਾਵੇ ਤਾਂ ਉਨ੍ਹਾਂ ਵਿਚੋਂ ਚਾਂਦੀ ਅਤੇ ਸੋਨਾ ਆਪਣੇ ਤੱਤ ਰੂਪ ਵਿਚ ਬਾਹਰ ਨਿਕਲ ਆਉਂਦੇ ਹਨ ।



$$Na[Ag(CN)_2] + 2NaCN + Zn + H_2O \rightarrow Na_2[Zn(CN)_4] + Ag + H + NaOH$$

$$Na[Au(CN)_2] + 2NaCN + ZN + H_2O \rightarrow Na_2[Zn(CN)_4] + Au + H + NaOH$$

ਇਸ ਲਈ ਸੋਡੀਅਮ ਅਤੇ ਪੋਟਾਸ਼ੀਅਮ ਸਾਇਆਨਾਈਡ ਚਾਂਦੀ ਅਤੇ ਸੋਨਾ ਬਣਾਉਣ ਲਈ ਵਰਤੇ ਜਾਂਦੇ ਹਨ ।

ਸੋਡੀਅਮ ਅਤੇ ਪੋਟਾਸ਼ੀਅਮ ਦੇ ਆੱਰਿਕਸਾਇਆਨਾਈਡ ਅਤੇ ਆੱਰਜੈਂਟੋਸਾਇਆਨਾਈਡ ਤਾਂਬੇ ਆਦਿ ਉੱਤੇ ਬਿਜਲੀ ਦੁਆਰਾ ਸੋਨਾ ਅਤੇ ਚਾਂਦੀ ਚੜ੍ਹਾਉਣ ਲਈ ਵੀ ਵਰਤੇ ਜਾਂਦੇ ਹਨ । ਇਸ ਕਿਰਿਆ ਨੂੰ ਇਲੈੱਕਟ੍ਰੋਪਲੇਟਿੰਗ ਕਹਿੰਦੇ ਹਨ ।

ਇਸੇ ਤਰ੍ਹਾਂ ਪੋਟਾਸ਼ੀਅਮ ਫ਼ੈਰੋ-ਸਾਇਆਨਾਈਡ $K_4[Fe(CN)_6]$ ਅਤੇ ਪੋਟਾਸ਼ੀਅਮ ਫ਼ੈਰੀ-ਸਾਇਆਨਾਈਡ $K_3[Fe(CN)_6]$ ਵੀ ਵਿਸ਼ੇਸ਼ ਗੁਣਾਂ ਵਾਲੇ ਕੰਪਲੈਕਸ ਸਾਇਆਨਾਈਡ ਹਨ ਜੋ ਉਦਯੋਗ ਵਿਚ ਵਰਤੇ ਜਾਂਦੇ ਹਨ । ਜਦੋਂ ਪੋਟਾਸ਼ੀਅਮ ਫ਼ੈਰੀ-ਸਾਇਆਨਾਈਡ ਨੂੰ ਹੀਰਾ ਕਸੀਸ ਦੇ ਘੋਲ ਵਿਚ ਪਾਇਆ ਜਾਂਦਾ ਹੈ ਤਾਂ ਇਕ ਨੀਲਾ ਰੰਗ ਜਿਸ ਨੂੰ ਪ੍ਰਸ਼ੀਅਨ ਬਲੂ ਆਖਦੇ ਹਨ, ਬਣ ਜਾਂਦਾ ਹੈ । ਇਹ ਸਿਆਹੀ ਵਗੈਰਾ ਬਣਾਉਣ ਲਈ ਵਰਤਿਆ ਜਾਂਦਾ ਹੈ ।

ਹ. ਪੁ.—ਐਨ. ਬ੍ਰਿ.1 1 : 941.

**ਹਾਈਡ੍ਰੋਸੀਲ :** ਪਤਾਲੂ ਵਿਚ ਤਰਲ ਭਰਨ ਦੀ ਕਿਰਿਆ ਨੂੰ ਹਾਈਡ੍ਰੋਸੀਲ ਕਿਹਾ ਜਾਂਦਾ ਹੈ । ਇਸ ਬਿਮਾਰੀ ਵਿਚ ਪਤਾਲੂ ਅਤੇ ਪਤਾਲੂ-ਪੋਟਲੀ ਦੇ ਵਿਚਕਾਰ ਵਾਲੀ ਖ਼ਾਲੀ ਥਾਂ ਵਿਚ ਫਾਲਤੂ ਤਰਲ ਭੁਰ ਜਾਂਦਾ ਹੈ । ਇਹ ਗਾੜ੍ਹਾ ਤਰਲ ਆਮ ਤੌਰ ਤੇ ਸਾਫ਼ ਤੇ ਅੰਬਰੀ ਰੰਗ ਦਾ ਹੁੰਦਾ ਹੈ, ਪਰ ਲਾਗ ਵਾਲੀ ਹਾਲਤ ਵਿਚ ਇਹ ਤਰਲ ਬਦਾਮੀ ਰੰਗ ਦਾ ਹੋ ਜਾਂਦਾ ਹੈ ਜਾਂ ਇਸ ਵਿਚ ਖ਼ੂਨ ਵੀ ਹੁੰਦਾ ਹੈ । ਇਸ ਵਿਚ ਪ੍ਰੋਟੀਨ, ਪਾਣੀ, ਥਿੰਧਿਆਈ, ਕੁਝ ਚਿੱਟੇ-ਰਕਤਾਣੂ ਅਤੇ ਚਮੜੀ ਦੀ ਉੱਪਰਲੀ ਤਹਿ ਦੇ ਸੈੱਲ ਹੁੰਦੇ ਹਨ । ਜੇ ਤਰਲ ਵਿਚ ਰੇਸ਼ੇ ਕਾਫ਼ੀ ਮਾਤਰਾ ਵਿਚ ਹੋਣ ਤਾਂ ਪਤਾਲੂ ਅਤੇ ਪਤਾਲੂ-ਪੋਟਲੀ ਦੇ ਵਿਚਕਾਰ ਇਕ ਸਖ਼ਤ ਦੀਵਾਰ ਜਿਹੀ ਬਣ ਜਾਂਦੀ ਹੈ ਅਤੇ ਹਾਈਡ੍ਰੋਸੀਲ ਨੂੰ ਜਨਮ ਦਿੰਦੀ ਹੈ । ਇਸ ਦੀ ਸਭ ਤੋਂ ਆਮ ਕਿਸਮ ਵਿਚ, ਕਿਸੇ ਲਾਗ ਆਦਿ ਕਾਰਨ, ਸਿਰਫ਼ ਖੋੜ ਵਿਚ ਹੀ ਤਰਲ ਭਰਦਾ ਹੈ । ਦੂਜੀ ਕਿਸਮ ਜਮਾਂਦਰੂ ਹਾਈਡ੍ਰੋਸੀਲ ਹੈ, ਇਸ ਵਿਚ ਪਤਾਲੂ-ਪੋਟਲੀ ਅਤੇ ਦੇਹ-ਖੋੜ ਦੇ ਵਿਚਕਾਰ ਤਰਲ ਲੰਘਣ ਲਈ ਇਕ ਛੇਕ ਹੁੰਦਾ ਹੈ । ਚੱਡਾ ਹਾਈਡ੍ਰੋਸੀਲ ਵੀ ਸਧਾਰਨ ਕਿਸਮ ਵਰਗੀ ਹੀ ਹੁੰਦੀ ਹੈ, ਇਸ ਵਿਚ ਪਤਾਲੂ, ਪਤਾਲੂ-ਪੋਟਲੀ ਵਿਚ ਨਹੀਂ ਉਤਰੇ ਹੁੰਦੇ, ਅਜੇ ਪੇਟ ਵਿਚ ਹੀ ਹੁੰਦੇ ਹਨ ।

ਇਕ ਹੋਰ ਕਿਸਮ ਵਿਚ ਸਪੱਰਮੈਟਿਕ (ਪਤਾਲੂ) ਕਾੱਰਡ ਦੇ ਨਾਲ ਇਕ ਲੰਮੀ ਤੇ ਖੋਖਲੀ, ਤਰਲ-ਪੋਟਲੀ ਬਣ ਜਾਂਦੀ ਹੈ । ਹਰਨੀਅਲ ਹਾਈਡ੍ਰੋਸੀਲ ਵਿਚ ਪੇਸ਼ੀ-ਟਿਸ਼ੂ ਦੇ ਵਧਾਅ ਅਤੇ ਤਰਲ ਪੇਟ ਵਿਚੋਂ ਪਤਾਲੂ-ਪੋਟਲੀ ਵਿਚ ਜਾਂਦੇ ਹਨ । ਇਸ ਹਾਲਤ ਵਿਚ ਤਰਲ ਪਤਾਲੂ-ਖੋੜ ਦੀ ਥਾਂ, ਹਰਨੀਆ ਦੇ ਅੰਦਰ ਹੁੰਦਾ ਹੈ । ਜਮਾਂਦਰੂ ਕਿਸਮ ਦੇ ਹਰਨੀਆਂ ਵਿਚ ਪਤਾਲੂ-ਪੋਟਲੀ ਅੰਦਰ ਆਂਦਰਾਂ ਦੇ ਟੁਕੜੇ ਵੀ ਹੁੰਦੇ ਹਨ । ਕੁਝ ਗੁੰਝਲਦਾਰ ਕਿਸਮ ਦੇ ਹਾਈਡ੍ਰੋਸੀਲਾਂ ਵਿਚ ਇਕ ਤੋਂ ਵੱਧ

ਕਿਸਮਾਂ ਵਾਲੇ ਲੱਛਣ ਇਕੱਠੇ ਮਿਲਦੇ ਹਨ ।

ਕਈ ਵਾਰ ਕਿਸੇ ਸਰੀਰਕ ਵਿਗਾੜ (ਮਿਆਦੀ ਬੁਖ਼ਾਰ, ਕਾਰਡੀ-ਓਵਾਸਕੂਲਰ ਵਿਗਾੜ ਆਦਿ) ਜਾਂ ਸੱਟ ਕਾਰਨ ਵੀ ਹਾਈਡ੍ਰੋਸੀਲ ਹੋ ਸਕਦੀ ਹੈ । ਅਜਿਹੀਆਂ ਕਿਸਮਾਂ ਨੂੰ ਚਿੰਨ੍ਹਾਤਮਕ ਹਾਈਡ੍ਰੋਸੀਲ ਕਹਿੰਦੇ ਹਨ । ਜਿਹੜੇ ਨਵਜੰਮੇ ਬੱਚੇ ਦਾ ਜਨਮ ਕਾਫ਼ੀ ਔਖੀ ਤਰ੍ਹਾਂ ਹੋਇਆ ਹੋਵੇ, ਉਸ ਦੇ ਅੰਦਰ ਵੀ ਤਰਲ ਪਦਾਰਥ ਇਕੱਠਾ ਹੋਇਆ ਹੁੰਦਾ ਹੈ । ਜੋ ਸਮਾਂ ਪਾ ਕੇ ਹੌਲੀ ਹੌਲੀ ਆਪਣੇ ਆਪ ਅਲੋਪ ਹੋ ਜਾਂਦਾ ਹੈ, ਪਰ ਜੇ ਇਹ ਅੰਦਰ ਰਹਿ ਜਾਵੇ ਤਾਂ ਚਿੰਨ੍ਹਾਤਮਕ ਕਿਸਮ ਦੀ ਹਾਈਡ੍ਰੋਸੀਲ ਬਣਦੀ ਹੈ।

ਸਭ ਕਿਸਮਾਂ ਦੀਆਂ ਹਾਈਡ੍ਰੋਸੀਲਾਂ ਵਿਚ ਸੈੱਲਾਂ ਉੱਤੇ ਦਬਾਉ ਦੇ ਵਧ ਜਾਣ ਅਤੇ ਲਹੂ ਦੇ ਦੌਰੇ ਵਿਚ ਫ਼ਰਕ ਪੈ ਜਾਣ ਕਾਰਨ ਟਿਸ਼ੂਆਂ ਵਿਚ ਵਿਗਾੜ ਪੈਦਾ ਹੋ ਜਾਂਦਾ ਹੈ । ਹਾਈਡ੍ਰੋਸੀਲ ਦਾ ਆਕਾਰ ਜਦੋਂ ਛੋਟਾ ਹੋਵੇ ਤਾਂ ਕੋਈ ਤਕਲੀਫ਼ ਨਹੀਂ ਹੁੰਦੀ, ਪਰ ਵੱਡਾ ਹੋ ਜਾਣ ਤੇ ਦਰਦ ਮਹਿਸੂਸ ਹੁੰਦਾ ਹੈ ਅਤੇ ਇਸ ਨਾਲ ਪਿਸ਼ਾਬ ਆਉਣ ਵਿਚ ਵੀ ਰੁਕਾਵਟ ਆ ਸਕਦੀ ਹੈ ।

ਇਸ ਦੇ ਇਲਾਜ ਲਈ ਸਰਜਰੀ ਰਾਹੀਂ ਅੰਦਰੋਂ ਤਰਲ ਕੱਢਿਆ ਜਾਂਦਾ ਹੈ ਅਤੇ ਪ੍ਰਤਿਜੀਵਾਣੂ ਦਵਾਈਆਂ ਖਾਣੀਆਂ ਪੈਂਦੀਆਂ ਹਨ, ਜਿਨ੍ਹਾਂ ਨਾਲ ਲਾਗ ਘਟ ਸਕਦੀ ਹੈ । ਕਈ ਵਾਰ ਪਤਾਲੂ-ਖੋੜ ਉੱਪਰ ਰੇਸ਼ੇਦਾਰ ਟਿਸ਼ੂ ਦੀ ਇਕ ਪਤਲੀ ਤਹਿ ਜਮਾ ਕੇ ਵੀ ਇਸ ਦਾ ਇਲਾਜ ਕੀਤਾ ਜਾਂਦਾ ਹੈ ।

ਹ. ਪੁ.—ਐਨ. ਬ੍ਰਿ. ਮਾ. 5 : 239.

**ਹਾਈਡ੍ਰੋਕਾਰਬਨ** : ਉਹ ਯੋਗਿਕ ਜਿਹੜੇ ਕਾਰਬਨ ਤੇ ਹਾਈ-ਡ੍ਰੋਜਨ ਤੱਤਾਂ ਦੇ ਮੇਲ ਤੋਂ ਬਣਦੇ ਹਨ, ਹਾਈਡ੍ਰੋਕਾਰਬਨ ਅਖਵਾਉਂਦੇ ਹਨ । ਹਾਈਡ੍ਰੋਕਾਰਬਨ, ਕਾਰਬਨੀ ਰਸਾਇਣ-ਵਿਗਿਆਨ ਦੇ ਪ੍ਰਸਿੱਧ ਗਰੁੱਪਾਂ ਵਿਚੋਂ ਇਕ ਹਨ । ਇਸ ਦੇ ਤਿੰਨ ਕਾਰਨ ਹਨ ; (1) ਕਾਰਬਨੀ ਰਸਾਇਣ-ਵਿਗਿਆਨ ਦੇ ਅਧਿਐਨ ਲਈ ਇਹ ਮੁਢਲਾ ਅਧਾਰ ਬਣਾ-ਉਂਦੇ ਹਨ ਕਿਉਂਕਿ ਇਨ੍ਹਾਂ ਵਿਚ ਸਿਰਫ਼ ਦੋ ਤਰ੍ਹਾਂ ਦੇ ਪ੍ਰਮਾਣੂ ਹੁੰਦੇ ਹਨ ਜੋ ਕਿ ਕ੍ਰਮਬੱਧ ਢੰਗ ਨਾਲ ਜ਼ਿਆਦਾ ਗੁੰਝਲਦਾਰ ਅਣੂਆਂ ਨਾਲ ਜੁੜ ਸਕਦੇ ਹਨ ; (2) ਇਹ ਬਹੁਤੀ ਮਾਤਰਾ ਵਿਚ ਮਿਲ ਸਕਦੇ ਹਨ, ਜਿਵੇਂ ਕੁਦਰਤੀ ਗੈਸ ਅਤੇ ਪੈਟ੍ਰੋਲੀਅਮ ਵਿਚ ਅਤੇ (3) ਇਹ ਆਮ ਕਾਰਖ਼ਾਨਿਆਂ ਵਿਚ ਵਰਤੇ ਜਾਂਦੇ ਹਨ ਜਿਵੇਂ ਬਾਲਣ, ਚਿਕਨਾਈ ਘੋਲਕ, ਪਲਾਸਟਿਕ ਅਤੇ ਰਬੜ ਦੇ ਤੌਰ ਤੇ ।

ਹਾਈਡ੍ਰੋਕਾਰਬਨਾਂ ਵਿਚ, ਮੁਕਤ ਰੈਡੀਕਲਾਂ (ਜਿਵੇਂ ਟ੍ਰਾਈਫ਼ੀਨਾ-ਈਲਮੀਥਾਈਲ) ਤੋਂ ਬਿਨਾ ਕਾਰਬਨ ਵਿਚ ਪੂਰਾ ਸੰਯੋਜਕ 4 ਦਾ ਅਤੇ ਹਾਈਡ੍ਰੋਜਨ ਵਿਚ 1 ਦਾ ਹੁੰਦਾ ਹੈ । ਇਸੇ ਲਈ ਕਿਸੇ ਵੀ ਹਾਈਡ੍ਰੋ-ਕਾਰਬਨ ਦੇ ਰਚਨਾ-ਫ਼ਾਰਮੂਲੇ ਵਿਚ ਹਰ ਕਾਰਬਨ ਪ੍ਰਮਾਣੂ ਨਾਲ ਜੁੜੇ 4 ਬੰਧਨ ਹੁੰਦੇ ਹਨ ਅਤੇ ਇਕ ਬੰਧਨ ਹਰ ਹਾਈਡ੍ਰੋਜਨ ਪ੍ਰਮਾਣੂ ਨਾਲ ਜੁੜਿਆ ਹੁੰਦਾ ਹੈ । ਦੋ ਪ੍ਰਮਾਣੂਆਂ ਵਿਚੋਂ ਹਰੇਕ ਦੇ ਇਕ ਸੰਯੋਜਕ ਬੰਧਨ ਦੁਆਰਾ ਜੁੜਨ ਨੂੰ ਇਕਹਿਰਾ ਬੰਧਨ ਕਿਹਾ ਜਾਂਦਾ ਹੈ । ਜਦੋਂ ਦੋ ਕਾਰਬਨ ਪ੍ਰਮਾਣੂ ਹਰ ਇਕ ਪ੍ਰਮਾਣੂ ਦੇ ਦੋ ਸੰਯੋਜਕ ਬੰਧਨਾਂ ਨਾਲ ਜੁੜੇ ਹੋਣ ਤਾਂ ਦੂਹਰਾ ਬੰਧਨ ਬਣਦਾ ਹੈ । ਅਜਿਹੇ ਤਿੰਨ ਬੰਧਨ ਤੀਹਰਾ ਬੰਧਨ ਬਣਾਉਂਦੇ ਹਨ । ਹਾਈਡ੍ਰੋਕਾਰਬਨਾਂ ਦੇ ਸੰਯੋਜਕ ਅਤੇ ਬੰਧਨ ਹੇਠ ਲਿਖੇ ਰਚਨਾ-ਫ਼ਾਰਮੂਲਿਆਂ ਨਾਲ ਲਿਖੇ ਜਾ ਸਕਦੇ ਹਨ :—




ਸੰਤ੍ਰਿਪਤ ਹਾਈਡ੍ਰੋਕਾਰਬਨਾਂ ਲਈ ਨਿੱਤ ਦੀ ਵਰਤੋਂ ਵਾਲਾ ਅਣਵੀ ਫ਼ਾਰਮੂਲਾ $C_nH_{2n+x}$ ਹੈ, ਜਿਸ ਵਿਚ n ਕਾਰਬਨ ਪ੍ਰਮਾਣੂਆਂ ਦੀ ਸੰਖਿਆ ਦੱਸਦਾ ਹੈ ਅਤੇ x ਇਕ ਪੂਰਨ ਅੰਕ ਹੈ ਜਿਸ ਦੀ ਕੀਮਤ +2, 0, −2 ਜਾਂ −4 ਹੋ ਸਕਦੀ ਹੈ । ਜਦੋਂ $x=2$ ਹੋਵੇ ਤਾਂ ਪੈਰਾਫ਼ਿਨ ਹਾਈਡ੍ਰੋਕਾਰਬਨ ਦੀ ਬਣਤਰ ਬਣ ਜਾਂਦੀ ਹੈ, ਜਿਵੇਂ $CH_4$ ਮੀਥੇਨ ਲਈ, $C_2H_6$ ਈਥੇਨ ਲਈ ਅਤੇ $C_3H_8$ ਪ੍ਰੋਪੇਨ ਲਈ ਆਦਿ । ਇਨ੍ਹਾਂ ਅਣੂਆਂ ਵਿਚ ਕਾਰਬਨ ਪ੍ਰਮਾਣੂਆਂ ਨੂੰ ਕ੍ਰਮਬੱਧ ਕਰਨ ਦੇ ਢੰਗ n ਨਾਲ ਬਹੁਤ ਤੇਜ਼ੀ ਨਾਲ ਵਧਦੇ ਹਨ । ਜਦੋਂ $n=4$ ਤਾਂ ਦੋ, $n=7$ ਤਾਂ ਨੌਂ ਅਤੇ $n=20$ ਤਾਂ ਤਿੰਨ ਲੱਖ ਤੋਂ ਵੱਧ ਢੰਗ ਹੁੰਦੇ ਹਨ । ਕਈਆਂ ਵਿਚ ਉਬਾਲ ਦਰਜਾ, ਪਿਘਲਾਉ ਦਰਜਾ ਅਤੇ ਘਣਤਾ ਕਾਰਬਨ ਪ੍ਰਮਾਣੂਆਂ ਦੇ ਵਾਧੇ ਨਾਲ ਵਧਦੇ ਹਨ ਅਤੇ ਉਬਾਲ ਦਰਜਾ ਸ਼ਾਖਿਤ ਚੇਨਾਂ ਦੇ ਵਾਧੇ ਨਾਲ ਘਟਦਾ ਹੈ ।

ਅਸੰਤ੍ਰਿਪਤ ਹਾਈਡ੍ਰੋਕਾਰਬਨਾਂ ਦਾ ਫ਼ਾਰਮੂਲਾ $C_n H_{2n}$ ਹੁੰਦਾ ਹੈ (ਜਦੋਂ ਕਿ $x=0$) । ਸਭ ਤੋਂ ਸਧਾਰਨ ਉਦਾਹਰਨ ਐਥੀਲੀਨ ਹੈ। ਇਕ ਖ਼ਾਸ ਹਾਲਤ ਵਿਚ ਜਦੋਂ $C_nH_{2n+x}$ ਵਿਚ $x=-2$ ਤਾਂ ਜੁੜਵੇਂ ਕਾਰਬਨ ਪ੍ਰਮਾਣੂਆਂ ਵਿਚੋਂ ਚਾਰੇ ਹਾਈਡ੍ਰੋਜਨ ਪ੍ਰਮਾਣੂਆਂ ਦੇ ਹਟਾਉਣ ਦੀ ਸੰਭਾਵਨਾ ਹੋ ਜਾਂਦੀ ਹੈ ਅਤੇ ਤੀਹਰਾ ਬੰਧਨ ਬਣ ਜਾਂਦਾ ਹੈ ਜੋ ਕਿ ਐਸਿਟਿਲੀਨ ਦੀ ਬਣਤਰ ਦਰਸਾਉਂਦਾ ਹੈ ਜਾਂ ਦੋ ਦੂਹਰੇ ਬੰਧਨ ਬਣ ਸਕਦੇ ਹਨ ਜੋ ਡਾਈਈਨ ਜਾਂ ਡਾਈਓਲਿਫ਼ਿਨਾਂ ਵਿਚ ਹੁੰਦੇ ਹਨ । ਰਿੰਗ-ਯੋਗਿਕ, ਜਿਸ ਵਿਚ ਇਕ ਦੂਹਰਾ ਬੰਧਨ ਹੁੰਦਾ ਹੈ ਬਣਾਉਣ ਲਈ ਹਾਈਡ੍ਰੋਜਨ ਦੇ ਚਾਰੇ ਪ੍ਰਮਾਣੂ ਹਟਾਉਣ ਦੀ ਸੰਭਾਵਨਾ ਵੀ ਹੈ, ਜਿਵੇਂ ਸਾਈਕਲੋਐੱਲਕੀਨ, ਸਾਈਕਲੋਓਲਿਫ਼ਿਨ ਜਾਂ ਸਾਈਕਲੀਨ ਜਾਂ ਇਕ ਬਾਈ-ਸਾਈਕਲੋ ਯੋਗਿਕ ਜਿਸ ਵਿਚ ਦੋ ਰਿੰਗ ਹੋਣ ।

ਐਰੋਮੈਟਿਕ, ਵਧੇਰੇ ਜਟਿਲ ਚਕਰੀ, ਅਸੰਤ੍ਰਿਪਤ ਹਾਈਡ੍ਰੋਕਾਰਬਨਾਂ ਵਿਚ ਇਕ ਖ਼ਾਸ ਸ਼੍ਰੇਣੀ ਹੈ । ਐਰੋਮੈਟਿਕ ਲੜੀ ਵਿਚੋਂ ਸਭ ਤੋਂ ਪਹਿਲਾਂ ਬੈਂਨਜ਼ੀਨ ਹੈ । ਇਸ ਦਾ ਰਚਨਾਤਮਕ ਫ਼ਾਰਮੂਲਾ ਛੇ ਕਾਰਬਨ ਪ੍ਰਮਾਣੂਆਂ ਦੇ ਛੱਲੇ ਦਾ ਬਣਿਆ ਹੁੰਦਾ ਹੈ ਜਿਸ ਵਿਚ ਹਰ ਇਕ ਕਾਰਬਨ ਪ੍ਰਮਾਣੂ

ਨਾਲ ਇਕ ਇਕ ਹਾਈਡ੍ਰੋਜਨ ਪ੍ਰਮਾਣੂ ਹੁੰਦਾ ਹੈ। ਦੂਸਰਾ ਫ਼ਾਰਮੂਲਾ ਇਹ ਹੈ :—




ਇਸ ਵਿਚ ਦੂਹਰੇ ਬੰਧਨ ਲੱਭਣ ਦੀ ਲੋੜ ਨਹੀਂ ਪੈਂਦੀ। ਉੱਚਤਰ ਐਰੋਮੈਟਿਕ, ਬੈਂਨਜ਼ੀਨ ਦੇ ਵਿਉਤਪੰਨ ਹੀ ਮੰਨੇ ਜਾਂਦੇ ਹਨ, ਕਿਉਂਕਿ ਇਹ ਸਭ ਬੈਂਨਜ਼ੀਨ ਵਿਚ ਸਾਈਡ ਚੇਨ ਵਧਾਉਣ ਨਾਲ ਜਾਂ ਇਕ ਜਾਂ ਦੋ ਹੋਰ ਬੈਂਨਜ਼ੀਨ ਰਿੰਗ ਸੰਗਲਿਤ ਕਰਕੇ ਹੀ ਬਣਦੇ ਹਨ। ਹੇਠ੍ਹਾਂ ਕੁਝ ਉਦਾਹਰਨਾਂ ਹਨ :—




ਟਰਪੀਨਾਂ ਵਿਚ ਕੁਦਰਤ ਵਿਚ ਮਿਲਦੀਆਂ ਕਈ ਹਾਈਡ੍ਰੋਕਾਰਬਨਾਂ ਆ ਜਾਂਦੀਆਂ ਹਨ। ਤਾਰਪੀਨ ਸ਼ਾਇਦ ਸਭ ਤੋਂ ਪ੍ਰਸਿੱਧ ਉਦਾਹਰਨ ਹੈ, ਜੋ ਮੁੱਖ ਤੌਰ ਤੇ ਐੱਲਫ਼ਾ ਅਤੇ ਬੀਟਾ-ਪਾਈਨੀਨ ਤੋਂ ਬਣਿਆ ਹੁੰਦਾ ਹੈ :—




ਜ਼ਿਆਦਾਤਰ ਹਾਈਡ੍ਰੋਕਾਰਬਨ ਰੰਗਹੀਨ ਹੁੰਦੇ ਹਨ, ਪ੍ਰੰਤੂ ਐਜ਼ੂਲੀਨ ਤੇ ਡਾਈਮੀਥਾਈਲਫ਼ਲਵੀਨ ਦਾ ਰੰਗ ਕ੍ਰਮਵਾਰ ਨੀਲਾ ਅਤੇ ਸੰਗਤਰੀ ਹੁੰਦਾ ਹੈ। ਐਜ਼ੂਲੀਨ ਦਾ ਅਣਵੀ ਫ਼ਾਰਮੂਲਾ ($C_{10}H_8$) ਨੈੱਫ਼ਥੇਲੀਨ ਵਾਲਾ ਹੀ ਹੁੰਦਾ ਹੈ, ਫ਼ਰਕ ਸਿਰਫ਼ ਇਹ ਹੁੰਦਾ ਹੈ ਕਿ ਇਸ ਵਿਚ ਇਕ ਸੱਤ-ਅੰਗਾ ਰਿੰਗ ਤੇ ਦੂਸਰਾ ਪੰਜ-ਅੰਗਾ ਰਿੰਗ ਹੁੰਦਾ ਹੈ ਪ੍ਰੰਤੂ ਨੈੱਫ਼ਥੇਲੀਨ ਵਿਚ ਦੋਵੇਂ ਰਿੰਗ ਛੇ-ਅੰਗੇ ਹੁੰਦੇ ਹਨ। ਡਾਈਮੀਥਾਈਲਫ਼ਲਵੀਨ ਦਾ ਅਣਵੀ ਫ਼ਾਰਮੂਲਾ $C_8H_{10}$ ਹੁੰਦਾ ਹੈ ਜੋ ਕਿ ਮੈਟਾ-ਜ਼ਾਈਲੀਨ ਜੋ ਬੇ-ਰੰਗੀ ਹੁੰਦੀ ਹੈ, ਵਾਲਾ ਹੀ ਹੈ ਅਤੇ ਸਾਈਕਲੋਪੈਂਨਟਾਡਾਈਈਨ ਜੋ ਰੰਗਹੀਨ ਹੁੰਦਾ ਹੈ ਦਾ ਵਿਉਤਪੰਨ ਹੈ।




ਹਾਈਡ੍ਰੋਕਾਰਬਨਾਂ ਦਾ ਕਈ ਢੰਗਾਂ ਨਾਲ ਸੰਸ਼ਲੇਸ਼ਣ ਕੀਤਾ ਜਾਂਦਾ ਹੈ। ਕਈ ਹਾਈਡ੍ਰੋਕਾਰਬਨਾਂ, ਹਾਈਡ੍ਰੋਕਾਰਬਨ-ਰਹਿਤ ਸੋਮਿਆਂ ਤੋਂ ਵਾਪਰਕ ਤੌਰ ਤੇ ਬਣਾਈਆਂ ਜਾਂਦੀਆਂ ਹਨ। ਉਦਾਹਰਨ ਦੇ ਤੌਰ ਤੇ ਪਹਿਲਾਂ ਕਈ ਧਾਤਾਂ ਦੇ ਕਾਰਬਨ ਨਾਲ ਯੋਗਿਕ ਬਣਾ ਲਏ ਜਾਂਦੇ ਹਨ ਅਤੇ ਫਿਰ ਇਨ੍ਹਾਂ ਕਾਰਬਾਈਡਾਂ ਦਾ ਪਾਣੀ ਜਾਂ ਤੇਜ਼ਾਬ ਨਾਲ ਅਪਘਟਨ ਕਰਕੇ ਕਈ ਕਿਸਮਾਂ ਦੇ ਹਾਈਡ੍ਰੋਕਾਰਬਨ ਪ੍ਰਾਪਤ ਕੀਤੇ ਜਾਂਦੇ ਹਨ।

ਐਸਿਟਿਲੀਨ, ਵਧੇਰੇ ਮਾਤਰਾ ਵਿਚ ਕੈਲਸੀਅਮ ਕਾਰਬਾਈਡ ਤੋਂ ਇਸੇ ਤਰ੍ਹਾਂ ਪ੍ਰਾਪਤ ਕੀਤੀ ਜਾਂਦੀ ਹੈ। ਕੋਲੇ ਨੂੰ ਵੀ ਦੋ ਢੰਗਾਂ ਨਾਲ ਤਰਲ ਹਾਈਡ੍ਰੋਕਾਰਬਨਾਂ ਵਿਚ ਬਦਲਿਆ ਜਾ ਸਕਦਾ ਹੈ। ਪਹਿਲੇ ਵਿਚ ਕੋਲਾ ਸਿੱਧਾ ਹੀ, ਹਾਈਡ੍ਰੋਕਾਰਬਨ ਭਰਪੂਰ ਤਰਲ ਮਿਸ਼ਰਨ ਬਣਾਉਣ ਲਈ ਹਾਈਡ੍ਰੋਜਨ ਨਾਲ ਮਿਲਾਇਆ ਜਾਂਦਾ ਹੈ। ਦੂਸਰੇ ਢੰਗ ਵਿਚ ਪਹਿਲਾਂ ਕੋਲੇ ਨੂੰ ਕਾਰਬਨ ਮਾੱਨੋਆਕਸਾਈਡ ਵਿਚ ਬਦਲਣ ਲਈ ਜਲਾਇਆ ਜਾਂਦਾ ਹੈ ਅਤੇ ਫਿਰ ਕਾਰਬਨ ਮਾੱਨੋਆਕਸਾਈਡ ਦੀ ਕਿਰਿਆ ਪਦਾਰਥ ਦਾ ਮਿਸ਼ਰਨ ਪ੍ਰਾਪਤ ਕਰਨ ਲਈ ਹਾਈਡ੍ਰੋਜਨ ਨਾਲ ਕਰਵਾਈ ਜਾਂਦੀ ਹੈ।

ਕੁਦਰਤ ਵਿਚ ਵੀ ਹਾਈਡ੍ਰੋਕਾਰਬਨਾਂ ਦੇ ਸੋਮੇ ਕੁਦਰਤੀ ਗੈਸ, ਪੈਟ੍ਰੋਲੀਅਮ, ਲੁੱਕ ਅਤੇ ਕੁਦਰਤੀ ਰਬੜ ਹਨ। ਮੀਥੇਨ, ਕੁਦਰਤੀ ਗੈਸ ਦਾ ਮੁੱਖ ਅੰਗ ਹੈ ਅਤੇ ਇਸ ਤੋਂ ਅਸਲੀ ਸ਼ੁੱਧ ਹਾਲਤ ਵਿਚ ਹਾਈਡ੍ਰੋਕਾਰਬਨ ਪ੍ਰਾਪਤ ਹੋ ਸਕਦੇ ਹਨ। ਇਸ ਦੀ ਮੁੱਖ ਵਰਤੋਂ ਗਰਮ ਕਰਨ ਵਾਲੇ ਬਾਲਣ ਦੇ ਤੌਰ ਤੇ ਕੀਤੀ ਜਾਂਦੀ ਹੈ, ਕਿਉਂਕਿ ਇਹ ਘੱਟ ਕੀਮਤੀ ਹੈ ਅਤੇ ਆਸਾਨੀ ਨਾਲ ਵਰਤੀ ਜਾ ਸਕਦੀ ਹੈ। ਜੇਕਰ ਮੀਥੇਨ ਨੂੰ ਆਕਸੀਜਨ ਦੀ ਸੀਮਿਤ ਮਾਤਰਾ ਵਿਚ ਬੰਦੇਜ ਵਿਚ ਬਾਲਿਆ ਜਾਵੇ ਤਾਂ ਇਸ ਨੂੰ ਐਸਿਟਿਲੀਨ ਵਿਚ ਬਦਲਿਆ ਜਾ ਸਕਦਾ ਹੈ :—



$$4CH_4 + 3O_2 \rightarrow 2C_2H_2 + 6H_2O$$

ਐਸਿਟਿਲੀਨ ਵੀ ਇਕ ਬਹੁਤ ਲਾਭਦਾਇਕ ਰਸਾਇਣਿਕ ਪਦਾਰਥ ਹੈ। ਇਸ ਦੀ ਵਰਤੋਂ ਆੱਕਸੀ ਐਸਿਟਿਲੀਨ ਟਾਰਚ ਵਿਚ ਬਹੁਤ ਪ੍ਰਸਿੱਧ ਹੈ। ਇਕ ਰਸਾਇਣਿਕ ਮੱਧਵਰਤੀ ਦੇ ਤੌਰ ਤੇ ਐਸਿਟਐਲਡਿਹਾਈਡ ਵੀਨਾਈਲ ਐੱਸਟਰ, ਐਕਰਿਲੋਨਾਈਟ੍ਰਾਈਲ, ਕਲੋਰੋਪਰੀਨ ਅਤੇ ਕਈ ਹੋਰ ਉਪਜਾਂ ਦੇ ਤਿਆਰ ਕਰਨ ਲਈ ਇਹ ਕੱਚਾ ਮਾਲ ਹੈ।



$$HC{\equiv}CH + H_2O \rightarrow H_3C{-}\overset{\overset{O}{\|}}{C}H$$

(ਐਸਿਟਐਲਡਿਹਾਈਡ)



$$HC{\equiv}CH + HCN \rightarrow H_2C{=}CH{-}C{\equiv}N$$

(ਐਕਰਿਲੋਨਾਈਟ੍ਰਾਈਲ)



$$2HC{\equiv}CH + HCl \rightarrow H_2C{=}\underset{}{\overset{Cl}{\overset{|}{C}}}{-}\overset{H}{\overset{|}{C}}{=}CH_2$$

(ਕਲੋਰੋਪਰੀਨ)

ਉੱਚ ਅਣਵੀ-ਭਾਰ ਦੀਆਂ ਹਾਈਡ੍ਰੋਕਾਰਬਨਾਂ ਦੇ ਦੋ ਭਾਰੇ ਬਹੁਲਕ ਪ੍ਰਸਿੱਧ ਹਨ। ਉਦਾਹਰਨ ਵਜੋਂ ਜੋ ਕੁਦਰਤ ਵਿਚ ਮਿਲਦੇ ਹਨ ਉਹ ਰਬੜ ਅਤੇ ਗਟਾ-ਪਰਚਾ ਹਨ। ਇਨ੍ਹਾਂ ਦੋਹਾਂ ਹਾਈਡ੍ਰੋਕਾਰਬਨਾਂ ਦੇ

ਅਣਵੀ-ਭਾਰ ਬਹੁਤ ਉੱਚੇ ਹਨ । ਇਹ ਹੇਠ ਲਿਖੇ ਬੇਸਿਕ ਯੂਨਿਟਾਂ ਦੇ ਰੇਖੀ ਗਣਿਤਾਂ ਤੋਂ ਬਣੇ ਹੁੰਦੇ ਹਨ :—




## ਹੈਲੋਜੈੱਨੀਕ੍ਰਿਤ ਹਾਈਡ੍ਰੋਕਾਰਬਨ

ਇਹ ਹਾਈਡ੍ਰੋਜਨ ਅਤੇ ਕਾਰਬਨ ਵਾਲੇ ਆਰਗੈਨਿਕ ਯੌਗਿਕਾਂ ਦੇ ਹੈਲੋਜੈੱਨ ਵਿਉਤਪੰਨਾਂ ਦਾ ਇਕ ਗਰੁੱਪ ਹੈ । ਇਸ ਗਰੁੱਪ ਵਿਚ ਅਜਿਹੇ ਮਾੱਨੋਹੈਲੋਜੈੱਨ ਯੌਗਿਕ (ਐੱਲਕਾਈਲ ਜਾਂ ਐਰਾਈਲ ਹੈਲਾਈਡ) ਅਤੇ ਪਾੱਲੀਹੈਲੋਜੈੱਨ ਯੌਗਿਕ ਵੀ ਸ਼ਾਮਲ ਹਨ ਜਿਨ੍ਹਾਂ ਵਿਚ ਉਹੀ ਜਾਂ ਭਿੰਨ ਭਿੰਨ ਹੈਲੋਜੈੱਨ ਪ੍ਰਮਾਣੂ ਹੁੰਦੇ ਹਨ । ਹੈਲੋਜੈੱਨੀਕ੍ਰਿਤ ਹਾਈਡ੍ਰੋਕਾਰਬਨਾਂ ਦੀ ਸ਼੍ਰੇਣੀ-ਵੰਡ ਹੇਠ ਲਿਖੀਆਂ ਸ਼੍ਰੇਣੀਆਂ ਵਿਚ ਕੀਤੀ ਜਾ ਸਕਦੀ ਹੈ :—ਐੱਲਕਾਈਲ ਹੈਲਾਈਡ, ਅਸੰਤ੍ਰਿਪਤ (ਵੀਨਾਈਲ ਤੇ ਐੱਲਕਾਈਲ) ਹੈਲਾਈਡ, ਪਾੱਲੀਹੈਲੋਜੈੱਨੀਕ੍ਰਿਤ ਯੌਗਿਕ ਅਤੇ ਹੈਲੋਜੈੱਨੀਕ੍ਰਿਤ ਐਰੋਮੈਟਿਕ ਹਾਈਡ੍ਰੋਕਾਰਬਨ ।

ਐੱਲਕਾਈਲ ਹੈਲਾਈਡ, ਵਿਸ਼ੇਸ਼ ਕਰਕੇ ਬਰੋਮਾਈਡ ਅਤੇ ਆਇਉਡਾਈਡਾਂ ਦੀ ਵਧੇਰੀ ਵਰਤੋਂ ਖੋਜ ਮੱਧ-ਵਰਤੀਆਂ ਦੇ ਤੌਰ ਤੇ ਕੀਤੀ ਜਾਂਦੀ ਹੈ । ਕਈ ਤਾਂ ਦਵਾਈਆਂ ਬਣਾਉਣ ਲਈ ਅਤਿ ਜ਼ਰੂਰੀ ਹਨ । ਐੱਲਕਾਈਲ ਕਲੋਰਾਈਡਾਂ ਦੀ ਵਰਤੋਂ ਆਰਗੈਨਿਕ ਯੌਗਿਕਾਂ ਖ਼ਾਸ ਕਰਕੇ ਅਲਕੋਹਲ ਅਤੇ ਐੱਸਟਰ ਬਣਾਉਣ ਦੇ ਉਦਯੋਗ ਵਿਚ ਕੀਤੀ ਜਾਂਦੀ ਹੈ ।

ਪਾੱਲੀਹੈਲੋਜੈੱਨੀਕ੍ਰਿਤ ਹਾਈਡ੍ਰੋਕਾਰਬਨ ਰਸਾਇਣਿਕ ਤੌਰ ਤੇ ਅਕਿਰਿਆਸ਼ੀਲ ਹੁੰਦੇ ਹਨ ਅਤੇ ਇਨ੍ਹਾਂ ਦੀ ਵਰਤੋਂ ਕਈ ਉਦਯੋਗਿਕ ਵਿਧੀਆਂ ਵਿਚ ਘੋਲਕ, ਡੀਗ੍ਰੀਸਰ ਅਤੇ ਡ੍ਰਾਈਕਲੀਨਿੰਗ ਏਜੈਂਟ ਦੇ ਤੌਰ ਤੇ ਕੀਤੀ ਜਾਂਦੀ ਹੈ । ਪਾੱਲੀਬਰੋਮਾਈਡ, ਪਾੱਲੀਕਲੋਰਾਈਡਾਂ ਨਾਲੋਂ ਵਧੇਰੇ ਕਿਰਿਆਸ਼ੀਲ ਹੁੰਦੇ ਹਨ ਅਤੇ ਇਨ੍ਹਾਂ ਦੀ ਵਰਤੋਂ ਹੋਰ ਯੌਗਿਕਾਂ ਦੇ ਸੰਸ਼ਲੇਸ਼ਣ ਲਈ ਕੀਤੀ ਜਾਂਦੀ ਹੈ । ਪਾੱਲੀਫਲੋਰਾਈਡ, ਜਿਨ੍ਹਾਂ ਨਾਲ ਅਕਸਰ ਕਲੋਰੀਨ ਅਤੇ ਬਰੋਮੀਨ ਜੁੜੀਆਂ ਹੁੰਦੀਆਂ ਹਨ, ਨੂੰ ਫਰੀਆੱਨ ਕਿਹਾ ਜਾਂਦਾ ਹੈ ਅਤੇ ਇਨ੍ਹਾਂ ਦੀ ਵਰਤੋਂ ਸੀਤਕ ਦੇ ਤੌਰ ਤੇ ਕੀਤੀ ਜਾਂਦੀ ਹੈ । ਅਸੰਤ੍ਰਿਪਤ ਪਾੱਲੀਹੈਲੋਜੈੱਨ ਯੌਗਿਕਾਂ ਦੀ ਵਰਤੋਂ ਕਈ ਕਿਸਮ ਦੇ ਆਰਗੈਨਿਕ ਸੰਸ਼ਲੇਸ਼ਣਾਂ ਵਿਚ ਕੀਤੀ ਜਾਂਦੀ ਹੈ ।

ਹੈਲੋਜੈੱਨੀਕ੍ਰਿਤ ਐਰਾਈਲ ਹਾਈਡ੍ਰੋਕਾਰਬਨਾਂ ਦੀ ਵਰਤੋਂ ਆਰਗੈਨਿਕ ਸੰਸ਼ਲੇਸ਼ਣਾਂ ਵਿਚ ਘੋਲਕ ਅਤੇ ਰੀਐਕਟੈਂਟ ਦੇ ਤੌਰ ਤੇ ਕੀਤੀ ਜਾਂਦੀ ਹੈ । ਆਮ ਕਰਕੇ ਕਲੋਰੀਨ ਵਾਲੇ ਯੌਗਿਕ ਬਰੋਮੀਨ ਅਤੇ ਆਇਉਡੀਨ ਵਾਲੇ ਯੌਗਿਕਾਂ ਨਾਲੋਂ ਵਧੇਰੇ ਅਕਿਰਿਆਸ਼ੀਲ ਹੁੰਦੇ ਹਨ ।

ਐਰਐੱਲਕਾਈਲ ਜਾਂ ਬੈੱਨਜ਼ਾਈਲ ਕਿਸਮ ਦੇ ਹੈਲਾਈਡ ਐਰਾਈਲ ਹੈਲਾਈਡਾਂ ਨਾਲੋਂ ਜ਼ਿਆਦਾ ਕਿਰਿਆਸ਼ੀਲ ਹੁੰਦੇ ਹਨ । ਇਨ੍ਹਾਂ ਦੀ ਵਰਤੋਂ ਰਸਾਇਣਿਕ ਮੱਧਵਰਤੀ ਦੇ ਤੌਰ ਤੇ ਕੀਤੀ ਜਾਂਦੀ ਹੈ ।

**ਐੱਲਕਾਈਲ ਹੈਲਾਈਡ**—ਇਹ ਐੱਲਕੇਨਾਂ ਜਾਂ ਸੰਤ੍ਰਿਪਤ ਹਾਈਡ੍ਰੋਕਾਰਬਨਾਂ ਦੇ ਮਾੱਨੋਹੈਲੋਜੈੱਨੀਕ੍ਰਿਤ ਵਿਉਤਪੰਨ, RX ਹੁੰਦੇ ਹਨ । ਇਨ੍ਹਾਂ ਵਿਚੋਂ ਵਿਸ਼ੇਸ਼ ਮੀਥਾਈਲ ਆਇਉਡਾਈਡ, ਈਥਾਈਲ ਕਲੋਰਾਈਡ ਅਤੇ ਨਾਰਮਲ ਪਰੋਪਾਈਲ ਬਰੋਮਾਈਡ ਹਨ । ਐੱਲਕਾਈਲ ਕਲੋਰਾਈਡ ਅਤੇ ਬਰੋਮਾਈਡ, ਹਾਈਡ੍ਰੋਕਾਰਬਨਾਂ ਦੇ ਸਿੱਧੇ ਹੈਲੋਜੈੱਨੀਕਰਨ ਦੁਆਰਾ ਤਿਆਰ ਕੀਤੇ ਜਾ ਸਕਦੇ ਹਨ । ਐੱਲਕਾਈਲ ਕਲੋਰਾਈਡ, ਐੱਲਕੇਨਾਂ ਖ਼ਾਸ ਕਰ ਮੀਥੇਨ, ਈਥੇਨ, ਪਰੋਪੇਨ, ਬਿਊਟੇਨ ਅਤੇ ਪੈੱਨਟੇਨ ਦੇ ਸਿੱਧੇ ਕਲੋਰੀਕਰਨ ਨਾਲ ਤਿਆਰ ਕੀਤੇ ਜਾ ਸਕਦੇ ਹਨ । ਇਸ ਕਿਰਿਆ ਲਈ ਕੇਵਲ ਕਲੋਰੀਨ ਅਤੇ ਨਾਲ ਥੋੜ੍ਹਾ ਜਿਹਾ ਤਾਪ ਜਾਂ ਪ੍ਰਕਾਸ਼ ਵਰਤਿਆ ਜਾਂਦਾ ਹੈ ਤਾਂ ਕਿ ਕਿਰਿਆ ਤੇਜ਼ ਹੋ ਸਕੇ । ਕਿਰਿਆ ਨੂੰ ਤੇਜ਼ ਕਰਨ ਲਈ ਐਲੂਮਿਨੀਅਮ ਕਲੋਰਾਈਡ, ਫ਼ੈਰਿਕ ਕਲੋਰਾਈਡ ਅਤੇ ਹੋਰ ਧਾਤਵੀ ਕਲੋਰਾਈਡ ਉਤਪ੍ਰੇਰਕ ਦੇ ਤੌਰ ਤੇ ਵਰਤੇ ਜਾ ਸਕਦੇ ਹਨ । ਘੱਟ ਤਾਪਮਾਨ ਉੱਤੇ ਕਲੋਰਾਈਡਾਂ ਦੇ ਬਣਨ ਦੇ ਸਾਪੇਖਕ ਦਰ ਇਸ ਕ੍ਰਮ ਵਿਚ ਹਨ :—

ਟਰਸ਼ਰੀ>ਸੈਕੰਡਰੀ>ਪ੍ਰਾਇਮਰੀ, ਉੱਚੇ ਤਾਪਮਾਨਾਂ ਉੱਤੇ ਇਸ ਝੁਕਾਉ ਦੀ ਘੱਟ ਮਹੱਤਤਾ ਹੈ । ਕਲੋਰੀਕਰਨ ਇੰਨੀ ਤੇਜ਼ੀ ਨਾਲ ਹੋ ਸਕਦਾ ਹੈ ਕਿ ਅਤਿਅਧਿਕ ਅਪਘਟਨ, ਜਿਸ ਨਾਲ ਲੋੜੀਂਦੀ ਉਪਜ ਦੀ ਮਾਤਰਾ ਘਟ ਜਾਂਦੀ ਹੈ, ਨੂੰ ਰੋਕਣ ਲਈ ਵਿਸ਼ੇਸ਼ ਢੰਗਾਂ ਦੀ ਜ਼ਰੂਰਤ ਪੈਂਦੀ ਹੈ ।

ਐੱਲਕੇਨਾਂ ਦਾ ਸਿੱਧਾ ਬਰੋਮੀਕਰਨ ਸਧਾਰਨ ਪੈਰਾਫ਼ਿਨਾਂ ਅਤੇ ਓਲੀਫ਼ਿਨਾਂ ਲਈ ਸੀਮਿਤ ਹੈ । ਇਹ ਕਿਰਿਆਵਾਂ ਵਾਸ਼ਪ ਜਾਂ ਤਰਲ ਫ਼ੇਜ਼ ਵਿਚ ਕੀਤੀਆਂ ਜਾਂਦੀਆਂ ਹਨ ਅਤੇ ਤਾਪ ਤੇ ਪ੍ਰਕਾਸ਼ ਦੀ ਵਰਤੋਂ ਕਿਰਿਆ ਨੂੰ ਸ਼ੁਰੂ ਕਰਨ ਲਈ ਕੀਤੀ ਜਾਂਦੀ ਹੈ । ਆਕਸੀਜਨ ਕਿਰਿਆ ਦੀ ਰਫ਼ਤਾਰ ਨੂੰ ਘਟਾ ਦਿੰਦੀ ਹੈ । ਇਸ ਲਈ ਇਹ ਕਿਰਿਆ ਕਿਰਿਆਸ਼ੀਲ ਵਾਯੂ-ਮੰਡਲ ਵਿਚ ਕਰਵਾਈ ਜਾਂਦੀ ਹੈ ।

ਆਇਉਡੀਨ, ਹਾਈਡ੍ਰੋਕਾਰਬਨਾਂ ਨਾਲ ਕਿਰਿਆ ਨਹੀਂ ਕਰਦੀ । ਫਲੋਰੀਨ ਬਹੁਤ ਤੇਜ਼ ਕਿਰਿਆ ਕਰਦੀ ਹੈ ਅਤੇ ਅਤਿਅਧਿਕ ਅਪਘਟਨ ਨੂੰ ਬੜੇ ਧਿਆਨ ਨਾਲ ਕਾਬੂ ਕਰਨਾ ਪੈਂਦਾ ਹੈ ।

ਐੱਲਕਾਈਲ ਹੈਲਾਈਡ, ਹਾਈਡ੍ਰੋਜਨ ਹੈਲਾਈਡ ਅਤੇ ਓਲੀਫ਼ਿਨਾਂ ਦੇ ਮਿਲਾਉਣ ਨਾਲ ਤਿਆਰ ਕੀਤੇ ਜਾ ਸਕਦੇ ਹਨ । ਕਿਰਿਆਸ਼ੀਲਤਾ ਦਾ ਕ੍ਰਮ $HI>HBr>HCl$ ਹੈ । ਅਸਮਮਿਤ ਓਲੀਫ਼ਿਨ ਨਾਲ ਹਾਈਡ੍ਰੋਜਨ ਹੈਲਾਈਡ ਦਾ ਮੇਲ ਮਾਰਕੋਨੀਕਾਫ਼ ਦੇ ਨਿਯਮ ਅਨੁਸਾਰ ਹੁੰਦਾ ਹੈ । ਇਸ ਨਿਯਮ ਅਨੁਸਾਰ ਨੈਗੇਟਿਵ ਰੈਡੀਕਲ (F, Br, Cl, I) ਕਾਰਬਨ ਦੇ ਉਸ ਪਰਮਾਣੂ ਨਾਲ ਜੁੜਦਾ ਹੈ ਜਿਸ ਨਾਲ ਘੱਟ ਹਾਈਡ੍ਰੋਜਨ ਪਰਮਾਣੂ ਹੋਣ । ਇਸ ਤਰ੍ਹਾਂ ਪਰੋਪੀਲੀਨ ($CH_3CH=CH_2$) ਨਾਲ ਹਾਈਡ੍ਰੋਜਨ ਆਇਉਡਾਈਡ ਮਿਲ ਕੇ ਆਈਸੋਪਰੋਪਾਈਲ ਆਇਉਡਾਈਡ ($CH_3CHICH_3$) ਬਣਦਾ ਹੈ ਨਾ ਕਿ ਨਾਰਮਲ ਪਰੋਪਾਈਲ ਆਇਉਡਾਈਡ (ਸਮੀਕਰਨ 1) ।

$$CH_3CH=CH_2+HI \rightarrow CH_3CHICH_3 \qquad \ldots(1)$$

ਇਸ ਦੇ ਉਲਟ ਜੇਕਰ ਪਰਆਕਸਾਈਡ ਅਤੇ ਆਕਸੀਜਨ ਦੀ ਹੋਂਦ

ਵਿਚ ਪਰੋਪੀਲੀਨ ਨਾਲ ਹਾਈਡ੍ਰੋਜਨ ਬਰੋਮਾਈਡ ਮਿਲਾਇਆ ਜਾਵੇ ਤਾਂ ਆਈਸੋਪਰੋਪਾਈਲ ਬਰੋਮਾਈਡ ਦੀ ਜਗ੍ਹਾ ਨਾਰਮਲ ਪ੍ਰੋਪਾਈਲ ਬਰੋਮਾਈਡ ਬਣਦਾ ਹੈ (ਸਮੀਕਰਨ 2)।



$$CH_3CH=CH_2+HBr\xrightarrow[\text{ਆਕਸੀਜਨ}]{\text{ਪਰਆਕਸਾਈਡ}}CH_3CH_2CH_2Br \quad ...(2)$$

ਐੱਲਕਾਈਲ ਫਲੋਰਾਈਡ, ਹਾਈਡ੍ਰੋਜਨ ਫਲੋਰਾਈਡ ਨੂੰ ਓਲੀਫ਼ਿਨ ਨਾਲ ਮਿਲਾ ਕੇ ਤਿਆਰ ਕੀਤੇ ਜਾ ਸਕਦੇ ਹਨ (ਸਮੀਕਰਨ 3)।



$$CH_2CH_2+HF\rightarrow CH_3CH_2F \quad ...(3)$$

ਮਾੱਨੋਫਲੋਰਾਈਡ ਬਹੁਤ ਹੀ ਜ਼ਿਆਦਾ ਅਸਥਿਰ ਹੁੰਦੇ ਹਨ। ਇਹ ਕੇਵਲ ਸਥਿਰ ਹੀ ਨਹੀਂ ਹਨ ਸਗੋਂ ਰਸਾਇਣਿਕ ਤੌਰ ਤੇ ਅਕਿਰਿਆਸ਼ੀਲ ਵੀ ਹਨ।

ਲੈਬਾਰਟਰੀ ਸਕੇਲ ਤੇ ਐੱਲਕਾਈਲ ਹੈਲਾਈਡ ਇਨ੍ਹਾਂ ਦੇ ਅਨੁਸਾਰੀ ਅਲਕੋਹਲ ਦੀ, ਹਾਈਡ੍ਰੋਜਨ ਹੈਲਾਈਡਾਂ ਜਾਂ ਅਕਾਰਬਨੀ ਐਸਿਡ ਹੈਲਾਈਡਾਂ ਖ਼ਾਸ ਕਰਕੇ ਫ਼ਾੱਸਫ਼ੋਰਸ ਹੈਲਾਈਡਾਂ ਨਾਲ ਕਿਰਿਆ ਦੁਆਰਾ ਤਿਆਰ ਕੀਤੇ ਜਾ ਸਕਦੇ ਹਨ (ਸਮੀਕਰਨ 4)।



$$ROH+HBr\rightarrow RBr+H_2O \quad ...(4)$$

ਹਾਈਡ੍ਰੋਜਨ ਹੈਲਾਈਡਾਂ ਦੀ ਕਿਰਿਆ ਦੀ ਸਾਪੇਖਕ ਰਫ਼ਤਾਰ

$$HI>HBr>HCl$$

ਹੈ ਅਤੇ ਅਲਕੋਹਲਾਂ ਦੀ

ਟਰਸ਼ਰੀ>ਸੈਕੰਡਰੀ> ਪ੍ਰਾਇਮਰੀ ਹੈ।

ਹੋਰ ਹੈਲੋਜੈੱਨੀਕਰਨ ਵਾਲੇ ਏਜੰਟ ਥਾਇਉਨਾਈਲ ਕਲੋਰਾਈਡ ਅਤੇ ਫ਼ਾੱਸਫ਼ੋਰਸ ਹੈਲਾਈਡ ਹਨ। ਫ਼ਾੱਸਫ਼ੋਰਸ ਹੈਲਾਈਡ ਪਰਸਪਰ ਸਬੰਧਤ ਵਿਸ਼ੇਸ਼ ਕਰਕੇ ਉੱਚ-ਐੱਲਕੇਨਾਂ ਦੇ ਬਰੋਮਾਈਡ ਅਤੇ ਆਇਉਡਾਈਡ ਬਣਾਉਣ ਲਈ ਵਰਤੇ ਜਾਂਦੇ ਹਨ (ਸਮੀਕਰਨ 5)।



$$3ROH+PBr_3\rightarrow 3RBr+P(OH)_3 \quad ...(5)$$

ਐੱਲਕਾਈਲ ਆਇਉਡਾਈਡ, ਐਸੀਟੋਨ ਵਰਗੇ ਘੋਲਕ ਵਿਚ ਧਾਤਵੀ ਆਇਉਡਾਈਡਾਂ ਦੀ ਦੂਸਰੇ ਐੱਲਕਾਈਲ ਹੈਲਾਈਡਾਂ ਦੀ ਕਿਰਿਆ ਦੁਆਰਾ ਤਿਆਰ ਕੀਤੇ ਜਾ ਸਕਦੇ ਹਨ (ਸਮੀਕਰਨ 6)।

ਐਸੀਟੋਨ



$$RBr+NaI\xrightarrow{\text{ਐਸੀਟੋਨ}}RI+NaBr \quad ...(6)$$

ਐੱਲਕਾਈਲ ਫਲੋਰਾਈਡ, ਇਕ ਆਰਗੈਨਿਕ ਬਰੋਮਾਈਡ ਵਿਚ ਬਰੋਮੀਨ ਦੀ ਫਲੋਰੀਨ ਦੁਆਰਾ ਅਦਲ-ਬਦਲ ਨਾਲ ਤਿਆਰ ਕੀਤੇ ਜਾ ਸਕਦੇ ਹਨ। ਪਾਰਾ (II) ਫਲੋਰਾਈਡ ਜਾਂ ਐਂਟੀਮਨੀ ਟ੍ਰਾਈ-ਫਲੋਰਾਈਡ ਦੀ ਵਰਤੋਂ ਫਲੋਰੀਕਰਨ ਏਜੰਟ ਦੇ ਤੌਰ ਤੇ ਕੀਤੀ ਜਾਂਦੀ ਹੈ।

**ਅਸੰਤ੍ਰਿਪਤ ਹੈਲਾਈਡ**—ਇਨ੍ਹਾਂ ਦੀ ਸ਼੍ਰੇਣੀ-ਵੰਡ ਅਸੀਂ ਦੋ ਗਰੁੱਪਾਂ ਵਿਚ ਕਰ ਸਕਦੇ ਹਾਂ :—ਵੀਨਾਈਲ ਹੈਲਾਈਡ ਅਤੇ ਐਲਾਈਲ ਹੈਲਾਈਡ। ਵੀਨਾਈਲ ਹੈਲਾਈਡ ਉਹ ਯੋਗਿਕ ਹੁੰਦੇ ਹਨ ਜਿਨ੍ਹਾਂ ਨਾਲ ਹੈਲੋਜੈੱਨ ਪਰਮਾਣੂ ਅੰਸਤ੍ਰਿਪਤ ਕਾਰਬਨ ਪਰਮਾਣੂ ਦੇ ਨਾਲ ਜੁੜਿਆ ਹੁੰਦਾ ਹੈ। ਉਦਾਹਰਨ ਦੇ ਤੌਰ ਤੇ ਵੀਨਾਈਲ ਕਲੋਰਾਈਡ ਇਕ ਉਤਪ੍ਰੇਰਕ ਦੀ ਹੋਂਦ ਵਿਚ ਹਾਈਡ੍ਰੋਜਨ ਕਲੋਰਾਈਡ ਦੀ ਐਸਿਟੀਲੀਨ ਨਾਲ ਕਿਰਿਆ ਦੁਆਰਾ (ਸਮੀਕਰਨ 7); ਐਥੀਲੀਨ ਡਾਈ-ਕਲੋਰਾਈਡ ਦੀ ਵਿਹਾਈਡ੍ਰੋਹੈਲੋਜੈੱਨੀਕਰਨ ਦੁਆਰਾ (ਸਮੀਕਰਨ-8) ਅਤੇ ਈਥੇਨ ਦੇ ਉੱਚ-ਤਾਪਮਾਨ ਕਲੋਰੀਕਰਨ (ਸਮੀਕਰਨ 9) ਦੁਆਰਾ ਤਿਆਰ ਕੀਤਾ ਜਾਂਦਾ ਹੈ।



$$HC\equiv CH+HCl\xrightarrow{\text{ਉਤਪ੍ਰੇਰਕ}}CH_2=CHCl \quad ...(7)$$



$$Cl\ CH_2CH_2Cl+NaOH\xrightarrow{\text{ਤਾਪ}}CH_2CHCl+NaCl+H_2O \quad ...(8)$$



$$H_3C\ CH_3+2Cl_2\xrightarrow{\text{ਉੱਚ ਤਾਪਮਾਨ}}Cl\ CH=CH_2+3HCl\uparrow \quad ...(9)$$

ਇਸ ਦੀ ਵਰਤੋਂ ਇਕ ਅਣਵੀ ਯੋਗਿਕ ਦੇ ਤੌਰ ਤੇ ਬਹੁਲਕ ਪਦਾਰਥਾਂ ਜਿਵੇਂ ਪਲਾਸਟਿਕ ਅਤੇ ਸੰਸ਼ਲੇਸ਼ਣ ਰੇਸ਼ਿਆਂ ਦੇ ਬਣਾਉਣ ਲਈ ਕੀਤੀ ਜਾਂਦੀ ਹੈ।

ਐਲਾਈਲ ਹੈਲਾਈਡਾਂ ਵਿਚ, ਹੈਲੋਜੈੱਨ, ਇਕ ਅਸੰਤ੍ਰਿਪਤ ਕਾਰਬਨ ਪਰਮਾਣੂ ਦੇ ਨਾਲ ਲਗਵੇਂ ਕਾਰਬਨ ਪਰਮਾਣੂ ਨਾਲ ਜੁੜੀ ਹੁੰਦੀ ਹੈ। ਇਨ੍ਹਾਂ ਦੀਆਂ ਵਿਸ਼ੇਸ਼ ਉਦਾਹਰਨਾਂ ਐਲਾਈਲ ਕਲੋਰਾਈਡ ਅਤੇ ਕਰੋਟਾਈਲ ਕਲੋਰਾਈਡ ਹਨ। ਇਹ ਹੈਲਾਈਡ, ਪਰਸਪਰ ਸਬੰਧਤ ਅੰਸਤ੍ਰਿਪਤ ਅਲਕੋਹਲਾਂ ਦੀ ਅਨੁਸਾਰੀ ਹਾਈਡ੍ਰੋਹੈਲੋਜੈੱਨ ਐਸਿਡ ਨਾਲ ਕਿਰਿਆ ਦੁਆਰਾ ਤਿਆਰ ਕੀਤੇ ਜਾਂਦੇ ਹਨ (ਸਮੀਕਰਨ 10)।



$$CH_2=CHCH_2OH+HCl \rightarrow CH_2=CHCH_2Cl+H_2O\uparrow \quad ...(10)$$

ਪਾੱਲੀਹੈਲੋਜੈੱਨ ਯੋਗਿਕਾਂ ਵਿਚ ਅਜਿਹੇ ਹੈਲੋਜੈੱਨ ਵਾਲੇ ਹਾਈਡ੍ਰੋਕਾਰਬਨ ਹੁੰਦੇ ਹਨ ਜਿਨ੍ਹਾਂ ਵਿਚ ਪ੍ਰਤਿ ਅਣੂ ਦੋ ਜਾਂ ਜ਼ਿਆਦਾ ਹੈਲੋਜੈੱਨ ਪਰਮਾਣੂ ਹੋਣ। ਇਹ ਪਾੱਲੀਬਰੋਮੋ, ਪਾੱਲੀਕਲੋਰੋ ਅਤੇ ਪਾੱਲੀਫਲੋਰੋ ਯੋਗਿਕ ਅਤੇ ਨਾਲ ਮਿਲੇ ਮਿਸ਼ਰਿਤ ਹੈਲੋਜੈੱਨ ਹਾਈਡ੍ਰੋਕਾਰਬਨ ਹਨ। ਪਾੱਲੀਆਇਉਡਾਈਡਾਂ ਦਾ ਸੰਸ਼ਲੇਸ਼ਣ ਕਰਨਾ ਬਹੁਤ ਔਖਾ ਹੈ ਅਤੇ ਇਹ ਆਮ ਕਰਕੇ ਅਸਥਿਰ ਹੁੰਦੇ ਹਨ। ਪਾੱਲੀਕਲੋਰਾਈਡ ਅਤੇ ਪਾੱਲੀਬਰੋਮਾਈਡ, ਐੱਲਕੇਨਾਂ ਦੇ ਉੱਚ ਤਾਪਮਾਨ ਕਲੋਰੀਕਰਨ ਅਤੇ ਬਰੋਮੀਕਰਨ ਦੁਆਰਾ ਬਣਾਏ ਜਾਂਦੇ ਹਨ। ਕਈ ਹੋਰ ਪਾੱਲੀਕਲੋਰਾਈਡ ਅਤੇ ਪਾੱਲੀਬਰੋਮਾਈਡ ਓਲੀਫ਼ਿਨਾਂ ਦੇ ਸਿੱਧੇ ਹੈਲੋਜੈੱਨੀਕਰਨ ਦੁਆਰਾ ਬਣਾਏ ਜਾ ਸਕਦੇ ਹਨ। ਇਹ ਵਿਧੀ ਆਮ ਕਰਕੇ ਬਰੋਮੀਕਰਨ ਲਈ ਵਰਤੀ ਜਾਂਦੀ ਹੈ ਕਿਉਂਕਿ ਕਲੋਰੀਨ ਨਾਲ ਕਿਰਿਆ ਇੰਨੀ ਤੇਜ਼ ਹੈ ਕਿ ਕਈ ਵਾਰੀ ਵਿਸਫ਼ੋਟ ਹੋ ਜਾਂਦਾ ਹੈ। ਕਮਰੇ ਦੇ ਜਾਂ ਘੱਟ ਤਾਪਮਾਨ ਉੱਤੇ ਤਰਲ ਬਰੋਮੀਨ ਨਾਲ ਬਰੋਮੀਕਰਨ ਦੁਆਰਾ ਓਲੀਫ਼ਿਨਾਂ ਦੇ ਨਾਲ ਡਾਈਬਰੋਮੋ ਉਪਜਾਂ ਅਤੇਐਸਿਟੀਲੀਨਾਂ ਦੇ ਨਾਲ ਟੈੱਟ੍ਰਾਬਰੋਮੋ ਉਪਜਾਂ ਪ੍ਰਾਪਤ ਕਰਨ ਵਾਲੀ ਕਿਰਿਆ ਇਕਸਾਰ ਚਲਦੀ ਰਹਿੰਦੀ ਹੈ (ਸਮੀਕਰਨ 11, ਸਮੀਕਰਨ 12)।



$$RCH=CH_2+Br_2\xrightarrow{\text{ਕਮਰੇ ਦਾ ਤਾਪਮਾਨ}}RCHBrCH_2Br \quad ...(11)$$



$$HC\equiv CH+2Br_2\rightarrow Br_2\ HC\ \ CH\ Br_2 \quad ...(12)$$

ਮਿਸ਼ਰਿਤ ਪਾੱਲੀਹੈਲੋਜੈੱਨ ਯੋਗਿਕ ਅਸੰਤ੍ਰਿਪਤ ਹੈਲਾਈਡਾਂ ਦੇ ਹੈਲੋਜੈੱਨੀਕਰਨ ਦੁਆਰਾ ਬਣਦੇ ਹਨ (ਸਮੀਕਰਨ 13)।



$$CH_2=CH\ CH_2Cl+Br_2\rightarrow BrCH_2\ CH\ BrCH_2Cl \quad ...(13)$$

ਓਲੀਫ਼ਿਨੀ ਪਾੱਲੀਹੈਲੋਜੈੱਨ ਵਿਉਤਪੰਨ, ਦੂਸਰੇ ਪਾੱਲੀਹੈਲੋਜੈੱਨ ਗਕਾਂ ਦਾ ਗਾੜ੍ਹੇ ਸੋਡੀਅਮ ਜਾਂ ਪੋਟਾਸ਼ੀਅਮ ਹਾਈਡ੍ਰੌਕਸਾਈਡ ਨਾਲ ਧਿਆਨ ਨਾਲ ਵਿਹਾਈਡ੍ਰੋਹੈਲੋਜੈੱਨੀਕਰਨ ਕਰਕੇ ਬਣਾਏ ਜਾਂਦੇ (ਸਮੀਕਰਨ 14)।



$$Cl_2CH\,Cl_2 + NaOH \xrightarrow{\text{ਤਾਪ}} CHCl = CCl_2 \quad \ldots(14)$$

ਪਾੱਲੀਫਲੋਰੀਕ੍ਰਿਤ ਹਾਈਡ੍ਰੋਕਾਰਬਨ, ਕਲੋਰੋ ਜਾਂ ਬਰੋਮੋ ਯੋਗਿਕਾਂ ਨੂੰ ਮਿਨੀ ਟ੍ਰਾਈਫਲੋਰਾਈਡ ਜਾਂ ਮਰਕਿਊਰਿਕ ਫਲੋਰਾਈਡ ਨਾਲ । ਕਰਨ ਤੇ ਬਣਾਏ ਜਾਂਦੇ ਹਨ (ਸਮੀਕਰਨ 15)।



$$X_2R + SbF_3 \xrightarrow{\text{ਤਾਪ}} RCF_2R + SbFCl_2 \quad \ldots(15)$$

ਵਧੇਰੇ ਪ੍ਰਸਿੱਧ ਪਾੱਲੀਆਇਉਡਾਈਡ ਮੈਥੀਲੀਨ ਆਇਉਡਾਈਡ ਆਇਉਡੋਫ਼ਾੱਰਮ ਹਨ। ਮੈਥੀਲੀਨ ਦੀ ਘਣਤਾ, ਪਾਰੇ ਤੋਂ ਬਿਨਾ ਤਰਲਾਂ ਨਾਲੋਂ ਵੱਧ ਹੈ। ਇਸ ਦੀ ਵਰਤੋਂ ਖਣਿਜ ਵਿਗਿਆਨੀਆਂ ਰਾ ਖਣਿਜਾਂ ਦੀ ਘਣਤਾ ਕੱਢਣ ਲਈ ਅਤੇ ਇਨ੍ਹਾਂ ਨੂੰ ਇਕ ਤੋਂ ਵੱਖਰਾ ਕਰਨ ਲਈ ਕੀਤੀ ਜਾਂਦੀ ਹੈ। ਇਹ ਸੋਡੀਅਮ ਸਨਾਈਟ ਦੇ ਘੋਲ ਦੁਆਰਾ ਆਇਉਡੋਫ਼ਾੱਰਮ ਦਾ ਲਘੂਕਰਨ ਤਿਆਰ ਕੀਤੀ ਜਾਂਦੀ ਹੈ (ਸਮੀਕਰਨ 16)।



$$_3 + Na_2AsO_3 + NaOH \rightarrow CH_2I_2 + NaI + Na_2AsO_4 \quad \ldots(16)$$

ਜਾਰ ਘੋਲ ਵਿਚ ਮੀਥਾਈਲ ਕੀਟੋਨਾਂ ਦੇ ਆਇਉਡੀਕਰਨ ਜਾਂ ਜਲ ਨੇਟ ਅਤੇ ਆਇਉਡੀਨ ਘੋਲ ਵਿਚ ਈਥਾਈਲ ਅਲਕੋਹਲ ਦੇ ਸਈ ਆਕਸੀਕਰਨ ਦੁਆਰਾ ਆਇਉਡੋਫ਼ਾੱਰਮ ਤਿਆਰ ਕੀਤੀ ਹੈ। ਆਇਉਡੋਫ਼ਾੱਰਮ ਦੀ ਵਰਤੋਂ ਕਿਰਮਨਾਸ਼ਕ ਦੇ ਤੌਰ ਤੇ ਜਾਂਦੀ ਹੈ।

**ਹੈਲੋਜੈੱਨੀਕ੍ਰਿਤ ਐਰੋਮੈਟਿਕ ਹਾਈਡ੍ਰੋਕਾਬਰਨ**—ਇਨ੍ਹਾਂ ਵਿਚ ਨੋਇਡ ਕਾਰਬਨ-ਹਾਈਡ੍ਰੋਜਨ ਯੋਗਿਕਾਂ ਦੇ ਹੈਲੋਜੈੱਨ ਵਿਉਤ- ਾਮਲ ਹਨ। ਇਹ ਦੋ ਕਿਸਮ ਦੇ ਹਨ। ਪਹਿਲੇ ਜਿਨ੍ਹਾਂ ਵਿਚ ੱਨ, ਰਿੰਗ ਕਾਰਬਨ ਨਾਲ ਜੁੜੀ ਹੁੰਦੀ ਹੈ ਅਤੇ ਦੂਸਰੇ ਜਿਨ੍ਹਾਂ ਵਿਚ ੱਨ ਸਾਈਡ ਚੇਨ ਦੇ ਕਾਰਬਨ ਪਰਮਾਣੂ ਨਾਲ ਜੁੜੇ ਹੁੰਦੇ ਹਨ। ਆਂ ਨੂੰ ਐਰਾਈਲ ਹੈਲਾਈਡ ਅਤੇ ਦੂਸਰਿਆਂ ਨੂੰ ਐਰਐੱਲਕਾਈਲ ਪੰਨ (ਬੈਂਨਜ਼ਾਈਲ ਹੈਲਾਈਡ) ਕਿਹਾ ਜਾਂਦਾ ਹੈ।

ਲੋਰੋਬੈਂਨਜ਼ੀਨ ਅਤੇ ਨੈਂਫ਼ਥੇਲੀਨ ਤੇ ਐਂਥ੍ਰਾਸੀਨ ਦੇ ਹੈਲੋਜੈੱਨੀ- ਯੋਗਿਕਾਂ ਵਰਗੇ ਐਰਾਈਲ ਹੈਲਾਈਡ, ਹਾਈਡ੍ਰੋਕਾਰਬਨਾਂ ਦੁਆਰਾ ਆਪ ਜਾਂ ਹਾਈਡ੍ਰੋਕਾਰਬਨਾਂ ਦੇ ਵਿਉਤਪੰਨਾਂ, ਜਿਵੇਂ ਨਾਈਟ੍ਰੋ ਜੀਨ ਦੁਆਰਾ ਬਣ ਸਕਦੇ ਹਨ। ਵਪਾਰਕ ਤੌਰ ਤੇ ਬੈਂਨਜ਼ੀਨ ਲੋਰੀਕਰਨ ਜਾਂ ਬਰੋਮੀਕਰਨ 50° ਸੈਂ. ਉੱਤੇ ਹੈਲੋਜੈੱਨ ਵਾਹਕ ਐਲੂਮਿਨੀਅਮ ਜਾਂ ਆਇਉਡੀਨ) ਦੀ ਹੋਂਦ ਵਿਚ ਕੀਤਾ ਜਾਂਦਾ ਸਮੀਕਰਨ 17)।



$$+ Br_2 \rightarrow C_6H_5Br + HBr \quad \ldots(17)$$

ਾਇਉਡੀਨ ਨਾਲ ਆਇਉਡੀਕਰਨ ਵਾਸਤੇ ਨਾਈਟ੍ਰਿਕ ਐਸਿਡ, ੇਡਿਕ ਐਸਿਡ ਜਾਂ ਪਰਸਲਫ਼ੇਟ ਵਰਗੇ ਆਕਸੀਕਾਰਕ ਦੀ ਲੋੜ । (ਸਮੀਕਰਨ 18)



$$5C_6H_6 + 2I_2 + HIO_3 \rightarrow 5C_6H_5I + 3H_2O \quad \ldots(18)$$

ਸਾਈਡ ਚੇਨ ਵਾਲੇ ਯੋਗਿਕਾਂ ਜਿਵੇਂ ਟਾੱਲੂਈਨ ਦੇ ਹੈਜੈੱਨੀਕਰਨ ਦੁਆਰਾ ਆੱਰਥੋ ਅਤੇ ਪੈਰਾ ਸਮ-ਅੰਗਕਾਂ ਦਾ ਮਿਸ਼ਰਨ ਪ੍ਰਾਪਤ ਹੁੰਦਾ ਹੈ (ਸਮੀਕਰਨ 19)। ਇਨ੍ਹਾਂ ਨੂੰ ਅੰਸ਼ਕ ਕ੍ਰਿਸਟਲੀਕਰਨ ਦੁਆਰਾ ਵੱਖਰਾ ਕੀਤਾ ਜਾ ਸਕਦਾ ਹੈ।



$$CH_3C_6H_5 + Br_2 \xrightarrow{FeBr_3} 1,2\text{-}CH_3C_6H_4Br\ldots \quad (19\text{ੳ})$$



$$CH_3C_6H_5 + Br_2 \xrightarrow{FeBr_3} 1,4\text{-}CH_3C_6H_4Br\ldots \quad (19\text{ਅ})$$

ਹੈਲੋਜੈੱਨੀਕ੍ਰਿਤ ਐਰੋਮੈਟਿਕ ਹਾਈਡ੍ਰੋਕਾਰਬਨ, ਹਾਈਡ੍ਰੋਕਾਰਬਨ ਦੇ ਐਮੀਨੋ ਵਿਉਤਪੰਨਾਂ ਤੋਂ ਵੀ ਬਣਾਏ ਜਾ ਸਕਦੇ ਹਨ। ਇਸ ਢੰਗ ਵਿਚ ਪਹਿਲਾਂ ਐਮੀਨ ਤੋਂ ਡਾਇਆਜ਼ੋਨੀਅਮ ਲੂਣ ਬਣਾਇਆ ਜਾਂਦਾ ਹੈ ਅਤੇ ਫਿਰ 0° ਸੈਂ. ਉੱਤੇ ਧਾਤਵੀ ਹੈਲਾਈਡ ਦੀ ਵਰਤੋਂ ਕਰਕੇ ਲੂਣ ਦਾ ਹੈਲੋਜੈੱਨ ਦੁਆਰਾ ਪ੍ਰਤਿਸਥਾਪਨ ਕੀਤਾ ਜਾਂਦਾ ਹੈ (ਸਮੀਕਰਨ 20)।




...(20)

ਜਿਨ੍ਹਾਂ ਐਰਐੱਲਕਾਈਲ ਹੈਲਾਈਡਾਂ ਵਿਚ ਹੈਲੋਜੈੱਨ ਸਾਈਡ ਚੇਨ ਵਿਚ ਹੁੰਦੀ ਹੈ ਉਹ ਐੱਲਕਾਈਲ ਨਾਲ ਮਿਲਦੇ ਜੁਲਦੇ ਹਨ। ਐੱਲਕੇਨ ਲੜੀ ਵਾਂਗ ਆਇਉਡਾਈਡ, ਬਰੋਮਾਈਡ ਅਤੇ ਕਲੋਰਾਈਡ ਇਨ੍ਹਾਂ ਦੇ ਅਨੁਸਾਰੀ ਅਲਕੋਹਲਾਂ ਦੀ ਉਚਿਤ ਹੈਲੋਜੈੱਨੀਕਾਰਕ ਨਾਲ ਕਿਰਿਆ ਕਰਵਾ ਕੇ ਜਾਂ ਬਰੋਮਾਈਡ ਅਤੇ ਕਲੋਰਾਈਡ ਦੀ ਹਾਲਤ ਵਿਚ ਸਿੱਧੇ ਪ੍ਰਤਿਸਥਾਪਨ ਦੁਆਰਾ ਤਿਆਰ ਕੀਤੇ ਜਾ ਸਕਦੇ ਹਨ। ਸਾਈਡ ਚੇਨ ਪ੍ਰਤਿਸਥਾਪਨ ਲਈ ਤਾਪ, ਸੂਰਜੀ ਪ੍ਰਕਾਸ਼ ਜਾਂ ਅਲਟ੍ਰਾ-ਵਾਇਲਿਟ ਪ੍ਰਕਾਸ਼ ਸਹਿਯੋਗੀ ਹੁੰਦਾ ਹੈ। ਲੰਬੀ ਸਾਈਡ ਚੇਨ ਨਾਲ ਘੱਟ ਤਾਪਮਾਨ ਉੱਤੇ ਅਤੇ ਅਲਟ੍ਰਾਵਾਇਲਿਟ ਵਿਕੀਰਨ ਦੀ ਹੋਂਦ ਵਿਚ ਪ੍ਰਤਿਸਥਾਪਨ ਰਿੰਗ ਦੇ ਨਾਲ ਵਾਲੇ ਕਾਰਬਨ ਪਰਮਾਣੂ (α—ਸਥਿਤੀ) ਉੱਤੇ ਹੁੰਦਾ ਹੈ (ਸਮੀਕਰਨ 21)।



$$C_6H_5CH_2CH_3 + Cl_2 \rightarrow C_6H_5CHClCH_3 + HCl\ldots(21)$$

ਉੱਚੇ ਤਾਪਮਾਨਾਂ ਤੇ ਪ੍ਰਤਿਸਥਾਪਨ ਰਿੰਗ ਤੋਂ ਦੂਰ ਦੂਸਰੇ ਕਾਰਬਨ ਪਰਮਾਣੂਆਂ ਉੱਤੇ (β—ਸਥਿਤੀ) ਹੋ ਸਕਦਾ ਹੈ (ਸਮੀਕਰਨ 22)।



$$C_6H_5CH_2CH_3 + Cl_2 \rightarrow C_6H_5CH_2CH_2Cl + HCl\ldots(22)$$

ਫਲੋਰੀਨ ਯੋਗਿਕ, ਹੈਲਾਈਡਾਂ ਦੀ ਐਂਟੀਮਨੀ ਟ੍ਰਾਈਫਲੋਰਾਈਡ ਨਾਲ ਕਿਰਿਆ ਦੁਆਰਾ ਬਣਾਏ ਜਾਂਦੇ ਹਨ।

ਹ. ਪੁ.—ਐਨ. ਬ੍ਰਿ. 11 : 935; ਮੈਕ. ਐਨ. ਸ. ਟ. 6 : 325.

**ਹਾਈਡ੍ਰੋਜਨ :** ਇਹ ਗੈਸੀ ਤੱਤ ਹੈ ਜੋ ਆਵਰਤੀ ਸਿਸਟਮ ਦੇ ਪਹਿਲੇ ਗਰੁੱਪ ਵਿਚ ਹੈ। ਹਾਈਡ੍ਰੋਜਨ ਪਰਮਾਣੂ ਭਾਰ ਵਿਚ ਸਭ ਪਰਮਾਣੂਆਂ ਨਾਲੋਂ ਹਲਕਾ ਹੈ। ਪ੍ਰਯੋਗਸ਼ਾਲਾ ਵਿਚ ਹਾਈਡ੍ਰੋਜਨ ਆਮ ਕਰਕੇ ਕਿੱਪ ਦੇ ਯੰਤਰ ਵਿਚ ਜਿਸਤ ਅਤੇ ਹਲਕੇ ਗੰਧਕ ਦੇ ਤੇਜ਼ਾਬ ਦੀ ਕਿਰਿਆ ਦੁਆਰਾ ਤਿਆਰ ਕੀਤੀ ਜਾਂਦੀ ਹੈ :—



$$Zn + 2H^+ \rightarrow Zn^{2+} + H_2 \quad \text{ਜਾਂ}$$

ਹਲਕੇ ਖਾਰ ਜਾਂ ਤੇਜ਼ਾਬ ਦੇ ਬਿਜਲਈ ਅਪਘਟਨ ਦੁਆਰਾ ਵੀ ਤਿਆਰ ਕੀਤੀ ਜਾਂਦੀ ਹੈ :—


$$2H^+ + 2e^- \rightarrow H_2$$


ਜਾਂ $2Na^+ + 2e^- \rightarrow 2Na$


ਅਤੇ $2Na + 2H_2O \rightarrow 2Na^+ + 2OH^- + H_2$

ਉਦਯੋਗਿਕ ਤੌਰ ਤੇ ਹਾਈਡ੍ਰੋਜਨ ਗੈਸ, ਸਪੰਜੀ ਲੋਹੇ ਤੇ ਭਾਫ਼ ਦੀ 650° ਸੈਂ. ਤੇ ਕਿਰਿਆ ਕਰਵਾਉਣ ਨਾਲ ਬਣਾਈ ਜਾਂਦੀ ਹੈ :-


$$3Fe + 4H_2O \rightarrow Fe_3O_4 + 4H_2$$

ਹਾਈਡ੍ਰੋਜਨ ਦਾ ਸਭ ਤੋਂ ਸਸਤਾ ਸੋਮਾ ਵਾਟਰ ਗੈਸ ਹੈ। ਹਾਈਡ੍ਰੋਕਾਰਬਨਾਂ ਦੇ ਤਾਪ-ਅਪਘਟਨ ਰਾਹੀਂ ਵੀ ਹਾਈਡ੍ਰੋਜਨ ਗੈਸ ਤਿਆਰ ਕੀਤੀ ਜਾ ਸਕਦੀ ਹੈ।

ਆਮ ਕਰਕੇ ਹਾਈਡ੍ਰੋਜਨ ਦੇ ਹਰ ਅਣੂ ਵਿਚ ਦੋ ਪ੍ਰਮਾਣੂ ਹੁੰਦੇ ਹਨ। ਆੱਰਥੋ-ਹਾਈਡ੍ਰੋਜਨ ਅਣੂਆਂ ਵਿਚ ਦੋਹਾਂ ਪ੍ਰੋਟਾਨਾਂ ਦੇ ਨਿਊਕਲੀ ਚਕਰਨ ਇਕੋ ਦਿਸ਼ਾ ਵਿਚ ਅਨੁਸਥਿਤ ਹੁੰਦੇ ਹਨ। ਪ੍ਰੰਤੂ ਪੈਰਾ-ਹਾਈਡ੍ਰੋਜਨ ਵਿਚ ਇਸ ਦੇ ਉਲਟ ਹੁੰਦਾ ਹੈ। ਆੱਰਥੋ ਅਤੇ ਪੈਰਾ-ਹਾਈਡ੍ਰੋਜਨ ਆਮ ਕਰਕੇ ਇਕ ਦੂਜੇ ਵਿਚ ਤਬਦੀਲ ਨਹੀਂ ਹੋ ਸਕਦੇ, ਸਗੋਂ ਇਹ ਦੋਵੇਂ ਹਾਈਡ੍ਰੋਜਨ ਦੇ ਰੂਪਾਂਤਰ ਮੰਨੇ ਜਾਂਦੇ ਹਨ।

ਜਦੋਂ ਹਾਈਡ੍ਰੋਜਨ ਅਣੂਆਂ ਨੂੰ ਜ਼ਿਆਦਾ ਤਾਪ-ਪ੍ਰਭਾਵਿਤ ਬਿਜਲਈ ਵਿਸਰਜਨ ਪ੍ਰਭਾਵਿਤ ਜਾਂ ਬਿਜਲੀ ਚਿਣਗ-ਪ੍ਰਭਾਵਿਤ ਕੀਤਾ ਜਾਂਦਾ ਹੈ ਤਾਂ ਇਹ ਪ੍ਰਮਾਣੂਆਂ ਵਿਚ ਅਪਘਟਿਤ ਹੋ ਜਾਂਦੇ ਹਨ, ਜੋ ਕਿ ਐਟਾਮਿਕ ਹਾਈਡ੍ਰੋਜਨ ਕਹਾਉਂਦੇ ਹਨ। ਇਹ ਬਹੁਤ ਕਿਰਿਆਸ਼ੀਲ ਹੁੰਦੀ ਹੈ।

ਹਾਈਡ੍ਰੋਜਨ ਰੰਗਹੀਨ, ਗੰਧਹੀਨ ਅਤੇ ਸਵਾਦ ਰਹਿਤ ਹੁੰਦੀ ਹੈ। ਇਸ ਦੀ ਤਾਪ-ਚਾਲਕਤਾ ਸਭ ਤੋਂ ਵੱਧ ਹੁੰਦੀ ਹੈ। ਇਸ ਦਾ ਮੁਸਾਮ-ਦਾਰ ਪਦਾਰਥਾਂ ਵਿਚੋਂ ਪਸਾਰ ਹੋ ਜਾਂਦਾ ਹੈ। ਉੱਚੇ ਤਾਪਮਾਨ ਤੇ ਕੁਆਰਟਜ਼ ਅਤੇ ਸਿਲਿਕਾ ਵਿਚੋਂ ਵੀ ਪਸਾਰ ਹੋ ਸਕਦਾ ਹੈ। ਰਿਣ-ਬਿਜਲਈ ਹੈਲੋਜੈਨਾਂ ਨਾਲ ਐਲਕਲੀ ਧਾਤਾਂ ਵਾਂਗ, ਪਾਣੀ ਵਿਚ ਘੁਲਨ ਨਾਲ ਧਨ-ਆਇਨ ਬਣਾਉਂਦੀ ਹੈ। ਯੋਗ ਹਾਲਤਾਂ ਵਿਚ, ਹਾਈਡ੍ਰੋਜਨ ਸਿੱਧੀ ਹੀ ਜ਼ਿਆਦਾਤਰ ਹਲਕੇ ਤੱਤਾਂ ਅਤੇ ਕਈ ਭਾਰੀ ਤੱਤਾਂ ਨਾਲ ਮਿਲ ਜਾਂਦੀ ਹੈ। ਫਲੋਰੀਨ ਨਾਲ −252° ਸੈਂ. ਤੇ ਵੀ ਇਸ ਦੀ ਕਿਰਿਆ ਹਾਈਡ੍ਰੋਜਨ ਫਲੋਰਾਈਡ ਬਣਾਉਣ ਲਈ ਬਹੁਤ ਹੀ ਪ੍ਰਚੰਡ ਹੈ। ਨਾਈਟ੍ਰੋਜਨ ਅਤੇ ਹਾਈਡ੍ਰੋਜਨ ਦਬਾਉ ਥੱਲੇ 300° ਸੈਂ. ਤੇ ਕਿਸੇ ਯੋਗ ਉਤਪ੍ਰੇਰਕ ਦੀ ਹੋਂਦ ਵਿਚ ਮਿਲਕੇ ਅਮੋਨੀਆ ਬਣਾਉਂਦੇ ਹਨ। ਕਾਰਬਨ ਅਤੇ ਹਾਈਡ੍ਰੋਜਨ ਬਿਜਲੀ ਆਰਕ ਵਿਚ ਮਿਲਕੇ ਐਸਿਟਿਲੀਨ ਬਣਾਉਂਦੇ ਹਨ ਅਤੇ ਸਧਾਰਨ ਤਾਪਮਾਨ ਤੇ ਉਤਪ੍ਰੇਰਕ ਦੀ ਹੋਂਦ ਵਿਚ ਕਈ ਦੂਸਰੇ ਹਾਈਡ੍ਰੋਕਾਰਬਨ ਬਣਾਉਂਦੇ ਹਨ। ਕਾਰਬਨ ਮਾੱਨੋ-ਆੱਕਸਾਈਡ ਨਾਲ ਮਿਲਕੇ ਹਾਈਡ੍ਰੋਜਨ ਅਨੇਕ ਕਿਸਮ ਦੀਆਂ ਉਪਜਾਂ ਬਣਾਉਂਦੀ ਹੈ ਜੋ ਕਿ ਦਬਾਉ, ਤਾਪਮਾਨ ਅਤੇ ਉਤਪ੍ਰੇਰਕ ਤੇ ਨਿਰਭਰ ਹੈ।

ਹਾਈਡ੍ਰੋਜਨ ਦਾ ਸਭ ਤੋਂ ਪਹਿਲਾ ਉਦਯੋਗਿਕ ਲਾਭ ਗੁਬਾਰਿਆਂ ਵਿਚ ਭਰਨ ਦਾ ਸੀ। ਆੱਕਸੀ-ਹਾਈਡ੍ਰੋਜਨ ਲਾਟ ਵਿਚ ਹਾਈਡ੍ਰੋਜਨ ਬਾਲਣ-ਗੈਸ ਦੇ ਤੌਰ ਤੇ, ਸੰਸ਼ਲਿਸ਼ਟ ਹੀਰੇ ਪੈਦਾ ਕਰਨ ਲਈ ਅਤੇ ਸਿਲਿਕਾ, ਕੁਆਰਟਜ਼ ਤੇ ਪਲੈਟਿਨਮ ਨੂੰ ਪਿਘਲਾਉਣ ਲਈ ਵਰਤੀ ਜਾਂਦੀ ਹੈ। ਇਹ ਲਘੂਕਾਰਕ ਦੇ ਤੌਰ ਤੇ ਵੀ ਵਰਤੀ ਜਾਂਦੀ ਹੈ ਜਿਵੇਂ ਕਿ ਐਲਡਿਹਾਈਡਾਂ, ਫ਼ੈਟੀ ਐਸਿਡਾਂ ਜਾਂ ਐੱਸਟਰਾਂ ਦਾ ਲਘੂਕਰਨ ਕਰਕੇ ਉਨ੍ਹਾਂ ਨੂੰ ਅਨੁਸਾਰੀ ਅਲਕੋਹਲਾਂ ਵਿਚ ਅਤੇ ਹਾਈਡ੍ਰੋਜਨ ਕਲੋ-ਰਾਈਡ ਜਾਂ ਬਰੋਮਾਈਡ ਬਣਾਉਣ ਲਈ ਬਦਲ ਦਿੰਦੀ ਹੈ। ਤਰਲ ਹਾਈਡ੍ਰੋਜਨ ਪ੍ਰਯੋਗਸ਼ਾਲਾ ਵਿਚ ਬਹੁਤ ਹੀ ਘੱਟ ਤਾਪਮਾਨ ਪੈਦਾ ਕਰਨ ਲਈ ਵਰਤੀ ਜਾਂਦੀ ਹੈ। ਹਾਈਡ੍ਰੋਜਨ ਬੰਬ ਵੀ ਹਾਈਡ੍ਰੋਜਨ ਤੋਂ ਬਣਦਾ ਹੈ।

ਹ. ਪੁ.—ਐਨ. ਬ੍ਰਿ. 11:945.

**ਹਾਈਡ੍ਰੋਜਨ ਪਰ-ਆੱਕਸਾਈਡ :** ਹਾਈਡ੍ਰੋਜਨ ਅਤੇ ਆਕ-ਸੀਜਨ ਦੇ ਇਸ ਯੋਗਿਕ ਦਾ ਰਸਾਇਣਿਕ ਫ਼ਾਰਮੂਲਾ $H_2O_2$ ਹੈ, ਜਿਸ ਦੀ ਖੋਜ ਸੰਨ 1818 ਵਿਚ ਹੋਈ ਸੀ। ਸ਼ੁੱਧ ਹਾਲਤ ਵਿਚ ਇਹ ਘੱਟ ਹੀ ਮਿਲਦਾ ਹੈ ਕਿਉਂਜੋ ਕਾਫ਼ੀ ਕਿਰਿਆਸ਼ੀਲ ਹੋਣ ਕਾਰਨ ਇਸ ਵਿਚ ਮਿਲਾਵਟਾਂ ਛੇਤੀ ਹੀ ਰਲ ਜਾਂਦੀਆਂ ਹਨ। ਇਸ ਨੂੰ ਆਮ ਕਰਕੇ ਪਾਣੀ ਵਿਚ ਘੋਲ ਦੇ ਰੂਪ ਵਿਚ ਵਰਤਿਆ ਜਾਂਦਾ ਹੈ।

ਸ਼ੁੱਧ ਰੂਪ ਵਿਚ ਇਹ ਇਕ ਰੰਗਹੀਨ ਤਰਲ ਹੈ। ਇਸ ਦੀ 25° ਸੈਂ. ਉੱਤੇ ਘਣਤਾ 1.442 ਗ੍ਰਾ. ਪ੍ਰਤਿ ਘਣ ਸੈਂ. ਮੀ. ਹੈ। ਇਸ ਦਾ ਪਿਘਲਾਓ ਦਰਜਾ −0.9° ਸੈਂ., ਜਮਾਓ ਦਰਜਾ −0.43° ਸੈਂ. ਅਤੇ ਉਬਾਲ ਦਰਜਾ 151.4° ਸੈਂ. ਹੈ। ਇਹ ਪਾਣੀ ਨਾਲੋਂ ਬਹੁਤ ਘੱਟ ਵਾਸ਼ਪਸ਼ੀਲ ਹੈ। ਉਬਾਲ ਦਰਜਾ ਪਹੁੰਚਣ ਤੋਂ ਪਹਿਲਾਂ ਹੀ ਇਸ ਦਾ ਅਪਘਟਨ ਹੋ ਜਾਂਦਾ ਹੈ। ਹਾਈਡ੍ਰੋਜਨ ਪਰ-ਆੱਕਸਾਈਡ ਬਹੁਤ ਤੇਜ਼ ਵਿਯੋਜੀ ਘੋਲਕ ਵੀ ਹੈ।

## ਹਾਈਡ੍ਰੋਜਨ ਪਰ-ਆੱਕਸਾਈਡ ਦੀ ਵਰਤੋਂ ਅਤੇ ਇਸ ਦੇ ਵਿਉਤਪੰਨ

ਇਹ ਬਹੁਤ ਸ਼ਕਤੀਸ਼ਾਲੀ ਆਕਸੀਕਾਰਕ ਹੈ ਪਰੰਤੂ ਇਸ ਨੂੰ ਹਾਲਤਾਂ ਅਨੁਸਾਰ ਕੰਟਰੋਲ ਕੀਤਾ ਜਾ ਸਕਦਾ ਹੈ। ਹਾਈਡ੍ਰੋਜਨ ਪਰ-ਆੱਕਸਾਈਡ ਦੀ ਵਰਤੋਂ ਪਸ਼ਮ, ਰੇਸ਼ਮ, ਵਾਲ, ਲਿਨਨ, ਖੱਲ ਦੇ ਕੱਪੜਿਆਂ ਅਤੇ ਚਰਬੀਆਂ ਦਾ ਰੰਗ ਕੱਟਣ ਲਈ ਕੀਤੀ ਜਾਂਦੀ ਹੈ, ਕਿਉਂਕਿ ਇਹ ਰੇਸ਼ਿਆਂ ਨੂੰ ਘੱਟ ਨੁਕਸਾਨ ਪਹੁੰਚਾਉਂਦੀ ਹੈ। ਇਸ ਦੇ ਕੀਟਨਾਸ਼ਕ ਗੁਣਾਂ ਕਾਰਨ ਇਸ ਦੀ ਵਰਤੋਂ ਸੁਰੱਖਿਅਕ ਅਤੇ ਕੀਟ-ਨਾਸ਼ਕ ਦੇ ਤੌਰ ਤੇ ਵੀ ਕੀਤੀ ਜਾਂਦੀ ਹੈ। ਇਸ ਦੇ ਕਈ ਵਿਉਤਪੰਨ ਵੀ ਰੰਗ-ਕਾਟ ਦੇ ਤੌਰ ਤੇ ਵਰਤੇ ਜਾਂਦੇ ਹਨ। ਸੋਡੀਅਮ ਕਾਰਬੋਨੇਟ, ਸੋਡੀਅਮ ਬੋਰੇਟ ਅਤੇ ਸੋਡੀਅਮ ਫ਼ਾੱਸਫ਼ੇਟ ਦੇ ਪਰ-ਆੱਕਸੀਹਾਈਡ੍ਰੇਟ ਦਵਾਈਆਂ, ਸ਼ਿੰਗਾਰ-ਸਾਮਗਰੀ ਅਤੇ ਕੱਪੜੇ ਧੋਣ ਵਾਲੇ ਪਦਾਰਥ ਤਿਆਰ ਕਰਨ ਲਈ ਵਰਤੇ ਜਾਂਦੇ ਹਨ।

ਐਸੀਟਾਈਲ ਪਰ-ਆੱਕਸਾਈਡ, ਪਰ-ਆੱਕਸੀਡਾਈਸਲਫ਼ੇਟਾਂ ਅਤੇ ਬੈਂਨਜ਼ਾਇਲ ਪਰ-ਆੱਕਸਾਈਡ ਦੀ ਵਰਤੋਂ ਉਤਪ੍ਰੇਰਕਾਂ ਦੇ ਰੂਪ ਵਿਚ ਬਹੁਤ ਹੀ ਮਹੱਤਵਪੂਰਨ ਹੈ। ਹਾਈਡ੍ਰੋਜਨ ਪਰ-ਆੱਕਸਾਈਡ ਅਤੇ ਇਸ ਦੇ ਵਿਉਤਪੰਨਾਂ ਦੀ ਵਰਤੋਂ ਸੰਸ਼ਲਿਸ਼ਟ ਕਾਰਬਨੀ ਵਿਗਿਆਨ ਵਿਚ ਵੀ ਕੀਤੀ ਜਾਂਦੀ ਹੈ। ਮੋਮ, ਟਰਪੀਨ, ਸਟੈਰਾੱਇਡ ਅਤੇ ਚਰਬੀਆਂ ਦੀਆਂ ਕਿਰਿਆਵਾਂ ਵਿਚ ਇਹ ਬਹੁਤ ਮਹੱਤਵਪੂਰਨ ਹਨ।

ਜਲਣਸ਼ੀਲ ਪਦਾਰਥਾਂ ਨਾਲ ਹਾਈਡ੍ਰੋਜਨ ਪਰ-ਆੱਕਸਾਈਡ ਦੀ ਕਿਰਿਆ-ਗਰਮੀ ਆਕਸੀਜਨ ਨਾਲੋਂ 25% ਜ਼ਿਆਦਾ ਹੁੰਦੀ ਹੈ।

**ਰਸਾਇਣਿਕ ਗੁਣ**—ਹਾਈਡ੍ਰੋਜਨ ਪਰ-ਆੱਕਸਾਈਡ ਵਿਚ ਤੇਜ਼ਾਬੀ ਗੁਣ ਹੁੰਦੇ ਹਨ ਅਤੇ ਬੇਰੀਅਮ ਪਰ-ਆੱਕਸਾਈਡ ਨੂੰ ਹਾਈਡ੍ਰੋਜਨ ਪਰ-ਆੱਕਸਾਈਡ ਤੇਜ਼ਾਬ ਅਤੇ ਬੇਰੀਅਮ ਹਾਈਡ੍ਰੋਕਸਾਈਡ ਖਾਰ ਦਾ ਲੂਣ ਮੰਨਿਆ ਜਾ ਸਕਦਾ ਹੈ। ਪਾਣੀ ਦੇ 1% ਘੋਲ ਵਿਚ ਹਾਈ-ਡ੍ਰੋਜਨ ਪਰ-ਆੱਕਸਾਈਡ ਦਾ ਲਗਭਗ 0.0003% ਹਾਈਡ੍ਰੋਪਰ-

'ਕਸਾਈਡ ਆਇਨ ਅਤੇ ਹਾਈਡ੍ਰੋਜਨ ਆਇਨ ਵਿਚ ਵਿਯੋਜਿਤ ਹੁੰਦਾ। ਇਸ ਦੇ ਵਿਯੋਜਨ ਦਾ ਝੁਕਾਅ ਪਾਣੀ ਨਾਲੋਂ ਵਧੇਰੇ ਹੈ। ਆਕ-ਰਨ ਦੇ ਪਾਣੀ ਅਤੇ ਉਲਟ ਰੂਪਾਂਤਰਨ ਲਈ ਹਾਈਡ੍ਰੋਜਨ ਪਰ-'ਕਸਾਈਡ ਇਕ ਵਿਚਕਾਰਲੀ ਹਾਲਤ ਹੈ। ਹਾਈਡ੍ਰੋਜਨ ਪਰ-ਆੱਕ-ਈਡ ਦਾ ਆਕਸੀਜਨ ਅਤੇ ਪਾਣੀ ਪ੍ਰਤਿ ਸਬੰਧ ਇਸ ਪ੍ਰਕਾਰ ਹੈ :—




ਤ ਤੋਂ ਪਤਾ ਲਗਦਾ ਹੈ ਕਿ ਇਹ ਆਕਸੀਕਾਰਕ ਅਤੇ ਲਘੂਕਾਰਕ ਕੰਮ ਵੀ ਕਰ ਸਕਦਾ ਹੈ। ਹਾਈਡ੍ਰੋਜਨ ਪਰ-ਆੱਕਸਾਈਡ ਇਕ ਫ਼ੀ ਸ਼ਕਤੀਸ਼ਾਲੀ ਅਤੇ ਪਾਣੀ ਨਾਲੋਂ ਤੇਜ਼ ਲਘੂਕਾਰਕ ਹੈ। ਕਲੋ-ਨ, ਸੈਰਿਕ ਲੂਣ ਅਤੇ ਪੋਟਾਸ਼ੀਅਮ ਪਰਮੈਂਗਨੇਟ ਵਰਗੇ ਆਕਸੀ-ਰਕ ਨਾਲ ਹਾਈਡ੍ਰੋਜਨ ਪਰ-ਆੱਕਸਾਈਡ ਦਾ ਆਕਸੀਕਰਨ ਬੜੀ ਜੀ ਨਾਲ ਹੁੰਦਾ ਹੈ ਜਦੋਂ ਕਿ ਪਾਣੀ ਦਾ ਆਕਸੀਕਰਨ ਬੜਾ ਹੌਲੀ ਾ ਹੈ। ਐਸਿਡ ਘੋਲ ਵਿਚ ਪੋਟਾਸ਼ੀਅਮ ਪਰਮੈਂਗਨੇਟ ਨਾਲ 'ਰਿਆ ਦੀ ਵਰਤੋਂ ਹਾਈਡ੍ਰੋਜਨ ਪਰ-ਆੱਕਸਾਈਡ ਦੇ ਮਾਤਰਾਤਮਕ ਧਾਰਨ ਦੇ ਅਧਾਰ ਦੇ ਤੌਰ ਤੇ ਕੀਤੀ ਜਾਂਦੀ ਹੈ।



$$H_2O_2 + 2Mno_4 + 6H^+ \rightarrow 2Mn^{2+} + 5O_2 + 8H_2O$$

ਕਈ ਸ਼ਕਤੀਸ਼ਾਲੀ ਆਕਸੀਕਾਰਕਾਂ ਜਾਂ ਲਘੂਕਾਰਕਾਂ ਨਾਲ ਈਡ੍ਰੋਜਨ ਪਰ-ਆੱਕਸਾਈਡ ਦੀਆਂ ਕਿਰਿਆਵਾਂ ਹੌਲੀ ਹੋ ਜਾਂਦੀਆਂ। ਉਦਾਹਰਨ ਦੇ ਤੌਰ ਤੇ ਆਇਓਡਾਈਡਾਂ ਦੁਆਰਾ ਹਾਈਡ੍ਰੋਜਨ -ਆੱਕਸਾਈਡ ਦੇ ਲਘੂਕਰਨ ਦਾ ਦਰ ਤੇਜ਼ ਤੇਜ਼ਾਬਾਂ, ਲੋਹੇ ਅਤੇ ਤੇ ਦੇ ਲੂਣਾਂ, ਘੁਲਨਸ਼ੀਲ ਮਾੱਲਿਬਡੇਟਾਂ ਅਤੇ ਕਈ ਹੋਰ ਪਦਾਰਥਾਂ ਆਰਾ ਕਾਫ਼ੀ ਤੇਜ਼ ਹੋ ਜਾਂਦਾ ਹੈ।

ਸ਼ੁੱਧ ਹਾਈਡ੍ਰੋਜਨ ਪਰ-ਆੱਕਸਾਈਡ ਅਸਥਾਈ ਹੈ ਜਦੋਂ ਕਿ ਲਾ ਘੋਲ ਕਾਫ਼ੀ ਸਥਾਈ ਹੈ। ਸ਼ੁੱਧ ਤਰਲ ਦਾ ਗਰਮ ਕਰਨ ਜਾਂ ਡੀ ਸਮੇਂ ਲਈ ਰਖਣ ਤੇ ਪਾਣੀ ਅਤੇ ਆਕਸੀਜਨ ਵਿਚ ਅਪਘਟਨ ਜਾਂਦਾ ਹੈ।



$$2H_2O_2 \rightarrow 2H_2O + O_2 \uparrow$$

ਗਨੀਜ਼ ਡਾਈਆੱਕਸਾਈਡ, ਕਾਰਬਨ ਜਾਂ ਬਹੁਤ ਬਰੀਕ ਪਲੈਟਿਨਮ ਹੋਂਦ ਵਿਚ ਅਪਘਟਨ ਜਲਦੀ ਹੁੰਦਾ ਹੈ। ਅਪਘਟਨ ਲਈ ਨਸ਼ੀਲ ਉਤਪ੍ਰੇਰਕਾਂ ਵਿਚ ਲੋਹੇ ਤੇ ਤਾਂਬੇ ਦੇ ਲੂਣ, ਬ੍ਰੋਮਾਈਡ ਅਤੇ ਏਓਡਾਈਡ (ਖ਼ਾਸ ਹਾਲਤਾਂ ਵਿਚ) ਅਤੇ ਖਾਰੇ ਪਦਾਰਥ ਸ਼ਾਮਲ। ਕੈਟਾਲੇਸ; ਪੌਦਿਆਂ ਅਤੇ ਪਸ਼ੂਆਂ ਦੇ ਟਿਸ਼ੂਆਂ ਵਿਚ ਮਿਲਣ ਵਾਲਾ ਐਂਨਜ਼ਾਈਮ ਵੀ ਹਾਈਡ੍ਰੋਜਨ ਪਰ-ਆੱਕਸਾਈਡ ਦੇ ਅਪਘਟਨ ੀ ਇਕ ਉਤਪ੍ਰੇਰਕ ਹੈ। ਇਹ ਕਿਹਾ ਗਿਆ ਹੈ ਕਿ ਜੀਵਿਤ ਟਿਸ਼ੂ ਕੈਟਾਲੇਸ ਦਾ ਮਹੱਤਵਪੂਰਨ ਕੰਮ ਮੈਟਾਬਾੱਲਿਕ ਵਿਧੀ ਦੌਰਾਨ ਬਣੇ ੀਡ੍ਰੋਜਨ ਪਰ-ਆੱਕਸਾਈਡ ਦਾ ਭੰਜਨ ਕਰਨਾ ਹੈ। ਜਦੋਂ ਕਿਸੇ ਮ ਉੱਤੇ ਹਾਈਡ੍ਰੋਜਨ ਪਰ-ਆੱਕਸਾਈਡ ਦਾ ਘੋਲ ਲਗਾਇਆ ਦਾ ਹੈ ਤਾਂ ਜਿਹੜੀ ਬਦਬੁਦਾਹਟ ਹੁੰਦੀ ਹੈ ਉਹ ਘੋਲ ਦੇ ਉਤ-ਰੀ ਅਪਘਟਨ ਦੁਆਰਾ ਉਤਪੰਨ ਹੋਈ ਆਕਸੀਜਨ ਕਾਰਨ ਹੁੰਦੀ

**ਹਾਈਡ੍ਰੋਜਨ ਪਰ-ਆੱਕਸਾਈਡ ਦੀ ਸੰਭਾਲ**—ਆਮ ਕਰਕੇ ਇਸ ਨੂੰ ਪਾਣੀ ਵਿਚ ਘੋਲ ਕੇ 3% ਤੋਂ 30% ਤਕ ਦੀ ਸੰਘਣਤਾ ਤੇ ਵੇਚਿਆ ਜਾਂਦਾ ਹੈ। ਵੱਡੀ ਮਾਤਰਾ ਵਿਚ 90% ਦੀ ਸੰਘਣਤਾ ਵਾਲੀ ਉਪਜ ਦੁਨੀਆ ਦੀ ਦੂਸਰੀ ਵੱਡੀ ਲੜਾਈ ਸਮੇਂ ਤਿਆਰ ਕਰਨੀ ਸ਼ੁਰੂ ਹੋਈ। ਇਸ ਅਸਥਾਈ ਪਦਾਰਥ ਦੀ ਸੰਭਾਲ ਅਤੇ ਇਸ ਨੂੰ ਸਟੋਰ ਕਰਨਾ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਕਮਰੇ ਦੇ ਤਾਪਮਾਨ ਜਾਂ ਘੱਟ ਤਾਪਮਾਨ ਉੱਤੇ ਉਤਪ੍ਰੇਰਕੀ ਅਸ਼ੁੱਧੀਆਂ ਅਤੇ ਪ੍ਰਕਾਸ਼ ਦੀ ਅਣਹੋਂਦ ਵਿਚ ਵੀ ਗਾੜ੍ਹੇ ਘੋਲ ਦਾ ਹੌਲੀ ਹੌਲੀ ਅਪਘਟਨ ਹੋ ਜਾਂਦਾ ਹੈ। ਘੱਟ ਸੰਘਣੇ ਘੋਲਾਂ ਨੂੰ ਅਕਸਰ ਨਿਰੋਧਕ ਮਿਲਾਉਣ ਨਾਲ ਸਥਾਈ ਬਣਾ-ਇਆ ਜਾਂਦਾ ਹੈ। ਪਾਇਰੈਕਸ ਕੱਚ ਦੇ ਬਰਤਨਾਂ ਵਿਚ 90% ਤਕ ਦਾ ਘੋਲ ਸਟੋਰ ਕੀਤਾ ਜਾਂਦਾ ਹੈ।

**ਹਾਈਡ੍ਰੋਜਨ ਪਰ-ਅਕਾੱਸਾਈਡ ਤਿਆਰ ਕਰਨ ਦੇ ਢੰਗ**—(ੳ) ਜੇਕਰ ਬਰਫ਼ ਨਾਲ ਠੰਢੇ ਕੀਤੇ ਗੰਧਕ ਦੇ ਤੇਜ਼ਾਬ ਵਿਚ ਸਮੇਂ ਸਮੇਂ ਥੋੜ੍ਹੀ ਮਿਣੀ ਹੋਈ ਮਾਤਰਾ ਵਿਚ ਸੋਡੀਅਮ ਪਰ-ਆੱਕਸਾਈਡ ਪਾ ਕੇ ਲਗਾਤਾਰ ਹਿਲਾਇਆ ਜਾਵੇ ਤਾਂ ਹਾਈਡ੍ਰੋਜਨ ਪਰ-ਆੱਕਸਾਈਡ ਬਣਦਾ ਹੈ :—



$Na_2O_2 + H_2SO_4 \rightarrow Na_2SO_4 + H_2O_2$ ਠੰਢਾ ਹੋਣ ਤੇ $Na_2SO_4.10H_2O$ ਦੇ ਰਵੇ ਵੱਖਰੇ ਹੋ ਜਾਂਦੇ ਹਨ।

(ਅ) ਬਰਫ਼ ਵਾਲੇ ਠੰਢੇ ਪਾਣੀ ਵਿਚ ਬੇਰੀਅਮ ਪਰ-ਆੱਕਸਾਈਡ ਦੀ ਪਤਲੀ ਜਿਹੀ ਲੇਵੀ ਬਣਾ ਕੇ ਬਰਫ਼ ਨਾਲ ਠੰਢੇ ਕੀਤੇ ਪਤਲੇ ਗੰਧਕ ਦੇ ਤੇਜ਼ਾਬ ਵਿਚ ਮਿਲਾਉਣ ਨਾਲ ਹਾਈਡ੍ਰੋਜਨ ਪਰ-ਆੱਕਸਾਈਡ ਬਣਦਾ ਹੈ :—



$BaO_2 + H_2SO_4 \rightarrow \downarrow BaSO_4 + H_2O_2$, ਜਿਹੜਾ ਬੇਰੀਅਮ ਸਲਫ਼ੇਟ ਬਣਦਾ ਹੈ ਉਹ ਅਘੁਲਨਸ਼ੀਲ ਹੋਣ ਕਰਕੇ ਫ਼ਿਲਟਰੀਕਰਨ ਦੁਆਰਾ ਕੱਢ ਦਿੱਤਾ ਜਾਂਦਾ ਹੈ ਅਤੇ ਹਾਈਡ੍ਰੋਜਨ ਪਰ-ਆੱਕਸਾਈਡ ਦਾ ਪਤਲਾ ਘੋਲ ਫ਼ਿਲਟਰੇਟ ਦੇ ਰੂਪ ਵਿਚ ਪ੍ਰਾਪਤ ਕੀਤਾ ਜਾਂਦਾ ਹੈ।

(ੲ) ਵੱਡੇ ਪੈਮਾਨੇ ਉੱਤੇ ਹਾਈਡ੍ਰੋਜਨ ਪਰ-ਆੱਕਸਾਈਡ 50% (ਜਾਂ 10 ਨਾਰਮਲ) ਗੰਧਕ ਦੇ ਤੇਜ਼ਾਬ ਦੇ ਘੋਲ ਦੇ ਬਿਜਲਈ ਅਪਘਟਨ ਦੁਆਰਾ ਤਿਆਰ ਕੀਤਾ ਜਾਂਦਾ ਹੈ। ਪਲੈਟਿਨਮ ਐਨੋਡ ਅਤੇ ਲੈੱਡ ਕੈਥੋਡ ਇਕ ਮੁਸਾਮਦਾਰ (ਪਾੱਰਸਲੇਨ) ਡਾਇਆਫ੍ਰਾਮ ਦੁਆਰਾ ਵੱਖਰੇ ਕੀਤੇ ਹੁੰਦੇ ਹਨ। ਜਿਹੜਾ ਪਰਸਲਫ਼ਿਊਰਿਕ ਐਸਿਡ ਐਨੋਡ ਉੱਤੇ ਉਤਪੰਨ ਹੁੰਦਾ ਹੈ, ਉਸ ਨੂੰ ਖ਼ਲਾ ਵਿਚ ਪਾਣੀ ਨਾਲ ਕਸ਼ੀਦ ਲਿਆ ਜਾਂਦਾ ਹੈ। ਇਸ ਤਰ੍ਹਾਂ ਹਾਈਡ੍ਰੋਜਨ ਪਰ-ਆੱਕਸਾਈਡ ਦਾ 30% ਘੋਲ ਪ੍ਰਾਪਤ ਹੋ ਜਾਂਦਾ ਹੈ।



$$H_2SO_4 \rightleftharpoons H^+ + HSO_4^-$$

ਕੈਥੋਡ ਉੱਤੇ



$$2H^+ + 2e^- \rightarrow \uparrow H_2$$

ਐਨੋਡ ਉੱਤੇ



$$2HSO_4^- + 2e^- \rightarrow H_2S_2O_8$$

(ਪਰਸਲਫ਼ਿਊਰਿਕ ਐਸਿਡ)



$$H_2S_2O_8 + 2H_2O \rightarrow 2H_2SO_4 + H_2O_2$$

ਅੱਜ ਕਲ੍ਹ ਗੰਧਕ ਦੇ ਤੇਜ਼ਾਬ (300 ਗ੍ਰਾ. ਪ੍ਰਤਿ ਲਿਟਰ) ਵਿਚ ਅਮੋਨੀਅਮ ਸਲਫ਼ੇਟ (200 ਗ੍ਰਾ. ਪ੍ਰਤਿ ਲਿਟਰ) ਦੇ ਘੋਲ ਦਾ ਬਿਜਲਈ ਅਪ-ਘਟਨ ਕਰਕੇ 33-35% ਹਾਈਡ੍ਰੋਜਨ ਪਰ-ਆੱਕਸਾਈਡ ਦਾ ਘੋਲ ਉਤਪੰਨ ਕੀਤਾ ਜਾਂਦਾ ਹੈ।

(ਸ) ਵੱਡੇ ਪੈਮਾਨੇ ਉੱਤੇ ਹਾਈਡ੍ਰੋਜਨ ਪਰ-ਆੱਕਸਾਈਡ ਤਿਆਰ ਕਰਨ ਦਾ ਇਕ ਹੋਰ ਨਵਾਂ ਢੰਗ ਸਵੈ ਆਕਸੀਕਰਨ ਵਿਧੀ ਹੈ। ਇਸ ਵਿਧੀ ਵਿਚ ਇਕ ਕਾਰਬਨੀ ਯੌਗਿਕ (2-ਈਥਾਈਲਐਂਥ੍ਰਾਕੁਇਨੋਨ) ਹਵਾ ਨਾਲ ਮਿਲ ਕੇ ਸਵੈ-ਆਕਸੀਕਰਨ ਹੋਣ ਨਾਲ ਹਾਈਡ੍ਰੋਜਨ ਪਰ-ਆੱਕਸਾਈਡ ਬਣਾਉਂਦਾ ਹੈ :—



$$A(OH)_2 + O_2 \rightarrow AO_2 + H_2O_2$$

ਇਹ ਆਕਸੀਕਰਨ ਕਿਸੇ ਯੋਗ ਕਾਰਬਨੀ ਘੋਲਕ ਵਿਚ ਕੀਤਾ ਜਾਂਦਾ ਹੈ ਅਤੇ 20% ਹਾਈਡ੍ਰੋਜਨ ਪਰ-ਆੱਕਸਾਈਡ ਨੂੰ ਪਾਣੀ ਨਾਲ ਨਿਸ਼ਕਰਸ਼ਨ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ।

ਪੈਲੇਡੀਅਮ ਉਤਪ੍ਰੇਰਕ ਦੀ ਹੋਂਦ ਵਿਚ ਹਾਈਡ੍ਰੋਜਨ ਦੁਆਰਾ ਆਕਸੀਕਰਨ ਉਪਜ ਦਾ ਮੁੜ ਮੁਢਲੀ ਉਪਜ ਵਿਚ ਲਘੂਕਰਨ ਕੀਤਾ ਜਾ ਸਕਦਾ ਹੈ।

**ਪਰ-ਆੱਕਸੀ ਯੌਗਿਕ**—ਸਾਰੇ ਅਸਲ ਪਰ-ਆੱਕਸੀ ਯੌਗਿਕਾਂ ਵਿਚ ਆਕਸੀਜਨ ਦੇ ਦੋ ਇਕੱਠੇ ਬੱਧੇ ਪਰਮਾਣੂਆਂ ਵਾਲੀ ਬਣਤਰ ਦਾ ਯੂਨਿਟ ਹੁੰਦਾ ਹੈ। ਲਗਭਗ ਸਾਰੇ ਯੌਗਿਕ ਗੰਧਕ ਦੇ ਤੇਜ਼ਾਬ ਵਰਗੇ ਤੇਜ਼ ਤੇਜ਼ਾਬ ਨਾਲ ਕਿਰਿਆ ਕਰਕੇ ਹਾਈਡ੍ਰੋਜਨ ਪਰ-ਆੱਕਸਾਈਡ ਬਣਾਉਂਦੇ ਹਨ। ਪਰ-ਆੱਕਸਾਈਡ ਬੰਧਨ ਵਾਲੇ ਪਦਾਰਥਾਂ ਨੂੰ ਦੂਜਿਆਂ ਨਾਲੋਂ ਵੱਖਰਾ ਵਿਖਾਉਣ ਵਿਚ ਇਹ ਲਾਹੇਵੰਦ ਸਿੱਧ ਹੁੰਦਾ ਹੈ। ਇਸ ਤਰ੍ਹਾਂ ਜਦੋਂ ਇਹ ਟੈਸਟ ਬੇਰੀਅਮ ਪਰ-ਆੱਕਸਾਈਡ ਉੱਤੇ ਕੀਤਾ ਜਾਂਦਾ ਹੈ ਤਾਂ ਹਾਈਡ੍ਰੋਜਨ ਪਰ-ਆੱਕਸਾਈਡ ਬਣ ਜਾਂਦਾ ਹੈ ਪ੍ਰੰਤੂ ਲੈੱਡ ਆੱਕਸਾਈਡ ਨਾਲ ਨਹੀਂ ਬਣਦਾ। ਐੱਕਸ-ਕਿਰਨਾਂ ਦੀ ਵਰਤੋਂ ਨਾਲ ਠੋਸਾਂ ਦੀ ਬਣਤਰ ਦੇ ਅਧਿਐਨ ਤੋਂ ਪਤਾ ਲੱਗਾ ਹੈ ਕਿ ਬੇਰੀਅਮ ਪਰ-ਆੱਕਸਾਈਡ ਹੀ ਅਸਲ ਪਰ-ਆੱਕਸਾਈਡ ਹੈ।

ਪਰ-ਆੱਕਸੀ ਯੌਗਿਕਾਂ ਨੂੰ ਹਾਈਡ੍ਰੋਜਨ ਪਰ-ਆੱਕਸਾਈਡ ਦੇ ਵਿਉਤਪੰਨ ਮੰਨਿਆ ਜਾ ਸਕਦਾ ਹੈ ਅਤੇ ਇਨ੍ਹਾਂ ਨੂੰ ਬੜੀ ਆਸਾਨੀ ਨਾਲ ਪਰ-ਆੱਕਸੀ ਯੌਗਿਕਾਂ ਅਤੇ ਮਿਲਦੇ ਜੁਲਦੇ ਸਰਲ ਆੱਕਸੀ ਯੌਗਿਕਾਂ ਵਿਚਕਾਰ ਸਮਾਨਤਾ ਵਿਕਸਿਤ ਕਰਕੇ ਸ਼੍ਰੇਣੀ-ਬੱਧ ਕੀਤਾ ਜਾ ਸਕਦਾ ਹੈ।

ਪੂਰੀ ਤਰ੍ਹਾਂ ਸਪੱਸ਼ਟ ਕੁਝ ਧਾਤ ਪਰ-ਆੱਕਸਾਈਡ $Na_2O_2$, $MgO_2$, $CaO_2$ ਅਤੇ $ZnO_2$ ਹਨ।

ਕਮਰੇ ਦੇ ਤਾਪਮਾਨ ਉੱਤੇ ਇਹ ਪਦਾਰਥ ਠੋਸ ਹਨ ਅਤੇ ਇਹ ਠੋਸ ਪਾਜ਼ਿਟਿਵ ਚਾਰਜਿਤ ਧਾਤ ਆਇਨਾਂ ਅਤੇ ਨੈਗੇਟਿਵ ਚਾਰਜਿਤ ਪਰ-ਆੱਕਸਾਈਡ ਆਇਨ ਦਾ ਬਣਿਆ ਹੁੰਦਾ ਹੈ।

ਧਾਤ ਹਾਈਡ੍ਰੋ-ਪਰ-ਆੱਕਸਾਈਡਾਂ ਵਿਚ NaOOH ਸੋਡੀਅਮ ਹਾਈਡ੍ਰਾੱਕਸਾਈਡ NaOH ਦਾ ਸਮਾਨਰੂਪ ਹੈ। ਧਾਤ ਪਰ-ਆੱਕਸਾਈਡ ਅਤੇ ਹਾਈਡ੍ਰੋ-ਪਰ-ਆੱਕਸਾਈਡ ਬਹੁਤ ਤੇਜ਼ ਆੱਕਸੀਕਾਰਕ ਹਨ, ਜਿਵੇਂ ਸੋਡੀਅਮ-ਪਰ-ਆੱਕਸਾਈਡ ਪਾਣੀ ਨਾਲ ਮਿਲ ਕੇ ਬੜੀ ਤੇਜ਼ੀ ਨਾਲ ਹਾਈਡ੍ਰੋਜਨ ਪਰ-ਆੱਕਸਾਈਡ ਬਣਾਉਂਦਾ ਹੈ।

ਆੱਕਸੀਐਸਿਡਾਂ ਜਾਂ ਉਨ੍ਹਾਂ ਦੇ ਲੂਣਾਂ ਦੇ ਸਮਾਨ ਰੂਪ ਪਰ-ਆੱਕਸੀ ਪਦਾਰਥਾਂ ਦੀ ਸ਼੍ਰੇਣੀ ਦੇ ਪਰ-ਆੱਕਸਾਈਡਾਂ ਦਾ ਸਬੰਧ ਆੱਕਸੀਐਸਿਡਾਂ ਦੇ ਗਰੁੱਪ —O—H ਨੂੰ —O—O—H ਗਰੁੱਪ ਦੁਆਰਾ ਪ੍ਰਤਿਸਥਾਪਿਤ ਆੱਕਸੀਐਸਿਡਾਂ ਨਾਲ ਹੈ। ਅਜਿਹੇ ਪਰ-ਆੱਕਸੀ ਯੌਗਿਕਾਂ ਦੀਆਂ ਉਦਾਹਰਨਾਂ ਪਰ-ਆੱਕਸੀਮਾੱਨੋਸਲਫ਼ਿਊਰਿਕ ਤੇਜ਼ਾਬ ($H_2SO_5$), ਪਰ-ਆੱਕਸੀਮਾੱਨੋਫ਼ਾੱਸਫ਼ੋਰਿਕ ਤੇਜ਼ਾਬ ($H_3PO_5$) ਅਤੇ ਪਰ-ਆੱਕਸੀਐਸੀਟਿਕ ਤੇਜ਼ਾਬ ($CH_3$ CO.OOH) ਹਨ। ਹੋਰ ਮੈਂਬਰ ਕ੍ਰੋਮਿਕ, ਮਾੱਲਿਬਡਿਕ, ਟੰਗਸਟਿਕ, ਵੈਨੇਡਿਕ, ਕੋਲੰਬਿਕ, ਟੈਂਟੇਲਿਕ, ਕਾਰਬੋਨਿਕ ਅਤੇ ਜਰਮੇਨਿਕ ਤੇਜ਼ਾਬ, ਕਲੱਈ, ਟਾਇਟੇਨੀਅਮ, ਜ਼ਰਕੋਨੀਅਮ, ਥੋਰੀਅਮ, ਸੀਰੀਅਮ, ਯੂਰੇਨੀਅਮ ਅਤੇ ਕਈ ਕਾਰਬਨੀ ਤੇਜ਼ਾਬਾਂ ਦੇ ਵਿਉਤਪੰਨਾਂ ਤੋਂ ਉਤਪੰਨ ਕੀਤੇ ਜਾਂਦੇ ਹਨ।

ਪਾਇਰੋਐਸਿਡਾਂ ਜਾਂ ਪਾਇਰੋਲੂਣਾਂ ਦੇ ਸਮਾਨਰੂਪ ਪਰ-ਆੱਕਸੀ ਪਦਾਰਥਾਂ ਦੀ ਸਮਰੂਪਤਾ ਵਿਖਾਉਣ ਲਈ ਇਕ ਉਦਾਹਰਨ ਹੇਠ ਵਿਖਾਈ ਗਈ ਹੈ :—




ਪਰ-ਆੱਕਸੀਡਾਈਸਲਫ਼ਿਊਰਿਕ ਤੇਜ਼ਾਬ ਪਾਇਰੋਸਲਫ਼ਿਊਰਿਕ ਤੇਜ਼ਾਬ

ਇਸ ਸ਼੍ਰੇਣੀ ਦਾ ਇਕ ਹੋਰ ਮੈਂਬਰ ਪਰ-ਆੱਕਸੀਡਾਈਫ਼ਾੱਸਫ਼ੋਰਿਕ ਤੇਜ਼ਾਬ ($H_4P_2O_8$) ਹੈ।

ਐਸਿਡ ਐਨਹਾਈਡ੍ਰਾਈਡਾਂ ਦੇ ਸਮਾਨਰੂਪ ਪਰ-ਆੱਕਸੀ ਪਦਾਰਥਾਂ ਦੇ ਰਸਾਇਣਿਕ ਗੁਣ ਉਪਰੋਕਤ ਗਰੁੱਪ ਵਾਲੇ ਹੀ ਹਨ। ਸਿਰਫ਼ ਇਨ੍ਹਾਂ ਯੌਗਿਕਾਂ ਵਿਚ ਤੇਜ਼ਾਬੀ ਗੁਣ ਨਹੀਂ ਹਨ।




ਐਸੀਟਾਈਲ ਪਰ-ਆਕਸਾਈਡ

ਐਸੀਟਿਕ ਐਨਹਾਈਡ੍ਰਾਈਡ

ਇਸ ਸ਼੍ਰੇਣੀ ਦੀ ਇਕ ਹੋਰ ਉਦਾਹਰਨ ਬੈਂਨਜ਼ਾਈਲ ਪਰ-ਆੱਕਸਾਈਡ ਹੈ।

ਅਲਕੋਹਲਾਂ, ਈਥਰਾਂ ਅਤੇ ਦੂਜੇ ਕਾਰਬਨੀ ਯੌਗਿਕਾਂ ਦੇ ਸਮਾਨਰੂਪ ਪਰ-ਆੱਕਸੀ ਪਦਾਰਥਾਂ ਦੇ ਗਰੁੱਪ ਦੇ ਜ਼ਿਆਦਾਤਰ ਮੈਂਬਰ ਤੇਜ਼ ਆੱਕਸੀਕਾਰਕ ਹਨ, ਜਿਵੇਂ ਮੀਥਾਈਲ ਹਾਈਡ੍ਰੋ-ਪਰ-ਆੱਕਸਾਈਡ, ਮੀਥਾਈਲ ਅਲਕੋਹਲ, ਡਾਈਮੀਥਾਈਲ ਈਥਰ ਆਦਿ।

ਹਾਈਡ੍ਰੇਟਾਂ ਦੇ ਸਮਾਨਰੂਪ ਪਰ-ਆੱਕਸੀ ਪਦਾਰਥਾਂ ਦੀ ਸ਼੍ਰੇਣੀ ਦੇ ਪਦਾਰਥਾਂ ਨੂੰ ਜਦੋਂ ਪਾਣੀ ਵਿਚ ਘੋਲਿਆ ਜਾਂਦਾ ਹੈ ਤਾਂ ਹਾਈਡ੍ਰੋਜਨ ਪਰ ਆੱਕਸਾਈਡ ਅਤੇ ਵਾਹਕ ਪਦਾਰਥ ਦਾ ਘੋਲ ਬਣਦਾ ਹੈ। ਇਸ ਤਰ੍ਹਾਂ ਹਾਈਡ੍ਰੋਜਨ ਪਰ-ਆੱਕਸਾਈਡ ਨੂੰ ਸੌਖਿਆਂ ਸੰਭਾਲਿਆ ਜਾ ਸਕਦਾ ਹੈ।

ਹ. ਪੁ.—ਐਨ. ਬ੍ਰਿ. 11 : 956; ਨਿਊ ਸਿਸਟਮੈਟਿਕ ਕੈਮਿਸਟਰੀ

**ਹਾਈਡ੍ਰੋਜਨ ਬੰਬ :** ਇਸ ਬੰਬ, ਜਿਸ ਦੀ ਅੱਜ ਕਲ੍ਹ ਵਧੇਰੇ ਚਰਚਾ ਹੈ, ਦੀ ਕਿਰਿਆ-ਵਿਧੀ ਤਾਰਾ-ਊਰਜਾ ਉਤਪੰਨ ਕਰਨ ਦੇ ਸਮਾਨ ਹੈ। ਇਹ ਐਟਮ ਬੰਬ ਨਾਲੋਂ 1,000 ਗੁਣਾ ਸ਼ਕਤੀਸ਼ਾਲੀ ਹੁੰਦਾ ਹੈ। ਤਾਰਾ-ਊਰਜਾ ਉਤਪੰਨ ਕਰਨ ਦਾ ਮਤਲਬ ਹੈ ਹਾਈਡ੍ਰੋਜਨ

ਜਾਂ ਦੂਸਰੇ ਹਲਕੇ ਪਰਮਾਣੂਆਂ ਦੇ ਸੰਯੋਜਨ ਦੁਆਰਾ ਕਾਫ਼ੀ ਮਾਤਰਾ ਵਿਚ ਊਰਜਾ ਨਿਕਲਣ ਨਾਲ ਭਾਰੇ ਪਰਮਾਣੂਆਂ ਵਿਚ ਬਦਲਣਾ। ਇਸ ਤਰ੍ਹਾਂ ਇਹ ਐਟਮ ਬੰਬ ਦੇ ਬਿਲਕੁਲ ਉਲਟ ਕੰਮ ਕਰਦਾ ਹੈ ਕਿਉਂਕਿ ਐਟਮ ਬੰਬ ਵਿਚ ਬਹੁਤ ਭਾਰੇ ਪਰਮਾਣੂਆਂ ਨੂੰ ਵਿਖੰਡਨ ਦੁਆਰਾ ਤੋੜਿਆ ਜਾਂਦਾ ਹੈ। ਹਾਈਡ੍ਰੋਜਨ ਬੰਬ ਦੇ ਸੰਚਾਲਨ ਲਈ ਜ਼ਰੂਰੀ ਸ਼ਰਤਾਂ ਬਹੁਤ ਉੱਚਾ ਤਾਪਮਾਨ ਅਤੇ ਦਬਾਉ ਹਨ, ਜਿਹੜੇ ਕਿ ਤਾਰਿਆਂ ਦੇ ਅੰਦਰਲੇ ਭਾਗ ਵਿਚ ਤਾਪ-ਨਿਊਕਲੀ ਕਿਰਿਆਵਾਂ ਨੂੰ ਉਤੇਜਿਤ ਕਰਦੇ ਹਨ। ਭੂਮਿਆਈ ਮਾਦੇ ਵਿਚ ਇਨ੍ਹਾਂ ਨੂੰ ਦੁਬਾਰਾ ਉਤਪੰਨ ਕਰਨਾ ਆਸਾਨ ਨਹੀਂ ਹੈ ਪ੍ਰੰਤੂ ਅਜਿਹੀਆਂ ਹਾਲਤਾਂ ਐਟਮ ਬੰਬ ਨੂੰ 'ਪ੍ਰਾਈਮਰ' ਦੇ ਤੌਰ ਤੇ ਵਰਤ ਕੇ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਇਹ ਪਹਿਲਾਂ ਵਿਸਫ਼ੋਟ ਹੋ ਕੇ ਹਾਈਡ੍ਰੋਜਨ ਬੰਬ ਦੇ ਸੰਚਾਲਨ ਲਈ ਲੋੜੀਂਦਾ ਉੱਚਾ ਤਾਪਮਾਨ ਅਤੇ ਦਬਾਉ ਉਤਪੰਨ ਕਰ ਸਕਦਾ ਹੈ।

ਸਿੱਧਾਂਤਕ ਤੌਰ ਤੇ ਐਟਮ ਬੰਬ ਦਾ ਇਕ ਕ੍ਰਾਂਤਿਕ ਆਕਾਰ ਹੁੰਦਾ ਹੈ ਅਰਥਾਤ ਜੇਕਰ ਐਟਮ ਬੰਬ ਵਿਚ ਕਿਰਿਆਸ਼ੀਲ ਪਦਾਰਥ ਕ੍ਰਾਂਤਿਕ ਮਾਤਰਾ ਨਾਲੋਂ ਵਧ ਜਾਣ ਤਾਂ ਇਹ ਆਪਣੇ ਆਪ ਫਟ ਜਾਂਦਾ ਹੈ। ਇਸ ਦੇ ਉਲਟ ਹਾਈਡ੍ਰੋਜਨ ਬੰਬ ਵਿਚ ਕਿਰਿਆਸ਼ੀਲ ਪਦਾਰਥਾਂ ਦੀ ਮਾਤਰਾ ਭਾਵੇਂ ਕਿੰਨੀ ਵੀ ਹੋ ਜਾਵੇ ਤਦ ਵੀ ਉਹ ਉਦੋਂ ਤਕ ਨਹੀਂ ਫਟਦਾ ਜਦੋਂ ਤਕ ਉਸ ਦੇ ਕੁਝ ਭਾਗ ਨੂੰ ਜਾਲਣ ਤਾਪਮਾਨ ਤਕ ਗਰਮ ਨਹੀਂ ਕੀਤਾ ਜਾਂਦਾ। ਪਹਿਲਾ ਹਾਈਡ੍ਰੋਜਨ ਬੰਬ ਅਮਰੀਕਾ ਵਿਚ ਤਿਆਰ ਕੀਤਾ ਗਿਆ ਸੀ, ਜਿਸ ਦਾ ਛੋਟਾ ਨਾਂ 'ਮਾਈਕ' ਸੀ। ਇਸ ਬੰਬ ਦਾ ਨਵੰਬਰ, 1952 ਵਿਚ ਮਾਰਸ਼ੈਲ ਟਾਪੂਆਂ ਵਿਚ ਐਨੀਵੈੱਟਾਕ ਵਿਖੇ ਵਿਸਫ਼ੋਟ ਕੀਤਾ ਗਿਆ। ਮਾਈਕ ਦੀ ਵਿਸਫ਼ੋਟਕ ਸ਼ਕਤੀ ਲਗਭਗ ਟ੍ਰਾਈਨਾਈਟ੍ਰੋਟਾੱਲੂਈਨ (TNT) ਦੇ 3,000,000 ਮੀਟ੍ਰਿਕ ਟਨ ਦੇ ਬਰਾਬਰ ਸੀ। ਤਾਪ ਨਿਊਕਲੀ ਕਿਰਿਆ ਲਈ ਵਰਤਿਆ ਗਿਆ ਬਾਲਣ ਤਰਲ ਡਿਊਟੀਰੀਅਮ ਸੀ ਅਤੇ ਇਸ ਨੂੰ ਐਟਮੀ ਬੰਬ ਨਾਲ ਚਲਾਇਆ ਗਿਆ ਸੀ। 'ਮਾਈਕ' ਦਾ ਭਾਰ ਲਗ ਭਗ 65 ਮੀ. ਟਨ ਹੋਣ ਕਰਕੇ ਇਸ ਨੂੰ ਇਕ ਥਾਂ ਤੋਂ ਦੂਜੀ ਥਾਂ ਲਿਜਾਇਆ ਨਹੀਂ ਜਾ ਸਕਦਾ ਸੀ। ਅਗਸਤ, 1953 ਵਿਚ ਰੂਸੀਆਂ ਤਾਪ ਨਿਊਕਲੀ ਬੰਬ ਦਾ ਵਿਸਫ਼ੋਟ ਕੀਤਾ। ਇਸ ਦੀ ਵਿਸਫ਼ੋਟਕ ਸ਼ਕਤੀ ਲਗਭਗ ਟ੍ਰਾਈਨਾਈਟ੍ਰੋਟਾੱਲੂਈਨ ਦੇ 1,000,000 ਮੀ. ਟਨ ਦੇ ਬਰਾਬਰ ਸੀ ਪ੍ਰੰਤੂ ਤਕਨੀਕੀ ਤੌਰ ਤੇ ਮਾਈਕ ਨਾਲੋਂ ਚੰਗਾ ਸੀ, ਕਿਉਂਕਿ ਇਸ ਨੂੰ ਇਕ ਥਾਂ ਤੋਂ ਦੂਜੀ ਥਾਂ ਲਿਜਾਣਾ ਆਸਾਨ ਸੀ ਅਤੇ ਇਸ ਵਿਚ ਤਰਲ ਡਿਊਟੀਰੀਅਮ ਦੀ ਥਾਂ ਦੂਸਰਾ ਬਾਲਣ ਵਰਤਿਆ ਗਿਆ ਸੀ। ਹੇਠ ਲਿਖੀਆਂ ਸੰਭਵ ਤਾਪ ਨਿਊਕਲੀ ਕਿਰਿਆਵਾਂ ਵਿਚੋਂ ਕੇਵਲ ਅਖ਼ੀਰਲੀ ਕਿਰਿਆ ਠੀਕ ਰਫ਼ਤਾਰ ($10^{-6}$ ਸੈਕਿੰਡ ਦੀ ਦਰ) ਨਾਲ ਚਲਦੀ ਹੈ। ਇਸ ਲਈ



$${}_1D^2 + {}_1H^1 \rightarrow {}_2He^3 + hv$$
$${}_1D^2 + {}_1D^2 \rightarrow {}_1H^3 + {}_1H^1$$
$${}_1H^3 + {}_1H^1 \rightarrow {}_2He^4 + hv$$
$${}_1H^3 + {}_1D^2 \rightarrow {}_2He^4 + {}_0n^1$$

ਹਾਈਡ੍ਰੋਜਨ ਬੰਬ ਬਣਾਉਣ ਲਈ ਆਮ ਕਰਕੇ ਡਿਊਟੀਰੀਅਮ ਅਤੇ ਟ੍ਰਾਈਟੀਅਮ ਦੀ ਵਰਤੋਂ ਹੀ ਕਰਨੀ ਚਾਹੀਦੀ ਹੈ।

ਇਕ ਨਿਰੋਲ ਸੰਯੋਜਨ ਬੰਬ ਦੇ ਚੱਲਣ ਮਗਰੋਂ ਇਸ ਦੇ ਕੋਈ ਪ੍ਰਭਾਵ ਨਹੀਂ ਰਹਿੰਦੇ, ਕਿਉਂਕਿ ਰਹਿੰਦ-ਖੂੰਹਦ ਵਿਚ ਕੁਝ ਵੀ ਰੇਡੀਓਐਕਟਿਵ ਨਹੀਂ ਹੁੰਦਾ। 'ਪ੍ਰਾਈਮਰ' ਐਟਮ ਬੰਬ ਦੀਆਂ ਰੇਡੀਓ-ਐਕਟਿਵ ਵਿਖੰਡਨ ਉਪਜਾਂ ਹਮੇਸ਼ਾ ਰਹਿੰਦੀਆਂ ਹਨ। ਇਕ 'ਕਲੀਨ ਬੰਬ' ਅਰਥਾਤ ਇਕ ਸੰਯੋਜਨ ਬੰਬ ਜਿਸ ਵਿਚ ਰਹਿੰਦ-ਖੂੰਹਦ, ਬਿਨਾ ਰੇਡੀਓ-ਐਕਟਿਵ ਪਦਾਰਥਾਂ ਦੇ ਹੋਵੇ, ਨੂੰ ਤਿਆਰ ਕਰਨ ਲਈ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ ਅਤੇ ਐਟਮ ਬੰਬ ਪ੍ਰਾਈਮਰ ਦੀ ਜਗ੍ਹਾ ਰਸਾਇਣਿਕ ਟ੍ਰਿਗਰ ਵਰਤਿਆ ਗਿਆ ਹੈ ਅਰਥਾਤ ਇਕ ਖ਼ਾਸ ਕਿਸਮ ਦੇ ਬਰਤਨ ਵਿਚ ਇਕ ਰਸਾਇਣਿਕ ਵਿਸਫ਼ੋਟਕ ਨੂੰ ਅੱਗ ਲਗਾ ਕੇ ਲੋੜੀਂਦਾ ਲੱਖਾਂ ਡਿਗਰੀ ਤਾਪਮਾਨ ਪ੍ਰਾਪਤ ਕੀਤਾ ਜਾਂਦਾ ਹੈ। ਵਿਖੰਡਨ ਐਟਮ ਬੰਬ ਬਹੁਤ ਗੰਦਾ ਹੁੰਦਾ ਹੈ।

ਇਹ ਵੇਖਿਆ ਗਿਆ ਹੈ ਕਿ ਜਦੋਂ ਹਾਈਡ੍ਰੋਜਨ ਬੰਬ ਉੱਤੇ ਵਿਸ਼ੇਸ਼ ਧਾਤ ਜਿਵੇਂ ਕਿ ਕੋਬਾਲਟ ਦਾ ਖ਼ੋਲ ਚਾੜ੍ਹਿਆ ਜਾਵੇ ਤਾਂ ਹੋਰ ਵੀ ਬੁਰੇ ਪ੍ਰਭਾਵ ਵੇਖੇ ਗਏ ਹਨ, ਕਿਉਂਕਿ ਜਦੋਂ ਇਸ ਕੋਬਾਲਟ ਬੰਬ ਦਾ ਵਿਸਫ਼ੋਟ ਕੀਤਾ ਜਾਂਦਾ ਹੈ ਤਾਂ ਨਿਕਲਣ ਵਾਲੇ ਨਿਊਟ੍ਰਾੱਨ ਕੋਬਾਲਟ ਦੇ ਖ਼ੋਲ ਨਾਲ ਕਿਰਿਆ ਕਰਦੇ ਹਨ ਅਤੇ ਇਸ ਨੂੰ ਰੇਡੀਓ-ਐਕਟਿਵ ($Co^{60}$) ਬਣਾ ਦਿੰਦੇ ਹਨ। ਇਹ $Co^{60}$ ਰੇਡੀਅਮ ਨਾਲੋਂ 320 ਗੁਣਾਂ ਸ਼ਕਤੀਸ਼ਾਲੀ ਹੈ। ਵਿਸਫ਼ੋਟ ਦੌਰਾਨ ਕੋਬਾਲਟ ਆਪਣੇ ਆਪ ਬਾਰੀਕ ਹੋ ਜਾਂਦਾ ਹੈ ਅਤੇ ਬਹੁਤ ਵੱਡੇ ਰੇਡੀਓ-ਐਕਟਿਵ ਬੱਦਲ ਵਿਚ ਬਦਲ ਜਾਂਦਾ ਹੈ ਅਤੇ ਆਲੇ-ਦੁਆਲੇ ਦੇ ਸਾਰੇ ਖੇਤਰ ਵਿਚ ਹਰ ਇਕ ਚੀਜ਼ ਨੂੰ ਮਾਰ ਦਿੰਦਾ ਹੈ। ਇਹ ਕਿਸੇ ਖ਼ਾਸ ਖੇਤਰ ਵਿਚ ਨਹੀਂ ਰਹਿੰਦਾ ਕਿਉਂਕਿ ਹਵਾ ਦੇ ਨਾਲ ਇਹ ਹਜ਼ਾਰਾਂ ਕਿ.ਮੀ. ਦੂਰ ਚਲਾ ਜਾਂਦਾ ਹੈ ਅਤੇ ਜਿੱਥੇ ਵੀ ਪਹੁੰਚਦਾ ਹੈ ਉੱਥੇ ਕਈ ਸਾਲਾਂ ਤਕ ਮੌਤ ਅਤੇ ਤਬਾਹੀ ਮਚਾਈ ਰਖਦਾ ਹੈ।

ਅਮਰੀਕਾ ਦੁਆਰਾ ਬਣਾਇਆ ਇਕ ਥਾਂ ਤੋਂ ਦੂਜੀ ਥਾਂ ਲਿਜਾਉਣ ਵਾਲਾ ਬੰਬ, ਜਿਸ ਦਾ ਵਿਸਫ਼ੋਟ ਮਾਰਚ, 1954 ਵਿਚ ਕੀਤਾ ਗਿਆ ਸੀ, ਇਸੇ ਸੋਧੀ ਕਿਸਮ ਦਾ ਹਾਈਡ੍ਰੋਜਨ ਬੰਬ ਸੀ। ਇਸ ਬੰਬ ਦੀ ਵਿਸਫ਼ੋਟ ਸ਼ਕਤੀ 15 ਤੋਂ 20 ਮਿਲੀਅਨ ਟ੍ਰਾਈਨਾਈਟ੍ਰੋਟਾੱਲੂਈਨ ਦੇ ਬਰਾਬਰ ਸੀ। ਇਸ ਵਿਚ ਲਿਥੀਅਮ ਡਿਊਟਰਾਈਡ ਨੂੰ ਬਾਲਣ ਦੇ ਤੌਰ ਤੇ ਵਰਤਿਆ ਗਿਆ ਸੀ। ਜਦੋਂ ਇਕ ਵਿਸ਼ੇਸ਼ ਕਿਸਮ ਦੇ ਐਟਮ ਬੰਬ ਦੇ ਟ੍ਰਿਗਰ ਨਾਲ ਇਸ ਦਾ ਵਿਸਫ਼ੋਟ ਕੀਤਾ ਗਿਆ ਤਾਂ $Li^6$ ਨਾਲ ਹੋਏ ਕੋਰ ਦੇ ਵਿਖੰਡਨ ਵਿਚ ਨਿਕਲੇ ਨਿਊਟ੍ਰਾੱਨ ਦੇ ਪ੍ਰਗ੍ਰਹਿਣ ਨਾਲ ਟ੍ਰਾਈਟੀਅਮ ($H^3$) ਉਤਪੰਨ ਹੋ ਗਿਆ। ਟ੍ਰਾਈਟੀਅਮ ਅਤੇ ਡਿਊਟੀਰੀਅਮ ਦੇ ਤਾਪ ਨਿਊਕਲੀ ਸੰਯੋਜਨ ਵਿਧੀ ਦੁਆਰਾ ਸੰਯੋਜਨ ਨਾਲ ਵਧੇਰੇ ਮਾਤਰਾ ਵਿਚ ਤੇਜ਼ ਨਿਊਟ੍ਰਾੱਨ ਪੈਦਾ ਹੁੰਦੇ ਹਨ। ਇਹ $U^{238}$ ਦੇ ਬਾਹਰਲੇ ਖ਼ੋਲ ਵਿਚ ਜਜ਼ਬ ਹੋ ਜਾਂਦੇ ਹਨ ਅਤੇ ਮਗਰੋਂ ਤੇਜ਼ ਵਿਖੰਡਨ ਨਾਲ ਬਹੁਤ ਮਾਤਰਾ ਵਿਚ ਊਰਜਾ ਅਤੇ ਤੀਬਰ ਰੇਡੀਓ-ਐਕਟਿਵ ਵਿਖੰਡਨ ਉਪਜਾਂ ਪ੍ਰਾਪਤ ਹੁੰਦੀਆਂ ਹਨ।

ਇਸ ਲਈ ਇਹ "ਵਿਖੰਡਨ-ਸੰਯੋਜਨ-ਵਿਖੰਡਨ" ਕਿਸਮ ਦਾ ਬੰਬ ਹੈ, ਜਿਸ ਵਿਚ ਤਾਪ ਨਿਊਕਲੀ ਕਿਰਿਆ ਘੱਟ ਮਹੱਤਤਾ ਰਖਦੀ ਹੈ। ਮੁਢਲੀ ਵਿਧੀ ਵਿਚ $U^{238}$ ਦੇ ਤੇਜ਼ ਵਿਖੰਡਨ ਦੀ ਵਰਤੋਂ ਨਾਲ ਇਹ ਬੰਬ ਵਧੇਰੇ ਖ਼ਤਰਨਾਕ ਬਣ ਜਾਂਦਾ ਹੈ ਕਿਉਂਕਿ ਇਸ ਵਿਚੋਂ ਨਿਰੋਲ ਤਾਪ ਨਿਊਕਲੀ ਬੰਬ ਨਾਲੋਂ ਜ਼ਿਆਦਾ ਨੁਕਸਾਨ ਪਹੁੰਚਾਉਣ ਵਾਲੀਆਂ ਵਿਕੀਰਨਾਂ ਨਿਕਲਦੀਆਂ ਹਨ। ਇਨ੍ਹਾਂ ਨੂੰ ਸਧਾਰਨ ਐਟਮ ਬੰਬਾਂ ਦੇ ਮੁਕਾਬਲੇ ਵਿਚ ਹਾਈਯੀਲਡ ਬੰਬ ਕਿਹਾ ਜਾਂਦਾ ਹੈ। ਹਾਈਯੀਲਡ ਬੰਬ ਹਮੇਸ਼ਾ ਰੇਡੀਓ-ਐਕਟਿਵ ਵਿਕੀਰਨਾਂ ਦਾ ਪ੍ਰਯੋਗ ਕਰਨ ਵਾਲਾ ਹਥਿਆਰ ਹੁੰਦਾ ਹੈ ਅਰਥਾਤ ਰੇਡੀਓਐਕਟਿਵ ਰਹਿੰਦ -ਖੂੰਹਦ ਦੁਆਰਾ ਮਨੁੱਖੀ ਜੀਵਨ ਨੂੰ ਪਹੁੰਚਦਾ ਨੁਕਸਾਨ ਬੰਬ ਦੇ ਫਟਣ

ਸਮੇਂ ਧਮਾਕੇ ਅਤੇ ਨਿਕਲੀਆਂ ਤਾਪ ਵਿਕੀਰਨਾਂ ਨਾਲੋਂ ਜ਼ਿਆਦਾ ਹੁੰਦਾ ਹੈ । ਵਧੇਰੇ ਸਮੇਂ ਲਈ ਰਹਿਣ ਵਾਲੀ ਰੇਡਿਓ-ਐਕਟਿਵ ਰਹਿੰਦ-ਖੂੰਹਦ $Sr^{90}$ ਹੈ । ਇਹ ਬਹੁਤ ਹੀ ਖ਼ਤਰਨਾਕ ਹੈ ਕਿਉਂਕਿ ਇਸ ਦੀ ਅਰਧ-ਆਯੂ 28 ਸਾਲ ਹੈ ਅਤੇ ਇਹ ਹੱਡੀਆਂ ਵਿਚਲੇ ਮੁੱਖ ਅੰਸ਼ ਕੈਲਸੀਅਮ ਨਾਲ ਰਸਾਇਣਿਕ ਤੌਰ ਤੇ ਮਿਲਦਾ ਜੁਲਦਾ ਹੈ । ਜਦੋਂ $Sr^{90}$ ਜ਼ਮੀਨ ਉੱਤੇ ਡਿਗਦਾ ਹੈ ਤਾਂ ਇਹ ਪੌਦਿਆਂ ਦੁਆਰਾ ਕੈਲਸੀਅਮ ਦੇ ਨਾਲ ਨਾਲ ਮਿੱਟੀ ਵਿਚ ਰਚ ਜਾਂਦਾ ਹੈ ਅਤੇ ਫਿਰ ਸਿੱਧੇ ਤੌਰ ਤੇ ਅਨਾਜ ਅਤੇ ਸਬਜ਼ੀਆਂ ਰਾਹੀਂ ਸਾਡੇ ਅੰਦਰ ਚਲਿਆ ਜਾਂਦਾ ਹੈ । ਜਿਹੜੇ ਪਸ਼ੂ ਘਾਹ ਆਦਿ ਖਾਂਦੇ ਹਨ ਉਨ੍ਹਾਂ ਰਾਹੀਂ ਵੀ ਅਸਿੱਧੇ ਤੌਰ ਤੇ ਦੁੱਧ ਅਤੇ ਮਾਸ ਆਦਿ ਰਾਹੀਂ ਇਹ ਸਾਡੇ ਅੰਦਰ ਦਾਖ਼ਲ ਹੋ ਜਾਂਦਾ ਹੈ । ਜੇਕਰ $Sr^{90}$ ਇਕ ਵਾਰੀ ਹੱਡੀ ਵਿਚ ਜੰਮ ਜਾਵੇ ਤਾਂ ਉੱਥੇ ਇਹ ਕਈ ਕਈ ਸਾਲ ਤਕ ਰਹਿੰਦਾ ਹੈ ਅਤੇ ਹੱਡੀਆਂ ਦਾ ਕੈਂਸਰ, ਲਿਊਕੀਮੀਆ ਅਤੇ ਖ਼ੂਨ ਦੀਆਂ ਹੋਰ ਬਿਮਾਰੀਆਂ ਲਾ ਸਕਦਾ ਹੈ । ਬੱਚਿਆਂ ਅਤੇ ਅਜਿਹੇ ਲੋਕ, ਜਿਨ੍ਹਾਂ ਨੂੰ ਪੂਰੀ ਖ਼ੁਰਾਕ ਨਾ ਮਿਲਦੀ ਹੋਵੇ, ਲਈ $Sr^{90}$ ਬਹੁਤ ਖ਼ਤਰਨਾਕ ਹੈ, ਕਿਉਂਕਿ ਇਨ੍ਹਾਂ ਨੂੰ ਕੈਲਸੀਅਮ ਦੀ ਜ਼ਿਆਦਾ ਜ਼ਰੂਰਤ ਹੁੰਦੀ ਹੈ ।

ਹ. ਪ੍ਰ.—ਐ. ਫ਼ਿ.

**ਹਾਈਡ੍ਰੋਫ਼ਾਰਮਿਲੇਸ਼ਨ :** ਐਲੀਫ਼ੈਟਿਕ ਹਾਈਡ੍ਰੋਕਾਰਬਨਾਂ ਨਾਲ ਕਾਰਬਨ ਮਾੱਨੋ-ਆਕਸਾਈਡ ਅਤੇ ਹਾਈਡ੍ਰੋਜਨ ਮਿਸ਼ਰਨਾਂ ਤੋਂ ਲਏ ਗਏ ਆਕਸੀਕ੍ਰਿਤ ਯੋਗਿਕਾਂ ਦੇ ਐੱਲਕੇਲਾਈਡਜ਼ ਲੋਹਾ ਉਤਪ੍ਰੇਰਕ ਤੇ ਸੰਸ਼ਲੇਸ਼ਣ ਨੂੰ ਫਿਸ਼ਰ-ਟਰਾਪਸ਼ ਕਿਰਿਆ ਕਿਹਾ ਜਾਂਦਾ ਹੈ । ਇਸ ਕਿਰਿਆ ਦੀਆਂ ਮੁੱਖ ਉਪਜਾਂ ਹਾਈਡ੍ਰੋਕਾਰਬਨਾਂ ਹਨ ਪ੍ਰੰਤੂ ਚੋਣਵੇਂ ਉਤਪ੍ਰੇਰਕਾਂ ਅਤੇ ਕਿਰਿਆ ਦੀਆਂ ਹਾਲਤਾਂ ਦੀ ਵਰਤੋਂ ਕਰਕੇ ਆਕਸੀਕ੍ਰਿਤ ਵਿਉਤਪੰਨਾਂ ਵਿਚ ਵਾਧਾ ਕੀਤਾ ਜਾ ਸਕਦਾ ਹੈ । ਸਬੰਧਤ ਆਕਸੋ-ਵਿਧੀ ਵਿਚ ਆਕਸੀਕ੍ਰਿਤ ਐਲੀਫ਼ੈਟਿਕ ਯੋਗਿਕਾਂ ਦੀ ਵਿਸ਼ੇਸ਼ ਉਪਜ ਤਿਆਰ ਕੀਤੀ ਜਾ ਸਕਦੀ ਹੈ ।

ਆੱਕਸੋ-ਵਿਧੀ ਵਿਚ ਹਾਈਡ੍ਰੋਫ਼ਾਰਮਿਲੇਸ਼ਨ ਸ਼ਬਦ ਦੀ ਵਰਤੋਂ ਉਨ੍ਹਾਂ ਰਸਾਇਣਿਕ ਕਿਰਿਆਵਾਂ ਲਈ ਕੀਤੀ ਜਾਂਦੀ ਹੈ ਜਿਹੜੀਆਂ ਕੋਬਾਲਟ ਉਤਪ੍ਰੇਰਕ ਦੀ ਹੋਂਦ ਵਿਚ, ਓਲੀਫ਼ਿਨਾਂ ਦੀ ਹਾਈਡ੍ਰੋਜਨ ਅਤੇ ਕਾਰਬਨ ਮਾੱਨੋ-ਆਕਸਾਈਡ ਨਾਲ ਹੁੰਦੀਆਂ ਹਨ । ਇਸ ਤਰ੍ਹਾਂ ਓਲੀਫ਼ੀਨ ਇਕ ਵਾਧੂ ਕਾਰਬਨ ਪਰਮਾਣੂ ਵਾਲੇ ਐਲਡਿਹਾਈਡ ਵਿਚ ਪਰਿਵਰਤਨ, ਇਕ ਦੂਹਰੇ ਬੰਧਨ ਵਿਚ ਫ਼ਾਰਮਾਈਲ (—CHO) ਗਰੁੱਪ ਜਮ੍ਹਾਂ ਹੋਣ ਨਾਲ ਹੁੰਦਾ ਹੈ ।




ਅਨੁਕਲਿਤ ਸਿਸਟਮ ਵਿਚ ਐਲਡਿਹਾਈਡਾਂ ਦੀ ਕਿਰਿਆ ਹਾਈਡ੍ਰੋਜਨ ਨਾਲ ਕਰਵਾ ਕੇ ਇਨ੍ਹਾਂ ਨੂੰ ਅਲਕੋਹਲਾਂ ਵਿਚ ਬਦਲਿਆ ਜਾਂਦਾ ਹੈ । ਜਦੋਂ ਇਨ੍ਹਾਂ ਕਿਰਿਆਵਾਂ ਦੁਆਰਾ ਪ੍ਰੋਪੀਲੀਨ, ਹੈਪਟੀਨਾਂ ਅਤੇ ਨੋਨੀਨਾਂ ਤਿਆਰ ਕੀਤੀਆਂ ਜਾਂਦੀਆਂ ਹਨ ਤਾਂ ਕ੍ਰਮਵਾਰ ਨਾਰਮਲ ਅਤੇ ਆਈਸੋਬਿਊਟਾਈਲ ਅਲਕੋਹਲਾਂ, ਆਈਸੋਆਕਟਾਈਲ ਅਲਕੋਹਲ ਅਤੇ ਪ੍ਰਾਇਮਰੀ ਡੀਕਾਈਲ ਅਲਕੋਹਲ ਪ੍ਰਾਪਤ ਹੁੰਦੀਆਂ ਹਨ । ਆੱਕਸੋ ਅਲਕੋਹਲ ਦਾ ਉਤਪਾਦਨ ਆਪਣੇ ਆਪ ਵਿਚ ਇਕ ਵੱਡਾ ਉਦਯੋਗ ਹੈ । ਇਨ੍ਹਾਂ ਅਲਕੋਹਲਾਂ ਵਿਚੋਂ ਬਹੁਤ ਸਾਰੀਆਂ ਸਰਫ਼ੈਕਟੈਂਟ, ਪਲਾਸਟੀਸਾਈਜ਼ਰ ਅਤੇ ਲੁਬਰੀਕੈਂਟ ਬਣਾਉਣ ਲਈ ਵਰਤੀਆਂ ਜਾਂਦੀਆਂ ਹਨ ।

ਸੰਸ਼ਲੇਸ਼ਣ ਗੈਸ ਅਤੇ ਓਲੀਫ਼ਿਨ ਰੀਐਕਟੈਂਟ ਹਨ । ਆਮ ਕਰਕੇ $H_2$ ਅਤੇ $CO$ ਦਾ ਅਨੁਪਾਤ 1 : 1 ਹੁੰਦਾ ਹੈ । ਭਾਵੇਂ ਸੰਸ਼ਲੇਸ਼ਣ ਗੈਸ ਅਤੇ ਓਲੀਫ਼ਿਨ ਇਕੋ ਜਿੰਨੀ ਮਾਤਰਾ ਵਿਚ ਲਗਦੇ ਹਨ ਫਿਰ ਵੀ ਆਮ ਕਰਕੇ ਸੰਸ਼ਲੇਸ਼ਣ ਗੈਸ ਜ਼ਿਆਦਾ ਮਾਤਰਾ ਵਿਚ ਵਰਤੀ ਜਾਂਦੀ ਹੈ । ਦੂਸਰੀ ਕਿਰਿਆ ਵਿਚ ਐਲਡਿਹਾਈਡਾਂ ਦੇ ਲਘੂਕਰਨ ਲਈ ਲੋੜੀਂਦੀ ਹਾਈਡ੍ਰੋਜਨ ਸੰਸ਼ਲੇਸ਼ਣ ਗੈਸ ਤੋਂ ਜਾਂ ਸੁਧਾਈ ਦੇ ਕਾਰਖ਼ਾਨਿਆਂ ਤੋਂ ਸਹਿ-ਉਪਜ ਦੇ ਤੌਰ ਤੇ ਪ੍ਰਾਪਤ ਕੀਤੀ ਜਾ ਸਕਦੀ ਹੈ :—



$$CO + H_2O \rightarrow CO_2 + H_2$$

ਐਥੀਲੀਨ ਤੋਂ ਹੈੱਕਸਾਡੀਕੀਨ ਤਕ ਕਈ ਕਿਸਮਾਂ ਦੇ ਓਲੀਫ਼ਿਨ ਕਿਰਿਆਸ਼ੀਲ ਹਨ । ਡਾਈਵੀਨਾਈਲ ਈਥਰ, ਈਥਾਈਲ ਓਲੀਏਟ ਅਤੇ ਸਾਈਕਲੋਪੈਂਟਾਡਾਈਈਨ ਵਰਗੇ ਯੋਗਿਕਾਂ ਦੀ ਵਰਤੋਂ ਵੀ ਕੀਤੀ ਗਈ ਹੈ । ਓਲੀਫ਼ਿਨਾਂ ਦੇ ਮਿਸ਼ਰਨ ਇੰਨੀ ਤੇਜ਼ੀ ਨਾਲ ਹੀ ਕਿਰਿਆ ਕਰਦੇ ਹਨ ਜਿੰਨੀ ਨਾਲ ਸ਼ੁੱਧ ਯੋਗਿਕ । ਰਸਾਇਣਿਕ ਕਿਰਿਆ ਵਿਚ ਸੰਤ੍ਰਿਪਤ ਯੋਗਿਕ ਕੋਈ ਰੁਕਾਵਟ ਨਹੀਂ ਪਾਉਂਦੇ ।

ਆੱਕਸੋ-ਕਿਰਿਆ ਵਿਚ ਪੂਰਨ ਤੌਰ ਤੇ ਕੋਬਾਲਟ ਦੇ ਉਤਪ੍ਰੇਰਕਾਂ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ 150° ਸੈਂ. ਅਤੇ 210 ਕਿ. ਗ੍ਰਾ. ਪ੍ਰਤਿ ਵਰਗ ਮੀ. ਦਬਾਉ ਉੱਤੇ ਕੰਮ ਚਲਾਉਣ ਲਈ ਕੋਬਾਲਟ ਦਾ ਕੋਈ ਵੀ ਲੂਣ ਵਰਤਿਆ ਜਾ ਸਕਦਾ ਹੈ । ਘੱਟ ਤਾਪਮਾਨ ਉੱਤੇ ਡਾਈਕੋਬਾਲਟ ਆੱਕਟਾਕਾਰਬੋਨਾਈਲ ਜਾਂ ਰਾਨੇ ਕੋਬਾਲਟ ਦੀ ਵਰਤੋਂ ਜ਼ਰੂਰੀ ਹੈ ।

**ਕਿਰਿਆ ਵਿਧੀ**—ਜਿਸ ਤਰ੍ਹਾਂ ਉੱਪਰ ਦੱਸਿਆ ਗਿਆ ਹੈ, ਹਾਈਡ੍ਰੋਫ਼ਾਰਮਿਲੇਸ਼ਨ ਕਿਰਿਆ H ਅਤੇ CHO ਨੂੰ ਦੂਹਰੇ ਬੰਧਨ ਦੁਆਰਾ ਜੁੜੇ ਕਾਰਬਨ ਪਰਮਾਣੂਆਂ ਨਾਲ ਮਿਲਾਉਣ ਨਾਲ ਹੁੰਦੀ ਹੈ । ਸਿੱਧੀ ਚੇਨ ਅਸਮਮਿਤ ਓਲੀਫ਼ਿਨ ਦੇ ਮਿਲਾਉਣ ਨਾਲ ਦੋਹਾਂ ਯੋਗਿਕਾਂ ਵਿਚੋਂ ਇਕ ਜਾਂ ਦੂਸਰਾ ਜਾਂ ਦੋਹਾਂ ਦਾ ਮਿਸ਼ਰਨ ਪ੍ਰਾਪਤ ਹੋ ਸਕਦਾ ਹੈ, ਪ੍ਰੰਤੂ ਇਹ ਇਸ ਗੱਲ ਤੇ ਨਿਰਭਰ ਹੈ ਕਿ ਫ਼ਾਰਮਾਈਲ ਗਰੁੱਪ ਕਿੱਥੇ ਜੁੜਿਆ ਹੈ । ਜਦੋਂ ਦੂਹਰਾ ਬੰਧਨ ਅੰਤ ਵਿਚ ਹੋਵੇ ਤਾਂ ਉਪਜ ਆਮ ਕਰਕੇ ਐਲਡਿਹਾਈਡਾਂ ਦਾ ਮਿਸ਼ਰਨ ਹੁੰਦੀ ਹੈ, ਜਿਸ ਵਿਚ ਸਿੱਧੇ ਅਤੇ ਸ਼ਾਖ਼ਿਤ ਚੇਨ ਆਈਸੋਮਰ ਲਗ ਭਗ ਇਕੋ ਅਨੁਪਾਤ ਵਿਚ ਹੁੰਦੇ ਹਨ । ਜਦੋਂ ਦੂਹਰਾ ਬੰਧਨ ਓਲੀਫ਼ਿਨ ਦੇ ਅੰਤ ਵਿਚ ਹੋਣ ਦੀ ਬਜਾਏ ਕਿਧਰੇ ਹੋਰ ਹੋਵੇ ਤਾਂ ਉਪਜਾਂ ਹਮੇਸ਼ਾ ਉੱਪਰ ਨਾਲੋਂ ਭਿੰਨ ਹੋਣਗੀਆਂ । ਸਧਾਰਨ ਤੌਰ ਤੇ ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਇਕ ਸਿੱਧੀ-ਚੇਨ ਓਲੀਫ਼ਿਨ ਤੋਂ ਲਗਭਗ 60-40% ਨਾਰਮਲ ਅਲਕੋਹਲ ਅਤੇ 40-60 % ਐੱਲਫ਼ਾ ਸ਼ਾਖ਼ਿਤ ਚੇਨ ਅਲਕੋਹਲ ਪ੍ਰਾਪਤ ਕੀਤੀ ਜਾਂਦੀ ਹੈ ਭਾਵੇਂ ਦੂਹਰਾ ਬੰਧਨ ਕਿਧਰੇ ਵੀ ਹੋਵੇ ।

ਗਤੀ-ਵਿਗਿਆਨਿਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਹਾਈਡ੍ਰੋਫ਼ਾਰਮਿਲੇਸ਼ਨ ਦਾ ਦਰ (1) ਓਲੀਫ਼ਿਨ ਦੇ ਲਿਹਾਜ਼ ਨਾਲ ਪਹਿਲੀ-ਕੋਟੀ ਦੀ ਕਿਰਿਆ ਹੈ; (2) ਲਗਭਗ ਮੌਜੂਦ ਕੋਬਾਲਟ ਦੀ ਮਾਤਰਾ ਦੇ ਅਨੁਪਾਤੀ ਹੁੰਦੀ ਹੈ; (3) ਸਥਿਰ ਕਾਰਬਨ ਮਾੱਨੋ-ਆੱਕਸਾਈਡ ਦਬਾਉ ਤੇ ਹਾਈਡ੍ਰੋਜਨ ਦਬਾਉ ਵਧਾਉਣ ਨਾਲ ਵਧ ਜਾਂਦੀ ਹੈ ਅਤੇ (4) ਸਥਿਰ ਹਾਈਡ੍ਰੋਜਨ ਦਬਾਉ ਉੱਤੇ ਕਾਰਬਨ ਮਾੱਨੋ-ਆਕਸਾਈਡ ਦਬਾਉ ਵਧਾਉਣ ਨਾਲ ਘਟ ਜਾਂਦਾ ਹੈ । ਨੰਬਰ (4) ਇਸ ਸਿੱਧਾਂਤ

ਤਾ ਅਧਾਰ ਹੈ ਕਿ ਪਹਿਲੇ ਸਟੈੱਪ ਵਿਚ ਡਾਈਕੋਬਾਲਟ ਆੱਕਟਾ-ਕਾਰਬੋਨਾਈਲ ਅਤੇ ਓਲੀਫ਼ਿਨ ਦੀ ਕਿਰਿਆ ਨਾਲ ਓਲੀਫ਼ਿਨ-ਕਾਰਬੋਨਾਈਲ ਮਿਸ਼ਰਿਤ ਅਤੇ ਕਾਰਬਨ ਮਾੱਨੋ-ਆਕਸਾਈਡ ਬਣਦੇ ਹਨ ।



$$o(CO)_8 + RCH{=}CH_2 \rightarrow Co(CO)_7RCH{=}CH_2 + CO$$

ਹਾਈਡ੍ਰੋਜਨ ਜਾਂ ਕੋਬਾਲਟ ਹਾਈਡ੍ਰੋਕਾਰਬੋਨਾਈਲ ਨਾਲ ਕਿਰਿਆ ਕਰਵਾ ਕੇ ਕੰਪਲੈਕਸ ਦਾ ਅਪਘਟਨ ਕਰਨਾ ਯੋਗ ਢੰਗ ਹੈ ਜਿਸ ਦੁਆਰਾ ਐਲਡਿਹਾਈਡ ਅਤੇ ਡਾਈਕੋਬਾਲਟ ਆੱਕਟਾਕਾਰਬੋਨਾਈਲ ਦੀ ਪਹਿਲੀ ਉਪਜ ਬਣਦੀ ਹੈ ।

ਹਾਈਡ੍ਰੋਫਾਰਮਿਲੇਸ਼ਨ ਕਿਰਿਆ ਦੁਆਰਾ ਨਿਕਲੇ ਤਾਪ (ਲਗਭਗ 30 ਕਿਲੋ ਕੈਲੋਰੀ/ਮੋਲ) ਵਿਚ, ਓਲੀਫ਼ਿਨ ਦੀ ਬਣਤਰ ਨਾਲ ਕੋਈ ਖਾਸ ਫ਼ਰਕ ਨਹੀਂ ਆਉਂਦਾ । ਇਸ ਤਾਪ ਨਿਕਾਸ ਦੀ ਮਾਤਰਾ ਨੂੰ ਵਿਚਾਰਦੇ ਹੋਏ ਰੀਐੱਕਟਰ ਬਣਾਉਣ ਲਈ ਤਾਪ ਨੂੰ ਬਾਹਰ ਕੱਢਣ ਦਾ ਉਚਿਤ ਪ੍ਰਬੰਧ ਹੋਣਾ ਜ਼ਰੂਰੀ ਹੈ ।

**ਤਕਨੀਕੀ ਕਿਰਿਆ ਪ੍ਰਣਾਲੀ**—ਆੱਕਸੋ-ਕਿਰਿਆ ਤਰਲ ਫ਼ੇਜ਼ ਵਿਚ ਕੀਤੀ ਜਾਂਦੀ ਹੈ । ਗੈਸੀ ਓਲੀਫ਼ਿਨਾਂ ਦੇ ਨਾਲ ਇਕ ਅਜਿਹਾ ਸਸਪੈੱਨਸ਼ਨ ਮਾਧਿਅਮ ਵੀ ਵਰਤਿਆ ਜਾਂਦਾ ਹੈ ਜਿਸ ਲਈ ਇਕ ਅਜਿਹੀ ਅਕਿਰਿਆਸ਼ੀਲ ਹਾਈਡ੍ਰੋਕਾਰਬਨ ਦੀ ਵਰਤੋਂ ਕੀਤੀ ਜਾਂਦੀ ਹੈ ਜਿਸ ਦੇ ਉਬਾਲ ਦਰਜੇ ਵਿਚ ਐਲਡਿਹਾਈਡ ਉਪਜ ਨਾਲੋਂ ਕਾਫ਼ੀ ਫ਼ਰਕ ਹੋਵੇ । ਦੋ ਤਰਲ-ਫ਼ੇਜ਼ ਵਿਧੀਆਂ ਦੀ ਵਰਤੋਂ ਕੀਤੀ ਗਈ ਹੈ ਜਿਨ੍ਹਾਂ ਨੂੰ 'ਸਲੱਰੀ ਸਿਸਟਮ' ਅਤੇ 'ਫਿਕਸਡ-ਬੈੱਡ ਵਿਧੀ' ਕਿਹਾ ਜਾਂਦਾ ਹੈ ।




ਆੱਕਸੋ ਵਿਧੀ, ਫਿਕਸਡ ਉਤਪ੍ਰੇਰਕ ਬੈੱਡ ਨਾਲ

ਫਿਕਸਡ-ਬੈੱਡ ਵਿਧੀ ਦੀ ਰੂਪ-ਰੇਖਾ ਚਿਤਰ ਵਿਚ ਵਿਖਾਈ ਗਈ ਹੈ । ਇਸ ਵਿਧੀ ਵਿਚ ਫ਼ੈਟੀ ਐਸਿਡਾਂ ਜਾਂ ਨੈੱਫ਼ਥੀਨੇਟਾਂ ਦੇ ਘੁਲਨਸ਼ੀਲ ਕੋਬਾਲਟ ਲੂਣਾਂ ਨੂੰ ਓਲੀਫ਼ਿਨ ਨਾਲ ਪਹਿਲੇ ਰੀਐੱਕਟਰ ਦੇ ਸਿਖਰ ਤੇ ਭੇਜੇ ਜਾਂਦੇ ਹਨ ਅਤੇ ਸੰਸ਼ਲੇਸ਼ਣ ਗੈਸ ਦੀ ਵਿਪਰੀਤ ਧਾਰਾ ਵਿਚ ਵਹਿੰਦੇ ਹਨ । ਫਿਕਸਡ-ਬੈੱਡ ਉਤਪ੍ਰੇਰਕ ਦੀ ਇਕ ਕਿਸਮ ਪਿਊਮਿਸ ਕੈਰੀਅਰ ਉੱਪਰ 2% ਧਾਤਵੀ ਕੋਬਾਲਟ ਦੀ ਹੁੰਦੀ ਹੈ । ਕੋਬਾਲਟ ਦਾ ਕੁਝ-ਕੁ ਭਾਗ ਕਾਰਬੋਨਾਈਲ ਵਿਚ ਬਦਲ ਜਾਂਦਾ ਹੈ ਤੇ ਉਪਜ ਰੀਐੱਕਟਰ ਦੇ ਉੱਪਰਲੇ ਹਿੱਸੇ ਵਿਚ ਰਹਿ ਜਾਂਦੀ ਹੈ ਅਤੇ ਫੀਡ ਜਾਂ ਅੰਦਰ ਜਾਣ ਵਾਲੇ ਕੱਚੇ-ਮਾਲ ਵਿਚ ਇਸ ਦੀ ਜਗ੍ਹਾ ਕੋਬਾਲਟ ਲੂਣ ਲੈ ਲੈਂਦੇ ਹਨ । ਰੀਐੱਕਟਰ ਦੇ ਸਿਖਰ ਤੋਂ ਕਿਰਿਆ-ਰਹਿਤ ਸੰਸ਼ਲੇਸ਼ਣ ਗੈਸ ਨੂੰ ਠੰਢਾ ਕਰ ਲਿਆ ਜਾਂਦਾ ਹੈ ਅਤੇ ਕੋਬਾਲਟ ਕਾਰਬੋਨਾਈਲ ਨੂੰ ਦੂਰ ਕਰਨ ਲਈ ਓਲੀਫ਼ਿਨ ਦੀ ਵਿਪਰੀਤ ਧਾਰਾ ਵਿਚ ਇਕ ਪੈਕਡ ਟਾਵਰ ਵਿਚੋਂ ਲੰਘਾਇਆ ਜਾਂਦਾ ਹੈ ਅਤੇ ਫਿਰ ਦੁਬਾਰਾ ਰੀਐੱਕਟਰ ਵਲ ਘੱਲਿਆ ਜਾਂਦਾ ਹੈ ।

ਦੂਸਰਾ ਬਰਤਨ ਡੀਕੋਬਾਲਟਿੰਗ ਕਨਵਰਟਰ ਅਖਵਾਉਂਦਾ ਹੈ, ਕਿਉਂਕਿ ਇਸ ਵਿਚ ਪਹਿਲੇ ਰੀਐੱਕਟਰ ਵਿਚੋਂ ਆਏ ਕੋਬਾਲਟ ਕਾਰਬੋਨਾਈਲ ਦਾ ਹਾਈਡ੍ਰੋਜਨ ਦੁਆਰਾ 200-220 ਵਾਯੂਮੰਡਲ ਦਬਾਉ ਅਤੇ 120-150° ਸੈਂ. ਉੱਤੇ ਅਪਘਟਨ ਕੀਤਾ ਜਾਂਦਾ ਹੈ । ਤਰਲ, ਕਨਵਰਟਰ ਦੇ ਸਿਖਰ ਤੋਂ ਘੱਲਿਆ ਜਾਂਦਾ ਹੈ ਅਤੇ ਹਾਈਡ੍ਰੋਜਨ ਦੀ ਵਿਪਰੀਤ ਧਾਰਾ ਵਿਚ ਵਹਿੰਦਾ ਹੈ । ਧਾਤਵੀ ਕੋਬਾਲਟ ਦਾ ਅਪਘਟਨ ਪੈਕਿੰਗ ਉੱਤੇ ਹੋ ਜਾਂਦਾ ਹੈ । ਗੈਸ, ਡੀਕੋਬਾਲਟਿੰਗ ਯੂਨਿਟ ਦੇ ਸਿਖਰ ਤੋਂ ਕਾਰਬੋਨਾਈਲ ਸਕ੍ਰਬਰ ਉੱਤੇ ਆ ਜਾਂਦੀ ਹੈ ਅਤੇ ਹੇਠਲੇ ਪਾਸੇ ਵਾਲਾ ਤਰਲ ਹਾਈਡ੍ਰੋਜਨੀਕਰਨ ਰੀਐੱਕਟਰ ਵਿਚ ਭੇਜ ਦਿੱਤਾ ਜਾਂਦਾ ਹੈ ਤਾਂ ਕਿ ਅਲਕੋਹਲ ਵਿਚ ਬਦਲਿਆ ਜਾ ਸਕੇ । ਇੱਥੇ ਆਮ ਕਰਕੇ ਕਾਪਰ ਕ੍ਰੋਮਾਈਟ ਨੂੰ ਉਤਪ੍ਰੇਰਕ ਦੇ ਤੌਰ ਤੇ ਵਰਤਿਆ ਜਾਂਦਾ ਹੈ । ਇਹ ਵੇਖਣ ਲਈ ਕਿ ਐਲਡਿਹਾਈਡ ਪੂਰੀ ਤਰ੍ਹਾਂ ਅਨੁਸਾਰੀ ਅਲਕੋਹਲਾਂ ਵਿਚ ਬਦਲ ਗਏ ਹਨ ਤਾਂ ਤਰਲ ਨੂੰ ਇਕ ਅਜਿਹੇ ਫਿਕਸਡ-ਬੈੱਡ ਰੀਐੱਕਟਰ ਵਿਚੋਂ ਲੰਘਾਇਆ ਜਾਂਦਾ ਹੈ ਜਿਸ ਵਿਚ ਸੋਡੀਅਮ ਬੋਰੋ-ਹਾਈਡ੍ਰਾਈਡ ਹੁੰਦਾ ਹੈ । ਫਿਕਸਡ-ਬੈੱਡ ਰੀਐੱਕਟਰ ਵਿਚ ਹੈਪਟੀਨ ਤੋਂ ਆਈਸੋਆੱਕਟਾਈਲ ਅਲਕੋਹਲ ਦੀ ਉਪਜ 75% ਪ੍ਰਾਪਤ ਹੁੰਦੀ ਹੈ ।

ਹ. ਪੁ.—ਮੈਕ. ਐਨ. ਸ. ਟ. 6 : 543.

**ਹਾਈਡ੍ਰੋਮੀਟਰ (ਘਣਤਾ-ਮਾਪਕ) :** ਇਹ ਦ੍ਰਵਾਂ ਦੇ ਕੁਝ ਵਿਸ਼ੇਸ਼ ਗੁਣਾਂ ਜਿਵੇਂ ਘਣਤਾ ਅਤੇ ਵਿਸ਼ਿਸ਼ਟ ਘਣਤਾ ਆਦਿ ਦੀ ਮਿਣਤੀ ਕਰਨ ਵਾਲਾ ਯੰਤਰ ਹੈ । ਇਸ ਵਿਚ ਸੀਲ-ਬੰਦ, ਲੰਬੀ ਗਰਦਨ ਅਤੇ ਨਿਸ਼ਚਿਤ ਭਾਰ ਵਾਲਾ ਇਕ ਸ਼ੀਸ਼ੇ ਦਾ ਬਲਬ ਲੱਗਾ ਹੁੰਦਾ ਹੈ, ਜਿਸ ਨੂੰ ਮਿਣਤੀਯੋਗ ਦ੍ਰਵ ਦੇ ਵਿਚ ਡਬੋਇਆ ਜਾਂਦਾ ਹੈ । ਇਸ ਦੇ ਡੁੱਬਣ ਦੀ ਡੂੰਘਾਈ ਤੋਂ ਗਰਦਨ ਉੱਤੇ ਅੰਕਿਤ ਸਕੇਲ ਤੇ ਘਣਤਾ, ਵਿਸ਼ਿਸ਼ਟ ਘਣਤਾ ਅਤੇ ਹੋਰ ਵਿਸ਼ੇਸ਼ ਗੁਣਾਂ ਦਾ ਪਤਾ ਲਗਦਾ ਹੈ । ਆਮ ਕਰਕੇ ਤੈਰਨਸ਼ੀਲ ਸ਼ੀਸ਼ੇ ਦੇ ਬਲਬ ਨੂੰ ਸਿਲਿੰਡਰਾਕਾਰ ਸ਼ੀਸ਼ੇ ਦੀ ਟਿਊਬ ਜਿਸ ਦੇ ਉੱਪਰਲੇ ਸਿਰੇ ਉੱਤੇ ਰਬੜ ਦੀ ਗੇਂਦ ਲੱਗੀ ਹੁੰਦੀ ਹੈ (ਜਿਸ ਰਾਹੀਂ ਟਿਊਬ ਦੇ ਅੰਦਰ ਦ੍ਰਵ ਨੂੰ ਚੂਸਿਆ ਜਾਂਦਾ ਹੈ) ਵਿਚ ਡਬੋਇਆ ਜਾਂਦਾ ਹੈ । ਇਸ ਤਰ੍ਹਾਂ ਦਾ ਵਿਸ਼ੇਸ਼ ਯੰਤਰ ਸਟੋਰੇਜ ਬੈਟਰੀ ਹਾਈਡ੍ਰੋਮੀਟਰ ਹੈ ਜਿਸ ਰਾਹੀਂ ਬੈਟਰੀ ਦੇ ਦ੍ਰਵ ਦੀ ਵਿਸ਼ਿਸ਼ਟ ਘਣਤਾ ਮਾਪੀ ਜਾਂਦੀ ਹੈ ਅਤੇ ਬੈਟਰੀ ਦੀ ਹਾਲਤ ਦਾ ਅਨੁਮਾਨ ਲਗਾਇਆ ਜਾਂਦਾ ਹੈ । ਦੂਜੀ ਤਰ੍ਹਾਂ ਦਾ ਰੇਡੀਏਟਰ ਹਾਈਡ੍ਰੋਮੀਟਰ ਹੈ, ਜਿਸ ਵਿਚ ਰੇਡੀਏਟਰ ਦੇ ਘੋਲ ਦੇ ਜਮਾਉ ਦਰਜੇ ਅਨੁਸਾਰ ਤੈਰਨਸ਼ੀਲ ਬਲਬ ਉੱਤੇ ਸਕੇਲ ਅੰਕਿਤ ਕੀਤੀ ਹੁੰਦੀ ਹੈ । ਕਈ ਹੋਰਾਂ ਵਿਚ ਇਹ

ਕੇਲ ਅਲਕੋਹਲ ਦੇ ਘੋਲ ਦੇ 'ਪਰੂਫ' ਅਨੁਸਾਰ ਅੰਕਿਤ ਕੀਤੀ ਹੁੰਦੀ ਸਹੇ ਜਾਂ ਫਿਰ ਘੋਲ ਵਿਚ ਮੌਜੂਦ ਖੰਡ ਦੀ ਪ੍ਰਤਿਸ਼ਤ ਮਿਕਦਾਰ ਅਨੁਸਾਰ ਸਕੇਲ ਅੰਕਿਤ ਕੀਤੀ ਹੁੰਦੀ ਹੈ।

ਫ਼ਰਾਂਸੀਸੀ ਰਸਾਇਣ-ਵਿਗਿਆਨੀ ਐਨਟੋਨੀ ਬਾਅਮੇ ਦੇ ਨਾਂ ਤੇ ਬਣਾਇਆ 'ਬਾਅਮੇ ਹਾਈਡ੍ਰੋਮੀਟਰ' ਦੋ ਅੱਡੋ ਅੱਡ ਮਿਣਤੀਆਂ ਕਰਨ ਵਾਲੀਆਂ ਸਕੇਲਾਂ ਵਾਲਾ ਬਣਾਇਆ ਗਿਆ ਹੈ; ਇਕ ਪਾਣੀ ਨਾਲੋਂ ਭਾਰੀ ਚੀਜ਼ਾਂ ਦੀ ਘਣਤਾ ਮਿਣਨ ਲਈ ਤੇ ਦੂਜਾ ਪਾਣੀ ਨਾਲੋਂ ਹਲਕੀਆਂ ਚੀਜ਼ਾਂ ਦੀ ਘਣਤਾ ਮਿਣਨ ਲਈ।

ਹ. ਪੁ.—ਐਨ. ਬ੍ਰਿ. ਮਾ. 5 : 245.

**ਹਾਈਡਲਬਰਗ :** ਇਹ ਜਰਮਨੀ ਵਿਚ ਵੂਰਟੈਮਬੈਰਕ-ਬੇਡਨ ਦਾ ਇਕ ਨਗਰ ਹੈ ਜੋ ਨੈਕਾਰ ਦਰਿਆ ਦੇ ਦੱਖਣੀ ਕਿਨਾਰੇ ਤੇ ਫਰੈਂਕ-ਫਰਟ ਦੇ ਦੱਖਣ ਵੱਲ 80 ਕਿ. ਮੀ. ਅਤੇ ਮੈਨਹਾਈਮ ਦੇ ਪੂਰਬ ਵੱਲ 18 ਕਿ. ਮੀ. ਦੀ ਦੂਰੀ ਤੇ ਸਥਿਤ ਹੈ।

ਹਾਈਡਲਬਰਗ ਦਾ ਜ਼ਿਕਰ ਇਤਿਹਾਸ ਵਿਚ ਸਭ ਤੋਂ ਪਹਿਲਾਂ 1196 ਈ. ਵਿਚ ਮਿਲਦਾ ਹੈ। ਮਧਕਾਲ ਸਮੇਂ ਨੈਕਾਰ ਵਾਦੀ ਵਿਚ ਦਾਖ਼ਲੇ ਦੀ ਸੁਰੱਖਿਆ ਲਈ ਇਹ ਬਹੁਤ ਮਹੱਤਵਪੂਰਨ ਥਾਂ ਸੀ। ਇਹ ਨਗਰ 13ਵੀਂ ਸਦੀ ਤੋਂ ਲੈ ਕੇ 1720 ਈ. ਤਕ ਪਾਲੈਟੀਨੇਟ ਦੀ ਰਾਜਧਾਨੀ ਰਿਹਾ ਹੈ। ਈਸਾਈ ਧਰਮ ਦੇ ਅੰਦੋਲਨ ਸਮੇਂ ਇਹ ਰੂਹਾਨੀਅਤ ਦੇ ਪ੍ਰਚਾਰ ਦਾ ਕੇਂਦਰ ਰਿਹਾ ਹੈ। ਜਰਮਨੀ ਵਿਚ 30-ਸਾਲਾ ਯੁੱਧ ਸਮੇਂ ਇਸ ਦੀ ਬੰਬਾਂ ਨਾਲ ਤਬਾਹੀ ਹੋਈ। ਦੂਜੇ ਮਹਾਨ ਯੁਧ ਮਗਰੋਂ ਇਹ ਕਾਫ਼ੀ ਤਰੱਕੀ ਕਰ ਰਿਹਾ ਹੈ ਅਤੇ ਇਹ ਇਤਿਹਾਸਕ ਅਤੇ ਸਾਹਿਤਕ ਸੰਸਥਾਵਾਂ ਕਾਰਨ ਮਸ਼ਹੂਰ ਹੋ ਗਿਆ ਹੈ।

ਹਾਈਡਲਬਰਗ ਆਪਣਿਆਂ ਕਿਲ੍ਹਿਆਂ, ਪੁਰਾਣੀਆਂ ਇਮਾਰਤਾਂ ਅਤੇ ਇਥੋਂ ਦੀ ਯੂਨੀਵਰਸਿਟੀ ਲਈ ਜ਼ਿਆਦਾ ਪ੍ਰਸਿੱਧ ਹੈ। ਇਥੇ ਸੇਂਟ ਪੀਟਰ ਤੇ ਹੋਲੀ ਘੋਸਟ ਦੇ ਗਿਰਜਾ ਘਰ ਇਸ ਦੀਆਂ ਪ੍ਰਾਚੀਨ ਪ੍ਰਸਿੱਧ ਇਮਾਰਤਾਂ ਵਿਚੋਂ ਹਨ। ਇਸ ਤੋਂ ਇਲਾਵਾ ਇਸ ਦੇ ਬਾਜ਼ਾਰ ਅਤੇ ਕਈ ਹੋਰ ਇਮਾਰਤਾਂ ਵੀ ਮਸ਼ਹੂਰ ਹਨ। ਹਾਈਡਲਬਰਗ ਯੂਨੀ-ਵਰਸਿਟੀ ਦੀ ਨੀਂਹ ਅਲੈਕਟਰ ਰੂਪਰਟ ਪਹਿਲੇ ਨੇ 23 ਅਕਤੂਬਰ, 1385 ਈ. ਨੂੰ ਰੱਖੀ। ਇਹ ਜਰਮਨੀ ਦੀ ਪਹਿਲੀ ਯੂਨੀਵਰਸਿਟੀ ਹੈ। ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਦੱਸ ਲੱਖ ਤੋਂ ਵੱਧ ਪੁਸਤਕਾਂ ਤੇ ਹਥ-ਲਿਖਤਾਂ ਆਦਿ ਹਨ।

ਹਾਈਡਲਬਰਗ ਅੱਜ ਕਲ੍ਹ ਸਿਗਾਰ, ਚਮੜੇ ਦਾ ਸਾਮਾਨ, ਫਾਊਂਟੇਨ ਪੈੱਨ, ਸਰਜਰੀ ਦੇ ਔਜ਼ਾਰ ਅਤੇ ਸੀਮਿੰਟ ਤਿਆਰ ਕਰਨ ਦਾ ਇਕ ਉਦਯੋਗਿਕ ਕੇਂਦਰ ਹੈ।

ਆਬਾਦੀ—133, 600 (1983)

49°25′ ਉ. ਵਿਥ.; 8°43′ ਪੂ. ਲੰਬ.

ਹ. ਪੁ.—ਐਨ. ਬ੍ਰਿ. 11 : 305; ਕੋਲ. ਐਨ. 9 : 323 ; ਨਿ. ਯੂ. ਐਨ. 8 : 4154.

**ਹਾਈਡੇਗਰ, ਮਾਰਟਿਨ :** ਇਹ ਇਕ ਜਰਮਨ ਫ਼ਿਲਾਸਫ਼ਰ ਹੋਇਆ ਹੈ, ਜਿਸ ਦਾ ਜਨਮ ਜਰਮਨੀ ਦੇ ਮੈਸਕਿਰਕ ਸ਼ਹਿਰ ਵਿਖੇ 26 ਸਤੰਬਰ 1889 ਈ. ਨੂੰ ਹੋਇਆ। ਇਸ ਨੇ ਫ਼ਰਾਈਬਰਗ ਵਿਖੇ ਫ਼ਿਲਾਸਫ਼ੀ ਦਾ ਅਧਿਐਨ ਕੀਤਾ ਅਤੇ ਉਥੇ ਐਡਮੰਡ ਹੁਸਰਲ ਦੇ ਦ੍ਰਿਸ਼-ਘਟਨਾਵਾਦ ਤੋਂ ਪ੍ਰਭਾਵਿਤ ਹੋਇਆ। ਸੰਨ 1923 ਈ. ਵਿਚ ਮਾਰ-ਬੁਰਕ ਵਿਖੇ ਇਸ ਦੀ ਨਿਯੁਕਤੀ ਫ਼ਿਲਾਸਫ਼ੀ ਦੇ ਪ੍ਰੋਫ਼ੈਸਰ ਦੇ ਤੌਰ ਤੇ ਹੋਈ। ਸੰਨ 1927 ਵਿਚ ਇਸ ਨੇ ਸੇਇਨ ਅਤੇ ਜ਼ੇਇਟ ਨਾਂ ਦੀਆਂ ਦੋ ਪੁਸਤਕਾਂ (ਪਹਿਲਾ ਭਾਗ) ਪ੍ਰਕਾਸ਼ਿਤ ਕੀਤੀਆਂ। ਇਨ੍ਹਾਂ ਕਾਰਨ ਹੀ ਇਸ ਨੂੰ ਵਧੇਰੇ ਪ੍ਰਸਿੱਧਤਾ ਪ੍ਰਾਪਤ ਹੋਈ। ਸੰਨ 1928 ਵਿਚ ਇਹ ਫ਼ਰਾਈਬੁਰਕ ਯੂਨੀਵਰਸਿਟੀ ਵਿਚ ਹੁਸਰਲ ਦੀ ਥਾਂ ਤੇ ਪ੍ਰੋਫ਼ੈਸਰ ਨਿਯੁ-ਕਤ ਹੋਇਆ ਅਤੇ 1933 ਈ. ਵਿਚ ਇਹ ਯੂਨੀਵਰਸਿਟੀ ਦਾ ਰੈਕਟਰ ਨਿਯੁਕਤ ਹੋਇਆ।

ਦੂਸਰੇ ਸੰਸਾਰ ਯੁੱਧ ਸਮੇਂ ਨਾਜ਼ੀ ਸਰਕਾਰ ਨਾਲ ਉਪਰੇ ਸਬੰਧ ਰੱਖਣ ਕਰਕੇ ਇਸ ਨੂੰ ਉਪਰੋਕਤ ਸਰਕਾਰੀ ਨੌਕਰੀ ਤੋਂ ਹਟਾ ਦਿੱਤਾ ਗਿਆ ਪਰ ਫਿਰ ਵੀ ਰਿਟਾਇਰ ਹੋਣ ਤਕ (1959) ਇਸ ਨੂੰ ਲੈਕਚਰ ਦੇਣ ਦੀ ਆਗਿਆ ਰਹੀ।

ਉਪਰ ਲਿਖੀਆਂ ਦੋਹਾਂ ਪੁਸਤਕਾਂ ਵਿਚ ਇਸ ਨੇ 'ਹੋਂਦ ਦੇ ਅਰਥ' ਲੱਭਣ ਦਾ ਜਤਨ ਕੀਤਾ ਹੈ। ਇਸ ਦੇ ਵਿਚਾਰ ਅਨੁਸਾਰ ਅਜਿਹੀ ਭਾਲ ਲਈ ਪਹਿਲਾ ਕੰਮ ਮਨੁੱਖੀ ਹੋਂਦ ਦੀ ਖੋਜ ਹੈ। ਇਸ ਲਈ ਤੱਤ ਅਤੇ ਕਾਰਨ ਵਰਗੀਆਂ ਸਿਧਾਂਤਕ ਧਾਰਨਾਵਾਂ ਦੀ ਲੋੜ ਨਹੀਂ ਸਗੋਂ ਜਿੰਨ੍ਹਾਂ ਸੰਦਾਂ ਨਾਲ ਮਨੁੱਖ ਵਿਹਾਰਕ ਰੂਪ ਵਿਚ ਸਬੰਧਤ ਹਨ, ਉਨ੍ਹਾਂ ਦੀ ਖੋਜ ਹੀ ਲਾਜ਼ਮੀ ਹੈ। ਇਸ ਨੇ ਪਰਾਭੌਤਿਕ ਕਥਨਾਂ ਦੀ ਸ਼ਾਬਦਕ ਵਿਆਖਿਆ ਜਰਮਨ ਸ਼ਬਦਾਂ ਦੇ ਧਾਤੂਆਂ ਦੇ ਆਧਾਰ ਤੇ ਕੀਤੀ ਹੈ ਅਤੇ ਅਜਿਹੀ ਵਿਆਖਿਆ ਨੂੰ ਸਪਸ਼ਟ ਕਰਨ ਲਈ ਯੂਨਾਨੀ ਦਾਰਸ਼ਨਕ ਸ਼ਬਦਾਂ ਦੀ ਵਿਉਤਪਤੀ ਬਾਰੇ ਪੜਚੋਲ ਤੋਂ ਸਹਾਇਤਾ ਲਈ।

ਹ. ਪੁ.—ਐਨ. ਬ੍ਰਿ. 11 : 305.

—ਹਰੀਚੰਦ ਪਰਾਸ਼ਰ

**ਹਾਈਨਜ਼ੇ, ਜੋਹਾਨ ਜੇਕੋਬ ਵਿਲਹੈਲਮ :** ਹਾਈਨਜ਼ੇ ਇਕ ਜਰਮਨ ਨਾਵਲਕਾਰ ਅਤੇ ਕਲਾ-ਆਲੋਚਕ ਸੀ ਜਿਸਨੇ ਰੋਮਾਂਸਵਾਦੀ ਵਿਚਾਰਧਾਰਾ ਤੇ ਕਾਫ਼ੀ ਪ੍ਰਭਾਵ ਪਾਇਆ। ਇਸ ਦਾ ਜਨਮ 16 ਫ਼ਰਵਰੀ, 1746 ਨੂੰ ਇਲਮੈਨੋਊ (ਵਰਤਮਾਨ ਪੂਰਬੀ ਜਰਮਨੀ) ਵਿਚ ਹੋਇਆ। ਇਸਨੇ ਕਾਨੂੰਨ ਦੇ ਅਧਿਐਨ ਉਪਰੰਤ 1774 ਵਿਚ ਡੁਸਐਲਡਾਰਫ ਵਿਖੇ 'Iris' ਨਾਂ ਦੀ ਪਤ੍ਰਿਕਾ ਦੇ ਸਹਾਇਕ ਸੰਪਾਦਕ ਵਜੋਂ ਕੰਮ ਕੀਤਾ। ਸੰਨ 1780 ਤੋਂ 1783 ਤਕ ਇਟਲੀ ਦਾ ਦੌਰਾ ਕਰਨ ਉਪਰੰਤ ਇਹ ਆਸ਼ਾਫੈਨਬੁਰਕ ਵਿਖੇ ਮਾਈਨਟਸ (Mainz) ਦੇ ਆਰਕਬਿਸ਼ਪ ਦਾ ਲਾਈਬ੍ਰੇਰੀਅਨ ਨਿਯੁਕਤ ਹੋ ਗਿਆ।

ਇਸਦਾ ਨਾਵਲ 'ਆਰਡਿੰਘੱਲ ਐਂਡ ਦੀ ਬਲੈਸਡ ਆਈਲੈਂਡਜ਼' (1787) ਕਲਾਕਾਰਾਂ ਸਬੰਧੀ ਮੋਢੀ ਰਚਨਾ ਹੈ। ਆਪਣੀ ਆਲੋਚਨਾ-ਤਮਕ ਕਿਰਤ 'ਆਨ ਸਮ ਪੇਂਟਿੰਗਜ਼ ਇਨ ਦੀ ਡੁਸਐਲਡਾਰਫ ਗੈਲਰੀ' (1776-77) ਵਿਚ ਇਸਨੇ ਇਤਿਹਾਸਕ ਅਤੇ ਕੌਮੀ ਹਾਲਾਤ ਦੀ ਕਲਾਮਈ ਪੇਸ਼ਕਾਰੀ ਤੇ ਜ਼ੋਰ ਦਿੱਤਾ ਹੈ।

ਇਸ ਦੀ ਮੌਤ 22 ਜੂਨ, 1803 ਨੂੰ ਆਸ਼ਾਫੈਨਬੁਰਕ (ਵਰਤ-ਮਾਨ ਪੱਛਮੀ ਜਰਮਨੀ) ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 995.

**ਹਾਈਨੇ, ਹਾਈਨਰਿਖ :** ਜਰਮਨੀ ਦੇ ਮਹਾਨ ਗੀਤਕਾਰ, ਅਸਾਧਾਰਨ ਵਿਅੰਗਕਾਰ ਤੇ ਜ਼ਬਰਦਸਤ ਪਰਚਾਰਕ ਹਾਈਨਰਿਖ ਦਾ ਜਨਮ ਡਸਐਲਡਾਰਫ ਵਿਖੇ ਇਕ ਯਹੂਦੀ ਘਰਾਣੇ ਵਿਚ 13 ਦਸੰਬਰ 1797 ਨੂੰ ਹੋਇਆ। ਇਸ ਪ੍ਰਦੇਸ਼ ਦੇ ਫ਼ਰਾਂਸ ਅਧੀਨ (1806 ਤੋਂ 1813 ਤੱਕ) ਰਹਿਣ ਕਾਰਨ ਹਾਈਨ-ਰਿਖ ਦੀ ਮੁੱਢਲੀ ਪੜ੍ਹਾਈ ਅਜਿਹੇ ਵਾਤਾਵਰਨ ਵਿਚ ਹੋਈ ਕਿ ਇਹ ਸੁਤੰਤਰਤਾ ਦੇ ਜਜ਼ਬੇ ਅਤੇ ਮਹਾਨ ਸੈਨਾਪਤੀ ਨੈਪੋਲੀਅਨ ਦਾ ਉਪਾਸ਼ਕ ਬਣ ਗਿਆ। ਆਪਣੇ ਪਿਤਾ ਦਾ ਕਾਰੋਬਾਰ ਮੱਧਮ ਪੈ ਜਾਣ ਕਾਰਨ

ਇਸ ਨੂੰ ਹੈਮਬਰਗ ਵਿਖੇ ਇਸਦੇ ਅਮੀਰ ਚਾਚੇ ਕੋਲ ਭੇਜ ਦਿੱਤਾ ਗਿਆ, ਜਿਥੇ ਇਸਨੇ ਉਸਦੀ ਮਦਦ ਨਾਲ ਇਕ ਫ਼ਰਮ ਖੋਲ੍ਹੀ ਜੋ ਇਕ ਸਾਲ ਵਿਚ ਹੀ ਦੀਵਾਲੀਆ ਹੋ ਗਈ। ਵਪਾਰ ਵਿਚ ਅਸਫ਼ਲ ਹੋਣ ਤੋਂ ਬਾਅਦ ਇਸਨੂੰ ਕਾਨੂੰਨ ਪੜ੍ਹਨ ਲਈ ਬੌਨ ਭੇਜ ਦਿੱਤਾ ਗਿਆ ਪਰ ਇਹ 1820 ਵਿਚ ਗਾਟਿੰਗੈਂਨ ਜਾ ਕੇ ਸਾਹਿਤ ਪੜ੍ਹਨ ਲੱਗ ਪਿਆ ਤੇ ਉਸ ਤੋਂ ਬਾਅਦ ਬਰਲਿਨ ਵਿਚ ਜਾ ਕੇ ਮਹਾਨ ਦਾਰਸ਼ਨਿਕ ਹੀਗਲ ਦਾ ਸ਼ਿਸ਼ ਬਣ ਗਿਆ। ਉਥੇ ਇਹ ਯਹੂਦੀ ਸਾਹਿਤ ਤੇ ਸਭਿਆਚਾਰ ਵਿਚ ਵਿਸ਼ੇਸ਼ ਰੁਚੀ ਲੈਣ ਲੱਗ ਪਿਆ।

1821 ਵਿਚ ਇਸਨੇ ਆਪਣਾ ਪਹਿਲਾ ਕਾਵਿ-ਸੰਗ੍ਰਹਿ **'Gedichte'** ਤੇ 1823 ਵਿਚ **'Tragodien nebst einem lyrischen Intermezzo'** ਦਾ ਪ੍ਰਕਾਸ਼ਨ ਕਰਵਾਇਆ। ਜਲਦੀ ਹੀ ਇਸਦੇ ਗੀਤਾਂ ਨੂੰ ਪ੍ਰਸਿੱਧ ਸੰਗੀਤਕਾਰਾਂ ਨੇ ਧੁਨਾਂ ਦੇ ਕੇ ਲੋਕ ਪ੍ਰਿਯ ਤੇ ਪ੍ਰਸਿੱਧ ਕਰ ਦਿੱਤਾ।

1823 ਵਿਚ ਯਹੂਦੀਆਂ ਉਤੇ ਜਦੋਂ ਫਿਰ ਸਖ਼ਤੀ ਹੋਣ ਲੱਗੀ ਤਾਂ ਇਸਨੇ ਪੈਰਿਸ ਜਾ ਕੇ ਪੱਤਰਕਾਰ ਬਣਨ ਦੀ ਸਲਾਹ ਬਣਾਈ ਪਰ ਕੁਝ ਕਾਰਨਾਂ ਕਰਕੇ ਇਹ ਗੱਲ ਸਿਰੇ ਨਾ ਚੜ੍ਹੀ ਤੇ ਇਹ ਗਾਟਿੰਗੈਂਨ ਪਰਤ ਆਇਆ। 20 ਜੁਲਾਈ 1825 ਨੂੰ ਇਸਨੂੰ ਡਾਕਟਰ ਆਫ਼ ਲਾਜ਼ ਦੀ ਡਿਗਰੀ ਮਿਲ ਗਈ। ਅਗਲੇ ਦੋ ਸਾਲਾਂ ਵਿਚ ਇਸਨੇ 'Reisebilder I' (1826) ਤੇ 'Reisebilder II' (1827) ਅਤੇ 'Buch der Lieder' ਨਾਮਕ ਬੜੀਆਂ ਦਿਲ-ਵਿਨ੍ਹਵੀਆਂ ਰਚਨਾਵਾਂ ਰਚੀਆਂ। 'Buch der Lider' ਦੇ ਇਸਦੇ ਜੀਵਨ ਕਾਲ ਵਿਚ ਹੀ 13 ਵੱਡੇ ਐਡੀਸ਼ਨ ਪ੍ਰਕਾਸ਼ਿਤ ਹੋਏ ਤੇ ਇਸ ਰਚਨਾ ਨੇ ਇਸਨੂੰ ਸਮਕਾਲੀ ਕਵੀਆਂ ਦੀ ਪਹਿਲੀ ਕਤਾਰ ਵਿਚ ਲਿਆ ਖੜ੍ਹਾ ਕੀਤਾ।

1827 ਵਿਚ ਇਹ ਮਿਊਨਿਖ ਦੇ ਇਕ ਪੱਤਰ ਦਾ ਸਹਾਇਕ ਸੰਪਾਦਕ ਬਣ ਕੇ ਚਲਾ ਗਿਆ ਪਰ ਉੱਥੇ ਵੀ ਬਹੁਤ ਦੇਰ ਨਾ ਟਿਕਿਆ। ਇਸ ਦਾ ਇਕ ਕਾਰਨ ਇਸਦੀ ਪ੍ਰੇਮਿਕਾ ਦਾ ਕਿਸੇ ਹੋਰ ਨਾਲ ਵਿਆਹ ਹੋ ਜਾਣਾ ਸੀ। ਇਸਨੂੰ ਮਿਊਨਿਖ ਯੂਨੀਵਰਸਿਟੀ ਵਿਖੇ ਜਰਮਨ ਸਾਹਿਤ ਦੇ ਪ੍ਰੋਫ਼ੈਸਰ ਬਣਾਏ ਜਾਣ ਦੀ ਗੱਲ ਚੱਲੀ ਪਰ ਨੇਪਰੇ ਨਾ ਚੜ੍ਹੀ ਤੇ ਹਾਈਨੇ ਨੇ ਆਪਣੇ ਵਿਰੋਧੀ ਕਵੀ ਪਲੇਟਨ ਨੂੰ ਇਸਦਾ ਦੋਸ਼ੀ ਠਹਿਰਾਉਂਦਿਆਂ 1829 ਵਿਚ ਆਪਣੀ ਰਚਨਾ 'Reisebilder III' ਵਿਚ ਉਸਦੀ ਬੜੀ ਨਿਖੇਧੀ ਕੀਤੀ। ਪਰ ਇਸ ਨਾਲ ਇਸਦੀ ਆਪਣੀ ਪ੍ਰਸਿੱਧੀ ਨੂੰ ਬੜਾ ਧੱਕਾ ਲੱਗਾ ਤੇ ਇਸਦੀ ਅਗਲੀ ਰਚਨਾ 'Reisebilder-IV' (1831) ਉਪਰ ਪ੍ਰਸ਼ਾ ਵਿਚ ਵਿਕਰੀ ਲਈ ਰੋਕ ਲਾ ਦਿੱਤੀ ਗਈ। ਜਰਮਨੀ ਤੋਂ ਦੁਖੀ ਹੋ ਕੇ ਇਹ ਪੈਰਿਸ ਚਲਾ ਗਿਆ ਜਿੱਥੇ ਇਸ ਨੂੰ 1835 ਵਿਚ ਫ਼ਰਾਂਸ ਸਰਕਾਰ ਵੱਲੋਂ ਫ਼ਰਾਂਸ ਦੀ ਨਾਗਰਿਕਤਾ ਦੀ ਪੇਸ਼ਕਸ਼ ਕੀਤੀ ਗਈ ਜੋ ਇਸ ਨੇ ਠੁਕਰਾ ਦਿੱਤੀ ਪਰ ਫਿਰ ਵੀ ਇਸਨੂੰ ਸਰਕਾਰ ਵੱਲੋਂ ਗੁਪਤ ਫ਼ੰਡਾਂ ਵਿਚੋਂ 4800 ਫ਼੍ਰੈਂਕ ਦੀ ਪੈਨਸ਼ਨ ਲਾ ਦਿੱਤੀ ਗਈ। ਇਸ ਨਾਲ ਵੀ ਇਸਦੇ ਕਰਾਂਤੀਕਾਰੀ ਵਿਚਾਰਾਂ ਵਿਚ ਕੋਈ ਫ਼ਰਕ ਨਹੀਂ ਪਿਆ। ਇਸਨੇ ਜਰਮਨ ਸਾਹਿਤ, ਧਰਮ ਤੇ ਦਰਸ਼ਨ ਬਾਰੇ ਜਿਹੜੀਆਂ ਪੁਸਤਕਾਂ ਲਿਖੀਆਂ ਉਹ ਆਪਣੀਆਂ ਆਦਰਸ਼ਵਾਦੀ ਸਮਾਜਵਾਦੀ ਭਾਵਨਾਵਾਂ ਕਾਰਨ ਕਾਫ਼ੀ ਹਰਮਨ ਪਿਆਰੀਆਂ ਹੋਈਆਂ ਜਿਸ ਤੋਂ ਡਰਦਿਆਂ ਜਰਮਨੀ ਤੇ ਪ੍ਰਸ਼ਾ ਨੇ ਇਸਦੀਆਂ ਸਾਰੀਆਂ ਰਚਨਾਵਾਂ ਤੇ ਰੋਕ ਲਾ ਦਿੱਤੀ।

1836 ਵਿਚ ਇਸਨੂੰ ਇਕ ਜੁੱਤੀਆਂ ਦੀ ਦੁਕਾਨ ਤੇ ਮੁਲਾਜ਼ਮ ਨੌਜਵਾਨ ਕੁੜੀ ਨਾਲ ਮੁਹੱਬਤ ਹੋ ਗਈ ਜਿਸ ਨਾਲ 1841 ਵਿਚ ਇਸਨੇ ਵਿਆਹ ਕਰ ਲਿਆ। ਇਸਦੇ ਚਾਚੇ ਨੇ ਇਸਦੀ ਸਿਹਤ ਅਤੇ ਗੁਜ਼ਾਰੇ ਦਾ ਫ਼ਿਕਰ ਕਰਦਿਆਂ ਇਸਨੂੰ 1838 ਵਿਚ 4800 ਫ਼੍ਰੈਂਕ ਦਾ ਸਲਾਨਾ ਵਜ਼ੀਫ਼ਾ ਲਾ ਦਿੱਤਾ ਜਿਸ ਨਾਲ ਇਹ ਕੁਝ ਸੌਖਾ ਹੋ ਗਿਆ।

1843 ਵਿਚ ਇਸਨੇ ਇਕ ਅਰਧ-ਰੌਮਾਂਟਿਕ ਤੇ ਅਰਧ-ਵਿਅੰਗਮਈ ਤੇ ਚਮਤਕਾਰ ਪੂਰਨ ਬੀਰ ਰਸ ਦੀ ਪ੍ਰਸਿੱਧ ਕਵਿਤਾ 'Atta Troll' ਲਿਖੀ। 1844 ਵਿਚ ਇਹ ਕਾਫ਼ੀ ਵੱਡਾ ਖਤਰਾ ਮੁੱਲ ਲੈ ਕੇ 12 ਵਰ੍ਹੇ ਪਿਛੋਂ ਹੈਮਬਰਗ ਵਿਖੇ ਆਪਣੀ ਮਾਂ ਅਤੇ ਭੈਣ ਨੂੰ ਮਿਲ ਕੇ ਗਿਆ। ਇਸ ਮਿਲਣੀ ਅਤੇ ਮਾਤਭੂਮੀ ਦੀ ਛੁਹ ਦੇ ਸਿੱਟੇ ਵਜੋਂ ਇਸਨੇ **'Deutschland. Ein Wintermarchen'** (1844) ਨਾਂ ਦੀ ਰਚਨਾ ਕੀਤੀ। ਇਸ ਤੀਬਰ-ਪ੍ਰਭਾਵੀ ਤੇ ਵਿਅੰਗਮਈ ਰਚਨਾ ਨੂੰ ਭਾਵੇਂ ਉਦਾਰ-ਵਾਦੀਆਂ ਵੱਲੋਂ ਬੜੀ ਸ਼ਲਾਘਾ ਮਿਲੀ ਪਰ ਜਰਮਨੀ ਵਿਚ ਇਸ ਤੇ ਰੋਕ ਲਾ ਦਿੱਤੀ ਗਈ। ਇਸਦੀ ਜ਼ਿੰਦਗੀ ਦੇ ਅਖ਼ੀਰਲੇ ਅੱਠ ਵਰ੍ਹੇ (1848 ਤੋਂ 1856 ਤਕ) ਬਹੁਤ ਕਸ਼ਟ ਨਾਲ ਬੀਤੇ। ਬੀਮਾਰੀਆਂ ਕਾਰਨ ਇਹ ਬਿਸਤਰ ਜੋਗਾ ਹੀ ਰਹਿ ਗਿਆ ਸੀ। ਇਸ ਦੀਆਂ ਅੱਖਾਂ ਦੀ ਜੋਤ ਵੀ ਮੱਧਮ ਪੈ ਗਈ ਸੀ ਪਰ ਇਸ ਹਾਲਤ ਵਿਚ ਵੀ ਇਸਨੇ ਮਹਾਨ ਕਵਿਤਾ ਦੀ ਰਚਨਾ ਕੀਤੀ ਜਿਸ ਵਿਚ 'Romanzero' (1851), 'Gedichte' (1853, 1854) ਆਦਿ ਪ੍ਰਬਲ ਰਚਨਾਵਾਂ ਸ਼ਾਮਲ ਹਨ। ਇਸ ਸਮੇਂ ਦੀ ਇਸ ਦੀ ਗੱਦ ਰਚਨਾ 'Der Doktor Faust, Ein Tanzpoem' (1851) ਆਦਿ ਵਿਚ ਇਸਦੀ ਬੌਧਕ ਤੇ ਕਲਪਨਾਮਈ ਸ਼ਕਤੀ ਦੀ ਗਵਾਹੀ ਭਰਦੇ ਹਨ। ਇਸ ਸਮੇਂ ਇਸਨੇ ਬੜੀ ਦ੍ਰਿੜ੍ਹਤਾ ਦਾ ਸਬੂਤ ਦਿੰਦੀਆਂ ਆਪਣੀ ਯਾਦਾਂ 'Memorien' ਲਿਖੀਆਂ। ਹਾਈਨੇ ਦੀ ਰਚਨਾ ਦੇ ਮੁੱਖ ਗੁਣਾਂ ਵਿਚ ਇਸਦੀ ਸੰਵੇਦਨਾਮਈ ਵੈਣਿਕਤਾ, ਕਰਾਰੀਆਂ ਬੌਧਿਕ ਤੇ ਵਿਅੰਗਮਈ ਚੋਟਾਂ ਅਤੇ ਚੋਟੀ ਦਾ ਹਾਸ ਸ਼ਾਮਲ ਹਨ। ਇਸਦੀ ਵਿਰੋਧਮਈ ਸ਼ਖ਼ਸ਼ੀਅਤ ਦੀ ਕਦਰ ਅੱਜ ਦੇ ਸਮੇਂ ਵਿਚ ਕਿਤੇ ਜ਼ਿਆਦਾ ਵੱਧ ਗਈ ਹੈ।

ਇਸਦੀ ਮੌਤ 17 ਫ਼ਰਵਰੀ 1856 ਨੂੰ ਪੈਰਿਸ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮੈ. 8 : 743; ਐਨ. ਬ੍ਰਿ. 11 : 307.

**ਹਾਈਪਰਟੈਨਸ਼ਨ (ਹਾਈ ਬਲੱਡ ਪ੍ਰੈਸ਼ਰ) :** ਕਿਸੇ ਪ੍ਰਾਣੀ ਦੀਆਂ ਧਮਣੀਆਂ ਜਾਂ ਸ਼ਿਰਾਵਾਂ ਵਿਚ ਲਹੂ ਦਾ ਦਬਾਉ (ਬਲੱਡ ਪ੍ਰੈਸ਼ਰ) ਜਦੋਂ ਸਧਾਰਨ ਨਾਲੋਂ ਵਧ ਜਾਂਦਾ ਹੈ ਤਾਂ ਇਸ ਅਵਸਥਾ ਨੂੰ ਹਾਈਪਰਟੈਨਸ਼ਨ ਜਾਂ ਹਾਈ ਬਲੱਡ ਪ੍ਰੈਸ਼ਰ ਕਿਹਾ ਜਾਂਦਾ ਹੈ। ਸੰਸਾਰ ਦੇ ਲਗਭਗ 15% ਲੋਕਾਂ ਵਿਚ ਇਹ ਬਿਮਾਰੀ ਮਿਲਦੀ ਹੈ। ਲਹੂ ਦਾ ਦਬਾਉ ਉਮਰ ਦੇ ਨਾਲ ਬਦਲਦਾ ਰਹਿੰਦਾ ਹੈ। ਲਗਭਗ 20 ਸਾਲ ਦੀ ਉਮਰ ਵਾਲੇ ਵਿਅਕਤੀ ਦਾ ਲਹੂ ਦਾ ਦਬਾਉ 140/90 ਮਿ. ਮੀ. ਪਾਰੇ ਦਾ ਹੁੰਦਾ ਹੈ ਲਗਭਗ 75 ਸਾਲ ਦੀ ਉਮਰ ਵਿਚ ਲਹੂ ਦਾ ਦਬਾਉ ਵਧ ਕੇ 170/105 ਮਿ. ਮੀ. ਹੋ ਜਾਂਦਾ ਹੈ। ਬੇਚੈਨੀ ਜਾਂ ਤਣਾਉ ਅਤੇ ਐਡ੍ਰੀਨਲ ਗਲੈਂਡ ਵਿਚੋਂ ਜ਼ਿਆਦਾ ਐਲਡੋਸਟੀਰੋਨ ਰਿਸ ਕੇ ਲਹੂ ਵਿਚ ਮਿਲਣ ਨਾਲ ਵੀ ਲਹੂ ਦਾ ਦਬਾਉ ਵਧ ਜਾਂਦਾ ਹੈ। ਸੁੱਤੇ ਹੋਏ ਵਿਅਕਤੀ ਵਿਚ ਲਹੂ ਦਾ ਦਬਾਉ ਘਟ ਕੇ 90/50 ਤਕ ਹੋ ਜਾਂਦਾ ਹੈ।

**ਕਿਸਮਾਂ**—ਕਈ ਹਾਲਤਾਂ ਵਿਚ ਜਦੋਂ ਹਾਈਪਰਟੈਨਸ਼ਨ ਦਾ ਕੋਈ ਵੀ ਪ੍ਰਤੱਖ ਕਾਰਨ ਨਹੀਂ ਲੱਭਦਾ ਤਾਂ ਉਸਨੂੰ ਪ੍ਰਾਇਮਰੀ ਜਾਂ ਵਾਸਤਵਿਕ ਹਾਈਪਰਟੈਨਸ਼ਨ ਕਿਹਾ ਜਾਂਦਾ ਹੈ। ਤਕਰੀਬਨ 80-90% ਮਰੀਜ਼ ਇਸੇ ਕਿਸਮ ਵਿਚ ਆਉਂਦੇ ਹਨ ਅਤੇ ਤਕਰੀਬਨ 70% ਮਰੀਜ਼ਾਂ ਦੇ ਪਰਿਵਾਰ ਦੇ ਕਿਸੇ ਹੋਰ ਮੈਂਬਰ ਨੂੰ ਵੀ ਹਾਈਪਰਟੈਨਸ਼ਨ ਦੀ ਸ਼ਿਕਾਇਤ ਹੁੰਦੀ ਹੈ। ਅਮਰੀਕੀ ਹਬਸ਼ੀਆਂ, ਜਾਪਾਨੀਆਂ ਅਤੇ ਉਨ੍ਹਾਂ

ਲੋਕਾਂ, ਜਿਹੜੇ ਨਮਕ ਦਾ ਇਸਤੇਮਾਲ ਜ਼ਿਆਦਾ ਕਰਦੇ ਹੋਣ, ਵਿਚ ਇਹ ਰੋਗ ਆਮ ਹੈ ।

ਦੂਜੀ ਕਿਸਮ, ਸਿਸਟੋਲਿਕ ਹਾਈਪਰਟੈਨਸ਼ਨ ਵਡੇਰੀ ਉਮਰ ਦੇ ਲੋਕਾਂ ਵਿਚ ਲਹੂ-ਧਮਣੀਆਂ ਦੀ ਭਿੱਤੀ ਦਾ ਮੋਟਾ ਤੇ ਘੱਟ ਲਚਕੀਲਾ ਹੋਣ ਕਾਰਨ ਹੁੰਦੀ ਹੈ ।

ਤੀਸਰੀ ਕਿਸਮ ਸੈਕੰਡਰੀ ਹਾਈਪਰਟੈਨਸ਼ਨ ਹੈ । ਤਕਰੀਬਨ 10-12% ਮਰੀਜ਼ ਇਸ ਕਿਸਮ ਦੇ ਰੋਗੀ ਹੁੰਦੇ ਹਨ । ਮਹਾਧਮਣੀ (ਏਅਰੱਰਟਾ) ਦੀ ਕੋਆਰਕਟੇਸ਼ਨ ਗੁਰਦੇ ਦੀਆਂ ਬਿਮਾਰੀਆਂ ਜਿਵੇਂ ਤੀਬਰ (ਐਕਿਊਟ) ਅਤੇ ਦਾਇਮੀ (ਕ੍ਰਾਨਿਕ) ਗਲੋਮੈਰੂਲੋਨੈਫ੍ਰਾਈਟਸ, ਪਾੱਲੀ ਸਿਸਟਿਕ ਗੁਰਦਾ, ਗੁਰਦਾ-ਧਮਣੀ ਦਾ ਤੰਗ ਹੋ ਜਾਣਾ, ਐਸਟ੍ਰੋਜਨ ਥੈਰਪੀ, ਗਰਭ ਆਦਿ ਬਿਮਾਰੀਆਂ ਇਸ ਦਾ ਕਾਰਨ ਹੋ ਸਕਦੀਆਂ ਹਨ ।

**ਅਲਾਮਤਾਂ ਅਤੇ ਨਿਸ਼ਾਨੀਆਂ**—ਲਗਾਤਾਰ ਬਲੱਡ ਪ੍ਰੈਸ਼ਰ ਚੈੱਕ ਕਰਦੇ ਰਹਿਣ ਨਾਲ ਇਸ ਰੋਗ ਦਾ ਪਤਾ ਲਗ ਜਾਂਦਾ ਹੈ ਅਤੇ ਇਸ ਦੀਆਂ ਕੁਝ ਅਲਾਮਤਾਂ ਸਿਰਦਰਦ, ਚੱਕਰ ਆਉਣੇ, ਚਿੜ-ਚਿੜਾਪਨ, ਥਕਾਵਟ ਅਤੇ ਨੀਂਦ ਨਾ ਆਉਣੀ ਆਦਿ ਹਨ । ਹਾਈਪਰਟੈਨਸ਼ਨ ਵਾਲੇ ਮਰੀਜਾਂ ਵਿਚ ਇਹ ਨਿਸ਼ਾਨੀਆਂ ਆਮ ਮਿਲਦੀਆਂ ਹਨ । ਹਾਈਪਰਟੈਨਸ਼ਨ ਦੀਆਂ ਮੁੱਖ ਨਿਸ਼ਾਨੀਆਂ ਹੇਠ ਲਿਖੇ ਅਨੁਸਾਰ ਹਨ :—

ਕਾਫ਼ੀ ਅਰਸੇ ਤਕ ਹਾਈਪਰਟੈਨਸ਼ਨ ਰਹਿਣ ਨਾਲ ਪਹਿਲਾਂ ਖੱਬੇ ਵੈਂਟ੍ਰੀਕਲ ਦੀ ਤੇ ਫਿਰ ਖੱਬੇ ਏਟ੍ਰੀਅਮ ਦੀ ਭਿੱਤੀ ਜ਼ਿਆਦਾ ਮੋਟੀ (ਹਾਈਪਰਟ੍ਰਾੱਫ਼ੀ) ਹੋ ਜਾਂਦੀ ਹੈ । ਦਿਲ ਦੇ ਵਿਚ ਏਅੱਰਟਿਕ ਆਵਾਜ਼ ਜ਼ਿਆਦਾ ਉੱਚੀ ਹੋ ਜਾਂਦੀ ਹੈ । ਵਡੇਰੀ ਉਮਰ ਵਿਚ ਬਹੁਤ ਜ਼ਿਆਦਾ ਹਾਈਪਰਟੈਨਸ਼ਨ ਦੀ ਹਾਲਤ ਵਿਚ, ਏਅੱਰਟਿਕ ਰਿੰਗ ਦੇ ਫੈਲ ਜਾਣ ਕਾਰਨ ਏਅੱਰਟਿਕ ਡਾਇਆਸਟੋਲਿਕ ਆਵਾਜ਼ ਆਉਣ ਲਗਦੀ ਹੈ । ਖੱਬਾ ਵੈਂਟ੍ਰੀਕਲ ਕੰਮ ਕਰਨ ਤੋਂ ਅਸਮਰਥ ਹੋ ਜਾਂਦਾ ਹੈ । ਗੁਰਦੇ ਦੀ ਧਮਣੀ ਦੇ ਤੰਗ ਹੋ ਜਾਣ (ਸਟੀਨੋਸਿਸ) ਕਰਕੇ ਗੁਰਦੇ ਦੇ ਉੱਪਰ ਪੇਟ ਜਾਂ ਲੱਕ ਵਾਲੇ ਹਿੱਸੇ ਵਿਚ ਇਕ ਆਵਾਜ਼ ਸੁਣਦੀ ਹੈ ਜਿਸ ਨੂੰ ਸਿਸਟੋਲਿਕ ਬਰੂਈ ਕਹਿੰਦੇ ਹਨ । ਗੁਰਦੇ ਦੀ ਪਾੱਲੀਸਿਸਟਿਕ ਬਿਮਾਰੀ ਵਿਚ ਗੁਰਦੇ ਅਕਾਰ ਵਿਚ ਕਾਫ਼ੀ ਵੱਡੇ ਹੋ ਜਾਂਦੇ ਹਨ ਜਿਨ੍ਹਾਂ ਨੂੰ ਬਾਹਰੋਂ ਵੀ ਮਹਿਸੂਸ ਕੀਤਾ ਜਾ ਸਕਦਾ ਹੈ । ਪਿਸ਼ਾਬ ਵਿਚ ਪ੍ਰੋਟੀਨ ਅਤੇ ਰਵੇ ਜਿਹੇ ਆਉਣ ਲਗਦੇ ਹਨ ।

ਹਾਈਪਰਟੈਨਸ਼ਨ ਕਰਕੇ ਅੱਖਾਂ ਉਤੇ ਕਾਫ਼ੀ ਅਸਰ ਪੈਂਦਾ ਹੈ, ਜਿਵੇਂ ਰੈਟਿਨਾ ਦੇ ਉਪਰਲੀਆਂ ਨਿੱਕੀਆਂ ਧਮਣੀਆਂ ਦੀਆਂ ਮਰੋੜੀਆਂ (ਟੇਢਾਪਨ) ਘਟ ਜਾਂਦੀਆਂ ਹਨ । ਅੱਖ ਵਿਚ ਜਿੱਥੇ ਧਮਣੀ ਅਤੇ ਸ਼ਿਰਾ ਇਕ ਦੂਜੇ ਦੇ ਉੱਪਰੋਂ ਦੀ ਲੰਘਦੀਆਂ ਹਨ ਉੱਥੇ ਧਮਣੀ ਸ਼ਿਰਾਂ ਨੂੰ ਦਬਾ ਦਿੰਦੀ ਹੈ ਜਿਸ ਕਰਕੇ ਉਸ ਨੁਕਤੇ ਤੋਂ ਅੱਗੇ ਅਤੇ ਪਿੱਛੇ, ਸ਼ਿਰਾ ਦਾ ਥੋੜ੍ਹਾ ਜਿਹਾ ਹਿੱਸਾ ਖਾਲੀ ਲਗਦਾ ਹੈ, ਅੱਖ ਵਿਚ ਹੈਮਰੇਜ਼ ਹੋ ਸਕਦਾ ਹੈ । ਰੈਟਿਨਾ ਦੇ ਉੱਪਰ ਧਮਣੀ ਦਾ ਕਿਸੇ ਹਿੱਸੇ ਵਿਚੋਂ ਦੱਬੇ ਜਾਣ ਕਾਰਨ ਉਸ ਤੋਂ ਉੱਪਰਲੇ ਹਿੱਸੇ ਦੀ ਧਮਣੀ ਦੀ ਭਿੱਤੀ ਵਿਚੋਂ ਲਹੂ ਬਾਹਰ ਆਉਣ ਲੱਗ ਜਾਂਦਾ ਹੈ ਜਿਹੜਾ ਕਿ ਰੂੰ ਵਰਗਾ ਲਗਦਾ ਹੈ ।

**ਗੁੰਝਲਾਂ**—ਇਸ ਬਿਮਾਰੀ ਵਿਚ ਖੱਬੇ ਵੈਂਟ੍ਰੀਕਲ ਦਾ ਜ਼ਿਆਦਾ ਵਧਣਾ, ਦਿਲ ਦਾ ਫ਼ੇਲ੍ਹ ਹੋ ਜਾਣਾ (ਠੀਕ ਕੰਮ ਨਾ ਕਰਨਾ), ਸਾਹ-ਚੜ੍ਹਨਾ, ਰਾਤ ਨੂੰ ਸਾਹ ਔਖਾ ਆਉਣਾ, ਦਿਲ ਦੀ ਚੌਖੀ ਆਵਾਜ਼ ਸੁਣਨਾ ਆਦਿ ਗੁੰਝਲਾਂ ਪੈਦਾ ਹੋ ਜਾਂਦੀਆਂ ਹਨ । ਦਿਮਾਗ਼ ਵਿਚ ਵੀ ਆਮ ਤੌਰ ਤੇ ਵਿਗਾੜ ਆ ਜਾਂਦੇ ਹਨ ਜਿਵੇਂ ਕਿ ਹੈਮਰੇਜ ਆਦਿ । ਇਸ ਤੋਂ ਇਲਾਵਾ ਗੁਰਦਾ ਵੀ ਨਕਾਰਾ ਹੋ ਸਕਦਾ ਹੈ । ਕਈ ਵਾਰੀ ਤਾਂ ਮੌਤ ਵੀ ਹੋ ਜਾਂਦੀ ਹੈ ।

**ਤਸ਼ਖ਼ੀਸ**—ਹਾਈਪਰਟੈਨਸ਼ਨ ਦਾ ਪਤਾ ਲਗਾਉਣ ਲਈ ਕੁਝ ਟੈਸਟ ਕੀਤੇ ਜਾਂਦੇ ਹਨ ਜਿਨ੍ਹਾਂ ਵਿਚੋਂ ਮੁੱਖ ਇਹ ਹਨ :—ਪਿਸ਼ਾਬ ਟੈਸਟ ਕਰਨਾ, ਖ਼ੂਨ ਟੈਸਟ ਕਰਨਾ, ਖ਼ੂਨ ਵਿਚ ਸੋਡੀਅਮ, ਪੋਟਾਸ਼ੀਅਮ-ਕਲੋਰਾਈਡ, ਕਾਰਬਨ ਡਾਈਆਕਸਾਈਡ, ਕ੍ਰਿਏਟਿਨਿਨ, ਸੱਕਰ ਦੀ ਮਾਤਰਾ (ਭੁੱਖੇ ਪੇਟ), ਕੈਲਸੀਅਮ, ਯੂਰਿਕ ਐਸਿਡ, ਕੋਲੈਸਟ੍ਰਾਲ ਅਤੇ ਡਾਈਗਲਿਸਰਾਈਡ ਪਤਾ ਕੀਤੇ ਜਾਂਦੇ ਹਨ ਅਤੇ ਈ. ਸੀ. ਜੀ ਅਤੇ ਛਾਤੀ ਦੇ ਐਕਸ-ਰੇ ਲਏ ਜਾਂਦੇ ਹਨ ।

**ਇਲਾਜ**—ਕਿਸੇ ਹੋਰ ਬਿਮਾਰੀ ਕਾਰਨ ਹੋਏ ਹਾਈਪਰਟੈਨਸ਼ਨ ਦੇ ਇਲਾਜ ਲਈ ਸਭ ਤੋਂ ਜ਼ਰੂਰੀ ਗੱਲ ਮਰੀਜ਼ ਨਾਲ ਚੰਗਾ ਵਤੀਰਾ ਕਰਨਾ ਚਾਹੀਦਾ ਹੈ ।

**ਖ਼ੁਰਾਕ**—ਘੱਟ ਨਮਕ ਵਾਲੀ ਖ਼ੁਰਾਕ ਫਾਇਦੇਮੰਦ ਹੁੰਦੀ ਹੈ, ਰੋਜ਼ਾਨਾ ਖ਼ੁਰਾਕ ਵਿਚ ਨਮਕ ਦੀ ਮਾਤਰਾ 1.0 ਗ੍ਰਾ. ਤੋਂ ਘੱਟ ਰਖਣ ਨਾਲ ਖ਼ੂਨ ਦਾ ਦਬਾਉ ਘਟਣਾ ਸ਼ੁਰੂ ਹੁੰਦਾ ਹੈ ।

**ਭਾਰ ਘਟਾਉਣਾ**—ਜ਼ਿਆਦਾ ਮੋਟੇ ਬੰਦਿਆਂ ਨੂੰ ਆਪਣਾ ਭਾਰ ਘਟਾਉਣਾ ਚਾਹੀਦਾ ਹੈ ।

**ਪਿਸ਼ਾਬ ਵਰਧਕ ਪਦਾਰਥ**—ਅਜਿਹੀਆਂ ਦਵਾਈਆਂ ਜਿਨ੍ਹਾਂ ਦੇ ਸੇਵਨ ਨਾਲ ਪੇਸ਼ਾਬ ਜ਼ਿਆਦਾ ਆਉਂਦਾ ਹੈ, ਲੈਣ ਨਾਲ ਬਲੱਡ ਪ੍ਰੈਸ਼ਰ ਘੱਟ ਸਕਦਾ ਹੈ (ਜਿਵੇਂ ਫ਼ਰੂਸੇਮਾਈਡ) । ਅਜਿਹੀ ਦਵਾਈ ਦੇ ਦੌਰਾਨ ਮਰੀਜ਼ ਨੂੰ ਪੋਟਾਸ਼ੀਅਮ ਦੇਣਾ ਜ਼ਰੂਰੀ ਹੋ ਜਾਂਦਾ ਹੈ ।

**ਦਵਾਈਆਂ**—ਇਸ ਮਰਜ਼ ਲਈ ਹੇਠ ਲਿਖੀਆਂ ਦਵਾਈਆਂ ਉਪਯੋਗੀ ਹਨ ।

ਪ੍ਰੋਪੈਨੋਲ—ਇਸ ਦਵਾਈ ਦੀ ਮਾਤਰਾ ਵੱਖ ਵੱਖ ਮਰੀਜ਼ਾਂ ਨੂੰ ਵੱਖ ਵੱਖ ਦਿੱਤੀ ਜਾਂਦੀ ਹੈ । ਇਹ ਦਵਾਈ ਆਮ ਤੌਰ ਤੇ 40 ਮਿ. ਗ੍ਰਾ., ਦਿਨ ਵਿਚ ਦੋ ਵਾਰੀ ਦੇਣੀ ਕਾਫ਼ੀ ਹੁੰਦੀ ਹੈ । ਪਰ ਜ਼ਿਆਦਾ ਬਲੱਡ ਪ੍ਰੈਸ਼ਰ ਵਿਚ ਇਸ ਦੀ ਮਾਤਰਾ 160 ਮਿ. ਗ੍ਰਾ. ਦਿਨ ਵਿਚ ਚਾਰ ਵਾਰ ਜਾਂ ਇਸ ਤੋਂ ਵੀ ਵਧਾਈ ਜਾ ਸਕਦੀ ਹੈ ।

ਉਕਤ ਦਵਾਈ ਦੇ ਸੇਵਨ ਨਾਲ ਸਰੀਰ ਉੱਤੇ ਕੁਝ ਮਾੜੇ ਅਸਰ ਵੀ ਪੈਂਦੇ ਹਨ ਜਿਵੇਂ ਮਿਹਦੇ ਦਾ ਖ਼ਰਾਬ ਹੋਣਾ, ਦਿਲ ਦੀ ਧੜਕਣ ਘਟਣਾ, ਥਕਾਵਟ ਮਹਿਸੂਸ ਕਰਨਾ, ਬੁਰੇ ਸੁਪਨੇ ਆਉਣਾ, ਵਹਿਮੀ ਜਾਂ ਸ਼ੱਕੀ ਸੁਭਾਅ ਬਣਨਾ, ਹੱਥ ਠੰਢੇ ਪੈਣਾ, ਦਿਲ ਦਾ ਫੇਲ੍ਹ ਹੋਣਾ ਆਦਿ ।

ਕਲੋਨਿਡੀਨ—ਇਹ ਦਵਾਈ 0.1 ਮਿ. ਗ੍ਰਾ. ਦਿਨ ਵਿਚ ਚਾਰ ਵਾਰ ਤੋਂ ਸ਼ੁਰੂ ਕਰਕੇ 1.0 ਮਿ. ਗ੍ਰਾ. ਰੋਜ਼ਾਨਾ ਤਕ ਵਧਾਈ ਜਾ ਸਕਦੀ ਹੈ ।

ਮੀਥਾਈਲਡੋਪਾ—ਇਹ 250 ਮਿ. ਗ੍ਰਾ. ਦਿਨ ਵਿਚ ਤਿੰਨ ਵਾਰ ਤੋਂ ਵਧਾ ਕੇ 3.0 ਗ੍ਰਾ. ਪ੍ਰਤਿ ਦਿਨ ਤਕ ਵਧਾਈ ਜਾ ਸਕਦੀ ਹੈ । ਇਸ ਦੇ ਸੇਵਨ ਨਾਲ ਹੀਮੋਲਿਟਿਕ ਅਨੀਮੀਆ (ਖ਼ੂਨ ਦੇ ਲਾਲ ਸੈੱਲਾਂ ਦੇ ਨਾਸ ਹੋਣ ਕਾਰਨ ਖ਼ੂਨ ਦੀ ਕਮੀ) ਹੋ ਸਕਦਾ ਹੈ ਜਿਹੜਾ ਕਿ ਦਵਾਈ ਬੰਦ ਕਰਨ ਨਾਲ ਆਪਣੇ ਆਪ ਠੀਕ ਹੋ ਜਾਂਦਾ ਹੈ ।

ਡੈਂਬਰਾਈਜ਼ੋਕਵਿਨ—10 ਮਿ. ਗ੍ਰਾ. ਦਿਨ ਵਿਚ ਤਿੰਨ ਵਾਰ

ੰ ਸ਼ੁਰੂ ਕਰਕੇ ਮਰੀਜ਼ ਦੀ ਹਾਲਤ ਦੇ ਅਨੁਸਾਰ ਦਵਾਈ ਦੀ ਾਤਰਾ ਵਧਾਈ-ਘਟਾਈ ਜਾ ਸਕਦੀ ਹੈ। ਇਸ ਦੇ ਸੇਵਨ ਦੌਰਾਨ ਰੀਜ਼ ਜਦੋਂ ਇਕ ਦਮ ਬਿਸਤਰ ਤੋਂ ਉੱਠਦਾ ਹੈ ਤਾਂ ਉਸ ਦਾ ਲੱਡ ਪ੍ਰੈਸ਼ਰ ਸਧਾਰਨ ਹਾਲਤ ਤੋਂ ਵੀ ਹੇਠਾਂ ਚਲਾ ਜਾਂਦਾ ਹੈ, ਸ ਲਈ ਵਡੇਰੀ ਉਮਰ ਵਾਲੇ ਮਰੀਜ਼ਾਂ ਨੂੰ ਇਹ ਦਵਾਈ ਦੇਣੀ 'ਚਿਤ ਨਹੀਂ।

ਜਦੋਂ ਲਹੂ ਦਾ ਦਬਾਉ ਬਹੁਤ ਜ਼ਿਆਦਾ ਵਧ ਜਾਵੇ ਤਾਂ ਤੁਰਤ ਾਰਾਮ ਲਈ ਸ਼ਿਰਾਵਾਂ ਵਿਚ ਤੇ ਪੱਠਿਆਂ ਵਿਚ ਟੀਕੇ ਲਗਾਏ ਜਾਂਦੇ ਨ। ਇਹ ਟੀਕੇ ਡਾਈਐਜ਼ਆੱਕਸਾਈਡ ਦਵਾਈ 300-600 ਮਿ. ਗ੍ਰਾ. (ਸ਼ਿਰਾ ਵਿਚ) ਅਤੇ ਰਿਸਰਪਿਨ 1.5 ਮਿ. ਗ੍ਰਾ. ਦਵਾਈ ਪ੍ਰੇਸ਼ੀਆਂ ਵਿਚ) ਲਗਾਏ ਜਾਂਦੇ ਹਨ। ਇਹ ਦੋਵੇਂ ਦਵਾਈਆਂ ਬਹੁਤ ਸਰਦਾਇਕ ਹਨ ਪਰ ਇਸ ਤੋਂ ਬਾਅਦ ਮੂੰਹ ਰਾਹੀਂ ਦਵਾਈ ਦੇਣ ਾ ਇਲਾਜ ਸ਼ੁਰੂ ਕਰਨਾ ਪੈਂਦਾ ਹੈ।

**ਸੈਕੰਡਰੀ ਹਾਈਪਰਟੈਨਸ਼ਨ**—ਇਸ ਦਾ ਇਲਾਜ, ਉਸ ਬਿਮਾਰੀ ਾ ਇਲਾਜ ਕਰਨ ਨਾਲ ਹੁੰਦਾ ਹੈ ਜਿਸ ਕਰਕੇ ਹਾਈਪਰਟੈਨਸ਼ਨ ਈ ਹੋਵੇ।

**ਪੂਰਵ ਸੂਚਨਾ**—ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਜਿਹੜੇ ਦਿਆਂ ਦਾ ਲਹੂ ਦਾ ਦਬਾਉ ਜ਼ਿਆਦਾ ਰਹਿੰਦਾ ਹੈ, ਉਨ੍ਹਾਂ ਦੀ ਜਉਣ-ਸਮੱਰਥਾ ਦੂਜਿਆਂ ਦੇ ਬਨਿਸਬਤ ਘਟ ਜਾਂਦੀ ਹੈ। ਔਰਤਾਂ, ਰਦਾਂ ਦੇ ਮੁਕਾਬਲੇ, ਜ਼ਿਆਦਾ ਹਾਈਪਰਟੈਨਸ਼ਨ ਸਹਾਰ ਸਕਦੀਆਂ ਨ। ਇਕ ਵਾਰ ਜੇ ਹਾਈਪਰਟੈਨਸ਼ਨ ਦਾ ਪਤਾ ਲੱਗ ਜਾਵੇ ਤਾਂ ਇਸ ਾ ਇਲਾਜ ਉਮਰ ਭਰ ਚਲਦਾ ਰਹਿੰਦਾ ਹੈ।

ਕੁਝ ਖ਼ਾਸ ਕੇਸਾਂ, ਜਿਵੇਂ ਕਾਲੀ ਨਸਲ ਦੇ ਲੋਕਾਂ, ਨੌਜਵਾਨਾਂ, ਰਦਾਂ, ਜਿਨ੍ਹਾਂ ਦਾ ਹੇਠਲਾ ਬਲੱਡ ਪ੍ਰੈਸ਼ਰ ਆਮ ਤੌਰ ਤੇ 115 ਮਿ. ।. ਤੋਂ ਜ਼ਿਆਦਾ ਰਹੇ, ਜਿਨ੍ਹਾਂ ਦਾ ਦਿਲ ਜ਼ਿਆਦਾ ਵਧਿਆ ਹੋਇਆ ਵੇ, ਈ. ਸੀ. ਜੀ ਵਿਚ ਜੇ ਇਸਕੀਮੀਆਂ ਜਾਂ ਖੱਬੇ ਵੈਂਟ੍ਰੀਕਲ ਤੇ ਾਰ ਦਾ ਪਤਾ ਲੱਗ ਜਾਵੇ, ਮਾਇਓਕਾਰਡੀਅਲ ਇਨਫ਼ਾਰਕਸ਼ਨ, ਨਜੈਸਟਿਵ ਦਿਲ ਫੇਲ੍ਹ, ਸੈਰੀਬ੍ਰੋ-ਵਾਸਕੂਲਰ ਦਿਮਾਗ਼ ਦੀ ਖ਼ੂਨ ਪਲਾਈ ਨਾਲ ਸਬੰਧਿਤ ਐਕਸੀਡੈਂਟ, ਗੁਰਦੇ ਦਾ ਠੀਕ ਕੰਮ ਨਾ ਰਨਾ, ਰੈਟਿਨਲ ਹੈਮਰੇਜ, ਪੈਪੀਲੋਡੀਮ ਆਦਿ ਕਾਰਨਾਂ ਕਰਕੇ ਤੇਕੂਲ ਪੇਸ਼ੀਨਗੋਈ ਕੀਤੀ ਜਾ ਸਕਦੀ ਹੈ।

ਹ. ਪੁ.—ਹੈਰੀਸੰਨਜ਼ ਪ੍ਰਿੰਸੀਪਲਜ਼ ਆਫ਼ ਇਨਟਰਨਲ ਮੈਡੀਸਨ (ਸੱਤਵੀਂ ਡੀਸ਼ਨ); ਰੇਵਿਡਸੰਨਜ਼ ਪ੍ਰਿੰਸੀਪਲਜ਼ ਐਂਡ ਪ੍ਰੈਕਟਿਸ ਆਫ਼ ਮੈਡੀਸਨ (ਬਾਰ੍ਹਵੀਂ ਡੀਸ਼ਨ)

**ਹਾਈਪਰਬੋਲਾ :** ਹਾਈਪਰਬੋਲਾ ਇਕ ਕੋਨਿਕ ਕਾਟ ਹੈ ਹੜੀ, ਇਕ ਗੋਲਾਕਾਰ ਕੋਨ ਅਤੇ ਇਕ ਸਮਤਲ, ਜਿਹੜਾ ਉਸ ਕੋਨ ਦੋਹਾਂ ਹਿੱਸਿਆਂ ਤੋਂ ਕਟਦਾ ਹੋਵੇ ਪਰ ਕੋਨ ਦੀ ਨੋਕ ਵਿਚੋਂ ! ਨਾ ਗੁਜ਼ਰਦਾ ਹੋਵੇ, ਦੇ ਆਪਸੀ ਕਟਣ ਨਾਲ ਬਣਦੀ ਹੈ। ਸ਼ਲੇਸ਼ੀ-ਰੇਖਾ ਗਣਿਤ ਵਿਚ ਹਾਈਪਰਬੋਲੇ ਨੂੰ ਬਿੰਦੂ P ਦੇ ਇਕ ਤਲ ਵਿਚ ਅਜਿਹੇ ਲੋਕਸ ਨਾਲ ਦਰਸਾਇਆ ਗਿਆ ਹੈ ਜੋ $F=\epsilon.PD$ ਵਾਲੀ ਸ਼ਰਤ ਪੂਰੀ ਕਰੇ PF ਅਤੇ PD ਕ੍ਰਮਵਾਰ ਬਿੰਦੂ ਦੀਆਂ ਇਕ ਸਥਿਰ ਬਿੰਦੂ F (ਫ਼ੋਕਸ) ਅਤੇ ਉਪਰੋਕਤ ਸਮਤਲ ਚ ਇਕ ਸਥਿਰ ਰੇਖਾ (ਡਾਇਰੈਕਟ੍ਰਿਕਸ) ਤੋਂ ਦੂਰੀਆਂ ਹਨ ਅਤੇ $\epsilon$ ਕ ਸਥਿਰ ਅੰਕ ਹੈ ਜੋ 1 ਨਾਲੋਂ ਵਡਾ ਹੁੰਦਾ ਹੈ। ਇਕ ਹੋਰ ਪਰਿਭਾਸ਼ਾ ਅਨੁਸਾਰ ਇਹ ਇਕ ਬਿੰਦੂ P ਦਾ ਲੋਕਸ ਹੈ ਜਿਸਦੀਆਂ ਦੋ ਸਥਿਰ ਬਿੰਦੂਆਂ F,F′ (ਫ਼ੋਕਸ) ਤੋਂ ਦੂਰੀਆਂ ਦਾ ਅੰਤਰ PF − PF′ ਇਕ ਸਥਿਰ ਅੰਕ ਹੋਵੇ ਜੋ ਫ਼ੋਕਸਾਂ ਦੇ ਆਪਸੀ ਫ਼ਾਸਲੇ 2c ਤੋਂ ਘੱਟ ਹੋਵੇ।




FF′ ਨੂੰ ਮਿਲਾਕੇ ਦੋਨਾਂ ਪਾਸਿਆਂ ਨੂੰ ਵਧਾ ਕੇ ਬਣੀ ਰੇਖਾ g (F,F′) ਨੂੰ ਆਡਾ ਧੁਰਾ ਆਖਦੇ ਹਨ। FF′ ਦੇ ਮੱਧ ਬਿੰਦੂ O ਤੋਂ g (F,F′) ਉੱਤੇ ਖਿੱਚੇ ਗਏ ਲੰਬ ਨੂੰ ਸੰਯੁਗਮੀ ਧੁਰਾ ਆਖਦੇ ਹਨ। ਹਾਈਪਰਬੋਲਾ ਆਡੇ ਧੁਰੇ ਤੇ ਜੁਮੈਟਰਿਕ ਕੇਂਦਰ O ਦੇ ਸਮਮਿਤੱਈ ਹੁੰਦਾ ਹੈ।

ਜੁਮੈਟਰਿਕ ਕੇਂਦਰ ਵਿਚ ਦੀ ਲੰਘ ਰਹੀਆਂ ਸਪੱਰਸ਼ ਰੇਖਾਵਾਂ, ਜੋ ਹਾਈਪਰਬੋਲਾ ਨੂੰ ਅਨੰਤ ਉੱਤੇ ਸਪੱਰਸ਼ ਕਰਦੀਆਂ ਹਨ, ਨੂੰ ਅਨੰਤ ਸਪੱਰਸ਼ੀ ਆਖਿਆ ਜਾਂਦਾ ਹੈ। ਫ਼ੋਕਸਾਂ ਤੋਂ ਆਡੇ ਧੁਰੇ ਉੱਤੇ ਖਿੱਚੇ ਗਏ ਲੰਬਾਂ ਨੂੰ ਲੇਟਸ ਰੈੱਕਟਮ ਆਖਿਆ ਜਾਂਦਾ ਹੈ।

ਜੇਕਰ ਸਮਮਿਤੱਈ ਧੁਰਿਆਂ ਨੂੰ ਨਿਰਦੇਸ਼-ਧੁਰੇ ਮੰਨਿਆ ਜਾਵੇ ਅਤੇ ਆਡੇ ਧੁਰੇ ਨੂੰ X − ਧੁਰਾ ਮੰਨਿਆ ਜਾਵੇ ਤਾਂ ਹਾਈਪਰਬੋਲਾ ਦੀ ਸਮੀਕਰਨ :

$$\frac{x^2}{a^2} - \frac{y^2}{b^2} = 1$$

ਹੋਵੇਗੀ ਜਦੋਂ ਕਿ 2a ਤੇ 2b ਆਇਤ ਦੀਆਂ ਬਾਹੀਆਂ ਹਨ ਜਿਸਦੇ ਵਿਕਰਨ ਹਾਈਪਰਬੋਲਾ ਦੇ ਅਨੰਤ ਸਪੱਰਸ਼ੀ ਹਨ।

ਹ. ਪੁ.—ਮੈਕ. ਐਨ ਸ. ਟ. 6 : 583; ਐਨ. ਬ੍ਰਿ. ਮਾ. 5 : 252.

**ਹਾਈਪਰਾਨ :** ਇਕ ਮੂਲ ਕਣ ਹੈ, ਜਿਸ ਦਾ ਪੁੰਜ ਨਿਊਟ੍ਰੌਨ ਅਤੇ ਡਿਊਟ੍ਰੌਨ ਦੇ ਪੁੰਜ ਦੇ ਵਿਚਕਾਰ ਹੁੰਦਾ ਹੈ। ਅੱਗੇ ਦਿੱਤੀ ਸਾਰਨੀ ਵਿਚ ਗਿਆਤ-ਹਾਈਪਰਾਨ ਅਜਿਹੇ ਚਾਰਜ ਬਹੁਕਾਂ ਦੇ ਗਰੁੱਪਾਂ ਵਿਚ ਵਿਖਾਏ ਗਏ ਹਨ, ਜਿਨ੍ਹਾਂ ਦੇ ਪੁੰਜ ਬਰਾਬਰ ਅਤੇ ਬਿਜਲਈ ਚਾਰਜ ਭਿੰਨ ਭਿੰਨ ਹੁੰਦੇ ਹਨ। ਇਸ ਬਣਤਰ ਤੋਂ ਐਮ. ਗੈੱਲ-ਮੈਨ ਨੂੰ ਇਹ ਸੰਕੇਤ ਮਿਲਿਆ ਕਿ ਹਾਈਪਰਾਨਾਂ ਦੀ ਪ੍ਰਬਲ ਪਰਸਪਰ-ਕਿਰਿਆ ਚਾਰਜ-ਮੁਕਤ ਹੋਣੀ ਚਾਹੀਦੀ ਹੈ, ਹਰ ਬਹੁਕ ਇਕ ਸਮਸਥਾਨਕ ਸਪਿਨ 'T' ਦੁਆਰਾ ਇਸ ਤਰ੍ਹਾਂ ਦਰਸਾਇਆ ਜਾਂਦਾ ਹੈ ਕਿ ਇਸ ਦੀਆਂ '2T + 1' ਚਾਰਜ-ਅਵਸਥਾਵਾਂ ਹੋਣ। ਹਾਈਪਰਾਨ ਕਿਰਿਆਵਾਂ ਬਾਰੇ ਸਾਰੇ ਸਬੂਤ ਇਸ ਉਪਕਲਪਨਾ ਦੀ ਪੁਸ਼ਟੀ ਕਰਦੇ ਹਨ।

ਹਾਈਪਰਾਨ ਅਤੇ ਉਨ੍ਹਾਂ ਦੇ ਗੁਣ

| ਹਾਈਪਰਾਨ | $\Lambda$ | $\Sigma^-$ | $\Sigma^0$ | $\Sigma^+$ | $\Xi^-$ | $\Xi^0$ |
|---|---|---|---|---|---|---|
| ਪੁੰਜ , *m.* | 2183.0 ± 0.2 | 2341.4 ± 0.7 | 2332.7 ± 1.0 | 2328.0 ± 0.4 | 2581.5 ± 1.0 | 2565 ± 15 |
| ਸਪਿਨ | ½ | ½ | ½? | ½ | ? | ? |
| ਸਮਸਥਾਨਕ ਸਪਿਨ | 0 | 1 | 1 | 1 | ½? | ½? |
| ਸਟਰੇਂਜਨੈੱਸ ਨੰਬਰ | −1 | −1 | −1 | −1 | −2 | −2 |
| ਜੀਵਨ ਕਾਲ $10^{-10}$ ਸੈਕੰਡ | 2.50 ± 0.09 | 1.60 ± 0.10 | $\sim 10^{-19}$ sec | 0.75 ± 0.10 | 2.0 ± 0.6 | ? |
| ਸ਼ੈ ਵਿਧੀਆਂ ਅਤੇ ਉਨ੍ਹਾਂ ਦੀ ਸਾਪੇਖਕ ਆਵਿੱਰਤੀ | $\pi^- + p$, 65%<br>$\pi^0 + n$, 35% | $\pi^- + n$<br>100% | $\Lambda + \gamma$<br>100% | $\pi^0 + p$, 50%<br>$\pi^+ + n$, 50% | $\pi^- + \Lambda$<br>100% | $\pi^0 + \Lambda$<br>? |

**ਹਾਈਪਰਾਨ ਦੀਆਂ ਕਿਸਮਾਂ**—$\Lambda$-ਹਾਈਪਰਾਨ ਇਕ ਉਦਾਸੀਨ ਕਣ ਹੈ, ਜਿਸ ਦਾ ਪੁੰਜ 2183 $m_e$ ($m_e$=ਇਲੈੱਕਟ੍ਰਾਨ-ਪੁੰਜ) ਦੇ ਬਰਾਬਰ ਹੈ । ਇਹ $\Lambda$ – ਕਣਾਂ ਦਾ ਵਖਰੀ ਹੋਂਦ ਰੱਖਣ ਵਾਲਾ ਪਹਿਲਾ ਮੂਲ ਕਣ ਹੈ ।

$\Lambda$ – ਬਹੁਕ ਦਾ ਇਕੋ ਇਕ ਮੈਂਬਰ ਹੈ, ਜਿਸ ਵਾਸਤੇ $\Lambda$— ਹਾਈਪਰਾਨ ਲਈ ਸਮਸਥਾਨਕ ਸਪਿਨ =0 ਲਾਗੂ ਹੁੰਦਾ ਹੈ। ਇਹ ਸ਼ੈ ਹੋਣ ਉਪਰੰਤ ਪਾਇਨ ਅਤੇ ਇਕ ਨਿਊਕਲੀਆਨ ਵਿਚ ਬਦਲ ਜਾਂਦਾ ਹੈ ਅਤੇ ਇਸ ਦਾ ਔਸਤ ਜੀਵਨ-ਕਾਲ $2.5 \times 10^{-10}$ ਸੈਕੰਡ ਹੁੰਦਾ ਹੈ । ਬਾਹਰ ਜਾ ਰਹੇ ਪਾਇਨਾਂ ਦੀ ਦਿਸ਼ਾਤਮਕ ਵੰਡ ਵਿਚ ਅਗਾਂਹ-ਪਿਛਾਂਹ ਅਸਮਮਿਤਾ ਦਾ ਮੁੱਖ $\Lambda$ – ਹਾਈਪਰਾਨ ਲਈ ਸਪਿਨ ਦਿਸ਼ਾ ਦੇ ਸਾਪੇਖਕ ਪ੍ਰੇਖਣ ਨੇ ਸ਼ੈ ਦੀ ਵਿਧੀ $\Lambda \rightarrow \pi^- + p$ ਲਈ ਇਕਸਾਰਤਾ ਸੁਰੱਖਿਅਣ ਸਿੱਧਾਂਤ ਦੀ ਸਖ਼ਤ ਉਲੰਘਣਾ ਕੀਤੀ ਹੈ । $\Lambda$ – ਹਾਈਪਰਾਨ ਅਤੇ ਨਿਊਕਲੀਅਸ ਵਿਚਕਾਰ ਨਿਊਕਲੀ ਸਮੱਰਥਾ ਆਕਰਸ਼ਣ-ਬਲਾਂ ਦੀ ਹੋਂਦ ਦਾ ਪ੍ਰਮਾਣ, $\Lambda$ – ਹਾਈਪਰ-ਨਿਊਕਲੀਅਸ ਜਾਂ $\Lambda$ – ਹਾਈਪਰ-ਫਰੈਗਮੈਂਟਾਂ (ਇਕ ਸਧਾਰਨ ਨਿਊਕਲੀਅਸ ਨਾਲ ਜੁੜਿਆ ਇਕ $\Lambda$ – ਹਾਈਪਰਾਨ) ਦੀ ਹੋਂਦ ਦੁਆਰਾ ਮਿਲਦਾ ਹੈ ਜਿਹੜੇ $\Lambda$ – ਹਾਈਪਰਾਨ ਦੇ ਸ਼ੈ ਤਕ ਸਥਿਰ ਰਹਿੰਦੇ ਹਨ ।

$\Sigma$ – ਹਾਈਪਰਾਨ ਇਕ ਤੀਹਰ [ਸਮਸਥਾਨਕ ਸਪਿਨ $T=1$] ਬਣਾਉਂਦੇ ਹਨ, ਜਿਸ ਵਿਚ $\Sigma^-$, $\Sigma^0$ ਅਤੇ $\Sigma^+$ ਹਾਈਪਰਾਨ ਹੁੰਦੇ ਹਨ ਜਿਨ੍ਹਾਂ ਦਾ ਔਸਤ ਪੁੰਜ 2334 $m_e$ ਹੁੰਦਾ ਹੈ । $\Sigma^+$- ਅਤੇ $\Sigma^-$ —ਹਾਈਪਰਾਨਾਂ ਦਾ ਜੀਵਨ-ਕਾਲ ਲਗਭਗ $10^{-10}$ਸੈਕੰਡ ਹੁੰਦਾ ਹੈ ਅਤੇ ਸ਼ੈ ਹੋ ਕੇ ਇਕ ਪਾਇਨ ਅਤੇ ਇਕ ਨਿਊਕਲੀਆਨ ਵਿਚ ਬਦਲ ਜਾਂਦੇ ਹਨ । $\Sigma^0$ – ਹਾਈਪਰਾਨ ਦਾ ਸ਼ੈ ਬੜੀ ਤੇਜ਼ੀ ਨਾਲ ਹੋ ਕੇ (ਜੀਵਨ-ਕਾਲ $\sim 10^{-19}$ ਸੈਕੰਡ) $\Lambda$ – ਹਾਈਪਰਾਨ ਵਿਚ ਬਦਲ ਜਾਂਦਾ ਹੈ ਅਤੇ ਇਕ ਫੋਟਾਨ ਉਤਸਰਜਿਤ ਹੁੰਦਾ ਹੈ । $\Sigma$ – ਹਾਈਪਰਾਨ ਨਿਊਕਲੀਆਨਾਂ ਨਾਲ ਬੜੀ ਤੇਜ਼ ਪਰਸਪਰ ਕਿਰਿਆ ਕਰਦੇ ਹਨ । ਇਕ $\Sigma$ – ਹਾਈਪਰਾਨ ਇਕ ਉਚਿਤ ਚਾਰਜ ਵਾਲੇ ਨਿਊਕਲੀਆਨ ਨਾਲ ਬੜੀ ਤੇਜ਼ ਕਿਰਿਆ ਕਰਦਾ ਹੈ, ਜਿਸ ਨਾਲ ਇਹ $\Lambda$ – ਹਾਈ-ਪਰਾਨ ਵਿਚ ਬਦਲ ਜਾਂਦਾ ਹੈ ਅਤੇ ਲਗਭਗ 80 ਮਿਲੀਅਨ ਇਲੈੱਕਟ੍ਰਾਨ ਵੋਲਟ ਗਤਿਜ ਊਰਜਾ ਬਾਹਰ ਨਿਕਲਦੀ ਹੈ ਜਿਵੇਂ :—







ਇਹ ਸੋਖਕ ਕਿਰਿਆਵਾਂ $\Sigma$-ਹਾਈਪਰਨਿਊਕਲੀਅਸਾਂ ਦੀ ਹੋਂਦ ਨੂੰ ਸਿਵਾਇ $p\Sigma^+$, $pp\Sigma^+$ ਜਾਂ $n\Sigma^-$, $nn\Sigma^-$ ਆਦਿ ਸੰਭਾਵਨਾਵਾਂ ਦੇ, ਰੋਕਦੀਆਂ ਹਨ । ਹਾਲੇ ਤਕ ਇਹ ਵੀ ਫ਼ੈਸਲਾ ਨਹੀਂ ਹੋ ਸਕਿਆ ਕਿ ਇਹ ਮਗਰਲੇ ਸਿਸਟਮ ਬੰਧਨ-ਅਵਸਥਾਵਾਂ ਬਣਾਉਂਦੇ ਹਨ ਜਾਂ ਨਹੀਂ ।

$\Lambda$ – ਅਤੇ $\Sigma$ – ਹਾਈਪਰਾਨ ਵਧੇਰੇ ਪਰਸਪਰ ਕਿਰਿਆਵਾਂ ਵਿਚ ਬਣਦੇ ਹਨ, ਉਦਾਹਰਨ ਦੇ ਤੌਰ ਤੇ ਕਾਫ਼ੀ ਉੱਚ ਊਰਜਾ ਵਾਲੇ ਪਾਇਨ-ਪ੍ਰੋਟਾਨ ਕਿਰਿਆਵਾਂ ਵਿਚ ਜਾਂ ਪ੍ਰੋਟ੍ਰਾਨਾਂ ਰਾਹੀਂ $K^-$ ਸੋਖਣ ਵਿਚ ਇਨ੍ਹਾਂ ਦੇ ਨਿਰਮਾਣ ਦਾ ਖ਼ਾਸ ਕਰਕੇ ਚੰਗੀ ਤਰ੍ਹਾਂ ਅਧਿਐਨ ਕੀਤਾ ਗਿਆ ਹੈ :—







ਜੇਕਰ $\Lambda$-ਅਤੇ $\Sigma$-ਹਾਈਪਰਾਨਾਂ ਦਾ ਸਟਰੇਂਜਨੈੱਸ ਕੁਆਂਟਮ ਨੰਬਰ $S = -1$ ਮਿਥੀਏ ਤਾਂ ਇਹ ਕਿਰਿਆਵਾਂ ਸਟਰੇਂਜਨੈੱਸ ਸੁਰੱਖਿਅਣ ਦੇ ਨਿਯਮ ਅਨੁਸਾਰ ਹੁੰਦੀਆਂ ਹਨ । ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ $\Lambda$ – ਅਤੇ $\Sigma$ – ਬਹੁਕਾਂ ਦਾ ਆਪਸ ਵਿਚ ਕਾਫ਼ੀ ਡੂੰਘਾ ਸਬੰਧ ਹੋ ਸਕਦਾ ਹੈ । ਦੋਵੇਂ ਬਹੁਕ ਫਰਮੀਆਨਾਂ ਦੇ ਬਣੇ ਹੁੰਦੇ ਹਨ, ਜਿਨ੍ਹਾਂ ਦਾ ਨਿਜੀ ਸਪਿਨ

$$\hbar = \frac{h}{2\pi} = \frac{\text{ਪਲਾਂਕ ਦਾ ਸਥਿਰ-ਅੰਕ}}{2\pi}$$

ਹੁੰਦਾ ਹੈ । $\Lambda$ – ਹਾਈਪਰਾਨ ਲਈ ਹਮੇਸ਼ਾ ਪਾਜ਼ਿਟਿਵ ਸਮਤਾ ਨਿਸ਼ਚਿਤ ਕੀਤੀ ਜਾਂਦੀ ਹੈ ਪ੍ਰੰਤੂ $\Sigma$ – ਹਾਈਪਰਾਨ ਲਈ ਇਸ ਦੇ ਸਾਪੇਖਕ, ਸਮਤਾ ਨਿਸ਼ਚਿਤ ਨਹੀਂ ਹੋਈ ।

 —ਕੈਸਕੇਡ ਹਾਈਪਰਾਨ

ਕੈਸਕੇਡ—ਹਾਈਪਰਾਨ (ਪੁੰਜ ਲਗਭਗ 2580 $m_e$) ਕੈਸਕੇਡ—ਅਤੇ ਕੈਸਕੇਡ°—ਹਾਈਪਰਾਨਾਂ ਦਾ ਇਕ ਯੁਗਮਕ ਬਣਾਉਂਦੇ ਹਨ। ਸੰਨ 1960 ਤਕ ਕੈਸਕੇਡ—ਕਿਸਮ ਦੇ ਲਗਭਗ 50 ਹਾਈਪਰਾਨਾਂ ਦਾ ਪਤਾ ਲੱਗਾ ਸੀ। ਇਸ ਦਾ ਖ਼ੈ $\Lambda + \pi^-$ ਵਿਚ ਹੁੰਦਾ ਹੈ ਅਤੇ ਔਸਤ ਜੀਵਨ-ਕਾਲ ਲਗਭਗ $2 \times 10^{-10}$ ਸੈਕੰਡ ਹੁੰਦਾ ਹੈ। ਸੰਨ 1959 ਵਿਚ ਕੈਸਕੇਡ°—ਹਾਈਪਰਾਨ ਪਹਿਲੀ ਵਾਰ ਹੇਠ ਲਿਖੀ ਕਿਰਿਆ ਰਾਹੀਂ ਤਿਆਰ ਕੀਤੀ ਗਈ ਸੀ :—

$K^- + p \longrightarrow$  $+ k^0$

ਕੈਸਕੇਡ—ਹਾਈਪਰਾਨ ਦਾ ਉਤਪਾਦਨ $K^-$—ਨਿਊਕਲੀਆਨ ਅਤੇ ਪਿਆਨ ਨਿਊਕਲੀਆਨ, ਦੋਵੇਂ ਕਿਰਿਆਵਾਂ ਵਿਚ ਵੇਖਿਆ ਗਿਆ ਹੈ। ਮਗਰਲੀ ਵਿਧੀ ਵਿਚ ਨਾਲ ਨਾਲ ਦੋ $K^-$ਮੈਸਾੱਨ ਵੀ ਬਣਦੇ ਹਨ :—

$$\pi^- + p \longrightarrow \Xi^- + K^+ + K^0$$

ਜੇਕਰ ਕੈਸਕੇਡ—ਹਾਈਪਰਾਨ ਯੁਗਮਕ ਲਈ $s = -2$ ਮੰਨ ਲਈਏ ਤਾਂ ਇਨ੍ਹਾਂ ਕਿਰਿਆਵਾਂ ਉੱਤੇ ਸਟਰੇਂਜਨੈੱਸ ਸੁਰੱਖਿਅਣ-ਨੇਮ ਲਾਗੂ ਹੁੰਦਾ ਹੈ। ਹਾਲੇ ਇਸ ਦੇ ਸਪਿਨ ਅਤੇ ਸਮਤਾ ਦਾ ਪਤਾ ਨਹੀਂ ਲੱਗ ਸਕਿਆ।

**ਮਾਦੇ ਨਾਲ ਪਰਸਪਰ ਕਿਰਿਆ**—ਮਾਦੇ ਵਿਚ ਵਿਰਾਮ ਤੇ ਆ ਗਏ ਹਾਈਪਰਾਨ ਪਹਿਲਾਂ ਪਰਮਾਣਵੀ ਔਰਬਿਟਾਂ ਵਿਚ ਪ੍ਰਗ੍ਰਹਿਣ ਹੁੰਦੇ ਹਨ ਅਤੇ ਫਿਰ ਝਰਨੇ ਦੀ ਸ਼ਕਲ ਵਿਚ ਅੰਦਰਲੇ ਔਰਬਿਟਾਂ ਵਿਚ ਡਿਗਦੇ ਹਨ। ਇਥੋਂ ਇਹ ਅਜਿਹੀਆਂ ਕਿਰਿਆਵਾਂ ਰਾਹੀਂ ਜਿਨ੍ਹਾਂ ਵਿਚੋਂ ਊਰਜਾ ਨਿਕਲਦੀ ਹੈ ਨਿਊਕਲੀਅਸ ਵਿਚ ਜਜ਼ਬ ਹੋ ਜਾਂਦੇ ਹਨ ਅਤੇ ਨਿਊਲੀਅਸ ਨੂੰ ਤੋੜਨ ਉਪਰੰਤ ਨਿਊਕਲੀ ਸਿਤਾਰੇ ਬਣਾਉਂਦੇ ਹਨ। ਸੋਖਕ ਕਿਰਿਆ $\Sigma^- + P \rightarrow \Lambda + n$ ਦੁਆਰਾ $\Sigma^-$—ਪ੍ਰਗ੍ਰਹਿਣ ਸਿਤਾਰੇ ਬਣਦੇ ਹਨ। ਇਨ੍ਹਾਂ ਸਿਤਾਰਿਆਂ ਵਿਚੋਂ ਬਹੁਤੇ (ਲਗਭਗ 5%), ਚਾਰਜਿਤ ਕਣ ਉਤਸਰਜਿਤ ਨਹੀਂ ਕਰਦੇ। ਫ਼ੋਟੋਗ੍ਰਾਫ਼ਿਕ ਇਮਲਸ਼ਨ ਵਿਚ ਵਿਖਾਈ ਦਿੰਦੇ ਤਾਰੇ ਆਮ ਕਰਕੇ ਛੋਟੇ ਹੁੰਦੇ ਹਨ ਅਤੇ ਅਕਸਰ ਇਕ $\Lambda$-ਹਾਈਪਰਫਰੈਗਮੈਂਟ ਉਤਸਰਜ ਕਰਦੇ ਹਨ।

ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਕੈਸਕੇਡ—ਪ੍ਰਗ੍ਰਹਿਣ ਸਿਤਾਰੇ ਹੇਠ ਲਿਖੀ ਕਿਰਿਆ ਦੁਆਰਾ ਉਤਪੰਨ ਹੋਣੇ ਚਾਹੀਦੇ ਹਨ :—

 $^- + p \rightarrow \Lambda + \Lambda$

ਹਾਲੇ ਤਕ ਕਿਸੇ ਕੈਸਕੇਡ- ਸਿਤਾਰੇ ਦਾ ਪਤਾ ਨਹੀਂ ਚੱਲਿਆ।

ਐਕਸੈਲਰੇਟਰ ਪ੍ਰਯੋਗਾਂ ਰਾਹੀਂ ਅਜੇ ਤਕ ਕੋਈ ਅਜਿਹਾ ਸੰਕੇਤ ਨਹੀਂ ਮਿਲ ਸਕਿਆ ਜਿਸ ਦੁਆਰਾ ਭਾਰੇ ਹਾਈਪਰਾਨਾਂ ਦੀ ਹੋਂਦ ਵਿਖਾਈ ਜਾ ਸਕੇ।

ਹ. ਪੁ.—ਮੈਕ. ਐਨ. ਸ. ਟ. 6:587; ਐ. ਫ਼ਿ—ਰਾਜਮ.

**ਹਾਈਪੋਟੈਨਸ਼ਨ (ਲੋ ਬਲੱਡ ਪ੍ਰੈਸ਼ਰ) :** ਲਹੂ ਦੇ ਦਬਾਉ ਦੇ ਸਾਧਾਰਨ ਨਾਲੋਂ ਘਟ ਜਾਣ ਦੀ ਹਾਲਤ ਨੂੰ ਹਾਈਪੋਟੈਨਸ਼ਨ ਕਿਹਾ ਜਾਂਦਾ ਹੈ। ਲਹੂ ਦਾ ਦਬਾਉ ਜੇਕਰ 110/70 ਦੀ ਸੀਮਾ ਤੋਂ ਘਟ ਜਾਵੇ ਤਾਂ ਮਰੀਜ਼ ਨੂੰ ਹਾਈਪੋਟੈਨਸ਼ਨ ਦੱਸੀ ਜਾਂਦੀ ਹੈ। ਸੰਸਾਰ ਦੀ ਕੁੱਲ ਅਬਾਦੀ ਦਾ ਤਕਰੀਬਨ 25-30 ਪ੍ਰਤਿਸ਼ਤ ਹਿੱਸਾ ਹਾਈਪੋਟੈਨਸ਼ਨ ਦਾ ਸ਼ਿਕਾਰ ਹੈ।

ਸਰੀਰ ਵਿਚ ਲਹੂ ਦੀ ਮਾਤਰਾ ਘਟ ਜਾਣ ਜਾਂ ਲਹੂ ਵਹਿਣੀਆਂ ਦੀ ਸਮਰਥਾ ਵਧ ਜਾਣ ਕਾਰਨ ਹਾਈਪੋਟੈਨਸ਼ਨ ਹੁੰਦਾ ਹੈ। ਇਸ ਤੋਂ ਇਲਾਵਾ ਅਨੀਮੀਆ ਰੋਗ ਵਿਚ ਲਹੂ ਦੇ ਲਾਲ-ਰਕਤਾਣੂਆਂ ਦੀ ਗਿਣਤੀ ਘਟ ਜਾਣ ਕਾਰਨ ਅਤੇ ਕਿਸੇ ਥਾਂ ਤੋਂ ਚਮੜੀ ਬਹੁਤ ਜ਼ਿਆਦਾ ਸੜਨ ਨਾਲ ਲਹੂ-ਪਲਾਜ਼ਮਾ ਬਹੁਤ ਘਟ ਜਾਣ ਕਾਰਨ ਹਾਈਪੋਟੈਨਸ਼ਨ ਹੋ ਸਕਦੀ ਹੈ। ਸਰੀਰ ਵਿਚੋਂ ਕਿਸੇ ਬਿਮਾਰੀ ਕਾਰਨ ਲੂਣ ਅਤੇ ਪਾਣੀ ਦੀ ਜ਼ਿਆਦਾ ਮਾਤਰਾ ਨਿਕਲ ਜਾਣ ਕਾਰਨ ਵੀ ਲਹੂ ਦੀ ਮਾਤਰਾ ਘਟ ਜਾਂਦੀ ਹੈ ਅਤੇ ਇਹ ਰੋਗ ਹੋ ਸਕਦਾ ਹੈ।

ਹਾਈਪੋਟੈਨਸ਼ਨ ਦਾ ਦੂਜਾ ਕਾਰਨ, ਬੇਹੋਸ਼ੀ ਆਦਿ ਆ ਜਾਣ ਕਰਕੇ, ਲਹੂ-ਵਹਿਣੀਆਂ ਦੀ ਸਮੱਰਥਾ ਵਧ ਜਾਣਾ ਹੈ। ਇਸ ਤੋਂ ਇਲਾਵਾ ਪੋਲੀਓਮਾਈ-ਇਲਾਈਟਿਸ, ਸਦਮਾ ਅਤੇ ਜ਼ਹਿਰ ਦੇ ਸੇਵਨ ਕਰਕੇ ਵੀ ਅਜਿਹੀ ਹਾਲਤ ਹੋ ਸਕਦੀ ਹੈ। ਪ੍ਰਤੱਖ ਕਾਰਨ ਨਾ ਲੱਭਣ ਵਾਲੇ ਇਸ ਰੋਗ ਨੂੰ ਪ੍ਰਾਇਮਰੀ ਜਾਂ ਵਾਸਤਵਿਕ ਹਾਈਪੋਟੈਨਸ਼ਨ ਕਿਹਾ ਜਾਂਦਾ ਹੈ। ਬਹੁਤੇ ਲੋਕ ਇਸੇ ਕਿਸਮ ਦੇ ਸ਼ਿਕਾਰ ਹਨ। ਕਿਸੇ ਬਿਮਾਰੀ ਦੇ, ਜਿਵੇਂ ਲਾਗ, ਦਿਲ ਦਾ ਦੌਰਾ ਠੀਕ ਨਾ ਹੋਣਾ, ਐਡੀਸਨਜ਼ ਡਿਜ਼ੀਜ਼, ਸਿਮੰਡਜ਼ ਡਿਜ਼ੀਜ਼, ਅਸੰਤੁਲਿਤ ਭੋਜਨ ਖਾਣਾ, ਹੈਮਰੇਜ, ਸਦਮਾ, ਹਾਈਪਰਇਨਸੁਲਿਨਿਜ਼ਮ ਆਦਿ, ਦੌਰਾਨ ਹੋਈ ਹਾਈਪੋਟੈਨਸ਼ਨ ਨੂੰ ਸੈਕੰਡਰੀ ਹਾਈਪੋਟੈਨਸ਼ਨ ਕਿਹਾ ਜਾਂਦਾ ਹੈ। ਇਸ ਦੇ ਲੱਛਣ ਕਮਜ਼ੋਰੀ, ਥਕਾਵਟ, ਚੱਕਰ ਆਉਣੇ ਅਤੇ ਬੇਹੋਸ਼ ਹੋ ਜਾਣਾ ਹਨ।

ਹਾਈਪੋਟੈਨਸ਼ਨ ਦੀ ਇਕ ਹੋਰ ਕਿਸਮ ਪੋਸਚੁਰਲ ਹਾਈਪੋਟੈਨਸ਼ਨ ਜਾਂ ਔਰਥੋਸਟੈਟਿਕ ਹਾਈਪੋਟੈਨਸ਼ਨ ਹੈ। ਇਹ ਹਾਈਪੋਟੈਨਸ਼ਨ ਸਰੀਰ ਦੀ ਅਵਸਥਾ (ਪੋਜ਼ੀਸ਼ਨ) ਦੀ ਤਬਦੀਲੀ ਨਾਲ ਸਬੰਧਿਤ ਹੈ। ਇਕ ਦਮ ਅਵਸਥਾ ਬਦਲਣ ਨਾਲ ਅੱਖਾਂ ਅਗੇ ਧੁੰਦਲਾਪਨ ਆ ਜਾਂਦਾ ਹੈ, ਕਮਜ਼ੋਰੀ ਮਹਿਸੂਸ ਹੁੰਦੀ ਹੈ ਅਤੇ ਬੇਹੋਸ਼ੀ ਹੁੰਦੀ ਹੈ, ਪਰ ਲੰਮੇ ਪੈ ਜਾਣ ਤੇ ਇਹ ਠੀਕ ਹੋ ਜਾਂਦਾ ਹੈ। ਅਜਿਹੇ ਰੋਗੀਆਂ ਨੂੰ ਹੌਲੀ ਹੌਲੀ ਉੱਠਣਾ ਚਾਹੀਦਾ ਹੈ ਅਤੇ ਇਲਾਜ ਕਰਵਾਉਣਾ ਚਾਹੀਦਾ ਹੈ।

ਹ. ਪੁ.—ਮੈ. ਹੈ. ਐਨ. 1 : 236; ਐਨ. ਬ੍ਰਿ. ਮਾ. 4 : 258.

**ਹਾਈਫ਼ਾ :** ਉੱਤਰ-ਪੱਛਮੀ ਇਜ਼ਰਾਈਲ ਵਿਚ ਮਾਊਂਟ ਕਾਰ-ਮਲ ਪਹਾੜਾਂ ਦੀ ਤਲਹੱਟੀ ਵਿਚ ਰੂਮ ਸਾਗਰ ਦੀ ਖਾੜੀ ਅੱਕਰੇ ਕੰਢੇ ਵਸਿਆ ਸ਼ਹਿਰ ਹੈ। ਇਹ ਫ਼ੌਜੀ ਮਹੱਤਤਾ ਵਾਲਾ ਸ਼ਹਿਰ ਹੈ। ਇਥੋਂ ਦੇਸ਼ ਦੇ ਹਰੇਕ ਪਾਸੇ ਨੂੰ ਰੇਲਾਂ ਜਾਂਦੀਆਂ ਹਨ। ਭਾਵੇਂ ਇਹ ਫ਼ਲਸਤੀਨ ਦੀ ਸਭ ਤੋਂ ਪੁਰਾਣੀ ਵਸੋਂ ਵਿਚੋਂ ਇਕ ਹੈ ਪਰ ਫਿਰ ਵੀ 20ਵੀਂ ਸਦੀ ਤਕ ਬੰਦਰਗਾਹ ਦੇ ਤੌਰ ਤੇ ਇਸ ਦੀ ਕੋਈ ਮਹੱਤਤਾ ਨਹੀਂ ਸੀ। ਪਹਿਲੀ ਲੜਾਈ ਤੋਂ ਪਿਛੋਂ ਜਦ ਯਹੂਦੀ ਫਲਸਤੀਨ ਇਥੇ ਆ ਕੇ ਵੱਸਣੇ ਸ਼ੁਰੂ ਹੋਏ, ਤਾਂ ਹਾਈਫ਼ਾ ਦੀ ਵਸੋਂ ਵਧਣੀ ਸ਼ੁਰੂ ਹੋਈ ਅਤੇ ਸ਼ਹਿਰ ਵੀ ਤਰੱਕੀ ਕਰਨ ਲੱਗ ਪਿਆ। ਹੌਲੀ ਹੌਲੀ ਵਸੋਂ ਮਾਊਂਟ ਕਾਰਮਲ ਦੀਆਂ ਢਲਾਣਾਂ ਉਪਰ ਚੜ੍ਹਦੀ ਗਈ ਅਤੇ ਹੁਣ ਪਹਾੜੀ ਉੱਤੇ ਹਾਈਫ਼ਾ ਦਾ ਨਵਾਂ ਤੇ ਸੁੰਦਰ ਸ਼ਹਿਰ ਵਸਿਆ ਹੋਇਆ ਹੈ। ਵਸੋਂ ਦੇ ਵਧਣ ਨਾਲ ਬੰਦਰਗਾਹ ਵੀ ਵਧਦੀ ਗਈ। ਇਜ਼ਰਾਈਲ ਦੇ ਬਣ ਜਾਣ ਪਿਛੋਂ ਕੰਢੇ ਦੇ ਨਾਲ ਨਾਲ ਸਮੁੰਦਰੀ ਦਲਦਲ ਨੂੰ ਸਾਫ਼ ਕਰਕੇ ਨਵੀਂ ਬੰਦਰਗਾਹ ਬਣਾਈ ਗਈ ਹੈ। ਸਮੁੰਦਰ ਤੋਂ ਪ੍ਰਾਪਤ ਹੋਈ ਥਾਂ ਤੇ ਮਾਲ ਗੁਦਾਮ, ਸੀਮਾ ਕਰ ਦੇ ਦਫ਼ਤਰ ਅਤੇ ਪ੍ਰਬੰਧਕ ਦਫ਼ਤਰ ਬਣਾਏ

ਗਏ ਹਨ । ਹਾਈਫਾ ਦੀ ਬੰਦਰਗਾਹ ਵਿਚ ਪਾਣੀ ਦੀ ਡੂੰਘਾਈ 9 ਮੀ. ਤੋਂ 11 ਮੀ. ਹੈ ਅਤੇ ਇਸ ਵਿਚ 10,000 ਟਨ ਦੀ ਸਮਰੱਥਾ ਵਾਲੇ ਜਹਾਜ਼ ਆ ਸਕਦੇ ਹਨ । ਇਰਾਕ ਤੋਂ ਤੇਲ ਲਿਆਉਣ ਵਾਲੀਆਂ ਦੋ ਪਾਈਪ ਲਾਈਨਾਂ ਵਿਚੋਂ ਇਕ ਹਾਈਫਾ ਵਿਚ ਹੀ ਖਤਮ ਹੁੰਦੀ ਹੈ । ਤੇਲ ਸਾਫ ਕਰਨਾ, ਜੰਗੀ ਸਾਮਾਨ, ਸੀਮਿੰਟ, ਰਸਾਇਣਕ ਖਾਦ, ਸ਼ੀਸ਼ਾ, ਤੇਲ ਅਤੇ ਸਾਬਣ ਆਦਿ ਤਿਆਰ ਕਰਨ ਦੇ ਇਥੇ ਕਾਰਖ਼ਾਨੇ ਹਨ । ਹਾਈਫਾ ਇੰਸਟੀਚਿਊਟ ਆਫ਼ ਟੈਕਨਾਲੋਜੀ ਅਤੇ ਹਾਈਫਾ ਯੂਨੀਵਰਸਿਟੀ ਵੀ ਇਥੇ ਹੀ ਸਥਾਪਤ ਹੈ ।

ਆਬਾਦੀ—225,800 (1983)

32°49′ ਉ. ਵਿਥ; 35°00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 838

—ਮਨਜੀਤ ਸਿੰਘ

**ਹਾਈ ਬਿਨ ਸ਼ਰੀਰਾ :** ਇਹ ਬੈਬੇਲੋਨੀਆ ਦੇ ਮੁਖ ਰੂਹਾਨੀ ਲੀਡਰਾਂ ਵਿਚੋਂ ਸਭ ਤੋਂ ਅਖੀਰਲਾ ਲੀਡਰ ਸੀ, ਇਸ ਦੀ ਸਰਪ੍ਰਸਤੀ ਹੇਠ ਪਮਬੈਡੀਥਾ ਅਕਾਦਮੀ ਆਪਣੇ ਸਿਖਰ ਤੇ ਪਹੁੰਚ ਗਈ । ਭਾਵੇਂ ਰੂਹਾਨੀ ਲੀਡਰਾਂ ਦੀ ਗੱਦੀ ਕੋਈ ਜੱਦੀ ਗੱਦੀ ਨਹੀਂ ਸੀ ਪਰ ਹਾਈ-ਬਿਨ ਸ਼ਰੀਰਾ ਆਪਣੇ ਖ਼ਾਨਦਾਨ ਦਾ ਚੌਥਾ ਮੈਂਬਰ ਸੀ, ਜੋ ਇਸ ਪਦਵੀ ਉਤੇ ਸੀ । ਹਾਈ ਪਹਿਲਾਂ ਆਪਣੇ ਪਿਤਾ ਸ਼ਰੀਰਾ ਬਿਨ ਹੈਨੀਨਾ ਨਾਲ ਮਿਲਕੇ ਅਕਾਦਮੀ ਦਾ ਕੰਮ ਕਰਦਾ ਰਿਹਾ ਅਤੇ ਬਾਦ ਵਿਚ ਅਕਾਦਮੀ ਦੀ ਕੋਰਟ ਦਾ ਮੁਖੀ ਬਣ ਗਿਆ । ਇਕ ਝੂਠੇ ਦੋਸ਼ ਵਿਚ ਸੰਨ 997 ਵਿਚ ਪਿਉ ਪੁੱਤਰ ਦੋਹਾਂ ਨੂੰ ਕੈਦ ਹੋ ਗਈ । ਪਰ ਜਦੋਂ ਇਹ ਬੇਗੁਨਾਹ ਸਿੱਧ ਹੋ ਗਏ ਤਾਂ ਇਹ ਰਿਹਾ ਹੋ ਗਏ । ਹਾਈ ਨੂੰ ਆਪਣੇ ਪਿਤਾ ਦੇ ਜੀਉਂਦੇ ਜੀ ਹੀ ਰੂਹਾਨੀ ਲੀਡਰ ਦੀ ਪਦਵੀ ਸੌਂਪ ਦਿੱਤੀ ਗਈ ।

ਇਸ ਨੇ ਇਕ ਹਜ਼ਾਰ ਦੇ ਕਰੀਬ ਕਾਨੂੰਨ ਦੇ ਨੁਕਤੇ ਲਿਖੇ, ਜਿਨ੍ਹਾਂ ਨੂੰ ਰੈਸਪੌਨਸਾ ਕਿਹਾ ਜਾਂਦਾ ਹੈ । ਇਸੇ ਤਰ੍ਹਾਂ ਹੋਰ ਰੂਹਾਨੀ ਲੀਡਰਾਂ ਨੇ ਵੀ ਇਹ ਕਾਨੂੰਨ ਦੇ ਨੁਕਤੇ ਲਿਖੇ ਸਨ, ਜੋ ਅੱਜ ਤੱਕ ਪ੍ਰਚਲਿਤ ਹਨ । ਇਸ ਨੇ ਤਰਕਸ਼ੀਲਤਾ ਅਤੇ ਬੁਨਿਆਦੀ ਤੌਰ ਤੇ ਦਾਰਸ਼ਨਿਕਤਾ ਦਾ ਵਿਚਕਾਰਲਾ ਮਾਰਗ ਅਪਣਾਇਆ ਅਤੇ ਇਸ ਸਿਧਾਂਤ ਅਨੁਸਾਰ ਅਵਤਾਰਵਾਦ ਨੂੰ ਰੂਪਕ ਅਲੰਕਾਰ ਸਿੱਧ ਕੀਤਾ । ਸੰਨ 1038 ਈ. ਵਿਚ 99 ਸਾਲ ਦੀ ਉਮਰ ਵਿਚ ਇਸ ਦੀ ਮ੍ਰਿਤੂ ਹੋ ਗਈ । ਇਸ ਦੀ ਆਪਣੀ ਕੋਈ ਔਲਾਦ ਨਹੀਂ ਸੀ, ਪਰ ਦੁਨੀਆਂ ਦੇ ਸਾਰੇ ਦੇਸ਼ਾਂ ਵਿਚ ਇਸ ਦੇ ਅਣਗਿਣਤ ਸ਼ਿਸ਼ ਹਨ ।

**ਹਾਈਬੇਰਗ, ਜੋਹਾਨ ਲੂਟਵਿਕ :** ਡੈਨਮਾਰਕ ਦੇ ਇਸ ਨਾਟਕਕਾਰ, ਕਵੀ, ਸਾਹਿਤਕ ਇਤਿਹਾਸਕਾਰ, ਆਲੋਚਕ ਤੇ ਵਿਦਵਾਨ ਦਾ ਜਨਮ ਪ੍ਰਸਿੱਧ ਨਾਟਕਕਾਰ ਪੀ. ਏ. ਹਾਈਬੇਰਗ ਦੇ ਘਰ ਉਸਦੀ ਨਾਵਲਕਾਰ ਪਤਨੀ ਦੀ ਕੁੱਖੋਂ ਕੋਪੇਨਹੇਗੱਨ ਵਿਖੇ 14 ਦਸੰਬਰ, 1791 ਨੂੰ ਹੋਇਆ । 1817 ਵਿਚ ਇਸਨੇ ਕਾਲਡਰਨ ਉਤੇ ਥੀਸਿਸ ਲਿਖਕੇ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ । ਇਹ ਕੀਲ ਯੂਨੀਵਰਸਿਟੀ ਵਿਖੇ ਡੈਨਿਸ਼ ਭਾਸ਼ਾ ਦਾ ਲੈਕਚਰਾਰ ਵੀ ਰਿਹਾ ।

ਹਾਈਬੇਰਗ ਨੂੰ ਡੈਨਮਾਰਕ ਦੀ ਰੋਮਾਂਟਿਕ ਵਿਚਾਰਧਾਰਾ ਖ਼ਤਮ ਕਰਕੇ ਨਵੀਂ ਤਰ੍ਹਾਂ ਦੇ ਵਿਅੰਗਮਈ, ਬਿਰਤਾਂਤਕ ਅਤੇ ਵਿਵਹਾਰਕ ਸਾਹਿਤ ਦਾ ਮੁੱਢ ਬੰਨ੍ਹਣ ਦਾ ਮਾਣ ਪ੍ਰਾਪਤ ਹੈ । ਇਸਦੇ ਨਾਲ ਹੀ ਇਹ ਡੈਨ-ਮਾਰਕ ਵਿਚ ਹੀਗੀਲੀਅਨ ਦਰਸ਼ਨ ਅਤੇ ਬੈਲਡ-ਓਪੇਰਾ ਦਾ ਵੀ ਮੋਢੀ ਹੈ । ਇਸਦੇ ਬੈਲਡ-ਓਪੇਰਿਆਂ ਵਿਚ ਲੋਕ-ਸੰਗੀਤ, ਸਮਾਜਕ ਤਰਕਸ਼ੀਲਤਾ ਤੇ ਵਿਅੰਗ ਦੀ ਛੁਹ ਦੇ ਨਾਲ ਨਾਲ ਸਰੋ ਦੀ ਗੁਣ ਵੀ ਭਰਪੂਰ ਮਾਤਰਾ ਵਿਚ ਮਿਲਦੇ ਹਨ । ਇਸਦੇ ਨਾਟਕਾਂ ਵਿਚੋਂ 'ਐਲਫਿਨਹਿਲ' (1828) ਅਤੇ 'ਏ ਸੋਲ ਆਫਟਰ ਡੈੱਥ' (1841) ਨੂੰ ਬੇਹਦ ਸਫ਼ਲਤਾ ਪ੍ਰਾਪਤ ਹੋਈ । 1827 ਤੋਂ 1830 ਤਕ ਇਸਨੇ ਕੋਪੇਨਹੇਗੱਨ ਦੇ ਇਕ ਪ੍ਰਭਾਵਸ਼ਾਲੀ ਪੱਤਰ ਦਾ ਸੰਪਾਦਨ ਕੀਤਾ ਤੇ ਕਈ ਸਾਹਿਤਕ ਪ੍ਰਤਿਭਾਵਾਂ ਨੂੰ ਲੋਕਾਂ ਸਾਹਮਣੇ ਲਿਆਂਦਾ ।

ਇਸਦੀ ਮੌਤ 25 ਅਗਸਤ, 1860 ਨੂੰ ਡੈਨਮਾਰਕ ਵਿਚ ਬੋਂਡਰਪ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 4 : 992; ਐਨ. ਬ੍ਰਿ. 11 : 304-305.

**ਹਾਈ ਮੱਖੀ :** ਇਹ ਨੀਲੇ ਰੰਗ ਦੀ ਮੱਖੀ ਹੈ, ਜੋ ਜ਼ਖ਼ਮ ਉੱਪਰ ਬੈਠ ਕੇ ਬਹੁਤ ਕੀੜੇ ਪੈਦਾ ਕਰਦੀ ਹੈ । ਇਸਦਾ ਪ੍ਰਾਣੀ-ਵਿਗਿਆਨਕ ਨਾਂ ਮਸਕਾ ਵੈਨੀਟੇਰੀਆ ਹੈ । ਇਹ ਕੈਲੀਫੋਰਾ ਪ੍ਰਜਾਤੀ ਦੀਆਂ ਮੱਖੀਆਂ ਵਿਚੋਂ ਹੈ ਜੋ ਘਰਾਂ ਵਿਚ ਆਮ ਦਾਖ਼ਲ ਹੋ ਜਾਂਦੀਆਂ ਹਨ । ਇਹ ਉੱਡਣ ਸਮੇਂ ਕਾਫ਼ੀ ਸ਼ੋਰ ਕਰਦੀਆਂ ਹਨ ਅਤੇ ਇਨ੍ਹਾਂ ਨੂੰ ਕੱਚੇ ਮਾਸ ਵਿਚ ਅੰਡੇ ਦੇਣ ਦੀ ਆਦਤ ਹੈ । ਇਸ ਦੇ ਨਾਲ ਮਿਲਦੀ ਜੁਲਦੀ ਪਰ ਹਰੇ ਰੰਗ ਦੀ ਇਕ ਹੋਰ ਮੱਖੀ ਲੂਸਿਲਾ ਪ੍ਰਜਾਤੀ ਦੀ ਹੈ । ਇਸ ਦੇ ਲਾਰਵੇ ਜ਼ਖ਼ਮਾਂ ਵਿਚ ਰਹਿੰਦੇ ਹਨ, ਭਾਵੇਂ ਇਹ ਰੋਗ ਨੂੰ ਵਧਣ ਨਹੀਂ ਦਿੰਦੇ ਪਰ ਇਹ ਅਰੋਗ ਤੰਤੂ ਨੂੰ ਖਾ ਜਾਂਦੇ ਹਨ । ਇਸ ਦੀਆਂ ਦੋ ਜਾਤੀਆਂ ਭੇਡਾਂ ਵਿਚ ਵੀ ਮਿਲਦੀਆਂ ਹਨ । ਇਸ ਨਾਲ ਸਬੰਧਿਤ ਇਕ ਹੋਰ ਮੱਖੀ ਸਾਰਕੋਫੈਗਾ ਵੀ ਹੈ, ਜਿਸ ਦੇ ਪੇਟ ਉੱਪਰ ਕਾਲੀਆਂ ਅਤੇ ਸਲੇਟੀ ਧਾਰੀਆਂ ਹੁੰਦੀਆਂ ਹਨ । ਇਨ੍ਹਾਂ ਵਿਚੋਂ ਸਭ ਤੋਂ ਖ਼ਤਰਨਾਕ ਜਾਤੀ ਕਾਕਲਿਓਮਾਇਆ ਅਮੈਰੀਕਾਨਾ ਹੈ । ਆਸਟ੍ਰੇਲੀਆ ਦੀ ਜ਼ਿਆਦਾ ਖ਼ਤਰਨਾਕ ਮੱਖੀ ਕੈਲੀਫੋਰਾ ਪ੍ਰਜਾਤੀ ਦੀ ਹੈ ਜੋ ਜ਼ਿਆਦਾਤਰ ਭੇਡਾਂ ਨੂੰ ਨੁਕਸਾਨ ਪਹੁੰਚਾਂਦੀ ਹੈ । ਇਸੇ ਹੀ ਮੱਖੀ ਨਾਲ ਸਬੰਧਿਤ ਇਕ ਹੋਰ ਮੱਖੀ ਬਲੋ-ਫਲਾਈ ਵੀ ਹੈ ਜਿਸ ਦਾ ਪੇਟ ਗੂੜ੍ਹਾ ਖ਼ਾਕੀ ਰੰਗ ਦਾ ਹੁੰਦਾ ਹੈ ਅਤੇ ਕਦੇ ਕਦੇ ਨੀਲੀ ਭਾਹ ਮਾਰਦਾ ਹੈ । ਇਹ ਕੁਝ ਵੱਡੇ ਅਕਾਰ ਦੀ ਹੁੰਦੀ ਹੈ ।

ਹ. ਪੁ.—ਐਨ. ਬ੍ਰਿ. 3 : 755; ਮ. ਕੋ: 270.

**ਹਾਈਮੀਰੀਅਸ :** ਇਸ ਯੂਨਾਨੀ ਅਲੰਕਾਰ-ਸ਼ਾਸਤਰੀ, ਪ੍ਰਭਾਵ ਸ਼ਾਲੀ ਅਧਿਆਪਕ ਅਤੇ ਚੌਥੀ ਸ਼ਤਾਬਦੀ ਵਿਚ ਪ੍ਰਚਲਤ ਸ਼ੋਖ਼ ਰੰਗੀ ਅਲੰਕਾਰਮਈ ਵਿਦਿਆ ਦੇ ਅਭਿਆਸੀ ਦਾ ਜਨਮ ਬੀਥੀਨੀਆ ਵਿਚ ਪਰੂਸਾ ਵਿਖੇ ਹੋਇਆ । ਏਥਨਜ਼ ਵਿਚ ਸਿੱਖਿਆ ਪ੍ਰਾਪਤ ਕਰਨ ਮਗਰੋਂ ਉਥੇ ਹੀ ਇਕ ਸਕੂਲ ਖੋਲ੍ਹਿਆ ਜਿਥੋਂ ਗ੍ਰੈਗਰੀ ਆਫ਼ ਨਾਜ਼ੀਆਜ਼ਸ ਅਤੇ ਬੇਸਿਲ ਆਫ ਸੀਜ਼ੇਰੀਆ ਆਦਿ ਨੇ ਵਿਦਿਆ ਪ੍ਰਾਪਤ ਕੀਤੀ । 362 ਵਿਚ ਸਹਿਨਸ਼ਾਹ ਜੂਲੀਅਨ ਨੇ ਇਸ ਨੂੰ ਐਂਟੀਓਕ ਵਿਖੇ ਆਪਣੇ ਦਰਬਾਰ ਵਿਚ ਬੁਲਾਇਆ ਅਤੇ 368 ਵਿਚ ਇਹ ਏਥਨਜ਼ ਵਾਪਿਸ ਆ ਗਿਆ । ਇਸਨੇ 80 ਭਾਸ਼ਣ ਲਿਖੇ ਜਿਨ੍ਹਾਂ ਵਿਚੋਂ 24 ਪੂਰੇ, 36 ਅਧੂਰੇ ਅਤੇ 15 ਹੋਰ ਦੇ ਕੇਵਲ ਸਿਰਲੇਖ ਹੀ ਪਤਾ ਹਨ । ਇਸਨੇ ਕੇਵਲ ਸਾਹਿਤ ਬਾਰੇ ਹੀ ਲਿਖਿਆ ਹੈ । ਸ਼ਹਿਰਾਂ, ਚਿਤਰਾਂ ਅਤੇ ਕੁਦਰਤੀ ਨਜ਼ਾਰਿਆਂ ਦੇ ਸਾਹਿਤਕ ਵਰਣਨ ਤੋਂ ਸਾਨੂੰ ਉਸ ਸਮੇਂ ਦੀ ਕਲਾ ਦਾ ਪਤਾ ਲਗਦਾ ਹੈ । 386 ਈ. ਵਿਚ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮ. 5 : 48.

**ਹਾਈਮੈਨੱਪਟਰਾ :** ਇਹ ਕੀੜੇ ਮਕੌੜਿਆਂ ਦਾ ਇਕ ਕਾਫ਼ੀ ਵੱਡਾ ਵਰਗ ਹੈ, ਜਿਸ ਵਿਚ ਕੀੜੀਆਂ, ਸ਼ਹਿਦ ਦੀਆਂ ਮੱਖੀਆਂ,

ਭਰਿੰਡ, ਚਲਸਿਡ, ਆਰਾ ਮੱਖੀਆਂ, ਆਈਕਨੀਓਮੋਨਜ਼ ਅਤੇ ਹੋਰ ਕੀੜੇ ਸ਼ਾਮਲ ਹਨ । ਇਸ ਵਰਗ ਦੀਆਂ 110,000 ਤੋਂ ਵੀ ਵੱਧ ਜਾਤੀਆਂ ਦਾ ਪਤਾ ਲਗਾਇਆ ਜਾ ਚੁੱਕਾ ਹੈ । ਇਨ੍ਹਾਂ ਵਿਚੋਂ ਬਹੁਤ ਸਾਰੇ ਕੀੜੇ ਮਨੁੱਖ ਲਈ ਲਾਭਵੰਦ ਹਨ । ਧਰੁਵੀ ਖੇਤਰ ਨੂੰ ਛੱਡ ਇਹ ਬਹੁਤ ਸਾਰੇ ਪ੍ਰਾਕਿਰਤਕ-ਵਾਸਾਂ ਵਿਚ ਕਾਫ਼ੀ ਗਿਣਤੀ ਵਿਚ ਮਿਲਦੇ ਹਨ । ਵਿਸ਼ੇਸ਼ ਤੌਰ ਤੇ ਤਪਤ-ਖੰਡੀ ਅਤੇ ਉਪ-ਤਪਤ-ਖੰਡੀ ਖੇਤਰਾਂ ਵਿਚ ਇਨ੍ਹਾਂ ਦੀ ਗਿਣਤੀ ਦੂਜੇ ਖੰਡਾਂ ਨਾਲੋਂ ਵਧੇਰੇ ਹੈ ।

ਸਮੂਹ ਤੌਰ ਤੇ ਹਾਈਮੈਨੌਪਟਰਾ ਮਨੁੱਖ ਲਈ ਬਹੁਤ ਲਾਭਵੰਦ ਹਨ ਕਿਉਂਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਕੀੜੇ ਜੰਗਲੀ ਅਤੇ ਕਾਸ਼ਤ ਕੀਤੀਆਂ ਜਾਂਦੀਆਂ ਫ਼ਸਲਾਂ ਦੇ ਪਰਾਗਣ, ਨੁਕਸਾਨ ਦੇਹ ਕੀੜਿਆਂ ਦੇ ਪਰਜੀਵੀ ਹੋਣ, ਸ਼ਹਿਦ ਇਕੱਠਾ ਕਰਨ ਜਿਹੇ ਕੰਮ ਕਰਦੇ ਹਨ ।

ਹਾਈਮੈਨੌਪਟਰਾ ਦੋ ਉਪ-ਵਰਗਾਂ ਸਿੰਮਫਾਈਟਾ (ਜ਼ਿਆਦਾ ਆਰਾ ਮੱਖੀਆਂ ਅਤੇ ਹੌਰਨਟੇਲ), ਅਤੇ ਐਪੋਕਰਾਈਟਾ (ਭਰਿੰਡਾਂ, ਕੀੜੀਆਂ, ਸ਼ਹਿਦ ਦੀਆਂ ਮੱਖੀਆਂ ਅਤੇ ਹੋਰ ਪਰਜੀਵੀ ਕਿਸਮਾਂ) ਵਿਚ ਵੰਡਿਆ ਹੋਇਆ ਹੈ । ਜ਼ਿਆਦਾ ਜਾਤੀਆਂ ਇਕਾਂਤਵਾਸੀ ਹਨ । ਹਾਈਮੈਨੌਪਟਰਾ ਕੀੜੇ ਅਪਰਜੀਵੀ, ਪਰਜੀਵੀ, ਮਾਸ-ਆਹਾਰੀ ਪੌਦਾ-ਅਹਾਰੀ ਅਤੇ ਸਰਬ-ਆਹਾਰੀ ਵੀ ਹੋ ਸਕਦੇ ਹਨ ।

**ਸਧਾਰਨ ਲੱਛਣ** — ਹਾਈਮੈਨੌਪਟਰਾ, ਮੁੱਖ ਤੌਰ ਤੇ ਦਰਮਿਆਨੇ ਅਕਾਰ ਦੇ ਕੀੜੇ ਹਨ ਜਿਨ੍ਹਾਂ ਦੇ ਚਾਰ ਝਿੱਲੀਮਈ ਖੰਭ, ਪਤਲਾ ਤੇ ਤੰਗ ਲੱਕ ਹੁੰਦਾ ਹੈ ਜੋ ਪੇਟ ਨੂੰ ਛਾਤੀ ਨਾਲੋਂ ਵੱਖ ਕਰਦਾ ਹੈ । ਇਨ੍ਹਾਂ ਦੇ ਮੂੰਹ-ਅੰਗ ਕੱਟਣ ਵਾਲੇ ਜਾਂ ਕੱਟਣ-ਚੂਸਣ ਵਾਲੇ ਹੁੰਦੇ ਹਨ । ਜ਼ਿਆਦਾ ਵਿਕਸਿਤ ਕਿਸਮਾਂ ਵਿਚ ਜਿਵੇਂ ਕਿ ਸ਼ਹਿਦ ਦੀ ਮੱਖੀ ਵਿਚ ਇਕ ਚੂਸਣ ਵਾਲਾ ਅਪਰੇਟਸ ਵੀ ਹੁੰਦਾ ਹੈ । ਓਵੀਪਾੱਜ਼ੀਟਰ ਜਾਂ ਅੰਡੇ ਦੇਣ ਵਾਲਾ ਅੰਗ ਕਾਫ਼ੀ ਲੰਮਾ ਅਤੇ ਇਹ ਖੁਭਣ, ਡੰਗ ਮਾਰਨ ਜਾਂ ਚੀਰਨ ਦੇ ਕੰਮ ਲਈ ਵੀ ਬਣਿਆ ਹੋ ਸਕਦਾ ਹੈ । ਕਾਇਆ ਕਲਪ ਪੂਰਨ ਹੁੰਦਾ ਹੈ ਜਿਸ ਦਾ ਮਤਲਬ ਕਿ ਕੀੜਾ ਚਾਰ ਹਾਲਤਾਂ ਅੰਡਾ, ਲਾਰਵਾ, ਪਿਊਪਾ ਅਤੇ ਪ੍ਰੌੜ੍ਹ ਵਿਚ ਵਿਕਸਿਤ ਹੁੰਦਾ ਹੈ । ਨਿਸ਼ੇਚਿਤ ਅੰਡਿਆਂ ਵਿਚੋਂ ਮਾਦਾ ਪੈਦਾ ਹੁੰਦੀਆਂ ਹਨ ਅਤੇ ਅਨਿਸ਼ੇਚਿਤ ਅੰਡਿਆਂ ਵਿਚੋਂ ਨਰ ਕੀੜੇ ਪੈਦਾ ਹੁੰਦੇ ਹਨ ।

ਹਾਈਮੈਨੌਪਟਰਾ ਵਿਚ ਕਈ ਤਰ੍ਹਾਂ ਦੇ ਦਿਲਚਸਪ ਸੁਭਾਅ ਵਾਲੇ ਲੱਛਣ ਵੇਖਣ ਲਈ ਮਿਲਦੇ ਹਨ । ਸ਼ਹਿਦ ਦੀ ਮੱਖੀ ਦੀਆਂ ਡਾਂਸ ਵਰਗੀਆਂ ਹਰਕਤਾਂ ਇਕ ਜੀਵ ਤੋਂ ਦੂਜੇ ਜੀਵ ਨੂੰ ਕਿਸੇ ਖ਼ਾਸ ਭੋਜਨ ਦੀ ਵਿੱਥ, ਮਾਤਰਾ, ਕਿਸਮ ਆਦਿ ਪ੍ਰਗਟਾਉਂਦੀਆ ਹਨ । ਕੀੜੀਆਂ, ਭਰਿੰਡਾਂ, ਸ਼ਹਿਦ ਦੀਆਂ ਮੱਖੀਆਂ ਦਾ ਆਪਸੀ ਭੋਜਨ ਵਟਾਂਦਰਾ ਵੀ ਕੀੜੇ-ਵਿਗਿਆਨ ਲਈ ਖੋਜ ਦਾ ਸਾਧਨ ਬਣ ਚੁੱਕਾ ਹੈ । ਪਾੱਲੀਐਂਬਰਿਓਨੀ ਜਾਂ ਇਕ ਅੰਡੇ 'ਚੋਂ ਇਕ ਤੋਂ ਵੱਧ ਜੀਵਾਂ ਦਾ ਨਿਕਲਣਾ ਵੀ ਚੈਲਸਿਡੀ ਤੇ ਪ੍ਰੌਕਟੋਟਰੂਪਿਡੀ ਕੁਲਾਂ ਦੇ ਮੈਂਬਰਾਂ ਵਿਚ ਆਮ ਹੀ ਪਾਇਆ ਜਾਂਦਾ ਹੈ ।

ਭਾਵੇਂ ਹਾਈਮੈਨੌਪਟਰਾ ਕੀੜਿਆਂ ਵਿਚ ਡੰਗ ਮੌਜੂਦ ਹੁੰਦਾ ਹੈ ਪਰ ਫਿਰ ਵੀ ਇਹ ਕਈ ਜੀਵਾਂ ਦਾ ਭੋਜਨ ਬਣ ਜਾਂਦੇ ਹਨ । ਸਕੰਕ, ਬੈਜਰ, ਖੇਤਾਂ ਵਾਲੇ ਚੂਹੇ, ਸ਼੍ਰੂ ਅਤੇ ਹੋਰ ਜੀਵ ਸ਼ਹਿਦ ਦੀਆਂ ਮੱਖੀਆਂ ਦੇ ਛੱਤਿਆਂ ਤੇ ਹਮਲਾ ਕਰਦੇ ਹਨ ਜਿੱਥੋਂ ਇਹ ਬੀ-ਵੈਕਸ ਖਾ ਜਾਂਦੇ ਹਨ ਅਤੇ ਛੱਤੇ ਢਾਹ ਜਾਂਦੇ ਹਨ । ਕੁਕੂਬੀ, ਜੋ ਬੰਬਲ ਮਖਿਆਰੀ ਦੇ ਬਹੁਤ ਨੇੜੇ ਹੈ, ਆਪਣੇ ਅੰਡੇ ਬੰਬਲ ਮਖਿਆਰੀ ਦੇ ਛੱਤਿਆਂ ਵਿਚ ਦਿੰਦੀ ਹੈ, ਜਿੱਥੇ ਇਸ ਦੇ ਬੱਚਿਆਂ ਦੀ ਦੇਖ ਭਾਲ ਬੰਬਲ ਮਖਿਆਰੀ ਦੇ ਕਾਮੇ ਕਰਦੇ ਹਨ ।




ਹਾਈਮੈਨੌਪਟਰਾ ਵਰਗ ਦੇ ਨੁਮਾਇੰਦੇ ਕੀੜੇ

(ੳ) ਭੌਰਾ (ਅ) ਮਖ਼ਮਲੀ ਕੀੜੀ (ੲ) ਮੱਕੜੀ-ਭਰਿੰਡ (ਸ) ਮਿੱਟੀ ਲੇਪਣ ਵਾਲਾ ਕੀੜਾ (ਹ) ਅੰਜੀਰ ਦੀ ਭਰਿੰਡ (ਕ) ਬਬੀਹਾ-ਮਧੂਮੱਖੀ (ਖ) ਕਣਕ ਦੀ ਆਰਾ ਮੱਖੀ (ਗ) ਹਾਰਨੈੱਟ (ਘ) ਏਲਮ ਆਰਾਮੱਖੀ (ਙ) ਮਾਈਨਿੰਗ ਮਧੂਮੱਖੀ (ਚ) ਹਾੱਰਨਟੇਲ (ਛ) ਬ੍ਰੈਕੋਨਿਡ

**ਅਕਾਰ ਅਤੇ ਸਰੀਰਕ ਰਚਨਾ ਵਿਚ ਭਿੰਨਤਾ**—ਹਾਈਮੈਨਾੱਪਟਰਾ ਦੇ ਸਰੀਰਕ ਅਕਾਰ ਵਿਚ ਕਾਫ਼ੀ ਭਿੰਨਤਾ ਮਿਲਦੀ ਹੈ । ਸਭ ਤੋਂ ਛੋਟੇ ਕੀੜੇ ਫੇਰੀਫਲਾਈਜ਼ (Mymaridae) ਹਨ, ਜੋ 0.21 ਮਿ. ਮੀ. ਲੰਮੇ ਹੁੰਦੇ ਹਨ । ਸਭ ਤੋਂ ਵੱਡੇ ਕੀੜੇ ਪੈਲੀਸਿਨਿਡੀ ਕੁਲ ਵਿਚ ਮਿਲਦੇ ਹਨ, ਜੋ 5 ਸੈਂ. ਮੀ. ਤਕ ਲੰਬੇ ਹੁੰਦੇ ਹਨ । ਵਰਗ ਦੇ ਜ਼ਿਆਦਾਤਰ ਕੀੜਿਆਂ ਦਾ ਅਕਾਰ 2.5 ਸੈਂ. ਮੀ. ਤਕ ਹੀ ਸੀਮਿਤ ਰਹਿੰਦਾ ਹੈ ।

ਪ੍ਰਮੁਖ ਤੌਰ ਤੇ ਵਰਗ ਦੇ ਕੀੜਿਆਂ ਵਿਚਕਾਰ ਅੰਤਰ ਖੰਭ ਅਤੇ ਲੱਕ ਦੀ ਹੋਂਦ ਜਾਂ ਅਣਹੋਂਦ, ਓਵੀਪਾੱਜ਼ੀਟਰ ਵਿਚ ਪਰਿਵਰਤਨ ਅਤੇ ਖਾਣ ਦੀਆਂ ਵਿਸ਼ੇਸ਼ ਆਦਤਾਂ ਪ੍ਰਤਿ ਮੂੰਹ ਅੰਗਾਂ ਦੀਆਂ ਅਨੁਕੂਲਤਾਵਾਂ ਕਾਰਨ ਪਾਇਆ ਜਾਂਦਾ ਹੈ । ਇਕ ਜਾਤੀ ਦੇ ਕੀੜਿਆਂ ਵਿਚ ਇਕ ਤੋਂ ਵੱਧ ਕਿਸਮਾਂ ਦਾ ਹੋਣਾ ਵੀ ਕਾਫ਼ੀ ਮਿਲਦਾ ਹੈ ਜਿਵੇਂ ਸ਼ਹਿਦ ਦੀਆਂ ਮੱਖੀਆਂ ਦੀਆਂ ਕਾਲੋਨੀਆਂ ਵਿਚ ਇਕ ਰਾਣੀ, ਕੁਝ ਕਾਮੇ ਅਤੇ ਨਰ ਡ੍ਰੋਮਣੇ ਹੁੰਦੇ ਹਨ ਜੋ ਰਚਨਾਤਮਕ ਅਤੇ ਸਰੀਰਕ ਕਿਰਿਆਤਮਕ ਤੌਰ ਤੇ ਇਕ ਦੂਜੇ ਨਾਲੋਂ ਕਾਫ਼ੀ ਵੱਖਰੇ ਹੁੰਦੇ ਹਨ ।

**ਵੰਡ**—ਮਖਿਆਰੀਆਂ ਅਤੇ ਭਰਿੰਡ ਜੋ ਫੁੱਲਾਂ ਦੇ ਪਰਾਗਣ ਦੇ ਕੰਮ ਵਿਚ ਸਹਾਈ ਹੁੰਦੇ ਹਨ, ਤਕਰੀਬਨ ਜਿੱਥੇ ਵੀ ਫੁਲ ਮਿਲਦੇ ਹੋਣ ਉੱਥੇ ਹੀ ਪਾਏ ਜਾਂਦੇ ਹਨ । ਸਮਾਜਕ ਜਾਤੀਆਂ ਕਾਲੋਨੀਆਂ ਬਣਾ ਕੇ

ਰਹਿੰਦੀਆਂ ਹਨ ਜਿੱਥੇ ਇਨ੍ਹਾਂ ਦੀ ਗਿਣਤੀ 1,000,000 ਦੇ ਬਰਾਬਰ ਵੀ ਹੋ ਸਕਦੀ ਹੈ । ਕੀੜੀਆਂ ਜ਼ਿਆਦਾ ਗਰਮੀ ਪਸੰਦ ਹਨ ਅਤੇ ਇਹ ਤਪਤ-ਖੰਡੀ ਅਤੇ ਉਪ-ਤਪਤ-ਖੰਡੀ ਖੇਤਰਾਂ ਵਿਚ ਜ਼ਿਆਦਾ ਮਿਲਦੀਆਂ ਹਨ । ਇਹ ਆਰਕਟਿਕ ਖੇਤਰਾਂ ਵਿਚ ਉੱਕਾ ਹੀ ਨਹੀਂ ਮਿਲਦੀਆਂ ਜਦ ਕਿ ਐਲਪਾਈਨ ਅਤੇ ਹੋਰ ਅੱਰਕਟਿਕ ਖੇਤਰਾਂ ਵਿਚ ਇਨ੍ਹਾਂ ਦੀ ਗਿਣਤੀ ਬਹੁਤ ਘਟ ਜਾਂਦੀ ਹੈ ।

**ਪੁਨਰ-ਉਤਪਤੀ**—ਰਾਣੀ ਮੱਖੀ ਦੇ ਅੰਡ-ਕੋਸ਼ ਵਿਚ ਕਈ ਸੌ ਓਵੇਰੀਓਲ ਹੁੰਦੇ ਹਨ ਜਿਨ੍ਹਾਂ ਵਿਚੋਂ ਹਰ ਇਕ ਵਿਚ ਲਗਭਗ 60 ਅੰਡੇ ਹੁੰਦੇ ਹਨ ਜਿਨ੍ਹਾਂ ਨੂੰ ਪੋਸ਼ਕ ਸੈੱਲ ਕਿਹਾ ਜਾਂਦਾ ਹੈ । ਸਪੱਰਮੈਥੀਕਾ ਜੋ ਕਈ ਸੰਜੋਗਾਂ ਵੇਲੇ ਨਰ ਕੀੜੇ ਦੇ ਸਪੱਰਮ ਨੂੰ ਇਕੱਠਾ ਕਰਨ ਲਈ ਜ਼ਖ਼ੀਰੇ ਦਾ ਕੰਮ ਕਰਦਾ ਹੈ, ਓਵੀਡਕਟ ਨਾਲ ਮਿਲਦਾ ਹੈ ਜਿਸ ਰਾਹੀਂ ਅੰਡੇ ਬਾਹਰ ਲਿਜਾਏ ਜਾਂਦੇ ਹਨ । ਸਪੱਰਮੈਥੀਕਾ ਵਿਚਲੇ ਮਾਧਿਅਮ ਵਿਚ ਸਪੱਰਮ ਕਈ ਸਾਲਾਂ ਤਕ ਜ਼ਿੰਦਾ ਜਾਂ ਜਿਉਣਯੋਗ ਰਹਿ ਸਕਦਾ ਹੈ ।

ਜਦ ਇਕ ਅੰਡਾ ਇਕ ਅੰਡ-ਵਹਿਣੀ ਤੋਂ ਥੱਲੇ ਜਾਂਦਾ ਹੈ ਤਾਂ ਇਹ ਮਾਦਾ ਤੇ ਨਿਰਭਰ ਕਰਦਾ ਹੈ ਕਿ ਉਹ ਇਸ ਅੰਡੇ ਨੂੰ ਨਿਸ਼ੇਚਣ ਕਰਨ ਦੇਵੇ ਜਾਂ ਨਾ । ਨਿਸ਼ੇਚਣ ਤਦ ਹੋਏਗਾ ਜਦ ਮਾਦਾ ਸ਼ੁਕ੍ਰਾਣੂ ਵਹਿਣੀ ਦੁਆਲੇ ਇਕ ਪੇਸ਼ੀਦਾਰ ਛੱਲੇ ਨੂੰ ਢਿੱਲਾ ਕਰਦੀ ਹੈ ਅਤੇ ਇਸ ਤਰ੍ਹਾਂ ਸ਼ੁਕ੍ਰਾਣੂ ਵਹਿਣੀ ਤੋਂ ਥੱਲੇ ਵਹਿ ਜਾਂਦਾ ਹੈ । ਅਨਿਸ਼ੇਚਿਤ ਅੰਡਿਆਂ ਵਿਚੋਂ ਨਰ ਪੈਦਾ ਹੁੰਦੇ ਹਨ ਜਦ ਕਿ ਨਿਸ਼ੇਚਿਤ ਅੰਡੇ ਮਾਦਾ ਕੀੜਿਆਂ ਨੂੰ ਜਨਮ ਦਿੰਦੇ ਹਨ । ਇਸ ਤਰ੍ਹਾਂ ਮਾਦਾ ਆਪਣੇ ਪੇਸ਼ੀ-ਦਾਰ ਛੱਲੇ ਨੂੰ ਖੋਲ੍ਹ ਕੇ ਜਾਂ ਬੰਦ ਕਰਕੇ ਜੰਮਣ ਵਾਲੇ ਕੀੜਿਆਂ ਦੇ ਲਿੰਗ ਬਾਰੇ ਫ਼ੈਸਲਾ ਕਰਦੀ ਹੈ ।

ਇਸ ਤੋਂ ਇਲਾਵਾ ਇਕ ਵੱਖਰੀ ਕਿਸਮ ਦੀ ਜਣਨ-ਕਿਰਿਆ ਵੀ ਹੁੰਦੀ ਹੈ ਜਿਸਨੂੰ ਡਾਈਮਾਰਫਿਜ਼ਮ ਕਿਹਾ ਜਾਂਦਾ ਹੈ ਕਿਉਂਕਿ ਮਾਦਾ ਹੀ ਭਰੂਣ ਦੀ ਦੇਖ ਭਾਲ ਕਰਦਾ ਹੈ ਅਤੇ ਨਰ ਸਿਰਫ਼ ਸੰਜੋਗ ਤਕ ਹੀ ਜ਼ਿੰਦਾ ਰਹਿੰਦਾ ਹੈ, ਇਸ ਲਈ ਇਸ ਕਿਰਿਆ ਵਿਚ ਸੂਝ ਵੀ ਕੰਮ ਆਉਂਦੀ ਹੈ । ਮਾਦਾ ਕੀੜੇ ਪੀਲੇ, ਨੀਲੇ-ਹਰੇ, ਨੀਲੇ ਅਤੇ ਅਲਟ੍ਰਾ-ਵਾਇਲਿਟ ਪ੍ਰਕਾਸ਼ ਪ੍ਰਤਿ ਜ਼ਿਆਦਾ ਸੰਵੇਦਨਸ਼ੀਲ ਹੁੰਦੇ ਹਨ ਅਤੇ ਨਰ ਪੀਲੇ ਰੰਗ ਨੂੰ ਤਾਂ ਪਛਾਣ ਨਹੀਂ ਸਕਦੇ ਪਰ ਅਲਟ੍ਰਾ-ਵਾਇਲਿਟ ਪ੍ਰਕਾਸ਼ ਲਈ ਬਹੁਤ ਸੰਵੇਦਨਸ਼ੀਲ ਹੁੰਦੇ ਹਨ । ਇਸ ਲਈ ਪੀਲਾ ਰੰਗ ਨਰ ਕੀੜਿਆਂ ਲਈ ਕੋਈ ਮਹੱਤਤਾ ਨਹੀਂ ਰਖਦਾ ਅਤੇ ਉਹ ਆਪਣੇ ਆਪ ਆਪਣੀ ਖ਼ੁਰਾਕ ਨਹੀਂ ਲੱਭ ਸਕਦੇ । ਕੁਦਰਤੀ ਪ੍ਰਕਾਸ਼ ਵਿਚ ਕਿਉਂਕਿ ਅਲਟ੍ਰਾਵਾਇਲਿਟ ਪ੍ਰਕਾਸ਼ ਜ਼ਿਆਦਾ ਹੁੰਦਾ ਹੈ ਇਸ ਲਈ ਇਹ ਸੰਯੋਗੀ ਉਡਾਣ ਨੂੰ ਨਿਰਧਾਰਤ ਕਰਦਾ ਹੈ ।

ਪਾਰਥੀਨੋਜੈਨੇਸਿਸ (ਸੰਜੋਗ ਤੋਂ ਬਿਨਾਂ ਬੱਚੇ ਜੰਮਣ ਦੀ ਕਿਰਿਆ) ਵੀ ਹਾਈਮੈਨੱਪਟਰਾ ਵਰਗ ਵਿਚ ਕਾਫ਼ੀ ਪਾਇਆ ਜਾਂਦਾ ਹੈ । ਇਸ ਵਰਗ ਵਿਚ ਇਹ ਕਈ ਹਾਲਤਾਂ ਵਿਚ ਹੁੰਦਾ ਹੈ ਅਤੇ ਬਦਲਵੀਆਂ ਪੀੜ੍ਹੀਆਂ ਵਿਚ ਇਹ ਜਣਨ ਕਿਰਿਆ ਇਕ ਚੱਕਰ ਵਿਚ ਵਾਪਰਦੀ ਹੈ । ਚੈਲਸਿਡ ਵਿਚ ਪਹਿਲੀ ਪੀੜ੍ਹੀ ਜਿਸ ਵਿਚ ਨਰ ਅਤੇ ਮਾਦਾ ਹੁੰਦੇ ਹਨ, ਦੂਸਰੀ ਪੀੜ੍ਹੀ ਵਿਚ ਮਾਦਾ ਹੀ ਪੈਦਾ ਕਰਦੀ ਹੈ ਜੋ ਬਾਅਦ ਵਿਚ ਅਨਿਸ਼ੇਚਿਤ ਅੰਡੇ ਦਿੰਦੇ ਹਨ ਤੇ ਜਿਨ੍ਹਾਂ ਤੋਂ ਦੋਵੇਂ ਨਰ ਅਤੇ ਮਾਦਾ ਕੀੜੇ ਪੈਦਾ ਹੁੰਦੇ ਹਨ ਅਤੇ ਇਸ ਤਰ੍ਹਾਂ ਪਹਿਲੀ ਪੀੜ੍ਹੀ ਦੁਹਰਾਈ ਜਾਂਦੀ ਹੈ ।

ਕਈ ਪਰਜੀਵੀ ਹਾਈਮੈਨੱਪਟਰਾ ਕੀੜਿਆਂ ਵਿਚ ਪਾੱਲੀਐਬਰਿਓਨੀ ਕ੍ਰਿਰਿਆ ਵੀ ਹੁੰਦੀ ਹੈ । ਇਹ ਆਮ ਤੌਰ ਤੇ ਚੈਲਸਿਡ, ਐਨਸਾਇਰਾਟਿਡ, ਬਰੈਕੋਨਿਡ ਆਦਿ ਵਿਚ ਕਾਫ਼ੀ ਹੁੰਦੀ ਹੈ । ਇਸ ਕਿਰਿਆ ਵਿਚ ਭਰੂਣ ਮੁੱਢਲੀ ਸਟੇਜ ਤੇ ਹੀ ਕਈ ਵੱਖਰੇ ਤੇ ਇਕੋ ਜਿਹੇ ਹਿੱਸਿਆਂ ਵਿਚ ਵੰਡੀ ਜਾਂਦੀ ਹੈ ਅਤੇ ਇਨ੍ਹਾਂ ਹਿੱਸਿਆਂ ਵਿਚੋਂ ਫਿਰ ਕੀੜੇ ਪੈਦਾ ਹੋ ਜਾਂਦੇ ਹਨ । ਇਕ ਅੰਡੇ ਤੋਂ ਨਿੱਕਲ ਰਹੇ ਜੀਵ ਜਾਂ ਤਾਂ ਕੇਵਲ ਨਰ ਹੁੰਦੇ ਹਨ ਜਾਂ ਫਿਰ ਮਾਦਾ ਹੁੰਦੇ ਹਨ । ਨਿਯਮ ਅਨੁਸਾਰ ਇਕ ਸਮੇਂ ਕਾਫ਼ੀ ਅੰਡੇ ਦਿੱਤੇ ਜਾਂਦੇ ਹਨ ਤਾਂ ਕਿ ਇਕ ਭਰੂਣ ਵਿਚ ਦੋਵੇਂ ਲਿੰਗ ਇਕੱਠੇ ਹੀ ਵਿਕਸਿਤ ਹੋਣ ।

## ਜੀਵਨ ਕਾਲ

**ਇਕਾਂਤਵਾਸੀ ਕਿਸਮਾਂ**—ਇਕਾਂਤਵਾਸੀ ਭਰਿੰਡ ਜਿਨ੍ਹਾਂ ਦੀਆਂ 20,000 ਜਾਤੀਆਂ ਹਨ ਆਮ ਤੌਰ ਤੇ ਆਪਣੇ ਛੱਤੇ ਜਾਂ ਸੈੱਲ ਅਜਿਹੇ ਬਣਾਉਂਦੇ ਹਨ ਜਿਨ੍ਹਾਂ ਵਿਚ ਮਰੇ ਹੋਏ ਕੀੜੇ ਜਾਂ ਮੱਕੜੀਆਂ ਰਖੀਆਂ ਹੁੰਦੀਆਂ ਹਨ । ਇਕ ਅੰਡਾ ਇਕ ਸੈੱਲ ਵਿਚ ਦਿੱਤਾ ਜਾਂਦਾ ਹੈ ਅਤੇ ਵਿਕਸਿਤ ਹੋ ਰਹੇ ਲਾਰਵਿਆਂ ਲਈ ਭੋਜਨ ਇਨ੍ਹਾਂ ਮਰੇ ਹੋਏ ਕੀੜਿਆਂ ਤੋਂ ਪ੍ਰਾਪਤ ਹੋ ਜਾਂਦਾ ਹੈ । ਕੁਝ ਇਕਾਂਤਵਾਸੀ ਭਰਿੰਡ ਆਪਣੇ ਛੱਤੇ ਸਖ਼ਤ ਪਿਥ ਵਾਲੇ ਤਣੇ ਜਾਂ ਕੁਝ ਹੋਰ ਜ਼ਮੀਨ ਵਿਚ ਖਾਈ ਖੋਦਦੇ ਹਨ । ਕਈ ਕੀੜੇ ਆਪਣੇ ਛੱਤੇ ਚਿੱਕੜ ਆਦਿ ਤੋਂ ਵੀ ਬਣਾਉਂਦੇ ਹਨ ਜਿਨ੍ਹਾਂ ਦੀ ਸ਼ਕਲ ਇਕ ਫੁੱਲਦਾਨ ਜਾਂ ਜੱਗ ਵਰਗੀ ਹੁੰਦੀ ਹੈ ਅਤੇ ਇਹ ਦਰਖ਼ਤ ਦੀ ਟਹਿਣੀ ਨਾਲ ਵੀ ਜੁੜੇ ਹੋਏ ਹੁੰਦੇ ਹਨ ।

ਆਮ ਮੱਖੀਆਂ ਜੋ ਪੌਦਾ ਆਹਾਰੀ ਹਨ, ਆਪਣੇ ਅੰਡੇ ਪੌਦਿਆਂ ਦੇ ਚੀਰਾਂ ਵਿਚ ਦਿੰਦੀਆਂ ਹਨ ਜੋ ਆਪਣੇ ਓਵੀਪਾੱਜ਼ੀਟਰ ਦੇ ਬਲੇਡ ਨਾਲ ਬਣਾਉਂਦੀਆਂ ਹਨ ।

ਐਪਾਇਡੀ ਸੁਪਰ ਕੁਲ ਦੀਆਂ ਜ਼ਿਆਦਾ ਮਖਿਆਰੀਆਂ ਇਕਾਂਤ-ਵਾਸੀ ਹਨ । ਹਰੇਕ ਮਾਦਾ ਮਖਿਆਰੀ ਆਪਣਾ ਛੱਤਾ ਬਣਾਉਂਦੀ ਹੈ ਅਤੇ ਇਸ ਵਿਚ ਸਭ ਤਰ੍ਹਾਂ ਦੀਆਂ ਸਹੂਲਤਾਂ ਮੁਹੱਈਆ ਕਰਦੀ ਹੈ । ਇਨ੍ਹਾਂ ਮਖਿਆਰੀਆਂ ਵਿਚ ਕੋਈ ਜਾਤੀ (ਕਾਮੇ, ਰਾਣੀ) ਆਦਿ ਨਹੀਂ ਹੁੰਦੀ । ਮਾਦਾ ਮਖਿਆਰੀ ਸੈੱਲ ਤਿਆਰ ਕਰਦੀ ਹੈ ਜੋ ਆਪਣੇ ਆਪ ਵਿਚ ਪੂਰੀ ਤਰ੍ਹਾਂ ਬੰਦ ਹੁੰਦੇ ਹਨ ਅਤੇ ਇਨ੍ਹਾਂ ਵਿਚ ਇਹ ਪਰਾਗ ਅਤੇ ਸ਼ਹਿਦ ਜਮ੍ਹਾਂ ਰਖਦੀ ਹੈ । ਇਹ ਹਰੇਕ ਸੈੱਲ ਵਿਚ ਇਕ ਅੰਡਾ ਦੇ ਕੇ ਇਸਨੂੰ ਬੰਦ ਕਰ ਦਿੰਦੀ ਹੈ । ਇਸ ਤਰ੍ਹਾਂ ਇਹ ਦੂਸਰੇ ਸੈੱਲਾਂ ਨੂੰ ਬਣਾਉਂਦੀ ਅਤੇ ਇਨ੍ਹਾਂ ਵਿਚ ਖ਼ੁਰਾਕ ਆਦਿ ਰੱਖ ਦਿੰਦੀ ਹੈ ।

ਜ਼ਿਆਦਾਤਰ ਇਕਾਂਤਵਾਸੀ ਮਖਿਆਰੀਆਂ ਪ੍ਰੌੜ੍ਹ ਹਾਲਤ ਵਿਚ ਬਹੁਤ ਥੋੜ੍ਹੀ ਉਮਰ ਤਕ ਜੀਵਿਤ ਰਹਿੰਦੀਆਂ ਹਨ । ਕੁਝ ਜਾਤੀਆਂ ਉਡਾਣ ਵਿਚ ਤਾਂ ਕੁਝ ਹਫ਼ਤੇ ਹੀ ਰਹਿੰਦੀਆਂ ਹਨ ਜਦ ਕਿ ਜ਼ਿਆਦਾ ਸਮਾਂ ਇਹ ਆਪਣੇ ਸੈੱਲਾਂ ਵਿਚ ਹੀ ਸਰੀਰਿਕ ਹਾਲਤਾਂ ਜਿਵੇਂ ਅੰਡਾ, ਲਾਰਵਾ, ਪਿਊਪਾ ਅਤੇ ਪ੍ਰੌੜ੍ਹ ਹਾਲਤਾਂ ਵਿਚ ਗੁਜ਼ਾਰ ਦਿੰਦੀਆਂ ਹਨ ।

**ਸਮਾਜਕ ਕਿਸਮਾਂ**—ਹਾਈਮੈਨੱਪਟਰਾ ਦੀਆਂ ਬਹੁਤ ਸਾਰੀਆਂ ਕੁਲਾਂ ਦੇ ਲਾਰਵਾ ਆਪਣੇ ਪ੍ਰੌੜ੍ਹਾਂ ਤੇ ਪੂਰੀ ਤਰ੍ਹਾਂ ਨਿਰਭਰ ਹੁੰਦੇ ਹਨ । ਇਨ੍ਹਾਂ ਦੀ ਕਾਲੋਨੀ ਕੁਲ ਦੀ ਬਰਾਦਰੀ ਵਾਂਗ ਹੁੰਦੀ ਹੈ ਜਿਥੇ ਹਰ ਇਕ ਕੀੜਾ ਇਸ ਬਰਾਦਰੀ ਦਾ ਅਨਿਖੜਵਾਂ ਅੰਗ ਹੁੰਦਾ ਹੈ । ਬਰਾਦਰੀ ਤੋਂ ਬਿਨਾਂ ਇਹ ਆਪਣਾ ਕੰਮ ਚੰਗੀ ਤਰ੍ਹਾਂ ਨਹੀਂ ਕਰ ਸਕਦਾ ਤੇ ਪੂਰੀ ਤਰ੍ਹਾਂ ਜ਼ਿੰਦਾ ਨਹੀਂ ਰਹਿ ਸਕਦਾ । ਮਾਦਾ ਕਾਮੇ ਛੱਤਾ ਬਣਾਉਂਦੇ, ਭਰੂਣ ਦੀ ਦੇਖ ਭਾਲ, ਖ਼ੁਰਾਕ ਦਾ ਪ੍ਰਬੰਧ ਅਤੇ ਛੱਤੇ ਦੀ ਰਾਖੀ ਕਰਦੇ ਹਨ । ਰਾਣੀ ਮਖਿਆਰੀ ਕੇਵਲ ਅੰਡੇ ਦੇਣ ਦਾ ਹੀ ਕੰਮ ਕਰਦੀ ਹੈ । ਕਾਮਿਆਂ ਨੂੰ ਆਕ੍ਰਿਤੀ ਅਤੇ ਸਰੀਰਕ ਤੌਰ ਤੇ ਵੱਖ ਕੀਤਾ ਜਾ ਸਕਦਾ ਹੈ, ਜਿਵੇਂ, ਬਾਹਰ ਕੰਮ ਕਰਨ ਵਾਲੇ, ਅੰਦਰ ਕੰਮ ਕਰਣ ਵਾਲੇ

ਅਤੇ ਛੱਤੇ ਬਣਾਉਣ ਵਾਲੇ। ਨਰ ਕੀੜੇ ਰੋਜ਼ਾਨਾ ਕੰਮ ਵਿਚ ਕੋਈ ਹਿੱਸਾ ਨਹੀਂ ਪਾਉਂਦੇ। ਇਹ ਸਾਲ ਦੇ ਕਿਸੇ ਵਿਸ਼ੇਸ਼ ਸਮੇਂ ਤਕ ਹੀ ਜਿਉਂਦੇ ਰਹਿੰਦੇ ਹਨ।

ਸ਼ਹਿਦ ਦੀਆਂ ਮੱਖੀਆਂ ਦੀ ਕਾਲੋਨੀ ਵਿਚ ਜ਼ਿੰਦਗੀ ਨਿਰੰਤਰ ਚਲਦੀ ਰਹਿੰਦੀ ਹੈ ਕਿਉਂਕਿ ਰਾਣੀ ਮੱਖੀ ਦਾ ਸ਼ਹਿਦ ਇਕੱਠਾ ਕਰਨ ਵਾਲਾ ਅਪਰੇਟਸ ਅਤੇ ਫੈਰਿੰਜੀਅਲ ਅਤੇ ਵੈਕਸ ਨਾੜੀਆਂ ਵਿਗੜੀਆਂ ਹੋਈਆਂ ਹੁੰਦੀਆਂ ਹਨ, ਇਸ ਲਈ ਉਹ ਛੱਤੇ ਬਣਾਉਣ, ਭਰੂਣ ਦੀ ਦੇਖ ਭਾਲ ਜਾਂ ਖ਼ੁਰਾਕ ਦਾ ਪ੍ਰਬੰਧ ਕਰਨ ਦੇ ਅਸਮਰੱਥ ਹੁੰਦੀ ਹੈ। ਕਾਲੋਨੀ ਦਾ ਜੀਵਨ ਲਗਾਤਾਰ ਚਲਦਾ ਰਹਿੰਦਾ ਹੈ ਕਿਉਂਕਿ ਪੁਰਾਣੀ ਰਾਣੀ ਦੀ ਥਾਂ ਨਵੀਂ ਰਾਣੀ ਆ ਜਾਂਦੀ ਹੈ। ਛੋਟੀ ਰਾਣੀ ਮੱਖੀ ਆਪਣੀ ਸੰਜੋਗੀ ਉਡਾਨ ਤੋਂ ਪਿੱਛੋਂ ਆਪਣੇ ਛੱਤੇ ਵਿਚ ਵਾਪਸ ਆ ਜਾਂਦੀ ਹੈ। ਜੇਕਰ ਬਹਾਰ ਦੀ ਰੁੱਤ ਵਿਚ ਬਹੁਤ ਜ਼ਿਆਦਾ ਬੱਚੇ ਜੰਮ ਪੈਣ ਤਾਂ ਕਲੋਨੀ ਦੀ ਜਨ-ਸੰਖਿਆ ਬਹੁਤ ਵਧ ਜਾਂਦੀ ਹੈ ਅਤੇ ਵਧ ਰਹੇ ਬੱਚਿਆਂ ਲਈ ਜਗ੍ਹਾ ਦੀ ਥੁੜ੍ਹ ਮਹਿਸੂਸ ਹੋਣ ਲੱਗ ਪੈਂਦੀ ਹੈ। ਇਸ ਤਰ੍ਹਾਂ ਕਾਲੋਨੀ ਝੁੰਡਾਂ ਵਿਚ ਵੰਡੀ ਜਾਂਦੀ ਹੈ, ਜਿਸ ਵਿਚ ਪੁਰਾਣੀ ਰਾਣੀ ਆਪਣੇ ਨਾਲ ਅੱਧੇ ਕਾਮਿਆਂ ਨੂੰ ਲੈ ਕੇ ਉਸ ਛੱਤੇ ਨੂੰ ਛੱਡ ਜਾਂਦੀ ਹੈ ਅਤੇ ਪੁਰਾਣਾ ਛੱਤਾ ਨਵੀਂ ਰਾਣੀ ਲੈ ਲੈਂਦੀ ਹੈ। ਪੁਰਾਣੀ ਰਾਣੀ ਵਾਲਾ ਝੁੰਡ ਆਪਣੇ ਲਈ ਕੋਈ ਜਗ੍ਹਾ ਭਾਲ ਕੇ ਨਵਾਂ ਛੱਤਾਂ ਬਣਾ ਲੈਂਦਾ ਹੈ। ਇਸ ਕੰਮ ਨੂੰ ਸੁਖਾਲਾ ਬਣਾਉਣ ਲਈ ਜਾ ਰਹੇ ਮੈਂਬਰਾਂ ਨੂੰ ਸ਼ਹਿਦ ਦੇਂਤਾ ਜਾਂਦਾ ਹੈ।



ਸ਼ਹਿਦ ਦੀ ਮੱਖੀ ਦਾ ਜੀਵਨ ਕਾਲ

ਤਕਰੀਬਨ ਸਾਰੀਆਂ ਕੀੜੀ ਜਾਤੀਆਂ ਆਪਣੀਆਂ ਆਦਤਾਂ ਵਿਚ ਾਜਕ ਹੀ ਹਨ। ਕੁਆਰੀ ਰਾਣੀ ਕੀੜੀ ਜੋ ਆਮ ਤੌਰ ਤੇ ਖੰਭਾਂ ਲੀ ਹੁੰਦੀ ਹੈ ਆਪਣੀ ਉਡਾਰੀ ਸਮੇਂ ਇਕ ਨਰ ਨਾਲ ਭੋਗ ਕਰਦੀ । ਇਸ ਉਡਾਰੀ ਸਮੇਂ ਨਰ ਕੀੜਾ ਮਾਦਾ ਕੀੜੀ ਦੀ ਵੀਰਜ ਰਿਸੈ-ਕਲ ਵਿਚ ਉੱਨੇ ਸਮੇਂ ਲਈ ਸ਼ੁਕ੍ਰਾਣੂ ਦਾਖ਼ਲ ਕਰ ਦਿੰਦਾ ਹੈ, ਜਿੰਨੇ ਨੂੰ ਬਾਕੀ ਉਮਰ ਲਈ ਚਾਹੀਦੇ ਹੁੰਦੇ ਹਨ। ਇਹ ਸਮਾਂ ਕਈ ਵਾਰ ; ਸਾਲ ਤਕ ਵੀ ਹੋ ਸਕਦਾ ਹੈ। ਹਰ ਇਕ ਨਿਸ਼ਚਿਤ ਮਾਦਾ ਦੀ ਹੀ ਛੱਤਾ ਜਾਂ ਭੌਣ ਬਣਾਉਣ ਦੇ ਯੋਗ ਹੋ ਜਾਂਦੀ ਹੈ। ਸੰਜੋਗੀ ਾਰੀ ਤੋਂ ਪਿੱਛੋਂ ਰਾਣੀ ਕੀੜੀ ਉਹ ਜਗ੍ਹਾ ਲੱਭਦੀ ਹੈ ਜਿੱਥੇ ਉਹ ਣ ਨੂੰ ਪਾਲ ਸਕੇ। ਇਸ ਤੋਂ ਬਾਅਦ ਉਸਦੇ ਖੰਭ ਡਿਗ ਜਾਂਦੇ ਹਨ ਅਤੇ ਭਾਰੀਆਂ ਖੰਭ ਪੇਸ਼ੀਆਂ ਵਿਗੜ ਜਾਂ ਘੱਟ ਜਾਂਦੀਆਂ ਹਨ। ਇਨ੍ਹਾਂ ਪੇਸ਼ੀ ਤੰਤੂਆਂ ਵਿਚਲਾ ਪਦਾਰਥ ਭੋਜਨ ਦੇ ਕੰਮ ਆ ਜਾਂਦਾ ਹੈ। ਜਦੋਂ ਹੀ ਖੰਭ ਡਿਗਦੇ ਹਨ ਤਾਂ ਅੰਡਕੋਸ਼ ਕੰਮ ਕਰਨ ਲੱਗ ਜਾਂਦੇ ਹਨ ਅਤੇ ਅੰਡੇ ਦੇਣ ਦਾ ਕੰਮ ਸ਼ੁਰੂ ਹੋ ਜਾਂਦਾ ਹੈ। ਪੁਰਾਤਨ ਕਿਸਮਾਂ ਵਿਚ ਰਾਣੀ ਕੀੜੀ ਆਪਣੀ ਭੌਣ ਛੱਡ ਦਿੰਦੀ ਹੈ ਅਤੇ ਲਾਰਵਿਆਂ ਲਈ ਭੋਜਨ ਦਾ ਪ੍ਰਬੰਧ ਕਰਨ ਲਈ ਨਿਕਲ ਜਾਂਦੀ ਹੈ। ਪਰ ਕੁਝ ਵਿਕਸਿਤ ਕਿਸਮਾਂ ਵਿਚ ਰਾਣੀ ਕੀੜੀ ਕਦੀ ਹੀ ਆਪਣੀ ਥਾਂ ਛਡਦੀ ਹੈ। ਉਹ ਪਹਿਲੇ ਭਰੂਣ ਦੀ ਖ਼ੁਰਾਕ ਆਪਣੇ ਸਰੀਰ ਤੋਂ ਹੀ ਪ੍ਰਾਪਤ ਕਰਦੀ ਹੈ। ਭੌਣ ਵਿਚ ਜੋ ਲਾਰਵੇ ਬਚ ਜਾਂਦੇ ਹਨ ਉਹ ਬੌਣੇ ਕਾਮੇ ਅਖਵਾਉਂਦੇ ਹਨ ਅਤੇ ਭੌਣ ਤੋਂ ਬਾਹਰੋਂ ਹੋਰ ਲਾਰਵਿਆਂ ਲਈ ਖ਼ੁਰਾਕ ਦਾ ਕੰਮ ਕਰਦੇ ਹਨ।

**ਕੰਮ ਦੀ ਵੰਡ**—ਹਾਈਮੈਨੌਪਟਰਾ ਦੀ ਕਾਲੋਨੀ ਵਿਚ ਸਮਾਜਕ-ਸੰਗਠਨ ਇਨ੍ਹਾਂ ਦੇ ਕੰਮ ਦੀ ਵੰਡ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ। ਸ਼ਹਿਦ ਦੀਆਂ ਮੱਖੀਆਂ ਦੀ ਕਾਲੋਨੀ ਵਿਚ ਇਹ ਕੰਮ ਬੜੇ ਦਿਲਚਸਪ ਤਰੀਕੇ ਨਾਲ ਨਿਪਟਾਇਆ ਜਾਂਦਾ ਹੈ। ਕੰਮ ਉਮਰ ਦੇ ਹਿਸਾਬ ਨਾਲ ਵੰਡੇ ਜਾਂਦੇ ਹਨ। ਪ੍ਰੌੜ੍ਹ ਦੀ ਹਾਲਤ ਵਿਚ ਜਦ ਮੱਖੀ ਪਹਿਲੇ ਹੀ ਦਿਨ ਬਾਹਰ ਨਿਕਲਦੀ ਹੈ ਤਾਂ ਮਾਦਾ ਮੱਖੀਆਂ ਦਾ ਪਹਿਲਾ ਕੰਮ ਗੰਦ ਨੂੰ ਬਾਹਰ ਕੱਢਣਾ, ਸੈੱਲਾਂ ਦੀ ਸਫ਼ਾਈ ਕਰਨੀ ਅਤੇ ਅੰਡੇ ਦੇਣ ਤੋਂ ਪਹਿਲਾਂ ਸੈੱਲਾਂ ਨੂੰ ਕਿਸੇ ਕੀਟ-ਨਾਸ਼ਕ ਰਿਸਾਵੀ ਪਦਾਰਥ ਨਾਲ ਸਾਫ਼ ਕਰਨਾ ਆਦਿ ਹੈ। ਤਿੰਨ ਦਿਨਾਂ ਦੇ ਬਾਅਦ ਇਹ ਮੱਖੀ ਭਰੂਣ ਨੂੰ ਪਾਲਣਾ ਸ਼ੁਰੂ ਕਰਦੀ ਹੈ ਅਤੇ ਵੱਡੇ ਲਾਰਵਿਆਂ ਨੂੰ ਸ਼ਹਿਦ ਅਤੇ ਪਰਾਗ ਦੇਂਦੀ ਹੈ। ਛੇਵੇਂ ਦਿਨ ਇਹ ਛੋਟੇ ਲਾਰਵਿਆਂ ਨੂੰ ਖ਼ਾਸ ਲਾਰਵਲ ਖ਼ੁਰਾਕ ਆਪ-ਣੀਆਂ ਫੈਰਿੰਜੀਅਲ ਨਾੜੀਆਂ ਤੋਂ ਕੱਢ ਕੇ ਪਹੁੰਚਾਂਦੀ ਹੈ। ਦਸ ਦਿਨਾਂ ਪਿੱਛੋਂ ਮੱਖੀ ਛੱਤਾ ਬਣਾਉਣ, ਮੋਮ ਰਿਸਾਉਣ ਅਤੇ ਇਸ ਨੂੰ ਛੱਤੇ ਵਿਚ ਲਗਾਉਣ ਦੇ ਯੋਗ ਹੋ ਜਾਂਦੀ ਹੈ। ਇਸਦੇ ਜਲਦੀ ਹੀ ਬਾਅਦ ਇਹ ਆਪਣੀ ਪਹਿਲੀ ਦਿਸ਼ਾਮਾਨ ਉਡਾਨ ਕਰਦੀ ਹੈ। ਵੀਹਵੇਂ ਦਿਨ ਦੇ ਲਗਭਗ ਇਹ ਛੱਤੇ ਵਿਚ ਦਾਖ਼ਲ ਹੋਣ ਵਾਲੇ ਰਸਤੇ ਦੀ ਰਖਵਾਲੀ ਕਰਨ ਦਾ ਕੰਮ ਕਰਦੀ ਹੈ। ਅੰਤ ਵਿਚ ਇਹ ਸ਼ਹਿਦ ਅਤੇ ਪਰਾਗ ਇਕੱਠਾ ਕਰਨ ਦਾ ਕੰਮ ਕਰਦੀ ਹੈ ਅਤੇ ਇਹ ਕੰਮ ਇਸ ਦੀ ਮੌਤ ਤਕ ਜਾਰੀ ਰਹਿੰਦਾ ਹੈ।

ਕੀੜੀਆਂ ਦੀਆਂ ਕਈ ਕਿਸਮਾਂ ਵਿਚ ਕੰਮ ਦੀ ਵੰਡ ਲਈ ਬਹੁ-ਰੂਪਤਾ ਦਾ ਵਿਕਾਸ ਹੋਇਆ ਹੈ। ਕਰਿਪਟੋਸੈਰਕਸ ਜਾਤੀ ਦੀਆਂ ਕੀੜੀਆਂ ਆਪਣੇ ਭੌਣ ਰੁੱਖਾਂ ਦੇ ਖੋਖਲੇ ਤਣਿਆਂ ਵਿਚ ਬਣਾਉਂਦੀਆਂ ਹਨ। ਇਸ ਤੋਂ ਬਾਅਦ ਇਹ ਇਸ ਵਿਚ ਗੋਲਾਕਾਰ ਰਸਤਾ ਬਣਾਉਂ-ਦੀਆਂ ਹਨ ਜਿਸ ਦੀ ਹਰ ਵੇਲੇ ਚੌਕਸੀ ਹੁੰਦੀ ਰਹਿੰਦੀ ਹੈ। ਜੋ ਕੀੜੇ ਚੌਕਸੀ ਕਰਦੇ ਹਨ ਉਨ੍ਹਾਂ ਦੇ ਸਿਰ ਵਿਸ਼ੇਸ਼ ਕਰਕੇ ਪਲੱਗ ਵਰਗੇ ਬਣੇ ਹੁੰਦੇ ਹਨ। ਜੋ ਕੀੜੇ ਅੰਦਰ ਜਾਣਾ ਚਾਹੁੰਦੇ ਹੋਣ ਤਾਂ ਉਹ ਆਪਣੀਆਂ ਟੋਹਣੀਆਂ ਹਿਲਾ ਕੇ ਇਸ ਗੱਲ ਦਾ ਸੰਕੇਤ ਕਰਦੇ ਹਨ ਕਿ ਉਹ ਇਸ ਭੌਣ ਦੇ ਮੈਂਬਰ ਹਨ। ਇਕ ਗਾਰਡ ਕਈ ਘੰਟੇ ਬਾਅਦ ਆਪਣੀ ਡਿਊਟੀ ਤੋਂ ਵੱਖ ਹੁੰਦਾ ਹੈ ਜਿਸ ਦੀ ਜਗ੍ਹਾ ਦੂਜਾ ਗਾਰਡ ਲੈ ਲੈਂਦਾ ਹੈ। ਰਸਤੇ ਦੀ ਰਾਖੀ ਕਰ ਰਹੇ ਕੀੜੇ ਕਿਸੇ ਹੋਰ ਕੰਮ ਨਹੀਂ ਆਉਂਦੇ।

**ਸੰਚਾਰ ਪ੍ਰਬੰਧ**—ਹਾਈਮੈਨੌਪਟਰਾ ਕਾਲੋਨੀ ਦੇ ਵੱਖ ਵੱਖ ਤਰ੍ਹਾਂ ਦੇ ਕੰਮਾਂ ਲਈ ਇਸਦੇ ਮੈਂਬਰਾਂ ਵਿਚਕਾਰ ਸੰਚਾਰ ਦਾ ਚੰਗਾ ਪ੍ਰਬੰਧ ਹੋਣਾ ਲਾਜ਼ਮੀ ਹੈ। ਸਹਿਦ ਦੀ ਮੱਖੀ ਦਾ ਡਾਂਸ ਇਸੇ ਤਰ੍ਹਾਂ ਦਾ ਪ੍ਰਤੀਕ ਹੈ। ਜਦ ਇਕ ਸ਼ਹਿਦ ਦੀ ਮੱਖੀ ਖ਼ੁਰਾਕ ਦਾ ਸੋਮਾ ਲੱਭ ਲੈਂਦੀ ਹੈ ਤਾਂ ਉਹ ਖ਼ੁਰਾਕ ਨਾਲ ਭਰੀ ਹੋਈ ਛੱਤੇ ਵਿਚ ਵਾਪਸ ਆਉਂਦੀ ਹੈ।

ਆਪਣੇ ਨਾਲ ਲਿਆਂਦਾ ਹੋਇਆ ਨੈਕਟਰ ਛੱਤੇ ਵਿਚ ਰਖਣ ਤੋਂ ਬਾਅਦ ਇਹ ਛੱਤੇ ਦੇ ਦੂਸਰੇ ਮੈਂਬਰਾਂ ਨੂੰ ਖ਼ੁਰਾਕ ਦੇ ਸੋਮੇ ਅਤੇ ਟਿਕਾਣੇ ਬਾਰੇ ਡਾਂਸ ਵਰਗੀਆਂ ਹਰਕਤਾਂ ਕਰਕੇ ਦਸਦੀ ਹੈ। ਪੌਦੇ ਦੀ ਜਾਤੀ ਬਾਰੇ ਪਤਾ ਫੁੱਲ ਦੀ ਸੁਗੰਧੀ ਤੋਂ ਲਗਾਇਆ ਜਾਂਦਾ ਹੈ। ਦੂਸਰੀਆਂ ਮੱਖੀਆਂ ਇਸ ਮੱਖੀ ਤੋਂ ਸੁੰਘ ਕੇ ਪਤਾ ਲਾ ਲੈਂਦੀਆਂ ਹਨ। ਜੇਕਰ ਖ਼ੁਰਾਕ ਦਾ ਸੋਮਾ ਛੱਤੇ ਦੇ ਨਜ਼ਦੀਕ ਹੀ ਹੋਵੇ ਤਾਂ ਗੋਲ ਡਾਂਸ ਕੀਤਾ ਜਾਂਦਾ ਹੈ। ਪੂਛਲ ਹਿਲਾ ਕੇ ਕੀਤਾ ਜਾਂਦਾ



ਸ਼ਹਿਦ ਦੀ ਮੱਖੀ ਦੇ ਡਾਂਸ ਦੀਆਂ ਹਰਕਤਾਂ (ਖੱਬਾ) ਗੋਲ ਡਾਂਸ. (ਸੱਜਾ) ਪੂਛਲ ਹਿਲਾਉਣ ਵਾਲਾ ਡਾਂਸ

ਡਾਂਸ ਸੋਮੇ ਦੇ ਲਗਭਗ 80 ਮੀ. ਦੂਰ ਹੋਣ ਦਾ ਸੰਕੇਤ ਹੈ। ਜਦ ਕਦੀ ਝੁੰਡ ਨਵੀਂ ਜਗ੍ਹਾ ਲੱਭ ਰਿਹਾ ਹੋਵੇ ਤਾਂ ਵੀ ਪੂਛਲ ਹਿਲਾਉਣ ਵਾਲਾ ਡਾਂਸ ਕੀਤਾ ਜਾਂਦਾ ਹੈ। ਜਦ ਝੁੰਡ ਦੇ ਨਾਲ ਰਾਣੀ ਵੀ ਜਾ ਰਹੀ ਹੋਵੇ ਤਾਂ ਝੁੰਡ ਪਹਿਲੇ ਛੱਤੇ ਦੇ ਨਜ਼ਦੀਕ ਹੀ ਇਕੱਠਾ ਹੋ ਜਾਂਦਾ ਹੈ। ਸਕਾਊਟ ਸਭ ਦਿਸ਼ਾਵਾਂ ਵਲ ਛੱਤਾ ਬਣਾਉਣ ਲਈ ਢੁਕਵੀਂ ਜਗ੍ਹਾ ਲੱਭਣ ਲਈ ਭੇਜੇ ਜਾਂਦੇ ਹਨ। ਜਦ ਕੋਈ ਢੁਕਵੀਂ ਜਗ੍ਹਾ ਲੱਭ ਜਾਂਦੀ ਹੈ ਤਾਂ ਸਕਾਊਟ ਝੁੰਡ ਵਲ ਵਾਪਸ ਆ ਜਾਂਦੇ ਹਨ। ਡਾਂਸ ਕਰਦੇ ਹੋਏ ਇਹ ਸਕਾਊਟ ਬਾਕੀ ਦੇ ਮੈਂਬਰਾਂ ਨੂੰ ਇਸ ਬਾਰੇ ਦਸਦੇ ਹਨ ਅਤੇ ਝੁੰਡ ਉਸ ਜਗ੍ਹਾ ਵਲ ਚਲ ਪੈਂਦਾ ਹੈ।

## ਰੂਪ ਅਤੇ ਕੰਮ

**ਬਾਹਰਲਾ ਢਾਂਚਾ (ਪ੍ਰੌੜ੍ਹ)**—ਪ੍ਰੌੜ੍ਹ ਕੀੜਿਆਂ ਵਿਚ ਸਰੀਰ ਤਿੰਨ ਮੁੱਢਲੇ ਭਾਗਾਂ ਵਿਚ ਵੰਡਿਆ ਹੋਇਆ ਹੁੰਦਾ ਹੈ : ਸਿਰ, ਛਾਤੀ ਅਤੇ ਪੇਟ। ਕੀੜਿਆਂ ਵਿਚ ਝਿੱਲੀ ਮਈ ਖੰਭਾਂ ਦੇ ਦੋ ਜੋੜੇ ਵੀ ਵੇਖੇ ਜਾ ਸਕਦੇ ਹਨ। ਪਿਛਲੇ ਖੰਭ ਅਗਲੇ ਖੰਭਾਂ ਤੋਂ ਥੋੜੇ ਛੋਟੇ ਹੁੰਦੇ ਹਨ ਮਿਊਟਿਲਿਡੀ ਕੁਲ ਦੇ ਮੱਖਮਲੀ ਕੀੜਿਆਂ ਦੇ ਮਾਦਾ ਕੀੜੇ ਪਰ ਰਹਿਤ ਹੁੰਦੇ ਹਨ। ਪਰ ਰਹਿਤ ਹਾਲਤ ਆਈਕਿਊਮੋਨ ਅਤੇ ਚੈਲਸਿਡ ਦੀਆਂ ਪ੍ਰਜਾਤੀਆਂ ਵਿਚ ਮਿਲਦੀ ਹੈ, ਵਿਸ਼ੇਸ਼ ਕਰਕੇ ਮਾਦਾ ਕੀੜਿਆਂ ਵਿਚ, ਕਦੀ ਕਦਾਈਂ ਦੋਵੇਂ ਲਿੰਗਾਂ ਵਿਚ ਪਰੰਤੂ ਇਕੱਲੇ ਨਰ ਕੀੜਿਆਂ ਵਿਚ ਬਹੁਤ ਹੀ ਘੱਟ ਹੁੰਦੀ ਹੈ।

ਮੂੰਹ ਅੰਗ ਕੱਟਣ ਜਾਂ ਕੱਟਣ ਅਤੇ ਚੂਸਣ ਦੇ ਕੰਮਾਂ ਲਈ ਵਿਕਸਿਤ ਹੋਏ ਹੁੰਦੇ ਹਨ। ਕੰਪਾਊਂਡ ਅੱਖ ਕਾਫ਼ੀ ਵੱਡੀ ਹੁੰਦੀ ਹੈ। ਟੋਹਣੀਆਂ ਬਹੁਤ ਵੱਡੀਆਂ ਹੁੰਦੀਆਂ ਹਨ। ਲੱਤਾਂ ਵਿਚ ਪੰਜ-ਹਿੱਸਿਆਂ ਵਾਲੇ ਟਾਰਸਾਈ ਹੁੰਦੇ ਹਨ। ਮਾਦਾ ਕੀੜਿਆਂ ਦੇ ਪੇਟ ਦੇ ਅੰਤਲੇ ਸਿਰੇ ਤੇ ਓਵੀਪਾੱਜ਼ੀਟਰ ਹੁੰਦਾ ਹੈ।

**ਅੰਦਰਲਾ ਢਾਂਚਾ (ਪ੍ਰੌੜ੍ਹ)**—ਸਾਰੇ ਹੀ ਵਰਗ ਵਿਚ ਪਾਚਨ ਪ੍ਰਣਾਲੀ ਲਗਭਗ ਇਕਸਾਰ ਹੁੰਦੀ ਹੈ। ਕੀੜਿਆਂ ਵਿਚ ਮੂੰਹ ਹੇਠਾਂ ਇਕ ਇਨਫ੍ਰਾ-ਬਕਲ ਚੈਂਬਰ ਹੁੰਦਾ ਹੈ ਜੋ ਨਾ-ਹਜ਼ਮ ਹੋ ਸਕਣ ਵਾਲੇ ਖ਼ੁਰਾਕ ਦੇ ਹਿੱਸੇ ਪਕੜ ਲੈਂਦਾ ਹੈ, ਜੋ ਕਿ ਖ਼ੁਰਾਕ ਨਾਲ ਖਾਧੇ ਗਏ ਹੋਣ। ਡੰਗ ਮਾਰਨ ਵਾਲੀਆਂ ਕਿਸਮਾਂ ਵਿਚ ਈਸੋਫੇਗਸ ਮਿਹਦੇ ਲਾਗੇ ਵਧ ਕੇ ਕ੍ਰਾੱਪ (ਅੰਨ-ਪੋਟਾ) ਬਣ ਜਾਂਦੀ ਹੈ ਜਿਸ ਵਿਚ ਖ਼ੁਰਾਕ ਜਮ੍ਹਾਂ ਰਹਿੰਦੀ ਹੈ। ਸ਼ਹਿਦ ਦੀ ਮੱਖੀ ਵਿਚ ਇਹ ਕ੍ਰਾੱਪ 75 ਮਿ. ਗ੍ਰਾ. ਸ਼ਹਿਦ ਜਮ੍ਹਾਂ ਕਰ ਸਕਦੀ ਹੈ। ਸਲਾਇਵਰੀ ਗਲੈਂਡਾਂ ਦੇ ਦੋ ਜੋੜੇ ਮਖਿਆਰੀਆਂ ਵਿਚ ਕਾਫ਼ੀ ਵਿਕਸਿਤ ਹੋਏ ਮਿਲਦੇ ਹਨ। ਇਕ ਜੋੜਾ ਸਿਰ ਵਿਚ ਹੁੰਦਾ ਹੈ ਜਦ ਕਿ ਦੂਸਰਾ ਛਾਤੀ ਵਿਚ।




ਸ਼ਹਿਦ ਦੀ ਮੱਖੀ ਦੀ ਸਰੀਰਕ ਬਣਤਰ

1. ਟੋਹਣੀ 2. ਕੱਟਣ ਵਾਲੇ ਮੂੰਹ-ਅੰਗ 3. ਚੂਸਣ ਵਾਲੇ ਮੂੰਹ-ਅੰਗ 4. ਫ਼ੈਰਿੰਕਸ 5. ਕਾੱਕਸਾ 6. ਟ੍ਰੋਕੈਂਟਰ 7. ਫੀਮਰ 8. ਟਿਬੀਆ 9. ਟਾਰਟਸ 10. ਅਗਲਾ ਪਰ 11. ਪਿਛਲਾ ਪਰ 12. ਛਾਤੀ 13. ਅੰਨ-ਪੋਟਾ 14. ਪਰਾਗ-ਪਟਾਰੀ 15. ਮਿਹਦਾ 16. ਪੇਟ 17 ਦਿਲ 18. ਓਵੀਪਾੱਜ਼ੀਟਰ (ਡੰਗ) 19. ਪਰਾਗ-ਕੰਘੀ।

ਇਨ੍ਹਾਂ ਤੋਂ ਆ ਰਹੀਆਂ ਨਿਕਾਸ ਵਹਿਣੀਆਂ ਫੈਰਿੰਕਸ ਕੋਲ ਜਾ ਕੇ ਮਿਲ ਜਾਂਦੀਆਂ ਹਨ। ਕਾਮੀਆਂ ਮਖਿਆਰੀਆਂ ਵਿਚ ਇਕ ਜੋੜਾ ਫੈਰਿੰਜੀ-ਅਲ ਗਲੈਂਡਾਂ ਦਾ ਹੁੰਦਾ ਹੈ ਜਿਸ ਵਿਚ ਰਾਇਲ ਜੈਲੀ ਬਣਦੀ ਹੈ ਅਤੇ ਇਹ ਜੈਲੀ ਲਾਰਵਾ, ਪ੍ਰੌੜ੍ਹ, ਰਾਣੀਆਂ ਅਤੇ ਡ੍ਰਮਣੇ ਨੂੰ ਦਿੱਤਾ ਜਾਂਦਾ ਹੈ। ਮੈਂਡੀ-ਬੁਲਰ ਕਿਸਮਾਂ ਦਾ ਕੰਮ ਅਜੇ ਤਕ ਸਹੀ ਤਰ੍ਹਾਂ ਪਤਾ ਨਹੀਂ ਲੱਗ ਸਕਿਆ ਪਰ ਸਮਾਜੀ ਕਿਸਮਾਂ ਵਿਚ ਗਲੈਂਡ ਇਕ ਅਜਿਹਾ ਪਦਾਰਥ ਬਣਾਉਂਦੇ ਹਨ ਜਿਸ ਨਾਲ ਕਾਮਿਆਂ ਵਿਚ ਅੰਡ-ਕੋਸ਼ ਦਾ ਵਿਕਾਸ ਨਹੀਂ ਹੋ ਸਕਦਾ। ਸ਼ਹਿਦ ਦੀ ਮੱਖੀ, ਬੰਬਲ ਮਖਿਆਰੀ, ਡੰਗ ਰਹਿਤ ਮਖਿ-ਆਰੀ ਅਤੇ ਕਈ ਹੋਰ ਇਕਾਂਤਵਾਸੀ ਮਖਿਆਰੀਆਂ ਵਿਚ ਸਟਰਨਾ-ਈਟਸ ਤੇ ਮੋਮ ਗਲੈਂਡ ਹੁੰਦੇ ਹਨ। ਮੋਮ, ਛੱਤਾ ਬਣਾਉਣ ਦੇ ਕੰਮ ਆਉਂਦੀ ਹੈ।

## ਅਪੂਰਨ ਹਾਲਤਾਂ ਦੇ ਲੱਛਣ

**ਅੰਡਾ ਅਤੇ ਲਾਰਵਾ**—ਪਰਜੀਵੀ ਕਿਸਮਾਂ ਦੇ ਅੰਡੇ ਸਤ੍ਹਾ ਨਾਲ ਇਕ ਪੈਡੀਕਲ ਜਾਂ ਸਟਾਕ ਦੀ ਮਦਦ ਨਾਲ ਜੁੜੇ ਹੋਏ ਹੁੰਦੇ ਹਨ। ਕੁਝ ਕਿਸਮਾਂ ਵਿਚ ਪੈਡੀਕਲ ਅੰਡੇ ਤੋਂ ਪੰਜ ਜਾਂ ਛੇ ਗੁਣਾਂ ਵੱਡਾ ਹੁੰਦਾ ਹੈ।

ਲਾਰਵੇ ਦਾ ਇਕ ਵਿਸ਼ੇਸ਼ ਸਿਰ, ਤਿੰਨ ਛਾਤੀ ਹਿੱਸੇ ਅਤੇ ਨੌਂ ਜਾਂ ਦਸ ਪੇਟ ਹਿੱਸੇ ਹੁੰਦੇ ਹਨ। ਸਿਮਫਾਈਟਾ ਉਪ-ਵਰਗ ਵਿਚ ਲਾਰਵਾ ਸੁੰਡੀ ਵਰਗਾ ਹੁੰਦਾ ਹੈ। ਸਿਰ ਕੱਜਣ ਵਿਸ਼ੇਸ਼ ਕਰ ਕੇ ਸਖ਼ਤ ਅਤੇ ਮੂੰਹ ਅੰਗ ਕਾਫ਼ੀ ਤਾਕਤ ਵਾਲੇ ਵਿਕਸਤ ਹੁੰਦੇ ਹਨ। ਪੇਟ ਉੱਪਰ ਤਿੰਨ ਲੱਤਾਂ ਦੇ ਜੋੜੇ ਹੁੰਦੇ ਹਨ। ਐਪੋਕਰਾਈਟਾ ਉਪ-ਵਰਗ ਦੇ ਜੀਵਾਂ ਨੂੰ ਛੱਡ ਲਾਰਵਾ ਦੀਆਂ ਲੱਤਾਂ ਨਹੀਂ ਹੁੰਦੀਆਂ ਅਤੇ ਇਹ ਮੈਗਟ (ਮੱਖੀ ਦਾ ਲਾਰਵਾ) ਦੀ ਸ਼ਕਲ ਦੇ ਹੁੰਦੇ ਹਨ। ਸਿਰ ਕੱਜਣ ਨਰਮ ਅਤੇ ਸਿਮ-ਫਾਈਟਾ ਦੇ ਜੀਵਾਂ ਤੋਂ ਪਤਲਾ ਹੁੰਦਾ ਹੈ। ਸੂਝ ਅੰਗ ਵੀ ਬਹੁਤ ਘੱਟ ਵਿਕਸਿਤ ਹੋਏ ਹੁੰਦੇ ਹਨ। ਇਨ੍ਹਾਂ ਵਿਚ ਆਸੈਲੀ ਨਹੀਂ ਹੁੰਦੇ, ਟੋਹਣੀਆਂ ਵੀ ਨਹੀਂ ਹੁੰਦੀਆਂ।

**ਪਿਊਪਾ**—ਐਪੋਕਰਾਈਟਾ ਵਿਚ ਅੰਤਲੀ ਹਾਲਤ ਪ੍ਰੀਪਿਊਪਾ ਵਿਚ ਪ੍ਰੌੜ੍ਹ ਦੇ ਲੱਛਣ ਦਿਸਣੇ ਸ਼ੁਰੂ ਹੋ ਜਾਂਦੇ ਹਨ ਜਿਵੇਂ ਪ੍ਰੌੜ੍ਹ ਖੰਭ ਅਤੇ ਲੱਤਾਂ। ਪ੍ਰੋਥੋਰੈਸਿਕ ਹਿੱਸਾ ਵਧ ਰਹੇ ਸਿਰ ਕਾਰਨ ਫੈਲਣਾ ਸ਼ੁਰੂ ਹੋ ਜਾਂਦਾ ਹੈ। ਪਹਿਲਾ ਪੇਟ ਹਿੱਸਾ ਛਾਤੀ ਦਾ ਹਿੱਸਾ ਬਣ ਜਾਂਦਾ ਹੈ। ਪਿਊਪਾ ਦੇ ਵਿਕਾਸ ਵੇਲੇ ਪ੍ਰੌੜ੍ਹ ਅੰਗ ਸਰੀਰ ਤੋਂ ਵੱਖਰੇ ਹੁੰਦੇ ਹਨ। ਆਮ ਤੌਰ ਤੇ ਇਕ ਕੋਇਆ ਬਣ ਜਾਂਦਾ ਹੈ। ਡੰਗ ਵਾਲੀਆਂ ਕਿਸਮਾਂ ਵਿਚ ਇਹ ਪਤਲਾ ਅਤੇ ਲਾਰਵਾ ਸੈੱਲ ਦੇ ਅੰਦਰਵਾਰ ਰੇਸ਼ਮੀ ਤਹਿ ਹੁੰਦੀ ਹੈ। ਕੁਝ ਕੀੜੀਆਂ ਦੀਆਂ ਕਿਸਮਾਂ ਵਿਚ ਕੋਏ ਨਹੀਂ ਬਣਦੇ।

**ਵਿਸ਼ੇਸ਼ ਅਨੁਕੂਲਤਾਵਾਂ**—ਹਾਈਮੈਨੋੱਪਟਰਾ ਵਿਚ ਰਚਨਾਤਮਕ ਅਨੁਕੂਲਤਾਵਾਂ ਦੀਆਂ ਕਈ ਕਿਸਮਾਂ ਵਿਕਸਤ ਹੋ ਚੁੱਕੀਆਂ ਹਨ। ਕਾਮੀਆਂ ਮਖਿਆਰੀਆਂ ਵਿਚ ਅਗਲੀਆਂ ਲੱਤਾਂ ਦੇ ਟਾਰਸਾਈ ਉੱਪਰਲੇ ਵਾਲ ਫੁੱਲਾਂ ਦੇ ਪਰਾਗ ਝਾੜਨ ਦੇ ਕੰਮ ਆਉਂਦੇ ਹਨ। ਅਗਲੀਆਂ ਲੱਤਾਂ ਦੇ ਟਾਰਸਾਈ ਅਤੇ ਵਿਚਕਾਰਲੀਆਂ ਲੱਤਾਂ ਮਖਿਆਰੀ ਦੇ ਸਰੀਰ ਤੋਂ ਪਰਾਗ ਲਾਹੁਣ ਦੇ ਕੰਮ ਆਉਂਦੀਆਂ ਹਨ। ਇਕ ਫੁੱਲ ਤੋਂ ਦੂਜੇ ਫੁੱਲ ਤਕ ਦੀ ਉਡਾਣ ਸਮੇਂ ਇਕੱਠੇ ਹੋਏ ਪਰਾਗ, ਪਰਾਗ ਜਮ੍ਹਾਂ ਕਰਨ ਵਾਲੇ ਅੰਗਾਂ ਵਿਚ ਚਲੇ ਜਾਂਦੇ ਹਨ।

ਕੁਝ ਪੁਰਾਤਨ ਕਿਸਮਾਂ ਦੇ ਪੇਟ ਦੇ ਹੇਠਲੇ ਹਿੱਸੇ ਅਤੇ ਪਿਛਲੇ ਹਿੱਸਿਆਂ ਵਿਚ ਲੰਮੇ ਵਾਲ ਹੁੰਦੇ ਹਨ। ਇਹ ਵਾਲ ਸਕੋਪਾ (ਪਰਾਗ ਇਕੱਠਾ ਕਰਨ ਵਾਲਾ ਅਪਰੇਟਸ) ਬਣਾਉਂਦੇ ਹਨ। ਸਮਾਜੀ ਮਖਿ-ਆਰੀਆਂ ਵਿਚ ਇਹ ਪਿਛਲੀਆਂ ਪਿੰਜਣੀਆਂ ਦੇ ਬਾਹਰਲੇ ਪਾਸੇ ਤਕ ਹੀ ਸੀਮਿਤ ਰਹਿੰਦਾ ਹੈ। ਪੱਤੇ ਕੱਟਣ ਵਾਲੀਆਂ ਮਖਿਆਰੀਆਂ ਵਿਚ ਸਕੋਪਾ ਪੇਟ ਦੇ ਹੇਠਲੇ ਪਾਸੇ ਤਕ ਹੀ ਰਹਿੰਦਾ ਹੈ।

**ਕੁਝ ਵਿਸ਼ੇਸ਼ ਸੰਵੇਦਨਾਵਾਂ**—ਜਣਨ, ਖ਼ੁਰਾਕ ਦੀ ਭਾਲ ਅਤੇ ਸਮਾਜੀ ਜਾਤੀਆਂ ਵਿਚ ਸਹਿਕਾਰਤਾ ਲਈ ਬਹੁਤ ਜ਼ਿਆਦਾ ਵਿਕਸਤ ਸੂਝ ਅਤੇ ਦਿਸ਼ਾਮਾਨ ਯੋਗਤਾ ਦੀ ਲੋੜ ਹੁੰਦੀ ਹੈ। ਕੀੜੇ ਮਕੌੜਿਆਂ ਵਿਚੋਂ ਹਾਈਮੈਨੋੱਪਟਰਾ ਬਹੁਤ ਜ਼ਿਆਦਾ ਵਿਕਸਿਤ ਹਨ।

**ਦ੍ਰਿਸ਼ਟੀ ਸਬੰਧੀ**—ਇਹ ਸਿੱਧ ਕੀਤਾ ਗਿਆ ਹੈ ਕਿ ਮਖਿਆਰੀਆਂ ਦ੍ਰਿਸ਼ਟੀ ਸਬੰਧੀ ਅਲਟ੍ਰਾ-ਵਾਇਲਟ ਪ੍ਰਕਾਸ਼ ਪ੍ਰਤਿ ਸੰਵੇਦਨਸ਼ੀਲ ਹਨ, ਭਾਵੇਂ ਲਾਲ ਰੰਗ ਵਿਚ ਇਨ੍ਹਾਂ ਨੂੰ ਦਿਖਾਈ ਨਹੀਂ ਦਿੰਦਾ। ਚਿੱਟੇ ਫੁੱਲ ਜੋ ਅਲਟ੍ਰਾਵਾਇਲਟ ਪ੍ਰਕਾਸ਼ ਜਜ਼ਬ ਕਰ ਲੈਂਦੇ ਹਨ ਇਨ੍ਹਾਂ ਨੂੰ ਰੰਗਦਾਰ ਜਾਪਦੇ ਹਨ। ਕਈ ਰੰਗਾਂ ਦੇ ਮਿਸ਼ਰਨ ਜੋ ਮਨੁੱਖੀ ਅੱਖ ਨਹੀਂ ਦੇਖ ਸਕਦੀ ਹੁੰਦੀ ਉਨ੍ਹਾਂ ਨੂੰ ਇਹ ਕੀੜੇ ਨਾ ਕੇਵਲ ਦੇਖ ਹੀ ਸਕਦੇ ਹਨ ਸਗੋਂ ਉਹ ਇਨ੍ਹਾਂ ਲਈ ਕਾਫ਼ੀ ਮਹਾਨਤਾ ਵਾਲੇ ਹੁੰਦੇ ਹਨ। ਇਨ੍ਹਾਂ ਰੰਗਾਂ ਦੇ ਅਨੁਭਵ ਸਦਕਾ ਹੀ ਇਹ ਕੀੜੇ ਨੈਕਟਰ ਇਕੱਠਾ ਕਰਨ ਲਈ ਆਪਣਾ ਪਰੋਬੋਸਿਸ ਫੁੱਲ ਵਿਚ ਧਸ ਦਿੰਦੇ ਹਨ। ਕੀੜਿਆਂ ਦੀ ਕਈ ਪਾਸਿਆਂ ਵਾਲੀ ਕੰਪਾਊਂਡ ਅੱਖ ਤਿੱਖੇ ਰੂਪ-ਰੇਖਾ ਵਾਲੀਆਂ ਕਿਸਮਾਂ ਨੂੰ ਪਛਾਣ ਨਹੀਂ ਸਕਦੀ, ਇਸੇ ਹੀ ਕਾਰਨ ਫੁੱਲਾਂ ਦੇ ਨਮੂਨੇ ਹੀ ਉਨ੍ਹਾਂ ਨੂੰ ਆਪਣੇ ਵਲ ਖਿੱਚ ਸਕਦੇ ਹਨ ਨਾ ਕਿ ਉਨ੍ਹਾਂ ਦੀਆਂ ਜਿਉਮੈਟ੍ਰਿਕ ਸ਼ਕਲਾਂ ਦੇ ਵੱਡੀਆਂ ਸ਼ਕਲਾਂ ਦੇ ਅਨੁਭਵ ਕੀੜਿਆਂ ਨੂੰ ਆਪਣੇ ਛੱਤਿਆ ਦੇ ਲਾਗੇ ਪਹੁੰਚਣ ਲਈ ਪਛਾਣ ਦੇ ਕੰਮ ਆਉਂਦੇ ਹਨ।

**ਰਸਾਇਣਿਕ ਗੁਣ**—ਇਕੋ ਹੀ ਜਾਤੀ ਦੇ ਮੈਂਬਰ, ਸੋਸਾਇਟੀ ਅਤੇ ਸਾਥੀ ਦੀ ਭਾਲ ਜਾਂ ਛੱਤੇ ਦੇ ਮੈਂਬਰ ਦੀ ਪਛਾਣ ਜ਼ਿਆਦਾਤਰ ਸੁੰਘਣ ਸ਼ਕਤੀ ਤੇ ਹੀ ਨਿਰਭਰ ਕਰਦੀ ਹੈ। ਛੱਤੇ ਦੇ ਗਾਰਡ ਹਰੇਕ ਮਖਿਆਰੀ ਨੂੰ ਸੁੰਘ ਕੇ ਇਹ ਫ਼ੈਸਲਾ ਕਰਦੇ ਹਨ ਕਿ ਕੀ ਇਹ ਇਸ ਕਾਲੋਨੀ ਦਾ ਮੈਂਬਰ ਹੈ ਕਿ ਨਹੀਂ। ਹਰੇਕ ਕਾਲੋਨੀ ਦੀ ਇਕ ਖ਼ਾਸ ਸੁਗੰਧ ਹੁੰਦੀ ਹੈ।

ਕੀੜੇ ਆਪਣੇ ਰਸਤਿਆਂ ਵਿਚ ਸੈਂਟ ਨਿਸ਼ਾਨ ਛੱਡ ਜਾਂਦੇ ਹਨ। ਇਸ ਤਰ੍ਹਾਂ ਇਹ ਆਪਣੀ ਕਾਲੋਨੀ ਨੂੰ ਵਾਪਸ ਜਾਣ ਦਾ ਰਸਤਾ ਲੱਭਦੇ ਹਨ ਅਤੇ ਖ਼ੁਰਾਕ ਸੋਮੇ ਤਕ ਪਹੁੰਚਣ ਲਈ ਹੋਰਨਾ ਮੈਂਬਰਾਂ ਨੂੰ ਆਦੇਸ਼ ਦਿੰਦੇ ਹਨ। ਜਦ ਕੋਈ ਖ਼ਤਰਾ ਉਤਪੰਨ ਹੁੰਦਾ ਹੈ ਤਾਂ ਕੀੜੀਆਂ, ਭਰਿੰਡਾਂ ਅਤੇ ਮਖਿਆਰੀਆਂ ਇਕ ਸਾਵਧਾਨ ਕਰਨ ਵਾਲਾ ਪਦਾਰਥ ਰਿਸਦੀਆਂ ਹਨ। ਇਹ ਥਾਂ ਖ਼ਤਰੇ ਦਾ ਨਿਸ਼ਾਨ ਬਣ ਜਾਂਦੀ ਹੈ ਅਤੇ ਕਾਲੋਨੀ ਦੇ ਦੂਜੇ ਮੈਂਬਰ ਸਾਵਧਾਨ ਹੋ ਜਾਂਦੇ ਹਨ।

ਮਖਿਆਰੀਆਂ ਦੀ ਸੰਜੋਗੀ ਉਡਾਣ ਵੇਲੇ ਡ੍ਰੋਮਣੇ ਤਕ ਰਾਣੀ ਆਪਣੀ ਹੋਂਦ ਮੈਂਡੀਬੁਲਰ ਗਲੈਂਡ ਵਿਚੋਂ ਇਕ ਪਦਾਰਥ ਕੱਢਣ ਨਾਲ ਦਸਦੀ ਹੈ।

ਸੁੰਘਣ-ਸ਼ਕਤੀ ਦੀ ਸੂਝ ਕਈ ਪਰਜੀਵੀ ਕਿਸਮਾਂ ਨੂੰ ਆਪਣੇ ਮੇਜ਼ਬਾਨ ਲੱਭਣ ਵਿਚ ਵੀ ਮਦਦ ਕਰਦੀ ਹੈ।

**ਜੰਤਰਿਕ ਗੁਣ**—ਦਿਸ਼ਾਮਾਨ ਦੇ ਕਈ ਜੰਤਰਿਕ ਤਰੀਕੇ ਛੱਤਾ ਬਣਾਉਣ ਅਤੇ ਆਪਸੀ ਸੰਚਾਰ ਵਿਚ ਕੰਮ ਆਉਂਦੇ ਹਨ। ਭਰਿੰਡ ਅਤੇ ਮਖਿਆਰੀ ਦੇ ਆਲ੍ਹਣੇ ਜਿਨ੍ਹਾਂ ਵਿਚ ਖਤਿਜੀ ਅਤੇ ਲੰਬਾਤਮਕ ਛੱਤੇ ਹੁੰਦੇ ਹਨ ਉਹ ਗੁਰੁਤਾ ਦੇ ਹਿਸਾਬ ਨਾਲ ਡਿਜ਼ਾਈਨ ਕੀਤੇ ਜਾਂਦੇ ਹਨ। ਬਹੁਤ ਜ਼ਿਆਦਾ ਵਿਕਸਤ ਗੁਰੂਤਾ ਅੰਗ ਮਖਿਆਰੀਆਂ ਅਤੇ ਕੀੜੀਆਂ ਵਿਚ ਮਿਲਦੇ ਹਨ। ਕੀੜਿਆਂ ਦੇ ਗਰਦਨ ਅਤੇ ਲੱਤਾਂ ਦੇ ਜੋੜਾਂ ਤੇ ਵਾਲਾਂ ਦੇ ਗੁੱਛੇ ਕਈ ਸਰੀਰਕ ਹਿੱਸਿਆਂ ਦੀ ਗੁਰੂਤਾ ਬਾਰੇ ਗਿਆਨ ਰਖਦੇ ਹਨ। ਇਸ ਤਰ੍ਹਾਂ ਇਹ ਸਰੀਰ ਨੂੰ ਸੰਤੁਲਨ ਵਿਚ ਰਖਣ ਵਿਚ ਸਹਾਈ ਹੁੰਦੇ ਹਨ।

**ਮਹੱਤਤਾ**—ਸ਼ਹਿਦ ਦੀ ਮੱਖੀ ਪੁਰਾਤਨ ਸਮੇਂ ਤੋਂ ਹੀ ਸ਼ਹਿਦ ਅਤੇ ਬੀ-ਵੈਕਸ ਲਈ ਕੀਮਤੀ ਗਿਣੀ ਆ ਰਹੀ ਹੈ। ਰਾਇਲ ਜੈਲੀ ਜੋ ਸ਼ਹਿਦ ਦੀ ਮੱਖੀ ਦੁਆਰਾ ਬਣਾਈ ਜਾਂਦੀ ਹੈ, ਹਾਰ ਸ਼ਿੰਗਾਰ ਵਿਚ ਵਰਤੀ ਜਾਂਦੀ ਹੈ ਅਤੇ ਇਸ ਦੇ ਕਈ ਹੋਰ ਕੀਮਤੀ ਗੁਣ ਹਨ। ਕਈ ਪਰਜੀਵੀ ਕਿਸਮਾਂ ਹੋਰਨਾਂ ਕੀੜਿਆਂ ਮਕੌੜਿਆਂ ਨੂੰ ਕੰਟਰੋਲ ਕਰਨ ਵਿਚ ਵੀ ਸਹਾਈ ਹੁੰਦੀਆਂ ਹਨ।

ਕੁਝ ਹਾਈਮੈਨੋੱਪਟਰਾ ਜਾਤੀਆਂ ਵਿਚ ਆਰਥਕ ਪੱਖੋਂ ਖ਼ਤਰਨਾਕ ਕੀੜੇ ਵੀ ਸ਼ਾਮਲ ਹਨ ਜਿਵੇਂ ਕਣਕ ਦੇ ਤਣੇ ਦੀ ਆਰਾ ਮੱਖੀ। ਇਕ ਹੋਰ ਕੀੜੀ ਹੈ ਜੋ ਛੋਟੇ ਪੌਦਿਆਂ ਅਤੇ ਬੀਜਾਂ ਨੂੰ ਹੀ ਆਪਣੀ ਖ਼ੁਰਾਕ ਬਣਾਉਂਦੀ ਹੈ ਅਤੇ ਛੋਟੇ ਥਣਧਾਰੀ ਜੀਵਾਂ ਤੇ ਹਮਲਾ ਕਰਦੀ ਹੈ। ਪੱਤੇ ਕੱਟਣ ਵਾਲੀਆਂ ਕੀੜੀਆਂ ਵਿਸ਼ੇਸ਼ ਕਰ ਕੇ ਬਰਾਜ਼ੀਲ ਵਿਚ ਬਹੁਤ ਜ਼ਿਆਦਾ ਨੁਕਸਾਨ ਕਰਦੀਆਂ ਹਨ।

ਹ. ਪੁ.—ਐਨ. ਬ੍ਰਿ. ਮੈ. 9 : 126.

**ਹਾਈ ਲਬਰਾਨ :** ਪੱਛਮੀ ਜਰਮਨੀ ਵਿਚ ਵੂਰਟੈਮਬਰਗ ਬੇਡਨ ਰਾਜ ਦਾ ਇਕ ਸ਼ਹਿਰ ਹੈ ਜੋ ਨੈਕਾਰ ਦਰਿਆ ਤੇ ਵਾਕਿਆ ਹੈ । ਇਹ ਸ਼ਹਿਰ ਪੁਰਾਣੀ ਰੋਮਨ ਬਸਤੀ ਦੀ ਥਾਂ ਤੇ ਉਸਾਰਿਆ ਗਿਆ ਹੈ ਅਤੇ 1281 ਵਿਚ ਇਹ ਸ਼ਹਿਰ ਸ਼ਾਨਦਾਰ ਆਜ਼ਾਦ ਸ਼ਹਿਰ ਬਣ ਗਿਆ । ਦੂਜੇ ਸੰਸਾਰ ਯੁਧ ਵਿਚ ਇਸ ਸ਼ਹਿਰ ਦੀ ਬੜੀ ਤਬਾਹੀ ਹੋਈ ਪਰ ਬਹੁਤ ਸਾਰੀਆਂ ਇਤਿਹਾਸਕ ਇਮਾਰਤਾਂ ਮੁੜ ਉਸਾਰੀਆਂ ਗਈਆਂ । ਇਨ੍ਹਾਂ ਇਮਾਰਤਾਂ ਵਿਚ ਸੇਂਟ ਕਿਲੀਅਨ ਦਾ ਗਿਰਜਾ ਘਰ ਵੀ ਸ਼ਾਮਲ ਹੈ ਜੋ ਗਾਥਿਕ ਤੇ ਪੁਨਰ-ਜਾਗਰਤੀ ਨਮੂਨੇ ਦਾ ਬਣਿਆ ਹੋਇਆ ਹੈ ।

ਇਹ ਸ਼ਹਿਰ ਉਦਯੋਗ, ਵਪਾਰ, ਆਵਾਜਾਈ ਅਤੇ ਸ਼ਰਾਬ ਬਣਾਉਣ ਦਾ ਕੇਂਦਰ ਹੈ । ਇਹ ਰਾਈਨ ਨੈਕਾਰ ਜਲਮਾਰਗ ਉੱਤੇ ਬੰਦਰਗਾਹ ਦੇ ਤੌਰ ਤੇ ਵੀ ਮਸ਼ਹੂਰ ਹੈ । ਰਸਾਇਣਿਕ ਪਦਾਰਥ, ਕਾਗਜ਼ ਅਤੇ ਚਮੜਾ ਇਥੋਂ ਦਾ ਮੁੱਖ ਉਤਪਾਦਨ ਹੈ ।

ਆਬਾਦੀ 111,000 (1983)
49°08′ ਉ. ਵਿਥ.; 9°13′ ਪੂ. ਲੰਬ.
ਹ. ਪੁ.—ਐਨ. ਬ੍ਰਿ. ਮਾ. 4 : 994

**ਹਾਈਲੈ ਸੈਲਾਸੀ ਪਹਿਲਾ :** ਇਥੋਪੀਆ ਦੇ ਇਸ ਬਾਦਸ਼ਾਹ ਦਾ ਅਸਲੀ ਨਾਂ ਮੈਕੋਨੈਨ, ਰਾਸਤਫ਼ਾਰੀ ਸੀ ਅਤੇ ਇਸ ਦਾ ਜਨਮ 23 ਜੁਲਾਈ, 1892 ਨੂੰ ਹੋਇਆ । ਇਸਨੇ ਇਥੋਂ ਦੇ ਹਰਾਰ ਸ਼ਹਿਰ ਤੋਂ ਵਿਦਿਆ ਪ੍ਰਾਪਤ ਕੀਤੀ । ਇਸਨੇ 1924 ਵਿਚ ਯੂਰਪ ਦੀਆਂ ਰਾਜਧਾਨੀਆਂ ਦਾ ਦੌਰਾ ਕੀਤਾ । ਇਹ 1930 ਵਿਚ ਗੱਦੀ ਤੇ ਬੈਠਿਆ ।

1931 ਈ. ਵਿਚ ਇਸਨੇ ਨਵਾਂ ਸੰਵਿਧਾਨ ਲਾਗੂ ਕੀਤਾ, ਜਿਸ ਅਧੀਨ ਪਾਰਲੀਮੈਂਟ ਦੇ ਉਪਰਲੇ ਸਦਨ ਦੇ ਮੈਂਬਰਾਂ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਇਸ ਨੂੰ ਮਿਲ ਗਿਆ । ਇਸਨੇ ਪੁਲਿਸ ਨੂੰ ਨਵੇਂ ਸਿਰਿਓਂ ਤਰਤੀਬ ਦਿੱਤੀ । ਇਸਨੇ ਜਾਗੀਰਦਾਰਾਂ ਦਾ ਲਾਇਆ ਟੈਕਸ ਹਟਾ ਦਿੱਤਾ ਅਤੇ ਕੇਂਦਰੀ ਤਾਕਤ ਨੂੰ ਮਜ਼ਬੂਤ ਕੀਤਾ । 1935 ਈ. ਵਿਚ ਇਟਲੀ ਨੇ ਅਫ਼ਰੀਕਾ ਵਿਚ ਆਪਣੇ ਅਸਰ-ਰਸੂਖ ਨੂੰ ਵਧਾਉਣ ਲਈ, ਇਥੋਪੀਆ ਤੇ ਹਮਲਾ ਕਰ ਦਿੱਤਾ । ਹਾਈਲੈ ਸੈਲਾਸੀ ਨੇ ਇਟਲੀ ਦੇ ਹਮਲਾਵਰਾਂ ਦਾ ਮੁਕਾਬਲਾ ਕੀਤਾ ਪਰੰਤੂ 1936 ਵਿਚ ਹਮਲਾਵਰਾਂ ਨੂੰ ਇਸ ਦੇਸ਼ ਵਿਚੋਂ ਕੱਢ ਦਿੱਤਾ । ਦੂਜੇ ਵਿਸ਼ਵ ਯੁੱਧ ਦੇ ਸ਼ੁਰੂ ਹੋਣ ਸਮੇਂ ਇਸਨੇ ਬਰਤਾਨੀਆ ਦੀ ਸਹਾਇਤਾ ਨਾਲ ਸੂਡਾਨ ਵਿਖੇ ਫ਼ੌਜ ਤਿਆਰ ਕੀਤੀ । 1941 ਈ. ਵਿਚ ਹਾਈਲੈ ਸੈਲਾਸੀ ਅਤੇ ਬਰਤਾਨੀਆ ਦੀਆਂ ਫ਼ੌਜਾਂ ਨੇ ਇਥੋਪੀਆ ਤੇ ਹਮਲਾ ਕਰਕੇ ਅਦੀਸ ਅਬਾਬਾ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ । ਇਸਦੇ ਮੁੜ ਬਾਦਸ਼ਾਹ ਬਣਨ ਤੇ ਇਸਨੇ ਆਪਣੇ ਨਾਲ ਜਲਾਵਤਨੀ ਕੱਟਣ ਵਾਲਿਆਂ ਨੂੰ ਚੰਗੇ ਚੰਗੇ ਅਹੁਦਿਆਂ ਤੇ ਲਾਇਆ । ਜਨਵਰੀ, 1942 ਨੂੰ ਬਰਤਾਨੀਆ ਨੇ ਇਸਦੇ ਰਾਜ ਨੂੰ ਅਜ਼ਾਦ ਦੇਸ਼ ਦੇ ਤੌਰ ਤੇ ਮਾਨਤਾ ਦੇ ਦਿੱਤੀ ਜਿਸ ਨਾਲ ਬਤਰਾਨੀਆ ਦੇ ਮਿਲਟਰੀ ਰਾਜ ਦਾ ਖ਼ਾਤਮਾ ਹੋ ਗਿਆ। ਬਰਤਾਨੀਆ ਨੇ ਇਸਦੇ ਦੇਸ਼ ਦੀ ਮੁੜ ਉਸਾਰੀ ਲਈ ਵਿਤੀ ਸਹਾਇਤਾ ਵੀ ਦਿੱਤੀ ।

ਸੰਨ 1955 ਵਿਚ ਹਾਈਲੈ ਨੇ ਨਵਾਂ ਸੰਵਿਧਾਨ ਲਾਗੂ ਕੀਤਾ । ਦਸੰਬਰ, 1960 ਵਿਚ ਕੁਝ ਨਾਰਾਜ਼ ਫ਼ੌਜੀਆਂ ਨੇ ਇਸਦੇ ਰਾਜ ਦੀ ਵਿਰੋਧਤਾ ਕੀਤੀ ਪਰੰਤੂ ਇਸਨੂੰ ਸਖ਼ਤੀ ਨਾਲ ਦਬਾ ਦਿੱਤਾ ਗਿਆ । ਸੰਨ 1974 ਤਕ ਹਾਈਲੈ ਸੈਲਾਸੀ ਨੇ ਬਿਨਾਂ ਕਿਸੇ ਗੰਭੀਰ ਗੜਬੜ ਤੋਂ ਰਾਜ ਕੀਤਾ । ਇਸੇ ਸਾਲ ਹੀ ਇਸ ਨੇ ਨੌਜਵਾਨ ਮਿਲਟਰੀ ਅਫਸਰਾਂ ਅਤੇ ਵਿਦਿਆਰਥੀਆਂ ਦੀ ਮੰਗ ਤੇ ਆਪਣੀ ਸਰਕਾਰ ਵਿਚ ਕੁਝ ਸੁਧਾਰ ਕੀਤੇ । ਇਸਨੇ ਇਥੋਪੀਆ ਨੂੰ ਲੀਗ ਆਫ਼ ਨੈਸ਼ਨਜ਼ ਅਤੇ ਯੂ. ਐਨ. ਓ. ਦਾ ਮੈਂਬਰ ਬਣਾਇਆ ।

ਹ. ਪੁ.—ਐਨ. ਬ੍ਰਿ. 11 : 700

**ਹਾਈ ਵਿਕਮ :** ਇਹ ਇੰਗਲੈਂਡ ਦੀ ਬਕਿੰਘਮਸ਼ਿਰ ਕਾਊਂਟੀ ਵਿਚ ਇਕ ਸ਼ਹਿਰ ਹੈ ਜੋ ਚਿਲਟਰਨ ਪਹਾੜੀਆਂ ਦੇ ਨੇੜੇ ਵਾਈ ਦਰਿਆ ਦੇ ਕੰਢੇ ਵਾਕਿਆ ਹੈ । ਇਹ ਸ਼ਹਿਰ ਫਰਨੀਚਰ ਲਈ ਮਸ਼ਹੂਰ ਹੈ, ਖਾਸ ਕਰਕੇ ਵਿੰਡਸਰ ਕੁਰਸੀਆਂ ਲਈ, ਜੋ ਸਥਾਨਕ ਬੀਚ ਦੀ ਲੱਕੜੀ ਤੋਂ ਬਣਾਈਆਂ ਜਾਂਦੀਆਂ ਹਨ । ਇਥੇ ਰੋਮਨ ਖੰਡਰਾਤ ਮਿਲਦੇ ਹਨ । 1237 ਈ. ਵਿਚ ਇਸਨੂੰ ਇਕ ਸ਼ਾਹੀ ਚਾਰਟਰ ਦਿੱਤਾ ਗਿਆ ਸੀ । 16ਵੀਂ ਸਦੀ ਵਿਚ ਇਸਦੀ ਮੁੜ ਉਸਾਰੀ ਕੀਤੀ ਗਈ। ਸ਼ਹਿਰ ਦੇ ਵਿਚਕਾਰ 18ਵੀਂ ਸਦੀ ਦਾ ਬਣਿਆ ਲਿਟਲ ਮਾਰਕੀਟ ਹਾਊਸ ਤੇ ਗਿਲਡ ਹਾਲ ਅਤੇ ਰੈਡ ਲਾਇਨ ਸਰਾਂ ਜੋ 19ਵੀਂ ਸਦੀ ਦੇ ਬਰਤਾਨਵੀਂ ਸਿਆਸਤਦਾਨ ਬੈਂਜਾਮਿਨ ਡਿਜ਼ਰੈਲੀ ਨਾਲ ਸਬੰਧ ਰੱਖਦੀ ਹੈ, ਮੌਜੂਦ ਹਨ । ਇਥੇ ਸੂਖਮ ਔਜ਼ਾਰ ਬਣਾਉਣ, ਕੱਪੜਾ ਅਤੇ ਕਾਗਜ਼ ਤਿਆਰ ਕਰਨ ਅਤੇ ਛਪਾਈ ਆਦਿ ਦੇ ਛੋਟੇ ਛੋਟੇ ਉਦਯੋਗ ਹਨ ।

ਆਬਾਦੀ—68,377 (1981)
51°38′ ਉ. ਵਿਥ.; 0°46′ ਪੂ. ਲੰਬ.
ਹ. ਪੁ.—ਐਨ. ਬ੍ਰਿ. ਮਾ. 5 : 39

**ਹਾਈਵੇ ਇੰਜਨੀਅਰਿੰਗ :** ਸਿਵਲ ਇੰਜਨੀਅਰਿੰਗ ਦੀ ਉਹ ਸ਼ਾਖਾ, ਜਿਹੜੀ ਦੋ ਰਾਜਾਂ ਜਾਂ ਦੋ ਜ਼ਿਲ੍ਹਿਆਂ ਨੂੰ ਜੋੜਨ ਵਾਲੀਆਂ ਸੜਕਾਂ ਦੀ ਪਲੈਨਿੰਗ, ਸਥਿਤੀ, ਡਿਜ਼ਾਈਨ, ਨਿਰਮਾਣ ਅਤੇ ਸੰਭਾਲ ਦਾ ਕੰਮ ਕਰਦੀ ਹੈ । ਨਵੀਂ ਜਾਂ ਪੁਰਾਣੀ ਹਾਈਵੇ ਦਾ ਡਿਜ਼ਾਈਨ ਤਿਆਰ ਕਰਨ ਅਤੇ ਬਣਾਉਣ ਤੋਂ ਪਹਿਲਾਂ ਪਲੈਨਿੰਗ ਅਤੇ ਖ਼ਰਚੇ ਦਾ ਯੋਗ ਪ੍ਰਬੰਧ ਹੋਣਾ ਜ਼ਰੂਰੀ ਹੈ । ਪਲੈਨਿੰਗ ਕਰਦੇ ਸਮੇਂ ਆਉਣ ਵਾਲੇ ਘੱਟੋ ਘੱਟ 20 ਸਾਲਾਂ ਦੀਆਂ ਟਰੈਫ਼ਿਕ ਲੋੜਾਂ ਨੂੰ ਮੁੱਖ ਰੱਖ ਕੇ ਹਾਈਵੇ ਬਣਾਏ ਜਾਂਦੇ ਹਨ । ਹਾਈਵੇ ਇੰਜਨੀਅਰ ਟਰੈਫ਼ਿਕ ਘਣਤਾ, ਟਰੈਫ਼ਿਕ ਕੰਟਰੋਲ ਅਤੇ ਹੋਰ ਅਜਿਹੇ ਕਈ ਮਹੱਤਵ-ਪੂਰਨ ਵੇਰਵੇ ਇਕੱਤਰ ਕਰਕੇ, ਹਾਈਵੇ ਦੀ ਸਹੀ ਸਥਿਤੀ, ਲੇ-ਆਉਟ, ਸਮੱਰਥਾ ਅਤੇ ਬਣਤਰ ਦੀ ਯੋਜਨਾ ਤਿਆਰ ਕਰਦਾ ਹੈ । ਹਾਈਵੇ ਤੋਂ ਪ੍ਰਾਪਤ ਹੋਣ ਵਾਲੇ ਅਨੇਕਾਂ ਲਾਭਾਂ ਦਾ ਮੁੱਲਾਂਕਣ ਕਰਨਾ, ਹਾਈਵੇ ਇੰਜਨੀਅਰ ਦਾ ਬਹੁਤ ਔਖਾ ਅਤੇ ਮਹੱਤਵਪੂਰਨ ਕੰਮ ਹੈ । ਕੁਝ-ਕੁ ਉਪਯੋਗਾਂ ਦਾ ਮੁੱਲਾਕਣ ਤਾਂ ਠੀਕ ਢੰਗ ਨਾਲ ਕੀਤਾ ਜਾ ਸਕਦਾ ਹੈ ਪਰੰਤੂ ਕੁਝ-ਕੁ ਦਾ ਅੰਦਾਜ਼ਾ ਲਗਾਉਣਾ ਬਹੁਤ ਹੀ ਕਠਿਨ ਹੁੰਦਾ ਹੈ ।

**ਡਿਜ਼ਾਈਨ**—ਹਾਈਵੇ ਬਣਾਉਣ ਲਈ ਲੋੜੀਂਦੇ ਨਕਸ਼ੇ ਅਤੇ ਡਰਾਇੰਗਾਂ ਤਿਆਰ ਕਰਨਾ, ਹਾਈਵੇ ਪ੍ਰੋਜੈਕਟ ਦੇ ਡਿਜ਼ਾਈਨ ਦਾ ਖ਼ਾਸ ਅੰਗ ਹੈ । ਇਹ ਪਲੈਨ ਦੂਜੇ ਵੇਰਵਿਆਂ ਦੇ ਨਾਲ ਨਾਲ ਸਥਿਤੀ ਵੱਖ ਵੱਖ ਭਾਗਾਂ ਦੇ ਸਾਈਜ਼, ਹਾਈਵੇ ਦੀ ਚੌੜਾਈ, ਢਲਾਣ ਅਤੇ ਮੋੜ, ਨਿਕਾਸ-ਪ੍ਰਬੰਧ ਦੀਆਂ ਸਹੂਲਤਾਂ ਅਤੇ ਕੰਮ ਦੀ ਮਿਕਦਾਰ ਜਿਵੇਂ ਖੁਦਾਈ ਅਤੇ ਪੱਧਰਾ ਕਰਨਾ ਆਦਿ ਦਾ ਪੂਰਾ ਵੇਰਵਾ ਦਰਸਾਉਂਦੀ ਹੈ । ਨਿਮਨ ਲਿਖਤ ਕੁਝ ਕੁ ਖ਼ਾਸ ਪਹਿਲੂ ਹਨ ਜਿਨ੍ਹਾਂ ਦਾ ਡਿਜ਼ਾਈਨ ਕਰਦੇ ਸਮੇਂ ਖ਼ਾਸ ਧਿਆਨ ਰਖਿਆ ਜਾਂਦਾ ਹੈ :

(ੳ) ਭੂਮੀ ਦਾ ਅਧਿਐਨ—ਪ੍ਰੋਜੈਕਟ ਉੱਤੇ ਖੁਦਾਈ ਅਤੇ ਪੁਟਾਈ ਵਾਲੇ ਪਦਾਰਥ ਦੀ ਕਿਸਮ ਅਤੇ ਉਸ ਉੱਤੇ ਕੰਮ ਕਰਨ ਦੇ ਢੰਗ, ਪੁੱਟੇ ਗਏ ਪਦਾਰਥ ਦੀ ਪਟੜੀ ਆਦਿ ਬਣਾਉਣਾ ਅਤੇ ਨੀਵੀਆਂ ਥਾਵਾਂ

ਭਰਨ ਲਈ ਕੀਤੇ ਜਾਣ ਵਾਲੇ ਸਾਰੇ ਕੰਮਾਂ ਦੀ ਕਿਰਿਆ ਪ੍ਰਣਾਲੀ ਦੀ ਪਲੈਨਿੰਗ ਡਿਜ਼ਾਈਨ ਇੰਜਨੀਅਰ ਦਾ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਤਿਆਰ ਕਰਦਾ ਹੈ। ਖੁਦਾਈ ਅਤੇ ਪੁਟਾਈ ਦਾ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਇੰਜਨੀਅਰ ਮਿੱਟੀ ਦੀ ਪਰਖ ਕਰਕੇ ਭੌਤਿਕ ਗੁਣਾਂ ਦੀ ਜਾਣਕਾਰੀ ਪ੍ਰਾਪਤ ਕਰਦਾ ਹੈ ਤਾਂ ਜੋ ਪਟੜੀ ਬਣਾਉਣ ਅਤੇ ਖੁਦਾਈ ਦੇ ਕੰਮ ਦੀ ਮਾਤਰਾ ਦਾ ਸਹੀ ਅਨੁਮਾਨ ਲਗਾਇਆ ਜਾ ਸਕੇ। ਅਜ ਕਲ੍ਹ ਇਸ ਕੰਮ ਨੂੰ ਘੱਟ ਖ਼ਰਚੇ ਨਾਲ ਕਰਨ ਲਈ ਸ਼ਕਤੀਸ਼ਾਲੀ ਅਤੇ ਗਤੀਸ਼ੀਲ ਮਸ਼ੀਨਾਂ ਦੀ ਵਰਤੋਂ ਕੀਤੀ ਜਾਂਦੀ ਹੈ। ਸੰਯੁਕਤ ਰਾਜ ਅਮਰੀਕਾ ਵਿਚ ਅਜਿਹੀ ਸਵੈ-ਚਾਲਿਤ ਮਸ਼ੀਨ ਤਿਆਰ ਕੀਤੀ ਗਈ ਹੈ, ਜਿਸਦਾ ਆਪਣਾ ਭਾਰ ਲਗਭਗ 125 ਮੀ. ਟਨ ਹੈ ਅਤੇ ਇਹ 100 ਘਣ ਮੀ. ਮਿੱਟੀ ਨੂੰ ਪੁੱਟਣ ਅਤੇ ਚੁੱਕਣ ਦੀ ਸਮਰੱਥਾ ਰਖਦੀ ਹੈ। ਇਸ ਮਸ਼ੀਨ ਨੂੰ 600 ਹਾਰਸ-ਪਾਵਰ ਦਾ ਡੀਜ਼ਲ ਇੰਜਨ ਜਾਂ ਬਿਜਲੀ ਦੀ ਮੋਟਰ ਚਲਾਉਂਦੀ ਹੈ।

(ਅ) ਪੱਧਰਾ ਕਰਨਾ—ਬਣਾਈ ਜਾਣ ਵਾਲੀ ਹਾਈਵੇ ਦੀ ਮੋਟਾਈ ਅਤੇ ਪੱਧਰਾ ਕਰਨਾ ਡੀਜ਼ਾਈਨ ਦਾ ਇਕ ਹੋਰ ਮਹੱਤਵਪੂਰਨ ਪਹਿਲੂ ਹੈ। ਆਵਾਜਾਈ ਦੀ ਘਣਤਾ, ਆਵਾਜਾਈ ਦੇ ਸਾਧਨਾਂ ਦਾ ਭਾਰ ਅਤੇ ਦੂਜੇ ਹੋਰ ਅਜਿਹੇ ਉਪ ਸਾਧਨਾਂ ਕਰਕੇ ਮਿੱਟੀ ਦੀ ਮੋਟਾਈ ਅਤੇ ਪੱਧਰਾ ਕਰਨ ਦਾ ਢੰਗ ਚੁਣਿਆ ਜਾਂਦਾ ਹੈ। ਅਜਿਹੀਆਂ ਸੜਕਾਂ ਜਿਨ੍ਹਾਂ ਉੱਤੇ ਟਰੈਫ਼ਿਕ ਘੱਟ ਹੁੰਦਾ ਹੈ, ਉੱਤੇ ਹੋਰ ਮਿੱਟੀ ਵਿਛਾਉਣ ਅਤੇ ਪੱਧਰਾ ਕਰਨ ਦੀ ਲੋੜ ਨਹੀਂ ਪੈਂਦੀ, ਜਦ ਕਿ ਵਧੇਰੇ ਟਰੈਫ਼ਿਕ ਵਾਲੀਆਂ ਸੜਕਾਂ ਲਈ ਡਿਜ਼ਾਈਨ ਅਨੁਸਾਰ ਹਰ ਇਕ ਕੰਮ ਕਰਨਾ ਅਤੇ ਮਿੱਟੀ ਤੇ ਸੜਕ ਦੀ ਮੋਟਾਈ ਨਿਸ਼ਚਤ ਕਰਨਾ ਜ਼ਰੂਰੀ ਹੁੰਦਾ ਹੈ।

(ੲ) ਨਿਕਾਸ-ਪ੍ਰਬੰਧ—ਜਲ ਨਿਕਾਸ-ਪ੍ਰਬੰਧ ਦੀ ਪਲੈਨਿੰਗ ਅਤੇ ਬਣਾਉਣ ਦਾ ਕੰਮ ਕਰਨਾ ਹਾਈਵੇ ਇੰਜਨੀਅਰਿੰਗ ਦਾ ਮਹੱਤਵਪੂਰਨ ਕੰਮ ਹੈ। ਸੜਕ ਦੇ ਉੱਪਰਲੇ ਪਾਣੀ ਦੇ ਨਿਕਾਸ ਨੂੰ ਸਤ੍ਹਾ ਨਿਕਾਸ-ਪ੍ਰਬੰਧ ਕਿਹਾ ਜਾਂਦਾ ਹੈ। ਅਜਿਹਾ ਕਰਨ ਲਈ ਸੜਕਾਂ ਵਿਚਕਾਰੋਂ ਉੱਚੀਆਂ ਰਖੀਆਂ ਜਾਂਦੀਆਂ ਹਨ ਤਾਂ ਜੋ ਪਾਣੀ ਕੁਦਰਤੀ ਵਹਾਉ ਕਾਰਨ ਵਹਿ ਜਾਵੇ ਜਾਂ ਫਿਰ ਸੜਕ ਦੇ ਦੋਵੇਂ ਕਿਨਾਰਿਆਂ ਉੱਤੇ ਜਲ-ਨਿਕਾਸ ਲਈ ਬਣੀਆਂ ਨਾਲੀਆਂ ਵਿਚ ਚਲਾ ਜਾਵੇ। ਜਲ ਨਿਕਾਸ ਪ੍ਰਬੰਧ ਦੇ ਸਹੀ ਡਿਜ਼ਾਈਨ ਲਈ ਕੁੱਲ ਕੈਚਮੈਂਟ ਖੇਤਰ, ਸੁਭਾਵਕ ਵੱਧ ਤੋਂ ਵੱਧ ਬਾਰਸ਼ ਅਤੇ ਪਾਣੀ ਦੇ ਵਹਾਉ ਲਈ ਉਪਲਬਧ ਰਸਤੇ ਦੇ ਖੇਤਰਫਲ ਆਦਿ ਦਾ ਗਿਆਨ ਹੋਣਾ ਜ਼ਰੂਰੀ ਹੈ। ਜਲ-ਨਿਕਾਸ ਪ੍ਰਬੰਧ ਦਾ ਡਿਜ਼ਾਈਨ ਕਰਦੇ ਸਮੇਂ ਨਿਮਨਲਿਖਤ ਤੱਤਾਂ ਨੂੰ ਧਿਆਨ ਵਿਚ ਰਖਿਆ ਜਾਂਦਾ ਹੈ :

1. ਅਨੁਮਾਨਤ ਵਹਾਉ ਦੀ ਮਿਕਦਾਰ; 2. ਪ੍ਰਵੇਸ਼ ਮੂੰਹ ਦਾ ਨਾਪ, ਲੰਬਾਈ ਅਤੇ ਬਣਤਰ; 3. ਨਿਕਾਸ ਮੂੰਹ ਦਾ ਨਾਪ; 4. ਪ੍ਰਵੇਸ਼ ਮੂੰਹ ਅਤੇ ਨਿਕਾਸ ਮੂੰਹ ਵਿਚਲੀ ਵੱਧ ਤੋਂ ਵੱਧ ਉਚਾਈ।

ਅਜ ਕਲ੍ਹ ਡਿਜ਼ਾਈਨ ਕਰਦੇ ਸਮੇਂ ਪਹਿਲੋਂ ਹੀ ਤਿਆਰ ਤੇ ਉਪਲਬਧ ਸਮੱਗਰੀ ਦੇ ਨਾਪ ਆਦਿ ਨੂੰ ਧਿਆਨ ਵਿਚ ਰਖਿਆ ਜਾਂਦਾ ਹੈ, ਜਿਸ ਨਾਲ ਕੰਮ ਛੇਤੀ, ਮਜ਼ਬੂਤੀ ਅਤੇ ਘੱਟ ਖ਼ਰਚੇ ਨਾਲ ਹੋ ਜਾਂਦਾ ਹੈ ਜਿਵੇਂ ਕਿ ਸੀਮਿੰਟ ਦੇ ਬੀਮ ਆਦਿ ਬਣਾਉਣ ਦੀ ਥਾਂ ਬਣੇ ਬਣਾਏ ਪਾਈਪ ਇਕ ਦੂਜੇ ਨਾਲ ਜੋੜ ਕੇ ਲਗਾਉਣ ਨਾਲ ਪਾਣੀ ਦਾ ਨਿਕਾਸ ਵੀ ਠੀਕ ਹੋ ਜਾਂਦਾ ਹੈ ਅਤੇ ਪੁਲ ਵੀ ਮਜ਼ਬੂਤ ਬਣਦਾ ਹੈ। ਅਜਿਹਾ ਕਰਨ ਨਾਲ ਫ਼ਜ਼ੂਲ ਦੇ ਅਨੇਕਾਂ ਗ਼ੈਰ-ਜ਼ਰੂਰੀ ਕੰਮ ਖ਼ਤਮ ਹੋ ਜਾਂਦੇ ਹਨ ਜਿਨ੍ਹਾਂ ਦਾ ਖ਼ਰਚੇ ਨਾਲ ਸਿੱਧਾ ਸਬੰਧ ਹੁੰਦਾ ਹੈ।

**ਉਸਾਰੀ ਕਿਰਿਆ ਪ੍ਰਣਾਲੀ**—ਭਾਵੇਂ ਪਲੈਨਿੰਗ ਅਤੇ ਡਿਜ਼ਾਈਨ ਮੁਕੰਮਲ ਹੋਣ ਨਾਲ ਕੰਮ ਦਾ ਇਕ ਵੱਡਾ ਹਿੱਸਾ ਖ਼ਤਮ ਹੋ ਜਾਂਦਾ ਹੈ ਪਰ ਫਿਰ ਵੀ ਹਾਈਵੇ ਨੂੰ ਬਣਾਉਣ ਅਤੇ ਮੁਰੰਮਤ ਕਰਨ ਦੇ ਕੰਮ ਨੂੰ ਮੁਕੰਮਲ ਕਰਨ ਲਈ ਨਿਮਨ ਲਿਖਤ ਕਿਰਿਆਵਾਂ ਦੀ ਖ਼ਾਸ ਮਹੱਤਤਾ ਹੈ।

**ਮਿੱਟੀ ਦਾ ਵਿਛਾਉਣਾ**—ਕੰਮ ਵਾਲੀ ਥਾਂ ਉੱਤੇ ਜਾ ਕੇ ਇੰਜਨੀਅਰ ਪਲੈਨਿੰਗ ਅਤੇ ਲੋੜੀਂਦੇ ਵੇਰਵੇ ਨਾਲ ਨਕਸ਼ੇ ਅਨੁਸਾਰ ਮਿੱਟੀ ਵਿਛਾਉਣ ਦਾ ਕੰਮ ਕਰਨ ਲਈ ਹਦਾਇਤਾਂ ਜਾਰੀ ਕਰਦਾ ਹੈ, ਜਿਸ ਵਿਚ ਪਾਣੀ ਦੇ ਸਿੰਮਣ ਦਾ ਖ਼ਾਸ ਧਿਆਨ ਰਖਿਆ ਜਾਂਦਾ ਹੈ।

**ਮਿੱਟੀ ਨੂੰ ਜਮਾਉਣਾ**—ਮਿੱਟੀ ਵਿਛਾਉਣ ਤੋਂ ਬਾਅਦ ਇਸ ਨੂੰ ਮਜ਼ਬੂਤੀ ਨਾਲ ਜਮਾਉਣ ਲਈ ਵੱਡੇ ਵੱਡੇ ਰੋਲਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਤਾਂ ਜੋ ਸੜਕ ਬਹਿ ਨਾ ਜਾਵੇ। ਇਹ ਰੋਲਰ ਹਵਾ ਵਾਲੇ ਪਹੀਆਂ ਜਾਂ ਦੰਦਿਆਂ ਵਾਲੇ ਪਹੀਆਂ ਵਾਲੇ ਹੁੰਦੇ ਹਨ। ਅਜ ਕਲ੍ਹ ਕੰਪਨ ਰੋਲਰ ਵੀ ਵਰਤੋਂ ਵਿਚ ਲਿਆਏ ਜਾਣ ਲੱਗ ਪਏ ਹਨ। ਇਹ ਰੋਲਰਾਂ ਦੀ ਆਵ੍ਰਿਤੀ ਲਗਭਗ 3400 ਕੰਪਨ ਪ੍ਰਤਿ ਮਿੰਟ ਹੁੰਦੀ ਹੈ।

**ਸੰਭਾਲ ਅਤੇ ਸੰਚਾਲਨ**—ਸੰਭਾਲ ਅਤੇ ਸੰਚਾਲਨ ਹਾਈਵੇ ਇੰਜਨੀਅਰਿੰਗ ਦੇ ਬਹੁਤ ਹੀ ਮਹੱਤਵਪੂਰਨ ਅਤੇ ਜ਼ਰੂਰੀ ਅੰਗ ਹਨ।

ਜਦੋਂ ਹਾਈਵੇ ਆਵਾਜਾਈ ਦੀ ਵਰਤੋਂ ਵਿਚ ਆਉਣਾ ਸ਼ੁਰੂ ਹੋ ਜਾਂਦਾ ਹੈ ਤਾਂ ਉਸ ਨੂੰ ਟੁੱਟ-ਭੱਜ ਆਦਿ ਤੋਂ ਬਚਾਉਣ ਲਈ ਉਸ ਦੀ ਸੰਭਾਲ ਅਤੇ ਟਰੈਫ਼ਿਕ ਦਾ ਠੀਕ ਢੰਗ ਨਾਲ ਹਾਈਵੇ ਤੇ ਚਲਣਾ ਬਹੁਤ ਜ਼ਰੂਰੀ ਬਣ ਜਾਂਦਾ ਹੈ। ਇਸ ਮੰਤਵ ਲਈ ਨਿਮਨ ਲਿਖਤ ਕੰਮ ਕਰਨੇ ਪੈਂਦੇ ਹਨ :

(1) ਸੜਕ ਦੀ ਮੁਰੰਮਤ; (2) ਲੋੜ ਅਨੁਸਾਰ ਪੁਲ ਬਣਾਉਣਾ ਅਤੇ ਗਾਰਡ-ਰੇਲਿੰਗ ਲਗਾਉਣੀ; (3) ਨਿਕਾਸ ਪ੍ਰਬੰਧ; (4) ਉਪਯੁਕਤ ਥਾਵਾਂ ਤੇ ਟਰੈਫ਼ਿਕ ਕੰਟਰੋਲ ਯੰਤਰ ਫ਼ਿਟ ਕਰਨੇ ਅਤੇ ਲੋੜ ਅਨੁਸਾਰ ਗਤੀ-ਰੋਕ ਲਗਾਉਣੇ ਅਤੇ (5) ਮੋੜਾਂ ਆਦਿ ਤੇ ਢਲਾਨ ਦਾ ਸਹੀ ਧਿਆਨ ਰਖਣਾ ਆਦਿ। ਇਸ ਤੋਂ ਇਲਾਵਾ ਜੇਕਰ ਹਾਈਵੇ ਅਜਿਹੀ ਥਾਂ ਉੱਤੇ ਹੋਵੇ ਜਿੱਥੇ ਬਰਫ਼ ਪੈਂਦੀ ਹੋਵੇ ਤਾਂ ਬਰਫ਼ ਉੱਤੇ ਕਾਬੂ ਪਾਉਣਾ ਅਤੇ ਉਸ ਨੂੰ ਹਟਾਉਣਾ ਵੀ ਹਾਈਵੇ ਸੰਭਾਲ ਵਿਚ ਹੀ ਆ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 6 : 450

**ਹਾਸਪੀਟਲਰਜ਼ :** ਬਿਮਾਰਾਂ ਦੀ ਸੇਵਾ ਤੇ ਦਵਾ-ਦਾਰੂ ਕਰਨ ਵਾਲੀ ਇਸ ਧਾਰਮਕ ਤੇ ਫ਼ੌਜੀ ਸੰਸਥਾ ਦੀ ਸਥਾਪਨਾ 11ਵੀਂ ਸਦੀ ਵਿਚ ਹੋਈ। ਆਰਡਰ ਆਫ਼ ਦੀ ਹਾਸਪੀਟਲ ਆਫ਼ ਸੇਂਟ ਜੌਨ ਆਫ਼ ਯੋਰੋਸ਼ਲਮ, ਨਾਈਟਸ ਆਫ਼ ਰੋਡਜ਼ ਆਦਿ ਇਸਦੇ ਹੋਰ ਕਈ ਨਾਂ ਹਨ। ਸ਼ੁਰੂ ਵਿਚ ਇਹ ਸੰਸਥਾ ਇਕ ਹਸਪਤਾਲ ਦੇ ਰੂਪ ਵਿਚ ਸੀ ਜੋ ਯੋਰੋਸ਼ਲਮ ਵਿਖੇ ਆਉਣ ਵਾਲੇ ਧਾਰਮਕ ਯਾਤਰੀਆਂ ਵਿਚੋਂ ਬਿਮਾਰਾਂ ਦੀ ਸੇਵਾ ਕਰਨ ਹਿਤ ਸੇਂਟ ਜੌਨ ਦੇ ਚਰਚ ਦੇ ਨਜ਼ਦੀਕ ਸਥਿਤ ਸੀ ਤੇ ਜਿਸਦਾ ਪ੍ਰਬੰਧ ਇਕ ਧਾਰਮਕ ਸੰਸਥਾ ਦੁਆਰਾ ਕੀਤਾ ਜਾਂਦਾ ਸੀ। 1099 ਵਿਚ ਜਿਹਾਦੀਆਂ ਦਾ ਯੋਰੋਸ਼ਲਮ ਤੇ ਕਬਜ਼ਾ ਹੋਣ ਮਗਰੋਂ ਇਸ ਹਸਪਤਾਲ ਦੇ ਮੁਖੀ ਜੈਰਾਰਡ ਨੇ ਯੋਰੋਸ਼ਲਮ ਵਿਖੇ ਆਪਣਾ ਕੰਮ ਹੋਰ ਤੇਜ਼ ਕਰ ਦਿੱਤਾ ਤੇ ਇਸ ਪਵਿੱਤਰ ਧਰਤੀ ਨੂੰ ਆਉਣ ਵਾਲੇ ਰਸਤਿਆਂ ਉੱਤੇ ਇਟਲੀ ਅਤੇ ਪ੍ਰੋਵਾਂਸ ਦੇ ਸ਼ਹਿਰਾਂ ਵਿਚ ਕਈ ਹੋਸਟਲ ਬਣਵਾਏ।

ਜ਼ਖ਼ਮੀ ਜਿਹਾਦੀਆਂ ਦੀ ਇਸ ਸੰਸਥਾ ਦੁਆਰਾ ਬਹੁਤ ਚੰਗੀ ਤਰ੍ਹਾਂ ਦੇਖ ਭਾਲ ਕੀਤੀ ਗਈ। ਹੁਣ ਇਹ ਸੰਸਥਾ ਬੀਮਾਰਾਂ ਤੇ ਗ਼ਰੀਬਾਂ ਦੀ

ਮਦਦ ਕਰਨ ਅਤੇ ਮੁਸਲਮਾਨਾਂ ਨਾਲ ਜੰਗ ਛੇੜਨ ਦਾ ਦੂਹਰਾ ਕੰਮ ਕਰਨ ਲੱਗ ਪਈ ਸੀ ਤੇ ਇਕ ਸ਼ਕਤੀਸ਼ਾਲੀ ਸੰਸਥਾ ਵਜੋਂ ਸਥਾਪਤ ਹੋ ਚੁੱਕੀ ਸੀ। ਜਦੋਂ 1291 ਵਿਚ ਐਕਰੇ ਦੀ ਹਾਰ ਨਾਲ ਜਿਹਾਦੀਆ ਦਾ ਪਤਨ ਹੋਇਆ ਤਾਂ ਹਾਸਪੀਟਲਰਜ਼ ਪਿੱਛੇ ਹੱਟ ਕੇ ਸਾਈਪਰਸ ਆ ਗਏ ਅਤੇ ਇਨ੍ਹਾਂ ਨੇ ਪਵਿੱਤਰ ਧਰਤੀ ਨੂੰ ਮੁੜ ਪ੍ਰਾਪਤ ਕਰਨ ਦੀ ਉਮੀਦ ਵਿਚ ਉਸਦੇ ਲਾਗੇ ਹੀ ਆਪਣਾ ਕੰਮ ਕਰਨ ਦਾ ਫ਼ੈਸਲਾ ਕਰ ਲਿਆ। 1309 ਵਿਚ ਇਨ੍ਹਾਂ ਨੇ ਰੋਡਜ਼ ਤੇ ਕਬਜ਼ਾ ਕਰਕੇ ਉਥੇ ਹਸਪਤਾਲ ਬਣਾਇਆ। ਉਸ ਟਾਪੂ ਨੂੰ ਇਕ ਆਜ਼ਾਦ ਰਾਜ ਬਣਾਉਂਦਿਆਂ ਹੋਇਆਂ ਉਸ ਉੱਤੇ ਆਪਣੀ ਹਕੂਮਤ ਕਾਇਮ ਕਰ ਲਈ ਅਤੇ ਇਸ ਤਰ੍ਹਾਂ ਇਹ ਭੂਮੱਧ-ਸਾਗਰ ਵਿਚ ਇਕ ਸਮੁੰਦਰੀ ਸ਼ਕਤੀ ਬਣ ਗਏ। ਤੁਰਕਾਂ ਨੇ 1522 ਵਿਚ ਰੋਡਜ਼ ਨੂੰ ਜਿੱਤ ਲਿਆ ਪਰ 1530 ਵਿਚ ਸਮਰਾਟ ਚਾਰਲਸ ਪੰਜਵੇਂ ਨੇ ਹਾਸਪੀਟਲਰਜ਼ ਨੂੰ ਮਾਲਟਾ ਟਾਪੂ ਦਾ ਕਬਜ਼ਾ ਦੇ ਦਿੱਤਾ। ਇੱਥੇ ਇਨ੍ਹਾਂ ਆਪਣੀ ਸਮੁੰਦਰੀ ਤਾਕਤ ਨੂੰ ਵਧਾਉਂਦਿਆਂ ਤੁਰਕਾਂ ਦਾ ਮੁਕਾਬਲਾ ਕਰਦਿਆਂ ਇਕ ਵੱਡੇ ਹਸਪਤਾਲ ਨੂੰ ਚਾਲੂ ਰਖਿਆ। 17ਵੀਂ-18ਵੀਂ ਸਦੀ ਵਿਚ ਹਾਸਪੀਟਲਰਜ਼ ਦੀ ਸ਼ਕਤੀ ਕਾਫ਼ੀ ਘਟ ਗਈ ਅਤੇ 1798 ਵਿਚ ਮਾਲਟਾ ਉਤੇ ਨੈਪੋਲੀਅਨ ਦਾ ਕਬਜ਼ਾ ਹੋ ਗਿਆ। ਭਾਵੇਂ ਇਸ ਸੰਸਥਾ ਕੋਲ ਇਸ ਵੇਲੇ ਕੋਈ ਇਲਾਕਾ ਨਹੀਂ ਹੈ ਪਰ ਫਿਰ ਵੀ ਇਸਨੇ ਆਧੁਨਿਕ ਯੁਗ ਵਿਚ ਨਵੀਆਂ ਯੋਜਨਾਵਾਂ ਅਤੇ ਵੱਖ-ਵੱਖ ਨਾਵਾਂ ਅਤੇ ਅਧਿਕਾਰਖੇਤਰਾਂ ਅਧੀਨ ਮਾਨਵਤਾ ਦੀ ਸੇਵਾ ਕਰਨ ਦਾ ਕੰਮ ਜਾਰੀ ਰਖਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. ਮਾ. 5 : 148.

**ਹਾਸਪੇਟ :** ਭਾਰਤ ਦੇ ਕਰਨਾਟਕ ਰਾਜ ਦੇ ਬੇਲਾਰੀ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਹ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਅਤੇ ਰੇਲਾਂ ਦਾ ਜੰਕਸ਼ਨ ਹੈ। ਕੋਟੂਰ ਨੂੰ ਇਥੋਂ ਬ੍ਰਾਂਚ ਲਾਈਨ ਜਾਂਦੀ ਹੈ। ਚਿਤਵਾਦਿਗੀ ਉਪ ਸ਼ਹਿਰ ਜੋ ਸ਼ਹਿਰ ਦੇ ਬਿਲਕੁਲ ਨਾਲ ਹੀ ਸਥਿਤ ਹੈ, ਅੱਜਕਲ੍ਹ ਇਸ ਦਾ ਇਕ ਹਿੱਸਾ ਬਣ ਗਿਆ ਹੈ। ਇਹ ਮੁੱਖ ਵਪਾਰਕ ਕੇਂਦਰ ਹੈ। ਸੂਤੀ ਕਪੜੇ ਦੇ ਉਦਯੋਗ ਲਈ ਇਹ ਜਗ੍ਹਾ ਕਾਫ਼ੀ ਮਸ਼ਹੂਰ ਹੈ।

ਇਹ ਨਗਰ ਵਿਜੈ ਨਗਰ ਦੇ ਬਾਦਸ਼ਾਹ ਕ੍ਰਿਸ਼ਨ ਦੇਵ ਨੇ 1509 ਈ. ਤੇ 1520 ਈ. ਦੌਰਾਨ ਨਾਚੀ ਨਾਗਲਾ ਦੇਵੀ, ਜੋ ਬਾਅਦ ਵਿਚ ਉਸ ਦੀ ਪਤਨੀ ਵੀ ਬਣੀ, ਦੀ ਯਾਦ ਵਿਚ ਵਸਾਇਆ ਸੀ। ਇਸ ਸਥਾਨ ਦਾ ਨਾਂ ਉਸ ਦੇ ਨਾਂ ਤੇ ਨਾਗਲਾਪੁਰ ਰੱਖਿਆ ਗਿਆ। ਕ੍ਰਿਸ਼ਨ ਦੇਵ ਨੇ ਸ਼ਹਿਰ ਦੇ ਦੱਖਣ ਵੱਲ ਵੱਡੇ ਵੱਡੇ ਬੰਨ੍ਹ ਬਣਵਾਏ ਸਨ। ਇਸ ਰਾਹੀਂ ਉਸ ਨੇ ਉਨ੍ਹਾਂ ਦੋ ਪਹਾੜੀਆਂ ਨੂੰ ਜੋੜ ਦਿੱਤਾ ਸੀ ਜਿਹੜੀਆਂ ਦੂਰ ਦੱਖਣ ਵਿਚ ਸੰਦੂਰ ਦੀ ਘਾਟੀ ਨੂੰ ਘੇਰ ਲੈਂਦੀਆਂ ਹਨ।

ਆਬਾਦੀ—65, 342 (1971)

15° 16′ ਉ. ਵਿਥ.; 76° 24′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 204

**ਹਾਸ਼ਮ :** ਪੰਜਾਬੀ ਦਾ ਪ੍ਰਸਿੱਧ ਸੂਫ਼ੀ ਕਵੀ, ਰੁਮਾਂਟਿਕ ਤੇ ਸਰੋਦੀ ਗੀਤਕਾਰ ਅਤੇ ਬਿਰਹੋਂ ਤੇ ਕਿੱਸਾਕਾਰੀ ਦਾ ਸ਼ਿਰੋਮਣੀ ਸ਼ਾਹਸਵਾਰ ਹਾਸ਼ਮ ਇਕ ਅਜਿਹਾ ਸਰਬਪੱਖੀ ਤੇ ਬਹੁਰੰਗੀ ਕਲਾਕਾਰ ਹੈ ਜਿਸ ਉਤੇ ਪੰਜਾਬੀ ਭਾਸ਼ਾ ਰੱਜ ਕੇ ਮਾਣ ਕਰ ਸਕਦੀ ਹੈ। ਜਿੱਥੇ ਹਾਸ਼ਮ ਦੀ ਰਚਨਾ ਦੀ ਮਹਾਨਤਾ ਬਾਰੇ ਵਿਦਵਾਨਾਂ ਦੀ ਇਕ ਰਾਏ ਹੈ ਉਥੇ ਇਸਦੇ ਜਨਮ-ਸਥਾਨ, ਜੀਵਨ-ਕਾਲ, ਖ਼ਾਨਦਾਨ ਅਤੇ ਕਿੱਤੇ ਆਦਿ ਬਾਰੇ ਮਤਭੇਦ ਹਨ। ਫਿਰ ਵੀ ਹਾਸ਼ਮ ਦੇ ਕੁਝ ਵਧੇਰੇ ਪ੍ਰਵਾਨਿਤ ਜੀਵਨ-ਤੱਥਾਂ ਅਨੁਸਾਰ ਇਸ ਦਾ ਜਨਮ ਪਿੰਡ ਜਗਦੇਉ ਕਲਾਂ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 1752 ਈ. ਵਿਚ ਹਾਜੀ ਮੁਹੰਮਦ ਸ਼ਰੀਫ਼ ਦੇ ਘਰ ਹੋਇਆ ਮੰਨਿਆਂ ਜਾਂਦਾ ਹੈ। ਹਾਜੀ ਮੁਹੰਮਦ ਸ਼ਰੀਫ਼ ਇਕ ਸੂਫ਼ੀ ਦਰਵੇਸ਼ ਦੱਸਿਆ ਜਾਂਦਾ ਹੈ ਜੋ ਪੀਰੀ-ਮੁਰੀਦੀ ਤੇ ਹਕੀਮੀ ਕਰਦਾ ਸੀ। ਉਸਦੇ ਗਹਿਰੇ ਪ੍ਰਭਾਵ ਕਾਰਨ ਹੀ ਹਾਸ਼ਮ ਉਨ੍ਹੀਵੀਂ ਸਦੀ ਦਾ ਪਹਿਲਾ ਮਹਾਨ ਸੂਫ਼ੀ ਕਵੀ ਬਣ ਸਕਿਆ।

ਹਾਸ਼ਮ ਦਾ ਪੂਰਾ ਨਾਂ ਹਾਸ਼ਮ ਸ਼ਾਹ ਸੀ ਤੇ ਹਾਸ਼ਮ ਇਸ ਦਾ ਉਪਨਾਮ ਸੀ। ਜਦੋਂ ਇਸਦੀ 'ਹਸ਼ਮਤ' ਵਧੀ ਤਾਂ ਲੋਕ ਇਸ ਨੂੰ ਬਾਬਾ ਹਾਸ਼ਮ ਕਹਿਣ ਲਗ ਪਏ। ਪੀਰੀ-ਫ਼ਕੀਰੀ, ਹਕੀਮੀ ਤੇ ਸ਼ਾਇਰੀ ਨੂੰ ਆਪਣੇ ਜੀਵਨ ਦਾ ਅਨਿੱਖੜਵਾਂ ਅੰਗ ਬਣਾਉਣ ਵਾਲੇ ਇਸ ਮਹਾਂਕਵੀ ਬਾਰੇ ਪ੍ਰਸਿੱਧ ਹੈ ਕਿ ਇਹ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਕਵੀ ਸੀ। ਰਵਾਇਤ ਅਨੁਸਾਰ ਇਸਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਆਪਣੀ ਪ੍ਰਸਿੱਧ ਡਿਉਢ 'ਕਾਮਿਲ ਸ਼ੌਕ ਮਾਹੀ ਦਾ ਮੈਨੂੰ ਰਹੇ ਜਿਗਰ ਵਿਚ ਵਸਦਾ, ਲੂੰ ਲੂੰ ਰਸਦਾ' ਸੁਣਾ ਕੇ ਮਹਾਰਾਜੇ ਤੋਂ ਚੋਖਾ ਇਨਾਮ ਪ੍ਰਾਪਤ ਕੀਤਾ ਸੀ। ਇਸ ਦੀ ਮੌਤ 1823 ਈ. ਵਿਚ ਹੋਈ ਅਤੇ ਇਸਦਾ ਮਜ਼ਾਰ ਥਰਪਾਲ, ਜ਼ਿਲ੍ਹਾ ਸਿਆਲਕੋਟ ਵਿਖੇ ਹੈ। ਮੰਨਿਆ ਜਾਂਦਾ ਹੈ ਕਿ ਇਹ ਪਿੰਡ ਇਸ ਨੂੰ 'ਸ਼ੇਰਿ-ਪੰਜਾਬ' ਨੇ ਇਨਾਮ ਵਿਚ ਬਖ਼ਸ਼ਿਆ ਸੀ।

'ਹਾਸ਼ਮ' ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਕਵੀ ਸੀ ਜਾਂ ਨਹੀਂ ਇਹ ਗੱਲ ਅਜੇ ਵਿਚਾਰਗੋਚਰ ਹੈ ਪਰ ਇਸ ਬਾਰੇ ਕੋਈ ਸ਼ਕ ਨਹੀਂ ਕਿ ਹਾਸ਼ਮ ਦੀ ਮਨੋਬਿਰਤੀ ਮਰਸੀਆ-ਗੋ ਦਰਬਾਰੀ ਕਵੀਆਂ ਵਾਲੀ ਨਹੀਂ ਸੀ। ਬਲਕਿ ਇਹ ਤਾਂ ਇਕ ਸੱਚਾ ਤੇ ਸੁੱਚਾ ਕਵੀ ਸੀ, ਜਿਸਨੇ ਆਪਣੇ ਬਹੁਰੰਗੀ ਭਾਵਾਂ ਨੂੰ ਅਨੂਠੀ ਸ਼ੈਲੀ ਵਿਚ ਪ੍ਰਗਟਾ ਕੇ ਲੋਕਪ੍ਰਿਯਤਾ ਦੀ ਬੇਸ਼ੁਮਾਰ ਦੌਲਤ ਇਕੱਠੀ ਕੀਤੀ।

ਸੱਸੀ-ਪੁੰਨੂੰ, ਸੋਹਣੀ-ਮਹੀਂਵਾਲ, ਸ਼ੀਰੀਂ-ਫ਼ਰਿਹਾਦ, ਹੀਰ-ਹਾਸ਼ਮ (ਹੀਰ ਰਾਂਝੇ ਕੀ ਬਿਰਤੀ), ਲੈਲਾ ਮਜਨੂੰ, ਦੋਹੜੇ, ਡਿਉਢਾਂ, ਕਾਫ਼ੀਆਂ, ਬਾਰਾਂ ਮਾਂਹ, ਵਾਰ ਮਹਾਂ ਸਿੰਘ ਆਦਿ ਪੰਜਾਬੀ ਰਚਨਾਵਾਂ ਯੂਸੁਫ਼ ਜ਼ੁਲੈਖ਼ਾਂ, ਮਸਨਵੀ, ਗੰਜਿਮੁਆਨੀ ਆਦਿ ਫ਼ਾਰਸੀ ਕਿਰਤਾਂ ਅਤੇ ਗਿਆਨ ਪ੍ਰਕਾਸ਼, ਸਵੱਯੇ, ਪੋਥੀ ਹਿਕਮਤ, ਪੋਥੀ ਰਾਜਨੀਤੀ ਆਦਿ ਹਿੰਦੀ ਰਚਨਾਵਾਂ ਹਾਸ਼ਮ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਹਨ। ਪਰ ਇਨ੍ਹਾਂ ਵਿਚੋਂ ਇਸ ਦੀ ਪ੍ਰਸਿੱਧੀ ਦਾ ਆਧਾਰ ਸੱਸੀ-ਪੁੰਨੂੰ, ਦੋਹੜੇ ਅਤੇ ਡਿਉਢਾਂ ਹੀ ਹਨ।

ਹਾਸ਼ਮ ਦੀ ਸੱਸੀ, ਸੋਹਣੀ ਤੇ ਸ਼ੀਰੀਂ ਨਾਲ ਪੰਜਾਬੀ ਕਿੱਸਾ-ਗੋਈ ਇਕ ਨਵਾਂ ਰੰਗ ਫੜਦੀ ਹੈ। ਹਾਸ਼ਮ ਦੀ 'ਸੱਸੀ' ਨੂੰ ਪੰਜਾਬੀ ਸਾਹਿਤ ਵਿਚ ਠੀਕ ਉਹ ਥਾਂ ਪ੍ਰਾਪਤ ਹੈ ਜੋ ਵਾਰਸ ਦੀ 'ਹੀਰ', ਫ਼ਜ਼ਲ ਸ਼ਾਹ ਦੀ 'ਸੋਹਣੀ', ਪੀਲੂ ਦੇ 'ਮਿਰਜ਼ੇ' ਤੇ ਕਾਦਰਯਾਰ ਦੇ 'ਪੂਰਨ' ਨੂੰ ਪ੍ਰਾਪਤ ਹੈ। ਇਹ ਰਚਨਾ ਹਾਸ਼ਮ ਨੂੰ ਵਾਰਸ ਵਾਂਗ ਹੀ ਆਪਣੇ ਸਮੇਂ ਦੀ ਕਿੱਸਾਕਾਰੀ ਦਾ ਬਾਦਸ਼ਾਹ ਕਰਾਰ ਦੇ ਜਾਂਦੀ ਹੈ। ਬਾਵਾ ਬੁੱਧ ਸਿੰਘ ਦੇ ਇਨ੍ਹਾਂ ਸ਼ਬਦਾਂ ਵਿਚ ਕੋਈ ਅਤਿਕਥਨੀ ਨਹੀਂ ਪ੍ਰਤੀਤ ਹੁੰਦੀ—'ਹਾਸ਼ਮ ਨੇ ਸੱਸੀ ਕਾਹਦੀ ਆਖੀ, ਘਰ ਘਰ ਬਿਰਹੋਂ ਦਾ ਮੁਆਤਾ ਲਾ ਦਿੱਤਾ, ਮਾਰੂਥਲ ਜਗਮਗ ਕਰ ਦਿੱਤਾ'।

'ਸੱਸੀ' ਹਾਸ਼ਮ ਦੀ ਜਵਾਨੀ ਵੇਲੇ ਦੀ ਪਹਿਲੀ ਕਿਰਤ ਜਾਪਦੀ ਹੈ ਜਿਸ ਵਿਚ ਪ੍ਰੀਤ ਦਾ ਜੱਸ ਗਾਉਣ ਤੋਂ ਬਿਨਾਂ ਕਵੀ ਦਾ ਹੋਰ ਕੋਈ ਮੰਤਵ ਨਹੀਂ ਪ੍ਰਤੀਤ ਹੁੰਦਾ। ਦਵੱਈਆ ਛੰਦ ਵਿਚ ਲਿਖੇ ਇਸ ਸ਼ਾਹਕਾਰ ਦੇ ਕੁਲ 126 ਬੰਦ ਹਨ। ਸੰਜਮ ਤੇ ਸੰਕੋਚ ਤੋਂ ਵਧੇਰੇ ਕੰਮ ਲਿਆ ਗਿਆ ਹੈ। ਨਾਟਕੀ ਸ਼ੈਲੀ ਵਿਸਥਾਰ ਦੀ ਘਾਟ ਨੂੰ ਪੂਰਾ

ਕਰਦੀ ਹੈ। ਰੁਮਾਂਸ ਕਲਾ ਦਾ ਇਹ ਸੁੰਦਰ ਨਮੂਨਾ ਇਸ਼ਕ ਦੇ ਵੇਗ ਨੂੰ ਬੜੇ ਹੀ ਸਹਿਜ-ਸੁਭਾਵਕ ਰੂਪ ਵਿਚ ਪ੍ਰਗਟਾਉਂਦਾ ਹੈ। ਬਿਆਨ ਸੂਤਰ-ਬੱਧ ਹੈ, ਅਲੰਕਾਰਾਂ ਦੀ ਸੁਚੱਜੀ ਵਰਤੋਂ ਹੋਈ ਹੈ। ਸ਼ੈਲੀ ਰਚਨਹਾਰ ਦੀ ਕਾਰੀਗਰੀ ਦੀ ਮੂੰਹ ਬੋਲਦੀ ਤਸਵੀਰ ਹੈ। ਥਲਾਂ ਵਿਚ ਸੜਦੀ, ਭੁੱਜਦੀ, ਲੁੱਛਦੀ ਸੱਸੀ ਦੇ ਕਾਮਲ ਇਸ਼ਕ ਦੀ ਅਡੋਲਤਾ ਦਾ ਬਿਆਨ ਕਰਦਿਆਂ ਹਾਸ਼ਮ ਕਾਵਿਕਲਾ ਦੇ ਸੱਤਵੇਂ ਅਸਮਾਨ ਨੂੰ ਛੂਹ ਗਿਆ ਹੈ। ਇਨ੍ਹਾਂ ਅਮਰ ਸਤਰਾਂ ਦੇ ਸੋਜ਼ ਤੇ ਸਾਜ਼ ਤੋਂ ਕੌਣ ਇਨਕਾਰੀ ਹੋ ਸਕਦਾ ਹੈ :—

ਨਾਜ਼ੁਕ ਪੈਰ ਮਲੂਕ ਸੱਸੀ ਦੇ ਮਹਿੰਦੀ ਨਾਲ ਸ਼ਿੰਗਾਰੇ,
ਬਾਲੂ ਰੇਤ ਤਪੇ ਵਿਚ ਥਲ ਦੇ ਜਿਉਂ ਜੌਂ ਭੁੰਨਣ ਭਠਿਆਰੇ।
ਸੂਰਜ ਭੱਜ ਵੜਿਆ ਵਿਚ ਬਦਲੀ ਡਰਦਾ ਲਿਸ਼ਕ ਨਾ ਮਾਰੇ।
ਹਾਸ਼ਮ ਵੇਖ ਯਕੀਨ ਸੱਸੀ ਦਾ ਸਿਦਕੋਂ ਮੂਲ ਨਾ ਹਾਰੇ।

ਹਾਸ਼ਮ ਨੇ ਸ਼ਲੋਕ ਜਾਂ ਦਵੱਈਏ ਛੰਦ ਦੇ ਤੋਲ ਤੇ ਰੂਪ ਬਦਲ ਕੇ 'ਦੋਹੜੇ' ਦਾ ਇਕ ਨਵਾਂ ਛੰਦ ਸਿਰਜਿਆ ਤੇ ਆਪਣੇ ਦੋਹੜਾ ਸੰਗ੍ਰਹਿ 'ਦਰਿਆਇ ਹਕੀਕਤ' ਵਿਚ ਕਮਾਲ ਮਹਾਰਤ ਨਾਲ ਆਪਣੇ ਧਾਰਮਕ ਭਾਵਾਂ, ਰਹੱਸਮਈ ਅਨੁਭਵਾਂ ਤੇ ਸੂਫ਼ੀਆਨਾ ਰੰਗਣ ਦੀ ਤਰਜਮਾਨੀ ਆਪਣੇ ਜੀਵਨ-ਤਜਰਬੇ ਦਾ ਨਿਚੋੜ ਭਰਦਿਆਂ ਕੀਤੀ ਹੈ ਤੇ ਇਸ ਛੰਦ ਦੀ ਸਿਖਰ ਛੂਹ ਲਈ ਹੈ। ਇਨ੍ਹਾਂ ਦੋਹੜਿਆਂ ਵਿਚ ਫ਼ਾਰਸੀ, ਲਹਿੰਦੀ ਤੇ ਹਿੰਦੀ ਸ਼ਬਦਾਵਲੀ ਦੇ ਤਿੰਨ ਰੰਗ ਸ਼ਾਮਲ ਹਨ।

ਹਾਸ਼ਮ ਦੀਆਂ 'ਡਿਉਢਾਂ' ਇਸ਼ਕ ਦੀ ਇੰਤਹਾ ਤੇ ਸੋਜ਼ ਦਾ ਸਾਗਰ ਪੇਸ਼ ਕਰਦੀਆਂ ਆਪਣੇ ਨਿਰੋਲ ਪੰਜਾਬੀ ਕਾਵਿ-ਰੂਪ ਵਿਚ ਯਾਦਗਾਰੀ ਕਿਰਤਾਂ ਹੋ ਨਿਬੜੀਆਂ ਹਨ।

ਇਸਦਾ 'ਸੋਹਣੀ ਮਹੀਂਵਾਲ' 'ਸੱਸੀ' ਤੋਂ ਵਡੇਰਾ ਹੈ। ਬਿਆਨ ਵਿਚ ਉਸੇ ਤਰ੍ਹਾਂ ਦੀ ਸੰਖੇਪਤਾ ਤੇ ਸੰਜਮ ਹੈ। ਇਸਦੀ 'ਹੀਰ' ਮੁਕਬਲ ਦੇ ਆਧਾਰ ਤੇ ਬੈਂਤਾਂ ਵਿਚ ਲਿਖੀ ਹੋਈ ਹੈ। ਫ਼ਾਰਸੀ ਤੇ ਹਿੰਦੀ ਵਿਚ ਰਚੀਆਂ ਕਿਰਤਾਂ ਹਾਸ਼ਮ ਦਾ ਇਨ੍ਹਾਂ ਭਾਸ਼ਾਵਾਂ ਦਾ ਗਿਆਨ ਦਰਸਾਉਂਦੀਆਂ ਹਨ। ਕਰਤਾ 'ਸੈਫੁਲ ਮਲੂਕ' 'ਸ਼ੀਰੀਂ ਫ਼ਰਿਹਾਦ' ਨੂੰ ਹਾਸ਼ਮ ਦੀ ਸਭ ਤੋਂ ਕਮਜ਼ੋਰ ਰਚਨਾ ਮੰਨਦਾ ਹੈ।

ਹਾਸ਼ਮ ਦੇ ਕਲਾਮ ਵਿਚ ਪਵਿੱਤਰ ਸਾਦਗੀ ਤੇ ਵਾਕਾਂ ਵਿਚ ਕੋਮਲ ਗੰਭੀਰਤਾ, ਸਾਦ-ਮੁਰਾਦੀ ਬਰੀਕੀ ਤੇ ਸੰਗੀਤਕ ਪ੍ਰਭਾਵ ਦੀ ਸੁਵੰਨਤਾ ਇਸ ਨੂੰ ਪੰਜਾਬੀ ਦਾ 'ਉਮਰਿ-ਖ਼ਯਾਮ' ਸਿੱਧ ਕਰਦੀ ਹੈ। ਕਵੀ ਦੀ ਬੇਪਰਵਾਹੀ, ਬੇਖ਼ੁਦੀ, ਕੋਮਲਤਾਈ, ਦਬੀ ਦਬੀ ਦਿਲਗੀਰੀ ਹਿਰਦੇ ਦੇ ਕੰਨਾਂ ਨਾਲ ਸੁਣੀ ਜਾ ਸਕਦੀ ਹੈ। ਇਸਦੀ ਬੋਲੀ ਠੇਠ ਪੰਜਾਬੀ ਹੈ ਜਿਸ ਦੀ ਸੋਜ਼ ਤੇ ਸਾਜ਼ ਭਰੀ ਰਵਾਨੀ ਹਾਸ਼ਮ ਦੀ ਆਪਣੀ ਹੀ ਵਿਸ਼ੇਸ਼ਤਾ ਹੈ। ਇਸ ਨੇ ਨਿਰੋਲ ਪੰਜਾਬੀ ਛੰਦਾਂ ਨੂੰ, ਵਿਸ਼ੇਸ਼ ਕਰਕੇ ਦਵੱਈਏ ਨੂੰ, ਆਪਣੀਆਂ ਚੁਸਤ ਬਹਿਰਾਂ ਵਿਚ ਵਰਤ ਕੇ ਬੇਮਿਸਾਲ ਤਰੀਕੇ ਨਾਲ ਸ਼ਿੰਗਾਰ ਦਿੱਤਾ ਹੈ।

ਰੁਮਾਂਸ, ਬਿਰਹਾ, ਰਹੱਸ ਤੇ ਤਸੱਵੁਫ਼ ਦਾ ਸੁਮੇਲ ਇਸ ਦੀਆਂ ਰਚਨਾਵਾਂ ਵਿਚ ਆਪਣੇ ਇੰਦਰਧਨੁਖੀ ਰੰਗ ਬਿਖੇਰਦਾ ਹੈ। ਹਾਸ਼ਮ ਦੀ ਕਾਵਿ-ਕਲਾ ਬਾਰੇ ਮੁਹੰਮਦ ਬਖ਼ਸ਼ ਦੀਆਂ ਇਹ ਸਤਰਾਂ ਇਸਦੀ ਮਹਾਨਤਾ ਦੀ ਗਵਾਹੀ ਭਰਦੀਆਂ ਹਨ :—

ਹਾਸ਼ਮ ਸ਼ਾਹ ਦੀ ਹਸ਼ਮਤ ਬਰਕਤ, ਗਿਣਤਰ ਵਿਚ ਨਾ ਆਵੇ।
ਦੁੱਰਿ-ਯਤੀਮ ਜਵਾਹਰ ਲੜੀਆਂ, ਜ਼ਾਹਿਰ ਕੱਢ ਲੁਟਾਏ॥

ਹ. ਪੁ.—ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ—ਜੀਤ ਸਿੰਘ ਸੀਤਲ; ਦਾਸਤਾਨਿ ਸੱਸੀ ਹਾਸ਼ਮ—ਜੀਤ ਸਿੰਘ ਸੀਤਲ; ਪੰਜਾਬੀ ਸਾਹਿਤ ਦਾ ਇਤਿਹਾਸ—ਪਿਆਰਾ ਸਿੰਘ ਭੋਗਲ; ਪੰ. ਸਾ. ਇ.—ਭਾ. ਵਿ. ਪੰ.; ਸੱਸੀ ਹਾਸ਼ਮ—ਹਰਨਾਮ ਸਿੰਘ ਸ਼ਾਨ.

**ਹਾਂਸ'ਨ, ਓਲਾ :** ਸਵੀਡਨ ਦੇ ਆਧੁਨਿਕ ਲੇਖਕਾਂ ਵਿਚ ਸਭ ਤੋਂ ਮੌਲਿਕ ਗਿਣੇ ਜਾਣ ਵਾਲੇ ਇਸ ਪ੍ਰਸਿੱਧ ਕਵੀ, ਵਾਰਤਕਕਾਰ ਤੇ ਆਲੋਚਕ ਦਾ ਜਨਮ 12 ਨਵੰਬਰ, 1860 ਨੂੰ ਸਵੀਡਨ ਦੇ ਸਕੋਨੈ ਪ੍ਰਾਂਤ ਵਿਚ ਗੋਨਬੀ ਵਿਖੇ ਹੋਇਆ। ਲੰਡ ਵਿਖੇ ਵਿਦਿਆ ਪ੍ਰਾਪਤ ਕਰਨ ਉਪਰੰਤ ਇਹ ਡੈਨਮਾਰਕ ਚਲਾ ਗਿਆ, ਜਿੱਥੇ ਇਸਦੀ ਮੁਲਾਕਾਤ ਡੈਨਮਾਰਕ ਦੇ ਲੇਖਕਾਂ ਨਾਲ ਹੋਈ। ਕਵਿਤਾ ਦੇ ਖੇਤਰ ਵਿਚ ਇਸਦੇ ਪਹਿਲੀ ਉਮਰ ਦੇ ਕਾਵਿ ਸੰਗ੍ਰਹਿ 'Dikter' (1884) ਤੇ 'Nutturno' (1885) ਪ੍ਰਸਿੱਧ ਹਨ, ਜਿਨ੍ਹਾਂ ਵਿਚ ਸਕੋਨੈ ਦੀ ਮਿੱਟੀ ਦੀ ਮਹਿਕ ਸ਼ਾਮਲ ਹੈ। ਆਪਣੇ ਸਮਕਾਲੀ ਮਨੋਵਿਗਿਆਨਕ ਸਿਧਾਂਤਾਂ ਤੋਂ ਪ੍ਰਭਾਵਿਤ ਹੁੰਦੇ ਹੋਏ ਇਸਨੇ 'Sensitiva Amorosa' (1887) ਨਾਮਕ ਰੇਖਾ-ਚਿਤਰਾਂ ਦੀ ਪੁਸਤਕ ਲਿਖੀ। ਇਸ ਵਿਚ ਪ੍ਰਗਟਾਏ ਵਿਚਾਰਾਂ ਕਾਰਨ ਇਸ ਨੂੰ ਲੋਕਾਂ ਤੋਂ ਕਾਫ਼ੀ ਨਾਰਾਜ਼ਗੀ ਉਠਾਉਣੀ ਪਈ, ਜਿਸ ਤੋਂ ਇਸ ਦਾ ਦਿਲ ਖੱਟਾ ਹੋ ਗਿਆ ਤੇ ਇਹ ਦੁਖੀ ਹੋ ਕੇ 1889 ਵਿਚ ਪਹਿਲਾਂ ਜਰਮਨੀ, ਫਿਰ ਫ਼ਰਾਂਸ, ਸਵਿਟਜ਼ਰਲੈਂਡ ਤੇ ਉੱਥੋਂ ਤੁਰਕੀ ਚਲਾ ਗਿਆ। 1892 ਵਿਚ ਇਸਨੇ 'Ung Ofegs Visor' ਨਾਮਕ ਕਾਵਿ-ਸੰਗ੍ਰਹਿ ਲਿਖਿਆ ਜਿਸ ਵਿਚ ਨਿਤਸ਼ੇ ਦਾ ਪ੍ਰਭਾਵ ਪ੍ਰਤੱਖ ਹੈ। ਇਸ ਤੋਂ ਬਾਅਦ ਇਸ ਨੇ ਕੁਝ ਵਧੀਆ ਕਹਾਣੀਆਂ ਤੇ ਇਕ ਆਤਮ-ਕਥਾਤਮਕ ਨਾਵਲ 'ਏ ਜਰਨੀ ਹੋਮ' (1895) ਲਿਖਿਆ। ਜਿਵੇਂ ਜਿਵੇਂ ਇਸਦੀ ਉਮਰ ਵਧਦੀ ਗਈ ਇਸ ਦੇ ਵਿਚਾਰ ਵਧੇਰੇ ਹਿੰਸਕ ਤੇ ਤੀਬਰ ਬਣਦੇ ਗਏ ਪਰ ਇਹ ਆਪਣੇ ਅੰਤਿਮ ਸਮੇਂ ਤਕ ਕਵਿਤਾ ਲਿਖਦਾ ਰਿਹਾ, ਜਿਸ ਵਿਚ ਇਸਦੀ ਪੁਰਾਣੀ ਕਾਵਿਕ ਛੂਹ ਅਜੇ ਬਾਕੀ ਸੀ।

ਇਸਦੀ ਮੌਤ 26 ਸਤੰਬਰ, 1925 ਨੂੰ ਤੁਰਕੀ ਵਿਖੇ ਹੋਈ। ਹਾਂਸਾਨ ਓਲਾ ਉਨ੍ਹਾਂ ਲੇਖਕਾਂ ਵਿਚੋਂ ਸੀ ਜਿਨ੍ਹਾਂ ਨੂੰ ਪ੍ਰਸਿੱਧੀ ਕਾਫ਼ੀ ਪਛੜ ਕੇ ਮਿਲੀ।

ਹ. ਪੁ.—ਐਨ. ਬ੍ਰਿ. ਮਾ. 4 : 894; ਐਨ. ਬ੍ਰਿ. 11 : 165.

**ਹਾਂਸੀ :** ਭਾਰਤ ਦੇ ਹਰਿਆਣਾ ਰਾਜ ਵਿਚ ਹਿਸਾਰ ਜ਼ਿਲ੍ਹੇ ਦਾ ਇਕ ਪੁਰਾਣਾ ਸ਼ਹਿਰ ਅਤੇ ਹਾਂਸੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਹਿਸਾਰ ਸ਼ਹਿਰ ਤੋਂ 25 ਕਿ. ਮੀ. ਦੀ ਦੂਰੀ ਤੇ ਦਿੱਲੀ-ਸਰਸਾ ਸੜਕ ਅਤੇ ਪੱਛਮੀ ਯਮਨਾ ਨਹਿਰ ਉਪਰ ਵੱਸਿਆ ਹੋਇਆ ਹੈ। ਇਸ ਸ਼ਹਿਰ ਨੇ ਉੱਤਰੀ ਭਾਰਤ ਦੇ ਇਤਿਹਾਸ ਅੰਦਰ ਅਤੇ ਵਿਸ਼ੇਸ਼ ਤੌਰ ਤੇ ਪੰਜਾਬ, ਹਰਿਆਣਾ ਦੇ ਇਲਾਕਿਆਂ ਵਿਚ ਬਹੁਤ ਅਹਿਮ ਰੋਲ ਅਦਾ ਕੀਤਾ ਹੈ। ਪਹਿਲੀ, ਦੂਜੀ ਸਦੀ ਵਿਚ ਇਹ ਕੁਸ਼ਾਨ ਰਾਜਿਆਂ ਦਾ ਗੜ੍ਹ ਹੁੰਦਾ ਸੀ। ਘੱਗਰ ਅਤੇ ਸਰਸਵਤੀ ਦਰਿਆਵਾਂ ਦੇ ਵਿਚਕਾਰਲੇ ਇਲਾਕੇ ਵਿਚ ਆਰੀਆ ਲੋਕ ਕਾਫ਼ੀ ਪ੍ਰਾਚੀਨ ਸਮੇਂ ਤੋਂ ਵੱਸੇ ਹੋਏ ਸਨ। ਇਸ ਦੇ ਨਤੀਜੇ ਵਜੋਂ ਮੁਸਲਮਾਨ ਰਾਜ-ਕਾਲ ਦੇ ਸ਼ੁਰੂ ਹੋਣ ਤੋਂ ਪਹਿਲਾਂ ਇਥੇ ਇਕ ਬਹੁਤ ਸ਼ਕਤੀਸ਼ਾਲੀ ਹਿੰਦੂ ਸਭਿਅਤਾ ਪ੍ਰਫੁੱਲਤ ਹੋਈ। ਇਹ ਇਤਿਹਾਸਕ ਸਚਾਈ ਹੈ ਕਿ ਅੱਠਵੀਂ ਸਦੀ ਵਿਚ ਵਿਜੈਪਾਲ ਦੀ ਅਗਵਾਈ ਥੱਲੇ ਤਨਵਰ-ਰਾਜਪੂਤਾਂ ਨੇ ਆਸੀ ਜਾਂ ਹਾਂਸੀ ਨਾਂ ਦੇ ਸਰਹੱਦੀ ਸੂਬੇ ਉਪਰ ਹਮਲਾ ਕੀਤਾ ਸੀ। ਲਗਭਗ 1000 ਈ. ਵਿਚ ਹਾਂਸੀ ਦੀ ਜਾਗੀਰ ਬਿਸਾਲ ਦੇਉ ਦੇ ਪੁੱਤਰ ਅਨੁਰਾਜ ਦੇ ਸਪੁਰਦ ਕਰ ਦਿੱਤੀ ਗਈ ਸੀ।

ਪ੍ਰਿਥਵੀ ਰਾਜ ਚੌਹਾਨ ਨੇ ਵੀ ਦਿੱਲੀ ਦੇ ਤਖ਼ਤ ਤੋਂ ਰਾਜ ਕਰਦਿਆਂ ਹਾਂਸੀ ਦੇ ਇਲਾਕੇ ਨੂੰ ਆਪਣੇ ਅਧੀਨ ਕਰ ਲਿਆ ਪਰ 1192

ਈ. ਵਿਚ ਹਾਂਸੀ ਮੁਹੰਮਦ ਗੌਰੀ ਦੇ ਹੱਥਾਂ ਵਿਚ ਚਲਾ ਗਿਆ । ਸੰਨ 1354 ਵਿਚ ਹਿਸਾਰ ਸ਼ਹਿਰ ਦੀ ਸਥਾਪਨਾ ਤੋਂ ਪਹਿਲਾਂ ਹਾਂਸੀ ਸਥਾਨਕ ਰਾਜ-ਪ੍ਰਬੰਧ ਦਾ ਕੇਂਦਰ ਹੁੰਦਾ ਸੀ । ਸੰਨ 1411 ਵਿਚ ਹਾਂਸੀ ਖਿਜਰ ਖ਼ਾਂ ਦੇ ਅਧੀਨ ਹੋ ਗਿਆ । ਇਸ ਤੋਂ ਪਿਛੋਂ ਲੋਧੀਆਂ ਦਾ ਵੀ ਇਸ ਉੱਤੇ ਕਬਜ਼ਾ ਰਿਹਾ । ਅਕਬਰ ਵੇਲੇ ਹਿਸਾਰ ਇਕ ਬਹੁਤ ਸ਼ਕਤੀਸ਼ਾਲੀ ਸੂਬਾ ਬਣ ਗਿਆ ਤੇ ਉਸ ਸਮੇਂ ਹਾਂਸੀ ਵੀ ਉਸ ਵਿਚ ਸ਼ਾਮਲ ਹੁੰਦਾ ਸੀ ।

ਅਠ੍ਹਾਰਵੀਂ ਸਦੀ ਵਿਚ ਉੱਤਰ-ਪੂਰਬ ਵੱਲੋਂ ਸਿੱਖਾਂ, ਉੱਤਰ ਅਤੇ ਉੱਤਰ-ਪੱਛਮ ਵੱਲੋਂ ਭੱਟੀਆਂ ਅਤੇ ਦੱਖਣ ਵੱਲੋਂ ਮੁਸਲਮਾਨਾਂ ਨੇ ਹਰਿਆਣਾ ਉਪਰ ਆਪਣੀ ਸਰਦਾਰੀ ਕਾਇਮ ਕਰਨ ਲਈ ਵਹੀਰਾਂ ਘੱਤ ਲਈਆਂ ਸਨ । ਦਿੱਲੀ ਦੇ ਸ਼ਾਸਕਾਂ ਨੇ ਰਹੀਮ ਦਾਊਦ ਖ਼ਾਂ ਨਾਂ ਦੇ ਇਕ ਰੁਹੀਲੇ ਸਰਦਾਰ ਨੂੰ ਹਾਂਸੀ ਦਾ ਗਵਰਨਰ ਨਿਯੁਕਤ ਕੀਤਾ ਅਤੇ ਨਾਲ ਹੀ ਉਸਨੂੰ ਸਿੱਖਾਂ ਨੂੰ ਇਸ ਇਲਾਕੇ ਵਿਚੋਂ ਕੁਚਲਣ ਅਤੇ ਨਸਾਉਣ ਲਈ ਬਹੁਤ ਸਾਰੀਆ ਸ਼ਸਤਰਬੱਧ ਫ਼ੌਜਾਂ ਦਿੱਤੀਆਂ ਗਈਆਂ । ਪਰ ਅਗੋਂ ਸਿੱਖਾਂ ਨੇ ਉਸਨੂੰ ਜੀਂਦ ਦੇ ਅਸਥਾਨ ਤੇ ਕਰਾਰੀ ਹਾਰ ਦਿੱਤੀ ਅਤੇ ਜਿੱਤ ਦੀ ਥਾਂ ਉਹ ਆਪ ਵੀ ਮਾਰਿਆ ਗਿਆ । ਸਿੱਖ ਹੁਕਮਰਾਨ ਮਹਾਰਾਜਾ ਅਮਰ ਸਿੰਘ ਵੀ ਹੋਰਨਾਂ ਇਲਾਕਿਆਂ ਦੇ ਨਾਲ ਹੀ ਹਾਂਸੀ ਨੂੰ ਹਥਿਆਉਣ ਲਈ ਆ ਪੁੱਜਾ । ਸੰਨ 1781 ਵਿਚ ਦਿੱਲੀ ਹਕੂਮਤ ਨੇ ਨਾਜਫ ਅਲੀ ਖ਼ਾਂ ਅਤੇ ਰਾਜਾ ਜੈ ਸਿੰਘ ਨੂੰ ਹਾਂਸੀ ਨੂੰ ਮੁੜ ਆਪਣੇ ਕਬਜ਼ੇ ਵਿਚ ਲੈਣ ਲਈ ਭੇਜਿਆ । ਅਗੋਂ ਸਿੱਖਾਂ ਦਾ ਪਾਸਾ ਭਾਰੀ ਸਮਝ ਕੇ ਉਨ੍ਹਾਂ ਨੇ ਸਿਆਣਪ ਤੋਂ ਕੰਮ ਲੈਂਦਿਆਂ ਸਿੱਖਾਂ ਨਾਲ ਗੱਲਬਾਤ ਕਰਨੀ ਆਰੰਭ ਕਰ ਦਿੱਤੀ ਜਿਸ ਦੇ ਨਤੀਜੇ ਵਜੋਂ ਜੀਂਦ ਦੀ ਸੰਧੀ ਤੈਅ ਹੋਈ ਅਤੇ ਇਸ ਅਨੁਸਾਰ ਹਾਂਸੀ, ਹਿਸਾਰ, ਰੋਹਤਕ, ਮੈਹਮ ਅਤੇ ਤੋਸ਼ਮ ਦੇ ਇਲਾਕੇ ਸਾਮਰਾਜੀ ਸ਼ਾਸਕਾਂ ਦੇ ਹਵਾਲੇ ਕਰ ਦਿੱਤੇ ਗਏ ।

ਸੰਨ 1783 ਵਿਚ ਇਥੇ ਬਹੁਤ ਭਾਰੀ ਕਾਲ ਪਿਆ ਜਿਸ ਨਾਲ ਸ਼ਹਿਰ ਨੂੰ ਕਾਫ਼ੀ ਨੁਕਸਾਨ ਪੁੱਜਾ । ਸੰਨ 1795 ਵਿਚ ਜਾਰਜ ਟਾਮਸ ਨੇ ਇਸ ਨੂੰ ਆਪਣਾ ਸਦਰ ਮੁਕਾਮ ਬਣਾਇਆ । ਸੰਨ 1803 ਦੇ ਐਂਗਲੋ-ਮਰਹੱਟਾ ਯੁੱਧ ਉਪਰੰਤ ਇਹ ਸ਼ਹਿਰ ਅੰਗਰੇਜ਼ਾਂ ਅਧੀਨ ਹੋ ਗਿਆ । ਸੰਨ 1857 ਦੀ ਆਜ਼ਾਦੀ ਦੀ ਲੜਾਈ ਸਮੇਂ ਇਸ ਸ਼ਹਿਰ ਵਿਚ ਬੈਠੀਆਂ ਫ਼ੌਜਾਂ ਨੇ 20 ਮਈ ਨੂੰ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਕਰ ਦਿੱਤੀ । ਇਸ ਬਗ਼ਾਵਤ ਸਮੇਂ ਕਮਾਂਡਰ ਮੇਜਰ ਸਟੈਫਰਡ ਦੇਸੀ ਅਫ਼ਸਰਾਂ ਦੀ ਹਿਮਾਇਤ ਨਾਲ ਭੱਜ ਤਾਂ ਨਿਕਲਿਆ ਪਰ 11 ਅੰਗਰੇਜ਼ ਅਫ਼ਸਰ ਮਾਰ ਦਿੱਤੇ ਗਏ । ਫਿਰ ਹਾਂਸੀ ਸਿੱਧਾ ਹੀ ਬਰਤਾਨਵੀ ਕ੍ਰਾਊਨ ਥੱਲੇ ਚਲਾ ਗਿਆ । 6 ਅਗਸਤ ਨੂੰ ਜਰਨੈਲ ਵਾਨ ਕੋਰਟਲੈਂਡ ਨੇ ਹਾਂਸੀ ਸ਼ਹਿਰ ਦੇ ਨੇੜੇ ਹੀ ਪੈਂਦੇ ਸੁਤੰਤਰਤਾ ਸੰਗਰਾਮੀਆਂ ਦੇ ਇਕ ਪਿੰਡ, ਹਾਜਿਮਪੁਰ ਨੂੰ ਅੱਗ ਲਾ ਦਿੱਤੀ । ਸੰਨ 1902 ਵਿਚ ਇਸ ਥਾਂ ਦੀ ਇਕ ਫ਼ੌਜੀ ਛਾਉਣੀ ਲਈ ਚੋਣ ਕੀਤੀ ਗਈ ।

ਇਥੋਂ ਦਾ ਕਿਲਾ ਅਤੇ ਸ਼ਹਿਰ ਭਾਰਤ ਦੀਆਂ ਪ੍ਰਾਚੀਨ ਥਾਂਵਾਂ ਵਿਚ ਗਿਣੇ ਜਾਂਦੇ ਹਨ । ਸਥਾਨਕ ਰਵਾਇਤ ਅਨੁਸਾਰ ਇਥੋਂ ਦੇ ਕਿਲੇ ਨੂੰ ਪ੍ਰਿਥਵੀ ਰਾਜ ਚੌਹਾਨ ਨੇ ਬਣਾਇਆ ਸੀ । ਪਰ ਇਤਿਹਾਸਕ ਰਿਕਾਰਡ ਅਨੁਸਾਰ ਉਸਨੇ ਇਸ ਕਿਲੇ ਦਾ ਕੇਵਲ ਵਿਸਥਾਰ ਹੀ ਕੀਤਾ ਸੀ ਅਤੇ ਇਸਨੂੰ ਮਜ਼ਬੂਤ ਕੀਤਾ ਸੀ । ਅਸਲ ਹਾਂਸੀ ਸ਼ਹਿਰ ਤਾਂ ਇਕ ਕਿਲੇਬੰਦ ਬਸਤੀ ਹੁੰਦੀ ਸੀ ਅਤੇ ਇਸ ਦੇ ਕਈ ਦਰਵਾਜ਼ੇ ਹੁੰਦੇ ਸਨ । ਕਿਲੇ ਅੰਦਰ ਦੋ ਮਸਜਿਦਾਂ, ਦੋ ਮਿੱਟੀ ਨਾਲ ਅੱਧੇ-ਪੂਰੇ ਖੂਹ ਅਤੇ ਸੱਯਦ ਨਿਆਮਤ ਉਲਾ (ਜਿਹੜਾ ਗ਼ੌਰੀ ਦੇ ਹੱਲੇ ਦੌਰਾਨ ਮਾਰਿਆ ਗਿਆ ਸੀ) ਦਾ ਰੌਜ਼ਾ ਹੈ । ਸੰਨ 1857 ਦੀ ਆਜ਼ਾਦੀ ਦੀ ਲੜਾਈ ਸਮੇਂ ਇਹ ਆਜ਼ਾਦੀ ਦੇ ਘੁਲਾਟੀਆਂ ਦਾ ਗੜ੍ਹ ਵੀ ਰਿਹਾ ਸੀ । ਸ਼ਹਿਰ ਦੇ ਪੱਛਮੀ ਪਾਸੇ ਵੱਲ ਚਾਰ ਕੁਤਬਾਂ ਦੇ ਪ੍ਰਸਿੱਧ ਮਕਬਰੇ ਹਨ । ਸ਼ਹਿਰ ਤੋਂ 5 ਕਿ. ਮੀ. ਦੇ ਫ਼ਾਸਲੇ ਤੇ ਸ਼ਹੀਦਗੰਜ ਵਿਖੇ ਇਕ ਟਿੱਲਾ ਅਤੇ ਮਸਜਿਦ ਹੈ । ਇਸੇ ਸਥਾਨ ਤੇ ਹੀ ਮਸੂਦ ਦੇ ਹਾਂਸੀ ਉਪਰਲੇ ਪਹਿਲੇ ਹਮਲੇ ਦੌਰਾਨ 15,000 ਵਿਅਕਤੀਆਂ ਦਾ ਕਤਲਾਮ ਹੋਇਆ ਸੀ ।

ਇਹ ਕਪਾਹ ਦੇ ਵਪਾਰ ਦਾ ਇਕ ਭਾਰੀ ਕੇਂਦਰ ਹੈ । ਇਥੇ ਰੂੰ ਪਿੰਜਣ ਅਤੇ ਗੱਠਾਂ ਬੰਨ੍ਹਣ ਦੇ ਕਈ ਕਾਰਖ਼ਾਨੇ ਹਨ । ਇਸ ਤੋਂ ਇਲਾਵਾ ਇਥੇ ਧਾਤ ਦਾ ਕੰਮ ਵੀ ਹੁੰਦਾ ਹੈ ।

ਆਬਾਦੀ—50, 322 (1981)

29° 05′ ਉ. ਵਿਥ.; 78° 58′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 25; ਐਨ ਬ੍ਰਿ. ਮਾ. 5 : 690 ; ਦੀ ਟ੍ਰਿਬਿਊਨ 10 ਅਪ੍ਰੈਲ, 1982

**ਹਾਕਾ :** ਇਸ ਕੌਮ ਦੇ ਲੋਕ ਦੱਖਣੀ ਚੀਨ ਦੇ ਇਲਾਕਿਆਂ ਫੂਕਯੈੱਨ, ਫਾਰਮੂਸਾ ਗਵਾਂਗਸੀ ਅਤੇ ਹਾਈਨਾਨ ਵਿਚ ਰਹਿੰਦੇ ਹਨ । ਗਵਾਂਗਡੁੰਗ ਪ੍ਰਾਂਤ ਦੇ ਕਾਈਯੈੱਨ ਜ਼ਿਲ੍ਹੇ ਵਿਚ ਇਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ । ਇਹ ਲੋਕ ਤੀਸਰੀ ਸਦੀ ਈ. ਪੂ. ਵਿਚ ਸ਼ਾਨਟੁੰਗ ਅਤੇ ਹੋਰ ਸੂਬਿਆਂ ਵਿਚ ਯਾਂਗਸੀ ਦਰਿਆ ਦੇ ਉੱਤਰ ਵੱਲ ਰਹਿੰਦੇ ਸਨ । ਇਹ ਤਾਤਾਰ, ਮੰਗੋਲ ਅਤੇ ਹੋਰ ਹਮਲਾਵਰਾਂ ਤੋਂ ਬਚਣ ਲਈ ਯਾਂਗਸੀ ਦਰਿਆ ਦੇ ਦੱਖਣ ਵੱਲ ਜਾ ਵਸੇ । ਇਸ ਕੌਮ ਦੇ ਲੋਕ ਬਾਗ਼ੀ ਮੰਨੇ ਜਾਂਦੇ ਰਹੇ ਹਨ, ਕਿਉਂਕਿ ਇਹ ਬਦੇਸ਼ੀ ਹਕੂਮਤ ਦੇ ਅਧੀਨ ਰਹਿਣਾ ਬਰਦਾਸ਼ਤ ਨਹੀਂ ਸੀ ਕਰਦੇ । ਇਸ ਕੌਮ ਦੇ ਲੋਕ ਕਾਫ਼ੀ ਗਿਣਤੀ ਵਿਚ ਆਸਟ੍ਰੇਲੀਆ ਜਾ ਵਸੇ ਹਨ । ਇਨ੍ਹਾਂ ਲੋਕਾਂ ਵਿਚ ਸੰਜਮੀ ਚਰਵਾਹੇ ਅਤੇ ਮਜ਼ਦੂਰੀ ਕਰਨ ਵਾਲੇ ਲੋਕ ਹਨ । ਇਨ੍ਹਾਂ ਦੀ ਬੋਲੀ ਪੁਰਾਣੀ ਚੀਨੀ ਬੋਲੀ ਮੈਨਡਾਰਿਨ ਦਾ ਹੀ ਇਕ ਰੂਪ ਹੈ ।

ਹ. ਪੁ.—ਐਨ. ਬ੍ਰਿ. 11 : 87 ; ਨਿਊ. ਯੂ. ਐਨ. 7 : 4022.

**ਹਾਕਿਮ (ਫ਼ਾਤਮੀ ਖਲੀਫ਼ਾ) :** ਇਸ ਦਾ ਪੂਰਾ ਨਾਂ ਅਬੂ-ਅਲੀ ਮਨਸੂਰ ਅਲ-ਹਾਕਿਮ ਸੀ । ਦਸਵੀਂ-ਗਿਆਰ੍ਹਵੀਂ ਸਦੀ ਵਿਚ ਮਿਸਰ ਉੱਪਰ ਫ਼ਾਤਮੀ ਖ਼ਲੀਫ਼ਿਆਂ ਦਾ ਰਾਜ ਸੀ । ਇਨ੍ਹਾਂ ਵਿਚ ਅਬੂ-ਮਨਸੂਰ ਨਿਜ਼ਾਰ ਅਲ -ਅਜ਼ੀਜ਼ (975-96) ਸਭ ਤੋਂ ਸਿਆਣਾ ਸੀ ਜੋ ਇਸ ਖ਼ਾਨਦਾਨ ਵਿਚ ਪੰਜਵਾਂ ਸੀ ਅਤੇ ਮਿਸਰ ਵਿਚ ਹਕੂਮਤ ਕਾਇਮ ਕਰਨ ਵਾਲਾ ਪਹਿਲਾ ਸੀ । ਹਾਕਿਮ ਅਜ਼ੀਜ਼ ਦਾ ਉਤਰਧਿਕਾਰੀ ਸੀ । ਇਹ 11 ਸਾਲ ਦੀ ਉਮਰ ਵਿਚ 996 ਈ. ਵਿਚ ਤਖ਼ਤ ਤੇ ਬੈਠਿਆ । ਇਸ-ਸਮੇਂ ਖ਼ਲੀਫ਼ਿਆਂ ਦਾ ਨਾਂ ਜੁਮੇ ਦੀ ਨਮਾਜ਼ ਵਿਚ ਲਿਆ ਜਾਂਦ ਸੀ । ਇਸ ਨੇ ਆਪਣੇ ਰਾਜ-ਕਾਲ ਵਿਚ ਕਈ ਪ੍ਰਕਾਰ ਦੇ ਅਤਿਆਚਾਰ ਕੀਤੇ । ਇਸ ਨੇ ਆਪਣੇ ਕਈ ਵਜ਼ੀਰਾਂ ਨੂੰ ਮਰਵਾ ਦਿੱਤਾ । ਇਸਾਈਆਂ ਨਾਲ ਧਾਰਮਕ ਪੱਖ ਤੋਂ ਵਿਤਕਰਾ ਕੀਤਾ, ਉਨ੍ਹਾਂ ਦੇ ਚਰਚ ਨਸ਼ਟ ਕਰ ਦਿੱਤੇ ਜੋ ਕਈ ਧਰਮ ਯੁੱਧਾਂ ਦਾ ਕਾਰਨ ਬਣੇ । ਇਹ ਆਪਣੇ ਧਰਮ ਵਿਚ ਕੱਟੜ ਸੀ । ਇਸ ਨੇ ਆਪਣੇ ਪੈਗ਼ੰਬਰ ਹੋਣ ਦਾ ਦਾਅਵਾ ਵੀ ਕੀਤਾ । ਇਸ ਦੇ ਪੈਰੋਕਾਰਾਂ ਨੇ ਆਪਣਾ ਵੱਖਰਾ ਫਿਰਕਾ 'ਦਰੂਜ਼ੀ' ਖੜਾ ਕਰ ਲਿਆ ।

ਇਸਨੂੰ 13 ਫ਼ਰਵਰੀ, 1021 ਨੂੰ ਕਤਲ ਕਰ ਦਿੱਤਾ ਗਿਆ । ਇਹ ਸ਼ਾਇਦ ਇਸ ਦੀ ਭੈਣ ਸੱਤ ਅਲ-ਮਲੂਕ ਵੱਲੋਂ ਰਚੀ ਗਈ ਸਾਜ਼ਸ਼ ਦਾ ਨਤੀਜਾ ਸੀ ਜਿਸ ਦੇ ਚਾਲ-ਚਲਣ ਉਪਰ ਇਸ ਨੇ ਇਲਜ਼ਾਮ ਲਾਇਆ ਸੀ ।

ਹ. ਪੁ.—ਹਿਸਟਰੀ ਆਫ਼ ਦੀ ਅਰਬਜ਼—ਹਿੱਤੀ

**ਹਾਕੀ :** ਹਾਕੀ ਇੱਕ ਮੈਦਾਨੀ ਖੇਡ ਹੈ ਜੋ ਇਕ ਸਖਤ ਬਾਲ ਨਾਲ ਗਿਆਰਾਂ-ਗਿਆਰਾਂ ਮੈਂਬਰਾਂ ਦੀਆਂ ਦੋ ਟੀਮਾਂ ਵਿਚਕਾਰ ਖੇਡੀ ਜਾਂਦੀ ਹੈ। ਦੋਹਾਂ ਟੀਮਾਂ ਦੇ ਮੈਂਬਰ ਹਾਕੀਆਂ ਨਾਲ ਬਾਲ ਨੂੰ ਹਿਟ ਲਗਾਕੇ ਵਿਰੋਧੀ ਟੀਮ ਦੇ ਗੋਲ ਵਿਚ ਲੈ ਜਾਣ ਦੀ ਕੋਸ਼ਿਸ਼ ਕਰਦੇ ਹਨ। ਇਸ ਖੇਡ ਨੂੰ ਬਰਫ਼ ਤੇ ਵੀ ਖੇਡਿਆ ਜਾਂਦਾ ਹੈ ਪਰ ਉਦੋਂ ਇਸ ਨੂੰ ਬਰਫ਼ੀਲੀ ਹਾਕੀ ਕਿਹਾ ਜਾਂਦਾ ਹੈ।

ਇਹ ਨਿਸਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਹ ਖੇਡ ਕਿਥੇ ਤੇ ਕਦ ਸ਼ੁਰੂ ਹੋਈ ਪਰ ਫਿਰ ਵੀ ਇਤਿਹਾਸਕ ਪੱਖ ਤੋਂ ਹਾਕੀ ਨੂੰ ਸੰਸਾਰ ਦੀ ਸਭ ਤੋਂ ਪੁਰਾਣੀ ਖੇਡ ਮੰਨਿਆ ਜਾਂਦਾ ਹੈ। ਇਤਿਹਾਸ-ਕਾਰਾਂ ਅਨੁਸਾਰ ਪਰਸ਼ੀਆ ਵਿਚ ਇਹ ਖੇਡ 2000 ਈ. ਪੂ. ਵਿਚ ਖੇਡੀ ਜਾਂਦੀ ਸੀ ਜੋ ਬਾਅਦ ਵਿਚ ਯੂਨਾਨ, ਰੋਮ ਅਤੇ ਫਰਾਂਸ ਵਿਚ ਵੀ ਖੇਡੀ ਜਾਣ ਲਗੀ। ਸੰਨ 1922 ਵਿਚ ਏਥਨਜ਼ ਵਿਖੇ ਕੀਤੀ ਇਕ ਖੋਜ ਅਨੁਸਾਰ ਹਾਕੀ ਨਾਲ ਮਿਲਦੀ ਇਕ ਕਿਸਮ ਦੀ ਖੂੰਡੀ ਦੀ ਖੇਡ ਪੂਰਬ ਵਿਚ ਲਗਭਗ 514-449 ਈ. ਪੂ. ਵਿਚ ਖੇਡੀ ਜਾਂਦੀ ਸੀ। ਇਸ ਦੇ ਸਬੂਤ ਵਿਚ ਉਸ ਸਮੇਂ ਦੇ ਦਰਵਾਜ਼ਿਆਂ ਅਤੇ ਕੰਧਾਂ ਉਤੇ ਚਿਤਰੀਆਂ ਤਸਵੀਰਾਂ ਪੇਸ਼ ਕੀਤੀਆਂ ਜਾਂਦੀਆਂ ਹਨ। ਇਸ ਗੱਲ ਦੇ ਵੀ ਸਬੂਤ ਸੁਲਭ ਹਨ ਕਿ ਆਜ਼ੈਕਸ ਇੰਡੀਅਨਜ਼ ਵੀ ਇਹ ਖੇਡ ਖੇਡਦੇ ਸਨ। ਸਬੂਤਾਂ ਤੋਂ ਪਤਾ ਲਗਦਾ ਹੈ ਕਿ ਲਗਭਗ ਸਾਰਿਆਂ ਅਮਰੀਕਨ ਤੇ ਭਾਰਤੀ ਕਬੀਲਿਆ ਵਿਚ ਕਿਸੇ ਨਾ ਕਿਸੇ ਰੂਪ ਵਿਚ ਇਹ ਖੇਡ ਸਦੀਆਂ ਤੋਂ ਖੇਡੀ ਜਾਂਦੀ ਰਹੀ ਹੈ।

ਨਿਯਮਬੱਧ ਆਧੁਨਿਕ ਹਾਕੀ ਲਗਭਗ 19ਵੀਂ ਸਦੀ ਦੇ ਅੱਧ ਤੋਂ ਇੰਗਲੈਂਡ ਦੀਆਂ ਕੁਝ ਕਲੱਬਾਂ ਵਿਚ ਵਿਕਸਤ ਹੋਣੀ ਸ਼ੁਰੂ ਹੋਈ ਤੇ ਉਦੋਂ ਹੀ ਇਸ ਖੇਡ ਦੇ ਕੁਝ ਨਿਯਮ ਬਣਨੇ ਸ਼ੁਰੂ ਹੋਏ। ਇਸ ਵਕਤ ਹਾਕੀ ਦੀ ਖੇਡ ਦੇ ਵਿਕਾਸ ਪੜਾਅ ਵਿਚ ਮਹੱਤਵਪੂਰਨ ਗੱਲ ਮਸ਼ਹੂਰ ਵਿਮਬਲਡੱਨ ਕਲੱਬ (1883) ਦਾ ਬਣਨਾ ਸੀ। ਆਧੁਨਿਕ ਹਾਕੀ ਦਾ ਅਸਲੀ ਮੁੱਢ 18 ਜਨਵਰੀ, 1886 ਨੂੰ ਲੰਡਨ ਵਿਚ ਹਾਕੀ ਐਸੋਸੀਏਸ਼ਨ ਬਣਨ ਅਤੇ ਖੇਡ ਦੇ ਕੁਝ ਹੋਰ ਨਿਯਮ ਬਣਾਉਣ ਨਾਲ ਬੱਝਾ। ਸੰਨ 1895 ਵਿਚ ਹਾਕੀ ਦਾ ਪਹਿਲਾ ਅੰਤਰ-ਰਾਸ਼ਟਰੀ ਮੈਚ ਇੰਗਲੈਂਡ ਤੇ ਆਇਰਲੈਂਡ ਵਿਚਕਾਰ ਹੋਇਆ। ਸੰਨ 1900 ਵਿਚ ਅੰਤਰ-ਰਾਸ਼ਟਰੀ ਹਾਕੀ ਬੋਰਡ ਹੋਂਦ ਵਿਚ ਆਇਆ। ਇੰਗਲੈਂਡ, ਆਇਰਲੈਂਡ, ਵੇਲਜ਼ ਅਤੇ ਸਕਾਟਲੈਂਡ ਇਸ ਦੇ ਪਹਿਲੇ ਮੈਂਬਰ ਦੇਸ਼ ਸਨ। ਸੰਨ 1924 ਵਿਚ ਸਾਰੇ ਬਰਤਾਨਵੀ ਕਾਮਨਵੈਲਥ ਦੇਸ਼ਾਂ ਅਤੇ ਸੰਯੁਕਤ ਰਾਸ਼ਟਰ ਨੇ ਮਿਲ ਕੇ ਅੰਤਰ-ਰਾਸ਼ਟਰੀ ਹਾਕੀ ਫੈਡਰੇਸ਼ਨ ਬਣਾਈ।

ਹਾਕੀ ਦੀ ਆਧੁਨਿਕ ਖੇਡ ਸਾਰੇ ਉਪਦੀਪ ਵਿਚ ਹੀ ਅਤੇ ਖਾਸ ਕਰਕੇ ਮਿਲਟਰੀ ਪਰਭਾਵ ਕਾਰਨ ਭਾਰਤ ਵਿਚ ਬਹੁਤ ਤੇਜ਼ੀ ਨਾਲ ਫੈਲੀ। ਹਾਕੀ ਨੂੰ ਓਲਿੰਪਿਕ ਖੇਡਾਂ ਵਿਚ ਸਭ ਤੋਂ ਪਹਿਲਾਂ 1908 ਵਿਚ ਤੇ ਫਿਰ 1920 ਵਿਚ ਸ਼ਾਮਲ ਕੀਤਾ ਗਿਆ। 1928 ਤੋਂ ਬਾਅਦ ਇਹ ਲਗਾਤਾਰ ਓਲਿੰਪਿਕ ਖੇਡਾਂ ਵਿਚ ਸ਼ਾਮਲ ਕੀਤੀ ਜਾਂਦੀ ਆ ਰਹੀ ਹੈ। ਪੱਛਮੀ ਅਰਧ ਗੋਲੇ ਵਿਚੋਂ ਸਭ ਤੋਂ ਪਹਿਲਾਂ ਸੰਯੁਕਤ ਰਾਸ਼ਟਰ ਨੇ ਓਲਿੰਪਿਕ ਹਾਕੀ ਵਿਚ ਭਾਗ ਲਿਆ। ਆਧੁਨਿਕ ਖੇਡ ਬੇਸ਼ਕ ਸ਼ੁਰੂ ਇੰਗਲੈਂਡ ਵਿਚੋਂ ਹੋਈ ਤੇ ਖੇਡ ਦੇ ਨਿਯਮ ਵੀ ਇਥੇ ਹੀ ਬਣੇ ਪਰ ਹੁਣ ਤਕ ਓਲਿੰਪਿਕ ਅਤੇ ਹਾਕੀ ਦੇ ਹੋਰ ਅੰਤਰ-ਰਾਸ਼ਟਰੀ ਮੁਕਾਬਲਿਆਂ ਵਿਚ ਭਾਰਤ ਦਾ ਹੀ ਬੋਲਬਾਲਾ ਰਿਹਾ। ਆਜ਼ਾਦੀ ਤੋਂ ਬਾਅਦ ਭਾਰਤ ਦੇ ਮੁਕਾਬਲੇ ਤੇ ਪਾਕਿਸਤਾਨ ਦੀ ਇਕ ਨਵੀਂ ਟੀਮ ਉੱਠ ਖੜੀ ਹੋਈ। ਕੁਝ ਇਕ ਗ਼ੈਰ ਏਸ਼ੀਆਈ ਦੇਸ਼ਾਂ ਨੇ ਵੀ ਹਾਕੀ ਦੀ ਖੇਡ ਵਿਚ ਕਾਫ਼ੀ ਨਿਪੁੰਨਤਾ ਪ੍ਰਾਪਤ ਕਰ ਲਈ ਹੈ। ਵੀਹਵੀਂ ਸਦੀ ਦੇ ਦੂਜੇ ਅਧ ਵਿਚ ਇਸ ਖੇਡ ਵਿਚ ਪ੍ਰਮੁੱਖ ਦੇਸ਼ ਭਾਰਤ, ਪਾਕਿਸਤਾਨ, ਨੀਦਰਲੈਂਡਜ਼, ਬਰਤਾਨੀਆ ਮਹਾਨ ਅਤੇ ਜਰਮਨੀ ਰਹੇ ਹਨ। ਆਸਟ੍ਰੇਲੀਆ, ਨਿਊਜ਼ੀ-ਲੈਂਡ, ਸਪੇਨ, ਜਾਪਾਨ, ਦੱਖਣੀ ਕੋਰੀਆ, ਮਲੇਸ਼ੀਆ ਅਤੇ ਕਈ ਅਫ਼ਰੀਕਨ ਦੇਸ਼ਾਂ ਨੇ ਵੀ ਇਸ ਖੇਡ ਵਿਚ ਕਾਫ਼ੀ ਮਹਾਰਤ ਹਾਸਲ ਕੀਤੀ ਹੈ। ਖੇਡ ਵਿਚ ਵੱਧ ਰਹੀ ਦਿਲਚਸਪੀ ਕਾਰਨ ਖੇਡ ਦਾ ਪੱਧਰ ਵੀ ਬਹੁਤ ਉੱਚਾ ਹੋ ਗਿਆ ਹੈ। ਭਾਰਤ ਤੇ ਪਾਕਿਸਤਾਨ ਦੀ ਤਾਂ ਇਹ ਰਾਸ਼ਟਰੀ ਖੇਡ ਹੀ ਬਣ ਗਈ ਹੈ। ਸੰਨ 1932 ਵਿਚ ਲਾਸ ਏਂਜ਼ਲਜ਼ ਵਿਖੇ ਹੋਈਆਂ ਓਲਿੰਪਿਕ ਖੇਡਾਂ ਵਿਚ ਭਾਰਤੀ ਟੀਮ ਦੀ ਪ੍ਰਦਰਸ਼ਨੀ ਨੂੰ ਹਾਕੀ ਦੇ ਮਾਹਰਾਂ ਨੇ ਇਕ ਕਮਾਲ ਹੀ ਮੰਨਿਆ ਸੀ।

ਭਾਰਤ ਵਿਚ ਹਾਕੀ—ਭਾਰਤ ਵਿਚ ਹਾਕੀ ਮੁੱਢ ਕਦੀਮ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਖੇਡੀ ਜਾਂਦੀ ਰਹੀ ਹੈ। ਪਰ ਨਿਯਮਬੱਧ ਹਾਕੀ ਭਾਰਤ ਵਿਚ ਅੰਗਰੇਜ਼ਾਂ ਦੁਆਰਾ ਬਰਤਾਨੀਆ ਤੋਂ ਆਈ। ਪਹਿਲਾਂ ਇਹ ਖੇਡ ਫ਼ੌਜੀ ਯੂਨਿਟਾਂ ਵਿਚ ਸ਼ੁਰੂ ਹੋਈ ਤੇ ਫਿਰ ਸਿਵਲ ਵਿਚ। ਸੰਨ 1855 ਵਿਚ ਕਲਕੱਤੇ ਵਿਚ ਕੁਝ ਹਾਕੀ ਕਲੱਬਾਂ ਹੋਂਦ ਵਿਚ ਆਈਆਂ ਅਤੇ ਹੌਲੀ ਹੌਲੀ ਇਹ ਖੇਡ ਸਾਰੇ ਭਾਰਤ ਵਿਚ ਪ੍ਰਚੱਲਤ ਹੋਈ ਤੇ ਭਾਰਤ ਦੀ ਰਾਸ਼ਟਰੀ ਖੇਡ ਬਣ ਗਈ। ਭਾਰਤ ਵਿਚ ਇਸ ਖੇਡ ਦਾ ਸਭ ਤੋਂ ਪਹਿਲਾ ਟੂਰਨਾਮੈਂਟ 'ਬੀਟਨ ਕੱਪ' ਦੇ ਨਾਂ ਹੇਠ ਸੰਨ 1895 ਵਿਚ ਕਲਕੱਤੇ ਵਿਚ ਸ਼ੁਰੂ ਹੋਇਆ। ਦੂਸਰਾ ਵੱਡਾ ਟੂਰਨਾਮੈਂਟ ਆਗਾ ਖਾਂ ਦੇ ਨਾਂ ਥੱਲੇ ਬੰਬਈ ਵਿਚ 1896 ਵਿਚ ਸ਼ੁਰੂ ਹੋਇਆ। ਇਹ ਦੋਵੇਂ ਟੂਰਨਾਮੈਂਟ ਅੱਜ ਤੱਕ ਖੇਡੇ ਜਾਂਦੇ ਹਨ ਤੇ ਭਾਰਤ ਦੇ ਉੱਘੇ ਟੂਰਨਾਮੈਂਟਾਂ ਵਿਚ ਗਿਣੇ ਜਾਂਦੇ ਹਨ। ਭਾਰਤ ਵਿਚ ਹਾਕੀ ਦਾ ਕੰਟਰੋਲ ਬਹੁਤ ਦੇਰ ਤੱਕ ਸਥਾਨਕ ਕਲੱਬਾਂ ਅਧੀਨ ਰਿਹਾ। ਇਸ ਤੋਂ ਬਾਅਦ ਭਾਰਤ ਵਿਚ ਪਹਿਲੀ ਹਾਕੀ ਐਸੋਸੀਏਸ਼ਨ 1908 ਵਿਚ ਬੰਗਾਲ ਐਸੋਸੀਏਸ਼ਨ ਦੇ ਨਾਂ ਨਾਲ ਬਣਾਈ ਗਈ ਤੇ ਫਿਰ ਹੋਰ ਰਾਜਾਂ ਦੀਆਂ ਵੀ ਪ੍ਰਾਂਤਕ ਐਸੋਸੀਏਸ਼ਨਾਂ ਬਣਨੀਆਂ ਸ਼ੁਰੂ ਹੋ ਗਈਆਂ। ਸੰਨ 1925 ਵਿਚ ਪੰਜਾਬ ਹਾਕੀ ਐਸੋਸੀਏਸ਼ਨ ਹੋਂਦ ਵਿਚ ਆਈ। ਦੇਸ਼ ਵਿਚ ਖੇਡ ਦੀ ਪ੍ਰਸਿੱਧੀ ਵਧਣ ਨਾਲ 1908 ਵਿਚ ਬੰਗਾਲ ਵਿਚ ਅਤੇ 1920 ਵਿਚ ਪੰਜਾਬ ਵਿਚ ਹਾਕੀ ਦੀ ਰਾਸ਼ਟਰੀ ਐਸੋਸੀਏਸ਼ਨ ਬਣਾਉਣ ਦੇ ਜਤਨ ਕੀਤੇ ਗਏ ਪਰ ਪ੍ਰਾਂਤਾਂ ਦੇ ਸਹਿਯੋਗ ਦੀ ਘਾਟ ਨੇ ਇਹ ਗੱਲ ਸਿਰੇ ਨਾ ਚੜ੍ਹਨ ਦਿਤੀ। ਅੰਤ ਸੰਨ 1924 ਵਿਚ ਵੈਸਟਰਨ ਇੰਡੀਅਨ ਹਾਕੀ ਐਸੋਸੀਏਸ਼ਨ ਦੇ ਪ੍ਰਧਾਨ ਲੈਫਟੀਨੈਂਟ ਕਰਨਲ ਸ੍ਰੀ ਸੀ.ਈ. ਲਾਰਡ ਨੇ ਪ੍ਰਾਂਤਕ ਐਸੋਸੀਏਸ਼ਨਾਂ ਨੂੰ ਇਸ ਮੰਤਵ ਲਈ ਸੱਦੇ-ਪੱਤਰ ਭੇਜੇ। ਸਤੰਬਰ, 1925 ਨੂੰ ਗਵਾਲੀਅਰ ਵਿਚ ਮੀਟਿੰਗ ਹੋਈ ਤੇ ਭਾਰਤ ਦੀ ਹਾਕੀ ਦੀ ਇਕ ਸਾਂਝੀ ਸੰਸਥਾ 'ਇੰਡੀਅਨ ਹਾਕੀ ਫੈਡਰੇਸ਼ਨ' ਇਸ ਖੇਡ ਨੂੰ ਕੰਟਰੋਲ ਕਰਨ ਲਈ ਹੋਂਦ ਵਿਚ ਆਈ। ਕਰਨਲ ਬਰੂਸ ਟਰਨਬੁਲ ਇਸ ਦਾ ਪਹਿਲਾਂ ਪ੍ਰਧਾਨ ਤੇ ਸ੍ਰੀ ਐਨ. ਐਚ. ਅਨਸਾਰੀ ਇਸ ਦਾ ਪਹਿਲਾ ਸਕੱਤਰ ਸੀ। ਇਹ ਸੰਸਥਾ 1925-27 ਤੱਕ ਕੋਈ ਮਹੱਤਵਪੂਰਨ ਕੰਮ ਨਾ ਕਰ ਸਕੀ। ਸੰਨ 1927 ਵਿਚ ਇਸ ਦਾ ਮੁੱਖ ਦਫਤਰ ਗਵਾਲੀਅਰ ਤੋਂ ਦਿੱਲੀ ਬਦਲਿਆ ਗਿਆ, ਸ੍ਰੀ. ਟੀ. ਪੀ. ਮੰਟਲੇ ਇਸ ਦੇ ਸਕੱਤਰ ਅਤੇ ਮੇਜਰ ਆਈ. ਬਰਨ ਮੁਰਦੋਚ ਇਸ ਦੇ ਪ੍ਰਧਾਨ ਬਣੇ। ਇਸ ਸਮੇਂ ਹੀ ਸੰਨ 1920 ਵਿਚ ਪਹਿਲੀ ਭਾਰਤੀ ਹਾਕੀ ਟੀਮ ਨੇ ਐਮਸਟਰਡਮ ਵਿਚ ਹੋਈਆਂ ਓਲਿੰਪਿਕ ਖੇਡਾਂ ਵਿਚ ਸੋਨੇ ਦਾ ਤਮਗ਼ਾ ਜਿੱਤਿਆ। ਇਨ੍ਹਾਂ ਤੋਂ ਬਾਅਦ ਕ੍ਰਮਵਾਰ ਸ੍ਰੀ ਨਵਲਐਚ. ਟਾਟਾ ਅਤੇ ਸ੍ਰੀ ਅਸ਼ਵਨੀ ਕੁਮਾਰ ਕਾਫ਼ੀ ਚਿਰ ਤਕ ਇਸ ਫੈਡਰੇਸ਼ਨਦੇ ਪ੍ਰਧਾਨ ਰਹੇ। ਇਸ ਦੇ ਮੌਜੂਦਾ ਪ੍ਰਧਾਨ (ਸਤੰਬਰ 87) ਸ੍ਰੀ ਆਰ. ਪ੍ਰਸਾਦ ਹਨ।

ਹੁਣ ਭਾਰਤ ਵਿਚ ਕਈ ਅੰਤਰ-ਰਾਸ਼ਟਰੀ ਪੱਧਰ ਦੇ ਟੂਰਨਾਮੈਂਟ ਹੁੰਦੇ ਹਨ ਜਿਵੇਂ ਸ੍ਰੀ ਜਵਾਹਰਲਾਲ ਨਹਿਰੂ ਟੂਰਨਾਮੈਂਟ ਦਿੱਲੀ, ਰੈਨੀਫਰੈਂਕੇ ਹਾਕੀ ਟੂਰਨਾਮੈਂਟ ਮਦਰਾਸ, ਰਣਜੀਤ ਸਿੰਘ ਗੋਲਡ ਕੱਪ, ਅੰਮ੍ਰਿਤਸਰ ਅਤੇ ਸੁਰਜੀਤ ਸਿੰਘ ਮੈਮੋਰੀਅਲ ਹਾਕੀ ਟੂਰਨਾਮੈਂਟ ਜਲੰਧਰ ।

## ਪੰਜਾਬ ਵਿਚ ਹਾਕੀ—

ਪੰਜਾਬ ਵਿਚ ਵੀ ਹਾਕੀ ਦਾ ਇਤਿਹਾਸ ਖਿਦੋ ਖੂੰਡੀ ਦੇ ਰੂਪ ਵਿਚ ਸਦੀਆਂ ਪੁਰਾਣਾ ਹੈ । ਨਿਯਮਬੱਧ ਹਾਕੀ ਦੀ ਖੇਡ ਪੰਜਾਬ ਵਿਚ ਵੀ ਅਗਰੇਜ਼ਾਂ ਦੀ ਆਮਦ ਨਾਲ ਹੀ ਸ਼ੁਰੂ ਹੋਈ । ਇਥੇ ਵੀ ਇਹ ਖੇਡ ਫ਼ੌਜੀ ਦਾਇਰੇ ਤੋਂ ਸ਼ੁਰੂ ਹੋ ਕੇ ਸਕੂਲਾਂ, ਕਾਲਜਾਂ ਵਿਚ ਪ੍ਰਚੱਲਤ ਹੋਈ ਤੇ ਕਈ ਸਥਾਨਕ ਕਲੱਬ ਪੰਜਾਬ ਵਿਚ ਵੀ ਬਣੇ । ਪੰਜਾਬ ਵਿਚ ਪਹਿਲਾ ਹਾਕੀ ਟੂਰਨਾਮੈਂਟ 1903 ਵਿਚ ਲਾਹੌਰ ਵਿਚ ਹੋਇਆ । ਇਸੇ ਸਾਲ ਹੀ ਪੰਜਾਬ ਯੂਨੀਵਰਸਿਟੀ ਨੇ ਵੀ ਹਾਕੀ ਟੂਰਨਾਮੈਂਟ ਸ਼ੁਰੂ ਕੀਤੇ । ਸੰਨ 1925 ਵਿਚ ਪੰਜਾਬ ਹਾਕੀ ਐਸੋਸੀਏਸ਼ਨ ਕਾਇਮ ਕੀਤੀ ਗਈ ।

ਭਾਰਤ ਦੀ ਰਾਸ਼ਟਰੀ ਟੀਮ ਲਈ ਪੰਜਾਬ ਨੇ ਸਮੇਂ ਸਮੇਂ ਸਿਰ ਚੋਟੀ ਦੇ ਬਹੁਤ ਖਿਡਾਰੀ ਦਿੱਤੇ ਹਨ । ਹਰ ਭਾਰਤੀ ਟੀਮ ਵਿਚ 50% ਤੋਂ ਲੈ ਕੇ 90% ਤਕ ਪੰਜਾਬੀ ਖਿਡਾਰੀ ਹੁੰਦੇ ਹਨ । ਇਥੋਂ ਤੀਕ ਕਿ ਹਾਕੀ ਅਤੇ ਪੰਜਾਬ ਦਾ ਨਾਂ ਇਕ ਦੂਜੇ ਤੋਂ ਅਨਿੱਖੜ ਹੋ ਗਏ ਹਨ । ਪੰਜਾਬ ਦੇ ਜਲੰਧਰ ਜ਼ਿਲ੍ਹੇ ਦੇ ਇਕ ਪਿੰਡ 'ਸੰਸਾਰਪੁਰ' ਨੂੰ ਤਾਂ ਹਾਕੀ ਖਿਡਾਰੀਆਂ ਦੀ ਨਰਸਰੀ ਹੀ ਕਹਿਣ ਲਗ ਪਏ ਹਨ । ਜਿਵੇਂ ਹਾਕੀ ਖਿਡਾਰੀਆਂ ਵਿਚ ਦਾਦਾ ਧਿਆਨ ਚੰਦ, ਲਾਲ ਸ਼ਾਹ ਬੁਖਾਰੀ, ਬਲਬੀਰ ਸਿੰਘ, ਊਧਮ ਸਿੰਘ, ਧਰਮ ਸਿੰਘ, ਚਰਨਜੀਤ ਸਿੰਘ, ਪ੍ਰਿਥੀਪਾਲ ਸਿੰਘ, ਗੁਰਬਖਸ਼ ਸਿੰਘ, ਹਰਮੀਕ ਸਿੰਘ ਅਤੇ ਅਜੀਤਪਾਲ ਸਿੰਘ, ਸੁਰਜੀਤ ਸਿੰਘ, ਬਲਬੀਰ ਸਿੰਘ (ਰੇਲਵੇ) ਆਦਿ ਪੰਜਾਬੀ ਖਿਡਾਰੀਆਂ ਦੇ ਨਾਂ ਚਮਕਦੇ ਹਨ । ਉਵੇਂ ਹੀ ਪੰਜਾਬ ਵਿਚ ਹਾਕੀ ਪ੍ਰਤੀ ਸੰਸਾਰਪੁਰ ਪਿੰਡ ਦਾ ਨਾਂ ਚਮਕਦਾ ਹੈ । ਹਾਕੀ ਦਾ ਪਿਛਲੇ ਅੰਤਰ-ਰਾਸ਼ਤਰੀ ਮੈਚਾਂ ਤੇ ਓਲਿੰਪਿਕ ਖੇਡਾਂ ਦਾ ਰਿਕਾਰਡ ਵੇਖਣ ਤੋਂ ਪਤਾ ਲਗਦਾ ਹੈ ਕਿ ਕਿਵੇਂ ਭਾਰਤ ਇਸ ਖੇਡ ਵਿਚ ਪ੍ਰਧਾਨ ਰਿਹਾ ਹੈ ਤੇ ਕਿਵੇਂ ਪੰਜਾਬੀਆਂ ਨੇ ਹਮੇਸ਼ਾਂ ਹੀ ਇਸ ਖੇਡ ਵਿਚ ਵੱਧ ਤੋਂ ਵੱਧ ਹਿੱਸਾ ਪਾਇਆ ਹੈ ।

**(ਰਾਸ਼ਟਰੀ ਓਲਿੰਪਿਕ ਟੀਮ ਵਿਚ ਪੰਜਾਬੀ ਖਿਡਾਰੀਆਂ ਦੀ ਗਿਣਤੀ)**

| ਸਾਲ | ਟੀਮ ਵਿਚ ਕੁਲ ਪੰਜਾਬੀ ਖਿਡਾਰੀ |
|---|---|
| 1928 | 5 |
| 1932 | 7 |
| 1936 | 3 |
| 1948 | 6 |
| 1952 | 9 |
| 1956 | 13 |
| 1960 | 11 |
| 1964 | 14 |
| 1968 | 13 |
| 1972 | 9 |
| 1976 | 7 |

ਉਪਰੋਕਤ ਤੋਂ ਇਲਾਵਾ ਏਸ਼ੀਆਈ ਖੇਡਾਂ ਤੇ ਵਰਲਡ ਕੱਪ ਹਾਕੀ ਟੂਰਨਾਮੈਂਟਾ ਵਿਚ ਵੀ 50% ਖਿਡਾਰੀ ਪੰਜਾਬੀ ਹੁੰਦੇ ਹਨ । ਭਾਰਤ ਵਿਚ ਹੁੰਦੇ ਟੂਰਨਾਮੈਂਟਾਂ ਵਿਚ ਤਾਂ ਚੋਟੀ ਦੇ ਸਾਰੇ ਖਿਡਾਰੀ ਹੀ ਪੰਜਾਬੀ ਹੁੰਦੇ ਹਨ ।

### ਅੰਤਰ ਰਾਸ਼ਟਰੀ ਖੇਡਾਂ ਦੇ ਕੁਝ ਹੋਰ ਨਤੀਜੇ

### ਏਸ਼ੀਆਈ ਖੇਡਾਂ

| ਸਾਲ | ਸਥਾਨ | ਸੋਨੇ ਦਾ ਤਮਗ਼ਾ | ਚਾਂਦੀ ਦਾ ਤਮਗ਼ਾ | ਕਾਂਸ਼ੀ ਦਾ ਤਮਗ਼ਾ |
|---|---|---|---|---|
| 1958 | ਟੋਕੀਓ | ਪਾਕਿਸਤਾਨ | ਭਾਰਤ | ਦੱਖਣੀ ਕੋਰੀਆ |
| 1962 | ਜਕਾਰਤਾ | ਪਾਕਿਸਤਾਨ | ਭਾਰਤ | ਮਲੇਸ਼ੀਆ |
| 1966 | ਬੈਂਕਾਂਕ | ਭਾਰਤ | ਪਾਕਿਸਤਾਨ | ਜਾਪਾਨ |
| 1970 | ਬੈਂਕਾਕ | ਪਾਕਿਸਤਾਨ | ਭਾਰਤ | ਜਾਪਾਨ |
| 1974 | ਤਹਿਰਾਨ | ਪਾਕਿਸਤਾਨ | ਭਾਰਤ | ਮਲੇਸ਼ਿਆ |
| 1978 | ਬੈਂਕਾਕ | ਪਾਕਿਸਤਾਨ | ਭਾਰਤ | ਮਲੇਸ਼ੀਆ |
| 1982 | ਦਿੱਲੀ | ਪਾਕਿਸਤਾਨ | ਭਾਰਤ | ਮਲੇਸ਼ੀਆ |
| 1986 | ਸਿਓਲ | ਦੱ. ਕੋਰੀਆ | ਪਾਕਿਸਤਾਨ | ਭਾਰਤ |

### ਵਰਲਡ ਕੱਪ

| ਸਾਲ | ਸਥਾਨ | ਸੋਨੇ ਦਾ ਤਮਗ਼ਾ | ਚਾਂਦੀ ਦਾ ਤਮਗ਼ਾ | ਕਾਂਸ਼ੀ ਦਾ ਤਮਗ਼ਾ |
|---|---|---|---|---|
| 1971 | ਬਰਸਲੋਨਾ | ਪਾਕਿਸਤਾਨ | ਸਪੇਨ | ਭਾਰਤ |
| 1973 | ਐਮਸਟਰਡਮ | ਹਾਲੈਂਡ | ਭਾਰਤ | ਪੱ. ਜਰਮਨੀ |
| 1975 | ਕੁਆਲਾ ਲੰਪੁਰ | ਭਾਰਤ | ਪਾਕਿਸਤਾਨ | ਪੱ. ਜਰਮਨੀ |
| 1978 | ਬਵੇਨਸ ਏਰੀਜ਼ | ਪਾਕਿਸਤਾਨ | ਹਾਲੈਂਡ | ਆਸਟ੍ਰੇਲੀਆ |
| 1982 | ਬੰਬਈ | ਪਾਕਿਸਤਾਨ | ਪੱ. ਜਰਮਨੀ | ਆਸਟ੍ਰੇਲੀਆ |
| 1986 | ਲੰਡਨ | ਆਸਟ੍ਰੇਲੀਆ | ਇੰਗਲੈਂਡ | ਪੱ. ਜਰਮਨੀ |

## ਓਲਿੰਪਿਕ ਦੇ ਨਤੀਜਿਆਂ ਤੇ ਇਕ ਝਾਤ

| ਸਾਲ | ਸਥਾਨ | ਸੋਨੇ ਦਾ ਤਮਗ਼ਾ | ਚਾਂਦੀ ਦਾ ਤਮਗ਼ਾ | ਕਾਂਸੀ ਦਾ ਤਮਗਾ | ਭਾਰਤੀ ਟੀਮਾਂ ਦੇ ਕਪਤਾਨ |
|---|---|---|---|---|---|
| 1908 | ਲੰਡਨ | ਇੰਗਲੈਂਡ | ਆਇਰਲੈਂਡ | ਸਕਾਟਲੈਂਡ ਅਤੇ ਵੇਲਜ਼ | |
| 1920 | ਐਂਟਵਰਪ | ਇੰਗਲੈਂਡ | ਡੈਨਮਾਰਕ | ਬੈਲਜ਼ੀਅਮ | |
| 1928 | ਐਮਸਟਰਡਮ | ਭਾਰਤ | ਹਾਲੈਂਡ | ਜਰਮਨੀ | ਜੈ ਪਾਲ ਸਿੰਘ (ਈ. ਪਨੀਗਰ) |
| 1932 | ਲਾਸ ਏਂਜਲਸ | ਭਾਰਤ | ਜਾਪਾਨ | ਅਮਰੀਕਾ | ਲਾਲ ਸ਼ਾਹ ਬੁਖ਼ਾਰੀ |
| 1936 | ਬਰਲਿਨ | ਭਾਰਤ | ਜਰਮਨੀ | ਹਾਲੈਂਡ | ਧਿਆਨ ਚੰਦ |
| 1948 | ਲੰਡਨ | ਭਾਰਤ | ਬਰਤਾਨੀਆ | ਹਾਲੈਂਡ | ਕਿਸ਼ਨ ਲਾਲ |
| 1952 | ਹੈਲਸਿੰਕੀ | ਭਾਰਤ | ਹਾਲੈਂਡ | ਬਰਤਾਨੀਆ | ਕੇ. ਡੀ. ਸਿੰਘ ਬਾਬੂ |
| 1956 | ਮੈਲਬੋਰਨ | ਭਾਰਤ | ਪਾਕਿਸਤਾਨ | ਪੱ. ਜਰਮਨੀ | ਬਲਬੀਰ ਸਿੰਘ |
| 1960 | ਰੋਮ | ਪਾਕਿਸਤਾਨ | ਭਾਰਤ | ਸਪੇਨ | ਐਲ. ਡਬਲਯੂ. ਕਲਾਡੀਅਸ |
| 1964 | ਟੋਕੀਓ | ਭਾਰਤ | ਪਾਕਿਸਤਾਨ | ਆਸਟ੍ਰੇਲੀਆ | ਚਰਨਜੀਤ ਸਿੰਘ |
| 1968 | ਮੈਕਸੀਕੋ ਸਿੱਟੀ | ਪਾਕਿਸਤਾਨ | ਆਸਟ੍ਰੇਲੀਆ | ਭਾਰਤ | ਪ੍ਰਿਥੀਪਾਲ ਸਿੰਘ/ (ਗੁਰਬਖਸ਼ ਸਿੰਘ) |
| 1972 | ਮਿਊਨਿਖ | ਪੱ. ਜਰਮਨੀ | ਪਾਕਿਸਤਾਨ | ਭਾਰਤ | ਹਰਮੀਕ ਸਿੰਘ |
| 1976 | ਮਾਂਟ੍ਰੀਆਲ | ਨਿਊਜ਼ੀਲੈਂਡ | ਆਸਟ੍ਰੇਲੀਆ | ਪਾਕਿਸਤਾਨ | ਅਜੀਤਪਾਲ ਸਿੰਘ |
| 1980 | ਮਾਸਕੋ | ਭਾਰਤ | ਰੂਸ | ਪਾਕਿਸਤਾਨ | ਫਰਨਾਂਡੇਜ਼ |
| 1984 | ਲਾਸ ਏਂਜਲਸ | ਪਾਕਿਸਤਾਨ | ਆਸਟ੍ਰੇਲੀਆ | ਇੰਗਲੈਂਡ | ਜ਼ਫਰ ਇਕਬਾਲ |

ਸੈਨਾ, ਰੇਲਵੇ, ਬੀ. ਐਸ. ਐਫ. ਆਦਿ ਦੀਆਂ ਉਘੀਆਂ ਟੀਮਾਂ ਰ ਵੀ ਬਹੁ-ਗਿਣਤੀ ਪੰਜਾਬੀਆਂ ਦੀ ਹੈ ਖਿਡਾਰੀਆਂ ਦੇ ਪੱਖ ਤੋਂ ਨਹੀਂ ਸਗੋਂ ਪ੍ਰਬੰਧਕੀ ਪੱਖ ਤੋਂ ਵੀ ਇਸ ਖੇਡ ਵਿਚ ਪੰਜਾਬੀਆਂ ਦਾ ਸ ਸਥਾਨ ਹੈ । ਯੁਗਾਂਡਾ, ਕੀਨੀਆ ਅਤੇ ਮਲੇਸ਼ੀਆ ਆਦਿ ਦੇਸ਼ਾਂ ਆਂ ਰਾਸ਼ਟਰੀ ਟੀਮਾਂ ਵਿਚ ਤਾਂ ਪੰਜਾਬੀ ਆਮ ਖੇਡਦੇ ਵੇਖੇ ਜਾਂਦੇ । ਬਾਹਰਲੇ ਕਈ ਦੇਸ਼ਾਂ ਦੀਆਂ ਟੀਮਾਂ ਨੂੰ ਪੰਜਾਬੀ ਕੋਚ ਸਿਖਲਾਈ ਦੇ ਰਹੇ ਹਨ । ਪਿਛਲੇ ਕਈ ਸਾਲਾਂ ਤੋਂ ਕੁਝ ਸਿਆਸੀ ਕਾਰਨਾਂ ਰਕੇ ਭਾਰਤੀ ਟੀਮ ਵਿਚ ਪੰਜਾਬੀ ਖਿਡਾਰੀਆਂ ਦੀ ਗਿਣਤੀ ਘਟਦੀ ਜਾ ਰਹੀ ਹੈ । ਲੋਕਾਂ ਦਾ ਆਮ ਖਿਆਲ ਇਹੀ ਹੈ ਕਿ ਭਾਰਤੀ ਮ ਜੋ ਦਿਨ-ਬਦਿਨ ਢਹਿੰਦੀਆਂ ਕਲਾਂ ਵਿਚ ਜਾ ਰਹੀ ਹੈ, ਦਾ ਇਕੋ ਕ ਕਾਰਨ ਪੰਜਾਬੀ ਖਿਡਾਰੀਆਂ ਦੀ ਘਟ ਰਹੀ ਗਿਣਤੀ ਹੈ ।

**ਏਸ਼ੀਆਈ ਅਤੇ ਯੂਰਪੀ ਹਾਕੀ ਦਾ ਫਰਕ**—ਏਸ਼ੀਆ ਵਿਚ ਰਤ ਅਤੇ ਪਾਕਿਸਤਾਨ ਹਾਕੀ ਦੀ ਦੁਨੀਆ ਵਿਚ ਮੁੱਢ ਤੋਂ ਹੀ ਸਿਰ-ੜ ਮੁਲਕ ਰਹੇ ਹਨ । ਅੱਜਕਲ੍ਹ ਮਲੇਸ਼ੀਆ ਅਤੇ ਜਾਪਾਨ ਵੀ ਕਾਫੀ ਗੀ ਹਾਕੀ ਖੇਡਦੇ ਹਨ । ਯੂਰਪੀ ਢੰਗ ਦੀ ਹਾਕੀ ਖੇਡਣ ਵਾਲੇ ਮੁਲਕ ਰਮਨੀ, ਹਾਲੈਂਡ, ਆਸਟ੍ਰੇਲੀਆ, ਨਿਊਜ਼ੀਲੈਂਡ, ਇੰਗਲੈਂਡ ਤੇ ਸਪੇਨ ਆਦਿ ਹਨ । ਇਨ੍ਹਾਂ ਦੀ ਖੇਡ ਦਾ ਫਰਕ ਇਹੀ ਹੈ ਕਿ ਭਾਰਤ ਅਤੇ ਪਾਕਿਸਤਾਨ ਛੋਟੇ ਛੋਟੇ ਪਾਸ ਦੇ ਕੇ ਬੜੇ ਖ਼ੂਬਸੂਰਤ ਢੰਗ ਨਾਲ ਇਕ ਖਾਸ ਅੰਦਾਜ਼ ਵਿਚ ਖੇਡਦੇ ਹਨ ਜਿਹੜੀ ਦਰਸ਼ਕਾਂ ਨੂੰ ਬਹੁਤ ਖਿਚਦੀ ਹੈ । ਇਸ ਦੇ ਉਲਟ ਯੂਰਪੀ ਦੇਸ਼ ਲੰਬੀਆਂ ਲੰਬੀਆਂ ਹਿੱਟਾਂ ਨਾਲ ਅਤੇ ਤੇਜ਼ ਤੇਜ਼ ਦੌੜ ਕੇ ਖੇਲ੍ਹਦੇ ਹਨ ਜਿਸ ਵਿਚ ਕੋਈ ਦਿਲ ਖਿਚਵੀਂ ਚੀਜ਼ ਨਹੀਂ ਹੁੰਦੀ । ਇਹੀ ਕਾਰਨ ਹੈ ਕਿ ਜਦੋਂ ਪਾਕਿਸਤਾਨ ਜਾਂ ਹਿੰਦੁਸਤਾਨ ਦਾ ਕੋਈ ਮੈਚ ਹੋਣਾ ਹੁੰਦਾ ਹੈ ਤਾਂ ਦਰਸ਼ਕਾਂ ਦੀ ਭੀੜ ਬਹੁਤ ਵੱਧ ਜਾਂਦੀ ਹੈ ।

**ਖੇਡਣ ਦਾ ਢੰਗ ਅਤੇ ਨਿਯਮ**—ਇਹ ਖੇਡ ਗਿਆਰਾਂ ਗਿਆਰਾਂ ਮੈਂਬਰਾਂ ਦੀਆਂ ਦੋ ਟੀਮਾਂ ਵਿਚਕਾਰ ਖੇਡੀ ਜਾਂਦੀ ਹੈ । ਖਿਡਾਰੀਆਂ ਦਾ ਮੰਤਵ ਬਾਲ ਨੂੰ ਵਿਰੋਧੀ ਟੀਮ ਦੇ ਗੋਲ ਵਿਚ ਸੁਟਣਾ ਹੁੰਦਾ ਹੈ । ਬਹੁਤੇ ਗੋਲ ਕਰਨ ਵਾਲੀ ਟੀਮ ਜੇਤੂ ਮੰਨੀ ਜਾਂਦੀ ਹੈ । ਗਿਆਰਾਂ ਮੈਂਬਰਾਂ ਦੀ ਟੀਮ ਦੀ ਬਣਤਰ ਆਮ ਤੌਰ ਤੇ 5 ਫਾਰਵਰਡ, 3 ਹਾਫ ਬੈਕ, 2 ਫੁਲ ਬੈਕ ਤੇ ਇਕ ਗੋਲ-ਕੀਪਰ ਹੁੰਦਾ ਹੈ । ਇਕ ਟੀਮ ਦੇ ਸਾਰੇ ਖਿਡਾਰੀਆਂ ਦੀ ਵਰਦੀ ਇਕ ਰੰਗ ਦੀ ਹੁੰਦੀ ਹੈ ਪਰ ਗੋਲ ਕੀਪਰ (ਗੋਲਚੀ) ਦੀ ਵਰਦੀ ਦਾ ਰੰਗ ਸੌਖੀ ਪਹਿਚਾਣ ਲਈ ਵੱਖਰਾ

ਹੁੰਦਾ ਹੈ। ਗੋਲ-ਕੀਪਰ ਆਪਣੀ ਹਿਫਾਜ਼ਤ ਲਈ ਲੈੱਗਗਾਰਡ, ਸ਼ਿਨਗਾਰਡ, ਇਕਨਾਮੀਕਲ ਗਾਰਡ ਤੇ ਦਸਤਾਨੇ ਆਦਿ ਪਹਿਨਦਾ ਹੈ। ਹਾਕੀ ਦੀ ਬਾਲ ਕ੍ਰਿਕੇਟ ਦੀ ਬਾਲ ਜਿੱਡੀ ਹੀ ਹੁੰਦੀ ਹੈ ਤੇ ਇਸ ਦਾ ਰੰਗ ਚਿੱਟਾ ਹੁੰਦਾ ਹੈ। ਬਾਲ ਦਾ ਉਪਰਲਾ ਹਿੱਸਾ ਚਮੜੇ ਦਾ ਹੁੰਦਾ ਹੈ। ਇਸ ਦੇ ਅੰਦਰ ਕਾਰਕ ਆਦਿ ਸੂਤੜੀ ਵਿਚ ਲਪੇਟਿਆ ਹੁੰਦਾ ਹੈ। ਬਾਲ ਦਾ ਭਾਰ $5\frac{1}{2}$ ਤੋਂ $5\frac{3}{4}$ ਔਂਸ ਤਕ ਤੇ ਘੇਰਾ $8\frac{13}{16}$ ਤੋਂ $9\frac{1}{2}$ ਸੈਂ. ਮੀ. ਤਕ ਹੁੰਦਾ ਹੈ। ਅੱਜਕਲ੍ਹ ਸਿਉਣ ਰਹਿਤ ਪਲਾਸਟਿਕ ਦੀਆਂ ਬਾਲਾਂ ਵੀ ਵਰਤੀਆਂ ਜਾਂਦੀਆਂ ਹਨ। ਖੇਡ ਵਿਚ ਵਰਤੀ ਜਾਣ ਵਾਲੀ ਹਾਕੀ ਇਕ ਖਾਸ ਲੱਕੜੀ ਦੀ ਬਣੀ ਹੁੰਦੀ ਹੈ। ਇਸ ਦਾ ਹੇਠਲਾ ਸਿਰਾ ਮੋਟਾ ਤੇ ਮੁੜਿਆ ਹੋਇਆ ਹੁੰਦਾ ਹੈ। ਹਾਕੀ ਦਾ ਅੰਦਰਲਾ ਪਾਸਾ ਚਪਟਾ ਹੁੰਦਾ ਹੈ ਤੇ ਕੇਵਲ ਇਹ ਪਾਸਾ ਹੀ ਬਾਲ ਤੇ ਮਾਰਨ ਲਈ ਵਰਤਿਆ ਜਾਂਦਾ ਹੈ। ਹਾਕੀ ਹਰ ਹਾਲਤ ਵਿਚ 5.1 ਸੈਂ. ਮੀ. ਦੇ ਘੇਰੇ ਵਿਚੋਂ ਨਿਕਲ ਜਾਣੀ ਚਾਹੀਦੀ ਹੈ ਇਸ ਦਾ ਵੱਧ ਤੋਂ ਵੱਧ ਭਾਰ ਪੁਰਸ਼ਾਂ ਲਈ 28 ਔਂਸ ਤੇ ਔਰਤਾਂ ਲਈ 23 ਔਂਸ ਹੁੰਦਾ ਹੈ। ਲੰਬਾਈ ਖਿਡਾਰੀ ਦੇ ਕੱਦ ਅਨੁਸਾਰ 80.38 ਸੈਂ. ਮੀ. ਤੋਂ 91.4 ਸੈਂ. ਮੀ. ਤਕ ਹੁੰਦੀ ਹੈ। ਹਾਕੀ ਦੀ ਖੇਡ ਦਾ ਮੈਦਾਨ ਆਇਤਾਕਾਰ ਸ਼ਕਲ ਦਾ ਹੁੰਦਾ ਹੈ।




ਮੈਦਾਨ ਦੀ ਲੰਬਾਈ 100 ਗਜ਼ (91.4 ਮੀ.) ਅਤੇ ਚੌੜਾਈ 55 ਤੋਂ 60 ਗਜ਼ (54.8 ਮੀ.) ਹੁੰਦੀ ਹੈ। ਲੰਬਾਈ ਦੀਆਂ ਲਾਈਨਾਂ ਨੂੰ ਸਾਈਡ ਲਾਈਨਾਂ ਆਖਦੇ ਹਨ ਜੋ 2 ਇੰਚ ਮੋਟੀਆਂ ਹੁੰਦੀਆਂ ਹਨ। ਚੌੜਾਈ ਦੀਆਂ ਲਾਈਨਾਂ ਨੂੰ ਗੋਲ ਵਾਲੀਆਂ ਲਾਈਨਾਂ ਆਖਦੇ ਹਨ ਜੋ 3 ਇੰਚ ਮੋਟੀਆਂ ਹੁੰਦੀਆਂ ਹਨ। ਸਾਈਡ ਲਾਈਨਾਂ ਨੂੰ ਦੋ ਬਰਾਬਰ ਹਿੱਸਿਆਂ ਵਿਚ ਵੰਡਣ ਵਾਲੀ ਲਾਈਨ ਨੂੰ ਸੈਂਟਰ ਲਾਈਨ ਕਿਹਾ ਜਾਂਦਾ ਹੈ। ਇਕ ਹੋਰ ਲਾਈਨ 25 ਗਜ਼ ਦੀ ਲਾਈਨ ਅਖਵਾਉਂਦੀ ਹੈ। ਇਹ ਗੋਲ ਵਾਲੀਆਂ ਲਾਈਨਾਂ ਤੋਂ 25 ਗਜ਼ ਅੰਦਰ ਗੋਲ ਵਾਲੀਆਂ ਲਾਈਨਾਂ ਦੇ ਸਮਾਂਤਰ ਖਿੱਚੀ ਹੁੰਦੀ ਹੈ। ਗੋਲ ਵਾਲੀ ਲਾਈਨ ਦੇ ਬਿਲਕੁਲ ਕੇਂਦਰ ਵਿਚ 4 ਗਜ਼ ਚੌੜਾ ਗੋਲ ਹੁੰਦਾ ਹੈ ਜਿਸ ਦੇ ਸਿਰਿਆਂ ਤੇ 7 ਫੁੱਟ ਉੱਚੇ ਪੋਲ ਲਗੇ ਹੁੰਦੇ ਹਨ। ਗੋਲ ਤੋਂ 16 ਗਜ਼ਾਂ ਦੀ ਦੂਰੀ ਤੇ ਇਕ ਲਾਈਨ ਗੁਲਾਈ ਵਿਚ ਲਗੀ ਹੁੰਦੀ ਹੈ। ਇਸ ਨੂੰ ਸਟ੍ਰਾਈਕਿੰਗ ਸਰਕਲ ਕਹਿੰਦੇ ਹਨ। ਇਹ ਖੇਡ ਵੀ ਨਿਯਮਬੱਧ ਹੈ। ਇਨ੍ਹਾਂ ਨਿਯਮਾਂ ਦੀ ਪਾਲਣਾ ਕਰਾਉਣ ਲਈ ਦੋ ਅੰਪਾਇਰ ਹੁੰਦੇ ਹਨ। ਇਕ ਮੈਦਾਨ ਦੇ ਅੱਧੇ ਪਾਸੇ ਅਤੇ ਦੂਜਾ ਦੂਜੇ ਅੱਧੇ ਪਾਸੇ ਹੁੰਦਾ ਹੈ। ਜੇ ਕਦੇ ਕਿਸੇ ਅੰਪਾਇਰ ਦਾ ਪ੍ਰਬੰਧ ਨਾ ਹੋ ਸਕੇ ਤਾਂ ਹਰ ਟੀਮ ਇਕ ਅੰਪਾਇਰ ਦੇਣ ਲਈ ਜ਼ਿੰਮੇਵਾਰ ਹੁੰਦੀ ਹੈ। ਆਪਣੇ ਅਧ ਵਿਚ ਸਾਰੇ ਨਿਯਮਾਂ ਦੀ ਪਾਲਣਾ ਕਰਨਾ ਅਤੇ ਖਿਡਾਰੀਆਂ ਤੋਂ ਕਰਾਉਣਾ ਉਸ ਪਾਸੇ ਦੇ ਅੰਪਾਇਰ ਦੀ ਜ਼ਿੰਮੇਵਾਰੀ ਹੁੰਦੀ ਹੈ। ਅੰਪਾਇਰ ਸਾਰੇ ਇਸ਼ਾਰੇ ਸੀਟੀ ਮਾਰ ਕੇ ਅਤੇ ਹੱਥ ਦੀ ਹਰਕਤ ਨਾਲ ਕਰਦਾ ਹੈ।

ਇਨ੍ਹਾਂ ਤੋਂ ਇਲਾਵਾ ਇਕ ਸਮਾਂ ਪਾਲਕ (ਟਾਈਮ ਕੀਪਰ) ਹੁੰਦਾ ਹੈ ਜਿਹੜਾ ਖੇਡ ਦੇ ਸ਼ੁਰੂ ਹੋਣ ਦਾ ਸਮਾਂ, ਹਾਫ਼ ਟਾਈਮ ਦਾ ਸਮਾਂ ਅਤੇ ਬੰਦ ਕਰਨ ਦਾ ਸਮਾਂ ਦਸਦਾ ਹੈ। ਜੇ ਕਿਸੇ ਕਾਰਨ ਖੇਡ ਰੁਕ ਗਈ ਹੋਵੇ ਤਾਂ ਇਹ ਸਮਾਂ ਵੀ ਇਹੀ ਰੀਕਾਰਡ ਕਰਦਾ ਹੈ।

ਖੇਡ ਸ਼ੁਰੂ ਕਰਨ ਤੋਂ ਪਹਿਲਾਂ ਦੋਹਾਂ ਟੀਮਾਂ ਦੇ ਕਪਤਾਨ ਪਾਸਾ ਮੱਲਣ ਲਈ ਟਾਸ ਕਰਦੇ ਹਨ। ਫਿਰ ਦੋਹਾਂ ਟੀਮਾਂ ਵਿਚੋਂ ਇਕ ਇਕ ਖਿਡਾਰੀ (ਸੈਂਟਰ ਫਾਰਵਰਡ) ਬੁਲੀ ਕਰਨ ਲਈ ਖੇਡ ਦੇ ਮੈਦਾਨ ਦੇ ਕੇਂਦਰ ਵਿਚ ਆਉਂਦੇ ਹਨ।

ਅਸਲੀ ਖੇਡ ਬੁਲੀ ਕਰਨ ਨਾਲ ਸ਼ੁਰੂ ਹੁੰਦੀ ਹੈ। ਇਸ ਲਈ ਦੋਹਾਂ ਟੀਮਾਂ ਵਿਚ ਦੋ ਖਿਡਾਰੀ ਆਪਣੀ ਆਪਣੀ ਗੋਲ ਲਾਈਨ ਦੇ ਸੱਜੇ ਪਾਸੇ ਇਕ ਦੂਜੇ ਦੇ ਆਮ੍ਹਣੇ-ਸਾਹਮਣੇ ਖੜ੍ਹੇ ਹੁੰਦੇ ਹਨ। ਉਨ੍ਹਾਂ ਦੋਹਾਂ ਦੇ ਵਿਚਕਾਰ ਮੈਦਾਨ ਵਿਚ ਬਾਲ ਰਖੀ ਜਾਂਦੀ ਹੈ। ਦੋਵੇਂ ਖਿਡਾਰੀ ਵਾਰੀ ਵਾਰੀ ਪਹਿਲਾ ਧਰਤੀ ਨਾਲ ਤੇ ਫਿਰ ਇਕ ਦੂਜੇ ਦੀ ਹਾਕੀ ਨਾਲ ਹਾਕੀ ਟਕਰਾਉਂਦੇ ਹਨ। ਤਿੰਨ ਵਾਰੀ ਅਜਿਹਾ ਕਰਨ ਉਪਰੰਤ ਦੋਵੇਂ ਖਿਡਾਰੀ ਬਾਲ ਤੇ ਪਹਿਲਾ ਹਿਟ ਲਾਉਣ ਦੀ ਕੋਸ਼ਿਸ਼ ਕਰਦੇ ਹਨ ਤੇ ਇਸ ਤਰ੍ਹਾਂ ਬਾਲ ਖੇਡ ਵਿਚ ਪੈ ਜਾਂਦੀ ਹੈ। ਇਸ ਦੌਰਾਨ ਬਾਕੀ ਸਾਰੇ ਖਿਡਾਰੀ ਆਪਣੇ ਪਾਸੇ ਸੈਂਟਰ ਲਾਈਨ ਕੋਲ ਬਾਲ ਤੋਂ 4.57 ਮੀ. ਦੂਰ ਖੜ੍ਹੇ ਰਹਿੰਦੇ ਹਨ ਜੇਕਰ ਬਾਲ ਮੈਦਾਨ ਵਿਚੋਂ ਬਾਹਰ ਨਿਕਲ ਜਾਵੇ ਤਾਂ ਉਸ ਨੂੰ ਕਈ ਢੰਗਾਂ ਨਾਲ ਦੋਬਾਰਾ ਖੇਡ ਵਿਚ ਪਾਇਆ ਜਾਂਦਾ ਹੈ।

**ਸਮਾਂ**—ਹਾਕੀ ਦੀ ਖੇਡ ਦਾ ਸਮਾਂ 35-5-35 ਮਿੰਟ ਹੁੰਦਾ ਹੈ ਜਿਸ ਵਿਚ 35 ਮਿੰਟ ਖੇਡਣ ਪਿਛੋਂ ਪੰਜ ਮਿੰਟ ਆਰਾਮ ਲਈ ਦਿੱਤੇ ਜਾਂਦੇ ਹਨ ਅਤੇ ਇਸ ਵਿਚ ਦੋਵੇਂ ਟੀਮਾਂ ਆਪਣੇ ਪਾਸੇ ਬਦਲਦੀਆਂ ਹਨ ਤੇ 35 ਮਿੰਟ ਖੇਡਣ ਲਈ ਫਿਰ ਦਿੱਤੇ ਜਾਂਦੇ ਹਨ। ਜੇ ਇਸ ਸਾਰੇ ਸਮੇਂ ਵਿਚ ਜਿੱਤ ਹਾਰ ਦਾ ਫ਼ੈਸਲਾ ਨਾ ਹੋ ਸਕੇ ਤਾਂ ਫਿਰ 15 ਮਿੰਟ ਹੋਰ ਦਿੱਤੇ ਜਾਂਦੇ ਹਨ ਜਿਸ ਵਿਚ ਦੋਵੇਂ ਟੀਮਾਂ $7\frac{1}{2}$ ਮਿੰਟ ਇਕ ਪਾਸੇ ਤੇ $7\frac{1}{2}$ ਮਿੰਟ ਦੂਜੇ ਪਾਸੇ ਖੇਡਦੀਆਂ ਹਨ। ਜੇ ਇਸ ਵਿਚ ਵੀ ਕੋਈ ਫ਼ੈਸਲਾ ਨਹੀਂ ਹੁੰਦਾ ਤਾਂ ਫਿਰ 10 ਮਿੰਟ ਹੋਰ ਦਿੱਤੇ ਜਾਂਦੇ ਹਨ ਪਰ ਇਸ ਵਿਚ ਇਹ ਹੁੰਦਾ ਹੈ ਕਿ ਕੋਈ ਵੀ ਟੀਮ ਜਦੋਂ ਗੋਲ ਕਰ ਜਾਵੇ ਤਾਂ ਉਦੋਂ ਹੀ ਖੇਡ ਬੰਦ ਕਰ ਦਿੱਤੀ ਜਾਂਦੀ ਹੈ ਅਤੇ ਗੋਲ ਕਰਨ ਵਾਲੀ ਟੀਮ ਨੂੰ ਜੇਤੂ ਮੰਨਿਆ ਜਾਂਦਾ ਹੈ ਪਰ ਜੇ ਫਿਰ ਵੀ ਦੋਵੇਂ ਟੀਮਾਂ ਇਸ ਵਿਚ ਵੀ ਕੁਝ ਕਰਨ ਤੋਂ ਅਸਫ਼ਲ ਰਹਿੰਦੀਆਂ ਹਨ ਤਾਂ ਦੋਨੋਂ ਟੀਮਾਂ ਨੂੰ ਵਾਰੀ-ਵਾਰੀ ਪੰਜ-ਪੰਜ ਪੈਨਲਟੀ ਸਟਰੋਕ ਲਾਉਣ ਲਈ ਕਿਹਾ ਜਾਂਦਾ ਹੈ। ਜਿਹੜੀ ਟੀਮ ਇਨ੍ਹਾਂ ਸਟਰੋਕਾਂ ਨਾਲ ਵੱਧ ਗੋਲ ਕਰ ਜਾਵੇ ਉਸ ਨੂੰ ਜੇਤੂ ਮੰਨ ਲਿਆ ਜਾਂਦਾ ਹੈ। ਜੇ ਦੋਹਾਂ ਦੇ ਗੋਲ ਬਰਾਬਰ ਹੋ ਜਾਣ ਤਾਂ ਦੋਵੇਂ ਟੀਮਾਂ ਨੂੰ ਸਾਂਝਾ ਜੇਤੂ ਕਰਾਰ ਦਿੱਤਾ ਜਾਂਦਾ ਹੈ।

**ਗੋਲ**—ਗੋਲ ਉਦੋਂ ਹੁੰਦਾ ਹੈ ਜਦੋਂ ਬਾਲ ਗੋਲ ਦੀ ਲਾਈਨ ਨੂੰ ਪਾਰ ਕਰ ਜਾਵੇ। ਪਰ ਇਥੇ ਇਹ ਵੀ ਜ਼ਰੂਰੀ ਹੁੰਦਾ ਹੈ ਕਿ ਹਿਟ

ਸਟਰਾਈਕਿੰਗ ਘੇਰੇ (ਸਰਕਲ) ਵਿਚੋਂ ਮਾਰੀ ਜਾਵੇ ਜਾਂ ਕਿਸੇ ਖਿਡਾਰੀ ਦੀ ਹਾਕੀ ਬਾਲ ਨਾਲ ਜ਼ਰੂਰ ਛੂਹੀ ਜਾਵੇ ।

ਵਿਸ਼ੇਸ਼ ਗੱਲਾਂ :—

ਕਾਰਨਰ—ਇਸ ਨੂੰ ਲੌਂਗ ਕਾਰਨਰ ਵੀ ਆਖਦੇ ਹਨ। ਜਦੋਂ ਕੋਈ ਰਖਿਅਕ ਖਿਡਾਰੀ 25 ਗਜ਼ ਲਾਈਨ ਤੋਂ ਅੰਦਰ ਅਚਨਚੇਤ ਤੌਰ ਤੇ ਅਤੇ ਖੇਡ ਮੈਦਾਨ ਦੇ ਕਿਸੇ ਹੋਰ ਹਿੱਸੇ ਤੋਂ ਜਾਣ ਬੁਝਕੇ ਬਾਲ ਨੂੰ ਆਪਣੀ ਗੋਲ ਵਾਲੀ ਲਾਈਨ ਤੋਂ ਬਾਹਰ ਸੁਟ ਦਿੰਦਾ ਹੈ ਤਾਂ ਵਿਰੋਧੀ ਟੀਮ ਨੂੰ ਕਾਰਨਰ ਹਿੱਟ ਮਿਲਦੀ ਹੈ। ਇਹ ਹਿੱਟ ਕਾਰਨਰ ਫਲੈਗ ਤੋਂ 5 ਗਜ਼ ਦੀ ਦੂਰੀ ਤੋਂ ਸਾਈਡ ਲਾਈਨ ਜਾਂ ਗੋਲ ਵਾਲੀ ਲਾਈਨ ਤੋਂ ਲਾਈ ਜਾਂਦੀ ਹੈ।

2. **ਪੈਨਲਟੀ ਕਾਰਨਰ**—ਜੇਕਰ ਕੋਈ ਰਖਿਅਕ ਖਿਡਾਰੀ ਸਰਕਲ ਦੇ ਅੰਦਰੋਂ ਬਾਲ ਨੂੰ ਆਪਣੀ ਗੋਲ ਲਾਈਨ ਤੋਂ ਬਾਹਰ ਭੇਜਦਾ ਹੈ ਜਾਂ ਕੋਈ ਹੋਰ ਗੰਭੀਰ ਫਾਊਲ ਕਰਦਾ ਹੈ ਤਾਂ ਵਿਰੋਧੀ ਟੀਮ ਨੂੰ ਪੈਨਲਟੀ-ਕਾਰਨਰ ਮਿਲਦਾ ਹੈ । ਪੈਨਲਟੀ-ਕਾਰਨਰ-ਹਿੱਟ ਗੋਲ ਪੋਸਟ ਤੋਂ 10 ਗਜ਼ ਦੂਰ ਗੋਲ ਵਾਲੀ ਲਾਈਨ ਤੋਂ ਹੀ ਲਾਈ ਜਾਂਦੀ ਹੈ। ਇਸ ਸਮੇਂ ਕੋਈ ਵੀ ਖਿਡਾਰੀ ਬਾਲ ਤੋਂ 5 ਗਜ਼ (4.57 ਮੀ.) ਦੇ ਨੇੜੇ ਨਹੀਂ ਹੁੰਦਾ। ਵਿਰੋਧੀ ਟੀਮ ਦੇ ਸਾਰੇ ਖਿਡਾਰੀ ਸਰਕਲ ਦੇ ਉੱਪਰ ਉਸ ਤੋਂ ਬਾਹਰ ਰਹਿਣਗੇ ਅਤੇ ਰਖਿਅਕ ਟੀਮ ਦੇ ਕੇਵਲ 6 ਖਿਡਾਰੀ ਰਖਿਆ ਕਰਦੇ ਹਨ ਪਰ ਹਿਟ ਲਗਣ ਤਕ ਆਪਣੀ ਗੋਲ ਵਾਲੀ ਲਾਈਨ ਤੋਂ ਬਾਹਰ ਰਹਿੰਦੇ ਹਨ। ਪੈਨਲਟੀ ਦੀ ਸਿੱਧੀ ਹਿੱਟ ਦਾ ਗੋਲ ਨਹੀਂ ਗਿਣਿਆ ਜਾਂਦਾ । ਸਗੋਂ ਇਸ ਹਿੱਟ ਪਿਛੋਂ ਗੋਲ ਵਿਚ ਸੁੱਟਣ ਤੋਂ ਪਹਿਲਾਂ ਇਕ ਵੇਰ ਬਾਲ ਨੂੰ ਰੋਕ ਕੇ ਬੇ-ਹਰਕਤ ਕਰਨਾ ਜ਼ਰੂਰੀ ਹੁੰਦਾ ਹੈ। ਉਸ ਤੋਂ ਬਾਅਦ ਬਾਲ ਗੋਲ ਵਿਚ ਸੁੱਟੀ ਜਾ ਸਕਦੀ ਹੈ। ਪੈਨਲਟੀ ਕਾਰਨਰ ਲਾਉਣ ਸਮੇਂ ਹਿੱਟ ਦੀ ਥਾਂ ਪੁਸ਼ ਦੀ ਵਰਤੋਂ ਵੀ ਕੀਤੀ ਜਾਂ ਸਕਦੀ ਹੈ।

3. **ਪੈਨਲਟੀ ਸਟਰੋਕ**—ਜਦੋਂ ਕੋਈ ਰਖਿਅਕ ਖਿਡਾਰੀ ਸਰਕਲ ਦੇ ਅੰਦਰ ਕੋਈ ਅਜਿਹਾ ਫ਼ਾਊਲ ਕਰਦਾ ਹੈ ਜਿਸ ਤੋਂ ਰੈਫ਼ਰੀ ਨੂੰ ਜਾਪੇ ਕਿ ਜੇ ਖਿਡਾਰੀ ਫ਼ਾਊਲ ਨਾ ਕਰਦਾ ਤਾਂ ਇਹ ਗੋਲ ਹੋ ਜਾਣਾ ਸੀ ਤਾਂ ਰੈਫਰੀ ਵਿਰੋਧੀ ਟੀਮ ਨੂੰ ਪੈਨਲਟੀ ਸਟਰੋਕ ਦਿੰਦਾ ਹੈ। ਪੈਨਲਟੀ ਸਟਰੋਕ ਗੋਲ ਲਾਈਨ ਦੇ ਕੇਂਦਰ ਤੋਂ 7 ਗਜ਼ (6.4 ਮੀ.) ਦੀ ਦੂਰੀ ਤੋਂ ਵਿਰੋਧੀ ਖਿਡਾਰੀ ਲਾਉਂਦਾ ਹੈ ਜਿਸ ਦੀ ਰਖਿਆ ਰਖਿਅਕ ਟੀਮ ਦਾ ਕੇਵਲ ਗੋਲ-ਕੀਪਰ ਹੀ ਕਰਦਾ ਹੈ। ਪੈਨਲਟੀ ਸਟਰੋਕ ਵਾਸਤੇ ਪੁਸ਼, ਸਕੂਪ ਜਾਂ ਫਲਿਕ ਦੀ ਵਰਤੋਂ ਕੀਤੀ ਜਾ ਸਕਦੀ ਹੈ।

4. **ਸਾਂਝੀ ਬੋਲੀ**—ਜਦੋਂ ਦੋਵੇਂ ਟੀਮਾਂ ਦੇ ਦੋ ਖਿਡਾਰੀਆਂ ਤੋਂ ਇਕੋ ਸਮੇਂ ਫ਼ਾਊਲ ਹੁੰਦਾ ਹੈ ਤਾਂ ਉਸ ਮੈਦਾਨ ਦੇ ਉਸੇ ਸਥਾਨ ਤੋਂ ਸਾਂਝੀ ਬੁਲੀ ਕਰਵਾਈ ਜਾਂਦੀ ਹੈ।

5. **ਫ੍ਰੀਅ ਹਿਟ**—ਜਦੋਂ ਮੈਦਾਨ ਦੇ ਸਰਕਲ ਤੋਂ ਬਾਹਰਲੇ ਹਿੱਸੇ ਵਿਚ ਕੋਈ ਸਾਧਾਰਨ ਗਲਤੀ ਹੋ ਜਾਵੇ ਤਾਂ ਉਸ ਧਿਰ ਦੇ ਵਿਰੁਧ ਉਸੇ ਸਥਾਨ ਤੋਂ ਫ੍ਰੀਅ ਹਿੱਟ ਲਗਾਉਣ ਲਈ ਕਿਹਾ ਜਾਂਦਾ ਹੈ।

6. **ਰੋਲ ਇੱਨ ਜਾਂ ਪੁਸ਼ ਇੱਨ**—ਜਦੋਂ ਕਿਸੇ ਧਿਰ ਦੇ ਖਿਡਾਰੀ ਦੀ ਹਿੱਟ ਨਾਲ ਬਾਲ ਸਾਈਡ ਲਾਈਨਾਂ ਤੋਂ ਕਿਸੇ ਥਾਂ ਤੋਂ ਬਾਹਰ ਨਿਕਲ ਜਾਵੇ ਤਾਂ ਉਸ ਨੂੰ ਉਸੇ ਥਾਂ ਤੋਂ ਵਿਰੋਧੀ ਟੀਮ ਦਾ ਖਿਡਾਰੀ ਹਾਕੀ ਨਾਲ ਰੋੜ੍ਹ ਕੇ ਅੰਦਰ ਲਿਆਉਂਦਾ ਹੈ। ਇਸ ਦੌਰਾਨ ਸਾਈਡ ਲਾਈਨ ਵਿਚਕਾਰ ਕੋਈ ਵੀ ਖਿਡਾਰੀ ਨਹੀਂ ਖੜ੍ਹਾ ਹੁੰਦਾ।

7. **ਆਫ ਸਾਈਡ**—ਬਾਲ ਨੂੰ ਹਿੱਟ ਜਾਂ ਪੁਸ਼ ਇੱਨ ਕਰਦੇ ਸਮੇਂ ਜੇ ਉਸ ਖਿਡਾਰੀ ਤੇ ਵਿਰੋਧੀ ਗੋਲ ਵਿਚਕਾਰ ਜੇਕਰ ਵਿਰੋਧੀ ਟੀਮ ਦੇ ਘੱਟੋ ਘੱਟ ਤਿੰਨ ਖਿਡਾਰੀ ਨਾ ਹੋਣ ਜਾਂ ਹਿਟ ਕਰਦੇ ਵਕਤ ਹਿਟ ਲਾਉਣ ਵਾਲੀ ਟੀਮ ਦਾ ਖਿਡਾਰੀ ਵਿਰੋਧੀ ਗੋਲ ਲਾਈਨ ਦੇ ਬਹੁਤਾ ਨੇੜੇ ਹੋਵੇ ਤਾਂ ਉਹ ਆਫ ਸਾਈਡ ਹੁੰਦਾ ਹੈ ਤੇ ਇਸ ਦੇ ਦੰਡ ਵਜੋਂ ਵਿਰੋਧੀ ਟੀਮ ਨੂੰ ਉਸੇ ਥਾਂ ਤੋਂ ਫ੍ਰੀਅ ਹਿੱਟ ਦਿੱਤੀ ਜਾਂਦੀ ਹੈ। ਪਰ ਕੋਈ ਵੀ ਖਿਡਾਰੀ ਮੈਦਾਨ ਦੇ ਆਪਣੇ ਅਧ ਵਿਚ ਆਫ ਸਾਈਡ ਨਹੀਂ ਹੁੰਦਾ।

8. **ਖਿਡਾਰੀ ਦਾ ਬਦਲਣਾ**—ਕੋਈ ਵੀ ਟੀਮ ਖੇਡ ਦੇ ਦੌਰਾਨ ਆਪਣੇ ਖਿਡਾਰੀ ਬਦਲ ਸਕਦੀ ਹੈ। ਇਹ ਉਦੋਂ ਬਦਲੇ ਜਾਂਦੇ ਹਨ, ਜਦ ਖੇਡ ਰੁਕੀ ਹੋਵੇ। ਕਿਸੇ ਖਿਡਾਰੀ ਦੇ ਸੱਟ ਲਗਣ ਕਰਕੇ ਵੀ ਉਸਦੀ ਥਾਂ ਉਦੋਂ ਹੀ ਦੂਜਾ ਖਿਡਾਰੀ ਸਦਿਆ ਜਾ ਸਕਦਾ ਹੈ। ਇਕ ਵੇਰੀ ਬਦਲਿਆ ਖਿਡਾਰੀ ਦੁਬਾਰਾ ਵਾਪਸ ਨਹੀਂ ਬੁਲਾਇਆ ਜਾ ਸਕਦਾ। ਜੇ ਰੈਫਰੀ ਦੁਆਰਾ ਸਜ਼ਾ ਦੇ ਤੌਰ ਤੇ ਕੋਈ ਖਿਡਾਰੀ ਕੱਢਿਆ ਗਿਆ ਹੋਵੇ ਤਾਂ ਉਸ ਦੀ ਥਾਂ ਤੇ ਨਵਾਂ ਖਿਡਾਰੀ ਨਹੀਂ ਪਾਇਆ ਜਾ ਸਕਦਾ।

9. **ਖਿਡਾਰੀ ਉੱਤੇ ਪਾਬੰਦੀਆਂ**—ਕੋਈ ਵੀ ਖਿਡਾਰੀ ਹੇਠ ਲਿਖੀਆਂ ਹਰਕਤਾਂ ਨਹੀਂ ਕਰ ਸਕਦਾ—

ੳ) ਹਾਕੀ ਦੇ ਪੁੱਠੇ (ਗੋਲ) ਪਾਸੇ ਨਾਲ ਖੇਡਣਾ।
ਅ) ਹਾਕੀ ਨੂੰ ਮੋਢੇ ਤੋਂ ਉੱਪਰ ਚੁਕ ਦੇ ਖੇਡਣਾ।
ੲ) ਬਾਲ ਨੂੰ ਖ਼ਤਰਨਾਕ ਹਰਕਤ ਵਿਚ ਪਾਉਣਾ।
ਹ) ਵਿਰੋਧੀ ਖਿਡਾਰੀ ਦੀ ਹਾਕੀ ਫੜਨੀ ਜਾਂ ਉਸ ਨੂੰ ਕਿਸੇ ਹੋਰ ਕਿਸਮ ਦੀ ਅਟਕਾਰ ਪਾਉਣਾ ਜਾਂ ਉਸਦੇ ਸਟ ਮਾਰਨੀ।

10. **ਦੰਡ**—(ੳ) ਜੇ ਕੋਈ ਖਿਡਾਰੀ ਫਾਊਲ ਕਰਦਾ ਹੈ ਤਾਂ ਉਸ ਵਿਰੁਧ ਵਿਰੋਧੀ ਟੀਮ ਨੂੰ ਫਾਊਲ ਅਨੁਸਾਰ ਫ੍ਰੀਅ ਹਿੱਟ, ਕਾਰਨਰ, ਪੈਨਲਟੀ ਕਾਰਨਰ ਜਾਂ ਪੈਨਲਟੀ ਸਟਰੋਕ ਵੀ ਦਿੱਤਾ ਜਾ ਸਕਦਾ ਹੈ।

ਅ) ਅਯੋਗ ਅਤੇ ਖਤਰਨਾਕ ਖੇਡ ਖੇਡਣ ਵਾਲੇ ਜਾਂ ਦੁਰ-ਵਿਹਾਰ ਕਰਨ ਵਾਲੇ ਖਿਡਾਰੀ ਨੂੰ ਕੋਈ ਵੀ ਸਜ਼ਾ ਦਿੱਤੀ ਜਾ ਸਕਦੀ ਹੈ—

1. ਉਸ ਨੂੰ ਤਾੜਨਾ ਕੀਤੀ ਜਾ ਸਕਦੀ ਹੈ।
2. ਘੱਟੋ ਘੱਟ 5 ਮਿੰਟ ਲਈ ਬਾਹਰ ਕੱਢਿਆ ਜਾ ਸਕਦਾ ਹੈ।
3. ਸਾਰੇ ਸਮੇਂ ਲਈ ਬਾਹਰ ਕੱਢਿਆ ਜਾ ਸਕਦਾ ਹੈ।

**ਔਰਤਾਂ ਦੀ ਹਾਕੀ**—ਹਾਕੀ ਇੰਨੀ ਹਰਮਨ ਪਿਆਰੀ ਖੇਡ ਬਣ ਚੁੱਕੀ ਹੈ ਕਿ ਹੁਣ ਲਗਭਗ ਸਾਰੇ ਹੀ ਦੇਸ਼ਾਂ ਵਿਚ ਔਰਤਾਂ ਦੀ ਹਾਕੀ ਵੀ ਪ੍ਰਚਲਤ ਹੋ ਗਈ ਹੈ। ਕਿਸੇ ਕਿਸੇ ਦੇਸ਼ ਵਿਚ ਤਾਂ ਔਰਤਾਂ ਬਹੁਤ ਪੁਰਾਣੇ ਸਮੇਂ ਤੋਂ ਹਾਕੀ ਖੇਡਦੀਆਂ ਰਹੀਆਂ ਹਨ। ਸੰਨ 1927 ਵਿਚ ਇੰਟਰਨੈਸ਼ਨਲ ਵੀਮੈਨ ਹਾਕੀ ਐਸੋਸੀਏਸ਼ਨ ਹੋਂਦ ਵਿਚ ਆਈ। ਭਾਵੇਂ ਓਲਿੰਪਿਕ ਵਿਚ ਤਾਂ ਔਰਤਾਂ ਦੀ ਹਾਕੀ ਅਜੇ ਜ਼ੋਰ ਨਹੀਂ ਫੜੀ ਪਰ ਅੰਤਰ ਰਾਸ਼ਟਰੀ ਮੁਕਾਬਲੇ ਬੜੀ ਵੱਡੀ ਪੱਧਰ ਤੇ ਹੁੰਦੇ ਹਨ। ਪੁਰਸ਼ਾਂ ਦੀ ਤਰ੍ਹਾਂ ਇਨ੍ਹਾਂ ਦਾ ਵਰਲਡ ਵੀਮੈਨ ਹਾਕੀ ਕਪ ਟੂਰਨਾਮੈਂਟ ਚਾਲੂ ਹੋ ਗਿਆ ਹੈ। ਔਰਤਾਂ ਦੀ ਹਾਕੀ ਖੇਡਣ ਵਾਲੇ ਮੁੱਖ ਦੇਸ਼ ਉਹੀ ਹਨ ਜਿਹੜੇ ਆਦਮੀਆਂ ਦੀ ਹਾਕੀ ਵਿਚ ਤਕੜੇ ਹਨ।

ਹ. ਪੁ.—ਚੈਂਬ. ਐਨ. 7:165; ਐਨ. ਬ੍ਰਿ. 11 : 569

**ਹਾਕੋਨ :** ਇਸ ਨਾਂ ਵਾਲੇ ਨਾਰਵੇ ਦੇ ਸੱਤ ਬਾਦਸ਼ਾਹ ਹੋਏ ਹਨ ਜਿਨ੍ਹਾਂ ਵਿਚੋਂ ਨਿਮਨ ਬਹੁਤ ਪ੍ਰਸਿੱਧ ਸਨ :—

ਹਾਕੋਨ ਪਹਿਲਾ—(ਮੌਤ 961 ਈ.)—ਇਹ ਹੈਰਲਡ ਹਾਰ-ਫੇਅਰ ਦਾ ਸਭ ਤੋਂ ਛੋਟਾ ਪੁੱਤਰ ਸੀ। ਇਸ ਨੂੰ ਇੰਗਲੈਂਡ ਦੇ ਬਾਦਸ਼ਾਹ

ਐਥਅੱਲਸਟੈਨ ਨੇ ਇਸਾਈ ਧਰਮ ਦੇ ਮਾਹੌਲ ਵਿਚ ਪਾਲਿਆ ਅਤੇ ਜਿਸ ਦੇ ਪਿਤਾ ਦੀ 933 ਈ. ਵਿਚ ਮੌਤ ਦੀ ਖਬਰ ਮਿਲਣ ਤੇ ਉਸ ਨੇ ਸਮੁੰਦਰੀ ਬੇੜਾ ਅਤੇ ਆਦਮੀਆਂ ਦੀ ਮਦਦ ਦੇ ਕੇ ਇਸ ਨੂੰ ਆਪਣੇ ਮਤਰੇਏ ਭਰਾ ਐਰਿਕ ਜੋ ਕਿ ਰਾਜਾ ਬਣ ਬੈਠਾ ਸੀ ਵਿਰੁੱਧ ਚੜ੍ਹਾਈ ਕਰਨ ਅਤੇ ਰਾਜ ਪ੍ਰਾਪਤ ਕਰਨ ਲਈ ਭੇਜਿਆ । ਨਾਰਵੇ ਪਹੁੰਚਣ ਤੇ ਉਥੋਂ ਦੇ ਜਿਮੀਦਾਰਾਂ ਨੇ ਇਸ ਦੀ ਸਹਾਇਤਾ ਕੀਤੀ ਕਿਉਂਕਿ ਇਸ ਨੇ ਉਨ੍ਹਾਂ ਨੂੰ ਬਚਨ ਦਿੱਤਾ ਸੀ ਕਿ ਇਹ ਵਿਰਾਸਤ ਵਿਚ ਮਿਲੀ ਜਾਇਦਾਦ ਤੇ ਇਸ ਦੇ ਪਿਤਾ ਦੁਆਰਾ ਲਗਾਇਆ ਕਰ ਨਹੀਂ ਉਗਰਾਹੇਗਾ । ਐਰਿਕ ਭੱਜ ਗਿਆ ਅਤੇ ਕੁਝ ਸਾਲਾਂ ਬਾਅਦ ਇੰਗਲੈਂਡ ਵਿਚ ਮਾਰਿਆ ਗਿਆ । ਐਰਿਕ ਦੇ ਪੁੱਤਰ ਡੇਨਜ਼ ਨਾਲ ਰਲ ਗਏ ਪਰ ਹਾਕੋਨ ਇਨ੍ਹਾਂ ਨੂੰ ਸਮੇਂ ਸਮੇਂ ਸਿਰ ਹਾਰ ਦਿੰਦਾ ਰਿਹਾ । ਇਹ ਹਰ ਪਾਸੇ ਸਫ਼ਲ ਸੀ ਪਰ ਇਸ ਵੱਲੋਂ ਇਸਾਈ ਮਤ ਚਾਲੂ ਕਰਨ ਦੇ ਜਤਨ ਦੀ ਬਹੁਤ ਵਿਰੋਧਤਾ ਹੋਈ ਜਿਸ ਦਾ ਇਹ ਮੁਕਾਬਲਾ ਨਾ ਕਰ ਸਕਿਆ । ਇਹ ਐਰਿਕ ਦੇ ਪੁੱਤਰਾਂ ਉਪਰ ਅੰਤਿਮ ਫਤਿਹ ਤੋਂ ਪਿਛੋਂ 961 ਈ. ਵਿਚ ਫਿਤਜ਼ੇ ਦੀ ਲੜਾਈ ਵਿਚ ਮਾਰਿਆ ਗਿਆ ।

ਹਾਕੋਨ ਚੋਥਾ (1204-1263)—ਇਹ ਹਾਕੋਨ ਤੀਜੇ ਦਾ ਪੁੱਤਰ ਸੀ । ਹਾਕੋਨ ਤੀਜੇ ਦੀ ਮੌਤ ਇਸ ਦੇ ਜਨਮ ਤੋਂ ਥੋੜ੍ਹਾ ਜਿਹਾ ਸਮਾਂ ਪਹਿਲਾਂ 1204 ਵਿਚ ਹੋ ਗਈ ਸੀ । ਇਕ ਸਾਲ ਪਿਛੋਂ ਇਸ ਬੱਚੇ ਨੂੰ ਬਾਦਸ਼ਾਹ ਆਇੰਜ ਦੀ ਨਿਗਰਾਨੀ ਅਧੀਨ ਰਖਿਆ ਗਿਆ ਜਿਸ ਦੀ ਮੌਤ ਪਿਛੋਂ 1217 ਈ. ਵਿਚ ਇਸ ਨੂੰ ਬਾਦਸ਼ਾਹ ਚੁਣਿਆ ਗਿਆ ਭਾਵੇਂ ਕਿ ਇਸ ਨੂੰ 1223 ਈ. ਤਕ ਚਰਚ ਵੱਲੋਂ ਨਜਾਇਜ਼ ਬੱਚਾ ਹੋਣ ਕਰਕੇ ਬਾਦਸ਼ਾਹ ਨਾ ਮੰਨਿਆ ਗਿਆ ਅਤੇ ਪੋਪ ਵੱਲੋਂ ਇਸ ਦੀ ਤਾਜਪੋਸ਼ੀ ਬਹੁਤ ਸਮਾਂ ਬਾਅਦ ਤਕ ਵੀ ਨਾ ਹੋਈ । ਇਸ ਦੇ ਰਾਜ ਦੇ ਮੁੱਢਲੇ ਸਾਲਾਂ ਵਿਚ ਬਹੁਤ ਸਾਰੀ ਸ਼ਾਹੀ ਸ਼ਕਤੀ ਅਰਲ ਸਕਲ ਦੇ ਹੱਥਾਂ ਵਿਚ ਸੀ ਜੋ 1239 ਤਕ ਰਾਜੇ ਦੇ ਖਿਲਾਫ਼ ਸਾਜਸ਼ਾਂ ਕਰਦਾ ਰਿਹਾ ਜਦੋਂ ਕਿ ਉਸ ਨੇ ਖੁਲ੍ਹੀ ਬਗ਼ਾਵਤ ਕਰ ਦਿਤੀ ਅਤੇ ਮਾਰਿਆ ਗਿਆ । ਇਸ ਸਮੇਂ ਤੋਂ 1263 ਤਕ ਹਾਕੋਨ ਦੇ ਰਾਜ ਵਿਚ ਬਹੁਤ ਸੁਖ ਸ਼ਾਂਤੀ ਅ ਤੇ ਖੁਸ਼ਹਾਲੀ ਰਹੀ ।

ਇਸ ਦੇ ਰਾਜ-ਕਾਲ ਦੀ ਸਭ ਤੋਂ ਮਹੱਤਵਪੂਰਨ ਘਟਨਾ ਆਈਸ-ਲੈਂਡ ਅਤੇ ਗਰੀਨਲੈਂਡ ਨੂੰ ਨਾਰਵੇ ਰਾਜ ਵਿਚ ਮਿਲਾਉਣਾ ਸੀ । 1263 ਵਿਚ ਸਕਾਟਲੈਂਡ ਦੇ ਅਲੈਗਜ਼ੈਂਡਰ ਤੀਜੇ ਦੁਆਰਾ ਲਾਰਗਜ ਦੇ ਸਥਾਨ ਤੇ ਹੋਈ ਹਾਰ ਕਾਰਨ ਇਸਨੂੰ ਹੈਬਰੀਡੀਜ਼ ਦਾ ਕਬਜ਼ਾ ਛਡਣਾ ਪਿਆ । 5 ਦਸੰਬਰ, 1263 ਨੂੰ ਇਸ ਦੀ ਮੌਤ ਹੋ ਗਈ ।

ਹਾਕੋਨ ਸੱਤਵਾਂ (1872-1957)—ਇਹ ਡੈਨਮਾਰਕ ਦੇ ਰਾਜੇ ਫਰੈਡਰਿਕ ਅਠੱਵੇਂ ਦਾ ਦੂਜਾ ਪੁੱਤਰ ਸੀ ਜਿਸ ਦਾ ਜਨਮ 3 ਅਗਸਤ, 1872 ਨੂੰ ਹੋਇਆ । ਇਸ ਨੂੰ ਡੈਨਮਾਰਕ ਦਾ ਸ਼ਹਿਜ਼ਾਦਾ ਚਾਰਲਸ ਕਿਹਾ ਜਾਂਦਾ ਹੈ । ਇਸ ਨੇ ਇੰਗਲੈਂਡ ਦੇ ਐਡਵਰਡ ਸੱਤਵੇਂ ਦੀ ਸਭ ਤੋਂ ਛੋਟੀ ਧੀ ਨਾਲ ਵਿਆਹ ਕਰਵਾਇਆ । 1905 ਈ. ਵਿਚ ਇਸ ਨੇ ਨਾਰਵੇ ਦਾ ਤਖ਼ਤ ਸੰਭਾਲਿਆ ਅਤੇ ਹਾਕੋਨ ਸਤੱਵੇਂ ਵਜੋਂ ਇਸ ਦੀ ਜੂਨ, 1906 ਵਿਚ ਤਾਜਪੋਸ਼ੀ ਹੋਈ । ਜਦੋਂ ਅਪ੍ਰੈਲ, 1940 ਵਿਚ ਜਰਮਨ ਨੇ ਨਾਰਵੇ ਤੇ ਹਮਲਾ ਕਰ ਦਿੱਤਾ ਤਾਂ ਇਸ ਨੇ ਬਰਤਾਨਵੀ ਅਤੇ ਫਰਾਂਸੀਸੀ ਫ਼ੌਜਾਂ ਦੀ ਮਦਦ ਨਾਲ ਨਾਰਵੇ ਦੀਆਂ ਫ਼ੌਜਾਂ ਰਾਹੀਂ ਇਸ ਹਮਲੇ ਨੂੰ ਬਹਾਦਰਾਨਾ ਠਲ੍ਹ ਪਾਈ । ਜੂਨ, 1940 ਵਿਚ ਇਹ ਬਰਤਾਨੀਆ ਚਲਾ ਗਿਆ ਅਤੇ ਲੜਾਈ ਖਤਮ ਹੋਣ ਤੇ ਇਹ ਵਾਪਸ ਨਾਰਵੇ ਆ ਗਿਆ । ਨਾਰਵੇ ਦੇ ਬਾਦਸ਼ਾਹ ਵਜੋਂ ਕੌਮੀ ਪੱਧਰ ਤੇ ਇਸ ਦੇ ਰਾਜ ਦੀ ਗੋਲਡਨ ਜੁਬਲੀ ਮਨਾਈ ਗਈ ਅਤੇ ਜਸ਼ਨ ਹੋਏ । ਓਸਲੋ ਵਿਚ 21 ਸਤੰਬਰ, 1957 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11 : 52 ; ਐਵ. ਐਨ. 6 : 257

**ਹਾਂਗ ਕਾਂਗ :** ਇਕ ਬਰਤਾਨਵੀ ਸ਼ਾਹੀ ਬਸਤੀ ਹੈ, ਜਿਹੜੀ ਚੀਨ ਦੇ ਗਵਾਂਗਡੁੰਗ (ਕਵਾਂਗਟੁੰਗ) ਪ੍ਰਾਂਤ, ਜਿਸ ਨੂੰ ਚੀਨ ਦਾ 'ਦੱਖਣੀ ਦਰਵਾਜ਼ਾ' ਕਿਹਾ ਜਾਂਦਾ ਹੈ, ਦੇ ਤਟ ਉੱਤੇ ਸ਼ੀ-ਜੀਆਂਗ (ਪਰਲ) ਦਰਿਆਈ ਐਸਚੁਅਰੀ ਦੇ ਪੂਰਬ ਵੱਲ ਵਾਕਿਆ ਹੈ । ਇਹ ਚੀਨ ਦੇ ਕੈਨਟਾਨ ਸ਼ਹਿਰ ਤੋਂ 144 ਕਿ. ਮੀ. ਦੱਖਣ ਵੱਲ ਅਤੇ ਮਾਕਾਉ ਟਾਪੂ ਤੋਂ 64 ਕਿ. ਮੀ. ਪੂਰਬ ਦੀ ਦਿਸ਼ਾ ਵਿਚ ਹੈ । ਇਸ ਬਸਤੀ ਦਾ ਰਕਬਾ 1,060 ਵ. ਕਿ. ਮੀ. (410 ਵ. ਮੀਲ) ਅਤੇ ਵਸੋਂ 5,394,000 (1984) ਹੈ । ਇਸ ਵਿਚ ਹਾਂਗ ਕਾਂਗ ਟਾਪੂ ਤੋਂ ਇਲਾਵਾ, ਚੀਨ ਦੀ ਮੁੱਖ ਧਰਤੀ ਉੱਤੇ ਕਾਉਲੂਨ ਪ੍ਰਾਇਦੀਪ, ਨਿਊ ਟੈਰੀਟਰੀਜ਼ ਅਤੇ ਨਾਲ ਲਗਦੀਆਂ ਖਾੜੀਆਂ ਸ਼ਾਮਲ ਹਨ । ਇਨ੍ਹਾਂ ਵਿਚੋਂ ਸਭ ਤੋਂ ਵੱਧ ਰਕਬਾ ਨਿਊ ਟੈਰੀਟਰੀਜ਼ (937 ਵ. ਕਿ. ਮੀ.) ਦਾ ਹੈ, ਸਟੋਨਕਟਰਸ ਅਤੇ ਕਾਉਲੀਨ ਪ੍ਰਾਇਦੀਪ 96 ਵ.ਕਿ. ਮੀ, ਹਾਂਗ ਕਾਂਗ ਟਾਪੂ 75 ਵ. ਕਿ. ਮੀ. ਦੇ ਖੇਤਰ ਵਿਚ ਫੈਲੇ ਹੋਏ ਹਨ । ਬਸਤੀ ਦੀ ਰਾਜਧਾਨੀ ਵਿਕਟੋਰੀਆ ਬਸਤੀ ਸ਼ਹਿਰ ਹੈ । ਇਹੋ ਹੀ ਦੇਸ਼ ਦੀ ਕੁਦਰਤੀ ਬੰਦਰ-ਗਾਹ ਹੈ ਜਿਹੜੀ ਪੂਰਬੀ ਅਤੇ ਪੱਛਮੀ ਦੇਸ਼ਾਂ ਦਾ ਵਪਾਰ ਕੰਟ੍ਰੋਲ ਕਰਦੀ ਹੈ । ਇਸ ਦੇ ਨੇੜੇ ਕਈ ਹੋਰ ਛੋਟੀਆਂ ਕੁਦਰਤੀ ਬੰਦਰਗਾਹਾਂ ਹਨ । ਇਸੇ ਬੰਦਰਗਾਹ ਨੂੰ ਹੀ ਚੀਨ ਦਾ 'ਦੱਖਣੀ ਦਰਵਾਜ਼ਾ' ਕਿਹਾ ਜਾਂਦਾ ਹੈ ।

ਬਹੁਤ ਲੰਬੇ ਸਮੇਂ ਤੋਂ ਹੀ ਚੀਨ ਦਾ ਪੱਛਮੀ ਦੇਸ਼ਾਂ ਨਾਲ ਸਾਰਾ ਵਪਾਰ ਇਸੇ ਬੰਦਰਗਾਹ ਤੋਂ ਹੁੰਦਾ ਆਇਆ ਹੈ । ਅੱਜਕਲ੍ਹ ਇਸੇ ਵਪਾਰ ਕਾਰਨ ਇਥੋਂ ਦੀ ਆਬਾਦੀ ਇੰਨੀ ਵੱਧ ਗਈ ਹੈ ਕਿ ਇੱਕਲੇ ਵਪਾਰ ਉੱਤੇ ਨਿਰਭਰ ਨਹੀਂ ਕੀਤਾ ਜਾ ਸਕਦਾ । ਕੁਝ ਤਾਂ ਚੀਨ ਦੀਆਂ ਆਰਥਕ ਨੀਤੀਆਂ ਹੀ ਇਸ ਤਰ੍ਹਾਂ ਦੀਆਂ ਹਨ ਜਿਸ ਕਰਕੇ ਇਥੇ ਸੱਨਅਤਾਂ ਲਾਉਣੀਆਂ ਜ਼ਰੂਰੀ ਹੋ ਗਈਆਂ ਹਨ । ਸੰਨ 1971 ਤੋਂ ਪਿਛੋਂ ਹਾਂਗ ਕਾਂਗ ਦੇ ਆਪਣੇ ਬਣਾਏ ਉਤਪਾਦਨਾਂ ਦੇ ਨਿਰਆਤ ਵਿਚ ਲਗਾਤਾਰ ਵਾਧਾ ਹੋ ਰਿਹਾ ਹੈ । ਇਸੇ ਵਪਾਰ ਕਰਕੇ ਪੱਛਮੀ ਦੇਸ਼ ਇਸ ਬੰਦਰਗਾਹ ਰਾਹੀਂ ਪੂਰਬੀ ਦੇਸ਼ਾਂ ਨਾਲ ਵਪਾਰਕ ਸਬੰਧ ਕਾਇਮ ਰੱਖਣਾ ਚਾਹੁੰਦੇ ਹਨ ਅਤੇ ਦੂਜਾ ਚੀਨ ਦੀ ਸਥਿਤੀ ਬਾਰੇ ਇਥੋਂ ਜਾਣਕਾਰੀ ਵੀ ਪ੍ਰਾਪਤ ਕਰਦੇ ਰਹਿੰਦੇ ਹਨ । ਚੀਨ ਖੁਦ ਵੀ ਇਸ ਥਾਂ ਤੋਂ ਹੋਰ ਮੁਲਕਾਂ ਨਾਲ ਸੰਪਰਕ ਰਖਣਾ ਚਾਹੁੰਦਾ ਹੈ । ਇਸੇ ਲਈ ਇਹ ਬਸਤੀ ਅਤੇ ਬੰਦਰਗਾਹ ਅੰਤਰ-ਰਾਸ਼ਟਰੀ ਵਪਾਰ ਅਤੇ ਰਾਜਨੀਤੀ ਵਿਚ ਬਹੁਤ ਹੀ ਅਹਿਮ ਥਾਂ ਰਖਦੀਆਂ ਹਨ ।

## ਭੂ-ਆਕ੍ਰਿਤੀ ਵਿਗਿਆਨ—

**ਧਰਾਤਲ**—ਬਸਤੀ ਦੀ ਮੁੱਖ ਧਰਤੀ ਅਤੇ ਹਾਂਗ ਕਾਂਗ ਟਾਪੂ-ਸਮੂਹ ਲਾਵੇ ਅਤੇ ਤਹਿਦਾਰ ਚਟਾਨੀ ਲਾਵੇ ਮਾਦੇ ਤੋਂ ਬਣੀ ਡੁੱਬੀ ਹੋਈ ਪਰਬਤ ਲੜੀ ਦਾ ਹਿੱਸਾ ਹਨ । ਇਨ੍ਹਾਂ ਲਾਵੇ ਦੀਆਂ ਪਹਾੜੀਆਂ ਉੱਪਰ ਪਰਤਦਾਰ ਚਟਾਨਾਂ ਦੀਆਂ ਪਰਤਾਂ ਵੇਖੀਆਂ ਜਾਂਦੀਆਂ ਹਨ । ਭੂ-ਗਰਭਿਕ ਪੱਖੋਂ ਇਹ ਚਟਾਨਾਂ ਪਿਛਲੇ ਭੂ-ਵਿਗਿਆਨਕ ਸਮੇਂ ਜੁਰੈਸਿਕ ਕਾਲ (136,000,000 ਤੋਂ 190,000 ਸਾਲ ਪਹਿਲਾਂ) ਵੀ ਡੁੱਬੀਆਂ ਹਨ । ਇਹ ਪਾਣੀ ਹੇਠਲੀਆਂ ਪਹਾੜੀਆਂ ਤਟ ਲਾਗੇ ਇਕ ਦਮ ਪਾਣੀ ਤੋਂ ਉੱਪਰ ਉਠਦੀਆਂ ਹਨ ਜਿਨ੍ਹਾਂ ਵਿਚ ਤਟੀ ਵਧਾਓ ਦੀ ਰੁਕਾਵਟ ਕਿਤੇ ਨਜ਼ਰ ਨਹੀਂ ਆਉਂਦੀ ਇਨ੍ਹਾਂ ਵਿਚੋਂ ਬਹੁਤ ਚੋਟੀਆਂ ਉਨ੍ਹਾਂ ਜਵਾਲਾਮੁਖੀ ਚਟਾਨਾਂ ਤੋਂ ਬਣੀਆਂ ਹੋਈਆਂ ਹਨ ਜਿਹੜੀਆਂ ਮੌਸਮੀ



ਹਾਂਗ ਕਾਂਗ ਦੀ ਜਗਤ ਪ੍ਰਸਿੱਧ ਬੰਦਰਗਾਹ ਵਿਕਟੋਰੀਆ ਵਿਚ ਤੁਰਦੇ ਫਿਰਦੇ ਆਧੁਨਿਕ ਜਹਾਜ਼

ੜ ਫੋੜ ਤੋਂ ਅਪ੍ਰਭਾਵਤ ਰਹੀਆਂ ਹਨ। ਇਨ੍ਹਾਂ ਵਿਚੋਂ ਸਭ ਤੋਂ ਉੱਚੀ ਟੀ 'ਤਾਈ ਮੋ ਸ਼ਾਨ' 957 ਮੀ. ਉੱਚੀ ਹੈ।

ਇਨ੍ਹਾਂ ਲਾਵੇ ਵਾਲੀਆਂ ਚਟਾਨਾਂ ਤੋਂ ਇਲਾਵਾ ਇਥੇ ਕਈ ਤਰ੍ਹਾਂ ਹੋਰ ਭੂ-ਅਕਾਰ ਵੀ ਮੌਜੂਦ ਹਨ, ਖਾਸ ਕਰਕੇ ਸਮੁੰਦਰੀ ਪਾਣੀ ਦੀ ਟ-ਵੱਧ ਕਾਰਨ ਉੱਚੀਆਂ ਪਹਾੜੀਆਂ ਹੁਣ ਸਿਰਫ ਸਾਗਰੀ ਢੰਦੀਆਂ ਂ ਧਰਤੀ ਦੇ ਵਧਾਓ ਹੀ ਬਣ ਕੇ ਰਹਿ ਗਈਆਂ ਹਨ। ਇਨ੍ਹਾਂ ਤੋਂ ਲਾਵਾ ਪਹਾੜਾਂ ਉੱਤੇ ਦਰਿਆਵਾਂ ਦੇ ਵਹਾਓ ਕਾਰਨ ਅਤੇ ਪਾਣੀ ਕਟਾਵ ਕਾਰਨ ਖੱਡਾਂ ਅਤੇ ਪਹਾੜਾਂ ਦੀਆਂ ਢਲਾਣਾਂ ਤੇ ਪੌੜੀਆਂ ਹੀਆਂ ਬਣੀਆਂ ਹੋਈਆਂ ਹਨ।

ਨਿਊ ਟੈਰੀਟਰੀਜ਼ ਦਾ ਧਰਾਤਲ ਵੀ ਉਗੜ-ਦੁੱਗੜਾ ਹੈ ਤੇ ਇਸ ਆਂ ਸਿੱਖਰਾਂ ਦੀ ਉਚਾਈ 600 ਮੀ. (2000 ਫੁੱਟ) ਤਾਂ 905 ਮੀ. ,000 ਫੁੱਟ) ਤਕ ਹੈ। ਉੱਤਰ-ਪੱਛਮ ਵੱਲ ਦਾ ਸ਼ੀ-ਜੀਆਂਗ ਰਿਆ ਦੇ ਪੂਰਬ ਵੱਲ ਦਾ ਸਾਰਾ ਖੇਤਰ ਡੇਲਟਾ ਹੈ। ਸਮੁੱਚੇ ਤੌਰ ਤੇ ਤੀ ਦਾ ਧਰਾਤਲ ਦੋ ਹੀ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ- ਦਰਗਾਹੀ ਖੇਤਰ ਅਤੇ ਬੰਦਰਗਾਹ ਤੋਂ ਦੂਰ ਉੱਤਰ ਵੱਲ ਦਾ ਾਇਤੀ ਖੇਤਰ। ਇਥੋਂ ਦਾ ਕੱਟਿਆ ਵੱਢਿਆ ਤਟ ਸੰਸਾਰ ਭਰ ਵਿਚ ੀਆ ਬੰਦਰਗਾਹਾਂ ਲਈ ਜਾਣਿਆ ਜਾਂਦਾ ਹੈ। ਵਿਕਟੋਰੀਆ ਬੰਦਰ- ਹ ਦੇ ਪੱਛਮ ਵੱਲ ਲਾਨਡਾਉ ਟਾਪੂ ਦੀ ਬੰਦਰਗਾਹ ਹੈ ਜਿਹੜੀ ਗ ਕਾਂਗ ਟਾਪੂ ਦੀ ਬੰਦਰਗਾਹ ਨਾਲੋਂ ਰਕਬੇ ਪੱਖੋਂ ਵੱਡੀ ਹੈ।

**ਜਲ ਪ੍ਰਣਾਲੀਆਂ**—ਬਸਤੀ ਦਾ ਸਭ ਤੋਂ ਵੱਡਾ ਦਰਿਆ ਸ਼ਾਮ- ; ਹੈ ਜਿਹੜਾ ਚੀਨ ਅਤੇ ਹਾਂਗ ਕਾਂਗ ਦਰਮਿਆਨ ਹੱਦ ਬਣਾਉਂਦਾ । ਬਸਤੀ ਦੇ ਛੋਟੇ ਦਰਿਆ ਇਸੇ ਵਿਚ ਡਿਗਦੇ ਹਨ। ਨਿਊ ਟੈਰੀਟ- ਜ਼ ਦੇ ਦਰਿਆ ਉੱਤਰ-ਪੱਛਮ ਵੱਲ ਵਗਦੇ ਹੋਏ ਡੀਪ ਖਾੜੀ ਵਿਚ ਡਿਗਦੇ ਹਨ।

**ਮਿੱਟੀ**—ਡੀਪ ਖਾੜੀ ਦੇ ਨਜ਼ਦੀਕ ਦਾ ਸਾਰਾ ਖੇਤਰ ਡੈਲਟਾਈ ਹੈ, ਇਹੋ ਹੀ ਅਜਿਹਾ ਖੇਤਰ ਹੈ ਜਿਹੜਾ ਵਾਹੀਯੋਗ ਹੈ। ਬਸਤੀ ਦੇ ਹੋਰਨਾਂ ਖੇਤਰਾਂ ਉਤੇ ਤਾਪਮਾਨ ਅਤੇ ਵਰਖਾ ਦੀ ਬਹੁਤਾਤ ਕਾਰਨ ਜ਼ਮੀਨ ਦੀ ਉਪਰਲੀ ਤਹਿ ਖੁਰ ਗਈ ਹੈ ਤੇ ਭੂਮੀ ਦੀ ਉਪਜਾਊ ਸ਼ਕਤੀ ਵੀ ਬਹੁਤ ਘਟ ਗਈ ਹੈ। ਇਹੋ ਜਿਹੀਆਂ ਮਿੱਟੀਆਂ ਨੂੰ ਉਪਜਾਊ ਬਣਾ- ਉਣ ਲਈ ਚੂਨਾ, ਪੋਟਾਸ਼ ਅਤੇ ਫਾਸਫੇਟ ਖਣਿਜਾਂ ਦੀ ਲੋੜ ਰਹਿੰਦੀ ਹੈ।

**ਜਲਵਾਯੂ**—ਇਥੋਂ ਦੀ ਜਲਵਾਯੂ ਉਪ-ਊਸ਼ਣ ਖੰਡੀ ਹੈ। ਦੋ ਹੀ ਮੌਸਮ ਹੁੰਦੇ ਹਨ—ਵਰਖਾ ਵਾਲਾ ਅਤੇ ਖੁਸ਼ਕ ਮੌਸਮ। ਵਰਖਾ ਗਰਮੀਆਂ ਵਿਚ ਖਾਸ ਕਰਕੇ ਜੂਨ, ਜੁਲਾਈ ਅਤੇ ਅਗਸਤ ਮਹੀਨਿਆਂ ਵਿਚ ਹੁੰਦੀ ਹੈ। ਔਸਤ ਸਲਾਨਾ ਵਰਖਾ 212 ਸੈਂ. ਮੀ. (85′) ਹੁੰਦੀ ਹੈ। ਜੁਲਾਈ ਤੋਂ ਅਕਤੂਬਰ ਤਕ ਸਮੁੰਦਰ ਵੱਲੋਂ ਵਾਵਰੋਲੇ ਚਲਦੇ ਹਨ। ਇਨ੍ਹਾਂ ਨਾਲ ਬਹੁਤੀ ਵਰਖਾ ਹੋਣ ਨਾਲ ਨੁਕਸਾਨ ਵੀ ਹੁੰਦਾ ਹੈ ਸਰਦੀਆਂ ਵਿਚ ਉੱਚੀਆਂ ਸਿਖਰਾਂ ਤੇ ਕੋਹਰਾ ਪੈਂਦਾ ਹੈ। ਗਰਮੀਆਂ ਦਾ ਔਸਤ ਤਾਪਮਾਨ 28° ਸੈਂ. (82°ਫਾ.) ਅਤੇ ਸਰਦੀਆਂ ਦਾ 16°ਸੈਂ. (60°ਫਾ.) ਹੁੰਦਾ ਹੈ।

**ਬਨਸਪਤੀ ਅਤੇ ਜੀਵ-ਜੰਤੂ**—ਇਥੋਂ ਦੀ ਜਲਵਾਯੂ ਇਸ ਪ੍ਰਕਾਰ ਹੈ ਕਿ ਪੂਰਾ ਸਾਲ ਪੇੜ-ਪੌਦੇ ਉਗ ਸਕਦੇ ਹਨ ਪਰ ਇਥੋਂ ਦੇ ਜੰਗਲਾਂ ਨੂੰ ਵੱਢਣ ਕਾਰਨ ਅਸਲੀ ਬਨਸਪਤੀ ਤਾਂ ਹੁਣ ਲਗਭਗ ਖਤਮ ਹੋ ਗਈ ਹੈ। ਕੁਲ ਭੂਮੀ ਦੀ 11 ਫ਼ੀਸਦੀ ਭੂਮੀ ਜੰਗਲਾਤ ਹੇਠਾਂ ਹੈ। ਅੱਜਕਲ੍ਹ ਇਨ੍ਹਾਂ ਜੰਗਲਾਂ ਦੀ ਕਟਾਈ ਉੱਤੇ ਸਰਕਾਰ ਵੱਲੋਂ ਪਾਬੰਦੀ ਲਗਾ ਦਿੱਤੀ ਗਈ ਹੈ। ਇਥੇ ਊਸ਼ਣ ਖੰਡੀ ਬਨਸਪਤੀ ਮਿਲਦੀ ਹੈ। ਜੰਗਲਾਂ ਵਿਚ ਚੀਲ੍ਹ, ਸਫੈਦਾ, ਬੋੜ੍ਹ, ਜੰਗਲੀ ਸਰੂ ਅਤੇ ਤਾੜ ਦੇ ਦਰਖ਼ਤ ਮਿਲਦੇ ਹਨ। ਦਲਦਲਾਂ ਵਿਚ ਮੈਂਗ੍ਰੋਵ ਕਿਸਮ ਦੇ ਵਣ ਮਿਲਦੇ ਹਨ।

ਜੀਵ-ਜੰਤੂਆਂ ਦੀਆਂ ਕਿਸਮਾਂ ਪਖੋਂ ਇਥੇ ਥਣਧਾਰੀ ਪ੍ਰਾਣੀਆਂ

ਦੀਆਂ ਕਿਸਮਾਂ ਵਧੇਰੇ ਪਾਈਆਂ ਜਾਂਦੀਆਂ ਹਨ। ਇਹ ਥਣਧਾਰੀ ਪ੍ਰਾਣੀ ਉਪ-ਊਸ਼ਣ ਖੰਡੀ ਅਤੇ ਸ਼ੀਤ-ਊਸ਼ਣ ਖੰਡੀ ਦੋਵਾਂ ਕਿਸਮਾਂ ਦੀ ਜਲਵਾਯੂ ਵਿਚ ਰਹਿ ਸਕਦੇ ਹਨ। ਇਨ੍ਹਾਂ ਦੀਆਂ 36 ਜਾਤੀਆਂ ਹਨ। ਚਾਮਚੜਿੱਕ ਅਤੇ ਕੁਤਰਣ ਪ੍ਰਾਣੀ ਵੀ ਪਾਏ ਜਾਂਦੇ ਹਨ ਜੰਗਲੀ, ਹਿਰਨ ਅਤੇ ਬਾਂਦਰ ਵੀ ਵੇਖੇ ਜਾ ਸਕਦੇ ਹਨ। 1950 ਈ. ਤੋਂ ਪਿਛੋਂ ਸ਼ੇਰ, ਚੀਤਿਆਂ ਦੀਆਂ ਨਸਲਾਂ ਤਾਂ ਖਤਮ ਹੀ ਹੋ ਗਈਆਂ ਹਨ। ਪਾਲਤੂ ਪਸ਼ੂ ਵੀ ਇਥੇ ਮਿਲਦੇ ਹਨ।

ਇਤਿਹਾਸ—ਇਸ ਬਸਤੀ ਦਾ ਇਤਿਹਾਸ 1839 ਈ. ਦੀ ਪੋਸਤ ਦੀ ਜੰਗ ਨਾਲ ਜੁੜਿਆ ਹੋਇਆ ਹੈ। ਇਸ ਦੌਰਾਨ ਬਰਤਾਨਵੀ ਸਮੁੰਦਰੀ ਜਹਾਜ਼ੀ ਬੇੜੇ ਚੀਨੀ ਸ਼ਹਿਰ ਕੈਨਟਾਨ ਦੀ ਬਜਾਇ ਹਾਂਗ ਕਾਂਗ ਦੇ ਵੀਰਾਨ ਜਿਹੇ ਟਾਪੂ ਤੇ ਆ ਕੇ ਠਹਿਰ ਗਏ। 1841 ਈ. ਵਿਚ ਇਨ੍ਹਾਂ ਨੇ ਇਸ ਥਾਂ ਉੱਤੇ ਸ਼ਾਂਤੀਪੂਰਵਕ ਕਬਜ਼ਾ ਕਰ ਲਿਆ। 1842 ਵਿਚ ਨਾਨਕਿੰਗ ਦੀ ਸੰਧੀ ਨਾਲ ਇਹ ਟਾਪੂ ਬਰਤਾਨੀਆ ਨੂੰ ਸਮਰਪਣ ਕਰ ਦਿੱਤੇ ਗਏ। 1860 ਈ. ਵਿਚ ਕਾਉਲੂਨ ਅਤੇ ਸਟੋਨਕਟਰ ਟਾਪੂ ਵੀ ਬਰਤਾਨੀਆਂ ਹੇਠ ਆ ਗਏ। 1878 ਈ. ਵਿਚ ਬਰਤਾਨੀਆ ਨੇ ਹੋਰ ਖੇਤਰ ਜਿਨਾਂ ਨੂੰ ਨਿਊ ਟੈਰੀਟਰੀਜ਼ ਕਹਿੰਦੇ ਹਨ, ਵੀ ਸਮਝੌਤੇ ਨਾਲ 99 ਸਾਲਾਂ ਲਈ ਪੱਟੇ ਤੇ ਖਰੀਦ ਲਏ, ਜਿਹੜੇ ਅੱਜ ਵੀ ਪੱਟੇ ਤੇ ਹੀ ਹਨ ਤੇ ਇਹ 1997 ਵਿਚ ਮੁੜ ਚੀਨ ਹੇਠ ਹੀ ਆ ਜਾਣਗੇ। ਦੂਜੇ ਵਿਸ਼ਵ ਯੁੱਧ ਦੌਰਾਨ ਇਨ੍ਹਾਂ ਟਾਪੂਆਂ ਉੱਤੇ ਇਤਹਾਦੀਆਂ ਵੱਲੋਂ ਭਾਰੀ ਬੰਬਾਰੀ ਕੀਤੀ ਗਈ ਜਾਪਾਨੀਆਂ ਨੇ ਇਥੋਂ ਦੇ ਨਿਵਾਸੀਆਂ ਨਾਲ ਬੜਾ ਮਾੜਾ ਸਲੂਕ ਕੀਤਾ। ਜਿਸ ਨਾਲ ਇਥੋਂ ਦੀ ਆਰਥਕਤਾ ਤੇ ਬਹੁਤ ਮਾੜਾ ਅਸਰ ਪਿਆ। ਸਮੇਂ ਸਮੇਂ ਤੇ ਚੀਨ ਵੱਲੋਂ ਭਾਰੀ ਗਿਣਤੀ ਵਿਚ ਸ਼ਰਨਾਰਥੀ ਇਥੇ ਆ ਕੇ ਵਸਦੇ ਰਹੇ। ਇਸੇ ਕਾਰਨ ਅੱਜ ਵੀ ਬਹੁਤੀ ਵਸੋਂ ਇਥੇ ਚੀਨੀਆਂ ਦੀ ਹੀ ਹੈ।

ਆਰਥਿਕਤਾ—

**ਕੁਦਰਤੀ ਸਾਧਨ**—ਇਸ ਬਸਤੀ ਵਿਚ ਕੁਦਰਤੀ ਸਾਧਨ ਬੜੇ ਹੀ ਘੱਟ ਹਨ। ਇਥੇ ਖਣਿਜ ਬਾਹਰੋਂ ਆਉਂਦੇ ਹਨ ਜਿਨ੍ਹਾਂ ਤੋਂ ਤਿਆਰ ਮਾਲ ਬਾਹਰ ਭੇਜਿਆ ਜਾਂਦਾ ਹੈ। ਇਥੋਂ ਕਾਉਲੂਨ ਸ਼ਹਿਰ ਤੋਂ 12 ਕਿ. ਮੀ. ਦੂਰ ਉੱਤਰ-ਪੂਰਬ ਵੱਲ ਮਾ-ਆਨ-ਸ਼ਾਨ ਲੋਹੇ ਦੀ ਖਾਣ ਹੈ ਅਤੇ ਇਥੋਂ ਹੀ ਕਾਓਲਿਨ ਮਿੱਟੀ, ਗ੍ਰੇਫਾਈਟ, ਸਿੱਕਾ ਅਤੇ ਹੋਰ ਖਣਿਜ ਮਿਲਦੇ ਹਨ।

ਇਸ ਬਸਤੀ ਵਿਚ ਸੱਨਅਤਾਂ ਲਈ ਪਾਣੀ ਦੀ ਵੀ ਘਾਟ ਹੈ ਜਿਹੜੀ ਕਿ ਚੀਨ ਨਾਲ ਸਮਝੌਤੇ ਕਰਕੇ ਕੁਝ ਹਦ ਤਕ ਹੱਲ ਕਰ ਲਈ ਗਈ ਹੈ। ਨਾਰਥ ਪੁਆਇੰਟ ਅਤੇ ਐਪਲੀਚਾਓ ਵਿਖੇ ਪਣ-ਬਿਜਲੀ ਯੋਜਨਾਵਾਂ ਬਣਾ ਕੇ ਹਾਂਗ ਕਾਂਗ ਟਾਪੂ ਨੂੰ ਬਿਜਲੀ ਦੀ ਸਪਲਾਈ ਦਿੱਤੀ ਜਾਂਦੀ ਹੈ।

**ਖੇਤੀਬਾੜੀ ਅਤੇ ਹੋਰ ਧੰਦੇ**—ਵਸੋਂ ਦੇ ਵਾਧੇ ਕਾਰਨ ਵਾਹੀਯੋਗ ਭੂਮੀ ਲਗਾਤਾਰ ਘਟਦੀ ਜਾ ਰਹੀ ਹੈ। ਇਥੋਂ ਤਕ ਕਿ ਚਾਉਲ ਦੀ ਫਸਲ ਹੇਠ ਰਕਬਾ ਵੀ ਪਹਿਲੋਂ ਨਾਲੋਂ ਬਹੁਤ ਘਟ ਗਿਆ ਹੈ। ਚਾਉਲ ਹੀ ਇਥੋਂ ਦੀ ਮੁੱਖ ਫਸਲ ਹੈ। ਇਸ ਤੋਂ ਇਲਾਵਾ ਸਬਜ਼ੀਆਂ ਵੀ ਉਗਾਈਆਂ ਜਾਂਦੀਆਂ ਹਨ। ਮੁਰਗੀਆਂ, ਸੂਰ ਅਤੇ ਦੁੱਧ ਵਾਲੇ ਪਸ਼ੂ ਵੀ ਪਾਲੇ ਜਾਂਦੇ ਹਨ।

ਸਮੁੰਦਰੀ ਪਾਣੀ ਵਿਚੋਂ ਮੱਛੀ ਫੜਨਾ ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਹੈ। ਮੱਛੀ ਬਾਹਰ ਵੀ ਭੇਜੀ ਜਾਂਦੀ ਹੈ। ਡੀਪ ਖਾੜੀ ਵਿਚੋਂ ਓਏਸਟਰ ਮੱਛੀਆਂ ਫੜੀਆਂ ਜਾਂਦੀਆਂ ਹਨ।

**ਸੱਨਅਤ**—ਇਸ ਬਸਤੀ ਦੀ ਸੱਨਅਤ ਬਹੁਤ ਉੱਨਤ ਹੈ। ਖਾਸ ਕਰਕੇ ਰੈਡੀਮੇਡ ਕੱਪੜੇ ਬਾਹਰਲੇ ਮੁਲਕਾਂ ਨੂੰ ਨਿਰਆਤ ਕੀਤੇ ਜਾਂਦੇ ਹਨ। ਇਹ ਲਗਭਗ ਸਾਰੇ ਨਿਰਆਤਾਂ ਦਾ 45 ਫ਼ੀਸਦੀ ਹਨ। ਹੋਰ ਚੀਜ਼ਾਂ ਵਿਚ ਬਿਜਲੀ ਦਾ ਸਾਮਾਨ, ਘੜੀਆਂ, ਖਿਡੌਣੇ, ਪਲਾਸਟਿਕ ਦੇ ਫੁੱਲ, ਰਬੜ ਦੀਆਂ ਚੀਜ਼ਾਂ ਅਤੇ ਬਣਾਉਟੀ ਵਾਲ ਬਾਹਰ ਜਾਂਦੇ ਹਨ। ਇਸ ਤੋਂ ਛੁੱਟ ਇਸਪਾਤ-ਚਾਦਰਾਂ, ਸੀਮਿੰਟ, ਐਲੂਮੀਨੀਅਮ, ਸਮੁੰਦਰੀ ਜਹਾਜ਼ ਅਤੇ ਇਨ੍ਹਾਂ ਦੀ ਮੁਰੰਮਤ ਆਦਿ ਸੱਨਅਤਾਂ ਵੀ ਉੱਨਤ ਹਨ।




**ਆਵਾਜਾਈ ਦੇ ਸਾਧਨ**—ਹਾਂਗ ਕਾਂਗ ਟਾਪੂ ਕਾਉਲੂਨ ਤੋਂ ਕੈਨਟਾਨ ਜਾਣ ਵਾਲੀ ਰੇਲਵੇ ਲਾਈਨ ਨਾਲ ਜੁੜਿਆ ਹੋਇਆ ਹੈ। ਬਹੁਤੀ ਆਵਾਜਾਈ ਰੇਲ ਮਾਰਗ ਰਾਹੀਂ ਹੁੰਦੀ ਹੈ। ਇਕ ਹੋਰ ਨਵਾਂ ਰੇਲਵੇ ਸਟੇਸ਼ਨ ਹੰਗ ਹਾਮ ਖਾੜੀ ਉੱਤੇ ਇਸੇ ਨਾਂ ਦੇ ਸ਼ਹਿਰ ਵਿਖੇ ਬਣਾਇਆ ਗਿਆ ਹੈ। ਪੂਰੀ ਬਸਤੀ ਵਿਚ ਸੜਕਾਂ ਦੀ ਲੰਬਾਈ 960 ਕਿ. ਮੀ. ਹੈ। ਇਨ੍ਹਾਂ ਤੋਂ ਇਲਾਵਾ ਪ੍ਰਾਈਵੇਟ ਬਸਾਂ ਤੇ ਕਾਰਾਂ ਵੀ ਚਲਦੀਆਂ ਹਨ। ਸਟੀਮਰ ਅਤੇ ਜਹਾਜ਼ ਹਾਂਗ ਕਾਂਗ ਟਾਪੂ ਤੋਂ ਮੁੱਖ ਧਰਤੀ ਵੱਲ ਅਕਸਰ ਜਾਂਦੇ ਰਹਿੰਦੇ ਹਨ।

ਕਾਈ-ਤਾਕ ਵਿਖੇ ਹਵਾਈ ਅੱਡਾ ਹੈ ਜਿਥੋਂ ਅੰਤਰ-ਰਾਸ਼ਟਰੀ ਉਡਾਨਾ ਭਰੀਆਂ ਜਾਂਦੀਆਂ ਹਨ।

ਲੋਕ—

ਇਥੋਂ ਦੀ 99 ਫ਼ੀਸਦੀ ਵਸੋਂ ਚੀਨੀਆਂ ਦੀ ਹੈ। ਇਨ੍ਹਾਂ ਵਿਚੋਂ ਬਹੁਤੇ ਗਵਾਂਗਦੁੰਗ ਅਤੇ ਫੁਕਯੈਨ ਪ੍ਰਾਂਤਾਂ ਵੱਲੋਂ ਆ ਕੇ ਵੱਸੇ ਹੋਏ ਹਨ। ਅੱਧੀ ਨਾਲੋਂ ਜ਼ਿਆਦਾ ਆਬਾਦੀ ਦੀ ਪੈਦਾਇਸ਼ ਹਾਂਗ ਕਾਂਗ ਦੀ ਹੈ। ਚੀਨ ਵਾਂਗ ਇਥੇ ਵੀ ਚੀਨੀਆਂ ਦੇ ਕਈ ਕਬੀਲਿਆਂ ਦੇ ਲੋਕ ਆਪੋ-ਆਪਣੀਆਂ ਭਾਸ਼ਾਵਾਂ ਬੋਲਦੇ ਹਨ। ਇਨ੍ਹਾਂ ਤੋਂ ਇਲਾਵਾ ਚੀਨੀ ਕਬੀਲੇ, ਜਿਵੇਂ ਪਹਾੜਾਂ ਤੇ ਖੇਤੀ ਕਰਨ ਵਾਲੇ ਹਾਕਾ, ਹਾਕਲੋ ਅਤੇ ਟੰਕ ਵੀ ਵੱਸੇ ਹੋਏ ਹਨ। ਚੀਨੀਆਂ ਤੋਂ ਇਲਾਵਾ ਬਰਤਾਨਵੀ, ਅਮਰੀਕੀ, ਪੁਰਤਗੇਜ਼ੀ ਅਤੇ ਜਾਪਾਨੀ ਵੀ ਇਥੇ ਵੱਸੇ ਹੋਏ ਹਨ।

ਧਰਮ ਪਖੋਂ ਇਥੇ 10 ਫ਼ੀਸਦੀ ਵਸੋਂ ਈਸਾਈ ਮਤ ਦੀ ਪੈਰੋਕਾਰ ਹੈ। ਇਸਲਾਮ ਨੂੰ ਮੰਨਣ ਵਾਲੇ ਥੋੜੇ ਹਨ। ਬੁੱਧ ਮਤ ਅਤੇ ਤਾਓ ਮਤ

ਦੇ ਤਾਂ ਇਨ੍ਹਾਂ ਲੋਕਾਂ ਤੇ ਡੂੰਘੇ ਪ੍ਰਭਾਵ ਹਨ ਜਿਨ੍ਹਾਂ ਦੇ ਪਵਿੱਤਰ ਅਸਥਾਨ ਕਈਆਂ ਥਾਵਾਂ ਤੇ ਮੌਜੂਦ ਹਨ।

ਇਥੇ ਥੋੜੇ ਜਿਹੇ ਖੇਤਰ ਵਿਚ ਭਾਰੀ ਗਿਣਤੀ ਵਿਚ ਲੋਕ ਵੱਸੇ ਹੋਏ ਹਨ। ਇਥੇ ਸਰਕਾਰ ਨੇ 1955 ਤੋਂ 1965 ਦੌਰਾਨ ਬਣਾਏ ਘਰਾਂ ਵਿਚ 755,000 ਲੋਕਾਂ ਨੂੰ ਰਿਹਾਇਸ਼ ਦਿੱਤੀ। ਇੰਨੇ ਮਕਾਨਾਂ ਦੇ ਬਾਵਜੂਦ ਵੀ ਇਥੇ ਰਹਿਣ-ਸਹਿਣ ਦੀਆਂ ਹਾਲਤਾਂ ਵਧੀਆ ਨਹੀਂ ਹਨ। ਆਮ ਸ਼ਹਿਰਾਂ ਵਿਚ ਲੋਕ ਇਕ ਇਕ ਕਮਰੇ ਜਾਂ ਇਸ ਤੋਂ ਵੀ ਛੋਟੇ ਘਰਾਂ ਵਿਚ ਰਹਿੰਦੇ ਹਨ। ਸ਼ਹਿਰ ਵਿਚ ਵੀ ਬਹੁਤ ਹੀ ਭੀੜ ਬਣੀ ਰਹਿੰਦੀ ਹੈ। ਸਫਾਈ ਆਦਿ ਦੀਆਂ ਸਹੂਲਤਾਂ ਵੀ ਬੜੀਆਂ ਘੱਟ ਹਨ। ਵਿਕਟੋਰੀਆ ਵਿਚ ਤਾਂ ਖਾਸ ਕਰਕੇ ਰਹਿਣ ਲਈ ਮਕਾਨਾਂ ਦੀ ਬਹੁਤ ਤੰਗੀ ਹੈ ਕਿਉਂਕਿ ਇਥੇ ਸੈਲਾਨੀ ਆਉਂਦੇ ਰਹਿੰਦੇ ਹਨ ਜਿਨ੍ਹਾਂ ਨਾਲ ਹੋਰ ਵੀ ਤੰਗੀ ਹੋ ਜਾਂਦੀ ਹੈ।

ਸਿਹਤ ਦੀਆਂ ਸਹੂਲਤਾਂ ਵੀ ਥੋੜੀਆਂ ਹਨ। ਪ੍ਰਾਈਵੇਟ ਏਜੰਸੀਆਂ ਅਤੇ ਸਰਕਾਰ ਮਿਲ ਕੇ ਇਹ ਕੰਮ ਕਰਦੀਆਂ ਹਨ। ਸਰਕਾਰੀ ਹਸਪਤਾਲ ਇਕ ਦਰਜਨ ਦੇ ਲਗਭਗ ਹਨ ਤੇ ਪ੍ਰਾਈਵੇਟ ਇਸ ਤੋਂ ਦੁਗਣੇ ਹਨ। ਘਰਾਂ, ਪਾਣੀ, ਸਿਹਤ ਆਦਿ ਸਭ ਸਹੂਲਤਾਂ ਵਸੋਂ ਦੇ ਮੁਕਾਬਲਤਨ ਬਹੁਤ ਹੀ ਥੋੜੀਆਂ ਹਨ। ਇਵੇਂ ਹੀ ਸਿੱਖਿਆ ਦੀਆਂ ਸਹੂਲਤਾਂ ਵੀ ਘੱਟ ਹਨ। ਸਾਰੀ ਵਿਦਿਆ ਇੱਛਾ ਮੁਤਾਬਕ ਹੈ, ਕੋਈ ਲਾਜ਼ਮੀ ਨਹੀਂ ਹੈ। ਲਗਭਗ 1,250,000 ਵਿਦਿਆਰਥੀ ਸਕੂਲਾਂ ਵਿਚ ਪੜ੍ਹਦੇ ਹਨ। ਉੱਚੀ ਸਿਖਿਆ ਲਈ ਦੋ ਵਿਸ਼ਵ ਵਿਦਿਆਲੇ ਵੀ ਹਨ। ਹਾਂਗ ਕਾਂਗ ਵਿਸ਼ਵ ਵਿਦਿਆਲਾ 1911 ਈ. ਵਿਚ ਅਤੇ ਚੀਨੀ ਵਿਸ਼ਵ ਵਿਦਿਆਲਾ, ਹਾਂਗ ਕਾਂਗ 1963 ਈ. ਵਿਚ ਸਥਾਪਤ ਕੀਤਾ ਗਿਆ। ਇਹ ਸੰਸਥਾਵਾਂ ਬਰਤਾਨਵੀ ਸਿੱਖਿਅਕ ਨਿਯਮਾਂ ਤੇ ਹੀ ਅਧਾਰਿਤ ਹਨ। ਬਹੁਤ ਸਾਰੇ ਵਿਦਿਆਰਥੀ ਜਾਪਾਨ, ਸੰਯੁਕਤ ਰਾਜ ਅਮਰੀਕਾ ਅਤੇ ਕਾਮਨਵੈਲਥ ਦੇਸ਼ਾਂ ਵਿਚ ਉਚੇਰੀ ਵਿਦਿਆ ਹਾਸਲ ਕਰਨ ਲਈ ਜਾਂਦੇ ਹਨ।

ਇਥੋਂ ਰੋਜ਼ਾਨਾ 67 ਅਖਬਾਰਾਂ ਵਿਚੋਂ 63 ਚੀਨੀ ਭਾਸ਼ਾ ਵਿਚ ਅਤੇ 4 ਅੰਗਰੇਜ਼ੀ ਵਿਚ ਛਪਦੇ ਹਨ। 1957 ਈ. ਤੋਂ ਇਥੇ ਦੂਰ-ਦਰਸ਼ਨ ਕੇਂਦਰ ਸਥਾਪਤ ਹਨ। ਇਨ੍ਹਾਂ ਤੋਂ ਇਲਾਵਾ 3 ਰੇਡੀਓ ਸਟੇਸ਼ਨ ਵੀ ਹਨ। ਮਨੋਰੰਜਨ ਲਈ 100 ਤੋਂ ਵੱਧ ਸਿਨਮੇ ਹਨ।

ਰਾਜ ਪ੍ਰਬੰਧ—ਇਥੋਂ ਦਾ ਪ੍ਰਸ਼ਾਸਨ ਗਵਰਨਰ ਚਲਾਉਂਦਾ ਹੈ। ਇਸ ਦੀ ਸਹਾਇਤਾ ਲਈ ਐਕਜ਼ੈਕਟਿਵ ਅਤੇ ਲੈਜਿਸਲੇਟਿਵ ਕੌਂਸਲਾਂ ਹੁੰਦੀਆਂ ਹਨ। ਵਿਕਟੋਰੀਆ ਅਤੇ ਕਾਉਲੂਨ ਦਾ ਪ੍ਰਸ਼ਾਸਨ ਸ਼ਹਿਰੀ ਕੌਂਸਲਾਂ ਦੇ ਮਾਤਹਿਤ ਹੁੰਦਾ ਹੈ। ਐਕਜ਼ੈਕਟਿਵ ਕੌਂਸਲ ਦੇ 13 ਮੈਂਬਰ ਹੁੰਦੇ ਹਨ ਜਿਨ੍ਹਾਂ ਵਿਚੋਂ ਅੱਠਾਂ ਦੀ ਨਿਯੁਕਤੀ ਗਵਰਨਰ ਕਰਦਾ ਹੈ ਅਤੇ ਬਾਕੀ ਦੇ ਆਪਣੇ ਅਹੁਦਿਆਂ ਕਾਰਨ ਇਸ ਕੌਂਸਲ ਦੇ ਮੈਂਬਰ ਬਣ ਜਾਂਦੇ ਹਨ। ਇਹੋ ਪ੍ਰਸ਼ਾਸਕੀ ਸੰਸਥਾ ਕਾਨੂੰਨ ਬਣਾਉਂਦੀ ਹੈ। ਖਰਚੇ ਅਤੇ ਆਮਦਨੀ ਦੇ ਮਸਲੇ ਵੀ ਇਸੇ ਅਧੀਨ ਹੁੰਦੇ ਹਨ।

ਨਿਊ ਟੈਰੀਟਰੀਜ਼ ਨੂੰ ਪ੍ਰਸ਼ਾਸਨ ਦੀ ਸਹੂਲਤ ਲਈ 5 ਡਿਸਟ੍ਰਿਕਟਾਂ ਵਿਚ ਵੰਡਿਆ ਗਿਆ ਹੈ, ਹਰੇਕ ਡਿਸਟ੍ਰਿਕਟ ਆਪਣੇ ਡਿਸਟ੍ਰਿਕਟ ਅਫ਼ਸਰ ਦੀ ਨਿਗਰਾਨੀ ਹੇਠ ਹੁੰਦੀ ਹੈ। ਸਥਾਨਕ ਪ੍ਰਸ਼ਾਸਨ ਲਈ ਕੁਝ ਪਿੰਡਾਂ ਨੂੰ ਮਿਲਾ ਕੇ ਦੇਹਾਤੀ ਕਮੇਟੀਆਂ ਬਣਾਈਆਂ ਜਾਂਦੀਆਂ ਹਨ, ਜੋ ਲਗਭਗ 27 ਹਨ।

ਇਸ ਬਸਤੀ ਦਾ ਭਵਿੱਖ ਚੀਨ ਤੇ ਬਰਤਾਨੀਆ ਉੱਤੇ ਖਾਸ ਕਰਕੇ ਅਤੇ ਕਿਸੇ ਹੱਦ ਤਕ ਸੰਸਾਰ ਦੇ ਹੋਰ ਸ਼ਕਤੀਸ਼ਾਲੀ ਮੁਲਕਾਂ ਤੇ ਨਿਰਭਰ ਕਰਦਾ ਹੈ।

ਹ. ਪੁ. —ਐਨ. ਬ੍ਰਿ. ਮੈ. 8 : 1060 ; ਕੋਲ ਐਨ. 9 : 499 ; ਐਨ. ਮ. 14. 355 ; ਵੈ. ਜਗ. ਡਿ.

**ਹਾਗਰ (ਜਾਂ ਆਹਾਗਰ) ਪਹਾੜ :** ਅਫਰੀਕਾ ਵਿਚ ਸਹਿਰਾ ਮਾਰੂਥਲ ਦੇ ਉੱਤਰੀ ਮੱਧ ਵਿਚ ਇਹ ਇਕ ਵਿਸ਼ਾਲ ਪਠਾਰੀ ਇਲਾਕਾ ਹੈ। ਇਹ ਐਲਜੇਅਰਜ਼ ਤੋਂ ਲਗਭਗ 1,450 ਕਿ. ਮੀ. ਦੱਖਣ ਵੱਲ ਕਰਕ ਰੇਖਾ ਤੇ ਵਾਕਿਆ ਹੈ। ਇਸ ਦੀ ਉਚਾਈ 900 ਮੀ. ਤੋਂ ਉਪਰ ਹੈ ਅਤੇ ਮਾਊਂਟ ਤਾਹਤ ਤੇ ਇਸ ਦੀ ਉਚਾਈ 2,900 ਮੀ. ਤਕ ਪਹੁੰਚ ਜਾਂਦੀ ਹੈ। ਇਹ ਪਠਾਰੀ ਮਾਰੂਥਲ ਹੈ। ਐਲਜੇਅਰਜ਼ ਤੋਂ ਉੱਤਰੀ ਨਾਈਜੇਰੀਆ ਵਿਚ ਕਾਨੋ ਨੂੰ ਜਾਣ ਵਾਲੇ ਊਠਾਂ ਦੇ ਕਾਫ਼ਲੇ ਇਸ ਪਠਾਰ ਦੇ ਪੱਛਮੀ ਕਿਨਾਰੇ ਦੇ ਨਾਲ ਨਾਲ ਦੀ ਲੰਘਦੇ ਹਨ ਅਤੇ ਇਨ੍ਹਾਂ ਦੇ ਰਸਤੇ ਵਿਚ ਇਕ ਪ੍ਰਸਿੱਧ ਨਖ਼ਲਿਸਤਾਨੀ ਸ਼ਹਿਰ ਟੈਮਐਨਰਸੈਟ ਆਉਂਦਾ ਹੈ। ਪਠਾਰ ਦੇ ਉੱਤਰ-ਪੱਛਮ ਵਿਚ ਤੇਲ ਦੀ ਭਾਲ ਹੋ ਰਹੀ ਹੈ।

23°00′ ਉ. ਵਿਥ; 06°30′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 1 : 151

**ਹਾਂਗਲ :** ਭਾਰਤ ਦੇ ਕਰਨਾਟਕ ਰਾਜ ਵਿਚ ਧਾਰਵਾੜ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਥੇ ਤਾਰਕੇਸ਼ਵਰ ਦਾ ਪ੍ਰਸਿੱਧ ਮੰਦਰ ਹੈ। ਇਹ ਉਹ ਸਥਾਨ ਹੈ, ਇਥੇ ਪਾਂਡਵ ਆਪਣੇ ਬਨਵਾਸ ਦੇ ਦਿਨਾਂ ਵਿਚ ਆ ਕੇ ਰਹੇ ਸਨ। ਇਸ ਜਗ੍ਹਾਂ ਦੇ ਕਈ ਹੋਰ ਨਾਂ ਵੀ ਹਨ ਜਿਵੇਂ-ਵਿਰਾਟ ਕੋਟ, ਵਿਰਾਟ ਨਗਰੀ ਅਤੇ ਪਾਨੰਗਲ ਆਦਿ। ਇਥੇ ਪੁਰਾਣੇ ਸਮਿਆਂ ਵਿਚ ਕਾਦੰਬ ਖ਼ਾਨਦਾਨ ਦੇ ਰਾਜਿਆਂ ਦਾ ਰਾਜ ਰਿਹਾ ਹੈ। ਬਾਅਦ ਵਿਚ ਲਗਭਗ 1200 ਈ. ਵਿਚ ਇਥੇ ਹਾਇਸਲਾ ਖ਼ਾਨਦਾਨ ਦੇ ਰਾਜੇ ਬਲਾਲ ਦੂਜੇ ਦਾ ਰਾਜ ਰਿਹਾ।

ਆਬਾਦੀ—13,825 (1971)
14°45′ ਉ. ਵਿਥ. ; 75°05′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 23

**ਹਾਗੈੱਨ :** ਪੱਛਮੀ ਜਰਮਨੀ ਦੇ ਨਾਰਥ ਰਾਈਨ-ਵੈਸਟਫੇਲੀਆ ਰਾਜ ਦਾ ਇਕ ਸ਼ਹਿਰ ਹੈ ਜੋ ਰੂਰ ਡਿਸਟ੍ਰਿਕਟ ਦੇ ਪੂਰਬੀ ਸਿਰੇ ਤੇ ਵਾਕਿਆ ਹੈ। ਇਸਦੇ ਦੱਖਣ ਵਲ ਜੰਗਲਾਂ ਤੇ ਝੀਲਾਂ ਵਾਲਾ ਪਰਬਤੀ ਇਲਾਕਾ ਹੈ। ਇਸ ਸ਼ਹਿਰ ਵਿਚੋਂ ਦੀ ਚਾਰ ਦਰਿਆ ਲੰਘਦੇ ਹਨ। ਮੱਧ ਕਾਲ ਦੇ ਅਖੀਰ ਤਕ ਇਹ ਖੇਤੀਬਾੜੀ ਨਿਰਭਰ ਇਕ ਪਿੰਡ ਸੀ। ਬਾਅਦ ਵਿਚ ਲੋਕਾਂ ਦਾ ਝੁਕਾਅ ਲੋਹੇ ਦੀਆਂ ਖਾਣਾਂ ਅਤੇ ਲੋਹੇ ਦੀ ਦਸਤਕਾਰੀ ਵੱਲ ਹੋਣ ਕਰਕੇ ਇਥੇ ਸੱਨਅਤ ਦੀ ਉੱਨਤੀ ਹੋਈ।

ਦੂਜੇ ਸੰਸਾਰ ਯੁੱਧ ਵਿਚ ਸ਼ਹਿਰ ਬਹੁਤ ਤਬਾਹ ਹੋਇਆ। ਯੁੱਧ ਪਿਛੋਂ ਮੁੜ ਇਸ ਨੂੰ ਆਧੁਨਿਕ ਤਰੀਕੇ ਨਾਲ ਉਸਾਰਿਆ ਗਿਆ। ਪਾਰਕਾਂ, ਥੀਏਟਰ ਤੇ ਅਜਾਇਬ ਘਰ ਤਾਮੀਰ ਕੀਤੇ ਗਏ। ਇਥੋਂ ਦੇ ਉਦਯੋਗ ਵਿਚ ਇੰਜਨੀਅਰਿੰਗ, ਲੋਹੇ ਤੇ ਸਟੀਲ ਦਾ ਕੰਮ, ਕੱਪੜਾ ਰੰਗਣਾ, ਖਾਣ ਦੀਆਂ ਚੀਜ਼ਾਂ ਡੱਬਿਆਂ ਵਿਚ ਬੰਦ ਕਰਨਾ, ਸ਼ਰਾਬ ਤਿਆਰ ਕਰਨਾ, ਕੱਪੜਾ ਬਣਾਉਣਾ, ਕਾਗਜ਼ ਅਤੇ ਧਾਤੂ ਵਸਤਾਂ ਤਿਆਰ ਕਰਨਾ ਆਦਿ ਸ਼ਾਮਲ ਹਨ।

ਆਬਾਦੀ—212,500 (1983)
51°22′ ਉ. ਵਿਥ. 7°28′ ਪੂ. ਲੰਬ.

ਹ. ਪੁ.— ਐਨ. ਬ੍ਰਿ. ਮਾ. 4 : 834

**ਹਾਜਸਨ, ਬ੍ਰਾਇਨ ਹਾਊਟਨ :** ਇਹ ਇਕ ਅੰਗਰੇਜ਼ ਪ੍ਰਸ਼ਾਸਕ ਸੀ ਜੋ ਨੇਪਾਲ ਦੇ ਸਾਹਿਤ, ਭਾਸ਼ਾ ਅਤੇ ਧਰਮ ਵਿਦਿਆ ਦੇ ਅਧਿਐਨ ਸਦਕਾ ਪ੍ਰਸਿੱਧ ਸੀ। ਇਸ ਦਾ ਜਨਮ 1 ਫ਼ਰਵਰੀ 1800 ਨੂੰ ਪ੍ਰੈੱਸਟਬਰੀ, ਚੈਸ਼ਾਇਰ ਵਿਚ ਹੋਇਆ। ਇਹ 1818 ਵਿਚ ਭਾਰਤੀ ਸਿਵਲ ਸੇਵਾ ਵਿਚ ਭਰਤੀ ਹੋਇਆ ਅਤੇ 1820 ਵਿਚ ਕੱਠਮੰਡੂ

(ਨੇਪਾਲ) ਵਿਚ ਕਿਯੁਕਤ ਕਰ ਦਿੱਤਾ ਗਿਆ ਜਿਥੇ ਇਹ 1923 ਦੇ ਸਾਲ ਤੋਂ ਛੁੱਟ 1933 ਤਕ ਸਹਾਇਕ ਰੈਜ਼ੀਡੈਂਟ ਅਤੇ 1833 ਤੋਂ 1843 ਤਕ ਰੈਜ਼ੀਡੈਂਟ ਰਿਹਾ ਅਤੇ 1843 ਵਿਚ ਇਸਨੂੰ ਰੀਟਾਇਰ ਕਰ ਦਿੱਤਾ ਗਿਆ।

ਇਹ ਪ੍ਰਸ਼ਾਸਕੀ ਜੀਵਨ ਦੇ ਨਾਲ ਨਾਲ ਸਾਹਿਤ ਅਧਿਐਨ ਨਾਲ ਇੰਨਾਂ ਓਤ-ਪੋਤ ਸੀ ਕਿ ਇਸਨੇ ਦੋਵੇਂ ਪਾਸੇ ਵਿਸ਼ੇਸ਼ ਪ੍ਰਸਿੱਧੀ ਪ੍ਰਾਪਤ ਕੀਤੀ। ਇਸਨੇ ਨੇਪਾਲੀਆਂ ਦੇ ਕਿਰਦਾਰ, ਇਤਿਹਾਸ, ਭਾਸ਼ਾਵਾਂ ਮਜ਼ਬਾਂ ਅਤੇ ਰਾਜਨੀਤਕ ਖ਼ਾਹਿਸ਼ਾਂ ਦਾ ਡੂੰਘਾ ਅਧਿਐਨ ਕੀਤਾ। ਇਸਨੇ ਭਾਸ਼ਾ, ਇਤਿਹਾਸ, ਮਾਨਵ ਵਿਗਿਆਨ, ਭੌਤਿਕ ਵਿਗਿਆਨ, ਭੂਗੋਲ, ਜੀਵ-ਵਿਗਿਆਨ, ਪੰਛੀ-ਵਿਗਿਆਨ, ਬਨਸਪਤੀ ਅਤੇ ਦਰਸ਼ਨ-ਸ਼ਾਸਤਰ ਦੇ ਬਹੁਤ ਸਾਰੇ ਖੇਤਰਾਂ ਵਿਚ ਖੋਜ ਕੀਤੀ। ਇਸ ਨੇ ਸੈਂਕੜੇ ਹੀ ਹਥ-ਲਿਖਤਾਂ, ਸੰਸਕ੍ਰਿਤ ਬੋਧੀ ਗ੍ਰੰਥ, ਤਿੱਬਤੀ ਧਰਮ-ਗ੍ਰੰਥ ਅਤੇ ਨਿਵਾਰੀ ਰੋਜ਼ਨਾਮਚੇ ਅਤੇ ਵੰਸ਼ਾਲੀਆਂ ਨੂੰ ਇਕੱਤਰ ਕਰਕੇ ਉਨ੍ਹਾਂ ਦੀਆਂ ਨਕਲਾਂ ਅਤੇ ਟਿਪਣੀਆਂ ਭਾਰਤ, ਪੈਰਿਸ ਅਤੇ ਇੰਗਲੈਂਡ ਦੇ ਅਜਾਇਬ ਘਰਾਂ ਅਤੇ ਲਾਇਬ੍ਰੇਰੀਆਂ ਨੂੰ ਭੇਟ ਕੀਤੀਆਂ।

ਇਸ ਦੀਆਂ ਰਚਨਾਵਾਂ ਦਾ ਸੰਗ੍ਰਹਿ 'ਐਸੇਜ਼ ਔਨ ਦੀ ਲੈਂਗੂਏਜਿਜ਼, ਲਿਟਰਚੇਰ ਐਂਡ ਰਿਲੀਜਨ ਆਫ਼ ਨੇਪਾਲ ਐਂਡ ਤਿੱਬਤ, ਟੂਗੈਦਰ ਵਿਦ ਫਰਦਰ ਪੇਪਰਜ਼ ਔਨ ਦੀ ਜਿਆਗ੍ਰਾਫ਼ੀ' ਐਥਨੌਲੌਜੀ ਐਂਡ ਕਾਮਰਸ ਆਫ਼ ਦੋਜ਼ ਕੰਟਰੀਜ਼' (1874) ਦੇ ਨਾਂ ਹੇਠ ਛਪਿਆ ਮਿਲਦਾ ਹੈ।

ਲੰਡਨ ਵਿਚ 23 ਮਈ, 1894 ਨੂੰ ਇਸ ਦੀ ਮੌਤ ਹੋਈ।

ਹ. ਪੁ.—ਐਨ. ਬ੍ਰਿ. 11 : 572

**ਹਾਜਕਿਨ, ਐਲਨ ਲਾਇਡ :** ਇਸ ਅੰਗਰੇਜ਼ ਸਰੀਰ-ਵਿਗਿਆਨੀ ਦਾ ਜਨਮ 5 ਫ਼ਰਵਰੀ, 1914 ਨੂੰ ਆਕਸਫੋਰਡਸ਼ਿਰ ਵਿਖੇ ਹੋਇਆ। ਇਸ ਨੂੰ 1963 ਵਿਚ ਦੋ ਹੋਰ ਵਿਗਿਆਨੀਆਂ (ਆਂਡਰਿਊ ਹਕਸਲੇ ਅਤੇ ਸਰ ਜਾਨ ਅਕਲੀਜ) ਨਾਲ ਸਰੀਰ-ਵਿਗਿਆਨ ਅਤੇ ਡਾਕਟਰੀ ਦਾ ਨੋਬਲ ਪ੍ਰਾਈਜ਼ ਦਿੱਤਾ ਗਿਆ। ਇਸ ਨੇ ਟ੍ਰਿਨਟੀ ਕਾਲਜ ਕੈਂਬਰਿਜ ਵਿਖੇ ਵਿਦਿਆ ਪ੍ਰਾਪਤ ਕੀਤੀ ਅਤੇ 1936 ਵਿਚ ਇਹ ਉੱਥੋਂ ਦਾ ਫ਼ੈਲੋ ਚੁਣਿਆ ਗਿਆ। ਇਹ ਕੈਂਬਰਿਜ ਯੂਨੀਵਰਸਿਟੀ ਦੇ ਸਰੀਰ-ਵਿਗਿਆਨ ਵਿਭਾਗ ਦਾ ਲੈਕਚਰਾਰ ਅਤੇ ਸਹਾਇਕ ਖੋਜ ਡਾਇਰੈਕਟਰ ਬਣਿਆ। ਸੰਨ 1952 ਵਿਚ ਇਹ ਰਾਇਲ ਸੋਸਾਇਟੀ ਦਾ ਖੋਜ ਪ੍ਰੋਫ਼ੈਸਰ ਬਣਿਆ। ਸੰਨ 1948 ਵਿਚ ਇਹ ਰਾਇਲ ਸੋਸਾਇਟੀ ਦਾ ਫੈਲੋ ਵੀ ਚੁਣਿਆ ਗਿਆ।

ਇਸ ਨੇ ਰਾਡਾਰ ਖੋਜ (1939-43) ਕਰਨ ਤੋਂ ਬਾਅਦ ਯੂਨੀਵਰਸਟੀ ਵਿਚ ਆਪਣੇ ਇਕ ਵਿਦਿਆਰਥੀ ਐਂਡਰਿਊ ਹਕਸਲੇ ਨਾਲ ਵੱਖ ਵੱਖ ਨਾੜੀ ਰੇਸ਼ਿਆਂ ਦੇ ਬਿਜਲਈ ਅਤੇ ਰਸਾਇਣਿਕ ਪ੍ਰਤਿਕ੍ਰਮਾਂ ਤੇ ਕੰਮ ਕੀਤਾ। ਸਕੁਇਡ ਦੇ ਵੱਡੇ ਨਾੜੀ ਰੇਸ਼ਿਆਂ ਵਿਚ ਮਾਈਕ੍ਰੋਇਲੈੱਕਟ੍ਰੋਡਜ਼ ਲਗਾਉਣ ਨਾਲ ਇਨ੍ਹਾਂ ਸਿੱਧ ਕੀਤਾ ਕਿ ਕਿਸੇ ਰੇਸ਼ੇ ਦਾ ਬਿਜਲਈ ਪੁਟੈਂਸ਼ਲ ਆਵੇਗ ਦੇ ਪ੍ਰੇਰਨ ਵੇਲੇ ਇਕ ਸੁਸਤ ਰੇਸ਼ੇ ਨਾਲੋਂ ਵਧ ਜਾਂਦਾ ਹੈ।

ਇਨ੍ਹਾਂ ਨੇ ਇਸ ਗਲ ਦਾ ਪਤਾ ਲਗਾਇਆ ਕਿ ਨਾੜੀ ਰੇਸ਼ੇ ਦੀ ਹਰਕਤ ਇਸ ਤੱਥ ਤੇ ਨਿਰਭਰ ਕਰਦੀ ਹੈ ਕਿ ਰੇਸ਼ੇ ਵਿਚ ਭਾਰੀ ਮਾਤਰਾ ਵਿਚ ਪੋਟਾਸ਼ੀਅਮ ਆਇਨ ਹੁੰਦੇ ਹਨ, ਜਦੋਂ ਕਿ ਲਾਗਲੇ ਘੋਲ ਵਿਚ ਸੋਡੀਅਮ ਆਇਨਾਂ ਦੀ ਮਿਕਦਾਰ ਜ਼ਿਆਦਾ ਹੁੰਦੀ ਹੈ। ਇਨ੍ਹਾਂ ਦੇ ਤਜਰਬਿਆਂ ਨੇ ਇਹ ਵੀ ਦੱਸਿਆ ਕਿ ਨਾੜੀ ਝਿੱਲੀ ਸੁਸਤ ਹਾਲਤ ਵਿਚ ਕੇਵਲ ਪੋਟਾਸ਼ੀਅਮ ਨੂੰ ਹੀ ਨਾੜੀ ਵਿਚ ਦਾਖ਼ਲ ਹੋਣ ਦਿੰਦੀ ਹੈ ਪਰ ਜਦੋਂ ਨਾੜੀ ਉਕਸਾਹਟ ਦੀ ਹਾਲਤ ਵਿਚ ਹੋਵੇ ਤਾਂ ਕੇਵਲ ਸੋਡੀਅਮ ਹੀ ਨਾੜੀ ਵਿਚ ਦਾਖ਼ਲ ਹੁੰਦਾ ਹੈ। ਇਸ ਦੁਆਰਾ ਲਿਖੀ ਪੁਸਤਕ 'ਕੰਡਕਸ਼ਨ ਆਫ਼ ਦੀ ਨਰਵਸ ਇੰਪਲਸ (1964) ਕਾਫ਼ੀ ਪ੍ਰਸਿੱਧ ਹੈ।

ਹ. ਪੁ.—ਐਨ. ਬ੍ਰਿ. ਮਾ. 5 : 74.

**ਹਾਜਕਿਨ, ਡੋਰੋਥੀ ਮੇਰੀ :** ਇਸ ਅੰਗਰੇਜ਼ ਰਸਾਇਣ-ਵਿਗਿਆਨੀ ਅਤੇ ਕ੍ਰਿਸਟਲ-ਵਿਗਿਆਨੀ ਦਾ ਜਨਮ 12 ਮਈ, 1910 ਨੂੰ ਕਾਹਿਰਾ, ਮਿਸਰ ਵਿਖੇ ਹੋਇਆ। ਸੰਨ 1964 ਵਿਚ ਇਸ ਨੂੰ ਰਸਾਇਣ-ਵਿਗਿਆਨ ਦਾ ਨੋਬਲ ਪ੍ਰਾਈਜ਼ ਮਿਲਿਆ। ਇਸ ਨੇ ਇੰਗਲੈਂਡ ਵਿਚ ਔਕਸਫੋਰਡ ਵਿਖੇ ਵਿਦਿਆ ਪ੍ਰਾਪਤ ਕੀਤੀ। ਸੰਨ 1933 ਵਿਚ ਕੈਂਬਰਿਜ ਵਿਖੇ ਕ੍ਰਿਸਟਲ-ਵਿਗਿਆਨ ਸਬੰਧੀ ਪ੍ਰਯੋਗਸ਼ਾਲਾ ਵਿਚ ਇਸ ਨੇ ਪਹਿਲੀ ਵਾਰੀ ਪ੍ਰੋਟੀਨ ਦਾ ਐੱਕਸ-ਕਿਰਨ ਵਿਵਰਤਣ ਫ਼ੋਟੋਗਰਾਫ਼ ਲਿਆ। ਸੰਨ 1934 ਵਿਚ ਇਹ ਰਸਾਇਣ-ਵਿਗਿਆਨ ਦੀ ਟਿਊਟਰ ਰਹੀ। ਸੰਨ 1937 ਵਿਚ ਇਸ ਨੇ ਟਾਮਸ ਹਾਜਕਿਨ, ਜੋ ਲਿਖਾਰੀ ਅਤੇ ਲੈਕਚਰਾਰ ਸੀ, ਨਾਲ ਵਿਆਹ ਕਰਵਾ ਲਿਆ। ਇਸ ਨੇ ਪੈਨਸ-ਲੀਨ ਅਤੇ ਵਿਟਾਮਿਨ $B_{12}$ ਦੇ ਕ੍ਰਿਸਟਲ ਦੀ ਬਣਤਰ ਦਾ ਅਧਿਐਨ ਕੀਤਾ। ਇਹ ਸੰਨ 1947 ਵਿਚ ਰਾਇਲ ਸੋਸਾਇਟੀ ਦੀ ਫ਼ੈਲੋ ਬਣੀ। ਸੰਨ 1957 ਵਿਚ ਇਸ ਨੇ ਸ਼ਾਹੀ ਤਮਗ਼ਾ ਪ੍ਰਾਪਤ ਕੀਤਾ। ਸੰਨ 1960 ਤੋਂ ਬਾਅਦ ਇਸ ਨੇ ਜ਼ਿਆਦਾ ਸਮਾਂ ਘਾਨਾ ਯੂਨੀਵਰਸਿਟੀ ,ਅਕਰਾ ਵਿਖੇ ਬਿਤਾਇਆ। ਉੱਥੇ ਇਸ ਦਾ ਪਤੀ ਇੰਸਟੀਚਿਊਟ ਆਫ਼ ਅਫ਼ਰੀਕਨ ਸਟੱਡੀਜ਼ ਦਾ ਡਾਇਰੈਕਟਰ ਸੀ।

ਹ. ਪੁ.—ਐਨ. ਬ੍ਰਿ. 11 : 571; ਐਵ. ਐਨ. 6 : 432.

**ਹਾਜਕਿਨ ਦੀ ਬਿਮਾਰੀ :** ਇਹ ਲਸੀਕਾ ਤੰਤੂਆਂ ਦੀ ਇਕ ਬਹੁਤ ਮਾਰੂ ਤੇ ਜਲਦੀ ਵਧਣ ਵਾਲੀ ਬਿਮਾਰੀ ਹੈ। ਇਹ 20-40 ਸਾਲ ਦੀ ਉਮਰ ਵਾਲੇ ਮਨੁੱਖਾਂ ਵਿਚ ਜ਼ਿਆਦਾ ਹੁੰਦੀ ਹੈ। ਇਹ ਬਿਮਾਰੀ ਔਰਤਾਂ ਨਾਲੋਂ ਆਦਮੀਆਂ ਵਿਚ ਵਧੇਰੇ ਹੁੰਦੀ ਹੈ।

ਚਿਕਿਤਸਕ ਅਤੇ ਟਿਸ਼ੂ-ਵਿਗਿਆਨ ਦੇ ਪੱਖੋਂ ਇਸ ਦੀਆਂ ਤਿੰਨ ਕਿਸਮਾਂ ਵੇਖਣ ਵਿਚ ਆਉਂਦੀਆਂ ਹਨ : ਹਾਜਕਿਨ ਦਾ ਪੈਰਾਗ੍ਰੈਨੂਲੋਮਾ, ਗ੍ਰੈਨੂਲੋਮਾ ਅਤੇ ਸਾਰਕੋਮਾ। ਖ਼ੁਰਦਬੀਨੀ ਅਧਿਐਨ ਵੇਲੇ ਰੀਡ-ਸਟਰਨ-ਬਰਗ ਸੈੱਲ ਨਜ਼ਰ ਆਉਂਦੇ ਹਨ। ਇਨ੍ਹਾਂ ਸੈੱਲਾਂ ਦਾ ਨਾਂ ਇਸ ਸੈੱਲ ਦੀ ਖੋਜ ਕਰਨ ਵਾਲਿਆਂ ਦੇ ਨਾਂ ਤੋਂ ਰਖਿਆ ਗਿਆ ਹੈ।

ਭਾਵੇਂ ਹਾਜਕਿਨ ਦੀ ਬਿਮਾਰੀ ਕਿਸੇ ਖ਼ਤਰਨਾਕ ਤੰਤੂ ਦੇ ਪੈਦਾ ਹੋਣ ਨਾਲ ਖ਼ਿਆਲ ਕੀਤੀ ਜਾਂਦੀ ਹੈ ਪਰ ਇਸ ਦੇ ਛੂਤ ਤੋਂ ਸ਼ੁਰੂ ਹੋਣ ਦੇ ਵੀ ਸਬੂਤ ਮੌਜੂਦ ਹਨ।

ਸਰੀਰ ਦੇ ਬਹੁਤ ਸਾਰੇ ਅੰਗਾਂ ਵਿਚ ਲਸੀਕਾ ਸੈੱਲਾਂ ਦੇ ਅਸਧਾਰਨ ਵਿਕਾਸ ਅਤੇ ਵਾਧੇ ਕਾਰਨ ਲਸੀਕਾ ਤੰਤੂ ਅਤੇ ਅੰਗ ਵਧ ਜਾਂਦੇ ਹਨ। ਸਰੀਰ ਦੇ ਕਈ ਅੰਗ ਜਿਵੇਂ ਹੱਡੀਆਂ, ਜਿਗਰ ਅਤੇ ਫੇਫੜੇ ਆਦਿ ਇਸ ਦੇ ਅਸਰ ਹੇਠ ਆ ਜਾਂਦੇ ਹਨ। ਲਹੂ ਦੀ ਘਾਟ, ਭਾਰ ਘਟ ਜਾਣਾ ਅਤੇ ਬੁਖ਼ਾਰ ਦਾ ਹਟ ਹਟ ਕੇ ਹੋਣਾ ਇਸ ਰੋਗ ਦੇ ਮੁੱਢਲੇ ਲੱਛਣ ਹਨ।

ਤਿੰਨੇ ਹੀ ਕਿਸਮਾਂ ਦੇ ਆਪਣੇ ਵੱਖ ਵੱਖ ਕਲੀਨੀਕਲ ਅਤੇ ਖ਼ੁਰਦਬੀਨੀ ਲੱਛਣ ਹਨ ਪਰ ਇਕ ਕਿਸਮ ਦੂਸਰੀ ਕਿਸਮ ਦੀ ਹਾਲਤ ਬਹੁਤ ਜਲਦੀ ਅਖ਼ਤਿਆਰ ਕਰ ਲੈਂਦੀ ਹੈ। ਸਾਰਕੋਮਾ ਸਭ ਤੋਂ ਖ਼ਤਰਨਾਕ ਹਾਲਤ ਹੈ।

ਇਸ ਦੇ ਇਲਾਜ ਲਈ ਕਈ ਤਰ੍ਹਾਂ ਦੀਆਂ ਦਵਾਈਆਂ, ਜਿਨ੍ਹਾਂ ਵਿਚ ਨਾਈਟ੍ਰੋਜਨ ਮਸਟਰਡ ਵੀ ਸ਼ਾਮਲ ਹੈ, ਦਿੱਤੀਆਂ ਜਾਂਦੀਆਂ ਹਨ। ਇਸ

ਰੋਗ ਲਈ ਵਿਕੀਰਨਾਂ ਦਾ ਪ੍ਰਯੋਗ ਵੀ ਕੀਤਾ ਜਾਂਦਾ ਹੈ ਪਰ ਅਜੇ ਤਕ ਕੋਈ ਇਲਾਜ ਇਸ ਰੋਗ ਨੂੰ ਪੂਰੀ ਤਰ੍ਹਾਂ ਕਾਬੂ ਕਰਨ ਵਿਚ ਸਹਾਈ ਨਹੀਂ ਹੋਇਆ ।

ਹ. ਪੁ.—ਮੈਕ. ਐਨ. ਸ.ਟ 6 : 459.

**ਹਾਜ, ਚਾਰਲਸ :** ਇਸ ਅਮਰੀਕਨ ਧਰਮ-ਵੇਤਾ ਅਤੇ ਕੈਲਵਿਨ ਧਰਮ-ਸ਼ਾਸਤਰੀ ਦਾ ਜਨਮ 27 ਦਸੰਬਰ, 1797 ਨੂੰ ਫਿਲਾਡੈਲਫੀਆ ਵਿਖੇ ਹੋਇਆ । ਪ੍ਰਿੰਸਟਨ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕਰਨ ਉਪਰੰਤ ਇਹ ਉਥੇ ਹੀ 1822 ਵਿਚ ਅੰਜੀਲੀ ਸਾਹਿਤ ਦਾ ਪ੍ਰੋਫ਼ੈਸਰ ਬਣ ਗਿਆ । ਇਹ 1826 ਤੋਂ 1828 ਤਕ ਯੂਰਪ ਵਿਚ ਘੁੰਮਿਆ ਅਤੇ ਉਸ ਸਮੇਂ ਦੇ ਮਸ਼ਹੂਰ ਧਰਮ-ਸ਼ਾਸਤਰੀਆਂ ਨੂੰ ਮਿਲਿਆ । ਸੰਨ 1840 ਵਿਚ ਇਹ ਧਰਮ-ਸ਼ਾਸਤਰ ਦਾ ਪ੍ਰੋਫ਼ੈਸਰ ਬਣਿਆ ਅਤੇ ਰਿਟਾਇਰ ਹੋਣ ਤਕ ਪ੍ਰਿੰਸਟਨ ਵਿਖੇ ਪੜ੍ਹਾਉਂਦਾ ਰਿਹਾ । ਇਸਨੇ ਅਧਿਆਤਮਕ ਤਰੀਕੇ ਰਾਹੀਂ ਅੰਜੀਲ 'ਤੱਤਾਂ' ਦਾ ਨਿਗਮਨ ਅਤੇ ਆਗਮਨ ਕਰਕੇ ਤਿੰਨ ਜਿਲਦਾਂ ਵਾਲੀ 'ਸਿਸਟੇਮੈਟਿਕ ਥੀਆੱਲੋਜੀ' (1871—73) ਦਾ ਨਿਰਮਾਣ ਕੀਤਾ ਅਤੇ ਅਨੇਕਾਂ ਅੰਜੀਲ ਵਿਆਖਿਆਵਾਂ ਲਿਖੀਆਂ । ਇਸਨੇ 46 ਸਾਲ 'ਬਿਬਲਿਕਲ ਰੈਪਰਟਰੀ ਐਂਡ ਪ੍ਰਿੰਸਟਨ ਰਿਵੀਊ' ਰਿਸਾਲੇ ਦਾ ਸੰਪਾਦਨ ਕੀਤਾ ਜਿਸਨੂੰ ਇਸਨੇ 1825 ਵਿਚ ਸ਼ੁਰੂ ਕੀਤਾ ਅਤੇ ਇਸ ਵਿਚ ਲਗਭਗ 150 ਲੇਖ ਪ੍ਰਕਾਸ਼ਿਤ ਕੀਤੇ । ਇਸਦੀ ਮੌਤ 19 ਜੂਨ, 1878 ਨੂੰ ਪ੍ਰਿੰਸਟਨ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 5 : 74.

**ਹਾਜ਼ਾਰਾ :** ਇਹ ਮਧ ਅਫ਼ਗਾਨਿਸਤਾਨ ਦੀਆਂ ਪਹਾੜੀਆਂ ਵਿਚ ਵਸਣ ਵਾਲੇ ਮੰਗੋਲ ਨਸਲ ਦੇ ਲੋਕ ਹਨ । ਇਨ੍ਹਾਂ ਦੀ ਗਿਣਤੀ ਲਗਭਗ 1,250,000 ਹੈ ਜਿਨ੍ਹਾਂ ਵਿਚੋਂ 1,150,000 ਅਫ਼ਗਾਨਿਸਤਾਨ ਤੇ ਬਾਕੀ ਈਰਾਨ ਵਿਚ ਰਹਿੰਦੇ ਹਨ । ਇਨ੍ਹਾਂ ਦੀ ਇਕ ਸ਼ਾਖਾ ਜੋ ਪੱਛਮੀ ਹਜ਼ਾਰਾ ਕਹਾਉਂਦੀ ਹੈ ਅਫ਼ਗਾਨਿਸਤਾਨ ਦੇ ਹਜ਼ਾਰਾਜ਼ਾਤ ਇਲਾਕੇ ਵਿਚ ਵਸੀ ਹੋਈ ਹੈ । ਇਸ ਸ਼ਾਖਾ ਦੇ ਕਈ ਮਹੱਤਵਪੂਰਨ ਫਿਰਕੇ ਈਰਾਨ ਤੇ ਬਲੋਚਿਸਤਾਨ ਵਿਚ ਵੀ ਰਹਿੰਦੇ ਹਨ । ਹਜ਼ਾਰਾਂ ਲੋਕਾਂ ਦੀ ਪੱਛਮੀ ਸ਼ਾਖਾ ਦੇ ਲੋਕ ਸਫੈਦ-ਕੋਹ ਦੀਆਂ ਢਲਾਣਾਂ ਅਤੇ ਈਰਾਨ ਦੀ ਸਰਹੱਦ ਤੇ ਰਹਿੰਦੇ ਹਨ ।

ਪੱਛਮੀ ਹਾਜ਼ਾਰਾ ਲੋਕ ਵਧੇਰੇ ਕਰਕੇ ਸੁੰਨੀ ਮੁਸਲਮਾਨ ਹਨ ਅਤੇ ਫ਼ਾਰਸੀ ਦੀਆਂ ਉਪਬੋਲੀਆਂ ਬੋਲਦੇ ਹਨ । ਪੂਰਬੀ ਹਾਜ਼ਾਰਾ ਸ਼ਾਖਾ ਇਕ ਵਿਸ਼ੇਸ਼ ਤਰ੍ਹਾਂ ਦੀ ਫ਼ਾਰਸੀ ਬੋਲੀ ਬੋਲਦੀ ਹੈ ਜਿਸ ਵਿਚ ਕਈ ਮੰਗੋਲ ਅਤੇ ਤੁਰਕੀ ਸ਼ਬਦ ਸ਼ਾਮਲ ਹਨ । ਇਹ ਵਧੇਰੇ ਕਰਕੇ ਸ਼ੀਆ ਮੁਸਲਮਾਨ ਹਨ । ਅਕਸਰ ਪੱਛਮੀ ਹਾਜ਼ਾਰਾ ਲੋਕ ਤੰਬੂਆਂ ਵਿਚ ਅਤੇ ਪੂਰਬੀ ਲੋਕ ਪੱਥਰ ਜਾਂ ਮਿੱਟੀ ਦੇ ਬਣੇ ਮਕਾਨਾਂ ਵਿਚ ਰਹਿੰਦੇ ਹਨ ।

ਇਨ੍ਹਾਂ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ । ਜੌਂ, ਕਣਕ, ਫਲੀਆਂ, ਫਲਰ ਫਲਦਾਰ ਬੂਟੇ, ਖ਼ੀਰੇ ਅਤੇ ਖ਼ਰਬੂਜ਼ੇ ਇਨ੍ਹਾਂ ਦੀਆਂ ਮੁੱਖ ਉਪਜਾਂ ਹਨ । ਵਿਸ਼ਾਲ ਤੇ ਰੁੰਡ-ਮੁੰਡ ਪਹਾੜੀਆਂ ਨੂੰ ਇਹ ਲੋਕ ਭੇਡਾਂ ਦੀਆਂ ਚਰਾਂਦਾਂ ਵਜੋਂ ਵਰਤਦੇ ਹਨ । ਕਈ ਲੋਕ ਕਾਬਲ ਅਤੇ ਕੰਧਾਰ ਵਿਖੇ ਮਜ਼ਦੂਰੀ ਲਈ ਵੀ ਜਾਂਦੇ ਹਨ ।

ਹ. ਪੁ.—ਐਨ. ਬ੍ਰਿ. 4 : 969

**ਹਾਜੀ ਖ਼ਲਫ਼ਾ :** ਇਹ ਇਕ ਤੁਰਕੀ ਇਤਿਹਾਸਕਾਰ ਅਤੇ ਪੁਸਤਕ ਸੂਚੀਕਾਰ ਸੀ । ਇਸਦਾ ਅਸਲ ਨਾਂ ਮੁਸਤਫ਼ਾ ਇਬਨ ਅਬਦੁੱਲਾ ਸੀ । ਇਸਦਾ ਜਨਮ 1600 ਈ. ਵਿਚ ਕੁਸਤੁਨਤੁਨੀਆ ਵਿਖੇ ਹੋਇਆ । 1648 ਈ. ਵਿਚ ਇਸਨੂੰ ਕੁਸਤੁਨਤੁਨੀਆ ਦੇ ਇਮਪੀਰੀਅਲ ਕਾਲਜ ਵਿਖੇ ਖ਼ਲਫ਼ਾ (ਅਸੈਸਰ) ਨਿਯੁਕਤ ਕੀਤਾ ਗਿਆ । ਇਹ ਆਪਣੇ ਸਮੇਂ ਦਾ ਪ੍ਰਸਿੱਧ ਅਰਬੀ ਲੇਖਕ ਸੀ । ਇਸ ਦੀਆਂ ਲਿਖਤਾਂ ਵਿਚ ਇਸਦੇ ਸਮੇਂ ਦਾ ਸਾਰਾ ਇਸਲਾਮੀ ਵਿਗਿਆਨਕ ਗਿਆਨ ਉਪਲਬਧ ਹੈ । ਇਸ ਦੀ ਪੁਸਤਕ 'ਕਸ਼ਫ਼ ਅਲ-ਜਨੂਨ ਅਨ ਅਲ-ਅਸਾਮੀ ਵ-ਅਲ ਫ਼ਨੂਨ' ਵਿਚ ਇਸ ਨੇ ਕਾਲ-ਕ੍ਰਮ ਅਨੁਸਾਰ ਅਰਬੀ, ਤੁਰਕੀ ਅਤੇ ਫ਼ਾਰਸੀ ਪੁਸਤਕਾਂ ਦੀ ਕਾਫ਼ੀ ਵੱਡੀ ਸੂਚੀ ਸੰਕਲਿਤ ਕੀਤੀ ਹੈ । ਇਸ ਦੀ ਇਹ ਰਚਨਾ ਅਰਬੀ ਭਾਸ਼ਾ ਵਿਚ ਪੁਸਤਕ-ਸੂਚੀ ਅਤੇ ਵਿਸ਼ਵ-ਕੋਸ਼ੀ ਕ੍ਰਿਤਾਂ ਵਿਚੋਂ ਮਹੱਤਵਪੂਰਨ ਮੰਨੀ ਜਾਂਦੀ ਹੈ । ਇਸਦਾ ਲਾਤੀਨੀ ਭਾਸ਼ਾ ਵਿਚ ਅਨੁਵਾਦ 1835-58 ਦੇ ਦੌਰਾਨ 7 ਜਿਲਦਾਂ ਵਿਚ ਕੀਤਾ ਗਿਆ ।

ਹ. ਪੁ.—ਐਨ. ਐਮ. 13 : 628.

**ਹਾਜ਼ੀਪੁਰ :** ਭਾਰਤ ਦੇ ਬਿਹਾਰ ਰਾਜ ਦੇ ਵੈਸ਼ਾਲੀ ਜ਼ਿਲ੍ਹੇ ਦਾ ਇਹ ਸਦਰ ਮੁਕਾਮ ਹੈ । ਇਹ ਗੰਡਕ ਦਰਿਆ ਦੇ ਸੱਜੇ ਕੰਢੇ ਗੰਗਾ ਅਤੇ ਗੰਡਕ ਦਰਿਆਵਾਂ ਦੇ ਸੰਗਮ ਨੇੜੇ ਸਥਿਤ ਹੈ । ਇਸ ਦੀ ਨੀਂਹ ਲਗਭਗ 500 ਸਾਲ ਪਹਿਲਾਂ ਹਾਜੀ ਇਲਿਆਸ ਨੇ ਰੱਖੀ ਸੀ । ਉਸ ਦੁਆਰਾ ਬਣਾਏ ਗਏ ਕਿਲੇ ਦੀਆਂ ਬੁਰਜੀਆਂ ਹੁਣ ਵੀ ਇਥੇ ਮੌਜੂਦ ਹਨ । ਇਸ ਸਥਾਨ ਦੀ ਇਤਿਹਾਸਕ ਮਹੱਤਤਾ ਬਹੁਤ ਜ਼ਿਆਦਾ ਹੈ । ਅਕਬਰ ਅਤੇ ਬੰਗਾਲ ਦੇ ਅਫ਼ਗਾਨ ਸਰਦਾਰਾਂ ਵਿਚਕਾਰ ਇਸ ਜਗ੍ਹਾ ਬਾਰੇ ਕਾਫ਼ੀ ਚਿਰ ਝਗੜਾ ਚਲਦਾ ਰਿਹਾ ।

ਇਸ ਸ਼ਹਿਰ ਦੀ ਵਪਾਰਕ ਮਹੱਤਤਾ ਕਾਫ਼ੀ ਹੈ । ਇਹ ਮੁਜ਼ੱਫ਼ਰਪੁਰ ਸ਼ਹਿਰ ਨਾਲ ਸਿੱਧੇ ਤੌਰ ਤੇ ਰੇਲ ਰਾਹੀਂ ਜੁੜਿਆ ਹੋਇਆ ਹੈ । ਆਲੇ-ਦੁਆਲੇ ਦੇ ਸਾਰੇ ਇਲਾਕੇ ਨਾਲ ਵੀ ਇਹ ਰੇਲਾਂ ਰਾਹੀਂ ਜੁੜਿਆ ਹੋਇਆ ਹੈ । ਇਥੇ 1869 ਈ. ਵਿਚ ਪਹਿਲੀ ਵਾਰ ਮਿਉਂਸਪਲਟੀ ਕਾਇਮ ਹੋਈ ਸੀ । ਮਿਉਂਸਪਲ ਹੱਦ ਅੰਦਰਲਾ ਇਲਾਕਾ 26 ਕਿ. ਮੀ. ਤੋਂ ਵੀ ਜ਼ਿਆਦਾ ਹੈ । ਇਥੇ ਪੁਰਾਣੇ ਕਿਲੇ ਵਾਲੇ ਹਿੱਸੇ ਵਿਚ ਹਾਜੀ ਇਲਿਆਸ ਦੀ ਇਕ ਮਸਜਿਦ ਵੀ ਮੌਜੂਦ ਹੈ । ਇਥੇ ਪੁਰਾਣੇ ਸਮਿਆਂ ਦਾ ਬਣਿਆ ਇਕ ਬੋਧੀ ਮੰਦਰ ਵੀ ਹੈ । ਇਥੇ ਚਾਰ ਕਾਲਜ ਹਨ ਜਿਹੜੇ ਪਟਨਾ ਯੂਨੀਵਰਸਿਟੀ ਨਾਲ ਜੁੜੇ ਹੋਏ ਹਨ । ਇਥੇ ਇੰਜੀਨੀਅਰਿੰਗ ਵਸਤਾਂ, ਸ਼ੀਸ਼ੇ ਅਤੇ ਧਾਤਾਂ ਅਤੇ ਫੌਲਾਦ ਦੇ ਬਕਸੇ ਤਿਆਰ ਕਰਨ ਦੇ ਉਦਯੋਗ ਸਥਾਪਤ ਹਨ ।

ਆਬਾਦੀ—62,520 (1981)

25° 40′ ਉ. ਵਿਥ. 85° 12′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 7; ਐਨ. ਬ੍ਰਿ. ਮਾ. 5 : 624

**ਹਾਜੀਵਾਹ :** ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਮੁਲਤਾਨ ਦੀ ਤਹਿਸੀਲ ਮੈਲਸੀ ਦੀ ਇਕ ਮਿਲਖ ਸੀ । ਇਹ ਪਰਿਵਾਰ ਹਮਾਯੂੰ ਦੇ ਨਾਲ ਹਰਾਤ ਵਿਚੋਂ ਆਇਆ ਸੀ । ਇਸ ਪਰਿਵਾਰ ਦਾ ਨਾਂ ਹਰਾਤ ਦੇ ਨੇੜੇ ਦੇ ਇਕ ਪਿੰਡ 'ਖ਼ਾਕਾਰ' ਤੋਂ ਪਿਆ । ਇਕ ਵਿਚਾਰ ਵੀ ਹੈ ਕਿ ਇਸ ਪਰਿਵਾਰ ਦਾ ਨਾਂ ਜੰਗਲੀ ਸੂਰ (ਖ਼ੋਕ) ਦੇ ਸ਼ਿਕਾਰ ਕਰਨ ਤੋਂ ਪਿਆ । ਇਸ ਪਰਿਵਾਰ ਦਾ ਇਕ ਬਜ਼ੁਰਗ ਹਾਜੀ ਅਲੀ ਮੁਹੰਮਦ ਖ਼ਾਂ ਸਿਕੰਦਰਾਬਾਦ ਦਾ ਗਵਰਨਰ ਵੀ ਰਿਹਾ ਹੈ ।

ਹ. ਪੁ.—ਇੰਪ. ਗ. ਇੰਡ. 13 : 7

**ਹਾਜੋ :** ਭਾਰਤ ਦੇ ਆਸਾਮ ਰਾਜ ਵਿਚ ਕਾਮਰੂਪ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਗੋਹਾਟੀ ਤੋਂ 25 ਕਿ. ਮੀ. ਦੇ ਫ਼ਾਸਲੇ ਉੱਤੇ ਬ੍ਰਹਮਪੁੱਤਰ ਦਰਿਆ ਦੇ ਕੰਢੇ ਉੱਤੇ ਵਾਕਿਆ ਹੈ । ਇਥੇ ਉਬੋ ਰਿਸ਼ੀ ਦਾ ਬਣਾਇਆ ਇਕ ਸ਼ਿਵ ਮੰਦਰ ਹੈ । ਇਥੇ ਹਿੰਦੂ ਯਾਤਰੀ ਦੂਰੋਂ ਦੂਰੋਂ ਯਾਤਰਾ

ਕਰਨ ਲਈ ਆਉਂਦੇ ਹਨ। ਬੋਧੀ ਯਾਤਰੀ ਵੀ ਇਥੇ ਆਉਂਦੇ ਹਨ। ਕਿਉਂਕਿ ਆਮ ਵਿਚਾਰ ਇਹ ਹੈ ਕਿ ਮਹਾਤਮਾ ਬੁੱਧ ਨੇ ਇਥੇ ਚਰਨ ਪਾਏ ਸਨ। ਇਹ ਮੰਦਰ ਹੁਣ ਬਹੁਤ ਖਸਤਾ ਹਾਲਤ ਵਿਚ ਹੈ। ਥਾਣਾ ਇਥੋਂ ਇਕ ਕਿ. ਮੀ. ਦੀ ਦੂਰੀ ਉੱਤੇ ਇਕ ਵੱਡੀ ਝੀਲ ਦੇ ਸਾਹਮਣੇ ਹੈ।

ਆਬਾਦੀ—10,366 (1971)

**26°15′ ਉ. ਵਿਥ.; 91°31′ ਪੂ. ਲੰਬ.**

ਹ. ਪੁ.—ਇੰਪ. ਗ. ਇੰਡ. 13 : 8.

**ਹਾਂਟਹਾਈਮ, ਜੋਹਾਨ ਨਿਕੋਲਾਸ ਫਾਨ :** ਇਹ ਜਰਮਨ ਇਤਿਹਾਸਕਾਰ ਤੇ ਧਰਮ-ਸ਼ਾਸਤਰੀ ਸੀ ਜੋ ਫੈਬਰੋਨੀਅਨਵਾਦ (ਪੋਪ ਵਿਰੋਧੀ ਇਕ ਵਿਚਾਰਧਾਰਾ) ਦੇ ਮੋਢੀ ਲਿਖਾਰੀ ਵਜੋਂ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ। ਇਸ ਦਾ ਜਨਮ 27 ਜਨਵਰੀ, 1701 ਈ. ਨੂੰ ਪੱਛਮੀ ਜਰਮਨੀ ਦੇ ਟ੍ਰੀਅਰ (Trier) ਸ਼ਹਿਰ ਵਿਖੇ ਹੋਇਆ। ਇਸਨੇ ਟ੍ਰੀਅਰ, ਲੂਵੈਨ ਤੇ ਲਾਈਡਨ ਵਿਖੇ ਵਿਦਿਆ ਪ੍ਰਾਪਤ ਕੀਤੀ। ਇਸਨੇ ਯੂਰਪ ਦੀ ਖ਼ੂਬ ਯਾਤਰਾ ਕੀਤੀ ਤੇ ਫੇਰ ਰੋਮ ਵਿਚ ਤਿੰਨ ਸਾਲ ਬਿਤਾਏ, ਜਿੱਥੇ ਇਸ ਨੂੰ 1728 ਈ. ਵਿਚ ਰੋਮਨ ਕੈਥੋਲਿਕ ਪਾਦਰੀ ਥਾਪਿਆ ਗਿਆ। 1734 ਵਿਚ ਇਹ ਟ੍ਰੀਅਰ ਵਿਖੇ ਸਿਵਲ ਕਾਨੂੰਨ ਦਾ ਪ੍ਰੋਫ਼ੈਸਰ ਬਣ ਗਿਆ। ਸੰਨ 1739 ਵਿਚ ਇਹ ਜਰਮਨੀ ਵਿਚ ਕੋਬਲੈਂਟਸ (Coblenz) ਵਿਖੇ ਪ੍ਰਾਂਤਕ-ਪਾਦਰੀ ਨਿਯੁਕਤ ਹੋਇਆ। 1748 ਵਿਚ ਇਹ ਸਹਾਇਕ ਬਿਸ਼ਪ ਤੇ ਵਿਕਾਰ ਜਨਰਲ ਨਿਯੁਕਤ ਹੋਇਆ। ਟ੍ਰੀਅਰ ਦੇ ਇਲਾਕੇ ਵਿਚ ਅਧਿਆਤਮਕ ਪ੍ਰਬੰਧ ਦੀ ਸਾਰੀ ਜ਼ਿੰਮੇਵਾਰੀ ਇਸ ਦੇ ਮੋਢਿਆਂ ਤੇ ਸੀ।

ਇਸ ਨੇ ਕਈ ਇਤਿਹਾਸਕ ਪੁਸਤਕਾਂ ਲਿਖੀਆਂ। 1763 ਵਿਚ ਲਿਖੀ 'ਕਨਸਰਨਿੰਗ ਦਾ ਸਟੇਟ ਆਫ਼ ਚਰਚ ਐਂਡ ਦੀ ਲੈਜੀਟੀਮੇਟ ਪਾਵਰ ਆਫ਼ ਦੀ ਰੋਮਨ ਪੋਪ' ਇਸ ਦੀ ਸਭ ਤੋਂ ਮਹੱਤਵਪੂਰਨ ਰਚਨਾ ਹੈ।

ਇਸਦੀ ਮੌਤ 2 ਸਤੰਬਰ, 1790 ਨੂੰ ਲਕਸਮਬਰਗ ਵਿਚ ਹੋਈ।

ਹ. ਪੁ.—ਐਨ. ਬ੍ਰਿ. 11 : 665; ਐਨ. ਬ੍ਰਿ. ਮਾ. 5 : 117.

**ਹਾਠੂ ਸਿੰਘ :** ਸੰਨ 1758 (ਸੰਮਤ 1815) ਵਿਚ ਕੁਝ ਸਿੱਖ ਕੈਦੀਆਂ ਨੂੰ ਜਦੋਂ ਅਹਿਮਦ ਸ਼ਾਹ ਦੁਰਾਨੀ ਦੇ ਸਾਹਮਣੇ ਲਿਆਂਦਾ ਗਿਆ ਤਾਂ ਦੁਰਾਨੀ ਨੇ ਉਨ੍ਹਾਂ ਕੈਦੀਆਂ ਨੂੰ ਕਿਹਾ ਕਿ ਤੁਸੀਂ ਆਪਣੇ ਆਪ ਨੂੰ ਸਿੰਘ ਅਰਥਾਤ ਸ਼ੇਰ ਕਹਾਉਂਦੇ ਹੋ, ਕੀ ਤੁਸੀਂ ਹਾਥੀ ਦਾ ਮੁਕਾਬਲਾ ਕਰ ਸਕਦੇ ਹੋ ? ਹਾਠੂ ਸਿੰਘ ਵੀ ਉਨ੍ਹਾਂ ਕੈਦੀਆਂ ਵਿਚ ਸੀ। ਇਸ ਨੇ ਕਿਹਾ ਕਿ ਮੈਂ ਹਾਥੀ ਨਾਲ ਲੜ ਸਕਦਾ ਹਾਂ। ਇਸ ਦਾ ਹੌਂਸਲਾ, ਧੀਰਜ ਅਤੇ ਬਲ ਵੇਖ ਕੇ ਦੁੱਰਾਨੀ ਬਹੁਤ ਖੁਸ਼ ਹੋਇਆ। ਉਸ ਨੇ ਹਾਠੂ ਸਿੰਘ ਸਮੇਤ ਸਾਰੇ ਕੈਦੀਆਂ ਨੂੰ ਛੱਡ ਦਿੱਤਾ।

ਪ੍ਰਾਚੀਨ ਪੰਥ-ਪ੍ਰਕਾਸ਼ ਅਨੁਸਾਰ ਅਹਿਮਦ ਸ਼ਾਹ ਨੇ ਇਸ ਨੂੰ ਮਰਵਾ ਦਿੱਤਾ ਸੀ।

ਹ. ਪੁ.—ਮ. ਕੋ. 271.

**ਹਾਡਸਨ, ਵਿਲੀਅਮ ਸਟੀਵੇਨ ਰੇਕਸ :** ਇਹ ਭਾਰਤ ਵਿਚ ਬ੍ਰਿਟਿਸ਼ ਘੋੜਸਵਾਰ ਸੈਨਾ ਦਾ ਨੇਤਾ ਸੀ ਜਿਸਦਾ ਜਨਮ 19 ਮਾਰਚ, 1821 ਨੂੰ ਇੰਗਲੈਂਡ ਦੇ ਗਲਾਸਟਰ ਸ਼ਹਿਰ ਵਿਖੇ ਹੋਇਆ। ਇਹ 23 ਸਾਲ ਦੀ ਉਮਰ ਵਿਚ ਭਾਰਤ ਵਿਚ ਬਰਤਾਨਵੀ ਫ਼ੌਜ ਵਿਚ ਭਰਤੀ ਹੋਇਆ ਅਤੇ ਪਹਿਲੀ ਸਿੱਖ-ਜੰਗ (1845-46) ਵਿਚ ਲੜਿਆ। ਗਾਈਡਜ਼ ਦਾ ਅਜੀਟਨ ਹੋਣ ਕਰਕੇ ਇਸਨੇ ਦੂਜੀ ਸਿੱਖ-ਜੰਗ (1848-49) ਵਿਚ ਮਹੱਤਵਪੂਰਨ ਹਿੱਸਾ ਲਿਆ। ਸੰਨ 1852 ਵਿਚ ਇਸ ਨੇ ਕਮਾਨ ਸੰਭਾਲੀ ਅਤੇ ਇਸ ਨਾਲ ਕਈ ਤਰ੍ਹਾਂ ਦੀਆਂ ਈਰਖਾਵਾਂ ਪੈਦਾ ਹੋਈਆਂ। 1854 ਵਿਚ ਧੋਖੇਬਾਜ਼ੀ ਅਤੇ 1855 ਵਿਚ ਇਕ ਪਠਾਨ ਨੂੰ ਗ੍ਰਿਫ਼ਤਾਰ ਕਰਨ ਦੇ ਇਲਜ਼ਾਮ ਵਿਚ ਨੌਕਰੀ ਤੋਂ ਮੁਸਤਫ਼ੀ ਕਰ ਦਿੱਤਾ ਗਿਆ। ਸੰਨ 1857 ਵਿਚ ਇਸ ਨੇ ਦੋਬਾਰਾ ਗਾਈਡਜ਼ ਵਿਚ ਦਾਖ਼ਲ ਹੋ ਕੇ ਇਕ ਫੌਜ ਦੀ ਟੁਕੜੀ ਤਿਆਰ ਕੀਤੀ, ਇਹੀ ਯੂਨਿਟ ਫਿਰ ਅੱਗੇ ਜਾ ਕੇ 'ਹਾਡਸਨ ਹਾਰਸ' ਦੇ ਨਾਂ ਨਾਲ ਮਸ਼ਹੂਰ ਹੋਈ। ਗ਼ਦਰ ਵੇਲੇ ਇਹ ਦਿੱਲੀ ਤੇ ਕਬਜ਼ਾ ਕਰਨ ਲਈ ਲੜਿਆ। ਦਿੱਲੀ ਤੇ ਕਬਜ਼ਾ ਕਰਨ ਤੋਂ ਬਾਦ ਇਹ ਹਮਾਯੂੰ ਦੇ ਮਕਬਰੇ ਵੱਲ ਵਧਿਆ ਅਤੇ ਇਥੇ ਇਸਨੇ ਬਹਾਦਰ ਸ਼ਾਹ ਦੂਜੇ ਨੂੰ ਪਕੜ ਲਿਆ ਅਤੇ ਮੁਗ਼ਲ ਸ਼ਾਹਜ਼ਾਦਿਆਂ ਨੂੰ ਕਤਲ ਕਰ ਦਿੱਤਾ। ਇਸ ਤੋਂ ਬਾਦ ਇਸਨੇ ਕਾਨਪੁਰ ਲੜਾਈ ਵਿਚ ਹਿੱਸਾ ਲਿਆ ਅਤੇ ਲਖਨਊ ਵਿਖੇ ਇਕ ਹਮਲੇ ਵਿਚ 12 ਮਾਰਚ, 1858 ਨੂੰ ਮਾਰਿਆ ਗਿਆ।

ਹ. ਪੁ.—ਐਨ. ਬ੍ਰਿ. ਮਾ. 5 : 75.

**ਹਾਡਾ :** ਇਹ ਇਕ ਰਾਜਪੂਤ ਜਾਤੀ ਹੈ। ਚੋਹਾਨ ਵੰਸ਼ ਵਿਚ ਚੌਹਾਨ ਤੋਂ 156ਵੀਂ ਪੀੜ੍ਹੀ ਵਿਚ 'ਭਾਨੁਰਾਜ' ਪ੍ਰਤਾਪੀ ਰਾਜਾ ਹੋਇਆ ਹੈ, ਜੋ ਦੁਰਗਾ ਦਾ ਵੱਡਾ ਭਗਤ ਸੀ। ਇਕ ਦਿਨ ਸ਼ਿਕਾਰ ਗਏ ਭਾਨੁਰਾਜ ਨੂੰ ਜੰਗਲ ਵਿਚ 'ਗਭੀਰ' ਰਾਖ਼ਸ਼ ਨੇ ਖਾ ਲਿਆ। ਦੁਰਗਾ ਨੇ ਭਾਨੁਰਾਜ ਦੀਆਂ ਹੱਡੀਆਂ ਨੂੰ ਇਕੱਠਾ ਕਰਕੇ ਆਪਣੀ ਸ਼ਕਤੀ ਨਾਲ ਪ੍ਰਾਣ ਦਿੱਤੇ ਅਤੇ ਉਸ ਦੀ ਸੰਗਯਾ ਹੱਡ (ਹਾਡਾ) ਥਾਪੀ। ਭਾਨੁਰਾਜ ਤੋਂ ਚਲੀ ਰਾਜਪੂਤ ਕੁਲ 'ਹਾਡਾ' ਪ੍ਰਸਿੱਧ ਹੈ ਜਿਸ ਵਿਚ ਮਹਾਰਾਓ ਬੂੰਦੀ ਸ਼ਾਮਲ ਹੈ।

ਹ. ਪੁ.—ਮ. ਕੋ. 271

**ਹਾਤਮਤਾਈ :** ਤਾਈ ਵੰਸ਼ ਦਾ ਅਰਬੀ ਸਰਦਾਰ ਹਾਤਮਤਾਈ ਆਪਣੇ ਸਖੀ ਅਤੇ ਪਰਉਪਕਾਰੀ ਸੁਭਾਉ ਕਾਰਨ ਇਕ ਮਹਾਨ ਧਰਮੀ ਜੀਊੜੇ ਵਜੋਂ ਵਿਸ਼ਵ-ਪ੍ਰਸਿੱਧ ਹੈ। ਇਸਦੇ ਜੀਵਨ-ਕਾਲ ਬਾਰੇ ਇਤਿਹਾਸਕ ਹਵਾਲਿਆਂ ਦੀ ਘਾਟ ਹੈ। ਬਸ ਇੰਨਾ ਹੀ ਪਤਾ ਚਲਦਾ ਹੈ ਕਿ ਇਹ ਹਜ਼ਰਤ ਮੁਹੰਮਦ ਤੋਂ ਪਹਿਲਾਂ ਪੈਦਾ ਹੋਇਆ ਸੀ ਅਤੇ ਇਸਦੇ ਪੁੱਤਰ ਅਦੀ ਨੇ ਇਸਲਾਮ ਧਰਮ ਅਖ਼ਤਿਆਰ ਕਰ ਲਿਆ ਸੀ। ਇਸਦੇ ਨਾਂ ਹੇਠ ਨੀਤੀ ਤੇ ਸਦਾਚਾਰਕ ਸਿਖਿਆਵਾਂ ਦੀ ਇਕ ਪੁਸਤਕ ਵੀ ਮਿਲਦੀ ਹੈ ਜੋ ਉਰਦੂ, ਫ਼ਾਰਸੀ ਅਤੇ ਅੰਗਰੇਜ਼ੀ ਵਿਚ ਅਨੁਵਾਦ ਹੋ ਕੇ ਕਾਫ਼ੀ ਮਕਬੂਲ ਹੋ ਚੁੱਕੀ ਹੈ।

ਕੁਰਬਾਨੀ ਦੇ ਜਜ਼ਬੇ ਨਾਲ ਭਰੀਆਂ ਅਨੇਕ ਕਥਾਵਾਂ ਦੇ ਨਾਇਕ ਦੇ ਰੂਪ ਵਿਚ ਹਾਤਮਤਾਈ ਇਕ ਮਹਾਨ ਮਿਥ ਬਣ ਗਿਆ ਹੈ। ਇਸ ਨਾਲ ਸਬੰਧਤ ਸਭ ਤੋਂ ਪ੍ਰਸਿੱਧ ਕਹਾਣੀ ਇੰਜ ਆਉਂਦੀ ਹੈ ਕਿ ਇਕ ਵਾਰੀ ਹਾਤਮਤਾਈ ਨੇ ਜ਼ਾਰੋਜ਼ਾਰ ਰੋਂਦੇ ਇਕ ਵਿਅਕਤੀ ਨੂੰ ਵੇਖਿਆ ਜੋ ਸ਼ਾਹਬਾਦ ਦੀ ਸੁੰਦਰ ਸ਼ਹਿਜ਼ਾਦੀ ਹੁਸਬਨਾਨੋ ਦੇ ਇਸ਼ਕ ਵਿਚ ਪਾਗਲ ਹੋਇਆ ਖ਼ਾਰਜ਼ਮ ਸ਼ਹਿਰ ਦਾ ਸ਼ਹਿਜ਼ਾਦਾ ਮੁਨੀਰਸ਼ਾਮੀ ਸੀ। ਸ਼ਹਿਜ਼ਾਦੀ ਦੇ ਛੇ ਸਵਾਲਾਂ ਦਾ ਜਵਾਬ ਦੇ ਸਕਣ ਦੀ ਸੂਰਤ ਵਿਚ ਹੀ ਉਹ ਉਸ ਨਾਲ ਵਿਆਹ ਕਰ ਸਕਦਾ ਸੀ। ਸ਼ਹਿਜ਼ਾਦਾ ਅਜਿਹਾ ਕਰ ਸਕਣ ਵਿਚ ਅਸਮਰਥ ਸੀ। ਹਾਤਮਤਾਈ ਨੇ ਉਸਦੇ ਸੱਚੇ ਪਿਆਰ ਸਦਕਾ ਅਨੇਕਾਂ ਮੁਸੀਬਤਾਂ ਦਾ ਸਾਹਮਣਾ ਕਰਦੇ ਹੋਏ ਅਤੇ ਪਹਾੜ ਜਿੰਨੇ ਹੌਸਲੇ ਤੋਂ ਕੰਮ ਲੈਂਦੇ ਹੋਏ ਆਪਣੀ ਜਾਨ ਖ਼ਤਰੇ ਵਿਚ ਪਾ ਕੇ ਉਨ੍ਹਾਂ ਸਵਾਲਾਂ ਦਾ ਜਵਾਬ ਲੱਭ ਕੇ ਲਿਆਂਦਾ ਸੀ। ਅਜਿਹਾ ਹਾਤਮਤਾਈ ਦੀ ਲਗਭਗ ਦਸ ਸਾਲਾਂ ਦੀ ਅਣਥੱਕ ਮਿਹਨਤ ਤੇ ਲਗਨ ਸਦਕਾ ਹੀ ਸੰਭਵ ਹੋ ਸਕਿਆ ਸੀ।

ਇਸਦੀ ਮਹਿਮਾਨ ਨਿਵਾਜ਼ੀ ਆਪਣੀ ਮਿਸਾਲ ਆਪ ਹੈ। ਇਕ

ਾਰ ਮਿਸਰ ਦੇ ਬਾਦਸ਼ਾਹ ਦੇ ਰਾਜਦੂਤ ਦੀ ਖ਼ਾਤਿਰਦਾਰੀ ਕਰਨ ਲਈ ਸਨੇ ਆਪਣਾ ਬੇਸ਼ਕੀਮਤੀ ਘੋੜਾ ਝਟਕਾ ਦਿੱਤਾ ਜਿਸਦੀ ਫ਼ਰਮਾਇਸ਼ ਾਦਸ਼ਾਹ ਵੱਲੋਂ ਇਕ ਤੋਹਫ਼ੇ ਦੇ ਰੂਪ ਵਿਚ ਕੀਤੀ ਗਈ ਸੀ । ਰੇਗਿਸਤਾਨ ਰੀਬ ਅਰਬਾਂ ਨੂੰ ਇਸਨੇ ਆਪਣੇ ਚਾਲੀ ਊਠ ਖੁਆ ਦਿੱਤੇ ਸਨ । ਕ ਵਾਰੀ ਇਸਨੇ ਆਪਣੇ ਪਿਤਾ ਦੇ ਦਿੱਤੇ ਅਨੇਕ ਊਠ ਤਿੰਨ ਕਵੀਆਂ ਦਾਨ ਕਰ ਦਿੱਤੇ ਸਨ, ਭਾਵੇਂ ਇਸ ਲਈ ਆਪਣੇ ਪਿਤਾ ਦੀ ਸਖ਼ਤ ਾਰਾਜ਼ਗੀ ਦਾ ਸਾਮ੍ਹਣਾ ਕਰਨਾ ਪਿਆ ।

ਇਹੋ ਜਿਹੇ ਸਖੀ ਪੁੱਤਰ ਨੂੰ ਇਸਦੀ ਮਾਂ ਨੇ ਦਸ ਬਹਾਦਰ ਤੇ ਾਕਤਵਰ ਪੁੱਤਰਾਂ ਦੇ ਮੁਕਾਬਲੇ ਤਰਜੀਹ ਦੇ ਕੇ ਖ਼ੁਦਾ ਤੋਂ ਮੰਗ ਕੇ ਾਪਤ ਕੀਤਾ ਸੀ । ਕਦੀ ਵੀ ਇਕੱਲਿਆਂ ਖਾਣਾ ਨਾ ਖਾਣ ਵਾਲੇ ਾਤਮ ਨੂੰ ਪਿਤਾ ਨੇ ਜਲਦੀ ਹੀ ਇਕ ਗ਼ੁਲਾਮ ਕੁੜੀ ਤੇ ਘੋੜੀ ਦੇ ਕੇ ੂਠ ਚਰਾਉਣ ਲਈ ਚਰਾਗਾਹ ਵਿਚ ਭੇਜ ਦਿੱਤਾ ਸੀ । ਇਨਸਾਨੀਅਤ ਗੁਣਾਂ ਦਾ ਅਦੁੱਤੀ ਪ੍ਰਗਟਾਵਾ ਕਰਦਾ ਹੋਇਆ ਇਹ ਦਾਨੀਆਂ ਤੇ ਰਮੀਆਂ ਵਿੱਚ ਸ਼੍ਰੋਮਣੀ ਥਾਂ ਪ੍ਰਾਪਤ ਕਰ ਗਿਆ । ਹਾਤਮ ਇਕ ਪ੍ਰਸਿੱਧ ਵੀ ਵੀ ਸੀ । ਇਸਦੇ ਦੀਵਾਨ ਦਾ ਅਨੁਵਾਦ ਟਿਪਣੀਆਂ ਸਹਿਤ ਫ਼. ਸ਼ਲਥਸ (F. Schulthess) ਨੇ ਕੀਤਾ ਹੈ । ਹਾਤਮਤਾਈ ਦੇ ਣਾ ਨੂੰ ਦਰਸਾਉਣ ਲਈ ਇਕ ਹੋਰ ਲੋਕ-ਕਥਾ ਵਰਣਨਯੋਗ ਹੈ । ਹਿੰਦੇ ਹਨ ਕਿ ਜਦੋਂ ਹਾਤਮ ਦੀ ਪੁੱਤਰੀ ਨੂੰ ਬੰਦੀ ਬਣਾ ਕੇ ਹਜ਼ਰਤ ਹੰਮਦ ਸਾਹਮਣੇ ਪੇਸ਼ ਕੀਤਾ ਗਿਆ ਤਾਂ ਉਸ ਨੇ ਕਿਹਾ ਕਿ ਐ ਹੰਮਦ ਮੇਰੇ ਪਿਤਾ ਹਾਤਮਤਾਈ ਦੀ ਮੌਤ ਹੋ ਚੁਕੀ ਹੈ ਜੋ ਮੇਰੀ ਰਫ਼ਦਾਰੀ ਕਰ ਸਕਦਾ ਸੀ, ਕਿਰਪਾ ਕਰਕੇ ਮੈਨੂੰ ਛੱਡ ਦਿੱਤਾ ਜਾਵੇ ਉਂਕਿ ਮੈਂ ਲੋਕਾਂ ਦੇ ਉਸ ਸਰਦਾਰ ਦੀ ਧੀ ਹਾਂ ਜੋ ਬੰਦੀਆਂ ਨੂੰ ਛੱਡ ਣ, ਮਿੱਤਰਾਂ ਦੀ ਰੱਖਿਆ ਕਰਨ, ਮਹਿਮਾਨ ਨੂੰ ਸਤਿਕਾਰਨ, ਲੋੜਵੰਦਾਂ ਮਦਦ ਕਰਨ ਅਤੇ ਦੁਖੀਆਂ ਨੂੰ ਰਾਹਤ ਪਹੁੰਚਾਉਣ ਵਿਚ ਵਿਸ਼ਵਾਸ਼ ਦਾ ਸੀ ਤੇ ਇਨ੍ਹਾਂ ਵਿਚਾਰਾਂ ਨੂੰ ਉਸਨੇ ਅਮਲੀ ਰੂਪ ਵਿਚ ਆਪਣੇ ਵਨ ਵਿਚ ਢਾਲਿਆ ਹੋਇਆ ਸੀ । ਇਹ ਸੁਣ ਕੇ ਹਜ਼ਰਤ ਮੁਹੰਮਦ ਕਿਹਾ ਕਿ ਐ ਬੀਬੀ ਤੇਰਾ ਪਿਤਾ ਇਸਲਾਮ ਧਰਮ ਵਿਚੋਂ ਹੁੰਦਾ ਤਾਂ ਅਸੀਂ ਰੂਰ ਕਹਿੰਦੇ ਕਿ ਮਾਲਕ ਨੇ ਉਸ ਤੇ ਮਿਹਰ ਕੀਤੀ ਹੈ । ਉਨ੍ਹਾਂ ਅੱਗੇ ਹਾ ਕਿ ਇਸ ਬੀਬੀ ਨੂੰ ਜਾਣ ਦਿਓ ਕਿਉਂਕਿ ਇਸਦਾ ਪਿਤਾ ਨੇਕ ਸੂਲਾਂ ਵਾਲਾ ਵਿਅਕਤੀ ਸੀ ਅਤੇ ਉਹ ਰੱਬ ਨੂੰ ਵੀ ਬਹੁਤ ਪਿਆਰਾ । ਇਸ ਤਰ੍ਹਾਂ ਹਾਤਮ ਦੇ ਗੁਣਾਂ ਸਦਕਾ ਇਸਦੀ ਧੀ ਨੂੰ ਜਾਣ ੱਤਾ ਗਿਆ । ਧਰਮੀ ਲੋਕ ਆਪਣੀ ਮੌਤ ਤੋਂ ਬਾਅਦ ਵੀ ਲੋਕਾਈ ਭਲਾ ਕਰਦੇ ਰਹਿੰਦੇ ਹਨ ।

ਹ. ਪੁ.—ਡਿ. ਇਸ. 625 ; ਲਿ. ਹਿ. ਅਰ-ਨਿਕਲਸਨ; ਹਾਤਮਤਾਈ-ਭਾ ਸ਼ਰਮਾ ; ਹਿਸਟਰੀ ਆਫ਼ ਦੀ ਐਰਬਜ਼—ਹਿੱਤੀ

**ਹਾਥਰਸ :** ਭਾਰਤ ਦੇ ਉੱਤਰ-ਪ੍ਰਦੇਸ਼ ਰਾਜ ਦੇ ਅਲੀਗੜ੍ਹ ਲ੍ਹੇ ਦਾ ਪ੍ਰਸਿੱਧ ਸ਼ਹਿਰ ਹੈ ਜੋ ਦਿੱਲੀ ਤੋਂ 135 ਕਿ. ਮੀ. ਦੱਖਣ-ਬ ਵੱਲ ਵਾਕਿਆ ਹੈ । ਇਹ ਆਲੇ-ਦੁਆਲੇ ਦੇ ਇਲਾਕੇ ਨਾਲ ਕਾਂ ਤੇ ਰੇਲਾਂ ਰਾਹੀਂ ਜੁੜਿਆ ਹੋਇਆ ਹੈ । ਕਿਸੇ ਸਮੇਂ ਹਾਥਰਸ ਤ ਮਜ਼ਬੂਤ ਕਿਲਿਆਂ ਵਿਚੋਂ ਇਕ ਹੁੰਦਾ ਸੀ । ਇਥੇ ਪਹਿਲੀ ਵਾਰ 65 ਈ. ਵਿਚ ਮਿਉਂਸਪਲਟੀ ਕਾਇਮ ਹੋਈ । ਇਹ ਵਿਦਿਅਕ ਂਦਰ ਹੈ । ਇਥੇ ਰੂੰ ਦੀ ਪਿੰਜਾਈ, ਕਤਾਈ ਅਤੇ ਤੇਲ ਕੱਢਣ ਦੇ ਰਖਾਨੇ ਹਨ । ਇਹ ਵਪਾਰ ਦਾ ਇਕ ਮਹੱਤਵਪੂਰਨ ਕੇਂਦਰ ਹੈ ਅਤੇ ਥੇ ਕਪਾਹ, ਅਨਾਜ, ਖੰਡ, ਤੇਲ ਦੇ ਬੀਜਾਂ ਅਤੇ ਘਿਓ ਦਾ ਵਪਾਰ ਦਾ ਹੈ ।

ਕਾਕਾ ਹਾਥਰਸੀ ਇਥੋਂ ਦਾ ਪ੍ਰਸਿੱਧ ਵਿਅੰਗਮਈ ਲੇਖਕ ਹੈ ।

ਆਬਾਦੀ-92,962 (1981)
27°35′ ਉ. ਵਿਥ; 78°00′ ਪੂ. ਲੰਬ.
ਹ. ਪੁ.—ਇ.ਪ. ਗ. ਇੰਡ. 13 : 71; ਐਨ. ਬ੍ਰਿ. ਮਾ. 5 : 746

**ਹਾੱਥਾਰਨ, ਨਥੇਨੀਅਲ :** ਅਲੰਕਾਰਕ ਤੇ ਪ੍ਰਤੀਕਾਤਮਕ ਕਥਾ ਦਾ ਉਸਤਾਦ ਹਾੱਥਾਰਨ ਅਮਰੀਕਾ ਦਾ ਅਤਿ ਪ੍ਰਸਿਧ ਨਾਵਲਕਾਰ ਤੇ ਕਹਾਣੀਕਾਰ ਸੀ, ਜੋ ਉਥੋਂ ਦੇ ਪਹਿਲੇ ਮਹਾਨ ਕਲਪਨਾਸ਼ੀਲ ਲੇਖਕਾਂ ਵਿਚੋਂ ਇਕ ਮੰਨਿਆ ਜਾਂਦਾ ਹੈ । ਇਸਦਾ ਜਨਮ 4 ਜੁਲਾਈ 1804 ਨੂੰ ਮੈਸਾਚੂਸੈਟਸ ਰਾਜ ਵਿਚ ਸੇਲੈਮ ਵਿਖੇ ਹੋਇਆ । ਛੋਟੀ ਉਮਰ ਵਿਚ ਹੀ ਇਸਦਾ ਪਿਤਾ ਤਿੰਨ ਛੋਟੇ ਛੋਟੇ ਬੱਚਿਆਂ ਤੇ ਪਤਨੀ ਨੂੰ ਗ਼ਰੀਬੀ ਵਿਚ ਛੱਡ ਕੇ ਮਰ ਗਿਆ । ਘਰ ਵਿਚ ਭੈ ਅਤੇ ਇਕੱਲ ਦਾ ਵਾਤਾਵਰਨ ਸੀ ਅਤੇ ਹਾੱਥਾਰਨ ਇਸ ਇਕੱਲ-ਭਾਵਨਾ ਦੀ ਪਕੜ ਵਿਚੋਂ ਕਦੀ ਵੀ ਆਜ਼ਾਦ ਨਾ ਹੋ ਸਕਿਆ । ਇਸਦਾ ਬਚਪਨ ਸੇਲੈਮ ਅਤੇ ਮੇਨ ਵਿਖੇ ਬੀਤਿਆ । 1825 ਵਿਚ ਇਸਨੇ ਬੋਡੋਇਨ ਕਾਲਜ, ਬਰੁਨਜ਼ਵਿਕ ਤੋਂ ਬੀ. ਏ. ਦੀ ਡਿਗਰੀ ਪ੍ਰਾਪਤ ਕੀਤੀ । ਇਸੇ ਕਾਲਜ ਵਿਚ ਕਵੀ ਲਾਂਗਫੈਲੋ, ਹੋਰੇਸ਼ੋ ਬ੍ਰਿਜ, ਜੋ ਬਾਅਦ ਵਿਚ ਅਮਰੀਕਾ ਦਾ ਜਲ-ਸੈਨਾਪਤੀ ਬਣਿਆ ਅਤੇ ਅਮਰੀਕਾ ਦਾ ਭਾਵੀ ਰਾਸ਼ਟਰਪਤੀ ਫ੍ਰੈਂਕਲਿਨ ਪੀਅਰਸ ਵਰਗੇ ਉੱਘੇ ਵਿਅਕਤੀ ਇਸਦੇ ਸਹਿਪਾਠੀ ਸਨ ਜੋ ਉਮਰ ਭਰ ਇਸ ਨਾਲ ਮਿੱਤਰਤਾ ਪਾਲਦੇ ਰਹੇ ।

1825 ਵਿਚ ਹਾੱਥਾਰਨ ਸੇਲੈਮ ਪਰਤ ਆਇਆ ਤੇ ਲਗਭਗ 10-12 ਸਾਲ ਗੰਭੀਰ ਅਧਿਐਨ ਤੇ ਗਲਪ-ਲੇਖਨ ਦੇ ਫ਼ਨ ਵਿਚ ਮਹਾਰਤ ਹਾਸਲ ਕਰਨ ਵਿਚ ਜੁਟਿਆ ਰਿਹਾ । ਇਹ ਆਪਣੀਆਂ ਰਚਨਾਵਾਂ ਦਾ ਸਭ ਤੋਂ ਵੱਡਾ ਆਲੋਚਕ ਆਪ ਸੀ, ਇਸ ਕਰਕੇ ਅਰੰਭਕ ਸਮੇਂ ਦੀ ਬਹੁਤੀ ਰਚਨਾ ਨੂੰ ਇਹ ਰੱਦੀ ਦੀ ਟੋਕਰੀ ਵਿਚ ਸੁੱਟੀ ਗਿਆ । 1828 ਵਿਚ ਇਸਦਾ ਕਾਲਜ ਸਮੇਂ ਦਾ ਲਿਖਿਆ ਨਾਵਲ ਇਤਨਾ ਕਾਮਯਾਬ ਨਹੀਂ ਸੀ, ਪਰ ਜਲਦੀ ਹੀ ਇਸਨੂੰ ਆਪਣੀਆਂ ਕਹਾਣੀਆਂ ਵਿਚ ਸੇਧ ਮਿਲ ਗਈ । 1837 ਵਿਚ 'ਟਵਾਈਸ ਟੋਲਡ ਟੇਲਜ਼' ਨਾਮਕ ਕਹਾਣੀ ਸੰਗ੍ਰਹਿ ਨਾਲ ਇਸਦੀ ਪ੍ਰਸਿਧੀ ਫੈਲਣੀ ਸ਼ੁਰੂ ਹੋ ਗਈ ।

9 ਜੁਲਾਈ 1842 ਨੂੰ ਇਸਨੇ ਆਪਣੀ ਪ੍ਰੇਮਿਕਾ ਸੋਫ਼ੀਆ ਪੀਬਾੱਡੀ ਨਾਲ ਵਿਆਹ ਕਰ ਲਿਆ ਤੇ ਕਾੱਨਕਾਰਡ ਵਿਖੇ ਰਹਿਣ ਲੱਗ ਪਿਆ । 1846 ਵਿਚ ਇਸਦਾ ਕਹਾਣੀ ਸੰਗ੍ਰਿਹ 'ਮੋਜ਼ਿਜ਼ ਫ੍ਰਾਮ ਦਾ ਓਲਡ ਮੇਨਸ' ਛਪੀ । ਇਹ ਸਮਾਂ ਇਸਦੀ ਮਾਲੀ ਮੰਦਹਾਲੀ ਦਾ ਸੀ । ਇਹ ਮੁੜ ਸੇਲੈਮ ਆ ਵੱਸਿਆ ਤੇ ਚੁੰਗੀਖ਼ਾਨੇ ਵਿਚ ਨੌਕਰੀ ਕਰ ਲਈ । ਇਸ ਸੰਘਰਸ਼ ਦਾ ਸਿੱਟਾ ਨਿਕਲਿਆ 'ਦੀ ਸਕਾਰਲੈੱਟ ਲੈਟਰ' ਨਾਂ ਦਾ ਇਕ ਸ਼ਾਹਕਾਰ । ਇਹ ਨਾਵਲ ਇਕਦਮ ਹਰਮਨ ਪਿਆਰਾ ਹੋ ਗਿਆ । ਇਸ ਵਿਚ ਹਾੱਥਾਰਨ ਨੇ ਨਿਰਾਸ਼ਾ ਤੇ ਦੁੱਖ ਨੂੰ ਉਜਾਗਰ ਕਰਦਿਆਂ ਕਲਾ 'ਦੀ ਸਿਖਰ ਛੋਹੀ । 'ਦੀ ਸਕਾਰਲੈੱਟ ਲੈਟਰ' ਅਜ ਆਪਣੀ ਮਨੋਵਿਗਿਆਨਕ ਤੇ ਨੈਤਿਕ ਪਕੜ ਅਤੇ ਗਹਿਰਾਈ ਕਾਰਨ ਵਿਸ਼ਵ ਸਾਹਿਤ ਦੀਆਂ ਅਮੁੱਲੀਆਂ ਰਚਨਾਵਾਂ ਵਿਚ ਗਿਣਿਆ ਜਾਂਦਾ ਹੈ ।

'ਦੀ ਹਾਉਸ ਆਫ਼ ਸੈਵਨ ਗੇਬਲਜ਼ (1851), 'ਦੀ ਬਲਾਈਦਡੇਲ ਰੋਮਾਂਸ' (1852) ਇਸ ਕਾਲ ਦੇ ਇਸਦੇ ਹੋਰ ਨਾਵਲ ਹਨ । ਇਸ ਸਮੇਂ ਇਸਦੀ ਦੋਸਤੀ ਲੇਖਕ ਹਰਮਨ ਮੈਲਵਿਲ ਨਾਲ ਹੋ ਗਈ ਜੋ ਇਸਦੀ ਰਚਨਾਤਮਕਤਾ ਲਈ ਬੜੀ ਪ੍ਰੇਰਨਾਦਾਇਕ ਸਿੱਧ ਹੋਈ । ਇਸ ਸਮੇਂ ਇਸਨੇ ਬੱਚਿਆਂ ਲਈ ਦੋ ਕਿਤਾਬਾਂ ਤੇ ਫ੍ਰੈਂਕਲਿਨ ਪੀਅਰਸ ਦੀ ਜੀਵਨੀ ਲਿਖੀ । 1853 ਵਿਚ ਫ੍ਰੈਂਕਲਿਨ ਪੀਅਰਸ ਨੇ ਅਮਰੀਕਾ ਦਾ ਪ੍ਰਧਾਨ ਬਣਨ ਤੇ ਇਸਨੂੰ ਲਿਵਰਪੂਲ (ਇੰਗਲੈਂਡ) ਵਿਚ ਕੌਂਸਲਰ ਬਣਾ ਦਿੱਤਾ । 1857 ਵਿਚ ਇਸਨੂੰ ਇਹ ਨੌਕਰੀ ਛੱਡਣੀ ਪਈ । 1860 ਵਿਚ

ਇਸਨੇ 'ਮਾਰਬਲ ਫ਼ਾਨ' ਨਾਮਕ ਨਾਵਲ ਰਚਿਆ । ਇਹ ਇਸਦਾ ਅੰਤਿਮ ਵਧੀਆ ਨਾਵਲ ਸੀ ।

ਇੰਗਲੈਂਡ ਤੋਂ ਅਮਰੀਕਾ ਪਰਤ ਆਉਣ ਤੇ ਮਾਨਸਿਕ ਉਲਝਣਾਂ ਅਤੇ ਬੇਅਰਾਮੀ ਕਾਰਨ ਇਹ ਚਾਹੁਣ ਤੇ ਵੀ ਕੁਝ ਹੋਰ ਵਧੀਆ ਰਚਨਾਵਾਂ ਨਹੀਂ ਰਚ ਸਕਿਆ । ਇਹ ਆਪਣੀਆਂ ਕੁਝ ਕਿਰਤਾਂ ਪੂਰੀਆਂ ਵੀ ਨਾ ਕਰ ਸਕਿਆ ਕਿਉਂਕਿ 19 ਮਈ, 1864 ਨੂੰ ਪਲੇਮਾਉਥ ਵਿਖੇ ਇਸਦੀ ਮੌਤ ਹੋ ਗਈ ।

ਹੱਥਾਰਨ ਦੀ ਰਚਨਾ ਅਮਰੀਕੀ ਗਲਪ ਦੀ ਪਰੰਪਰਾ ਵਿਚ ਇਕ ਅਹਿਮ ਕੜੀ ਹੈ । ਆਪਣੇ ਸੀਮਤ ਖੇਤਰ ਵਿਚ ਕਲਪਨਾ ਦੀਆਂ ਉੱਚੀਆਂ-ਉੱਚੀਆਂ ਉਡਾਰੀਆਂ ਮਾਰ ਕੇ ਤੇ ਆਪਣੀ ਕਲਾ ਦਾ ਸਿੱਕਾ ਜਮਾ ਕੇ ਹੱਥਾਰਨ ਸਾਹਿਤ-ਸੰਸਾਰ ਵਿਚ ਅਮਰ ਥਾਂ ਪ੍ਰਾਪਤ ਕਰ ਗਿਆ ।

ਹ. ਪੁ.—ਐਨ. ਬ੍ਰਿ. 11 : 187–89 ; ਐਨ. ਬ੍ਰਿ. ਮੈ. 8 : 678-80.

**ਹਾਥੀ :** ਹਾਥੀ ਪ੍ਰੋਬੋਸਿਡੀਆ ਵਰਗ ਅਤੇ ਐਲਫੈਂਟਡੀ ਕੁਲ ਦਾ ਬਹੁਤ ਹੀ ਵੱਡੇ ਕੱਦ ਦਾ ਇਕ ਤਾਕਤਵਰ ਥਣਧਾਰੀ ਪ੍ਰਾਣੀ ਹੈ । ਇਸ ਦਾ ਸਿਰ ਵੱਡਾ, ਗਰਦਨ ਛੋਟੀ, ਸੁੰਡ ਲੰਮੀ ਅਤੇ ਚਮੜੀ ਮੋਟੀ ਅਤੇ ਲਗ-ਭਗ ਬਿਨਾਂ ਵਾਲਾਂ ਤੋਂ ਹੀ ਹੁੰਦੀ ਹੈ ।

ਇਕ ਬਾਲਗ ਹਾਥੀ ਦੀ ਪੂਛ ਦੇ ਸਿਰੇ ਉੱਤੇ ਵਾਲਾਂ ਦਾ ਗੁੱਛਾ ਹੁੰਦਾ ਹੈ ਅਤੇ ਕਈ ਵਾਰੀ ਮੱਥੇ ਉੱਤੇ ਵੀ ਇਕ ਛੋਟਾ ਜਿਹਾ ਟੁਕੜਾ ਹੁੰਦਾ ਹੈ । ਲੱਤਾਂ ਸਿੱਧੀਆਂ ਥੰਮ੍ਹਾਂ ਵਰਗੀਆਂ ਹੁੰਦੀਆਂ ਹਨ ਜਿਹੜੀਆਂ ਬਹੁਤਾ ਭਾਰ ਸਹਾਰ ਸਕਦੀਆਂ ਹਨ । ਜੋੜਾਂ ਦੀਆਂ ਹੱਡੀਆਂ ਜੋੜਦਾਰ ਤਲਾਂ ਉੱਤੇ ਸਿੱਧੀਆਂ ਹੀ ਹੁੰਦੀਆਂ ਹਨ । ਪੈਰ ਮੂੰਗਲੀਆਂ ਵਰਗੇ ਹੁੰਦੇ ਹਨ । ਉਂਗਲਾਂ ਦੇ ਅੱਗੇ ਵੱਡੇ ਵੱਡੇ ਨਹੁੰ ਹੁੰਦੇ ਹਨ ਅਤੇ ਹਰ ਉਂਗਲ ਦੇ ਪਿੱਛੇ ਇਕ ਮੋਟਾ ਗੱਦਾ ਹੁੰਦਾ ਹੈ । ਇਹ ਗੱਦੇ ਭਾਰ ਸਹਾਰਦੇ ਹਨ । ਨੱਕ ਅਤੇ ਉਤਲਾ ਬੁੱਲ੍ਹ ਵਧ ਕੇ ਇਕ ਲੰਬੀ, ਪਰਿਗ੍ਰਾਹੀ ਟਰੰਕ ਜਾਂ ਸੁੰਡ ਬਣਾਉਂਦੇ ਹਨ ਜਿਸਦੇ ਸਿਰੇ ਉੱਤੇ ਨਾਸਾਂ ਹੁੰਦੀਆਂ ਹਨ । ਪੀਣ ਲਈ ਪਾਣੀ ਪਹਿਲਾਂ ਸੁੰਡ ਵਿਚ ਭਰ ਲਿਆ ਜਾਂਦਾ ਹੈ ਅਤੇ ਫਿਰ ਸਿੱਧਾ ਹੀ ਮੂੰਹ ਵਿਚ ਪਾਇਆ ਜਾਂਦਾ ਹੈ । ਸੁੰਡ ਹਾਥੀ ਲਈ ਹੱਥ ਅਤੇ ਬਾਂਹ ਦਾ ਕੰਮ ਵੀ ਕਰਦੀ ਹੈ । ਇਹ ਮੂੰਹ ਵਿਚ ਭੋਜਨ ਪਾਉਣ ਅਤੇ ਸਰੀਰ ਉੱਤੇ ਪਾਣੀ ਛਿੜਕ ਕੇ ਸਫ਼ਾਈ ਕਰਨ ਦੇ ਕੰਮ ਵੀ ਆਉਂਦੀ ਹੈ ।

ਹਾਥੀਆਂ ਦੇ ਉਤਲੇ ਮਖਲੇ ਦੰਦ ਬਹੁਤ ਜ਼ਿਆਦਾ ਵਧ ਕੇ ਹਾਥੀ-ਦੰਦ ਬਣਾਉਂਦੇ ਹਨ । ਇਹ ਦੰਦ ਹੋਰ ਸਾਰੇ ਜਿਉਂਦੇ ਜਾਨਵਰਾਂ ਦੇ ਦੰਦਾਂ ਨਾਲੋਂ ਵੱਡੇ ਅਤੇ ਭਾਰੇ ਹੁੰਦੇ ਹਨ । ਸੂਏ ਦੰਦ ਹੁੰਦੇ ਹੀ ਨਹੀਂ । ਹਰ ਸਮੇਂ ਦੋਹਾਂ ਜਬਾੜ੍ਹਿਆਂ ਦੇ ਦੋਨਾਂ ਹਿੱਸਿਆਂ ਵਿਚ ਸਿਰਫ਼ ਇਕ ਇਕ ਕਿਰਿਆਸ਼ੀਲ ਦੰਦ ਹੁੰਦਾ ਹੈ ਜਿਹੜਾ ਕਿ ਖ਼ਰਾਬ ਹੋ ਜਾਣ ਤੇ ਝੜ ਜਾਂਦਾ ਹੈ ਤੇ ਪਿੱਛੋਂ ਨਵਾਂ ਦੰਦ ਨਿਕਲ ਆਉਂਦਾ ਹੈ । ਇਨ੍ਹਾਂ ਦੀ ਚਮੜੀ ਦਾ ਰੰਗ ਭੂਰਾ ਜਾਂ ਭੂਸਲਾ ਹੁੰਦਾ ਹੈ, ਕੇਵਲ ਕੁਝ ਐਲਬਿਨੋ ਜਾਤੀਆਂ ਸਫ਼ੈਦ ਰੰਗ ਦੀਆਂ ਹੁੰਦੀਆਂ ਹਨ ।

ਹਾਥੀ ਸਮੂਹਾਂ ਵਿਚ ਰਹਿਣ ਵਾਲਾ ਅਤੇ ਹੌਲੀ ਤੁਰਨ ਵਾਲਾ ਪ੍ਰਾਣੀ ਹੈ । ਕਈ ਵਾਰੀ ਇਹ 100 ਦੀ ਗਿਣਤੀ ਵਿਚ ਇਕੱਠੇ ਮਿਲਦੇ ਹਨ । ਇਨ੍ਹਾਂ ਦੀ ਵੱਧ ਤੋਂ ਵੱਧ ਤੇਜ਼ ਦੌੜਨ ਦੀ ਰਫ਼ਤਾਰ ਲਗਭਗ 15 ਤੋਂ 25 ਕਿ. ਮੀ. ਪ੍ਰਤਿ ਘੰਟਾ ਹੈ । ਇਹ ਜੰਗਲਾਂ ਜਾਂ ਹਰਿਆਲੇ ਮੈਦਾਨਾਂ ਵਿਚ ਰਹਿਣ ਵਾਲੇ ਸ਼ਾਕਾਹਾਰੀ ਪ੍ਰਾਣੀ ਹਨ । ਇਹ ਸੁੰਡ ਨੂੰ ਦਰਖ਼ਤਾਂ ਦੇ ਪੱਤੇ ਅਤੇ ਫਲ ਤੋੜਨ ਲਈ ਅਤੇ ਆਪਣੇ ਹਾਥੀ ਦੰਦਾਂ ਨੂੰ ਜ਼ਮੀਨ ਵਿਚੋਂ ਦਰਖ਼ਤਾਂ ਦੀਆਂ ਜੜ੍ਹਾਂ ਅਤੇ ਕੰਦ ਕੱਢਣ ਲਈ ਵਰਤਦਾ ਹੈ । ਬੰਦੀ ਹਾਲਤਾਂ ਵਿਚ ਰੱਖੇ ਹਾਥੀ ਦੀ ਰੋਜ਼ਾਨਾ ਖ਼ੁਰਾਕ ਤਕਰੀਬਨ 230 ਕਿ. ਗ੍ਰਾ. ਘਾਹ ਫੂਸ ਤੇ 60 ਗੈਲਨ ਪਾਣੀ ਹੈ ।

ਹਾਥੀ ਦਾ ਦਿਮਾਗ਼ ਤਕਰੀਬਨ 4.5 ਕਿ. ਗ੍ਰਾ. ਭਾਰਾ ਹੁੰਦਾ ਹੈ । ਇਹ ਬਹੁਤ ਸਮਝਦਾਰ ਜਾਨਵਰ ਹੈ ਅਤੇ ਇਸ ਨੂੰ ਸਿਖਾਇਆ ਜਾ ਸਕਦਾ ਹੈ । ਹਾਥੀ ਦੀ ਸੁੰਘਣ ਸ਼ਕਤੀ ਬਹੁਤ ਤੇਜ਼ ਹੁੰਦੀ ਹੈ ਪਰ ਦੇਖਣ ਅਤੇ ਸੁਣਨ ਦੀ ਸ਼ਕਤੀ ਘੱਟ ਵਿਕਸਿਤ ਹੁੰਦੀ ਹੈ ।

ਹਾਥੀ ਭਾਵੇਂ ਡਰਪੋਕ ਜਾਨਵਰ ਹੈ ਪਰ ਜੋਸ਼ ਦੀ ਹਾਲਤ ਵਿਚ ਬਹੁਤ ਭਿਅੰਕਰ ਹੋ ਜਾਂਦਾ ਹੈ । ਬੁੱਢੇ ਨਰ ਹਾਥੀ ਦੇ ਦਿਮਾਗ਼ ਵਿਚ ਅਕਸਰ ਕੁਝ ਫ਼ਰਕ ਹੋ ਜਾਂਦਾ ਹੈ ਅਤੇ ਉਹ ਇਕਲਾ ਰਹਿਣ ਲਗਦਾ ਹੈ । ਇਸ ਹਾਲਤ ਨੂੰ 'ਮਸਤ' ਜਾਂ 'ਮਸਥ' ਕਹਿੰਦੇ ਹਨ ਅਤੇ ਇਹ ਆਮ ਤੌਰ ਤੇ ਲਿੰਗੀ ਉਤੇਜਨਾ ਨਾਲ ਜਾਂ ਸਿਰ ਦੀਆਂ ਖ਼ਾਸ ਮੱਥਾ ਗਲੈਂਡਾਂ ਵਿਚੋਂ ਜ਼ਿਆਦਾ ਰਿਸਾਓ ਨਾਲ ਸਬੰਧਤ ਹੁੰਦੀ ਹੈ । ਮਾਦਾ ਆਮ ਤੌਰ ਤੇ ਸ਼ਾਂਤ ਸੁਭਾਅ ਹੁੰਦੀ ਹੈ ।

ਹਥਣੀ 15-20 ਸਾਲ ਦੀ ਉਮਰ ਵਿਚ ਪਹਿਲੀ ਵਾਰੀ ਬੱਚੇ ਦਿੰਦੀ ਹੈ ਅਤੇ 25 ਸਾਲ ਦੀ ਉਮਰ ਵਿਚ ਇਹ ਜੁਆਨ ਹੁੰਦੀ ਹੈ । ਮਾਦਾ ਸਾਰੀ ਉਮਰ ਵਿਚ 4-5 ਬੱਚੇ ਦਿੰਦੀ ਹੈ । ਗਰਭ ਕਾਲ 20-22 ਮਹੀਨੇ ਹੁੰਦਾ ਹੈ । ਇਕ ਵਾਰ ਵਿਚ ਇਕ ਹੀ ਬੱਚੇ ਨੂੰ (ਕਦੀ ਕਦਾਈਂ ਜੋੜਾ) ਜਨਮ ਦਿੱਤਾ ਜਾਂਦਾ ਹੈ ਜਿਹੜਾ ਜਨਮ ਵੇਲੇ ਤਕਰੀਬਨ 1 ਮੀ. ਉੱਚਾ ਅਤੇ 90 ਕਿ. ਗ੍ਰਾ. ਭਾਰਾ ਅਤੇ ਵਾਲਾਂ ਨਾਲ ਢਕਿਆ ਹੁੰਦਾ ਹੈ । ਹਾਥੀ ਦੀ ਉਮਰ ਬਹੁਤ ਜ਼ਿਆਦਾ ਹੁੰਦੀ ਹੈ । ਜੰਗਲਾਂ ਵਿਚ ਕਈ ਵਾਰੀ ਇਹ ਤਕਰੀਬਨ 150 ਸਾਲਾਂ ਤਕ ਜਿਉਂਦੇ ਰਹਿੰਦੇ ਹਨ।

ਹਾਥੀ ਦਾ ਪਥਰਾਟ ਬਿਰਤਾਂਤ ਪਿਛਲੇ ਈਓਸੀਨ ਮਹਾਯੁਗ ਤਕ ਪੂਰਾ ਮਿਲਦਾ ਹੈ । ਉੱਤਰੀ ਮਿਸਰ ਦਾ ਮੁੱਢਲਾ ਮੋਰੀਥੀਰੀਅਮ ਹਾਥੀ ਤਕਰੀਬਨ 0.6 ਮੀ. ਉੱਚਾ ਸੀ । ਉਦੋਂ ਤੋਂ ਪ੍ਰੋਬੋਸਿਡੀਅਨਾਂ ਦੀਆਂ ਤਕਰੀਬਨ 300 ਜਾਤੀਆਂ ਦਾ ਵਿਕਾਸ ਹੋਇਆ ਹੈ ਜਿਨ੍ਹਾਂ ਵਿਚ ਹੌਲੀ ਹੌਲੀ ਕੱਦ ਵਿਚ ਵਾਧਾ ਅਤੇ ਸੁੰਡ ਤੇ ਹਾਥੀ-ਦੰਦਾਂ ਦੇ ਵਿਕਾਸ ਅਤੇ ਦੰਦਾਂ ਦੀ ਜਟਿਲਤਾ ਵਿਚ ਵਾਧਾ ਤੇ ਗਿਣਤੀ ਵਿਚ ਘਾਟਾ ਹੋਇਆ ਹੈ । ਪਲਾਈਸਟੋਸੀਨ ਮਹਾਯੁਗ ਵਿਚ ਉੱਤਰੀ ਅਮਰੀਕਾ ਵਿਚ ਪ੍ਰੋਬੋ-ਸਿਡੀਅਨਾਂ ਦੀਆਂ ਸਿਰਫ਼ ਚਾਰ ਕਿਸਮਾਂ ਰਹਿ ਗਈਆਂ ਸਨ । ਇਹ ਸਾਰੀਆਂ ਕਿਸਮਾਂ ਆਪਣੇ ਜ਼ਿਆਦਾ ਵੱਡੇ ਅਕਾਰ, ਜ਼ਿਆਦਾ ਵਿਸ਼ੇਸ਼ੀ-ਕਰਨ ਅਤੇ ਪੌਣ ਪਾਣੀ ਵਿਚ ਤਬਦੀਲੀ ਕਾਰਨ ਖ਼ਤਮ ਹੋ ਗਈਆਂ । ਅੱਜ ਕੱਲ੍ਹ ਸਿਰਫ਼ ਏਸ਼ੀਆਈ ਅਤੇ ਅਫ਼ਰੀਕੀ ਹਾਥੀ ਹੀ ਜਿਉਂਦੀਆਂ ਜਾਤੀਆਂ ਮਿਲਦੀਆਂ ਹਨ ।

**ਏਸ਼ੀਆਈ ਹਾਥੀ**—ਭਾਰਤ ਵਿਚ ਇਹ ਪੱਛਮੀ ਘਾਟ, ਕਰਨਾਟਕ, ਉੜੀਸਾ, ਬਿਹਾਰ, ਆਸਾਮ, ਬੰਗਾਲ ਅਤੇ ਸੰਸਾਰ ਵਿਚ ਸ੍ਰੀ ਲੰਕਾ, ਬਰਮਾ, ਸਿਆਮ, ਕੋਚੀਨ, ਚੀਨ, ਮਲਾਇਆ ਅਤੇ ਸੁਮਾਟਰਾ ਵਿਚ ਮਿਲਦਾ ਹੈ । ਏਸ਼ੀਆਈ ਹਾਥੀ, ਐਲੀਫ਼ੈਸ ਮੈਕਸੀਮਸ ਅਫ਼ਰੀਕੀ ਹਾਥੀ ਨਾਲੋਂ ਛੋਟਾ ਹੁੰਦਾ ਹੈ । ਇਸ ਦੇ ਕੰਨ ਛੋਟੇ ਅਤੇ ਸੁੰਡ ਪੱਧਰੀ ਹੁੰਦੀ ਹੈ, ਜਿਸ ਦੇ ਸਿਰੇ ਉੱਤੇ ਇਕ ਉਂਗਲ ਵਰਗਾ ਵਾਧਰਾ ਹੁੰਦਾ ਹੈ । ਪਿਛਲੇ ਪੈਰਾਂ ਉੱਤੇ ਚਾਰ ਚਾਰ ਨਹੁੰ ਹੁੰਦੇ ਹਨ । ਭਰ ਜਵਾਨ ਉਮਰ ਵਿਚ ਨਰ ਦਾ ਕੱਦ ਤਕਰੀਬਨ 2.5 ਜਾਂ 3 ਮੀ. ਅਤੇ ਭਾਰ ਲਗਭਗ 6 ਮੀਟ੍ਰਿਕ ਟਨ ਹੁੰਦਾ ਹੈ । ਹਾਥੀ ਦੰਦ ਸਿਰਫ਼ ਨਰ ਵਿਚ ਹੀ ਹੁੰਦੇ ਹਨ ਜਿਨ੍ਹਾਂ ਦੀ ਲੰਬਾਈ ਲਗਭਗ 1.5 ਮੀ. ਹੁੰਦੀ ਹੈ । ਇਹ ਸੰਘਣੀ ਛਾਂ ਵਿਚ

ਰਹਿਣਾ ਪਸੰਦ ਕਰਦੇ ਹਨ । ਇਹ ਲੇਟ ਕੇ ਆਰਾਮ ਕਰਦੇ ਅਤੇ ਸੌਂਦੇ ਹਨ ।



ਚਿਤਰ 1 : ਏਸ਼ੀਆਈ ਹਾਥੀ (ਐਲੀਫ਼ੈਸ ਮੈਕਸੀਮਸ) ਬੱਚੇ ਨਾਲ

**ਅਫ਼ਰੀਕੀ ਹਾਥੀ**—ਇਹ ਕੱਦ ਵਿਚ ਵੱਡਾ ਅਤੇ ਵੱਡੇ-ਵੱਡੇ ਕੰਨਾਂ ਵਾਲਾ ਹਾਥੀ ਹੁੰਦਾ ਹੈ । ਇਸ ਦੀਆਂ ਲੱਤਾਂ ਲੰਮੀਆਂ ਤੇ ਅੱਖਾਂ ਵੱਡੀਆਂ ਹੁੰਦੀਆਂ ਹਨ । ਸੁੰਡ ਪੱਧਰੀ ਨਹੀਂ ਹੁੰਦੀ ਅਤੇ ਇਸ ਦੇ ਸਿਰੇ ਤੇ ਇਕ ਦੀ ਥਾਂ ਦੋ ਵਾਧਰੇ ਹੁੰਦੇ ਹਨ । ਪਿਛਲੇ ਪੈਰਾਂ ਉੱਤੇ ਤਿੰਨ ਤਿੰਨ ਨਹੁੰ ਹੁੰਦੇ ਹਨ । ਇਹ ਆਮ ਤੌਰ ਤੇ ਖੜ੍ਹੇ ਖੜ੍ਹੇ ਹੀ ਸੁੱਤੇ ਰਹਿੰਦੇ ਹਨ । ਅਫ਼ਰੀਕੀ ਅਤੇ ਏਸ਼ੀਆਈ ਹਾਥੀਆਂ ਦੇ ਦੰਦਾਂ ਦੀ ਬਣਤਰ ਵਿਚ ਬੜਾ ਅੰਤਰ ਹੁੰਦਾ ਹੈ । ਅਫ਼ਰੀਕੀ ਹਾਥੀ ਦਾ ਕੱਦ (ਮੋਢਿਆਂ ਤੋਂ) 3-4 ਮੀ. ਅਤੇ ਭਾਰ ਲਗ ਭਗ 7,500 ਕਿ. ਗ੍ਰਾ. ਹੁੰਦਾ ਹੈ । ਨਰ ਤੇ ਮਾਦਾ ਦੋਹਾਂ ਦੇ ਹਾਥੀ ਦੰਦ ਹੁੰਦੇ ਹਨ । ਅਫ਼ਰੀਕੀ ਹਾਥੀ ਦੀਆਂ ਦੋ ਜਾਤੀਆਂ ਮਿਲਦੀਆਂ ਹਨ—ਲੱਕਸੋਡਾਂਟਾ ਐਫ਼੍ਰੀਕਾਨਾਂ ਅਤੇ ਲੱਕਸੋਡਾਂਟਾ ਸਾਈਕਲੋਟਿਸ । ਦੂਜੀ ਜਾਤੀ ਨੂੰ ਕਈ ਪਹਿਲੀ ਜਾਤੀ ਦੀ ਉਪ-ਜਾਤੀ ਮੰਨਦੇ ਹਨ ਅਤੇ ਇਸ ਦਾ ਨਾਂ ਲੱਕਸੋਡਾਂਟਾ ਐਫ਼੍ਰੀਕਾਨਾ ਸਾਈਕਲੋਟਿਸ ਦਸਦੇ ਹਨ ।



ਚਿਤਰ 2 : ਅਫ਼ਰੀਕੀ ਹਾਥੀ (ਲੱਕਸੋਡਾਂਟਾ ਐਫ਼੍ਰੀਕਾਨਾ) ਬੱਚੇ ਨਾਲ

**ਰੰਗਤਹੀਨ ਹਾਥੀ**—ਬਰਮਾ ਅਤੇ ਸਿਆਮ ਵਿਚ ਕਿਤੇ ਕਿਤੇ ਐਲਬਿਨੋ ਜਾਂ ਚਿੱਟਾ ਹਾਥੀ ਵੀ ਮਿਲਦਾ ਹੈ । ਇਸ ਨੂੰ ਉੱਥੋਂ ਦੇ ਲੋਕ ਦੇਵਤੇ ਵਾਂਗ ਪੂਜਦੇ ਹਨ । ਇਸ ਦਾ ਰੰਗ ਬਿਲਕੁਲ ਚਿੱਟਾ ਨਹੀਂ ਸਗੋਂ ਹਲਕਾ ਭੂਰਾ ਜਿਹਾ ਹੁੰਦਾ ਹੈ ।

ਹਾਥੀ ਬੜਾ ਸਿਆਣਾ ਤੇ ਤੇਜ਼ ਯਾਦਾਸ਼ਤ ਵਾਲਾ ਪ੍ਰਾਣੀ ਹੈ । ਇਸ ਨੂੰ ਸਿਖਾ ਕੇ ਇਸ ਤੋਂ ਕਈ ਤਰ੍ਹਾਂ ਦੇ ਭਾਰ ਢੋਣ ਦੇ ਅਤੇ ਹੋਰ ਕੰਮ ਲਏ ਜਾਂਦੇ ਹਨ । ਇਸ ਤੋਂ ਹਾਥੀ-ਦੰਦ ਵੀ ਪ੍ਰਾਪਤ ਹੁੰਦਾ ਹੈ ।

ਮਿਥਿਹਾਸ ਵਿਚ ਵੀ ਹਾਥੀ ਅਤੇ ਮਨੁੱਖ ਦਾ ਸਬੰਧ ਦਸਿਆ ਗਿਆ ਹੈ । ਹਾਥੀ ਵਰਗੇ ਸਿਰ ਵਾਲੇ ਦੇਵਤੇ (ਗਣੇਸ਼) ਦੀ ਹਿੰਦੂ ਧਰਮ ਵਿਚ ਬੜੀ ਮਾਨਤਾ ਹੈ । ਹਿੰਦੂ ਪੌਰਾਣਿਕ ਕਥਾ ਅਨੁਸਾਰ ਸਿਰਜਨਹਾਰ ਦੇ ਮੰਤਰ ਗਾਉਣ ਵੇਲੇ ਬ੍ਰਹਿਮੰਡੀ ਅੰਡੇ ਦੇ ਦੋਨੋਂ ਅੱਧੇ ਹਿੱਸਿਆਂ ਤੋਂ ਅੱਠ ਨਰ ਅਤੇ ਅੱਠ ਮਾਦਾ ਹਾਥੀ ਇਕੋ ਸਮੇਂ ਬਣੇ । ਇਹ ਹਾਥੀ ਉੱਡ ਸਕਦੇ ਸਨ, ਪਰ ਕਿਸੇ ਸੰਨਿਆਸੀ ਦੇ ਸਰਾਪ ਕਰਕੇ ਉਨ੍ਹਾਂ ਦੀ ਉੱਡਣ ਸ਼ਕਤੀ ਖ਼ਤਮ ਹੋ ਗਈ ਕਿਉਂਕਿ ਉਹ ਆ ਕੇ ਬੋਹੜ ਦੇ ਦਰਖ਼ਤ ਉੱਤੇ ਬੈਠ ਗਏ ਸਨ ਅਤੇ ਉਸ ਦਾ ਘਰ ਢਾਹ ਦਿੱਤਾ ਸੀ । ਅਫ਼ਰੀਕਾ ਦੇ ਕੁਝ ਹਿੱਸਿਆਂ ਦੇ ਵਸਨੀਕ ਹਾਥੀ ਦੇ ਪੂਛ ਦੇ ਵਾਲਾਂ ਦੇ ਗਜਰੇ ਬਣਾ ਕੇ, ਸ਼ੁਭ ਸ਼ਗਨਾਂ ਵਜੋਂ ਬਾਹਾਂ ਵਿਚ ਪਾਉਂਦੇ ਹਨ ।

ਹ. ਪੁ.—ਐਨ. ਬ੍ਰਿ. 8 : 272.

**ਹਾਦੀ ਖ਼ਲੀਫ਼ਾ ਅਬਾਸੀ :** ਇਸ ਦਾ ਪੂਰਾ ਨਾਂ ਅਲੀ ਹਾਦੀ ਬਿਨ ਮਹਦੀਬਿਨ ਅਬੂ ਜਾਫ਼ੂਰ ਮਨਸੂਰ ਅਬਾਸੀ ਸੀ । ਇਹ ਖ਼ੇਜ਼ਰਾਨ, ਜੋ ਖ਼ਲੀਫ਼ਾ ਮਹਦੀ ਦੀ ਕਨੀਜ਼ ਸੀ, ਦੀ ਕੁੱਖੋਂ ਨਾਜਾਇਜ਼ ਔਲਾਦ ਦੇ ਤੌਰ ਤੇ ਰੇ ਵਿਖੇ 764 ਈ. (147 ਸੰਨ ਹਿਜਰੀ) ਵਿਚ ਪੈਦਾ ਹੋਇਆ । 16 ਸਾਲ ਦੀ ਉਮਰ ਵਿਚ ਇਸ ਨੂੰ ਵਿਦਿਆ ਪ੍ਰਾਪਤੀ ਪਿਛੋਂ ਵਲੀ-ਅਹਿਦ ਬਣਾ ਦਿੱਤਾ ਗਿਆ । ਜਦੋਂ ਇਹ ਜਰਜਾਨ ਦੀ ਲੜਾਈ ਲਈ ਗਿਆ ਹੋਇਆ ਸੀ ਤਾਂ ਮਹਦੀ ਦੀ ਮੌਤ ਦੀ ਖ਼ਬਰ ਮਿਲਣ ਤੇ ਇਹ ਬਗ਼ਦਾਦ ਵਾਪਸ ਆ ਗਿਆ ਅਤੇ 22 ਸਾਲ ਦੀ ਉਮਰ ਵਿਚ ਇਸਨੇ ਹਕੂਮਤ ਆਪਣੇ ਹੱਥ ਵਿਚ ਲੈ ਲਈ । ਇਸ ਦੇ ਮੁੱਖ ਕਾਰਨਾਮਿਆਂ ਵਿਚ ਕਾਫ਼ਰਾਂ ਨੂੰ ਮਾਰਨਾ, ਮੁਹੰਮਦ ਬਿਨ ਸੁਲੇਮਾਨ ਅਬਾਸੀ ਰਾਹੀਂ ਹਸਨ ਬਿਨ ਅਲੀ ਨੂੰ ਭਜਾਉਣਾ, ਜਜ਼ੀਰਾ ਦੀ ਬਗ਼ਾਵਤ ਨੂੰ ਦਬਾਉਣਾ, ਰੋਹਾਂ ਦੇ ਹਦੀਸਾ ਉੱਪਰ ਹਮਲੇ ਨੂੰ ਪਛਾੜਨਾ ਸ਼ਾਮਲ ਹਨ ।

ਹਾਦੀ ਖੁਲ੍ਹੇ ਸੁਭਾਉ ਵਾਲਾ, ਐਸ਼ਪ੍ਰਸਤ ਅਤੇ ਬਹਾਦਰ ਵਿਅਕਤੀ ਸੀ । ਪਰਜਾ ਦਾ ਬਹੁਤ ਖ਼ਿਆਲ ਰਖਦਾ ਸੀ । ਸ਼ੁਰੂ ਵਿਚ ਹਕੂਮਤ ਦੀ ਨਿਗਰਾਨ ਮਲਕਾ ਖ਼ੇਜ਼ਰਾਨ ਸੀ ਜੋ ਹਾਦੀ ਨੂੰ ਪਸੰਦ ਨਹੀਂ ਸੀ । ਇਸ ਨੇ ਉਸ ਦਾ ਦਖ਼ਲ ਬੰਦ ਕਰ ਦਿੱਤਾ । ਇਹ ਇਕ ਚੰਗਾ ਲੇਖਕ ਵੀ ਸੀ । ਹਾਰੂਨ, ਖ਼ਲੀਫ਼ਾ ਮਹਦੀ ਦੇ ਦੂਜੇ ਲੜਕੇ ਨਾਲ ਈਰਖਾ ਹੋਣ ਕਰਕੇ ਇਹ ਤਖ਼ਤ ਤੇ ਬੈਠਦੇ ਸਾਰ ਹੀ ਆਪਣੇ ਬਾਪ ਦੀ ਵਸੀਅਤ ਦੇ ਉਲਟ ਹਰੂਨ ਦੀ ਥਾਂ ਆਪਣੇ ਪੁੱਤਰ ਨੂੰ ਵਲੀ ਅਹਿਦ ਬਣਾਉਣ ਬਾਰੇ ਸੋਚਣ ਲੱਗਾ ਅਤੇ ਹਰੂਨ ਨੂੰ ਹਰਸਮਾ ਦੇ ਹੱਥੋਂ ਕਤਲ ਕਰਵਾਉਣਾ ਚਾਹਿਆ ਪਰੰਤੂ ਉਹ ਬਚ ਗਿਆ ।

ਹਾਦੀ ਦੀ ਮੌਤ ਬਿਮਾਰੀ ਕਾਰਨ 28 ਸਤੰਬਰ, 786 ਈ. ਨੂੰ ਹੋਈ ।

—ਕਾਸਮ ਸਦੀਕ

**ਹਾਨ, ਆਟੋ :** ਇਕ ਜਰਮਨ ਵਿਗਿਆਨੀ ਸੀ ਜਿਸ ਨੂੰ ਯੂਰੇਨੀਅਮ ਦੇ ਪਰਮਾਣੂ ਤੋਂ ਪਰਮਾਣਵੀ-ਸ਼ਕਤੀ ਪ੍ਰਾਪਤ ਕਰਨ ਲਈ 1944 ਵਿਚ ਨੋਬਲ ਪੁਰਸਕਾਰ ਦਿੱਤਾ ਗਿਆ ।

ਹਾਨ ਨੇ ਜਰਮਨੀ ਦੇ ਸ਼ਹਿਰ ਫ਼ਰੈਂਕਫ਼ੁਰਟ ਵਿਚ 8 ਮਾਰਚ,

1879 ਨੂੰ ਜਨਮ ਲਿਆ । ਇਸਨੇ ਮਾਰਬਰਕ ਅਤੇ ਮਿਊਨਿਕ ਯੂਨੀਵਰਸਿਟੀਆਂ ਤੋਂ ਡਾਕਟ੍ਰੇਟ ਦੀ ਡਿਗਰੀ ਹਾਸਲ ਕੀਤੀ । ਕਈ ਸਾਲਾਂ ਤੀਕ ਹਾਨ ਜਰਮਨੀ ਦਾ ਇਕੱਲਾ, ਰੇਡੀਆਈ-ਰਸਾਇਣ-ਵਿਗਿ-ਆਨ ਮਾਹਰ ਮੰਨਿਆ ਜਾਂਦਾ ਰਿਹਾ । ਇਸੇ ਦੀ ਪੂਰਤੀ ਲਈ ਇਸ ਨੇ 1904-05 ਦਾ ਸਾਲ ਲੰਡਨ ਵਿਚ ਸਰ ਵਿਲੀਅਮ ਰੈਮਜ਼ੀ ਦੀ ਪ੍ਰਯੋਗਸ਼ਾਲਾ ਵਿਚ ਬਤੀਤ ਕੀਤਾ ਅਤੇ ਦੂਜਾ ਸਾਲ ਲਾਰਡ ਰਥਰਫੋਰਡ ਦੀ ਸੰਸਥਾ ਵਿਚ ਲਗਾਇਆ । ਵਾਪਸ ਜਰਮਨੀ ਪੁੱਜਣ ਤੇ ਇਸ ਨੇ ਬਰਲਿਨ ਯੂਨੀਵਰਸਿਟੀ ਵਿਚ ਐਮਿਲ ਫ਼ਿਸ਼ਰ ਹੇਠ ਵਿਗਿਆਨਕ ਖੋਜ ਦਾ ਕੰਮ ਜਾਰੀ ਰਖਿਆ । ਇਹ 1912 ਵਿਚ ਕੈਸਰ ਵਿਲਹਮ ਰਸਾਇਣ-ਵਿਗਿਆਨ ਸੰਸਥਾ ਦਾ ਮੈਂਬਰ ਚੁਣਿਆ ਗਿਆ ਅਤੇ 1928 ਵਿਚ ਡਾਇਰੈਕਟਰ ਬਣ ਗਿਆ ।

ਇਸ ਦੇ ਨਾਲ ਕੰਮ ਕਰਨ ਵਾਲਿਆਂ ਵਿਚੋਂ ਇਕ ਭੌਤਿਕ-ਵਿਗਿ-ਆਨ ਦੀ ਮਾਹਰ ਔਰਤ ਲੈੱਜ਼ੀ ਮਿਟਨਰ ਸੀ । ਇਸ ਨੇ 1907 ਤੋਂ 1938 ਤਾਈਂ ਉਸ ਦੇ ਨਾਲ ਖੋਜ ਦਾ ਕੰਮ ਜਾਰੀ ਰਖਿਆ, ਪ੍ਰੰਤੂ 1938 ਵਿਚ ਹਿਟਲਰ ਦੀ ਜਿਊਜ਼ ਵਿਰੁਧ ਪਾਲਸੀ ਦਾ ਸ਼ਿਕਾਰ ਬਣਕੇ ਇਸ ਨੂੰ ਜਰਮਨੀ ਛੱਡਣੀ ਪਈ ।

ਇਸ ਦੀ ਖੋਜ ਰੇਡੀਆਈ ਥੋਰੀਅਮ, ਮੀਜ਼ੋ ਥੋਰੀਅਮ ਅਤੇ ਪ੍ਰੋਟੈਕਟੀ-ਨੀਅਮ ਨਾਲ ਸਬੰਧਿਤ ਰਹੀ । ਇਸ ਨੇ ਯੂਰੇਨੀਅਮ ਅਤੇ ਥੋਰੀਅਮ ਦੇ ਪਰਮਾਣੂਆਂ ਨੂੰ ਨਿਊਟ੍ਰੋਨਾਂ ਨਾਲ ਟਕਰਾ ਕੇ ਉਨ੍ਹਾਂ ਦੇ ਟੁਕੜੇ ਟੁਕੜੇ ਕਰਕੇ ਜਾਂ ਫਿਸ਼ਨ ਦੁਆਰਾ ਪਰਮਾਣਵੀ ਸ਼ਕਤੀ ਪ੍ਰਾਪਤ ਕੀਤੀ, ਜਿਸ ਨੇ 20ਵੀਂ ਸਦੀ ਦੀ ਸ਼ਕਲ ਬਦਲ ਕੇ ਰੱਖ ਦਿੱਤੀ ਹੈ । ਇਹ ਸ਼ਕਤੀ ਨਾ ਸਿਰਫ ਪਰਮਾਣੂ ਬੰਬ ਅਤੇ ਹਾਈਡ੍ਰੋਜਨ ਬੰਬ ਬਣਾਉਣ ਵਿਚ ਹੀ ਵਰਤੀ ਗਈ ਹੈ, ਸਗੋਂ ਬਿਜਲੀ ਪੈਦਾ ਕਰਨ ਲਈ, ਸਮੁੰਦਰੀ ਜਹਾਜ਼ ਅਤੇ ਡੁਬਕਣੀਆਂ ਕਿਸ਼ਤੀਆਂ ਚਲਾਉਣ ਲਈ, ਬਿਮਾਰੀਆਂ ਦੇ ਇਲਾਜ ਲਈ ਅਤੇ ਖੇਤੀਬਾੜੀ ਦੀ ਤਰੱਕੀ ਲਈ ਵੀ ਵਰਤੀ ਜਾ ਸਕਦੀ ਹੈ । ਦੂਜੇ ਵਿਸ਼ਵ-ਯੁੱਧ ਪਿੱਛੋਂ ਹਾਨ ਨੂੰ ਮੈਕਸ ਪਲਾਂਕ ਸੰਸਥਾ ਦਾ ਪ੍ਰੈਜ਼ੀਡੈਂਟ ਬਣਾਇਆ ਗਿਆ ।

28 ਜੁਲਾਈ, 1968 ਨੂੰ ਗਾਟਿੰਗੈਂਨ, ਪੱਛਮੀ ਜਰਮਨੀ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11 : 78; ਐਨ. ਬ੍ਰਿ. ਮਾ. 4 : 836.

—ਸੋਹਨ ਸਿੰਘ

**ਹਾਨਸਨ, ਪਰ ਐਲਬਿਨ :** ਸਵੀਡਨ ਦੇ ਇਸ ਸੋਸ਼ਲ ਡੈਮੋਕ੍ਰੈਟਿਕ ਨੀਤੀਵਾਨ ਦਾ ਜਨਮ 28 ਅਕਤੂਬਰ, 1885 ਨੂੰ ਮਾਲਮੋ ਵਿਖੇ ਹੋਇਆ । ਇਸ ਨੇ ਮੁੱਢਲੀ ਵਿਦਿਆ ਸਕੂਲ ਵਿਚੋਂ ਪ੍ਰਾਪਤ ਕੀਤੀ ਅਤੇ ਆਪਣਾ ਜੀਵਨ ਇਕ ਹਰਕਾਰੇ ਵਜੋਂ ਆਰੰਭ ਕੀਤਾ। ਇਹ 1932 ਤੋਂ 1946 ਤਕ ਚਾਰ ਵਾਰ ਪ੍ਰਧਾਨ ਮੰਤਰੀ ਬਣਿਆ । 1903 ਵਿਚ ਇਸ ਨੇ ਸੋਸ਼ਲ ਡੈਮੋਕ੍ਰੈਟਿਕ ਯੂਥ ਸੰਸਥਾ ਬਣਾਉਣ ਵਿਚ ਸਹਾਇਤਾ ਕੀਤੀ ਅਤੇ ਇਸ ਨੂੰ ਸੰਸਥਾ ਦੇ ਹਫਤੇਵਾਰ ਰਸਾਲੇ 'ਫਰਾਮ' ਦਾ ਐਡੀਟਰ ਨਿਯੁਕਤ ਕੀਤਾ ਗਿਆ । ਇਸ ਨੇ ਇਹ ਰਸਾਲਾ 1909 ਵਿਚ ਛੱਡ ਦਿੱਤਾ ਅਤੇ ਰੋਜ਼ਾਨਾ ਅਖ਼ਬਾਰ 'ਸੋਸ਼ਲ ਡੈਮੋਕਰੇ-ਟਿਕ' ਵਿਚ ਆ ਗਿਆ ਜਿਸ ਦਾ ਇਹ 1917 ਵਿਚ ਮੁੱਖ-ਸੰਪਾਦਕ ਬਣ ਗਿਆ । 1918 ਵਿਚ ਇਹ ਰਿਕਸਦਾਗ ਦੇ ਦੂਸਰੇ ਚੈਂਬਰ ਲਈ ਚੁਣਿਆ ਗਿਆ ਜਿਥੇ ਇਸ ਨੇ ਮੁਕੰਮਲ ਨਿਸ਼ਸਤਰੀਕਰਨ ਤੇ ਜ਼ੋਰ ਦਿੱਤਾ ਅਤੇ ਤੁਰੰਤ ਸਵੀਡਨ ਦੀ ਫ਼ੌਜੀ ਗਿਣਤੀ ਘਟਾਉਣ ਲਈ ਕਿਹਾ । ਇਸ ਨੂੰ ਬਰਾਨਟਿੰਗ ਦੀ ਪਹਿਲੀ ਹਕੂਮਤ (ਮਾਰਚ-ਅਕਤੂਬਰ, 1920) ਵਿਚ ਰੱਖਿਆ ਮੰਤਰੀ ਨਿਯੁਕਤ ਕੀਤਾ ਗਿਆ । ਇਹ ਇਸ ਪਦ ਤੇ ਅਗਲੀਆਂ ਤਿੰਨ ਸੋਸ਼ਲ ਡੈਮੋਕ੍ਰੈਟਿਕ ਸਰਕਾਰਾਂ ਵਿਚ ਵੀ ਰਿਹਾ । 1932 ਵਿਚ ਇਹ ਪ੍ਰਧਾਨ ਮੰਤਰੀ ਬਣਿਆ ਅਤੇ 1933 ਵਿਚ ਕਿਸਾਨ ਸਹਾਇਤਾ ਪ੍ਰਾਪਤ ਕਰਨ ਵਿਚ ਸਫ਼ਲ ਹੋਇਆ । 19 ਜੂਨ, 1936 ਨੂੰ ਇਸ ਦੀ ਸਰਕਾਰ ਦੇਸ਼ ਦੀ ਸੁਰੱਖਿਆ ਦੇ ਪ੍ਰਸ਼ਨ ਤੇ ਤਿਆਗ ਪੱਤਰ ਦੇ ਗਈ ਅਤੇ 28 ਸਤੰਬਰ ਨੂੰ ਕਿਸਾਨਾਂ ਦੀ ਸਹਾਇਤਾ ਨਾਲ ਇਸ ਨੇ ਫਿਰ ਮਿਲੀ ਜੁਲੀ ਸਰਕਾਰ ਬਣਾ ਲਈ । 13 ਦਸੰਬਰ, 1939 ਨੂੰ ਸੋਵੀਅਤ ਫੀਨਿਸ਼ ਜੰਗ ਛਿੜੀ ਤਾਂ ਹਾਨਸਨ ਨੇ ਸਾਂਝੀ ਨੈਸ਼ਨਲ ਸਰਕਾਰ ਬਣਾਈ ਜਿਸ ਨੇ ਸਵੀਡਨ ਦੀ ਨਿਰਪੱਖਤਾ ਦੀ ਸੁਰੱਖਿਆ ਲਈ ਕੰਮ ਕੀਤਾ । ਇਸ ਨੀਤੀ ਦੀ ਸਫ਼ਲਤਾ ਸਦਕਾ ਹਾਨਸਾ ਨੂੰ ਵਧ ਚੜ੍ਹਕੇ ਪ੍ਰਸਿੱਧੀ ਪ੍ਰਾਪਤ ਹੋਈ । ਦੂਜੇ ਵਿਸ਼ਵ ਯੁੱਧ ਦੇ ਖਾਤਮੇ ਤੇ ਇਸ ਨੇ 1 ਅਗਸਤ, 1945 ਨੂੰ ਨਿਰੋਲ ਸੋਸ਼ਲ ਡੈਮੋਕ੍ਰੈਟਿਕ ਸਰਕਾਰ ਦੀ ਸਥਾਪਨਾ ਕੀਤੀ ।

ਇਸ ਦੀ ਮੌਤ 5 ਅਕਤੂਬਰ, 1946 ਨੂੰ ਸਟਾਕਹੋਮ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 11 . 75.

**ਹਾਨਸੈਨ, ਪੀਟਰ ਆਂਡਰੇਐਸ :** ਡੈਨਮਾਰਕ ਦੇ ਇਸ ਪ੍ਰਸਿੱਧ ਤਾਰਾ-ਵਿਗਿਆਨੀ ਦਾ ਜਨਮ 8 ਦਸੰਬਰ, 1795 ਨੂੰ ਟਨਰਨ ਵਿਖੇ ਹੋਇਆ । ਇਸ ਦਾ ਪ੍ਰਸਿੱਧ ਕੰਮ ਸੂਰਜ ਮੰਡਲ ਦੇ ਮੁੱਖ ਗ੍ਰਹਿਆਂ ਦੀ ਗਤੀ ਸਬੰਧੀ ਸਿੱਧਾਂਤਾਂ ਵਿਚ ਵਾਧਾ ਕਰਨਾ ਸੀ । ਸੰਨ 1825 ਵਿਚ ਇਹ ਸੀਬਰਗ ਪ੍ਰੇਖਣਸ਼ਾਲਾ, ਗੋਥਾ ਦਾ ਡਾਇਰੈਕਟਰ ਬਣਿਆ ਅਤੇ 1857 ਵਿਚ ਇਸ ਲਈ ਨਵੀਂ ਪ੍ਰੇਖਣਸ਼ਾਲਾ ਬਣਾਈ ਗਈ । ਇਸ ਨੇ ਭੂ-ਗਣਿਤ, ਪ੍ਰਕਾਸ਼-ਵਿਗਿਆਨ ਅਤੇ ਸੰਭਾਵਿਕਤਾ-ਸਿੱਧਾਂਤ ਤੇ ਕੰਮ ਕੀਤਾ । ਇਸ ਨੇ ਚੰਦ ਦੀ ਗਤੀ ਦੇ ਸਿੱਧਾਂਤਾਂ ਬਾਰੇ ਅਨੇਕਾਂ ਕਿਤਾਬਾਂ ਲਿਖੀਆਂ । ਇਸ ਦੁਆਰਾ 1857 ਵਿਚ ਤਿਆਰ ਕੀਤੀਆਂ ਸਾਰਨੀਆਂ ਦੀ ਵਰਤੋਂ ਸੰਨ 1923 ਤਕ ਹੁੰਦੀ ਰਹੀ । ਇਸ ਨੇ ਦੱਸਿਆ ਕਿ ਸੂਰਜ ਦੀ ਪ੍ਰਵਾਨਤ ਦੂਰੀ ਵਿਚ 3% ਦੀ ਕਮੀ ਕੀਤੀ ਜਾਣੀ ਚਾਹੀਦੀ ਹੈ, ਇਸ ਤਰ੍ਹਾਂ ਇਸ ਦੁਆਰਾ ਲਈ ਗਈ ਦੂਰੀ ਅਜੋਕੀ ਪ੍ਰਵਾਨਤ ਦੂਰੀ ਦੇ ਬਹੁਤ ਨੇੜੇ ਹੈ । ਇਸ ਨੂੰ ਸੰਨ 1842 ਅਤੇ 1860 ਵਿਚ ਰਾਇਲ ਐਸਟ੍ਰਾਨੋਮੀਕਲ ਸੋਸਾਇਟੀ ਦਾ ਗੋਲਡ ਮੈਡਲ ਅਤੇ ਸੰਨ 1850 ਵਿਚ ਕਾੱਪਲੇ ਮੈਡਲ ਮਿਲਿਆ ।

28 ਮਾਰਚ, 1874 ਨੂੰ ਗੋਥਾ ਵਿਖੇ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4:893; ਐਨ. ਬ੍ਰਿ. 11:74; ਨਿ. ਯੂ. ਐਨ. 8:4065.

**ਹਾਨ ਖ਼ਾਨਦਾਨ :** ਇਹ ਚੀਨ ਦਾ ਦੂਜਾ ਮਹਾਨ ਸ਼ਾਹੀ ਖ਼ਾਨਦਾਨ ਸੀ ਜੋ ਇਸ ਤੋਂ ਪਿਛੋਂ ਰਾਜ ਕਰਨ ਵਾਲੇ ਸਾਰੇ ਖ਼ਾਨਦਾਨਾਂ ਲਈ ਇਕ ਆਦਰਸ਼ ਮੰਨਿਆ ਜਾਂਦਾ ਰਿਹਾ । ਇਸ ਖ਼ਾਨਦਾਨ ਨੇ ਇੱਨੇ ਵਿਸ਼ਾਲ ਖੇਤਰ ਵਿਚ ਆਪਣਾ ਮਜ਼ਬੂਤ ਸ਼ਾਸਨ ਕਾਇਮ ਕੀਤਾ ਕਿ ਇਹ ਚੀਨੀ ਸਭਿਆਚਾਰ ਦਾ ਪ੍ਰਤੀਨਿਧ ਹੋ ਨਿਬੜਿਆ । ਚੀਨੀ ਲੋਕ ਇਸ ਵੰਸ਼ ਉੱਤੇ ਇੰਨਾ ਮਾਣ ਕਰਦੇ ਹਨ ਕਿ ਆਪਣੇ ਆਪ ਨੂੰ 'ਹਾਨ ਵੰਸ਼ ਦੀ ਸੰਤਾਨ' ਕਹਿਣ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ ।

ਚਿਨ ਵੰਸ਼ (221-206 ਈ. ਪੂ.) ਦੇ ਸ਼ਿਹਹੁਆਂਗਤੀ ਤੋਂ ਬਾਅਦ ਚੀਨ ਵਿਚ ਕੁਝ ਸਾਲਾਂ ਤਕ ਹਫੜਾ-ਦਫੜੀ ਮਚੀ ਰਹੀ । ਅੰਤ ਇਕ ਗਰੀਬ ਪਰਿਵਾਰ ਵਿਚ ਜਨਮੇ ਅਸਾਧਾਰਨ ਸੈਨਿਕ ਤੇ ਰਾਜ-ਨੀਤਕ ਯੋਗਤਾ ਦੇ ਮਾਲਕ ਲਿਉਪੈਂਗ (256-195 ਈ. ਪੂ.) ਨੇ ਚਿਨ ਵੰਸ਼ ਦੀਆਂ ਮਾਰੂ ਤੇ ਦਾਬੂ ਨੀਤੀਆਂ ਵਿਰੁੱਧ ਬਗਾਵਤ ਦੀ ਅਗ-ਵਾਈ ਕੀਤੀ । ਉਸਨੇ ਪੱਛਮੀ-ਉੱਤਰੀ ਖੇਤਰ ਵਿਚ ਰਾਜਧਾਨੀ ਦਾ

ਪੁਨਰਗਠਨ ਕੀਤਾ ਅਤੇ ਚਿਨ ਸਾਮਰਾਜ ਦੇ ਦੱਖਣੀ ਭਾਗ ਨੂੰ ਛੱਡ ਕੇ ਸਾਰੇ ਇਲਾਕਿਆਂ ਤੇ ਆਪਣਾ ਅਧਿਕਾਰ ਕਰ ਲਿਆ ਤੇ ਹਾਨ ਵੰਸ਼ ਦੇ ਰਾਜ ਦੀ ਨੀਂਹ ਰੱਖੀ। ਬਾਅਦ ਵਿਚ ਉਹ ਹਾਨ ਕਾਓ ਤਸੂ ਅਖਵਾਇਆ। 196 ਈ. ਪੂ. ਵਿਚ ਉਸਨੇ ਯੋਗ ਲੋਕਾਂ ਨੂੰ ਸ਼ਾਸਨ ਵਿਚ ਸਹਾਇਤਾ ਕਰਨ ਲਈ ਬੁਲਾਇਆ। ਉਸ ਕਾਲ ਵਿਚ ਕਨਫਿਊਸ਼ਸ ਦੇ ਸਿਧਾਂਤਾਂ, ਰਾਜਤੰਤਰ, ਨਿਆਂ, ਸ਼ਾਂਤੀ ਅਤੇ ਅਨੁਸ਼ਾਸਨ ਵਿਚ ਵਿਸ਼ਵਾਸ ਰੱਖਣ ਵਾਲਿਆਂ ਨੂੰ ਵਿਦਵਾਨ ਤੇ ਯੋਗ ਸਮਝਿਆ ਜਾਂਦਾ ਸੀ। ਹਾਨ ਖ਼ਾਨਦਾਨ ਨੇ ਚਿਨ ਖ਼ਾਨਦਾਨ ਦੇ ਉਲਟ ਉਪਰੋਕਤ ਸਿਧਾਂਤਾਂ ਅਨੁਸਾਰ ਹੀ ਰਾਜ ਚਲਾਇਆ। ਸ਼ੁਰੂ ਵਿਚ ਇਸ ਦੀਆਂ ਸਰਹੱਦਾਂ ਉੱਤੇ ਬਰਾਬਰ ਹਮਲੇ ਹੁੰਦੇ ਰਹੇ, ਜਿਨ੍ਹਾਂ ਵਿਚੋਂ ਹਯੁਗਨ ਦਾ ਹਮਲਾ ਬਹੁਤ ਜ਼ਬਰਦਸਤ ਸੀ। ਅਸਲ ਵਿਚ ਉੱਤਰ-ਪੱਛਮੀ ਸਰਹੱਦ ਤੇ ਤੁਰਕਾਂ, ਤੁੰਗਸਾਂ, ਤਾਤਾਰਾਂ, ਮੁਗਲਾਂ ਤੇ ਮਾਂਚੂਆਂ ਦੇ ਹਮਲੇ ਦਾ ਖਤਰਾ ਚੀਨੀ ਇਤਿਹਾਸ ਵਿਚ ਹਮੇਸ਼ਾਂ ਹੀ ਬਣਿਆ ਰਿਹਾ ਹੈ।

ਹਾਨ ਖ਼ਾਨਦਾਨ ਦੀਆਂ ਹੋਰਨਾਂ ਮੁਲਕਾਂ ਉੱਤੇ ਜਿੱਤਾਂ ਦੂਜੇ ਸ਼ਕਤੀਸ਼ਾਲੀ ਸਮਰਾਟ ਵੂ ਤੀ (140-87 ਈ. ਪੂ.) ਦੇ ਰਾਜ-ਕਾਲ ਵਿਚ ਸ਼ੁਰੂ ਹੋਈਆਂ। ਉਸਨੇ ਹਮਲਾਵਰਾਂ ਦਾ ਮੁਕਾਬਲਾ ਕਰਨ ਲਈ ਮੱਧ ਏਸ਼ੀਆ ਅਤੇ ਪੱਛਮੀ ਏਸ਼ੀਆ ਦੇ ਲੋਕਾਂ ਨਾਲ ਮਿੱਤਰਤਾ ਸਥਾਪਤ ਕੀਤੀ ਅਤੇ ਹਿੰਦ ਮਹਾਂਸਾਗਰ ਦੇ ਕਿਨਾਰੇ ਸਥਿਤ ਦੇਸ਼ਾਂ ਨਾਲ ਆਪਣੇ ਕੂਟਨੀਤਕ ਸਬੰਧ ਸਥਾਪਤ ਕੀਤੇ। ਇਸ ਤਰ੍ਹਾਂ ਇਸ ਖ਼ਾਨਦਾਨ ਨੇ ਮੱਧ ਏਸ਼ੀਆ, ਕੋਰੀਆ ਤੇ ਹਿੰਦਚੀਨ ਵਿਚ ਆਪਣਾ ਪ੍ਰਭਾਵ ਵਧਾਇਆ। ਉਸ ਯੁਗ ਦੇ ਚੀਨੀ ਲੋਕਾਂ ਦੇ ਚਿੰਨ੍ਹ ਇਨ੍ਹਾਂ ਖੇਤਰਾਂ ਵਿਚੋਂ ਮਿਲੇ ਹਨ।

9 ਈ. ਵਿਚ ਇਸ ਖ਼ਾਨਦਾਨ ਦੇ ਹੁਕਮਰਾਨਾਂ ਦੀ ਕਮਜ਼ੋਰੀ ਦਾ ਫ਼ਾਇਦਾ ਉਠਾ ਕੇ ਇਕ ਯੋਗ ਮੰਤਰੀ ਵੈਂਗ ਮੈਂਗ ਸ਼ਾਸਕ ਬਣ ਬੈਠਾ ਐਪਰ ਪੀਲੀ ਨਦੀ ਵਿਚ ਭਿਅੰਕਰ ਹੜ੍ਹ ਆਉਣ ਅਤੇ ਜ਼ਬਰਦਸਤ ਬਗ਼ਾਵਤ ਹੋਣ ਨਾਲ ਉਸਦਾ ਸ਼ਾਸਨ ਸਮਾਪਤ ਹੋ ਗਿਆ। ਸੰਨ 23 ਵਿਚ ਵੈਂਗ ਮੈਂਗ ਦੀ ਮੌਤ ਤੋਂ ਬਾਅਦ ਮੁੜ ਹਾਨ ਖ਼ਾਨਦਾਨ ਦਾ ਰਾਜ ਸਥਾਪਤ ਹੋ ਗਿਆ ਅਤੇ ਇਸਨੇ ਆਪਣੀ ਰਾਜਧਾਨੀ ਮੱਧ ਚੀਨ ਵਿਚ ਲੋਯਾਂਗ ਵਿਚ ਲੈ ਆਂਦੀ। ਸ਼ਾਂਤੀ ਸਥਾਪਤ ਹੋਣ ਤੋਂ ਬਾਦ 42-43 ਈ. ਵਿਚ ਇਸ ਖ਼ਾਨਦਾਨ ਨੇ ਟੌਨਕਿਨ, ਐਨਮ ਤੇ ਹਾਈਨਾਨ ਉੱਤੇ ਅਧਿਕਾਰ ਕਰ ਲਿਆ। 90 ਈ. ਵਿਚ ਚੀਨੀ ਪਾਮੀਰ ਨੂੰ ਪਾਰ ਕਰ ਗਏ ਤੇ ਇਨ੍ਹਾਂ ਦਾ ਸੰਪਰਕ ਕੁਸ਼ਾਨ ਵੰਸ਼ ਨਾਲ ਹੋਇਆ। ਜਾਪਾਨ ਨਾਲ ਚੀਨ ਦਾ ਸਬੰਧ ਸੰਨ 57 ਵਿਚ ਸਥਾਪਤ ਹੋਇਆ। ਕਮਜ਼ੋਰ ਹੁਕਮਰਾਨਾਂ ਦੀ ਐਸ਼ਪ੍ਰਸਤੀ ਦੇ ਖ਼ਿਲਾਫ ਬਗ਼ਾਵਤ ਅਤੇ ਕੁਦਰਤੀ ਆਫ਼ਤਾਂ ਕਾਰਨ ਕਿਸਾਨਾਂ ਨੇ ਬਗ਼ਾਵਤ ਕਰ ਦਿੱਤੀ ਅਤੇ 220 ਈ. ਵਿਚ ਇਸ ਖ਼ਾਨਦਾਨ ਦਾ ਰਾਜ ਸਮਾਪਤ ਹੋ ਗਿਆ।

ਇਸ ਖ਼ਾਨਦਾਨ ਦੇ ਰਾਜ-ਕਾਲ ਵਿਚ ਚੀਨ ਨੇ ਸਭਿਆਚਾਰਕ ਪੱਖੋਂ ਬੜੀ ਉੱਨਤੀ ਕੀਤੀ। ਵਿਸ਼ਾਲ ਖੇਤਰ ਉੱਤੇ ਹਕੂਮਤ ਕਰਨ ਲਈ ਨਵੇਂ ਪ੍ਰਬੰਧ ਕੀਤੇ ਗਏ। ਸਿੱਖਿਆ ਨੇ ਇੰਨੀ ਤਰੱਕੀ ਕੀਤੀ ਕਿ ਦੂਜੀ ਸਦੀ ਈਸਵੀ ਵਿਚ ਡਾਕਟਰਾਂ ਲਈ ਬਣੇ ਮਹਾਂਵਿਦਿਆਲੇ ਵਿਚ 30,000 ਵਿਦਿਆਰਥੀ ਸਨ। ਸੁ ਮਾ ਚਯੇਨ ਅਤੇ ਪੇਂਨ ਕਯੂ ਇਸੇ ਯੁਗ ਦੇ ਇਤਿਹਾਸਕਾਰ ਸਨ। ਭਾਵ ਕਿ ਗਿਆਨ, ਵਿਗਿਆਨ, ਕਲਾ, ਉਦਯੋਗ, ਦਰਸ਼ਨ ਤੇ ਸਾਹਿਤ ਦੀ ਸਰਬਪੱਖੀ ਉੱਨਤੀ ਕਾਰਨ ਇਹ ਖ਼ਾਨਦਾਨ ਚੀਨੀ ਇਤਿਹਾਸ ਵਿਚ ਬਹੁਤ ਮਹੱਤਵਪੂਰਨ ਥਾਂ ਰਖਦਾ ਹੈ।

ਹ. ਪੁ.—ਹਿ ਵਿ. ਕੋ. 4:240; ਐਨ. ਬ੍ਰਿ. ਮਾ. 4:881.

**ਹਾਂਨਤਸ, ਆਰਥਰ :** ਜਰਮਨੀ ਦੇ ਇਸ ਸਿੱਧਾਂਤਕ ਰਸਾਇਣ-ਵਿਗਿਆਨੀ ਦਾ ਜਨਮ 7 ਮਾਰਚ, 1857 ਨੂੰ ਡਰੈਸਡਨ ਵਿਖੇ ਹੋਇਆ। ਇਸ ਨੇ 25 ਸਾਲ ਦੀ ਉਮਰ ਵਿਚ ਹੀ ਬੀਟਾ-ਕੀਟੋਨੀ ਐਸਟਰਾਂ, ਐਲਡਿਹਾਈਡਾਂ ਅਤੇ ਅਮੋਨੀਆਂ ਤੋਂ ਪ੍ਰਤਿਸਥਾਪਿਤ ਪਿਰੀਡੀਨਾਂ ਦਾ ਪ੍ਰਸਿੱਧ ਸੰਸ਼ਲੇਸ਼ਣ ਕੀਤਾ। ਇਸ ਨੇ ਡਰੈੱਸਡਨ ਅਤੇ ਵੂਰਟਸਬਰਕ ਦੀਆਂ ਯੂਨੀਵਰਸਿਟੀਆਂ ਤੋਂ ਵਿੱਦਿਆ ਪ੍ਰਾਪਤ ਕੀਤੀ। ਇਹ ਜ਼ੂਰਿਕ (1885), ਵੂਰਟਸਬਰਕ (1893), ਅਤੇ ਲਾਈਪਜ਼ਿਗ (1903) ਵਿਖੇ ਪ੍ਰੋਫੈਸਰ ਰਿਹਾ। ਇਸ ਨੇ ਆਪਣੇ ਸ਼ਾਗਿਰਦ ਐਲਫਰੈਡ ਵਰਨਰ ਨਾਲ ਨਾਈਟ੍ਰੋਜਨ ਦੀ ਸਟੀਰਿਉਕੈਮਿਸਟਰੀ ਦਾ ਪਤਾ ਲਗਾਇਆ ਅਤੇ ਦੱਸਿਆ ਕਿ ਨਾਈਟ੍ਰੋਜਨ ਦੀਆਂ ਤਿੰਨੇ ਸੰਯੋਜਕਤਾਵਾਂ ਸਮਤਲ ਨਹੀਂ ਹਨ ਅਤੇ ਇਹ ਸਟੀਰਿਉਆਈਸੋਮੈਰਿਕ ਆਕਸਾਈਮਾਂ ਅਤੇ ਹਾਈਡ੍ਰੋਜਨਾਂ ਦੀ ਰਸਾਇਣਕ ਤਰਤੀਬ ਦਾ ਪਤਾ ਲਗਾਕੇ ਸਾਬਤ ਕੀਤਾ। ਇਸ ਨੇ ਇਹ ਵੀ ਸਿੱਧ ਕੀਤਾ ਕਿ ਬਹੁਤੇ ਡੀਜ਼ੋ ਯੋਗਿਕ ਖਾਰ ਜਾਂ ਲੂਣੇ ਹੁੰਦੇ ਹਨ। ਇਸ ਨੇ



$$ArN_2 + OH \rightleftharpoons ArNNOH$$

ਸਮੀਕਰਨ ਦੀ ਪੁਸ਼ਟੀ ਕੀਤੀ ਅਤੇ ਸਿੱਧ ਕੀਤਾ ਕਿ ਤੇਜ਼ ਖਾਰਾਂ ਨੂੰ ਗ਼ੈਰ ਇਲੈਕਟੋਲਾਈਟਾਂ ਵਿਚ ਬਦਲਿਆ ਜਾ ਸਕਦਾ ਹੈ। ਉਪਰੋਕਤ ਸਮੀਕਰਨ ਵਿਚ ਰੰਗ ਦੀ ਤਬਦੀਲੀ ਨੂੰ ਸਪੈੱਕਟ੍ਰੋਫ਼ੋਟੋਮੀਟਰੀ ਵਿਚ ਵਰਤੋਂ ਸਬੰਧੀ ਵਿਚਾਰ ਕੀਤਾ ਅਤੇ ਰੰਗ ਅਤੇ ਰਚਨਾ ਦਾ ਆਪਸੀ ਸਬੰਧ ਲੱਭਿਆ। ਇਸ ਨੇ ਵੱਖ ਵੱਖ ਘਣਤਾ ਵਾਲੇ ਤੇਜ਼ਾਬਾਂ ਦਾ ਅਧਿਐਨ ਅਤੇ ਨਖੇੜ ਵੱਖ ਵੱਖ ਘੋਲਾਂ ਦੀ ਵਰਤੋਂ ਨਾਲ ਕੀਤਾ। ਇਸ ਨੇ ਪਾਣੀ ਅਤੇ ਈਥਰ ਤੋਂ ਆੱਕਸੋਨੀਅਮ ਬਣਾ ਕੇ ਦਰਸਾਇਆ ਅਤੇ ਸਿੱਧ ਕੀਤਾ ਕਿ ਤੇਜ਼ਾਬਾਂ ਦੀ ਨਿਖੇੜਤਾ ਕੇਵਲ ਤੇਜ਼ਾਬ ਦੇ ਅਣੂਆਂ ਦੇ ਮੇਲ ਅਤੇ ਘੁਲਣ ਨਾਲ ਹੀ ਸੰਭਵ ਹੈ। ਇਸਨੇ 1,000 ਦੇ ਲਗਭਗ ਲੇਖ ਲਿਖੇ ਇਸਨੂੰ ਨੂੰ ਭੌਤਿਕੀ-ਰਸਾਇਣ ਵਿਗਿਆਨ ਦਾ ਬਾਨੀ ਵੀ ਕਿਹਾ ਜਾਂਦਾ ਹੈ।

ਇਸ ਨੇ *Greendriss der stereochemic* (*1904*), *Diazoverbindungen* (*1921*) ਅਤੇ *Theorie der ionogenen Bindungen (1923)* ਆਦਿ ਪ੍ਰਸਿੱਧ ਕਿਤਾਬਾਂ ਲਿਖੀਆਂ।

14 ਮਾਰਚ, 1935 ਨੂੰ ਡਰੈੱਸਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 76.

**ਹਾਨ ਯੂ :** ਇਹ ਚੀਨੀ ਕਵੀ ਅਤੇ ਗੱਦ ਲੇਖਕ ਹੋਨਾਨ ਵਿਚ ਤਾਂਗ-ਚਾਉ ਵਿਖੇ 768 ਈ. ਵਿਚ ਪੈਦਾ ਹੋਇਆ। ਇਹ ਆਪਣੇ ਆਪ ਨੂੰ ਮੈਨਸ਼ੀਅਸ ਦੀ ਰੂੜ੍ਹੀਵਾਦੀ ਵਿਚਾਰਧਾਰਾ ਵਿਚ ਕਨਫ਼ਿਊਸ਼ੀਅਸਵਾਦ ਦਾ ਹਾਮੀ ਮੰਨਦਾ ਸੀ। ਪੁਰਾਤਨਤਾ ਵੱਲ ਪਰਤਣ ਦੇ ਆਪਣੇ ਪ੍ਰੋਗਰਾਮ ਦੀ ਪੂਰਤੀ ਲਈ ਇਸ ਨੇ ਚੌਥੀ ਤੇ ਤੀਜੀ ਸਦੀ ਈਸਵੀ ਪੂਰਵ ਦੀ ਕਨਫ਼ਿਊਸ਼ੀਅਨ ਧਾਰਾ ਨੂੰ ਅਪਣਾਇਆ। ਇਸਨੇ ਆਪਣੇ ਸਮੇਂ ਦੀ ਰਵਾਇਤੀ ਅਤੇ ਛੰਦ-ਬੱਧ ਲੇਖਣੀ ਤੋਂ ਸੁਤੰਤਰਤਾ ਹਾਸਲ ਕੀਤੀ। 819 ਵਿਚ ਇਸ ਨੇ ਆਪਣੀ ਲਿਖਤ ਰਾਹੀਂ ਬੁੱਧ ਧਰਮ ਵਿਰੋਧੀ ਆਵਾਜ਼ ਬੁਲੰਦ ਕੀਤੀ। ਇਸ ਦੀਆਂ ਰਚਨਾਵਾਂ 'ਆਨ ਦੀ ਵੇ', 'ਆਨ ਮੈਨ', 'ਆਨ ਸਪਿਰਟਸ' ਆਦਿ ਅਜਿਹੀ ਗਦ ਸ਼ੈਲੀ ਦਾ ਨਮੂਨਾ ਸਨ ਜਿਸ ਦੀ ਇਹ ਵਕਾਲਤ ਕਰਦਾ ਸੀ। 28 ਸਾਲ ਦੀ ਉਮਰ ਵਿਚ ਇਸ ਨੇ ਇਕ ਪ੍ਰਾਂਤਕ ਗਵਰਨਰ ਕੋਲ ਪਹਿਲੀ ਵਾਰ ਨੌਕਰੀ ਪ੍ਰਾਪਤ ਕਰ ਲਈ। ਫਿਰ ਇਸ ਨੇ ਇਤਿਹਾਸ ਵਿਭਾਗ ਵਿਚ ਸ਼ਨ-ਸੰਗ ਦੇ ਰਾਜ ਸਮੇਂ ਦੇ ਰਿਕਾਰਡ ਦਾ ਸੰਪਾਦਨ

ਕੀਤਾ । ਇਸ ਨੇ ਕਦੇ ਕਦੇ ਨਿਆਂ ਯੁੱਧ ਅਤੇ ਅਮਲਾ ਮੰਤਰਾਲਿਆਂ ਵਿਚ ਉਪ-ਪ੍ਰਧਾਨ ਵਜੋਂ ਵੀ ਸੇਵਾ ਕੀਤੀ । ਇਸ ਚੰਗੇਰੇ ਅਹੁਦੇ ਦੇ ਮਾਣ ਸਦਕਾ ਇਸ ਦੇ ਸਾਹਿਤਕ ਸੁਧਾਰਾਂ ਨੂੰ ਵੀ ਮਾਣ ਮਿਲਿਆ । 824 ਈ. ਵਿਚ ਇਸ ਦੀ ਮੌਤ ਤੇ ਇਸ ਨੂੰ ਧਾਰਮਕ ਮੰਤਰਾਲੇ ਦੇ ਪ੍ਰਧਾਨ ਦਾ ਅਹੁਦਾ (ਮਰਨ ਉਪ੍ਰੰਤ) ਦਿੱਤਾ ਗਿਆ ਅਤੇ 'ਪ੍ਰਿੰਸ ਆਫ਼ ਲੈਟਰਜ਼' ਦਾ ਖਿਤਾਬ ਦਿੱਤਾ ਗਿਆ ।

ਹ.ਪੁ.—ਐਨ. ਬ੍ਰਿ. 11 : 76.

**ਹਾਨੈਮਾਨ, ਸੈਮੂਅਲ ਕਰਿਸਚੈਨ ਫ੍ਰੀਡਰਿਕ :** ਇਸ ਚਿਕਿਤਸਕ ਦਾ ਜਨਮ ਮਾਈਸੈਨ (ਪੂਰਬੀ ਜਰਮਨੀ) ਵਿਚ 10 ਅਪ੍ਰੈਲ, 1755 ਨੂੰ ਹੋਇਆ । ਇਸ ਨੂੰ ਹੋਮਿਓਪੈਥੀ ਦਾ ਬਾਨੀ ਮੰਨਿਆ ਜਾਂਦਾ ਹੈ । ਹੋਮਿਓ ਪੈਥੀ; ਇਲਾਜ ਦੇ ਉਸ ਸਿਸਟਮ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਦਵਾਈ ਦੀ ਕੁਝ ਹਲਕੀ ਮਾਤਰਾ ਦਿੱਤੀ ਜਾਂਦੀ ਹੈ ਜੋ ਕਿ ਇਕ ਤੰਦ-ਰੁਸਤ ਮਨੁੱਖ ਅੰਦਰ ਇਲਾਜ ਕੀਤੀ ਜਾ ਰਹੀ ਬਿਮਾਰੀ ਦੇ ਲੱਛਣ ਪੈਦਾ ਕਰ ਸਕੇ । ਜਦ ਇਹ ਸਕਾਟਲੈਂਡ ਦੇ ਇਕ ਸਰੀਰ-ਵਿਗਿਆਨੀ ਵਿਲੀਅਮ ਕਲਨ ਦੇ ਕੰਮ ਮੈਟੀਰੀਆ ਮੈਡੀਕਾ ਨੂੰ ਜਰਮਨ ਭਾਸ਼ਾ ਵਿਚ ਅਨੁਵਾਦ ਕਰ ਰਿਹਾ ਸੀ ਤਾਂ ਇਸ ਤੱਥ ਨੇ ਇਸ ਦੇ ਮਨ ਵਿਚ ਕਾਫ਼ੀ ਉਤਸੁਕਤਾ ਪੈਦਾ ਕੀਤੀ ਕਿ ਕੁਨੀਨ ਦਾ ਅਸਰ ਤੰਦਰੁਸਤ ਮਨੁੱਖ ਦੇ ਅੰਦਰ ਉਹੋ ਜਿਹਾ ਸੀ ਜਿਸ ਤਰ੍ਹਾਂ ਬਿਮਾਰੀ ਦੇ ਲੱਛਣਾਂ ਕਰਕੇ ਹੁੰਦਾ ਹੈ, ਜਿਸ ਲਈ ਦਵਾਈ ਦਿੱਤੀ ਜਾਂਦੀ ਹੈ । ਇਸ ਖੋਜ ਤੋਂ ਇਸ ਨੇ ਲਾਅ ਆਫ਼ ਸਿਮੀਲਰਜ਼ ਸਿੱਧਾਂਤ ਬਣਾਇਆ ਕਿ ਬਿਮਾਰੀਆਂ ਦਾ ਉਨ੍ਹਾਂ ਦਵਾਈਆਂ ਨਾਲ ਹੀ ਇਲਾਜ ਕੀਤਾ ਜਾਣਾ ਚਾਹੀਦਾ ਹੈ ਜੋ ਤੰਦਰੁਸਤ ਮਨੁੱਖ ਵਿਚ ਉਸੇ ਬਿਮਾਰੀ ਵਰਗੇ ਲੱਛਣ ਪੈਦਾ ਕਰਨ ।

ਆਪਣੀ ਕਿਰਤ *'Organon der rationellen Hielkunde*, *1810* (*Organon of the Rational Art of Healing, 1913)* ਵਿਚ ਇਸਨੇ ਆਪਣੇ ਇਸ ਸਿੱਧਾਂਤ ਨੂੰ ਇਕ ਸਿਸਟਮ ਦਾ ਰੂਪ ਦਿੱਤਾ ਜਿਸ ਨੂੰ 'ਹੋਮਿਓਪੈਥੀ' ਕਿਹਾ ਜਾਣ ਲੱਗਾ । ਇਹ ਸਿਸਟਮ ਬਿਮਾਰ ਮਨੁੱਖਾਂ ਨੂੰ ਦਵਾਈ ਦੀ ਬਹੁਤ ਹੀ ਥੋੜ੍ਹੀ ਮਾਤਰਾ ਦੇਣ ਤੇ ਜ਼ੋਰ ਦਿੰਦਾ ਹੈ । ਇਸ ਦੀ ਇਕ ਹੋਰ ਕਿਰਤ '*Reive Arzneimitt elehre*' (1811) ਜੋ ਕਿ ਹੋਮਿਓਪੈਥੀ ਦੀ ਇਕ ਕੈਟਾਲਾਗ ਹੈ, ਇਸ ਵਿਚ ਹਰੇਕ ਦਵਾਈ ਦਾ ਤੰਦਰੁਸਤ ਮਨੁੱਖ ਉੱਤੇ ਹੋਏ ਅਸਰ ਦਾ ਪੂਰੀ ਤਰ੍ਹਾਂ ਵਿਸਥਾਰ ਦਿੱਤਾ ਗਿਆ ਹੈ। ਇਸਦੇ ਛੋਟੀ ਮਾਤਰਾ ਵਿਚ ਦਵਾਈਆਂ ਦੇਣ ਦੇ ਪ੍ਰਚਾਰ ਦੀ ਹੋਰਨਾਂ ਮੈਡੀਕਲ ਹਲਕਿਆਂ ਵਲੋਂ ਵਿਰੋਧਤਾ ਕੀਤੀ ਗਈ ਅਤੇ 1821 ਵਿਚ ਇਸ ਨੂੰ ਲਾਈਪਜ਼ਿਗ ਛੱਡਣ ਲਈ ਮਜ਼ਬੂਰ ਕਰ ਦਿੱਤਾ ।

ਭਾਵੇਂ ਹੋਮਿਓਪੈਥੀ ਅਜੋਕੀ ਇਮਊਨਾਈਜੇਸ਼ਨ ਨਾਲ ਮਿਲਦੀ ਜੁਲਦੀ ਹੈ ਪਰ ਫਿਰ ਵੀ ਇਹ ਬਹੁਤ ਘੱਟ ਵਰਤੋਂ ਵਿਚ ਆਉਂਦੀ ਹੈ । ਇਸ ਦੀ ਮੌਤ ਪੈਰਿਸ ਵਿਖੇ 2 ਜੁਲਾਈ, 1843 ਨੂੰ ਹੋਈ ।

ਹ. ਪੁ.—ਐਨ. ਬ੍ਰਿ. ਮਾ 4 : 837.

**ਹੱਪ :** ਇਹ ਹਿਊਮੂਲਸ ਪ੍ਰਜਾਤੀ ਦੀ ਕੁਝ ਜਾਤੀਆਂ ਦੇ ਵੇਲਾਂ ਵਾਲੇ ਸਦਾ ਬਹਾਰ ਬੂਟੇ ਹਨ ਜੋ ਆਮ ਤੌਰ ਤੇ ਸਣ (*Cannabinaceae*) ਕੁਲ ਵਿਚ ਰੱਖੇ ਜਾਂਦੇ ਹਨ । ਵਪਾਰਕ ਤੌਰ ਤੇ ਵਰਤਿਆ ਜਾਂਦਾ ਹੱਪ (ਜਿਸਨੂੰ ਬੀਅਰ ਦੇ ਖ਼ਮੀਰ ਉਠਾਉਣ ਦੀ ਕਿਰਿਆ ਵਿਚ ਵਰਤਿਆ ਜਾਂਦਾ ਹੈ) ਪੱਕੇ ਹੋਏ ਕੋਨ (ਫੁੱਲ-ਗੁੱਛਾ) ਹੁੰਦੇ ਹਨ ਜੋ ਆਮ ਹੱਪ ਅਤੇ ਇਸ ਦੀਆਂ ਕੁਝ ਕਿਸਮਾਂ ਤੋਂ ਪ੍ਰਾਪਤ ਕੀਤੇ ਜਾਂਦੇ ਹਨ । ਹਿਊਮੂਲਸ ਜਾਤੀਆਂ ਊਸ਼ਨ-ਖੰਡੀ ਉੱਤਰੀ ਅਮਰੀਕਾ, ਇੰਗਲੈਂਡ ਦੇ ਦੱਖਣੀ ਭਾਗਾਂ, ਯੂਰਪ ਤੋਂ ਏਸ਼ੀਆ ਤੀਕ ਅਤੇ ਦੱਖਣੀ ਅਮਰੀਕਾ ਦੇ ਕੁਝ ਹਿੱਸਿਆਂ ਵਿਚ ਮਿਲਦੀਆਂ ਹਨ । ਆਮ ਹੱਪ ਤੋਂ ਬਿਨਾਂ ਜਿਸ ਵਿਚ ਸਾਰੀਆਂ ਵਪਾਰਕ ਕਿਸਮਾਂ ਸ਼ਾਮਲ ਹਨ, ਇਕ ਹੋਰ ਇਕ-ਵਰਸ਼ੀ ਜਾਪਾਨੀ ਹੱਪ ਹਿਊਮੂਲਸ ਜੈਪੋਨਿਕਾ ਜਾਤੀ ਵੀ ਹੈ ।

ਹੱਪ ਦੇ ਪੌਦੇ ਕਾਫ਼ੀ ਵਰ੍ਹੇ ਰਹਿਣ ਵਾਲੇ ਹੁੰਦੇ ਹਨ । ਇਨ੍ਹਾਂ ਦੇ ਵੇਲਾਂ ਵਾਲੇ ਤਣੇ ਤਕਰੀਬਨ 8 ਮੀ. ਉੱਚੇ ਹੁੰਦੇ ਹਨ । ਹਰ ਰੁੱਤ ਵਿਚ ਨਵੀਆਂ ਸ਼ਾਖ਼ਾਂ ਨਿੱਕਲ ਆਉਂਦੀਆਂ ਹਨ ਅਤੇ ਪੱਕਣ ਉਪਰੰਤ ਖ਼ਤਮ ਹੋ ਜਾਂਦੀਆਂ ਹਨ । ਇਸ ਦਾ ਜੜ੍ਹ ਸਿਸਟਮ ਲਗਭਗ 5 ਮੀ. ਤਕ ਡੂੰਘਾ ਚਲਾ ਜਾਂਦਾ ਹੈ ਜੋ ਕਾਫ਼ੀ ਵਿਸਥਾਰ ਨਾਲ ਫੈਲਿਆ ਹੁੰਦਾ ਹੈ । ਨਵ-ਟਹਿਣੀਆਂ 24 ਘੰਟਿਆਂ ਵਿਚ 15 ਸੈਂ. ਮੀ. ਤਕ ਵਧਦੀਆਂ ਦੇਖੀਆਂ ਗਈਆਂ ਹਨ ।

ਇਸ ਦੇ ਪੌਦੇ ਇਕ-ਲਿੰਗੀ ਹੁੰਦੇ ਹਨ ਜਿਸ ਵਿਚ ਨਰ ਅਤੇ ਮਾਦਾ ਫੁੱਲ ਵੱਖ ਵੱਖ ਪੌਦਿਆਂ ਤੇ ਲਗਦੇ ਹਨ । ਨਰ ਫੁੱਲ ਦਾ ਇਕ ਪੈਨੀਕਲ 5. ਸੈਂ. ਮੀ. ਤੋਂ 15. ਸੈਂ. ਮੀ. ਲੰਮਾ ਹੁੰਦਾ ਹੈ ਅਤੇ ਇਸ ਵਿਚ ਇਕ ਛੋਟਾ ਹਰੇ-ਰੰਗ ਵਾਲਾ ਪੰਜ ਹਿੱਸਿਆਂ ਵਾਲਾ ਪੈਰੀਐਂਥ ਹੁੰਦਾ ਹੈ ਜਿਸ ਵਿਚ ਪੰਜ ਪੁੰਕੇਸਰ ਹੁੰਦੇ ਹਨ । ਮਾਦਾ ਫੁੱਲ ਵਿਚ ਛੋਟੇ ਛੋਟੇ ਬਗਲਵਰਤੀ ਸਪਾਈਕਸ ਜਾਂ ਕੈਟਕਿਨ ਹੁੰਦੇ ਹਨ । ਪੁਸ਼ਪ-ਕ੍ਰਮ ਦੇ ਵਿਕਾਸ ਸਮੇਂ ਤਣਾ ਲੰਮਾ ਹੋ ਜਾਂਦਾ ਹੈ ਅਤੇ ਬ੍ਰੈਕਟਾਂ ਵੱਡੀਆਂ ਹੋ ਕੇ ਪੱਕੇ ਹੋਏ ਕੋਨ ਦੀਆਂ ਸਕੇਲ ਬਣ ਜਾਂਦੀਆਂ ਹਨ । ਪੱਕੇ ਹੋਏ ਕੋਨ ਪੀਲੇ ਹਰੇ ਰੰਗ ਦੇ 5 ਸੈਂ ਮੀ. ਤੋਂ 10 ਸੈਂ. ਮੀ. ਤਕ ਲੰਮੇ ਹੁੰਦੇ ਹਨ ਜਿਨ੍ਹਾਂ ਦੀ ਸ਼ਕਲ ਲੰਬੂਤਰੀ ਜਾਂ ਅੰਡਾਕਾਰ ਹੁੰਦੀ ਹੈ । ਪੱਕੇ, ਖ਼ੁਸ਼ਕ, ਸਟ੍ਰਾਬਿਲ ਹੀ ਵਪਾਰਕ ਤੌਰ ਤੇ ਹੱਪ ਵਜੋਂ ਵਰਤੋਂ ਵਿਚ ਆਉਂਦੇ ਹਨ ।

**ਕਾਸ਼ਤ**— ਹੱਪ ਦੀ ਪੈਦਾਵਾਰ ਇਕ ਮੁਸ਼ਕਿਲ ਅਤੇ ਤਕਨੀਕੀ ਉਦਯੋਗ ਹੈ । ਇਸ ਦੀ ਕਾਸ਼ਤ ਵਿਚ ਆਉਂਦੀ ਕਾਰਜ-ਪ੍ਰਣਾਲੀ ਅਤੇ ਸੰਭਾਲ ਇਸ ਦੀ ਪੈਦਾਵਾਰ ਉੱਤੇ ਬਹੁਤ ਅਸਰ ਪਾ ਸਕਦੀ ਹੈ । ਕਈ ਇਲਾਕਿਆਂ ਵਿਚ ਕਾਰਜ-ਪ੍ਰਣਾਲੀ ਉਸ ਥਾਂ ਲਈ ਇਕ ਰਵਾਇਤ ਹੀ ਬਣ ਜਾਂਦੀ ਹੈ ।

ਇਸ ਦੀ ਕਾਸ਼ਤ ਜੜ੍ਹਾਂ ਦੀਆਂ ਕਲਮਾਂ ਤੋਂ ਕੀਤੀ ਜਾਂਦੀ ਹੈ, ਬੀਜਾਂ ਤੋਂ ਨਹੀਂ, ਜਿਸ ਨਾਲ ਇਕਸਾਰਤਾ ਕਾਇਮ ਰਹਿੰਦੀ ਹੈ । ਕਲਮਾਂ ਦੀ ਬਿਜਾਈ ਸਰਦੀਆਂ ਵਿਚ ਜਾਂ ਬਸੰਤ ਰੁੱਤ ਦੇ ਸ਼ੁਰੂ ਵਿਚ ਕੀਤੀ ਜਾਂਦੀ ਹੈ । ਅਮਰੀਕਾ ਵਿਚ ਕਤਾਰਾਂ ਵਿਚਕਾਰ ਅੰਤਰ 2 ਤੋਂ 3 ਮੀ. ਤਕ ਰਖਿਆ ਜਾਂਦਾ ਹੈ ।

ਹਰ ਬਸੰਤ ਦੀ ਰੁੱਤ ਵਿਚ ਨਵੀਆਂ ਸ਼ਾਖ਼ਾਵਾਂ ਨੂੰ ਲੋਹੇ ਦੇ ਬਣੇ ਢਾਂਚੇ ਤੇ ਚੜ੍ਹਾ ਦਿੱਤਾ ਜਾਂਦਾ ਹੈ । ਢਾਂਚੇ ਦੀ ਉਚਾਈ ਵੱਖ ਵੱਖ ਦੇਸ਼ਾਂ ਵਿਚ 2—3 ਮੀ. ਤੋਂ 8 ਮੀ. ਤਕ ਹੋ ਸਕਦੀ ਹੈ ।

ਹੱਪ ਦੀ ਸਫ਼ਲ ਕਾਸ਼ਤ ਲਈ ਕੈਲਸੀਅਮ, ਨਾਈਟ੍ਰੋਜਨ, ਫ਼ਾੱਸ-ਫ਼ੋਰਸ ਅਤੇ ਪੋਟਾਸ਼ੀਅਮ ਤੱਤਾਂ ਦੀ ਵਰਤੋਂ ਕਰਨੀ ਪੈਂਦੀ ਹੈ । ਕਿਸੇ ਵੀ ਤੱਤ ਦੀ ਘਾਟ ਨੂੰ ਪੂਰਾ ਕਰਨ ਲਈ ਕਾਰਬਨੀ ਜਾਂ ਅਕਾਰਬਨੀ ਖਾਦਾਂ ਦੀ ਵਰਤੋਂ ਕੀਤੀ ਜਾਂਦੀ ਹੈ । ਅਮਰੀਕਾ ਵਿਚ ਜ਼ਿਆਦਾ ਲੋੜੀਂਦਾ ਕਾਰਬਨੀ ਮਾਦਾ ਫਾਰਮੀ ਰੂੜੀ, ਹਰੀਆਂ ਫ਼ਸਲਾਂ ਜਾਂ ਬਚੇ ਖੁਚੇ ਪੌਦਿਆਂ ਦੇ ਹਿੱਸਿਆਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ । ਅਮਰੀਕਾ ਵਿਚ ਸਿੰਜਾਈ ਦੀ ਵਰਤੋਂ ਵੀ ਆਮ ਕੀਤੀ ਜਾਂਦੀ ਹੈ ਕਿਉਂਕਿ ਇੱਥੇ ਗਰਮੀ ਦੀ ਰੁੱਤ ਵਿਚ ਬਾਰਸ਼ ਘੱਟ ਹੀ ਹੁੰਦੀ ਹੈ । ਇੰਗਲੈਂਡ ਵਿਚ ਸਿੰਜਾਈ ਦੀ ਲੋੜ ਘੱਟ ਹੀ ਪੈਂਦੀ ਹੈ ਕਿਉਂਕਿ ਇਸ ਦੇ ਵਧਣ-ਕਾਲ ਵਿਚ ਬਾਰਸ਼ਾਂ ਕਾਫ਼ੀ ਹੋ ਜਾਂਦੀਆਂ ਹਨ ।

ਹੱਪ ਬੀਜਾਂ ਨਾਲ ਜਾਂ ਬੀਜ-ਰਹਿਤ ਪੈਦਾ ਕੀਤੇ ਜਾ ਸਕਦੇ ਹਨ। ਇਨ੍ਹਾਂ ਦੇ ਇੱਕ ਲਿੰਗੀ ਜਾਂ ਦੋ-ਲਿੰਗੀ ਸੁਭਾਅ ਕਾਰਨ ਕਿਸੇ ਵੀ ਕਿਸਮ ਨੂੰ ਪੈਦਾ ਕੀਤਾ ਜਾ ਸਕਦਾ ਹੈ। ਬੀਜ ਵਾਲੀਆਂ ਕੋਨਾਂ ਬੀਜ-ਰਹਿਤ ਕੋਨਾਂ ਤੋਂ ਵੱਡੀਆਂ ਹੁੰਦੀਆਂ ਹਨ। ਇਸ ਕਰਕੇ ਬੀਜ ਵਾਲੀਆਂ ਕੋਨਾਂ ਦਾ ਝਾੜ ਜ਼ਿਆਦਾ ਹੁੰਦਾ ਹੈ। ਇਨ੍ਹਾਂ ਦੀ ਲਿਊਪਿਊਲਿਨ ਦੀ ਮਾਤਰਾ ਵਿਚ ਜ਼ਿਆਦਾ ਫ਼ਰਕ ਨਹੀਂ ਪੈਂਦਾ। ਖ਼ਮੀਰ ਉਠਾਉਣ ਦੇ ਪੱਖੋਂ ਬੀਜ-ਰਹਿਤ ਹੱਪ ਬੀਜਾਂ ਵਾਲੀ ਹੱਪ ਤੋਂ ਚੰਗੀ ਸਮਝੀ ਜਾਂਦੀ ਹੈ। ਯੂਰਪ ਵਿਚ ਨਰ ਪੌਦੇ ਆਮ ਤੌਰ ਤੇ ਕੱਢੇ ਜਾਂਦੇ ਹਨ ਅਤੇ ਬੀਜ-ਰਹਿਤ ਹੱਪ ਹੀ ਕੇਵਲ ਪੈਦਾ ਕੀਤੀ ਜਾਂਦੀ ਹੈ।

**ਫ਼ਸਲ ਦੀ ਤੁੜਾਈ, ਸੁਕਾਈ ਅਤੇ ਸੰਭਾਲ**—ਹੱਪ ਦੀ ਤੁੜਾਈ ਉਸ ਸਮੇਂ ਕੀਤੀ ਜਾਂਦੀ ਹੈ ਜਦ ਇਹ ਚੰਗੀ ਤਰ੍ਹਾਂ ਪੱਕ ਜਾਣ। ਪੱਕਣ ਵੇਲੇ ਇਨ੍ਹਾਂ ਵਿਚ ਲਿਊਪਿਊਲਿਨ ਦੀ ਮਾਤਰਾ ਬਹੁਤ ਹੁੰਦੀ ਹੈ ਜਿਸ ਵਿਚ ਰੇਜ਼ਿਨ ਅਤੇ ਖ਼ਾਸ ਤੇਲ ਹੁੰਦੇ ਹਨ ਜੋ ਬੀਅਰ ਅਤੇ ਏਲ ਦੇ ਖ਼ਮੀਰ ਉਠਾਉਣ ਦੇ ਕੰਮ ਆਉਂਦਾ ਹੈ।

ਹੱਪ ਹੱਥ ਨਾਲ ਜਾਂ ਮਸ਼ੀਨ ਨਾਲ ਤੋੜੇ ਜਾਂਦੇ ਹਨ। ਫ਼ਸਲ ਦੀ ਤੁੜਾਈ ਅਗਸਤ ਦੇ ਅੱਧ ਤੋਂ ਪਹਿਲਾਂ ਕੀਤੀ ਜਾਂਦੀ ਹੈ ਅਤੇ ਸਤੰਬਰ ਤਕ ਜਾਰੀ ਰਹਿੰਦੀ ਹੈ। ਤਾਜ਼ੇ ਤੋੜੇ ਹੋਏ ਹੱਪ ਵਿਚ 65 ਤੋਂ 80 ਪ੍ਰਤਿਸ਼ਤ ਪਾਣੀ ਹੁੰਦਾ ਹੈ ਅਤੇ ਜਿਹੜਾ ਕਿ ਕਿਸਮ ਅਤੇ ਜਲਵਾਯੂ ਹਾਲਤਾਂ ਤੇ ਨਿਰਭਰ ਕਰਦਾ ਹੈ। ਇਸ ਨੂੰ ਫਿਰ ਇਕ ਖ਼ਾਸ ਕਿਸਮ ਦੀਆਂ ਭੱਠੀਆਂ ਵਿਚ ਸੁਕਾਇਆ ਜਾਂਦਾ ਹੈ।

ਜਦ ਇਹ ਸੁੱਕ ਜਾਂਦੇ ਹਨ ਤਾਂ ਫਿਰ ਇਨ੍ਹਾਂ ਨੂੰ ਇਕ ਠੰਢੇ ਕਮਰੇ ਵਿਚ ਲਿਜਾਇਆ ਜਾਂਦਾ ਹੈ ਜਿੱਥੇ ਢੇਰਾਂ ਵਿਚ ਇਨ੍ਹਾਂ ਨੂੰ 1 ਤੋਂ 12 ਦਿਨਾਂ ਤਕ ਰਖਿਆ ਜਾਂਦਾ ਹੈ। ਇਸ ਵਕਤ ਤਕ ਇਨ੍ਹਾਂ ਦੀ ਦਰੁਸਤੀ ਹੋ ਜਾਂਦੀ ਹੈ ਜਿਸ ਨਾਲ ਪਾਣੀ ਦੀ ਮਾਤਰਾ ਬਰਾਬਰ ਹੋ ਜਾਂਦੀ ਹੈ। ਖ਼ੁਸ਼ਬੂ ਵਿਚ ਸੁਧਾਰ ਹੋ ਜਾਂਦਾ ਹੈ ਜਿਸ ਨਾਲ ਇਹ ਸਖ਼ਤ ਹੋ ਜਾਂਦੇ ਹਨ। ਫਿਰ ਇਨ੍ਹਾਂ ਨੂੰ ਗੰਢਾਂ ਵਿਚ ਬੰਨ੍ਹ ਲਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 11 : 677.

**ਹਾਪਕਿਨਸਨ, ਜਾਨ :** ਬਿਜਲੀ ਦੇ ਖੇਤਰ ਵਿਚ, ਵਿਸ਼ੇਸ ਕਰਕੇ ਚੁੰਬਕੀ ਸਰਕਟ ਦੇ ਵਿਸ਼ਲੇਸ਼ਣ ਲਈ ਪ੍ਰਸਿੱਧ ਇਸ ਭੌਤਿਕ-ਵਿਗਿਆਨੀ ਅਤੇ ਇੰਜਨੀਅਰ ਦਾ ਜਨਮ 27 ਜੁਲਾਈ, 1849 ਨੂੰ ਮਾਨਚੈਸਟਰ ਵਿਖੇ ਹੋਇਆ। ਕੈਂਬ੍ਰਿਜ ਅਤੇ ਲੰਡਨ ਯੂਨੀਵਰਸਿਟੀਆਂ ਵਿਚ ਸਿੱਖਿਆ ਪ੍ਰਾਪਤ ਕਰਨ ਉਪਰੰਤ 1872 ਵਿਚ ਬਰਮਿੰਘਮ ਵਿਖੇ 'ਚਾਂਸ ਬ੍ਰਦਰਜ਼ ਐਂਡ ਕੰਪਨੀ' ਦੇ ਕੱਚ ਦੇ ਕਾਰਖ਼ਾਨਿਆਂ ਦਾ ਮੈਨੇਜਰ ਲੱਗ ਗਿਆ। ਉਥੇ ਇਸ ਨੇ ਚਾਨਣ ਮੁਨਾਰੇ ਦੀ ਰੌਸ਼ਨੀ ਦੀ ਸਮੱਸਿਆ ਦਾ ਅਧਿਐਨ ਕੀਤਾ ਅਤੇ ਇੰਜਨੀਅਰ ਕਲਾਰਕ ਮੈਕਸਵੈਲ ਦੇ ਬਿਜਲ-ਚੁੰਬਕੀ ਸਿਧਾਂਤ ਤੋਂ ਉਤਪੰਨ ਸਮੱਸਿਆਵਾਂ ਅਤੇ ਸਥਿਰ-ਬਿਜਲੱਈ ਧਾਰਨ-ਸਮਰੱਥਾ ਉੱਤੇ ਖੋਜ ਕੀਤੀ।

1878 ਵਿਚ ਹਾਪਕਿਨਸਨ ਨੇ ਲੰਡਨ ਵਿਚ ਸਲਾਹਕਾਰ-ਇੰਜਨੀਅਰ ਦੇ ਤੌਰ ਤੇ ਆਪਣਾ ਕੰਮ ਚਲਾਇਆ। ਉਸ ਦਾ ਕੰਮ ਬਿਜਲੀ-ਸੰਬੰਧੀ ਸਲਾਹ ਦੇਣਾ ਸੀ। ਇਸ ਨੇ ਆਪਣੇ ਭਰਾ ਐਡਵਰਡ ਦੀ ਸਹਾਇਤਾ ਨਾਲ ਡਾਇਨਮੋ ਵਿਚੋਂ ਚੁੰਬਕੀ ਸਰਕਟ ਦੇ ਆਮ ਸਿਧਾਂਤ ਦਾ ਹਿਸਾਬ ਲਾਇਆ ਅਤੇ ਇਸ ਦੇ ਡਿਜ਼ਾਈਨ ਤੇ ਸੁਯੋਗਤਾ ਵਿਚ ਸੁਧਾਰ ਕੀਤਾ। ਇਸ ਨੇ ਬਿਜਲੀ ਦੀ ਰੌਂ ਦੇ ਵਿਸ਼ਾ ਪਰਿਵਰਤਨ ਢੰਗ ਦਾ ਵਿਸ਼ਲੇਸ਼ਣ ਕੀਤਾ ਅਤੇ ਤਿੰਨ ਤਾਰਾਂ ਵਾਲੇ ਵਿਭਾਜਨ-ਢੰਗ ਦੇ ਵਿਕਾਸ ਵਿਚ ਮਹਤੱਵਪੂਰਨ ਭਾਗ ਲਿਆ। ਇਸ ਨੇ ਪਰਤਵੇਂ ਕਰੰਟ ਧਾਂਲ ਨੂੰ ਵੀ ਸਪੱਸ਼ਟ ਕੀਤਾ।

1890 ਵਿਚ ਇਸ ਨੇ ਕਿੰਗਜ਼ ਕਾਲਜ, ਲੰਡਨ ਵਿਖੇ ਨਵੀਂ ਬਣੀ ਸਾਈਮਨਜ਼ ਪ੍ਰਯੋਗਸ਼ਾਲਾ ਦਾ ਚਾਰਜ ਇਕ ਪ੍ਰੋਫ਼ੈਸਰ ਦੇ ਤੌਰ ਤੇ ਸੰਭਾਲਿਆ। ਇਸ ਨੂੰ ਰਾੱਇਲ ਸੋਸਾਇਟੀ ਮੈਡਲ ਮਿਲਿਆ ਅਤੇ ਇਸ ਨੇ ਹੋਰ ਵੀ ਕਈ ਮਾਣ ਪ੍ਰਾਪਤ ਕੀਤੇ। ਇਹ ਦੋ ਵਾਰੀ ਬਿਜਲੀ ਦੇ ਇੰਜਨੀਅਰਾਂ ਦੀ ਸੰਸਥਾ ਦਾ ਪ੍ਰਧਾਨ ਚੁਣਿਆ ਗਿਆ। ਨਿਊਕਾਸਲ ਅਤੇ ਲੀਡਜ਼ ਵਿਖੇ ਬਿਜਲੀ ਦੀ ਟਰਾਮਵੇ ਦਾ ਕੰਮ ਸ਼ੁਰੂ ਕੀਤਾ ਜਿਹੜਾ ਮਗਰੋਂ ਇਸਦੇ ਲੜਕੇ ਬਾਰਟਰੈਮ, ਹਾਪਕਿਨਸਨ ਨੇ ਪੂਰਾ ਕੀਤਾ।

ਇਸ ਦੀ ਮੌਤ 27 ਅਗਸਤ, 1898 ਨੂੰ ਇਕ ਦੁਰਘਟਨਾ ਕਾਰਨ ਹੋਈ।

ਹ. ਪੁ.—ਐਨ. ਬ੍ਰਿ. 11 : 684.

**ਹਾਪਕਿਨਸਨ, ਬਾਰਟਰੈਮ :** ਇਹ ਵਿਮਾਨ-ਵਿਗਿਆਨ ਅਤੇ ਵਿਸਫੋਟ ਵਿਧੀ ਦੀ ਖੋਜ ਲਈ ਪ੍ਰਸਿੱਧ ਹੈ। ਇਹ ਜਾਨ ਹਾਪਕਿਨਸਨ ਦਾ ਸਭ ਤੋਂ ਵੱਡਾ ਲੜਕਾ ਸੀ, ਜਿਸ ਦਾ ਜਨਮ 11 ਜਨਵਰੀ, 1874 ਨੂੰ ਬਰਮਿੰਘਮ ਵਿਖੇ ਹੋਇਆ। ਪਿਤਾ ਦੀ ਮੌਤ ਮਗਰੋਂ ਇਸ ਨੇ ਉਸ ਦਾ ਨਿਊਕਾਸਲ ਅਤੇ ਲੀਡਜ਼ ਵਿਖੇ ਬਿਜਲੀ ਦੀ ਟਰਾਮਵੇ ਬਨਾਉਣ ਦਾ ਅਧੂਰਾ ਰਹਿ ਗਿਆ ਕੰਮ ਪੂਰਾ ਕੀਤਾ। ਸੰਨ 1903 ਵਿਚ ਇਹ ਇੰਜਨੀਅਰਿੰਗ ਵਿਭਾਗ, ਕੈਂਬ੍ਰਿਜ ਦਾ ਮੁਖੀ ਅਤੇ ਪ੍ਰੋਫ਼ੈਸਰ ਨਿਯੁਕਤ ਹੋਇਆ। ਸੰਨ 1910 ਵਿਚ ਰਾੱਇਲ ਸੋਸਾਇਟੀ ਦਾ ਤੇ 1914 ਵਿਚ ਕਿੰਗਜ਼ ਕਾਲਜ, ਕੈਂਬ੍ਰਿਜ ਦਾ ਫ਼ੈਲੋ ਚੁਣਿਆ ਗਿਆ। ਸੰਨ 1915 ਵਿਚ ਇਹ ਰਾੱਇਲ ਫਲਾਇੰਗ ਕੋਰ ਦੇ ਫੌਜੀ ਵਿਮਾਨ-ਵਿਗਿਆਨ ਵਿਭਾਗ ਵਿਚ ਨਿਯੁਕਤ ਹੋਇਆ ਅਤੇ ਆਰਫਰਡਨੈਸ ਵਿਖੇ ਬੰਬਾਂ ਦੇ ਡਿਜ਼ਾਈਨ ਤਿਆਰ ਕਰਨ ਦਾ ਚਾਰਜ ਸੰਭਾਲਿਆ। ਸੰਨ 1916 ਵਿਚ ਜਹਾਜ਼ਾਂ ਦੇ ਨਿਰੀਖਣ ਦਾ ਕੰਮ ਇਸ ਦੇ ਅਧੀਨ ਕਰ ਦਿੱਤਾ ਗਿਆ ਅਤੇ ਵਿਮਾਨ-ਵਿਗਿਆਨ ਦੇ ਵਿਕਾਸ ਵਿਚ ਇਸ ਦਾ ਪ੍ਰਭਾਵ ਲਗਾਤਾਰ ਵਧਦਾ ਰਿਹਾ।

ਇਸ ਦੀ ਮ੍ਰਿਤੂ 26 ਅਗਸਤ, 1918 ਨੂੰ ਇਕ ਫਾਈਟਰ ਜਹਾਜ਼ ਚਲਾਉਂਦੇ ਹੋਏ ਹੋਈ।

ਹ. ਪੁ.—ਐਨ. ਬ੍ਰਿ. 11 : 684.

**ਹਾਪਕਿਨਜ਼, ਐਡਵਰਡ ਵਾਸ਼ਬਰਨ :** ਇਸ ਅਮਰੀਕਨ ਭਾਸ਼ਾ-ਵਿਗਿਆਨੀ ਅਤੇ ਸੰਸਕ੍ਰਿਤ ਦੇ ਉੱਘੇ ਵਿਦਵਾਨ ਦਾ ਜਨਮ 8 ਸਤੰਬਰ 1857 ਨੂੰ ਨਾਰਥੈਂਪਟਨ ਵਿਖੇ ਹੋਇਆ। ਇਸਨੇ ਕੋਲੰਬੀਆ ਯੂਨੀਵਰਸਿਟੀ ਵਿਖੇ ਪਰਾਤਨ ਸਾਹਿਤ ਦਾ ਅਧਿਐਨ ਕੀਤਾ ਅਤੇ 1881 ਈ. ਵਿਚ ਲਾਈਪਸਿਕ (Leipzig) ਯੂਨੀਵਰਸਿਟੀ ਤੋਂ ਸੰਸਕ੍ਰਿਤ ਵਿਚ ਪੀ. ਐਚ. ਡੀ. ਦੀ ਡਿਗਰੀ ਹਾਸਲ ਕੀਤੀ। ਇਸ ਤੋਂ ਬਾਅਦ ਇਹ ਕੋਲੰਬੀਆ (1881-85), ਬ੍ਰਿਨ ਮਾਰ (1885-95) ਤੇ ਯੇਲ (1895-1926) ਵਿਖੇ ਪੜ੍ਹਾਉਂਦਾ ਰਿਹਾ। ਹਾਪਕਿਨਜ਼ ਦਾ ਨਿਬੰਧ 'ਦੀ ਸੋਸ਼ਲ ਐਂਡ ਮਿਲਟਰੀ ਪੋਜ਼ੀਸ਼ਨ ਆਫ਼ ਦੀ ਰੂਲਿੰਗ ਕਾਸਟ ਇਨ ਏਨਸ਼ੈਂਟ ਇੰਡੀਆ' ਜਿਹੜਾ ਕਿ 'ਜਰਨਲ ਆਫ਼ ਦੀ ਅਮੈਰੀਕਨ ਓਰੀਐਂਟਲ ਸੋਸਾਇਟੀ' ਵਿਚ 1889 ਵਿਚ ਛਪਿਆ ਸੀ, ਅਜੇ ਵੀ ਸਬੰਧਤ ਵਿਸ਼ੇ ਤੇ ਸਭ ਤੋਂ ਚੰਗੀ ਰਚਨਾ ਮੰਨੀ ਜਾਂਦੀ ਹੈ। 'ਦੀ ਗ੍ਰੇਟ ਐਪਿਕ ਆਫ਼ ਇੰਡੀਆ' (1901) ਵਿਚ ਇਸਨੇ ਪਹਿਲੀ ਵਾਰ ਮਹਾਭਾਰਤ ਦੀਆਂ ਘਟਨਾਵਾਂ ਦਾ ਮਿਤੀਵਾਰ ਸਿਲਸਿਲਾ ਸਿੱਧ ਕਰਨ ਲਈ ਆਂਕਿਕ ਅਤੇ ਵਿਗਿਆਨਕ ਸਬੂਤ ਪੇਸ਼ ਕੀਤੇ। 'ਦੀ ਰਿਲੀਜਨਜ਼ ਆਫ਼ ਇੰਡੀਆ' (1895), 'ਐਪਿਕ ਮਾਈਥਾਲੋਜੀ' (1915), 'ਦੀ ਹਿਸਟਰੀ ਆਫ਼ ਰਿਲੀਜਨਜ਼' (1918), 'ਓਰੀਜਨ ਐਂਡ ਐਵੋਲਿਊਸ਼ਨ ਆਫ਼ ਰਿਲੀਜਨ'

(1923) ਅਤੇ 'ਐਥਿਕਸ ਆਫ਼ ਇੰਡੀਆ' (1924) ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ ।

ਹਾਪਕਿਨਜ਼ ਦੀ ਮੌਤ 16 ਜੁਲਾਈ, 1932 ਨੂੰ ਮੈਡੀਸਨ (Medison) ਵਿਖੇ ਹੋਈ ।

ਹ .ਪੁ.—ਐਨ. ਬ੍ਰਿ. 11 : 682.

**ਹਾਪਕਿਨਜ਼, ਸਰ ਫਰੈਡਰਿਕ-ਗੋਲੈਂਡ :** ਇੰਗਲੈਂਡ ਦੇ ਨੋਬਲ ਪੁਰਸਕਾਰ ਵਿਜੇਤਾ ਇਸ ਜੀਵ ਰਸਾਇਣ-ਵਿਗਿਆਨੀ ਦਾ ਜਨਮ 30 ਜੂਨ, 1861 ਨੂੰ ਈਸਟ ਬਾਰਨ ਵਿਖੇ ਹੋਇਆ। ਸੰਨ 1888 ਤੋਂ 1894 ਤਕ ਇਸ ਨੇ ਗਾਈ ਹਸਪਤਾਲ ਲੰਡਨ ਵਿਚ ਡਾਕਟਰੀ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਡਾਕਟ੍ਰੇਟ ਦੀ ਡਿਗਰੀ ਵੀ ਹਾਸਲ ਕੀਤੀ । ਫਿਰ ਉਸੇ ਹੀ ਹਸਪਤਾਲ ਵਿਚ ਡਾਕਟਰ ਦੇ ਤੌਰ ਤੇ ਕੰਮ ਕਰਨਾ ਸ਼ੁਰੂ ਕੀਤਾ । ਸੰਨ 1899 ਵਿਚ ਇਸ ਨੇ ਕੈਂਬ੍ਰਿਜ ਯੂਨੀਵਰਸਿਟੀ ਤੋਂ ਸਰੀਰ-ਵਿਗਿਆਨ ਦੀ ਸਿਖਿਆ ਪ੍ਰਾਪਤ ਕਰਨ ਉਪਰੰਤ 1914 ਵਿਚ ਉਸੇ ਯੂਨੀਵਰਸਿਟੀ ਵਿਚ ਜੀਵ-ਰਸਾਇਣ-ਵਿਗਿਆਨ ਦਾ ਪ੍ਰੋਫ਼ੈਸਰ ਲੱਗ ਗਿਆ । ਇਥੇ 7 ਸਾਲ ਕੰਮ ਕਰਨ ਮਗਰੋਂ ਇਸ ਨੂੰ ਸਰ ਵਿਲੀਅਮ ਡੱਨ ਦੇ ਨਾਂ ਤੇ ਸਥਾਪਿਤ ਕੀਤੀ ਪ੍ਰੋਫ਼ੈਸਰ ਦੀ ਪਦਵੀ ਤੇ ਨਿਯੁਕਤ ਕੀਤਾ ਗਿਆ । ਇਸ ਪਦ ਤੇ ਇਸ ਨੇ 1943 ਤਕ ਕੰਮ ਕੀਤਾ ।

ਇਹ ਪਹਿਲਾ ਵਿਗਿਆਨੀ ਸੀ ਜਿਸ ਨੇ ਭੋਜਨ ਅਤੇ ਵਿਟਾਮਿਨ ਆਦਿ ਦਾ ਅਸਰ ਪਰਖਣ ਲਈ ਪ੍ਰਯੋਗਸ਼ਾਲਾ ਵਿਚ ਚੂਹਿਆਂ ਉੱਤੇ ਪ੍ਰਯੋਗ ਕਰਨ ਦਾ ਢੰਗ ਦਰਸਾਇਆ । ਇਸ ਖੋਜ ਦੁਆਰਾ ਇਸ ਨੇ ਪਤਾ ਕੀਤਾ ਕਿ ਇਕ ਸੰਪੂਰਨ ਖ਼ੁਰਾਕ ਵਿਚ ਕਿਹੜੇ ਤੱਤ ਚਾਹੀਦੇ ਹਨ ਅਤੇ ਇਨ੍ਹਾਂ ਦੀ ਮਾਤਰਾ ਕਿੰਨੀ ਹੋਣੀ ਚਾਹੀਦੀ ਹੈ । ਵਿਟਾਮਿਨਾਂ ਬਾਰੇ ਇਸ ਦੀ ਮਹੱਤਵਪੂਰਨ ਖੋਜ 1912 ਵਿਚ ਪ੍ਰਕਾਸ਼ਿਤ ਹੋਈ ।

ਸੰਨ 1901 ਵਿਚ ਇਸ ਨੇ ਐਸ. ਡਬਲਯੂ. ਕੋਲ ਨਾਲ ਮਿਲ ਕੇ ਟਰਿਪਟੋਫੇਨ ਨਾਮੀ ਇਕ ਐਮੀਨੋ ਐਸਿਡ ਵੱਖਰਾ ਕੀਤਾ । ਸੰਨ 1906 ਵਿਚ ਇਸ ਨੇ ਸਰ ਵਾਲਟਰ ਫਲੈਚਰ ਨਾਲ ਮਿਲ ਕੇ ਉਹ ਸਿੱਧਾਂਤ ਪੇਸ਼ ਕੀਤਾ ਜੋ ਪੱਠਿਆਂ ਦੇ ਸੁੰਗੜਨ ਦਾ ਸਬੰਧ ਉਨ੍ਹਾਂ ਵਿਚਲੀ ਲੈਕਟਿਕ ਐਸਿਡ ਦੀ ਮਾਤਰਾ ਨਾਲ ਦੱਸਦਾ ਹੈ । ਸੰਨ 1921 ਵਿਚ ਇਸ ਨੇ ਜਿਊਂਦੇ ਪੱਠਿਆਂ 'ਚੋਂ ਗਲੂਟਾਥਾਇਓਨ ਪ੍ਰਾਪਤ ਕੀਤਾ । ਸਰੀਰ-ਵਿਗਿਆਨ ਸਬੰਧੀ ਇਸ ਦੇ ਕੰਮਾਂ ਨੂੰ ਮੁੱਖ ਰਖਦੇ ਹੋਏ 1929 ਵਿਚ ਇਸ ਨੂੰ ਨੋਬਲ ਪੁਰਸਕਾਰ ਨਾਲ ਸਨਮਾਨਿਆ ਗਿਆ ।

16 ਮਈ, 1947 ਨੂੰ ਕੈਂਬ੍ਰਿਜ ਵਿਖੇ ਇਸ ਦੀ ਮ੍ਰਿਤੂ ਹੋ ਗਈ ।

ਹ. ਪੁ.—ਐਨ. ਬ੍ਰਿ. 11 : 682 ; ਐਨ. ਅਮੈ. 14 : 275.

**ਹਾਪਕਿਨਜ਼, ਜੇਰਾਰਡ ਮੈਨਲੇ :** ਇਸ ਅੰਗਰੇਜ਼ ਕਵੀ ਅਤੇ ਪਾਦਰੀ ਦੀ ਗਿਣਤੀ ਵਿਕਟੋਰੀਆ ਕਾਲ ਦੇ ਚੋਟੀ ਦੇ ਵਿਲੱਖਣ ਲੇਖਕਾਂ ਵਿਚ ਕੀਤੀ ਜਾਂਦੀ ਹੈ । ਭਾਵੇਂ ਇਸ ਦੀਆਂ ਕਵਿਤਾਵਾਂ ਚਿਰੋਕੀਆਂ ਪ੍ਰਕਾਸ਼ਤ ਹੋਈਆਂ ਪਰ 1930 ਦੇ ਲਗਭਗ ਇਸ ਦੀਆਂ ਕਵਿਤਾਵਾਂ ਦੀ ਮੌਲਿਕ ਤੇ ਸੱਜਰੀ ਸ਼ੈਲੀ ਦਾ ਮੁੱਲ ਸੂਦ ਸਮੇਤ ਪਿਆ ਅਤੇ ਇਸਦੀ ਰਚਨਾ ਅੰਗਰੇਜ਼ੀ ਸਾਹਿੱਤ ਉੱਤੇ ਆਪਣਾ ਬਹੁਮੁਖੀ ਤੇ ਅਧਾਰ-ਭੂਤ ਪ੍ਰਭਾਵ ਪਾ ਗਈ ।

ਹਾਪਕਿਨਜ਼ ਦਾ ਜਨਮ ਐਸੈਕਸ ਵਿਚ ਸਟ੍ਰੈਟਫ਼ੋਰਡ ਵਿਖੇ 28 ਜੁਲਾਈ, 1844 ਨੂੰ ਹੋਇਆ । ਇਹ ਕੈਲੇਫ਼ੋਰਨੀਆ ਵਿਖੇ ਅਧਿਐਨ ਦੌਰਾਨ ਰੋਮਨ ਕੈਥੋਲਿਕ ਬਣ ਗਿਆ । ਪੜ੍ਹਾਈ ਵਿਚ ਇਸਨੇ ਕਈ ਰਿਕਾਰਡ ਕਾਇਮ ਕੀਤੇ । ਇਸਨੂੰ ਬੈਲੀਆੱਲ ਕਾਲਜ ਦਾ ਸਿਤਾਰਾ ਕਿਹਾ ਜਾਂਦਾ ਸੀ । 1868 ਵਿਚ ਇਹ ਯਸੂਈ ਬਣ ਗਿਆ ਤੇ 1877 ਵਿਚ ਪਾਦਰੀ ਬਣ ਕੇ ਲੰਡਨ, ਆਕਸਫ਼ੋਰਡ, ਲਿਵਰਪੂਲ ਤੇ ਗਲਾਸਗੋ ਵਿਖੇ ਪ੍ਰਚਾਰ ਕਰਦਾ ਰਿਹਾ । 1884 ਵਿਚ ਇਹ ਯੂਨੀਵਰ-ਸਿਟੀ ਕਾਲਜ, ਡਬਲਿਨ ਵਿਖੇ ਪ੍ਰੋਫ਼ੈਸਰ ਨਿਯੁਕਤ ਹੋ ਗਿਆ । ਇਸ ਨੂੰ ਆਇਰਲੈਂਡ ਦਾ ਜਲਵਾਯੂ ਰਾਸ ਨਾ ਆਇਆ ਤੇ 8 ਜੂਨ 1889 ਨੂੰ ਇਸ ਦੇਸ਼ ਭਗਤ ਅੰਗਰੇਜ਼ ਦੀ ਟਾਈਫ਼ਾੱਇਡ ਕਾਰਨ ਡਬਲਿਨ ਵਿਖੇ ਮੌਤ ਹੋ ਗਈ ।

ਯਸੂਈ ਬਣਨ ਤੇ ਹਾਪਕਿਨਜ਼ ਨੇ ਆਪਣੀ ਪਿਛਲੀ ਸਾਰੀ ਕਾਵਿ-ਰਚਨਾ ਫੂਕ ਦਿੱਤੀ ਪਰ ਛੇਤੀ ਹੀ 1874 ਵਿਚ ਇਕ ਸ਼ਾਨਦਾਰ ਲੰਮੀ ਕਵਿਤਾ ਨਾਲ ਇਸਨੇ ਚੁਪ ਤੋੜੀ । ਪਹਿਲਾਂ ਤਾਂ ਇਹ ਕਵਿਤਾ ਪ੍ਰਕਾਸ਼ਤ ਵੀ ਨਾ ਕੀਤੀ ਗਈ ਪਰ ਬਾਅਦ ਵਿਚ ਇਹ ਇਕ ਬੜੀ ਉੱਚ-ਪਾਏ ਦੀ ਰਚਨਾ ਮੰਨੀ ਗਈ । 'ਟੈਰੀਬਲ ਸਾੱਨੈੱਟਸ' ਵਿਚ ਇਸ ਨੇ ਤੀਬਰ ਅਤੇ ਕਲਾਤਮਕ ਸ਼ੈਲੀ ਵਿਚ ਦੁੱਖ ਤੇ ਭਟਕਨਾ ਦੀ ਤਰਜਮਾਨੀ ਕੀਤੀ ਹੈ ।

ਇਸ ਦੀਆਂ ਵਧੇਰੇ ਕਵਿਤਾਵਾਂ ਸ਼ਾਇਰੀ ਅਤੇ ਮਜ਼੍ਹਬ ਦੀ ਜਿਸ-ਮਾਨੀ ਤੇ ਰੂਹਾਨੀ ਕਸ਼ਮਕਸ਼ ਦਾ ਚਿੱਤਰ ਪੇਸ਼ ਕਰਦੀਆਂ ਹਨ । ਜਜ਼-ਬਾਤ ਦੀ ਗਹਿਰਾਈ ਤੇ ਨਾਜ਼ਕ ਖ਼ਿਆਲੀ ਇਸਦੀ ਵਿਸ਼ੇਸ਼ਤਾ ਹੈ । ਕਠਿਨ ਸ਼ਬਦਾਂ ਦੀ ਵਰਤੋਂ, ਆਪਣੀ ਕਿਸਮ ਦੇ ਰਵਾਂ ਛੰਦ, ਗਹਿਰੀ, ਕੁਦਰਤੀ ਤੇ ਧਾਰਮਕ ਰੰਗਣ ਅਤੇ ਕਈ ਵਾਰੀ ਅਸਪਸ਼ਟਤਾ ਦੀ ਹੱਦ ਤਕ ਅਪਣਾਈ ਗਈ ਸੰਖੇਪ ਸ਼ੈਲੀ ਇਸਦੀ ਕਵਿਤਾ ਦੀਆਂ ਹੋਰ ਵਿਸ਼ੇਸ਼ਤਾਵਾਂ ਹਨ । ਨਵੀਂ ਕਿਸਮ ਦੀ ਸ਼ਾਇਰੀ ਦਾ ਇਹ ਸਿਰਜਨਹਾਰ ਆਪਣੀ ਮੌਤ ਤੋਂ ਲਗਭਗ 50 ਕੁ ਸਾਲ ਬਾਅਦ ਹੀ ਸਮਝਿਆ ਤੇ ਸਨਮਾਨਿਆ ਗਿਆ । 1918 ਤਕ ਤਾਂ ਇਸਦਾ ਕੋਈ ਸੰਗ੍ਰਹਿ ਵੀ ਪ੍ਰਕਾਸ਼ਤ ਨਾ ਹੋਇਆ । ਇਸ ਤੋਂ ਬਾਅਦ ਹਾਪਕਿਨਜ਼ ਦਾ 20ਵੀਂ ਸਦੀ ਦੇ ਕਈ ਮੁਖ ਕਵੀਆਂ ਤੇ ਡੂੰਘਾ ਪ੍ਰਭਾਵ ਵੇਖਣ ਵਿਚ ਆਉਂਦਾ ਹੈ ।

ਹ. ਪੁ.—ਐਨ. ਬ੍ਰਿ. 11 : 682; ਐਨ. ਬ੍ਰਿ. ਮਾ. 5 : 128.

**ਹਾਪੁੜ :** ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਮੇਰਠ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਮੇਰਠ ਤੋਂ ਬੁਲੰਦਸ਼ਹਿਰ ਜਾਣ ਵਾਲੀ ਸੜਕ ਅਤੇ ਮੁਰਾਦਾਬਾਦ-ਦਿੱਲੀ ਰੇਲ ਲਾਈਨ ਉੱਤੇ ਸਥਿਤ ਹੈ । ਇਸ ਸ਼ਹਿਰ ਦੀ ਨੀਂਹ ਹਰਦਤ ਨਾਂ ਦੇ ਸਰਦਾਰ ਨੇ ਦਸਵੀਂ ਸਦੀ ਵਿਚ ਰੱਖੀ ਸੀ ਅਤੇ ਉਦੋਂ ਇਸ ਦਾ ਨਾਂ ਹਰੀਪੁਰ ਹੁੰਦਾ ਸੀ । ਹਾਪੁੜ ਸ਼ਬਦ ਦੇ ਅਰਥ ਬਗੀਚੀ ਤੋਂ ਵੀ ਹਨ । ਇਥੇ ਮਿਉਂਸਪਲਟੀ 1872 ਵਿਚ ਕਾਇਮ ਹੋਈ ਸੀ । ਇਹ ਸਿਖਿਆ ਦਾ ਮਹੱਤਵ ਪੂਰਨ ਕੇਂਦਰ ਹੈ । ਇਥੇ ਚਰਚ ਮਿਸ਼ਨਰੀ ਸੋਸਾਇਟੀਆਂ ਅਤੇ ਅਮਰੀਕਨ ਵਿਚਾਰ ਕ੍ਰਮ ਦੇ ਮਿਸ਼ਨ ਦੀਆਂ ਬ੍ਰਾਂਚਾਂ ਵੀ ਹਨ । ਸ਼ਹਿਰ ਦੇ ਆਲੇ-ਦੁਆਲੇ ਦਰਖ਼ਤਾਂ ਦੇ ਝੁੰਡ ਹਨ । ਇਥੇ ਇਕ ਮਸਜਿਦ ਵੀ ਬਣੀ ਹੋਈ ਹੈ ।

ਇਹ ਜਗ੍ਹਾ ਮਰਾਠਾ ਸਰਦਾਰ ਸਿੰਧੀਆ ਦੀ ਸੇਵਾ ਵਿਚ ਲੱਗੇ ਫ਼ਰਾਂਸੀਸੀ ਜਰਨੈਲ ਪੈਰਨ ਦੀ ਜਾਗੀਰ ਦਾ ਇਕ ਭਾਗ ਸੀ । ਸੰਨ 1805 ਵਿਚ ਇਸ ਜਗ੍ਹਾ ਨੂੰ ਪਿੰਡਾਰੇ ਲੁੱਟਣ ਆ ਪਏ ਸਨ ਪਰ ਇਬਰਾਹੀਮ ਅਲੀ ਤਹਿਸੀਲਦਾਰ ਨੇ ਬਚਾਅ ਕੀਤਾ । ਅੱਜਕਲ੍ਹ ਖੰਡ, ਅਨਾਜ, ਕਪਾਹ, ਬਾਂਸ ਅਤੇ ਪਿੱਤਲ ਦੇ ਬਰਤਨਾਂ ਦੀ ਪ੍ਰਸਿੱਧ ਮੰਡੀ ਹੈ ।

ਆਬਾਦੀ—71, 249 (1971)

28° 40′ ਉ. ਵਿਥ.; 77° 45′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 39.

**ਹਾਫ਼ਸਟੀਨ, ਹੈਨਜ਼ ਥਾਰਡਰ :** ਆਈਸਲੈਂਡ ਦੇ ਇਸ ਪ੍ਰਸਿੱਧ ਨੀਤੀਵਾਨ ਤੇ ਕਵੀ ਦਾ ਜਨਮ 4 ਦਸੰਬਰ 1861 ਈ. ਨੂੰ ਇਕ ਪ੍ਰਾਂਤਕ ਗਵਰਨਰ ਦੇ ਘਰ ਹੋਇਆ । 1886 ਵਿਚ ਇਸਨੇ ਕੋਪਨਹੇਗੈਨ ਯੂਨੀਵਰਸਿਟੀ ਤੋਂ ਕਾਨੂੰਨ ਦੀ ਡਿਗਰੀ ਪ੍ਰਾਪਤ ਕੀਤੀ । ਸੰਨ 1901 ਵਿਚ ਇਹ ਆਈਸਲੈਂਡ ਦੀ ਨੈਸ਼ਨਲ ਅਸੈਂਬਲੀ ਆਲਥਿੰਗ ਦਾ ਮੈਂਬਰ ਚੁਣਿਆ ਗਿਆ ਤੇ ਛੇਤੀ ਹੀ ਹੋਮ ਰੂਲ ਪਾਰਟੀ ਦਾ ਨੇਤਾ ਬਣ ਗਿਆ । ਇਸਦੇ ਅਸਰ-ਰਸੂਖ ਕਾਰਨ ਹੀ ਡੈਨਮਾਰਕ ਨੇ 1903 ਈ. ਵਿਚ ਆਈਸਲੈਂਡ ਸਬੰਧੀ ਮਾਮਲਿਆਂ ਦੇ ਮੰਤਰੀ ਦੀ ਰੈਜ਼ੀਡੈਂਸੀ ਕੋਪਨਹੇਗੈਨ ਤੋਂ ਰੇਕਯਾਵੀਕ ਵਿਖੇ ਤਬਦੀਲ ਕਰਨ ਦੀ ਮਨਜ਼ੂਰੀ ਦੇ ਦਿੱਤੀ ਸੀ । 31 ਜਨਵਰੀ 1904 ਨੂੰ ਹਾਫ਼ਸਟੀਨ ਨੂੰ ਇਸੇ ਅਹੁਦੇ ਤੇ ਨਿਯੁਕਤ ਕਰ ਦਿੱਤਾ ਗਿਆ ਤੇ ਇਸਨੇ ਅਮਲੀ ਸੁਧਾਰਾਂ ਦੇ ਇਕ ਨਵੇਂ ਯੁੱਗ ਦੀ ਸ਼ੁਰੂਆਤ ਕੀਤੀ । ਇਸਨੇ ਬਦੇਸ਼ਾਂ ਨਾਲ ਤਾਰ ਰਾਹੀਂ ਪ੍ਰਬੰਧ ਕਾਇਮ ਕੀਤੇ ਤੇ ਸਾਰੇ ਆਈਸਲੈਂਡ ਵਿਚ ਤਾਰ-ਘਰਾਂ ਅਤੇ ਟੈਲੀਫ਼ੂਨ ਦਾ ਪ੍ਰਬੰਧ ਕੀਤਾ । ਸਿਖਿਆ ਤੇ ਭੋਂ ਸਬੰਧੀ ਕਈ ਸੁਧਾਰ ਕੀਤੇ । ਇਸ ਦੀਆਂ ਕੋਸ਼ਿਸ਼ਾਂ ਵਿਚ ਉਨ੍ਹਾਂ ਅਤਿਵਾਦੀਆਂ ਨੇ ਅੜਿੱਕਾ ਪਾਇਆ ਜਿਹੜੇ ਕਿ ਡੈਨਮਾਰਕ ਨਾਲ ਮਿਲ ਕੇ ਸੰਘ ਸਥਾਪਤ ਕਰਨ ਦੇ ਵਿਰੁੱਧ ਸਨ । ਇਸੇ ਕਾਰਨ 1908 ਈ. ਦੀਆਂ ਚੋਣਾਂ ਵਿਚ ਇਸ ਦੀ ਹਾਰ ਹੋਈ ਤੇ ਇਸਨੂੰ ਅਸਤੀਫ਼ਾ ਦੇਣਾ ਪਿਆ । ਸੰਨ 1911 ਵਿਚ ਹੋਮ ਰੂਲ ਪਾਰਟੀ ਦੀ ਜਿੱਤ ਹੋਣ ਕਾਰਨ ਹਾਫ਼ਸਟੀਨ 1912 ਈ. ਵਿਚ ਮੁੜ ਮੰਤਰੀ ਬਣ ਗਿਆ ਪਰ ਦੋਹਾਂ ਦੇਸ਼ਾਂ ਵਿਚ ਸਮਝੌਤਾ ਕਰਵਾਉਣ ਵਿਚ ਅਸਫ਼ਲ ਹੋਣ ਕਾਰਨ 1914 ਈ. ਵਿਚ ਇਸ ਨੂੰ ਅਸਤੀਫ਼ਾ ਦੇਣਾ ਪਿਆ । ਦੋ ਸਾਲ ਬਾਅਦ ਸਿਹਤ ਖ਼ਰਾਬ ਹੋਣ ਕਾਰਨ ਇਸਨੇ ਰਾਜਨੀਤੀ ਤੋਂ ਸੰਨਿਆਸ ਲੈ ਲਿਆ ।

ਹਾਫ਼ਸਟੀਨ ਇਕ ਚੰਗਾ ਗੀਤਕਾਰ ਵੀ ਸੀ । ਇਹ ਯਥਾਰਥਵਾਦ ਦਾ ਹਾਮੀ ਸੀ । ਇਸ ਦਾ ਇਕ ਕਾਵਿ-ਸੰਗ੍ਰਹਿ 1893 ਵਿਚ ਪ੍ਰਕਾਸ਼ਿਤ ਹੋਇਆ ਸੀ ।

ਇਸ ਦੀ ਮੌਤ 13 ਦਸੰਬਰ, 1922 ਨੂੰ ਰੇਕਯਾਵੀਕ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 10 : 1109; ਐਨ. ਖ਼ਿ. ਮਾ. 4 : 833.

**ਹਾਫ਼ਬੀਕ :** ਇਹ ਐਥਰਿਨਿਫਾਰਮੀਜ਼ ਵਰਗ ਅਤੇ ਐਕਸੋਸੀਡਡੀ ਕੁਲ ਦੀ ਮੱਛੀ ਹੈ । ਕਈ ਵਾਰ ਇਸ ਨੂੰ ਇਕ ਵਖਰੀ ਕੁਲ ਹੈਮੀਰੈਂਫਿਡੀ ਵਿਚ ਵੀ ਰਖਿਆ ਜਾਂਦਾ ਹੈ । ਇਸ ਦੀਆਂ ਤਕਰੀਬਨ 70 ਜਾਤੀਆਂ ਸਮੁੰਦਰੀ ਅਤੇ ਅਲੂਣੇ ਦੋਵੇਂ ਤਰ੍ਹਾਂ ਦੇ ਪਾਣੀਆਂ ਵਿਚ ਮਿਲ ਜਾਂਦੀਆਂ ਹਨ । ਇਹ ਆਮ ਤੌਰ ਤੇ ਤਪਤ-ਖੰਡੀ ਦੇਸ਼ਾਂ ਦੇ ਤੱਟਾਂ ਤੇ ਮਿਲਦੀਆਂ ਹਨ ।



ਹਾਫ਼ਬੀਕ ਮੱਛੀ (*Dermogenys*)

ਉੱਤਰੀ ਅਮਰੀਕਾ ਦੀ ਇਕ ਹਾਫ਼ਬੀਕ ਹਾਈਪੋਰੈਂਫਸ ਯੂਨੀਫੈਸੀਏਟਸ (*Hyporhamphus unisasciatus*) ਐਟਲਾਂਟਿਕ ਤੱਟਾਂ ਤੇ ਵੀ ਮਿਲਦੀ ਹੈ ।

ਇਸ ਮੱਛੀ ਦਾ ਨਾਂ ਹਾਫ਼ਬੀਕ ਇਸ ਦੇ ਅਸਧਾਰਨ ਜਬਾੜ੍ਹਿਆਂ ਕਰਕੇ ਪਿਆ ਹੈ । ਉਪਰਲਾ ਜਬਾੜ੍ਹਾ ਛੋਟਾ ਤੇ ਤਿਕੋਣਾ ਅਤੇ ਹੇਠਲਾ ਜਬਾੜ੍ਹਾ ਲੰਬਾ, ਪਤਲਾ ਅਤੇ ਚੁੰਝ ਵਰਗਾ ਹੁੰਦਾ ਹੈ । ਇਹ ਮੱਛੀ ਚਾਂਦੀ ਰੰਗੀ, ਨਾਜ਼ੁਕ ਅਤੇ ਤਕਰੀਬਨ 45 ਸੈਂ. ਮੀ. ਲੰਬੀ ਹੁੰਦੀ ਹੈ ।

ਖ਼ਤਰੇ ਤੋਂ ਬਚਣ ਲਈ ਇਹ ਮੱਛੀ ਪਾਣੀ ਵਿਚ ਦੂਰ ਤਕ ਛਲਾਂਗ ਲਗਾ ਸਕਦੀ ਹੈ ਅਤੇ ਕਈ ਵਾਰ ਉੱਡਣੀਆਂ ਮੱਛੀਆਂ ਵਾਂਗ ਇਹ ਛੋਟੀਆਂ ਛੋਟੀਆਂ ਤਿਲਕਵੀਆਂ ਉਡਾਰੀਆਂ ਵੀ ਮਾਰ ਲੈਂਦੀ ਹੈ । ਬਹੁਤੀਆਂ ਹਾਫ਼ਬੀਕ ਮੱਛੀਆਂ ਅੰਡੇ ਦਿੰਦੀਆਂ ਹਨ ਪਰ ਕਈ ਬੱਚਿਆਂ ਨੂੰ ਵੀ ਜਨਮ ਦਿੰਦੀਆਂ ਹਨ ।

ਹ. ਪੁ.—ਐਨ. ਬ੍ਰਿ. ਮਾ. 4 : 850.

**ਹਾੱਫਮੈਨ ਰੋਲਡ :** ਇਸ ਨੋਬਲ ਪੁਰਸਕਾਰ ਵਿਜੇਤਾ ਰਸਾਇਣ-ਵਿਗਿਆਨੀ ਦਾ ਜਨਮ 1937 ਵਿਚ ਪੋਲੈਂਡ ਵਿਚ ਜ਼ਲੋਚੁਫ (ਹੁਣ ਰੂਸ ਵਿਚ) ਵਿਖੇ ਹੋਇਆ । ਦੂਸਰੇ ਸੰਸਾਰ ਯੁੱਧ ਦੌਰਾਨ ਇਹ ਅਮਰੀਕਾ ਚਲਾ ਗਿਆ । ਕੋਲੰਬੀਆ ਵਿਖੇ ਸਿੱਖਿਆ ਪ੍ਰਾਪਤ ਕਰਨ ਮਗਰੋਂ ਇਸ ਨੇ ਹਾਰਵਰਡ ਯੂਨੀਵਰਸਿਟੀ ਤੋਂ ਰਸਾਇਣੀ ਭੌਤਿਕ-ਵਿਗਿਆਨ ਵਿਚ ਪੀ ਐੱਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਅਤੇ ਉੱਥੇ ਹੀ ਵੁਡਵਰਡ ਨਾਲ ਜੂਨੀਅਰ ਫੈਲੋ ਦੇ ਤੌਰ ਤੇ ਕੰਮ ਕਰਦਾ ਰਿਹਾ । ਸੰਨ 1965 ਵਿਚ ਇਹ ਕਾਰਨੈੱਲ ਯੂਨੀਵਰਸਿਟੀ ਵਿਖੇ ਆ ਗਿਆ ਅਤੇ ਉੱਥੇ ਹੀ ਵਿਭਾਗ ਦੇ ਚੇਅਰਮੈਨ ਦੇ ਤੌਰ ਤੇ ਕੰਮ ਕੀਤਾ ।

ਹਾੱਫਮੈਨ ਨੇ 1981 ਦਾ ਰਸਾਇਣ-ਵਿਗਿਆਨ ਦਾ ਨੋਬਲ ਪੁਰਸਕਾਰ ਜਾਪਾਨ ਦੀ ਕਿਓਟੋ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਕੈੱਨਿਚੀ ਫੁਕੂਈ ਨਾਲ ਸਾਂਝਾ ਕੀਤਾ ਹੈ । ਇਨ੍ਹਾਂ ਨੂੰ ਇਹ ਇਨਾਮ ਰਸਾਇਣਿਕ ਕਿਰਿਆਵਾਂ ਦੀ ਰਫ਼ਤਾਰ ਅਤੇ ਦਿਸ਼ਾ ਨਾਲ ਸਬੰਧਤ ਆਪਣੇ ਆਪਣੇ ਸਿੱਧਾਂਤਾਂ ਨੂੰ ਵਿਕਸਿਤ ਕਰਨ ਕਾਰਨ ਮਿਲਿਆ । ਹਾੱਫਮੈਨ ਦੀ ਮੁੱਖ ਦੇਣ ਨੂੰ ਵੁਡਵਰਡ-ਹਾੱਫਮੈਨ ਨਿਯਮ ਕਿਹਾ ਜਾਂਦਾ ਹੈ ।

ਹ. ਪੁ.—ਸਾ. ਰਿ. ਜਨਵਰੀ, 1982 : 53.

**ਹਾਫ਼ਿਜ਼ :** ਸਦੀਆਂ ਬੀਤ ਜਾਣ ਤੇ ਵੀ ਆਪਣੇ ਖੇਤਰ ਵਿਚ ਅਜਿੱਤ ਮਹਾਂਕਵੀ ਹਾਫ਼ਿਜ਼ ਸਮੁੱਚੇ ਈਰਾਨੀ ਸਾਹਿਤ ਵਿਚ ਸ਼ੇਖ਼ ਸਅਦੀ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਸਾਨੀ ਨਹੀਂ ਰਖਦਾ । ਵਿਸ਼ਵ-ਪ੍ਰਸਿਧੀ ਦੇ ਧਾਰਨੀ ਹਾਫ਼ਿਜ਼ ਦਾ ਜਨਮ ਸ਼ੀਰਾਜ਼ ਵਿਖੇ ਲਗਭਗ ਸੰਨ 1325 ਈ. ਵਿਚ ਹੋਇਆ । ਇਸਦਾ ਅਸਲੀ ਨਾਂ ਸ਼ਮਸੁੱਦੀਨ ਮੁਹੰਮਦ ਸੀ ਪਰ ਕੁਰਾਨ ਮੂੰਹ-ਜ਼ੁਬਾਨੀ ਯਾਦ ਹੋਣ ਕਾਰਨ ਇਹ 'ਹਾਫ਼ਿਜ਼' ਦੇ ਨਾਂ ਨਾਲ ਹੀ ਮਕਬੂਲ ਹੋ ਗਿਆ ।

ਨੌਜਵਾਨੀ ਵਿਚ ਹੀ ਹਾਫ਼ਿਜ਼ ਨੇ ਆਪਣੀ ਲਿਆਕਤ ਤੇ ਕਲਾ ਸਦਕਾ ਸ਼ਾਹੀ ਸਰਪ੍ਰਸਤੀ ਹਾਸਲ ਕਰ ਲਈ । ਕਹਿੰਦੇ ਹਨ ਕਿ ਇਹ ਜਵਾਨੀ ਵਿਚ ਦੁਨਿਆਵੀ ਨਸ਼ੇ ਵਿਚ ਅਲਮਸਤ ਰਿਹਾ ਅਤੇ ਬੁਢਾਪੇ ਵਿਚ ਸੂਫ਼ੀਮਤ ਦਾ ਪੈਰੋਕਾਰ ਬਣ ਗਿਆ । ਇਸ ਦੀ ਪ੍ਰਸਿਧੀ ਇੰਨੀ ਵਧੀ ਕਿ ਇਸ ਦੇ ਸਨਮਾਨ ਵਿਚ ਇਕ ਧਾਰਮਕ ਸੰਸਥਾ ਕਾਇਮ ਕੀਤੀ ਗਈ ਅਤੇ ਉਸ ਦੇ ਮੁਖੀ ਦੀ ਪਦਵੀ ਤੇ ਇਸਨੂੰ ਹੀ ਸਸ਼ੋਭਿਤ ਕੀਤਾ ਗਿਆ । ਹਾਫ਼ਿਜ਼ ਦੀ ਵਡਿਆਈ ਈਰਾਨ ਦੀਆਂ ਹੱਦਾਂ ਟੱਪ ਕੇ ਬਾਹਰਲੇ ਮੁਲਕਾਂ ਵਿਚ ਵੀ ਫੈਲੀ ਪਰ ਸ਼ੀਰਾਜ਼ ਨੂੰ ਬੇਹੱਦ ਪਿਆਰ ਕਰਨ ਕਾਰਨ ਇਸਨੇ ਕਈ ਵੱਡੇ ਵੱਡੇ ਸੱਦੇ ਠੁਕਰਾ ਦਿੱਤੇ । ਹਾਂ, ਇਕ ਵਾਰ ਬਹਿਮਨੀ ਸਲਤਨਤ ਦੇ ਮਹਿਮੂਦ ਸ਼ਾਹ ਤੋਂ ਹਿੰਦੁਸਤਾਨ ਆਉਣ

ਦਾ ਸੱਦਾ ਮਿਲਣ ਤੇ ਇਹ ਸਫ਼ਰ ਲਈ ਟੁਰ ਤਾਂ ਪਿਆ ਪਰ ਸਮੁੰਦਰੀ ਯਾਤਰਾ ਦੇ ਡਰ ਅਤੇ ਵਤਨ-ਪਿਆਰ ਨੇ ਇਸ ਦੇ ਕਦਮਾਂ ਨੂੰ ਸ਼ੀਰਾਜ਼ ਵੱਲ ਮੁੜਨ ਲਈ ਮਜਬੂਰ ਕਰ ਦਿੱਤਾ। ਸ਼ੀਰਾਜ਼ ਵਿਖੇ ਹੀ ਲਗਭਗ 1388 ਈ. ਵਿਚ ਇਸਦੀ ਮੌਤ ਹੋਈ। ਇਸ ਦਾ ਮਕਬਰਾ ਇਥੇ ਹੀ ਹੈ ਜਿੱਥੇ ਦੁਨੀਆਂ ਭਰ ਦੇ ਕਾਵਿ-ਰਸੀਏ ਇਸ ਨੂੰ ਸਿਜਦਾ ਕਰਲ ਲਈ ਆਉਂਦੇ ਹਨ।

ਹਾਫ਼ਿਜ਼ ਇਕ ਨਿਰਛਲ ਤੇ ਦਲੇਰ ਕਵੀ ਸੀ। ਇਸ ਨੇ ਉਸ ਸਮੇਂ ਦੇ ਪਖੰਡੀ ਕਾਜ਼ੀਆਂ ਦੀ ਸ਼ਰੇ-ਆਮ ਨਿਖੇਧੀ ਕੀਤੀ ਭਾਵੇਂ ਉਹ ਇਸ ਦੀ ਮੌਤ ਤੋਂ ਬਾਅਦ ਵੀ ਇਸਦੇ ਖ਼ਿਲਾਫ਼ ਜ਼ਹਿਰ ਉਗਲਦੇ ਰਹੇ।

ਹਾਫ਼ਿਜ਼ ਉਨ੍ਹਾਂ ਖ਼ੁਸ਼ਕਿਸਮਤ ਕਵੀਆਂ ਵਿਚੋਂ ਸੀ ਜਿਨ੍ਹਾਂ ਨੂੰ ਹਕੂਮਤ ਤੇ ਜਨਤਾ ਦੋਹਾਂ ਵੱਲੋਂ ਪਿਆਰ ਤੇ ਸਤਿਕਾਰ ਮਿਲਿਆ। ਇਸ ਦਾ ਕਾਰਨ ਇਸਦੀ ਲਾਗਰਜ਼ ਤੇ ਬੇਪਰਵਾਹ ਅਲਮਸਤੀ ਸੀ ਜਿਸ ਉਤੇ ਲਿਆਕਤ ਦੀ ਪਾਣ ਚੜ੍ਹੀ ਹੋਈ ਸੀ। ਇਸ ਸਬੰਧ ਵਿਚ ਇਸਦੀ ਤੈਮੂਰਲੰਗ ਨਾਲ ਹੋਈ ਪ੍ਰਸਿਧ ਮੁਲਾਕਾਤ ਵਰਣਨਯੋਗ ਹੈ। ਮਾਰੋ ਮਾਰ ਕਰਦਾ ਤੈਮੂਰ ਜਦੋਂ ਸ਼ੀਰਾਜ਼ ਪੁੱਜਿਆ ਤਾਂ ਉਸਨੇ ਹਾਫ਼ਿਜ਼ ਨੂੰ ਬੁਲਾ ਕੇ ਕਿਹਾ, "ਮੈਂ ਆਪਣੇ ਸਮਰਕੰਦ ਤੇ ਬੁਖ਼ਾਰੇ ਦੀ ਅਮੀਰੀ ਤੇ ਸ਼ਾਨੋ-ਸ਼ੌਕਤ ਵਧਾਉਣ ਲਈ ਇਤਨੀ ਕਤਲੋ-ਗ਼ਾਰਤ ਕੀਤੀ ਹੈ ਤੇ ਤੂੰ ਇਕ ਖ਼ਸਤਾਹਾਲ ਆਦਮੀ ਨੇ ਆਪਣੀ ਇਕ ਕਵਿਤਾ ਵਿਚ ਉਨ੍ਹਾਂ ਸ਼ਹਿਰਾਂ ਦੀ ਦੌਲਤ ਨੂੰ ਸ਼ੀਰਾਜ਼ ਦੀ ਇਕ ਸੁੰਦਰੀ ਦੀ ਗੱਲ੍ਹ ਦੇ ਨਿੱਕੇ ਜਿਹੇ ਕਾਲੇ ਤਿਲ ਤੋਂ ਵਾਰ ਦਿੱਤਾ ਹੈ।" ਹਾਫ਼ਿਜ਼ ਨੇ ਬੜੀ ਹਲੀਮੀ ਨਾਲ ਕਿਹਾ, 'ਜਨਾਬ ਇਸੇ ਖੁੱਲ੍ਹ-ਖ਼ਰਚੀ ਕਰਕੇ ਹੀ ਤਾਂ ਮੈਂ ਇਸ ਤਰ੍ਹਾਂ ਖ਼ਸਤਾਹਾਲ ਹਾਂ।' ਤੈਮੂਰ ਦਾ ਸਾਰਾ ਗਿਲਾ ਪਲ ਵਿਚ ਜਾਂਦਾ ਰਿਹਾ।

ਹਾਫ਼ਿਜ਼ ਦੀ ਪ੍ਰਸਿੱਧੀ ਦਾ ਆਧਾਰ ਇਸ ਦਾ ਬੇ-ਮਿਸਾਲ 'ਦੀਵਾਨ' ਹੈ। ਇਸ ਦੀਆਂ ਸਰੋਦੀ ਕਵਿਤਾਵਾਂ ਵਿਚ ਪਿਆਰ, ਸ਼ਰਾਬ, ਗੁਲ ਤੇ ਬੁਲਬੁਲ ਦੀ ਰੰਗੀਨੀ ਖਿਲਰੀ ਪਈ ਹੈ। ਇਹ ਪ੍ਰਤੀਕ ਹਾਫ਼ਿਜ਼ ਨੇ ਕਮਾਲ ਮਹਾਰਤ ਨਾਲ ਵਰਤੇ ਹਨ। ਇਸਦੀ ਕਵਿਤਾ ਦੀ ਅਲੰਕਾਰਿਕਤਾ ਤੇ ਪ੍ਰਤੀਕਾਤਮਕਤਾ ਵਿਚ ਸੂਫ਼ੀ ਰੰਗਣ ਵੀ ਉਭੱਰ ਕੇ ਆਈ ਹੈ। ਹਾਫ਼ਿਜ਼ ਦੀ ਕਾਵਿ-ਕਲਾ ਆਪਣੀਆਂ ਡੂੰਘੀਆਂ ਰਮਜ਼ਾਂ ਕਾਰਨ ਵਿਦਵਾਨਾਂ ਲਈ ਚੁਨੌਤੀ ਦਾ ਵਿਸ਼ਾ ਰਹੀ ਹੈ।

ਅਸਲ ਵਿਚ ਹਾਫ਼ਿਜ਼ ਦੀ ਕਾਵਿ-ਕਲਾ ਦਾ ਪਸਾਰਾ ਗੂੜ੍ਹਤਾ ਤੇ ਸਰਲਤਾ ਦੇ ਦੋ ਧਰੁਵਾਂ ਵਿਚ ਸਮੁੰਦਰ ਵਾਂਗ ਫੈਲਿਆ ਹੋਇਆ ਹੈ ਜਿਸ ਦੀ ਵਿਆਖਿਆ ਵਿਚ ਵਿਦਵਾਨ ਆਪਣੇ-ਆਪਣੇ ਮਤਾਂ ਤੇ ਦਾਅਵਿਆਂ ਦੇ ਅੰਬਾਰ ਲਗਾ ਦਿੰਦੇ ਹਨ ਤੇ ਆਮ ਲੋਕਾਈ ਉਸਦੀ ਸੰਗੀਤਕ ਤੇ ਸੱਚੀ-ਸੁੱਚੀ ਸੁਰ ਤੋਂ ਵਾਰੇ ਵਾਰੇ ਜਾਂਦੀ ਹੈ।

ਹ. ਪੁ.—ਐਨ. ਅਮੈ.; ਏ. ਹਿ. ਪਰ.

**ਹਾਫ਼ਿਜ਼ ਅਲੀ ਖ਼ਾਂ, ਉਸਤਾਦ :** ਭਾਰਤ ਦੇ ਇਸ ਉੱਘੇ ਸਰੋਦ ਵਾਦਕ ਦਾ ਜਨਮ ਸੰਨ 1877 ਵਿਚ ਗਵਾਲੀਅਰ ਵਿਖੇ ਹੋਇਆ। ਇਹ ਸੇਨੀਆਂ ਘਰਾਣੇ ਨਾਲ ਸਬੰਧ ਰੱਖਦਾ ਸੀ ਜੋ ਕਿ ਤਾਨਸੇਨ ਦੀ ਲੜਕੀ ਨਾਲ ਜਾ ਜੁੜਦਾ ਸੀ। ਇਸ ਨੇ ਧਰੁਪਦ ਸ਼ੈਲੀ ਨਾਲ ਮਿਲਦੀ ਜੁਲਦੀ ਬੀਨ ਸ਼ੈਲੀ ਨੂੰ ਅਪਣਾਇਆ।

ਵਿਸ਼ਵ ਭਾਰਤੀ ਯੂਨੀਵਰਸਿਟੀ ਤੋਂ ਇਸਨੇ ਸੰਗੀਤ ਵਿਚ ਡਾਕਟਰੇਟ ਕੀਤੀ। ਸੰਨ 1960 ਵਿਚ ਇਸਨੂੰ ਪਦਮ ਭੂਸ਼ਣ ਨਾਲ ਸਨਮਾਨਿਆ ਗਿਆ। ਇਸਨੇ ਸੰਗੀਤ ਨਾਟਕ ਅਕਾਦਮੀ ਦਾ ਮਾਣ ਵੀ ਪ੍ਰਾਪਤ ਕੀਤਾ।

ਲੰਮੀ ਬਿਮਾਰੀ ਕਾਰਨ 28 ਦਸੰਬਰ, 1972 ਨੂੰ ਨਵੀਂ ਦਿੱਲੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਇੰ. 2 : 605.

**ਹਾਫ਼ਿਜ਼ ਇਬਰਾਹੀਮ, ਮੁਹੰਮਦ :** ਮਿਸਰ ਦੇ ਇਸ ਕਵੀ ਦਾ ਜਨਮ ਡੇਰਟ ਵਿਖੇ ਇਕ ਸਿੰਜਾਈ ਇੰਜੀਨੀਅਰ ਦੇ ਘਰ ਹੋਇਆ। ਇਸ ਨੂੰ 'ਨੀਲ ਦਰਿਆ ਦਾ ਕਵੀ' ਕਹਿ ਕੇ ਸਨਮਾਨਿਆ ਜਾਂਦਾ ਹੈ। ਪਹਿਲਾਂ ਕੁਝ ਚਿਰ ਵਕਾਲਤ ਕਰਨ ਤੋਂ ਬਾਅਦ ਇਹ ਮਿਸਰ ਦੀ ਫ਼ੌਜ ਵਿਚ ਲੈਫ਼ਟੀਨੈਂਟ ਰਿਹਾ ਅਤੇ ਸੰਨ 1901 ਵਿਚ ਪੈਨਸ਼ਨ ਆ ਗਿਆ। ਅਗਲੇ ਦਸ ਸਾਲਾਂ ਵਿਚ ਇਸ ਨੇ ਕਾਫ਼ੀ ਰਚਨਾ ਕੀਤੀ। ਇਸ ਸਮੇਂ ਦੌਰਾਨ ਇਸ ਨੇ ਆਪਣੇ ਪ੍ਰਸਿੱਧ ਗੀਤ-ਕਾਵਿ ਦੀ ਰਚਨਾ ਕੀਤੀ, ਜਿਸ ਵਿਚ ਸਾਮਰਾਜਵਾਦ ਦੀ ਵਿਰੋਧਤਾ ਕੀਤੀ ਗਈ ਹੈ। ਇਸ ਨੇ ਰਾਸ਼ਟਰਵਾਦੀ ਭਾਵਨਾ ਨਾਲ ਭਰੀਆਂ ਕਵਿਤਾਵਾਂ ਵੀ ਲਿਖੀਆਂ। ਇਸ ਨੂੰ ਕਵਿਤਾ ਪੜ੍ਹਨ ਵਿਚ ਗ਼ਜ਼ਬ ਦੀ ਮਹਾਰਤ ਹਾਸਲ ਸੀ। ਇਸ ਗੁਣ ਕਾਰਨ ਇਹ ਸੰਨ 1911 ਵਿਚ ਕਾਹਿਰਾ ਦੀ ਨੈਸ਼ਨਲ ਲਾਇਬਰੇਰੀ ਦਾ ਸਾਹਿਤ ਦਾ ਡਾਇਰੈਕਟਰ ਬਣਾ ਦਿੱਤਾ ਗਿਆ। ਸੰਨ 1931 ਤਕ ਇਹ ਇਸ ਆਸਾਮੀ ਤੇ ਰਿਹਾ, ਪਰ ਇਸ ਸਮੇਂ ਦੌਰਾਨ ਕੋਈ ਬਹੁਤੀ ਕਾਵਿ-ਸਿਰਜਨਾ ਨਾ ਕਰ ਸਕਿਆ। ਇਸ ਦੀਆਂ ਰਾਜਸੀ ਕਵਿਤਾਵਾਂ ਕੋਈ ਬਹੁਤ ਉੱਚ ਪਾਏ ਦੀਆਂ ਨਹੀਂ। ਹਾਫ਼ਿਜ਼ ਦੀ ਅਸਲੀ ਪ੍ਰਤਿਭਾ ਇਸਦੀਆਂ ਅਧੂਰੀਆਂ ਵਾਰਤਕ ਰਚਨਾਵਾਂ 'ਅਲ ਬੂ ਅਸਾ' ਤੇ 'ਲਾਇਲੀ ਸਤਿਹ' ਵਿਚ ਵੇਖੀ ਜਾ ਸਕਦੀ ਹੈ।

ਇਸ ਦੀ ਮੌਤ 21 ਜੁਲਾਈ, 1932 ਨੂੰ ਕਾਹਿਰਾ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 10 : 1106.

**ਹਾਫ਼ਿਜ਼ ਸ਼ਮਸੁੱਦੀਨ :** ਇਸ ਦਾ ਨਾਂ ਸ਼ਮਸੁੱਦੀਨ ਤੇ ਤਖ਼ੱਲਸ 'ਸ਼ਮਸ' ਸੀ। ਇਸਦਾ ਜਨਮ ਪਿੰਡ ਗੁਲਿਆਣਾ, ਤਹਿਸੀਲ ਖਾਰੀਆਂ, ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਵਿਚ 1838 ਈ. ਵਿਚ ਹੋਇਆ। ਬਚਪਨ ਵਿਚ ਹੀ ਕੁਰਾਨ ਮਜੀਦ ਨੂੰ ਕੰਠ ਕਰ ਲੈਣ ਕਾਰਨ ਇਸਨੂੰ 'ਹਾਫ਼ਿਜ਼' ਕਿਹਾ ਜਾਂਦਾ ਸੀ। ਇਹ ਅਰਬੀ ਤੇ ਫ਼ਾਰਸੀ ਦਾ ਚੰਗਾ ਆਲਮ ਸੀ ਤੇ ਪੱਕਾ ਮੌਲਵੀ ਸੀ। ਇਹ ਸ਼ਰੀਅਤ ਦਾ ਪਾਬੰਦ, ਪੱਕਾ ਨਮਾਜ਼ੀ ਤੇ ਪਰਹੇਜ਼ਗਾਰ ਸੀ। ਬਾਅਦ ਵਿਚ ਇਸ ਤੇ ਸੂਫ਼ਿਆਨਾ-ਪਾਣ ਚੜ੍ਹੀ ਤੇ ਇਸਨੇ ਪੀਰੀ ਮੁਰੀਦੀ ਦਾ ਸਿਲਸਿਲਾ ਜਾਰੀ ਕਰ ਲਿਆ।

ਇਸ ਦੀਆਂ ਰਚਨਾਵਾਂ ਬਾਰਾਂ ਸੀਹਰਫ਼ੀਆਂ, ਕੁਝ ਕਵਿਤਾਵਾਂ, ਕਸੀਦੇ, ਨਾਅਤਾਂ, ਗੀਤ, ਚੌਪਈਆਂ, ਤੌਬਾਨਾਮਾ, ਹਿਜੋਨਾਮਾ ਕਸ਼ਮੀਰੀਆਂ ਆਦਿ ਹਨ। ਸੀਹਰਫ਼ੀਆਂ ਵਿਚੋਂ ਅੱਠ ਦਾ ਸੰਗ੍ਰਹਿ 'ਹਸ਼ਤ ਗੰਜ' ਦੇ ਨਾਂ ਹੇਠ ਸਾਢੌਰਾ ਪ੍ਰੈਸ ਅੰਬਾਲੇ ਤੋਂ ਛਪ ਚੁਕਾ ਹੈ। ਇਸਦੇ ਸ਼ਿਅਰਾਂ ਦਾ ਰੰਗ ਰੂਪ ਬਿਲਕੁਲ ਅਲੀ ਹੈਦਰ ਨਾਲ ਮਿਲਦਾ ਜੁਲਦਾ ਹੈ। ਕਾਜ਼ੀ ਫ਼ਜ਼ਲ ਹੱਕ ਇਸ ਬਾਬਤ ਠੀਕ ਆਖਦਾ ਹੈ ਕਿ ਜੇ ਸ਼ਿਅਰਾਂ ਵਿਚੋਂ ਤਖ਼ੱਲਸ ਕੱਢ ਦਿਤਾ ਜਾਵੇ ਤਾਂ ਇਹ ਜਾਨਣਾ ਮੁਸ਼ਕਲ ਹੋ ਜਾਂਦਾ ਹੈ ਕਿ ਇਹ ਸ਼ਮੱਸ ਦਾ ਕਲਾਮ ਹੈ ਕਿ ਅਲੀ ਹੈਦਰ ਦਾ।

ਇਸਦੀ ਮੌਤ 1902 ਈ. ਵਿਚ ਹੋਈ।

ਹ.ਪੁ.—ਪੰ. ਸ਼ਾ. ਤਜ਼.

**ਹਾਫ਼ਿਜ਼ ਬਖ਼ਸ਼ੀ :** ਇਸ ਦਾ ਨਾਂ ਮੁਹੰਮਦ ਬਖ਼ਸ਼ ਤੇ ਤਖ਼ੱਲਸ 'ਬਖ਼ਸ਼ੀ' ਸੀ। ਇਸਦਾ ਜਨਮ 1868 ਈ. ਵਿਚ ਹੋਇਆ। ਇਹ ਲਾਹੌਰ ਦਾ ਵਸਨੀਕ ਸੀ ਤੇ ਹਕੀਮ ਗਾਮੂੰ ਖ਼ਾਂ ਦਾ ਸ਼ਾਗਿਰਦ ਤੇ ਖ਼ਲੀਫ਼ਾ ਸੀ। ਚੌਦਾਂ ਸਾਲ ਦੀ ਉਮਰ ਵਿਚ ਚੇਚਕ ਨਿਕਲਣ ਕਾਰਨ ਇਸ ਦੀਆਂ ਅੱਖਾਂ ਦੀ ਜੋਤ ਜਾਂਦੀ ਰਹੀ, ਜਿਸ ਕਾਰਨ ਇਸ ਨੂੰ ਹਾਫ਼ਿਜ਼ ਬਖ਼ਸ਼ੀ ਕਿਹਾ ਜਾਣ ਲੱਗਾ। ਪੇਟ ਦਾ ਨਿਰਬਾਹ ਕਰਨ ਲਈ ਇਹ ਇਕ ਸਰਕਾਰੀ ਦਫ਼ਤਰ ਵਿਚ ਪੱਖਾ ਖਿੱਚਣ ਤੇ ਨੌਕਰ ਹੋ ਗਿਆ।

ਬਾਹਰਲੀਆਂ ਅੱਖਾਂ ਦੀ ਜੋਤ ਖੋਹਕੇ ਕੁਦਰਤ ਨੇ ਇਸ ਦੀਆਂ

ਅੰਦਰ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਤੇ ਇਸ ਨੂੰ ਕਵੀ ਬਣਾ ਦਿੱਤਾ। ਇਸ ਨੂੰ ਬਟੇਰੇ ਤੇ ਕੁੱਕੜ ਲੜਾਉਣ ਦਾ ਬੜਾ ਸ਼ੌਕ ਸੀ।

ਲਾਹੌਰ, ਅੰਮ੍ਰਿਤਸਰ ਤੇ ਜਲੰਧਰ ਵਿਚ ਇਸ ਦੇ ਢੇਰ ਸਾਰੇ ਸ਼ਾਗਿਰਦ ਸਨ, ਜਿਨ੍ਹਾਂ ਨੂੰ ਨਾਲ ਲੈ ਕੇ ਇਹ ਮੁਸ਼ਾਇਰਿਆਂ ਵਿਚ ਜਾਂਦਾ ਸੀ। ਜਦੋਂ ਇਹ ਕਿਸੇ ਸ਼ਾਇਰ ਦੇ ਸ਼ਿਅਰ ਵਿਚ ਕੋਈ ਨੁਕਸ ਦੇਖਦਾ ਤਾਂ ਉਸਨੂੰ ਝੱਟ ਟੋਕ ਦਿੰਦਾ ਸੀ। ਇਸ ਦੀ ਇਕ ਸੀਹਰਫ਼ੀ 'ਹਫ਼ਤ ਪੈਕਰ' ਵਿਚ ਛਪੀ ਮਿਲਦੀ ਹੈ। ਇਹ ਰਵਾਇਤੀ ਕਵਿਤਾ ਕਹਿਣ ਵਾਲਾ ਇਕ ਚੰਗਾ ਕਵੀ ਸੀ।

ਇਸਦੀ ਮੌਤ 1922 ਈ. ਵਿਚ ਹੋਈ।

ਹ. ਪੁ.—ਪੰ. ਸ਼ਾ. ਤਜ਼.

**ਹਾਫ਼ਿਜ਼ ਬਰਖ਼ੁਰਦਾਰ :** ਪੰਜਾਬੀ ਸਾਹਿਤ ਵਿਚ ਰਵਾਇਤੀ ਕਿੱਸਾਕਾਰੀ ਦਾ ਮੋਢੀ ਹਾਫ਼ਿਜ਼ ਬਰਖ਼ੁਰਦਾਰ ਸਾਡੀ ਬੋਲੀ ਦੇ ਸ਼ਰੋਮਣੀ-ਲੋਕ-ਕਿੱਸਾਕਾਰਾਂ ਵਿਚ ਗਿਣਿਆ ਜਾਂਦਾ ਹੈ। ਆਦਿ ਕਾਲ ਦੇ ਤੇ ਮੱਧ ਕਾਲ ਦੇ ਅਨੇਕ ਕਵੀਆਂ ਵਾਂਗ ਹਾਫ਼ਿਜ਼ ਦੇ ਜੀਵਨ-ਕਾਲ ਤੇ ਜੀਵਨ-ਤੱਥਾਂ ਬਾਰੇ ਵਿਦਵਾਨਾਂ ਵਿਚ ਚੋਖਾ ਮਤਭੇਦ ਹੈ। ਇਹ ਵਿਸ਼ਾ ਅਜੇ ਖੋਜ ਦਾ ਮੁਥਾਜ ਹੈ। ਫਿਰ ਵੀ ਕੁਝ ਵਧੇਰੇ ਪ੍ਰਵਾਣਿਤ ਤੱਥਾਂ ਅਨੁਸਾਰ ਇਸਦਾ ਅਸਲੀ ਨਾਂ ਬਰਖ਼ੁਰਦਾਰ ਸੀ ਤੇ ਕੁਰਾਨ ਮਜੀਦ ਦਾ ਹਾਫ਼ਿਜ਼ ਹੋਣ ਕਾਰਨ ਇਹ ਹਾਫ਼ਿਜ਼ ਬਰਖ਼ੁਰਦਾਰ ਕਰਕੇ ਮਸ਼ਹੂਰ ਹੋਇਆ। ਇਸਦਾ ਜਨਮ 'ਹੀਰ' ਦੇ ਮਾਹੀ 'ਧੀਦੋ ਰਾਂਝੇ' ਦੇ ਪਿੰਡ ਤਖ਼ਤ ਹਜ਼ਾਰੇ ਦੇ ਨੇੜੇ ਪਿੰਡ ਮੁਸਲਮਾਨੀ, ਜ਼ਿਲ੍ਹਾ ਸਰਗੋਧਾ (ਹੁਣ ਪਾਕਿਸਤਾਨ ਵਿਚ) ਵਿਖੇ ਹੋਇਆ। ਇਹ ਕੌਮ ਦਾ ਜੱਟ ਅਤੇ ਜ਼ਾਤ ਦਾ ਰਾਂਝਾ ਸੀ। ਹਾਫ਼ਿਜ਼ ਆਪਣਾ ਜੱਦੀ ਪਿੰਡ ਛੱਡ ਕੇ ਸਿਆਲਕੋਟ ਚਲਾ ਗਿਆ ਜਿਥੇ ਇਸਨੇ ਮੌਲਵੀ ਅਬਦੁਲ ਹਕੀਮ (ਵਸਨੀਕ ਜਹਾਨਾਬਾਦ) ਪਾਸੋਂ ਵਿਦਿਆ ਪ੍ਰਾਪਤ ਕੀਤੀ ਤੇ ਨੇੜੇ ਹੀ ਪਿੰਡ ਚਿੱਟੀ ਸ਼ੇਖ਼ਾਂ ਵਿਚ ਰਹਿਣ ਲੱਗ ਪਿਆ। ਇਸ ਪਿੰਡ ਵਿਚ ਹੀ ਇਸਦੀ ਮੌਤ ਹੋਈ।

ਫ਼ਾਰਸੀ ਦੇ ਵਿਦਵਾਨ ਹਾਫ਼ਿਜ਼ ਦੀ ਸਾਰੀ ਉਮਰ ਲੋਕਾਂ ਨੂੰ ਪੜ੍ਹਾਉਣ, ਵਾਅਜ਼ ਕਰਨ ਤੇ ਕਵਿਤਾ ਰਚਨ ਵਿਚ ਗੁਜ਼ਰੀ। ਇਸਦੇ ਜੀਵਨ ਸਮੇਂ ਬਾਰੇ ਅਸੀਂ ਇਸ ਗੱਲ ਤੋਂ ਅੰਦਾਜ਼ਾ ਲਾ ਸਕਦੇ ਹਾਂ ਕਿ ਹਾਫ਼ਿਜ਼ ਨੇ 1090 ਹਿਜਰੀ (1687 ਈ.) ਵਿਚ ਕਿੱਸਾ ਯੂਸਫ਼ ਜ਼ੁਲੈਖ਼ਾਂ ਲਿਖਿਆ ਤੇ ਨਵਾਬ ਜਾਫ਼ਰ ਖ਼ਾਂ ਤੋਂ ਇਨਾਮ ਪ੍ਰਾਪਤ ਕੀਤਾ। ਇਕ ਅਨੁਮਾਨ ਅਨੁਸਾਰ ਇਹ ਸ਼ਾਹ ਜਹਾਨ ਦੇ ਰਾਜ ਸਮੇਂ ਜਨਮਿਆ ਤੇ ਔਰੰਗਜ਼ੇਬ (ਸਤਾਰ੍ਹਵੀਂ ਸਦੀ ਦਾ ਪਿਛਲੇਰਾ ਅੱਧ) ਦੇ ਰਾਜ ਸਮੇਂ ਇਸਦੀ ਗੁੱਡੀ ਅਸਮਾਨ ਤੇ ਸੀ।

ਮੀਆਂ ਮੁਹੰਮਦ ਬਖ਼ਸ਼ 'ਸੈਫ਼ੁਲ ਮਲੂਕ' ਵਿਚ ਤੇ ਅਹਿਮਦ ਯਾਰ ਆਪਣੀ ਰਚਨਾ 'ਯੂਸਫ਼ ਜ਼ੁਲੈਖ਼ਾਂ' ਵਿਚ ਦੋ ਬਰਖ਼ੁਰਦਾਰਾਂ ਦਾ ਜ਼ਿਕਰ ਕਰਦੇ ਹਨ। ਪਰ ਇਹ ਠੀਕ ਨਹੀਂ ਜਾਪਦਾ। ਇਸ ਭੁਲੇਖੇ ਦਾ ਕਾਰਨ 'ਹਾਫ਼ਿਜ਼ ਬਰਖ਼ੁਰਦਾਰ' ਤੇ 'ਬਰਖ਼ੁਰਦਾਰ ਰਾਂਝਾ' ਆਦਿ ਸ਼ਬਦਾਂ ਅਤੇ ਹਾਫ਼ਿਜ਼ ਤੇ ਹਾਫ਼ਿਜ਼ ਦੀਆਂ ਧਾਰਮਕ ਰਚਨਾਵਾਂ ਦੀ ਸ਼ੈਲੀ ਦੀ ਵਖਰੇਤਾ ਹੈ।

ਹਾਫ਼ਿਜ਼ ਦੇ ਨਾਂ ਹੇਠ ਸੱਸੀ-ਪੁੰਨੂੰ, ਮਿਰਜ਼ਾ ਸਾਹਿਬਾਂ, ਯੂਸਫ਼ ਜ਼ੁਲੈਖ਼ਾਂ ਆਦਿ ਕਿੱਸਿਆਂ ਤੇ 'ਫ਼ਰਾਇਜ਼ਿ-ਹਿੰਦੀ' ਅਤੇ 'ਅਨਵਾਇ-ਬਰਖ਼ੁਰਦਾਰ' ਆਦਿ ਧਾਰਮਕ ਰਚਨਾਵਾਂ, ਤਿੰਨ ਸੀਹਰਫ਼ੀਆਂ ਅਤੇ ਇਕ ਬਾਰਾਂਮਾਹ ਦੀ ਰਚਨਾ ਹੋਈ ਮਿਲਦੀ ਹੈ।

ਸੱਸੀ ਪੁੰਨੂੰ, ਮਿਰਜ਼ਾ ਸਾਹਿਬਾਂ ਤੇ ਯੂਸਫ਼ ਜ਼ੁਲੈਖ਼ਾਂ ਇਸਦੀ ਪ੍ਰਸਿੱਧੀ ਦੇ ਆਧਾਰ ਹਨ। ਹਾਫ਼ਿਜ਼ ਪੰਜਾਬੀ ਕਿੱਸਾ-ਕਾਵਿ ਦੀ ਨੁਹਾਰ ਫ਼ਾਰਸੀ ਬਿਆਨੀਆ ਪਰੰਪਰਾ ਵੱਲ ਮੋੜਦਾ ਹੈ। ਹਾਫ਼ਿਜ਼ ਦੇ ਮਿਰਜ਼ਾ ਸਾਹਿਬਾਂ ਤੇ ਸੱਸੀ ਪੁੰਨੂੰ ਪੀਲੂ ਦੀ ਨਿਰੋਲ ਪੰਜਾਬੀ ਰੰਗਣ ਤੇ ਨਿਜ਼ਾਮੀ ਦੀ ਫ਼ਾਰਸੀ ਰੰਗਣ ਦਾ ਸੁਮੇਲ ਕਰਦੇ ਹਨ ਜਦੋਂ ਕਿ ਇਸਦਾ ਯੂਸਫ਼ ਜ਼ੁਲੈਖ਼ਾਂ ਪੰਜਾਬੀ ਪ੍ਰੀਤ-ਕਿੱਸਾ-ਕਾਵਿ ਨੂੰ ਕੁਰਾਨ ਦੀਆਂ ਆਇਤਾਂ ਦੇ ਨੇੜੇ ਲੈ ਆਉਂਦਾ ਹੈ।

'ਯੂਸਫ਼ ਜ਼ੁਲੈਖ਼ਾਂ ਤੇ 'ਸੱਸੀ ਪੁੰਨੂੰ' ਪੰਜਾਬੀ ਰਵਾਇਤੀ ਕਿੱਸਾਕਾਰੀ ਦੇ ਪਹਿਲੇ ਨਮੂਨੇ ਹਨ। ਇਸਦੇ ਮਿਰਜ਼ਾ ਸਾਹਿਬਾਂ ਦੇ ਕਿੱਸੇ ਦੀ ਧਾਰਨਾ ਪੀਲੂ ਵਾਲੀ ਹੀ ਹੈ। ਮਿਰਜ਼ਾ ਸਾਹਿਬਾਂ ਲੋਕ-ਕਿੱਸਾਕਾਰੀ ਤੇ ਰਵਾਇਤੀ ਕਿੱਸਾਕਾਰੀ ਦੇ ਵਿਚਕਾਰ ਦੀ ਕੜੀ ਹੈ। ਇਸਨੇ ਫ਼ਾਰਸੀ ਮਸਨਵੀ ਦਾ ਡੂੰਘਾ ਪ੍ਰਭਾਵ ਗ੍ਰਹਿਣ ਕੀਤਾ ਤੇ ਪਹਿਲੀ ਵਾਰ ਮਸਨਵੀ ਰੂਪ ਨੂੰ ਛੰਦ ਵਿਚ ਵਰਤਿਆ। ਇਸਲਾਮੀ ਜਾਂ ਈਰਾਨੀ ਰੰਗ ਵਿਚ ਰੂਪ-ਚਿਤਰਨ ਵਿਚ ਹਾਫ਼ਿਜ਼ ਨੇ ਪਹਿਲ ਕੀਤੀ ਜਿਸ ਨੂੰ ਪਿਛੋਂ ਇਸ ਪਰੰਪਰਾ ਦੇ ਸਾਰੇ ਅਨੁਆਈ ਕਵੀਆਂ ਨੇ ਅਪਣਾਇਆ। ਇਸ ਰੰਗ ਵਿਚ ਅੰਗ-ਅੰਗ ਚਿਤਰਨ ਨਾਲ ਇਸਨੇ ਸ਼ਿੰਗਾਰ-ਰਸ ਦੀਆਂ ਸਿਖਰਾਂ ਛੁਹ ਲਈਆਂ ਹਨ। ਦ੍ਰਿਸ਼-ਚਿਤਰਨ ਵਿਚ ਇਹ ਕਮਾਲ ਦੀ ਕਲਾ ਦਾ ਪ੍ਰਗਟਾਉ ਕਰਦਾ ਹੈ। ਕਰੁਣਾ ਰਸ, ਮਨੋਵਿਗਿਆਨਕ ਛੁਹਾਂ, ਮੰਗਲਾ-ਚਰਨ, ਹਮਦ, ਸਥਾਨਕ ਭਾਸ਼ਾ, ਠੇਠ ਸ਼ਬਦਾਵਲੀ ਆਦਿ ਇਸ ਦੇ ਕਿੱਸਿਆਂ ਦੇ ਹੋਰ ਗੁਣ ਹਨ।

ਹਾਫ਼ਿਜ਼ ਬਰਖ਼ੁਦਾਰ ਵਿਚ ਗੱਲ ਦੀ ਸੇਧ, ਸ਼ਬਦਾਂ ਤੇ ਕਥਾ ਵਸਤੂ ਦਾ ਸੰਕੋਚ, ਢੁੱਕਵੇਂ ਰੂਪਕ ਤੇ ਦ੍ਰਿਸ਼ਟਾਂਤ, ਉੱਚੇ ਭਾਵ, ਸੋਚ ਉਡਾਰੀ ਆਦਿ ਅੰਸ਼ ਇਸ ਨੂੰ ਕਾਵਿ-ਕਲਾ ਵਿਚ ਨਿਪੁੰਨ ਬਣਾਉਂਦੇ ਹਨ। ਇਨ੍ਹਾਂ ਤੋਂ ਇਲਾਵਾ ਪੱਧਰੀ ਤਰਤੀਬ ਤੇ ਸੰਤੁਲਤ ਬਣਤਰ ਕਾਰਨ ਹੀ ਹਾਫ਼ਿਜ਼ ਨੂੰ ਲੋਕ-ਪ੍ਰਸਿੱਧੀ ਮਿਲ ਸਕੀ। ਹਾਫ਼ਿਜ਼ ਦੀ ਬਿਆਨੀਆ ਸ਼ਕਤੀ ਦਾ ਟਾਕਰਾ ਕਿਸੇ ਵੀ ਚੋਟੀ ਦੇ ਕਵੀ ਨਾਲ ਕੀਤਾ ਜਾ ਸਕਦਾ ਹੈ। ਇਸ ਕਵੀ ਨਾਲ ਪੰਜਾਬੀ ਕਥਾ-ਕਾਵਿ ਲਹਿੰਦੀ ਦਾ ਜਾਮਾ ਤਿਆਗਦਾ ਹੈ ਤੇ ਕੇਂਦਰੀ ਬੋਲੀ ਨੂੰ ਬਹੁਤ ਹੱਦ ਤੱਕ ਅਪਣਾਉਂਦਾ ਹੈ।

ਹ. ਪੁ.—ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ—ਡਾ. ਜੀਤ ਸਿੰਘ ਸੀਤਲ; ਪੰ. ਸਾ. ਇ.—ਭਾ. ਵਿ. ਪੰ.; ਪੰ. ਸਾ. ਇ.—ਰਸ; ਪੰ. ਸਾ. ਇ.—ਪੰਜਾਬੀ।

**ਹਾਫ਼ਿਜ਼ ਮੁਅਜ਼ੁੱਦੀਨ :** ਇਸ ਦਾ ਨਾਂ ਮੁਅਜ਼ੁੱਦੀਨ ਤੇ ਤਖ਼ੱਲਸ 'ਹਾਫ਼ਿਜ਼' ਸੀ। ਇਹ ਲਾਹੌਰ ਦਾ ਵਸਨੀਕ ਤੇ ਸ਼ਹਿਨਸ਼ਾਹ ਜਹਾਂਗੀਰ ਦੇ ਸਮੇਂ ਸਭਰਾਵਾਂ ਵਾਲੀ ਮਸੀਤ ਦਾ ਇਮਾਮ ਸੀ। ਨੇਤਰਹੀਨ ਹੋਣ ਤੇ ਵੀ ਇਹ ਬੜਾ ਸਿਆਣਾ ਵਿਦਵਾਨ ਸੀ। ਇਮਾਮ ਹੋਣ ਦੇ ਨਾਲ ਨਾਲ ਇਹ ਮਸੀਤ ਵਿਚ ਵਾਅਜ਼ ਨਸੀਹਤ ਕਰਕੇ ਅਤੇ ਬੱਚਿਆਂ ਨੂੰ ਕੁਰਾਨ ਮਜੀਦ ਪੜ੍ਹਾ ਕੇ ਗੁਜ਼ਾਰਾ ਕਰਦਾ ਸੀ।

ਸ਼ਾਹ ਜਹਾਂ ਦੇ ਵਜ਼ੀਰ ਸਅਦੁੱਲਾ ਖ਼ਾਂ ਦੇ ਪੁੱਤਰ ਨੇ ਲਾਹੌਰ ਵਿਚ ਪੱਥਰ ਦੀ ਹਵੇਲੀ ਬਣਵਾਈ, ਜਿੱਥੇ ਆ ਕੇ ਸਅਦੁੱਲਾ ਖ਼ਾਂ ਅਕਸਰ ਠਹਿਰਦਾ ਹੁੰਦਾ ਸੀ। ਇਥੇ ਉਸੇ ਦੀ ਹੀ ਫ਼ਰਮਾਇਸ਼ ਤੇ ਹਾਫ਼ਿਜ਼ ਨੇ 'ਕਮੀਦਾ ਅਮਾਲੀ' ਦਾ ਉਲੱਥਾ ਕੀਤਾ।

ਇਸਦੇ ਜੀਵਨ ਕਾਲ ਤੇ ਵੇਰਵੇ ਬਾਰੇ ਬਹੁਤਾ ਪਤਾ ਨਹੀਂ ਚਲਦਾ।

ਹ. ਪੁ.—ਪੰ. ਸ਼ਾ. ਤਜ਼.

**ਹਾਫ਼ਿਜ਼ ਮੁਹੰਮਦ :** ਅਰਬੀ, ਫ਼ਾਰਸੀ ਅਤੇ ਉਰਦੂ ਦਾ ਇਹ ਵਿਦਵਾਨ ਪਿੰਡ ਆਧ ਲੱਖੋ ਕੇ, ਜ਼ਿਲ੍ਹਾ ਫ਼ਿਰੋਜ਼ਪੁਰ ਦਾ ਰਹਿਣ ਵਾਲਾ ਸੀ। ਇਸ ਨੂੰ ਮੁਹੰਮਦ ਬਿਨ ਮੌਲਵੀ ਹਾਫ਼ਿਜ਼ ਮੁਹੰਮਦ 'ਬਾਰਕ ਅੱਲਾ' ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ। ਇਸ ਨੇ ਦਿੱਲੀ ਵਿਚ ਵਿਦਿਆ ਪ੍ਰਾਪਤ ਕੀਤੀ। ਵਿਦਿਆ ਪ੍ਰਾਪਤ ਕਰਨ ਮਗਰੋਂ ਪਿੰਡ ਆ ਕੇ ਇਹ

ਹਿਕਮਤ, ਸ਼ਾਇਰੀ ਅਤੇ ਲੋਕ ਸੇਵਾ ਵਿਚ ਜੁਟ ਗਿਆ । ਇਸ ਨੇ ਧਰਮ ਅਤੇ ਅਧਿਆਤਮਵਾਦ ਨਾਲ ਸਬੰਧਤ ਕਈ ਪੁਸਤਕਾਂ ਲਿਖੀਆਂ। ਇਸ ਦੀ ਕ੍ਰਿਤ ਤਫ਼ਸੀਰ ਮੁਹੰਮਦੀ ਸੱਤ ਜਿਲਦਾਂ ਵਿਚ ਹੈ। ਜ਼ੀਨਤ ਅਲ ਸਲਾਮ, ਅਨਵਾਇ ਮੁਹੰਮਦੀ, ਕਵਾਨੀਨ ਅਲ ਸਰਫ਼ ਅਬਵਾਬ, ਸੈਫ਼ ਅਲਸੰਤਾ ਅਕਾਇਦ ਮੁਹੰਮਦੀ ਆਦਿ ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ । ਇਸ ਦੇ ਕਈ ਸ਼ਾਗਿਰਦ ਬੜੇ ਪ੍ਰਸਿੱਧ ਹੋਏ ਹਨ ।

ਇਸ ਦੀ ਸ਼ੈਲੀ ਉੱਤੇ ਫ਼ਾਰਸੀ ਦਾ ਪ੍ਰਭਾਵ ਬਹੁਤ ਹੈ । ਬੋਲੀ ਸਾਧਾਰਨ ਪੰਜਾਬੀ ਹੈ । ਜਿਥੇ ਧਰਮ ਦੀ ਵਿਆਖਿਆ ਕਰਨੀ ਹੁੰਦੀ ਹੈ, ਉਥੇ ਬੋਲੀ ਕੁਝ ਔਖੀ ਹੋ ਜਾਂਦੀ ਹੈ ।

ਸੰਨ 1895 ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਪੰ. ਲਿ. ਕੋ.

**ਹਾਫ਼ਿਜ਼, ਮੁਹੰਮਦ ਇਬਰਾਹੀਮ :** ਇਸ ਦਾ ਜਨਮ ਉੱਤਰ ਪ੍ਰਦੇਸ਼ ਦੇ ਬਿਜਨੌਰ ਜ਼ਿਲ੍ਹੇ ਦੇ ਨਗੀਨਾ ਸ਼ਹਿਰ ਵਿਚ 1889 ਈ. ਵਿਚ ਹੋਇਆ । ਇਸ ਦਾ ਪਿਤਾ 'ਹਾਫ਼ਿਜ਼ ਨਜਮੁਲ ਹੁਦਾ' ਉਨ੍ਹਾਂ ਛੋਟੇ ਕਿਸਾਨਾਂ ਵਿਚੋਂ ਸੀ ਜਿਨ੍ਹਾਂ ਦੀ ਹਾਲਤ ਵੀਹਵੀਂ ਸਦੀ ਦੇ ਆਗਮਨ ਤੋਂ ਪਹਿਲਾਂ ਅਤੇ ਪਿਛੋਂ ਬਹੁਤੀ ਚੰਗੀ ਨਹੀਂ ਸੀ । ਮੁਹੰਮਦ ਇਬਰਾਹੀਮ ਨੇ ਆਰੰਭ ਵਿਚ ਮਦਰੱਸੇ ਜਾ ਕੇ ਕੁਰਾਨ ਹਿਫਜ਼ ਕੀਤਾ ਅਤੇ 'ਹਾਫਿਜ਼' ਦੀ ਉਪਾਧੀ ਪ੍ਰਾਪਤ ਕੀਤੀ । ਫਿਰ ਇਸਨੇ 1908 ਤੋਂ 1915 ਤੱਕ ਲੋੜਵੰਦ ਵਿਦਿਆਰਥੀਆਂ ਨੂੰ ਕਰਜ਼ ਦੇਣ ਵਾਲੀ ਡਿਊਟੀ ਸੁਸਾਇਟੀ ਤੋਂ ਕਰਜ਼ਾ ਲੈ ਕੇ ਅਲੀਗੜ੍ਹ ਵਿਖੇ ਪੜ੍ਹਾਈ ਕੀਤੀ । ਇਹ ਆਪਣੇ ਜਿਲ੍ਹੇ ਵਿਚ ਹੀ ਵਕਾਲਤ ਕਰਨ ਲੱਗਾ ਪਰ ਛੇਤੀ ਹੀ ਰਾਜਨੀਤੀ ਵੱਲ ਨੂੰ ਮੁੜ ਪਿਆ ।

ਸੰਨ 1937 ਵਿਚ ਉੱਤਰ ਪ੍ਰਦੇਸ਼ ਵਿਧਾਨ ਸਭਾ ਲਈ ਮੁਸਲਿਮ ਲੀਗ ਦੇ ਨੁਮਾਇੰਦੇ ਵਜੋਂ ਜਿੱਤ ਜਾਣ ਤੇ ਇਹ ਸੱਤਾ ਅਤੇ ਪ੍ਰਸਿੱਧੀ ਵਿਚ ਆਇਆ । ਉੱਤਰ ਪ੍ਰਦੇਸ਼ ਵਿਚ ਕਾਂਗਰਸ ਅਤੇ ਮੁਸਲਿਮ ਲੀਗ ਵਿਚਕਾਰ ਬਣ ਰਹੇ ਮੰਤਰੀ ਮੰਡਲ ਵਿਚ ਮਹਿਕਮਿਆਂ ਦੀ ਵੰਡ ਤੇ ਝਗੜਾ ਹੋ ਗਿਆ । ਇਹ ਮੁਸਲਿਮ ਲੀਗ ਛੱਡ ਕੇ ਕਾਂਗਰਸ ਵਿਚ ਜਾ ਰਲਿਆ ਜਿਸ ਨਾਲ ਦੋਨਾਂ ਪਾਰਟੀਆਂ ਵਿਚ ਸਮਝੌਤੇ ਦੀ ਸੰਭਾਵਨਾ ਖ਼ਤਮ ਹੋ ਗਈ । ਕਾਂਗਰਸ ਨੇ ਇਸ ਨੂੰ ਨਵੀਂ ਬਣੀ ਸੂਬਾਈ ਸਰਕਾਰ ਵਿਚ ਮੰਤਰੀ ਲੈ ਲਿਆ । ਉਸ ਤੋਂ ਪਿਛੋਂ ਇਹ ਆਪਣੀ ਮੌਤ ਤਕ ਕਿਸੇ ਨਾ ਕਿਸੇ ਪਦਵੀ ਤੇ ਲੱਗਾ ਹੀ ਰਿਹਾ । ਇਸ ਨੇ 1930-39 ਵਾਲੇ ਦਹਾਕੇ ਦੇ ਅੰਤਿਮ ਸਾਲਾਂ ਵਿਚ ਮੁਸਲਿਮ ਲੀਗ ਦੇ ਚੈਲੰਜ ਤੇ ਕਿ ਕੋਈ ਵੀ ਕਾਂਗਰਸੀ ਮੁਸਲਿਮ ਕੌਮ ਦਾ ਭਰੋਸੇ ਦਾ ਪਾਤਰ ਨਹੀਂ ਹੈ, ਉੱਤਰ ਪ੍ਰਦੇਸ਼ ਦੀ ਵਿਧਾਨ ਸਭਾ ਦੀ ਇਕ ਵਕਾਰੀ ਸੀਟ ਜਿੱਤ ਲਈ । ਇਸ ਨੇ ਮੁਸਲਮਾਨ ਧੜੇ ਦੀ ਕਾਂਗਰਸ ਵਿਚ ਪ੍ਰਤੀਨਿਧਤਾ ਕੀਤੀ ਜਿਨ੍ਹਾਂ ਨੂੰ ਆਮ ਕਰਕੇ ਨੈਸ਼ਨਲਿਸਟ ਮੁਸਲਮਾਨ ਕਹਿੰਦੇ ਸਨ ਜੋ ਪਹਿਲੇ ਵਿਸ਼ਵ ਯੁੱਧ ਤੋਂ ਬਾਅਦ ਕਾਂਗਰਸ ਵਿਚ ਆ ਰਹੇ ਸਨ ।

ਇਸ ਨੇ ਕਾਂਗਰਸ ਨਾਲ ਆਪਣਾ ਸੰਪਰਕ ਪੱਕਾ ਰਖਿਆ ਅਤੇ ਸੁਤੰਤਰਤਾ ਤੋਂ ਪਿਛੋਂ ਉੱਤਰ ਪ੍ਰਦੇਸ਼ ਵਿਚ ਕਈ ਸਾਲਾਂ ਲਈ ਵਜ਼ੀਰ ਵਜੋਂ ਸੇਵਾ ਕੀਤੀ । ਸੰਨ 1958 ਵਿਚ ਮੌਲਾਨਾ ਅੱਬੁਲ ਕਲਾਮ ਆਜ਼ਾਦ ਦੀ ਮੌਤ ਪਿਛੋਂ ਇਹ ਕੇਂਦਰੀ ਸਰਕਾਰ ਵਿਚ ਕੈਬਨਿਟ ਮੰਤਰੀ ਬਣ ਗਿਆ । ਜਦੋਂ ਇਹ 1963 ਈ. ਵਿਚ ਲੋਕ ਸਭਾ ਦੀ ਚੋਣ ਹਾਰ ਗਿਆ ਤਾਂ ਇਸ ਨੂੰ ਪੰਜਾਬ ਦਾ ਗਵਰਨਰ ਬਣਾ ਦਿੱਤਾ ਗਿਆ । ਸੂਬਾਈ ਅਤੇ ਕੇਂਦਰੀ ਸਰਕਾਰ ਵਿਚ ਮੰਤਰੀ ਹੁੰਦਿਆਂ ਇਸ ਨੇ ਕੋਈ ਯਾਦ ਰੱਖਣ ਯੋਗ ਯੋਜਨਾ ਨਹੀਂ ਬਣਾਈ । ਸਾਦਗੀ ਅਤੇ ਨਿਮਰਤਾ ਇਸ ਦੇ ਨਿੱਜੀ ਜੀਵਨ ਦੇ ਮਹਾਨ ਗੁਣ ਸਨ । ਇਹ ਉੱਚ ਪਦਵੀ ਉੱਪਰ ਪੂਰੀ ਦਿਆਨਤਦਾਰੀ ਨਾਲ ਜੀਵਿਆ ਅਤੇ ਇਕ ਗ਼ਰੀਬ ਆਦਮੀ ਵਾਂਗ ਆਪਣੇ ਅੰਤ ਤੇ ਪੁੱਜਾ ।

ਸੰਨ 1964 ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਡਿ. ਨੈ. ਬਾ. 2 : 179.

**ਹਾਫ਼ਿਜ਼ਾਬਾਦ :** ਇਹ ਸ਼ਹਿਰ ਪਾਕਿਸਤਾਨ ਦੇ ਪੰਜਾਬ ਰਾਜ ਦੇ ਗੁਜਰਾਂਵਾਲਾ ਜ਼ਿਲ੍ਹੇ ਵਿਚ ਵਜ਼ੀਰਾਬਾਦ ਲਾਇਲਪੁਰ ਰੇਲਵੇ ਲਾਈਨ ਉੱਤੇ ਵਜ਼ੀਰਾਬਾਦ ਤੋਂ ਲਗਭਗ 40 ਕਿ. ਮੀ. ਪੱਛਮ ਵੱਲ ਸਥਿਤ ਹੈ । ਇਸ ਨੂੰ ਅਕਬਰ ਦੇ ਸਮੇਂ ਅਕਬਰ ਦੇ ਇਕ ਦਰਬਾਰੀ ਹਾਫ਼ਿਜ਼ ਨੇ ਵਸਾਇਆ ਸੀ । ਚਨਾਬ ਨਹਿਰ ਇਸ ਦੇ ਨੇੜਿਉਂ ਲਗਭਗ 4 ਕਿ. ਮੀ. ਦੀ ਵਿੱਥ ਤੇ ਲੰਘਦੀ ਹੈ । ਇਥੇ ਅਨਾਜ ਦੀ ਮੰਡੀ ਹੈ ਅਤੇ ਕਪਾਹ ਵੇਲਣ ਅਤੇ ਆਟਾ ਪੀਹਣ ਦੇ ਕਾਰਖ਼ਾਨੇ ਹਨ । ਹਾਫ਼ਿਜ਼ਾਬਾਦ ਦਾ ਜ਼ਿਕਰ ਆਈਨੇ-ਅਕਬਰੀ ਵਿਚ ਵੀ ਆਉਂਦਾ ਹੈ ।

ਇਥੇ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ ਜਿੱਥੇ ਗੁਰੂ ਜੀ ਕਸ਼ਮੀਰ ਤੋਂ ਵਾਪਸੀ ਸਮੇਂ ਕੁਝ ਦੇਰ ਠਹਿਰੇ ਸਨ । ਸਿੱਖ ਰਾਜ ਸਮੇਂ ਚਾਲੀ ਘੁਮਾਉਂ ਪਿੰਡ ਹਾਫ਼ਿਜ਼ਾਬਾਦ ਵਿਚ ਅਤੇ ਅਠਾਈ ਘੁਮਾਉ ਪਿੰਡ ਬਟੇਰੇ ਵਿਚ ਇਸ ਗੁਰਦੁਆਰੇ ਦੇ ਨਾਂ ਜਾਗੀਰ ਵਜੋਂ ਲੱਗੀ ਹੋਈ ਸੀ ਅਤੇ ਆਜ਼ਾਦੀ ਦੇ ਪਹਿਲਾਂ ਪੰਦਰਾਂ ਹਾੜ੍ਹ ਨੂੰ ਇਥੇ ਮੇਲਾ ਲਗਦਾ ਸੀ ।

32° 4′ ਉ. ਵਿਥ.; 73° 41′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 5; ਮ. ਕੋ.—272.

**ਹਾਬਹਾਊਸ, ਲੇਨਰਡ ਟ੍ਰੀਲਾਨੀ :** ਇਹ ਬਰਤਾਨਵੀ ਦਾਰਸ਼ਨਿਕ ਅਤੇ ਸਮਾਜ ਵਿਗਿਆਨੀ ਸੀ । ਇਸ ਦਾ ਜਨਮ 8 ਸਤੰਬਰ, 1864 ਈ. ਨੂੰ ਸੈਂਟ ਆਈਵ ਵਿਖੇ ਹੋਇਆ । ਇਸ ਨੇ ਆੱਕਸਫ਼ੋਰਡ ਵਿਖੇ ਸਿਖਿਆ ਪ੍ਰਾਪਤ ਕੀਤੀ । ਇਹ ਪ੍ਰੋਫ਼ੈਸਰ ਦੇ ਤੌਰ ਤੇ ਕਈ ਮਰਟਨ ਆਦਿ ਕਾਲਜਾਂ ਵਿਚ ਕੰਮ ਕਰਦਾ ਰਿਹਾ । ਇਹ ਇਕ ਸਰਗਰਮ ਲਿਬਰਲ ਸੀ । ਇਹ 'ਮਾਨਚੈਸਟਰ ਗਾਰਡੀਅਨ' ਦੇ ਐਡੀਟੋਰੀਅਲ ਸਟਾਫ਼ ਵਿਚ 1902 ਤਕ ਕੰਮ ਕਰਦਾ ਰਿਹਾ । ਇਸ ਦੀ ਪ੍ਰਸਿੱਧਤਾ ਦਾ ਕਾਰਨ ਇਸ ਦੀਆਂ ਕਈ ਪੁਸਤਕਾਂ ਹਨ, ਜਿਨ੍ਹਾਂ ਤੋਂ ਇਸ ਦੇ ਰਾਜਨੀਤਕ ਵਿਚਾਰਾਂ ਦਾ ਪਤਾ ਲਗਦਾ ਹੈ । ਇਸ ਦੀਆਂ ਪੁਸਤਕਾਂ 'ਦੀ ਲੇਬਰ ਮੂਵਮੈਂਟ' 'ਡੈਮੋਕਰੇਸੀ ਐਂਡ ਰੀਐਕਸ਼ਨ' ਅਤੇ 'ਲਿਬਰੇਲਿਜ਼ਮ ਤੋਂ ਪਤਾ ਲਗਦਾ ਹੈ ਕਿ ਇਸਦਾ ਝੁਕਾਓ ਸਮੂਹਵਾਦ ਵੱਲ ਸੀ । ਇਸ ਦਾ ਵਿਸ਼-ਵਾਸ ਸੀ ਕਿ ਸਮੂਹਵਾਦ, ਉਦਾਰਵਾਦ ਨਾਲ ਮੇਲ ਖਾਂਦਾ ਹੈ । ਇਸ-ਦੀਆਂ ਹੋਰ ਪੁਸਤਕਾਂ ਇਹ ਹਨ :—'ਦੀ ਥੀਊਰੀ ਆਫ ਨਾੱਲਿਜ-1921' 'ਮਾਈਂਡ ਇਨ ਐਵੋਲਯੂਸ਼ਨ' (1915), 'ਮਾਰਲਜ਼ ਇਨ ਐਵੋਲਯੂਸ਼ਨ' ਸੋਧਿਆ ਐਡੀਸ਼ਨ 1915, 'ਸੋਸ਼ਲ ਐਵੋਲਯੂਸ਼ਨ ਐਂਡ ਪੋਲਿਟੀਕਲ ਥੀਊਰੀ'—1911 ਆਦਿ । ਰਾਜਨੀਤਕ ਵਿਸ਼ਿਆਂ ਤੋਂ ਇਲਾਵਾ ਸਮਾਜ ਵਿਗਿਆਨ ਦੇ ਵਿਸ਼ੇ ਤੇ ਵੀ ਇਸ ਨੇ ਕਈ ਪੁਸਤਕਾਂ ਲਿਖੀਆਂ । ਇਹ ਪੁਸਤਕਾਂ ਇਸ ਪ੍ਰਕਾਰ ਹਨ :—'ਦੀ ਪ੍ਰਿੰਸੀਪਲਜ਼ ਆਫ ਸੋਸ਼ਿਆ-ਲੋਜੀ' 1918-24 (ਚਾਰ ਜਿਲਦਾਂ) ਇਸ ਨੇ ਹੀਗੈੱਲ ਦੇ ਰਾਜ ਸਿਧਾਂਤ ਦੀ ਵੀ ਅਲੋਚਨਾ ਕੀਤੀ । ਇਸ ਵਿਸ਼ੇ ਤੇ ਇਸ ਦੀ 'ਮੈਟਾਫਿਜ਼ੀਕਲ ਥੀਉਰੀ ਆਫ ਦੀ ਸਟੇਟ' ਨਾਂ ਦੀ ਪੁਸਤਕ ਹੈ ।

ਇਹ ਕਾਫ਼ੀ ਸਮਾ ਲੰਡਨ ਯੂਨੀਵਰਸਿਟੀ ਵਿਖੇ ਸਮਾਜ ਵਿਗਿਆਨ ਦਾ ਪ੍ਰੋਫ਼ੈਸਰ ਰਿਹਾ । ਸਮਾਜ ਵਿਗਿਆਨ ਦੇ ਵਿਸ਼ੇ ਵਿਚ ਇਸ ਦੇ ਵਿਚਾਰਾ ਨੂੰ ਕਾਫ਼ੀ ਮਹੱਤਤਾ ਦਿਤੀ ਜਾਂਦੀ ਹੈ । ਇਸ ਦੀ ਮੌਤ 21 ਜੂਨ, 1929 ਈ. ਫਰਾਂਸ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 11:567.

**ਹੱਾਬਜ਼, ਟਾਮਸ :** ਇਹ ਇਕ ਪ੍ਰਸਿੱਧ ਅੰਗਰੇਜ਼ ਫ਼ਿਲਾਸਫ਼ਰ ਸੀ। ਇਹ ਸ਼ਾਇਦ ਆਪਣੇ ਰਾਸ਼ਟਰ ਦਾ ਸਭ ਤੋਂ ਵੱਡਾ ਰਾਜਨੀਤਕ ਵਿਚਾਰਵਾਨ ਸੀ। ਇਸ ਦਾ ਜਨਮ ਵੈਸਟਪੋਰਟ, ਜੋ ਅੱਜਕਲ ਮਾਮਜ਼-ਬਰੀ ਦਾ ਇਕ ਹਿੱਸਾ ਹੈ, ਵਿਖੇ 5 ਅਪ੍ਰੈਲ, 1588 ਈ. ਨੂੰ ਹੋਇਆ। ਇਹ ਵੈਸਟਪੋਰਟ ਅਤੇ ਚਾਰਲਟਨ ਦੇ ਪਾਦਰੀ ਟਾਮਸ ਹੱਾਬਜ਼ ਦਾ ਦੂਜਾ ਪੁੱਤਰ ਸੀ। ਮੁੱਢਲੀ ਸਿੱਖਿਆ ਵੈਸਟਪੋਰਟ ਵਿਖੇ ਚਰਚ ਸਕੂਲ ਵਿਚ ਅਤੇ ਰਾਬਰਟ ਲੈਟੀਮਰ ਦੇ ਪ੍ਰਾਈਵੇਟ ਸਕੂਲ ਵਿਚ ਪ੍ਰਾਪਤ ਕੀਤੀ। 15 ਸਾਲ ਦੀ ਉਮਰ ਵਿਚ ਇਹ ਮੈਗਡਾਲੈੱਨ ਹਾਲ ਆੱਕਸਫ਼ੋਰਡ ਵਿਚ ਉੱਚ ਸਿੱਖਿਆ ਪ੍ਰਾਪਤ ਕਰਨ ਲਈ ਦਾਖ਼ਲ ਹੋਇਆ। ਸੰਨ 1608 ਵਿਚ ਗ੍ਰੈਜੂਏਟ ਦੀ ਡਿਗਰੀ ਪ੍ਰਾਪਤ ਕਰਕੇ ਇਹ ਵਿਲੀਅਮ ਕੈਵਐਨ-ਡਿਸ਼, ਜੋ ਪਿਛੋਂ ਸੈਕੰਡ ਅਰਲ ਆਫ਼ ਡੈਵਨਸ਼ਿਰ ਬਣਿਆ, ਦਾ ਪ੍ਰਾਈ-ਵੇਟ ਟਿਊਟਰ ਲੱਗ ਗਿਆ। ਸੰਨ 1610 ਵਿਚ ਉਸ ਦੇ ਨਾਲ ਯੂਰਪ ਦੇ ਭ੍ਰਮਣ ਤੇ ਗਿਆ। ਇਹ ਜਾਣ ਕੇ ਕਿ ਆੱਕਸਫ਼ੋਰਡ ਵਿਚ ਪੜ੍ਹਾਈ ਜਾ ਰਹੀ ਫ਼ਿਲਾਸਫ਼ੀ ਨੂੰ ਘਿਰਨਾ ਕੀਤੀ ਜਾਂਦੀ ਹੈ, ਇਸ ਨੇ ਵਿਦਵਾਨ ਬਣਨ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ ਅਤੇ ਇੰਗਲੈਂਡ ਮੁੜ ਆਉਣ ਤੇ ਇਸਨੇ ਕਲਾਸੀਕਲ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ।

**ਵਿਚਾਰਧਾਰਾ**—ਹੱਾਬਜ਼ ਨੇ ਯੂਰਪ ਦੀ ਦੂਜੀ ਯਾਤਰਾ ਸੰਨ 1629-30 ਵਿਚ ਕੀਤੀ। ਇਸ ਯਾਤਰਾ ਦੇ ਦੌਰਾਨ ਇਹ ਯੂਰਪ ਦੀ ਨਵੀਂ 'ਵਿਚਾਰਧਾਰਾ ਦੇ ਨੇਤਾਵਾਂ' ਦੇ ਸੰਪਰਕ ਵਿਚ ਆਇਆ। ਸਿੱਟੇ ਵਜੋਂ ਵਿਗਿਆਨ ਅਤੇ ਫ਼ਿਲਾਸਫ਼ੀ ਵਿਚ ਇਸ ਦੀ ਰੁਚੀ ਹੋਰ ਵੀ ਜ਼ਿਆਦਾ ਹੋ ਗਈ। ਇਸ ਦੇ ਬੌਧਿਕ ਇਤਿਹਾਸ ਵਿਚ ਸਭ ਤੋਂ ਵੱਧ ਮਹੱਤਵ-ਪੂਰਨ ਘਟਨਾ ਜਿਊਮੈਟਰੀ ਬਾਰੇ ਇਸ ਦੀ ਨਵੇਂ ਢੰਗ ਦੀ ਰੁਚੀ ਹੈ। ਇਕ ਵਾਰ ਹੱਾਬਜ਼ ਇਕ ਵਿਦਵਾਨ-ਮੰਡਲੀ ਵਿਚ ਬੈਠਾ ਸੀ, ਕਿ ਇਕ ਸਵਾਲ ਸਾਮ੍ਹਣੇ ਆਇਆ : ਸੰਬੋਧ (Sense) ਕੀ ਹੈ ? ਹੱਾਬਜ਼ ਨੇ ਇਸ ਤੇ ਵਿਚਾਰ ਕੀਤਾ ਕਿ ਜੇ ਸਾਰੀਆਂ ਭੌਤਿਕ ਵਾਸਤਾਂ ਅਤੇ ਉਨ੍ਹਾਂ ਦੇ ਸਾਰੇ ਅੰਗ ਸਥਿਰ ਹੁੰਦੇ ਜਾਂ ਇਕੋ ਜਿਹੀ ਗਤੀ ਵਿਚ ਹੁੰਦੇ ਤਾਂ ਕਿਸੇ ਪ੍ਰਕਾਰ ਦਾ ਕੋਈ ਫ਼ਰਕ ਨਾ ਹੁੰਦਾ ਅਤੇ ਸਿੱਟੇ ਵਜੋਂ ਕੋਈ ਪ੍ਰਬੋਧ ਨਾ ਹੁੰਦਾ। ਇਸ ਨੇ ਇਹ ਨਤੀਜਾ ਕੱਢਿਆ ਕਿ ਸਾਰੀਆਂ ਵਸਤਾਂ ਦਾ ਕਾਰਨ ਹੈ ਗਤੀ ਵਿਚ ਭਿੰਨਤਾ। ਗਤੀ ਦੇ ਸਿਧਾਂਤਾਂ ਨੂੰ ਸਮਝਣ ਲਈ ਹੱਾਬਜ਼ ਦੀ ਦ੍ਰਿਸ਼ਟੀ ਜਿਊਮੈਟਰੀ ਵੱਲ ਗਈ। ਹੱਾਬਜ਼ ਨੇ ਸਿੱਧ ਕੀਤਾ ਕਿ ਭੌਤਿਕ ਘਟਨਾ ਦੀ ਵਿਆਖਿਆ ਗਤੀ ਦੇ ਸਿਧਾਂਤਾਂ ਦੇ ਆਧਾਰ ਤੇ ਹੀ ਕੀਤੀ ਜਾ ਸਕਦੀ ਹੈ।

ਸੰਨ 1637 ਵਿਚ ਜਦੋਂ ਹੱਾਬਜ਼ ਮੁੜ ਇੰਗਲੈਂਡ ਆਇਆ ਤਾਂ ਉਸ ਨੇ ਵੇਖਿਆ ਕਿ ਉਥੇ ਸ਼ਾਹੀ ਵਿਸ਼ੇਸ਼ ਅਧਿਕਾਰਾਂ ਦੀ ਆਲੋਚਨਾ ਦੇ ਕਾਰਨ ਸ਼ਾਂਤੀ ਭੰਗ ਹੋ ਰਹੀ ਸੀ। ਅਜਿਹੀ ਹਾਲਤ ਵਿਚ ਹੱਾਬਜ਼ ਨੇ ਸਿੱਧ ਕਰਨ ਦਾ ਯਤਨ ਕੀਤਾ ਕਿ ਜਿਨ੍ਹਾਂ ਵਿਸ਼ੇਸ਼ ਅਧਿਕਾਰਾਂ ਨੂੰ ਚੈਲੰਜ ਕੀਤਾ ਜਾ ਰਿਹਾ ਹੈ, ਉਹ ਸਰਬ-ਸੱਤਾ ਨਾਲ ਅਨਿਖੜਵੇਂ ਢੰਗ ਨਾਲ ਜੁੜੇ ਹੋਏ ਹਨ ਅਤੇ ਉਸ ਵੇਲੇ ਸਰਬ-ਸੱਤਾ ਦਾ ਪ੍ਰਤੀਕ ਅਤੇ ਸੋਮਾ ਬਾਦਸ਼ਾਹ ਆਪ ਸੀ। ਅਜਿਹੀ ਹਾਲਤ ਵਿਚ ਇਸ ਦਾ ਧਿਆਨ ਹੁਣ ਰਾਜਨੀਤੀ ਅਤੇ ਕਾਨੂੰਨ ਵੱਲ ਹੋ ਗਿਆ। ਸੰਨ 1640 ਤੱਕ ਇਸ ਦਾ ਪ੍ਰਸਿੱਧ ਨਿਬੰਧ 'ਕਾਨੂੰਨ ਪ੍ਰਕ੍ਰਿਤੀ ਅਤੇ ਰਾਜਨੀਤੀ ਦੇ ਤੱਤ' ਦਾ ਖਰੜਾ ਤਿਆਰ ਹੋ ਗਿਆ। ਉਧਰ ਸ਼ਾਂਤੀ ਭੰਗ ਹੋਣ ਦੀ ਸਥਿਤੀ ਹੌਲੇ ਹੌਲੇ ਲੜਾਈ ਝਗੜੇ ਦੀ ਸਥਿਤੀ ਵਿਚ ਬਦਲ ਰਹੀ ਸੀ। ਹੱਾਬਜ਼ ਨੇ ਆਪਣੇ ਆਪ ਨੂੰ ਖ਼ਤਰੇ ਵਿਚ ਸਮਝਿਆ ਅਤੇ ਇਹ ਇੰਗਲੈਂਡ ਤੋਂ ਨੱਸ ਕੇ ਪੈਰਿਸ ਵਿਚ ਆ ਕੇ ਇਸ ਨੇ ਉੱਪਰ ਲਿਖੀ ਪੁਸਤਕ ਵਿਚ ਇਕ ਕਾਂਡ ਧਰਮ ਬਾਰੇ ਜੋੜਿਆ, ਜਿਸ ਵਿਚ ਇਸਨੇ ਇਹ ਸਿੱਧ ਕੀਤਾ ਕਿ ਈਸਾਈ ਚਰਚ ਅਤੇ ਈਸਾਈ ਰਾਜ ਦੋ ਨਹੀਂ ਸਗੋਂ ਇਕੋ ਹੀ ਹਸਤੀ ਹਨ ਅਤੇ ਉਸ ਹਸਤੀ ਦਾ ਮੁਖੀਆ ਬਾਦਸ਼ਾਹ ਹੈ। ਇਸ ਲਈ ਬਾਦਸ਼ਾਹ ਨੂੰ ਧਰਮ ਦੀ ਵਿਆਖਿਆ ਕਰਨ ਦਾ, ਧਾਰਮਿਕ ਝਗੜਿਆਂ ਨੂੰ ਨਜਿੱਠਣ ਦਾ ਅਤੇ ਸਰਬਜਨਿਕ ਪੂਜਾ ਦੀ ਰੂਪ-ਰੇਖਾ ਨਿਸ਼ਚਿਤ ਕਰਨ ਦਾ ਅਧਿਕਾਰ ਹੈ। ਸੰਨ 1651 ਵਿਚ ਹਾਬਜ਼ ਦੀ ਦੂਸਰੀ ਪ੍ਰਸਿੱਧ ਪੁਸਤਕ 'ਲੇਵਿਆਥਨ' ਪ੍ਰਕਾਸ਼ਿਤ ਹੋਈ, ਜਿਸ ਦੇ ਚਾਰ ਭਾਗ ਸਨ :—1. ਵਿਅਕਤੀ ਸਬੰਧੀ; 2. ਕਾਮਨ—ਵੈਲਥ ਸਬੰਧੀ; 3. ਕ੍ਰਿਸ਼ਚਨ ਕਾਮਨਵੈਲਥ ਸਬੰਧੀ ਅਤੇ 4. ਅੰਧਕਾਰ ਦੇ ਸਾਮਰਾਜ ਸਬੰਧੀ। ਇਸ ਵਿਚ ਲੇਖਕ ਦੇ ਵਿਚਾਰਾਂ ਦਾ ਸਿੱਟਾ ਇਹੀ ਹੈ ਕਿ ਸਰਬ-ਸੱਤਾ ਅਰਥਾਤ ਬਾਦਸ਼ਾਹ ਦਾ ਹੁਕਮ ਸਭ ਨੂੰ ਮੰਨਣਾ ਚਾਹੀਦਾ ਹੈ ਅਤੇ ਉਸ ਨੂੰ ਧਰਮ ਨਾਲ ਸਬੰਧਤ ਗੱਲਾਂ ਦੀ ਵਿਆਖਿਆ ਕਰਨ ਦਾ ਅਧਿਕਾਰ ਹੈ। ਸੰਨ 1651 ਤਕ ਚਾਰਲਸ I ਦਾ ਦੇਹਾਂਤ ਹੋ ਚੁੱਕਿਆ ਸੀ ਅਤੇ ਉਦੋਂ ਅਜਿਹਾ ਪ੍ਰਤੀਤ ਹੁੰਦਾ ਸੀ ਕਿ ਸ਼ਾਹੀ ਪੱਖ ਹਮੇਸ਼ਾਂ ਲਈ ਕਮਜ਼ੋਰ ਪੈ ਗਿਆ ਹੈ। ਹੱਾਬਜ਼ ਨੇ ਆਪਣੀ ਪੁਸਤਕ ਲੇਵਿਆਥਨ ਦੇ ਅੰਤ ਵਿਚ ਨਜ਼ਰਸਾਨੀ ਅਤੇ ਸਿੱਟਾ ਨਾਂ ਦਾ ਇਕ ਕਾਂਡ ਹੋਰ ਜੋੜਿਆ, ਜਿਸ ਵਿਚ ਇਸ ਨੇ ਉਨ੍ਹਾਂ ਹਾਲਤਾਂ ਦਾ ਜ਼ਿਕਰ ਕੀਤਾ, ਜਿਨ੍ਹਾਂ ਵਿਚ ਨਵੀਂ ਪ੍ਰਭੁਤਾ ਕਾਨੂੰਨੀ ਬਣ ਜਾਇਆ ਕਰਦੀ ਹੈ ਅਤੇ ਲੋਕ ਅਜਿਹੇ ਸ਼ਾਸਕ ਨੂੰ ਤਿਆਗ ਸਕਦੇ ਹਨ, ਜਿਹੜਾ ਉਨ੍ਹਾਂ ਦੀ ਰੱਖਿਆ ਨਾ ਕਰ ਸਕਦਾ ਹੋਵੇ। ਇਨ੍ਹਾਂ ਵਿਚਾਰਾਂ ਕਾਰਨ ਸ਼ਾਹਜ਼ਾਦਾ ਚਾਰਲਸ ਦੇ ਸਲਾਹਕਾਰਾਂ ਨੇ ਬਹੁਤ ਨਾਰਾਜ਼ਗੀ ਮਹਿਸੂਸ ਕੀਤੀ।

ਸੰਨ 1660 ਈ. ਵਿਚ ਹੱਾਬਜ਼ ਨੇ ਗਣਿਤ ਵਿਦਿਆ ਦੀਆਂ ਵਿਧੀਆਂ ਦੀ ਕੜੀ ਆਲੋਚਨਾ ਪ੍ਰਕਾਸ਼ਤ ਕੀਤੀ, ਜਿਸ ਵਿਚ ਰਾਬਰਟ ਬਾਇਲ ਅਤੇ ਉਸ ਦੇ ਦੋਸਤਾਂ ਦੀ ਤਜਰਬਾਤਮਕ ਖੋਜ ਦਾ ਖੰਡਨ ਕੀਤਾ। ਸੰਨ 1666 ਦੇ ਆਸਪਾਸ ਇਸ ਨੇ ਰੇਖਾ-ਗਣਿਤ ਦੀਆਂ ਵਿਧੀਆਂ ਦੀ ਕੜੀ ਆਲੋਚਨਾ ਪ੍ਰਕਾਸ਼ਤ ਕੀਤੀ। ਉਸ ਵਿਚ ਹਾਬਜ਼ ਨੇ ਇਹ ਦੱਸਿਆ ਕਿ ਰੇਖਾ-ਗਣਿਤ ਪ੍ਰਸਿੱਧ ਪ੍ਰੋਫ਼ੈਸਰਾਂ ਦੀਆਂ ਪੁਸਤਕਾਂ ਵਿਚ ਉਸੇ ਤਰ੍ਹਾਂ ਦੀਆਂ ਗ਼ੈਰ-ਯਕੀਨੀ ਗੱਲਾਂ ਹਨ ਜਿਸ ਤਰ੍ਹਾਂ ਦੀਆਂ ਗ਼ਲਤੀਆਂ ਭੌਤਿਕ-ਵਿਗਿਆਨ ਅਤੇ ਸਦਾਚਾਰ ਸ਼ਾਸਤਰ ਦੇ ਲੇਖਕਾਂ ਦੀਆਂ ਪੁਸਤਕਾਂ ਵਿਚ ਹਨ। ਭੌਤਿਕ ਵਿਗਿਆਨ ਅਤੇ ਗਣਿਤ ਬਾਰੇ ਹੱਾਬਜ਼ ਦੀਆਂ ਰਚਨਾਵਾਂ ਇਸ ਦੀ ਕ੍ਰਿਆਸ਼ੀਲਤਾ ਦਾ ਇਕ ਛੋਟਾ ਜਿਹਾ ਹਿੱਸਾ ਹੀ ਹਨ। ਹੱਾਬਜ਼ ਦੀ ਅਸਲੀ ਵਿਚਾਰਧਾਰਾ ਰਾਜਨੀਤਕ ਸਬੰਧਾਂ ਦੀ ਆਲੋਚਨਾ ਬਾਰੇ ਹੈ। ਇਸ ਦੀ ਇਸ ਵਿਚਾਰਧਾਰਾ ਨੂੰ 'ਸੁਤੰਤਰ ਸੋਚ' ਅਤੇ ਕਈ ਵਾਰ ਤਾਂ 'ਨਾਸਤਿਕਵਾਦ' ਵੀ ਕਿਹਾ ਜਾਂਦਾ ਹੈ। ਚਾਰਲਸ ਦੂਜੇ ਦੇ ਇੰਗਲੈਂਡ ਪਹੁੰਚਣ ਤੋਂ ਜਲਦੀ ਬਾਅਦ ਹੀ ਹੱਾਬਜ਼ ਨੇ ਆਪਣੇ ਇਸ ਸ਼ਿਸ਼ ਨਾਲ ਨਿਕਟਤਾ ਪ੍ਰਾਪਤ ਕਰ ਲਈ ਸੀ। ਚਾਰਲਸ ਨੇ ਇਸ ਨੂੰ 100 ਪੌਂਡ ਸਾਲਾਨਾ ਪੈਨਸ਼ਨ ਵੀ ਲਗਾ ਦਿੱਤੀ ਸੀ ਅਤੇ ਸ਼ਾਹੀ ਪ੍ਰਾਈਵੇਟ ਕਮਰੇ ਵਿਚ ਇਸ ਦਾ ਇਕ ਪੋਰਟ੍ਰੇਟ ਵੀ ਲਗਾਇਆ ਸੀ। ਇੰਗਲੈਂਡ ਤੋਂ ਬਾਹਰ ਕਿਸੇ ਵੀ ਹੋਰ ਅੰਗਰੇਜ਼ ਦਾ ਇਤਨਾ ਆਦਰ ਨਹੀਂ ਸੀ, ਜਿਤਨਾ ਇਸ ਦਾ, ਅਤੇ ਇੰਗਲੈਂਡ ਵਿਚ ਆਉਣ ਵਾਲੇ ਬਦੇਸ਼ੀ ਯਾਤਰੀ ਇਸ ਬਜ਼ੁਰਗ ਨੂੰ ਮਿਲਣਾ ਫ਼ਖ਼ਰ ਸਮਝਦੇ ਸਨ।

ਹੱਾਬਜ਼ ਦੀ ਪ੍ਰਸਿੱਧੀ ਦਾ ਆਧਾਰ ਹੈ, ਫ਼ਿਲਾਸਫ਼ੀ ਨੂੰ ਇਸ ਦੀ ਦੇਣ। ਇਸ ਦਾ ਅਹੰਮਵਾਦੀ ਮਨੋਵਿਗਿਆਨ ਸਪਾਇਨੋਜ਼ਾ ਨੇ ਅਪਣਾ-ਇਆ ਅਤੇ ਇਸ ਦੀ ਵਿਆਖਿਆ ਕੀਤੀ। ਇਸਦਾ ਸਦਾਚਾਰਕ ਸਿਧਾਂਤ ਉਪਯੋਗਤਾਵਾਦੀ ਸਿਧਾਂਤ ਦਾ ਪੂਰਵ-ਗਾਮੀ ਕਿਹਾ ਜਾਂਦਾ ਹੈ। ਆਪਣੇ ਰਾਜਨੀਤਕ ਸਿਧਾਂਤ ਵਿਚ ਇਸ ਨੇ ਆਪਣੀ ਮੂਲ ਧਾਰਨਾ ਦਾ ਆਧਾਰ ਕੁਦਰਤੀ ਕਾਨੂੰਨ ਦੀ ਥਾਂ ਤੇ ਕੁਦਰਤੀ ਅਧਿਕਾਰ ਨੂੰ

ਬਣਾਇਆ । ਰਾਜਨੀਤਕ ਖੇਤਰ ਨੂੰ ਇਸ ਦੀ ਸਭ ਤੋਂ ਵੱਡੀ ਦੇਣ ਸਮਾਜਕ ਸਮਝੌਤੇ ਦਾ ਸਿਧਾਂਤ ਹੈ । ਕੁਝ ਸਮੇਂ ਲਈ ਤਾਂ ਲੋਕਾਂ ਨੇ ਹੱਬਜ਼ ਦੀ ਪ੍ਰਸਿੱਧੀ ਨੂੰ ਮਾਤ ਦੇ ਦਿੱਤੀ ਸੀ, ਪਰੰਤੂ ਉਨ੍ਹੀਵੀਂ ਸਦੀ ਵਿਚ ਬੈੱਨਥੈਮ ਅਤੇ ਆਸਟਿਨ ਨੇ ਹੱਬਜ਼ ਦੇ ਸਰਬ-ਸੱਤਾ ਦੇ ਸਿਧਾਂਤ ਦੀ ਵਿਆਖਿਆ ਕੀਤੀ । ਆਸਟਿਨ ਦੀ ਵਿਆਖਿਆ ਤੋਂ ਬਾਅਦ ਹੱਬਜ਼ ਸਭ ਤੋਂ ਵੱਡੇ ਅੰਗਰੇਜ਼ ਰਾਜਨੀਤਕ ਵਿਚਾਰਕਾਂ ਵਿਚੋਂ ਇਕ ਮੰਨਿਆ ਜਾਂਦਾ ਹੈ ।

ਜਿਥੋਂ ਤਕ ਹੱਬਜ਼ ਦੇ ਵਿਗਿਆਨਕ ਵਿਚਾਰਾਂ ਦਾ ਸਬੰਧ ਹੈ, ਇਹ ਯੰਤਰ ਵਿਦਿਆ ਵਿਚ ਗਲੀਲਿਓ ਤੋਂ ਪ੍ਰਭਾਵਿਤ ਸੀ । ਇਸੇ ਵਾਸਤੇ ਇਸ ਨੇ ਸਾਰੀ ਭੌਤਿਕ ਘਟਨਾ ਅਤੇ ਸੰਬੋਧ ਨੂੰ ਵੀ ਵਸਤਾਂ ਦੀ ਗਤੀ ਦੀ ਦ੍ਰਿਸ਼ਟੀ ਤੋਂ ਪਰਖਿਆ । ਪ੍ਰਾਕ੍ਰਿਤਿਕ ਦਰਸ਼ਨ ਬਾਰੇ ਹੱਬਜ਼ ਦੀ ਦ੍ਰਿਸ਼ਟੀ ਗਣਿਤ-ਵਿਗਿਆਨਾਤਮਕ ਸੀ ਅਤੇ ਇਸ ਵਜੋਂ ਇਹ ਫ਼ਰਾਂਸਿਸ ਬੇਕਨ ਦੀ ਵਿਚਾਰਧਾਰਾ ਤੋਂ ਨਿਖਵੜੀਂ ਸੀ ।

ਮਾਨਵੀ ਦਰਸ਼ਨ ਤੇ ਪ੍ਰਾਕ੍ਰਿਤਿਕ ਦਰਸ਼ਨ ਦੋਹਾਂ ਖੇਤਰਾਂ ਵਿਚ ਹੱਬਜ਼ ਦੀਆਂ ਪ੍ਰਾਪਤੀਆਂ ਨੂੰ ਮੁੱਖ ਰੱਖ ਕੇ ਇਹ ਕਿਹਾ ਜਾ ਸਕਦਾ ਹੈ ਕਿ ਉਹ ਆਧੁਨਿਕ ਤਰਕ ਵਿਗਿਆਨ ਵਿਸ਼ਲੇਸ਼ਣ ਦਾ ਪੂਰਵਗਾਮੀ ਸੀ।

—ਹਰੀਚੰਦ ਪਰਾਸ਼ਰ

**ਹਾਬਰ ਫ਼੍ਰਿਟਜ਼ :** ਜਰਮਨ ਦੇ ਇਸ ਨੋਬਲ ਪੁਰਸਕਾਰ ਵਿਜੇਤਾ ਰਸਾਇਣ-ਵਿਗਿਆਨੀ ਦਾ ਜਨਮ 9 ਦਸੰਬਰ, 1868 ਨੂੰ ਬਰੈੱਸਲੋ ਵਿਖੇ ਹੋਇਆ । ਇਸ ਨੇ ਬਰਲਿਨ ਯੂਨੀਵਰਸਿਟੀ ਤੋਂ ਡਾਕਟ੍ਰੇਟ ਦੀ ਡਿਗਰੀ ਪ੍ਰਾਪਤ ਕੀਤੀ । ਇਸ ਦੀ ਖੋਜ ਦਾ ਖੇਤਰ ਭੌਤਿਕੀ-ਰਸਾਇਣ-ਵਿਗਿਆਨ ਸੀ, ਜੋ ਇਸ ਨੇ ਆਪਣੀ ਕੋਸ਼ਿਸ਼ ਨਾਲ ਹੀ ਸਿੱਖਿਆ ਸੀ। ਇਸ ਦੀ ਖੋਜ ਹਾਈਡ੍ਰੋਕਾਰਬਨ ਗੈਸਾਂ ਨਾਲ ਸਬੰਧਤ ਸੀ ਜਿਸ ਵਿਚ ਇਸਨੇ ਇਨ੍ਹਾਂ ਗੈਸਾਂ ਉੱਤੇ ਉੱਚੇ ਤਾਪਮਾਨ ਦਾ ਅਸਰ ਅਤੇ ਬਲਣ ਸਮੇਂ ਉਨ੍ਹਾਂ ਵਿਚ ਰਸਾਇਣਿਕ ਤਬਦੀਲੀਆਂ ਦਾ ਪ੍ਰੇਖਣ ਕੀਤਾ । ਇਸ ਖੋਜ ਨੇ ਮਿੱਟੀ ਦੇ ਤੇਲ ਤੋਂ ਪੈਟਰੋਲ ਬਣਾਉਣ ਦੀ ਵਿਧੀ ਬਾਰੇ ਜਾਣ-ਕਾਰੀ ਦਿੱਤੀ । ਇਸ ਨੇ ਨਾਈਟ੍ਰੋਬੈਂਨਜ਼ੀਨ ਦੀ ਬਿਜਲੀ ਦੁਆਰਾ ਲਘੂ-ਕਰਨ ਦੀ ਗੁੰਝਲਦਾਰ ਸਮੱਸਿਆ ਨੂੰ ਸੁਲਝਾਇਆ । ਇਸ ਦੀ ਖੋਜ ਦੇ ਕੁੱਝ ਹੋਰ ਵਿਸ਼ੇ ਸ਼ੀਸ਼ੇ ਦੇ ਇਲੈੱਕਟ੍ਰੋਡ ਸਿੱਧਾਂਤ, ਬੈਰੀਲੀਅਮ ਦੇ ਯੋਗਿਕ, ਐਲੂਮਿਨੀਅਮ ਧਾਤ ਦੀ ਪ੍ਰਾਪਤੀ, ਅਪਕੇਂਦਰੀ ਬਲ ਦੁਆਰਾ ਗੈਸਾਂ ਦਾ ਨਿਖੇੜਨਾ ਅਤੇ ਧਾਤਾਂ ਤੋਂ ਇਲੈੱਕਟ੍ਰੌਨਾਂ ਦੀ ਪ੍ਰਾਪਤੀ ਆਦਿ ਸਨ ।

ਇਸ ਨੇ ਹਾਬਰ ਇੰਟਰਫ਼ੈਰੋਮੀਟਰ ਵੀ ਈਜਾਦ ਕੀਤਾ ਜਿਸ ਨਾਲ ਪ੍ਰਕਾਸ਼ ਰਾਹੀਂ ਗੈਸਾਂ ਦੀ ਪਰਖ ਕੀਤੀ ਜਾਂਦੀ ਹੈ । ਇਸੇ ਤਰ੍ਹਾਂ ਇਸ ਨੇ ਕੁਆਰਟਜ਼ ਤੋਂ ਇਕ ਮੈਨੋਮੀਟਰ ਤਿਆਰ ਕੀਤਾ ਜਿਸ ਦੀ ਮੱਦਦ ਨਾਲ ਗੈਸਾਂ ਦਾ ਘੱਟ ਤੋਂ ਘੱਟ ਦਬਾਉ ਵੀ ਮਿਣਿਆ ਜਾ ਸਕਦਾ ਹੈ ।

ਇਸ ਨੇ ਸਤ੍ਹਾ ਸੋਖਣ, ਮੁਕਤ ਰੈਡੀਕਲਾਂ ਅਤੇ ਰਸਾਇਣੀ-ਪ੍ਰਕਾਸ਼ ਸਬੰਧੀ ਵੀ ਖੋਜ ਕੀਤੀ । ਹਾਬਰ ਦੀ ਸਭ ਤੋਂ ਮਹੱਤਵ-ਪੂਰਨ ਕਾਢ ਅਮੋਨੀਆ ਤਿਆਰ ਕਰਨਾ ਸੀ, ਜੋ ਇਸ ਨੇ ਹਾਈਡ੍ਰੋਜਨ ਅਤੇ ਨਾਈਟ੍ਰੋਜਨ ਦੇ ਮੇਲ ਤੋਂ ਤਿਆਰ ਕੀਤੀ । ਇਸ ਕਾਢ ਲਈ ਇਸ ਨੂੰ 1918 ਦਾ ਨੋਬਲ ਪੁਰਸਕਾਰ ਦਿੱਤਾ ਗਿਆ ।

1911 ਤੋਂ 1933 ਤਕ ਇਹ ਬਰਲਿਨ ਦੀ ਕੈਸਰ ਵਿਲਹੈੱਲਮ ਖੋਜ ਸੰਸਥਾ ਦਾ ਡਾਇਰੈਕਟਰ ਰਿਹਾ । ਇਸ ਨੇ ਪਹਿਲੇ ਮਹਾਯੁੱਧ ਵਿਚ ਜਰਮਨੀ ਦੀ ਬੜੀ ਸੇਵਾ ਕੀਤੀ ਅਤੇ ਜਦ ਮਿੱਤਰ ਮੁਲਕਾਂ ਦੀ ਨਾਕਾ ਬੰਦੀ ਕਾਰਨ ਜਰਮਨੀ ਵਿਚ ਸ਼ੋਰਾ ਆਉਣਾ ਬੰਦ ਹੋ ਗਿਆ ਤਾਂ ਜਰਮਨ ਦੇਸ਼ ਨੂੰ ਸ਼ੋਰੇ ਦੇ ਤੇਜ਼ਾਬ, ਜੋ ਸ਼ੋਰੇ ਤੋਂ ਬਣਾਇਆ ਜਾਂਦਾ ਸੀ, ਦੀ ਥੁੜ੍ਹ ਕਾਰਨ ਲੜਾਈ ਲੜਨ ਲਈ ਗੋਲੀ ਸਿੱਕਾ ਬਣਾਉਣ ਵਿਚ ਬਹੁਤ ਦਿੱਕਤ ਪੇਸ਼ ਆਈ । ਉਸ ਸਮੇਂ ਹਾਬਰ ਨੇ ਅਮੋਨੀਆ ਤੋਂ ਸ਼ੋਰੇ ਦਾ ਤੇਜ਼ਾਬ ਬਣਾਉਣ ਦੀ ਇਕ ਨਵੀਂ ਕਾਢ ਕੱਢ ਕੇ ਕਈ ਕਾਰਖ਼ਾਨੇ ਸਥਾਪਤ ਕੀਤੇ । ਇਸ ਪ੍ਰਾਪਤੀ ਸਦਕਾ ਜਰਮਨੀ ਆਪਣੀ ਜੰਗ ਜਾਰੀ ਰੱਖ ਸਕਿਆ । ਇਸ ਕਾਢ ਦਾ ਪਤਾ ਮਿੱਤਰ ਮੁਲਕਾਂ ਨੂੰ ਜੰਗ ਖ਼ਤਮ ਹੋਣ ਤੇ ਹੀ ਲੱਗਾ । ਲੜਾਈ ਦੌਰਾਨ ਹੀ ਰਸਾਇਣਾਂ ਦੁਆਰਾ ਲੜਾਈ ਲੜਨ ਦਾ ਕੰਮ ਵੀ ਹਾਬਰ ਦੇ ਸਪੁਰਦ ਕੀਤਾ ਗਿਆ । ਜਰਮਨੀ ਨੇ ਜੋ ਜੰਗੀ ਗੈਸ ਈਪਰੈੱਜ ਦੇ ਸਥਾਨ ਤੇ 22 ਅਪ੍ਰੈਲ, 1915 ਨੂੰ ਛੱਡੀ ਸੀ, ਉਹ ਹਾਬਰ ਦੀ ਨਿਗਰਾਨੀ ਹੇਠ ਹੀ ਛੱਡੀ ਗਈ ਸੀ ।

ਹਾਬਰ ਨੇ ਸਾਰੀ ਦੁਨੀਆ ਦਾ ਚੱਕਰ ਲਾਇਆ ਅਤੇ ਦੋ ਮਹੀਨੇ ਜਾਪਾਨ ਵਿਚ ਬਿਤਾਏ । ਇਸ ਨੇ 1930 ਵਿਚ ਇਕ ਜਾਪਾਨ ਸੰਸਥਾ ਕਾਇਮ ਕੀਤੀ, ਜਿਸ ਦਾ ਮੁੱਖ ਮੰਤਵ ਜਾਪਾਨ ਨਾਲ ਮੇਲ-ਜੋਲ ਪੈਦਾ ਕਰਨਾ ਸੀ । ਸੰਨ 1933 ਵਿਚ ਹਾਬਰ ਨੇ ਨਾਜ਼ੀਆਂ ਵੱਲੋਂ ਯਹੂਦੀਆਂ ਉੱਤੇ ਕੀਤੇ ਅਤਿਆਚਾਰਾਂ ਵਿਰੁੱਧ ਆਪਣਾ ਅਸਤੀਫ਼ਾ ਪੇਸ਼ ਕਰ ਦਿੱਤਾ ਅਤੇ ਇਹ ਜਰਮਨੀ ਛੱਡ ਕੇ ਇੰਗਲੈਂਡ ਦੀ ਕੈਂਬ੍ਰਿਜ ਯੂਨੀਵਰਸਿਟੀ ਵਿਚ ਚਲਾ ਗਿਆ । ਜਦ ਇਹ ਇਟਲੀ ਵਿਚੋਂ ਦੀ ਹੁੰਦਾ ਹੋਇਆ ਵਾਪਸ ਆ ਰਿਹਾ ਸੀ ਤਾਂ 29 ਜਨਵਰੀ, 1934 ਨੂੰ ਬਾਜ਼ੈੱਲ ਵਿਖੇ ਦਿਲ ਦੀ ਬਿਮਾਰੀ ਕਾਰਨ ਚਲਾਣਾ ਕਰ ਗਿਆ ।

ਇਸ ਨੇ ਸਾਇੰਸ ਦੀਆਂ ਲਗਭਗ ਇਕ ਦਰਜਨ ਪੁਸਤਕਾਂ ਅਤੇ ਸੈਂਕੜੇ ਹੀ ਵਿਗਿਆਨਕ ਖੋਜ-ਪੱਤਰ ਲਿਖੇ ।

—ਸੋਹਨ ਸਿੰਘ

**ਹਾਬਰ ਬੋਸ਼ ਵਿਧੀ :** ਹਾਬਰ-ਬੋਸ਼ ਵਿਧੀ ਨੂੰ ਹਾਬਰ ਅਮੋਨੀਆ ਵਿਧੀ ਜਾਂ ਸੰਸ਼ਲਿਸ਼ਟ ਅਮੋਨੀਆ ਵਿਧੀ ਵੀ ਕਿਹਾ ਜਾਂਦਾ ਹੈ । ਇਹ ਵਿਧੀ ਜਰਮਨੀ ਦੇ ਭੌਤਿਕ ਰਸਾਇਣ-ਵਿਗਿਆਨੀ ਹਾਬਰ ਫ਼੍ਰਿਟਜ਼ ਨੇ ਹਾਈਡ੍ਰੋਜਨ ਅਤੇ ਨਾਈਟ੍ਰੋਜਨ ਦਾ ਹਵਾ ਵਿਚ ਸਿੱਧਾ ਹੀ ਸੰਸ਼ਲੇਸ਼ਣ ਕਰਕੇ ਅਮੋਨੀਆ ਤਿਆਰ ਕਰਨ ਲਈ ਕੱਢੀ ਸੀ । ਇਸੇ ਕਰਕੇ ਹਾਬਰ ਨੂੰ 1918 ਦਾ ਰਸਾਇਣ-ਵਿਗਿਆਨ ਦਾ ਨੋਬਲ ਪੁਰਸਕਾਰ ਮਿਲਿਆ ਸੀ । ਇਸ ਦੀ ਵਿਧੀ ਨਾਲ ਪਹਿਲੀ ਵੱਡੀ ਲੜਾਈ ਦੌਰਾਨ ਜਰਮਨੀ ਵਿਚ ਚਿੱਲੀ ਸ਼ੋਰੇ ਦੀ ਖ਼ਪਤ ਕਾਫ਼ੀ ਘਟ ਗਈ । ਇਨ੍ਹਾਂ ਦੋਹਾਂ ਤੱਤਾਂ ਅਰਥਾਤ ਨਾਈਟ੍ਰੋਜਨ ਅਤੇ ਹਾਈਡ੍ਰੋਜਨ ਦਾ ਸੰਸ਼ਲੇਸ਼ਣ ਤਾਪਗਤਿਕੀ ਤੌਰ ਤੇ ਅਨੁਕੂਲ ਹੈ ($25°$ ਸੈਂ. ਉੱਤੇ ਅਮੋਨੀਆ ਬਣਨ ਦੀ ਸਟੈਂਡਰਡ ਮੁਕਤ ਊਰਜਾ 3.94 ਕਿਲੋ ਕੈਲੋਰੀਆਂ ਪ੍ਰਤਿ ਮੋਲ ਹੈ) ਕਿਰਿਆ ਦੀ



$$N_2 + 3H_2 \rightarrow 2NH_3$$

ਸਮੀਕਰਨ ਤੋਂ ਪਤਾ ਲਗਦਾ ਹੈ ਕਿ ਗੈਸਾਂ ਦੇ ਚਾਰ ਮੋਲ (ਇਕ ਨਾਈ-ਟ੍ਰੋਜਨ ਅਤੇ ਤਿਨ ਹਾਈਡ੍ਰੋਜਨ) ਅਮੋਨੀਆ ਦੇ ਦੋ ਮੋਲ ਤਿਆਰ ਕਰਨ ਲਈ ਵਰਤੇ ਜਾਂਦੇ ਹਨ । ਇਸ ਦਾ ਸਿੱਟਾ ਇਹ ਹੁੰਦਾ ਹੈ ਕਿ ਕਿਰਿਆ ਦੌਰਾਨ ਸਿਸਟਮ ਵਿਚ ਐਨਟ੍ਰਾਪੀ ਜਾਂ ਅਲੱਭ ਊਰਜਾ ਵਿਚ ਕਾਫ਼ੀ ਕਮੀ ਆ ਜਾਂਦੀ ਹੈ । ਉੱਚ ਤਾਪਮਾਨ ਉੱਤੇ ਅਮੋਨੀਆ ਠੀਕ ਮਾਤਰਾ ਵਿਚ ਉਤਪੰਨ ਨਹੀਂ ਹੁੰਦੀ । ਨਾਈਟ੍ਰੋਜਨ ਅਤੇ ਹਾਈਡ੍ਰੋਜਨ ਦੇ ਬਹੁਤ ਹੀ ਸਥਾਈ ਅਣੂਆਂ ਨੂੰ ਕਿਰਿਆ ਕਰਨ ਲਈ ਲੋੜੀਂਦੀ ਉਤੇਜਨਾ ਦੀ ਉੱਚ ਊਰਜਾ ਪ੍ਰਾਪਤ ਨਾ ਹੋਣ ਕਾਰਨ ਹਾਲੇ ਤਕ ਘੱਟ ਤਾਪਮਾਨ ਉੱਤੇ ਇਸ ਵਿਧੀ ਨੂੰ ਚਲਾਉਣਾ ਸ਼ੁਰੂ ਨਹੀਂ ਕੀਤਾ ਗਿਆ । ਇਨ੍ਹਾਂ ਕਮੀਆਂ ਨੂੰ ਦੂਰ ਕਰਨ ਲਈ ਹਾਬਰ ਵਿਧੀ ਵਿਚ ਇਕ ਉਤਪ੍ਰੇਰਕ ਦੀ ਵਰਤੋਂ ਕੀਤੀ ਗਈ ਹੈ । ਇਹ ਉਤਪ੍ਰੇਰਕ ਲੋਹੇ ਉੱਤੇ ਅਧਾਰਿਤ ਹੈ ਅਤੇ ਲਗਭਗ 1,000 ਵਾਯੂਮੰਡਲੀ ਦਬਾਉ ਹੇਠ ਕਿਰਿਆ $500°$ਸੈਂ. ਉੱਤੇ ਵੀ ਹੋ ਜਾਂਦੀ ਹੈ ।

ਇਸ ਵਿਧੀ ਵਿਚ ਉਤਪ੍ਰੇਰਕ ਅਤੇ ਉੱਚ ਦਬਾਉ ਦੀ ਵਰਤੋਂ ਕਰਨ ਵਾਲਾ ਕਾਰਲ ਬੋਸ਼ ਸੀ । ਇਹ ਇਕ ਉਦਯੋਗਿਕ ਰਸਾਇਣ-ਵਿਗਿਆਨੀ ਸੀ ਜਿਸ ਨੇ 1931 ਦਾ ਨੋਬਲ ਪੁਰਸਕਾਰ ਫ੍ਰੀਡਰਿਕ ਬਰਗੀਅਸ ਨਾਲ ਉੱਚ ਦਬਾਉ ਅਧਿਐਨਾਂ ਲਈ ਸਾਂਝਾ ਕੀਤਾ । ਨਾਈਟ੍ਰੋਜਨ ਦੇ ਯੋਗਿਕੀਕਰਨ ਲਈ ਅਤੇ ਸੋਧਾਂ ਨਾਲ ਦੁਨੀਆ ਵਿਚ ਰਸਾਇਣਿਕ ਉਦਯੋਗ ਦੀਆਂ ਮੁਢਲੀਆਂ ਵਿਧੀਆਂ ਨੂੰ ਚਾਲੂ ਰਖਣ ਵਿਚ ਇਹ ਵਿਧੀ ਕਾਫ਼ੀ ਕਿਫ਼ਾਇਤੀ ਹੈ ।

ਹ. ਪੁ.—ਐਨ. ਬ੍ਰਿ. ਮਾ. 4 : 824 ; ਐਨ. ਬ੍ਰਿ. ਮੈ. 13 : 125.

**ਹਾਬਰਲੈਂਟ, ਗਾਟਲੀਬ :** ਇਸ ਬਨਸਪਤੀ-ਵਿਗਿਆਨੀ ਦਾ ਜਨਮ 28 ਨਵੰਬਰ, 1854 ਨੂੰ ਅੰਗੇਰਿਸ਼-ਆਲਟੈਨਬਰੁਕ (ਹੰਗਰੀ) ਵਿਖੇ ਹੋਇਆ । ਆਸਟ੍ਰੀਆ ਦਾ ਇਹ ਬਨਸਪਤੀ-ਵਿਗਿਆਨੀ, ਕਿਰਿਆਤਮਕ ਪੌਦਾ-ਸੰਰਚਨਾ ਵਿਗਿਆਨ ਦੇ ਵਿਕਾਸ ਦਾ ਮੋਢੀ ਮੰਨਿਆ ਜਾਂਦਾ ਹੈ । ਇਸ ਨੇ ਪੌਦਿਆਂ ਦੇ ਕਿਰਿਆਤਮਕ ਅਤੇ ਸੰਰਚਨਾਤਮਕ ਕ੍ਰੰਮਾਂ ਦੇ ਅਧਿਐਨ ਲਈ ਸੈੱਲ ਕਲਚਰ ਦੀ ਵਰਤੋਂ ਦੀਆਂ ਸੰਭਾਵਨਾਵਾਂ ਨੂੰ ਸਥਾਪਤ ਕੀਤਾ । ਸੰਨ 1876 ਵਿਚ ਪੀ ਐਚ. ਡੀ. ਦੀ ਡਿਗਰੀ ਹਾਸਲ ਕਰਨ ਅਤੇ 1910 ਵਿਚ ਬਰਲਿਨ ਯੂਨੀਵਰਸਿਟੀ ਵਿਚ ਪਲਾਂਟ-ਫ਼ਿਜ਼ਿਆਲੋਜੀ ਵਿਭਾਗ ਦੇ ਮੁਖੀ ਦੇ ਤੌਰ ਤੇ ਇਸ ਨੇ ਇਹ ਸਲਾਹ ਦਿੱਤੀ ਕਿ ਪੌਦਿਆਂ ਦੇ ਅਧਿਐਨ ਕਰਨ ਵਾਲੇ ਵਿਦਿਆਰਥੀ ਤਕ ਅਜਿਹੇ ਪੌਦਾ ਵਰਗੀਕਰਨ ਤੋਂ ਲਾਭ ਪ੍ਰਾਪਤ ਕਰਨ ਜੋ ਪੌਦਿਆਂ ਦੀ ਕਿਰਿਆ ਤੇ ਅਧਾਰਿਤ ਹੋਵੇ । ਇਸ ਕੰਮ ਲਈ ਇਸ ਨੇ ਇਕ ਪੁਸਤਕ ਫ਼ਿਜ਼ਿਆਲੋਜੀਕਲ ਪਲਾਂਟ ਐਨਾਟਮੀ ਲਿਖੀ, ਜਿਸ ਦਾ ਅੰਗਰੇਜ਼ੀ ਅਨੁਵਾਦ 1884 ਵਿਚ ਪ੍ਰਕਾਸ਼ਿਤ ਹੋਇਆ । ਇਸ ਪੁਸਤਕ ਵਿਚ ਇਸ ਨੇ ਪੌਦੇ ਦੇ ਤੰਤੂਆਂ ਨੂੰ 12 ਸਿਸਟਮਾਂ ਜਿਵੇਂ ਕੰਤਰਿਕ, ਸੋਖਕ, ਪ੍ਰਕਾਸ਼ੀ ਵਿਸ਼ਲੇਸ਼ਣ ਆਦਿ ਵਿਚ ਨਿਖੇੜ ਕੇ ਦਰਸਾਇਆ ਹੈ ।

ਇਸ ਨੂੰ ਪੌਦਿਆਂ ਵਿਚ ਇਕ ਉਪਯੋਗੀ ਹਾਰਮੋਨ ਦੀ ਖੋਜ ਲਈ ਵੀ ਕਾਫ਼ੀ ਪ੍ਰਸਿੱਧੀ ਹਾਸਲ ਹੋਈ । ਇਸ ਵਿਗਿਆਨੀ ਦੀ ਮੌਤ 30 ਜਨਵਰੀ, 1945 ਨੂੰ ਬਰਲਿਨ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 4 : 824 ; ਵ. ਹ੍ਰ. ਇ. ਸਾ : 728.

**ਹਾਬਾ, ਅਲਾਇਸ :** ਚੈਕੋਸਲੋਵਾਕੀਆ ਦੇ ਇਸ ਪ੍ਰਸਿੱਧ ਸੰਗੀਤਕਾਰ ਦਾ ਜਨਮ 21 ਜੂਨ, 1893 ਨੂੰ ਮੋਰਾਵੀਆ ਵਿਚ ਵਿਜ਼ੋਵਿਚ ਵਿਖੇ ਹੋਇਆ । ਇਸ ਨੇ ਸੰਗੀਤ ਦੇ ਖੇਤਰ ਵਿਚ ਕਈ ਨਵੇਂ ਨਵੇਂ ਤਜਰਬੇ ਕੀਤੇ । ਇਸ ਨੇ ਪ੍ਰੇਗ, ਵਿਐਨਾ ਅਤੇ ਬਰਲਿਨ ਆਦਿ ਥਾਵਾਂ ਤੇ ਸਿੱਖਿਆ ਪ੍ਰਾਪਤ ਕੀਤੀ । ਆੱਸਟ੍ਰੀਆ ਦੇ ਜਨਮੇ ਪ੍ਰਸਿੱਧ ਸੰਗੀਤਕਾਰ ਆਰਨਲਡ ਸ਼ੋਨਬਰਗ ਦੇ ਪ੍ਰਭਾਵ ਅਧੀਨ ਇਸ ਨੇ ਸੰਗੀਤ ਨੂੰ ਪੁਰਾਣੇ ਸੰਗੀਤ ਰੂਪਾਂ ਤੋਂ ਮੁਕਤ ਕਰਾ ਕੇ ਉਸ ਵਿਚ ਨਵੀਨਤਾ ਲਿਆਂਦੀ । ਸੰਗੀਤ ਵਿਚ ਨਵੀਆਂ ਲੀਹਾਂ ਪਾਉਣ ਦੇ ਨਾਲ ਨਾਲ ਹਾਬਾ ਇਕ ਚੰਗਾ ਉਸਤਾਦ ਅਤੇ ਲੇਖਕ ਵੀ ਸੀ । ਚੈਕੋਸਲੋਵਾਕੀਆ ਵਿਚ ਨਵੇਂ ਢੰਗ ਦੇ ਸੰਗੀਤ ਨੂੰ ਫੈਲਾਉਣ ਵਿਚ ਇਸ ਨੇ ਭਰਪੂਰ ਮਦਦ ਕੀਤੀ । 1923 ਵਿਚ ਇਸ ਨੂੰ ਪ੍ਰੇਗ ਵਿਖੇ ਕਵਾਰਟਰ-ਟੋਨ ਸੰਗੀਤ ਦਾ ਪ੍ਰਾਧਿਆਪਕ ਨਿਯੁਕਤ ਕੀਤਾ ਗਿਆ । 1927 ਵਿਚ ਟੋਨ-ਪਧਤੀਆਂ ਬਾਰੇ ਇਸ ਦੀ ਪੁਸਤਕ ਪ੍ਰਕਾਸ਼ਿਤ ਹੋਈ ।

ਸੰਗੀਤ ਸਬੰਧੀ ਇਸ ਨੇ ਕਾਫ਼ੀ ਕੁਝ ਲਿਖਿਆ । ਇਸ ਦਾ ਲਿਖਿਆ ਮਾ ਓਪੇਰਾ 1931 ਵਿਚ ਪਹਿਲੀ ਵਾਰੀ ਪੇਸ਼ ਕੀਤਾ ਗਿਆ । ਨਾਲ ਹਾਬਾ ਦੀ ਪ੍ਰਸਿਧੀ ਵਿਚ ਬਹੁਤ ਵਾਧਾ ਹੋਇਆ । ਸੰਨ 1940 । ਸੰਗੀਤਬਧ ਕੀਤਾ ਗਿਆ ਇਸ ਦਾ ਇਕ ਹੋਰ ਓਪੇਰਾ 'ਦਾਈ ਡਮ ਕਮ' ਛੇਵੀਂ-ਟੋਨ ਪਧਤੀ ਵਿਚ ਲਿਖਿਆ ਹੋਇਆ ਹੈ । ਹਾਬਾ ਵੱਖਰੇ ਵੱਖਰੇ ਸੰਗੀਤਸਾਜ਼ ਆਪਣੀ ਲੋੜ ਅਨੁਸਾਰ ਬਣਵਾਉਂਦਾ ਹੁੰਦਾ ਸੀ ਇਸ ਦੀਆਂ ਹੋਰ ਕਿਰਤਾਂ ਵਿਚ ਚੈਂਬਰ, ਪਿਆਨੋ ਅਤੇ ਸਹਿਗਾਨ ਸੰਗੀਤ ਸ਼ਾਮਲ ਹਨ ।

ਹ. ਪੁ.—ਐਨ. ਬ੍ਰਿ. ਮਾ. ; ਕੋਲ ਐਨ.

**ਹਾਬਾਕੁਕ ਦੀ ਪੁਸਤਕ :** ਬਾਰਾਂ ਪੈਗੰਬਰਾਂ ਦੀਆਂ ਜਿਹੜੀਆਂ 12 ਪੁਸਤਕਾਂ ਪੁਰਾਣੀ ਅੰਜੀਲ ਵਿਚ ਸ਼ਾਮਲ ਹਨ, ਉਨ੍ਹਾਂ ਵਿਚ ਇਹ ਧਰਮ ਗ੍ਰੰਥ ਅੱਠਵਾਂ ਹੈ । ਇਸਦਾ ਲੇਖਕ ਹਾਬਾਕੁਕ ਸੱਤਵੀਂ ਸਦੀ ਈਸਵੀ ਪੂਰਬ ਦੇ ਅੰਤ ਵਿਚ ਹੋਇਆ । ਇਸਨੂੰ ਯਹੂਦੀਆਂ ਦਾ ਇਕ ਛੋਟਾ ਪੈਗੰਬਰ ਜਾਂ ਪਰੋਹਿਤ ਮੰਨਿਆ ਜਾਂਦਾ ਹੈ । ਇਸ ਨੇ ਦਾਅਵਾ ਕੀਤਾ ਸੀ ਕਿ ਮੈਨੂੰ ਈਸ਼ਵਰ ਦਰਸ਼ਨ ਦਿੰਦਾ ਹੈ ਅਤੇ ਇਲਹਾਮ ਵੀ ਹੁੰਦਾ ਹੈ । ਇਸਨੇ ਇਹ ਸਭ ਕੁਝ ਪਵਿੱਤਰ ਕਵਿਤਾ ਦੀ ਸ਼ੈਲੀ ਵਿਚ ਲਿਖਿਆ । ਇਸ ਧਰਮ ਗ੍ਰੰਥ ਵਿਚ ਲੇਖਕ ਨੇ ਅੰਤ ਵਿਚ ਬਦ ਦਾ ਪਤਨ ਅਤੇ ਨੇਕ ਦੀ ਜਿੱਤ ਦੱਸੀ ਹੈ । ਪਿਛਲੇਰੇ ਸਾਹਿਤ ਵਿਚ ਹਾਬਾਕੁਕ ਉਪਰ ਭਾਸ਼ ਵੀ ਮਿਲਦੇ ਹਨ ਜਿਹੜੇ ਇਤਿਹਾਸਕ ਨਹੀਂ ਬਲਕਿ ਪ੍ਰਤੀਕਾਤਮਕ ਹਨ ।

ਹ. ਪੁ.—ਐਨ. ਬ੍ਰਿ. 10 : 1087

**ਹਾਬੀਲ ਤੇ ਕਾਬੀਲ :** ਕੁਰਾਨ ਵਿਚ ਬਾਬਾ ਆਦਮ ਦੇ ਦੋ ਪੁੱਤਰਾਂ ਦੀ ਕਹਾਣੀ ਆਉਂਦੀ ਹੈ ਪਰ ਇਸ ਵਿਚ ਇਨ੍ਹਾਂ ਦਾ ਕੋਈ ਨਾਂ ਨਹੀਂ ਦਿੱਤਾ ਗਿਆ । ਮੁਸਲਮਾਨਾਂ ਨੇ ਇਨ੍ਹਾਂ ਭਰਾਵਾਂ ਨੂੰ ਹਾਬੀਲ ਤੇ ਕਾਬੀਲ ਦਾ ਨਾਂ ਦਿੱਤਾ ਹੈ ।

ਹਾਬੀਲ ਤੇ ਕਾਬੀਲ ਦੋਹਾਂ ਦੇ ਨਾਲ ਇਕ ਇਕ ਜੌੜੀ ਭੈਣ ਵੀ ਜੰਮੀ ਸੀ । ਆਦਮ ਨੇ ਕਿਹਾ ਕਿ ਇਹ ਆਪਣੇ ਤੋਂ ਦੂਜੇ ਦੀ ਜੌੜੀ ਭੈਣ ਨਾਲ ਵਿਆਹ ਕਰ ਲੈਣ । ਪਰ ਕਾਬੀਲ ਦੀ ਭੈਣ ਸੋਹਣੀ ਹੋਣ ਕਰਕੇ ਕਾਬੀਲ ਨੇ ਉਸ ਨਾਲ ਹੀ ਵਿਆਹ ਕਰਵਾਉਣ ਦੀ ਇੱਛਿਆ ਪ੍ਰਗਟ ਕੀਤੀ । ਫ਼ੈਸਲਾ ਹੋਇਆ ਕਿ ਦੋਵੇਂ ਭਰਾ ਪਰਮਾਤਮਾ ਨੂੰ ਬਲੀ ਭੇਟ ਕਰਨ ਤੇ ਜਿੱਤਣ ਵਾਲਾ ਹੀ ਸੋਹਣੀ ਕੁੜੀ ਨਾਲ ਵਿਆਹ ਕਰਨ ਦਾ ਹੱਕਦਾਰ ਹੋਵੇਗਾ । ਹਾਬੀਲ ਦੀ ਭੇਟਾ ਸਵੀਕਾਰ ਹੋਈ ਤੇ ਕਾਬੀਲ ਦੀ ਅਸਵੀਕਾਰ । ਈਰਖਾ ਵੱਸ ਹੋ ਕੇ ਕਾਬੀਲ ਨੇ ਹਾਬੀਲ ਦਾ ਕਤਲ ਕਰ ਦਿੱਤਾ । ਹਾਬੀਲ ਧਰਤੀ ਤੇ ਮਰਨ ਵਾਲਾ ਪਹਿਲਾ ਮਨੁੱਖ ਸੀ, ਇਸ ਲਈ ਕਾਬੀਲ ਪਰੇਸ਼ਾਨ ਸੀ ਕਿ ਇਸ ਲਾਸ਼ ਦਾ ਕੀ ਕਰੇ । ਕਹਿੰਦੇ ਹਨ ਕਿ ਕਾਬੀਲ ਭਰਾ ਦੀ ਲਾਸ਼ ਨੂੰ ਪੰਛੀਆਂ ਤੇ ਜੰਗਲੀ ਜੀਵਾਂ ਤੋਂ ਬਚਾਉਣ ਲਈ ਇਕ ਬੋਰੀ ਵਿਚ ਪਾ ਕੇ ਇਕ ਸਾਲ ਮੋਢੇ ਤੇ ਚੁੱਕੀ ਫਿਰਦਾ ਰਿਹਾ । ਇਕ ਦਿਨ ਇਸਨੇ ਵੇਖਿਆ ਕਿ ਦੋ ਕਾਲੇ ਕਾਂ ਲੜ ਰਹੇ ਹਨ । ਉਨ੍ਹਾਂ ਵਿਚੋਂ ਇਕ ਦੀ ਮੌਤ ਹੋ ਗਈ ਤਾਂ ਦੂਜੇ ਨੇ ਉਸ ਤੇ ਮਿੱਟੀ ਪਾ ਕੇ ਉਸਨੂੰ ਦਬਾ ਦਿੱਤਾ । ਇਹ ਕੌਤਕ ਵੇਖਕੇ ਕਾਬੀਲ ਨੇ ਇਕ ਕਬਰ ਪੁੱਟ ਕੇ ਲਾਸ਼ ਨੂੰ ਉਸ ਵਿਚ ਦਬਾ ਦਿੱਤਾ । ਜਦੋਂ ਪਰਮਾਤਮਾ ਨੇ ਕਾਬੀਲ ਨੂੰ ਪੁੱਛਿਆ ਕਿ ਤੂੰ ਆਪਣੇ ਭਰਾ ਨੂੰ ਕਿੱਥੇ ਕਤਲ ਕੀਤਾ ਹੈ ਕਿਉਂਕਿ ਉਸਦੀਆਂ ਚੀਕਾਂ ਧਰਤੀ ਰਾਹੀਂ ਮੇਰੇ ਤਕ ਪੁੱਜ ਰਹੀਆਂ ਹਨ ਤਾਂ ਕਾਬੀਲ ਨੇ ਜਵਾਬ ਦਿੱਤਾ ਕਿ ਜੇ ਮੈਂ ਉਸਨੂੰ ਕਤਲ ਕੀਤਾ ਹੈ ਤਾਂ ਉਸਦਾ ਖ਼ੂਨ ਕਿੱਥੇ ਹੈ । ਇਸ ਤੇ ਪਰਮਾਤਮਾ ਨੇ ਧਰਤੀ ਨੂੰ ਅੱਗੇ ਤੋਂ ਇਨਸਾਨ ਦਾ ਖ਼ੂਨ ਪੀਣ ਦੀ ਮਨਾਹੀ ਕਰ ਦਿੱਤੀ ।

ਹ. ਪੁ.—ਸ਼ਾ. ਐਨ. ਇਸ. : 115; ਡਿ. ਇਸ.

**ਹਾਬੈੱਮਾ, ਮੀਨਡਰਟ :** ਇਸ ਪ੍ਰਸਿੱਧ ਵਲੰਦੇਜ਼ੀ ਭੂ-ਦ੍ਰਿਸ਼ ਚਿਤਰਕਾਰ ਦਾ ਜਨਮ 31 ਅਕਤੂਬਰ, 1638 ਨੂੰ ਐਮਸਟਰਡਮ ਵਿਖੇ ਹੋਇਆ ਇਹ ਜੈਕੋਬ ਵਾਨ ਰੁਇਸਡੱਲ ਦਾ ਸ਼ਾਗਿਰਦ ਅਤੇ ਦੋਸਤ ਸੀ । ਦੋਹਾਂ ਨੇ ਇਕ ਹੀ ਅੰਦਾਜ਼ ਨਾਲ ਜੰਗਲਾਂ, ਖੇਤਾਂ, ਪਹਾੜਾਂ, ਨਦੀਆਂ ਆਦਿ ਨੂੰ

ਚਿਤਰਿਆ । ਨਵੰਬਰ, 1668 ਵਿਚ ਇਸਨੇ ਮਿਉਂਸਪਲ ਕਮੇਟੀ ਵਿਚ ਨੌਕਰੀ ਕਰ ਲਈ । ਇਕ ਵਾਰ ਇਹ ਸੋਚਿਆ ਗਿਆ ਕਿ ਨੌਕਰੀ ਨੇ ਇਸ ਦੀ ਕਲਾ-ਰੁਚੀ ਨੂੰ ਖ਼ਤਮ ਕਰ ਦਿੱਤਾ ਪਰ ਇਸ ਦੇ ਨੈਸ਼ਨਲ ਗੈਲਰੀ, ਲੰਡਨ ਵਿਖੇ ਪ੍ਰਦਰਸ਼ਿਤ ਪ੍ਰਸਿੱਧ ਚਿੱਤਰ 'ਦੀ ਐਵਿਨਯੂ, ਮਿਡਲਹਾਰਨਿਸ' (1689) ਤੋਂ ਇਸ ਦੀ ਆਪਣੇ ਕੰਮ ਵਿਚ ਨਿਪੁੰਨਤਾ ਨਜ਼ਰ ਆਉਂਦੀ ਹੈ । ਭਾਵੇਂ ਮੌਤ ਤੋਂ ਬਾਅਦ 18ਵੀਂ ਅਤੇ 19ਵੀਂ ਸਦੀ ਵਿਚ ਇਸ ਨੂੰ ਕਾਫ਼ੀ ਮਾਨ ਦਿੱਤਾ ਗਿਆ ਪਰ ਜੀਵਨ ਕਾਲ ਵਿਚ ਇਸਨੂੰ ਬਹੁਤ ਘੱਟ ਸਫਲਤਾ ਮਿਲੀ । ਐਮਸਟਰਡਮ ਵਿਖੇ 7 ਦਸੰਬਰ, 1709 ਨੂੰ ਇਸਦੀ ਮੌਤ ਹੋ ਗਈ ।

ਹ ਪ੍ਰ.—ਐਨ. ਬ੍ਰਿ. ਮਾ. 5 : 71

**ਹਾਮਸ :** ਮੁਹਾਫ਼ਜ਼ਾ—ਇਹ ਸੀਰੀਆ ਵਿਚ ਸਭ ਤੋਂ ਵੱਡਾ ਮੁਹਾਫ਼ਜ਼ਾ (ਗੌਵਰਨੇਟ) ਹੈ । ਇਸ ਦਾ ਖੇਤਰਫਲ 42,764 ਵ. ਕਿ. ਮੀ. ਅਤੇ ਆਬਾਦੀ 812,517 (1981) ਹੈ । ਇਹ ਦੇਸ਼ ਦੇ ਇਕ ਸਿਰੇ ਤੋਂ ਦੂਜੇ ਡੱਕ ਤਟੀ ਪਹਾੜਾਂ ਤੋਂ ਲੈ ਕੇ ਉੱਤਰੀ ਲੈਬਨਾਨ ਦੀ ਸਰਹੱਦ ਤਕ ਅਤੇ ਪੂਰਬ ਵੱਲ ਈਰਾਕ ਦੀ ਸਰਹੱਦ ਨਾਲ ਜਾ ਲਗਦਾ ਹੈ । ਬੇਸ਼ਕ ਇਸ ਦੇ ਬਹੁਤ ਸਾਰੇ ਇਲਾਕੇ ਵਿਚ ਸੀਰੀਆ ਦੇ ਮਾਰੂਥਲ ਹਨ ਫਿਰ ਵੀ ਓਰਾਂਟੀਜ਼ ਦਰਿਆ ਦੇ ਨਾਲ ਨਾਲ ਕਾਫੀ ਖੇਤਰ ਵਿਚ ਸਿੰਜਾਈ ਕਰ ਕੇ ਕਣਕ, ਮੱਕੀ, ਬਾਜਰਾ, ਕਪਾਹ, ਫਲ ਅਤੇ ਸਬਜ਼ੀਆਂ ਉਗਾਈਆਂ ਜਾਂਦੀਆਂ ਜਨ । ਸੰਨ 1960 ਦੇ ਸ਼ੁਰੂ ਵਿਚ ਹਾਮਸ ਝੀਲ ਤੇ ਇਕ ਥਰਮਲ ਪਲਾਂਟ ਵੀ ਚਾਲੂ ਕੀਤਾ ਗਿਆ । ਹਾਮਸ ਵਿਚ ਰੋਮਨ ਕਾਲ ਦੇ ਕਈ ਮਹੱਤਵਪੂਰਨ ਖੰਡਰ ਵੀ ਮੌਜੂਦ ਹਨ ।

ਹ ਪ੍ਰ.—ਐਨ. ਬ੍ਰਿ. ਮਾ. 5 : 108.

**ਹਾਮਸ :** ਸ਼ਹਿਰ—ਅਰਬੀ ਵਿਚ ਇਸਨੂੰ ਹਿਮਸ ਕਹਿੰਦੇ ਹਨ । ਇਹ ਸ਼ਹਿਰ ਕੇਂਦਰੀ ਸੀਰੀਆ ਦੇ ਇਸੇ ਨਾਂ ਦੇ ਮੁਹਾਫਜ਼ਾ ਦੀ ਰਾਜਧਾਨੀ ਹੈ ਜੋ ਓਰਾਂਟੀਜ਼ ਦਰਿਆ ਦੇ ਨੇੜੇ, ਸੀਰੀਆ ਦੇ ਤੱਟ ਤੋਂ ਅੰਦਰ ਵੱਲ ਆਉਣ ਵਾਲੇ ਇਕੋ ਇਕ ਕੁਦਰਤੀ ਲਾਂਘੇ ਦੇ ਪੂਰਬੀ ਸਿਰੇ ਤੇ ਸਥਿਤ ਹੈ । ਇਹ ਪੁਰਾਣੇ ਸ਼ਹਿਰ ਐਮੇਸਾ ਦੀ ਥਾਂ ਤੇ ਸਥਿਤ ਹੈ ਐਮੇਸਾ ਵਿਚ ਸੂਰਜ ਦੇ ਦੇਵਤਾ ਦਾ ਬਹੁਤ ਵੱਡਾ ਮੰਦਰ ਸੀ ਤੇ ਇਹ ਸ਼ਹਿਰ ਫੀਨੀਸ਼ੀਆ-ਲੈਬਨੇਸ਼ੀਆ ਦੀ ਰਾਜਧਾਨੀ ਸੀ । ਇਸੇ ਕਰਕੇ ਸਾਰੇ ਰੋਮਨ ਕਾਲ ਵਿਚ ਇਸ ਤੇ ਕਈ ਪਾਦਰੀ ਰਾਜਿਆਂ ਨੇ ਰਾਜ ਕੀਤਾ । ਇਨ੍ਹਾਂ ਵਿਚੋਂ ਆਰੇਲੀਅਨ (270-275 ਈ.) ਨੇ ਇਸ ਸ਼ਹਿਰ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਪਾਲਮੀਰਾ ਦੀ ਰਾਣੀ ਜ਼ੀਨੋਬਿਆ ਨੂੰ ਹਰਾਇਆ । ਸੰਨ 636 ਵਿਚ ਇਹ ਸ਼ਹਿਰ ਮੁਸਲਮਾਨਾਂ ਦੇ ਕਬਜ਼ੇ ਵਿਚ ਆ ਗਿਆ ਤੇ ਉਨ੍ਹਾਂ ਨੇ ਇਸ ਦਾ ਨਾਂ 'ਹਿਮਸ' ਰਖਿਆ ਅਤੇ ਇਥੋਂ ਈਸਾਈਆਂ ਨੂੰ ਕੱਢਣਾ ਸ਼ੁਰੂ ਕੀਤਾ ਤੇ ਸੰਨ 885 ਦੀ ਬਗ਼ਾਵਤ ਵਿਚ ਮੁਸਲਮਾਨਾਂ ਨੇ ਈਸਾਈਆਂ ਦਾ ਕਤਲੇਆਮ ਕੀਤਾ ਅਤੇ ਉਨ੍ਹਾਂ ਦੇ ਗਿਰਜਾਘਰ ਢਾਹ ਦਿੱਤੇ । ਬਾਅਦ ਵਿਚ ਇਹ ਸ਼ਹਿਰ ਤੁਰਕੀਆਂ ਦੇ ਕਬਜ਼ੇ ਵਿਚ ਆ ਗਿਆ ਤੇ 1830 ਵਿਚ ਥੋੜ੍ਹੀ ਦੇਰ ਲਈ ਮਿਸਰੀਆਂ ਅਧੀਨ ਰਿਹਾ । ਪਹਿਲੇ ਸੰਸਾਰ ਯੁੱਧ ਤੋਂ ਬਾਅਦ ਸੀਰੀਆ ਦੇ ਹੋਂਦ ਵਿਚ ਆਉਣ ਤੱਕ ਇਹ ਤੁਰਕੀਆਂ ਅਧੀਨ ਹੀ ਰਿਹਾ ।

ਹਾਮਸ ਆਪਣੇ ਖੇਤਰ ਦੇ ਜ਼ਰਾਇਤੀ ਉਤਪਾਦਨ, ਸਥਾਨਕ ਦਸਤਕਾਰੀ, ਜ਼ੇਵਰ, ਰੇਸ਼ਮੀ ਤੇ ਊਨੀ ਕਪੜੇ, ਪੇਟੀਆਂ, ਵੱਡੀਆਂ ਘੜੀਆਂ ਆਦਿ ਦੀ ਖਰੀਦੋ-ਫਰੋਖਤ ਦਾ ਤਕੜਾ ਕੇਂਦਰ ਹੈ । ਇਸ ਤੋਂ ਇਲਾਵਾ ਇਥੇ ਇਕ ਤੇਲ ਸਾਫ ਕਰਨ ਆ ਕਾਰਖ਼ਾਨਾ, ਖੇਤੀਬਾੜੀ ਖੋਜ-ਕੇਂਦਰ, ਖਾਦ ਤੇ ਬਨਸਪਤੀ ਤੇਲ ਦੇ ਪਲਾਂਟ ਤੇ ਇਕ ਚੀਨੀ ਸਾਫ ਕਰਨ ਦਾ ਕਾਰਖ਼ਾਨਾ ਆਦਿ ਵੀ ਹਨ । ਸੜਕਾਂ ਤੇ ਰੇਲ-ਮਾਰਗਾਂ ਦਾ ਜਾਲ ਵਿਛਿਆ ਹੋਣ ਕਰ ਕੇ ਇਹ ਸ਼ਹਿਰ ਭੂ ਮਧ-ਸਾਗਰ ਤੱਟ ਅਤੇ ਅੰਦਰੂਨੀ ਸ਼ਹਿਰਾਂ ਵਿਚਕਾਰ ਕੇਂਦਰੀ ਜੰਕਸ਼ਨ ਦਾ ਕੰਮ ਕਰਦਾ ਹੈ ।

ਆਬਾਦੀ-354,508 (1981)

34°44′ ਉ. ਵਿਥ: ; 36°43′ ਪੂ. ਲੰਬ.

ਹ. ਪ੍ਰ.—ਐਨ. ਬ੍ਰਿ. ਮਾ. 5 : 108.

**ਹਾਮਸੁਨ, ਕਨੂਟ :** ਨਾਰਵੇ ਦੇ ਇਸ ਨਾਵਲਕਾਰ, ਨਾਟਕਕਾਰ ਅਤੇ ਕਵੀ ਦਾ ਜਨਮ 4 ਅਗਸਤ, 1859 ਨੂੰ ਗੁਬ੍ਰਾਂਸਡਾਲੈੱਨ ਵਿਚ ਹੋਇਆ । ਇਸਦੀ ਮੁੱਢਲੀ ਸਿੱਖਿਆ ਨਾ ਦੇ ਬਰਾਬਰ ਸੀ । 19 ਸਾਲ ਦੀ ਉਮਰ ਵਿਚ ਇਸਨੇ ਲਿਖਣਾ ਸ਼ੁਰੂ ਕੀਤਾ । ਨਾਰਵੇ ਵਿਖੇ ਇਕ ਮਜ਼ਦੂਰ ਵਜੋਂ ਕੰਮ ਕਰਨ ਤੋਂ ਬਾਅਦ ਇਹ ਦੋ ਵਾਰ ਸੰਯੁਕਤ ਰਾਜ ਅਮਰੀਕਾ ਗਿਆ । 31 ਸਾਲ ਦੀ ਉਮਰ ਵਿਚ ਇਸਨੇ ਨਾਰਵੇ ਦੇ ਇਕ ਭੁੱਖੇ ਮਰਦੇ ਲੇਖਕ ਸਬੰਧੀ ਇਕ ਨਾਵਲ 'ਸਲਟ' (1890) ਲਿਖ ਕੇ ਸਾਹਿਤਕ ਸੰਸਾਰ ਵਿਚ ਪ੍ਰਵੇਸ਼ ਕੀਤਾ । ਸੰਨ 1889 ਵਿਚ ਇਸਨੇ ਅਮਰੀਕੀ ਸਭਿਆਚਾਰ ਦੀ ਆਲੋਚਨਾ ਕਰਦਿਆਂ ਇਕ ਪੁਸਤਕ ਇਨਟੈਲੈਕਚੂਅਲ ਲਾਈਫ਼ ਆਫ਼ ਮਾਡਰਨ ਅਮਰੀਕਾ' 'ਲਿਖੀ । ਸੰਨ 1904 ਤੋਂ ਪਹਿਲੇ ਦਸ ਸਾਲਾਂ ਵਿਚ ਇਹ ਨਵ-ਰੋਮਾਂਚਕ ਸਕੂਲ ਦਾ ਮੁਖੀ ਬਣਿਆ ਅਤੇ' 'ਮਿਸਟੀਰੀਅਰ' (1892) ਅਤੇ 'ਪੈਨ' (1894) ਸਮੇਤ ਕਈ ਕਾਵਿ-ਨਾਟਕਾਂ ਅਤੇ ਸੰਗੀਤਕ-ਕਵਿਤਾਵਾਂ ਦੀ ਰਚਨਾ ਕੀਤੀ । ਸੰਨ 1920 ਵਿਚ ਇਸਨੂੰ ਆਪਣੇ ਨਾਵਲ 'ਮਾਰਕੈਨਜ਼ ਗ੍ਰੋਡ' (1917) ਉੱਤੇ ਨੋਬਲ ਪੁਰਸਕਾਰ ਪ੍ਰਾਪਤ ਹੋਇਆ ।

'ਦੀ ਵਿਮਨ ਐਟ ਦੀ ਪੰਪ' (1928), 'ਵੈਗਾਬਾਂਡਜ਼' (1930), 'ਆੱਗਸਟ' (1931), 'ਦੀ ਰੋਡ ਲੀਡਜ਼ ਆੱਨ' (1937) 'ਦੀ ਰਿੰਗ ਇਜ਼ ਕਲੋਜ਼ਡ' (1937) ਆਦਿ ਇਸ ਦੇ ਪ੍ਰਮੁੱਖ ਨਾਵਲ ਹਨ ।

ਦੂਜੇ ਵਿਸ਼ਵ ਯੁੱਧ ਦੌਰਾਨ ਇਸਨੇ ਜਰਮਨੀ ਦੀ ਹਮਾਇਤ ਕੀਤੀ । ਯੁੱਧ ਪਿੱਛੋਂ ਇਸਨੂੰ ਰਾਜ-ਧ੍ਰੋਹੀ ਵਜੋਂ ਫੜਿਆ ਗਿਆ ਪਰ ਇਸਦੀ ਉਮਰ ਦਾ ਲਿਹਾਜ਼ ਕਰਦੇ ਹੋਏ ਇਸ ਤੇ ਲਗਾਏ ਦੋਸ਼ ਵਾਪਿਸ ਲੈ ਲਏ ਗਏ ।

19 ਫ਼ਰਵਰੀ, 1952 ਨੂੰ ਗ੍ਰਿਮਸਟਾਡ ਦੇ ਨੇੜੇ ਇਸਦੀ ਮੌਤ ਹੋ ਗਈ ।

ਹ. ਪ੍ਰ.—ਐਨ. ਬ੍ਰਿ. ਮਾ. ; ਕੋਲ. ਐਨ. ; ਐਨ. ਅਮੈ.; ਚੈਂਬ. ਐਨ.

**ਹਾਮੱਦ ਅਰ-ਰਾਵੀਆ :** ਅਰਬ ਦੀਆਂ ਪੁਰਾਤਨ ਵਸਤਾਂ ਦੇ ਇਸ ਸੰਗ੍ਰਾਹਕ ਦਾ ਜਨਮ 694 ਈ. ਦੇ ਲਗਭਗ ਈਰਾਕ ਵਿਚ ਕੂਫ਼ਾ ਵਿਖੇ ਹੋਇਆ । ਇਹ ਆਪਣੇ ਸਮੇਂ ਵਿਚ ਅਰਬੀ ਕਵਿਤਾ ਦੇ ਵਿਦਵਾਨ ਵਜੋਂ ਬਹੁਤ ਪ੍ਰਸਿੱਧ ਹੋਇਆ । ਇਸਨੇ ਲੜਾਈਆਂ, ਬੰਸਾਵਲੀਆਂ ਅਤੇ ਲੋਕ-ਕਹਾਣੀਆਂ ਬਾਰੇ ਗਿਆਨ ਪ੍ਰਾਪਤ ਕੀਤਾ । ਇਸ ਗਿਆਨ ਸਦਕੇ ਹੀ ਇਹ ਅਲ-ਵਾਲੀਦ ਦੂਜੇ ਅਤੇ ਦਮਿਸ਼ਕ ਦੇ ਹੋਰ ਉਮੱਈਆ ਖ਼ਲੀਫ਼ੀਆਂ ਦਾ ਕਿਰਪਾਪਾਤਰ ਬਣਿਆ । ਭਾਸ਼ਾ ਵਿਗਿਆਨ ਅਤੇ ਵਿਆਕਰਣ ਦੀ ਥਾਵੇਂ ਇਸਦਾ ਝੁਕਾਅ ਕਵਿਤਾ ਵੱਲ ਹੋਣ ਕਾਰਨ ਅਰਬ ਦੇ ਕਈ ਵਿਦਵਾਨਾਂ ਨੇ ਇਸਦੀ ਆਲੋਚਨਾ ਕੀਤੀ । ਇਸਨੇ 'ਅਲ-ਮੁਆਲਕਾਤ' ਦਾ ਸੰਗ੍ਰਹਿ ਕੀਤਾ, ਜਿਸ ਵਿਚ ਸੱਤ ਪ੍ਰਾਚੀਨ ਗੀਤ-ਕਾਵਿ ਸ਼ਾਮਲ ਹਨ ।

ਸੰਨ 772 ਦੇ ਲਗਭਗ ਕੂਫ਼ਾ ਵਿਖੇ ਇਸਦੀ ਮੌਤ ਹੋ ਗਈ ।

ਹ. ਪ੍ਰ.—ਐਨ. ਬ੍ਰਿ. ਮਾ. 4 : 875 ; ਐਨ. ਅਮੈ. 13 : 664.

**ਹਾਮਦ ਸ਼ਾਹ :** ਇਹ ਪੰਜਾਬੀ ਦਾ ਕਵੀ ਸੀ । ਇਸ ਦੇ ਪਿਤਾ ਦਾ ਨਾਂ ਸੱਯਦ ਅਤਾ ਉੱਲਾ ਅਤੇ ਦਾਦੇ ਦਾ ਨਾਂ ਸੱਯਦ ਆਜ਼ਮ ਮਾਵਰਾ ਸੀ । ਇਸ ਦੇ ਵੱਡੇ ਵਡੇਰੇ ਈਰਾਨ ਦੇ ਜੱਦੀ ਵਸਨੀਕ ਸਨ । ਇਹ ਈਰਾਨ ਛੱਡ ਕੇ ਭਾਰਤ ਆ ਗਏ ਅਤੇ ਸ਼ਹਿਰ ਸ਼ਹਿਰ ਫਿਰ ਕੇ ਆਪਣੇ ਧਰਮ ਦਾ ਪ੍ਰਚਾਰ ਕਰਦੇ ਸਨ । ਹਾਮਦ ਸ਼ਾਹ ਦਾ ਜਨਮ 1161 ਹਿਜਰੀ ਵਿੱਚ ਹੋਇਆ । ਇਸ ਨੇ ਪਿੰਡ ਚੌਂਤਾ, ਤਹਿਸੀਲ ਪਠਾਨਕੋਟ (ਪੰਜਾਬ) ਵਿਚ ਆਪਣਾ ਟਿਕਾਣਾ ਬਣਾਇਆ ਅਤੇ ਉੱਥੇ ਮਸੀਤ ਦਾ ਇਮਾਮ ਬਣ ਗਿਆ । ਕਿਸੇ ਜੋਤਸ਼ੀ ਦੇ ਵਿਅੰਗ ਕਰਨ ਤੇ ਇਸ ਨੇ ਬਨਾਰਸ ਜਾ ਕੇ ਹਿੰਦੀ, ਸੰਸਕ੍ਰਿਤ ਪੜ੍ਹੀ ਤੇ ਜੋਤਿਸ਼ ਵਿਦਿਆ ਪ੍ਰਾਪਤ ਕੀਤੀ । ਫਿਰ ਦੋ ਸਾਲ ਪਿਛੋਂ ਵਾਪਸ ਆ ਕੇ ਇਸ ਨੇ ਜੋਤਸ਼ੀਆਂ ਨੂੰ ਵੰਗਾਰਿਆ ।

ਹਾਮਦ ਨੇ 20 ਵਰ੍ਹੇ ਦੀ ਉਮਰ ਵਿਚ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ ਸੀ । 30 ਸਾਲ ਦੀ ਉਮਰ ਵਿਚ ਇਸ ਨੇ 'ਜੰਗੇ ਹਾਮਦ' ਮੁਕੰਮਲ ਕਰ ਲਈ ਸੀ। 'ਜੰਗੇ ਹਾਮਦ' ਤੋਂ ਇਲਾਵਾ 'ਅਖ਼ਬਾਰ ਹਾਮਦ', 'ਹੀਰ ਹਾਮਦ', 'ਗੁਲਜ਼ਾਰ ਹਾਮਦ', 'ਤਫ਼ਸੀਰ ਹਾਮਦ' ਅਤੇ 'ਫ਼ਿਕਹ ਨਾਮਾ ਹਾਮਦ' ਇਸ ਦੀਆਂ ਹੋਰ ਕਿਤਾਬਾਂ ਹਨ । 'ਜੰਗੇ ਹਾਮਦ' ਇਸ ਦੀ ਸ਼ਾਇਰੀ ਦੀ ਨੀਂਹ ਹੈ। ਇਸ ਵਿਚ ਇਸ ਨੇ ਕਰਬਲਾ ਦੀ ਘਟਨਾ ਨੂੰ ਕਰੁਣਾ ਰਸ ਵਿਚ ਬਹੁਤ ਚੰਗੇ ਢੰਗ ਨਾਲ ਬਿਆਨ ਕੀਤਾ ਹੈ । ਆਪਣੀ ਦੂਜੀ ਪੁਸਤਕ 'ਅਖ਼ਬਾਰ ਹਾਮਦ' ਵਿਚ ਇਸ ਨੇ ਦੁਨੀਆ ਦੀ ਬਣਤਰ, ਆਦਮ ਦੀ ਹੋਂਦ, ਰਸੂਲ ਦੀ ਪੈਦਾਇਸ਼ ਅਤੇ ਮਗਰੋਂ ਨਰਕ, ਸਵਰਗ, ਕਿਆਮਤ, ਜਜ਼ਾ, ਸਜ਼ਾ ਆਦਿ ਦਾ ਜ਼ਿਕਰ ਕੀਤਾ ਹੈ । ਇਸ ਦਾ ਹੀਰ ਦਾ ਕਿੱਸਾ (ਹੀਰ ਹਾਮਦ) ਹੀਰ ਦਮੋਦਰ ਅਤੇ ਹੀਰ ਅਹਿਮਦ ਨਾਲ ਮਿਲਦਾ ਹੈ ।

'ਜੰਗੇ ਹਾਮਦ' ਦੀ ਕਵਿਤਾ ਕੱਚੀ ਜਿਹੀ ਹੈ । ਇਸ ਵਿਚ ਕੁਝ ਉਰਦੂ ਦੀਆਂ ਨਜ਼ਮਾਂ ਹਨ ਅਤੇ ਤਿੰਨ ਚਾਰ ਉਰਦੂ ਦੇ ਮਰਸੀਏ ਹਨ । ਬਿਆਨ ਵਿਚ ਕੋਈ ਖ਼ਾਸ ਲਿਆਕਤ ਪਰਗਟ ਨਹੀਂ ਹੁੰਦੀ ।

ਹ. ਪੁ.—ਪੰ. ਸ਼ਾ. ਤਜ਼.

**ਹਾਮ-ਬਿਨ-ਨੂਹ :** ਹਾਮ ਦੀ ਕਹਾਣੀ ਕੁਰਾਨ ਅਤੇ ਬਾਈਬਲ ਦੋਹਾਂ ਧਰਮ ਗ੍ਰੰਥਾਂ ਵਿਚ ਮਿਲਦੀ ਹੈ । ਇਹ ਹਜ਼ਰਤ ਨੂਹ ਦੇ ਤਿੰਨ ਪੁੱਤਰਾਂ ਵਿਚੋਂ ਇਕ ਸੀ । ਕੁਰਾਨ ਵਿਚ ਭਾਵੇਂ ਹਾਮ ਦਾ ਨਾਂ ਨਹੀਂ ਮਿਲਦਾ ਪਰ ਇਸ ਦਾ ਪੂਰਾ ਹਵਾਲਾ ਮਿਲਦਾ ਹੈ । ਹਜ਼ਰਤ ਨੂਹ ਨੇ ਜਦੋਂ ਪਰਲੋ ਦੇ ਤੂਫ਼ਾਨ ਤੋਂ ਬਚਣ ਲਈ ਇਕ ਜਹਾਜ਼ ਬਣਾਇਆ ਤਾਂ ਹਾਮ ਨੇ ਉਸ ਵਿਚ ਇਹ ਕਹਿੰਦਿਆਂ ਬੈਠਣੋਂ ਇਨਕਾਰ ਕਰ ਦਿੱਤਾ ਕਿ ਉਹ ਪਹਾੜ ਤੇ ਚੜ੍ਹ ਕੇ ਜਾਨ ਬਚਾ ਲਵੇਗਾ । ਪਰ ਅੰਤ ਨੂੰ ਤੂਫ਼ਾਨ ਵਿਚ ਡੁੱਬ ਜਾਣ ਕਾਰਨ ਹੀ ਇਸ ਦੀ ਮੌਤ ਹੋਈ ।

ਬਾਈਬਲ ਅਨੁਸਾਰ ਨਿਮਰਤਾ ਅਤੇ ਸ਼ਰਧਾ ਦੀ ਘਾਟ ਕਾਰਨ ਹਾਮ ਨੂੰ ਆਪਣੇ ਭਰਾਵਾਂ ਦਾ ਗ਼ੁਲਾਮ ਹੋਣ ਦਾ ਸਰਾਪ ਦਿੱਤਾ ਗਿਆ ਸੀ । ਕੁਰਾਨ ਦੇ ਭਾਸ਼ਾਂ ਅਨੁਸਾਰ ਹਾਮ ਸਮੇਤ ਹਜ਼ਰਤ ਨੂਹ ਦੇ ਤਿੰਨ ਪੁੱਤਰ ਪਰਲੋ ਦੇ ਤੂਫ਼ਾਨ ਤੋਂ ਬਚੇ ਤੇ ਉਨ੍ਹਾਂ ਤੋਂ ਹੀ ਮਨੁੱਖੀ ਸੰਸਾਰ ਦਾ ਸਿਲਸਿਲਾ ਅੱਗੇ ਟੁਰਿਆ । ਇਸਲਾਮੀ ਕਥਾਵਾਂ ਅਨੁਸਾਰ ਧਰਤੀ ਤਿੰਨ ਹਿੱਸਿਆਂ ਵਿਚ ਵੰਡੀ ਗਈ ਤੇ ਸੂਡਾਨ, ਇਥੋਪੀਆ, ਨੂਬੀਆ ਆਦਿ ਦੇ ਇਲਾਕੇ ਹਾਮ ਦੇ ਹਿੱਸੇ ਆਏ । ਇਸ ਦੀ ਔਲਾਦ ਰੰਗ ਦੀ ਕਾਲੀ ਦੱਸੀ ਜਾਂਦੀ ਹੈ, ਜਿਸ ਵਿਚ ਨਮਰੂਦ ਬਹੁਤ ਪ੍ਰਸਿੱਧ ਹੈ ।

ਹ. ਪੁ.—ਸ਼ਾ. ਐਨ. ਇਸ.-128.

**ਹਾਮਰਫੇਸਟ :** ਇਹ ਦੁਨੀਆ ਦੇ ਧੁਰ ਉੱਤਰ ਵਿਚ ਸਥਿਤ ਸ਼ਹਿਰਾਂ ਵਿਚੋਂ ਇਕ ਹੈ ਜੋ ਨਾਰਵੇ ਦੇ ਉੱਤਰੀ ਪੱਛਮੀ ਕਿਨਾਰੇ ਤੇ ਫਿਨਮਾਰਕ ਕਾਉਂਟੀ ਵਿਚ, ਕਵਾਲਯੂ ਟਾਪੂ ਤੇ ਵਾਕਿਆ ਹੈ । ਸੰਨ 1789 ਵਿਚ ਇਸ ਨੂੰ ਚਾਰਟਰ ਕੀਤਾ ਗਿਆ । ਸੰਨ 1809 ਵਿਚ ਇਸਨੂੰ ਦੋ ਬਰਤਾਨਵੀ ਬੇੜੀਆਂ ਨੇ ਬੰਬਾਰੀ ਕਰਕੇ ਤਬਾਹ ਕਰ ਦਿੱਤਾ । ਸੰਨ 1891 ਵਿਚ ਅੱਗ ਲੱਗਣ ਕਾਰਨ ਸ਼ਹਿਰ ਦਾ ਕਾਫੀ ਹਿੱਸਾ ਜਲ ਗਿਆ । ਸੰਨ 1940 ਤੋਂ 1944 ਤਕ ਸ਼ਹਿਰ ਤੇ ਜਰਮਨਾਂ ਦਾ ਕਬਜ਼ਾ ਰਿਹਾ ਜਿਨ੍ਹਾਂ ਇਥੋਂ ਜਾਣ ਲੱਗਿਆਂ ਸ਼ਹਿਰ ਦਾ ਕਾਫੀ ਨੁਕਸਾਨ ਕੀਤਾ । ਸ਼ਹਿਰ ਦੀ ਮੁੜ ਉਸਾਰੀ ਹੋਈ ਅਤੇ ਅੱਜਕਲ੍ਹ ਇਹ ਪੱਛਮੀ ਫਿਨਮਾਰਕ ਦਾ ਵਪਾਰਕ ਕੇਂਦਰ ਹੈ ।

ਗਰਮੀਆਂ ਵਿਚ ਇਸ ਸ਼ਹਿਰ ਦਾ ਫਿਨਲੈਂਡ ਅਤੇ ਨਾਰਵੇ ਦੇ ਬਾਕੀ ਹਿੱਸਿਆਂ ਨਾਲ ਸੜਕਾਂ ਅਤੇ ਹਵਾਈ ਮਾਰਗਾਂ ਨਾਲ ਸੰਪਰਕ ਪੈਦਾ ਹੋ ਜਾਂਦਾ ਹੈ । ਸੈਰਗਾਹਾਂ, ਮੱਛੀ ਦੇ ਤੇਲ ਦੀ ਪ੍ਰਾਸੈੱਸਿੰਗ ਅਤੇ ਪਸ਼ੂ ਪਾਲਣਾ ਇਥੋਂ ਦੀ ਆਰਥਿਕਤਾ ਦੇ ਮੁੱਖ ਸਹਾਰੇ ਹਨ । ਉੱਤਰੀ ਅੰਧ ਮਹਾਂਸਾਗਰੀ ਗਰਮ ਪਾਣੀ ਦੀ ਧਾਰਾ ਦਾ ਪ੍ਰਭਾਵ ਇਥੋਂ ਦੇ ਜਲਵਾਯੂ ਉੱਤੇ ਪੈਂਦਾ ਹੈ । ਇਸੇ ਕਰਕੇ ਇਥੋਂ ਦੀ ਬੰਦਰਗਾਹ ਵਿਚ ਸਾਰਾ ਸਾਲ ਬਰਫ਼ ਨਹੀਂ ਜੰਮਦੀ । ਇਥੇ 17 ਮਈ ਤੋਂ 29 ਜੁਲਾਈ ਤਕ ਲਗਾਤਾਰ ਸੂਰਜ ਦੀ ਰੋਸ਼ਨੀ ਰਹਿੰਦੀ ਹੈ ਅਤੇ 21 ਨਵੰਬਰ ਤੋਂ 21 ਜਨਵਰੀ ਤਕ ਸੂਰਜ ਨਹੀਂ ਦਿਸਦਾ ।

ਆਬਾਦੀ—7,208 (1983)
79°40′ ਵਿਥ.; 23°42′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 876.

**ਹਾਮਾ :** ਮੁਹਾਫ਼ਜ਼ਾ—ਕੇਂਦਰੀ ਸੀਰੀਆ ਦਾ ਇਹ ਇਕ ਮੁਹਾਫ਼ਜ਼ਾ (ਗੌਵਰਨੇਟ) ਹੈ ਜਿਸ ਦਾ ਖੇਤਰਫਲ 8844 ਵ. ਕਿ. ਮੀ. ਅਤੇ ਆਬਾਦੀ 734,333 (1981) ਹੈ । ਇਸ ਦਾ ਸਦਰ-ਮੁਕਾਮ ਇਸੇ ਨਾਂ ਦਾ ਸ਼ਹਿਰ ਹੈ। ਇਹ ਇਕ ਬੰਜਰ ਇਲਾਕਾ ਹੈ ਜਿਸ ਦਾ ਥੋੜ੍ਹਾ ਜਿਹਾ ਹਿੱਸਾ ਓਰਾਂਟੀਜ਼ ਦਰਿਆ ਨਾਲ ਸਿੰਜਿਆ ਜਾਂਦਾ ਹੈ । ਇਸ ਦੇ ਮੁੱਖ ਸ਼ਹਿਰ ਰੇਲਾਂ ਅਤੇ ਸੜਕਾਂ ਦੁਆਰਾ ਆਪੋ ਵਿਚ ਜੁੜੇ ਹੋਏ ਹਨ ।

ਹ. ਪੁ.—ਐਨ. ਬ੍ਰਿ. ਮਾ. 4 : 867.

**ਹਾਮਾ :** ਸ਼ਹਿਰ—ਕੇਂਦਰੀ ਸੀਰੀਆ ਦੇ ਇਸੇ ਨਾਂ ਦੇ ਮੁਹਾਫ਼ਜ਼ੇ ਦਾ ਸ਼ਹਿਰ ਅਤੇ ਰਾਜਧਾਨੀ ਹੈ ਜੋ ਓਰਾਂਟੀਜ਼ ਦਰਿਆ ਦੇ ਕੰਢੇ ਉਪਰ ਵਾਕਿਆ ਹੈ । ਇਹ ਇਕ ਪੂਰਵ ਇਤਿਹਾਸਕ ਬਸਤੀ ਹੈ ਜੋ ਕਾਂਸੀ ਅਤੇ ਲੋਹਾ ਯੁਗਾਂ ਤੋਂ ਚਲੀ ਆ ਰਹੀ ਹੈ । 9ਵੀਂ ਸਦੀ ਈ. ਪੂ. ਵਿਚ ਇਹ ਅਸੀਰੀਅਨ ਦੇ ਕਬਜ਼ੇ ਵਿਚ ਸੀ ਅਤੇ ਬਾਅਦ ਵਿਚ ਪਰਸ਼ੀਅਨ, ਮਕਦੂਨੀਆਂ ਅਤੇ ਸਲੌਕਸੀ ਰਾਜਿਆਂ ਅਧੀਨ ਰਹੀ । ਦੂਜੀ ਸਦੀ ਈ. ਪੂ. ਵਿਚ ਸਲੌਕਸੀਆਂ ਨੇ ਇਸ ਦਾ ਨਾਂ ਐਪੀਫੇਨਜ਼ ਰੱਖਿਆ ਸੀ । ਬਾਜ਼ਨਤੀਨੀਆਂ ਦੇ ਰਾਜ ਸਮੇਂ ਇਸ ਦਾ ਨਾਂ ਮੁੜ ਈਮੈਥ ਰੱਖਿਆ ਗਿਆ ਜਿਹੜਾ ਕਿ ਇਸਦਾ ਰਵਾਇਤੀ ਨਾਂ ਸੀ । ਜਦੋਂ 7 ਵੀਂ ਸਦੀ ਈ. ਵਿਚ ਇਸ ਤੇ ਅਰਬਾਂ ਦਾ ਕਬਜ਼ਾ ਹੋਇਆ ਤਦ ਇਥੋਂ ਦੇ ਮੁੱਖ ਗਿਰਜਾ ਘਰਾਂ ਨੂੰ ਵੱਡੀਆਂ ਵੱਡੀਆਂ ਮਸਜਿਦਾਂ ਵਿਚ ਤਬਦੀਲ ਕਰ ਦਿੱਤਾ ਗਿਆ। ਸੰਨ 1108 ਵਿਚ ਇਸ ਤੇ ਧਰਮ-ਯੋਧਿਆਂ ਦਾ ਕਬਜ਼ਾ ਹੋ ਗਿਆ, 1115 ਵਿਚ ਮੁੜ ਮੁਸਲਮਾਨਾਂ ਦੇ ਕਬਜ਼ੇ ਵਿਚ ਆ ਗਿਆ, 1175 ਵਿਚ ਇਕ ਭੂਚਾਲ ਨੇ ਇਸ ਨੂੰ ਤਬਾਹ ਕਰ ਦਿੱਤਾ ਅਤੇ 1188 ਵਿਚ ਇਸ ਤੇ ਸਲਾਡੀਨ ਨੇ ਕਬਜ਼ਾ ਕਰ ਲਿਆ । ਲਗਭਗ 1300 ਵਿਚ

ਇਸ ਤੇ ਮਿਸਰੀ ਮਮਲੁਕ ਸੁਲਤਾਨਾਂ ਅਤੇ 16ਵੀਂ ਸਦੀ ਦੇ ਸ਼ੁਰੂ ਵਿਚ ਇਸ ਤੇ ਆਟੋਮਨ ਤੁਰਕਾਂ ਦਾ ਕਬਜ਼ਾ ਹੋ ਗਿਆ। ਪਹਿਲੇ ਸੰਸਾਰ ਯੁੱਧ ਉਪਰੰਤ ਇਹ ਅਜੋਕੇ ਸੀਰੀਆ ਦੇ ਪਾਸ ਚਲਾ ਗਿਆ।

20 ਵੀਂ ਸਦੀ ਦੇ 8 ਵੇਂ ਦਹਾਕੇ ਵਿਚ ਇਹ ਸੀਰੀਆ ਦਾ ਚੌਥਾ ਵੱਡਾ ਸ਼ਹਿਰ ਸੀ ਅਤੇ ਕਪਾਹ, ਅਨਾਜ, ਫਲਾਂ ਅਤੇ ਸਬਜ਼ੀਆਂ ਦੀ ਇਕ ਮਹਤਵਪੂਰਨ ਮੰਡੀ ਸੀ। ਦੂਜੀਆਂ ਆਰਥਕ ਸਰਗਰਮੀਆਂ ਵਿਚ ਆਟਾ-ਮਿੱਲਾਂ, ਉਨ ਅਤੇ ਸੂਤੀ ਕੱਪੜਾ ਬੁਣਨਾ, ਚਮੜਾ ਰੰਗਣਾ ਅਤੇ ਸੀਮਿੰਟ ਬਣਾਉਣਾ ਆਦਿ ਸ਼ਾਮਲ ਹੈ। ਖਾਸ ਕਰਕੇ ਇਥੋਂ ਦੇ ਬਾਗ਼ ਪ੍ਰਸਿੱਧ ਹਨ ਜਿਨ੍ਹਾਂ ਦੀ ਸਿੰਜਾਈ ਦਰਿਆ ਦੁਆਰਾ ਕੀਤੀ ਜਾਂਦੀ ਹੈ।

ਆਬਾਦੀ—176,640 (1981)

35°08′ ਉ. ਵਿਥ. ; 36°53′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 867.

**ਹਾਮਾਦਾਨ :** ਇਹ ਸ਼ਹਿਰ ਪਛਮੀ ਮੱਧ ਈਰਾਨ ਵਿਚ ਇਸੇ ਨਾਂ ਦੇ ਓਸਤਾਨ (ਪ੍ਰਾਂਤ) ਦਾ ਸਦਰ-ਮੁਕਾਮ ਹੈ ਜੋ ਮਾਊਂਟ ਐਲਵਾਂਡ 3,571 ਮੀ.) ਦੇ ਪੈਰਾਂ ਤੇ ਕਾਰਾ ਸੂ ਦਰਿਆ ਦੇ ਉਪਰਲੇ ਪਾਸੇ ਚੌੜੇ ਤੇ ਉਪਜਾਊ ਮੈਦਾਨ ਵਿਚ 1,877 ਮੀ. ਦੀ ਉਚਾਈ ਤੇ ਸਥਿਤ ਹੈ। ਆਮ ਕਰਕੇ ਇਥੇ ਇਰਾਨੀ ਲੋਕ ਹਨ ਪਰ ਆਬਾਦੀ ਦੇ ਚੌਥੇ ਹਿੱਸੇ ਦੇ ਲੋਕ ਮੂਲ ਰੂਪ ਵਿਚ ਤੁਰਕੀ ਹਨ। ਇਸ ਸ਼ਹਿਰ ਦਾ ਵਿਕਾਸ ਥੋੜ੍ਹਾ ਹੀ ਹੋਇਆ ਹੈ। ਗਰਮੀਆਂ ਵਿਚ ਮੌਸਮ ਸੁਹਾਵਣਾ ਹੋਣ ਕਰਕੇ ਹਾਮਾਦਾਨ ਇਕ ਅਰਾਮਗਾਹ ਬਣ ਜਾਂਦਾ ਹੈ ਪਰ ਸਰਦੀਆਂ ਲੰਬੀਆਂ ਅਤੇ ਸਖਤ ਹੁੰਦੀਆਂ ਹਨ। ਸ਼ਾਹਨਾਜ਼ ਬੰਨ੍ਹ ਸਾਰੇ ਸ਼ਹਿਰ ਨੂੰ ਪਾਣੀ ਸਪਲਾਈ ਕਰਦਾ ਹੈ। ਅਨਾਜ ਅਤੇ ਫਲ ਬਹੁਤ ਮਾਤਰਾ ਵਿਚ ਪੈਦਾ ਹੁੰਦੇ ਹਨ ਅਤੇ ਹਾਮਾਦਾਨ ਤਹਿਰਾਨ-ਬਗਦਾਦ ਮੇਨ ਸ਼ਾਹ ਰਾਹ ਉੱਤੇ ਇਕ ਮਹੱਤਵਪੂਰਨ ਵਪਾਰਕ ਕੇਂਦਰ ਹੈ। ਨਮਦੇ ਦੇ ਵਪਾਰ ਲਈ ਇਰਾਨ ਵਿਚ ਇਹ ਕੈਰਮਾਨ ਤੋਂ ਦੂਜੇ ਦਰਜੇ ਤੇ ਆਉਂਦਾ ਹੈ।

ਇਸ ਸ਼ਹਿਰ ਦੇ ਰਿਕਾਡ ਤੋਂ ਪਤਾ ਲਗਦਾ ਹੈ ਕਿ ਇਹ ਲਗਭਗ ਇਕ ਹਜ਼ਾਰ ਈ. ਪੂ. ਤੋਂ ਵਸਿਆ ਹੈ। ਇਸ ਸ਼ਹਿਰ ਦੇ ਕਈ ਨਾਂ ਹਨ; ਅਸੀਰੀਅਨ ਲੋਕ ਇਸ ਨੂੰ ਬਿਟ ਡੇਊਕੀ, ਮੈਡੀ ਲੋਕ ਇਸਨੂੰ ਹਾਂਗਮਟਾਨਾ ਜਾਂ ਆਗਬਟਾਨਾ ਅਤੇ ਯੂਨਾਨੀ ਇਸਨੂੰ ਐਕਬਟਾਨਾ ਕਹਿੰਦੇ ਹਨ। ਮੈਡੀਆਂ ਦੀਆਂ ਰਾਜਧਾਨੀਆਂ ਵਿਚੋਂ ਇਹ ਵੀ ਇਕ ਸੀ ਅਤੇ ਗਰਮੀਆਂ ਵਿਚ ਸ਼ਾਹੀ ਰਿਹਾਇਸ਼ਗਾਹ ਸੀ। ਹਾਮਾਦਾਨ ਦੇ ਥੋੜ੍ਹਾ ਜਿਹਾ ਪੂਰਬ ਵੱਲ ਮੋਸਲਾ ਨਾਮੀ ਇਕ ਕੁਦਰਤੀ ਮੋਰਦਾਬੀਨ ਟਿੱਲਾ ਹੈ ਜਿਥੇ ਪ੍ਰਾਚੀਨ ਐਕਬਟਾਨਾ ਦੇ ਖੰਡਰ ਬਕਾਇਆ ਹਨ ਜਿਨ੍ਹਾਂ ਦੀ ਅਜੇ ਤਕ ਕਦੇ ਖੋਦਾਈ ਨਹੀਂ ਹੋਈ।

ਸੰਨ 641-42 ਵਿਚ ਇਹ ਸ਼ਹਿਰ ਅਰਬਾਂ ਦੇ ਕਬਜ਼ੇ ਵਿਚ ਆ ਗਿਆ ਅਤੇ ਕੁਝ ਸਦੀਆਂ ਲਈ ਇਹ ਇਕ ਪ੍ਰਾਂਤਕ ਰਾਜਧਾਨੀ ਰਿਹਾ। 12ਵੀਂ ਸਦੀ ਦੇ ਦੂਜੇ ਅੱਧ ਵਿਚ ਸੈਲਯੂਕ ਸੁਲਤਾਨਾਂ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ ਸੀ ਜੋ 50 ਸਾਲ ਰਹੀ। ਇਸ ਸਮੇਂ ਦਾ ਸੰਗਮਰਮਰ ਤੇ ਚੂਨੇ ਦਾ ਬਣਿਆ ਗੋਨਬਾਦ ਏ-ਅਲਾਵੀਯਾਨ ਨਾਂ ਦਾ ਇਕ ਮਕਬਰਾ ਹੈ।

ਲਗਭਗ 1220 ਵਿਚ ਮੰਗੋਲਾਂ ਨੇ ਇਸ ਸ਼ਹਿਰ ਨੂੰ ਤਬਾਹ ਕੀਤਾ ਸੀ ਅਤੇ ਸੰਨ 1386 ਵਿਚ ਇਸ ਨੂੰ ਤੈਮੂਰ ਨੇ ਲੁੱਟਿਆ ਸੀ। 17ਵੀਂ ਸਦੀ ਵਿਚ ਇਸ ਦੀ ਕੁਝ ਮੁਰੰਮਤ ਕੀਤੀ ਗਈ ਅਤੇ ਬਾਅਦ ਵਿਚ ਇਹ ਇਰਾਕ, ਪਰਸ਼ੀਆਂ ਤੇ ਤੁਰਕਾਂ ਦੇ ਹੱਥਾਂ ਵਿਚ ਬਦਲਦਾ ਰਿਹਾ। ਅਜਕਲ੍ਹ ਫ਼ੌਜੀ ਮਹੱਤਤਾ ਵਾਲੀ ਸਥਿਤੀ ਤੇ ਹੋਣ ਕਾਰਨ ਮੁੜ ਉਸਰਨ ਲੱਗਾ ਹੈ।

ਆਬਾਦੀ 155,846 (1976)

34°48′ ਉ. ਵਿਥ. ; 48°30′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 866.

**ਹਾਮਾਨ, ਜੋਹੈਨ ਜਾਰਜ :** ਇਹ ਜਰਮਨ ਫ਼ਿਲਾਸਫ਼ਰ ਸੀ। ਇਸ ਦਾ ਜਨਮ ਪ੍ਰਸ਼ਾ ਦੇ ਕਨਿਕਸਬਰਕ ਸ਼ਹਿਰ ਵਿਖੇ 27 ਅਗਸਤ, 1730 ਈ. ਨੂੰ ਹੋਇਆ। ਸੰਨ 1767 ਵਿਚ ਇਹ ਆਬਕਾਰੀ ਦੇ ਦਫ਼ਤਰ ਵਿਚ ਨੌਕਰ ਹੋਇਆ ਅਤੇ 1777 ਈ. ਵਿਚ ਉਥੇ ਕਸਟਮ ਹਾਊਸ ਦਾ ਪ੍ਰਸ਼ਾਸਕ ਬਣਿਆ। ਹਾਮਾਨ ਤੇ ਕਾਂਤ ਚੰਗੇ ਮਿੱਤਰ ਸਨ ਪਰ ਫਿਰ ਵੀ ਹਾਮਾਨ ਕਾਂਤ ਦੇ ਆਦਰਸ਼ਵਾਦ ਦਾ ਅਤੇ ਜਾਗ੍ਰਤੀ ਕਾਲ ਦੇ ਯੁਕਤੀਵਾਦ ਦਾ ਵਿਰੋਧੀ ਸੀ। ਇਸ ਦੀ ਵਿਚਾਰਧਾਰਾ ਦਾ ਧੁਰਾ ਇਹ ਹੈ ਕਿ ਕਵਿਤਾ ਮਨੁੱਖਤਾ ਦੀ ਮਾਤ ਬੋਲੀ ਹੈ। ਇਸ ਨੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਸੱਚ ਇਕ ਅੰਤਰਮੁਖੀ ਵਿਸ਼ਵਾਸ ਹੈ। ਮਨੁੱਖ ਅਨੁੱਭਵ, ਵਿਸ਼ਵਾਸ਼ ਅਤੇ ਪ੍ਰਤਿਭਾ ਦੁਆਰਾ ਹੀ ਇਸ ਨੂੰ ਪ੍ਰਾਪਤ ਕਰ ਸਕਦਾ ਹੈ। ਉਸ ਵੇਲੇ ਆਮ ਝੁਕਾ ਤਾਂ ਇਹ ਸੀ ਕਿ ਦਾਰਸ਼ਨਿਕ ਵਿਚਾਰਧਾਰਾ ਮੂਰਤ ਤੋਂ ਅਮੂਰਤ ਵੱਲ ਜਾਂਦੀ ਹੈ ਅਤੇ ਵਸਤਾਂ ਦੇ ਵਿਚਕਾਰਲਾ ਫ਼ਰਕ ਸਪੱਸ਼ਟ ਕਰਕੇ ਦੱਸਿਆ ਜਾਂਦਾ ਸੀ, ਪਰੰਤੂ ਹਾਮਾਨ ਨੇ ਅਨੇਕਤਾ ਵਿਚ ਏਕਤਾ ਅਤੇ ਵਿਰੋਧਾਂ ਦੀ ਸਮਾਨਤਾ ਵਾਲੇ ਜੀਓਰਡੈਨੋ ਬਰੂਨੋ ਦੇ ਸਿਧਾਂਤ ਨੂੰ ਅਪਣਾਇਆ। ਹਾਮਾਨ ਅਨੁਸਾਰ ਹਰ ਇਕ ਵਸਤੂ ਪਰਮਾਤਮਾ ਦਾ ਪ੍ਰਗਟਾ ਹੈ ਅਤੇ ਉਸ ਪਰਮਾਤਮਾ ਦੀ ਮਿਹਰਬਾਨੀ ਨੂੰ ਯਾਦ ਕਰਾਉਂਦੀ ਹੈ।

ਅਕਾਦਮਿਕ ਫ਼ਿਲਾਸਫ਼ਰ ਤਾਂ ਇਸ ਦੀ ਵਿਚਾਰਧਾਰਾ ਨੂੰ ਅਯੁਕਤੀ-ਵਾਦ ਆਖ ਕੇ ਰੱਦ ਕਰਦੇ ਹਨ। ਪਰੰਤੂ ਆਮ ਜਰਮਨ ਸਾਹਿਤ ਵਿਚ ਇਸ ਨੂੰ ਰਿਸ਼ੀ ਕਹਿ ਕੇ ਯਾਦ ਕਰਦੇ ਹਨ। ਧਾਰਮਕ ਵਿਚਾਰਧਾਰਾ ਦੇ ਸ਼ੈਲਿੰਗ ਅਤੇ ਹੀਗਲ ਜਿਹੇ ਫ਼ਿਲਾਸਫ਼ਰਾਂ ਉਤੇ ਇਸਦਾ ਬਹੁਤ ਪ੍ਰਭਾਵ ਪਿਆ। ਈਸਾਈ ਅਸਤਿਤਵਵਾਦ ਦੇ ਵਿਕਾਸ ਨਾਲ ਇਸ ਦਾ ਹੋਰ ਵੀ ਆਦਰ ਹੋਣ ਲੱਗਾ

ਸੰਨ 1788 ਵਿਚ ਪੱਛਮੀ ਜਰਮਨੀ ਦੇ ਮੁਨਸਟਰ ਸ਼ਹਿਰ ਵਿਖੇ ਇਸ ਦਾ ਦਿਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 868.

**ਹਾਮੀ ਭਾਸ਼ਾਵਾਂ :** ਭਾਸ਼ਾ-ਵਿਗਿਆਨੀਆਂ ਨੇ ਸੰਸਾਰ ਭਰ ਦੀਆਂ ਭਾਸ਼ਾਵਾਂ ਨੂੰ ਕੁਝ ਸਾਂਝੇ ਤੱਤਾਂ ਅਤੇ ਵਿਸ਼ੇਸ਼ਤਾਵਾਂ ਦੇ ਆਧਾਰ ਤੇ ਵੱਖ-ਵੱਖ ਭਾਸ਼ਾ ਪਰਿਵਾਰਾਂ ਵਿਚ ਵੰਡਿਆ ਹੈ ਜਿਨ੍ਹਾਂ ਵਿਚੋਂ ਇਕ ਹਾਮੀ-ਸਾਮੀ ਭਾਸ਼ਾ ਪਰਿਵਾਰ ਹੈ। ਹਾਮੀ ਭਾਸ਼ਾਵਾਂ ਇਸੇ ਭਾਸ਼ਾ ਪਰਿਵਾਰ ਅਧੀਨ ਵਰਗੀਕ੍ਰਿਤ ਕੀਤੀਆਂ ਭਾਸ਼ਾਵਾਂ ਹਨ। ਹਾਮੀ ਦੇ 'ਨਾਂ' ਬਾਰੇ ਬਾਈਬਲ ਦੀ ਇਕ ਕਥਾ ਦਾ ਹਵਾਲਾ ਦਿੱਤਾ ਜਾਂਦਾ ਹੈ। ਬਾਈਬਲ ਦੀ ਇਕ ਪੁਰਾਣਕ ਕਥਾ ਅਨੁਸਾਰ ਹਜ਼ਰਤ ਨੂਹ ਦੇ ਦੋ ਪੁੱਤਰ ਸਨ। ਵੱਡਾ ਪੁੱਤਰ 'ਸੇਮ' ਅਰਬ, ਸੀਰੀਆ ਅਤੇ ਅਸੀਰੀਆ ਆਦਿ ਦੇ ਨਿਵਾ-ਸੀਆਂ ਦਾ ਆਦਿ-ਪੁਰਖ ਸੀ ਤੇ ਛੋਟਾ ਪੁੱਤਰ 'ਹੇਮ' ਮਿਸਰੀ, ਫ਼ਿਨੀਸ਼ੀਅਨ, ਇਥੋਪੀਅਨ ਅਤੇ ਕਨਾਇਟ ਆਦਿ ਲੋਕਾਂ ਦਾ ਆਦਿ-ਪੁਰਖ ਸੀ। 'ਹੇਮ' ਦੀ ਪੀੜ੍ਹੀ ਦੇ ਲੋਕ ਜਿਹੜੀਆਂ ਭਾਸ਼ਾਵਾਂ ਬੋਲਦੇ ਸਨ ਉਨ੍ਹਾਂ ਦਾ ਨਾਂ ਹੀ 'ਹਾਮੀ' ਪਿਆ।

ਬਾਈਬਲ ਦੇ ਉਪਰੋਕਤ ਹਵਾਲੇ ਅਨੁਸਾਰ ਹਾਮੀ-ਪਰਿਵਾਰ ਤੇ

ਸਾਮੀ-ਪਰਿਵਾਰ ਦੀ ਸਾਂਝ ਅਤੇ ਸਮਾਨਤਾ ਸੁਭਾਵਕ ਹੀ ਹੈ। ਇਸ ਕਰਕੇ ਕਈ ਵਿਦਵਾਨ ਇਨ੍ਹਾਂ ਨੂੰ ਹਾਮੀ ਸਾਮੀ ਪਰਿਵਾਰ ਦੇ ਨਾਂ ਹੇਠ ਰੱਖ ਕੇ ਇਨ੍ਹਾਂ ਦਾ ਇਕੱਠਿਆਂ ਹੀ ਅਧਿਐਨ ਕਰਦੇ ਹਨ ਪਰ ਕੁਝ ਭੇਦਕ ਲੱਛਣਾਂ ਕਾਰਨ ਕਈ ਵਿਦਵਾਨ ਇਨ੍ਹਾਂ ਦਾ ਅਧਿਐਨ ਅੱਡ-ਅੱਡ ਕਰਦੇ ਹਨ।

ਹਾਮੀ ਭਾਸ਼ਾਵਾਂ ਦੇ ਸਾਮੀ ਭਾਸ਼ਾਵਾਂ ਨਾਲ ਸਾਂਝੇ ਲੱਛਣ ਇਹ ਹਨ : ਇਹ ਦੋਵੇਂ ਹੀ ਸ਼ਲਿਸ਼ਟ ਯੋਗਾਤਮਕ ਅਤੇ ਅੰਤਰਮੁਖੀ ਹਨ । ਇਨ੍ਹਾਂ ਵਿਚ ਪੂਰਵ, ਮੱਧ ਤੇ ਪਰ ਵਿਭਕਤੀਆਂ ਲਗਦੀਆਂ ਹਨ। ਦੋਹਾਂ ਵਰਗਾਂ ਦੇ ਪੜਨਾਂਵ ਇਕੋ ਸਰੋਤ ਤੋਂ ਹੀ ਨਿਕਲੇ ਹਨ । ਇਹ ਵੀ ਸਪਸ਼ਟ ਹੈ ਕਿ ਨਾਂਵ ਦੇ ਬਹੁਵਚਨ ਵਾਲੇ ਪ੍ਰਤਿਐ ਸਮਾਨ ਹੀ ਹਨ। ਤ' ਪ੍ਰਤਿਐ ਦੋਹਾਂ ਪਰਿਵਾਰਾਂ ਵਿਚ ਇਸਤਰੀ ਲਿੰਗ ਦਾ ਸੂਚਕ ਹੈ। ਦੋਹਾਂ ਵਿਚ ਇਸਤਰੀ-ਲਿੰਗ ਅਤੇ ਪੁਲਿੰਗ ਦੀ ਹੋਂਦ ਹੈ। ਕਿਰਿਆ ਪਦਾਂ ਵਿਚ ਕਾਲ ਦੀ ਬਜਾਏ ਕਿਰਿਆ ਦੀ ਪੂਰਨਤਾ ਅਤੇ ਅਪੂਰਨਤਾ ਉੱਤੇ ਵਧੇਰੇ ਜ਼ੋਰ ਦਿੱਤਾ ਜਾਂਦਾ ਹੈ। ਇਨ੍ਹਾਂ ਮਹੱਤਵਪੂਰਨ ਸਾਂਝੇ ਲੱਛਣਾਂ ਕਾਰਨ ਹੀ ਹਾਮੀ ਤੇ ਸਾਮੀ ਨੂੰ ਕੁਝ ਭਾਸ਼ਾ ਵਿਗਿਆਨੀ ਵੱਖ-ਵੱਖ ਨਹੀਂ ਮੰਨਦੇ।

ਇਨ੍ਹਾਂ ਵਿਚ ਆਪਸ ਵਿਚ ਜੋ ਅੰਤਰ ਵਿਖਾਈ ਦਿੰਦਾ ਹੈ ਉਸਦਾ ਕਾਰਨ ਦੋਹਾਂ ਪਰਿਵਾਰਾਂ ਦਾ ਅੱਜ ਤੋਂ ਹਜ਼ਾਰਾਂ ਵਰ੍ਹੇ ਪਹਿਲਾਂ ਇਕ ਦੂਜੇ ਤੋਂ ਅੱਡ ਹੋ ਜਾਣਾ ਹੈ। ਹਾਮੀ ਨੂੰ ਸਾਮੀ ਤੋਂ ਅੱਡ ਕਰਨ ਵਾਲੀਆਂ ਵਿਸ਼ੇਸ਼ਤਾਵਾਂ ਵਿਚ ਦੋ ਵਿਸ਼ੇਸ਼ਤਾਵਾਂ ਪ੍ਰਮੁੱਖ ਹਨ। ਪਹਿਲੀ ਇਹ ਹੈ ਕਿ ਹਾਮੀ ਵਿਚ ਤਿੰਨ ਵਿਅੰਜਨਾਂ ਵਾਲੇ ਧਾਤੂ ਹੁੰਦੇ ਹਨ ਜਦੋਂ ਕਿ ਹਾਮੀ ਵਿਚ ਨਹੀਂ ਅਤੇ ਦੂਜੇ ਸਾਮੀ ਵਾਂਗ ਸੁਰ ਭੇਦ ਤੋਂ ਰੂਪ ਭੇਦ (ਕ-ਤ-ਬ ਤੋਂ ਕਿਤਾਬ, ਕੁਤਬ, ਕਾਤਿਬ ਆਦਿ) ਹਾਮੀ ਭਾਸ਼ਾਵਾਂ ਵਿਚ ਨਹੀਂ ਮਿਲਦਾ। ਸੋ ਹਾਮੀ ਦੀ ਸਾਮੀ ਨਾਲ ਏਕਤਾ ਤੇ ਵੱਖਰਤਾ ਬਾਰੇ ਅਜੇ ਕੁਝ ਨਿਸ਼ਚਿਤ ਨਹੀਂ।

ਹਾਮੀ ਅਫ਼ਰੀਕੀ ਖੰਡ ਦੇ ਪੰਜ ਭਾਸ਼ਾ-ਸਮੂਹਾਂ ਵਿਚੋਂ ਇਕ ਹੈ, ਬਾਕੀ ਚਾਰ ਹਨ—ਬੁਸ਼ਮੈਨ, ਬਾਂਟੂ, ਸੂਡਾਨੀ ਤੇ ਸਾਮੀ। ਹਾਮੀ ਭਾਸ਼ਾਵਾਂ ਉੱਤਰੀ ਅਫ਼ਰੀਕਾ ਦੇ ਸਮੁੱਚੇ ਖੇਤਰ ਵਿਚ ਫੈਲੀਆਂ ਹੋਈਆਂ ਹਨ। ਇਨ੍ਹਾਂ ਨੂੰ ਬੋਲਣ ਵਾਲੇ ਕੁਝ ਲੋਕ ਮੱਧ ਅਤੇ ਦੱਖਣੀ ਅਫ਼ਰੀਕਾ ਤਕ ਵੀ ਪੁੱਜ ਗਏ ਹਨ। ਸੋ ਉੱਤਰੀ ਅਫ਼ਰੀਕਾ ਤੋਂ ਇਲਾਵਾ ਕੁਝ ਹੋਰ ਛੋਟੇ-ਛੋਟੇ ਪ੍ਰਦੇਸ਼ਾਂ ਵਿਚ ਵੀ ਇਸ ਪਰਿਵਾਰ ਦੀਆਂ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਲਿਬੀਆ, ਇਥੋਪੀਆ, ਸੋਮਾਲੀਲੈਂਡ ਆਦਿ ਇਨ੍ਹਾਂ ਦੇ ਮੁੱਖ ਕੇਂਦਰ ਹਨ।

ਹਾਮੀ ਪਰਿਵਾਰ ਵਿਚ ਨਿਮਨ ਭਾਸ਼ਾਵਾਂ ਸ਼ਾਮਲ ਹਨ :—

| | |
|---|---|
| ਮਿਸਰੀ ਸ਼ਾਖ਼ਾ | (ਪ੍ਰਾਚੀਨ ਮਿਸਰ ਤੇ ਕਾਪਟਿਕ ਆਦਿ) । |
| ਇਥੋਪੀਆਈ ਸ਼ਾਖ਼ਾ | (ਵੇਦੀਯ, ਖਾਮੀਰ, ਸੋਮਾਲੀ, ਗੱਲਾ, ਸ਼ਾਹ, ਬੇਜਾ ਆਦਿ) । |
| ਲਿੱਬੀਅਨ ਸ਼ਾਖ਼ਾ | (ਸ਼ਿਲਹਾ, ਤਾਮਾਸ਼ੇਕ, ਨੁਮੀਦੀਅਨ ਆਦਿ) । |
| ਮਿਸ਼ਰਤ ਸ਼ਾਖ਼ਾ ਅਤੇ ਫੂਲਾ | (ਮਸਾਈ, ਨਾਮਾ ਆਦਿ) |

ਹਾਮੀ ਪਰਿਵਾਰ ਦੀਆਂ ਬਹੁਤ ਸਾਰੀਆਂ ਭਾਸ਼ਾਵਾਂ ਹੁਣ ਨਸ਼ਟ ਹੋ ਚੁੱਕੀਆਂ ਹਨ ਅਤੇ ਉਨ੍ਹਾਂ ਦੀ ਥਾਂ ਹੁਣ ਸਾਮੀ ਭਾਸ਼ਾਵਾਂ ਨੇ ਆਪਣਾ ਅਧਿਕਾਰ ਜਮਾ ਲਿਆ ਹੈ। ਹਾਮੀ ਪਰਿਵਾਰ ਦੀਆਂ ਵਰਤਮਾਨ ਕਾਲ ਵਿਚ ਆਂ ਵਧੇਰੇ ਬੋਲੀਆਂ ਹੋਰ ਪਰਿਵਾਰਾਂ ਦੀਆਂ ਭਾਸ਼ਾਵਾਂ ਤੋਂ ਪ੍ਰਭਾਵਿਤ ਹਨ ਜਿਵੇਂ : ਹੌਸਾ (ਮੱਧ ਅਫ਼ਰੀਕਾ ਦੀ ਰਾਸ਼ਟਰ ਭਾਸ਼ਾ), ਜਿਸਨੂੰ ਅਕਸਰ ਅਜਕਲ ਸੂਡਾਨੀ ਪਰਿਵਾਰ ਵਿਚ ਸ਼ਾਮਲ ਕੀਤਾ ਜਾਂਦਾ ਹੈ। ਕੁਝ ਵਿਦਵਾਨਾਂ ਅਨੁਸਾਰ 'ਹੌਸਾ' ਹਾਮੀ ਪਰਿਵਾਰ ਦੀ ਹੈ ਪਰ ਸੂਡਾਨੀ ਪਰਿਵਾਰ ਤੋਂ ਵਧੇਰੇ ਪ੍ਰਭਾਵਿਤ ਹੋਣ ਕਾਰਨ ਸੂਡਾਨੀ ਪ੍ਰਤੀਤ ਹੁੰਦੀ ਹੈ।

ਹਾਮੀ ਭਾਸ਼ਾਵਾਂ ਦਾ ਸਭ ਤੋਂ ਪ੍ਰਾਚੀਨ ਉਦਾਹਰਨ ਮਿਸਰ ਦੀ ਭਾਸ਼ਾ ਹੈ। 4000 ਈਸਵੀ ਪੂਰਵ ਤੋਂ ਇਸ ਭਾਸ਼ਾ ਦੇ ਨਮੂਨੇ ਉਪਲਬਧ ਹਨ। ਮਿਸਰ ਦੀ ਪ੍ਰਾਚੀਨ ਭਾਸ਼ਾ ਤੋਂ ਹੀ ਕਾਪਟਿਕ ਭਾਸ਼ਾ ਦੀ ਉਤਪੱਤੀ ਹੋਈ। ਇਸ ਵਿਚ ਦੂਸਰੀ ਤੀਸਰੀ ਸਦੀ ਈਸਵੀ ਦਾ ਈਸਾਈ ਸਾਹਿਤ ਅਤੇ ਬਾਅਦ ਦਾ ਇਸਲਾਮੀ ਸਾਹਿਤ ਰਚਿਆ ਹੋਇਆ ਮਿਲਦਾ ਹੈ। ਇਸਦੇ ਸ਼ਬਦ-ਸਮੂਹ ਉੱਤੇ ਗ੍ਰੀਕ ਭਾਸ਼ਾ ਦਾ ਬਹੁਤ ਜ਼ਿਆਦਾ ਪ੍ਰਭਾਵ ਹੈ। 17ਵੀਂ ਸਦੀ ਤੋਂ ਕਾਪਟਿਕ ਭਾਸ਼ਾ ਲੁਪਤ ਹੋ ਗਈ ਅਤੇ ਉਸ ਸਮੇਂ ਤੋਂ ਸਾਰੇ ਮਿਸਰ ਵਿਚ ਬੋਲ ਚਾਲ ਦੀ ਭਾਸ਼ਾ ਦੇ ਰੂਪ ਵਿਚ ਅਰਬੀ ਦੀ ਵਰਤੋਂ ਹੋ ਰਹੀ ਹੈ।

ਹਾਮੀ ਭਾਸ਼ਾਵਾਂ ਦੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ ਨਿਮਨ ਅਨੁਸਾਰ ਹਨ :— ਇਸ ਪਰਿਵਾਰ ਦੀਆਂ ਭਾਸ਼ਾਵਾਂ ਸ਼ਲਿਸ਼ਟ ਯੋਗਾਤਮਕ ਹਨ । ਪਦ ਰਚਨਾ ਲਈ ਉਪਸਰਗ ਅਤੇ ਪ੍ਰਤਿਐ ਦੀ ਵਰਤੋਂ ਹੁੰਦੀ ਹੈ। ਨਾਵਾਂ ਵਿਚ ਆਮ ਤੌਰ ਤੇ ਪ੍ਰਤਿਐ ਲਗਦੇ ਹਨ ਅਤੇ ਕਿਰਿਆਵਾਂ ਵਿਚ ਉਪਸਰਗ ਅਤੇ ਪ੍ਰਤਿਐ ਦੋਵੇਂ। ਕੁਝ ਰੂਪ ਅਭਿਆਸ ਤੋਂ ਨਿਕਲਦੇ ਹਨ ਜਿਵੇਂ ਕਿਸੇ ਗੱਲ ਤੇ ਜ਼ੋਰ ਦੇਣ ਲਈ ਸ਼ਬਦ ਨੂੰ ਦੁਹਰਾਉਣ ਦੀ ਪ੍ਰਵਿਰਤੀ ਹੈ। ਉਦਾਹਰਨ ਹਿਤ ਸੋਮਾਲੀ ਵਿਚ 'ਲਬ' ਦਾ ਅਰਥ ਹੈ ਮੋੜਨਾ ਪਰ 'ਲਬ ਲਬ' ਦਾ ਅਰਥ ਹੈ ਵਾਰ ਵਾਰ ਮੋੜਨਾ । ਕੁਝ ਰੂਪਾਂ ਵਿਚ ਅੰਦਰਲੇ ਸੁਰ ਦਾ ਪਰੀਵਰਤਨ ਤੇ ਇਸ ਦੇ ਨਾਲ ਹੀ ਅਰਥ ਦਾ ਪਰੀ-ਵਰਤਨ ਹੋ ਜਾਂਦਾ ਹੈ। ਜਿਵੇਂ—'ਗਲ'—ਅੰਦਰ ਜਾਣਾ ਪਰ 'ਗੇਲਿ'—ਅੰਦਰ ਰਖਣਾ।

ਜਿਹਾ ਕਿ ਪਹਿਲੇ ਕਿਹਾ ਜਾ ਚੁੱਕਿਆ ਹੈ, ਕਿਰਿਆ ਵਿਚ ਕਾਲ ਦੀ ਧਾਰਨਾ ਉਤਨੀ ਮਹੱਤਵਪੂਰਨ ਨਹੀਂ ਹੈ ਜਿਤਨੀ ਪੂਰਨਤਾ ਅਤੇ ਅਪੂਰਨਤਾ ਦੀ। ਕਾਲ ਦਾ ਬੋਧ ਕਰਵਾਉਣ ਲਈ ਸਹਾਇਕ ਕਿਰਿ-ਆਵਾਂ ਦੀ ਸਹਾਇਤਾ ਲੈਣੀ ਪੈਂਦੀ ਹੈ।

ਲਿੰਗ ਦਾ ਆਧਾਰ ਨਰ ਜਾਂ ਮਾਦਾ ਜਾਤੀ ਤੋਂ ਸਬੰਧਤ ਹੋਣਾ ਨਹੀਂ ਬਲਕਿ ਚੀਜ਼ਾਂ ਦੀ ਮਜ਼ਬੂਤੀ, ਵਿਸ਼ਾਲਤਾ ਜਾਂ ਕੋਮਲਤਾ ਅਤੇ ਲਘੁਤਾ ਹੈ। ਮਜ਼ਬੂਤ, ਵਿਸ਼ਾਲ ਅਤੇ ਸ਼ਕਤੀਸ਼ਾਲੀ ਵਸਤਾਂ ਪੁਲਿੰਗ ਹੁੰਦੀਆਂ ਹਨ ਤੇ ਨਿਰਬਲ, ਛੋਟੀਆਂ ਤੇ ਕੋਮਲ ਵਸਤਾਂ ਇਸਤਰੀ ਲਿੰਗ ਜਿਵੇਂ ਕਿ ਤਲਵਾਰ ਪੁਲਿੰਗ ਹੈ ਪਰ ਛੁਰੀ ਇਸਤਰੀ ਲਿੰਗ, ਹਾਥੀ ਪੁਲਿੰਗ ਹੈ ਪਰ ਖ਼ਰਗੋਸ਼ ਇਸਤਰੀ ਲਿੰਗ, ਪਹਾੜ ਪੁਲਿੰਗ ਹੈ ਪਰ ਪੱਥਰ ਇਸਤਰੀਲਿੰਗ। ਲਿੰਗ ਦਾ ਨਿਰਧਾਰਨ ਸ਼ਬਦ ਦੀ ਪਹਿਲੀ ਧੁਨੀ ਨਾਲ ਹੁੰਦਾ ਹੈ; ਕੰਠੀ ਧੁਨੀ ਪੁਲਿੰਗ ਦਾ ਅਤੇ ਦੰਤ ਧੁਨੀ ਇਸਤਰੀ ਲਿੰਗ ਦਾ ਬੋਧ ਕਰਾਉਂਦੀ ਹੈ। ਜਿਵੇਂ 'ਗੱਲ ਭਾਸ਼ਾ' ਵਿਚ 'ਕੰਕ' ਦਾ ਅਰਥ ਹੈ 'ਤੇਰਾ' ਪਰ 'ਤੰਤੇ' ਦਾ ਅਰਥ ਹੈ 'ਤੇਰੀ'।

ਵਚਨ ਦਾ ਬੋਧ ਕਰਾਉਣ ਤੇ ਕਈ ਤਰੀਕੇ ਕੰਮ ਵਿਚ ਲਿਆਏ ਜਾਂਦੇ ਹਨ। ਨਾਲ ਹੀ ਸਮੂਹ-ਆਤਮਕ ਅਤੇ ਅਸਮੂਹ-ਆਤਮਕ ਬਹੁ-ਵਚਨ ਹੁੰਦੇ ਹਨ। ਉਦਾਹਰਨ ਹਿਤ—ਇਥੋਪੀਆ ਦੀ 'ਖ਼ਾਮੀਰ' ਭਾਸ਼ਾ ਵਿਚ 'ਲਿਸਾ' ਦਾ ਅਰਥ ਹੈ 'ਹੰਝੂ' (ਇਕਵਚਨ) ਪਰ 'ਲਿਸ' ਦਾ ਭਾਵ ਹੰਝੂ ਦੇ ਅਸਮੂਹ-ਆਤਮਕ ਬਹੁਵਚਨ ਰੂਪ ਤੋਂ ਹੀ ਹੈ ਜਦੋਂ ਕਿ 'ਲਿਸੇ' ਦਾ ਅਰਥ ਹੰਝੂਆਂ ਦੀ ਧਾਰਾ ਹੈ ਜੋ ਕਿ ਹੰਝੂ ਦਾ ਸਮੂਹ-ਆਤਮਕ

ਬਹੁਵਚਨ ਮੰਨਿਆ ਜਾਂਦਾ ਹੈ। ਅੰਨ, ਰੇਤ, ਘਾਹ ਆਦਿ ਛੋਟੀਆਂ ਵਸਤਾਂ ਵਧੇਰੇ ਕਰਕੇ ਸਮੂਹ-ਆਤਮਕ, ਬਹੁਵਚਨ ਮੰਨੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਏਕਤਾ ਦੀ ਵਰਤੋਂ ਵਿਸ਼ੇਸ਼ ਮੌਕਿਆਂ ਤੇ ਹੁੰਦੀ ਹੈ। ਇਸ ਪਰਿਵਾਰ ਦੀਆਂ ਭਾਸ਼ਾਵਾਂ ਵਿਚ ਵਚਨ-ਸਬੰਧੀ ਇਕ ਵਿਲੱਖਣਤਾ ਇਹ ਹੈ ਕਿ ਨਾਵਾਂ ਦੇ ਵਚਨ ਬਦਲਣ ਤੇ ਉਨ੍ਹਾਂ ਦਾ ਲਿੰਗ ਵੀ ਬਦਲ ਜਾਂਦਾ ਹੈ। ਉਦਾਹਰਣ ਲਈ ਸੋਮਾਲੀ ਭਾਸ਼ਾ ਵਿਚ :

ਹਯੋ—ਦਿ=(ਮਾਂ) ਇਸਤਰੀ ਲਿੰਗ

ਹੋਯਿਨ—ਕਿ=(ਮਾਂਵਾਂ) ਪੁਲਿੰਗ

ਲਿਬਹ—ਹਿ=(ਸ਼ੇਰ) ਪੁਲਿੰਗ

ਲਿਬਹ੍—ਹਯੋ—ਦਿ—(ਬਹੁਤ ਸਾਰੇ ਸ਼ੇਰ) ਇਸਤਰੀ ਲਿੰਗ।

ਕਿਹੀ ਵਿਲਖੱਣਤਾ ਹੈ ਮਾਂ ਇਸਤਰੀਲਿੰਗ ਤੇ ਮਾਵਾਂ ਪੁਲਿੰਗ। ਵਚਨ ਸਬੰਧੀ ਇਹ ਲਿੰਗ-ਪਰੀਵਰਤਨ 'ਧਰੁਵਾਭਿਮੁਖ ਨਿਯਮ' (ਲਾ ਆਫ਼ ਪੋਲੈਰਿਟੀ) ਕਹਾਉਂਦਾ ਹੈ।

ਹ. ਪੁ.—ਭਾਸ਼ਾ-ਵਿਗਿਆਨ—ਭੋਲਾਨਾਥ ਤਿਵਾੜੀ; ਹਿੰਦੀ ਭਾਸ਼ਾ ਕਾ ਉਦਗਮ ਔਰ ਵਿਕਾਸ—ਉਦਯਨਾਰਾਯਣ ਤਿਵਾੜੀ; ਭਾਸ਼ਾ-ਵਿਗਿਆਨ ਕੀ ਭੂਮਿਕਾ—ਦੇਵੇਂਦ੍ਰਨਾਥ ਸ਼ਰਮਾ; ਭਾਸ਼ਾ-ਵਿਗਿਆਨ—ਸ਼ੰਭੂਨਾਥ ਦ੍ਵਿਵੇਦੀ; ਭਾਸ਼ਾ-ਵਿਗਿਆਨ—ਬਾਬੂ ਰਾਮ ਸਕਸੈਨਾ।

**ਹਾਮੁਰਾਬੀ ਕੋਡ :** ਹਾਮੁਰਾਬੀ ਕੋਡ ਇਕ ਮਹੱਤਵਪੂਰਨ ਵਿਸ਼ਾਲ ਕਾਨੂੰਨਾਂ ਦਾ ਸੰਗ੍ਰਿਹ ਹੈ। 1902 ਈ. ਵਿਚ ਇਹ ਕਾਨੂੰਨ-ਸੰਗ੍ਰਹਿ ਸੂਸਾ ਦੇ ਸਥਾਨ ਤੋਂ ਮਿਲਿਆ। ਇਹ ਅੱਜ ਵੀ ਸਾਡੇ ਲਈ ਉਤਨਾ ਹੀ ਲਾਭਦਾਇਕ ਹੈ ਜਿੰਨਾਂ ਕਿ ਪ੍ਰਾਚੀਨ ਸਮਿਆਂ ਵਿਚ ਬਾਬਲ ਦੇ ਲੋਕਾਂ ਲਈ ਸੀ। ਇਹ ਮੁੱਢਲੇ ਸਮਿਆਂ ਵਿਚ ਵੀ ਆਪਣੀਆਂ ਖ਼ਾਸ ਧਾਰਾਵਾਂ ਕਾਰਨ ਬਹੁਤ ਹੀ ਕਾਮਯਾਬ ਸੰਗ੍ਰਹਿ ਸਾਬਤ ਹੋਇਆ। ਇਹ ਕੋਡ ਆਪਣੀ ਮਹੱਤਤਾ ਕਾਰਨ ਦੋ ਭਾਸ਼ਾਵਾਂ-ਸੁਮੇਰੀ ਤੇ ਸਾਮੀ ਵਿਚ ਲਿਖਿਆ ਗਿਆ। ਸੁਮੇਰੀ ਭਾਸ਼ਾ ਵਾਲਾ ਖਰੜਾ ਉਪਲਭਦ ਨਹੀਂ ਹੈ, ਪਰ ਸਾਮੀ ਭਾਸ਼ਾ ਵਾਲਾ ਖਰੜਾ ਅੱਜ ਕੱਲ੍ਹ ਉਪਲਭਦ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ ਜਿਹੜੇ ਵਿਧਾਨ ਅਜ-ਕਲ ਵਿਕਸਿਤ ਦੇਸ਼ਾਂ ਵਿਚ ਚਾਲੂ ਹਨ, ਉਨ੍ਹਾਂ ਦੀਆਂ ਲਗ ਭਗ ਸਾਰੀਆਂ ਧਾਰਾਵਾਂ ਹਾਮੁਰਾਬੀ ਕੋਡ ਵਿਚ ਪਾਈਆਂ ਜਾਂਦੀਆਂ ਹਨ। ਇਸ ਵਿਚ ਲਿਖੇ ਕਾਨੂੰਨ ਕਿਸੇ ਖ਼ਾਸ ਇਲਾਕੇ ਜਾਂ ਖ਼ਾਸ ਜਾਤੀ ਉਪਰ ਹੀ ਲਾਗੂ ਨਹੀਂ ਹੁੰਦੇ ਸਗੋਂ ਸਾਰੇ ਸੰਸਾਰ ਦੀ ਮਾਨਵ ਜਾਤੀ ਲਈ ਲਾਭਦਾਇਕ ਹਨ। ਇਸ ਕੋਡ ਅਨੁਸਾਰ ਬਾਦਸ਼ਾਹ ਇਨਸਾਫ਼ ਦਾ ਕੇਂਦਰੀ ਬਿੰਦੂ ਹੈ। ਅਦਾਲਤਾਂ ਵਿਚ ਮੁਨਸਿਫ਼ (ਜੱਜ) ਮੁਕੱਰਰ ਕੀਤੇ ਜਾਂਦੇ ਸਨ। ਅਦਾਲਤਾਂ ਦੇ ਫ਼ੈਸਲੇ ਵਿਰੁੱਧ ਆਖ਼ਰੀ ਅਪੀਲ ਬਾਦਸ਼ਾਹ ਪਾਸ ਕੀਤੀ ਜਾਂਦੀ ਸੀ। ਇਸ ਕਾਨੂੰਨੀ ਸੰਗ੍ਰਹਿ ਅਨੁਸਾਰ ਇਕ ਸਲਤਨਤ ਨੂੰ ਕਈ ਛੋਟੇ ਸੂਬਿਆਂ ਤੇ ਜਾਗੀਰਾਂ ਵਿਚ ਵੰਡਣਾ ਜ਼ਰੂਰੀ ਸੀ। ਰਾਜ ਦੇ ਸਭ ਜ਼ਿਮੀਂਦਾਰਾਂ, ਕਿਸਾਨਾਂ, ਨੰਬਰਦਾਰਾਂ, ਜਗੀਰਦਾਰਾਂ ਅਤੇ ਸੂਬੇਦਾਰਾਂ ਦੇ ਉਪਰ ਬਾਦਸ਼ਾਹੀ ਤਾਕਤ ਸੀ। ਭਾਵ ਇਸ ਕੋਡ ਅਨੁਸਾਰ ਜਾਗੀਰਦਾਰੀ ਨਿਜ਼ਾਮ ਅਧੀਨ ਹਕੂਮਤ ਕੀਤੀ ਜਾਂਦੀ ਸੀ। ਡਾਕ ਅਤੇ ਪੁਲਿਸ ਦਾ ਇੰਤਜ਼ਾਮ ਵੀ ਇਸ ਕੋਡ ਵਿਚੋਂ ਝਲਕਦਾ ਹੈ। ਇਸ ਕੋਡ ਅਧੀਨ ਰਾਜ ਦੀ ਜਨ ਸੰਖਿਆ ਤਿੰਨ ਸ਼੍ਰੇਣੀਆਂ ਵਿਚ ਵੰਡੀ ਹੋਈ ਸੀ। ਪਹਿਲੀ ਸ਼੍ਰੇਣੀ ਦੇ ਲੋਕਾਂ ਨੂੰ ਅਵੇਲਮ ਕਿਹਾ ਜਾਂਦਾ ਸੀ। ਇਸ ਸ਼੍ਰੇਣੀ ਦੇ ਲੋਕਾਂ ਦਾ ਸਬੰਧ ਰਾਜ ਦਰਬਾਰ ਅਤੇ ਮੰਦਿਰਾਂ ਨਾਲ ਸੀ। ਇਨ੍ਹਾਂ ਲੋਕਾਂ ਦੇ ਵਿਦਿਅਕ ਮਿਆਰ ਦਾ ਕੋਡ ਵਿਚ ਜ਼ਿਕਰ ਨਹੀਂ ਹੈ। ਇਹ ਵਾਸਤਵ ਵਿਚ ਰਾਜ ਦਾ ਅਮੀਰ ਤਬਕਾ ਸੀ। ਦੂਸਰੀ ਸ਼੍ਰੇਣੀ ਦੇ ਦਰਮਿਆਨੇ ਦਰਜੇ ਦੇ ਲੋਕਾਂ ਨੂੰ ਮਸ਼ਕੀਨਮ (Mushkenum) ਕਿਹਾ ਜਾਂਦਾ ਸੀ। ਅੱਜ ਕੱਲ੍ਹ ਇਹ ਸ਼ਬਦ ਗ਼ਰੀਬੀ ਵਾਸਤੇ ਵੀ ਕਈ ਜ਼ਬਾਨਾਂ ਵਿਚ ਪ੍ਰਚਲਤ ਹੈ। ਕੋਡ ਅਨੁਸਾਰ ਇਹ ਲੋਕ ਵੀ ਪਹਿਲੀ ਜਮਾਤ ਵਾਂਗ ਸੁਤੰਤਰ ਸਨ ਅਤੇ ਇਨ੍ਹਾਂ ਦੇ ਹੱਕ ਸੁਰਖਿਅਤ ਸਨ। ਰਾਜ ਵੱਲੋਂ ਇਨ੍ਹਾਂ ਨੂੰ ਕਾਫ਼ੀ ਸਹੂਲਤਾਂ ਦਿਤੀਆਂ ਜਾਂਦੀਆਂ ਸਨ। ਤੀਜੀ ਸ਼੍ਰੇਣੀ ਦੇ ਲੋਕਾਂ ਨੂੰ ਵਾਰਦਮ ਕਿਹਾ ਜਾਂਦਾ ਸੀ। ਇਹ ਲੋਕ ਵਾਸਤਵ ਵਿਚ ਦਾਸ ਸਨ। ਰਾਜ ਵਿਚ ਇਸ ਦਾਸ-ਸ਼੍ਰੇਣੀ ਦੀ ਸੰਖਿਆ ਸਭ ਨਾਲੋਂ ਜ਼ਿਆਦਾ ਸੀ। ਇਨ੍ਹਾਂ ਦੇ ਸਾਰੇ ਹੱਕ ਦਾਸਾਂ ਵਾਲੇ ਸਨ। ਦਾਸਾਂ ਦੀ ਪਛਾਣ ਲਈ ਉਨ੍ਹਾਂ ਦੇ ਸਰੀਰ ਉਪਰ ਇਕ ਖ਼ਾਸ ਨਿਸ਼ਾਨ ਲੱਗਾ ਦਿੱਤਾ ਜਾਂਦਾ ਸੀ।

**ਜਾਇਦਾਦ**—ਨਿਜੀ ਜਾਇਦਾਦ ਬਾਰੇ ਵੀ ਇਸ ਕੋਡ ਵਿਚ ਬੜੀਆਂ ਮਹੱਤਵਪੂਰਨ ਧਾਰਾਵਾਂ ਹਨ। ਰਾਜ ਭੂਮੀ ਕਈ ਜਾਗੀਰਾਂ ਵਿਚ ਵੰਡੀ ਹੋਈ ਸੀ। ਜ਼ਮੀਨਾਂ ਦੀ ਕੀਮਤ ਮੁਕੱਰਰ ਕੀਤੀ ਹੁੰਦੀ ਸੀ। ਉਸ ਮੁਕਰਰ ਕੀਮਤ ਉਪਰ ਨਿਰਧਾਰਤ ਨਿਯਮਾਂ ਅਨੁਸਾਰ ਜ਼ਮੀਨ ਵੇਚੀ ਜਾ ਸਕਦੀ ਸੀ। ਜਾਗੀਰਦਾਰਾਂ ਨੂੰ ਜਾਗੀਰਾਂ ਦੇ ਬਦਲੇ ਬਾਦਸ਼ਾਹ ਨੂੰ ਨੀਯਤ ਕੀਤੀ ਹੋਈ ਫ਼ੌਜੀ ਸਹਾਇਤਾ ਦੇਣੀ ਪੈਂਦੀ ਸੀ। ਫ਼ੌਜੀ ਸਿਪਾਹੀਆਂ ਨੂੰ ਵੀ ਬਤੌਰ ਰੋਜ਼ਗਾਰ ਭੂਮੀ ਦਿੱਤੀ ਜਾਂਦੀ ਸੀ, ਜਿਸ ਉਪਰ ਉਨ੍ਹਾਂ ਦਾ ਜੱਦੀ ਹੱਕ ਸੀ। ਮੰਦਰਾਂ ਦੇ ਨਾਂ ਵੀ ਜਾਗੀਰਾ ਸਨ, ਜਿਨ੍ਹਾਂ ਦੀ ਆਮਦਨੀ ਉਪਰ ਪੁਜਾਰੀ ਲੋਕ ਨਿਰਬਾਹ ਕਰਦੇ ਸਨ। ਜ਼ਮੀਨਾਂ ਨੂੰ ਵੇਚਣ ਦੇ ਕਈ ਤਰੀਕੇ ਇਸ ਕੋਡ ਵਿਚ ਲਿਖਤ-ਬਧ ਹਨ। ਜ਼ਮੀਨਾਂ ਨੂੰ ਵਾਹੁਣ ਲਈ ਮਾਲਕ ਦਾਸ ਰਖਦੇ ਸਨ ਜਾਂ ਛੋਟੇ ਜ਼ਿਮੀਦਾਰਾਂ ਪਾਸੋਂ ਵਹਾਉਂਦੇ ਸਨ। ਕਰ ਦੇ ਰੂਪ ਵਿਚ ਅਨਾਜ ਵੀ ਦਿੱਤਾ ਜਾ ਸਕਦਾ ਸੀ ਤੇ ਨਕਦ ਰੁਪਏ ਵੀ ਦਿੱਤੇ ਜਾਂਦੇ ਸਨ।

**ਪਰਿਵਾਰਕ ਜ਼ਿੰਦਗੀ**—ਸ਼ਾਦੀਆਂ ਬਾਰੇ ਵੀ ਇਸ ਕੋਡ ਵਿਚ ਕਾਨੂੰਨ ਮੌਜੂਦ ਹਨ ਆਮ ਤੌਰ ਤੇ ਸ਼ਾਦੀਆਂ ਦੇ ਸੌਦੇ ਹੁੰਦੇ ਸਨ। ਪਤੀ ਪਤਨੀ ਨੂੰ ਖਾਸ ਨਿਯਮਾਂ ਅਧੀਨ ਤਲਾਕ ਦੇ ਸਕਦਾ ਸੀ।

**ਫ਼ੌਜਦਾਰੀ ਕਾਨੂੰਨ**—ਜੁਰਮਾਂ ਦੀ ਤਫ਼ਤੀਸ਼ ਲਈ ਅਦਾਲਤਾਂ ਮੌਜੂਦ ਸਨ। ਇਸ ਕੋਡ ਦੀਆਂ ਧਾਰਾਵਾਂ ਅਨੁਸਾਰ ਪੂਰਾ ਪੂਰਾ ਇਨਸਾਫ਼ ਕੀਤਾ ਜਾਂਦਾ ਸੀ। ਇਹ ਕੋਡ ਹਰ ਪੱਖ ਤੋਂ ਮਹੱਤਵਪੂਰਨ ਅਤੇ ਮੁਕੰਮਲ ਹੈ।

ਹ. ਪੁ.—ਐਨ.ਬ੍ਰਿ.

—ਕਾਲਾ ਸਿੰਘ ਬੇਦੀ

**ਹਾਮੇਲਨ :** ਇਹ ਸ਼ਹਿਰ ਪੱਛਮੀ ਜਰਮਨੀ ਦੀ ਲੋਅਰ ਸੈਕਸਨੀ ਵਿਚ ਹੈਨੋਵਰ ਤੋਂ 52 ਕਿ. ਮੀ. ਦੀ ਦੂਰੀ ਤੇ ਵੇਜ਼ਰ ਤੇ ਹਾਮੇਲ ਦਰਿਆਵਾਂ ਦੇ ਸੰਗਮ ਦੇ ਨਜ਼ਦੀਕ ਵਸਿਆ ਹੋਇਆ ਹੈ। ਇਸ ਸ਼ਹਿਰ ਨੂੰ ਫੁਲਡਾ ਦੇ ਸੰਤਾਂ ਨੇ ਬੋਨੀਫੇਸ ਦੇ ਮਠ ਦੁਆਲੇ 8ਵੀਂ ਸਦੀ ਵਿਚ ਵਸਾਇਆ ਸੀ। ਸ਼ੁਰੂ ਵਿਚ ਇਹ ਕੇਵਲ ਖ਼ਰੀਦੋ-ਫ਼ਰੋਖ਼ਤ ਦਾ ਇਕ ਕੇਂਦਰ ਹੀ ਸੀ ਜੋ 1259 ਤੱਕ ਫੁਲਡਾ ਦੇ ਮਠ ਤੇ ਨਿਰਭਰ ਸੀ। ਸੰਨ 1200 ਦੇ ਲਗਭਗ ਇਸ ਨੂੰ ਸ਼ਹਿਰ ਦਾ ਦਰਜਾ ਮਿਲਣ ਉਪਰੰਤ ਇਹ ਬ੍ਰੰਜ਼ਵਿਕ ਦੇ ਜਾਗੀਰਦਾਰਾਂ ਨੂੰ ਦੇ ਦਿੱਤਾ ਗਿਆ। ਹਾਮੇਲਨ ਇਥੋਂ ਦੀ ਇਕ ਮਿਥਿਹਾਸਕ ਕਹਾਣੀ ਕਾਰਨ ਮਸ਼ਹੂਰ ਹੈ। ਸੰਨ 1284 ਵਿਚ ਇਸ ਸ਼ਹਿਰ ਵਿਚ ਚੂਹਿਆਂ ਨਾਲ ਪਲੇਗ ਦੀ ਬਿਮਾਰੀ ਫੈਲ ਗਈ। ਅਚਾਨਕ ਉਥੇ ਇਕ ਵੰਝਲੀ ਵਜਾਉਣ ਵਾਲਾ ਕਲੌਂਤ ਆਇਆ ਤੇ ਉਸ ਨੇ ਪੈਸੇ ਲੈ ਕੇ ਵੰਝਲੀ ਨਾਲ ਮਸਤ ਕਰ ਕੇ ਚੂਹਿਆਂ ਨੂੰ ਵੇਜ਼ਰ ਦਰਿਆ ਵਿਚ ਧੱਕਣ ਦੀ ਤਜਵੀਜ਼ ਪੇਸ਼ ਕੀਤੀ। ਉਸ ਦੀ ਗੱਲ ਮੰਨ ਲਈ ਗਈ। ਉਸ ਨੇ ਆਪਣਾ ਵਾਹਦਾ ਪੂਰਾ ਕਰ ਦਿੱਤਾ ਪਰ ਸ਼ਹਿਰੀਆਂ ਨੇ ਉਸ ਨੂੰ ਟੂਣੇਹਾਰ ਦਸਕੇ ਆਪਣੀ ਸ਼ਰਤ ਪੂਰੀ ਨਾ ਕੀਤੀ। ਵੰਝਲੀ ਵਾਲਾ ਫਿਰ ਉਥੇ ਆਇਆ ਤੇ ਉਸਨੇ ਆਪਣੀ ਵੰਝਲੀ ਤੇ ਇਕ ਅਜਿਹੀ ਤਰਜ਼ ਕੱਢੀ ਜਿਸ ਨੂੰ ਸੁਣਕੇ ਸ਼ਹਿਰ ਦੇ ਸਾਰੇ ਬੱਚੇ ਇਕਠੇ ਹੋ ਗਏ ਤੇ ਉਸ ਦੇ ਪਿਛੇ ਲੱਗ ਕੇ ਕਾਪਲਬਰਗ ਪਹਾੜ ਤੇ ਚਲੇ ਗਏ। ਉਥੇ ਇਕ ਦਰਵਾਜ਼ਾ ਖੁਲ੍ਹਿਆ

ਬੰਸਰੀ ਵਾਲਾ ਉਸ ਅੰਦਰ ਚਲਾ ਗਿਆ ਤੇ ਉਸ ਦੇ ਮਗਰ ਹੀ ਸਾਰੇ ਬੱਚੇ ਵੀ ਅੰਦਰ ਚਲੇ ਗਏ। ਕੇਵਲ ਇਕ ਲੰਗੜਾ ਬੱਚਾ ਬਾਹਰ ਰਹਿ ਗਿਆ। ਕੁਝ ਲੋਕ ਇਸ ਸਾਰੀ ਗੱਲ ਨੂੰ ਸੰਨ 1212 ਦੇ ਬੱਚਿਆਂ ਦੇ ਸਲੀਬੀ ਯੁੱਧ ਨਾਲ ਜੋੜਦੇ ਹਨ। ਇਥੋਂ ਦੇ ਸਥਾਨਕ ਇਤਿਹਾਸਕ ਅਜਾਇਬ ਘਰ ਵਿਚ ਚੂਹੇ ਫੜਨ ਵਾਲੇ ਨਾਲ ਸਬੰਧਤ ਚੀਜ਼ਾਂ ਇਕੱਤਰ ਕੀਤੀਆਂ ਹੋਈਆਂ ਹਨ। ਸ਼ਹਿਰ ਦੀਆਂ ਦੋ ਪੁਰਾਣੀਆਂ ਇਤਿਹਾਸਕ ਇਮਾਰਤਾਂ ਚੂਹੇ ਫੜਨ ਵਾਲੇ ਦਾ ਘਰ ਅਤੇ ਵਿਆਹ ਘਰ ਹਨ।

ਹਾਮੈਲਨ ਇਕ ਰੇਲ-ਕੇਂਦਰ ਅਤੇ ਦਰਿਆਈ ਬੰਦਰਗਾਹ ਹੈ। ਉਦਯੋਗਕ ਵਸਤੂਆਂ ਵਿਚੋਂ ਇਥੇ ਗ਼ਲੀਚੇ, ਰਸਾਇਣਕ ਵਸਤੂਆਂ, ਬਿਜਲੀ ਦੀਆਂ ਮੋਟਰਾਂ, ਬੇਕਿੰਗ ਪਾਊਡਰ, ਕੱਪੜਾ, ਮਿੱਟੀ ਦੇ ਭਾਂਡੇ ਤਿਆਰ ਕੀਤੇ ਜਾਂਦੇ ਹਨ। ਇਥੇ ਸਾਮਨ ਮੱਛੀਆਂ ਫੜੀਆਂ ਜਾਂਦੀਆਂ ਹਨ। ਇਕ ਲੋਹਾ ਢਾਲਣ ਦਾ ਕਾਰਖ਼ਾਨਾ ਤੇ ਇਕ ਬਹੁਤ ਵੱਡੀ ਆਟੇ ਦੀ ਮਿੱਲ ਵੀ ਹੈ।

ਆਬਾਦੀ—57,700 (1982)

53°14° ਉ. ਵਿਥ, ; 9°14′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 870.

**ਹਾਯਾਸ਼ੀ ਤਾਦਾਸੂ :** ਇਸ ਜਾਪਾਨੀ ਰਾਜਦੂਤ ਅਤੇ ਸਿਆਸਤ-ਦਾਨ ਦਾ ਜਨਮ 22 ਫ਼ਰਵਰੀ, 1850 ਨੂੰ ਚੀਬਾ ਵਿਖੇ ਹੋਇਆ। ਇਸ ਦੀ ਸਭ ਤੋਂ ਵੱਡੀ ਕੂਟਨੀਤਕ ਪ੍ਰਾਪਤੀ 1902 ਦਾ ਐਂਗਲੋ ਜਾਪਾਨੀ ਗੱਠਜੋੜ ਸੀ। ਸਰਕਾਰ ਵਿਰੋਧੀ ਸਰਗਰਮੀਆਂ ਵਿਚ ਹਿੱਸਾ ਲੈਣ ਕਰਕੇ 1871 ਈ. ਵਿਚ ਇਸ ਨੂੰ ਸ਼ਾਹੀ ਸਰਕਾਰ ਨੇ ਕੈਦ ਕਰ ਲਿਆ। ਰਿਹਾਈ ਉਪਰੰਤ ਪੱਛਮੀ ਦੇਸ਼ਾਂ ਨੂੰ ਈਵਾਕੁਰਾ ਟੋਮੋਮੀ ਅਧੀਨ ਗਏ ਮਿਸ਼ਨ ਨਾਲ ਇਸ ਨੂੰ ਦੋ-ਭਾਸ਼ੀਆ ਲਾ ਦਿੱਤਾ ਗਿਆ। ਸੰਨ 1891 ਵਿਚ ਇਸ ਨੂੰ ਉਪ-ਮੰਤਰੀ ਵਿਦੇਸ਼ੀ ਮਾਮਲੇ ਨਿਯੁਕਤ ਕੀਤਾ ਗਿਆ। ਚੀਨ-ਜਾਪਾਨ ਦੀ ਜੰਗ ਦੇ ਖ਼ਾਤਮੇ ਬਾਅਦ ਇਹ ਚੀਨ ਵਿਚ ਰਾਜਦੂਤ ਲਾਇਆ ਗਿਆ। ਸੰਨ 1897 ਵਿਚ ਇਹ ਰੂਸ ਸਬੰਧੀ ਮੰਤਰੀ ਲੱਗਾ ਅਤੇ 1899 ਵਿਚ ਇੰਗਲੈਂਡ ਸਬੰਧੀ ਮੰਤਰੀ ਨਿਯੁਕਤ ਕੀਤਾ ਗਿਆ। ਉਥੇ ਇਸ ਦੀਆਂ ਸ਼ਿਫ਼ਾਰਤੀ ਪ੍ਰਾਪਤੀਆਂ ਦੀ ਸਿਖ਼ਰ ਸੀ। ਰੂਸ ਦੀ ਪਸਾਰਵਾਦੀ ਸ਼ਕਤੀ ਤੋਂ ਚਿੰਤਾਤੁਰ ਹੋ ਕੇ ਇਸ ਨੇ ਆਪਣੇ ਦੇਸ਼ ਦੀ ਸਲਾਮਤੀ ਅਤੇ ਇਸਦੇ ਹਿਤਾਂ ਨੂੰ ਖ਼ਤਰਾ ਅਨੁਭਵ ਕੀਤਾ ਅਤੇ ਰੂਸ ਨਾਲੋਂ ਸੰਧੀ ਖ਼ਤਮ ਕਰ ਦਿੱਤੀ। ਰੂਸ-ਜਾਪਾਨ ਦੀ ਜੰਗ ਤੋਂ ਪਿਛੋਂ ਇਹ 1906 ਤੋਂ 1908 ਤਕ ਵਿਦੇਸ਼-ਮੰਤਰੀ ਦਾ ਫ਼ਰਜ਼ ਨਿਭਾ ਕੇ ਇਸ ਨੇ ਆਪਣੀ ਦੂਤਾਵਾਸ ਸੇਵਾ ਸਮਾਪਤ ਕੀਤੀ। ਇਸ ਦੀ ਮੌਤ 10 ਜੁਲਾਈ, 1913 ਨੂੰ ਟੋਕੀਓ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 11 : 283.

**ਹਾਰਸਟੇਲ :** ਜਿਵੇਂ ਕਿ ਇਸ ਦੇ ਨਾਂ ਤੋਂ ਹੀ ਸਪਸ਼ਟ ਹੈ ਇਹ ਘੋੜੇ ਦੀ ਪੂਛ ਵਰਗੇ ਪੌਦਿਆਂ ਦਾ ਆਮ ਨਾਂ ਹੈ ਜਿੰਨ੍ਹਾਂ ਨੂੰ ਅੰਗਰੇਜ਼ੀ ਵਿਚ ਹਾਰਸਟੇਲ ਜਾਂ ਸਕਾਰਿੰਗ ਰਸ਼ ਵੀ ਕਿਹਾ ਜਾਂਦਾ ਹੈ। ਇਹ ਇਕ-ਵੀਸੀਟਮ ਪ੍ਰਜਾਤੀ ਦੀਆਂ ਤੀਹ-ਕੁ ਜਾਤੀਆਂ ਦੇ ਮੈਂਬਰ ਪੌਦੇ ਹਨ ਜੋ ਅਕਸਰ ਜੋੜਾਂ ਵਾਲੇ ਅਤੇ ਸਦਾਬਹਾਰ ਹੀ ਹੁੰਦੇ ਹਨ। ਇਨ੍ਹਾਂ ਵਿਚੋਂ ਪ੍ਰਸਿੱਧ ਪੌਦੇ ਦਾ ਨਾਂ ਇਕਵੀਸੀਟਮ ਆਰਵੀਨਸ ਹੈ। ਇਕਵੀਸੀਟਮ ਇਕੱਲੀ ਹੀ ਇਕਵੀਸੀਟੇਲੀਜ਼ ਆਰਡਰ ਦੀ ਜੀਵਤ ਪ੍ਰਜਾਤੀ ਹੈ। ਇਹ ਪੌਦੇ ਸਿੱਲ੍ਹ ਜ਼ਰਖ਼ੇਜ਼ ਜ਼ਮੀਨਾਂ (ਸਿਵਾਇ ਆਸਟ੍ਰੇਲੀਆ ਦੇ) ਦੁਨੀਆ ਦੇ ਹਰੇਸ਼ੇ ਵੀ ਹਿੱਸੇ ਵਿਚ ਪੈਦਾ ਹੋ ਸਕਦੇ ਹਨ। ਕੁਝ ਜਾਤੀਆਂ ਦੋ ਤਰ੍ਹਾਂ ਦੀਆਂ ਕਰੂੰਬਲਾਂ ਪੈਦਾ ਕਰਦੀਆਂ ਹਨ। ਕੁਝ ਤਾਂ ਸਦਾ ਬਹਾਰ ਹਨ ਪਰ ਕੁਝ-ਕੁ ਵਿਚ ਨਵੀਆਂ ਕਰੂੰਬਲਾਂ ਹਰੇਕ ਸਾਲ ਪੈਦਾ ਹੁੰਦੀਆਂ ਹਨ। ਇਹ ਕਰੂੰਬਲਾਂ ਜ਼ਮੀਨ ਹੇਠਲੇ ਰੂਟ ਸਟਾਕ ਤੋਂ ਪੈਦਾ ਹੁੰਦੀਆਂ ਹਨ। ਇਨ੍ਹਾਂ ਦੇ ਖੋਖਲੇ, ਜੋੜਾਂ ਵਾਲੇ ਸਖ਼ਤ ਤਣਿਆਂ ਵਿਚ ਸਿਲੀਕੇਟ



ਹਾਰਸਟੇਲ (*E. arvense*)

ਅਤੇ ਕਈ ਹੋਰ ਖਣਿਜ ਪਦਾਰਥ ਵੀ ਹੁੰਦੇ ਹਨ। ਇਨ੍ਹਾਂ ਪੌਦਿਆਂ ਦੇ ਪੱਤੇ ਗਿਲਾਫ਼ਾਂ ਵਾਂਗ ਕਰੂੰਬਲਾਂ ਨੂੰ ਲਪੇਟ ਲੈਂਦੇ ਹਨ।

ਉੱਤਰੀ ਅਮਰੀਕਾ ਅਤੇ ਯੂਰੇਸ਼ੀਆ ਵਿਚ ਆਮ ਪਾਈ ਜਾਣ ਵਾਲੀ ਹਾਰਸਟੇਲ (*E. arvense*) ਨਦੀਆਂ ਦੇ ਕੰਢਿਆਂ ਅਤੇ ਦਲਦਲੀ ਜ਼ਮੀਨਾਂ ਵਿਚ ਬਹੁਤ ਜ਼ਿਆਦਾ ਪਾਈ ਜਾਂਦੀ ਹੈ। ਇਹ ਪੌਦੇ ਲਗਭਗ 30 ਸੈਂ. ਮੀ. ਲੰਬੇ ਹੁੰਦੇ ਹਨ। ਹਰੇਕ ਤਣੇ ਦੀ ਵਿਚਕਾਰਲੀ ਕੋਰ ਇਸ ਦੇ ਬਾਹਰੀ ਘੇਰੇ ਦਾ ਇਕ ਚੌਥਾਈ ਹੁੰਦਾ ਹੈ। ਕਾਫ਼ੀ ਮੋਟੀਆਂ ਸਖ਼ਤ ਸ਼ਾਖ਼ਾਵਾਂ ਕਰੂੰਬਲਾਂ ਦੇ ਥੱਲਿਉਂ ਇਸ ਤਰ੍ਹਾਂ ਪੈਦਾ ਹੁੰਦੀਆਂ ਹਨ ਜਿਵੇਂ ਇਕ ਪਹੀਏ ਦੀਆਂ ਤਾਰਾਂ ਹੁੰਦੀਆਂ ਹਨ। ਉਹ ਤਣੇ ਜਿਨ੍ਹਾਂ ਤੇ ਸਿਖਰਲੇ ਸਪੋਰ ਕੋਨ ਹੁੰਦੇ ਹਨ, ਦਾ ਰੰਗ ਮਾਸ ਰੰਗਾ ਹੁੰਦਾ ਹੈ। ਲੱਕੜੀ ਨੁਮਾ ਹਾਰਸਟੇਲ (*E. sylvaticum*) ਸਿੱਲ੍ਹ ਅਤੇ ਠੰਢੇ ਜੰਗਲਾਂ ਵਿਚ ਪੈਦਾ ਹੁੰਦਾ ਹੈ। ਇਸ ਦੀਆਂ ਬਹੁਤ ਸੂਖ਼ਮ ਸ਼ਾਖ਼ਾਵਾਂ ਹੁੰਦੀਆਂ ਹਨ। ਚਿਤਕਬਰੀ ਹਾਰਸਟੇਲ (*E. variegatum*) ਵੀ ਸਦਾਬਹਾਰ ਪੌਦਾ ਹੈ ਜਿਸ ਦੇ ਪੱਤਿਆਂ ਤੇ ਕਾਲੇ ਨਿਸ਼ਾਨ ਹੁੰਦੇ ਹਨ। ਹਾਲੈਂਡ ਵਿਚ ਪੈਦਾ ਹੋਣ ਵਾਲੇ ਰਸ਼ ਪੌਦੇ ਸਿੱਲ੍ਹ ਵਾਲੇ ਜੰਗਲਾਂ ਵਿਚ ਪੈਦਾ ਹੁੰਦੇ ਹਨ ਅਤੇ ਜ਼ਿਆਦਾਤਰ ਦਰਿਆਵਾਂ ਦੇ ਕੰਢਿਆਂ ਤੇ ਪਾਏ ਜਾਂਦੇ ਹਨ। ਇਹ ਇਕ ਮੀ. ਤਕ ਉੱਚੇ ਹੋ ਸਕਦੇ ਹਨ।

ਸਦਾਬਹਾਰ ਲੰਬਾ ਹਾਰਸਟੇਲ (*E. praeltum*) ਜੋ ਉੱਤਰੀ ਅਮਰੀਕਾ ਅਤੇ ਏਸ਼ੀਆ ਵਿਚ ਪਾਇਆ ਜਾਂਦਾ ਹੈ 3.5 ਮੀ. ਤਕ ਉੱਚਾ ਹੋ ਸਕਦਾ ਹੈ। ਇਨ੍ਹਾਂ ਵਿਚੋਂ ਸਭ ਤੋਂ ਵੱਡਾ ਹਾਰਸਟੇਲ (*E. gigatum*) ਪਤਲਾ ਜਿਹਾ ਦੱਖਣੀ ਅਮਰੀਕਾ ਦਾ ਪੌਦਾ ਹੈ ਜੋ ਕਈ ਵਾਰ 10 ਮੀ. ਦੀ ਉਚਾਈ ਤਕ ਪੁੱਜ ਜਾਂਦਾ ਹੈ ਅਤੇ ਇਸ ਦਾ ਘੇਰਾ 2 ਸੈਂ. ਮੀ. ਤਕ ਵੀ ਹੋ ਸਕਦਾ ਹੈ।

ਇਹ ਪੌਦੇ ਭਾਵੇਂ ਪਸ਼ੂਆਂ ਲਈ ਜ਼ਹਿਰੀਲੇ ਹੁੰਦੇ ਹਨ ਪਰ ਫਿਰ ਵੀ ਮਨੁੱਖ ਦੁਆਰਾ ਇਸ ਦੀ ਵਰਤੋਂ ਜਨਸਧਾਰਨ ਔਸ਼ਧੀਆਂ ਵਿਚ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮਾ. 5 : 143.

**ਹਾਰ ਸ਼ਿੰਗਾਰ (ਪੌਦਾ) :** ਹਾਰ ਸ਼ਿੰਗਾਰ (*Nyctanthes arbor-tristis*) ਓਲੀਏਸੀ ਕੁਲ ਦਾ ਇਕ ਨਾ-ਪਸੰਦ ਸੂਰਤ ਵਾਲੀ ਝਾੜੀ ਜਾਂ ਝਾੜੀ ਨੁਮਾ ਰੁੱਖ ਹੈ, ਜਿਹੜਾ ਆਪਣੀ ਸੂਰਤ ਕਾਰਨ ਬਾਗ਼ਾਂ ਵਿਚ ਆਪਣੀ ਥਾਂ ਪ੍ਰਾਪਤ ਨਹੀਂ ਕਰ ਸਕਿਆ । ਭਾਰਤ ਵਿਚ ਇਹ ਆਮ ਹੁੰਦਾ ਹੈ ਤੇ ਲਗਭਗ 1500 ਮੀ. ਦੀ ਉਚਾਈ ਤਕ ਉਗਦਾ ਹੈ। ਭਾਰਤ ਵਿਚ ਇਸ ਰੁੱਖ ਦੀ ਹਿੰਦੂ ਲੋਕਾਂ ਦੁਆਰਾ ਪੂਜਾ ਕੀਤੀ ਜਾਂਦੀ ਹੈ । ਇਹ ਇਕ ਜਲਦੀ ਉੱਗਣ ਵਾਲੀ ਝਾੜੀ ਹੈ ਜਿਸ ਦੀ ਥਾਂ ਹਰ ਤੀਜੇ ਸਾਲ ਪਿਛੋਂ ਬਦਲ ਦੇਣੀ ਚਾਹੀਦੀ ਹੈ, ਤੇ ਫੁੱਲਾਂ ਪਿਛੋਂ ਇਸ ਨੂੰ ਛਾਂਗਣਾ ਲਾਭਦਾਇਕ ਹੁੰਦਾ ਹੈ ।

ਹਾਰ ਸ਼ਿੰਗਾਰ ਦੇ ਫੁੱਲ ਨਿੱਕੇ-ਨਿੱਕੇ, ਚਿੱਟੇ ਅਤੇ ਤਾਰਿਆਂ ਵਰਗੇ ਹੁੰਦੇ ਹਨ ਜਿਨ੍ਹਾਂ ਦੀ ਸੁਗੰਧੀ ਬੜੀ ਮਧੁਰ ਹੁੰਦੀ ਹੈ ਤੇ ਇਹ ਫੁੱਲ ਰਾਤ ਸਮੇਂ ਖਿੜਦੇ ਹਨ । ਇਨ੍ਹਾਂ ਦੀ ਸੁਗੰਧੀ ਬਹੁਤ ਦੂਰ ਤਕ ਫੈਲਦੀ ਹੈ । ਇਹ ਫੁੱਲ ਸਵੇਰ ਹੁੰਦਿਆਂ ਹੀ ਡਿਗ ਜਾਂਦੇ ਹਨ ਤੇ ਧਰਤੀ ਨੂੰ ਪੂਰੀ ਤਰ੍ਹਾਂ ਢੱਕ ਦਿੰਦੇ ਹਨ । ਮੈਦਾਨਾਂ ਵਿਚ ਇਨ੍ਹਾਂ ਨੂੰ ਸਤੰਬਰ ਤੋਂ ਨਵੰਬਰ ਤਕ ਅਤੇ ਉੱਚੀਆਂ ਥਾਵਾਂ ਤੇ ਜੁਲਾਈ ਤੋਂ ਸਤੰਬਰ ਤਕ ਫੁੱਲ ਲਗਦੇ ਹਨ ।

ਫੁੱਲਾਂ ਦੇ ਮੁਕਾਬਲੇ ਤੇ ਫੁੱਲ ਦਾ ਆਕਾਰ ਵੱਡਾ ਹੁੰਦਾ ਹੈ । ਪਹਿਲਾਂ ਪਹਿਲ ਇਹ ਗੂੜ੍ਹੇ ਹਰੇ ਰੰਗ ਦਾ ਹੁੰਦਾ ਹੈ ਪਰ ਬਾਅਦ ਵਿਚ ਇਹ ਭੂਰੇ ਰੰਗ ਦਾ ਹੋ ਜਾਂਦਾ ਹੈ ।

ਪੱਤਿਆਂ ਦਾ ਆਕਾਰ ਬਦਲਦਾ ਰਹਿੰਦਾ ਹੈ । ਵੱਡੇ ਤੋਂ ਵੱਡਾ ਪੱਤਾ 10 ਸੈਂ. ਮੀ. × 5 ਸੈਂ. ਮੀ. ਤਕ ਹੋ ਸਕਦਾ ਹੈ । ਪੱਤੇ ਆਮ੍ਹੋ-ਸਾਮ੍ਹਣੇ ਉੱਗਦੇ ਹਨ ਜਿਨ੍ਹਾਂ ਦੀ ਡੰਡੀ ਛੋਟੀ ਪਰ ਮਜ਼ਬੂਤ ਹੁੰਦੀ ਹੈ, ਸਿਰਾ ਗੋਲ ਅਤੇ ਅਖ਼ੀਰਲਾ ਹਿੱਸਾ ਤਿੱਖਾ ਹੁੰਦਾ ਹੈ ।

ਹਾਰ ਸ਼ਿੰਗਾਰ ਦੇ ਪੱਤੇ ਬਲਗ਼ਮ ਖਾਰਜ ਕਰਦੇ ਹਨ ਅਤੇ ਪਿੱਤ ਵਿਰੋਧੀ ਗੁਣ ਰਖਦੇ ਹਨ । ਇਨ੍ਹਾਂ ਦੀ ਵਰਤੋਂ ਮੁੜ੍ਹਕਾ ਤੇ ਪਿਸ਼ਾਬ ਲਿਆਉਣ ਲਈ ਕੀਤੀ ਜਾਂਦੀ ਹੈ । ਸ਼ਹਿਦ ਨਾਲ ਪੱਤਿਆਂ ਦਾ ਪ੍ਰਯੋਗ ਪੁਰਾਣੇ ਤਾਪ ਨੂੰ ਉਤਾਰਨ ਲਈ ਵੀ ਕੀਤਾ ਜਾਂਦਾ ਹੈ । ਹਾਰ ਸ਼ਿੰਗਾਰ ਦੇ ਪੱਤੇ ਅਤੇ ਅਧਰਕ ਪਾਣੀ ਵਿਚ ਰਗੜ ਕੇ ਵਰਤਣ ਨਾਲ ਪੁਰਾਣਾ ਹੱਡੀ-ਤਾਪ ਦੂਰ ਹੋ ਜਾਂਦਾ ਹੈ । ਪੱਤੇ ਦਾ ਰਸ ਪੇਟ ਵਿਚਲੇ ਕੀੜੇ ਕੱਢਣ ਲਈ ਲਾਭਦਾਇਕ ਹੈ । ਬੀਜਾਂ ਦੀ ਵਰਤੋਂ ਸਿਰ ਵਿਚੋਂ ਸਿਕਰੀ ਨੂੰ ਦੂਰ ਕਰਨ ਲਈ ਗੁਣਕਾਰੀ ਹੈ । ਪੱਤੇ ਉਪਰਲੀ ਸਤ੍ਹਾ ਤੋਂ ਗੂੜ੍ਹੇ ਹਰੇ ਰੰਗ ਦੇ ਅਤੇ ਥੱਲਿਉਂ ਚਾਂਦੀ ਰੰਗੀ ਭਾਹ ਮਾਰਦੇ ਹਨ । ਇਹ ਪੱਤੇ ਇੰਨੇ ਗੋਲ ਅਤੇ ਸਖ਼ਤ ਹੁੰਦੇ ਹਨ ਕਿ ਇਨ੍ਹਾਂ ਨੂੰ, ਪਾਲਸ਼ ਕਰਨ ਤੋਂ ਪਹਿਲਾਂ, ਸਤ੍ਹਾ ਰਗੜਣ ਲਈ ਵਰਤਿਆ ਜਾਂਦਾ ਹੈ ।

ਫੁੱਲਾਂ ਵਿਚਲੀ ਸੰਗਤਰੇ ਰੰਗੀ ਨਾਲੀ ਵਿਚੋਂ ਇਕ ਰੰਗ ਨਿਕਲਦਾ ਹੈ । ਇਹ ਰੰਗ ਬੋਧੀ ਪੰਡਤਾਂ ਦੀ ਪੁਸ਼ਾਕ ਰੰਗਣ ਦੇ ਕੰਮ ਆਉਂਦਾ ਹੈ ਅਤੇ ਟਸਰ ਰੇਸ਼ਮ ਲਈ ਵੀ ਵਰਤਿਆ ਜਾਂਦਾ ਹੈ ।

ਹਾਰ ਸ਼ਿੰਗਾਰ ਦਾ ਅੰਗਰੇਜ਼ੀ ਨਾਮ 'ਟ੍ਰੀ ਆਫ਼ ਸਾਰੋ' ਇਸਦੇ ਫੁੱਲਾਂ ਦੇ ਸਵੇਰ ਸਮੇਂ ਡਿੱਗਣ ਤੋਂ ਪਿਆ ਹੈ । ਇਸ ਬਾਰੇ ਇਕ ਪ੍ਰਚਲਿਤ ਕਹਾਣੀ ਇਉਂ ਹੈ ਕਿ ਕਿਸੇ ਰਾਜੇ ਦੀ ਕੁੜੀ ਦਾ ਸੂਰਜ ਨਾਲ ਪਿਆਰ ਪੈ ਗਿਆ, ਜਿਸ ਨੇ ਇਸ ਨੂੰ ਕੁਝ ਚਿਰ ਬਾਅਦ ਛੱਡ ਦਿੱਤਾ । ਨਿਰਾਸ਼ ਹੋ ਕੇ ਉਸ ਨੇ ਆਪਣੇ ਆਪ ਨੂੰ ਖ਼ਤਮ ਕਰ ਲਿਆ ਅਤੇ ਦਫ਼ਨਾ ਦਿੱਤੀ ਗਈ । ਜਿੱਥੇ ਉਸ ਨੂੰ ਦਫ਼ਨਾਇਆ ਗਿਆ ਸੀ ਉੱਥੇ ਇਕ ਦਰਖ਼ਤ (ਟ੍ਰੀ ਆਫ਼ ਸਾਰੋ) ਉੱਗ ਆਇਆ ਜੋ ਸੂਰਜ ਦੀ ਗਰਮੀ ਨੂੰ ਨਹੀਂ ਸਹਾਰ ਸਕਦਾ ਅਤੇ ਰਾਤ ਨੂੰ ਫੁੱਲ ਖਿੜਾਉਂਦਾ ਹੈ । ਇਹ ਫੁੱਲ ਹਰ ਸਵੇਰ ਨੂੰ ਉਦਾਸੀ ਦੇ ਮਾਤਮ ਵਿਚ ਡਿਗ ਜਾਂਦੇ ਹਨ ।

ਹ. ਪ.—ਵ. ਟ੍ਰੀ. ਸ਼. ਇੰ. : 137; ਮੈ. ਪ. ਇੰ. ਪਾ. : 171.

**ਹਾਰਕਰ, ਐਲਫ੍ਰੈਡ :** ਇਸ ਬਰਤਾਨਵੀ ਪੱਥਰ-ਵਿਗਿਆਨੀ ਦਾ ਜਨਮ 19 ਫ਼ਰਵਰੀ, 1859 ਨੂੰ ਕਿੰਗਜ਼ਟਨ-ਅਪਾਨ-ਹੱਲ ਵਿਖੇ ਹੋਇਆ । ਸੇਂਟ ਜਾਨ ਕਾਲਜ ਕੈਂਬ੍ਰਿਜ ਤੋਂ ਵਿੱਦਿਆ ਪ੍ਰਾਪਤ ਕਰਕੇ 1885 ਵਿਚ ਇਥੇ ਹੀ ਫੈਲੋ ਚੁਣਿਆ ਗਿਆ । ਯਾਰਕਸ਼ਿਰ ਵਿਖੇ ਰਹਿੰਦੇ ਸਮੇਂ ਇਸ ਦਾ ਧਿਆਨ ਇਸ ਇਲਾਕੇ ਦੇ ਜ਼ਮੀਨ ਹੇਠ੍ਹਾਂ ਦੱਬੇ ਖਣਿਜਾਂ ਵੱਲ ਹੋ ਗਿਆ । ਇਸੇ ਰੁਚੀ ਸਦਕਾ ਪੱਥਰ-ਵਿਗਿਆਨ ਇਸ ਦੇ ਅਧਿਐਨ ਦਾ ਪੱਕਾ ਵਿਸ਼ਾ ਬਣ ਗਿਆ । ਸੰਨ 1918 ਵਿਚ ਕੈਂਬ੍ਰਿਜ ਵਿਖੇ ਇਸੇ ਵਿਸ਼ੇ ਦਾ ਰੀਡਰ ਬਣ ਗਿਆ ।

ਇਸ ਦੁਆਰਾ ਅਗਨੀ ਚਟਾਨਾਂ ਸਬੰਧੀ ਕੀਤੀਆਂ ਖੋਜਾਂ, ਭੂ-ਗਰਭ ਵਿਗਿਆਨ ਲਈ ਬਹੁਤ ਮਹੱਤਤਾ ਰਖਦੀਆਂ ਹਨ । ਸੰਨ 1815 ਵਿਚ ਇਸ ਨੇ ਸਕਾਈ ਵਿਖੇ ਸਕਾਟਲੈਂਡ ਦੇ ਭੂ-ਗਰਭ ਵਿਗਿਆਨ ਸਬੰਧੀ ਕੂਲਿਨ ਨਾਮੀ ਪਹਾੜੀਆਂ ਦਾ ਸਰਵੇਖਣ ਕਰਕੇ ਵਿਸਤਾਰ ਸਹਿਤ ਨਕਸ਼ੇ ਬਣਾਏ । ਸੰਨ 1902 ਵਿਚ ਰਾੱਇਲ ਸੋਸਾਇਟੀ ਦਾ ਫੈਲੋ ਚੁਣਿਆ ਗਿਆ ਅਤੇ 1935 ਵਿਚ ਰਾੱਇਲ ਮੈਡਲ ਨਾਲ ਸਨਮਾਨਿਤ ਕੀਤਾ ਗਿਆ ।

ਇਸ ਦੀਆਂ ਭੂ-ਸਾਗਰ ਵਿਗਿਆਨ ਸਬੰਧੀ 'ਦੀ ਨੈਚੁਰਲ ਹਿਸਟਰੀ ਆਫ਼ ਇਗਨੀਅਸ ਰਾਕਸ (1909) ਅਤੇ 'ਮੈਟਾਮਾਰਫਿਜ਼ਮ' (1932) ਮੁੱਖ ਰਚਨਾਵਾਂ ਵਿਚੋਂ ਹਨ ।

28 ਜੁਲਾਈ, 1939 ਨੂੰ ਕੈਂਬ੍ਰਿਜ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11 : 103.

**ਹਾਰਕਰਟ :** ਇਹ ਫ਼ਰਾਂਸੀਸੀ ਮੂਲ ਦਾ ਇਕ ਉੱਘਾ ਖ਼ਾਨ-ਦਾਨ ਸੀ ਜਿਸ ਦੀ ਇਕ ਸ਼ਾਖਾ ਬਾਅਦ ਵਿਚ ਇੰਗਲੈਂਡ ਵਿਚ ਪ੍ਰਫੁੱਲਤ ਹੋਈ । ਇੰਗਲੈਂਡ ਵਿਚ ਇਸ ਖ਼ਾਨਦਾਨ ਦਾ ਮੋਢੀ ਇਵੋ ਡੀ ਹਾਰਕਰਟ ਮੰਨਿਆ ਜਾਂਦਾ ਹੈ ਜਿਸ ਦੇ ਪਿਤਾ ਵਿਲੀਅਮ ਡੀ ਹਾਰਕਰਟ ਨੇ ਨਾਰਮਨ ਬੰਸ ਦੀਆਂ ਜਿੱਤਾਂ ਸਮੇਂ ਇੰਗਲੈਂਡ ਵਿਚ ਕਾਫ਼ੀ ਜਾਇਦਾਦ ਬਣਾ ਲਈ ਸੀ ।

ਇਸ ਖ਼ਾਨਦਾਨ ਦਾ ਨਾਂ ਫਰਾਂਸ ਦੇ ਹਾਰਕਰਟ ਨਾਂ ਦੇ ਇਕ ਨਾਰਮਨ ਪਿੰਡ ਦੇ ਨਾਂ ਤੇ ਪਿਆ । ਇਸ ਥਾਂ ਦਾ ਇਤਿਹਾਸ 11ਵੀਂ ਸਦੀ ਈਸਵੀ ਤੋਂ ਮਿਲਣਾ ਸ਼ੁਰੂ ਹੋ ਜਾਂਦਾ ਹੈ । ਫਰਾਂਸ ਵਿਚ ਇਸ ਖ਼ਾਨਦਾਨ ਦਾ ਸਭ ਤੋਂ ਪਹਿਲਾ ਵਿਅਕਤੀ ਜਿਸਦਾ ਨਾਂ ਇਤਿਹਾਸ ਵਿਚ ਉਭਰ ਕੇ ਆਉਂਦਾ ਹੈ ਉਹ ਸੀ ਜਾਨ ਦੂਜਾ, ਸਿਜਨਰ ਡੀ. ਹਾਰਕਰਟ । ਉਹ 1285 ਈ. ਵਿਚ ਮਾਰਸ਼ਲ ਅਤੇ 1295 ਵਿਚ ਫਰਾਂਸ ਦਾ ਜਲ-ਸੈਨਾਪਤੀ ਬਣਿਆ । ਉਹ ਆਂਜੂ ਦੇ ਚਾਰਲਸ ਨਾਲ ਸਿਸਲੀ ਗਿਆ ਤੇ ਉਥੇ ਬੜੀ ਮੁਸ਼ਕਲ ਨਾਲ ਬਚ ਸਕਿਆ । ਬਾਅਦ ਵਿਚ ਉਸਨੇ ਸਪੇਨ ਵਿਚ ਲੜਾਈ ਲੜੀ । ਉਸਦੀ ਮੌਤ 1302 ਈ. ਵਿਚ ਹੋਈ ਸੀ । ਇਸ ਖ਼ਾਨਦਾਨ ਦੇ ਗੌਡਫਰਾ ਡੀ. ਹਾਰਕਰਟ ਨੇ ਕਰੇਸੀ ਦੀ ਲੜਾਈ ਵਿਚ ਬਰਤਾਨਵੀ ਫ਼ੌਜਾਂ ਦੀ ਕਮਾਨ ਸੰਭਾਲੀ । ਫਰਾਂਸ ਦੇ ਬਾਦਸ਼ਾਹ ਨੇ ਇਸ ਨੂੰ ਇਸ ਗੱਲ ਲਈ ਮੁਆਫ਼ ਕਰ ਦਿੱਤਾ ਪਰ ਦੂਜੀ ਵਾਰ ਧੋਖਾ ਦੇਣ ਤੇ ਦੇਸ਼ ਨਿਕਾਲਾ ਦੇ ਦਿੱਤਾ । ਇਸ ਦੀ ਮੌਤ 1356 ਈ. ਵਿਚ ਹੋਈ । ਸੰਨ 1338 ਵਿਚ ਹਾਰਕਰਟ ਦੀ ਜਾਗੀਰ ਦਾ ਦਰਜਾ ਕਾਉਂਟਸ਼ਿਪ ਜਿੰਨਾ ਕਰ ਦਿੱਤਾ ਗਿਆ । ਇਸ ਘਰਾਣੇ ਦੇ ਹੈਨਰੀ ਡੀਲੋਰੇਨ (1601-1666) ਨੇ ਸਪੇਨ ਵਿਰੁੱਧ ਲੜਾਈ ਵਿਚ ਬਹਾਦਰੀ ਵਿਖਾ ਕੇ ਨਾਮਣਾ ਖੱਟਿਆ ਤੇ ਸੰਨ 1644 ਵਿਚ ਕੈਟਾਲੋਨੀਆ ਦਾ

ਵਾਇਸਰਾਇ ਬਣਿਆ । ਇਸੇ ਖ਼ਾਨਦਾਨ ਦਾ ਇਕ ਹੋਰ ਉੱਘਾ ਵਿਅਕਤੀ ਡਕ ਹੈਨਰੀ ਇਰ ਡੀ ਹਾਰਕਟਰ (1654-1718) ਸੀ ਜੋ ਇਕ ਵਧੀਆ ਸੈਨਿਕ ਹੋਣ ਦੇ ਨਾਲ ਨਾਲ ਆਪਣੀ ਕੂਟਨੀਤਕ ਕੁਸ਼ਲਤਾ ਸਦਕਾ ਮੈਡਰਿਡ ਵਿਖੇ ਰਾਜਦੂਤ ਵੀ ਰਿਹਾ ।

ਹਾਰਕਰਟ ਖ਼ਾਨਦਾਨ ਦੀ ਸਰਦਾਰੀ ਇੰਗਲੈਂਡ ਵਿਚ 1200 ਈ. ਦੇ ਲਗਭਗ ਸ਼ੁਰੂ ਹੋਈ ਜਦੋਂ ਕਿ ਰਿਚਰਡ ਡੀ ਕੈਨਵਿਲ ਦੀ ਧੀ ਅਤੇ ਵਾਰਸ ਨੇ ਰਾਬਰਟ ਡੀ ਹਾਰਕਰਟ ਨਾਲ ਵਿਆਹ ਕਰਵਾ ਲਿਆ। ਇਸ ਖ਼ਾਨਦਾਨ ਦੀ ਇੰਗਲੈਂਡ ਵਿਖੇ ਪਹਿਲੀ ਉਘੀ ਸ਼ਖਸੀਅਤ ਸਾਈਮਨ ਹਾਰਕਰਟ (1661-1727) ਨੂੰ ਮੰਨਿਆ ਜਾਂਦਾ ਹੈ। ਆਕਸਫੋਰਡ ਅਤੇ ਇਨਰਟੈਂਪਲ ਵਿਖੇ ਸਿੱਖਿਆ ਪ੍ਰਾਪਤ ਕਰਨ ਵਾਲਾ ਇਹ ਵਾਈਕਾਊਂਟ ਇਕ ਚੰਗਾ ਵਕੀਲ ਤੇ ਰਾਜਨੀਤੀ ਵਾਨ ਸੀ। ਸੰਸਦ ਦਾ ਇਕ ਉੱਘਾ ਮੈਂਬਰ ਹੋਣ ਦੇ ਨਾਲ ਨਾਲ ਇਹ 1702 ਤੋਂ 1707 ਤਕ ਸਾਲਿਸਟਰ ਜਨਰਲ ਤੇ 1707 ਤੋਂ 1708 ਤਕ ਅਟਾਰਨੀ ਜਨਰਲ ਰਿਹਾ। 1713 ਵਿਚ ਇਸ ਨੂੰ ਚਾਂਸਲਰ ਬਣਾ ਦਿੱਤਾ ਗਿਆ। ਐਲੈਗਜ਼ੈਂਡਰ ਪੋਪ ਅਤੇ ਹੋਰ ਕਈ ਪ੍ਰਸਿੱਧ ਸਾਹਿਤਕਾਰ ਇਸਦੇ ਨਿਜੀ ਮਿੱਤਰਾਂ ਵਿਚੋਂ ਸਨ। ਇਹ ਤੱਥ ਇਸਦੇ ਸਾਹਿਤਕ ਸ਼ੌਕ ਦੀ ਗਵਾਹੀ ਭਰਦਾ ਹੈ।

ਹਾਰਕਰਟ ਦੇ ਸਭ ਤੋਂ ਪਹਿਲੇ ਅਰਲ ਸਾਈਮਨ ਹਾਰਕਰਟ (1714-1777) ਨੂੰ 1727 ਵਿਚ ਵਿਰਸੇ ਵਿਚ ਆਪਣੇ ਦਾਦੇ ਦੇ ਸਾਰੇ ਖਿਤਾਬ ਅਤੇ ਮਿਲਖਾਂ ਦੇ ਅਧਿਕਾਰ ਪ੍ਰਾਪਤ ਹੋਏ ਕਿਉਂਕਿ ਉਸਦੇ ਪਿਤਾ ਦੀ ਮੌਤ 1720 ਵਿਚ ਹੋ ਗਈ ਸੀ। 1735 ਵਿਚ ਉਹ ਜਾਰਜ ਦੂਜੇ ਦੇ ਬੈਡਚੈਂਬਰ ਦਾ ਲਾਰਡ ਬਣ ਗਿਆ। ਥੋੜ੍ਹੇ ਸਮੇਂ ਲਈ 1751-1752) ਉਹ ਪ੍ਰਿੰਸ ਆਫ਼ ਵੇਲਜ਼ (ਜੋ ਬਾਅਦ ਵਿਚ ਜਾਰਜ ਤੀਜਾ ਬਣਿਆ) ਦਾ ਗਵਰਨਰ ਵੀ ਰਿਹਾ। 1768 ਤੋਂ 1772 ਤਕ ਪੈਰਿਸ ਵਿਚ ਰਾਜਦੂਤ ਰਹਿਣ ਤੋਂ ਬਾਅਦ ਉਸ ਨੂੰ ਫ਼ੌਜ ਵਿਚ ਜਨਰਲ ਦੇ ਰੈਂਕ ਤੇ ਲਾ ਦਿੱਤਾ ਗਿਆ ਤੇ 1772 ਵਿਚ ਆਇਰਲੈਂਡ ਦਾ ਲਾਰਡ ਲੈਫ਼ਟੀਨੈਂਟ ਬਣਾ ਦਿੱਤਾ ਗਿਆ। ਇਸ ਪਦਵੀ ਤੇ ਉਹ ਆਪਣੀ ਮੌਤ ਤਕ ਰਿਹਾ।

ਸਾਈਮਨ ਤੋਂ ਬਾਅਦ ਉਸਦਾ ਸਭ ਤੋਂ ਵੱਡਾ ਪੁੱਤਰ ਜਾਰਜ ਸਾਈਮਨ ਹਾਰਕਰਟ (ਮੌਤ 1809 ਈ.) ਤੇ ਫਿਰ ਉਸਦਾ ਛੋਟਾ ਭਰਾ ਵਿਲੀਅਮ ਹਾਰਕਰਟ (1743-1830) ਅਰਲ ਬਣੇ। ਤੀਜਾ ਅਰਲ ਵਿਲੀਅਮ ਹਾਰਕਰਟ ਅਮਰੀਕਾ ਵਿਚ ਗ਼ਦਰ ਫੈਲਣ ਤੇ ਇਕ ਰਸਾਲਾ ਰਜਮੰਟ ਦਾ ਕਮਾਂਡਰ ਬਣ ਕੇ ਉਥੇ ਗਿਆ ਤੇ ਚਾਰਲਸ ਲੀ ਨਾਂ ਦੇ ਬਦਨਾਮ ਅਮਰੀਕੀ ਜਰਨੈਲ ਨੂੰ ਫੜਨ ਵਿਚ ਕਾਮਯਾਬ ਹੋਇਆ। ਇਸਨੇ ਬਾਅਦ ਵਿਚ ਯਾਰਕ ਦੇ ਡਿਊਕ ਅਧੀਨ ਫਲੈਂਡਰਜ਼ ਦੀ ਲੜਾਈ (1793-94) ਵਿਚ ਹਿੱਸਾ ਲਿਆ ਤੇ 1796 ਵਿਚ ਇਸਨੂੰ ਜਰਨੈਲ 1820 ਵਿਚ ਫੀਲਡ ਮਾਰਸ਼ਲ ਬਣਾ ਦਿੱਤਾ ਗਿਆ। ਵਿਲੀਅਮ ਦਾ ਕੋਈ ਸਿੱਧਾ ਵਾਰਸ ਨਹੀਂ ਸੀ ਇਸ ਲਈ ਉਸਦਾ ਚਚੇਰਾ ਭਰਾ ਐਡਵਰਡ ਹਾਰਕਰਟ (1757-1847), ਜੋ ਕਿ ਯਾਰਕ ਦਾ ਆਰਕ-ਬਿਸ਼ਪ (1808-1838) ਵੀ ਰਿਹਾ ਸੀ, ਅਰਲ ਬਣਿਆ। ਉਸ ਤੋਂ ਬਾਅਦ ਐਡਵਰਡ ਦਾ ਪੁੱਤਰ ਵਿਲੀਅਮ ਵਰਨਨ ਹਾਰਕਰਟ (1789-1871) ਅਰਲ ਬਣਿਆ। ਇਹ 1824 ਵਿਚ ਯਾਰਕ ਦਾ ਕੈਨਨ, 1837 ਵਿਚ ਬੋਲਟਨ ਪਰਸੀ ਦਾ ਰੈਕਟਰ ਤੇ 1831 ਵਿਚ ਵਿਗਿਆਨ ਦੀ ਉੱਨਤੀ ਲਈ ਬਣਾਈ ਇੰਗਲੈਂਡ ਦੀ ਸੰਸਥਾ ਦਾ ਮੋਢੀ ਤੇ 1839 ਵਿਚ ਇਸਦਾ ਪ੍ਰਧਾਨ ਬਣਿਆ। ਉਸਨੇ ਸਰ ਹੰਫਰੀ ਡੇਵੀ ਦੇ ਨਾਲ ਰਸਾਇਣਕ ਤਜ਼ਰਬੇ ਵੀ ਕੀਤੇ।

ਸਰ ਵਿਲੀਅਮ ਜਾਰਜ ਗ੍ਰੈਨਵਿਲੇ ਵੇਨੇਬਲਜ਼ ਵਰਨਨ ਹਾਰਕਰਟ (1837-1904) ਇਸ ਖ਼ਾਨਦਾਨ ਦੀ ਇਕ ਬੜੀ ਉੱਘੀ ਹਸਤੀ ਸੀ। ਇਹ ਬੜਾ ਯੋਗ ਨੀਤੀਵਾਨ ਸੀ ਅਤੇ ਹਾਊਸ ਆਫ ਕਾਮਨਜ਼ ਵਿਚ 1894 ਤੋਂ 1898 ਤਕ ਲਿਬਰੇਲ ਪਾਰਟੀ ਦਾ ਨੇਤਾ ਰਿਹਾ। ਇਸਨੇ ਕੈਂਬ੍ਰਿਜ ਤੇ ਇਨਰ ਟੈਂਪਲ ਵਿਖੇ ਵਿਦਿਆ ਪ੍ਰਾਪਤ ਕੀਤੀ ਤੇ ਅਮਰੀਕੀ ਖ਼ਾਨਾਜੰਗੀ ਦੇ ਸਬੰਧ ਵਿਚ ਇੰਗਲੈਂਡਦੀ ਕਾਨੂੰਨੀ ਸਥਿਤੀ ਬਾਰੇ ਕਾਫ਼ੀ ਕੁਝ ਲਿਖਿਆ। ਇਹ ਸ਼ਾਨਦਾਰ ਵਕਤਾ ਬਾਅਦ ਵਿਚ ਸਾਲਿ-ਸਟਰ ਜਨਰਲ (1873-74), ਗ੍ਰਹਿ ਸਕੱਤਰ (1880-1885) ਖਜ਼ਾਨਾ ਵਿਭਾਗ ਦਾ ਚਾਂਸਲਰ (1881,1892-94,1894-95) ਰਿਹਾ। ਇਸਦਾ ਪੁੱਤਰ ਲਯੁਇਸ ਹਾਰਕਰਟ (1863-1922) ਲਿਬਰਲ ਪਾਰਟੀ ਦਾ ਪੁਰਜ਼ੋਰ ਹਿਮਾਇਤੀ ਤੇ ਮੈਂਬਰ ਸੀ। ਇਹ 1904-1916 ਤਕ ਸੰਸਦ ਵਿਚ ਕਾਰਜ-ਕਮਿਸ਼ਨਰ ਤੇ ਨੌਆਬਾਦ-ਕਾਰੀ ਦਾ ਸਕੱਤਰ ਰਿਹਾ। ਇਹ ਇਸ ਖ਼ਾਨਦਾਨ ਦਾ ਅੰਤਮ ਉੱਘਾ ਵਿਅਕਤੀ ਕਿਹਾ ਜਾ ਸਕਦਾ ਹੈ।

ਹ. ਪੁ.—ਐਨ. ਅਮੈਂ. 13 : 692.

**ਹਾਰਕਿਨਜ਼, ਵਿਲੀਅਮ ਡ੍ਰੇਪਰ :** ਇਸ ਰਸਾਇਣ-ਵਿਗਿ-ਆਨੀ ਦਾ ਜਨਮ ਟਾਈਟਸਵਿਲ ਵਿਖੇ 28 ਦਸੰਬਰ, 1837 ਨੂੰ ਹੋਇਆ। ਇਸ ਦੀਆਂ ਨਿਊਕਲੀ ਖੋਜਾਂ, ਖ਼ਾਸ ਕਰਕੇ ਨਿਊਕਲੀਅਸ ਦੀ ਰਚਨਾ ਨੇ ਨਿਊਕਲੀ ਸੰਯੋਜਨ ਦੀ ਮੁਢਲੀ ਵਿਧੀ, ਜਿਹੜੀ ਕਿ ਤਾਪਨਿਊਕਲੀ ਬੰਬ ਦਾ ਮੁਢਲਾ ਸਿਧਾਂਤ ਸੀ, ਬਾਰੇ ਦੱਸਿਆ। ਹਾਰਕਿਨਜ਼ 1898 ਤੋਂ 1900 ਤਕ ਸਟੈਨਫਰਡ ਯੂਨੀਵਰਸਿਟੀ ਵਿਖੇ ਰਸਾਇਣ-ਵਿਗਿਆਨ ਦਾ ਨਿਰਦੇਸ਼ਕ ਅਤੇ 1900 ਤੋਂ 1912 ਤਕ ਮੌਨਟਾਨ, ਮਿਜ਼ੂਲਾ ਯੂਨੀਵਰਸਿਟੀ ਵਿਚ ਰਸਾਇਣ ਵਿਗਿਆਨ ਦਾ ਸਹਾਇਕ-ਪ੍ਰੋਫ਼ੈਸਰ ਰਿਹਾ। ਇਹ 1920 ਤੋਂ 1922 ਤਕ ਅਮਰੀਕਾ ਦੀਆਂ ਖਾਣਾਂ ਦੇ ਬਿਊਰੋ ਦਾ ਸਲਾਹਕਾਰ ਅਤੇ 1927 ਤੋਂ ਅਮਰੀਕਾ ਦੀ ਰਸਾਇਣਿਕ ਯੁੱਧ ਸੰਗਰਾਮ ਸੇਵਾ ਦਾ ਸਲਾਹਕਾਰ ਰਿਹਾ।

ਹਾਰਕਿਨਜ਼ ਨੇ ਨਿਊਟ੍ਰਾਨ ਅਤੇ ਭਾਰੀ ਹਾਈਡ੍ਰੋਜਨ (ਡਿਊਟੀ-ਰੀਅਮ) ਦੀ ਹੋਂਦ ਬਾਰੇ ਪੂਰਵ-ਸੂਚਿਤ ਕੀਤਾ ਅਤੇ ਪੈਕਿੰਗ ਸਥਿਰ-ਅੰਕ ਅਰਥਾਤ ਕਿਸੇ ਪਰਮਾਣੂ ਦੇ ਨਿਊਕਲੀਅਸ ਵਿਚ ਪ੍ਰੋਟਾਨਾਂ ਅਤੇ ਨਿਊਟ੍ਰਾਨਾਂ ਨੂੰ ਲੋੜੀਂਦੀ ਪੈਕਿੰਗ ਊਰਜਾ ਦੀ ਧਾਰਨਾ ਪਰਚਲਿਤ ਕੀਤੀ। ਆਇਨਸਟਾਈਨ ਦੀ ਊਰਜਾ ਅਤੇ ਪੁੰਜ ਦੀ ਤੁਲਨਾ ਦੀ ਧਾਰਨਾ ਦੀ ਵਰਤੋਂ ਕਰਕੇ ਇਸ ਨੇ ਦਰਸਾਇਆ ਕਿ ਚਾਰ ਹਾਈਡ੍ਰੋਜਨ ਪਰਮਾਣੂਆਂ ਨੂੰ ਮਿਲਾ ਕੇ ਇਕ ਹੀਲੀਅਮ ਪਰਮਾਣੂ ਤਿਆਰ ਕਰਨ ਵਿਚ ਥੋੜ੍ਹਾ ਜਿਹਾ ਪੁੰਜ ਘਟ ਕੇ ਊਰਜਾ ਦਾ ਰੂਪ ਧਾਰਨ ਕਰ ਲੈਂਦਾ ਹੈ। ਇਸ ਨੇ ਇਹ ਸਿਧਾਂਤ ਬਿਲਕੁਲ ਠੀਕ ਦੱਸਿਆ ਕਿ ਇਹ ਵਿਧੀ ਤਾਰਾ-ਊਰਜਾ ਦਾ ਇਕ ਸ੍ਰੋਤ ਹੈ। ਬ੍ਰਹਿਮੰਡ ਵਿਚ ਤੱਤਾਂ ਦੇ ਅਨੁਪਾਤਾਂ ਦਾ ਹਿਸਾਬ ਲਾਉਣ ਦੀ ਸਮੱਸਿਆ ਉੱਤੇ ਕੰਮ ਕਰਨ ਵਾਲੇ ਪਹਿਲੇ ਵਿਗਿਆਨੀਆਂ ਵਿਚੋਂ ਇਹ ਇਕ ਸੀ।

ਹ. ਪੁ.—ਐਨ. ਬ੍ਰਿ. ਮਾ. 4 : 910.

**ਹਾਰਗਰੀਵਜ਼, ਜੇਮਜ਼ :** ਇਸ ਅੰਗਰੇਜ਼ ਉਦਯੋਗਿਕ ਰਸਾਇਣ ਵਿਧੀਆਂ ਦੇ ਖੋਜੀ ਦਾ ਜਨਮ 1834 ਵਿਚ ਹੋਰਸਟੋਨਜ਼, ਲੈਂਕਾਸ਼ਿਰ ਵਿਖੇ ਹੋਇਆ। ਸੰਨ 1856 ਤੋਂ 1865 ਤਕ ਇਸਨੇ ਕਿਸੇ ਸਾਬਣ ਬਣਾਉਣ ਵਾਲੇ ਕੋਲ ਨੌਕਰੀ ਕੀਤੀ। ਇਸ ਦੌਰਾਨ ਇਸ ਨੇ ਭੂਰੇ ਰੰਗ ਦੇ ਸਾਬਣ ਨੂੰ ਰਸਾਇਣਿਕ ਢੰਗ ਨਾਲ ਸਫ਼ੈਦੀ ਤੇ ਲਿਆਉਣ ਦੀ ਵਿਧੀ ਕੱਢੀ। ਇਸ ਨੇ ਸਾਬਣ ਬਣਾਉਣ ਲਈ ਵਰਤੇ ਜਾਣ ਵਾਲੇ ਅਤੇ ਤੇਲਾਂ ਦੇ ਚਿਕਨਾਈ ਤੇ ਕ੍ਰੋਮੇਟ ਵੱਖ ਕਰਨ ਦੇ ਤਰੀਕੇ ਦੀ ਵੀ ਖੋਜ ਕੀਤੀ।

ਹਾਰਗਰੀਵਜ਼ ਨੇ ਬਲਾਸਟ-ਭੱਠੀ ਤੋਂ ਪ੍ਰਾਪਤ ਧਾਤ ਦੀ ਮੈਲ ਤੋਂ ਫ਼ਾੱਸਫ਼ੇਟ ਪ੍ਰਾਪਤ ਕਰਨ ਦੀ ਵਿਧੀ ਦਾ ਪਤਾ ਲਾਇਆ । ਇਸ ਨੇ ਆਪਣੇ ਇਕ ਸਹਿ ਕਰਮਚਾਰੀ 'ਬਰਡ' ਦੀ ਸਹਾਇਤਾ ਨਾਲ ਨਮਕ ਤੋਂ ਬਿਜਲੱਈ-ਅਪਘਟਨ ਕਿਰਿਆ ਰਾਹੀਂ ਸੋਡਾ ਪ੍ਰਾਪਤ ਕਰਨ ਲਈ ਹਾਰਗਰੀਵਜ਼-ਬਰਡ ਵਿਧੀ ਦੀ ਖੋਜ ਕੀਤੀ । ਇਸ ਵਿਧੀ ਨੂੰ ਯੂਰਪ ਵਿਚ ਅਤੇ ਅਮਰੀਕਾ ਵਿਚ ਕਾਫ਼ੀ ਵਰਤਿਆ ਜਾਂਦਾ ਹੈ । ਰਸਾਇਣਿਕ ਖੋਜਾਂ ਤੋਂ ਇਲਾਵਾ ਇਸ ਨੇ ਗੈਸ ਨਾਲ ਚੱਲਣ ਵਾਲਾ ਇਕ ਇੰਜਣ ਵੀ ਈਜਾਦ ਕੀਤਾ ।

4 ਅਪ੍ਰੈਲ, 1915 ਨੂੰ ਇਸ ਦੀ ਵਿਡਨਿਸ, ਲੈਂਕਾਸ਼ਿਰ ਵਿਖੇ ਮ੍ਰਿਤੂ ਹੋ ਗਈ ।

ਹ. ਪੁ.—ਐਨ. ਬ੍ਰਿ. 11 : 102.

**ਹਾਰਗਰੇਵ, ਲਾਰੈਂਸ :** ਬਾੱਕਸ ਪਤੰਗ ਦੀ ਖੋਜ ਲਈ ਪ੍ਰਸਿੱਧੀ ਪ੍ਰਾਪਤ ਹਵਾਬਾਜ਼ੀ ਦੇ ਇਸ ਮੋਢੀ ਦਾ ਜਨਮ 29 ਜਨਵਰੀ, 1850 ਨੂੰ ਗ੍ਰੀਨਵਿਚ, ਲੰਡਨ ਵਿਖੇ ਹੋਇਆ । ਇਸ ਨੇ ਰੋਟਰੀ ਇੰਜਣਾਂ ਅਤੇ ਗਲਾਈਡਰਾ ਉੱਤੇ ਕੰਮ ਕੀਤਾ । ਲੰਡਨ ਵਿਚ ਮੁਢਲੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਆਸਟ੍ਰੇਲੀਆ ਚਲਾ ਗਿਆ ਜਿੱਥੇ ਇਸ ਨੇ 1866 ਵਿਚ ਬਤੌਰ ਡਰਾਫਟਸਮੈਨ ਦੇ ਕੰਮ ਆਰੰਭ ਕੀਤਾ । ਸੰਨ 1872, 1875 ਤੇ 1876 ਵਿਚ ਇਸ ਨੇ ਗਿਨੀ ਦੀਆਂ ਖੋਜ ਯਾਤਰਾਵਾਂ ਵਿਚ ਭਾਗ ਲਿਆ ਪ੍ਰੰਤੂ 1877 ਵਿਚ 'ਸਿਡਨੀ ਆੱਬਜ਼ਰਵੇਟਰੀ' ਵਿਖੇ ਬਤੌਰ ਸਹਾਇਕ ਖਗੋਲ ਨਿਰੀਖਕ ਦੇ ਕੰਮ ਕਰਨ ਲਗ ਪਿਆ । ਸੰਨ 1883 ਵਿਚ ਨੌਕਰੀ ਛੱਡਕੇ ਉਡਾਣਾਂ ਸਬੰਧੀ ਖੋਜ ਕਰਨ ਲਗ ਪਿਆ । ਇਸ ਨੇ ਪੰਛੀਆਂ ਅਤੇ ਕੀੜੇ ਮਕੌੜਿਆਂ ਦਾ ਧਿਆਨ ਪੂਰਵਕ ਅਧਿਐਨ ਕੀਤਾ । ਇਸ ਨੇ 1884 ਅਤੇ 1892 ਦੇ ਦਰਮਿਆਨ ਮਾਨੋਪਲੇਨ ਦੇ ਮਾਡਲ ਤਿਆਰ ਕੀਤੇ ਜਿਨ੍ਹਾਂ ਵਿਚ ਉਡਾਣ ਦੇ ਵੱਖੋ-ਵੱਖਰੇ ਢੰਗਾਂ ਸਬੰਧੀ ਤਜਰਬੇ ਕੀਤੇ ਗਏ ਸਨ । ਸੰਨ 1889 ਵਿਚ ਇਸ ਨੇ ਨਪੀੜਕ ਹਵਾ ਵਾਲਾ ਬੇਢੱਬਾ ਜਿਹਾ ਰੋਟਰੀ ਇੰਜਣ ਬਣਾਇਆ । ਸੰਨ 1892 ਵਿਚ ਇਹ ਸਿੱਧ ਕਰ ਲੈਣ ਉਪਰੰਤ ਕਿ ਵਕਰੀ ਸਤ੍ਹਾਵਾਂ, ਚਪਟੀਆਂ ਸਤ੍ਹਾਵਾਂ ਨਾਲੋਂ ਦੁਗਣੀ ਉਡਾਣ ਭਰਦੀਆਂ ਹਨ, ਇਸ ਨੇ ਪਤੰਗਾਂ ਸਬੰਧੀ ਕੰਮ ਆਰੰਭਿਆ । ਇਹ 12 ਨਵੰਬਰ, 1894 ਨੂੰ ਸਟੈਨਵੈੱਲ ਪਾਰਕ, ਨਿਊ ਸਾਊਥ ਵੇਲਜ਼ ਵਿਖੇ ਆਪਣੇ ਆਪ ਨੂੰ ਚਾਰ ਬਾੱਕਸ ਪਤੰਗਾਂ ਦੀ ਸਹਾਇਤਾ ਨਾਲ, ਜਿਹੜੇ ਇਸ ਨੇ ਆਪ ਤਿਆਰ ਕੀਤੇ ਸਨ, 4.8 ਮੀ. (16 ਫੁੱਟ) ਉੱਚਾ ਉਡਾਉਣ ਵਿਚ ਸਫਲ ਹੋ ਗਿਆ । ਹਵਾਈ ਜਹਾਜ਼ਾਂ ਦੇ ਮਾਡਲਾਂ ਦੀ ਵਰਤੋਂ ਕਰਕੇ ਇਸ ਨੇ ਪਤਾ ਲਗਾਇਆ ਕਿ ਲੰਬਾਤਕਮਕ ਟੇਲਪੀਸ ਲਗਾਉਣ ਨਾਲ ਸਥਿਰਤਾ ਵਧ ਜਾਂਦੀ ਹੈ । ਗੰਭੀਰ ਬਿਮਾਰੀ ਦੀ ਹਾਲਤ ਨੇ ਇਸ ਨੂੰ ਕੋਈ ਹੋਰ ਕੰਮ ਕਰਨ ਲਈ ਮਜਬੂਰ ਕਰ ਦਿੱਤਾ ਅਤੇ ਅੰਤ ਵਿਚ ਇਸ ਦੇ ਮਾਡਲ ਅਜਾਇਬ ਘਰਾਂ ਨੂੰ ਭੇਂਟ ਕਰ ਦਿੱਤੇ ਗਏ ।

6 ਜੁਲਾਈ, 1915 ਨੂੰ ਸਿਡਨੀ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 908.

**ਹਾੱਰਜ਼ਲੀ, ਸਰ ਵਿਕਟਰ :** ਇਸ ਪ੍ਰਸਿੱਧ ਫ਼ਿਜ਼ਿਆੱਲੋਜਿਸਟ ਦਾ ਜਨਮ 14 ਅਪਰੈਲ, 1857 ਨੂੰ ਲੰਡਨ ਵਿਖੇ ਹੋਇਆ । ਇਹ ਮੋਢੀ ਨਿਊਰੋਸਰਜਨ ਸੀ ਜਿਸ ਨੇ 1887 ਵਿਚ ਸਭ ਤੋਂ ਪਹਿਲਾਂ ਸੁਖ਼ਮਨਾ ਵਿਚੋਂ ਇਕ ਰਸੌਲੀ ਕੱਢੀ ਸੀ ।

1886 ਵਿਚ ਇਹ ਲੰਡਨ ਯੂਨੀਵਰਸਿਟੀ ਵਿਚ ਪੈਥਾੱਲੋਜੀ ਦਾ ਪ੍ਰੋਫ਼ੈਸਰ ਅਤੇ 'ਨੈਸ਼ਨਲ ਹਾਸਪੀਟਲ ਫ਼ਾਰ ਦੀ ਪੈਰਾਲਾਈਜ਼ਡ ਐਂਡ ਐਪੀਲੈਪਟਿਕ' ਵਿਚ ਸਰਜਨ ਰਿਹਾ । ਇਸ ਨੇ ਥਾਈਰਾੱਇਡ ਦੇ ਕੰਮਾਂ ਬਾਰੇ, ਕੁੱਤੇ ਦੇ ਹਲਕ ਦੀ ਰੋਕਥਾਮ ਅਤੇ ਦਿਮਾਗ਼ ਦੇ ਹਿੱਸਿਆਂ ਬਾਰੇ ਅਧਿਐਨ ਕੀਤਾ ।



ਸਰ ਵਿਕਟਰ ਹਾੱਰਜ਼ਲੀ

ਬਾਂਦਰ ਦੀਆਂ ਥਾਈਰਾੱਈਡ ਗਲੈਂਡਾਂ ਕੱਢ ਕੇ ਇਸ ਨੇ ਉਨ੍ਹਾਂ ਉੱਤੇ ਕੰਮ ਕੀਤਾ ਅਤੇ ਇਹ ਪਤਾ ਕੀਤਾ ਕਿ ਸਰੀਰ ਦੇ ਵਾਧੇ ਅਤੇ ਢਾਹ-ਉਸਾਰ ਕਿਰਿਆ ਵਿਚ ਇਸ ਦਾ ਕੀ ਯੋਗਦਾਨ ਹੈ । ਇਸ ਤੋਂ ਇਲਾਵਾ ਇਸ ਨੇ ਪਤਾ ਲਗਾਇਆ ਕਿ ਇਸ ਗਲੈਂਡ ਤੋਂ ਮਿਕਾਸੀਡੀਮ ਬਿਮਾਰੀ ਹੁੰਦੀ ਹੈ । ਲੂਈ ਪਾਸਚਰ ਦੁਆਰਾ ਹਲਕ ਬਾਰੇ ਖੋਜੇ ਗਏ ਟੀਕੇ ਦੇ ਅਸਰਾਂ ਬਾਰੇ ਅਧਿਐਨ ਕਰਨ ਲਈ ਇਸ ਦੀ ਨਿਯੁਕਤੀ ਕੀਤੀ ਗਈ, ਜਿਸ ਤੋਂ ਇਸ ਨੇ ਇੰਗਲੈਂਡ ਵਿਚੋਂ ਇਸ ਬਿਮਾਰੀ ਨੂੰ ਜੜ੍ਹੋਂ ਕੱਢ ਸੁੱਟਣ ਦਾ ਬੀੜਾ ਚੁਕਿਆ । ਇਸ ਨੇ ਕਈ ਤਕਨੀਕਾਂ ਕੱਢੀਆਂ ਜਿਨ੍ਹਾਂ ਰਾਹੀਂ ਦਿਮਾਗ਼ ਦੀ ਸਰਜਰੀ ਹੋ ਸਕਦੀ ਸੀ ਅਤੇ 1890 ਤਕ ਕੋਈ 44 ਸਫਲ ਆੱਪਰੇਸ਼ਨ ਹੋ ਚੁੱਕੇ ਸਨ । ਪਹਿਲੇ ਸੰਸਾਰ ਯੁੱਧ ਸਮੇਂ ਇਹ ਮੈਸੋਪੋਟੇਮੀਆ ਵਿਖੇ ਬਰਤਾਨਵੀ ਫੌਜ ਦੇ ਫੀਲਡ (ਖੇਤਰੀ) ਸਰਜਨ ਦੇ ਤੌਰ ਤੇ ਕੰਮ ਕਰ ਰਿਹਾ ਸੀ ਅਤੇ ਉਸੇ ਦੌਰਾਨ 16 ਜੁਲਾਈ, 1916 ਨੂੰ ਅਮਾਰਾਹ (ਹੁਣ ਇਰਾਕ ਵਿਚ) ਵਿਖੇ ਹੀਟ ਸਟ੍ਰੋਕ ਕਰਕੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 5 : 143.

**ਹਾਰਟਫਰਡ :** ਇਹ ਸ਼ਹਿਰ ਸੰਯੁਕਤ ਰਾਜ ਦੇ ਕਨੈਟੀਕਟ ਰਾਜ ਦੀ ਰਾਜਧਾਨੀ ਅਤੇ ਕਨੈਟੀਕਟ ਦਰਿਆ ਉੱਤੇ ਹਾਰਟਫਰਡ ਕਾਊਂਟੀ ਦੀ ਦਾਖਲਾ ਬੰਦਰਗਾਹ ਹੈ । ਇਹ ਲਾਂਗ ਦੀਪ ਤੋਂ 60 ਕਿ. ਮੀ. ਅਤੇ ਨਿਊਯਾਰਕ ਤੋਂ 160 ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਪਹਿਲਾਂ ਪਹਿਲਾਂ ਨਿਊ ਐਮਸਟਰਡਮ ਦੇ ਡੱਚ ਵਪਾਰੀਆਂ ਨੇ 1633 ਵਿਚ ਇਥੇ ਪਾਰਕ ਦਰਿਆ ਦੇ ਮੁਹਾਣੇ (ਜਿਹੜੀ ਕਿ ਕਨੈਟੀਕਟ ਦਰਿਆ ਦੀ ਇਕ ਸ਼ਾਖ਼ ਹੈ) ਤੇ ਇਕ ਕਿਲਾ ਬਣਾਇਆ । ਪਰ ਪਹਿਲੀ ਵਸੋਂ ਇਥੇ ਸੰਨ 1635 ਵਿਚ ਮੈਸਾਚੂਸੈਟਸ ਤੋਂ 60 ਅੰਗਰੇਜ਼ ਸੰਸਥਾਪਕਾਂ ਦੇ ਆਉਣ ਨਾਲ ਹੋਈ ਅਤੇ 1636 ਵਿਚ ਥਾਮਸ ਹੂਕਰ ਅਤੇ ਸੈਮੂਅਲ ਸਟੋਨ ਦੀ ਅਗਵਾਈ ਹੇਠ ਕ੍ਰਾਈਸਟ ਦਾ ਪਹਿਲਾਂ ਗਿਰਜਾ ਬਣਾਇਆ ਗਿਆ । 1637 ਵਿਚ ਇੰਗਲੈਂਡ ਵਿਚ ਸਟੋਨ ਦੇ ਜਨਮ ਸਥਾਨ ਹਾਰਟਫ਼ਰਡ ਪਿਛੋਂ ਇਸ ਦਾ ਨਾਂ ਵੀ ਹਾਰਟਫਰਡ ਰੱਖਿਆ ਗਿਆ ।

ਸੰਗਮਰਮਰ ਤੇ ਗ੍ਰੇਨਾਈਟ ਪੱਥਰ ਦਾ ਬਣਿਆ ਇਹ ਰਾਜਧਾਨੀ ਸ਼ਹਿਰ 1879 ਵਿਚ ਮੁਕੰਮਲ ਹੋਇਆ । ਇਥੇ ਕਈ ਇਤਿਹਾਸਕ ਦਿਲਚਸਪੀ ਦੀਆਂ ਚੀਜ਼ਾਂ ਅਜੇ ਭੀ ਸੁਰੱਖਿਅਤ ਹਨ । ਇਥੇ 1796

ਦਾ ਇੱਟਾਂ ਦਾ ਬਣਿਆ ਇਕ ਤਿਮੰਜ਼ਲਾ ਰਾਜ ਘਰ ਵੀ ਹੈ ਜੋ ਉਸ ਸਮੇਂ ਦੀ ਨਿਰਮਾਣ ਕਲਾ ਦਾ ਇਕ ਉੱਤਮ ਨਮੂਨਾ ਹੈ। ਸੰਯੁਕਤ ਰਾਜ ਦਾ ਸਭ ਤੋਂ ਪੁਰਾਣਾ ਕਲਾ ਦਾ ਵੈਡਜ਼ਵਰਥ ਅਜਾਇਬ ਘਰ ਵੀ 1844 ਵਿਚ ਹਾਰਟਫ਼ਰਡ ਵਿਚ ਹੀ ਖੋਲ੍ਹਿਆ ਗਿਆ।

ਸ਼ਹਿਰ ਵਿਚ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਵੀ ਹਨ। ਟ੍ਰਿਨਿਟੀ ਕਾਲਜ ਦੀ ਸੀਟ ਵੀ ਇਥੇ ਹੀ ਹੈ। ਹਾਰਟਫ਼ਰਡ ਸੈਮੀਨਰੀ ਫਾਉਂਡੇਸ਼ਨ ਅਤੇ ਸੇਂਟ ਮੇਰੀ ਸੈਮੀਨਰੀ (ਰੋਮਨ ਕੈਥੋਲਿਕ) ਫਾਉਂਡੇਸ਼ਨੇਜ਼ ਵੀ ਇਥੇ ਹਨ। ਇਨ੍ਹਾਂ ਤੋਂ ਬਿਨਾਂ ਕਨੈਟੀਕਟ ਅਤੇ ਹਾਰਟਫ਼ਰਡ ਯੂਨੀਵਰ-ਸਿਟੀਆਂ ਦੀਆਂ ਕਈ ਸ਼ਾਖ਼ਾਂ ਇਥੇ ਖੁਲ੍ਹੀਆਂ ਹੋਈਆਂ ਹਨ। ਦੀ ਹਾਰਟ-ਫਰਡ ਕੋਰੈਂਟ (1764) ਰਾਸ਼ਟਰ ਦੇ ਸਭ ਤੋਂ ਪੁਰਾਣੇ ਅਖ਼ਬਾਰਾਂ ਵਿਚੋਂ ਚਲਿਆ ਆ ਰਿਹਾ ਅਖ਼ਬਾਰ ਹੈ।

ਹਾਰਟਫ਼ਰਡ ਸ਼ਹਿਰ ਵਿਚ ਕਈ ਚੰਗੇ ਵਿਦਵਾਨ, ਲੇਖਕ ਤੇ ਕਵੀ ਵੀ ਪੈਦਾ ਹੋਏ ਹਨ। ਸ਼ਹਿਰ ਨੂੰ 1784 ਈ. ਵਿਚ ਕਾਰਪੋਰੇਸ਼ਨ ਬਣਾ ਦਿੱਤਾ ਗਿਆ ਤੇ 1891 ਈ. ਵਿਚ ਕਸਬੇ ਅਤੇ ਸ਼ਹਿਰ ਦੋਹਾਂ ਨੂੰ ਇਕੱਠਾ ਕਰ ਦਿੱਤਾ ਗਿਆ । ਇਸ ਦੇ ਮੈਟਰੋਪਾਲਿਟਨ ਖੇਤਰ ਵਿਚ 30 ਮਿਉਂਸਪਲਟੀਆਂ ਹਨ।

ਆਬਾਦੀ-ਸ਼ਹਿਰ—136, 392 ਮੈ. ਖੇ.—726, 114 (1980);

41°46′ ਉ. ਵਿਥ.; 72°21′ ਪ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 929.

**ਹਾਰਟਮਾਨ, ਕਾਰਲ ਰਾਬਰਟ ਐਡੂਅਰਡ ਫ਼ੌਨ :** ਇਹ ਇਕ ਜਰਮਨ ਫ਼ਿਲਾਸਫ਼ਰ ਸੀ ਜਿਸਨੇ ਅਚੇਤ ਨੂੰ ਆਪਣੇ ਅਧਿਆਤਮ-ਵਾਦ ਦਾ ਆਧਾਰ ਬਣਾਕੇ ਕੰਮ ਕੀਤਾ। ਇਹ 23 ਫ਼ਰਵਰੀ, 1842 ਨੂੰ ਬਰਲਿਨ ਵਿਖੇ ਪੈਦਾ ਹੋਇਆ। ਸੰਨ 1858 ਤੋਂ 1865 ਤੱਕ ਇਸ ਨੇ ਫ਼ੌਜ ਵਿਚ ਆਰਟਿਲਰੀ ਅਫ਼ਸਰ ਦੇ ਤੌਰ ਤੇ ਕੰਮ ਕੀਤਾ ਪਰ ਫਿਰ ਗੋਡੇ ਤੇ ਸੱਟ ਲੱਗਣ ਕਰਕੇ ਇਸ ਨੇ ਫ਼ੌਜ ਦੀ ਨੌਕਰੀ ਛੱਡ ਦਿੱਤੀ ਅਤੇ ਸੰਨ 1867 ਤੋਂ ਇਹ ਬਰਲਿਨ ਵਿਚ ਰਹਿ ਕੇ ਫ਼ਿਲਾਸਫ਼ੀ ਦੇ ਜਟਿਲ ਵਿਸ਼ੇ ਦੇ ਵਿਸਥਾਰ ਤੇ ਕੰਮ ਕਰਦਾ ਰਿਹਾ। ਇਸ ਦੇ ਕਾਰਜਾਂ ਨੂੰ ਦੋ ਵੱਖ ਵੱਖ ਕਾਲਾਂ ਵਿਚ ਵੰਡਿਆ ਜਾ ਸਕਦਾ ਹੈ; ਪਹਿਲੇ ਕਾਲ (1868-77) ਵਿਚ ਮੁੱਖ ਤੌਰ ਤੇ ਇਹ ਵਿਧੀ-ਵਿਗਿਆਨ, ਪ੍ਰਕਿਰ-ਤਿਕ ਵਿਗਿਆਨਾਂ ਦੀ ਫ਼ਿਲਾਸਫ਼ੀ, ਮਨੋਵਿਗਿਆਨ, ਅਧਿਆਤਮਵਾਦ ਅਤੇ ਗਿਆਨ ਦੇ ਸਿਧਾਂਤ ਆਦਿ ਤੇ ਕੰਮ ਕਰਦਾ ਰਿਹਾ। ਦੂਸਰੇ ਕਾਲ (1878 ਤੋਂ ਬਾਅਦ) ਵਿਚ ਇਸਨੇ ਮੁੱਖ ਤੌਰ ਤੇ ਨੀਤੀ-ਵਿਦਿਆ ਅਤੇ ਧਰਮ ਤੇ ਸੁਹਜਵਾਦ ਦੀ ਫ਼ਿਲਾਸਫ਼ੀ ਤੇ ਹੀ ਕੰਮ ਕੀਤਾ। ਇਸ ਦੀ ਪ੍ਰਣਾਲੀ ਬਹੁਤਾ ਕਰਕੇ ਹੀਗਲ ਅਤੇ ਸ਼ੋਪਨਹਾਰ ਦੀਆਂ ਪ੍ਰਣਾਲੀਆਂ ਦਾ ਮਿਸ਼ਰਣ ਹੀ ਹੈ ਜਿਨ੍ਹਾਂ ਨੂੰ ਹਾਰਟਮਾਨ ਨੇ ਸ਼ੈਲਿੰਗ ਦੇ ਅਚੇਤ ਮਨ ਦੇ ਸੰਕਲਪ ਅਤੇ ਉਸ ਦੇ ਸਿਧਾਂਤਾਂ ਦੀ ਮਦਦ ਨਾਲ ਅਦ੍ਵੈਤਵਾਦ ਦੇ ਰੂਪ ਵਿਚ ਪੇਸ਼ ਕੀਤਾ।

ਇਸ ਦਾ ਮੁੱਖ ਸੰਕਲਪ ਆਧੁਨਿਕ ਵਿਗਿਆਨਕ ਖੋਜਾਂ ਦੇ ਸਿੱਟਿਆਂ ਨੂੰ ਬੌਧਕ ਦਾਰਸ਼ਨਿਕ ਸੰਕਲਪ ਦੇ ਰੂਪ ਵਿਚ ਪੇਸ਼ ਕਰਕੇ ਫ਼ਿਲਾਸਫ਼ੀ ਅਤੇ ਵਿਗਿਆਨ ਵਿਚ ਇਕਸੁਰਤਾ ਕਾਇਮ ਕਰਨਾ ਸੀ। ਇਸ ਦੀ ਕਿਆਸੀ ਪ੍ਰਣਾਲੀ ਨੂੰ ਲੋਕ ਆਮ ਤੌਰ ਤੇ ਨਿਰਾਸ਼ਾਵਾਦੀ ਕਹਿੰਦੇ ਹਨ ਪਰ ਅਸਲੀਅਤ ਵਿਚ ਅਜਿਹਾ ਨਹੀਂ ਹੈ। ਹਾਰਟਮਾਨ ਦੀ ਅਧਿਆ-ਤਮਕ ਪ੍ਰਣਾਲੀ ਅਚੇਤ ਮਨ ਤੇ ਆਧਾਰਤ ਹੈ। ਇਸ ਅਨੁਸਾਰ ਅਚੇਤ ਮਨ ਵਾਸਤਵਿਕ ਵੀ ਹੈ ਤੇ ਕਲਪਿਤ ਵੀ, ਇਸ ਵਿਚ ਇੱਛਾ ਵੀ ਹੈ ਤੇ ਵਿਖਾਵਾ ਵੀ ਤੇ ਇਸ ਵਿਚ ਤਰਕ ਵੀ ਹੈ ਤੇ ਬੁੱਧੀ ਵੀ। ਇਸ ਅਨੁਸਾਰ ਕ੍ਰਮਵਾਰ ਵਾਸਤਵਿਕ ਸਿਧਾਂਤ ਤੇ ਬੁੱਧੀ ਸਿਧਾਂਤ ਹਨ ਅਤੇ ਦੁਨਿਆਵੀ ਪ੍ਰਕ੍ਰਿਆ ਨਿਖੇਧਾਤਮਕ ਨਹੀਂ ਸਗੋਂ ਇਹ ਵਿਕਾਸਗਤ ਆਸ਼ਾਵਾਦ ਦੀ ਪ੍ਰਕ੍ਰਿਆ ਹੈ। ਵਾਸਤਵਿਕ ਸਿਧਾਂਤ (The Substancial Principle) ਅੰਤਰੀਵੀ ਤੌਰ ਤੇ ਸੰਸਾਰ ਵਿਚ ਦੁੱਖ ਨੂੰ ਖ਼ੁਸ਼ੀ ਉਤੇ ਵਧੇਰੇ ਭਾਰੂ ਬਣਾਉਂਦਾ ਹੈ ਤੇ ਇਨ੍ਹਾਂ ਦੁਖਾਂ ਦਾ ਖ਼ਾਤਮਾ ਵਾਸਤਵਿਕ ਸਿਧਾਂਤ ਦਾ ਕਿਸੇ ਵਿਅਕਤੀ ਵਿਸ਼ੇਸ਼ ਵਿਚ ਹੀ ਨਹੀਂ ਸਗੋਂ ਹਮੇਸ਼ਾ ਲਈ ਸਾਰੇ ਵਿਸ਼ਵ ਵਿਚ ਇਸਦਾ ਖ਼ਾਤਮਾ (ਇੱਛਾ) ਕਰਨ ਨਾਲ ਅਤੇ ਇਸ ਦੀ ਖ਼ਾਸ ਤਾਕਤ ਦਾ ਵਿਨਾਸ਼ ਕਰਨ ਨਾਲ ਹੀ ਹੋ ਸਕਦਾ ਹੈ। ਇਹ ਕੇਵਲ ਮਨੁੱਖ ਮਾਤਰ ਲਈ ਹੀ ਨਹੀਂ ਸਗੋਂ ਸਾਰੇ ਸੰਸਾਰ ਲਈ ਲੋੜੀਂਦਾ ਅਧਿਆਤਮਕ ਅਸੂਲ ਹੈ ਤੇ ਇੱਛਾ ਦੇ ਪਤਨ ਲਈ ਵਰਤਿਆ ਜਾਣ ਵਾਲਾ ਸਭ ਤੋਂ ਚੰਗਾ ਸਿਧਾਂਤ ਤਰਕ ਸਿਧਾਂਤ ਹੈ ਕਿਉਂਕਿ ਇੱਛਾ ਅਤੇ ਬੁੱਧੀ (ਤਰਕ) ਦੇ ਵੱਖ ਵੱਖ ਹੋਣ ਕਰਕੇ ਹੀ ਮਨੁੱਖ ਦਾ ਜਾਂ ਸੰਸਾਰ ਦਾ ਪਤਨ ਹੁੰਦਾ ਹੈ। ਤਰਕ-ਰਹਿਤ ਇੱਛਾ ਇਕ ਅੰਨ੍ਹਾਂ ਜਜ਼ਬਾ ਬਣ ਜਾਂਦੀ ਹੈ ਤੇ ਇਹ ਜਜ਼ਬਾ ਹੀ ਅਚੇਤ ਮਨ ਦੇ ਦੁਖ ਦਾ ਕਾਰਨ ਹੈ। ਵਿਅਕਤੀਗਤ ਸੁਤੰਤਰਤਾ ਦੀ ਤਰ੍ਹਾਂ ਸੱਭਿਅਤਾ ਦਾ ਅਰਥ ਹੈ ਕਿ ਅਚੇਤ ਮਨ ਦੇ ਇਸ ਅੰਨ੍ਹੇ ਜਜ਼ਬੇ ਤੋਂ ਮਨੁੱਖਤਾ ਨੂੰ ਮੁਕਤੀ ਦਿਵਾਈ ਜਾਵੇ ਅਤੇ ਅਸੰਭਵ ਪ੍ਰਸੰਨਤਾ ਤੋਂ ਪਿੱਛਾ ਛੁਡਾਕੇ ਇਸ ਨੂੰ ਸਮਾਜਕ ਵਿਕਾਸ ਦੇ ਕੰਮਾਂ ਵਿਚ ਲਾਇਆ ਜਾਵੇ। ਇਹ ਹੀ ਹਾਰਟਮਾਨ ਦੀ ਫ਼ਿਲਾਸਫ਼ੀ ਦਾ ਮੁੱਖ ਤੱਤ ਸੀ। ਆਪਣੇ ਜੀਵਨ ਕਾਲ ਵਿਚ ਸਮੇਂ ਦੀ ਸਿੱਖਿਆ ਤੇ ਰਾਜਨੀਤੀ ਦੇ ਵੱਖ ਵੱਖ ਵਿਸ਼ਿਆਂ ਤੇ ਇਸ ਨੇ ਜਰਮਨ ਭਾਸ਼ਾ ਵਿਚ ਕਈ ਲਿਖਤਾਂ ਲਿਖੀਆਂ। ਇਹ ਲੋਕਾਂ ਦੇ ਪ੍ਰਸ਼ਨਾਂ ਵੱਲ ਖ਼ਾਸ ਧਿਆਨ ਦਿੰਦਾਂ ਸੀ ਪਰ ਇਸ ਦੀ ਬਹੁਤੀ ਪ੍ਰਸਿੱਧੀ 1869 ਵਿਚ ਜਰਮਨ ਵਿਚ ਲਿਖੀ ਕਿਤਾਬ ਨਾਲ ਹੋਈ ਜਿਸ ਦਾ ਅੰਗਰੇਜ਼ੀ ਅਨੁਵਾਦ 'ਦੀ ਫ਼ਿਲਾਸਫ਼ੀ ਆਫ਼ ਦੀ ਅਨਕਾਨਸ਼ਿਅਸ' ਦੇ ਨਾਂ ਹੇਠ 1884 ਵਿਚ ਹੋਇਆ। ਹਾਰਟਮਾਨ ਨੇ ਇਸ ਗੱਲ ਤੇ ਵੀ ਜ਼ੋਰ ਦਿਤਾ ਕਿ ਆਤਮ-ਹੱਤਿਆ ਅਤੇ ਹੋਰ ਅਜਿਹੇ ਖ਼ੁਦਗਰਜ਼ੀ ਦੇ ਕੰਮ ਸਮਾਜ ਵਿਰੋਧੀ ਅਤੇ ਨਿੰਦਿੰਣਯੋਗ ਹਨ। ਇਸ ਦੀ ਮੌਤ 5 ਜੂਨ, 1906 ਨੂੰ ਪੱਛਮੀ ਬਰਲਿਨ ਵਿਚ ਹੋਈ।

ਹ. ਪੁ.—ਐਨ. ਬ੍ਰਿ. 11 : 136 ; ਚੈਂਬ. ਐਨ. 6 : 1766

**ਹਾਰਟ, ਮੌਸ :** ਇਹ ਸੰਯੁਕਤ ਰਾਜ ਅਮਰੀਕਾ ਦੇ 20ਵੀਂ ਸਦੀ ਦੇ ਬਹੁਤ ਸਫਲ ਨਾਟਕਕਾਰਾਂ ਵਿਚੋਂ ਇਕ ਸੀ। ਇਸ ਦਾ ਜਨਮ 24 ਅਕਤੂਬਰ, 1904 ਨੂੰ ਨਿਊਯਾਰਕ ਸ਼ਹਿਰ ਵਿਖੇ ਹੋਇਆ। 17 ਸਾਲ ਦੀ ਉਮਰ ਵਿਚ ਇਸ ਨੇ ਥੀਏਟਰ ਪ੍ਰੋਡਿਊਸਰ ਦੇ ਦਫ਼ਤਰ ਵਿਚ ਨੌਕਰੀ ਸ਼ੁਰੂ ਕਰ ਦਿੱਤੀ। 18 ਸਾਲ ਦੀ ਉਮਰ ਵਿਚ ਇਸ ਨੇ ਆਪਣਾ ਪਹਿਲਾ ਨਾਟਕ ਲਿਖਿਆ। ਪੜਚੋਲੀਆਂ ਅਨੁਸਾਰ ਇਸ ਵਿਚ ਪੂਰੀ ਪਕਿਆਈ ਸੀ। ਜਾਰਜ ਐਸ. ਕਾਫ਼ਮੈਨ ਦੇ ਨਾਲ ਰਲ ਕੇ ਇਸ ਨੇ 'ਯੂ ਕਾੱਨਟ ਟੇਕ ਇਟ ਵਿਦ ਯੂ' ਨਾਂ ਦਾ ਨਾਟਕ ਲਿਖਿਆ, ਜਿਸ ਲਈ ਇਨ੍ਹਾਂ ਦੋਹਾਂ ਨੂੰ ਪੁਲਿਟਸਰ ਪੁਰਸ-ਕਾਰ ਪ੍ਰਾਪਤ ਹੋਇਆ। ਇਸ ਉਪਰੰਤ ਇਨ੍ਹਾਂ ਨੇ ਕਈ ਹੋਰ ਨਾਟਕ ਲਿਖੇ, ਜਿਨ੍ਹਾਂ ਵਿਚ 'ਵੱਨਸ ਇਨ ਏ ਲਾਈਫ਼ ਟਾਈਮ', 'ਮੈਨ ਹੂ ਕੇਮ ਟੂ ਡਿੰਨਰ', 'ਜੈਂਟਲਮੈਨਜ਼



ਮੌਸ ਹਾਰਟ

ਐਗਰੀਮੈਂਟ,' 'ਲਾਈਟ ਅੱਪ ਦੀ ਸਕਾਈ', 'ਦੀ ਕਲਾਈਮੇਟ ਆੱਫ਼ ਈਡਨ', 'ਵਿੰਗਡ ਵਿਕਟਰੀ' ਆਦਿ ਸ਼ਾਮਲ ਹਨ। ਇਸ ਨੇ ਕਈ ਨਾਟਕਾਂ ਦਾ ਨਿਰਦੇਸ਼ਨ ਵੀ ਕੀਤਾ।

ਹਾਰਟ ਨੇ ਆਪਣੇ ਨਾਟਕ ਮੰਚ ਉਤੇ ਵੀ ਪੇਸ਼ ਕੀਤੇ। ਮਗਰੋਂ ਇਸ ਨੇ ਫ਼ਿਲਮਾਂ ਲਈ ਵੀ ਨਾਟਕ ਲਿਖੇ। ਇਸ ਦੇ ਫ਼ਿਲਮੀ ਨਾਟਕ 'ਜੈਂਟਲਮੈਨਜ਼ ਐਗਰੀਮੈਂਟ' ਨੂੰ ਸੰਨ 1947 ਦੀ ਸਭ ਤੋਂ ਚੰਗੀ ਫ਼ਿਲਮ ਹੋਣ ਕਾਰਨ 'ਅਕੈਡਮੀ ਆੱਫ਼ ਮੋਸ਼ਨ ਪਿਕਚਰ ਆਰਟਸ ਐਂਡ ਸਾਇੰਸਿਜ਼ ਅਵਾਰਡ' ਪ੍ਰਾਪਤ ਹੋਇਆ।

20 ਦਸੰਬਰ, 1961 ਨੂੰ ਕੈਲਿਫ਼ੋਰਨੀਆ ਵਿਚ ਪਾਮ ਸਪ੍ਰਿੰਗਜ਼ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 928 ; ਐਨ. ਅਮੈ. 13 : 734 ; ਵ. ਯੂ. ਐਨ. 7 : 2306.

**ਹਾਰਟਲੀ, ਡੇਵਿਡ :** ਇਸ ਅੰਗਰੇਜ਼ ਫ਼ਿਲਾਸਫ਼ਰ ਦਾ ਜਨਮ 8 ਅਗਸਤ, 1705 ਈ. ਨੂੰ ਯਾਰਕਸ਼ਿਰ ਵਿਚ ਅਰਮਲੇ ਵਿਖੇ ਹੋਇਆ। ਵਿਦਿਆ ਪ੍ਰਾਪਤ ਕਰਨ ਤੋਂ ਬਾਅਦ ਇਸ ਨੇ ਨਿਊਅਰਕ ਵਿਖੇ ਦਵਾਈਆਂ ਦੀ ਦੁਕਾਨ ਕਰ ਲਈ। ਸੰਨ 1749 ਈ. ਵਿਚ ਇਸ ਦੀਆਂ ਦੋ ਜਿਲਦਾਂ ਵਿਚ ਛਪੀ "ਆਬਜ਼ਰਵੇਸ਼ਨ ਆਨ ਮੈਨ, ਹਿਜ਼ ਫਰੇਮ, ਹਿਜ਼ ਡਿਊਟੀ ਐਂਡ ਹਿਜ਼ ਐਕਸਪੈਕਟੇਸ਼ਨ" ਨਾਮੀ ਪੁਸਤਕ ਵਿਸ਼ਵ-ਪ੍ਰਸਿੱਧ ਪੁਸਤਕਾਂ ਵਿਚੋਂ ਇਕ ਹੈ ਇਸ। ਨੇ ਆਤਮਾ ਦੇ ਸੰਕਲਪ ਨੂੰ ਆਧਾਰ ਬਣਾ ਕੇ ਮਨੋਵਿਗਿਆਨ ਦੀ ਥਾਂ ਸਰੀਰ-ਵਿਗਿਆਨਕ ਮਨੋਵਿਗਿਆਨ ਦੀ ਸਥਾਪਨਾ ਕੀਤੀ। ਨਿਊਟਨ ਦੀ ਪ੍ਰਕਾਸ਼-ਵਿਗਿਆਨ ਤੋਂ 1704 ਈ. ਵਿਚ ਇਸ ਨੇ ਵਿਚਾਰ ਗ੍ਰਹਿਣ ਕੀਤਾ ਕਿ ਸੰਵੇਦੀ ਉਤੇਜਨਾਵਾਂ ਕੰਬਣ ਪੈਦਾ ਕਰਦੀਆਂ ਹਨ, ਜਿਹੜੀਆਂ ਨਾੜੀਆਂ ਦੁਆਰਾ ਪ੍ਰਸਾਰਿਤ ਹੁੰਦੀਆਂ ਹਨ ਅਤੇ ਦਿਮਾਗ਼ ਵਿਚ ਪਹੁੰਚਦੀਆਂ ਹਨ। ਇਕ ਵਾਰੀ ਖ਼ਾਸ ਕ੍ਰਮ ਵਿਚ ਕੰਪਨ ਹੋਣ ਮਗਰੋਂ ਦੂਸਰੀ ਵਾਰ ਵੀ ਉਸੇ ਕ੍ਰਮ ਵਿਚ ਕੰਪਨ ਹੋਣ ਦੀ ਆਦਤ ਬਣ ਜਾਂਦੀ ਹੈ। ਕਲਪਨਾਂ, ਯਾਦ ਅਤੇ ਯੁਕਤੀ ਵਰਗੇ ਵਧੇਰੇ ਪੇਚੀਦਾ ਮਾਨਸਿਕ ਤੱਤ ਵੀ ਸੰਵੇਦੀ ਪ੍ਰਭਾਵ ਦੇ ਸਮੂਹ ਜਾਂ ਪਰਿਣਾਮ ਹੀ ਹੁੰਦੇ ਹਨ। ਉਨ੍ਹੀਵੀਂ ਸਦੀ ਦੇ ਆਰੰਭ ਤੱਕ ਇਸ ਦੀ ਵਿਚਾਰਧਾਰਾ ਦਾ ਕੋਈ ਵਿਸ਼ੇਸ਼ ਪ੍ਰਭਾਵ ਨਹੀਂ ਰਿਹਾ ਪਰੰਤੂ ਬਾਅਦ ਵਿਚ ਜੇਮਜ਼ ਮਿਲ ਵਰਗੇ ਵਿਦਵਾਨਾਂ ਨੇ ਇਸ ਵਿਚਾਰਧਾਰਾ ਨੂੰ ਅਗਾਂਹ ਤੋਰਿਆ।

28 ਅਗਸਤ, 1757 ਈ. ਨੂੰ ਇੰਗਲੈਂਡ ਵਿਚ ਬਾਥ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 930.

**ਹਾਰਟਲੇਬੈੱਨ, ਆਟੋ ਐਰਿਕ :** ਜਰਮਨੀ ਦੇ ਇਸ ਕਵੀ, ਨਾਟਕਕਾਰ ਅਤੇ ਨਿੱਕੀ ਕਹਾਣੀ ਲੇਖਕ ਦਾ ਜਨਮ 3 ਜੂਨ, 1864 ਨੂੰ ਕਲੋਸਟਾਲ ਵਿਚ ਹੋਇਆ। ਇਸ ਨਾਟਕਕਾਰ ਨੇ ਮੱਧ ਵਰਗੀ ਸਮਾਜ ਦੀਆਂ ਕਮਜ਼ੋਰੀਆਂ ਨੂੰ ਵਿਅੰਗ-ਮਈ ਢੰਗ ਨਾਲ ਪੇਸ਼ ਕੀਤਾ। ਇਸਨੇ ਲਾਈਪਸਿਕ ਅਤੇ ਬਰਲਿਨ ਦੀਆਂ ਯੂਨੀਵਰਸਿਟੀਆਂ ਤੋਂ ਕਾਨੂੰਨ ਦੀ ਵਿਦਿਆ ਪ੍ਰਾਪਤ ਕੀਤੀ। ਫਿਰ ਇਹ ਕੁਝ ਚਿਰ ਕਚਹਿਰੀ ਦੀਆਂ ਜੂਨੀਅਰ ਅਸਾਮੀਆਂ ਤੇ ਰਿਹਾ। ਸੰਨ 1891 ਵਿਚ ਇਸਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਬਰਲਿਨ ਜਾ ਕੇ ਸਾਹਿਤ ਦੇ ਖੇਤਰ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ। 'Rosenmontag' ਇਸ ਦਾ ਸਭ ਤੋਂ ਪ੍ਰਸਿੱਧ ਨਾਟਕ ਸੀ। ਇਸ ਨੇ ਬਹੁਤ ਸਾਰੀਆਂ ਸੁੰਦਰ ਕਵਿਤਾਵਾਂ ਵੀ ਲਿਖੀਆਂ ਹਨ ਜੋ ਕਿ 'Meine verse' ਸੰਗ੍ਰਹਿ ਵਿਚ ਇਕੱਤਰ ਕੀਤੀਆਂ ਗਈਆਂ ਹਨ।


ਆਟੋ ਐਰਿਕ ਹਾਰਟਲੇਬੈੱਨ

11 ਫ਼ਰਵਰੀ, 1905 ਨੂੰ ਇਟਲੀ ਵਿਚ ਸਾਲੋ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ.; ਐਨ. ਅਮੈ.

**ਹਾਰਟ, ਲੋਰੇਂਟਸ :** ਸੰਯੁਕਤ ਰਾਜ ਅਮਰੀਕਾ ਦੇ ਇਸ ਗੀਤਕਾਰ ਦਾ ਜਨਮ 2 ਮਈ, 1895 ਨੂੰ ਨਿਊਯਾਰਕ ਸ਼ਹਿਰ ਵਿਚ ਹੋਇਆ। ਕੋਲੰਬੀਆ ਯੂਨੀਵਰਸਿਟੀ ਵਿਚ ਸਿੱਖਿਆ ਪ੍ਰਾਪਤੀ ਦੌਰਾਨ ਇਸਨੇ ਜਰਮਨ ਭਾਸ਼ਾ ਦੇ ਅਨੁਵਾਦਕ ਵਜੋਂ ਵੀ ਕੰਮ ਕੀਤਾ। ਸੰਨ 1918 ਵਿਚ ਇਸਦੀ ਮਿੱਤਰਤਾ ਰਿਚਰਡ ਰੌਜਰਜ਼ ਨਾਲ ਹੋ ਗਈ। ਲਗਭਗ 25 ਸਾਲ ਦੇ ਸਾਥ ਵਿਚ ਇਨ੍ਹਾਂ ਦੋਹਾਂ ਨੇ 1,000 ਦੇ ਕਰੀਬ ਗੀਤ ਲਿਖੇ। ਇਨ੍ਹਾਂ ਗੀਤਾਂ ਵਿਚ 'ਵਿਦ ਏ ਸਾਂਗ ਇਨ ਮਾਈ ਹਾਰਟ' ਵਰਗੇ ਸਾਧਾਰਨ ਅਤੇ 'ਦੀ ਲੇਡੀ ਇਜ਼ ਏ ਟ੍ਰੈਂਪ' ਵਰਗੇ ਗੰਭੀਰ ਮਸਲਿਆਂ ਨੂੰ ਲਿਆ ਗਿਆ ਸੀ। ਇਨ੍ਹਾਂ ਦੋਹਾਂ ਦੀ ਕ੍ਰਿਤ "ਦੀ ਗੈਰਿਕ ਗੇਟੀਜ਼' ਬਹੁਤ ਪ੍ਰਸਿੱਧ ਹੋਈ, ਜਿਸ ਵਿਚ 'ਮੈਨਹੈਟਨ' ਅਤੇ 'ਮਾਉਂਟੇਨ ਗ੍ਰੀਨਰੀ' ਆਦਿ ਕਈ ਸੁੰਦਰ ਗੀਤ ਸ਼ਾਮਲ ਸਨ। ਇਸ ਪਿੱਛੋਂ 'ਏ ਕਨੈਕਟੀਕਟ ਯੈਂਕੀ', 'ਦੀ ਬੁਆਇਜ਼ ਫ਼੍ਰਾਮ ਸਿਰਾਕਿਊਜ਼' ਅਤੇ 'ਪਾਲ ਜੋਈ' ਆਦਿ ਪ੍ਰਕਾਸ਼ਿਤ ਹੋਈਆਂ।

ਮਗਰੋਂ ਜਾ ਕੇ ਹਾਰਟ ਦੀ ਸ਼ਰਾਬ ਪੀਣ ਦੀ ਆਦਤ ਵਧਦੀ ਗਈ। ਇਸ ਕਾਰਨ ਇਹ ਘੱਟ ਇਤਬਾਰੀ ਹੁੰਦਾ ਗਿਆ। ਰੌਜਰਜ਼ ਅਤੇ ਇਸਦੀ ਅੰਤਲੀ ਕ੍ਰਿਤ 'ਬਾਈ ਜਪੀਟਰ' (1942) ਸੀ। ਇਨ੍ਹਾਂ ਦੇ ਸਫ਼ਲ ਗੀਤਾਂ ਵਿਚ 'ਹੀਅਰ ਇਨ ਮਾਈ ਆਰਮਜ਼', 'ਮਾਈ ਹਾਰਟ ਸਟੁੱਡ ਸਟਿਲ', 'ਲਵਰ' ਅਤੇ 'ਬਲੂ ਮੂਨ' ਆਦਿ ਸ਼ਾਮਲ ਹਨ।

22 ਨਵੰਬਰ, 1943 ਨੂੰ ਨਿਊਯਾਰਕ ਸ਼ਹਿਰ ਵਿਚ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ.

**ਹਾਰਡਵਿਕ, ਫਿਲਿਪ ਯਾਰਕ :** ਇੰਗਲੈਂਡ ਦੇ ਇਸ ਪ੍ਰਸਿੱਧ ਰਾਜਨੀਤੀਵਾਨ ਅਤੇ ਵਿਦਵਾਨ ਲਾਰਡ ਚਾਂਸਲਰ ਦਾ ਜਨਮ 1 ਦਸੰਬਰ, 1690 ਨੂੰ ਡੋਵਰ ਵਿਖੇ ਹੋਇਆ। ਇਸਨੇ 1715 ਈ. ਵਿਚ ਮਿਡਲ ਟੈਂਪਲ ਵਿਖੇ ਵਕਾਲਤ ਸ਼ੁਰੂ ਕੀਤੀ। ਇਹ ਲੂਇਸ ਚੋਣ ਹਲਕੇ ਤੋਂ 1719 ਈ. ਵਿਚ ਅਤੇ ਸੀਫੋਰਡ ਤੋਂ 1722 ਤੋਂ 34 ਈ. ਤਕ ਪਾਰਲੀਮੈਂਟ ਲਈ ਚੁਣਿਆ ਜਾਂਦਾ ਰਿਹਾ। ਇਹ ਸਾਲਿਸਟਰ ਜਨਰਲ (1720 ਈ.), ਅਟਾਰਨੀ ਜਨਰਲ (1724ਈ.) ਅਤੇ ਲਾਰਡ ਚਾਂਸਲਰ (1737 ਈ.). ਦੀਆਂ ਪਦਵੀਆਂ ਤੇ ਵੀ ਰਿਹਾ। ਸੰਨ 1754 ਵਿਚ ਇਸਨੂੰ ਅਰਲ ਬਣਾ ਦਿੱਤਾ ਗਿਆ। ਭਾਵੇਂ ਇਹ 1756 ਈ. ਵਿਚ ਰਿਟਾਇਰ ਹੋ ਗਿਆ ਪਰ 1757 ਈ. ਵਿਚ ਇਸਨੇ ਨਿਊਯਾਰਕ ਅਤੇ ਵਿਲੀਅਮ ਪਿਟ ਵਿਚਕਾਰ ਸਾਂਝ ਕਰਵਾਉਣ ਵਿਚ ਅਹਿਮ ਰੋਲ ਅਦਾ ਕੀਤਾ।

ਇਕ ਪ੍ਰਭਾਵਸ਼ਾਲੀ ਵਿਅਕਤੀ ਹੋਣ ਦੇ ਨਾਲ-ਨਾਲ ਹਾਰਡਵਿਕ ਕਾਨੂੰਨੀ ਸਿਧਾਂਤਾਂ ਤੇ ਬੜੀ ਡੂੰਘੀ ਪਕੜ ਰਖਦਾ ਸੀ। ਰੋਮਨ ਸਿਵਿਲ ਕਾਨੂੰਨ ਅਤੇ ਨਿਆਂ ਸਬੰਧੀ ਗੰਭੀਰ ਇਤਿਹਾਸਕ ਅਧਿਐਨ ਕਾਰਨ ਹੀ ਇਹ ਇੰਗਲੈਂਡ ਦੀ ਨਿਆਂ ਅਤੇ ਨਿਰਪੱਖਤਾ ਦੀ ਪ੍ਰਣਾਲੀ ਦੇ ਸਿਧਾਂਤਾਂ ਅਤੇ ਸੀਮਾਵਾਂ ਦਾ ਨਿਰਾਧਾਰਨ ਕਰਨ ਵਿਚ ਸਫਲ ਹੋ ਸਕਿਆ।

ਇਸਦੀ ਮੌਤ 6 ਮਾਰਚ, 1764 ਨੂੰ ਲੰਡਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. 11 : 97.

**ਹਾਰਡਿੰਗ ਆਫ਼ ਪੈਨਸ਼ਰਸਟ, ਚਾਰਲਸ ਹਾਰਡਿੰਗ :** ਇਹ ਬਰਤਾਨਵੀ ਨੀਤੀਵਾਨ ਅਤੇ ਭਾਰਤ ਦਾ ਵਾਇਸਰਾਏ ਸੀ ਜਿਸਨੇ ਭਾਰਤ ਅਤੇ ਬਰਤਾਨੀਆ ਦੇ ਸਬੰਧਾਂ ਨੂੰ ਸੁਖਾਵਾਂ ਕਰਦਿਆਂ ਪਹਿਲੇ ਵਿਸ਼ਵ-ਯੁੱਧ ਵਿਚ ਭਾਰਤੀਆਂ ਵੱਲੋਂ ਇੰਗਲੈਂਡ ਦੀ ਮਦਦ ਲੈਣ ਵਿਚ ਕਾਫ਼ੀ ਅਹਿਮ ਰੋਲ ਅਦਾ ਕੀਤਾ। ਇਸ ਦਾ ਜਨਮ 20 ਜੂਨ, 1858 ਨੂੰ ਲੰਡਨ ਵਿਚ ਹੋਇਆ। ਇਹ ਭਾਰਤ ਦੇ ਗਵਰਨਰ ਜਨਰਲ ਲਾਰਡ ਹਾਰਡਿੰਗ ਦਾ ਪੋਤਾ ਸੀ।

ਚਾਰਲਸ ਹਾਰਡਿੰਗ 1880 ਈ. ਵਿਚ ਕੂਟਨੀਤਕ ਸੇਵਾ ਵਿਚ ਆਇਆ। ਸੰਨ 1904 ਵਿਚ ਇਸਨੂੰ ਰੂਸ ਵਿਖੇ ਰਾਜਦੂਤ ਅਤੇ 1906 ਈ. ਵਿਚ ਵਿਦੇਸ਼ੀ ਮਾਮਲਿਆਂ ਦਾ ਸਥਾਈ ਅਧੀਨ ਸਕੱਤਰ ਨਿਯੁਕਤ ਕੀਤਾ ਗਿਆ। ਇਸਨੂੰ 1920 ਵਿਚ ਪੀਅਰ ਬਣਾਇਆ ਗਿਆ ਅਤੇ ਵਾਇਸਰਾਏ ਥਾਪ ਕੇ ਭਾਰਤ ਭੇਜ ਦਿੱਤਾ ਗਿਆ। ਇਸਦੇ ਰਾਜ-ਕਾਲ ਦੌਰਾਨ ਲਾਰਡ ਕਰਜ਼ਨ ਦੇ ਬੰਗਾਲ ਦੀ ਵੰਡ ਦੇ ਨਿਰਨੇ ਨੂੰ ਬਦਲ ਦਿੱਤਾ ਗਿਆ ਅਤੇ ਭਾਰਤ ਦੀ ਰਾਜਧਾਨੀ ਕਲਕੱਤੇ ਤੋਂ ਦਿੱਲੀ ਲਿਆਂਦੀ ਗਈ।

ਭਾਰਤ ਵਿਖੇ ਸ਼ੁਰੂ ਸ਼ੁਰੂ ਵਿਚ ਹਾਰਡਿੰਗ ਨੂੰ ਬੜੀ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ ਸੀ। ਸੰਨ 1912 ਵਿਚ ਦਿੱਲੀ ਵਿਖੇ ਇਕ ਬੰਬ ਸੁਟੇ ਜਾਣ ਨਾਲ ਇਹ ਜ਼ਖ਼ਮੀ ਵੀ ਹੋਇਆ ਪਰ ਬਾਅਦ ਵਿਚ ਇਹ ਰਾਸ਼ਟਰਵਾਦੀਆਂ ਅਤੇ ਅੰਗਰੇਜ਼ ਸਰਕਾਰ ਵਿਚਕਾਰ ਸਬੰਧਾਂ ਨੂੰ ਕਾਫ਼ੀ ਚੰਗੇਰੇ ਬਣਾਉਣ ਵਿਚ ਸਫਲ ਹੋਇਆ।

ਪਹਿਲੇ ਵਿਸ਼ਵ ਯੁੱਧ ਦੇ ਆਰੰਭ ਹੋਣ ਤੇ (ਅਗਸਤ 1914) ਹਾਰਡਿੰਗ ਨੇ ਹਰ ਇਕ ਯੂਰਪੀ ਅਤੇ ਵੱਧ ਤੋਂ ਵੱਧ ਭਾਰਤੀ ਸਿਪਾਹੀਆਂ ਨੂੰ ਭਾਰਤੀਆਂ ਦੇ ਸਹਿਯੋਗ ਨਾਲ ਬਰਤਾਨਵੀ ਕਮਾਨ ਹੇਠ ਮੋਰਚੇ ਤੇ ਭੇਜਿਆ। ਸੰਨ 1916 ਵਿਚ ਆਪਣੀ ਇੰਗਲੈਂਡ ਵਾਪਸੀ ਤੇ ਇਸਨੂੰ ਮੁੜ ਵਿਦੇਸ਼ੀ ਮਾਮਲਿਆਂ ਦਾ ਸਥਾਈ ਅਧੀਨ ਸਕੱਤਰ ਬਣਾ ਦਿੱਤਾ ਗਿਆ। ਮੈਸੋਪੋਟਾਮੀਆਂ ਦੀ ਮਹਿੰਮ ਦੇ ਪ੍ਰਬੰਧ ਸਬੰਧੀ ਇਸਦੇ ਇੰਤਜ਼ਾਮ ਦੀ ਆਲੋਚਨਾ ਕੀਤੀ ਗਈ। ਇਸਨੇ ਅਸਤੀਫ਼ਾ ਦੇਣਾ ਚਾਹਿਆ ਪਰ ਉਹ ਮਨਜ਼ੂਰ ਨਾ ਹੋਇਆ। ਸੰਨ 1920 ਵਿਚ ਹਾਰਡਿੰਗ ਪੈਰਿਸ ਵਿਖੇ ਰਾਜਦੂਤ ਨਿਯੁਕਤ ਹੋ ਗਿਆ ਤੇ 1922 ਵਿਚ ਇਹ ਰੀਟਾਇਰ ਹੋ ਗਿਆ।

ਇਸਦੀ ਮੌਤ 2 ਅਗਸਤ, 1944 ਨੂੰ ਪੈਨਸ਼ਰਸਟ, ਕੈਂਟ ਵਿਖੇ ਹੋਈ। ਇਸ ਦੀਆਂ ਯਾਦਾਂ ਦਾ ਸੰਗ੍ਰਹਿ 'ਮਾਈ ਇੰਡੀਅਨ ਯੀਅਰਜ਼ (1910-1916)' 1948 ਵਿਚ ਪ੍ਰਕਾਸ਼ਿਤ ਹੋਇਆ।

ਹ. ਪੁ.—ਐਨ. ਬ੍ਰਿ. ਮਾ. 4 : 903.

**ਹਾਰਡਿੰਗ, ਹੈਨਰੀ ਹਾਰਡਿੰਗ :** ਭਾਰਤ ਦਾ ਗਵਰਨਰ ਜਨਰਲ (1844-48) ਹਾਰਡਿੰਗ ਇਕ ਉੱਘਾ ਅੰਗਰੇਜ਼ ਨੀਤੀਵਾਨ ਤੇ ਫ਼ੌਜੀ ਅਫ਼ਸਰ ਸੀ। ਇਸਦਾ ਜਨਮ 30 ਮਾਰਚ, 1785 ਨੂੰ ਕੈਂਟ ਸ਼ਹਿਰ (ਇੰਗਲੈਂਡ) ਵਿਚ ਹੋਇਆ। ਹਾਰਡਿੰਗ 1799 ਈ. ਵਿਚ ਫ਼ੌਜੀ ਸੇਵਾ ਵਿਚ ਭਰਤੀ ਹੋਇਆ। ਇਸਨੇ ਰਾਇਲ ਮਿਲਟਰੀ ਕਾਲਜ ਤੋਂ ਫ਼ੌਜੀ ਸਿਖਲਾਈ ਪ੍ਰਾਪਤ ਕਰਨ ਉਪਰੰਤ ਇਕ ਸਟਾਫ਼ ਅਫ਼ਸਰ ਵਜੋਂ ਪੈਨਿਨਸੂਲਰ ਜੰਗ (1808-14) ਵਿਚ ਬੜੀ ਬਹਾਦਰੀ ਦਿਖਾਈ। ਇਸ ਜੰਗ ਵਿਚ ਇਹ ਚਾਰ ਵਾਰ ਜ਼ਖ਼ਮੀ ਹੋਇਆ। ਸੰਨ 1815 ਵਿਚ ਲੀਨਈ ਦੀ ਲੜਾਈ ਵਿਚ ਇਸਨੇ ਪ੍ਰਸ਼ੀਅਨ ਸੈਨਾ ਨਾਲ ਬ੍ਰਿਗੇਡੀਅਰ ਜਨਰਲ ਦੀ ਹੈਸੀਅਤ ਵਿਚ ਹਿੱਸਾ ਲਿਆ ਤੇ ਵਾਟਰਲੂ ਦੀ ਜੰਗ ਤੋਂ ਦੋ ਦਿਨ ਪਹਿਲਾਂ ਇਸ ਨੂੰ ਆਪਣੀ ਜ਼ਖ਼ਮੀ ਖੱਬੀ ਬਾਂਹ ਕਟਵਾਉਣੀ ਪਈ।

ਇਸ ਦੀਆਂ ਉੱਘੀਆਂ ਸੇਵਾਵਾਂ ਤੇ ਕੁਰਬਾਨੀ ਲਈ ਇਸ ਨੂੰ ਬਾਥ ਦਾ ਨਾਈਟ ਕਮਾਂਡਰ ਬਣਾ ਦਿੱਤਾ ਗਿਆ ਅਤੇ 300 ਪੌਂਡ ਦੀ ਸਾਲਾਨਾ ਪਿਨਸ਼ਨ ਦੇ ਦਿੱਤੀ ਗਈ। ਹਾਰਡਿੰਗ 1820 ਈ. ਤੋਂ 1844 ਤਕ ਇੰਗਲੈਂਡ ਦੀ ਪਾਰਲੀਮੈਂਟ ਦਾ ਮੈਂਬਰ ਰਿਹਾ। ਇਹ ਦੋ ਵਾਰੀ ਯੁੱਧ-ਸਕੱਤਰ ਅਤੇ ਦੋ ਵਾਰੀ ਆਇਰਲੈਂਡ ਦਾ ਮੁੱਖ ਸਕੱਤਰ ਵੀ ਰਿਹਾ।

ਸੰਨ 1844 ਵਿਚ ਇਸ ਨੂੰ ਲਾਰਡ ਐਲਨਬਰੋ ਦੀ ਥਾਂ ਤੇ ਗਵਰਨਰ ਜਨਰਲ ਬਣਾ ਕੇ ਭਾਰਤ ਭੇਜ ਦਿੱਤਾ ਗਿਆ। ਹਾਰਡਿੰਗ ਨੇ ਕਈ ਸੁਧਾਰ ਕੀਤੇ। ਇਸਨੇ ਕਾਲਜਾਂ ਵਿਚ ਪੜ੍ਹੇ ਭਾਰਤੀਆਂ ਲਈ ਸਰਕਾਰੀ ਨੌਕਰੀਆਂ ਦੀ ਪੇਸ਼ਕਸ਼ ਕਰਕੇ ਵਿਦਿਆ ਨੂੰ ਪ੍ਰੋਤਸਾਹਨ ਦਿੱਤਾ। ਹਾਰਡਿੰਗ ਨੇ ਮਨੁੱਖੀ ਬਲੀ ਦੇਣ ਦੀ ਭੈੜੀ ਰੀਤ ਨੂੰ ਵੀ ਰੋਕਣ ਹਿਤ ਕਈ ਉਪਰਾਲੇ ਕੀਤੇ। ਸਤੀ ਦੀ ਰਸਮ ਅਤੇ ਬਾਲ-ਹੱਤਿਆ ਵਿਰੁੱਧ ਵੀ ਕਈ ਕਾਰਵਾਈਆਂ ਕੀਤੀਆਂ। ਗੰਗਾ-ਨਹਿਰ ਦਾ ਕੰਮ ਸ਼ੁਰੂ ਕਰਵਾਇਆ ਅਤੇ ਭਾਰਤੀ ਰੇਲਵੇ ਪ੍ਰਣਾਲੀ ਲਈ ਯੋਜਨਾਵਾਂ ਦਾ ਵਿਕਾਸ ਕੀਤਾ।

ਜਦੋਂ 1845 ਵਿਚ ਪਹਿਲਾ ਸਿੱਖ ਯੁੱਧ ਸ਼ੁਰੂ ਹੋਇਆ ਤਾਂ ਇਸਨੇ ਆਪਣੇ ਆਪ ਨੂੰ ਕਮਾਂਡਰ-ਇਨ-ਚੀਫ਼ ਲਾਰਡ ਗਫ਼ ਅਧੀਨ ਰੱਖਿਆ ਪਰ ਫ਼ਿਰੋਜ਼ ਸ਼ਾਹ ਦੀ ਲੜਾਈ ਵਿਚ ਉਸਦੀ ਹੁਕਮਅਦੂਲੀ ਕੀਤੀ ਜਿਸਦੇ ਸਿੱਟੇ ਵਜੋਂ ਪੰਜ ਬਰਤਾਨਵੀ ਏ. ਡੀ. ਕਾਂਗਾਂ ਸਹਿਤ ਹੋਰ ਕਈ ਵਿਅਕਤੀਆਂ ਦੀ ਮੌਤ ਹੋਈ ਅਤੇ ਅਫ਼ਸਰਾਂ ਵਿਚੋਂ ਇਸਦਾ ਪੁੱਤਰ ਆਰਥਰ ਹੀ ਬੱਚ ਸਕਿਆ। ਲਾਹੌਰ ਦੀ ਸੰਧੀ (ਮਾਰਚ 1846) ਰਾਹੀਂ ਇਸਨੇ ਸਿੱਖ ਰਾਜ ਦੀ ਹੋਂਦ (ਭਾਵੇਂ ਕਾਫ਼ੀ ਸੀਮਿਤ ਹੱਦ ਵਿਚ) ਸਵੀਕਾਰ ਕੀਤੀ। ਯੁੱਧ ਦਾ ਹਰਜਾਨਾ ਪੂਰਾ ਕਰਨ ਲਈ ਇਸਨੇ 1,000,000 ਪੌਂਡ ਦੇ ਮੁੱਲ ਤੇ ਕਸ਼ਮੀਰ ਨੂੰ ਜੰਮੂ ਦੇ ਰਾਜਾ ਗੁਲਾਬ ਸਿੰਘ ਹੱਥ ਵੇਚ ਦਿੱਤਾ। ਇਸ ਲੜਾਈ ਵਿਚ ਇਸ ਦੀਆਂ ਸੇਵਾਵਾਂ ਲਈ ਇਸਨੂੰ ਵਾਇਕਾਊਂਟ ਬਣਾ ਦਿੱਤਾ ਗਿਆ। ਇਹ 1848 ਈ. ਤੱਕ ਭਾਰਤ ਦਾ ਗਵਰਨਰ–ਜਨਰਲ ਰਿਹਾ।

ਸੰਨ 1852 ਵਿਚ ਇਸਨੂੰ ਵੈਲਿੰਗਟਨ ਦੇ ਡਿਊਕ ਤੋਂ ਬਾਅਦ ਬਰਤਾਨਵੀ ਫ਼ੌਜਾਂ ਦਾ ਕਮਾਂਡਰ ਬਣਾ ਦਿੱਤਾ ਗਿਆ। ਇਸ ਹੈਸੀਅਤ ਵਿਚ ਇਸਨੇ ਹੋਰ ਪ੍ਰਾਪਤੀਆਂ ਤੋਂ ਇਲਾਵਾ ਚੰਗੀ ਕਿਸਮ ਦੀ ਐਨਫੀਲਡ ਰਾਈਫ਼ਲ ਦੀ ਵਰਤੋਂ ਕੀਤੀ ਪਰ ਫਿਰ ਵੀ ਆਪਣੇ ਢਿੱਲੇ ਪ੍ਰਸ਼ਾਸਨ ਅਤੇ ਕਮਾਂਡਰ ਦੀ ਗਲਤ ਚੋਣ ਕਾਰਨ ਕਰੀਮੀਆ ਦੀ ਜੰਗ (1853-56) ਵਿਚ ਬਰਤਾਨਵੀ ਫ਼ੌਜਾਂ ਦੀ ਤਬਾਹੀ ਦੀ ਜ਼ਿੰਮੇਵਾਰੀ ਕੁਝ ਹੱਦ ਤਕ ਇਸਦੇ ਸਿਰ ਵੀ ਆਉਂਦੀ ਹੈ। ਸੇਵਾਸਟਪੂਲ ਦੀ ਹਾਰ ਮਗਰੋਂ 1855 ਵਿਚ ਇਸਦਾ ਦਰਜਾ ਘਟਾ ਕੇ ਇਸਨੂੰ ਫ਼ੀਲਡ ਮਾਰਸ਼ਲ ਬਣਾ ਦਿੱਤਾ ਗਿਆ।

ਇਸ ਉੱਘੇ ਸੁਧਾਰਕ ਅਤੇ ਬਹਾਦਰ ਫ਼ੌਜੀ ਅਫ਼ਸਰ ਦੀ ਮੌਤ ਟਨਬ੍ਰਿਜ ਵੈਲਜ਼ ਦੇ ਨੇੜੇ ਸਾਊਥ ਪਾਰਕ ਵਿਖੇ 24 ਸਤੰਬਰ, 1856 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 903.

**ਹਾਰਡਿੰਗ, ਚੈਸਟਰ :** ਅਮਰੀਕਾ ਦੇ ਇਸ ਚਿੱਤਰਕਾਰ ਦਾ ਜਨਮ 1 ਸਤੰਬਰ, 1792 ਨੂੰ ਮਸਾਚੂਸੈਟਸ ਰਾਜ ਵਿਚ ਕਾਨਵੇ ਵਿਖੇ ਹੋਇਆ। ਇਹ 19ਵੀਂ ਸਦੀ ਦਾ ਨਾਮੀ ਚਿੱਤਰਕਾਰ ਸੀ। 1812 ਈ. ਵਿਚ ਇਹ ਇਕ ਢੋਲਚੀ ਵਜੋਂ ਫ਼ੌਜ ਵਿਚ ਭਰਤੀ ਹੋ ਗਿਆ।

ਫਿਰ ਇਸਨੇ ਕੁਰਸੀਆਂ ਬੁਣਨ ਦਾ, ਫੇਰੀ ਦਾ ਅਤੇ ਘਰਾਂ ਵਿਚ ਰੰਗ ਰੋਗਨ ਕਰਨ ਆਦਿ ਦੇ ਕਈ ਕੰਮ ਕੀਤੇ । ਮਗਰੋਂ ਇਸਨੇ ਬਿਨਾਂ ਕਿਸੇ ਤੋਂ ਸਿੱਖਿਆਂ ਚਿੱਤਰਕਾਰੀ ਦਾ ਕੰਮ ਸ਼ੁਰੂ ਕਰ ਦਿੱਤਾ ।

ਸੰਨ 1823 ਵਿਚ ਹਾਰਡਿੰਗ ਨੇ 6 ਮਹੀਨਿਆਂ ਵਿਚ 80 ਚਿਤਰ ਬਣਾਏ ਅਤੇ ਇਸ ਤਰ੍ਹਾਂ ਕਾਫ਼ੀ ਰਕਮ ਇਕੱਠੀ ਕਰਕੇ ਇੰਗਲੈਂਡ ਚਲਾ ਗਿਆ । ਉੱਥੇ ਜਾ ਕੇ ਇਸ ਨੇ ਇਕ ਸਟੂਡੀਓ ਸਥਾਪਿਤ ਕਰ ਲਿਆ ਅਤੇ ਸ਼ਾਹੀ ਖ਼ਾਨਦਾਨ ਅਤੇ ਅਮੀਰਾਂ-ਵਜ਼ੀਰਾਂ ਦੇ ਚਿੱਤਰ ਬਣਾ ਕੇ ਬਹੁਤ ਨਾਂ ਪੈਦਾ ਕਰ ਲਿਆ । ਸੰਨ 1826 ਵਿਚ ਇਹ ਅਮਰੀਕਾ ਪਰਤ ਗਿਆ ਅਤੇ 1830 ਈ. ਤੱਕ ਬੋਸਟਨ ਵਿਚ ਰਿਹਾ । ਫਿਰ ਇਹ ਸਪ੍ਰਿੰਗਫ਼ੀਲਡ ਰਹਿਣ ਲੱਗ ਪਿਆ ।

ਇਕ ਅਪ੍ਰੈਲ 1866 ਨੂੰ ਬੋਸਟਨ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ —ਐਨ. ਅਮੈ.; ਐਨ. ਬ੍ਰਿ. ਮਾ.

**ਹਾਰਡਿੰਗ, ਵਾਰਨ ਗੈਮਾਲੀਲ :** ਅਮਰੀਕਾ ਦੇ ਇਸ 29ਵੇਂ ਰਾਸ਼ਟਰਪਤੀ ਦਾ ਜਨਮ 2 ਨਵੰਬਰ, 1865 ਨੂੰ ਓਹਾਇਓ ਰਾਜ ਦੇ ਬਲੂਮਿੰਗ ਗਰੋਵ ਦੇ ਸ਼ਹਿਰ ਵਿਖੇ ਹੋਇਆ । ਇਸਨੇ ਮੇਰੀਅਨ ਵਿਖੇ ਪੱਤਰਕਾਰੀ ਦਾ ਕਿੱਤਾ ਅਪਣਾਇਆ । ਸੰਨ 1891 ਵਿਚ ਇਸਦਾ ਵਿਆਹ ਫਲੋਰੈਂਸ ਕਲਿੰਗ ਡੀਵੋਲਫ਼ ਨਾਲ ਹੋ ਗਿਆ ਜਿਸਨੇ ਝਟ ਹੀ ਇਸ ਦੇ ਪੱਤਰ ਦਾ ਲਗਭਗ ਪੂਰਾ ਭਾਰ ਸੰਭਾਲ ਲਿਆ । ਜਿਉਂ ਜਿਉਂ ਇਸਦਾ ਪੱਤਰ 'ਮੇਰੀਅਨ ਡੇਲੀ ਸਟਾਰ' ਪ੍ਰਸਿੱਧੀ ਪ੍ਰਾਪਤ ਕਰਦਾ ਗਿਆ ਹਾਰ-ਡਿੰਗ ਦੀ ਜਾਣ ਪਛਾਣ ਵਧਦੀ ਗਈ ਤੇ ਇਹ ਕਈ ਸਥਾਨਕ ਕਾਰਪੋ-ਰੇਸ਼ਨਾਂ ਦਾ ਡਾਇਰੈਕਟਰ ਬਣ ਗਿਆ । ਇਹ ਇਕ ਬੜਾ ਪ੍ਰਭਾਵੀ ਵਕਤਾ ਸੀ ਅਤੇ ਇਸ ਗੁਣ ਦੇ ਕਾਰਨ ਇਸਨੇ ਓਹਾਇਓ ਦੀਆਂ ਰਾਜਨੀਤਕ ਸ਼ਕਤੀਆਂ ਨਾਲ ਮਿਲ ਕੇ ਰੀਪਬਲੀਕਨ ਪਾਰਟੀ ਦੀ ਚੋਣ ਮੁਹਿੰਮ ਵਿਚ ਸਫਲਤਾ ਪੂਰਵਕ ਯੋਗਦਾਨ ਪਾਇਆ ।

ਇਹ ਪਹਿਲਾਂ ਰਾਜ ਦੀ ਸੈਨੇਟ ਦਾ ਮੈਂਬਰ (1899-1902), ਫਿਰ ਲੈਫ਼ਟੀਨੈਂਟ ਗਵਰਨਰ (1903-04) ਅਤੇ ਬਾਅਦ ਵਿਚ ਅਮਰੀਕਾ ਦੀ ਸੈਨੇਟ ਦਾ ਮੈਂਬਰ (1915-21) ਚੁਣਿਆ ਗਿਆ । ਸੈਨੇਟਰ ਵਜੋਂ ਇਸਨੇ ਕੋਈ ਉੱਘਾ ਰੋਲ ਅਦਾ ਨਹੀਂ ਕੀਤਾ । ਸੰਨ 1912 ਵਿਚ ਪਾਰਟੀ ਦੇ ਰਾਸ਼ਟਰੀ ਸੰਮੇਲਨ ਵਿਚ ਇਸਨੂੰ ਰਾਸ਼ਟਰਪਤੀ ਵਿਲੀਅਮ ਹਾਵਰਡ ਟਾਫਟ ਨੂੰ ਮੁੜ-ਨਾਮਜ਼ਦ ਕਰਨ ਲਈ ਅਧਿਕਾਰ ਦਿੱਤਾ ਗਿਆ । ਸੰਨ 1916 ਵਿਚ ਇਸਨੇ ਮੁਖ ਭਾਸ਼ਣ ਦਿੱਤਾ ।

ਜਦੋਂ ਜੂਨ, 1920 ਵਿਚ ਸ਼ਿਕਾਗੋ ਵਿਖੇ ਹੋਏ ਨਾਮਜ਼ਦਗੀ ਸੰਮੇਲਨ ਵਿਚ ਤਿੰਨ ਮੁੱਖ ਦਾਅਵੇਦਾਰ ਅੜ ਗਏ ਤਾਂ ਸਮਝੌਤੇ ਦੇ ਰੂਪ ਵਿਚ ਹਾਰਡਿੰਗ ਨੂੰ ਰੀਪਬਲੀਕਨ ਪਾਰਟੀ ਵੱਲੋਂ ਰਾਸ਼ਟਰਪਤੀ ਦੇ ਪਦ ਲਈ ਖੜਾ ਕੀਤਾ ਗਿਆ । ਦੂਜੇ ਵਿਸ਼ਵ ਯੁੱਧ ਤੋਂ ਬਾਅਦ ਦੇਸ਼ ਵਿਚ ਮੁੜ ਅਮਨ ਚੈਨ ਦੀ ਸਥਿਤੀ ਲਿਆਉਣ ਦੀ ਨੀਤੀ ਅਪਨਾਉਣ ਦਾ ਵਾਅਦਾ ਕਰਦਿਆਂ ਹਾਰਡਿੰਗ 60.3% ਵੋਟਾਂ ਪ੍ਰਾਪਤ ਕਰਕੇ ਜਿੱਤਿਆ ਉਸ ਸਮੇਂ ਤਕ ਇੰਨੀਆਂ ਵੋਟਾਂ ਕਿਸੇ ਵੀ ਉਮੀਦਵਾਰ ਨੂੰ ਨਹੀਂ ਪਈਆਂ ਸਨ ।

ਹਾਰਡਿੰਗ ਦੀ ਸਿਫ਼ਾਰਿਸ਼ ਉੱਤੇ ਕਾਂਗਰਸ ਨੇ ਸੰਘੀ ਸਰਕਾਰ ਲਈ ਬਜਟ ਪ੍ਰਣਾਲੀ ਦੀ ਸਥਾਪਨਾ ਕੀਤੀ, ਫੋਰਡਨੀ-ਮਕੰਮਬਰ ਕਰ ਦਾ ਬਿਲ ਪਾਸ ਕੀਤਾ ; ਯੁੱਧ ਦੇ ਸਮੇਂ ਦੇ ਟੈਕਸਾਂ ਨੂੰ ਸੋਧਿਆ, ਜਰਮਨੀ ਨਾਲ ਯੁੱਧ ਬੰਦੀ ਦਾ ਮਤਾ ਪਰਵਾਨ ਕੀਤਾ ਅਤੇ ਆਵਾਸ ਸਬੰਧੀ ਰੋਕ ਲਗਾਉਣ ਦੇ ਐਕਟ ਨੂੰ ਪਰਵਾਨਗੀ ਦਿੱਤੀ । ਹਾਰਡਿੰਗ ਅਧੀਨ ਹੀ 1922 ਈ. ਦਾ ਵਾਸ਼ਿੰਗਟਨ ਸੰਮੇਲਨ ਬੁਲਾਇਆ ਗਿਆ ਜਿਸ ਵਿਚ ਸੰਸਾਰ ਦੇ ਦੇਸ਼ਾਂ ਵਿਚ ਸਮੁੰਦਰੀ ਤਾਕਤ ਸੀਮਤ ਕਰਨ ਤੇ ਘਟਾਉਣ ਸਬੰਧੀ ਸੰਧੀਆਂ ਤੇ ਵਿਚਾਰ-ਵਟਾਂਦਰਾ ਕੀਤਾ ਗਿਆ ।

ਹਾਰਡਿੰਗ ਸਮੁੱਚੇ ਤੌਰ ਤੇ ਇਕ ਅਸਫ਼ਲ ਰਾਸ਼ਟਰਪਤੀ ਸਿੱਧ ਹੋਇਆ । ਇਸ ਦੀ ਸਭ ਤੋਂ ਵੱਡੀ ਕਮਜ਼ੋਰੀ ਕੈਬਨਿਟ ਦੀ ਚੋਣ ਵਿਚ ਵਰਤੀ ਗਈ ਢਿੱਲ ਅਤੇ ਨਿਗਰਾਨੀ ਦੀ ਅਣਹੋਂਦ ਸੀ । ਇਸਦੀ ਕੈਬਨਿਟ ਵਿਚ ਅਜਿਹੇ ਬੰਦਿਆਂ ਦੀ ਗਿਣਤੀ ਕਾਫ਼ੀ ਸੀ ਜਿਹੜੇ ਇਸਦੇ ਨਿੱਜੀ ਮਿੱਤਰਾਂ ਵਿਚੋਂ ਜਾਂ ਸਿਫ਼ਾਰਸ਼ੀ ਸਨ ਪਰ ਸਰਕਾਰੀ ਅਹੁਦਿਆਂ ਲਈ ਅਯੋਗ, ਰਾਜਨੀਤਕ ਸੂਝ ਤੋਂ ਵਾਂਝੇ ਅਤੇ ਬੇਈਮਾਨ ਸਨ ।

ਸੰਨ 1923 ਦੀ ਬਸੰਤ ਤਕ ਵਾਸ਼ਿੰਗਟਨ ਵਿਚ ਭ੍ਰਿਸ਼ਟਾਚਾਰ ਬਾਰੇ ਅਫ਼ਵਾਹਾਂ ਫੈਲਣੀਆਂ ਸ਼ੁਰੂ ਹੋ ਗਈਆਂ । ਸੈਨੇਟਰ ਟਾਮਸ ਜੇ. ਵਾਲਸ਼ ਹਾਰਡਿੰਗ ਦੇ ਪ੍ਰਸ਼ਾਸਨ ਦੇ ਤੇਲ ਭੰਡਾਰ ਜਾਂ 'ਟੀ ਪਾਟ ਡੋਮ, ਸਕੈਂਡਲ' ਨੂੰ ਲੋਕਾਂ ਸਾਹਮਣੇ ਨੰਗਾ ਕਰਨ ਲਈ ਸਬੂਤ ਇਕੱਠੇ ਕਰਨ ਲਗ ਪਿਆ ।

ਆਪਣਾ ਪਤਨ ਆਉਂਦਾ ਖ਼ਿਆਲ ਕਰਕੇ ਹਾਰਡਿੰਗ ਨੇ 20 ਜੂਨ, 1923 ਨੂੰ ਦੇਸ਼ ਦੇ ਆਰ ਪਾਰ ਆਪਣਾ ਲੰਬਾ ਦੌਰਾ ਸ਼ੁਰੂ ਕੀਤਾ । ਜਦੋਂ ਇਹ ਅਲਾਸਕਾ ਵਿਚ ਸੀ ਤਾਂ ਇਸਨੂੰ ਆਪਣੇ ਮੰਤਰੀਆਂ ਦੀ ਦਗ਼ਾਬਾਜ਼ੀ ਅਤੇ ਗ਼ੱਦਾਰੀ ਵਾਲੀਆਂ ਹਰਕਤਾਂ ਬਾਰੇ ਸਰਕਾਰੀ ਪੈਗ਼ਾਮ ਪ੍ਰਾਪਤ ਹੋਏ ਜਿਨ੍ਹਾਂ ਨਾਲ ਇਸਨੂੰ ਬਹੁਤ ਸਦਮਾ ਪੁੱਜਾ । ਸਾਨ ਫ੍ਰਾਂਸਿਸਕੋ ਪੁੱਜਣ ਤਕ ਇਸਦੀ ਮਾਨਸਕ ਅਵਸਥਾ ਬਹੁਤ ਵਿਗੜ ਚੁੱਕੀ ਸੀ । ਇਹ ਬੀਮਾਰ ਪੈ ਗਿਆ ਤੇ ਆਪਣੇ ਦੋਸਤਾਂ ਦੀ ਗੱਦਾਰੀ ਦੇ ਸਦਮੇ ਨੇ ਹੀ 2 ਅਗਸਤ, 1923 ਨੂੰ ਇਸਦੀ ਜਾਨ ਲੈ ਲਈ । ਭਾਵੇਂ ਇਸ ਦੀ ਮੌਤ ਤੋਂ ਬਾਅਦ ਵੀ ਇਸਦੀ ਈਮਾਨਦਾਰੀ ਤੇ ਸ਼ਕ ਤਕ ਨਹੀਂ ਕੀਤਾ ਗਿਆ ਪਰ ਇਸਦੇ ਵਿਸ਼ਵਾਸ਼-ਪਾਤਰਾਂ ਨੂੰ, ਜਿਨ੍ਹਾਂ ਨੇ ਇਸ ਨਾਲ ਵਿਸ਼ਵਾਸ਼ਘਾਤ ਕੀਤਾ ਸੀ, ਧੋਖੇਬਾਜ਼ੀ ਤੇ ਭ੍ਰਿਸ਼ਟਾਚਾਰ ਦੇ ਜੁਰਮਾਂ ਵਿਚ ਲੰਬੀਆਂ ਸਜ਼ਾਵਾਂ ਦਿੱਤੀਆਂ ਗਈਆਂ । ਇਨ੍ਹਾਂ ਵਿਚੋਂ ਕਈਆਂ ਨੇ ਆਤਮ-ਹੱਤਿਆ ਵੀ ਕਰ ਲਈ ।

ਹ. ਪੁ.—ਐਨ. ਬ੍ਰਿ. ਮਾ. 4 : 902.

**ਹਾਰਡੀ, ਗਾਡਫਰੀ ਹੈਰੋਲਡ :** ਇਸ ਅੰਗਰੇਜ਼ ਗਣਿਤ-ਵਿਗਿਆਨੀ ਦਾ ਜਨਮ 7 ਫ਼ਰਵਰੀ, 1877 ਨੂੰ ਕਰੈਨਲੀ, ਸਰੀ ਇੰਗਲੈਂਡ ਵਿਖੇ ਹੋਇਆ । ਕੈਂਬ੍ਰਿਜ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕਰਕੇ ਉੱਥੇ ਹੀ 1906 ਤੋਂ 1919 ਤਕ ਲੈਕਚਰਾਰ ਰਿਹਾ ਅਤੇ 1919 ਤੋਂ 1931 ਤਕ ਆਕਸਫੋਰਡ ਯੂਨੀਵਰਸਿਟੀ ਵਿਖੇ 'ਪਿਉਰ ਮੈਥੇਮੈ-ਟਿਕਸ' ਦੇ ਪ੍ਰੋਫ਼ੈਸਰ ਦੇ ਤੌਰ ਤੇ ਕੰਮ ਕੀਤਾ । ਵਾਪਸ ਕੈਂਬ੍ਰਿਜ ਆ ਕੇ, ਮਰਨ ਤਕ ਇੱਥੇ ਹੀ ਪ੍ਰੋਫ਼ੈਸਰ ਰਿਹਾ । ਇਸਨੇ ਅੰਕਾਂ ਦੇ ਨਿਯਮਾਂ ਨਾਲ ਸਬੰਧਤ ਸਮੱਸਿਆਵਾਂ ਨੂੰ ਹੱਲ ਕਰਨ ਦੇ ਨਵੇਂ ਵਿਸ਼ਲੇਸ਼ਕ ਤਰੀਕੇ ਲੱਭੇ ਅਤੇ 'ਪਿਉਰ ਮੈਥੇਮੈਟਿਕਸ' ਸਬੰਧੀ 350 ਖੋਜ-ਪੱਤਰ ਅਤੇ ਪੁਸਤਕਾਂ ਪ੍ਰਕਾਸ਼ਤ ਕੀਤੀਆਂ ।

ਸੰਨ 1908 ਵਿਚ ਇਸ ਨੇ ਮਿਲਵੀਂ ਜਨ-ਸੰਖਿਆ ਨਾਲ ਸਬੰਧਤ ਉਤਪਤੀ ਬਾਰੇ ਸਮੱਸਿਆਵਾਂ ਦਾ ਹੱਲ ਲੱਭਿਆ । ਇਸ ਖੋਜ ਦੀ ਅਮਲੀ ਮਹੱਤਤਾ ਖ਼ੂਨ ਦੇ ਰਿਸ਼ਤੇ ਵਾਲੇ ਵਰਗਾਂ ਦਾ ਅਧਿਐਨ ਅਤੇ ਖ਼ੂਨ ਦੀਆਂ ਬਿਮਾਰੀਆਂ ਦੇ ਇਲਾਜ ਲਈ ਹੈ । ਸੰਨ 1940 ਵਿਚ ਇਸਨੇ 'ਏ ਮੈਥੇਮੈਟੀਸ਼ੀਅਨ'ਜ਼ ਅਪਾਲੋਜੀ' ਨਾਮੀ ਕਿਤਾਬ ਛਪਾਈ ।

1 ਦਸੰਬਰ, 1947 ਨੂੰ ਕੈਂਬ੍ਰਿਜ ਵਿਖੇ ਇਸਦੀ ਮ੍ਰਿਤੂ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 905.

**ਹਾਰਡੀ, ਟਾਮਸ :** ਇਹ ਇਕ ਬਹੁਤ ਹੀ ਉੱਘਾ ਅੰਗਰੇਜ਼ ਨਾਵਲਕਾਰ ਅਤੇ ਕਵੀ ਸੀ । ਇਸਦਾ ਜਨਮ 2 ਜੂਨ 1890 ਨੂੰ ਵੈਸੈਕਸ ਖੇਤਰ ਦੀ ਡਾਰਸੈੱਟਸ਼ਿਰ ਕਾਊਂਟੀ ਵਿਚ ਅੱਪਰ ਬਾਕਹੈਂਪਟਨ ਵਿਖੇ ਹੋਇਆ । ਇਸ ਦਾ ਪਿਤਾ ਰਾਜਗੀਰੀ ਦਾ ਕੰਮ ਕਰਦਾ ਸੀ । ਉਸ ਤੋਂ ਇਸ ਨੇ ਸੰਗੀਤ ਅਤੇ ਸ਼ਿਲਪ-ਕਲਾ ਦੀ ਸਿਖਿਆ ਪ੍ਰਾਪਤ ਕੀਤੀ । ਇਸ ਦੇ ਸਾਰੇ ਨਾਵਲਾਂ ਨੂੰ ਵੈਸੈਕਸ ਦੇ ਨਾਵਲ ਅਤੇ ਸਾਰੀ



ਟਾਮਸ ਹਾਰਡੀ

ਕਵਿਤਾ ਨੂੰ ਵੈਸੈਕਸ ਦੀ ਕਵਿਤਾ ਕਿਹਾ ਜਾਂਦਾ ਹੈ, ਭਾਵ ਸਾਰਾ ਸਾਹਿਤ ਵੈਸੈਕਸ ਨਾਲ ਸਬੰਧਤ ਹੈ । ਇਸਨੇ ਕਵਿਤਾ ਨਾਲ ਆਪਣੀ ਸਾਹਿਤਕ ਸੇਵਾ ਦਾ ਆਰੰਭ ਕੀਤਾ ਪਰ ਇਸ ਨੇ ਆਪਣੀਆਂ ਪਹਿਲੀਆਂ ਰਚਨਾਵਾਂ ਖ਼ਤਮ ਕਰ ਦਿੱਤੀਆਂ ਸਨ । ਸੰਨ 1870 ਤੋਂ 1898 ਤੱਕ ਇਸ ਨੇ ਕਹਾਣੀਆਂ ਲਿਖੀਆਂ ।

1871 ਵਿਚ ਹਾਰਡੀ ਦਾ ਪਹਿਲਾ ਨਾਵਲ 'ਡੈਸਪਰੇਟ ਰੈਮਡੀਜ਼' ਪ੍ਰਕਾਸ਼ਤ ਹੋਇਆ । ਇਸ ਪਿਛੋਂ ਸੰਨ 1872 ਵਿਚ ਦੂਜੀ ਰਚਨਾ 'ਅੰਡਰ ਦੀ ਗ੍ਰੀਨਵੁਡ ਟਰੀ' ਅਤੇ ਸੰਨ 1873 ਵਿਚ ਤੀਜੀ ਰਚਨਾ 'ਏ ਪੇਅਰ ਆਫ਼ ਬਲਿਊ ਆਈਜ਼' ਛਪੀ । 'ਫ਼ਾਰ ਫਰਾਮ ਦ੍ਰਾ ਮੈਡਿੰਗ ਕਰਾਊਡ' (1874) ਤੋਂ ਬਾਦ ਇਹ ਬਹੁਤ ਉੱਘਾ ਹੋ ਗਿਆ ਕਿਉਂਕਿ ਇਸ ਦੀ ਇਹ ਰਚਨਾ ਇਕ ਪ੍ਰੌਢ ਕ੍ਰਿਤ ਸੀ । ਇਸ ਨੇ ਆਪਣੇ ਆਤਮ-ਵਿਸ਼ਵਾਸ਼ ਦੇ ਸਦਕੇ ਵਿਸ਼ਵ ਦੀ ਗਤੀ ਉਤੇ ਆਪਣੀ ਚੋਟ ਹੋਰ ਤਿੱਖੀ ਕਰ ਦਿੱਤੀ । ਇਸ ਦੀਆਂ ਹੋਰ ਰਚਨਾਵਾਂ 'ਦੀ ਵੁਡਲੈਂਡਰਸ', 'ਦੀ ਰਿਟਰਨ ਆਫ ਦੀ ਨੇਟਿਵ', 'ਦੀ ਟਰੰਪਟ ਮੇਜਰ' ਅਤੇ 'ਦੀ ਮੇਅਰ ਆਫ਼ ਕਾਸਟਰਬ੍ਰਿਜ' ਉਸ ਸਮੇਂ ਦੀਆਂ ਪ੍ਰਸਿੱਧ ਰਚਨਾਵਾਂ ਹਨ । 'ਟੈੱਸ ਆਫ਼ ਦਾ ਡੀ' ਅਰਬਰਵੀਲਜ਼' ਅਤੇ 'ਜਿਊਡ ਦੀ ਆਬਸਕਿਓਰ' ਜਿਹੇ ਨਾਵਲਾਂ ਨੇ ਇਸ ਨੂੰ ਚੋਟੀ ਦੇ ਨਾਵਲਕਾਰਾਂ ਵਿਚ ਲੈ ਆਂਦਾ ।

ਇਸ ਦੇ ਨਾਵਲਾਂ ਦੀ ਬਹੁਤ ਆਲੋਚਨਾ ਹੋਈ । ਸੋ ਇਸ ਨੇ ਘਬਰਾ ਕੇ ਨਾਵਲ ਲਿਖਣੇ ਛੱਡ ਦਿੱਤੇ ਅਤੇ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ । 20 ਸਾਲ ਤੱਕ ਇਸ ਨੇ ਕਵਿਤਾ ਲਿਖੀ । ਆਪਣੀ ਕਵਿਤਾ ਵਿਚ ਇਹ ਆਪਣੇ ਵਿਚਾਰਾਂ ਨੂੰ ਪਰਗਟ ਕਰਦਾ ਰਿਹਾ ਪਰ ਕਵਿਤਾਵਾਂ ਵਿਚ ਜੋ ਚੋਟਾਂ ਇਸ ਨੇ ਮਾਰੀਆਂ ਸਨ ਉਹ ਪਾਠਕਾਂ ਤੇ ਆਲੋਚਕਾਂ ਨੂੰ ਸਹਿਮਤ ਨਾ ਕਰਾ ਸਕੀਆਂ । ਇਸੇ ਦੌਰਾਨ ਇਸ ਨੇ ਆਪਣੀ ਸਭ ਤੋਂ ਮਹੱਤਵਪੂਰਨ ਰਚਨਾ 'ਦੀ ਡਾਈਨਾਸਟਸ' ਲਿਖੀ । ਇਹ ਤਿੰਨ ਕਿਸ਼ਤਾਂ ਵਿਚ ਪ੍ਰਕਾਸ਼ਤ ਹੋਈ । ਇਹ ਰਚਨਾ ਨਾਟਕ ਦੇ ਰੂਪ ਵਿਚ ਮਹਾਂਕਾਵਿ ਹੈ । ਇਸ ਨੂੰ ਅਸਲੀ ਰੰਗ-ਮੰਚ ਤੇ ਨਹੀਂ ਖੇਡਿਆ ਜਾ ਸਕਦਾ ਅਤੇ ਇਹ ਕਲਪਨਾ ਦੇ ਰੰਗ ਮੰਚ ਤੇ ਹੀ ਹੋ ਸਕਦਾ ਹੈ । ਇਹ ਖੁਲ੍ਹੀ ਕਵਿਤਾ ਵਿਚ ਹੈ ਅਤੇ ਇਸ ਦਾ ਵਿਸ਼ਾ-ਵਸਤੂ ਨੈਪੋਲੀਅਨ ਦੀਆਂ ਲੜਾਈਆਂ ਨਾਲ ਸਬੰਧਤ ਹੈ । ਇਸ ਵਿਚ ਜੀਵਨ ਦੀ ਸ਼ਕਤੀ ਦਾ ਕਾਲਚੱਕਰ ਬਿਆਨ ਕੀਤਾ ਹੈ ਜਿਸ ਵਿਚ ਸਦਾਚਾਰੀ ਤੇ ਦੁਰਾਚਾਰੀ ਸਾਰੇ ਪੀੜੇ ਜਾਂਦੇ ਹਨ । ਇਸ ਰਚਨਾ ਵਿਚ ਇਸ ਨੇ ਆਪਣੇ ਵਿਚਾਰ ਖੋਲ੍ਹ ਕੇ ਪਰਗਟ ਕੀਤੇ ਹਨ ।

ਹਾਰਡੀ ਦੀ ਅੰਗਰੇਜ਼ੀ ਸਾਹਿਤ ਨੂੰ ਮਹੱਤਵਪੂਰਨ ਦੇਣ ਹੈ । ਇਸ ਨੇ ਦੱਖਣੀ ਇੰਗਲੈਂਡ ਦੇ ਇਕ ਛੋਟੇ ਜਿਹੇ ਖੇਤਰ ਦਾ ਵਿਸ਼ੇਸ਼ ਅਧਿਐਨ ਕੀਤਾ ਅਤੇ ਖੇਤਰੀ ਸਾਹਿਤ ਦੀ ਰਚਨਾ ਕੀਤੀ । ਇਸ ਨੇ ਮਾਨਵ ਜੀਵਨ ਦੇ ਸਬੰਧ ਵਿਚ ਆਪਣੇ ਸਾਹਿਤ ਵਿਚ ਬੁਨਿਆਦੀ ਸਮੱਸਿਆਵਾਂ ਦੇ ਪ੍ਰਸ਼ਨ ਉਠਾਏ ਅਤੇ ਜੋ ਮਰਿਆਦਾ ਪੂਰਵ ਕਾਲ ਵਿਚ ਮਹਾਂਕਾਵਿ ਅਤੇ ਦੁਖਾਂਤ ਨਾਟਕ ਨੂੰ ਪ੍ਰਾਪਤ ਸੀ ਉਹ ਨਾਵਲ ਨੂੰ ਪ੍ਰਦਾਨ ਕੀਤੀ । ਇਸ ਨੇ ਅਨੇਕ ਪਾਤਰ ਪੈਦਾ ਕੀਤੇ । ਇਹ ਅਦੁਤੀ ਕਹਾਣੀਕਾਰ ਸੀ । 27 ਨਵੰਬਰ, 1912 ਨੂੰ ਇਸਦੀ ਪਤਨੀ ਦੀ ਮੌਤ ਹੋ ਗਈ । 1914 ਵਿਚ ਹਾਰਡੀ ਨੇ ਸਕੱਤਰ ਫਲੋਰੈਂਸ ਐਮਿਲੀ ਡੁਗਡੇਲ ਨਾਲ ਸ਼ਾਦੀ ਕੀਤੀ, ਜਿਹੜੀ ਹਾਰਡੀ ਤੋਂ ਮਗਰੋਂ ਜਿਊਂਦੀ ਰਹੀ ਅਤੇ ਇਸਦੀ ਜੀਵਨੀ ਲਿਖੀ । 1910 ਵਿਚ ਇਸ ਨੂੰ 'ਆਰਡਰ ਆਫ਼ ਮੈਰਿਟ' ਪ੍ਰਦਾਨ ਕੀਤਾ ਗਿਆ । 11 ਜਨਵਰੀ 1928 ਨੂੰ ਮੈਕਸਗੇਟ ਵਿਖੇ ਹਾਰਡੀ ਦੀ ਮੌਤ ਹੋਈ ।

ਹ. ਪੁ.—ਹਿੰ. ਵਿ. ਕੋ. 12 : 335; ਕੋਲ. ਐਨ. 9 : 228; ਐਨ. ਅਮੈ. 13 : 705; ਐਨ. ਬ੍ਰਿ. ਮੈ. 8 : 645

**ਹਾਰਡੈੱਨ, ਸਰ ਆਰਥਰ :** ਇੰਗਲੈਂਡ ਦੇ ਇਸ ਜੀਵ-ਰਸਾਇਣ-ਵਿਗਿਆਨੀ ਦਾ ਜਨਮ 12 ਅਕਤੂਬਰ, 1865 ਨੂੰ ਮੈਨਚੈੱਸਟਰ ਵਿਖੇ ਹੋਇਆ । ਇਸ ਨੇ ਪਹਿਲਾਂ ਵਿਕਟੋਰੀਆ ਯੂਨੀਵਰਸਿਟੀ, ਮੈਨਚੈੱਸਟਰ ਵਿਚ ਅਤੇ ਮਗਰੋਂ ਐਰਲਾਂਗਨ ਯੂਨੀਵਰਸਿਟੀ ਵਿਚ ਵਿਦਿਆ ਪ੍ਰਾਪਤ ਕੀਤੀ । ਸੰਨ 1888 ਤੋਂ 1897 ਤਕ ਇਸ ਨੇ ਮੈਨਚੈੱਸਟਰ ਯੂਨੀਵਰਸਿਟੀ ਵਿਚ ਡੀਮਾਂਸਟਰੇਟਰ ਅਤੇ ਲੈਕਚਰਾਰ ਦੇ ਤੌਰ ਤੇ ਕੰਮ ਕੀਤਾ । ਇਸ ਤੋਂ ਮਗਰੋਂ ਇਹ ਜੈਨਰ ਇੰਸਟੀਚਿਊਟ ਆਫ਼ ਪ੍ਰੀਵੈਂਟਿਵ ਮੈਡੀਸਨ ਵਿਚ ਚਲਾ ਗਿਆ । ਫਿਰ 1907 ਤੋਂ 1930 ਤਕ ਇਹ ਜੀਵ-ਰਸਾਇਣ-ਵਿਗਿਆਨ ਵਿਭਾਗ ਦਾ ਮੁਖੀ ਰਿਹਾ ।

ਇਸ ਨੇ ਜੀਵ-ਵਿਗਿਆਨ ਵਿਚ ਆਪਣੀ ਰਸਾਇਣਿਕ ਵਿਦਿਆ ਦੀ ਪੂਰੀ ਪੂਰੀ ਵਰਤੋਂ ਕੀਤੀ ਅਤੇ ਕੋਈ 30 ਸਾਲ ਦਾ ਲੰਮਾ ਸਮਾਂ ਖੰਡ ਤੋਂ ਐਨਜ਼ਾਈਮ ਦੁਆਰਾ ਹੋਰ ਰਸਾਇਣਿਕ ਪਦਾਰਥ ਤਿਆਰ ਕਰਨ ਦੀ ਖੋਜ ਵਿਚ ਲਗਾਇਆ । ਇਸ ਖੋਜ ਵਿਚ ਇਸਨੇ ਯੀਸਟ (ਖ਼ਮੀਰ) ਵਿਚ ਹੋ ਰਹੇ ਪਰਿਵਰਤਨ ਪਤਾ ਕੀਤੇ ਅਤੇ ਇਸ ਤਰ੍ਹਾਂ ਬੈਕਟੀਰੀਆ ਵਿਚ ਮਿਲਣ ਵਾਲੀਆਂ ਐਨਜ਼ਾਈਮਾਂ, ਜੋ ਅਸਲ ਵਿਚ ਪਰਿਵਰਤਨ ਦਾ ਕਾਰਨ ਹੁੰਦੀਆਂ ਹਨ, ਦੀ ਖੋਜ ਅਤੇ ਉਨ੍ਹਾਂ ਦੇ ਅਸਰ ਦੀ ਪੜਤਾਲ ਦਾ ਕੰਮ ਸ਼ੁਰੂ ਕੀਤਾ । ਇਸੇ ਦੇ ਸਿਰ ਸਦਕਾ ਅਜ ਸੈਂਕੜੇ ਪਦਾਰਥ ਖ਼ਮੀਰ ਉਠਾਉਣ ਦੁਆਰਾ ਤਿਆਰ ਕੀਤੇ ਜਾਂਦੇ ਹਨ ।

ਇਸ ਖੋਜ ਲਈ ਇਸ ਨੂੰ ਹਾਂਸ-ਵਾਨ-ਯੂਲਰ-ਚੈਲਪਿਨ ਨਾਲ ਮਿਲ ਕੇ 1929 ਵਿਚ ਨੋਬਲ ਪੁਰਸਕਾਰ ਅਤੇ 1935 ਵਿਚ ਡੇਵੀ ਮੈਡਲ ਨਾਲ ਸਨਮਾਨਿਆ ਗਿਆ । ਸੰਨ 1936 ਵਿਚ ਇਸ ਨੂੰ 'ਨਾਈਟ' ਦਾ ਖ਼ਿਤਾਬ ਦਿੱਤਾ ਗਿਆ । ਇਸ ਨੇ 'ਅਲਕੋਹਲਿਕ ਫਰਮੈਂਨਟੇਸ਼ਨ' ਨਾਮੀ

ਇਕ ਵਿਸ਼ਵ-ਪ੍ਰਸਿੱਧ ਪੁਸਤਕ ਲਿਖੀ ਅਤੇ ਕਈ ਪੇਪਰ ਪ੍ਰਕਾਸ਼ਤ ਕੀਤੇ। ਇਹ 1913 ਤੋਂ 1937 ਤਕ ਬਾਇਓਕੈਮੀਕਲ ਜਰਨਲ ਦਾ ਮੀਤ ਐਡੀਟਰ ਵੀ ਰਿਹਾ।

ਹ. ਪੁ.—ਐਨ.ਬ੍ਰਿ. 11 : 91.

**ਹਾਰਤਸ ਪਹਾੜ :** ਉੱਤਰੀ ਜਰਮਨੀ ਦੀ ਇਕ ਪਰਬਤ-ਲੜੀ ਹੈ ਜੋ ਵੇਜ਼ਰ ਅਤੇ ਐਲਬ ਦਰਿਆਵਾਂ ਵਿਚਕਾਰ ਪ੍ਰਸ਼ਾ, ਬ੍ਰੰਜ਼ਵਿਕ ਅਤੇ ਐਨਹਾਲਟ ਵਿਚ 100 ਕਿ. ਮੀ. ਦੇ ਖੇਤਰ ਵਿਚ ਫੈਲੀ ਹੋਈ ਹੈ। ਇਹ ਲੜੀ ਡੀਵੋਨੀਅਨ ਦੇ ਲੋਅਰ ਕਾਰਬੋਨੀਫੈਰਸ ਦੀਆਂ ਤਹਿਆਂ ਦੀ ਬਣੀ ਹੋਈ ਹੈ। ਇਸ ਨੂੰ ਦੋ ਹਿੱਸਿਆਂ ਅੱਪਰ ਤੇ ਲੋਅਰ ਹਾਰਤਸ ਵਿਚ ਵੰਡਿਆ ਗਿਆ ਹੈ। ਅੱਪਰ ਹਾਰਤਸ ਦੀ ਔਸਤ ਉਚਾਈ 640 ਮੀ. ਅਤੇ ਲੋਅਰ ਹਾਰਤਸ ਦੀ 305 ਮੀ. ਹੈ। ਇਸ ਦੀ ਵੱਧ ਤੋਂ ਵੱਧ ਉਚਾਈ 1143 ਮੀ. ਹੈ। ਇਹ ਸਾਰੀ ਲੜੀ ਜੰਗਲਾਂ ਅਤੇ ਚਰਾਗਾਹਾਂ ਨਾਲ ਭਰੀ ਹੋਈ ਹੈ। ਚਾਂਦੀ, ਲੋਹਾ, ਸਿੱਕਾ, ਤਾਂਬਾ ਅਤੇ ਜਿਸਤ ਆਦਿ ਖਣਿਜ ਇਥੋਂ ਮਿਲਦੇ ਹਨ। ਸੰਗਮਰਮਰ, ਚੂਨਾ, ਪੱਥਰ ਅਤੇ ਗ੍ਰੇਨਾਈਟ ਵੀ ਇਸ ਲੜੀ ਵਿਚ ਪਾਇਆ ਜਾਂਦਾ ਹੈ। ਗਰਮੀਆਂ ਲਈ ਇਥੇ ਕਈ ਸੈਰਗਾਹਾਂ ਵੀ ਹਨ।

ਹ. ਪੁ.—ਅਨ. ਅਮੈ. 13 : 748.

**ਹਾਂਰਤੁੰਗ, ਹਾਂਸ :** ਇਸ ਚਿਤਰਕਾਰ ਦਾ ਜਨਮ 21 ਸਤੰਬਰ, 1904 ਨੂੰ ਜਰਮਨੀ ਵਿਚ ਲਾਈਪਸਿਕ ਵਿਖੇ ਹੋਇਆ। ਇਹ ਭਾਵ-ਮਈ ਸ਼ੈਲੀ ਨੂੰ ਉੱਨਤ ਕਰਨ ਵਾਲੇ ਚਿੱਤਰਕਾਰਾਂ ਵਿਚੋਂ ਹੈ। ਇਸ ਨੇ ਲਾਈਪਸਿਕ ਅਤੇ ਡ੍ਰੈੱਜ਼-ਡੈੱਨ ਦੀਆਂ ਕਲਾ ਅਕਾ-ਦਮੀਆਂ ਤੋਂ ਚਿੱਤਰਕਲਾ ਦੀ ਰਵਾਇਤੀ ਸਿਖਿਆ ਪ੍ਰਾਪਤ ਕੀਤੀ।


ਹਾਂਸ ਹਾਰਤੁੰਗ

ਸੰਨ 1935 ਵਿਚ ਇਹ ਪੈਰਿਸ ਵਿਖੇ ਵੱਸ ਗਿਆ ਅਤੇ 1946 ਵਿਚ ਇਸ ਨੇ ਫ਼ਰਾਂਸੀਸੀ ਨਾਗ-ਰਿਕਤਾ ਲੈ ਲਈ। ਦੂਜੇ ਵਿਸ਼ਵ-ਯੁੱਧ ਦੌਰਾਨ ਇਸ ਨੇ ਫ਼ਰਾਂਸੀਸੀ ਸੈਨਾ ਨਾਲ ਉੱਤਰੀ ਅਫ਼ਰੀਕਾ ਅਤੇ ਅਲਸ਼ੇਸ਼ੀਆ ਵਿਖੇ ਨੌਕਰੀ ਕੀਤੀ। ਕੁਝ ਸਮੇਂ ਲਈ ਇਹ ਕੈਦੀ ਵੀ ਰਿਹਾ। ਸੰਨ 1947 ਵਿਚ ਪੈਰਿਸ ਵਿਖੇ ਲਗਾਈ ਗਈ ਪ੍ਰਦਸ਼ਨੀ ਦੀ ਸਫਲਤਾ ਤੋਂ ਬਾਅਦ ਇਸ ਨੇ ਯੂਰਪ, ਸੰਯੁਕਤ ਰਾਜ ਅਮਰੀਕਾ, ਜਾਪਾਨ ਅਤੇ ਲੈਟਿਨ ਅਮਰੀਕਾ ਵਿਚ ਆਪਣੀ ਕਲਾ ਨੂੰ ਪ੍ਰਦਰਸ਼ਿਤ ਕੀਤਾ। ਸੰਨ 1960 ਵਿਚ ਇਸ ਨੂੰ ਗਰਾਂ ਪ੍ਰੀ ਪੁਰਸਕਾਰ ਦੇ ਕੇ ਸਨਮਾਨਿਆ ਗਿਆ।

ਹ. ਪੁ.—ਐਨ. ਬ੍ਰਿ. ਮਾ.; ਐਵ. ਐਨ.

**ਹਾਰਬ, ਸਰ ਵਾਲਟਰ ਨਾਰਮਨ :** ਇਹ ਇੰਗਲੈਂਡ ਦਾ ਇਕ ਰਸਾਇਣ-ਵਿਗਿਆਨੀ ਸੀ, ਜਿਸ ਨੇ ਪਹਿਲਾਂ ਪਹਿਲ ਐਸਕਾੱਰਬਿਕ ਐਸਿਡ ਨੂੰ ਪ੍ਰਯੋਗਸ਼ਾਲਾ ਵਿਚ ਤਿਆਰ ਕੀਤਾ ਅਤੇ ਵਿਟਾਮਿਨ ਸੀ ਨਾਲ ਇਸ ਦੀ ਸਮਾਨਤਾ ਦੱਸੀ।

ਇਸ ਦਾ ਜਨਮ ਚਾਰਲਿ ਵਿਖੇ 18 ਮਾਰਚ, 1883 ਨੂੰ ਹੋਇਆ। ਇਸ ਨੇ ਮੈਨਚੈਸਟਰ ਤੋਂ ਬੀ. ਏ. ਪਾਸ ਕੀਤੀ ਅਤੇ ਗਟਿੰਜੈੱਨ ਤੋਂ ਪੀ ਐੱਚ. ਡੀ. ਪ੍ਰਾਪਤ ਕੀਤੀ। ਇਮਪੀਰੀਅਲ ਕਾਲਜ, ਲੰਡਨ ਅਤੇ ਸੇਂਟ ਐਨਡਰਜ਼ ਯੂਨੀਵਰਸਿਟੀ ਵਿਚ ਰਸਾਇਣ-ਵਿਗਿਆਨ ਦਾ ਪ੍ਰੋਫ਼ੈਸਰ ਲੱਗ ਗਿਆ ਤੇ 1920-25 ਤਕ ਇਹ ਡਰਐੱਮ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਰਿਹਾ। ਫਿਰ ਇਹ ਬਰਮਿੰਘਮ ਯੂਨੀ-ਵਰਸਿਟੀ ਵਿਚ ਚਲਾ ਗਿਆ, ਜਿਥੇ ਇਸ ਨੇ 1948 ਤਕ ਕੰਮ ਕੀਤਾ।

ਇਸ ਦੀ ਖੋਜ ਵਿਟਾਮਿਨਾਂ ਅਤੇ ਕਾਰਬੋਹਾਈਡ੍ਰੇਟਾਂ ਨਾਲ ਸਬੰਧਤ ਹੈ। ਇਸ ਨੂੰ ਰਸਾਇਣ-ਵਿਗਿਆਨ ਦੀ ਉੱਨਤੀ ਲਈ ਉੱਘਾ ਕੰਮ ਕਰਨ ਲਈ 1937 ਵਿਚ ਨੋਬਲ ਪੁਰਸਕਾਰ ਦਿੱਤਾ ਗਿਆ, ਜਿਸ ਵਿਚ ਜ਼ੁਰਿਕ ਯੂਨੀਵਰਸਿਟੀ ਦਾ ਪ੍ਰੋਫ਼ੈਸਰ, ਪਾਲ ਕੈਰਰ ਵੀ ਹਿੱਸੇਦਾਰ ਸੀ।

ਇਸ ਨੇ ਨਮੂਨੀਆ ਅਤੇ ਤਪਦਿਕ ਦੇ ਰੋਗਾਣੂਆਂ ਤੋਂ ਲੋੜੇ ਤਿਆਰ ਕੀਤੇ, ਜੋ ਇਨ੍ਹਾਂ ਬਿਮਾਰੀਆਂ ਤੋਂ ਬਚਣ ਲਈ ਵਰਤੇ ਜਾਂਦੇ ਹਨ। ਇਸ ਨੇ ਇਕ ਕਾਰਬੋਹਾਈਡ੍ਰੇਟ (ਡੈਕਸਟ੍ਰਾਨ) ਤਿਆਰ ਕੀਤਾ ਜਿਸ ਦਾ ਘੋਲ ਲਹੂ ਦੀ ਥਾਂ ਵਰਤਿਆ ਜਾ ਸਕਦਾ ਹੈ।

ਬਰਤਾਨੀਆ ਸਰਕਾਰ ਵਲੋਂ ਇਸ ਦੇ ਉੱਘੇ ਅਤੇ ਉੱਚ ਕੋਟੀ ਦੇ ਕੰਮ ਦੇ ਇਵਜ਼ ਵਿਚ ਇਸ ਨੂੰ 1947 ਵਿਚ 'ਨਾਈਟ' ਦਾ ਖ਼ਿਤਾਬ ਦਿੱਤਾ ਗਿਆ।

ਬਰਮਿੰਘਮ ਵਿਖੇ 19 ਮਾਰਚ, 1950 ਨੂੰ ਇਸ ਦੀ ਮੌਤ ਹੋ ਗਈ।

—ਸੋਹਨ ਸਿੰਘ

**ਹਾੱਰਨਬਿਲ :** ਇਹ ਕੋਰਾਸਾਈਇਫ਼ਾਰਮੀਜ਼ ਵਰਗ ਅਤੇ ਬਿਊਸੈਰੋਟਿਡੀ ਕੁਲ ਦਾ ਪੰਛੀ ਹੈ। ਪੁਰਾਣੀ ਦੁਨੀਆ ਦੇ ਤਪਤ ਖੰਡਾਂ ਵਿਚ ਇਸ ਦੀਆਂ ਤਕਰੀਬਨ 45 ਜਾਤੀਆਂ ਮਿਲਦੀਆਂ ਹਨ। ਇਨ੍ਹਾਂ ਦੀ ਚੁੰਝ ਬੜੀ ਖ਼ਾਸ ਕਿਸਮ ਦੀ ਹੁੰਦੀ ਹੈ, ਜਿਸ ਉੱਤੇ ਕਈ ਜਾਤੀਆਂ ਵਿਚ, ਇਕ ਹੱਡਲ ਟੋਪੀ ਹੁੰਦੀ ਹੈ।

ਇਸ ਪੰਛੀ ਦਾ ਆਕਾਰ 38 ਸੈਂ. ਮੀ. (ਛੋਟੀ ਟਾਕਸ ਜਾਤੀ) ਤੋਂ 150 ਸੈਂ. ਮੀ. (ਵੱਡੀ ਬਿਊਸਰਾਸ ਬਿਕਾਰਨਸ ਜਾਤੀ) ਤਕ ਹੁੰਦਾ ਹੈ। ਇਸ ਪੰਛੀ ਦਾ ਸਿਰ ਵੱਡਾ, ਗਰਦਨ ਪਤਲੀ, ਖੰਭ ਚੌੜੇ ਅਤੇ ਪੂਛ ਲੰਬੀ ਹੁੰਦੀ ਹੈ। ਖੰਭਾਂ ਦਾ ਰੰਗ ਭੂਰਾ ਜਾਂ ਕਾਲਾ ਹੁੰਦਾ ਹੈ ਜਿਸ ਉੱਤੇ ਵੱਡੇ ਵੱਡੇ ਚਿੱਟੇ ਧੱਬੇ ਹੁੰਦੇ ਹਨ।

ਇਹ ਪੰਛੀ ਵੱਡੇ ਵੱਡੇ ਦਰਖ਼ਤਾਂ ਦੀਆਂ ਖੋਖਲੀਆਂ ਥਾਵਾਂ ਵਿਚ ਆਲ੍ਹਣੇ ਬਣਾਉਂਦੇ ਹਨ। ਸਿਰਫ਼ ਦੋ ਬਿਊਕਾਰਵਸ ਹਾੱਰਨਬਿਲਾਂ ਨੂੰ ਛਡ ਕੇ ਬਾਕੀ ਸਾਰੀਆਂ ਜਾਤੀਆਂ ਵਿਚ ਨਰ ਪੰਛੀ ਮਾਦਾ ਨੂੰ ਆਲ੍ਹਣੇ ਵਿਚ ਬੰਦ ਕਰਕੇ ਮੂੰਹ ਨੂੰ ਗਾਰੇ ਨਾਲ ਬੰਦ ਕਰ ਦਿੰਦਾ ਹੈ। ਸਿਰਫ਼ ਇਕ ਛੋਟੀ ਜਿਹੀ ਮੋਰੀ ਛਡਦਾ ਹੈ ਜਿਸ ਵਿਚੋਂ ਉਹ ਮਾਦਾ ਨੂੰ ਖ਼ੁਰਾਕ ਭੇਜ ਸਕੇ। ਮਾਦਾ ਆਲ੍ਹਣੇ ਵਿਚ ਦੋ ਤੋਂ ਚਾਰ ਚਿੱਟੇ ਅੰਡਿਆਂ ਨੂੰ ਸੇਂਦੀ ਹੈ। ਜਦੋਂ ਬੱਚੇ ਨਿੱਕਲ ਆਉਂਦੇ ਹਨ ਤਾਂ ਉਹ ਬੋਟਾਂ ਦੀ ਓਨਾ ਚਿਰ ਸੰਭਾਲ ਕਰਦੀ ਹੈ ਜਿੰਨਾਂ ਚਿਰ ਕਿ ਉਹ ਉਡਾਰ ਨਹੀਂ ਹੋ ਜਾਂਦੇ।

ਹ. ਪੁ.—ਐਨ. ਬ੍ਰਿ. ਮਾ. 5 : 135.

**ਹਾਰਨ ਬੀਮ :** ਇਹ ਬਰਚ ਕੁਲ ਦੀ ਕਾਰਪਾਈਨਸ ਪ੍ਰਜਾਤੀ ਦੇ ਛੋਟੇ ਕੱਦ ਦੇ ਰੁੱਖ ਹਨ ਜੋ ਕਦੀ ਕਦੀ 10 ਮੀ. ਦੇ ਕਰੀਬ ਉੱਚੇ ਹੋ ਜਾਂਦੇ ਹਨ। ਇਸ ਦੀ ਛਿੱਲੜ ਪੱਧਰੀ ਅਤੇ ਸਲੇਟੀ ਰੰਗ ਦੀ ਹੁੰਦੀ ਹੈ। ਇਹ ਸੰਯੁਕਤ ਰਾਜ ਅਮਰੀਕਾ ਦੇ ਸਾਰੇ ਪੂਰਬੀ ਅੱਧ ਵਿਚ ਉਗਾਏ

ਜਾਂਦੇ ਹਨ, ਖ਼ਾਸ ਕਰਕੇ ਨਦੀਆਂ ਦੇ ਕੰਢਿਆਂ ਤੇ ਨਮੀ ਵਾਲੇ ਥਾਵਾਂ ਤੇ ਕਾਫ਼ੀ ਹੁੰਦੇ ਹਨ । ਇਸ ਨੂੰ ਉਸ ਇਲਾਕੇ ਵਿਚ ਵਾਟਰ ਬੀਚ ਵੀ ਕਿਹਾ ਜਾਂਦਾ ਹੈ । ਜਦ ਇਹ ਰੁੱਖ ਕਾਫ਼ੀ ਉਮਰ ਦੇ ਹੋ ਜਾਂਦੇ ਹਨ ਤਾਂ ਇਨ੍ਹਾਂ ਦੀ ਛਿੱਲੜ ਵਿਸ਼ੇਸ਼ ਰੂਪ ਦੀ ਹੋਣ ਕਾਰਨ ਜਲਦੀ ਹੀ ਪਛਾਣੀ ਜਾ ਸਕਦੀ ਹੈ । ਇਸ ਦੇ ਪੱਤੇ ਸਿਰਿਆਂ ਤੋਂ ਦੂਹਰੇ ਕਟੇ ਹੁੰਦੇ ਹਨ ਇਸ ਕਰਕੇ ਇਸ ਦੀ ਸ਼ਕਲ ਸਵੀਟ ਬਰਚ ਨਾਲ ਮਿਲਦੀ ਹੈ । ਇਸ ਦੀਆਂ ਅੱਖਾਂ ਛੋਟੀਆਂ, ਨੋਕਦਾਰ ਅਤੇ ਕੋਨਾਕਾਰ ਹੁੰਦੀਆਂ ਹਨ ਜਿਨ੍ਹਾਂ ਉੱਪਰ ਚਾਰ ਕਤਾਰਾਂ ਵਿਚ ਸਕੇਲਾਂ ਹੁੰਦੀਆਂ ਹਨ । ਇਸ ਦਾ ਫਲ ਛੋਟਾ, ਗਿਰੀ ਵਾਲਾ ਹੁੰਦਾ ਹੈ । ਇਸ ਦੀ ਵਿਸ਼ੇਸ਼ਤਾ ਇਸ ਦੀ ਸਖ਼ਤ ਲੱਕੜ ਕਾਰਨ ਹੈ ਜਿਸ ਕਰਕੇ ਇਸ ਨੂੰ 'ਆਇਰਨ ਵੁੱਡ' ਵੀ ਕਿਹਾ ਜਾਂਦਾ ਹੈ । ਇਸ ਰੁੱਖ ਦਾ ਤਣਾ ਛੋਟਾ ਤੇ ਵਿੰਗ ਤੜਿੰਗਾ ਹੋਣ ਕਰਕੇ ਆਰੇ ਦੇ ਕੰਮ ਨਹੀਂ ਆ ਸਕਦਾ । ਪਤਝੜ ਦੀ ਰੁੱਤ ਵਿਚ ਇਸ ਦੇ ਪੱਤੇ ਸੰਤਰੀ ਰੰਗ ਦੇ ਹੋ ਜਾਂਦੇ ਹਨ ।

ਯੂਰਪੀ ਹਾਰਨ ਬੀਮ, ਕਾਰਪਾਈਨਸ ਬੈਟਿਊਲਸ ਦੀ ਕਾਸ਼ਤ ਪਾਰਕਾਂ ਜਾਂ ਫਾਰਮਾਂ ਤੇ ਕੀਤੀ ਜਾਂਦੀ ਹੈ । ਇਹ ਕਿਸਮ ਵੱਡੇ ਆਕਾਰ ਅਤੇ ਵੱਡੀਆਂ ਅੱਖਾਂ ਕਾਰਨ ਪਛਾਣੀ ਜਾ ਸਕਦੀ ਹੈ ।

ਹ. ਪੁ.—ਮੈਕ. ਐਨ. ਸ. ਟ. 6 : 485.

**ਹਾਰਨਾਕ, ਐਡਾਲਫ ਫ਼ਾੱਨ :** ਜਰਮਨੀ ਦੇ ਇਸ ਧਰਮ ਸ਼ਾਸਤ੍ਰੀ ਦਾ ਜਨਮ 7 ਮਈ, 1851 ਈ. ਨੂੰ ਡਾਰਪਾਟ (ਐਸਟੋਨੀਆ) ਵਿਖੇ ਹੋਇਆ । ਇਥੇ ਇਸ ਦਾ ਪਿਤਾ ਥੀਓਡੋਸ਼ੀਅਸ ਹਾਰਨਾਕ ਧਰਮ ਸ਼ਾਸਤ੍ਰ ਦਾ ਪ੍ਰੋਫ਼ੈਸਰ ਸੀ । ਐਡਾਲਫ਼ ਨੇ ਡਾਰਪਾਟ ਅਤੇ ਲਾਈਪਸਿਕ ਵਿਖੇ ਵਿੱਦਿਆ ਪ੍ਰਾਪਤ ਕੀਤੀ ਅਤੇ ਸੰਨ 1876 ਵਿਚ ਚਰਚ ਇਤਿਹਾਸ ਦਾ ਪ੍ਰੋਫ਼ੈਸਰ ਬਣ ਗਿਆ । ਇਹ ਜੀਸੈੱਨ, ਮਾਰਬੁਰਕ ਅਤੇ ਬਰਲਿਨ ਯੂਨੀਵਰਸਿਟੀਆਂ ਵਿਚ ਵੀ ਪ੍ਰੋਫ਼ੈਸਰ ਰਿਹਾ । ਇਹ ਪਰੂਸ਼ੀਅਨ ਸਾਇੰਸ ਅਕਾਦਮੀ ਦਾ ਮੈਂਬਰ ਅਤੇ ਈਵੈਂਨਜੈਲੀਕਲ ਸੋਸ਼ਲ ਕਾਂਗਰਸ ਦਾ ਮੋਢੀ ਅਤੇ ਪ੍ਰਧਾਨ ਵੀ ਸੀ । ਇਹ ਰਾਸ਼ਟਰੀ ਲਾਇਬਰੇਰੀ ਦਾ ਡਾਇਰੈਕਟਰ ਅਤੇ ਸਾਇੰਸ ਦੀ ਉੱਨਤੀ ਲਈ ਬਣੀ ਸੁਸਾਇਟੀ ਦਾ ਵੀ ਪ੍ਰਧਾਨ ਸੀ । ਸੰਨ 1914 ਵਿਚ ਇਸ ਨੂੰ ਨੋਬਲ ਬਣਾ ਦਿੱਤਾ ਗਿਆ ।

ਹਾਰਨਾਕ ਜਰਮਨੀ ਦਾ ਇਕ ਬਹੁਤ ਵੱਡਾ ਪ੍ਰੋਟੈਸਟੈਂਟ ਧਰਮ ਸ਼ਾਸਤ੍ਰੀ ਸੀ । ਇਹ ਈਸਾਈ ਮੱਤ ਉੱਤੇ ਪਏ ਯੂਨਾਨੀ ਪਰਭਾਵਾਂ ਦਾ ਪ੍ਰਸ਼ੰਸਕ ਸੀ । ਇਸ ਦੇ ਲੈਕਚਰਾਂ ਅਤੇ ਰਚਨਾਵਾਂ ਨੇ ਜਰਮਨੀ ਦੇ ਬੁੱਧੀ-ਜੀਵੀਆਂ ਉੱਤੇ ਬਹੁਤ ਪ੍ਰਭਾਵ ਪਾਇਆ । ਇਸਦੀ ਪ੍ਰਸਿੱਧ ਰਚਨਾਂ 'Lehrbuch der Dogmengeschichte' ਦਾ ਅੰਗ੍ਰੇਜ਼ੀ ਵਿਚ 'ਹਿਸਟਰੀ ਆਫ਼ ਡਾਗਮਾ' (1894-99) ਦੇ ਨਾਂ ਹੇਠ 7 ਜਿਲਦਾਂ ਵਿਚ ਅਨੁਵਾਦ ਹੋਇਆ । ਹਿਸਟਰੀ ਆਫ਼ ਅਰਲੀ ਕ੍ਰਿਸਚਨ ਲਿਟਰੇਚਰ, ਨੇਚਰ ਆਫ਼ ਕ੍ਰਿਸਚੈਨਿਟੀ ਆਦਿ ਵੀ ਇਸ ਦੀਆਂ ਮਹਾਨ ਕ੍ਰਿਤਾਂ ਵਿਚ ਗਿਣੀਆਂ ਜਾਂਦੀਆਂ ਹਨ । ਇਸ ਦੀ ਸਵੈਜੀਵਨੀ, ਜਿਸ ਦੀ ਸੰਪਾਦਨਾ ਇਸਦੇ ਲੜਕੇ ਨੇ 1930 ਈ. ਵਿਚ ਕੀਤੀ, ਵੀ ਇਕ ਉੱਤਮ ਰਚਨਾ ਹੈ ।

10 ਜੂਨ, 1930 ਈ. ਨੂੰ ਇਸ ਦੀ ਮੌਤ ਹਾਈਡਲਬਰਗ ਵਿਖੇ ਹੋਈ ।

ਹ. ਪੁ.—ਐਨ. ਬ੍ਰਿ.; ਐਨ. ਬ੍ਰਿ. ਮਾ.; ਨਿ. ਯੂ. ਐਨ.

**ਹਾਰਪਰ, ਰਾਬਰਟ ਐਲਮਰ :** ਉੱਲੀ ਦੇ ਐਸਕਸ ਬੀਜਾਣੂਆਂ (ਲਿੰਗੀ ਤਰੀਕੇ ਨਾਲ ਪੈਦਾ ਹੋਏ ਬੀਜਾਣੂ) ਉੱਤੇ ਕੰਮ ਕਰਨ ਵਾਲੇ ਇਸ ਜੀਵ-ਵਿਗਿਆਨੀ ਦਾ ਜਨਮ 21 ਜਨਵਰੀ, 1862 ਨੂੰ ਲੋਵਾ ਵਿਚ ਲੀ ਕਗੇਅਰ ਵਿਖੇ ਹੋਇਆ । ਸੰਨ 1896 ਵਿਚ ਡਾਕਟਰੇਟ ਦੀ ਡਿਗਰੀ ਹਾਸਲ ਕਰਨ ਉਪਰੰਤ ਇਹ 1898 -1911 ਤਕ ਵਿਸਕਾੱਨਸਿਨ (ਮੈਡੀਸਨ) ਵਿਖੇ ਅਤੇ 1911-30 ਤਕ ਕੋਲੰਬੀਆ ਯੂਨੀਵਰਸਿਟੀ ਵਿਚ ਪੜ੍ਹਾਉਂਦਾ ਰਿਹਾ ।


ਹਾਰਪਰ, ਰਾਬਰਟ ਐਲਮਰ

ਇਸ ਨੇ ਉੱਲੀ ਦੇ ਐਸਕਸ ਬੀਜਾਣੂਆਂ ਦੇ ਜਣਨ ਦੇ ਸਾਈਟਾੱਲੋਜੀਕਲ ਵਿਸਥਾਰ ਦਾ ਪਤਾ ਲਗਾਇਆ । ਪਾਊਡਰ-ਉੱਲੀ ਨੇ (ਸਫੀਰੋਥੀਕਾ) ਦੇ ਬੀਜਾਣੂ ਬਣਨ ਦੇ ਤਰੀਕੇ ਉੱਤੇ ਕੰਮ ਕਰਕੇ ਇਸ ਨੇ ਪਤਾ ਲਗਾਇਆ ਕਿ ਸੈੱਲ ਦੇ ਨਿਊਕਲੀਅਸ ਵਿਚੋਂ ਨਿਕਲਦੇ ਸਟਰੈਂਡਾਂ ਰਾਹੀਂ ਸਾਈਟੋਪਲਾਜ਼ਮ ਦਾ ਵਿਭਾਜਨ ਹੋ ਕੇ ਇਕੋ ਜਿਹੇ ਅੱਠ ਬੀਜਾਣੂ ਬਣਦੇ ਹਨ । ਇਸ ਨੇ ਉੱਲੀ ਦੇ ਸਾਈਟੋਪਲਾਜ਼ਮੀ ਗੁਣਾਂ ਬਾਰੇ ਵੀ ਖੋਜ ਕੀਤੀ ਅਤੇ ਪੌਦਾ ਰੋਗ-ਵਿਗਿਆਨ ਉੱਤੇ ਵੀ ਕੰਮ ਕੀਤਾ ।

12 ਮਈ, 1946 ਨੂੰ ਬੈੱਡਫ਼ਰਡ ਵਿਖੇ ਇਸ ਦਾ ਦਿਹਾਂਤ ਹੋ ਗਿਆ ।

ਹ. ਪੁ.—ਐਨ. ਬ੍ਰਿ. ਮਾ. 4 : 918.

**ਹਾਰਪੀਆਂ :** ਅੰਗਰੇਜ਼ੀ ਦਾ ਹਾਰਪੀਜ਼ ਸ਼ਬਦ ਗ੍ਰੀਕ ਭਾਸ਼ਾ ਦੇ 'Harpyiai' ਸ਼ਬਦ ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਖੋਹ ਲੈਣ ਵਾਲੀਆਂ' । ਯੂਨਾਨੀ ਮਿਥਿਹਾਸ ਵਿਚ ਇਹ ਇਕ ਤਰ੍ਹਾਂ ਦੀਆਂ ਚੁੜੇਲਾਂ, ਪਿਸ਼ਾਚ ਜਾਂ ਵਾਯੂ-ਪ੍ਰੇਤ ਹਨ । ਹੋਮਰ ਦੇ ਮਹਾਂਕਾਵਿ 'ਓਡੀਸੀ' ਵਿਚ ਇਹ ਉਨ੍ਹਾਂ ਹਵਾਵਾਂ ਦੇ ਰੂਪ ਵਿਚ ਚਿਤਰਿਤ ਕੀਤੀਆਂ ਗਈਆਂ ਹਨ ਜੋ ਲੋਕਾਂ ਨੂੰ ਉਡਾ ਕੇ ਲੈ ਜਾਂਦੀਆਂ ਹਨ । ਪਿਛਲੇਰੀਆਂ ਕਥਾਵਾਂ ਵਿਚ ਇਨ੍ਹਾਂ ਨੂੰ ਇਕ ਤਰ੍ਹਾਂ ਦੇ ਪੰਛੀਆਂ ਵਾਂਗ ਵਿਖਾਇਆ ਗਿਆ ਹੈ ਜਿਨ੍ਹਾਂ ਦੇ ਮੂੰਹ ਇਸਤਰੀਆਂ ਦੇ ਹਨ ਪਰ ਸ਼ਕਲਾਂ ਬੜੀਆਂ ਕੋਝੀਆਂ ਤੇ ਡਰਾਉਣੀਆਂ ਹਨ । ਥਰੇਸ ਦੇ ਰਾਜਾ ਫ਼ੀਨੀਅਸ ਨੂੰ ਆਪਣੇ ਹੀ ਬੱਚਿਆਂ ਨੂੰ ਤੰਗ ਕਰਨ ਬਦਲੇ ਸਜ਼ਾ ਦੇਣ ਲਈ ਇਨ੍ਹਾਂ ਨੂੰ ਭੇਜਿਆ ਜਾਂਦਾ ਹੈ । ਇਹ ਉਸ ਨੂੰ ਬੇਹਦ ਤੰਗ ਕਰਦੀਆਂ ਹਨ । ਬੋਰੀਅਸ ਦੇ ਪੁੱਤਰ ਕੈਲੈ ਤੇ ਜ਼ੀਤੇਜ਼ ਆ ਕੇ ਹੀ ਉਸ ਨੂੰ ਇਨ੍ਹਾਂ ਦੇ ਹੱਥੋਂ ਬਚਾਉਂਦੇ ਹਨ ।

ਮਹਾਂਕਵੀ ਵਰਜਿਲ ਆਪਣੀ 'ਵੀਰ-ਗਾਥਾ 'Aeneid' ਵਿਚ ਇਸ ਕਹਾਣੀ ਦੀ ਨਕਲ ਕਰਦਾ ਹੈ । ਸ਼ੈਕਸਪੀਅਰ ਦੇ ਨਾਟਕ 'ਦੀ ਟੈਂਪੈਸਟ' ਵਿਚ ਵੀ ਹਾਰਪੀਆਂ ਆ ਕੇ ਉਹ ਸਾਰੀਆਂ ਖਾਣ ਦੀਆਂ ਚੀਜ਼ਾਂ ਉਡਾ ਲੈ ਜਾਂਦੀਆਂ ਹਨ, ਜੋ ਪ੍ਰਾਸਪਰੋ ਨੇ ਆਪਣੇ ਵੈਰੀਆਂ ਦੇ ਖਾਣ ਲਈ ਦਾਅਵਤ ਵਿਚ ਪਰੋਸੀਆਂ ਸਨ ਤੇ ਇਸ ਤਰ੍ਹਾਂ ਉਨ੍ਹਾਂ ਨਾਲ ਇਕ ਕਰਾਰਾ ਮਖ਼ੌਲ ਹੁੰਦਾ ਹੈ ।

—ਸੰਤ ਸਿੰਘ ਸੇਖੋਂ

**ਹਾਰਪੋਕਰੇਸ਼ਨ, ਵਾਲੇਰੀਅਸ :** ਯੂਨਾਨ ਦਾ ਇਹ ਪ੍ਰਸਿੱਧ ਵਿਆਕਰਣਕਾਰ ਈਸਾ ਦੀ ਦੂਜੀ ਸਦੀ ਦੇ ਲਗਭਗ ਹੋਇਆ ਹੈ । ਸਕੰਦਰੀਆ ਵਿਚ ਜਨਮੇ ਇਸ ਵਿਦਵਾਨ ਦੇ ਸ਼ਬਦ-ਕੋਸ਼ ਤੋਂ ਕਈ

ਵਿਸ਼ਿਆਂ ਬਾਰੇ ਮਹੱਤਵਪੂਰਨ ਜਾਣਕਾਰੀ ਮਿਲਦੀ ਹੈ । ਇਸ ਦੇ ਨਾਂ ਹੇਠ ਦੋ ਪੁਸਤਕਾਂ ਦੱਸੀਆਂ ਗਈਆਂ ਹਨ, ਜਿਨ੍ਹਾਂ ਵਿਚੋਂ ਇਕ ਅਜਕੱਲ ਉਪਲ-ਬਧ ਨਹੀਂ ਤੇ ਦੂਜੀ 'ਲੈਕਸੀਕਾਨ ਆਫ਼ ਦੀ ਟੈੱਨ ਆਰੇਟਰਜ਼' ਵਿਚ ਸ਼ਬਦਾਂ, ਮੁਹਾਵਰਿਆਂ, ਨਾਂਵਾਂ ਤੇ ਘਟਨਾਵਾਂ ਦੇ ਸ਼ਬਦਕ੍ਰਮ ਅਨੁਸਾਰ ਵਿਆਖਿਆ ਮਿਲਦੀ ਹੈ । ਉਸ ਵਿਚ ਤਕਨੀਕੀ ਸ਼ਬਦਾਵਲੀ; ਐਥਨਜ਼ ਦੀਆਂ ਭਿੰਨ ਭਿੰਨ ਸੰਸਥਾਵਾਂ; ਅਤੇ ਕਈ ਵਿਦਵਾਨਾਂ, ਕਵੀਆਂ ਤੇ ਇਤਿਹਾਸਕਾਰਾਂ ਦੀਆਂ ਉਕਤੀਆਂ ਨੂੰ ਬੜੀ ਸੁਚੱਜੀ ਤਰ੍ਹਾਂ ਵਿਚਾਰਿਆ ਗਿਆ ਹੈ । ਉਸ ਪੁਸਤਕ ਵਿਚ ਲੇਖਕ ਨੇ ਏਥਨਜ਼ ਦੇ ਕਾਨੂੰਨ ਬਾਰੇ ਸਪਸ਼ਟ ਤੇ ਭਰਪੂਰ ਵਿਆਖਿਆ ਅਤੇ ਧਰਮ ਤੇ ਉਸਾਰੀ ਕਲਾ ਬਾਰੇ ਮਹੱਤਵਪੂਰਨ ਦਿਲਚਸਪ ਟਿੱਪਣੀਆਂ ਦੇ ਕੇ ਉਸ ਨੂੰ ਇਕ ਬਹੁਮੁੱਲੀ ਕਿਰਤ ਬਣਾ ਦਿੱਤਾ ਹੈ ।

ਹ. ਪੁ.—ਐਨ. ਬ੍ਰਿ.

**ਹਾਰਬਿਨ :** ਇਹ ਉੱਤਰ-ਪੂਰਬੀ ਚੀਨ ਦੇ ਹੇਲੁੰਗਜੀਆਂਗ ਪ੍ਰਾਂਤ ਦੀ ਰਾਜਧਾਨੀ ਅਤੇ ਦੂਜਾ ਵੱਡਾ ਸ਼ਹਿਰ ਹੈ ਜੋ ਮੁਕਡੈੱਨ ਦੇ ਉੱਤਰ ਉੱਤਰ-ਪੂਰਬ ਵੱਲ ਲਗਭਗ 250 ਕਿ. ਮੀ. ਦੀ ਦੂਰੀ ਤੇ ਦਰਿਆ ਸੁੰਗਾਰੀ ਦੇ ਸੱਜੇ ਕੰਢੇ ਉੱਤੇ ਸਥਿਤ ਹੈ। ਇਹ ਮੰਚੂਰੀਆ ਦੇ ਲੋਕਾਂ ਦੀ ਇਤਿਹਾਸਕ ਜਨਮ-ਭੂਮੀ ਹੈ ।

ਵੀਹਵੀਂ ਸਦੀ ਤੋਂ ਇਸ ਸ਼ਹਿਰ ਦੀ ਉੱਨਤੀ ਬਹੁਤ ਤੇਜ਼ੀ ਨਾਲ ਹੋਈ ਹੈ । ਸੰਨ 1898 ਤੋਂ ਪਹਿਲਾਂ ਇਹ ਇਕ ਪਿੰਡ ਦੇ ਰੂਪ ਵਿਚ ਕੇਵਲ ਇਕ ਸਥਾਨਕ ਅਨਾਜ ਮੰਡੀ ਸੀ ਅਤੇ ਇਥੇ ਮੱਛੀਆਂ ਫੜੀਆਂ ਜਾਂਦੀਆਂ ਸਨ । ਉੱਨ੍ਹੀਵੀਂ ਸਦੀ ਦੇ ਅੰਤ ਵਿਚ ਰੂਸੀਆਂ ਦੁਆਰਾ ਚੀਨੀ-ਪੂਰਬੀ ਰੇਲ ਲਾਈਨ ਬਣਾਉਣ ਉਪਰੰਤ ਹੀ ਇਹ ਸ਼ਹਿਰ ਦੇ ਰੂਪ ਵਿਚ ਵਿਕਸਤ ਹੋਇਆ । ਸੰਨ 1917 ਦੇ ਰੂਸੀ ਇਨਕਲਾਬ ਤੋਂ ਬਾਅਦ ਇਹ ਰੂਸੀ ਸ਼ਰਨਾਰਥੀਆਂ ਲਈ ਆਸਰਾ ਬਣਿਆ ।

ਮੈਨਚੂਕਵੋ ਰਾਜ ਤੇ ਜਾਪਾਨੀਆਂ ਦੀ ਪ੍ਰਭੁਤਾ ਸਮੇਂ ਇਸ ਸ਼ਹਿਰ ਦਾ ਨਾਂ ਪਿੰਕਿਆਂਗ ਸੀ ਤੇ ਇਹ ਇਸੇ ਨਾਂ ਦੇ ਪ੍ਰਾਂਤ ਦਾ ਸਦਰ ਮੁਕਾਮ ਸੀ। ਸੰਨ 1945 ਵਿਚ ਇਸ ਸ਼ਹਿਰ ਤੇ ਰੂਸ ਦਾ ਤੇ 1946 ਵਿਚ ਚੀਨ ਦਾ ਕਬਜ਼ਾ ਹੋ ਗਿਆ । ਸੰਨ 1970 ਵਿਚ ਇਹ ਪੰਜ ਰੇਲਵੇ ਲਾਈਨਾਂ ਦਾ ਵੱਡਾ ਰੇਲਵੇ ਕੇਂਦਰ ਤੇ ਸੁੰਗਾਰੀ ਦਰਿਆ ਦੀ ਵੱਡੀ ਬੰਦਰਗਾਹ ਬਣ ਗਿਆ । ਇਸ ਤੋਂ ਪਹਿਲਾਂ ਇਹ ਅੰਤਰ-ਰਾਸ਼ਟਰੀ ਬੰਦਰਗਾਹ ਸੀ ।

ਸ਼ਹਿਰ ਵਿਚ ਆਟੇ ਦੀਆਂ ਮਿਲਾਂ, ਸੋਇਆਬੀਨ ਪ੍ਰਾਸੈਸਿੰਗ ਪਲਾਂਟ, ਚੀਨੀ ਸਾਫ਼ ਕਰਨ ਦੇ ਕਾਰਖ਼ਾਨੇ, ਸਾਬਣ, ਚਮੜੇ ਅਤੇ ਤੰਬਾਕੂ ਦੀਆਂ ਫ਼ੈਕਟਰੀਆਂ ਤੋਂ ਇਲਾਵਾ ਬਿਜਲੀ ਤੇ ਪਲਾਸਟਿਕ ਦੇ ਸਮਾਨ ਦੇ ਨਾਲ ਨਾਲ ਸਿਨਥੈਟਿਕ ਤੇ ਸੂਤੀ ਕੱਪੜਾ ਵੀ ਤਿਆਰ ਕੀਤਾ ਜਾਂਦਾ ਹੈ । ਸੰਨ 1966 ਤੋਂ ਇਹ ਸ਼ਹਿਰ ਤੇਲ ਦੇ ਬੀਜਾਂ ਦਾ ਵੀ ਮੁੱਖ ਕੇਂਦਰ ਹੈ ।

ਆਬਾਦੀ—2,550,000 (1983)

45°45′ ਉ. ਵਿਥ.: 126°41′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 899.

**ਹਾਰਮੋਨ :** ਇਹ ਅੰਦਰ-ਰਿਸਾਵੀ ਗਲੈਂਡਾਂ ਰਾਹੀਂ ਬਣਾਏ ਗਏ ਰਸਾਇਣਿਕ ਪਦਾਰਥਾਂ ਵਿਚੋਂ ਇਕ ਹਨ, ਜਿਹੜੇ ਕਿ ਸਿੱਧੇ ਹੀ ਲਹੂ-ਧਾਰਾ ਵਿਚ ਰਿਸਦੇ ਹਨ । ਇਥੋਂ ਇਹ ਸਰੀਰ ਦੇ ਕਿਸੇ ਦੂਰ ਦੇ ਹਿੱਸੇ ਜਾਂ ਹਿੱਸਿਆਂ ਵਿਚ ਲਿਜਾਏ ਜਾਂਦੇ ਹਨ ਜਿੱਥੇ ਇਹ ਸਮੁੱਚੇ ਸਰੀਰ ਦੇ ਫ਼ਾਇਦੇ ਲਈ ਕੋਈ ਖ਼ਾਸ ਕੰਮ ਕਰਦੇ ਹਨ । ਅੰਦਰ-ਰਿਸਾਵੀ ਗਲੈਂਡ ਜਿਵੇਂ ਕਿ ਪਿਟੂਈਟਰੀ ਗਲੈਂਡ, ਥਾਈਰੋਇਡ, ਪੈਰਾਥਾਇਰੋਇਡ, ਗੁਰਦੇ ਲਾਗਲਾ ਗਲੈਂਡ (ਐਡ੍ਰੀਨਲ), ਲੁੱਬਾ (ਪੈਂਕ੍ਰੀਐਸ), ਅੰਡਕੋਸ਼ ਅਤੇ ਪਤਾਲੂ ਸਰੀਰ ਦੀਆਂ ਸਧਾਰਨ ਹਾਲਤਾਂ ਨੂੰ ਕਾਇਮ ਰਖਣ ਵਿਚ ਸਹਾਇਤਾ ਕਰਦੀਆਂ ਹਨ । ਪਰ ਸਰੀਰ ਦੀਆਂ ਕਿਰਿਆਵਾਂ ਦੀ ਹਾੱਰਮੋਨੀ ਨਿਯਮਿਤਤਾ ਸਿਰਫ਼ ਇਹ ਹੀ ਅੰਗ ਕਾਇਮ ਨਹੀਂ ਰਖਦੇ, ਸਗੋਂ ਕੁਝ ਹੋਰ ਵੀ, ਜਿਵੇਂ ਕਿ ਡਿਊਡੀਨਲ ਮਿਊਕੋਸਾ, ਜਿਹੜੀ ਕਿ ਅੰਦਰ-ਰਿਸਾਵੀ ਗਲੈਂਡ ਨਹੀਂ ਹੈ, ਸਿਕਰੀਟਿਨ ਨਾਂ ਦਾ ਇਕ ਪਦਾਰਥ ਬਣਾਉਂਦੀ ਹੈ ਜਿਹੜਾ ਲੁੱਬਾ ਨੂੰ ਪਾਚਕ ਰਸ ਬਣਾਉਣ ਲਈ ਉਤੇਜਿਤ ਕਰਦਾ ਹੈ । ਔਲ (ਪਲੈਸੈਂਟਾ) ਵੀ ਹਾੱਰਮੋਨ ਬਣਾਉਣ ਵਾਲਾ ਇਕ ਮਹੱਤਵਪੂਰਨ ਟਿਸ਼ੂ ਹੈ ।

ਅੰਦਰ-ਰਿਸਾਵੀ ਗਲੈਂਡ ਦੇ ਰਿਸਾਉ ਤੋਂ ਪ੍ਰਾਪਤ ਹੋਏ ਹਾੱਰਮੋਨਾਂ ਨੂੰ ਰਸਾਇਣਿਕ ਬਣਤਰ ਦੇ ਅਧਾਰ ਤੇ ਚਾਰ ਗਰੁੱਪਾਂ ਵਿਚ ਵੰਡਿਆ ਜਾ ਸਕਦਾ ਹੈ :

(1) ਫ਼ੀਨੋਲ ਵਿਉਤਪਤ, ਜਿਵੇਂ ਕਿ ਐੱਪੀਨੈੱਫਰੀਨ, ਨਾਰਐੱਪੀ-ਨੈਫ਼ਰੀਨ, ਥਾਇਰੋੱਕਸਿਨ ਅਤੇ ਟ੍ਰਾਈਆਇਡੋਥਾਇਰੋਨੀਨ; (2) ਪ੍ਰੋਟੀਨ, ਜਿਵੇਂ ਕਿ ਅਗਲਾ ਪਿਟੂਈਟਰੀ ਹਾੱਰਮੋਨ (ACTH ਤੋਂ ਬਿਨਾ), ਮਨੁੱਖੀ ਕੋਰੀਆੱਨਿਕ ਗੋਨੈਡੋਟਰੋਪਿਨ, ਗਰਭਿਤ-ਘੋੜੀ-ਸੀਰਮ ਗੋਨੈਡੋਟਰੋਪਿਨ ਅਤੇ ਥਾਈਰੋਗਲੋਬਿਉਲਿਨ; (3) ਪੈੱਪਟਾਈਡ, ਜਿਵੇਂ ਕਿ ਇਨਸੁਲਿਨ, ਗਲੂਕਗਾੱਨ, ACTH, ਵੈਜ਼ੋਪਰੈਸਿਨ, ਆੱਕਸੀ-ਟੋਸਿਨ ਅਤੇ ਸਿਕਰੀਟਿਨ ਅਤੇ (4) ਸਟੈਰਾੱਇਡ, ਜਿਵੇਂ ਕਿ ਐਸਟ੍ਰੋਜੈੱਨ, ਐਂਡ੍ਰੋਜੈੱਨ, ਪ੍ਰੋਜੈੱਸਟੀਰੋਨ ਅਤੇ ਕਾੱਰਟਿਕਾੱਇਡ ਹਾੱਰਮੋਨਾਂ ਨੂੰ ਸਿਰਫ਼ ਕੁਝ-ਕੁ ਦੇ ਬਿਨਾ ਜਿਵੇਂ ਕਿ ਪਿਟੂਈਟਰੀ ਗਰੋਥ ਹਾੱਰਮੋਨ ਅਤੇ ਇਨ-ਸੁਲਿਨ, ਟਰਾਪਿਕ ਹਾੱਰਮੋਨ ਜਾਂ ਟਾਰਗੈੱਟ ਆੱਰਗੈੱਨ ਹਾੱਰਮੋਨਾਂ ਵਿਚ ਵੀ ਵੰਡਿਆ ਜਾ ਸਕਦਾ ਹੈ । ਪਹਿਲੇ ਅਸਿੱਧੇ ਤੌਰ ਤੇ ਉਨ੍ਹਾਂ ਅੰਗਾਂ ਜਾਂ ਗਲੈਂਡਾਂ ਰਾਹੀਂ ਕੰਮ ਕਰਦੇ ਹਨ ਜਿਨ੍ਹਾਂ ਨੂੰ ਉਹ ਉਤੇਜਿਤ ਕਰਦੇ ਹਨ ਅਤੇ ਪਿਛਲੇ ਸਿੱਧਾ ਹੀ ਪੈਰੀਫਰੱਲ ਟਿਸ਼ੂ ਉੱਤੇ ਪ੍ਰਭਾਵ ਪਾਉਂਦੇ ਹਨ । ਬਹੁਤੇ ਟਾਰਗੈੱਟ-ਆੱਰਗੈੱਨ ਹਾੱਰਮੋਨ ਸਟੈਰਾੱਇਡ ਹਨ ਜਿਨ੍ਹਾਂ ਦਾ ਉਤਪਾਦਨ ਅਤੇ ਰਿਸਾਉ ਟਰਾਪਿਕ ਹਾੱਰਮੋਨਾਂ ਰਾਹੀਂ ਕੰਟਰੋਲ ਹੁੰਦਾ ਹੈ ਜਿਹੜੇ ਕਿ ਆਪ ਪ੍ਰੋਟੀਨ ਜਾਂ ਪੈੱਪਟਾਈਡ ਹਨ । ਉਦਾਹਰਨ ਵਜੋਂ ਟਾਰਗੈੱਟ-ਆੱਰਗੈੱਨ ਸਟੈਰਾੱਇਡ ਕਾੱਰਟੀਸੋਲ, ਗੁਰਦੇ ਲਾਗਲੇ ਗਲੈਂਡ ਤੋਂ ਟਰਾਪਿਕ ਪੈੱਪਟਾਈਡ ਹਾੱਰਮੋਨ-ਪਿਟੂਈਟਰੀ ACTH ਦੀ ਕਿਰਿਆ ਰਾਹੀਂ ਰਿਸਦਾ ਹੈ ।

ਹਾੱਰਮੋਨ ਸਰੀਰ ਦੇ ਸਧਾਰਨ ਹਾਲਤ ਵਿਚ ਕੰਮ ਕਰਦੇ ਰਹਿਣ ਲਈ ਜ਼ਿੰਮੇਵਾਰ ਹੁੰਦੇ ਹਨ । ਇਸ ਲਈ ਸਰੀਰ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਹਾੱਰਮੋਨਾਂ ਦੇ ਉਤਪਾਦਨ ਅਤੇ ਦੌਰੇ ਦਾ ਲਗਾਤਾਰ ਚੱਕਰ ਚਲਦਾ ਰਹਿਣਾ ਜ਼ਰੂਰੀ ਹੈ । ਬਹੁਤੇ ਹਾੱਰਮੋਨ ਪਿਟੂਈਟਰੀ ਗਲੈਂਡ ਦੇ ਅਗਲੇ ਖੰਡ, ਜਿਸ ਨੂੰ 'ਮਾਸਟਰ ਗਲੈਂਡ' ਵੀ ਕਹਿੰਦੇ ਹਨ, ਦੀ ਨਿਗ-ਰਾਨੀ ਹੇਠ ਰਿਸਦੇ ਹਨ । ਫ਼ਿਜ਼ਿਆੱਲੋਜੀਕਲ ਰੋਲ ਦੇ ਪੱਖੋਂ, ਇਹ ਸਾਰੇ ਜਾਂ ਤਾਂ ਮੈਟਾਬੋਲਿਕ ਜਾਂ ਗੋਨੈਡ-ਉਤੇਜਕ ਹੁੰਦੇ ਹਨ; ਅਰਥਾਤ ਇਹ ਜਾਂ ਤਾਂ ਸਰੀਰ ਵਿਚ ਰਸਾਇਣਿਕ ਕਿਰਿਆਵਾਂ ਜਾਂ ਲਿੰਗ-ਚੱਕਰ ਨੂੰ ਨਿਯਮਿਤ ਕਰਦੇ ਹਨ । ਇਨ੍ਹਾਂ ਦੀ ਫ਼ਿਜ਼ਿਆੱਲੋਜੀਕਲ ਮਹੱਤਤਾ ਦਾ ਸਾਰਾਂਸ਼ ਇਹ ਹੈ ਕਿ ਭਾਵੇਂ ਇਹ ਨਾ-ਮਾਤਰ ਹੀ ਹੋਣ ਤਾਂ ਵੀ ਇਨ੍ਹਾਂ ਦਾ ਪ੍ਰਭਾਵ ਉੱਘੜ ਆਉਂਦਾ ਹੈ ।

ਅੰਦਰ-ਰਿਸਾਵੀ ਗਲੈਂਡਾਂ ਦੇ ਹਾੱਰਮੋਨੀ ਕੰਮਾਂ ਦੇ ਲਿਹਾਜ਼ ਨਾਲ ਸਰੀਰ ਦੀ ਸਧਾਰਨ ਹਾਲਤ ਨੂੰ ਕਾਇਮ ਰਖਣਾ, ਪੁਨਰ-ਸਮਿਲਿਤ ਮਕੈਨਿਜ਼ਮ ਤੇ ਨਿਰਭਰ ਕਰਦਾ ਹੈ ਜਿਹੜਾ ਕਿ ਅੰਦਰੂਨੀ ਸੰਤੁਲਨ




ਅੰਦਰ-ਰਿਸਾਵੀ ਗਲੈਂਡਾਂ ਅਤੇ ਉਨ੍ਹਾਂ ਦੁਆਰਾ ਰਿਸਾਏ ਹਾੱਰਮੋਨ

ਇਮ ਰਖਣ ਵਿਚ ਸਹਾਇਤਾ ਕਰਦਾ ਹੈ। ਅਗਲਾ ਪਿਟੂਈਟਰੀ ਲੈਂਡ ਅਤੇ ਐਡ੍ਰੀਨਲ ਕਾੱਰਟੈਕਸ ਇਸ ਸਿਸਟਮ ਦੇ ਹਿੱਸੇ ਹਨ। ਟੂਈਟਰੀ ਹਾੱਰਮੋਨ ACTH, ਐਡ੍ਰੀਨਲ ਕਾੱਰਕਟੈਸ ਨੂੰ ਆਪਣੇ ਸਟੈਰਾੱ-ਡ ਹਾੱਰਮੋਨ ਪੈਦਾ ਕਰਨ ਲਈ ਉਤੇਜਕ ਕਰਦਾ ਹੈ। ਜੇ ਇਕ ਦੇ ਲਾਗਲਾ ਗਲੈਂਡ (ਜਾਂ ਐਡ੍ਰੀਨਲ ਗਲੈਂਡ) ਕੱਢ ਦਿੱਤਾ ਜਾਵੇ ACTH ਦੀ ਉਤੇਜਨਾ ਨਾਲ ਬਾਕੀ ਦੇ ਐਡ੍ਰੀਨਲ ਦੇ ਕਾੱਰਟੈਕਸ ਦਾ ਕਾਰ ਵਧ ਜਾਂਦਾ ਹੈ ਪਰੰਤੂ ਹੁਣ ਜੇਕਰ ਅਗਲਾ ਪਿਟੂਈਟਰੀ ਗਲੈਂਡ ਹੀ ਦਿੱਤਾ ਜਾਵੇ ਤਾਂ ACTH ਦੀ ਅਣਹੋਂਦ ਕਾਰਨ ਦੋਨੋਂ ਐਡ੍ਰੀਨਲ ਂਡਾਂ ਦੇ ਕਾੱਰਟੈਕਸ ਕਾਫ਼ੀ ਸੁੱਕ ਜਾਂਦੇ ਹਨ। ਇਸੇ ਤਰ੍ਹਾਂ ਜੇ TH ਮੁੜ ਕੇ ਪਾ ਦਿੱਤਾ ਜਾਵੇ ਤਾਂ ਕਾੱਰਟੈਕਸ ਫਿਰ ਆਮ ਹਾਲਤ ਆ ਜਾਂਦੇ ਹਨ। ਇਸ ਤੋਂ ਪਤਾ ਲਗਦਾ ਹੈ ਕਿ ਆਮ ਹਾਲਤਾਂ ਲਹੂ-ਧਾਰਾ ਵਿਚ ਐਡ੍ਰੀਨਲ ਕਾੱਰਡਿਨਲ ਹਾੱਰਮੋਨ ਦੀ ਸੰਘਣਤਾ, ਈਟਰੀ ਰਾਹੀਂ ATCH ਦੇ ਰਿਸਾਉ ਨੂੰ ਕੰਟਰੋਲ ਕਰਦੀ ਹੈ; ਜੇ ਇਸ ਮਾਤਰਾ ਜ਼ਿਆਦਾ ਹੋਵੇ ਤਾਂ ATCH ਘੱਟ ਬਣਦਾ ਹੈ ਅਤੇ ਜਦੋਂ ਦੀ ਮਾਤਰਾ ਘੱਟ ਹੁੰਦੀ ਹੈ ਤਾਂ ACTH ਜ਼ਿਆਦਾ ਰਿਸਦਾ ਹੈ। ਤਰ੍ਹਾਂ ਦਾ 'ਪੁਸ਼ ਅਤੇ ਪੁਲ ਮਕੈਨਿਜ਼ਮ' ਅੰਡਕੋਸ਼ ਅਤੇ ਪਤਾਲੂ ਰਾ ਲਿੰਗ ਹਾੱਰਮੋਨ ਬਣਾਉਣ ਲਈ ਕੰਮ ਕਰਦਾ ਸਮਝਿਆ ਜਾਂਦਾ ਹੈ।

ਅਡੀਨਹਾਈਪਾੱਫਸੀਅਲ ਹਾੱਰਮੋਨ—ਸਾਰੀਆਂ ਅੰਦਰ ਰਿਸਾਵੀ ਗਲੈਂਡਾਂ ਵਿਚ ਅਗਲੀ ਪਿਟੂਈਟਰੀ ਜਾਂ ਅਡੀਨਹਾਈਪਾੱਫਿਸਿਸ ਦਾ ਸਥਾਨ ਪ੍ਰਮੁੱਖ ਹੈ ਕਿਉਂਕਿ ਇਹ ਐਡ੍ਰੀਨਲ ਕਾੱਰਟੈਕਸ, ਥਾਇਰਾੱਇਡ ਅਤੇ ਗੋਨੈਡਾਂ ਦੇ ਕੰਮਾਂ ਨੂੰ ਕੰਟਰੋਲ ਕਰਦਾ ਹੈ। ਇਸੇ ਕਰਕੇ ਇਸ ਰਾਹੀਂ ਬਣੇ ਹਾੱਰਮੋਨਾਂ ਨੂੰ ਟਰਾਪਿਕ ਹਾੱਰਮੋਨ ਕਹਿੰਦੇ ਹਨ ਅਰਥਾਤ ਉਨ੍ਹਾਂ ਦਾ ਕੰਮ ਕਿਸੇ ਖ਼ਾਸ ਟਾਰਗੈੱਟ ਅੰਗ, ਅੰਦਰ-ਰਿਸਾਵੀ ਗਲੈਂਡ ਨੂੰ ਉਤੇਜਿਤ ਕਰਨਾ ਹੈ, ਜਿਸ ਦੀ ਕਿਰਿਆ ਇਸ ਨਾਲ ਤੇਜ਼ ਹੋ ਜਾਂਦੀ ਹੈ। ਸਿਰਫ਼ ਇਕ ਅਡੀਨਹਾਈਪਾੱਫਿਸਿਸ ਹਾੱਰਮੋਨ, ਗਰੋਥ ਹਾੱਰਮੋਨ ਹੀ ਹੈ, ਜਿਸ ਦਾ ਕੋਈ ਖ਼ਾਸ ਟਾਰਗੈੱਟ ਅੰਗ ਨਹੀਂ ਹੈ।

ਅਗਲੇ ਪਿਟੂਈਟਰੀ ਗਲੈਂਡ ਤੋਂ ਛੇ ਹਾੱਰਮੋਨ ਰਿਸਦੇ ਹਨ ਜਿਨ੍ਹਾਂ ਨੂੰ ਦੋ ਗਰੁੱਪਾਂ ਅਰਥਾਤ ਗੋਨੈਡੋਟਰਾੱਪਿਕ ਅਤੇ ਮੈਟਾਬੋਲਿਕ ਵਿਚ ਵੰਡਿਆ ਜਾਂਦਾ ਹੈ। ਗੋਨੈਡੋਟਰਾਪਿਕ ਹਾੱਰਮੋਨ ਇਹ ਹਨ:—ਫਾੱਲੀ-ਕਲ-ਸਟਿਮੁਲੇਟਿੰਗ ਹਾੱਰਮੋਨ (FSH), ਇੰਟਰਸਟੀਸ਼ੀਅਲ-ਸੈੱਲ-ਸਟਿਮੁਲੇਟਿੰਗ ਹਾੱਰਮੋਨ (ICSH) ਅਤੇ ਲੈਕਟੋਜੈਨਿਕ ਹਾੱਰਮੋਨ (ਪ੍ਰੋਲੈਕਟਿਨ)। ਮੈਟਾਬੋਲਿਕ ਹਾੱਰਮੋਨ ਹਨ—ਥਾਇਰੋਟਰਾਪਿਕ ਹਾੱਰ-

ਮੋਨ (ਥਾਇਰਾੱਇਡ ਸਟਿਮੁਲੇਟਿੰਗ ਹਾੱਰਮੋਨ, TSH), ਐਡ੍ਰੀਨੋਕਾੱਰ-ਡਿਕੋਟਰਾਪਿਕ (ACTH ਜਾਂ ਐਡ੍ਰੀਨੋਕਾੱਰਡਿਕੋਟਰਾਪਿਨ ਜਾਂ ਕਾਰਡਿ-ਕੋਟਰਾੱਪਿਨ) ਅਤੇ ਗਰੋਥ ਹਾੱਰਮੋਨ (ਸੋਮੈਟੋਟਰਾੱਪਿਨ-STH)

**ਗੋਨੈਡੋਟਰਾੱਪਿਕ** ਹਾੱਰਮੋਨ—ਇਸਤਰੀਆਂ ਵਿਚ, FSH ਅਣਪੱਕੇ ਅੰਡਕੋਸ਼ ਫਾੱਲੀਕਲਾਂ ਦੇ ਵਿਕਾਸ ਨੂੰ ਉਤੇਜਿਤ ਕਰਕੇ ਉਨ੍ਹਾਂ ਨੂੰ ਪ੍ਰੌਢ ਬਣਾਉਂਦੀ ਹੈ ਜਦਕਿ ICSH ਪ੍ਰੌਢ ਫਾੱਲੀਕਲਾਂ ਨੂੰ ਐਸਟ੍ਰੋਜੈੱਨ ਬਣਾਉਣ ਲਈ ਉਤੇਜਿਤ ਕਰਦੀ ਹੈ ਜਿਹੜੀ ਫਾੱਲੀਕਲਾਂ ਨੂੰ ਅੱਗੋਂ ਕਾੱਰਪਸ ਲਿਊਟੀਅਮ ਬਣਾਉਣ ਲਈ ਪ੍ਰੋਤਸਾਹਨ ਦਿੰਦੀ ਹੈ। ਕਾੱਰਪਸ ਲਿਊਟੀਅਮ ਫਿਰ ਲੈਕਟੋਜੈੱਨਿਕ ਹਾੱਰਮੋਨ ਰਾਹੀਂ ਪ੍ਰੌਢ ਹੁੰਦੇ ਹਨ, ਜਿਸ ਕਰਕੇ ਇਸਨੂੰ ਲਿਊਟੀਓਟਰਾੱਪਿਕ ਹਾੱਰਮੋਨ (LTH) ਵੀ ਕਹਿੰਦੇ ਹਨ। ਲੈਕਟੋਜੈੱਨਿਕ ਹਾੱਰਮੋਨ ਥਣ-ਗਲੈਂਡਾਂ ਨੂੰ ਵੀ ਉਤੇਜਿਤ ਕਰਦਾ ਹੈ, ਜਿਸ ਕਰਕੇ ਇਸ ਨੂੰ ਮੈਮਟਰਾੱਪਿਕ ਹਾੱਰਮੋਨ (MH) ਵੀ ਕਹਿੰਦੇ ਹਨ।

ICSH ਹਾੱਰਮੋਨ ਭੇਡ ਅਤੇ ਸੂਰ ਤੋਂ ਕਾਫ਼ੀ ਹੱਦ ਤਕ ਸ਼ੁੱਧ ਰੂਪ ਵਿਚ ਵੱਖ ਕੀਤਾ ਗਿਆ ਹੈ। ਇਨ੍ਹਾਂ ਦੇ ਭੌਤਿਕ-ਰਸਾਇਣੀ ਅਤੇ ਪ੍ਰਤਿ-ਰਖਿਅਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੋਹਾਂ ਦੇ ਪਿਟੂਈਟਰੀ ਗਲੈਂਡਾਂ ਤੋਂ ਪ੍ਰਾਪਤ ਹਾੱਰਮੋਨ ਇਕੋ ਜਿਹੇ ਨਹੀਂ ਹੁੰਦੇ। ਭੇਡ, ਸੂਰ ਅਤੇ ਮਨੁੱਖੀ ਪਿਟੂਈਟਰੀ ਗਲੈਂਡਾਂ ਤੋਂ FSH ਹਾੱਰਮੋਨ ਸ਼ੁੱਧ ਰੂਪ ਵਿਚ ਵੱਖ ਕਰ ਕੇ ਪਤਾ ਲਗਾਇਆ ਗਿਆ ਹੈ ਕਿ ਪਿਟੂਈਟਰੀ ਹਾੱਰਮੋਨਾਂ ਵਿਚੋਂ ਸਿਰਫ਼ FSH ਇਕੱਲਾ ਹੀ ਅਜਿਹਾ ਹਾੱਰਮੋਨ ਹੈ ਜਿਹੜਾ ਅੱਧ-ਸੰਤ੍ਰਿਪਤ ਅਮੋਨੀਅਮ ਸਲਫ਼ੇਟ ਵਿਚ ਘੁਲਨਸ਼ੀਲ ਹੈ। FSH ਅਤੇ ICSH ਦੋਵੇਂ ਹਾੱਰਮੋਨਾਂ ਵਿਚ ਐਮੀਨੋ ਐਸਿਡਾਂ ਤੋਂ ਇਲਾਵਾ ਕਾਰਬੋਹਾਈਡ੍ਰੇਟ ਵੀ ਹੁੰਦੇ ਹਨ।

**ਮੈਟਾਬੋਲਿਕ** ਹਾੱਰਮੋਨ—ਅਗਲੇ ਪਿਟੂਈਟਰੀ ਹਾੱਰਮੋਨ ਜਿਹੜੇ ਸਰੀਰ ਦੀ ਢਾਹ-ਉਸਾਰ ਕਿਰਿਆ (ਮੈਟਾਬੋਲਿਜ਼ਮ) ਨੂੰ ਕੰਟਰੋਲ ਅਤੇ ਨਿਯਮਿਤ ਕਰਦੇ ਹਨ, ਉਹ ਹਨ ਥਾਇਰਾੱਟਰਾੱਪਿਕ, ਐਡ੍ਰੀਨੋਕਾੱਰਡਿ-ਕੋਟਰਾਰਿਕ ਅਤੇ ਗਰੋਥ ਹਾੱਰਮੋਨ। ਥਾਇਰਾੱਟਰਾੱਪਿਕ ਹਾੱਰਮੋਨ ਥਾਇ-ਰਾੱਇਡ ਗਲੈਂਡ ਨੂੰ ਥਾਇਰਾੱਕਸਿਨ ਹਾੱਰਮੋਨ ਬਣਾਉਣ ਲਈ ਉਤੇਜਿਤ ਕਰਦਾ ਹੈ ਅਤੇ ACTH ਐਡ੍ਰੀਨਲ ਕਾੱਰਟੈਕਸ ਨੂੰ ਕਾੱਰਡੀਸੋਲ ਅਤੇ ਹੋਰ ਐਡ੍ਰੀਨੋਕਾੱਰਡਿਕਲ ਹਾੱਰਮੋਨ ਬਣਾਉਣ ਲਈ ਉਤੇਜਨਾ ਦਿੰਦਾ ਹੈ। ਗਰੋਥ ਹਾੱਰਮੋਨ ਸਰੀਰ ਦੇ ਵਾਧੇ ਤੇ ਪ੍ਰਭਾਵ ਪਾਉਂਦਾ ਹੈ। ਸਰੀਰ ਦੀਆਂ ਢਾਹ-ਉਸਾਰ ਕਿਰਿਆਵਾਂ ਇਨ੍ਹਾਂ ਹਾੱਰਮੋਨਾਂ ਦੇ ਸੰਤੁਲਨ ਜਾਂ ਇਨ੍ਹਾਂ ਦੀ ਪਰਸਪਰ-ਕਿਰਿਆ ਤੇ ਨਿਰਭਰ ਕਰਦੀਆਂ ਹਨ।

ਸਰੀਰ ਦੇ ਵਾਧੇ ਵਿਚ ਵਿਗਾੜ ਜਾਂ ਰੁਕਾਵਟਾਂ ਦਾ ਅਧਿਐਨ ਕਰਨ ਨਾਲ ਇਹ ਪਤਾ ਲਗਿਆ ਹੈ ਕਿ ਪਿਟੂਈਟਰੀ ਗਲੈਂਡ ਦਾ ਸਰੀਰ ਦੇ ਵਾਧੇ ਨਾਲ ਸਿੱਧੇ ਤੌਰ ਤੇ ਸਬੰਧ ਹੈ। ਪਹਿਲਾਂ ਹੋਏ ਤਜਰਬਿਆਂ ਤੋਂ ਇਹ ਸਿੱਧ ਹੋ ਚੁੱਕਾ ਹੈ ਕਿ ਅਗਲੀ ਪਿਟੂਈਟਰੀ ਗਲੈਂਡ ਇਕ ਹਾੱਰਮੋਨ ਬਣਾਉਂਦੀ ਹੈ ਜਿਹੜਾ ਸਰੀਰ ਦੇ ਵਾਧੇ ਦੀ ਦਰ ਨੂੰ ਵਧਾਉਂਦਾ ਹੈ। ਗਾਂ ਦੇ ਪਿਟੂਈਟਰੀ ਗਲੈਂਡ ਵਿਚੋਂ ਇਕ ਹਾੱਰਮੋਨ ਨੂੰ ਸ਼ੁੱਧ ਹਾਲਤ ਵਿਚ ਵਖ ਕਰਨ ਨਾਲ ਇਸ ਦਾ ਪੱਕਾ ਸਬੂਤ ਮਿਲ ਗਿਆ ਹੈ। ਇਸ ਹਾੱਰਮੋਨ ਨੂੰ ਗਰੋਥ ਹਾੱਰਮੋਨ ਜਾਂ ਸੋਮੈਟੋਟਰਾਪਿਨ ਹਾੱਰਮੋਨ ਕਹਿੰਦੇ ਹਨ ਕਿਉਂਕਿ ਇਸ ਦਾ ਪ੍ਰਭਾਵ ਸਰੀਰ ਦੇ ਵਾਧੇ ਜਾਂ ਗਰੋਥ ਉੱਤੇ ਪੈਂਦਾ ਹੈ।

ਭਾਵੇਂ ਬੋਵਾਈਨ ਦੇ ਗਰੋਥ ਹਾੱਰਮੋਨ ਦਾ ਅਸਰ ਚੂਹਿਆਂ ਉੱਤੇ ਵੀ ਦੱਸਿਆ ਗਿਆ ਸੀ ਪਰ ਮਨੁੱਖਾਂ ਉੱਤੇ ਇਸਦਾ ਅਸਰ ਨਹੀਂ ਹੁੰਦਾ। ਕਈ ਖੋਜੀਆਂ ਦੁਆਰਾ ਇਕੱਠੇ ਕੀਤੇ ਗਏ ਪ੍ਰਮਾਣਾਂ ਤੋਂ ਕਿਸੇ ਹਾੱਰਮੋਨ ਦੇ ਜੀਵ-ਸਬੰਧੀ ਪ੍ਰਭਾਵਸ਼ੀਲਤਾ ਅਤੇ ਉਸ ਜਾਤੀ, ਜਿਸ ਤੋਂ ਇਹ ਵਿਉਤਪੰਨ ਹੋਇਆ ਹੈ, ਵਿਚ ਮਹੱਤਵਪੂਰਨ ਸਬੰਧ ਸਿੱਧ ਹੁੰਦੇ ਹਨ। ਉਦਾਹਰਨ ਵਜੋਂ ਬੋਵਾਈਨ ਹਾੱਰਮੋਨ ਸਿਰਫ਼ ਮਨੁੱਖਾਂ ਉੱਤੇ ਹੀ ਨਹੀਂ ਸਗੋਂ ਬਾਂਦਰਾਂ ਉੱਤੇ ਵੀ ਅਸਰ ਨਹੀਂ ਕਰਦਾ; ਇਸੇ ਤਰ੍ਹਾਂ ਬਾਂਦਰ ਦੀਆਂ ਗਲੈਂਡਾਂ ਤੋਂ ਪ੍ਰਾਪਤ ਹਾੱਰਮੋਨ ਸਿਰਫ਼ ਉਸ ਵਿਸ਼ੇਸ਼ ਜਾਤੀ ਉੱਤੇ ਹੀ ਅਸਰ ਕਰਦਾ ਹੈ। ਇਸੇ ਤਰ੍ਹਾਂ ਮੱਛੀ ਦੀ ਪਿਟੂਈਟਰੀ ਤੋਂ ਪ੍ਰਾਪਤ ਗਰੋਥ ਹਾੱਰਮੋਨ ਮੱਛੀ ਤੇ ਪ੍ਰਭਾਵ ਪਾਉਂਦਾ ਹੈ ਪਰ ਚੂਹਿਆਂ ਤੇ ਨਹੀਂ। ਸਾਰੇ ਪ੍ਰਮਾਣ ਇਹ ਸਿੱਧ ਕਰਦੇ ਹਨ ਕਿ ਵਖ ਵਖ ਜਾਤੀਆਂ ਵਿਚ ਵਖ ਵਖ ਕੀਤੇ ਗਰੋਥ ਹਾੱਰਮੋਨਾਂ ਦੀ ਰਸਾਇਣਿਕ ਬਣਤਰ ਇਕੋ ਜਿਹੀ ਨਹੀਂ ਹੋ ਸਕਦੀ। ਇਨ੍ਹਾਂ ਪ੍ਰੈਪਰੇਸ਼ਨਾਂ ਦੇ ਰਸਾਇਣਿਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਪ੍ਰਾਈਮੇਟ ਗਰੋਥ ਹਾੱਰਮੋਨ ਅਤੇ ਬੋਵਾਈਨ ਹਾੱਰਮੋਨ ਵਿਚ ਫ਼ਰਕ ਹੁੰਦਾ ਹੈ। ਉਦਾਹਰਨ ਵਜੋਂ ਪਹਿਲੇ ਹਾੱਰਮੋਨ ਦਾ ਅਣਵੀ-ਭਾਰ ਘੱਟ ਹੈ ਅਤੇ ਇਸ ਵਿਚ ਜ਼ਿਆਦਾ ਤੇਜ਼ਾਬੀਪਨ ਹੁੰਦਾ ਹੈ। ਬਣਤਰ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਬੋਵਾਈਨ ਗਰੋਥ ਹਾੱਰਮੋਨ ਦਾ ਅਣੂ ਸ਼ਾਖ਼ਾਂ ਵਾਲੀ ਪਾੱਲੀ-ਪੈੱਪਟਾਈਡ ਚੇਨ ਦੇ ਰੂਪ ਵਿਚ ਹੁੰਦਾ ਹੈ ਜਦੋਂ ਕਿ ਮਨੁੱਖ ਅਤੇ ਬਾਂਦਰ ਦੇ ਹਾੱਰਮੋਨਾਂ ਦੀ ਪਾੱਲੀ-ਪੈੱਪਟਾਈਡ ਚੇਨ ਸਿੱਧੀ ਹੁੰਦੀ ਹੈ। ਇਸੇ ਤਰ੍ਹਾਂ ਵੇਲ੍ਹ ਮੱਛੀ ਦੀ ਪਿਟੂਈਟਰੀ ਤੋਂ ਪ੍ਰਾਪਤ ਗਰੋਥ ਹਾੱਰਮੋਨ ਦੀਆਂ ਭੌਤਿਕ ਅਤੇ ਰਸਾਇ-ਣਿਕ ਵਿਸ਼ੇਸ਼ਤਾਵਾਂ ਦੂਜੀਆਂ ਜਾਤੀਆਂ ਨਾਲੋਂ ਵਖਰੀਆਂ ਹੀ ਹਨ। ਇਹ ਹਾੱਰਮੋਨ ਮਨੁੱਖੀ ਗਰੋਥ ਹਾੱਰਮੋਨ ਦੇ ਜ਼ਿਆਦਾ ਨੇੜੇ ਹੈ। ਹੇਠਲੀ ਸਾਰਨੀ ਵਖ ਵਖ ਜਾਤੀਆਂ ਤੋਂ ਸ਼ੁੱਧ ਹਾਲਤ ਵਿਚ ਪ੍ਰਾਪਤ ਗਰੋਥ ਹਾੱਰਮੋਨਾਂ ਦੇ ਭੌਤਿਕ-ਰਸਾਇਣੀ ਗੁਣ ਸੰਖੇਪ ਕਰਦੀ ਹੈ :—

ਵਖ ਵਖ ਗਰੋਥ ਹਾੱਰਮੋਨਾਂ ਦੇ ਕੁਝ ਗੁਣ

| ਗੁਣ | ਗਾਂ | ਭੇਡ | ਵੇਲ੍ਹ | ਬਾਂਦਰ | ਮਨੁੱਖ |
|---|---|---|---|---|---|
| ਅਣਵੀ ਭਾਰ | 45,000 | 48,000 | 40,000 | 25,000 | 27,000 |
| ਤੇਜ਼ਾਬੀਪਨ (pH) | 6.8 | 6.8 | 6.2 | 5.5 | 4.9 |
| —S—S—ਬ੍ਰਿਜਾਂ ਦੀ ਗਿਣਤੀ | 4 | 5 | 3 | 4 | 2 |
| N-ਟਰਮੀਨਲ ਕ੍ਰਮ | Phe. Thr. Ala... | Phe .. | | | |
| | Ala. Phe. Ala... | Ala... | Phe... | Phe... | Phe. Ser. Thr... |
| C-ਟਰਮੀਨਲ ਕ੍ਰਮ | ...Leu. Ala. Phe. Phe. | ...Ala. Leu. Phe. | ...Leu. Ala. Phe. | (Ala. Gly) Phe. | ...Leu. Phe. |

(ਉਕਤ ਸਾਰਨੀ ਵਿਚ Phe—ਫ਼ੀਨਿਲਐਲਾਨੀਨ, Thr—ਥਰੀਅਨੀਨ, Ala—ਐਲਾਨੀਨ, Ser—ਸੇਰੀਨ, Leu—ਲਿਊਸੀਨ ਅਤੇ Gly—ਗਲਾਈਸੀਨ ਲਈ ਹਨ।)

ਇਹ ਵੀ ਸਿੱਧ ਹੋ ਚੁੱਕਾ ਹੈ ਕਿ ਮਨੁੱਖ ਦੇ ਇਕ ਪਿਟੂਈਟਰੀ ਗਲੈਂਡ ਦਾ ਭਾਰ 750 ਮਿ. ਗ੍ਰਾ. ਹੁੰਦਾ ਹੈ ਜਿਸ ਵਿਚ ਤਕਰੀਬਨ 3-5 ਮਿ. ਗ੍ਰਾ. ਗਰੋਥ ਹਾੱਰਮੋਨ ਹੁੰਦਾ ਹੈ। ਜੇ ਅਗਲੀ ਪਿਟੂਈਟਰੀ ਗਲੈਂਡ ਨੂੰ ਕੱਢ ਦਿੱਤਾ ਜਾਵੇ ਤਾਂ ਤਕਰੀਬਨ ਸਾਰੀਆਂ ਜਾਤੀਆਂ ਵਿਚ ਹੀ ਐਡ੍ਰੀਨਲ ਗਲੈਂਡ ਦਾ ਕਾੱਰਟੈਕਸ ਛੋਟਾ ਜਾਂ ਖ਼ਤਮ ਹੋ ਜਾਂਦਾ ਹੈ ਪਰ ਮੈਡੂਲਾ ਉੱਤੇ ਇਸ ਦਾ ਅਸਰ ਘੱਟ ਹੀ ਹੁੰਦਾ ਹੈ। ਦੂਜੇ ਪਾਸੇ, ਜੇ ਅਗਲਾ ਪਿਟੂਈਟਰੀ ਟਿਸ਼ੂ ਲਗਾ ਦਿੱਤਾ ਜਾਵੇ ਜਾਂ ਸਿਹਤਮੰਦ ਪ੍ਰਾਣੀ ਵਿਚ ਪਿਟੂਈਟਰੀ ਦਾ ਨਿਚੋੜ ਪਾਇਆ ਜਾਵੇ ਤਾਂ ਇਸ ਦਾ ਮੁੱਖ ਪ੍ਰਭਾਵ ਐਡ੍ਰੀਨਲ ਕਾਰਟੈਕਸ ਦਾ ਜ਼ਿਆਦਾ ਵਧਣਾ ਹੈ। ਹਾੱਰਮੋਨ ACTH ਪਾਉਣ ਨਾਲ ਐਡ੍ਰੀਨਲ ਹਾੱਰਮੋਨਾਂ, ਕਾੱਰਡੀਸੋਲ ਅਤੇ ਐਲਡੋਸਟਿਰੋਨ ਸਮੇਤ, ਦਾ ਸੰਸ਼ਲੇਸ਼ਣ ਅਤੇ ਰਿਸਾਉ ਵਧ ਜਾਂਦਾ ਹੈ।

ਸੂਰ, ਭੇਡ ਅਤੇ ਗਾਂ ਦੀਆਂ ਪਿਟੂਈਟਰੀ ਗਲੈਂਡਾਂ ਤੋਂ ACTH ਸ਼ੁੱਧ ਰੂਪ ਵਿਚ ਵੱਖ ਕੀਤਾ ਗਿਆ ਹੈ। ਭਾਵੇਂ ਇਨ੍ਹਾਂ ਦੇ ਜੀਵ-ਸਬੰਧੀ ਗੁਣ ਇਕੋ ਜਿਹੇ ਹਨ, ਫਿਰ ਵੀ ਇਨ੍ਹਾਂ ਦੀ ਐਮੀਨੋ ਐਸਿਡ ਦੀ ਖ਼ਪਤ ਸਬੰਧੀ ਅਤੇ ਇਨ੍ਹਾਂ ਦੀ ਰਸਾਇਣਿਕ ਬਣਤਰ ਵਿਚ ਥੋੜ੍ਹਾ ਜਿਹਾ ਫ਼ਰਕ ਹੁੰਦਾ ਹੈ।

**ਐਡ੍ਰੀਨਲ ਕਾੱਰਟੈਕਸ** ਹਾੱਰਮੋਨ—ਜਿਉਂਦੇ ਰਹਿਣ ਲਈ ਐਡ੍ਰੀਨਲ ਗਲੈਂਡਾਂ ਦਾ ਕਾੱਰਟੈਕਸ ਜ਼ਰੂਰੀ ਹੈ। ਟੀ. ਐਡੀਸਨ (1855) ਅਤੇ ਸੀ. ਈ. ਬਰਾਊਨ ਸੇਕਾਰ (1856) ਨੇ ਸਿੱਧ ਕੀਤਾ ਕਿ ਐਡ੍ਰੀਨਲ ਕਾੱਰਟੈਕਸ ਹਾੱਰਮੋਨ ਦੀ ਅਣਹੋਂਦ ਕਾਰਨ ਐਡ੍ਰੀਨਲ ਗਲੈਂਡਾਂ ਟਿਊਬਰਕੂਲਰ ਲਾਗ ਜਾਂ ਬਾਈਲੈਟਰਲ ਐਡ੍ਰੀਨਲੈਕਟਮੀ ਕਾਰਨ ਖ਼ਰਾਬ ਹੋ ਜਾਂਦੀਆਂ ਹਨ, ਜਿਸ ਕਰਕੇ ਇਲੈੱਕਟ੍ਰੋਲਾਈਟ, ਕਾਰਬੋਹਾਈਡ੍ਰੇਟ, ਪ੍ਰੋਟੀਨ ਅਤੇ ਥਿੰਧਿਆਈਆਂ ਦੇ ਮੈਟਾਬੋਲਿਜ਼ਮ ਵਿਚ ਕਾਫ਼ੀ ਵਿਘਨ ਪੈਂਦਾ ਹੈ ਅਤੇ ਇਸ ਕਾਰਨ ਮੌਤ ਹੋ ਜਾਂਦੀ ਹੈ। ਐਡ੍ਰੀਨਲ ਕਾੱਰਟੈਕਸ ਦੀ ਬਣਤਰ, ਵਾਧਾ ਅਤੇ ਰਿਸਾਉ ਕਿਰਿਆ ACTH ਹਾੱਰਮੋਨ ਰਾਹੀਂ ਕੰਟਰੋਲ ਹੁੰਦੀ ਹੈ, ਜਿਹੜਾ ਕਿ ਅਗਲੀ ਪਿਟੂਈਟਰੀ ਦਾ ਪਾੱਲੀਪੈੱਪਟਾਈਡ ਹਾੱਰਮੋਨ ਹੈ।




ਚਿਤਰ 1 : ਫ਼ਿਨੈਂਥਰੀਨ

ਸੰਨ 1930 ਵਿਚ ਡਬਲਯੂ. ਡਬਲਯੂ. ਸਵਿੰਗਲ; ਐੱਫ਼. ਏ. ਹਾਰਟਮੈਨ ਅਤੇ ਉਨ੍ਹਾਂ ਦੇ ਸਾਥੀਆਂ ਨੇ ਐਡ੍ਰੀਨਲ ਕਾੱਰਡਿਕਲ ਨਿਚੋੜ ਬਣਾਉਣ ਦੇ ਤਰੀਕੇ ਦੱਸੇ, ਜਿਨ੍ਹਾਂ ਰਾਹੀਂ ਐਡੀਸਨ ਬਿਮਾਰੀ ਵਾਲੇ ਮਰੀਜ਼ਾਂ ਅਤੇ ਉਹ ਜਾਨਵਰ ਜਿਨ੍ਹਾਂ ਦਾ ਐਡ੍ਰੀਨਲ ਗਲੈਂਡ ਆੱਪਰੇਸ਼ਨ ਰਾਹੀਂ ਕੱਢ ਦਿਤਾ ਗਿਆ ਹੋਵੇ, ਨੂੰ ਜਿਉਂਦਾ ਰਖਿਆ ਜਾ ਸਕਦਾ ਹੈ। ਸੰਨ 1935 ਤੋਂ 1957 ਤਕ ਟੀ. ਰਿਕਸਟਾਈਨ, ਈ. ਸੀ. ਕੈਂਡਲ ਅਤੇ ਉਨ੍ਹਾਂ ਦੇ ਸਾਥੀਆਂ ਨੇ ਐਡ੍ਰੀਨਲਕਾੱਰਡਿਕਲ ਨਿਚੋੜ ਵਿਚੋਂ 40 ਯੋਗਿਕ ਵੱਖ ਕੀਤੇ। ਇਹ ਸਾਰੇ ਹੀ, ਜਿਨ੍ਹਾਂ ਨੂੰ ਕਾੱਰਡਿਕਸਟੈਰਾੱਇਡ ਕਹਿੰਦੇ ਹਨ, ਫ਼ਿਨੈਂਥਰੀਨ (ਇਕ 4 ਮੈਂਬਰੀ ਰਿੰਗ-ਹਾਈਡ੍ਰੋਕਾਰਬਨ) ਦੇ ਵਿਉਂਤਪਤ ਹਨ, ਜਿਨ੍ਹਾਂ ਦਾ ਕਾਰਬਨੀ ਢਾਂਚਾ ਜਿਹੜਾ ਕਿ ਸਾਰੇ ਸਟੈਰਾੱਇਡ ਹਾੱਰਮੋਨਾ ਦੀ ਬੁਨਿਆਦੀ ਬਣਤਰ ਬਣਾਉਂਦਾ ਹੈ, ਚਿੱਤਰ 1 ਵਿਚ ਦਰਸਾਇਆ ਗਿਆ ਹੈ।

ਕਾੱਰਡਿਕੋਸਟੀਰੋਨ ਅਤੇ ਕਾੱਰਡੀਸੋਲ ਐਡ੍ਰੀਨਲ ਕਾੱਰਟੈਕਸ ਦੁਆਰਾ ਲਹੂ ਵਿਚ ਰਿਸਾਏ ਗਏ ਮੁੱਖ ਕਾੱਰਡਿਕੋਸਟੈਰਾੱਇਡ ਹਨ। ਇਸ ਤੋਂ ਇਲਾਵਾ ਡੀਆੱਕਸੀਕਾੱਰਡਿਕੋਸਟੀਰੋਨ, 17-ਹਾਈਡ੍ਰਾੱਕਸੀਡੀਆੱਕਸੀਕਾੱਰਡਿਕੋਸਟੀਰੋਨ, 11-ਡੀਹਾਈਡ੍ਰੋਕਾੱਰਡਿਕੋਸਟੀਰੋਨ, ਕਾੱਰਡੀਸੋਨ ਅਤੇ ਐਲਡੋਸਟਿਰੋਨ ਕਾਫ਼ੀ ਘੱਟ ਮਾਤਰਾ ਵਿਚ ਰਿਸਦੇ ਹਨ। ਐਲਡੋਸਟੀਰੋਨ ਤੋਂ ਬਿਨਾ ਬਾਕੀਆਂ ਦੇ ਫ਼ਾਰਮੂਲੇ ਹੇਠ੍ਹਾਂ ਦਿੱਤੇ ਗਏ ਹਨ :—




ਡੀਆੱਕਸੀਕਾੱਰਡਿਕੋਸਟੀਰੋਨ




17-ਹਾਈਡ੍ਰਾੱਕਸੀਡੀਆੱਕਸੀਕਾੱਰਡਿਕੋਸਟੀਰੋਨ




11-ਡੀਹਾਈਡ੍ਰੋਕਾੱਰਡਿਕੋਸਟੀਰੋਨ




ਕਾੱਰਡੀਸੋਨ




ਕਾੱਰਡਿਕੋਸਟੀਰੋਨ




ਕਾੱਰਡੀਸੋਲ

ਸੰਨ 1948 ਵਿਚ ਪੀ. ਐਸ. ਹੈਂਚ ਅਤੇ ਉਸ ਦੇ ਸਾਥੀਆਂ ਨੇ ਸਿੱਧ ਕਰ ਦਿੱਤਾ ਕਿ ਐਡ੍ਰੀਨਲ ਕਾੱਰਟੈਕਸ ਦੇ ਹਾੱਰਮੋਨ ਸਿਰਫ਼ ਮੈਟਾ-ਬੌਲਿਜ਼ਮ ਉੱਤੇ ਹੀ ਪ੍ਰਭਾਵ ਨਹੀਂ ਪਾਉਂਦੇ ਸਗੋਂ ਪੌਸ਼ਕ ਪ੍ਰਤਿਰੋਧ ਅਤੇ ਬਿਮਾਰੀਆਂ ਦਾ ਮੁਕਾਬਲਾ ਕਰਨ ਵਿਚ ਵੀ ਸਹਾਇਤਾ ਕਰਦੇ ਹਨ। ਸਾਰੇ ਬਾਇਓਲੌਜੀਕਲੀ ਕਿਰਿਆਸ਼ੀਲ ਕਾੱਰਟਿਕੋਸਟੈਰਾੱਇਡ ਨਿੱਕੀਆਂ ਗੁਰਦਾ ਨਲੀਆਂ ਰਾਹੀਂ ਸੋਡੀਅਮ ਦੀ ਮੁੜ ਜਜ਼ਬ ਹੋਣ ਦੀ ਕਿਰਿਆ ਨੂੰ ਤੇਜ਼ ਕਰਦੇ ਹਨ। ਇਹ ਪ੍ਰਭਾਵ ਦੌਰਾ ਕਰਦੇ ਖ਼ੂਨ ਅਤੇ ਪਿਸ਼ਾਬ ਬਣਨ ਦੀ ਮਾਤਰਾ ਨੂੰ ਵਧਾਉਂਦੇ ਹਨ।

ਕਾੱਰਡੀਸੋਲ ਅਤੇ ਕਾੱਰਡੀਸੋਨ ਹਾੱਰਮੋਨ ਲਹੂ ਵਿਚ ਦੌਰਾ ਕਰਦੇ ਸੈੱਲਾਂ ਖ਼ਾਸ ਕਰਕੇ ਈਓਸਿਨੋਫ਼ਿਲਾਂ ਅਤੇ ਲਿੰਫ਼ੋਸਾਈਟਾਂ ਨੂੰ ਘਟਾ ਕੇ ਹੀਮੈਟਾਲੋਜਿਕ ਪ੍ਰਭਾਵ ਪਾਉਂਦੇ ਹਨ। ਜ਼ਿਆਦਾ ਦੇਰ ਤਕ ਜਾਂ ਜ਼ਿਆਦਾ ਮਾਤਰਾ ਵਿਚ ਹਾੱਰਮੋਨ ਦਾਖ਼ਲ ਕਰਨ ਨਾਲ ਪਾੱਲੀਸਾਈਥੀਮੀਆ ਬਿਮਾਰੀ ਹੋ ਜਾਂਦੀ ਹੈ ਜਿਹੜੀ ਲਹੂ ਵਿਚ ਲਾਲ ਰਕਤਾਣੂ ਜ਼ਿਆਦਾ ਬਣਨ ਕਰਕੇ ਹੁੰਦੀ ਹੈ। ਇਨ੍ਹਾਂ ਦੋਹਾਂ ਹਾੱਰਮੋਨਾਂ ਦੇ ਪ੍ਰਭਾਵ ਨਾਲ ਹੀ ਮਿਹਦੇ ਵਿਚ ਲੂਣ ਦਾ ਤੇਜ਼ਾਬ ਜ਼ਿਆਦਾ ਬਣਦਾ ਹੈ ਅਤੇ ਇਹੀ ਦਾਖ਼ਲ ਕਰਨ ਨਾਲ ਕੇਂਦਰੀ ਨਾੜੀ-ਪ੍ਰਣਾਲੀ ਦੀ ਉਤੇਜਨਾ ਵੀ ਵਧਾਈ ਗਈ ਹੈ।

**ਐਡ੍ਰੀਨਲ ਮੈਡਲਰੀ ਹਾੱਰਮੋਨ**—ਐਡ੍ਰੀਨਲ ਮੈਡੂਲਾ ਦੋ ਹਾੱਰਮੋਨ ਬਣਾਉਂਦਾ ਹੈ-ਐਪੀਨੈਫਰੀਨ ਜਾਂ ਐਡਰੈਨਲਿਨ ਅਤੇ ਨਾਰਐੱਪ-ਨੈੱਫ਼ਰੀਨ ਜਾਂ ਨਾਰਐਡਰੈੱਨਲਿਨ। ਇਹ ਦੋਨੋਂ ਐਡ੍ਰੀਨਲ ਮੈਡਲਰੀ ਹਾੱਰਮੋਨ ਕੈਟਿਕੋਲ ਐਮੀਨ ਹਨ; ਐੱਪਨੈੱਫ਼ਰੀਨ, ਨਾਰਐੱਪਨੈੱਫਰੀਨ ਤੋਂ ਸਿਰਫ਼ N-ਮੀਥਾਈਲ ਗਰੁੱਪ ਦੇ ਵਾਧੇ ਕਰਕੇ ਹੀ ਫ਼ਰਕ ਹੈ :—




ਅੱਪਨੈਫ਼ਰੀਨ ਅਤੇ ਨਾਰਐੱਪਨੈੱਫ਼ਰੀਨ

ਸੰਨ 1901 ਵਿਚ ਜੇ. ਟਾਕਾਮੀਨ ਨੇ ਐਡ੍ਰੀਨਲ ਮੈਡਲਰੀ ਨਿਚੋੜ ਵਿਚੋਂ ਐੱਪਨੈਫ਼ਰੀਨ ਨੂੰ ਸ਼ੁੱਧ ਰੂਪ ਵਿਚ ਵੱਖ ਕੀਤਾ। ਇਹ ਹਾੱਰਮੋਨ ਰੰਗਹੀਨ ਰਵਿਆਂ ਦੀ ਸ਼ਕਲ ਵਿਚ ਯੌਗਿਕ ਹੁੰਦਾ ਹੈ ਜਿਹੜਾ ਧ੍ਰੁਵਣ ਘੁੰਮਕ ਹੈ। ਤੇਜ਼ਾਬੀ ਘੋਲ ਵਿਚ ਇਹ ਤਕਰੀਬਨ ਸਥਿਰ ਹਾਲਤ ਵਿਚ ਰਹਿੰਦਾ ਹੈ ਪਰ ਖਾਰ ਵਿਚ ਇਹ ਛੇਤੀ ਹੀ ਆਕਸੀਜਨ ਨਾਲ ਸੰਯੋਗ ਕਰ ਲੈਂਦਾ ਹੈ। ਐੱਪਨੈੱਫ਼ਰੀਨ ਹਾੱਰਮੋਨ ਪਹਿਲੀ ਵਾਰ 1904 ਵਿਚ ਐਫ਼-ਸਟਾਲਜ਼ ਨੇ ਬਣਾਇਆ ਸੀ।

ਸੰਨ 1949 ਵਿਚ ਐਸ. ਬਰਕਸਟ੍ਰਾਮ ਨੇ ਗਾਂ ਦੀਆਂ ਐਡ੍ਰੀਨਲ ਗਲੈਂਡਾਂ ਵਿਚੋਂ ਰਵੇਦਾਰ ਖਾਰ ਦੇ ਰੂਪ ਵਿਚ ਨਾਰਐੱਪਨੈੱਫ਼ਰੀਨ ਨੂੰ ਵੱਖ ਕੀਤਾ ਜਿਥੇ ਇਹ ਐੱਪਨੈੱਫ਼ਰੀਨ ਦੇ ਨਾਲ ਹੀ 1 : 4 ਦੇ ਅਨੁਪਾਤ ਦੇ ਮਿਸ਼ਰਿਤ ਰੂਪ ਵਿਚ ਮਿਲਦੀ ਹੈ। ਮਨੁੱਖ ਦੇ ਐਡ੍ਰੀਨਲ ਮੈਡੂਲਾ ਵਿਚ 2.4 ਤੋਂ 4 ਮਿ. ਗ੍ਰਾ. ਪ੍ਰਤਿ ਗ੍ਰਾ. ਦੇ ਹਿਸਾਬ ਨਾਲ ਦੋਨੋਂ ਹਾੱਰਮੋਨ ਇਕੱਠੇ ਮਿਲਦੇ ਹਨ। ਇਸ ਦਾ 10-30 ਪ੍ਰਤਿ-ਸ਼ਤ ਹਿੱਸਾ ਨਾਰਐੱਪਨੈੱਫ਼ਰੀਨ ਹੁੰਦਾ ਹੈ ਅਤੇ ਬਾਕੀ ਐੱਪਨੈੱਫ਼ਰੀਨ। ਹੋਰ ਕਈ ਜਾਤੀਆਂ ਜਿਵੇਂ ਬਿੱਲੀ, ਡੱਡੂਆਂ, ਕਬੂਤਰ ਆਦਿ ਵਿਚ ਦੋਨਾਂ ਹਾੱਰਮੋਨਾਂ ਦੀ ਮਾਤਰਾ ਤਕਰੀਬਨ ਬਰਾਬਰ ਹੁੰਦੀ ਹੈ। ਇਹ ਦੋਨੋਂ ਹਾੱਰਮੋਨ ਲਹੂ ਦੇ ਦਬਾਉ ਨੂੰ ਵੱਖ ਵੱਖ ਤਰੀਕਿਆਂ ਨਾਲ ਵਧਾਉਂਦੇ ਹਨ। ਐੱਪਨੈੱਫ਼ਰੀਨ ਨਾੜੀ-ਪ੍ਰਣਾਲੀ ਨੂੰ ਉਤੇਜਿਤ ਕਰਕੇ ਜੀਵਾਂ ਦੀ ਸੰਵੇਦਨਾ ਨੂੰ ਵੀ ਵਧਾਉਂਦਾ ਹੈ ਪਰ ਨਾਰਐੱਪਨੈੱਫ਼ਰੀਨ ਦੀ ਉਹੀ ਮਾਤਰਾ ਪ੍ਰਭਾਵਹੀਨ ਹੁੰਦੀ ਹੈ। ਇਸ ਤੋਂ ਇਲਾਵਾ ਆਕਸੀਜਨ ਦੀ ਖ਼ਪਤ ਅਤੇ ਮੈਟਾਬੌਲਿਕ ਦਰ ਆਦਿ ਉੱਤੇ ਵੀ ਐੱਪਨੈੱਫ਼ਰੀਨ ਦਾ ਪ੍ਰਭਾਵ ਜ਼ਿਆਦਾ ਹੈ।

**ਨਿਊਰੋਹਾਈਪਾੱਫ਼ਸੀਅਲ ਹਾੱਰਮੋਨ**—ਨਿਊਰੋਹਾਈਪਾੱਫ਼ਿਸਿਸ ਜਾਂ ਪਿਟੂਈਟਰੀ ਦੇ ਪਿਛਲੇ ਖੰਡ ਦੇ ਰਿਸਾਉ ਵਿਚ ਹੇਠ ਲਿਖੇ ਜੀਵ-ਵਿਗਿ-ਆਨਕ ਗੁਣ ਹੁੰਦੇ ਹਨ :-

(1) ਧਮਣੀਆਂ ਤੋਂ ਨਿਕਲਦੀਆਂ ਲਹੂ-ਵਹਿਣੀਆਂ ਦੇ ਸੁੰਗੇੜ ਰਾਹੀਂ ਲਹੂ ਦੇ ਦਬਾਉ ਤੇ ਪ੍ਰਭਾਵ (ਪ੍ਰੈਸ਼ਰ ਐਕਸ਼ਨ); (2) ਪੱਧਰੇ ਪੱਠਿਆਂ, ਖ਼ਾਸ ਕਰਕੇ ਬੱਚੇਦਾਨੀ ਦੇ ਪੱਠਿਆਂ ਦੀ ਉਤੇਜਨਾ (ਆੱਕਸੀ-ਟੌਸਿਕ ਐਕਸ਼ਨ) ਅਤੇ (3) ਗੁਰਦਿਆਂ ਰਾਹੀਂ ਪਿਸ਼ਾਬ ਦਾ ਨਿਰੋਧ (ਐਂਟੀਡਾਈਯੂਰੈੱਟਿਕ ਐਕਸ਼ਨ)।

ਇਹ ਅਸਰ ਨਿਊਰੋਹਾਈਪਾੱਫ਼ਸੀਅਲ ਵਿਚ ਦੋ ਪੈਪੱਟਾਈਡ ਹਾੱਰਮੋਨਾਂ, ਆੱਕਸੀਟੋਸਨ ਅਤੇ ਵੇਜ਼ੋਪਰੈੱਸਨ ਦੀ ਹੋਂਦ ਕਾਰਨ ਹੈ।

ਸੰਨ 1950 ਤੋਂ 1954 ਦੌਰਾਨ ਵੀ. ਡੂ. ਵਿਗਨੀਉਡ ਅਤੇ ਸਾਥੀਆਂ ਦੁਆਰਾ ਦੋਹਾਂ ਹਾੱਰਮੋਨਾਂ ਦੇ ਵਖਰਾ ਕਰਨ, ਰਚਨਾ ਅਤੇ ਸੰਸਲੇਸ਼ਣ ਨੇ ਇਹ ਸਿੱਧ ਕਰ ਦਿੱਤਾ ਕਿ ਵੇਜ਼ੋਪਰੈੱਸਨ, ਪ੍ਰੈਸ਼ਰ ਅਤੇ ਐਂਟੀਡਾਈਯੂਰੈੱਟਿਕ ਅਤੇ ਆੱਕਸੀਟੋਸਨ, ਆੱਕਸੀਟੌਸਿਕ ਐਕਸ਼ਨ ਲਈ ਜ਼ਿੰਮੇਵਾਰ ਹੁੰਦਾ ਹੈ ਪਰ ਐਚ. ਬੀ. ਡਾਈਕ ਤੇ ਉਸਦੇ ਸਾਥੀਆਂ ਦੇ ਕੰਮ ਦੇ ਸਿੱਟੇ ਅਨੁਸਾਰ ਦੋਨਾਂ ਹਾੱਰਮੋਨਾਂ ਦੀਆਂ ਜੀਵ-ਸਬੰਧੀ ਕਿਰਿ-ਆਵਾਂ ਇਕ ਦੂਜੇ ਨਾਲ ਮਿਲਦੀਆਂ ਜੁਲਦੀਆਂ ਹਨ।

ਦੋਨੋਂ ਹਾੱਰਮੋਨ ਐਮਾਈਡ ਹਨ ਅਰਥਾਤ ਕਾਰਬਨੀ ਯੌਗਿਕ ਹਨ, ਜਿਨ੍ਹਾਂ ਵਿਚ ਇਕ ਐਸੀਡਿਕ ਜਾਂ ਕਾਰਬਾੱਕਸਿਲ ਗਰੁੱਪ ਅਮੋਨੀਆ ਨਾਲ ਸੰਯੋਗ ਕਰਦਾ ਹੈ। ਇਹ ਹਾੱਰਮੋਨ ਸਿਸਟੀਨ ਵਾਲੇ ਪੈਂਟਾਪੈੱਪਟਾਈਡ ਦਾ ਬਣਿਆ ਹੁੰਦਾ ਹੈ, ਜਿਸ ਵਿਚ ਅਣੂ ਦਾ ਇਕ ਹਿੱਸਾ ਪੰਜ ਐਮੀਨੋ ਐਸਿਡਾਂ ਦਾ ਹੁੰਦਾ ਹੈ ਜਿਹੜੇ ਕਿ ਇਕ ਤਿੰਨ ਐਮੀਨੋ ਐਸਿਡਾਂ ਵਾਲੀ ਟ੍ਰਾਈਪੈੱਪਟਾਈਡ ਐਮਾਈਡ ਸਾਈਡ ਚੇਨ ਨਾਲ ਜੁੜੇ ਹੁੰਦੇ ਹਨ। ਇਨ੍ਹਾਂ ਦੇ ਰਚਨਾ ਫ਼ਾਰਮੂਲੇ ਹੇਠ ਲਿਖੇ ਅਨੁਸਾਰ ਹਨ :-



CyS—Tyr—Ileu—Glu($NH_2$)—Asp($NH_2$)—CyS—Pro—Leu—Gly ($NH_2$)

ਆੱਕਸੀਟੋਸਨ (ਬਲਦ ਅਤੇ ਸੂਰ)

CyS—Tyr—Phe—Glu($NH_2$)—Asp($NH_2$)—CyS—Pro—Arg—Gly($NH_2$)

ਵੇਜ਼ੋਪਰੈੱਸਨ (ਬਲਦ)

(ਉਕਤ ਸਾਰਨੀ ਵਿਚ CyS—ਸਿਸਟੀਨ; Tyr—ਟਾਈਰਸਿਨ; Ileu—ਆਈਸੋਲਿਊਸੀਨ; Glu—ਗਲੂਟੈਮਿਕ ਤੇਜ਼ਾਬ; Asp—ਐਸਪਾਰਟਿਕ ਤੇਜ਼ਾਬ; Pro—ਪ੍ਰੋਲੀਨ; Leu—ਲਿਊਸੀਨ; Phe—ਫੈਨਿਲਐਲਾਨੀਨ; Arg—ਆਰਜਿਨਨ ਲਈ ਹਨ।)

ਸੂਰ ਦੀਆਂ ਗਲੈਂਡਾਂ ਦੇ ਵੇਜ਼ੋਪਰੈੱਸਨ ਵਿਚ ਬੋਵਾਈਨ ਦੇ ਹੱਰਮੋਨ ਦੇ ਆਰਜਿਨਿਨ ਦੀ ਥਾਂ ਲਾਈਸਿਨ ਬਾਕੀ ਬਚਦਾ ਹੈ ਪਰ ਦੋਹਾਂ ਜਾਤੀਆਂ ਦੇ ਆੱਕਸੀਟੋਸਨ ਇਕੋ ਜਿਹੇ ਹੁੰਦੇ ਹਨ । ਆੱਕਸੀਟੋਸਨ ਦਾ pH ਮੁੱਲ 7.7 ਅਤੇ ਬੋਵਾਈਨ ਦੇ ਵੇਜ਼ੋਪਰੈਸੱਨ ਦਾ pH 10.9 ਹੁੰਦਾ ਹੈ। ਆੱਕਸੀਟੋਸਨ ਦਾ ਅਣਵੀ ਭਾਰ 1007 ਅਤੇ ਬੋਵਾਈਨ ਦੇ ਵੇਜ਼ੋਪ-ਰੈੱਸਨ ਦਾ 1084 ਹੈ ।

ਹ. ਪੁ.—ਮੈਕ. ਐਨ. ਸ. ਟ. 6 : 479

**ਹਾਰਮੋਨਿਕ ਗਤੀ, ਸਰਲ :** ਇਕ ਮੂਲ ਬਿੰਦੂ ਜਾਂ ਕੇਂਦਰੀ ਸਥਿਤੀ ਦੁਆਲੇ ਇੱਧਰ ਉੱਧਰ ਆਉਣ ਜਾਣ ਦੀ ਨਿਯਮਿਤ ਗਤੀ ਨੂੰ ਸਰਲ ਹਾਰਮੋਨਿਕ ਗਤੀ ਕਿਹਾ ਜਾਂਦਾ ਹੈ, ਜਿਸ ਵਿਚ ਦੋਵੇਂ ਪਾਸਿਆਂ ਵਲ ਤੈਅ ਕੀਤੀ ਦੂਰੀ ਬਰਾਬਰ ਹੁੰਦੀ ਹੈ । ਇਸ ਕਿਸਮ ਦੀ ਗਤੀ ਵਿਚ ਲਗਾਇਆ ਗਿਆ ਬਲ ਸੰਤੁਲਨ ਸਥਿਤੀ ਤੋਂ ਸਿੱਧਾ ਅਨੁਪਾਤੀ ਹੁੰਦਾ ਹੈ ਅਤੇ ਉਹ ਸੰਤੁਲਨ ਸਥਿਤੀ ਵਲ ਹੁੰਦਾ ਹੈ । ਸਰਲ ਹਾਰ-ਮੋਨਿਕ ਗਤੀ ਦੀਆਂ ਅਨੇਕਾਂ ਉਦਾਹਰਨਾਂ ਹਨ ਜਿਵੇਂ ਇਕ ਸਪਰਿੰਗ ਨਾਲ ਲਟਕਿਆ ਕੰਪਨ ਕਰਦਾ ਪੁੰਜ, ਡੋਲਦਾ ਹੋਇਆ ਪੈਂਡੂਲਮ, ਪਰਤਵੇਂ ਕਰੰਟ ਵਾਲੀ ਤਾਰ ਵਿਚ ਇਲੈੱਕਟ੍ਰਾਨ ਅਤੇ ਧੁਨੀ-ਤਰੰਗਾਂ ਵਿਚ ਕੰਪਨ ਕਰਦੇ ਹੋਏ ਮਾਧਿਅਮ ਦੇ ਕਿਣਕੇ ।

ਇਸ ਗਤੀ ਨੂੰ ਹਾਰਮੋਨਿਕ ਗਤੀ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਸੰਗੀਤ ਦੇ ਸਾਜ਼ਾਂ ਵਿਚ ਅਜਿਹੀਆਂ ਕੰਪਨਾਂ ਪੈਦਾ ਕੀਤੀਆਂ ਜਾਂਦੀਆਂ ਹਨ ਜਿਹੜੀਆਂ ਅੱਗੋਂ ਹਵਾ ਵਿਚ ਧੁਨੀ ਦੀਆਂ ਸੁਰਾਂ ਦਾ ਪ੍ਰਸਾਰਨ ਕਰਦੀਆਂ ਹਨ । ਸੰਗੀਤ ਦੀਆਂ ਸੁਰਾਂ ਅਸਲ ਵਿਚ ਅਨੇਕਾਂ ਸਰਲ ਹੱਰਮੋਨਿਕ ਗਤੀਆਂ ਦਾ ਸੁਮੇਲ ਹੁੰਦੀਆਂ ਹਨ। ਇਨ੍ਹਾਂ ਗਤੀਆਂ ਦੀ ਆਵ੍ਰਿੱਤੀ ਘੱਟ ਤੋਂ ਘੱਟ ਮੁੱਢਲੀ ਆਵ੍ਰਿੱਤੀ ਦੀ ਗੁਣਾ ਹੁੰਦੀ ਹੈ। ਅਸਲ ਵਿਚ ਕੋਈ ਲਗਾਤਾਰ ਹੋਣ ਵਾਲੀ ਗਤੀ ਜਾਂ ਤਰੰਗ ਨੂੰ, ਭਾਵੇਂ ਉਹ ਕਿਸੇ ਵੀ ਤਰ੍ਹਾਂ ਦੀ ਕਿਉਂ ਨਾ ਹੋਵੇ, ਸਰਲ ਹਾਰਮੋਨਿਕ ਗਤੀ ਜਾਂ ਤਰੰਗਾਂ ਦੀ ਲੜੀ ਦਾ ਜੋੜ ਮੰਨਿਆ ਜਾਂਦਾ ਹੈ। ਇਸ ਗੱਲ ਦੀ ਖੋਜ ਬਾਰੇ 1822 ਵਿਚ ਫ਼ਰਾਂਸੀਸੀ ਗਣਿਤਵੇਤਾ ਬੈਰਨ ਜੀਨ-ਬਾਪਟਿਸਟੇ -ਜੋਸਫ਼ ਫੋਰੀਅਰ ਨੇ ਸਭ ਤੋਂ ਪਹਿਲਾਂ ਪ੍ਰਕਾਸ਼ਿਤ ਕੀਤਾ ਸੀ।

ਹ. ਪੁ.— ਐਨ. ਬ੍ਰਿ. ਮਾ. 4 : 915

**ਹਾਰਮੋਨਿਕ ਡਰਾਈਵ :** ਇਹ ਸਪੀਡ ਤਬਦੀਲ ਕਰਨ ਵਾਲਾ ਇਕ ਯੰਤਰ ਹੈ ਜਿਸ ਦੀ ਖੋਜ ਲਗ ਭਗ 1950 ਵਿਚ ਹੋਈ। ਇਹ ਇਕ ਵੱਖਰੇ ਸਿੱਧਾਂਤ ਉੱਤੇ ਕੰਮ ਕਰਦਾ ਹੈ ਅਤੇ ਇਸ ਦੀ ਸਮਰੱਥਾ ਪ੍ਰਚਲਿਤ ਸਪੀਡ ਤਬਦੀਲ ਕਰਨ ਵਾਲੇ ਯੰਤਰਾਂ ਨਾਲੋਂ ਵਧੇਰੇ ਹੈ।




ਹਾਰਮੋਨਿਕ ਡਰਾਈਵ

ਇਸ ਵਿਚ ਇਕ ਪਤਲਾ ਜਿਹਾ ਛੱਲਾ ਹੁੰਦਾ ਹੈ ਜਿਹੜਾ ਘੁੰਮਦੇ ਸਮੇਂ ਲਚਕ ਨੂੰ ਇਸ ਨਾਲੋਂ ਥੋੜ੍ਹੇ ਜਿਹੇ ਵੱਡੇ ਛੱਲੇ ਦੇ ਅੰਦਰਵਾਰ ਵਿਖੇਪਤ ਕਰ ਦਿੰਦਾ ਹੈ । ਹਾਰਮੋਨਿਕ ਡਰਾਈਵ ਦੇ ਤਿੰਨ ਪ੍ਰਮੁੱਖ ਹਿੱਸਿਆਂ ਨੂੰ ਚਿਤਰ ਵਿਚ ਦਰਸਾਇਆ ਗਿਆ ਹੈ। ਗੋਲਾਕਾਰ ਸਪਲਾਈਨ ਦੇ ਅੰਦਰਲੇ ਪਾਸੇ ਦੰਦੇ ਹੁੰਦੇ ਹਨ ਜਿਹੜੇ ਲਚਕਦਾਰ ਸਪਲਾਈਨ ਦੇ ਬਾਹਰਲੇ ਦੰਦਿਆਂ ਵਿਚ ਫਸਦੇ ਹਨ। ਲਚਕਦਾਰ ਸਪਲਾਈਨ ਦੇ ਦੰਦਿਆਂ ਦੀ ਗਿਣਤੀ ਘੱਟ ਹੁੰਦੀ ਹੈ ਅਤੇ ਇਸ ਦੇ ਨਾਲ ਹੀ ਪ੍ਰਭਾਵਸ਼ਾਲੀ ਵਿਆਸ ਵੀ ਗੋਲਾਕਾਰ ਸਪਲਾਈਨ ਨਾਲੋਂ ਛੋਟਾ ਹੁੰਦਾ ਹੈ। ਤਰੰਗ ਉਤਪਾਦਕ ਇਕ ਦੋ ਰੋਲਰਾਂ ਵਾਲੀ ਕੜੀ ਹੁੰਦੀ ਹੈ, ਜਿਹੜਾ ਲਚਕਦਾਰ ਸਪਲਾਈਨ ਦੇ ਅੰਦਰਲੇ ਪਾਸੇ ਘੁੰਮਦਾ ਹੈ ਜਿਸ ਦੇ ਫਲਸਰੂਪ ਇਹ ਗੋਲਾਕਾਰ ਸਪਲਾਈਨ ਨਾਲ ਕ੍ਰਮਵਾਰ ਆਮ੍ਹੋ ਸਾਹਮਣੇ ਫਸਦੀ ਰਹਿੰਦੀ ਹੈ। ਜੇਕਰ ਤਰੰਗ ਉਤਪਾਦਕ ਘੜੀ ਦੀਆਂ ਸੂਈਆਂ ਦੀ ਦਿਸ਼ਾ ਵਿਚ ਘੁੰਮਦਾ ਹੈ ਅਤੇ ਗੋਲਾਕਾਰ ਸਪਲਾਈਨ ਸਥਿਰ ਹੁੰਦੀ ਹੈ ਤਾਂ ਲਚਕ-ਦਾਰ ਸਪਲਾਈਨ ਗੋਲਾਕਾਰ ਸਪਲਾਈਨ ਦੇ ਅੰਦਰਵਾਰ ਉਲਟ ਦਿਸ਼ਾ ਵਿਚ ਘੱਟ ਸਪੀਡ ਨਾਲ ਘੁੰਮਦੀ ਜਾਂ ਸਰਕਦੀ ਹੈ।

ਨਿਵੇਸ਼ ਸ਼ਾਫ਼ਟ ਅਤੇ ਨਿਕਾਸ ਸ਼ਾਫ਼ਟ ਦੀ ਗਤੀ ਵਿਚਲਾ ਅਨੁਪਾਤ ਗੋਲਾਕਾਰ ਸਪਲਾਈਨ ਅਤੇ ਲਚਕਦਾਰ ਸਪਲਾਈਨ ਦੇ ਦੰਦਿਆਂ ਵਿਚਲੇ ਅੰਤਰ ਉੱਤੇ ਨਿਰਭਰ ਕਰਦਾ ਹੈ। ਇਕਹਿਰੇ ਪਰਿਵਰਤਨ ਵਿਚ ਹੀ ਹਾਰਮੋਨਿਕ ਡਰਾਈਵ ਨਾਲ 320 ਤੋਂ 1 ਤਕ ਕਮੀ ਹਾਸਲ ਕੀਤੀ ਜਾ ਸਕਦੀ ਹੈ। ਇਹ ਯੰਤਰ ਪ੍ਰਚਲਿਤ ਉੱਚਤਮ-ਅਨੁਪਾਤ ਡਰਾਈਵ ਪ੍ਰਾਪਤ ਕਰਨ ਵਾਲੇ ਯੰਤਰਾਂ ਨਾਲੋਂ ਹਲਕਾ, ਛੋਟਾ ਅਤੇ ਵਧੇਰੇ ਪ੍ਰਭਾਵਸ਼ਾਲੀ ਹੈ। ਸੰਯੁਕਤ ਡਰਾਈਵ ਨਾਲ ਵੱਡੇ ਤੋਂ ਵੱਡਾ ਪਰਿਵਰਤਨ 10,00,000 ਤੋਂ 1 ਤਕ ਹਾਸਲ ਕੀਤਾ ਜਾ ਸਕਦਾ ਹੈ। ਗੋਲਾਕਾਰ ਸਪਲਾਈਨ, ਲਚਕਦਾਰ ਸਪਲਾਈਨ ਜਾਂ ਫਿਰ ਤਰੰਗ ਉਤ-ਪਾਦਕ ਨੂੰ ਸਥਿਰ ਰਖਿਆ ਜਾਂਦਾ ਹੈ, ਜਦੋਂ ਕਿ ਬਾਕੀ ਦੇ ਦੋ ਹਿੱਸੇ ਨਿਵੇਸ਼ ਅਤੇ ਨਿਕਾਸ ਦਾ ਕੰਮ ਕਰਦੇ ਹਨ।

ਹਾਰਮੋਨਿਕ ਡਰਾਈਵ ਦਾ ਇਕੋ ਇਕ ਬੇਨਜ਼ੀਰ ਅਤੇ ਲਾਹੇਵੰਦ ਗੁਣ ਸੀਲ ਬੰਦ ਦੀਵਾਰਾਂ ਵਿਚੋਂ ਦੀ ਸਥਿਰਤਾ ਪੂਰਵਕ ਗਤੀ ਦਾ ਪ੍ਰਚਾਲਨ ਕਰਨ ਦੇ ਸਮਰੱਥ ਹੋਣਾ ਹੈ। ਲਚਕਦਾਰ ਸਪਲਾਈਨ ਦੇ ਦੰਦਿਆਂ ਨੂੰ ਲੰਬੀ, ਹਵਾ-ਬੰਦ ਤੇ ਲਚਕਦਾਰ ਗੋਲਾਕਾਰ ਟਿਊਬ ਦੇ ਕੇਂਦਰ ਦੇ ਨੇੜੇ ਰਖਿਆ ਜਾਂਦਾ ਹੈ। ਤਰੰਗ ਉਤਪਾਦਕ ਨੂੰ ਇਸ ਟਿਊਬ ਦੇ ਅੰਦਰ ਰਖਿਆ ਜਾ ਸਕਦਾ ਹੈ। ਇਸ ਦੇ ਘੁੰਮਣ ਨਾਲ ਲਚਕਦਾਰ ਸਪਲਾਈਨ ਦਬ ਜਾਂਦੀ ਹੈ ਅਤੇ ਸਿੱਟੇ ਵਜੋਂ ਗੋਲਾਕਾਰ ਸਪਲਾਈਨ ਦੇ ਇਰਦ ਗਿਰਦ ਘੁੰਮਣ-ਗਤੀ ਪੈਦਾ ਹੋ ਜਾਂਦੀ ਹੈ। ਘੁੰਮਣ-ਗਤੀ ਨੂੰ ਰੇਖੀ-ਗਤੀ ਵਿਚ ਬਦਲਣ ਲਈ ਸਕਰੂ ਦੀ ਵਰਤੋਂ ਕੀਤੀ ਜਾਂਦੀ ਹੈ। ਇਕ ਹਵਾ-ਬੰਦ ਟਿਊਬ ਰਾਹੀਂ ਕਿਸੇ ਯੰਤਰਿਕ ਸੰਪਰਕ ਤੋਂ ਬਗੈਰ ਹੀ ਨਿਊਕਲੀ ਰੀਐੱਕਟਰ ਹੈੱਡ ਦੇ ਅੰਦਰ ਨਿਯੰਤਰਨ ਕਰਨ ਵਾਲੀ ਰਾੱਡ ਨੂੰ ਘੁਮਾਉਂਦਾ ਹੈ। ਹਾਰਮੋਨਿਕ ਡਰਾਈਵ ਤੋਂ ਅਨੇਕਾਂ ਪ੍ਰਕਾਰ ਦੇ ਕੰਮ ਲਏ ਜਾਂਦੇ ਹਨ ਭਾਵ ਘਰੇਲੂ ਟੈਲੀਵਿਯਨ ਐਨਟੇਨਾ ਅਤੇ ਵਿਕਰੀ ਮਸ਼ੀਨਾਂ ਤੋਂ ਲੈ ਕੇ ਫੌਜ ਅਤੇ ਹਵਾਈ ਮਸ਼ੀਨਾਂ ਦੇ ਪੇਚੀਦਾ ਸਿਸਟਮਾਂ ਵਿਚ ਇਨ੍ਹਾਂ ਦਾ ਉਪਯੋਗ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 914

**ਹਾਰਮੋਨਿਕ ਵਿਸ਼ਲੇਸ਼ਣ :** ਵਖ ਵਖ ਆਵਰਤਕਾਲ, ਕੋਣਾਂਕ ਅਤੇ ਅਵਸਥਾ ਵਾਲੀਆਂ ਸਰਲ ਆਵਰਤ-ਗਤੀਆਂ ਨੂੰ ਜੋੜ ਕੇ ਇਕ ਮਿਸ਼ਰਿਤ ਗਤੀ ਬਣਾਉਣਾ ਹੀ ਸੰਭਵ ਨਹੀਂ ਸਗੋਂ ਪਰਿਣਾਮੀ ਗਤੀ ਨੂੰ ਨਿਖੇੜ ਕੇ ਇਸਦੇ ਘਟਕ ਹਾਰਮੋਨਿਕਸ ਲੱਭਣ ਦੀ ਵਿਧੀ ਵੀ ਮੌਜੂਦ ਹੈ ਜਿਸਨੂੰ ਹੱਰਮੋਨਿਕ ਵਿਸ਼ਲੇਸ਼ਣ ਆਖਦੇ ਹਨ। ਉਦਾਹਰਨ ਵਜੋਂ ਜੇਕਰ ਘੰਟੀ ਜਾਂ ਸੈਕਸੋਫ਼ੋਨ ਤੋਂ ਪੈਦਾ ਹੋਈ ਮਿਸ਼ਰਿਤ ਟੋਨ ਦੇ ਤਰੰਗ

ਦਾ, ਫ਼ੋਨੋਡਿਕ ਦੀ ਸਹਾਇਤਾ ਨਾਲ ਗ੍ਰਾਫ਼ ਖਿੱਚਿਆ ਜਾਵੇ ਤਾਂ ਕੰਪਨ ਗਤੀ ਦੀ ਸਮੀਕਰਨ ਨੂੰ ਅਜਿਹੀ ਸ਼ਕਲ ਵਿਚ ਨਿਗਮਨ ਕੀਤਾ ਜਾ ਸਕਦਾ ਹੈ ਜੋ ਵੱਖ ਵੱਖ ਘਟਕਾਂ ਨੂੰ ਦਰਸਾਵੇ। ਫੂਰੀਏ ਨੇ ਦੱਸਿਆ ਕਿ ਅਜਿਹਾ ਵਿਸ਼ਲੇਸ਼ਣ ਹਰ ਇਕ ਆਵਰਤਕ ਗਤੀ ਲਈ, ਚਾਹੇ ਕਿੰਨੀ ਵੀ ਪੇਚੀਦਾ ਹੋਵੇ, ਸੰਭਵ ਹੈ। ਇਸ ਸਬੰਧ ਵਿਚ ਇਕ ਸਮੀਕਰਨ ਜਿਸ ਨੂੰ ਫੂਰੀਏ ਦੀ ਲੜੀ ਕਿਹਾ ਜਾਂਦਾ ਹੈ ਨਿਮਨ ਲਿਖਤ ਹੈ :-

$$y=a \sin 2\pi nt+b \cos 2\pi nt+c \sin 4\pi nt+d \cos 4\pi nt +e \sin 6\pi nt+f \cos 6\pi nt+\ldots\ldots\ldots$$

ਇਸ ਸਮੀਕਰਨ ਵਿਚ y ਕੰਪਨ ਕਣ ਦਾ ਵਿਸਥਾਪਨ ਅਤੇ 't' ਸਮਾਂ ਹੈ। ਮੂਲ ਆਵ੍ਰਿੱਤੀ n ਅਤੇ ਅਚੱਲ a, b, c, d, e ਆਦਿ ਦੀ ਗਿਣਤੀ ਦਿੱਤੀ ਹੋਈ ਤਰੰਗ ਦੀ ਸ਼ਕਲ ਜਾਂ ਉਸ ਸਾਰਨੀ, ਜਿਸ ਤੋਂ ਇਹ ਬਣਾਈ ਗਈ ਹੈ, ਤੋਂ ਹੀ ਕੀਤੀ ਜਾਂਦੀ ਹੈ। 'ਹਾਰਮੋਨਿਕ ਐਨਾਲਾਈਜ਼ਰ' ਨਾਮੀ ਯੰਤਰ ਇਨ੍ਹਾਂ ਗੁਣਾਂਕਾਂ ਦੀ ਆਪਣੇ ਆਪ ਗਿਣਤੀ ਕਰ ਦਿੰਦਾ ਹੈ। ਗਣਿਤ ਵਿਧੀ ਨਾਲ ਵੀ ਇਨ੍ਹਾਂ ਦੀ ਗਿਣਤੀ ਕੀਤੀ ਜਾ ਸਕਦੀ ਹੈ ਪਰ ਇਹ ਢੰਗ ਬਹੁਤ ਮਿਹਨਤ ਮੰਗਦਾ ਹੈ।

ਹ. ਪੁ.—ਵਾ. ਨਾਂ. ਸ. ਐਨ : 815

**ਹਾਰਮੋਨੀਅਮ :** ਹਾਰਮੋਨੀਅਮ ਜਾਂ ਰੀਡ ਆੱਰਗਨ ਉਹ ਵਾਜਾ ਹੈ ਜਿਸ ਨੂੰ ਹੱਥਾਂ ਜਾਂ ਪੈਰਾਂ ਨਾਲ ਚੱਲਣ ਵਾਲੇ ਪੱਖੇ ਦੀ ਸਹਾਇਤਾ ਨਾਲ ਇਕ ਸਮ-ਦਬਾਉ ਵਾਲੇ ਹਵਾ-ਸ੍ਰੋਤ ਦੁਆਰਾ, ਕੀ-ਬੋਰਡ ਦੀਆਂ ਸੁਰਾਂ ਨੂੰ ਦਬਾ ਕੇ ਵਜਾਇਆ ਜਾਂਦਾ ਹੈ। ਰੀਡ (ਸੁਰ) ਧਾਤ ਦੀ ਬਣੀ ਹੋਈ ਹੁੰਦੀ ਹੈ, ਜਿਸਦੀ ਝਿਰੀ ਉੱਤੇ ਧਾਤ ਦੀ ਇਕ ਜੀਭੀ ਕਸੀ ਹੁੰਦੀ ਹੈ। ਇਸ ਵਿਚ ਕੋਈ ਪਾਈਪ ਨਹੀਂ ਹੁੰਦਾ। ਕਈ ਆਕਾਰਾਂ ਦੇ ਵੱਖ ਵੱਖ ਰੀਡ ਸੈੱਟ, ਜਿਨ੍ਹਾਂ ਦੇ ਟੋਨ ਚੈਂਬਰ ਵੀ ਵੱਖਰੇ ਵੱਖਰੇ ਹੁੰਦੇ ਹਨ, ਕਈ ਤਰ੍ਹਾਂ ਦੀਆਂ ਸੁਰਾਂ ਪੈਦਾ ਕਰਨ ਲਈ ਲੱਗੇ ਹੁੰਦੇ ਹਨ। ਵਾਜੇ ਦੇ ਪੱਖੇ ਨੂੰ ਥੋੜ੍ਹਾ ਜਿਹਾ ਦਬਾਉਣ ਨਾਲ ਬਹੁਤ ਜ਼ਿਆਦਾ ਕੰਪਨਾਂ ਪੈਦਾ ਹੁੰਦੀਆਂ ਹਨ ਅਤੇ ਹਵਾ ਦੇ ਦਬਾਉ ਉੱਤੇ ਕਾਬੂ ਪਾਉਣ ਲਈ ਇਕ ਵਾਲਵ ਲੱਗਾ ਹੁੰਦਾ ਹੈ ਜਿਹੜਾ ਹਵਾ ਨੂੰ ਚੈਂਬਰ ਤੋਂ ਬਾਹਰਵਾਰ ਇਕ ਪਾਸੇ ਵਲ ਕੱਢ ਦਿੰਦਾ ਹੈ। ਅਮਰੀਕਨ ਹਾਰਮੋਨੀਅਮ ਅਮਰੀਕਨ ਆੱਰਗਨ ਨਾਲੋਂ ਰੀਡਾਂ, ਚੈਂਬਰਾਂ ਅਤੇ ਹਵਾ ਦੀ ਜਾਣ ਦੀ ਦਿਸ਼ਾ ਵਿਚ ਥੋੜ੍ਹਾ ਜਿਹਾ ਵੱਖਰਾ ਹੈ, ਜਿਸ ਵਿਚ ਪੱਖਾ ਹਵਾ ਭਰਨ ਦੀ ਥਾਂ ਹਵਾ ਨੂੰ ਬਾਹਰ ਕੱਢਦਾ ਹੈ। ਸਭ ਤੋਂ ਪਹਿਲਾਂ ਵੀਐਨਾ ਵਿਖੇ 1818 ਵਿਚ ਐਨਟਾਨ ਹੇਕਲ ਨੇ ਫਿਜ਼ਹਾਰਮੋਨੀਕਾ ਬਣਾਇਆ। ਦੂਜੇ ਹੋਰ ਕਈ ਸੇਰਾਫ਼ੀਨ ਨਾਮੀ ਹਾਰਮੋਨੀਅਮ ਜਾੱਨ ਗਰੀਨ ਨੇ ਬਣਾਏ ਅਤੇ ਫਿਰ 1840 ਵਿਚ ਪੈਰਿਸ ਵਿਖੇ ਅਲੈਗਜ਼ੈਂਡਰ ਡੀਬੇਨ ਨੇ ਹਾਰਮੋਨੀਅਮ ਬਣਾਇਆ (ਚਿਤਰ 1)। ਪੈਰਿਸ ਦੇ ਵਿਕਟਰ ਮਸਟਲ ਅਤੇ ਸੰਯੁਕਤ ਰਾਜ ਦੇ ਜੈਕਬ ਏਸਟੇ ਨੇ 1950 ਤਕ ਹਾਰਮੋਨੀਅਮ ਵਿਚ ਅਨੇਕਾਂ ਸੁਧਾਰ ਕੀਤੇ। ਦੂਜੇ ਸੰਗੀਤ ਸਾਜ਼ਾਂ ਦੀ ਤਰ੍ਹਾਂ ਇਸ ਵਿਚ ਟਿਊਨਿੰਗ (ਸੁਰ ਮਿਲਾਨਾਂ) ਦੀ ਲੜੀ ਨਹੀਂ ਹੁੰਦੀ। ਇਕ ਵਾਰੀ ਟਿਊਨ ਕੀਤਾ ਹੋਇਆ ਵਾਜਾ ਕਈ ਸਾਲਾਂ ਤਕ ਠੀਕ ਆਵਾਜ਼ ਦਿੰਦਾ ਰਹਿੰਦਾ ਹੈ। ਅਜ ਕੱਲ੍ਹ ਅਨੇਕਾਂ ਪ੍ਰਕਾਰ ਦੇ ਹਾਰਮੋਨੀਅਮ ਮਿਲਦੇ ਹਨ ਜਿਵੇਂ ਸਧਾਰਨ ਹਾਰਮੋਨੀਅਮ, ਕਪਲਰ ਹਾਰਮੋਨੀਅਮ, ਸਕੇਲ-ਚੇਂਜ ਹਾਰਮੋਨੀਅਮ, ਹੱਥਾਂ-ਪੈਰਾਂ ਨਾਲ ਚਲਣ ਵੱਜਣ ਵਾਲਾ ਹਾਰਮੋਨੀਅਮ ਆਦਿ।

**1-ਸਧਾਰਨ ਹਾਰਮੋਨੀਅਮ**—ਸਧਾਰਨ ਹਾਰਮੋਨੀਅਮ ਇਕ ਲੱਕੜੀ ਦਾ ਬਕਸਾ ਹੁੰਦਾ ਹੈ ਜਿਸ ਦੇ ਪਿਛਲੇ ਪਾਸੇ ਇਕ ਧੌਂਕਣੀ (ਪੱਖਾ) ਲੱਗੀ ਹੁੰਦੀ ਹੈ ਅਤੇ ਅਗਲੇ ਪਾਸੇ ਚਾਰ ਜਾਂ ਪੰਜ ਸਟਾਪ ਲੱਗੇ ਹੋਏ ਹੁੰਦੇ ਹਨ। ਹਾਰਮੋਨੀਅਮ ਵਜਾਉਣ ਵੇਲੇ ਇਨ੍ਹਾਂ ਸਟਾਪਾਂ ਨੂੰ ਬਾਹਰ ਵਲ ਖਿੱਚ ਲਿਆ ਜਾਂਦਾ ਹੈ। ਉਪਰਲੇ ਪਾਸੇ ਸਫ਼ੈਦ ਜਾਂ ਕਾਲੇ ਰੰਗ ਦੀਆਂ



ਚਿਤਰ 1: ਜੈਕਬ ਅਲੈਗਜ਼ੈਂਡਰ ਦਾ ਹਾਰਮੋਨੀਅਮ

ਗਿੱਟੀਆਂ ਲੱਗੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਦਬਾਉਣ ਨਾਲ ਸੁਰਾਂ ਨਿਕਲਦੀਆਂ ਹਨ। ਇਨ੍ਹਾਂ ਗਿੱਟੀਆਂ ਦੇ ਥੱਲੇ ਸਪਰਿੰਗ ਲੱਗੇ ਹੁੰਦੇ ਹਨ ਜਿਹੜੇ ਕਿ ਗਿੱਟੀਆਂ ਨੂੰ ਦਬਾਉ ਹਟਣ ਤੇ ਮੁੜ ਪਹਿਲੀ ਅਵਸਥਾ ਵਿਚ ਲੈ ਆਉਂਦੇ ਹਨ। ਇਨ੍ਹਾਂ ਨੂੰ ਸੁੰਦਰੀਆਂ ਵੀ ਕਹਿੰਦੇ ਹਨ। ਜਿਸ ਫੱਟੀ ਉੱਤੇ ਗਿੱਟੀਆਂ ਲੱਗੀਆਂ ਹੁੰਦੀਆਂ ਹਨ ਉਸ ਨੂੰ ਕੰਘੀ ਕਿਹਾ ਜਾਂਦਾ ਹੈ। ਇਕ ਪਾਸੇ ਕੰਘੀ ਵਿਚ ਬਣੇ ਸੁਰਾਖ਼ਾਂ ਵਿਚ ਗਿੱਟੀਆਂ ਫ਼ਿਟ ਕੀਤੀਆਂ ਹੁੰਦੀਆਂ ਹਨ ਅਤੇ ਦੂਜੇ ਪਾਸੇ ਸੁਰਾਖ਼ਾਂ ਦੇ ਉੱਪਰ ਰੀਡਾਂ ਕਸੀਆਂ ਹੁੰਦੀਆਂ ਹਨ। ਪੱਖਾ ਚਲਾਉਣ ਨਾਲ ਹਵਾ ਭਰ ਜਾਂਦੀ ਹੈ ਜਿਹੜੀ ਰੀਡਾਂ ਨੂੰ ਧੱਕ ਕੇ ਬਾਹਰ ਨਿਕਲਨ ਦੀ ਕੋਸ਼ਿਸ਼ ਕਰਦੀ ਹੈ। ਜਦੋਂ ਗਿੱਟੀ ਦਬਾਈ ਜਾਂਦੀ ਹੈ ਤਾਂ ਇਸ ਦਾ ਪਿਛਲਾ ਭਾਗ ਉੱਪਰ ਉਠ ਜਾਂਦਾ ਹੈ ਅਤੇ ਹਵਾ ਰੀਡ ਨਾਲ ਖਹਿੰਦੀ ਹੋਈ ਬਾਹਰ ਨਿਕਲਦੀ ਹੈ। ਇਸ ਤਰ੍ਹਾਂ ਰੀਡ ਵਿਚ ਕੰਪਨ ਪੈਦਾ ਹੋਣ ਨਾਲ ਆਵਾਜ਼ ਆਉਂਦੀ ਹੈ।

**2-ਕਪਲਰ ਹਾਰਮੋਨੀਅਮ**—ਇਹ ਸਧਾਰਨ ਹਾਰਮੋਨੀਅਮ ਵਰਗਾ ਹੀ ਹੁੰਦਾ ਹੈ, ਕੇਵਲ ਤਾਰਾਂ ਦੀ ਬਣੀ ਹੋਈ ਇਕ ਹੋਰ ਕੰਘੀ ਸਧਾਰਨ ਹਾਰਮੋਨੀਅਮ ਦੀ ਕੰਘੀ ਅਤੇ ਗਿੱਟੀਆਂ ਦੇ ਵਿਚਕਾਰ ਲੱਗੀ ਹੁੰਦੀ ਹੈ। ਜਦੋਂ ਕਿਸੇ ਗਿੱਟੀ ਨੂੰ ਦਬਾਇਆ ਜਾਂਦਾ ਹੈ ਤਾਂ ਤਾਰਾਂ ਵਾਲੀ ਕੰਘੀ ਅਤੇ ਦੂਜੀ ਕੰਘੀ, ਦੋਹਾਂ ਦੇ ਰੀਡਾਂ ਵਿਚੋਂ ਦੀ ਹਵਾ ਨਿਕਲਨ ਲਗਦੀ ਹੈ ਅਤੇ ਇਸ ਤਰ੍ਹਾਂ ਦੂਹਰੀ ਆਵਾਜ਼ ਪੈਦਾ ਹੁੰਦੀ ਹੈ। ਇਸ ਨੂੰ ਕਪਲਰ ਹਾਰਮੋਨੀਅਮ ਇਸੇ ਕਰਕੇ ਕਿਹਾ ਜਾਂਦਾ ਹੈ ਕਿ ਇਸ ਵਿਚ ਦੋ ਆਵਾਜ਼ਾਂ ਇਕੱਠੀਆਂ ਕਪਲ ਹੋ ਕੇ ਨਿਕਲਦੀਆਂ ਹਨ।

**3-ਹੱਥਾਂ-ਪੈਰਾਂ ਨਾਲ ਚੱਲਣ ਵਾਲਾ ਹਾਰਮੋਨੀਅਮ**—ਇਸ ਦੀ ਬਣਾਵਟ ਹਾਰਮੋਨੀਅਮ ਵਰਗੀ ਹੀ ਹੁੰਦੀ ਹੈ, ਫ਼ਰਕ ਕੇਵਲ ਇੰਨਾਂ ਹੈ ਕਿ ਇਸ ਵਿਚ ਇਕ ਪੱਖਾ ਵਖਰਾ ਲੱਗਿਆ ਹੁੰਦਾ ਹੈ ਜਿਹੜਾ ਪੈਰਾਂ ਨਾਲ

ਚਲਦਾ ਹੈ । ਇਸ ਤਰ੍ਹਾਂ ਇਸ ਵਿਚ ਦੋ ਪੱਖੇ ਲੱਗੇ ਹੁੰਦੇ ਹਨ ਜਿਨ੍ਹਾਂ ਦਾ ਹਵਾ ਚੈਂਬਰ ਇਕੋ ਹੀ ਹੁੰਦਾ ਹੈ । ਕੇਵਲ ਪੈਰਾਂ ਵਾਲੇ ਹਾਰਮੋਨੀਅਮ ਵਿਚ ਹੱਥਾਂ ਵਾਲੇ ਪੱਖੇ ਦੀ ਥਾਂ ਇਕੋ ਪੈਰਾਂ ਵਾਲਾ ਪੱਖਾ ਲੱਗਾ ਹੁੰਦਾ ਹੈ ।

**4-ਸਕੇਲ ਚੇਂਜ ਹਾਰਮੋਨੀਅਮ**— ਇਸ ਵਿਚ ਗਿੱਟੀਆਂ ਕੰਘੀ ਉੱਤੇ ਫਿਟ ਨਹੀਂ ਕੀਤੀਆਂ ਹੁੰਦੀਆਂ ਸਗੋਂ ਇਕ ਹੋਰ ਅਲੱਗ ਫੱਟੀ ਉੱਤੇ ਫਿਟ ਕੀਤੀਆਂ ਹੁੰਦੀਆਂ ਹਨ ਅਤੇ ਇਹ ਫੱਟੀ ਇਕ ਫ਼ੀਤੇ ਦੀ ਸਹਾਇਤਾ ਨਾਲ ਲੋੜ ਅਨੁਸਾਰ ਠੀਕ ਥਾਂ ਉੱਤੇ ਫਿਟ ਕੀਤੀ ਜਾ ਸਕਦੀ ਹੈ । ਇਹ ਵਾਜਾ ਅਜਿਹੇ ਆਦਮੀਆਂ ਲਈ ਲਾਭਦਾਇਕ ਹੁੰਦਾ ਹੈ ਜਿਹੜੇ ਇਕ ਹੀ ਆਵਾਜ਼ ਨਾਲ ਗਾਉਣ ਦੇ ਆਦੀ ਹੁੰਦੇ ਹਨ ।

ਸੁਰਾਂ ਦੇ ਲਿਹਾਜ਼ ਨਾਲ ਹਾਰਮੋਨੀਅਮ ਵਾਜੇ ਤਿੰਨ ਕਿਸਮਾਂ ਅਰਥਾਤ 37 ਸੁਰਾਂ, 39 ਸੁਰਾਂ ਅਤੇ 48 ਸੁਰਾਂ ਵਾਲੇ ਹੁੰਦੇ ਹਨ ।

ਸੰਗੀਤ ਵਿਚ ਤਿੰਨ ਤਰ੍ਹਾਂ ਦੀਆਂ ਸੁਰਾਂ ਮੰਨੀਆਂ ਜਾਂਦੀਆਂ ਹਨ— ਸ਼ੁੱਧ, ਕੋਮਲ ਅਤੇ ਤੀਬਰ । ਹਾਰਮੋਨੀਅਮ ਵਿਚ ਚਿੱਟੀਆਂ ਗਿੱਟੀਆਂ ਸ਼ੁੱਧ ਸੁਰ, ਕਾਲੀਆਂ ਗਿੱਟੀਆਂ ਕੋਮਲ ਅਤੇ ਤੀਬਰ ਸੁਰ ਪੈਦਾ ਕਰਦੀਆਂ ਹਨ । 1,3,5,6,8,10 ਅਤੇ 12 ਨੰਬਰ ਵਾਲੀਆਂ ਗਿੱਟੀਆਂ ਸ਼ੁੱਧ ਅਤੇ 2,4,9,11 ਨੰਬਰ ਵਾਲੀਆਂ ਕੋਮਲ ਸੁਰਾਂ ਪੈਦਾ ਕਰਦੀਆਂ ਹਨ । 7 ਨੰਬਰ ਵਾਲੀ ਗਿੱਟੀ ਤੀਬਰ ਸੁਰ ਪੈਦਾ ਕਰਦੀ ਹੈ ।

1 ਤੋਂ 12 ਤਕ ਦੀਆਂ ਸੁਰਾਂ ਨੂੰ ਮੰਦਰ ਸਪਤਕ, 13 ਤੋਂ 24 ਤਕ ਦੀਆਂ ਸੁਰਾਂ ਨੂੰ ਮੱਧ-ਸਪਤਕ ਅਤੇ 25 ਤੋਂ ਅੱਗੇ ਵਾਲੀਆਂ ਸੁਰਾਂ ਨੂੰ ਤਾਰ ਸਪਤਕ ਕਿਹਾ ਜਾਂਦਾ ਹੈ । ਹਰੇਕ ਸਪਤਕ ਵਿਚ 7 ਸ਼ੁੱਧ, 4 ਕੋਮਲ ਅਤੇ ਇਕ ਤੀਬਰ ਸੁਰ ਹੁੰਦੀ ਹੈ । ਇਸ ਤਰ੍ਹਾਂ ਹਰ ਸਪਤਕ ਵਿਚ ਕੁਲ 12 ਸੁਰਾਂ ਹੁੰਦੀਆਂ ਹਨ ।

ਕਈ ਹਾਰਮੋਨੀਅਮ ਵਾਜਿਆਂ ਵਿਚ ਰੀਡਾਂ ਦੇ ਇਕ ਤੋਂ ਵੱਧ ਸੈੱਟ ਵੀ ਲਗਾਏ ਜਾਂਦੇ ਹਨ । ਅਜਿਹਾ ਕੇਵਲ ਆਵਾਜ਼ ਨੂੰ ਉੱਚਾ ਕਰਨ ਲਈ ਕੀਤਾ ਜਾਂਦਾ ਹੈ । ਤਿੰਨ ਰੀਡਾਂ ਵਾਲੇ ਸੈੱਟ ਆਮ ਤੌਰ ਤੇ ਪੈਰਾਂ ਨਾਲ ਚੱਲਣ ਵਾਲੇ ਹਾਰਮੋਨੀਅਮ ਵਿਚ ਲਗਾਏ ਜਾਂਦੇ ਹਨ ।

ਕਈ ਹਾਰਮੋਨੀਅਮ ਵਾਜੇ ਦੋ ਜਾਂ ਦੋ ਤੋਂ ਵੱਧ ਪੱਖਿਆਂ ਵਾਲੇ ਵੀ ਹੁੰਦੇ ਹਨ । ਅੰਗਰੇਜ਼ੀ ਵਾਜੇ ਵਿਚ ਪੱਖੇ ਦੀਆਂ ਕਈ ਤਹਿਆਂ ਹੁੰਦੀਆਂ ਹਨ, ਇਸ ਨਾਲ ਹਵਾ ਪੈਦਾ ਕਰਨ ਦੀ ਸ਼ਕਤੀ ਵਧ ਜਾਂਦੀ ਹੈ ।



ਹਾਰਮੋਨਿਕਾ (ਮਾਊਥ ਆੱਰਗਨ)

ਹਾਰਮੋਨੀਅਮ ਵਿਚ ਲੱਗੀਆਂ ਰੀਡਾਂ ਤੋਂ ਬਿਨਾਂ ਵਾਜਾ ਬਣਾਉਣ ਲਈ ਕਈ ਉਪਰਾਲੇ ਕੀਤੇ ਗਏ ਅਤੇ ਸੀ. ਐਫ਼. ਐਲ. ਬੁਸ਼ਮਾਨ ਨੇ 1821 ਵਿਚ ਹਾਰਮੋਨੀਕਾ ਨਾਂ ਦਾ ਇਕ ਸੰਗੀਤ-ਯੰਤਰ ਬਣਾਇਆ, ਜਿਹੜਾ ਮੂੰਹ ਨਾਲ ਵਜਾਇਆ ਜਾਂਦਾ ਹੈ । ਇਸ ਨੂੰ ਮਾਊਥ ਆੱਰਗਨ ਵੀ ਕਿਹਾ ਜਾਂਦਾ ਹੈ ।

ਹ. ਪੁ.— ਹਿੰ. ਵਿ. ਕੋ. 12 : 337; ਐਨ' ਬ੍ਰਿ. 11 : 105

**ਹਾਰਲਡ (ਦੂਜਾ) :** ਇਹ ਇੰਗਲੈਂਡ ਦਾ ਅਖੀਰਲਾ ਐਂਗਲੋ-ਸੈਕਸਨ ਬਾਦਸ਼ਾਹ ਸੀ । ਇਸ ਦਾ ਜਨਮ 1020 ਈ. ਵਿਚ ਹੋਇਆ । ਇਹ ਇਕ ਬਹੁਤ ਹੀ ਤਾਕਤਵਰ ਹਾਕਮ ਅਤੇ ਨਿਪੁੰਨ ਜਰਨੈਲ ਸੀ । ਸੰਨ 1066 ਵਿਚ ਹੇਸਟਿੰਗਜ਼ ਦੀ ਲੜਾਈ ਵਿਚ ਮਾਰੇ ਜਾਣ ਤੋਂ ਪਹਿਲਾਂ ਇਹ ਨੌ ਮਹੀਨੇ ਤਕ ਰਾਜ ਗੱਦੀ ਤੇ ਬੈਠਾ । ਇਸਦਾ ਪਿਤਾ ਗਾਡਵਿਨ ਵੈਸੈਕਸ ਅਤੇ ਕੈਂਟ ਦਾ ਅਰਲ ਸੀ, ਜੋ 'ਐਡਵਰਡ ਦੀ ਕੰਨਫੈਸਰ' (1042-66) ਦੇ ਰਾਜ ਸਮੇਂ ਸਭ ਤੋਂ ਤਾਕਤਵਰ ਮਨੁੱਖ ਸੀ । ਸੰਨ 1044 ਵਿਚ ਗਾਡਵਿਨ ਨੇ ਹਾਰਲਡ ਨੂੰ ਈਸਟ ਐਂਗਲੀਆ ਦੀ ਅਰਲਡਮ ਪ੍ਰਾਪਤ ਕਰਵਾਈ । ਸੰਨ 1051 ਵਿਚ ਐਡਵਰਡ ਨੇ ਗਾਡਵਿਨ ਅਤੇ ਇਸਦੇ ਪੁੱਤਰਾਂ ਨੂੰ ਜਲਾਵਤਨ ਕਰ ਦਿਤਾ । ਪਰ ਹਾਰਲਡ ਨੇ ਫੌਜਾਂ ਦੀ ਅਗਵਾਈ ਕਰਦੇ ਹੋਏ 1052 ਵਿਚ ਇੰਗਲੈਂਡ ਤੇ ਹਮਲਾ ਕੀਤਾ ਅਤੇ ਆਪਣੇ ਪਰਿਵਾਰ ਨੂੰ ਉਨ੍ਹਾਂ ਦੇ ਹਕ ਬਹਾਲ ਕਰਵਾ ਦਿਤੇ ।

ਸੰਨ 1053 ਵਿਚ ਗਾਡਵਿਨ ਦੀ ਮੌਤ ਤੇ ਹਾਰਲਡ ਨੇ ਆਪਣੇ ਪਿਤਾ ਦਾ ਅਰਲ-ਪਦ ਹਾਸਲ ਕੀਤਾ ਅਤੇ ਉਸ ਇਲਾਕੇ ਦੀ ਮੁਖ ਤਾਕਤ ਬਣ ਗਿਆ । ਇਸ ਨੇ 1057 ਵਿਚ ਆਪਣੇ ਤਿੰਨ ਭਰਾਵਾਂ ਲਈ ਵੀ ਅਰਲ-ਪਦ ਹਾਸਲ ਕਰ ਲਿਆ ਸੀ । ਕਹਿੰਦੇ ਹਨ ਕਿ 'ਐਡਵਰਡ ਦੀ ਕਨਫੈਸਰ' ਨੇ ਮਰਦੇ ਸਮੇਂ ਇਸ ਨੂੰ ਸ਼ਾਹੀ ਉੱਤਰਾਧਿਕਾਰੀ ਵਜੋਂ ਮਨੋਨੀਤ ਕੀਤਾ ਸੀ । ਕੁਝ ਸਮਾਂ ਪਹਿਲਾਂ ਐਡਵਰਡ ਨੇ ਨਾਰਮੰਡੀ ਦੇ ਡਿਊਕ ਵਿਲੀਅਮ ਨੂੰ ਵੀ ਬਾਦਸ਼ਾਹਤ ਦੇਣ ਦਾ ਵਿਸ਼ਵਾਸ਼ ਦੁਆਇਆ ਸੀ । 5 ਜਨਵਰੀ, 1066 ਨੂੰ ਐਡਵਰਡ ਦੀ ਮੌਤ ਹੋਣ ਤੇ ਹਾਰਲਡ ਨੇ ਜਦੋਂ ਬਾਦਸ਼ਾਹਤ ਸੰਭਾਲੀ ਤਾਂ ਇਸਨੂੰ ਕਈ ਤਰ੍ਹਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ । ਮਈ ਮਹੀਨੇ ਵਿਚ ਹਾਰਲਡ ਨੇ ਵਿਲੀਅਮ ਦੇ ਹਮਲੇ ਵਿਰੁੱਧ ਆਪਣੇ ਬੇੜੇ ਅਤੇ ਫ਼ੌਜ ਦੀ ਲਾਮਬੰਦੀ ਸ਼ੁਰੂ ਕੀਤੀ । ਇਸੇ ਦੌਰਾਨ ਇਸ ਨੂੰ ਟਾਸਟਿਕ ਦੇ ਹਮਲੇ ਦਾ ਵੀ ਟਾਕਰਾ ਕਰਨਾ ਪਿਆ ਅਤੇ ਸਪਲਾਈ ਦੀ ਥੁੜ੍ਹ ਕਾਰਨ ਇਸ ਨੂੰ ਆਪਣੇ ਆਦਮੀ ਸਤੰਬਰ ਵਿਚ ਹੀ ਵਿਹਲੇ ਕਰਨੇ ਪੈ ਗਏ । ਇਸ ਤਰ੍ਹਾਂ ਵਿਲੀਅਮ ਨੂੰ ਬਿਨਾ ਮੁਕਾਬਲੇ ਇੰਗਲਿਸ਼ ਚੈਨਲ ਪਾਰ ਕਰਨਾ ਸੁਖਾਲਾ ਹੋ ਗਿਆ । 28 ਸਤੰਬਰ, 1066 ਨੂੰ ਵਿਲੀਅਮ ਇੰਗਲੈਂਡ ਵਿਚ ਦਾਖਲ ਹੋ ਗਿਆ । ਹਾਰਲਡ ਨੇ 14 ਅਕਤੂਬਰ ਨੂੰ ਹੇਸਟਿੰਗਜ਼ ਦੇ ਨੇੜੇ ਵਿਲੀਅਮ ਤੇ ਹਮਲਾ ਕਰ ਦਿਤਾ ਅਤੇ ਇਸ ਲੜਾਈ ਵਿਚ ਹੋਰਨਾ ਸਾਥੀਆਂ ਸਮੇਤ ਹਾਰਲਡ ਮਾਰਿਆ ਗਿਆ ਅਤੇ ਵਿਲੀਅਮ ਨੇ ਵਿਲੀਅਮ ਪਹਿਲੇ ਦੇ ਤੌਰ ਤੇ ਇੰਗਲੈਂਡ ਦੀ ਬਾਦਸ਼ਾਹਤ ਸੰਭਾਲ ਲਈ । ਇਸ ਤਰ੍ਹਾਂ ਨਾਲ ਐਂਗਲੋ-ਸੈਕਸਨ ਬੰਸ ਦਾ ਰਾਜ ਇੰਗਲੈਂਡ ਵਿਚੋਂ ਸਦਾ ਲਈ ਮੁਕ ਗਿਆ ।

ਹ. ਪੁ.—ਐਨ. ਬ੍ਰਿ. ਮਾ. 4 : 917

**ਹਾਰਲੈਂਨ, ਜਾਨ ਮਾਰਸ਼ਲ :** ਅਮਰੀਕਾ ਦੀ ਸੁਪਰੀਮ ਕੋਰਟ ਦੇ ਇਸ ਜੱਜ ਦਾ ਜਨਮ 1 ਜੂਨ, 1833 ਈ. ਨੂੰ ਸੰਯੁਕਤ ਰਾਜ ਅਮਰੀਕਾ ਦੇ ਕੈਂਟਕੀ ਰਾਜ ਵਿਚ ਬੋਆਇਲ ਕਾਊਂਟੀ ਵਿਖੇ ਹੋਇਆ । ਡੈਨਵਿੱਲ ਦੇ ਸੈਂਟਰ ਕਾਲਜ ਤੋਂ ਇਸਨੇ ਡਿਗਰੀ ਪ੍ਰਾਪਤ ਕੀਤੀ ਅਤੇ ਲੈਕਸਿੰਗਟਨ ਦੀ ਟ੍ਰਾਂਸਿਲਵੇਨੀਆ ਯੂਨੀਵਰਸਿਟੀ ਵਿਖੇ ਕਾਨੂੰਨ ਦੀ ਪੜ੍ਹਾਈ ਕੀਤੀ । 1858-59 ਦੇ ਦੌਰਾਨ ਇਹ ਫਰੈਂਕਲਿਨ ਕਾਊਂਟੀ ਦਾ ਕਾਊਂਟੀ ਜੱਜ ਰਿਹਾ ।ਅਮਰੀਕਾ ਦੀ ਖ਼ਾਨਾ-ਜੰਗੀ ਸਮੇਂ ਇਸਨੇ ਦਸਵੀਂ ਕੈਂਟਕੀ ਯੂ.ਐੱਸ. ਵਾਲੰਟੀਅਰ ਪੈਦਲ ਸੈਨਾ ਰਜਮੈਂਟ ਦੀ ਭਰਤੀ ਕੀਤੀ ਅਤੇ ਇਸ ਫ਼ੌਜ ਦੇ ਕਰਨਲ ਦੀ ਹੈਸੀਅਤ ਵਿਚ ਕਈ ਲੜਾਈਆਂ ਲੜੀਆਂ । 1863 ਈ. ਵਿਚ ਇਸਨੇ ਫ਼ੌਜੀ ਨੌਕਰੀ ਛੱਡ ਦਿੱਤੀ ਤੇ ਉਸੇ ਸਾਲ ਯੂਨੀਅਨ ਪਾਰਟੀ ਵੱਲੋਂ ਕੈਂਟਕੀ ਦਾ ਅਟਾਰਨੀ ਜਨਰਲ ਚੁਣਿਆ ਗਿਆ । 1864 ਈ. ਦੀ ਰਾਸ਼ਟਰਪਤੀ ਦੀ ਚੋਣ ਵਿਚ ਇਹ ਲਿੰਕਨ ਦਾ ਵਿਰੋਧੀ ਸੀ । 1871 ਤੇ 1875 ਵਿਚ ਇਸ ਨੇ ਰੀਪਬਲਿਕਨ ਪਾਰਟੀ ਵੱਲੋਂ ਗਵਰਨਰ ਦੀ ਚੋਣ ਲੜੀ, ਪਰ ਦੋਵੇਂ ਵਾਰ ਅਸਫਲ ਰਿਹਾ ।

1877 ਈ. ਵਿਚ ਲੂਈਜ਼ੀਐਨਾ ਸਬੰਧੀ ਦੋ ਰਾਜ ਸਰਕਾਰਾਂ ਦੇ ਪ੍ਰਸਪਰ ਦਾਅਵੇ ਦੇ ਮਾਮਲੇ ਨੂੰ ਨਜਿੱਠਣ ਲਈ ਪ੍ਰੈਜ਼ੀਡੈਂਟ ਰੁਦਰਫ਼ਰਡ ਬੀ. ਹੇਜ਼ ਨੇ ਇਸ ਨੂੰ ਕਾਇਮ ਕੀਤੇ ਕਮਿਸ਼ਨ ਦਾ ਮੈਂਬਰ ਮੁਕੱਰਰ

ਕੀਤਾ। ਉਸੇ ਸਾਲ 29 ਨਵੰਬਰ, 1877 ਈ. ਨੂੰ ਇਸਨੂੰ ਅਮਰੀਕਾ ਦੀ ਸੁਪਰੀਮ ਕੋਰਟ ਦਾ ਜੱਜ ਨਿਯੁਕਤ ਕੀਤਾ ਗਿਆ ਅਤੇ ਉਥੇ ਇਹ ਮਰਨ ਤਕ 34 ਸਾਲ ਜੱਜ ਰਿਹਾ। 1892 ਈ. ਵਿਚ ਰਾਸ਼ਟਰਪਤੀ ਬੈਂਜਾਮਿਨ ਹੈਰੀਸਨ ਨੇ ਇਸਨੂੰ ਬਰਤਾਨੀਆ ਦੇ ਨਾਲ ਬੇਰਿੰਗ ਸਾਗਰ ਝਗੜੇ ਨੂੰ ਨਿਪਟਾਣ ਲਈ ਸਾਲਸ ਨਿਯੁਕਤ ਕੀਤਾ।

ਇਹ ਆਪਣੇ ਅਸੰਮਤੀ ਨੋਟ ਬਹੁਤ ਚੰਗੀ ਤਰ੍ਹਾਂ ਲਿਖਦਾ ਸੀ ਅਤੇ ਇਸੇ ਲਈ ਮਸ਼ਹੂਰ ਸੀ। ਇਸਦੇ ਕਈ ਅਸੰਮਤੀ ਫ਼ੈਸਲਿਆਂ ਤੋਂ ਇਹ ਪਰਗਟ ਹੁੰਦਾ ਹੈ ਕਿ ਇਸ ਵਿਚ ਦ੍ਰਿੜ੍ਹ ਵਿਸ਼ਵਾਸ ਅਤੇ ਬੁਨਿਆਦੀ ਅਸੂਲਾਂ ਨੂੰ ਪਰਗਟ ਕਰਨ ਦੀ ਸ਼ਕਤੀ ਸੀ। ਇਹ ਅਦਾਲਤ ਦੀ ਬਹੁਸੰਮਤੀ ਦੇ ਵਿਚਾਰ ਦੇ ਉਲਟ ਆਪਣੀ ਰਾਏ ਪਰਗਟ ਕਰਨ ਤੋਂ ਸੰਕੋਚ ਨਹੀਂ ਸੀ ਕਰਦਾ ਸਗੋਂ ਬੜੇ ਜ਼ੋਰਦਾਰ ਸ਼ਬਦਾਂ ਵਿਚ ਆਪਣੀ ਰਾਏ ਪਰਗਟ ਕਰਦਾ ਸੀ। ਅਮਰੀਕਾ ਦੇ ਅਦਾਲਤੀ ਇਤਿਹਾਸ ਵਿਚ ਇਹ ਨਿਵੇਕਲੀ ਸ਼ਖ਼ਸੀਅਤ ਦਾ ਮਾਲਕ ਸੀ। ਇਸਦੇ ਕਈ ਵਿਚਾਰਾਂ ਨਾਲ ਉਹ ਅਦਾਲਤ ਸਹਿਮਤ ਨਹੀਂ ਸੀ ਜਿਸਦਾ ਇਹ ਮੈਂਬਰ ਸੀ ਪਰ ਇਸਦੀ ਮੌਤ ਤੋਂ ਬਾਅਦ ਉਹੀ ਵਿਚਾਰ ਮਹੱਤਵ ਪਕੜਦੇ ਗਏ। ਇਹ 14 ਅਕਤੂਬਰ, 1911 ਈ. ਨੂੰ ਵਾਸ਼ਿੰਗਟਨ ਵਿਚ ਸੁਰਗਵਾਸ ਹੋ ਗਿਆ।

ਹ. ਪੁ.—ਐਨ. ਬ੍ਰਿ.

—ਜੋਗਿੰਦਰ ਸਿੰਘ

**ਹਾਰਲੋ :** ਇਹ ਇੰਗਲੈਂਡ ਦੀ ਐਸੈਕਸ ਕਾਉਂਟੀ ਵਿਚ ਇਕ ਰਿਹਾਇਸ਼ੀ ਸ਼ਹਿਰ ਹੈ। ਇਹ ਲੰਡਨ ਦਾ ਦੂਜੇ ਵਿਸ਼ਵ-ਯੁੱਧ ਤੋਂ ਬਾਅਦ ਬਣੇ 8 ਨਵੇਂ ਸ਼ਹਿਰਾਂ ਵਿਚੋਂ ਇਕ ਹੈ। ਪੱਛਮ ਵਾਲੇ ਹਿੱਸੇ ਵਿਚ ਇਸ ਸ਼ਹਿਰ ਦੀ ਉੱਨਤੀ ਬੜੀ ਸਿਲਸਿਲੇਵਾਰ ਹੋਈ ਹੈ। ਬਾਜ਼ਾਰ ਦੇ ਚੌਕ ਵਿਚ ਦੁਕਾਨਾਂ ਅਤੇ ਦਫਤਰ ਹਨ। ਇਸ ਚੌਕ ਦੇ ਨੇੜੇ ਹੀ ਮੋਟਰ ਗੱਡੀਆਂ ਦਾ ਪ੍ਰਬੰਧ ਹੈ। ਹਰ ਰਿਹਾਇਸ਼ੀ ਬਸਤੀ ਵਿਚ ਸ਼ਾਪਿੰਗ ਸੈਂਟਰ ਅਤੇ ਸਕੂਲ ਹਨ। ਸਰ ਫ੍ਰੈਡਰਿਕ ਗਿਬਰਡ ਨੇ ਸ਼ਹਿਰ ਵਿਚ ਕਈ ਸੁੰਦਰ ਬਗੀਚੇ ਬਣਾਏ ਅਤੇ ਕਈ ਇਮਾਰਤਾਂ ਦੇ ਨਕਸ਼ੇ ਤਿਆਰ ਕੀਤੇ। ਹਾਰਲੋ ਵਿਚ ਮੁਖ ਬ੍ਰਿਟਿਸ਼ ਫਰਮਾਂ ਦੇ ਦਫਤਰ ਹਨ ਅਤੇ ਇਥੋਂ ਦੀਆਂ ਸੱਨਅਤਾਂ ਵਿਚ ਛਾਪੇ ਖਾਨੇ, ਧਾਤ ਅਤੇ ਵਿਗਿਆਨ ਤੇ ਜੱਰਾਹੀ ਦਾ ਸਾਮਾਨ ਤਿਆਰ ਕਰਨ ਦੇ ਕਾਰਖਾਨੇ ਸ਼ਾਮਲ ਹਨ।

ਆਬਾਦੀ—78,700 (1982)

51° 47′ ਉ. ਵਿਥ.; 0°8′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 913

**ਹਾਰਵਰਡ ਯੂਨੀਵਰਸਿਟੀ :** ਸੰਯੁਕਤ ਰਾਜ ਅਮਰੀਕਾ ਵਿਚ ਉੱਚ ਵਿੱਦਿਆ ਦੀ ਇਹ ਇਕ ਸਭ ਤੋਂ ਪੁਰਾਣੀ ਸੰਸਥਾ ਹੈ ਜਿਸਦੀ ਨੀਂਹ ਆਰੰਭਕ ਰੂਪ ਵਿਚ ਸੰਨ 1636 ਵਿਚ ਮੈਸਾਚੂਸੈਟਸ ਰਾਜ ਵਿਚ ਕੈਂਬਰਿਜ ਵਿਖੇ ਰੱਖੀ ਗਈ ਸੀ।

ਹਾਰਵਰਡ ਦਾ ਇਤਿਹਾਸ ਉਦੋਂ ਤੋਂ ਸ਼ੁਰੂ ਹੁੰਦਾ ਹੈ ਜਦੋਂ ਨਿਊ ਟਾਊਨ ਵਿਖੇ ਇਕ ਕਾਲਜ ਸ਼ੁਰੂ ਹੋਇਆ ਸੀ। ਬਾਅਦ ਵਿਚ ਜਿਸ ਦਾ ਨਾਮ ਕੈਂਬਰਿਜ ਰਖ ਦਿੱਤਾ ਗਿਆ। ਸੰਨ 1638 ਦੀਆਂ ਗਰਮੀਆਂ ਵਿਚ ਇਥੇ ਕਲਾਸਾਂ ਸ਼ੁਰੂ ਹੋਈਆਂ ਸਨ। ਇਸ ਦਾ ਨਾਂ ਪਿਉਰੀਟਨ ਮਨਿਸਟਰ, ਜਾਨ ਹਰਵਰਡ ਦੇ ਨਾਂ ਪਿਛੇ ਰਖਿਆ ਗਿਆ ਸੀ ਜਿਸਨੇ ਕਾਲਜ ਲਈ ਆਪਣੀਆਂ ਪੁਸਤਕਾਂ ਅਤੇ ਆਪਣੀ ਜਾਇਦਾਦ ਦਾ ਅੱਧ ਦਾਨ ਕਰ ਦਿੱਤਾ ਸੀ। 19ਵੀਂ ਸਦੀ ਦੇ ਸ਼ੁਰੂ ਵਿਚ ਪਰਮਾਰਥ ਵਿੱਦਿਆ, ਕਾਨੂੰਨ ਅਤੇ ਡਾਕਟਰੀ ਦੇ ਸਕੂਲ ਸ਼ੁਰੂ ਕੀਤੇ ਗਏ।

ਸ਼ੁਰੂ ਵਿਚ ਇਹ ਯੂਨੀਵਰਸਿਟੀ ਗਿਰਜਾਘਰ ਦੀ ਸਰਪ੍ਰਸਤੀ ਹੇਠਾਂ ਕੰਮ ਕਰਦੀ ਸੀ। ਫਿਰ ਪਹਿਲੀਆਂ ਦੋ ਸਦੀਆਂ ਦੇ ਦੌਰਾਨ ਇਹ ਕਾਲਜ ਇਸ ਤੋਂ ਮੁਕਤ ਹੋ ਗਿਆ ਅਤੇ 1865 ਵਿਚ ਯੂਨੀਵਰਸਿਟੀ ਦੇ ਵਿਦਿਆਰਥੀਆਂ ਨੇ ਪ੍ਰਬੰਧਕੀ ਬੋਰਡ ਲਈ ਆਪਣੇ ਮੈਂਬਰ ਚੁਣਨੇ ਸ਼ੁਰੂ ਕਰ ਦਿਤੇ। ਕਈ ਖੇਤਰਾਂ ਵਿਚ ਹਾਰਵਰਡ ਦੇ ਵਿਦਿਆਰਥੀ ਸੰਯੁਕਤ ਰਾਜ ਅਮਰੀਕਾ ਦੇ ਬੌਧਿਕ ਅਤੇ ਸਿਆਸੀ ਵਿਕਾਸ ਨਾਲ ਬਹੁਤ ਨੇੜੇ ਦਾ ਸਬੰਧ ਰਖਦੇ ਸਨ। ਹਾਰਵਰਡ ਗ੍ਰੈਜੂਏਟਾਂ ਵਿਚੋਂ ਸਾਹਿਤਕ ਰੁਚੀ ਵਾਲੀਆਂ ਮਹਾਨ ਸ਼ਖ਼ਸੀਅਤਾਂ ਵਿਚ ਰੈਲਫ ਵਾਲਡੋ ਐਮਰਸਨ, ਆਲੀਵਰ ਵੈਂਡਲ ਹੋਮਜ਼, ਹੈਨਰੀ ਡੇਵਿਡ ਥੋਰੀਓ, ਜੇਮਜ਼ ਰਸਲ ਲੋਵੈੱਲ, ਹੈਨਰੀ ਜੇਮਜ਼, ਹੈਨਰੀ ਐਡਮਜ਼, ਰਾਬਰਟ ਫਰਾਸਟ, ਟੀ. ਐਸ. ਈਲੀਅਟ, ਰੌਬਿਨਸਨ, ਕਾਨਰਡ ਏਕਨ, ਵਾਲਟਰ ਲਿਪਮੈਨ, ਰਾਬਰਟ ਲੋਵੈੱਲ ਅਤੇ ਨੌਰਮਨ ਮੇਲਰ ਦੇ ਨਾਂ ਸ਼ਾਮਲ ਹਨ। ਸੰਨ 1960 ਤੋਂ ਬਾਅਦ ਅਮਰੀਕਾ ਦੇ ਛੇ ਪ੍ਰਧਾਨਾਂ ਜਾਨ ਐਡਮਜ਼, ਜਾਨ ਕੁਇੰਸੀ ਐਡਮਜ਼, ਰੁਦਰਫਰਡ ਬੀ. ਹੇਅਜ਼, ਥੀਓਡੋਰ ਰੂਸਵੈਲਟ ਅਤੇ ਫਰੈਂਕਲਿਨ ਡੀ. ਰੂਸਵੈਲਟ ਅਤੇ ਜਾਨ ਐਫ ਕੈਨੇਡੀ ਨੇ ਹਾਰਵਰਡ ਤੋਂ ਵਿਦਿਆ ਪ੍ਰਾਪਤ ਕੀਤੀ ਸੀ। ਵਿਗਿਆਨ ਦੀ ਅਜੋਕੀ ਦੁਨੀਆ ਵਿਚ ਵੀ ਹਾਰਵਰਡ ਤੋਂ ਪੜ੍ਹੇ ਕਈ ਵਿਅਕਤੀਆਂ ਦਾ ਨਾਂ ਵਰਣਨਯੋਗ ਹੈ। ਹਾਰਵਰਡ ਵਿਖੇ ਹੀ ਵਿਲੀਅਮ ਜੇਮਜ਼ ਨੇ 1870 ਦੇ ਦਹਾਕੇ ਵਿਚ ਸੰਯੁਕਤ ਰਾਜ ਅਮਰੀਕਾ ਵਿਚ ਮਨੋਵਿਗਿਆਨ ਦੇ ਪ੍ਰਯੋਗਾਤਮਕ ਅਧਿਐਨ ਦੀ ਵਾਕਫ਼ੀਅਤ ਕਰਵਾਈ ਸੀ।

ਸੰਨ 1879 ਵਿਚ ਹਾਰਵਰਡ ਵਿਖੇ ਔਰਤਾਂ ਦੀ ਪੜ੍ਹਾਈ ਸ਼ੁਰੂ ਹੋਣ ਨਾਲ ਰੈਡਕਲਿਫ਼ ਕਾਲਜ ਹੋਂਦ ਵਿਚ ਆਇਆ। ਰੈਡਕਲਿਫ਼ ਨਾਂ 1894 ਵਿਚ ਐਨ. ਰੈਡਕਲਿਫ਼ ਦੀ ਯਾਦ ਵਿਚ ਰਖਿਆ ਗਿਆ ਸੀ ਜਿਸਨੇ 1543 ਵਿਚ ਹਾਰਵਰਡ ਕਾਲਜ ਵਿਚ ਸਭ ਤੋਂ ਪਹਿਲਾ ਸਕਾਲਰਸ਼ਿਪ ਚਾਲੂ ਕੀਤਾ ਸੀ। 1894 ਤੋਂ ਬਾਅਦ ਰੈਡਕਲਿਫ ਵਿਚ ਡਿਗਰੀ ਦੇ ਦਾਖਲੇ ਲਈ ਉਹੀ ਲੋੜਾਂ ਸਨ ਜੋ ਹਾਰਵਰਡ ਵਿਚ ਸਨ ਅਤੇ ਹਾਰਵਰਡ ਫੈਕਲਟੀ ਮੈਂਬਰ ਹੀ ਇਥੇ ਪੜ੍ਹਾਉਂਦੇ ਰਹੇ ਹਨ। ਭਾਵੇਂ ਸਿਖਲਾਈ ਸਾਂਝੀ ਹੈ ਪਰ ਰੈਡਕਲਿਫ ਦਾ ਪ੍ਰਬੰਧਕੀ ਢਾਂਚਾ, ਲਾਇਬ੍ਰੇਰੀ ਮਨੋਰੰਜਨ ਦੀਆਂ ਸਹੂਲਤਾਂ ਅਤੇ ਟਟੋਰੀਅਲ ਹਾਲ ਆਪਣਾ ਵੱਖਰਾ ਹੈ। 1970 ਦੇ ਦਹਾਕੇ ਦੇ ਸ਼ੁਰੂ ਵਿਚ ਰੈਡਕਲਿਫ ਨੂੰ ਹਾਰਵਰਡ ਯੂਨੀਵਰਸਿਟੀ ਵਿਚ ਮਿਲਾਉਣ ਦੇ ਸੁਝਾਉ ਉੱਤੇ ਕਾਫੀ ਡੂੰਘੀ ਸੋਚ ਵਿਚਾਰ ਹੋਈ ਹੈ।

ਇਸ ਯੂਨੀਵਰਸਿਟੀ ਦੀਆਂ ਫੈਕਲਟੀਆਂ ਵਿਚ ਸਮਾਜ-ਵਿਗਿਆਨ ਤੇ ਵਿਗਿਆਨ, ਇੰਜਨੀਅਰਿੰਗ, ਐਪਲਾਈਡ ਫ਼ਿਜ਼ਿਕਸ, ਪਰਮਾਰਥ, ਕਾਨੂੰਨ ਅਤੇ ਡਾਕਟਰੀ ਸ਼ਾਮਲ ਹਨ। 1970 ਦੇ ਦਹਾਕੇ ਦੇ ਅੰਤ ਵਿਚ ਯੂਨੀਵਰਸਿਟੀ ਵਿਚ 19000 ਨਾਲੋਂ ਵੱਧ ਵਿਦਿਆਰਥੀ ਸਨ।

ਹ. ਪੁ.—ਐਨ. ਬ੍ਰਿ. ਮਾ. 4 : 933

**ਹਾਰਵੀ, ਐਡਮੰਡ ਨਿਊਟਨ :** ਇਸ ਪ੍ਰਸਿੱਧ ਪ੍ਰਾਣੀ-ਵਿਗਿਆਨੀ ਅਤੇ ਸਰੀਰ-ਕਿਰਿਆ ਵਿਗਿਆਨੀ ਦਾ ਜਨਮ 29 ਨਵੰਬਰ, 1887 ਨੂੰ ਫਿਲਾਡੈੱਲਫ਼ੀਆ ਵਿਖੇ ਹੋਇਆ। ਸੰਨ 1911 ਤੋਂ 1956 ਅਰਥਾਤ ਰਿਟਾਇਰ ਹੋਣ ਤਕ ਇਹ ਪ੍ਰਿੰਸਟਨ ਯੂਨੀਵਰਸਿਟੀ ਵਿਚ ਪੜ੍ਹਾਉਂਦਾ ਰਿਹਾ। ਸੰਨ 1933 ਵਿਚ ਇਹ ਜੀਵ-ਵਿਗਿਆਨ ਦਾ ਐਚ. ਐਫ. ਔਸਬਰਨ ਪ੍ਰੋਫ਼ੈਸਰ ਬਣਿਆ।

ਇਹ ਸਮੁੰਦਰੀ ਜੀਵਾਂ ਦੀ ਸੈੱਲਮਈ ਫ਼ਿਜ਼ਿਆੱਲੋਜੀ ਉੱਤੇ ਕੰਮ ਕਰਦਾ ਰਿਹਾ ਜਿਸ ਵਿਚ ਮੁੱਖ ਜ਼ੋਰ ਇਸ ਨੇ ਪ੍ਰਾਣੀਆਂ ਦਾ ਰੌਸ਼ਨੀ ਪੈਦਾ ਕਰਨ ਦੇ ਮੈਕੇਨਿਜ਼ਮ ਪਤਾ ਲਗਾਉਣ ਉੱਤੇ ਦਿੱਤਾ। ਸੰਨ 1900 ਦੇ ਸ਼ੁਰੂ ਦੇ ਸਾਲਾਂ ਵਿਚ ਇਸਨੇ ਇਕ ਰੌਸ਼ਨੀ ਪੈਦਾ ਕਰਨ ਵਾਲੇ ਸਮੁੰ-

ਤ੍ਰਾਸਟੇਸ਼ੀਅਨ-ਸਿਪ੍ਰਿਡਾਈਨਾ ਨੂੰ ਸੁਕਾ ਕੇ ਉਸ ਦੇ ਸਤ ਦੀ ਵਰਤੋਂ ਟ ਆਕਸੀਕਰਨ ਪ੍ਰਤਿਕਿਰਿਆ ਦਰਸਾਉਣ ਵਿਚ ਕੀਤੀ । ਮੁੱਖ ਇਸੇ ਪ੍ਰਤਿਕਿਰਿਆ ਕਰਕੇ ਰੌਸ਼ਨੀ ਪੈਦਾ ਹੁੰਦੀ ਸਮਝੀ ਜਾਂਦੀ ਹੈ । ਤੀਆਂ ਕੁੱਝ ਪ੍ਰਸਿੱਧ ਕਿਤਾਬਾਂ 'ਦੀ ਨੇਚਰ ਆਫ਼ ਐਨੀਮਲ ਲਾਈਟ' 0), 'ਲਿਵਿੰਗ ਲਾਈਟ' (1940) ਅਤੇ 'ਬਾਇਓਲਿਊਮੀਨੀ- (1952) ਹਨ ।

21 ਜੁਲਾਈ, 1959 ਨੂੰ ਵੁਡਜ਼ਹੋਲ (ਮੈਸਾਚੂਸੈੱਟਸ) ਵਿਖੇ ਇਸ ਹਾਂਤ ਹੋ ਗਿਆ ।

ı. ਪੁ.— ਐਨ. ਬ੍ਰਿ. ਮਾ. 4 : 935

**ਹਾਰਵੇ, ਸਰ ਜਾਨ ਮਾਰਟਿਨ :** ਇਸ ਅਦਾਕਾਰ, ਨਿਰਮਾਤਾ ਥੀਏਟਰ ਮੈਨੇਜਰ ਦਾ ਜਨਮ 22 ਜੂਨ, 1863 ਨੂੰ ਐਸੈਕਸ ਵਿਚ ਰਨਹੋ ਵਿਖੇ ਹੋਇਆ । ਇਸ ਨੇ ਜਾਨ ਰਾਈਡਰ ਤੋਂ ਨਾਟ ਕਲਾ ਸਿੱਖਿਆ ਪ੍ਰਾਪਤ ਕੀਤੀ ਅਤੇ ਆਪਣਾ ਪਹਿਲਾ ਪ੍ਰੋਗਰਾਮ ਸੰਨ । ਵਿਚ ਲੰਡਨ ਵਿਖੇ ਪੇਸ਼ ਕੀਤਾ । ਸੰਨ 1882 ਤੋਂ 1896 ਤੱਕ ਰ ਹੈਨਰੀ ਇਰਵਿੰਗ ਾਈਸੀਅਮ ਥੀਏਟਰ' ਰਿਹਾ । ਇਸ ਦੌਰਾਨ ੇ ਚਾਰ ਵਾਰ ਸੰਯੁ- ਾਜ ਅਮਰੀਕਾ ਦਾ ਕੀਤਾ ।


ਸਰ ਜਾਨ ਮਾਰਟਿਨ ਹਾਰਵੇ

ਸੰਨ 1899 ਵਿਚ ਗਏ ਨਾਟਕ 'ਦੀ ੀ ਵੇ' ਵਿਚ ਸਿਡਨੀ ਨ ਦਾ ਪਾਰਟ ਅਦਾ ਕਾਰਨ ਹਾਰਵੇ ਬਹੁਤ ਹੋ ਗਿਆ । ਸੰਨ 4 ਵਿਚ ਇਸ ਨੇ 'ਹੈਮਲੈਟ' ਸੰਨ 1910 ਵਿਚ 'ਰਿਚਰਡ III' ੇ ਸੰਨ 1913 ਵਿਚ 'ਦੀ ਟੇਮਿੰਗ ਆਫ਼ ਦੀ ਸ਼ਰਿਊ' ਨਾਟਕ ਕੀਤੇ । ਸੰਨ 1921 ਵਿਚ ਇਸ ਨੂੰ ਨਾਈਟ ਦੀ ਉਪਾਧੀ ਦੇ ਕੇ ਨਿਆ ਗਿਆ । ਸੰਨ 1938 ਵਿਚ ਗਲਾਸਗੋ ਯੂਨੀਵਰਸਿਟੀ ਨੇ ੂੰ ਐਲ. ਐਲ. ਡੀ. ਦੀ ਆਨਰੇਰੀ ਡਿਗਰੀ ਪ੍ਰਦਾਨ ਕੀਤੀ ।

14 ਮਈ, 1944 ਨੂੰ ਸਰੇ ਵਿਚ ਈਸਟ ਸੀਨ ਵਿਖੇ ਇਸ ਦੀ ਾਂ ਗਈ ।

ਪੁ.—ਐਨ. ਬ੍ਰਿ. ਮਾ; ਨਿ. ਯੂ. ਐਨ.

**ਹਾਰਵੇ, ਹੇਵਾਰਡ ਅਗਸਟਸ :** ਬਕਤਰ ਦੇ ਮੁਲੰਮੇ ਨੂੰ ਮਜ਼ਬੂਤੀ ; ਕਰਨ ਲਈ ਆਧੁਨਿਕ ਢੰਗ ਦੀ ਖੋਜ ਕਰਨ ਵਾਲੇ ਇਸ ਪ੍ਰਸਿੱਧ ਾ ਜਨਮ 17 ਜਨਵਰੀ, 1824 ਨੂੰ ਜੇਮਜ਼ ਟਾਊਨ, ਨਿਊਯਾਰਕ ਹੋਇਆ । ਕਈ ਤਰ੍ਹਾਂ ਦੇ ਇੰਜਨੀਅਰਿੰਗ ਧੰਦੇ ਕਰਨ ਉਪਰੰਤ ਾ 1865 ਵਿਚ ਇਸ ਨੇ ਕੌਂਟੀਨੈਂਟਲ ਸਕਰੂ ਕੰਪਨੀ ਦੀ ਸਥਾ- ਕੀਤੀ ਜਿਸ ਨੂੰ ਇਸ ਨੇ 1887 ਵਿਚ ਅਮਰੀਕਨ ਸਕਰੂ ਕੰਪਨੀ ੇਚ ਦਿੱਤਾ । ਸੰਨ 1886 ਵਿਚ ਇਸ ਨੇ ਹਾਰਵੀ ਸਟੀਲ ਕੰਪਨੀ ਥਾਪਨਾ ਕੀਤੀ । ਜ਼ਿੰਦਗੀ ਭਰ ਇਹ ਲੋਹੇ ਅਤੇ ਸਟੀਲ ਉੱਤੇ ੇ ਕਰਦਾ ਰਿਹਾ ਅਤੇ ਆਪਣੇ ਜੀਵਨ ਕਾਲ ਵਿਚ 125 ਪੇਟੈਂਟ ਕੀਤੇ । ਇਸ ਨੇ ਪਸ਼ੂ ਚਾਰਾ ਕੱਟਣ, ਰੇਲਵੇ ਚੇਅਰ ਅਤੇ ਉਦ- ਯੋਗਾਂ ਲਈ ਬਹੁਤ ਹੀ ਉਪਯੋਗੀ ਬੋਲਟ, ਜਿਸ ਨੂੰ ਪੈਰੀਫਰਲ ਗਰਿਪ ਬੋਲਟ ਕਹਿੰਦੇ ਹਨ, ਦੀ ਕਾਢ ਕੱਢੀ । ਸਧਾਰਨ ਮਾਲ ਤੋਂ ਉੱਚ ਪਾਏ ਦੀਆਂ ਚੀਜ਼ਾਂ ਤਿਆਰ ਕਰਨ ਦਾ ਢੰਗ ਵੀ ਲੱਭਿਆ । ਇਸ ਦੀਆਂ ਕੰਪਨੀਆਂ ਵਿਚ ਅਜਿਹੀਆਂ ਤਿਆਰ ਕੀਤੀਆਂ ਜਾਣ ਵਾਲੀਆਂ ਚੀਜ਼ਾਂ ਵਿਚ ਸਟੀਲ ਦੇ ਉਸਤਰੇ, ਡਾਈਆਂ ਅਤੇ ਤਿਜੌਰੀਆਂ ਦੁਆਲੇ ਲਗਾਉਣ ਵਾਲੀਆਂ ਪਲੇਟਾਂ ਸ਼ਾਮਲ ਹਨ । ਇਸ ਦੀਆਂ ਪ੍ਰਸਿੱਧ ਖੋਜਾਂ ਵਿਚ ਸਕਰੂ ਉੱਤੇ ਢਲਾਈ ਸਮੇਂ ਹੀ ਚੂੜੀਆਂ ਪਾਉਣ ਦਾ ਢੰਗ ਸ਼ਾਮਲ ਹੈ । ਇਸ ਨਾਲ ਖ਼ਰਚ ਬਹੁਤ ਹੀ ਘਟ ਜਾਂਦਾ ਹੈ ਅਤੇ ਇਸ ਤਰੀਕੇ ਨਾਲ ਪਾਈਆਂ ਗਈਆਂ ਚੂੜੀਆਂ ਬਾਅਦ ਵਿਚ ਪਾਉਣ ਵਾਲੀਆਂ ਚੂੜੀਆਂ ਨਾਲੋਂ ਵਧੇਰੇ ਮਜ਼ਬੂਤ ਰਹਿੰਦੀਆਂ ਹਨ ।

ਲੜਾਕੇ ਜਹਾਜ਼ਾਂ ਲਈ ਸਟੀਲ ਦੇ ਬਕਤਰਾਂ ਨੂੰ ਮਜ਼ਬੂਤ ਬਣਾਉਣ ਦੇ ਢੰਗਾਂ ਦੀ ਖੋਜ ਲਈ ਇਸ ਨੂੰ ਆਮ ਜਾਣਿਆ ਜਾਂਦਾ ਹੈ । ਇਸ ਢੰਗ ਦੀ ਵਰਤੋਂ ਉਸ ਸਮੇਂ ਦੀਆਂ ਵੱਡੀਆਂ ਵੱਡੀਆਂ ਸਮੁੰਦਰੀ ਤਾਕਤਾਂ ਦੁਆਰਾ ਕੀਤੀ ਗਈ ਸੀ । ਕਾਰਬੁਰਾਈਜ਼ਿੰਗ ਜਾਂ ਸੀਮਿੰਟਿੰਗ (ਭਾਵ ਕਾਰਬਨ ਰਲਾਉਣਾ) ਦੀ ਖੋਜ ਵੀ ਇਸ ਨੇ ਕੀਤੀ ਜਿਸ ਨਾਲ ਸਟੀਲ ਨੂੰ ਉੱਚਤਮ ਤਾਪਮਾਨ ਉੱਤੇ ਰਖ ਕੇ ਬਾਰੀਕ ਕੋਲੇ ਵਿਚ ਮਿਲਾਇਆ ਜਾਂਦਾ ਹੈ, ਇਸ ਤਰ੍ਹਾਂ ਕਾਰਬਨ ਇਸ ਦੇ ਅੰਦਰ ਜਾ ਕੇ ਇਸ ਨੂੰ ਸਖ਼ਤ ਬਣਾ ਦਿੰਦੀ ਹੈ । ਭਾਵੇਂ ਮਗਰੋਂ ਅਨੇਕਾਂ ਨਿਰਮਾਤਾਵਾਂ ਨੇ ਇਸ ਵਿਧੀ ਵਿਚ ਕਈ ਸੁਧਾਰ ਲੈ ਆਂਦੇ ਪ੍ਰੰਤੂ ਫਿਰ ਵੀ ਇਸ ਦੀ ਵਿਧੀ ਨੂੰ ਅਧਾਰ ਮੰਨਿਆ ਜਾਂਦਾ ਹੈ ।

28 ਅਗਸਤ, 1839 ਨੂੰ ਆਰੇਂਜ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 935

**ਹਾਰਵੇ, ਗੈਬ੍ਰੀਅਲ :** ਇਸ ਅੰਗਰੇਜ਼ ਵਿਦਵਾਨ ਦਾ ਜਨਮ ਸੰਨ 1550 ਦੇ ਲਗਭਗ ਐਸੈਕਸ ਵਿਚ ਸੈਫ਼ਰਨ ਵਾਲਡੈੱਨ ਵਿਖੇ ਹੋਇਆ । ਸੰਨ 1570 ਵਿਚ ਇਸ ਨੇ ਕੈਂਬ੍ਰਿਜ ਤੋਂ ਬੀ. ਏ. ਕੀਤੀ । ਫਿਰ ਆਕ- ਸਫ਼ੋਰਡ ਤੋਂ ਸਿਵਲ ਲੱਅ ਵਿਚ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ । ਇਹ ਅੰਗਰੇਜ਼ੀ ਕਵਿਤਾ ਨੂੰ ਕਲਾਸਕੀ ਲੀਹਾਂ ਤੇ ਚਲਦਾ ਦੇਖਣ ਦਾ ਇੱਛਕ ਸੀ । ਸਪੈਂਸਰ ਨਾਲ ਇਸ ਦੀ ਬੜੀ ਦੋਸਤੀ ਸੀ । ਸੰਨ 1570 ਵਿਚ ਇਹ ਪੈੱਬ੍ਰੋਕ ਹਾਲ ਦਾ ਅਤੇ ਸੰਨ 1578 ਵਿਚ ਟ੍ਰਿਨੇਟੀ ਹਾਲ ਦਾ ਮੈਂਬਰ ਬਣਿਆ । ਆਪਣੇ ਸਰਪ੍ਰਸਤ ਸਰ ਟਾਮਸ ਸਮਿਥ ਦੀ ਮੌਤ ਤੇ ਇਸ ਨੇ ਲਾਤੀਨੀ ਮਾਤਮੀ ਗੀਤਾਂ ਦੀ ਰਚਨਾ ਕੀਤੀ । ਇਹ ਹੰਕਾਰੀ ਅਤੇ ਲੜਾਕੇ ਸੁਭਾਅ ਦਾ ਮਾਲਿਕ ਸੀ । ਇਸ ਨੇ ਰਾਬਰਟ ਗ੍ਰੀਨ ਅਤੇ ਟਾਮਸ ਨੈਸ਼ ਨਾਲ ਵਾਦ-ਵਿਵਾਦ ਅਤੇ ਉਨ੍ਹਾਂ ਦੀ ਆਲੋਚਨਾ ਕੀਤੀ । ਇਨ੍ਹਾਂ ਦੋਹਾਂ ਬਾਰੇ ਕੀਤੀ ਆਲੋਚਨਾ 'ਫੋਰ ਲੈਟਰਜ਼ ਐਂਡ ਸਰਟਨ ਸਾੱਨੈੱਟਸ' ਅਤੇ 'ਦੀ ਟ੍ਰਿਮਿੰਗ ਆਫ਼ ਟਾਮਸ ਨੈਸ਼' (1597) ਵਿਚ ਸ਼ਾਮਲ ਹੈ । ਨੈਸ਼ ਨੇ ਵੀ ਇਸ ਦੇ ਉੱਤਰ ਵਜੋਂ ਇਸ ਦੀ ਖ਼ੂਬ ਭੰਡੀ ਕੀਤੀ । 1599 ਵਿਚ ਆਰਚਬਿਸ਼ਪ ਆਫ਼ ਕੈਂਟਰ- ਬਰੀ ਦੇ ਆਦੇਸ਼ ਨਾਲ ਦੋਹਾਂ ਦੇ ਵਾਦ ਵਿਵਾਦਾਂ ਨੂੰ ਸਾੜ ਦਿੱਤਾ ਗਿਆ ।

11 ਫ਼ਰਵਰੀ, 1630 ਨੂੰ ਸੈਫ਼ਰਨ ਵਾਲਡੈੱਨ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ.; ਚੈਂਬ. ਐਨ.; ਐਵ.ਐਨ. ; ਨਿ. ਯੂ.ਐਨ. ; ਐਨ. ਅਮੈ.

**ਹਾਰਵੇ, ਡਾ. :** ਖ਼ਾਲਸਾ ਸਰਵਿਸ ਵਿਚ ਇਹ ਇਕ ਯੂਰਪੀ ਮੈਡੀਕਲ ਅਫ਼ਸਰ ਸੀ । ਇਸ ਦੀ ਤਨਖ਼ਾਹ 900 ਰੁ. ਪ੍ਰਤਿ ਮਹੀਨਾ ਸੀ । ਇਸ ਨੌਕਰੀ ਵਿਚ ਇਹ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ

ਇਕ ਸਾਲ ਪਹਿਲਾਂ ਦਾਖ਼ਲ ਹੋਇਆ ਸੀ । 19 ਜਨਵਰੀ, 1844 ਨੂੰ ਇਸ ਨੂੰ ਕਿਹਾ ਗਿਆ ਕਿ ਇਹ ਆਪਣੇ ਦੇਸ਼ ਚਲਾ ਜਾਵੇ । ਭਾਵੇਂ ਇਹ ਰਾਜਾ ਸੁਚੇਤ ਸਿੰਘ ਦੇ ਇਲਾਜ ਲਈ ਜੰਮੂ ਜਾਣਾ ਚਾਹੁੰਦਾ ਸੀ ਪਰ ਇਸ ਨੂੰ ਜਾਣ ਨਹੀਂ ਦਿੱਤਾ ਗਿਆ, ਕਿਉਂਕਿ ਸਾਰੇ ਯੂਰਪੀਆਂ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ ਸੀ ।

ਹ. ਪੁ.—ਪੰਜਾਬ.ਅੱਨ ਦੀ ਈਵ ਅੱਫ਼ ਫ਼ਸਟ ਸਿੱਖ ਵਾਰ

**ਹਾਰਾ ਕੇਈ :** ਜਾਪਾਨ ਦਾ ਇਹ ਪ੍ਰਸਿੱਧ ਰਾਜਨੀਤੀਵਾਨ ਹਾਗ ਤਾਕਾਸ਼ੀ ਦੇ ਨਾਂ ਨਾਲ ਵੀ ਪ੍ਰਸਿੱਧ ਹੈ । ਇਹ ਆਮ ਲੋਕਾਂ ਵਿਚੋਂ ਜਾਪਾਨ ਦਾ ਪ੍ਰਧਾਨ ਮੰਤਰੀ ਬਣਨ ਵਾਲਾ ਪਹਿਲਾ ਵਿਅਕਤੀ ਸੀ । ਇਸ ਦੇ ਨਾਲ ਹੀ ਕਿਸੇ ਜਾਪਾਨੀ ਰਾਜਨੀਤਕ ਪਾਰਟੀ ਦਾ ਸੱਚੇ ਅਰਥਾਂ ਵਿਚ ਮਾਲਕ ਅਤੇ ਕਰਤਾ-ਧਰਤਾ ਬਣਨ ਵਾਲਾ ਵੀ ਇਹੋ ਪਹਿਲਾ ਸਿਆਸਤ-ਦਾਨ ਸੀ । ਇਸਦਾ ਜਨਮ ਮੋਰੀਓਕਾ ਵਿਖੇ 9 ਫਰਵਰੀ, 1856 ਨੂੰ ਹੋਇਆ । ਟੋਕੀਓ ਯੂਨੀਵਰਸਿਟੀ ਤੋਂ ਬੀ. ਏ. ਪਾਸ ਕਰਨ ਉਪਰੰਤ ਇਸਨੇ ਪਤੱਰਕਾਰੀ ਦਾ ਪੇਸ਼ਾ ਅਪਨਾ ਲਿਆ । 1882 ਈ. ਵਿਚ ਇਹ ਬਦੇਸ਼ ਵਿਭਾਗ ਵਿਚ ਚਲਾ ਗਿਆ ਤੇ 15 ਸਾਲ ਬਾਅਦ ਕੋਰੀਆ ਵਿਖੇ ਜਾਪਾਨ ਦਾ ਰਾਜਦੂਤ ਨਿਯੁਕਤ ਹੋਇਆ ।

ਸੰਨ 1889 ਵਿਚ ਜਾਪਾਨ ਦੇ ਇਕ ਅਤੀ ਪ੍ਰਭਾਵਸ਼ਾਲੀ ਅਖ਼ਬਾਰ 'ਓਸਾਕਾ ਮੇਂਚੀ ਦੇ ਮੁੱਖ ਸੰਪਾਦਕ ਦੇ ਰੂਪ ਵਿਚ ਇਸਨੇ ਪੱਤਰਕਾਰੀ ਵਲ ਮੁੜ ਰੁਖ ਕੀਤਾ । ਸੰਨ 1900 ਵਿਚ ਇਸਨੇ 'ਰਿਕਨ ਸੀਯੂਕਾਈ ਪਾਰਟੀ ਭਾਵ 'ਸੰਵਿਧਾਨਕ ਸਰਕਾਰ ਦੇ ਮਿੱਤਰਾਂ ਦੀ ਪਾਰਟੀ' ਦੀ ਸਥਾਪਨਾ ਵਿਚ ਅਹਿਮ ਰੋਲ ਅਦਾ ਕੀਤਾ ।

ਸੰਨ 1902 ਈ. ਵਿਚ ਇਹ ਜਾਪਾਨ ਦੀ ਪਾਰਲੀਮੈਂਟ ਦਾ ਮੈਂਬਰ ਬਣ ਗਿਆ ਤੇ 1906 ਵਿਚ ਤਰੱਕੀ ਕਰਦਿਆਂ ਗ੍ਰਿਹ-ਮੰਤਰੀ ਅਤੇ 1914 ਵਿਚ 'ਸੀਯੂਕੀ' ਪਾਰਟੀ ਦਾ ਪ੍ਰਧਾਨ ਬਣ ਗਿਆ । ਇਸਨੇ ਇਸ ਪਾਰਟੀ ਨੂੰ ਅਮਰੀਕਰਨ ਢੰਗ ਨਾਲ ਵਿਉਂਤਬੱਧ ਕੀਤਾ । 29 ਸਤੰਬਰ, 1918 ਨੂੰ ਇਹ ਜਾਪਾਨ ਦਾ ਪ੍ਰਧਾਨ ਮੰਤਰੀ ਬਣ ਗਿਆ । ਇਹ ਲਗਭਗ 20 ਸਾਲਾਂ ਤਕ 'ਸੀਯੂਕੀ' ਪਾਰਟੀ ਦਾ ਸਰਬ-ਰਾਹ ਰਿਹਾ ਜਿਹੜੀ ਇਸ ਦੌਰਾਨ ਜਾਪਾਨ ਦੀ ਰਾਜਨੀਤੀ ਤੇ ਛਾਈ ਰਹੀ । ਹਾਰਾ ਕੇਈ ਨੇ ਪ੍ਰਧਾਨ ਮੰਤਰੀ ਦੀ ਪਦਵੀ ਤੇ ਰਹਿੰਦਿਆਂ ਕਈ ਸੁਧਾਰ ਕੀਤੇ । ਇਸਨੇ ਵੋਟ ਦੇਣ ਦਾ ਅਧਿਕਾਰ ਪ੍ਰਾਪਤ ਕਰਨ ਲਈ ਜਾਇਦਾਦ ਦੀ ਸੀਮਾ ਘਟਾਈ ਤੇ ਇਸ ਤਰ੍ਹਾਂ ਛੋਟੇ ਜ਼ਿਮੀਦਾਰਾਂ ਨੂੰ ਜਿਨ੍ਹਾਂ ਤੇ ਪਾਰਟੀ ਦੀ ਅਸਲੀ ਸ਼ਕਤੀ ਨਿਰਭਰ ਸੀ, ਵੋਟ ਦੇਣ ਦਾ ਅਧਿਕਾਰ ਮਿਲਿਆ । ਇਸਨੇ ਫ਼ੌਜ ਦੀ ਗਿਣਤੀ ਘਟਾਉਣ ਦੇ ਯਤਨ ਕੀਤੇ ਅਤੇ ਸਾਈਬੇਰੀਆ ਵਿਚ ਜਾਪਾਨੀ ਸਿਪਾਹੀਆਂ ਦੀ ਵਰਤੋਂ ਦੀ ਵਿਰੋਧਤਾ ਕੀਤੀ ।

4 ਨਵੰਬਰ, 1921 ਨੂੰ ਟੋਕੀਓ ਵਿਖੇ ਇਕ ਕੱਟੜ ਸੱਜੇਪੱਖੀ ਨੇ ਇਸਨੂੰ ਕਤਲ ਕਰ ਦਿੱਤਾ ।

ਹ. ਪੁ.—ਐਨ. ਬ੍ਰਿ. ਮਾ. 4 : 897

**ਹਾਰੀਰੀ, ਅਲ :** ਅਰਬੀ ਦੇ ਇਸ ਮਹਾਨ ਸ਼ੈਲੀਕਾਰ ਦਾ ਪੂਰਾ ਨਾਂ ਅਬੂ ਮੁਹੰਮਦ-ਅਲ-ਕਾਸਿਮ-ਅਲ-ਹਾਰੀਰੀ ਸੀ । ਇਸਦਾ ਜਨਮ ਬਸਰੇ ਦੇ ਨੇੜੇ ਮਹਸਨ ਵਿਖੇ 1054 ਈ. ਵਿਚ ਹੋਇਆ । ਇਸਦੇ ਨਾਂ ਦੇ ਅਰਥ ਨਿਕਲਦੇ ਹਨ 'ਰੇਸ਼ਮ ਬਣਾਉਣ ਜਾਂ ਵੇਚਣ ਵਾਲਾ ।' ਕਹਿੰਦੇ ਹਨ ਕਿ ਇਹ ਸਰਕਾਰੀ ਅਹੁਦੇ ਤੇ ਲੱਗਾ ਹੋਇਆ ਸੀ ਪਰ ਫਿਰ ਵੀ ਇਸਨੇ ਆਪਣਾ ਵਧੇਰੇ ਸਮਾਂ ਅਰਬੀ ਭਾਸ਼ਾ ਦੀਆਂ ਬਾਰੀਕੀਆਂ ਤੇ ਖ਼ੂਬੀਆਂ ਨੂੰ ਸਮਝਣ-ਸੰਵਾਰਨ ਵਿਚ ਲਾਇਆ । ਇਸ ਵਿਸ਼ੇ ਉੱਤੇ ਇਸਨੇ ਮੁਲਹਤ-ਅਲ-ਇਰਬ ਨਾਂ ਦੀ ਇਕ ਕਵਿਤਾ ਲਿਖੀ । ਪੜ੍ਹਿਆਂ-ਲਿਖਿਆਂ ਦੀਆਂ ਗ਼ਲਤੀਆਂ ਤੇ ਕਮੀਆਂ ਨੂੰ ਦਰਸਾਉਂਦੀ ਇਕ ਪੁਸਤਕ 'ਦੁਰਤ ਅਲ-ਗਵਸ' ਤੋਂ ਇਲਾਵਾ ਇਸਨੇ ਹੋਰ ਕਈ ਛੋਟੀਆਂ ਪੁਸਤਕਾਂ ਲਿਖੀਆਂ । ਐਪਰ ਇਸਦੀ ਪ੍ਰਸਿੱਧੀ ਦਾ ਆਧਾਰ ਇਸਦੇ 50 ਮੁਕਾਮਾਤ ਹਨ ।

ਇਹ ਮੁਕਾਮਾਤ ਕਾਵਿਮਈ ਵਾਰਤਕ ਵਿਚ ਲਿਖੀਆਂ ਪ੍ਰੀਤ-ਕਹਾ-ਣੀਆਂ ਜਾਂ ਕਥਾਵਾਂ ਹਨ ਜਿਨ੍ਹਾਂ ਦਾ ਸਰੂਪ ਹਮਦਾਨੀ ਦੀਆਂ ਰਚਨਾਵਾਂ ਵਾਂਗ ਹੈ । ਪਰ ਬੋਲੀ ਦੀ ਅਮੀਰੀ ਅਤੇ ਮੁਹਾਵਰੇ ਦੀ ਪਕੜ ਦੇ ਪੱਖੋਂ ਹਾਰੀਰੀ ਹਮਾਦਾਨੀ ਨੂੰ ਬਹੁਤ ਪਿੱਛੇ ਛੱਡ ਗਿਆ । ਆਦਰਸ਼ਕ ਅਰਬੀ ਲਿਖਤ ਦੇ ਰੂਪ ਵਿਚ ਇਨ੍ਹਾਂ ਮੁਕਾਮਾਤ ਦਾ ਦਰਜਾ ਕੁਰਾਨ ਤੋਂ ਬਾਅਦ ਮੰਨਿਆ ਜਾਂਦਾ ਹੈ ।

ਹਾਰੀਰੀ ਦੇ ਮੁਕਾਮਾਤ ਵਿਚ ਕਥਾਵਾਂ-ਕਹਾਣੀਆਂ ਦੇ ਪਾਤਰਾਂ ਦੇ ਕਾਰਨਾਮੇ, ਅਬੂ ਜ਼ੈਦ ਦੀਆਂ ਬਦਮਾਸ਼ੀਆਂ ਤੇ ਇਨ੍ਹਾਂ ਤੋਂ ਇਲਾਵਾ ਅਰਬੀ ਦੇ ਇਤਿਹਾਸਕ, ਕਾਵਿਕ ਤੇ ਪਰੰਪਰਾਗਤ ਹਵਾਲੇ ਚੋਖੀ ਮਾਤਰਾ ਵਿਚ ਮਿਲਦੇ ਹਨ । ਮੁਕਾਮਾਤ ਵਿਚ ਵਰਤੀ ਗਈ ਵਾਰਤਾਲਾਪ ਵਿਚ ਅਰਬੀ ਭਾਸ਼ਾ ਦੇ ਨਾਟਕੀ ਅੰਸ਼ ਸਹਿਜੇ ਹੀ ਵੇਖੇ ਜਾ ਸਕਦੇ ਹਨ ।

ਹ. ਪੁ.—ਐਨ. ਬ੍ਰਿ.

**ਹਾਰੂੰ :** ਹਾਰੂੰ ਦੀ ਕਹਾਣੀ ਬਾਈਬਲ ਅਤੇ ਕੁਰਾਨ ਦੋਹਾਂ ਧਰਮ-ਗ੍ਰੰਥਾਂ ਵਿਚ ਮਿਲਦੀ ਹੈ । ਹਾਰੂੰ ਦੀ ਗਿਣਤੀ ਨਬੀਆਂ ਵਿਚ ਕੀਤੀ ਜਾਂਦੀ ਹੈ । ਇਹ ਹਜ਼ਰਤ ਮੂਸਾ ਦਾ ਭਾਈ ਸੀ ਤੇ ਉਸ ਤੋਂ ਤਿੰਨ ਵਰ੍ਹੇ ਵੱਡਾ ਸੀ । ਇਹ ਮੂਸਾ ਦੇ ਹੁਕਮਾਂ ਦੀ ਪੂਰੀ ਤਾਮੀਲ ਕਰਦਾ ਅਤੇ ਉਸ ਦਾ ਨਾਇਬ ਸੀ । ਇਨ੍ਹਾਂ ਦੋਹਾਂ ਦੇ ਸਬੰਧ ਵਿਚ ਇਕ ਪ੍ਰਸਿੱਧ ਕਥਾ ਇੰਜ ਆਉਂਦੀ ਹੈ ਕਿ ਇਕ ਵਾਰੀ ਇਨ੍ਹਾਂ ਦੋਹਾਂ ਨੇ ਇਕ ਗੁਫ਼ਾ ਵਿਚੋਂ ਰੌਸ਼ਨੀ ਬਾਹਰ ਆਉਂਦੀ ਵੇਖੀ । ਹਾਰੂੰ ਤੇ ਮੂਸਾ ਗੁਫ਼ਾ ਵਿਚ ਗਏ ਤੇ ਉਥੇ ਇਕ ਸੋਨੇ ਦਾ ਤਖ਼ਤ ਪਿਆ ਵੇਖਿਆ, ਜਿਸ ਤੇ ਲਿਖਿਆ ਹੋਇਆ ਸੀ 'ਇਹ ਉਸ ਵਾਸਤੇ ਹੈ ਜਿਸਨੂੰ ਇਹ ਪੂਰਾ ਆਏਗਾ' । ਪਹਿਲਾਂ ਮੂਸਾ ਇਸ ਤੇ ਬੈਠਿਆ ਪਰ ਮੂਸਾ ਇਸ ਤਖ਼ਤ ਦੇ ਮੁਕਾਬਲੇ ਬਹੁਤ ਛੋਟਾ ਸੀ । ਫਿਰ ਹਾਰੂੰ ਬੈਠਿਆ । ਇਸ ਤੇ ਮੌਤ ਦਾ ਫ਼ਰਿਸ਼ਤਾ ਇਕਦਮ ਪ੍ਰਗਟ ਹੋਇਆ ਤੇ ਇਸਦੀ ਰੂਹ ਕਢ ਕੇ ਲੈ ਗਿਆ ਉਸ ਵੇਲੇ ਇਸਦੀ ਉਮਰ 127 ਸਾਲ ਸੀ । ਜਦੋਂ ਮੂਸਾ ਵਾਪਸ ਪਰਤਿਆ ਤਾਂ ਇਜ਼ਰਾਈਲੀਆਂ ਨੇ ਹਾਰੂੰ ਬਾਰੇ ਪੁੱਛਿਆ । ਮੂਸਾ ਨੇ ਕਿਹਾ 'ਉਹ ਮਰ ਗਿਆ ਹੈ'। ਉਨ੍ਹਾਂ ਜਵਾਬ ਦਿੱਤਾ 'ਤੂੰ ਉਸਨੂੰ ਕਤਲ ਕਰ ਦਿੱਤਾ ਹੈ'। ਝਟ ਹੀ ਫ਼ਰਿਸ਼ਤੇ ਹਾਰੂੰ ਦੇ ਜਨਾਜ਼ੇ ਸਹਿਤ ਆਣ ਪ੍ਰਗਟ ਹੋਏ ਤੇ ਉਨ੍ਹਾਂ ਕਿਹਾ, 'ਮੂਸਾ ਉਤੇ ਅਜਿਹਾ ਅਪਰਾਧ ਕਰਨ ਦਾ ਸ਼ੱਕ ਨਾ ਕਰੋ'। ਇਕ ਹੋਰ ਕਥਾ ਅਨੁਸਾਰ ਮੂਸਾ ਇਜ਼ਰਾਈਲੀਆਂ ਨੂੰ ਹਾਰੂੰ ਦੀ ਕਬਰ ਤੇ ਲੈ ਗਿਆ ਸੀ ਤੇ ਇਸਨੂੰ ਸੁਰਜੀਤ ਕਰਕੇ ਇਸਦੀ ਮੌਤ ਬਾਰੇ ਉਨ੍ਹਾਂ ਨੂੰ ਆਪਣੀ ਗੱਲ ਦਾ ਵਿਸ਼ਵਾਸ ਦਿਵਾਇਆ ਸੀ ।

ਹਜ਼ਰਤ ਈਸਾ ਦੇ ਮਾਮੇ ਅਤੇ ਮੇਰੀ (ਮਰੀਅਮ) ਦੇ ਭਰਾ ਦਾ ਨਾਂ ਵੀ ਹਾਰੂੰ ਦੱਸਿਆ ਜਾਂਦਾ ਹੈ । ਇਹ ਇਮਰਾਨ ਦਾ ਪੁੱਤਰ ਸੀ ਤੇ ਇਸ ਦਾ ਜਨਮ ਹੰਨਾ ਦੀ ਕੁਖੋਂ ਹੋਇਆ ਸੀ । ਅਨੇਕ ਵਿਦਵਾਨਾਂ ਦਾ ਵਿਚਾਰ ਹੈ ਕਿ ਹਾਰੂੰ ਮੇਰੀ ਦਾ ਸਕਾ ਭਰਾ ਨਹੀਂ ਬਲਕਿ ਇਕ ਪਵਿੱ-ਤਰ ਆਤਮਾ ਵਾਲਾ ਧਰਮ ਭਾਈ ਸੀ ।

ਅੱਬਾਸ ਵੰਸ਼ ਦਾ ਪੰਜਵਾਂ ਖ਼ਲੀਫ਼ਾ ਵੀ ਹਾਰੂੰ ਸੀ ਜਿਸ ਦਾ ਜਨਮ 20 ਮਾਰਚ, 763 ਈ. ਨੂੰ ਹੋਇਆ । ਇਹ ਆਪਣੇ ਪਿਤਾ ਮਹਦੀ ਦੇ ਮਰਨ ਉਪਰੰਤ ਸੰਨ 786 ਈ. ਵਿਚ ਬਗ਼ਦਾਦ ਦੀ ਗੱਦੀ ਉਤੇ ਬੈਠਿਆ । ਹਾਰੂੰ ਬਹੁਤ ਪ੍ਰਤਾਪੀ ਰਾਜਾ ਹੋਇਆ ਹੈ । ਇਸਦੀ ਮੌਤ 28

809 ਨੂੰ ਖ਼ੁਰਾਸਾਨ ਵਿਖੇ ਹੋਈ । ਇਸਦਾ ਮਕਬਰਾ ਤੂਸ ਤ) ਵਿਚ ਹੈ ।

ਪੂ.—ਸ਼ਾ.ਐਨ. ਇਸ. ; ਮ. ਕੋ.

**ਾਲ :** ਇਹ ਪਾਕਿਸਤਾਨ ਦੇ ਸਿੰਧ ਸੂਬੇ ਦੇ ਹੈਦਰਾਬਾਦ ਜ਼ਿਲ੍ਹੇ ਤਕ ਸ਼ਹਿਰ ਹੈ ਜਿਸਨੂੰ ਪਹਿਲਾਂ ਮੁਰਤਜ਼ਾਬਾਦ ਕਿਹਾ ਜਾਂਦਾ ਸੀ। ਹਿਰ ਦੀ ਨੀਂਹ 1422 ਵਿਚ ਰਖੀ ਗਈ ਸੀ ਅਤੇ ਸਿੰਧੀਆਂ ਵਾਰ ਇਸ ਤੇ ਕਬਜ਼ਾ ਕਰਨ ਦੀਆਂ ਧਮਕੀਆਂ ਦਿੱਤੀਆਂ ਸਨ। ਹਿਰ ਪੁਰਾਣੀ ਥਾਂ ਤੋਂ 3 ਕਿ. ਮੀ. ਦੀ ਵਿੱਥ ਤੇ 1800 ਈ. ਸਾਇਆ ਗਿਆ । ਨਵਾਂ ਸ਼ਹਿਰ ਇਕ ਮੁਸਲਮਾਨ ਫ਼ਕੀਰ ਦੇ ਅਤੇ ਮਸੀਤ ਦੇ ਦੁਆਲੇ ਵਸਿਆ ਹੈ, ਜਿਸ ਦੀ ਯਾਦ ਵਿਚ ਰਚ ਦੋ ਵਾਰ ਮੇਲਾ ਲਗਦਾ ਹੈ । ਸੰਨ 1859 ਵਿਚ ਇਸ ਨੂੰ ਮਿਊਂਸਪਲਟੀ ਦਾ ਦਰਜਾ ਦਿਤਾ ਗਿਆ ।

ਸ ਸ਼ਹਿਰ ਦਾ ਨਿਜੀ ਵਪਾਰ ਅਨਾਜ, ਘੀ, ਕਪਾਹ ਅਤੇ ਖੰਡ ਦਾ ਹੈ । ਚੀਨੀ ਦੇ ਬਰਤਨ ਅਤੇ ਟਾਈਲਾਂ ਲਈ ਵੀ ਇਹ ਮਸ਼ਹੂਰ ਹੈ ।

5°49′ ਉ. ਵਿਥ; 60°28′ ਪੂ. ਲੰਬ.

ਪੂ.—ਇੰਪ. ਗ. ਇੰਡ. 13 : 9

**ੱਲਸਟੀਨ, ਫ੍ਰੀਡਰਿਕ ਫਾਨ :** ਜਰਮਨ ਦੇ ਇਸ ਨੀਤੀਵਾਨ ਨਮ 21 ਅਪਰੈਲ, 1837 ਨੂੰ ਮੈਕਲਨਬਰਗ ਪਰਿਵਾਰ ਵਿਚ । ਕਾਨੂੰਨ ਦੀ ਪੜ੍ਹਾਈ ਖਤਮ ਕਰਨ ਪਿਛੋਂ ਇਹ 1860 ਵਿਚ ਵਿਭਾਗ ਵਿਚ ਅਟੈਚੀ ਦੇ ਤੌਰ ਤੇ ਭਰਤੀ ਹੋਇਆ । ਇਸਦੀ ਨਿਯੁਕਤੀ ਸੇਂਟ ਪੀਟਰਸਬਰਗ ਵਿਖੇ, ਬਿਸਮਾਰਕ ਅਧੀਨ ਗਈ, ਜਿਹੜਾ ਕਿ ਉਸ ਸਮੇਂ ਪਰੂਸ਼ੀਆ ਦਾ ਰਾਜਦੂਤ ਸੀ। 870-71 ਦੀ ਲੜਾਈ ਪਿਛੋਂ ਇਸਦਾ ਬਹੁਤ ਹੀ ਮਹੱਤਵਪੂਰਨ ਪੈਰਿਸ ਵਿਚ ਸਕੱਤਰ ਦਾ ਸੀ । ਸੰਨ 1878 ਵਿਚ ਬਰਲਿਨ ਗਰਸ ਵਿਚ ਇਸਦੀਆਂ ਬਹੁਤ ਵਧੀਆ ਸੇਵਾਵਾਂ ਨੂੰ ਬਿਸਮਾਰਕ ਕਾਰ ਕਰਦਿਆਂ ਹੋਇਆਂ ਇਸਨੂੰ ਤਰੱਕੀ ਦੇ ਕੇ ਜਰਮਨ ਦੇ ਵਿਭਾਗ ਦੇ ਰਾਜਨੀਤੀ ਭਾਗ ਵਿਚ ਕੌਂਸਲਰ ਬਣਾ ਦਿੱਤਾ । ਹੁਦੇ ਤੇ ਇਸਨੇ 1906 ਈ. ਤਕ ਕੰਮ ਕੀਤਾ ।

ਬਸਮਾਰਕ ਦੇ ਪਤਨ ਪਿਛੋਂ ਜਰਮਨ ਦੇ ਬਦੇਸ਼ ਵਿਭਾਗ ਵਿਚ ਟੀਨ ਹੀ ਇਕ ਅਜਿਹਾ ਵਿਅਕਤੀ ਸੀ ਜਿਹੜਾ ਕਿ ਜਰਮਨ ਦੀ ਨੀਤੀ ਦੇ ਗੁੰਝਲਦਾਰ ਸਿਧਾਂਤਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ । 905-06 ਦੇ ਮਰਾਕੋ ਦੇ ਝਗੜੇ ਸਮੇਂ ਹੱਲਸਟੀਨ ਨੇ ਅਸਤੀਫ਼ਾ ਤਾ, ਜੋ ਕਿ ਬਾਦਸ਼ਾਹ ਨੇ ਪਰਵਾਨ ਕਰ ਲਿਆ । 8 ਮਈ, ਨੂੰ ਇਸਦੀ ਬਰਲਿਨ ਵਿਖੇ ਮੌਤ ਹੋ ਗਈ ।

ਪੂ.—ਐਨ. ਬ੍ਰਿ. 11 : 680.

**ਾਲਸਟੈੱਟ :** 'ਹਾਲਸਟੈੱਟ' ਸ਼ਬਦ ਦੀ ਵਰਤੋਂ ਮੱਧ ਅਤੇ ਪੱਛਮੀ ਦੇ ਪਿਛਲੇਰੇ ਕਾਂਸੀ-ਯੁੱਗ ਅਤੇ ਮੁਢਲੇ ਲੋਹ-ਯੁੱਗ (ਲਗਭਗ ਸਾਲ ਪਹਿਲਾਂ) ਲਈ ਕੀਤੀ ਗਈ ਹੈ। ਇਹ ਨਾਂ ਅਪਰ ਆਸ- ਦੇ ਹਾਲਸਟੈੱਟ ਨਾਮੀ ਥਾਂ ਦੇ ਨਾਂ ਤੇ ਰੱਖਿਆ ਗਿਆ ਹੈ ਜਿਥੇ ਇਤਿਹਾਸਕ ਕਾਲ ਦਾ ਪ੍ਰਸਿੱਧ ਕਬਰਿਸਤਾਨ ਅਤੇ ਲੂਣ ਦੀ ੇ । ਪਹਿਲਾਂ ਪਹਿਲ ਮੁਢਲੇ ਲੋਹ-ਯੁੱਗ ਦੀਆਂ ਵਸਤਾਂ ਅਤੇ ੀਆਂ ਇਸੇ ਥਾਂ ਹੀ ਮਿਲੀਆਂ ਸਨ। ਇਥੇ 1846 ਤੋਂ 1899 2000 ਤੋਂ ਵਧੇਰੇ ਕਬਰਾਂ ਲੱਭੀਆਂ ਜਿਨ੍ਹਾਂ ਵਿਚੋਂ ਬਹੁਤੀਆਂ ਵਰਗਾਂ ਵਿਚ ਵੰਡਿਆ ਜਾਂਦਾ ਹੈ-ਭਾਵ ਪਹਿਲੀਆਂ ਕਬਰਾਂ (ਲਗਭਗ 1100/1000 ਤੋਂ 800/7000 ਈ. ਪੂ.) ਅਤੇ ਪਿਛਲੇਰੀਆਂ ਕਬਰਾਂ (ਲਗਭਗ 800/700 ਤੋਂ 450 ਈ. ਪੂ.)। ਇਸ ਕਬਰਿਸਤਾਨ ਦੇ ਨੇੜੇ ਹੀ ਪੂਰਵ ਇਤਿਹਾਸ ਕਾਲ ਦੀ ਲੂਣ ਦੀ ਖਾਣ ਹੈ ਅਤੇ ਲੂਣ ਵਿਚ ਵਸਤਾਂ ਨੂੰ ਖਰਾਬ ਹੋਣ ਤੋਂ ਬਚਾਈ ਰੱਖਣ ਦੇ ਤੱਤ ਦੀ ਵਿਦ-ਮਾਨਤਾ ਕਾਰਨ ਇਸ ਥਾਂ ਤੇ ਔਜ਼ਾਰ, ਕਪੜਿਆਂ ਦੇ ਟੁਕੜੇ ਅਤੇ ਇੱਥੋਂ ਤਕ ਕਿ ਖਾਣ-ਮਜ਼ਦੂਰਾਂ ਦੇ ਸਰੀਰ ਵੀ ਮਿਲੇ ਹਨ ।

ਹਾਲਸਟੈੱਟ ਦੇ ਖੰਡਰਾਂ ਨੂੰ ਆਮ ਤੌਰ ਤੇ ਚਾਰ ਪੜਾਵਾਂ—ੳ, ਅ, ੲ ਅਤੇ ਸ ਵਿਚ ਵੰਡਿਆ ਜਾਂਦਾ ਹੈ । ਐਪਰ ਇਨ੍ਹਾਂ ਪੜਾਵਾਂ ਦੇ ਸਮੇਂ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ । ਪੜਾਅ 'ੳ' ਵਿਚ ਲੋਹਾ ਬਹੁਤ ਘਟ ਸੀ । ਦੱਖਣੀ-ਪੱਛਮੀ ਜਰਮਨ-ਬਰਤਨਾਂ ਦੀ ਚਾਦਰ ਬੜੀ ਪਤਲੀ ਸੀ ਅਤੇ ਦੁਰੇਡੇ ਪੂਰਬ ਵੱਲ ਮਿਲਦੇ ਬਰਤਨਾਂ ਤੇ ਸਿਸਲੀਅਨ ਪ੍ਰਭਾਵ ਵੇਖਣ ਯੋਗ ਹੈ । ਚੌਰਸ ਕਬਰਾਂ ਦੇ ਬਣੇ ਹੋਏ ਕਬਰਿਸਤਾਨ ਵੀ ਮਿਲਦੇ ਹਨ ।

ਪੜਾਅ 'ਅ' ਪੱਛਮੀ ਖੇਤਰਾਂ ਤਕ ਮਹਿਦੂਦ ਹੈ। ਇਸ ਸਮੇਂ ਦੌਰਾਨ ਪ੍ਰਾਚੀਨ ਕਾਂਸੀ-ਯੁੱਗ ਦੇ ਦੱਖਣੀ-ਪੱਛਮੀ ਜਰਮਨ ਲੋਕਾਂ ਨੇ ਮੁਕਾਬਲਤਨ ਨਵੇਂ ਲੋਕਾਂ ਉਤੇ ਮੁੜ-ਅਧਿਕਾਰ ਕੀਤਾ । ਉੱਚੀਆਂ ਕਬਰਾਂ ਦਾ ਰਿਵਾਜ ਮੁੜ ਚੱਲ ਪਿਆ ਤੇ ਬਰਤਨਸਾਜ਼ੀ ਦਾ ਕੰਮ ਆਪਣੀ ਸਿਖਰ ਤੇ ਸੀ ।

ਪੜਾਅ 'ੲ' ਵਿਚ ਲੋਹਾ ਆਮ ਵਰਤੋਂ ਵਿਚ ਆਉਣ ਲੱਗ ਪਿਆ। ਇਸ ਸਮੇਂ ਦੀਆਂ ਲੋਹੇ ਅਤੇ ਤਾਂਬੇ ਦੀਆਂ ਭਾਰੀ ਅਤੇ ਲੰਮੀਆਂ ਤਲ-ਵਾਰਾਂ ਅਤੇ ਹੋਰ ਕਈ ਕਿਸਮ ਦੇ ਹਥਿਆਰ ਮਿਲਦੇ ਹਨ ।

ਪੂਰਬੀ ਆਸਟਰੀਆ ਦੇ ਲਾਗਲੇ ਖੇਤਰ ਵਿਚ ਪੜਾਅ 'ਸ' ਦੀ ਹੋਂਦ ਨਹੀਂ ਜਾਪਦੀ ਐਪਰ ਹੋਰਨਾਂ ਖੇਤਰਾਂ ਵਿਚ ਇਹ ਪੜਾਅ ਲਾ ਤੇਨ ਯੁਗ ਦੇ ਆਗਮਨ ਤਕ ਵਿਦਮਾਨ ਰਿਹਾ । ਇਸ ਸਮੇਂ ਦੌਰਾਨ ਮੁਰਦਿਆਂ ਨੂੰ ਵਧੇਰੇ ਕਰਕੇ ਦਫਨਾਇਆ ਜਾਂਦਾ ਸੀ । ਬਰਤਨਸਾਜ਼ੀ ਤਕਨੀਕ ਅਤੇ ਸ਼ੈਲੀ ਦੇ ਪੱਖੋਂ ਢਹਿੰਦੀਆਂ ਕਲਾਂ ਵਿਚ ਜਾ ਰਹੀ ਸੀ । ਕਈ ਤਰ੍ਹਾਂ ਦੇ ਹਥਿਆਰ ਅਤੇ ਗਹਿਣੇ ਇਸ ਕਾਲ ਦੀ ਪ੍ਰਤਿਨਿਧਤਾ ਕਰਦੇ ਹਨ ।

ਸਮੁੱਚੇ ਤੌਰ ਤੇ ਹਾਲਸਟੈੱਟ ਦੀ ਕਲਾ ਨਿਰੋਲ ਜੁਮੈਟਰੀ-ਸ਼ੈਲੀ ਦੀ ਹੈ ਤੇ ਇਸਦਾ ਵਿਕਾਸ ਸੁਹਜਵਾਦੀ ਲੀਹਾਂ ਦੀ ਬਜਾਇ ਤਕਨੀਕੀ ਲੀਹਾਂ ਤੇ ਹੋਇਆ ਹੈ ।

ਹ. ਪੂ.—ਐਨ. ਬ੍ਰਿ. ਮਾ. 4 : 862

**ਹਾਲਸਟੈੱਡ, ਵਿਲੀਅਮ ਸਟੀਵਰਟ :** ਅਮਰੀਕਾ ਦੇ ਇਸ ਪ੍ਰਸਿੱਧ ਸਰਜਨ ਦਾ ਜਨਮ 23 ਸਤੰਬਰ, 1852 ਨੂੰ ਨਿਊਯਾਰਕ ਵਿਖੇ ਹੋਇਆ । ਇਸਨੇ ਜਾੱਨਜ਼ ਹਾੱਪਕਿਨਜ਼ ਯੂਨੀਵਰਸਿਟੀ, ਬਾਲਟੀ-ਮੋਰ ਵਿਖੇ ਅਮਰੀਕਾ ਦਾ ਪਹਿਲਾ ਸਰਜੀਕਲ ਸਕੂਲ ਸਥਾਪਿਤ ਕੀਤਾ। ਸੰਨ 1877 ਵਿਚ ਨਿਊਯਾਰਕ ਸ਼ਹਿਰ ਦੇ ਕਾਲਜ ਆਫ਼ ਫ਼ਿਜ਼ੀਸ਼ੀ-ਅਨਜ਼ ਐਂਡ ਸਰਜਨਜ਼ ਤੋਂ ਗਰੈਜੂਏਸ਼ਨ ਕਰਨ ਉਪਰੰਤ ਇਸਨੇ ਦੋ ਸਾਲ ਯੂਰਪ (ਜ਼ਿਆਦਾਤਰ ਵੀਐਨਾ) ਵਿਖੇ ਪੜ੍ਹਾਈ ਕੀਤੀ । ਨਿਊ-ਯਾਰਕ ਵਾਪਸ ਆ ਕੇ ਇਸਨੇ ਆਪਣੀ ਪਰੈਕਟਿਸ ਸ਼ੁਰੂ ਕੀਤੀ ਅਤੇ ਇਸ ਦੀਆਂ ਸੇਵਾਵਾਂ ਦੀ ਛੇ ਹਸਪਤਾਲਾਂ ਵਿਚ ਮੰਗ ਕੀਤੀ ਗਈ । ਸੰਨ 1881 ਵਿਚ ਇਸਨੇ ਖੋਜ ਕੀਤੀ ਕਿ ਲਹੂ ਨੂੰ ਇਕ ਵਾਰ ਹਵਾ ਲਵਾ-ਉਣ ਤੋਂ ਬਾਅਦ ਦੁਬਾਰਾ ਮਰੀਜ਼ ਦੇ ਸਰੀਰ ਵਿਚ ਦਾਖ਼ਲ ਕੀਤਾ ਜਾ ਸਕਦਾ ਹੈ ।

ਸੰਨ 1885 ਵਿਚ ਇਸਨੇ ਆਪਣੇ ਪ੍ਰਯੋਗਾਂ ਰਾਹੀਂ ਚਾਲਕ ਜਾਂ

ਬਲਾਕ ਕਿਸਮ ਦੀ ਬੇਹੋਸ਼ੀ ਲਿਆਉਣ ਦਾ ਢੰਗ ਦੱਸਿਆ । ਅਜਿਹਾ ਉਸਨੇ ਨਾੜੀ-ਟਰੰਕਾਂ ਵਿਚ ਕੋਕੇਨ ਭਰ ਕੇ ਕੀਤਾ । ਇਸ ਤਰੀਕੇ ਰਾਹੀਂ ਸਰੀਰ ਦੇ ਕਿਸੇ ਹਿੱਸੇ ਵਿਚ ਜਾਂਦੀ ਸੰਵੇਦੀ ਨਾੜੀ ਦੀ ਚਾਲਕਤਾ ਵਿਚ ਰੁਕਾਵਟ ਪਾ ਕੇ ਉਸ ਹਿੱਸੇ ਨੂੰ ਸੰਵੇਦਨਹੀਨ ਬਣਾਇਆ ਜਾ ਸਕਦਾ ਹੈ । ਸੰਨ 1886-1889 ਤਕ ਇਸਨੇ ਜਾੱਨਜ਼ ਹਾੱਪਕਿਨਜ਼ ਯੂਨੀਵਰਸਿਟੀ ਦੀ ਵਿਲੀਅਮ ਵੈੱਲਚ ਲੈਬਾਰਟਰੀ ਵਿਚ ਆਪਣੀ ਖੋਜ ਦਾ ਕੰਮ ਜਾਰੀ ਰਖਿਆ ਅਤੇ 1890-1922 ਤਕ ਇਹ ਯੂਨੀਵਰਸਿਟੀ ਵਿਚ ਸਰਜਰੀ ਦਾ ਪ੍ਰੋਫ਼ੈਸਰ ਰਿਹਾ । ਇੱਥੇ ਹੀ ਇਸਨੇ ਹਰਨੀਆ, ਛਾਤੀ ਦਾ ਕੈਂਸਰ, ਗਿੱਲ੍ਹੜ, ਆਂਦਰਾਂ ਅਤੇ ਪਿੱਤੇ ਦੀਆਂ ਬਿਮਾਰੀਆਂ ਦੇ ਅੱਪਰੇਸ਼ਨ ਵਿਕਸਿਤ ਕੀਤੇ ।

ਸੰਨ 1890 ਵਿਚ ਇਸਨੇ ਅੱਪਰੇਸ਼ਨ ਕਰਨ ਵੇਲੇ ਪੂਰੀ ਤਰ੍ਹਾਂ ਜੀਵਾਣੂ ਰਹਿਤ ਪਤਲੇ ਰਬੜ ਦੇ ਦਸਤਾਨੇ ਪਹਿਨਣ ਦੀ ਪ੍ਰਥਾ ਚਲਾਈ। ਇਸਨੇ ਅੱਪਰੇਸ਼ਨ ਕਰਨ ਵੇਲੇ ਸਰੀਰ ਨੂੰ ਪੂਰੀ ਤਰ੍ਹਾਂ ਹੋਮਿਓਸਟੈਸਿਸ ਵਿਚ ਰਖਣ ਜਾਂ ਸਰੀਰ ਦੀਆਂ ਢਾਹ-ਉਸਾਰ ਕਿਰਿਆਵਾਂ ਨੂੰ ਸੰਤੁਲਿਤ ਰਖਣ, ਜਿਉਂਦੇ ਟਿਸ਼ੂਆਂ ਨੂੰ ਬੜੀ ਨਾਜ਼ੁਕਤਾ ਨਾਲ ਹੱਥ ਲਾਉਣ, ਬਿਮਾਰ ਟਿਸ਼ੂਆਂ ਦਾ ਚੰਗੀ ਤਰ੍ਹਾਂ ਇਲਾਜ ਕਰਨ ਉੱਤੇ ਜ਼ੋਰ ਦਿੱਤਾ ਅਤੇ ਹਸਪਤਾਲਾਂ ਵਿਚ ਸਰਜਨਾਂ ਨੂੰ ਟ੍ਰੇਨਿੰਗ ਦੇਣ ਦਾ ਮਿਆਰ ਉੱਚਾ ਕੀਤਾ ।

ਇਸਦੀ ਮੌਤ 7 ਸਤੰਬਰ, 1922 ਨੂੰ ਬਾਲਟੀਮੋਰ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 4 : 866

**ਹਾਲ, ਸੈਮੂਅਲ :** ਭਾਫ਼ ਬਾੱਇਲਰਾਂ ਲਈ ਸਤ੍ਹਉਂ ਕੰਡੈਂਸਰਾਂ ਦੇ ਇਸ ਖੋਜੀ ਅਤੇ ਇੰਜਨੀਅਰ ਦਾ ਜਨਮ 1781 ਨੂੰ ਬਾਸਫ਼ੋਰਡ, ਨੌਟਿੰਗੈਮਸ਼ਿਰ ਵਿਖੇ ਹੋਇਆ । ਇਸ ਦਾ ਪਿਤਾ ਕਪਾਹ ਨਿਰਮਾਤਾ ਸੀ । ਇਸ ਨੇ 1817 ਵਿਚ ਧਾਗਿਆਂ ਵਿਚੋਂ ਵਾਧੂ ਰੇਸ਼ੇ ਅੱਡ ਕਰਨ ਦਾ ਢੰਗ ਲੱਭਿਆ । ਅਜਿਹਾ ਕਰਨ ਲਈ ਰੇਸ਼ਿਆਂ ਨੂੰ ਹੌਲੀ ਜਿਹੀ ਗੈਸ ਦੀਆਂ ਲਾਟਾਂ ਦੇ ਵਿਚਕਾਰੋਂ ਲੰਘਾਇਆ ਜਾਂਦਾ ਸੀ । ਇਸ ਦੇ ਇਸ ਢੰਗ ਦੀ ਵਰਤੋਂ ਆਮ ਹੋਣ ਲੱਗ ਪਈ ਜਿਸ ਨਾਲ ਇਸ ਨੇ ਕਾਫ਼ੀ ਨਾਮਣਾ ਖੱਟਿਆ ਪ੍ਰੰਤੂ ਦੂਜੀਆਂ ਖੋਜਾਂ ਕਾਰਨ ਇਸ ਦੀ ਪ੍ਰਸਿੱਧੀ ਨੂੰ ਕਾਫ਼ੀ ਠੇਸ ਪਹੁੰਚੀ । ਇਸ ਤੋਂ ਅਗਲੇ ਸਾਲਾਂ ਵਿਚ ਇਸ ਨੇ ਅਜਿਹੇ ਢੰਗ ਦੀ ਖੋਜ ਕਰਨ ਦਾ ਉਪਰਾਲਾ ਕੀਤਾ ਜਿਸ ਵਿਚ ਭਾਫ਼ ਨਾਲ ਚੱਲਣ ਵਾਲੇ ਜਹਾਜ਼ਾਂ ਦੇ ਬਾੱਇਲਰਾਂ ਨੂੰ ਯਾਤਰਾ ਦੇ ਆਰੰਭ ਵਿਚ ਤਾਜ਼ੇ ਪਾਣੀ ਨਾਲ ਭਰ ਦਿੱਤਾ ਜਾਵੇ ਅਤੇ ਖੋਰ ਮਈ ਲੂਣੇ ਪਾਣੀ ਦੀ ਥਾਂ ਮੁੜ ਮੁੜ ਇਸੇ ਪਾਣੀ ਦੀ ਵਰਤੋਂ ਹੋ ਸਕੇ । ਸੰਨ 1838 ਵਿਚ ਇਸ ਨੇ ਸਤ੍ਹਉਂ ਕੰਡੈਂਸਰ ਪੇਟੈਂਟ ਕਰਵਾਇਆ ਜਿਸ ਵਿਚ ਛੋਟੀਆਂ ਛੋਟੀਆਂ ਕਈ ਕੰਡੈਂਸਿੰਗ ਪਾਈਪਾਂ ਵਿਚੋਂ ਦੀ ਭਾਫ਼ ਲੰਘਾਈ ਗਈ ਸੀ ਜਿਹੜੀਆਂ ਕਿ ਬਾਹਰਲੇ ਪਾਸੇ ਠੰਢੀਆਂ ਕੀਤੀਆਂ ਜਾਂਦੀਆਂ ਸਨ । ਬੇਸ਼ਕ 1839-41 ਵਿਚ ਇਸ ਦੀ ਖੋਜ ਨੂੰ ਕਾਫ਼ੀ ਪ੍ਰਯੋਗਿਕ ਪ੍ਰੇਖਣਾਂ ਵਿਚੋਂ ਦੀ ਲੰਘਣਾ ਪਿਆ ਪ੍ਰੰਤੂ ਇਹ ਅਸਫ਼ਲ ਰਹੀ । ਪਾਈਪਾਂ ਵਾਲੇ ਕੰਡੈਂਸਰਾਂ ਵਿਚ ਵਰਤਿਆ ਗਿਆ ਸਿੱਧਾਂਤ ਅੱਜ ਵੀ ਮੌਜੂਦ ਹੈ ਜਿਹੜਾ ਵੱਡੇ ਪੱਧਰ ਉੱਤੇ ਠੰਢਾ ਕਰਨ ਵਾਲੀਆਂ ਮਸ਼ੀਨਾਂ ਵਿਚ ਆਮ ਵਰਤਿਆ ਜਾਂਦਾ ਹੈ । ਇਸ ਨੇ 20 ਤੋਂ ਵੀ ਵਧੇਰੇ ਪੇਟੈਂਟ ਹਾਸਲ ਕੀਤੇ ਜਿਨ੍ਹਾਂ ਵਿਚੋਂ ਬਹੁਤੇ ਭਾਫ਼ ਇੰਜਣਾਂ ਅਤੇ ਬਾੱਇਲਰਾਂ ਨਾਲ ਫਿਟ ਹੋਣ ਵਾਲੀਆਂ ਮਸ਼ੀਨਾਂ ਲਈ ਸਨ ।

21 ਨਵੰਬਰ, 1863 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 858

**ਹਾਲਗ੍ਰਿਮਸਨ, ਜੋਨਾਸ :** ਇਹ ਆਈਸਲੈਂਡ ਦਾ ਇਕ ਮਹਾਨ ਅਤੇ ਲੋਕ-ਪ੍ਰਿਯ ਕਵੀ ਸੀ । ਇਸਦਾ ਜਨਮ 16 ਨਵੰਬਰ, 1807 ਈ. ਨੂੰ ਦੇਸ਼ ਦੇ ਉੱਤਰੀ ਭਾਗ ਵਿਚ ਹੋਇਆ । ਇਸਨੇ 1829 ਈ. ਵਿਚ ਕੋਪਨਹੇਗੈੱਨ ਯੂਨੀਵਰਸਿਟੀ ਤੋਂ ਬੀ. ਏ. ਕੀਤੀ । ਪਹਿਲ ਇਹ ਕਾਨੂੰਨ ਦੀ ਪੜ੍ਹਾਈ ਕਰਦਾ ਰਿਹਾ ਅਤੇ ਬਾਅਦ ਵਿਚ ਇਸਨੇ ਆਪਣਾ ਧਿਆਨ ਸਾਹਿਤ ਅਤੇ ਵਿਗਿਆਨ ਵੱਲ ਮੋੜਿਆ । ਇਹ 1837 ਈ. ਵਿਚ ਆਈਸਲੈਂਡ ਵਾਪਸ ਮੁੜ ਆਇਆ ਅਤੇ ਡੈਨਮਾਰਕ ਦੀ ਸਰਕਾਰ ਦੀ ਸਹਾਇਤਾ ਨਾਲ 1842 ਈ. ਤਕ ਵਿਗਿਆਨਕ ਖੋਜ ਵਿਚ ਜੁਟਿਆ ਰਿਹਾ । ਫਿਰ ਇਹ ਕੋਪਨਹੇਗੈੱਨ ਚਲਾ ਗਿਆ ਅਤੇ ਆਪਣੀ ਮੌਤ (26 ਮਈ, 1845 ਈ.) ਤਕ ਉੱਥੇ ਹੀ ਰਿਹਾ ।

ਭਾਵੇਂ ਇਸਨੇ ਵਿਗਿਆਨ ਦੇ ਖੇਤਰ ਵਿਚ ਕਾਫ਼ੀ ਕੰਮ ਕੀਤਾ ਪਰ ਇਸਦੀ ਵਧੇਰੇ ਪ੍ਰਸਿੱਧੀ ਇਕ ਕਵੀ ਦੇ ਤੌਰ ਤੇ ਹੈ । 1835 ਵਿਚ ਇਸਨੇ ਕੋਪਨਹੇਗੈੱਨ ਤੋਂ 'Fjolnir' ਨਾਮਕ ਮੈਗਜ਼ੀਨ ਦੀ ਸੰਪਾਦਨਾ ਸ਼ੁਰੂ ਕੀਤੀ । ਇਸ ਦੀਆਂ ਬਹੁਤੀਆਂ ਰਚਨਾਵਾਂ ਇਸੇ ਵਿਚ ਪ੍ਰਕਾਸ਼ਿਤ ਹੋਈਆਂ । ਇਸ ਦੀ ਸਰੋਦੀ ਕਵਿਤਾ ਵਿਚ ਆਈਸਲੈਂਡ ਦੇ ਦ੍ਰਿਸ਼ ਬਹੁਤ ਸੁਹਣੇ ਢੰਗ ਨਾਲ ਚਿਤਰੇ ਗਏ ਹਨ । ਰੋਮਾਂਟਿਕ ਕਵਿਤਾ ਵਿਚ ਦਿਲ ਚਸਪੀ ਹੋਣ ਕਰਕੇ ਇਸ ਨੇ ਪਰੰਪਰਾਵਾਦੀ ਕਵਿਤਾ ਦੀ ਆਲੋਚਨਾ ਕੀਤੀ । ਵਾਰਤਕ ਅਤੇ ਆਲੋਚਨਾ ਦੇ ਖੇਤਰ ਵਿਚ ਵੀ ਇਸਨੇ ਆਪਣਾ ਯੋਗਦਾਨ ਪਾਇਆ ਹੈ ।

ਹ. ਪੁ.—ਐਨ. ਬ੍ਰਿ.; ਐਨ. ਅਮੇ.

**ਹਾਲ, ਗਰੇਨਵਿਲ ਸਟੈਨਲੇ :** ਸੰਯੁਕਤ ਰਾਜ ਦੇ ਇਸ ਪ੍ਰਸਿੱਧ ਮਨੋਵਿਗਿਆਨੀ ਦਾ ਜਨਮ 1 ਫਰਵਰੀ, 1844 ਨੂੰ ਐਸ਼ਫੀਲਡ (ਮੈਸਾ ਚੂਸੈਟਸ) ਵਿਖੇ ਹੋਇਆ । ਇਸ ਨੇ ਸੰਯੁਕਤ ਰਾਜ ਵਿਚ ਮਨੋਵਿਗਿਆਨ ਨੂੰ ਪ੍ਰੋਤਸਾਹਨ ਅਤੇ ਸੇਧ ਦਿੱਤੀ । ਆਮ ਕਰਕੇ ਇਸ ਨੂੰ ਬਾਲ-ਮਨੋ ਵਿਗਿਆਨ ਅਤੇ ਸਿੱਖਿਆ-ਮਨੋਵਿਗਿਆਨ ਦਾ ਬਾਨੀ ਕਿਹਾ ਜਾਂਦਾ ਹੈ । ਇਸਨੇ ਡਾਰਵਿਨ, ਫਰਾਇਡ ਅਤੇ ਹੋਰਨਾਂ ਦੇ ਵਿਚਾਰਾਂ ਨੂੰ ਆਪਣੇ ਸਮੇਂ ਦੀਆਂ ਮਨੋਵਿਗਿਆਨਕ ਵਿਚਾਰ ਧਾਰਾਵਾਂ ਵਿਚ ਸ਼ਾਮਲ ਕਰਨ ਲਈ ਵਡਮੁੱਲਾ ਹਿੱਸਾ ਪਾਇਆ ।

ਆਰੰਭ ਵਿਚ ਇਹ ਪਾਦਰੀ ਬਣਨਾ ਚਾਹੁੰਦਾ ਸੀ ਪਰ ਇਸ 1867-68 ਵਿਚ ਇਕ ਸਾਲ ਮਗਰੋਂ ਹੀ ਯੂਨੀਅਨ ਥੀਆਲੋਜੀਕਲ ਸੈਮੀਨਰੀ ਨਿਊਯਾਰਕ ਨੂੰ ਛਡ ਦਿੱਤਾ ਅਤੇ ਜਰਮਨੀ ਚਲਾ ਗਿਆ। ਪ੍ਰਯੋਗਆਤਮਕ ਮਨੋਵਿਗਿਆਨ ਦੇ ਬਾਨੀ ਵਿਲਹੈਲਮ ਵੂੰਟ ਦੀ ਪੁਸਤਕ 'ਫਿਜ਼ਿਆਲੋਜੀਕਲ ਸਾਈਕਾਲੋਜੀ' (1873-74) ਦੇ ਅੰਸ਼ਿਕ ਅਧਿਐਨ ਨੇ ਹਾਲ ਉੱਤੇ ਡੂੰਘਾ ਪ੍ਰਭਾਵ ਪਾਇਆ ਤੇ ਉਸ ਤੋਂ ਬਾਅਦ ਹੀ ਇਸ ਨੇ ਮਨੋਵਿਗਿਆਨਕ ਵਿਸ਼ਿਆਂ ਤੇ ਉਮਰ ਭਰ ਲਈ ਕੰਮ ਕਰਨ ਦਾ ਵਿਚਾਰ ਬਣਾਇਆ । ਸੰਨ 1868 ਵਿਚ ਇਹ ਹਾਵਰਡ ਯੂਨੀਵਰਸਿਟੀ ਵਿਚ ਮਨੋਵਿਗਿਆਨ ਦਾ ਲੈਕਚਰਾਰ ਬਣ ਗਿਆ ਅਤੇ ਮਨੋਵਿਗਿਆਨ ਵਿਚ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਜੋ ਅਮਰੀਕਾ ਵਿਚ ਇਸ ਵਿਸ਼ੇ ਵਿਚ ਪਹਿਲੀ ਡਿਗਰੀ ਸੀ । ਇਥੇ ਹੀ ਇਹ ਪ੍ਰਸਿੱਧ ਮਨੋ ਵਿਗਿਆਨੀ ਵਿਲੀਅਮ ਜੇਮਜ਼ ਨੂੰ ਮਿਲਿਆ । ਵਿਸਤ੍ਰਿਤ ਅਧਿਐਨ ਲਈ ਇਹ ਜਰਮਨੀ ਵਾਪਸ ਆ ਗਿਆ । ਇਥੇ ਇਹ ਵੂੰਟ ਅਤੇ ਜਰਮਨੀ ਦੇ ਪ੍ਰਸਿੱਧ ਭੌਤਿਕ ਅਤੇ ਸਰੀਰ-ਵਿਗਿਆਨੀ ਹੈਰਮਾਨ ਫੌਨ ਹੈਲਮਹੋਲਟਜ਼ ਨੂੰ ਮਿਲਿਆ । ਇਥੇ ਹੀ ਇਸ ਨੇ ਮਨੋਵਿਗਿਆਨਕ ਖੋਜ ਸਬੰਧੀ ਪ੍ਰਸ਼ਨਾਵਲੀ ਦੀ ਮਹੱਤਤਾ ਨੂੰ ਸਮਝਦੇ ਹੋਏ ਆਪਣੇ ਕੁਝ ਵਿਦਿਆਰਥੀਆਂ ਸਮੇਤ 190 ਤੋਂ ਵੀ ਵੱਧ ਪ੍ਰਸ਼ਨਾਵਲੀਆਂ ਬਣਾਈਆਂ ਬਾਲ-ਮਨੋਵਿਗਿਆਨ ਦੇ ਅਧਿਐਨ ਲਈ ਲੋਕਾਂ ਦੀ ਦਿਲਚਸਪੀ ਕਾਰਨ ਬਣੀਆਂ ।

ਸੰਯੁਕਤ ਰਾਜ ਵਿਚ ਵਾਪਸ ਆਉਣ ਤੇ ਇਸਨੇ ਹਾਰਵਰਡ ਵਿਖੇ ਸਿੱਖਿਆ ਉੱਤੇ ਭਾਸ਼ਨ ਦਿੱਤੇ ਅਤੇ ਆਪਣੀਆਂ ਪ੍ਰਸ਼ਨਾਵਲੀਆਂ ਦੀ ਵਰਤੋਂ ਨਾਲ ਦੋ ਮਹੱਤਵ ਪੂਰਨ ਖੋਜ ਪੱਤਰ-ਬੱਚਿਆਂ ਵਿਚ ਝੂਠ ਬੋਲਣਾ (1882) ਤੇ ਬੱਚਿਆਂ ਦੇ ਮਨ ਦੇ ਤੱਤ (1883) ਲਿਖੇ। ਇਸ ਤੋਂ ਬਾਅਦ ਇਹ ਜਾਨ ਹਾਪਕਿਨਜ਼ ਯੂਨੀਵਰਸਿਟੀ, ਬਾਲਟੀਮੋਰ ਵਿਚ ਸੰਨ 1883 ਵਿਚ ਫਿਲਾਸਫੀ ਅਤੇ ਸੰਨ 1884 ਵਿਚ ਮਨੋਵਿਗਿਆਨ ਅਤੇ ਬੱਚਿਆਂ ਦੇ ਮਨੋਵਿਗਿਆਨ ਦਾ ਪ੍ਰੋਫੈਸਰ ਰਿਹਾ। ਇਥੇ ਹੀ ਇਸ ਨੇ ਅਮਰੀਕਾ ਵਿਚ ਮਨੋਵਿਗਿਆਨ ਦੀ ਸਭ ਤੋਂ ਪਹਿਲੀ ਪ੍ਰਯੋਗਸ਼ਾਲਾ ਖੋਲ੍ਹੀ। ਪਹਿਲਾਂ ਪਹਿਲਾਂ ਇਸ ਪ੍ਰਯੋਗਸ਼ਾਲਾ ਦੀ ਵਰਤੋਂ ਕਰਨ ਵਾਲਿਆਂ ਵਿਚ ਜਾਨ ਡਿਯੂਈ ਵੀ ਸੀ। ਸੰਨ 1887 ਵਿਚ ਇਸਨੇ 'ਅਮਰੀਕਨ ਜਰਨਲ ਆਫ਼ ਸਾਈਕਾਲੋਜੀ' ਦੀ ਸਥਾਪਨਾ ਕੀਤੀ। ਸੰਨ 1888 ਵਿਚ ਇਸਨੇ ਕਲਾਰਕ ਯੂਨੀਵਰਸਿਟੀ, ਵਰਮੈਸਟਰ ਦੀ ਸਥਾਪਨਾ ਵਿਚ ਸਹਾਇਤਾ ਕੀਤੀ। ਯੂਨੀਵਰਸਿਟੀ ਦੇ ਪ੍ਰੈਜ਼ੀਡੈਂਟ ਅਤੇ ਮਨੋਵਿਗਿਆਨ ਦੇ ਪ੍ਰੋਫੈਸਰ ਦੀ ਹੈਸੀਅਤ ਵਿਚ ਇਸਨੇ ਪ੍ਰਯੋਗਾਤਮਕ ਮਨੋਵਿਗਿਆਨ ਨੂੰ ਵਿਗਿਆਨ ਦਾ ਰੂਪ ਦੇਣ ਦਾ ਬੜਾ ਕੰਮ ਕੀਤਾ।

ਮਹਾਨ ਉਸਤਾਦ ਵਜੋਂ ਇਸਨੇ ਖੋਜ ਨੂੰ ਮਨੋਵਿਗਿਆਨ ਦੀਆਂ ਸਾਰੀਆਂ ਸ਼ਾਖਾਵਾਂ ਵਿਚ ਪਹੁੰਚਣ ਲਈ ਉਤਸਾਹ ਦਿੱਤਾ। ਸੰਨ 1893 ਤੱਕ ਮਿਲੀਆਂ ਮਨੋਵਿਗਿਆਨ ਦੀਆਂ ਡਾਕਟਰੇਟ ਦੀਆਂ ਕੁਲ 14 ਡਿਗਰੀਆਂ ਵਿਚੋਂ 11 ਡਿਗਰੀਆਂ ਇਸ ਨੇ ਹੀ ਦਿਵਾਈਆਂ ਤੇ ਆਪਣੀ ਰਿਟਾਇਰਮੈਂਟ ਸਮੇਂ 1920 ਈ. ਤਕ ਕੁਲ 81 ਡਾਕਟਰੇਟ ਦੀਆਂ ਡਿਗਰੀਆਂ ਦਿਵਾਈਆਂ। ਬਾਲ ਤੇ ਸਿੱਖਿਆ ਮਨੋਵਿਗਿਆਨ ਦਾ ਪਹਿਲਾ ਜਰਨਲ 'ਦੀ ਪੇਡਗਾਜੀਕਲ ਸੈਮੀਨਰੀ' ਬਾਅਦ ਵਿਚ 'ਜਰਨਲ ਆਫ਼ ਜੈਨੇਟਿਕ ਸਾਈਕਾਲੋਜੀ' ਦੀ ਸਥਾਪਨਾ ਵੀ ਇਸ ਨੇ ਹੀ 1893 ਈ. ਵਿਚ ਕੀਤੀ। ਸੰਨ 1882 ਵਿਚ ਅਮੈਰੀਕਨ ਸਾਈਕਾਲੋਜੀਕਲ ਐਸੋਸੀਏਸ਼ਨ ਦੀ ਵੀ ਸਥਾਪਨਾ ਕੀਤੀ। ਮਨੋਵਿਗਿਆਨ ਦੇ ਮਹੱਤਵ-ਪੂਰਨ ਖੇਤਰਾਂ ਵਿਚ ਹਾਲ ਦੀਆਂ ਕੁਲ 489 ਰਚਨਾਵਾਂ ਹਨ।

ਇਸ ਦੀ ਮੌਤ 24 ਅਪ੍ਰੈਲ, 1924 ਨੂੰ ਵਸਟਰ ਵਿਖੇ ਹੋਈ।

ਹ. ਪੁ.—ਐ. ਬ੍ਰਿ. ਮਾ. 4 : 856.

**ਹਾਲ, ਚਾਰਲਸ ਫਰਾਂਸਿਸ :** ਇਸ ਅਮਰੀਕੀ ਖੋਜੀ ਦਾ ਜਨਮ 1821 ਵਿਚ ਰਾਚੈਸਟਰ ਵਿਖੇ ਹੋਇਆ। ਇਹ ਤਿੰਨ ਵਾਰ ਆਰਕਟਿਕ ਮੁਹਿੰਮਾਂ ਵਿਚ ਗਿਆ। ਸੰਨ 1860 ਵਿਚ ਬੈਫ਼ਿਨ ਟਾਪੂ ਦੇ ਦੱਖਣੀ ਸਿਰੇ ਤੇ ਫ਼ੌਬਿਸ਼ਰ ਦੀ ਖਾੜੀ ਵਿਚ ਵੇਲ੍ਹਬੋਟ ਤੇ ਉਤਰਿਆ ਅਤੇ ਇਸਨੇ ਇਕੱਲੇ ਹੀ ਇਸ ਖਾੜੀ ਦੀ ਛਾਣਬੀਨ ਕਰਦੇ ਹੋਏ ਦੋ ਸਾਲ ਬਿਤਾ ਦਿੱਤੇ। ਇਸੇ ਖਾੜੀ ਵਿਚ 1578 ਈ. ਵਿਚ ਮਾਰਟਿਨ ਫ਼ੌਬਸ਼ਿਰ ਆਇਆ ਸੀ। ਹਾਲ ਦੀ ਮੁਹਿੰਮ ਦਾ ਮੁੱਖ ਪ੍ਰਯੋਜਨ 1845 ਈ. ਦੀ ਸਰ ਜੌਨ ਫਰੈਂਕਲਿਨ ਦੀ ਮੁਹਿੰਮ ਦੇ ਅਵਸ਼ੇਸ਼ਾਂ ਨੂੰ ਲੱਭਣਾ ਸੀ। ਭਾਵੇਂ ਉਹ ਆਪਣਾ ਇਹ ਮੰਤਵ ਤਾਂ ਪੂਰਾ ਨਾ ਕਰ ਸਕਿਆ ਪ੍ਰੰਤੂ ਉਸਨੂੰ ਫ਼ੌਬਿਸ਼ਰ ਮੁਹਿੰਮ ਦੇ ਕਈ ਅਵਸ਼ੇਸ਼ ਮਿਲ ਗਏ। ਸੰਨ 1862 ਵਿਚ ਘਰ ਵਾਪਸ ਆਕੇ ਇਸਨੇ 'ਆਰਕਟਿਕ ਰਿਸਰਚਿਜ਼' ਅਤੇ 'ਲਾਈਫ਼ ਅਮੰਗ ਦਾ ਐਸਕੀਮੋਜ਼' (1865) ਨਾਮੀ ਪੁਸਤਕਾਂ ਲਿਖੀਆਂ।

ਸੰਨ 1864 ਵਿਚ ਇਹ ਫਰੈਂਕਲਿਨ ਮੁਹਿੰਮ ਦੇ ਅਵਸ਼ੇਸ਼ ਲੱਭਣ ਲਈ ਫਿਰ ਵਾਪਸ ਚਲਾ ਗਿਆ। ਪੰਜ ਸਾਲ ਦੀ ਛਾਣਬੀਣ ਦੌਰਾਨ ਇਸਨੇ ਫਰੈਂਕਲਿਨ ਦੀ ਮੁਹਿੰਮ ਬਾਰੇ ਕਾਫ਼ੀ ਜਾਣਕਾਰੀ ਹਾਸਲ ਕੀਤੀ ਅਤੇ ਉਸ ਪਾਰਟੀ ਦੇ ਕੁਝ-ਕੁਝ ਅਵਸ਼ੇਸ਼ ਵੀ ਲੱਭੇ।

ਇਸਦਾ ਆਖ਼ਰੀ ਹਿੰਮਤ ਵਾਲਾ ਕੰਮ ਅਮਰੀਕਾ ਦੀ ਸਰਕਾਰ ਵੱਲੋਂ ਉੱਤਰੀ ਧਰੁੱਵ ਤੇ ਪਹੁੰਚਣ ਲਈ ਭੇਜੀ ਜਾਣ ਵਾਲੀ ਟੋਲੀ ਨੂੰ ਲੈ ਕੇ ਜਾਣਾ ਸੀ। ਜੂਨ 29, 1871 ਨੂੰ ਨਿਊਯਾਰਕ ਤੋਂ ਇਸਨੇ 'ਪੋਲੈਰੀਜ਼' ਸਟੀਮਰ ਰਾਹੀਂ ਕੈਨੇਡੀ ਅਤੇ ਰੋਬਸਨ ਜਲ-ਮਾਰਗਾਂ ਰਾਹੀਂ ਗ੍ਰੀਨਲੈਂਡ ਅਤੇ ਕੈਨੇਡੀਅਨ ਆਰਕਟਿਕ ਦੇ ਵਿਚਕਾਰ ਉੱਤਰ ਵੱਲ ਨੂੰ ਆਪਣਾ ਸਫ਼ਰ ਸ਼ੁਰੂ ਕੀਤਾ ਅਤੇ 82°11′ ਉੱਤਰੀ ਵਿਥਕਾਰ ਤਕ ਪਹੁੰਚ ਗਿਆ, ਜੋ ਉਸ ਵੇਲੇ ਦੀ ਖੋਜ ਦੀ ਉੱਤਰੀ ਹੱਦ ਮੰਨੀ ਜਾਂਦੀ ਸੀ। ਇਥੋਂ 'ਪੋਲੈਰੀਜ਼' ਦੱਖਣ ਵੱਲ ਮੁੜ ਗਿਆ ਅਤੇ 81°27′ ਉੱਤਰੀ ਵਿਥਕਾਰ ਤੇ ਗ੍ਰੀਨਲੈਂਡ ਆ ਠਹਿਰਿਆ। ਇਥੋਂ ਉਹ ਬਰਫ਼ੀਲੇ ਥਲ ਰਾਹੀਂ 83° ਉੱਤਰੀ ਵਿਥਕਾਰ ਤਕ ਪਹੁੰਚ ਗਿਆ ਪਰ ਵਾਪਸ ਆਉਣ ਲੱਗੇ ਅਚਾਨਕ ਹੀ 8 ਨਵੰਬਰ, 1871 ਨੂੰ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 856

**ਹਾਲ, ਚਾਰਲਸ ਮਾਰਟਿਨ :** ਇਸ ਅਮਰੀਕਨ ਆਵਿਸ਼ਕਾਰਕ ਦਾ ਜਨਮ 6 ਦਸੰਬਰ, 1863 ਨੂੰ ਟਾਮਸਨ ਵਿਖੇ ਹੋਇਆ। ਇਸ ਨੇ 1885 ਵਿਚ ਔਬਰਲਿਨ ਕਾਲਜ ਤੋਂ ਡਿਗਰੀ ਪ੍ਰਾਪਤ ਕੀਤੀ। ਜਦੋਂ ਇਹ ਕਲਾਸ ਵਿਚ ਪੜ੍ਹ ਰਿਹਾ ਸੀ ਉਦੋਂ ਹੀ ਇਸ ਦੀ ਦਿਲਚਸਪੀ ਕੋਈ ਘੱਟ ਖ਼ਰਚ ਵਾਲੀ ਵਿਧੀ ਲੱਭਣ ਵਲ ਹੋ ਗਈ ਜਿਹੜੀ ਐਲੂਮਿਨੀਅਮ ਦਾ ਲਘੂਕਰਨ ਕਰ ਸਕੇ। ਔਬਰਲਿਨ ਪ੍ਰਯੋਗਸ਼ਾਲਾ ਵਿਚ ਵਰਤੇ ਗਏ ਯੰਤਰਾਂ ਨਾਲ ਕੰਮ ਕਰਨ ਤੇ ਆਪਣੀ ਡਿਗਰੀ ਕਰਨ ਤੋਂ ਅੱਠ ਮਹੀਨੇ ਬਾਅਦ ਹੀ ਇਸ ਨੇ ਇਕ ਬਿਜਲ-ਅਪਘਟਨੀ ਵਿਧੀ ਦੀ ਕਾਢ ਕੱਢੀ, ਜਿਸ ਨਾਲ ਐਲੂਮਿਨੀਅਮ ਧਾਤ ਨੂੰ ਵੱਡੇ ਪੈਮਾਨੇ ਤੇ ਪ੍ਰਾਪਤ ਕੀਤਾ ਜਾ ਸਕਦਾ ਸੀ। ਇਸ ਨੇ ਆਪਣੇ ਅਗਲੇ ਤਿੰਨ ਵਰ੍ਹੇ ਇਸ ਵਿਧੀ ਨੂੰ ਪੂਰਨ ਕਰਨ ਅਤੇ ਇਸ ਵਿਧੀ ਵਲ ਦਿਲਚਸਪੀ ਰਖਣ ਵਾਲੇ ਸਰਮਾਏਦਾਰਾਂ ਵਲ ਲਾ ਦਿੱਤੇ। ਸੰਨ 1888 ਵਿਚ ਪਿਟਸਬਰਗ ਰਿਡਕਸ਼ਨ ਕੰਪਨੀ (ਜਿਹੜੀ ਬਾਅਦ ਵਿਚ ਐਲੂਮਿਨੀਅਮ ਕੰਪਨੀ ਆਫ਼ ਅਮਰੀਕਾ ਬਣ ਗਈ) ਨੇ ਐਲੂਮਿਨੀਅਮ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਸੰਨ 1890 ਵਿਚ ਹਾਲ ਇਸਦਾ ਉਪ-ਪ੍ਰਧਾਨ ਬਣ ਗਿਆ। ਇਸ ਕਾਢ ਨੇ ਐਲੂਮਿਨੀਅਮ ਨੂੰ ਆਮ ਵਪਾਰਕ ਚੀਜ਼ ਬਣਾ ਦਿੱਤਾ। ਇਸ ਦੀ ਵਰਤੋਂ ਲਈ ਨਵੀਆਂ ਨਵੀਆਂ ਖੋਜਾਂ ਹੁੰਦੀਆਂ ਰਹੀਆਂ। ਹਾਲ 27 ਦਸੰਬਰ, 1914 ਨੂੰ ਫਲੋਰਿਡਾ ਵਿਚ ਡੇਟੋਨਾ ਬੀਚ ਵਿਖੇ ਸਵਰਗਵਾਸ ਹੋ ਗਿਆ। ਇਸ ਦੁਆਰਾ ਕੀਤੀ ਕਾਢ ਨਾਲ ਪ੍ਰਾਪਤ ਹੋਇਆ ਧਨ ਜ਼ਿਆਦਾਤਰ ਵਿਦਿਅਕ ਸੰਸਥਾਵਾਂ ਨੂੰ ਪ੍ਰਾਪਤ ਹੋਇਆ। ਔਬਰਲਿਨ ਕਾਲਜ ਨੂੰ ਸਭ ਤੋਂ ਵੱਧ ਅਰਥਾਤ 3,000,000 ਡਾਲਰ ਮਿਲੇ।

ਹ. ਪੁ.—ਐਨ. ਬ੍ਰਿ. ਮਾ. 4 : 856 ; ਐਨ. ਬ੍ਰਿ. 11 : 6.

**ਹਾਲ, ਜੇਮਜ :** ਅਮਰੀਕਾ ਦੇ ਇਸ ਭੂ-ਅਤੇ ਫ਼ੌਸਿਲ-ਵਿਗਿਆਨੀ ਦਾ ਜਨਮ 12 ਸਤੰਬਰ, 1811 ਨੂੰ ਹਿੰਗੈਮ, ਮਾਸਾਚੂਸੈਟਸ ਰਾਜ ਵਿਖੇ ਇਕ ਗ਼ਰੀਬ ਘਰਾਣੇ ਵਿਚ ਹੋਇਆ। ਇਸਨੇ 6 ਸਾਲ ਰੈਨੱਸਲਰ ਪਾੱਲੀਟੈਕਨਿਕ ਇੰਸਟੀਚਿਊਟ ਵਿਚ ਵਿਦਿਆ ਪ੍ਰਾਪਤ ਕੀਤੀ। ਸੰਨ 1832 ਵਿਚ ਇਹ ਇਸੇ ਹੀ ਸੰਸਥਾ ਵਿਚ ਲਾਇਬ੍ਰੇਰੀਅਨ ਦੇ ਤੌਰ ਤੇ ਕੰਮ ਕਰਨ ਲਗ ਪਿਆ ਅਤੇ ਕੁਝ ਸਮੇਂ ਮਗਰੋਂ ਇਥੇ ਹੀ ਭੂ-ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ। ਸੰਨ 1836 ਵਿਚ ਨਿਊਯਾਰਕ ਜੀਆਲੋਜੀਕਲ ਸਰਵੇ ਵਿਚ ਨਿਯੁਕਤ ਕੀਤੇ ਗਏ ਚਾਰ ਭੂ-ਵਿਗਿਆਨੀਆਂ ਵਿਚੋਂ ਇਕ ਸੀ। ਸੰਨ 1850 ਵਿਚ ਲੰਡਨ ਦੀ ਰਾਇਲ ਜੀਆਲੋਜੀਕਲ ਸੋਸਾਇਟੀ ਦਾ ਮੈਂਬਰ ਚੁਣਿਆ ਗਿਆ ਅਤੇ 1858

ਵਿਚ ਇਸੇ ਸੰਸਥਾ ਵੱਲੋਂ ਇਸ ਨੂੰ ਵੋਲਾਸਟਨ ਮੈਡਲ ਮਿਲਿਆ । ਸੰਨ 1856 ਵਿਚ ਅਮੈਰੀਕਨ ਐਸੋਸੀਏਸ਼ਨ ਫ਼ਾਰ ਦੀ ਐਡਵਾਂਸਮੈਂਟ ਆਫ਼ ਸਾਇੰਸ ਅਤੇ ਸੰਨ 1889 ਵਿਚ ਜੀਆਲੋਜੀਕਲ ਸੋਸਾਇਟੀ ਆਫ਼ ਅਮੈਰੀਕਾ ਦਾ ਪ੍ਰਧਾਨ ਬਣਿਆ । ਸੰਨ 1857 ਤੋਂ 1860 ਤਕ ਵਿਸਕਨਸਿਨ ਅਤੇ 1893 ਵਿਚ ਨਿਊਯਾਰਕ ਵਿਖੇ ਰਾਜ ਭੂ-ਵਿਗਿਆਨੀ ਰਿਹਾ ।

ਇਸ ਦੀਆਂ ਪ੍ਰਸਿੱਧ ਪੁਸਤਕਾਂ 'ਜੀਆਲੋਜੀ ਆਫ਼ ਨਿਊਯਾਰਕ' (1843) 'ਪੇਲੀਓਨਟਾਲੋਜੀ ਆਫ਼ ਨਿਊਯਾਰਕ' (1847-1894) ਆਦਿ ਹਨ ।

7 ਅਗਸਤ, 1898 ਨੂੰ ਬੈਥਲੀਹਮ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 13 : 642

**ਹਾਲਡੇਨ :** ਇਹ ਇਕ ਸਕਾਟ ਖ਼ਾਨਦਾਨ ਸੀ ਜਿਸ ਦੇ ਕਈ ਜੀਅ ਆਪਣੇ ਆਪਣੇ ਖੇਤਰਾਂ ਅਤੇ ਕਿੱਤਿਆਂ ਵਿਚ ਨਿਪੁੰਨਤਾ ਪ੍ਰਾਪਤ ਕਰਨ ਤੋਂ ਛੁੱਟ ਪ੍ਰਸਿੱਧ ਲੋਕ-ਨੇਤਾ ਅਤੇ ਲੇਖਕ ਵੀ ਸਨ ।

ਇਸ ਖ਼ਾਨਦਾਨ ਦੇ ਪ੍ਰਸਿੱਧ ਰਾਜਨੀਤੀਵਾਨ ਅਤੇ ਮਹਾਨ ਫ਼ੌਜੀ ਸੁਧਾਰਕ ਰਿਚਰਡ ਬਰਡਨ ਹਾਲਡੇਨ ਦਾ ਜਨਮ 30 ਜੁਲਾਈ, 1856 ਨੂੰ ਐਡਿਨਬਰਾ ਵਿਖੇ ਹੋਇਆ । ਇਸਨੇ ਐਡਿਨਬਰਾ ਅਕਾਦਮੀ ਅਤੇ ਗਾਇੰਗੈਨ ਤੇ ਐਡਿਨਬਰਾ ਯੂਨੀਵਰਸਿਟੀਆਂ ਵਿਖੇ ਵਿਦਿਆ ਪ੍ਰਾਪਤ ਕੀਤੀ । 1879 ਵਿਚ ਇਸ ਨੇ ਲਿੰਕਨ ਇਨ ਵਿਖੇ ਵਕਾਲਤ ਆਰੰਭ ਕੀਤੀ ਅਤੇ ਛੇਤੀ ਹੀ ਇਕ ਬਹੁਤ ਹਰਮਨ ਪਿਆਰੇ ਵਕੀਲ ਵਜੋਂ ਪ੍ਰਸਿੱਧ ਹੋ ਗਿਆ । 1895 ਈ. ਵਿਚ ਇਹ ਪੂਰਬੀ ਲੋਥੀਐਨ ਤੋਂ ਲਿਬਰਲ ਪਾਰਟੀ ਦੀ ਟਿਕਟ ਤੇ ਸੰਸਦ ਮੈਂਬਰ ਚੁਣਿਆ ਗਿਆ ਤੇ 26 ਵਰ੍ਹੇ ਇਸ ਹਲਕੇ ਦਾ ਪ੍ਰਤਿਨਿਧ ਰਿਹਾ । ਕਾਨੂੰਨ ਅਤੇ ਰਾਜਨੀਤੀ ਤੋਂ ਬਿਨਾ ਦਰਸ਼ਨ ਵਿਚ ਵੀ ਇਸਦੀ ਕਾਫ਼ੀ ਦਿਲਚਸਪੀ ਸੀ ।

ਸੰਨ 1905 ਵਿਚ ਸਰ ਹੈਨਰੀ ਕੈਂਬਲ ਬੈਨਰਮੈਨ ਨੇ ਇਸ ਪ੍ਰਤੀ ਗਿਲਾ ਹੋਣ ਕਾਰਨ ਲਾਰਡ ਚਾਂਸਲਰ ਦੀ ਪਦਵੀ, ਜਿਹੜੀ ਇਸਨੇ ਪਰਵਾਨ ਕਰ ਲਈ ਸੀ, ਦੀ ਬਜਾਇ ਜਾਣ ਬੁਝ ਕੇ ਯੁੱਧ-ਮੰਤਰੀ ਦੇ ਕੁਝ ਬਦਨਾਮ ਹੋ ਚੁਕੇ ਅਹੁਦੇ ਤੇ ਲਾ ਦਿੱਤਾ । ਐਪਰ ਇਸਨੇ ਸਭਨਾਂ ਦੀਆਂ ਆਸਾਂ ਦੇ ਉਲਟ ਬੜੇ ਮਹੱਤਵਪੂਰਨ ਫ਼ੌਜੀ ਸੁਧਾਰ ਕੀਤੇ । ਇਨ੍ਹਾਂ ਵਿਚੋਂ ਤਿੰਨ ਮੁੱਖ ਸੁਧਾਰ, ਜਿਨ੍ਹਾਂ ਦਾ ਬਰਤਾਨੀਆ ਨੂੰ ਪਹਿਲੇ ਵਿਸ਼ਵ-ਯੁੱਧ ਵਿਚ ਭਾਰੀ ਲਾਭ ਹੋਇਆ, ਇਹ ਹਨ—ਪਹਿਲਾ ਯੂਰਪ ਵਿਚ ਲੜਨ ਲਈ ਇਕ ਮੁਹਿੰਮੀ ਸੈਨਾ ਜੋ ਲੋੜ ਸਮੇਂ ਝਟ ਪਟ ਬੁਲਾਈ ਜਾ ਸਕਦੀ ਸੀ ; ਦੂਜਾ ਪ੍ਰਾਦੇਸ਼ਿਕ ਸੈਨਾ ਜੋ ਸਥਾਈ ਸੈਨਾ ਲਈ ਇਕ ਰਾਖਵੀਂ ਸ਼ਕਤੀ ਸੀ ਅਤੇ ਤੀਜਾ ਸਭ ਸੈਨਾਵਾਂ ਦਾ ਇਕ ਸਾਂਝਾ ਸਟਾਫ ਸਥਾਪਿਤ ਕਰਨਾ ।

ਸੰਨ 1911 ਵਿਚ ਇਹ ਵਾਈਕਾਊਂਟ ਤੇ 1912 ਈ. ਵਿਚ ਲਾਰਡ ਚਾਂਸਲਰ ਬਣ ਗਿਆ । ਸੰਨ 1915 ਵਿਚ ਜਦੋਂ ਐਸਕੁਇਥ ਨੇ ਕਨਜ਼ਰਵੇਟਿਵ ਪਾਰਟੀ ਨਾਲ ਸਾਂਝੀ ਸਰਕਾਰ ਬਣਾਈ ਤਾਂ ਹਾਲਡੇਨ ਨੂੰ ਮੰਤਰੀ ਨਾ ਨਿਯੁਕਤ ਕੀਤਾ ਗਿਆ, ਕਿਉਂਕਿ ਇਸ ਉੱਤੇ ਜਰਮਨ ਪੱਖੀ ਹੋਣ ਦਾ ਨਿਰਾਧਾਰ ਦੋਸ਼ ਲਗਾਇਆ ਗਿਆ ਸੀ । ਸੰਨ 1924 ਵਿਚ ਜਦੋਂ ਰੈਮਜ਼ੇ ਮੈਕਡਾੱਨਲਡ ਦੀ ਅਗਵਾਈ ਹੇਠ ਬਰਤਾਨੀਆ ਦੀ ਲੇਬਰ ਪਾਰਟੀ ਦੀ ਪਹਿਲੀ ਸਰਕਾਰ ਬਣੀ ਤਾਂ ਇਸ ਨੇ ਲਾਰਡ ਚਾਂਸਲਰ ਦੀ ਪਦਵੀ ਸਵੀਕਾਰ ਕੀਤੀ ।

ਇਹ ਉਮਰ ਭਰ ਕੁਆਰਾ ਰਿਹਾ ਜਿਸ ਕਾਰਨ ਇਸ ਦੀ ਮੌਤ (19 ਅਗਸਤ, 1928) ਪਿਛੋਂ ਇਸ ਦੀ ਵਾਈਕਾਊਂਟ ਪਦਵੀ ਦਾ ਕੋਈ ਉੱਤਰਾਧਿਕਾਰੀ ਨਹੀਂ ਸੀ ।

ਇਲਿਜ਼ਾਬੱਥ ਸੈਂਡਰਸਨ ਹਾਲਡੇਨ ਆਪਣੇ ਪਿਤਾ ਰਾਬਰਟ ਹਾਲਡੇਨ ਦੀ ਇਕੋ ਇਕ ਧੀ ਸੀ । ਇਸਦਾ ਜਨਮ ਐਡਿਨਬਰਾ ਵਿਚ 27 ਮਈ, 1862 ਨੂੰ ਹੋਇਆ । ਇਸ ਨੇ ਲੋਕ ਕਲਿਆਣ ਹਿਤ ਵਿਸ਼ੇਸ਼ ਕਰਕੇ ਬਰਤਾਨੀਆ ਵਿਚ ਨਰਸਿੰਗ ਸੇਵਾਵਾਂ ਦੇ ਸਬੰਧ ਵਿਚ ਬਹੁਤ ਕੰਮ ਕੀਤਾ । ਮਿਸ ਹਾਲਡੇਨ 1920 ਈ. ਵਿਚ ਸਕਾਟਲੈਂਡ ਦੀ ਪਹਿਲੀ ਇਸਤਰੀ ਜੱਜ ਨਿਯੁਕਤ ਹੋਈ । ਇਸਨੇ ਕਈ ਜੀਵਨੀਆਂ ਲਿਖੀਆਂ ਅਤੇ ਜਰਮਨ, ਫਰਾਂਸੀਸੀ ਤੇ ਲਾਤੀਨੀ ਭਾਸ਼ਾ ਤੋਂ ਕਈ ਦਾਰਸ਼ਨਿਕ ਕਿਰਤਾਂ ਦੇ ਅਨੁਵਾਦ ਕੀਤੇ । ਇਸ ਦੀਆਂ ਮੁੱਖ ਕਿਰਤਾਂ ਵਿਚ 'ਦੀ ਬ੍ਰਿਟਿਸ਼ ਨਰਸ ਇਨ ਪੀਸ ਐਂਡ ਵਾਰ' (1923), 'ਜਾਰਜ ਈਲੀਅਟ ਐਂਡ ਹਰ ਟਾਈਮਜ਼' (1927), 'ਮਿਸਿਜ਼ ਗਾਸਕਲ ਐਂਡ ਹਰ ਫ੍ਰੈਂਡਜ਼' (1930) ਅਤੇ 'ਫਰਾਮ ਵਨ ਸੈਂਚੁਰੀ ਟੂ ਐਨਅਦਰ' (1937) ਆਦਿ ਸ਼ਾਮਿਲ ਹਨ ।

ਇਸਦੀ ਮੌਤ ਸਕਾਟਲੈਂਡ ਵਿਚ 24 ਦਸੰਬਰ, 1937 ਨੂੰ ਹੋਈ। ਇਨ੍ਹਾਂ ਦੋਹਾਂ ਤੋਂ ਇਲਾਵਾ ਜਾਨ ਸਕਾਟ ਹਾਲਡੇਨ ਨਾਂ ਦਾ ਇਕ ਵਧੀਆ ਸਰੀਰ ਵਿਗਿਆਨੀ ਅਤੇ ਜਾਨ ਬਰਡਨ ਸੈਂਡਰਸਨ ਹਾਲਡੇਨ ਵੀ ਇਸ ਖ਼ਾਨਦਾਨ ਦੇ ਉੱਘੇ ਵਿਅਕਤੀਆਂ ਵਿਚ ਸ਼ਾਮਲ ਕੀਤੇ ਜਾਂਦੇ ਹਨ । (ਵੇਖੋ ਹਾਲਡੇਨ ਜਾਨ ਸਕਾਟ ਅਤੇ ਹਾਲਡੇਨ ਜਾਨ ਬਰਡਨ ਸੈਂਡਰਸਨ)

ਹ. ਪੁ.—ਐਨ. ਬ੍ਰਿ. 10 : 1127

**ਹਾਲਡੇਨ, ਜਾੱਨ ਸਕਾਟ :** ਸਾਹ-ਕਿਰਿਆ ਸਬੰਧੀ ਖੋਜਾਂ ਕਰਨ ਅਤੇ ਕੋਲੇ ਦੀਆਂ ਖਾਣਾਂ ਦੀਆਂ ਔਕੜਾਂ ਦਾ ਹੱਲ ਲੱਭਣ ਵਾਲੇ ਪ੍ਰਸਿੱਧ ਸਰੀਰ-ਕਿਰਿਆ-ਵਿਗਿਆਨੀ ਦਾ ਜਨਮ 3 ਮਈ, 1860 ਨੂੰ ਐਡਿਨਬਰੋ ਵਿਖੇ ਹੋਇਆ । ਸੰਨ 1884 ਵਿਚ ਇਸਨੇ ਜੇਨਾ ਯੂਨੀਵਰਸਿਟੀ ਤੋਂ ਡਾਕਟਰੀ ਦੀ ਡਿਗਰੀ ਹਾਸਲ ਕੀਤੀ । ਕੁਝ ਚਿਰ ਯੂਨੀਵਰਸਿਟੀ ਕਾਲਜ, ਡੰਡੀ ਵਿਖੇ ਸਰੀਰ-ਕਿਰਿਆ-ਵਿਗਿਆਨ ਦਾ ਡੀਮਾਂਸਟਰੇਟਰ ਰਹਿਣ ਉਪਰੰਤ 1887 ਵਿਚ ਆਕਸਫੋਰਡ ਯੂਨੀਵਰਸਿਟੀ ਵਿਚ ਡੀਮਾਂਸਟਰੇਟਰ ਬਣ ਗਿਆ । ਇੱਥੇ ਇਸਨੇ 1907 ਤੋਂ 1913 ਤਕ ਬਤੌਰ ਰੀਡਰ ਵੀ ਕੰਮ ਕੀਤਾ । ਸੰਨ 1916 ਵਿਚ ਯੇਲ ਯੂਨੀਵਰਸਿਟੀ, 1927-28 ਵਿਚ ਗਲੈਸਗੋ ਯੂਨੀਵਰਸਿਟੀ ਅਤੇ 1930 ਵਿਚ ਡਬਲਿਨ ਯੂਨੀਵਰਸਿਟੀ ਵਿਖੇ ਲੈਕਚਰਾਰ ਲੱਗਾ ਰਿਹਾ । ਸੰਨ 1897 ਵਿਚ ਰਾਇਲ ਸੋਸਾਇਟੀ ਦਾ ਮੈਂਬਰ ਚੁਣਿਆ ਗਿਆ ।

ਸਾਇੰਸ ਨੂੰ ਇਸਦੀ ਸਭ ਤੋਂ ਵੱਡੀ ਦੇਣ ਸਾਹ-ਕਿਰਿਆ ਸਮੇਂ ਆਉਣ ਵਾਲੀਆਂ ਗੈਸ ਵਿਚਲੀਆਂ ਤਬਦੀਲੀਆਂ ਦੀ ਵਿਆਖਿਆ ਕਰਨਾ ਹੈ । ਇਸ ਨੇ ਸਾਹ-ਕਿਰਿਆ ਅਤੇ ਖ਼ੂਨ-ਗੈਸ ਵਿਸ਼ਲੇਸ਼ਣ ਕਰਨ ਲਈ ਇਕ ਯੰਤਰ ਦੀ ਕਾਢ ਕੱਢੀ । ਸੰਨ 1905 ਵਿਚ ਇਸ ਨੇ ਦੱਸਿਆ ਕਿ ਲਗਾਤਾਰ ਸਾਹ-ਲੈਣ-ਕਿਰਿਆ ਦਾ ਪਤਾ ਦਿਮਾਗ ਦੇ ਸਾਹ-ਕਿਰਿਆ ਕੇਂਦਰ ਉੱਤੇ ਕਾਰਬਨ ਡਾਈਆਕਸਾਈਡ ਗੈਸ ਦੁਆਰਾ ਪਾਏ ਗਏ ਤਣਾਉ ਤੋਂ ਲਗਾਇਆ ਜਾ ਸਕਦਾ ਹੈ । ਸੰਨ 1911 ਵਿਚ ਇਸਨੇ ਪਾਈਕਸ, ਪੀਕਸ; ਕਾਲੋਂ ਉੱਤੇ ਚੜ੍ਹਨ ਵਾਲੀ ਪਰਬਤ ਆਰੋਹੀ ਪਾਰਟੀ ਦੀ ਅਗਵਾਈ ਕੀਤੀ ਅਤੇ ਘੱਟ ਵਾਯੂ ਦਬਾਉ ਕਾਰਨ ਪਏ ਅਸਰ ਦਾ ਅਧਿਐਨ ਕੀਤਾ । ਇਸ ਨੇ ਖਾਣਾਂ ਵਿਚ ਸਾਹ-ਘੋਟੂ ਗੈਸਾਂ ਦੀਆਂ ਕਿਰਿਆਵਾਂ ਦਾ ਅਤੇ ਖਾਣ ਧਮਾਕੇ ਦੁਆਰਾ ਪੈਣ ਵਾਲੇ ਰੋਗ-ਨਿਵਾਰਨ ਪ੍ਰਭਾਵ ਦਾ ਪਤਾ ਲਗਾਇਆ । ਸੰਨ 1896 ਵਿਚ ਇਸ ਨੇ ਸਕੱਤਰ ਨੂੰ ਖਾਣ ਧਮਾਕਿਆਂ ਅਤੇ ਅੱਗਾਂ ਕਾਰਨ ਹੋਣ ਵਾਲੀਆਂ ਮੌਤਾਂ ਬਾਰੇ ਰਿਪੋਟ ਦਿੱਤੀ, ਜਿਹੜੀ ਖਾਣਾਂ ਵਿਚ ਸੁਰੱਖਿਆ ਲਈ ਬਹੁਤ ਲਾਭਦਾਇਕ ਸਾਬਤ ਹੋਈ । ਇਹ ਕਈ ਸਲਾਹਕਾਰ

ਕਮੇਟੀਆਂ ਅਤੇ ਕਮਿਸ਼ਨਾਂ ਦਾ ਮੈਂਬਰ ਬਣ ਗਿਆ। ਖਾਣ ਮਾਲਕਾਂ ਦੁਆਰਾ 1912 ਵਿਚ ਇਸਨੂੰ ਡਾਨਕਾਸਟਰ ਵਿਖੇ ਸਥਾਪਿਤ ਖੋਜ ਪ੍ਰਯੋਗਸ਼ਾਲਾ ਦਾ ਡਾਇਰੈਕਟਰ ਬਣਾ ਦਿਤਾ ਗਿਆ। ਸੰਨ 1921 ਵਿਚ ਬਰਮਿੰਘਮ ਯੂਨੀਵਰਸਿਟੀ ਵਿਖੇ ਖਾਣਾਂ ਸਬੰਧੀ ਆਨਰੇਰੀ ਪ੍ਰੋਫ਼ੈਸਰ ਬਣ ਗਿਆ। ਸੰਨ 1924-28 ਤਕ ਇਹ ਇੰਸਟੀਚਿਊਟ ਆਫ਼ ਮਾਈਨਿੰਗ ਇੰਜੀਨੀਅਰਿੰਗ ਦਾ ਪ੍ਰਧਾਨ ਰਿਹਾ ਅਤੇ ਇਸਨੇ ਬਚਾਉ ਉਪਕਰਨ ਅਤੇ ਦਿਲ ਦੀਆਂ ਬਿਮਾਰੀਆਂ ਸਬੰਧੀ ਅਨੇਕਾਂ ਔਕੜਾਂ ਦੇ ਹੱਲ ਲੱਭੇ।

ਇਸ ਦੁਆਰਾ ਅਨੇਕਾਂ ਪੁਸਤਕਾਂ ਵਿਚੋਂ ਨਿਮਨਲਿਖਤ ਬਹੁਤ ਪ੍ਰਸਿੱਧ ਹਨ :

ਆਰਗੈਨਿਜ਼ਮ ਐਂਡ ਐਨਵਾਇਰਮੈਂਟ (1917); ਮੈਥਡਜ਼ ਆਫ਼ ਏਅਰ ਐਨਾਲਿਸਿਜ਼ (1920); ਰੈਸਪੀਰੇਸ਼ਨ (1922); ਦੀ ਸਾਇੰਸਿਜ਼ ਐਂਡ ਫ਼ਿਲਾਸਫ਼ੀ (1929) ਅਤੇ ਦੀ ਫ਼ਿਲਾਸਫ਼ੀ ਆਫ਼ ਏ ਬਾਇਆਲੋਜਿਸਟ (1936)। ਮਾਰਚ (14-15), 1936 ਨੂੰ ਆਕਸਫੋਰਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਮੈ. ਹੈ. ਐਨ. 4 : 848; ਐਨ. ਬ੍ਰਿ. 10 : 1128.

**ਹਾਲਡੇਨ, ਜੌਨ ਬਰਡਨ ਸੰਡਰਸਨ :** ਵਿਗਿਆਨ ਅਤੇ ਜੀਵ-ਵਿਗਿਆਨ ਦੀ ਫ਼ਿਲਾਸਫ਼ੀ ਨੂੰ ਲੋਕ-ਪ੍ਰਿਯ ਕਰਨ ਵਾਲੇ ਅਤੇ ਉਤਪਤੀ-ਵਿਗਿਆਨ ਤੇ ਵਿਕਾਸ ਲਈ ਖੋਜ ਦੇ ਨਵੇਂ ਰਸਤੇ ਦੱਸਣ ਵਾਲੇ ਇਸ ਸਰੀਰ-ਵਿਗਿਆਨੀ ਦਾ ਜਨਮ 5 ਨਵੰਬਰ, 1892 ਨੂੰ ਆਕਸਫੋਰਡ ਵਿਖੇ ਹੋਇਆ। ਪ੍ਰਸਿੱਧ ਸਰੀਰ-ਵਿਗਿਆਨੀ ਜੌਨ ਸਕਾਟ ਹਾਲਡੇਨ ਦਾ ਸਪੁੱਤਰ ਹੋਣ ਦੇ ਨਾਤੇ ਅੱਠ ਸਾਲ ਦੀ ਉਮਰ ਵਿਚ ਹੀ ਪਿਤਾ ਦੇ ਸਹਾਇਕ ਦੇ ਤੌਰ ਤੇ ਕੰਮ ਕਰਨ ਲੱਗ ਪਿਆ। ਏਟਨ ਅਤੇ ਨਿਊ ਕਾਲਜ, ਆਕਸਫੋਰਡ ਤੋਂ ਇਸਨੇ ਸਧਾਰਨ ਵਿਦਿਆ ਪ੍ਰਾਪਤ ਕੀਤੀ। ਪਹਿਲੇ ਸੰਸਾਰ ਯੁੱਧ ਤੋਂ ਬਾਅਦ ਨਿਊ ਕਾਲਜ ਵਿਚ ਫੈਲੋ ਬਣ ਗਿਆ। ਸੰਨ 1922 ਤੋਂ 1932 ਤਕ ਰਾਇਲ ਸੋਸਾਇਟੀ ਦਾ ਮੈਂਬਰ ਅਤੇ ਕੈਂਬ੍ਰਿਜ ਵਿਖੇ ਜੀਵ-ਰਸਾਇਣ ਦਾ ਰੀਡਰ ਰਿਹਾ। ਸੰਨ 1932 ਵਿਚ ਕੈਲਿਫ਼ੋਰਨੀਆ ਯੂਨੀਵਰਸਿਟੀ ਵਿਖੇ ਵਿਜ਼ਟਿੰਗ ਪ੍ਰੋਫ਼ੈਸਰ ਦੇ ਤੌਰ ਤੇ ਲੱਗਾ ਰਿਹਾ ਅਤੇ 1933-37 ਵਿਚ ਲੰਡਨ ਯੂਨੀਵਰਸਿਟੀ ਵਿਖੇ ਉਤਪਤੀ-ਵਿਗਿਆਨ ਦਾ ਪ੍ਰੋਫ਼ੈਸਰ ਬਣ ਗਿਆ। ਸੰਨ 1937-57 ਤਕ ਯੂਨੀਵਰਸਿਟੀ ਕਾਲਜ ਵਿਖੇ ਆਯੂ-ਵਿਗਿਆਨ ਦਾ ਪ੍ਰੋਫ਼ੈਸਰ ਲੱਗਾ ਰਿਹਾ। ਸੰਨ 1930 ਵਿਚ ਇਸ ਨੇ ਆਪਣੇ ਆਪ ਨੂੰ ਮਾਰਕਸਵਾਦੀ ਘੋਸ਼ਿਤ ਕਰ ਦਿੱਤਾ ਅਤੇ ਇਕ ਸਾਮਵਾਦੀ ਪੱਤਰ, ਡੇਅਲੀ ਵਰਕਰ ਲੰਡਨ ਦਾ ਐਡੀਟਰ ਰਿਹਾ। ਸੰਨ 1957 ਵਿਚ ਅੰਗਰੇਜ਼ੀ ਪਾਲਸੀ ਦੇ ਵਿਰੋਧ ਵਿਚ ਇਹ ਭਾਰਤ ਆ ਗਿਆ ਅਤੇ ਇਥੋਂ ਦਾ ਨਾਗਰਿਕ ਬਣ ਗਿਆ। ਇਹ ਗੌ. ਜਿਨੈਟਿਕਸ ਐਂਡ ਬਾਇਉਮੀਟਰੀ ਲੈਬਾਰਟਰੀ ਦਾ ਮੁਖੀ ਬਣ ਗਿਆ।



ਹਾਲਡੇਨ, ਜੌਨ ਬਰਡਨ ਸੰਡਰਸਨ

ਆਪਣੀ ਵੱਡਮੁੱਲੀ ਸੂਝ, ਸਿਆਣਪ ਅਤੇ ਯੋਗਤਾ ਕਾਰਨ ਇਸ ਨੇ ਵਿਗਿਆਨ ਦੇ ਖੇਤਰ ਵਿਚ ਅਨੇਕਾਂ ਖੋਜਾਂ ਕੀਤੀਆਂ ਅਤੇ ਅਨੇਕਾਂ ਖੋਜੀਆਂ ਨੂੰ ਖੋਜ ਦੇ ਨਵੇਂ ਰਾਹ ਦੱਸੇ। ਇਸ ਨੇ ਨਿਮਨਲਿਖਤ ਪ੍ਰਸਿੱਧ ਪੁਸਤਕਾਂ ਲਿਖੀਆਂ ਹਨ :

ਐਨੀਮਲ ਬਾਇਆਲੋਜੀ (1927); ਸਾਇੰਸ ਐਂਡ ਐਥਿਕਸ (1928); ਦੀ ਇਨਇਕੁਐਲਿਟੀ ਆਫ਼ ਮੈਨ (1932); ਦੀ ਕਾਜ਼ਿਜ਼ ਆਫ਼ ਐਵੋਲੂਸ਼ਨ (1933); ਹੈਰਡਿਟੀ ਐਂਡ ਪਾਲੀਟਿਕਸ (1938); ਦੀ ਮਾਰਕਸਿਸਟ ਫ਼ਿਲਾਸਫ਼ੀ ਐਂਡ ਦੀ ਸਾਇੰਸ (1939); ਨਿਊ ਪਾਥ ਇਨ ਜਿਨੈਟਿਕਸ (1941); ਸਾਇੰਸ ਐਡਵਾਂਸਿਜ਼ (1947); ਦੀ ਬਾਇਓਕੈਮਿਸਟਰੀ ਆਫ਼ ਜਿਨੈਟਿਕਸ (1954) ਆਦਿ।

1 ਦਸੰਬਰ, 1964 ਨੂੰ ਭਾਰਤ ਵਿਚ ਭੁਵਨੇਸ਼ਵਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 847

**ਹਾਲ ਪ੍ਰਭਾਵ :** ਸੰਨ 1879 ਵਿਚ ਜਾਨਜ਼ ਹਾਪਕਿਨਜ਼ ਯੂਨੀਵਰਸਿਟੀ ਵਿਖੇ ਹਾਲ ਨੇ ਇਹ ਸਿੱਧ ਕੀਤਾ ਕਿ ਜੇਕਰ ਸੋਨੇ ਦੀ ਇਕ ਪੱਤਰੀ ਜਿਸ ਵਿਚੋਂ ਲੰਬਾਤਮਕ ਰੂਪ ਵਿਚ ਕਰੰਟ ਲੰਘ ਰਿਹਾ ਹੋਵੇ, ਨੂੰ ਇਕ ਚੁੰਬਕੀ ਖੇਤਰ ਵਿਚ ਰਖਿਆ ਜਾਵੇ (ਚੁੰਬਕੀ ਖੇਤਰ ਦੀ ਦਿਸ਼ਾ ਪੱਤਰੀ ਦੇ ਤਲ ਦੇ ਲੰਬਾਤਮਕ ਹੋਵੇ) ਤਾਂ ਪੱਤਰੀ ਦੇ ਦੋਵੇਂ ਸਿਰਿਆਂ ਦੇ ਸਾਹਮਣੇ ਵਾਲੇ ਬਿੰਦੂਆਂ ਵਿਚਕਾਰ ਕੁਝ ਬਿਜਲਈ ਪੁਟੈਂਸ਼ਲ-ਅੰਤਰ ਪੈਦਾ ਹੋ ਜਾਂਦਾ ਹੈ। ਜੇਕਰ ਹੁਣ ਇਨ੍ਹਾਂ ਦੋਹਾਂ ਬਿੰਦੂਆਂ ਨੂੰ ਇਕ ਸੁਗ੍ਰਾਹੀ ਗੈਲਵੈਨੋਮੀਟਰ ਰਾਹੀਂ ਜੋੜਿਆ ਜਾਵੇ ਤਾਂ ਇਹ ਥੋੜ੍ਹਾ ਜਿਹਾ ਕਰੰਟ ਰਿਕਾਰਡ ਕਰਦਾ ਹੈ। ਦੂਸਰੇ ਸ਼ਬਦਾਂ ਵਿਚ ਪੱਤਰੀ ਦੇ ਸਿਰਿਆਂ ਤੇ ਲੰਬਾਤਮਕ ਸਮ-ਪੁਟੈਂਸ਼ਲੀ-ਰੇਖਾਵਾਂ ਥੋੜ੍ਹੀਆਂ ਜਿਹੀਆਂ ਟੇਢੀਆਂ ਹੋ ਜਾਂਦੀਆਂ ਹਨ ਅਤੇ ਪੱਤਰੀ ਦੇ ਤਲ ਵਿਚੋਂ ਬਿਜਲਈ ਬਲ-ਰੇਖਾਵਾਂ ਇਕ ਪਾਸੇ ਵੱਲ ਝੁਕ ਜਾਂਦੀਆਂ ਹਨ।

ਜੇਕਰ ਹੁਣ ਕਰੰਟ ਦੀ ਦਿਸ਼ਾ ਦੇ ਨਾਲ ਨਾਲ ਪੱਤਰੀ ਉੱਤੇ ਇਸ ਤਰ੍ਹਾਂ ਝਾਤ ਮਾਰੀਏ ਕਿ ਚੁੰਬਕੀ ਖੇਤਰ ਹੇਠ੍ਹਾਂ ਵਲ ਵਿਖਾਈ ਦੇਵੇ ਤਾਂ ਇਹ ਵੇਖਿਆ ਗਿਆ ਹੈ ਕਿ ਐਂਟੀਮਨੀ, ਕੋਬਾਲਟ, ਜਿਸਤ ਅਤੇ ਲੋਹੇ ਦੀਆਂ ਪੱਤਰੀਆਂ ਵਿਚ ਬਿਜਲਈ ਪੁਟੈਂਸ਼ਲ-ਪਾਤ ਸੱਜੇ ਪਾਸੇ ਵੱਲ ਹੁੰਦਾ ਹੈ ਅਤੇ ਇਸ ਪ੍ਰਭਾਵ ਨੂੰ ਪਾਜ਼ਿਟਿਵ ਕਿਹਾ ਜਾਂਦਾ ਹੈ; ਜਦੋਂ ਕਿ ਸੋਨਾ, ਸਿਲਵਰ, ਪਲੈਟਿਨਮ, ਨਿਕਲ, ਬਿਸਮਥ, ਤਾਂਬਾ ਅਤੇ ਐਲੂਮਿਨੀਅਮ ਦੀਆਂ ਪੱਤਰੀਆਂ ਵਿਚ ਪੁਟੈਂਸ਼ਲ-ਪਾਤ ਖੱਬੇ ਪਾਸੇ ਵੱਲ ਹੁੰਦਾ ਹੈ। ਅਰਥਾਤ ਇਨ੍ਹਾਂ ਧਾਤਾਂ ਵਿਚ ਹਾਲ-ਪ੍ਰਭਾਵ ਨੈਗੇਟਿਵ ਹੁੰਦਾ ਹੈ।

ਹਾਲ-ਪ੍ਰਭਾਵ ਦੀ ਮਾਤਰਾਤਮਕ ਗਣਨਾ ਲਈ 'ਹਾਲ-ਗੁਣਾਂਕ' ਦੀ ਵਰਤੋਂ ਕੀਤੀ ਜਾਂਦੀ ਹੈ। ਕਿਸੇ ਧਾਤ ਦਾ ਹਾਲ-ਗੁਣਾਂਕ ਉਸ ਵਿਚ




ਹਾਲ ਪ੍ਰਭਾਵ

ਟਰਾਂਸਵਰਸ ਬਿਜਲਈ ਪੁਟੈਂਸ਼ਲ-ਗਰੇਡੀਐਂਟ ਪ੍ਰਤਿ ਇਕਾਈ ਚੁੰਬਕੀ ਖੇਤਰ, ਪ੍ਰਤਿ ਇਕਾਈ ਕਰੰਟ ਘਣਤਾ ਦੇ ਬਰਾਬਰ ਹੁੰਦਾ ਹੈ

ਅਰਥਾਤ ਹਾਲ-ਗੁਣਾਂਕ $R_H$ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਜਾ ਸਕਦੀ ਹੈ :—

$$R_H = \frac{E_y}{j_x B_z}$$

ਜਿੱਥੇ $E_y$, y ਦਿਸ਼ਾ ਵੱਲ ਉਸ ਸਮੇਂ ਵਿਕਸਿਤ ਹੋਇਆ ਬਿਜਲਈ-ਖੇਤਰ ਹੈ, ਜਦੋਂ ਕਿ z ਦਿਸ਼ਾ ਵਿਚ $B_z$ ਚੁੰਬਕੀ-ਖੇਤਰ ਵਿਚੋਂ ਲੰਘਦੀ x ਦਿਸ਼ਾ ਵੱਲ ਕਰੰਟ ਘਣਤਾ $j_x$ ਹੈ ।

ਧਾਤਾਂ ਦੇ ਮੁਕਤ ਇਲੈੱਕਟ੍ਰਾਨ ਸਿੱਧਾਂਤ ਅਨੁਸਾਰ ਹਾਲ-ਗੁਣਾਂਕ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਜਾਣੀ ਚਾਹੀਦੀ ਹੈ :—

$$R_H = \frac{1}{N_c e}$$

ਇਥੇ N ਉਨ੍ਹਾਂ ਮੁਕਤ ਇਲੈੱਕਟ੍ਰਾਨਾਂ (ਚਾਰਜ —e ਈ.ਐਸ.ਯੂ.) ਦੀ ਪ੍ਰਤਿ ਇਕਾਈ ਆਇਤਨ ਅਤੇ c ਪ੍ਰਕਾਸ਼ ਦਾ ਵੇਗ ਹੈ । ਇਸ ਤਰ੍ਹਾਂ ਪ੍ਰੇਖਿਤ ਸਿੱਟੇ, ਕਿ ਕਈ ਧਾਤਾਂ ਲਈ ਵਾਹਕਾਂ ਉੱਤੇ ਪਾਜ਼ਿਟਿਵ ਚਾਰਜ ਪ੍ਰਤੀਤ ਹੋਵੇਗੀ, ਦਾ 'ਠੋਸਾਂ ਦੇ ਬੈਂਡ ਦੇ ਸਿੱਧਾਂਤ' ਦੁਆਰਾ ਵਰਣਨ ਕੀਤਾ ਗਿਆ ਹੈ । ਲਗਭਗ ਪੂਰਨ ਬੈਂਡ ਵਿਚ ਬੈਂਡ ਦੇ ਉਪਰਲੇ ਭਾਗ ਦੇ ਨੇੜੇ ਇਲੈੱਕਟ੍ਰਾਨਾਂ ਦੇ ਤਰੰਗ ਫ਼ੰਕਸ਼ਨ ਇੰਨੇ ਪਰਿਵਰਤਿਤ ਹੁੰਦੇ ਹਨ ਕਿ ਬੈਂਡ ਵਿਚਲੇ ਸੁਰਾਖ਼ ਕਣਾਂ ਦਾ ਕੰਮ ਕਰਦੇ ਹਨ । ਸੁਰਾਖ਼, ਨੈਗੇਟਿਵ ਚਾਰਜ ਦੀ ਅਣਹੋਂਦ ਵਿਖਾਉਂਦਾ ਹੈ, ਇਸੇ ਲਈ ਇਹ ਪਾਜ਼ਿਟਿਵ ਚਾਰਜਿਤ ਪ੍ਰਤੀਤ ਹੁੰਦਾ ਹੈ । ਹਾਲ ਕੋਣ $E_y$ ਦਾ $E_x$ ਖੇਤਰ ਨਾਲ ਅਨੁਪਾਤ ਹੁੰਦਾ ਹੈ । ਚੁੰਬਕੀ ਖੇਤਰ $H_z$ ਵਿਚ ਕਰੰਟ ਇਸੇ ਦਿਸ਼ਾ ਨਾਲ ਹੀ ਉਤਪੰਨ ਹੁੰਦਾ ਹੈ ।

ਹਾਲ ਮੋਬਿਲਿਟੀ ਅਰਧ-ਚਾਲਕ ਵਿਚ ਇਲੈੱਕਟ੍ਰਾਨਾਂ ਜਾਂ ਸੁਰਾਖ਼ਾਂ ਦੀ ਉਹ ਗਤੀਸ਼ੀਲਤਾ ਹੈ ਜੋ ਹਾਲ-ਪ੍ਰਭਾਵ ਨਾਲ ਮਿਣੀ ਗਈ ਹੈ ।

ਹ. ਪੁ.—ਵਾ. ਨਾਂ. ਸ. ਐਨ. 810; ਮੈਕ. ਐਨ. ਸ. ਟ. 6 : 320.

**ਹਾਲਬਰਡ :** ਹਾਲਬਰਡ ਯੂਰਪ ਅਤੇ ਪੱਛਮੀ ਦੇਸ਼ਾਂ ਵਿਚ ਲੜਾਈ ਸਮੇਂ ਵਰਤਿਆ ਜਾਣ ਵਾਲਾ ਹਥਿਆਰ ਸੀ । ਇਸਨੂੰ ਹਾਲਬਰਟ ਜਾਂ ਹਾਲਬਾਰਡ ਵੀ ਕਿਹਾ ਜਾਂਦਾ ਸੀ । ਇਸ ਹਥਿਆਰ ਵਿਚਲਾ ਫਲ ਇਕ ਗੈਂਤੀ ਵਰਗੇ ਔਜ਼ਾਰ ਨਾਲ ਸਮਤੋਲ ਕੀਤਾ ਹੁੰਦਾ ਹੈ ਅਤੇ ਡੰਡੇ ਦੇ ਜਿਸ ਸਿਰੇ ਤੇ ਇਹ ਲਗਾਇਆ ਜਾਂਦਾ ਹੈ ਉਸਦੇ ਸਿਰੇ ਤੇ ਇਕ ਨੇਜ਼ਾ ਵੀ ਹੁੰਦਾ ਹੈ । ਇਸ ਹਥਿਆਰ ਦੀ ਲੰਬਾਈ 1.52 ਮੀ. ਤੋਂ 1.82 ਮੀ. ਤਕ ਹੁੰਦੀ ਸੀ ।

ਪਿਛਲੇਰੇ ਮੱਧ-ਕਾਲ ਵਿਚ ਲੜਾਈਆਂ ਸਮੇਂ ਅਜਿਹੇ ਹਥਿਆਰਾਂ ਦੀ ਵਰਤੋਂ ਦਾ ਇਹ ਲਾਭ ਸੀ ਕਿ ਇਸ ਦੀ ਸਹਾਇਤਾ ਨਾਲ ਇਕ ਪਿਆਦਾ ਘੋੜੇ ਉੱਤੇ ਚੜ੍ਹੇ ਹੋਏ ਹਥਿਆਰਬੰਦ ਸਿਪਾਹੀ ਦਾ ਟਾਕਰਾ ਕਰ ਸਕਦਾ ਸੀ । ਇਸ ਹਥਿਆਰ ਦਾ ਇਕ ਹੋਰ ਲਾਭ ਇਹ ਵੀ ਸੀ ਕਿ ਇਸਦੇ ਨੇਜ਼ੇ ਤੋਂ ਖੋਭਣ ਦਾ ਅਤੇ ਫਲ ਤੋਂ ਕੱਟਣ ਦਾ ਕੰਮ ਲਿਆ



ਹਾਲਬਰਡ ਦੀਆ ਕਿਸਮਾਂ

1. ਸਭ ਤੋਂ ਪਹਿਲੀ ਹਾਲਬਰਡ ਵੂਜ਼ 2. ਜਰਮਨ ਮੂਲ ਦਾ ਜੀਜ਼ਾਰਮ 3. ਜਰਮਨ ਦਾ ਪੁਰਾਤਨ ਗਲੇਵ 4. ਬਰਗੰਡੀਅਨ ਗਲੇਵ-ਜੀਜ਼ਾਰਮ (ਲਗਭਗ 1480 ਈ.) 5. ਸਵਿਟਜ਼ਰਲੈਂਡ ਦਾ ਜੀਜ਼ਾਰਮ-ਵੂਜ਼ (14ਵੀਂ ਸਦੀ) 6. ਅਗਰੇਜ਼ ਫੌਜਾਂ ਦਾ ਬਿਲ-ਜੀਜ਼ਾਰਮ (17ਵੀਂ ਤੇ 18ਵੀਂ ਸਦੀ) 7. ਪਾਰਟੀਸਨ ਕਿਸਮ ਦਾ ਹਾਲਬਰਡ 8. ਸਰਵਿਸ ਹਾਲਬਰਡ 9. ਜਰਮਨ ਫੌਜਾਂ ਦਾ ਪਾਰਟੀਸਨ ਹਾਲਬਰਡ (16ਵੀਂ ਤੇ 17ਵੀਂ ਸਦੀ) 10. ਸਵਿਟਜ਼ਰਲੈਂਡ ਦਾ ਹਾਲਬਰਡ (ਮੁਢਲੀ 15ਵੀਂ ਸਦੀ) 11. ਸਵਿਟਜ਼ਰਲੈਂਡ ਦਾ ਹਾਲਬਰਡ (ਮੱਧ 16ਵੀਂ ਸਦੀ) 12. ਜਰਮਨ ਕੋਰਟ ਹਾਲਬਰਡ (ਮੱਧ 16ਵੀਂ ਸਦੀ)

ਜਾ ਸਕਦਾ ਸੀ । ਹੋਰਨਾਂ ਹਥਿਆਰਾਂ ਦੇ ਜੰਗੀ-ਖੇਤਰਾਂ ਵਿਚ ਆ ਜਾਣ ਤੇ ਇਸ ਹਥਿਆਰ ਦੀ ਵਰਤੋਂ ਘਟਦੀ ਗਈ ।

ਹ. ਪੁ.—ਐਨ. ਬ੍ਰਿ 10 : 1127 ; ਐਨ. ਬ੍ਰਿ. ਮਾ. 4 : 847.

**ਹਾਲ, ਮਾਰਸ਼ਲ :** ਇਸ ਬਰਤਾਨਵੀ ਸਰੀਰ-ਕਿਰਿਆ-ਵਿਗਿਆਨੀ ਦਾ ਜਨਮ 18 ਫ਼ਰਵਰੀ, 1790 ਨੂੰ ਬੈਸਫੂਰਡ, ਨੌਟਿੰਗਸ਼ਿਰ ਵਿਖੇ ਹੋਇਆ । ਇਹ ਪਹਿਲਾ ਵਿਗਿਆਨੀ ਸੀ ਜਿਸ ਨੇ ਪ੍ਰਤਿਵਰਤੀ ਕਿਰਿਆ ਬਾਰੇ ਵਿਗਿਆਨਕ ਵਿਆਖਿਆ ਦਿੱਤੀ । ਲੰਡਨ ਵਿਚ ਆਪਣੀ ਪ੍ਰਾਈਵੇਟ ਪ੍ਰੈਕਟਿਸ (1826-53) ਦੌਰਾਨ ਇਸਨੇ ਸਰੀਰ-ਕਿਰਿਆਵਾਂ ਸਬੰਧੀ ਖੋਜ ਕੀਤੀ, ਜਿਸਦੇ ਸਿੱਟੇ ਵਜੋਂ ਇਸਨੇ ਯੂਰਪ ਦੀਪ-ਸਮੂਹ ਵਿਚ ਬਹੁਤ ਨਾਮਣਾ ਖੱਟਿਆ ਪਰ ਇੰਗਲੈਂਡ ਦੀਆਂ ਪ੍ਰਸਿੱਧ ਮੈਡੀਕਲ ਸੰਸਥਾਵਾਂ ਨੇ ਇਸਨੂੰ ਮਖੌਲ ਹੀ ਕੀਤਾ । ਇਸਨੇ ਆਪਣੀ ਕਿਤਾਬ 'ਆਬਜ਼ਰਵੇਸ਼ਨਜ਼ ਆਨ ਬਲੱਡ-ਲੈਟਿੰਗ' ਵਿਚ ਬਲੱਡ ਲੈਟਿੰਗ ਦੀ ਪ੍ਰਥਾ

ਵਰੋਧਤਾ ਕੀਤੀ । ਇਹ ਪਹਿਲਾ ਵਿਗਿਆਨੀ ਸੀ ਜਿਸ ਨੇ ਆਪਣੇ ਪੱਤਰ 'ਐਕਸਪੈਰੀਮੈਂਟਲ ਐਸੇ ਆਨ ਦੀ ਸਰਕੁਲੇਸ਼ਨ ਆਫ਼ ਦੀ ' ਵਿਚ ਇਹ ਸਿੱਧ ਕੀਤਾ ਕਿ ਕੇਸ਼ਿਕਾਵਾਂ ਦੁਆਰਾ ਖ਼ੂਨ ਤੰਤੂਆਂ ਪਰਕ ਵਿਚ ਆਉਂਦਾ ਹੈ । ਇਸਨੇ ਆਪਣੇ ਇਕ ਹੋਰ ਖੋਜ ਪੱਤਰ ਨ ਦੀ ਫੰਕਸ਼ਨਜ਼ ਆਫ਼ ਦੀ ਮੈਡੂਲਾ ਆਬਲੌਂਗੇਟਾ ਐਂਡ ਮੈਡੂਲਾ ੀਨੇਲਿਸ ; ਐਂਡ ਆਨ ਦੀ ਐਕਸਾਈਟੋਮੋਟਰੀ ਸਿਸਟਮ ਆਫ਼ ਜ਼'' ਵਿਚ ਇਹ ਲੱਭਿਆ ਕਿ ਇਕ ਸਿਰ-ਰਹਿਤ ਨਿਊਟ ਦੀ ਚਮੜੀ ਲਾਹ ਦਿੱਤੀ ਜਾਵੇ ਤਾਂ ਇਹ ਹਰਕਤ ਵਿਚ ਆ ਜਾਂਦਾ ਇਹ ਖੋਜ ਪ੍ਰਤਿਵਰਤੀ ਕਿਰਿਆ ਸਿੱਧਾਂਤ ਦਾ ਅਧਾਰ ਬਣੀ ਜਿਸ ਇਹ ਕਿਹਾ ਗਿਆ ਕਿ ਰੀੜ੍ਹ ਦੀ ਹੱਡੀ ਯੂਨਿਟਾਂ ਦੀ ਲੜੀ ਹੈ ਹਰੇਕ ਯੂਨਿਟ ਇਕ ਸੁਤੰਤਰ ਪ੍ਰਤਿਵਰਤੀ ਆਰਕ ਵਜੋਂ ਕੰਮ ਕਰਦੀ ਹਰੇਕ ਆਰਕ ਦਾ ਕੰਮ ਸੂਝ ਅਤੇ ਮੋਟਰ ਨਾੜੀਆਂ ਦੀ ਹਰਕਤ ਰੀੜ੍ਹ ਦੀ ਹੱਡੀ ਦੇ ਉਨ੍ਹਾਂ ਹਿੱਸਿਆਂ ਤੋਂ ਪੈਦਾ ਹੁੰਦਾ ਹੈ ਜਿਨ੍ਹਾਂ ਦਹ ਨਾੜੀਆਂ ਉਤਪੰਨ ਹੁੰਦੀਆਂ ਹਨ । ਇਹ ਆਰਕਾਂ ਇਕ ਦੂਜੀ ਸਬੰਧਤ ਹਨ । ਇਹ ਆਪਸ ਵਿਚ ਅਤੇ ਦਿਮਾਗ਼ ਨਾਲ ਅੰਤਰ-ਆ ਕਰਦੀਆਂ ਹਨ ਜਿਸ ਨਾਲ ਇਕ ਤਾਲ-ਮੇਲਵੀਂ ਹਰਕਤ ਹੁੰਦੀ ਹੈ ।

ਰਾਇਲ ਸੋਸਾਇਟੀ ਨੇ ਇਸਦੇ ਇਸ ਅਤੇ ਕਈ ਹੋਰ ਖੋਜ ਪੱਤਰਾਂ ਾਪਣ ਤੋਂ ਇਨਕਾਰ ਕਰ ਦਿੱਤਾ ਅਤੇ ਇਸ ਦੇ ਇਸ ਸਿੱਧਾਂਤ ਨੂੰ ਹੀਣਾ ਦੱਸ ਕੇ ਮਖੌਲ ਉਡਾਇਆ ਪਰ ਫਿਰ ਵੀ ਇਸ ਦੀਪ-I ਵਿਚ ਇਸਦੇ ਕੰਮ ਨੂੰ ਸਲਾਹਿਆ ਗਿਆ ਅਤੇ ਇਸਦੇ ਵਿਚਾਰਾਂ ਦਰਸ਼ਨ ਕਰਕੇ ਅਧਿਐਨ ਸ਼ੁਰੂ ਹੋਇਆ । ਇਸਨੇ 1855 ਵਿਚ ਉਟੀ ਸਾਹ-ਕਿਰਿਆ ਦਾ ਤਰੀਕਾ ਸ਼ੁਰੂ ਕੀਤਾ ਜਿਹੜਾ ਡੁੱਬਣ ਦੀ ਤ ਵਿਚ ਸਹਾਈ ਹੋਇਆ ਅਤੇ ਵਰਤਿਆ ਜਾਣ ਲੱਗਾ ।

J. ਪੁ.—ਐਨ. ਬ੍ਰਿ. ਮਾ. 4 : 857.

**ਹਾਲਰ, ਆਲਬ੍ਰੈਕਟ ਫਾਨ :** ਅਠ੍ਹਾਰਵੀਂ ਸਦੀ ਦੇ ਸਭ ਤੋਂ ਲੇ ਇਸ ਜੀਵ-ਵਿਗਿਆਨੀ ਦਾ ਜਨਮ ਬਰਨ (ਸਵਿਟਜ਼ਰਲੈਂਡ) 16 ਅਕਤੂਬਰ, 1708 ਨੂੰ ਹੋਇਆ । ਇਸਨੂੰ ਪ੍ਰਯੋਗਿਕ ਸਰੀਰ-ਆ-ਵਿਗਿਆਨ ਦਾ ਪਿਤਾਮਾ ਵੀ ਕਿਹਾ ਜਾਂਦਾ ਹੈ । ਇਸਨੇ ਰ-ਕਿਰਿਆ-ਵਿਗਿਆਨ, ਡਾਕਟਰੀ, ਬਨਸਪਤੀ-ਵਿਗਿਆਨ ਆਦਿ ਆਂ ਦੇ ਅਧਿਐਨ ਵਿਚ ਕਾਫ਼ੀ ਹਿੱਸਾ ਪਾਇਆ ਹੈ । ਗਟਿੰਜੈੱਨ ਵਿਰਸਿਟੀ ਵਿਚ ਇਹ ਮੈਡੀਸਨ, ਸਰਜਰੀ, ਐਨਾਟਮੀ ਅਤੇ ਪਤੀ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ । ਹਾਲਰ ਨੇ ਬਹੁਤ ਵੱਡੇ ਨੇ ਤੇ ਜੀਵ-ਵਿਗਿਆਨਕ ਪ੍ਰਯੋਗ ਸ਼ੁਰੂ ਕੀਤੇ, ਜਿਨ੍ਹਾਂ ਦੀ ਮੱਦਦ ਆਪਣਾ ਇਕ ਡਾਕਟਰੀ ਵਿਸ਼ਵਕੋਸ਼ '*Elementra Physioiae Corposis Humani* 8 *Vol*; 1757-66 : *Physiolo-? Elements of the Human Body*' ਤਿਆਰ ਕਰ ਆ । ਇਸਦਾ ਇਹ ਕੰਮ ਡਾਕਟਰੀ ਇਤਿਹਾਸ ਵਿਚ ਇਕ ਪੱਥਰ ਸੀ ਜੋ ਅਜੋਕੇ ਸਰੀਰ-ਕਿਰਿਆ-ਵਿਗਿਆਨ ਅਤੇ ਇਸ ਬਾਅਦ ਹੋਣ ਵਾਲੇ ਕੰਮ ਵਿਚ ਸਥਿਤ ਹੈ । ਕਿਉਂਕਿ ਨਵੀਂ ਬਣੀ ਵਰਸਿਟੀ ਵਿਚ ਇਸਨੇ ਬਹੁਤ ਅਸਰਦਾਇਕ ਕੰਮ ਕੀਤੇ ਸਨ, ਇਸ ਇਸਦੇ ਯੂਨੀਵਰਸਿਟੀ ਤੋਂ ਅਸਤੀਫ਼ਾ ਦੇ ਕੇ ਬਰਨ ਮੁੜ ਜਾਣ ਵਿਗਿਆਨਕ ਖੇਤਰ ਵਿਚ ਹਿਲਜੁਲ ਮਚ ਗਈ । ਬਰਨ ਵਿਚ ਨੇ ਆਪਣੀ ਖੋਜ ਜਾਰੀ ਰਖੀ । ਖੋਜ ਦੇ ਨਾਲ ਇਸਨੇ ਨਿੱਜੀ ਟਰੀ ਪ੍ਰੈਕਟਿਸ ਵੀ ਖੋਲ੍ਹੀ ਅਤੇ ਲਿਖਣ ਦਾ ਬਹੁਤ ਕੰਮ ਨਿਪਟਾ ਸਾ ।

*Elementra Physiologiae De Respiratione Experimenta anatomica*; 1747 "*Experiments in the Anatomy of Respiration*, ਅਤੇ ਫਸਟ ਲਾਈਨਜ਼ ਆਫ਼ ਫ਼ਿਜ਼ਿਆਲੋਜੀ ਦੇ ਖੋਜ ਕੰਮਾਂ ਵਿਚ ਸਾਹ-ਕਿਰਿਆ ਦੀ ਵਿਧੀ ਅਤੇ ਦਿਲ ਦੇ ਖ਼ੁਦਮੁਖ਼ਤਾਰ ਕੰਮਾਂ ਨੂੰ ਪਛਾਣਨ ਵਾਲਾ ਇਹ ਪਹਿਲਾ ਵਿਗਿਆਨੀ ਸੀ । ਇਸਨੇ ਇਹ ਵੀ ਪਤਾ ਲਾਇਆ ਕਿ ਪਿੱਤ ਚਰਬੀ ਦੇ ਪਾਚਨ ਵਿਚ ਮੱਦਦ ਕਰਦੀ ਹੈ । ਭਰੂਣ ਵਿਕਾਸ ਬਾਰੇ ਵੀ ਇਸਨੇ ਵਰਣਨ ਕੀਤਾ । ਇਸਨੇ ਦਿਮਾਗ਼, ਕਾਰਡਿਓ-ਵੈਂਸਕੁਲਰ ਸਿਸਟਮ ਅਤੇ ਜਣਨ-ਅੰਗਾਂ ਦੀ ਐਨਾਟਮੀ (ਸਰੀਰ-ਰਚਨਾ-ਵਿਗਿਆਨ) ਬਾਰੇ ਅਧਿਐਨ ਨੂੰ ਵੀ ਸੰਖਿਪਤ ਰੂਪ ਵਿਚ ਪੇਸ਼ ਕੀਤਾ । ਇਸਦੀ ਸਭ ਤੋਂ ਮਹੱਤਵਪੂਰਨ ਦੇਣ ਨਾੜੀ ਅਤੇ ਪੇਸ਼ੀ ਹਰਕਤ ਨੂੰ ਸਮਝਾਉਣ ਬਾਰੇ ਸੀ । ਕੁੱਲ 567 ਤਜਰਬਿਆਂ (ਜਿਨ੍ਹਾਂ ਵਿਚੋਂ 190 ਇਸ ਦੁਆਰਾ ਕੀਤੇ ਗਏ ਸਨ) ਰਾਹੀਂ ਇਸਨੇ ਇਹ ਸਿੱਧ ਕੀਤਾ ਕਿ ਉਤੇਜਨਸ਼ੀਲਤਾ ਕਿਸੇ ਪੇਸ਼ੀ ਦਾ ਵਿਸ਼ੇਸ਼ ਗੁਣ ਹੈ । ਕਿਸੇ ਪੇਸ਼ੀ ਨੂੰ ਜੇਕਰ ਥੋੜੀ ਜਿਹੀ ਉਤੇਜਨਾ ਦਿੱਤੀ ਜਾਵੇ ਤਾਂ ਇਹ ਇਕ ਦਮ ਸੁੰਗੜ ਜਾਂਦੀ ਹੈ । ਇਸਨੇ ਤਜਰਬਿਆਂ ਤੋਂ ਇਹ ਵੀ ਸਿੱਧ ਕੀਤਾ ਕਿ ਸੂਝ, ਨਾੜੀਆਂ ਦਾ ਇਕ ਵਿਸ਼ੇਸ਼ ਗੁਣ ਹੈ । ਕਿਸੇ ਨਾੜੀ ਨੂੰ ਜੇਕਰ ਉਤੇਜਿਤ ਕੀਤਾ ਜਾਵੇ ਤਾਂ ਇਸ ਨਾਲ ਨਾੜੀ ਦੀ ਸੂਝ ਸ਼ਕਤੀ ਨਹੀਂ ਬਦਲ ਜਾਂਦੀ ਸਗੋਂ ਨਾੜੀ ਨਾਲ ਸਬੰਧਤ ਪੇਸ਼ੀ ਸੁੰਗੜਦੀ ਹੈ ।

ਭਾਵੇਂ ਇਕ ਅੰਗਰੇਜ਼ ਸਰੀਰ-ਕਿਰਿਆ-ਵਿਗਿਆਨੀ ਫਰੈਂਸਿਸ ਗਲਿਸਨ ਇਸ ਤੋਂ ਇਕ ਸਦੀ ਪਹਿਲਾਂ ਤੰਤੂ ਉਤੇਜਨਸ਼ੀਲਤਾ ਬਾਰੇ ਦੱਸ ਚੁੱਕਿਆ ਸੀ ਪਰ ਹਾਲਰ ਦੇ ਕੰਮਾਂ ਨਾਲ ਆਧੁਨਿਕ ਨਾੜੀ-ਵਿਗਿਆਨ ਨੇ ਖੋਜ ਖੇਤਰ ਵਿਚ ਪ੍ਰਵੇਸ਼ ਕੀਤਾ । ਆਪਣੀ ਉਮਰ ਦੇ ਅਖ਼ੀਰਲੇ ਸਾਲ ਇਸਨੇ ਵਿਗਿਆਨਕ ਸਾਹਿਤ ਦੀਆਂ ਸੂਚੀਆਂ ਤਿਆਰ ਕੀਤੀਆਂ । ਇਸ ਦੁਆਰਾ ਸੰਪਾਦਿਤ *Bibliothecae Medicinal Practicae* (4 Vol; 1776-88) ਵਿਚ ਐਨਾਟਮੀ, ਸਰਜਰੀ, ਬਨਸਪਤੀ-ਵਿਗਿਆਨ ਅਤੇ ਮੈਡੀਸਨ ਦੀਆਂ ਲਗਭਗ 52,000 ਰਚਨਾਵਾਂ ਹਨ ।

ਸਵਿਟਜ਼ਰਲੈਂਡ ਦੀ ਬਨਸਪਤੀ ਬਾਰੇ ਇਸਨੇ ਕਾਫ਼ੀ ਲਿਖਿਆ ਅਤੇ ਬਨਸਪਤ-ਸ਼੍ਰੇਣੀ ਵੰਡ ਦਾ ਇਕ ਸਿਸਟਮ ਵੀ ਕੱਢਿਆ ਜੋ ਪ੍ਰਚਲਿਤ ਲਿਨੀਅਸ ਸਿਸਟਮ ਨਾਲੋਂ ਚੰਗਾ ਸਮਝਿਆ ਜਾਂਦਾ ਹੈ । ਇਹ ਇਕ ਚੰਗਾ ਕਵੀ ਵੀ ਸੀ ਤੇ ਪਹਾੜਾਂ ਦੀ ਖ਼ੂਬਸੂਰਤੀ ਬਾਰੇ ਲਿਖ ਕੇ ਇਸਨੇ ਜਰਮਨ ਕਾਵਿ ਖੇਤਰ ਵਿਚ ਹਿੱਸਾ ਪਾਇਆ । ਇਸ ਵਿਗਿਆਨੀ ਦੀ ਬਰਨ ਵਿਖੇ 12 ਦਸੰਬਰ, 1777 ਨੂੰ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 860.

**ਹਾਲਾ :** ਇਸ ਨੂੰ ਰੌਸ਼ਨੀ ਚੱਕਰ ਵੀ ਕਿਹਾ ਜਾਂਦਾ ਹੈ । ਸੂਰਜ ਜਾਂ ਚੰਦ੍ਰਮਾ ਦੇ ਆਲੇ-ਦੁਆਲੇ ਇਕ ਚਮਕਦਾਰ ਚੱਕਰ ਜਾਂ ਚੱਕਰ ਦਾ ਹਿੱਸਾ ਜਿਹੜਾ ਵਾਯੂ-ਮੰਡਲ ਵਿਚ ਬਰਫ਼ ਦੇ ਰਵਿਆਂ ਕਾਰਨ ਬਣਦਾ ਹੈ ਅਤੇ ਜਦੋਂ ਪ੍ਰਕਾਸ਼ ਇਨ੍ਹਾਂ ਰਵਿਆਂ ਵਿਚੋਂ ਦੀ ਲੰਘਦਾ ਹੈ ਤਾਂ ਪਰਾਵਰਤਨ ਜਾਂ ਅਪ ਵਰਤਨ ਕਾਰਨ ਹਾਲਾ ਬਣਾਉਂਦੇ ਹਨ । ਸੂਰਜ ਜਾਂ ਚੰਦ੍ਰਮਾ ਹਾਲਾ ਦੇ ਕੇਂਦਰ ਉੱਤੇ ਸਥਿਰ ਹੁੰਦਾ ਹੈ । ਪੂਰਨ ਵਿਕਸਿਤ ਰੂਪ ਵਾਲੇ ਹਾਲਾ, ਬਹੁਤ ਉਚਾਈ ਵਾਲੇ ਵਿਥਕਾਰਾਂ ਅਤੇ ਧ੍ਰੁਵੀ ਖੇਤਰਾਂ ਨੂੰ ਛੱਡ ਕੇ ਬਹੁਤ ਘੱਟ ਬਣਦੇ ਹਨ । ਅਜਿਹੀਆਂ ਥਾਵਾਂ ਤੇ ਇਹ ਵਧੇਰੇ ਚਮਕ ਅਤੇ ਜਟਿਲਤਾ ਗ੍ਰਹਿਣ ਕਰ ਲੈਂਦੇ ਹਨ ਤੇ ਇਨ੍ਹਾਂ ਨਾਲ ਛੋਟੀਆਂ ਛੋਟੀਆਂ ਰੰਗਦਾਰ ਚਾਪਾਂ ਜਾਂ ਦੀਪਤ ਕਾਲਮ ਵੀ ਹੁੰਦੇ ਹਨ । ਅਜਿਹੀ ਕਿਰਿਆ ਜਦੋਂ ਪਾਣੀ ਜਾਂ ਬਰਫ਼ ਦੇ ਕਣਾਂ ਨਾਲ ਵਿਵਰਤਨ ਕਾਰਨ ਹੁੰਦੀ ਹੈ ਤਾਂ ਉਸ ਨੂੰ ਆਮ ਕਰਕੇ ਕਰੋਨਾ ਕਿਹਾ ਜਾਂਦਾ ਹੈ ।



**ਹਾਲਾ ਦੇ ਹਿੱਸੇ**—ਧਰਤੀ ਤੋਂ ਹਾਲਾ ਦੀ ਕਾਰਜ-ਵਿਧੀ ਜਿਸ ਤਰ੍ਹਾਂ ਵਿਖਾਈ ਦਿੰਦੀ ਹੈ, ਉਸ ਨੂੰ ਚਿਤਰ ਵਿਚ ਵਿਖਾਇਆ ਗਿਆਹੈ। ਹਾਲਾ ਦੇ ਮੁੱਖ ਰੂਪ ਦੋ ਚੱਕਰ ਹਨ ਜਿਹੜੇ ਕਿ ਪ੍ਰਦੀਪਤੀ ਕੇਂਦਰ (S) ਤੇ "ਅੰਦਰਲੇ ਹਾਲਾ" (I) ਅਤੇ "ਬਾਹਰਲੇ ਹਾਲਾ" (O) ਦੇ ਆਲੇ-ਦੁਆਲੇ ਹੁੰਦੇ ਹਨ। ਇਨ੍ਹਾਂ ਦੇ ਅਰਧ-ਵਿਆਸ ਲਗਭਗ ਕ੍ਰਮਵਾਰ 22° ਅਤੇ 46° ਹੁੰਦੇ ਹਨ। ਇਨ੍ਹਾਂ ਦੀ ਅੰਦਰਲੀ ਦਿੱਖ ਬੜੀ ਤੇਜ਼ ਅਤੇ ਲਾਲ ਰੰਗ ਦੀ ਭਾਹ ਮਾਰਦੀ ਹੈ। ਰੰਗਾਂ ਦੀ ਸਪੈੱਕਟ੍ਰਮੀ ਤਰਤੀਬ ਚੱਕਰ ਦੇ ਬਾਹਰਲੇ ਪਸਰੇ ਕਿਨਾਰੇ ਜਾਂ ਪਾਸੇ ਵਲ ਬੜੀ ਤੇਜ਼ੀ ਨਾਲ ਫਿੱਕੀ ਪੈ ਜਾਂਦੀ ਹੈ। ਕੇਂਦਰ (S) ਵਿਚੋਂ ਲੰਘਦਾ ਅਤੇ ਖਿਤਿਜ ਦੇ ਸਮਾਂਤਰ ਇਕ ਦੀਪਤ ਚਿੱਟਾ ਰਿੰਗ ਕਈ ਵਾਰੀ ਵਿਖਾਈ ਦਿੰਦਾ ਹੈ। ਇਸ ਨੂੰ ਮਿਥਿਆ ਜਾਂ ਆਭਾਸੀ ਸੂਰਜੀ ਚੱਕਰ ਕਿਹਾ ਜਾਂਦਾ ਹੈ, ਕਿਉਂਕਿ ਇਹ ਵਾਸਤਵਿਕ ਨਹੀਂ ਹੁੰਦਾ। ਇਸ ਵਿਚ ਬਹੁਤ ਸਾਰੇ ਚਮਕਦਾਰ ਰੰਗ ਵਾਲੇ ਧੱਬੇ ਹਨ ਜਿਹੜੇ ਕਿ ਸੂਰਜ ਜਾਂ ਚੰਦ੍ਰਮਾ (P) ਦੇ ਪ੍ਰਤਿਬਿੰਬ ਹਨ। ਇਨ੍ਹਾਂ ਪ੍ਰਤਿਬਿੰਬਾਂ ਵਿਚੋਂ ਵਧੇਰੇ ਸਪੱਸ਼ਟ ਜਾਂ ਨਿਸ਼ਚਿਤ ਅੰਦਰਲੇ ਹਾਲਾ ਅਤੇ ਆਭਾਸੀ ਸੂਰਜੀ ਚੱਕਰ ਦੀਆਂ ਕਾਟਾਂ ਤੇ ਸਥਿਤ ਹਨ। ਇਨ੍ਹਾਂ ਨੂੰ ਆਭਾਸੀ ਸੂਰਜ (ਝੂਠੇ ਚੰਦ੍ਰਮਾ ਜਾਂ ਸੂਰਜ ਪਰਿਵਾਰ ਵਿਚਲੇ ਚਮਕੀਲੇ ਧੱਬੇ) ਜਾਂ ਝੂਠੇ ਚੰਦ੍ਰਮਾ ਕਿਹਾ ਜਾਂਦਾ ਹੈ। ਜਦੋਂ ਸੂਰਜ ਖਿਤਿਜ ਉੱਤੇ ਹੁੰਦਾ ਹੈ ਤਾਂ ਇਹ ਬਹੁਤ ਚਮਕਦੇ ਹਨ। ਇਨ੍ਹਾਂ ਦੀਆਂ ਅੰਦਰਲੀਆਂ ਕੋਰਾਂ, ਜਿਨ੍ਹਾਂ ਦੀ ਦਿਸ਼ਾ ਸੂਰਜ ਵਲ ਹੁੰਦੀ ਹੈ, ਲਾਲ ਹਨ। ਬਾਹਰਲੀਆਂ ਕੋਰਾਂ ਨੀਲੀਆਂ ਹਨ ਅਤੇ ਉਹ ਇਕ ਚਾਪ ਵਿਚ ਫੈਲੇ ਹੋਏ ਹਨ। ਉਚੇਰੇ ਸੂਰਜੀ ਐਲੀਵੇਸ਼ਨ (ਉਚਾਣ) ਲਈ ਇਹ ਸੂਰਜ ਵਾਂਗ ਹੀ ਐਲੀਵੇਸ਼ਨ ਕਾਇਮ ਰਖਦੇ ਹਨ ਪ੍ਰੰਤੂ ਇਨ੍ਹਾਂ ਦੇ ਸੂਰਜ ਤੋਂ ਕੋਣੀ ਫ਼ਾਸਲੇ ਸੂਰਜ ਦੇ 60° ਐਲੀਵੇਸ਼ਨ ਲਈ 45° ਤਕ ਵਧ ਜਾਂਦੇ ਹਨ। ਸੂਰਜ ਦੇ ਐਲੀਵੇਸ਼ਨ ਦੇ ਵਧਣ ਨਾਲ ਇਨ੍ਹਾਂ ਦੀ ਕੋਣੀ ਚੌੜਾਈ ਅਤੇ ਚਮਕ ਘਟਦੀ ਜਾਂਦੀ ਹੈ। ਬਾਹਰਲੇ ਹਾਲਾ ਅਤੇ ਆਭਾਸੀ ਸੂਰਜੀ ਚੱਕਰ ਦੀ ਕਾਟ ਉੱਤੇ ਆਭਾਸੀ ਸੂਰਜ ਕਦੇ ਕਦੇ ਹੀ ਵਿਖਾਈ ਦਿੰਦੇ ਹਨ। ਆਭਾਸੀ ਸੂਰਜੀ ਚੱਕਰ ਉੱਤੇ ਹੋਰ ਪ੍ਰਤਿਬਿੰਬ ਪਾਰਐਂਥੀਲੀਆ ; ਸੂਰਜ ਦਾ ਇਕ ਪਸ਼ਰਿਆ ਪ੍ਰਤਿਬਿੰਬ ਜਿਹੜਾ ਕਿ ਸੂਰਜ ਜਿੰਨੀ ਉਚਾਈ ਉੱਤੇ ਹੀ ਅਤੇ ਆਭਾਸੀ ਸੂਰਜੀ ਚੱਕਰ ਉੱਤੇ 120° ਫ਼ਾਸਲੇ ਉੱਤੇ ਬਣਦਾ ਹੈ। ਇਹ ਵਾਯੂ-ਮੰਡਲ ਵਿਚਲੇ ਬਰਫ਼ ਦੇ ਕਣਾਂ ਦੇ ਪਰਾਵਰਤਨ ਕਾਰਨ ਬਣਦੇ ਹਨ (q) ਅਤੇ ਸੂਰਜੀ ਬਿੰਬ (a) ਹਨ। ਪਾਰਐਂਥੀਲੀਆ; ਆਭਾਸੀ ਸੂਰਜੀ ਚੱਕਰ ਉੱਤੇ ਸੂਰਜ ਤੋਂ 90°-140° ਉੱਤੇ ਸਥਿਤ ਹਨ ਜਦੋਂ ਕਿ ਸੂਰਜੀ ਬਿੰਬ ਚਿੱਟੇ ਰੰਗ ਦੀ ਪੱਟੀ ਦੇ ਰੂਪ ਵਿਚ ਐਂਟੀ-ਸੋਲਰ (ਪ੍ਰਤਿ ਸੂਰਜੀ) ਬਿੰਦੂ ਉੱਤੇ ਸਥਿਤ ਹੈ। ਇਸ ਪੱਟੀ ਦਾ ਆਕਾਰ ਅਕਸਰ ਸੂਰਜ ਦੇ ਆਭਾਸੀ ਵਿਆਸ ਤੋਂ ਵੱਧ ਹੁੰਦਾ ਹੈ।

ਹਾਲਾ ਉੱਤੇ ਕਦੇ ਕਦੇ ਭਿੰਨ ਭਿੰਨ ਕਿਸਮ ਦੀਆਂ ਦੋ ਚਾਪਾਂ ਵੀ ਦਿਖਾਈ ਦਿੰਦੀਆਂ ਹਨ। "ਲੋਵਿਟਜ਼ ਦੀਆਂ ਚਾਪਾਂ "ਦੋ ਉੱਤਲ ਚਾਪਾਂ ਹਨ (ਚਿਤਰ ਵਿਚ L) ਜਿਹੜੀਆਂ ਕਿ ਅੰਦਰਲੇ ਹਾਲਾ ਦੇ ਸਪੱਰਸ਼-ਰੇਖੀ ਹਨ। ਇਨ੍ਹਾਂ ਚਾਪਾਂ ਦਾ ਇਹ ਨਾਂ ਜੇ. ਟੀ. ਲੋਵਿਟਜ਼, ਜਿਸ ਨੇ ਇਨ੍ਹਾਂ ਕਾਰਜ ਵਿਧੀਆਂ ਬਾਰੇ 1794 ਵਿਚ ਦੱਸਿਆ ਸੀ, ਦੇ ਨਾਂ ਹੇਠ ਰਖਿਆ ਗਿਆ। ਅਜਿਹੀਆਂ ਹੀ ਚਾਪਾਂ ਅੰਦਰਲੇ ਅਤੇ ਬਾਹਰਲੇ ਹਾਲਾ ਦੇ ਦਿਖਣ ਵਾਲੇ ਉਪਰਲੇ ਅਤੇ ਹੇਠਲੇ ਭਾਗਾਂ ਦੇ ਸਪੱਰਸ਼-ਰੇਖੀ ਵੇਖੀਆਂ ਜਾ ਸਕਦੀਆਂ ਹਨ (ਚਿਤਰ ਵਿਚ T)। ਕਈ ਵਾਰੀ ਅੰਦਰਲੇ ਹਾਲਾ ਦੀਆਂ ਸਪੱਰਸ਼-ਰੇਖੀ ਚਾਪਾਂ ਕਾਫ਼ੀ ਦੇਰ ਤਕ ਰਹਿੰਦੀਆਂ ਜਾਪਦੀਆਂ ਹਨ ਅਤੇ ਸੂਰਜ ਦੀ ਵਧੇਰੇ ਉਚਾਣ ਨਾਲ ਇਹ ਜੁੜ ਕੇ ਇਕ ਦੀਪਤ ਬੰਦ ਵਕ੍ਰ ਵਾਂਗ ਵਿਖਾਈ ਦਿੰਦੀਆਂ ਹਨ।

**ਹਾਲਾ ਬਣਨ ਦੀਆਂ ਹਾਲਤਾਂ**—ਹਾਲਾ ਅਤੇ ਇਸ ਨਾਲ ਸਬੰਧਤ ਕਾਰਜ-ਵਿਧੀ ਬਾਰੇ ਠੀਕ ਵਿਆਖਿਆ ਕਰਨ ਲਈ ਪਹਿਲਾ ਸਟੈੱਪ ਰਨੇ ਡੇਕਾਰਟ ਵਾਲਾ ਸੀ ਜਿਸ ਵਿਚ ਬਰਫ਼ ਦੇ ਰਵਿਆਂ ਦੇ ਪ੍ਰਭਾਵ ਵਜੋਂ ਇਨ੍ਹਾਂ ਦੇ ਬਣਨ ਬਾਰੇ ਦੱਸਿਆ ਗਿਆ ਸੀ। ਰਨੇ ਦੀ ਵਿਆਖਿਆ ਬਾਰੇ ਮਗਰੋਂ ਹੈਨਰੀ ਕੈਵੈਂਡਿਸ਼, ਟਾਮਸ-ਯੰਗ, ਜੇ. ਜੀ. ਗਾਲੈਂ ਅਤੇ ਏ. ਬਰਾਵੇਸ ਨੇ ਖੋਜ ਜਾਰੀ ਰਖੀ।

ਉੱਚ ਸਤ੍ਹਾ ਵਾਲੇ ਬੱਦਲਾਂ ਵਿਚਲੇ ਜਾਂ ਸਬ-ਜ਼ੀਰੋ ਮੌਸਮ ਵਿਚਲੀਆਂ ਹੇਠਲੀਆਂ ਸਤ੍ਹਾਵਾਂ ਵਿਚਲੇ ਬਰਫ਼ ਦੇ ਰਵੇ ਛੇਕੋਣੀ ਪ੍ਰਿਜ਼ਮ ਹੁੰਦੇ ਹਨ। ਇਹ ਜਾਂ ਤਾਂ ਸੂਈਆਂ ਵਾਂਗ ਲੰਬੇ ਜਾਂ ਫਿਰ ਪਤਲੀ ਪਲੇਟ ਵਾਂਗ ਚਪਟੇ ਹੋਏ

'। ਸੂਰਜ ਜਾਂ ਚੰਦ੍ਰਮਾ ਤੋਂ ਕਿਰਨਾਂ ਤਿੰਨ ਮੁੱਖ ਅਪਵਰਤਨ ਕੋਣਾਂ ਾਂ ਰਵਿਆਂ ਵਿਚ ਦਾਖ਼ਲ ਹੁੰਦੀਆਂ ਹਨ ਅਰਥਾਤ ਨਾਲ ਲਗਦੇ ਾਂ ਵਿਚਕਾਰ 120°, ਦੋ ਇਕਾਂਤਰ ਤਲਾਂ ਵਿਚਕਾਰ 90° ਦੇ । ਜੇਕਰ ਅਜਿਹੇ ਰਵਿਆਂ ਦੀ ਬਹੁਤ ਜ਼ਿਆਦਾ ਸੰਖਿਆ ਕਿਸੇ । ਨਾਲ ਸੂਰਜ ਅਤੇ ਪ੍ਰੇਖਕ ਵਿਚਕਾਰ ਪੈਂਦੀ ਹੋਵੇ ਤਾਂ ਹਮੇਸ਼ਾ ਕੁਝ ਪ੍ਰਿਜ਼ਮ ਹੋਣਗੇ ਜਿਨ੍ਹਾਂ ਦੇ ਇਕਾਂਤਰ ਤਲਾਂ ਨੂੰ ਸੂਰਜ ਦੀਆਂ ਤਿਰਛੀਆਂ ਕਟਦੀਆਂ ਹੋਣਗੀਆਂ ਅਤੇ ਇਹ ਕਿਰਨਾਂ ਅਪਵਰ-ਜਾਣਗੀਆਂ । ਆਪਾਤੀ ਦਿਸ਼ਾ ਤੋਂ ਅਪਵਰਤਿਤ ਕਿਰਨਾਂ ਦਾ ਨ ਆਪਾਤੀ ਕੋਣ ਤੇ ਨਿਰਭਰ ਕਰਦਾ ਹੈ । ਕਈ ਰਵਿਆਂ ਵਿਚ ਜੇਹੇ ਰਵੇ ਵੀ ਹੁੰਦੇ ਹਨ ਜਿਨ੍ਹਾਂ ਵਿਚ ਸਾਰੀਆਂ ਸੰਭਵ ਅਨੁਸ-ਾਂ ਮੌਜੂਦ ਹੁੰਦੀਆਂ ਹਨ । ਸਿੱਟੇ ਵਜੋਂ ਅਪਵਰਤਿਤ ਕਿਰਨਾਂ 60° ਤਨ ਕੋਣ ਦੇ ਅਲਪਤਮ ਤੇ ਅਧਿਕਤਮ ਵਿਚਲਨ ਵਿਚਕਾਰਲੀ ਤ ਦੇਣਗੀਆਂ । ਅਲਪਤਮ ਵਿਚਲਨ ਦੇ ਨੇੜੇ ਕਿਰਨਾਂ ਇਕੱਠੀਆਂ ਗੀਆਂ ਅਤੇ ਇਸ ਤਰ੍ਹਾਂ ਸੂਰਜ ਤੇ ਅਲਪਤਮ ਵਿਚਲਨ ਵਿਚਕਾਰ ਪਵਰਤਿਤ ਕਿਰਨਾਂ ਨਹੀਂ ਹੋਣਗੀਆਂ । ਘੱਟ ਤਰੰਗ-ਲੰਬਾਈਆਂ ਲਪਤਮ ਵਿਚਲਨ ਵਧ ਜਾਂਦਾ ਹੈ ਅਤੇ ਲਾਲ ਪ੍ਰਕਾਸ਼ ਲਈ ਝ ਤੋਂ ਘੱਟ ਅਰਥਾਤ 22° ਹੁੰਦਾ ਹੈ । ਫਿਰ ਸਾਰੀਆਂ ਅਪ-ਾਂ ਕਿਰਨਾਂ ਫਿਰ ਇਕ ਚੱਕਰ ਬਣਾ ਲੈਣਗੀਆਂ ਜਿਸ ਦੀ ੀ ਸੀਮਾ ਬਹੁਤ ਤੇਜ਼ ਅਤੇ ਲਾਲ ਰੰਗ ਦੀ ਭਾਹ ਮਾਰਦੀ । ਇਸ ਢੰਗ ਨਾਲ 17 ਵੀਂ ਸਦੀ ਦੇ ਭੌਤਿਕ-ਵਿਗਿਆਨੀ ਈ. ਟ ਨੇ ਅੰਦਰਲੇ ਹਾਲਾ ਦੇ ਵਿਸ਼ੇਸ ਗੁਣ ਬਾਰੇ ਚਾਨਣਾ ਪਾਇਆ। ਸ਼ ਨੇ ਇਸੇ ਤਰ੍ਹਾਂ 90° ਅਪਵਰਤਨ ਕੋਣ ਹੇਠ ਅਪਵਰਤਨ ਕੋਣ ਵਜੋਂ ਬਾਹਰਲੇ ਹਾਲਾ ਦੀ ਹੋਂਦ ਦੀ ਵਿਆਖਿਆ ਕੀਤੀ। ਥਿਤੀ ਵਿਚ ਅਲਪਤਮ ਵਿਚਲਨ 46° ਹੈ ।

ਨ੍ਹਾਂ ਦੋ ਹਾਲਾਂ ਦੇ ਉਤਪੰਨ ਹੋਣ ਲਈ ਬਰਫ਼ ਦੇ ਰਵਿਆਂ ਦੀ ਰਤੀਬ ਦੀ ਲੋੜ ਨਹੀਂ । ਹਾਲਾ ਦੀ ਗੋਲਾਕਾਰ ਸ਼ਕਲ ਤੋਂ ਜਾਂ ਪਲੇਟਾਂ ਦੇ ਸਮਮਿਤੀ-ਧੁਰਿਆਂ ਦੀਆਂ ਸਭ ਸੰਭਵ ਅਨੁਸ-ਾਂ ਦਾ ਪਤਾ ਲਗਦਾ ਹੈ । ਫਿਰ ਵੀ ਬਰਫ਼ ਦੇ ਰਵਿਆਂ ਦੀਆਂ ਸ਼ੇਸ ਤਰਤੀਬਾਂ ਪ੍ਰਬਲ ਹੋਣਗੀਆਂ ਕਿਉਂਕਿ ਉਹ ਇਸ ਤਰ੍ਹਾਂ ਤ ਹੋਏ ਧੁਰੇ ਦੇ ਨਾਲ ਨਾਲ ਹੋਣ ਦੀ ਕੋਸ਼ਿਸ਼ ਕਰਨ-ਤਾ ਕਿ ਉਨ੍ਹਾਂ ਦੀ ਗਤੀ ਨੂੰ ਘੱਟ ਤੋਂ ਘੱਟ ਪ੍ਰਤਿਰੋਧ ਮਿਲੇ । ਧੇ ਹੋਏ ਪ੍ਰਿਜ਼ਮ ਦਾ ਝੁਕਾਅ ਆਪਣਾ ਧੁਰਾ ਖੜੇ-ਦਾਅ ਰਖਣ ਤੇ ਇਕ ਰਵੇ ਦਾ ਝੁਕਾਅ ਆਪਣਾ-ਧੁਰਾ ਲੰਮੇ-ਦਾਅ ਰਖਣ ਵਲ । ਜੇਕਰ ਵਧੇ ਹੋਏ ਪ੍ਰਿਜ਼ਮਾਂ ਦੇ ਧੁਰੇ ਖੜੇ-ਦਾਅ ਹਨ ਅਤੇ ਦਸਹੱਦੇ ਉੱਤੇ ਹੈ ਤਾਂ ਇਕਾਂਤਰ ਤਲਾਂ ਦੁਆਰਾ ਸੂਰਜ ਦੀਆਂ ਦਾ ਅਪਵਰਤਨ ਸੂਰਜੀ ਪ੍ਰਤਿਬਿੰਬ ਸੂਰਜ ਜਿੰਨੀ ਉਚਾਈ ਉੱਤੇ 0° ਅਪਵਰਤਨ ਕੋਣ ਦੇ ਅਨੁਸਾਰੀ ਅਲਪਤਮ ਅਤੇ ਅਧਿਕਤਮ ਨ ਵਿਚਕਾਰ ਕੋਣੀ ਫ਼ਾਸਲੇ ਉੱਤੇ ਬਣਾਏਗਾ । ਇਸ ਢੰਗ ਨਾਲ ੀ ਸੂਰਜਾਂ ਦੇ ਮੂਲ ਅਤੇ ਉਨ੍ਹਾਂ ਦੇ ਵਿਸ਼ੇਸ ਗੁਣਾਂ ਦੀ ਵਿਆਖਿਆ ਜਾਂਦੀ ਹੈ । ਜੇਕਰ ਰਵਿਆਂ ਦੇ ਧੁਰੇ ਖੜੇ-ਦਾਅ ਦਿਸ਼ਾ ਤੋਂ ਥੋੜ੍ਹੇ ੀ ਵਿਚਲ ਜਾਣ ਤਾਂ ਸੂਰਜ ਦੇ ਪ੍ਰਤਿਬਿੰਬ ਆਭਾਸੀ ਸੂਰਜੀ ਚੱਕਰ ਲ ਜਾਣਗੇ ਅਤੇ ਲੋਵਿਟਜ਼-ਚਾਪਾਂ ਉਤਪੰਨ ਹੋ ਜਾਣਗੀਆਂ । ਸੂਰਜ ਦੀਆਂ ਕਿਰਨਾਂ ਪਤਲੀਆਂ ਪਲੇਟਾਂ ਦੇ ਇਕਾਂਤਰ ਤਲਾਂ, ਦੇ ਧੁਰੇ ਇਕ ਲੰਮੇ-ਦਾਅ ਦਿਸ਼ਾ ਵਿਚ ਹੋਣ, ਨੂੰ ਤਿਰਛੀਆਂ ਆਂ ਹਨ ਉਦੋਂ ਵੀ ਇਹੀ ਕੁਝ ਵਾਪਰਦਾ ਹੈ ਪ੍ਰੰਤੂ ਸੂਰਜ ਤੋਂ ਅਤੇ ਹੇਠ੍ਹਾਂ ਹੁੰਦਾ ਹੈ । ਪਤਲੀਆਂ ਪਲੇਟਾਂ ਦੇ ਲੰਮੇ-ਦਾਅ ਧੁਰਿਆਂ ਸਾਰੀਆਂ ਸੰਭਵ ਅਨੁਸਥਿਤੀਆਂ ਨਾਲ ਆਭਾਸੀ ਸੂਰਜਾਂ ਦੀ ਇਕ ਨਿਰੰਤਰ ਲੜੀ ਅੰਦਰਲੇ ਹਾਲਾ ਦੀਆਂ ਸਪੱਰਸ਼ੀ ਚਾਪਾਂ ਬਣਾਵੇਗੀ । ਬਾਹਰਲੇ ਹਾਲਾ ਉੱਤੇ ਸਪੱਰਸ਼ੀ ਚਾਪਾਂ 90° ਉੱਤੇ ਝੁਕੇ ਹੋਏ ਤਲਾਂ ਵਿਚੋਂ ਅਪਵਰਤਨ ਕਾਰਨ ਹਨ । ਇਹ ਚਾਪਾਂ ਅੰਦਰਲੇ ਹਾਲਾ ਉੱਪਰਲੀਆਂ ਚਾਪਾਂ ਨਾਲੋਂ ਵਧੇਰੇ ਚਮਕਦਾਰ ਹਨ ।

ਉੱਪਰ ਦੱਸੇ ਅਤੇ ਚਿਤਰ ਵਿਚ ਵਿਖਾਏ ਕੁਝ ਗੁਣਾਂ ਦੀ ਵਿਆਖਿਆ ਸੂਰਜ ਦੇ ਪ੍ਰਿਜ਼ਮ ਦੇ ਤਲਾਂ ਜਾਂ ਥੱਲਿਆਂ ਤੋਂ ਅੰਦਰੋਂ ਜਾਂ ਬਾਹਰੋਂ ਪਰਾ-ਵਰਤਨ ਕਾਰਨ ਕੀਤੀ ਜਾ ਸਕਦੀ ਹੈ । ਯੰਗ ਨੇ ਆਭਾਸੀ ਸੂਰਜੀ ਚੱਕਰ ਦਾ ਕਾਰਨ ਲੰਬੇ ਪ੍ਰਿਜ਼ਮਾਂ ਦੇ ਖੜੇ-ਦਾਅ ਤਲਾਂ ਅਤੇ ਛੋਟਿਆਂ ਦੇ ਅਧਾਰਾਂ ਉੱਤੇ ਪਰਾਵਰਤਨ ਦੁਆਰਾ ਦੱਸਿਆ । ਕਿਸੇ ਲੰਮੇ-ਦਾਅ ਸਥਿਤੀ ਤੋਂ ਜੇ ਤਲਾਂ ਜਾਂ ਅਧਾਰਾਂ ਤੋਂ ਪਰਾਵਰਤਨ ਥੋੜ੍ਹੇ ਜਿਹੇ ਵੀ ਵਿਚਲ ਜਾਣ ਤਾਂ ਸੂਰਜ ਵਿਚੋਂ ਖੜੇ-ਦਾਅ ਇਕ ਥੰਮ੍ਹ (ਵੇਖੋ ਚਿਤਰ) ਜਿਹਾ ਬਣ ਜਾਵੇਗਾ, ਜਿਹੜਾ ਕਿ ਕਦੇ ਕਦੇ ਵੇਖਿਆ ਗਿਆ ਹੈ । ਪਰਾਵਰਤਨ ਵਾਲੇ ਸਾਰੇ ਗੁਣਾਂ ਨੂੰ ਅਪਵਰਤਨ ਵਾਲਿਆਂ ਨਾਲੋਂ ਵਖਰਿਆਂ ਕੀਤਾ ਜਾ ਸਕਦਾ ਹੈ । ਪਰਾਵਰਤਨ ਵਿਚ ਰੰਗ ਨਹੀਂ ਬਦਲਦੇ ਜਦੋਂ ਕਿ ਅਪਵਰਤਨ ਵਿਚ ਰੰਗ ਬਦਲਦੇ ਹਨ । ਪਾਰਐਂਥੀਲੀਆ (ੳ) ਅਤੇ ਸੂਰਜੀ ਬਿੰਬ (ਅ) ਬਾਰੇ ਇਹ ਦੱਸਿਆ ਜਾ ਸਕਦਾ ਹੈ ਕਿ ਇਹ ਦੋ ਅੰਦਰੂਨੀ ਜਾਂ ਦੋ ਬਾਹਰੀ ਪਰਾਵਰਤਨਾਂ ਕਾਰਨ ਬਣਦੇ ਹਨ । ਪਾਰਐਂਥੀਲੀਆ ਉਦੋਂ ਸਾਹਮਣੇ ਆਵੇਗਾ ਜਦੋਂ ਪਰਾਵਰਤੀ ਤਲ 120° ਕੋਣ ਤੇ ਝੁਕੇ ਹੋਣਗੇ। ਇਕ ਸਮਕੋਣੀ ਤਿਕੋਣੇ ਪ੍ਰਿਜ਼ਮ ਦੁਆਰਾ ਦੂਹਰੇ ਅੰਦਰੂਨੀ ਪਰਾਵਰਤਨ ਨਾਲ ਸੂਰਜ ਤੋਂ ਲਗਭਗ 98° ਤੇ ਆਭਾਸੀ ਸੂਰਜੀ ਚੱਕਰ ਉੱਤੇ ਇਕ ਇਕਹਿਰਾ ਰੰਗਦਾਰ ਪ੍ਰਤਿਬਿੰਬ ਬਣੇਗਾ । ਸੂਰਜੀ ਬਿੰਬ ਬਰਫ਼ ਦੇ ਇਕ ਛੇਕੋਣੇ ਪ੍ਰਿਜ਼ਮ, ਜਿਸ ਦਾ ਧੁਰਾ ਲੰਮੇ-ਦਾਅ ਅਤੇ ਥੱਲੇ ਦਾ ਇਕ ਵਿਕ-ਰਨ ਖੜੇ-ਦਾਅ ਹੋਵੇ, ਦੁਆਰਾ ਸੂਰਜੀ ਕਿਰਨਾਂ ਦੇ ਦੋ ਅੰਦਰੂਨੀ ਪਰਾ-ਵਰਤਨਾਂ ਕਾਰਨ ਬਣਿਆ ਦੱਸਿਆ ਜਾ ਸਕਦਾ ਹੈ । ਨਿੱਕਲ ਰਹੀਆਂ ਕਿਰਨਾਂ ਫਿਰ ਆਪਣੀ ਅਸਲ ਦਿਸ਼ਾ ਦੇ ਸਮਾਂਤਰ ਹੁੰਦੀਆਂ ਹਨ ਅਤੇ ਸੂਰਜ ਤੋਂ ਉਲਟ ਆਭਾਸੀ ਸੂਰਜੀ ਚੱਕਰ ਉੱਤੇ ਇਕ ਪ੍ਰਕਾਸ਼ ਦਾ ਬਿੰਦੂ ਬਣਾਉਂਦੀਆਂ ਹਨ । ਬਰਫ਼ ਦੇ ਰਵਿਆਂ ਦੀ ਵਧੇਰੇ ਜਟਿਲ ਬਣਤਰ ਨਾਲ ਹਾਲਾ ਦੇ ਕਈ ਹੋਰ ਦੁਰਲੱਭ ਰੂਪ ਉਤਪੰਨ ਕੀਤੇ ਜਾ ਸਕਦੇ ਹਨ । ਨੀਦਰਲੈਂਡਜ਼ ਵਿਚ ਹਾਲਾ ਦੇ 22 ਸਾਲਾਂ ਦੇ ਤਰਤੀਬ-ਬੱਧ ਪ੍ਰੇਖਣਾਂ ਤੋਂ ਪਤਾ ਲਗਦਾ ਹੈ ਕਿ ਅੰਦਰਲਾ ਹਾਲਾ ਸਭ ਤੋਂ ਵੱਧ (ਸਾਲ ਵਿਚ ਔਸਤਨ 209 ਦਿਨ) ਰਹਿੰਦਾ ਹੈ, ਆਭਾਸੀ ਸੂਰਜ (71) ਅਤੇ ਅੰਦਰਲੇ ਹਾਲਾ ਵਲ ਸਪੱਰਸ਼ੀ ਚਾਪਾਂ (59) ਹੁੰਦੀਆਂ ਹਨ।

ਹ. ਪੁ.—ਅਨ.ਬ੍ਰਿ. 11 : 18.

**ਹਾਲੀ :** ਉਰਦੂ ਦੇ ਮਹਾਨ ਸਾਹਿਤਕਾਰ ਹਾਲੀ ਦਾ ਪੂਰਾ ਨਾਂ ਖ਼ਵਾਜਾ ਅਲਤਾਫ਼ ਹੁਸੈਨ 'ਹਾਲੀ' ਸੀ । ਹਾਲੀ ਪਾਣੀਪਤ ਦਾ ਵਸਨੀਕ ਹੋਣ ਕਰਕੇ 'ਹਾਲੀ ਪਾਣੀਪਤੀ' ਵੀ ਅਖਵਾਉਂਦਾ ਹੈ । ਇਸ ਦੇ ਵੱਡੇ-ਵਡੇਰੇ ਦਿੱਲੀ ਦੇ ਗ਼ੁਲਾਮ ਵੰਸ਼ ਦੇ ਸਮੇਂ ਦੌਰਾਨ ਭਾਰਤ ਆਏ ਅਤੇ ਪਾਣੀ-ਪਤ ਵਿਖੇ ਜਾਗੀਰ ਪ੍ਰਾਪਤ ਕਰਕੇ ਉਥੇ ਹੀ ਵਸ ਗਏ । ਹਾਲੀ ਦਾ ਜਨਮ ਇਥੇ ਹੀ 1837 ਈ. ਵਿਚ ਹੋਇਆ । ਉਰਦੂ, ਫ਼ਾਰਸੀ ਅਤੇ ਅਰਬੀ ਵਿਚ ਮੁੱਢਲੀ ਸਿਖਿਆ ਪ੍ਰਾਪਤ ਕਰਨ ਉਪਰੰਤ ਇਹ ਉਚੇਰੀ ਸਿਖਿਆ ਵਾਸਤੇ 1854 ਈ. ਵਿਚ ਦਿੱਲੀ ਚਲਾ ਗਿਆ । ਉਥੇ ਇਹ ਦੋ ਸਾਲ ਅਧਿਐਨ ਕਰਨ ਤੋਂ ਬਾਅਦ ਵਾਪਸ ਪਾਣੀਪਤ ਪਰਤ ਗਿਆ ।

ਸ਼ਾਇਰੀ ਵਿਚ ਹਾਲੀ ਦੀ ਰੁਚੀ ਮੁੱਢ ਤੋਂ ਹੀ ਸੀ ਪਰ ਜਦੋਂ ਇਸ ਨੂੰ ਜਹਾਂਗੀਰਾਬਾਦ ਦੇ ਨਵਾਬ ਮੁਸਤਫ਼ਾ ਖ਼ਾਂ 'ਸ਼ੇਫਤਾ' ਦੀ ਸੁਹਬਤ ਮਿਲੀ ਤਾਂ ਇਹ ਸ਼ੌਕ ਹੋਰ ਜ਼ੋਰ ਪਕੜ ਗਿਆ ਤੇ ਸਾਹਿਤ-ਰਚਨਾ ਹਾਲੀ ਦੇ ਜੀਵਨ ਦਾ ਮੁੱਖ ਮੰਤਵ ਬਣ ਗਈ । 'ਸ਼ੇਫਤਾ' ਦੀ ਮੌਤ ਹੋਣ ਤੇ ਇਹ

ਲਾਹੌਰ ਚਲਾ ਗਿਆ ਤੇ ਸਰਕਾਰੀ ਬੁਕ ਡਿਪੂ ਵਿਚ ਅੰਗ੍ਰੇਜ਼ੀ ਤੋਂ ਉਰਦੂ ਵਿਚ ਅਨੁਵਾਦਤ ਪੁਸਤਕਾਂ ਦੀ ਸੋਧ ਅਤੇ ਪੜਤਾਲ ਦੇ ਕੰਮ ਵਿਚ ਜੁਟ ਗਿਆ । ਇਸਦੇ ਸਾਹਿਤਕ ਜੀਵਨ ਵਿਚ ਇਸ ਸਮੇਂ ਦਾ ਬਹੁਤ ਮਹੱਤਵ ਹੈ ਕਿਉਂਕਿ ਇੱਥੇ ਇਸਨੇ ਬੇਸ਼ੁਮਾਰ ਅੰਗ੍ਰੇਜ਼ੀ ਪੁਸਤਕਾਂ ਪੜ੍ਹੀਆਂ ਅਤੇ ਅੰਗ੍ਰੇਜ਼ੀ ਸਾਹਿਤ ਦੇ ਵਿਚਾਰਾਂ ਨੂੰ ਸੂਖਮ ਦ੍ਰਿਸ਼ਟੀ ਨਾਲ ਘੋਖਿਆ, ਵਿਚਾਰਿਆ ਤੇ ਸਮਝਿਆ ।

ਆਪਣੇ ਵਿਸ਼ਾਲ ਅਧਿਐਨ ਦੇ ਸਰਮਾਏ ਸਹਿਤ ਹਾਲੀ ਨੇ ਸਮੁੱਚੇ ਉਰਦੂ ਸਾਹਿਤ ਅਤੇ ਕਾਵਿ ਨੂੰ ਸੋਧਣ ਅਤੇ ਉਸਦੀ ਨੁਹਾਰ ਬਦਲਣ ਦਾ ਅੰਦੋਲਨ ਚਲਾਇਆ । ਲਾਹੌਰ ਵਿਖੇ ਚਾਰ ਸਾਲ ਰਹਿਣ ਤੋਂ ਬਾਅਦ ਇਹ ਦਿੱਲੀ ਚਲਾ ਗਿਆ ਤੇ ਇਕ ਸਕੂਲ ਵਿਚ ਅਧਿਆਪਕ ਨਿਯੁਕਤ ਹੋ ਗਿਆ । ਇਥੇ ਹੀ ਇਸਦੀ ਮੁਲਾਕਾਤ ਸਰ ਸੱਯਦ ਅਹਿਮਦ ਖ਼ਾਂ ਨਾਲ ਹੋਈ ਤੇ ਉਸ ਦੀ ਸਲਾਹ ਤੇ ਇਸਨੇ 'ਮੱਦੋਜਜ਼ਰੇ ਇਸਲਾਮ' ਨਾਮੀ ਲੰਬੀ ਕਵਿਤਾ ਰਚੀ ਜਿਸਨੂੰ 'ਮੁਸੱਦਸੇ ਹਾਲੀ' ਵੀ ਕਿਹਾ ਜਾਂਦਾ ਹੈ ।

ਸੰਨ 1887 ਵਿਚ ਹੈਦਰਾਬਾਦ ਸਰਕਾਰ ਤੋਂ ਹਾਲੀ ਨੂੰ ਇਕ ਸੌ ਰੁਪਏ ਮਹੀਨੇ ਦਾ ਵਜ਼ੀਫ਼ਾ ਮਿਲਣ ਲਗ ਪਿਆ ਤੇ ਇਸਨੇ ਨੌਕਰੀ ਛੱਡ ਕੇ ਆਪਣਾ ਸਮੁੱਚਾ ਸਮਾਂ ਸਾਹਿਤ ਸੇਵਾ ਦੇ ਅਰਪਣ ਕਰ ਦਿੱਤਾ। 1904 ਈ. ਵਿਚ ਇਸਨੂੰ ਸਾਹਿਤ ਅਤੇ ਸਿਖਿਆ ਹਿਤ ਕੀਤੀ ਅਣਥਕ ਘਾਲਣਾ ਲਈ 'ਸ਼ਮਸੁਲ-ਉਲਮਾ' ਦੇ ਖ਼ਿਤਾਬ ਨਾਲ ਸਨਮਾਨਤ ਕੀਤਾ ਗਿਆ । ਇਸ ਤਰ੍ਹਾਂ ਲਗਾਤਾਰ ਉਰਦੂ ਬੋਲੀ ਨੂੰ ਸੰਵਾਰਨ ਤੇ ਸ਼ਿੰਗਾਰਨ ਦਾ ਕੰਮ ਕਰਦਿਆਂ 1914 ਈ. ਵਿਚ ਮੌਲਾਨਾ ਹਾਲੀ ਦੀ ਮੌਤ ਹੋ ਗਈ ।

ਉਰਦੂ ਭਾਸ਼ਾ ਤੇ ਸਾਹਿਤ ਦੇ ਖੇਤਰ ਵਿਚ ਹਾਲੀ ਦੀ ਸ਼ਖ਼ਸੀਅਤ ਇਕ ਅਦੁੱਤੀ ਸ਼ਖ਼ਸੀਅਤ ਹੈ । ਇਕ ਵਧੀਆ ਗ਼ਜ਼ਲਗੋ ਅਤੇ ਮਰਸੀਆਗੋ ਹੋਣ ਦੇ ਨਾਲ ਨਾਲ ਹਾਲੀ ਇਕ ਮਹਾਨ ਸਾਹਿਤ-ਪਾਰਖੂ, ਗੱਦ ਲੇਖਕ, ਆਲੋਚਕ ਆਦਿ ਸਭ ਕੁਝ ਸੀ ਤੇ ਹਰ ਇਕ ਖੇਤਰ ਵਿਚ ਇਸਨੇ ਕੋਈ ਨਾ ਕੋਈ ਨਵੀਂ ਪੈੜ ਪਾਈ, ਜਿਹੜੀ ਇਸਦੀਆਂ ਨਿਜੀ ਵਿਸ਼ੇਸ਼ਤਾਈਆਂ ਦੀ ਛਾਪ ਨਾਲ ਸ਼ਿੰਗਾਰੀ ਹੋਈ ਹੈ ।

ਜਿਨ੍ਹਾਂ ਕਵੀਆਂ ਨੇ ਉਰਦੂ ਕਵਿਤਾ ਦੀ ਧਾਰਾ ਨੂੰ ਸਰਲਤਾ ਤੇ ਯਥਾਰਥ ਵਲ ਮੋੜਿਆ ਉਨ੍ਹਾਂ ਵਿਚ ਹਾਲੀ ਦੀ ਥਾਂ ਬਹੁਤ ਉੱਘੀ ਹੈ। ਉਰਦੂ ਗੱਦ-ਲੇਖਣ ਵਿਚ ਵੀ ਇਸਨੇ ਇਕ ਅਜਿਹੀ ਸ਼ੈਲੀ ਚਲਾਈ ਜੋ ਸਾਹਿਤ ਦੇ ਨਾਲ ਨਾਲ ਕੌਮ ਅਤੇ ਸਮਾਜ ਦੇ ਸੁਧਾਰ ਲਈ ਵੀ ਬਹੁਤ ਫ਼ਾਇੰਦੇਮੰਦ ਸਾਬਤ ਹੋਈ। ਉਰਦੂ ਵਿਚ ਵਿਗਿਆਨਕ ਆਲੋਚਨਾ ਦੀ ਨੀਂਹ ਇਸਦੀ ਰਚਨਾ 'ਮੁਕੱਦਮਾ ਸ਼ਿਅਰੋ ਸ਼ਾਇਰੀ' ਦੇ ਨਾਲ ਪਈ । ਇਹ ਆਪਣੇ ਖੇਤਰ ਵਿਚ ਇਕ ਮੀਲ-ਪੱਥਰੀ ਰਚਨਾ ਹੈ। ਜੀਵਨ ਅਤੇ ਸਾਹਿਤ ਦੇ ਸਬੰਧਾਂ ਨੂੰ ਸਪਸ਼ਟ ਕਰਨ ਲਈ ਇਸਨੇ ਕਾਫ਼ੀ ਵਿਆਖਿਆ ਕੀਤੀ । ਹਾਲੀ ਨੇ ਗ਼ਾਲਿਬ ਅਤੇ ਸਾਅਦੀ ਦੀਆਂ ਜੀਵਨੀਆਂ (ਸਵਾਨਿਹ ਉਮਰੀਆਂ) ਲਿਖ ਕੇ ਉਰਦੂ ਵਿਚ ਸਾਹਿਤਕ ਜੀਵਨੀਆਂ ਲਿਖਣ ਦੀ ਪਿਰਤ ਪਾਈ । ਨਿਰਸੰਦੇਹ ਹਾਲੀ ਨੇ ਆਪਣੀ ਬਹੁਮੁਖੀ ਪ੍ਰਤਿਭਾ ਸਦਕਾ ਉਰਦੂ ਬੋਲੀ ਤੇ ਸਾਹਿਤ ਦੀ ਯਾਦਗਾਰੀ ਸੇਵਾ ਕੀਤੀ ਹੈ ।

ਹ. ਪੁ.—ਹਿੰ. ਵਿ. ਕੋ.

**ਹਾਲੀਸ਼ਹਰ :** ਇਹ ਭਾਰਤ ਦੇ ਪੱਛਮੀ ਬੰਗਾਲ ਰਾਜ ਵਿਚ ਜਲ-ਪਾਈਗੁੜੀ ਮੰਡਲ ਦੇ ਚੌਬੀਸ ਪਰਗਨਾ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਹੁਗਲੀ ਦਰਿਆ ਦੇ ਪੂਰਬੀ ਕੰਢੇ ਉੱਤੇ ਸਥਿਤ ਹੈ। ਇਹ ਰੇਲ ਅਤੇ ਸੜਕ ਦੁਆਰਾ ਕਲਕੱਤੇ ਨਾਲ ਜੁੜਿਆ ਹੋਇਆ ਹੈ । ਪਹਿਲਾਂ ਇਸ ਦਾ ਨਾਂ ਕੁਮਾਰਹਾਤਾ ਹੁੰਦਾ ਸੀ ਅਤੇ ਇਹ ਸੰਸਕ੍ਰਿਤ ਦੇ ਵਿਦ-ਵਾਨਾਂ ਜਾਂ ਪੰਡਤਾਂ ਦਾ ਪ੍ਰਸਿੱਧ ਥਾਂ ਹੁੰਦਾ ਸੀ । ਸੰਨ 1903 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਹੋਈ । ਇਸ ਕਸਬੇ ਵਿਚ ਕੰਚਰਪਾੜਾ ਨਾਂ ਦਾ ਕਸਬਾ ਵੀ ਸ਼ਾਮਲ ਹੈ ।

ਆਬਾਦੀ—68,997 (1971)

22°56′ ਉ. ਵਿਥ.; 88°29′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 11 ; ਐਨ. ਬ੍ਰਿ. ਮਾ. 4 : 855

**ਹਾਲੀਵੁੱਡ :** ਕੈਲਿਫੋਰਨੀਆ ਰਾਜ (ਸ.ਰ.ਅ.) ਵਿਚ ਲਾਸ ਏਂਜਲਜ਼ ਸ਼ਹਿਰ ਦਾ ਇਕ ਰਹਾਇਸ਼ੀ ਹਿੱਸਾ ਅਤੇ ਫ਼ਿਲਮ ਉਦਯੋਗ ਦਾ ਕੇਂਦਰ ਹੈ । ਸੰਯੁਕਤ ਰਾਜ ਅਮਰੀਕਾ ਦੀਆਂ 90 ਪ੍ਰਤੀਸ਼ਤ ਫ਼ਿਲਮਾਂ ਹਾਲੀਵੁੱਡ ਵਿਚ ਤਿਆਰ ਕੀਤੀਆਂ ਜਾਂਦੀਆਂ ਹਨ। ਸੰਨ 1853 ਵਿਚ ਸਭ ਤੋਂ ਪਹਿਲਾਂ ਇਥੇ ਡਾਨ ਟਾਮਸ ਉਰਕੁਇਡਜ਼ ਆ ਕੇ ਵਸਿਆ ਸੀ ਅਤੇ 1860-70 ਈ. ਦੇ ਦਹਾਕਿਆਂ ਵਿਚ ਕਈ ਹੋਰ ਲੋਕ ਬਾਹਰੋਂ ਆ ਕੇ ਵੱਸ ਗਏ । 1887 ਈ. ਵਿਚ ਹੋਰੇਸ ਐਚ. ਵਿਲਕਾਕਸ ਨੇ ਇਸ ਉਪ-ਮੰਡਲ ਦੀ ਨਹੀਂ ਰਖੀ ਅਤੇ ਇਸਦਾ ਨਾਂ ਆਪਣੀ ਪਤਨੀ ਦੇ ਨਾਂ ਪਿੱਛੇ ਹਾਲੀਵੁੱਡ ਰੱਖ ਦਿੱਤਾ । 1903 ਵਿਚ ਇਸਨੂੰ ਬਤੌਰ ਇਕ ਪਿੰਡ ਮਾਨਤਾ ਮਿਲੀ ਅਤੇ 1910 ਵਿਚ ਇਸਨੂੰ ਲਾਸ ਏਂਜਲਜ਼ ਵਿਚ ਮਿਲਾਇਆ ਗਿਆ ਉਸ ਸਮੇਂ ਇਸ ਦੀ ਆਬਾਦੀ ਲਗਭਗ 4,000 ਸੀ। ਹਾਲੀਵੁੱਡ ਦੀ ਸਭ ਤੋਂ ਪਹਿਲੀ ਫ਼ਿਲਮ 'ਦੀ ਲਾਅ ਫ਼ ਦੀ ਰੇਂਜ' ਸੀ ਜੋ 1911 ਈ. ਵਿਚ ਹੌਰਸਲੇ ਬ੍ਰਦਰਜ਼ ਨੈਸਟਰ ਕੰਪਨੀ ਨੇ ਤਿਆਰ ਕੀਤੀ ਸੀ । ਇਥੋਂ ਦੀਆਂ ਦਿਲਚਸਪ ਥਾਵਾਂ ਵਿਚ ਹਾੱਲੀਵੁੱਡ ਬਾਉਲ, ਹੰਟਿਗਟਨ ਹਾਰਟਫਰਡ ਥੀਏਟਰ, ਆਊਟ ਡੋਰ ਥੀਏਟਰ ਅਤੇ ਮੋਸ਼ਨ-ਪਿਕਚਰ ਸਟੂਡੀਓ ਆਦਿ ਸ਼ਾਮਲ ਹਨ । ਇਥੇ ਵਿਗਿਆ-ਪਨ, ਰੀਕਾਰਡਿੰਗ, ਰੇਡੀਓ ਅਤੇ ਟੈਲੀਵਿਯਨ ਆਦਿ ਦੀਆਂ ਸੱਨਅਤਾਂ ਹਨ । ਇਸ ਤੋਂ ਇਲਾਵਾ ਇਥੇ ਫ਼ਿਲਮਾਂ ਅਤੇ ਥੀਏਟਰਾਂ ਆਦਿ ਲਈ ਹਾਰ-ਸ਼ਿੰਗਾਰ ਦਾ ਸਮਾਨ ਵੀ ਬਣਾਇਆ ਜਾਂਦਾ ਹੈ ।

ਹ. ਪੁ.—ਕੋਲ. ਐਨ. 9 : 472 ; ਐਨ. ਬ੍ਰਿ. ਮਾ. 5 : 93

**ਹਾਲੀਵੁੱਡ :** ਫਲੋਰਿਡਾ ਰਾਜ (ਸ. ਰ. ਅ.) ਵਿਚ ਬਰਾਊਅਰਡ ਕਾਊਂਟੀ ਦਾ ਇਕ ਸ਼ਹਿਰ ਹੈ ਜੋ ਅੰਧ ਮਹਾਂਸਾਗਰੀ ਤੱਟ ਤੇ ਵਾਕਿਆ ਹੈ । ਸੰਨ 1921 ਤਕ ਇਥੇ ਤਾੜ ਦੇ ਜੰਗਲ ਹੁੰਦੇ ਸਨ । ਕੁਝ ਅਨਾਨਾਸ ਤੇ ਟਮਾਟਰਾਂ ਦੇ ਫਾਰਮ ਵੀ ਸਨ । ਇਸ ਤੋਂ ਬਾਅਦ ਇਥੇ ਕੈਲਿਫੋਰਨੀਆਂ ਤੋਂ ਇਕ ਆਬਾਦਕਾਰ ਜੂਸਫ ਡਵਲਿਯੂ ਯੰਗ ਆਇਆ ਜਿਸ ਨੇ ਇਸ ਸ਼ਹਿਰ ਦਾ ਨੀਂਹ ਪੱਥਰ ਰਖਿਆ । ਸੰਨ 1925 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਮਿਲ ਗਿਆ ਅਤੇ 1926 ਈ. ਵਿਚ ਸਮੁੰਦਰੀ ਤੂਫਾਨ ਨੇ ਇਸ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ । ਸੰਨ 1940 ਤੋਂ ਬਾਅਦ ਇਥੇ ਮੁੜ ਚਹਿਲ-ਪਹਿਲ ਸ਼ੁਰੂ ਹੋ ਗਈ । ਮੂਲ ਰੂਪ ਵਿਚ ਇਹ ਇਕ ਸੈਰਗਾਹ ਅਤੇ ਰਿਹਾਇਸ਼ੀ ਸ਼ਹਿਰ ਹੈ ਜਿਥੇ ਕਿਤੇ ਕਿਤੇ ਕੋਈ ਉਦਯੋਗ ਹੈ । ਸੈਮੀਨੋਲ ਇੰਡੀਅਨ ਰੀਜ਼ਰਵੇਸ਼ਨ ਪਿੰਡ ਇਸਤੋਂ 13 ਕਿ. ਮੀ. ਉੱਤਰ-ਪੱਛਮ ਵੱਲ ਹੈ ।

ਆਬਾਦੀ—ਸ਼ਹਿਰ-117,188 ; ਮੈ. ਖੇ-1,014'043(1980

26°00 ਉ. ਵਿਥ.; 80°09′ ਪੱ. ਲੰਬ.

ਹ. ਪੁ.—ਕੋਲ. ਐਨ. 9 : 472 ; ਐਨ ਬ੍ਰਿ. ਮਾ. 5 : 93.

**ਹਾਲੇ (ਹਾਲੈਆਂਡਰ ਜ਼ਾਲੇ) :** ਇਹ ਪੂਰਬੀ ਜਰਮਨੀ ਦਾ ਮੁੱਖ ਸ਼ਹਿਰ ਅਤੇ ਇਸੇ ਹੀ ਨਾਂ ਦੇ ਡਿਸਟ੍ਰਿਕਟ ਦੀ ਰਾਜਧਾਨੀ ਹੈ ਜੋ ਲਾਈਪਸਿਕ ਤੋਂ 32 ਕਿ. ਮੀ. ਉੱਤਰ-ਪੱਛਮ ਵੱਲ ਜ਼ਾਲੈ ਦਰਿਅ

ਦੇ ਸੱਜੇ ਕੰਢੇ ਉੱਤੇ, ਸਮੁੰਦਰੀ ਸਤਹ ਤੋਂ 110 ਮੀ. ਦੀ ਉਚਾਈ ਤੇ ਸਥਿਤ ਹੈ।

ਸੰਨ 806 ਵਿਚ ਇਥੇ ਜ਼ਾਲੇ ਦਰਿਆ ਦੇ ਕੰਢੇ ਉੱਤੇ ਇਕ ਕਿਲ੍ਹਾ ਬਣਾਇਆ ਗਿਆ ਸੀ। ਸੰਨ 981 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ। 13ਵੀਂ-14ਵੀਂ ਸਦੀ ਵਿਚ ਉੱਨਤੀ ਕਰਕੇ ਇਹ ਇਕ ਉਦਯੋਗਿਕ ਸ਼ਹਿਰ ਬਣ ਗਿਆ। ਉਸ ਸਮੇਂ ਇਹ ਹੈਨਸ਼ੀ-ਆਟਿਕ ਲੀਗ ਦਾ ਮੈਂਬਰ ਸੀ। ਸੰਨ 1806 ਵਿਚ ਇਸ ਉੱਤੇ ਫਰਾਂਸ ਦਾ ਕਬਜ਼ਾ ਸੀ, ਸੰਨ 1813 ਵਿਚ ਇਹ ਪਰੂਸ਼ੀਆ ਅਧੀਨ ਹੋ ਗਿਆ। ਦੂਸਰੇ ਮਹਾਂ ਯੁੱਧ ਸਮੇਂ ਇਥੇ ਬੰਬ ਡਿਗਣ ਕਾਰਨ ਬਹੁਤ ਜ਼ਿਆਦਾ ਨੁਕਸਾਨ ਹੋਇਆ। 19 ਅਪ੍ਰੈਲ, 1945 ਨੂੰ ਇਥੇ ਅਮਰੀਕਨ ਫ਼ੌਜਾਂ ਨੇ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਇਹ ਸੋਵੀਅਤ ਅਧਿਕਾਰ ਜ਼ੋਨ ਵਿਚ ਸ਼ਾਮਲ ਕਰ ਦਿੱਤਾ ਗਿਆ। ਸੰਨ 1949 ਵਿਚ ਜਰਮਨ ਲੋਕਤੰਤਰ ਗਣਰਾਜ ਦੇ ਸਥਾਪਤ ਹੋਣ ਤੇ ਇਹ ਇਸ ਗਣਰਾਜ ਦਾ ਹਿੱਸਾ ਬਣ ਗਿਆ।

ਇਹ ਇਕ ਮਸ਼ਹੂਰ ਵਪਾਰਕ ਅਤੇ ਉਦਯੋਗਕ ਸ਼ਹਿਰ, ਅਤੇ ਰੇਲਾਂ ਦਾ ਜੰਕਸ਼ਨ ਹੈ। ਇਥੇ ਰਸਾਇਣ, ਕਾਗ਼ਜ਼, ਸੀਮਿੰਟ, ਕਪੜਾ ਅਤੇ ਚੁਕੰਦਰ ਤੋਂ ਖੰਡ ਬਣਾਉਣ ਦੇ ਉਦਯੋਗ ਹਨ।

ਆਬਾਦੀ—235,007 (1983)

51°29′ ਉ. ਵਿਥ.; 11°58′ ਪੂ. ਲੰਬ.

ਹ. ਪੁ.—ਐਨ. ਬ੍ਰਿ. 11 : 9 ; ਐਨ. ਅਮੈ. 13 : 646 ; ਕੋਲ. ਐਨ. 9 : 180.

**ਹਾਲੈਂਡ :** ਵੇਖੋ, ਨੀਦਰਲੈਂਡਜ਼

**ਹਾਲੈਂਡ, ਸਰ (ਟਾਮਸ) ਅਰਸਕਿਨ :** ਇਹ ਅੰਤਰਰਾਸ਼ਟਰੀ ਪੱਧਰ ਦਾ ਇਕ ਅੰਗਰੇਜ਼ ਕਾਨੂੰਨਦਾਨ ਸੀ ਜੋ ਅੰਤਰ-ਰਾਸ਼ਟਰੀ ਕਾਨੂੰਨ ਅਤੇ ਰਾਜਨੀਤੀ ਦੇ ਵਿਸ਼ਿਆਂ ਦਾ ਉੱਚ ਕੋਟੀ ਦਾ ਪ੍ਰੋਫ਼ੈਸਰ ਵੀ ਸੀ। ਇਸ ਦਾ ਜਨਮ ਸਸੈੱਕਸ ਵਿਚ ਬ੍ਰਾਈਟਨ ਵਿਖੇ 17 ਜੁਲਾਈ, 1835 ਨੂੰ ਹੋਇਆ। ਇਸਨੇ ਬ੍ਰਾਈਟਨ ਕਾਲਜ ਵਿਚ ਅਤੇ ਆਕਸਫ਼ੋਰਡ ਵਿਖੇ ਬੈਲਿਓਲ ਅਤੇ ਮੈਗਡਾਲੈੱਨ ਕਾਲਜਾਂ ਵਿਚ ਵਿਦਿਆ ਪ੍ਰਾਪਤ ਕੀਤੀ। ਇਸ ਨੇ ਯੂਨਾਨੀ ਫ਼ਿਲਾਸਫ਼ੀ ਦਾ ਅਧਿਐਨ ਵੀ ਕੀਤਾ ਅਤੇ 1859 ਈ. ਵਿਚ ਐਕਸੀਟਰ ਕਾਲਜ ਦਾ ਫੈਲੋ ਚੁਣਿਆ ਗਿਆ। 1875 ਈ. ਵਿਚ ਆਕਸਫ਼ੋਰਡ ਵਿਖੇ ਅੰਗਰੇਜ਼ੀ ਕਾਨੂੰਨ ਦਾ ਰੀਡਰ ਨਿਯੁਕਤ ਹੋਇਆ ਅਤੇ ਉਸੇ ਸਾਲ ਇਥੇ ਅੰਤਰਰਾਸ਼ਟਰੀ ਕਾਨੂੰਨ ਅਤੇ ਰਾਜਨੀਤੀ ਦਾ ਪ੍ਰੋਫ਼ੈਸਰ ਲਗ ਗਿਆ। ਇਥੇ ਇਹ 36 ਸਾਲ ਤੱਕ ਕੰਮ ਕਰਦਾ ਰਿਹਾ। ਸੰਨ 1894 ਵਿਚ ਇਸਨੇ ਆਪਣੀ ਲਿਖਤ 'ਐਲੀਮੈਂਟਸ ਆਫ਼ ਜਿਊਰਿਸਪਰੂਡੈਂਸ' ਲਈ 'ਸਵੀਨੇ ਇਨਾਮ' ਪ੍ਰਾਪਤ ਕੀਤਾ। ਇਸ ਨੇ ਸੈਨਕਾਂ ਲਈ 'ਲਾਜ਼ ਆਫ਼ ਵਾਰ ਆੱਨ ਲੈਂਡ' ਨਾਮੀ ਪੁਸਤਕ 1904 ਵਿਚ ਲਿਖੀ। ਯੁੱਧ ਦੇ ਸਮੇਂ ਵਿਚ ਰਸਦ ਅਤੇ ਕੱਚਾ ਮਾਲ ਪਹੁੰਚਾਉਣ ਲਈ ਬਣੇ ਰਾਇਲ ਕਮਿਸ਼ਨ ਵਿਚ ਇਸਨੇ 1903-05 ਵਿਚ ਕੰਮ ਕੀਤਾ। 1917 ਵਿਚ ਇਸਨੂੰ ਨਾਈਟ ਦਾ ਖ਼ਿਤਾਬ' ਦਿੱਤਾ ਗਿਆ। 24 ਮਈ, 1926 ਈ. ਨੂੰ ਇਸਦੀ ਆਕਸਫ਼ੋਰਡ ਵਿਖੇ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 643

**ਹਾਲੈਂਡ, ਸਰ ਸਿਡਨੀ ਜਾਰਜ :** ਨਿਊਜ਼ੀਲੈਂਡ ਦੇ ਇਸ ਪ੍ਰਧਾਨ ਮੰਤਰੀ ਦਾ ਜਨਮ ਗ੍ਰੀਨਡੇਲ ਵਿਖੇ 18 ਅਕਤੂਬਰ, 1893 ਨੂੰ ਹੋਇਆ। ਕਈ ਛੋਟੇ-ਮੋਟੇ ਕੰਮ ਕਰਨ ਮਗਰੋਂ ਇਸਨੇ ਪਹਿਲੇ ਵਿਸ਼ਵ-ਯੁੱਧ ਵਿਚ ਫ਼ੌਜੀ ਸੇਵਾ ਕੀਤੀ। ਇਸ ਮਗਰੋਂ ਇਸਨੇ ਆਪਣੇ ਭਰਾ ਨਾਲ ਕਰਾਈਸਟਚਰਚ ਵਿਖੇ ਇਕ ਇੰਜਨੀਅਰਿੰਗ ਫਰਮ ਖੋਲ੍ਹੀ। 42 ਸਾਲ ਦੀ ਉਮਰ ਵਿਚ ਇਹ ਆਪਣੇ ਪਿਤਾ ਦੀ ਸੀਟ ਤੇ ਪਾਰਲੀਮੈਂਟ ਦਾ ਮੈਂਬਰ ਬਣ ਗਿਆ ਤੇ ਪੰਜ ਸਾਲ ਮਗਰੋਂ 1940 ਵਿਚ ਇਸਨੂੰ ਨੈਸ਼ਨਲ ਪਾਰਟੀ ਦਾ ਲੀਡਰ ਚੁਣ ਲਿਆ ਗਿਆ। ਸੰਨ 1949 ਵਿਚ ਇਹ ਪ੍ਰਧਾਨ ਮੰਤਰੀ ਬਣਿਆ ਤੇ 1957 ਤਕ ਇਸ ਅਹੁਦੇ ਤੇ ਰਿਹਾ। ਹੌਲੀ ਹੌਲੀ ਇਸਦਾ ਪ੍ਰਭਾਵ ਘਟਦਾ ਗਿਆ ਅਤੇ 1957 ਵਿਚ ਇਸਦੀ ਸਰਕਾਰ ਨੂੰ ਹਾਰ ਹੋਈ। ਇਸ ਤੋਂ ਪਹਿਲਾਂ ਇਸੇ ਸਾਲ ਖਰਾਬ ਸਿਹਤ ਕਾਰਨ ਇਸਨੇ ਪ੍ਰਧਾਨ ਮੰਤਰੀ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਸੀ ਅਤੇ ਇਸ ਉਪਰੰਤ ਇਸ ਨੂੰ ਨਾਈਟ ਦੀ ਉਪਾਧੀ ਨਾਲ ਨਿਵਾਜਿਆ ਗਿਆ।

5 ਅਗਸਤ, 1961 ਨੂੰ ਵੈਲਿੰਗਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 596.

**ਹਾਲੈਂਡ (ਬੰਦਰਗਾਹ) :** ਇਹ ਸਯੁੰਕਤ ਰਾਜ ਦੇ ਪੱਛਮੀ ਮਿਸ਼ੀਗਨ ਰਾਜ ਦੀ ਓਟਾਵਾ ਨਾਂ ਦੀ ਕਾਊਂਟੀ ਵਿਚ ਮੈਕਟਾਵਾ ਝੀਲ (ਮਿਸ਼ੀਗਨ) ਦੀ ਇਕ ਬੰਦਰਗਾਹ ਹੈ ਜੋ ਵੱਡੀ ਝੀਲ ਤੋਂ ਦੱਖਣ-ਪੱਛਮ ਵੱਲ 40 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ। ਪਾਣੀ ਰਾਹੀਂ ਸੌਖੀ ਆਵਾਜਾਈ ਕਾਰਨ ਹੀ ਸੰਨ 1847 ਵਿਚ ਏ. ਸੀ. ਵੈਂਨ ਰਾਲਟ ਅਤੇ ਉਸ ਦੇ ਨਾਲ ਦੇ ਡੱਚ ਆਬਾਦਕਾਰ ਇਥੇ ਆ ਕੇ ਵਸ ਗਏ। ਫਿਰ ਹੋਰ ਡੱਚ ਆਵਾਸੀ ਵੀ ਆ ਕੇ ਪੱਛਮੀ ਮਿਸ਼ੀਗਨ ਵਿਚ ਆਬਾਦ ਹੋ ਗਏ। ਸੰਨ 1867 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ। ਮੁੱਢ ਵਿਚ ਇਥੋਂ ਦੀ ਦਸਤਕਾਰੀਆਂ ਵਿਚ ਲੱਕੜੀ ਅਤੇ ਚਮੜਾ ਰੰਗਣ ਦਾ ਕੰਮ ਸੀ। ਹੁਣ ਸ਼ਹਿਰ ਵਿਚ ਕਈ ਪ੍ਰਕਾਰ ਦੀ ਦਸਤਕਾਰੀ ਹੈ ਜਿਸ ਵਿਚ ਦਵਾਈਆਂ ਬਣਾਉਣਾ, ਫਰਨੀਚਰ ਅਤੇ ਮਸ਼ੀਨਾ ਤਿਆਰ ਕਰਨਾ ਵੀ ਸ਼ਾਮਲ ਹਨ। ਇਥੇ ਫੁਲ ਉਗਾਉਣ, ਮੁਰਗੀ ਪਾਲਣ ਅਤੇ ਖੇਤੀ ਦਾ ਕੰਮ ਵੀ ਕਾਫ਼ੀ ਹੁੰਦਾ ਹੈ। 'ਦੀ ਨੀਦਰਲੈਂਡਜ਼ ਮਿਊਜ਼ੀਅਮ' ਇਥੋਂ ਦਾ ਪ੍ਰਸਿੱਧ ਅਜਾਇਬ ਘਰ ਹੈ।

ਆਬਾਦੀ—26,281 (1980)

42°47′ ਉ. ਵਿਥ.; 86°07′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 5:90

**ਹਾਲੋਂ :** ਇਹ ਹਾੜੀ ਦੀ ਫ਼ਸਲ ਵਿਚ ਹੋਣ ਵਾਲੀ ਚਰਪਰੀ ਬੂਟੀ ਹੈ, ਜਿਸਦੇ ਪੱਤੇ ਗਾਜਰ ਦੇ ਪੱਤਿਆਂ ਵਾਂਗ ਹੁੰਦੇ ਹਨ। ਇਸ ਬੂਟੀ ਦਾ ਬਨਸਪਤੀ ਵਿਗਿਆਨਕ ਨਾਂ ਲੈਪੀਡੀਅਮ ਸਟਾਈਵਮ (*Lepidium sativum*) ਹੈ। ਇਸ ਪੌਦੇ ਦੀ ਵਰਤੋਂ ਦਮਾ, ਖੰਘ ਅਤੇ ਵਗਦੀ ਬਵਾਸੀਰ ਵਿਚ ਕੀਤੀ ਜਾਂਦੀ ਹੈ। ਤਾਸੀਰ ਗਰਮ ਤਰ ਹੋਣ ਕਾਰਨ ਇਹ ਵਾਈ ਦੂਰ ਕਰਨ ਲਈ ਪਸ਼ੂਆਂ ਨੂੰ ਵੀ ਚਾਰੀ ਜਾਂਦੀ ਹੈ। ਇਸ ਦੀ ਜੜ ਦੀ ਵਰਤੋਂ ਸੈਕੰਡਰੀ ਆਤਸ਼ਕ ਵਿਚ ਵੀ ਕੀਤੀ ਜਾਂਦੀ ਹੈ। ਦੁੱਧ ਵਿਚ ਉਬਾਲ ਕੇ ਹਾਲੋਂ ਦੇ ਬੀਜ ਲੈਣ ਨਾਲ ਗਰਭਪਾਤ ਹੋ ਸਕਦਾ ਹੈ। ਇਸ ਦੀ ਪੁਲਟਸ ਸੱਟਾਂ ਦਾ ਦਰਦ ਦੂਰ ਕਰਨ ਲਈ ਅਤੇ ਸੋਜ਼ ਹਟਾਉਣ ਲਈ ਵਰਤੀ ਜਾਂਦੀ ਹੈ। ਇਸ ਦੇ ਬੀਜ ਜੁਲਾਬ ਲਿਆਉਣ ਲਈ ਵੀ ਵਰਤੇ ਜਾਂਦੇ ਹਨ। ਹਾਲੋਂ ਦੇ ਬੀਜਾਂ ਵਿਚ ਉਤੇਜਨਾ ਲਿਆਉਣ, ਪੇਸ਼ਾਬ ਖੋਲ੍ਹਣ ਆਦਿ ਦੇ ਗੁਣ ਹੁੰਦੇ ਹਨ। ਇਹ ਮਸੂੜ੍ਹਿਆਂ ਦੀਆਂ ਬਿਮਾਰੀਆਂ ਲਈ ਵੀ ਮੁਫ਼ੀਦ ਹੈ। ਹਾਲੋਂ ਦੀ ਭਾਜੀ ਵਾਈ ਦੇ ਰੋਗ ਦੂਰ ਕਰਦੀ ਹੈ।

ਹ. ਪੁ.—ਗ. ਇੰ. ਮੈ. ਪ : 152; ਮ. ਕੋ. : 1155.

**ਹਾੱਲੋਸੈਫੇਲਾਈ :** ਇਹ ਕੌਂਡ੍ਰਿਕਥੀਜ਼ ਜਾਂ ਉਪ-ਅਸਥੀ-ਯੁਕਤ ਮੱਛੀਆਂ ਦੀਆਂ ਦੋ ਅਜੋਕੀਆਂ ਉੱਪ-ਸ਼੍ਰੇਣੀਆਂ ਵਿਚੋਂ ਇਕ ਹੈ । ਹਾੱਲੋ-ਸੈਫੇਲਾਈ ਜਾਂ ਕਾਈਮੀਰਾ ਮੱਛੀਆਂ ਦੂਜੀ ਉਪ-ਸ਼੍ਰੇਣੀ ਇਲੈਸਮੋਬ੍ਰੈਂਕਿ-ਆਈ ਜਾਂ ਸ਼ਾਰਕ ਅਤੇ ਰੇ ਮੱਛੀਆਂ ਨਾਲੋਂ ਇਨ੍ਹਾਂ ਕਾਰਨਾਂ ਕਰਕੇ ਵਖਰੀਆਂ ਹਨ ਕਿ ਇਨ੍ਹਾਂ ਵਿਚ ਗਿੱਲ ਚਾਪਾਂ ਅਤੇ ਗਲਫੜਿਆਂ ਦੇ ਸਿਰਫ ਚਾਰ ਜੋੜੇ ਹੁੰਦੇ ਹਨ ਜਿਹੜੇ ਕਿ ਬਾਹਰ ਸਿਰਫ਼ ਦੋ ਛੇਕਾਂ ਰਾਹੀਂ ਖੁੱਲ੍ਹਦੇ ਹਨ ; ਇਨ੍ਹਾਂ ਦਾ ਪਿੱਠ ਖੰਭੜਾ ਅਤੇ ਪਿਠਲਾ ਕੰਡਾ ਇਰੈੱਕ-ਟਾਈਲ ਹੁੰਦੇ ਹਨ; ਬਾਲਗ ਮੱਛੀਆਂ ਦੀ ਖਲੜੀ ਉੱਤੇ ਚਾਨੇ ਨਹੀਂ ਹੁੰਦੇ ਅਤੇ ਮਲ-ਚੈਂਬਰ ਅਤੇ ਪਸਲੀਆਂ ਨਹੀਂ ਹੁੰਦੀਆਂ । ਨਰ ਮੱਛੀਆਂ



ਕਾਈਮੀਰਾ ਮੱਛੀ (*Hydrolagus Offinis)*

ਦੇ ਸਿਰ ਉੱਤੇ ਇਕ ਮੱਥਾ-ਆਲਿੰਗਕ ਹੁੰਦਾ ਹੈ । ਇਨ੍ਹਾਂ ਦੇ ਦੰਦ ਪਲੇਟਾਂ ਦੇ ਛੇ ਜੋੜਿਆਂ ਵਿਚ ਇਕੱਠੇ ਹੋਏ ਹੁੰਦੇ ਹਨ ਅਤੇ ਉੱਪਰਲਾ ਜਬਾੜ੍ਹਾ ਪੱਕੀ ਤਰ੍ਹਾਂ ਮਗਜ਼-ਖੋਲ ਨਾਲ ਜੁੜਿਆ ਹੁੰਦਾ ਹੈ । ਇਹ ਅਨੁਕੂਲਨ ਇਨ੍ਹਾਂ ਨੂੰ ਮੌਲਸਕ ਖਾਣ ਵਿਚ, ਜਿਹੜੇ ਕਿ ਇਨ੍ਹਾਂ ਮੱਛੀਆਂ ਦਾ ਮੁੱਖ ਆਹਾਰ ਹਨ, ਸਹਾਇਤਾ ਕਰਦਾ ਹੈ ।

ਕਾਈਮੀਰਾ ਮੱਛੀਆਂ ਮੀਜ਼ੋਜ਼ੋਇਕ ਐਰਾ ਦੇ ਸ਼ੁਰੂ ਤਕ ਦੀਆਂ ਮਿਲ-ਦੀਆਂ ਹਨ । ਇਨ੍ਹਾਂ ਦਾ, ਇਕੋ ਕੁਲ ਕਾਈਮਿਰਡੀ, 4-5 ਪ੍ਰਜਾਤੀਆਂ ਅਤੇ ਤਕਰੀਬਨ 24 ਜਾਤੀਆਂ ਵਿਚ ਵਰਗੀਕਰਨ ਕੀਤਾ ਗਿਆ ਹੈ । ਸਾਰੀਆਂ ਕਾਈਮੀਰਾ ਮੱਛੀਆਂ ਸਮੁੰਦਰੀ ਹਨ ਅਤੇ ਬਹੁਤੀਆਂ ਡੂੰਘੇ ਪਾਣੀਆਂ ਵਿਚ ਮਿਲਦੀਆਂ ਹਨ । ਇਨ੍ਹਾਂ ਦੀ ਕੋਈ ਖ਼ਾਸ ਆਰਥਿਕ ਮਹੱਤਤਾ ਨਹੀਂ ਹੈ ।

ਹ. ਪੁ.—ਮੈਕ. ਐਨ. ਸ. ਟ. 6 : 465.

**ਹਾਲੋਲ :** ਇਹ ਭਾਰਤ ਦੇ ਗੁਜਰਾਤ ਰਾਜ ਦਾ ਇਕ ਕਸਬਾ ਹੈ ਜੋ ਇਸੇ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ । ਇਹ ਪਾਵਾਗੜ੍ਹ ਪਹਾੜੀ ਤੋਂ 6 ਕਿ. ਮੀ. ਦੀ ਵਿਥ ਉੱਤੇ ਕਾਲੋਲ ਤੋਂ 11 ਕਿ. ਮੀ. ਦੱਖਣ ਵੱਲ ਸਥਿਤ ਹੈ । ਚੰਪਾਨੇਰ, ਜੋ ਪੁਰਾਣੇ ਸਮਿਆਂ ਵਿਚ ਸੁੰਦਰ ਬਾਗਾਂ ਲਈ ਬਹੁਤ ਮਸ਼ਹੂਰ ਸੀ ਇਸ ਦੇ ਨਾਲ ਹੀ ਲਗਦਾ ਸੀ ਹਾਲੋਲ ਦਾ ਬਾਗ਼ ਵੀ ਬਹੁਤ ਜ਼ਿਆਦਾ ਪ੍ਰਸਿੱਧ ਸੀ । ਉਸ ਸਮੇਂ ਦਾ ਬਣਿਆ ਇਕ ਤਲਾਅ ਹੁਣ ਤਕ ਵੀ ਮੌਜੂਦ ਹੈ । ਬਹਾਦਰ ਸ਼ਾਹ (1526-1537) ਨੇ ਆਪਣੇ ਭਰਾ ਸਕੰਦਰ ਸ਼ਾਹ ਦੀ ਯਾਦ ਵਿਚ ਇਥੇ ਕਈ ਗੁੰਬਦ ਬਣਵਾਏ ਸਨ । ਬਹਾਦਰ ਸ਼ਾਹ ਦੇ ਦੋ ਭਰਾਵਾਂ ਨਾਸਿਰ ਖ਼ਾਂ ਅਤੇ ਲਤੀਫ਼ ਖ਼ਾਂ ਦੀਆਂ ਕਬਰਾਂ ਵੀ ਇਥੇ ਹਨ ।

ਆਬਾਦੀ —14,632 (1971)

22°30′ ਉ. ਵਿਥ.; 73°25′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 12

**ਹਾਵਸ ਪਾਈ :** ਇਹ ਯੂਮਨ ਭਾਸ਼ਾ ਬੋਲਣ ਵਾਲੇ ਇੰਡੀਅਨ ਲੋਕਾਂ ਦਾ ਇਕ ਸਮੂਹ ਹੈ ਜੋ ਗਰੈਂਡ ਕੈਨੀਅਨ ਨੈਸ਼ਨਲ ਪਾਰਕ ਐਰੀਜ਼ੋਨਾ (ਸ.ਰ.ਅ.) ਦੇ ਪੱਛਮੀ ਪਾਸੇ ਇਕ ਛੋਟੀ ਜਿਹੀ ਦਰਿਆਈ ਵਾਦੀ ਵਿਚ ਰਹਿੰਦੇ ਹਨ । ਸੰਨ 1776 ਵਿਚ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਵਾਲਾਪਾਈ ਦੇ ਪੂਰਬੀ ਇਲਾਕੇ ਵਿਚ ਫਾਦਰ ਗਾਰਸਜ਼ ਨੇ ਵੇਖਿਆ । ਇਹ ਲੋਕ ਥੋੜ੍ਹੀ ਬਹੁਤ ਖੇਤੀ ਕਰਦੇ ਸਨ ਅਤੇ ਇਹਨਾਂ ਦੇ 300 ਆਦਮੀਆਂ ਪਾਸ 6400 ਵ. ਕਿ. ਮੀ. ਇਲਾਕਾ ਸੀ । ਇਸ ਕਬੀਲੇ ਦੇ ਆਦਮੀ ਤੀਰ-ਕਮਾਨਾਂ, ਜਾਲਾਂ, ਕੁੜੱਕੀਆਂ ਤੇ ਲਾਠੀਆਂ ਨਾਲ ਸ਼ਿਕਾਰ ਕਰਦੇ ਸਨ ਅਤੇ ਔਰਤਾਂ ਟੋਕਰੀਆਂ ਆਦਿ ਬੁਣਦੀਆਂ ਸਨ । ਇਹ ਲੋਕ ਲੱਕੜ ਦੀਆਂ ਬਣੀਆਂ ਹੋਈਆਂ ਝੌਂਪੜੀਆਂ ਵਿਚ ਰਹਿੰਦੇ ਸਨ । ਵਾਦੀ ਵਿਚ ਜਿਥੇ ਵੀ ਇਹਨਾਂ ਨੂੰ ਕੋਈ ਪੱਧਰੀ ਥਾਂ ਮਿਲ ਜਾਂਦੀ ਉਥੇ ਇਹ ਕਈ ਪ੍ਰਕਾਰ ਦੀਆਂ ਅਨਾਜੀ ਫਸਲਾਂ ਅਤੇ ਬਾਲਣ ਲਈ ਕਪਾਹ ਬੀਜਦੇ ਸਨ । ਗਰਮੀ ਦੀ ਰੁੱਤ ਦੇ ਅੰਤ ਵਿਚ ਇਹ ਲੋਕ ਸ਼ਿਕਾਰ, ਖੇਡਾਂ ਤੇ ਜੂਏ ਲਈ ਇਕੱਠੇ ਹੁੰਦੇ ਸਨ । ਇਨ੍ਹਾਂ ਦਾ ਮੁੱਖੀਆ ਤੇ ਇਨ੍ਹਾਂ ਦੀ ਕੌਂਸਲ ਇਨ੍ਹਾਂ ਲਈ ਪ੍ਰਾਰਥਨਾ ਕਰਦੇ ਸਨ ਅਤੇ ਇਨ੍ਹਾਂ ਦੇ ਸਲਾਹਕਾਰ ਵੀ ਸਨ । ਆਪਣੇ ਪ੍ਰੀਤੀ ਭੋਜਨਾਂ ਤੇ ਲੋਕ ਨਾਚਾਂ ਮਗਰੋਂ ਇਹ ਗੁਫਾਵਾਂ ਵਿਚ ਆਪਣੀ ਫਸਲ ਜ਼ਮ੍ਹਾਂ ਕਰਕੇ ਫਿਰ ਪੱਧਰੀ ਧਰਤੀ ਵੱਲ ਚਲੇ ਜਾਂਦੇ ਸਨ । ਇਨ੍ਹਾਂ ਪਾਸ ਮੌਸਮ, ਸ਼ਿਕਾਰ, ਸੱਪਾਂ ਅਤੇ ਬੀਮਾਰੀਆਂ ਤੇ ਕਾਬੂ ਪਾਉਣ ਲਈ ਹਕੀਮ ਜਾਂ ਭਿਕਸ਼ੂ ਆਦਿ ਹੁੰਦੇ ਸਨ । ਕੇਵਲ ਅਮੀਰ ਆਦਮੀ ਦੀਆਂ ਦੋ ਔਰਤਾਂ ਹੁੰਦੀਆਂ ਸਨ । ਮਰਨ ਉਪਰੰਤ ਮਿਰਤਕ ਦੀ ਦੇਹ ਨਾਲ ਉਸ ਦੀ ਸਾਰੀ ਨਿੱਜੀ ਜਾਇਦਾਦ ਨੂੰ ਜਲਾ ਦਿੱਤਾ ਜਾਂਦਾ ਸੀ । ਵਰਤਨ ਯੋਗ ਜ਼ਮੀਨ ਉਸਦੇ ਪੁੱਤਰਾਂ ਨੂੰ ਤਾਂ ਵਰਾਸਤ ਵਿਚ ਮਿਲਦੀ ਸੀ ਜੇਕਰ ਉਹ ਉਸਦੀ ਵਰਤੋਂ ਕਰ ਸਕਦੇ ਸਨ ।

ਸੰਨ 1870 ਵਿਚ ਇਨ੍ਹਾਂ ਵਪਾਰਕ ਵਸਤਾਂ ਵਿਚ ਵਾਧਾ ਕੀਤਾ ਅਤੇ 20ਵੀਂ ਸਦੀ ਵਿਚ ਘੋੜਿਆਂ ਤੇ ਪਸ਼ੂਆਂ ਦਾ ਵਪਾਰ ਕਰਨਾ ਸ਼ੁਰੂ ਕਰ ਦਿੱਤਾ ਹੈ ।

ਹ. ਪ.—ਐਨ. ਬ੍ਰਿ. 11 : 261

**ਹਾਵੜਾ :** ਜ਼ਿਲ੍ਹਾ—ਇਹ ਪੱਛਮੀ ਬੰਗਾਲ ਰਾਜ, (ਭਾਰਤ) ਦਾ ਇਕ ਜ਼ਿਲ੍ਹਾ ਹੈ ਜੋ ਹੁਗਲੀ ਦਰਿਆ ਦੇ ਪੂਰਬੀ ਕੰਢੇ ਦੇ ਦੱਖਣੀ ਸਿਰੇ ਤੋਂ ਲੈ ਕੇ ਦਮੋਦਰ ਦਰਿਆ ਦੇ ਸੰਗਮ ਤਕ ਫੈਲਿਆ ਹੋਇਆ ਹੈ । ਇਸ ਦੀਆਂ ਪੱਛਮੀ ਅਤੇ ਪੂਰਬੀ ਸੀਮਾਵਾਂ ਹੁਗਲੀ ਅਤੇ ਰੂਪ ਨਾਰਾਇਣ ਦਰਿਆ ਬਣਾਉਂਦੇ ਹਨ ਜਿਹੜੇ ਇਸ ਨੂੰ, ਮਿਦਨਾਪੁਰ ਅਤੇ ਚੌਬੀਸ ਪਰਗਨਾ ਜ਼ਿਲ੍ਹਿਆਂ ਤੋਂ ਵੱਖ ਕਰਦੇ ਹਨ । ਇਸ ਜ਼ਿਲ੍ਹੇ ਦਾ ਰਕਬਾ 1474 ਵ. ਕਿ. ਮੀ. ਅਤੇ ਆਬਾਦੀ 2,966,861 (1981) ਹੈ । ਦਮੋਦਰ ਦਰਿਆ ਇਸ ਜ਼ਿਲ੍ਹੇ ਵਿਚ ਉੱਤਰ ਤੋਂ ਦੱਖਣ ਵੱਲ ਵਗਦਾ ਹੈ ਅਤੇ ਫਲਟਾ ਦੇ ਸਥਾਨ ਤੇ ਹੁਗਲੀ ਦਰਿਆ ਨਾਲ ਜਾ ਮਿਲਦਾ ਹੈ । ਇਸ ਜ਼ਿਲ੍ਹੇ ਵਿਚ ਕਈ ਛੋਟੀਆਂ ਛੋਟੀਆਂ ਨਦੀਆਂ, ਨਾਲੇ ਮਿਲਦੇ ਹਨ । ਇਨ੍ਹਾਂ ਨਦੀਆਂ ਵਿਚੋਂ ਮਸ਼ਹੂਰ ਨਦੀ ਕਾਨਾ ਦਮੋਦਰ ਹੈ ਜੋ ਕਿ ਦਮੋਦਰ ਦਰਿਆ ਦੀ ਇਕ ਸ਼ਾਖ ਹੈ ਅਤੇ ਹੁਗਲੀ ਜ਼ਿਲ੍ਹੇ ਦੇ ਤਾਰਕੇਸ਼ਵਰ ਦੇ ਸਥਾਨ ਤੋਂ ਨਿਕਲਦੀ ਹੈ ਅਤੇ ਅਮਤਾ ਦੇ ਸਥਾਨ ਤੇ ਦਮੋਦਰ ਦਰਿਆ ਵਿਚ ਜਾ ਮਿਲਦੀ ਹੈ । ਸਰਸਵਤੀ ਨਦੀ ਹੁਗਲੀ ਦਰਿਆ ਦੀ ਇਕ ਸ਼ਾਖ ਹੈ ਜੋ ਕਿ ਤ੍ਰਿਬੇਣੀ ਤੋਂ ਨਿਕਲਦੀ ਹੈ ਅਤੇ ਸਾਨਰੇਲ ਦੇ ਸਥਾਨ ਤੇ ਹੁਗਲੀ ਨਾਲ ਜਾ ਮਿਲਦੀ ਹੈ ।

ਇਥੋਂ ਦਾ ਪੌਣ-ਪਾਣੀ ਗਰਮ-ਤਰ ਹੈ । ਦਲਦਲ ਨੇ ਕਾਫ਼ੀ ਹਿੱਸਾ ਰੋਕਿਆ ਹੋਇਆ ਹੈ । ਬਨਸਪਤੀ ਦਾ ਬਹੁਤਾ ਹਿੱਸਾ ਦਲਦਲੀ ਕਿਸਮ ਦਾ ਹੀ ਹੈ । ਦਰਿਆ ਅਤੇ ਤੂਫਾਨ ਇਲਾਕੇ ਦਾ ਕਾਫ਼ੀ ਨੁਕਸਾਨ ਕਰਦੇ ਹਨ ।

ਇਥੋਂ ਦੀ ਜ਼ਮੀਨ ਬਹੁਤ ਉਪਜਾਊ ਹੈ ਅਤੇ ਇਥੋਂ ਦੀ ਮੁੱਖ ਜ਼ ਚਾਵਲ ਹੈ ਪਰ ਕਣਕ, ਮੱਕੀ, ਪਟਸਨ ਅਤੇ ਸਣ ਵੀ ਉਗਾਏ ਹਨ। ਇਥੇ ਪਟਸਨ, ਕਾਗਜ਼ ਅਤੇ ਸੀਮਿੰਟ ਦੇ ਕਾਰਖ਼ਾਨੇ ਅਤੇ ਤੇ ਵਰਕਸ਼ਾਪ ਹੈ। ਇਥੋਂ ਚਾਵਲ, ਪਾਨ ਦੇ ਪੱਤੇ, ਗੰਨਾ, ਰੇਸ਼ਮ ਅਤੇ ਰੱਸੇ ਇਥੋਂ ਬਾਹਰ ਭੇਜੇ ਜਾਂਦੇ ਹਨ। ਕਣਕ, ਦਾਲਾਂ ਅਤੇ ਤੇਲ ਬੀਜ ਬਾਹਰੋਂ ਮੰਗਵਾਏ ਜਾਂਦੇ ਹਨ। ਬਾਹਰੋਂ ਮੰਗਵਾਈਆਂ ਜਾਣ ਈਆਂ ਹੋਰ ਵਸਤਾਂ ਖੰਡ, ਮਸਾਲੇ, ਸੂਤੀ ਧਾਗਾ, ਤੰਬਾਕੂ, ਲੋਹਾ, , ਇਮਾਰਤੀ ਲਕੜੀ ਅਤੇ ਆਲੂ ਹਨ। ਹੁਗਲੀ ਦਰਿਆ ਦੇ ਕੰਢੇ ਾਲੀ ਤੋਂ ਬੌਰੀਆ ਤਕ ਕਾਰਖ਼ਾਨੇ ਹਨ।

ਹਾਵੜਾ ਤੋਂ ਬਿਨਾਂ ਜੋ ਕਿ ਇਸਦਾ ਸਦਰ-ਮੁਕਾਮ ਹੈ, ਬਾਲੀ ਇਸ ਦਾ ਪ੍ਰਸਿੱਧ ਸ਼ਹਿਰ ਹੈ। ਇਹ ਇਤਿਹਾਸਕ ਤੌਰ ਤੇ ਕਾਫ਼ੀ ਮਹੱਤ- ਣ ਹੈ। ਬੇਲੂਰ ਰਾਮ ਕ੍ਰਿਸ਼ਨ ਮਿਸ਼ਨ ਦਾ ਸਦਰ-ਮੁਕਾਮ ਹੈ ਅਤੇ ਇਕ ਸ਼ਾਨਦਾਰ ਮੰਦਰ ਹੈ। ਉਲੂਬਾਰੀਆ ਵਿਚ ਪਸ਼ੂਆਂ ਦਾ ਮੇਲਾ ਦਾ ਹੈ। ਬੌਰੀਆ ਅਤੇ ਘੁਸੂਰੀ ਵਿਖੇ ਕਪਾਹ ਦਾ ਵਪਾਰ ਹੁੰਦਾ ਹੈ।

ਹ. ਪੁ.—ਇੰਪ. ਗ. ਇੰਡ. 13 : 213

**ਹਾਵੜਾ :** ਸ਼ਹਿਰ—ਇਹ ਪੱਛਮੀ ਬੰਗਾਲ ਰਾਜ ਦੇ ਇਸੇ ਹੀ ਨਾਂ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਦਰਿਆ ਹੁਗਲੀ ਦੇ ਪੱਛਮੀ ਕੰਢੇ ਸਥਿਤ ਹੈ। ਇਹ ਕਲਕੱਤੇ ਨਾਲ ਏਸ਼ੀਆ-ਪ੍ਰਸਿੱਧ ਹਾਵੜਾ (ਪੁਲ) ਨਾਲ ਜੁੜਿਆ ਹੋਇਆ ਹੈ। ਇਹ ਭਾਰਤ ਦੀ ਪੂਰਬੀ ਦੱਖਣੀ-ਪੂਰਬੀ ਰੇਲਵੇ ਦਾ ਅਖ਼ੀਰਲਾ ਸਟੇਸ਼ਨ ਹੈ। ਸੰਨ 1785 ਇਹ ਇਕ ਛੋਟਾ ਜਿਹਾ ਪਿੰਡ ਸੀ। ਸੰਨ 1862 ਵਿਚ ਇਥੇ ਂਸਪਲ ਕਮੇਟੀ ਸਥਾਪਤ ਕੀਤੀ ਗਈ। ਪਟਸਨ, ਆਟਾ, ਚਾਵਲ, ਦੇ ਬੀਜ, ਕਪਾਹ, ਲਕੜੀ-ਚੀਰਨ, ਲੋਹਾ ਅਤੇ ਫ਼ੌਲਾਦ ਇਣਕ ਵਸਤਾਂ, ਸ਼ੀਸ਼ਾ, ਹੌਜ਼ਰੀ, ਸਿਗਰਟਾਂ ਅਤੇ ਬੈਟਰੀਆਂ ਾਰ ਕਰਨ ਦੇ ਇਥੋਂ ਦੇ ਮੁੱਖ ਉਦਯੋਗ ਹਨ। ਇਥੇ ਸੱਤ ਕਾਲਜ ਇਕ ਇੰਜੀਨੀਅਰਿੰਗ ਸਕੂਲ ਹੈ। ਇਥੇ ਇਕ ਬੋਟੈਨੀਕਲ ਗਾਰਡਨ ਹੈ।

ਆਬਾਦੀ—7,44429 (1981)

22°35′ ਉ. ਵਿਥ; 88°21′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 213 ; ਐਨ. ਬ੍ਰਿ. ਮਾ. 5 : 163

**ਹਾਵੜਾ ਬ੍ਰਿਜ :** ਇਹ ਭਾਰਤ ਦੇ ਪੱਛਮੀ ਬੰਗਾਲ ਰਾਜ ਲੇ ਦੋ ਪ੍ਰਮੁੱਖ ਸ਼ਹਿਰਾਂ ਹਾਵੜਾ ਅਤੇ ਕਲਕੱਤਾ ਦੇ ਵਿਚਾਲੇ ਹੁਗਲੀ ਆ ਤੇ ਬਣਾਇਆ ਹੋਇਆ ਇਕ ਤੋੜੇਦਾਰ ਪੁਲ ਹੈ। ਸਾਰੇ ਆ ਵਿਚ ਇਸ ਕਿਸਮ ਦਾ ਇਹ ਇਕੋ ਹੀ ਪੁਲ ਹੈ ਜੋ 1941 ਈ. ਪੂਰਾ ਕੀਤਾ ਗਿਆ। ਇਸ ਪੁਲ ਦੀ ਕੁੱਲ ਲੰਬਾਈ ਲ. ) ਮੀ. ਹੈ। ਪੁਲ ਦਾ ਵਿਚਕਾਰਲਾ 200 ਮੀ. ਦਾ ਹਿੱਸਾ ਦਾਰ ਹੈ। ਇਸ ਦੀਆਂ 140 ਮੀ. ਲੰਬੀਆਂ ਦੋ ਕੈਂਟੀਲੀਵਰ ਆਂ ਹਨ। ਇਸ ਦੇ ਐਂਕਰ ਆਰਮਜ਼ ਦੀ ਲੰਬਾਈ ਸੌ ਸੌ ਮੀਟਰ ਪੁਲ ਦੀਆਂ ਗੁੰਮਟੀਆਂ ਸੜਕ ਤੋਂ 80 ਮੀ. ਉੱਚੀਆਂ ਹਨ। ਪੁਲ ਉੱਤੇ 21 ਮੀ. ਚੌੜੀ ਸੜਕ ਹੈ ਜਿਸ ਉੱਤੇ ਮੋਟਰਾਂ ਗੱਡੀਆਂ ਾਂ ਅੱਠ ਲਾਈਨਾਂ ਇਕੱਠੀਆਂ ਚੱਲ ਸਕਦੀਆਂ ਹਨ। ਪੁਲ ਦੇ ਕਾਰ ਟਰਾਮ ਚੱਲਣ ਲਈ ਵੀ ਦੋ ਲਾਈਨਾਂ ਹਨ ਅਤੇ ਦੋਹਾਂ ਆਂ ਤੇ ਪੈਦਲ ਚੱਲਣ ਵਾਲਿਆਂ ਲਈ ਪੰਜ ਪੰਜ ਮੀਟਰ ਚੌੜੀਆਂ ਾਂ ਵੀ ਬਣੀਆਂ ਹੋਈਆਂ ਹਨ।

ਹ. ਪੁ.—ਇੰਪ. ਗ. ਇੰਡ. 13 : 210

**ਹਾਵੇਰੀ :** ਭਾਰਤ ਦੇ ਕਰਨਾਟਕ ਰਾਜ ਵਿਚ ਧਾਰਵਾੜ ਜ਼ਿਲ੍ਹੇ ਦਾ ਇਹ ਇਕ ਸ਼ਹਿਰ ਹੈ ਜੋ ਦੱਖਣੀ ਮਰਹੱਟਾ ਰੇਲ-ਲਾਈਨ ਉਤੇ ਸਥਿਤ ਹੈ। ਇਥੇ ਕਪਾਹ ਅਤੇ ਇਲਾਇਚੀ ਦਾ ਬਹੁਤ ਵਪਾਰ ਹੁੰਦਾ ਹੈ। ਇਥੇ ਚਾਰ ਮੰਦਰ ਅਤੇ ਇਕ ਮੱਠ ਹੈ। ਸੰਨ 1879 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ।

ਆਬਾਦੀ—27,502 (1971)

14°47′ ਉ. ਵਿਥ.; 75°28′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13:74

**ਹਿਊਜ਼, ਹੁਅਰਡ :** ਇਸ ਹਵਾਬਾਜ਼ ਅਤੇ ਚਲ-ਚਿਤਰ ਨਿਰਮਾਤਾ ਦਾ ਜਨਮ 24 ਦਸੰਬਰ, 1905 ਨੂੰ ਹਿਊਸਟਨ, ਟੈਕਸਾਸ ਵਿਖੇ ਹੋਇਆ। ਉਹ ਪਬਲਿਸਿਟੀ ਦੇ ਬਹੁਤ ਖਿਲਾਫ਼ ਸੀ ਅਤੇ ਇਸ ਮੰਤਵ ਲਈ ਉਸ ਨੇ ਕਾਫ਼ੀ ਧੰਨ ਖ਼ਰਚ ਕੀਤਾ। ਇਸ ਨੇ ਪੈਸਾਡੀਨਾ ਵਿਖੇ ਕੈਲਿਫੋਰਨੀਆ ਇੰਸਟੀਚਿਊਟ ਆਫ਼ ਟੈਕਨਾਲੋਜੀ ਅਤੇ ਮਗਰੋਂ ਰਾਈਸ ਇੰਸਟੀਚਿਊਟ ਆਫ਼ ਟੈਕਨਾਲੋਜੀ ਹਿਊਸਟਨ ਤੋਂ ਵਿਦਿਆ ਹਾਸਲ ਕੀਤੀ। ਸਤਾਰਾਂ ਸਾਲ ਦੀ ਉਮਰ ਵਿਚ ਹੀ ਇਹ ਯਤੀਮ ਹੋ ਗਿਆ ਸੀ ਅਤੇ ਸਕੂਲ ਛੱਡ ਕੇ ਆਪਣੇ ਪਿਤਾ ਦੀ ਹਿਊਜ਼ ਟੂਲ ਕੰਪਨੀ, ਹਿਊਸਟਨ ਦਾ ਕੰਮ ਸੰਭਾਲ ਲਿਆ। ਸੰਨ 1926 ਵਿਚ ਇਹ ਹਾਲੀਵੁਡ ਚਲਾ ਗਿਆ ਜਿਥੇ ਇਸ ਨੇ 'ਹੈਲਜ਼ ਏਂਜਲਜ਼ (1930)' ਅਤੇ 'ਸਕਾਰਫੇਸ (1932)' ਬਣਾਈਆਂ ਅਤੇ ਜੀਨ ਹਾਰਲੋ ਤੇ ਪਾਲ ਮੁਨੀ ਨੂੰ ਪਹਿਲੀ ਵਾਰੀ ਫ਼ਿਲਮਾਂ ਵਿਚ ਪੇਸ਼ ਕੀਤਾ। ਮਗਰੋਂ 'ਦੀ ਆਊਟਲਾਅ (1941)' ਵਿਚ ਜੇਨ ਰਸ਼ਲ ਨੂੰ ਪੇਸ਼ ਕੀਤਾ।

ਹਵਾਬਾਜ਼ੀ ਦੇ ਖੇਤਰ ਵਿਚ ਇਸ ਨੇ ਹਿਊਜ਼ ਏਅਰਕਰਾਫ਼ਟ ਕੰਪਨੀ ਦੀ ਕਲਵਰ ਸਿਟੀ ਵਿਖੇ ਸਥਾਪਨਾ ਕੀਤੀ, ਜਿਸ ਤੋਂ ਹੋਏ ਮੁਨਾਫ਼ੇ ਨਾਲ ਹੁਅਰਡ ਹਿਊਜ਼ ਮੈਡੀਕਲ ਇੰਸਟੀਚਿਊਟ ਦੀ ਮਾਲੀ ਸਹਾਇਤਾ ਕਰਦਾ ਰਿਹਾ। ਇਸ ਨੇ ਆਪ ਡਿਜ਼ਾਈਨ ਕੀਤੇ ਹਵਾਈ ਜਹਾਜ਼ ਨਾਲ 12 ਸਤੰਬਰ, 1935 ਨੂੰ ਸੰਸਾਰ ਦੇ ਤੇਜ਼ ਰਫ਼ਤਾਰ ਵਾਲੇ ਜਹਾਜ਼ ਦਾ ਰਿਕਾਰਡ ਕਾਇਮ ਕੀਤਾ ਜਿਸ ਦੀ ਰਫ਼ਤਾਰ 567.23 ਕਿ. ਮੀ. (352.46 ਮੀਲ) ਪ੍ਰਤਿ ਘੰਟਾ ਸੀ। ਇਸੇ ਜਹਾਜ਼ ਨਾਲ 19 ਜਨਵਰੀ, 1937 ਨੂੰ ਇਸ ਨੇ ਔਸਤਨ ਸਪੀਡ 534.305 ਕਿ. ਮੀ. (332 ਮੀਲ) ਹਾਸਲ ਕੀਤੀ ਅਤੇ ਅੰਤਰ ਕਾਂਟੀਨੈਂਟਲ ਉਡਾਣ ਦਾ ਸਮਾਂ ਘਟਾ ਕੇ 7 ਘੰਟੇ 28 ਮਿੰਟ ਦਾ ਰਿਕਾਰਡ ਕਾਇਮ ਕੀਤਾ। ਜੁਲਾਈ 1938 ਵਿਚ ਲੌਕਹੀਡ-14 ਉੱਤੇ ਉਡਾਣ ਭਰਕੇ ਇਸ ਨੇ ਰਿਕਾਰਡ ਸਮੇਂ (91 ਘੰਟੇ 14 ਮਿੰਟ) ਵਿਚ ਧਰਤੀ ਦਾ ਚੱਕਰ ਕੱਟਿਆ। ਸੰਨ 1942 ਤੋਂ ਇਸ ਨੇ ਲੱਕੜੀ ਦੀ ਇਕ ਉਡਣ ਕਿਸ਼ਤੀ ਦਾ ਡਿਜ਼ਾਈਨ ਤਿਆਰ ਕੀਤਾ, ਜਿਹੜੀ ਅੱਠ ਇੰਜਣਾਂ ਵਾਲੀ ਸੀ ਅਤੇ 750 ਯਾਤਰੀ ਲੈ ਜਾ ਸਕਦੀ ਸੀ। 1947 ਵਿਚ ਇਸ ਨੂੰ ਇਹ ਕੇਵਲ ਲਗਭਗ 1.5 ਕਿ. ਮੀ. ਤਕ ਹੀ ਉਡਾ ਕੇ ਲਿਜਾ ਸਕਿਆ। ਇਹ ਪਹਿਲਾਂ ਵੀ ਬਾਹਰਮੁਖੀ ਇਨ-ਸਾਨ ਨਹੀਂ ਸੀ ਫਿਰ ਵੀ 1950 ਵਿਚ ਪੂਰਨ ਇਕਾਂਤਵਾਸੀ ਹੋ ਗਿਆ। ਟਰਾਂਸ ਵਰਲਡ ਏਅਰਲਾਈਨਜ਼ ਦਾ ਲਗਭਗ 78% ਮਾਲਕ ਹੋਣ ਦੇ ਬਾਵਜੂਦ ਵੀ ਇਸ ਨੇ ਕਚਿਹਰੀ ਵਿਚ ਇਸ ਉੱਤੇ ਟਰਸਟ ਵਿਰੋਧੀ ਇਲਜ਼ਾਮਾਂ ਵਿਰੁੱਧ ਪੇਸ਼ ਹੋਣ ਤੋਂ ਨਾਂਹ ਕਰ ਦਿੱਤੀ ਅਤੇ ਇਸ ਗ਼ੈਰ-ਹਾਜ਼ਰੀ ਕਾਰਨ ਸੰਸਥਾ ਦੇ ਅਧਿਕਾਰ ਖੋ ਬੈਠਿਆ। ਸੰਨ 1966 ਵਿਚ ਇਸ ਨੇ ਟੀ. ਡਬਲਿਯੂ-ਏ ਦੇ ਸ਼ੇਅਰ ਵੇਚ ਦਿੱਤੇ ਜਿਹੜੇ ਕਿ 50,00,00,000 ਡਾਲਰਾਂ ਤੋਂ ਵੀ ਵੱਧ ਕੀਮਤ ਦੇ ਵਿਕੇ। ਇਸ ਦੇ ਇਕਾਂਤਵਾਸੀ ਤੇ ਨਿੱਜੀ ਜੀਵਨ ਸਬੰਧੀ ਰੁਝਾਨ ਨੇ ਇਸ ਦੇ

ਅਗਿਆਤ ਵਾਸ ਸਬੰਧੀ ਬੇਲੋੜਾ ਮਾਹੌਲ ਬਣਾਈ ਰਖਿਆ ਜਿਹੜਾ ਅਕਸਰ ਇਸ ਨੂੰ ਮਤਭੇਦਾਂ ਵਿਚ ਉਲਝਾਈ ਰਖਦਾ। ਇਸ ਦਾ ਕਾਰਨ 1971 ਵਿਚ ਇਕ ਸਕੈਂਡਲ ਬਣਕੇ ਲੋਕਾਂ ਦੇ ਸਾਹਮਣੇ ਆਇਆ ਜਿਹੜਾ ਇਸ ਦੇ ਦਿਮਾਗ਼ ਵਿਚ ਸੀ, ਜਿਸ ਦੇ ਲਿਖਣ ਅਤੇ ਰਸਾ-ਲਿਆਂ ਵਿਚ ਛਪਣ ਦਾ ਖ਼ਰਚ 10,00,000 ਡਾਲਰ ਆਇਆ। ਇਸ ਨਾਲ ਸਬੰਧਤ ਚਿੱਠੀਆਂ ਅਤੇ ਖਰੜੇ, ਜਿਹੜੇ ਇਸ ਨੇ ਲਿਖੇ ਅੱਗੋਂ ਜਾ ਕੇ ਕਪਟੀ ਅਤੇ ਜਾਅਲੀ ਸਿੱਧ ਹੋਏ।

ਡਾਕਟਰੀ ਇਲਾਜ ਲਈ ਜਦੋਂ ਇਸ ਨੂੰ ਐਕਪਲਕੋ ਤੋਂ ਹਿਊਸਟਨ ਵਿਖੇ ਹਵਾਈ ਜਹਾਜ਼ ਰਾਹੀਂ ਲੈ ਜਾਇਆ ਜਾ ਰਿਹਾ ਸੀ ਤਾਂ 5 ਅਪ੍ਰੈਲ, 1976 ਨੂੰ ਦੱਖਣੀ ਟੈਕਸਾਸ ਉੱਤੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 186

**ਹਿਊਜ਼, ਡੇਵਿਡ ਐਡਵਾਰਡ :** ਕਾਰਬਨ ਮਾਈਕ੍ਰੋਫ਼ੋਨ ਦੀ ਖੋਜ ਕਰਨ ਵਾਲੇ ਇਸ ਵਿਗਿਆਨੀ ਦਾ ਜਨਮ 16 ਮਈ, 1831 ਨੂੰ ਲੰਡਨ ਵਿਖੇ ਹੋਇਆ। ਇਹ ਖੋਜ ਟੈਲੀਫ਼ੋਨ ਦੇ ਵਿਕਾਸ ਲਈ ਇਕ ਮਹੱਤਵਪੂਰਨ ਖੋਜ ਸੀ। ਜਦੋਂ ਇਹ 7 ਸਾਲਾਂ ਦਾ ਸੀ ਤਾਂ ਇਸ ਦਾ ਪਰਿਵਾਰ ਸੰਯੁਕਤ ਰਾਜ ਚਲਾ ਗਿਆ। ਸੰਨ 1850 ਵਿਚ ਇਹ ਸੇਂਟ ਜੋਸਫ਼'ਜ਼ ਕਾਲਜ, ਬਾਰਡਜ਼ ਟਾਊਨ ਵਿਖੇ ਸੰਗੀਤ ਦਾ ਪ੍ਰੋਫ਼ੈਸਰ ਬਣ ਗਿਆ। ਇਸ ਤੋਂ 5 ਸਾਲ ਬਾਅਦ ਇਸ ਨੇ ਇਕ ਟਾਈਪ ਪ੍ਰਿੰਟਿੰਗ ਟੈਲੀਗ੍ਰਾਫ਼ ਯੰਤਰ ਲਈ ਸੰਯੁਕਤ ਰਾਜ ਤੋਂ ਪੇਟੈਂਟ ਹਾਸਲ ਕਰ ਲਿਆ।


ਡੇਵਿਡ ਐਡਵਾਰਡ ਹਿਊਜ਼

ਇਸ ਦੀ ਸਫ਼ਲਤਾ ਇਕਦਮ ਹੋਈ ਅਤੇ ਸੰਨ 1857 ਵਿਚ ਇਹ ਇਸ ਨੂੰ ਯੂਰਪ ਲੈ ਗਿਆ, ਜਿਥੇ ਇਸ ਦਾ ਉਪਯੋਗ ਆਮ ਹੋਣ ਲੱਗਾ ਅਤੇ ਕਈ ਥਾਵਾਂ ਉੱਤੇ ਤਾਂ ਇਹ 1930 ਤਕ ਵੀ ਇਸਤੇਮਾਲ ਕੀਤੇ ਜਾਂਦੇ ਰਹੇ। ਇਸ ਦੁਆਰਾ ਸੰਨ 1878 ਵਿਚ ਬਣਾਇਆ ਗਿਆ ਮਾਈਕ੍ਰੋਫ਼ੋਨ ਅਜੋਕੇ ਅਨੇਕਾਂ ਕਾਰਬਨ ਮਾਈਕ੍ਰੋਫ਼ੋਨਾਂ ਦਾ ਮੋਢੀ ਸੀ।

22 ਜਨਵਰੀ, 1900 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ —ਐਨ. ਬ੍ਰਿ ਮਾ. 5 : 186

**ਹਿਊਟ, ਪੀਟਰ ਕੂਪਰ :** ਪਾਰਾ ਵਾਸ਼ਪ ਲੈਂਪ (ਮਰਕਰੀ ਵੇਪਰ ਲੈਂਪ) ਦੀ ਕਾਢ ਕੱਢਣ ਵਾਲੇ ਇਸ ਬਿਜਲਈ ਇੰਜਨੀਅਰ ਦਾ ਜਨਮ 5 ਮਈ, 1861 ਨੂੰ ਨਿਊਯਾਰਕ ਸਿਟੀ ਵਿਖੇ ਹੋਇਆ। ਛੋਟੀ ਉਮਰ ਵਿਚ ਹੀ ਇਸ ਨੇ ਬਿਜਲੀ ਅਤੇ ਮਕੈਨਿਕਸ (ਯੰਤਰ-ਵਿਗਿਆਨ) ਸਬੰਧੀ ਖੋਜ ਕਰਨੀ ਆਰੰਭ ਕਰ ਦਿੱਤੀ ਸੀ। ਇਸ ਕਾਰਨ ਸ਼ੀਸ਼-ਘਰ ਨੇ ਵਰਕਸ਼ਾਪ ਦਾ ਰੂਪ ਲੈ ਲਿਆ। ਸੰਨ 1901 ਵਿਚ ਇਸ ਨੇ ਆਪਣਾ ਪਹਿਲਾ ਪਾਰਾ ਵਾਸ਼ਪ ਲੈਂਪ ਵੇਚਣ ਲਈ ਬਾਜ਼ਾਰ ਵਿਚ ਭੇਜਿਆ ਪ੍ਰੰਤੂ ਇਸ ਦਾ ਸੁਧਰਿਆ ਹੋਇਆ ਮਾਡਲ 1903 ਵਿਚ ਬਣਿਆ, ਜਿਸ ਦਾ ਰੰਗ ਵਧੀਆ ਕਿਸਮ ਦਾ ਸੀ ਅਤੇ ਵੱਡੀ ਪੱਧਰ ਉੱਤੇ ਉਦਯੋਗਾਂ ਵਿਚ ਰੋਸ਼ਨੀ ਲਈ ਵਰਤਿਆ ਜਾਣ ਲੱਗਾ। ਮਗਰੋਂ ਇਸ ਨੇ ਕੁਆਰਟਜ਼-ਟਿਊਬ ਪਾਰਾ ਲੈਂਪ ਬਣਾਇਆ ਜਿਸ ਦੀ ਜੀਵ-ਵਿਗਿਆਨਕ ਖੋਜ ਵਿਚ ਵੱਡੀ ਪੱਧਰ ਉੱਤੇ ਬਹੁਤ ਉਪਯੋਗੀ ਸਿੱਧ ਹੋਈ। ਇਸ ਦੀਆਂ ਹੋਰ ਖੋਜਾਂ ਵਿਚੋਂ ਪਾਰਾ ਰੈਕਟੀ-ਫ਼ਾਇਰ (ਪਰਤਵੀਂ ਕਰੰਟ ਨੂੰ ਅਪਰਤਵੀਂ ਕਰੰਟ ਵਿਚ ਬਦਲਣ ਵਾਲਾ ਯੰਤਰ) ਅਤੇ ਰੇਡੀਓ ਰਿਸੀਵਰ ਮੁੱਖ ਹਨ। ਅਕ੍ਰਿਆਸ਼ੀਲ ਗੈਸਾਂ ਵਿਚੋਂ ਦੀ ਬਿਜਲੀ-ਧਾਰਾ ਦੇ ਪ੍ਰਵਾਹ ਸਬੰਧੀ ਅਧਿਐਨ ਕਰਦੇ ਸਮੇਂ ਇਸ ਨੇ ਨਿਰਵਾਯੂ-ਨਲੀ ਐਂਪਲੀਫ਼ਾਇਰ ਦੇ ਮੁਢਲੇ ਸਿੱਧਾਂਤ ਦੀ ਖੋਜ ਕੀਤੀ। ਹਵਾਈ-ਵਿਦਿਆ ਦਾ ਸ਼ੌਕ ਹੋਣ ਕਰਕੇ ਇਸ ਨੇ 1918 ਵਿਚ ਇਕ ਮੁਢਲਾ ਹੈਲੀਕਾੱਪਟਰ ਬਣਾਇਆ।

25 ਅਗਸਤ, 1921 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 23

**ਹਿਊਨ ਸਾਂਗ :** ਹਿਊਨ ਸਾਂਗ ਇਕ ਚੀਨੀ ਯਾਤਰੀ ਸੀ। ਇਸ ਦਾ ਜਨਮ 602 ਈ. ਵਿਚ ਹੋਇਆ। ਇਹ ਭਾਰਤ ਵਿਚ ਸੈਰ ਕਰਨ ਲਈ ਆਇਆ ਸੀ। ਇਸ ਦੇ ਪੂਰਵਜ ਸਰਕਾਰੀ ਨੌਕਰੀ ਕਰਦੇ ਸਨ ਪਰ ਇਸ ਨੂੰ ਸ਼ੁਰੂ ਤੋਂ ਹੀ ਸਰਕਾਰੀ ਨੌਕਰੀ ਨਾਲ ਨਫ਼ਰਤ ਸੀ। ਇਸ ਨੂੰ ਧਾਰਮਕ ਮਾਮਲਿਆਂ ਦੀ ਲਗਨ ਸੀ। ਬਚਪਨ ਤੋਂ ਹੀ ਇਹ ਦੁਨੀਆਦਾਰੀ ਦੇ ਮਾਮਲਿਆਂ ਨੂੰ ਨਫ਼ਰਤ ਕਰਦਾ ਸੀ ਅਤੇ ਧਾਰਮਕ ਪੁਸਤਕਾਂ ਪੜ੍ਹਦਾ ਰਹਿੰਦਾ ਸੀ। 20 ਸਾਲ ਦੀ ਉਮਰ ਵਿਚ ਭਿਖਸ਼ੂ ਬਣ ਗਿਆ ਅਤੇ ਭਾਰਤ ਆਉਣ ਦਾ ਇਸਨੇ ਪੱਕਾ ਇਰਾਦਾ ਕਰ ਲਿਆ। ਸਰਹੱਦ ਪਾਰ ਕਰਨ ਲਈ ਇਸ ਨੇ ਪਾਸਪੋਰਟ ਲੈਣ ਦੀ ਵੀ ਪਰਵਾਹ ਨਾ ਕੀਤੀ ਅਤੇ ਛੁਪ ਕੇ ਆਪਣੇ ਦੇਸ਼ ਤੋਂ ਭੱਜ ਆਇਆ। ਬਹੁਤ ਹੀ ਔਖਿਆਂ ਰਸਤਿਆਂ ਤੋਂ ਹੁੰਦਾ ਹੋਇਆ, ਗੋਬੀ-ਰੇਗਿਸਤਾਨ ਦੇ ਰਸਤਿਉਂ ਸਮਰਕੰਦ ਪੁੱਜਾ। ਉੱਥੋਂ ਚੱਲ ਕੇ 629 ਈ. ਵਿਚ ਹਿੰਦੂਕੁਸ਼ ਪਹਾੜ ਨੂੰ ਪਾਰ ਕਰਕੇ ਪਿਸ਼ਾਵਰ ਦੇ ਸਥਾਨ ਤੇ ਭਾਰਤ ਵਿਚ ਦਾਖ਼ਲ ਹੋ ਗਿਆ। ਇਹ 629 ਤੋਂ 644 ਤੱਕ ਪੰਦਰਾਂ ਵਰ੍ਹੇ ਲਈ ਭਾਰਤ ਵਿਚ ਰਿਹਾ। ਇਸ ਨੇ ਆਪਣੇ ਸਫ਼ਰ ਸਬੰਧੀ ਇਕ ਪੁਸਤਕ ਲਿਖੀ ਜਿਸ ਦਾ ਨਾਂ 'ਸੀ ਯੂ ਕੀ' (Si Yu Ki) ਹੈ। ਡਾਕਟਰ ਸਮਿਥ ਅਨੁ-ਸਾਰ ਇਹ ਪੁਸਤਕ ਇਸ ਕਾਲ ਦੇ ਭਾਰਤ ਨੂੰ ਜਾਣਨ ਲਈ ਬਹੁਤ ਹੀ ਮਹੱਤਵਪੂਰਨ ਹੈ ਅਤੇ ਬਹੁਤ ਸਾਰੀਆਂ ਸੂਚਨਾਵਾਂ ਦਿੰਦੀ ਹੈ। ਹਿਊਨ ਸਾਂਗ ਦੇ ਇਕ ਮਿੱਤਰ ਹਿਊਈ ਲੀ ਨੇ ਹਿਊਨ ਸਾਂਗ ਦੀ ਜੀਵਨ-ਕਥਾ ਲਿਖੀ ਹੈ। ਇਸ ਪੁਸਤਕ ਵਿਚੋਂ ਵੀ ਭਾਰਤ ਦੀ ਜ਼ਿੰਦਗੀ ਅਤੇ ਹਿਊਨ ਸਾਂਗ ਬਾਰੇ ਬਹੁਤ ਗੱਲਾਂ ਦਾ ਪਤਾ ਲਗਦਾ ਹੈ। ਚੀਨੀ ਸੈਲਾ-ਨੀਆਂ ਵਿਚ ਹਿਊਨ ਸਾਂਗ ਦਾ ਸਥਾਨ ਬਹੁਤ ਉੱਚਾ ਹੈ। ਇਸ ਲਈ ਇਸ ਨੂੰ ਪ੍ਰਿੰਸ ਆਫ਼ ਪਿਲਗਰਿਮਜ਼ (ਯਾਤਰੀਆਂ ਦਾ ਸਰਦਾਰ), ਬੁੱਧ ਧਰਮ ਦਾ ਕਾਨੂੰਨੀ ਮਾਹਿਰ, ਵਰਤਮਾਨ ਸਾਕੀਆ ਮੁਨੀ ਆਦਿ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ।

ਹਿਊਨ ਸਾਂਗ ਕੋਈ ਮਾਮੂਲੀ ਯਾਤਰੀ ਨਹੀਂ ਸੀ। ਯਾਤਰੀ ਹੋਣ ਤੋਂ ਬਿਨਾਂ ਇਹ ਇਕ ਰਿਸ਼ੀ ਅਤੇ ਆਲਮ ਵੀ ਸੀ। ਇਹ ਹਰ ਗੱਲ ਦੀ ਤਹਿ ਤੱਕ ਪਹੁੰਚਦਾ ਸੀ। ਇਸ ਨੇ ਹਰ ਚੀਜ਼ ਨੂੰ ਬੜੀ ਗੰਭੀਰਤਾ ਅਤੇ ਖੋਜ ਦੀ ਲਾਲਸਾ ਨਾਲ ਵੇਖਿਆ। ਇਸ ਦੀ ਲਿਖਤ ਆਮ ਅਤੇ ਸਾਦੀ ਭਾਸ਼ਾ ਵਿਚ ਬਹੁਤ ਹੀ ਦਿਲਚਸਪ ਅਤੇ ਉਸ ਸਮੇਂ ਦੇ ਭਾਰਤ ਨੂੰ ਸਮਝਣ ਲਈ ਬਹੁਤ ਹੀ ਲਾਭਕਾਰੀ ਸੋਮਾ ਹੈ। ਇਸ ਨੂੰ ਵਿਦਿਆ ਹਾਸਲ ਕਰਨ ਦਾ ਬਹੁਤ ਸ਼ੌਕ ਸੀ। ਇਸ ਨੇ ਦੋ ਸਾਲ ਕਸ਼ਮੀਰ ਵਿਚ ਸੂਤਰਾਂ ਅਤੇ ਸ਼ਾਸਤਰਾਂ ਦਾ ਅਧਿਐਨ ਕੀਤਾ। ਜਲੰਧਰ ਵਿਚ ਇਸ ਨੇ ਚੰਦਰ ਵਰਮਾ ਤੋਂ ਬਹੁਤ ਕੁਝ ਪ੍ਰਾਪਤ ਕੀਤਾ ; ਸਰਘੁਨ ਦੇ ਸਥਾਨ ਤੇ ਇਕ ਮੱਠ ਵਿਚ ਜੈ ਗੁਪਤਾ ਤੋਂ ਸਿੱਖਿਆ ਪ੍ਰਾਪਤ ਕੀਤੀ। ਮਤੀਪੁਰ ਦੇ ਮੱਠ ਵਿਚ ਇਕ ਜ਼ਬਰਦਸਤ ਆਲਮ 'ਮਿੱਤ੍ਰ ਸੈਨ' ਰਹਿੰਦਾ ਸੀ,

ਇਸ ਨੇ ਕਈ ਮਹੀਨੇ ਤੱਕ ਉਸ ਤੋਂ ਅਤੇ ਉਸ ਪਿੱਛੋਂ ਕਨੌਜ ਦੇ ਭੱਦਰ ਮੱਠ ਵਿਚ ਵੀਰ ਸੈਨ ਤੋਂ ਸਿੱਖਿਆ ਪ੍ਰਾਪਤ ਕੀਤੀ। ਨਾਲੰਦਾ ਦੇ ਨੇੜੇ ਤਿਲੋਸ਼ੀਕਾ ਮੱਠ ਵਿਚ ਵੀ ਇਹ ਪੜ੍ਹਿਆ। ਗਯਾ ਦੇ ਸਥਾਨ ਤੇ ਮਹਾਂ ਬੋਧੀ ਮੱਠ ਵਿਚ ਵੀ ਪੜ੍ਹਿਆ ਮਘੇਰ ਦੇ ਸਥਾਨ ਤੇ ਇਹ ਦੋ ਸਾਲ ਤੱਕ ਵਿਦਿਆ ਹਾਸਲ ਕਰਦਾ ਰਿਹਾ। ਇਸ ਨੇ ਨਾਲੰਦਾ ਯੂਨੀਵਰਸਿਟੀ ਵਿਚ ਪੰਜ ਸਾਲ ਤੱਕ ਵਿਦਿਆ ਪ੍ਰਾਪਤ ਕੀਤੀ ਅਤੇ ਹਿੰਦੂ ਅਤੇ ਬੁੱਧ ਧਰਮ ਦੀਆਂ ਪੁਸਤਕਾਂ ਦਾ ਅਧਿਐਨ ਕੀਤਾ। ਇਥੇ ਇਸ ਨੇ ਬਹੁਤ ਸਾਰੇ ਧਾਰਮਕ ਵਿਚਾਰ ਵਟਾਂਦਰੇ ਵੀ ਕੀਤੇ। ਉਸ ਵੇਲੇ ਨਾਲੰਦਾ ਯੂਨੀਵਰਸਿਟੀ ਦਾ ਪ੍ਰਿੰਸੀਪਲ ਸ਼ੀਲ ਭੱਦਰ ਸੀ। ਉਹ ਧਰਮ ਪਾਲ ਦਾ ਸ਼ਾਗਿਰਦ ਸੀ। ਜਦੋਂ ਹਿਊਨ ਸਾਂਗ ਨਾਲੰਦਾ ਯੂਨੀਵਰਸਿਟੀ ਵਿਚ ਆਇਆ ਤਾਂ ਸ਼ੀਲ ਭੱਦਰ ਨੇ ਇਸ ਦਾ ਬਹੁਤ ਸੁਆਗਤ ਕੀਤਾ। ਇਸ ਨੇ ਇਥੇ ਯੋਗ ਸੂਤਰਾਂ ਅਤੇ ਸ਼ਾਸਤਰਾਂ ਦਾ ਅਧਿਐਨ ਕੀਤਾ ਅਤੇ ਆਪਣੀ ਮਿਹਨਤ ਸਦਕਾ ਹਿਊਨ ਸਾਂਗ ਨੇ ਵਡਿਆਈ ਅਤੇ ਨਾਮਣਾ ਖੱਟਿਆ। ਜਦੋਂ ਇਹ ਇਸ ਯੂਨੀਵਰਸਿਟੀ ਵਿਚ ਪੜ੍ਹ ਰਿਹਾ ਸੀ ਤਾਂ ਆਸਾਮ (ਕਾਮਰੂਪ) ਦੇ ਰਾਜੇ ਨੇ ਇਸ ਨਾਲ ਮੁਲਾਕਾਤ ਕੀਤੀ ਅਤੇ ਆਪਣੇ ਕੋਲ ਆਉਣ ਦਾ ਸੱਦਾ ਵੀ ਦਿੱਤਾ। ਕਾਮਰੂਪ ਦੇ ਰਾਜੇ ਨਾਲ ਹਰਸ਼ ਵੀ ਮੁਲਾਕਾਤ ਲਈ ਆਇਆ ਸੀ। ਹਿਊਨ ਸਾਂਗ ਮਹਾਯਾਨ ਧਰਮ ਦਾ ਪੈਰੋਕਾਰ ਸੀ। ਇਸੇ ਦੇ ਅਸਰ ਅਧੀਨ ਹਰਸ਼ ਵਰਧਨ ਨੇ ਮਹਾਂਯਾਨ ਧਰਮ ਗ੍ਰਹਿਣ ਕੀਤਾ। ਹਿਊਨ ਸਾਂਗ ਹਰਸ਼ ਕੋਲ ਕਈ ਵਰ੍ਹੇ ਰਿਹਾ। ਇਸ ਨੇ ਭਾਰਤ ਦੀਆਂ ਬਹੁਤ ਸਾਰੀਆਂ ਥਾਵਾਂ ਦੀ ਯਾਤਰਾ ਕੀਤੀ। ਬੁੱਧ ਧਰਮ ਦੀਆਂ ਪਵਿੱਤਰ ਥਾਵਾਂ ਤੇ ਵੀ ਗਿਆ। ਦੱਖਣ ਵਿਚ ਇਸਨੇ ਬੰਗਾਲ ਤੋਂ ਲੰਕਾ ਤਕ ਦਾ ਸਫ਼ਰ ਵਪਾਰੀ ਕਿਸ਼ਤੀ ਵਿਚ ਕੀਤਾ।

ਇਸ ਨੇ ਭਾਰਤ ਦੇ ਹਾਲਾਤ ਨੂੰ ਬੜੀ ਖ਼ੂਬਸੂਰਤੀ ਨਾਲ ਬਿਆਨ ਕੀਤਾ ਹੈ, ਪਰ ਇਸ ਵਿਚ ਇਕ ਨੁਕਸ ਵੀ ਹੈ ਕਿ ਇਸ ਨੇ ਕੇਵਲ ਬੁੱਧ ਧਰਮ ਦੀਆਂ ਗੱਲਾਂ ਵੱਲ ਹੀ ਵਿਸ਼ੇਸ਼ ਧਿਆਨ ਦਿੱਤਾ ਅਤੇ ਬਾਕੀ ਦੀਆਂ ਚੀਜ਼ਾਂ ਨੂੰ ਛੱਡ ਦਿੱਤਾ। ਕਿੰਨਾ ਚੰਗਾ ਹੁੰਦਾ ਕਿ ਇਹ ਗ਼ੈਰ-ਬੋਧੀ ਗੱਲਾਂ ਵੱਲ ਵੀ ਪੂਰਾ ਪੂਰਾ ਧਿਆਨ ਦਿੰਦਾ। ਇਸ ਤੋਂ ਬਿਨਾਂ ਹਰ ਚੀਜ਼ ਵਿਚ ਅਤੇ ਹਰ ਥਾਂ ਬੁੱਧ ਧਰਮ ਦਾ ਹੀ ਚਮਤਕਾਰ ਸਮਝਦਾ ਹੈ। ਇਹ ਹਿੰਦੂ ਧਰਮ ਦੀਆਂ ਸਾਰੀਆਂ ਗੱਲਾਂ ਨੂੰ ਅਤੇ ਜ਼ਾਤ-ਪਾਤ ਦੇ ਹਾਲਾਤ ਨੂੰ ਚੰਗੀ ਤਰ੍ਹਾਂ ਨਾਲ ਸਮਝ ਸਕਿਆ। ਹਿੰਦੂ ਧਰਮ ਨਾਲ ਸਬੰਧਤ ਕਈ ਗੱਲਾਂ ਬਾਰੇ ਇਸ ਦਾ ਬਿਆਨ ਸਰਸਰੀ ਜਿਹਾ ਹੈ ਅਤੇ ਭਰੋਸੇਯੋਗ ਨਹੀਂ ਲਗਦਾ। ਇਸ ਦੀ ਪੁਸਤਕ 'ਸੀ ਯੂ ਕੀ' ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਭਾਰਤ ਵਿਚ ਉਸ ਵੇਲੇ ਬੁੱਧ ਧਰਮ ਦਾ ਬੋਲ-ਬਾਲਾ ਸੀ ਹਾਲਾਂ ਕਿ ਇਸ ਦੇ ਆਉਣ ਤੋਂ ਲੱਗਭੱਗ 250 ਸਾਲ ਪਹਿਲਾਂ ਹਿੰਦੂ ਧਰਮ ਦਾ ਵਿਕਾਸ ਅਤੇ ਬੁੱਧ ਧਰਮ ਦਾ ਪਤਨ ਆਰੰਭ ਹੋ ਗਿਆ ਸੀ, ਜਿਵੇਂ ਕਿ ਫਾਹਿਯਾਨ ਦਾ ਬਿਆਨ ਹੈ। ਇਸ ਤੋਂ ਬਿਨਾਂ ਇਸ ਨੇ ਹਰਸ਼ ਦੇ ਬੁੱਧ ਧਰਮ ਨਾਲ ਸਬੰਧਤ ਕੰਮਾਂ ਦਾ ਤਾਂ ਬਹੁਤ ਜ਼ਿਕਰ ਕੀਤਾ ਪਰ ਦੂਜੀਆਂ ਗੱਲਾਂ ਦਾ ਜ਼ਿਕਰ ਸਰਸਰੀ ਤੌਰ ਤੇ ਕੀਤਾ ਹੈ। ਹਿਊਨ ਸਾਂਗ ਭਾਰਤ ਦੇ ਰਾਜਨੀਤਕ, ਸਮਾਜਕ, ਧਾਰਮਕ ਹਾਲਾਤ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ ਹਰਸ਼ ਇਕ ਇਨਸਾਫ਼ਪਸੰਦ ਬਾਦਸ਼ਾਹ ਸੀ। ਇਹ ਹਰਸ਼ ਦੇ ਕੋਲ ਕਨੌਜ ਵਿਚ ਲਗਭਗ ਅੱਠ ਸਾਲ ਰਿਹਾ ਸੀ। ਇਹ ਹਰਸ਼ ਦੇ ਰਾਜ-ਪ੍ਰਬੰਧ ਦੀ ਸਿਫ਼ਤ ਕਰਦਿਆਂ ਕਹਿੰਦਾ ਹੈ ਕਿ ਹਰਸ਼ ਨੇ ਲੋਕ-ਭਲਾਈ ਦੇ ਬਹੁਤ ਸਾਰੇ ਕੰਮ ਕੀਤੇ। ਬਹੁਤ ਸਾਰੇ ਹਸਪਤਾਲ, ਮੱਠ ਅਤੇ ਸੜਕਾਂ ਬਣਵਾਈਆਂ ਸਨ। ਉਹ ਦੌਰੇ ਕਰਕੇ ਲੋਕਾਂ ਦੇ ਹਾਲਾਤ ਪਤਾ ਕਰਦਾ ਅਤੇ ਸ਼ਿਕਾਇਤਾਂ ਦੂਰ ਕਰਦਾ ਸੀ। ਹਰਸ਼ ਹਰ ਸਮੇਂ ਰੁਝਿਆ ਰਹਿੰਦਾ ਸੀ ਅਤੇ ਲੋਕਾਂ ਦੀ ਬਿਹਤਰੀ ਲਈ ਉਹ ਖਾਣਾ ਅਤੇ ਆਰਾਮ ਵੀ ਛੱਡ ਦਿੰਦਾ ਸੀ। ਹਰਸ਼ ਦੇ ਧਰਮ ਸਬੰਧੀ ਹਿਊਨ ਸਾਂਗ ਕਹਿੰਦਾ ਹੈ ਕਿ ਆਰੰਭ ਵਿਚ ਉਹ ਸ਼ਿਵ ਅਤੇ ਸੂਰਜ ਦੀ ਪੂਜਾ ਕਰਦਾ ਸੀ। ਫਿਰ ਉਹ ਹੀਨਯਾਨ ਧਰਮ ਦਾ ਪੈਰੋਕਾਰ ਬਣ ਗਿਆ ਤੇ ਬਾਅਦ ਵਿਚ ਹਿਊਨ ਸਾਂਗ ਦੇ ਅਸਰ ਅਧੀਨ ਮਹਾਂਯਾਨ ਧਰਮ ਦਾ ਪੈਰੋਕਾਰ ਬਣਿਆ। ਧਰਮ ਦੇ ਮਾਮਲੇ ਵਿਚ ਉਹ ਬਹੁਤ ਸਹਿਣਸ਼ੀਲ ਸੀ। ਕਨੌਜ ਤੇ ਪ੍ਰਯਾਗ ਦੀਆਂ ਧਾਰਮਕ ਸਭਾਵਾਂ ਦਾ ਵੀ ਜ਼ਿਕਰ ਕਰਦਾ ਹੈ। ਸਮਾਜਕ ਹਾਲਤਾਂ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ ਲੋਕਾਂ ਦੇ ਰਹਿਣ-ਸਹਿਣ ਦਾ ਢੰਗ ਸਿੱਧਾ-ਸਾਦਾ ਸੀ। ਵਾਲ ਕੱਟਣ ਦੇ ਕਈ ਫ਼ੈਸ਼ਨ ਸਨ। ਕਈ ਲੋਕ ਨੰਗੇ ਪੈਰੀਂ ਚਲਦੇ ਸਨ। ਜ਼ੇਵਰ ਪਹਿਨਣ ਦਾ ਵੀ ਰਿਵਾਜ਼ ਸੀ। ਮਕਾਨ ਆਮ ਕਰਕੇ ਇੱਟਾਂ ਦੇ ਹੁੰਦੇ ਸਨ, ਲੱਕੜੀ ਤੇ ਬਾਂਸ ਵੀ ਵਰਤੇ ਜਾਂਦੇ ਸਨ। ਮਕਾਨਾਂ ਦੇ ਫ਼ਰਸ਼ਾਂ ਉੱਪਰ ਗੋਹੇ ਦਾ ਲੇਪ ਦਿੱਤਾ ਜਾਂਦਾ ਸੀ; ਲੋਕਾਂ ਦੀ ਖ਼ੁਰਾਕ ਆਮ ਕਰਕੇ ਕਣਕ, ਜੌਂ, ਦੁੱਧ, ਲੱਸੀ ਅਤੇ ਸਬਜ਼ੀਆਂ ਸਨ। ਬਹੁਤ ਘੱਟ ਲੋਕ ਪਿਆਜ਼, ਲਸਣ ਅਤੇ ਮਾਸ ਦੀ ਵਰਤੋਂ ਕਰਦੇ ਸਨ। ਮਾਸ ਖਾਣ ਵਾਲੇ ਲੋਕਾਂ ਨੂੰ ਅਛੂਤ ਸਮਝਿਆ ਜਾਂਦਾ ਸੀ। ਲੋਕ ਸਫ਼ਾਈ ਵੱਲ ਖਾਸ ਧਿਆਨ ਦਿੰਦੇ ਸਨ। ਮਿੱਟੀ ਦੇ ਭਾਂਡੇ ਇਕ ਵਾਰ ਵਰਤਣ ਪਿਛੋਂ ਭੰਨ ਦਿੱਤੇ ਜਾਂਦੇ ਸਨ ਪਰ ਧਾਤ ਦੇ ਭਾਂਡੇ ਦੁਬਾਰਾ ਵਰਤੋਂ ਲਈ ਮਾਂਜ ਲਏ ਜਾਂਦੇ ਸਨ। ਔਰਤਾਂ ਵਿਚ ਪਰਦੇ ਦਾ ਰਿਵਾਜ ਨਹੀਂ ਸੀ। ਸਤੀ ਦੀ ਰਸਮ ਚਲਦੀ ਸੀ। ਹਰਸ਼ ਦੀ ਮਾਂ ਯਸ਼ੋਮਤੀ ਆਪਣੇ ਪਤੀ ਦੀ ਮੌਤ ਤੇ ਸਤੀ ਹੋ ਗਈ ਸੀ। ਹਰਸ਼ ਦੀ ਭੈਣ ਰਾਜ ਸ੍ਰੀ ਵੀ ਸਤੀ ਦੀ ਤਿਆਰੀ ਕਰ ਰਹੀ ਸੀ ਜਦੋਂ ਕਿ ਹਰਸ਼ ਨੇ ਰੋਕ ਦਿੱਤਾ।

ਹਿਊਨ ਸਾਂਗ ਭਾਰਤ ਦੇ ਲੋਕਾਂ ਦੇ ਨੇਕ ਅਤੇ ਬੁਲੰਦ ਚਾਲ-ਚੱਲਣ ਦੀ ਸਿਫ਼ਤ ਕਰਦਾ ਹੈ। ਇਹ ਭਾਰਤ ਦੇ ਧਾਰਮਕ ਮਾਮਲਿਆਂ ਸਬੰਧੀ ਵੀ ਲਿਖਦਾ ਹੈ। ਇਹ ਕਹਿੰਦਾ ਹੈ ਕਿ ਬੁੱਧ ਧਰਮ ਤਰੱਕੀ ਕਰ ਰਿਹਾ ਸੀ ਅਤੇ ਇਸ ਦੇ ਦੋ ਵੱਡੇ ਫ਼ਿਰਕੇ ਹੀਨਯਾਨ ਅਤੇ ਮਹਾਂਯਾਨ ਹਨ ਭਾਵੇਂ ਕਿ ਕੁੱਲ ਫ਼ਿਰਕੇ ਅਠਾਰਾਂ ਦੇ ਕਰੀਬ ਸਨ। ਇਹ ਲਿਖਦਾ ਹੈ ਕਿ ਕਪਲਵਸਤੂ ਅਤੇ ਗਯਾ ਦੀ ਰੌਣਕ ਵੀ ਬਹੁਤੀ ਨਹੀਂ ਸੀ ਰਹੀ ਭਾਵੇਂ ਕਿ ਕਈ ਗੱਲਾਂ ਵਿਚ ਇਹ ਬੁੱਧ ਧਰਮ ਦੀ ਝੂਠੀ-ਮੂਠੀ ਤੇ ਵਧਾਅ ਚੜ੍ਹਾਕੇ ਤਾਰੀਫ਼ ਵੀ ਕਰਦਾ ਹੈ ਅਤੇ ਹਿੰਦੂ ਧਰਮ ਦੀਆਂ ਕਈ ਗੱਲਾਂ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕਰਦਾ। ਅਸਲੀਅਤ ਤਾਂ ਇਹ ਹੈ ਕਿ ਇਸ ਸਮੇਂ ਹਿੰਦੂ ਧਰਮ ਤਰੱਕੀ ਕਰ ਰਿਹਾ ਸੀ ਅਤੇ ਬੁੱਧ ਧਰਮ ਦਾ ਪਤਨ ਹੋ ਰਿਹਾ ਸੀ।

ਫਿਰ ਵੀ ਥਾਂ ਥਾਂ ਬੁੱਧ ਧਰਮ ਦੇ ਮੱਠ ਮੌਜੂਦ ਸਨ ਜਿਥੇ ਸੈਂਕੜੇ ਬੋਧੀ ਭਿਕਸ਼ੂ ਰਹਿੰਦੇ ਸਨ। ਚੀਨ ਵਿਚ ਭਾਰਤ ਨੂੰ ਹਿੰਦੂ ਬ੍ਰਾਹਮਣਾਂ ਦਾ ਦੇਸ਼ ਸਮਝਿਆ ਜਾਂਦਾ ਸੀ।

ਇਸ ਜ਼ਮਾਨੇ ਵਿਚ ਸੰਸਕ੍ਰਿਤ ਵੀ ਤਰੱਕੀ ਕਰ ਰਹੀ ਸੀ ਅਤੇ ਉਹ ਪਾਲੀ ਦੀ ਥਾਂ ਲੈ ਰਹੀ ਸੀ। ਪਹਿਲਾਂ ਬੁੱਧ ਧਰਮ ਦੇ ਗ੍ਰੰਥ ਪਾਲੀ ਵਿਚ ਲਿਖੇ ਜਾਂਦੇ ਸਨ ਪਰ ਮਹਾਂਯਾਨ ਧਰਮ ਦੇ ਪੈਰੋਕਾਰ ਸੰਸਕ੍ਰਿਤ ਵਿਚ ਲਿਖਣ ਲੱਗੇ। ਹਿਊਨ ਸਾਂਗ ਭਾਰਤ ਦੀਆਂ ਯੂਨੀਵਰਸਿਟੀਆਂ ਦੀ ਸਿਫ਼ਤ ਕਰਦਾ ਹੈ ਅਤੇ ਕਹਿੰਦਾ ਹੈ ਕਿ ਹਰ ਇਕ ਵਿਹਾਰ (ਮੱਠ) ਇਕ ਵਿਸ਼ਵ ਵਿਦਿਆਲਾ ਸੀ। ਨਾਲੰਦਾ, ਟੈਕਸਲਾ, ਉਜੈਨ ਤੇ ਗਯਾ ਪ੍ਰਸਿੱਧ ਵਿਦਿਅਕ ਸੰਸਥਾਵਾਂ ਸਨ। ਇਨ੍ਹਾਂ ਯੂਨੀਵਰਸਿਟੀਆਂ ਨੂੰ ਅਮੀਰ ਲੋਕ ਦਿਲ ਖੋਲ੍ਹ ਕੇ ਦਾਨ ਦਿੰਦੇ ਸਨ। ਹਰਸ਼ ਦੇ ਜ਼ਮਾਨੇ ਵਿਚ ਨਾਲੰਦਾ ਯੂਨੀਵਰਸਿਟੀ ਦੀ ਇਮਾਰਤ ਛੇ ਮੰਜ਼ਲੀ ਸੀ ਅਤੇ ਉਥੇ 1510 ਅਧਿਆਪਕ ਤੇ ਦਸ ਹਜ਼ਾਰ ਵਿਦਿਆਰਥੀ ਸਨ। ਦੂਜੇ ਦੇਸ਼ਾਂ ਤੋਂ ਵੀ ਵਿਦਿਆਰਥੀ ਇਥੇ ਪੜ੍ਹਨ ਆਉਂਦੇ ਸਨ। ਕੋਈ ਫ਼ੀਸ ਨਹੀਂ ਲਈ ਜਾਂਦੀ ਸੀ ਸਗੋਂ ਖ਼ੁਰਾਕ ਅਤੇ ਰਿਹਾਇਸ਼ ਵੀ ਮੁਫ਼ਤ ਦਿੱਤੀ ਜਾਂਦੀ ਸੀ।

ਡਾਕਟਰ ਸਮਿਥ ਲਿਖਦਾ ਹੈ ਕਿ ਭਾਵੇਂ ਭਾਰਤ ਵਿਚ ਸਫ਼ਰ ਕਰਦਾ ਹੋਇਆ ਹਿਊਨ ਸਾਂਗ ਦੋ ਵਾਰ ਲੁੱਟ ਲਿਆ ਗਿਆ ਸੀ ਫਿਰ ਵੀ ਇਹ ਮਹਾਤਮਾ ਬੁੱਧ ਦੇ ਜਿਸਮ ਦੀਆਂ 150 ਯਾਦਗਾਰਾਂ ਅਤੇ ਸੋਨੇ, ਚਾਂਦੀ ਅਤੇ ਸੰਦਲ ਦੀ ਲਕੜੀ ਦੀਆਂ ਬਣੀਆਂ ਮਹਾਤਮਾਂ ਬੁੱਧ ਦੀਆਂ ਕਈ ਤਸਵੀਰਾਂ ਤੇ ਮੂਰਤੀਆਂ ਅਤੇ 657 ਪੁਸਤਕਾਂ ਆਪਣੇ ਨਾਲ ਲੈ ਗਿਆ ਸੀ। ਇਹ ਵਸਤਾਂ 20 ਘੋੜਿਆਂ ਤੇ ਲੱਦੀਆਂ ਹੋਈਆਂ ਸਨ।

ਇਹ 644 ਈ. ਵਿਚ ਭਾਰਤ ਤੋਂ ਵਾਪਸ ਚਲਾ ਗਿਆ। ਹਰਸ਼ ਨੇ ਰਾਜਾ ਉਦਿੱਤ ਨੂੰ ਇਸ ਦੇ ਨਾਲ ਭੇਜਿਆ ਤਾਂ ਜੋ ਉਹ ਇਸਨੂੰ ਹਿਫ਼ਾਜ਼ਤ ਨਾਲ ਸਰਹੱਦ ਤੱਕ ਛੱਡ ਆਵੇ। ਇਹ ਖ਼ੁਸ਼ਕੀ ਦੇ ਰਸਤੇ ਹੀ ਚੀਨ ਵਾਪਸ ਗਿਆ। ਵਾਪਸੀ ਦਾ ਰਸਤਾ ਵੀ ਲਗਭਗ ਉਹੋ ਸੀ ਜਿਸ ਰਸਤੇ ਇਹ ਆਇਆ ਸੀ। ਚੀਨ ਮੁੜਨ ਤੇ ਇਸ ਨੂੰ 645 ਈ. ਵਿਚ ਇਕ ਸਰਕਾਰੀ ਨੌਕਰੀ ਦੀ ਪੇਸ਼ਕਸ਼ ਕੀਤੀ ਗਈ ਪਰ ਇਸਨੇ ਪਰਵਾਨ ਨਾ ਕੀਤੀ। ਇਸ ਨੇ ਆਪਣੀ ਜ਼ਿੰਦਗੀ ਦਾ ਰਹਿੰਦਾ ਸਮਾਂ ਸੰਸਕ੍ਰਿਤ ਵਿਚ ਲਿਖੀਆਂ ਬੁੱਧ ਧਰਮ ਦੀਆਂ ਪੁਸਤਕਾਂ ਦਾ ਚੀਨੀ ਵਿਚ ਅਨੁਵਾਦ ਕਰਨ ਹਿਤ ਲਾਇਆ। ਚੀਨ ਵਿਚ ਇਸ ਨੂੰ ਇਕ ਬਹੁਤ ਵੱਡਾ ਧਾਰਮਕ ਨੇਤਾ ਸਮਝਿਆ ਜਾਂਦਾ ਸੀ। ਇਥੋਂ ਤੱਕ ਕਿ ਜਦੋਂ ਭਾਰਤ ਤੋਂ ਮੁੜਕੇ ਇਹ ਚੀਨ ਪੁੱਜਿਆ ਤਾਂ ਉਥੋਂ ਦੇ ਸ਼ਹਿਨਸ਼ਾਹ ਤਾਈ ਸੁੰਗ ਨੇ ਇਸ ਦਾ ਸੁਆਗਤ ਕੀਤਾ ਸੀ।

664 ਈ. ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਅ. ਹਿ. ਇੰਡ.—ਸਮਿਥ ; ਆਰੀਅਨ ਸਿਵਲੀਜ਼ੇਸ਼ਨ—ਹਾਵੈੱਲ; ਹਿਸਟਰੀ ਆਫ਼ ਕਨੌਜ-ਤ੍ਰਿਪਾਠੀ ; ਕੈਂਬਰਿਜ ਹਿਸਟਰੀ ਆਫ਼ ਇੰਡੀਆ—ਮਜੂਮਦਾਰ; ਲਾਈਫ਼ ਆਫ਼ ਹਿਊਨ ਸਾਂਗ-ਹਕਸਲੀ ; ਐਂਡ. ਹਿ. ਇੰਡ.

**ਹਿਊਬਨੇਰਾਈਟ :** ਇਸ ਖਣਿਜ ਪਦਾਰਥ ਦਾ ਰਸਾਇਣਿਕ ਫਾਰਮੂਲਾ $MnWO_4$ ਹੈ। ਇਸ ਵਿਚ ਆਮ ਕਰਕੇ ਕੁਝ-ਕੁ ਮਾਤਰਾ ਲੋਹੇ ਦੀ ਵੀ ਹੁੰਦੀ ਹੈ। ਇਹ ਇਕ-ਨਤਧੁਰੱਈ, ਛੋਟੇ ਅਤੇ ਪ੍ਰਿਜ਼ਮੀ ਰਵਿਆਂ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ। ਇਸ ਦੀ ਕਠੋਰਤਾ (ਮੋਹ ਪੈਮਾਨੇ ਉਤੇ) 4 ਅਤੇ ਵਿਸ਼ਿਸ਼ਟ ਘਣਤਾ 7.2 ਹੁੰਦੀ ਹੈ।

ਹ. ਪੁ.—ਮੈਕ. ਐਨ. ਸ. ਟ. 6 : 494

**ਹਿਊਮ, ਜਾਨ :** ਇਹ ਸਕਾਟਲੈਂਡ ਦਾ ਨਾਟਕਕਾਰ ਅਤੇ ਕਵੀ ਸੀ। ਇਸ ਦਾ ਜਨਮ ਲੀਥ ਵਿਖੇ 21 ਸਤੰਬਰ, 1722 ਨੂੰ ਹੋਇਆ। ਇਸਨੇ ਐਡਨਬਰਾ ਯੂਨੀਵਰਸਿਟੀ ਤੋਂ ਐਮ. ਏ. ਦੀ ਡਿਗਰੀ ਪ੍ਰਾਪਤ ਕੀਤੀ। 1745 ਵਿਚ ਇਹ ਜੈਕੋਬਾਈਟਾਂ ਦੇ ਵਿਰੁੱਧ ਲੜਿਆ ਅਤੇ 1746 ਵਿਚ ਪੂਰਬੀ ਲੋਦੀਐਨ ਵਿਚ ਐਥਲਸਟੈਨਫਰਡ ਦਾ ਪਾਦਰੀ ਬਣਿਆ। ਗੈਰਿਕ ਨੇ ਇਸ ਦਾ ਪਹਿਲਾ ਦੁਖਾਂਤ ਨਾਟਕ 'ਐਜਿਸ' 1747 ਵਿਚ ਅਤੇ 'ਡਗਲਸ' 1756 ਵਿਚ ਅਪਰਵਾਨ ਕਰ ਦਿੱਤਾ। ਪ੍ਰੈਸਬਿਟੀਰੀਅਨ ਚਰਚ ਦੀ ਅਦਾਲਤ ਨੇ, ਜੋ ਡਰਾਮਾ ਤੇ ਥੀਏਟਰ ਵਿਰੋਧੀ ਸੀ, ਹਿਊਮ ਨੂੰ ਸੰਮਣ ਜਾਰੀ ਕਰ ਦਿਤਾ ਅਤੇ ਐਲੈਗਜ਼ੈਂਡਰ ਕਾਰ-ਲਾਇਲ ਉਤੇ, ਥੀਏਟਰ ਜਾਣ ਕਾਰਨ ਮੁਕੱਦਮਾ ਚਲਾਇਆ। ਹਿਊਮ ਨੇ ਕੋਈ ਵੀ ਪਰਵਾਹ ਨਾ ਕੀਤੀ। ਲੰਡਨ ਤੋਂ ਵਾਪਸ ਆ ਕੇ 1757 ਵਿਚ ਪਾਦਰੀ ਦੇ ਪਦ ਤੋਂ ਤਿਆਗ-ਪੱਤਰ ਦੇ ਦਿੱਤਾ।

ਕੁਝ ਸਮਾਂ ਪਾ ਕੇ ਹਿਊਮ ਦੇ ਡਰਾਮੇ ਸਟੇਜਾਂ ਉਤੇ ਆਮ ਖੇਡੇ ਜਾਣ ਲਗ ਪਏ ਅਤੇ ਗੈਰਿਕ ਆਪ ਵੀ ਇਸ ਦੇ ਡਰਾਮਿਆਂ ਨੂੰ ਖੇਡਣ ਦਾ ਕੰਮ ਕਰਨ ਲਗ ਪਿਆ।

5 ਸਤੰਬਰ, 1808 ਨੂੰ ਐਡਨਬਰਾ ਲਾਗੇ ਮਰਚਿਸਟਨ ਬੈਂਕ ਦੇ ਸਥਾਨ ਤੇ ਇਸਦੀ ਮ੍ਰਿਤੂ ਹੋ ਗਈ।

ਹ.ਪੁ.—ਐਨ. ਬ੍ਰਿ. 11 : 619

**ਹਿਊਮਾਈਟ :** ਇਹ ਮੈਗਨੀਸ਼ੀਅਮ ਨੈਸੋਸਿਲੀਕੇਟ ਖਣਿਜਾਂ ਦੀ ਇਕ ਲੜੀ ਹੈ ਜਿਹੜੇ ਰਵੇਦਾਰ ਅਤੇ ਰਸਾਇਣਿਕ ਬਣਤਰ ਅਨੁਸਾਰ ਮਿਲਦੇ ਜੁਲਦੇ ਹਨ। ਇਸ ਗਰੁੱਪ ਵਿਚ ਚਾਰ ਖਣਿਜ ਸ਼ਾਮਲ ਹਨ; ਨਾਰਬੈਰਗਾਈਟ, ਚਾਂਡਰੋਡਾਈਟ, ਹਿਊਮਾਈਟ ਅਤੇ ਕਲਿਨੋ-ਹਿਊਮਾਈਟ। ਇਨ੍ਹਾਂ ਦੇ ਰਸਾਇਣਿਕ ਫ਼ਾਰਮੂਲੇ ਕ੍ਰਮਵਾਰ $Mg_3(SiO_4)(F,OH)_2$ ; $Mg_5(SiO_4)_2(F,OH)_2$ ; $Mg_7(SiO_4)_3(F,OH)_2$ ਅਤੇ $Mg_9(SiO_4)_4(F,OH)_2$ ਹਨ।

ਇਨ੍ਹਾਂ ਵਿਚੋਂ ਨਾਰਬੈਰਗਾਈਟ ਤੇ ਹਿਊਮਾਈਟ ਆੱਰਥੋਰ੍ਹਾਂਬਿਕ ਹਨ ਅਤੇ ਚਾਂਡਰੋਡਾਈਟ ਤੇ ਕਲਿਨੋਹਿਊਮਾਈਟ ਮਾੱਨੋਕਲੀਨਿਕ ਹਨ। ਹਿਊਮਾਈਟ ਗਰੁੱਪ ਦੇ ਖਣਿਜਾਂ ਦੇ ਭੌਤਿਕ ਗੁਣ ਮਿਲਦੇ ਜੁਲਦੇ ਹਨ। ਇਨ੍ਹਾਂ ਦੀ ਕਠੋਰਤਾ (ਮੋਹ ਪੈਮਾਨੇ ਉੱਤੇ) 6 ਤੋਂ 6.5 ਅਤੇ ਵਿਸ਼ਿਸ਼ਟ ਘਣਤਾ 3.1 ਤੋਂ 3.2 ਹੁੰਦੀ ਹੈ। ਕਈ ਖਣਿਜਾਂ ਦੇ ਇਕੋ ਜਿਹੀਆਂ ਹਾਲਤਾਂ ਵਿਚ ਪ੍ਰਾਪਤ ਹੋਣ ਕਰਕੇ ਨਿਰੀਖਣ ਦੁਆਰਾ ਇਨ੍ਹਾਂ ਵਿਚ ਭਿੰਨਤਾ ਵਿਖਾਉਣੀ ਔਖੀ ਹੈ।

ਹ. ਪੁ.—ਮੈਕ. ਐਨ. ਸ. ਟ. 6 : 516

**ਹਿਊਲੈਂਡਾਈਟ :** ਇਹ ਜ਼ੀਓਲਾਈਟ ਕੁਲ ਦਾ ਇਕ ਖਣਿਜ ਹੈ ਅਤੇ ਇਸ ਦੇ ਰਵੇ ਇਕ-ਨਤਧੁਰੱਈ ਹੁੰਦੇ ਹਨ। ਇਹ ਖਣਿਜ ਕੈਲਸੀਅਮ ਅਤੇ ਐਲੂਮਿਨੀਅਮ ਸਿਲੀਕੇਟ ਦੇ ਬਣੇ ਹੁੰਦੇ ਹਨ। ਇਨ੍ਹਾਂ ਦੇ ਫਾਰਮੂਲੇ ਇਸ ਪ੍ਰਕਾਰ ਹਨ :—

ਹਿਊਲੈਂਡਾਈਟ $(CaAl_2Si_7O_{18}.6H_2O)$;
ਐਪੀਸਟਿਲਬਾਈਟ$(CaAl_2Si_6O_{16}.5H_2O)$
ਅਤੇ ਬਰਿਊਸਟੈਰਾਈਟ $(Sr,Ba,Ca)Al_2Si_6O_{16}.5H_2O$,

ਇਸ ਦੀ ਕਠੋਰਤਾ (ਮੋਹ ਪੈਮਾਨੇ ਉਤੇ) 3.5 ਤੋਂ 4 ਅਤੇ ਵਿਸ਼ਿਸ਼ਟ ਘਣਤਾ 2.18 ਤੋਂ 2.20 ਹੁੰਦੀ ਹੈ। ਇਸ ਦਾ ਰੰਗ ਆਮ ਕਰਕੇ ਚਿੱਟਾ ਹੁੰਦਾ ਹੈ ਅਤੇ ਕਈ ਵਾਰੀ ਰੰਗਹੀਨ, ਪੀਲਾ ਜਾਂ ਲਾਲ ਵੀ ਹੋ ਸਕਦਾ ਹੈ।



ਹਿਊਲੈਂਡਾਈਟ ਦਾ ਕ੍ਰਿਸਟਲ

ਹ. ਪੁ.—ਮੈਕ. ਅਨ. ਸ. ਟ. 6 : 432 ; ਐਨ. ਬ੍ਰਿ. 11 : 466

**ਹਿਆਲਯੂਰੋਨਿਕ ਐਸਿਡ :** ਇਹ ਬਹੁ-ਸੈਕਾਰਾਈਡ, ਪਸ਼ੂ ਜੋੜਕ ਟਿਸ਼ੂ ਦੇ ਜੈੱਲ ਵਰਗੇ ਪਦਾਰਥ ਦਾ ਜ਼ਰੂਰੀ ਅੰਸ਼ ਹੈ। ਇਹ ਜੋੜਾਂ ਵਿਚ ਚਿਕਨਾਈ ਦਾ ਅਤੇ ਸੱਟ ਨੂੰ ਜਜ਼ਬ ਕਰਨ ਦਾ ਕੰਮ ਕਰਦਾ ਹੈ। ਹਿਆਲਯੂਰੋਨਿਕ ਐਸਿਡ, ਅੰਬੀਲਾਈਕਲ ਕਾੱਰਡ, ਸਿਨੋਵੀਅਲ ਤਰਲ, ਚਮੜੀ, ਕੁਝ ਪੰਛੀਆਂ ਦੀਆਂ ਵਿਸ਼ੇਸ਼ ਗਿਲਟੀਆਂ ਅਤੇ ਹੋਰ ਦੂਸਰੇ ਸੋਮਿਆਂ ਤੋਂ ਵੀ ਵੱਖਰਾ ਕੀਤਾ ਗਿਆ ਹੈ। ਇਸ ਪਾੱਲੀਸੈਕਾਰਾਈਡ ਦੀ ਹਿਆਲਯੂਰੋਨੀਡੇਸ ਨਾਲ ਕਿਰਿਆ ਕਰਵਾਉਣ




ਹਿਆਲਯੂਰੋਨਿਕ ਐਸਿਡ ਅਣੂ ਵਿਚ ਮੁੜ ਮੁੜ ਆਉਣ ਵਾਲਾ ਯੂਨਿਟ

ਉਪਰੰਤ ਤੇਜ਼ਾਬੀ ਜਲ-ਅਪਘਟਨ ਦੁਆਰਾ ਇਕ ਡਾਈਸੈਕਾਰਾਈਡ ਪ੍ਰਾਪਤ ਹੁੰਦਾ ਹੈ ਜਿਸ ਵਿਚ ਨਾਰਮਲ-ਐਸੀਟਾਈਲ ਡੀ-ਗਲੂਕੋਸੇਮੀਨ

ਅਤੇ ਡੀ-ਗਲੂਕਯੂਰੋਨਿਕ ਐਸਿਡ ਹੁੰਦੇ ਹਨ। ਇਹ ਡਾਈਸੈਕਾਰਾਈਡ, ਮੁਢਲਾ ਮੁੜ ਮੁੜ ਆਉਣ ਵਾਲਾ ਰਚਨਾਤਮਕ ਯੂਨਿਟ ਹੈ ਜਿਹੜਾ ਹਿਆਲਯੂਰੋਨਿਕ ਐਸਿਡ ਦਾ ਅਣੂ ਬਣਾਉਂਦਾ ਹੈ।

ਡਾਈਸੈਕਾਰਾਈਡ ਵਿਚ ਦੋਹਾਂ ਮਾੱਨੋਸੈਕਾਰਾਈਡਾਂ ਵਿਚਕਾਰ ਬੰਧਨ β ਕਿਸਮ ਦਾ ਹੈ ਜਿਸ ਵਿਚ ਨਾਰਮਲ ਐਸੀਟਾਈਲ-ਡੀ-ਗਲੂਕੋਸੇਮੀਨ ਦਾ ਕਾਰਬਨ ਪਰਮਾਣੂ 1 ਅਤੇ ਡੀ-ਗਲੂਕਯੂਰੋਨਿਕ ਐਸਿਡ ਦਾ ਕਾਰਬਨ ਪਰਮਾਣੂ 4 ਹੁੰਦੇ ਹਨ। ਪਾੱਲੀਸੈਕਾਰਾਈਡ ਲੜੀ ਵਿਚ ਡੀ-ਗਲੂਕਯੂਰੋਨਿਕ ਐਸਿਡ ਦਾ ਕਾਰਬਨ ਪਰਮਾਣੂ 1 ਦੂਸਰੇ ਨਾਰਮਲ-ਐਸੀਟਾਈਲ-ਡੀ-ਗਲੂਕੋਸੇਮੀਨ ਯੂਨਿਟ ਦੇ ਕਾਰਬਨ ਪਰਮਾਣੂ 3 ਨਾਲ ਜੁੜਿਆ ਹੋਇਆ ਹੈ। ਅੰਬੀਲਾਈਕਲ ਹਿਆਲਯੂਰੋਨਿਕ ਐਸਿਡ ਦਾ ਅਣਵੀ ਭਾਰ $3\text{-}8 \times 10^6$ ਢੂੰਡਿਆ ਗਿਆ ਹੈ।

ਹ. ਪੁ.—ਮੈਕ. ਐਨ. ਸ. ਟ. 6 : 522

**ਹਿਸਟਾਮੀਨ :** ਬੀਟਾ-ਇਮੀਡੈਜ਼ੋਲਿਲ-ਈਥਾਈਲ-ਐਮੀਨ, ਜਿਸ ਨੂੰ ਹੁਣ ਹਿਸਟਾਮੀਨ ਕਿਹਾ ਜਾਂਦਾ ਹੈ, ਇਕ ਯੋਗਿਕ ਹੈ ਜੋ ਥਣ-ਧਾਰੀ ਜੀਵਾਂ ਦੇ ਲਗਭਗ ਸਾਰੇ ਤੰਤੂਆਂ, ਕੁਝ ਪੌਦਿਆਂ ਅਤੇ ਭੋਜਨ-ਤੱਤਾਂ ਵਿਚ ਮਿਲਦਾ ਹੈ। ਸੇਰੋਟੋਨਿਨ, ਪਾੱਲੀਪੈਪਟਾਇਡਜ਼, ਐਡੀਨਾਇਲ-ਯੋਗਿਕ ਅਤੇ ਪ੍ਰੋਸਟੈਗਲੈਂਡਿਨਜ਼, ਦੀ ਤਰ੍ਹਾਂ ਹਿਸਟਾਮੀਨ ਵੀ ਆਟੋਕਾੱ-ਇਡਜ਼ ਪਦਾਰਥਾਂ ਦੇ ਗਰੁੱਪ ਨਾਲ ਸਬੰਧਤ ਹੈ। ਆਟੋਕਾੱਇਡਜ਼, ਤਣਾਉ, ਜਲਨ ਅਤੇ ਐਲਰਜੀ ਦੀ ਹਾਲਤ ਵਿਚ ਸਰੀਰ ਦੇ ਤੰਤੂਆਂ ਵਿਚੋਂ ਬਾਹਰ ਨਿਕਲਦੇ ਹਨ।

ਕੁਝ ਸਮਾਂ ਪਹਿਲਾਂ H-Substance ਸ਼ਬਦ ਉਸ ਪਦਾਰਥ ਦੀ ਵਿਆਖਿਆ ਕਰਨ ਲਈ ਵਰਤਿਆ ਜਾਂਦਾ ਸੀ ਜੋ ਆਕਸੀਜਨ ਦੀ ਘਾਟ ਜਾਂ ਸੱਟ ਲੱਗਣ ਕਰਕੇ ਥਣਧਾਰੀਆਂ ਦੀ ਚਮੜੀ ਵਿਚੋਂ ਨਿਕਲਦਾ ਹੈ ਤੇ ਸੋਚਿਆ ਜਾਂਦਾ ਸੀ ਕਿ ਇਹ ਲਹੂ-ਵਹਿਣੀਆਂ ਦੇ ਸਥਾਨਕ ਪਸਾਰ ਲਈ ਜ਼ਿੰਮੇਵਾਰ ਹੈ।

ਹਿਸਟਾਮੀਨ ਦੀ ਖੋਜ ਜੀ. ਬਾਰਗਰ ਅਤੇ ਐਚ. ਐਚ. ਡੇਲ ਨੇ 1910 ਵਿਚ ਕੀਤੀ। ਕਈ ਤਰ੍ਹਾਂ ਦੀਆਂ ਸਿਰ ਪੀੜਾਂ, ਹੇ ਫੀਵਰ, ਦਮਾ ਅਤੇ ਹੋਰ ਐਲਰਜੀ ਰੋਗਾਂ ਲਈ ਇਸ ਨੂੰ ਜ਼ਿੰਮੇਵਾਰ ਠਹਿਰਾਇਆ ਜਾਂਦਾ ਹੈ। ਭਰਿੰਡ, ਸ਼ਹਿਦ ਦੀਆਂ ਮੱਖੀਆਂ ਅਤੇ ਕਈ ਹੋਰ ਕੀੜਿਆਂ ਆਦਿ ਦੇ ਡੰਗ ਵਿਚ ਵੀ ਹਿਸਟਾਮੀਨ ਹੁੰਦੀ ਹੈ। ਚਮੜੀ ਨੂੰ ਜ਼ੋਰ ਨਾਲ ਟਕੋਰਨ ਤੇ ਲਾਲ ਸੋਜ ਅਤੇ ਲਾਸ ਦਾ ਤੀਹਰਾ ਅਸਰ ਜਾਂ ਟ੍ਰਿਪਲ ਰੈਸਪੌਂਸ ਇਸ ਕਾਰਨ ਹੀ ਹੁੰਦਾ ਹੈ। ਹਿਸਟਾਮੀਨ ਸਰੀਰ ਦੇ ਹਰ ਸੈੱਲ ਵਿਚ ਬੇਅਸਰ ਹਾਲਤ ਵਿਚ ਅਡੋਲ ਪਈ ਹੁੰਦੀ ਹੈ। ਕਿਸੇ ਛੋੜ ਜਾਂ ਉਕਸਾਹਟ ਦੇ ਅਸਰ ਹੇਠ ਇਹ ਕਿਰਿਆਸ਼ੀਲ ਹੋ ਜਾਂਦੀ ਹੈ। ਜੇ ਸਰੀਰ ਦੀ ਬਹੁਤ ਸਾਰੀ ਹਿਸਟਾਮੀਨ ਇਕੋ ਵੇਲੇ ਕਿਰਿਆਸ਼ੀਲ ਹੋ ਜਾਵੇ ਤਾਂ ਜ਼ਿੰਦਗੀ ਕਾਇਮ ਨਹੀਂ ਰਹਿ ਸਕਦੀ। ਹਿਸਟਾਮੀਨ ਮੂੰਹ ਰਾਹੀਂ ਲੰਘਾਇਆਂ ਕੋਈ ਨੁਕਸਾਨ ਨਹੀਂ ਕਰਦੀ ਕਿਉਂਕਿ ਆਂਦਰਾਂ ਦੇ ਰਸ ਝਟਪਟ ਹੀ ਇਸ ਦੇ ਅਸਰ ਨੂੰ ਖ਼ਤਮ ਕਰ ਦਿੰਦੇ ਹਨ।

ਹਿਸਟਾਮੀਨ ਐਮੀਨੋਐਸਿਡ ਹਿਸਟਾਡਿਨ ਕਿਰਿਆ ਦੁਆਰਾ (ਜਿਹੜੀ ਐਨਜ਼ਾਈਮ ਹਿਸਟਾਡਿਨ ਡੀਕਾਰਬੋਜ਼ਾਈਲੇਜ਼ ਦੁਆਰਾ ਪ੍ਰਭਾਵਿਤ ਹੁੰਦੀ ਹੈ) ਬਣਦੀ ਹੈ, ਇਹ ਤੰਤੂ ਮਾਸਟ ਸੈੱਲਾਂ ਅਤੇ ਖ਼ੂਨ ਮਾਸਟ ਸੈਲਾਂ (ਬੇਸੋਫਿਲਜ਼) ਵਿਚ ਜਮ੍ਹਾਂ ਰਹਿੰਦੀ ਹੈ। ਇਸਨੂੰ ਸੰਸ਼ਲਿਸ਼ਟ ਤਰੀਕੇ ਨਾਲ ਵੀ ਬਣਾਇਆ ਜਾ ਸਕਦਾ ਹੈ। ਹਿਸਟਾਮੀਨ ਬਹੁਤ ਜਲਦੀ ਹੈਪੇਰਿਨ ਨਾਲ ਮਿਲ ਜਾਂਦੀ ਹੈ। ਇਹ ਮਿਸ਼ਰਨ ਪਾਣੀ ਵਿਚ ਤਾਂ ਸਥਿਰ ਰਹਿੰਦਾ ਹੈ ਪਰ ਨੈਗੇਟਿਵ ਆਇਨਾਂ ਵਿਚ ਨਹੀਂ। ਬਹੁਤ ਸਾਰੇ ਤੰਤੂਆਂ ਵਿਚ ਹਿਸਟਾਮੀਨ ਹੈਪੇਰਿਨ ਨਾਲ ਜੁੜੀ ਮਿਲਦੀ ਹੈ।

ਬਹੁਤ ਸਾਰੇ ਥਣ-ਧਾਰੀਆਂ ਦੇ ਫੇਫੜਿਆਂ ਅਤੇ ਮਿਹਦਾ-ਆਂਦਰ ਵਿਚ ਕਾਫ਼ੀ ਮਾਤਰਾ ਵਿਚ ਹਿਸਟਾਮੀਨ ਮਿਲਦੀ ਹੈ। ਹਿਸਟਾਮੀਨ ਅਤੇ ਜਿਸ ਤੰਤੂ ਵਿਚ ਹਿਸਟਾਮੀਨ ਹੁੰਦੀ ਹੈ, ਉਨ੍ਹਾਂ ਵਿਚ ਇਸ ਨੂੰ ਬਨਾਉਣ ਜਾਂ ਖ਼ਤਮ ਕਰਨ ਦਾ ਕੋਈ ਆਪਸੀ ਸਬੰਧ ਨਹੀਂ ਹੁੰਦਾ। ਹਿਸਟਾਮੀਨ ਦੀ ਕਿਸੇ ਕਿਸਮ ਦੀ ਸਰੀਰ ਵਿਗਿਆਨਕ ਮਹੱਤਤਾ ਦਾ ਅਜੇ ਤਕ ਪਤਾ ਨਹੀਂ ਲਗ ਸਕਿਆ। ਹਿਸਟਾਮੀਨ ਮਿਹਦੇ ਅੰਦਰਲੇ ਐਸਿਡ ਦਾ ਪ੍ਰਭਾਵਸ਼ਾਲੀ ਗੁਣਕ ਹੈ। ਹੋ ਸਕਦਾ ਹੈ ਕਿ ਇਸੇ ਕਾਰਨ ਹੀ ਇਸਦੀ ਥਣ-ਧਾਰੀ ਜੀਵਾਂ ਵਿਚ ਮਹੱਤਤਾ ਹੋਵੇ। ਕਈ ਹੋਰ ਕਿਰਿਆਵਾਂ ਵਿਚ ਇਸ ਦੇ ਹਿੱਸਾ ਲੈਣ ਬਾਰੇ ਵੀ ਪਤਾ ਲਗਾ ਹੈ :—(1) ਤੰਤੂਆਂ ਦੀ ਭੰਨ-ਤੋੜ ਵੇਲੇ ਉਨ੍ਹਾਂ ਦੀ ਮੁਰੰਮਤ ਅਤੇ ਸੁਰੱਖਿਆ, (2) ਵਿਕਸਿਤ ਹੋ ਰਹੇ ਤੰਤੂਆਂ ਨੂੰ ਖ਼ੁਰਾਕ ਅਤੇ ਆਕਸੀਜਨ ਮੁਹੱਈਆ ਕਰਕੇ ਵਾਧੇ ਵਿਚ ਸਬੰਧਤ ਹੋਣਾ, (3) ਗਰਭ ਵੇਲੇ, ਗਰਭ-ਕੋਸ਼ ਹਰਕਤਾਂ ਨੂੰ ਕੰਟਰੋਲ ਕਰਨਾ, ਫੀਟਲ ਅਤੇ ਮਾਦਾ ਲਹੂ-ਵਹਿਣੀਆਂ ਵਿਚ ਵਿਸਥਾਰ ਕਰਨਾ।

ਜਦ ਹਿਸਟਾਮੀਨ ਫੇਫੜਿਆਂ ਦੇ ਮਾਸਟ ਸੈੱਲਾਂ ਤੋਂ ਨਿਕਲਦੀ ਹੈ ਤਾਂ ਇਸ ਨਾਲ ਪੱਧਰੇ ਪੇਸ਼ੀ-ਸੈੱਲਾਂ ਵਿਚ ਸੁੰਗੜਾਅ ਆ ਜਾਂਦਾ ਹੈ ਅਤੇ ਸਿੱਟੇ ਵਜੋਂ ਨਬਜ਼ ਚਲਣੀ ਬੰਦ ਹੋ ਜਾਂਦੀ ਹੈ। ਬਹੁਤ ਸਾਰੇ ਰੀੜ੍ਹ-ਧਾਰੀ ਪ੍ਰਾਣੀਆਂ (ਸਿਵਾਇ ਚੂਹੇ ਦੇ) ਦੇ ਗਰਭ-ਕੋਸ਼ ਅਤੇ ਆਂਦਰ ਹਿਸਟਾਮੀਨ ਪ੍ਰਤਿ ਬਹੁਤ ਸੰਵੇਦਨਸ਼ੀਲ ਹਨ, ਜਿਸ ਕਰਕੇ ਇਸ ਨਾਲ ਇਨ੍ਹਾਂ ਪੇਸ਼ੀਆਂ ਵਿਚ ਕੜਵੱਲ ਪੈ ਜਾਂਦੇ ਹਨ। ਜਦ ਕਿ ਹਿਸਟਾਮੀਨ ਕਾਰਨ ਵਸਕੁਲਰ ਪੱਧਰੀ ਪੇਸ਼ੀ ਢਿੱਲੀ ਪੈ ਜਾਂਦੀ ਹੈ ਤੇ ਲਹੂ-ਦਬਾਅ ਘਟ ਜਾਂਦਾ ਹੈ। ਲਹੂ-ਵਹਿਣੀਆਂ ਦੇ ਸਥਾਨਕ ਪਸਾਰ ਅਤੇ ਲਹੂ ਸੰਚਾਰ ਦਾ ਆਇਤਨ ਘਟਣ ਨਾਲ ਝਟਕਾ ਜਿਹਾ ਲਗਦਾ ਹੈ ਤੇ ਜੀਵ ਡਿੱਗ ਜਾਂਦਾ ਹੈ। ਇਹ ਅਸਰ ਆਮ ਤੌਰ ਤੇ ਸੱਟ ਲਗਣ ਉਪਰੰਤ ਨਜ਼ਰ ਆਉਂਦੇ ਹਨ।

ਕੁਝ ਰਸਾਇਣਿਕ ਤੱਤ ਹਿਸਟਾਮੀਨ ਨੂੰ ਤੰਤੂ ਸਟੋਰ ਵਿਚੋਂ ਕਢਣ ਦੇ ਯੋਗ ਹੁੰਦੇ ਹਨ। ਇਹ ਜਾਂ ਤਾਂ ਜਿਥੇ ਹਿਸਟਾਮੀਨ ਜੁੜੀ ਹੁੰਦੀ ਹੈ ਉਸ ਜਗ੍ਹਾ ਤੋਂ ਉਸਨੂੰ ਹਟਾ ਦਿੰਦੇ ਹਨ ਜਾਂ ਫਿਰ ਮਾਸਟ ਸੈੱਲ ਝਿੱਲੀ ਨੂੰ ਖ਼ਤਮ ਕਰ ਦਿੰਦੇ ਹਨ।

ਜੇਕਰ ਕਿਸੇ ਪ੍ਰੋਟੀਨ (ਪ੍ਰਤਿਜਨ) ਨੂੰ ਟੀਕਾ ਵਿਧੀ ਰਾਹੀਂ ਕਿਸੇ ਜੀਵ ਦੇ ਸਰੀਰ ਅੰਦਰ ਦਾਖ਼ਲ ਕੀਤਾ ਜਾਵੇ ਤਾਂ ਬਲੱਡ ਗਲੋਬਿਊਲਿਨਜ਼ ਵਿਚ ਐਂਟੀਬਾਡੀ ਯੋਗਿਕ ਪੈਦਾ ਹੋ ਜਾਂਦੇ ਹਨ। ਇਹ ਖ਼ੂਨ ਪ੍ਰਵਾਹ ਵਿਚ ਰਚ ਜਾਂਦੇ ਹਨ ਅਤੇ ਤੰਤੂ ਇਨ੍ਹਾਂ ਨੂੰ ਜਜ਼ਬ ਕਰ ਲੈਂਦੇ ਹਨ। ਜੇਕਰ ਇਹ ਪ੍ਰਤਿਜਨ ਪਹਿਲੇ ਟੀਕੇ ਤੋਂ ਤਿੰਨ, ਚਾਰ ਹਫ਼ਤਿਆਂ ਬਆਦ ਅੰਤਰਾ-ਨਾੜੀ ਵਿਧੀ ਰਾਹੀਂ ਜੀਵ ਦੇ ਸਰੀਰ ਅੰਦਰ ਦਾਖ਼ਲ ਕੀਤਾ ਜਾਵੇ ਤਾਂ ਐਂਟੀਬਾਡੀ ਅਤੇ ਐਂਟੀਜਨ ਆਪਸ ਵਿਚ ਮਿਲ ਜਾਂਦੇ ਹਨ ਅਤੇ ਤੰਤੂ ਮਾਸਟ ਸੈੱਲਾਂ ਦੇ ਵਿਗੜਨ ਨਾਲ ਇਨ੍ਹਾਂ ਦੇ ਅੰਸ਼ (ਹਿਸਟਾਮੀਨ ਸਮੇਤ) ਬਾਹਰ ਨਿਕਲ ਆਉਂਦੇ ਹਨ। ਇਸ ਹਰਕਤ ਨੂੰ ਇਕ ਹਾਲਤ ਐਨਾ-ਫਾਈਲੈਕਟਿਕ ਸ਼ਾੱਕ ਵੀ ਕਿਹਾ ਜਾਂਦਾ ਹੈ। ਦੂਜੇ ਐਂਟੀਜਨ ਟੀਕੇ ਦਾ ਅਸਰ ਵੀ ਹਿਸਟਾਮੀਨ ਟੀਕੇ ਵਰਗਾ ਹੁੰਦਾ ਹੈ।

**ਹਿਸਟਾਲੋਜੀ :** ਇਹ ਜੀਵ-ਵਿਗਿਆਨ ਦੀ ਉਹ ਸ਼ਾਖ਼ਾ ਹੈ ਜਿਸ ਰਾਹੀਂ ਤੰਤੂਆਂ ਦੀ ਬਣਤਰ ਦਾ ਅਧਿਐਨ ਕੀਤਾ ਜਾਂਦਾ ਹੈ। ਤੰਤੂ

ਵਿਸ਼ੇਸ਼ ਕਿਸਮ ਦੇ ਸੈੱਲਾਂ ਤੋਂ ਬਣੇ ਹੁੰਦੇ ਹਨ ਅਤੇ ਇਹ ਅਕਸਰ ਪਰਤਾਂ ਵਿਚ ਪਏ ਹੁੰਦੇ ਹਨ । ਤੰਤੂ ਖ਼ਾਸ ਤਰ੍ਹਾਂ ਦੇ ਕੰਮ ਨਿਭਾਉਂਦੇ ਹਨ । ਬਹੁ-ਸੈੱਲੇ ਜਾਨਵਰਾਂ ਦੇ ਸੈੱਲ ਮੋਟੇ ਤੌਰ ਤੇ ਚਾਰ ਤੰਤੂਆਂ ਵਿਚ ਵੰਡੇ ਜਾਂਦੇ ਹਨ । ਇਹ ਤੰਤੂ ਵੱਖ ਵੱਖ ਮਾਤਰਾ ਵਿਚ ਰਲ ਕੇ ਸਰੀਰ ਦੇ ਅੰਗ ਬਣਾਉਂਦੇ ਹਨ । ਇਹ ਤੰਤੂ ਇਸ ਪ੍ਰਕਾਰ ਹਨ :—

ਅਧਿਛੱਦ ਜਾਂ ਐਪੀਥੀਲੀਅਲ ਤੰਤੂ ਕਈ ਭਾਂਤ ਦੇ ਹੁੰਦੇ ਹਨ ਅਤੇ ਵਾਲ, ਨਹੁੰ ਅਤੇ ਕਈ ਗਿਲਟੀਆਂ ਆਦਿ ਇਨ੍ਹਾਂ ਤੋਂ ਹੀ ਬਣਦੇ ਹਨ । ਇਨ੍ਹਾਂ ਦਾ ਮੋਟਾ ਕੰਮ ਹੈ ਕੱਜ ਕੇ ਰਖਿਆ ਕਰਨੀ । ਐਪੀਥੀਲੀਅਲ ਤੰਤੂ ਵਿਚ ਸੈੱਲ ਇਕ ਦੂਜੇ ਦੇ ਬਹੁਤ ਨੇੜੇ ਹੁੰਦੇ ਹਨ ਅਤੇ ਸਰੀਰ ਨੂੰ ਬਾਹਰੋਂ ਅਤੇ ਅੰਦਰੋਂ ਕੱਜਣ ਦਾ ਕੰਮ ਕਰਦੇ ਹਨ । ਇਸ ਤੋਂ ਇਲਾਵਾ ਖ਼ੁਰਾਕ ਪ੍ਰਣਾਲੀ ਵਿਚ ਇਹ ਖ਼ੁਰਾਕ ਜਜ਼ਬ ਕਰਦਾ ਤੇ ਕਈ ਰਸ ਤਿਆਰ ਕਰਦਾ ਹੈ । ਇਹ ਮੂਤਰ ਅਤੇ ਮੁੜ੍ਹਕਾ ਆਦਿ ਵੀ ਸਰੀਰ ਤੋਂ ਬਾਹਰ ਕੱਢਦਾ ਹੈ ।ਸੈੱਲਾਂ ਦੀਆਂ ਕਈ ਸ਼ਕਲਾਂ ਹੋ ਸਕਦੀਆਂ ਹਨ—ਪੱਧਰੇ ਜਾਂ ਸਕੁਐਮਸ (ਚਮੜੀ ਅਤੇ ਨਾਲ ਲਗਦੀਆਂ ਝਿੱਲੀਆਂ) ਅਤੇ ਗੁਰਦੇ ਨਾਲੀਆ ਵਿਚ ਕਾੱਲਮ-ਆਕਾਰ (ਪਾਚਕ ਨਾਲੀ, ਕਈ ਗਿਲਟੀਆਂ ਅਤੇ ਉਨ੍ਹਾਂ ਦੀਆਂ ਨਾਲੀਆਂ ਅਤੇ ਕੁੱਖ ਆਦਿ ਵਿਚ) ਅਤੇ ਕਈ ਬਦਲੀਆਂ ਹੋਈਆਂ ਸ਼ਕਲਾਂ ਵਿਚ ਜਿਵੇਂ ਫੇਫੜੇ ਦੀਆਂ ਨਾੜੀਆਂ ਜਾਂ ਬਰੋਂ-ਕਾਈ ਵਿਚ ਧਾਗੇਦਾਰ ਸੈੱਲ ਅਤੇ ਖ਼ਾਸ ਬਣਤਰ ਸੈੱਲ, ਅੱਖ, ਕੰਨ ਅਤੇ ਜੀਭ ਦੀਆਂ ਚੱਖਣ ਡੋਡੀਆਂ ਵਿਚ ਹੁੰਦੇ ਹਨ । ਪੱਧਰੇ ਸੈੱਲ ਲਹੂ ਦੀਆਂ ਨਾੜੀਆਂ ਦੀ ਸਭ ਤੋਂ ਅੰਦਰਲੀ ਤਹਿ ਅਤੇ ਫੇਫੜੇ, ਆਂਦਰਾ ਅਤੇ ਅੱਖ ਦੁਆਲੇ ਖਾਲੀ ਥਾਂ ਦੀ ਅੰਦਰਸ ਬਣਾਉਂਦੇ ਹਨ ।

ਜੋੜਕ ਜਾਂ ਕਨੈਕਟਿਵ ਤੰਤੂਆਂ ਵਿਚ ਰੇਸ਼ੇਦਾਰ, ਲਚਕਦਾਰ ਚਰਬੀ, ਟੈਂਡਨ, ਮੁਰਕਣੀ ਜਾਂ ਕਾਰਟੀਲੇਜ ਹੱਡੀ, ਲਹੂ ਅਤੇ ਲਹੂ-ਬਣਾਊ ਅੰਗ ਗਿਣੇ ਜਾ ਸਕਦੇ ਹਨ । ਇਨ੍ਹਾਂ ਵਿਚ ਭਾਂਤ ਭਾਂਤ ਦੇ ਸੈੱਲ ਹੁੰਦੇ ਹਨ ਜਿਵੇਂ ਕਿ ਫਾਈਬ੍ਰੋਬਲਾਸਟ, ਮੈਕਰੋਫੇਜ, ਲਸੀਕਾਨੁਮਾ (ਲਿੰਫਾਇਡ) ਪਲਾਜ਼ਮਾ, ਈਓਸਿਨੋਫਿਲ, ਮਾਸਟ ਸੈੱਲ ਅਤੇ ਪਿੰਗਮੈਂਟ ਸੈੱਲ ਆਦਿ ।

ਪੇਸ਼ੀ ਜਾਂ ਮਸਕੂਲਰ ਤੰਤੂਆਂ ਅਧੀਨ ਸਵੈ-ਇੱਛਕ, ਅਣ-ਇੱਛਕ ਪੇਸ਼ੀਆਂ ਅਤੇ ਦਿਲ ਦੀਆਂ ਪੇਸ਼ੀਆਂ ਆਦਿ ਤੇ ਤੰਤੂ ਆਉਂਦੇ ਹਨ । ਪੇਸ਼ੀ ਜਾਂ ਮਸਕੂਲਰ ਤੰਤੂਆਂ ਦੇ ਸੈੱਲਾਂ ਵਿਚ ਪ੍ਰੋਟੋਪਲਾਜ਼ਮ ਦੀ ਇਕ ਅਜਿਹੀ ਵੰਨਗੀ ਹੈ ਜਿਸ ਦਾ ਮੁੱਖ ਕੰਮ ਸੁੰਗੜਨਾ ਹੈ । ਖ਼ੁਰਾਕ ਨਾਲੀ ਜਾਂ ਈਸੋਫੇਗਸ ਅਤੇ ਡਾਇਆਫ੍ਰਾਮ ਪੇਸ਼ੀਆਂ ਭਾਵੇਂ ਧਾਰੀਦਾਰ ਹਨ । ਪਰ ਇਨ੍ਹਾਂ ਉੱਤੇ ਪੂਰਾ ਵਸ ਨਹੀਂ ਹੁੰਦਾ । ਪੱਧਰੀਆਂ ਪੇਸ਼ੀਆਂ ਦੇ ਸੈੱਲ ਲੰਬੂਤਰੇ ਹੁੰਦੇ ਹਨ ਅਤੇ ਇਨ੍ਹਾਂ ਦਾ ਨਿਊਕਲੀਅਸ ਵਿਚਾਲੇ ਹੁੰਦਾ ਹੈ । ਪੱਧਰੀਆਂ ਪੇਸ਼ੀਆਂ ਦੇ ਸੈੱਲ, ਸਾਹ, ਪਾਚਕ, ਲਹੂ ਵਹਿਣੀਆਂ, ਜਿਨਸੀ ਪ੍ਰਣਾਲੀਆਂ ਆਦਿ ਵਿਚ ਮਿਲਦੇ ਹਨ । ਸਵੈ-ਇਛਕ ਪੇਸ਼ੀਆਂ ਵਿਚ ਲੰਮੇ ਅਤੇ ਚੌੜੇ ਰੁਖ ਕਟਦੀਆਂ ਧਾਰੀਆਂ ਹੁੰਦੀਆਂ ਹਨ ਅਤੇ ਨਿਊਕਲੀਅਸ ਇਕ ਪਾਸੇ ਲਗਿਆ ਹੁੰਦਾ ਹੈ । ਇਹ ਪੇਸ਼ੀਆਂ ਸਰੀਰ ਵਿਚ ਸਭ ਥਾਂ ਲਭਦੀਆਂ ਹਨ । ਦਿਲ ਦੀਆਂ ਪੇਸ਼ੀਆਂ ਵੀ ਕਟਦੀਆਂ ਧਾਰੀਆਂ ਵਾਂਗ ਹੁੰਦੀਆਂ ਹਨ । ਪਰ ਪੇਸ਼ੀਆਂ ਦੇ ਸੈੱਲ ਜਾਲੀ-ਦਾਰ ਢੰਗ ਨਾਲ ਜੁੜੇ ਹੋਏ ਹੁੰਦੇ ਹਨ ਅਤੇ ਇਨ੍ਹਾਂ ਦੇ ਨਿਊਕਲੀਅਸ ਬਹੁਤ ਹੁੰਦੇ ਹਨ । ਦਿਲ ਪੇਸ਼ੀਆਂ ਦੇ ਗੁਣ ਦੂਜੀਆਂ ਪੇਸ਼ੀਆਂ ਨਾਲੋਂ ਵਿਚਾਲੇ ਵੱਖਰੇ ਹੁੰਦੇ ਹਨ ।

ਨਰਵਜ਼ ਜਾਂ ਨਾੜੀ ਤੰਤੂਆਂ ਵਿਚ ਉਹ ਸੈੱਲ ਹੁੰਦੇ ਹਨ ਜੋ ਆਵੇਗਾਂ ਅਤੇ ਸਹਾਇਕ ਸੈੱਲਾਂ ਨਾਲ ਸਬੰਧਤ ਹੁੰਦੇ ਹਨ । ਨਾੜੀ ਤੰਤੂ; ਨਰਵ ਸੈੱਲਾਂ, ਉਨ੍ਹਾਂ ਨੂੰ ਸਹਾਰਾ ਦੇਣ ਵਾਲੇ ਗਲਾਈਅਲ ਸੈੱਲਾਂ ਅਤੇ ਉਨ੍ਹਾਂ ਦੇ ਧਾਗਿਆਂ ਤੋਂ ਬਣਦੇ ਹਨ । ਇਸ ਦਾ ਕੰਮ ਹੈ ਸਰੀਰ ਦੇ ਵਖ ਵਖ ਅੰਗਾਂ ਤੋਂ ਨਸ-ਤਰੰਗਾਂ ਲੈਣੀਆਂ ਅਤੇ ਨਵੀਆਂ ਵਾਪਸ ਭੇਜਣੀਆਂ । ਇਸ ਵਿਚ ਬੇਅੰਤ ਕਿਸਮ ਦੇ ਸੈੱਲ ਮਿਲਦੇ ਹਨ ਜਿਨ੍ਹਾਂ ਵਿਚੋਂ ਕੁਝ-ਕੁ ਇਹ ਹਨ--ਸੈਰੀਬ੍ਰਮ ਵਿਚ ਬੇਟਜ਼ ਦੇ ਮੁਨਾਰਾ ਜਾਂ ਪਿਰਾਮਿਡ ਸੈੱਲ ਇਕ, ਦੋ ਜਾਂ ਕਈ ਨੁਕਰੇ ਗੈਂਗਲੀਅਨ ਸੈੱਲ, ਸੈਰੀਬ੍ਰਮ ਵਿਚ ਪਰਕਿੰਜੇ, ਸੈੱਲ, ਕਈ ਤਰ੍ਹਾਂ ਦੇ ਗਾਲਗੀ ਸੈੱਲ, ਗਲਾਈਅਲ ਸੈੱਲ ਅਤੇ ਸਾਰਿਆਂ ਸੈੱਲਾਂ ਦੇ ਵਖ ਵਖ ਥਾਵਾਂ ਤੋਂ ਆਉਂਦੇ ਅਤੇ ਜਾਂਦੇ ਧਾਗੇ । ਇਨ੍ਹਾਂ ਅਤੇ ਹੋਰ ਸੈੱਲਾਂ ਦੇ ਕੰਮ ਬੜੇ ਗੁੰਝਲਦਾਰ ਹਨ ਅਤੇ ਕਾਫ਼ੀ ਵਾਕਫ਼ੀਅਤ ਹੋਣ ਦੇ ਬਾਵਜੂਦ ਅਜੇ ਬਹੁਤ ਕੁਝ ਜਾਣਨਾ ਬਾਕੀ ਹੈ ।

ਸਰੀਰ ਦੇ ਅੰਗ ਉਪਰ ਲਿਖੇ ਚਾਰ ਤੰਤੂਆਂ ਵਿਚੋਂ ਦੋ ਜਾਂ ਆਮ ਤੌਰ ਤੇ ਦੋ ਤੋਂ ਵੱਧ ਪੇਸ਼ੀਆਂ ਦੀ ਮਿਲਾਵਟ ਨਾਲ ਬਣਦੇ ਹਨ ।

**ਹਿਸਟਾਲੋਜੀਕਲ ਢੰਗ**—ਤੰਤੂਆਂ ਨੂੰ ਖ਼ੁਰਦਬੀਨ ਹੇਠ੍ਹਾਂ ਵੇਖਣ ਲਈ ਕਈ ਢੰਗ ਵਰਤੇ ਜਾਂਦੇ ਹਨ । ਜਿਉਂਦੇ ਸੈੱਲਾਂ ਦੇ ਅਧਿਐਨ ਲਈ ਸੈੱਲ ਪਾਲੇ ਜਾਂਦੇ ਹਨ (ਜਾਂ ਕਲਚਰ ਕੀਤੇ ਜਾਂਦੇ ਹਨ) । ਲਹੂ ਜਾਂ ਹੋਰ ਪਤਲੇ ਤੰਤੂ ਸਲਾਈਡ ਉੱਤੇ ਪੋਚੇ ਜਾ ਸਕਦੇ ਹਨ । ਸਰੀਰ ਦੇ ਹੋਰ ਤੰਤੂਆਂ ਨੂੰ ਘੋਖਣ ਲਈ ਖ਼ਾਸ ਢੰਗ ਅਪਨਾਉਣੇ ਪੈਂਦੇ ਹਨ । ਪਹਿਲਾਂ ਇਕ ਟੋਟੇ ਨੂੰ ਫਾਰਮਲੀਨ ਜਾਂ ਅਲਕੋਹਲ ਵਿਚ ਸਖ਼ਤ ਕੀਤਾ ਜਾਂਦਾ ਹੈ। ਫਿਰ ਇਸ ਨੂੰ ਮੋਮ ਵਿਚ ਜਾਂ ਸੀਲੋਡੀਅਨ ਵਿਚ ਜਮਾਇਆ ਜਾਂਦਾ ਹੈ । ਇਸ ਦੇ ਉਪਰੰਤ ਮਾਈਕ੍ਰੋਟੋਮ ਨਾਲ ਬਹੁਤ ਬਰੀਕ ਛਿੱਲੜਾਂ (ਲਗਭਗ 1/1000 ਮਿ. ਮੀ.) ਕੱਟ ਕੇ ਸਲਾਈਡ ਉੱਤੇ ਲਗਾਈਆਂ ਜਾਂਦੀਆਂ ਹਨ । ਇਸ ਸਲਾਈਡ ਨੂੰ ਕਈ ਤਰ੍ਹਾਂ ਦੇ ਕੀਮੀਆਈ ਰੰਗ ਲਗਾ ਕੇ ਤੰਤੂਆਂ ਦੇ ਕੀਮੀਆਈ ਗੁਣ ਖ਼ੁਰਦਬੀਨ ਹੇਠ ਲੱਭੇ ਜਾਂਦੇ ਹਨ । ਮੁਰਦਾ ਤੰਤੂਆਂ ਜਾਂ ਰੋਗੀ ਤੰਤੂਆਂ ਜਿਵੇਂ ਕਿ ਆੱਪਰੇਸ਼ਨ ਉੱਤੇ ਕੱਢੀ ਹੋਈ ਰਸੌਲੀ ਆਦਿ ਦੀ ਘੋਖਣਾ ਰੋਗਾਂ ਬਾਰੇ ਸਾਡੇ ਗਿਆਨ ਵਿਚ ਵਾਧਾ ਕਰਦੀ ਹੈ ਅਤੇ ਅੱਗੋਂ ਠੀਕ ਢੰਗ ਨਾਲ ਇਲਾਜ ਕਰਨ ਵਿਚ ਸਹਾਇਤਾ ਮਿਲਦੀ ਹੈ ।

—ਡਾ. ਦਲਜੀਤ ਸਿੰਘ

**ਹਿਸਟਿਡੀਨ :** ਇਹ ਇਕ ਐਮੀਨੋ ਐਸਿਡ ਹੈ, ਜਿਸ ਨੂੰ ਜੀਵਾਂ ਦੇ ਨਿਯਮਿਤ ਵਾਧੇ ਲਈ ਜ਼ਰੂਰੀ ਮੰਨਿਆ ਜਾਂਦਾ ਹੈ । ਐਮੀਨੋ ਐਸਿਡਾਂ ਦਾ ਭੌਤਿਕ ਤੌਰ ਤੇ ਹੇਠ ਲਿਖੇ ਵਿਸ਼ੇਸ਼ ਗੁਣਾਂ ਦੁਆਰਾ ਵਰਣਨ ਕੀਤਾ ਜਾ ਸਕਦਾ ਹੈ :—(1) ਭਿੰਨ ਭਿੰਨ ਅਨੁਮਾਪਨਯੋਗ ਗਰੁੱਪਾਂ ਦੇ pK ਜਾਂ ਵਿਯੋਜਨ ਸਥਿਰ; (2) ਆਈਸੋਇਲੈਕਟ੍ਰਿਕ ਪੁਆਇੰਟ ਜਾਂ pH ਜਿਸ ਉੱਤੇ ਬਿਜਲਈ ਖੇਤਰ ਵਿਚ ਦੋ-ਧਰੁਵੀ ਆਇਨਾਂ ਦਾ ਅਭਿਗਮਨ ਨਹੀਂ ਹੁੰਦਾ; (3) ਧਰੁਵਣ-ਘੁੰਮਣ ਜਾਂ ਸਮਤਲ ਧਰੁਵਿਤ ਪ੍ਰਕਾਸ਼ ਦੀ 1000 ਮਿਲੀਲਿਟਰ ਵਿਚ 100 ਗ੍ਰਾ. ਵਾਲੇ ਘੋਲ ਦੇ 1 ਡੈਸੀਮੀਟਰ ਵਿਚੋਂ ਲੰਘਦੀ ਇਕ ਕਿਰਨ-ਪੁੰਜ ਦਾ ਘੁੰਮਣ ਅਤੇ (4) ਘੁਲਨ-ਸ਼ੀਲਤਾ ।

ਹਿਸਟਿਡੀਨ ਵਿਚ ਇਮੀਡਾਜ਼ੋਲ ਦੀ ਹੋਂਦ ਕਾਰਨ ਖਾਰੇ ਘੋਲ ਵਿਚ ਡਾਈਐਜ਼ੋਕ੍ਰਿਤ ਸਲਫ਼ੈਨੀਲਿਕ ਐਸਿਡ ਨਾਲ ਕਿਰਿਆ ਕਰਵਾਉਣ ਤੇ ਲਾਲ ਰੰਗ ਪ੍ਰਾਪਤ ਹੁੰਦਾ ਹੈ (ਪਾੱਲੀ ਰਸਾਇਣਿਕ ਕਿਰਿਆ) । ਹਿਸਟਿਡੀਨ ਦੇ ਡੀਕਾਰਬਾੱਕਸੀਲੇਸ਼ਣ ਨਾਲ ਹਿਸਟਾਮੀਨ ਪ੍ਰਾਪਤ ਹੁੰਦੀ ਹੈ ।

ਮੈਟਾਬਾਲਿਕ ਨਿਮਨਕਰਨ ਦੌਰਾਨ, ਘੱਟੋ ਘੱਟ ਦੋ ਮੁੱਖ ਸੰਭਾਵਨਾਵਾਂ ਹੋਂਦ ਵਿਚ ਆਉਂਦੀਆਂ ਹਨ :—




25° ਸੈਂ. ਉੱਤੇ ਹਿਸਟਿਡੀਨ ਦੇ ਐਲ-ਆਈਸੋਮਰ (ਸਮ-ਅੰਗਕ) ਦਾ $pk_1$(COOH); $pk_2$(imidazole); $pk_3(NH_3^+)$ ਕ੍ਰਮਵਾਰ 1.82; 6.00 ਅਤੇ 9.17 ਹੁੰਦੇ ਹਨ। ਇਸ ਆਈਸੋਇਲੈੱਕਟ੍ਰਿਕ ਪੁਆਇੰਟ 7.59 ਅਤੇ ਘੁਲਨਸ਼ੀਲਤਾ 4.29 ਗ੍ਰਾ. ਪ੍ਰਤਿ 100 ਮਿਲੀਲਿਟਰ ਪਾਣੀ ਹੁੰਦੀ ਹੈ।

ਹ. ਪੁ.—ਮੈਕ. ਐਨ. ਸ.ਟ. 6 : 457

**ਹਿਸਟੀਰੀਆ :** ਇਹ ਸ਼ਬਦ ਉਨ੍ਹਾਂ ਹਾਲਤਾਂ ਦੀ ਵਿਆਖਿਆ ਲਈ ਵਰਤਿਆ ਜਾਂਦਾ ਹੈ ਜਿਹੜੀਆਂ ਕਿ ਮਨੋ-ਚਿਕਿਤਸਾ ਦੇ ਵਿਗਾੜ ਤੋਂ ਪੈਦਾ ਹੁੰਦੀਆਂ ਹਨ ਜਿਵੇਂ ਕਿ ਸੂਝ, ਪ੍ਰੇਰਕ ਜਾਂ ਦਿਮਾਗੀ ਉਲਝਣਾਂ ਆਦਿ। ਇਨ੍ਹਾਂ ਹਾਲਤਾਂ ਨੂੰ ਸਾਈਕੋਨਿਊਰੋਸਿਸ ਸ਼੍ਰੇਣੀ ਵਿਚ ਰਖਿਆ ਜਾਂਦਾ ਹੈ। ਹਿਸਟੀਰੀਆ ਕਿਸੇ ਵੀ ਆਰਗਨੀ ਜਾਂ ਰਚਨਾਤਮਕ ਰੋਗ-ਵਿਗਿਆਨ ਤੇ ਅਧਾਰਿਤ ਨਹੀਂ ਹੈ, ਇਹ ਸ਼ਬਦ ਯੂਨਾਨੀ ਸ਼ਬਦ 'ਹਿਸਟੀਰਾ' ਤੋਂ ਲਿਆ ਗਿਆ ਹੈ ਜਿਸ ਦਾ ਮਤਲਬ ਹੈ ਗਰਭਕੋਸ਼ ਅਤੇ ਪੁਰਾਤਨ ਵਿਚਾਰਾਂ ਅਨੁਸਾਰ ਇਹ ਨੁਕਸ ਗਰਭ-ਕੋਸ਼ ਸਬੰਧੀ ਵਿਗਾੜਾਂ ਕਰਕੇ ਹੁੰਦਾ ਹੈ। ਅਸਲ ਵਿਚ ਹਿਸਟੀਰੀਆ ਦੇ ਲੱਛਣ ਕਿਸੇ ਵੀ ਲਿੰਗ, ਜਾਤੀ, ਬੱਚਿਆਂ ਜਾਂ ਵੱਡੀ ਉਮਰ ਦੇ ਮਨੁੱਖਾਂ ਵਿਚ ਉਤਪੰਨ ਹੋ ਜਾਂਦੇ ਹਨ ਭਾਵੇਂ ਇਹ ਜ਼ਿਆਦਾਤਰ ਮੁਢਲੇ ਜੀਵਨ ਵਿਚ ਹੀ ਉੱਘੜ ਕੇ ਸਾਹਮਣੇ ਆਉਂਦੇ ਹਨ।

ਹਿਸਟੀਰੀਆ ਆਮ ਤੌਰ ਤੇ ਮਨੋ-ਵਿਗਿਆਨਕ ਪੱਖ ਤੋਂ, ਦੂਸ਼ਿਤ ਲੋਕਾਂ ਦੀ ਬਜਾਇ ਸਿੱਧੜ ਲੋਕਾਂ ਵਿਚ ਜ਼ਿਆਦਾ ਹੁੰਦਾ ਹੈ। ਹਿਸਟੀਰੀਆ ਬਾਰੇ ਕੀਤੇ ਅਧਿਐਨ ਤੋਂ ਇਹ ਵੀ ਪਤਾ ਲਗਾ ਹੈ ਕਿ ਇਹ ਘੱਟ ਸਿਆਣਪ ਵਾਲੀਆਂ ਸ਼੍ਰੇਣੀਆਂ ਵਿਚ ਜ਼ਿਆਦਾ ਹੁੰਦਾ ਹੈ। ਇਹ ਮੰਨਣਯੋਗ ਹੈ ਕਿ ਵਧ ਰਹੀ ਸਮਾਜਿਕ ਸਿਆਣਪ, ਲਿੰਗ ਸਬੰਧੀ ਰੁਚੀਆਂ ਦੇ ਬਣਾਉਟੀਪਨ ਦੇ ਘਟਣ ਨਾਲ ਅਤੇ ਪਰਿਵਾਰਿਕ ਢਾਂਚੇ ਵਿਚ ਤਾਨਾਸ਼ਾਹੀ ਵਰਤਾਉ ਦੇ ਘਟ ਜਾਣ ਨਾਲ ਵੀ ਅਮਰੀਕਾ ਅਤੇ ਇੰਗਲੈਂਡ ਵਿਚ ਹਿਸਟੀਰੀਆ ਦੇ ਹਾਦਸਿਆਂ ਵਿਚ ਕਾਫ਼ੀ ਕਮੀ ਹੋਈ ਹੈ।

ਹਿਸਟੀਰੀਆ ਵਿਚ ਸੂਝ ਅਤੇ ਪ੍ਰੇਰਕ ਅਭਿਵਿਅੰਜਨ ਕਈ ਪ੍ਰਕਾਰ ਦੀਆਂ ਹਾਲਤਾਂ ਧਾਰਨ ਕਰਦੇ ਹਨ ਅਤੇ ਇਨ੍ਹਾਂ ਨੂੰ ਬਦਲਵੀਆਂ ਕਿਰਿਆਵਾਂ ਦਾ ਨਾਂ ਦਿੱਤਾ ਜਾਂਦਾ ਹੈ। ਇਨ੍ਹਾਂ ਹਾਲਤਾਂ ਵਿਚ ਹਿਸਟੀਰੀਆ ਦਾ ਲੁਕਿਆ ਹੋਇਆ ਕਾਰਨ 'ਚਿੰਤਾ' ਇਕ ਭੌਤਿਕ ਲੱਛਣ ਦਾ ਰੂਪ ਧਾਰ ਲੈਂਦਾ ਹੈ। ਸੂਝ-ਵਿਗਾੜਾਂ ਵਿਚ ਖ਼ਾਸ ਸੰਵੇਦਨਾ ਅਤੇ ਤੀਖਣ ਸੂਝ ਤੋਂ ਲੈ ਕੇ ਸੂਝ ਦੀ ਬਿਲਕੁਲ ਅਣਹੋਂਦ ਸ਼ਾਮਲ ਹੈ। ਇਸ ਸੂਝ ਵਿਚ ਚਮੜੀ ਦਾ ਕੁਝ ਹਿੱਸਾ ਜਾਂ ਸਾਰੀ ਚਮੜੀ ਪ੍ਰਭਾਵਿਤ ਹੋ ਸਕਦੀ ਹੈ। ਹਿਸਟੀਰੀਆ-ਸੂਝ-ਵਿਗਾੜ ਆਮ ਤੌਰ ਤੇ ਨਾੜੀ ਸਿਸਟਮ ਦੀ ਸੇਧ ਵਿਚ ਨਹੀਂ ਹੁੰਦੇ।

ਪ੍ਰੇਰਕ ਲੱਛਣਾਂ ਵਿਚ ਮਰੀਜ਼ ਨੂੰ ਪੂਰਨ ਤੌਰ ਤੇ ਅਧਰੰਗ ਹੋ ਜਾਣ ਤੇ ਝਟਕੇ, ਸੁੰਗੜਾਅ ਜਾਂ ਕੜਵੱਲ ਤੱਕ ਦੀ ਹਾਲਤ ਪੈਦਾ ਹੋ ਸਕਦੀ ਹੈ। ਅਜਿਹੀਆਂ ਹਾਲਤਾਂ ਵਿਚ ਨਾੜੀ-ਸੰਚਾਰ ਸਬੰਧੀ ਨਿਰੀਖਣ ਵੇਲੇ ਪ੍ਰਭਾਵਿਤ ਹਿੱਸੇ ਨਿਊਰੋਮਸਕੁਲਰ ਅਪਰੇਟਸ ਵਿਚ ਕੋਈ ਤਬਦੀਲੀ ਨਹੀਂ ਹੁੰਦੀ ਅਤੇ ਬਿਜਲਈ ਉਤੇਜਨਾ ਵੀ ਪੂਰੀ ਤਰ੍ਹਾਂ ਅਨੁਕੂਲ ਹੁੰਦੀ ਹੈ। ਹਿਸਟੀਰੋਐਪੀਲੈਪਸੀ ਵਿਚ ਜ਼ਬਰਦਸਤ ਕੜਵੱਲ ਪੈ ਜਾਣ ਦੀ ਸੂਰਤ ਵਿਚ ਵੀ ਇਲੈੱਕਟ੍ਰੋ-ਐਨਸੀਫੈਲੋਗ੍ਰਾਮ ਦਿਮਾਗ਼ ਦੀ ਸਧਾਰਨ ਬਿਜਲਈ ਹਰਕਤ ਦਰਸਾਉਂਦਾ ਹੈ। ਹੋਰ ਪ੍ਰੇਰਕ ਹਲਚਲ ਵਿਚ ਹਿਸਟੀਰੀਆ ਕਾਰਨ ਆਵਾਜ਼ ਦਾ ਰੁਕ ਜਾਣਾ, ਖੰਘ ਆਉਣੀ, ਉਲਟੀਆਂ ਆਉਣੀਆਂ ਸ਼ਾਮਲ ਹਨ।

**ਕਾਰਨ**—ਹਿਸਟੀਰੀਆ ਦੇ ਕਾਰਨ ਜਾਣਨ ਲਈ ਬਹੁਤ ਸਾਰੇ ਸਿੱਧਾਂਤ ਪੇਸ਼ ਕੀਤੇ ਗਏ ਹਨ। ਪਾਇਰੇ ਜੇਨਟ ਦੇ ਕੰਮ ਤੋਂ ਪਹਿਲਾਂ ਬਹੁਤ ਸਾਰੇ ਚਿਕਿਤਸਕ ਇਹ ਮੰਨਦੇ ਸਨ ਕਿ ਇਹ ਵਿਸ਼ੇਸ਼ ਰੂਪ ਵਿਚ ਇਕ ਸਰੀਰਕ-ਕਿਰਿਆ ਸਬੰਧੀ ਵਿਗਾੜ ਹੈ। ਜੇਨਟ ਨੇ ਇਸਨੂੰ ਦਿਮਾਗੀ ਬਿਮਾਰੀ ਕਿਹਾ ਜੋ ਜਮਾਂਦਰੂ ਕਮਜ਼ੋਰੀ ਕਾਰਨ ਪੈਦਾ ਹੁੰਦੀ ਹੈ, ਜਿਸ ਨਾਲ ਮਨੁੱਖ ਦੀ ਤਜਰਬਿਆਂ ਨੂੰ ਨਿਖੇੜਨ ਜਾਂ ਸੰਸ਼ਲੇਸ਼ਣ ਕਰਨ ਦੀ ਯੋਗਤਾ ਨਹੀਂ ਰਹਿੰਦੀ। ਸਿੱਟੇ ਵਜੋਂ ਜੇਨਟ ਇਹ ਮੰਨਦਾ ਹੈ ਕਿ ਮਨੁੱਖ ਦੇ ਵਿਅਕਤੀਤਵ ਨਾਲੋਂ ਕੁਝ ਵਿਚਾਰ ਟੁੱਟ ਜਾਂਦੇ ਹਨ ਅਤੇ ਇਸ ਨਿਖੜਵੀਂ ਹਾਲਤ ਵਿਚ ਹਿਸਟੀਰੀਆ ਦੇ ਲੱਛਣ ਪੈਦਾ ਹੁੰਦੇ ਹਨ। ਪਰ ਜੇਨਟ ਦਾ ਸਿੱਧਾਂਤ ਇਕ ਥਾਂ ਤੇ ਫੇਲ੍ਹ ਹੋ ਜਾਂਦਾ ਹੈ ਕਿ ਕਿਉਂਕਿ ਇਕ ਹੀ ਵਿਸ਼ੇਸ਼ ਰੋਗੀ ਵਿਚ ਦੂਜੇ ਦੇ ਮੁਕਾਬਲੇ ਕੁਝ ਖ਼ਾਸ ਲੱਛਣ ਪੈਦਾ ਹੁੰਦੇ ਹਨ। ਸਭ ਤੋਂ ਮਹੱਤਵਪੂਰਨ ਵਿਆਖਿਆ ਫਰਾਇਟ ਦੁਆਰਾ ਦਿੱਤੀ ਗਈ ਹੈ ਜੋ ਮਨੋ-ਵਿਸ਼ਲੇਸ਼ਣ ਦਾ ਸੰਸਥਾਪਕ ਸੀ। ਮਨੋ-ਵਿਸ਼ਲੇਸ਼ਣ ਦੇ ਦੋਵੇਂ ਤਰੀਕੇ ਅਤੇ ਅਧਿਐਨ ਫਰਾਇਟ ਦੇ ਹਿਸਟੀਰੀਆ ਮਰੀਜ਼ਾਂ ਦੇ ਇਲਾਜ ਤੋਂ ਲਏ ਗਏ ਹਨ। ਫਰਾਇਟ ਨੇ ਇਹ ਸਿੱਧਾਂਤ ਦਿੱਤਾ ਕਿ ਸਾਰੇ ਸਾਈਕੋਨਿਊਰੋਸਿਸ ਕੇਸ ਵੀ ਅਚੇਤ ਖ਼ਾਹਸ਼ਾਂ ਅਤੇ ਨਾ ਮੰਨਣ ਵਾਲੀਆਂ ਤਾਕਤਾਂ ਦੇ ਆਪਸੀ ਟਕਰਾ ਕਾਰਨ ਪੈਦਾ ਹੁੰਦੇ ਹਨ। ਅਚੇਤ ਖ਼ਾਹਸ਼ਾਂ ਆਮ ਤੌਰ ਤੇ ਲਿੰਗ ਆਵੇਗਾਂ ਨਾਲ ਸਬੰਧਤ ਹੁੰਦੀਆਂ ਹਨ। ਚਿੰਤਾ ਦੀ ਹਾਲਤ ਵੇਲੇ ਮਨੁੱਖ ਚਿੰਤਾ ਨੂੰ ਮਹਿਸੂਸ ਤਾਂ ਕਰਦਾ ਹੈ ਪਰ ਉਹ ਇਸ ਵਲੋਂ ਅਵੇਸਲਾ ਹੁੰਦਾ ਹੈ। ਚਿੰਤਾ ਵਾਲੀ ਹਿਸਟੀਰੀਆ ਹਾਲਤ ਵਿਚ ਚਿੰਤਾ ਆਪਣੀ ਮੁਢਲੀ ਜਗ੍ਹਾ ਤੋਂ ਹਿਲ ਜਾਂਦੀ ਹੈ ਅਤੇ ਬੇਹੋਸ਼ੀ ਦੀ ਜਗ੍ਹਾ ਕਿਸੇ ਹੋਰ ਥਾਂ ਬਦਲ ਜਾਂਦੀ ਹੈ ਜਿਸ ਨਾਲ ਚਿੰਤਾ ਫਿਰ ਪ੍ਰਗਟ ਹੁੰਦੀ ਹੈ। ਬਦਲਵੀਂ ਜਾਂ ਕਨਵਰਸ਼ਨ ਹਿਸਟੀਰੀਆ ਵਿਚ ਚਿੰਤਾ ਸੋਮੈਟਿਕ ਲੱਛਣ ਵਿਚ ਤਬਦੀਲ ਹੋ ਜਾਂਦੀ ਹੈ। ਪਰ ਜਿਸ ਵਿਧੀ ਨਾਲ ਇਹ ਬਦਲਵੀਂ ਹਾਲਤ ਪੈਦਾ ਹੁੰਦੀ ਹੈ ਉਸ ਬਾਰੇ ਅਜੇ ਤਕ ਚੰਗੀ ਤਰ੍ਹਾਂ ਪਤਾ ਨਹੀਂ ਲਗ ਸਕਿਆ। ਹਿਸਟੀਰੀਆ ਵਿਚ ਜਿਸ ਤਰ੍ਹਾਂ ਦਾ ਲੱਛਣ ਉਤਪੰਨ ਹੁੰਦਾ ਹੈ ਫਰਾਇਟ ਨੇ ਇਸਨੂੰ ਸ਼ਖ਼ਸ਼ੀਅਤ ਵਿਚ ਲੁਕੇ ਹੋਏ ਟਕਰਾ ਨਾਲ ਸਬੰਧਤ ਹੋਣ ਬਾਰੇ ਦੱਸਿਆ। ਜਿਵੇਂ ਹਿਸਟੀਰੀਆ ਵਿਚ ਕੜਵੱਲ ਪੈਣਾ, ਦਬੀ ਹੋਈ ਲਿੰਗ ਖਾਹਸ਼ ਨੂੰ

ਦਰਸ਼ਾਉਂਦਾ ਹੈ । ਹਿਸਟੀਰੀਆ ਦੇ ਲੱਛਣ ਦਬਾਅ ਦੀਆਂ ਕਿਰਿਆਵਾਂ ਨੂੰ ਪ੍ਰਗਟਾਉਂਦੇ ਹਨ । ਜਦ ਦਬਾਅ ਜ਼ਿਆਦਾ ਹੋ ਜਾਂਦਾ ਹੈ ਤਾਂ ਹਿਸ-ਟੀਰੀਆ ਜੀਵਨ ਵਿਚ ਕਦੀ ਵੀ ਉਤਪੰਨ ਹੋ ਸਕਦਾ ਹੈ ਅਤੇ ਦਬਾਅ ਘਟ ਜਾਣ ਨਾਲ ਇਹ ਹਟ ਵੀ ਸਕਦਾ ਹੈ । ਹਿਸਟੀਰੀਆ ਦਾ ਮਰੀਜ਼ ਕਈ ਵਾਰ ਅਬੜਵਾਹੇ ਹੀ ਕਈ ਅਜਿਹੀਆਂ ਗੱਲਾਂ ਮੂੰਹੋਂ ਕਢਦਾ ਰਹਿੰਦਾ ਹੈ "ਜੋ ਕੁਝ ਇਹ ਹੋ ਰਿਹਾ ਹੈ ਮੈਂ ਬਰਦਾਸ਼ਤ ਨਹੀਂ ਕਰ ਸਕਦਾ", "ਮੈਂ ਇਹ ਚਾਹੁੰਦਾ ਹਾਂ ਮੇਰਾ ਇਕ ਬੱਚਾ ਹੋਵੇ" ਆਦਿ । ਹਿਸਟੀਰੀਆ ਦੇ ਲੱਛਣ ਉਸ ਆਦਮੀ ਨੂੰ ਕੁੱਝ ਜ਼ਿੰਮੇਵਾਰੀਆਂ ਤੋਂ ਬਚਣ ਲਈ ਠੀਕ ਸਿੱਧ ਕਰ ਸਕਦੇ ਹਨ ਜਾਂ ਉਸਦੀ ਜ਼ਿੰਦਗੀ ਵਿਚ ਆਉਣ ਵਾਲੇ ਆਦ-ਮੀਆਂ ਨੂੰ ਕੰਟਰੋਲ ਕਰਨ ਵਿਚ ਮੱਦਦ ਕਰ ਸਕਦੇ ਹਨ ।

ਮਨੋ-ਚਿਕਿਤਸਾ ਦੀਆਂ ਉਲਝਣਾਂ ਵਿਚ ਇਕ ਬਹੁਤ ਵੱਡੀ ਮੁਸ਼-ਕਲ ਇਹ ਪੇਸ਼ ਆਉਂਦੀ ਹੈ ਕਿ ਕਿਉਂ ਇਕ ਖ਼ਾਸ ਮਰੀਜ਼ ਵਿਚ ਇਕ ਤਰ੍ਹਾਂ ਦੀ ਨਿਊਰੋਸਿਸ ਪੈਦਾ ਹੁੰਦੀ ਹੈ ? ਕਈ ਤਰ੍ਹਾਂ ਦੇ ਬਹੁ-ਪੱਖੀ ਤੱਥ ਇਸ ਲਈ ਜ਼ਿੰਮੇਵਾਰ ਹਨ ਜਿਨ੍ਹਾਂ ਵਿਚ ਰਚਨਾਤਮਕ ਤੱਥ ਵੀ ਸ਼ਾਮਲ ਹਨ । ਫਰਾਇਟ ਇਸ ਵਿਚ ਵਿਸ਼ਵਾਸ ਰਖਦਾ ਸੀ ਕਿ ਹਿਸਟੀਰੀਆ ਉਲਝਣਾਂ ਵਿਅਕਤੀਤਵ ਦੇ ਵਿਕਾਸ ਦੇ ਉਡੀਪਸ ਸਮੇਂ (ਤਿੰਨ ਜਾਂ ਪੰਜ ਸਾਲ ਤਕ) ਵਿਚ ਵਿਕਸਿਤ ਹੁੰਦੀਆਂ ਹਨ ਅਤੇ ਇਹ ਉਡੀਪਸ ਕੰਪਲੈਕਸ ਨੂੰ ਨਾ ਸੁਲਝਾਉਣ ਵਿਚ ਨਾਕਾਮੀ ਕਾਰਨ ਵੀ ਪੈਦਾ ਹੁੰਦੀਆਂ ਹਨ । ਬਹੁਤ ਸਾਰੇ ਹਿਸਟੀਰੀਆ ਕੇਸਾਂ ਵਿਚ ਵਿਅਕ-ਤੀਤਵ ਵਿਗਾੜ ਦਾ ਕਾਰਨ ਬਹੁਤ ਸਮਾਂ ਪਹਿਲਾਂ ਉਤਪੰਨ ਹੋਈਆਂ ਗੁੰਝਲਾਂ ਹੁੰਦੀਆਂ ਹਨ, ਜਿਸ ਸਮੇਂ ਕਿ ਬੱਚੇ ਦਾ ਸੁਰੱਖਿਆ ਸਿਸਟਮ ਪਿਉ ਅਤੇ ਬੱਚੇ ਦੇ ਪਰਸਪਰ ਰਿਸ਼ਤੇ ਵਿਚ ਵਿਕਸਿਤ ਹੋ ਰਿਹਾ ਹੁੰਦਾ ਹੈ । ਜੇਕਰ ਬਚਿਆਂ ਨੂੰ ਵਧਣ ਕਾਲ ਸਮੇਂ ਅਸੁਰੱਖਿਅਤ ਰਵੱਈਆ ਮਿਲਿਆ ਹੋਵੇ ਅਤੇ ਉਸਦੇ ਵਿਅਕਤੀਤਵ ਉੱਤੇ ਦਬਾਅ ਹੋਵੇ ਤਾਂ ਇਹ ਹਾਲਤਾਂ ਉਸ ਦੇ ਵਿਅਕਤੀਤਵ ਨੂੰ ਹਿਸਟੀਰੀਆ ਲੱਛਣਾਂ ਵੱਲ ਲੈ ਜਾਂਦੀਆਂ ਹਨ । ਇਸ ਤਰ੍ਹਾਂ ਦੀ ਬਣ ਰਹੀ ਸ਼ਖ਼ਸੀਅਤ ਵਿਚ ਜਜ਼ਬਾਤੀ ਅੱਲੜ੍ਹਪਣ, ਸੁਝਾਉਣ ਯੋਗਤਾ, ਹੌਂਸਲਾ ਲੈਣ ਲਈ ਦੂਸਰਿਆਂ ਦਾ ਆਸਰਾ, ਪਿਆਰੇ ਜਾਣ ਲਈ ਅਤੇ ਪਿਆਰ ਕਰਨ ਲਈ ਤੀਬਰ ਖ਼ਾਹਸ਼, ਝਗੜਾਲੂ ਸੁਭਾਅ ਆਦਿ ਲੱਛਣ ਆ ਜਾਂਦੇ ਹਨ ।

ਇਲਾਜ—ਹਿਸਟੀਰੀਆ ਦੇ ਇਲਾਜ ਲਈ ਹਿਸਟੀਰੀਆ ਲੱਛਣਾਂ ਅਤੇ ਸ਼ਖ਼ਸੀਅਤ ਵਿਚ ਲੁਕੀ ਉਲਝਣ ਨੂੰ ਜ਼ਰੂਰ ਸਮਝਣਾ ਚਾਹੀਦਾ ਹੈ । ਸ਼ਖ਼ਸੀਅਤ ਵਿਗਾੜ ਦਾ ਇਲਾਜ ਲੱਛਣਾਂ ਦੇ ਇਲਾਜ ਨਾਲੋਂ ਔਖਾ ਹੁੰਦਾ ਹੈ । ਕਈ ਤਰ੍ਹਾਂ ਦੇ ਡਾਕਟਰੀ ਸੁਝਾਅ ਅਤੇ ਯੰਤਰ ਹਿਸ-ਟੀਰੀਆ ਦੇ ਮਰੀਜ਼ਾਂ ਲਈ ਲਾਹੇਵੰਦ ਹੋ ਸਕਦੇ ਹਨ, ਜਿਸ ਤਰ੍ਹਾਂ ਵਿਸ਼ਵਾਸ ਅਤੇ ਹਿਪਨੋਸਿਸ ਨਾਲ ਇਲਾਜ ਕੀਤਾ ਜਾਂਦਾ ਹੈ । ਜੇਕਰ ਸ਼ਖ਼ਸੀਅਤ ਹੇਠ੍ਹਾਂ ਲੁਕਿਆ ਹੋਇਆ ਹਿਸਟੀਰੀਆ-ਲੱਛਣ ਬਦਲਿਆ ਨਾ ਜਾਏ ਤਾਂ ਸੰਭਵ ਹੈ ਕਿ ਇਹ ਹਿਸਟੀਰੀਆ ਰੋਗ ਮੂਲ ਰੂਪ ਵਿਚ ਜਾਂ ਕਿਸੇ ਹੋਰ ਰੂਪ ਵਿਚ ਕਦੇ ਵੀ ਉਤਪੰਨ ਹੋ ਸਕਦਾ ਹੈ । ਸ਼ਖ਼ਸੀਅਤ ਹੇਠ ਲੁਕੀ ਉਲਝਣ ਦੇ ਸਚੇਤਨ ਇਲਾਜ ਲਈ ਮਨੋ-ਚਿਕਿਤਸਾ ਦਾ ਸਹਾਰਾ ਲੈਣਾ ਪੈਂਦਾ ਹੈ । ਇਸ ਵਿਧੀ ਨਾਲ ਉਸ ਨੂੰ ਆਪਣੀ ਜ਼ਿੰਦਗੀ ਦੀਆਂ ਸਮੱਸਿਆਵਾਂ ਸਮਝਣ ਅਤੇ ਉਨ੍ਹਾਂ ਦੇ ਅਨੁਕੂਲ ਆਪਣੇ ਆਪ ਨੂੰ ਢਾਲਣ ਲਈ ਪ੍ਰਭਾਵਸ਼ਾਲੀ ਤਕਨੀਕਾਂ ਦੀ ਜਾਣਕਾਰੀ ਦਿੱਤੀ ਜਾਂਦੀ ਹੈ । ਮਨੋਵਿਸ਼ਲੇਸ਼ਣ ਇਸ ਬਿਮਾਰੀ ਦੇ ਇਲਾਜ ਲਈ ਬਹੁਤ ਅਸਰ-ਦਾਇਕ ਤਰੀਕਾ ਸਿੱਧ ਹੋਇਆ ਹੈ ।

ਹ. ਪੁ.—ਐਨ. ਬ੍ਰਿ. 11 : 1002

**ਹਿਸਟੋਪਲਾਜ਼ਮੋਸਿਸ :** ਇਹ ਮੁੱਖ ਤੌਰ ਤੇ ਮਨੁੱਖਾਂ ਵਿਚ ਉੱਲੀ ਦੁਆਰਾ ਲਗਦੀ ਫੇਫੜਿਆਂ ਦੀ ਛੂਤ ਦੀ ਇਕ ਬਿਮਾਰੀ ਹੈ । ਇਹ ਬਿਮਾਰੀ ਜਾਨਵਰਾਂ ਵਿਚ ਵੀ ਵੇਖੀ ਜਾਂਦੀ ਹੈ ਅਤੇ ਇਕ ਪ੍ਰਕਾਰ ਦੀ ਉੱਲੀ ਹਿਸਟੋਪਲਾਜ਼ਮਾ ਕੈਪਸੂਲੇਟਮ (*Histoplasma capsulatum*) ਦੁਆਰਾ ਫੈਲਦੀ ਹੈ । ਇਸ ਉੱਲੀ ਦੇ ਦੋ-ਰੂਪੀ ਗੁਣ ਹਨ । ਉੱਲੀ ਦੇ ਬੀਜਾਣੂ ਜ਼ਮੀਨ ਵਿਚ ਰਹਿੰਦੇ ਹਨ, ਜਿਥੋਂ ਇਹ ਮੁਰਗੀਆਂ, ਕਬੂਤਰਾਂ, ਚਾਮ-ਚੜਿੱਕਾਂ ਦੁਆਰਾ ਫੈਲਦੇ ਹਨ । ਮਨੁੱਖ ਅੰਦਰ ਇਹ ਸਾਹ ਕਿਰਿਆ ਰਾਹੀਂ ਦਾਖ਼ਲ ਹੁੰਦੇ ਅਤੇ ਪਾਚਨ-ਪ੍ਰਣਾਲੀ ਤਕ ਪਹੁੰਚ ਜਾਂਦੇ ਹਨ । ਛੂਤ ਹਲਕੀ ਜਾਂ ਬਹੁਤ ਤੇਜ਼ ਹਾਲਤ ਵਿਚ ਹੋ ਸਕਦੀ ਹੈ । ਪਹਿਲਾਂ ਇਸ ਦੇ ਲੱਛਣ ਨਜ਼ਰ ਨਹੀਂ ਆਉਂਦੇ ਪਰ ਇਸ ਨਾਲ ਕੁਝ ਸਾਹ ਦੀ ਤਕਲੀਫ਼ ਹੋ ਸਕਦੀ ਹੈ । ਹਿਸਟੋਪਲਾਜ਼ਮੋਸਿਸ ਮੁਢਲੇ ਤੌਰ ਤੇ ਫੇਫੜਿਆਂ ਦੀ ਹੀ ਬਿਮਾਰੀ ਹੈ ਇਸ ਲਈ ਇਸ ਦੀ ਫੈਲੀ ਹੋਈ ਕਿਸਮ ਛੋਟੇ ਬੱਚਿਆਂ ਜਾਂ ਵੱਡੀ ਉਮਰ ਦੇ ਮਨੁੱਖਾਂ ਵਿਚ ਪੰਜਵੀਂ ਜਾਂ ਛੇਵੀਂ ਪੀੜ੍ਹੀ ਵਿਚ ਵੀ ਜਾਗ ਸਕਦੀ ਹੈ । ਲਗਭਗ 50 ਪ੍ਰਤਿਸ਼ਤ ਮਨੁੱਖਾਂ ਵਿਚ ਜਦੋਂ ਇਹ ਫੇਫੜਾ ਸਿਸਟਮ ਤਕ ਸੀਮਤ ਹੁੰਦੀ ਹੈ ਤਾਂ ਇਸ ਦੇ ਲੱਛਣ ਨਜ਼ਰ ਨਹੀਂ ਆਉਂਦੇ । ਇਸ ਬਿਮਾਰੀ ਦਾ ਪਤਾ ਪੈਥਾਲੋਜੀਕਲ ਟਿਸ਼ੂ ਤੋਂ ਲਗਾਇਆ ਜਾਂਦਾ ਹੈ । ਇਹ ਤਕਰੀਬਨ ਸਾਰੀ ਦੁਨੀਆ ਵਿਚ ਹੀ ਮਿਲ ਜਾਂਦੀ ਹੈ ।

**ਇਲਾਜ**—ਇਸ ਦੇ ਇਲਾਜ ਲਈ ਐਫੋਟੇਰੇਸਿਨ-ਬੀ, ਸਲਫ਼ੋਨੋ-ਮਾਈਡ ਨਾਲ ਮਿਲਾ ਕੇ ਦਿੱਤਾ ਜਾਂਦਾ ਹੈ, ਜੋ ਕਾਫ਼ੀ ਅਸਰਦਾਇਕ ਸਿੱਧ ਹੋਇਆ ਹੈ ।

ਹ.ਪੁ.—ਐਨ. ਬ੍ਰਿ. ਮਾ. 5 : 64 ; ਮੈਕ. ਐਨ. ਸ. ਟ. 6 : 458

**ਹਿਸਟੋਰੇਡੀਉਗ੍ਰਾਫ਼ੀ :** ਸੈੱਲਾਂ, ਤੰਤੂਆਂ ਜਾਂ ਸਮੁੱਚੇ ਜੀਵ ਜਾਂ ਪੌਦੇ ਦੇ ਐਕਸ-ਰੇ ਲੈਣ ਦੀ ਵਿਧੀ ਨੂੰ ਹਿਸਟੋਰੇਡੀਉਗ੍ਰਾਫ਼ੀ ਕਿਹਾ ਜਾਂਦਾ ਹੈ । ਇਸ ਤਰੀਕੇ ਦੀਆਂ ਤਸਵੀਰਾਂ ਲੈਣ ਲਈ ਹਲਕੇ ਐੱਕਸ-ਰੇ ਵਰਤੇ ਜਾਂਦੇ ਹਨ ਜਿਨ੍ਹਾਂ ਦੀ ਤੀਖਣ ਸ਼ਕਤੀ ਘੱਟ ਅਤੇ ਲੰਮੀ ਤਰੰਗ-ਲੰਬਾਈ ਹੋਣੀ ਚਾਹੀਦੀ ਹੈ । ਸਭ ਤੋਂ ਚੰਗੀਆਂ ਤਸਵੀਰਾਂ ਉਸ ਹਾਲਤ ਵਿਚ ਲਈਆਂ ਜਾ ਸਕਦੀਆਂ ਹਨ ਜਦ ਤੰਤੂਆਂ ਵਿਚ ਉਨ੍ਹਾਂ ਦੇ ਧਾਤ-ਅੰਸ਼ ਮੌਜੂਦ ਹੋਣ ਜਿਨ੍ਹਾਂ ਦੀ ਐੱਕਸ-ਰੇ ਵਾਸਤੇ ਸੋਖਣ ਸ਼ਕਤੀ ਜ਼ਿਆਦਾ ਹੋਵੇ ।

ਇਸ ਵਿਧੀ ਵਿਚ ਤੰਤੂ ਦੀ ਪਤਲੀ ਸੈਕਸ਼ਨ ਐਕਸ-ਕਿਰਨਾਂ ਥੱਲੇ ਰਖੀ ਜਾਂਦੀ ਹੈ ਅਤੇ ਇਸ ਨੂੰ ਐਕਸ-ਰੇ ਰਾਹੀਂ ਵਿਕੀਰਤ ਕੀਤਾ ਜਾਂਦਾ ਹੈ । ਇਕ ਹੋਰ ਵਿਧੀ ਰਾਹੀਂ ਲੈੱਨਜ਼ ਫ਼ਿਲਮ ਅਤੇ ਨਮੂਨੇ ਦੇ ਵਿਚਕਾਰ ਰਖਿਆ ਜਾਂਦਾ ਹੈ । ਐੱਕਸ-ਕਿਰਨਾਂ ਨੂੰ ਫ਼ੋਕਸ ਕਰਨਾ ਕਾਫ਼ੀ ਕਠਿਨ ਕੰਮ ਹੈ । ਇਸ ਲਈ ਵਰਤੇ ਜਾਂਦੇ ਲੈੱਨਜ਼ ਪਰਾਵਰਤੀ ਕਿਸਮ ਦੇ ਦਰਪਣ ਹੋਣੇ ਚਾਹੀਦੇ ਹਨ । ਇਕ ਸਧਾਰਨ ਦੋ-ਦਰਪਣ ਸਿਸਟਮ ਵਿਚ ਦੋ ਸਿਲਿੰਡਰ ਆਕਾਰ ਦੀਆਂ ਸਤ੍ਹਾ ਹੁੰਦੀਆਂ ਹਨ ਜੋ ਇਕ ਦੂਜੇ ਦੇ ਲੰਬ ਟਿਕੀਆਂ ਹੁੰਦੀਆਂ ਹਨ । ਵੇਖਣ ਵਾਲਾ ਕੋਣ ਛੋਟਾ ਹੋਣਾ ਚਾਹੀਦਾ ਹੈ ਤਾਂ ਕਿ ਇਹ ਐੱਕਸ-ਕਿਰਨਾਂ ਦਾ ਪਰਾਵਰਤਨ ਲੈ ਸਕੇ । ਲੈੱਨਜ਼ਾਂ ਵਿਚ ਕੁਝ ਵਿਪਥਨਾਂ ਹੁੰਦੀਆਂ ਹਨ ਜਿਨ੍ਹਾਂ ਕਰਕੇ ਇਨ੍ਹਾਂ ਦੀ ਵਿਭੇਦਨ ਸ਼ਕਤੀ 0.2 $\mu$ ਤੋਂ ਉਪਰ ਨਹੀਂ ਹੋ ਸਕਦੀ ਜੋ ਆਮ ਖ਼ੁਰਦਬੀਨਾਂ ਨਾਲੋਂ ਚੰਗੇ ਨਹੀਂ ਹੁੰਦੇ । ਛੋਟੀਆਂ ਤਰੰਗ-ਲੰਬਾਈਆਂ ਵਾਲੀਆਂ ਐੱਕਸ-ਕਿਰਨਾਂ ਜ਼ਿਆਦਾ ਵਿਪਥਨਾਂ ਦੇ ਕਾਬਲ ਹੁੰਦੀਆਂ ਹਨ ਜੇਕਰ ਇਹ ਘੱਟ ਵਿਪਥਨ ਤਕ ਫ਼ੋਕਸ ਕੀਤੀਆਂ ਜਾ ਸਕਣ । ਐੱਕਸ-ਕਿਰਨਾਂ ਦਾ ਇਹ ਲਾਭ ਹੈ ਕਿ ਇਹ ਕੈਲਸੀਕਰਿਤ ਹੱਡੀ ਦੇ ਤੰਤੂਆਂ ਵਿਚ ਵੀ ਵਿਸਥਾਰ ਦਾ ਪਤਾ ਲਾ ਸਕਦੀਆਂ ਹਨ ਜੋ ਕਿ ਆਮ ਪ੍ਰਕਾਸ਼ ਵਿਚ ਦਿਖਾਈ ਨਹੀਂ ਦਿੰਦੇ ।

ਹਿਸਟੋਰੇਡੀਓਗ੍ਰਾਫ਼ੀ ਦੀ ਇਕ ਹੋਰ ਦਿਲਚਸਪ ਵਰਤੋਂ ਜੀਵ ਵਿਗਿਆਨ ਵਿਚ ਸੈਲੂਲਰ ਬਣਤਰ ਦਾ ਸਾਪੇਖੀ-ਪੁੰਜ ਦਾ ਪਤਾ ਕਰਨਾ ਹੈ। ਤੰਤੂ ਨੂੰ ਜਲਦੀ ਜਮਾ ਲਿਆ ਜਾਂਦਾ ਹੈ ਅਤੇ ਘੱਟ ਤਾਪਮਾਨ ਤੇ ਖ਼ੁਸ਼ਕ ਕਰ ਲਿਆ ਜਾਂਦਾ ਹੈ ਤਾਂ ਇਸ ਤਰ੍ਹਾਂ ਸੈਕਸ਼ਨ ਤਿਆਰ ਕੀਤੇ ਜਾਂਦੇ ਹਨ ਅਤੇ ਇਨ੍ਹਾਂ ਦੀਆਂ ਫ਼ੋਟੋ ਲੈ ਲਈਆਂ ਜਾਂਦੀਆਂ ਹਨ। ਫ਼ਿਲਮ ਅਤੇ ਨਮੂਨੇ ਵਿਚਕਾਰਲੇ ਪੁੰਜ ਵਿਚ ਇਕ ਸਬੰਧ ਕਾਇਮ ਰਹਿੰਦਾ ਹੈ। ਡੈਨਸੀਟੋਮੀਟਰ ਦੀ ਮੱਦਦ ਨਾਲ ਫ਼ੋਟੋਗ੍ਰਾਫ਼ਾਂ ਦੀ ਕ੍ਰਮ ਪਰਿਲੋਕਨ ਕਰਨ ਨਾਲ ਇਨ੍ਹਾਂ ਦਾ ਮਾਤਰਾਤਮਕ ਅੰਦਾਜ਼ਾ ਲਾਇਆ ਜਾ ਸਕਦਾ ਹੈ।

ਹ. ਪੁ.—ਮੈਕ. ਐਨ. ਸ. ਟ. 6 : 459

**ਹਿੰਸ਼ਲਵੁਡ, ਸਰਸਿਰਿਲ ਨਾਰਮੈਨ :** ਇਸ ਅੰਗਰੇਜ਼ ਰਸਾਇਣ-ਵਿਗਿਆਨੀ ਦਾ ਜਨਮ 19 ਜੂਨ, 1897 ਨੂੰ ਲੰਡਨ ਵਿਖੇ ਹੋਇਆ। ਇਸਨੇ ਪਹਿਲਾਂ ਵੈੱਸਟ-ਮਿਨਸਟਰ ਸਿਟੀ ਸਕੂਲ ਅਤੇ ਫਿਰ ਆੱਕਸਫੋਰਡ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ ਇਸੇ ਯੂਨੀਵਰਸਿਟੀ ਦੇ ਤਿੰਨਾਂ ਕਾਲਜਾਂ ਬੇਲਿਓਲ ਕਾਲਜ, ਟਰਿਨਟੀ ਕਾਲਜ ਅਤੇ ਐੱਕ-ਸੀਟਰ ਕਾਲਜ ਦਾ ਫੈਲੋ ਰਿਹਾ।

1937 ਵਿਚ ਇਸਨੇ ਆੱਕਸਫੋਰਡ ਵਿਚ ਰਸਾਇਣ-ਵਿਗਿਆਨ ਦੇ ਪ੍ਰੋਫੈਸਰ ਡਾਕਟਰ ਲੀ. ਦੇ ਨਾਂ ਤੇ ਸਥਾਪਤ ਕੀਤੀ ਹੋਈ ਪ੍ਰੋਫੈਸਰ ਦੀ ਪਦਵੀ ਪ੍ਰਾਪਤ ਕੀਤੀ। ਸੰਨ 1929 ਵਿਚ ਇਹ ਰਾਇਲ ਸੋਸਾਇਟੀ ਦਾ ਫੈਲੋ ਚੁਣਿਆ ਗਿਆ ਅਤੇ ਇਸੇ ਸੋਸਾਇਟੀ ਨੇ ਇਸ ਨੂੰ 1943 ਵਿਚ ਡੇਵੀ ਮੈਡਲ ਅਤੇ 1947 ਵਿਚ ਰਾਇਲ ਮੈਡਲ ਨਾਲ ਸਨਮਾਨਿਆ। ਸੰਨ 1955 ਵਿਚ ਇਸ ਨੂੰ ਰਾਇਲ ਸੋਸਾਇਟੀ ਦੀ ਪ੍ਰਧਾਨਗੀ ਲਈ ਚੁਣ ਲਿਆ ਗਿਆ। ਇਹ 1946 ਤੋਂ 1948 ਤਕ ਕੈਮੀਕਲ-ਸੋਸਾਇਟੀ ਦਾ ਪ੍ਰਧਾਨ ਵੀ ਰਿਹਾ। ਸਾਲ 1948 ਵਿਚ ਇਸ ਨੂੰ ਸਰ ਦਾ ਖ਼ਿਤਾਬ ਦਿੱਤਾ ਗਿਆ।

ਪਹਿਲਾਂ ਪਹਿਲ ਇਸ ਦੀ ਖੋਜ ਦਾ ਖੇਤਰ ਅਣਵੀ ਗਤੀ-ਵਿਗਿ-ਆਨ ਰਿਹਾ, ਪ੍ਰੰਤੂ ਪਿਛੋਂ ਇਸਨੇ 'ਰੋਗਾਣੂਆਂ' ਦੇ ਸੈੱਲਾਂ ਵਿਚ ਹੋ ਰਹੇ ਪਰਿਵਰਤਨ ਅਤੇ ਜਲਵਾਯੂ ਦੀ ਤਬਦੀਲੀ ਦਾ ਉਨ੍ਹਾਂ ਤੇ ਅਸਰ ਦੇ ਖੇਤਰ ਵਿਚ ਖੋਜ ਕੀਤੀ। ਉਸਨੇ ਵੇਖਿਆ ਕਿ ਕਿਸੇ ਦਵਾਈ ਨੂੰ ਲਗਾ-ਤਾਰ ਵਰਤਣ ਨਾਲ ਰੋਗਾਣੂਆਂ ਦੇ ਸੈੱਲਾਂ ਵਿਚ ਕੁੱਝ ਇਹੋ ਜਿਹੇ ਐਨ-ਜ਼ਾਈਮ ਬਣ ਜਾਂਦੇ ਹਨ ਜੋ ਉਸ ਦਵਾਈ ਦੇ ਅਸਰ ਨੂੰ ਨਿਸਫਲ ਕਰ ਦਿੰਦੇ ਹਨ। ਇਸ ਲਈ ਜੇ ਕੋਈ ਦਵਾਈ ਲਗਾਤਾਰ ਵਰਤੀ ਜਾਵੇ ਤਾਂ ਉਸ ਦਾ ਅਸਰ ਕੁਝ ਸਮੇਂ ਮਗਰੋਂ ਖ਼ਤਮ ਹੋ ਜਾਂਦਾ ਹੈ।

1956 ਵਿਚ ਇਸਨੇ ਕੈਮੀਕਲ ਕਾਈਨੈਟਿਕਸ ਵਿਚ ਰਸਾਇਣ-ਵਿਗਿਆਨ ਦਾ ਨੋਬਲ ਪ੍ਰਾਈਜ਼ ਪ੍ਰਾਪਤ ਕੀਤਾ। ਇਸ ਦੀਆਂ ਪ੍ਰਸਿੱਧ ਪੁਸਤਕਾਂ 'ਦੀ ਕਾਈਨੈਟਿਕਸ ਆਫ਼ ਕੈਮੀਕਲ ਚੇਂਜ (1926)' ਅਤੇ 'ਦੀ ਕੈਮੀਕਲ ਕਾਈਨੈਟਿਕਸ ਆਫ਼ ਦੀ ਬੈਕਟੀਰੀਅਲ ਸੈੱਲ (1946)' ਹਨ।

ਹ. ਪੁ.—ਐਨ. ਬ੍ਰਿ. 11 : 515

**ਹਿਸ, ਵਿਲਹੈਲਮ :** ਇਸ ਮੋਢੀ ਕਾਰਡਿਆੱਲੋਜਿਸਟ (ਹਿਰਦਾ-ਵਿਗਿਆਨੀ) ਦਾ ਜਨਮ 29 ਦਸੰਬਰ, 1863 ਨੂੰ ਸਵਿਟਜ਼ਰਲੈਂਡ ਵਿਚ ਬਾਜ਼ੇੱਲ ਵਿਖੇ ਹੋਇਆ। ਇਸ ਦਾ ਪਿਤਾ, ਜੋ ਕਿ ਇਸੇ ਨਾਂ ਨਾਲ ਹੀ ਜਾਣਿਆ ਜਾਂਦਾ ਹੈ, ਇਕ ਪ੍ਰਸਿੱਧ ਸਰੀਰ-ਰਚਨਾ-ਵਿਗਿਆਨੀ ਸੀ। ਸੰਨ 1907-26 ਤਕ ਹਿਸ ਬਰਲਿਨ ਯੂਨੀਵਰਸਿਟੀ ਵਿਚ ਮੈਡੀਸਨ ਦਾ ਪ੍ਰੋਫੈਸਰ ਰਿਹਾ।

ਇਸ ਨੇ ਦਿਲ ਦੇ ਸੱਜੇ ਅਤੇ ਖੱਬੇ ਖ਼ਾਨਿਆਂ ਵਿਚਕਾਰਲੀ ਪੇਸ਼ੀ-ਦਾਰ ਭਿੱਤੀ ਵਿਚਲੇ ਇਕ ਖ਼ਾਸ ਕਿਸਮ ਦੇ ਪੇਸ਼ੀ-ਰੇਸ਼ਿਆਂ ਦੀ ਖੋਜ (1893) ਕੀਤੀ ਜਿਨ੍ਹਾਂ ਨੂੰ 'ਹਿਸ ਦਾ ਬੰਡਲ' ਵੀ ਕਿਹਾ ਜਾਂਦਾ ਹੈ। ਇਸ ਨੇ ਇਹ ਵੀ ਪਤਾ ਲਗਾਇਆ ਕਿ ਇਹੀ ਰੇਸ਼ੇ, ਸੁੰਗੜਾਉ ਦੀ ਇਕ ਇਕੱਲੀ ਲਹਿਰ ਨੂੰ ਦਿਲ ਦੇ ਸਾਰੇ ਭਾਗਾਂ ਤਕ ਸੰਚਾਰ ਕਰਨ ਵਿਚ ਸਹਾਈ ਹੁੰਦੇ ਹਨ। ਹਿਸ ਉਨ੍ਹਾਂ ਪਹਿਲੇ ਵਿਗਿਆਨੀਆਂ ਵਿਚੋਂ ਇਕ ਸੀ ਜਿਨ੍ਹਾਂ ਨੇ ਇਹ ਪਤਾ ਲਗਾਇਆ ਕਿ ਦਿਲ ਦੀ ਧੜਕਣ, ਦਿਲ ਦੇ ਪੱਠਿਆਂ ਦੇ ਇਕੱਲੇ ਸੈੱਲਾਂ ਵਿਚੋਂ ਸ਼ੁਰੂ ਹੁੰਦੀ ਹੈ।

10 ਨਵੰਬਰ, 1934 ਨੂੰ ਵੀਜ਼ੇਂਟਲ ਵਿਖੇ ਇਸ ਦੀ ਮੌਤ ਹੋ ਗਈ।

**ਹਿਸ਼ਾਮ ਇਬਨ (ਮੁਹੰਮਦ) ਅਲ-ਕਲਬੀ :** ਇਹ ਇਕ ਅਰਬ ਵਿਦਵਾਨ ਸੀ ਜਿਸ ਨੇ ਆਪਣੇ ਪਿਤਾ ਪਾਸੋਂ, ਜੋ ਇਕ ਪ੍ਰਸਿੱਧ ਇਤਿ-ਹਾਸਕਾਰ ਸੀ, ਗਿਆਨ ਪ੍ਰਾਪਤ ਕਰਕੇ ਪੁਰਾਤਨ ਅਰਬਾਂ ਦੇ ਰਸਮ ਰਿਵਾਜਾਂ, ਲੜਾਈਆਂ ਅਤੇ ਵੰਸ਼-ਪਰੰਪਰਾ ਸਬੰਧੀ ਲਿਖਿਆ। ਇਸਦਾ ਜਨਮ 747 ਈ. ਤੋਂ ਪਹਿਲਾਂ ਕੂਫ਼ਾ ਵਿਚ ਹੋਇਆ। ਇਸ ਵਲੋਂ ਲਿਖੀਆਂ ਕਈ ਪੁਸਤਕਾਂ ਵਿਚ ਮਸ਼ਹੂਰ ਘੋੜਿਆਂ ਸਬੰਧੀ ਪੂਰਨ ਵੇਰ-ਵਿਆਂ ਵਾਲੀ ਪੁਸਤਕ ਵੀ ਸ਼ਾਮਲ ਹੈ। ਪੂਰਵ-ਇਸਲਾਮੀ ਅਤੇ ਮੁਢਲੇ ਇਸਲਾਮੀ ਅਰਬਾਂ ਦੀ ਰਾਜਨੀਤੀ, ਧਰਮ ਅਤੇ ਸਾਹਿਤ ਸਬੰਧੀ 'ਜਮਹਾਰਾਤ ਅਨ-ਨਸਬ' ਇਸਦੀ ਇਕ ਮਹੱਤਵਪੂਰਨ ਰਚਨਾ ਹੈ ਅਤੇ 'ਕਿਤਾਬ ਅਲ-ਅਸਨਾਮ' ਵਿਚ ਇਸਨੇ ਪੂਰਵ-ਇਸਲਾਮੀ ਅਰਬਾਂ ਦੇ ਦੇਵਤਿਆਂ ਅਤੇ ਪੂਜਾ-ਵਿਧੀਆਂ ਸਬੰਧੀ ਚਰਚਾ ਕੀਤੀ ਹੈ। ਇਸਦੀ ਮੌਤ ਕੂਫ਼ਾ ਵਿਖੇ 819/821 ਈ. ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 5 : 61

**ਹਿਸਾਰ :** ਜ਼ਿਲ੍ਹਾ—ਇਹ ਭਾਰਤ ਦੇ ਹਰਿਆਣਾ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦੇ ਉੱਤਰ-ਪੱਛਮ ਵਿਚ ਬਠਿੰਡਾ ਜ਼ਿਲ੍ਹਾ (ਪੰਜਾਬ), ਪੂਰਬ ਵਿਚ ਜੀਂਦ ਅਤੇ ਰੋਹਤਕ ਦੇ ਜ਼ਿਲ੍ਹੇ, ਦੱਖਣ-ਪੂਰਬ ਵਿਚ ਮਹਿੰਦਰ-ਗੜ੍ਹ ਜ਼ਿਲ੍ਹਾ ਅਤੇ ਦੱਖਣ-ਪੱਛਮ ਤੇ ਪੱਛਮ ਵਿਚ ਰਾਜਸਥਾਨ ਦਾ ਰਾਜ ਹੈ। ਇਸ ਜ਼ਿਲ੍ਹੇ ਦੀ ਬਹੁਤੀ ਧਰਤੀ ਪੱਧਰੀ ਹੈ। ਦੱਖਣੀ ਭਾਗ ਵਿਚ ਕੁਝ ਰੇਤ ਦੇ ਟਿੱਬੇ ਹਨ। ਦਰਿਆ ਘੱਗਰ ਇਸ ਜ਼ਿਲ੍ਹੇ ਵਿਚੋਂ ਗੁਜ਼ਰਦਾ ਹੈ ਅਤੇ ਵਰਖਾ ਰੁੱਤ ਵਿਚ ਹੜ੍ਹਾਂ ਦੁਆਰਾ ਕਾਫ਼ੀ ਨੁਕਸਾਨ ਕਰਦਾ ਹੈ। ਜ਼ਿਲ੍ਹੇ ਦਾ ਖੇਤਰਫਲ 6, 331 ਵ. ਕਿ. ਮੀ. ਅਤੇ ਆਬਾਦੀ 1496534 (1981) ਹੈ। ਜ਼ਿਲ੍ਹੇ ਦਾ ਪੌਣ ਪਾਣੀ ਖੁਸ਼ਕ ਹੈ। ਲਗਭਗ 15 ਮਾਰਚ ਤੋਂ ਲੈ ਕੇ ਜੁਲਾਈ ਤੀਕ ਇਥੇ ਗਰਮ ਹਵਾਵਾਂ ਚਲਦੀਆਂ ਹਨ।

ਇਥੇ ਵਰਖਾ ਬਹੁਤ ਘੱਟ ਹੁੰਦੀ ਹੈ। ਵਰਖਾ ਘੱਟ ਹੋਣ ਕਾਰਨ ਅਤੇ ਸਿੰਜਾਈ ਦੇ ਘੱਟ ਸਾਧਨ ਹੋਣ ਕਰਕੇ ਫਸਲਾਂ ਅਕਸਰ ਖ਼ਰਾਬ ਹੋ ਜਾਂਦੀਆਂ ਹਨ। ਮੁੱਖ ਫਸਲਾਂ ਬਾਜਰਾ, ਛੋਲੇ, ਜੌਂ, ਕਣਕ, ਕਪਾਹ ਅਤੇ ਗੰਨਾ ਹਨ। ਇਸ ਦੇ ਵੱਡੇ ਵਪਾਰਕ ਕੇਂਦਰ ਹਾਂਸੀ ਅਤੇ ਹਿਸਾਰ ਹਨ।

ਹ. ਪੁ.—ਐਨ. ਬ੍ਰਿ. 11 : 590; ਇੰਪ ਗ. ਇੰਡ. 13 : 144

**ਹਿਸਾਰ :** ਸ਼ਹਿਰ—ਇਹ ਹਰਿਆਣਾ ਰਾਜ (ਭਾਰਤ) ਦੇ ਇਸੇ ਹੀ ਨਾਂ ਦੇ ਮੰਡਲ ਅਤੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਹਿਸਾਰ ਸ਼ਹਿਰ ਫੀਰੋਜ਼ਸ਼ਾਹ ਤੁਗ਼ਲਕ ਨੇ ਸੰਨ 1356 ਵਿਚ ਆਪਣੇ ਨਾਂ ਤੇ ਵਸਾਇਆ ਸੀ। ਹਿਸਾਰ ਦਾ ਪਹਿਲਾ ਨਾਂ ਇਸੇ ਕਰਕੇ ਹਿਸਾਰਿ ਫੀਰੋਜ਼ਾ ਸੀ, ਜੋ ਸਮਾਂ ਬੀਤਣ ਨਾਲ ਫੀਰੋਜ਼ਾ ਹਟ ਕੇ ਇਕੱਲਾ ਹਿਸਾਰ ਰਹਿ ਗਿਆ। ਪਹਿਲੋਂ ਹਿਸਾਰ ਦਾ ਇਲਾਕਾ ਹਾਂਸੀ ਦੀ ਸਿਕਦਾਰੀ

ਵਿਚ ਹੁੰਦਾ । ਇਸ ਸ਼ਹਿਰ ਨੂੰ ਵਸਾਉਣ ਤੋਂ ਬਾਅਦ ਇਥੇ ਪਾਣੀ ਦੀ ਘਾਟ ਨੂੰ ਪੂਰਾ ਕਰਨ ਲਈ ਫ਼ੀਰੋਜ਼ਸ਼ਾਹ ਨੇ ਘੱਗਰ ਅਤੇ ਯਮਨਾ ਵਿਚੋਂ ਨਹਿਰਾਂ ਕੱਢ ਕੇ ਇਥੇ ਲਿਆਂਦੀਆਂ ।

ਸੰਨ 1398 ਵਿਚ ਤੈਮੂਰ ਨੇ ਹੱਲਾ ਕੀਤਾ ਅਤੇ ਭਟਨੇਰ ਨੂੰ ਮਾਰ ਕੇ ਜਦ ਉਹ ਸਰਸਾ ਅਤੇ ਫਤਿਹਾਬਾਦ ਵੱਲ ਨੂੰ ਵਧਿਆ ਤਾਂ ਲੋਕ ਭੱਜ ਨਿਕਲੇ, ਪਰ ਤੈਮੂਰ ਉਨ੍ਹਾਂ ਦੇ ਮਗਰ ਪੈ ਗਿਆ ਅਤੇ ਬੇਅੰਤ ਲੋਕਾਂ ਨੂੰ ਕਤਲ ਕਰ ਦਿੱਤਾ । ਸੰਨ 1408 ਵਿਚ ਹਿਸਾਰ ਬਾਗ਼ੀਆਂ ਦੇ ਹੱਥ ਆ ਗਿਆ, ਪਰ ਮੁਹੰਮਦ ਤੁਗ਼ਲਕ ਨੇ ਮੁੜ ਆਪਣੇ ਤਹਿਤ ਵਿਚ ਲੈ ਆਂਦਾ । ਤਿੰਨ ਵਰ੍ਹੇ ਸੰਨ 1411 ਵਿਚ ਸਯਦ ਖ਼ਿਜ਼ਰ ਖ਼ਾਨ ਦੇ ਹੱਥ ਆ ਗਿਆ ਜੋ ਸੰਨ 1414 ਵਿਚ ਦਿੱਲੀ ਦਾ ਬਾਦਸ਼ਾਹ ਬਣ ਗਿਆ । ਬਹਿਲੋਲ ਲੋਧੀ ਦੇ ਵੇਲੇ ਹਿਸਾਰ ਮੁਹੱਬਤ ਖ਼ਾਨ ਦੀ ਜਾਗੀਰ ਵਿਚ ਸੀ । ਮੁਗਲ ਬਾਦਸ਼ਾਹ ਦੇ ਵੇਲੇ ਇਥੇ ਕੋਈ ਖਾਸ ਘਟਨਾ ਨਹੀਂ ਹੋਈ । ਔਰੰਗਜ਼ੇਬ ਦੀ ਮੌਤ ਵੇਲੇ ਸੰਨ 1707 ਵਿਚ ਇਥੇ ਸ਼ਾਹਦਾਦ ਖ਼ਾਨ ਕਸੂਰੀ ਨਾਜ਼ਮ ਸੀ, ਜਿਸ ਤੋਂ ਬਾਅਦ 1738 ਵਿਚ ਨਵਾਬ ਕਾਮਗਾਰ ਖ਼ਾਨ ਨਾਜ਼ਮ ਬਣਿਆ ਅਤੇ ਉਸ ਤੋਂ ਬਾਅਦ ਫੌਜ਼-ਦਾਰ ਖ਼ਾਨ ਅਤੇ ਔਲੀਆ ਖ਼ਾਨ । ਸੰਨ 1731 ਤੋਂ ਫੂਲਕੀ ਮਿਸਲ ਦੇ ਸਰਦਾਰ ਬਾਬਾ ਆਲਾ ਸਿੰਘ ਨੇ ਭੱਟੀਆਂ ਦੇ ਦੂਰ ਦੂਰ ਦੇ ਇਲਾਕੇ ਜਾ ਉਗਰਾਹੇ । ਭੱਟੀ ਸਰਦਾਰ ਮੁਹੰਮਦ ਅਧੀਨ ਸ਼ਾਹੀ ਫ਼ੌਜਾਂ ਦੀ ਸਹਾ-ਇਤਾ ਲੈ ਕੇ ਆਲਾ ਸਿੰਘ ਨਾਲ ਟੱਕਰ ਲੈਣ ਲਈ ਆਇਆ, ਪਰ ਸ਼ਾਹੀ ਅਤੇ ਭੱਟੀਆਂ ਦੇ ਲਸ਼ਕਰ ਸਿੰਘਾਂ ਦੇ ਸਾਮ੍ਹਣੇ ਅੜ ਨਾ ਸਕੇ ਅਤੇ ਸੰਨ 1783 ਤੀਕ ਦਿੱਲੀ ਦੀ ਹਕੂਮਤ ਅਤੇ ਭੱਟੀਆਂ ਦੇ ਸਭ ਮਿਲਵੇਂ ਜਤਨ ਅਕਾਰਥ ਗਏ ਅਤੇ ਬਹੁਤ ਸਾਰੇ ਇਲਾਕੇ ਉੱਤੇ ਸਿੰਘਾਂ ਦਾ ਕਬਜ਼ਾ ਹੋ ਗਿਆ । ਪਰ ਸੰਨ 1783 (ਚਾਲ੍ਹੀਏ 1840 ਬਿਕਰਮੀ) ਦੇ ਕਾਲ ਨੇ ਇਹ ਦੇਸ਼ ਉਜਾੜ ਕੇ ਰੱਖ ਦਿੱਤਾ, ਜਿਸ ਕਰਕੇ ਸਿੰਘ ਕੁਝ ਕੁ ਆਪਣੇ ਇਲਾਕੇ ਵੱਲ ਨੂੰ ਪਿਛੇ ਹਟ ਗਏ ।

ਅਠਾਰ੍ਹਵੀਂ ਸਦੀ ਦੇ ਆਖ਼ਰੀ ਦਹਾਕੇ ਵਿਚ ਜਹਾਜ਼ ਸਾਹਿਬ (ਜਾਰਜ ਟਾਮਸ) ਇਥੇ ਆ ਪਹੁੰਚਿਆ ਅਤੇ ਉਸਨੇ ਹਾਂਸੀ ਨੂੰ ਆਪਣਾ ਮੁੱਖ ਅਸਥਾਨ ਬਣਾ ਕੇ ਆਪਣੀ ਇਕ ਰਿਆਸਤ ਖੜ੍ਹੀ ਕਰਨ ਦੇ ਜਤਨ ਆਰੰਭ ਦਿੱਤੇ, ਪਰ ਮਰਾਠਿਆਂ ਦੇ ਫਰਾਂਸੀਸੀ ਅਫਸਰ ਲੂਈ ਬੁਰਕਾਂ ਦੇ ਸਾਮ੍ਹਣੇ ਜਾਰਜ ਟਾਮਸ ਟਿਕ ਨਾ ਸਕਿਆ ਅਤੇ ਅੰਗਰੇਜ਼ੀ ਇਲਾਕੇ ਨੂੰ ਭਜ ਗਿਆ । ਛੇਤੀ ਹੀ ਪਿਛੋਂ ਅੰਗਰੇਜ਼ਾਂ ਅਤੇ ਮਰਾਠਿਆਂ ਵਿਚਕਾਰ ਜੰਗ ਛਿੜ ਪਈ ਅਤੇ ਲਾਸਵਾਰੀ ਅਤੇ ਅਰਗਾਉਂ ਦੀਆਂ ਲੜਾਈਆਂ ਤੋਂ ਬਾਅਦ ਸੰਨ 1803 ਵਿਚ ਹਿਸਾਰ ਦਾ ਇਲਾਕਾ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ ਜੋ ਸੰਨ 1947 ਤੀਕ ਟਿਕਿਆ ਰਿਹਾ । ਆਜ਼ਾਦੀ ਉਪਰੰਤ ਇਹ ਪੰਜਾਬ ਰਾਜ ਅਤੇ ਸੰਨ 1966 ਵਿਚ ਪੰਜਾਬ ਰਾਜ ਦੇ ਪੁਨਰਗਠਨ ਮਗਰੋਂ ਹਰਿਆਣਾ ਰਾਜ ਦਾ ਸ਼ਹਿਰ ਬਣ ਗਿਆ ।

ਸ਼ਹਿਰ ਦੇ ਆਲੇ-ਦੁਆਲੇ ਪੱਕੀ ਕੰਧ ਬਣੀ ਹੋਈ ਹੈ, ਜਿਸ ਵਿਚ ਚਾਰ ਦਰਵਾਜ਼ੇ ਹਨ । ਜਾਮਾ ਮਸਜਿਦ ਅਤੇ ਫੀਰੋਜ਼ਸ਼ਾਹ ਦਾ ਮਹਿਲ ਇਥੋਂ ਦੀਆਂ ਇਤਿਹਾਸਕ ਇਮਾਰਤਾਂ ਹਨ । ਇਥੇ ਦੋ ਆਰਟ ਅਤੇ ਸਾਇੰਸ ਕਾਲਜ ਅਤੇ ਇਕ ਵੈਟਰਨਰੀ ਕਾਲਜ ਹੈ । ਇਥੇ ਇਕ ਸਰਕਾਰੀ ਪਸ਼ੂ ਪਾਲਣ ਕੇਂਦਰ ਹੈ ਜੋ ਉੱਤਰੀ ਭਾਰਤ ਦਾ ਇਕ ਬਹੁਤ ਵੱਡਾ ਕੇਂਦਰ ਹੈ । ਹਰਿਆਣਾ ਖੇਤੀਬਾੜੀ ਯੂਨੀਵਰਸਿਟੀ (1970) ਵੀ ਇਸੇ ਸ਼ਹਿਰ ਵਿਚ ਸਥਾਪਤ ਹੈ । ਇਥੇ ਸੂਤੀ ਕੱਪੜੇ ਦੇ ਕਾਰਖ਼ਾਨੇ ਹਨ ।

ਆਬਾਦੀ—ਮੈ. ਖੇ.-137, 361; ਸ਼ਹਿਰ-131, 309 (1981),

29°15′ ਉ. ਵਿਥ.; 75°47′ ਪੂ. ਲੰਬ.

ਹ. ਪੂ.- ਐਨ. ਬ੍ਰਿ. ਮਾ.11 : 590 ; ਇੰਪ. ਗ. ਇੰਡ. 13 : 144

**ਹਿਕਸ, ਏਲੀਅਸ :** ਇਹ ਫ਼ਰੈਂਡਜ਼ ਸੋਸਾਇਟੀ ਦਾ ਇਕ ਅਮ-ਰੀਕਨ ਪ੍ਰਚਾਰਕ ਸੀ । ਇਸ ਦਾ ਜਨਮ 19 ਮਾਰਚ, 1748 ਈ. ਨੂੰ ਹੈਂਪਸਟੈੱਡ ਦੇ ਸਥਾਨ ਤੇ ਹੋਇਆ । ਇਸ ਨੇ ਗੁਲਾਮਾਂ ਨੂੰ ਗੁਲਾਮੀ ਦੀ ਲਾਹਨਤ ਤੋਂ ਰਾਹਤ ਦਵਾਉਣ ਲਈ ਜ਼ੋਰਦਾਰ ਸੰਘਰਸ਼ ਕੀਤਾ । ਇਸਨੇ ਆਪਣੇ ਉਦੇਸ਼ ਦੀ ਪੂਰਤੀ ਲਈ ਕੈਨੇਡਾ ਤੋਂ ਕੈਰੋਲੀਨਾ ਅਤੇ ਪੱਛਮ ਵਿਚ ਰਿਚਮਾਂਡ ਤੱਕ ਦੀ 40,000 ਮੀਲ ਦੀ ਯਾਤਰਾ ਕੀਤੀ । ਇਸ ਨੇ ਗੁਲਾਮ ਮਜ਼ਦੂਰਾਂ ਦੀਆਂ ਬਣਾਈਆਂ ਵਸਤਾਂ ਦਾ ਬਾਈਕਾਟ ਕਰਨ ਦਾ ਪ੍ਰਚਾਰ ਕੀਤਾ । ਇਸਨੇ ਸੁਤੰਤਰ ਹੋਏ ਗੁਲਾਮਾਂ ਲਈ ਦੱਖਣ-ਪੱਛਮ ਵਿਚ ਵੱਖਰੀ ਬਸਤੀ ਵਸਾਉਣ ਦੀ ਮੰਗ ਕੀਤੀ ਅਤੇ ਨਿਊਯਾਰਕ ਵਿਚ ਗੁਲਾਮੀ ਖਤਮ ਕਰਨ ਸਬੰਧੀ ਇਕ ਕਾਨੂੰਨ ਵੀ ਬਣਵਾਇਆ ।

ਇਹ ਇਕ ਵਿਦਵਾਨ ਵਕਤਾ ਸੀ । ਇਸ ਦੁਆਰਾ ਅਫਰੀਕਨ ਗ਼ੁਲਾਮਾਂ ਅਤੇ ਉਨ੍ਹਾਂ ਦੇ ਵਾਰਸਾਂ ਸਬੰਧੀ ਲਿਖੀ ਪੁਸਤਕ 1811 ਵਿਚ ਪਹਿਲੀ ਵਾਰ ਪ੍ਰਕਾਸ਼ਤ ਹੋਈ 'ਆਬਜ਼ਰਵੇਸ਼ਨਸ ਆਨ ਦੀ 'ਸਲੇਵਰੀ ਆਫ਼ ਦੀ ਦੀ ਅਫ਼ਰੀਕਨਜ਼ ਐਂਡ ਦੇਅਰ ਡਿਸੰਨਡੰਟਸ' ਜਿਸਦੀਆਂ ਬਾਅਦ ਵਿਚ ਕਈ ਐਡੀਸ਼ਨਾ ਛਪੀਆਂ । ਬਾਅਦ ਵਿਚ ਫ਼ਰੈਂਡਜ਼ ਸੋਸਾਇਟੀ ਦੇ ਧੜੇ ਹੋ ਗਏ ਜਿਨ੍ਹਾਂ ਵਿਚੋਂ ਇਕ ਨੂੰ ਇਸ ਦੇ ਨਾਂ ਨਾਲ ਯਾਦ ਕੀਤਾ ਜਾਣ ਲੱਗਾ ।

ਇਸ ਵਿਦਵਾਨ ਲੇਖਕ ਦੀਆਂ ਕਿਰਤਾਂ ਵਿਚੋਂ ਸਰਮਨਜ਼ (1828), 'ਆਬਜ਼ਰਵੇਸ਼ਨਸ ਆਨ ਦੀ ਸਲੇਵਰੀ (1811) ਅਤੇ 'ਦੀ ਲੈਟਰਜ਼ ਆਫ਼ ਏਲੀਅਸ ਹਿਕਸ' ਬਹੁਤ ਪ੍ਰਸਿੱਧ ਹਨ ।

ਇਸ ਦੀ ਮੌਤ 27 ਫ਼ਰਵਰੀ, 1830 ਨੂੰ ਹੋਈ ।

ਹ. ਪੁ—.ਐਨ. ਬ੍ਰਿ. 11 : 474; ਐਨ. ਬ੍ਰਿ. ਮਾ. 5 : 29; ਐਨ. ਅਮੈ. 14 : 169

**ਹਿੰਕਸ, ਸਰ ਫਰਾਂਸਿਸ :** ਇਹ ਕੈਨੇਡਾ ਦਾ ਇਕ ਪ੍ਰਸਿੱਧ ਨੀਤੀਵਾਨ ਅਤੇ ਸੰਯੁਕਤ ਕੈਨੇਡਾ ਦਾ ਪ੍ਰਧਾਨ ਮੰਤਰੀ ਸੀ । ਇਸਦਾ ਜਨਮ 14 ਦਸੰਬਰ, 1807 ਨੂੰ ਕਾਰਕ (ਆਇਰਲੈਂਡ) ਵਿਖੇ ਹੋਇਆ । 1832 ਵਿਚ ਇਹ ਯਰਕ (ਹੁਣ ਟਰਾਂਟੋ) ਚਲਾ ਗਿਆ ਅਤੇ ਇਥੇ ਇਸਨੇ ਵਪਾਰੀ, ਸ਼ਾਹੂਕਾਰ ਅਤੇ ਰੀਫਾਰਮ ਨਾਮੀ ਅਖ਼ਬਾਰ ਦੇ ਸੰਪਾਦਕ ਦੇ ਤੌਰ ਤੇ ਕੰਮ ਕੀਤਾ । 1841 ਵਿਚ ਇਹ ਸੰਯੁਕਤ ਕੈਨੇਡਾ ਦੀ ਪਹਿਲੀ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ । 1842-43 ਅਤੇ 1848-51 ਵਿਚ ਇਸਨੇ ਰਾਬਰਟ ਬਾਲਡਵਿਨ ਅਤੇ ਲੂਈ ਬਾਅਦ ਵਿਚ ਸਰ ਲੂਈ, ਲਾਅ ਫੌਂਨਟੇਨ ਵਰਗੇ ਸੁਧਾਰਕ ਨੇਤਾਵਾਂ ਦੀ ਰਹਿਨੁਮਾਈ ਥੱਲੇ ਇੰਸਪੈਕਟਰ ਜਨਰਲ ਦੇ ਤੌਰ ਤੇ ਕੰਮ ਕੀਤਾ । 1851 ਵਿਚ ਹਿੰਕਸ ਏ. ਐਨ. ਮੋਰਿਨ ਦੀ ਸਾਂਝੀ ਸਰਕਾਰ ਵਿਚ ਪ੍ਰਧਾਨ ਮੰਤਰੀ ਬਣਿਆ ਅਤੇ ਇਸਨੇ ਰੇਲ ਦੀ ਉਸਾਰੀ ਵਿਚ ਸ਼ਲਾਘਾਯੋਗ ਕੰਮ ਕੀਤੇ । ਇਹ 1854 ਵਿਚ ਸੰਯੁਕਤ ਰਾਜ ਨਾਲ ਪਰਸਪਰ ਇਕਰਾਰਨਾਮੇ ਸਮੇਂ ਲਾਰਡ ਐਲਗਿਨ ਦਾ ਸਲਾਹਕਾਰ ਸੀ । ਇਸ ਨੂੰ 1855 ਵਿਚ ਕੈਨੇਡਾ ਛੱਡਣ ਤੇ ਬਾਰਬੇਡੋਜ਼ ਅਤੇ ਵਿੰਡਵਰਡ ਆਈਲੈਂਡਜ਼ ਦਾ ਗਵਰਨਰ ਨਿਯੁਕਤ ਕੀਤਾ ਗਿਆ । 1862 ਵਿਚ ਇਹ ਬਰਤਾਨਵੀ ਗੀਆਨਾ ਦਾ ਗਵਰਨਰ ਬਣਿਆ । 1869 ਵਿਚ ਇਸਦੇ ਰੀਟਾਇਰ ਹੋਣ ਤੇ ਇਸਨੂੰ ਸਰ ਦੇ ਖ਼ਿਤਾਬ ਨਾਲ ਸਨਮਾਨਿਆ ਗਿਆ । ਕੈਨੇਡਾ ਵਾਪਸ ਆਉਣ ਉੱਤੇ ਸਰ ਜਾਹਨ ਮੈਕਡਾਨਲਡ

ੇ ਇਸ ਨੂੰ ਆਪਣੀ ਸਰਕਾਰ ਵਿਚ ਵਿਤ ਮੰਤਰੀ ਬਣਾ ਦਿੱਤਾ। ੲਸਨੇ ਬੈਂਕ ਐਕਟ ਪਾਸ ਕਰਵਾਇਆ ਅਤੇ ਸਰ ਹਫ ਐਲਨ ਨਾਲ ੈਸਫਿਕ ਰੇਲਵੇ ਸਬੰਧੀ ਗੱਲ-ਬਾਤ ਕੀਤੀ। ਇਸਨੇ ਆਪਣੇ ਨੇਤਾ ਦੇ ਾਲ ਹੀ 1873 ਵਿਚ ਇਸ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਅਤੇ ੲਸ ਤੋਂ ਮਗਰੋਂ ਛੇਤੀ ਹੀ ਮਾਂਟਰੀਆਲ ਵਿਖੇ ਆ ਗਿਆ ਅਤੇ ਨਫਡਰੇਸ਼ਨ ਲਾਈਫ਼ ਇੰਸ਼ੋਰੈਂਸ ਕੰਪਨੀ ਅਤੇ ਕਨਸਾਲੀਡੇਟਿਡ ਬੈਂਕ ਾਫ਼ ਕੈਨੇਡਾ (ਜੋ 1879 ਵਿਚ ਫੇਲ੍ਹ ਹੋ ਗਿਆ) ਦਾ ਪ੍ਰੈਜ਼ੀਡੈਂਟ ਤਹਾ। ਇਸ ਦੀ ਮੌਤ 18 ਅਗਸਤ, 1885 ਨੂੰ ਮਾਂਟਰੀਆਲ ਵਿਖੇ ਈ।

ਇਹ ਕਈ ਪੁਸਤਕਾਂ ਅਤੇ ਪੈਂਫ਼ਲਿਟਾਂ ਦਾ ਲੇਖਕ ਸੀ। ਇਸ ੀਆਂ ਮੁਖ ਪੁਸਤਕਾਂ 'ਪੁਲੀਟੀਕਲ ਹਿਸਟਰੀ ਆਫ਼ ਕੈਨੇਡਾ' (1877) ਤੇ 'ਰਿਮਿਨਿਸੈਂਸ (1884) ਹਨ।

ਹ. ਪੁ.—ਐਨ. ਬ੍ਰਿ. 11 : 503

**ਹਿਕਮਤ :** ਇਹ ਸ਼ਬਦ ਅੱਜ ਕੱਲ੍ਹ ਯੂਨਾਨੀ ਚਿਕਿਤਸਾ ਪ੍ਰਣਾਲੀ ਈ ਪ੍ਰਯੁਕਤ ਹੁੰਦਾ ਹੈ। ਯੂਨਾਨੀ ਸ਼ਬਦ ਸੰਸਕ੍ਰਿਤ ਸ਼ਬਦ 'ਯਵਨਾਨੀ' ਾ ਤਦਭਵ ਰੂਪ ਹੈ ਜੋ ਪੁਰਾਣੇ ਸਮੇਂ ਵਿਚ ਭਾਰਤ ਤੋਂ ਬਾਹਰਲੀ ਰ ਜਾਤੀ ਲਈ ਇਸਤੇਮਾਲ ਹੁੰਦਾ ਸੀ। ਪੁਰਾਣੇ ਸੰਸਕ੍ਰਿਤ ਗ੍ਰੰਥਾਂ ਵਿਚ ਲੇਛ ਵੀ ਇਨ੍ਹਾਂ ਸਮਾਨ-ਅਰਥਾਂ ਵਿਚ ਪ੍ਰਚਲਤ ਰਿਹਾ ਹੈ। ਭਾਰਤ ਚ ਪ੍ਰਚਲਤ ਚਿਕਿਤਸਾ ਪ੍ਰਣਾਲੀਆਂ ਵਿਚੋਂ ਹਿਕਮਤ ਇਕ ਹੈ। ਜਿਸ ਾ ਇਤਿਹਾਸ ਮੁਸਲਮਾਨਾਂ ਦੀ ਭਾਰਤ ਵਿਚ ਆਮਦ ਅਤੇ ਉਨ੍ਹਾਂ ਦੀ ਾਜ ਸੱਤਾ ਦੀ ਸਥਾਪਨਾ ਨਾਲ ਆਰੰਭ ਹੁੰਦਾ ਹੈ। ਭਾਵੇਂ ਇਸ ਦੇ ੀਜ ਯੂਨਾਨੀ ਬਾਦਸ਼ਾਹ ਸਿਕੰਦਰ ਦੇ ਭਾਰਤ ਉਤੇ ਹਮਲੇ ਦੇ ਸਮੇਂ ਤੋਂ ੀ ਬੀਜੇ ਜਾ ਚੁੱਕੇ ਸਨ। ਮੁਸਲਮਾਨਾਂ ਨਾਲ ਜੋ ਹਕੀਮ ਭਾਰਤ ਆਏ, ਨ੍ਹਾਂ ਨੇ ਆਪਣੇ ਨਾਲ ਅਰਬੀ, ਫ਼ਾਰਸੀ ਵਿਚ ਲਿਖੀਆਂ ਪੁਸਤਕਾਂ ਵੀ ਲਿਆਂਦੀਆਂ ਜੋ ਪਿਛੋਂ ਉਰਦੂ ਵਿਚ ਵੀ ਪ੍ਰਕਾਸ਼ਤ ਹੋਈਆਂ। ਇਸ ਸਮੇਂ ਪੁਸਤਕਾਂ ਲਿਖੀਆਂ ਗਈਆਂ ਹਨ, ਉਨ੍ਹਾਂ ਵਿਚ ਭਾਰਤੀ ਚਿਕਿਤਸਾ-ਣਾਲੀ (ਆਯੁਰਵੇਦ) ਦਾ ਪ੍ਰਭਾਵ ਸਪਸ਼ਟ ਵੇਖਿਆ ਜਾ ਸਕਦਾ ਹੈ। ਾਲ ਹੀ ਆਯੁਰਵੇਦ ਵੀ ਬਹੁਤ ਹੱਦ ਤਕ ਯੂਨਾਨੀ ਚਿਕਿਤਸਾ ਤੋਂ ਭਾਵਿਤ ਹੋਇਆ ਹੈ। ਈਸਾ ਤੋਂ ਪੰਜ ਛੇ ਸੌ ਵਰ੍ਹੇ ਪਹਿਲਾਂ ਯੂਨਾਨ ਚ ਇਹ ਪ੍ਰਣਾਲੀ ਆਪਣੀਆਂ ਸਿਖਰਾਂ ਤੇ ਪੁੱਜੀ ਹੋਈ ਸੀ. ਇਸ ਨੇ ਆਪਣੇ ਆਂਢੀ ਦੇਸ਼ ਮਿਸਰ ਤੋਂ ਬਹੁਤ ਪ੍ਰਭਾਵ ਕਬੂਲ ਕੀਤਾ। ਮਿਸਰ ਦੀ ਚਿਕਿਤਸਾ ਪ੍ਰਣਾਲੀ ਯੂਨਾਨੀਆਂ ਨਾਲੋਂ ਪੁਰਾਣੀ ਮੰਨੀ ਜਾਂਦੀ ਹੈ। ਮਿਸਰ ੀ ਸਭ ਤੋਂ ਪੁਰਾਣੀ ਪੁਸਤਕ 'ਏਬਰਜ ਪੈਪੀਰਸ' ਹੈ, ਜਿਸਦਾ ਲਿਖਣ ਮਾਂ 1600 ਪੂ. ਈ. ਮੰਨਿਆ ਗਿਆ ਹੈ। ਪਤਾ ਲਗਦਾ ਹੈ ਿ ਇਸ ਤੋਂ ਪਹਿਲਾਂ ਮਿਸਰ ਦੇ ਬਾਦਸ਼ਾਹ ਆਥੋਸ ਨੇ ਇਲਮ-ਤਿੱਬ ਾਲ ਸਬੰਧਤ ਇਕ ਪੁਸਤਕ ਲਿਖੀ ਸੀ, ਜਿਸਦਾ ਸਮਾਂ 6000 ਪੂ. ੀ. ਮੰਨਿਆ ਜਾਂਦਾ ਹੈ। ਉਨ੍ਹਾਂ ਦਿਨਾਂ ਵਿਚ ਇਸ ਇਲਮ ਨੂੰ ਾਦੂਗਰੀ ਦਾ ਹੀ ਦਰਜਾ ਪ੍ਰਾਪਤ ਸੀ। ਇਹ ਪ੍ਰਣਾਲੀ ਹੀਰੋਡੋਟਸ ਸਮੇਂ 00 ਈ. ਪੂ. ਸਿਖਰਾਂ ਤੇ ਪੁੱਜੀ। ਯੂਨਾਨੀਆਂ ਨੇ ਮੈਸੋਪੋਟੇਮੀਆ ਦੇ ਾਲ ਨਾਲ ਮਿਸਰ ਤੋਂ ਬਹੁਤ ਕੁਝ ਲਿਆ। ਇਹਨਾਂ ਦਾ ਤਿੱਬੀ ਦੇਵਤਾ ਸਕਲੀ ਬਿਊਸ ਸੀ ਜਿਸ ਦੀ ਪੂਜਾ ਮਿਸਰੀ ਦੇਵਤੇ ਵਾਂਗ ਹੀ ਪ੍ਰਚੱ-ਤ ਸੀ। ਰੋਗੀ ਨੂੰ ਦੇਵਤਾ ਅੱਗੇ ਮੰਦਰ ਵਿਚ ਲਿਟਾ ਦਿੱਤਾ ਜਾਂਦਾ । ਰਾਤ ਨੂੰ ਉਸ ਨੂੰ ਜੋ ਸੁਪਨਾ ਆਉਂਦਾ, ਪਾਦਰੀ ਉਸ ਦੀ ਆਖਿਆ ਵਿਚੋਂ ਰੋਗ ਤੇ ਇਲਾਜ ਲਭਦਾ ਸੀ, ਵੱਲ ਹੋ ਜਾਣ ਤੇ ੀਜ਼ ਆਪਣੀ ਹੈਸੀਅਤ ਮੁਤਾਬਕ ਆਪਣੀ ਮਰਜ ਦਾ ਪੂਰਾ ਲਾਜ ਤੇ ਲੱਛਣਾਂ ਦਾ ਵੇਰਵਾ ਚਾਂਦੀ ਜਾਂ ਸੋਨੇ ਦੀ ਪੱਟੀ ਤੇ ਦਵਾਕੇ ਮੰਦਰ ਵਿਚ ਰਖ ਦਿੰਦਾ ਸੀ ਤੇ ਨਾਲ ਹੀ ਕੋਈ ਨਾ ਕੋਈ ਭੇਟਾ ਵੀ ਚੜ੍ਹਾ ਦਿੰਦਾ ਸੀ। ਇਸ ਤਰ੍ਹਾਂ ਯੂਨਾਨੀਆਂ ਨੂੰ ਰੋਗ ਤੇ ਇਲਾਜ ਬਾਰੇ ਗਿਆਨ ਪ੍ਰਾਪਤ ਹੁੰਦਾ ਰਿਹਾ। ਇਹ ਗਿਆਨ ਪਿਥੈਗੋਰਸ 498 ਈ. ਪੂ. ਰਾਹੀਂ ਬਾਕਾਇਦਾ ਮੁਕੰਮਲ ਇਲਾਜ ਦਾ ਰੂਪ ਅਖਾ ਤਿਆਰ ਕਰ ਗਿਆ। ਇਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਉਹ ਆਪਣੀ 'ਗਿਆਨ ਤ੍ਰੇਹ' ਦੀ ਪੂਰਤੀ ਲਈ ਭਾਰਤ ਵੀ ਆਇਆ ਸੀ।

ਇਹ ਗਿਆਨ ਹਿਪੋਕਰੇਟੀਜ਼ ਦੇ ਹੱਥਾਂ ਵਿਚ ਦੀ ਪੁੱਜਕੇ ਹੋਰ ਵੀ ਸਮਰਿੱਧ ਤੇ ਵਿਕਸਤ ਹੋਇਆ। ਉਸ ਦੀਆਂ ਰਚਨਾਵਾ ਦਾ ਜੋ ਸੰਗ੍ਰਹਿ (*Corpus Hippocrates*) ਮਿਲਦਾ ਹੈ ਉਹ ਆਕਾਰ ਵਿਚ ਤਾਂ ਬਹੁਤ ਵਿਸ਼ਾਲ ਹੈ ਹੀ ਪਰ ਤਜਰਬੇ ਦੀਆਂ ਸਿਖਰਾਂ ਵੀ ਛੂੰਹਦਾ ਹੈ। 'ਹਿਪੋਕਰੇਟੀਜ਼ ਓਥ' (Oath) ਤੇ ਉਸਦੇ ਸੂਤਰ ਗਿਆਨ ਦਾ ਇਕ ਸਰ-ਮਾਇਆ ਬਣ ਚੁੱਕੇ ਹਨ। ਅਰਸਤੂ (384-322 ਈ. ਪੂ.) ਨੇ ਵੀ ਸ੍ਰਿਸ਼ਟੀ ਵਿਚਾਲੇ ਚਾਰ ਮੂਲ ਤੱਤਾਂ ਦੀ ਵਿਆਖਿਆ ਕਰਕੇ ਇਸ ਖੇਤਰ ਵਿਚ ਆਪਣਾ ਯੋਗਦਾਨ ਦਿੱਤਾ। ਇਸਕੰਦਰੀਆਂ ਦੇ ਮੰਨੇ ਪ੍ਰਮੰਨੇ ਹਕੀਮ ਜਾਲੀਨੂਸ ਨੇ ਵਿਸ਼ੇਸ਼ ਤੌਰ ਤੇ ਚੀਰ-ਫਾੜ ਦੇ ਮੈਦਾਨ ਵਿਚ ਕੰਮ ਕੀਤਾ। ਪ੍ਰਾਣ-ਵਾਯੂ ਨੂੰ ਜੀਵਨ ਦਾ ਆਧਾਰ ਮੰਨਕੇ ਮਨੁੱਖੀ ਦੇਹ ਵਿਚ ਉਸਦੇ ਚੱਕਰ ਦਾ ਕ੍ਰਮਵਾਰ ਵੇਰਵਾ ਦਿੱਤਾ। ਉਸਨੇ ਦੇਹ ਦੇ ਹਰ ਅੰਗ ਨੂੰ ਚੀਰ ਕੇ ਵੇਖਿਆ। ਜਾਲੀ ਨੂਸ ਨੇ ਇਕ ਵਿਸ਼ਾਲ ਗ੍ਰੰਥ ਦੀ ਰਚਨਾ ਕੀਤੀ, ਜਿਸ ਦਾ ਨਾਂ '*Editiopreceps*' ਹੈ ਜੋ 22 ਖੰਡਾਂ ਵਿਚ ਹੈ। ਇਸ ਸਮੇਂ ਦੌਰਾਨ ਜਾਲੀਨੂਸ ਤੋਂ ਪਿਛੋਂ ਥੀਉਫਰੈਸਟਸ ਅਤੇ ਡਾਇਓਸ-ਕਾਰਿਡੀਜ਼ ਵਰਗੇ ਹੋਰ ਵੀ ਕਈ ਵਿਦਵਾਨ ਹੋਏ, ਜਿਨ੍ਹਾਂ ਨੇ ਔਸ਼ਧ-ਸ਼ਾਸਤ੍ਰ ਤੇ ਇਸ ਪ੍ਰਣਾਲੀ ਨਾਲ ਸਬੰਧਿਤ ਰਚਨਾਵਾਂ ਕੀਤੀਆਂ। ਹਰਫ਼ੀ-ਲਸ ਨੂੰ ਚੀਰ ਫਾੜ ਦਾ ਪਿਤਾ ਮੰਨਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਹੀ ਸਰੀਰ ਕਿਰਿਆ ਵਿਗਿਆਨ ਦੇ ਖੇਤਰ ਵਿਚ ਐਰਾਸਿਸਟਰਾਟਸ ਦਾ ਨਾਂ ਪ੍ਰਸਿੱਧ ਹੈ। ਇਹਨਾਂ ਦਾ ਸਬੰਧ ਵੀ ਇਸਕੰਦਰੀਆ ਦੇ ਨਾਲ ਹੀ ਹੈ। ਹਰਫੀਲਸ ਨੇ ਸ਼ਰੇਆਮ ਮੁਰਦੇ ਦੀ ਚੀਰ ਫਾੜ ਕੀਤੀ ਤੇ ਪਹਿਲੀ ਵਾਰ ਵਾਤ-ਨਾੜੀ ਸੰਸਥਾਨ ਦੇ ਪ੍ਰਬੰਧ ਨੂੰ ਸਮਝਣ ਦਾ ਯਤਨ ਕੀਤਾ। ਇਥੇ ਪੁਜਕੇ ਇਸ ਪ੍ਰਕਾਰ ਇਕ ਤਰ੍ਹਾਂ ਨਾਲ ਯੂਨਾਨ ਦਾ ਇਤਿਹਾਸ ਅੰਧਕਾਰ ਜੁੱਗ ਵਿਚ ਦਾਖਲ ਹੁੰਦਾ ਹੈ। ਜਦੋਂ ਰੋਮਨਾਂ ਰਾਹੀਂ ਇਹ ਵਿਸ਼ਾਲ ਸਭਿੱਅਤਾ ਧਾਰਾ-ਸ਼ਾਈ ਕਰ ਦਿੱਤੀ ਗਈ ਪਰ ਉਨ੍ਹਾਂ ਦਾ ਇਹ ਗਿਆਨ ਸਿਧੇ ਟੇਢੇ ਢੰਗ ਨਾਲ ਲਾਗਲੀਆਂ ਸਭਿਆਤਾਵਾਂ ਤਕ ਪੁਜਦਾ ਰਿਹਾ।

ਹਿਕਮਤ ਦੇ ਦੂਜੇ ਪੜਾ ਦਾ ਆਰੰਭ ਅਰਬ ਦੇ ਖਲੀਫਿਆਂ ਦੇ ਰਾਜ ਸਮੇਂ ਹੁੰਦਾ ਹੈ। ਉਹ ਆਪਣੇ ਪੁਰਾਣੇ ਸਰੋਤਾਂ ਨਾਲ ਤਾਂ ਜੁੜੇ ਰਹੇ ਪਰ ਭਾਰਤ ਵਰਗੇ ਵਿਕਸਿਤ ਚਿਕਿਤਸਾ ਪ੍ਰਣਾਲੀ ਵਾਲੇ ਦੇਸ਼ ਤੋਂ ਉਨ੍ਹਾਂ ਨੇ ਬਹੁਤ ਕੁਝ ਗ੍ਰਹਿਣ ਕੀਤਾ। ਵਿਸ਼ੇਸ਼ ਤੌਰ ਤੇ ਖਲੀਫਾ-ਹਾਰੂਨ-ਰਸ਼ੀਦ ਦੇ ਸਮੇਂ ਆਯੁਰਵੇਦ ਦੇ ਪ੍ਰਸਿੱਧ ਗ੍ਰੰਥ ਚਰਕ (ਸ਼ਰਕ) ਸੁਸ਼ਰਤ (ਅਰਬ-ਅਰਸਦ) ਤੇ ਅਸਟਾਂਗ ਸੰਗ੍ਰਹਿ (ਅਸਤਾਗਾਰ) ਦੇ ਅਨੁਵਾਦ ਅਰਬੀ ਵਿਚ ਕਰ-ਵਾਏ ਗਏ। ਜਾਰਜ ਲੇ 255 ਹਿਜਰੀ ਵਿਚ ਭਾਰਤ ਦੇ ਬਹਲ, ਮੰਕ ਤੇ ਬਾਜ਼ੀਗਰ ਤਿੰਨ ਚਿਕਿਤਸਕਾਂ ਦਾ ਜ਼ਿਕਰ ਕੀਤਾ ਹੈ। ਜਿਨ੍ਹਾਂ ਨੂੰ ਯਹੀਆ-ਬਿਨ-ਖ਼ਾਲਿਦ-ਬਰਮਨੀ ਨੇ ਬਗ਼ਦਾਦ ਬੁਲਾਇਆ ਸੀ ਤੇ ਇਹ ਵੀ ਦੱਸਿਆ ਹੈ ਕਿ ਉਮਈਆਂ ਰਾਜ ਦੇ ਸਮੇਂ ਬਹੁਤ ਸਾਰੇ ਚਿਕਿਤਸਾ ਗ੍ਰੰਥ ਅਰਬੀ ਵਿਚ ਅਨੁਵਾਦ ਹੋ ਚੁਕੇ ਸਨ। ਆਬਾਸ਼ੀਆਂ ਦੇ ਸਮੇਂ ਈਰਾਨ ਵਿਚ ਇਨ੍ਹਾਂ ਗ੍ਰੰਥਾਂ ਨੂੰ ਪ੍ਰਸਿੱਧੀ ਪ੍ਰਾਪਤ ਹੋਈ। ਇਕ ਅਰਬੀ ਹਕੀਮ ਅਲੀ-ਇਬਨ-ਰਬੂਨ ਨੇ 'ਫਿਰਦੌਸ-ਉਲ-ਹਿਕਮਤ' ਨਾਂ ਦਾ ਗ੍ਰੰਥ 800 ਈ. ਵਿਚ ਰਚਿਆ; ਜਿਸ ਵਿਚ ਭਾਰਤੀ ਔਸ਼ਧੀਆਂ ਤੇ ਚਿਕਿਤਸਾਂ ਪ੍ਰਣਾਲੀ ਦਾ ਬੜੇ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ। ਇਹ ਸਮਾਂ ਸੀ ਜਦੋਂ

ਇਨ੍ਹਾਂ ਦੋਹਾਂ ਪ੍ਰਣਾਲੀਆਂ ਭਾਵ ਯੂਨਾਨੀ ਤੇ ਆਯੁਰਵੇਦ ਦਾ ਸੰਗਮ ਹੋਇਆ ਅਤੇ ਦੋਹਾਂ ਨੇ ਇਕ ਦੂਜੇ ਤੋਂ ਕਾਫੀ ਪ੍ਰਭਾਵ ਗ੍ਰਹਿਣ ਕੀਤਾ। ਮੁਸਲਮਾਨਾਂ ਦੀ ਆਮਦ ਨਾਲ ਇਹ ਪ੍ਰਣਾਲੀ ਭਾਰਤ ਪੁੱਜੀ। ਇਸ ਤਰ੍ਹਾਂ ਹਿਕਮਤ ਦਾ ਭਾਰਤ ਵਿਚ ਪ੍ਰਵੇਸ਼ ਤੇਰ੍ਹਵੀਂ ਸਦੀ ਤੋਂ ਮੰਨਿਆ ਜਾਣਾ ਚਾਹੀਦਾ ਹੈ। ਉਸ ਵੇਲੇ ਆਯੁਰਵੇਦ ਦਾ ਹਰਾਸ-ਕਾਲ ਸੀ।

**ਮੂਲ ਸਿਧਾਂਤ**—

ਯੂਨਾਨੀ ਚਿਕਿਤਸਾ ਪ੍ਰਣਾਲੀ ਨੇ ਅਨੇਕਾਂ ਪ੍ਰਭਾਵ ਕਬੂਲੇ ਪਰ ਇਸ ਦਾ ਸਿਧਾਂਤਕ ਪੱਖ ਉਵੇਂ ਦਾ ਉਵੇਂ ਕਾਇਮ ਰਿਹਾ। ਅਨਾਸਰ (ਮਹਾਂ-ਭੂਤ); ਮਿਜਾਜ਼ (ਪ੍ਰਕਿਰਤੀ), ਕੂਬਾ (ਬੀਰਜ ਜਾਂ ਬਲ); ਤਬਾਯ ਅਜ਼ਾ (ਅੰਗ ਪ੍ਰਕਿਰਤੀ), ਅਰਵਾਹ (ਵਾਯੂ-ਪ੍ਰਾਣ ਤੇ ਓਜ); ਅਖ਼ਲਾਤ (ਦੋਸ਼); ਨਬਜ਼ (ਨਾੜੀ); ਕਰੂਰਾ (ਪਿਸ਼ਾਬ); ਬੌਲਵ ਬਰਾਜ਼ (ਮਲ-ਮੂਤਰ); ਅਲਾ-ਮਾਤ ਕੁਲੀਆ ਵਾ ਜੁਜ਼ਈਆ (ਲੱਛਣ); ਅਸੂਲ ਇਲਾਜ (ਚਿਕਿਤਸਾ ਸੂਤਰ); ਅਸੂਲਤਗ਼ਜ਼ੀਆ (ਆਹਾਰ ਵਿਧੀ) ਜਿਹੇ ਮੂਲ ਸਿਧਾਂਤਾਂ ਵਿਚ ਕੋਈ ਪਰਿਵਰਤਨ ਨਹੀਂ ਲਿਆਂਦਾ ਗਿਆ। ਅਰਕਾਨ, ਮਿਜਾਜ਼, ਅਖਲਾਤ, ਅਜ਼ਾ, ਅਰਵਾਹ, ਕੁਵਾ ਤੇ ਅਫ਼ਆਲ, ਇਹ ਮਾਨਵ-ਪ੍ਰਕਿਰ-ਤੀ ਦੇ ਮੂਲਤੱਤ ਮੰਨੇ ਗਏ ਹਨ। ਇਸ ਸ੍ਰਿਸ਼ਟੀ ਨੂੰ ਹੈਵਾ ਨਾਤ, ਨਬਾਤਾਤ ਅਤੇ ਮਾਦਨੀਆਤ, ਤਿੰਨ ਹਿੱਸਿਆ ਵਿਚ ਵੰਡਿਆ ਗਿਆ ਹੈ। ਇਹ ਜੜ ਤੇ ਚੇਤਨ ਪ੍ਰਿਥਵੀ (ਅਰਜ਼ਖਾਕ), ਜਲ (ਆਬ), ਤੇਜ (ਆਤਿਸ਼) ਤੇ ਵਾਯੂ (ਹਵਾਅ-ਬਾਦ) ਤੋਂ ਪੈਦਾ ਹੋਈ ਹੈ। ਇਨ੍ਹਾਂ ਦੇ ਮੇਲ ਤੋਂ ਹੀ ਮਨੁੱਖੀ ਪ੍ਰਕਿਰਤੀ ਬਣੀ ਹੈ ਜੋ ਮੋਅਤਦਿਲ ਤੇ ਗਰਮੋਅਤ ਦਿਲ ਦੋ ਤਰ੍ਹਾਂ ਦੀ ਹੈ। ਇਨ੍ਹਾਂ ਤੋਂ ਲਹੂ ਵਿਚਲੇ ਚਾਰ ਤੱਤ ਬਣੇ ਹਨ ਜਿਨ੍ਹਾਂ ਨੂੰ 'ਸੌਦਾ, ਸਫਰਾ, ਬਲਗਮ ਤੇ ਖ਼ੂਨ ਕਿਹਾ ਗਿਆ ਹੈ। ਇਨ੍ਹਾਂ ਦੇ ਸੰਤੁਲਨ ਦਾ ਨਾਂ ਅਰੋਗਤਾ ਤੇ ਇਨ੍ਹਾਂ ਦੀ ਖਲਬਲੀ ਦਾ ਨਾਂ ਰੋਮਤਾ ਹੈ। ਸਫਰਾ ਦਾ ਸੁਭਾਅ ਉਸ਼ਣ ਤੇ ਰੁਕਸ਼, ਬਲਗਮ ਦਾ ਸੀਤਲ ਤੇ ਸਨਿਗਧ (ਥੰਧਾ) ਖ਼ੂਨ ਦਾ ਉਸ਼ਣ ਤੇ ਸਨਿਗਧ ਤੇ ਸੌਦਾ ਦਾ ਸੀਤਲ ਤੇ ਰੁਕਸ਼ ਹੈ। ਅਬੂ-ਤਿੱਬ ਬੁਕਰਾਤ ਨੇ ਪਹਿਲੀ ਵਾਰ ਖ਼ੂਨ ਵਿਚਲੇ ਇਨ੍ਹਾਂ ਤੱਤਾਂ ਨੂੰ ਨਿਖੇੜਿਆ, ਉਸ ਅਨੁਸਾਰ ਖ਼ੂਨ ਵਿਚਲਾ ਸਫ਼ੈਦ ਤੱਤ ਬਲਗਮ, ਪੀਲਾ ਤੱਤ ਸਫਰਾ, ਤੇ ਕਾਲਾ ਤੱਤ ਸੌਦਾ ਹੈ। ਇਨ੍ਹਾਂ ਤੱਤਾਂ ਤੇ ਹੀ ਯੂਨਾਨੀ (ਹਿਕਮਤ) ਦਾ ਸਾਰਾ ਵਜੂਦ ਕਾਇਮ ਹੈ।

ਸਾਹਿਤ—ਮੂਲ ਰੂਪ ਵਿਚ ਹਿਕਮਤ ਦੀਆਂ ਪੁਸਤਕਾਂ ਅਰਬੀ, ਫ਼ਾਰਸੀ ਤੇ ਉਰਦੂ ਵਿਚ ਹੀ ਮਿਲਦੀਆਂ ਹਨ। ਇਸ ਦਾ ਕਾਰਨ ਇਹੋ ਕਿ ਇਹ ਪ੍ਰਣਾਲੀ ਮੁਸਲਮਾਨਾਂ ਦੇ ਹੱਥ ਵਿਚ ਹੀ ਰਹੀ ਅਤੇ ਬਾਕਾਇਦਾ ਇਕ ਪ੍ਰੰਪਰਾ ਵਿਚ ਬਝੀ ਰਹਿਣ ਕਰਕੇ ਆਪਣੀ ਹੋਂਦ ਨਾਲ ਜੁੜੀ ਰਹੀ। ਪੰਜਾਬੀ ਭਾਸ਼ਾ ਵਿਚ ਕਈ ਪ੍ਰਸਿੱਧ ਪੁਸਤਕਾਂ ਦੇ ਅਨੁਵਾਦ ਹੋਏ, ਜਿਨ੍ਹਾਂ ਤੋਂ ਇਥੋਂ ਦੇ ਵੈਦਾਂ ਨੇ ਕਾਫੀ ਲਾਭ ਪ੍ਰਾਪਤ ਕੀਤਾ। ਕਰਾਬਾ ਦੀਨ ਕਾਦਰੀ, ਤਿੱਬ-ਯੂਸਫ਼ੀ, ਤਿੱਬ-ਅਕਬਰੀ, ਤਿੱਬ-ਦਾਰਉਲ-ਸ਼ਫ਼ਾ ਤੇ ਜੱਰਾਹੀ ਪ੍ਰਕਾਸ਼ ਅਤੇ ਹੋਰ ਬਹੁਤ ਸਾਰੇ ਗ੍ਰੰਥ ਹਨ ਜੋ ਪੰਜਾਬੀ ਵਿਚ ਪ੍ਰਕਾਸ਼ਿਤ ਰੂਪ ਵਿਚ ਮਿਲਦੇ ਹਨ ਪਰ ਯੂਨਾਨੀ ਦੇ ਮੂਲ ਸਿਧਾਂਤਾਂ ਨੂੰ ਰੂਪ-ਮਾਨ ਕਰਨ ਵਾਲੀ ਕੋਈ ਵੀ ਪੁਸਤਕ ਪੰਜਾਬੀ ਵਿਚ ਪ੍ਰਾਪਤ ਨਹੀਂ।

ਔਸ਼ਧ ਪ੍ਰਯੋਗ—ਜੋ ਨੁਸਖੇ ਰੋਗੀਆਂ ਨੂੰ ਸੇਵਨ ਕਰਨ ਲਈ ਦਿੱਤੇ ਜਾਂਦੇ ਹਨ ਉਨ੍ਹਾਂ ਦੇ ਨਿਰਮਾਣ ਦੀ ਆਪਣੀ ਸੁਤੰਤਰ ਵਿਧੀ ਹੈ। ਅਰਕ, ਸ਼ਰਬਤ, ਜਵਾਰਿਸ਼, ਮਾਜੂਨ, ਕੁਸ਼ਤੇ, ਹੱਬ (ਗੋਲੀਆਂ, ਕੁਹਲ, ਸੁਰਮੇਂ) ਪ੍ਰਚਲਿਤ ਤਰੀਕੇ ਹਨ।

ਆਯੁਰਵੇਦ ਨਾਲ ਸਮਾਨਤਾ—ਹਿਕਮਤ ਦੇ ਇਤਿਹਾਸ ਤੋਂ ਪ੍ਰਗਟ ਹੈ ਕਿ ਆਯੁਰਵੇਦ ਦਾ ਪ੍ਰਭਾਵ ਇਸ ਚਿਕਿਤਸਾ ਪ੍ਰਣਾਲੀ ਤੇ ਸਮੇਂ ਸਮੇਂ ਪੈਂਦਾ ਰਿਹਾ ਹੈ। ਆਯੁਰਵੇਦ ਦੇ ਪ੍ਰਸਿੱਧ ਬ੍ਰਿਹੱਦ ਤ੍ਰਯੀ (ਚਰਕ) ਸਸ਼ਰਤ ਤੇ ਅਸ਼ਟਾਂਮ ਸੰਗ੍ਰਹਿ ਦਾ ਅਨੁਵਾਦ ਅਰਬੀ ਵਿਚ ਹੋਣਾ ਤੇ ਇਥੋਂ ਦੀਆਂ ਅਨੇਕਾਂ ਔਸ਼ਧੀਆਂ ਦੇ ਗੁਣ-ਧਰਮਾਂ ਦਾ ਫਿਰ ਦੌਸ਼-ਉਲ-ਹਿਕਮਤ ਵਿਚ ਸਮਾਵੇਸ਼ ਹੋਣਾ ਹੀ ਇਸ ਪ੍ਰਭਾਵ ਦੀ ਗਵਾਹੀ ਹੈ। ਆਯੁਰਵੇਦ ਅਨੁਸਾਰ ਇਹ ਸ੍ਰਿਸ਼ਟੀ (ਜੜ੍ਹ ਤੇ ਚੇਤਨ) ਪੰਚ ਮਹਾਂ-ਭੂਤਾਂ (ਪ੍ਰਿਥਵੀ, ਜਲ, ਤੇਜ, ਵਾਯੂ ਤੇ ਆਕਾਸ਼) ਤੋਂ ਬਣੀ ਹੋਈ ਹੈ। ਹਿਕਮਤ ਵਿਚ ਆਕਾਸ਼ ਨੂੰ ਛੱਡਕੇ ਚਾਰ ਮਹਾਂਭੂਤ (ਅਨਾਸਿਰ) ਮੰਨੇ ਗਏ ਹਨ। ਚਾਰੇ ਦੋਸ਼ ਇਨ੍ਹਾਂ ਮਹਾਂਭੂਤਾਂ ਦੀ ਹੀ ਪੈਦਾਵਾਰ ਹਨ। ਆਯੁਰਵੇਦ ਵੀ, ਵਾਤ, ਪਿੱਤ, ਤੇ ਕਫ ਦੇ ਨਿਰਮਾਣ ਵਿਚ ਪੰਜੇ ਮਹਾਂ-ਭੂਤਾਂ ਦਾ ਯੋਗਦਾਨ ਮੰਨਦਾ ਹੈ। ਯੂਨਾਨੀ ਦੇ ਸੌਦਾ, ਸਫ਼ਰਾ ਤੇ ਬਲਗ਼ਮ, ਸਾਡੇ ਵਾਤ ਪਿੱਤ ਤੇ ਕਫ ਹੀ ਹਨ। ਖ਼ੂਨ ਨੂੰ ਆਯੁਰਵੇਦ ਚੌਥਾ ਦੋਸ਼ ਨਹੀਂ ਮੰਨਦਾ। ਉਂਜ ਚੀਰ ਫਾੜ ਦੇ ਗ੍ਰੰਥ 'ਸੁਸ਼ਰਤ ਵਿਚ ਖ਼ੂਨ ਨੂੰ ਚੌਥੇ ਦੋਸ਼ ਦੇ ਰੂਪ ਵਿਚ ਮੰਨਿਆ ਵੀ ਗਿਆ ਹੈ। ਯੂਨਾਨੀ ਦੇ ਅਖਲਾਤ ਤੇ ਸਾਡੇ ਦੋਸ਼ ਸੰਤੁਲਨ ਅਵਸਥਾ 'ਅਰੋਗਤਾ' ਦਾ ਪ੍ਰਤੀਕ ਹਨ, ਉਨ੍ਹਾਂ ਦੇ ਬਿਗਾੜ ਦਾ ਨਾਂ ਹੀ ਰੋਗਤਾ ਹੈ।

**ਔਸ਼ਧੀਆਂ ਦੇ ਗੁਣ**—ਧਰਮ ਦਾ ਵਰਨਣ ਕਰਦਿਆਂ ਯੂਨਨੀ, ਨਿਘੰਟੂਆਂ ਵਿਚ ਬੀਰਜ ਤੇ ਸੁਭਾਅ ਦੇ ਕਾਰਨ ਕਿਸੇ ਔਸ਼ਧ ਨੂੰ ਗਰਮ, ਕਿਸੇ ਨੂੰ ਤਰ, ਕਿਸੇ ਨੂੰ ਗਰਮ ਤਰ, ਕਿਸੇ ਨੂੰ ਸਰਦ ਤਰ, ਜਾਂ ਕਿਸੇ ਨੂੰ ਮੋਅਤਦਿਲ ਕਿਹਾ ਗਿਆ ਹੈ। ਆਯੁਰਵੇਦ ਦੇ ਨਿਘੰਟੂਆਂ ਵਿਚ ਸੀਤ ਤੇ ਉਸ਼ਣ ਤੋਂ ਬਿਨਾਂ ਹੋਰ ਅਠਾਰਾਂ ਗੁਣਾਂ ਤੇ ਅੱਠ ਬੀਰਜਾਂ ਦਾ ਜਿਕਰ ਕੀਤਾ ਹੈ ਤੇ ਉਹ ਯੂਨਾਨੀ ਦੇ ਨਾਲ ਕਾਫੀ ਮੇਲ ਖਾਂਦਾ ਹੈ, ਆਦਾਨ-ਪ੍ਰਦਾਨ ਸਮੇਂ ਜੋ ਔਸ਼ਧੀਆਂ ਇਨ੍ਹਾਂ ਪ੍ਰਣਾਲੀਆ ਨੇ ਇਕ ਦੂਜੇ ਤੋਂ ਗ੍ਰਹਿਣ ਕੀਤੀਆਂ ਉਨ੍ਹਾਂ ਨੂੰ ਆਪਣੇ ਦ੍ਰਵਯ-ਗੁਣ ਵਿਗਿਆਨ ਅਨੁ-ਸਾਰ ਹੀ ਢਾਲ ਲਿਆ।

ਹਿਕਮਤ ਦਾ ਇਲਾਜ ਕਰਨ ਵਾਲੇ ਨੂੰ 'ਹਕੀਮ ਤੇ ਆਯੁਰਵੇਦ ਦੀ ਚਿਕਿਤਸਾ ਕਰਨ ਵਾਲੇ ਨੂੰ 'ਵੈਦ' ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 10, ਏ ਸ਼ਾਟਟ ਹਿਸਟਰੀ ਆਫ਼ ਮੈਡੀਸਨ–ਐਫ਼.ਐਨ.ਐਲ. ਪੁਆਇੰਟਰ; ਯੂਨਾਨੀ ਚਿਕਿਤਸਾ ਅੰਕ-ਧਨਵੰਤਰੀ-ਅਲੀਗੜ੍ਹ, ਫ਼ਰਵਰੀ-ਮਾਰਚ 1964; ਇੰਡੀਆਜ਼ ਕੰਟ੍ਰੀਬਿਊਸ਼ਨ ਟੂਵੇਰਡਜ਼ ਥਾਟ ਐਂਡ ਕਲਚਰ-ਵਿਵੇਕਾ ਨੰਦ ਰਾਕ ਮੈਮੋਰੀਅਲ ਕਮੇਟੀ 1970; ਦੀ ਸਟੋਰੀ ਆਫ ਮੈਡੀਸਨ-ਰੇਬਰਟ ਮਾਰਗੋਟਾ; ਏ ਹਿਸਟਰੀ ਆਫ ਮੈਡੀਸਨ; ਸਿੰਗਰ ਐਂਡ ਅਡਰ ਵੁੱਡ; ਹਿਸਟਾਰੀਕਲ ਰੀਲੇਸ਼ਨਜ਼ ਆਫ ਐਂਸ਼ੀਅੰਟ ਹਿੰਦੂ ਵਿਦ ਗਰੀਕ ਮੈਡੀਸਨ ਏ ਵੈਬ ਆਨ ਦ ਐਂਸ਼ੀਐਂਟ ਇੰਡੀਅਨ ਐਂਡ ਗਰੀਕ ਸਿਸਟਮਜ਼ ਆਫ ਮੈਡੀਸਨ ਪੂਨਾ ਅਰੈਂਟੀਅਲਿਸਟ, ਜਿਲਦ-24 ਅੰਕ 1-2, 1959-ਕਲਾਜ਼ ਵੋਗਲ।

**ਹਿਕੋਰੀ :** ਇਹ ਕੇਰੀਆ ਪ੍ਰਜਾਤੀ ਦੀ ਕਿਸੇ ਇਕ ਜਾਤੀ ਨਾਲ ਸਬੰਧਿਤ ਹੈ। ਇਹ ਰੁੱਖ ਲੰਮੇ ਅਤੇ ਆਮ ਤੌਰ ਤੇ ਜੰਗਲਾਂ ਵਿਚ ਮਿਲਦੇ ਹਨ। ਇਨ੍ਹਾਂ ਦੀ ਪਛਾਣ ਸਖ਼ਤ, ਅੰਤ-ਸਥਿਤ ਅੱਖਾਂ, ਖੰਭ ਆਕਾਰ ਸੰਯੁਕਤ ਪੱਤਿਆਂ ਅਤੇ ਠੋਸ ਪਿੱਥ ਤੋਂ ਕੀਤੀ ਜਾ ਸਕਦੀ ਹੈ। ਇਸ ਰੁੱਖ ਦੇ ਫਲਾਂ ਦੀ ਬਾਹਰਲੀ ਛਿਲੜ ਭਗਭਗ 4 ਹਿੱਸਿਆਂ ਵਿਚ ਫਟ ਜਾਂਦੀ ਹੈ, ਜਿਸ ਵਿਚੋਂ ਇਕ ਸਖ਼ਤ ਛਿਲ ਵਾਲਾ ਸ਼ੈਲ ਨਿਕਲਦਾ ਹੈ।

ਸ਼ੈਗਬਾਰਕ ਹਿਕੋਰੀ (*C. ovata*) 40 ਮੀ. ਤਕ ਉੱਚਾ ਹੁੰਦਾ ਹੈ ਅਤੇ ਸੰਯੁਕਤ ਰਾਸ਼ਟਰ ਅਮਰੀਕਾ ਦੇ ਪੂਰਬੀ ਅੱਧੇ ਹਿੱਸੇ ਅਤੇ ਕੈਨੇਡਾ ਵਿਚ ਮਿਲਦਾ ਹੈ। ਇਹ ਸਭ ਤੋਂ ਮਹੱਤਵਪੂਰਨ ਜਾਤੀ ਹੈ ਜਿਸਦੇ ਨਟ ਜੋ ਹਿਕੋਰੀ ਨਟ ਦੇ ਨਾਂ ਨਾਲ ਮਸ਼ਹੂਰ ਹਨ, ਕਾਫੀ ਲਾਭਦਾਇਕ ਹਨ। ਇਸਦੀ ਲਕੜ ਵੀ ਬਹੁਤ ਕੀਮਤੀ ਹੁੰਦੀ ਹੈ।

ਕੀਕਨ (*C. illinoensis*) ਵੀ ਕਾਫ਼ੀ ਕੀਮਤੀ ਜਾਤੀ ਹੈ ਜਿਸਦੀ

ਬਹੁਤ ਜ਼ਿਆਦਾ ਆਰਥਿਕ ਮਹੱਤਤਾ ਹੈ। ਇਸ ਦੇ ਨਟ ਮਿਠੇ ਅਤੇ ਪਤਲੇ ਸ਼ੈਲ ਵਾਲੇ ਹੁੰਦੇ ਹਨ। ਇਹ ਜ਼ਿਆਦਾ ਤਰ ਮਿਸਿਸਿਪੀ ਵਾਦੀ ਅਤੇ ਮੈਕਸੀਕੋ ਵਿਚ ਮਿਲਦਾ ਹੈ। ਇਸ ਦੀਆਂ ਕਾਫ਼ੀ ਕਿਸਮਾਂ ਦੱਖਣੀ ਸੰਯੁਕਤ ਰਾਸ਼ਟਰ ਅਮਰੀਕਾ ਵਿਚ ਕਾਸ਼ਤ ਕੀਤੀਆਂ ਜਾਂਦੀਆਂ ਹਨ।

ਇਸ ਦੀਆਂ ਹੋਰ ਜਾਤੀਆ ਮੈਕਰਨਟ ਅਤੇ ਪਿਗਨਟ ਹਿਕੋਰੀ ਵੀ ਸੰਯੁਕਤ ਰਾਸ਼ਟਰ ਅਮਰੀਕਾ ਦੇ ਅੱਧ-ਪੂਰਬੀ ਹਿੱਸੇ ਵਿਚ ਮਿਲਦੀਆਂ ਹਨ। ਦੁਨੀਆਂ ਦੀ ਸਭ ਤੋਂ ਜ਼ਿਆਦਾ ਕੀਮਤੀ ਲਕੜ ਇਨ੍ਹਾਂ ਰੁਖਾਂ ਤੋਂ ਹੀ ਪ੍ਰਾਪਤ ਹੁੰਦੀ ਹੈ ਅਤੇ ਇਹ ਸੰਦ ਬਨਾਉਣ ਲਈ ਵਰਤੀ ਜਾਂਦੀ ਹੈ। ਇਸਨੂੰ ਫਰਨੀਚਰ, ਫਰਸ਼, ਡੱਬੇ ਅਤੇ ਕਰੇਟ ਬਨਾਉਣ ਲਈ ਵੀ ਵਰਤਿਆ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 6 : 441

**ਹਿੰਗ :** ਇਹ ਇਕ ਪ੍ਰਕਾਰ ਦੀ ਗੂੰਦ ਹੈ ਜਿਸਦੀ ਗੰਧ ਪਿਆਜ਼ ਵਰਗੀ ਤੇ ਸੁਆਦ ਕੌੜਾ ਹੁੰਦਾ ਹੈ। ਇਹ ਅੰਬੈਲੀਫੀਰੀ ਕੁਲ ਦੀ ਫੈਰੁਲਾ ਪ੍ਰਜਾਤੀ ਦੇ ਫੀਟਿਡਾ ਜਾਤੀ ਦੇ ਪੌਦੇ ਤੋਂ ਪ੍ਰਾਪਤ ਹੁੰਦੀ ਹੈ। ਇਰਾਨ ਅਤੇ ਅਫ਼ਗਾਨਿਸਤਾਨ ਵਿਚ ਮਿਲਣ ਵਾਲਾ ਹਿੰਗ ਦਾ ਪੌਦਾ ਤਕਰੀਬਨ 1.5-2 ਮੀਟਰ ਉਚਾ ਹੁੰਦਾ ਹੈ। ਇਹ ਪੌਦਾ ਜਦੋਂ ਚਾਰ ਸਾਲ ਦਾ ਹੋ ਜਾਂਦਾ ਹੈ ਤਾਂ ਇਸ ਤੋਂ ਗੂੰਦ ਪ੍ਰਾਪਤ ਹੁੰਦੀ ਹੈ। ਤਣੇ ਨੂੰ ਬਿਲਕੁਲ ਜੜ੍ਹ ਦੇ ਕੋਲੋਂ ਕੱਟ ਦਿਤਾ ਜਾਂਦਾ ਹੈ ਅਤੇ ਇਸ ਵਿਚੋਂ ਇਕ ਦੁਧ-ਰੰਗਾ ਤਰਲ ਰਿਸਦਾ ਹੈ, ਜਿਹੜਾ ਜਲਦੀ ਹੀ ਠੋਸ ਹਾਲਤ ਵਿਚ ਬਦਲ ਜਾਂਦਾ ਹੈ। ਨਵੀਂ ਕਟੀ ਥਾਂ ਬਿਲਕੁਲ ਮੋਤੀ ਵਰਗੀ ਚਿੱਟੀ ਹੁੰਦੀ ਹੈ ਪਰ ਹਵਾ ਲਗਣ ਨਾਲ ਇਸਦਾ ਰੰਗ ਪਹਿਲਾਂ ਗੁਲਾਬੀ ਤੇ ਅਖੀਰ ਲਾਲ-ਭੂਰਾ ਹੋ ਜਾਂਦਾ ਹੈ।

ਭਾਰਤ ਅਤੇ ਇਰਾਨ ਵਿਚ ਹਿੰਗ ਨੂੰ ਮਸਾਲਿਆਂ ਵਿਚ ਅਤੇ ਅਮਰੀਕਾ ਵਿਚ ਇਸ ਨੂੰ ਅਤਰ ਬਣਾਉਣ ਲਈ ਅਤੇ ਖ਼ੁਸ਼ਬੂ ਲਈ ਵਰਤਿਆ ਜਾਂਦਾ ਹੈ। ਜਿਨ੍ਹਾਂ ਇਲਾਕਿਆਂ ਵਿਚ ਇਹ ਉਗਦਾ ਹੈ ਉਥੇ ਸਾਰਾ ਪੌਦਾ ਹੀ ਤਾਜ਼ੀ ਸਬਜ਼ੀ ਦੇ ਤੌਰ ਤੇ ਵਰਤਿਆ ਜਾਂਦਾ ਹੈ।

ਹਿੰਗ ਦੀ ਔਸ਼ਧਿਕ ਮਹੱਤਤਾ ਬਹੁਤ ਜ਼ਿਆਦਾ ਹੈ। ਇਹ ਦਵਾਈਆਂ ਵਿਚ ਵਰਤੀ ਜਾਂਦੀ ਹੈ। ਇਹ ਬੈ ਨੂੰ ਦੂਰ ਕਰਦੀ ਹੈ, ਪਾਚਨਸ਼ੀਲ ਅਤੇ ਠੰਡ ਪਹੁੰਚਾਉਣ ਵਾਲੀ ਹੈ। ਛਾਤੀ ਵਿਚੋਂ ਬਲਗ਼ਮ ਕੱਢਦੀ ਹੈ। ਮੂਤਰ ਵਰਧਕ ਤੇ ਜੁਲਾਬੀ ਹੈ। ਬਦਹਜ਼ਮੀ, ਦਮਾ, ਮਿਰਗੀ, ਹੈਜ਼ਾ ਤੇ ਕੜਵੱਲ ਦੂਰ ਕਰਨ ਲਈ ਵਰਤੀ ਜਾਂਦੀ ਹੈ। ਇਹ ਪੁਰਾਣੀਆਂ ਕਬਜ਼ਾਂ ਅਤੇ ਸਾਹ-ਨਾਲੀ ਦੀ ਸੋਜ ਨੂੰ ਦੂਰ ਕਰਨ ਵਿਚ ਸਹਾਇਤਾ ਕਰਦੀ ਹੈ। ਬੱਚਿਆਂ ਨੂੰ ਇਹ ਨਮੋਨੀਏ ਅਤੇ ਸਾਹ ਦੀ ਤਕਲੀਫ ਵਿਚ ਦਿੱਤੀ ਜਾਂਦੀ ਹੈ। ਗੁਦਾ ਵਿਚੋਂ ਧਾਗਾ-ਕਿਰਮ ਕੱਢਣ ਲਈ ਇਸਦਾ ਅਨੀਮਾ ਕੀਤਾ ਜਾਂਦਾ ਹੈ। ਸੱਪ ਦੇ ਕੱਟੇ ਉਤੇ ਲਾਉਣ ਲਈ ਵੀ ਹਿੰਗ ਗੁਣਕਾਰੀ ਹੈ। ਇਸ ਨੂੰ ਘੋਪੇ ਦੇ ਦੁੱਧ ਵਿਚ ਉਬਾਲ ਲਿਆ ਜਾਂਦਾ ਹੈ ਅਤੇ ਕਟੇ ਹੋਏ ਹਿੱਸੇ ਤੇ ਲਗਾਇਆ ਜਾਂਦਾ ਹੈ।

ਹਿੰਗ ਕੱਚੀ ਬਹੁਤ ਬਦਬੂਦਾਰ ਹੁੰਦੀ ਹੈ। ਇਸ ਲਈ ਇਸ ਨੂੰ ਭੁੰਨ ਕੇ ਜਾਂ ਤਲ ਕੇ ਵਰਤਿਆ ਜਾਂਦਾ ਹੈ। ਇਹ ਘੋਲ ਜਾਂ ਗੋਲੀਆਂ ਦੇ ਰੂਪ ਵਿਚ ਵੀ ਵਰਤੀ ਜਾਂਦੀ ਹੈ।

**ਹਿੰਗਨਘਾਟ :** ਇਹ ਭਾਰਤ ਦੇ ਮਹਾਰਾਸ਼ਟਰ ਰਾਜ ਦੇ ਵਾਰਧਾ ਨਾਮੀ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਵੂਨਾ ਦਰਿਆ ਉੱਤੇ ਵਾਰਧਾ ਕਸਬੇ ਤੋਂ 34 ਕਿ. ਮੀ. ਅਤੇ ਬੰਬਈ ਤੋਂ 792 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਸੰਨ 1898 ਵਿਚ ਪਲੇਗ ਦੀ ਬੀਮਾਰੀ ਪੈ ਗਈ, ਪਰ ਇਸ ਸ਼ਹਿਰ ਦੀ ਉੱਨਤੀ ਉੱਤੇ ਕੋਈ ਮਾੜਾ ਅਸਰ ਨਾ ਪਿਆ। ਸ਼ਹਿਰ ਦੇ ਨਾਂ ਤੋਂ ਭਾਵ ਹੈ ਹਿੰਗਨ-ਦਰਖਤਾਂ ਦਾ ਲਾਂਘਾ। ਪੁਰਾਣਾ ਹਿੰਗਨਘਾਟ ਖਿੰਡਿਆ-ਪੁੰਡਿਆ ਖੇਤਰ ਤੀਬਾ ਕਸਬਾ ਸੀ ਅਤੇ ਮਾਨਸੂਨ ਦੌਰਾਨ ਵੂਨਾ ਦਰਿਆ ਇਸਨੂੰ ਹੜ੍ਹ ਦੇ ਪਾਣੀ ਨਾਲ ਭਰ ਦਿੰਦਾ ਸੀ। ਨਵਾਂ ਸ਼ਹਿਰ ਪੁਰਾਣੇ ਸ਼ਹਿਰ ਤੋਂ ਲਗਭਗ 400 ਮੀ. ਦੀ ਦੂਰੀ ਤੇ ਹੈ। ਸੰਨ 1867 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਤ ਹੋਈ। ਇਹ ਕਪਾਹ ਦੇ ਵਪਾਰ ਦੀ ਭਾਰੀ ਮੰਡੀ ਹੈ। ਇਥੇ ਰੂੰ-ਪਿੰਜਣ ਅਤੇ ਗੱਠਾਂ ਬਣਾਉਣ ਦੇ ਕਈ ਕਾਰਖ਼ਾਨੇ ਹਨ।

ਆਬਾਦੀ—44,328 (1971)

20°34′ ਉ. ਵਿਥ.; 78°51′ ਪੂ. ਲੰਬ

ਹ. ਪੁ.—ਇੰਪ. ਗਜ਼. ਇੰਡ : 13 : 141

**ਹਿੰਗਲਾਜ਼ :** ਇਹ ਪਾਕਿਸਤਾਨ ਵਿਚ ਬਲੋਚਿਸਤਾਨ ਨਾਮੀ ਸੂਬੇ ਦਾ ਇਕ ਤੀਰਥ-ਅਸਥਾਨ ਹੈ ਜੋ ਇਸੇ ਹੀ ਨਾਂ ਦੀ ਚੋਟੀ ਦੇ ਹੇਠਾਂ, ਹਿੰਗੋਲ ਦਰਿਆ ਦੇ ਕੰਢਿਆਂ ਉੱਤੇ ਸਥਿਤ ਹੈ। ਇਥੋਂ ਦਾ ਮੰਦਰ ਇਕ ਦੇਵੀ ਨੂੰ ਸਮਰਪਿਤ ਹੈ ਜਿਸਨੂੰ ਮੁਸਲਮਾਨ ਨਾਨੀ ਅਤੇ ਹਿੰਦੂ ਪਾਰਬਤੀ, ਕਾਲੀ ਅਤੇ ਮਾਤਾ ਦੇ ਨਾਂ ਨਾਲ ਯਾਦ ਕਰਦੇ ਹਨ। ਇਹ ਮੰਦਰ ਹਰਿਆਵਲੇ ਬੇਸਿਨ ਵਿਚ ਸਥਿਤ ਹੈ ਅਤੇ ਇਥੇ ਇਕ ਕੁਦਰਤੀ ਖੁੱਡ ਵਿਚ ਨੀਵੇਂ ਕਿਲੇ ਵਰਗੀ, ਗਾਰੇ ਦੀ ਬਣੀ ਹੋਈ ਹਵੇਲੀ ਹੈ।

25°36′ ਉ. ਵਿਥ.; 65°31′ ਪੂ. ਲੰਬ

ਹ. ਪੁ.—ਇੰਪ. ਗ. ਇੰਡ. 13 : 142

**ਹਿਗਿਨਸਨ, ਟਾਮਸ ਵੈਂਟਵਰਥ ਸਟਾਰੋ :** ਇਹ ਅਮਰੀਕਾ ਦਾ ਇਕ ਪ੍ਰਸਿੱਧ ਸੁਧਾਰਕ, ਸਿਪਾਹੀ ਤੇ ਲੇਖਕ ਸੀ। ਇਸਦਾ ਜਨਮ 22 ਦਸੰਬਰ, 1823 ਨੂੰ ਮੈਸਾਚੂਸੈੱਟਸ ਰਾਜ ਵਿਚ ਕੈਂਬਰਿਜ ਵਿਖੇ ਹੋਇਆ। 1841 ਵਿਚ ਇਸ ਨੇ ਹਾਰਵਰਡ ਕਾਲਜ ਤੋਂ ਬੀ. ਏ. ਦੀ ਡਿਗਰੀ ਪ੍ਰਾਪਤ ਕੀਤੀ ਅਤੇ ਦੋ ਸਾਲ ਪੜ੍ਹਾਉਂਦਾ ਰਿਹਾ। ਇਸ ਤੋਂ ਬਾਅਦ ਇਹ ਹਾਰਵਰਡ ਡਿਵਿਨਿਟੀ ਸਕੂਲ ਵਿਚ ਦਾਖ਼ਲ ਹੋਇਆ ਅਤੇ ਉਥੋਂ 1847 ਵਿਚ ਬੀ. ਏ. ਦੀ ਡਿਗਰੀ ਪ੍ਰਾਪਤ ਕੀਤੀ। ਸਤੰਬਰ 1847 ਵਿਚ ਇਸ ਨੂੰ ਰਿਲਿਜਸ ਸੋਸਾਇਟੀ ਆਫ਼ ਨਿਊਬਰੀਪੋਰਟ ਦਾ ਮਾਸਟਰ ਨਿਯੁਕਤ ਕੀਤਾ ਗਿਆ। ਕੁਝ ਹਫ਼ਤੇ ਬਾਦ ਇਸਨੇ ਮੇਰੀ ਚੈਨਿੰਗ ਨਾਲ ਸ਼ਾਦੀ ਕੀਤੀ। ਇਸਨੇ ਸਮਾਜਕ ਸਿੱਧਾਂਤਾਂ ਦਾ ਪਰਚਾਰ ਕੀਤਾ ਅਤੇ ਕਾਮਿਆਂ ਲਈ ਇਕ ਈਵਨਿੰਗ ਸਕੂਲ ਵੀ ਸਥਾਪਤ ਕੀਤਾ। ਅਖ਼ਬਾਰਾਂ ਵਿਚ ਸੰਪਾਦਕੀ ਲੇਖ ਲਿਖੇ ਅਤੇ 'ਫਰੀ ਸਾਇਲ' ਟਿਕਟ ਤੇ ਕਾਂਗਰਸ ਦੀ ਚੋਣ ਲੜੀ। ਇਸਨੇ ਇਸਤਰੀਆਂ ਅਤੇ ਕਾਮਿਆਂ ਦੇ ਹੱਕਾਂ ਲਈ ਉਨ੍ਹਾਂ ਦੀ ਗੁਲਾਮੀ ਵਿਰੁੱਧ ਆਵਾਜ਼ ਉਠਾਈ। ਇਹ 1852-1861 ਤਕ ਵੂਸਟਰ ਵਿਚ ਅਫਿਰਕੁ 'ਫਰੀ ਚਰਚ' ਦਾ ਪਾਦਰੀ ਰਿਹਾ। ਖ਼ਾਨਾ ਜੰਗੀ ਦੇ ਸ਼ੁਰੂ ਹੋਣ ਸਮੇਂ ਇਹ 1862-1864 ਤਕ ਫਸਟ ਸਾਊਥ ਕੈਰੋਲੀਨਾ ਵਲੰਟੀਅਰਜ਼ ਦਾ ਕਰਨਲ ਬਣਿਆ। ਇਸ ਦੀਆਂ ਮੁਖ ਪੁਸਤਕਾਂ 'ਆਰਮੀ ਲਾਈਫ ਇਨ ਏ ਬਲੈਕ ਰਜਮੈਂਟ (1870), 'ਐਟਲਾਂਟਿਕ ਐਸਜ਼' (1871),'ਯੰਗ ਫੋਕਸ ਹਿਸਟਰੀ ਆਫ਼ ਦੀ 'ਯੂਨਾਈਟਿਡ ਸਟੇਟਸ' (1875), 'ਚੀਅਰਫੁਲ ਯੈਸਟਰਡੇਜ਼ (1898) ਅਤੇ 'ਮੈਲਬੋਨ' ਆਦਿ ਹਨ। 9 ਮਈ, 1911 ਨੂੰ ਕੈਂਬਰਿਜ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 481

**ਹਿੰਗੋਲ :** ਇਹ ਪਾਕਿਸਤਾਨ ਦੇ ਬਲੋਚਿਸਤਾਨ ਸੂਬੇ ਦਾ ਸਭ ਤੋਂ ਵੱਡਾ ਦਰਿਆ ਹੈ ਜੋ 575 ਕਿ. ਮੀ. ਲੰਬਾ ਹੈ ਅਤੇ ਇਹ ਸੂਰਾਬ

ਵਾਦੀ ਦੇ ਸਿਰੇ ਤੋਂ ਨਿਕਲਦਾ ਹੈ । ਝਲਵਾਨ ਦੇ ਪੱਛਮੀ ਇਲਾਕੇ ਅਤੇ ਮਕਰਾਨ ਦੇ ਉੱਤਰੀ-ਪੂਰਬੀ ਇਲਾਕੇ ਦਾ ਪਾਣੀ ਇਸ ਵਿਚ ਰੁੜ੍ਹ ਆਉਂਦਾ ਹੈ । ਇਸ ਦਰਿਆ ਦੇ ਕਈ ਨਾਂ ਹਨ ਜਿਵੇਂ-ਸੂਰਾਬ ਦੀ ਵਾਦੀ ਵਿਚ ਰੇਜ, ਗਿੱਦੜ ਵਾਦੀ ਵਿਚ ਗਿੱਦੜ ਢੋਰ ਅਤੇ ਇਸ ਦੇ ਕੇਂਦਰੀ ਮਾਰਗਾਂ ਵਿਚ ਨਾਲ ਕੌਰ । ਇਸ ਦੀਆਂ ਸਹਾਇਕ ਨਦੀਆਂ ਮੁਸ਼ਕਈ ਅਤੇ ਆਰਾ ਹਨ ਜੋ ਦੱਖਣ ਵਿਚ ਇਸ ਨਾਲ ਆ ਮਿਲਦੀਆਂ ਹਨ । ਦਰਿਆ ਦੇ ਉਪਰਲੇ ਹਿੱਸੇ ਵਿਚ ਪਾਣੀ ਦਾ ਵਹਾਓ ਲਗਾਤਾਰ ਨਹੀਂ ਹੈ । ਇਹ ਪਥਰੀਲੀਆਂ ਵਾਦੀਆਂ ਦੇ ਵਿਚੋਂ ਵਿੰਗ ਵਲੇਵੇਂ ਖਾਂਦਾ ਚਲਦਾ ਹੈ । ਇਸ ਦੇ ਪਾਣੀ ਦੀ ਵਰਤੋਂ ਕੇਵਲ ਖੇਤੀ ਲਈ ਸੰਭਵ ਭੌਂ ਦੇ ਇਲਾਕੇ ਵਿਚ ਹੀ ਹੁੰਦੀ ਹੈ । ਇਹ ਭੂਮੀਗਤ ਜਲ-ਮਾਰਗਾਂ ਵਿਚ ਲਗਾਤਾਰ ਅਲੋਪ ਹੋ ਜਾਂਦਾ ਹੈ । ਜੌ ਵਿਚ ਕੂਰਾਗੀ ਤੋਂ ਹੇਠਾਂ ਵੱਲ ਦਰਿਆ ਬਾਰਾਮਾਸੀ ਹੋ ਜਾਂਦਾ ਹੈ । ਇਸ ਤੋਂ ਬਾਅਦ ਇਹ ਦਰਿਆ ਕਈ ਵਧੀਆ ਪਰ ਗਹਿਰੀਆਂ ਘਾਟੀਆਂ ਦੇ ਵਿਚੋਂ ਦੀ ਲੰਘਦਾ ਹੋਇਆ ਅਰਬ ਸਾਗਰ ਵਿਚ ਜਾ ਡਿਗਦਾ ਹੈ । ਦਰਿਆ ਦੇ ਮੁਹਾਣੇ ਕੋਲ ਹਿੰਗਲਾਜ ਦਾ ਧਾਰਮਕ ਅਸਥਾਨ ਹੈ ।

ਹ. ਪੁ—ਇੰਪ. ਗ. ਇੰਡ. 13 : 142

**ਹਿੰਗੋਲੀ :** ਇਹ ਭਾਰਤ ਦੇਸ਼ ਦੇ ਮਹਾਰਾਸ਼ਟਰ ਰਾਜ ਦੇ ਪਰਭਨੀ ਜ਼ਿਲ੍ਹੇ ਦੇ ਇਸੇ ਹੀ ਨਾਂ ਦੇ ਤਅਲੁੱਕੇ ਦਾ ਸਦਰ ਮੁਕਾਮ ਹੈ । ਇਹ ਸੰਨ 1903 ਤੀਕ ਹੈਦਰਾਬਾਦ ਸੈਨਾ ਦਸਤੇ ਦੀ ਛਾਉਣੀ ਸੀ । ਇਹ ਕਪਾਹ ਦੀ ਭਾਰੀ ਮੰਡੀ ਹੈ । ਇਥੇ ਕਪਾਹ ਵੇਲਣ ਅਤੇ ਗੱਠਾਂ ਬਣਾਉਣ ਦੇ ਕਾਰਖ਼ਾਨੇ ਹਨ ।

ਆਬਾਦੀ—31, 921 (1971)

19° 43′ ਉ. ਵਿਥ. ; 77° 9′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 142

**ਹਿੱਚਕੀ :** ਇਹ ਸਾਹ ਪ੍ਰਣਾਲੀ ਨਾਲ ਸਬੰਧਤ ਇਕ ਬੇਨਿਯਮ ਪ੍ਰਤਿਵਰਤੀ ਕਿਰਿਆ ਹੈ । ਇਹ ਆਪਣੇ ਆਪ ਵਿਚ ਕੋਈ ਬਿਮਾਰੀ ਨਹੀਂ, ਪਰ ਕਈ ਬਿਮਾਰੀਆਂ ਦੀ ਪ੍ਰਤੀਕ ਹੋ ਸਕਦੀ ਹੈ, ਜਿਵੇਂ ਜਿਗਰ ਦੀ ਸੋਜ, ਜਿਗਰ ਦਾ ਫੋੜਾ, ਤਿਲੀ ਦਾ ਫਟਣਾ, ਪੇਟ ਝਿੱਲੀ ਦੀ ਸੋਜ, ਪੇਟ ਝਿੱਲੀ ਵਿਚ ਪਾਣੀ, ਆਪਰੇਸ਼ਨ ਮਗਰੋਂ ਛੋਟੀਆਂ ਆਂਦਰਾਂ ਦਾ ਤੇ ਇਨ੍ਹਾਂ ਵਿਚ ਭਰੀ ਹੋਈ ਗੈਸ ਆਦਿ ।

ਹਿੱਚਕੀ ਆਣ ਵੇਲੇ ਪੇਟ ਤੇ ਛਾਤੀ ਵਿਚਕਾਰਲਾ ਪਰਦਾ, ਜਿਸਨੂੰ ਪ੍ਰਾਚੀਰਾ ਜਾਂ ਡਾਇਆਫ਼੍ਰਾਮ ਆਖਦੇ ਹਨ, ਸੁੰਗੜਦਾ ਹੈ । ਇਸ ਨਾਲ ਫ਼ੇਫੜੇ ਫੈਲਦੇ ਹਨ ਤੇ ਮੂੰਹ ਰਾਹੀਂ ਫੇਫੜਿਆਂ ਵਿਚ ਹਵਾ ਖਿੱਚੀ ਜਾਂਦੀ ਹੈ । ਉਸ ਵੇਲੇ ਕੰਠ ਦਾ ਉਪਰਾਲਾ ਢੱਕਣ, ਜਾਂ ਐਪੀਗਲੱਟਿਸ ਬੰਦ ਹੋ ਜਾਂਦਾ ਹੈ । ਸਾਧਾਰਨ ਸਾਹ ਕਿਰਿਆ ਵੇਲੇ ਇਹ ਢੱਕਣ ਖੁਲ੍ਹਾ ਹੁੰਦਾ ਹੈ ਇਸ ਲਈ ਗਲੇ ਵਿਚੋਂ ਜ਼ੋਰ ਨਾਲ ਲੰਗਦੀ ਹਵਾ, ਹਟਕੋਰੇ ਵਰਗੀ ਆਵਾਜ਼ ਪੈਦਾ ਕਰਦੀ ਹੈ ।

ਹਿੱਚਕੀ ਆਪ ਮੁਹਾਰੇ ਲਗਦੀ ਹੈ ਤੇ ਆਪ ਹੀ ਹੱਟਦੀ ਹੈ । ਇਹ ਕਿਰਿਆ ਮਨੁੱਖ ਦੀ ਇੱਛਾ ਅਧੀਨ ਨਹੀਂ ਹੈ । ਇਹ ਡਾਇਆਫ਼੍ਰਾਮ ਦੇ ਸੁੰਗੜਨ ਨਾਲ ਸ਼ੁਰੂ ਹੁੰਦੀ ਹੈ. ਜਦੋਂ ਡਾਇਆਫ਼੍ਰਾਮ ਦਾ ਸੁੰਗੜਾਉ ਸਾਹ ਕਿਰਿਆ ਨਾਲ ਅਜੋੜ ਹੋਵੇ । ਕਿਸੇ ਕਾਰਨ ਡਾਇਆਫ਼੍ਰਾਮ ਦੇ ਸੂਝ ਤੰਤੂ ਥਰਕ ਪੈਂਦੇ ਹਨ । ਉਹ ਇਸ ਥਰਕਣ ਨੂੰ ਉਪਰ ਛੋਟੇ ਦਿਮਾਗ਼ ਵਿਚ ਆਪਣੇ ਕੇਂਦਰ ਅੰਦਰ ਲੈ ਜਾਂਦੀਆਂ ਹਨ । ਇਹ ਕੇਂਦਰ ਚਾਲਕ ਤੰਤੂਆਂ ਰਾਹੀਂ ਡਾਇਆਫ਼੍ਰਾਮ ਨੂੰ ਸੁੰਗੜਾਉ ਦਾ ਸੁਨੇਹਾ ਭੇਜਦਾ ਹੈ । ਇਸ ਤਰ੍ਹਾਂ ਮਨੁੱਖੀ ਚੇਤੰਨਤਾ ਨੂੰ ਖ਼ਬਰ ਹੋਏ ਬਿਨਾਂ ਹੀ ਡਾਇਆਫ਼੍ਰਾਮ ਸੁੰਗੜਦਾ ਤੇ ਢਿੱਲਾ ਪੈਂਦਾ ਰਹਿੰਦਾ ਹੈ, ਜਦ ਤਕ ਕਿ ਇਸ ਨੂੰ ਆਪਣੀਆਂ ਚਾਲਕ ਤਾਰਾਂ ਰਾਹੀਂ ਸੁਨੇਹੇ ਮਿਲਦੇ ਰਹਿੰਦੇ ਹਨ ਤੇ ਜਾਂ ਇਸਦੀਆਂ ਸੂਝ ਤਾਰਾਂ ਥਰਕਦੀਆਂ ਹਨ ।

ਸੂਝ ਤਾਰਾਂ ਦੀ ਥਰਕਣ, ਪੇਟ ਦੀ ਕਿਸੇ ਬਿਮਾਰੀ ਤੋਂ ਜਾਗ ਸਕਦੀ ਹੈ । ਮਿਅਦੇ ਵਿਚ ਜੇ ਗੈਸ ਹੋਵੇ ਜਾਂ ਇਹ ਹਦੋਂ ਵਧ ਭਰਿਆ ਹੋਵੇ ਤਾਂ ਇਸ ਦਾ ਜ਼ੋਰ ਡਾਇਆਫ਼੍ਰਾਮ ਉੱਤੇ ਪੈਂਦਾ ਹੈ ਤੇ ਹਿੱਚਕੀ ਸ਼ੁਰੂ ਹੋ ਜਾਂਦੀ ਹੈ । ਮਿਅਦੇ ਤੇ ਆਂਦਰਾਂ ਦੀ ਵੱਡੀ ਜਾਂ ਛੋਟੀ ਕੋਈ ਵੀ ਬਿਮਾਰੀ ਹਿੱਚਕੀ ਲਾ ਦਿੰਦੀ ਹੈ ।

ਦਿਲ ਤੇ ਫੇਫੜਿਆਂ ਦੀ ਬਿਮਾਰੀਆਂ ਤੋਂ ਵੀ ਹਿੱਚਕੀ ਲਗਦੀ ਹੈ । ਕਦੇ ਦਿਮਾਗ਼ ਝਿੱਲੀ ਦੀ ਸੋਜ ਜਾਂ ਦਿਮਾਗ਼ ਦੀ ਸੋਜ, ਦਿਮਾਗ਼ ਦਾ ਫੋੜਾ ਜਾਂ ਰਸੌਲੀ ਦਿਮਾਗ਼ ਅੰਦਰਲੇ ਰਸ-ਦਬਾਅ ਨੂੰ ਵਧਾਕੇ ਡਾਇਆਫ਼੍ਰਾਮ ਦੇ ਦਿਮਾਗ਼ੀ ਕੇਂਦਰ ਦੀਆਂ ਚਾਲਕ ਤਾਰਾਂ ਨੂੰ ਝੂਣਦਾ ਹੈ ਤੇ ਹਿੱਚਕੀ ਲਗਦੀ ਹੈ ।

ਹਿੱਚਕੀ ਇਨ੍ਹਾਂ ਭਿਆਨਕ ਬਿਮਾਰੀਆਂ ਦਾ ਪਹਿਲਾ ਤੇ ਇਕੋ ਇਕ ਲੱਛਣ ਨਹੀਂ ਹੈ । ਇਸ ਲਈ ਹਿੱਚਕੀ ਸ਼ੁਰੂ ਹੁੰਦਿਆਂ ਹੀ ਇਨ੍ਹਾਂ ਰੋਗਾਂ ਦਾ ਸਹਿਮ ਮਨ ਵਿਚ ਪਾ ਕੇ ਘਬਰਾਉਣ ਦੀ ਲੋੜ ਨਹੀਂ । ਹਿੱਚਕੀ ਸ਼ੁਰੂ ਹੋਣ ਤੋਂ ਕਿਤੇ ਪਹਿਲਾਂ, ਹੋਰ ਲੱਛਣਾਂ ਦੇ ਆਧਾਰ ਉੱਤੇ ਇਨ੍ਹਾਂ ਰੋਗਾਂ ਦੀ ਪਛਾਣ ਹੋ ਜਾਂਦੀ ਹੈ ਤੇ ਅਕਸਰ ਹਿੱਚਕੀ ਇਨ੍ਹਾਂ ਦਾ ਆਖ਼ਰੀ ਤੇ ਗੰਭੀਰ ਲੱਛਣ ਹੁੰਦਾ ਹੈ ।

ਛੋਟੇ ਬੱਚਿਆਂ ਨੂੰ ਵੀ ਹਿੱਚਕੀ ਲਗਦੀ ਹੈ । ਮਾਵਾਂ ਇਸ ਨੂੰ ਚੰਗਾ ਸਮਝਦੀਆਂ ਹਨ ਤੇ ਵਧਾਈ ਕਰਨਾ ਆਖਦੀਆਂ ਹਨ । ਭਾਵੇਂ ਹਿੱਚਕੀ ਬੱਚੇ ਦੇ ਭਰੇ ਮਿਅਦੇ ਦੀ ਸੂਚਕ ਹੈ ਪਰ ਇਹ ਉਸਦੀ ਸਿਹਤ ਦੀ ਨੁਮਾਇੰਦਗੀ ਨਹੀਂ ਕਰਦੀ ।

ਭਰੇ ਮਿਅਦੇ ਨਾਲ ਬੱਚੇ ਤੇ ਵੱਡੇ ਕਿਸੇ ਨੂੰ ਵੀ ਹਿੱਚਕੀ ਲਗ ਸਕਦੀ ਹੈ ਤੇ ਥੋੜ੍ਹੀ ਦੇਰ ਸਾਹ ਬੰਦ ਕਰਕੇ ਰੱਖਣ ਨਾਲ ਇਹ ਹਟ ਵੀ ਜਾਂਦੀ ਹੈ । ਜੇ ਇੰਜ ਹਿੱਚਕੀ ਦੂਰ ਨਾ ਹੋਵੇ ਤਾਂ ਇਕ ਕਾਗ਼ਜ਼ੀ ਲਫ਼ਾਫ਼ੇ ਵਿਚ ਸਾਹ ਲਵੋ । ਅੰਦਰਲੀ ਹਵਾ ਲਫ਼ਾਫ਼ੇ ਵਿਚ ਹੀ ਕਢੋ ਤੇ ਉਹਦੇ ਵਿਚੋਂ ਡੂੰਘੇ ਸਾਹ ਭਰੋ । ਇਸ ਤਰ੍ਹਾਂ ਸਾਹ ਹਵਾ ਦੀ ਕਾਰਬਨ ਡਾਈ-ਆੱਕਸਾਈਡ ਵਧ ਜਾਂਦੀ ਹੈ ਤੇ ਸਾਹ ਕੇਂਦਰ ਨੂੰ ਝੂਣ ਕੇ ਇਹ ਹਿੱਚਕੀ ਨੂੰ ਰੋਕ ਲੈਂਦੀ ਹੈ ।

ਬਿਮਾਰੀਆਂ ਕਾਰਨ ਲੱਗੀ ਹਿੱਚਕੀ ਤਾਂ ਉਨ੍ਹਾਂ ਬਿਮਾਰੀਆਂ ਦੇ ਇਲਾਜ ਕਰਨ ਤੋਂ ਹੀ ਦੂਰ ਹੁੰਦੀ ਹੈ ।

ਹਿੱਚਕੀ ਦਾ ਇਕ ਹੋਰ ਕਾਰਨ ਹਿਸਟੀਰੀਆ ਵੀ ਹੈ । ਜਦੋਂ ਤਨ ਦੇ ਕਿਸੇ ਅੰਗ ਵਿਚ ਕੋਈ ਰੋਗ ਨਹੀਂ ਹੁੰਦਾ ਤਾਂ ਸਿਰਫ਼ ਮਨ ਦੇ ਉਲਾਰਪਨ ਤੋਂ ਵੀ ਹਿੱਚਕੀ ਸ਼ੁਰੂ ਹੋ ਜਾਂਦੀ ਹੈ ਅਤੇ ਫਿਰ, ਕਈ ਮਿੰਟ ਤੇ ਕਦੇ ਕਦੇ ਕਈ ਘੰਟੇ ਜਾਰੀ ਰਹਿੰਦੀ ਹੈ । ਚਿੰਤਾ, ਫ਼ਿਕਰ, ਸਹਿਮ, ਹਾਦਸਾ ਤੇ ਘਬਰਾਹਟ ਨਾਲ ਵੀ ਇਵੇਂ ਹੀ ਹਿੱਚਕੀ ਲਗਦੀ ਹੈ ।

ਇਸ ਹਿੱਚਕੀ ਦਾ ਇਹ ਇਲਾਜ ਹੈ, ਸਾਹ ਰੋਕੋ, ਬਰਫ਼ ਚੂਸੋ, ਸਿਰਕਾ ਜਾਂ ਠੰਡਾ ਪਾਣੀ ਪੀਓ, ਜੀਭ ਬਾਹਰ ਵਲ ਖਿਚੋ, ਉਪਰਲਾ ਬੁਲ੍ਹ ਉਂਗਲੀ ਨਾਲ ਦਬਾਉ , ਕਾਗ਼ਜ਼ ਦੇ ਲਫ਼ਾਫ਼ੇ ਵਿਚ ਸਾਹ ਲਵੋ । ਅੱਖਾਂ ਨੂੰ ਘੁਟਣ ਤੇ ਹੇਠਲੀਆਂ ਪਸਲੀਆਂ ਉੱਤੇ ਦਬਾਅ ਪਾਉਣ ਨਾਲ ਵੀ ਹਿੱਚਕੀ ਹਟਦੀ ਹੈ ।

ਜੇ ਹਿੱਚਕੀ ਇਵੇਂ ਨਾ ਹਟੇ ਤਾਂ ਫਿਰ ਡਾਕਟਰ ਰੋਗੀ ਨੂੰ ਸ਼ਾਂਤ ਕਰਨ ਲਈ ਬਰੋਮਾਈਡ ਮਿਕਸਚਰ ਜਾਂ ਲਿਊਮੀਨਲ (ਇਕ ਘਰੇਨ) ਦੀ ਪੁੜੀ ਦੇਂਦਾ ਹੈ । ਈਥਰ ਜਾਂ ਕਲੋਰੋਫ਼ਾਰਮ ਨਾਲ ਬੇਹੋਸ਼ ਕਰਨਾ ਹਿੱਚਕੀ ਹਟਾਣ ਦਾ ਆਖ਼ਰੀ ਹਥਿਆਰ ਹੈ ।

ਡਾ. ਜਸਵੰਤ ਗਿੱਲ

**ਹਿੰਜਰਾ :** ਗੁਜਰਾਂਵਾਲਾ ਬਾਰ (ਪਾਕਿਸਤਾਨ) ਦੇ ਚਰਵਾਹਿਆਂ ਇਕ ਕਬੀਲਾ ਹੈ । ਗੁਜਰਾਵਾਲਾ ਵਿਚ ਇਨ੍ਹਾਂ ਦੇ 37 ਪਿੰਡ ਹਨ। ਨ੍ਹਾਂ ਦਾ ਜੱਦੀ ਨਿਵਾਸ ਅਸਥਾਨ ਵੀ ਗੁਜਰਾਂਵਾਲਾ ਹੀ ਹੈ ਪਰ ਹੁਣ ਾੜੀਆਂ ਦੇ ਹੇਠਾਂ ਪੂਰਬ-ਪੱਛਮ ਦੋਨਾਂ ਪਾਸਿਆਂ ਵੱਲ ਫੈਲ ਗਏ ਹਨ ਾ ਆਪਣੇ ਆਪ ਨੂੰ ਸਰੋਹਾ ਰਾਜਪੂਤ ਮੰਨਦੇ ਹਨ ਅਤੇ ਕਹਿੰਦੇ ਹਨ ਕਿ ਨ੍ਹਾਂ ਦਾ ਪੂਰਵਜ ਹਿੰਜਰਾਨੋਂ ਸੀ ਜਿਹੜਾ ਹਿਸਾਰ ਦੇ ਨੇੜਲੇ ਇਲਾਕੇ ਤੋਂ ਰਾਵਾਲਾ ਆਇਆ ਅਤੇ ਉਸਖ਼ਾਬ ਨਾਂ ਦੇ ਇਕ ਸ਼ਹਿਰ ਦੀ ਨੀਂਹ ੀ ਜਿਸ ਦੇ ਖੰਡਰਾਤ ਅਜੇ ਵੀ ਮੌਜੂਦ ਹਨ । ਇਨ੍ਹਾਂ ਦੇ ਤਤਕਾਲੀ ਵੱਡੇ-ਡੇਰੇ ਮੱਨ ਅਤੇ ਧੰਨ ਹਨ । ਇਹ ਕਹਿੰਦੇ ਹਨ ਕਿ ਇਨ੍ਹਾਂ ਦਾ ਅੱਧਾ ਬੀਲਾ ਅਜੇ ਵੀ ਹਿਸਾਰ ਵਿਚ ਹੈ ਪਰ ਇਸ ਬਾਰੇ ਕਾਫ਼ੀ ਮਤ-ਭੇਦ ਹੈ ।

ਹ. ਪੁ. ਪੰ. ਕਾ. 115

**ਹਿਜਰੀ ਸੰਨ :** ਇਹ ਉਹ ਸੰਨ ਹੈ ਜੋ ਹਜ਼ਰਤ ਮੁਹੰਮਦ ਸਾਹਿਬ ਮੱਕੇ ਤੋਂ ਮਦੀਨੇ ਨੂੰ ਹਿਜਰਤ ਕਰਨ ਦੇ ਸਮੇਂ ਤੋਂ ਸ਼ੁਰੂ ਹੁੰਦਾ । ਹਿਜਰਤ ਦਾ ਅਰਥ ਛੱਡ ਕੇ ਜਾਣ ਤੋਂ ਲਿਆ ਜਾਂਦਾ ਹੈ ।

ਹਜ਼ਰਤ ਮੁਹੰਮਦ ਸਾਹਿਬ ਮੁਸਲਮਾਨਾਂ ਦੇ ਪੈਗੰਬਰ ਸਨ । ਉਨ੍ਹਾਂ ਾ ਬਚਪਨ ਮੱਕੇ ਵਿਚ ਬਤੀਤ ਹੋਇਆ ਸੀ । ਹਜ਼ਰਤ ਮੁਹੰਮਦ ਸਾਹਿਬ ਤਤੀ ਪੂਜਾ ਦੇ ਵਿਰੁੱਧ ਉਪਦੇਸ਼ ਕਰਦੇ ਸਨ ਅਤੇ ਮੱਕੇ ਦੀਆਂ ਤਲਤ ਕੁਰੀਤੀਆਂ ਦੀ ਨਿੰਦਿਆ ਕਰਦੇ ਸਨ । ਇਸ ਕਰਕੇ ਉਸ ਹਿਰ ਦੇ ਲੋਕਾਂ ਨਾਲ ਵਿਰੋਧ ਹੋਣਾ ਕੁਦਰਤੀ ਗੱਲ ਸੀ । ਮਦੀਨੇ ਦੇ ਾਤਰੀ ਜੋ ਕਾਬੇ ਆਉਂਦੇ ਸਨ ਉਨ੍ਹਾਂ ਵਿਚੋਂ ਬਹੁਤੇ ਇਸਲਾਮ ਦੇ ਪ੍ਰੇਮੀ ਗਏ ਸਨ । ਇਸ ਤਰ੍ਹਾਂ ਮੱਕੇ ਨਾਲੋਂ ਮਦੀਨੇ ਵਿਚ ਹਜ਼ਰਤ ਮੁਹੰਮਦ ਪੈਰੋਕਾਰਾਂ ਅਰਥਾਤ ਮੁਸਲਮਾਨਾਂ ਦੀ ਗਿਣਤੀ ਵਧ ਗਈ ਸੀ । ਲੋਕਾਂ ੀ ਵਧੀਕੀ ਤੋਂ ਤੰਗ ਆ ਕੇ ਸੰਨ 622 ਵਿਚ ਮੁਹੰਮਦ ਸਾਹਿਬ ਮੱਕੇ ਮਦੀਨੇ, ਹਿਜ਼ਰਤ ਕਰ ਗਏ ਸਨ । ਇਸੇ ਸਮੇਂ ਤੋਂ ਹਿਜਰੀ ਨ ਆਰੰਭ ਕੀਤਾ ਗਿਆ । ਇਹ ਇਸਲਾਮ ਦੀ ਤਵਾਰੀਖ ਵਿਚ ਰੰਭ ਸਾਲ ਗਿਣਿਆ ਜਾਂਦਾ ਹੈ ।

ਇਹ ਦਿਨ ਰਬੀ ਦੇ ਪਹਿਲੇ ਮਹੀਨੇ ਦਾ ਚੌਥਾ ਦਿਨ ਬਣਦਾ ੀ ਜੋ ਅੰਗਰੇਜ਼ੀ ਸੰਨ ਅਨੁਸਾਰ 20 ਜੂਨ, 622 ਈ. ਬਣਦਾ ਹੈ । ਦਸ ਤੋਂ 17 ਸਾਲ ਬਾਅਦ ਖ਼ਲੀਫ਼ਾ ਉਮਰ ਨੇ ਚੰਦ ਦੇ ਮਹੀਨੇ ੀ ਪਹਿਲੀ ਤਾਰੀਖ਼ ਤੋਂ ਹਿਜਰੀ ਸੰਨ ਅਰੰਭ ਕਰਵਾਇਆ ਜੋ 15 ਜੁਲਾਈ, 622 ਈਸਵੀ ਅਤੇ ਦਿਨ ਵੀਰਵਾਰ ਬਣਦਾ ਹੈ ।

ਹ. ਪੁ.—ਡਿ. ਇਸ. 174; ਮ. ਕੋ.—274 ਅਤੇ 980

**ਹਿਜ, ਵਿਲਹੈਲਮ** ਸਵਿਟਜ਼ਰਲੈਂਡ ਦੇ ਇਸ ਸਰੀਰ-ਰਚਨਾ ਅਤੇ ਭਰੂਣ ਵਿਗਿਆਨੀ ਦਾ ਜਨਮ ਬੈਸਲ ਵਿਚ 9 ਜੁਲਾਈ, 1831 ਨੂੰ ਹੋਇਆ । ਇਸਨੇ ਟਿਸ਼ੂ-ਜਣਨ ਵਿਗਿਆਨ ਦੀ ਹੋਂਦ ਕਾਇਮ ਕੀਤੀ । ਇਸਨੇ 1886 ਵਿਚ ਖੋਜ ਕੀਤੀ ਕਿ ਹਰੇਕ ਨਾੜੀ ਰੇਸ਼ਾ ਇਕ ਹੀ ਨਾੜੀ ਸੈੱਲ ਤੋਂ ਉਤਪੰਨ ਹੁੰਦਾ ਹੈ । ਇਹ ਖੋਜ ਨਿਊਰਾਨ ਸਿਧਾਂਤ ਦੇ ਵਿਕਾਸ ਵਾਸਤੇ ਬਹੁਤ ਲੋੜੀਂਦੀ ਸੀ। ਇਸ ਸਿਧਾਂਤ ਅਨੁਸਾਰ ਨਿਊਰਾਨ ਜਾਂ ਨਾੜੀ ਸੈੱਲ ਨਾੜੀ ਸਿਸਟਮ ਦੀ ਮੁਢਲੀ ਇਕਾਈ ਹਨ ।


ਹਿਜ, ਵਿਲਹੈਲਮ

ਹਿਜ ਨੇ ਦੋ ਬਹੁਤ ਹੀ ਪ੍ਰਤਿਸ਼ਠ ਵਿਗਿਆਨੀਆਂ ਜੋਹਾਨੈਸ ਮੂਲਰ ਅਤੇ ਰੂਡਾਲਫ ਵਰਚੋ ਕੋਲੋਂ ਸਿਖਿਆ ਪ੍ਰਾਪਤ ਕੀਤੀ । ਹਿਜ ਨੇ ਸਰੀਰ-ਰਚਨਾ-ਵਿਗਿਆਨ ਵਿਚ ਭਰੂਣ ਦੇ ਮੁਢਲੇ ਸਮੇਂ ਤੋਂ ਸਰੀਰ ਦੇ ਵੱਖ ਵੱਖ ਅੰਗਾਂ ਖਾਸ ਕਰਕੇ ਦਿਮਾਗ ਦੇ ਰੰਗ ਢੰਗ ਬਣਨ ਦੇ ਸਮੇਂ ਤਕ ਖੋਜ ਕੀਤੀ ।

ਹਿਜ ਬੈਸਲ ਯੂਨੀਵਰਸਿਟੀ ਵਿਚ 1857-72 ਤੱਕ ਐਨਾਟੋਮੀ ਅਤੇ ਫਿਜ਼ਿਆਲੋਜੀ ਦਾ ਪ੍ਰੋਫੈਸਰ ਰਿਹਾ । ਇਸਨੇ ਲਿਬਸਿਗ ਯੂਨੀਵਰਸਿਟੀ ਵਿਚ ਐਨਾਟੋਮੀ ਦੀ ਸੰਸਥਾ ਕਾਇਮ ਕੀਤੀ । ਇਸੇ ਹੀ ਸੰਸਥਾ ਵਿਚ ਹਿਜ 1872-1904 ਤਕ ਐਨਾਟੋਮੀ ਦੇ ਪ੍ਰੋਫੈਸਰ ਦੇ ਤੌਰ ਤੇ ਕੰਮ ਕਰਦਾ ਰਿਹਾ । ਇਸਨੇ ਸੰਨ 1865 ਵਿਚ ਮਾਈਕ੍ਰੋਟੋਮ ਈਜਾਦ ਕੀਤੀ ਜਿਸ ਦੁਆਰਾ ਤੰਤੂਆਂ ਦੇ ਬਰੀਕ ਸੈਕਸ਼ਨ ਕੱਟਣੇ ਸੰਭਵ ਹੋ ਗਏ ਅਤੇ ਖੁਰਦਬੀਨ ਰਾਹੀਂ ਇਨ੍ਹਾਂ ਦੇ ਅਧਿਐਨ ਵਿਚ ਬਹੁਤ ਮਦਦ ਮਿਲੀ । ਇਸਨੇ "ਹਿਊਮੈਨ ਐਂਬ੍ਰੀਓਨਿਕ ਐਨਾਟੋਮੀ" ਨਾਮੀ ਇਕ ਕਿਤਾਬ ਲਿਖੀ । ਇਸ ਵਿਚ ਇਸਨੇ ਬਹੁਤ ਹੀ ਖੂਬਸੂਰਤੀ ਨਾਲ ਮਨੁਖੀ ਭਰੂਣ ਦੇ ਵਿਕਾਸ ਦਾ ਅਧਿਐਨ ਕੀਤਾ ਹੈ । ਇਸ ਦੀ 1904 ਵਿਚ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 5:60; ਐਨ. ਬ੍ਰਿ. 11: 523

**ਹਿਜਾਜ਼** ਇਸ ਨੂੰ ਅਰਬੀ ਵਿਚ ਅਲ-ਹਿਜਾਜ਼ ਕਿਹਾ ਜਾਂਦਾ ਹੈ । ਇਹ ਅਰਬ ਪ੍ਰਾਇਦੀਪ ਦਾ ਇਕ ਖੇਤਰ ਹੈ, ਜਿਹੜਾ ਪਹਿਲੋਂ ਖੁਦ-ਮੁਖ਼ਤਾਰ ਹਕੂਮਤ ਦਾ ਇਕ ਪ੍ਰਾਂਤ ਹੁੰਦਾ ਸੀ । ਅੱਜ ਕਲ੍ਹ ਇਹ ਸਊਦੀ ਅਰਬ ਵਿਚ ਸ਼ਾਮਲ ਹੈ । ਹਿਜਾਜ਼ ਲਗਭਗ 1300 ਕਿ. ਮੀ. ਲੰਬਾ ਤੇ 150 ਤੋਂ 300 ਕਿ. ਮੀ. ਚੌੜਾ ਹੈ ਅਤੇ ਇਸ ਦਾ ਖੇਤਰਫਲ 344, 600 ਵ. ਕਿ. ਮੀ. ਲਗਭਗ ਹੈ । ਹਿਜਾਜ਼ ਦੇ ਉੱਤਰ ਵਿਚ ਜਾਰਡਨ ਤੇ ਖਾੜੀ ਅਕਾਬਾ, ਦੱਖਣ ਵਿਚ ਅਰੀਰ ਖੰਡ, ਪੂਰਬ ਵਿਚ ਨਜਦ ਅਤੇ ਪੱਛਮ ਵਿਚ ਲਾਲ ਸਾਗਰ ਹਨ । ਉੱਤਰ-ਦੱਖਣ ਵੱਲ ਨੂੰ ਫੈਲਿਆ ਇਕ ਪਹਾੜੀ ਸਿਲਸਿਲਾ ਹਿਜਾਜ਼ ਨੂੰ ਪੂਰਬੀ ਪਠਾਰੀ ਤੇ ਪੱਛਮੀ ਸਾਹਿਲੀ ਮੈਦਾਨ ਦੋ ਹਿੱਸਿਆਂ ਵਿਚ ਵੰਡਦਾ ਹੈ । ਪਹਾੜੀ ਸਿਲਸਿਲੇ ਦੀ ਸਭ ਤੋਂ ਉੱਚੀ ਚੋਟੀ 2,640 ਮੀ. ਚਲੀ ਜਾਂਦੀ ਹੈ । ਪੱਛਮੀ ਤੱਟੀ ਮੈਦਾਨ ਖੁਸ਼ਕ ਹੈ ਅਤੇ ਵਸੋਂ ਬਹੁਤ ਘੱਟ ਹੈ । ਕਿਧਰੇ ਕਿਧਰੇ ਵਾਦੀਆਂ ਵਿਚ ਵਸੋਂ ਹੈ । ਜਿੱਦਾ ਅਤੇ ਯੇਨਬੋ ਮਸ਼ਹੂਰ ਬੰਦਰਗਾਹਾਂ ਹਨ । ਪਹਾੜੀ ਸਿਲਸਿਲੇ ਵਿਚ ਹਮਜ਼ਾ ਤੇ ਅਲ ਸਫਰਾ ਵਾਦੀਆਂ ਹਨ, ਜਿਨ੍ਹਾਂ ਵਿਚ ਪਾਣੀ ਦੇ ਸੋਮੇ ਹਨ । ਇਨ੍ਹਾਂ ਵਾਦੀਆਂ ਰਾਹੀਂ ਪੂਰਬੀ ਪਠਾਰੀ ਹਿਜਾਜ਼ ਨੂੰ ਰਸਤੇ ਜਾਂਦੇ ਹਨ । ਇਨ੍ਹਾਂ ਵਾਦੀਆਂ ਵਿਚ ਖੇਤੀ ਹੁੰਦੀ ਹੈ ਅਤੇ ਵਿਸ਼ੇਸ਼ ਕਰਕੇ ਖਜੂਰ ਕਾਫੀ ਹੁੰਦੀ ਹੈ । ਪੂਰਬੀ ਪਠਾਰੀ ਹਿਜਾਜ਼ ਦਾ ਉੱਤਰੀ ਹਿੱਸਾ ਬਿਲਕੁਲ ਖੁਸ਼ਕ ਹੈ ਪਰ ਦੱਖਣੀ ਹਿੱਸੇ ਵਿਚ ਖੂਹਾਂ ਤੇ ਚਸ਼ਮਿਆਂ ਦਾ ਪਾਣੀ ਕਾਫ਼ੀ ਮਿਲਦਾ ਹੈ । ਕਣਕ, ਮੱਕੀ, ਜੌਂ, ਬਾਜਰਾ, ਕਾਹਵਾ, ਤਮਾਕੂ ਤੇ ਖਜੂਰਾਂ ਇਥੋਂ ਦੀਆਂ ਵਿਸ਼ੇਸ਼ ਉਪਜਾਂ ਹਨ । ਭੇਡਾਂ, ਘੋੜੇ ਤੇ ਊਠ ਪਾਲੇ ਜਾਂਦੇ ਹਨ ।

ਹਿਜਾਜ਼ ਦੇ ਇਸੇ ਹਿੱਸੇ ਵਿਚ ਮੁਸਲਮਾਨਾਂ ਦੇ ਪਰਮ ਪਵਿੱਤਰ ਸਥਾਨ ਮੱਕਾ ਤੇ ਮਦੀਨਾ ਹਨ । ਮੱਕਾ ਹਜ਼ਰਤ ਮੁਹੰਮਦ ਸਾਹਿਬ ਦੀ ਜਨਮ ਭੂਮੀ ਹੈ । ਇਥੇ ਕਾਬਾ ਸ਼ਰੀਫ ਹੈ ਜਿਸ ਨੂੰ ਮੁਸਲਮਾਨ 'ਰੱਬ ਦਾ ਘਰ' ਮੰਨਦੇ ਹਨ । ਮਦੀਨੇ ਮੁਹੰਮਦ ਸਾਹਿਬ ਨੂੰ ਦਫਨਾਇਆ ਗਿਆ ਸੀ । ਹਰ ਸਾਲ ਦੁਨੀਆਂ ਦੇ ਹਰ ਕੋਨੇ ਵਿਚੋਂ ਲੱਖਾਂ ਮੁਸਲਮਾਨ ਇਥੇ ਹੱਜ ਕਰਨ ਆਉਂਦੇ ਹਨ । ਅੱਬਾਸੀ ਰਾਜ ਦੇ ਖਾਤਮੇ ਤੇ 1258 ਈ. ਵਿਚ ਹਿਜਾਜ਼ ਉੱਤੇ ਮਿਸਰੀਆਂ ਦਾ ਕਬਜ਼ਾ ਹੋ ਗਿਆ । 1916 ਈ. ਵਿਚ ਹੁਸੈਨ ਇਬਨ-ਅਲੀ ਨੇ ਹਿਜਾਜ਼ ਉਪਰ ਕਬਜ਼ਾ ਕਰਕੇ ਖ਼ੁਦਮੁਖ਼ਤ-ਰੀ) ਐਲਾਨ ਕਰ ਦਿੱਤਾ । 1919 ਈ. ਵਿਚ ਇਬਨ ਸਊਦੇ ਸ਼ਾਹੇ

ਨਜਦ) ਨੇ ਇਸ ਉਪਰ ਕਬਜ਼ਾ ਕਰ ਲਿਆ ਪਰ 1920 ਈ. ਜੈਵਰੇ ਦੀ ਸੰਧੀ ਰਾਹੀਂ ਇਹ ਫਿਰ ਆਜ਼ਾਦ ਹੋ ਗਿਆ। 1924 ਈ. ਵਿਚ ਫਿਰ ਇਬਨ ਸਊਦ ਨੇ ਹੁਸੈਨ ਨੂੰ ਭਜਾ ਕੇ ਹਿਜਾਜ਼ ਤੇ ਕਬਜ਼ਾ ਕਰ ਕੇ 1926 ਵਿਚ ਨਜ਼ਦ ਤੇ ਹਿਜਾਜ਼ ਦੀ ਇਕੱਠੀ ਬਾਦਸ਼ਾਹਤ ਕਾਇਮ ਕਰ ਲਈ ਪਰ ਦੇਸ਼ ਵੱਖ ਵੱਖ ਰਹੇ। 1932 ਈ. ਵਿਚ ਹਿਜਾਜ਼ ਦੀ ਵਖਰੀ ਹਸਤੀ ਵੀ ਖ਼ਤਮ ਕਰ ਦਿੱਤੀ ਗਈ।

ਹ. ਪੁ.—ਐਨ.ਬ੍ਰਿ. ਮਾ. 4 : 997 ; ਕੋਲ: ਐਨ. 9 : 329

**ਹਿਟਲਰ ਐਡਾਲਫ :** ਰੰਕ ਤੋਂ ਰਾਜਾ ਬਣਨ ਵਾਲੇ ਨਾਜ਼ੀ ਜਰਮਨੀ ਦੇ ਵਿਸ਼ਵ ਪ੍ਰਸਿੱਧ ਤਾਨਾਸ਼ਾਹ ਦਾ ਜਨਮ 20 ਅਪ੍ਰੈਲ, 1889 ਨੂੰ ਆਸਟ੍ਰੀਆ ਵਿਚ ਹੋਇਆ। ਇਸ ਨੇ ਮੁਢਲੀ ਪੜ੍ਹਾਈ ਲਿੰਕਜ਼ ਵਿਖੇ ਪ੍ਰਾਪਤ ਕੀਤੀ ਪਰ ਇਹ ਪੜ੍ਹਾਈ ਵਿਚ ਕਮਜ਼ੋਰ ਹੀ ਸੀ। 1903 ਵਿਚ ਇਸ ਦੇ ਪਿਤਾ ਦੀ ਅਤੇ 1908 ਵਿਚ ਇਸ ਦੀ ਮਾਂ ਦੀ ਮੌਤ ਹੋ ਗਈ। ਹਿਟਲਰ ਅਕਾਦਮੀ ਆਫ ਫਾਈਨ ਆਰਟਸ ਵਿਚ ਦਾਖਲਾ ਲੈਣ ਵਿਚ ਅਸਫਲ ਰਹਿਣ ਤੇ ਵੀਐਨਾ ਵਿਖੇ ਪੋਸਟ ਕਾਰਡਾਂ ਤੇ ਵਿਗਿਆਪਨਾਂ ਲਈ ਪੇਟਿੰਗ ਕਰਕੇ ਆਪਣਾ ਗੁਜ਼ਾਰਾ ਕਰਦਾ ਰਿਹਾ।

ਪਹਿਲੇ ਵਿਸ਼ਵ ਯੁੱਧ ਵਿਚ ਇਹ ਜਰਮਨੀ ਦੀ ਫੌਜ਼ ਵਿਚ ਭਰਤੀ ਹੋ ਗਿਆ ਤੇ ਕਮਾਲ ਦੀ ਬਹਾਦਰੀ ਨਾਲ ਲੜਿਆ ਤੇ 1914 ਵਿਚ ਆਈਰਨ ਕਰਾੱਸ ਦੂਜਾ ਦਰਜਾ ਅਤੇ 1918 ਵਿਚ ਆਈਰਨ ਕਰਾੱਸ ਪਹਿਲਾ ਦਰਜਾ ਨਾਲ ਸਨਮਾਨਿਆ ਗਿਆ। ਯੁੱਧ ਭੂਮੀ ਇਸ ਦੀ ਤਬੀਅਤ ਦੇ ਬਹੁਤ ਰਾਸ ਆਈ ਭਾਵੇਂ ਇਸ ਦੌਰਾਨ ਇਹ ਜਖ਼ਮੀ ਹੋਇਆ ਤੇ ਹਸਪਤਾਲ ਵਿਚ ਰਿਹਾ। ਜਰਮਨੀ ਦੀ ਹਾਰ ਦਾ ਇਸਨੂੰ ਬਹੁਤ ਦੁੱਖ ਹੋਇਆ ਇਸਨੇ ਰਾਜਨੀਤੀ ਦੇ ਖੇਤਰ ਵਿਚ ਕੁੱਦ ਪੈਣ ਦਾ ਨਿਸ਼ਚਾ ਕੀਤਾ। ਸਤੰਬਰ 1919 ਵਿਚ ਮਿਊਨਿਖ ਵਿਚ ਨਿੱਕੀ ਜਿਹੀ ਜਰਮਨੀ ਵਰਕਰਜ਼ ਪਾਰਟੀ ਵਿਚ ਸ਼ਾਮਲ ਹੋ ਗਿਆ। 1920 ਵਿਚ ਇਸਨੂੰ ਪਾਰਟੀ ਦੇ ਪ੍ਰਚਾਰ ਕਾਰਜ ਦਾ ਇੰਨਚਾਰਜ ਬਣਾ ਦਿੱਤਾ ਗਿਆ ਤੇ ਇਸਨੇ ਸੈਨਿਕ ਸੇਵਾ ਛੱਡ ਦਿੱਤੀ ਤਾਂ ਜੋ ਇਹ ਪੂਰੀ ਤਨਦੇਹੀ ਨਾਲ ਇਹ ਕੰਮ ਕਰ ਸਕੇ। 1920 ਵਿਚ ਹੀ ਇਸ ਪਾਰਟੀ ਦਾ ਨਾਂ ਨਾਜ਼ੀ ਪਾਰਟੀ ਰਖਿਆ ਗਿਆ। ਖਰਾਬ ਆਰਥਕ ਸਥਿਤੀ ਤੇ ਜੰਗ ਵਿਚ ਹਾਰ ਤੋਂ ਪੈਦਾ ਹੋਈ ਅਸੰਤੁਸ਼ਟਤਾ ਦੇ ਵਾਤਾਵਰਣ ਵਿਚ ਹਿਟਲਰ ਦੇ ਦੇਸ਼ ਪ੍ਰੇਮ ਨਾਲ ਭਰਪੂਰ ਜੋਸ਼ ਭਰੇ ਭਾਸ਼ਣਾ ਨਾਲ ਇਸ ਪਾਰਟੀ ਨੂੰ ਕਾਫੀ ਲੋਕ-ਪ੍ਰਿਯਤਾ ਮਿਲੀ। 1921 ਵਿਚ ਹਿਟਲਰ ਪਾਰਟੀ ਦਾ ਪ੍ਰਧਾਨ ਬਣ ਗਿਆ ਤੇ ਭੋਂ-ਸੁਧਾਰਾਂ, ਵਰਸਾਈ ਦੀ ਸੰਧੀ ਦੀ ਸਮਾਪਤੀ ਅਤੇ ਇਕ ਵਿਸ਼ਾਲ ਜਰਮਨ ਸਾਮਰਾਜ ਦੀ ਸਥਾਪਨਾ ਕਰਨ ਦੇ ਆਪਣਿਆਂ ਟੀਚਿਆ ਨੂੰ ਲੋਕਾ ਸਾਹਮਣੇ ਰਖਿਆ। 1922 ਤਕ ਇਹ ਬਹੁਤ ਪ੍ਰਭਾਵਸ਼ਾਲੀ ਵਿਅਕਤੀ ਬਣ ਗਿਆ ਸੀ। ਅਖਬਾਰ ਰਾਹੀਂ ਪਾਰਟੀ ਦੇ ਸਿਧਾਂਤਾਂ ਦਾ ਇਸਨੇ ਖੂਬ ਪ੍ਰਚਾਰ ਕੀਤਾ ਅਤੇ ਪਾਰਟੀ ਦੀ ਰੱਖਿਆ ਹਿਤ ਇਕ ਤਾਕਤਵਰ ਸੈਨਿਕ ਟੁਕੜੀ ਵੀ ਬਣਾਈ। ਹਿਟਲਰ ਨੇ ਸਵਾਸਤਿਕ ਦੇ ਚਿੰਨ ਨੂੰ ਆਪਣਾ ਪਾਰਟੀ ਨਿਸ਼ਾਨ ਚੁਣਿਆ। 1923 ਵਿਚ ਨਾਜ਼ੀ ਪਾਰਟੀ ਨੇ ਜਰਮਨ ਸਰਕਾਰ ਦਾ ਤਖਤਾ ਉਲਟਾਉਣ ਦਾ ਅਸਫਲ ਯਤਨ ਕੀਤਾ ਤੇ ਸਿੱਟੇ ਵਜੋਂ ਹਿਟਲਰ ਨੂੰ ਪੰਜ ਸਾਲ ਦੀ ਕੈਦ ਹੋਈ ਭਾਵੇਂ ਇਸਨੇ ਉਥੇ ਕੁਲ ਨੌਂ ਮਹੀਨੇ ਹੀ ਕੱਟੇ। ਜੇਲ੍ਹ ਵਿਚ ਹਿਟਲਰ ਨੇ ਆਪਣੀ ਆਤਮ-ਕਥਾ ਜਿਸ ਦਾ ਅਰਥ "ਮੇਰਾ ਸੰਘਰਸ਼ ਹੈ" ਲਿਖੀ। ਹਿਟਲਰ ਦੀ ਇਹ ਰਚਨਾ ਨਾਜ਼ੀ ਪਾਰਟੀ ਦਾ ਮਹਾਨ ਗ੍ਰੰਥ ਸਿੱਧ ਹੋਈ। ਇਸ ਵਿਚ ਇਸਨੇ ਜਰਮਨਾਂ ਨੂੰ ਆਰੀਆ ਦਸਦੇ ਹੋਏ ਆਰੀਆ ਜਾਤੀ ਨੂੰ ਸੰਸਾਰ ਵਿਚ ਸਭ ਤੋਂ ਉੱਤਮ ਮੰਨਿਆ ਹੈ। ਇਸ ਪੁਸਤਕ ਵਿਚ ਹਿਟਲਰ ਨੇ ਦੱਸਿਆ ਕਿ ਜਰਮਨਾਂ ਨੂੰ ਸੰਸਾਰ ਦੀ ਅਗਵਾਈ ਕਰਨੀ ਚਾਹੀਦੀ ਹੈ, ਯਹੂਦੀ ਲੋਕ ਸਦਾ ਤੋਂ ਸੰਸਕ੍ਰਿਤੀ ਦੇ ਰਾਹ ਵਿਚ ਅੜਿੱਕੇ ਪਾਂਦੇ ਰਹੇ ਹਨ, ਜਰਮਨ ਲੋਕਾਂ ਨੂੰ ਸਾਮਰਾਜ ਵਿਸਤਾਰ ਦਾ ਪੂਰਾ ਅਧਿਕਾਰ ਹੈ, ਫਰਾਂਸ ਅਤੇ ਰੂਸ ਨਾਲ ਲੜਕੇ ਜਰਮਨਾਂ ਨੂੰ ਹੋਰ ਭੋਂ ਪ੍ਰਾਪਤ ਕਰਨੀ ਚਾਹੀਦੀ ਹੈ। ਇਸ ਵਿਚ ਕਮਿਊਨਿਜ਼ਮ ਦਾ ਵੀ ਸਖਤ ਵਿਰੋਧ ਕੀਤਾ ਗਿਆ ਹੈ। 1932 ਦੀਆਂ ਚੋਣਾਂ ਵਿਚ ਹਿਟਲਰ ਨੇ ਪਾਲ ਵਾਨ ਹਿਨਡੈਨਬੁਰਕ ਵਿਰੁੱਧ ਰਾਸ਼ਟਰਪਤੀ ਦੀ ਚੋਣ ਲੜੀ ਪਰ ਅਸਫਲ ਰਿਹਾ। ਹਾਲਤ ਇਸ ਦੇ ਅਨੁਕੂਲ ਹੋਣ ਤੇ 1933 ਵਿਚ ਹਿਨਡੈਨਬੁਰਕ ਨੇ ਇਸਨੂੰ ਮੰਤਰੀ ਮੰਡਲ ਵਿਚ ਚਾਂਸਲਰ ਲੈ ਲਿਆ। ਨਾਜ਼ੀ ਪਾਰਟੀ ਦੀ ਸਫਲਤਾ ਨਾਲ ਇਸਨੂੰ ਨਿੱਜੀ ਜ਼ਿੰਦਗੀ ਵਿਚ ਵੀ ਕੁੱਝ ਸੁਖ ਦਾ ਸਾਹ ਆਇਆ। ਹਿਟਲਰ ਨੇ ਆਪਣੇ ਆਪਨੂੰ ਕਦੇ ਕਿਸੇ ਤਰ੍ਹਾਂ ਵੀ ਐਸ਼-ਪ੍ਰਸਤੀ ਦਾ ਸ਼ਿਕਾਰ ਨਹੀਂ ਹੋਣ ਦਿੱਤਾ। ਉੱਚੇ-ਅਹੁਦੇ ਤੇ ਰਹਿੰਦਿਆਂ ਹੋਇਆਂ ਵੀ ਇਹ ਬੇਹੱਦ ਸਾਦੀ ਜ਼ਿੰਦਗੀ ਬਿਤਾਉਂਦਾ ਸੀ। ਇਸ ਤੋਂ ਬਾਅਦ 'ਇਵਾ ਬਰਾਉਨ' ਨਾਂ ਦੀ ਇਕ ਕੁੜੀ ਜੋ ਇਕ ਦੁਕਾਨ ਤੇ ਕੰਮ ਕਰਦੀ ਸੀ, ਇਸਦੀ ਜ਼ਿੰਦਗੀ ਵਿਚ ਆਈ ਜਿਸਨੇ ਹਿਟਲਰ ਨੂੰ ਆਪਣੀ ਵਫ਼ਾਦਾਰੀ ਤੇ ਸੁਹਿਰਦਤਾ ਦਾ ਇਤਨਾ ਕਾਇਲ ਕੀਤਾ ਕਿ ਜ਼ਿੰਦਗੀ ਦੇ ਅਖੀਰਲੇ ਸਮੇਂ ਵਿਚ ਹਿਟਲਰ ਨੇ ਉਸ ਨੂੰ ਆਪਣੀ ਪਤਨੀ ਵਜੋਂ ਸਵੀਕਾਰ ਕੀਤਾ।

ਇਕ ਵਾਰੀ ਚਾਂਸਲਰ ਬਣਨ ਤੋਂ ਬਾਅਦ ਹਿਟਲਰ ਤਾਕਤ ਫੜਦਾ ਗਿਆ ਤੇ 1933 ਵਿਚ ਤਾਨਾਸ਼ਾਹ ਬਣ ਗਿਆ। ਜਰਮਨੀ ਵਿਚ ਨਾਜ਼ੀ ਪਾਰਟੀ ਹੀ ਇਕੋ ਇਕ ਕਾਨੂੰਨੀ ਪਾਰਟੀ ਰਹਿ ਗਈ। ਹਿਟਲਰ ਨੇ ਆਪਣੇ ਵਿਰੋਧੀਆਂ ਦਾ ਬੜੀ ਬੇਦਰਦੀ ਨਾਲ ਸਫਾਇਆ ਕੀਤਾ। 2 ਅਗਸਤ, 1934 ਨੂੰ ਹਿਨਡੈਂਨਬੁਰਕ ਦੀ ਮੌਤ ਹੋਣ ਤੇ ਚਾਂਸਲਰ ਅਤੇ ਰਾਸ਼ਟਰਪਤੀ ਦੇ ਅਹੁਦੇ ਹਿਟਲਰ ਕੋਲ ਆ ਗਏ ਤੇ ਇਸਦੇ ਨਾਲ ਹੀ ਇਹ ਸੈਨਾਵਾਂ ਦਾ ਮੁਖੀ ਬਣ ਗਿਆ। ਆਰਥਕ ਸੁਧਾਰਾਂ ਅਤੇ ਬੇਰੁਜ਼ਗਾਰੀ ਦੂਰ ਕਰਨ ਕਾਰਨ ਇਸਦੀ ਲੋਕਪ੍ਰਿਯਤਾ ਵਧੀ ਤੇ ਆਪਣੀ ਤਾਕਤ, ਨਿਪੁੰਨਤਾ ਤੇ ਸਫਲਤਾਵਾਂ ਦਾ ਸਦਕਾ ਇਹ ਜਨਮਤ ਸੰਗ੍ਰਹਿ ਵਿਚ 90% ਵੋਟਰਾਂ ਦਾ ਸਮਰਥਨ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਿਆ ਇਸੇ ਸਾਲ ਆਸਟਰੀਆ ਦੇ ਨਾਜ਼ੀਆਂ ਨੇ ਉਥੋਂ ਦੇ ਚਾਂਸਲਰ ਡਾਲਫਸ ਦਾ ਕਤਲ ਕਰ ਦਿੱਤਾ। ਜੂਨ 1935 ਵਿਚ ਹਿਟਲਰ ਨੇ ਬਰਤਾਨੀਆ ਨਾਲ ਜਲਸੈਨਾ ਸੰਧੀ ਕੀਤੀ ਕਿ ਹਿਟਲਰ ਬਰਤਾਨੀਆਂ ਦੀ ਜਲ ਸੈਨਾ ਦੇ ਮੁਕਾਬਲੇ ਵਿਚ, ਆਪਣੀ ਜਲਸੈਨਾ 35 ਪ੍ਰਤੀਸ਼ਤ ਰੱਖੇਗਾ ਜਿਸ ਦਾ ਉਦੇਸ਼ ਹੋਣ ਵਾਲੇ ਯੁੱਧ ਵਿਚ ਬਰਤਾਨੀਆ ਨੂੰ ਨਿਰਪੱਖ ਰੱਖਣਾ ਸੀ। ਵਾਰਸਾਈ ਦੀ ਸੰਧੀ ਨੂੰ ਭੰਗ ਕਰਦਿਆਂ ਹਿਟਲਰ ਨੇ ਆਪਣੇ ਜਰਨੈਲਾਂ ਦੀ ਮਰਜ਼ੀ ਦੇ ਉਲਟ ਰਾਈਨਲੈਂਡ ਤੇ ਅਧਿਕਾਰ ਕਰ ਲਿਆ। 1937 ਵਿਚ ਇਸਨੇ ਇਟਲੀ ਨਾਲ ਸੰਧੀ ਕੀਤੀ ਤੇ ਉਥੋਂ ਦੇ ਫਾਸ਼ਿਸਟ ਡਿਕਟੇਟਰ ਮਸੋਲੀਨੀ ਨੂੰ ਆਪਣੀ ਮਰਜ਼ੀ ਅਨੁਸਾਰ ਹੀ ਵਰਤਿਆ ਹਿਟਲਰ ਨੇ 1938 ਵਿਚ ਆਸਟਰੀਆ ਅਤੇ 1939 ਵਿਚ ਚੈਕੋਸਲਵਾਕੀਆ ਤੇ ਕਬਜ਼ਾ ਕਰ ਲਿਆ। 1939 ਵਿਚ ਹੀ ਇਸਨੇ ਰੂਸ ਨਾਲ ਜੰਗ ਨਾ ਕਰਨ ਦੀ ਸੰਧੀ ਕਰਕੇ ਪੋਲੈਂਡ ਨੂੰ ਆਪਣਾ ਅਗਲਾ ਸ਼ਿਕਾਰ ਬਣਾਉਣ ਲਈ ਰਾਹ ਸੁਖਾਲਾ ਕੀਤਾ। ਸਤੰਬਰ 1939 ਨੂੰ ਜਰਮਨੀ ਨੇ ਪੋਲੈਂਡ ਤੇ ਜ਼ਬਰਦਸਤ ਹਮਲਾ ਕੀਤਾ ਤੇ ਉਸਨੂੰ ਕੁਚਲ ਦਿੱਤਾ। ਇਸ ਤੋਂ ਦੋ ਦਿਨ ਬਾਅਦ ਹੀ ਬਰਤਾਨੀਆ ਅਤੇ ਫਰਾਂਸ ਨੇ ਜੰਗ ਦਾ ਐਲਾਨ ਕਰ ਦਿੱਤਾ ਤੇ ਇੰਜ ਦੂਜਾ ਵਿਸ਼ਵ-ਯੁੱਧ ਛਿੜ ਪਿਆ।

ਡੈਨਮਾਰਕ ਤੇ ਨਾਰਵੇ ਉਤੇ ਸਫਲ ਹਮਲੇ ਕਰਨ ਤੋਂ ਬਾਅਦ ਮਈ 1940 ਵਿਚ ਹਿਟਲਰ ਬੈਲਜੀਅਮ, ਹਾਲੈਂਡ ਤੇ ਫਰਾਂਸ ਉਤੇ ਜਾ ਵਰ੍ਹਿਆ। ਇਸ ਪਹਿਲੇ ਵਿਸ਼ਵ ਯੁੱਧ ਦੇ ਇਕ ਮਾਮੂਲੀ ਸਿਪਾਹੀ ਨੇ ਲਗਾਤਾਰ ਮਹਾਨ ਜਿੱਤਾਂ ਪ੍ਰਾਪਤ ਕੀਤੀਆਂ। ਫਰਾਂਸ ਤੇ ਬਰਤਾਨੀਆ ਦੀਆਂ ਫੌਜਾਂ ਨੂੰ

ਸ਼ਿਕਸਤ ਦੇ ਕੇ 17 ਜੂਨ 1940 ਨੂੰ ਇਸ ਨੇ ਫਰਾਂਸ ਨੂੰ ਯੁੱਧ-ਬੰਦੀ ਹੇਠ ਆਰਮਿਸਟਿਸ ਵਿਖੇ ਸੰਧੀ ਕਰਨ ਤੇ ਮਜਬੂਰ ਕੀਤਾ ਤੇ ਇੰਜ ਵਾਰਸਾਈ ਦੀ ਸੰਧੀ ਦਾ ਬਦਲਾ ਲਿਆ।

ਇਨ੍ਹਾਂ ਮਹਾਨ ਜਿੱਤਾਂ ਤੋਂ ਬਾਅਦ ਹਿਟਲਰ ਨੂੰ ਕਈ ਥਾਂ ਹਾਰ ਦਾ ਮੂੰਹ ਵੀ ਵੇਖਣਾ ਪਿਆ। ਬਰਤਾਨੀਆ ਨਾਲ ਹੋਏ ਹਵਾਈ-ਯੁੱਧ ਵਿਚ ਜਰਮਨੀ ਨੂੰ ਹਾਰ ਹੋਈ। ਆਪਣੇ ਸਾਥੀ ਇਟਲੀ ਦੀ ਮਿਸਰ ਦੇ ਮੋਰਚੇ ਤੇ ਬਰਤਾਨੀਆ ਹੱਥੋਂ ਹਾਰ ਹੋਣ ਤੇ ਹਿਟਲਰ ਦੀ ਯੂਗੋਸਲਾਵੀਆ ਤੇ ਯੂਨਾਨ ਨੂੰ ਫਤਿਹ ਕਰਨ ਦੀ ਯੋਜਨਾ ਵਿੱਚੇ ਹੀ ਰਹਿ ਗਈ। ਹੁਣ ਹਿਟਲਰ ਨੇ ਸਭਨਾ ਪਾਸਿਓਂ ਆਪਣਾ ਧਿਆਨ ਹਟਾ ਕੇ 22 ਜੂਨ 1914 ਨੂੰ ਰੂਸ ਤੇ ਹਮਲਾ ਕਰ ਦਿਤਾ। ਇਸਨੂੰ ਆਪਣੀ ਜਿੱਤ ਦਾ ਇੰਨਾ ਯਕੀਨ ਸੀ ਕਿ ਫੌਜ ਲਈ ਆਉਣ ਵਾਲੀ ਸਰਦੀ ਵਾਸਤੇ ਗਰਮ ਵਰਦੀਆਂ ਵੀ ਨਹੀਂ ਸਨ ਮੁਹੱਇਆ ਕੀਤੀਆਂ। ਇਹ ਹਿਟਲਰ ਦੀ ਬਹੁਤ ਵੱਡੀ ਭੁੱਲ ਸੀ। ਜਰਮਨ ਫੌਜਾਂ ਮਾਸਕੋ ਤੇ ਲੈਨਿਨਗਰਾਦ ਦੇ ਨੇੜੇ ਪੁੱਜ ਗਈਆਂ ਪਰ ਰੂਸ ਨੇ ਜਵਾਬੀ ਹਮਲਾ ਕਰਕੇ ਜਰਮਨ ਫੌਜਾਂ ਨੂੰ ਭਾਜ ਦਿੱਤੀ। ਇਹ ਹਿਟਲਰ ਦੀ ਪਹਿਲੀ ਵੱਡੀ ਹਾਰ ਸੀ। ਹੁਣ ਅਮਰੀਕਾ ਵੀ ਜਰਮਨੀ ਵਿਰੁੱਧ ਯੁੱਧ ਵਿਚ ਆ ਸ਼ਾਮਲ ਹੋਇਆ। ਸੰਨ 1942 ਦੌਰਾਨ ਹਿਟਲਰ ਨੇ ਫਿਰ ਆਪਣੇ ਵਿਰੋਧੀਆਂ ਦੀ ਅਤੇ ਆਪਣੀ ਅਸਲੀ ਤਾਕਤ ਦਾ ਗਲਤ ਅੰਦਾਜ਼ਾ ਲਗਾਇਆ। ਇਸ ਤਰ੍ਹਾਂ, ਕਈ ਭੁੱਲਾਂ ਕੀਤੀਆਂ ਤੇ ਉਨ੍ਹਾਂ ਦਾ ਫਲ ਭੁਗਤਿਆ।

ਜਰਮਨ, ਪੋਲੈਂਡ ਅਤੇ ਰੂਸ ਦੇ 4,5,00,000,ਤੋਂ 5,500,000 ਯਹੂਦੀਆਂ ਨੂੰ ਮੌਤ ਦੇ ਘਾਟ ਉਤਾਰਨ ਵਾਲਾ ਇਹ ਤਾਨਾਸ਼ਾਹ 1942 ਦੇ ਅੰਤ ਵਿਚ ਅਲ ਅਲਾਮੀਨ ਅਤੇ ਸਟਾਲਿਨਗਰਾਦ ਵਿਖੇ ਹੋਈ ਜਰਮਨੀ ਦੀ ਹਾਰ ਨਾਲ ਢਹਿੰਦੀਆਂ ਕਲਾਂ ਵਿਚ ਜਾਣ ਲੱਗ ਪਿਆ। ਹਰ ਪਾਸੇ ਹੋ ਰਹੀ ਹਾਰ ਦਾ ਸਾਹਮਣਾ ਕਰਨ ਲਈ ਇਸਨੇ ਇਕੱਲ ਅਤੇ ਉਪਰਾਮਤਾ ਦੀ ਸ਼ਰਨ ਜਾ ਲਈ। ਜਰਮਨ ਵਿਚ ਹੀ ਇਸਦੇ ਖਿਲਾਫ 1943-44 ਵਿਚ ਕਈ ਸਾਜ਼ਸ਼ਾਂ ਹੋਈਆ। 20 ਜੁਲਾਈ 1944 ਨੂੰ ਪੂਰਬੀ ਪਰੂਸ਼ੀਆ ਵਿਖੇ ਇਸ ਦੇ ਸਦਰ-ਮੁਕਾਮ ਤੇ ਬੰਬ ਫਟਿਆ ਤੇ ਇਹ ਵਾਲ ਵਾਲ ਬਚਿਆ। ਹੁਣ ਹਿਟਲਰ ਦੀ ਸਿਹਤ ਬਹੁਤ ਖਰਾਬ ਰਹਿਣ ਲੱਗ ਪਈ। ਜਰਮਨੀ 1945 ਤੋਂ ਬਾਅਦ ਹਿਟਲਰ ਬਰਲਿਨ ਵਿਖੇ ਆਪਣੇ ਘਰ ਤੋਂ ਕਦੀ ਬਾਹਰ ਨਹੀਂ ਨਿਕਲਿਆ। ਰੂਸੀ ਬਰਲਿਨ ਦੇ ਬਿਲਕੁਲ ਨੇੜੇ ਆ ਗਏ ਸਨ। 29 ਅਪ੍ਰੈਲ 1945 ਨੂੰ ਇਸਨੇ ਇਵਾ ਬਰਾਊਨ ਨਾਲ ਵਿਆਹ ਕੀਤਾ ਅਤੇ ਆਪਣੇ ਵਾਰਸਾਂ ਦੀ ਨਿਯੁਕਤੀ ਕੀਤੀ। 30 ਅਪ੍ਰੈਲ 1945 ਨੂੰ ਹਿਟਲਰ ਨੇ ਗੋਲੀ ਮਾਰ ਕੇ ਆਤਮਾ-ਹੱਤਿਆ ਕਰ ਲਈ। ਇਵਾ ਨੇ ਵੀ ਜ਼ਹਿਰ ਖਾ ਲਈ। ਹਿਟਲਰ ਦੀਆਂ ਹਦਾਇਤਾਂ ਅਨੁਸਾਰ ਇਨ੍ਹਾਂ ਦੋਹਾਂ ਦੀਆਂ ਲਾਸ਼ਾਂ ਜਲਾ ਦਿਤੀਆਂ ਗਈਆਂ।

ਹ.ਪੁ.—ਹਿੰ. ਵਿ. ਕੋ. 11 : 363; ਐਨ. ਬ੍ਰਿ. ਮੈ. 8 : 965.

**ਹਿਟਾਰਫ, ਜਾਨਜ਼ ਵਿਲਹੈਲਮ :** ਚਾਰਜਿਤ ਪਰਮਾਣੂਆਂ ਅਤੇ ਅਣੂਆਂ (ਆਇਨਾਂ) ਦੀ ਬਿਜਲ-ਵਾਹਨ ਸਮਰੱਥਾ ਦਾ ਸਭ ਤੋਂ ਪਹਿਲਾਂ ਪਤਾ ਲਗਾਉਣ ਵਾਲੇ ਇਸ ਭੌਤਿਕ-ਵਿਗਿਆਨੀ ਦਾ ਜਨਮ 27 ਮਾਰਚ, 1824 ਨੂੰ ਬੋਨ (ਹੁਣ ਪੱਛਮੀ ਜਰਮਨੀ) ਵਿਖੇ ਹੋਇਆ। ਬਿਜਲ-ਰਸਾਇਣਿਕ ਪ੍ਰਤਿਕ੍ਰਿਆਵਾਂ ਨੂੰ ਸਮਝਣ ਲਈ ਇਹ ਇਕ ਮਹੱਤਵਪੂਰਨ ਕਾਰਕ ਹੈ। ਇਸ ਦੀਆਂ ਮੁਢਲੀਆਂ ਖੋਜਾਂ ਦਾ ਸਬੰਧ ਫ਼ਾਸਫ਼ੋਰਸ ਅਤੇ ਸਿਲੀਨੀਅਮ ਦੀ ਭਿੰਨ ਰੂਪਤਾ ਨਾਲ ਹੈ। ਸੰਨ 1853 ਤੋਂ 1859 ਤਕ ਇਸ ਨੇ ਆਪਣਾ ਧਿਆਨ ਬਿਜਲ ਪੁਟੈਂਸ਼ਲ ਦੇ ਪ੍ਰਭਾਵ ਅਧੀਨ ਆਇਨਾਂ ਦੀ ਗਤੀ ਵੱਲ ਲਗਾਈ ਰਖਿਆ। ਇਸ ਨੇ ਬਿਜਲ-ਅਪਘਟਨ ਘੋਲਾਂ ਦੀ ਸੰਘਣਤਾ ਵਿਚਲੀਆਂ ਤਬਦੀਲੀਆਂ ਦੀ ਖੋਜ ਕੀਤੀ ਅਤੇ ਇਸ ਅਧਾਰ ਉੱਤੇ ਅਨੇਕਾਂ ਆਇਨਾਂ ਦੇ ਆਇਨ ਵਟਾਂਦਰਾ-ਨੰਬਰ (ਟ੍ਰਾਂਸਪੋਰਟ-ਅੰਕ) ਲੱਭੇ। ਸੰਨ 1869 ਵਿਚ ਇਸਨੇ ਆਇਨ ਅਭਿਗਮਨ ਦੇ ਨਿਯਮ ਪ੍ਰਕਾਸ਼ਿਤ ਕੀਤੇ। ਮੂਨਸਟਰ ਯੂਨੀਵਰਸਿਟੀ ਵਿਖੇ ਇਹ ਭੌਤਿਕ-ਵਿਗਿਆਨ ਅਤੇ ਰਸਾਇਣਿਕ-ਵਿਗਿਆਨ ਦਾ ਪ੍ਰੋਫੈਸਰ ਬਣਿਆ ਅਤੇ 1879 ਤੋਂ 1889 ਤਕ ਪ੍ਰਯੋਗਸ਼ਾਲਾਵਾਂ ਦਾ ਡਾਇਰੈਕਟਰ ਰਿਹਾ। ਇਸ ਨੇ ਗੈਸਾਂ ਅਤੇ ਵਾਸ਼ਪਾਂ ਦੇ ਸਪੈੱਕਟ੍ਰਮਾਂ ਦੀ ਵੀ ਖੋਜ ਕੀਤੀ, ਗੈਸਾਂ ਵਿਚੋਂ ਬਿਜਲੀ ਕਰੰਟ ਦੇ ਪ੍ਰਵਾਹ ਸਬੰਧੀ ਕੰਮ ਕੀਤਾ ਅਤੇ ਕੈਥੋਡ ਕਿਰਨਾਂ ਦੇ ਨਵੇਂ ਗੁਣਾਂ ਦੀ ਖੋਜ ਕੀਤੀ।

28 ਨਵੰਬਰ, 1914 ਨੂੰ ਮੂਨਸਟਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 68

**ਹਿੰਡੋਲ (ਰਾਗ) :** ਇਹ ਇਕ ਰਾਗ ਹੈ ਜਿਸਦੀ ਗਿਣਤੀ ਛੇ ਮੁੱਖ ਰਾਗਾਂ ਵਿਚ ਕੀਤੀ ਜਾਂਦੀ ਹੈ। ਇਹ ਕਲਿਆਣ ਠਾਟ ਦਾ ਔੜਵ ਰਾਗ ਹੈ। ਗਾਉਣ ਦਾ ਵੇਲਾ ਰਾਤ ਦਾ ਪਹਿਲਾ ਪਹਿਰ ਹੈ।

ਇਸ ਰਾਗ ਵਿਚ ਰਿਸ਼ਭ ਅਤੇ ਪੰਚਮ ਵਰਜਿਤ ਹਨ। ਧੈਵਤ ਵਾਦੀ ਅਤੇ ਗਾਂਧਾਰ ਸੰਵਾਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਡੋਲ ਰਾਗ ਵਖਰਾ ਨਹੀਂ ਪਰੰਤੂ ਬਸੰਤ ਨਾਲ ਮਿਲਾ ਕੇ ਲਿਖਿਆ ਹੈ, ਜਿਵੇਂ : ਬਸੰਤ ਹਿੰਡੋਲ ਮ: ੧ ਰਾਜਾ ਬਾਲਕੁ

ਨਗਰੀ ਕਾਚੀ × × × × ਆਦਿ ਸ਼ਬਦ।

ਆਰੋਹੀ—ਸ ਗ ਮੀ ਧ ਨ ਸ

ਅਵਰੋਹੀ—ਸ ਨ ਧ ਮੀ ਗ ਸ

ਹ. ਪੁ.—ਮ. : ਕੋ. : 274

**ਹਿੱਤੀ :** ਹਿੱਤੀ ਪ੍ਰਾਚੀਨ ਸਮੇਂ ਦੀਆਂ ਸ਼ਕਤੀਸ਼ਾਲੀ ਕੌਮਾਂ ਵਿਚੋਂ ਇਕ ਸੀ। ਇਸ ਕੌਮ ਨੇ ਲਗਭਗ 2000 ਈ. ਪੂ. ਤੋਂ 1200 ਈ. ਪੂ. ਦੌਰਾਨ 'ਏਸ਼ੀਆ ਕੋਚਕ' ਦੇ ਇਲਾਕੇ ਉਪਰ ਆਪਣੀ ਤਾਕਤਵਰ ਹਕੂਮਤ ਕਾਇਮ ਕੀਤੀ। ਇਨ੍ਹਾਂ ਦਾ ਰਾਜ ਇਤਨਾ ਸ਼ਕਤੀਸ਼ਾਲੀ ਅਤੇ ਉੱਨਤ ਹੋਇਆ ਕਿ ਇਨ੍ਹਾਂ ਦੀਆਂ ਸਮਕਾਲੀਨ ਮਿਸਰੀ ਅਤੇ ਬੈਬਲੋਨੀ ਕੌਮਾਂ ਇਨ੍ਹਾਂ ਦੀ ਹਕੂਮਤ ਨਾਲ ਈਰਖਾ ਕਰਨ ਲੱਗ ਪਈਆਂ, ਕਿਉਂਕਿ ਇਨ੍ਹਾਂ ਲੋਕਾਂ ਦੀ ਸ਼ਕਤੀ ਦਿਨੋ ਦਿਨ ਵਧ ਰਹੀ ਸੀ। 'ਹਿੱਤੀ' ਸ਼ਬਦ ਦਾ ਜ਼ਿਕਰ ਅੰਜੀਲ ਵਿਚ ਵੀ ਆਇਆ ਹੈ ਅਤੇ ਇਸ ਪਵਿੱਤਰ ਪੁਸਤਕ ਵਿਚ ਇਸ ਕੌਮ ਦੀ ਅਸਲ-ਨਸਲ ਉੱਪਰ ਚਾਨਣਾ ਵੀ ਪਾਇਆ ਗਿਆ ਹੈ। ਇਥੇ ਇਹ ਦਸਿਆ ਗਿਆ ਹੈ ਕਿ ਹਿੱਤੀ ਲੋਕ ਕਿਤੋਂ ਬਾਹਰੋਂ ਨਹੀਂ ਆਏ ਬਲਕਿ ਇਹ ਲੋਕ 'ਏਸ਼ੀਆ ਕੋਚਕ' ਦੇ ਹੀ ਇਕ ਸ਼ਹਿਰ ਜਾਂ ਭੂ-ਖੰਡ 'ਖਤੀ' ਨਿਵਾਸੀ ਸਨ। 'ਹਿੱਤੀ' ਸ਼ਬਦ 'ਹੈਥ' ਵਿਚੋਂ ਨਿਕਲਿਆ ਹੈ। ਇਹ ਇਬਰਾਨੀ ਭਾਸ਼ਾ ਵਿਚ ਹਿੱਤਿਮ ਦਾ ਇਕ ਵਚਨ ਹੈ। ਅੰਜੀਲ ਦੇ ਹਿੱਤੀ ਜਾਂ ਖੱਤੀ ਲੋਕ ਉਨ੍ਹਾਂ ਲੋਕਾਂ ਨਾਲ ਸਬੰਧ ਰਖਦੇ ਸਨ, ਜੋ ਇਬਰਾਨੀ ਹੱਲਿਆਂ ਸਮੇਂ ਸੀਰੀਆ ਵਿਚ ਆਬਾਦ ਸਨ। ਇਹ ਵੀ ਪਤਾ ਚਲਦਾ ਹੈ ਕਿ ਹਿੱਤੀ ਕੌਮ ਫਨੀਕੀ ਕੌਮ ਅਤੇ 'ਅਮੋਰੀ ਕੌਮ' ਨਾਲ ਵੀ ਰਿਸ਼ਤਾ ਰੱਖਦੀ ਸੀ। ਇਨ੍ਹਾਂ ਲੋਕਾਂ ਦੀ ਹਕੂਮਤ ਦੀ ਹੋਂਦ ਬਾਰੇ ਮਿਸਰੀ, ਬੈਬਲੋਨੀ ਅਤੇ ਸੀਰੀਆਈ ਸੋਮਿਆਂ ਤੋਂ ਕੁਝ ਪਤਾ ਚਲਦਾ ਹੈ। ਪੁਰਾਣੀਆਂ ਹਿੱਤੀ ਯਾਦਗਾਰਾਂ ਤੇ ਸ਼ਿਲਾਲੇਖਾਂ ਆਦਿ ਦੇ ਸੋਮਿਆਂ ਦੇ ਅਧਾਰ ਉੱਪਰ ਅਤੇ ਦੂਜੀਆਂ

ਪ੍ਰਾਚੀਨ ਸੰਸਕ੍ਰਿਤੀਆਂ, ਸੱਭਿਅਤਾਵਾਂ, ਸ਼ਿਲਾ-ਲੇਖਾਂ ਅਤੇ ਹੱਥ-ਲਿਖਤ ਖਰੜਿਆਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਹਿੱਤੀ ਲੋਕ ਕਾਲਾ ਸਾਗਰ ਅਤੇ ਕੈਸਪੀਅਨ ਸਾਗਰ ਦੇ ਆਸ ਪਾਸ ਦੇ ਇਲਾਕਿਆਂ ਵਿਚ ਵੱਸੇ ਹੋਏ ਸਨ, ਜਿਥੋਂ ਉਹ ਕੁਝ ਖਾਸ ਕਾਰਨਾਂ ਕਰਕੇ 'ਏਸ਼ੀਆ ਕੋਚਕ' ਵਿਚ ਆਏ। ਆਧੁਨਿਕ ਖੋਜੀ ਇਹ ਦਲੀਲ ਦਿੰਦੇ ਹਨ ਕਿ ਇਨ੍ਹਾਂ ਲੋਕਾਂ ਦੀ ਹਿੱਤੀ ਭਾਸ਼ਾ ਹਿੰਦ-ਯੂਰਪੀ ਭਾਸ਼ਾ ਵੰਸ਼ ਨਾਲ ਸਬੰਧਤ ਹੈ। ਇਸ ਲਈ ਇਹ ਲੋਕ ਆਰੀਆ ਜਾਤੀ ਨਾਲੋਂ ਵਿਛੜੇ ਹੋਏ ਹੋਣਗੇ ਅਤੇ ਕਾਲੇ ਸਾਗਰ ਦੇ ਆਸ ਪਾਸ ਦੇ ਇਲਾਕਿਆਂ ਦੇ ਵਸਨੀਕ ਹੋਣਗੇ। ਹਿੱਤੀ ਇਤਿਹਾਸਕ ਯਾਦਗਾਰਾਂ ਵਿਚ ਜਿਹੜੀਆਂ ਹੋਰ ਭਾਸ਼ਾਵਾਂ ਲੱਭਦੀਆਂ ਹਨ, ਉਹ ਹਨ 'ਖੱਤੀ' ਤੇ 'ਖੁੱਰੀ' ਜਿਹੜੀਆਂ ਕਿ ਹਿੰਦ-ਯੂਰਪੀ ਭਾਸ਼ਾ ਵੰਸ਼ ਦੇ ਖੇਤਰ ਤੋਂ ਬਾਹਰਲੀਆਂ ਹਨ। ਇਕ ਹੋਰ 'ਲੁਈ' ਭਾਸ਼ਾ ਹੈ। ਜਿਹੜੀ ਕਿ ਹਿੱਤੀ ਭਾਸ਼ਾ ਨਾਲ ਨੇੜ ਰੱਖਦੀ ਹੈ ਅਤੇ ਭਾਸ਼ਾਈ ਤੌਰ ਤੇ ਇਸ ਦੀ ਰਿਸ਼ਤੇਦਾਰ ਦਿਖਾਈ ਦਿੰਦੀ ਹੈ। ਹਿੱਤੀ ਭਾਸ਼ਾ ਤੇ ਹੋਰ ਦੂਜੀਆਂ ਭਾਸ਼ਾਵਾਂ ਦੇ ਮਿਸ਼ਰਣ ਨਾਲ ਜੋ ਸ਼ਿਲਾ ਲੇਖ ਲਿਖੇ ਗਏ ਹਨ, ਉਹ ਸੰਕੇਤ ਕਰਦੇ ਹਨ ਕਿ ਹਮਲਾਵਰ ਹਿੱਤੀ ਲਗਭਗ 2000 ਈ. ਪੂ. ਵਿਚ ਇਸ਼ ਇਲਾਕੇ ਵਿਚ ਦਾਖ਼ਲ ਹੋਏ ਤੇ ਇਨ੍ਹਾਂ ਨੇ ਕਪਾਡੋਸੀਆ ਨੂੰ ਜਿੱਤ ਲਿਆ। ਅਗਲੀਆਂ ਦੋ ਸਦੀਆਂ ਵਿਚ ਹਿੱਤੀ ਲੋਕਾਂ ਨੇ ਆਪਣੇ ਆਪ ਨੂੰ 'ਏਸ਼ੀਆ ਕੋਚਕ' ਵਿਚ ਮਜ਼ਬੂਤ ਬਣਾ ਲਿਆ ਅਤੇ ਇਕ ਸ਼ਕਤੀਸ਼ਾਲੀ ਰਾਜ ਕਾਇਮ ਕਰ ਲਿਆ ਤੇ 'ਪਟੈਰੀਆ' ਵਰਤਮਾਨ ਬਰਜ਼ਕੇਉਈ ਨੂੰ ਆਪਣੀ ਰਾਜਧਾਨੀ ਬਣਾਇਆ। ਲਗਭਗ 1800 ਈ. ਪੂ. ਹਿੱਤੀ ਬਾਦਸ਼ਾਹ ਤਲਾਬਰਨਸ਼ ਨੇ ਆਪਣੀ ਹਕੂਮਤ ਰੂਮਸਾਗਰ ਤੱਕ ਫੈਲਾ ਲਈ। ਇਸ ਬਾਦਸ਼ਾਹ ਤੋਂ ਪਿਛੋਂ ਆਉਣ ਵਾਲੇ ਉੱਤਰਾਧਿਕਾਰੀ ਹਿੱਤੀ ਬਾਦਸ਼ਾਹਾਂ ਨੇ ਹਿੱਤੀ ਹਕੂਮਤ ਨੂੰ ਅੱਗੇ ਤੋਂ ਅੱਗੇ ਪੱਛਮ ਵੱਲ ਵਧਾਇਆ ਅਤੇ 1758 ਈ. ਪੂ. ਵਿਚ ਸਾਰਾ ਬੈਬਲੋਨੀਆ ਹਿੱਤੀ ਰਾਜ ਦਾ ਇਕ ਪ੍ਰਾਂਤ ਬਣ ਗਿਆ। ਹਿੱਤੀ ਹੱਲਿਆਂ ਨੇ ਸੀਰੀਆ ਨਿਵਾਸੀਆਂ ਨੂੰ ਵਤਨ ਛੱਡਣ ਲਈ ਮਜ਼ਬੂਰ ਕਰ ਦਿੱਤਾ। ਉਸ ਸਮੇਂ ਦੇ ਸੀਰੀਆ ਨਿਵਾਸੀਆਂ ਨੂੰ ਹਾਈਕਸੋਸ ਕਿਹਾ ਜਾਂਦਾ ਹੈ, ਜਿਨ੍ਹਾਂ ਨੇ ਮਿਸਰ ਉਪਰ ਵੀ ਫਤਿਹ ਪਾਈ ਅਤੇ ਇਹ ਸਮਾਂ ਅਠਾਰ੍ਹਵੀਂ ਸਦੀ ਈ. ਪੂ. ਦਾ ਕਿਹਾ ਜਾਂਦਾ ਹੈ।

ਇਤਿਹਾਸ ਗਵਾਹ ਹੈ ਕਿ ਚੌਦ੍ਹਵੀਂ ਸਦੀ ਪੂ. ਈ. ਵਿਚ ਹਿੱਤੀ ਰਾਜ ਬਹੁਤ ਹੀ ਸ਼ਕਤੀਸ਼ਾਲੀ ਬਣ ਗਿਆ ਸੀ। ਇਨ੍ਹਾਂ ਪ੍ਰਾਚੀਨ ਸਮਿਆਂ ਵਿਚ ਹੀ ਖਾਹਮਖਾਹ ਹਿੱਤੀਆਂ ਅਤੇ ਮਿਸਰੀ ਲੋਕਾਂ ਵਿਚ ਟੱਕਰ ਹੋ ਗਈ। ਲਗਭਗ 1290 ਈ. ਪੂ. ਵਿਚ ਕਾਦੇਸ਼ ਸ਼ਹਿਰ ਦੇ ਆਸ-ਪਾਸ ਹਿੱਤੀ ਬਾਦਸ਼ਾਹ ਹਤੂਸਿਲ ਨੇ ਰਮਸਜ਼ ਦੂਜੇ ਦੀਆਂ ਅਧੀਨ ਮਿਸਰੀ ਫ਼ੌਜਾਂ ਉਪਰ ਚੜ੍ਹਾਈ ਕਰ ਦਿੱਤੀ। ਲੜਾਈ ਬੜੀ ਘਮਸਾਣ ਦੀ ਹੋਈ। ਲੜਾਈ ਖ਼ਤਮ ਹੋਣ ਤੇ ਦੋਹਾਂ ਬਾਦਸ਼ਾਹਾਂ ਨੇ ਦੋਸਤੀ ਦੇ ਰਿਸ਼ਤੇ ਨੂੰ ਕਾਇਮ ਕਰਨਾ ਮੁਨਾਸਬ ਖ਼ਿਆਲ ਕੀਤਾ। ਇਸ ਰਿਸ਼ਤੇ ਨੂੰ ਮਜ਼ਬੂਤ ਕਰਨ ਲਈ ਰਮਸਜ਼ ਨੇ ਹੂਤਸਿਲ ਦੀ ਰਾਜ ਕੁਮਾਰੀ ਨਾਲ ਸ਼ਾਦੀ ਕਰ ਲਈ। 1277 ਈ. ਪੂ. ਤਕ ਦੋਹਾਂ ਰਾਜਾਂ ਵਿਚ ਦੋਸਤੀ ਦੇ ਰਿਸ਼ਤੇ ਕਾਇਮ ਰਹੇ ਅਤੇ 1195 ਈ. ਪੂ. ਤਕ ਦੋਹਾਂ ਰਾਜਾਂ ਵਿਚ ਨਿਕਟਵਰਤੀ ਸਲੂਕ ਰਿਹਾ। ਇਸ ਮਗਰੋਂ ਹਿੱਤੀ ਲੋਕਾਂ ਨੇ ਮਿਸਰੀ ਸ਼ਾਸਨ ਉਪਰ ਹੱਲਾ ਬੋਲ ਦਿੱਤਾ। ਉਸ ਵੇਲੇ ਦੇ ਹਤੂਸਿਲ ਦੇ ਉੱਤਰਾਧਿਕਾਰੀ ਰਾਜ ਕੁਮਾਰ ਇਸ ਸਾਜ਼ਸ਼ ਵਿਚ ਸ਼ਾਮਲ ਹੋ ਗਏ। ਉਸ ਸਮੇਂ ਦੇ ਇਕ ਮਿਸਰੀ ਸ਼ਿਲਾ ਲੇਖ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਇਸ ਯੁੱਧ ਦੇ ਫਲਸਰੂਪ ਹਿੱਤੀ ਰਾਜਕੁਮਾਰ ਕੈਦੀ ਬਣਾ ਲਿਆ ਗਿਆ। ਤੇਰ੍ਹਵੀਂ ਤੇ ਬਾਰ੍ਹਵੀਂ ਸਦੀ ਈ. ਪੂ. ਦੇ ਸੀਰੀਆਈ ਹੱਲਿਆਂ ਕਾਰਨ ਅਤੇ ਆਂਤਰਕ ਝਗੜਿਆਂ ਦੇ ਫਲ-ਸਰੂਪ ਹਿੱਤੀ ਰਾਜ ਏਸ਼ੀਆ ਕੋਚਕ ਵਿਚ ਖ਼ਤਮ ਹੋ ਗਿਆ। ਹਿੱਤੀ ਸ਼ਾਸਨ ਇਕ ਸ਼ਕਤੀਸ਼ਾਲੀ ਸੁਤੰਤਰ ਰਾਜ ਦੀ ਹੈਸੀਅਤ ਵਿਚ ਕਈ ਸਦੀਆਂ ਤਕ ਕਾਇਮ ਰਿਹਾ। ਛੋਟੇ ਛੋਟੇ ਹਿੱਤੀ ਰਜਵਾੜੇ ਵੀ ਇਸ ਵਿਸ਼ਾਲ ਰਾਜ ਦੇ ਅੰਗ ਬਣੇ ਰਹੇ ਤੇ ਇਸ ਵਿਸ਼ਾਲ ਰਾਜ ਦੇ ਪਤਨ ਮਗਰੋਂ ਵੀ ਕੁਝ ਹਿੱਤੀ ਰਜਵਾੜੇ ਕਾਇਮ ਸਨ। ਇਨ੍ਹਾਂ ਵਿਚ ਕਰਚੇਮਿਸ਼ ਸਭ ਤੋਂ ਅਖ਼ੀਰਲਾ ਹਿੱਤੀ ਰਾਜਕੁਮਾਰ ਸੀ ਜਿਸ ਉਪਰ ਸੀਰੀਆ ਦੇ ਹੁਕਮਰਾਨ ਸਰਗੋਨ ਦੂਜੇ ਨੇ 1717 ਈ. ਪੂ. ਵਿਚ ਹਮਲਾ ਕੀਤਾ ਤੇ ਉਸ ਨੂੰ ਜਿੱਤ ਲਿਆ।

ਵੀਹਵੀਂ ਸਦੀ ਵਿਚਲੀ ਹਿੱਤੀ ਸੰਸਕ੍ਰਿਤੀ, ਵਿਦਵਾਨਾਂ ਦੇ ਅਧਿ-ਐਨ ਦਾ ਵਿਸ਼ਾ ਬਣੀ ਚਲੀ ਆ ਰਹੀ ਹੈ। ਖੋਜ ਤੋਂ ਪਤਾ ਲੱਗਿਆ ਹੈ ਕਿ ਹਿੱਤੀਆਂ ਦੀਆਂ ਸਮਕਾਲੀਨ ਸੰਸਕ੍ਰਿਤੀਆਂ—ਖਾਸ ਕਰਕੇ ਬੈਬਲੋਨੀ ਸੰਸਕ੍ਰਿਤੀ ਦਾ ਉਨ੍ਹਾਂ ਦੀ ਆਪਣੀ ਸੰਸਕ੍ਰਿਤੀ ਉਪਰ ਬੜਾ ਡੂੰਘਾ ਅਸਰ ਹੋਇਆ। ਇਹ ਕਿਹਾ ਜਾਂਦਾ ਹੈ ਕਿ ਹਿੱਤੀਆਂ ਨੇ ਆਪਣੀ ਲਿੱਪੀ ਬੈਬਲੋਨੀ ਲਿਪੀ ਪਾਸੋਂ ਲਈ ਸੀ। ਹਿੱਤੀ ਧਰਮ ਅਤੇ ਕਲਾ ਦੂਜੀਆਂ ਸਮਕਾਲੀਨ ਸੰਸਕ੍ਰਿਤੀਆਂ ਦੇ ਤੱਤਾਂ ਦਾ ਮਿਲਗੋਭਾ ਹਨ। ਇਹ ਠੀਕ ਹੈ ਕਿ ਤੇਰ੍ਹਵੀਂ ਸਦੀ ਈ. ਪੂ. ਵਿਚ ਹਿੱਤੀਆਂ ਦੀ ਮਿਲਗੋਭਾ ਸੰਸਕ੍ਰਿਤੀ ਬੜੀ ਪ੍ਰਫੁੱਲਤ ਸੀ, ਪਰ ਹਿੱਤੀ ਰਾਜ ਨੇ ਕੋਈ ਆਪਣੀ ਸਦੀਵੀ ਮਹੱਤਵਪੂਰਨ ਸੰਸਕ੍ਰਿਤੀ ਨਹੀਂ ਛੱਡੀ।

ਆਪਣੇ ਸਮੇਂ ਵਿਚ ਹਿੱਤੀ ਕੌਮ ਬਹੁਤ ਹੀ ਮਹੱਤਵਪੂਰਨ ਸੀ। ਅਜੋਕੀ ਖੋਜ ਨੇ ਇਹ ਸਿੱਧ ਕੀਤਾ ਹੈ ਕਿ ਇਨ੍ਹਾਂ ਹਿੱਤੀ ਲੋਕਾਂ ਦੇ ਰਾਜ ਵਿਚ ਜੋ ਭਾਸ਼ਾ ਪ੍ਰਚੱਲਤ ਸੀ ਉਹ ਹਿੰਦ ਯੂਰਪੀ ਭਾਸ਼ਾ-ਵੰਸ਼ ਦੀ ਸੀ। ਅੱਜ ਇਹ ਹਿੱਤੀ ਭਾਸ਼ਾ ਏਸ਼ੀਆ ਕੋਚਕ ਦੀ ਮੁਰਦਾ ਜ਼ਬਾਨ ਹੈ। ਭਾਵ ਇਹ ਸਾਹਿਤਕ ਬੋਲੀ ਦੇ ਰੂਪ ਵਿਚ ਪੁਰਾਣੀਆਂ ਯਾਦਗਾਰਾਂ ਵਿਚ ਪਾਈ ਜਾਂਦੀ ਹੈ ਪਰ ਅੱਜ ਕਿਸੇ ਇਲਾਕੇ ਵਿਚ ਬੋਲੀ ਨਹੀਂ ਜਾਂਦੀ। ਇਹ ਭਾਸ਼ਾ ਮੇਖੀ ਲਿੱਪੀ ਵਿਚ ਪੁਰਾਣੀਆਂ ਯਾਦਗਾਰਾਂ ਅਤੇ ਤਖ਼ਤੀਆਂ ਉੱਪਰ ਖੋਦੀ ਹੋਈ ਹੈ। ਇਹ ਯਾਦਗਾਰਾਂ ਹਿੱਤੀ ਰਾਜ ਦੀਆਂ ਸੀਮਾਵਾਂ ਉਪਰੋਂ ਲੱਭੀਆਂ ਹਨ। ਸਭ ਤੋਂ ਪਹਿਲਾਂ ਇਸ ਭਾਸ਼ਾ ਬਾਰੇ ਖੋਜ ਕਰਨ ਵਾਲਾ ਜਰਮਨ ਵਿਦਵਾਨ ਹੂਗੋ ਵਿੰਕਲਰ ਹੈ ਜਿਸ ਨੇ 1906 ਈ. ਤੋਂ 1907 ਈ. ਤਕ ਸ਼ਾਹੀ ਕਾਗਜ਼ਾਤਾਂ ਤੋਂ ਬਹੁਤ ਸਾਰੀ ਜਾਣਕਾਰੀ ਦਿੱਤੀ ਕਿਉਂਕਿ ਇਨ੍ਹਾਂ ਕਾਗਜ਼ਾਂ ਵਿਚ ਲਗਭਗ ਦਸ ਹਜ਼ਾਰ ਹਿੱਤੀ ਭਾਸ਼ਾ ਦੀਆਂ ਤਖ਼ਤੀਆਂ ਮੌਜੂਦ ਸਨ। ਸੰਨ 1911 ਈ. ਅਤੇ 1912 ਈ. ਵਿਚ ਵੀ ਖੋਜ ਜਾਰੀ ਰਹੀ। ਸੰਨ 1915 ਈ. ਵਿਚ ਇਕ ਜ਼ੈਕ ਇਮਾਰਤੀ ਕਲਾਕਾਰ ਬੈਡਰਿਚ ਹਰੋਜ਼ਨੀ ਨੇ ਦਾਅਵਾ ਕੀਤਾ ਕਿ ਉਸਨੇ ਹਿੱਤੀ ਭਾਸ਼ਾ ਦਾ ਹੱਲ ਲੱਭ ਲਿਆ ਹੈ ਅਤੇ ਉਸ ਨੇ ਆਪਣੀ ਖੋਜ ਅਤੇ ਜਾਣਕਾਰੀ ਦੇ ਆਧਾਰ ਤੇ ਦੱਸਿਆ ਕਿ ਹਿੱਤੀ ਭਾਸ਼ਾ, ਹਿੰਦੀ ਯੂਰਪੀ ਭਾਸ਼ਾ-ਵੰਸ਼ ਵਿਚੋਂ ਹੈ। ਇਸ ਬਿਆਨ ਤੋਂ ਕੋਈ ਦੋ ਸਾਲ ਮਗਰੋਂ ਉਸ ਨੇ ਇਕ ਹਿੱਤੀ ਭਾਸ਼ਾ ਦੀ ਵਿਆਕਰਣ ਪੇਸ਼ ਕੀਤੀ, ਜਿਸ ਵਿਚ ਦਲੀਲਾਂ ਦੇ ਕੇ ਇਸ ਭਾਸ਼ਾ ਨੂੰ ਹਿੰਦ-ਯੂਰਪੀ ਵੰਸ਼ ਵੀ ਸਿੱਧ ਕੀਤਾ ਗਿਆ। ਇਹ ਠੀਕ ਹੈ ਕਿ ਹਰੋਜ਼ਨੀ ਦੀਆਂ ਇਹ ਦਲੀਲਾਂ ਯੂਰਪੀਨ ਸੁਲਝੇ ਹੋਏ ਤਜਰਬੇਕਾਰ ਵਿਦਵਾਨਾਂ ਵਰਗੀਆਂ ਨਹੀਂ ਸਨ ਸਗੋਂ ਉਨ੍ਹਾਂ ਵਿਚ ਭਾਵਕਤਾ ਦਾ ਅੰਸ਼ ਜ਼ਿਆਦਾ ਸੀ। ਕੁਝ ਦਲੀਲਾਂ ਅੱਗੇ ਚੱਲ ਕੇ ਬੇਬੁਨਿਆਦ ਵੀ ਸਾਬਤ ਹੋਈਆਂ। ਉਸ ਦੀਆਂ ਦਲੀਲਾਂ ਨੂੰ ਪੜ੍ਹਕੇ ਖੋਜੀ ਵਿਦਵਾਨਾਂ ਅਤੇ ਵਿਦਿਆਰਥੀਆਂ ਨੇ ਕਈ ਪ੍ਰਕਾਰ ਦੇ ਸਵਾਲ ਉਠਾਏ, ਤੇ ਉਨ੍ਹਾਂ ਦੀ ਵਿਰੋਧਤਾ ਕੀਤੀ। ਲਗਭਗ 1925 ਈ. ਵਿਚ ਹਿੱਤੀ ਸ਼ਬਦਵਾਲੀ ਉਪਰ ਇਕ ਹੋਰ ਖੋਜ ਭਰੀ ਵਿਆਕਰਣ ਤਿਆਰ ਕੀਤੀ ਗਈ, ਜਿਸ ਰਾਹੀਂ ਇਸ ਭਾਸ਼ਾ ਨੂੰ ਪਰਖਣ ਦਾ ਪੂਰਾ

ਪੂਰਾ ਜਤਨ ਕੀਤਾ ਗਿਆ। ਇਸ ਵਿਆਕਰਣ ਰਾਹੀਂ ਇਕ ਬੰਨੇ ਤੇ ਹਰੋਜ਼ਨੀ ਦੇ ਬਿਆਨ ਨੂੰ ਠੀਕ ਅਤੇ ਅਤੇ ਦਰੁੱਸਤ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਤੇ ਦੂਜੇ ਬੰਨੇ ਭਾਸ਼ਾ ਵਿਗਿਆਨੀਆਂ ਦੀ ਤਸੱਲੀ ਲਈ ਕਾਫ਼ੀ ਮਸਾਲਾ ਇਕੱਠਾ ਕੀਤਾ ਗਿਆ। ਹੁਣ ਵੀ ਹਿੱਤੀ ਭਾਸ਼ਾ ਅਤੇ ਇਸ ਦੀ ਸ਼ਬਦਾਵਲੀ ਬਾਰੇ ਵਿਦਵਾਨਾਂ ਦੀ ਖੋਜ ਜਾਰੀ ਹੈ, ਕਿਉਂਕਿ ਬਹੁਤ ਸਾਰੇ ਭਾਸ਼ਾ ਵਿਗਿਆਨੀ ਅਜੇ ਵੀ ਇਸ ਦਲੀਲ ਅਤੇ ਖੋਜ ਨੂੰ ਨਹੀਂ ਕਬੂਲਦੇ ਕਿ ਹਿੱਤੀ ਭਾਸ਼ਾ ਵਾਕਿਆ ਹੀ ਹਿੰਦ-ਯੂਰਪੀ ਭਾਸ਼ਾ ਵੰਸ਼ ਦੀ ਇਕ ਕੜੀ ਹੈ। 1400 ਈ. ਪੂ. ਦੇ ਜੋ ਕਾਗਜ਼ਾਤ ਹਿੱਤੀ ਭਾਸ਼ਾ ਬਾਰੇ ਮੌਜੂਦ ਹਨ, ਵਿਦਵਾਨਾਂ ਤੇ ਭਾਸ਼ਾ ਵਿਗਿਆਨੀਆਂ ਨੇ ਉਨ੍ਹਾਂ ਦਾ ਵਿਸ਼ਲੇਸ਼ਣ ਕੀਤਾ ਹੈ ਤੇ ਉਹ ਇਸ ਸਿੱਟੇ ਉਪਰ ਪੁੱਜੇ ਹਨ ਕਿ ਜਿਹੜੀ ਭਾਸ਼ਾ ਇਸ ਹਿੱਤੀ ਦੀ ਜਨਨੀ (ਸੋਮਾ) ਸੀ ਉਸ ਤੋਂ ਏਸ਼ੀਆ ਕੋਚਕ ਵਿਚ ਆਉਣ ਤੋਂ ਬਹੁਤ ਪਹਿਲਾਂ ਵੱਖ ਹੋ ਚੁੱਕੀ ਸੀ। ਇਸ ਕਿਆਸ ਦੇ ਅਧਾਰ ਉਪਰ ਇਹ ਸਿੱਟਾ ਨਿਕਲਦਾ ਹੈ ਕਿ ਇਸ ਇਲਾਕੇ ਵਿਚ ਪੁੱਜਣ ਤੋਂ ਪਹਿਲੋਂ ਹਿੱਤੀ ਭਾਸ਼ਾ ਵਿਕਾਸ ਦੀਆਂ ਕਈ ਮੰਜ਼ਲਾਂ ਅਤੇ ਪੜਾ ਪਾਰ ਕਰ ਚੁੱਕੀ ਹੋਵੇਗੀ। ਇਹ ਵੀ ਅੰਦਾਜ਼ਾ ਲਾਇਆ ਜਾਂਦਾ ਹੈ ਕਿ ਪ੍ਰਾਚੀਨ ਆਰੀਆਈ ਭਾਸ਼ਾ ਵਿਚੋਂ ਵਿਕਸਤ ਸੰਸਕ੍ਰਿਤ, ਲਾਤੀਨੀ ਤੇ ਯੂਨਾਨੀ ਆਦਿ ਨਾਲੋਂ ਵੀ ਪਹਿਲੋਂ ਇਹ ਆਪਣਾ ਵਿਕਸਤ ਰੂਪ ਧਾਰਨ ਕਰ ਚੁੱਕੀ ਹੋਵੇਗੀ। ਆਧੁਨਿਕ ਖੋਜੀਆਂ ਤੇ ਭਾਸ਼ਾ ਵਿਗਿਆਨੀਆਂ ਨੇ ਇਸ ਦੀ ਸ਼ਬਦਾਵਲੀ ਦਾ ਵਿਗਿਆਨਕ ਅਧਿਐਨ ਕੀਤਾ ਹੈ ਤੇ ਉਹ ਇਸ ਸਿੱਟੇ ਉਪਰ ਪੁੱਜੇ ਹਨ ਕਿ ਇਸ ਦੀ ਸ਼ਬਦਾਵਲੀ ਦਾ ਕੁਝ ਹਿੱਸਾ ਹੀ ਹਿੰਦ-ਯੂਰਪੀ ਭਾਸ਼ਾ ਨਾਲ ਮੇਲ ਖਾਂਦਾ ਹੈ, ਜਿਸ ਦਾ ਮਤਲਬ ਇਹ ਹੈ ਕਿ ਉਹ ਪ੍ਰਾਚੀਨ ਆਰੀਆ ਲੋਕ ਜਿਨ੍ਹਾਂ ਨੂੰ ਵਿਰੋਸ ਕਿਹਾ ਜਾਂਦਾ ਸੀ, ਹਿੱਤੀ ਲੋਕ ਉਨ੍ਹਾਂ ਤੋਂ ਵਿਛੜ ਕੇ ਕਾਲਾ ਸਾਗਰ ਆਦਿ ਦੇ ਇਲਾਕਿਆਂ ਵਿਚ ਆ ਵਸੇ ਹੋਣਗੇ। ਇਥੇ ਉਨ੍ਹਾਂ ਲੋਕਾਂ ਦੀ ਟੱਕਰ ਆਦਿ ਵਾਸੀਆਂ ਨਾਲ ਹੋਈ ਹੋਵੇਗੀ। ਉਨ੍ਹਾਂ ਉਪਰ ਗਾਲਬ ਆਉਣ ਮਗਰੋਂ ਏਸ਼ੀਆ ਕੋਚਕ ਵਿਚ ਉਨ੍ਹਾਂ ਦਾ ਰਾਜ ਸਥਾਪਤ ਹੋਇਆ ਹੋਵੇਗਾ ਅਤੇ ਆਪਣੇ ਪੂਰਵਜਾਂ (ਬਜ਼ੁਰਗਾਂ) ਤੋਂ ਵਿਛੜਨ ਅਤੇ ਏਸ਼ੀਆ ਕੋਚਕ ਵਿਚ ਵਿਸ਼ਾਲ ਰਾਜ ਕਾਇਮ ਕਰਨ ਤਕ ਇਕ ਲੰਬੇ ਸਮੇਂ ਦਾ ਖੱਪਾ ਪੈ ਗਿਆ ਹੋਵੇਗਾ। ਇਸ ਸਮੇਂ ਵਿਚ ਹਿੱਤੀ ਲੋਕਾਂ ਦਾ ਸੰਪਰਕ ਆਦਿ ਵਾਸੀਆਂ ਨਾਲ ਹੋਇਆ। ਦੋਹਾਂ ਸੰਸਕ੍ਰਿਤੀਆਂ ਅਤੇ ਭਾਸ਼ਾਵਾਂ ਦੇ ਮੇਲ ਤੋਂ ਇਕ ਨਵੀਂ ਮਿਲਗੋਭਾ ਭਾਸ਼ਾ ਤੇ ਇਕ ਨਵੀਂ ਸੰਸਕ੍ਰਿਤੀ ਚਾਲੂ ਹੋ ਗਈ ਹੋਵੇਗੀ। ਅਨੇਕਾਂ ਸ਼ਬਦ ਦੂਜੀਆਂ ਭਾਸ਼ਾਵਾਂ ਦੇ ਹਿੱਤੀ ਭਾਸ਼ਾ ਵਿਚ ਮਿਲ ਗਏ ਹੋਣਗੇ। ਇੰਜ ਹਿੱਤੀ ਸ਼ਬਦਾਵਲੀ ਅਣਜਾਣੇ ਸੋਮਿਆਂ ਵਿਚ ਵਿਕਾਸਸ਼ੀਲ ਹੁੰਦੀ ਰਹੀ। ਇਹ ਵੀ ਹੋ ਸਕਦਾ ਹੈ ਕਿ ਏਸ਼ੀਆ ਕੋਚਕ ਵਿਚ ਹਿੱਤੀਆਂ ਤੋਂ ਪਹਿਲਾਂ ਦੀ ਪ੍ਰਚਲਤ ਭਾਸ਼ਾ ਦਾ ਅਸਰ ਵੀ ਇਨ੍ਹਾਂ ਦੀ ਆਪਣੀ ਭਾਸ਼ਾ ਉਪਰ ਪਿਆ ਹੋਵੇ।

—ਕਾਲਾ ਸਿੰਘ

**ਹਿਤੋਪਦੇਸ਼ :** ਹਿਤੋਪਦੇਸ਼ ਸੰਸਕ੍ਰਿਤ ਕਥਾ-ਸਾਹਿਤ ਦਾ ਇਕ ਬੇਹਦ ਲੋਕਪ੍ਰਿਯ ਗ੍ਰੰਥ ਹੈ। ਜਿਹਾ ਕਿ ਇਸ ਦੇ (ਹਿਤ+ਉਪਦੇਸ਼) ਤੋਂ ਹੀ ਸਪਸ਼ਟ ਹੈ ਇਸਦੀ ਰਚਨਾ ਦਾ ਮੁੱਖ ਮੰਤਵ ਹਿਤ ਭਰੇ ਉਪਦੇਸ਼ ਹਨ। ਇਹ ਵਿਸ਼ਨੂੰ ਸ਼ਰਮਾ ਦੇ ਪੰਚਤੰਤਰ ਦੀ ਪਰੰਪਰਾ ਵਿਚ ਰਚੀ ਜਾਣ ਵਾਲੀ ਸਭ ਤੋਂ ਪ੍ਰਸਿੱਧ ਰਚਨਾ ਹੈ। ਇਸਦਾ ਕਰਤਾ ਬੰਗਾਲ ਦੇ ਰਾਜਾ ਧਵਲਚੰਦਰ ਦਾ ਦਰਬਾਰੀ ਕਵੀ ਨਾਰਾਯਣ ਪੰਡਿਤ ਸੀ। ਹਿਤੋਪਦੇਸ਼ ਦਾ ਰਚਨਾਕਾਲ 14 ਵੀਂ ਸਦੀ ਈਸਵੀ ਤੋਂ ਪਹਿਲਾਂ ਦਾ ਮੰਨਿਆ ਜਾਂਦਾ ਹੈ।

ਪੰਚਤੰਤਰ ਵਾਂਗ ਹੀ ਇਸ ਵਿਚ ਰੌਚਕ ਕਹਾਣੀਆਂ ਰਾਹੀਂ ਲੋਕ-ਵਿਵਹਾਰ ਦੀ ਸਿਖਿਆ ਦਿੱਤੀ ਗਈ ਹੈ ਅਤੇ ਜੀਵਨ-ਯਥਾਰਥ ਨੂੰ ਮੁੱਖ ਰਖਿਆ ਗਿਆ ਹੈ। ਹਿਤੋਪਦੇਸ਼ ਵਿਚ ਰਾਜਨੀਤੀ ਦਾ ਤੱਤ ਪੰਚਤੰਤਰ ਦੇ ਮੁਕਾਬਲੇ ਵਧੇਰੇ ਪ੍ਰਬਲ ਰੂਪ ਵਿਚ ਵਿਦਮਾਨ ਹੈ। ਆਪਣੇ ਮੂਲ-ਗ੍ਰੰਥ ਦੀ ਤੁਲਨਾ ਵਿਚ ਇਸ ਵਿਚ ਕਈ ਨਵੀਆਂ ਕਹਾਣੀਆਂ ਦਿਤੀਆਂ ਗਈਆਂ ਹਨ ਜਿਨ੍ਹਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਹਿਤੋਪਦੇਸ਼ ਦਾ ਸੋਮਾ ਪੰਚਤੰਤਰ ਤੋਂ ਇਲਾਵਾ ਹੋਰ ਗ੍ਰੰਥ ਵੀ ਸਨ, ਜਿਨ੍ਹਾਂ ਵਿਚ ਸ਼ਿਸ਼ੁਪਾਲ ਵਧ, ਭਰਤਰੀਹਰੀ ਨੀਤੀਸ਼ਤਕ ਦਾ ਨਾਂ ਆਉਂਦਾ ਹੈ। ਹਿਤੋਪਦੇਸ਼ ਦੇ ਲੇਖਕ ਨੇ ਇਨ੍ਹਾਂ ਗ੍ਰੰਥਾਂ ਤੋਂ ਭਿੰਨ ਭਿੰਨ ਵਿਸ਼ੇ ਦੇ ਸ਼ਲੋਕ ਲੈ ਕੇ ਉਨ੍ਹਾਂ ਨੂੰ ਬਿਨਾ ਹੇਰ ਫੇਰ ਕੀਤੇ ਬੜੇ ਸੁਚੱਜੇ ਢੰਗ ਨਾਲ ਆਪਣੀਆਂ ਕਹਾਣੀਆਂ ਵਿਚ ਜੜ ਦਿਤਾ ਹੈ। ਸ਼ਾਇਦ ਕੁਝ ਸ਼ਲੋਕ ਲੇਖਕ ਦੇ ਆਪਣੇ ਵੀ ਹੋਣ ਪਰ ਲਗਭਗ ਸਾਰੇ ਹੀ ਉਪਦੇਸ਼ ਦੀ ਦ੍ਰਿਸ਼ਟੀ ਤੋਂ ਬੜੇ ਸੁੰਦਰ ਹਨ।

ਹਿਤੋਪਦੇਸ਼ ਦੇ ਚਾਰ ਅਧਿਆਇ ਹਨ—1. ਮਿੱਤਰ ਲਾਭ; 2. ਸੁਹਿਰਦ ਭੇਦ; 3. ਵਿਗ੍ਰਹ ਅਤੇ 4. ਸੰਧੀ। ਇਸ ਪੁਸਤਕ ਵਿਚ ਚੰਗੇ ਮਿੱਤਰ ਦੇ ਗੁਣ, ਮਿੱਤਰਾਂ ਵਿਚ ਪੈਣ ਵਾਲੀ ਫੁੱਟ ਤੇ ਲੜਾਈ, ਦੁਸ਼ਮਣ ਨਾਲ ਸੰਧੀ ਆਦਿ ਅਨੇਕ ਗੱਲਾਂ ਕਹਾਣੀਆਂ ਰਾਹੀਂ ਸਮਝਾਈਆਂ ਗਈਆਂ ਹਨ। ਇਸਦੇ ਪਹਿਲੇ ਅਧਿਆਇ ਵਿਚ 8, ਦੂਜੇ ਵਿਚ 9, ਤੀਜੇ ਵਿਚ 9 ਤੇ ਚੌਥੇ ਵਿਚ 12 ਰੌਚਕ ਕਹਾਣੀਆਂ ਹਨ। ਹਰ ਇਕ ਕਹਾਣੀ ਬੜੇ ਸੁਭਾਵਕ ਢੰਗ ਨਾਲ ਸਰਲ ਗੱਦ ਵਿਚ ਸ਼ੁਰੂ ਕੀਤੀ ਜਾਂਦੀ ਹੈ ਅਤੇ ਹੌਲੀ ਹੌਲੀ ਸ਼ਲੋਕਾਂ ਰਾਹੀਂ ਉਪਦੇਸ਼ ਇਸ ਖੂਬੀ ਨਾਲ ਦਿਤਾ ਜਾਂਦਾ ਹੈ ਕਿ ਸੁਣਨ ਵਾਲੇ ਦੇ ਮਨ ਉਤੇ ਕਾਫ਼ੀ ਡੂੰਘਾ ਪ੍ਰਭਾਵ ਪੈਂਦਾ ਹੈ।

ਪੰਚਤੰਤਰ ਤੇ ਆਧਾਰਿਤ ਹੋਣ ਦੇ ਬਾਵਜੂਦ ਵੀ ਹਿਤੋਪਦੇਸ਼ ਆਪਣੇ ਰਚਨਹਾਰ ਦੀ ਮੌਲਿਕ ਸਿਰਜਨਾ-ਸ਼ਕਤੀ ਦੀ ਗਵਾਹੀ ਭਰਦਾ ਹੈ। ਆਪਣੀ ਰੌਚਕ ਤੇ ਸਾਦ-ਮੁਰਾਦੀ ਸ਼ੈਲੀ ਕਾਰਨ ਹਿਤੋਪਦੇਸ਼ ਬਾਅਦ ਵਿਚ ਇੰਨਾ ਪ੍ਰਸਿੱਧ ਹੋਇਆ ਕਿ ਭਾਰਤ ਅਤੇ ਪੱਛਮੀ ਦੇਸ਼ਾਂ ਵਿਚ ਸੰਸਕ੍ਰਿਤ ਭਾਸ਼ਾ ਸਿੱਖਣ ਲਈ ਇਹ ਇਕ ਸਰਬ-ਸ੍ਰੇਸ਼ਟ ਮੁੱਢਲੀ ਪੁਸਤਕ ਵਜੋਂ ਪ੍ਰਸਿੱਧ ਹੋ ਗਿਆ। ਭਾਰਤੀ ਭਾਸ਼ਾਵਾਂ ਤੋਂ ਇਲਾਵਾ ਅਨੇਕ ਬਿਦੇਸ਼ੀ ਭਾਸ਼ਾਵਾਂ ਵਿਚ ਵੀ ਇਸ ਗ੍ਰੰਥ ਦਾ ਅਨੁਵਾਦ ਹੋਇਆ। ਹਿੰਦੀ ਭਾਸ਼ਾ ਵਿਚ ਨੰਦਦਾਸ, ਪਦਮਾਕਰ, ਬਦ੍ਰੀਲਾਲ, ਲੱਲੂਲਾਲ ਆਦਿ ਦੇ ਹਿਤੋਪਦੇਸ਼ ਪ੍ਰਸਿੱਧ ਹਨ।

ਹ. ਪੁ.—ਹਿੰ. ਵਿ. ਕੋ. 2 : 327 ; ਹਿੰ. ਸੰ. ਲਿਟ ; 263-65 ; ਏ ਕਨਸਾਈਜ਼ ਹਿਸਟਰੀ ਆਫ਼ ਕਲਾਸੀਕਲ ਸੰਸਕ੍ਰਿਤ ਲਿਟਰੇਚਰ-ਗੌਰੀ ਨਾਥ ਸ਼ਾਸਤਰੀ —137; ਹਿੰ. ਸਾ. ਇਤਿ

**ਹਿੰਦ ਮਹਾਂਸਾਗਰ :** ਏਸ਼ੀਆ ਦੇ ਦੱਖਣ ਵਿਚ ਦੁਨੀਆ ਦਾ ਤੀਜਾ ਵੱਡਾ ਮਹਾਂਸਾਗਰ ਹੈ ਜਿਹੜਾ ਕੁੱਲ ਮਹਾਂਸਾਗਰਾਂ ਦਾ ਪੰਜਵਾਂ ਹਿੱਸਾ ਬਣਦਾ ਹੈ। ਅਫ਼ਰੀਕਾ ਦੇ ਪੂਰਬੀ ਤੱਟ ਤੋਂ ਆਸਟ੍ਰੇਲੀਆ ਦੇ ਪੂਰਬੀ ਤੱਟ ਤੀਕ ਇਹ ਮਹਾਂਸਾਗਰ, ਕੋਈ 10,000 ਕਿ. ਮੀ. ਵਿਚ ਫੈਲਿਆ ਹੋਇਆ ਹੈ। ਅੰਟਾਰਕਟਿਕ ਮਹਾਂਦੀਪ ਇਸ ਦੀ ਦੱਖਣੀ ਹੱਦ ਹੈ। ਉੱਤਰ ਵਿਚ ਭਾਰਤ ਦਾ ਪ੍ਰਾਇਦੀਪ ਇਸ ਨੂੰ ਦੋ ਹਿੱਸਿਆਂ—ਅਰਬ ਸਾਗਰ (ਪੱਛਮ ਵਿਚ) ਅਤੇ ਖਾੜੀ ਬੰਗਾਲ (ਪੂਰਬ ਵਿਚ) ਵਿਚ ਵੰਡ ਦਿੰਦਾ ਹੈ। ਸ਼ਾਂਤਮਹਾਂਸਾਗਰ ਅਤੇ ਅੰਧ ਮਹਾਂਸਾਗਰ ਦੇ ਪਿਛੋਂ ਦੁਨੀਆ ਦਾ ਵੱਡਾ ਮਹਾਂਸਾਗਰ ਇਹੀ ਹੈ। ਲਾਲ ਸਾਗਰ ਅਤੇ ਖਾੜੀ ਫਾਰਸ ਸਮੇਤ ਇਸ ਦਾ ਕੁੱਲ ਰਕਬਾ ਲਗਭਗ 73,600,000 ਵ. ਕਿ. ਮੀ. ਹੈ।

ਇਹ ਮਹਾਂਸਾਗਰ ਉੱਤਰ ਵੱਲੋਂ ਭਾਰਤ, ਪਾਕਿਸਤਾਨ ਅਤੇ ਈਰਾਨ, ਪੱਛਮ ਵੱਲੋਂ ਅਰਬ ਪ੍ਰਾਇਦੀਪ ਅਤੇ ਅਫ਼ਰੀਕਾ, ਪੂਰਬ ਵੱਲੋਂ ਆਸਟ੍ਰੇਲੀਆ, ਇੰਡੋਨੇਸ਼ੀਆ ਦੇ ਸੁੰਡਾ ਟਾਪੂ ਅਤੇ ਮਲੇਸ਼ੀਆ, ਪ੍ਰਾਇਦੀਪ ਨਾਲ

ਘਿਰਿਆ ਹੋਇਆ ਹੈ । ਕੇਪ ਆਫ਼ ਗੁੱਡ ਹੋਪ (ਅਫ਼ਰੀਕਾ) ਦੇ ਸਥਾਨ ਤੇ ਹਿੰਦ ਮਹਾਂਸਾਗਰ, ਅੰਧ ਮਹਾਂਸਾਗਰ ਨਾਲੋਂ ਵੱਖ ਹੁੰਦਾ ਹੈ ਅਤੇ ਮਲੇਸ਼ੀਆ ਪ੍ਰਾਇਦੀਪ ਤੋਂ ਸੁਮਾਟਰਾ, ਜਾਵਾ, ਤਿਮੋਰ, ਆਸਟ੍ਰੇਲੀਆ ਅਤੇ ਤਸਮਾਨੀਆ ਵਿਚੋਂ ਲੰਘਦੀ ਤੇ ਫਿਰ 147° ਪੂਰਬੀ ਲੰਬਕਾਰ ਦੇ ਨਾਲ ਅੰਟਾਰਕਟਿਕ ਤਕ ਜਾਂਦੀ ਰੇਖਾ ਇਸਨੂੰ ਮਹਾਂਸਾਗਰ ਤੋਂ ਨਿਖੇੜਦੀ ਹੈ । ਇਸ ਮਹਾਂਸਾਗਰ ਦਾ ਵਧੇਰੇ ਭਾਗ ਦੱਖਣੀ ਅਰਧ ਗੋਲੇ ਵਿਚ ਸਥਿਤ ਹੈ । ਇਸ ਨੂੰ ਊਸ਼ਣ-ਖੰਡੀ ਮਹਾਂਸਾਗਰ ਵੀ ਕਿਹਾ ਜਾਂਦਾ ਹੈ । ਧੁਰ ਉੱਤਰ ਵੱਲ ਇਹ ਲਾਲ ਸਾਗਰ ਅਤੇ ਫ਼ਾਰਸ ਦੀ ਖਾੜੀ ਤੀਕ ਫੈਲਿਆ ਹੋਇਆ ਹੈ ।

ਹਿੰਦ ਮਹਾਂਸਾਗਰ ਦੀਆਂ ਮਹਾਂਸਾਗਰੀ ਸੀਮਾਵਾਂ ਦਾ ਪ੍ਰਸ਼ਨ ਅਜੇ ਤੀਕ ਹੱਲ ਨਹੀਂ ਹੋ ਸਕਿਆ । ਸਭ ਤੋਂ ਸਪੱਸ਼ਟ ਅਤੇ ਆਮ ਮੰਨੀ ਹੋਈ ਸਰਹੱਦ ਅੰਧ ਮਹਾਂਸਾਗਰ ਦੀ ਹੈ । ਇਹ ਸਰਹੱਦ ਅਫ਼ਰੀਕਾ ਦੇ ਦੱਖਣੀ ਸਿਰੇ ਤੇ ਆਗਾਲਾਸ ਅੰਤਰੀਪ ਤੋਂ ਬਿਲਕੁਲ ਦੱਖਣ ਵਿਚ 20° ਪੂਰਬ ਮਧਿਆਨ੍ਹ ਰੇਖਾ ਦੇ ਨਾਲ ਨਾਲ ਅੰਟਾਰਕਟਿਕਾ ਤੱਟ ਤਕ ਜਾਂਦੀ ਹੈ । ਕੁਝ ਖੋਜੀ ਤਸਮਾਨੀਆ ਅਤੇ ਆਸਟ੍ਰੇਲੀਆ ਵਿਚਕਾਰਲੇ ਬਾਸ ਜਲਡਮਰੂ ਨੂੰ ਹਿੰਦ ਮਹਾਂਸਾਗਰ ਦਾ ਹਿੱਸਾ ਮੰਨਦੇ ਹਨ ਜਦੋਂ ਕਿ ਕੁਝ ਖੋਜੀ ਇਸ ਨੂੰ ਸ਼ਾਂਤ ਮਹਾਂਸਾਗਰ ਦਾ ਹਿੱਸਾ ਦੱਸਦੇ ਹਨ । ਇਸਦੀ ਉੱਤਰ-ਪੂਰਬੀ ਸਰਹੱਦ ਦੱਸਣੀ ਸਭ ਤੋਂ ਔਖੀ ਹੈ । ਕੁਝ ਲੋਕਾਂ ਦਾ ਵਿਚਾਰ ਹੈ ਕਿ ਇਹ ਸਰਹੱਦ ਆਸਟ੍ਰੇਲੀਆ ਅਤੇ ਨਿਊ ਗਿਨੀ ਦੀਪ ਵਿਚਕਾਰਲੇ ਟੋਰੇਂਸ ਜਲਡਮਰੂ ਤੋਂ ਪਾਰ ਲੰਘ ਜਾਂਦੀ ਹੈ ਅਤੇ ਫਿਰ ਆਦੀ ਦੀਪ ਤੋਂ ਨਿਊਗਿਨੀ ਦੇ ਪੱਛਮੀ ਹਿੱਸੇ ਤੋਂ ਪਰ੍ਹਾਂ ਸੁੰਡਾ ਦੀਪ ਅਤੇ ਜਾਵਾ ਦੀਪਾਂ ਦੇ ਦੱਖਣੀ ਕਿਨਾਰਿਆਂ ਦੇ ਨਾਲ ਨਾਲ ਸੁੰਡਾ ਜਲਡਮਰੂ ਲੰਘਕੇ ਸੁਮਾਟਰਾ ਦੇ ਕਿਨਾਰਿਆਂ ਤਕ ਪਹੁੰਚ ਜਾਂਦੀ ਹੈ । ਹੋਰ ਖੋਜੀ ਅਰਾਫੂਰਾ ਸਮੁੰਦਰ ਅਤੇ ਇਥੋਂ ਤੀਕ ਤਿਮੋਰ ਸਮੁੰਦਰ ਨੂੰ ਹਿੰਦ ਮਹਾਂਸਾਗਰ ਦਾ ਹਿੱਸਾ ਸਮਝਣ ਦੀ ਬਜਾਇ ਸ਼ਾਂਤ ਮਹਾਂਸਾਗਰ ਦਾ ਹਿੱਸਾ ਮੰਨਦੇ ਹਨ । ਕਈ ਵੇਰ ਮਲੱਕਾ ਜਲਡਮਰੂ ਨੂੰ ਵੀ ਸ਼ਾਂਤ ਮਹਾਂਸਾਗਰ ਦਾ ਹਿੱਸਾ ਹੀ ਬਣਾ ਦਿੱਤਾ ਜਾਂਦਾ ਹੈ ।

ਦੂਜੇ ਮਹਾਂਸਾਗਰਾਂ ਦੇ ਮੁਕਾਬਲੇ ਤੇ ਇਸ ਮਹਾਂਸਾਗਰ ਵਿਚ ਬਹੁਤ ਘੱਟ ਸਮੁੰਦਰ ਹਨ । ਇਸ ਦੇ ਉੱਤਰ ਵੱਲ ਲਾਲ ਸਾਗਰ, ਫਾਰਸ ਦੀ ਖਾੜੀ ਅਤੇ ਅੰਤਰਦੇਸ਼ੀ ਸਮੁੰਦਰ ਹਨ । ਉੱਤਰ-ਪੱਛਮ ਵੱਲ ਅਰਬ ਸਾਗਰ, ਦੱਖਣ-ਪੂਰਬ ਵੱਲ ਅੰਡੇਮਾਨ ਸਾਗਰ ਅਤੇ ਪੂਰਬ ਵੱਲ ਤਿਮੋਰ ਅਤੇ ਅਰਾਫੂਰਾ ਸਾਗਰ ਸੀਮਾਂਤ ਸਮੁੰਦਰ ਹਨ । ਹਿੰਦ ਮਹਾਂਸਾਗਰ ਦੇ ਚੁਫੇਰੇ ਵੱਡੀਆਂ ਤੇ ਛੋਟੀਆਂ ਖਾੜੀਆਂ ਪਾਈਆਂ ਜਾਂਦੀਆਂ ਹਨ । ਉੱਤਰ-ਪੱਛਮ ਵੱਲ ਅਦਨ ਅਤੇ ਓਮਾਨ ਦੀਆਂ ਖਾੜੀਆਂ, ਉੱਤਰ-ਪੂਰਬ ਵੱਲ ਬੰਗਾਲ ਦੀ ਖਾੜੀ, ਆਸਟ੍ਰੇਲੀਆ ਦੇ ਉੱਤਰ ਵਿਚ ਕਾਰਪੈਂਟਰੀਆ ਦੀ ਖਾੜੀ ਅਤੇ ਦੱਖਣ ਵਿਚ ਗ੍ਰੇਟ ਆਸਟ੍ਰੇਲੀਅਨ ਬਾਈਟ ਹਿੰਦ ਮਹਾਂਸਾਗਰ ਦੀਆਂ ਵੱਡੀਆਂ ਖਾੜੀਆਂ ਹਨ । ਦੱਖਣ ਵਿਚ ਅੰਟਾਰਕਟਿਕ ਦੇ ਨਾਲ ਵੀ ਕਈ ਸਾਗਰ ਤੇ ਖਾੜੀਆਂ ਪਾਈਆਂ ਜਾਂਦੀਆਂ ਹਨ ਜਿਵੇਂ ਰਜ਼ਰ ਲਾਰਸਨ ਸਾਗਰ, ਕਾਸਮੋਨਾਟਸ ਦਾ ਸਾਗਰ, ਕਾਮਨਵੈਲਥ ਖਾੜੀ, ਡੇਵਿਸ ਖਾੜੀ, ਮਾਓਸਨ ਸਾਗਰ, ਡੀ ਵਰਵਿਲ ਸਾਗਰ ਆਦਿ ।

ਹਿੰਦ ਮਹਾਂਸਾਗਰ ਦਾ ਰਕਬਾ ਇਸਦੇ ਸਾਗਰਾਂ ਸਮੇਤ 73,600,000 ਵ. ਕਿ. ਮੀ. (28,400,000 ਵ. ਮੀਲ) ਹੈ । ਔਸਤ ਡੂੰਘਾਈ 3,890. ਮੀ. ਹੈ ਅਤੇ ਇਸ ਵਿਚ 292,131,000 ਕਿਊਬਕ ਕਿ. ਮੀ. ਪਾਣੀ ਹੈ ।

## ਭੂ-ਆਕ੍ਰਿਤੀ ਵਿਗਿਆਨ ਅਤੇ ਭੂ-ਵਿਗਿਆਨ—

**ਸਮੁੰਦਰੀ ਤੱਟ-ਰੇਖਾ ਅਤੇ ਦੀਪ**—ਹਿੰਦ ਮਹਾਂਸਾਗਰ ਦੇ ਕੰਢੇ ਬਹੁਰੂਪੀ ਹਨ । ਇਥੇ ਤਰੰਗ ਅਪ੍ਰਦਿਤ ਅਤੇ ਅਵਸਾਦੀ ਤੱਟ ਰੇਖਾਵਾਂ ਦੀ ਭਰਮਾਰ ਹੈ ਅਤੇ ਅਪ੍ਰਦਿਤ ਦੰਦੀਆਂ ਇਨ੍ਹਾਂ ਨੂੰ ਦੰਦੇ ਦਾਰ ਬਣਾਉਂਦੀਆਂ, ਅਤੇ ਪੱਧਰਾ ਕਰਦੀਆਂ ਹਨ । ਅਵਸਾਦੀ ਤੱਟ ਜਲੌਢ ਝੀਲਾਂ ਅਤੇ ਡੈਲਟੇ ਤੋਂ ਬਣੇ ਹੋਏ ਹਨ । ਇਨ੍ਹਾਂ ਵਿਚੋਂ ਕੁਝ ਮੂੰਗੇ ਨਾਲ ਅਤੇ ਕੁਝ ਭੱਜਣ ਦੁਆਰਾ ਬਣੇ ਹੋਏ ਹਨ । ਅੰਟਾਰਕਟਿਕਾ ਦਾ ਤੱਟ ਗਲੇਸ਼ਲੀ ਹੈ । ਇਸ ਮਹਾਂਸਾਗਰ ਦੀ ਤੱਟ-ਰੇਖਾ ਆਮ ਕਰਕੇ ਤਾਂ ਸਾਧਾਰਨ ਜਿਹੀ ਹੀ ਕੱਟੀ-ਵੱਢੀ ਹੋਈ ਹੈ । ਕੇਵਲ ਇਸ ਦੇ ਉੱਤਰੀ ਹਿੱਸੇ ਵਿਚ ਸਾਗਰਾਂ ਅਤੇ ਖਾੜੀਆਂ ਨੇ ਥਲ ਨੂੰ ਕਾਫੀ ਅੱਗੇ ਤਕ ਕੱਟਿਆ ਹੋਇਆ ਹੈ ।

ਹਿੰਦ ਮਹਾਂਸਾਗਰ ਵਿਚ ਬਹੁਤ ਥੋੜ੍ਹੇ ਦੀਪ ਹਨ । ਮੈਡਾਗਾਸਕਰ, ਸਕਾਟਰਾ ਅਤੇ ਸ੍ਰੀ ਲੰਕਾ ਇਥੋਂ ਵੱਡੇ ਦੀਪ ਹਨ ਅਤੇ ਇਹ ਸੇਸ਼ੈੱਲਾ ਵਾਂਗ ਮਹਾਂਦੀਪੀ ਹਨ । ਦੱਖਣ ਵੱਲ ਕਰਗੈੱਲੈਨ, ਕਰਾਜ਼ੇ, ਪ੍ਰਿੰਸ ਐਡਵਰਡ ਨਿਊ ਐਮਸਟਰਡਮ ਅਤੇ ਸੇਂਟਪਾਲ ਜਵਾਲਾਮੁਖੀ ਦੀਪ-ਸਮੂਹ ਹਨ । ਊਸ਼ਣੀ ਖੰਡ ਵਿਚ ਹੀ ਮੂੰਗੇ ਦੀਆਂ ਵਲਗਣਾਂ ਵਾਲੇ ਕਈ ਟਾਪੂ ਹਨ ਜਿਨ੍ਹਾਂ ਵਿਚੋਂ ਲਕਸ਼ਦੀਪ, ਮਾਲਦੀਵ, ਕਾਮੋਰੋ ਏਮਿਰਾਂਤ, ਫਰਕਹਾਰ, ਕੋਕੋਸ ਅਤੇ ਚਾਗੋਸ ਦੀਪ-ਸਮੂਹ ਮੁੱਖ ਹਨ । ਮੈਸਕਰੀਨ, ਦੀਪ ਮੂੰਗਾ-ਚਟਾਨਾਂ ਨਾਲ ਘਿਰੇ ਹੋਏ ਹਿੰਦ ਮਹਾਂਸਾਗਰ ਦੇ ਮੁੱਖ ਜਵਾਲਾਮੁਖੀ ਦੀਪ-ਸਮੂਹ ਹਨ ।

**ਧਰਾਤਲ**—ਤਲ ਨਿਖੇਪ ਹਿੰਦ ਮਹਾਂਸਾਗਰ ਦੇ ਤਲ ਨੂੰ ਚਾਰ ਮੁੱਖ ਖੰਡਾਂ ਵਿਚ ਵੰਡਿਆ ਜਾਂਦਾ ਹੈ :—

1. ਮਹਾਂਦੀਪੀ ਕੰਢਾ—ਇਹ ਮਹਾਂਦੀਪੀ ਸ਼ੈਲਫ਼ (ਸਮੁੰਦਰ ਦਾ ਮਹਾਂਦੀਪ ਨਾਲ ਲਗਵਾਂ ਹਿੱਸਾ) ਅਤੇ ਮਹਾਂਦੀਪੀ ਢਲਾਣ (ਮਹਾਂਦੀਪੀ ਸ਼ੈਲਫ ਤੋਂ ਅਗਲਾ ਢਲਾਣੀ ਹਿੱਸਾ) ਤੋਂ ਅੱਗੇ ਤਕ ਦਾ ਹਿੱਸਾ ਹੈ ਜਿਹੜਾ ਮਹਾਂਸਾਗਰੀ ਬੇਸਿਨ ਤਲ ਦੇ ਨੇੜੇ ਹੈ, ਹਿੰਦ ਮਹਾਂਸਾਗਰ ਦੀ ਮਹਾਂਦੀਪੀ ਸ਼ੈਲਫ 100 ਕਿ. ਮੀ. ਚੌੜੀ ਇਕ ਸੌੜੀ ਜਿਹੀ ਪੱਧਰੀ ਪੱਟੀ ਹੈ ਪਰ ਅਰਬ ਅਤੇ ਅੰਡੇਮਾਨ ਸਾਗਰਾਂ ਅਤੇ ਖਾੜੀ ਬੰਗਾਲ ਗ੍ਰੇਟ ਆਸਟ੍ਰੇਲੀਅਨ ਬਾਈਕਾਟ ਦੇ ਨਾਲ ਇਸ ਦੀ ਚੌੜਾਈ 190 ਤੋਂ 290 ਕਿ. ਮੀ. ਤਕ ਹੋ ਜਾਂਦੀ ਹੈ । ਆਸਟ੍ਰੇਲੀਆ ਅਤੇ ਨਿਊਗਿਨੀ ਵਿਚਕਾਰ ਇਹ 1000 ਕਿ. ਮੀ. ਵਿਚ ਫੈਲ ਜਾਂਦੀ ਹੈ । ਇਹ ਸ਼ੈਲਫ ਦਾ ਬਾਹਰਲਾ ਹਿੱਸਾ ਆਮ ਕਰਕੇ 45 ਤੋਂ 180 ਮੀ. ਦੀ ਡੂੰਘਾਣ ਵਿਚ ਹੈ । ਉੱਤਰੀ-ਪੱਛਮੀ ਆਸਟ੍ਰੇਲੀਆ ਤੋਂ ਪਰ੍ਹਾਂ ਇਹ 275 ਤੋਂ 370 ਮੀ. ਦੀ ਡੂੰਘਾਈ ਤਕ ਫੈਲਿਆ ਹੋਇਆ ਹੈ । ਅੰਟਾਰਕਟਿਕ ਦੇ ਕੋਲ ਗਲੇਸ਼ੀਅਰ ਦੁਆਰਾ ਮਹਾਂਦੀਪੀ ਸ਼ੈਲਫ ਵਿਚ ਵੱਡੇ ਵੱਡੇ ਨੀਵਾਨ ਬਣੇ ਹੋਏ ਹਨ । ਊਸ਼ਣੀ ਖੰਡ ਵਿਚ ਮੂੰਗਾ ਚਟਾਨ ਮਾਲਾ, ਕਿਨਾਰੀ ਚਟਾਨ ਮਾਲਾ, ਰੋਧਕ ਚਟਾਨ ਮਾਲਾ ਅਤੇ ਮੂੰਗਾ ਵਲਗਣਾਂ ਦੇ ਰੂਪ ਵਿਚ ਫੈਲੀਆਂ ਹੋਈਆਂ ਹਨ । ਮਲਕਾ, ਸਿੰਗਾਪੁਰ ਅਤੇ ਬਾਸ ਦੇ ਜਲਡਮਰੂਆਂ, ਕੈਂਬੇ ਅਤੇ ਕੱਛ ਦੀਆਂ ਖਾੜੀਆਂ, ਗੰਗਾ ਦਰਿਆ, ਇਰਾਵਦੀ ਅਤੇ ਸ਼ੱਤ-ਉਲ-ਅਰਬ ਦਰਿਆਵਾਂ ਦੇ ਮੁਹਾਣਿਆਂ ਅਤੇ ਰੌਆਂ ਦੇ ਵਹਾਅ ਨੇ ਜਲ-ਮਾਰਗ, ਸਮੁੰਦਰੀ ਕੰਢੇ, ਬਰੇਤੇ ਅਤੇ ਰੇਤਲੇ ਟਿੱਬੇ ਬਣਾ ਦਿੱਤੇ ਹਨ ।

ਹਿੰਦ ਮਹਾਂਸਾਗਰ ਦੀ ਮਹਾਂਦੀਪੀ ਢਲਾਣ ਦਾ ਬਹੁਤਾ ਹਿੱਸਾ ਜਿਹੜਾ ਇਸਦੀ ਮਹਾਂਦੀਪੀ ਸ਼ੈਲਫ ਤੋਂ ਅੱਗੇ ਹੈ, ਬੜੇ ਤੇਜ਼ ਢਲਾਣੀ ਖੰਡਾਂ (ਜਿਨ੍ਹਾਂ ਦੀ ਢਲਾਣ 10° ਤੋਂ 30° ਹੈ) ਦੁਆਰਾ ਬਣਿਆ ਹੋਇਆ ਹੈ ।

2. ਦੀਪੀ-ਵ੍ਰਿਤ ਖੰਡ—ਉੱਤਰ-ਪੂਰਬੀ ਹਿੰਦ ਮਹਾਂਸਾਗਰ ਵਿਚ

ਸੁੰਡਾ ਟਾਪੂ-ਸਮੂਹ ਬਰ੍ਹਮਾਂ ਤੋਂ ਲੈ ਕੇ ਆਸਟ੍ਰੇਲੀਆ ਤੀਕ 5,150 ਕਿ. ਮੀ. ਤੋਂ ਵੀ ਵੱਧ ਰਕਬੇ ਵਿਚ ਫੈਲੇ ਹੋਏ ਹਨ। ਸਾਰੇ ਟਾਪੂਆਂ ਵਾਲੇ ਖੇਤਰ ਦੇ ਅੱਧ ਤੋਂ ਵਧੇਰੇ ਹਿੱਸੇ ਦੇ ਨਾਲ ਨਾਲ ਇਸ ਸਾਗਰ ਵਿਚ ਜਿਆਦਾ ਡੂੰਘਾਣ ਹੈ ਜੋ ਹਿੰਦ ਮਹਾਂਸਾਗਰ ਦੀ ਸਭ ਤੋਂ ਡੂੰਘੀ ਥਾਂ ਹੈ। ਇਸ ਦੀ ਡੂੰਘਾਈ 7,450 ਮੀਟਰ (24,442) ਫੁੱਟ ਦਸੀ ਗਈ ਹੈ ਪਰ ਰੂਸੀਆਂ ਦੀਆਂ ਖੋਜਾਂ ਇਸ ਦੀ ਪੁਸ਼ਟੀ ਨਹੀਂ ਕਰਦੀਆਂ। ਉਨ੍ਹਾਂ ਦੁਆਰਾ ਇਸ ਨੂੰ 7,130 ਮੀ. (23, 392 ਫੁੱਟ) ਦੀ ਡੂੰਘਾਈ ਤੇ ਇਕ ਪਧਰਾ ਤਲ ਕਰਾਰ ਦਿਤਾ ਹੈ। ਸੁੰਡਾ ਟਾਪੂਆਂ ਵਾਲਾ ਇਹ ਵ੍ਰਿਤ ਖੰਡ ਦੋ ਲੜੀਆਂ ਵਿਚ ਹੈ। ਪਹਿਲੀ ਦੀਪ ਸਮੂਹਾਂ ਦੀ ਅੰਦਰਲੀ ਪਰਬਤ ਲੜੀ ਹੈ ਜਿਸ ਵਿਚ ਗ੍ਰੇਟਰ ਅਤੇ ਲੈਸਰ ਸੁੰਡਾ ਦੀਪਾਂ ਦੇ ਸੁਮਾਟਰਾ, ਜਾਵਾ, ਤਿਮੋਰ ਅਤੇ ਹੋਰ ਜਵਾਲਾ ਮੁਖੀ ਟਾਪੂ ਸ਼ਾਮਲ ਹਨ। ਦੂਜੀ ਬਾਹਰਲੀ ਪਰਬਤ ਲੜੀ ਹੈ ਜਿਸ ਵਿਚ ਅੰਡੇਮਾਨ, ਨਿਕੋਬਾਰ ਅਤੇ ਮੈਂਟਾਵੀ ਦੀਪ ਸਮੂਹ ਅਤੇ ਬਾਲੀ ਰਿੱਜ ਨਾਂ ਦੀ ਡੁੱਬੀ ਹੋਈ ਲੜੀ ਵੀ ਇਸੇ ਵਿਚ ਸ਼ਾਮਲ ਹੈ।

3. ਮਹਾਂਸਾਗਰੀ ਬੇਸਿਨ ਤਲ —ਹਿੰਦ ਮਹਾਂਸਾਗਰ ਦੇ ਤਲ ਨੂੰ ਮੱਧ-ਮਹਾਂਸਾਗਰੀ ਢਾਲੂ ਟਿੱਲੇ ਦਾ ਇਕ ਸਿਲਸਲਾ ਤਿੰਨ ਭਾਗਾਂ ਜਾਂ ਖੰਡਾਂ-ਅਫ਼ਰੀਕਨ, ਆਸਟ੍ਰੇਲੀਅਨ ਅਤੇ ਅੰਟਾਰਕਟਿਕ ਵਿਚ ਵੰਡਦਾ ਹੈ ਅਤੇ ਫਿਰ ਇਨ੍ਹਾਂ ਮੁੱਖ ਭਾਗਾਂ ਨੂੰ ਢਾਲੂ ਟਿੱਲੇ, ਪਠਾਰਾਂ, ਸਮੁੰਦਰੀ ਟਿੱਲੇ ਅਤੇ ਹੋਰ ਉਚਾਈਆਂ ਅੱਗੇ ਕਈ ਕਿਸਮ ਦੇ ਉਪ-ਖੰਡਾਂ-ਬੇਸਿਨਾਂ ਵਿਚ ਵੰਡ ਦਿੰਦੇ ਹਨ ਜਿਹੜੇ 325 ਤੋਂ 9000 ਕਿ. ਮੀ. ਤਕ ਫੈਲੇ ਹੋਏ ਹਨ। ਕੁਝ ਬੇਸਿਨ ਉਦਾਹਰਣ ਲਈ ਅਜਿਹੇ ਹਨ ਜਿਨ੍ਹਾਂ ਨੂੰ ਉੱਚੇ ਢਾਲੂ ਟਿੱਲਿਆਂ ਨੇ ਪੂਰਨ ਤੌਰ ਤੇ ਘੇਰਿਆ ਹੋਇਆ ਹੈ ਜਿਵੇਂ ਕਿ ਅਰਬ ਬੇਸਿਨ। ਕਈ ਬੇਸਿਨਾਂ ਜਿਵੇਂ ਕਿ ਮਿਡ-ਇੰਡੀਅਨ ਬੇਸਿਨ ਦੇ ਕੁਝ ਥਾਵਾਂ ਤੇ ਨੀਵੇਂ ਰੋਧਕ ਹਨ। ਤੀਜੀ ਕਿਸਮ ਕਰਾਚੇ ਅਤੇ ਅਟਲਾਂਟਿਕ-ਇੰਡੀਅਨ ਬੇਸਿਨਾਂ ਦੀ ਹੈ ਜੋ ਚੌੜੀਆਂ ਅਤੇ ਡੂੰਘੀਆਂ ਦਰਾੜਾਂ ਦੁਆਰਾ ਬਿਨਾਂ ਕਿਸੇ ਰੋਕ ਦੇ ਜੁੜੇ ਹੋਏ ਹਨ।

ਮਹਾਂਸਾਗਰੀ ਬੇਸਿਨਾਂ ਦੇ ਤਲਾਂ ਉਤੇ ਦੋ ਮੁਖ ਕਿਸਮ ਦੀ ਧਰਾਤਲ ਪਾਈ ਜਾਂਦੀ ਹੈ। ਪਹਿਲੀ ਕਿਸਮ ਵਿਚ ਪਾਤਾਲੀ ਮੈਦਾਨਾਂ ਵਾਲੀ ਪੱਧਰੀ ਧਰਾਤਲ ਆਉਂਦੀ ਹੈ। ਇਹ ਆਮ ਕਰਕੇ ਮਹਾਂਦੀਪਾਂ ਦੇ ਨਾਲ ਲਗਦੇ ਹਿੱਸੇ ਵਿਚ ਮਿਲਦੀ ਹੈ ਅਤੇ ਇਸ ਵਿਚ ਤਲਛਟ ਦਾ ਜ਼ੋਰ ਹੁੰਦਾ ਹੈ। ਦੂਸਰੀ ਕਿਸਮ ਪਾਤਾਲੀ ਪਹਾੜੀਆਂ ਵਾਲੀ ਖੁਰਦਰੀ ਅਤੇ ਅਧਮ ਧਰਾਤਲ ਦੀ ਹੈ ਜਿਹੜੀ ਮਹਾਂਸਾਗਰ ਦੇ ਕੇਂਦਰੀ ਭਾਗ ਵਿਚ ਮਿਲਦੀ ਹੈ ਅਤੇ ਇਸ ਵਿਚ ਤਲਛਟ ਦੀ ਇਕ ਪਤਲੀ ਜਿਹੀ ਤਹਿ ਹੀ ਪਾਈ ਜਾਂਦੀ ਹੈ। ਡੂੰਘੇ ਸਮੁੰਦਰੀ ਜਲ-ਮਾਰਗ ਪਾਤਾਲੀ ਮੈਦਾਨਾਂ ਦੇ ਆਮ ਲੱਛਣ ਹਨ। ਮਹਾਂਦੀਪ ਦੇ ਨੇੜੇ ਇਹ ਪਾਤਾਲੀ ਮੈਦਾਨ ਕੋਨਾਂ ਦੀ ਸ਼ਕਲ ਦੇ ਹਨ ਜਿਵੇਂ ਕਿ ਗੰਗਾ ਅਤੇ ਸਿੰਧ ਦਰਿਆਵਾਂ ਦੇ ਮੁਹਾਣਿਆਂ ਤੇ ਹਨ। ਬੇਸਿਨ ਦੀ ਖੁਰਦਰੀ ਧਰਾਤਲ ਵਿਚ ਪਹਾੜੀਆਂ ਅਤੇ ਜਵਾਲਾ ਮੁਖੀ ਸਮੁੰਦਰੀ ਟਿੱਲਿਆਂ ਦਾ ਬਹੁਤ ਵਿਕਾਸ ਹੋਇਆ ਹੈ। ਆਮ ਕਰਕੇ ਪਹਾੜੀਆਂ ਦੀ ਰੂਪ ਰੇਖਾ ਕੋਪ ਦੀ ਸ਼ਕਲ ਦੀ ਹੈ।

ਹਿੰਦ ਮਹਾਂਸਾਗਰ ਦੀਆਂ ਪਰਬਤ-ਲੜੀਆਂ ਵਿਚੋਂ ਨਾਈਨਟੀ ਈਸਟ ਰਿੱਜ ਆਪਣੀ ਸਿਧਾਈ ਅਤੇ ਲੰਬਾਈ (ਲਗਭਗ 5000 ਕਿ. ਮੀ.) ਕਾਰਨ ਪ੍ਰਸਿੱਧ ਹੈ। ਇਸ ਲੜੀ ਬਾਰੇ ਸੰਨ 1962 ਵਿਚ ਪਤਾ ਲਗਾ। ਦੱਖਣ ਵਿਚ ਇਹ ਬ੍ਰੋਕਨ ਰਿੱਜ ਨਾਲ ਸਮਕੋਣ ਤੇ ਜੁੜੀ ਹੋਈ ਹੈ। ਹਿੰਦੁਸਤਾਨ ਪ੍ਰਾਇਦੀਪ, ਮੈਡਾਗਾਸਕਰ ਦੀਪ ਅਤੇ ਦੱਖਣੀ ਅਫ਼ਰੀਕਾ ਦੇ ਪੂਰਬੀ ਕਿਨਾਰੇ ਤੇ ਦੱਖਣ ਵੱਲ ਨੂੰ ਕਈ ਵੱਡੇ ਢਾਲੂ ਟਿੱਲੇ ਫੈਲੇ ਹੋਏ ਹਨ। ਕਈ ਢਾਲੂ ਟਿੱਲਿਆਂ ਦੇ ਪੈਰਾਂ ਵਿਚ ਕਈ ਖਾਈਆਂ ਹਨ। ਧਰਤੀ ਦੀ ਮੋਟੀ ਪੇਪੜੀ ਵਾਲੇ ਕਈ ਗੈਰ-ਭੁਚਾਲੀ ਢਾਲੂ ਟਿਲੇ ਅਤੇ ਪਠਾਰਾਂ ਹਨ ਜਿਵੇਂ ਕਿ ਮੈਡਾਗਾਸਕਰ ਸੇਸ਼ੈਲਜ਼, ਮੋਰੀਸ਼ਸ, ਆਗਾ-ਲਾਸ ਅਤੇ ਪੱਛਮੀ ਆਸਟ੍ਰੇਲੀਆ ਦੀ ਇਨ੍ਹਾਂ ਨੂੰ ਲਘੂ ਮਹਾਂਦੀਪ ਵੀ ਕਿਹਾ ਜਾਂਦਾ ਹੈ।

ਨੋਕੀਲੀਆਂ ਚੋਟੀਆਂ ਵਾਲੇ ਜਵਾਲਾਮੁਖੀ ਮਹਾਂਸਾਗਰੀ ਬੇਸਿਨ ਦੇ ਤਲ ਉੱਤੇ ਵਿਸਤ੍ਰਿਤ ਰੂਪ ਵਿਚ ਮੌਜੂਦ ਹਨ। ਇਨ੍ਹਾਂ ਦੇ ਵੱਡੇ ਆਕਾਰ ਅਤੇ ਬਣਤਰ ਦੇ ਆਧਾਰ ਤੇ ਇਨ੍ਹਾਂ ਦੇ ਕਈ ਗਰੁੱਪ ਹਨ ਜਿਵੇਂ ਕਿ ਫਰਕਹਾਰ ਟਾਪੂਆਂ ਕੋਲ ਉੱਚੇ ਉੱਚੇ ਜਵਾਲਾ ਮੁਖੀ ਹਨ ਅਤੇ ਕੋਕੋਸ ਦੀਪਾਂ ਦੇ ਪੂਰਬ ਅਤੇ ਮੈਡਾਗਾਸਕਰ ਦੇ ਉੱਤਰ ਵਿਚ ਇਹ ਛੋਟੀਆਂ ਲੜੀਆਂ ਵਿਚ ਹਨ।

4-ਮੱਧ-ਮਹਾਂਸਾਗਰੀ ਢਾਲੂ ਟਿੱਲੇ—ਹਿੰਦ ਮਹਾਂਸਾਗਰ ਦੇ ਕੇਂਦਰ ਵਿਚ ਪਰਬਤੀ ਲੜੀਆਂ ਇਕ ਵੱਡਾ ਪਰਬਤੀ ਸਿਲਸਿਲਾ ਬਣਾਉਂਦੀਆਂ ਹਨ ਜੋ ਮਹਾਂਸਾਗਰ ਦੇ ਕੇਂਦਰ ਵਿਚੋਂ ਤਿੰਨ ਹਿੱਸਿਆਂ ਵਿਚ ਬਿਖਰ ਜਾਂਦਾ ਹੈ। ਪਹਿਲਾ ਉੱਤਰ ਵੱਲ ਨੂੰ ਚਲਾ ਜਾਂਦਾ ਹੈ ਅਤੇ ਇਸ ਵਿਚ ਅਰੇਬੀਅਨ ਇੰਡੀਅਨ ਰਿੱਜ ਆਉਂਦਾ ਹੈ, ਦੂਜਾ ਦੱਖਣ-ਪੱਛਮ ਨੂੰ ਚਲਾ ਜਾਂਦਾ ਹੈ ਜਿਸ ਵਿਚ ਵੈੱਸਟ ਇੰਡੀਅਨ, ਅਟਲਾਂਟਿਕ ਇੰਡੀਅਨ ਅਤੇ ਸਾਊਥ ਵੈੱਸਟ ਇੰਡੀਅਨ ਰਿੱਜ ਸ਼ਾਮਲ ਹਨ ਅਤੇ ਤੀਜਾ ਦੱਖਣ ਦੀ ਦਿਸ਼ਾ ਵਿਚ ਹੈ। ਇਸ ਵਿਚ ਮਿਡ ਇੰਡੀਅਨ ਰਿੱਜ ਅਤੇ ਆਸ-ਟ੍ਰੇਲੀਅਨ ਅੰਟਾਰਕਟਿਕ ਰਿੱਜ ਸ਼ਾਮਲ ਹਨ। ਪਹਿਲੀਆਂ ਦੋ ਸ਼ਾਖਾਵਾਂ ਦੀ ਬਣਤਰ ਬੜੀ ਪੇਚੀਦਾ ਹੈ। ਇਸ ਵਿਚ 400 ਤੋਂ 970 ਕਿ. ਮੀ. ਚੌੜੀਆਂ ਅਤੇ 1,830 ਤੋਂ 3,050 ਮੀ. ਉੱਚੀਆਂ ਪਹਾੜੀਆਂ ਹਨ ਅਤੇ ਚੋਟੀਆਂ ਤੇ ਬਹੁਤ ਖੁਰਦਰੀ ਧਰਾਤਲ ਮਿਲਦੀ ਹੈ। ਤੀਜੀ ਸ਼ਾਖਾ ਘੱਟ ਉੱਚੀ (900 ਮੀਟਰ) ਹੈ ਪਰ ਚੌੜੀ ਵਧੇਰੇ (1450 ਕਿ. ਮੀ.) ਹੈ। ਮਧ ਹਿੰਦ ਮਹਾਂਸਾਗਰੀ ਰਿੱਜਾਂ ਨੂੰ ਦ੍ਰਾੜਾਂ ਆਦਿ ਨੇ ਬਹੁਤ ਥਾਵਾਂ ਤੋਂ ਕਟਿਆ ਵੱਢਿਆ ਹੋਇਆ ਹੈ।

**ਤਲ ਦੀ ਬਣਤਰ**—ਹਿੰਦ ਮਹਾਂਸਾਗਰ ਦੇ ਵਿਚਕਾਰਲੇ ਤਲ ਅਤੇ ਆਲੇ-ਦੁਆਲੇ ਦੇ ਮਹਾਂਦੀਪੀ ਹਿੱਸੇ ਉਤੇ ਪੇਪੜੀ ਦੀ ਸਥਾਈ ਬਣਤਰ ਹੀ ਆਮ ਵੇਖਣ ਵਿਚ ਮਿਲਦੀ ਹੈ। ਤੇਜ਼ੀ ਨਾਲ ਵਿਕਸਿਤ ਹੋ ਰਹੀ ਬਣਤਰ ਜਿਵੇਂ ਕਿ ਨਵੀਆਂ ਭੂ-ਅਭਿਨਤੀਆਂ ਅਤੇ ਦ੍ਰਾੜਾਂ ਦੀ ਹੈ ਜਿਨ੍ਹਾਂ ਦੀਆਂ ਉਦਾਹਰਣਾਂ ਸੁੰਡਾ ਦੀਪ ਅਤੇ ਮੱਧ ਮਹਾਂਸਾਗਰੀ ਰਿੱਜ ਹਨ ਜਿਨ੍ਹਾਂ ਨੇ ਤਲ ਦਾ ਬਹੁਤ ਘੱਟ ਭਾਗ ਰੋਕਿਆ ਹੋਇਆ ਹੈ। ਜਦੋਂ ਐਲਪਾਈਨ ਬਣਤਰ ਜਿਵੇਂ—ਕਿ ਬਰ੍ਹਮਾ ਦੀਆਂ ਪਰਬਤ ਲੜੀਆਂ ਤੇ ਪੂਰਬੀ ਅਫ਼ਰੀਕਾ ਦੀਆਂ ਦ੍ਰਾੜਾਂ ਨੇ ਬਹੁਤ ਭਾਗ ਮੱਲਿਆ ਹੋਇਆਹੈ। ਆਮ ਕਰਕੇ ਮਹਾਂਸਾਗਰ ਦੇ ਤਲ ਉਪਰਲੀਆਂ ਜਵਾਲਾਮੁਖੀ ਪਹਾੜੀ ਲੜੀਆਂ ਮੂੰਗਾ ਟਾਪੂਆਂ, ਮਾਲਦੀਵ ਅਤੇ ਇਮਰਾਂਤ ਟਾਪੂ ਅਤੇ ਮੈਸਕਰੀਨ (ਢਾਲੂ ਟਿੱਲੇ ਦਾ ਦੱਖਣੀ ਭਾਗ) ਨਾਲ ਹੀ ਸਜੀਆਂ ਹੋਈਆਂ ਹਨ। ਲਘੂ ਮਹਾਂਦੀਪ ਵੀ ਢਾਲੂ ਟਿੱਲਿਆਂ ਅਤੇ ਪਠਾਰਾਂ ਵਾਂਗ ਇਸ ਮਹਾਂਸਾਗਰ ਦੀ ਸਥਾਈ ਗੈਰ-ਭੁਚਾਲੀ ਧਰਾਤਲ ਦਾ ਇਕ ਵਿਸ਼ੇਸ਼ ਅੰਗ ਹਨ।

**ਅਵਸਾਦ ਅਤੇ ਤਲ ਚਟਾਨਾਂ**—ਹਿੰਦ ਮਹਾਂਸਾਗਰ ਵਿਚ ਤਲ ਉਤੇ ਤਲਛਟ ਦੀ ਸਭ ਤੋਂ ਮੋਟੀ ਤਹਿ ਮਹਾਂਦੀਪ ਦੇ ਨਾਲ ਲਗਦੇ ਹਿੱਸੇ ਵਿਚ ਮਿਲਦੀ ਹੈ ਜਿਹੜੀ ਕਿ 6,500 ਫੁੱਟ ਮੋਟੀ ਹੈ ਅਤੇ ਕੇਂਦਰ ਵਿਚ ਇਸਦੀ ਮੋਟਾਈ ਕੇਵਲ 300 ਫੁੱਟ ਹੀ ਹੈ। ਇਹ ਲਗਾਤਾਰ ਨਹੀਂ ਪਾਈ ਜਾਂਦੀ। ਮਹਾਂਦੀਪੀ ਢਲਾਣਾਂ, ਢਾਲੂ ਟਿੱਲਿਆਂ ਅਤੇ ਬਹੁਤੇ ਬੇਸਿਨਾਂ ਦੇ ਤਲਾਂ ਉਤੇ 4,270 ਮੀ. ਦੀ ਡੂੰਘਾਈ ਤੀਕ ਆਮ ਕਰਕੇ ਚੂਨੇਦਾਰ ਅਵਸ਼ੇਸ਼ ਮਿਲਦੇ ਹਨ। ਡਾਇਟਮ ਕਾਈ 50ਵੇਂ ਸਮਾਂਤਰ

ਅਤੇ ਅੰਟਾਰਕਟਿਕਾ ਵਿਚਕਾਰ ਸਿਲਿਕਾਮਈ ਖੋਲ ਅਤੇ ਭੂ-ਮੱਧ ਰੇਖਾ ਦੇ ਨੇੜੇ ਦੁਧੀਆ ਪੱਥਰ ਦੇ ਸਿਲਿਕਾ ਖੋਲ ਅਤੇ 'ਮੂੰਗਾ' ਅਵਸਾਦ ਵਿਸਤ੍ਰਿਤ ਰੂਪ ਵਿਚ ਪਾਏ ਜਾਂਦੇ ਹਨ। ਭੂ-ਮੱਧ ਰੇਖਾ ਦੇ ਦੱਖਣ ਵੱਲ 3 ਤੋਂ 6 ਕਿ. ਮੀ. ਤੋਂ ਵੱਧ ਦੀਆਂ ਡੂੰਘਾਈਆਂ ਤੇ ਲਾਲ ਚੀਕਣੀਆਂ ਮਿੱਟੀਆਂ ਹਨ। ਭੂ-ਉਪਜਿਤ ਅਵਸਾਦ ਮਹਾਂਦੀਪੀ ਖੋਲਾਂ ਅਤੇ ਮਹਾਂਦੀਪੀ ਢਲਾਣਾਂ ਦੇ ਉਪਰਲੇ ਭਾਗਾਂ ਤੇ ਪ੍ਰਬਲ ਹਨ। ਰਸਾਇਣਿਕ ਕ੍ਰਿਆ ਦੁਆਰਾ ਬਣੇ ਨਿਖੇਪ ਦੀ ਨਿਸ਼ਾਨੀ ਫਾੱਸਫੋਰਾਈਟ ਅਤੇ ਮੈਂਗਨੀਜ਼ ਨਾੱਡਿਊਲ ਹਨ। ਮੱਧ-ਮਹਾਂਸਾਗਰੀ ਲੜੀ ਦੇ ਰਿਫਟ ਖੰਡ ਵਿਚ ਇਕ ਵਿਸ਼ੇਸ਼ ਕਿਸਮ ਦਾ ਅਵਸਾਦ ਮਿਲਦਾ ਹੈ ਅਤੇ ਇਹ ਅੰਤਰਵੇਧੀ ਚਟਾਨ ਦੇ ਵਿਘਟਨ ਦੁਆਰਾ ਬਣਿਆ ਹੋਇਆ ਹੈ।

**ਉਤਪਤੀ**—ਬਹੁਤ ਸਾਰੇ ਵਿਦਵਾਨਾਂ ਅਨੁਸਾਰ ਹਿੰਦ ਮਹਾਂਸਾਗਰ ਦੇ ਬੇਸਿਨ ਦੀ ਉਤਪਤੀ ਮੈਸੋਜ਼ੋਇਕ ਕਲਪ (225,000,000 ਤੋਂ 65,000,000 ਸਾਲ ਪਹਿਲਾਂ) ਦੌਰਾਨ ਹੋਈ ਪ੍ਰਤੀਤ ਹੁੰਦੀ ਹੈ ਜਦੋਂ ਦੱਖਣੀ ਅਰਧ ਗੋਲੇ ਵਿਚ ਗੋਂਡਵਾਨਾਲੈਂਡ ਨਾਂ ਦਾ ਇਕ ਪ੍ਰਾਚੀਨ ਮਹਾਂਦੀਪ ਵੱਡੇ ਵੱਡੇ ਬਲਾਕਾਂ (ਦੱਖਣੀ ਅਫ਼ਰੀਕਾ, ਅਫ਼ਰੀਕਾ, ਆਸਟ੍ਰੇਲੀਆ, ਮੈਡਾਗਾਸਕਰ ਅਤੇ ਭਾਰਤ) ਵਿਚ ਟੁੱਟ ਗਿਆ ਅਤੇ ਜਿਨ੍ਹਾਂ ਨੇ ਬਾਅਦ ਵਿਚ ਆਪਣੀਆਂ ਅਜੋਕੀਆਂ ਸਥਿਤੀਆਂ ਧਾਰ ਲਈਆਂ। ਇਕ ਹੋਰ ਅਨੁਮਾਨ ਅਨੁਸਾਰ ਹਿੰਦ ਮਹਾਂਸਾਗਰ ਦਾ ਬੇਸਿਨ ਮਹਾਂਦੀਪੀ ਪੇਪੜਾਂ ਦੇ ਹੇਠਾਂ ਦਬ ਜਾਣ ਅਤੇ ਸਮੁੰਦਰੀਕਰਣ ਦੇ ਨਤੀਜੇ ਵਜੋਂ ਹੋਂਦ ਵਿਚ ਆਇਆ।

**ਜਲਵਾਯੂ**—ਵਾਯੂ ਮੰਡਲ ਦੇ ਗੇੜ ਦੇ ਵਿਸ਼ੇਸ਼ ਲੱਛਣਾਂ ਅਨੁਸਾਰ ਹਿੰਦ ਮਹਾਂਸਾਗਰ ਨੂੰ ਚਾਰ ਅਕਸ਼ਾਂਸ਼ੀ ਜਲ-ਵਾਯੂਕ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ।

ਪਹਿਲਾਂ ਖੰਡ 10° ਦੱਖਣ ਤੋਂ ਉੱਤਰ ਵੱਲ ਫੈਲਿਆ ਹੋਇਆ ਹੈ ਅਤੇ ਇਥੋਂ ਦਾ ਜਲਵਾਯੂ ਮਾਨਸੂਨੀ ਕਿਸਮ ਦਾ ਹੈ। ਵਾਯੂਮੰਡਲ ਗੇੜ ਗਰਮੀਆਂ ਵਿਚ ਸੱਜੇ ਗੇੜਾਂ ਦੇ ਚੱਕਰਵਾਤਾਂ ਰਾਹੀਂ ਅਤੇ ਸਰਦੀਆਂ ਵਿਚ ਸੱਜੇ ਗੇੜਾਂ ਦੇ ਵਿਪਰੀਤ ਚੱਕਰਵਾਤਾਂ ਰਾਹੀਂ ਨਿਸ਼ਚਿਤ ਕੀਤਾ ਜਾਂਦਾ ਹੈ। ਵਪਾਰਕ ਪੌਣਾਂ ਦੀ ਦਿਸ਼ਾ ਵਿਚ ਮੌਸਮੀ ਤਬਦੀਲੀ ਆਉਂਦੀ ਹੈ। ਇਹ ਵਪਾਰਕ ਪੌਣਾ ਗਰਮੀ ਵਿਚ ਦੱਖਣ-ਪੱਛਮ ਵੱਲੋਂ 1/2 ਮੀ. ਪ੍ਰਤਿ ਸੈਕੰਡ ਦੀ ਰਫ਼ਤਾਰ ਨਾਲ ਚਲਦੀਆਂ ਹਨ ਅਤੇ ਸਰਦੀਆਂ ਵਿਚ ਉੱਤਰ ਅਤੇ ਉੱਤਰ-ਪੂਰਬ ਵਲੋਂ ਹੋਲੀ ਹੋਲੀ ਚਲਦੀਆਂ ਹਨ। ਔਸਤ ਸਾਲਾਨਾ ਵਰਖਾ ਅਰਬ ਸਾਗਰ ਦੇ ਪੂਰਬੀ ਹਿੱਸੇ ਅਤੇ ਖਾੜੀ ਬੰਗਾਲ ਵਿਚ ਲਗਭਗ 100 ਸੈ. ਮੀ. ਤੋਂ ਵੀ ਘੱਟ ਅਤੇ ਭੂ-ਮੱਧ ਰੇਖਾ ਦੁਆਲੇ 175 ਸੈ. ਮੀ. ਹੁੰਦੀ ਹੈ। ਗਰਮੀਆਂ ਵਿਚ ਤਾਪਮਾਨ ਅਫ਼ਰੀਕਾ ਦੇ ਪੂਰਬੀ ਹਿੱਸੇ ਨੂੰ ਛੱਡ ਕੇ 25° ਤੋਂ 28° ਸੈਂ. ਤੀਕ ਰਹਿੰਦਾ ਹੈ। ਸਰਦੀਆਂ ਵਿਚ 22° ਸੈਂ. ਤੀਕ ਡਿਗ ਜਾਂਦਾ ਹੈ। ਬੱਦਲਵਾਈ ਦੀ ਔਸਤ ਦਰ ਗਰਮੀਆਂ ਵਿਚ 60 ਤੋਂ 70% ਅਤੇ ਸਰਦੀਆਂ ਵਿਚ 10 ਤੋਂ 30% ਹੈ।

ਦੂਜਾ ਖੰਡ 10° ਅਤੇ 30° ਦੱਖਣੀ ਵਿੱਥਕਾਰਾਂ ਵਿਚਕਾਰ ਵਪਾਰਕ ਪੌਣਾਂ ਦਾ ਹੈ। ਇਸ ਊਸ਼ਣੀ ਅਤੇ ਉਪ-ਊਸ਼ਣੀ ਖੰਡ ਵਿਚ ਤੇਜ਼ ਦੱਖਣੀ ਪੂਰਬੀ ਵਪਾਰਕ ਪੌਣਾਂ ਚਲਦੀਆਂ ਹਨ ਜਿਹੜੀਆਂ ਦੱਖਣੀ ਭਾਰਤ ਵਿਚ ਵਿਪੀਰੀਤ ਚੱਕਰਵਾਤ ਪੈਦਾ ਕਰਦੀਆਂ ਹਨ। ਇਸ ਖੰਡ ਦੇ ਉੱਤਰੀ ਹਿੱਸੇ ਵਿਚ ਗਰਮੀ ਵਿਚ ਔਸਤਨ ਤਾਪਮਾਨ 25° ਸੈਂ. ਤੀਕ ਅਤੇ ਸਰਦੀ ਵਿਚ ਇਸ ਤੋਂ ਥੋੜ੍ਹਾ ਜਿਹਾ ਵੱਧ ਹੋ ਜਾਂਦਾ ਹੈ। ਉੱਤਰ ਵਿਚ ਔਸਤ ਸਾਲਾਨ । ਵਰਖਾ 25° ਸੈਂ.ਮੀ ਹੈ ਅਤੇ ਦੱਖਣ ਵਿਚ ਇਹ 10° ਸੈਂ. ਹੁੰਦੀ ਹੈ। ਗਰਮੀ ਅਤੇ ਪਤਝੜ ਦੀ ਰੁਤ ਵਿਚ ਡੂਫਾਨ ਆਉਂਦੇ ਹਨ।

ਤੀਜਾ ਖੰਡ 30° ਤੋਂ 45° ਦੱਖਣੀ ਵਿਥਕਾਰਾਂ ਵਿਚਕਾਰ ਉਪ-ਊਸ਼ਣ ਅਤੇ ਸ਼ੀਤ ਊਸ਼ਣਖੰਡਾਂ ਦਾ ਹੈ। ਜਲਵਾਯੂ ਉੱਤੇ ਦੱਖਣੀ ਭਾਰਤੀ ਵਿਪਰੀਤ ਚੱਕਰਵਾਤ ਦਾ ਚੋਖਾ ਅਸਰ ਪੈਂਦਾ ਹੈ। ਖੰਡ ਦੇ ਉੱਤਰੀ ਹਿੱਸੇ ਵਿਚ ਹਲਕੀਆਂ ਤੇ ਦਰਮਿਆਨੀਆਂ ਵਪਾਰਕ ਪੌਣਾਂ ਚਲਦੀਆਂ ਹਨ ਜਦੋਂ ਕਿ ਦੱਖਣੀ ਹਿੱਸੇ ਵਿਚ ਤੇਜ਼ ਪੱਛਮੀ ਪੌਣਾਂ ਚਲਦੀਆਂ ਹਨ। ਤਾਪਮਾਨ ਜਿਉਂ ਜਿਉਂ ਦੱਖਣ ਵੱਲ ਜਾਈਏ ਘਟਦਾ ਜਾਂਦਾ ਹੈ ਸਰਦੀਆਂ ਵਿਚ ਔਸਤ ਤਾਪਮਾਨ 20° ਸੈ. (68°ਫਾ.) ਤਕ ਰਹਿੰਦਾ ਹੈ।

ਚੌਥੇ ਖੰਡ ਵਿਚ ਉਪ-ਅੰਟਾਰਕਟਿਕ ਅਤੇ ਅੰਟਾਰਕਟਿਕ ਖੰਡ ਸਾਮਲ ਹੈ। ਇਸ ਖੰਡ ਨੇ 45° ਦੱਖਣ ਅਤੇ ਅੰਟਾਰਟਿਕ ਮਹਾਂਦੀਪ ਦੇ ਵਿਚਕਾਰਲੀ ਚੌੜੀ ਪੱਟੀ ਮੱਲੀ ਹੋਈ ਹੈ। ਇਸ ਖੰਡ ਵਿਚ ਵਾਯੂਮੰਡਲ ਸਰਕੂਲੇਸ਼ਨ ਅੰਟਾਰਕਟਿਕ ਘੱਟ-ਵਾਯੂ ਭਾਰ ਪੇਟੀ ਅਤੇ ਉਪ-ਊਸ਼ਣ ਦੀ ਵੱਧ ਵਾਯੂ ਭਾਰ ਪੇਟੀ ਦੀ ਅੰਤਰ-ਕ੍ਰਿਆ ਦੁਆਰਾ ਨਿਸ਼ਚਿਤ ਹੁੰਦਾ ਹੈ। ਇਥੇ ਅਡੋਲ ਪੱਛਮੀ ਪੌਣਾਂ ਚਲਦੀਆਂ ਹਨ ਅਤੇ ਰਸਤੇ ਵਿਚ ਝੱਖੜ ਦਾ ਰੂਪ ਧਾਰ ਲੈਂਦੀਆਂ ਹਨ। ਅੰਟਾਰਕਟਿਕ ਤੱਟ ਦੇ ਨਾਲ ਵਾਲੀਆਂ ਪੌਣਾਂ ਤੇ ਬਰਫ਼ ਦਾ ਬਹੁਤ ਅਸਰ ਪੈਂਦਾ ਹੈ। ਗਰਮੀਆਂ (ਦਸੰਬਰ ਜਨਵਰੀ, ਫਰਵਰੀ) ਦਾ ਔਸਤ ਤਾਪਮਾਨ ਉੱਤਰ ਵਿਚ 6° ਤੋਂ 7° ਸੈਂ. (43° ਤੋ 45° ਫਾ.) ਤੋਂ ਲੈਕੇ ਮਹਾਂਦੀਪ ਦੇ ਨੇੜੇ 16° ਸੈਂ (30° ਫਾ.) ਤਕ ਹੁੰਦਾ ਹੈ। ਸਰਦੀਆਂ ਦਾ ਤਾਪਮਾਨ 10° ਤੋਂ 4° ਸੈਂ. (50° ਤੋਂ 25° ਫਾ.) ਵਿਚਕਾਰ ਬਦਲਦਾ ਰਹਿੰਦਾ ਹੈ। ਔਸਤ ਸਾਲਾਨਾ ਵਰਖਾ ਦੱਖਣ ਵੱਲ 100 ਸੈਂ. ਮੀ. ਤੋਂ 50 ਸੈਂ. ਮੀ. (40′ ਤੋਂ 20′) ਵਿਚਕਾਰ ਹੈ। ਸਾਲਾਨਾ ਔਸਤ ਤਾਪਅੰਤਰ ਘਟ ਹੀ ਹੈ।

**ਜਲ-ਵਿਗਿਆਨ**—ਹਿੰਦ ਮਹਾਂਸਾਗਰ ਦੇ ਪਾਣੀ ਦੀਆਂ ਵਿਸ਼ੇਸ਼ਤਾਈਆਂ ਕੇਵਲ ਵਾਯੂਮੰਡਲ ਚਾਲਾਂ ਉਪਰ ਹੀ ਨਿਰਭਰ ਨਹੀਂ ਸਗੋਂ ਇਨ੍ਹਾਂ ਦਾ ਇਕ ਡੂੰਘਾ ਸਬੰਧ ਲਾਲ ਸਾਗਰ, ਅੰਧ ਮਹਾਂਸਾਗਰ, ਸ਼ਾਂਤ ਮਹਾਂਸਾਗਰ ਅਤੇ ਅੰਟਾਰਕਟਿਕ ਮਹਾਂਸਾਗਰ ਦੇ ਪਾਣੀਆਂ ਅਤੇ ਇਸ ਦੇ ਆਪਣੇ ਪਾਣੀ ਦੇ ਅੰਤਰ-ਕ੍ਰਿਆ ਨਾਲ ਸਬੰਧਤ ਹੈ।

**ਜਲ-ਤਾਪਮਾਨ**—20° ਦੱਖਣ ਤੋਂ ਉੱਤਰ ਵਿਚ, ਗਰਮੀਆਂ ਵਿਚ ਸਤ੍ਹਈ ਜਲ-ਤਾਪਮਾਨ ਵਿਚ ਅੰਤਰ ਵੇਖਣ ਨੂੰ ਮਿਲਦਾ ਹੈ। ਗਰਮੀ ਵਿਚ ਸਤ੍ਹਈ ਤਾਪਮਾਨ ਪੱਛਮ-ਖੇਤਰ ਨਾਲੋਂ ਇਸ ਖੇਤਰ ਦੇ ਪੂਰਬੀ ਭਾਗ ਵਿਚ ਕੁਝ ਉੱਚਾ ਹੁੰਦਾ ਹੈ। ਇਸਦਾ ਕਾਰਨ ਸਥਾਨਕ ਰੌਆਂ ਆਦਿ ਹਨ। ਬੰਗਾਲ ਦੀ ਖਾੜੀ ਵਿਚ ਵੱਧ ਤੋਂ ਵੱਧ ਤਾਪਮਾਨ 28° ਸੈ. ਦੇ ਨੇੜੇ ਤੇੜੇ ਹੁੰਦਾ ਹੈ। ਰਾਸ ਗਵਾਰਡਫਵੀ ਦੇ ਇਲਾਕੇ ਵਿਚ ਘੱਟ ਤੋਂ ਘੱਟ ਤਾਪਮਾਨ 22° ਸੈਂ. ਹੁੰਦਾ ਹੈ। 20° ਦੱਖਣ ਤੋਂ ਦੱਖਣ ਵੱਲ ਨੂੰ ਵਿਥਕਾਰ ਦੇ ਵਧਣ ਨਾਲ ਸਤ੍ਹਈ-ਤਾਪਮਾਨ ਲਗਾਤਾਰ ਘਟਦਾ ਹੈ। 20° ਦੱਖਣ ਤੇ 22° ਸੈਂ. ਤੋਂ ਅੰਟਾਰਕਟਿਕ ਤੀਕ ਕੇਵਲ-1° ਸੈ. ਤੀਕ ਰਹਿ ਜਾਂਦਾ ਹੈ। ਸਰਦੀਆਂ ਵਿਚ ਇਸ ਮਹਾਂਸਾਗਰ ਦਾ ਸਤ੍ਹਈ-ਤਾਪਮਾਨ ਗਰਮੀਆਂ ਦੇ ਮੁਕਾਬਲੇ ਮਾਮੂਲੀ ਜਿਹਾ ਵੱਧ ਹੁੰਦਾ ਹੈ ਪਰ ਬਾਕੀ ਲੱਛਣ ਉਹੀ ਰਹਿੰਦੇ ਹਨ। ਸਤ੍ਹਈ-ਤਾਪਮਾਨ ਵਿਚ ਸਾਲਾਨਾ ਤਾਪ-ਅੰਤਰ ਆਮ ਕਰਕੇ 4° ਤੋਂ 5° ਸੈਂ. ਹੈ। ਭੂ-ਮਧ ਰੇਖਾ ਦੇ ਪੂਰਬੀ ਹਿੱਸੇ ਅਤੇ 60° ਦੱਖਣ ਤੋਂ ਦੱਖਣ ਵਿਚ ਇਹ ਅੰਤਰ 2° ਸੈਂ ਹੀ ਰਹਿ ਜਾਂਦਾ ਹੈ ਪਰ ਦੱਖਣੀ ਭਾਰਤੀ ਵੱਧ ਵਾਯੂ-ਭਾਰ ਪੇਟੀ ਦੇ ਖੰਡ ਵਿਚ ਇਹ ਅੰਤਰ 10° ਸੈਂ. ਤੀਕ ਵੀ ਪਹੁੰਚ ਜਾਂਦਾ ਹੈ।

**ਖਾਰਾਪਨ**—ਹਿੰਦ ਮਹਾਂਸਾਗਰ ਦੇ ਸਤ੍ਹਈ ਪਾਣੀ ਦਾ ਖਾਰਾਪਣ 32 ਤੋਂ 37‰ ਹੈ (ਭਾਵ ਇਕ ਹਜ਼ਾਰ ਸਮੁੰਦਰੀ ਪਾਣੀ ਦੇ ਹਿੱਸਿਆਂ ਮਗਰ 32 ਤੋਂ 37 ਹਿੱਸੇ ਲੂਣ)। ਲਾਲ ਸਾਗਰ ਅਤੇ ਫਾਰਸ ਦੀ ਖਾੜੀ ਕਰਕੇ ਹੀ ਹਿੰਦ ਮਹਾਂਸਾਗਰ ਦੇ ਉੱਤਰ-ਪੂਰਬ ਵਿਚ ਵਧੇਰੇ ਖਾਰਾਪਨ (37‰)

। ਉੱਤਰ-ਪੂਰਬ ਵਿਚ ਵਧੇਰੇ ਵਰਖਾ ਅਤੇ ਦਰਿਆਵਾਂ ਦੇ ਜਲ-ਨਿਕਾਸ ਾਰਨ ਖਾਰਾਪਣ 34°% ਹੈ ਅਤੇ ਕਈ ਥਾਵਾਂ ਤੇ ਤਾਂ ਇਹ ਕੇਵਲ 2°% ਹੀ ਰਹਿ ਜਾਂਦਾ ਹੈ। 40° ਦੱਖਣ ਤੋਂ ਅੰਟਾਰਕਟਿਕਾ ਤੱਟ ਤੱਕ ਾਰਾਪਣ 35% ਤੋਂ ਘੱਟ ਕੇ 33.5°% ਰਹਿ ਜਾਂਦਾ ਹੈ। ਮਹਾਂਸਾਗਰ ਦੇ ਾਕੀ ਹਿੱਸਿਆਂ ਵਿਚ ਖਾਰਾਰਣ 35° ਦੇ ਲਗਭਗ ਰਹਿੰਦਾ ਹੈ।

**ਸਤ੍ਹਈ-ਪਾਣੀ ਦੀ ਘਣਤਾ**—ਇਹ ਘਣਤਾ ਖੁਲ੍ਹੇ ਮਹਾਂਸਾਗਰ ਵਿਚ ਾਣੀ ਦੇ ਤਾਪਮਾਨ ਉੱਤੇ ਨਿਰਭਰ ਕਰਦੀ ਹੈ। ਤਾਪਮਾਨ ਦੀ ਵੰਡ ਦੇ ਲੱਛਣਾਂ ਵਾਂਗ ਹੀ ਸਤ੍ਹਈ-ਪਾਣੀ ਦੀ ਘਣਤਾ ਦੇ ਲੱਛਣ ਹਨ। ਹਿੰਦ ਮਹਾਂ-ਾਗਰ ਦੇ ਉੱਤਰੀ ਹਿੱਸੇ ਵਿਚ ਸਭ ਤੋਂ ਘੱਟ ਘਣਤਾ ਬੰਗਾਲ ਦੀ ਖਾੜੀ ੀ ਸਤ੍ਹਾ ਤੇ ਮਿਲਦੀ ਹੈ ਅਤੇ ਇਥੇ ਇਹ ਪ੍ਰਤੀ ਕਿਊਬਿਕ ਸੈਂਟੀਮੀਟਰ ਪਿਛੇ 1.022 ਗ੍ਰਾਮ ਹੈ। ਸਭ ਤੋਂ ਵਧੇਰੇ ਘੱਣਤਾ ਪੱਛਮੀ ਅਰਬ ਸਾਗਰ ਵਿਚ ਹੈ ਜਿਥੇ ਇਹ ਪ੍ਰਤੀ ਕਿਊਬਿਕ ਸੈਂਟੀਮੀਟਰ ਪਿਛੇ 1.025 ਗ੍ਰਾਮ ਹੈ। ਹਿੰਦ ਮਹਾਂਸਾਗਰ ਦੇ ਦੱਖਣੀ ਅੱਧ ਵਿਚ ਘਣਤਾ ਦੀ ਵੰਡ ਜ਼ੋਨਲ ਹੈ ਅਤੇ ਭੂ-ਮੱਧ ਰੇਖਾ ਉੱਤੇ ਪ੍ਰਤੀ ਕਿਊਬਿਕ ਸੈਂਟੀਮੀਟਰ ਪਿੱਛੇ 1.023 ਗ੍ਰਾਮ ਤੋਂ ਲੈ ਕੇ ਅੰਟਾਰਕਟਿਕ ਖੇਤਰ ਵਿਚ ਪ੍ਰਤੀ ਕਿਊਬਿਕ ਸੈਂਟੀਮੀਟਰ ਪਿਛੇ 1.027 ਗ੍ਰਾਮ ਤੀਕ ਹੌਲੀ ਹੌਲੀ ਵਧਦੀ ਜਾਂਦੀ ਹੈ।

**ਲੰਬਾਤਮਕ ਬਣਤਰ**—ਆਮ ਕਰਕੇ ਜਿਉਂ ਜਿਉਂ ਸਮੁੰਦਰੀ ਗਹਿ-ਰਾਈ ਵਧਦੀ ਜਾਂਦੀ ਹੈ, ਤਾਪਮਾਨ ਅਤੇ ਖਾਰਾਪਣ ਘਟਦਾ ਜਾਂਦਾ ਹੈ ਅਤੇ ਇਸ ਦੇ ਉਲਟ ਪਾਣੀ ਦੀ ਘਣਤਾ ਵਧਦੀ ਜਾਂਦੀ ਹੈ। ਹਿੰਦ ਮਹਾਂ-ਸਾਗਰ ਦੇ ਅੰਟਾਰਕਟਿਕ ਖੇਤਰ (40° 50° ਦੱਖਣ) ਵਿਚ ਹਾਲਤ ਇਸ ਸਾਧਾਰਨ ਨਿਯਮ ਦੇ ਪ੍ਰਤਿਕੂਲ ਹੈ। ਇਥੇ ਸਤ੍ਹਈ ਠੰਢੇ ਪਾਣੀ ਤੋਂ 1,500 ਤੋਂ 9,000 ਫੁੱਟ ਹੇਠਾਂ ਗਰਮ ਪਾਣੀ ਦੀ ਇਕ ਤਹਿ ਪਾਈ ਜਾਂਦੀ ਹੈ ਜਿਹੜੀ ਉਪ-ਊਸ਼ਣ ਖੰਡ ਦੇ ਗਰਮ ਪਾਣੀ ਤੋਂ ਆਉਂਦੀ ਹੈ। 40° ਦੱਖਣ ਦੇ ਉੱਤਰ ਵਿਚ ਅੰਟਾਰਕਟਿਕ ਸ੍ਰੋਤ ਦੇ ਘੱਟ ਖਾਰੇ ਪਾਣੀ ਦੀ ਇਕ ਤਹਿ ਮਧਵਰਤੀ ਡੂੰਘਾਈ (455 ਤੋਂ 914 ਮੀ.) ਤੇ ਹਰ ਥਾਂ ਤੇ ਮਿਲਦੀ ਹੈ। 10° ਦੱਖਣ ਦੇ ਉੱਤਰ ਵਿਚ ਲਾਲ ਸਾਗਰ ਦੇ ਵਧੇਰੇ ਖਾਰੇ ਪਾਣੀ ਅਤੇ ਖਾੜੀ ਬੰਗਾਲ ਦੇ ਹਲਕੇ ਪਾਣੀ ਕਾਰਨ ਹੀ ਸਥਾਨਕ ਤੌਰ ਤੇ ਪਾਣੀ ਦੇ ਸਭ ਤੋਂ ਉਪਰਲੇ (455 ਮੀ. 1,500 ਫੁੱਟ) ਵਾਲੇ ਹਿੱਸੇ ਵਿਚ ਵੱਧ ਤੋਂ ਵੱਧ ਤੇ ਘੱਟ ਤੋਂ ਘੱਟ ਖਾਰਾਪਣ ਮਿਲਣ ਵਿਚ ਆਉਂਦਾ ਹੈ। 1,100 ਤੋਂ 1,370 ਮੀ. (3,600 ਤੋਂ 4,500 ਫੁੱਟ) ਤਕ ਤਾਪਮਾਨ 4° ਤੋਂ 6° ਸੈਂ. ਰਹਿੰਦਾ ਹੈ। ਸਮੁੰਦਰੀ ਤਲ ਤੇ ਤਾਪਮਾਨ 1° ਤੋਂ 2° ਸੈਂ. ਹੀ ਰਹਿ ਜਾਂਦਾ ਹੈ ਅਤੇ ਅੰਟਾਰਕਟਿਕ ਵਿਚ ਤਾਂ—1° ਸੈਂ. ਹੀ ਹੁੰਦਾ ਹੈ।

**ਬਰਫ਼**—ਅੰਟਾਰਕਟਿਕ ਸਰਦੀ ਦੌਰਾਨ ਦੱਖਣੀ ਧਰੁਵੀ ਖੇਤਰ ਵਿਚ, ਹਿੰਦ ਮਹਾਂਸਾਗਰ ਦੇ ਪਾਣੀ ਤੇ ਬਰਫ਼ ਜੰਮ ਜਾਂਦੀ ਹੈ। ਤੱਟ ਦੇ ਨਾਲ ਨਾਲ ਕਾਫ਼ੀ ਗਹਿਰਾਈ ਤੱਕ ਬਰਫ਼ ਬਣ ਜਾਂਦੀ ਹੈ ਅਤੇ ਤੱਟ ਤੋਂ ਦਸ ਦਸ ਮੀਲ ਤੀਕ ਇਹ ਫੈਲ ਜਾਂਦੀ ਹੈ। ਜਨਵਰੀ ਅਤੇ ਫਰਵਰੀ ਵਿਚਕਾਰ ਤੇਜ਼ ਝੱਖੜ ਕੰਢਿਆਂ ਦੀ ਪਿਘਲਦੀ ਹੋਈ ਬਰਫ਼ ਨੂੰ ਟੋਟੇ ਕਰ ਦਿੰਦੇ ਹਨ। ਪੌਣਾਂ ਅਤੇ ਰੌਆਂ ਇਨ੍ਹਾਂ ਨੂੰ ਵੱਡੇ ਵੱਡੇ ਤੋਦਿਆਂ ਅਤੇ ਬਰਫ਼ ਦੀਆਂ ਤਰਦੀਆਂ ਹੋਈਆਂ ਚੌੜੀਆਂ ਸਿਲਾਂ ਦੇ ਰੂਪ ਵਿਚ ਖੁਲ੍ਹੇ ਮਹਾਂ-ਸਾਗਰ ਵੱਲ ਧੱਕ ਕੇ ਲੈ ਜਾਂਦੀਆਂ ਹਨ। ਕੁਝ ਸਾਹਿਲੀ ਖੇਤਰਾਂ ਵਿਚ ਤਾਂ ਬਰਫ਼ ਦੀਆਂ ਚਟਾਨਾਂ ਵੀ ਬਣ ਜਾਂਦੀਆਂ ਹਨ। ਹਿੰਦ ਮਹਾਂਸਾਗਰ ਵਿਚ 90° ਪੂ. ਮਧਿਆਨ-ਰੇਖਾ ਨਾਲ ਤੈਰਦੀ ਹੋਈ ਬਰਫ਼ 60° ਤੋਂ 65° ਦੱਖਣ ਤਕ ਪਹੁੰਚ ਜਾਂਦੀ ਹੈ। ਕਈ ਵੇਰ ਬਰਫ਼ ਦੀਆਂ ਵੱਡੀਆਂ ਸਿਲਾਂ 40° ਦੱਖਣ ਤਕ ਪਹੁੰਚ ਜਾਂਦੀਆਂ ਹਨ।

**ਜਵਾਰ ਭਾਟਾ**—ਹਿੰਦ ਮਹਾਂਸਾਗਰ ਦੇ ਖੁਲ੍ਹੇ ਖੇਤਰਾਂ ਵਿਚ ਜਵਾਰ-ਭਾਟਾ ਬਹੁਤ ਛੋਟੀ ਹੁੰਦੀ ਹੈ ਅਤੇ ਮੁੱਢਲੇ ਤੌਰ ਤੇ ਅਰਧ-ਦੈਨਿਕ ਹੈ। ਤੱਟ ਦੇ ਨਾਲ ਨਾਲ ਜਵਾਰ-ਭਾਟਾਵਾਂ ਦੀ ਔਸਤ ਉੱਚਾਈ 0.45 ਤੋਂ 1.35 ਮੀ. ਹੈ। ਕੁਝ ਖੇਤਰਾਂ ਜਿਵੇਂ-ਉੱਤਰੀ ਆਸਟ੍ਰੇਲੀਆ ਦੀਆਂ ਉੱਤਰੀ ਖਾੜੀਆਂ ਵਿਚ ਜਵਾਰ-ਭਾਟੇ, 7 ਤੋਂ 9 ਮੀ. ਦੀ ਰੇਂਜ ਵਿਚ ਆਉਂਦੇ ਹਨ। ਅਰਬ ਸਾਗਰ ਅਤੇ ਖਾੜੀ ਬੰਗਾਲ ਦੇ ਕੁਝ ਸਾਹਿਲੀ ਖੇਤਰਾਂ ਵਿਚ ਵੀ ਵੱਡੀ ਜਵਾਰ ਰੇਂਜ ਮਿਲਦੀ ਹੈ।

**ਰੌਆਂ**—ਵਿਆਪਕ ਪੌਣਾਂ ਸਤ੍ਹਈ-ਜਲ ਦੀ ਚਾਲ ਨੂੰ ਨਿਸ਼ਚਿਤ ਕਰਦੀਆਂ ਹਨ। ਮਾਨਸੂਨ ਪੌਣਾਂ ਦੇ ਪ੍ਰਭਾਵ ਅਧੀਨ 10° ਦੱਖਣ ਦੇ ਉੱਤਰ ਵਿਚ ਰੌਆਂ ਮੌਸਮ ਨਾਲ ਬਦਲਦੀਆਂ ਹਨ। ਸਰਦੀਆਂ ਵਿਚ ਅਰਬ ਸਾਗਰ ਵਿਚ ਖੱਬੇ-ਗੇੜ ਦਾ ਚੱਕਰ ਚਲਦਾ ਹੈ ਅਤੇ ਰੌ ਦਾ ਔਸਤ ਵੇਗ (30 ਤੋਂ 50 ਸੈਂਟੀਮੀਟਰ ਪ੍ਰਤੀ ਸੈਕੰਡ (12 ਤੋਂ 20 ਇੰਚ/ਪ੍ਰਤੀ ਸੈਕੰਡ) ਹੁੰਦਾ ਹੈ। ਗਰਮੀਆਂ ਵਿਚ ਰੌ ਆਪਣਾ ਰੁਖ ਉਲਟ ਕਰ ਲੈਂਦੀ ਹੈ। ਖਾੜੀ ਬੰਗਾਲ ਵਿਚ ਸਾਰਾ ਸਾਲ ਖੱਬੇ-ਗੇੜ ਦਾ ਚੱਕਰ ਚਲਦਾ ਹੈ ਅਤੇ ਇਥੇ ਔਸਤ ਵੇਗ 20 ਤੋਂ 30 ਸੈਂਟੀਮੀਟਰ ਪ੍ਰਤੀ ਸੈਕੰਡ ਰਹਿੰਦਾ ਹੈ। ਗਰਮੀਆਂ ਵਿਚ ਦੱਖਣ-ਪੱਛਮੀ ਪੌਣਾਂ ਦੇ ਪ੍ਰਭਾਵ ਅਧੀਨ ਮਾਨ-ਸੂਨ ਰੌ (ਉੱਤਰੀ ਭੂ ਮੱਧ-ਰੇਖਾ) ਭੂ-ਮੱਧ ਰੇਖਾ ਦੇ ਦੋਵੇਂ ਪਾਸੇ 10° ਉੱਤਰ ਅਤੇ 10° ਦੱਖਣ ਦੇ ਵਿਚਕਾਰ ਪੱਛਮ ਤੋਂ ਪੂਰਬ ਨੂੰ ਲਗਭਗ 40 ਸੈਂਟੀਮੀਟਰ ਪ੍ਰਤੀ ਸੈਕੰਡ ਦੀ ਰਫ਼ਤਾਰ ਨਾਲ ਚਲਦੀ ਹੈ।

ਸਰਦੀਆਂ ਵਿਚ ਮਾਨਸੂਨ ਰੌਆਂ ਆਪਣਾ ਰੁਖ ਪੱਛਮ ਵਲ ਬਦਲ ਲੈਂਦੀਆਂ ਹਨ। ਇਸ ਸਮੇਂ ਦੌਰਾਨ ਵਿਪਰੀਤ ਭੂ-ਮੱਧ ਰੇਖਾ ਰੌ ਉੱਨਤ ਹੁੰਦੀ ਹੈ ਅਤੇ ਇਸੇ ਖੰਡ ਵਿਚ ਵਪਾਰਕ ਪੌਣਾਂ ਦੇ ਉਲਟ ਚਲਦੀ ਹੈ।

ਭੂ-ਮੱਧ ਰੇਖਾ ਤੋਂ ਦੱਖਣ ਵੱਲ ਰੌਆਂ ਆਮ ਕਰਕੇ ਸਾਰਾ ਸਾਲ ਸਥਿਰ ਰਹਿੰਦੀਆਂ ਹਨ। ਰੌਆਂ ਦੇ ਇਸ ਸਿਸਟਮ ਵਿਚ ਵਪਾਰਕ ਪੌਣ ਰੌ, ਦੱਖਣੀ ਭੂ-ਮੱਧ ਰੇਖੀ ਰੌ, ਕੇਪ ਨੀਡਲ ਜਾਂ ਆਗਲਾਸ ਰੌ, ਦੱਖਣੀ ਹਿੰਦ ਮਹਾਂਸਾਗਰੀ ਰੌ ਅਤੇ ਪੱਛਮੀ ਆਸਟ੍ਰੇਲੀਆਈ ਰੌ ਸ਼ਾਮਲ ਹਨ। ਇਹ ਸਾਰੀਆਂ ਰੌਆਂ ਇਕੱਠੀਆਂ ਹੋ ਕੇ ਦੱਖਣੀ-ਊਸ਼ਣ-ਖੰਡੀ ਪ੍ਰਤਿ ਚੱਕਰਵਾਤੀ ਗੇੜ ਦਾ ਪੈਟਰਨ ਬਣਾ ਦਿੰਦੀਆਂ ਹਨ।

40° ਦੱਖਣ ਅਤੇ 60° ਤੋਂ 65° ਦੱਖਣ ਵਿਚਕਾਰ ਅੰਟਾਰਕਟਿਕ ਧਰੁਵੀ ਰੌ ਪੱਛਮੀ ਪੌਣਾਂ ਦੇ ਪ੍ਰਭਾਵ ਅਧੀਨ ਪੂਰਬ ਵਲ ਚਲਦੀ ਹੈ। ਅੰਟਾਰਕਟਿਕ ਦੇ ਨੇੜੇ ਸਥਾਨਕ ਸੱਜੇ-ਗੇੜ ਦੀਆਂ ਰੌਆਂ ਦੀ ਇਕ ਲੜੀ ਹੈ। ਇਨ੍ਹਾਂ ਦੇ ਦੱਖਣੀ ਹਿੱਸਿਆਂ ਨੂੰ ਈਸਟ ਵਿੰਡ ਡਰਿਫਟ ਕਿਹਾ ਜਾਂਦਾ ਹੈ।

## ਕੁਦਰਤੀ ਸਾਧਨ

**ਖਣਿਜ**—ਹਿੰਦ ਮਹਾਂਸਾਗਰ ਦਾ ਤਲ ਖਣਿਜਾਂ ਨਾਲ ਭਰਿਆ ਪਿਆ ਹੈ। ਖਾੜੀ ਫ਼ਾਰਸ, ਲਾਲ ਸਾਗਰ, ਬਾਸ ਜਲਡਮਰੂ ਅਤੇ ਪੱਛਮੀ ਆਸਟ੍ਰੇਲੀਆ ਦੀਆਂ ਮਹਾਂਦੀਪੀ ਸ਼ੈਲਫਾਂ ਉੱਤੇ ਪੈਟਰੋਲੀਅਮ ਅਤੇ ਗੈਸ ਮਿਲਦੇ ਹਨ। ਉੱਤਰੀ ਪੱਛਮੀ ਆਸਟ੍ਰੇਲੀਆ ਵਿਚ ਰੂਟਾਈਲ ਅਤੇ ਜ਼ਰਕਨ; ਮੋਨੋਜ਼ਾਈਟ ਖਣਿਜ, ਭਾਰਤ ਵਿਚ ਹੀਰੇ, ਫਾਸਫੋਰਾਈਟ ਨਾੱਡਿ-ਊਲ ਅਤੇ ਚੂਨੇ ਦਾ ਪੱਥਰ ਆਗਲਾਸ ਤੱਟ ਉੱਤੇ ਮਿਲਦੇ ਹਨ। ਲਾਲ ਸਾਗਰ ਦੀਆਂ ਤਹਿਦਾਰ ਚਟਾਨਾਂ ਵਿਚ ਲੋਹਾ, ਤਾਂਬਾ, ਮੈਂਗ-ਨੀਜ਼ ਅਤੇ ਹੋਰ ਧਾਤਾਂ ਦੇ ਬਹੁਤ ਭੰਡਾਰ ਹਨ। ਇਸ ਤੋਂ ਇਲਾਵਾ ਮਧ ਮਹਾਂਸਾਗਰੀ ਢਾਲੂ ਟਿੱਲੇ ਦੇ ਦੁਫ਼ਾੜ-ਖੰਡ ਵਿਚ ਕ੍ਰੋਮ ਦੀ ਕੱਚੀ ਧਾਤ ਮਿਲਦੀ ਹੈ। ਮਹਾਂਸਾਗਰ ਦੇ ਤੱਲ ਉਤੇ ਮੈਂਗਨੀਜ਼ ਨਾੱਡਿਊਲ ਦੇ ਵੱਡੇ ਭੰਡਾਰ ਹਨ ਜਿਨ੍ਹਾਂ ਵਿਚ ਕਈ ਬਹੁਤ ਕੀਮਤੀ ਧਾਤਾਂ ਹਨ।

**ਬਨਸਪਤੀ ਅਤੇ ਜੀਵ-ਜੰਤੂ**—ਹਿੰਦ ਮਹਾਂਸਾਗਰੀ ਪਾਣੀ ਦੇ ਖੇਤਰ ਦਾ ਵਧੇਰੇ ਹਿੱਸਾ ਊਸ਼ਣ-ਖੰਡ ਅਤੇ ਸ਼ੀਤ-ਊਸ਼ਣ ਖੰਡ ਦੇ ਅੰਦਰ ਸਥਿਤ ਹੈ। ਸਮੁੰਦਰ ਦੇ ਘੱਟ ਡੂੰਘੇ ਪਾਣੀ ਅੰਦਰ ਮੂੰਗਾ ਅਤੇ ਹੋਰ ਜੀਵਾਣੂ ਆਮ ਪਾਏ ਜਾਂਦੇ ਹਨ। ਇਸ ਕਿਸਮ ਦੀ ਮੂੰਗਾ ਬਣਤਰ ਸਮੁੰਦਰੀ ਜੀਵ-ਜੰਤੂਆਂ ਜਿਨ੍ਹਾਂ ਵਿਚ ਸਪੰਜ, ਵਰਮ, ਕੇਕੜੇ, ਘੋਗੇ. ਸਮੁੰਦਰੀ ਅਰਚਿਨ ਅਤੇ ਚਮਕੀਲੇ ਰੰਗ ਦੀ ਮੂੰਗਾ-ਮੱਛੀ ਆਦਿ ਜੀਵ-ਜੰਤੂ ਸ਼ਾਮਲ ਹਨ, ਦੇ ਪਲਣ ਵਿਚ ਬਹੁਤ ਸਹਾਇਕ ਹੁੰਦੀ ਹੈ। ਊਸ਼ਣ-ਖੰਡੀ ਕੰਢਿਆਂ ਦਾ ਵਧੇਰੇ ਹਿੱਸਾ ਮੈਂਗ੍ਰੋਵ ਝਾੜੀਆਂ ਨਾਲ ਢਕਿਆ ਪਿਆ ਹੈ ਅਤੇ ਇਥੇ ਇਥੋਂ ਦੇ ਵਾਤਾਵਰਣ ਦੇ ਨਾਲ ਮਿਲਦੇ-ਜੁਲਦੇ ਜੀਵ-ਜੰਤੂ ਹਨ। ਇਥੇ ਮੱਡ ਜੰਪਰ ਨਾਂ ਦੀ ਮੱਛੀ ਜਿਹੜੀ ਲੰਬੇ ਸਮੇਂ ਲਈ ਪਾਣੀ ਤੋਂ ਬਾਹਰ ਰਹਿ ਸਕਦੀ ਹੈ, ਬੜੀ ਪ੍ਰਸਿੱਧ ਹੈ। ਸੂਰਜ ਦੀ ਰੌਸ਼ਨੀ ਘੱਟ ਹੋਣ ਕਾਰਨ ਚਟਾਨਾਂ ਦੇ ਊਸ਼ਣ-ਖੰਡ ਦੇ ਜਵਾਰੀ-ਖੰਡ ਹਿੱਸੇ ਵਿਚ ਜੀਵ-ਜੰਤੂ ਬਹੁਤੇ ਨਹੀਂ ਹਨ। ਸ਼ੀਤ-ਊਸ਼ਣੀ ਖੰਡ ਵਿਚ ਜਿਥੇ ਸੂਰਜ ਦੀ ਗਰਮੀ ਘੱਟ ਪੈਂਦੀ ਹੈ, ਲਾਲ ਅਤੇ ਭੂਰੇ ਰੰਗ ਦੇ ਕਈ ਕਿਸਮ ਦੇ ਰੀੜ੍ਹ ਰਹਿਤ ਜੀਵ-ਜੰਤੂ ਮਿਲਦੇ ਹਨ।

ਹਿੰਦ ਮਹਾਂਸਾਗਰ ਵਿਚ ਅਥਾਹ ਜੀਵ-ਜੰਤੂ ਮਿਲਦੇ ਹਨ। ਸਤ੍ਹਈ ਜਲ ਦੀ 90 ਮੀਟਰ ਤੋਂ ਹੇਠਾਂ ਵਾਲੀ ਤਹਿ ਜੀਵਾਂ ਨਾਲ ਭਰੀ ਹੋਈ ਹੈ। ਇਕ ਸੈੱਲ ਪਲੈਂਕਟਨ ਵਿਚ ਕਾਈ ਦੀਆਂ ਕਈ ਕਿਸਮਾਂ ਆਮ ਮਿਲਦੀਆਂ ਹਨ। ਅਰਬ ਸਾਗਰ ਵਿਚ ਨੀਲੀ-ਹਰੀ ਕਾਈ ਮਿਲਦੀ ਹੈ।

ਛੋਟੇ ਛੋਟੇ ਕ੍ਰਸਟੇਸ਼ੀਆ (ਕਰੜੇ ਖੋਲ ਵਾਲੇ ਜੀਵ) ਵਿਚ ਛੋਟੇ ਛੋਟੇ ਕੋਪੇਪੋਡਾ ਦੀਆਂ 100 ਤੋਂ ਵੱਧ ਜਾਤੀਆਂ ਸ਼ਾਮਲ ਹਨ। ਇਹੀ ਇਥੋਂ ਦੇ ਵਧੇਰੇ ਜੀਵ-ਜੰਤੂ ਹਨ। ਇਸ ਤੋਂ ਪਿਛੋਂ ਛੋਟੇ ਛੋਟੇ ਘੋਗੇ, ਜੈਲੀ-ਫਿਸ਼, ਪੱਲਿਪ ਅਤੇ ਹੋਰ ਰੀੜ੍ਹ-ਰਹਿਤ ਜੀਵ ਜੰਤੂ ਵੀ ਬਹੁਤ ਹਨ। ਕਈ ਥਾਵਾਂ ਤੇ ਸਮੁੰਦਰੀ ਕੱਛੂ ਅਤੇ ਵੱਡੇ ਵੱਡੇ ਸਮੁੰਦਰੀ ਥਣਧਾਰੀ ਪ੍ਰਾਣੀ ਮਿਲਦੇ ਹਨ। ਐਲ ਬੈਟਾਸ ਅਤੇ ਫਿਰਿਗਿਟ ਪੰਛੀ ਇਥੇ ਆਮ ਮਿਲਦੇ ਹਨ। ਅੰਟਾਰਕਟਿਕ ਸਾਹਿਲ ਅਤੇ ਮਹਾਂਸਾਗਰ ਦੇ ਸ਼ੀਤ-ਊਸ਼ਣ ਖੰਡ ਦੇ ਦੀਪਾਂ ਵਿਚ ਪੈਂਗੁਇਨ (ਦੱਖਣੀ ਸਮੁੰਦਰੀ ਪੰਛੀ) ਦੀਆਂ ਜਾਤੀਆਂ ਮਿਲ-ਦੀਆਂ ਹਨ।

**ਜਹਾਜ਼ਰਾਨੀ ਅਤੇ ਖੋਜ**—ਹਿੰਦ ਮਹਾਂਸਾਗਰ ਦੀ ਖੋਜ ਬੜੇ ਚਿਰਾਂ ਤੋਂ ਜਾਰੀ ਹੈ। ਜਿਸ ਤਰ੍ਹਾਂ ਚੀਨ ਅਤੇ ਅਰਬ ਦੇ ਸਮੁੰਦਰੀ ਯਾਤ-ਰੀਆਂ ਨੇ ਇਸ ਸਮੁੰਦਰ ਵਿਚ ਪਹਿਲੇ ਸਹੰਸਰ-ਕਾਲ ਦੇ ਮੱਧ ਵਿਚ ਸਫ਼ਰ ਕੀਤੇ, ਉਸੇ ਤਰ੍ਹਾਂ ਹੀ ਈਸਵੀ ਪੂਰਬ ਦੇ ਪਹਿਲੇ ਸਹੰਸਰ-ਕਾਲ ਦੌਰਾਨ ਮਿਸਰੀਆਂ, ਫਿਨੀਸ਼ਿਆਈਆਂ ਅਤੇ ਭਾਰਤੀਆਂ ਨੇ ਹਿੰਦ ਮਹਾਸਾਗਰ ਦੇ ਉੱਤਰੀ-ਹਿੱਸੇ ਵਿਚ ਲੰਬੇ ਸਫ਼ਰ ਕੀਤੇ ਸਨ। ਨੌਂਵੀਂ ਤੋਂ ਪੰਦਰ੍ਹਵੀਂ ਸਦੀ ਤੀਕ ਦੇ ਮੱਧ ਕਾਲ ਦੇ ਅਰਬੀ ਅਤੇ ਈਰਾਨੀ ਜਹਾਜ਼ਰਾਨਾਂ ਦੀਆਂ ਰਚ-ਨਾਵਾਂ ਵਿਚ ਜਹਾਜ਼ਰਾਨੀ ਸਬੰਧੀ ਵਿਸਥਾਰਪੂਰਬਕ ਹਦਾਇਤਾਂ, ਪੌਣਾ, ਰੌਂਆਂ, ਤੱਟਾਂ, ਦੀਪਾਂ ਅਤੇ ਪੂਰਬੀ ਅਫਰੀਕਾ ਵਿਚ ਸੋਫਾਲਾ ਤੋਂ ਲੈ ਕੇ ਚੀਨ ਤੀਕ ਦੀਆਂ ਬੰਦਰਗਾਹਾਂ ਸਬੰਧੀ ਸੂਚਨਾ ਸ਼ਾਮਲ ਹੈ। ਸੰਨ 1469 ਵਿਚ ਇਕ ਰੂਸੀ ਸਮੁੰਦਰੀ ਯਾਤਰੀ ਭਾਰਤ ਦੇ ਇਕ ਵਪਾਰੀ ਜਹਾਜ਼ ਦੁਆਰਾ ਭਾਰਤ ਪਹੁੰਚਿਆ। ਸੰਨ 1497 ਵਿਚ ਅਫਰੀਕਾ ਦੁਆਲੇ ਘੁੰਮਦੇ ਹੋਏ ਵਾਸਕੋਡੀਗਾਮਾ ਨੇ ਭਾਰਤੀ ਤੇ ਪੱਛਮੀ ਕੰਢਿਆਂ ਤੇ ਪਹੁੰਚਣ ਲਈ ਹਿੰਦ ਮਹਾਂਸਾਗਰ ਨੂੰ ਪਾਰ ਕੀਤਾ।

ਪੁਰਤਗੇਜ਼ਾਂ ਤੋਂ ਬਾਅਦ ਵਲੰਦੇਜ਼, ਅੰਗਰੇਜ਼ ਅਤੇ ਫਰਾਂਸੀਸੀ ਹਿੰਦ ਮਹਾਂ ਸਾਗਰ ਵਲ ਵਧੇ। ਸੰਨ 1521 ਵਿਚ ਹਵਾਨ ਸੀਬੇਸਚੀਅਨ ਦਲ ਕੇਨੋ ਨਾਮੀ ਸਪੇਨੀ ਮਲਾਹ ਨੇ ਧਰਤੀ ਦੀ ਪਹਿਲੀ ਚੌਪਾਸ਼ੀ ਯਾਤਰਾ ਜਾਰੀ ਰਖਦੇ ਹੋਏ ਨੇ (ਜਿਹੜੀ ਕਿ ਅਸਲ ਵਿਚ ਫਰਡੀਨੈਂਡ ਮੈਗੇਲਨ ਨੇ ਸ਼ੁਰੂ ਕੀਤੀ ਸੀ ਪਰ ਫਿਲਪੀਨ ਟਾਪੂਆਂ ਵਿਚ ਉਸਦੀ ਮੌਤ ਹੋ ਗਈ ਸੀ) ਇਸ ਮਹਾਂਸਾਗਰ ਦੇ ਕੇਂਦਰੀ ਭਾਗ ਨੂੰ ਪਾਰ ਕੀਤਾ। ਵੰਲਦੇਜ਼ ਮਲਾਹ ਆਬੈੱਲ ਤਸਮਾਨ ਨੇ ਸੰਨ 1642 ਤੋਂ 1644 ਤੀਕ ਪੂਰਬੀ ਹਿੰਦ ਮਹਾਂਸਾਗਰ ਵਿਚ ਖੋਜ ਕਰਦਿਆਂ ਕਰਦਿਆਂ ਆਸਟ੍ਰੇਲੀਆ ਦਾ ਉੱਤਰੀ ਤੱਟ ਅਤੇ ਤਸਮਾਨੀਆ ਦੀਪ ਲੱਭਿਆ। ਸੰਨ 1772 ਵਿਚ ਕੈਪਟਨ ਜੇਮਜ਼ ਕੁੱਕ ਨੇ ਹਿੰਦ ਮਹਾਂਸਾਗਰ ਦੇ ਦੱਖਣੀ ਹਿੱਸੇ ਦੀ ਖੋਜ ਕੀਤੀ। ਸੰਨ 1806 ਤੋਂ ਬਾਅਦ ਰੂਸ ਦੇ ਸਮੁੰਦਰੀ ਜਹਾਜ਼ਾਂ ਨੇ ਹਿੰਦ-ਮਹਾਂਸਾਗਰ ਨੂੰ ਕਈ ਵੇਰ ਪਾਰ ਕੀਤਾ।

ਸੰਨ 1819 ਅਤੇ 1821 ਵਿਚ ਇਕ ਰੂਸੀ ਖੋਜੀ ਆਪਣਾ ਬੇੜਾ ਨਾਲ ਲੈ ਕੇ ਅੰਟਾਰਕਟਿਕਾ ਦੇ ਚੌਗਿਰਦੇ ਘੁੰਮਦਾ ਹੋਇਆ 60° ਸਮਾਂ-ਤਰ ਦੇ ਦੱਖਣ ਵਿਚ ਹਿੰਦ ਮਹਾਂਸਾਗਰ ਵਿਚ ਦਾਖ਼ਲ ਹੋਇਆ। ਇਸ ਤੋਂ ਮਗਰੋਂ ਅਫਰੀਕੀ, ਫਰਾਂਸੀਸੀ ਅਤੇ ਸਕਾਟਲੈਂਡੀ ਖੋਜੀਆਂ ਨੇ ਅੰਟਾਰਕਟਿਕਾ ਵੱਲ ਸਮੁੰਦਰੀ ਸਫ਼ਰ ਕੀਤੇ। ਸੰਨ 1872 ਵਿਚ ਬਰ-ਤਾਨੀਆਂ ਦੀ ਸਮੁੰਦਰੀ ਫ਼ੌਜ ਦਾ ਇਕ ਪ੍ਰਸਿੱਧ ਜਹਾਜ਼ ਚੈਲਿੰਜਰ ਸਾਰੀ ਦੁਨੀਆ ਦਾ ਚੱਕਰ ਲਾਉਣ ਲਈ ਨਿਕਲਿਆ ਅਤੇ ਇਸਦੇ ਨਾਲ ਹੀ ਮਹਾਂਸਾਗਰ ਸਮੇਤ ਹਿੰਦ ਮਹਾਂਸਾਗਰ ਦੀ ਵੀ ਸਿਲਸਿਲੇਵਾਰ ਖੋਜ ਸ਼ੁਰੂ ਹੋਈ। ਦੂਜੇ ਸੰਸਾਰ ਯੁੱਧ ਪਿਛੋਂ ਡੈਨਮਾਰਕ ਦੇ ਗਲਾਥੀ, ਸਵੀਡਨ ਦੇ ਐਲਬੈਟਾਸ ਅਤੇ ਇੰਗਲੈਂਡ ਦੇ ਚੈਲਿੰਜਰ ਦੂਜੇ ਨੇ ਪ੍ਰਿਥਵੀ ਦੁਆਲੇ ਆਪਣੀਆਂ ਯਾਤਰਾਵਾਂ ਕਰਦੇ ਹੋਇਆਂ ਉੱਤਰੀ ਹਿੰਦ ਮਹਾਂਸਾਗਰ ਦੀ ਕਾਫੀ ਖੋਜ ਕੀਤੀ। ਸੰਨ 1957-58 ਦੇ ਅੰਤਰ-ਰਾਸ਼ਟਰੀ ਭੂ-ਭੌਤਿਕ ਵਿਗਿਆਨ ਸਾਲ ਦੀ ਤਿਆਰੀ ਅਤੇ ਅਮਲ ਦੌਰਾਨ ਅਤੇ ਇਸਤੋਂ ਬਾਅਦ ਦੇ ਸਾਲਾਂ ਵਿਚ ਆਸਟ੍ਰੇਲੀਆ, ਨਿਊਜ਼ੀਲੈਂਡ, ਰੂਸ, ਫਰਾਂਸ ਅਤੇ ਜਾਪਾਨ ਦੀਆਂ ਮੁਹਿੰਮਾਂ ਨੇ ਦੱਖਣੀ ਹਿੰਦ ਮਹਾਂਸਾਗਰ ਦੀ ਸਿਲਸਿਲੇਵਾਰ ਖੋਜ ਸ਼ੁਰੂ ਕੀਤੀ। ਸੰਨ 1960 ਤੋਂ 1965 ਵਿਚਕਾਰ ਅੰਤਰ-ਰਾਸ਼ਟਰੀ ਹਿੰਦ ਮਹਾਂਸਾਗਰ ਖੋਜ ਮੁਹਿੰਮ ਸ਼ੁਰੂ ਹੋਈ। ਇਸ ਵਿਚ ਕੋਈ ਵੀਹ ਤੋਂ ਉਪਰ ਦੇਸ਼ਾਂ ਦੇ ਖੋਜੀ ਜਹਾਜ਼ਾਂ ਨੇ ਸਮੂਹਕ ਯਤਨ ਕੀਤਾ। ਅਜਿਹੀਆਂ ਹੋਰ ਖੋਜਾਂ ਅਜੇ ਵੀ ਜਾਰੀ ਹਨ।

ਹ. ਪੁ.—ਐਨ. ਬ੍ਰਿ. ਮੈ. 9 : 307

**ਹਿੰਦਾਲ :** ਇਹ ਬਾਬਰ ਦਾ ਸਭ ਤੋਂ ਛੋਟਾ ਪੁੱਤਰ ਸੀ। ਜੋ ਬਾਬਰ ਦੀ ਬੇਗ਼ਮ ਦਿਲਦਾਰ ਆਗਾਚੀ ਦੀ ਕੁੱਖੋਂ 1519 ਈ. ਵਿਚ ਪੈਦਾ ਹੋਇਆ। ਜਦੋਂ ਬਾਬਰ ਨੇ ਹੁਮਾਯੂੰ ਨੂੰ ਬਦੱਖ਼ਸ਼ਾਂ ਤੋਂ ਵਾਪਸ ਬੁਲਾ ਲਿਆ ਤਾਂ ਹੁਮਾਯੂੰ ਉਥੋਂ ਦਾ ਚਾਰਜ ਹਿੰਦਾਲ ਦੇ ਉਸਤਾਦ ਮੀਰ ਫ਼ਖਰ ਅਲੀ ਨੂੰ ਸੰਭਾਲਕੇ ਆਗਰੇ ਪਰਤ ਆਇਆ। ਹੁਮਾਯੂੰ ਦਾ ਬਦੱਖਸ਼ਾਂ ਤੋਂ ਅਚਾਨਕ ਚਲੇ ਜਾਣਾ ਮੁਗ਼ਲ ਸਾਮਰਾਜ ਲਈ ਖ਼ਤਰੇ ਦਾ ਕਾਰਨ ਸੀ। ਹੁਮਾਯੂੰ ਸਰਕਾਰੀ ਅਫਸਰਾਂ ਤੇ ਲੋਕਾਂ ਵਿਚ ਬੜਾ ਹਰਮਨ ਪਿਆਰਾ ਸੀ। ਇਥੋਂ ਦੇ ਅਫ਼ਸਰਾਂ ਤੇ ਲੋਕਾਂ ਨੇ ਇਸ ਤਬਦੀਲੀ ਦੇ ਵਿਰੁੱਧ ਰੋਸ ਪਰਗਟ ਕੀਤਾ। ਉਜ਼ਬੇਕਾਂ ਦੇ ਡਰ ਤੋਂ ਉਨ੍ਹਾਂ ਨੇ ਸੈਦ ਖਾਂ ਨੂੰ ਇਸ ਥਾਂ ਦਾ ਚਾਰਜ ਸੰਭਾਲਣ ਲਈ ਸੱਦਾ ਭੇਜਿਆ। ਹਿੰਦਾਲ ਸੈਦ ਖਾਂ ਦੇ ਆਉਣ ਤੋਂ ਕੁਝ ਦਿਨ ਪਹਿਲਾਂ ਹੀ ਉਥੇ ਪਹੁੰਚ ਚੁੱਕਾ ਸੀ। ਸੈਦ ਖਾਂ ਨੇ ਕਿਲੇ ਨੂੰ ਘੇਰਾ ਪਾ ਲਿਆ ਅਤੇ ਇਹ ਘੇਰਾ ਤਿੰਨ ਮਹੀਨੇ ਜਾਰੀ ਰਿਹਾ। ਆਖ਼ਰ ਉਸ ਨੂੰ ਨਿਰਾਸ਼ ਹੋ ਕੇ ਵਾਪਸ ਪਰਤਣਾ ਪਿਆ।

ਬਾਬਰ ਦੀ ਮੌਤ ਪਿਛੋਂ ਹੁਮਾਯੂੰ ਨੇ ਰਾਜ-ਸਿੰਘਾਸਨ ਸੰਭਾਲਿਆ ਤਾਂ ਉਸ ਨੇ ਮੁਗ਼ਲ ਰਾਜ ਨੂੰ ਸਾਰੇ ਭਰਾਵਾਂ ਵਿਚ ਵੰਡ ਦਿਤਾ। ਹਿੰਦਾਲ ਦੇ ਹਿੱਸੇ ਅਲਵਰ ਦਾ ਇਲਾਕਾ ਆਇਆ। ਇਸ ਸਮੇਂ ਇਸ ਦੀ ਉਮਰ 13 ਸਾਲ ਦੀ ਸੀ। ਜਦੋਂ 1534 ਵਿਚ ਤਾਤਾਰ ਖਾਂ ਨੇ ਬਿਆਨਾ ਤੇ ਕਬਜ਼ਾ

। ਲਿਆ ਤਾਂ 18,000 ਘੋੜ-ਸਵਾਰਾਂ ਸਹਿਤ ਮਿਰਜ਼ਾ ਅਸਕਰੀ, ਦਗਾਰ ਨਾਸਿਰ ਮਿਰਜ਼ਾ ਅਤੇ ਹਿੰਦਾਲ ਨੂੰ ਤਾਤਾਰ ਖਾਂ ਦੀਆਂ ਫ਼ੌਜਾਂ ਹਰਾਉਣ ਲਈ ਭੇਜਿਆ ਗਿਆ। ਇਸ ਤਰ੍ਹਾਂ ਮੁਗਲਾਂ ਦੀ ਜਿੱਤ ਈ।

ਹਿੰਦਾਲ ਇਕ ਸੂਝਵਾਨ ਸ਼ਾਸਕ ਸੀ। ਜਦੋਂ ਹੁਮਾਯੂੰ ਨੇ ਪੂਰਬੀ ਰਤ (ਅਲਵਰ) ਦਾ ਹਿੱਸਾ ਹਿੰਦਾਲ ਨੂੰ ਸੰਭਾਲ ਦਿੱਤਾ ਤਾਂ ਹਿੰਦਾਲ ਇਸਦਾ ਪ੍ਰਬੰਧ ਬੜੀ ਕਾਮਯਾਬੀ ਨਾਲ ਸੰਭਾਲਿਆ। ਜੁਲਾਈ-ਗਸਤ 1536 ਵਿਚ ਸੁਲਤਾਨ ਮਿਰਜ਼ਾ ਨੇ ਬਗ਼ਾਵਤ ਕਰਨੀ ਚਾਹੀ ਤੂ ਹਿੰਦਾਲ ਨੇ ਬੀਲਗਰਾਮ ਨਾਂ ਦੇ ਸਥਾਨ ਤੇ ਉਸ ਨੂੰ ਹਰਾ ਕੇ ਇਸ ਗ਼ਾਵਤ ਨੂੰ ਦਬਾਅ ਦਿੱਤਾ।

ਹਿੰਦਾਲ ਵਿਚ ਵਧੇਰੇ ਤਾਕਤ ਪ੍ਰਾਪਤ ਕਰਨ ਦੀ ਲਾਲਸਾ ਸੀ। ਇਸ ਾਲਸਾ ਦੀ ਪੂਰਤੀ ਲਈ ਇਸ ਨੇ ਹੁਮਾਯੂੰ ਵਿਰੁੱਧ ਬਗਾਵਤ ਕਰ ਦਿੱਤੀ ਰ ਕਾਮਰਾਨ ਨੇ ਇਸ ਬਗ਼ਾਵਤ ਨੂੰ ਦਬਾ ਦਿਤਾ ਅਤੇ ਹੁਮਾਯੂੰ ਨੇ ਹਿੰਦਾਲ ਨੂੰ ਮੁਆਫ਼ ਕਰ ਦਿਤਾ।

1551 ਈ. ਵਿਚ ਕਾਮਰਾਨ ਵਿਰੁੱਧ ਇਕ ਗੁਰੀਲਾ ਯੁੱਧ ਵਿਚ ੜਦਿਆਂ ਹੋਇਆਂ ਹਿੰਦਾਲ ਦੀ ਮੌਤ ਹੋ ਗਈ।

ਹ. ਪ੍ਰ.—ਮ. ਕੋ. 284 ; ਰਾ. ਫਾ. ਮੁ. ਐਂਪ.

**ਹਿੰਦੀ ਸਾਹਿਤ :** ਕਿਸੇ ਵੀ ਭਾਸ਼ਾ ਦੇ ਸਾਹਿਤ ਦਾ ਅਧਿਐਨ ਰਨ ਲੱਗਿਆਂ ਅਸੀਂ ਸੁਵਿਧਾ ਹਿਤ ਉਸਨੂੰ ਕਈ ਨਿਸ਼ਚਿਤ ਕਾਲਾਂ, ਡਾਂ, ਉਪ-ਖੰਡਾਂ, ਸ਼ਾਖਾਵਾਂ ਅਤੇ ਉਪਸ਼ਾਖਾਵਾਂ ਵਿਚ ਵੰਡ ਲੈਂਦੇ ਹਾਂ। ਹਿੰਦੀ ਸਾਹਿਤ ਨੂੰ ਵਿਦਵਾਨਾਂ ਨੇ ਚਾਰ ਕਾਲਾਂ (ਆਦਿਕਾਲ, ਭਗਤੀਕਾਲ, ਰੀਤੀਕਾਲ ਤੇ ਆਧੁਨਿਕ ਕਾਲ) ਵਿਚ ਵੰਡਿਆ ਹੈ। ਇਸ ਸਾਹਿਤ ਦੀ ਠ ਭੂਮੀ ਅੱਠਵੀਂ ਸਦੀ ਤੋਂ ਮੰਨੀ ਜਾਂਦੀ ਹੈ। ਇਹ ਉਹ ਸਮਾਂ ਸੀ ਜਦ ਰਸ਼ ਵਰਧਨ ਦੀ ਮੌਤ ਤੋਂ ਬਾਅਦ ਭਾਰਤ ਛੋਟੇ ਛੋਟੇ ਰਾਜਾਂ ਵਿਚ ਵੰਡਿਆ ਜਾ ਚੁੱਕਾ ਸੀ ਤੇ ਉਹ ਆਪੋ ਵਿਚ ਲੜਦੇ ਰਹਿੰਦੇ ਸਨ। ਧਰਮ ਦੇ ਖੇਤਰ ਵਿਚ ਵੀ ਕਾਫ਼ੀ ਗੜਬੜੀ ਫੈਲੀ ਹੋਈ ਸੀ। ਉੱਤਰੀ ਭਾਰਤ ਦੇ ਅਨੇਕ ਹਿੱਸਿਆਂ ਵਿਚ ਬੁੱਧ ਧਰਮ ਕਾਫ਼ੀ ਜ਼ੋਰਾਂ ਤੇ ਸੀ। ਇਸ ਧਰਮ ਦਾ ਵਿਕਾਸ ਕਈ ਰੂਪਾਂ ਵਿਚ ਹੋਇਆ ਜਿਨ੍ਹਾਂ ਵਿਚੋਂ ਇਕ ਵਜਰਯਾਨ ਸੀ। ਵਜਰਯਾਨੀ ਤਾਂਤਰਿਕ ਸਨ ਤੇ ਸਿੱਧ ਅਖਵਾਉਂਦੇ ਸਨ। ਉਨ੍ਹਾਂ ਨੇ ਆਪਣੇ ਮਤ ਦਾ ਪ੍ਰਚਾਰ ਲੋਕ-ਭਾਸ਼ਾ ਵਿਚ ਕੀਤਾ। ਹਿੰਦੀ ਦਾ ਸਭ ਤੋਂ ਪ੍ਰਾਚੀਨ ਸਾਹਿਤ ਇਨ੍ਹਾਂ ਵਜਰਯਾਨੀ ਸਿੱਧਾਂ ਦੁਆਰਾ ਲੋਕ-ਭਾਸ਼ਾ ਪੁਰਾਣੀ ਹਿੰਦੀ (ਜਿਸ ਨੂੰ ਅਪਭ੍ਰੰਸ਼ ਵੀ ਕਿਹਾ ਜਾਂਦਾ ਹੈ) ਵਿਚ ਰਚਿਆ ਗਿਆ ਮੰਨਿਆ ਜਾਂਦਾ ਹੈ। ਇਸ ਤੋਂ ਬਾਅਦ ਨਾਥ-ਪੰਥੀ ਸਾਧੂਆਂ ਦਾ ਸਮਾਂ ਆਉਂਦਾ ਹੈ। ਇਨ੍ਹਾਂ ਨੇ ਬੋਧ, ਤੰਤਰ, ਯੋਗ ਅਤੇ ਸ਼ੈਵ ਆਦਿ ਮਤਾਂ ਦਾ ਮੇਲ ਕਰਕੇ ਆਪਣਾ ਨਵਾਂ ਪੰਥ ਚਲਾਇਆ ਜਿਸ ਵਿਚ ਸਮਾਜ ਦੇ ਸਾਰੇ ਵਰਗਾਂ ਅਤੇ ਜਾਤੀਆ ਲਈ ਸਮਾਨ ਰੂਪ ਵਿਚ ਇਕ ਮਤ ਸਥਾਪਤ ਕੀਤਾ ਗਿਆ ਸੀ। ਇਸ ਯੁਗ ਵਿਚ ਜੈਨ ਸਾਹਿਤ ਵੀ ਰਚਿਆ ਗਿਆ ਜੋ ਧਰਮ ਦੇ ਇਲਾਵਾ ਜੀਵਨ ਦੇ ਆਮ ਅਨੁਭਵਾਂ ਨਾਲ ਵੀ ਸਬੰਧਤ ਸੀ। ਅਬਦੁੱਰ-ਰਹਿਮਾਨ ਨੇ ਆਪਣੇ ਕਾਵਿ-ਗ੍ਰੰਥ 'ਸੰਦੇਸ਼-ਰਾਸਕ' ਦੀ ਸਿਰਜਨਾ ਵੀ ਇਸ ਸਮੇਂ ਕੀਤੀ। ਭਾਵ ਕਿ ਬਾਰ੍ਹਵੀਂ ਸਦੀ ਤਕ ਦੇਸ਼-ਭਾਸ਼ਾ ਹਿੰਦੀ ਦਾ ਰੂਪ ਕਾਫ਼ੀ ਵਿਕਸਤ ਹੋ ਚੁੱਕਾ ਸੀ।

### ਆਦਿ ਕਾਲ (ਸੰਮਤ 1050-1375)

ਹਿੰਦੀ ਸਾਹਿਤ ਦੇ ਆਰੰਭਕ ਕਾਲ ਦੇ ਨਾਂ ਅਤੇ ਸਮੇਂ ਬਾਰੇ ਵਿਦ-ਵਾਨਾਂ ਵਿਚ ਕਾਫ਼ੀ ਮਤਭੇਦ ਰਿਹਾ ਹੈ। ਇਸ ਕਾਲ ਨੂੰ 'ਵੀਰਗਾਥਾਕਾਲ', 'ਚਾਰਣ-ਕਾਲ', 'ਸਿੱਧ-ਸਾਮੰਤ ਕਾਲ' ਅਤੇ 'ਆਦਿ ਕਾਲ' ਆਦਿ ਕਈ ਨਾਂ ਦਿਤੇ ਗਏ ਹਨ। ਹਿੰਦੀ ਸਾਹਿਤ ਦੇ ਪ੍ਰਸਿੱਧ ਇਤਿਹਾਸਕਾਰ ਆਚਾ-ਰੀਆ ਰਾਮਚੰਦਰ ਸ਼ੁਕਲ ਨੇ ਇਸ ਕਾਲ ਵਿਚ ਵੀਰਤਾ ਦੀ ਭਾਵਨਾ ਨੂੰ ਮੁੱਖ-ਰੂਪ ਵਿਚ ਵੇਖਦਿਆਂ ਇਸ ਨੂੰ 'ਵੀਰਗਾਥਾਕਾਲ' ਦਾ ਨਾਂ ਦਿਤਾ ਪਰ ਆਧੁਨਿਕ ਖੋਜ ਅਨੁਸਾਰ ਇਹ ਸਿੱਧ ਹੋ ਚੁੱਕਾ ਹੈ ਕਿ ਇਸ ਯੁਗ ਵਿਚ ਵੀਰ-ਕਾਵਿ (ਰਾਸੋ ਕਾਵਿ) ਦੇ ਨਾਲ ਨਾਲ ਜੈਨ, ਬੁਧ, ਸਿੱਧ ਤੇ ਨਾਥ ਸਾਹਿਤ ਵੀ ਚੋਖੀ ਮਾਤਰਾ ਵਿਚ ਰਚਿਆ ਗਿਆ। ਇਸ ਕਰਕੇ ਵਧੇਰੇ ਵਿਦਵਾਨ 'ਆਦਿਕਾਲ' ਨਾਂ ਨਾਲ ਹੀ ਸਹਿਮਤ ਹਨ।

ਇਸ ਕਾਲ ਵਿਚ ਪ੍ਰਚਲਿਤ ਸਾਹਿਤਕ ਪਰਵਿਰਤੀਆਂ ਦੀ ਵਧੇਰੇ ਜਾਣਕਾਰੀ ਅਪਭ੍ਰੰਸ਼ ਦੀਆਂ ਰਚਨਾਵਾਂ ਤੋਂ ਮਿਲਦੀ ਹੈ। ਅਪਭ੍ਰੰਸ਼ ਸਾਹਿਤ ਨੂੰ ਜੈਨ, ਸਿੱਧ, ਨਾਥ ਤੇ ਲੌਕਿਕ ਚਾਰ ਧਾਰਾਵਾਂ ਵਿਚ ਵੰਡਿਆ ਜਾ ਸਕਦਾ ਹੈ।

ਜੈਨ ਮੁਨੀਆਂ ਨੇ ਪੁਰਾਣੇ ਸਾਹਿਤ, ਚਰਿਤਰ-ਕਾਵਿ, ਕਥਾ ਕਾਵਿ ਤੇ ਰਹੱਸਵਾਦੀ ਕਾਵਿ ਦੀ ਰਚਨਾ ਕੀਤੀ। ਵਿਆਕਰਣ ਗ੍ਰੰਥ ਅਤੇ ਸ਼ਿੰਗਾਰ, ਵੀਰਤਾ, ਨੀਤੀ ਸਬੰਧੀ ਫੁਟਕਲ ਪਦ ਵੀ ਲਿਖੇ। ਧਰਮ ਅਤੇ ਸਾਹਿਤ ਦਾ ਸਫਲ ਸੁਮੇਲ ਜੈਨ ਸਾਹਿਤ ਦੀ ਵਿਸ਼ੇਸ਼ਤਾ ਹੈ। ਸਵਯੰਭੂ ਤੇ ਪੁਸ਼ਪ-ਦੰਤ ਇਸ ਸਾਹਿਤ ਦੇ ਮਹਾਂਕਵੀ ਮੰਨੇ ਜਾਂਦੇ ਹਨ। ਸਵਯੰਭੂ ਦਾ 'ਪਉਮ ਚਰਿਓ' (ਪਦਮ ਚਰਿਤ) ਇਕ ਸਫਲ ਮਹਾਂਕਵੀ ਹੈ। ਉਸ ਨੂੰ ਅਪਭ੍ਰੰਸ਼ ਦਾ ਬਾਲਮੀਕੀ ਤਕ ਕਹਿ ਦਿੱਤਾ ਜਾਂਦਾ ਹੈ। ਪੁਸ਼ਪਦੰਤ ਨੇ ਆਪਣੇ 'ਮਹਾਪੁਰਾਣ' ਅਤੇ ਹੋਰ ਰਚਨਾਵਾਂ ਵਿਚ ਜੈਨ ਧਰਮ ਦੀ ਸਰਵੋਤਮ ਵਿਆਖਿਆ ਕੀਤੀ ਹੈ। ਇਨ੍ਹਾਂ ਦੋਹਾਂ ਤੋਂ ਇਲਾਵਾ ਹੇਮਚੰਦਰ ਸੂਰੀ, ਸੋਮਪ੍ਰਭ ਸੂਰੀ, ਸ਼ਾਲੀਭਦ੍ਰ ਸੂਰੀ (ਕਰਤਾ ਭਰਤੇਸ਼ਵਰ ਬਾਹੂਬਲੀ ਰਾਸ), ਮੁਨੀ ਰਾਮ ਸਿੰਘ, ਸਾਰੰਗਧਰ ਆਦਿ ਜੈਨ ਸਾਹਿਤ ਦੇ ਪ੍ਰਸਿੱਧ ਕਵੀ ਹੋਏ ਹਨ।

ਸਿੱਧਾਂ ਨੇ ਸਦੀਆਂ ਤੋਂ ਚਲੀ ਆ ਰਹੀ ਧਾਰਮਕ ਅਤੇ ਸਾਭਿਆਚਰਕ ਵਿਚਾਰਧਾਰਾ ਦੀ ਸਪਸ਼ਟ ਵਿਆਖਿਆ ਕਰਦਿਆਂ ਲੋਕ-ਭਾਸ਼ਾ ਵਿਚ ਵਿਵਹਾਰਕ ਤੇ ਸਦਾਚਾਰਕ ਸਾਹਿਤ ਦੀ ਰਚਨਾ ਕੀਤੀ ਜੋ ਕਰਮ-ਕਾਂਡ ਤੇ ਭੋਗ-ਵਿਲਾਸ ਦੇ ਕਾਫ਼ੀ ਵਿਰੁੱਧ ਸੀ। ਸਿੱਧਾਂ ਦੀ ਗਿਣਤੀ 84 ਮੰਨੀ ਜਾਂਦੀ ਹੈ ਐਪਰ ਇਨ੍ਹਾਂ ਵਿਚ ਸਰਹਪਾ, ਕਣਹਪਾ, ਸ਼ਬਰਪਾ, ਲੁਈਪਾ, ਤੇ ਸਾਂਤੀਪਾ ਹੀ ਵਧੀਆ ਕਵੀ ਸਨ। ਇਨ੍ਹਾਂ ਦੇ ਦੋਹੇ ਅਤੇ ਚਰਯਾ ਗੀਤ ਪ੍ਰਸਿੱਧ ਹਨ।

ਨਾਥਾਂ ਦਾ ਮੋਢੀ ਗੁਰੂ ਗੋਰਖਨਾਥ ਮੰਨਿਆਂ ਜਾਂਦਾ ਹੈ। ਇਸ ਮਤ ਦਾ ਰਾਜਸਥਾਨ ਤੇ ਪੰਜਾਬ ਵਿਚ ਕਾਫ਼ੀ ਪ੍ਰਭਾਵ ਸੀ। ਗੋਰਖਨਾਥ ਦੇ ਰਚੇ ਗ੍ਰੰਥਾਂ ਦੀ ਗਿਣਤੀ 40 ਦੱਸੀ ਜਾਂਦੀ ਹੈ। ਚਰਪਟ ਨਾਥ ਵੀ ਇਸ ਸ਼ਾਖਾ ਦਾ ਇਕ ਵੱਡਾ ਕਵੀ ਸੀ। ਸਾਧਨਾ, ਸੰਜਮ ਅਤੇ ਪਖੰਡ-ਖੰਡਨ ਦੇ ਵਿਸ਼ੇ ਉਤੇ ਵਿਅੰਗਪੂਰਨ ਤੇ ਤਿੱਖੀ ਚੋਟ ਕਰਨ ਵਾਲੀਆਂ ਇਨ੍ਹਾਂ ਦੀਆਂ ਰਚਨਾਵਾਂ ਦਾ ਕਬੀਰ ਵਰਗੇ ਸੰਤ ਕਵੀਆਂ ਤੇ ਕਾਫ਼ੀ ਪ੍ਰਭਾਵ ਪਿਆ।

ਅਪਭ੍ਰੰਸ਼ ਦੇ ਲੌਕਿਕ (ਲੋਕ) ਸਾਹਿਤ ਵਿਚ ਅਬਦੁੱਰਹਿਮਾਨ ਤੇ ਵਿਦਿਆਪਤੀ ਬਹੁਤ ਪ੍ਰਸਿੱਧ ਹਨ। ਅਬਦੁੱਰਹਿਮਾਨ ਦਾ 'ਸੰਦੇਸ਼ ਰਾਸਕ' ਨਾਮੀ ਖੰਡ-ਕਾਵਿ ਮੰਜੀ ਹੋਈ ਤੇ ਪ੍ਰਭਾਵਸ਼ਾਲੀ ਭਾਸ਼ਾ ਵਿਚ ਵਿਜੋਗ ਸ਼ਿੰਗਾਰ ਦੀ ਇਕ ਉੱਤਮ ਕਿਰਤ ਹੈ। ਵਿਦਿਆਪਤੀ ਨੂੰ ਹਿੰਦੀ ਦਾ ਪਹਿਲਾ ਗੀਤਕਾਰ ਕਹਿ ਕੇ ਸਨਮਾਨਿਆ ਜਾਂਦਾ ਹੈ। ਇਸ ਦੀਆਂ ਰਚ-ਨਾਵਾਂ 'ਕੀਰਤੀਲਤਾ' ਤੇ 'ਕੀਰਤੀਪਤਾਕਾ' ਅਗਲੇਰੇ ਕਵੀਆਂ ਲਈ ਪੈੜਾਂ ਪਾਉਂਦੀਆਂ ਹਨ। ਇਨ੍ਹਾਂ ਵਿਚ ਭਾਸ਼ਾ ਦਾ ਹੋਰ ਵਧੇਰੇ ਨਿਖਰਿਆ ਹੋਇਆ ਰੂਪ ਮਿਲਦਾ ਹੈ।

ਆਦਿ ਕਾਲ ਦੀ ਸਭ ਤੋਂ ਸ਼ਕਤੀਸ਼ਾਲੀ ਪਰਵਿਰਤੀ ਰਾਸੋ-ਗ੍ਰੰਥਾਂ

ਦੀ ਹੈ । ਰਾਸੋ ਸ਼ਬਦ ਇਕ ਵਿਸ਼ੇਸ਼ ਕਾਵਿ-ਪੱਧਤੀ ਦਾ ਸੂਚਕ ਹੈ । ਇਸ ਯੁਗ ਵਿਚ ਅਨੇਕ ਛੋਟੇ ਛੋਟੇ ਰਾਜਪੂਤ ਰਾਜੇ ਆਪੋ ਵਿਚ ਜਾਂ ਬਦੇਸ਼ੀ ਹਮਲਾਵਰਾਂ ਨਾਲ ਲੜਦੇ ਰਹਿੰਦੇ ਸਨ । ਇਨ੍ਹਾਂ ਰਾਜਿਆਂ ਦੇ ਦਰਬਾਰ ਵਿਚ ਰਹਿਣ ਵਾਲੇ ਚਾਰਣ ਤੇ ਭੱਟ ਕਵੀ ਇਨ੍ਹਾਂ ਦੀ ਪ੍ਰਸ਼ੰਸਾ ਵਿਚ ਇਨ੍ਹਾਂ ਦੀ ਵੀਰਤਾ ਦੀਆਂ ਕਹਾਣੀਆਂ ਲਿਖਦੇ ਸਨ । ਇਹ ਸਾਹਿਤ ਵੀਰਗਾਥਾਵਾਂ ਵਿਚ ਸੀ ਤੇ ਇਹ ਵੀਰਗਾਥਾਵਾਂ ਰਾਸੋ ਕਹਾਉਂਦੀਆਂ ਸਨ । ਇਨ੍ਹਾਂ ਵਿਚ ਕਵੀ ਆਪਣੇ ਆਸਰਾਦਾਤਾ ਦੀ ਬਹਾਦਰੀ ਦੇ ਨਾਲ ਨਾਲ ਉਨ੍ਹਾਂ ਦੇ ਪ੍ਰੇਮ-ਪ੍ਰਸੰਗਾਂ ਦਾ ਵੀ ਵਿਸਤਾਰ ਸਹਿਤ ਵਰਣਨ ਕਰਦੇ ਸਨ । ਇਹ ਰਚਨਾਵਾਂ ਇਤਿਹਾਸ ਤੇ ਕਲਪਨਾ ਦਾ ਮੇਲ ਹੁੰਦੀਆਂ ਸਨ। ਰਾਸੋ ਵੀਰਗੀਤ (ਬੀਸਲਦੇਵ ਰਾਸੋ ਤੇ ਆਲਹਾ) ਅਤੇ ਪ੍ਰਬੰਧ ਕਾਵਿ (ਪ੍ਰਿਥਵੀ ਰਾਜ ਰਾਸੋ ਤੇ ਖੁਮਾਣ ਰਾਸੋ) ਦੋ ਰੂਪਾਂ ਵਿਚ ਲਿਖੇ ਗਏ ।

'ਪ੍ਰਿਥਵੀਰਾਜ ਰਾਸੋ' ਹਿੰਦੀ ਦਾ ਪਹਿਲਾ ਮਹਾਂਕਾਵਿ ਮੰਨਿਆ ਜਾਂਦਾ ਹੈ । ਇਹ ਆਦਿਕਾਲ ਦੀ ਸਭ ਤੋਂ ਮਹੱਤਵਪੂਰਨ ਰਚਨਾ ਹੈ । ਇਸਦਾ ਕਰਤਾ ਚੰਦਰਬਰਦਾਈ ਪ੍ਰਿਥਵੀਰਾਜ ਚੌਹਾਨ ਦਾ ਦੋਸਤ, ਸੈਨਾਪਤੀ ਅਤੇ ਦਰਬਾਰੀ ਕਵੀ ਸੀ । ਇਸ ਵਿਸ਼ਾਲ ਗ੍ਰੰਥ ਦੀ ਪ੍ਰਮਾਣਿਕਤਾ ਬਾਰੇ ਸੰਦੇਹ ਹੈ । ਇਸ ਵਿਚ ਰਾਜਪੂਤ ਰਾਜੇ ਪ੍ਰਿਥਵੀਰਾਜ ਚੌਹਾਨ ਦਾ ਜੀਵਨ ਚਰਿਤਰ 69 ਸਰਗਾਂ ਤੇ ਲਗਭਗ 2500 ਸਫਿਆਂ ਵਿਚ ਵਰਣਿਤ ਕੀਤਾ ਗਿਆ ਹੈ । ਕਲਮ ਅਤੇ ਤਲਵਾਰ ਦੋਹਾਂ ਦੇ ਧਨੀ ਚੰਦਰ ਬਰਦਾਈ ਨੇ ਬੀਰ ਰਸ ਨੂੰ ਇਕਦਮ ਸਾਕਾਰ ਕਰ ਦਿੱਤਾ ਹੈ । ਸ਼ਿੰਗਾਰ ਰਸ ਅਤੇ ਪ੍ਰਕਿਰਤੀ ਚਿਤਰਨ ਵਿਚ ਵੀ ਕਵੀ ਨੇ ਆਪਣੀ ਮੌਲਿਕਤਾ ਦੀ ਛਾਪ ਛੱਡੀ ਹੈ। ਇਸਦੀ ਭਾਸ਼ਾ ਉਸ ਵੇਲੇ ਦੀ ਡਿੰਗਲ ਪਿੰਗਲ ਵਾਲੀ ਰਾਜਸਥਾਨੀ ਹੈ। ਇਹ ਗ੍ਰੰਥ ਛੰਦਾਂ ਦਾ ਤਾਂ ਰਾਜਾ ਕਹਾਉਂਦਾ ਹੈ ।

ਨਰਪਤੀ ਨਾਲਹ ਦੀ ਰਚਨਾ 'ਬੀਸਲਦੇਵ ਰਾਸੋ' ਬੀਸਲ ਦੇਵ ਦੀ ਬਿਰਹੋਂ ਕੁੱਠੀ ਰਾਣੀ ਰਾਜਮਤੀ ਦੀ ਹਾਲਤ ਦਾ ਬੜਾ ਹੀ ਦਿਲ-ਟੁੰਬਵਾਂ ਵਰਣਨ ਪੇਸ਼ ਕਰਦੀ ਹੈ । ਸਹਿਜ ਅਤੇ ਕੋਮਲ ਅਭਿਵਿਅਕਤੀ ਵਾਲੀ ਇਹ ਬਿਰਹਾ ਕਥਾ ਉਸ ਵੇਲੇ ਦੀ ਪਰੰਪਰਾ ਤੋਂ ਕੁਝ ਹਟਵੀਂ ਅਤੇ ਬੜੀ ਹੀ ਕਰੁਣਾਪੂਰਨ ਤੇ ਸੰਗੀਤਮਈ ਰਚਨਾ ਹੈ ।

ਦਲਪਤੀ ਵਿਜਯ ਦਾ ਬੀਰ ਰਸ ਪ੍ਰਧਾਨ 'ਖੁਮਾਣ ਰਾਸੋ' ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਕਾਫ਼ੀ ਸਰਸ ਹੈ ਪਰ ਪ੍ਰਮਾਣੀਕ ਨਹੀਂ । 'ਪਰਮਾਲ ਰਾਸੋ' ਜਿਸਨੂੰ ਆਲਹਾ-ਖੰਡ ਵੀ ਕਹਿ ਦਿੱਤਾ ਜਾਂਦਾ ਹੈ ਆਲਹਾ ਤੇ ਉਦਲ ਨਾਂ ਦੇ ਦੋ ਭਰਾਵਾਂ ਦੀ ਵੀਰ ਕਥਾ ਹੈ । ਜਗਨਿਕ ਦੀ ਇਹ ਕਿਰਤ ਉੱਤਰੀ ਭਾਰਤ ਦੇ ਪਿੰਡਾਂ ਵਿਚ ਅਜੇ ਵੀ ਗਾਈ ਜਾਂਦੀ ਹੈ। ਆਪਣੇ ਅਦਭੁਤ ਵੀਰ ਰਸ ਦੇ ਅਦੁੱਤੀ ਵਰਣਨ ਕਾਰਨ 'ਆਲਹਾ' ਲੋਕਾਂ ਨੂੰ ਮੂੰਹ ਜ਼ਬਾਨੀ ਯਾਦ ਹੈ । ਇਨ੍ਹਾਂ ਤੋਂ ਇਲਾਵਾ ਭੱਟ ਕੇਦਾਰ ਕਿਰਤ 'ਜਯਚੰਦ ਪ੍ਰਕਾਸ਼', ਮਧੂਕਰ ਦੇ 'ਜਯਮਯੰਕ ਜਸ ਚੰਦ੍ਰਿਕਾ', ਸਾਰੰਗਧਰ ਦੇ 'ਹਮੀਰ ਰਾਸੋ', ਨੱਲ ਸਿੰਘ ਦੇ 'ਵਿਜਯਪਾਲ ਰਾਸੋ' ਆਦਿ ਦੇ ਹਵਾਲੇ ਵੀ ਮਿਲਦੇ ਹਨ ।

ਰਾਸੋ ਗ੍ਰੰਥਾਂ ਤੋਂ ਇਲਾਵਾ ਇਸ ਯੁਗ ਵਿਚ ਅਮੀਰ ਖੁਸਰੋ, ਵਿਦਯਾ-ਪਤੀ, ਮੁੱਲਾ ਦਾਊਦ (ਚੰਦਾਯਨ ਦਾ ਕਰਤਾ), ਨਾਮਦੇਵ ਆਦਿ ਦੀਆਂ ਰਚਨਾਵਾਂ ਦਾ ਨਾਂ ਵੀ ਆਪਣਾ ਮਹੱਤਵ ਰਖਦਾ ਹੈ । ਆਦਿਕਾਲੀ ਲੋਕ-ਭਾਸ਼ਾ ਕਾਵਿ ਵਿਚ 'ਢੋਲਾ ਮਾਰੂ ਰਾ ਦੂਹਾ' ਦੀ ਵੀ ਆਪਣੀ ਹੀ ਥਾਂ ਹੈ। 'ਪ੍ਰਾਕ੍ਰਿਤ ਪੈਂਗਲਮ' ਨਾਂ ਦਾ ਪ੍ਰਾਕ੍ਰਿਤ ਤੇ ਅਪਭ੍ਰੰਸ਼ ਰਚਨਾਵਾਂ ਦਾ ਇਕ ਸੰਗ੍ਰਹਿ ਵੀ ਮਿਲਦਾ ਹੈ ।

ਅਮੀਰ ਖੁਸਰੋ ਦੀਆਂ ਬੁਝਾਰਤਾਂ, ਮੁਕਰਨੀਆਂ ਤੇ ਦੋ ਸੁਖਨੇ ਬੜੀ ਹੀ ਸਰਸ ਤੇ ਸੁਭਾਵਕ ਖੜ੍ਹੀ ਬੋਲੀ ਵਿਚ ਰਚੇ ਗਏ ਹਨ । ਭਾਸ਼ਾ ਦੀ ਸਫ਼ਾਈ ਤੇ ਹਾਸ-ਵਿਨਦ ਦੇ ਪੱਖੋਂ ਇਹ ਕਵੀ ਬਹੁਤ ਮਹੱਤਵ ਰਖਦਾ ਹੈ ।

ਹਿੰਦੀ ਦੇ ਪਹਿਲੇ ਗੀਤਕਾਰ ਵਿਦਿਆਪਤੀ ਨੂੰ 'ਮੈਥਿਲੀ ਕੋਕਿਲ' ਵੀ ਕਹਿ ਦਿੱਤਾ ਜਾਂਦਾ ਹੈ । ਇਸਦੀ ਪਦਾਵਲੀ ਸੰਸਕ੍ਰਿਤ ਦੇ ਮਹਾਕਵੀ ਜੈਦੇਵ ਦੀ ਰਚਨਾ 'ਗੀਤ ਗੋਵਿੰਦ' ਦੇ ਆਧਾਰ ਤੇ ਲਿਖੀ ਗਈ ਸ਼ਿੰਗਾਰ ਰਸ ਦੀ ਇਕ ਅਦੁੱਤੀ ਰਚਨਾ ਹੈ । ਰਾਧਾ ਤੇ ਕ੍ਰਿਸ਼ਨ ਨੂੰ ਨਾਇਕਾ ਤੇ ਨਾਇਕ ਰੂਪ ਵਿਚ ਚਿਤਰਨ ਵਾਲਾ ਇਹ ਕਵੀ ਆਪਣੀ ਬੋਲੀ ਦੀ ਮਿਠਾਸ, ਭਾਵਾਂ ਦੀ ਤੀਬਰਤਾ ਤੇ ਸੰਗੀਤ ਕਾਰਨ ਇਕ ਉੱਚ ਕੋਟੀ ਦੇ ਰੁਮਾਂਟਿਕ ਕਵੀ ਵਜੋਂ ਸਨਮਾਨਿਆ ਜਾਂਦਾ ਹੈ ਭਾਵੇਂ ਕੁਝ ਵਿਦਵਾਨ ਇਸ ਨੂੰ ਭਗਤ ਕਵੀ ਮੰਨਦੇ ਹਨ ।

ਸਾਰ ਇਹ ਕਿ ਭਗਤੀਕਾਲ ਅਤੇ ਬਾਅਦ ਦੀਆਂ ਅਨੇਕ ਰਚਨਾਵਾਂ ਦਾ ਪੂਰਵ-ਰੂਪ ਆਦਿਕਾਲ ਵਿਚ ਵੇਖਿਆ ਜਾ ਸਕਦਾ ਹੈ । ਨਵੀਂ ਖੋਜ ਕਾਰਨ ਹੋਰ ਵਧੇਰੇ ਕਿਰਤਾਂ ਮਿਲਣ ਅਤੇ ਉਨ੍ਹਾਂ ਦੇ ਅਧਿਐਨ ਨਾਲ ਇਸ ਕਾਲ ਦੀਆਂ ਸਾਹਿਤਕ ਪਰਵਿਰਤੀਆਂ ਦਾ ਰੂਪ ਵਧੇਰੇ ਸਪਸ਼ਟ ਹੋ ਰਿਹਾ ਹੈ ।

ਭਗਤੀਕਾਲ (ਸੰਮਤ 1375 ਤੋਂ 1700 ਤਕ)— ਹਿੰਦੀ ਸਾਹਿਤ ਦਾ ਪੂਰਵ-ਮੱਧਕਾਲ ਸਾਹਿਤ ਰਚਨਾ ਦੀ ਦ੍ਰਿਸ਼ਟੀ ਤੋਂ ਹੀ ਨਹੀਂ ਸਮੁੱਚੀ ਸਭਿਆਚਾਰਕ ਤੇ ਕਲਾਤਮਕ ਚੇਤਨਤਾ ਦੀ ਦ੍ਰਿਸ਼ਟੀ ਤੋਂ ਵੀ ਭਗਤੀਕਾਲ ਕਿਹਾ ਜਾ ਸਕਦਾ ਹੈ । ਤੇਰ੍ਹਵੀਂ ਸਦੀ ਤਕ ਧਰਮ ਦੇ ਖੇਤਰ ਵਿਚ ਗੜਬੜੀ ਪੂਰੇ ਜੋਬਨ ਤੇ ਆ ਗਈ ਸੀ । ਆਮ ਜਨਤਾ ਵਿਚ ਸਿੱਧਾਂ ਤੇ ਜੋਗੀਆਂ ਆਦਿ ਦੁਆਰਾ ਪ੍ਰਚਲਤ ਅੰਧ-ਵਿਸ਼ਵਾਸ ਬੁਰੀ ਤਰ੍ਹਾਂ ਫੈਲ ਰਹੇ ਸਨ ਤੇ ਵਿਦਵਾਨ ਵਰਗ ਵਿਚ ਵੀ ਰੂੜ੍ਹੀਆਂ ਤੇ ਅਡੰ-ਬਰਾਂ ਦੀ ਪ੍ਰਧਾਨਤਾ ਸੀ । ਮਾਯਾਵਾਦ ਦੇ ਪ੍ਰਭਾਵ ਕਾਰਨ ਉਪਰਾਮਤਾ ਦਾ ਭਾਵ ਸਮਾਜ ਵਿਚ ਜੜ੍ਹ ਫੜਨ ਲੱਗ ਪਿਆ ਸੀ । ਅਜਿਹੇ ਸਮੇਂ ਭਗਤੀ ਅੰਦੋਲਨ ਦੇ ਰੂਪ ਵਿਚ ਇਕ ਅਜਿਹਾ ਦੇਸ਼-ਵਿਆਪੀ ਵਿਸ਼ਾਲ ਅੰਦੋਲਨ ਚਲਿਆ ਜਿਸ ਨਾਲ ਉੱਚੀਆਂ ਸਮਾਜਕ ਤੇ ਵਿਅਕਤੀਗਤ ਕਦਰਾਂ ਕੀਮਤਾਂ ਦੀ ਸਥਾਪਨਾ ਹੋਈ । ਭਗਤੀ ਅੰਦੋਲਨ ਦਾ ਆਰੰਭ ਦੱਖਣ ਵਿਚ ਆਲਵਰ ਸੰਤਾਂ ਦੁਆਰਾ ਦਸਵੀਂ ਸਦੀ ਦੇ ਲਗਭਗ ਹੋਇਆ । ਉੱਥੇ ਸ਼ੰਕਰਾਚਾਰੀਆ ਦੇ ਅਦਵੈਤਵਾਦ ਤੇ ਮਾਯਾਵਾਦ ਦੇ ਵਿਰੋਧ ਵਿਚ ਚਾਰ ਵੈਸ਼ਣਵ ਸੰਪ੍ਰਦਾਵਾਂ ਉੱਠ ਖੜ੍ਹੀਆਂ। ਇਨ੍ਹਾਂ ਵਿਚੋਂ ਇਕ ਦਾ ਮੋਢੀ ਰਾਮਾਨੁਜਾਚਾਰੀਆ ਸੀ ਜਿਸਦੀ ਸ਼ਿਸ਼ ਪਰੰਪਰਾ ਵਿਚ ਆਉਣ ਵਾਲੇ ਰਾਮਾਨੰਦ (15ਵੀਂ ਸਦੀ) ਨੇ ਉੱਤਰੀ ਭਾਰਤ ਵਿਚ ਰਾਮ ਭਗਤੀ ਦਾ ਪ੍ਰਚਾਰ ਕੀਤਾ । ਇਸ ਸਬੰਧ ਵਿਚ 'ਭਗਤੀ ਦ੍ਰਾਵਿੜ ਉਪਜੀ ਲਾਏ ਰਾਮਾਨੰਦ' ਪ੍ਰਸਿੱਧ ਹੈ । ਰਾਮਾਨੰਦ ਨੇ ਊਚ-ਨੀਚ ਮਿਟਾਉਣ ਤੇ ਵਿਸ਼ੇਸ਼ ਜ਼ੋਰ ਦਿੱਤਾ । ਰਾਮ ਦੇ ਨਿਰਗੁਣ ਰੂਪ ਦੇ ਉਪਾਸ਼ਕ ਕਬੀਰ ਤੇ ਸਗੁਣ ਦੇ ਪੁਜਾਰੀ ਤੁਲਸੀ ਨੂੰ ਪ੍ਰੇਰਨਾ ਤੇ ਅਗਵਾਈ ਦਿੱਤੀ । ਵਿਸ਼ਣੂ ਸਵਾਮੀ ਦੇ ਸ਼ੁੱਧਾਦਵੈਤਵਾਦ ਦਾ ਆਧਾਰ ਲੈ ਕੇ ਇਸੇ ਸਮੇਂ ਵਲੱਭਾਚਾਰੀਆਂ ਨੇ ਆਪਣਾ ਪੁਸ਼ਟੀ ਮਾਰਗ ਚਲਾ-ਇਆ ਜੋ 12 ਵੀਂ ਸਦੀ ਤੋਂ 16 ਵੀਂ ਸਦੀ ਤਕ ਦੇਸ਼ ਭਰ ਵਿਚ ਚਲਣ ਵਾਲੇ ਪੁਰਾਣ ਆਧਾਰਤ ਕ੍ਰਿਸ਼ਨ-ਸੰਪ੍ਰਦਾਵਾਂ ਵਿਚੋਂ ਮੁਖ ਸੀ । ਇਸ ਤਰ੍ਹਾਂ ਉੱਤਰ ਵਿਚ ਵਿਸ਼ਣੂ ਦੇ ਰਾਮ ਤੇ ਕ੍ਰਿਸ਼ਨ ਅਵਤਾਰਾਂ ਦੀ ਵਿਆਪਕ ਰੂਪ ਵਿਚ ਸਥਾਪਨਾ ਹੋਈ ।

ਮਹਾਰਾਸ਼ਟਰ ਵਿਚ ਸੰਤ ਨਾਮਦੇਵ ਨੇ 14ਵੀਂ ਸਦੀ ਵਿਚ ਸਗੁਣ ਤੇ ਨਿਰਗੁਣ ਦੋਹਾਂ ਦੀ ਭਗਤੀ ਦਾ ਪ੍ਰਚਾਰ ਕੀਤਾ । ਕਬੀਰ ਦੇ ਸੰਤਮਤ ਦੇ ਪਿਛੋਕੜ ਵਿਚ ਨਾਮਦੇਵ ਦੀ ਭਗਤੀ ਹੀ ਜਾਪਦੀ ਹੈ । ਦੂਜੇ ਪਾਸੇ ਸੂਫ਼ੀ

ਕਵੀਆਂ ਨੇ ਹਿੰਦੂਆਂ ਦੀਆਂ ਲੋਕ ਕਥਾਵਾਂ ਦਾ ਆਧਾਰ ਲੈ ਕੇ ਭਗਵਾਨ ਦੇ ਪ੍ਰੇਮਮਈ ਰੂਪ ਦਾ ਪ੍ਰਚਾਰ ਕੀਤਾ ।

ਇਸ ਤਰ੍ਹਾਂ ਵੱਖ ਵੱਖ ਮਤਾਂ ਦਾ ਆਧਾਰ ਲੈ ਕੇ ਹਿੰਦੀ ਸਾਹਿਤ ਵਿਚ ਸਗੁਣ ਤੇ ਨਿਰਗੁਣ ਭਗਤੀ ਦੀਆਂ ਵੱਖ ਵੱਖ ਧਾਰਾਵਾਂ ਚੱਲੀਆਂ । ਨਿਰਗੁਣ ਦੇ ਅੱਗੇ ਦੋ ਭਾਗ ਹੋਏ—ਗਿਆਨ ਮਾਰਗੀ ਅਤੇ ਪ੍ਰੇਮ ਮਾਰਗੀ । ਪਹਿਲੇ ਦਾ ਪ੍ਰਤਿਨਿਧ ਕਵੀ ਕਬੀਰ ਹੈ ਤੇ ਦੂਜੇ ਦਾ ਜਾਯਸੀ । ਸਗੁਣ ਮਤ ਦੀਆਂ ਵੀ ਦੋ ਉਪਸ਼ਾਖਾਵਾਂ ਹੋਈਆਂ—ਰਾਮਭਗਤੀ ਤੇ ਕ੍ਰਿਸ਼ਨਭਗਤੀ । ਪਹਿਲੀ ਦਾ ਮੁੱਖ ਕਵੀ ਤੁਲਸੀ ਦਾਸ ਤੇ ਦੂਜੀ ਦਾ ਸੂਰਦਾਸ ਸੀ ।

ਪ੍ਰੇਮ ਦੀ ਲੋੜ, ਮਨੁੱਖ ਮਾਤਰ ਦੀ ਬਰਾਬਰੀ, ਗਿਆਨ ਦੀ ਤੁਲਨਾ ਵਿਚ ਭਗਤੀ ਭਾਵ ਨੂੰ ਵਧੇਰੇ ਮਹੱਤਵ ਆਦਿ ਇਨ੍ਹਾਂ ਵੱਖ ਵੱਖ ਧਾਰਾਵਾਂ ਦੀਆਂ ਸਾਂਝੀਆਂ ਵਿਸ਼ੇਸ਼ਤਾਵਾਂ ਹਨ । ਭਗਤੀ ਕਾਲ ਦੀਆਂ ਇਨ੍ਹਾਂ ਚਾਰ ਮੁੱਖ ਧਾਰਾਵਾਂ ਦਾ ਸੰਖੇਪ ਵਰਣਨ ਕੀਤਾ ਜਾਂਦਾ ਹੈ ।

**ਸੰਤ ਕਾਵਿ**—ਪਰਮਾਤਮਾ ਦੇ ਨਿਰਗੁਣ ਨਿਰਾਕਾਰ ਰੂਪ ਦੀ ਭਗਤੀ ਕਰਨ ਵਾਲੇ ਕਵੀ ਸੰਤ ਅਖਵਾਏ । ਇਨ੍ਹਾਂ ਵਿਚ ਨਾਮਦੇਵ, ਕਬੀਰ, ਗੁਰੂ ਨਾਨਕ, ਰਵੀਦਾਸ, ਦਾਦੂ ਦਿਆਲ, ਸੁੰਦਰਦਾਸ ਆਦਿ ਦੇ ਨਾਂ ਪ੍ਰਸਿੱਧ ਹਨ ।

ਮਹਾਰਾਸ਼ਟਰ ਵਿਚ ਜਨਮੇ ਨਾਮਦੇਵ ਮਰਾਠੀ ਭਾਸ਼ਾ ਤੋਂ ਹਿੰਦੀ ਵਿਚ ਆਏ । ਇਨ੍ਹਾਂ ਦੇ ਅਨੇਕ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਗ੍ਰਹਿਤ ਹਨ । ਅਨੇਕ ਵਿਦਵਾਨ ਇਨ੍ਹਾਂ ਨੂੰ ਸੰਤ ਮੱਤ ਦਾ ਮੋਢੀ ਕਵੀ ਮੰਨਦੇ ਹਨ ।

ਮਹਾਤਮਾ ਕਬੀਰ (ਸੰਮਤ 1455 ਤੋਂ 1575) ਇਸ ਸ਼ਾਖਾ ਦੇ ਸਭ ਤੋਂ ਵੱਡੇ ਕਵੀ ਮੰਨੇ ਜਾਂਦੇ ਹਨ । ਕਬੀਰ ਆਪਣੀ ਮੌਲਿਕ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਸਦਕਾ ਯੁਗ ਪੁਰਸ਼ ਬਣ ਸਕੇ । 'ਬੀਜਕ' ਕਬੀਰ ਦੀ ਪ੍ਰਮਾਣੀਕ ਰਚਨਾ ਮੰਨੀ ਜਾਂਦੀ ਹੈ ਜਿਸਦੇ ਸਾਖੀ, ਸ਼ਬਦ ਤੇ ਰਮੈਨੀ ਤਿੰਨ ਭਾਗ ਹਨ । ਸਮਾਜ-ਸੁਧਾਰ, ਹਿੰਦੂ ਮੁਸਲਿਮ ਏਕਤਾ, ਪ੍ਰੇਮ, ਪਖੰਡ-ਖੰਡਨ, ਚੰਗੇ ਕਰਮ ਆਦਿ ਕਬੀਰ ਦੇ ਮੁੱਖ ਵਿਸ਼ੇ ਹਨ । ਕਬੀਰ ਦਾ ਰਹੱਸਵਾਦ (ਸਾਧਕ ਤੇ ਭਗਵਾਨ ਦੇ ਪ੍ਰੇਮ-ਸਬੰਧ ਦੀ ਵਿਆਖਿਆ) ਹਿੰਦੀ ਸਾਹਿਤ ਵਿਚ ਪ੍ਰਸਿੱਧ ਹੈ । ਇਨ੍ਹਾਂ ਦੀ ਬੋਲੀ ਰਲੀ-ਮਿਲੀ ਹੈ ਜਿਸਨੂੰ 'ਸਧੁੱਕੜੀ' ਦਾ ਨਾਂ ਦੇ ਦਿੱਤਾ ਜਾਂਦਾ ਹੈ ।

ਸਿੱਖ ਧਰਮ ਦੇ ਬਾਨੀ ਤੇ ਆਪਣੇ ਸਮੇਂ ਦੇ ਮਹਾਨ ਸੁਧਾਰਕ, ਚਿੰਤਕ ਤੇ ਮਹਾਂਕਵੀ ਗੁਰੂ ਨਾਨਕ (ਸੰਮਤ 1526—1595) ਦੀ ਭਗਤੀ ਭਾਵ ਵਿਚ ਭਿੱਜੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ । ਅਕਾਲ-ਪੁਰਖ ਦਾ ਸਰੂਪ, ਉਸਦੀ ਮਹਿਮਾ, ਨੇਕ ਕਰਮ, ਗਿਆਨ, ਭਗਤੀ, ਗੁਰੂ-ਕਿਰਪਾ ਆਦਿ ਇਨ੍ਹਾਂ ਦੇ ਮੁੱਖ ਵਿਸ਼ੇ ਹਨ ।

ਸੰਤ ਰਵੀਦਾਸ ਦੇ ਕੁਝ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ । ਇਨ੍ਹਾਂ ਦੀ ਬਾਣੀ ਪਖੰਡ ਖੰਡਨ, ਪ੍ਰੇਮ ਭਾਵ, ਨਾਮ ਸਿਮਰਨ, ਵੈਰਾਗ-ਵਿਵੇਕ ਦਾ ਮਹੱਤਵ ਦਰਸਾਉਂਦੀ ਹੈ । ਸਹਿਜ ਸ਼ੈਲੀ, ਆਤਮ ਸਮਰਪਣ ਤੇ ਕੋਮਲ ਭਾਵਾਂ ਨਾਲ ਭਰਿਆ ਇਨ੍ਹਾਂ ਦਾ ਕਾਵਿ ਸ਼ੁਧ ਹਿਰਦੇ ਦੀ ਵਸਤੂ ਹੈ ।

ਸੰਤ ਦਾਦੂ ਦਿਆਲ ਸਿਧਾਂਤਕ ਤੌਰ ਤੇ ਕਬੀਰ ਜੀ ਦੇ ਹੀ ਅਨੁ-ਯਾਈ ਸਨ । ਪਰ ਇਨ੍ਹਾਂ ਦੀ ਵੱਡੀ ਵਿਸ਼ੇਸ਼ਤਾ ਸਰਸਤਾ ਹੈ । ਧਰਮਦਾਸ ਦੀ ਰਚਨਾ ਦਾ ਖ਼ਾਸ ਗੁਣ ਸਰਲਤਾ ਹੈ । ਸੁੰਦਰ ਦਾਸ ਕਾਫ਼ੀ ਵਿਦ-ਵਾਨ ਕਵੀ ਸੀ । 'ਸੁੰਦਰ ਵਿਲਾਸ' ਵਿਚ ਬ੍ਰਜ ਭਾਸ਼ਾ ਵਿਚ ਰਚੇ ਇਸਦੇ ਕਬਿੱਤ ਤੇ ਸਵੱਯੇ ਰੀਤੀਨੀਤੀ ਤੇ ਲੋਕ-ਮਰਿਆਦਾ ਦੇ ਵਿਸ਼ਿਆਂ ਦਾ ਪ੍ਰਤੀ-ਪਾਦਨ ਕਰਦੇ ਹਨ । ਸ਼ਾਸਤਰੀ ਢੰਗ ਦੇ ਇਕੋ ਇਕ ਉਪਾਸਕ ਸੁੰਦਰ ਦਾਸ ਦੀ ਅਲੰਕਾਰ ਯੋਜਨਾ ਤੇ ਕਾਵਿ ਚਮਤਕਾਰ ਵੇਖਣ ਯੋਗ ਹਨ ।

ਸੰਤ ਕਾਵਿ ਦੀ ਪਰੰਪਰਾ ਭਗਤੀਕਾਲ ਦੀ ਸੀਮਾ ਰੇਖਾ ਨੂੰ ਪਾਰ ਕਰਦੀ ਹੋਈ ਰੀਤੀ ਕਾਲ ਵਿਚ ਵੀ ਸਜੀਵ ਰੂਪ ਵਿਚ ਵਿਦਮਾਨ ਸੀ । ਬਾਅਦ ਦੇ ਸੰਤ ਕਵੀ ਕਬੀਰ ਤੇ ਦਾਦੂ ਆਦਿ ਦੇ ਆਦਰਸ਼ਾਂ ਤੇ ਹੀ ਟੁਰੇ । ਇਨ੍ਹਾਂ ਵਿਚੋਂ ਰੱਜਬਦਾਸ, ਯਾਰੀ ਸਾਹਿਬ, ਪਲਟੂ ਸਾਹਿਬ, ਮਲੂਕਦਾਸ, ਚਰਨਦਾਸ, ਸਹੋਜਬਾਈ, ਦਇਆਬਾਈ, ਗਰੀਬਦਾਸ, ਦਰਿਆ ਸਾਹਿਬ ਆਦਿ ਦੇ ਨਾਂ ਵਰਣਨਯੋਗ ਹਨ । ਸੰਤ ਕਵੀਆਂ ਦੀ ਸਾਧਨਾ, ਯੋਗ, ਸ਼ਖ਼ਸ਼ੀਅਤ ਤੇ ਕਾਵਿ ਸਾਰਾ ਕੁਝ ਸਹਿਜ ਸੀ । ਅਡੰਬਰ-ਹੀਨ ਤੇ ਸਹਿਜ ਕਾਵਿ ਸਿਰਜਨਾ ਭਗਤੀ ਯੁਗ ਦੇ ਸੰਤਾਂ ਦੀ ਆਪਣੀ ਹੀ ਵਿਸ਼ੇ-ਸ਼ਤਾ ਹੈ ।

ਸੰਤ ਕਾਵਿ ਵਿਚ ਕੁਝ ਗੱਲਾਂ ਸਾਂਝੀਆਂ ਹਨ ਜਿਨ੍ਹਾਂ ਨੂੰ ਅਸੀਂ ਸਮੁੱਚੇ ਸੰਤ ਕਾਵਿ ਦੀਆਂ ਪਰਵਿਰਤੀਆਂ ਮੰਨ ਸਕਦੇ ਹਾਂ । ਸੰਤ ਕਵੀਆਂ ਨੇ ਪਰਮਾਤਮਾ ਦੇ ਨਿਰਗੁਣ-ਨਿਰਾਕਾਰ ਰੂਪ ਨੂੰ ਹੀ ਮੰਨਿਆ ਹੈ । ਇਸ ਲਈ ਉਹ ਅਵਤਾਰਵਾਦ ਤੇ ਮੂਰਤੀ ਪੂਜਾ ਆਦਿ ਦੇ ਵਿਰੋਧੀ ਹਨ । ਉਨ੍ਹਾਂ ਨੇ ਧਾਰਮਕ ਮਤਭੇਦਾਂ ਅਤੇ ਫਿਰਕਾਦਰਾਨਾ ਵਿਰੋਧ ਨੂੰ ਬੜਾ ਬੁਰਾ ਮੰਨਦੇ ਹੋਏ ਸਭਨਾਂ ਧਰਮਾਂ ਨੂੰ ਮੂਲ ਰੂਪ ਵਿਚ ਇਕ ਮੰਨਿਆ ਹੈ । ਪਖੰਡ, ਜੀਵ-ਹੱਤਿਆ, ਨਾ ਬਰਾਬਰੀ ਤੇ ਜ਼ਾਤਪਾਤ ਦਾ ਖੰਡਨ ਕਰਦੇ ਹੋਏ ਸੰਤਾਂ ਨੇ ਕਰਮ ਦੀ ਪਵਿੱਤਰਤਾ, ਸਚਾਈ ਤੇ ਨੈਤਿਕਤਾ ਨੂੰ ਵਡਿ-ਆਈ ਦਾ ਆਧਾਰ ਮੰਨਿਆ ਹੈ । ਸੰਤ ਕਵੀਆਂ ਦੇ ਈਸ਼ਵਰ ਪ੍ਰਤੀ ਪ੍ਰੇਮ ਦਾ ਅਨੁਭਵ-ਪੂਰਨ ਵਰਣਨ ਹੈ । ਸੰਤ ਕਾਵਿ ਦੀ ਭਾਸ਼ਾ ਦਾ ਇਕ ਸਥਿਰ ਰੂਪ ਨਹੀਂ ਹੈ ਫਿਰ ਵੀ ਕਾਵਿਕ ਸੁੰਦਰਤਾ ਦੀ ਕੋਈ ਕਮੀ ਨਹੀਂ । ਵਧੇਰੇ ਸਾਹਿਤ ਮੁਕਤਕਾਂ ਤੇ ਪਦਾਂ ਵਿਚ ਹੈ । ਭੁੱਲੀ ਲੋਕਾਈ ਨੂੰ ਠੀਕ ਰਾਹ ਦਰਸਾਉਣ, ਮਾਨਵਤਾ ਦਾ ਉੱਚਾ ਆਦਰਸ਼ ਸਥਾਪਤ ਕਰਨ ਅਤੇ ਧਰਮ ਦਾ ਸੱਚਾ ਰੂਪ ਦਰਸਾਉਣ ਦੇ ਦ੍ਰਿਸ਼ਟੀਕੋਣ ਤੋਂ ਸੰਤ-ਕਾਵਿ ਦਾ ਬਹੁਤ ਮਹੱਤਵ ਹੈ ।

**ਸੂਫ਼ੀ ਕਾਵਿ**—ਨਿਰਗੁਣ-ਕਾਵਿ ਦੀ ਦੂਜੀ ਸ਼ਾਖਾ ਸੂਫ਼ੀ ਕਾਵਿ ਜਾਂ ਪ੍ਰੇਮ ਕਥਾ (ਪ੍ਰੇਮ ਆਖਿਆਨ) ਕਾਵਿ ਹੈ । ਸੂਫ਼ੀ ਸੰਤਾਂ ਜਾਂ ਕਵੀਆਂ ਨੇ ਲੋਕ ਪ੍ਰਸਿੱਧ ਲੌਕਿਕ ਪ੍ਰੇਮ ਕਥਾਵਾਂ ਦੁਆਰਾ ਅਲੌਕਿਕ ਪ੍ਰੇਮ ਦੀ ਵਿਆ-ਖਿਆ ਕੀਤੀ ਹੈ । ਸੂਫ਼ੀਆਂ ਅਨੁਸਾਰ ਪਰਮਾਤਮਾ ਪ੍ਰੇਮ ਅਤੇ ਸੁੰਦਰਤਾ ਦਾ ਵਿਸ਼ਾਲ ਭੰਡਾਰ ਹੈ ਤੇ ਉਸਦੀ ਪ੍ਰਾਪਤੀ ਦਾ ਸਾਧਨ ਕੇਵਲ ਪ੍ਰੇਮ ਹੀ ਹੈ । ਜਿੱਥੇ ਸੰਤਾਂ ਦੀ ਬਾਣੀ ਮੁਕਤਕ ਵਿਚ ਸੀ ਉਥੇ ਸੂਫ਼ੀਆਂ ਨੇ ਪ੍ਰਬੰਧ-ਕਾਵਿ ਨੂੰ ਸਵੈ-ਪ੍ਰਗਟਾਵੇ ਦਾ ਮਾਧਿਅਮ ਬਣਾਇਆ ।

ਸੂਫ਼ੀ ਪ੍ਰੇਮ-ਕਾਵਿ ਦਾ ਆਰੰਭ ਕਈ ਵਿਦਵਾਨ ਮੁੱਲਾ ਦਾਊਦ (ਕਰਤਾ ਚੰਦਾਯਨ 1370 ਈ.) ਤੋਂ ਮੰਨਦੇ ਹਨ । ਐਪਰ ਇਸ ਧਾਰਾ ਦਾ ਮੁੱਖ ਤੇ ਪ੍ਰਤਿਨਿਧ ਕਵੀ ਮਲਿਕ ਮੁਹੰਮਦ ਜਾਯਸੀ ਹੈ । ਇਸ ਤੋਂ ਇਲਾਵਾ ਕੁਤਬਨ, ਮੰਝਨ, ਉਸਮਾਨ, ਸ਼ੇਖ ਨਬੀ, ਨੂਰ ਮੁਹੰਮਦ ਆਦਿ ਦੇ ਨਾਂ ਪ੍ਰਸਿੱਧ ਹਨ ।

'ਪ੍ਰੇਮ ਦੀ ਪੀੜ' ਦੇ ਗਾਇਕ ਜਾਯਸੀ ਦਾ 'ਪਦਮਾਵਤ' ਹਿੰਦੀ ਸਾਹਿਤ ਦੀਆਂ ਮਹਾਨ ਕਿਰਤਾਂ ਵਿਚੋਂ ਹੈ । ਇਹ ਅਵਧੀ ਭਾਸ਼ਾ ਵਿਚ ਦੋਹਾ-ਚੌਪਾਈ ਛੰਦਾਂ ਵਿਚ ਰਚੀ ਚਿਤੌੜ ਦੇ ਰਾਜਾ ਰਤਨਸੇਨ ਤੇ ਸਿੰਹਲ ਦੀਪ ਦੀ ਰਾਜਕੁਮਾਰੀ ਦੀ ਪ੍ਰੇਮ ਕਹਾਣੀ ਹੈ । ਰਹੱਸਵਾਦ ਦੀ ਵਿਆ-ਖਿਆ, ਕਥਾਰਸ, ਪ੍ਰਬੰਧ-ਕੁਸ਼ਲਤਾ ਮੰਜੀ ਸਵਾਰੀ ਸ਼ੈਲੀ, ਭਾਸ਼ਾ ਦੀ ਮਿਠਾਸ ਤੇ ਰੂਪਕਾਂ ਦੀ ਵਰਤੋਂ ਇਸ ਦੀਆਂ ਮੁੱਖ ਵਿਸ਼ੇਸ਼ਤਾਵਾਂ ਹਨ ।

ਸੂਫ਼ੀ ਵਾਦ ਦੀ ਇਸ ਪ੍ਰਤਿਨਿਧ ਰਚਨਾ ਤੋਂ ਇਲਾਵਾ ਇਸਨੇ 'ਅਖਰਾਵਟ' ਤੇ 'ਆਖ਼ਿਰੀ ਕਲਾਮ' ਦੀ ਸਿਰਜਨਾ ਕੀਤੀ। ਕੁਤਬਨ ਦੀ 'ਮ੍ਰਿਗਾਵਤੀ', ਮੰਝਨ ਦੀ 'ਮਧੁਮਾਲਤੀ', ਉਸਮਾਨ ਦੀ 'ਚਿਤ੍ਰਾਵਲੀ', ਸ਼ੇਖ ਨਬੀ ਦੀ 'ਗਿਆਨਦੀਪ' ਤੇ ਨੂਰ-ਮੁਹੰਮਦ ਦੀ 'ਇੰਦਰਾਵਤੀ' ਆਦਿ ਇਸ ਧਾਰਾ ਦੀਆਂ ਹੋਰ ਵਰਣਨਯੋਗ ਕਿਰਤਾਂ ਹਨ। ਇਨ੍ਹਾਂ ਤੋਂ ਇਲਾਵਾ 'ਹੰਸ ਜਵਾਹਰ' (ਕਾਸਿਮਸ਼ਾਹ), 'ਨਲ ਦਮਯੰਤੀ' (ਨਰਪਤੀ ਵਿਆਸ), 'ਰਸ ਰਤਨ' (ਪੁਹਕਰ), 'ਪਹੁਪਾਵਤੀ' (ਦੁੱਖਹਰਣ ਦਾਸ), 'ਮਾਧਵਨਲ ਕਾਮਕੰਦਲਾ' (ਗਣਪਤੀ) ਆਦਿ ਹੋਰ ਪ੍ਰੇਮ ਕਥਾਵਾਂ ਮਿਲ-ਦੀਆਂ ਹਨ। ਇਹ ਸਭ ਸ਼ੈਲੀ ਤੇ ਵਿਸ਼ੇ ਦੇ ਪੱਖੋਂ ਜਾਯਸੀ ਦੇ 'ਪਦਮਾਵਤ' ਦੀਆਂ ਪਰਛਾਈਆਂ ਹੀ ਹਨ।

ਸੂਫ਼ੀ ਕਾਵਿ ਦੀਆਂ ਮੁੱਖ ਵਿਸ਼ੇਸ਼ਤਾਵਾਂ ਇਸ ਤਰ੍ਹਾਂ ਹਨ : ਇਹ ਗ੍ਰੰਥ ਮਸਨਵੀ ਸ਼ੈਲੀ ਉਤੇ ਲਿਖੇ ਗਏ ਹਨ। ਪ੍ਰੇਮ-ਪ੍ਰਧਾਨਤਾ, ਆਤਮ ਬਲੀ-ਦਾਨ, ਸੁੰਦਰਤਾ, ਬਿਰਹਾ ਦੇ ਨਾਲ ਨਾਲ ਸਾਹਸ ਅਤੇ ਸੰਘਰਸ਼ ਦਾ ਚਿਤਰਣ ਵੀ ਵਿਸਤਾਰ ਸਹਿਤ ਕੀਤਾ ਗਿਆ ਹੈ। ਅਨੇਕਾਂ ਕਾਵਿ-ਰੂੜ੍ਹੀਆਂ ਦੁਆਰਾ ਇਨ੍ਹਾਂ ਗ੍ਰੰਥਾਂ ਵਿਚ ਕਿਤੇ ਕਿਤੇ ਲੌਕਿਕ ਪ੍ਰੇਮ ਦੇ ਨਾਲ ਨਾਲ ਅਲੌਕਿਕ ਪ੍ਰੇਮ ਵੀ ਪ੍ਰਗਟਾਇਆ ਗਿਆ ਹੈ। ਵਧੇਰਿਆਂ ਦੀ ਭਾਸ਼ਾ ਅਵਧੀ ਹੈ ਪਰ ਕੁਝ ਰਾਜਸਥਾਨੀ ਅਤੇ ਬ੍ਰਜ-ਭਾਸ਼ਾ ਵਿਚ ਵੀ ਮਿਲਦੇ ਹਨ। ਮੁਖ ਛੰਦ ਦੋਹਾ-ਚੌਪਾਈ ਹੈ।

ਸੂਫ਼ੀ ਕਾਵਿ ਦਾ ਮੁੱਖ ਮਹੱਤਵ ਲੋਕ-ਮਨੋਰੰਜਨ, ਅਲੌਕਿਕ ਪ੍ਰੇਮ ਸੰਦੇਸ਼, ਧਰਮ ਦਰਸ਼ਨ, ਜਿਓਤਿਸ਼ ਤੇ ਕਲਾ ਆਦਿ ਵਿਸ਼ਿਆਂ ਦੀ ਪ੍ਰਸੰਗਾਂ ਅਨੁਸਾਰ ਮਿਲਣ ਵਾਲੀ ਜਾਣਕਾਰੀ ਵਿਚ ਹੈ। ਪ੍ਰੇਮ ਦੇ ਵਿਆਪਕ ਰੂਪ ਨੂੰ ਪ੍ਰਗਟਾ ਕੇ ਸਮਾਜ ਵਿਚ ਫਿਰਕਾਦਾਰਾਨਾ ਨਫ਼ਰਤ ਨੂੰ ਘਟਾਉਣਾ ਇਸ ਕਾਵਿ-ਧਾਰਾ ਦਾ ਮਹਾਨ ਲੋਕ ਹਿਤਕਾਰੀ ਕਾਰਜ ਹੈ।

**ਰਾਮ ਕਾਵਿ**—ਭਾਰਤੀ ਕਾਲ ਦੀ ਤੀਸਰੀ ਸ਼ਾਖ਼ਾ ਦਾ ਨਾਂ ਰਾਮ ਭਗਤੀ ਕਾਵਿ ਹੈ। ਭਗਵਾਨ ਰਾਮ ਦਾ ਗੁਣਗਾਨ ਕਰਨ ਵਾਲੇ ਇਨ੍ਹਾਂ ਕਵੀਆਂ ਵਿਚੋਂ ਇਕੋ ਇਕ ਮਹਤੱਵਪੂਰਨ ਸ਼ਖ਼ਸੀਅਤ ਮਹਾਤਮਾ ਤੁਲਸੀ ਦਾਸ ਹਿੰਦੀ ਦਾ ਸ਼੍ਰੋਮਣੀ ਕਵੀ ਹੈ। ਹਿੰਦੀ ਦਾ ਸਰਵੋਤਮ ਕਵੀ ਤੁਲਸੀ ਦਾਸ (1532-1623) ਆਪਣਾ ਬਚਪਨ ਬੜੀਆਂ ਔਕੜਾਂ ਨਾਲ ਬਿਤਾ ਕੇ ਆਪਣੀ ਪਤਨੀ ਤੇ ਗੁਰੂ ਨਰਹਰੀ ਦੀ ਪ੍ਰੇਰਣਾ ਤੇ ਆਪਣੀ ਅਦੁੱਤੀ ਪ੍ਰਤਿਭਾ ਸਦਕਾ ਪ੍ਰਸਿਧੀ ਦੀ ਸਭ ਤੋਂ ਉੱਚੀ ਚੋਟੀ ਤੇ ਪੁੱਜਿਆ। ਇਸ ਦੇ 'ਰਾਮਚਰਿਤਮਾਨਸ' ਨੂੰ ਭਾਰਤ ਦੀ ਬਾਈਬਲ ਆਖਿਆ ਜਾਂਦਾ ਹੈ। 'ਦੋਹਾਵਲੀ' (ਨੀਤੀ, ਭਗਤੀ, ਰਾਮ ਭਗਤੀ ਤੇ ਨਾਮ ਮਹਿਮਾ ਦੇ ਦੋਹੇ), 'ਕਵਿਤਾਵਲੀ' (ਕਬਿੱਤ, ਸਵੱਯੇ, ਛਪੈ ਵਿਚ ਲਿਖੀ ਰਾਮ ਕਥਾ), 'ਗੀਤਾਵਲੀ' (ਸੱਤ ਕਾਂਡਾਂ ਵਿਚ ਰਾਮ ਕਥਾ), 'ਕ੍ਰਿਸ਼ਨ ਗੀਤਾਵਲੀ' (ਕ੍ਰਿਸ਼ਨ ਮਹਿਮਾ), 'ਵਿਨਯਪੱਤਰਿਕਾ' (ਬਿਨੈ ਦੇ ਪਦ), 'ਰਾਮਲਲਾ ਨਹਛੂ', 'ਵੈਰਾਗਯ ਸੰਦੀਪਨੀ', 'ਬਰਵੈ ਰਾਮਾਇਣ', 'ਪਾਰਵਤੀ ਮੰਗਲ,' 'ਜਾਨਕੀ ਮੰਗਲ', 'ਰਾਮਾਗਿਆ ਪ੍ਰਸ਼ਨ' ਆਦਿ ਇਸ ਦੀਆਂ ਹੋਰ ਪ੍ਰਮਾ-ਣੀਕ ਰਚਨਾਵਾਂ ਹਨ।

ਹਿੰਦੀ ਦਾ ਸਰਵੋਤਮ ਮਹਾਂ ਕਾਵਿ 'ਰਾਮਚਰਿਤਮਾਨਸ' ਰਾਮ ਚਰਿਤ, ਕਾਵਿ-ਕਲਾ ਤੇ ਭਗਤੀ ਤਿੰਨਾਂ ਪੱਖਾਂ ਤੋਂ ਮਹੱਤਵਪੂਰਨ ਹੈ। ਇਸਦੇ ਸੱਤ ਕਾਂਡਾਂ ਵਿਚ ਕਵੀ ਨੇ ਭਾਰਤ ਦੀ ਮਹਾਨ ਸਾਹਿਤਕ, ਦਾਰਸ਼ਨਿਕ ਤੇ ਧਾਰਮਕ ਪਰੰਪਰਾ ਨੂੰ ਅਦੁੱਤੀ ਮੌਲਿਕਤਾ ਨਾਲ ਦ੍ਰਿਸ਼ਟਮਾਨ ਕਰ ਦਿੱਤਾ ਹੈ। ਗੁੰਦਵੀਂ ਕਥਾਵਸਤੂ, ਦਿਲ-ਟੁੰਬਵੇਂ ਪ੍ਰਸੰਗ, ਆਦਰਸ਼ ਭਾਵਨਾ, ਰਾਮ ਰਾਜ ਪਾਤਰ-ਚਿਤਰਨ, ਰੋਚਕ ਤੇ ਸੁਭਾਵਕ ਸੰਵਾਦ ਇਸ ਦੇ ਮੀਰੀ ਗੁਣ ਹਨ। ਸ਼ਾਂਤ ਰਸ ਦੀ ਪ੍ਰਧਾਨਤਾ ਹੈ। ਦੋਹਾ-ਚੌਪਾਈ ਦੀ ਸ਼ੈਲੀ ਨੇ ਇਸ ਗ੍ਰੰਥ ਵਿਚ ਸਿਖਰ ਛੂਹ ਲਈ ਹੈ। ਇਸਦੀ ਭਾਸ਼ਾ ਉੱਚੀ ਤੇ ਸਾਹਿਤਕ ਹੈ।

ਤੁਲਸੀ ਨੇ ਪ੍ਰਬੰਧ, ਮੁਕਤਕ, ਰੀਤੀ ਤਿੰਨ ਕਾਵਿ-ਰੂਪਾਂ ਦੀ ਵਰਤੋਂ ਕੀਤੀ ਹੈ। ਤੁਲਸੀ ਨੇ ਆਪਣੇ ਯੁਗ ਵਿਚ ਪ੍ਰਚਲਿਤ ਸਾਰੇ ਕਾਵਿ-ਰੂਪਾਂ, ਕਾਵਿ-ਸ਼ੈਲੀਆਂ ਤੇ ਕਾਵਿ-ਭਾਸ਼ਾਵਾਂ ਦੀ ਕਮਾਲ ਵਰਤੋਂ ਕੀਤੀ ਹੈ। ਕਿਸੇ ਨੇ ਠੀਕ ਹੀ ਕਿਹਾ ਹੈ :

ਕਵਿਤਾ ਕਰਕੇ ਤੁਲਸੀ ਨ ਲਸੈ,
ਕਵਿਤਾ ਲਸੀ ਪਾ ਤੁਲਸੀ ਕੀ ਕਲਾ।

(ਭਾਵ—ਕਵਿਤਾ ਲਿਖਣ ਨਾਲ ਤੁਲਸੀ ਦੀ ਸ਼ੋਭਾ ਨਹੀਂ ਵਧੀ, ਬਲਕਿ ਤੁਲਸੀ ਦੀ ਕਲਾ ਪ੍ਰਾਪਤ ਕਰਕੇ ਕਵਿਤਾ ਦੀ ਸ਼ੋਭਾ ਵਧੀ।)

ਤੁਲਸੀ ਤੋਂ ਬਾਅਦ ਇਸ ਕਾਵਿ ਧਾਰਾ ਦਾ ਇਸੇ ਰੂਪ ਵਿਚ ਵਿਕਾਸ ਨਹੀਂ ਹੋ ਸਕਿਆ। ਅੱਗੇ ਜਾਕੇ ਇਸ ਵਿਚ ਕ੍ਰਿਸ਼ਨ ਭਗਤੀ ਵਾਂਗ ਸ਼ਿੰਗਾਰ, ਰਸਿਕਤਾ ਤੇ ਕਾਮੁਕਤਾ ਦਾ ਰਲਾ ਹੋ ਗਿਆ। ਇਸ ਲਈ ਮੁੱਖ ਰੂਪ ਵਿਚ ਇਕੱਲੇ ਤੁਲਸੀ ਦੇ ਕਾਵਿ ਦੀਆਂ ਪਰਵਿਰਤੀਆਂ ਹੀ ਇਸ ਧਾਰਾ ਦੀਆਂ ਪਰਵਿਰਤੀਆਂ ਮੰਨੀਆਂ ਜਾਂਦੀਆਂ ਹਨ।

ਰਾਮ ਭਗਤ ਕਵੀਆਂ ਨੇ ਰਾਮ ਨੂੰ ਵਿਸ਼ਨੂੰ ਦਾ ਅਵਤਾਰ ਅਤੇ ਪਰਮ ਬ੍ਰਹਮ ਸਰੂਪ ਮੰਨ ਕੇ ਚਿਤਰਿਆ ਹੈ। ਰਾਮ ਸ਼ੀਲ, ਸੁੰਦਰਤਾ ਤੇ ਸ਼ਕਤੀ ਦਾ ਸੁਮੇਲ ਹਨ। ਉਨ੍ਹਾਂ ਦਾ ਮਰਿਆਦਾ ਪੁਰੋਸ਼ਤਮ ਤੇ ਲੋਕ-ਰਖਿਅਕ ਰੂਪ ਆਪਣੀ ਸਮੁੱਚੀ ਵਡਿਆਈ ਸਹਿਤ ਦਿਸ ਆਉਂਦਾ ਹੈ। ਰਾਮ ਕਾਵਿ ਦਾ ਦ੍ਰਿਸ਼ਟੀਕੋਣ ਬਹੁਤ ਵਿਆਪਕ ਹੈ ਤੇ ਇਸ ਸਾਹਿਤ ਦੀ ਸੁਮੇਲ ਭਾਵਨਾ ਅਧੀਨ ਗਿਆਨ, ਭਗਤੀ ਤੇ ਕਰਮ ਅਤੇ ਸਗੁਣ ਤੇ ਨਿਰਗੁਣ ਸਮਰੂਪ ਹੋ ਗਏ ਹਨ।

ਲੋਕ-ਕਲਿਆਣ ਦੀ ਦ੍ਰਿਸ਼ਟੀ ਤੋਂ ਇਹ ਕਾਵਿ ਸਮੁੱਚੇ ਭਾਰਤੀ ਸਾਹਿਤ ਦਾ ਸਿਰਤਾਜ ਹੈ। ਭਗਤੀ ਦਾ ਇਸ਼ਟ-ਸੇਵਕ ਸਬੰਧ ਅਤੇ ਆਪਣੇ ਪੂਜ ਪ੍ਰਤੀ ਅਟੁੱਟ ਸ਼ਰਧਾ ਵੇਖਣ ਯੋਗ ਹੈ। ਸਮੂਹ ਰਸਾਂ (ਵਿਸ਼ੇਸ਼ ਕਰਕੇ ਸ਼ਾਂਤਰਸ) ਦਾ ਚਿਤਰਨ, ਮਹਾਨ ਪਾਤਰਾਂ ਦੀ ਸਿਰਜਨਾ, ਛੰਦ ਅਲੰਕਾਰਾਂ ਦੀ ਵੰਨ-ਸੁਵੰਨਤਾ, ਸਰਸ, ਸੁਭਾਵਕ, ਭਾਵਮਈ ਤੇ ਸਾਹਿ-ਤਕ ਭਾਸ਼ਾ ਰਾਮ-ਕਾਵਿ ਦੀਆਂ ਮੁੱਖ ਵਿਸ਼ੇਸ਼ਤਾਵਾਂ ਹਨ। ਸੋ ਧਰਮ, ਸਮਾਜ, ਨੀਤੀ, ਕਲਾ ਆਦਿ ਸਭ ਦ੍ਰਿਸ਼ਟੀਆਂ ਤੋਂ ਇਸ ਸਾਹਿਤ ਦਾ ਵਿਸ਼ੇਸ਼ ਮਹੱਤਵ ਹੈ।

**ਕ੍ਰਿਸ਼ਨ ਕਾਵਿ**—ਭਗਤੀ ਕਾਲ ਵਿਚ ਸਗੁਣ ਭਗਤੀ-ਕਾਵਿ ਦੀ ਦੂਸਰੀ ਸ਼ਾਖ਼ਾ 'ਕ੍ਰਿਸ਼ਨ ਭਗਤੀ' ਨੂੰ ਮਹਾਂ ਪ੍ਰਭੂ ਵੱਲਭਾਚਾਰੀਆ ਨੇ ਨਵਾਂ ਆਦਰਸ਼ ਤੇ ਨਵੀਂ ਪ੍ਰੇਰਣਾ ਦਿੱਤੀ। ਇਸ ਧਾਰਾ ਦੇ ਤਿੰਨ ਮੁੱਖ ਧਾਰਮਕ ਸੰਪ੍ਰਦਾਇ ਹਨ : ਵੱਲਭ, ਚੈਤੰਨਯ ਤੇ ਰਾਧਾ ਵਲੱਭ। ਇਸ ਧਾਰਾ ਦੇ ਸਗੁਣ ਕਵੀਆਂ ਨੇ ਸੰਤ ਕਵੀਆਂ ਦੀ ਵਿਚਾਰਾਤਮਕ ਬੋਝਲਤਾ ਤੇ ਸੂਫ਼ੀ ਕਵੀਆਂ ਦੀ ਪ੍ਰੇਮ ਦੀ ਇਕਰੂਪਤਾ ਨੂੰ ਦੂਰ ਕਰਦਿਆਂ ਆਨੰਦ ਸਰੂਪ ਭਗਵਾਨ ਕ੍ਰਿਸ਼ਨ ਦੇ ਮਧੁਰ ਰੂਪ ਦੀ ਸਥਾਪਨਾ ਕਰਕੇ ਜੀਵਨ ਪ੍ਰਤੀ ਗਹਿਰਾ ਸਬੰਧ ਪ੍ਰਗਟਾਇਆ। ਇਸ ਧਾਰਾ ਦੇ ਮੁੱਖ ਕਵੀਆਂ ਵਿਚੋਂ ਸੂਰਦਾਸ, ਨੰਦ ਦਾਸ, ਮੀਰਾਬਾਈ, ਹਿਤਹਰੀਵੰਸ਼ ਤੇ ਰਸਖਾਨ ਦਾ ਨਾਂ ਆਉਂਦਾ ਹੈ।

ਸੂਰਦਾਸ (ਲਗਭਗ 1535-1640 ਸੰਮਤ) ਜਨਮ ਤੋਂ ਹੀ ਨੇਤਰ-ਹੀਨ ਸੀ ਪਰ ਵੱਲਭਾਚਾਰੀਆ ਤੋਂ ਪ੍ਰੇਰਣਾ ਲੈ ਕੇ ਇਸਨੇ ਭਗਵਾਨ ਕ੍ਰਿਸ਼ਨ ਦਾ ਚਰਿਤਰ ਇੰਜ ਗਾਂਵਿਆ ਕਿ ਉਹ ਹਿੰਦੀ ਸਾਹਿਤ ਦਾ ਸੂਰਜ ਮੰਨਿਆ ਜਾਂਦਾ ਹੈ। ਸੂਰਦਾਸ ਦੇ ਤਿੰਨ ਪ੍ਰਮਾਣੀਕ ਗ੍ਰੰਥ ਮਿਲਦੇ ਹਨ :-

ਸੂਰਸਾਗਰ, ਸੂਰਸਾਰਾਵਲੀ ਤੇ ਸਾਹਿਤ ਲਹਰੀ। ਇਨ੍ਹਾਂ ਵਿਚੋਂ 'ਸੂਰ-ਸਾਗਰ' ਹੀ ਉਸ ਦੀ ਪ੍ਰਸਿਧੀ ਦਾ ਆਧਾਰ ਹੈ। ਇਸ ਵਿਚ ਅਨੇਕ ਅਵਤਾਰਾਂ ਦਾ ਵਰਨਣ ਹੈ ਪਰ ਵਧੇਰੇ ਵਿਸਤਾਰ ਕ੍ਰਿਸ਼ਨ ਲੀਲ੍ਹਾ ਦਾ ਹੀ ਹੈ। ਕ੍ਰਿਸ਼ਨ ਦੀਆਂ ਬਾਲ-ਲੀਲ੍ਹਾਵਾਂ ਦੇ ਚਿਤਰਨ ਵਿਚ ਸੂਰ ਆਪਣਾ ਸਾਨੀ ਨਹੀਂ ਰਖਦਾ। ਯਸ਼ੋਧਾ ਦੇ ਰੂਪ ਵਿਚ ਮਾਂ ਦੇ ਦਿਲ ਦੀ ਤਰਜ-ਮਾਨੀ ਹੋਰ ਕਿਤੇ ਨਹੀਂ ਮਿਲਦੀ। ਇਸ ਗ੍ਰੰਥ ਦਾ ਭ੍ਰਮਰਗੀਤ ਪ੍ਰਸੰਗ ਸਰਸਤਾ ਤੇ ਸੁਭਾਵਕਤਾ ਦੀ ਸਿਖਰ ਹੈ। ਸੂਰ ਨੇ ਕ੍ਰਿਸ਼ਨ ਦੇ ਪ੍ਰੌਢ ਰੂਪ ਵਲ ਘੱਟ ਧਿਆਨ ਦਿਤਾ ਹੈ। ਸਮੁੱਚਾ ਸੂਰ-ਸਾਹਿਤ ਬ੍ਰਜ-ਭਾਸ਼ਾ ਵਿਚ ਗੀਤੀ-ਸ਼ੈਲੀ ਵਿਚ ਹੈ। ਸੂਰ ਦੇ ਗੀਤੀ- ਕਾਵਿ ਵਿਚ ਭਾਵਾਂ ਦੀ ਗੰਭੀ-ਰਤਾ, ਸੰਗੀਤ ਦੀ ਟੁਣਕਾਰ ਤੇ ਭਾਸ਼ਾ ਦੀ ਕੋਮਲਤਾ ਦਰਸ਼ਨੀ ਹੈ। ਭਾਵ ਅਤੇ ਸ਼ੈਲੀ ਦੋਹਾਂ ਪੱਖਾਂ ਤੋਂ ਸੂਰ ਇਕ ਮਹਾਨ ਕਵੀ ਹੈ।

ਇਸ ਧਾਰਾ ਦੇ ਹੋਰ ਕਵੀਆਂ ਨੇ ਸੂਰਦਾਸ ਦੀਆਂ ਲੀਹਾਂ ਤੇ ਕ੍ਰਿਸ਼ਨ ਚਰਿਤਰ ਨੂੰ ਉਲੀਕਿਆ ਹੈ। ਕਵੀ ਨੰਦਦਾਸ ਨੇ ਕੁਝ ਵਖਰਤਾ ਦਰਸਾ-ਉਂਦੀਆਂ ਆਪਣੀਆਂ 'ਰੂਪ ਮੰਜਰੀ', 'ਰਸਮੰਜਰੀ'' 'ਭੰਵਰਗੀਤ' ਤੇ 'ਸ਼ਯਾ ਮਸਗਾਈ' ਆਦਿ ਵੱਖ ਵੱਖ ਸ਼ੈਲੀਆਂ ਦੀ ਵਰਤੋਂ ਕੀਤੀ। ਕ੍ਰਿਸ਼ਨ ਭਗਤ ਕਵੀਆਂ ਵਿਚ ਪ੍ਰੇਮ-ਦੀਵਾਨੀ ਮੀਰਾ ਦਾ ਵੀ ਥਾਂ ਬਹੁਤ ਉੱਚਾ ਹੈ। ਉਸਨੇ ਆਪਣੇ ਸਾਂਵਰੀਆ (ਕ੍ਰਿਸ਼ਨ) ਦੇ ਬਿਰਹੋਂ ਵਿਚ ਸੈਂਕੜੇ ਗੀਤ ਰਾਜਸ-ਥਾਨੀ ਭਾਸ਼ਾ ਵਿਚ ਲਿਖੇ ਜੋ ਬੇਹੱਦ ਪ੍ਰਿਯ ਹਨ। ਰਸਖਾਨ ਨੇ ਵੀ ਰਸ-ਭਿੰਨੇ ਸਵੱਯੇ ਤੇ ਕਬਿਤ ਰਚੇ। ਰਾਧਾਵੱਲਭੀ ਹਿਤਹਰੀਵੰਸ਼ ਦੀ 'ਹਿੱਤ ਚੌਰਾਸੀ' ਬੜੀ ਹੀ ਸਰਲ ਤੇ ਕੋਮਲ ਭਾਸ਼ਾ ਵਿਚ ਰਚੀ ਗਈ ਹੈ।

ਸੂਰ ਤੇ ਨੰਦ ਦਾਸ ਤੋਂ ਇਲਾਵਾ ਅਸ਼ਟਛਾਪ ਦੇ ਬਾਕੀ ਕਵੀਆਂ (ਕ੍ਰਿਸ਼ਨਦਾਸ, ਪਰਮਾਨੰਦਦਾਸ, ਕੁੰਭਨਦਾਸ, ਚਤੁਰਭੁਜਦਾਸ, ਛੀਤਸਵਾਮੀ ਤੇ ਗੋਵਿੰਦਸਵਾਮੀ) ਅਤੇ ਮਾਧਵਦਾਸ ਜਗਨਨਾਥ, ਵਿਸ਼ਨੂੰਦਾਸ, ਧਰੁਵ-ਦਾਸ, ਨਾਗਰੀਦਾਸ, ਵ੍ਰਿੰਦਾਵਨਦਾਸ ਆਦਿ ਹੋਰ ਅਨੇਕ ਕਵੀਆਂ ਨੇ ਕ੍ਰਿਸ਼ਨ-ਕਾਵਿ ਦੀ ਰਚਨਾ ਕੀਤੀ।

ਕ੍ਰਿਸ਼ਨ ਭਗਤ ਕਵੀਆਂ ਨੇ ਵੱਖ ਵੱਖ ਧਾਰਮਕ ਸੰਪ੍ਰਦਾਵਾਂ ਦੀ ਪ੍ਰੇਰਨਾ ਨਾਲ ਕਾਵਿ-ਰਚਨਾ ਕੀਤੀ ਜਿਨ੍ਹਾਂ ਦੇ ਕੇਂਦਰ ਬ੍ਰਿਂਦ੍ਰਾਬਨ ਤੇ ਮਥੁਰਾ ਸਨ। ਇਨ੍ਹਾਂ ਕਵੀਆਂ ਨੇ ਵਧੇਰੇ ਕਰਕੇ ਕ੍ਰਿਸ਼ਨ ਦੇ ਬਾਲ ਰੂਪ ਤੇ ਪ੍ਰੇਮੀ ਰੂਪ ਉਲੀਕਦਿਆਂ ਵਾਤਸਲ ਤੇ ਸ਼੍ਰਿੰਗਾਰ ਰਸ ਨੂੰ ਪ੍ਰਮੁੱਖ ਤੌਰ ਤੇ ਚਿਤਰਿਆ ਹੈ ਅਤੇ ਜੀਵਨ ਦੀਆਂ ਗੰਭੀਰ ਸਮੱਸਿਆਵਾਂ ਵੱਲ ਇਤਨਾ ਧਿਆਨ ਨਹੀਂ ਦਿੱਤਾ। ਇਸ ਕਾਵਿ ਦੀ ਰਚਨਾ ਮੁੱਖ ਤੌਰ ਤੇ ਬ੍ਰਜ ਭਾਸ਼ਾ ਵਿਚ ਹੋਈ। ਕ੍ਰਿਸ਼ਨ ਭਗਤੀ ਨੇ ਸਮਾਜ ਨੂੰ ਭਗਤੀ ਤੇ ਸੁੰਦਰਤਾ ਦਾ ਅੰਮ੍ਰਿਤ ਪਿਲਾ ਕੇ ਹੋਰ ਵਧੇਰੇ ਜੀਵਨ ਸ਼ਕਤੀ ਪ੍ਰਦਾਨ ਕੀਤੀ।

ਇਨ੍ਹਾਂ ਧਾਰਾਵਾਂ ਤੋਂ ਇਲਾਵਾ ਸ਼ਾਹੀ ਦਰਬਾਰਾਂ ਵਿਚ ਅਤੇ ਸੁਤੰ-ਤਰ ਰੂਪ ਵਿਚ ਕਈ ਕਵੀਆਂ ਨੇ ਸਾਹਿਤ ਰਚਨਾ ਕੀਤੀ ਜਿਨ੍ਹਾਂ ਵਿਚੋਂ ਗੰਗ, ਨਰਹਰੀ ਬੰਦੀ ਜਨ ਤੇ ਰਹੀਮ (ਅਬਦੁੱਰਹੀਮ ਖ਼ਾਨਖਾਨਾਂ) ਦਾ ਨਾਂ ਬੜਾ ਪ੍ਰਸਿੱਧ ਹੈ। ਰਹੀਮ ਅਤੇ ਗੰਗ ਦੇ ਦੋਹੇ ਹਿੰਦੀ ਸਾਹਿਤ ਵਿਚ ਕਾਫ਼ੀ ਪ੍ਰਸਿੱਧ ਹਨ। ਭਗਤੀ ਕਾਲ ਦਾ ਸਾਹਿੱਤ ਬਹੁਤ ਵਿਆਪਕ, ਗੰਭੀਰ ਅਤੇ ਉੱਚਾ ਹੈ।

## ਰੀਤੀਕਾਲ (ਲਗਭਗ 1700 ਤੋਂ 1900 ਸੰਮਤ ਤਕ)

ਹਿੰਦੀ ਸਾਹਿੱਤ ਦਾ ਉੱਤਰ ਮੱਧਕਾਲ ਰੀਤੀਕਾਲ ਅਖਵਾਉਂਦਾ ਹੈ। ਕੁਝ ਵਿਦਵਾਨਾਂ ਨੇ ਇਸ ਨੂੰ ਪਰਵਿਰਤੀ ਦੀ ਦ੍ਰਿਸ਼ਟੀ ਤੋਂ ਸ਼੍ਰਿੰਗਾਰਕਾਲ, ਮੁਕਤਕ ਕਾਲ, ਅਲੰਕ੍ਰਿਤਕਾਲ ਅਤੇ ਕਲਾਕਾਲ ਦਾ ਨਾਂ ਵੀ ਦਿਤਾ ਹੈ ਪਰ' ਰੀਤੀਕਾਲ' ਹੀ ਵਧੇਰੇ ਪ੍ਰਚਲਿਤ ਹੈ। 'ਰੀਤੀ' ਦਾ ਆਮ ਅਰਥ ਹੈ ਕੋਈ ਨਿਯਮ, ਰਿਵਾਜ, ਢੰਗ ਜਾਂ ਤਰੀਕਾ। ਸਾਹਿਤ ਦੇ ਖੇਤਰ ਵਿਚ ਇਸ ਦਾ ਭਾਵ 'ਕਾਵਿ-ਸ਼ਾਸਤਰ' ਵਿਚ ਵਰਣਿਤ ਨਿਯਮਾਂ, ਵਿਧੀਆਂ, ਤਰੀਕਿਆਂ ਜਾਂ ਰੀਤੀਆਂ ਅਨੁਸਾਰ ਕਾਵਿ ਰਚਨਾ ਕਰਨਾ ਹੈ। ਇਸ ਕਾਲ ਦੀ ਅਜਿਹੀ ਸਾਹਿਤ ਰਚਨਾ ਵਿਧੀ ਕਾਰਨ ਹੀ ਇਸ ਨੂੰ ਰੀਤੀ-ਕਾਲ ਆਖਦੇ ਹਨ।

ਰੀਤੀਕਾਲ ਦੇ ਮੋਢੀ ਦੀ ਪਦਵੀ ਦੇ ਦੋ ਦਾਵੇਦਾਰ ਹਨ:— 'ਆਚਾਰੀਆ ਕੇਸ਼ਵ' ਅਤੇ 'ਆਚਾਰੀਆ ਚਿੰਤਾਮਣੀ'। ਐਪਰ ਵਧੇਰੇ ਵਿਦਵਾਨ ਇਹ ਪਦਵੀ ਕੇਸ਼ਵਦਾਸ ਨੂੰ ਦਿੰਦੇ ਹਨ।

ਇਸ ਕਾਲ ਦੇ ਦੌਰਾਨ ਮੁਗ਼ਲ ਸਾਮਰਾਜ ਦੇ ਪਤਨ; ਮਰਾਠਿਆਂ, ਰਾਜਪੂਤਾਂ ਤੇ ਸਿੱਖਾਂ ਦੇ ਰਾਜ ਵਿਕਾਸ, ਅਤੇ ਅੰਗਰੇਜ਼ਾਂ ਦੇ ਭਾਰਤੀ ਰਾਜਨੀਤੀ ਵਿਚ ਪ੍ਰਵੇਸ਼ ਨੇ ਭਾਰਤੀ ਇਤਿਹਾਸ ਨੂੰ ਨਵਾਂ ਮੋੜ ਦਿੱਤਾ। ਸਮਾਜਕ, ਆਰਥਕ, ਸਭਿਆਚਾਰਕ ਤੇ ਧਾਰਮਕ ਰੂਪ ਤੋਂ ਇਹ ਪਤਨ ਦਾ ਯੁੱਗ ਸੀ। ਹਰ ਪਾਸੇ ਵਿਲਾਸਤਾ ਦਾ ਸਾਮਰਾਜ ਸੀ। ਸ਼੍ਰਿੰਗਾਰ ਉਸ ਵੇਲੇ ਦੀਆਂ ਪਰਿਸਥਿਤੀਆਂ ਦੀ ਸੁਭਾਵਕ ਉਪਜ ਸੀ ਤੇ ਇਸੇ ਕਾਰਨ ਸਾਹਿਤ ਅਤੇ ਸਮੂਹ ਕਲਾਵਾਂ ਵਿਚ ਇਸੇ ਸ਼੍ਰਿੰਗਾਰਕ ਪਰਵਿਰਤੀ ਦੀ ਪ੍ਰਧਾਨਤਾ ਵਿਖਾਈ ਦਿੰਦੀ ਹੈ।

ਰੀਤੀ ਨੂੰ ਆਧਾਰ ਮੰਨ ਕੇ ਵਿਦਵਾਨਾਂ ਨੇ ਇਸ ਕਾਲ ਦੇ ਸਾਹਿਤ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ: ਰੀਤੀਬੱਧ, ਰੀਤੀਸਿੱਧ ਤੇ ਰੀਤੀ-ਮੁਕਤ ਸਾਹਿਤ। ਰੀਤੀਬੱਧ ਧਾਰਾ ਵਿਚ ਉਹ ਕਵੀ ਆਉਂਦੇ ਹਨ, ਜਿਨ੍ਹਾਂ ਨੇ ਰੀਤੀ ਦੇ ਆਧਾਰ ਤੇ ਕਾਵਿ ਰਚਨਾ ਕੀਤੀ। ਇਨ੍ਹਾਂ ਗ੍ਰੰਥਾਂ ਨੂੰ ਲੱਛਣ-ਗ੍ਰੰਥ ਵੀ ਕਹਿ ਦਿੰਦੇ ਹਨ। ਇਹ ਕਵੀ ਕਾਵਿ-ਸ਼ਾਸਤਰ ਦੇ ਵੀ ਆਚਾਰੀਆ ਸਨ। ਇਨ੍ਹਾਂ ਵਿਚ ਕੇਸ਼ਵ, ਚਿੰਤਾਮਣੀ, ਮਤੀਰਾਮ, ਕੁਲਪਤੀ, ਸੁਖਦੇਵ, ਸੂਰਤੀ ਮਿਸ਼ਰ, ਦੇਵ ਰਸਲੀਨ, ਭਿਖਾਰੀਦਾਸ, ਪਦਮਾਕਰ ਗਵਾਲ, ਸੋਮਨਾਥ ਆਦਿ ਆਉਂਦੇ ਹਨ। ਰੀਤੀਸਿੱਧ ਕਵੀ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਜਿਨ੍ਹਾਂ ਨੂੰ ਰੀਤੀ ਵਿਚ ਵਿਸ਼ਵਾਸ ਤਾਂ ਸੀ ਪਰ ਫਿਰ ਵੀ ਆਪਣੀਆਂ ਮੌਲਿਕ ਵਿਸ਼ੇਸ਼ਤਾਵਾਂ ਨਾਲ ਰਸ ਭਰਪੂਰ ਕਾਵਿ ਦੀ ਸਿਰਜਣਾ ਕੀਤੀ। ਇਨ੍ਹਾਂ ਵਿਚੋਂ ਬਿਹਾਰੀ, ਸੇਨਾਪਤੀ, ਬੇਨੀ, ਰਸਨਿਧੀ, ਕ੍ਰਿਸ਼ਣ ਕਵੀ, ਦ੍ਵਿਜਦੇਵ, ਨੇਵਾਜ ਆਦਿ ਦੇ ਨਾਂ ਵਰਨਣ-ਯੋਗ ਹਨ। ਰੀਤੀਮੁਕਤ ਕਵੀਆਂ ਨੇ ਰੀਤੀ ਦੀ ਬੰਨ੍ਹੀ ਬਨ੍ਹਾਈ ਪੱਧਤੀ ਤੇ ਕਾਵਿ ਰਚਨਾ ਨਾ ਕਰਕੇ ਬਿਲਕੁਲ ਸੁਤੰਤਰ ਰੂਪ ਵਿਚ ਆਤਮ-ਅਨੁਭਵ ਨੂੰ ਮੁਕਤਕ ਸ਼ੈਲੀ ਵਿਚ ਪ੍ਰਗਟਾਇਆ। ਇਨ੍ਹਾਂ ਵਿਚੋਂ ਘਨਾਨੰਦ, ਆਲਮ, ਬੋਧਾ ਤੇ ਠਾਕੁਰ ਦਾ ਨਾਂ ਪ੍ਰਸਿੱਧ ਹੈ।

ਇਨ੍ਹਾਂ ਕਵੀਆਂ ਤੋਂ ਇਲਾਵਾ ਭੂਸ਼ਣ, ਸ੍ਰੀ ਗੁਰੂ ਗੋਬਿੰਦ ਸਿੰਘ, ਲਾਲ, ਸੂਦਨ ਆਦਿ ਨੇ ਵੀ ਵੀਰ-ਰਸ ਦੀ ਕਵਿਤਾ ਲਿਖੀ ਤੇ ਵ੍ਰਿੰਦ, ਬੈਤਾਲ ਘਾਘ, ਗਿਰਧਰ ਕਵੀਰਾਇ, ਸੱਮਨ ਆਦਿ ਨੇ ਨੀਤੀ-ਮੁਕਤਕ ਕਾਵਿ ਦੀ ਸਿਰਜਣਾ ਕੀਤੀ।

ਬਿਹਾਰੀ ਇਸ ਕਾਲ ਦਾ ਸਭ ਤੋਂ ਲੋਕ ਪ੍ਰਿਯ ਤੇ ਪ੍ਰਤਿਨਿਧ ਕਵੀ ਹੈ। ਇਸ ਦੀ ਇਕਲੌਤੀ ਤੇ ਸੁਪ੍ਰਸਿੱਧ ਰਚਨਾ 'ਬਿਹਾਰੀ ਸਤਸਈ' ਸ਼੍ਰਿੰਗਾਰ, ਭਗਤੀ, ਦਰਸ਼ਨ, ਪ੍ਰਕਿਰਤੀ, ਨੀਤੀ, ਜਿਓਤਿਸ਼ ਆਦਿ ਵਿਸ਼ਿਆਂ ਤੇ ਬੜੇ ਹੀ ਚਮਤਕਾਰਕ, ਅਲੰਕਾਰਕ, ਬਿੰਬਮਈ, ਚਿਤਰਾਤਮਕ ਤੇ ਨਾਦ-ਮਈ ਸ਼ੈਲੀ ਅਤੇ ਗਠੀ ਹੋਈ ਬ੍ਰਿਜ ਭਾਸ਼ਾ ਵਿਚ ਲਿਖੇ 700 ਦੋਹਿਆਂ ਦਾ ਸੰਗ੍ਰਹਿ ਹੈ ਜਿਹੜੇ 'ਗਾਗਰ ਵਿਚ ਸਾਗਰ' ਅਖਵਾਉਂਦੇ ਹਨ।

ਕੇਸ਼ਵਦਾਸ ਹਿੰਦੀ ਦਾ ਇਕ ਮੁੱਖ ਆਚਾਰੀਆ ਕਵੀ ਹੈ। ਇਸਦੀ ਸ੍ਰੀ ਰਾਮ ਦੀ ਕਥਾ 'ਰਾਮਚੰਦਰਿਕਾ' ਰਾਮਭਗਤੀ ਪਰੰਪਰਾ ਵਿਚ ਵਿਸ਼ੇਸ਼ ਥਾਂ ਰਖਦੀ ਹੈ। 'ਕਵੀ ਪ੍ਰਿਯਾ' ਤੇ 'ਰਸਿਕ ਪ੍ਰਿਯਾ' ਇਸ ਦੇ ਪ੍ਰਸਿੱਧ ਰੀਤੀ ਗ੍ਰੰਥ ਹਨ। ਅਲੰਕਾਰ, ਰਸ, ਨਾਇਕਾ ਭੇਦ, ਨਖ਼ਸ਼ਿਖ ਵਰਣਨ

ਤੇ ਛੰਦ ਦੀ ਦ੍ਰਿਸ਼ਟੀ ਤੋਂ ਕੇਸ਼ਵ ਦਾ ਵਿਸ਼ੇਸ਼ ਮਹੱਤਵ ਹੈ। ਆਚਾਰੀਆ ਚਿੰਤਾਮਣੀ ਨੇ 'ਕਵੀ-ਕੁਲਕਲਪਤਰੂ' ਤੇ 'ਪਿੰਗਲ' ਦੀ ਰਚਨਾ ਕੀਤੀ। ਇਸਦੀ ਭਾਸ਼ਾ ਬਹੁਤ ਭਾਵਾਤਮਕ ਤੇ ਸੰਗੀਤ-ਭਰਪੂਰ ਹੈ। ਮਤੀਰਾਮ ਦਾ 'ਲਲਿਤ ਲਲਾਮ', 'ਰਸਰਾਜ' ਤੇ 'ਮਤੀਰਾਮ ਸਤਸਈ' ਇਸ ਕਾਲ ਦੀਆਂ ਕਾਫ਼ੀ ਪ੍ਰਸਿੱਧ ਰਚਨਾਵਾਂ ਹਨ। ਘਨਾਨੰਦ ਰੀਤੀਮੁਕਤ ਕਵੀਆਂ ਵਿਚੋਂ ਸਰਬ-ਸ੍ਰੇਸ਼ਠ ਹੈ। ਇਸ ਦੇ ਕਬਿੱਤ ਤੇ ਸਵੱਯੇ ਬ੍ਰਜ ਭਾਸ਼ਾ ਦੇ ਸਰਬੋਤਮ ਸਾਹਿਤਕ ਰੂਪ ਦੇ ਨਮੂਨੇ ਹਨ। 'ਸੁਜਾਨ ਹਿਤ', 'ਵਿਯੋਗ-ਵੇਲਿ' ਤੇ 'ਇਸ਼ਕਲਤਾ' ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ। ਮਹਾਂਕਵੀ ਭੂਸ਼ਣ ਨੂੰ ਬੀਰਰਸ ਦਾ ਅਵਤਾਰ ਤਕ ਕਹਿ ਦਿਤਾ ਜਾਂਦਾ ਹੈ। 'ਸ਼ਿਵਰਾਜ ਭੂਸ਼ਣ', 'ਸ਼ਿਵਾ ਬਾਵਨੀ' ਤੇ 'ਛੇਤਰਸਾਲ ਦਸ਼ਕ' ਵਿਚ ਇਸ ਕਵੀ ਨੇ ਬੀਰ ਰਸ ਦੀ ਸਿਖਰ ਛੋਹੀ। ਇਸ ਕਾਲ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਬੜੀ ਉਚ ਪਾਏ ਦੀ ਬੀਰ-ਰਸੀ ਕਵਿਤਾ ਰਚੀ।

ਰੀਤੀਕਾਲ ਵਿਚ ਸੰਤ-ਕਾਵਿ, ਪ੍ਰੇਮ-ਕਾਵਿ, ਰਾਮ-ਕਾਵਿ ਤੇ ਕ੍ਰਿਸ਼ਨ-ਕਾਵਿ ਲਿਖਿਆ ਤਾਂ ਜ਼ਰੂਰ ਗਿਆ ਪਰ ਉਸ ਵਿਚਲੀ ਭਗਤੀ ਦੀ ਭਾਵਨਾ ਮੰਦ ਪੈ ਗਈ ਤੇ ਰਸਿਕਤਾ ਦੀ ਪ੍ਰਧਾਨਤਾ ਹੋ ਗਈ।

ਸਾਰ ਇਹ ਕਿ ਰੀਤੀਕਾਲ ਦੇ ਵਧੇਰੇ ਕਵੀਆਂ ਨੇ ਆਪਣੇ ਆਸਰ-ਦਾਤਾ ਰਾਜਿਆਂ ਦੀ ਰੁਚੀ ਅਨੁਸਾਰ ਕਵਿਤਾ ਰਚੀ ਤੇ ਰੀਤੀਬੱਧ ਕਵੀਆਂ ਦਾ ਕਲਾਪੱਖ ਤਾਂ ਖੂਬ ਚਮਕਿਆ ਪਰ ਭਾਵ-ਪੱਖ ਕਾਫ਼ੀ ਕਮਜ਼ੋਰ ਰਿਹਾ। ਨਾਇਕਾ-ਭੇਦ, ਨਖਸ਼ਿਖ ਆਦਿ ਦਾ ਵਿਸਤਾਰ ਸਹਿਤ ਵਰਣਨ ਹੋਇਆ। ਪ੍ਰੇਮ ਦਾ ਸੰਜੋਗ ਪੱਖ ਵਧੇਰੇ ਚਿਤਰਿਆ ਗਿਆ। ਬੀਰਤਾ, ਨੀਤੀ ਤੇ ਭਗਤੀ ਤੇ ਵੀ ਹੱਥ ਅਜ਼ਮਾਈ ਹੋਈ। ਬ੍ਰਜ ਭਾਸ਼ਾ ਸਿਖਰ ਤੇ ਪੁੱਜੀ। ਦੋਹਾ, ਸਵੱਯਾ ਤੇ ਕਬਿੱਤ ਆਦਿ ਛੰਦਾਂ ਵਿਚ ਅਲੰਕਾਰਾਂ ਨੇ ਆਪਣਾ ਸੁਨਹਿਰੀ ਯੁਗ ਮਾਣਿਆ। ਸੋ ਸ਼੍ਰਿੰਗਾਰ ਰਸ ਤੇ ਕਲਾਤਮਕ ਮੁਕਤਕ ਸ਼ੈਲੀ ਦੇ ਪੱਖੋਂ ਇਸ ਕਾਲ ਦੀ ਆਪਣੀ ਹੀ ਖਿੱਚ ਹੈ।

ਆਧੁਨਿਕ ਕਾਲ (ਸੰਮਤ 1900 ਤੋਂ ਅਜ ਤਕ)—ਹਿੰਦੀ ਸਾਹਿਤ ਦੇ ਇਤਿਹਾਸ ਦਾ ਆਧੁਨਿਕ ਕਾਲ ਭਾਰਤ ਵਿਚ ਅੰਗਰੇਜ਼ੀ ਰਾਜ ਦੀ ਸਥਾਪਨਾ ਤੇ ਸਮਾਪਤੀ ਦਾ ਯੁਗ ਹੈ। ਇਸ ਵਿਚ ਸੁੰਤਤਰਤਾ ਪ੍ਰਾਪਤੀ ਤੋਂ ਬਾਅਦ ਦੀ ਨਵੀਂ ਚੇਤਨਾ ਅਤੇ ਸਮਕਾਲੀ ਜੀਵਨ ਦਾ ਸਮੁੱਚਾ ਚਿਤਰਨ ਮਿਲਦਾ ਹੈ। ਕਵਿਤਾ ਦੇ ਨਾਲ ਨਾਲ ਵਾਰਤਕ ਦਾ ਵਿਕਾਸ ਇਸ ਕਾਲ ਦੀ ਪ੍ਰਮੁਖ ਪ੍ਰਾਪਤੀ ਹੈ। ਇਸ ਯੁਗ ਵਿਚ ਚਲਣ ਵਾਲੀਆਂ ਨਵੀਆਂ ਸਾਹਿਤਕ ਧਾਰਾਵਾਂ ਦੇ ਜਨਮ ਅਤੇ ਵਿਕਾਸ ਵਿਚ ਤਤਕਾਲੀ ਰਾਜਨੀਤਕ, ਸਮਾਜਕ ਅਤੇ ਧਾਰਮਕ ਪਰਿਸਥਿਤੀਆਂ ਦਾ ਆਪਣਾ ਯੋਗਦਾਨ ਹੈ। ਭਾਵੇਂ ਆਧੁਨਿਕ ਪਰਵਿਰਤੀਆਂ ਭਾਰਤੇਂਦੂ ਯੁਗ (ਮੋਟੇ ਤੌਰ ਤੇ 1857 ਤੋਂ 1900 ਈ.) ਵਿਚ ਹੀ ਸਪਸ਼ਟ ਰੂਪ ਵਿਚ ਉਭਰ ਕੇ ਆਉਂਦੀਆਂ ਹਨ ਪਰ ਪੂਰੀ 19ਵੀਂ ਸਦੀ ਇਸ ਦੇ ਪਿਛੋਕੜ ਵਿਚ ਕੰਮ ਕਰਦੀ ਹੈ। ਆਧੁਨਿਕ ਕਾਲ ਦਾ ਮੁੱਢ ਭਾਰਤੀਆਂ ਦੇ ਯੂਰਪੀ ਸਭਿਆਚਾਰ ਦੇ ਸੰਪਰਕ ਵਿਚ ਆਉਣ ਨਾਲ ਬੱਝ ਜਾਂਦਾ ਹੈ। ਸੰਘਰਸ਼ ਅਤੇ ਮੇਲ ਦੇ ਨਵੇਂ ਪੜਾਅ ਸਾਹਮਣੇ ਆਉਂਦੇ ਹਨ ਅਤੇ ਬ੍ਰਜ, ਅਵਧੀ, ਮੈਥਲੀ ਦੇ ਮੁਕਾਬਲੇ ਖੜ੍ਹੀ ਬੋਲੀ ਦੇ ਭਾਗ ਜਾਗਦੇ ਹਨ।

ਲਗਭਗ ਸਮੂਹ ਸਾਹਿਤਕ ਰੂਪਾਂ ਵਿਚ ਭਾਰਤੇਂਦੂ ਹਰੀਸ਼ ਚੰਦਰ ਇਸ ਯੁਗ ਦੀ ਅਗਵਾਈ ਕਰਦਾ ਹੈ। ਉਸਦੀ ਰਚਨਾ ਭਾਰਤੀ ਇਤਿਹਾਸ, ਸਮਾਜ ਤੇ ਸਾਹਿਤ ਵਿਚ ਨਵੇਂ ਪਰੀਵਰਤਨ ਦੀ ਸੂਚਕ ਹੈ। ਹੇਠਾਂ ਇਸ ਯੁਗ ਦੀਆਂ ਸਮੂਹ ਸਾਹਿਤਕ ਧਾਰਾਵਾਂ ਦਾ ਵਰਣਨ ਕੀਤਾ ਜਾਂਦਾ ਹੈ।

**ਕਵਿਤਾ**—ਆਧੁਨਿਕ ਯੁਗ ਦੀ ਕਵਿਤਾ ਨੂੰ ਵਿਦਵਾਨਾਂ ਨੇ ਪੰਜ ਯੁਗਾਂ ਵਿਚ ਵੰਡਿਆ ਹੈ। ਭਾਰਤੇਂਦੂ ਯੁਗ, ਦ੍ਵਿਵੇਦੀ ਯੁਗ, ਛਾਇਆ-ਵਾਦੀ ਯੁਗ, ਪ੍ਰਗਤੀ-ਵਾਦੀ ਯੁਗ ਤੇ ਪ੍ਰਯੋਗਵਾਦੀ ਯੁਗ।

ਆਧੁਨਿਕ ਯੁਗ ਵਿਚ ਪੂਰਵ ਵਰਤੀ ਬ੍ਰਜ ਕਾਵਿਧਾਰਾ ਵਿਚ ਸੇਵਕ-ਰਾਮ, ਮਹਾਰਾਜ ਰਘੁਰਾਜ ਰੀਵਾ ਨਰੇਸ਼, ਸਰਦਾਰ, ਰਾਜਾ ਲਕਸ਼ਮਣ ਸਿੰਘ, ਲੱਛੀਰਾਮ ਅਤੇ ਦ੍ਵਿਵੇਦੀ ਯੁਗ ਤੇ ਬਾਅਦ ਦੇ ਬ੍ਰਜ ਭਾਸ਼ਾ ਕਵੀਆਂ ਚੋਂ ਅਯੋਧਿਆ ਸਿੰਘ ਉਪਾਧਿਆਇ, ਸ੍ਰੀਧਰ ਪਾਠਕ, ਰਾਮਚੰਦਰ ਸ਼ੁਕਲ, ਜਗਨਨਾਥ ਦਾਸ ਰਤਨਾਕਰ, ਨਾਥੂ ਰਾਮ ਸ਼ੰਕਰ, ਬਾਲਮੁਕੰਦ ਗੁਪਤ ਅਤੇ ਸਤਿਆਨਾਰਾਇਣ ਕਵੀ ਰਤਨ ਦੇ ਨਾਂ ਉੱਘੇ ਹਨ।

**ਭਾਰਤੇਂਦੂ ਯੁਗ** (1857 ਤੋਂ 1900 ਈ.)—ਇਸ ਯੁਗ ਦਾ ਸਭ ਤੋਂ ਪ੍ਰਭਾਵਸ਼ਾਲੀ ਸਾਹਿਤਕਾਰ ਭਾਰਤੇਂਦੂ ਹਰੀਸ਼ਚੰਦਰ ਸੀ, ਜਿਸ ਨੇ ਆਪ ਸਾਹਿਤ ਵਿਚ ਕਰਾਂਤੀ ਲਿਆਉਣ ਦੇ ਨਾਲ ਨਾਲ ਦੂਜੇ ਕਵੀਆਂ ਦੀ ਅਗਵਾਈ ਵੀ ਕੀਤੀ। ਇਸੇ ਕਾਰਨ ਇਹ ਯੁਗ ਭਾਰਤੇਂਦੂ ਯੁਗ ਕਹਾਉਂਦਾ ਹੈ।

ਭਾਰਤੇਂਦੂ ਹਰੀਸ਼ਚੰਦਰ (1850-1884 ਈ.) ਨੇ 7-8 ਸਾਲ ਦੀ ਛੋਟੀ ਉਮਰ ਵਿਚ ਹੀ ਕਾਵਿ ਰਚਨਾ ਆਰੰਭ ਕਰ ਦਿੱਤੀ ; ਕਵਿਤਾ, ਨਿਬੰਧ, ਨਾਟਕ ਆਦਿ ਸਰਬਪੱਖੀ ਰਚਨਾਵਾਂ ਰਚੀਆਂ ; 'ਕਵੀਵਚਨ ਸੁਧਾ', ਹਰੀਸ਼ਚੰਦਰ ਮੈਗਜ਼ੀਨ', 'ਬਾਲਾਯੋਧਿਨੀ' ਨਾਂ ਦੀਆਂ ਪੱਤਰਕਾਵਾਂ ਦਾ ਸੰਪਾਦਨ ਕੀਤਾ। ਇਸਦੀਆਂ ਸਮੂਹ ਰਚਨਾਵਾਂ ਦੀ ਗਿਣਤੀ 175 ਦੱਸੀ ਜਾਂਦੀ ਹੈ।

ਭਾਰਤੇਂਦੂ ਦੇ ਕਾਵਿ ਗ੍ਰੰਥਾਂ ਦੀ ਗਿਣਤੀ 70 ਹੈ, ਜਿਨ੍ਹਾਂ ਵਿਚੋਂ ਪ੍ਰੇਮ ਸਰੋਵਰ, ਪ੍ਰੇਮ ਮਾਧੁਰੀ, ਪ੍ਰੇਮ ਤਰੰਗ, ਭਗਤ ਸਰਵਸਵ, ਭਗਤਮਾਲ, ਭਾਰਤ ਸ਼ਿਕਸ਼ਾ, ਬੰਦਰ ਸਭਾ, ਵਰਸ਼ਾ ਵਿਨੋਦ, ਹੋਲੀ, ਵਿਜੈ-ਵੱਲਰੀ, ਭਾਰਤ ਵੀਰਤਵ ਆਦਿ ਪ੍ਰਸਿੱਧ ਹਨ। ਇਨ੍ਹਾਂ ਦੀ ਅਨੇਕਰੂਪਤਾ ਵੇਖਣ ਯੋਗ ਹੈ। ਇਸਦੀ ਕਵਿਤਾ ਵਿਚ ਸਭ ਤੋਂ ਉੱਚਾ ਸੁਰ ਦੇਸ਼ ਭਗਤੀ ਦਾ ਹੈ। ਇਸ ਤੋਂ ਛੁੱਟ ਲੋਕ-ਹਿਤ, ਸਮਾਜ ਸੁਧਾਰ, ਮਾਤਭਾਸ਼ਾ ਪਿਆਰ, ਹਾਸ ਤੇ ਵਿਅੰਗ ਵਿਨੋਦ ਆਦਿ ਦੇ ਨਾਲ ਸ਼੍ਰਿੰਗਾਰ ਅਤੇ ਭਗਤੀ ਦੀ ਭਾਵਨਾ ਵੀ ਮਿਲਦੀ ਹੈ। ਭਾਰਤੇਂਦੂ ਨੇ ਮੁੱਖ ਰੂਪ ਵਿਚ ਬ੍ਰਜ ਭਾਸ਼ਾ ਵਿਚ ਕਾਵਿ ਰਚਨਾ ਕੀਤੀ ਤੇ ਇਸਦੇ ਨਾਲ ਹੀ ਖੜ੍ਹੀ ਬੋਲੀ, ਅਵਧੀ ਤੇ ਉਰਦੂ ਦੀ ਵਰਤੋਂ ਵੀ ਕੀਤੀ। ਇਸਦੀ ਭਾਸ਼ਾ ਸਮੂਹ ਸਾਹਿਤਕ ਗੁਣਾਂ ਨਾਲ ਸ਼ਿੰਗਾਰੀ ਹੋਈ ਹੈ। ਇਸਨੇ ਕਬਿੱਤ, ਸਵੱਯਾ, ਰੋਲਾ, ਦੋਹਾ ਆਦਿ ਛੰਦਾਂ ਦੇ ਨਾਲ ਨਾਲ ਲੋਕ ਛੰਦਾਂ ਦੀ ਵੀ ਵਰਤੋਂ ਕੀਤੀ ਹੈ।

ਭਾਰਤੇਂਦੂ ਦੇ ਪਾਏ ਪੂਰਨਿਆਂ ਉਤੇ ਚਲਣ ਵਾਲੇ ਉਸ ਯੁਗ ਦੇ ਕਵੀਆਂ ਵਿਚ ਬਦਰੀਨਾਰਾਇਣ, ਚੌਧਰੀ ਪ੍ਰੇਮਘਨ, ਪ੍ਰਤਾਪ ਨਾਰਾਇਣ ਮਿਸ਼ਰ, ਰਾਧਾਚਰਣ ਗੋਸਵਾਮੀ, ਅੰਬਿਕਾਦੱਤ, ਸ੍ਰੀ ਨਿਵਾਸਦਾਸ, ਬਾਲ-ਮੁਕੰਦ ਗੁਪਤ ਆਦਿ ਦੇ ਨਾਂ ਉੱਘੇ ਹਨ।

ਭਾਰਤੇਂਦੂਯੁਗ ਦੇ ਕਵੀਆਂ ਨੇ ਕਿਸੇ ਰਾਜੇ-ਮਹਾਰਾਜੇ ਨੂੰ ਪ੍ਰਸੰਨ ਕਰਨ ਲਈ ਕਾਵਿ ਰਚਨਾ ਨਹੀਂ ਕੀਤੀ ਬਲਕਿ ਆਪਣੇ ਹਿਰਦੇ ਦੇ ਸੱਚੇ ਭਾਵਾਂ ਨੂੰ ਪ੍ਰਗਟਾਉਣ ਦੇ ਨਾਲ ਨਾਲ ਗੁਲਾਮ ਭਾਰਤ ਦੀਆਂ ਅੱਖਾਂ ਖੋਲ੍ਹੀਆਂ ; ਲੋਕ ਕਲਿਆਣ ਹਿਤ ਹੰਭਲਾ ਮਾਰਿਆ, ਅੰਧਵਿਸ਼ਵਾਸ ਤੇ ਪਖੰਡਾਂ ਦੇ ਦੇ ਨਾਲ ਨਾਲ ਅੰਗਰੇਜ਼ਾਂ ਦੀ ਵਿਅੰਗਮਈ ਆਲੋਚਨਾ ਕਰਦਿਆਂ ਪਰੰਪਰਾਗਤ ਤੇ ਨਵੇਂ ਵਿਸ਼ਿਆਂ ਨੂੰ ਸਮੇਟਦਿਆਂ ਵਧੇਰੇ ਕਰਕੇ ਬ੍ਰਜ ਭਾਸ਼ਾ ਤੇ ਮੁਕਤਕ ਸ਼ੈਲੀ ਵਿਚ ਸਾਹਿਤ ਸਿਰਜਿਆ।

**ਦ੍ਵਿਵੇਦੀ ਯੁਗ** (1900 ਤੋਂ 1920 ਈ.)—ਇਸ ਯੁਗ ਦੇ ਸਭ ਤੋਂ ਪ੍ਰਭਾਵਸ਼ਾਲੀ ਲੇਖਕ ਤੇ ਸਾਹਿਤਕਾਰਾਂ ਦੇ ਆਗੂ ਮਹਾਂਵੀਰ ਪ੍ਰਸਾਦ ਦ੍ਵਿਵੇਦੀ

(1861-1938 ਈ.) ਸੀ ਜਿਸਦੇ ਨਾਂ ਤੇ ਇਸ ਯੁਗ ਦਾ ਨਾਂ ਪਿਆ। ਇਸ ਯੁਗ ਵਿਚ ਖੜ੍ਹੀ ਬੋਲੀ ਦਾ ਅੰਦੋਲਨ ਤੇਜ਼ੀ ਨਾਲ ਚੱਲਿਆ। ਖੜ੍ਹੀ ਬੋਲੀ ਨੂੰ ਸਾਹਿਤ ਦੀ ਰਾਣੀ ਬਣਾਉਣ ਦਾ ਸਿਹਰਾ ਮਹਾਂਵੀਰ ਪ੍ਰਸਾਦ ਦ੍ਵਿਵੇਦੀ ਦੇ ਅਣਥਕ ਜਤਨਾਂ ਕਰਕੇ ਹੀ ਸੰਭਵ ਹੋ ਸਕਿਆ। ਇਹ ਕਵੀ ਤੋਂ ਵਧੇਰੇ ਕਵੀ ਨਿਰਮਾਤਾ ਦੇ ਰੂਪ ਵਿਚ ਪ੍ਰਸਿੱਧ ਹੈ। ਦ੍ਵਿਵੇਦੀ ਦੁਆਰਾ 'ਸਰਸਵਤੀ' ਪੱਤਰਿਕਾ ਦਾ ਸੰਪਾਦਨ ਖੜ੍ਹੀ ਬੋਲੀ ਦੇ ਇਤਿਹਾਸ ਵਿਚ ਅਹਿਮ ਘਟਨਾ ਮੰਨੀ ਜਾਂਦੀ ਹੈ। ਇਸਨੇ ਆਪਣੇ ਸਮੇਂ ਦੇ ਕਵੀਆਂ ਦਾ ਧਿਆਨ ਸ਼ਿੰਗਾਰੀ ਕਾਵਿ-ਰਚਨਾ ਤੋਂ ਹਟਾ ਕੇ ਪ੍ਰਾਚੀਨ ਯੁਗ ਦੇ ਮਹਾਂ-ਪੁਰਸ਼ਾਂ ਦੇ ਗੁਣਗਾਨ ਵੱਲ ਮੋੜਿਆ ਤੇ ਸਰਸਵਤੀ ਰਾਹੀਂ ਉਨ੍ਹਾਂ ਨੂੰ ਭਾਸ਼ਾ ਤੇ ਕਾਵਿ-ਕਲਾ ਦੇ ਪੱਖੋਂ ਯੋਗ ਅਗਵਾਈ ਦਿੱਤੀ। ਇਸ ਯੁਗ ਦੇ ਕਵੀਆਂ ਵਿਚ ਸ੍ਰੀਧਰ ਪਾਠਕ, ਅਯੋਧਿਆ ਸਿੰਘ ਉਪਾਧਿਆਇ, ਮੈਥਿਲੀ-ਸ਼ਰਣ ਗੁਪਤ, ਬਾਲਮੁਕੰਦ ਗੁਪਤ, ਗੋਪਾਲਸ਼ਰਣ, ਜਗਨਨਾਥਦਾਸ ਰਤ-ਨਾਕਰ, ਰਾਮਚਰਿਤ ਉਪਾਧਿਆਇ, ਸਤਿਆਨਾਰਾਇਣ ਕਵੀਰਤਨ, ਰਾਮਨਰੇਸ਼ ਤ੍ਰਿਪਾਠੀ, ਰੂਪਨਾਰਾਇਣ ਪਾਂਡੇ, ਸੀਆਰਾਮਸ਼ਰਣ ਗੁਪਤ, ਗੁਰੂ ਭਗਤ ਸਿੰਘ, ਵਿਯੋਗੀ ਹਰੀ, ਲੋਚਨ ਪ੍ਰਸਾਦ ਪਾਂਡੇ, ਦ੍ਵਾਰਿਕਾਪ੍ਰਸਾਦ ਮਿਸ਼ਰ ਦੇ ਨਾਂ ਵਰਣਨਯੋਗ ਹਨ।

ਜਗਨਨਾਥ ਦਾਸ ਰਤਨਾਕਰ (ਕਰਤਾ ਉੱਧਵ ਸ਼ਤਕ), ਸਤਿਆ-ਨਾਰਾਇਣ ਕਵੀਰਤਨ, ਵਿਯੋਗੀ ਹਰੀ ਤੇ ਦ੍ਵਾਰਿਕਾਪ੍ਰਸਾਦ ਮਿਸ਼ਰ ਨੇ ਵਧੇਰੇ ਕਰਕੇ ਬ੍ਰਜ ਭਾਸ਼ਾ ਵਿਚ ਕਾਵਿ ਰਚਨਾ ਕੀਤੀ।

ਇਸ ਯੁਗ ਦਾ ਸਭ ਤੋਂ ਵੱਡਾ ਕਵੀ ਮੈਥਿਲੀਸ਼ਰਣ ਗੁਪਤ (1887-1964) ਨੂੰ ਮੰਨਿਆ ਜਾਂਦਾ ਹੈ। ਗੁਪਤ ਨੂੰ 'ਰਾਸ਼ਟਰਕਵੀ' ਦੀ ਪਦਵੀ ਨਾਲ ਸਨਮਾਨਤ ਕੀਤਾ ਗਿਆ। ਇਸ ਨੇ ਲਗਭਗ 40 ਕਾਵਿ-ਗ੍ਰੰਥਾਂ ਦੀ ਰਚਨਾ ਕੀਤੀ, ਜਿਨ੍ਹਾਂ ਵਿਚੋਂ 'ਸਾਕੇਤ', 'ਭਾਰਤ-ਭਾਰਤੀ', 'ਯਸ਼ੋਧਰਾ' ਜੈਦ੍ਰਥ-ਵੱਧ, 'ਪੰਚਵਟੀ', ਗੁਰੂਕੁਲ', 'ਕਾਅਬਾ ਔਰ ਕਰਬਲਾ', 'ਸ਼ਕੁੰ-ਤਲਾ', 'ਰੰਗ ਮੇਂ ਭੰਗ', 'ਜੈ-ਭਾਰਤ' ਆਦਿ ਸ਼ਾਮਲ ਹਨ। ਗੁਪਤ ਨੇ ਵੈਦਕ ਯੁਗ ਤੋਂ ਲੈ ਕੇ ਵਰਤਮਾਨ ਯੁਗ ਤਕ ਭਾਰਤ ਦੇ ਸਭਿਆਚਾਰ ਦਾ ਸੰਦੇਸ਼-ਭਰਪੂਰ ਚਿਤਰਨ ਕੀਤਾ। ਇਸ ਨੇ ਮੁਖ ਤੌਰ ਤੇ ਪ੍ਰਬੰਧ-ਕਾਵਿ ਹੀ ਰਚੇ ਹਨ। 'ਭਾਰਤ-ਭਾਰਤੀ' ਕਿਸੇ ਵੇਲੇ ਸੁਤੰਤਰਤਾ ਸੰਗਰਾਮੀਆਂ ਦੀ 'ਗੀਤਾ' ਕਹਾਉਂਦੀ ਸੀ। 'ਯਸ਼ੋਧਰਾ' ਨਾਂ ਦੇ ਖੰਡ ਕਾਵਿ ਵਿਚ ਬੜੇ ਹੀ ਭਾਵਪੂਰਨ ਤਰੀਕੇ ਨਾਲ ਇਸਤਰੀ ਦੇ ਗੌਰਵ ਦੀ ਸਥਾਪਨਾ ਕੀਤੀ ਗਈ ਹੈ। 'ਸਾਕੇਤ' ਗੁਪਤ ਦਾ ਸ਼ਾਹਕਾਰ ਅਤੇ ਆਧੁਨਿਕ ਹਿੰਦੀ ਕਾਵਿ ਦੀ ਇਕ ਵਿਸ਼ੇਸ਼ ਪ੍ਰਾਪਤੀ ਹੈ।

ਇਸ ਯੁਗ ਦਾ ਦੂਜਾ ਵੱਡਾ ਕਵੀ ਅਯੋਧਿਆ ਸਿੰਘ ਉਪਾਧਿਆਇ ਹਰੀਔਧ (1865-1941 ਈ.) ਬ੍ਰਜ ਤੋਂ ਖੜ੍ਹੀ ਬੋਲੀ ਵਿਚ ਆਇਆ। ਇਸਦੀ ਸਰਵੋਤਮ ਕਿਰਤ 'ਪ੍ਰਿਯ ਪ੍ਰਵਾਸ' ਨਾਮਕ ਮਹਾਂਕਾਵਿ ਭਗਵਾਨ ਕ੍ਰਿਸ਼ਣ ਦੇ ਲੀਲਾਧਾਰੀ ਰੂਪ ਦੀ ਥਾਂ ਲੋਕ-ਰਖਿਅਕ ਰੂਪ ਦੀ ਹੀ ਵਿਆ-ਖਿਆ ਕਰਦੀ ਹੈ। ਇਸਤੋਂ ਇਲਾਵਾ ਇਸਨੇ 'ਵੈਦੇਹੀ ਬਨਵਾਸ','ਪਾਰੀ-ਜਾਤ', ਚੋਖੇ ਚੋਪਦੇ', 'ਚੁਭਤੇ ਚੋਪਦੇ' ਤੇ 'ਗ੍ਰਾਮਗੀਤ' ਆਦਿ ਦੀ ਰਚਨਾ ਪ੍ਰਬੰਧ ਤੇ ਮੁਕਤਕ ਸ਼ੈਲੀ ਵਿਚ ਕੀਤੀ।

ਦੇਸ਼ ਭਗਤੀ, ਸਮਾਜ-ਸੁਧਾਰ, ਰਾਸ਼ਟਰੀ ਏਕਤਾ, ਧਰਮ, ਸਦਾਚਾਰ ਆਦਿ ਵਿਸ਼ੇ, ਸ਼ਿੰਗਾਰ ਤੋਂ ਮੁਕਤ ਹੋ ਕੇ ਜੀਵਨ-ਨੇੜਤਾ, ਤੱਥ-ਨਿਰੂਪਣ ਪਰਵਿਰਤੀ, ਪ੍ਰਕਿਰਤੀ ਚਿਤਰਨ, ਪ੍ਰਾਚੀਨ ਇਤਿਹਾਸਕ ਤੇ ਪੌਰਾਣਕ ਮਹਾਂਪੁਰਸ਼ਾਂ ਤੇ ਅਵਤਾਰਾਂ ਦਾ ਜੀਵਨ-ਚਿਤਰਨ, ਪ੍ਰਾਚੀਨ ਸਭਿਆਚਾਰ ਗੌਰਵ ਦੀ ਵਿਆਖਿਆ ਅਤੇ ਸਾਧਾਰਨ ਵਿਸ਼ਿਆਂ ਨੂੰ ਪ੍ਰਬੰਧ, ਮੁਕਤਕ ਪ੍ਰਗੀਤ-ਮੁਕਤਕ ਦੀਆਂ ਨਵੀਨ ਸ਼ੈਲੀਆਂ ਰਾਹੀਂ ਬਿਆਨਣਾ ਇਸ ਯੁਗ ਦੀਆਂ ਪ੍ਰਮੁਖ ਪਰਵਿਰਤੀਆਂ ਹਨ। ਭਾਵ ਭਾਰਤੇਂਦੂ ਯੁਗ ਵਿਚ ਨਵ-ਜਾਗਰਣ ਦੀ ਜੋ ਚਿਣਗ ਮਚਾਈ ਗਈ ਸੀ ਉਹ ਇਸ ਯੁਗ ਵਿਚ ਭਾਂਬੜ ਦਾ ਰੂਪ ਧਾਰਨ ਕਰ ਗਈ।

**ਛਾਇਆਵਾਦੀ ਯੁਗ** (1920-1937 ਈ.)—ਪਹਿਲੇ ਅਤੇ ਦੂਜੇ ਵਿਸ਼ਵ-ਯੁੱਧ ਵਿਚਕਾਰ ਰਚੀ ਹਿੰਦੀ ਕਵਿਤਾ ਨੂੰ ਆਮ ਤੌਰ ਤੇ ਛਾਇਆ-ਵਾਦੀ ਕਵਿਤਾ ਦਾ ਨਾਂ ਦਿੱਤਾ ਜਾਂਦਾ ਹੈ। ਦ੍ਵਿਵੇਦੀ ਯੁਗ ਦੀ ਤੱਥ-ਨਿਰੂਪਣ-ਪਰਵਿਰਤੀ ਦੀ ਪ੍ਰਤੀਕਿਰਿਆ ਵਜੋਂ ਸੁੰਦਰਤਾ, ਪ੍ਰੇਮ, ਬਿਰਹੋਂ ਅਤੇ ਪ੍ਰਕਿਰਤੀ ਚਿਤਰਨ ਨੂੰ ਪ੍ਰਧਾਨਤਾ ਦੇਣ ਵਾਲੀ ਕਵਿਤਾ ਦਾ ਜਨਮ ਹੋਇਆ। ਅੰਗਰੇਜ਼ੀ ਅਤੇ ਬੰਗਲਾ (ਵਿਸ਼ੇਸ਼ ਕਰਕੇ ਟੈਗੋਰ) ਸਾਹਿਤ ਇਸਦੀ ਉਤਪਤੀ ਦੇ ਕਾਰਨਾਂ ਵਿਚੋਂ ਸਨ।

ਜੈਸ਼ੰਕਰ ਪ੍ਰਸਾਦ, ਸੂਰਯਕਾਂਤ ਤ੍ਰਿਪਾਠੀ' ਨਿਰਾਲਾ,' ਸੁਮਿੱਤਰਾਨੰਦਨ ਪੰਤ ਤੇ ਮਹਾਦੇਵੀ ਵਰਮਾ ਛਾਇਆਵਾਦੀ ਕਾਵਿ ਦੇ ਚਾਰ ਥੰਮ੍ਹ ਮੰਨੇ ਜਾਂਦੇ ਹਨ।

ਮਹਾਕਵੀ ਜੈਸ਼ੰਕਰਪ੍ਰਸਾਦ (1889-1937 ਈ.) ਆਧੁਨਿਕ ਹਿੰਦੀ ਕਾਵਿ ਦਾ ਸਰਵੋਤਮ ਰਤਨ ਹੈ। ਬਹੁਮੁਖੀ ਪ੍ਰਤਿਭਾ ਦਾ ਧਨੀ 'ਪ੍ਰਸਾਦ' ਭਾਰਤੀ ਸਭਿਆਚਾਰ ਦਾ ਸੱਚਾ ਕਲਾਕਾਰ ਤੇ ਮਨੁੱਖ ਦੀਆਂ ਉੱਚੀਆਂ ਭਾਵਨਾਵਾਂ ਦਾ ਗਾਇਕ ਹੈ। ਸੁਮੇਲ ਭਾਵਨਾ ਤੇ ਵਿਸ਼ਵ-ਹਿਤ ਦੇ ਪੱਖੋਂ ਹਿੰਦੀ ਸਾਹਿਤ ਵਿਚ ਤੁਲਸੀ ਦੇ ਬਾਅਦ ਪ੍ਰਸਾਦ ਦਾ ਹੀ ਨਾਂ ਲਿਆ ਜਾਂਦਾ ਹੈ। ਛਾਇਆਵਾਦ ਦਾ ਮੋਢੀ ਇਹ ਕਵੀ ਬ੍ਰਜ ਤੋਂ ਹਿੰਦੀ ਵਿਚ ਆਇਆ। 'ਚਿਤ੍ਰਾਧਾਰ' (ਬ੍ਰਜ ਭਾਸ਼ਾ ਵਿਚ) ਤੋਂ ਬਾਅਦ ਪ੍ਰਸਾਦ ਨੇ 'ਕਾਨਨ ਕੁਸੁਮ', 'ਮਹਾਰਾਣਾ ਕਾ ਮਹੱਤਵ', 'ਕਰੁਣਾਲਯ' ਤੇ 'ਪ੍ਰੇਮ ਪਥਿਕ' ਆਦਿ ਕੱਚ-ਪੱਕੀਆਂ ਰਚਨਾਵਾ ਲਿਖੀਆਂ। 'ਝਰਨਾ' ਨਾਮੀ ਕਾਵਿ ਸੰਗ੍ਰਹਿ ਵਿਚ ਪ੍ਰਸਾਦ ਅਤੇ ਛਾਇਆਵਾਦ ਇਕੱਠੇ ਉੱਭਰੇ। ਇਸ ਤੋਂ ਬਾਅਦ ਇਸਨੇ 'ਆਂਸੂ', 'ਲਹਿਰ' ਤੇ 'ਕਾਮਾਯਨੀ' ਦੀ ਰਚਨਾ ਕੀਤੀ। 'ਕਾਮਾਯਨੀ' ਪ੍ਰਸਾਦ ਦੀ ਹੀ ਨਹੀਂ ਬਲਕਿ ਆਧੁਨਿਕ ਹਿੰਦੀ ਸਾਹਿਤ ਦੀ ਸਰਵੋਤਮ ਕਾਵਿ-ਰਚਨਾ ਹੈ। ਇਹ ਛਾਇਆਵਾਦੀ ਮਹਾਂ-ਕਵੀ ਵਿਸ਼ਵ ਸਾਹਿਤ ਨੂੰ ਹਿੰਦੀ ਦੀ ਮਹਾਨ ਦੇਣ ਹੈ। 'ਕਾਮਾਯਨੀ' ਦਾ ਟੀਚਾ ਆਨੰਦਵਾਦ ਹੈ ਅਤੇ ਇਸਦਾ ਸਾਧਨ ਸਮਰਸਤਾ ਹੈ। ਸਮੂਹ ਪਾਤਰ ਪ੍ਰਤੀਕ ਹਨ ਤੇ ਸਾਰਾ ਕਥਾਨਕ ਇਕ ਰੂਪਕ। ਗਿਆਨ, ਕਿਰਿਆ ਤੇ ਇੱਛਿਆ ਦੀ ਸਮਰਸਤਾ ਨੂੰ ਮਾਨਵ-ਵਿਕਾਸ ਦਾ ਰਹੱਸ ਮੰਨਦਿਆਂ ਅੱਜ ਦੇ ਭੌਤਿਕ ਯੁਗ ਵਿਚ ਸ਼ਰਧਾ ਤੇ ਭਾਵਨਾ ਦੀ ਲੋੜ ਨੂੰ ਪ੍ਰਸਾਦ ਨੇ ਲਾਜ਼ਮੀ ਸਿਧ ਕਰ ਦਿਤਾ ਹੈ।

**ਸੁਮਿੱਤ੍ਰਾਨੰਦਨ ਪੰਤ** (1901 ਤੋਂ 1977 ਈ.) ਕੋਮਲ ਭਾਵਨਾਵਾਂ ਦਾ ਕਵੀ ਹੈ। ਭਾਵੇਂ ਇਸਨੇ ਜੀਵਨ ਦੇ ਅਨੇਕ ਪੱਖਾਂ ਨੂੰ ਚਿਤਰਿਆ ਹੈ ਐਪਰ ਇਸ ਦੇ ਮੁੱਖ ਵਿਸ਼ੇ ਸੁੰਦਰਤਾ ਤੇ ਪ੍ਰਕਿਰਤੀ ਹਨ। ਪੰਤ ਨੂੰ ਪ੍ਰਕਿਰਤੀ ਦਾ ਸੁਕੁਮਾਰ ਕਵੀ ਕਿਹਾ ਜਾਂਦਾ ਹੈ। ਪੰਤ ਦੀ ਕਾਵਿ ਯਾਤਰਾ ਦੇ ਪਹਿਲੇ ਪੜਾ ਵਿਚ 'ਵੀਣਾ' (1918), 'ਗ੍ਰੰਥੀ' (1920), 'ਪੱਲਵ' ਤੇ 'ਗੁੰਜਨ' ਆਦਿ ਰਚਨਾਵਾਂ ਆਉਂਦੀਆਂ ਹਨ ਜਿਨ੍ਹਾਂ ਵਿਚ ਸੁੰਦਰਤਾ ਦੀ ਭਾਵਨਾ ਪ੍ਰਧਾਨ ਹੈ। 'ਯੁਗਾਂਤ', 'ਯੁਗਵਾਣੀ' ਤੇ 'ਗ੍ਰਾਮਯਾ' ਪੰਤ ਦੀ ਪ੍ਰਗਤੀਵਾਦੀ, ਮਾਰਕਸਵਾਦੀ, ਗਾਂਧੀਵਾਦੀ ਦਰਸ਼ਨ ਦੀ ਕਵਿਤਾ ਹੈ। 'ਸਵਰਨ ਕਿਰਣ', 'ਸਵਰਣ ਧੂਲੀ' ਤੋਂ ਵਾਣੀ ਤਕ ਇਸ ਉਤੇ ਅਰਵਿੰਦ ਦਰਸ਼ਨ ਦਾ ਪ੍ਰਭਾਵ ਹੈ। ਪੰਤ ਦੀਆਂ ਅੰਤਲੀਆਂ ਕਾਵਿ-ਰਚਨਾਵਾਂ ਵਿਚ 'ਲੋਕਾਯਤਨ' (ਇਕ ਮਹਾਂਕਾਵਿ), 'ਕਲਾ ਔਰ ਬੂਢਾ ਚਾਂਦ', 'ਗੀਤ ਹੰਸ' ਆਦਿ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਇਸਨੇ ਕਈ ਸਫਲ ਗੀਤ-ਨਾਟਾਂ ਦੀ ਵੀ ਰਚਨਾ ਕੀਤੀ ਹੈ।

ਸੂਰਯਕਾਂਤ ਤ੍ਰਿਪਾਠੀ 'ਨਿਰਾਲਾ' (ਸੰਮਤ 1955-2018) ਓਜ ਦਾ ਕਵੀ ਹੈ। ਇਸਦੀ ਕਵਿਤਾ ਦਰਸ਼ਨ ਅਤੇ ਭਾਵਨਾ ਦਾ ਸੁਮੇਲ ਹੈ। ਹਿੰਦੀ ਕਵਿਤਾ ਨੂੰ ਨਵੀਂ ਭਾਸ਼ਾ, ਭਾਵ ਤੇ ਮੁਕਤ ਛੰਦ ਦੇਣਾ ਨਿਰਾਲਾ ਦੀ ਕਰਾਂਤੀਕਾਰੀ ਸ਼ਖਸੀਅਤ ਦਾ ਉਪਕਾਰ ਹੈ। ਅਨੇਕ ਵਿਰੋਧਾਂ ਤੇ ਔਕੜਾਂ ਵਿਚ ਰਹਿੰਦਿਆਂ ਇਸਨੇ ਸ਼ਿਵ ਵਾਂਗ ਆਪ ਜ਼ਹਿਰ ਪੀ ਕੇ ਹਿੰਦੀ ਕਾਵਿ ਨੂੰ ਅੰਮ੍ਰਿਤ ਵਰਗੀਆਂ ਰਚਨਾਵਾਂ ਦਿੱਤੀਆਂ।

'ਨਿਰਾਲਾ' ਨੇ ਆਪਣੀ ਪਹਿਲੀ ਕਵਿਤਾ 'ਜੂਹੀ ਕੀ ਕਲੀ' (1916) ਨਾਲ ਹੀ ਛਾਇਆਵਾਦੀ ਕਾਵਿ ਦੀਆਂ ਸਿਖਰਾਂ ਛੋਹ ਲਈਆਂ। 'ਅਨਾਮਿਕਾ', 'ਪਰੀਮਲ', 'ਗੀਤਿਕਾ', 'ਤੁਲਸੀਦਾਸ', 'ਕੁਕੁਰਮੁੱਤਾ', 'ਅਣੀਯਾ', 'ਨਯੇ ਪੱਤੇ', 'ਬੇਲਾ', 'ਆਰਾਧਨਾ', 'ਅਰਚਨਾ', 'ਗੀਤਗੁੰਜ' ਅਤੇ 'ਸਾਂਧਯਕਾਕਲੀ' ਆਦਿ ਇਸਦੀਆਂ ਪ੍ਰਸਿੱਧ ਰਚਨਾਵਾਂ ਹਨ। 'ਸਰੋਜ ਸਮ੍ਰਿਤੀ' (ਇਕ ਸ਼ੋਕ ਗੀਤ), 'ਰਾਮ ਕੀ ਸ਼ਕਤੀ ਪੂਜਾ' (ਇਕ ਲੰਬੀ ਪ੍ਰਬੰਧਾਤਮਕ ਕਵਿਤਾ), 'ਤੁਲਸੀਦਾਸ' (ਇਕ ਅੰਤਰਮੁਖੀ ਪ੍ਰਬੰਧ-ਕਾਵਿ) 'ਕੁਕੁਰਮੁੱਤਾ' (ਪੂੰਜੀਵਾਦ ਤੇ ਇਕ ਤਕੜਾ ਵਿਅੰਗ) ਨਾਮੀ ਨਿਰਾਲਾ ਦੀਆਂ ਲੰਬੀਆਂ ਕਵਿਤਾਵਾਂ ਹਿੰਦੀ ਸਾਹਿਤ ਵਿਚ ਆਪਣੀ ਹੀ ਤਰ੍ਹਾਂ ਦੀਆਂ ਅਮੁੱਲੀਆਂ ਰਚਨਾਵਾਂ ਹਨ। ਗਰੀਬ ਲੋਕਾਂ ਪ੍ਰਤੀ ਹਮਦਰਦੀ ਤੇ ਉੱਚ ਵਰਗ ਪ੍ਰਤੀ ਵਿਦਰੋਹ ਨਿਰਾਲਾ ਦੀ ਕਵਿਤਾ ਦਾ ਮੁੱਖ ਸੁਰ ਹੈ।

ਮਹਾਦੇਵੀ ਵਰਮਾ (1907-1987) ਛਾਇਆਵਾਦ ਦੇ ਖੇਤਰ ਵਿਚ ਬਹੁਤ ਦੇਰ ਨਾਲ ਆਉਣ ਵਾਲੀ ਤੇ ਸਭ ਤੋਂ ਵੱਧ ਠਹਿਰਨ ਵਾਲੀ ਰਹੱਸ-ਵਾਦੀ ਕਵਿਤਰੀ ਹੈ। ਮਹਾਦੇਵੀ ਵਰਮਾ ਨੇ ਲਗਾਤਾਰ ਅੰਤਰਮੁਖੀ ਕਵਿਤਾ ਰਾਹੀਂ ਪ੍ਰਕਿਰਤੀ ਤੇ ਆਪਣੇ ਇਸ਼ਟ (ਪਰਮਾਤਮਾ) ਪ੍ਰਤੀ ਪ੍ਰੇਮ ਦਾ ਪ੍ਰਗਟਾ ਕੀਤਾ ਹੈ। ਬਿਰਹੋਂ ਦੀ ਇਹ ਗਾਇਕਾ ਆਪਣੇ ਰਹੱਸਵਾਦ ਤੇ ਗੀਤ, ਸ਼ੈਲੀ ਤੇ ਤ਼ਿਰਹੋਂ ਕਾਰਨ ਆਧੁਨਿਕ ਯੁਗ ਦੀ 'ਮੀਰਾਂ' ਕਹਾਉਂਦੀ ਹੈ। 'ਨੀਹਾਰ', 'ਰਸ਼ਿਮ', 'ਨੀਰਜਾ', 'ਸਾਂਧਯਗੀਤ', 'ਦੀਪਸ਼ਿਖਾ' ਆਦਿ ਇਸਦੇ ਪ੍ਰਸਿੱਧ ਕਾਵਿ ਸੰਗਹਿ ਹਨ ਜਿਨ੍ਹਾਂ ਵਿਚ ਹਿੰਦੀ ਗੀਤੀ ਕਾਵਿ ਆਪਣੇ ਸਰਵੋਤਮ ਰੂਪ ਵਿਚ ਦ੍ਰਿਸ਼ਟਮਾਨ ਹੈ। ਇਸਦੀ ਕਵਿਤਾ ਦਾ ਮੁਖ ਸੁਰ ਕਰੁਣਾ ਅਤੇ ਨਿਰਵੇਦ (ਵੈਰਾਗ) ਦਾ ਹੈ ਜੋ ਗੀਤਾਂ ਦੀ ਅਤੀ ਮਿੱਠੀ ਗੂੰਜ ਵਿਚ ਆਪਣੇ ਅਤੇ ਬਿਗਾਨੇ ਦੁੱਖ ਦੀ ਤਰਜਮਾਨੀ ਕਰਦਾ ਹੈ।

ਡਾ. ਰਾਮਕੁਮਾਰ ਵਰਮਾ, ਮਾਖਨਲਾਲ ਚਤੁਰਵੇਦੀ, ਬਾਲਕ੍ਰਿਸ਼ਣ ਸ਼ਰਮਾ 'ਨਵੀਨ' ਆਦਿ ਹੋਰ ਮਹੱਤਵਪੂਰਨ ਛਾਇਆਵਾਦੀ ਕਵੀਆਂ ਤੋਂ ਇਲਾਵਾ ਉਦੈਸ਼ੰਕਰ, ਭਗਵਤੀਚਰਣ ਵਰਮਾ, ਰਾਮੇਸ਼ਵਰ ਸ਼ੁਕਲ ਅੰਚਲ, ਹਰੀਵੰਸ਼ਰਾਇ ਬੱਚਨ, ਰਾਮਧਾਰੀ ਸਿੰਘ 'ਦਿਨਕਰ', ਸੁਮਿੱਤ੍ਰਾਕੁਮਾਰੀ ਸਿਨਹਾ, ਨਰੇਂਦਰ ਸ਼ਰਮਾ ਆਦਿ ਕਵੀਆਂ ਵਿਚ ਵੀ ਛਾਇਆਵਾਦ ਦੀਆਂ ਕੁਝ ਵਿਸ਼ੇਸ਼ਤਾਵਾਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਕਾਫ਼ੀ ਨੇ ਬਾਅਦ ਵਿਚ ਹਾਲਾਵਾਦੀ, ਪ੍ਰਗਤੀਵਾਦੀ ਤੇ ਪ੍ਰਯੋਗਵਾਦੀ ਰਚਨਾਵਾਂ ਵੀ ਕੀਤੀਆਂ।

ਛਾਇਆਵਾਦ ਦੇ ਮੂਲ ਵਿਚ ਰੁਮਾਂਟਿਕ ਪਰਵਿਰਤੀ ਮਿਲਦੀ ਹੈ ਹੈ ਜੋ ਪਰੰਪਰਾਵਾਂ ਤੇ ਰੂੜ੍ਹੀਆਂ ਦੇ ਵਿਰੋਧ ਵਿਚ ਸੀ। ਇਸਦਾ ਦ੍ਰਿਸ਼ਟੀ-ਕੋਣ ਵਿਅਕਤੀਵਾਦੀ ਹੈ। ਇਹ ਕਲਾ ਅਤੇ ਸੁੰਦਰਤਾ ਦੀ ਕਵਿਤਾ ਹੈ। ਛਾਇਆਵਾਦੀ ਕਵੀ ਹਰ ਤਰ੍ਹਾਂ ਦੀ ਸੁੰਦਰਤਾ ਦਾ ਪੁਜਾਰੀ ਹੈ ਭਾਵੇਂ ਉਹ ਪ੍ਰਕਿਰਤੀ ਦੀ ਹੋਵੇ ਭਾਵੇਂ ਇਸਤਰੀ ਦੀ। ਇਸ ਕਾਵਿ ਵਿਚ ਪ੍ਰੇਮ, ਕਰੁਣਾ ਤੇ ਬਿਰਹੋਂ ਆਦਿ ਦੀਆਂ ਕੋਮਲ ਭਾਵਨਾਵਾਂ ਦਾ ਪ੍ਰਗਟਾ ਕਰਦਿਆਂ ਵਿਸ਼ਵ ਭਾਈਚਾਰੇ ਤੇ ਮਨੁੱਖੀ-ਬਰਾਬਰੀ ਦਾ ਪੱਖ ਪੂਰਿਆ ਗਿਆ ਹੈ। ਇਸਦੀ ਭਾਸ਼ਾ ਸ਼ੈਲੀ ਪ੍ਰੌੜ੍ਹ ਤੇ ਮਾਂਜੀ-ਸੰਵਾਰੀ ਹੈ। ਬਿੰਬ, ਰੂਪਕ, ਪ੍ਰਤੀਕ, ਮਾਨਵੀਕਰਣ, ਕੋਮਲ ਸ਼ਬਦਾਵਲੀ, ਚਿਤਰਾਤਮਕਤਾ ਆਦਿ ਦੀ ਬਹਾਰ ਹਰ ਤਰਫ਼ ਫੈਲੀ ਹੋਈ ਹੈ। ਭਾਵੇਂ ਪ੍ਰਬੰਧ ਤੇ ਮੁਕਤਕ ਦੀ ਵਰਤੋਂ ਵੀ ਹੋਈ ਹੈ ਪਰ ਗੀਤੀ-ਸ਼ੈਲੀ ਨੇ ਰਾਜ ਕੀਤਾ ਹੈ।

ਛਾਇਆਵਾਦੀ ਯੁਗ ਤੋਂ ਬਾਅਦ ਛਾਇਆਵਾਦੀ ਕਵੀਆਂ ਵਾਂਗ ਹੀ ਪ੍ਰੇਮ, ਨਿਰਾਸ਼ਾ, ਵੇਦਨਾ ਆਦਿ ਭਾਵਨਾਵਾਂ ਦਾ ਚਿਤਰਣ ਕਰਨ ਵਾਲੇ ਕਵੀਆਂ ਵਿਚੋਂ ਹਰੀਵੰਸ਼ਰਾਇ ਬੱਚਨ, ਨਰੇਂਦਰ ਸ਼ਰਮਾ, ਗੋਪਾਲ-ਦਾਸ ਨੀਰਜ, ਭਗਵਤੀਚਰਣ ਵਰਮਾ, ਰਾਮੇਸ਼ਵਰ ਸ਼ੁਕਲ ਅੰਚਲ ਆਦਿ ਦਾ ਨਾਂ ਪ੍ਰਮੁੱਖ ਹੈ। ਇਨ੍ਹਾਂ ਕਵੀਆਂ ਵਿਚੋਂ ਕਈਆਂ ਦੀਆਂ ਰਚਨਾਵਾਂ ਨੂੰ 'ਹਾਲਾਵਾਦੀ' ਕਹਿ ਦਿੱਤਾ ਜਾਂਦਾ ਹੈ। 'ਬੱਚਨ' ਦੀ ਕਵਿਤਾ ਤਾਂ ਵਿਅਕਤੀਗਤ-ਗੀਤ-ਕਵਿਤਾ ਹੈ। ਇਸ ਦੀ ਕਵਿਤਾ 'ਮਧੂਸ਼ਾਲਾ' ਬੇਹਦ ਲੋਕਪ੍ਰਿਯ ਹੈ। ਇਸ ਤੋਂ ਛੁੱਟ 'ਮਧੂਬਾਲਾ', 'ਨਿਸ਼ਾ ਨਿਮੰਤ੍ਰਣ', 'ਏਕਾਂਤ ਸੰਗੀਤ', 'ਆਕੁਲ ਅੰਤਰ', 'ਹਲਾਹਲ', 'ਬੰਗਾਲ ਕਾ ਕਾਲ' ਆਦਿ ਇਸਦੇ ਕਈ ਹੋਰ ਕਾਵਿ ਸੰਗ੍ਰਹਿ ਹਨ। ਉਮਰ-ਖੱਯਾਮ ਤੋਂ ਪ੍ਰਭਾਵਤ ਬੱਚਨ 'ਹਾਲਾਵਾਦ' ਦਾ ਮੋਢੀ ਕਵੀ ਹੈ। ਨਰੇਂਦਰ ਸ਼ਰਮਾ ਨੂੰ ਇਕ ਗੀਤਕਾਰ ਦੇ ਰੂਪ ਵਿਚ ਚੋਖੀ ਪ੍ਰਸਿੱਧੀ ਮਿਲੀ ਹੈ। 'ਪ੍ਰਭਾਤ ਫੇਰੀ', 'ਪ੍ਰਵਾਸੀ ਕਾ ਗੀਤ' 'ਮਿੱਟੀ ਔਰ ਫੂਲ' ਆਦਿ ਇਸਦੇ ਪ੍ਰਸਿੱਧ ਸੰਗ੍ਰਹਿ ਹਨ। ਰਾਮਧਾਰੀ ਸਿੰਘ 'ਦਿਨਕਰ' ਦੀ 'ਉਰਵਸ਼ੀ' ਵੀ ਇਸੇ ਤਰ੍ਹਾਂ ਦੀ ਸ਼ਾਹ-ਕਾਰੀ ਰੋਮਾਂਟਕ ਕਾਵਿ-ਰਚਨਾ ਹੈ। 'ਹੁੰਕਾਰ', 'ਕੁਰਖੇਤਰ', 'ਰਸਵੰਤੀ', ਪਰਸ਼ੁਰਾਮ ਕੀ ਪ੍ਰਤਿਗਿਆ', 'ਰਸ਼ਮਿਰਥ', 'ਨੀਲ ਕੁਸੁਮ' ਆਦਿ ਰਚਨਾਵਾਂ ਦਾ ਕਰਤਾ ਦਿਨਕਰ 'ਰਾਗ' (ਪ੍ਰੇਮ, ਆਨਦ. ਖੁਸ਼ੀ ਆਦਿ) ਤੇ 'ਆਗ' (ਕਰਾਂਤੀ ਆਦਿ) ਦਾ ਕਵੀ ਕਿਹਾ ਜਾਂਦਾ ਹੈ। ਇਸਨੂੰ 'ਰਾਸ਼ਟਰ ਕਵੀ' ਦੀ ਉਪਾਧੀ ਵੀ ਦਿਤੀ ਗਈ।

ਇਸ ਕਾਵਿ ਦੇ ਨਾਲ ਨਾਲ ਹੀ ਪ੍ਰਗਤੀਵਾਦੀ ਸਾਹਿਤ ਵੀ ਲਿਖਿਆ ਜਾਂਦਾ ਰਿਹਾ ਜਿਹੜਾ ਬਾਅਦ ਵਿਚ ਕਾਫ਼ੀ ਜ਼ੋਰ ਫੜ ਗਿਆ।

**ਪ੍ਰਗਤੀਵਾਦੀ ਯੁੱਗ**—ਮਾਰਕਸਵਾਦੀ ਜਾਂ ਸਾਮਵਾਦੀ ਵਿਚਾਰਾਂ ਤੋਂ ਪ੍ਰੇਰਿਤ ਹੋ ਕੇ ਲਿਖਿਆ ਜਾਣ ਵਾਲਾ ਸਾਹਿਤ ਪ੍ਰਗਤੀਵਾਦੀ ਕਹਾਉਂਦਾ ਹੈ। ਭੌਤਿਕ ਜਗਤ ਦੀ ਮਹੱਤਤਾ, ਪਰਲੋਕ ਦੀ ਹੋਂਦ ਤੋਂ ਇਨਕਾਰ, ਮਾਲਕ ਮਜ਼ਦੂਰ ਦਾ ਝਗੜਾ ਅਤੇ ਪੂੰਜੀਵਾਦੀ ਵਰਗ ਦੀ ਸਮਾਪਤੀ ਇਸ ਵਿਚਾਰਧਾਰਾ ਦੇ ਪ੍ਰਮੁੱਖ ਅੰਗ ਹਨ।

ਹਿੰਦੀ ਸਾਹਿਤ ਦੀ ਪ੍ਰਗਤੀਵਾਦੀ ਧਾਰਾ ਵਿਚ ਪੰਤ, ਦਿਨਕਰ, ਭਗਵਤੀਚਰਣ ਵਰਮਾ, ਰਾਮੇਸ਼ਵਰ ਸ਼ੁਕਲ ਅੰਚਲ, ਨਰੇਂਦਰ ਸ਼ਰਮਾ, ਸੋਹਨ ਲਾਲ ਦ੍ਵਿਵੇਦੀ, ਸੁਭਦਰਾ ਕੁਮਾਰੀ ਚੌਹਾਨ ਤੋਂ ਇਲਾਵਾ ਇਸ ਵਿਚਾਰਧਾਰਾ ਨੂੰ ਸਭ ਕੁਝ ਮੰਨ ਕੇ ਚਲਣ ਵਾਲੇ ਨਾਗਾਰਜੁਨ, ਕੇਦਾਰ-ਨਾਥ, ਅਗਰਵਾਲ, ਤ੍ਰਿਲੋਚਨ, ਰਾਮਵਿਲਾਸ ਸ਼ਰਮਾ, ਰਾਂਗੇਯ ਰਾਘਵ, ਸ਼ਿਵਮੰਗਲ ਸੁਮਨ ਆਦਿ ਦੇ ਨਾਂ ਉਘੇ ਹਨ। ਪ੍ਰਯੋਗਵਾਦ ਨੂੰ ਅਪਨਾ-ਉਣ ਵਾਲੇ ਅਨੇਕ ਕਵੀਆਂ ਨੇ ਘੱਟ ਜਾਂ ਵਧ ਮਾਤਰਾ ਵਿਚ ਪ੍ਰਗਤੀ-ਵਾਦੀ ਸਾਹਿਤ ਦੀ ਰਚਨਾ ਕੀਤੀ।

ਪ੍ਰਗਤੀਵਾਦੀ ਧਾਰਾ ਦੀਆਂ ਮੁੱਖ ਪਰਵਿਰਤੀਆਂ ਵਿਚ ਸਮੁੱਚੇ ਮਾਰਕਸਵਾਦੀ ਦਰਸ਼ਨ ਦਾ ਪ੍ਰਗਟਾ ਮਿਲਦਾ ਹੈ। ਇਸ ਸਾਹਿਤ ਦੀ ਭਾਸ਼ਾ ਆਸਾਨ ਤੇ ਸ਼ੈਲੀ ਸਪਸ਼ਟ ਹੈ।

**ਪ੍ਰਯੋਗਵਾਦ ਅਤੇ ਨਵੀਂ ਕਵਿਤਾ**—ਸੱਚਿਦਾਨੰਦ ਹੀਰਾਨੰਦ ਵਾਤਸਯਾਯਨ ਅਗੇਯ ਦੁਆਰਾ ਸੰਪਾਦਤ ਸੱਤ ਪ੍ਰਯੋਗਵਾਦੀ ਕਵੀਆਂ ਦੀਆਂ ਰਚਨਾਵਾਂ ਦੇ ਸੰਗ੍ਰਹਿ 'ਤਾਰ ਸਪਤਕ' (1943) ਦੇ ਪ੍ਰਕਾਸ਼ਨ ਨਾਲ ਹਿੰਦੀ ਵਿਚ ਪ੍ਰਯੋਗਵਾਦ ਦਾ ਜਨਮ ਮੰਨਿਆ ਜਾਂਦਾ ਹੈ। ਇਸ ਤੋਂ ਬਾਅਦ 'ਦੂਸਰਾ ਸਪਤਕ' (1951) ਤੇ 'ਤੀਸਰਾ ਸਪਤਕ' (1959) ਵੀ ਪ੍ਰਕਾਸ਼ਤ ਹੋਏ। ਲਗਭਗ ਪ੍ਰਯੋਗਵਾਦੀ ਕਵਿਤਾ ਨੂੰ ਹੀ ਅੱਗੇ ਚਲ ਕੇ ਨਵੀਂ ਕਵਿਤਾ ਦਾ ਨਾਂ ਦਿਤਾ ਗਿਆ। ਭਾਵੇਂ ਕੁਝ ਵਿਦਵਾਨ ਇਨ੍ਹਾਂ ਦੋਹਾਂ ਨੂੰ ਅੱਡ ਮੰਨਦੇ ਹਨ ਪਰ ਅਸਲ ਵਿਚ ਇਨ੍ਹਾਂ ਵਿਚ ਕੋਈ ਮੌਲਿਕ ਅੰਤਰ ਨਹੀਂ ਹੈ।

ਪ੍ਰਯੋਗਵਾਦ ਅਤੇ ਨਵੀਂ ਕਵਿਤਾ ਦੇ ਕਵੀਆਂ ਵਿਚੋਂ ਅਗੇਯ (ਚਿੰਤਾ, ਇਤਯਲਮ, ਭਗਨਦੂਤ, ਹਰੀ ਘਾਸ ਪਰ ਕਸ਼ਣ-ਭਰ, ਬਾਵਰਾ ਅਹੇਰੀ, ਅਰੀ ਓ ਕਰੁਣਾ ਪ੍ਰਭਾਮਯ, ਆਂਗਨ ਕੇ ਪਾਰ ਦੁਆਰ ਆਦਿ), ਧਰਮਵੀਰ ਭਾਰਤੀ (ਠੰਢਾ ਲੋਹਾ, ਸਾਤ ਗੀਤ ਵਰਸ਼, ਅੰਧਾ ਯੁਗ, ਕਨੂਪ੍ਰਿਯ ਆਦਿ), ਗਿਰਿਜਾਕੁਮਾਰ ਮਾਥੁਰ (ਮੰਜ਼ੀਰ, ਨਾਸ਼ ਔਰ ਨਿਰ-ਮਾਣ, ਧੂਪ ਕੇ ਧਾਨ, ਪ੍ਰਿਥਵੀ ਕਲਪ ਆਦਿ), ਮੁਕਤੀਬੋਧ (ਚਾਂਦ ਕਾ ਮੂੰਹ ਟੇਢਾ ਹੈ), ਦੁਸ਼ਯੰਤ (ਸੂਰਯ ਕਾ ਸਵਾਗਤ, ਏਕ ਕੰਠ ਵਿਸ਼ਪਾਈ

ਤੇ ਗ਼ਜ਼ਲ ਸੰਗ੍ਰਹਿ 'ਸਾਯੇ ਮੇਂ ਧੂਪ') ਆਦਿ ਪ੍ਰਸਿੱਧ ਕਵੀਆਂ ਤੋਂ ਇਲਾਵਾ ਭਵਾਨੀਪ੍ਰਸਾਦ ਮਿਸ਼ਰ, ਪ੍ਰਭਾਕਰ ਮਾਚਵੇ ਤੇ ਕੇਦਾਰ ਨਾਥ ਸਿੰਘ ਅਤੇ ਨੇਮੀਚੰਦ੍ ਜੈਨ, ਭਾਰਤ ਭੂਸ਼ਣ ਅੱਗਰਵਾਲ, ਸ਼ਮਸ਼ੇਰ ਬਹਾਦੁਰ ਸਿੰਘ, ਸ਼ਕੁੰਤਲਾ ਮਾਥੁਰ, ਨਰੇਸ਼ ਮਹਿਤਾ, ਰਘੂਵੀਰ ਸਹਾਇ, ਸਰਵੇਸ਼ਵਰ ਦਿਆਲ ਸਕਸੇਨਾ, ਕੁੰਵਰ ਨਾਰਾਯਣ, ਗੰਗਾ ਪ੍ਰਸਾਦ ਵਿਮਲ, ਰਮੇਸ਼ ਕੁੰਤਲ ਮੇਘ, ਕੀਰਤੀ ਚੌਧਰੀ ਤੇ ਅਜਿਤ ਕੁਮਾਰ ਆਦਿ ਦੇ ਨਾਂ ਲਏ ਜਾ ਸਕਦੇ ਹਨ ।

ਇਸ ਤਰ੍ਹਾਂ ਹੁਣ ਹਿੰਦੀ ਕਵਿਤਾ ਦਾ ਪਰੰਪਰਾਗਤ ਰੂਪ ਬਿਲਕੁਲ ਬਦਲ ਗਿਆ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਉੱਤੇ ਪੱਛਮ ਦਾ ਪੂਰਾ ਪ੍ਰਭਾਵ ਹੈ । ਪ੍ਰਯੋਗਵਾਦ ਤੇ ਨਵੀਂ ਕਵਿਤਾ ਤੋਂ ਬਾਅਦ 'ਅਕਵਿਤਾ', 'ਤਾਜ਼ੀ ਕਵਿਤਾ', 'ਠੋਸ ਕਵਿਤਾ' ਆਦਿ ਹੋਰ ਕਈ ਕਾਵਿ-ਅੰਦੋਲਨ ਚਲੇ ਜਿਨ੍ਹਾਂ ਦੀ ਪ੍ਰਾਪਤੀ ਅਜੇ ਨਿਗੁਣੀ ਹੈ ।

**ਗੱਦ (ਜਾਂ ਵਾਰਤਕ) ਸਾਹਿਤ**—ਆਧੁਨਿਕ ਯੁਗ ਤੋਂ ਪਹਿਲਾਂ ਹਿੰਦੀ ਗੱਦ ਦੀ ਕੋਈ ਨਿਸ਼ਚਿਤ ਪਰੰਪਰਾ ਨਹੀਂ ਸੀ । ਵਿਗਆਨ ਅਤੇ ਵਿਗਿਆਨਕ ਵਿਚਾਰਧਾਰਾ ਦੇ ਨਾਲ ਹੀ ਹਿੰਦੀ ਸਾਹਿਤ ਵਿਚ ਗੱਦ ਦਾ ਵਿਕਾਸ ਹੋਇਆ । ਆਧੁਨਿਕ ਕਾਲ ਤੋਂ ਪਹਿਲਾਂ ਦੀ ਹਿੰਦੀ ਗੱਦ ਨੂੰ ਚਾਰ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ—(1) ਰਾਜਸਥਾਨੀ ਗੱਦ ਜਿਸ ਵਿਚ ਜੈਨ ਮੁਨੀਆਂ ਤੇ ਰਾਜਦਰਬਾਰ ਦੇ ਲੇਖਕਾਂ ਦੀ ਗੱਦ ਸ਼ਾਮਿਲ ਹੈ; (2) ਮੈਥਿਲੀ ਭਾਸ਼ਾ ਵਿਚ ਨਾਟਕ ਤੇ ਇਤਿਹਾਸ ਸਬੰਧੀ ਰਚਨਾਵਾਂ; (3) ਬ੍ਰਜ ਭਾਸ਼ਾ ਵਿਚ ਵੈਸ਼ਨਵ ਭਗਤਾਂ ਦੇ ਜੀਵਨ-ਚਰਿਤਰ; ਗੋਸਾਈਂ ਵਿੱਠਲਨਾਥ, ਚਤੁਰਭੁਜਦਾਸ, ਗੋਕੁਲਨਾਥ (ਚੌਰਾਸੀ ਵੈਸ਼ਣਵਨ ਕੀ ਵਾਰਤਾ ਤੇ ਦੋ ਸੌ ਬਾਵਨ ਵੈਸ਼ਣਵਨ ਕੀ ਵਾਰਤਾ), ਨਾਭਾਦਾਸ (ਅਸ਼ਟਯਾਮ) ਆਦਿ ਦੀਆਂ ਰਚਨਾਵਾਂ ਤੇ ਕਈ ਹੋਰ ਟੀਕੇ; (4) ਦੱਖਣੀ ਹਿੰਦੀ ਵਿਚ ਪ੍ਰਾਪਤ ਹੋਣ ਵਾਲਾ ਖੜ੍ਹੀ ਬੋਲੀ ਦਾ ਆਰੰਭਿਕ ਰੂਪ । ਮੁੱਲਾ ਵਜੀਹੀ ਦੀ 'ਸਬਰਸ' ਤੇ 'ਖਵਾਜਾ ਬੰਦ ਨਵਾਜ ਗੇਸੂ ਦਰਾਜ਼' ਅਤੇ ਸ਼ਾਹ ਮੀਰਾਂ ਜੀ ਦੀਆਂ ਰਚਨਾਵਾਂ ।

ਉੱਤਰੀ ਭਾਰਤ ਦੇ ਪਹਿਲੇ ਗੱਦ-ਲੇਖਕਾਂ ਵਿਚੋਂ ਕਵੀ ਗੰਗ (ਛੰਦ ਬਰਨਨ ਕੀ ਮਹਿਮਾ), ਰਾਮਪ੍ਰਸਾਦ ਨਿਰੰਜਨੀ (ਭਾਸ਼ਾ ਯੋਗ ਵਾਸ਼ਿਸ਼ਠ 1741 ਈ.) ਆਦਿ ਤੋਂ ਬਾਅਦ ਚਾਰ ਮਹਾਰਥੀ ਆਉਂਦੇ ਹਨ । ਮੁਨਸ਼ੀ ਸਦਾ ਸੁਖਲਾਲ, ਇਨਸ਼ਾ ਅੱਲਾ ਖ਼ਾਂ, ਲੱਲੂ ਲਾਲ ਤੇ ਸਦਲ ਮਿਸ਼ਰ । ਇਹ ਚਾਰੇ ਆਧੁਨਿਕ ਹਿੰਦੀ ਗੱਦ ਦਾ ਆਧਾਰ ਹਨ । ਰਾਨੀ ਕੇਤਕੀ ਕੀ ਕਹਾਣੀ, ਸੁਖਸਾਗਰ, ਪ੍ਰੇਮਸਾਗਰ ਆਦਿ ਹਿੰਦੀ ਗੱਦ ਦੀਆਂ ਪਹਿਲੀਆਂ ਪ੍ਰੌਢ ਰਚਨਾਵਾਂ ਹਨ, ਜਿਨ੍ਹਾਂ ਦੇ ਨਿਰਮਾਣ ਵਿਚ ਫੋਰਟ ਵਿਲੀਅਮ ਕਾਲਜ, ਕਲੱਕਤਾ ਦਾ ਵੀ ਕਾਫ਼ੀ ਯੋਗਦਾਨ ਹੈ । ਈਸਾਈ ਧਰਮ ਪਰਚਾਰਕਾਂ, ਆਰੀਆ ਸਮਾਜ (ਰਿਸ਼ੀ ਦਯਾਨੰਦ), ਬ੍ਰਹਮੋ ਸਮਾਜ (ਰਾਮ ਮੋਹਨ ਰਾਇ), ਸਨਾਤਨ ਧਰਮ (ਸ਼ਰਧਾ ਰਾਮ ਫਿਲੌਰੀ) ਦੇ ਜਤਨਾਂ ਤੋਂ ਬਾਅਦ ਰਾਜਾ ਸ਼ਿਵ ਪ੍ਰਸਾਦ 'ਸਿਤਾਰਾ-ਇ-ਹਿੰਦ' (ਰਾਜਾ ਭੋਜ ਕਾ ਸਪਨਾ) ਤੇ ਰਾਜਾ ਲਕਸ਼ਮਣ ਸਿੰਘ ਆਦਿ ਨੇ ਹਿੰਦੀ ਗੱਦ ਦਾ ਰੂਪ ਨਿਸ਼ਚਿਤ ਕਰਨ ਵਿਚ ਸ਼ਲਾਘਾਯੋਗ ਕੰਮ ਕੀਤਾ । ਭਾਰਤੇਂਦੂ ਯੁਗ ਵਿਚ ਕਈ ਅਖ਼ਬਾਰਾਂ ਤੇ ਪੱਤਰਕਾਵਾਂ ਨਿਕਲਣ ਦੇ ਕਾਰਨ ਗੱਦ ਦੀ ਬੜੀ ਤੇਜ਼ੀ ਨਾਲ ਉੱਨਤੀ ਹੋਈ ਤੇ ਨਾਟਕ, ਨਿਬੰਧ, ਨਾਵਲ, ਕਹਾਣੀ ਤੇ ਆਲੋਚਨਾ ਆਦਿ ਗੱਦ ਰੂਪਾਂ ਦਾ ਵਿਕਾਸ ਹੋਇਆ । ਇਨ੍ਹਾਂ ਦਾ ਸੰਖੇਪ ਵਰਣਨ ਦਿਤਾ ਜਾਂਦਾ ਹੈ :—

**ਨਾਟਕ-ਸਾਹਿਤ**—ਹਿੰਦੀ ਨਾਟਕ ਦਾ ਵਾਸਤਵਿਕ ਵਿਕਾਸ ਭਾਰਤੇਂਦੂ ਯੁਗ ਤੋਂ ਹੀ ਹੁੰਦਾ ਹੈ ਭਾਵੇਂ 17ਵੀਂ-18 ਵੀਂ ਸਦੀ ਵਿਚ 'ਹਨੂਮਾਨ ਨਾਟਕ' (ਹਿਰਦੇਰਾਮ), 'ਬਿਚਿੱਤਰ ਨਾਟਕ' (ਗੁਰੂ ਗੋਬਿੰਦ ਸਿੰਘ), 'ਸ਼ਕੁੰਤਲਾ ਨਾਟਕ' (ਨੇਵਾਜ) ਆਦਿ ਦੀ ਰਚਨਾ ਹੋਈ । 19ਵੀਂ ਸਦੀ ਦਾ ਨਾਟਕ ਸਾਹਿਤ ਵਧੇਰੇ ਕਰਕੇ ਅਨੁਵਾਦਤ ਸਾਹਿਤ ਹੈ । ਕਈ ਵਿਦਵਾਨ ਭਾਰਤੇਂਦੂ ਹਰੀਸ਼ ਚੰਦਰ ਦੇ ਪਿਤਾ ਬਾਬੂ ਗੋਪਾਲ ਚੰਦਰ ਰਚਿਤ 'ਨਹੁਸ਼ ਨਾਟਕ' (1841 ਈ.) ਨੂੰ ਹਿੰਦੀ ਦਾ ਪਹਿਲਾ ਨਾਟਕ ਮੰਨਦੇ ਹਨ ।

ਹਿੰਦੀ ਦੇ ਆਧੁਨਿਕ ਨਾਟ-ਸਾਹਿਤ ਨੂੰ ਆਮ ਤੌਰ ਤੇ ਤਿੰਨ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ :—(1) ਭਾਰਤੇਂਦੂ ਯੁਗ (2) ਪ੍ਰਸਾਦ ਯੁਗ (3) ਪ੍ਰਸਾਦ ਤੋਂ ਬਾਅਦ ਦਾ ਯੁਗ ।

**ਭਾਰਤੇਂਦੂ ਯੁਗ**—ਭਾਰਤੇਂਦੂ ਹਰੀਸ਼ਚੰਦਰ ਹਿੰਦੀ ਨਾਟਕ ਦਾ ਮੋਢੀ ਹੈ । ਇਸਨੇ 17 ਮੌਲਕ ਤੇ ਅਨੁਵਾਦਤ ਨਾਟਕ ਰਚੇ ਜਿਨ੍ਹਾਂ ਵਿਚੋਂ 'ਵਿਦਿਆ ਸੁੰਦਰ', 'ਸਤਯਹਰੀਸ਼ਚੰਦਰ', 'ਸ੍ਰੀ ਚੰਦ੍ਰਾਵਲੀ ਨਾਟਿਕਾ, 'ਵੈਦਿਕੀ ਹਿੰਸਾ ਹਿੰਸਾ ਨਾ ਭਵਤੀ', ਵਿਸਸਯ ਵਿਸ਼ਮੌਸ਼ਧਮ', 'ਭਾਰਤ ਦੁਰਦਸ਼ਾ', 'ਨੀਲ ਦੇਵੀ', 'ਪ੍ਰੇਮ ਜੋਗਨੀ', 'ਮੁਦਰਾ ਰਾਖਸ਼ਸ', 'ਅੰਧੇਰ ਨਗਰੀ', 'ਕਰਪੂਰ ਮੰਜਰੀ' ਆਦਿ ਪ੍ਰਸਿੱਧ ਹਨ ।

ਇਨ੍ਹਾਂ ਦਾ ਮੁੱਖ ਵਿਸ਼ਾ ਸਮਾਜ-ਸੁਧਾਰ, ਪਖੰਡ ਖੰਡਨ ਤੇ ਰਾਸ਼ਟਰੀ ਭਾਵਨਾ ਹੈ । ਇਨ੍ਹਾਂ ਵਿਚ ਵਿਅੰਗ ਦੀ ਸਫ਼ਲ ਵਰਤੋਂ ਹੋਈ ਹੈ । ਭਾਰਤੇਂਦੂ ਨੇ ਹਿੰਦੀ ਰੰਗਮੰਚ ਨੂੰ ਪਾਰਸੀ ਰੰਗਮੰਚ ਦੇ ਮੁਕਾਬਲੇ ਤੇ ਖੜ੍ਹਾ ਕੀਤਾ । ਮਨੋਰੰਜਨ ਤੇ ਲੋਕ-ਕਲਿਆਨ ਦਾ ਸੁਮੇਲ, ਸ਼ੈਲੀ ਦੀ ਸਰਲਤਾ, ਰੋਚਕਤਾ ਤੇ ਸੁਭਾਵਕਤਾ ਭਾਰਤੇਂਦੂ ਦੇ ਨਾਟ-ਸਾਹਿਤ ਦਾ ਸ਼ਿੰਗਾਰ ਹਨ ।

ਭਾਰਤੇਂਦੂ ਯੁਗ ਦੇ ਹੋਰ ਨਾਟਕਕਾਰਾਂ ਵਿਚੋਂ ਸ੍ਰੀ ਨਿਵਾਸ ਦਾਸ (ਰਣਧੀਰ ਔਰ ਪ੍ਰੇਮ ਮੋਹਿਨੀ, ਸੰਯੋਗਿਤਾ ਸਵੰਬਰ), ਰਾਧਾਕ੍ਰਿਸ਼ਣ ਦਾਸ (ਦੁਖਿਨੀ ਬਾਲਾ, ਮਹਾਰਾਣਾ ਪ੍ਰਤਾਪ), ਪ੍ਰਤਾਪ ਨਾਰਾਇਣ ਮਿਸ਼ਰ (ਭਾਰਤ ਦੁਰਦਸ਼ਾ, ਹਠੀ ਹਮੀਰ), ਕਿਸ਼ੋਰੀ ਲਾਲ ਗੋਸਵਾਮੀ (ਮਯੰਕ-ਮੰਜਰੀ), ਬਦਰੀਨਾਰਾਇਣ ਚੌਧਰੀ ਪ੍ਰੇਮਘਨ (ਭਾਰਤ ਸੌਭਾਗਯ, ਰਾਮ-ਗਮਨ) ਤੋਂ ਇਲਾਵਾ ਅੰਬਿਕਾਦੱਤ ਵਿਆਸ, ਬਾਲ ਕ੍ਰਿਸ਼ਣ ਭੱਟ, ਜਵਾਲਾ ਪ੍ਰਸਾਦ ਮਿਸ਼ਰ, ਦੁਰਗਾ ਪ੍ਰਸਾਦ ਮਿਸ਼ਰ ਆਦਿ ਦੇ ਨਾਂ ਲਏ ਜਾ ਸਕਦੇ ਹਨ । ਇਨ੍ਹਾਂ ਸਭਨਾਂ ਨੇ ਭਾਰਤੇਂਦੂ ਨੂੰ ਆਪਣਾ ਆਦਰਸ਼ ਮੰਨਦੇ ਹੋਏ ਲੋਕ ਮਨੋਰੰਜਨ ਤੇ ਲੋਕ-ਹਿਤ ਦਾ ਨਾਲ ਨਾਲ ਸਫਲ ਨਿਭਾ ਕੀਤਾ ।

**ਪ੍ਰਸਾਦ ਯੁਗ**—ਜੈ ਸ਼ੰਕਰ ਪ੍ਰਸਾਦ ਨਾਲ ਹਿੰਦੀ ਨਾਟਕ ਦਾ ਨਵਾਂ ਯੁਗ ਸ਼ੁਰੂ ਹੁੰਦਾ ਹੈ । ਅਨੇਕ ਵਿਦਵਾਨ ਇਸ ਨੂੰ ਹਿੰਦੀ ਦਾ ਸਰਬੋਤਮ ਨਾਟਕਕਾਰ ਮੰਨਦੇ ਹਨ । 'ਸੱਜਨ', 'ਕਲਯਾਣੀ ਪਰੀਣਯ', 'ਪ੍ਰਾਯਸ਼-ਚਿਤ', 'ਰਾਜ ਸ੍ਰੀ', 'ਵਿਸ਼ਾਖ', 'ਅਜਾਤਸ਼ਤਰੂ', 'ਚੰਦਰਗੁਪਤ', 'ਏਕ ਘੂੰਟ', 'ਸਕੰਦਗੁਪਤ', 'ਜਨਮੇਜਯ ਕਾ ਨਾਗਯਗਯ', 'ਧ੍ਰੁਵ ਸਵਾਮਿਨੀ' ਆਦਿ ਪ੍ਰਸਾਦ ਦੀਆਂ ਨਾਟ ਰਚਨਾਵਾਂ ਹਨ । ਪ੍ਰਸਾਦ ਦਾ ਨਾਟ-ਸਾਹਿਤ ਇਤਿਹਾਸਕ, ਪੌਰਾਣਿਕ ਤੇ ਦਾਰਸ਼ਨਿਕ ਹੈ । ਇਤਿਹਾਸਕ ਪਾਤਰਾਂ ਤੇ ਘਟਨਾਵਾਂ ਰਾਹੀਂ ਅਜੋਕੀਆਂ ਸਮੱਸਿਆਵਾਂ ਨਜਿੱਠੀਆਂ ਗਈਆਂ ਹਨ । ਵਾਤਾਵਰਨ ਚਿਤਰਨ ਅਤੇ ਆਦਰਸ਼ ਇਸਤਰੀ ਪਾਤਰਾਂ ਦੇ ਚਿਤਰਨ ਵਿਚ ਪ੍ਰਸਾਦ ਨੂੰ ਵਿਸ਼ੇਸ਼ ਸਫਲਤਾ ਮਿਲੀ ਹੈ । ਇਹ ਦੁਖਾਤ-ਸੁਖਾਂਤ ਨਾਟਕ, ਰੰਗਮੰਚ ਅਤੇ ਭਾਸ਼ਾ ਦੀ ਦ੍ਰਿਸ਼ਟੀ ਤੋਂ ਕੁਝ ਜਟਿਲ ਜਾਪਦੇ ਹਨ । ਸਾਰ ਰੂਪ ਵਿਚ ਪ੍ਰਸਾਦ ਭਾਰਤੀ ਅਤੇ ਪੱਛਮੀ ਨਾਟ ਕਲਾ ਦਾ ਸਫਲ ਸੁਮੇਲ ਪੇਸ਼ ਕਰਦਾ ਹੈ ।

**ਪ੍ਰਸਾਦ ਤੋਂ ਬਾਅਦ ਦਾ ਯੁਗ**—ਇਤਿਹਾਸਕ ਨਾਟਕ : ਪ੍ਰਸਾਦ ਤੋਂ ਬਾਅਦ ਦੀ ਨਾਟ-ਪਰੰਪਰਾ ਵਿਚ ਇਤਿਹਾਸਕ ਨਾਟਕਾਂ ਦੀ ਚੋਖੀ ਗਿਣਤੀ ਵਿਚ ਰਚਨਾ ਹੋਈ । ਹਰੀਕ੍ਰਿਸ਼ਨ ਪ੍ਰੇਮੀ (ਰਕਸ਼ਾਬੰਧਨ, ਸ਼ਿਵਾ ਸਾਧਨਾ, ਉੱਧਾਰ, ਸ਼ਪਥ, ਵਿਦਾ), ਵ੍ਰਿੰਦਾਵਨ ਲਾਲ ਵਰਮਾ (ਝਾਂਸੀ ਕੀ ਰਾਣੀ, ਪੂਰਬ ਕੀ ਓਰ, ਲਲਿਤ ਵਿਕਰਮ), ਗੋਵਿੰਦ ਵੱਲਭ ਪੰਤ (ਰਾਜ ਮੁਕਟ, ਅੰਤਹਪੁਰ ਕਾ ਛਿਦ੍ਰ) ਤੋਂ ਇਲਾਵਾ ਚੰਦਰਗੁਪਤ ਵਿਦਿਆਲੰਕਾਰ (ਅਸ਼ੋਕ), ਸੇਠ ਗੋਵਿੰਦਦਾਸ (ਹਰਸ਼, ਸ਼ਸ਼ੀਗੁਪਤ), ਉਦੈਸ਼ੰਕਰ

ਭੱਟ (ਮੁਕਤੀਪਥ, ਦਾਹਰ), ਡਾ. ਲਕਸ਼ਮੀਨਾਰਾਇਣ ਲਾਲ, ਜਗਦੀਸ਼ ਚੰਦਰ ਮਾਥੁਰ, ਦੇਵਰਾਜ ਦਿਨੇਸ਼, ਆਚਾਰੀਆ ਚਤੁਰਸੇਨ ਸ਼ਾਸਤਰੀ ਆਦਿ ਨੇ ਇਤਿਹਾਸਕ ਨਾਟਕ ਲਿਖੇ। ਇਨ੍ਹਾਂ ਵਿਚ ਕਲਪਨਾ ਤੇ ਇਤਿਹਾਸ ਦਾ ਸੁਮੇਲ ਹੈ। ਇਨ੍ਹਾਂ ਤੋਂ ਇਲਾਵਾ ਅਨੇਕ ਪੌਰਾਣਕ ਨਾਟਕ ਵੀ ਲਿਖੇ ਗਏ।

**ਸਮੱਸਿਆ ਪ੍ਰਧਾਨ ਨਾਟਕ**—ਹਿੰਦੀ ਵਿਚ ਇਬਸਨ, ਬਰਨਾਰਡ ਸ਼ਾਅ ਆਦਿ ਵਰਗੇ ਪੱਛਮੀ ਨਾਟਕਕਾਰਾਂ ਦੇ ਪ੍ਰਭਾਵ ਨਾਲ ਮਨੋਵਿਗਿਆਨਕ ਤੇ ਸਮਾਜਕ ਨਾਟਕਾਂ ਦੀ ਰਚਨਾ ਹੋਈ। ਇਸ ਵਰਗ ਦੇ ਨਾਟਕਕਾਰਾਂ ਵਿਚ ਲਕਸ਼ਮੀ ਨਾਰਾਇਣ ਮਿਸ਼ਰ (ਰਾਕਸ਼ਸ ਕਾ ਮੰਦਿਰ, ਸੰਨਿਆਸੀ, ਰਾਜਯੋਗ, ਸਿੰਦੂਰ ਕੀ ਹੋਲੀ, ਮੁਕਤੀ ਕਾ ਰਹੱਸ) ਬੁੱਧੀ ਪ੍ਰਧਾਨ ਨਾਟਕਕਾਰ ਹੈ ਜਿਸਦੀ ਮਨੋਵਿਗਿਆਨਕ ਵਿਸ਼ਿਆਂ ਤੇ ਕਾਫ਼ੀ ਪਕੜ ਹੈ। ਸੇਠ ਗੋਵਿੰਦਦਾਸ (ਪ੍ਰੇਮ ਯਾ ਪਾਪ, ਦੁਖ ਕਯੋਂ, ਬੜਾ ਪਾਪੀ ਕੌਨ, ਸੇਵਾਪਥ), ਉਪੇਂਦਰਨਾਥ ਅਸ਼ਕ (ਸਵਰਗ ਕੀ ਝਲਕ, ਛਟਾ ਬੇਟਾ, ਅੰਜੋ ਦੀਦੀ, ਅਲਗ-ਅਲਗ ਰਾਸਤੇ), ਗੋਵਿੰਦਵੱਲਭ ਪੰਤ (ਅੰਗੂਰ ਕੀ ਬੇਟੀ), ਵ੍ਰਿੰਦਾਵਨ ਲਾਲ ਵਰਮਾ (ਰਾਖੀ ਕੀ ਲਾਜ) ਦੇ ਇਲਾਵਾ ਪ੍ਰਿਥਵੀਨਾਥ ਸ਼ਰਮਾ, ਹਰੀਕ੍ਰਿਸ਼ਨ ਪ੍ਰੇਮੀ, ਭਗਵਤੀ ਪ੍ਰਸਾਦ ਵਾਜਪੇਈ, ਉਦੈਸ਼ੰਕਰ,ਲਕਸ਼ਮੀ ਨਾਰਾਇਣ ਲਾਲ (ਅੰਧਾ ਕੂਆਂ, ਰਾਤਰਾਣੀ), ਵਿਸ਼ਣੂੰ ਪ੍ਰਭਾਕਰ, ਵਿਨੋਦ ਰਸਤੋਗੀ, ਮੋਹਨ ਰਾਕੇਸ਼ (ਆਧੇ-ਅਧੂਰੇ), ਚੰਦਰਗੁਪਤ ਵਿਦਿਆਲੰਕਾਰ ਨੇ ਸਮਾਜਕ ਨਾਟਕਾਂ ਦੀ ਰਚਨਾ ਕੀਤੀ।

**ਪ੍ਰਤੀਕ** ਵਾਦੀ ਤੇ ਭਾਵਪ੍ਰਧਾਨ (**ਗੀਤੀਨਾਟਕ**) **ਤੇ ਰੇਡੀਉ ਨਾਟਕ**-ਨਿਰਾਲਾ (ਪੰਚਵਟੀ ਪ੍ਰਸੰਗ), ਪ੍ਰਸਾਦ (ਕਰੁਣਾਲਯ), ਉਦੈਸ਼ੰਕਰ (ਮਤਸਯਗੰਧਾ, ਵਿਸ਼ਵਾਮਿੱਤਰ), ਪੰਤ (ਰਜਤ ਸ਼ਿਖਰ, ਸਿਲਪੀ), ਧਰਮਵੀਰ ਭਾਰਤੀ (ਅੰਧਾ ਯੁਗ), ਜਾਨਕੀਵਲੱਭ ਸ਼ਾਸਤਰੀ (ਗੰਗਾਵਤਰਣ ਉਰਵਸ਼ੀ), ਲਕਸ਼ਮੀਨਾਰਾਇਣ ਲਾਲ (ਸੂਖਾ ਸਰੋਵਰ) ਆਦਿ ਨੇ ਗੀਤੀ ਨਾਟਕ ਲਿਖੇ। 'ਪੰਤ' (ਜਯੋਤਸਨਾ), ਲਕਸ਼ਮੀ ਨਾਰਾਇਣ ਲਾਲ (ਮਾਦਾ-ਕੈਕਟਸ) ਆਦਿ ਦੇ ਪ੍ਰਤੀਕਵਾਦੀ ਨਾਟਕਾਂ ਦੇ ਇਲਾਵਾ ਵਿਸ਼ਣੂੰਪ੍ਰਭਾਕਰ, ਪ੍ਰਭਾਕਰ ਮਾਚਵੇ, ਗਿਰਿਜਾਕੁਮਾਰ ਮਾਥੁਰ, ਭਾਰਤਭੂਸ਼ਣ ਅਗਰਵਾਲ ਆਦਿ ਨੇ ਰੇਡੀਉ ਰੂਪਕਾਂ ਦੀ ਰਚਨਾ ਕੀਤੀ।

**ਹਿੰਦੀ ਇਕਾਂਗੀ**—ਹਿੰਦੀ ਦੇ ਬਹੁਤੇ ਵਿਦਵਾਨ ਜੈਸ਼ੰਕਰ ਪ੍ਰਸਾਦ ਦੇ 'ਏਕ ਘੁੰਟ' ਨੂੰ ਹਿੰਦੀ ਦਾ ਪਹਿਲਾ ਇਕਾਂਗੀ ਮੰਨਦੇ ਹਨ। ਇਕਾਂਗੀ ਪਰੰਪਰਾ ਨੂੰ ਅੱਗੇ ਵਧਾਉਣ ਦਾ ਸਿਹਰਾ ਡਾ. ਰਾਮਕੁਮਾਰ ਵਰਮਾ ਦੇ ਸਿਰ ਹੈ। ਇਸਨੇ 'ਬਾਦਲ ਕੀ ਮਿਰਤਯੂ' (1930), 'ਪ੍ਰਿਥਵੀਰਾਜ ਕੀ ਆਂਖੇਂ', 'ਰੇਸ਼ਮੀ ਟਾਈ', 'ਚਾਰੁਮਿੱਤਰਾ', 'ਸਪਤਕਿਰਣ' ਆਦਿ ਇਤਿਹਾਸਕ ਤੇ ਸਮਾਜਕ ਵਿਸ਼ਿਆਂ ਤੇ ਇਕਾਂਗੀ ਸੰਗ੍ਰਹਿ ਰਚੇ। ਭੁਵਨੇਸ਼ਵਰ (ਕਾਰਵਾਂ, ਸ਼ਯਾਮਾ, ਪਤਿਤਾ, ਸਵਾ ਆਠ ਬਜੇ, ਆਦਮ ਖੋਰ) ਨੇ ਇਕਾਂਗੀ ਸਾਹਿਤ ਨੂੰ ਪ੍ਰਤੀਕਾਤਮਕ ਰੂਪ ਦਿਤਾ। ਉਦੈਸ਼ੰਕਰ ਭੱਟ (ਅਭਿਨਵ ਇਕਾਂਗੀ, ਆਦਿਮ ਯੁਗ, ਇਸਤਰੀ ਕਾ ਹਿਰਦੈ, ਧੁਮਸ਼ਿਖਾ, ਪਰਦੇ ਕੇ ਪੀਛੇ), ਸੇਠ ਗੋਵਿੰਦਦਾਸ (ਸਪਰਧਾ, ਸਪਤਰਿਸ਼ੀ, ਏਕਾਦਸ਼ੀ, ਪੰਚਭੂਤ ਆਦਿ), ਉਪੇਂਦਰਨਾਥ ਅਸ਼ਕ (ਪਰਦਾ ਉਠਾਓ ਪਰਦਾ ਗਿਰਾਓ, ਚਰਵਾਹੇ, ਪੱਕਾ ਗਾਨਾ, ਸਾਹਬ ਕੋ ਜ਼ੁਕਾਮ ਹੈ), ਲਕਸ਼ਮੀਨਾਰਾਇਣ ਮਿਸ਼ਰ (ਅਸ਼ੋਕਵਨ, ਨਾਰੀ ਕਾ ਰੰਗ, ਪ੍ਰਲਯ ਕੇ ਪੰਖ ਪਰ), ਜਗਦੀਸ਼ ਚੰਦਰ ਮਾਥੁਰ (ਭੋਰ ਕਾ ਤਾਰਾ, ਓ ਮੇਰੇ ਸਪਨੇ) ਦੇ ਇਲਾਵਾ ਗਿਰਿਜਾਕੁਮਾਰ ਮਾਥੁਰ (ਕੁਮਾਰ ਸੰਭਵ, ਸ਼ਕੁੰਤਲਾ), ਵਿਸ਼ਣੂੰ ਪ੍ਰਭਾਕਰ (ਹਤਿਆ ਕੇ ਬਾਅਦ, ਬਾਰਹ ਇਕਾਂਗੀ, ਦਸ ਬਜੇ ਰਾਤ), ਹਰੀਕ੍ਰਿਸ਼ਨ ਪ੍ਰੇਮੀ (ਬਾਦਲੋਂ ਕੇ ਪਾਰ), ਭਗਵਤੀਚਰਣ ਵਰਮਾ (ਦੋ ਕਲਾਕਾਰ, ਸਬ ਸੇ ਬੜਾ ਆਦਮੀ), ਚੰਦਰਗੁਪਤ ਵਿਦਿਆਲੰਕਾਰ, ਚਤੁਰਸੇਨ ਸ਼ਾਸਤਰੀ ਨੇ ਸਫਲ ਇਕਾਂਗੀ ਲਿਖੇ। ਨਵੇਂ ਇਕਾਂਗੀਕਾਰਾਂ ਵਿਚੋਂ ਸਦਗੁਰੂਸ਼ਰਣ ਅਵਸਥੀ, ਵਿਨੋਦ ਰਸਤੋਗੀ, ਰਾਮਬ੍ਰਿਕਸ਼ ਬੇਨੀਪੁਰੀ, ਡਾ. ਲਕਸ਼ਮੀਨਾਰਾਇਣ ਲਾਲ, ਪ੍ਰਭਾਕਰ ਮਾਚਵੇ, ਭਾਰਤ ਭੂਸ਼ਣ ਅਗਰਵਾਲ, ਸਤਯੇਂਦ੍ਰ ਸ਼ਰਤ ਤੇ ਮੋਹਨ ਰਾਕੇਸ਼ ਦੇ ਨਾਂ ਉੱਘੇ ਹਨ।

**ਨਾਵਲ ਸਾਹਿਤ**—ਹਿੰਦੀ ਨਾਵਲ ਨੂੰ ਤਿੰਨ ਕਾਲਾਂ ਵਿਚ ਵੰਡਿਆ ਜਾ ਸਕਦਾ ਹੈ। ਪ੍ਰੇਮ ਚੰਦ ਤੋਂ ਪਹਿਲਾਂ ਦਾ ਯੁਗ ਪ੍ਰੇਮ ਚੰਦ ਯੁਗ ਤੇ ਉਸ ਤੋਂ ਬਾਅਦ ਦਾ ਯੁਗ।

**ਪ੍ਰੇਮ ਚੰਦ ਪੂਰਵ ਯੁਗ**—ਹਿੰਦੀ ਵਿਚ ਨਾਵਲ ਲਿਖਣ ਦੀ ਪਰੰਪਰਾ ਭਾਰਤੇਂਦੂ-ਯੁਗ ਤੋਂ ਹੀ ਚਲੀ। ਲਾਲਾ ਸ੍ਰੀ ਨਿਵਾਸ ਦਾਸ ਦਾ 'ਪਰੀਖਿਆਗੁਰੂ' ਹਿੰਦੀ ਦਾ ਪਹਿਲਾ ਨਾਵਲ ਮੰਨਿਆ ਜਾਂਦਾ ਹੈ। ਇਸ ਯੁਗ ਵਿਚ ਸਮਾਜਕ, ਇਤਿਹਾਸਕ ਤੇ ਘਟਨਾ ਪ੍ਰਧਾਨ ਨਾਵਲ ਲਿਖੇ ਗਏ। ਬਾਲਕ੍ਰਿਸ਼ਨ ਭੱਟ (ਨੂਤਨ ਬ੍ਰਹਮਚਾਰੀ, ਸੌ ਅਜਾਨ ਏਕ ਸੁਜਾਨ), ਰਾਧਾ ਕ੍ਰਿਸ਼ਨਦਾਸ (ਨਿਸਸਹਾਇ ਹਿੰਦੂ), ਅਯੋਧਿਆ ਸਿੰਘ ਉਪਾਧਿਆਇ (ਠੇਠ ਹਿੰਦੀ ਕਾ ਠਾਠ, ਅਧਖਿਲਾ ਫੂਲ), ਲੱਜੇਰਾਮ ਮਹਿਤਾ ਤੇ ਸ਼ਰਧਾ ਰਾਮ ਫਿਲੌਰੀ ਨੇ ਸਮਾਜਕ ਅਤੇ ਕਿਸ਼ੋਰੀਲਾਲ ਗੋਸਵਾਮੀ ਤੇ ਬ੍ਰਜਨੰਦਨ ਸਹਾਇ ਆਦਿ ਨੇ ਇਤਿਹਾਸਕ ਨਾਵਲ ਲਿਖੇ। ਹਿੰਦੀ ਦੇ ਅਰੰਭਕ ਨਾਵਲਾਂ ਵਿਚ ਘਟਨਾ ਪ੍ਰਧਾਨ ਤੇ ਰੋਮਾਂਚਕ ਨਾਵਲ ਦੀ ਪ੍ਰਧਾਨਤਾ ਹੈ। ਹੈ। ਇਨ੍ਹਾਂ ਵਿਚ ਤਲਿਸਮੀ ਅਤੇ ਜਾਸੂਸੀ ਨਾਵਲ ਆਉਂਦੇ ਹਨ। ਬਾਬੂ ਦੇਵਕੀਨੰਦਨ ਖਤਰੀ (ਚੰਦ੍ਰਕਾਂਤਾ ਤੇ ਚੰਦ੍ਰਕਾਂਤਾ ਸੰਤਤੀ, ਭੂਤਨਾਥ ਆਦਿ) ਅਤੇ ਗੋਪਾਲਰਾਮ ਗਹਿਮਰੀ (ਜਾਸੂਸ ਪਤਰਿਕਾ ਵਿਚ ਲਿਖੇ ਲਗਭਗ 200 ਨਾਵਲ) ਇਨ੍ਹਾਂ ਵਿਚੋਂ ਪ੍ਰਸਿੱਧ ਹਨ। ਇਸ ਸਮੇਂ ਬੰਗਲਾ, ਮਰਾਠੀ, ਗੁਜਰਾਤੀ ਤੇ ਅੰਗਰੇਜ਼ੀ ਤੋਂ ਅਨੁਵਾਦ ਵੀ ਹੋਏ। ਇਸ ਤਰ੍ਹਾਂ ਪ੍ਰੇਮ ਚੰਦ ਪੂਰਵ ਯੁਗ ਵਿਚ ਉਪਦੇਸ਼ ਪ੍ਰਧਾਨ, ਸਮਾਜਕ, ਕਲਪਨਾ, ਇਤਿਹਾਸਕ ਤੇ ਉਤਸਕਤਾ ਤੇ ਹੈਰਾਨਗੀ ਪ੍ਰਧਾਨ ਜਾਸੂਸੀ ਨਾਵਲਾਂ ਦੀ ਪ੍ਰਧਾਨਤਾ ਰਹੀ।

**ਪ੍ਰੇਮ ਚੰਦ ਯੁਗ**—ਮੁਨਸ਼ੀ ਪ੍ਰੇਮਚੰਦ (1880-1936 ਈ.) ਨੂੰ ਹਿੰਦੀ ਦਾ ਨਾਵਲ-ਸਮਰਾਟ ਮੰਨਿਆ ਜਾਂਦਾ ਹੈ। ਇਸਨੇ ਹਿੰਦੀ ਨਾਵਲਕਾਰੀ ਨੂੰ ਸਸਤੀ ਭਾਵੁਕਤਾ, ਮਨੋਰੰਜਕਤਾ ਆਦਿ ਚੋਂ ਕੱਢ ਕੇ ਉੱਚੀ ਸਾਹਿਤਕ ਪੱਧਰ ਤੇ ਲਿਆਂਦਾ। ਭਾਰਤੀ ਜੀਵਨ, ਸਮਾਜ ਤੇ ਰਾਜਨੀਤਕ ਸਰਗਰਮੀਆਂ ਦਾ ਪੂਰਨ ਚਿਤਰਨ ਕੀਤਾ। ਪ੍ਰੇਮਾ, ਵਰਦਾਨ ਸੇਵਾਸਦਨ ਪ੍ਰੇਮਾਸ਼ਰਮ, ਕਰਮਭੂਮੀ, ਨਿਰਮਲਾ, ਕਾਇਆ ਕਲਪ, ਗਬਨ, ਗੋਦਾਨ ਤੇ ਮੰਗਲਸੂਤਰ (ਅਧੂਰਾ) ਆਦਿ ਇਸਦੇ ਨਾਵਲ ਹਨ। ਗੋਦਾਨ (1936 ਈ.) ਪ੍ਰੇਮਚੰਦ ਦਾ ਹੀ ਨਹੀਂ ਬਲਕਿ ਹਿੰਦੀ ਦਾ ਸਭ ਤੋਂ ਮਹਾਨ ਨਾਵਲ ਮੰਨਿਆ ਜਾਂਦਾ ਹੈ। ਇਹ ਭਾਰਤੀ ਕਿਸਾਨੀ-ਜੀਵਨ ਦਾ ਮਹਾਂਕਾਵਿ ਹੈ। ਪ੍ਰੇਮਚੰਦ ਆਦਰਸ਼ਮੁਖੀ ਯਥਾਰਥਵਾਦ ਦਾ ਕਲਾਕਾਰ ਹੈ। ਅਨਮੇਲ ਵਿਆਹ, ਦਾਜ, ਛੂਤਛਾਤ, ਜ਼ਿਮੀਦਾਰੀ, ਅੰਗ੍ਰੇਜ਼ੀ ਰਾਜ ਦੀਆਂ ਖਾਮੀਆਂ ਅਤੇ ਸੁਤੰਤਰਤਾ ਅੰਦੋਲਨ ਇਸਦੇ ਮੁੱਖ ਵਿਸ਼ੇ ਹਨ। ਇਸਦੀ ਭਾਸ਼ਾ ਬੜੀ ਸਰਲ ਤੇ ਮੁਹਾਵਰੇਦਾਰ ਹੈ। ਗਾਂਧੀਵਾਦ, ਆਦਰਸ਼ਵਾਦ, ਪ੍ਰਗਤੀਵਾਦ, ਯਥਾਰਥਵਾਦ, ਆਦਰਸ਼ ਮੁਖੀ ਯਥਾਰਥ-ਵਾਦ ਤੇ ਮਾਨਵਤਾਵਾਦ ਸਭ ਨੇ ਇਸਦੀ ਵਿਚਾਰਧਾਰਾ ਉਤੇ ਸਮੇਂ ਸਮੇਂ ਪ੍ਰਭਾਵ ਪਾਇਆ। ਪ੍ਰੇਮ ਚੰਦ ਨੂੰ ਹਿੰਦੀ ਦਾ ਸਾਹਿਤਕ ਗਾਂਧੀ ਕਿਹਾ ਜਾ ਸਕਦਾ ਹੈ।

ਜੈਸ਼ੰਕਰ ਪ੍ਰਸਾਦ ਨੇ 'ਕੰਕਾਲ', 'ਤਿਤਲੀ' ਤੇ 'ਇਰਾਵਤੀ' ਵਿਚ ਵੱਖ ਵੱਖ ਸਮਾਜਕ ਵਰਗਾਂ ਦਾ ਚਿਤਰਨ ਕੀਤਾ ਹੈ। ਉਸਦੀ ਸ਼ੈਲੀ ਕਾਵਿ-ਆਤਮਕ ਹੈ।

ਪ੍ਰੇਮਚੰਦ ਦੀ ਹੀ ਸ਼ੈਲੀ ਵਿਚ ਉਸਦੀ ਪਰੰਪਰਾ ਨੂੰ ਅੱਗੇ ਤੋਰਨ ਵਾਲੇ ਨਾਵਲਕਾਰਾਂ ਵਿਚੋਂ ਵਿਸ਼ਵੰਭਰਨਾਥ ਸ਼ਰਮਾ ਕੌਸ਼ਿਕ, ਸੁਦਰਸ਼ਨ, ਪ੍ਰਤਾਪਨਾਰਾਇਣ ਸ੍ਰੀਵਾਸਤਵ, ਭਗਵਤੀਪ੍ਰਸਾਦ ਵਾਜਪੇਈ ਆਦਿ ਦੇ ਨਾਂ ਉੱਘੇ ਹਨ। ਉਪੇਂਦਰ ਨਾਥ 'ਅਸ਼ਕ' ਨੇ ਵੀ ਇਸੇ ਪਰੰਪਰਾ ਨੂੰ ਅੱਗੇ

ਰਿਆ । ਪਾਂਡੇ, ਬੇਚਨ ਸ਼ਰਮਾ ਉਗ੍ਰ, ਰਿਸ਼ਭਚੰਦਰ ਜੈਨ, ਆਚਾਰੀਆ ਤੁਰਸੇਨ ਸ਼ਾਸਤਰੀ ਨੇ ਫਰਾਂਸੀਸੀ ਢੰਗ ਦੇ ਯਥਾਰਥਵਾਦ ਤੇ ਪ੍ਰਕਿਰਤੀ-ਾਦ ਨੂੰ ਅਪਣਾ ਕੇ ਸਮਾਜ ਦੀਆਂ ਬੁਰਾਈਆਂ ਦਾ ਭਾਂਡਾ ਫੋੜਿਆ । ਮਚੰਦ ਤੋਂ ਬਾਅਦ ਦੇ ਯੁਗ ਦੀਆਂ ਪਰਵਿਰਤੀਆਂ ਦਾ ਜਨਮ ਇਸੇ ਗ ਵਿਚ ਹੋ ਗਿਆ ਸੀ ਪਰ ਵਿਕਾਸ ਬਾਅਦ ਵਿਚ ਹੋਇਆ ।

**ਪ੍ਰੇਮਚੰਦ ਤੋਂ ਬਾਅਦ ਦਾ ਯੁਗ**—ਹਿੰਦੀ ਨਾਵਲਕਾਰੀ ਦੇ ਖੇਤਰ ਚ ਇਸ ਯੁਗ ਵਿਚ ਮਾਨਵਤਾਵਾਦੀ, ਰੋਮਾਂਟਿਕ, ਪ੍ਰਕਿਰਤੀਵਾਦੀ, ਨੋਵਿਸ਼ਲੇਸ਼ਣਾਤਮਕ, ਸਮਾਜਕ ਯਥਾਰਥਵਾਦੀ, ਇਤਿਹਾਸਕ, ਆਂਚਲਿਕ, ਅਵਚੇਤਨ ਤੇ ਪ੍ਰਤੀਕਾਤਮਕ ਅਨੇਕ ਤਰ੍ਹਾਂ ਦੀਆਂ ਵਿਚਾਰਧਾਰਾਵਾਂ ਤੇ ਲੀਆਂ ਜਨਮੀਆਂ ਤੇ ਵਿਕਸਤ ਹੋਈਆਂ ।

ਮਨੋਵਿਗਿਆਨਕ ਨਾਵਲਕਾਰਾਂ ਵਿਚੋਂ ਜੈਨੇਂਦਰ, ਇਲਾਚੰਦਰ ਜੋਸ਼ੀ ਸੱਚਿਦਾਨੰਦ ਹੀਰਾਨੰਦ ਵਾਤਸਯਾਯਨ ਅਗੇਯ ਦਾ ਨਾਂ ਪ੍ਰਮੁਖ ਹੈ । ਨੇਂਦਰ (ਸੁਨੀਤਾ, ਪਰਖ, ਸੁਖਦਾ, ਤਿਆਗ ਪੱਤਰ, ਵਿਵਰਤ) ਨਾਲ ਹਿੰਦੀ ਨਾਵਲਕਾਰੀ ਵਿਚ ਇਸ ਨਵੀਂ ਧਾਰਾ ਦਾ ਆਰੰਭ ਹੁੰਦਾ ਹੈ । ਇਸਦਾ ਮੁੱਖ ਵਿਸ਼ਾ ਦੰਪਤੀ-ਜੀਵਨ ਵਿਚ ਪਿਆਰ ਦੀ ਸਮੱਸਿਆ ਹੈ । ਨੇਂਦਰ ਨਾਲ ਹਿੰਦੀ ਨਾਵਲਾਂ ਵਿਚ ਬੌਧਿਕਤਾ ਦਾ ਭਰਪੂਰ ਰਲਾ ਣਾ ਸ਼ੁਰੂ ਹੁੰਦਾ ਹੈ । ਇਲਾਚੰਦਰ ਜੋਸ਼ੀ (ਸੰਨਿਆਸੀ, ਪਰਦੇ ਕੀ ਾਣੀ, ਪ੍ਰੇਤ ਔਰ ਛਾਇਆ, ਸੁਭਹ ਕੇ ਭੂਲੇ, ਮੁਕਤੀ ਪਥ, ਜਹਾਜ ਕਾ ਛੀ) ਮਨੁੱਖੀ ਚਰਿਤਰ ਅਤੇ ਉਸਦੀਆਂ ਵਿਅਕਤੀਗਤ ਪਰਵਿਰਤੀਆਂ ਾ ਵਿਸ਼ਲੇਸ਼ਣ ਕਰਦਾ ਹੈ । 'ਅਗੇਯ' ਦਾ 'ਸ਼ੇਖਰ : ਏਕ ਜੀਵਨੀ' ਇਸ ਧਾਰਾ ਦੇ ਮਹਾਨ ਨਾਵਲਾਂ ਚੋਂ ਹੈ । 'ਨਦੀ ਕੇ ਦ੍ਵੀਪ' ਵੀ ਇਸਦੀ ਕ ਸ਼ਕਤੀਸ਼ਾਲੀ ਕਿਰਤ ਹੈ ਅਤੇ 'ਅਪਨੇ ਅਪਨੇ ਅਜਨਬੀ' ਹੋਂਦ ਾਦੀ ਦਰਸ਼ਨ ਤੋਂ ਪ੍ਰਭਾਵਤ ਰਚਨਾ ਹੈ । ਇਸੇ ਪਰੰਪਰਾ ਵਿਚ ਡਾ. ਵਰਾਜ (ਅਜਯ ਕੀ ਡਾਯਰੀ), ਨਰੇਸ਼ ਮਹਿਤਾ (ਡੂਬਤੇ ਮਸਤੂਲ), ਨਰਮਲ ਵਰਮਾ (ਵੇ ਦਿਨ) ਤੇ ਹੋਰ ਅਨੇਕ ਲੇਖਕ ਆਉਂਦੇ ਹਨ ।

ਵਿਅਕਤੀਵਾਦੀ ਨਾਵਲਕਾਰਾਂ ਵਿਚੋਂ ਭਗਵਤੀ ਚਰਣ ਵਰਮਾ ਪ੍ਰਮੁੱਖ । ਇਸਦੇ 'ਚਿਤਰਲੇਖਾ' ਤੇ 'ਭੂਲੇ ਬਿਸਰੇ ਚਿਤਰ' ਹਿੰਦੀ ਸਾਹਿਤ ਦੀਆਂ ਅਮਰ ਕਿਰਤਾਂ ਹਨ । ਰਾਮੇਸ਼ਵਰ ਸ਼ੁਕਲ ਅੰਚਲ ਤੇ ਊਸ਼ਾਦੇਵੀ ਮਤ੍ਰਾ ਆਦਿ ਵੀ ਇਸੇ ਵਿਚਾਰਧਾਰਾ ਤੋਂ ਪ੍ਰਭਾਵਿਤ ਹਨ ।

ਉਪੇਂਦਰਨਾਥ ਅਸ਼ਕ ਨੇ ਸਮਾਜਕ ਤੇ ਵਿਅਕਤੀਵਾਦੀ ਦੋਵੇਂ ਤਰ੍ਹਾਂ ਨਾਵਲ ਲਿਖੇ । 'ਗਿਰਤੀ ਦੀਵਾਰੇਂ', 'ਗਰਮ ਰਾਖ', 'ਸ਼ਹਰ ਕਾ ਘੂਮਤਾ ਆਈਨਾ', 'ਬੜੀ ਬੜੀ ਆਂਖੇਂ', ਇਸਦੇ ਪ੍ਰਸਿੱਧ ਨਾਵਲ ਹਨ । ਇਸਦਾ ਮੁੱਖ ਵਿਸ਼ਾ ਨਿਮਨ ਮੱਧ ਵਰਗੀ ਜੀਵਨ ਹੈ ।

ਸਮਾਜਵਾਦੀ, ਪ੍ਰਗਤੀਵਾਦੀ ਤੇ ਮਾਰਕਸਵਾਦੀ ਨਾਵਲਕਾਰਾਂ ਵਿਚੋਂ ਯਸ਼ਪਾਲ ਪ੍ਰਮੁੱਖ ਹੈ । ਇਸਨੇ 'ਪਾਰਟੀ ਕਾਮਰੇਡ', 'ਦਾਦਾ ਕਾਮਰੇਡ', ਦੇਸ਼ ਦਰੋਹੀ', 'ਝੂਠਾ ਸੱਚ' ਆਦਿ ਕਿਰਤਾਂ ਸਿਰਜੀਆਂ । ਦੇਸ਼ ਦੀ ਵੰਡ ਆਧਾਰਿਤ 'ਝੂਠਾ ਸੱਚ' ਆਧੁਨਿਕ ਹਿੰਦੀ ਸਾਹਿਤ ਦੀ ਇਕ ਵਿਸ਼ੇਸ਼ ਪ੍ਰਾਪਤੀ ਹੈ ।

ਇਸ ਖੇਤਰ ਵਿਚ ਨਾਗਾਰਜੁਨ (ਬਾਬਾ ਬਟੇਸਰਨਾਥ, ਰਤੀਨਾਥ ਕੀ ਾਚੀ, ਬਲਚਨਮਾ ਆਦਿ), ਭੈਰਵਪ੍ਰਸਾਦ ਗੁਪਤ (ਸੱਤੀ ਮੈਯਾ ਕਾ ਰਾ, ਸ਼ੋਲੇ, ਗੰਗਾ ਮੈਯਾ), ਅੰਮ੍ਰਿਤਰਾਇ (ਨਾਗਫਣੀ...ਬੀਜ, ਹਾਥੀ ਕੇ ਾਂਤ), ਰਾਂਗੇਯ ਰਾਘਵ (ਰਾਈ ਔਰ ਪਹਾੜ, ਆਖਿਰੀ ਆਵਾਜ਼ ਆਦਿ) ਰਾਹੁਲ ਸਾਂਕ੍ਰਿਤਯਾਯਨ (ਵੋਲਗਾ ਸੇ ਗੰਗਾ ਤਕ) ਆਦਿ ਦੀ ਵੀ ਗੀ ਥਾਂ ਹੈ ।

ਹਿੰਦੀ ਦੇ ਇਤਿਹਾਸਕ ਨਾਵਲਕਾਰਾਂ ਵਿਚੋਂ ਵ੍ਰਿੰਦਾਵਨ ਲਾਲ ਰਮਾ ਪ੍ਰਮੁੱਖ ਹੈ । 'ਵਿਰਾਟ ਕੀ ਪਦਮਿਨੀ', 'ਝਾਂਸੀ ਕੀ ਰਾਨੀ', 'ਮ੍ਰਿਗ-ਯਨੀ ਆਦਿ ਇਸ ਦੀਆਂ ਸੁਪ੍ਰਸਿੱਧ ਰਚਨਾਵਾਂ ਹਨ । ਆਚਾਰੀਆ ਤੁਰਸੇਨ ਸ਼ਾਸਤਰੀ (ਵੈਸ਼ਾਲੀ ਕੀ ਨਗਰਵਧੂ, ਸੋਮਨਾਥ), ਰਾਹੁਲ (ਦਿਵੋ-ਦਾਸ, ਸਿੰਘ ਸੇਨਾਪਤੀ), ਰਾਂਗੇਯ ਰਾਘਵ ਦੀਆਂ ਰਚਨਾਵਾਂ ਤੋਂ ਇਲਾਵਾ ਆਚਾਰੀਆ ਹਜ਼ਾਰੀ ਪ੍ਰਸਾਦ ਦੀ 'ਬਾਣਭੱਟ ਕੀ ਆਤਮਕਥਾ' ਇਕ ਉੱਚ ਕੋਟੀ ਦੀ ਇਤਿਹਾਸਕ ਰਚਨਾ ਹੈ ।

ਅੰਮ੍ਰਿਤਲਾਲ ਨਾਗਰ ਨੇ ਇਤਿਹਾਸਕ ਤੇ ਸਮਾਜਕ ਨਾਵਲ ਲਿਖੇ । ਇਸਦਾ 'ਬੂੰਦ ਔਰ ਸਮੁਦਰ' ਬੜੀ ਹੀ ਸ਼ਕਤੀਸ਼ਾਲੀ ਕਿਰਤ ਹੈ ਅਤੇ 'ਅੰਮ੍ਰਿਤ ਔਰ ਵਿਸ਼', 'ਸ਼ਤਰੰਜ ਕੇ ਮੋਹਰੇ, 'ਸੁਹਾਗ ਕੇ ਨੂਪੁਰ', 'ਸੇਠ ਬਾਂਕੇਮਲ' ਵੀ ਚੰਗੇ ਨਾਵਲ ਹਨ ।

ਹਿੰਦੀ ਦੇ ਆਂਚਲਿਕ ਨਾਵਲਕਾਰਾਂ ਵਿਚੋਂ ਫਨੀਸ਼ਵਰ ਨਾਥ ਰੇਣੂ ਨੇ 'ਮੈਲਾ ਆਂਚਲ' ਤੇ 'ਪਰਤੀ ਪਰੀਕਥਾ' ਨਾਂ ਦੀਆਂ ਅਮਰ ਕਿਰਤਾਂ ਦਿੱਤੀਆਂ ਹਨ । ਉਦੈਸ਼ੰਕਰ ਭੱਟ ('ਸਾਗਰ ਲਹਰੇਂ ਔਰ ਮਨੁਸ਼ਯ), ਰਾਂਗੇਯ ਰਾਘਵ (ਕਾਕਾ), ਨਾਗਾਰਜੁਨ (ਬਾਬਾ ਬਟੇਸਰਨਾਥ), ਦੇਵੇਂਦਰ ਸਤਿਆਰਥੀ (ਰਥ ਕੇ ਪਹੀਏ), ਰਾਹੀਂ ਮਾਸੂਮ ਰਜ਼ਾ (ਆਧਾ ਗਾਂਵ), ਸ਼ੈਲੇਸ਼ ਮਟਿਆਨੀ (ਹੌਲਦਾਰ), ਬਲਭਦ੍ਰ ਠਾਕੁਰ (ਨੇਪਾਲ ਕੀ ਵੋ ਬੇਟੀ), ਰਾਜੇਂਦ੍ਰ ਅਵਸਥੀ (ਜੰਗਲ ਕੇ ਫੂਲ) ਅਤੇ ਹੋਰ ਕਈ ਨਾਵਲਕਾਰਾਂ ਨੇ ਵਧੀਆ ਆਂਚਲਿਕ ਨਾਵਲ ਲਿਖੇ ਹਨ ।

ਇਨ੍ਹਾਂ ਤੋਂ ਇਲਾਵਾ ਹਿੰਦੀ ਵਿਚ ਹੋਰ ਕਈ ਮਹੱਤਵਪੂਰਨ ਨਾਵਲ ਰਚੇ ਗਏ ਹਨ ਜਿਨ੍ਹਾਂ ਵਿਚ ਵੱਖ ਵੱਖ ਵਿਸ਼ਿਆਂ ਅਤੇ ਸ਼ੈਲੀਆਂ ਨੂੰ ਅਪ-ਣਾਇਆ ਗਿਆ ਹੈ । ਡਾ. ਲਕਸ਼ਮੀਨਾਰਾਇਣ ਲਾਲ (ਬਯਾ ਕਾ ਘੋਂਸਲਾ ਔਰ ਸਾਂਪ), ਧਰਮਵੀਰ ਭਾਰਤੀ (ਗੁਨਾਹੋਂ ਕਾ ਦੇਵਤਾ, ਸੂਰਜ ਕਾ ਸਾਤਵਾਂ ਘੋੜਾ), ਰਾਜੇਂਦ੍ਰ ਯਾਦਵ (ਪ੍ਰੇਤ ਬੋਲਤੇ ਹੈ), ਕਮਲੇਸ਼ਵਰ (ਡਾਕ ਬੰਗਲਾ, ਏਕ ਸੜਕ ਸੱਤਾਵਨ ਗਲੀਆਂ), ਮੋਹਨ ਰਾਕੇਸ਼ (ਅੰਧੇਰੇ ਬੰਦ ਕਮਰੇ), ਕ੍ਰਿਸ਼ਨਚੰਦਰ ਸ਼ਰਮਾ (ਨਾਗਫਣੀ), ਸ੍ਰੀ ਲਾਲ ਸ਼ੁਕਲ (ਰਾਗ ਦਰਬਾਰੀ), ਸ਼ਿਵਾਨੀ (ਚੌਦਹ ਫੇਰੇ), ਊਸ਼ਾ ਪ੍ਰਿਯਵੰਦਾ (ਪਚਪਨ ਖੰਭੇ ਲਾਲ ਦੀਵਾਰੇਂ), ਮਨੂੰ ਭੰਡਾਰੀ (ਆਪਕਾ ਬੰਟੀ), ਕੰਚਨਲਤਾ ਸੱਭਰਵਾਲ (ਜ਼ਿੰਦਗੀ-ਨਾਮਾ) ਅਤੇ ਊਸ਼ਾ ਦੇਵੀ ਮਿਤ੍ਰਾ, ਮਨਹਰ ਚੌਹਾਨ, ਅਨੰਤ ਗੋਪਾਲ ਸੇਵੜੇ ਆਦਿ ਨਾਵਲਕਾਰਾਂ ਦੀਆਂ ਕਿਰਤਾਂ ਸਦਕਾ ਹੁਣ ਹਿੰਦੀ ਨਾਵਲ ਦਾ ਘੇਰਾ ਕਾਫ਼ੀ ਵਿਸ਼ਾਲ ਹੋ ਚੁਕਾ ਹੈ ।

**ਹਿੰਦੀ ਕਹਾਣੀ :** 1803 ਈ. ਵਿਚ ਪ੍ਰਕਾਸ਼ਿਤ 'ਰਾਣੀ ਕੇਤਕੀ ਕੀ ਕਹਾਣੀ' (ਮੁਨਸ਼ੀ ਇਨਸ਼ਾ ਅੱਲਾ ਖਾਂ) ਨੂੰ ਭਾਵੇਂ ਕਈ ਵਿਦਵਾਨ ਹਿੰਦੀ ਦੀ ਪਹਿਲੀ ਕਹਾਣੀ ਮੰਨਦੇ ਹਨ ਪਰ ਸੱਚੇ ਅਰਥਾਂ ਵਿਚ ਹਿੰਦੀ ਕਹਾਣੀ ਦਾ ਵਿਕਾਸ 'ਸਰਸਵਤੀ' ਪੱਤਰਿਕਾ ਦੇ ਪ੍ਰਕਾਸ਼ਨ (1900 ਈ.) ਨਾਲ ਹੁੰਦਾ ਹੈ । 'ਇੰਦੂਮਤੀ' (ਕਿਸ਼ੋਰੀਲਾਲ ਗੋਸਵਾਮੀ), 'ਗਿਆਰਾਂ ਵਰਸ਼ ਕਾ ਸਮਯ' (ਰਾਮਚੰਦਰ ਸ਼ੁਕਲ) ਹਿੰਦੀ ਦੀਆਂ ਪਹਿਲੀਆਂ ਕਹਾਣੀਆਂ ਵਿਚੋਂ ਹਨ । ਲਗਭਗ ਸਮੂਹ ਨਾਵਲਕਾਰਾਂ ਨੇ ਕਹਾਣੀਆਂ ਲਿਖੀਆਂ ਹਨ ।

ਹਿੰਦੀ ਦੇ ਪਹਿਲੇ ਕਹਾਣੀਕਾਰਾਂ ਵਿਚੋਂ ਜੈਸ਼ੰਕਰ ਪ੍ਰਸਾਦ (ਛਾਇਆ, ਪ੍ਰਤੀਧਵਨੀ, ਇੰਦ੍ਰਜਾਲ, ਆਕਾਸ਼ਦੀਪ, ਆਂਧੀ ਆਦਿ ਸੰਗ੍ਰਹਿ) ਨੇ ਕਾਵਿਕ ਤੇ ਦਾਰਸ਼ਨਿਕ ਕਹਾਣੀਆਂ ਰਚੀਆਂ । ਰਾਏ ਕ੍ਰਿਸ਼ਨ ਦਾਸ, ਚੰਡੀਪ੍ਰਸਾਦ ਹ੍ਰਿਦਏਸ਼ ਤੇ ਵਿਨੋਦਸ਼ੰਕਰ ਵਿਆਸ ਨੇ ਵੀ ਹੱਥ ਅਜ਼ਮਾਈ ਕੀਤੀ ।

ਮੁਨਸ਼ੀ ਪ੍ਰੇਮਚੰਦ ਨੂੰ ਹਿੰਦੀ ਦਾ ਸਭ ਤੋਂ ਵੱਡਾ ਕਹਾਣੀਕਾਰ ਮੰਨਿਆ ਜਾਂਦਾ ਹੈ । ਉਸ ਨੇ ਕਹਾਣੀ ਨੂੰ ਜੀਵਨ ਦੇ ਅਤੀ ਨੇੜੇ ਲਿਆਂਦਾ ਅਤੇ ਉਦੇਸ਼ ਪੂਰਨਤਾ ਬਖ਼ਸ਼ੀ । ਕਹਾਣੀ ਨੂੰ ਕਲਾ ਦੇ ਪੱਖੋਂ ਵੀ ਇਕਦਮ ਨਿਖਾਰ ਦਿਤਾ । ਪ੍ਰੇਮਚੰਦ ਦੀਆਂ ਲਗਭਗ 300 ਕਹਾਣੀਆਂ 'ਮਾਨ ਸਰੋਵਰ' ਦੇ ਅੱਠ ਭਾਗਾਂ ਵਿਚ ਸੰਕਲਿਤ ਮਿਲਦੀਆਂ ਹਨ । ਪੰਚ ਪਰਮੇ-ਸ਼ਵਰ, ਆਤਮਾਰਾਮ, ਬੜੇ ਘਰ ਕੀ ਬੇਟੀ, ਸ਼ਤਰੰਜ ਕੇ ਖਿਲਾੜੀ, ਵਜਰ-ਪਾਤ, ਰਾਨੀ ਸਾਰੰਧਾ, ਅਲਗੋਝਯਾ, ਈਦਗਾਹ, ਸੁਜਾਨ ਭਗਤ ਅਤੇ ਕਫਨ ਉਸਦੀਆਂ ਵਿਸ਼ਵ ਸਾਹਿਤ ਦੇ ਹਾਣ ਦੀਆਂ ਕਹਾਣੀਆਂ ਹਨ ।

ਚੰਦਰਧਰ ਸ਼ਰਮਾ ਗੁਲੇਰੀ ਦੀ'ਉਸਨੇ ਕਹਾ ਥਾ' ਭਾਵ, ਵਿਚਾਰ ਅਤੇ ਸ਼ੈਲੀ ਦੇ ਪੱਖੋਂ ਇਕ ਲਾਜਵਾਬ ਕਹਾਣੀ ਹੈ ।

ਵਿਸ਼ਵੰਭਰ ਨਾਥ ਸ਼ਰਮਾ ਕੌਸ਼ਿਕ, ਸੁਦਰਸ਼ਨ, ਪਾਂਡੇ, ਬੇਚਨ ਸ਼ਰਮਾ, ਉਗ੍ਰ, ਆਚਾਰੀਆ ਚਤੁਰਸੇਨ ਸ਼ਾਸਤਰੀ ਆਦਿ ਕਹਾਣੀਕਾਰ ਪ੍ਰੇਮਚੰਦ ਦੀ ਪਰੰਪਰਾ ਵਿਚ ਹੀ ਆਉਂਦੇ ਹਨ ।

ਪ੍ਰੇਮਚੰਦ ਤੋਂ ਬਾਅਦ ਹਿੰਦੀ ਕਹਾਣੀ ਦਾ ਵੱਡਾ ਕਲਾਕਾਰ ਯਸ਼ਪਾਲ ਹੈ । ਇਸ ਨੇ ਪ੍ਰਗਤੀਵਾਦੀ ਤੇ ਮਾਰਕਸਵਾਦੀ ਧਾਰਾ ਨੂੰ ਜਨਮ ਦਿਤਾ । ਇਸੇ ਧਾਰਾ ਵਿਚ ਰਾਹੁਲ ਸਾਂਕ੍ਰਿਤਯਾਯਨ, ਅੰਮ੍ਰਿਤਰਾਇ, ਮਨਮਥ ਤੇ ਰਾਂਗੇਯ ਰਾਘਵ ਦਾ ਨਾਂ ਆਉਂਦਾ ਹੈ ।

ਪ੍ਰੇਮਚੰਦ ਤੋਂ ਬਾਅਦ ਕਹਾਣੀ ਕਲਾ ਦਾ ਦੂਜਾ ਰੂਪ ਜੈਨੇਂਦਰ, ਭਗਵਤੀ ਪ੍ਰਸਾਦ ਵਾਜਪੇਈ, ਭਗਵਤੀਚਰਣ ਵਰਮਾ, ਇਲਾਚੰਦਰ ਜੋਸ਼ੀ ਤੇ ਅਗੇਯ ਵਿਚ ਮਿਲਦਾ ਹੈ । ਵਿਅਕਤੀਵਾਦ ਇਨ੍ਹਾਂ ਦਾ ਪ੍ਰਧਾਨ ਸੁਰ ਹੈ ਤੇ ਸ਼ੈਲੀ ਹੈ ਮਨੋਵਿਸ਼ਲੇਸ਼ਣਾਤਮਕ ।

ਸਮਾਜਕ ਯਥਾਰਥ ਨੂੰ ਚਿਤਰਣ ਵਾਲੇ ਕਹਾਣੀਕਾਰਾਂ ਵਿਚੋਂ ਉਪੇਂਦਰਨਾਥ 'ਅਸ਼ਕ' ਦਾ ਬੜਾ ਮਹੱਤਵਪੂਰਨ ਸਥਾਨ ਹੈ । ਚੰਦਰਗੁਪਤ ਵਿਦਿਆਲੰਕਾਰ, ਊਸ਼ਾਦੇਵੀ ਮਿਤ੍ਰਾ, ਅਕਸ਼ਕੁਮਾਰ ਜੈਨ ਵੀ ਇਸ ਢਾਣੀ ਵਿਚ ਸ਼ਾਮਿਲ ਕੀਤੇ ਜਾਂਦੇ ਹਨ । ਇਤਿਹਾਸਕ ਕਹਾਣੀਕਾਰਾਂ ਵਿਚੋਂ ਪ੍ਰਮੁਖ ਹਨ ਵ੍ਰਿੰਦਾਵਨ ਲਾਲ ਵਰਮਾ ਤੇ ਭਗਵਤਸ਼ਰਣ ਉਪਾਧਿਆਇ । ਹਾਸ ਤੇ ਵਿਅੰਗਪੂਰਨ ਕਹਾਣੀ-ਲੇਖਕਾਂ ਵਿਚੋਂ ਹਰੀਸ਼ੰਕਰ ਪਾਰਸਾਈ ਤੇ ਸ੍ਰੀ ਲਾਲ ਸ਼ੁਕਲ ਦਾ ਨਾਂ ਲਿਆਦਾ ਜਾਂਦਾ ਹੈ । ਸ੍ਰੀ ਰਾਮ ਸ਼ਰਮਾ ਨੇ ਸ਼ਿਕਾਰ ਸਬੰਧੀ ਅਨੁਭਵਾਂ ਤੇ ਬੜੀਆਂ ਹੀ ਰੋਮਾਂਚਕ ਕਹਾਣੀਆਂ ਲਿਖੀਆਂ ਹਨ ।

1905 ਤੋਂ ਬਾਅਦ ਹਿੰਦੀ ਕਹਾਣੀ ਨਵਾਂ ਮੋੜ ਲੈਂਦੀ ਹੈ ਤੇ ਆਪਣੇ ਆਪ ਨੂੰ ਕਿਸੇ ਵਰਗ ਦੀ ਕਿੱਲੀ ਨਾਲ ਨਾ ਬੰਨ੍ਹਦੇ ਹੋਏ ਅਜੋਕੇ ਜੀਵਨ ਦੀ ਅਨੇਕਰੂਪਤਾ ਤੇ ਸਮੱਸਿਆਵਾਂ ਵਿਚ ਘਿਰੇ ਵਿਅਕਤੀ ਨੂੰ ਚਿਤਰਦੀ ਹੈ । ਇਸ ਕਹਾਣੀ ਨੂੰ 'ਨਵੀਂ ਕਹਾਣੀ' ਦਾ ਨਾਂ ਦਿੱਤਾ ਗਿਆ ਹੈ । ਮੱਧ ਵਰਗੀ ਚੇਤਨਾ ਇਸ ਕਹਾਣੀ ਦਾ ਮੁੱਖ ਸੁਰ ਹੈ । ਨਵੀਂ ਕਹਾਣੀ ਤੋਂ ਬਾਅਦ 'ਸਚੇਤਨ ਕਹਾਣੀ', 'ਅਕਹਾਣੀ', 'ਸਾਠੋਤਰੀ ਕਹਾਣੀ' ਤੇ 'ਸਤੋਤਰੀ ਕਹਾਣੀ' ਵਰਗੇ ਕਈ ਛੋਟੇ ਮੋਟੇ ਅੰਦੋਲਨ ਆਉਂਦੇ ਹਨ । ਦਰਅਸਲ ਇਹ ਸਾਰੇ ਨਵੀਂ ਕਹਾਣੀ ਦੇ ਹੀ ਵੱਖ ਵੱਖ ਰੂਪ ਹਨ ।

ਮੋਹਨ ਰਾਕੇਸ਼, ਰਾਜੇਂਦ੍ਰ ਯਾਦਵ, ਕਮਲੇਸ਼ਵਰ, ਨਿਰਮਲ ਵਰਮਾ, ਮੰਨੂ ਭੰਡਾਰੀ, ਊਸ਼ਾ ਪ੍ਰਿਯਵੰਦਾ, ਸ਼ਿਵਾਨੀ, 'ਫਣੀਸ਼ਵਰਨਾਥ ਰੇਣੂ, ਮਾਰਕੰਡੇਯ, ਹਰੀਸ਼ੰਕਰ ਪਾਰਸਾਈ, ਰਮੇਸ਼ ਬਖਸ਼ੀ, ਭੈਰਵਪ੍ਰਸਾਦ ਗੁਪਤ, ਧਰਮਵੀਰ ਭਾਰਤੀ, ਡਾ. ਲਕਸ਼ਮੀਨਾਰਾਇਣ ਲਾਲ, ਵਿਸ਼ਨੂੰ ਪ੍ਰਭਾਕਰ, ਭੀਸ਼ਮ ਸਾਹਨੀ, ਕ੍ਰਿਸ਼ਣਾ ਸੋਬਤੀ, ਸ਼ਿਵਪ੍ਰਸਾਦ ਸਿੰਘ, ਸ਼ੈਲੇਸ਼ ਮਟਿਆਨੀ, ਦੂਧਨਾਥ ਸਿੰਘ, ਕਾਸ਼ੀਨਾਥ ਸਿੰਘ, ਅਮਰਕਾਂਤ, ਸ੍ਰੀਕਾਂਤ ਵਰਮਾ ਆਦਿ ਤੋਂ ਇਲਾਵਾ ਰਵੀਂਦਰ ਕਾਲੀਆ ਗਿਆਨਰੰਜਨ, ਦੇਵੇਨਗੁਪਤ, ਗੰਗਾ-ਪ੍ਰਸਾਦ ਵਿਮਲ, ਮਹੀਪ ਸਿੰਘ, ਪ੍ਰਯਾਗ ਸ਼ੁਕਲ ਆਦਿ ਤੇ ਹੋਰ ਅਨੇਕ ਕਹਾਣੀਕਾਰ ਬੜੀਆਂ ਚੰਗੀਆਂ ਕਹਾਣੀਆਂ ਲਿਖ ਰਹੇ ਹਨ ।

'ਕਹਾਣੀ', 'ਨਈ ਕਹਾਣੀ', 'ਸਾਰੀਕਾ', 'ਕਾਦੰਬਨੀ', 'ਸਰਿਤਾ', 'ਕਲਪਨਾ', 'ਧਰਮਯੁਗ', 'ਸਪਤਾਹਕ ਹਿੰਦੁਸਤਾਨ' ਆਦਿ ਪੱਤਰਾਂ ਦੇ ਮਾਧਿਅਮ ਨਾਲ ਅੱਜ ਦੀ ਕਹਾਣੀ ਵਿਕਸਤ ਹੋ ਰਹੀ ਹੈ ਤੇ ਸਾਹਿਤ ਦਾ ਸਭ ਤੋਂ ਵਧੇਰੇ ਲੋਕਪ੍ਰਿਯ ਰੂਪ ਬਣ ਗਈ ਹੈ ।

**ਨਿਬੰਧ ਜਾਂ ਲੇਖ ਸਾਹਿਤ :** ਹਿੰਦੀ ਨਿਬੰਧ ਦਾ ਵਾਸਤਵਿਕ ਵਿਕਾਸ ਭਾਰਤੇਂਦੂ ਹਰੀਸ਼ ਚੰਦਰ ਤੋਂ ਹੀ ਹੁੰਦਾ ਹੈ । ਭਾਵੇਂ ਪਹਿਲਾਂ ਵੀ ਕੁਝ ਫੁਟਕਲ ਨਿਬੰਧ ਲਿਖੇ ਗਏ ਪਰ ਉਨ੍ਹਾਂ ਵਿਚ ਨਿਬੰਧ ਵਾਲੇ ਸਾਰੇ ਗੁਣ ਨਹੀਂ ਮਿਲਦੇ । ਭਾਰਤੇਂਦੂ ਨੇ ਇਤਿਹਾਸ, ਧਰਮ, ਰਾਜਨੀਤੀ, ਯਾਤਰਾ, ਪ੍ਰਕਿਰਤੀ ਆਦਿ ਦੇ ਵਿਸ਼ਿਆਂ ਤੇ ਨਿਬੰਧ ਰਚਨਾ ਕੀਤੀ । ਇਸ ਦੀ ਸ਼ੈਲੀ ਵਿਚ ਵਿਅੰਗ ਦੀ ਮਿੱਠੀ ਚੋਟ ਰਹਿੰਦੀ ਹੈ । ਭਾਰਤੇਂਦੂ ਯੁਗ ਦੇ ਨਿਬੰਧਕਾਰਾਂ ਵਿਚੋਂ ਬਾਲਕ੍ਰਿਸ਼ਨ ਭੱਟ, ਪ੍ਰਤਾਪ ਨਾਰਾਇਣ ਮਿਸ਼ਰ, ਬਦਰੀਨਾਰਾਇਣ ਚੌਧਰੀ ਪ੍ਰੇਮਘਨ, ਰਾਧਾਚਰਣ ਗੋਸਵਾਮੀ, ਠਾਕੁਰ ਜਗਮੋਹਨ ਸਿੰਘ ਤੇ ਮੋਹਨ ਲਾਲ ਵਿਸ਼ਨੂੰ ਲਾਲ ਪੰਡਯਾ ਦਾ ਨਾਂ ਉੱਘਾ ਹੈ । ਇਨ੍ਹਾਂ ਵਿਚ ਭਾਰਤੇਂਦੂ ਦੀਆਂ ਹੀ ਪਰਵਿਰਤੀਆਂ ਮਿਲਦੀਆਂ ਹਨ ।

ਨਿਬੰਧ ਦਾ ਦੂਜਾ ਯੁਗ 'ਦ੍ਵਿਵੇਦੀ ਯੁਗ' ਕਹਾਉਂਦਾ ਹੈ । ਇਸ ਯੁਗ ਦਾ ਨੇਤਾ ਸੀ ਮਹਾਵੀਰ ਪ੍ਰਸਾਦ ਦ੍ਵਿਵੇਦੀ ਜਿਸਨੇ 'ਸਰਸਵਤੀ' ਦਾ ਸੰਪਾਦਨ ਕਰਦਿਆਂ ਬੜੇ ਵਧੀਆ ਨਿਬੰਧ ਲਿਖਵਾਏ । ਮਾਧਵ ਪ੍ਰਸਾਦ ਮਿਸ਼ਰ, ਬਾਲਮੁਕੰਦ ਗੁਪਤ, ਡਾ. ਸ਼ਿਆਮਸੁੰਦਰਦਾਸ, ਪੂਰਨ ਸਿੰਘ, ਪਦਮ ਸਿੰਘ ਸ਼ਰਮਾ, ਚੰਦਰਧਰ ਸ਼ਰਮਾ 'ਗੁਲੇਰੀ' ਨੇ ਇਸ ਕਾਲ ਵਿਚ ਨਿਬੰਧ ਸਾਹਿਤ ਨੂੰ ਭਰਪੂਰ ਕੀਤਾ ।

ਹਿੰਦੀ ਨਿਬੰਧ ਦੇ ਤੀਜੇ ਯੁਗ ਦਾ ਨਾਂ 'ਸ਼ੁਕਲ ਯੁਗ' ਰਖਿਆ ਜਾ ਸਕਦਾ ਹੈ । ਰਾਮਚੰਦਰ ਸ਼ੁਕਲ ਹਿੰਦੀ ਸਾਹਿਤ ਦਾ ਸਭ ਤੋਂ ਵੱਡਾ ਨਿਬੰਧਕਾਰ ਮੰਨਿਆ ਜਾਂਦਾ ਹੈ । ਇਸ ਦੇ ਨਿਬੰਧ 'ਚਿੰਤਾਮਣੀ' (ਦੋ ਭਾਗ) ਵਿਚ ਸੰਗ੍ਰਹਿਤ ਹਨ । ਸ਼ੁਕਲ ਨੇ ਸਾਹਿਤ ਅਤੇ ਮਨੋਵਿਗਿਆਨ ਦੇ ਵਿਸ਼ਿਆਂ ਤੇ ਬੜੀ ਪ੍ਰੌੜ੍ਹ, ਗੰਭੀਰ ਤੇ ਪ੍ਰਭਾਵਸ਼ਾਲੀ ਸ਼ੈਲੀ ਵਿਚ ਨਿਬੰਧ ਲਿਖੇ ਹਨ । 'ਸ਼ੁਕਲ' ਰਚਿਤ 'ਲੋਭ', 'ਕਰੁਣਾ', 'ਕਰੋਧ', 'ਉਤਸਾਹ', 'ਈਰਸ਼ਾ', 'ਕਵਿਤਾ ਕਯਾ ਹੈ', 'ਸਾਧਾਰਣੀਕਰਣ ਔਰ ਵਿਅਕਤੀ-ਵਾਦ', 'ਰਸਾਤਮਕ ਬੋਧ ਕੇ ਵਿਵਿਧ ਰੂਪ' ਹਿੰਦੀ ਦੇ ਅਦੁੱਤੀ ਨਿਬੰਧ ਹਨ । ਸ਼ੁਕਲ ਯੁਗ ਦੇ ਨਿਬੰਧਕਾਰਾਂ ਵਿਚੋਂ ਡਾ. ਗੁਲਾਬਰਾਇ, ਪਦਮ-ਲਾਲ ਪੰਨਾ ਲਾਲ ਬਕਸ਼ੀ, ਸੀਆਰਾਮਸ਼ਰਣ ਗੁਪਤ, ਜੈਸ਼ੰਕਰ ਪ੍ਰਸਾਦ, ਰਾਇ ਕ੍ਰਿਸ਼ਣ ਦਾਸ, ਵਿਯੋਗੀ ਹਰੀ, ਰਾਹੁਲ, ਮਾਖਨ ਲਾਲ ਚਤੁਰਵੇਦੀ, ਸੂਰਯਾਕਾਂਤ ਤ੍ਰਿਪਾਠੀ 'ਨਿਰਾਲਾ', ਮਹਾਦੇਵੀ ਵਰਮਾ, ਸ਼ਾਂਤੀਪ੍ਰਿਯ ਦ੍ਵਿਵੇਦੀ ਤੇ ਪੀਤਾਂਬਰਦਾਸ ਬੜਥਵਾਲ ਦੇ ਨਾਂ ਪ੍ਰਸਿੱਧ ਹਨ ।

ਸ਼ੁਕਲ ਤੋਂ ਬਾਅਦ ਦੇ ਯੁਗ ਵਿਚ ਹਜ਼ਾਰੀਪ੍ਰਸਾਦ ਦ੍ਵਿਵੇਦੀ ਦਾ ਨਾਂ ਪ੍ਰਮੁਖ ਹੈ । ਇਸ ਦੇ ਨਿਬੰਧਾਂ ਦਾ ਆਧਾਰ ਸਭਿਆਚਾਰਕ ਹੈ । ਨੰਦ-ਦੁਲਾਰੇ ਵਾਜਪੇਈ ਨੇ ਆਲੋਚਨਾਤਮਕ ਲੇਖ ਲਿਖੇ । ਸ਼ਾਂਤੀਪ੍ਰਿਯ ਦ੍ਵਿਵੇਦੀ, ਡਾ. ਸਤਯੇਂਦ੍ਰ, ਰਾਮਧਾਰੀ ਸਿੰਘ ਦਿਨਕਰ, ਡਾ. ਨਗੇਂਦਰ, ਅਗੇਯ, ਡਾ. ਰਾਮ ਵਿਲਾਸ ਸ਼ਰਮਾ, ਡਾ. ਭਗੀਰਥ ਮਿਸ਼ਰ, ਪ੍ਰਭਾਕਰ ਮਾਚਵੇ, ਹਰੀ ਸ਼ੰਕਰ ਪਾਰਸਾਈ, ਸ੍ਰੀ ਲਾਲ ਸ਼ੁਕਲ, ਧਰਮਵੀਰ ਭਾਰਤੀ, ਡਾ. ਵਿਦਿਆਨਿਵਾਸ ਮਿਸ਼ਰ, ਠਾਕੁਰ ਪ੍ਰਸਾਦ ਸਿੰਘ, ਡਾ. ਇੰਦਰ ਨਾਥ ਮਦਾਨ ਤੇ ਡਾ. ਨਾਮਵਰ ਸਿੰਘ ਆਦਿ ਹੋਰ ਵਿਦਵਾਨਾਂ ਨੇ ਹਿੰਦੀ ਨਿਬੰਧ ਦੇ ਭੰਡਾਰ ਵਿਚ ਵਾਧਾ ਕੀਤਾ ਹੈ ।

**ਹਿੰਦੀ ਆਲੋਚਨਾ ਸਾਹਿਤ**—ਗੱਦ ਸਾਹਿਤ ਦਾ ਇਕ ਰੂਪ ਆਲੋਚਨਾ ਜਾਂ ਸਮੀਖਿਆ ਹੈ; ਇਸ ਦਾ ਆਰੰਭ ਵੀ ਭਾਰਤੇਂਦੂ ਦੇ 'ਨਾਟਕ' ਗ੍ਰੰਥ ਨਾਲ ਮੰਨਿਆ ਜਾਂਦਾ ਹੈ । 20 ਵੀਂ ਸਦੀ ਦੇ ਆਰੰਭ ਵਿਚ ਹਿੰਦੀ ਆਲੋਚਨਾ ਵਿਚ ਇਕ ਬੜਾ ਪ੍ਰਭਾਵਸ਼ਾਲੀ ਨਾਂ ਮਹਾਵੀਰ ਪ੍ਰਸਾਦ ਦ੍ਵਿਵੇਦੀ ਦਾ ਆਉਂਦਾ ਹੈ । ਇਸਦੇ ਨਾਲ ਹੀ ਪਦਮ ਸਿੰਘ ਸ਼ਰਮਾ ਅਤੇ ਮਿਸ਼ਰਬੰਧੂ ਨੇ ਵੀ ਅਨੇਕ ਆਲੋਚਨਾਤਮਕ ਲੇਖ ਲਿਖੇ ।

ਹਿੰਦੀ ਆਲੋਚਨਾ ਦਾ ਸਭ ਤੋਂ ਮਹਾਨ ਆਲੋਚਕ ਹੈ ਆਚਾਰੀਆ ਰਾਮਚੰਦਰ ਸ਼ੁਕਲ । 'ਹਿੰਦੀ ਸਾਹਿਤ ਕਾ ਇਤਿਹਾਸ', 'ਤੁਲਸੀਦਾਸ', 'ਸੂਰਦਾਸ' ਅਤੇ 'ਜਾਯਸੀ ਗ੍ਰੰਥਾਵਲੀ'ਦੀ ਭੂਮਿਕਾ ਇਸਦੇ ਸ਼ਾਹਕਾਰ ਹਨ । ਸ਼ੁਕਲ ਤੋਂ ਬਾਅਦ ਆਚਾਰੀਆ ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਹਿੰਦੀ ਸਾਹਿਤ ਕੀ ਭੂਮਿਕਾ, ਕਬੀਰ) ਤੇ ਆਚਾਰੀਆ ਨੰਦ ਦੁਲਾਰੇ ਵਾਜਪੇਈ (ਆਧੁਨਿਕ ਹਿੰਦੀ ਸਾਹਿਤ) ਦਾ ਸਥਾਨ ਹੈ । ਡਾ. ਗੁਲਾਬ ਰਾਇ ਅਤੇ ਡਾ. ਨਗੇਂਦਰ (ਰਸ ਸਿਧਾਂਤ) ਨੇ ਵੀ ਹਿੰਦੀ ਆਲੋਚਨਾ ਦੇ ਵਿਕਾਸ ਵਿਚ ਭਰਪੂਰ ਹਿੱਸਾ ਪਾਇਆ । ਆਚਾਰੀਆ ਵਿਸ਼ਵਨਾਥ ਪ੍ਰਸਾਦ ਮਿਸ਼ਰ,

ਾ. ਮਾਤਾ ਪ੍ਰਸਾਦ ਗੁਪਤ, ਡਾ. ਸਰਨਾਮ ਸਿੰਘ, ਡਾ. ਭਗੀਰਥ ਮਿਸ਼ਰ, ਾ. ਦੇਵਰਾਜ ਉਪਾਧਿਆਇ, ਡਾ. ਸ਼ਿਵਦਾਨ ਸਿੰਘ ਚੌਹਾਨ, ਡਾ. ਗਣ-ਤੀਚੰਦ੍ਰ ਗੁਪਤ ਆਦਿ ਵਿਦਵਾਨਾਂ ਨੇ ਵੱਖ ਵੱਖ ਦ੍ਰਿਸ਼ਟੀਕੋਣਾਂ ਤੋਂ ਾਲੋਚਨਾ ਸਾਹਿਤ ਨੂੰ ਅਮੀਰ ਕੀਤਾ।

ਨਾਟਕ, ਨਾਵਲ ਕਹਾਣੀ, ਨਿਬੰਧ ਤੇ ਆਲੋਚਨਾ ਆਦਿ ਪ੍ਰਮੁਖ ਦ-ਰੂਪਾਂ ਤੋਂ ਇਲਾਵਾ ਅਜੋਕੇ ਯੁੱਗ ਵਿਚ ਜੀਵਨੀ, ਰੇਖਾ ਚਿਤਰ, ਦ-ਕਾਵਿ, ਰਿਪੋਰਤਾਸ, ਇੰਟਰਵਿਊ, ਯਾਦਾਂ, ਪੱਤਰ, ਡਾਇਰੀ, ਾਤਰਾ-ਸਾਹਿਤ ਆਦਿ ਅਨੇਕ ਸਾਹਿਤ-ਰੂਪਾਂ ਦਾ ਵਿਕਾਸ ਹੋ ਰਿਹਾ । ਅਸਲ ਵਿਚ ਅੱਜ ਦਾ ਗੱਦ-ਲੇਖਕ ਜੀਵਨ ਦੀ ਯਥਾਰਥਕਤਾ ਨੂੰ ਤਨੇ ਵਧੇਰੇ ਤੇ ਵਿਆਪਕ ਰੂਪ ਵਿਚ ਆਪਣੀਆਂ ਰਚਨਾਵਾਂ ਵਿਚ ਆਨਣ ਦਾ ਯਤਨ ਕਰੇਗਾ ਉਤਨੇ ਹੀ ਨਵੇਂ ਗੱਦ-ਰੂਪ ਹੋਂਦ ਵਿਚ ਾਉਣਗੇ ।

ਹ.ਪੁ—ਹਿੰ. ਸਾ. ਕੋ. 2 ; ਹਿੰਦੀ ਸਾਹਿਤਯ ਕੀ ਭੂਮਿਕਾ—ਹਜ਼ਾਰੀ ਪ੍ਰਸ਼ਾਦ ਵੇਦੀ; ਹਿੰਦੀ ਸਾਹਿਤਯ ਪਰਵਿਰਤੀਆਂ—ਡਾ. ਸ਼ਿਵਕੁਮਾਰ ਸ਼ਰਮਾ ; ਹਿੰਦ ਹੇਤਯ ਕਾ ਇਤਿਹਾਸ—ਡਾ. ਰਵੇਲ ਚੰਦਰ ; ਹਿੰ. ਵਿ. ਕੋ.—ਹਿੰਦੀ ਸਾਹਿਤਯ ਕਾ ਗਆਨਿਕ ਇਤਿਹਾਸ—ਡਾ. ਗਣਪਤੀ ਚੰਦ੍ਰ ਗੁਪਤ ।

**ਹਿੰਦੂਕੁਸ਼ ਪਰਬਤ :** ਉੱਤਰੀ ਅਫ਼ਗਾਨਿਸਤਾਨ ਅਤੇ ਉੱਤਰੀ ਾਕਿਸਤਾਨ ਵਿਚ ਵਾਕਿਆ ਪਰਬਤ ਹਨ । ਇਹ ਤਿੰਨ ਮੁੱਖ ਹਿੱਸਿਆਂ ਿਚ ਵੰਡੇ ਹੋਏ ਹਨ—ਪੂਰਬੀ ਹਿੰਦੂਕੁਸ਼, ਕਰਾਮਬਾਰ ਦੱਰੇ ਤੋਂ ਲੈ ਕੇ ਰਾ ਦੱਰੇ ਤੱਕ; ਕੇਂਦਰੀ ਹਿੰਦੂਕੁਸ਼, ਖਵਾਕ ਦੱਰੇ ਤੋਂ ਲੈ ਕੇ ਕਾਬਲ ਦੇ ੱਤਰ ਤੱਕ; ਅਤੇ ਪੱਛਮੀ ਹਿੰਦੂਕੁਸ਼ ਕੋਹਿ-ਬਾਬਾ ਤੋਂ ਲੈ ਕੇ ਕਿਰਮੂ ਰੇ ਤਕ । ਇਹ ਪਰਬਤ ਪਾਮੀਰ ਗੰਢ ਤੋਂ ਸ਼ੁਰੂ ਹੋ ਕੇ ਦੱਖਣ ਵੱਲ ਲ. 700-800 ਕਿ. ਮੀ. ਦੀ ਲੰਬਾਈ ਵਿਚ ਫੈਲੇ ਹੋਏ ਹਨ । ਨ੍ਹਾਂ ਦੀ ਔਸਤ ਉਚਾਈ 4500 ਮੀ. ਦੇ ਲਗਭਗ ਹੈ ਅਤੇ ਇਨ੍ਹਾਂ ਦੀ ਭ ਤੋਂ ਉੱਚੀ ਚੋਟੀ ਤਿਰਿਚਮੀਰ 7700 ਮੀ. ਉੱਚੀ ਹੈ । ਇਕ ਵਾਰ ਾਰਤ ਦੇ ਬਹੁਤ ਸਾਰੇ ਲੋਕ ਬਰਫ਼ ਪੈਣ ਨਾਲ ਮਰ ਗਏ, ਜਿਸ ਕਾਰਨ ਤਸ ਦਾ ਨਾਂ ਹਿੰਦੂਕੁਸ਼ ਪੈ ਗਿਆ ਕਿਉਂਕਿ ਹਿੰਦੂਕੁਸ਼ ਦਾ ਸ਼ਾਬਦਿਕ ਰਥ ਹੀ 'ਹਿੰਦੂਆਂ ਨੂੰ ਮਾਰਨ ਵਾਲਾ' ਹੈ ।

ਇਹ ਪਹਾੜ ਉੱਤਰ ਵਿਚ ਰੂਸ ਅਤੇ ਦੱਖਣ ਤੇ ਦੱਖਣ-ਪੂਰਬ ਵਿਚ ਫ਼ਗਾਨਿਸਤਾਨ ਅਤੇ ਕਸ਼ਮੀਰ ਤੇ ਪਾਕਿਸਤਾਨ ਵਿਚਕਾਰ ਕੰਧ ਦਾ ਕੰਮ ਦਾ ਹੈ । ਉੱਤਰ ਵੱਲ ਆਮੂ ਦਰਿਆ ਅਤੇ ਦੱਖਣ ਵੱਲ ਕਾਬੁਲ ਰਿਆ ਇਸ ਵਿਚੋਂ ਨਿਕਲਦੇ ਹਨ ।

ਹਿੰਦੂਕੁਸ਼ ਵਿਚ ਕਈ ਦੱਰੇ ਹਨ, ਪਰ ਸਾਰੇ ਹੀ ਹਿਮ-ਰੇਖਾ ਜਾਂ ਸ ਤੋਂ ਵੀ ਵੱਧ ਦੀ ਉੱਚਾਈ ਤੇ ਹਨ ਜਿਹੜੇ ਸਰਦੀਆਂ ਦੀ ਰੁੱਤ ਵਿਚ ਦ ਹੋ ਜਾਂਦੇ ਹਨ । ਇਸ ਦੀਆਂ ਢਲਾਣਾਂ ਬਹੁਤ ਕਰਕੇ ਖੁਸ਼ਕ ਹੀ ਨ । ਕੇਵਲ ਉੱਤਰੀ ਢਲਾਣਾਂ ਵਿਚ ਕੁਝ ਘਾਹ ਹੁੰਦਾ ਹੈ । ਕਾਫ਼ੀ ੁੱਚਾਈ ਤੋਂ ਉੱਪਰ ਬਰਫ ਨਾਲ ਢਕੀਆਂ ਚੋਟੀਆਂ ਤੋਂ ਇਲਾਵਾ ਥੋਂ ਦਾ ਜਲਵਾਯੂ ਖੁਸ਼ਕ ਹੀ ਹੈ ।

ਹਿੰਦੂਕੁਸ਼ ਪਹਾੜ ਤੇ ਆਬਾਦੀ ਬਹੁਤ ਘੱਟ ਹੈ । ਇਥੋਂ ਦੇ ਲੋਕ ਖ ਵੱਖ ਨਸਲਾਂ ਅਤੇ ਧਰਮਾਂ ਦੇ ਹਨ । ਇਨ੍ਹਾਂ ਦੀ ਭਾਸ਼ਾ ਵੀ ਇਕ ੂਜੇ ਨਾਲ ਨਹੀਂ ਮਿਲਦੀ । ਇਸ ਤੇ ਕਈ ਜ਼ਰਖੇਜ਼ ਘਾਟੀਆਂ ਹਨ ਅਤੇ ਜ਼ਿਆਦਾ ਆਬਾਦੀ ਇਨ੍ਹਾਂ ਵਿਚ ਹੀ ਹੈ ।

37°00′ ਤੋਂ 34°30′ ਉ. ਵਿਥ.; 74°38′ ਤੋਂ 68°15′ . ਲੰਬ.

ਹ. ਪੁ.—ਐਨ. ਬ੍ਰਿ. ਮੈ. 5 : 920; ਮ. ਕੋ. ; ਇੰਪ. ਗ. ਇੰਡ. 13:136

**ਹਿੰਦੂ ਧਰਮ :** ਪਰਿਭਾਸ਼ਾ—ਭਾਰਤ ਦੀ ਅਜੋਕੀ ਬਹੁਤੀ ਜਨ-ਖਿਆ ਜਿਸ ਧਰਮ ਨੂੰ ਮੰਨਦੀ ਹੈ ਉਸ ਨੂੰ ਹਿੰਦੂ ਧਰਮ ਕਿਹਾ ਜਾਂਦਾ ਹੈ । ਾਹਮਣ ਵਾਦ ਇਸ ਧਰਮ ਦੇ ਦਾਰਸ਼ਨਿਕ ਮਤ ਨੂੰ ਦਰਸਾਉਂਦਾ ਹੈ ਜਿਸ ਮਾਧਿਅਮ ਰਾਹੀਂ ਅਸੀਂ ਵੈਦਿਕ ਸੰਸਕ੍ਰਿਤੀ ਅਤੇ ਕੁਦਰਤੀ ਸ਼ਕਤੀਆਂ ੀ ਉਪਾਸਨਾ ਤੀਕ ਅਪੜਦੇ ਹਾਂ । ਹਿੰਦੂ ਧਰਮ ਸਮੁੱਚੀ ਜੀਵਨ ਜਾਚ ਦਾ ਨਾਂ ਕਿਹਾ ਜਾ ਸਕਦਾ ਹੈ। ਸ਼ਬਦ 'ਹਿੰਦੂ' ਦਾ ਪਿਛੋਕੜ ਅਸੀਂ ਆਰੀਆਂ ਦੀ ਆਮਦ ਨਾਲ ਜੋੜਦੇ ਹਾਂ ਜਿਨ੍ਹਾਂ ਨੇ ਦਰਿਆ ਸਿੰਧ ਨੂੰ ਇਸ ਨਾਂ ਨਾਲ ਸੰਬੋਧਨ ਕੀਤਾ ਸੀ । ਵੈਦਿਕ ਸਾਹਿਤ ਵਿਚ ਸ਼ਬਦ 'ਸਿੰਧ' ਦਰਿਆ ਦਾ ਜਾਤੀ-ਵਾਚਕ ਨਾਂ ਕਿਹਾ ਜਾਂਦਾ ਸੀ । ਸ਼ਬਦ 'ਹਿੰਦੂ' ਪਹਿਲੀ ਵਾਰ 'ਹਿੰਦੁਸ' ਦੇ ਰੂਪ ਵਿਚ 486 ਈ. ਪੂ. ਦੇ ਲਗਭਗ ਇਕ ਯਾਦਗਾਰ ਉੱਤੇ, ਜਿਸ ਦਾ ਮੂਲ ਫ਼ਾਰਸੀ ਵਿਚ ਮੰਨਿਆ ਜਾ ਸਕਦਾ ਹੈ, ਉਕਰਿਆ ਮਿਲਦਾ ਹੈ । ਇੰਜ ਇਹ ਸ਼ਬਦ ਬਦੇਸ਼ੀ ਹੈ । ਦੂਸਰੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਧਰਮ ਦੇ ਆਧੁਨਿਕ ਇਤਿਹਾਸਕਾਰਾਂ ਨੇ ਭਾਰਤ ਦੇ ਭੂਤ ਅਤੇ ਵਰਤਮਾਨ ਦੇ ਰਵਾਇਤੀ ਧਰਮ ਨੂੰ ਹਿੰਦੂ ਧਰਮ ਦਾ ਨਾਂ ਦਿੱਤਾ ਹੈ, ਜਿਸ ਦੇ ਵੱਖ ਵੱਖ ਇਤਿ-ਹਾਸਕ ਪੜਾਅ ਨਿਮਨ ਅਨੁਸਾਰ ਹੋ ਸਕਦੇ ਹਨ :—(1) ਵੈਦਿਕ ਹਿੰਦੂ ਧਰਮ; (2) ਬ੍ਰਾਹਮਣੀ ਹਿੰਦੂ ਧਰਮ; (3) ਦਾਰਸ਼ਨਿਕ ਹਿੰਦੂ ਧਰਮ; (4) ਭਗਤੀਆਤਮਕ ਹਿੰਦੂ ਧਰਮ ਅਤੇ (5) ਪੁਨਰ-ਗਠਿਤ ਹਿੰਦੂ ਧਰਮ । ਇਸ ਵਿਚ 6ਵੀਂ ਸਦੀ ਈ. ਪੂ. ਵਿਚ ਸਾਹਮਣੇ ਆਈਆਂ ਬੁੱਧ ਅਤੇ ਜੈਨ ਲਹਿਰਾਂ ਵੀ ਗਿਣੀਆਂ ਜਾ ਸਕਦੀਆਂ ਹਨ । ਹਿੰਦੂ ਆਪਣੇ ਆਪ ਨੂੰ ਸਨਾਤਨ ਜਾਂ ਪੁਰਾਤਨ ਧਰਮ ਨਾਲ ਜੋੜਦੇ ਹਨ, ਜਿਸ ਦਾ ਮੁੱਢ ਆਦਿ ਕਾਲੀਨ ਮੰਨਿਆ ਜਾਂਦਾ ਹੈ । ਉਂਜ ਹਿੰਦੂ ਧਰਮ ਦੀ ਪਰਿ-ਭਾਸ਼ਾ ਉਲੀਕਣਾ ਸੌਖਾ ਕੰਮ ਨਹੀਂ ਹੈ ਕਿਉਂਕਿ ਇਸ ਦੀਆਂ ਸੰਭਾਵ-ਨਾਵਾਂ ਦੀਆਂ ਹੱਦਾਂ ਹੀ ਸੀਮਤ ਕਰਨਾ ਸੰਭਵ ਨਹੀਂ ਹੈ । ਇੰਜ ਹਿੰਦੂ ਧਰਮ ਸਾਂਝੇ ਦੇਵ-ਗਣਾਂ ਪ੍ਰਤੀ ਸ਼ਰਧਾ ਵਾਲੇ ਧਾਰਮਕ ਲੋਕਾਂ ਦਾ ਇਕ ਮਿਸ਼ਰਣ ਹੈ । ਇਸ ਤੋਂ ਵੀ ਵਧੇਰੇ ਇਹ ਭਾਰਤੀ ਸ੍ਵਦੇਸ਼ੀ ਸਭਿਆਚਾਰ ਦੀਆਂ ਨਸਲਾਂ ਦਾ ਇਕ ਹਿੱਸਾ ਹੈ ।

ਹਿੰਦੂ ਧਰਮ ਦੇ ਕੁਝ ਪਰਵਾਨਿਤ ਮੱਤ ਹਨ ਜਿਵੇਂ ਕਿ ਆਤਮਾ ਦਾ ਅਮਰ ਹੋਣਾ ਅਤੇ ਪੁਨਰ-ਜਨਮ ਦਾ ਸਿਧਾਂਤ, ਆਤਮਾ ਨੂੰ ਪ੍ਰਮਾਤਮਾ ਦਾ ਅੰਸ਼ ਮੰਨਣਾ, ਬਹੁਦੇਵ-ਪੂਜਾ ਅਤੇ ਇਕ ਰੱਬ ਦੀ ਮਾਨਤਾ, ਰਹੱਸਵਾਦ ਅਤੇ ਅਦਵੈਤਵਾਦੀ ਦਰਸ਼ਨ ਦੇ ਗੰਭੀਰਤਾ ਨਾਲ ਵਿਚਾਰੇ ਸਿਧਾਂਤ ਨੂੰ ਮਿਲੀ ਧਾਰਮਕ ਮਾਨਤਾ ਅਤੇ ਬਾਹਰ ਧੱਕਣ ਦੀ ਥਾਂ ਇਕਸੁਰ ਕਰ ਲੈਣ ਦੀ ਪ੍ਰਵਿਰਤੀ, ਵੇਦਾਂ ਲਈ ਸਤਿਕਾਰ, ਜਾਤ ਪਾਤ ਦੀ ਮਾਨਤਾ, ਰਸਮਾਂ ਵਿਚ ਵਿਸ਼ਵਾਸ਼, ਗੁਰੂ ਅਤੇ ਰੂਹਾਨੀ ਨੇਤਾ ਵਿਚ ਭਰੋਸਾ, ਗਊ ਦਾ ਮਾਸ ਨਾ ਖਾਣਾ ਅਤੇ ਸ਼ਰਾਬ ਪੀਣ ਤੋਂ ਗੁਰੇਜ਼ ਕਰਨਾ ਆਦਿ ਇਹ ਅੰਤਮ ਗੁਣ ਹਿੰਦੂ ਧਰਮ ਨੂੰ ਪੱਛਮ ਦੇ ਯਹੂਦੀ ਮੱਤ ਤੋਂ ਪੂਰੀ ਤਰ੍ਹਾਂ ਵਖਰਿਆਉਂਦਾ ਹੈ । ਜਦੋਂ ਕਿ ਯਹੂਦੀ ਮੱਤ ਕਹਿੰਦਾ ਹੈ ਕਿ 'ਮੇਰੇ ਸਾਹਮਣੇ ਕਿਸੇ ਹੋਰ ਦੇਵਤਾ ਦੀ ਪੂਜਾ ਨਾ ਕਰੋ' ਇਸ ਤੋਂ ਉਲਟ ਗੀਤਾ ਵਿਚ ਭਗਵਾਨ ਕ੍ਰਿਸ਼ਨ ਕਹਿੰਦੇ ਹਨ ਕਿ ਕੋਈ ਵੀ ਵਿਅਕਤੀ ਜਿਸ ਕਿਸੇ ਦੇਵਤਾ ਦੀ ਵੀ ਉਪਾਸਨਾ ਕਰਦਾ ਹੈ ਉਸ ਦਾ ਫਲ ਉਸ ਵਿਅਕਤੀ ਨੂੰ ਮੈਂ ਹੀ ਦਿੰਦਾ ਹਾਂ, 'ਭਾਵ ਹਿੰਦੂ ਧਰਮ ਬਹੁ-ਦੇਵ ਪੂਜਾ ਰਾਹੀਂ ਵੀ ਇਕ ਪ੍ਰਮਾਤਮਾ ਨਾਲ ਜੋੜਦਾ ਹੈ ।'

ਭਾਰਤ ਵਿਚ ਇਸ ਧਰਮ ਦੇ ਲੋਕਾਂ ਦੀ ਵਸੋਂ 82.72 ਪ੍ਰਤੀਸ਼ਤ ਹੈ ਜਦੋਂ ਕਿ ਇਸ ਤੋਂ ਅਗਲੇ ਨੰਬਰ ਤੇ ਮੁਸਲਮਾਨਾਂ ਦੀ ਵਸੋਂ 11.20 ਪ੍ਰਤੀਸ਼ਤ ਹੈ । ਬਦੇਸ਼ਾਂ ਵਿਚ ਵੀ ਇਸ ਧਰਮ ਦੇ ਕਾਫ਼ੀ ਪੈਰੋਕਾਰ ਮਿਲਦੇ ਹਨ ।

ਇਸ ਧਰਮ ਨੂੰ ਅਸੀਂ ਇਕ ਹੋਰ ਆਧਾਰ ਤੇ ਵੀ ਪਰਖ ਸਕਦੇ ਹਾਂ ਜਿਵੇਂ (ੳ) ਪੂਰਬ-ਦਰਾਵੜ ਹਿੰਦੂ ਧਰਮ—ਇਸ ਦੇ ਧਾਰਨੀ ਵਧੇਰੇ ਕਰਕੇ ਪਛੜੇ ਹੋਏ ਕਬੀਲੇ ਸਨ ਜੋ ਧਾਰਮਕ ਰਸਮ ਵਜੋਂ ਪਸ਼ੂਆਂ ਦੀ ਬਲੀ ਦਿੰਦੇ ਸਨ; (ਅ) ਦਰਾਵੜ ਹਿੰਦੂ ਧਰਮ—ਇਹ ਦੱਖਣੀ ਭਾਰਤ ਦੇ ਦਰਾਵੜਾਂ ਦੇ ਨਾਲੋਂ ਵੀ ਵਖਰੀ ਕਿਸਮ ਦਾ ਧਰਮ ਸੀ ਜਿਸ ਨੂੰ ਅਸੀਂ ਕੈਲਡੀਅਨ (Chaldeans) ਅਤੇ ਬੈਬੀਲੋਨੀਅਨ ਧਰਮਾਂ ਨਾਲ ਮੇਲ ਸਕਦੇ ਹਾਂ; (ੲ) ਨਾਸਤਿਕ ਹਿੰਦੂ ਧਰਮ-ਇਹ ਆਰੀਆਂ ਤੋਂ ਬਾਅਦ ਦਾ ਅਵੈਦਿਕ ਅਧਿਆਤਮਕ ਸਿਧਾਂਤ

ਨੂੰ ਰੱਦ ਕਰਨ ਵਾਲਾ ਨਹੀਂ ਜੋ ਵੇਦਾਂ ਨੂੰ ਰੱਦ ਕਰਦਾ ਹੈ। ਇਹ ਛੇਵੀਂ ਤੋਂ ਦੂਸਰੀ ਸਦੀ ਈ. ਪੂ. ਅੰਦਰ ਵੱਖ ਵੱਖ ਫਿਰਕਿਆਂ ਵਿਚ ਵਿਕਸਤ ਹੋਇਆ। ਸਭ ਤੋਂ ਵੱਧ ਨਾਸਤਕ ਧਰਮ ਬੁੱਧ ਅਤੇ ਜੈਨ ਧਰਮ ਸਨ; (ਸ) ਮੱਧ ਕਾਲੀਨ ਹਿੰਦੂ ਧਰਮ—ਇਹ ਵੈਸ਼ਨਵ ਅਤੇ ਸ਼ੈਵ ਹਿੰਦੂ ਫਿਰਕਿਆਂ ਦਾ ਧਰਮ ਸੀ। ਇਸ ਵਿਚ ਪੌਰਾਣਿਕ ਹਿੰਦੂ ਧਰਮ ਵੀ ਆ ਜਾਂਦਾ ਸੀ ਜਿਵੇਂ ਕਿ ਪੌਰਾਣਿਕ ਲਿਖਤਾਂ ਤੋਂ ਸਪੱਸ਼ਟ ਹੁੰਦਾ ਹੈ; (ਹ) ਸੁਧਰਿਆ ਹੋਇਆ ਹਿੰਦੂ ਧਰਮ—ਇਹ ਬ੍ਰਾਹਮਣੀ ਹਿੰਦੂ ਧਰਮ ਤੋਂ ਕੁਝ ਹੱਦ ਤੱਕ ਵਖਰਾ ਸੀ ਜਿਸ ਉੱਤੇ ਇਸਲਾਮ ਦਾ ਕਾਫ਼ੀ ਪ੍ਰਭਾਵ ਸੀ। ਅਜਿਹੇ ਹਿੰਦੂ ਦਾਦੂ, ਕਬੀਰ, ਗੁਰੂ ਨਾਨਕ ਦੇ ਪੈਰੋਕਾਰ ਸਨ ਜਿਨ੍ਹਾਂ ਨੇ ਧਰਮ ਨੂੰ ਆਪਣੀਆਂ ਖੇਤਰੀ ਭਾਸ਼ਾਵਾਂ ਵਿਚ ਵਿਕਸਤ ਕੀਤਾ; (ਕ) ਰਾਸ਼ਟਰੀ ਹਿੰਦੂ ਧਰਮ—ਇਹ ਆਪਣੇ ਪੂਰਬ ਇਤਿਹਾਸ ਨੂੰ ਚਮਕਾਉਂਦੇ ਸਾਰੇ ਸੰਸ਼ਲੇਸ਼ਣਾਂ ਦਾ ਰੂਪ ਸੀ। ਇਹ ਇਸਲਾਮ ਅਤੇ ਈਸਾਈ ਮੱਤ ਵਾਂਗ ਆਕ੍ਰਮਣਸ਼ੀਲ ਵੀ ਹੈ। ਇਸ ਦੀ ਪ੍ਰਤੀਨਿਧਤਾ ਬ੍ਰਹਮੋਸਮਾਜ, ਆਰੀਆ ਸਮਾਜ ਅਤੇ ਰਾਮਾਕ੍ਰਿਸ਼ਨ ਮਿਸ਼ਨ ਆਦਿ ਕਰਦੇ ਹਨ। ਮੁੱਖ ਤੌਰ ਤੇ ਇਸ ਧਰਮ ਨੂੰ ਉਕਤ ਦੱਸੇ ਤੱਥਾਂ ਦੇ ਆਧਾਰ ਤੇ ਵਿਚਾਰ ਸਕਦੇ ਹਾਂ :-

1. **ਵੈਦਿਕ ਹਿੰਦੂ ਧਰਮ**—ਆਰੀਆਂ ਦੇ ਭਾਰਤ ਉੱਪਰ ਹਮਲੇ ਤੋਂ ਪਹਿਲਾਂ ਦੇ ਇਸ ਦੇਸ਼ ਵਿਚਲੇ ਧਰਮ ਨੂੰ ਪੂਰਬ-ਆਰੀਆ ਹਿੰਦੂ ਧਰਮ ਜਾਂ ਦਰਾਵੜੀ ਧਰਮ ਦੀ ਸੰਗਿਆ ਦਿਤੀ ਜਾ ਸਕਦੀ ਹੈ ਜਿਸ ਵਿਚੋਂ ਬਹੁਤ ਕੁਝ ਅਜੋਕੇ ਹਿੰਦੂ ਧਰਮ ਵਿਚ ਉਪਲਬਧ ਹੈ। ਸਿੰਧ ਘਾਟੀ ਵਿਚ ਲਗਭਗ 3,000 ਈ. ਪੂ. ਤੋਂ ਜੋ ਧਰਮ ਪ੍ਰਚਲਤ ਸੀ ਉਹ ਪੁਰਾਤਤਵ ਵਿਭਾਗ ਦੀਆਂ ਪਿਛਲੇ ਦੋ ਦਹਾਕਿਆਂ ਦੀਆਂ ਉਪਲਬਧਾਂ ਨੇ ਭਲੀ ਭਾਂਤ ਸਥਾਪਤ ਕਰ ਦਿੱਤਾ ਹੈ। ਵੈਦਿਕ ਕਾਲ ਤੋਂ ਪਿਛੋਂ ਦੀਆਂ ਦੇਵ-ਉਪਾਸਨਾਵਾਂ, ਰਵਾਇਤਾਂ, ਰਸਮਾਂ ਅਤੇ ਧਾਰਨਾਵਾਂ ਹੁਣ ਸਪਸ਼ਟ ਹੋ ਗਈਆਂ ਹਨ। ਆਰੀਆ ਲੋਕ ਜੋ ਲਗਭਗ 1500 ਈ. ਪੂ. ਵਿਚ ਇਧਰ ਆਏ ਉਨ੍ਹਾਂ ਨੇ ਪਹਿਲੇ ਹਿੰਦੂ ਧਰਮ ਉਪਰ ਬਹੁਤ ਪ੍ਰਭਾਵ ਪਾਇਆ ਅਤੇ ਵੈਦਿਕ ਹਿੰਦੂ ਧਰਮ ਜੋ ਉਸ ਸਮੇਂ ਪ੍ਰਚਲਤ ਹੋਇਆ ਉਹ ਵਧੇਰੇ ਆਸ਼ਾਵਾਦੀ, ਸਜੀਵ ਅਤੇ ਸਮੁੱਚੇ ਤੌਰ ਤੇ ਸੰਸਾਰਕ ਭਰੋਸੇ ਵਾਲਾ ਸੀ ਭਾਵੇਂ ਕਿ ਉਸ ਵਿਚ ਪੁਨਰ ਜਨਮ ਦਾ ਮਤ ਕਾਇਮ ਸੀ। ਵੇਦਾਂ ਵਿਚ ਮਿਲਦੀਆਂ ਪ੍ਰਾਰਥਨਾਵਾਂ ਅਤੇ ਸ਼ਲੋਕਾਂ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਲੋਕਾਂ ਦੀਆਂ ਲੋੜਾਂ ਵਧੇਰੇ ਖੁਰਾਕ, ਪਸ਼ੂਆਂ ਅਤੇ ਦੁੱਧ ਤੋਂ ਬਣੀਆਂ ਵਸਤਾਂ, ਜੰਗ ਵਿਚ ਫਤਹਿ ਅਤੇ ਲੰਬੀ ਉਮਰ ਜੀਉਣਾ ਸਨ। ਕੁਦਰਤੀ ਸਾਧਨਾਂ ਨੂੰ ਦੇਵ ਰੂਪਾਂ ਵਿਚ ਪੂਜਿਆ ਜਾਂਦਾ ਸੀ ਜਿਵੇਂ ਕਿ ਵਰੁਣ, ਆਕਾਸ਼, ਇੰਦਰ, ਤੂਫ਼ਾਨ ਉਪਜ, ਜੰਗ, ਸੀ ਅਗਨੀ ਆਦਿ। ਸੋਮਰਸ ਜੋ ਬਲੀ ਆਦਿ ਲਈ ਵਰਤਿਆ ਜਾਂਦਾ ਅਤੇ ਅੰਮ੍ਰਿਤ ਨੂੰ ਜੀਵਨਦਾਨ ਦਾ ਇਕ ਸਾਧਨ ਮੰਨਿਆ ਜਾਂਦਾ ਸੀ। ਇਸ ਤੋਂ ਬਿਨਾਂ ਵਾਯੂ ਅਤੇ ਊਸ਼ਾ ਆਦਿ ਵੀ ਦੇਵ-ਰੂਪ ਵਿਚ ਸਮਝੇ ਜਾਂਦੇ ਸਨ। ਇਸੇ ਤਰ੍ਹਾਂ ਕਈ ਸੂਰਜ ਆਦਿ ਦੇਵਤਾ ਮੰਨੇ ਜਾਂਦੇ ਸਨ। ਇਹ ਅਸਲ ਵਿਚ ਇਕ ਪਰਿਵਾਰਕ ਮਾਮਲਾ ਸੀ ਜੋ ਪੁਜਾਰੀ ਵਰਗ ਵਲੋਂ ਰਸਮਾਂ, ਰੀਤਾਂ ਵਿਚ ਵਾਧੇ ਅਤੇ ਲੋਕ ਹਿਤਾਂ ਦੀਆਂ ਲੋੜਾਂ ਨਾਲ ਦਿਨ ਬਦਿਨ ਗੰਭੀਰ ਹੁੰਦਾ ਗਿਆ। ਚਾਰ ਵੇਦ ਇਸ ਸਮੇਂ ਦੀਆਂ ਧਾਰਮਕ ਤੇ ਮੂਲ ਪੁਸਤਕਾਂ ਸਨ। ਇਹ ਕੇਂਦਰੀ ਏਸ਼ੀਆ ਜਾਂ ਇੰਡੋ-ਯੂਰਪੀਅਨ ਲੱਛਣਾਂ ਵਾਲਾ ਧਰਮ ਹੈ। ਇਹ ਪੁਰਾਤਨ ਗ੍ਰੀਸ, ਰੋਮ ਅਤੇ ਸਕੈਂਡੀਨੇਵੀਆ ਦੇ ਧਰਮਾਂ ਨਾਲ ਵੀ ਮੇਲਿਆ ਜਾ ਸਕਦਾ ਹੈ। ਇਸ ਕਾਲ ਦੇ ਹਿੰਦੂ ਧਰਮ ਵਿਚ ਵਧੇਰੇ ਕਰਕੇ ਅਥਰਵ ਵੇਦ ਵਿਚ ਜਾਦੂ ਟੂਣੇ ਤੇ ਜ਼ੋਰ ਦਿੱਤਾ ਗਿਆ ਹੈ।

2. **ਬ੍ਰਾਹਮਣੀ ਹਿੰਦੂ ਧਰਮ**—ਇਹ ਧਰਮ ਹਿੰਦੂ ਧਰਮ ਦੀ ਰਵਾਇਤੀ ਸਥਿਤੀ ਹੈ ਜਿਸ ਦਾ ਸਾਹਿਤ ਵਿਚ ਪੁਰਾਣੇ ਵੈਦਿਕ ਹਿੰਦੂ ਧਰਮ ਤੋਂ ਪਰੇ ਹਟ ਰਹੇ ਰੂਪ ਦੀ ਸ਼ਕਲ ਵਿਚ ਵਰਣਨ ਕੀਤਾ ਹੋਇਆ ਹੈ। ਵੈਦਿਕ ਕਾਲ ਦੇ ਜਾਦੂ ਟੂਣੇ ਅਤੇ ਰੀਤੀ ਰਿਵਾਜ ਇੰਨੇ ਹਾਵੀ ਹੋਣ ਲਗੇ ਕਿ ਵੈਦਿਕ ਕਾਲ ਦੇ ਦੇਵਾਂ ਦਾ ਮਾਣ ਲਗਭਗ ਘਟਨ ਲਗ ਪਿਆ। ਇਸ ਕਾਲ ਵਿਚ ਕਰਮ ਅਤੇ ਦੇਹ ਅੰਤਰਨ ਨੂੰ ਵਧੇਰੇ ਮਾਨਤਾ ਮਿਲੀ। ਮਨੁੱਖ ਅਸਲੇ ਅਤੇ ਉਸਦੀ ਹੋਣੀ ਸਬੰਧੀ ਕੁਝ ਦਾਰਸ਼ਨਿਕ ਕਿਆਸ ਵੀ ਇਸ ਕਾਲ ਵਿਚ ਆਰੰਭ ਹੋਏ। ਇਸੇ ਕਾਲ ਵਿਚ ਜ਼ਾਤਪਾਤ ਇਕ ਪੱਕੀ ਦੀਵਾਰ ਬਣ ਗਈ ਜੋ ਅਗਲੇ ਭਾਰਤੀ ਜੀਵਨ ਦੇ ਸਮੁੱਚੇ ਆਕਾਰ ਉੱਤੇ ਹਾਵੀ ਹੋ ਗਈ। ਇਹ ਬ੍ਰਾਹਮਣ ਪੁਜਾਰੀਆਂ ਦਾ ਕਾਲ ਸੀ ਜਿਸ ਵਿਚ ਵੇਦਾਂ ਦੇ ਨਾਲ ਨਾਲ ਰੀਤਾਂ ਤੇ ਵੀ ਜ਼ੋਰ ਦਿੱਤਾ ਗਿਆ।

ਇਸ ਸਮੇਂ ਦੀ ਮਹਾਨ ਦੇਣ ਵੇਦਾਂਤ ਦੀ ਦਾਰਸ਼ਨਿਕ ਨੀਤੀ, ਬ੍ਰਾਹਮਣ ਜਾਤੀ ਦੀ ਮਹਾਨਤਾ, ਬਲੀ ਦੀ ਮਹਾਨਤਾ ਅਤੇ ਆਵਾਗਮਨ ਦਾ ਸਿਧਾਂਤ ਸਨ। ਵੇਦਾਂ ਤੋਂ ਉਪਨਿਸ਼ਦਾਂ ਵਿਚ ਦਾਰਸ਼ਨਿਕ ਸਾਹਿਤ ਹੋਂਦ ਵਿਚ ਆਇਆ। ਇਸ ਕਾਲ ਵਿਚ ਜਦੋਂ ਕਿ ਪੁਜਾਰੀ ਵਰਗ ਰੀਤਾਂ ਵਿਚ ਅਤੇ ਦਾਰਸ਼ਨਿਕ ਲੋਕ ਕੁਦਰਤ ਦੇ ਅਧਿਐਨ ਅਤੇ ਆਤਮ ਦੇ ਅਧਿਐਨ ਵਿਚ ਲਗੇ ਹੋਏ ਸਨ ਉਸ ਸਮੇਂ ਜਨ-ਸਮੂਹ ਤੇ ਇਨ੍ਹਾਂ ਗੱਲਾਂ ਦਾ ਕੋਈ ਪ੍ਰਭਾਵ ਨਹੀਂ ਸੀ ਅਤੇ ਸਮਾਂ ਤਬਦੀਲੀ ਦੀ ਮੰਗ ਕਰਦਾ ਸੀ। ਇਸੇ ਸਮੇਂ ਬੁੱਧ ਅਤੇ ਜੈਨ ਧਰਮ ਵੀ ਹੋਂਦ ਵਿਚ ਆਏ ਜੋ ਬ੍ਰਾਹਮਣੀ ਧਰਮ ਤੋਂ ਬਗਾਵਤ ਸੀ। ਪਰੰਤੂ ਅਜੋਕੇ ਮਾਹੌਲ ਵਿਚ ਇੰਜ ਜਾਪਦਾ ਹੈ ਕਿ ਜਿਵੇਂ ਬੁੱਧ ਮੱਤ ਇਸ ਦੇਸ਼ ਦੇ ਉੱਤਰੀ ਭਾਗ ਵਿਚ ਕਦੀ ਹੋਂਦ ਵਿਚ ਹੀ ਨਹੀਂ ਆਇਆ ਹੋਣਾ। ਇਸ ਦਾ ਮੁੱਖ ਕਾਰਨ ਇਹ ਹੈ ਕਿ ਇਨ੍ਹਾਂ ਧਰਮਾਂ ਨੇ ਵੀ ਹਿੰਦੂ ਧਰਮ ਦੇ ਸਨਾਤਨੀ ਗੁਣ ਗ੍ਰਹਿਣ ਕਰ ਲਏ ਅਤੇ ਨਤੀਜੇ ਵਜੋਂ ਉਸੇ ਤਰ੍ਹਾਂ ਦੇਵ-ਪੂਜਾ ਆਰੰਭ ਹੋ ਗਈ। ਇਥੋਂ ਤੱਕ ਕਿ ਅੱਜ ਕੱਲ੍ਹ ਨੈਪਾਲ ਦੇ ਬੋਧੀ 'ਸ਼ਿਵ' ਦੀ ਉਪਾਸਨਾ ਵੀ ਕਰਦੇ ਹਨ। ਇਸੇ ਤਰ੍ਹਾਂ ਪੂਜਾ ਦਾ ਧੰਦਾ ਕਰਨ ਲਈ ਬ੍ਰਾਹਮਣ ਵੀ ਰਖੇ ਹੋਏ ਹਨ। ਇਸੇ ਤਰ੍ਹਾਂ ਜੈਨ ਮੱਤ ਦੇ ਉਪਾਸ਼ਕਾਂ ਨੇ ਵੀ ਹਿੰਦੂ ਦੇਵੀ ਦੇਵਤਿਆਂ ਦੀ ਪੂਜਾ ਆਰੰਭ ਦਿੱਤੀ ਜੋ ਸਪਸ਼ਟ ਤੌਰ ਤੇ ਬ੍ਰਾਹਮਣੀ ਮੱਤ ਦਾ ਹੀ ਪ੍ਰਭਾਵ ਸੀ। ਅੱਜ ਵੀ ਅਸੀਂ ਵੇਖਦੇ ਹਾਂ ਕਿ ਬੰਬਈ ਵਿਚ ਜੈਨੀ ਲੋਕ ਸ਼ਿਵ, ਕ੍ਰਿਸ਼ਨ ਅਤੇ ਦੁਰਗਾ ਮਾਤਾ ਦੀ ਪੂਜਾ ਕਰਦੇ ਹਨ। ਅਸਲ ਵਿਚ ਜੈਨੀਆਂ ਅਤੇ ਹਿੰਦੂਆਂ ਵਿਚਕਾਰ ਦੋਹਾਂ ਨੂੰ ਵੰਡਣ ਵਾਲੀ ਇਕ ਲਕੀਰ ਖਿਚਣੀ ਔਖੀ ਹੈ ਪਰੰਤੂ ਕਈ ਹੋਰ ਵਰਗ ਜੋ ਕਿ ਹਿੰਦੂ ਹਨ ਉਹ ਰੂੜ੍ਹੀਵਾਦੀ ਹਿੰਦੂਆਂ (ਬ੍ਰਾਹਮਣਾ) ਨਾਲੋਂ ਪੱਕੇ ਤੌਰ ਤੇ ਵਖਰੇ ਹਨ।

**ਬ੍ਰਾਹਮਣਵਾਦ ਦੀ ਨਿਰੰਤਰਤਾ ਅਤੇ ਹਿੰਦੂ ਧਰਮ ਦੀ ਚੜ੍ਹਤ**—ਇੰਜ ਬ੍ਰਾਹਮਣਵਾਦ ਬੁੱਧ ਧਰਮ ਦੀ ਚੜ੍ਹਤ ਸਮੇਂ ਵੀ ਪੂਰੀ ਤਰ੍ਹਾਂ ਕਦੀ ਮੰਦ ਨਹੀਂ ਸੀ ਪਿਆ, ਭਾਵੇਂ ਕਿ ਜੈਨ ਅਤੇ ਬੁੱਧ ਧਰਮਾਂ ਨੂੰ ਰਾਜ ਸੱਤਾ ਦਾ ਮਾਣ ਮਿਲ ਜਾਣ ਸਮੇਂ ਇਸ ਦਾ ਸਤਿਕਾਰ ਬਹੁਤ ਘਟ ਗਿਆ ਸੀ। ਆਰੀਆ ਅਤੇ ਗੈਰ-ਆਰੀਆ ਸੰਪ੍ਰਦਾਇ ਦੇ ਸੁਮੇਲ ਅਤੇ ਵਿਸ਼ਵਾਸ਼ਾਂ ਸਦਕਾ ਨਵ-ਬ੍ਰਾਹਮਣਵਾਦ ਦੀ ਚੜ੍ਹਤ ਹੋ ਗਈ।

**ਨਵ-ਬ੍ਰਾਹਮਣਵਾਦ ਦੇ ਧਰਮ-ਗ੍ਰੰਥ**—ਨਵ-ਬ੍ਰਾਹਮਣਵਾਦ ਦਾ ਸਾਰਾ ਸਾਹਿਤ ਬ੍ਰਾਹਮਣਾਂ ਵਲੋਂ ਜਾ ਉਨ੍ਹਾਂ ਦੇ ਉਤਸ਼ਾਹ ਤੋਂ ਉਪਜਿਆ ਹੋਇਆ ਹੈ। ਇਸ ਨੇ ਜੋ ਸਿਧਾਂਤ ਸੁਝਾਇਆ ਉਹ ਇਹ ਹੈ ਕਿ ਨਵੇਂ ਪੁਰਾਣੇ ਵਿਸ਼ਵਾਸ ਵਿਚ ਕੋਈ ਹਿੰਸਕ ਪਾੜਾ ਨਹੀਂ ਸੀ। ਇਸ ਸਮੇਂ ਦੇ ਸਾਹਿਤ ਦਾ ਅਧਿਐਨ ਨਿਮਨ ਮੁਖ ਮੱਦਾਂ ਹੇਠ ਕੀਤਾ ਜਾ ਸਕਦਾ ਹੈ :—

(ੳ) **ਪੁਰਾਣ**—ਇਨ੍ਹਾਂ ਨੂੰ ਪੁਰਾਤਨ ਅਤੇ ਪ੍ਰਾਚੀਨ ਕਿਰਤ ਮੰਨਿਆ ਜਾਂਦਾ ਹੈ ਫਿਰ ਵੀ ਇਨ੍ਹਾਂ ਵਿਚੋਂ ਵਿਸ਼ਨੂੰ ਪੁਰਾਣ ਅਤੇ ਇਸ ਲੜੀ ਦੀਆਂ ਹੋਰ ਕਿਰਤਾਂ 500 ਈ. ਦੀ ਰਚਨਾ ਹਨ ਅਤੇ ਵਾਯੂ ਪੁਰਾਣ ਚੌਥੀ ਸਦੀ ਦੀ ਰਚਨਾ ਹੈ। ਇਕ ਮੱਤ ਅਨੁਸਾਰ ਗੁਪਤ ਕਾਲ (320-480 ਈ.) ਵਿਚ ਇਨ੍ਹਾਂ ਦੀ ਪੁਨਰ-ਸੰਪਾਦਨਾ ਕੀਤੀ ਗਈ। ਇਸ ਗੱਲ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਨਵ-ਬ੍ਰਾਹਮਣਵਾਦ ਉੱਤਰੀ-ਭਾਰਤ

ਵਿਚ ਬੁੱਧ ਧਰਮ ਦੇ ਉਤਰਾ ਦੇ ਨਾਲ ਨਾਲ ਫੈਲਿਆ ਅਤੇ ਬਾਅਦ ਦੇ ਬੁੱਧ ਅਤੇ ਜੈਨ ਧਰਮ ਦੇ ਨਾਲ ਨਾਲ ਹੀ ਇਹ ਵੀ ਵਿਕਾਸ ਕਰਦਾ ਰਿਹਾ ।

(ਅ) **ਕਾਨੂੰਨੀ ਸਾਹਿਤ**--ਸਾਹਿਤ ਦੀ ਦੂਸਰੀ ਵੰਨਗੀ ਇਸ ਧਾਰਮਕ ਕਾਲ ਦੀਆਂ ਕਾਨੂੰਨੀ ਪੁਸਤਕਾਂ ਸਨ । ਇਹ ਵੀ ਪੁਰਾਣਾਂ ਵਾਂਗ ਪੁਨਰ ਅਵਲੋਕਨ ਦਾ ਪ੍ਰਤੀਫਲ ਹਨ । ਇਨ੍ਹਾਂ ਵਿਚ ਅਤਿ ਪ੍ਰਸਿੱਧ ਦੋ ਧਰਮਸ਼ਾਸਤਰ ਅਰਥਾਤ ਵੈਸ਼ਨਵ ਧਰਮ ਸ਼ਾਸ਼ਤਰ ਅਤੇ ਮਾਨਵ ਧਰਮ ਸ਼ਾਸਤਰ ਆਪਣੀ ਅਜੋਕੀ ਸਥਿਤੀ ਵਿਚ ਲਗਭਗ 200 ਈ. ਵਿਚ ਆਏ । ਮਾਨਵ ਧਰਮ ਸ਼ਾਸ-ਤਰ ਮਹਾਂਭਾਰਤ ਨਾਲ ਵਧੇਰੇ ਸਬੰਧਤ ਹੈ । ਇਸ ਤੋਂ ਬਿਨਾਂ ਇਹ 'ਮਨੂ' ਦੀ ਰਚਨਾ ਹੈ ਜਿਸ ਵਿਚ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇਵਤੇ ਮੰਨੇ ਗਏ ਹਨ ਅਤੇ ਪ੍ਰਜਾਪਤੀ ਨੂੰ—ਜੋ ਰਚਨ-ਹਾਰ ਹੈ ਸਭ ਤੋਂ ਵੱਡਾ ਮੰਨਿਆ ਹੈ । ਬ੍ਰਾਹਮਣ ਜਾਤੀ ਨੂੰ ਬ੍ਰਹਮਾ ਦੇ ਮੁਖ ਵਿਚੋਂ ਜਨਮੀ ਮੰਨ ਕੇ ਇਸ ਦਾ ਬਹੁਤ ਆਦਰ ਕੀਤਾ ਗਿਆ ਹੈ । ਇਸ ਦਾ ਨਿਰਾਦਰ ਕਰਨ ਵਾਲੇ ਲਈ ਨਰਕਾਂ ਦਾ ਭਾਗੀ ਦੱਸਿਆ ਗਿਆ ਹੈ । ਨਰਕਾਂ ਦੇ ਕਈ ਭਾਗ ਅਤੇ ਸਵਰਗ ਦੀਆਂ ਵਿਆਖਿਆਵਾਂ ਕੀਤੀਆਂ ਹਨ । ਮਾਨਵ-ਧਰਮਸ਼ਾਸਤਰ ਨਵ-ਬ੍ਰਾਹਮਣਵਾਦ ਦੀ ਇਕ ਤਕੜੀ ਰਚਨਾ ਮੰਨੀ ਜਾਂਦੀ ਹੈ ਜਿਸ ਦੇ ਆਧਾਰ ਉੱਤੇ ਬਾਅਦ ਦਾ ਸਾਰਾ ਢਾਂਚਾ ਸਥਾਪਤ ਰਿਹਾ ਹੈ ।

(ੲ) **ਮਹਾਂਕਾਵਿ — ਮਹਾਂਭਾਰਤ ਅਤੇ ਰਾਮਾਇਣ**—ਇਨ੍ਹਾਂ ਮਹਾਂਕਾਵਾਂ ਵਿਚ ਨਵ-ਬ੍ਰਾਹਮਣਵਾਦ ਦੇ ਸਾਹਿਤਕ ਵਿਕਾਸ ਦੀ ਚੰਗੀ ਪ੍ਰਤੀਨਿਧਤਾ ਕੀਤੀ ਹੋਈ ਹੈ । ਇਹ ਕਾਲ ਅੰਦਾਜ਼ਨ 500 ਤੋਂ 50 ਈ. ਪੂ. ਦਾ ਹੋ ਸਕਦਾ ਹੈ । ਇਸ ਕਾਲ ਵਿਚ ਜ਼ਾਤ ਪਾਤ ਨੂੰ ਪੂਰੀ ਮਾਨਤਾ ਦਿਤੀ ਗਈ ਹੈ । ਜ਼ਾਤ-ਪਾਤ ਨੂੰ ਭੰਗ ਕਰਨ ਦੀ ਸਜ਼ਾ ਬਹੁਤ ਹੀ ਗੰਭੀਰ ਦੱਸੀ ਗਈ ਹੈ । ਪੁਜਾਰੀ ਜ਼ਾਤ ਦੀ ਪੂਜਾ ਕਰਕੇ ਅਸ਼ੀਰਵਾਦ ਲੈਣ ਨੂੰ ਮਾਨਤਾ ਦਿਤੀ ਗਈ ਹੈ । ਆਪਣੇ ਕੁਲ ਦੇਵਤਾ ਦੀ ਪੂਜਾ ਦੇ ਨਾਲ ਨਾਲ ਬ੍ਰਾਹਮਣਵਾਦ, ਪਿਤਰਾਂ ਅਤੇ ਵੈਦਿਕ ਦੇਵਤਿਆਂ ਦੀ ਪੂਜਾ ਤੇ ਵੀ ਜ਼ੋਰ ਦਿਤਾ ਜਾਂਦਾ ਸੀ । ਧਨ ਦਾ ਦੇਵਤਾ 'ਕੁਬੇਰ' ਅਤੇ ਸੂਰਜ ਦੇ ਪੁੱਤਰ ਨੂੰ ਇਨਸਾਫ਼ ਦਾ ਦੇਵਤਾ 'ਧਰਮ-ਵਿਵਸਥਾ' ਵਜੋਂ ਪੂਜਿਆ ਜਾਂਦਾ ਸੀ । ਪਿਆਰ ਦਾ ਦੇਵਤਾ 'ਕਾਮ' ਅਥਰਵੇਦ ਜਿੰਨਾ ਪੁਰਾਣਾ ਹੈ । ਪਹਾੜਾਂ, ਦਰਿਆਵਾਂ ਅਤੇ ਪਵਿਤਰ ਦਰਖਤਾਂ ਦੀ ਪੂਜਾ ਪੁਰਾਣੇ ਕੁਦਰਤ ਪੂਜਾ ਦੇ ਸੰਕੇਤ ਹਨ । ਹਨੂਮਾਨ ਰਾਮਾਇਣ ਦਾ ਨਾਇਕ ਅਤੇ ਬਾਅਦ ਵਿਚ ਇਹ ਪਿੰਡ ਦੇ ਰਾਖੇ ਵਜੋਂ ਪੂਜਿਆ ਜਾਂਦਾ ਸੀ । ਨਾਗਿਆਂ ਵਿਚ ਸੱਪ ਦੀ ਪੂਜਾ ਵੀ ਕਰਦੇ ਸਨ । ਇਸ ਮਹਾਂਕਾਵਿ ਦਾ ਧਰਮ ਦੇ ਪੱਖ ਤੋਂ ਮਹਾਨ ਭਾਗ ਭਗਵਤ ਗੀਤਾ ਹੈ ਜਿਸ ਵਿਚ ਸ੍ਰੀ ਕ੍ਰਿਸ਼ਨ ਜੀ ਅਰਜਨ ਨੂੰ ਯੋਗ, ਵੇਦਾਂਤ ਅਤੇ ਆਤਮਾ ਦੀ ਅਮਰਤਾ ਸਬੰਧੀ ਗਿਆਨ ਦਿੰਦੇ ਹਨ । ਇਹ ਗੱਲ ਹੁਣ ਸਿੱਧ ਹੋ ਗਈ ਹੈ ਕਿ ਇਹ ਸਿਧਾਂਤ ਈਸਾ ਤੋਂ ਪਹਿਲਾਂ ਦੇ ਹਨ ਅਤੇ ਮੂਲ ਭਾਰਤੀ ਹਨ ।

ਜਿਵੇਂ ਕਿ ਮਹਾਂਭਾਰਤ ਪੂਰਬੀ ਪੰਜਾਬ ਦੀ ਧਰਤੀ ਦਾ ਮਹਾਂਕਾਵਿ ਹੈ ਉਸੇ ਤਰ੍ਹਾਂ ਮਗਧ, ਕੌਸ਼ਲ ਅਤੇ ਹੁਣ ਦੇ ਪੱਛਮੀ ਬੰਗਾਲ ਦਾ ਮਹਾਂ-ਕਾਵਿ ਰਾਮਾਇਣ ਹੈ । ਇਸ ਮਹਾਂਕਾਵਿ ਦਾ ਮੁਢਲਾ ਹਿੱਸਾ ਬੁੱਧ ਕਾਲ ਤੋਂ ਪਹਿਲਾਂ ਦਾ ਜਾਪਦਾ ਹੈ । ਇਸ ਦੇ ਦੂਸਰੇ ਭਾਗ ਵਿਚ ਦੱਖਣੀ ਭਾਰਤ ਵਿਚ ਬ੍ਰਾਹਮਣਮੱਤ ਦੇ ਪਸਾਰ ਦਾ ਵਧੇਰੇ ਚਰਚਾ ਹੈ । ਧਾਰਮਕ ਪੱਖ ਤੋਂ ਰਾਮਾਇਣ ਮਹਾਂਭਾਰਤ ਨਾਲੋਂ ਘੱਟ ਰੌਚਿਕ ਹੈ ।

**ਨਵ-ਬ੍ਰਾਹਮਣਵਾਦ ਦਾ ਇਤਿਹਾਸਕ ਵਿਕਾਸ**—ਮੌਰੀਆ ਰਾਜ ਦੀ ਨੀਂਹ ਚੰਦਰ ਗੁਪਤ ਮੌਰੀਆ ਨੇ 321 ਈ. ਪੂ. ਵਿਚ ਰਖੀ ਅਤੇ ਅਸ਼ੋਕ ਵਰਧਨ ਦੇ ਸਮੇਂ ਇਹ ਰਾਜ ਆਪਣੀ ਸਿਖਰ ਤੇ ਪੁੱਜਾ ਜਿਸ ਨੇ ਕਿ ਬੁੱਧ ਧਰਮ ਨੂੰ ਰਾਜ ਦਾ ਧਰਮ ਬਣਾ ਲਿਆ । ਇਸ ਤੋਂ ਪਿਛੋਂ 184 ਈ. ਪੂ. ਵਿਚ ਸੁੰਗ ਰਾਜਾ ਪੁਸ਼ਯ ਮਿੱਤਰ ਨੇ ਇਨ੍ਹਾਂ ਨੂੰ ਹਰਾ ਦਿਤਾ ਅਤੇ ਅਸ਼ਵਮੇਧ ਯੱਗ ਕੀਤਾ ਜੋ ਬੁੱਧ ਧਰਮ ਦੇ ਮੁਕਾਬਲੇ ਤੇ ਹਿੰਦੂ ਧਰਮ ਦੇ ਬ੍ਰਾਹਮਣਵਾਦ ਦਾ ਪ੍ਰਤੀਕਰਮ ਸੀ । ਅਗਲਾ ਰਾਜ ਕਨਵਾਂ ਦਾ ਸੀ ਜਿਸ ਵਿਚ ਅਸੀਂ ਵੇਖਦੇ ਹਾਂ ਕਿ ਮਨੂ ਮਾਰਗ ਦੀ ਪਾਲਣਾ ਬ੍ਰਾਹਮਣਾਂ ਦੇ ਆਦੇਸ਼ਾਂ ਅਨੁਸਾਰ ਹੁੰਦੀ ਸੀ । ਫਿਰ ਆਂਧਰਾਂ ਰਾਜ ਆਇਆ ਜਿਨ੍ਹਾਂ ਵਿਚੋਂ ਰਾਜਾ ਹਾਲਾ ਪ੍ਰਾਕ੍ਰਿਤ ਦੇ ਸਾਹਿਤ ਵਿਚ ਪ੍ਰਸਿੱਧ ਹੈ । ਧੁੰਦਲੇ ਕਾਲ ਵਿਚ ਜੋ ਇਸ ਤੋਂ ਬਾਅਦ ਆਇਆ ਉਤਰੀ ਭਾਰਤ ਉਪਰ ਸ਼ੱਕ ਜਾਂ ਸਿਥੀਅਨਾਂ ਅਤੇ ਪੱਲਵਾਂ ਜਾਂ ਪਾਰਥੀਅਨਾਂ ਨੇ ਹਮਲੇ ਕੀਤੇ ਤੇ ਜਿੱਤਾਂ ਪ੍ਰਾਪਤ ਕੀਤੀਆਂ । ਇਸ ਤੋਂ ਪਿਛੋਂ ਕੁਸ਼ਨ ਆਏ ਅਤੇ ਕਾਦੀ-ਫ਼ੀਸਿਸ ਪਹਿਲੇ ਅਤੇ ਦੂਜੇ ਨੇ ਉਤਰੀ ਭਾਰਤ ਤੇ ਹਮਲੇ ਕੀਤੇ ਅਤੇ ਪੰਜਾਬ ਵਿਚ ਇੰਡੋ-ਪਾਰਥੀਅਨ ਸ਼ਕਤੀ ਤਬਾਹ ਕਰ ਦਿੱਤੀ । ਕੁਸ਼ਨ ਰਾਜ 226 ਈ. ਤਕ ਰਿਹਾ । ਇਹ ਬਦੇਸ਼ੀ ਲੋਕ ਵੀ ਛੇਤੀ ਹੀ ਇਥੋਂ ਦਾ ਪ੍ਰਭਾਵ ਕਬੂਲ ਕੇ ਇਥੋਂ ਦਾ ਧਰਮ ਗ੍ਰਹਿਣ ਕਰਦੇ ਗਏ । ਕਨਿਸ਼ਕ ਅਤੇ ਹੁਵਿਸ਼ਕ ਵੀ ਹਿੰਦੂ ਧਰਮ ਵਿਚ ਰਲ ਗਏ ਅਤੇ ਵਸੂਦੇਵ (185-226 ਈ.) ਨੇ ਤਾਂ ਨਾਂ ਵੀ ਹਿੰਦੂ ਰਖਿਆ ਅਤੇ ਆਪਣੇ ਸਿੱਕਿਆਂ ਉਪਰ ਸ਼ੈਵ ਚਿੱਤਰ ਅੰਕਿਤ ਕਰਵਾਇਆ । ਫਿਰ ਗੁਪਤ ਰਾਜ ਵਿਚ ਇਸ ਧਰਮ ਦੀ ਚੜ੍ਹਤ ਹੋਈ । ਸਮੁਦਰ ਗੁਪਤ ਰਾਜ ਰੂੜ੍ਹੀਵਾਦੀ ਹਿੰਦੂ ਧਰਮ ਦਾ ਸ਼ਰਧਾਲੂ ਬਣਿਆ ਅਤੇ ਉਸ ਨੇ ਅਸ਼ਵਮੇਧ ਯੱਗ ਕੀਤਾ । ਇੰਜ ਬ੍ਰਾਹਮਣੀ ਧਰਮ ਪਹਿਲੀ ਅਤੇ ਦੂਸਰੀ ਸਦੀ ਤੋਂ ਲੈ ਕੇ ਗੁਪਤ ਕਾਲ ਤੱਕ ਚਲਦਾ ਰਿਹਾ । ਇਹ ਸ਼ਹਿਜ਼ਾਦੇ ਸਾਰੇ ਕੱਟੜ ਹਿੰਦੂ, ਬ੍ਰਾਹਮਣ ਅਗਵਾਈ ਅਧੀਨ ਚਲਦੇ ਅਤੇ ਸੰਸਕ੍ਰਿਤ ਭਾਸ਼ਾ ਵਿਚ ਨਿਪੁੰਨ ਸਨ ਜੋ ਪੰਡਤਾਂ ਦੀ ਭਾਸ਼ਾ ਸੀ । ਬ੍ਰਾਹਮਣ ਮੱਤ ਦਾ ਚੰਗਾ ਬੋਲ ਬਾਲਾ ਸੀ । ਸਿੱਕੇ, ਖੁਦਾਈਆਂ ਅਤੇ ਯਾਦਗਾਰਾਂ ਉਪਰ ਬ੍ਰਾਹਮਣੀ ਚਿੰਨ੍ਹ ਮਿਲਦੇ ਹਨ । ਗੁਪਤ ਰਾਜ ਹੂੰਨਾਂ ਦੇ ਸਾਹਮਣੇ ਲਗਭਗ 500 ਈ. ਵਿਚ ਢੈ ਗਿਆ । ਹੂੰਨਾਂ ਨੂੰ ਬ੍ਰਾਹਮਣਵਾਦ ਨੇ ਖੱਤਰੀਆਂ ਦੇ ਰੂਪ ਵਿਚ ਰਖ ਲਿਆ ਅਤੇ ਇਸ ਤੋਂ ਹੋਰ ਹਮਲਾਵਰਾਂ ਨੂੰ ਵੀ ਆਪਣੀ ਸ਼੍ਰੇਣੀ ਵਿਚ ਹੀ ਜੋੜ ਲਿਆ । ਬਦੇਸ਼ੀਆਂ ਨੇ ਹਿੰਦੂ ਧਰਮ ਤੇ ਆਪਣਾ ਕੁਝ ਪ੍ਰਭਾਵ ਵੀ ਪਾਇਆ ਹੋਵੇਗਾ ਪਰ ਇਸ ਦਾ ਪ੍ਰਮਾਣ ਬ੍ਰਾਹਮਣ-ਸਾਹਿਤ ਵਿਚੋਂ ਨਹੀਂ ਮਿਲਦਾ । ਹਰਸ਼ ਵਰਧਨ ਦੇ ਸਮੇਂ ਵਿਚ ਆ ਕੇ ਅਸੀਂ ਵੇਖਦੇ ਹਾਂ ਕਿ ਉਹ ਮੁਢ ਵਿਚ ਹਿੰਦੂ ਸੀ ਅਤੇ ਪਿਛਲੇਰੇ ਸਮੇਂ ਵਿਚ ਉਹ ਬੁੱਧ ਧਰਮ ਦਾ ਹਾਮੀ ਹੋ ਗਿਆ । ਉਹ ਸ਼ਿਵ, ਸੂਰਜ ਅਤੇ ਬੁੱਧ ਦਾ ਉਪਾਸ਼ਿਕ ਰਿਹਾ ਅਤੇ ਬਿਨਾਂ ਭਿੰਨ ਭੇਦ ਉਸ ਨੇ ਤਿੰਨਾਂ ਦੇ ਮੰਦਰ ਬਣਵਾਏ । ਇਸ ਦੀ ਪਰਜਾ ਵਧੇਰੇ ਕਰਕੇ ਆਪਣੀਆਂ ਆਪਣੀਆਂ ਕੁਲਾਂ ਦੇ ਦੇਵਤਿਆਂ ਨੂੰ ਪੂਜਦੀ ਸੀ ਅਤੇ ਧਰਮ ਦੀ ਖੁਲ੍ਹ ਸੀ । ਇੰਜ ਉਤਰੀ ਭਾਰਤ ਵਿਚ ਆਧੁਨਿਕ ਉਪਾਸਨਾ ਦਾ ਧਰਮ ਸਾਹ-ਮਣੇ ਆਇਆ । ਇਸੇ ਤਰ੍ਹਾਂ ਦਖਣ ਵਿਚ ਚਾਲੂਕੀਆ ਰਾਜੇ ਪੁਲਕਸੇਨ ਪਹਿਲੇ (550-608 ਈ.) ਦੇ ਰਾਜਕਾਲ ਸਮੇਂ ਹੋਇਆ ਜਦੋਂ ਕਿ ਬਹੁਤ ਸਾਰੀਆਂ ਹਿੰਦੂ ਰਸਮਾਂ ਮਨਾਈਆਂ ਗਈਆਂ, ਬਲੀਆਂ ਦਿਤੀਆਂ ਗਈਆਂ, ਅਸ਼ਵਮੇਧ ਯੱਗ ਆਦਿ ਕੀਤੇ ਗਏ । ਇਸ ਕਾਲ ਵਿਚ ਬਣੇ ਮੰਦਰਾਂ ਤੋਂ ਇਸ ਧਰਮ ਦੇ ਪ੍ਰਚਾਰ ਦਾ ਪਤਾ ਲਗਦਾ ਹੈ ।

**ਦੱਖਣ ਵਿਚ ਬ੍ਰਾਹਮਣਵਾਦ ਦਾ ਪਸਾਰ**—ਜੰਗਲੀ ਅਤੇ ਪਹਾੜੀ ਅੜਚਨਾਂ ਕਾਰਨ ਦੱਖਣ ਵੱਲ ਬ੍ਰਾਹਮਣਵਾਦ ਦਾ ਪਸਾਰ ਘੱਟ ਸੀ । 700 ਈ. ਤਕ ਇਹ ਪ੍ਰਚਾਰ ਘੱਟ ਰਿਹਾ ।

**3. ਦਾਰਸ਼ਨਿਕ ਹਿੰਦੂ ਧਰਮ**—ਲਗਭਗ ਉਸੇ ਕਾਲ ਵਿਚ ਜਦੋਂ ਕਿ ਗ੍ਰੀਸ ਵਾਲੇ ਮਨੁੱਖ ਦੀ ਹੋਂਦ ਅਤੇ ਕੁਦਰਤ ਆਦਿ ਬਾਰੇ ਸੋਚਦੇ ਸਨ ਉਸੇ ਸਮੇਂ ਹਿੰਦੂ ਧਰਮ ਵਿਚ ਵੀ ਮਨੁੱਖ ਦੀ ਹੋਂਦ, ਜਗਤ ਦੇ ਪਸਾਰ ਅਤੇ ਇਸ ਦੀ ਮੁਕਤੀ ਦੀ ਵਿਚਾਰਧਾਰਾ ਚਲ ਰਹੀ ਸੀ । ਇਹ ਵਿਚਾਰ-ਧਾਰਾ ਉਪਨਿਸ਼ਦਾਂ ਵਿਚ ਉਪਲਭਦ ਹੈ ਜੋ ਕਿ ਹਿੰਦੂ ਧਰਮ ਦੇ ਮੂਲ

ਦਾਰਸ਼ਨਿਕ ਗ੍ਰੰਥ ਮੰਨੇ ਜਾਂਦੇ ਹਨ, ਜਿਨ੍ਹਾਂ ਵਿਚੋਂ ਅਗੇ ਚਲਕੇ ਸਾਰੇ ਹਿੰਦੂ ਧਰਮ ਦਰਸ਼ਨ ਦਾ ਪਸਾਰ ਹੁੰਦਾ ਹੈ। ਇਸ ਸਮੇਂ ਤੱਕ ਕਰਮ ਦਾ ਸਿਧਾਂਤ, ਮੌਤ ਸਬੰਧੀ ਨਿਯਮ ਜਾਂ ਬੀਜਣ ਅਤੇ ਵੱਢਣ ਦਾ ਨਿਯਮ ਅਤੇ ਪੁਨਰ ਜਨਮ ਦਾ ਮੱਤ ਅਤੇ ਜੂਨੀਆਂ ਦਾ ਸਿਧਾਂਤ ਜੋ ਪੂਰਬਲੇ ਕਰਮਾਂ ਤੇ ਅਧਾਰਤ ਹੈ ਪੂਰੀ ਤਰ੍ਹਾਂ ਸਥਾਪਤ ਹੋ ਚੁੱਕੇ ਸਨ ਅਤੇ ਮਨੁੱਖ ਦੀ ਨੇਕ ਕਰਮਾਂ ਰਾਹੀਂ ਮੁਕਤੀ ਪ੍ਰਾਪਤ ਕਰਨ ਦੀ ਇੱਛਾ ਪੂਰਨ ਪ੍ਰਬਲਤਾ ਨਾਲ ਬਣ ਚੁੱਕੀ ਸੀ ਤਾਂ ਜੋ ਜਨਮ ਮਰਨ ਦੇ ਚੱਕਰ ਵਿਚੋਂ ਨਿਕਲਿਆ ਜਾ ਸਕੇ। ਕੁਦਰਤ ਦੇ ਯਥਾਰਥ ਵਜੋਂ ਦਾਰਸ਼ਨਿਕ ਹਿੰਦੂ ਧਰਮ ਬ੍ਰਾਹਮਣ ਮੱਤ ਤੇ ਅਪੜਿਆ, ਜੋ ਨਿਰਪੱਖ ਆਤਮਾ, ਅਦ੍ਵੈਤਵਾਦੀ ਸੰਸਾਰਕ ਮੱਤ ਜਾਂ ਬਹੁਤ ਸਾਰੇ ਸਿਧਾਂਤਾਂ ਅਨੁਸਾਰ ਇਕ ਵਿਸ਼ਵਦੇਵਤਾਵਾਦੀ ਸਿੱਟੇ ਅਤੇ ਮੁਕਤੀ ਸੰਭਵ ਮੰਨਦਾ ਹੈ, ਕੁਰਬਾਨੀਆਂ ਦੇ ਕੇ ਨਹੀਂ, ਉਹ ਭਾਵੇਂ ਕਿੰਨੀਆਂ ਵੀ ਕੀਮਤੀ ਜਾਂ ਔਖੀਆਂ ਕਿਉਂ ਨਾ ਹੋਣ। ਗਿਆਨ ਦੀ ਪ੍ਰਾਪਤੀ ਬਾਅਦ ਵਿਚ ਕਈ ਸਿਧਾਂਤਾਂ ਰਾਹੀਂ ਮੰਨੀ ਗਈ, ਭਾਵੇਂ ਉਹ ਸ੍ਵੈ ਦੇ ਬ੍ਰਹਮੰਡ ਨਾਲ ਇਕਸੁਰਤਾ ਦੇ ਸਿਧਾਂਤ ਰਾਹੀਂ ਸੀ ਜਾਂ ਸਰਬ ਦ੍ਰਿਸ਼ਟਮਾਨ ਦੇ ਛਲਾਵੇ ਦੇ ਗਿਆਨ ਰਾਹੀਂ, ਜਿਸ ਅਨੁਸਾਰ ਦਿਖਦਾ ਸਭ ਕੁਝ ਸਮੇਤ ਮਾਨਵ ਦੇ ਸਭ ਮਿੱਥ ਹੈ ਜਾਂ ਫਿਰ ਇਹ ਪ੍ਰਾਪਤੀ ਇਕ ਮੱਤ ਅਨੁਸਾਰ ਆਤਮਾ ਅਤੇ ਪਦਾਰਥ ਦੇ ਅੰਤਰ-ਵਖਰੇਵੇਂ ਦੇ ਗਿਆਨ ਰਾਹੀਂ ਸੀ। ਪਰੰਤੂ ਸਾਰੇ ਸਿਧਾਂਤਾਂ ਤੇ ਮੱਤਾਂ ਵਿਚ ਇਕੋ ਗਲ ਪਰਵਾਨਿਤ ਸੀ ਕਿ ਕੇਵਲ ਗਿਆਨ ਰਾਹੀਂ ਮੁਕਤੀ ਮਿਲ ਸਕਦੀ ਹੈ। ਗਿਆਨ ਦੀ ਪ੍ਰਾਪਤੀ ਦੇ ਢੰਗ ਵੱਖ ਵੱਖ ਸਨ ਪਰੰਤੂ ਯੋਗ ਵਿਦਿਆ ਰਾਹੀਂ ਸਰੀਰ ਸਾਧ ਕੇ ਗਿਆਨ ਦੀ ਪ੍ਰਾਪਤੀ ਉਪਰ ਵਧੇਰੇ ਬਲ ਦਿਤਾ ਗਿਆ ਹੈ, ਜੋ ਸਰਬ ਮਾਨਣੀ ਹੈ। ਵੈਦਿਕ ਹਿੰਦੂ ਧਰਮ ਅਤੇ ਉਸੇ ਤਰ੍ਹਾਂ ਬ੍ਰਾਹਮਣਵਾਦ ਵੀ ਅਲੋਪ ਹੋ ਗਏ ਪਰੰਤੂ ਦਾਰਸ਼ਨਿਕ ਹਿੰਦੂ ਧਰਮ ਦੇ ਕਈ ਮੱਤ ਜਿਵੇਂ ਸ਼ੰਕਰ ਅਤੇ ਰਾਮਾਨੁੱਜ ਦੇ ਮੱਤ ਹਾਲਾਂ ਤੱਕ ਦਾਰਸ਼ਨਿਕ ਢੰਗ ਨਾਲ ਹਿੰਦੂ ਧਰਮ ਦੀ ਅਗਵਾਈ ਕਰ ਰਹੇ ਹਨ। ਇਨ੍ਹਾਂ ਵਿਚੋਂ ਸਭ ਤੋਂ ਵਧੀਆ ਆਧੁਨਿਕ ਵੇਦਾਂਤ ਦਾ ਮੱਤ ਹੈ। ਸਮੁੱਚੇ ਤੌਰ ਤੇ ਹਿੰਦੂ ਧਰਮ ਦਰਸ਼ਨ ਦੇ ਮੱਤ ਪ੍ਰਸਿੱਧ ਹਨ ਜਿਵੇਂ ਕਿ ਨਿਆਏ ਦਰਸ਼ਨ, ਵੈਸ਼ੇਸ਼ਿਕ ਦਰਸ਼ਨ, ਸਾਂਖ ਦਰਸ਼ਨ, ਯੋਗ ਦਰਸ਼ਨ, ਪੂਰਵ ਮੀਮਾਂਸਾ ਅਤੇ ਵੇਦਾਂਤ ਦਰਸ਼ਨ। ਇਨ੍ਹਾਂ ਸਾਰਿਆਂ ਦਾ ਉਦੇਸ਼ ਇਕੋ ਮੁਕਤੀ ਪ੍ਰਾਪਤੀ ਦੇ ਜਤਨ ਕਰਨਾ ਹੈ।

**ਭਗਤੀ ਆਤਮਿਕ ਹਿੰਦੂ ਧਰਮ**—ਬ੍ਰਾਹਮਣਵਾਦੀ ਹਿੰਦੂ ਧਰਮ ਇਕ ਪਾਸੇ ਉਤਰਾ ਅਤੇ ਦਾਰਸ਼ਨਿਕ ਹਿੰਦੂ ਧਰਮ ਦੇ ਦੂਸਰੇ ਬੰਨੇ ਬੁੱਧੀ ਜੀਵੀ ਲੋਕਾਂ ਉਪਰ ਪ੍ਰਭਾਵ ਦੇ ਕੁਦਰਤੀ ਪ੍ਰਤੀਕਰਮ ਵਜੋਂ ਦੋ ਬਹੁਤ ਹੀ ਵਿਪਥਗਾਮੀ ਰਿਵਾਜ ਸਾਹਮਣੇ ਆਏ। ਇਕ ਨੇ ਸ਼ਿਸ਼ਟਾਚਾਰ ਦਾ ਰੂਪ ਧਾਰਿਆ ਜਿਥੋਂ ਤੱਕ ਕਿ ਇਸਦਾ ਕਿਸੇ ਦੇਵਤਾ ਉਪਰ ਨਿਰਭਰਤਾ ਦਾ ਪ੍ਰਸ਼ਨ ਸੀ। ਇਸੇ ਆਮ ਰਿਵਾਇਤ ਵਿਚੋਂ ਛੇਵੀਂ ਸਦੀ ਈ. ਪੂ. ਵਿਚ ਬੁੱਧ ਮੱਤ ਅਤੇ ਜੈਨ ਮੱਤ ਆਏ।

4. **ਅਧਿਆਤਮਕ ਮੱਤ**—ਅਧਿਆਤਮਕ ਮੱਤ, ਜਿਨ੍ਹਾਂ ਵਿਚੋਂ ਦਰਸ਼ਨ ਦਾ ਵੈਦਾਂਤਿਕ ਮੱਤ ਸਰਬੋਤਮ ਮੰਨਿਆ ਜਾਂਦਾ ਹੈ, ਦੋ ਅੰਤਿਮ ਸੱਚ ਦੀ ਮਾਨਤਾ ਦੇ ਆਧਾਰ ਤੇ ਦੋ ਹਿੱਸੇ ਹੋ ਜਾਂਦੇ ਹਨ। ਇਕ ਵਿਚ ਮਾਨਵੀਕਰਣ ਦੁਆਰਾ ਉਸ ਸਰਬ-ਸ਼ਕਤੀਮਾਨ ਆਤਮਾ ਦਾ ਪ੍ਰਗਟਾਵਾ ਹੈ। ਇਹ ਅਦਵੈਤ ਮੱਤ ਕਹਿੰਦਾ ਹੈ ਕਿ ਅੰਤਿਮ ਸੱਚ ਅਦਿੱਖ ਦੁਨਿਆਵੀ ਆਤਮਾ ਦਾ ਅਵਿਅਕਤੀਗਤ ਰੂਪ ਬ੍ਰਹਮ ਹੈ ਅਤੇ ਵਿਅਕਤੀ ਦੀ ਆਤਮਾ ਦਾ ਅੰਤ੍ਰੀਵ ਰਹੱਸਮਈ ਭਾਗ ਹੀ ਉਸ ਬ੍ਰਹਮ ਦਾ ਇਕ ਭਾਗ ਹੈ। ਸੰਸਾਰ ਤੇ ਸਭ ਦ੍ਰਿਸ਼ਟਮਾਨ ਉਸ ਦਾ ਇਕ ਅੰਗ ਹੈ ਅਤੇ ਮੂਲ ਰੂਪ ਵਿਚ ਇਕ ਛਲ ਹੈ।

ਬ੍ਰਹਮ ਦਾ ਸੰਕਲਪ ਉਪਨਿਸ਼ਦਾਂ ਦੇ ਆਤਮਕ ਗਿਆਨ ਉਪਰ ਨਿਰਭਰ ਹੈ, ਜਦੋਂ ਕਿ ਇਹ ਸ਼ਬਦ ਕਈ ਵਾਰ ਦੁਨਿਆਵੀ ਆਤਮਾ ਨੂੰ ਦਰਸਾਉਣ ਲਈ ਵਰਤਿਆ ਜਾਂਦਾ ਹੈ ਜਿਸ ਦੀ ਕਿ ਹਰ ਪ੍ਰਾਣੀ ਵਿਚ ਜੋਤਿ ਹੈ। ਮੂਲ ਰੂਪ ਵਿਚ ਰਿਗਵੇਦ ਵਿਚ ਬ੍ਰਹਮ ਦਾ ਭਾਵ ਅਗੰਮੀ ਸ਼ਕਤੀ ਅਰਥਾਤ ਉਹ ਸ਼ਕਤੀ, ਜਿਸ ਨੂੰ ਮਾਨਵ-ਵਿਗਿਆਨ ਸ਼ਾਸਤਰ ਵਾਲੇ ਮਨ ਕਹਿੰਦੇ ਹਨ। ਪਿਛਲੇਰੇ ਹਿੰਦੂ ਸਾਹਿਤ ਵਿਚ ਬ੍ਰਹਮ ਸਦਾ ਅਵਿਵਿਅਕਤੀਗਤ ਪਰੰਤੂ ਰਹੱਸਮਈ ਰੂਪ ਵਿਚ ਵਰਤਿਆ ਜਾਂਦਾ ਹੈ। ਵਿਆਕਰਨਿਕ ਤੌਰ ਤੇ ਇਹ ਨਿਰਪੱਖ ਹੈ ਅਤੇ ਇਸ ਨੂੰ ਪੁਜਾਰੀ ਬ੍ਰਾਹਮਣ ਸ਼ਬਦ ਨਹੀਂ ਸਮਝ ਲੈਣਾ ਚਾਹੀਦਾ ਅਤੇ ਨਾ ਹੀ ਇਹ ਬ੍ਰਹਮਾ ਦੇਵਤਾ ਦਾ ਨਾਂ ਹੈ। ਅਦੈਵਤਵਾਦ ਦੇ ਕਰੜੇ ਵਿਚਾਰ ਅਨੁਸਾਰ ਬ੍ਰਹਮ-ਸਚਿਦਾਨੰਦ ਹੈ।

ਨੌਵੀਂ ਸਦੀ ਦੇ ਮਹਾਨ ਦਾਰਸ਼ਨਿਕ ਸ਼ੰਕਰ ਅਨੁਸਾਰ ਅਦਵੈਤਵਾਦੀ ਸਾਹਿਤ ਹਿੰਦੂ ਧਰਮ ਦੇ ਅਜੋਕੇ ਲੱਛਣਾਂ ਲਈ ਸਭ ਤੋਂ ਵਧ ਅਸਰਦਾਰ ਰਿਹਾ ਹੈ। ਪਰੰਤੂ ਇਹ ਵੀ ਸੰਭਵ ਹੈ ਕਿ ਰਾਮਾਨੁਜ ਦੀ ਵਿਚਾਰਧਾਰਾ ਜਿਸ ਨੂੰ ਵਿਸ਼ਿਸ਼ਟ-ਅਦ੍ਵੈਤ ਕਹਿੰਦੇ ਹਨ ਜਨ-ਸਮੂਹ ਤੇ ਧਰਮ ਤੇ ਵਧੇਰੇ ਹਾਵੀ ਰਹੀ ਹੋਵੇ। ਇਹ ਪ੍ਰਮਾਤਮਾ ਨੂੰ ਇਕ ਅੰਤਮ ਸੱਚ ਅਤੇ ਆਤਮਾ ਨੂੰ ਉਸ ਦਾ ਅੰਸ਼ ਮੰਨਦੇ ਹਨ। ਆਤਮਾ ਰੱਬ ਦੀ ਭਗਤੀ ਰਾਹੀਂ ਸੌਖੇ ਢੰਗ ਨਾਲ ਮੁਕਤੀ ਪਾ ਸਕਦੀ ਹੈ ਅਤੇ ਸਹਿਜ ਅਵਸਥਾ ਰਾਹੀਂ ਆਪਣੇ ਆਪ ਨੂੰ ਉਸ ਦੇ ਅਰਪਣ ਕਰਕੇ ਭਗਤੀ ਨਾਲੋਂ ਸਹਿਜੇ ਪ੍ਰਾਪਤੀ ਹੋ ਸਕਦੀ ਹੈ। ਭਗਤੀ ਮਾਰਗ ਗਿਆਨ ਮਾਰਗ ਨਾਲੋਂ ਸਦਾ ਹੀ ਹਰਮਨ ਪਿਆਰਾ ਰਿਹਾ ਹੈ।

**ਹਿੰਦੂ ਦੇਵਤੇ**—ਰਿਗਵੇਦ ਕਾਲ ਦੇ ਦੇਵਤੇ ਜਿਵੇਂ ਕਿ ਇੰਦਰ, ਅਗਨੀ ਅਤੇ ਵਰੁਣ ਬਾਅਦ ਦੇ ਹਿੰਦੂ ਧਰਮ ਵਿਚ ਘੱਟ ਮਹੱਤਤਾ ਵਾਲੇ ਹਨ ਅਤੇ ਵੈਦਿਕ ਕਾਲ ਦੇ ਦੇਵਤਿਆਂ ਨਾਲੋਂ ਘੱਟ ਮਹੱਤਵ ਦਾ ਸਥਾਨ ਇਨ੍ਹਾਂ ਦਾ ਸੀ। ਬ੍ਰਹਮਾ ਦੇਵਤਾ ਨੇ ਵੀ ਆਪਣੀ ਕਾਫੀ ਮਹੱਤਤਾ ਇਸ ਪਿਛਲੇਰੇ ਕਾਲ ਵਿਚ ਖੋਈ। ਮਧ ਕਾਲ ਵਿਚ ਇਸ ਦੇਵਤੇ ਦੀ ਥਾਂ ਤ੍ਰੈਮੂਰਤੀ ਦੇਵਤਿਆਂ ਵਿਚ ਬਣੀ ਜਿਸ ਵਿਚ ਬ੍ਰਹਮਾ ਸ੍ਰਿਸ਼ਟੀ ਦਾ ਰਚੇਤਾ, ਵਿਸ਼ਨੂੰ ਸ੍ਰਿਸ਼ਟੀ ਦਾ ਪਾਲਕ ਅਤੇ ਸ਼ਿਵ ਸ੍ਰਿਸ਼ਟੀ ਦੀ ਲੈਅ ਕਰਨ ਵਾਲੇ ਮੰਨੇ ਗਏ। ਹੁਣ ਸਾਰੇ ਭਾਰਤ ਵਿਚ ਬ੍ਰਹਮਾ ਦਾ ਇਕੋ ਇਕ ਮੰਦਰ ਅਜਮੇਰ ਦੇ ਨੇੜੇ ਪੁਸ਼ਕਰ ਝੀਲ ਤੇ ਸਥਿਤ ਹੈ। ਸਮੁੱਚੇ ਤੌਰ ਤੇ ਸਾਰੇ ਹਿੰਦੂ ਸ਼ਿਵ, ਵਿਸ਼ਨੂੰ ਅਤੇ ਦੁਰਗਾ ਦੇ ਉਪਾਸ਼ਕ ਮੰਨੇ ਜਾਂਦੇ ਹਨ। ਹਿੰਦੂ ਧਰਮ ਵਿਚ ਬਹੁ-ਦੇਵ ਪੂਜਾ ਆਮ ਤੌਰ ਤੇ ਜ਼ਰੂਰੀ ਸਮਝੀ ਜਾਂਦੀ ਹੈ। ਵਿਸ਼ਨੂੰ ਰੂਪ ਨੂੰ ਕ੍ਰਿਸ਼ਨ ਜਾਂ ਰਾਮ ਅਵਤਾਰ ਰੂਪ ਵਿਚ ਪੂਜਿਆ ਜਾਂਦਾ ਹੈ। ਇਸ ਦੀ ਥਾਂ ਸ਼ਿਵ ਨੂੰ ਵਿਸ਼ਨੂੰ ਵਾਂਗ ਧਰਤ ਉਪਰ ਅਵਤਾਰ ਧਾਰਨ ਲਈ ਨਹੀਂ ਪੂਜਿਆ ਜਾਂਦਾ ਸਗੋਂ ਇਲਾਹੀ ਦਰਸ਼ਨਾਂ ਲਈ ਪੂਜਿਆ ਜਾਂਦਾ ਹੈ। ਸ਼ਿਵ ਦੀ ਮਾਨਤਾ ਭਾਵੇਂ ਦੱਖਣ ਵਿਚ ਵਧ ਹੈ ਪਰ ਸਾਰੇ ਹੀ ਭਾਰਤ ਵਿਚ ਇਸ ਦੇਵਤਾ ਦੀ ਮਾਨਤਾ ਹੈ। ਦੁਰਗਾ ਸ਼ਕਤੀ ਦੀ ਪ੍ਰਤੀਕ ਮੰਨੀ ਜਾਂਦੀ ਹੈ। ਮੱਧ ਕਾਲੀਨ ਯੁੱਗ ਵਿਚ ਇਹ ਪਾਰਬਤੀ, ਉਮਾ ਜਾਂ ਅੰਨਪੂਰਣਾ ਦੇ ਰੂਪ ਵਿਚ ਪੂਜੀ ਜਾਂਦੀ ਸੀ। ਦੁਰਗਾ ਦਾ ਇਕ ਰੂਪ ਕਾਲੀ, ਚੰਡੀ, ਦੁਰਗਾ ਜਾਂ ਚਾਮੁੰਡਾ ਕਰਕੇ ਸਤਿਕਾਰਿਆ ਤੇ ਪੂਜਿਆ ਜਾਂਦਾ ਹੈ। ਸ਼ਾਕਤ ਲੋਕ ਇਸ ਮੂਰਤੀ ਅਗੇ ਪਸ਼ੂ ਬਲੀ ਅਤੇ ਸ਼ਰਾਬ ਆਦਿ ਵੀ ਚੜ੍ਹਾਉਂਦੇ ਹਨ, ਜੋ ਬੰਗਾਲ ਵਿਚ ਅਜੇ ਵੀ ਚੜ੍ਹਦੀ ਹੈ।

ਹੋਰ ਬਹੁਤ ਸਾਰੇ ਦੇਵਤੇ ਵੀ ਵੱਖ ਵੱਖ ਸਮਿਆਂ ਉਪਰ ਪੂਜੇ ਜਾਂਦੇ ਹਨ। ਗਣੇਸ਼ ਦੀ ਪੂਜਾ ਦੇਵਤਿਆਂ ਦੇ ਰਾਜੇ ਵਾਂਗ 'ਗਣਪਤੀ' ਕਰਕੇ ਕੀਤੀ ਜਾਂਦੀ ਹੈ। ਸਕੰਦ ਜਾਂ ਕਾਰਤਿਕ ਨੂੰ 'ਜੰਗ ਦਾ ਦੇਵਤਾ ਕਰਕੇ ਦੱਖਣੀ ਭਾਰਤ ਵਿਚ ਪੂਜਦੇ ਹਨ। ਲਕਸ਼ਮੀ, ਜੋ ਵਿਸ਼ਨੂੰ ਜੀ ਦੀ ਪਤਨੀ ਹੈ ਨੂੰ ਧਨ ਦੀ ਦੇਵੀ, ਸਰਸਵਤੀ ਨੂੰ ਵਿਦਿਆ ਤੇ ਕਲਾ ਦੀ ਦੇਵੀ ਕਰਕੇ ਤਿਉਹਾਰਾਂ ਸਮੇਂ ਪੂਜਿਆ ਜਾਂਦਾ ਹੈ। ਇਸੇ ਤਰ੍ਹਾਂ ਰਾਮ ਦੂਤ ਹਨੂਮਾਨ, ਨਾਗਰਾਜ ਅਤੇ ਸੀਤਲਾ ਦੇਵੀ ਦੀ ਵੱਖ ਵੱਖ ਥਾਵਾਂ ਤੇ ਪੂਜਾ ਹੁੰਦੀ ਹੈ। ਗਊ ਦੀ ਪਵਿਤਰ ਪਸ਼ੂ ਕਰਕੇ, ਗੰਗਾਂ ਦੀ ਪਵਿਤਰ ਦਰਿਆ ਕਰਕੇ, ਪਿਪਲ ਨੂੰ ਪਵਿੱਤਰ

ਦਰਖਤ ਕਰਕੇ ਅਤੇ ਧਰਤੀ ਨੂੰ ਮਾਤਾ ਕਹਿਕੇ ਪੂਜਿਆ ਜਾਂਦਾ ਹੈ। ਵਿਦਿਆ ਦੇ ਦਾਤੇ ਹੋਣ ਕਰਕੇ ਬ੍ਰਾਹਮਣਾਂ ਨੂੰ ਵੀ ਪੂਜਿਆ ਜਾਂਦਾ ਸੀ। ਅਧਿਆਪਕ ਨੂੰ ਗੁਰੂ ਦੇ ਸਤਿਕਾਰ ਨਾਲ ਪੂਜਿਆ ਜਾਂਦਾ ਸੀ।

5. **ਪੁਨਰ-ਗਠਿਤ ਹਿੰਦੂ ਧਰਮ**—ਬ੍ਰਾਹਮਣੀ ਹਿੰਦੂ ਧਰਮ ਦੇ ਪਤਨ ਅਤੇ ਦਾਰਸ਼ਨਿਕ ਹਿੰਦੂ ਧਰਮ ਦੇ ਅਸਪਸ਼ਟ ਸਿਧਾਂਤਾਂ ਕਾਰਨ ਪ੍ਰਤੀਕਰਮ ਕੁਦਰਤੀ ਸੀ। ਇਸ ਕਰਕੇ ਦੋ ਅੰਤਰ-ਵਿਰੋਧੀ ਰਵਾਇਤਾਂ ਸਾਹਮਣੇ ਆਈਆਂ। ਇਕ ਇਨ੍ਹਾਂ ਵਿਚੋਂ ਨਾਸਤਿਕਤਾ ਵਲ ਮੁੜ ਗਿਆ ਜਿਸ ਦੇ ਸਿੱਟੇ ਵਜੋਂ ਜੈਨ ਅਤੇ ਬੁੱਧ ਮੱਤ ਸਾਹਮਣੇ ਆਏ। ਆਰੀਆਂ ਦੀ ਆਮਦ ਨੇ ਵੈਦਿਕ ਹਿੰਦੂ ਧਰਮ ਪੈਦਾ ਕੀਤਾ ਸੀ। ਮੁਸਲਮਾਨਾਂ ਦੇ 1000 ਈ. ਦੇ ਲਗਭਗ ਹਮਲਿਆਂ ਨੇ ਵੀ ਆਪਣਾ ਪ੍ਰਭਾਵ ਵਿਖਾਇਆ; ਗੁਰੂ ਨਾਨਕ ਦੇਵ ਦੀ ਅਵਗਾਈ ਅਧੀਨ 15ਵੀਂ ਸਦੀ ਵਿਚ ਸਿਖ ਧਰਮ ਹੋਂਦ ਵਿਚ ਆਇਆ। ਇਹ ਸਮਾਂ ਯੂਰਪੀਅਨ ਸੁਧਾਰਾਂ ਦਾ ਸਮਾਂ ਸੀ। ਇਸ ਧਰਮ ਵਿਚ ਤਿੰਨ ਗੱਲਾਂ ਦੀ ਵਿਸ਼ੇਸ਼ ਮਹੱਤਤਾ ਹੈ :—ਪਹਿਲੀ ਇਹ ਕਿ ਪ੍ਰਮਾਤਮਾ ਇਕ ਹੈ, ਦੂਸਰੀ ਬੁੱਤ ਪੂਜਾ ਨਾ ਕਰਨਾ ਅਤੇ ਤੀਸਰੀ ਜੰਗ ਕਰਨ ਦੀ ਸ਼ਕਤੀ। ਗੁਰੂ ਗ੍ਰੰਥ ਸਾਹਿਬ ਇਸ ਧਰਮ ਦੀ ਮਹਾਨ ਪੂਜਣ ਯੋਗ ਅਤੇ ਸਤਿਕਾਰੀ ਹੋਈ ਰਚਨਾ ਹੈ। ਕੁਝ ਇਤਿਹਾਸਕਾਰ ਇਸ ਨੂੰ ਵਖਰਾ ਧਰਮ ਕਹਿੰਦੇ ਹਨ। 16ਵੀਂ ਸਦੀ ਵਿਚ ਅੰਗਰੇਜ਼ਾਂ ਦੀ ਆਮਦ ਨਾਲ ਪੱਛਮੀ ਅਤੇ ਅੰਗਰੇਜ਼ੀ ਸਭਿਆਚਾਰ ਦਾ ਪ੍ਰਭਾਵ ਵੀ ਹਿੰਦੂ ਧਰਮ ਤੇ ਪਿਆ। ਇਸ ਸਿੱਟੇ ਵਜੋਂ ਬਹੁਤ ਸਾਰੀਆਂ ਸੁਧਾਰਕ ਲਹਿਰਾਂ ਸਾਹਮਣੇ ਆਈਆਂ ਜਿਵੇਂ ਕਿ 1828 ਵਿਚ ਬ੍ਰਹਮੋ ਸਮਾਜ, 1875 ਵਿਚ ਆਰੀਆ ਸਮਾਜ, ਫਿਰ ਰਾਮਾ ਕ੍ਰਿਸ਼ਨਾ ਲਹਿਰ ਅਤੇ ਸਰਵੈਂਟਸ ਆਫ ਇੰਡੀਆ ਆਦਿ। ਇਨ੍ਹਾਂ ਸਾਰੀਆਂ ਲਹਿਰਾਂ ਨੇ ਈਸਾਈ ਮੱਤ ਦੇ ਪ੍ਰਭਾਵ ਅਧੀਨ ਹਿੰਦੂ ਧਰਮ ਦੇ ਮੂਲ ਲੱਛਣਾਂ ਵਿਚ ਰਹਿੰਦਿਆਂ ਕਾਰਜ ਕੀਤਾ। ਇਹ ਮੱਤ ਹਾਲੀ ਵੀ ਭਾਰਤ ਵਿਚ ਆਪਣਾ ਅਸਰ ਰਖਦੇ ਹਨ।

ਇਸ ਸਭ ਕੁਝ ਦੇ ਬਾਵਜੂਦ ਵੀ ਹਿੰਦੂ ਧਰਮ ਇਕ ਵਿਸ਼ਾਲ ਧਰਮ ਹੈ ਜਿਸ ਵਿਚ ਵੱਖ ਵੱਖ ਮੱਤਾਂ ਅਤੇ ਲਹਿਰਾਂ ਦੇ ਵੇਗ ਉਠਦੇ ਗਏ ਅਤੇ ਆਪਣਾ ਪ੍ਰਭਾਵ ਦੇ ਕੇ ਇਸੇ ਵਿਚ ਰਲਦੇ ਗਏ। ਸਾਰਿਆਂ ਵਿਚ ਵੇਦਾਂ ਦੀ ਮਾਨਤਾ, ਕਰਮ ਅਤੇ ਪੁਨਰ ਜਨਮ ਦੇ ਸਿਧਾਂਤ, ਆਤਮਾ ਦਾ ਪ੍ਰਮਾਤਮਾ ਦਾ ਇਕ ਹਿੱਸਾ ਹੋਣਾ ਆਦਿ ਇਸ ਦੇ ਸਰਬਮਾਨਣੀ ਲੱਛਣ ਹਨ। ਜ਼ਾਤ-ਪਾਤ ਨੂੰ ਮਾਨਤਾ ਹੈ ਤੇ ਸੰਨਿਆਸੀ ਨੂੰ ਗੁਰੂ ਮੰਨਿਆ ਜਾਂਦਾ ਹੈ। ਕਿਸੇ ਨੂੰ ਦੁੱਖ ਨਾ ਦੇਣ ਦਾ ਸਿਧਾਂਤ ਵੱਖ ਵੱਖ ਥਾਵਾਂ ਤੇ ਆਪਣੇ ਆਪਣੇ ਢੰਗ ਨਾਲ ਸਤਿਕਾਰਿਆ ਜਾਂਦਾ ਹੈ। ਵਿਸ਼ਾਲ ਅਰਥਾਂ ਵਿਚ ਇਹ ਧਰਮ ਇਕ ਮਾਨਵ-ਵਿਗਿਆਨੀ ਧਾਰਾ ਜਾਂ ਪੱਧਤੀ ਹੈ। ਇਹ ਵਿਸ਼ਾਲ ਹੈ, ਸਹਿਨ ਸ਼ੀਲਤਾ, ਅਪਨਾ ਲੈਣ ਦੀ ਸ਼ਕਤੀ ਇਸ ਦੇ ਗੁਣ ਹਨ। ਸਮੁੱਚੇ ਤੌਰ ਤੇ ਕਿਸੇ ਧਰਮ ਦੀ ਪਰਿਭਾਸ਼ਾ ਕਰਨਾ ਬਹੁਤ ਕਠਿਨ ਹੈ। ਜੋ ਵੀ ਵਿਅਕਤੀ ਇਹ ਕਹੇ ਕਿ ਉਹ ਹਿੰਦੂ ਹੈ, ਉਹ ਹਿੰਦੂ ਹੈ। ਇਸ ਤੋਂ ਵਧ ਕੋਈ ਮੀਟਰ ਜਾਂ ਮਾਪ ਦੰਡ ਨਿਸਚਿਤ ਨਹੀਂ ਹੋ ਸਕਦਾ।

ਹ. ਪੁ.—ਐਨ. ਰਿ. ਐਥਿ. 6 : 686 ; ਐਨ. ਬ੍ਰਿ. 11 : 507 ; ਐਨ. ਆਫ਼ ਰਿਲੀਜਨ-337

**ਹਿੰਦੂਪੁਰ : ਤਅੱਲੁਕਾ**—ਇਹ ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਦੇ ਅਨੰਤਪੁਰ ਜ਼ਿਲ੍ਹੇ ਦਾ ਦੱਖਣੀ ਤਅੱਲੁਕਾ ਹੈ। ਇਸਦਾ ਖੇਤਰਫਲ 1,090 ਵ. ਕਿ. ਮੀ. ਹੈ। ਇਸ ਤਅੱਲੁਕੇ ਵਿਚ 74 ਪਿੰਡ ਅਤੇ ਇਸੇ ਹੀ ਨਾਂ ਦਾ ਇਕ ਕਸਬਾ ਜੋ ਇਸਦਾ ਸਦਰ-ਮੁਕਾਮ ਹੈ, ਸ਼ਾਮਲ ਹਨ। ਤਅੱਲੁਕੇ ਦੇ ਪੱਛਮ ਵੱਲ ਅਤੇ ਇਸ ਦੇ ਵਿਚੋਂ ਦੀ ਉੱਤਰ ਅਤੇ ਦੱਖਣ ਵੱਲ ਨੂੰ ਪਹਾੜੀਆਂ ਦੀਆਂ ਦੋ ਲੜੀਆਂ ਚਲਦੀਆਂ ਹਨ। ਇਨ੍ਹਾਂ ਲੜੀਆਂ ਦੇ ਵਿਚਕਾਰ ਉਚ-ਭੂਮੀਆਂ ਦੀਆਂ ਉਘੜ-ਦੁਘੜ ਲੜੀਆਂ ਹਨ। ਇਸੇ ਪਾਸੇ ਵੱਲ ਹੀ ਪਨਾਰ ਅਤੇ ਚਿਤਰਵਤੀ ਦਰਿਆ ਤਅੱਲੁਕੇ ਨੂੰ ਪਾਰ ਕਰਦੇ ਹਨ। ਪਰ ਇਨ੍ਹਾਂ ਦਰਿਆਵਾਂ ਦਾ ਪਾਣੀ ਸਿੰਜਾਈ ਲਈ ਨਹੀਂ ਵਰਤਿਆ ਜਾਂਦਾ। ਉੱਤਰ ਦੇ ਗਵਾਂਢੀ ਇਲਾਕਿਆਂ ਨਾਲੋਂ ਇਸ ਤਅੱਲੁਕੇ ਵਿਚ ਵਧੇਰੇ ਵਰਖਾ ਹੁੰਦੀ ਹੈ। ਇਥੋਂ ਦੀ ਜ਼ਮੀਨ ਵਧੀਆ ਹੈ ਅਤੇ ਵਰਖਾ ਨਾਲ ਭਰੇ ਜਾਣ ਵਾਲੇ ਇਥੇ ਤਲਾਅ ਵੀ ਬਹੁਤ ਹਨ।

ਹ. ਪੁ.—ਇੰਪ. ਗ. ਇੰਡ. 13 : 140

**ਹਿੰਦੂਪੁਰ : ਕਸਬਾ**—ਇਹ ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਦੇ ਅਨੰਤਪੁਰ ਜ਼ਿਲ੍ਹੇ ਦੇ ਇਸੇ ਹੀ ਨਾਂ ਦੇ ਤਅੱਲੁਕੇ ਦਾ ਸਦਰ-ਮੁਕਾਮ ਹੈ ਜੋ ਦਰਿਆ ਪਨਾਰ ਦੇ ਨੇੜੇ ਅਨੰਤਪੁਰ ਕਸਬੇ ਤੋਂ 113 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਜ਼ਿਲ੍ਹੇ ਦਾ ਸਭ ਤੋਂ ਵੱਧ ਵਸੋਂ ਵਾਲਾ ਸ਼ਹਿਰ ਹੈ ਅਤੇ ਦੱਖਣੀ ਹਿਸੇ ਦਾ ਵਪਾਰਕ ਕੇਂਦਰ ਹੈ। ਰਵਾਇਤ ਅਨੁਸਾਰ ਇਸ ਸ਼ਹਿਰ ਦੀ ਨੀਂਹ ਮੁਰਾਰੀ ਰਾਓ ਨੇ ਰੱਖੀ ਅਤੇ ਉਸਨੇ ਆਪਣੇ ਪਿਤਾ ਹਿੰਦੂ ਰਾਓ ਦੇ ਨਾਂ ਪਿੱਛੇ ਇਸ ਸ਼ਹਿਰ ਦਾ ਨਾਂ ਹਿੰਦੂਪੁਰ ਰੱਖ ਦਿੱਤਾ। ਇਹ ਖੇਤੀਬਾੜੀ ਦੀਆਂ ਉਪਜਾਂ ਦੀ ਇਕ ਚੰਗੀ ਮੰਡੀ ਹੈ। ਇਥੇ ਬੋਰੀਆਂ, ਸਾਧਾਰਨ ਕੱਪੜੇ ਅਤੇ ਕੰਬਲ ਹੱਥਾਂ ਨਾਲ ਬੁਣੇ ਜਾਂਦੇ ਹਨ।

ਆਬਾਦੀ—42,976 (1971)

13°49′ ਉ. ਵਿਥ. ; 77°29′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 140

**ਹਿਨਡੈੱਨ ਬੁਰਕ, ਪਾਲ ਫ਼ਾਨ :** ਇਹ ਪਹਿਲੇ ਵਿਸ਼ਵ ਯੁੱਧ ਵਿਚ ਇਕ ਜਰਮਨ ਫ਼ੀਲਡ ਮਾਰਸ਼ਲ ਸੀ ਜੋ ਯੁੱਧ ਤੋਂ ਪਿਛੋਂ ਜਰਮਨ ਦੀ ਵਾਈਮਾਰ ਰਿਪਬਲਿਕ ਦਾ ਦੂਜਾ ਰਾਸ਼ਟਰਪਤੀ ਬਣਿਆ। ਇਸ ਦਾ ਜਨਮ 2 ਅਕਤੂਬਰ, 1847 ਈ. ਨੂੰ ਪੋਲੈਂਡ ਵਿਚ ਪੋਜ਼ੈਨ ਵਿਖੇ ਹੋਇਆ। ਇਸਨੇ 11 ਸਾਲ ਦੀ ਉਮਰ ਵਿਚ ਇਕ ਕੈਡਿਟ ਵਜੋਂ ਜੀਵਨ ਆਰੰਭ ਕੀਤਾ। 1866 ਵਿਚ ਇਸਨੂੰ ਆਸਟਰੋ-ਪਰੂਸ਼ੀਅਨ (ਸਤ-ਸਪਤਾਹ) ਯੁੱਧ ਅਤੇ 1870-71 ਈ. ਵਿਚ ਫਰਾਂਕੋ-ਜਰਮਨ ਯੁੱਧ ਵਿਚ ਬਹਾਦਰੀ ਵਿਖਾਉਣ ਦਾ ਮੌਕਾ ਮਿਲਿਆ। ਅਗਲੇ ਸਾਲਾਂ ਵਿਚ ਜਰਨੈਲ ਦੇ ਅਹੁਦੇ ਤੱਕ ਪੁਜਕੇ ਇਸਨੇ 1911 ਵਿਚ ਰਿਟਾਇਰਮੈਂਟ ਲੈ ਲਈ।

ਇਸ ਨੂੰ 1914 ਵਿਚ ਫ਼ਿਰ ਫ਼ੌਜੀ ਸੇਵਾ ਲਈ ਸੱਦ ਕੇ ਲੂਡੈਨਡਾਰਫ ਜਰਨੈਲ ਤੋਂ ਬਰਾਏ ਨਾਮ ਪਦਵੀ ਵਾਲਾ ਪ੍ਰਮੁੱਖ ਥਾਪ ਦਿਤਾ ਗਿਆ। ਇਨ੍ਹਾਂ ਨੇ ਪੂਰਬੀ ਪ੍ਰੂਸ਼ੀਆ ਵਿਚੋਂ ਰੂਸੀ ਫ਼ੌਜਾਂ ਨੂੰ ਬਾਹਰ ਧੱਕ ਦਿੱਤਾ ਪਰ ਇਸ ਜਿੱਤ ਲਈ ਕੌਮ ਨੇ ਹਿਨਡੈੱਨ ਬੁਰਕ ਨੂੰ ਸ਼ਾਬਾਸ਼ ਦਿੱਤੀ। ਇਸਨੂੰ ਫੀਲਡ ਮਾਰਸ਼ਲ ਜਨਰਲ ਦੀ ਪਦਵੀ ਤੇ ਤਰੱਕੀ ਦੇ ਦਿੱਤੀ ਗਈ ਅਤੇ 1916 ਵਿਚ ਬਾਦਸ਼ਾਹ ਤੇ ਜ਼ੋਰ ਪਾਕੇ ਇਸ ਨੂੰ ਸਾਰੀ ਜਰਮਨ ਥਲ-ਸੈਨਾ ਦੀ ਕਮਾਨ ਸੰਭਾਲੀ ਗਈ ਅਤੇ ਲੈਂਡਨਡੌਰਫ਼ ਨੂੰ ਇਸ ਦਾ ਬਰਾਬਰ ਦਾ ਜ਼ਿੰਮੇਵਾਰੀ ਵਾਲਾ ਮੁੱਖ ਸਹਾਇਕ ਥਾਪਿਆ ਗਿਆ। ਜੰਗ ਜਿੱਤਣ ਤੋਂ ਅਸਮਰਥ ਰਹਿਣ ਕਰਕੇ ਇਨ੍ਹਾਂ ਨੇ ਬਰਤਾਨੀਆਂ ਨੂੰ ਘੇਰ ਕੇ ਭੁੱਖੇ ਮਾਰਨਾ ਚਾਹਿਆ ਜਿਸ ਕਰਕੇ ਸੰਯੁਕਤ ਰਾਜ ਮੈਦਾਨ ਵਿਚ ਆ ਗਿਆ ਅਤੇ ਜਰਮਨਾਂ ਨੂੰ ਹਾਰ ਹੋਈ। ਇਸ ਹਾਰ ਲਈ ਇਸ ਨੇ ਲੂਡੈਂਨਡਾਰਫ ਨੂੰ ਦੋਸ਼ੀ ਠਹਿਰਾਇਆ। ਰੂਸ ਨਾਲ ਲਗਾਤਾਰ ਯੁੱਧ ਚਲਦਾ ਰਿਹਾ।

ਵਿਲੀਅਮ ਦੂਜੇ ਦੇ ਤਖਤੋਂ ਲਹਿ ਜਾਣ ਤੋਂ ਪਿਛੋਂ ਇਸ ਨੇ ਨਵੀਂ ਰਿਪਬਲਿਕਨ ਸਰਕਾਰ ਨਾਲ ਸਾਂਝ ਪਾ ਲਈ। ਇਸ ਨੇ ਫਰਾਂਸ ਅਤੇ ਬੈਲਜੀਅਮ ਵਿਚੋਂ ਜਰਮਨ ਫ਼ੌਜਾਂ ਦੀ ਵਾਪਸੀ ਦਾ ਅਤੇ ਜਰਮਨ ਵਿਚ ਖੱਬੇ-ਪੱਖੀ ਸੁਧਾਰਵਾਦੀ ਬਗਾਵਤ ਨੂੰ ਕੁਚਲ ਦੇਣ ਦਾ ਆਦੇਸ਼ ਦਿੱਤਾ। ਇਹ ਦੋਵੇਂ ਕਾਰਜ ਨੇਪਰੇ ਚਾੜ੍ਹਕੇ ਹਿਨਡੈੱਨ ਬੁਰਕ ਜੂਨ, 1919 ਵਿਚ

ਇਕ ਵਾਰੀ ਫਿਰ ਸੇਵਾ-ਮੁਕਤ ਹੋ ਗਿਆ ।

1925 ਈ. ਵਿਚ ਇਸ ਨੂੰ ਰਾਸ਼ਟਰਵਾਦੀਆਂ ਨੇ ਜਰਮਨੀ ਦਾ ਪ੍ਰਧਾਨ ਨਾਮਜ਼ਦ ਕਰ ਦਿੱਤਾ । ਫਿਰ 6 ਅਪ੍ਰੈਲ, 1925 ਈ. ਨੂੰ ਹੋਈਆਂ ਚੋਣਾਂ ਵਿਚ ਇਹ ਦੇਸ਼ ਦਾ ਪ੍ਰਧਾਨ ਚੁਣਿਆ ਗਿਆ । 1930 ਈ. ਵਿਚ ਇਸ ਨੇ ਕੈਥੋਲਿਕ ਲੀਡਰ ਹੀਨਰਿਖ ਬਰੂਨਿੰਗ ਨੂੰ ਚਾਂਸਲਰ ਬਣਾ ਦਿੱਤਾ ਅਤੇ ਉਸ ਨੂੰ ਵੱਧ ਤੋਂ ਵੱਧ ਅਖ਼ਤਿਆਰ ਦਿੰਦਾ ਰਿਹਾ । ਅੰਤ ਵਿਚ ਇਹ ਨਾਜ਼ੀ ਪਾਰਟੀ, ਜਿਸ ਦੀ ਤਾਕਤ ਜਰਮਨੀ ਵਿਚ ਬਹੁਤ ਜ਼ਿਆਦਾ ਵੱਧ ਗਈ ਸੀ, ਦੇ ਲੀਡਰ ਹਿਟਲਰ ਨੂੰ ਚਾਂਸਲਰ ਦੇ ਤੌਰ ਤੇ ਅਗੇ ਲਿਆਉਣ ਲਈ ਮਜਬੂਰ ਹੋ ਗਿਆ । ਹੁਣ ਹਾਲਾਤ ਇਸ ਦੇ ਨਿਯੰਤਰਣ ਵਿਚ ਨਾ ਰਹੇ । ਹਿਟਲਰ ਦੇ ਮਜ਼ਬੂਤ ਹੋਣ ਨਾਲ ਇਸ ਦੀ ਸੱਤਾ ਘਟਦੀ ਗਈ ਅਤੇ ਹਿਟਲਰ ਇਸ ਦੀ ਵਿਖਾਵੇ ਮਾਤਰ ਇੱਜ਼ਤ ਕਰਦਾ ਰਿਹਾ ।

ਹਿਨਡੈੱਨ ਬੁਰਕ ਦੀ ਮੌਤ 2 ਅਗਸਤ, 1934 ਨੂੰ ਹੋਈ । ਇਸ ਦੀ ਹਠੀ ਸ਼ਖ਼ਸੀਅਤ ਕਾਰਨ ਇਸ ਨੂੰ ਲੱਕੜ ਦਾ ਮਨੁੱਖ ਕਿਹਾ ਜਾਂਦਾ ਹੈ ।

ਹ. ਪੁ.—ਐਨ. ਬ੍ਰਿ. 11 : 564 ; ਐਨ. ਬ੍ਰਿ. ਮੈ. 8 : 887

**ਹਿਪਾਲਿਟਸ, ਸੇਂਟ :** ਇਹ ਰੋਮ ਦਾ ਪ੍ਰਸਿੱਧ ਸੇਂਟ ਅਤੇ ਸ਼ਹੀਦ ਸੀ । ਇਸ ਨੇ ਆਪਣੇ ਸਮੇਂ ਦੇ ਪੋਪ ਦਾ ਵਿਰੋਧ ਕੀਤਾ ਅਤੇ ਮੁਢਲੇ ਈਸਾਈ ਚਰਚ ਸਮੇਂ ਸ਼ਹੀਦ ਹੋਇਆ । ਇਸ ਨੇ ਕਈ ਧਾਰਮਕ ਪੁਸ-ਤਕਾਂ ਵੀ ਲਿਖੀਆਂ । ਇਹ ਪੋਪ ਜ਼ੇਫਰੀਨਸ (202 ਈ.—218 ਈ.) ਅਤੇ ਕੈਲਿਸਟਸ (218 ਈ.—223 ਈ.) ਦੇ ਸਮੇਂ ਬਹੁਤ ਸਰਗਰਮ ਰਿਹਾ । ਇਸੇ ਹੀ ਸਮੇਂ ਇਸਦੇ ਸਾਥੀਆਂ ਨੇ ਇਸਨੂੰ ਪੋਪ ਦਾ ਦਰਜਾ ਦੇ ਦਿੱਤਾ । ਇਸ ਨੂੰ 235 ਈ. ਵਿਚ ਦੇਸ਼-ਨਿਕਾਲਾ ਦਿਤਾ ਗਿਆ । ਕਿਹਾ ਜਾਂਦਾ ਹੈ ਕਿ ਇਸਦੀ ਮੌਤ ਤੋਂ ਪਹਿਲਾਂ ਇਸਦੀ ਸੁਲਾਹ ਰੋਮਨ ਚਰਚ ਨਾਲ ਹੋ ਗਈ ਸੀ । ਬਾਅਦ ਵਿਚ ਇਸ ਨੂੰ ਸ਼ਹੀਦ ਦਾ ਦਰਜਾ ਦੇ ਕੇ ਸਨਮਾਨਿਆ ਗਿਆ । ਇਸ ਦੀ ਧਰਮ ਦੇ ਵਿਸ਼ੇ ਤੇ ਲਿਖੀ ਗਈ ਮੁੱਖ ਪੁਸਤਕ ਦਾ ਨਾਂ ਫਿਲੌਸਾਫੂਮੀਨਾ ਹੈ, ਜੋ ਦਸ ਜਿਲਦਾਂ ਵਿਚ ਹੈ । ਕੁਝ ਹੋਰ ਛੋਟੀਆਂ ਮੋਟੀਆਂ ਪੁਸਤਕਾਂ ਵੀ ਇਸ ਦੀਆਂ ਲਿਖੀਆਂ ਮਿਲ-ਦੀਆਂ ਹਨ । ਇਸਦੀ ਮੌਤ 235 ਈਸਵੀ ਵਿਚ ਸਾਰਡੀਨੀਆ ਵਿਖੇ ਹੋਈ ।

ਹ. ਪੁ.—ਐਨ. ਅਮੈ. 14 : 202 ; ਨਿ. ਯੂ. ਐਨ. 8 : 4242 ; ਐਨ. ਬ੍ਰਿ. 11 : 519.

**ਹਿਪੈਟਾਈਟਿਸ :** ਇਹ ਰੋਗ ਛੋਟੇ ਛੋਟੇ ਕੁੱਤਿਆਂ ਵਿਚ ਅਕਸਰ ਛੂਤ ਨਾਲ ਹੋਣ ਵਾਲਾ ਬੜਾ ਭਿਆਨਕ ਰੋਗ ਹੈ । ਇਸ ਨਾਲ ਜਿਗਰ ਅਤੇ ਲਹੂ-ਵਹਿਣੀਆਂ ਦੀ ਅੰਦਰਲੀ ਪਰਤ ਤੇ ਅਸਰ ਪੈਂਦਾ ਹੈ । ਇਸ ਰੋਗ ਦੇ ਲੱਛਣਾਂ ਵਿਚ ਬੁਖ਼ਾਰ, ਭੁੱਖ ਨਾ ਲਗਣੀ, ਉਲਟੀਆਂ, ਬਹੁਤੀ ਪਿਆਸ ਦਾ ਲਗਣਾ ਆਦਿ ਸ਼ਾਮਲ ਹਨ । ਇਹ ਰੋਗ ਲੂੰਮੜਾਂ, ਰਿਛਾਂ ਅਤੇ ਬਾਘਾਂ ਆਦਿ ਨੂੰ ਵੀ ਲਗਦਾ ਹੈ । ਸੰਨ 1930 ਵਿਚ ਰਿਚਰਡ ਗ੍ਰੀਨ ਨੇ ਇਸ ਰੋਗ ਬਾਰੇ ਜਾਣਕਾਰੀ ਦਿੱਤੀ ਕਿ ਇਹ ਰੋਗ ਲੂੰਮੜਾਂ ਵਿਚ ਵਿਸ਼ਾਣੂਆਂ ਦੁਆਰਾ ਪੈਦਾ ਹੁੰਦਾ ਹੈ ।

**ਰੋਗ ਦੇ ਲੱਛਣ** —ਕਤੂਰਿਆਂ ਵਿਚ ਫੈਲਣ ਵਾਲਾ ਇਹ ਰੋਗ ਬਹੁਤ ਘਾਤਕ ਸਿੱਧ ਹੁੰਦਾ ਹੈ । ਸਾਲ ਦੇ ਕਿਸੇ ਸਮੇਂ ਵੀ ਲਾਗ ਲਗ ਸਕਦੀ ਹੈ । ਬਿਮਾਰੀ ਦੀ ਤੀਖਣਤਾ ਅਣ-ਡਿਠ ਬਿਮਾਰੀ ਤੋਂ ਲੈ ਕੇ ਘਾਤਕ ਲਾਗ ਤਕ ਹੋ ਸਕਦੀ ਹੈ । ਲਾਗ ਦਾ ਸਭ ਤੋਂ ਪਹਿਲਾ ਲੱਛਣ ਕੁੱਤੇ ਦੇ ਬੁਖ਼ਾਰ ਦਾ ਵਧ ਜਾਣਾ ਹੈ । ਇਹ ਬੁਖ਼ਾਰ ਇਕ ਤੋਂ 6 ਦਿਨ ਤਕ ਚੱਲਦਾ ਹੈ । ਆਮ ਤੌਰ ਤੇ ਇਕ ਗ੍ਰਹਿਣਸ਼ੀਲ ਕੁੱਤਾ ਜੇਕਰ ਕਿਸੇ ਲਾਗੇ ਸੁਟ ਰਹੇ ਕੁੱਤੇ ਨਾਲ 6 ਤੋਂ 9 ਦਿਨ ਤਕ ਰਹਿ ਜਾਵੇ ਤਾਂ ਉਹ ਵੀ ਰੋਗ ਗ੍ਰਸਤ ਹੋ ਜਾਂਦਾ ਹੈ ।

ਜਦ ਹਿਪੈਟਾਈਟਿਸ ਦੀ ਲਾਗ ਸ਼ੁਰੂ ਹੁੰਦੀ ਹੈ ਤਾਂ ਕੁੱਤੇ ਵਿਚ ਬੇਚੈਨੀ ਤੋਂ ਇਲਾਵਾ ਉਸ ਵਿਚ ਉਦਾਸੀਨਤਾ, ਭੁੱਖ ਨਾ ਲਗਣਾ, ਬੇਹਦ ਪਿਆਸ ਲਗਣ ਆਦਿ ਲੱਛਣ ਵੇਖੇ ਜਾ ਸਕਦੇ ਹਨ । ਅੱਖਾਂ ਵਿਚੋਂ ਪਾਣੀ ਵਰਗਾ ਤਰਲ ਰਿਸਦਾ ਰਹਿੰਦਾ ਹੈ । ਮੂੰਹ ਅੰਦਰਲੀ ਝਿੱਲੀ ਦਾ ਬਹੁਤ ਲਾਲ ਹੋ ਜਾਣਾ ਵੀ ਇਕ ਜ਼ਰੂਰੀ ਸੰਕੇਤ ਸਮਝਿਆ ਜਾਂਦਾ ਹੈ । ਪੇਟ ਦੀ ਨਾਜ਼ੁਕਤਾ ਵੀ ਅਕਸਰ ਵੇਖੀ ਜਾਂਦੀ ਹੈ ਅਤੇ ਜੇਕਰ ਉਸ ਹਿੱਸੇ ਨੂੰ ਜਿੱਥੇ ਜਿਗਰ ਅਤੇ ਗਾਲ ਬਲੈਡਰ ਹੁੰਦੇ ਹਨ, ਦਬਿਆ ਜਾਵੇ ਤਾਂ ਇਸ ਨਾਲ ਦਰਦ ਮਹਿਸੂਸ ਹੁੰਦੀ ਹੈ । ਆਮ ਤੌਰ ਤੇ ਉਲਟੀਆਂ ਵੀ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ । ਨਕ, ਸਿਰ ਅਤੇ ਗਰਦਨ ਵਿਚ ਸੋਜ਼ਸ਼ ਪੈਣ ਨਾਲ ਸ਼ਕਲ ਵਿਚ ਵਿਗਾੜ ਪੈਦਾ ਹੋ ਜਾਂਦਾ ਹੈ । ਚਮੜੀ ਜੇਕਰ ਕਿਸੇ ਸਟ ਫੇਟ ਨਾਲ ਪਾਟ ਜਾਵੇ ਤਾਂ ਉਸ ਜਗ੍ਹਾ ਤੋਂ ਕਾਫ਼ੀ ਖ਼ੂਨ ਨਿਕਲਦਾ ਹੈ । ਖ਼ੂਨ ਦੇ ਵਹਾਉ ਨੂੰ ਰੋਕਣਾ ਮੁਸ਼ਕਲ ਹੋ ਜਾਂਦਾ ਹੈ । ਪੀਲੀਆ ਰੋਗ ਵੀ ਹੋ ਜਾਂਦਾ ਹੈ ।

ਜੇਕਰ ਕਿਸੇ ਪਸ਼ੂ-ਚਿਕਿਤਸਕ ਤੋਂ ਇਲਾਜ ਕਰਵਾ ਲਿਆ ਜਾਵੇ ਤਾਂ ਸੈਕੰਡਰੀ ਬੈਕਟੀਰੀਆ ਦੀ ਲਾਗ ਨਾਲ ਫੈਲਣ ਵਾਲੇ ਇਸ ਰੋਗ ਨੂੰ ਵਧਣ ਤੋਂ ਰੋਕਿਆ ਜਾ ਸਕਦਾ ਹੈ । ਇਸ ਤੋਂ ਇਲਾਵਾ ਇਸ ਰੋਗ ਲਈ ਕੋਈ ਵੀ ਕਾਰਗਰ ਦਵਾਈ ਅਜੇ ਤਕ ਨਹੀਂ ਲਭੀ ਜਾ ਸਕੀ । ਇਸ ਬਿਮਾਰੀ ਦਾ ਰੋਗੀ ਬਹੁਤ ਧਿਆਨ ਮੰਗਦਾ ਹੈ ।

ਘਾਤਕ ਕੇਸਾਂ ਵਿਚ ਲਹੂ-ਵਹਿਣੀਆਂ ਅਤੇ ਜਿਗਰ ਦੇ ਸੈੱਲਾਂ ਦੀ ਮੁਢਲੀ ਟੁਟ ਭਜ ਹੋ ਜਾਂਦੀ ਹੈ । ਲਹੂ-ਵਹਿਣੀਆਂ ਦੇ ਟੁਟਣ ਨਾਲ ਤੰਤੂਆਂ ਵਿਚ ਕਾਫ਼ੀ ਤਰਲ ਭਰ ਜਾਂਦਾ ਹੈ । ਜਿਗਰ ਵਧਕੇ ਭੂਰੇ ਰੰਗ ਦਾ ਹੋ ਜਾਂਦਾ ਹੈ ਅਤੇ ਇਸ ਉਪਰ ਗੂੜ੍ਹੇ ਰੰਗ ਦੀਆਂ ਝੁਰੜੀਆਂ ਪੈ ਜਾਂਦੀਆਂ ਹਨ । ਮੋਟੇ ਹੋਏ ਗਾਲ ਬਲੈਡਰ ਦੀ ਚਮੜੀ ਤੇ ਵੀ ਤਬਦੀਲੀ ਆ ਜਾਂਦੀ ਹੈ ।

ਕੁੱਤਿਆਂ ਨੂੰ ਇਸ ਬਿਮਾਰੀ ਤੋਂ ਸੁਰੱਖਿਅਤ ਕਰਨ ਲਈ ਕਈ ਤਰ੍ਹਾਂ ਦੇ ਵੈਕਸੀਨ ਪਹਿਲਾਂ ਹੀ ਲਗਾ ਦਿਤੇ ਜਾਂਦੇ ਹਨ ।

ਹ. ਪੁ.—ਐਨ. ਬ੍ਰਿ. 11 : 382

**ਹਿਪੈਟਿਕਾ :** ਇਹ ਬਟਰਕਪ ਕੁਲ ਦੇ ਐਨੀਮੋਨ ਵਰਗੇ ਪੌਦਿਆਂ ਦਾ ਆਮ ਅਤੇ ਪ੍ਰਜਾਤੀ ਨਾਂ ਹੈ । ਇਨ੍ਹਾਂ ਪੌਦਿਆਂ ਨੂੰ ਲਿਵਰ ਲੀਫ ਅਤੇ ਨੋਬਲ ਲਿਵਰਰਾਟ ਵੀ ਕਿਹਾ ਜਾਂਦਾ ਹੈ । ਇਹ ਪੌਦੇ ਉਤਰੀ ਸੀਤ



ਹਿਪੈਟਿਕਾ (ਯੂਰਪੀਅਨ)

ੜਾਂ ਦੇ ਖੁੱਲ੍ਹੇ ਮੈਦਾਨਾਂ ਵਿਚ ਮਿਲਦੇ ਹਨ। ਉਤਰੀ ਅਮਰੀਕਾ ਦਾ ਾਮ ਹਿਪੈਟਿਕਾ ਪੌਦਾ (*Hipatica americana*) ਨੋਵਾ ਸਕੋਟੀਆ ਾ ਮਾਨੀਟੋਬਾ ਅਤੇ ਦੱਖਣ ਤੋਂ ਫਲੋਰਿਡਾ ਅਤੇ ਮਿਸੂਰੀ ਤਕ ਮਿਲਦਾ । ਇਹ ਬਹੁਤ ਹੌਲੀ ਹੌਲੀ ਵਧਣ ਵਾਲਾ, ਤਣਾ-ਰਹਿਤ, ਸਦਾ-ਬਹਾਰ ਜੋ 8 ਸੈ. ਮੀ. ਦੇ ਕਰੀਬ ਉੱਚਾ ਹੋ ਜਾਂਦਾ ਹੈ ਤੇ ਅਕਸਰ ਇਹ ੜੇ ਜਿਹੇ ਪੈਦਾ ਕਰਦਾ ਹੈ। ਇਸਦੇ ਪੱਤੇ ਭਰਵੇਂ, ਸਦਾ-ਬਹਾਰ ਤਿੰਨ ਨਾਂ ਵਾਲੇ ਹੁੰਦੇ ਹਨ ਜਿਨ੍ਹਾਂ ਦੀ ਡੰਡੀ ਤੇ ਨਿੱਕੀ ਨਿੱਕੀ ਲੂੰ ਹੁੰਦੀ ਹੈ। ਸ ਪੌਦੇ ਉੱਤੇ ਫੁੱਲ ਬੈਂਗਣੀ ਜਾਂ ਚਿੱਟੇ ਰੰਗ ਦੇ ਲਗਦੇ ਹਨ ਜੋ ਕਰੀਬਨ 2 ਸੈ. ਮੀ. ਚੌੜੇ ਹੁੰਦੇ ਹਨ।

ਹਿਪੈਟਿਕਾ ਪੂਰਬ ਉੱਤਰੀ ਅਮਰੀਕਾ ਦੇ ਸਭ ਤੋਂ ਪੁਰਾਣੇ ਅਤੇ ਭ ਤੋਂ ਵਧ ਪਹਿਚਾਣੇ ਜਾ ਸਕਣ ਵਾਲੇ ਪੌਦੇ ਹਨ। ਜਿਹੜੇ ਪੌਦਿਆਂ ਪੱਤੇ ਸਰਦੀਆਂ ਵਿਚ ਪੌਦਿਆਂ ਤੇ ਹੀ ਲਗੇ ਰਹਿੰਦੇ ਹਨ ਉਨ੍ਹਾਂ ਦਾ ਗ ਉਪਰੋਂ ਗੂੜ੍ਹਾ ਜ਼ੈਤੂਨੀ ਜਾਂ ਹਰਾ ਹੁੰਦਾ ਹੈ ਜਦ ਕਿ ਇਹ ਹੇਠਲੇ ਪਾਸੇ ਤਾਂਬੇ ਰੰਗੇ ਹੁੰਦੇ ਹਨ। ਏਸ਼ੀਆ ਅਤੇ ਯੂਰਪ ਵਿਚ ਕਾਫ਼ੀ ਜ਼ਿਆਦਾ ਣਤੀ ਵਿਚ ਮਿਲਦੀ ਇਕ ਜਾਤੀ (*H. nobili's*) ਬਰਤਾਨਵੀਂ ਾਪੂਆਂ ਤੇ ਨਹੀਂ ਮਿਲਦੀ।

ਹ. ਪੁ.—ਐਨ ਬ੍ਰਿ. 11 : 382

**ਹਿਪੋਕਰੇਟੀਜ਼ :** ਇਹ ਯੂਨਾਨ ਦਾ ਇਕ ਚਿਕਿਤਸਾ-ਵਿਗਿਆਨੀ ਜਿਸ ਨੂੰ ਰਸਮੀ ਤੌਰ ਤੇ 'ਮੈਡੀਸਨ ਵਿਗਿਆਨ ਦਾ ਪਿਤਾਮਾ' ਵੀ ਹਾ ਜਾਂਦਾ ਹੈ। ਇਸ ਦਾ ਜਨਮ ਇਕ ਯੂਨਾਨੀ ਟਾਪੂ ਕੌਸ ਮਾਈਨਰ ਸ਼ੀਆ ਵਿਖੇ ਲਗਭਗ 460 ਈ. ਪੂ. ਵਿਚ ਹੋਇਆ। ਇਸ ਦਾ ਪਿਤਾ ਇਨ੍ਹਾਂ ਦੇ ਘਰਾਣੇ 'ਐਸਲੀਪੀਅਸ' ਦਾ ਇਕ ਪ੍ਰਸਿੱਧ ਚਿਕਿਤਸਾ ਗਿਆਨੀ ਸੀ। ਬਦਕਿਸਮਤੀ ਨਾਲ ਇਸ ਵਿਸ਼ਵ ਮੈਡੀਸਨ ਪਿਤਾਮਾ ਜੀਵਨ ਬਾਰੇ ਬਹੁਤ ਹੀ ਘੱਟ ਪਤਾ ਲਗ ਸਕਿਆ ਹੈ। ਇਸ ਦੇ ਵਨ ਬਾਰੇ ਸੋਰਨਸ, ਇਕ ਯੂਨਾਨੀ ਚਿਕਿਤਸਕ ਜੋ ਦੂਜੀ ਸਦੀ ਵਿਚ ਇਆ ਹੈ, ਦੁਆਰਾ ਲਿਖੀ ਗਈ ਇਸਦੀ ਜੀਵਨੀ ਤੋਂ ਮਿਲਦਾ ਹੈ। ਹਾ ਜਾਂਦਾ ਹੈ ਕਿ 'ਹਿਪੋਕਰੇਟੀਜ਼' ਨੇ ਮੁਢਲੀ ਚਿਕਿਤਸਕ ਪੜ੍ਹਾਈ ਸ ਵਿਖੇ ਸਥਿਤ ਐਸਲੀਪੀਅਸ ਦੇ ਗਿਰਜਾ ਘਰ ਤੋਂ ਪ੍ਰਾਪਤ ਕਰਨ ਬਾਅਦ ਯੂਨਾਨ ਵਿਚ ਬਹੁਤ ਪੈਦਲ ਯਾਤਰਾ ਕਰਨ ਦੇ ਨਾਲ ਨਾਲ ਹੁਤ ਪ੍ਰਸਿੱਧ ਸ਼ਹਿਰਾਂ ਵਿਚ ਆਪਣੀ ਪੜ੍ਹਾਈ ਜਾਰੀ ਰਖੀ। ਇਹ ਵਡੀ ਮਰ ਦਾ ਹੋ ਕੇ ਲਾਰੀਸਾ ਵਿਖੇ ਪ੍ਰਲੋਕ ਸੁਧਾਰ ਗਿਆ।

ਹਿਪੋਕਰੇਟੀਜ਼ ਦੀ ਇਕ ਚਿਕਿਤਸਕ ਵਜੋਂ ਧਾਂਕ ਸਦੀਆਂ ਬੀਤਣ ਕ ਅਜ ਵੀ ਕਾਇਮ ਹੈ। ਫਿਰ ਵੀ ਇਸ ਦੇ ਜੀਵਨ ਪ੍ਰਤਿ ਮੁਢਲੇ ਵਾਲੇ ਬਹੁਤ ਹੀ ਘੱਟ ਮਿਲਦੇ ਹਨ। ਅਫਲਾਤੂਨ ਦੁਆਰਾ ਇਸ ਦਾ ਵਾਰ ਸਤਿਕਾਰ ਸਹਿਤ ਵਰਣਨ ਕੀਤਾ ਹੋਇਆ ਮਿਲਦਾ ਹੈ। ਰਸਤੂ ਨੇ ਵੀ ਇਸ ਦਾ ਇਕ ਵਾਰ ਆਪਣੀਆਂ ਲਿਖਤਾਂ ਵਿਚ ਰਣਨ ਕੀਤਾ ਹੈ। ਇਸ ਦੇ ਕੰਮ ਦਾ ਬਹੁਤ ਸਾਰਾ ਹਿੱਸਾ 'ਹਿਪੋਕਰੇਟਿਕ ਕੁਲੈਕਸ਼ਨ' ਵਿਚ ਮਿਲਦਾ ਹੈ ਜਿਸ ਵਿਚ 'ਹਿਪੋਕਰੇਟਿਕ ਸਹੁੰ', 'ਐਫੋ-ਰਿਜ਼ਮਜ਼' ਅਤੇ ਮੈਡੀਸਨ ਦੇ ਹੋਰ ਬਹੁਤ ਸਾਰੇ ਪਹਿਲੂ ਜਿਵੇਂ ਮਿਰਗੀ, ਮਾਰੀ ਬਿਮਾਰੀਆਂ, ਸਿਰ ਵਿਚ ਹੋਏ ਜ਼ਖਮਾਂ ਦੇ ਇਲਾਜ ਤੋਂ ਇਲਾਵਾ ਚੀਨ ਚਿਕਿਤਸਾ ਆਦਿ ਸ਼ਾਮਲ ਹਨ। ਇਹ ਹਿਪੋਕਰੇਟਿਕ ਕੁਲੈਕਸ਼ਨ 0 ਈ. ਪੂ. ਅਲੈਗਜ਼ੈਂਡ੍ਰੀਨ ਮੈਡੀਕਲ ਸਕੂਲ ਦੁਆਰਾ ਸੰਕਲਿਤ ਕੀਤੇ । ਇਸ ਦੀਆਂ ਕ੍ਰਿਤਾਂ ਦੇ ਬਹੁਤ ਸੁਚੱਜੇ ਅਨੁਵਾਦ ਉਪਲਬਧ ਹਨ। ਤੋਂ ਇਕ ਪੁਸਤਕ ਦਾ ਅਨੁਵਾਦ ਡਬਲਿਊ. ਐਚ. ਐਸ. ਜੋਨਜ਼ ਨੇ 23 ਵਿਚ ਅਤੇ 1950 ਵਿਚ ਇਕ ਹੋਰ ਪੁਸਤਕ ਦਾ ਅਨੁਵਾਦ ਚੈਡਵਿਕ ਅਤੇ ਡਬਲਿਊ. ਐਨ. ਮਾਨ ਦੁਆਰਾ ਕੀਤਾ ਹੋਇਆ ਲਦਾ ਹੈ।

**ਹਿਪੋਕਰੇਟੀਜ਼ ਦੀ ਸਹੁੰ**—ਰਸਮੀ ਤੌਰ ਤੇ ਅਜ ਵੀ ਕਈ ਯੂਨੀ-ਵਰਸਿਟੀਆਂ ਅਤੇ ਮੈਡੀਕਲ ਸਕੂਲਾਂ ਵਲੋਂ ਡਾਕਟਰੀ ਦੀ ਡਿਗਰੀ ਪ੍ਰਾਪਤ ਕਰਨ ਸਮੇਂ ਮੈਡੀਕਲ ਗ੍ਰੈਜੂਏਟਾਂ ਨੂੰ ਇਹ ਸਹੁੰ ਚੁਕਾਈ ਜਾਂਦੀ ਹੈ ਜਿਸ ਰਾਹੀਂ ਉਹ ਇਖਲਾਕੀ ਤੇ ਡਾਕਟਰੀ ਨਿਯਮਾਂ ਦੇ ਪੱਧਰ ਨੂੰ ਉੱਚੇ ਰਖਣ ਲਈ ਵਚਨ ਲੈਂਦੇ ਹਨ।

ਹ. ਪੁ.—ਐਨ. ਬ੍ਰਿ. 11 : 518 ; ਐਨ. ਬ੍ਰਿ. ਮਾ. 5 : 55

**ਹਿਪੋਪੋਟੇਮਸ :** ਇਸਨੂੰ ਅਫਰੀਕਾ ਦਾ ਦਰਿਆਈ ਘੋੜਾ ਵੀ ਕਹਿੰਦੇ ਹਨ। (ਵਿਸਥਾਰ ਲਈ ਵੇਖੋ - ਦਰਿਆਈ ਘੋੜਾ)

**ਹਿੱਪੋਲਾਈਟਸ :** ਇਹ ਯੂਨਾਨੀਆਂ ਦਾ ਇਕ ਛੋਟਾ ਜਿਹਾ ਦੇਵਤਾ ਹੈ। ਨਾਟਕਕਾਰ ਯੂਰੀਪੀਡੀਜ਼ ਦੇ ਦੁਖਾਂਤ ਅਨੁਸਾਰ ਇਹ ਏਥ-ਨਜ਼ ਦੇ ਰਾਜਾ ਥੀਸੀਅਸ ਦਾ ਪੁੱਤਰ ਸੀ। ਇਸ ਦੀ ਮਤਰੇਈ ਮਾਂ ਫੇਡਰਾ ਇਸ ਉੱਤੇ ਮੋਹਿਤ ਹੋ ਗਈ। ਜਦੋਂ ਉਸਨੇ ਇਸ ਅੱਗੇ ਆਪਣਾ ਇਹ ਵਿਚਾਰ ਰੱਖਿਆ ਤਾਂ ਹਿਪੋਲਾਈਟਸ ਉਸ ਨਾਲ ਬਹੁਤ ਬੁਰੀ ਤਰ੍ਹਾਂ ਪੇਸ਼ ਆਇਆ। ਫੇਡਰਾ ਨੇ ਆਤਮਘਾਤ ਕਰ ਲਿਆ ਪਰ ਉਹ ਇਕ ਖੱਤ ਲਿਖ ਗਈ ਕਿ ਹਿਪੋਲਾਈਟਸ ਨੇ ਉਸਦੀ ਇੱਜ਼ਤ ਤੇ ਹਮਲਾ ਕੀਤਾ ਹੈ। ਥੀਸੀਅਸ ਨੇ ਇਸ ਨੂੰ ਗੁਨਾਹਗਾਰ ਮੰਨਦਿਆਂ ਇਕ ਸਮੁੰਦਰੀ ਦਿਓ ਇਸ ਦੇ ਮਗਰ ਲਾ ਦਿਤਾ ਜਿਸਨੇ ਇਸ ਦੇ ਰਥ ਦੇ ਘੋੜਿਆਂ ਨੂੰ ਇੰਨੀ ਬੁਰੀ ਤਰ੍ਹਾਂ ਡਰਾ ਦਿੱਤਾ ਕਿ ਉਹ ਬੇਤਹਾਸ਼ਾ ਦੌੜਨ ਲੱਗ ਪਏ। ਅੰਤ ਰਥ ਟੁੱਟ ਗਿਆ। ਘਸੀਟੇ ਜਾਣ ਕਾਰਨ ਹਿਪੋਲਾਈਟਸ ਦੀ ਮੌਤ ਹੋ ਗਈ। ਇਸੇ ਕਾਰਨ ਇਸਦਾ ਨਾਂ ਹਿਪੋਲਾਈਟਸ (ਘੋੜਿਆਂ ਦੁਆਰਾ ਮਾਰਿਆ ਗਿਆ) ਪਿਆ।

ਯੂਰੀਪੀਡੀਜ਼ ਅਨੁਸਾਰ ਬਾਅਦ ਵਿਚ ਇਹ ਬੇਗੁਨਾਹ ਸਿੱਧ ਹੋ ਜਾਣ ਤੇ ਸੁਰਜੀਤ ਕਰ ਦਿੱਤਾ ਗਿਆ।

ਯੂਨਾਨ ਵਿਚ ਵਿਆਹ ਤੋਂ ਪਹਿਲਾਂ ਕੁੜੀਆਂ ਇਸਨੂੰ ਵਾਲਾਂ ਦਾ ਗੁੱਛਾ ਭੇਟ ਕਰਦੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 5 : 56 ; ਐਨ. ਬ੍ਰਿ. 2 : 586

**ਹਿਬਿਸਕਸ :** ਇਹ ਮਾਲਵੇਸੀ ਕੁਲ ਦੀ 200-300 ਜਾਤੀਆਂ ਵਾਲੀ ਕੁਲ ਹੈ। ਇਸ ਕੁਲ ਵਿਚ ਝਾੜੀਦਾਰ, ਬੂਟੀਨੁਮਾ ਪੌਦੇ ਅਤੇ ਦਰਖ਼ਤ ਸ਼ਾਮਲ ਹਨ। ਇਹ ਸਮਤਾਪ ਅਤੇ ਗਰਮ ਖੰਡਾਂ ਵਾਲੇ ਦੇਸ਼ਾਂ ਵਿਚ ਮਿਲਦੀ ਹੈ। ਇਸ ਦੇ ਪੱਤੇ ਹੱਥ ਆਕਾਰ ਸ਼ਿਰਾਵਾਂ ਜਾਂ ਖੰਨਾਂ ਵਾਲੇ ਜਾਂ ਵੰਡੇ ਹੋਏ ਹੁੰਦੇ ਹਨ। ਫੁੱਲ ਜ਼ਿਆਦਾਤਰ ਘੰਟੀ ਆਕਾਰੀ, ਵੱਡੇ, ਗੁਲਾਬੀ, ਲਾਲ, ਪੀਲੇ ਜਾਂ ਸਫ਼ੈਦ ਹੁੰਦੇ ਹਨ ਅਤੇ ਗਰਮੀਆਂ ਵਿਚ ਲਗਦੇ ਹਨ। ਬਹੁ-ਗਿਣਤੀ ਵਿਚ ਪੁੰਕੇਸਰਾਂ ਤੋਂ ਸਿਵਾਏ ਫੁੱਲ ਦੇ ਬਾਕੀ ਭਾਗ ਪੰਜ ਪੰਜ ਦੇ ਗਰੁੱਪਾਂ ਵਿਚ ਹੁੰਦੇ ਹਨ।

ਹਿਬਿਸਕਸ ਦੀਆਂ ਬਹੁਤੀਆਂ ਜਾਤੀਆਂ ਬਗੀਚਿਆਂ ਦੀ ਸੁੰਦਰਤਾ ਵਧਾਉਣ ਲਈ ਲਗਾਈਆਂ ਜਾਂਦੀਆਂ ਹਨ। ਇਨ੍ਹਾਂ ਨੂੰ ਡੂੰਘੀ, ਉਪਜਾਊ ਅਤੇ ਗਿੱਲੀ ਭੋਂ ਦੀ ਜ਼ਰੂਰਤ ਪੈਂਦੀ ਹੈ। ਇਹ ਬੀਜਾਂ ਜਾਂ ਜੜ੍ਹਾਂ ਤੋਂ ਉਗਾਏ ਜਾ ਸਕਦੇ ਹਨ ਪਰ ਜ਼ਿਆਦਾਤਰ ਇਨ੍ਹਾਂ ਦੀ ਕਾਸ਼ਤ ਕਲਮਾਂ ਤੋਂ ਹੀ ਕੀਤੀ ਜਾਂਦੀ ਹੈ। ਸ਼ਿੰਗਾਰੀ ਪੌਦਿਆਂ ਵਿਚ ਸ਼ੂ ਫੁੱਲ, ਗੁੜ੍ਹਲ ਆਦਿ ਕਾਫ਼ੀ ਪ੍ਰਸਿੱਧ ਹਨ। ਭਿੰਡੀ ਤੋਰੀ ਇਕ ਸੁਆਦਲੀ ਸਬਜ਼ੀ ਵੀ ਇਸੇ ਕੁਲ ਵਿਚ ਸ਼ਾਮਲ ਹੈ।

ਹ. ਪੁ.—ਐਨ. ਬ੍ਰਿ. ਮਾ. 5 : 28 ; ਐਨ. ਬ੍ਰਿ. 11 : 473

**ਹਿੰਮਤ ਸਿੰਘ :** ਭਾਈ ਹਿੰਮਤ ਸਿੰਘ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਪੰਜ ਪਿਆਰਿਆਂ ਵਿਚੋਂ ਇਕ ਸਨ। ਆਪ ਜੀ ਦੇ ਜੀਵਨ ਬਾਰੇ ਪਰਮਾਣੀਕ ਜਾਣਕਾਰੀ ਪ੍ਰਾਪਤ ਨਹੀਂ ਹੈ। ਭਾਈ ਕਾਨ੍ਹ ਸਿੰਘ ਰਚਿਤ ਮਹਾਨ ਕੋਸ਼ ਅਨੁਸਾਰ ਭਾਈ ਹਿੰਮਤ ਸਿੰਘ ਜੀ ਦਾ ਜਨਮ ਪਿੰਡ ਸੰਗਤਪੁਰਾ (ਜ਼ਿਲ੍ਹਾ ਪਟਿਆਲਾ, ਪੰਜਾਬ ਰਾਜ)

ਵਿਚ ਜੋਤੀ ਰਾਮ ਝਿਊਰ ਦੇ ਘਰ ਮਾਈ ਰਾਮੋਂ ਦੀ ਕੁਖ ਤੋਂ 5 ਮਾਘ ਸੰਮਤ 1718 ਨੂੰ ਹੋਇਆ। ਬਾਬਾ ਬੁੱਢਾ ਜੀ ਦੇ ਜੀਵਨ ਚਰਿਤ੍ਰ ਵਿਚ ਭਾਈ ਮੰਗਲ ਸਿੰਘ ਜੀ ਲਿਖਦੇ ਹਨ ਕਿ ਪੁਰੀ (ਜਗਨਨਾਥ) ਨਿਵਾਸੀ ਗੁਲਜ਼ਾਰੀ ਝੀਵਰ ਦੇ ਘਰ ਮਾਈ ਧੰਨੋਂ ਦੇ ਉਦਰ ਤੋਂ ਸੰਮਤ 1718 ਵਿਚ ਹਿੰਮਤ ਸਿੰਘ ਜੀ ਦਾ ਜਨਮ ਹੋਇਆ। ਆਪ ਸੰਮਤ 1735 ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਆਏ। ਸੰਮਤ 1756 ਵਿਚ ਉਨ੍ਹਾਂ ਨੂੰ ਆਪਣਾ ਸੀਸ ਭੇਟ ਕਰਕੇ ਇਨ੍ਹਾਂ ਨੇ ਅੰਮ੍ਰਿਤਪਾਨ ਕੀਤਾ। 8 ਪੋਹ ਸੰਮਤ 1761 ਦੇ ਧਰਮ ਯੁੱਧ ਵਿਖੇ ਵਿਚ ਚਮਕੌਰ ਵੀਹ ਕੁ ਸਿੰਘਾਂ ਸਮੇਤ ਆਪ ਨੇ ਸ਼ਹੀਦੀ ਪ੍ਰਾਪਤ ਕੀਤੀ। ਆਪ ਜੀ ਦੀ ਕੋਈ ਸੰਤਾਨ ਨਹੀਂ ਸੀ।

ਹ. ਪੁ.—ਮ. ਕੋ. ; ਤਵਾ.ਗੁ. ਖਾ. 1 : 858

**ਹਿਮਰਾ :** ਇਹ ਇਕ ਪੁਰਾਤਨ ਯੂਨਾਨੀ ਸ਼ਹਿਰ ਹੈ, ਜੋ ਸਿਸਲੀ ਦੇ ਉੱਤਰੀ ਤੱਟ ਤੇ ਵਾਕਿਆ ਹੈ। ਇਸਦੀ ਨੀਂਹ 649 ਈ. ਪੂ. ਦੌਰਾਨ ਜੈਂਗਕਲੀ ਅਤੇ ਸਿਰਾਕਿਉਸ ਤੋਂ ਆਏ ਲੋਕਾਂ ਨੇ ਰੱਖੀ ਸੀ। 409 ਈ. ਵਿਚ ਕਾਰਥਿਜ ਦੇ ਜਰਨੈਲ ਹਨੀਬਾਲ ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ ਅਤੇ ਇਸੇ ਥਾਂ ਦੇ ਨੇੜੇ ਗਰਮ ਚਸ਼ਮਿਆਂ (ਥਰਮੀ ਹੈਮਰੇਨ-ਸੀਜ਼) ਕੋਲ 11 ਕਿ. ਮੀ. ਪੱਛਮ ਵੱਲ ਇਕ ਨਵਾਂ ਸ਼ਹਿਰ ਵਸਾਇਆ। ਪੁਰਾਤਨ ਸ਼ਹਿਰ ਦੀ ਨਿਸ਼ਾਨੀ ਕੇਵਲ ਇਕ ਡੋਰਿਕ ਮੰਦਰ ਬਾਕੀ ਹੈ, ਜੋ 480 ਈ. ਪੂ. ਦੀ ਇਕ ਜਿੱਤ ਦੇ ਸਬੰਧ ਵਿਚ ਬਣਾਇਆ ਗਿਆ ਪ੍ਰਤੀਤ ਹੁੰਦਾ ਹੈ। 1823 ਈ. ਵਿਚ ਇਸ ਥਾਂ ਦਾ ਪਤਾ ਲੱਗਿਆ। ਇਸਦੀ ਖੁਦਾਈ 1861 ਈ. ਵਿਚ ਅਤੇ 1929-30 ਈ. ਵਿਚ ਕੀਤੀ ਗਈ।

ਹ. ਪੁ.—ਐਨ. ਬ੍ਰਿ. 11 : 502

**ਹਿਮਾਚਲ ਪ੍ਰਦੇਸ਼ :** ਇਹ ਭਾਰਤ ਦੇਸ਼ ਦਾ ਇਕ ਉੱਤਰੀ ਪਹਾੜੀ ਰਾਜ ਹੈ ਜੋ ਉੱਤਰ ਵੱਲੋਂ ਜੰਮੂ ਅਤੇ ਕਸ਼ਮੀਰ, ਪੱਛਮ ਅਤੇ ਦੱਖਣ-ਪੱਛਮ ਵੱਲੋਂ ਪੰਜਾਬ, ਦੱਖਣ ਵੱਲੋਂ ਹਰਿਆਣਾ ਅਤੇ ਦੱਖਣ-ਪੂਰਬ ਵੱਲੋਂ ਉੱਤਰ ਪ੍ਰਦੇਸ਼ ਰਾਜ ਅਤੇ ਪੂਰਬ ਵੱਲੋਂ ਤਿੱਬਤ ਦੁਆਰਾ ਘਿਰਿਆ ਹੋਇਆ ਹੈ। ਇਸ ਦਾ ਖੇਤਰਫਲ 55,673 ਵ. ਕਿ.ਮੀ. ਅਤੇ ਆਬਾਦੀ 4,280,818 (1981) ਹੈ। ਇਸ ਰਾਜ ਨੇ ਪੱਛਮੀ ਹਿਮਾ-ਲਿਆ ਦਾ ਦ੍ਰਿਸ਼ਮਈ ਸ਼ਾਨ ਵਾਲਾ ਖੇਤਰ ਮੱਲਿਆ ਹੋਇਆ ਹੈ। ਸ਼ਿਵਾਲਿਕ ਪਹਾੜੀਆਂ ਇਸਦੇ ਦੱਖਣ ਵਿਚ ਹਨ। ਇਥੇ ਡੂੰਘੀਆਂ ਵਾਦੀਆਂ ਹਨ ਜਿਨ੍ਹਾਂ ਵਿਚ ਸੰਘਣੇ ਜੰਗਲ, ਹਰਿਆਵਲੇ ਖੇਤ ਅਤੇ ਆਬਸ਼ਾਰੀ ਨਦੀਆਂ ਅਤੇ ਨਾਲ ਹੀ ਕਈ ਝੀਲਾਂ ਅਤੇ ਝਰਨੇ ਹਨ। ਇਹੀ ਡੂੰਘੀਆਂ ਵਾਦੀਆਂ ਬਰਫ-ਲੱਦੀਆਂ ਉੱਚੀਆਂ ਉੱਚੀਆਂ ਪਹਾ-ੜੀਆਂ ਨੂੰ ਵੰਡਦੀਆਂ ਹਨ। ਹਿਮਾਚਲ ਤੋਂ ਭਾਵ ਹੈ ਬਰਫ਼ ਦਾ ਪਹਾੜ। ਇਸ ਪ੍ਰਦੇਸ਼ ਦਾ ਨਾਂ ਹਿਮਾਲਿਆ ਪਹਾੜਾਂ, ਕਰਕੇ ਹੀ ਹਿਮਾਚਲ ਪਿਆ ਹੈ।

ਨਵੰਬਰ, 1966 ਨੂੰ ਪੰਜਾਬ ਦੇ ਪੁਨਰ ਗਠਨ ਸਮੇਂ ਪੰਜਾਬ ਦੇ ਪਹਾੜੀ ਜ਼ਿਲ੍ਹੇ ਸ਼ਿਮਲਾ, ਕਾਂਗੜਾ, ਲਾਹੌਲ-ਸਪਿਤੀ ਆਦਿ ਤੋੜ ਕੇ ਹਿਮਾਚਲ ਪ੍ਰਦੇਸ਼ ਵਿਚ ਸ਼ਾਮਲ ਕਰ ਦਿੱਤੇ ਅਤੇ 1971 ਦੀ ਫਰਵਰੀ ਵਿਚ ਇਸ ਨੂੰ ਭਾਰਤ ਦੇ 18ਵੇਂ ਪੂਰਨ ਰਾਜ ਦਾ ਦਰਜਾ ਦੇ ਦਿੱਤਾ ਗਿਆ ਤੇ ਸ਼ਿਮਲਾ ਇਸ ਦੀ ਰਾਜਧਾਨੀ ਬਣਾ ਦਿੱਤਾ ਗਿਆ।

ਭੂ-ਆਕ੍ਰਿਤੀ ਵਿਗਿਆਨ—ਇਹ ਉੱਚੀਆਂ, ਨੀਵੀਆਂ ਪਹਾੜੀਆਂ, ਜੰਗਲੀ ਵਾਦੀਆਂ, ਵਗਦੇ ਦਰਿਆਵਾਂ ਅਤੇ ਪਥਰੀਲੀ ਮਿੱਟੀ ਵਾਲਾ ਰਾਜ ਹੈ। ਇਥੋਂ ਦੀਆਂ ਪਹਾੜੀਆਂ 6,706 ਮੀ. ਦੀ ਉਚਾਈ ਤੀਕ ਪਹੁੰਚ ਜਾਂਦੀਆਂ ਹਨ। ਇਨ੍ਹਾਂ ਪਹਾੜੀਆਂ ਵਿਚ 'ਪੀਰ ਪੰਜਾਲ', 'ਹਾਥੀ ਧਾਰ' ਅਤੇ 'ਧੌਲਾ ਧਾਰ' ਲੜੀਆਂ ਸ਼ਾਮਲ ਹਨ। ਪਹਾੜੀਆਂ ਵਿਚਲੀਆਂ ਪਹਾੜੀ ਵਾਦੀਆਂ ਨੂੰ ਸਥਾਨਕ ਤੌਰ ਤੇ 'ਦੂਨ' ਕਿਹਾ ਜਾਂਦਾ ਹੈ। ਇਸ ਦੇ ਪੂਰਬ ਵਿਚ ਚਨਾਬ, ਰਾਵੀ ਤੇ ਬਿਆਸ ਦਰਿਆ ਹਨ ਅਤੇ ਪੱਛਮ ਵਿਚ ਸਤਲੁਜ ਤੇ ਯਮਨਾ ਦਰਿਆ ਹਨ। ਗੋਬਿੰਦ ਸਾਗਰ, ਰੇਣੂਕਾ ਅਤੇ ਰਵਾਂਲਸਰ ਇਥੋਂ ਦੀਆਂ ਪ੍ਰਸਿੱਧ ਝੀਲਾਂ ਹਨ।

ਇਥੋਂ ਦਾ ਜਲਵਾਯੂ ਸ਼ੀਤ ਅਤੇ ਸਿਹਤਮੰਦ ਹੈ। ਸਾਰੇ ਰਾਜ ਵਿਚ ਬਰਫ਼ੀਲੀਆਂ ਪੌਣਾਂ ਚਲਦੀਆਂ ਹਨ ਅਤੇ ਵਾਦੀਆਂ ਕਈ ਮਹੀਨਿਆਂ ਲਈ ਬਰਫ਼ ਨਾਲ ਢਕੀਆਂ ਰਹਿੰਦੀਆਂ ਹਨ। ਵਾਦੀਆਂ ਵਿਚ ਫੁੱਲ ਅਤੇ ਫ਼ਲ ਬਹੁਤ ਹੁੰਦੇ ਹਨ। ਰਾਜ ਦੇ ਦਰਿਆਵਾਂ ਵਿਚ ਮੱਛੀ ਬਹੁਤ ਮਿਲਦੀ ਹੈ। ਇਥੋਂ ਦਾ 38.3% ਰਕਬਾ ਜੰਗਲਾਂ ਅਧੀਨ ਹੈ। ਜੰਗਲਾਂ ਵਿਚ ਚੀੜ੍ਹ ਤੇ ਦਿਉਦਾਰ ਦੇ ਦਰੱਖਤ ਬਹੁਤ ਮਿਲਦੇ ਹਨ। ਪਹਾੜੀ ਬੱਕਰੀਆਂ, ਰਿੱਛ ਅਤੇ ਬਰਫ਼ੀਲੇ ਚੀਤੇ ਇਥੋਂ ਦੇ ਜੰਗਲੀ ਪਸ਼ੂ ਹਨ।

ਇਤਿਹਾਸ—ਇਸ ਇਲਾਕੇ ਦਾ ਇਤਿਹਾਸ ਵੈਦਕ ਕਾਲ ਤੋਂ ਹੀ ਆਰੰਭ ਹੋ ਜਾਂਦਾ ਹੈ। ਇਥੋਂ ਦਾ ਸਭ ਤੋਂ ਪ੍ਰਾਚੀਨ ਕਬੀਲਾ ਦਾਸਾਂ ਦਾ ਸੀ ਅਤੇ ਇਨ੍ਹਾਂ ਦੀ ਯੁੱਧ ਕਲਾ ਵਿਚ ਬਹੁਤ ਪ੍ਰਸਿੱਧੀ ਸੀ। ਮਗਰੋਂ ਆਰੀਆ ਲੋਕਾਂ ਨੇ ਕਬੀਲਿਆਂ ਨੂੰ ਆਪਣੇ ਨਾਲ ਮਿਲਾ ਲਿਆ। ਕਈ ਸਦੀਆਂ ਤੀਕ ਇਸ ਇਲਾਕੇ ਉਤੇ ਲਗਾਤਾਰ ਹਮਲੇ ਹੁੰਦੇ ਰਹੇ। ਇਨ੍ਹਾਂ ਹਮਲਿਆਂ ਨੂੰ ਰੋਕ ਕੇਵਲ ਉਦੋਂ ਹੀ ਪਈ ਜਦੋਂ ਅੰਗਰੇਜ਼ਾਂ ਨੇ ਪਹਾੜੀ ਰਿਆਸਤਾਂ ਦੇ ਸਥਾਨਕ ਸ਼ਹਿਜ਼ਾਦਿਆਂ ਉਤੇ ਪ੍ਰਭੁਤਾ ਜਮਾ ਲਈ।

ਇਹ ਰਾਜ 22 ਸਾਬਕਾ ਪਹਾੜੀ ਰਿਆਸਤਾਂ ਨੂੰ ਮਿਲਾਕੇ 15 ਅਪ੍ਰੈਲ, 1948 ਨੂੰ ਹੋਂਦ ਵਿਚ ਆਇਆ ਅਤੇ ਚੀਫ਼ ਕਮਿਸ਼ਨਰ ਇਥੋਂ ਦਾ ਪ੍ਰਬੰਧਕ ਨਿਯੁਕਤ ਕੀਤਾ ਗਿਆ। ਇਸ ਤੋਂ ਮਗਰੋਂ ਸਾਮੰਤਵਾਦ ਨੂੰ ਖਤਮ ਕਰਨ ਅਤੇ ਜ਼ਿੰਮੇਵਾਰ ਸਰਕਾਰ ਸਥਾਪਤ ਕਰਨ ਦੀ ਲਹਿਰ ਚੱਲ ਪਈ। ਸੁਕੇਤ ਨਾਂ ਦੀ ਰਿਆਸਤ ਨੇ ਸ਼ਾਂਤਮਈ ਮੁਜ਼ਾਹਰਿਆਂ ਅੱਗੇ ਹਥਿ-ਆਰ ਸੁੱਟ ਦਿਤੇ।

ਸੰਨ 1948 ਤੋਂ ਸਾਲ 1971 ਤੀਕ ਪੂਰਨ ਰਾਜ ਦਾ ਦਰਜਾ ਪ੍ਰਾਪਤ ਕਰਨ ਤੀਕ, ਇਥੋਂ ਦੇ ਆਕਾਰ ਅਤੇ ਪ੍ਰਬੰਧਕੀ ਢਾਂਚੇ ਵਿਚ ਕਈ ਤਬਦੀਲੀਆਂ ਆਈਆਂ। ਸੰਨ 1951 ਵਿਚ ਇਸਨੂੰ 'ਸੀ' ਕਿਸਮ ਦਾ ਰਾਜ ਬਣਾ ਦਿੱਤਾ ਗਿਆ ਅਤੇ ਇਸਦੀ ਵਿਧਾਨ ਸਭਾ ਦੇ 36 ਮੈਂਬਰ ਅਤੇ ਤਿੰਨ ਵਜ਼ੀਰ ਸਨ। ਸੰਨ 1954 ਵਿਚ ਸਾਬਕਾ ਰਿਆਸਤ, ਬਿਲਾਸਪੁਰ ਨੂੰ ਹਿਮਾਚਲ ਪ੍ਰਦੇਸ਼ ਵਿਚ ਮਿਲਾ ਲਿਆ ਗਿਆ ਅਤੇ ਵਿਧਾਨ ਸਭਾ ਦੇ ਮੈਂਬਰਾਂ ਦੀ ਗਿਣਤੀ 41 ਹੋ ਗਈ। ਸੰਨ 1956 ਵਿਚ ਰਾਜ ਪੁਨਰ ਗਠਨ ਕਮਿਸ਼ਨ ਨੇ ਇਹ ਸੁਝਾਅ ਦਿੱਤਾ ਕਿ ਹਿਮਾ-ਚਲ ਪ੍ਰਦੇਸ਼ ਨੂੰ ਪੰਜਾਬ ਰਾਜ ਵਿਚ ਸ਼ਾਮਲ ਕਰ ਲਿਆ ਜਾਵੇ। ਪਰ ਇਸ ਰਾਜ ਨੇ ਆਪਣੀ ਵੱਖਰੀ ਹੋਂਦ ਨੂੰ ਕਾਇਮ ਰਖਿਆ। 1 ਨਵੰਬਰ, 1956 ਨੂੰ ਇਹ ਰਾਜ ਕੇਂਦਰੀ ਪ੍ਰਬੰਧ ਅਧੀਨ ਚਲਾ ਗਿਆ। ਇਥੋਂ ਦੀ ਵਿਧਾਨ ਸਭਾ ਭੰਗ ਕਰ ਦਿੱਤੀ ਗਈ ਅਤੇ ਪ੍ਰਬੰਧ ਚਲਾਉਣ ਲਈ ਪ੍ਰਬੰਧਕ ਨਿਯੁਕਤ ਕਰ ਦਿੱਤਾ ਗਿਆ। ਸੰਨ 1963 ਵਿਚ ਇਥੇ ਫਿਰ ਲੋਕ ਸਰਕਾਰ ਸਥਾਪਤ ਹੋਈ। ਇਕ ਨਵੰਬਰ, 1966 ਨੂੰ ਪੰਜਾਬ ਪੁਨਰ-ਗਠਨ ਐਕਟ-1966 ਅਧੀਨ, ਪੰਜਾਬ ਰਾਜ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਊਨਾ ਤਹਿਸੀਲ ਆਦਿ ਪਹਾੜੀ ਇਲਾਕੇ ਸਮੇਤ ਸ਼ਿਮਲਾ, ਕਾਂਗੜਾ, ਕੁੱਲੂ ਅਤੇ ਲਾਹੌਲ-ਸਪਿਤੀ ਹਿਮਾਚਲ ਵਿਚ ਸ਼ਾਮਲ ਕਰ ਦਿੱਤੇ ਗਏ। 26 ਜਨਵਰੀ, 1971 ਨੂੰ ਹਿਮਾਚਲ ਪ੍ਰਦੇਸ਼ ਭਾਰਤ ਦਾ 18ਵਾਂ ਪੂਰਨ ਰਾਜ ਬਣ ਗਿਆ।

ਆਰਥਿਕਤਾ

**ਖਣਿਜ ਪਦਾਰਥ**—ਪਹਾੜੀ ਲੂਣ, ਸਲੇਟ, ਡੋਲੋਮਾਈਟ, ਬੈਰਾਈਟ, ਜਿਪਸਮ, ਚੂਨੇ ਦਾ ਪੱਥਰ, ਪਾਇਰਾਈਟ ਇਥੋਂ ਦੇ ਮੁੱਖ ਖਣਿਜ ਪਦਾਰਥ ਹਨ।

**ਖੇਤੀਬਾੜੀ**—ਖੇਤੀਬਾੜੀ ਅਤੇ ਬਾਗ਼ਬਾਨੀ ਇਥੋਂ ਦੇ ਲੋਕਾਂ ਦਾ ਮੁੱਖ ਪੇਸ਼ਾ ਹੈ। ਇਥੋਂ ਦੀ ਲਗਭਗ 76% ਆਬਾਦੀ ਇਨ੍ਹਾਂ ਪੇਸ਼ਿਆਂ

ਚ ਲੱਗੀ ਹੋਈ ਹੈ । ਨਿਰੋਲ ਬੀਜੇ ਰਕਬੇ ਦਾ ਕੇਵਲ 16.7% ਰਕਬਾ ਜਿਆ ਹੋਇਆ ਹੈ । ਇਥੋਂ ਦਾ ਜਲਵਾਯੂ ਫੁੱਲਾਂ ਦੀਆਂ ਵਖ ਵਖ ਸਮਾਂ ਅਤੇ ਆਲੂ, ਅਦਰਕ ਅਤੇ ਸਬਜ਼ੀਆਂ ਦੇ ਬੀਜਾਂ ਵਰਗੀਆਂ ਕਦੀ ਫਸਲਾਂ ਉਗਾਉਣ ਲਈ ਬਹੁਤ ਅਨੁਕੂਲ ਹੈ । ਕਣਕ, ਮੱਕਈ ਤੇ ਚਾਉਲ ਇਥੋਂ ਦੀ ਖ਼ੁਰਾਕ ਦੀਆਂ ਮੁੱਖ ਫ਼ਸਲਾਂ ਹਨ । ਸਾਲ 975-76 ਵਿਚ ਅਨਾਜੀ ਫ਼ਸਲਾਂ ਦਾ ਕੁਲ ਉਤਪਾਦਨ 11.3 ਲੱਖ ਨ ਸੀ ।

ਸੇਬਾਂ ਤੋਂ ਇਲਾਵਾ ਇਥੇ ਕਈ ਕਿਸਮਾ ਦਾ ਆਲੂਬੁਖਾਰਾ, ਆੜੂ ਤੇ ਖੁਰਮਾਨੀਆਂ ਉਗਾਈਆਂ ਜਾਂਦੀਆਂ ਹਨ । ਸਾਲ 1976-77 ਤਾਨ ਫਲਾਂ ਦਾ ਕੁਲ ਉਤਪਾਦਨ 1.4 ਲਖ ਟਨ ਸੀ । ਖੇਤੀਬਾੜੀ ਇਲਾਵਾ ਭੇਡਾਂ ਪਾਲਣ ਅਤੇ ਸ਼ਹਿਦ ਦੀਆਂ ਮੱਖੀਆਂ ਪਾਲਣ ਦਾ ਮ ਵੀ ਕੀਤਾ ਜਾਂਦਾ ਹੈ ।

**ਸਿੰਜਾਈ ਤੇ ਬਿਜਲੀ**— ਇਥੇ ਸਿੰਜਾਈ ਦੇ ਮੁੱਖ ਪ੍ਰਾਜੈਕਟ ਬਹੁਤ ਟ ਹਨ । ਸਿਰਮੌਰ ਜ਼ਿਲ੍ਹੇ ਵਿਚ 5,200 ਹੈਕਟੇਅਰ ਦੇ ਰਕਬੇ ਨੂੰ ਜਣ ਲਈ ਇਕ ਦਰਮਿਆਨਾ ਸਿੰਜਾਈ ਪ੍ਰਾਜੈਕਟ ਹੱਥ ਵਿਚ ਲੈ ਆ ਗਿਆ ਹੈ । ਇਸ ਸਮੇਂ ਗਿਰੀ ਹਾਈਡਲ ਪ੍ਰਾਜੈਕਟ (ਸਿਰਮੌਰ ਲ੍ਹਾ), ਰੁਕਤੀ ਮਾਈਕ੍ਰੋ-ਹਾਈਡਲ ਸਕੀਮ (ਕਿਨੌਰ ਜ਼ਿਲ੍ਹਾ), ਬਸੀ ਗਮੈਂਟੇਸ਼ਨ ਪ੍ਰਾਜੈਕਟ (ਮੰਡੀ ਜ਼ਿਲ੍ਹਾ) ਅਤੇ ਭਾਬਾ ਹਾਈਡਲ ਪ੍ਰਾਜੈਕਟ ਨੌਰ ਜ਼ਿਲ੍ਹਾ) ਅਤੇ ਸਿਸੂ ਮਾਈਕ੍ਰੋ-ਹਾਈਡਲ ਸਕੀਮ (ਲਾਹੌਲ ਅਤੇ ਪਤੀ ਜ਼ਿਲ੍ਹਾ) ਬਿਜਲੀ ਦੇ ਮਹੱਤਵਪੂਰਨ ਪ੍ਰਾਜੈਕਟ ਹਥ ਵਿਚ ਲਏ ਹਨ ।

ਮਾਰਚ, 1977 ਤੀਕ ਰਾਜ ਦੇ 16,916 ਪਿੰਡਾਂ ਵਿਚੋਂ 7,245 ਡਾਂ ਨੂੰ ਬਿਜਲੀ ਦਿੱਤੀ ਗਈ ਅਤੇ ਇਸ ਤੋਂ ਇਲਾਵਾ 1,415 -ਸੈਟਾਂ ਨੂੰ ਵੀ ਬਿਜਲੀ ਦਿੱਤੀ ਗਈ । ਹਿਮਾਚਲ ਪ੍ਰਦੇਸ਼ ਆਪਣੇ ਫ਼ਾਨੀ ਦਰਿਆਵਾਂ ਤੋਂ 8,500,000,000 ਵਾਟ ਜਲ-ਬਿਜਲੀ ਾ ਕਰਨ ਦੇ ਸਮਰੱਥ ਹੈ । ਇਥੇ ਜਲ-ਬਿਜਲੀ ਬਿਆਸ ਦੀ ਸਹਾਇਕ ੀ ਓਹਲ (ਮੰਡੀ ਜ਼ਿਲ੍ਹਾ) ਅਤੇ ਸਤਲੁਜ (ਬਿਲਾਸਪੁਰ ਜ਼ਿਲ੍ਹਾ) ਪਰ ਡੈਮ ਬਣਾਉਣ ਨਾਲ ਹੀ ਪੈਦਾ ਹੋਣੀ ਸ਼ੁਰੂ ਹੋਈ ।

**ਉਦਯੋਗ**—ਹਿਮਾਚਲ ਪ੍ਰਦੇਸ਼ ਨੂੰ ਕੁਦਰਤੀ ਸਾਧਨਾਂ, ਸਸਤੀ ਬਿਜਲੀ ਤੇ ਮਜ਼ਦੂਰੀ ਦੀ ਦਾਤ ਮਿਲੀ ਹੋਈ ਹੈ । ਹੁਣ ਰਾਜ ਉਦਯੋਗੀਕਰਨ ; ਹੌਲੀ ਹੌਲੀ ਕਦਮ ਪੁੱਟ ਰਿਹਾ ਹੈ । ਨਾਹਨ ਫਾਊਂਡਰੀ ਜਿਥੇ ਬਾੜੀ ਦੇ ਸੰਦ ਤਿਆਰ ਕੀਤੇ ਜਾਂਦੇ ਹਨ, ਨਾਹਨ ਵਿਖੇ ਹੈ । ਇਸ ਇਲਾਵਾ ਬਿਲਾਸਪੁਰ ਵਿਖੇ ਸਥਾਪਤ ਰੋਜ਼ਿਨ ਅਤੇ ਤਾਰਪੀਨ ਦੇ ; ਦੇ ਕਾਰਖਾਨੇ, ਨਾਲਾਗੜ੍ਹ ਵਿਖੇ ਇਕ ਛੋਟਾ ਅਸਪਾਤ ਦਾ ਕਾਰ-ਨਾ ਇਥੋਂ ਦੇ ਮੁੱਖ ਉਦਯੋਗਾਂ ਵਿਚ ਸ਼ਾਮਲ ਹਨ । ਅਗਸਤ, 1975 ਤ ਸਰਕਾਰੀ ਖੇਤਰ ਵਿਚ ਇਕ ਰਸਾਇਣਿਕ ਖ਼ਾਦ ਦਾ ਕਾਰਖ਼ਾਨਾ ਾਪਤ ਕੀਤਾ ਗਿਆ । ਸੋਲ੍ਹਨ ਵਿਖੇ ਸ਼ਰਾਬ ਦਾ ਇਕ ਪੁਰਾਣਾ ਤੇ ਵੱਡਾ ਰਖ਼ਾਨਾ ਮੌਜੂਦ ਹੈ । ਜਨਵਰੀ, 1976 ਵਿਚ ਸੋਲ੍ਹਨ ਵਿਖੇ ਹੀ ਲੀਵਿਯਨ ਨਿਰਮਾਣ ਪਲਾਂਟ ਸਥਾਪਤ ਕੀਤਾ ਗਿਆ ਸੀ । ਸਿਰਮੌਰ ਲ੍ਹੇ ਵਿਚ, ਰਾਜਬਨ ਸ਼ਹਿਰ ਵਿਖੇ ਇਕ ਸੀਮਿੰਟ ਦੀ ਫੈਕਟਰੀ ਸਥਾ- ਕੀਤੀ ਜਾ ਰਹੀ ਹੈ । ਛੋਟੇ ਉਦਯੋਗਾਂ ਵਿਚ ਖੁਰਦਬੀਨਾਂ, ਘੜੀਆਂ ਪੁਰਜ਼ੇ ਅਤੇ ਡਾਕਟਰੀ ਔਜ਼ਾਰ ਤਿਆਰ ਕੀਤੇ ਜਾਂਦੇ ਹਨ । ੜੀ ਦੇ ਖੁਦਾਈ ਦਾ ਕੰਮ ਅਤੇ ਲੋਹਾਰਾ ਕੰਮ ਇਥੋਂ ਦੀ ਦੇਹਾਤੀ ਤਕਾਰੀ ਹੈ ।

**ਆਵਾਜਾਈ ਤੇ ਸੰਚਾਰ ਸਾਧਨ**—ਕਾਲਕਾ ਤੋਂ ਸ਼ਿਮਲਾ ਤੀਕ ਅਤੇ ਨਕੋਟ ਤੋਂ ਕਾਂਗੜਾ ਵਾਦੀ ਵਿਚੋਂ ਦੀ ਜੋਗਿੰਦਰ ਨਗਰ ਤੀਕ ਕੇਵਲ ਹੀ ਛੋਟੀਆਂ ਰੇਲ ਲਾਈਨਾਂ ਹਨ । ਹਿਮਾਚਲ ਪ੍ਰਦੇਸ਼ ਵਿਚ ਸੰਚਾਰ ਸਾਧਨ ਸੜਕਾਂ ਹੀ ਹਨ । ਵਿਕਾਸ-ਯੋਜਨਾ ਦਾ ਲਗਭਗ 35% ਸੜਕਾਂ ਦੇ ਵਿਸਤਾਰ ਤੇ ਹੀ ਖ਼ਰਚ ਕੀਤਾ ਜਾਂਦਾ ਹੈ । ਸੰਨ 1948 ਵਿਚ ਇਥੇ ਸੜਕਾਂ ਦੀ ਲੰਬਾਈ 228 ਕਿ. ਮੀ. ਸੀ । ਸਾਲ 1974-75 ਵਿਚ ਸਾਰੇ ਰਾਜ ਵਿਚ ਸੜਕਾਂ ਦੀ ਕੁੱਲ ਲੰਬਾਈ 11,191 ਕਿ. ਮੀ. ਹੋ ਗਈ । ਸਰਹੱਦੀ ਸੜਕ ਸੰਸਥਾ ਨੇ ਹਿਮਾਚਲ ਪ੍ਰਦੇਸ਼ ਵਿਚ ਮਨਾਲੀ ਦੇ ਸਥਾਨ ਤੋਂ ਕਸ਼ਮੀਰ ਵਿਚ ਲੇਹ ਤੀਕ ਦੁਨੀਆ ਦੀ ਸਭ ਤੋਂ ਉੱਚੀ ਸੜਕ ਬਣਾਈ ਹੈ । ਇਹ ਸੜਕ ਕਈ ਦੱਰਿਆਂ ਦੇ ਵਿਚੋਂ ਦੀ 4,875 ਮੀ. ਤੋਂ 5,485 ਮੀ. ਦੀ ਉਚਾਈ ਤੋਂ ਲੰਘਦੀ ਹੈ ।

**ਲੋਕ**—1981 ਵਿਚ ਇਥੋਂ ਦੀ ਕੁੱਲ ਵਸੋਂ 4,280,818 ਅਤੇ ਵਸੋਂ ਦੀ ਘਣਤਾ 62 ਵਿਅਕਤੀ ਪ੍ਰਤੀ ਵ. ਕਿ. ਮੀ. ਸੀ ਅਤੇ 1000 ਮਰਦਾਂ ਪਿਛੇ 974 ਔਰਤਾਂ ਸਨ । ਹਿਮਾਚਲ ਪ੍ਰਦੇਸ਼ ਵਿਚ ਹਿੰਦੁਸਤਾਨ ਭਰ ਵਿਚ ਸ਼ਹਿਰੀ ਵਸੋਂ ਸਭ ਤੋਂ ਘੱਟ ਹੈ ਜਿਹੜੀ ਕਿ ਇਥੋਂ ਦੀ ਕੁੱਲ ਵਸੋਂ ਦਾ ਕੇਵਲ 7% ਹੈ । ਇਥੇ ਗੱਦੀ, ਗੁੱਜਰ, ਕਿਨੌਰ ਲਾਹੌਲੀ ਅਤੇ ਪੰਗਵਾਲ ਕਬੀਲਿਆਂ ਦੇ ਲੋਕ ਵਸਦੇ ਹਨ । ਇਥੋਂ ਦੇ ਬਹੁਤੇ ਵਾਸੀ ਹਿੰਦੂ ਹਨ ਜੋ ਮੰਦਰਾਂ ਦੇ ਪੁਜਾਰੀ ਹਨ । ਇਨ੍ਹਾਂ ਤੋਂ ਇਲਾਵਾ ਇਥੇ ਬੋਧੀ, ਸਿੱਖ, ਮੁਸਲਮਾਨ ਅਤੇ ਈਸਾਈ ਵੀ ਰਹਿੰਦੇ ਹਨ ।

ਇਥੇ ਲਗਭਗ 60 ਉਪ-ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ । ਇਥੋਂ ਦੀ ਮੁੱਖ-ਭਾਸ਼ਾ ਪੱਛਮੀ ਪਹਾੜੀ ਹੈ । ਇਹ ਭਾਸ਼ਾ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਵਿਚੋਂ ਨਿਕਲੀ ਹੈ । ਪੱਛਮੀ ਪਹਾੜੀ ਗਰੁੱਪ ਵਿਚ ਜੌਨਸਰੀ, ਸਿਰਮੌਰੀ, ਬਾਘਤੀ, ਕਿਉਂਥਲੀ, ਸਤਲੁਜ ਗਰੁੱਪ, ਕਾਂਗੜੀ, ਕੂਲਵ, ਮੰਡੀਆਲੀ, ਚੰਬੇਆਲੀ ਅਤੇ ਭਦਰਵਾਹ ਗਰੁੱਪ ਹਨ ।

ਮੇਲੇ ਤੇ ਤਿਉਹਾਰ ਪਹਾੜੀ ਲੋਕਾਂ ਦੇ ਜੀਵਨ ਵਿਚ ਅਹਿਮ ਥਾਂ ਰਖਦੇ ਹਨ । 'ਕੁਲੂ ਦੀ ਵਾਦੀ' ਦੇਵਤਿਆਂ ਦੀ ਵਾਦੀ ਹੈ ਅਤੇ ਇਥੇ ਪਤਝੜ ਰੁੱਤ ਵਿਚ ਦੁਸਹਿਰੇ ਦਾ ਤਿਉਹਾਰ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ ।

ਅਠਾਰ੍ਹਵੀਂ ਸਦੀ ਵਿਚ ਇਥੋਂ ਦਾ ਕਾਂਗੜਾ ਚਿਤਰਕਾਰੀ ਸਕੂਲ ਬਹੁਤ ਪ੍ਰਸਿੱਧ ਸੀ । ਇਥੋਂ ਦੀਆਂ ਫੁਲਕਾਰੀਆਂ, ਕਿਨੌਰ ਦੇ ਵਧੀਆ ਨਮੂਨੇ ਦੇ ਸ਼ਾਲ ਅਤੇ ਕਾਂਗੜਾ ਰੁਮਾਲ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹਨ ।

**ਸੈਰਗਾਹਾਂ**—ਸ਼ਿਮਲਾ ਪਹਾੜੀਆਂ, ਕੁੱਲੂ ਅਤੇ ਮਨਾਲੀ ਦੀਆਂ ਵਾਦੀਆਂ ਅਤੇ ਡਲਹੌਜ਼ੀ ਸੈਲਾਨੀਆਂ ਲਈ ਦਿਲਖਿਚਵੀਆਂ ਥਾਵਾਂ ਹਨ । ਸਕੀਇੰਗ, ਗਾਲਫ਼ ਖੇਡਣ, ਟਰੈਕਿੰਗ, ਮੱਛੀਆਂ ਫੜਨ ਅਤੇ ਪਹਾੜਾਂ ਤੇ ਚੜ੍ਹਨ ਲਈ ਹਿਮਾਚਲ ਪ੍ਰਦੇਸ਼ ਸਭ ਤੋਂ ਵਧੀਆ ਥਾਂ ਹੈ ।

**ਸਿੱਖਿਆ**—ਸੰਨ 1948 ਤੋਂ ਰਾਜ ਨੇ ਸਿੱਖਿਆ ਦੇ ਖੇਤਰ ਵਿਚ ਬਹੁਤ ਉੱਨਤੀ ਕੀਤੀ ਹੈ । ਸੰਨ 1950 ਵਿਚ ਇਥੇ ਕੇਵਲ ਇਕ ਕਾਲਜ ਸੀ । ਇਸ ਸਮੇਂ ਇਥੇ 25 ਕਾਲਜ ਹਨ । ਸ਼ਿਮਲਾ ਵਿਖੇ ਗੌ. ਮੈਡੀਕਲ ਕਾਲਜ, ਇੰਡੀਅਨ ਇੰਸਟੀਚਿਊਟ ਆਫ਼ ਐਡਵਾਂਸ ਸਟੱਡੀ ਅਤੇ ਹਿਮਾ-ਚਲ ਪ੍ਰਦੇਸ਼ ਯੂਨੀਵਰਸਿਟੀ (1970), ਸੋਲ੍ਹਨ ਵਿਖੇ ਖੇਤੀਬਾੜੀ ਕਾਲਜ ਅਤੇ ਕਸੌਲੀ ਵਿਖੇ ਸੈਂਟਰਲ ਰੀਸਰਚ ਇੰਸਟੀਚਿਊਟ ਰਾਜ ਦੇ ਪ੍ਰਸਿੱਧ ਵਿਦਿਅਕ ਅਦਾਰੇ ਹਨ । ਸੰਨ 1971-72 ਵਿਚ ਰਾਜ ਵਿਚ 3,894 ਪ੍ਰਾਇਮਰੀ, 884 ਮਿਡਲ, 405 ਹਾਈ, 81 ਹਾਇਰ ਸੈਕੰਡਰੀ ਸਕੂਲ ਸਨ ਅਤੇ 7 ਸੰਸਕ੍ਰਿਤ ਸੰਸਥਾਵਾਂ ਸਨ । ਸੰਨ 1971 ਵਿਚ ਰਾਜ ਵਿਚ ਪੜ੍ਹਾਈ ਦੀ ਦਰ 23.67% ਸੀ ।

**ਸ਼ਹਿਰ**—ਸੰਨ 1971 ਵਿਚ ਰਾਜ ਵਿਚ ਕੁੱਲ 35 ਸ਼ਹਿਰ ਸਨ । ਸ਼ਿਮਲਾ ਰਾਜ ਦੀ ਮੁੱਖ ਰਾਜਧਾਨੀ ਹੈ ਅਤੇ ਇਥੋਂ ਦਾ ਮੁੱਖ ਸ਼ਹਿਰ ਹੈ । ਇਸ ਤੋਂ ਇਲਾਵਾ ਧਰਮਸ਼ਾਲਾ, ਸੋਲ੍ਹਨ, ਸੁਲਤਾਨਪੁਰ (ਕੁਲੂ), ਬਿਲਾਸਪੁਰ, ਕਾਂਗੜਾ, ਕਸੌਲੀ, ਹਮੀਰਪੁਰ, ਨਾਲਾਗੜ੍ਹ, ਮੰਡੀ, ਨਾਹਨ, ਜੋਗਿੰਦਰਨਗਰ ਅਤੇ ਸੁੰਦਰਨਗਰ ਇਥੋਂ ਦੇ ਹੋਰ ਪ੍ਰਸਿੱਧ ਸ਼ਹਿਰ ਹਨ । ਸ਼ਿਮਲੇ ਤੋਂ ਸਿਵਾਏ ਕਿਸੇ ਸ਼ਹਿਰ ਦੀ ਆਬਾਦੀ ਵੀ 50,000 ਤੋਂ ਵੱਧ ਨਹੀਂ । ਸੁੰਦਰਨਗਰ ਦੀ ਆਬਾਦੀ 21,000 ਹੈ ਅਤੇ ਮੰਡੀ,

ਚੰਬਾ, ਨਾਹਨ, ਧਰਮਸ਼ਾਲਾ, ਸੋਲ੍ਹਨ ਆਦਿ ਦੀ ਆਬਾਦੀ 10,000 ਤੋਂ 17,000 ਦੇ ਵਿਚਕਾਰ ਹੈ। ਬਾਕੀ ਸ਼ਹਿਰਾਂ ਦੀ ਆਬਾਦੀ ਇਸ ਤੋਂ ਵੀ ਘੱਟ ਹੈ।

**ਰਾਜ ਪ੍ਰਬੰਧ**—ਰਾਜ ਦਾ ਮੁਖੀ ਗਵਰਨਰ ਹੈ ਜਿਸਦੀ ਨਿਯੁਕਤੀ ਭਾਰਤ ਦਾ ਰਾਸ਼ਟਰਪਤੀ ਕਰਦਾ ਹੈ। ਇਥੋਂ ਦਾ ਰਾਜ-ਪ੍ਰਬੰਧ ਮੰਤਰੀ ਮੰਡਲ ਦੁਆਰਾ ਚਲਾਇਆ ਜਾਂਦਾ ਹੈ। ਸਾਰਾ ਰਾਜ ਬਾਰ੍ਹਾਂ ਜ਼ਿਲਿਆਂ (ਬਿਲਾਸਪੁਰ, ਚੰਬਾ, ਹਮੀਰਪੁਰ, ਕਾਂਗੜਾ, ਕਿਨੌਰ, ਕੁੱਲੂ, ਲਾਹੌਲ ਸਪਿਤੀ, ਮੰਡੀ, ਸ਼ਿਮਲਾ, ਸਿਰਮੌਰ, ਸੋਲ੍ਹਨ ਅਤੇ ਊਨਾ) 87 ਬਲਾਕਾਂ ਵਿਚ ਵੰਡਿਆ ਹੋਇਆ ਹੈ। ਸਾਰੇ ਰਾਜ ਵਿਚ 16,916 ਪਿੰਡ ਹਨ।

ਹ. ਪੁ.—ਐਨ. ਬ੍ਰਿ. ਮੈ. 8 : 880 ; ਇੰਡੀਆ 1976 ; ਹਿੰ. ਵਿ. ਕ. 12: 370

**ਹਿਮਾਟੋਕ੍ਰਿਟ :** ਲਹੂ ਦੇ ਅਧਿਐਨ ਵਿਚ ਇਕ ਖ਼ਾਸ ਅਪਰੇਟਸ ਦੀ ਵਿਆਖਿਆ ਕਰਨ ਲਈ, ਇਕ ਖ਼ਾਸ ਢੰਗ ਨੂੰ ਬਿਆਨਣ ਲਈ ਅਤੇ ਇਕ ਖ਼ਾਸ ਟੈਸਟ ਦੇ ਸਿੱਟੇ ਦੱਸਣ ਲਈ, ਇਸ ਸ਼ਬਦਾਵਲੀ ਦੀ ਵਰਤੋਂ ਹੁੰਦੀ ਹੈ।

ਹਿਮਾਟੋਕ੍ਰਿਟ ਅਪਰੇਟਸ ਇਕ ਦਰਜੇਦਾਰ ਪਰਖ ਨਲੀ ਹੁੰਦੀ ਹੈ ਜਿਸ ਵਿਚ ਦਸ ਘਣ ਸੈਂ. ਮੀ. ਲਹੂ ਲਿਆ ਜਾਂਦਾ ਹੈ। ਹਿਮਾਟੋਕ੍ਰਿਟ ਢੰਗ ਜਾਂ ਤਰੀਕੇ ਵਿਚ ਪਰਖ ਅਧੀਨ ਲਹੂ ਦੀ ਦਸ ਘਣ ਸੈਂ. ਮੀ. ਮਾਤਰਾ ਵਿਚ ਇਕ ਐਂਟੀਕੋਐਗੂਲੈਂਟ ਪਦਾਰਥ (ਅਜਿਹਾ ਪਦਾਰਥ ਜਿਹੜਾ ਲਹੂ ਨੂੰ ਜੰਮਣ ਨਹੀਂ ਦਿੰਦਾ) ਪਾਇਆ ਜਾਂਦਾ ਹੈ। ਫਿਰ ਪਰਖ ਨਲੀ ਨੂੰ ਇਕ ਘੰਟੇ ਲਈ ਰਖ ਦਿਤਾ ਜਾਂਦਾ ਹੈ। ਇਸ ਤੋਂ ਬਾਅਦ ਲਹੂ ਦੇ ਸੈੱਲ ਪਲਾਜ਼ਮਾ ਤੋਂ ਅੱਡ ਹੋ ਕੇ ਹੇਠ੍ਹਾਂ ਬੈਠਣ ਲਗ ਜਾਂਦੇ ਹਨ ਅਤੇ ਜਿਸ ਦਰ ਨਾਲ ਇਹ ਕਿਰਿਆ ਹੁੰਦੀ ਹੈ ਉਹ ਨੋਟ ਕੀਤੀ ਜਾਂਦੀ ਹੈ। ਕਿਸੇ ਹਿੱਸੇ ਦੀ ਜਾਂ ਸਾਰੇ ਸਰੀਰ ਦੀ ਕੋਈ ਲਾਗ ਅਤੇ ਕਈ ਹੋਰ ਸਰੀਰਕ ਵਿਗਾੜਾਂ ਨਾਲ ਇਹ ਦਰ ਵਧ ਜਾਂਦੀ ਹੈ। ਟੈਸਟ ਦਾ ਇਹ ਹਿੱਸਾ ਜ਼ਿਆਦਾ ਮਹੱਤਵਪੂਰਨ ਹੈ ਕਿਉਂਕਿ ਲਹੂ ਸੈੱਲਾਂ ਦੇ ਅੱਡ ਹੋਣ ਦੀ ਦਰ ਵਿਚ ਵਾਧੇ ਤੋਂ ਭਾਵ ਹੈ ਕਿ ਪਰਖ ਅਧੀਨ ਮਨੁੱਖ ਕਿਸੇ ਬਿਮਾਰੀ ਦਾ ਸ਼ਿਕਾਰ ਹੈ।

ਹਿਮਾਟੋਕ੍ਰਿਟ ਢੰਗ ਦੇ ਦੂਜੇ ਹਿੱਸੇ ਵਿਚ ਪਰਖ ਨਲੀ ਨੂੰ ਅਪਕੇਂ-ਦਰਨ ਤਰੀਕੇ ਨਾਲ ਘੁਮਾਇਆ ਜਾਂਦਾ ਹੈ ਜਿਸ ਨਾਲ ਇਸ ਦੇ ਸਾਰੇ ਅੰਸ਼ (ਜਾਂ ਤੱਤ) ਤਿੰਨ ਹਿੱਸਿਆਂ (ਜਾਂ ਤਹਿਆਂ) ਵਿਚ ਅੱਡ ਹੋ ਜਾਂਦੇ ਹਨ। ਸਭ ਤੋਂ ਹੇਠ੍ਹਾਂ ਲਾਲ-ਰਕਤਾਣੂ ਬਿਲਕੁਲ ਇਕੱਠੇ ਹੋਏ ਹੁੰਦੇ ਹਨ। ਪੋਲੀ-ਸਾਈਥੀਮੀਆ (ਲਾਲ-ਰਕਤਾਣੂਆਂ ਦੀ ਗਿਣਤੀ ਵਧ ਜਾਣਾ) ਬਿਮਾਰੀ ਵਿਚ ਇਹ ਤਹਿ (ਜਾਂ ਪਰਤ) ਬਹੁਤ ਜ਼ਿਆਦਾ ਚੌੜੀ ਅਤੇ ਅਨੀਮੀਆ (ਲਹੂ ਦੀ ਘਾਟ) ਵਿਚ ਬਹੁਤ ਪਤਲੀ ਹੁੰਦੀ ਹੈ। ਦੂਜੀ ਜਾਂ ਵਿਚਕਾਰਲੀ ਤਹਿ ਲਾਲ ਜਿਹੇ ਸਲੇਟੀ ਰੰਗ ਦੀ ਹੁੰਦੀ ਹੈ ਜਿਸ ਵਿਚ ਚਿੱਟੇ-ਰਕਤਾਣੂ ਅਤੇ ਪਲੇਟਲੈੱਟ ਹੁੰਦੇ ਹਨ। ਲਿਊਕੀਮੀਆ (ਲਹੂ ਦਾ ਕੈਂਸਰ) ਵਿਚ ਚਿੱਟੇ-ਰਕਤਾਣੂਆਂ ਦੀ ਗਿਣਤੀ ਬਹੁਤ ਜ਼ਿਆਦਾ ਹੋ ਜਾਂਦੀ ਹੈ। ਤੀਜੀ ਜਾਂ ਸਭ ਤੋਂ ਉਪਰਲੀ ਪਰਤ ਪਲਾਜ਼ਮਾ ਦੀ ਹੁੰਦੀ ਹੈ ਜਿਸ ਦਾ ਰੰਗ ਪੀਲੀਏ ਦੀ ਹਾਲਤ (ਜਿਗਰ ਦੀ ਬਿਮਾਰੀ ਕਰਕੇ ਹੋਇਆ) ਵਿਚ ਗੂੜ੍ਹਾ ਪੀਲਾ ਹੋ ਜਾਂਦਾ ਹੈ।

ਪ੍ਰਯੋਗਸ਼ਾਲਾਵਾਂ ਵਿਚ ਕੀਤੇ ਜਾਣ ਵਾਲੇ ਪਰਖ ਤਰੀਕਿਆਂ ਵਿਚੋਂ ਹਿਮਾਟੋਕ੍ਰਿਟ ਵੀ ਬਹੁਤ ਵਰਤੋਂ ਵਿਚ ਆਉਣ ਵਾਲਾ ਤਰੀਕਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 1011

**ਹਿਮਾਲਾ ਪਰਬਤ :** ਇਹ ਏਸ਼ੀਆ ਵਿਚ ਦੁਨੀਆ ਦੇ ਸਭ ਤੋਂ ਉੱਚੇ ਪਰਬਤਾਂ ਦੀ ਲੜੀ ਹੈ ਜਿਸ ਵਿਚ 30 ਤੋਂ ਵੱਧ ਚੋਟੀਆਂ ਅਜਿਹੀਆਂ ਹਨ ਜਿਨ੍ਹਾਂ ਦੀ ਸਮੁੰਦਰੀ ਸਤ੍ਹਾ ਤੋਂ ਉਚਾਈ 7,300 ਮੀ. ਤੋਂ ਵੱਧ ਹੈ। ਇਨ੍ਹਾਂ ਵਿਚ ਮਾਊਂਟ ਐਵਰੈਸਟ ਚੋਟੀ ਜਿਸਦੀ ਉਚਾਈ 8,848 ਮੀ. ਹੈ, ਸੰਸਾਰ ਭਰ ਵਿਚ ਸਭ ਤੋਂ ਉੱਚੀ ਹੈ। ਬਹੁਤ ਸਾਰੀਆਂ ਪਹਾੜੀਆਂ ਉੱਤੇ ਸਾਰਾ ਸਾਲ ਬਰਫ਼ ਪਈ ਰਹਿੰਦੀ ਹੈ। ਇਸ ਦਾ ਸੰਸਕ੍ਰਿਤ ਨਾਂ ਵੀ ਬਰਫ਼ ਤੋਂ ਹੀ ਪਿਆ ਹੈ, 'ਹਿਮ' ਦਾ ਅਰਥ 'ਬਰਫ਼ ਅਤੇ 'ਆਲਯ' ਦਾ ਅਰਥ 'ਘਰ'। ਇਸ ਤਰ੍ਹਾਂ ਹਿਮਾਲਾ (हिमालय) ਦਾ ਅਰਥ ਹੈ ਬਰਫ਼ ਦਾ ਘਰ ਅੱਜਕਲ੍ਹ ਇਹ ਸੰਸਾਰ ਭਰ ਦੇ ਪਹਾੜਾਂ ਤੇ ਚੜ੍ਹਨ ਵਾਲਿਆਂ ਲਈ ਇਕ ਵੰਗਾਰ ਹੈ।

ਇਹ ਭਾਰਤ ਦੇ ਉਪ ਮਹਾਂਦੀਪ ਦੀ ਉੱਤਰੀ ਸਰਹੱਦ ਬਣਾਉਂਦਾ ਹੈ ਅਤੇ ਭਾਰਤ ਅਤੇ ਉੱਤਰੀ ਦੇਸ਼ਾਂ ਦੇ ਵਿਚਕਾਰ ਇਕ ਬੜੀ ਵੱਡੀ ਰੁਕਾ-ਵੱਟ ਦਾ ਕੰਮ ਕਰਦਾ ਹੈ। ਕਿਸੇ ਵਕਤ ਇਸ ਨੂੰ ਭਾਰਤ ਦਾ ਰਖਵਾਲਾ ਵੀ ਕਹਿੰਦੇ ਸਨ ਪਰ ਅੱਜਕਲ੍ਹ ਇਸਦੀ ਮਹੱਤਤਾ ਘਟਦੀ ਜਾ ਰਹੀ ਹੈ। ਪੱਛਮ ਤੋਂ ਪੂਰਬ ਤਕ ਨਾਂਗਾ ਪਰਬਤ (ਜੰਮੂ ਕਸ਼ਮੀਰ ਦੇ ਝਗੜੇ ਵਾਲਾ ਖੇਤਰ) ਤੋਂ ਲੈ ਕੇ ਨਾਮਚਾ ਬਰੂਵਾ (ਤਿੱਬਤ) ਤਕ ਇਹ ਲਗਭਗ 2,500 ਕਿ. ਮੀ. ਵਿਚ ਫੈਲਿਆ ਹੋਇਆ ਹੈ। ਇਨ੍ਹਾਂ ਦੋਹਾਂ ਸਿਰਿਆਂ ਵਿਚਕਾਰ ਨੈਪਾਲ, ਭੂਟਾਨ ਦੇਸ਼ ਅਤੇ ਭਾਰਤ ਦਾ ਸਿੱਕਮ ਰਾਜ ਹਨ। ਹਿਮਾਲਾ ਦੇ ਉੱਤਰ-ਪੱਛਮ ਵਿਚ ਹਿੰਦੂਕੁਸ਼ ਤੇ ਕੱਰਾਕੁਰਮ ਪਰਬਤ ਲੜੀਆਂ ਅਤੇ ਉੱਤਰ ਵੱਲ ਤਿਬਤ ਦੇ ਉੱਚੇ ਪਠਾਰ ਹਨ। ਦੱਖਣ ਤੋਂ ਉੱਤਰ ਨੂੰ ਹਿਮਾਲਾ ਦੀ ਚੌੜਾਈ 200 ਕਿ. ਮੀ. ਤੋਂ ਲੈ ਕੇ 400ਕਿ. ਮੀ. ਤਕ ਹੈ। ਇਸ ਦਾ ਕੁੱਲ ਖੇਤਰਫਲ ਲਗਭਗ 594,000 ਵ. ਕਿ. ਮੀ. (229,500 ਵ. ਮੀਲ) ਹੈ।

ਹਿਮਾਲਾ ਦੇ ਬਹੁਤ ਹਿੱਸੇ ਤੇ ਭਾਰਤ ਦਾ ਰਾਜ ਹੈ ਅਤੇ ਕੁਝ ਹਿੱਸਿਆਂ ਤੇ ਪਾਕਿਸਤਾਨ ਅਤੇ ਚੀਨ ਦਾ ਕਬਜ਼ਾ ਹੈ। 1948 ਵਿਚ ਭਾਰਤ-ਪਾਕਿਸਤਾਨ ਵਿਚਕਾਰ ਸਥਾਪਤ ਕੀਤੀ ਜੰਗ-ਬੰਦੀ ਰੇਖਾ ਦੇ ਉੱਤਰ-ਪੱਛਮ ਵੱਲ 82,840 ਵ. ਕਿ. ਮੀ. (32,362 ਵ. ਮੀਲ) ਦੇ ਖੇਤਰ ਉਤੇ ਪਾਕਿਸਤਾਨ ਦਾ ਅਧਿਕਾਰ ਹੈ। ਇਸੇ ਤਰ੍ਹਾਂ ਕਸ਼ਮੀਰ ਦੇ ਲੱਦਾਖ ਜ਼ਿਲ੍ਹੇ ਦੇ 35,840 ਵ. ਕਿ. ਮੀ. (14,000 ਵ. ਮੀਲ) ਖੇਤਰ ਤੇ ਚੀਨ ਦਾ ਅਧਿਕਾਰ ਹੈ ਅਤੇ ਇਸਤੋਂ ਇਲਾਵਾ 1962 ਵਿਚ ਭਾਰਤ ਦੇ ਅਰੁਨਾਂਚਲ ਪ੍ਰਦੇਸ਼ (ਪਹਿਲਾ ਨੇਫਾ ਖੇਤਰ) ਵਿਚ ਵੀ ਚੀਨ ਮੈਕ-ਮੋਹਨ ਲਾਈਨ (ਉਹ ਰੇਖਾ ਜਿਸ ਅਨੁਸਾਰ 1914 ਵਿਚ ਉੱਤਰੀ ਪੂਰਬੀ ਭਾਰਤ ਵਿਚ ਤਿੱਬਤ ਦੇ ਰਾਜ ਦੀ ਹੱਦ ਮੁਕੱਰਰ ਕੀਤੀ ਗਈ ਸੀ) ਤੋਂ ਦੱਖਣ ਵੱਲ ਨੂੰ ਅੱਗੇ ਆਇਆ ਹੋਇਆ ਹੈ ਜਿਸ ਨਾਲ ਭਾਰਤ ਦੇ ਸਰਹੱਦੀ ਝਗੜੇ ਹੋਰ ਗੁੰਝਲਦਾਰ ਬਣੇ ਹੋਏ ਹਨ।

**ਭੂ-ਆਕ੍ਰਿਤੀ ਵਿਗਿਆਨ**—ਹਿਮਾਲਾ ਪਰਬਤ ਦੀ ਧਰਾਤਲੀ ਨੁਹਾਰ ਦੀ ਖਾਸੀਅਤ ਇਸ ਦੀਆਂ ਅਸਮਾਨ ਛੋਂਹਦੀਆਂ ਬਰਫ ਨਾਲ ਕੱਜੀਆਂ ਟੀਸੀਆਂ, ਤੇਜ ਦੰਦੇਦਾਰ ਢਲਾਣਾਂ, ਅਣਤੋਲੇ ਵਾਦੀ ਗਲੇ-ਸ਼ੀਅਰ, ਅਥਾਹ ਡੂੰਘੀਆਂ ਦਰਿਆਈ ਖੱਡਾਂ, ਬੜੀ ਪੇਚੀਦਾ ਭੂ-ਗਰਭਕ ਬਣਤਰ ਅਤੇ ਸ਼ੀਤ-ਊਸ਼ਣ ਐਲਪਾਈਨ ਬਨਸਪਤੀ ਹੈ। ਜੇ ਦੱਖਣ ਵਲੋਂ ਵੇਖੀਏ ਤਾਂ ਹਿਮਾਲਾ ਪਰਬਤ ਨਵੇਂ ਚੰਨ ਦੇ ਵਿਰਾਟ ਰੂਪ (ਦਿਓ ਕਦ) ਵਿਚ ਵਿਖਾਈ ਦਿੰਦਾ ਹੈ। ਹਿਮਾਲਾ ਦਾ ਬਹੁਤਾ ਹਿੱਸਾ ਇਸ ਦੀ ਬਰਫ਼ ਰੇਖਾ ਤੋਂ ਹੇਠਾਂ ਹੀ ਹੈ। ਪਰ ਬਹੁਤੇ ਦਰਿਆਵਾਂ ਦਾ ਸੋਮਾ ਉਪਰ ਵਾਲਾ ਹਿੱਸਾ ਹੈ। ਪਰਬਤ ਨਿਰਮਾਣ ਦੀ ਵਿਧੀ ਜਿਸ ਨਾਲ ਹਿਮਾਲਾ ਹੋਂਦ ਵਿਚ ਆਇਆ ਅਜੇ ਵੀ ਜਾਰੀ ਹੈ ਪਰ ਦਰਿਆਵਾਂ ਦੁਆਰਾ ਖੁਰਨ ਅਤੇ ਵੱਡੀ ਮਾਤਰਾ ਵਿਚ ਧਰਾਤਲੀ ਢਿਗਾਂ ਡਿੱਗਣ ਦੀ ਕ੍ਰਿਆ ਇਸ ਨੂੰ ਬਰਾਬਰ ਹੀ ਰਖਦੀ ਹੈ।

**ਪ੍ਰਕਿਰਤਕ ਵੰਡ**—ਦੱਖਣ ਤੋਂ ਉੱਤਰ ਤਕ ਹਿਮਾਲਾ ਲੜੀ ਨੂੰ ਚਾਰ ਸਮਾਂਤਰ ਲੰਬਕਾਰ ਪਰਬਤ ਪੱਟੀਆਂ ਵਿਚ ਵੰਡਿਆ ਜਾ ਸਕਦਾ ਹੈ :— (ੳ) ਬਾਹਰਲਾ ਜਾਂ ਉਪ-ਹਿਮਾਲਾ, (ਅ) ਲੈਸਰ (ਨੀਵਾਂ) ਹਿਮਾਲਾ, (ੲ) ਗ੍ਰੇਟ (ਮਹਾਨ) ਹਿਮਾਲਾ ਅਤੇ (ਸ) ਟੈਥੀਜ਼ ਜਾਂ ਤਿੱਬਤੀ ਹਿਮਾਲਾ। ਧੁਰ ਉੱਤਰ ਵਿਚ ਜਿੱਥੇ ਅਸਲੀ ਤੌਰ ਤੇ ਤਿੱਬਤ ਹੈ

ा ਨੂੰ 'ਟ੍ਰਾਂਸ ਹਿਮਾਲਾ' ਆਖਦੇ ਹਨ। ਪੱਛਮ ਤੋਂ ਪੂਰਬ ਵੱਲ ।ਨੂੰ ਪੱਛਮੀ. ਕੇਂਦਰੀ ਅਤੇ ਪੂਰਬੀ ਖੰਡਾਂ ਵਿਚ ਵੰਡਿਆ ਗਿਆ ਹੈ।

ਉਪ ਹਿਮਾਲਾ—ਬਾਹਰਲੇ ਜਾਂ ਉਪ-ਹਿਮਾਲਾ ਵਿਚ ਪੱਧਰੇ ਮੈਦਾਨਾਂ ੀਆਂ ਵਾਦੀਆਂ ਜਿਨ੍ਹਾਂ ਨੂੰ 'ਦੂਨ' ਕਹਿੰਦੇ ਹਨ ਅਤੇ ਸ਼ਿਵਾਲਿਕ ਪਹਾ- ਾਂ ਸ਼ਾਮਲ ਹਨ ਅਤੇ ਇਹ ਹਿਮਾਲਾ ਪਰਬਤ ਲੜੀ ਦੀ ਦੱਖਣੀ ਹੱਦ ਉਂਦੀਆਂ ਹਨ। ਪੂਰਬ ਵਿਚ ਥੋੜ੍ਹੀ ਜਿਹੀ ਥਾਂ ਨੂੰ ਛੱਡ ਕੇ ਸ਼ਿਵਾਲਿਕ ਾਂ ਪਹਾੜੀਆਂ ਸਾਰੇ ਹਿਮਾਲਾ ਦੇ ਨਾਲ ਨਾਲ ਫੈਲੀਆਂ ਹੋਈਆਂ ਹਨ। ਾਂ ਦੀ ਵੱਧ ਤੋਂ ਵੱਧ ਚੌੜਾਈ 100 ਕਿ. ਮੀ. ਹੈ ਜੋ ਭਾਰਤੀ ਰਾਜ ਾਚਲ ਪ੍ਰਦੇਸ਼ ਵਿਚ ਹੈ। ਆਮ ਕਰਕੇ 274 ਮੀ. ਦੀ ਸਮ-ਉਚਾਈ ਇਨ੍ਹਾਂ ਦੀ ਦੱਖਣੀ ਹੱਦ ਨਿਸ਼ਚਿਤ ਕਰਦੀ ਹੈ ਪਰ ਉੱਤਰ ਵਿਚ 762 ਮੀ. ਹੋਰ ਉੱਚੀਆਂ ਉਠ ਖੜ੍ਹਦੀਆਂ ਹਨ। ਸ਼ਿਵਾ- ਾ ਦੀ ਦੱਖਣੀ ਢਲਾਣ ਤਿੱਖੀ ਹੈ ਜਦੋਂ ਕਿ ਉੱਤਰੀ ਢਲਾਣਾਂ ਹੌਲੀ । ਪੱਧਰੀਆਂ ਘਾਟੀਆਂ ਵਿਚ ਬਦਲ ਜਾਂਦੀਆਂ ਹਨ ਜਿਨ੍ਹਾਂ ਨੂੰ ਦੂਨ ਦੇ ਹਨ। ਇਨ੍ਹਾਂ ਵਿਚੋਂ ਮਸ਼ਹੂਰ ਉੱਤਰ ਖੰਡ (ਉ. ਪ੍ਰਦੇਸ਼) ਵਿਚ ਾਦੂਨ ਹੈ।

ਲੈਸਰ ਹਿਮਾਲਾ—ਉੱਤਰ ਵੱਲ ਸ਼ਿਵਾਲਕ ਲੜੀ 80 ਕਿ. ਮੀ. ਚੌੜੇ ੜੀ ਇਲਾਕੇ ਨਾਲ ਟਕਰਾਉਂਦੀ ਹੈ ਜਿਸ ਨੂੰ ਲੈਸਰ ਹਿਮਾਲਾ ਕਹਿੰਦੇ । ਇਸ ਖੇਤਰ ਵਿਚ 4572 ਮੀ. ਤਕ ਉੱਚੇ ਪਹਾੜ ਹਨ ਅਤੇ 914 ਦੀ ਉਚਾਈ ਤੇ ਵੱਖ ਵੱਖ ਦਿਸ਼ਾ ਵਿਚ ਫੈਲੀਆਂ ਹੋਈਆਂ ਵਾਦੀਆਂ ਦੀਆਂ ਹਨ। ਲੈਸਰ ਹਿਮਾਲਾ ਦੀਆਂ ਤਿੰਨ ਮੁੱਖ ਲੜੀਆਂ ਟਿੱਬਾ, ਧੌਲਾ ਧਾਰ ਅਤੇ ਪੀਰ ਪੰਜਾਲ ਹਨ। ਨਾਗ ਟਿੱਬਾ ਇਨ੍ਹਾਂ ਪੂਰਬ ਵੱਲ ਹੈ ਅਤੇ ਨੇਪਾਲ ਵਿਚ ਇਸਦੀ ਉਚਾਈ 8140 ਮੀ. ,795 ਫੁੱਟ) ਹੈ। ਇਹ ਗੰਗਾ ਤੇ ਯਮਨਾ ਵਿਚਕਾਰ ਜਲ-ਨਖੇੜ ਤੇਂਦੀ ਹੈ।

ਗ੍ਰੇਟ ਹਿਮਾਲਾ—ਲੈਸਰ ਹਿਮਾਲੀਆ ਦੇ ਪੱਛਮ ਵਿਚ ਕਸ਼ਮੀਰ ਦੀ ਖੂਬਸੂਰਤ ਵਾਦੀ ਹੈ ਜੋ ਦੱਖਣ-ਪੂਰਬ ਤੋਂ ਉੱਤਰ-ਪੱਛਮ ਵੱਲ 160 ਮੀ. ਲੰਬੀ 80 ਕਿ. ਮੀ. ਚੌੜੀ ਅਤੇ 1,554 ਮੀ. ਦੀ ਉਚਾਈ ਖੇਤ ਹੈ। ਜਿਹਲਮ ਦਰਿਆ ਇਸ ਵਾਦੀ ਦੇ ਇਕ ਸਿਰੇ ਤੋਂ ਦੂਜੇ ਤਕ ਵਿੰਗ-ਵਲੇਵੇਂ ਖਾਂਦਾ ਹੋਇਆ ਗੁਜ਼ਰਦਾ ਹੈ। ਮਹਾਨ ਹਿਮਾਲਾ ਤਰ ਹਿਮਾਲੀਆ ਦੀ ਰੀੜ੍ਹ ਦੀ ਹੱਡੀ ਵਾਂਗ ਹੈ ਅਤੇ ਇਹੋ ਲੜੀ ਹੈ ਉਚਾਈ ਸਥਾਈ ਬਰਫ਼ ਰੇਖਾ ਤੋਂ ਉੱਤੇ ਹੈ। ਨੇਪਾਲ ਵਿਚ ਇਸ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਹਨ। ਸੰਸਾਰ ਭਰ ਦੇ 14 ਦਰਜੇ ਦੀਆਂ ਉੱਚੀਆਂ ਚੋਟੀਆਂ ਵਿਚੋਂ ਨੌਂ ਚੋਟੀਆਂ ਇਸ ਖੇਤਰ ਆਉਂਦੀਆਂ ਹਨ। ਇਹ ਹਨ—ਧੌਲਗਿਰੀ (8,170ਮੀ.), ਮਾਊਂਟ ਸਟ (8,848 ਮੀ.), ਕੰਚਨ ਜੰਗਾ (8,597 ਮੀ.), ਲੋਹਟਸੇ 10 ਮੀ.), ਮਕਾਲੂ (8480 ਮੀ.), ਮਨਾਸਲੂ (8155 ਮੀ.), ਚੋ (8,152 ਮੀ.), ਅਨਾਪੂਰਨਾ (8,077 ਮੀ.), ਕਾਓ ਸ਼ੰਗ ਗ (8,012 ਮੀ.), ਇਸ ਤੋਂ ਅੱਗੇ ਪੂਰਬ ਵੱਲ ਨੂੰ ਸਿੱਕਮ, ਅਤੇ ਅਰੁਨਾਂਚਲ ਪ੍ਰਦੇਸ਼ ਵਿਚ ਦੀ ਗੁਜ਼ਰਦੀ ਹੋਈ ਇਹ ਲੜੀ ਾ ਬਰ੍ਹਵਾ ਸਿਰੇ ਤਕ ਚਲੀ ਜਾਂਦੀ ਹੈ।

ਤੱਬਤੀ ਹਿਮਾਲਾ—ਟੈਥੀਜ਼ ਜਾਂ ਤਿੱਬਤੀ ਹਿਮਾਲਾ ਗ੍ਰੇਟ ਹਿਮਾਲਾ ਦੇ ਉੱਤਰ ਵੱਲ ਤਿੱਬਤ ਦੇ ਇਲਾਕੇ ਵਿਚ ਕਈ ਪਰਬਤ ਲੜੀਆਂ, ਤੇ ਵਾਦੀਆਂ ਹਨ, ਇਨ੍ਹਾਂ ਦੇ ਸਮੂਹਕ ਰੂਪ ਨੂੰ ਟੈਥੀਜ਼ ਹਿਮਾਲਾ ਹਨ। ਕਸ਼ਮੀਰ ਵਿਚ ਇਹ ਟੈਥੀਜ਼ ਹਿਮਾਲਾ ਸਭ ਤੋਂ ਵੱਧ ਚੌੜਾ । ਵਿਚ ਸਪਿਤੀ ਬੇਸਿਨ ਅਤੇ ਜਾਸਕਰ ਪਹਾੜੀਆਂ ਸ਼ਾਮਲ ਹਨ। ਤਰ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਲੀਓ ਪਾਰਗੇਲ )0 ਮੀ.) ਜੋ ਕਿ ਸ਼ਿਪਕੀਲਾ ਦੱਰੇ ਦੇ ਸਾਮ੍ਹਣਿਉਂ ਸਤਲੁਜ ਦੇ ਉੱਤਰ ਵਲੋਂ ਉਠਦੀ ਹੈ, ਅਤੇ ਸ਼ਿਲਾ (7,025 ਮ.) ਹਨ।

**ਭੂ-ਵਿਗਿਆਨ**—ਹਿਮਾਲਾ ਦੇ ਭੂ-ਵਿਗਿਆਨਕ ਇਤਿਹਾਸ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਸ ਦੀ ਉਤਪਤੀ ਦੇ ਚਾਰ ਮੁੱਖ ਕਾਰਨ ਹਨ—ਪੁਰਾਜੀਵੀ ਅਤੇ ਮੇਸੋਜ਼ੋਇਕ ਮਹਾਂਕਲਪਾਂ (ਲਗਭਗ 65,000,000 ਅਤੇ 570,000,000 ਸਾਲ ਪਹਿਲਾਂ ਵਿਚਕਾਰ) ਦੇ ਸਮੁੰਦਰੀ ਤਲਛੱਟਾਂ ਦਾ ਪ੍ਰਾਚੀਨ ਟੈਥੀਜ਼ ਸਮੁੰਦਰ ਦੀ ਤਹਿ ਤੇ ਜਮ੍ਹਾਂ ਹੋਣਾ; ਭਾਰਤੀ ਪ੍ਰਾਇਦੀਪ ਦੇ ਸਾਮ੍ਹਣੇ ਹਿੱਸੇ ਵਿਚ ਪਰਬਤੀ ਖੇਤਰ ਦੀ ਹੋਂਦ ਦਾ ਹੋਣਾ, ਉਸਰ ਰਹੇ ਪਰਬਤਾਂ ਦੇ ਪਾਸਿਆਂ ਤੇ ਦਰਿਆਈ ਮਿੱਟੀ ਦਾ ਜਮ੍ਹਾਂ ਹੋਣਾ ਅਤੇ ਉੱਨਤ ਹੋ ਰਹੇ ਪਰਬਤਾਂ ਦੀ ਉਪਰਲੀ ਧਰਾਤਲ ਦਾ ਖੁਰਨਾਂ। ਹਿਮਾਲਾ ਪਰਬਤ ਤਿੰਨ ਵੱਖ ਵੱਖ ਪ੍ਰਤੱਖ ਹਾਲਤਾਂ ਵਿਚ ਉੱਨਤ ਹੋਇਆ ਹੈ। ਭਾਵੇਂ ਹਿਮਾਲਾ ਦੇ ਉੱਚੇ ਉਠਣ ਦੀ ਕ੍ਰਿਆ ਮੁੱਢਲੇ ਅਤੇ ਵਿਚਕਾਰਲੇ ਕ੍ਰਿਟੇਸ਼ਸ ਸਮੇਂ (Cretaceous, ਲਗਭਗ 100,000,000 ਤੋਂ 65,000,000, ਸਾਲ ਪਹਿਲਾਂ ਤਕ) ਭਾਰਤੀ ਪ੍ਰਾਇਦੀਪ ਦੇ ਲਗਭਗ ਰਵੇਦਾਰ ਪਰਬਤੀ ਹਿੱਸੇ ਦੇ ਤਿੱਬਤ ਦੀ ਪਠਾਰਾ ਵਲ ਵੱਧਣ ਨਾਲ ਹੀ ਸ਼ੁਰੂ ਹੋ ਗਈ ਸੀ ਪਰ ਮੁੱਖ ਹਿਮਾਲਾ-ਉਸਾਰੀ ਦਾ ਪਹਿਲਾ ਪੜਾਅ ਈਓਸੀਨ ਮਹਾਂਯੁਗ (38,000,000 ਸਾਲ ਪਹਿਲਾ) ਦੇ ਅਖੀਰ ਵਿਚ ਸ਼ੁਰੂ ਹੋਇਆ। ਇਸ ਸਾਰੀ ਹਲਚਲ ਨਾਲ ਟੈਥੀਜ਼ ਹਿਮਾਲਾ ਅਤੇ ਇਸ ਦੇ ਨਾਲ ਲਗਦਾ ਮਹਾਨ ਹਿਮਾਲਾ ਦਾ ਕਾਫ਼ੀ ਹਿੱਸਾ ਉਪਰ ਉਠ ਖੜ੍ਹਿਆ। ਇਸ ਦਾ ਦੂਜਾ ਪੜ੍ਹਾਅ ਮਾਇ-ਓਸੀਨ ਮਹਾਂਯੁਗ (7,000,000 ਤੋਂ 26,000,000 ਸਾਲ ਪਹਿਲਾਂ) ਦਾ ਹੈ। ਇਸ ਵਿਚ ਦਰਿਆਈ ਮਿੱਟੀ ਦੇ ਨਿਖੇਪ ਅਤੇ ਭਾਰਤੀ ਪਰਬਤੀ ਖੇਤਰ ਦੁਆਰਾ ਲੈੱਸਰ (ਨੀਵੇਂ) ਹਿਮਾਲਾ ਦੀਆਂ ਪਰਬਤ ਲੜੀਆਂ ਹੋਂਦ ਵਿਚ ਆਈਆਂ। ਹਿਮਾਲਾ ਬਣਨ ਦਾ ਤੀਜਾ ਤੇ ਆਖਰੀ ਪੜ੍ਹਾਅ ਟਰਸ਼ਰੀ ਕਾਲ ਦੇ ਅੰਤ (ਲਗਭਗ 7,000,000 ਸਾਲ ਪਹਿਲਾਂ) ਵਿਚ ਸ਼ੁਰੂ ਹੋਇਆ। ਇਸ ਵਿਚ ਹਿਮਾਲਾ ਦੇ ਪੈਰਾਂ ਤੇ ਇਕੱਠੀ ਹੋਈ ਰੇਤ, ਕੰਕਰ ਆਦਿ ਉਤਾਂਹ ਉੱਠਣ ਨਾਲ ਸ਼ਿਵਾਲਿਕ ਪਰਬਤ ਲੜੀ ਹੋਂਦ ਵਿਚ ਆਈ। ਮੱਧ ਪਲੀਸਟੋਸੀਨ ਮਹਾਂਯੁਗ (1,500,000 ਸਾਲ ਪਹਿਲਾਂ) ਤੋਂ ਲੈ ਕੇ ਹੁਣ ਤਕ ਹਿਮਾਲਾ ਘੱਟੋ ਘੱਟ ਲਗਭਗ 1,364 ਮੀ. ਉੱਚਾ ਉਠਿਆ ਹੈ।

ਹਿਮਾਲਾ ਦਾ ਵੱਡਾ ਭਾਗ ਪੂਰਵ ਕੈਂਬਰੀਅਨ ਪਰਵਰਤਿਤ ਚਟਾਨਾਂ (570,000,000 ਤੋਂ 4,600,000,000 ਸਾਲ ਤਕ ਪਹਿਲਾਂ) ਦਾ ਬਣਿਆ ਹੋਇਆ ਹੈ। ਇਹ ਚਟਾਨਾਂ ਇੰਡੀਅਨ ਸ਼ੀਲਡ ਦੇ ਸਾਮ੍ਹਣੇ ਵਾਲਾ ਹਿੱਸਾ ਹਨ। ਕੰਟੀਨੈਂਟਲ ਡਰਿਫਟ ਸਿਧਾਂਤ ਅਨੁਸਾਰ ਇਹ ਚਟਾਨਾਂ ਉੱਤਰ ਵੱਲ ਨੂੰ ਜ਼ੋਰ ਨਾਲ ਧੱਕੀਆਂ ਗਈਆਂ ਅਤੇ ਏਸ਼ੀਆ ਦੇ ਥਲ-ਮੰਡਲ ਨਾਲ ਟਕਰਾਈਆਂ ਅਤੇ ਸਿੱਟੇ ਵਜੋਂ ਹਿਮਾਲਾ ਉਪਰ ਨੂੰ ਉਠ ਖੜਿਆ। ਕੇਵਲ ਸਪਿਤੀ ਬੇਸਿਨ ਅਤੇ ਕੁਝ ਕੁ ਹੋਰ ਥਾਵਾਂ ਤੇ ਹੀ ਪੇਲੀਓਜ਼ੋਇਕ ਤੇ ਮੇਸੋਜ਼ੋਇਕ ਸਮੇਂ ਦੀਆਂ ਸਮੁੰਦਰੀ ਤਲਛਟਾਂ ਨਾਲ ਉੱਭਰੀਆਂ ਹੋਈਆਂ ਥਾਵਾਂ ਵੇਖੀਆਂ ਜਾ ਸਕਦੀਆਂ ਹਨ।

ਪਤਾਲੀ ਚਟਾਨਾਂ (ਪਿਘਲੀ ਹੋਈ ਹਾਲਤ ਤੋਂ ਬਣੀਆਂ), ਜਿਵੇਂ 26,000,000 ਸਾਲ ਪਹਿਲਾਂ ਤੋਂ ਜ਼ਿਆਦਾ ਪੁਰਾਣੇ ਗਰੇਨਾਈਟ ਅਤੇ ਗ੍ਰੇਨੋਡਾਇਓਰਾਈਟ ਆਦਿ, ਉੱਤਰੀ ਕਸ਼ਮੀਰ ਦੇ ਇਲਾਕੇ ਵਿਚ ਵੇਖੀਆਂ ਜਾ ਸਕਦੀਆਂ ਹਨ। ਸਾਰੀ ਲੱਦਾਖ ਲੜੀ, ਦਰਾਸ ਦਰਿਆ ਦੇ ਪੱਛਮ ਅਤੇ ਕੱਰਾਕੁਰਮ ਲੜੀ ਦੇ ਦੱਖਣ ਵਿਚ ਬਾਲਤਿਸਤਾਨ ਦਾ ਕਾਫ਼ੀ ਹਿੱਸਾ ਇਨ੍ਹਾਂ ਚਟਾਨਾਂ ਦਾ ਬਣਿਆ ਹੋਇਆ ਹੈ। ਮਾਇਓਸੀਨ ਕਾਲ ਤੋਂ ਬਾਅਦ (ਪਿਛਲੇ 7,000,000 ਸਾਲਾਂ ਵਿਚ) ਨੀਸ ਤੇ ਸ਼ਿਸਟ ਚਟਾਨਾਂ ਦੇ ਉਤਖੇਪ ਸਮੇਂ ਟੂਰਮਲਾਈਨ ਗ੍ਰੇਨਾਈਟ ਦੇ ਉਨ੍ਹਾਂ ਅੰਦਰ ਧਸ ਜਾਣ ਨਾਲ ਹਿਮਾਲਾ ਦੀਆਂ ਕਈ ਉੱਚੀਆਂ ਚੋਟੀਆਂ ਜਿਵੇਂ ਮਕਾਲੂ, ਮਾਨਾਸਲੂ ਅਤੇ ਨਾਂਗਾ ਪਰਬਤ ਆਦਿ ਹੋਂਦ ਵਿਚ ਆਈਆਂ ਪਰ ਮਾਊਂਟ ਐਵਰੈਸਟ ਤੇ ਇਸਦੇ ਨਾਲ ਲਗਦੀਆਂ ਹੋਰ ਉੱਚੀਆਂ ਚੋਟੀਆਂ ਚੂਨੇ ਦੇ

ਪੱਥਰ ਅਤੇ ਪੈਲਟਿਕ ਚਟਾਨਾਂ ਦੀਆਂ ਬਣੀਆਂ ਹੋਈਆਂ ਹਨ । ਪ੍ਰੰਤੂ ਇਹ ਹੋ ਸਕਦਾ ਹੈ ਕਿ ਮਾਊਂਟ ਐਵਰੈਸਟ ਦੀ ਸਾਰੀ ਬਣਤਰ ਨੀਸ ਦੀ ਨੀਂਹ ਉੱਤੇ ਉਤਖੇਪ ਹੋਵੇ ।

ਹਿਮਾਲਾ ਦੀ ਨੈਪੇ ਬਣਤਰ ਵੀ ਕਿਤੇ ਕਿਤੇ ਮਿਲਦੀ ਹੈ । ਸ਼ਿਮਲਾ ਖੰਡ ਵਿਚ ਕਰੋਲ ਨੈਪੇ ਅਤੇ ਉੱਤਰ ਖੰਡ ਦੀਆਂ ਗੜ੍ਹਵਾਲ ਨੈਪੇ ਵਰਣਨਯੋਗ ਨੈਪੇ ਹਨ। ਇਹ ਨੈਪੇ ਨੈਪਾਲ ਵਿਚ ਨਵਾਕੋਟ ਤੇ ਕਾਠਮੰਡੂ ਦੇ ਇਲਾਕਿਆਂ ਵਿਚ ਵੀ ਹਨ । ਇਹ ਧਸਣ ਖੰਡ ਮਹਾਨ ਹਿਮਾਲਾ ਦੀ ਦੱਖਣੀ ਸੀਮਾ ਬਣਾਉਂਦੇ ਹਨ, ਅਤੇ ਕਈ ਵੇਰ ਇਕ ਦਮ ਉੱਚੇ ਉਠੇ ਹੋਏ ਹਨ ਅਤੇ ਭੂ-ਵਿਗਿਆਨਕ ਤਲ ਦੀ ਸਾਧਾਰਣ ਬਣਤਰ ਵਿਚ ਤਬਦੀਲੀ ਵਖਾਉਂਦੇ ਹਨ । ਉਦਾਹਰਨ ਦੇ ਤੌਰ ਤੇ ਪੀਰ ਪੰਜਾਲ ਲੜੀ ਧਸਣ ਭੱਜਣ ਨਾਲ ਹੋਂਦ ਵਿਚ ਆਈ ਅਤੇ ਸ਼ਿਮਲਾ ਖੰਡ ਵਿਚ ਕਾਰ-ਬੋਨੀਫੈਰਸ (280,000,000 ਤੋਂ 345,000,000 ਸਾਲ ਤਕ ਪੁਰਾਣਾ) ਸਮੇਂ ਦੇ ਕਰੋਲ ਚੂਨੇ ਦੇ ਪੱਥਰ ਪਲਾਇਓਸੀਨ ਮਹਾਂਕਲਪ (7,000,000 ਤੋਂ 2,500,000 ਸਾਲ ਪੁਰਾਣਾ) ਦੇ ਬਹੁਤ ਸਾਰੇ ਛੋਟੇ ਛੋਟੇ ਨਿਖੇਪਾਂ ਦੇ ਉਪਰ ਧਸਣ ਨਾਲ ਹੋਂਦ ਵਿਚ ਆਏ ਹੋਏ ਹਨ।

ਉਪ-ਹਿਮਾਲੀਆ ਦੀ ਭੂ-ਵਿਗਿਆਨਕ ਬਣਤਰ ਗੁੰਝਲਦਾਰ ਨਹੀਂ ਹੈ ਇਸਦੀਆਂ ਪਹਾੜੀਆਂ, ਜਿਹੜੀਆਂ ਟਰਸ਼ਰੀ ਬਣਤਰ (2,500,000 ਤੋਂ 65,000,000 ਸਾਲ ਤਕ ਪੁਰਾਣੇ) ਦੀਆਂ ਬਣੀਆਂ ਹੋਈਆਂ ਹਨ, ਨੂੰ ਤਿੰਨ ਭਾਗਾਂ—ਨੀਵੀਆਂ, ਵਿਚਕਾਰਲੀਆਂ ਅਤੇ ਉਪਰਲੀਆਂ ਸ਼ਿਵਾਲਿਕ ਪਹਾੜੀਆਂ ਵਿਚ ਵੰਡਿਆ ਹੋਇਆ ਹੈ । ਇਨ੍ਹਾਂ ਵਿਚ ਰੇਤ ਦੇ ਪੱਥਰ, ਸ਼ੇਲ ਅਤੇ ਕੰਕਰ-ਚਟਾਨਾਂ ਸ਼ਾਮਲ ਹਨ । ਨੀਵੀਆਂ ਸ਼ਿਵਾਲਿਕ ਪਹਾੜੀਆਂ 550 ਮੀ. ਤੋਂ 1830 ਮੀ. ਮੋਟੀ ਤਹਿ, ਵਿਚਕਾਰਲੀਆਂ 914 ਮੀ. ਤੋਂ 1370 ਮੀ. ਅਤੇ ਉਪਰਲੀਆਂ 1,370 ਮੀ. ਤੋਂ 1,830 ਮੀ. ਮੋਟੀ ਤਹਿ ਦੀਆਂ ਬਣੀਆਂ ਹੋਈਆਂ ਹਨ ।

**ਜਲ ਪ੍ਰਵਾਹ**—ਹਿਮਾਲਾ ਦਾ ਜਲ-ਨਿਕਾਸ 19 ਮੁੱਖ ਦਰਿਆਵਾਂ ਰਾਹੀਂ ਹੁੰਦਾ ਹੈ ਜਿਨ੍ਹਾਂ ਵਿਚੋਂ ਸਿੰਧ ਅਤੇ ਬ੍ਰਹਮਪੁੱਤਰ ਦਰਿਆ ਸਭ ਤੋਂ ਵੱਡੇ ਹਨ ਅਤੇ ਹਰ ਇਕ ਦਾ ਜਲ ਨਿਕਾਸ ਖੇਤਰ 2,56,000 ਵ. ਕਿ. ਮੀ. ਦੇ ਲਗਭਗ ਹੈ। ਦੂਜਿਆਂ 17 ਦਰਿਆਵਾਂ ਵਿਚ 5 ਦਰਿਆ ਜਿਹਲਮ, ਚਨਾਬ (ਝਨਾਂ), ਰਾਵੀ, ਬਿਆਸ ਤੇ ਸਤਲੁਜ, ਸਿੰਧ ਸਿਸਟਮ ਦੇ ਦਰਿਆ ਹਨ ਜਿਨ੍ਹਾਂ ਦਾ ਜਲ-ਨਿਕਾਸ ਖੇਤਰ ਲਗਭਗ 130,442 ਵ.ਕਿ.ਮੀ. ਹੈ; ਨੌਂ ਦਰਿਆ ਗੰਗਾ, ਜਮਨਾ, ਰਾਮਗੰਗਾ, ਕਾਲੀ (ਸਾਰਦਾ), ਕਰਨਾਲੀ, ਰਾਪਤੀ, ਗੰਡਕ, ਬਾਘਮਤੀ ਅਤੇ ਕੋਸੀ, ਗੰਗਾ ਸਿਸਟਮ ਦੇ ਦਰਿਆ ਹਨ ਜੋ 215,290 ਵ. ਕਿ. ਮੀ. ਦੇ ਇਲਾਕੇ ਦੇ ਪਾਣੀ ਦਾ ਨਿਕਾਸ ਕਰਦੇ ਹਨ ਅਤੇ ਤਿੰਨ ਦਰਿਆ ਤਿਸਤਾ, ਰਾਇਦਕ ਤੇ ਮਨਾਸ, ਬ੍ਰਹਮਪੁੱਤਰ ਸਿਸਟਮ ਦੇ ਦਰਿਆ ਹਨ ਜਿਨ੍ਹਾਂ ਦਾ ਜਲ-ਨਿਕਾਸ ਖੇਤਰ ਲਗਭਗ 181,168 ਵ. ਕਿ. ਮੀ. (70,769 ਵ. ਮੀ.) ਹੈ। ਸਿੰਧ ਸਿਸਟਮ ਦੇ ਦਰਿਆ ਪਹਾੜੀ ਇਲਾਕੇ ਵਿਚ ਉੱਤਰ-ਪੱਛਮ ਦਿਸ਼ਾ ਵਿਚ ਵਗਦੇ ਹਨ ਜਦੋਂ ਕਿ ਗੰਗਾ ਤੇ ਬ੍ਰਹਮਪੁੱਤਰ ਪ੍ਰਣਾਲੀ ਦੇ ਦਰਿਆ ਪੂਰਬ ਦੀ ਦਿਸ਼ਾ ਵਿਚ ਵਗਦੇ ਹਨ ।

ਭਾਰਤ ਦੇ ਉੱਤਰ ਵਿਚ ਕੱਰਾਕੁਰਮ ਪਰਬਤ ਜਿਸ ਦੇ ਖੱਬੇ ਪਾਸੇ ਹਿੰਦੂਕੁਸ਼ ਪਰਬਤ ਅਤੇ ਸੱਜੇ ਪਾਸੇ ਲੱਦਾਖ ਪਰਬਤ ਲੜੀ ਜਲ-ਨਖੇੜ ਬਣਾਉਂਦਾ ਹੈ ਜਿਹੜਾ ਸਿੰਧ ਸਿਸਟਮ ਨੂੰ ਕੇਂਦਰੀ ਏਸ਼ੀਆ ਦੇ ਦਰਿ-ਆਵਾਂ ਨਾਲੋਂ ਵੱਖ ਕਰਦਾ ਹੈ। ਇਸ ਦੇ ਉਲਟ ਇਕ ਜਲ ਨਖੇੜ ਕੈਲਾਸ਼ ਪਰਬਤ ਬਣਾਉਂਦਾ ਹੈ ਜਿਹੜਾ ਐਂਗੇਨਾਈਨ-ਚਿੰਗ-ਤਾਂਗ-ਕੁ-ਲਾਸ਼ਾਨ ਲੜੀ ਤਕ ਜਾਰੀ ਰਹਿੰਦਾ ਹੈ ਅਤੇ ਬ੍ਰਹਮਪੁੱਤਰ ਨੂੰ ਉੱਤਰ ਵਲ ਵਗਣ ਤੋਂ ਰੋਕਦਾ ਹੈ । ਇਸ ਜਲ ਨਖੇੜ ਦੇ ਦੱਖਣ ਵਿਚ ਬ੍ਰਹਮਪੁੱਤਰ ਪੂਰਬ ਵਲ ਨੂੰ ਵਗਦਾ ਹੈ ਅਤੇ 1450 ਕਿ. ਮੀ. ਦਾ ਸਫ਼ਰ ਤਹਿ ਕਰਕੇ ਮਹਾਨ ਹਿਮਾਲਾ ਨੂੰ ਲੰਬਕਾਰ ਦਿਸ਼ਾ ਵਿਚ ਪਾਰ ਕਰਦਾ ਹੈ । ਪਰ ਬ੍ਰਹਮਪੁੱਤਰ ਦੀਆਂ ਕਈ ਤਿੱਬਤੀ ਸਹਾਇਕ ਨਦੀਆਂ ਇਸਦੇ ਉਲਟ ਦਿਸ਼ਾ ਵਿਚ ਚਲਦੀਆਂ ਹਨ ਜਿਸ ਵਿਚ ਕਿਸੇ ਸਮੇਂ ਬ੍ਰਹਮਪੁੱਤਰ ਖੁਦ ਚਲਦਾ ਹੁੰਦਾ ਸੀ । ਉਂਝ ਤਾਂ ਭਾਵੇਂ ਮਹਾਨ ਹਿਮਾਲਾ ਪਰਬਤ ਲੜੀ ਧੁਰ ਤੋਂ ਧੁਰ ਤਕ ਜਲ-ਨਖੇੜ ਬਣਾਉਂਦੀ ਹੈ ਪਰ ਇਸ ਦਾ ਕੰਮ ਬੜੇ ਸੀਮਤ ਜਿਹੇ ਖੇਤਰ ਵਿਚ ਹੀ ਹੈ ਕਿਉਂਕਿ ਹਿਮਾਲਾ ਦੇ ਕਈ ਮੁੱਖ ਦਰਿਆ ਜਿਵੇਂ ਕਿ ਸਿੰਧ, ਸਤਲੁਜ, ਬ੍ਰਹਮਪੁੱਤਰ ਅਤੇ ਗੰਗਾਂ ਨੂੰ ਬਣਾਉਣ ਵਾਲੀਆਂ ਦੋ ਉਪਰਲੀਆਂ ਨਦੀਆਂ ਭਾਗੀਰਥੀ ਤੇ ਅਲਕਨੰਦਾ ਹਿਮਾਲਾ ਪਰਬਤ ਤੋਂ ਵੀ ਪੁਰਾਣੀਆਂ ਹਨ । ਇਹ ਖਿਆਲ ਕੀਤਾ ਜਾਂਦਾ ਹੈ ਕਿ ਹਿਮਾਲਾ ਪਰਬਤ ਦੀ ਉਪਰ ਉਠਣ ਦੀ ਰਫ਼ਤਾਰ ਇੰਨੀ ਧੀਮੀ ਸੀ ਕਿ ਇਨ੍ਹਾਂ ਦਰਿਆਵਾਂ ਨੂੰ ਆਪਣੇ ਮਾਰਗਾਂ ਤੇ ਵਗਦੇ ਰਹਿਣ ਵਿਚ ਕੋਈ ਖਾਸ ਮੁਸ਼ਕਲ ਦਾ ਸਾਹਮਣਾ ਨਹੀਂ ਕਰਨਾ ਪਿਆ ।

ਹਿਮਾਲਾ ਦੀ ਉਚਾਈ ਅਤੇ ਇਨ੍ਹਾਂ ਦਰਿਆਈ ਵਾਦੀਆਂ ਦੀ ਡੂੰਘਾਈ ਨਾਲ ਦੀ ਨਾਲ ਹੀ ਵਧਦੀ ਰਹੀ ਹੈ । ਸਿੱਟੇ ਵਜੋਂ ਇਹ ਘਾਟੀਆਂ 1,524 ਮੀ. ਤੋਂ 4,876 ਮੀ. ਡੂੰਘੀਆਂ ਅਤੇ 10 ਕਿ. ਮੀ. ਤੋਂ 48 ਕਿ. ਮੀ. ਚੌੜੀਆਂ ਹੋ ਗਈਆਂ ਹਨ ।

**ਗਲੇਸ਼ੀਅਰ**—ਗਲੇਸ਼ੀਅਰ ਉਚਾਈ ਦੀ ਜਲ-ਨਿਕਾਸੀ ਵਿਚ ਅਤੇ ਹਿਮਾਲਾ ਦੇ ਦਰਿਆਵਾਂ ਨੂੰ ਪਾਣੀ ਦੇਣ ਵਿਚ ਇਕ ਮਹੱਤਵਪੂਰਨ ਰੋਲ ਅਦਾ ਕਰਦੇ ਹਨ । ਉੱਤਰ ਖੰਡ ਵਿਚ ਕਈ ਗਲੇਸ਼ੀਅਰ ਮਿਲਦੇ ਹਨ ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਗੰਗੋਤਰੀ ਹੈ ਜੋ 32 ਕਿ. ਮੀ. (20 ਮੀਲ) ਲੰਬਾ ਹੈ । ਖੁੰਬੂ ਗਲੇਸ਼ੀਅਰ ਵਾਲਾ ਮਹੱਲਗੁਰ ਹਿਮਾਲਾ (ਬਰਫ਼ ਦਾ ਖੇਤਰ) ਨੈਪਾਲ ਵਿਚ ਐਵਰੈਸਟ ਖੇਤਰ ਦੀ ਜਲ-ਨਿਕਾਸੀ ਕਰਦਾ ਹੈ । ਹਿਮਾਲਾ ਖੇਤਰ ਦੇ ਗਲੇਸ਼ੀਅਰਾਂ ਦੀ ਖਿਸਕਣ ਦੀ ਰਫ਼ਤਾਰ ਭਿੰਨ ਭਿੰਨ ਹੈ । ਉਦਾਹਰਨ ਦੇ ਤੌਰ ਤੇ ਗੁਆਂਢ ਵਿਚ ਕੱਰਾਕੁਰਮ ਲੜੀ ਵਿਚ ਬਲਟੋਰੋ ਗਲੇਸ਼ੀਅਰ ਇਕ ਦਿਨ ਵਿਚ ਲਗਭਗ ਦੋ ਮੀਟਰ ਤਕ ਖ਼ਿਸਕਦੇ ਹਨ ਜਦੋਂ ਕਿ ਦੂਜੇ ਜਿਵੇਂ ਖੁੰਬੂ ਇਕ ਦਿਨ ਵਿਚ ਸਿਰਫ਼ 30 ਸੈ. ਮੀ. ਤਕ ਹੀ ਹਿਲਦਾ ਹੈ । ਬਹੁਤ ਸਾਰੇ ਹਿਮਾਲੀਅਨ ਗਲੇਸ਼ੀਅਰ ਨਿਵੇਕਲੀ ਜਿਹੀ ਥਾਂ ਤੇ ਟਿਕੇ ਪਏ ਰਹਿੰਦੇ ਹਨ ।

**ਮਿੱਟੀ**—ਹਿਮਾਲਾ ਦੀ ਭੋਂ ਬਾਰੇ ਬਹੁਤਾ ਪਤਾ ਨਹੀਂ ਲੱਗਾ । ਉੱਤਰ ਮੁਖੀ ਢਲਾਣਾਂ ਆਮ ਕਰਕੇ ਮੋਟੀ ਭੋਂ ਵਾਲੀਆਂ ਹਨ ਜਿਥੇ ਘਟ ਉਚਾਈ ਤੇ ਸੰਘਣੇ ਜੰਗਲ ਅਤੇ ਉਚਾਈਆਂ ਤੇ ਘਾਹ ਹੁੰਦਾ ਹੈ । ਜੰਗਲਾਤੀ ਭੋਂ ਗੂੜ੍ਹੇ ਭੂਰੇ ਰੰਗ ਦੀ ਅਤੇ ਚੀਕਨੀ ਮਿੱਟੀ ਵਾਲੀ ਹੈ ਜੋ ਆਮ ਕਰਕੇ ਉੱਤਰ ਖੰਡ ਵਿਚ ਮਿਲਦੀ ਹੈ ਜਿਹੜੀ ਫਲਦਾਰ ਦਰਖ਼ਤਾਂ ਲਈ ਬਹੁਤ ਲਾਹੇਵੰਦ ਹੈ । ਪਰਬਤੀ-ਜੂਹਾਂ ਵਾਲੀ ਮਿੱਟੀ ਚੰਗੀ ਵਿਕਸਤ ਹੈ ਪਰ ਮੋਟਾਈ ਅਤੇ ਰਸਾਇਣਕ ਗੁਣਾਂ ਵਿਚ ਵੱਖ ਵੱਖ ਥਾਵਾਂ ਤੇ ਭਿੰਨ ਭਿੰਨ ਹੈ । ਦਾਰਜੀਲਿੰਗ ਦੀਆਂ ਪਹਾੜੀਆਂ ਅਤੇ ਆਸਾਮ ਦੀਆਂ ਵਾਦੀਆਂ ਵਿਚ ਭੋਂ ਮੱਲੜ ਹੈ ਜੋ ਚਾਹ ਉਗਾਉਣ ਦੇ ਯੋਗ ਹੈ। ਬੰਜਰ ਤੇ ਤੇਜ਼ਾਬੀ ਭੋਂ ਗ੍ਰੇਟ ਹਿਮਾਲੀਅਨ ਲੜੀ ਦੇ ਉੱਤਰ ਵਲ ਸਿੰਧ ਵਾਦੀ ਦੇ ਨਾਲ ਨਾਲ 600 ਕਿ. ਮੀ. ਦੀ ਲੰਬੀ ਪੱਟੀ ਵਿਚ ਮਿਲਦੀ ਹੈ ਅਤੇ ਹਿਮਾਚਲ ਪ੍ਰਦੇਸ਼ ਵਿਚ ਵੀ ਕਈ ਥਾਵਾਂ ਤੇ ਪਾਈ ਜਾਂਦੀ ਹੈ । ਪੂਰਬ ਵਿਚ ਖੁਸ਼ਕ, ਲੱਦਾਖ ਪਠਾਰ ਵਿਚ ਖਾਰੀ ਮਿੱਟੀ ਪਾਈ ਜਾਂਦੀ ਹੈ । ਸੈਲਾਬ ਵਾਲੀ ਉਪਜਾਊ ਮਿੱਟੀ ਕਸ਼ਮੀਰ ਦੀ ਵਾਦੀ, ਡੇਹਰਾਦੂਨ ਅਤੇ ਹਿਮਾਲਾ ਦੀਆਂ ਉੱਚੀਆਂ ਵਾਦੀਆ ਵਿਚ ਮਿਲਦੀ ਹੈ । ਉੱਚੀਆਂ ਚੋਟੀਆਂ ਤੇ ਚਟਾਨਾਂ ਵਾਲੀ ਜ਼ਮੀਨ, ਪਥਰੀਲੀ ਅਤੇ ਸਭ ਤੋਂ ਘਟ ਉਪਜਾਊ ਹੈ ।

**ਜਲਵਾਯੂ**—ਹਿਮਾਲਾ ਏਸ਼ੀਆ ਨੂੰ ਦੋ ਹਿੱਸਿਆਂ ਵਿਚ ਵੰਡਦਾ ਹੈ ਅਤੇ ਉੱਚਾ ਹੋਣ ਕਾਰਨ ਇਨ੍ਹਾਂ ਦੋਹਾਂ ਹਿੱਸਿਆਂ ਦੇ ਪੌਣ ਅਤੇ ਪਾਣੀ ਨੂੰ ਇਕ ਦੂਜੇ ਵਲ ਜਾਣ ਨਹੀਂ ਦਿੰਦਾ । ਜਿਥੇ ਸਿਆਲ ਦੇ ਦਿਨਾਂ ਵਿਚ ਉੱਤਰ ਵੱਲੋਂ ਆ ਰਹੀਆਂ ਸ਼ੀਤ ਹਵਾਵਾਂ ਨੂੰ ਭਾਰਤ ਵਿਚ ਦਾਖਲ

ਣ ਤੋਂ ਰੋਕਦਾ ਹੈ, ਉਥੇ ਭਾਰਤ ਵੱਲੋਂ ਬੁਖਾਰਾਤ ਨਾਲ ਲੱਦੀਆਂ ਮਾਨ-ਨ ਪੌਣਾਂ ਨੂੰ ਰੋਕ ਕੇ ਦੱਖਣ-ਪੱਛਮ ਵੱਲ ਭੇਜ ਦਿੰਦਾ ਹੈ ਜਿਸਦੇ ਸਿੱਟੇ ਜੋਂ ਭਾਰਤ ਵਾਲੇ ਪਾਸੇ ਵੱਲ ਹਿਮਾਲਾ ਤੇ ਬਰਫ਼ ਤੇ ਮੀਂਹ ਕਾਫ਼ੀ ਦਾ ਹੈ ਪ੍ਰੰਤੂ ਤਿੱਬਤ ਖੁਸ਼ਕ ਰਹਿ ਜਾਂਦਾ ਹੈ। ਹਿਮਾਲਾ ਦੇ ਦੱਖਣ ਲੇ ਪਾਸੇ ਸਾਲਾਨਾ ਔਸਤ ਵਰਖਾ 150 ਸੈਂ. ਮੀ. (ਸ਼ਿਮਲਾ, ਮਸੂਰੀ) ਲੈ ਕੇ 300 ਸੈਂ. ਮੀ. (ਦਾਰਜੀਲਿੰਗ) ਤਕ ਹੁੰਦੀ ਹੈ ਜਦੋਂ ਕਿ ਮਾਲੀਆ ਗ੍ਰੇਟ ਦੇ ਉੱਤਰ ਵਲ ਸਿੰਧ ਵਾਦੀ ਵਿਚ ਸਿਕਾਰਦੂ, ਗਿਲ-ਤ ਅਤੇ ਲੇਹ ਆਦਿ ਥਾਵਾਂ ਤੇ ਸਿਰਫ਼ 6 ਤੋਂ 15 ਸੈ. ਮੀ. ਤਕ ਹੀ ਖਾ ਹੁੰਦੀ ਹੈ।

ਪੂਰਬੀ ਹਿਮਾਲਾ ਪੱਛਮੀ ਹਿਮਾਲਾ ਨਾਲੋਂ ਘੱਟ ਉੱਚਾ ਹੋਣ ਕਰਕੇ ਮਾ ਹੈ। ਅੱਜ ਤਕ ਪੱਛਮੀ ਹਿਮਾਲਾ ਵਿਚ ਸ਼ਿਮਲੇ ਦੇ ਸਥਾਨ ਤੇ ਤੋਂ ਘੱਟ ਰਿਕਾਰਡ ਕੀਤਾ ਗਿਆ ਤਾਪਮਾਨ 25° ਸੈਂ. ਹੈ। ਮਈ ਮਹੀਨੇ ਦਾਰਜੀਲਿੰਗ ਵਿਚ 1,945 ਮੀ. ਦੀ ਉਚਾਈ ਤੇ ਨੋਟ ਕੀਤਾ ਮਾ ਘੱਟ ਤੋਂ ਘੱਟ ਔਸਤਨ ਤਾਪਮਾਨ 11° ਸੈਂ. ਹੈ। ਇਸੇ ਮਹੀਨੇ )29 ਮੀ. ਦੀ ਉਚਾਈ ਦਾ ਤਾਪਮਾਨ – 22° ਸੈਂ. ਅਤੇ ਸਭ ਤੋਂ ਤਾਪਮਾਨ –29° ਸੈਂ. ਹੁੰਦਾ ਹੈ।

**ਬਨਸਪਤੀ ਤੇ ਜੀਵ-ਜੰਤੂ**—ਹਿਮਾਲਾ ਦੀ ਬਨਸਪਤੀ ਨੂੰ ਉਚਾਈ ਵਰਖਾ ਦੇ ਆਧਾਰ ਤੇ ਚਾਰ ਗਰੁਪਾਂ ਵਿਚ ਵੰਡਿਆ ਜਾ ਸਕਦਾ ਊਸ਼ਣੀ, ਉਪ-ਊਸ਼ਣੀ, ਸ਼ੀਤ-ਊਸ਼ਣੀ ਅਤੇ ਐਲਪਾਈਨ। ਊਸ਼ਣੀ ਬਹਾਰ ਬਰਸਾਤੀ ਜੰਗਲ ਪੂਰਬੀ ਤੇ ਮੱਧ ਹਿਮਾਲਾ ਦੀਆਂ ਨਾਮਦਾਰ ਆਂ ਤੇ ਪਾਏ ਜਾਂਦੇ ਹਨ। ਇਨ੍ਹਾਂ ਵਿਚੋਂ ਇਮਾਰਤੀ ਲੱਕੜ ਅਤੇ ਗ ਦੇਣ ਵਾਲੇ ਦਰਖ਼ਤ ਆਮ ਹਨ। ਇਨ੍ਹਾਂ ਦੀਆਂ ਵੱਖ ਵੱਖ ਆਂ ਵੱਖ ਵੱਖ ਢਲਾਣਾਂ ਤੇ ਹੁੰਦੀਆਂ ਹਨ। ਬਾਂਸ ਦੇ ਜੰਗਲ ਆਂ ਢਲਾਣਾਂ ਉੱਤੇ ਹੁੰਦੇ ਹਨ। ਬਲੂਤ ਤੇ ਅਖਰੋਟ ਅਰੁਨਾਂਚਲ ਸ਼ ਦੇ ਪੱਛਮ ਤੋਂ ਲੈ ਕੇ ਮੱਧ ਨੈਪਾਲ ਦੀਆਂ 1,100 ਤੋਂ 1,700 ਤਕ ਦੀਆਂ ਪਹਾੜੀਆਂ ਤੇ ਮਿਲਦੇ ਹਨ। ਨਦੀ-ਮਾਰਗਾਂ ਦੇ ਨਾਲ ਤਿਖੀਆਂ ਢਲਾਣਾਂ ਤੇ ਆਲਡਰ ਦੇ ਜੰਗਲ ਮਿਲਦੇ ਹਨ। ਦਰਖ਼ਤਾਂ ਾਲ 4,000 ਫੁਲਾਂ ਦੀਆਂ ਵੰਨਗੀਆਂ ਵੀ ਮਿਲਦੀਆਂ ਹਨ। ਵੱਲ ਨੂੰ ਉਚਾਈ ਵਧਦੀ ਜਾਂਦੀ ਹੈ ਤੇ ਵਰਖਾ ਘਟਦੀ ਜਾਂਦੀ ਹੈ ਕਰਕੇ ਬਰਸਾਤੀ ਜੰਗਲਾਂ ਦੀ ਥਾਂ ਪੱਤਝੜ ਜੰਗਲ ਮੱਲ ਲੈਂਦੇ ਹਨ ਂ ਵਿਚ ਸਾਲ (ਇਮਾਰਤੀ ਲਕੜ) ਦੇ ਦਰਖ਼ਤ ਬਹੁਤ ਮਿਲਦੇ । ਪੱਛਮ ਵੱਲ ਨੂੰ ਸਟੈਪੀ ਜੰਗਲ, ਸਟੈਪੀ ਉਪ-ਊਸ਼ਣੀ ਕੰਡਿਆ-ਂ ਝਾੜੀਆਂ ਅਤੇ ਉਪ-ਊਸ਼ਣੀ ਅਰਧ-ਮਾਰੂਥਲ ਬਨਸਪਤੀ ਮਿਲਦੇ ।

ਸ਼ੀਤ-ਊਸ਼ਣੀ ਜੰਗਲ 1,300 ਮੀ. ਤੋਂ 3,300 ਮੀ. ਤਕ ਦੀਆਂ ਈਆਂ ਤੇ ਮਿਲਦੇ ਹਨ। ਇਨ੍ਹਾਂ ਵਿਚ ਨੋਕਦਾਰ ਤੇ ਚੌੜੇ ਪਤਿਆਂ ਦਰਖ਼ਤ ਪਾਏ ਜਾਂਦੇ ਹਨ। ਚੀਲ, ਦਿਆਰ ਦੇ ਦਰਖ਼ਤ ਬੜੇ ਤੀ ਲਕੜੀ ਵਾਲੇ ਦਰਖ਼ਤ ਹਨ। 800 ਮੀ. ਤੋਂ 1,600 ਮੀ. ਉਚਾਈਆਂ ਤੇ ਚਿਰ ਪਾਈਨ ਦੀ ਕਿਸਮ ਦੇ ਦਰਖ਼ਤ ਬਹੁਤ ਦੇ ਹਨ।

ਐਲਪਾਈਨ ਕਿਸਮ ਦੇ ਦਰਖ਼ਤਾਂ ਦਾ ਇਲਾਕਾ 3200 ਮੀ. ਅਤੇ 6 ਮੀ. ਤੋਂ ਸ਼ੁਰੂ ਹੋ ਕੇ 4,450 ਮੀ. ਤਕ ਦੀਆਂ ਪੂਰਬੀ ਹਿਮਾਲਾ ਅਤੇ 4175 ਮੀ. ਤਕ ਦੀਆਂ ਪੱਛਮੀ ਹਿਮਾਲਾ ਦੀਆਂ ਉਚਾਈਆਂ ਗਾ ਹੈ। ਜੂਨੀਪਰ, ਰੋਡੋਡੈਂਡਰਨ, ਕਾਈ ਤੇ ਲਿਚਨ ਆਦਿ ਤ ਇਸ ਵਿਚ ਸ਼ਾਮਲ ਹਨ।

ਹਿਮਾਲਾ ਦੇ ਜੀਵ-ਜੰਤੂ ਸਭ ਤੋਂ ਵੱਧ ਊਸ਼ਣੀ ਜੰਗਲਾਂ ਦੀ ਜੀਵ ੀ ਨਾਲ ਮਿਲਦੇ ਜੁਲਦੇ ਹਨ ਅਤੇ ਦੂਜੇ ਦਰਜੇ ਤੇ ਉਪ-ਊਸ਼ਣੀ, ਤੇ ਸ਼ੀਤ-ਊਸ਼ਣੀ ਇਲਾਕਿਆਂ ਵਾਲੇ ਜੀਵ-ਜੰਤੂਆਂ ਨਾਲ ਮਿਲਦੇ ਹਨ। ਭਾਰਤ ਵਾਲੇ ਪਾਸੇ ਹਿਮਾਲਾ ਵਿਚ ਲੰਗੂਰ, ਹਾਥੀ, ਗੈਂਡਾ, ਬਾਘ, ਤੇਂਦੂਆ, ਨੇਲ, ਭਾਲੂ ਤੇ ਮੋਲ ਆਦਿ ਜਾਨਵਰ ਮਿਲਦੇ ਹਨ। ਲੰਗੂਰ ਲਗਭਗ 400 ਮੀ. ਦੀ ਉਚਾਈ ਤਕ ਮਿਲਦਾ ਹੈ। ਲੂੰਬੜੀ, ਚੀਤਾ, ਜੰਗਲੀ ਗਧਾ, ਕਸਤੂਰੀ ਵਾਲਾ ਮਿਰਗ, ਬਾਰਾਸਿੰਘਾਂ ਅਤੇ ਭੇਡ ਤਿੱਬਤੀ ਹਿਮਾਲਾ ਵਿਚ ਮਿਲਦੇ ਹਨ। ਜੰਗਲੀ ਇਲਾਕਿਆਂ ਵਿਚ ਜੰਗਲੀ ਕੁੱਤਾ ਤੇ ਜੰਗਲੀ ਸੂਰ ਪਾਏ ਜਾਂਦੇ ਹਨ। ਜ਼ਿਆਦਾ ਉਚਾਈ ਤੇ ਯਾਕ ਜਾਨਵਰ ਮਿਲਦਾ ਹੈ ਜੋ ਭਾਰ ਢੋਣ ਦੇ ਕੰਮ ਵੀ ਆਉਂਦਾ ਹੈ।

ਗਿੱਧ ਤੇ ਹੋਰ ਸ਼ਿਕਾਰੀ ਪੰਛੀ ਹਿਮਾਲਾ ਦੀਆਂ ਉਚਾਈਆਂ ਤੇ ਮਿਲਦੇ ਹਨ। ਭਾਰਤ ਵਾਲੇ ਪਾਸੇ ਮੈਦਾਨੀ ਜੰਗਲਾਂ ਵਿਚ ਮੋਰ ਵੀ ਮਿਲਦਾ ਹੈ। ਬਰਫ਼ ਵਿਚ ਰਹਿ ਸਕਣ ਵਾਲੇ ਤਿੱਤਰ ਤੇ ਚਕੋਰ ਵੀ ਮਿਲਦੇ ਹਨ।

ਭਾਰਤ ਵਾਲੇ ਪਾਸੇ ਹਿਮਾਲਾ ਵਿਚ ਕਿਤੇ ਕਿਤੇ ਅਜਗਰ ਵੀ ਮਿਲਦਾ ਹੈ। ਸੱਪ ਲਗਭਗ 2,000 ਮੀ. ਦੀ ਉਚਾਈ ਤਕ ਮਿਲਦੇ ਹਨ। ਕਿਰਲੀਆਂ ਤੇ ਡੱਡੂ ਅਸਾਧਾਰਨ ਉਚਾਈ ਤਕ ਮਿਲਦੇ ਹਨ। ਹਿਮਾਲੀਆ ਪਾਣੀ ਵਿਚ ਕੈਟ ਫ਼ਿਸ਼ ਤੇ ਕਾਰਪ ਕੁਲ ਦੀਆਂ ਮੱਛੀਆਂ ਮਿਲਦੀਆਂ ਹਨ। ਹਿਮਾਲਾ ਵਿਚ ਖ਼ੂਬਸੂਰਤ ਤਿਤਲੀਆਂ ਦੀਆਂ ਕਈ ਕੁਲਾਂ ਪਾਈਆਂ ਜਾਂਦੀਆਂ ਹਨ।

**ਲੋਕ**—ਭਾਰਤੀ ਲੋਕਾਂ ਦੀਆਂ ਮੁੱਖ ਤਿੰਨ ਨਸਲਾਂ-ਆਰੀਆ, ਮੰਗੋਲ ਅਤੇ ਦਰਾਵੜ ਵਿਚੋਂ ਪਹਿਲੀਆਂ ਦੋ ਨਸਲਾਂ ਦੇ ਲੋਕ ਹਿਮਾਲਾ ਵਿਚ ਬਹੁਤ ਗਿਣਤੀ ਵਿਚ ਪਾਏ ਜਾਂਦੇ ਹਨ। ਪਿਛਲੇ ਕਾਫ਼ੀ ਸਮੇਂ ਤੋਂ ਲੋਕ ਵੱਖ ਵੱਖ ਥਾਵਾਂ ਤੋਂ ਆਕੇ ਇਥੇ ਵਸਦੇ ਰਹੇ ਹਨ ਜਿਸ ਨਾਲ ਨਸਲੀ ਮਿਸ਼ਰਣ ਜਿਹਾ ਪੈਦਾ ਹੋ ਗਿਆ ਹੈ। ਉੱਚ ਹਿਮਾਲਾ ਤੇ ਤਿੱਬਤੀਅਨ ਹਿਮਾਲਾ ਵਿਚ ਤਿੱਬਤੀ ਤੇ ਮੰਗੋਲ ਲੋਕ ਵਸਦੇ ਹਨ। ਹਿਮਾਲਾ ਨੀਵੇਂ ਵਿਚ ਲੰਬੇ ਤੇ ਸੁੰਦਰ ਇੰਡੋ-ਆਰੀਆ ਲੋਕ ਵਸਦੇ ਹਨ। ਜੰਮੂ-ਕਸ਼ਮੀਰ ਵਿਚ ਹਿਮਾਲੀਆ ਹੇਠਲੇ ਦੇ ਇੰਡੋ-ਆਰੀਆ ਨੂੰ ਡੋਗਰੇ ਕਿਹਾ ਜਾਂਦਾ ਹੈ ਅਤੇ ਇਹ ਦੋ ਜਾਤਾਂ-ਬ੍ਰਾਹਮਣ ਤੇ ਰਾਜਪੂਤ ਵਿਚ ਵੰਡੇ ਹੋਏ ਹਨ। ਕਸ਼ਮੀਰ ਦੀ ਵਾਦੀ ਵਿਚ ਵਸਣ ਵਾਲਿਆਂ ਨੂੰ ਕਸ਼ਮੀਰੀ ਕਿਹਾ ਜਾਂਦਾ ਹੈ। ਗੱਦੀ ਤੇ ਗੁੱਜਰ ਲੋਕ ਸਿਆਲ ਵਿਚ ਆਪਣੀਆਂ ਬੱਕਰੀਆਂ ਭੇਡਾਂ ਦੇ ਇੱਜੜਾਂ ਨੂੰ ਲੈ ਕੇ ਆਪਣੇ ਬਰਫ਼ਾਨੀ ਘਰਾਂ ਵਿਚੋਂ ਹੇਠਾਂ ਉਤਰ ਆਉਂਦੇ ਹਨ ਅਤੇ ਗਰਮੀਆਂ ਵਿਚ ਵਾਪਸ ਚਲੇ ਜਾਂਦੇ ਹਨ।

ਕਸ਼ਮੀਰੀ ਹਿਮਾਲਾ ਦੀ ਉਚ-ਲੜੀ ਦੇ ਉੱਤਰ ਵਿਚ ਚੰਪਾ, ਲੱਦਾਖੀ, ਬਾਲਟੀ ਤੇ ਦਰਦ ਲੋਕ ਰਹਿੰਦੇ ਹਨ। ਇਨ੍ਹਾਂ ਵਿਚੋਂ ਦਰਦ ਆਰੀਆ ਤੇ ਬਾਕੀ ਦੂਜੇ ਮੰਗੋਲ ਨਸਲ ਵਿਚੋਂ ਹਨ। ਚੰਪਾ ਲੋਕ ਉਪਰਲੀ ਸਿੰਧ ਘਾਟੀ ਵਿਚ ਚਰਵਾਹਿਆਂ ਵਾਲਾ ਜੀਵਨ ਬਤੀਤ ਕਰਦੇ ਹਨ। ਲੱਦਾਖੀ ਕਸ਼ਮੀਰ ਵਿਚ ਸਿੰਧ ਘਾਟੀ ਦੇ ਨਾਲ ਨਾਲ ਵਸੇ ਹੋਏ ਹਨ। ਬਾਲਟੀ ਲੋਕ ਹੇਠਲੀ ਸਿੰਧ ਘਾਟੀ ਦੇ ਨਾਲ ਨਾਲ ਵਸੇ ਹੋਏ ਹਨ ਅਤੇ ਇਨ੍ਹਾਂ ਨੇ ਇਸਲਾਮ ਧਰਮ ਅਪਣਾਇਆ ਹੋਇਆ ਹੈ।

ਹਿਮਾਚਲ ਪ੍ਰਦੇਸ਼ ਦੇ ਕਾਨੇਤ ਅਤੇ ਉੱਤਰ ਖੰਡ ਦੇ ਖਾਸ ਵਸ-ਨੀਕ ਵੀ ਆਰੀਆ ਨਸਲ ਦੇ ਹਨ। ਹਿਮਾਚਲ ਪ੍ਰਦੇਸ਼ ਵਿਚ ਕਿਨੌਰ ਤੇ ਲਾਹੌਲ-ਸਪਿਤੀ ਜ਼ਿਲ੍ਹਿਆਂ ਵਿਚ ਮੰਗੋਲ ਨਸਲ ਦੇ ਲੋਕ ਰਹਿੰਦੇ ਹਨ ਜੋ ਤਿੱਬਤ ਤੋਂ ਆ ਕੇ ਵਸੇ ਹੋਏ ਹਨ।

ਨੈਪਾਲ ਦੇ ਲੋਕ ਦੋ ਮੁੱਖ ਨਸਲਾਂ—ਤਿੱਬਤੀ-ਨੈਪਾਲੀ ਅਤੇ ਇੰਡੋ-ਨੈਪਾਲੀ ਵਿਚ ਵੰਡੇ ਹੋਏ ਹਨ ਜਿਨ੍ਹਾਂ ਨੂੰ ਅਗੋਂ ਕਈ ਹੋਰ ਨਸਲੀ ਗਰੁੱਪਾਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਵਿਚ ਨਿਵਾਰ, ਤਮੰਗ, ਗਰੁੰਗ, ਮਗਰ, ਸ਼ੇਰਪਾ ਅਤੇ ਕਿਰਾਤ ਸ਼ਾਮਲ ਹਨ। ਸਿੱਕਮ ਦੇ ਲੋਕ ਤਿੰਨ ਵੱਖ ਵੱਖ ਨਸਲੀ ਗਰੁੱਪਾਂ—ਲੈਪਚਾ, ਭੂਤੀ ਅਤੇ ਨੈਪਾਲੀ ਵਿਚ ਮਿਲਦੇ ਹਨ। ਅਰੁਨਾਂਚਲ ਰਾਜ ਵਿਚ ਵੀ ਕਾਫ਼ੀ ਜਾਤੀਆਂ ਦੇ ਲਕ

ਵਸਦੇ ਹਨ ਜੋ ਇੰਡੋ-ਮੰਗੋਲ ਨਸਲ ਵਿਚੋਂ ਹਨ ਅਤੇ ਭਾਸ਼ਾ ਦੇ ਲਿਹਾਜ਼ ਨਾਲ ਇਹ ਤਿਬਤੀ-ਬਰਮਨ ਹਨ। ਇਹ ਵੱਖ ਵੱਖ ਦਰਿਆਈ ਘਾਟੀਆਂ ਵਿਚ ਰਹਿੰਦੇ ਹਨ ਅਤੇ ਫਿਰ ਤੁਰ ਕੇ ਖੇਤੀਬਾੜੀ ਕਰਦੇ ਹਨ।

**ਆਵਾਜਾਈ ਦੇ ਸਾਧਨ**—ਹਿਮਾਲਾ ਵਿਚ ਆਵਾਜਾਈ ਦੀ ਘਾਟ ਇਥੋਂ ਦੀ ਆਰਥਿਕ ਉਸਾਰੀ ਵਿਚ ਇਕ ਜ਼ਬਰਦਸਤ ਰੁਕਾਵਟ ਹੈ। ਹੁਣੇ ਹੁਣੇ ਕੁਝ ਸਾਲਾਂ ਵਿਚ ਉੱਤਰ ਤੇ ਦੱਖਣ ਵੱਲੋਂ ਨਵੇਂ ਸ਼ਾਹ ਰਾਹ ਤਿਆਰ ਕੀਤੇ ਗਏ ਹਨ। ਇਨ੍ਹਾਂ ਵਿਚੋਂ ਕਾਠਮੰਡੂ ਨੂੰ ਭਾਰਤ ਨਾਲ ਮਿਲਾਉਣ ਵਾਲੀ 120 ਕਿ. ਮੀ. ਲੰਬੀ ਸੜਕ ਵਿਸ਼ੇਸ਼ ਤੌਰ ਤੇ ਵਰਣਨ-ਯੋਗ ਹੈ। ਹਿੰਦੁਸਤਾਨ-ਤਿਬੱਤ ਸੜਕ, ਜਿਸਨੂੰ ਇੰਡੀਅਨ ਨੈਸ਼ਨਲ ਹਾਈਵੇ ਨੰ: 22 ਵੀ ਕਹਿੰਦੇ ਹਨ, ਦਾ ਵੀ ਭਾਰਤ ਸਰਕਾਰ ਨੇ ਕਾਫ਼ੀ ਸੁਧਾਰ ਕੀਤਾ ਹੈ। ਇਹ ਰਾਹ 500 ਕਿ. ਮੀ. ਲੰਬਾ ਹੈ ਜੋ ਪੰਜਾਬ ਦੇ ਮੈਦਾਨ ਨੂੰ ਤਿੱਬਤ-ਭਾਰਤ ਸਰਹੱਦ ਤੇ ਸ਼ਿਪਕੀਲਾ (ਦੱਰਾ) ਨਾਲ ਮਿਲਾਉਂਦਾ ਹੈ। ਇਥੇ ਸਿਰਫ਼ ਦੋ ਮੁੱਖ ਤੰਗ ਪਟੜੀ ਦੀਆਂ ਲਾਈਨਾਂ-ਕਾਲਕਾ ਤੇ ਸ਼ਿਮਲਾ ਵਿਚਕਾਰ ਤੇ ਸਿਲੀਗੁੜੀ ਤੇ ਦਾਰਜੀਲਿੰਗ ਵਿਚਕਾਰ ਹਨ ਜੋ ਹਿਮਾਲੀਆ ਨੀਵੇਂ ਨੂੰ ਭਾਰਤੀ ਮੈਦਾਨਾਂ ਨਾਲ ਮਿਲਾਉਂਦੀਆਂ ਹਨ। ਇਨ੍ਹਾ ਤੋਂ ਛੁਟ ਕੁਝ ਕੁ ਹੋਰ ਛੋਟੀਆਂ ਮੋਟੀਆਂ ਰੇਲ ਲਾਈਨਾਂ ਹਨ ਜਿਵੇਂ ਪਠਾਨਕੋਟ ਤੋਂ ਜੋਗਿੰਦਰਨਗਰ ਅਤੇ ਹਰਦੁਆਰ ਤੋਂ ਦੇਹਰਾਦੂਨ ਤਕ।

ਹਿਮਾਲਾ ਵਿਚ ਦੋ ਮੁੱਖ ਹਵਾਈ ਅੱਡੇ ਸ੍ਰੀਨਗਰ ਤੇ ਕਾਠਮੰਡੂ ਵਿਖੇ ਹਨ। ਕਾਠਮੰਡੂ ਅੰਤਰਦੇਸ਼ੀ ਹਵਾਈ ਅੱਡਾ ਹੈ। ਇਨ੍ਹਾਂ ਤੋਂ ਬਿਨਾਂ ਛੋਟੇ ਮੋਟੇ ਹੋਰ ਵੀ ਕਈ ਹਵਾਈ ਅੱਡੇ ਹਨ ਜੋ ਇਥੋਂ ਦੇ ਨਿੱਜੀ ਕੰਮਾਂ ਲਈ ਵਰਤੇ ਜਾਂਦੇ ਹਨ।

ਪੰਜਾਬ ਦੇ ਮੈਦਾਨਾਂ ਤੋਂ ਕਸ਼ਮੀਰ ਦੀ ਵਾਦੀ ਤਕ ਸਿੱਧਾ ਰਸਤਾ ਨੈਸ਼ਨਲ ਹਾਈਵੇ ਨੰ: 1 ਏ ਜਲੰਧਰ ਤੋਂ ਉੜੀ ਤਕ ਹੈ ਅਤੇ ਜੰਮੂ, ਬੈਨੀਹਾਲ, ਸ੍ਰੀਨਗਰ ਤੇ ਬਾਰਾਮੂਲਾ ਵਿਚੋਂ ਦੀ ਲੰਘਦਾ ਹੈ। ਬੈਨੀਹਾਲ ਵਿਖੇ ਪੀਰ ਪੰਜਾਲ ਪਹਾੜਾਂ ਨੂੰ ਇਹ ਇਕ ਸੁਰੰਗ ਦੁਆਰਾ ਪਾਰ ਕਰਦਾ ਹੈ। ਕਸ਼ਮੀਰ ਹਿਮਾਲੀਆ ਵਿਚ ਸਭ ਤੋਂ ਲੰਬੀ ਸੜਕ ਸ੍ਰੀਨਗਰ ਤੋਂ ਲੇਹ ਤੱਕ 375 ਕਿ. ਮੀ. ਲੰਬੀ ਹੈ ਜੋ 1960 ਵਿਚ ਬਣਾਈ ਗਈ ਸੀ ਅਤੇ ਇਸਨੂੰ ਲੇਹ ਤੋਂ ਨੂਬਰਾ ਘਾਟੀ ਤੱਕ ਹੋਰ ਵਧਾਇਆ ਗਿਆ। ਇਹ 5,404 ਮੀ. ਦੀ ਉਚਾਈ ਪਾਰ ਕਰਦੀ ਹੈ। ਇਨ੍ਹਾਂ ਤੋਂ ਬਿਨਾਂ ਥੋੜ੍ਹੇ ਸਾਲਾਂ ਵਿਚ ਕੁੱਝ ਹੋਰ ਵੀ ਨਵੀਆਂ ਸੜਕਾਂ ਤਿਆਰ ਕੀਤੀਆਂ ਗਈਆਂ ਹਨ।

**ਆਰਥਕ ਸਾਧਨ**—ਹਿਮਾਲਾ ਆਰਥਕ ਸਾਧਨਾਂ ਨਾਲ ਭਰਪੂਰ ਹੈ। ਇਨ੍ਹਾਂ ਵਿਚ ਕਾਸ਼ਤ ਯੋਗ ਜ਼ਮੀਨ, ਘਾਹ ਦੇ ਲੰਬੇ-ਚੌੜੇ ਮੈਦਾਨ ਤੇ ਜੰਗਲ, ਧਾਤਾਂ ਦੇ ਭੰਡਾਰ ਅਤੇ ਪਣ-ਬਿਜਲੀ ਤਿਆਰ ਕਰਨ ਦੇ ਸੋਮੇ ਸ਼ਾਮਲ ਹਨ। ਪੱਛਮੀ ਹਿਮਾਲਾ ਵਿਚ ਸਭ ਤੋਂ ਵੱਧ ਉਪਜਾਊ ਭੂਮੀ ਵਿਚ ਕਸ਼ਮੀਰ ਤੇ ਕਾਂਗੜਾ ਦੀਆਂ ਵਾਦੀਆਂ, ਸਤਲੁਜ ਬੇਸਿਨ ਅਤੇ ਉੱਤਰ-ਖੰਡ ਵਿਚ ਗੰਗਾ-ਜਮਨਾ ਦੇ ਆਲੇ-ਦੁਆਲੇ ਦੇ ਇਲਾਕੇ ਸ਼ਾਮਲ ਹਨ। ਇਸ ਭੂਮੀ ਵਿਚ ਹਰ ਸਾਲ 1,600,000 ਮੀ. ਟਨ ਅਨਾਜ ਪੈਦਾ ਕੀਤਾ ਜਾਂਦਾ ਹੈ ਜਿਸ ਵਿਚ ਚਾਉਲ, ਮੱਕੀ, ਕਣਕ ਤੇ ਬਾਜਰਾ ਆਦਿ ਸ਼ਾਮਲ ਹਨ। ਮੱਧ ਹਿਮਾਲਾ ਵਿਚ ਕਾਸ਼ਤ ਅਧੀਨ ਜ਼ਮੀਨ ਦਾ ਸਭ ਤੋਂ ਜ਼ਿਆਦਾ ਰਕਬਾ ਨੈਪਾਲ ਦੀਆਂ ਹੇਠਲੀਆਂ ਪਹਾੜੀਆਂ ਵਿਚ ਅਤੇ ਨਾਲ ਲਗਦੇ ਮੈਦਾਨਾਂ ਵਿਚ ਹੈ। ਦੇਸ਼ ਵਿਚ ਚਾਉਲ ਦੀ ਕੁੱਲ ਪੈਦਾ-ਵਾਰ ਦਾ 4/5 ਹਿੱਸਾ ਇਸ ਭੂਮੀ ਦੀ ਦੇਣ ਹੈ। ਇਸ ਇਲਾਕੇ ਵਿਚ ਮੱਕੀ ਤੇ ਕਣਕ ਵੀ ਕਾਫ਼ੀ ਹੁੰਦੀ ਹੈ। ਅਨਾਜ ਦੇ ਨਾਲ ਨਾਲ ਹੋਰ ਫ਼ਸਲਾਂ ਜਿਵੇਂ ਪਟਸਨ, ਗੰਨਾ ਅਤੇ ਤੇਲ ਦੇ ਬੀਜ ਆਦਿ ਵੀ ਇਸ ਇਲਾਕੇ ਵਿਚ ਪੈਦਾ ਕੀਤੇ ਜਾਂਦੇ ਹਨ।

ਹਿਮਾਲਾ ਵਿਚ ਫਲਾਂ ਦੇ ਸਭ ਤੋਂ ਵੱਧ ਬਾਗ਼ ਕਸ਼ਮੀਰ ਤੇ ਕੁੱਲੂ (ਹਿਮਾਚਲ ਪ੍ਰਦੇਸ਼) ਘਾਟੀਆਂ ਵਿਚ ਮਿਲਦੇ ਹਨ। ਇਨ੍ਹਾਂ ਵਿਚ ਸੇਬ, ਆੜੂ, ਨਾਸ਼ਪਾਤੀ ਅਤੇ ਚੈਰੀ ਦੇ ਬਾਗ਼ ਸ਼ਾਮਲ ਹਨ। ਕਸ਼ਮੀਰ ਵਿਚ ਡੱਲ ਝੀਲ ਦੇ ਆਸਪਾਸ ਵਧੀਆ ਕਿਸਮ ਦੇ ਅੰਗੂਰ ਪਾਏ ਜਾਂਦੇ ਹਨ ਜਿਨ੍ਹਾਂ ਤੋਂ ਸ਼ਰਾਬ ਤੇ ਬਰਾਂਡੀ ਤਿਆਰ ਕੀਤੀ ਜਾਂਦੀ ਹੈ। ਕਸ਼ਮੀਰ ਵਾਦੀ ਦੁਆਲੇ ਦੀਆਂ ਪਹਾੜੀਆਂ ਉੱਤੇ ਅਖ਼ਰੋਟ ਅਤੇ ਬਦਾਮ ਦੇ ਦਰਖ਼ਤ ਪਾਏ ਜਾਂਦੇ ਹਨ। ਭੂਟਾਨ ਵਿਚ ਸੰਤਰਿਆਂ ਦੇ ਬਾਗ਼ ਮਿਲਦੇ ਹਨ।

ਦਾਰਜੀਲਿੰਗ ਜ਼ਿਲ੍ਹੇ ਵਿਚ ਚਾਹ ਦੀ ਕਾਸ਼ਤ ਵੱਡੀ ਮਾਤਰਾ ਵਿਚ ਕੀਤੀ ਜਾਂਦੀ ਹੈ। ਕਾਂਗੜਾ ਵਾਦੀ ਵਿਚ ਵੀ ਚਾਹ ਦੀ ਕਾਸ਼ਤ ਕੀਤੀ ਜਾਂਦੀ ਹੈ। ਸਿਕੱਮ, ਭੂਟਾਨ ਅਤੇ ਦਾਰਜੀਲਿੰਗ ਦੀਆਂ ਪਹਾੜੀਆਂ ਤੇ ਇਲਾਇਚੀ ਦੇ ਬਾਗ਼ ਮਿਲਦੇ ਹਨ। ਉੱਤਰ ਖੰਡ ਦੇ ਉੱਤਰਕਾਸ਼ੀ ਤੇ ਪਿਥੌੜਾਗੜ੍ਹ ਵਿਚ ਦਵਾਈ ਲਈ ਜੜ੍ਹੀ-ਬੂਟੀਆਂ ਉਗਾਈਆਂ ਜਾਂਦੀਆਂ ਹਨ।

ਕਸ਼ਮੀਰ ਵਿਚ ਚਰਾਗਾਹਾਂ, ਜਿਨ੍ਹਾਂ ਨੂੰ ਮਾਰਗ ਵੀ ਕਿਹਾ ਜਾਂਦਾ ਹੈ, ਵਿਚ ਭੇਡਾਂ, ਬੱਕਰੀਆਂ ਤੇ ਯਾਕ ਆਦਿ ਪਾਲੇ ਜਾਂਦੇ ਹਨ। ਹਿਮਾਲਾ ਦੇ ਇਕ ਤਿਹਾਈ ਹਿੱਸੇ ਵਿਚ ਲਕੜੀ ਦੇ ਜੰਗਲ ਪਾਏ ਜਾਂਦੇ ਹਨ। ਭੂਟਾਨ ਤੇ ਸਿੱਕਮ ਦੇ ਕੁੱਲ ਰਕਬੇ ਦਾ ਦੋ ਤਿਹਾਈ ਹਿੱਸਾ ਇਨ੍ਹਾਂ ਜੰਗਲਾਂ ਦੇ ਅਧੀਨ ਹੈ। ਇਨ੍ਹਾਂ ਦੀ ਲਕੜੀ ਦਰਿਆਵਾਂ ਰਾਹੀਂ ਹੇਠ੍ਹਾਂ ਆਰਾ ਮਿਲਾਂ ਤਕ ਪਹੁੰ-ਚਾਈ ਜਾਂਦੀ ਹੈ। ਭੂਟਾਨ ਵਿਚ ਇਨ੍ਹਾਂ ਜੰਗਲਾਂ ਤੇ ਆਧਾਰਤ ਕਈ ਕਾਰਖ਼ਾਨੇ ਜਿਵੇਂ ਕਿ ਦੀਆਸਲਾਈ, ਰੇਸ਼ਮ ਅਤੇ ਕਾਗਜ਼ ਤਿਆਰ ਕਰਨ ਦੇ ਕਾਰਖ਼ਾਨੇ ਸਥਾਪਤ ਹੋਏ ਹਨ।

ਜੰਮੂ-ਕਸ਼ਮੀਰ ਹਿਮਾਲਾ ਦਾ ਸਭ ਤੋਂ ਜ਼ਿਆਦਾ ਧਾਤਾਂ ਵਾਲਾ ਖੰਡ ਹੈ। ਖ਼ਾਸਕਰ ਪਹਾੜਾਂ ਵਿਚ ਨੀਲਮ, ਸਿੰਧ ਦੇ ਤੱਲ ਵਿਚੋਂ ਸੋਨਾ, ਬਾਲਤਿਸਤਾਨ ਵਿਚ ਤਾਂਬੇ ਦੀ ਕੱਚੀ ਧਾਤ ਅਤੇ ਕਸ਼ਮੀਰ ਦੀ ਵਾਦੀ ਵਿਚ ਕੱਚਾ ਲੋਹਾ ਪਾਇਆ ਜਾਂਦਾ ਹੈ। ਲੱਦਾਖ ਵਿਚ ਬੋਰੈਕਸ ਤੇ ਗੰਧਕ ਦੇ ਭੰਡਾਰ ਮਿਲਦੇ ਹਨ। ਜੰਮੂ-ਕਸ਼ਮੀਰ ਵਿਚ ਲਗਭਗ 1,00,000,000 ਮੀ. ਟਨ ਕੋਲੇ ਦੇ ਭੰਡਾਰ ਹਨ ਅਤੇ ਬਾਕਸਾਈਟ ਵੀ ਮਿਲਦਾ ਹੈ। ਨੈਪਾਲ, ਭੂਟਾਨ ਅਤੇ ਸਿੱਕਮ ਵਿਚ ਕੋਲਾ, ਅਬਰਕ, ਜਿਪਸਮ, ਗ੍ਰੇਨਾਈਟ, ਲੋਹਾ, ਤਾਂਬਾ, ਸਿੱਕਾ ਅਤੇ ਜਿਸਤ ਦੀਆਂ ਕੱਚੀਆਂ ਧਾਤਾਂ ਮਿਲਦੀਆਂ ਹਨ।

ਹਿਮਾਲਾ ਦੇ ਦਰਿਆ ਪਣ-ਬਿਜਲੀ ਤਿਆਰ ਕਰਨ ਯੋਗ ਹਨ। ਭਾਖੜਾ-ਨੰਗਲ ਦੇ ਸਥਾਨ ਤੇ ਸਤਲੁਜ ਦਰਿਆ ਦੇ ਭਾਰਤ ਸਰਕਾਰ ਨੇ 1963 ਵਿਚ ਇਕ ਬੜਾ ਭਾਰੀ ਬੰਨ੍ਹ ਬੰਨ੍ਹਿਆ ਜਿਸ ਵਿਚ 348,218,000,000 ਘਣ ਫੁੱਟ ਪਾਣੀ ਸੰਭਾਲਣ ਦੀ ਅਤੇ 1,050 ਮੈਗਾਵਾਟ ਬਿਜਲੀ ਤਿਆਰ ਕਰਨ ਦੀ ਸਮੱਰਥਾ ਹੈ। ਭਾਰਤ ਸਰਕਾਰ ਨੇ ਤਿੰਨ ਹੋਰ ਦਰਿਆਵਾਂ-ਕੋਸੀ, ਗੰਡਕ ਤੇ ਜਲਢਾਕਾ ਤੋਂ ਵੀ ਬਿਜਲੀ ਤਿਆਰ ਕੀਤੀ ਹੈ ਜਿਥੋਂ ਨੈਪਾਲ ਤੇ ਭੂਟਾਨ ਨੂੰ ਬਿਜਲੀ ਦਿੱਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮੈ. 8 : 882 ; ਹਿੰ. ਵਿ. ਕੋ. 10 : 371

**ਹਿਮੈਰੀ : ਲੋਕ**—ਹਿਮੈਰੀ ਲੋਕ ਸ਼ੁਰੂ ਵਿਚ ਦੱਖਣੀ ਪੱਛਮੀ ਅਰਬ ਦਾ ਪ੍ਰਾਚੀਨ ਸਾਬੀਅਨ ਬਾਦਸ਼ਾਹਤ ਵਿਚ ਇਕ ਮਹੱਤਵਪੂਰਨ ਕਬੀਲਾ ਸਨ। ਬਾਅਦ ਵਿਚ ਇਹ ਦੱਖਣੀ ਅਰਬ ਦੇ ਚੋਖੇ ਭਾਗ ਦੇ ਸ਼ਕਤੀਸ਼ਾਲੀ ਹੁਕਮਰਾਨ ਬਣ ਗਏ ਅਤੇ ਇਨ੍ਹਾਂ ਨੇ 115 ਈ. ਪੂ. ਤੋਂ 525 ਈ. ਤੱਕ ਰਾਜ ਕੀਤਾ। ਹਿਮੈਰੀ ਲੋਕ ਵਰਤਮਾਨ ਯਮਨ ਦੇ ਸਮੁੰਦਰੀ ਤੱਟ ਦੇ ਨਾਲ ਨਾਲ ਡਰੇਡੈਨ, ਬਾਅਦ ਵਿਚ ਕਤਬਾਨ ਦੇ ਇਲਾਕੇ ਵਿਚ ਇਕੱਠੇ ਰਹਿੰਦੇ ਸਨ। ਮਿਸਰ ਤੋਂ ਭਾਰਤ ਨੂੰ ਸਮੁੰਦਰੀ ਰਸਤਾ ਲੱਭਣ ਕਰਕੇ ਸ਼ਾਇਦ ਇਨ੍ਹਾਂ ਨੇ ਆਪਣੇ ਸਾਬੀਅਨ ਰਿਸ਼ਤੇ-ਦਾਰਾਂ ਪਾਸੋਂ ਹਕੂਮਤ ਖੋਹ ਲਈ ਅਤੇ ਉਨ੍ਹਾਂ ਨੂੰ ਜਲ ਥਲ ਦੇ ਵਪਾਰ ਤੋਂ ਵੰਚਿਤ ਕਰਕੇ ਅੱਗੇ ਧੱਕ ਦਿੱਤਾ।

ਹਿਮੈਰੀਆਂ ਨੂੰ ਸਾਬੀਅਨ ਭਾਸ਼ਾ ਅਤੇ ਸੱਭਿਅਤਾ ਵਿਰਸੇ ਵਿਚ ਮਿਲੀ ਅਤੇ ਕਦੇ ਕਦੇ ਇਨ੍ਹਾਂ ਦੀ ਤਾਕਤ ਜ਼ਾੱਫ਼ਾਰ ਰਾਜਧਾਨੀ ਤੋਂ ਫ਼ਾਰਸ ਦੀ ਖਾੜੀ ਤੱਕ ਅਤੇ ਉੱਤਰ ਵੱਲ ਅਰਬ ਦੇ ਮਾਰੂਥਲਾਂ ਤੱਕ ਫੈਲ ਜਾਂਦੀ ਸੀ। ਚੌਥੀ ਸਦੀ ਦੇ ਸ਼ੁਰੂ ਵਿਚ ਹਿਮੈਰੀ ਰਾਜਧਾਨੀ ਉੱਤਰ ਵੱਲ ਸਨਾਅ (San'a) ਵਿਖੇ ਬਣਾਈ ਗਈ ਅਤੇ ਇਸੇ ਸਦੀ ਦੇ ਅੰਤਲੇ ਸਾਲਾਂ ਵਿਚ ਇਸਾਈ ਅਤੇ ਯਹੂਦੀਆਂ ਦੋਹਾਂ ਨੇ ਇਸ ਖੇਤਰ ਵਿਚ ਆਪਣੇ ਪੱਕੇ ਪੈਰ ਜਮਾ ਲਏ। ਅੰਦਰੂਨੀ ਗੜਬੜ ਅਤੇ ਵਪਾਰਕ ਰਸਤਿਆਂ ਦੇ ਬਦਲ ਜਾਣ ਕਾਰਨ ਇਸ ਰਾਜ ਦਾ ਪਤਨ ਹੋਇਆ ਅਤੇ 525 ਈ. ਵਿਚ ਐਬੇਸੀਨੀਆ ਦੇ ਹਮਲਾਵਰਾਂ ਦੇ ਬਾਰ ਬਾਰ ਹਮਲੇ ਕਰਨ ਨਾਲ ਹਿਮੈਰੀ ਲੋਕਾਂ ਨੂੰ ਪੂਰੀ ਤਰ੍ਹਾਂ ਕੁਚਲ ਦਿੱਤਾ ਗਿਆ। ਹਿਮੈਰੀ ਲੋਕਾਂ ਵੱਲੋਂ ਫ਼ਾਰਸ ਨੂੰ ਸਹਾਇਤਾ ਲਈ ਬੇਨਤੀ ਕਰਨ ਤੇ 575 ਈ. ਵਿਚ ਇਸ ਖੇਤਰ ਉੱਤੇ ਫ਼ਾਰਸ ਦਾ ਅਧਿਕਾਰ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 5 : 49; ਹਿਸਟਰੀ ਆਫ਼ ਦੀ ਐਰਬਜ਼।

**ਹਿਮੈਰੀ :** ਭਾਸ਼ਾ—ਹਿਮੈਰੀ ਲੋਕਾਂ ਦੀ ਭਾਸ਼ਾ ਸਾਬੀਅਨਾਂ ਵਾਲੀ ਹੀ ਸੀ ਜਿਵੇਂ ਕਿ ਸ਼ਿਲਾਲੇਖਾਂ ਤੋਂ ਪਤਾ ਲਗਦਾ ਹੈ। ਦੱਖਣੀ ਅਰਬੀ ਭਾਸ਼ਾ, ਜਿਸ ਨੂੰ ਹਿਮੈਰੀ ਭਾਸ਼ਾ ਵੀ ਕਿਹਾ ਜਾਂਦਾ ਹੈ, ਦੀ ਵਰਣਮਾਲਾ ਦੇ 29 ਅੱਖਰ ਹਨ। ਸ਼ਾਇਦ ਇਹ ਅੱਖਰ ਸਿਨਾਈ ਅੱਖਰਾਂ (ਸਾਈਨੈਟਿਕ, ਜਿਹੜੀ ਕਿ ਫੋਨੀਸ਼ੀਅਨ ਵਰਣਮਾਲਾ ਅਤੇ ਇਸ ਤੋਂ ਪ੍ਰਾਚੀਨ ਮਿਸਰੀ ਵਰਣਮਾਲਾ ਵਿਚਕਾਰ ਕੜੀ ਦਾ ਕੰਮ ਕਰਦੀ ਹੈ) ਵਿਚੋਂ ਨਿਕਲੇ ਹਨ। ਇਹ ਸਮਰੂਪੀ ਸਿੱਧੀ ਰੇਖਾ ਵਾਲੇ ਅੱਖਰ ਲੰਬੇ ਵਿਕਾਸ ਨੂੰ ਦਰਸਾਉਂਦੇ ਹਨ। ਇਸਦੀ ਵਰਣਮਾਲਾ ਵਿਚ ਹੋਰ ਸਾਮੀ ਭਾਸ਼ਾਵਾਂ ਵਾਂਗ ਕੇਵਲ ਵਿਅੰਜਨ ਹੀ ਹਨ। ਨਾਂ ਬਣਾਉਣ, ਕ੍ਰਿਆ-ਰੂਪ ਬਣਾਉਣ, ਵਿਅਕਤੀਗਤ ਪੜਨਾਂਵਾਂ ਅਤੇ ਸ਼ਬਦਾਵਲੀ ਦੇ ਪੱਖੋਂ ਦੱਖਣੀ ਅਰਬੀ ਦਾ ਅਕੈਡੀਅਨ ਅਤੇ ਇਥੋਪੀਆਈ ਭਾਸ਼ਾਵਾਂ ਨਾਲ ਨੇੜੇ ਦਾ ਸਬੰਧ ਰਿਹਾ ਜਾਪਦਾ ਹੈ। ਅਕੈਡੀਅਨ, ਦੱਖਣੀ ਅਰਬੀ ਅਤੇ ਇਥੋਪੀਆਈ ਸਾਮੀ ਭਾਸ਼ਾ ਦਾ ਹੀ ਪੁਰਾਣਾ ਰੂਪ ਹੈ। ਯਮਨੀ ਸਭਿਅਤਾ ਦੇ ਪਤਨ ਨਾਲ ਦੱਖਣੀ ਅਰਬੀ ਅਮਲੀ ਤੌਰ ਤੇ ਅਲੋਪ ਹੋ ਗਈ ਅਤੇ ਉਸਦੀ ਥਾਂ ਉੱਤਰੀ ਅਰਬੀ ਨੇ ਲੈ ਲਈ। ਉੱਤਰ ਦੀਆਂ ਸਾਹਿਤਕ ਇਕੱਤਰਤਾਵਾਂ ਜਿਵੇਂ ਕਿ ਸੁਕ, ਯੂਕਾਜ਼ ਆਦਿ ਨੇ ਅਤੇ ਕਾਅਬੇ ਦੇ ਹੱਜ ਨੂੰ ਜਾਣ ਵਾਲੇ ਯਾਤਰੀਆਂ ਅਤੇ ਵਪਾਰਕ ਸਬੰਧਾਂ ਨੇ ਵੀ ਦੱਖਣੀ ਅਰਬੀ ਦੀ ਥਾਂ ਉੱਤਰੀ ਅਰਬੀ ਲਿਆਉਣ ਲਈ ਕਾਫ਼ੀ ਅਸਰ ਪਾਇਆ।

ਹ. ਪੁ.—ਐਨ. ਬ੍ਰਿ. ਮਾ. 5 : 49 ; ਹਿਸਟਰੀ ਆਫ਼ ਦੀ ਐਰਬਜ਼।

**ਹਿਰਸ਼, ਬੈਰਨ ਮਾਰਿਸ ਡੇ :** ਇਹ ਇਕ ਜਰਮਨ ਯਹੂਦੀ ਪੂੰਜੀਪਤੀ ਸੀ, ਜੋ ਬਹੁਤ ਵੱਡਾ ਪਰਉਪਕਾਰੀ ਸੀ। ਇਸ ਦਾ ਜਨਮ ਮਿਊਨਿਕ ਵਿਖੇ 9 ਦਸੰਬਰ, 1831 ਈ. ਨੂੰ ਹੋਇਆ। ਇਸਨੂੰ ਭਾਰੀ ਰਕਮ ਵਿਰਸੇ ਵਿਚ ਮਿਲੀ ਸੀ। ਇਸਨੇ ਵਿਤੀ ਕਾਰੋਬਾਰ ਦੁਆਰਾ ਆਪਣੀ ਧਨ ਸੰਪਤੀ ਵਿਚ ਵਾਧਾ ਕੀਤਾ। ਇਸਨੇ ਪਰਉਪਕਾਰ ਵਿਚ ਬਹੁਤ ਜ਼ਿਆਦਾ ਰਕਮ ਖ਼ਰਚ ਕੀਤੀ। ਇਸਨੇ 1880 ਦੇ ਮੁੱਢ ਵਿਚ ਯਹੂਦੀ ਆਬਾਦਕਾਰ ਸਭਾ ਦੀ ਨੀਂਹ ਰੱਖੀ ਅਤੇ ਯਹੂਦੀਆਂ ਨੂੰ ਅਰਜਨਟੀਨਾ, ਕੈਨੇਡਾ ਤੇ ਹੋਰ ਦੇਸ਼ਾਂ ਵਿਚ ਵਸਾਉਣ ਲਈ 50,000, 000 ਡਾਲਰ ਖ਼ਰਚ ਲਈ ਦਿੱਤੇ। ਅਮਰੀਕਾ ਵਿਚ ਬਾਹਰੋਂ ਆ ਕੇ ਵਸਣ ਵਾਲੇ ਯਹੂਦੀਆਂ ਦੀ ਸਹਾਇਤਾ ਲਈ ਇਸਨੇ 1891 ਵਿਚ ਬੈਰਨ ਡੇ ਹਿਰਸ਼ ਫੰਡ ਸਥਾਪਤ ਕੀਤਾ।

ਇਸਦੀ ਮੌਤ 21 ਅਪਰੈਲ 1896 ਈ. ਨੂੰ ਹੋਈ।

ਹ. ਪੁ.—ਐਨ. ਅਮੈ: 14 : 204

**ਹਿਰਨ :** ਇਹ ਥਣਧਾਰੀ ਪ੍ਰਾਣੀਆਂ ਦੇ ਆਰਟੀਓਡੈਕਟਾਇਲਾ ਵਰਗ, ਰੂਮੀਨੈਂਚੀਆ ਉਪਵਰਗ ਅਤੇ ਸਰਵਾਈਡੀ ਕੁਲ ਦੇ ਖੁਰ ਵਾਲੇ ਪ੍ਰਾਣੀ ਹਨ। ਸਿੰਗਾਂ ਦਾ ਹੋਣਾ ਹਿਰਨਾਂ ਦਾ ਇਕ ਮੁੱਖ ਲੱਛਣ ਹੈ। ਹਿਰਨ ਆਮ ਤੌਰ ਤੇ ਜੰਗਲਾਂ ਵਿਚ ਰਹਿੰਦੇ ਹਨ ਪਰ ਕਈ ਖੁੱਲ੍ਹੇ ਮੈਦਾਨਾਂ ਵਿਚ ਅਤੇ ਕਈ ਦਲਦਲੀ ਥਾਵਾਂ ਤੇ ਵੀ ਮਿਲ ਜਾਂਦੇ ਹਨ। ਇਹ ਪਾਣੀ ਵਿਚ ਚੰਗੀ ਤਰ੍ਹਾਂ ਤੈਰ ਵੀ ਲੈਂਦੇ ਹਨ। ਇਨ੍ਹਾਂ ਦਾ ਸ਼ਿਕਾਰ ਬਹੁਤ ਜ਼ਿਆਦਾ ਕੀਤਾ ਜਾਂਦਾ ਹੈ ਅਤੇ ਇਸ ਦਾ ਮਾਸ ਬਹੁਤ ਚਾਹ ਕੇ ਖਾਧਾ ਜਾਂਦਾ ਹੈ। ਇਸਦੀ ਚਮੜੀ ਤੋਂ ਵਧੀਆ ਕਿਸਮ ਦਾ ਚਮੜਾ ਤਿਆਰ ਕੀਤਾ ਜਾਂਦਾ ਹੈ।

ਹਿਰਨ ਦਾ ਸਰੀਰ ਕੂਲਾ ਪਰ ਮਜ਼ਬੂਤ ਹੁੰਦਾ ਹੈ ਅਤੇ ਪੂਛ ਛੋਟੀ ਹੁੰਦੀ ਹੈ। ਕੰਨ ਵੱਡੇ ਵੱਡੇ ਹੁੰਦੇ ਹਨ। ਲੱਤਾਂ ਲੰਮੀਆਂ, ਪਤਲੀਆਂ ਅਤੇ ਜੁੜੇ ਹੋਏ ਖੁਰਾਂ ਵਾਲੀਆਂ ਹੁੰਦੀਆਂ ਹਨ। ਹਿਰਨਾਂ ਦਾ ਰੰਗ ਭੂਰਾ ਜਾਂ ਖਾਕੀ ਜਿਹਾ, ਪਰ ਛਾਤੀ ਅਤੇ ਗਰਦਨ ਉਤੇ ਸਫ਼ੈਦ ਹੁੰਦਾ ਹੈ। ਬਹੁਤਿਆਂ ਹਿਰਨਾਂ ਦੇ ਬੱਚਿਆਂ ਦੇ ਫਰ ਚਿਤਲੇ ਹੁੰਦੇ ਹਨ ਅਤੇ ਕਈ ਛੋਟੀਆਂ ਕਿਸਮਾਂ ਵਿਚ ਇਹ ਚਟਾਖ਼ ਬਾਲਗ਼ ਹਿਰਨ ਉੱਤੇ ਵੀ ਹੁੰਦੇ ਹਨ। ਸਿੰਗ ਠੋਸ ਹੁੰਦੇ ਹਨ ਅਤੇ ਇਹ ਮੱਥਾ-ਅਸਥੀ ਦੇ ਵਧਾਅ ਤੋਂ ਬਣਦੇ ਹਨ। ਕੈਰਬੂ ਤੋਂ ਛੁੱਟ ਬਹੁਤੀਆਂ ਜਾਤੀਆਂ ਵਿਚ ਸਿੰਗ ਸਿਰਫ਼ ਨਰ ਵਿਚ ਹੀ ਹੁੰਦੇ ਹਨ। ਸਿੰਗ ਹਰ ਸਾਲ ਝੜਕੇ ਦੁਬਾਰਾ ਨਵੇਂ ਆਉਂਦੇ ਹਨ। ਕੈਰਬੂ ਨੂੰ ਛਡਕੇ ਬਾਕੀ ਹਿਰਨਾਂ ਵਿਚ ਸਿੰਗਾਂ ਦਾ ਬਣਨਾ



ਮਯੂਲ ਹਿਰਨ

ਤੇ ਝੜਨਾ ਨਰ-ਲਿੰਗ ਹਾਰਮੋਨਾਂ ਨਾਲ ਕੰਟਰੋਲ ਹੁੰਦਾ ਹੈ।

ਵਖੋ ਵਖਰੀਆਂ ਜਾਤੀਆਂ ਦੇ ਹਿਰਨਾਂ ਦੇ ਸਿੰਗਾਂ ਦੀ ਸ਼ਕਲ ਵਖੋ ਵਖਰੀ ਹੁੰਦੀ ਹੈ। ਕਈਆਂ ਵਿਚ ਸਿਰਫ਼ ਇਕ ਹੀ ਮੁੱਖ ਕੜੀ ਹੁੰਦੀ ਹੈ ਜਿਸ ਦਾ ਇਕੋ ਸਿਰਾ ਜਾਂ ਕਈ ਨੋਕਾਂ ਹੁੰਦੀਆਂ ਹਨ। ਪਰ ਕਈਆਂ ਵਿਚ ਸਿੰਗ ਸਮ-ਦੋ ਵਿਭਾਜਨ ਜਾਂ ਇਸ ਤੋਂ ਵੀ ਗੁੰਝਲਦਾਰ ਤਰੀਕੇ ਰਾਹੀਂ ਕਈ ਹਿੱਸਿਆਂ ਵਿਚ ਵੰਡੇ ਹੁੰਦੇ ਹਨ। ਭਰ-ਜਵਾਨ ਉਮਰ ਵਿਚ ਸਿੰਗ ਸਭ ਤੋਂ ਵੱਡੇ ਗੁੰਝਲਦਾਰ ਹੁੰਦੇ ਹਨ ਅਤੇ ਬੁਢਾਪੇ ਵਿਚ ਇਹ ਕਮਜ਼ੋਰ ਹੋ ਕੇ ਝੜਨੇ ਸ਼ੁਰੂ ਹੋ ਜਾਂਦੇ ਹਨ।

ਹਿਰਨਾਂ ਦਾ ਕੱਦ ਇਕ ਛੋਟੇ ਕੁੱਤੇ ਤੋਂ ਲੈ ਕੇ ਇਕ ਵੱਡੇ ਘੋੜੇ ਜਿਨਾਂ ਹੁੰਦਾ ਹੈ। ਬਿਨਾਂ ਸਿੰਗਾਂ ਵਾਲੀਆਂ ਕਿਸਮਾਂ ਤੋਂ ਛੁੱਟ ਬਾਕੀਆਂ ਦੇ ਉਤਲੇ ਸੂਏ ਦੰਦ ਜਾਂ ਤਾਂ ਹੁੰਦੇ ਹੀ ਨਹੀਂ ਜਾਂ ਬਹੁਤ ਛੋਟੇ ਹੁੰਦੇ ਹਨ। ਹਿਰਨਾਂ ਦੀ ਦੇਖਣ, ਸੁਣਨ ਅਤੇ ਸੁੰਘਣ ਸ਼ਕਤੀ ਬਹੁਤ ਤੇਜ਼ ਹੁੰਦੀ ਹੈ। ਹਿਰਨ ਵਿਚ ਪਿੱਤਾ ਨਹੀਂ ਹੁੰਦਾ।

ਹਿਰਨ ਛੋਟੇ ਛੋਟੇ ਪਰਿਵਾਰਾਂ ਵਰਗੇ ਸਮੂਹਾਂ ਵਿਚ ਰਹਿੰਦੇ ਹਨ। ਗਰਮ ਇਲਾਕਿਆਂ ਵਿਚ ਸਾਲ ਵਿਚ ਕਿਸੇ ਵੀ ਵੇਲੇ ਠੰਢੀਆਂ ਥਾਵਾਂ ਤੇ ਸਰਦੀ ਦੀ ਰੁੱਤੇ ਇਹ ਇਕ ਜਾਂ ਦੋ (ਜਲ ਹਿਰਨ ਵਿਚ ਸੱਤ) ਬੱਚਿਆਂ ਨੂੰ ਜਨਮ ਦਿੰਦੇ ਹਨ। ਗਰਭ-ਕਾਲ 160 ਦਿਨਾਂ (ਕਸਤੂਰਾ ਹਿਰਨ) ਤੋਂ ਇਕ ਸਾਲ (ਮਾਰਸ਼ ਹਿਰਨ) ਤਕ ਹੁੰਦਾ ਹੈ। ਹਿਰਨ ਬਹੁ-ਸੰਜੋਗੀ (polygamous) ਹੁੰਦੇ ਹਨ। ਇਕ ਨਰ ਆਪਣੇ ਹਰਮ ਵਿਚ ਕਈ ਮਾਦਾ ਇਕੱਠੀਆਂ ਕਰ ਲੈਂਦਾ ਹੈ ਅਤੇ ਕਈ ਵਾਰ ਨਰ ਪ੍ਰਾਣੀਆਂ ਵਿਚ ਮਾਦਾ ਪਿੱਛੇ ਲੜਾਈ ਵੀ ਹੁੰਦੀ ਹੈ।

ਹਿਰਨ ਆਮ ਤੌਰ ਤੇ ਸ਼ਰਮੀਲੇ ਸੁਭਾਅ ਦੇ ਹੁੰਦੇ ਹਨ ਪਰ ਕਈ ਕਿਸਮਾਂ ਬੜੀਆਂ ਖ਼ਤਰਨਾਕ ਵੀ ਹੁੰਦੀਆਂ ਹਨ।

ਹਿਰਨਾਂ ਦੀਆਂ ਕਈ ਕਿਸਮਾਂ ਹਨ। ਵਖੋ ਵਖਰੇ ਪ੍ਰਾਣੀ-ਵਿਗਿਆਨੀਆਂ ਨੇ ਇਨ੍ਹਾਂ ਦੀ ਸ਼੍ਰੇਣੀ-ਵੰਡ ਵਖੋ ਵਖਰੇ ਢੰਗਾਂ ਨਾਲ ਕੀਤੀ ਹੈ। ਹਿਰਨਾਂ ਨੂੰ ਚਾਰ ਉਪ-ਕੁਲਾਂ ਵਿਚ ਵੰਡਿਆ ਜਾ ਸਕਦਾ ਹੈ :—

ਮਾਸਕਾਈਨੀ (ਕਸਤੂਰਾ ਹਿਰਨ); ਮਨਟਾਇਕਨੀ (ਮਨਟ ਜੈਕ); ਸਰਵਾਈਨੀ (ਟਿਪੀਕਲ ਹਿਰਨ); ਓਡੋਕਾਇਲੀਨੀ (ਅਮਰੀਕਨ ਹਿਰਨ, ਕੈਰਬੂ ਅਤੇ ਰੋਬਕ)

ਮਾਸਕਾਈਨੀ—ਇਸ ਉਪ ਕੁਲ ਵਿਚ ਸਿਰਫ਼ ਇਕ ਜਾਤੀ ਮੱਸਕਸ ਮੱਸਕਿਫਰੱਸ (*Moschus moschiferus*) ਆਉਂਦੀ ਹੈ। ਇਸਨੂੰ ਕਸਤੂਰਾ ਹਿਰਨ ਵੀ ਕਹਿੰਦੇ ਹਨ। ਇਹ ਸਭ ਤੋਂ ਪੁਰਾਤਨ ਕਿਸਮ ਦੇ ਹਿਰਨ ਹਨ। ਇਨ੍ਹਾਂ ਦੇ ਸਿੰਗ ਨਹੀਂ ਹੁੰਦੇ ਪਰ ਸੂਏ ਦੰਦ ਚਾਕੂ ਵਾਂਗ ਹੁੰਦੇ ਹਨ। ਇਨ੍ਹਾਂ ਵਿਚ ਪਿੱਤਾ ਹੁੰਦਾ ਹੈ। ਨਰ ਹਿਰਨਾਂ ਵਿਚ ਇਕ ਕਸਤੂਰੀ ਪੋਟਲੀ ਹੁੰਦੀ ਹੈ। ਇਨ੍ਹਾਂ ਹਿਰਨਾਂ ਦਾ ਸ਼ਿਕਾਰ ਕੀਤਾ ਜਾਂਦਾ ਹੈ। ਇਹ ਕਿਸਮ ਤਕਰੀਬਨ ਲੁਪਤ ਹੋ ਰਹੀ ਹੈ।

ਮਨਟਾਇਕਨੀ—ਇਸ ਉਪ-ਕੁਲ ਵਿਚ ਦੋ ਪ੍ਰਜਾਤੀਆਂ ਆਉਂਦੀਆਂ ਹਨ; ਮਨਟਾਇਕਸ ਅਤੇ ਇਲੈਫਡਸ। ਇਹ ਹਿਰਨ ਛੋਟੇ ਕੱਦ ਦੇ ਹੁੰਦੇ ਹਨ। ਇਨ੍ਹਾਂ ਵਿਚ ਪਿੱਤਾ ਨਹੀਂ ਹੁੰਦਾ। ਨਰ ਹਿਰਨਾਂ ਦੇ ਛੋਟੇ ਛੋਟੇ ਸਿੰਗ ਹੁੰਦੇ ਹਨ ਜਿਹੜੇ ਕਿ ਇਕ ਛੋਟੀ ਜਿਹੀ ਹੱਡਲ ਡੰਡੀ ਉਤੇ ਲੱਗੇ ਹੁੰਦੇ ਹਨ। ਉਪਰਲੇ ਸੂਏ ਦੰਦ ਚੰਗੇ ਵਿਕਸਤ ਹੁੰਦੇ ਹਨ।

ਸਰਵਾਈਨੀ—ਇਸ ਉਪ-ਕੁਲ ਦੀਆਂ ਚਾਰ ਪ੍ਰਜਾਤੀਆਂ ਹਨ—ਡੇਮਾ, ਐਕਸਿਸ, ਸਰਵਸ ਅਤੇ ਐਲਫ਼ਿਊਰਸ।

ਇਨ੍ਹਾਂ ਹਿਰਨਾਂ ਦਾ ਵੀ ਪਿੱਤਾ ਨਹੀਂ ਹੁੰਦਾ ਅਤੇ ਨਰ ਹਿਰਨਾਂ ਵਿਚ ਸਿੰਗ ਚੰਗੇ ਵਿਕਸਤ ਹੁੰਦੇ ਹਨ। ਉਪਰਲੇ ਸੂਏ ਦੰਦ ਹਾਥੀ ਦੰਦ ਵਰਗੇ ਨਹੀਂ ਹੁੰਦੇ।

ਓਡੋਕਾਇਲੀਨੀ—ਇਸ ਉਪ-ਕੁਲ ਵਿਚ ਤਕਰੀਬਨ 10 ਪ੍ਰਜਾਤੀਆਂ ਆਉਂਦੀਆਂ ਹਨ। ਇਨ੍ਹਾਂ ਦੀਆਂ ਪ੍ਰਸਿੱਧ ਕਿਸਮਾਂ ਚਿੱਟੀ ਪੂਛ ਵਾਲਾ ਹਿਰਨ, ਐਂਡੀਅਨ ਹਿਰਨ, ਸਵਾਂਪ ਹਿਰਨ, ਪਾਮਪਾਸ, ਪੂਡੂ, ਮੂਸ, ਕੈਰਬੂ, ਰੇਂਡੀਅਰ ਬਰਾਕਿਟ, ਜਲ ਹਿਰਨ, ਰੋ ਹਿਰਨ ਆਦਿ ਹਨ।

ਹ. ਪੁ —ਐਨ. ਬ੍ਰਿ. 7 : 165

**ਹਿਰਨਯਕਸ਼ਿਪ (ਹਰਣਾਖਸ਼) :** ਹਿਰਨਯਕਸ਼ਿਪ ਦਾ ਸ਼ਾਬਦਿਕ ਅਰਥ ਹੈ ਸੁਨਹਿਰੀ ਪੁਸ਼ਾਕ ਵਾਲਾ। ਅਥਰਵਵੇਦ ਵਿਚ ਇਹ ਧਰਤੀ ਦੇ ਵਿਸ਼ੇਸ਼ਣ ਦੇ ਰੂਪ ਵਿਚ ਵਰਤਿਆ ਗਿਆ ਹੈ। ਬਾਅਦ ਦੇ ਸਾਹਿਤ ਵਿਚ ਇਹ ਨਾਂ ਇਕ ਭਾਰਤੀ ਅਸੁਰ ਲਈ ਵਰਤਿਆ ਗਿਆ ਹੈ ਜਿਹੜਾ ਦੈਂਤਾਂ ਦਾ ਆਦਿਪੁਰਖ ਮੰਨਿਆ ਜਾਂਦਾ ਹੈ। ਦੈਂਤ ਹੋਣ ਦੇ ਬਾਵਜੂਦ ਵੀ ਇਸ ਨੂੰ ਇੰਦਰ ਦੀ ਪਦਵੀ ਪ੍ਰਾਪਤ ਸੀ। ਹਿਰਨਯਕਸ਼ਿਪ ਦਾ ਜਨਮ ਕਸ਼ਯਪ ਦੇ ਘਰ ਦਿੱਤੀ ਦੀ ਕੁਖੋਂ ਹੋਇਆ। ਇਹ ਹਿਰਣਯਾਕਸ਼ ਦਾ ਭਰਾ ਸੀ। ਬਹੁਤ ਸਾਰੇ ਦੈਂਤ ਵੰਸ਼ ਇਨ੍ਹਾਂ ਦੇ ਹੀ ਪੁੱਤਰ ਪੋਤਰਿਆਂ ਤੋਂ ਚਲੇ। ਮਗਧ ਦਾ ਪ੍ਰਸਿੱਧ ਰਾਜਾ ਜਰਾਸੰਧ ਹਿਰਨਯਕਸ਼ਿਪ ਦੀ ਹੀ ਅੰਸ਼ ਵਿਚੋਂ ਮੰਨਿਆ ਜਾਂਦਾ ਹੈ। ਕਿਉਂਕਿ ਇਸਦੀ ਮਾਂ ਦਿੱਤੀ ਨੇ ਇਸਨੂੰ ਇਕ ਹਜ਼ਾਰ ਵਰ੍ਹੇ ਗਰਭ ਵਿਚ ਰਖਣ ਤੋਂ ਬਾਅਦ ਇਕ ਸੋਨੇ ਦੇ ਤਖਤ ਤੇ ਜੰਮਿਆ ਸੀ ਇਸੇ ਕਾਰਨ ਇਸਦਾ ਨਾਂ ਹਿਰਨਯਕਸ਼ਿਪ ਪਿਆ।

ਆਪਣੇ ਭਰਾ ਹਿਰਣਯਾਕਸ਼ ਦਾ ਵਿਸ਼ਨੂੰ ਦੇ ਵਰਾਹ ਅਵਤਾਰ ਦੁਆਰਾ ਬਧ ਹੋਣ ਤੇ ਇਸਨੂੰ ਬਹੁਤ ਗੁੱਸਾ ਚੜ੍ਹਿਆ ਤੇ ਵਿਸ਼ਨੂੰ ਤੋਂ ਬਦਲਾ ਲੈਣ ਲਈ ਇਸਨੇ ਬ੍ਰਹਮਾ ਦੀ ਤਪੱਸਿਆ ਕਰਨੀ ਸ਼ੁਰੂ ਕਰ ਦਿੱਤੀ। ਸੌ ਸਾਲ ਸਿਰ ਭਾਰ ਖੜ੍ਹੇ ਹੋਕੇ ਤਪੱਸਿਆ ਕਰਨ ਤੋਂ ਬਾਅਦ ਇਸਨੇ ਬ੍ਰਹਮਾ ਤੋਂ ਇਹ ਵਰ ਪ੍ਰਾਪਤ ਕਰ ਲਿਆ ਕਿ ਇਸਦੀ ਮੌਤ ਨਾ ਮਨੁਖ ਦੁਆਰਾ ਹੋਵੇਗੀ ਨਾ ਪਸ਼ੂ ਦੁਆਰਾ, ਨਾ ਇਹ ਦਿਨੇ ਮਰੇਗਾ ਨਾ ਰਾਤ ਨੂੰ, ਨਾ ਘਰ ਵਿਚ ਤੇ ਨਾ ਬਾਹਰ ਤੇ ਇਸ ਵਰਦਾਨ ਦੇ ਘੁਮੰਡ ਵਿਚ ਇਹ ਅਨੇਕ ਅਤਿਆਚਾਰ ਕਰਨ ਲੱਗਾ।

ਜਦੋਂ ਇਹ ਤਪੱਸਿਆ ਲਈ ਗਿਆ ਹੋਇਆ ਸੀ ਤਾਂ ਇਸਦੀ ਪਤਨੀ ਕਯਾਧੂ ਗਰਭਵਤੀ ਸੀ। ਇਸ ਦੌਰਾਨ ਉਸਨੂੰ ਨਾਰਦ ਨੇ ਵਿਸ਼ਨੂੰ ਭਗਤੀ ਦਾ ਉਪਦੇਸ਼ ਦਿੱਤਾ ਜੋ ਗਰਭ ਵਿਚ ਪਏ ਬੱਚੇ ਨੇ ਸੁਣ ਲਿਆ ਤੇ ਇਸ ਤਰ੍ਹਾਂ ਇਹ ਬੱਚਾ ਪ੍ਰਹਿਲਾਦ ਜਨਮ ਤੋਂ ਪਹਿਲਾਂ ਹੀ ਵਿਸ਼ਨੂੰ ਭਗਤ ਬਣ ਗਿਆ। ਹਿਰਨਯਕਸ਼ਿਪ ਇਹ ਕਿਵੇਂ ਬਰਦਾਸ਼ਤ ਕਰ ਸਕਦਾ ਸੀ ਕਿ ਉਸਦਾ ਆਪਣਾ ਪੁੱਤਰ ਹੀ ਵਿਸ਼ਨੂੰ ਦਾ ਭਗਤ ਹੋਵੇ। ਸੋ ਇਸ ਨੇ ਆਪਣੇ ਪੁੱਤਰ ਪਾਸੋਂ ਵਿਸ਼ਨੂੰ ਦੀ ਭਗਤੀ ਛੁਡਾਉਣ ਦੇ ਬਹੁਤ ਯਤਨ ਕੀਤੇ। ਉਸਨੂੰ ਅਨੇਕਾਂ ਤਸੀਹੇ ਦਿਤੇ ਪਰ ਕਾਮਯਾਬ ਨਾ ਹੋਇਆ।

ਇਕ ਵਾਰ ਇਸਨੇ ਪ੍ਰਹਿਲਾਦ ਨੂੰ ਪੁੱਛਿਆ ਕਿ ਜੇ ਤੇਰਾ ਵਿਸ਼ਨੂੰ ਸਰਬ ਵਿਆਪੀ ਹੈ ਤਾਂ ਇਸ ਸਾਹਮਣੇ ਵਾਲੇ ਥੰਮ੍ਹ ਵਿਚ ਵੀ ਹੋਣਾ ਚਾਹੀਦਾ ਹੈ। ਮੈਂ ਤੈਨੂੰ ਜਾਨੋਂ ਮਾਰਦਾ ਹਾਂ ਤੇ ਵੇਖਦਾ ਹਾਂ ਕਿਵੇਂ ਤੇਰਾ ਭਗਵਾਨ ਤੇਰੀ ਰਖਿਆ ਕਰਦਾ ਹੈ। ਇਸਦਾ ਇਤਨਾ ਕਹਿਣਾ ਸੀ ਕਿ ਬੜੇ ਜ਼ੋਰ ਦੀ ਗੜਗੱਜ ਹੋਈ ਤੇ ਥੰਮ੍ਹ ਵਿਚੋਂ ਇਕ ਅਦਭੁਤ ਜੀਵ ਨਿਕਲਿਆ ਜਿਸਦਾ ਅੱਧਾ ਸ਼ਰੀਰ ਸ਼ੇਰ ਦਾ ਸੀ ਤੇ ਅੱਧਾ ਮਨੁਖ ਦਾ। ਇਹ ਵਿਸ਼ਨੂੰ ਦਾ ਨਰਸਿੰਘ ਅਵਤਾਰ ਸੀ। ਭਗਵਾਨ ਨਰਸਿੰਘ ਨੇ ਇਸ ਨੂੰ ਆਪਣੇ ਪੰਜਿਆਂ ਵਿਚ ਫੜ ਲਿਆ ਤੇ ਮਕਾਨ ਦੀ ਦਹਿਲੀਜ਼ ਤੇ ਰਖ ਕੇ ਇਸਦਾ ਪੇਟ ਪਾੜ ਸੁੱਟਿਆ। ਉਸ ਵੇਲੇ ਸ਼ਾਮ ਦਾ ਸਮਾਂ ਸੀ ਤੇ ਇਸ ਤਰ੍ਹਾਂ ਵਿਸ਼ਨੂੰ ਨੇ ਬ੍ਰਹਮਾ ਦਾ ਵਰ ਨਾ ਭੰਗ ਕਰਦੇ ਹੋਏ ਹਿਰਨਯਕਸ਼ਿਪ ਨੂੰ ਮਾਰ ਦਿੱਤਾ। ਬਾਅਦ ਵਿਚ ਪ੍ਰਹਿਲਾਦ ਦੇ ਬਿਨੈ ਕਰਨ ਤੇ ਭਗਵਾਨ ਨਰਸਿੰਘ ਨੇ ਹਿਰਨਯਕਸ਼ਿਪ ਦੇ ਸਾਰੇ ਪਾਪਾਂ ਨੂੰ ਮੁਆਫ਼ ਕਰਦਿਆਂ ਇਸ ਨੂੰ ਮੁਕਤੀ ਦੇ ਦਿਤੀ।

ਹ. ਪੁ.—ਪ੍ਰਾ. ਚਰਿ. ਕੋ.-1110; ਮ. ਕੋ.

**ਹਿਰਨਯਗਰਭ :** ਹਿਰਨਯਗਰਭ ਦਾ ਸ਼ਾਬਦਿਕ ਅਰਥ ਹੈ ਸੋਨੇ ਦੇ ਆਂਡੇ ਵਿਚ ਪੈਦਾ ਹੋਣ ਵਾਲਾ । ਵੈਦਿਕ ਸਮੇਂ ਵਿਚ ਹਿਰਨਯਗਰਭ ਬ੍ਰਹਮਾ ਦਾ ਹੀ ਇਕ ਨਾਂ ਸੀ । ਰਿਗਵੇਦ ਅਨੁਸਾਰ ਸ੍ਰਿਸ਼ਟੀ ਦੇ ਆਦਿ ਵਿਚ ਹਿਰਨਯਗਰਭ ਹੋਇਆ । ਇਹ ਸਮੂਹ ਜੀਵਾਂ ਦਾ ਮਾਲਕ, ਆਕਾਸ਼ ਤੇ ਧਰਤੀ ਦਾ ਥੰਮ੍ਹ, ਸਰੀਰ ਅਤੇ ਆਤਮਾ ਦਾ ਦਾਤਾ, ਦੇਵਤਿਆਂ ਦਾ ਦੇਵਤਾ ਅਤੇ ਸਾਰੇ ਜੀਵਾਂ ਵਿਚ ਆਤਮਾ ਬਖਸ਼ਣ ਵਾਲਾ ਹੈ । ਮਨੂ ਲਿਖਦਾ ਹੈ ਕਿ ਹਿਰਨਯਗਰਭ ਬ੍ਰਹਮਾ ਦਾ ਹੀ ਨਾਂ ਹੈ, ਜੋ ਸੂਰਜ ਵਾਂਗ ਪ੍ਰਕਾਸ਼ਮਾਨ ਇਕ ਸੁਨਹਿਰੀ ਆਂਡੇ ਵਿਚੋਂ ਪਹਿਲੇ ਪਹਿਲ ਪੈਦਾ ਹੋਇਆ । ਇਕ ਸਾਲ ਆਂਡੇ ਦੇ ਅੰਦਰ ਰਹਿ ਕੇ ਬ੍ਰਹਮਾ ਨੇ ਆਪਣੇ ਚਿੱਤ ਦੀ ਇੱਛਾ ਅਨੁਸਾਰ ਹੀ ਇਸ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ, ਜਿਨ੍ਹਾਂ ਵਿਚੋਂ ਇਕ ਭਾਗ ਸਵਰਗ ਤੇ ਦੂਜੇ ਤੋਂ ਪ੍ਰਿਥਵੀ ਬਣੀ ।

ਸ੍ਰਿਸ਼ਟੀ ਦੀ ਉਤਪਤੀ ਦੇ ਪ੍ਰਸੰਗ ਵਿਚ ਵਾਯੂ ਪੁਰਾਣ ਵਿਚ ਲਿਖਿਆ ਹੈ ਕਿ ਸਭ ਤੋਂ ਪਹਿਲਾਂ ਇਕ ਦਮ ਇਕ ਆਂਡਾ ਇਵੇਂ ਹੀ ਪੈਦਾ ਹੋਇਆ ਜਿਵੇਂ ਪਾਣੀ ਵਿਚ ਬੁਲਬੁਲਾ ਪੈਦਾ ਹੁੰਦਾ ਹੈ । ਇਸ ਆਂਡੇ ਅੰਦਰ ਬ੍ਰਹਮ ਸੀ । ਇਹ ਪਹਿਲਾ ਸਰੀਰਧਾਰੀ ਪ੍ਰਾਣੀ ਸੀ । ਇਸ ਵਿਚੋਂ ਹੀ ਚਾਰ ਮੂਹਾਂ ਵਾਲੇ ਬ੍ਰਹਮਾ ਦਾ ਜਨਮ ਹੋਇਆ । ਇਹ ਸਾਰਾ ਸੰਸਾਰ ਇਸੇ ਹਿਰਨਯਗਰਭ (ਆਂਡੇ) ਵਿਚ ਸਮਾਇਆ ਹੋਇਆ ਹੈ । ਇਸਦੇ ਬਾਹਰ ਦਸ ਗੁਣਾਂ ਪਾਣੀ ਦੀ ਪਰਤ ਹੈ; ਪਾਣੀ ਦੇ ਚਾਰ ਪਾਸੇ ਇੰਨੀ ਹੀ ਅੱਗ ਦੀ, ਅੱਗ ਉਤੇ ਹਵਾ ਦੀ, ਹਵਾ ਉਤੇ ਆਕਾਸ਼ ਦੀ ਪਰਤ ਹੈ। ਆਕਾਸ਼ ਉਤੇ ਪੰਜ ਭੂਤ ਆਦਿ ਦੀ ਅਤੇ ਉਨ੍ਹਾਂ ਉਤੇ 'ਮਹਤ' ਦੀ, ਫਿਰ ਉਸ ਉਤੇ 'ਅਵਿਅਕਤ' ਦੀ ਪਰਤ ਹੈ। ਇਸ ਤਰ੍ਹਾਂ ਇਹ ਆਂਡਾ ਸੱਤ ਪਰਤਾਂ ਨਾਲ ਢਕਿਆ ਹੋਇਆ ਹੈ । ਇਨ੍ਹਾਂ ਸੱਤ ਪਰਤਾਂ ਅਤੇ ਆਂਡੇ ਦੇ ਮਾਲਕ ਪੁਰਸ਼ ਨੂੰ ਮਿਲਾ ਕੇ ਅਠ ਪ੍ਰਕ੍ਰਿਤੀਆਂ ਬਣਦੀਆਂ ਹਨ ਜੋ ਜਗਤ ਦਾ ਮੂਲ ਕਾਰਨ ਹਨ । ਇਹ ਪ੍ਰਕ੍ਰਿਤੀਆਂ ਇਕ ਦੂਜੀ ਨੂੰ ਦਬਾਉਂਦੀਆਂ ਅਤੇ ਚੁੱਕੀ ਰਖਦੀਆਂ ਹਨ ।

ਪੁਰਾਣ ਕਾਲ ਵਿਚ ਹਿਰਨਯਗਰਭ ਬ੍ਰਹਮਾ, ਸੂਰਜ ਆਦਿ ਦੇਵ-ਤਿਆਂ ਲਈ ਵੀ ਵਰਤਿਆ ਜਾਣ ਲੱਗ ਪਿਆ । ਮਤੱਸਯ ਪੁਰਾਣ ਵਿਚ ਸੋਲਾਂ ਮਹਾਦਾਨਾਂ ਵਿਚੋਂ ਦੂਜੇ ਦਾਨ ਦਾ ਨਾਂ ਵੀ ਇਹੋ ਹੈ । ਅਧਿਆਤਮਕ ਸਾਹਿਤ ਵਿਚ ਸੂਖਮ ਸਰੀਰ ਦੇ ਨਾਲ ਰਹਿਣ ਵਾਲੇ ਆਤਮਾ ਨੂੰ ਵੀ ਹਿਰਨਯਗਰਭ ਕਿਹਾ ਗਿਆ ਹੈ ।

ਹ. ਪੁ.—ਮ. ਕੋ. ; ਪ੍ਰਾ. ਚਰਿ. ਕੋ.

**ਹਿਰਾਜ :** ਇਹ ਇਕ ਸਿਆਨ ਕਬੀਲਾ ਹੈ ਜੋ ਰਾਵੀ ਤੇ ਚਨਾਬ ਦਰਿਆਵਾਂ ਦੇ ਸੰਗਮ ਤੋਂ ਥੋੜ੍ਹਾ ਜਿਹਾ ਉਪਰ ਰਾਵੀ ਦੇ ਕੰਢਿਆਂ ਉਪਰ ਵਸਿਆ ਹੋਇਆ ਹੈ । ਲਗਦਾ ਹੈ ਕਿ ਇਨ੍ਹਾਂ ਵਿਚੋਂ ਕੁਝ ਆਪਣੇ ਆਪ ਨੂੰ ਸਿਰਫ਼ ਸਿਆਨ ਕਹਾਉਣ ਲਗ ਪਏ ਜਦੋਂ ਕਿ ਮੁਲਤਾਨ ਦੇ ਹਿਰਾਜ ਆਪਣੇ ਆਪ ਨੂੰ ਸਿਆਨ ਹਿਰਾਜ ਕਹਾਉਣ ਲਗ ਪਏ ।

ਹ. ਪੁ.—ਪੰ. ਕਾ. : 147

**ਹਿਰੂਡੀਨੀਆ :** ਇਹ ਐਨੇਲਿਡ ਕਿਰਮਾਂ ਦੀ ਇਕ ਸ਼੍ਰੇਣੀ ਦਾ ਨਾਂ ਹੈ ਜਿਨ੍ਹਾਂ ਨੂੰ ਆਮ ਤੌਰ ਤੇ ਜੋਕਾਂ ਕਿਹਾ ਜਾਂਦਾ ਹੈ (ਵਿਸਥਾਰ ਲਈ ਵੇਖੋ—ਜੋਕ) ।

ਹ. ਪੁ.—ਮੈਕ. ਐਨ. ਸ. ਟ. 6 : 456

**ਹਿਰੋਨ :** ਇਹ ਦਰਮਿਆਨੇ ਜਾਂ ਵੱਡੇ ਆਕਾਰ ਤੇ ਲੰਮੀਆਂ ਲੱਤਾਂ ਵਾਲੇ ਪੰਛੀ ਹਨ ਜੋ ਹਮੇਸ਼ਾ ਦਲਦਲ, ਚਿੱਕੜ ਜਾਂ ਪਾਣੀ ਵਾਲੀਆਂ ਥਾਵਾਂ ਤੇ ਹੀ ਵਿਖਾਈ ਦੇਂਦੇ ਹਨ । ਇਹ ਪੰਛੀ ਆਰਡਿਡੀ ਕੁਲ ਦੀ ਉਪ-ਕੁਲ ਆਰਡਿਨੀ ਦੀਆਂ 60 ਜਾਤੀਆਂ ਵਿਚੋਂ ਹਨ । ਹਿਰੋਨ ਤਕਰੀਬਨ ਸਾਰੀ ਦੁਨੀਆ ਵਿਚ ਹੀ ਮਿਲਦੇ ਹਨ ਪਰ ਇਹ ਜ਼ਿਆਦਾ ਊਸ਼ਨ-ਖੰਡੀ ਇਲਾਕਿਆਂ ਵਿਚ ਪਾਏ ਜਾਂਦੇ ਹਨ ।

ਇਹ ਘੱਟ ਡੂੰਘੇ ਪਾਣੀ ਵਾਲੀਆਂ ਥਾਵਾਂ ਵਿਚ ਡੱਡੂ, ਮੱਛੀਆਂ ਅਤੇ ਹੋਰ ਪਾਣੀ ਵਾਲੇ ਜੀਵ ਖਾਂਦੇ ਹਨ । ਇਹ ਪਾਣੀ ਦੇ ਨੇੜੇ ਹੀ ਝਾੜੀਆਂ ਜਾਂ ਰੁੱਖਾਂ ਵਿਚ ਆਪਣੇ ਆਲ੍ਹਣੇ ਬਣਾਉਂਦੇ ਹਨ । ਆਲ੍ਹਣਿਆਂ ਦੀਆਂ ਕਈ ਕਲੋਨੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਹਿਰੋਨਰੀਜ਼ ਕਿਹਾ ਜਾਂਦਾ ਹੈ ।

ਹਿਰੋਨ ਪੰਛੀ ਜਦ ਖੜ੍ਹਾ ਹੁੰਦਾ ਹੈ ਤਾਂ ਇਸਦੀ ਗਰਦਨ ਅੰਗਰੇਜ਼ੀ ਭਾਸ਼ਾ ਦੇ ਅੱਖਰ 'S' ਵਾਂਗ ਹੋ ਜਾਂਦੀ ਹੈ । ਜਦ ਇਹ ਉੱਡਦਾ ਹੈ ਤਾਂ ਇਸ ਦੀਆਂ ਲੱਤਾਂ ਪਿੱਛੇ ਨੂੰ ਲਮਕ ਜਾਂਦੀਆਂ ਹਨ ਅਤੇ ਸਿਰ ਧੜ ਨਾਲ ਪਿੱਛੇ ਲਗਿਆ ਰਹਿੰਦਾ ਹੈ । ਇਨ੍ਹਾਂ ਪੰਛੀਆਂ ਦੇ ਖੰਭ ਬਹੁਤ ਚੌੜੇ, ਚੁੰਝਾਂ ਲੰਮੀਆਂ ਅਤੇ ਤਿੱਖੇ ਸਿਰੇ ਵਾਲੀਆਂ ਹੁੰਦੀਆਂ ਹਨ । ਹਿਰੋਨ ਆਪਣੇ ਖੰਭਾਂ ਨੂੰ ਪਰੀਨ ਆਇਲ ਗਲੈਂਡ ਨਾਲ ਤੇਲ ਨਹੀਂ ਦਿੰਦੇ ਸਗੋਂ ਇਨ੍ਹਾਂ ਦੇ ਅਵਸ਼ੇਸ਼ ਹੋਣ ਕਾਰਨ ਇਹ ਕੰਮ ਪਾਊਡਰ ਪਸ਼ਮ (ਪਾਊਡਰ ਪਸ਼ਮ ਅਸਲ ਵਿਚ ਬਹੁਤ ਬਰੀਕ ਜਿਹੇ ਵਾਲਾਂ ਵਰਗੇ ਖੰਭ ਹੀ ਹੁੰਦੇ ਹਨ ਜਿਨ੍ਹਾਂ ਦੇ ਸਿਰੇ ਭੁਰਨ ਨਾਲ ਇਕ ਪਾਊਡਰ ਜਿਹਾ ਬਣਦਾ ਰਹਿੰਦਾ ਹੈ ਅਤੇ ਪੰਛੀ ਆਪਣੇ ਖੰਭ ਛੰਡ ਕੇ ਇਹ ਪਾਊਡਰ ਆਪਣੇ ਸਰੀਰ ਤੇ ਪਾ ਲੈਂਦੇ ਹਨ ਜਿਸ ਨਾਲ ਇਹ ਆਪਣੀ ਸਫ਼ਾਈ ਕਰ ਸਕਦੇ ਹਨ ਅਤੇ ਕਈ ਤਰ੍ਹਾਂ ਦੇ ਤੇਲ ਅਤੇ ਗਰੀਸ ਇਨ੍ਹਾਂ ਦੇ ਸਰੀਰ ਤੋਂ ਹਟ ਜਾਂਦੇ ਹਨ) ਕਰਦੀ ਹੈ ਜੋ ਛਾਤੀ ਅਤੇ ਲੱਤਾਂ ਦੇ ਵਿਚਕਾਰਲੀ ਥਾਂ ਤੇ ਹੁੰਦੀ ਹੈ। ਇਹ ਖੰਭਾਂ ਵਿਚ ਫ਼ਿਸ਼ ਆਇਲ, ਮੈਲ ਅਤੇ ਲੇਸ ਨੂੰ ਜਜ਼ਬ ਕਰਨ ਅਤੇ ਹਟਾਉਣ ਦੇ ਕੰਮ ਆਉਂਦੀ ਹੈ ।

ਹਿਰੋਨ ਨੂੰ ਕਈ ਉਪ-ਭਾਗਾਂ ਵਿਚ ਵੰਡਿਆ ਗਿਆ ਹੈ ਜਿਵੇਂ ਟਿਪੀਕਲ ਹਿਰੋਨ, ਨਾਈਟ ਹਿਰੋਨ ਅਤੇ ਟਾਈਗਰ ਹਿਰੋਨ । ਟਿਪੀਕਲ ਹਿਰੋਨ ਦਿਨ ਵੇਲੇ ਅਤੇ ਪ੍ਰਜਣਨ ਰੁੱਤ ਵੇਲੇ ਖ਼ੁਰਾਕ ਲਭਦੇ ਹਨ ਪ੍ਰਜਣਨ-ਰੁੱਤ ਵੇਲੇ ਇਨ੍ਹਾਂ ਦੀ ਪਿੱਠ ਤੇ ਬਹੁਤ ਖ਼ੂਬਸੂਰਤ ਛੋਟੇ ਛੋਟੇ ਖੰਭ ਨਿਕਲ ਆਉਂਦੇ ਹਨ ਅਤੇ ਇਹ ਸੰਭੋਗ ਵਿਚ ਰੁਝ ਜਾਂਦੇ ਹਨ । ਸਭ ਤੋਂ ਵੱਧ ਜਾਣਿਆ ਜਾਣ ਵਾਲਾ ਟਿਪੀਕਲ ਹਿਰੋਨ ਆਰਡੀਆ ਹਿਰੋਡੀਅਸ (*Ardea herodius*) ਹੈ ਜੋ ਸਰੀਰਕ ਆਕਾਰ ਵਿਚ ਸਭ ਤੋਂ ਵੱਡਾ (130 ਸੈਂ. ਮੀ.) ਅਤੇ ਲੰਮੀਆਂ ਲੱਤਾਂ ਵਾਲਾ ਹੁੰਦਾ ਹੈ । ਇਸਦੇ ਖੰਭ ਦਾ ਫੈਲਾਓ 1.8 ਮੀ. ਤਕ ਹੋ ਸਕਦਾ ਹੈ। ਨਾਈਟ ਹਿਰੋਨ ਜਾਂ ਰਾਤ ਨੂੰ ਖ਼ੁਰਾਕ ਭਾਲਣ ਵਾਲੇ ਹਿਰੋਨ ਦੀ ਚੁੰਝ ਮੋਟੀ, ਲੱਤਾਂ ਛੋਟੀਆਂ ਹੁੰਦੀਆਂ ਹਨ ਅਤੇ ਇਹ ਰਾਤ ਨੂੰ ਜਾਂ ਸੰਝ ਵੇਲੇ ਜ਼ਿਆਦਾ ਚੁਸਤ ਹੁੰਦਾ ਹੈ । ਸਭ ਤੋਂ ਪੁਰਾਣੇ ਹਿਰੋਨ ਦੀਆਂ ਛੇ ਜਾਤੀਆਂ ਵਿਚ ਟਾਈਗਰ ਹਿਰੋਨ ਆਉਂਦੇ ਹਨ । ਇਹ ਸੁਸਤ, ਇਕੱਲੇ ਰਹਿਣ ਵਾਲੇ ਅਤੇ ਛੁਪ ਕੇ ਸ਼ਿਕਾਰ ਕਰਨ ਵਾਲੇ ਪੰਛੀ ਹਨ । ਧਾਰੀਦਾਰ ਹਿਰੋਨ 75 ਸੈਂ. ਮੀ. ਲੰਬਾ ਹੁੰਦਾ ਹੈ ।

ਭਾਰਤੀ ਹਿਰੋਨ ਜਾਂ ਸਧਾਰਨ ਹਿਰੋਨ ਆਰਡੀਆ ਸਿਨੇਰੀਆ (*Ardea cineria*) ਤਕਰੀਬਨ 100 ਸੈਂ. ਮੀ. ਲੰਬਾ ਹੁੰਦਾ ਹੈ। ਇਸਦਾ ਰੰਗ ਸਲੇਟੀ ਹੁੰਦਾ ਹੈ ਜਿਸ ਵਿਚ ਕਾਲਾ ਅਤੇ ਚਿੱਟਾ ਰੰਗ ਵੀ ਦਿਖਾਈ ਦਿੰਦੇ ਹਨ । ਇਸਦੀ ਚੁੰਝ ਲੰਬੀ ਤੇ ਤਿੱਖੀ ਹੁੰਦੀ ਹੈ। ਇਹ ਚੁੱਪ ਚਾਪ ਪਾਣੀ ਦੇ ਕਿਨਾਰੇ ਖੜ੍ਹਾ ਰਹਿੰਦਾ ਹੈ । ਇਹ ਏਸ਼ੀਆ, ਅਫ਼ਰੀਕਾ ਅਤੇ ਯੂਰਪ ਦੇ ਕੁਝ ਹਿੱਸਿਆਂ ਵਿਚ ਮਿਲਦਾ ਹੈ ।

ਭਾਵੇਂ ਇਹ ਪ੍ਰਜਣਨ ਰੁੱਤ ਵੇਲੇ ਸਮੂਹ ਵਿਚ ਰਹਿਣ ਦਾ ਆਦੀ ਹੈ ਪਰ ਹਿਰੋਨ ਜ਼ਿਆਦਾਤਰ ਇਕੱਲਾ ਰਹਿਣ ਵਾਲਾ ਪੰਛੀ ਹੈ । ਹਿਰੋਨ ਪਹਾੜਾਂ ਦੀਆਂ ਝੀਲਾਂ, ਦਰਿਆਵਾਂ ਦੇ ਕੰਢੇ ਅਤੇ ਤਪਤ-ਖੰਡੀ ਝੀਲਾਂ ਅਤੇ ਪਿੰਡਾਂ ਦੇ ਛੱਪੜਾਂ ਵਿਚ ਮੱਛੀਆਂ ਫੜਦਾ ਨਜ਼ਰ ਆਉਂਦਾ ਹੈ। ਉਡਣ ਵੇਲੇ ਇਹ ਆਪਣੀ ਗਰਦਨ ਮੋਢਿਆਂ ਦੇ ਵਿਚਕਾਰ ਅਤੇ ਲੱਤਾਂ ਪਿੱਛੇ ਨੂੰ ਕਰ ਲੈਂਦਾ ਹੈ । ਇਸਦੀ ਉਡਾਰੀ ਬਹੁਤ ਹੀ ਸ਼ਾਹਾਨਾ ਹੁੰਦੀ ਹੈ । ਉਡਦੇ ਸਮੇਂ ਇਹ ਉੱਚੀ ਆਵਾਜ਼ ਵਿਚ ਫਰਾਂਕ ਫਰਾਂਕ ਅਲਾਪਦਾ ਹੈ ।

ਭਾਰਤ ਵਿਚ ਇਸ ਦਾ ਪ੍ਰਜਣਨ ਸਮਾਂ ਮਾਰਚ ਤੋਂ ਅਗਸਤ ਤਕ ਹੈ। ਇਸਦਾ ਆਲ੍ਹਣਾ ਵੱਡਾ, ਚੌੜਾ ਅਤੇ ਟਹਿਣੀਆਂ, ਪੱਤਿਆਂ ਅਤੇ ਘਾਹ ਫੂਸ ਦਾ ਬਣਿਆ ਹੁੰਦਾ ਹੈ। ਇਹ ਦਰਖ਼ਤਾਂ ਵਿਚ ਕਾਫ਼ੀ ਉੱਚੀ ਜਗ੍ਹਾ ਤੇ ਟਿਕਾਇਆ ਹੋਇਆ ਹੁੰਦਾ ਹੈ। ਭਾਰਤੀ ਹਿਰੌਨ ਦੇ ਕਲੱਚ ਵਿਚ ਤਿੰਨ ਅੰਡੇ ਹੁੰਦੇ ਹਨ। ਅੰਡੇ ਦਾ ਆਕਾਰ 5.80 × 4.70 ਸੈਂ. ਮੀ. ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 5:2 ; ਪਾ. ਹੈ. ਬੁ. ਇੰ. ਬ. : 507 ; ਜੀ. ਐਨੀ. ਲਾ. ਐਨ. 7 : 194

**ਹਿਲ, ਆਰਕੀਬਾਲਡ ਵਿਵੀਅਨ :** ਇਸ ਬਰਤਾਨਵੀ ਸਰੀਰ-ਕਿਰਿਆ-ਵਿਗਿਆਨੀ ਨੂੰ 1922 ਵਿਚ ਪੱਠਿਆਂ ਵਿਚੋਂ ਗਰਮੀ ਨਿਕਲਣ ਸਬੰਧੀ ਖੋਜ ਲਈ, ਆਟੋ ਮਾਈਅਰਹੌਫ ਨਾਲ ਸਾਂਝਾ ਨੋਬਲ ਪੁਰਸਕਾਰ ਮਿਲਿਆ। ਹਿਲ 26 ਸਤੰਬਰ, 1886 ਨੂੰ ਬਰਿਸਟਲ ਵਿਚ ਪੈਦਾ ਹੋਇਆ ਅਤੇ ਟ੍ਰਿਨਟੀ ਕਾਲਜ ਵਿਚ ਸਿਖਿਆ ਪ੍ਰਾਪਤ ਕੀਤੀ। ਇਸ ਨੂੰ ਇਸ ਦੇ ਉਸਤਾਦ ਸਰ ਵਾਲਟਰ ਫਲੈਚਰ ਨੇ ਸਰੀਰ-ਵਿਗਿਆਨੀ ਬਣਨ ਦੀ ਚੇਟਕ ਲਾਈ। ਜੇ. ਐਨ. ਲੈਂਗਲੀ ਦੇ ਕਹਿਣ ਉਤੇ ਇਸ ਨੇ ਪੱਠਿਆਂ ਦੇ ਕੰਮ ਦੀ ਖੋਜ ਆਰੰਭ ਕੀਤੀ। ਸੰਨ 1910-11 ਵਿਚ ਇਹ ਜਰਮਨੀ ਵਿਖੇ ਵਿੱਦਿਆ ਪ੍ਰਾਪਤ ਕਰ ਕੇ ਵਾਪਸ ਕੈਂਬ੍ਰਿਜ ਆ ਗਿਆ ਅਤੇ 1914 ਤੋਂ 1919 ਤਕ ਇਸ ਨੇ ਫੌਜ ਵਿਚ ਨੌਕਰੀ ਕੀਤੀ। 1920 ਵਿਚ ਇਹ ਮਾਨਚੈਸਟਰ ਯੂਨੀਵਰਸਿਟੀ ਵਿਚ ਸਰੀਰ-ਕਿਰਿਆ-ਵਿਗਿਆਨ ਦਾ ਬ੍ਰੈਕਨਬਰੀ ਪ੍ਰੋਫ਼ੈਸਰ ਲਗ ਗਿਆ। ਸੰਨ 1918 ਵਿਚ ਹਿਲ, ਰਾਇਲ ਸੋਸਾਇਟੀ ਦਾ ਫ਼ੈਲੋ ਚੁਣਿਆ ਗਿਆ। ਸੰਨ 1926 ਤੋਂ 1951 ਤਕ ਇਹ ਇਸ ਸੰਸਥਾ ਦਾ ਫਾਊਲਰਟਨ ਖੋਜ ਪ੍ਰੋਫ਼ੈਸਰ ਰਿਹਾ। ਸੰਨ 1940 ਤੋਂ 1945 ਤਕ ਇਹ ਕੈਂਬ੍ਰਿਜ ਦੇ ਹਲਕੇ ਤੋਂ ਪਾਰਲੀਮੈਂਟ ਦਾ ਮੈਂਬਰ ਰਿਹਾ। ਦੂਜੀ ਵਿਸ਼ਵ ਜੰਗ ਸਮੇਂ ਇਹ ਕਈ ਸਾਇੰਸ ਸਬੰਧੀ ਖੋਜ ਅਤੇ ਰਖਿਆ ਸਮੱਸਿਆਵਾਂ ਦੇ ਕਮਿਸ਼ਨਾਂ ਵਿਚ ਕੰਮ ਕਰਦਾ ਰਿਹਾ।

ਪੱਠਿਆਂ ਦੇ ਕੰਮ ਤੋਂ ਇਲਾਵਾ ਇਸ ਨੇ "ਨਾੜੀਆਂ ਵਿਚੋਂ ਕੰਮ ਸਮੇਂ ਗਰਮੀ ਉਪਜਣ" ਸਬੰਧੀ ਖੋਜ ਕੀਤੀ। ਇਸ ਨੇ ਅਜਿਹੇ ਯੰਤਰ ਵਰਤੇ ਜੋ ਇਕ ਸੈਕੰਡ ਦੇ ਕਈ ਸੌਵੇਂ ਹਿੱਸੇ ਵਿਚ 0.003° ਸੈਂ. ਦਾ ਵਾਧਾ ਮਿਣ ਸਕਦੇ ਸਨ। ਹਿਲ ਦੀ ਸਾਰੀ ਮਿਹਨਤ ਇਨ੍ਹਾਂ ਦੋ ਲਿਖਤਾਂ ਵਿਚ ਸੰਖੇਪ ਕੀਤੀ ਹੋਈ ਹੈ—"ਮਸਕੂਲਰ ਐਕਟਿਵਿਟੀ" (1926 ਅਤੇ "ਮਸਕੂਲਰ ਮੂਵਮੈਂਟ ਇਨ ਮੈਨ"(1927)।

—ਡਾ. ਦਲਜੀਤ ਸਿੰਘ

**ਹਿਲ ਜਾਨ :** ਇਹ ਇਕ ਪ੍ਰਸਿੱਧ ਅੰਗ੍ਰੇਜ਼ ਲਿਖਾਰੀ ਅਤੇ ਬਨਸਪਤ-ਵਿਗਿਆਨੀ ਹੋਇਆ ਹੈ। ਇਸ ਦਾ ਜਨਮ ਪੀਟਰਬਰੋ ਵਿਖੇ ਸ਼ਾਇਦ 1716 ਦੇ ਲਗਭਗ ਹੋਇਆ। ਇਸਨੇ ਵੈੱਸਟ ਮਿਨਸਟਰ ਵਿਚ ਦਵਾ-ਈਆਂ ਦੀ ਦੁਕਾਨ ਵੀ ਖੋਲ੍ਹੀ। ਇਸਨੇ ਬਨਸਪਤੀ ਵਿਗਿਆਨ ਦਾ ਡੂੰਘਾ ਅਧਿਐਨ ਕੀਤਾ ਅਤੇ ਡਿਊਕ ਆਫ਼ ਰਿਚਮੰਡ ਅਤੇ ਲਾਰਡ ਪੀਟਰ ਨੇ ਇਸਨੂੰ ਬਨਸਪਤੀ ਨਮੂਨਿਆਂ ਨੂੰ ਤਰਤੀਬ ਦੇਣ ਲਈ ਨੌਕਰ ਰਖ ਲਿਆ ਅਤੇ ਇਸਨੇ ਉਨ੍ਹਾਂ ਲਈ ਨਵੇਂ ਪੌਦਿਆਂ ਦੀ ਭਾਲ ਵਿਚ ਸਾਰੇ ਦੇਸ਼ ਦਾ ਦੌਰਾ ਕੀਤਾ। ਸੰਨ 1746 ਤੋਂ 1750 ਤਕ ਇਸਨੇ ਬ੍ਰਿਟਿਸ਼ ਮੈਗਜ਼ੀਨ ਦੀ ਸੰਪਾਦਕੀ ਕੀਤੀ ਅਤੇ ਲੰਡਨ ਐਡਵਾਰਟਾਈਜ਼ਰ ਐਂਡ ਲਿਟਰੇਰੀ ਗਜ਼ਟ (1751-53) ਵਿਚ ਪ੍ਰਕਾਸ਼ਿਤ ਹੋਣ ਲਈ ਕਈ ਨਿਬੰਧ ਵੀ ਭੇਜੇ। ਇਸਨੇ ਥੀਓਫਰਾਸਟਸ ਦੀ ਪੁਸਤਕ "ਹਿਸਟਰੀ ਆਫ਼ ਸਟੋਨਜ਼" ਦਾ 1746 ਵਿਚ ਅਨੁਵਾਦ ਕੀਤਾ। ਸੰਨ 1756 ਵਿਚ ਇਸਨੇ ਬ੍ਰਿਟਿਸ਼ ਹਰਬਲ ਨਾਮੀ ਪੁਸਤਕ ਪ੍ਰਕਾਸ਼ਿਤ ਕੀਤੀ। ਇਸ ਦੀ ਬਨਸਪਤੀ ਵਿਗਿਆਨ ਤੇ ਸਭ ਤੋਂ ਸ਼੍ਰੇਸ਼ਟ ਰਚਨਾ "ਦੀ ਵੈਜੀਟੇਬਲ ਸਿਸਟਮ (1759-75) 26 ਜਿਲਦਾਂ ਵਿਚ ਹੈ। ਇਸ ਉੱਚੀ ਕਿਰਤ ਤੇ ਸਵੀਡਨ ਦੇ ਬਾਦਸ਼ਾਹ ਨੇ ਇਸਨੂੰ 'ਵਾਸਾ' ਦੇ ਖ਼ਿਤਾਬ ਨਾਲ ਸਨ-ਮਾਨਿਆ। ਇਸਨੇ ਲੀਨੀਅਸ ਦੇ ਨਾਂ-ਪੱਧਤੀ ਤਰੀਕੇ ਨੂੰ ਅਪਣਾ ਕੇ ਪੌਦਿਆਂ ਦਾ ਵਰਗੀਕਰਨ ਕੀਤਾ ਅਤੇ ਉਸਦੇ ਇਸ ਤਰੀਕੇ ਨੂੰ ਜ਼ਿਆਦਾ ਪ੍ਰਸਿੱਧ ਕਰ ਦਿੱਤਾ। ਅੰਤ ਵਿਚ ਲੰਡਨ ਵਿਚ 21 ਨਵੰਬਰ, 1775 ਨੂੰ ਇਸਦੀ ਮੌਤ ਹੋ ਗਈ।

ਹ. ਪੁ.—ਐਵ. ਐਨ. 6 : 405 ; ਐਨ. ਬ੍ਰਿ. 11 : 494

—ਆਰ. ਐਸ. ਰਤਨ

**ਹਿਲਟਨ, ਵਾਲਟਰ :** ਇਹ 14ਵੀਂ ਸਦੀ ਦੇ ਪ੍ਰਮੁੱਖ ਅੰਗਰੇਜ਼ ਰਹੱਸਵਾਦੀ ਲੇਖਕਾਂ ਵਿਚੋਂ ਮੰਨਿਆ ਜਾਂਦਾ ਹੈ। ਕੈਂਬ੍ਰਿਜ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਸੰਨਿਆਸੀ ਬਣ ਗਿਆ ਤੇ ਬਾਅਦ ਵਿਚ ਥੁਰਗਾਟਨ ਪਰੀਓਰੀ ਵਿਖੇ ਸੰਤ ਆਗਸਟਸ ਦੇ ਅਨੁਯਾਈਆਂ ਵਿਚ ਸ਼ਾਮਲ ਹੋ ਗਿਆ, ਜਿੱਥੇ ਇਸਨੇ ਸਾਰੀ ਉਮਰ ਰਹਿ ਕੇ ਆਪਣੇ ਸ਼ਾਹ-ਕਾਰਾਂ ਦੀ ਰਚਨਾ ਕੀਤੀ। ਇਸਦੀ ਰਚਨਾ 'ਦੀ ਸਕੇਲ ਆਫ਼ ਪਰਫ਼ੈਕਸ਼ਨ' (ਦੋ ਜਿਲਦਾਂ ਵਿਚ) ਇਸਦੀ ਕੀਰਤੀ ਦਾ ਆਧਾਰ ਹੈ। ਪਹਿਲੀ ਜਿਲਦ ਵਿਚ ਆਤਮਾ ਦੇ ਨਿਰਮਲ ਹੋਣ ਦੇ ਸਾਧਨਾਂ ਦਾ ਜ਼ਿਕਰ ਹੈ ਤੇ ਦੂਜੀ ਵਿਚ ਲੇਖਕ ਨੇ ਨਿਜੀ ਤਜਰਬਿਆਂ ਦੇ ਆਧਾਰ ਤੇ ਅਮਲੀ ਤੇ ਸੰਨਿਆਸੀ ਅਤੇ ਅੰਤਰ-ਧਿਆਨੀ ਤੇ ਸੂਫ਼ੀਆਨੀ ਜ਼ਿੰਦਗੀ ਦਾ ਵਿਸ਼-ਲੇਸ਼ਨ ਕੀਤਾ ਹੈ। ਆਪਣੇ ਸਪਸ਼ਟ ਤੇ ਮਿਠੜੇ ਲਿਖਣ ਢੰਗ ਕਾਰਨ ਇਹ ਰਚਨਾ 15ਵੀਂ ਤੇ 16ਵੀਂ ਸਦੀ ਦੌਰਾਨ ਇਕ ਪ੍ਰਸਿੱਧ ਕਲਾਸਕੀ ਕਿਰਤ ਦੇ ਤੌਰ ਤੇ ਸਨਮਾਨੀ ਜਾਂਦੀ ਰਹੀ। ਇਸ ਦਾ ਆਧੁਨਿਕ ਐਡੀ-ਸਨ 1953 ਵਿਚ ਪ੍ਰਕਾਸ਼ਤ ਹੋਇਆ।

ਇਸ ਲੇਖਕ ਦੀ ਮੌਤ 24 ਮਾਰਚ 1396 ਨੂੰ ਨਾਟਿੰਘਮਸ਼ਿਰ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 5 : 47

**ਹਿਲਡੇਸਹਾਈਮ :** ਪੱਛਮੀ ਜਰਮਨੀ ਦਾ ਉੱਤਰ-ਪੂਰਬੀ ਸ਼ਹਿਰ ਹੈ ਜੋ ਹੈਨੋਵਰ ਤੋਂ 20 ਕਿ. ਮੀ. ਦੱਖਣ-ਪੂਰਬ ਵੱਲ ਦਰਿਆ ਇਨਰਸਤੇ ਦੇ ਕੰਢੇ ਉੱਤੇ ਹਾਰਤਸ ਪਹਾੜੀਆਂ ਦੇ ਪੈਰਾਂ ਵਿਚ ਸਥਿਤ ਹੈ। ਹਿਲਡੈਸਹਾਈਮ-ਰੀਜ਼ਰੰਗਸਬੈਜ਼ਿਰਕ ਦਾ ਸਦਰ ਮੁਕਾਮ ਹੈ। ਇਸ ਸ਼ਹਿਰ ਦੀ ਨੀਂਹ ਅੱਠਵੀਂ ਸਦੀ ਵਿਚ ਰਖੀ ਗਈ। ਉਸ ਸਮੇਂ ਇਹ ਇਕ ਕਿਲਾ ਹੀ ਸੀ। ਬਿਸ਼ਪ ਬਰਨਵਰਡ ਦੇ ਸਮੇਂ 993 ਤੋਂ 1022 ਤੱਕ ਇਹ ਧਾਤ ਦੇ ਕੰਮ ਦਾ ਕੇਂਦਰ ਰਿਹਾ। 1300 ਈ. ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ ਗਿਆ। ਸੰਸਾਰ ਦੇ ਦੂਜੇ ਯੁੱਧ ਤੋਂ ਪਹਿਲਾਂ ਇਹ ਸ਼ਹਿਰ ਪਰੂਸ਼ੀਆਂ ਦੇ ਹੈਨੋਵਰ ਪ੍ਰਾਂਤ ਦਾ ਭਾਗ ਸੀ ਜੋ ਬਾਅਦ ਵਿਚ ਜਰਮਨ ਸੰਘ ਗਣਰਾਜ ਦਾ ਭਾਗ ਬਣ ਗਿਆ। ਇਹ ਸ਼ਹਿਰ ਸੜਕਾਂ ਤੇ ਰੇਲਾਂ ਦਾ ਜੰਕਸ਼ਨ ਸੀ ਜਿਸ ਕਾਰਨ 22 ਮਾਰਚ, 1945 ਨੂੰ ਸੰਸਾਰ ਦੂਜੇ ਦੇ ਯੁੱਧ ਸਮੇਂ ਇਸ ਉੱਤੇ 18 ਮਿੰਟ ਸਖ਼ਤ ਬੰਬਾਰੀ ਕੀਤੀ ਗਈ। ਇਸ ਸ਼ਹਿਰ ਦਾ 90% ਹਿੱਸਾ ਤਬਾਹ ਹੋ ਗਿਆ। ਇਥੇ ਗਿਆਰ੍ਹਵੀਂ ਸਦੀ ਦੇ ਕੁਝ ਗਿਰਜੇ ਅਤੇ ਪੰਦਰ੍ਹਵੀਂ ਸਦੀ ਦਾ ਬਣਿਆ ਹੋਇਆ ਇਕ ਟਾਊਨ ਹਾਲ ਵੀ ਮੌਜੂਦ ਹੈ। ਇਥੇ ਬਹੁਤ ਸਾਰੇ ਦਸਤ-ਕਾਰੀ ਸਕੂਲ ਹਨ। ਇਹ ਇਕ ਭਾਰੀ ਉਦਯੋਗਕ ਕੇਂਦਰ ਹੈ। ਇਥੇ ਜ਼ਰਾਇਤੀ ਅਤੇ ਡੇਅਰੀ ਮਸ਼ੀਨਰੀ, ਗਲੀਚੇ, ਰਬੜ ਦਾ ਸਾਮਾਨ, ਕੱਪੜਾ, ਹਾਰ-ਸ਼ਿੰਗਾਰ ਦਾ ਸਮਾਨ, ਟਾਫੀਆਂ, ਰੇਡੀਓ ਅਤੇ ਟੈਲੀਵਿਜ਼ਨ ਆਦਿ ਬਣਾਏ ਜਾਂਦੇ ਹਨ।

ਆਬਾਦੀ—101,900 (1983)
52°09′ ਉ. ਵਿਥ.; 9°57′ ਪੂ. ਲੰਬ.

ਹ. ਪੁ.—ਐਨ. ਬ੍ਰਿ. 11 : 492

**ਹਿਲਡੇਬ੍ਰਾਂਟ, ਅਡੋਲਫ਼ ਫ਼ਾੱਨ :** ਪੁਰਾਤਨ ਯੂਨਾਨੀ ਸਿੱਧਾਂਤਾਂ ਨੂੰ ਢੁਕਵੇਂ ਢੰਗ ਨਾਲ ਦਰਸਾਉਣ ਵਾਲੇ ਇਸ ਜਰਮਨ ਬੁੱਤਘਾੜੇ ਦਾ ਜਨਮ 6 ਅਕਤੂਬਰ, 1847 ਈ. ਨੂੰ ਮਰਬਰਗ ਵਿਖੇ ਹੋਇਆ। ਨੂਰਨਬੈਰਕ, ਮਿਊਨਿਕ, ਬਰਲਿਨ ਅਤੇ ਰੋਮ ਤੋਂ ਵਿੱਦਿਆ ਪ੍ਰਾਪਤ ਕਰਕੇ 1874 ਈ. ਵਿਚ ਫ਼ਲੋਰੈਂਸ ਦੇ ਨਜ਼ਦੀਕ ਰਹਿਣਾ ਸ਼ੁਰੂ ਕਰ ਦਿੱਤਾ। ਇਸ ਨੇ ਪੁਰਾਤਨਤਾ ਵਿਚ ਜ਼ਿੰਦਗੀ ਭਰਨ ਦੀ ਕੋਸ਼ਿਸ਼ ਕੀਤੀ। ਕਲੈਰਾ ਸਕੂਮਨ, ਹਰਮੇਨ ਫ਼ਾੱਨ ਹੈਲਮਹੋਲਟਜ਼ ਆਦਿ ਦੇ ਬੁੱਤਾਂ ਲਈ ਸਾਂਚੇ ਤਿਆਰ ਕੀਤੇ। ਜੇਨਾ ਦੀ ਮਾਰਕੀਟ ਲਈ 1894 ਈ. ਵਿਚ ਬਿਸ-ਮਾਰਕ ਫ਼ੁਆਰੇ ਦਾ ਡਿਜ਼ਾਈਨ ਤਿਆਰ ਕੀਤਾ। ਇਸ ਤੋਂ ਇਲਾਵਾ ਵੇਲਟਲਜ ਬੈਚ ਫ਼ੁਆਰਾ-1895 ਮਿਉਨਿਕ; ਹਰਬਰਟਸ ਫ਼ੁਆਰਾ-1907; ਫਾਦਰ ਰਹੀਨ ਵਾਲਾ ਤਾਂਬੇ ਦਾ ਸਟਰਾਸ ਬਰਗ ਵਿਖੇ ਸਥਿਤ ਫ਼ੁਆਰਾ-1903; ਬਰਾਹਮਜ਼ ਦੀ ਯਾਦਗਾਰ-1898; ਬਿਸਮਾਰਕ ਦੀ ਯਾਦਗਾਰ-1910 ਅਤੇ ਸਕੀਲਰ ਦੀ ਨਰੇਂਲਬਰਕ ਵਿਖੇ ਯਾਦਗਾਰ ਆਦਿ ਮਹਾਨ ਕਿਰਤਾਂ ਵਿਚੋਂ ਹਨ। ਇਸ ਨੇ "Das Problem ler form-1893" ਨਾਮੀ ਪੁਸਤਕ ਲਿਖੀ ਜਿਸ ਵਿਚ ਪ੍ਰਕਾਸ਼ੀ ਨਿਯਮਾਂ ਦੇ ਕਲਾ ਉੱਪਰ ਪ੍ਰਭਾਵ ਬਾਰੇ ਵਰਨਣ ਹੈ ਅਤੇ ਇਸ ਦਾ ਕਲਾ-ਆਲੋਚਨਾ ਉੱਤੇ ਡੂੰਘਾ ਪ੍ਰਭਾਵ ਪਿਆ। ਇਸ ਪੁਸਤਕ ਦਾ ਅਧਿਐਨ ਬਹੁਤ ਸਾਰਿਆਂ ਨੇ ਕੀਤਾ ਅਤੇ ਕਈ ਨਵੇਂ ਸਿੱਧਾਂਤਾਂ ਬਾਰੇ ਲਿਖਿਆ।

ਮਿਉਨਿਕ ਵਿਖੇ 1 ਜਨਵਰੀ, 1921 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 554

**ਹਿਲਬਰਟ, ਡੇਵਿਡ :** ਇਹ ਜਰਮਨ ਦਾ ਇਕ ਮਹਾਨ ਗਣਿਤ-ਤਾ ਸੀ ਜਿਸ ਦੀ ਰੇਖਾ-ਗਣਿਤ ਨੂੰ ਯੂਕਲਿਡ ਤੋਂ ਬਾਅਦ ਸਭ ਤੋਂ ਵੱਧ ਣ ਹੈ। ਇਸ ਦਾ ਜਨਮ 23 ਜਨਵਰੀ, 1862 ਨੂੰ ਕਾਨਿਕਸਬਰਕ ਖੇ ਹੋਇਆ ਅਤੇ ਮੌਤ 14 ਫ਼ਰਵਰੀ, 1943 ਨੂੰ ਗਾਟਿੰਜੈੱਨ ਵਿਖੇ ਈ।

ਕਾਨਿਕਸਬਰਕ ਯੂਨੀਵਰਸਿਟੀ ਤੋਂ ਇਸਨੇ ਪੀ. ਐਚ. ਡੀ. ਦੀ ਗਰੀ ਹਾਸਲ ਕੀਤੀ। ਸੰਨ 1895 ਵਿਚ ਗਾਟਿੰਜੈੱਨ ਯੂਨੀਵਰਸਿਟੀ ਚ ਗਣਿਤ ਦਾ ਪ੍ਰੋਫੈਸਰ ਬਣ ਗਿਆ।

ਹਿਲਬਰਟ ਨੇ ਸਿੱਧ ਕੀਤਾ ਕਿ ਨਿਹਚਲ (invariants) ਨੂੰ ਫ਼ਨਿਟ ਸੰਖਿਆ' ਦੀ ਸ਼ਕਲ ਵਿਚ ਬਿਆਨ ਕੀਤਾ ਜਾ ਸਕਦਾ ਹੈ। 5 1897 ਵਿਚ ਇਸਨੇ ਅਲਜਬਰੇਈ ਸੰਖਿਆ ਸਿਧਾਂਤ ਦੀ ਰਿਪੋਟ ਵਾਈ ਅਤੇ 1899 ਵਿਚ 'ਦੀ ਫਾਉਂਡੇਸ਼ਨ ਆਫ਼ ਜੁਮੈਟਰੀ' ਵਾਈ। 20 ਵੀਂ ਸਦੀ ਦੀ ਫ਼ੰਕਸ਼ਨਲ ਵਿਸ਼ਲੇਸ਼ਣ ਦੀ ਖੋਜ ਨੂੰ ਦੀ 1909 ਦੀ 'ਅਨੁਕਲ ਸਮੀਕਰਨ' (integral equations) ਖੋਜ ਨੇ ਹੀ ਉਤਸ਼ਾਹ ਦਿੱਤਾ।

ਹ. ਪੁ—ਐਨ. ਬ੍ਰਿ. ਮਾ. 5 : 41

**ਹਿਲਮੈਨ, ਸਿਡਨੀ :** ਇਸ ਅਮਰੀਕਨ ਮਜ਼ਦੂਰ ਨੇਤਾ ਦਾ ਜਨਮ ਮਾਰਚ, 1887 ਨੂੰ ਲਿਥੁਆਨੀਆਂ ਰਾਜ (ਹੁਣ ਸੋਵੀਅਤ ਸੰਘ ਤ) ਵਿਚ ਜ਼ਾਗਾਰ ਦੇ ਸਥਾਨ ਤੇ ਹੋਇਆ। ਇਸਨੇ ਦੀ ਧਰਮ ਸਬੰਧੀ ਵਿਦਿਆ ਪ੍ਰਾਪਤ ਕੀਤੀ। 1914 ਵਿਚ ਇਹ ਰੀਕਾ ਦੇ ਕੱਪੜਾ ਬੁਣਕਰਾਂ ਦੀ ਯੂਨੀਅਨ ਦਾ ਪ੍ਰਧਾਨ ਬਣਿਆ ਤੇ ਹੀ ਉਮਰ ਇਸ ਅਹੁਦੇ ਤੇ ਰਿਹਾ। ਇਸਦੀ ਪ੍ਰਧਾਨਗੀ ਦੌਰਾਨ ੀਅਨ ਨੇ ਦੋ ਬੈਂਕਾਂ ਦੀ ਸਥਾਪਨਾ, ਕਰਮਚਾਰੀਆਂ ਦਾ ਬੀਮਾ ਅਤੇ ਮਿਆਂ ਲਈ ਰਿਹਾਇਸ਼ੀ ਮਕਾਨਾਂ ਦੀ ਉਸਾਰੀ ਆਦਿ ਵਰਗੇ ਮਹੱਤਵ-5 ਕੰਮ ਕੀਤੇ। ਸੰਨ 1935-38 ਦੌਰਾਨ ਇਸਨੇ ਹੋਰ ਨੇਤਾਵਾਂ ਨਾਲ ਕੇ 'ਕਾਂਗਰਸ ਆਫ਼ ਇੰਡਸਟਰੀਅਲ ਆਰਗੇਨਾਈਜ਼ੇਸ਼ਨ ਦੀ ਸਥਾ-ਪਨਾ ਕੀਤੀ। ਰੂਜ਼ਵੈਲਟ ਦੀ ਪ੍ਰਧਾਨਗੀ ਦੌਰਾਨ (1933-45) ਇਸਨੇ ਮਜ਼ਦੂਰਾਂ ਸਬੰਧੀ ਕਈ ਸਲਾਹਕਾਰੀ ਆਸਾਮੀਆਂ ਤੇ ਕੰਮ ਕੀਤਾ ਤੇ 1941 ਵਿਚ ਇਸ ਨੂੰ ਪ੍ਰੋਡਕਸ਼ਨ ਮੈਨੇਜਮੈਂਟ ਦਾ ਸੰਯੁਕਤ ਡਾਇਰੈਕਟਰ ਜਨਰਲ ਤੇ 1942 ਵਿਚ 'ਵਾਰ ਪ੍ਰੋਡਕਸ਼ਨ ਬੋਰਡ' ਦੀ ਮਜ਼ਦੂਰ ਸ਼ਾਖ਼ਾ ਦਾ ਡਾਇਰੈਕਟਰ ਬਣਾ ਦਿੱਤਾ ਗਿਆ। 1943 ਵਿਚ ਇਹ ਸਰਕਾਰੀ ਅਹੁਦਾ ਤਿਆਗ ਕੇ ਸੀ. ਆਈ. ਓ. ਦੀ ਪੁਲੀਟੀਕਲ ਐਕਸ਼ਨ ਕਮੇਟੀ ਦਾ ਪ੍ਰਧਾਨ ਬਣ ਗਿਆ ਤੇ 1944 ਦੀਆਂ ਚੋਣਾਂ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ। 1944 ਵਿਚ ਇਹ 'ਵਰਲਡ ਫੈਡਰੇਸ਼ਨ ਆਫ਼ ਟ੍ਰੇਡ ਯੂਨੀਅਨ' ਦਾ ਉਪ-ਪ੍ਰਧਾਨ ਬਣਿਆ। ਅੰਤ ਨੂੰ ਇਸ ਅਣਥਕ ਨੇਤਾ ਦੀ ਮੌਤ ਨਿਊਯਾਰਕ ਵਿਖੇ 10 ਜੁਲਾਈ, 1946 ਨੂੰ ਹੋ ਗਈ।

ਹ. ਪੁ.—ਐਨ. ਬ੍ਰਿ. 11 : 558

**ਹਿਲਾਰੀ, ਸੇਂਟ :** ਇਸ ਪ੍ਰਸਿੱਧ ਲਾਤੀਨੀ ਲੇਖਕ ਦਾ ਜਨਮ 315 ਈ. ਵਿਚ ਫਰਾਂਸ ਦੇ ਪਵਾਈਏ ਸ਼ਹਿਰ ਵਿਖੇ ਹੋਇਆ ਸੀ। ਇਹ ਆਰਾਈਅਸ ਮੱਤ ਦਾ ਵਿਰੋਧੀ ਸੀ, ਜਿਸ ਕਰਕੇ ਇਸ ਨੂੰ ਚਾਰ ਸਾਲ ਲਈ ਦੇਸ਼ ਨਿਕਾਲਾ ਦੇ ਦਿਤਾ ਗਿਆ ਸੀ। ਆਰਾਈਅਸ ਮੱਤ ਦੇ ਵਿਰੁਧ ਇਸਨੇ ਦੋ ਪ੍ਰਸਿੱਧ ਧਾਰਮਕ ਪੁਸਤਕਾਂ 'De trimitate' ਅਤੇ 'De synodis' ਦੀ ਰਚਨਾ ਕੀਤੀ। ਇਸ ਦੀ ਕੁਸਤੁਨਤੁਨੀਆਂ ਵਿਖੇ ਰਚੀ 'Contra Contantium' ਤੋਂ ਪਤਾ ਲਗਦਾ ਹੈ ਕਿ ਉਥੋਂ ਦੇ ਬਾਦਸ਼ਾਹ ਨੂੰ ਇਹ ਸਖ਼ਤ ਨਫ਼ਰਤ ਕਰਦਾ ਸੀ। ਸੰਨ 1851 ਵਿਚ ਇਸ ਨੂੰ "ਡਾਕਟਰ ਆਫ਼ ਚਰਚ" ਦੀ ਉਪਾਧੀ ਨਾਲ ਸਨਮਾਨਿਆ ਗਿਆ।

ਇਸ ਦੀ ਮੌਤ 367 ਈ. ਦੇ ਲਗਭਗ ਹੋਈ।

ਹ. ਪੁ.—ਐਨ. ਬ੍ਰਿ. ਮਾ. 5 : 41 ; ਐਨ. ਬ੍ਰਿ. 11 : 491

**ਹਿਲੀਗਨੇਨ :** ਇਹ ਫਿਲਪਾਈਨ ਵਿਚ ਤੀਜਾ ਸਭ ਤੋਂ ਵੱਡਾ ਮਾਨਵ ਭਾਸ਼ਾਈ ਗਰੁੱਪ ਹੈ ਜੋ ਪਾਨਾਈ ਅਤੇ ਪੱਛਮੀ ਨੈਗਰੋਸ ਦੇ ਬਹੁਤ ਸਾਰੇ ਇਲਾਕੇ ਵਿਚ ਰਹਿੰਦਾ ਹੈ। ਇਸ ਤੋਂ ਬਿਨਾਂ ਮਿਨਡਾਨਾਓ, ਮੀਨਡੋਰੋ, ਰੋਂਬਲੋਨ ਅਤੇ ਨਾਲ ਲਗਦੇ ਛੋਟੇ ਛੋਟੇ ਟਾਪੂਆਂ ਵਿਚ ਵੀ ਇਸ ਗਰੁੱਪ ਦੇ ਲੋਕ ਰਹਿੰਦੇ ਹਨ। ਸੰਨ 1948 ਵਿਚ ਇਨ੍ਹਾਂ ਲੋਕਾਂ ਦੀ ਗਿਣਤੀ 2,373,566 ਸੀ। ਇਹ ਲੋਕ ਬਿਸੇਅਨ ਭਾਸ਼ਾ ਜਿਸ ਨੂੰ ਆਮ ਕਰਕੇ ਹਿਲੀਗਨੇਨ ਜਾਂ ਇਲੋਂਗੋ ਕਿਹਾ ਜਾਂਦਾ ਹੈ, ਬੋਲਦੇ ਹਨ। ਹਿਲੀਗਨੇਨ ਇਲਾਕੇ ਦਾ ਭੂਗੋਲਕ ਤੇ ਸਭਿਆਚਾਰਕ ਮੱਧ ਪਾਨਾਈ ਤੇ ਨੇਗਰੋਸ ਨੂੰ ਅੱਡ ਅੱਡ ਕਰਨ ਵਾਲੇ ਜਲਡਮਰੂਆਂ ਦੇ ਕਿਨਾਰਿਆਂ ਨਾਲ ਨਾਲ ਹੈ। ਸਾਹਿਲੀ ਸ਼ਹਿਰ ਈਲਾਈਲੋ ਅਤੇ ਬਾਕੋਲਾਡ ਇਸ ਖੇਤਰ ਦੇ ਪ੍ਰਬੰਧਕੀ ਸ਼ਹਿਰ ਹਨ। ਹਰ ਇਕ ਸ਼ਹਿਰ ਦੀ ਆਬਾਦੀ ਇਕ ਲੱਖ ਤੋਂ ਵੱਧ ਹੈ।

ਇਹ ਲੋਕ ਆਮ ਕਰਕੇ ਪਿੰਡਾਂ ਵਿਚ ਰਹਿੰਦੇ ਹਨ ਅਤੇ ਇਨ੍ਹਾਂ ਦਾ ਕਿੱਤਾ ਖੇਤੀਬਾੜੀ ਹੈ ਜਾਂ ਕਿਤੇ ਕਿਤੇ ਮੱਛੀ ਫੜਨਾ ਵੀ ਹੈ। ਇਥੋਂ ਦੀਆਂ ਮੁੱਖ ਫਸਲਾਂ ਅਨਾਜ, ਚਾਉਲ, ਗੰਨਾ ਅਤੇ ਨਾਰੀਅਲ ਹੈ। ਗੰਨਾ, ਨਾਰੀਅਲ ਵਪਾਰਕ ਫਸਲਾਂ ਹਨ। ਸਮੁਚੇ ਤੌਰ ਤੇ ਇਲਾਕਾ ਪਹਾੜੀ ਹੈ ਅਤੇ ਫਾਰਮਾਂ ਦਾ ਔਸਤਨ ਖੇਤਰਫਲ ਡੇਢ ਹੈਕਟੇਅਰ ਤੋਂ ਵੀ ਘੱਟ ਹੈ। ਇਹ ਲੋਕ ਚੌਰਸ ਇੱਟਾਂ ਪੱਥਰਾਂ ਦੇ ਬਣੇ ਅਨਘੜਤ ਘਰਾਂ ਵਿਚ ਰਹਿੰਦੇ ਹਨ। ਰੋਮਨ ਕੈਥੋਲਿਕ ਧਰਮ ਇਨ੍ਹਾਂ ਤੇ ਭਾਰੂ ਹੈ। ਹਿਲੀਗਨੇਨ ਦੇ ਕਈ ਫਿਰਕੇ ਹੱਥ ਦੇ ਬੁਣੇ ਸੂਤੀ ਕਪੜੇ ਕਰਕੇ ਬਹੁਤ ਮਸ਼ਹੂਰ ਹਨ। ਇਹ ਲੋਕ ਬਹੁਤ ਚਿਰ ਤੋਂ ਸਮੁੰਦਰੀ ਵਪਾਰ ਵਿਚ ਉੱਘੇ ਹਨ।

ਹ. ਪੁ.—ਐਨ. ਬ੍ਰਿ. 11 : 493

**ਹਿਲੈਰੀ, ਸਰ ਐਡਮੰਡ ਪਰਸੀਵੈਲ :** ਇਹ ਨਿਊਜ਼ੀਲੈਂਡ ਦਾ ਪ੍ਰਸਿੱਧ ਪਰਬਤ ਆਰੋਹੀ ਹੈ। ਸੰਨ 1953 ਵਿਚ ਇਹ ਨੇਪਾਲ ਦੇ ਪਰਬਤ ਆਰੋਹੀ ਤੇਨਸੇਨ ਨਾਲ ਸੰਸਾਰ ਦੀ ਸਭ ਤੋਂ ਉੱਚੀ ਚੋਟੀ ਮਾਊਂਟ

ਐਵਰੈਸਟ (8,848 ਮੀਟਰ) ਦੀ ਟੀਸੀ ਉੱਤੇ ਸਭ ਤੋਂ ਪਹਿਲਾਂ ਪਹੁੰਚਿਆ ਸੀ। ਇਸ ਦਾ ਜਨਮ 20 ਜੁਲਾਈ, 1919 ਨੂੰ ਨਿਊਜ਼ੀ-ਲੈਂਡ ਵਿਖੇ ਹੋਇਆ। ਇਸ ਨੂੰ ਪਹਾੜਾਂ ਉੱਤੇ ਚੜ੍ਹਨ ਦਾ ਸ਼ੌਕ ਮੁਢ ਤੋਂ ਹੀ ਸੀ। 1951 ਈ. ਵਿਚ ਇਹ ਨਿਊਜ਼ੀਲੈਂਡ ਦੀ ਪਾਰਟੀ ਗੜ੍ਹਵਾਲ-ਚੜ੍ਹਾਈ-ਮੁਹਿੰਮ ਵਿਚ ਵੀ ਸ਼ਾਮਲ ਸੀ ਜੋ ਮੱਧ-ਹਿਮਾਲਾ ਗਈ ਸੀ। 1953 ਈ. ਵਿਚ ਸਰ ਜਾਨ ਹੰਟ ਦੀ ਅਗਵਾਈ ਹੇਠ ਮਾਊਂਟ ਐਵਰੈਸਟ ਉੱਤੇ ਚੜ੍ਹਨ ਵਾਲੀ ਬਰਤਾਨਵੀ ਟੀਮ ਵਿਚ ਇਸ ਨੂੰ ਸ਼ਾਮਲ ਕਰ ਲਿਆ ਗਿਆ। 29 ਮਈ, 1953 ਨੂੰ ਤੇਨਸੇਨ ਨਾਲ ਇਹ ਐਵਰੈਸਟ ਦੀ ਚੋਟੀ ਨੂੰ ਸਰ ਕਰਨ ਵਿਚ ਸਫ਼ਲ ਹੋ ਗਿਆ ਅਤੇ ਬਰਤਾਨੀਆਂ ਸਰਕਾਰ ਵੱਲੋਂ ਇਸ ਨੂੰ 'ਸਰ' ਦਾ ਖ਼ਿਤਾਬ ਪਰਦਾਨ ਕੀਤਾ ਗਿਆ।

ਇਸ ਨੇ ਸੰਨ 1955 ਤੋਂ 1958 ਵਿਚ ਨਿਊਜ਼ੀਲੈਂਡ ਤੋਂ ਰਵਾਨਾ ਹੋਣ ਵਾਲੀਆਂ ਕਈ ਚੜ੍ਹਾਈ ਮੁਹਿੰਮਾਂ ਦੀ ਅਗਵਾਈ ਕੀਤੀ। ਸੰਨ 1957 ਵਿਚ ਇਹ ਦੱਖਣੀ ਧਰੁਵ ਤੇ ਪਹੁੰਚਣ ਵਿਚ ਸਫ਼ਲ ਹੋ ਗਿਆ ਅਤੇ ਪਰਸ਼ੰਸਾ ਵਜੋਂ 1958 ਈ. ਵਿਚ ਇਸ ਨੂੰ 'ਪੋਲਰ ਮੈਡਲ' ਮਿਲਿਆ। ਸੰਨ 1961, 1963, 1964 ਈ. ਵਿਚ ਇਸ ਨੇ ਹਿਮਾਲਾ ਉੱਤੇ ਚੜ੍ਹਨ ਵਾਲੀਆਂ ਟੀਮਾਂ ਦੀ ਅਗਵਾਈ ਕੀਤੀ ਅਤੇ ਮਾਊਂਟ ਮਾਕਾਲੂ ਚੋਟੀ ਉੱਤੇ ਚੜ੍ਹਨ ਦੀ ਕੋਸ਼ਿਸ਼ ਕੀਤੀ। ਸੰਨ 1966 ਵਿਚ ਇਸ ਨੇ ਨੈਪਾਲ ਵਿਚ ਸ਼ੇਰਪਾ ਲੋਕਾਂ ਲਈ ਇਕ ਹਸਪਤਾਲ ਬਣ-ਵਾਇਆ। ਸੰਨ 1967 ਵਿਚ ਇਹ ਮਾਊਂਟ ਹਰਸ਼ੈਲ, ਅੰਨਟਾਰਕਟਿਕਾ ਉੱਤੇ ਚੜ੍ਹਨ ਵਾਲੀ ਟੀਮ ਦਾ ਆਗੂ ਬਣਿਆ।

ਇਸ ਨੇ ਪਰਬਤ ਚੜ੍ਹਾਈ ਸਬੰਧੀ ਕਈ ਪ੍ਰਸਿੱਧ ਪੁਸਤਕਾਂ ਲਿਖੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 5 : 45

**ਹਿਲੈਲ :** ਇਹ ਇਕ ਯਹੂਦੀ ਸੰਤ ਸੀ ਅਤੇ ਡੇਵਿਡ ਦੇ ਪ੍ਰਵਾਰ ਦਾ ਉਤਰਾਧਿਕਾਰੀ ਸੀ। ਜਦੋਂ ਇਹ 40 ਸਾਲ ਦਾ ਹੋਇਆ ਤਾਂ ਇਹ ਯੇਰੋਸ਼ਲਮ ਵਿਖੇ ਪੜ੍ਹਨ ਲਈ ਚਲਾ ਗਿਆ। ਲਗਭਗ 30 ਈ. ਪੂ. ਵਿਚ ਇਸ ਨੂੰ ਨਾਸੀ (ਜਿਸ ਨੂੰ ਪਰਿੰਸ ਵੀ ਕਿਹਾ ਜਾਂਦਾ ਹੈ) ਦਾ ਉੱਚਾ ਖ਼ਿਤਾਬ (ਰਸਮੀ ਤੌਰ ਤੇ) ਦਿਤਾ ਗਿਆ। ਕਿਹਾ ਜਾਂਦਾ ਹੈ ਕਿ ਹਿਲੈਲ ਨੇ ਬਾਈਬਲ ਦੇ ਅਰਥ-ਨਿਰਣੇ ਲਈ ਸੱਤ ਨਿਯਮ ਬਣਾਏ ਜੋ ਕਿ ਬਾਈਬਲ ਦੇ ਟੀਕੇ ਲਈ ਮੁੱਢ ਮੰਨੇ ਗਏ। ਇਸਨੇ ਆਪਣੇ ਨਾਂ ਤੇ ਇਕ ਸਕੂਲ ਚਾਲੂ ਕੀਤਾ ਜਿਸਨੂੰ ਹਾਊਸ ਆਫ਼ ਹਿਲੈਲ ਕਿਹਾ ਜਾਂਦਾ ਹੈ।

ਇਹ ਯਹੂਦੀ ਸੰਤ ਆਉਣ ਵਾਲੀਆਂ ਪੀੜ੍ਹੀਆਂ ਦੁਆਰਾ ਇਕ ਚੰਗੇ ਅਧਿਆਪਕ ਦੇ ਤੌਰ ਤੇ ਯਾਦ ਕੀਤਾ ਜਾਂਦਾ ਹੈ। ਜੋ ਸ਼ਬਦ ਇਸ ਦੇ ਕਹੇ ਹੋਏ ਦੱਸੇ ਜਾਂਦੇ ਹਨ, ਉਹ ਜੀਸਸ ਦੀਆਂ ਸਿਖਿਆਵਾਂ ਨਾਲ ਮੇਲ ਖਾਂਦੇ ਹਨ, ਜਿਵੇਂ 'ਮੇਰਾ ਨਿਰਾਦਰ ਕਰਨਾ ਹੀ ਮੇਰਾ ਉੱਚਾਪਨ ਹੈ।'

ਹ. ਪੁ.— ਐਨ. ਬ੍ਰਿ. 11 : 496; ਐਨ. ਬ੍ਰਿ. ਮਾ. 5 : 45

**ਹਿੜੰਬ (ਦੈਂਤ) :** ਇਹ ਇਕ ਮਾਨਵ-ਮਾਸ ਖਾਣਾ ਰਾਖਸ਼ ਸੀ, ਜੋ ਹਿੜੰਬਾ ਰਾਖਸ਼ਣੀ ਦਾ ਭਰਾ ਸੀ। ਇਹ ਸਾਲ ਦੇ ਦਰਖ਼ਤ ਤੇ ਰਹਿੰਦਾ ਸੀ ਅਤੇ ਜੰਗਲ ਵਿਚੋਂ ਦੀ ਲੰਘਣ ਵਾਲੇ ਯਾਤਰੀਆਂ ਨੂੰ ਖਾ ਜਾਂਦਾ ਸੀ। ਇਕ ਵਾਰ ਇਸੇ ਜੰਗਲ ਵਿਚ ਪਾਂਡਵ ਆ ਕੇ ਸੌਂ ਗਏ। ਉਨ੍ਹਾਂ ਨੂੰ ਵੇਖ ਕੇ ਇਸ ਨੇ ਆਪਣੀ ਭੈਣ ਹਿੜੰਬਾ ਨੂੰ ਉਨ੍ਹਾਂ ਕੋਲ ਭੇਜਿਆ ਅਤੇ ਉਨ੍ਹਾਂ ਨੂੰ ਮਾਰ ਦੇਣ ਲਈ ਕਿਹਾ। ਹਿੜੰਬਾ ਰਾਖਸ਼ਣੀ ਭੀਮ ਸੈਨ ਤੇ ਮੋਹਿਤ ਹੋ ਗਈ ਅਤੇ ਆਪਣੇ ਭਰਾ ਵਲੋਂ ਕਹੇ ਗਏ ਕੰਮ ਨੂੰ ਭੁੱਲ ਗਈ। ਇਹ ਪਤਾ ਲਗਦੇ ਹੀ ਇਸ ਨੇ ਭੀਮ ਸੈਨ ਤੇ ਹਮਲਾ ਕਰ ਦਿਤਾ। ਦੋਨਾਂ ਵਿਚਕਾਰ ਯੁੱਧ ਹੋਇਆ ਤਾਂ ਇਹ ਭੀਮ ਸੈਨ ਦੇ ਹੱਥੋਂ ਮਾਰਿਆ ਗਿਆ।

ਹ. ਪੁ.—ਪ੍ਰਾ. ਚਰਿ. ਕੋ.

**ਹਿੜੰਬਾ :** ਇਹ ਇਕ ਰਾਖਸ਼ਣੀ ਸੀ। ਇਸਦਾ ਇਕ ਹੋਰ ਨਾਂ ਕਮਲ ਪਾਲੀਕਾ ਵੀ ਸੀ। ਇਹ ਹਿੜੰਬ ਨਾਮੀ ਰਾਖਸ਼ ਦੀ ਭੈਣ, ਭੀਮ-ਸੈਨ ਦੀ ਪਤਨੀ ਅਤੇ ਘਟੋਤਕਚ ਦੀ ਮਾਂ ਸੀ। ਰਾਖਸ਼ੀ-ਸਿੱਧੀ ਹੋਣ ਦੇ ਕਾਰਨ ਇਸਨੂੰ ਭੂਤ, ਵਰਤਮਾਨ ਤੇ ਭਵਿਖ ਦਾ ਗਿਆਨ ਰਹਿੰਦਾ ਸੀ।

ਬਨਵਾਸ ਦੌਰਾਨ ਯੁਧਿਸ਼ਟਰ ਆਦਿ ਪੰਜੇ ਪਾਂਡੋ ਕੁੰਤੀ ਸਹਿਤ ਇਕ ਵਾਰ ਹਿੜੰਬ ਰਾਖਸ਼ ਦੇ ਨਿਵਾਸ-ਅਸਥਾਨ ਦੇ ਨੇੜੇ ਸੌਂ ਗਏ। ਉਸਨੇ ਇਨ੍ਹਾਂ ਨੂੰ ਖਾਣ ਹਿਤ ਮਾਰ ਕੇ ਲਿਆਉਣ ਲਈ ਆਪਣੀ ਭੈਣ ਹਿੜੰਬਾ ਨੂੰ ਭੇਜਿਆ। ਇਸਨੇ ਚਾਰ ਪਾਂਡਵਾਂ ਤੇ ਕੁੰਤੀ ਨੂੰ ਸੁੱਤਿਆਂ ਤੇ ਭੀਮਸੈਨ ਨੂੰ ਪਹਿਰਾ ਦਿੰਦੇ ਵੇਖਿਆ। ਇਹ ਭੀਮ ਤੇ ਮੋਹਿਤ ਹੋ ਗਈ ਤੇ ਪਰਮ ਸੁੰਦਰੀ ਦਾ ਰੂਪ ਧਾਰ ਕੇ ਉਸ ਅੱਗੇ ਵਿਆਹ ਲਈ ਤਰਲਾ ਕੀਤਾ। ਇੰਨੇ ਨੂੰ ਇੰਤਜ਼ਾਰ ਕਰਦਾ ਕਰਦਾ ਅੱਕ ਕੇ ਹਿੜੰਬ ਵੀ ਉਥੇ ਆ ਗਿਆ। ਆਪਣੀ ਭੈਣ ਨੂੰ ਭੀਮ ਨਾਲ ਪ੍ਰੇਮ ਦੀਆਂ ਗੱਲਾਂ ਕਰਦੇ ਵੇਖ ਹਿੜੰਬ ਭੀਮ ਤੇ ਟੁੱਟ ਪਿਆ। ਦੋਹਾਂ ਵਿਚ ਯੁੱਧ ਹੋਣ ਲੱਗਾ। ਸਾਰੇ ਪਾਂਡੋ ਜਾਗ ਪਏ। ਹਿੜੰਬਾ ਨੇ ਕੁੰਤੀ ਅੱਗੇ ਬਿਨੈ ਕੀਤੀ ਕਿ ਮੈਂ ਹਿੜੰਬਾ ਰਾਖਸ਼ਣੀ ਹਾਂ ਤੇ ਮਨ ਵਿਚ ਭੀਮ ਨੂੰ ਪਤੀ ਧਾਰ ਚੁੱਕੀ ਹਾਂ। ਇੰਨੇ ਨੂੰ ਉੱਧਰ ਭੀਮ ਨੇ ਹਿੜੰਬ ਨੂੰ ਯੁੱਧ ਵਿਚ ਮਾਰ ਦਿੱਤਾ। ਪਾਂਡੋ ਉਥੋਂ ਚਲ ਪਏ ਤੇ ਹਿੜੰਬਾ ਵੀ ਉਨ੍ਹਾਂ ਦੇ ਪਿੱਛੇ-ਪਿੱਛੇ ਹੋ ਟੁਰੀ। ਅੰਤ ਇਸਦੇ ਬਹੁਤ ਤਰਲੇ ਪਾਉਣ ਤੇ ਇਸਦੇ ਇਕ ਪੁੱਤਰ ਹੋਣ ਤਕ ਇਸ ਨੂੰ ਭੀਮ ਦੀ ਪਤਨੀ ਸਵੀਕਾਰ ਕਰ ਲਿਆ ਗਿਆ। ਕਹਿੰਦੇ ਹਨ ਕਿ ਹਿੜੰਬਾ ਹਰ ਰੋਜ਼ ਭੀਮ ਨੂੰ ਚੁੱਕ ਕੇ ਉੱਡ ਜਾਂਦੀ ਸੀ ਤੇ ਅਤਿਅੰਤ ਸੁੰਦਰ ਰੂਪ ਧਾਰਨ ਕਰਕੇ ਆਕਾਸ਼ ਅਤੇ ਪਰਬਤਾਂ ਵਿਚ ਉਸ ਦਾ ਸੰਗ ਮਾਣਦੀ ਸੀ। ਸਮਾਂ ਆਉਣ ਤੇ ਇਸ ਦੀ ਕੁੱਖੋਂ ਘਟੋਤਕਚ ਨਾਮੀ ਪੁੱਤਰ ਨੇ ਜਨਮ ਲਿਆ ਜੋ ਬਾਅਦ ਵਿਚ ਬਹੁਤ ਬਹਾਦਰ ਅਤੇ ਭਾਰੀ ਯੋਧਾ ਨਿਕਲਿਆ। ਘਟੋਤਕਚ ਦੇ ਜਨਮ ਤੋਂ ਬਾਅਦ ਹਿੜੰਬਾ ਆਪਣੇ ਪੁੱਤਰ ਸਹਿਤ ਪਾਂਡਵਾਂ ਪਾਸੋਂ ਚਲੀ ਗਈ। ਇਸਨੇ ਆਪਣੇ ਪੁੱਤਰ ਨੂੰ ਪਾਲਿਆ। ਸਾਰੀ ਰਾਖਸ਼ੀ-ਵਿਦਿਆ ਸਿਖਾਈ ਤੇ ਅੰਤ ਵੱਡਾ ਹੋਣ ਤੇ ਉਸ ਨੂੰ ਪਾਂਡਵਾਂ ਦੀ ਸੇਵਾ ਹਿਤ ਉਨ੍ਹਾਂ ਪਾਸ ਭੇਜ ਦਿੱਤਾ। ਬਾਅਦ ਵਿਚ ਘਟੋਤਕਚ ਨੇ ਮਹਾਂਭਾਰਤ ਦੇ ਯੁੱਧ ਵਿਚ ਬਹੁਤ ਬਹਾਦੁਰੀ ਵਿਖਾਈ।

ਹ. ਪੁ.—ਪ੍ਰਾ. ਚਰਿ. ਕੋ. 198 ; ਮ. ਕੋ.

**ਹੀਂਸ :** ਇਹ ਸਖ਼ਤ ਕੰਡਿਆਂ ਵਾਲਾ ਝਾੜੀ ਨੁਮਾ ਪੌਦਾ ਹੈ ਜੋ ਆਮ ਤੌਰ ਤੇ ਵਾੜਾਂ ਆਦਿ ਲਾਉਣ ਦੇ ਕੰਮ ਆਉਂਦਾ ਹੈ। ਹੀਂਸ ਦਾ ਬਨਸਪਤੀ ਵਿਗਿਆਨਕ ਨਾਂ ਕੋਇਕਸ ਲੈਕਰਾਈਮਾ (*Coix lachryma)* ਹੈ। ਇਹ ਪੌਦਾ ਗ੍ਰੈਮਿਨੀ ਕੁਲ ਦਾ ਮੈਂਬਰ ਹੈ।

ਹੀਂਸ ਦੀ ਕਾਸ਼ਤ ਵੈਦਿਕ ਸਮਿਆਂ ਵਿਚ ਖਾਸੀਆ ਤੇ ਨਾਗਾ ਪਹਾੜੀਆਂ ਵਿਚ ਹੁੰਦੀ ਸੀ। ਅੱਜ ਕਲ੍ਹ ਹੀਂਸ ਜੰਗਲੀ ਹਾਲਤ ਵਿਚ ਮਧ ਪਰਦੇਸ਼ ਤੇ ਪੰਜਾਬ ਤੋਂ ਲੈ ਕੇ ਆਸਾਮ ਤਕ ਝੋਨੇ ਦੀਆਂ ਪੈਲੀਆਂ ਵਿਚ ਉੱਗ ਆਉਂਦੀ ਹੈ। ਜਾਪਾਨ ਤੇ ਮਲਾਇਆ ਅੰਦਰ ਇਸ ਦੀ ਕਾਸ਼ਤ ਢਲਾਉਣ ਵਾਲੀਆਂ ਪਹਾੜੀਆਂ ਅਤੇ ਮੈਦਾਨਾਂ ਵਿਚ ਵੀ ਕੀਤੀ ਜਾਂਦੀ ਹੈ। ਕੁਝ ਇਕ ਕਿਸਮਾਂ ਨੂੰ ਬਾਗ਼ਾਂ ਵਿਚ ਵੀ ਉਗਾਇਆ ਜਾਂਦਾ ਹੈ।

ਕੋਇਕਸ ਜੀਨਸ ਦੀਆਂ ਕੁਝ ਇਕ ਜਾਤੀਆਂ ਜਿਵੇਂ ਕਿ *(C. lachryma)* ਕੋਇਕਸ ਲੈਕਰੀਮਾ ਤੇ ਕੋਇਕਸ ਬਾਰਬੇਟਾ (*C. barbata*) ਕਾਫ਼ੀ ਪ੍ਰਸਿੱਧ ਹਨ। ਪਹਿਲੀ ਜਾਤੀ ਦੇ ਫ਼ਲ ਗੋਲਾਈਦਾਰ ਜਾਂ ਅੰਡਾਕਾਰ ਚਮਕਦੇ ਹੰਝੂਆਂ ਵਰਗੇ ਪਰ ਸਖ਼ਤ ਹੁੰਦੇ ਹਨ ਤੇ ਇਨ੍ਹਾਂ ਵਿਚ ਬਣਨ ਵਾਲੇ ਬੀਜਾਂ ਦੀ ਵਰਤੋਂ ਆਟੇ, ਸੱਤੂ ਆਦਿ ਦੀ ਸ਼ਕਲ ਵਿਚ ਗ਼ਰੀਬ ਲੋਕ ਜੰਗਲੀ ਖ਼ੁਰਾਕ ਵਜੋਂ ਕਰਦੇ ਹਨ। 'ਫਿਲਪਾਈਨ ਐਡਲੇ' *(Phillipine adlay)* ਨਾਂ ਦੀ ਜਾਤੀ ਪਸ਼ੂਆਂ ਲਈ ਇਕ

ਚੰਗਾ ਚਾਰਾ ਹੈ । ਹੀਂਸ ਦੀ ਵਰਤੋਂ ਇਕ ਨਰੋਈ ਤੇ ਸੁਆਦਲੀ ਸ਼ਰਾਬ ਤਿਆਰ ਕਰਨ ਲਈ ਵੀ ਹੁੰਦੀ ਹੈ ।

ਕੌਇਕਸ ਬਾਰਬੇਟਾ (*C. barbata*) ਵੀ ਪ੍ਰਸਿੱਧ ਪੌਦਾ ਹੈ। ਹੀਂਸ ਦੀ ਵਰਤੋਂ ਦਵਾਈਆਂ ਆਦਿ ਵਿਚ ਵੀ ਕਾਫ਼ੀ ਹੁੰਦੀ ਤੇ ਇਨ੍ਹਾਂ ਦੇ ਮਣਕਿਆਂ ਤੋਂ ਹਾਰ ਸ਼ਿੰਗਾਰ ਤੇ ਹੋਰ ਕਈ ਸਜਾਵਟ ਆਦਿ ਕਰਨ ਵਾਲੀਆਂ ਵਸਤੂਆਂ ਬਣਾਈਆਂ ਜਾਂਦੀਆਂ ਹਨ । ਇਸਦੇ ਬੀਜ ਬਲ ਅਤੇ ਮੂਤਰ ਵਰਧਕ ਦੇ ਤੌਰ ਤੇ ਵਰਤੇ ਜਾਂਦੇ ਹਨ। ਇਸ ਦੀਆਂ ਜੜ੍ਹਾਂ ਦੀ ਵਰਤੋਂ ਇਸਤਰੀਆਂ ਦੇ ਮਾਸਕ-ਧਰਮ ਵਿਗਾੜਾਂ ਵਿਚ ਵੀ ਕੀਤੀ ਜਾਂਦੀ ਹੈ। ਇਸਦੇ ਦਾਣਿਆਂ ਨੂੰ ਖ਼ੂਨ ਸਾਫ਼ ਕਰਨ ਲਈ ਅਤੇ ਮੂਤਰ ਵਰਧਕ ਦੇ ਤੌਰ ਤੇ ਵੀ ਵਰਤਿਆ ਜਾਂਦਾ ਹੈ ।

—ਆਰ. ਐਸ. ਰਤਨ

**ਹੀਜੜਾ :** ਕੁਦਰਤੀ ਤੌਰ ਤੇ ਨਿਪੁੰਸਕ ਵਿਅਕਤੀ ਨੂੰ ਹੀਜੜਾ ਕਿਹਾ ਜਾਂਦਾ ਹੈ । ਹੀਜੜੇ ਦੁਨੀਆ ਵਿਚ ਹਰ ਜਗ੍ਹਾ ਮਿਲਦੇ ਹਨ ਪਰ ਭਾਰਤ ਵਾਂਗ ਪੱਛਮੀ ਦੇਸ਼ਾਂ ਵਿਚ ਹੀਜੜਿਆਂ ਨੂੰ ਇਕ ਵਖਰਾ ਤੀਜਾ ਲਿੰਗ ਨਹੀਂ ਸਮਝਿਆ ਜਾਂਦਾ । ਪੱਛਮ ਵਿਚ ਬਾਕੀ ਲੋਕਾਂ ਵਾਂਗ ਹੀ ਜ਼ਿੰਦਗੀ ਗੁਜ਼ਾਰਦੇ ਹਨ; ਇਨ੍ਹਾਂ ਦੇ ਕੋਈ ਵਖਰੇ ਡੇਰੇ ਨਹੀਂ ਹੁੰਦੇ ਅਤੇ ਨਾ ਹੀ ਇਹ ਢੋਲਕ ਚੁੱਕ ਕੇ ਗਲੀ ਗਲੀ ਫਿਰਦੇ ਹਨ । ਪਰੰਤੂ ਭਾਰਤ ਵਿਚ ਇਨ੍ਹਾਂ ਦੇ ਵਖਰੇ ਡੇਰੇ ਹਨ ਅਤੇ ਇਨ੍ਹਾਂ ਨੂੰ ਵਖਰਾ ਲਿੰਗ ਸਮਝਿਆ ਜਾਂਦਾ ਹੈ ।

ਹੀਜੜਿਆਂ ਦੀ ਹੋਂਦ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਹੈ। ਈਸਾ ਮਸੀਹ ਦੇ ਕਾਲ ਤੋਂ ਲਗਭਗ 2000 ਸਾਲ ਪਹਿਲਾਂ ਅਸਿਰਿਆ ਵਿਚ ਖੱਸੀ ਕਰਨਾ ਇਕ ਕਿਸਮ ਦੀ ਸਜ਼ਾ ਦੇਣਾ ਗਿਣਿਆ ਜਾਂਦਾ ਸੀ ਅਤੇ ਇਸ ਤੋਂ ਕਿਤੇ ਪਹਿਲੋਂ ਦੂਰ ਅਤੇ ਮੱਧ ਪੂਰਬ ਵਿਚ ਹੀਜੜਿਆਂ ਨੂੰ ਹਰਮਾਂ ਦਾ ਇੰਚਾਰਜ ਬਣਾਇਆ ਜਾਂਦਾ ਸੀ । ਕਈ ਗ਼ਰੀਬ ਮਾਂ-ਬਾਪ ਆਪਣੇ ਬੱਚਿਆਂ ਨੂੰ ਵੇਚ ਦਿੰਦੇ ਸਨ ਅਤੇ ਉਨ੍ਹਾਂ ਬੱਚਿਆਂ ਨੂੰ ਖੱਸੀ ਕਰ ਦਿੱਤਾ ਜਾਂਦਾ ਸੀ । ਖੱਸੀ ਕੀਤੇ ਸਾਰੇ ਜਾਂ ਵੇਚੇ ਗਏ ਬੱਚੇ ਜਾਂ ਅਪਰਾਧੀ ਇਸੇ ਤਰ੍ਹਾਂ ਆਪਣੇ ਮਾਲਕ ਉਤੇ ਨਿਰਭਰ ਕਰਦੇ ਸਨ ।

ਹੀਜੜੇ ਅੰਗ-ਰਖਿਅਕ, ਕਰਨੈਲ, ਐਡਮਿਰਲ ਆਦਿ ਦੇ ਤੌਰ ਤੇ ਕੰਮ ਕਰਦੇ ਰਹੇ ਹਨ ਅਤੇ ਕਈ ਪੱਛਮੀ ਅਫ਼ਰੀਕੀ ਰਾਜਾਂ ਵਿਚ ਇਹ ਘਰੇਲੂ ਅਤੇ ਰਾਜਸੀ ਦੋਨੋਂ ਤਰ੍ਹਾਂ ਦੇ ਮੰਤਵਾਂ ਲਈ ਵਰਤੇ ਜਾਂਦੇ ਸਨ ।

ਬਹੁਤ ਸਾਰੇ ਲੋਕਾਂ ਦਾ ਖ਼ਿਆਲ ਹੈ ਕਿ ਹੀਜੜੇ ਕਾਇਰ ਹਨ ਅਤੇ ਇਹ ਦਿਮਾਗ਼ੀ ਖ਼ੂਬੀਆਂ ਤੋਂ ਸੱਖਣੇ ਹੁੰਦੇ ਹਨ । ਪਰੰਤੂ ਇਤਿਹਾਸ ਵਿਚੋਂ ਕਈ ਘਟਨਾਵਾਂ ਮਿਲਦੀਆਂ ਹਨ ਜੋ ਇਸ ਗੱਲ ਦਾ ਖੰਡਨ ਕਰਦੀਆਂ ਹਨ। ਅਲਾਉਦੀਨ ਖ਼ਿਲਜੀ ਨੇ ਆਪਣੀ ਸੈਨਾ ਦਾ ਕਮਾਂਡਰ ਇਕ ਹੀਜੜੇ ਨੂੰ ਬਣਾ ਲਿਆ ਸੀ ਜਿਸਦੀ ਕਮਾਨ ਹੇਠਾਂ ਕਈ ਵੱਡੇ ਵੱਡੇ ਕਿਲ੍ਹੇ ਸਰ ਕੀਤੇ ਸਨ । ਜਿਵੇਂ ਚੀਨ ਵਿਚ ਚਾਉ ਦੇ ਸਮੇਂ (ਤਕਰੀਬਨ 1122-221 ਈ. ਪੂ.) ਵਿਚ ਹੀਜੜੇ ਰਾਜਸੀ ਸਲਾਹਕਾਰ ਦੇ ਤੌਰ ਤੇ ਕੰਮ ਕਰਦੇ ਰਹੇ ਸਨ ਅਤੇ ਅੱਗੇ ਕਈ ਵੰਸ਼ਾਂ ਤੱਕ, ਤਕਰੀਬਨ ਇੰਪੀਰੀਅਲ ਰਾਜ ਦੇ ਅੰਤ ਤੀਕ, ਹੀਜੜੇ ਇਨ੍ਹਾਂ ਅਹੁਦਿਆਂ ਤੇ ਰਹੇ। ਈਰਾਨ ਵਿਚ (559-330 ਈ. ਪੂ.) ਸਮੇਂ ਰੋਮਨ ਅਤੇ ਬਿਜ਼ੈਂਤੀਨ ਦੇ ਰਾਜਕਾਲ ਦੌਰਾਨ ਅਤੇ 750 ਈ. ਤੋਂ ਬਾਅਦ ਮੁਸਲਮਾਨੀ ਤਾਕਤਾਂ ਵੇਲੇ ਵੀ ਹੀਜੜੇ ਇਹ ਕੰਮ ਕਰਦੇ ਰਹੇ ਹਨ। ਇਟਲੀ ਵਿਚ ਲੜਕਿਆਂ ਨੂੰ ਚੰਗੇ ਗਵੱਈਏ ਬਣਾਉਣ ਲਈ ਖੱਸੀ ਕੀਤਾ ਜਾਂਦਾ ਸੀ ਪਰ ਉਥੇ ਇਹ ਰਸਮ ਪੋਪ ਲੀਓ XIII (1878) ਨੇ ਖ਼ਤਮ ਕੀਤੀ । ਮੁਸਲਮਾਨੀ ਹਰਮਾਂ ਵਿਚ ਰਖਾਉਣ ਲਈ ਲੜਕਿਆਂ ਨੂੰ ਖੱਸੀ ਕਰਕੇ ਵੇਚਣ ਦਾ ਰਿਵਾਜ 20 ਵੀਂ ਸਦੀ ਤਕ ਜਾਰੀ ਰਿਹਾ। 19ਵੀਂ ਸਦੀ ਦੇ ਇਕ ਫਿਰਕੇ ਵੇਲੇਸਾਈ ਦੇ ਲੋਕ ਆਪਣੇ ਆਪ ਨੂੰ ਅਤੇ ਆਪਣੇ ਮਹਿਮਾਨਾਂ ਨੂੰ ਇਹ ਸੋਚ ਕੇ ਖੱਸੀ ਕਰਦੇ ਸਨ ਕਿ ਅਜਿਹਾ ਕਰਨ ਨਾਲ ਉਹ ਰੱਬ ਨੂੰ ਖ਼ੁਸ਼ ਕਰ ਰਹੇ ਹਨ । ਭਾਰਤ ਵਿਚ ਹੀਜੜਿਆਂ ਦਾ ਜ਼ਿਕਰ ਪੁਰਾਣੀਆਂ ਧਾਰਮਿਕ ਕਿਤਾਬਾਂ (ਮਹਾਭਾਰਤ ਆਦਿ) ਵਿਚ ਵੀ ਮਿਲਦਾ ਹੈ । ਕਿਹਾ ਜਾਂਦਾ ਹੈ ਕਿ ਮਹਾਂਭਾਰਤ ਦਾ ਇਕ ਪਾਤਰ, 'ਸ਼ਿਵਗੰਡੀ' ਹੀਜੜਾ ਸੀ ।

ਭਾਰਤ ਵਿਚ ਹੀਜੜਿਆਂ ਦਾ ਇਕ ਅਜਿਹਾ ਤਬਕਾ ਵੀ ਮਿਲਦਾ ਹੈ ਜਿਸ ਦੀਆਂ ਕਈ ਵੱਡੇ ਵੱਡੇ ਸ਼ਹਿਰਾਂ ਦਿੱਲੀ, ਗਵਾਲੀਅਰ, ਲਖਨਊ, ਝਾਂਸੀ, ਭੂਪਾਲ, ਜੈਪੁਰ, ਕਾਨਪੁਰ ਅਤੇ ਆਗਰੇ ਵਿਚ ਗੱਦੀਆਂ ਹਨ । ਇਨ੍ਹਾਂ ਗੱਦੀਆਂ ਕੋਲ ਲੱਖਾਂ ਰੁਪਇਆਂ ਦੀ ਦੌਲਤ ਹੁੰਦੀ ਹੈ । ਇਨ੍ਹਾਂ ਗੱਦੀਆਂ ਨਾਲ ਸਬੰਧ ਰਖਣ ਵਾਲੇ ਹੀਜੜਿਆਂ ਦੇ ਗੁਰੂ ਦੀ ਹੈਸੀਅਤ ਕਿਸੇ ਵੱਡੇ ਤੋਂ ਵੱਡੇ ਮੱਠ ਦੇ ਆਚਾਰੀਆ ਨਾਲੋਂ ਘੱਟ ਨਹੀਂ ਹੁੰਦੀ । ਇਸ ਗੱਦੀ ਨਾਲ ਸਬੰਧ ਰਖਣ ਵਾਲੇ ਸਾਰੇ ਹੀਜੜੇ ਆਪਣੀ ਕਮਾਈ ਆਪਣੇ ਗੁਰੂ ਦੀ ਭੇਂਟ ਕਰ ਦਿੰਦੇ ਹਨ ਜੋ ਉਨ੍ਹਾਂ ਦੀ ਕੁੱਲੀ, ਗੁੱਲੀ, ਜੁੱਲੀ ਦਾ ਪ੍ਰਬੰਧ ਕਰਦਾ ਹੈ । ਮਰਨ ਤੋਂ ਪਹਿਲਾਂ ਇਹ ਗੁਰੂ ਆਪਣਾ ਜਾਨਸ਼ੀਨ ਥਾਪਦਾ ਹੈ ਤੇ ਉਸਨੂੰ ਗੋਲਕ ਬਾਰੇ ਜਾਣਕਾਰੀ ਦਿੰਦਾ ਹੈ ।

ਲੋਹਾ ਮੰਡੀ ਆਗਰੇ ਵਿਚ ਇਕ ਪੁਰਾਣੀ ਮਸਜਿਦ ਹੈ ਜਿਸ ਸਬੰਧੀ ਕਿਹਾ ਜਾਂਦਾ ਹੈ ਕਿ ਮਸਜਿਦ ਸ਼ਹਿਨਸ਼ਾਹ ਅਕਬਰ ਨੇ ਇਕ ਦਰਵੇਸ਼ ਹੀਜੜੇ 'ਪ੍ਰੀਤਮ ਸ਼ਾਹ' ਦੀ ਫਰਮਾਇਸ਼ ਤੇ ਬਣਵਾਈ ਸੀ । ਆਗਰਾ ਗਵਾ-ਲੀਅਰ ਸੜਕ ਤੇ ਅਜ ਵੀ ਖਵਾਜਾ ਸਰਾਂ ਦੇ ਕਈ ਮਕਬਰੇ ਮੌਜੂਦ ਹਨ। ਇਨ੍ਹਾਂ ਵਿਚੋਂ ਫ਼ੀਰੋਜ਼ ਖਾਂ ਦਾ ਮਕਬਰਾ ਵਰਨਣ ਯੋਗ ਹੈ । ਟੂੰਡਲਾ ਨੂੰ ਜਾਣ ਵਾਲੀ ਸੜਕ ਤੇ ਸਥਿਤ ਕਸਬਾ ਇਤਮਾਦ ਪੁਰ ਸਬੰਧੀ ਕਿਹਾ ਜਾਂਦਾ ਹੈ ਕਿ ਇਹ ਕਸਬਾ ਇਤਮਾਦ ਖਾਂ ਖਵਾਜਾ ਨੇ ਬਣਵਾਇਆ ਸੀ । ਇਤਮਾਦ ਖਾਂ ਅਕਬਰ ਦੇ ਦਰਬਾਰ ਵਿਚ ਇਕ ਉੱਚੇ ਅਹੁਦੇ ਉਤੇ ਸੀ । ਇਤਮਾਦ ਖਾਂ ਆਰਥਿਕ ਮਾਮਲਿਆਂ ਦਾ ਮਾਹਿਰ ਸੀ ।

ਹ. ਪੁ.—ਐਨ. ਬ੍ਰਿ. ਮਾ. 3 : 994 ; ਪੰਜਾਬੀ ਡਾਇਜੈਸਟ-ਨਵੰਬਰ, 1978

**ਹੀਥ-ਸਟੱਬਜ਼, ਜਾਨ ਫ਼ਰਾਂਸਿਸ ਅਲੈਗਜ਼ੈਂਡਰ :** ਇੰਗਲੈਂਡ ਦੇ ਇਸ ਕਵੀ, ਅਨੁਵਾਦਿਕ, ਨਾਟਕਕਾਰ ਅਤੇ ਆਲੋਚਕ ਦਾ ਜਨਮ 9 ਜੁਲਾਈ, 1918 ਨੂੰ ਲੰਡਨ ਵਿਖੇ ਹੋਇਆ । ਆਕਸਫੋਰਡ ਤੋਂ ਅੰਗਰੇਜ਼ੀ ਆਨਰਜ਼ ਕਰਨ ਮਗਰੋਂ ਇਹ ਲੀਡਜ਼ ਯੂਨੀਵਰਸਿਟੀ, ਮਿਸਰ ਦੀ ਸਿਕੰਦਰੀਆ ਯੂਨੀਵਰਸਿਟੀ ਅਤੇ ਮਿਸ਼ੀਗਨ ਯੂਨੀਵਰਸਿਟੀ ਵਿਖੇ ਅਧਿਆਪਕ ਰਿਹਾ । ਸੰਨ 1963 ਵਿਚ ਚੈਲਸੀਆ ਦੇ ਸੇਂਟ ਮਾਰਕ ਅਤੇ ਸੇਂਟ ਜਾਨ ਕਾਲਿਜ ਵਿਚ ਅੰਗਰੇਜ਼ੀ ਸਾਹਿਤ ਦਾ ਲੈਕਚਰਾਰ ਨਿਯੁਕਤ ਹੋਇਆ । ਆਪਣੀਆਂ ਮੁਢਲੀਆਂ ਜਿਲਦਾਂ 'ਵੂਂਡਿਡ ਥਾਮੁੱਜ਼' (1942), 'ਬਿਊਟੀ ਐਂਡ ਦੀ ਬੀਸਟ' (1943), 'ਦੀ ਡਿਵਾਈਡਿਡ ਵੇਜ਼' (1946) ਅਤੇ 'ਦੀ ਸਵਾਰਮਿੰਗ ਆਫ਼ ਦੀ ਬੀਜ਼' (1950) ਵਿਚ ਇਸ ਨੇ ਪਿਛਲੇ ਸਭਿਆਚਾਰ, ਮਿਥਿਹਾਸ ਅਤੇ ਕਿੱਸੇ-ਕਹਾਣੀਆਂ ਅਤੇ ਮਾਨਵਵਾਦੀ ਤੇ ਈਸਾਈ ਰਵਾਇਤਾਂ ਪ੍ਰਤੀ ਰੁਚੀ ਜ਼ਾਹਰ ਕੀਤੀ ਹੈ । ਆਪ-ਣੀਆਂ ਮਗਰੋਂ ਦੀਆਂ ਕਵਿਤਾਵਾਂ ਲਈ ਇਸ ਨੇ ਵਿਅੰਗਮਈ ਵਿਸ਼ੇ ਲਏ ਹਨ। ਇਨ੍ਹਾਂ ਰਚਨਾਵਾਂ ਵਿਚ 'ਏ ਚਾਰਮ ਅਗੇਂਸਟ ਦੀ ਟੂਥਏਕ'(1954), 'ਦੀ ਟ੍ਰਾਇੰਫ ਆਫ਼ ਦੀ ਮਿਊਲ' (1958), 'ਦੀ ਬਲੂ ਫ਼ਲਾਈ ਇਨ ਹਿਜ਼ ਹੈੱਡ' (1962) ਅਤੇ 'ਸੈਟਾਇਰਜ਼ ਐਂਡ ਐਪੀਗ੍ਰਾਮਜ਼' (1968) ਸ਼ਾਮਲ ਹਨ । 'ਹੈਲਨ ਇਨ ਈਜਿਪਟ ਐਂਡ ਅਦਰ ਪਲੇਜ਼' (1959) ਇਸਦਾ ਨਾਟਕ ਸੰਗ੍ਰਹਿ ਹੈ । ਇਸ ਤੋਂ ਇਲਾਵਾ ਇਸ ਨੇ ਚਾਰਲਸ ਵਿਲੀਅਮ ਦੀ ਸਮਾਲੋਚਨਾ ਵੀ ਕੀਤੀ ਹੈ ।

ਹ. ਪੁ.—ਐਨ. ਬ੍ਰਿ. ਮਾ. 4 : 979

**ਹੀਦਾਤਸ :** ਇਹ ਸੂਅਨ ਪਰਿਵਾਰ ਦੇ ਅਮੈਰੀਕਨ ਪਲੇਨਜ਼ ਇੰਡੀਅਨ ਲੋਕ ਸਨ ਜੋ ਅਪਰ ਮਿਸੂਰੀ ਦਰਿਆ ਦੇ ਕਿਨਾਰੇ ਰਹਿੰਦੇ ਸਨ । ਇਹ ਲੋਕ ਖੇਤੀ ਬਾੜੀ ਤੇ ਬਰਤਨ ਬਨਾਉਣ ਵਿਚ ਮਾਹਰ ਸਨ। ਇਸਤਰੀਆਂ ਖੇਤੀਬਾੜੀ ਦਾ ਸਾਰਾ ਕੰਮ ਕਰਦੀਆਂ ਸਨ ਤੇ ਪੁਰਸ਼

ਵਧੇਰੇ ਕਰਕੇ ਸ਼ਿਕਾਰ ਕਰਦੇ ਸਨ । ਹੋਰਨਾਂ ਪਲੇਨਜ਼ ਕਬੀਲਿਆਂ ਵਾਂਗੂੰ ਇਨ੍ਹਾਂ ਲੋਕਾਂ ਦਾ 'ਸੂਰਜ-ਨਾਚ' ਵਿਸ਼ੇਸ਼ ਤੌਰ ਤੇ ਮਸ਼ਹੂਰ ਸੀ ।

ਇਨ੍ਹਾਂ ਦੀ ਬੋਲੀ ਕਰੋ ਲੋਕਾਂ ਨਾਲ ਮਿਲਦੀ ਜੁਲਦੀ ਹੈ । ਕਿਉਂਕਿ ਇਨ੍ਹਾਂ ਦਾ ਪਿਛੋਕੜ ਉਨ੍ਹਾਂ ਲੋਕਾਂ ਨਾਲ ਕਾਫ਼ੀ ਮਿਲਦਾ ਹੈ । ਸਭਿਆਚਾਰ ਦੇ ਪੱਖੋਂ ਇਹ ਮੈਨਡੈਨ ਲੋਕਾਂ ਨਾਲ ਮਿਲਦੇ ਜੁਲਦੇ ਹਨ । ਸੰਨ 1837 ਵਿਚ ਹੀਦਾਤਸ ਲੋਕਾਂ ਵਿਚ ਚੇਚਕ ਦੀ ਬੀਮਾਰੀ ਬੁਰੀ ਤਰ੍ਹਾਂ ਫੈਲੀ ਤੇ ਇਨ੍ਹਾਂ ਦੀ ਵੱਸੋਂ ਘੱਟ ਕੇ ਇਕ ਪਿੰਡ ਤਕ ਮਹਿਦੂਦ ਹੋ ਗਈ । ਇਹ ਲੋਕ ਸੁਰਖਿਆ ਦੇ ਮਨੋਰਥ ਲਈ 1845 ਵਿਚ ਮੈਨਡੈਨਾਂ ਤੇ 1862 ਵਿਚ ਅਰੀਕਾਰਾ ਲੋਕਾਂ ਨਾਲ ਮਿਲ ਗਏ । 1970-72 ਦੇ ਨੇੜੇ ਤੇੜੇ ਇਨ੍ਹਾਂ ਲੋਕਾਂ ਦੀ ਗਿਣਤੀ ਲਗਭਗ 1000 ਸੀ ।

ਹ. ਪੁ.—ਐਨ. ਬ੍ਰਿ. ਮਾ. 5 : 31

**ਹੀਨਯਾਨ :** ਹੀਨ ਦਾ ਅਰਥ ਨੀਚ, ਘਟੀਆ ਜਾਂ ਛੋਟਾ ਅਤੇ ਯਾਨ ਦਾ ਅਰਥ ਹੈ ਮਾਰਗ । ਇਸ ਤਰ੍ਹਾਂ 'ਹੀਨਯਾਨ' ਦਾ ਸ਼ਾਬਦਿਕ ਅਰਥ ਮੁਕਤੀ ਜਾਂ ਨਿਰਵਾਣ ਪ੍ਰਾਪਤੀ ਲਈ ਘਟੀਆ ਜਾਂ ਨਖਿਧ ਮਾਰਗ ਹੈ । ਇਸ ਸ਼ਬਦ ਦੀ ਵਰਤੋਂ ਉਨ੍ਹਾਂ ਮਗਰਲੇ ਬੋਧੀ ਲੇਖਕਾਂ ਨੇ ਪੁਰਾਣੇ ਖਿਆਲਾਂ ਦਾ ਖੰਡਨ ਕਰਨ ਲਈ ਤ੍ਰਿਸਕਾਰ ਦੀ ਭਾਵਨਾ ਨਾਲ ਕੀਤੀ, ਜੋ ਆਪਣੇ ਆਪ ਨੂੰ ਮਹਾਂਯਾਨੀ ਸਮਝਦੇ ਸਨ ਤੇ ਜਿਨ੍ਹਾਂ ਨੇ ਆਪਣੀਆਂ ਰਚਨਾਵਾਂ ਲਈ ਪਾਲੀ ਨੂੰ ਤਿਲਾਂਜਲੀ ਦੇਕੇ ਸੰਸਕ੍ਰਿਤ ਭਾਸ਼ਾ ਨੂੰ ਅਪ-ਣਾਇਆ । ਬੁਧ ਦੇ ਸਮੇਂ ਤੋਂ ਲੈ ਕੇ 350 ਈ. ਪੂ. ਤੱਕ ਪਾਲੀ ਸਾਹਿਤ ਵਿਚ ਇਸਦੀ ਵਰਤੋਂ ਇਕ ਸ਼ਾਖਾ ਦੇ ਰੂਪ ਵਿਚ ਹੁੰਦੀ ਰਹੀ । ਈਸਵੀ ਸੰਨ ਦੀ ਪਹਿਲੀ ਸਦੀ ਤੋਂ ਬੋਧੀ ਦਾਰਸ਼ਨਿਕਾਂ ਵਿਚ ਵਿਚਾਰਾਤਮਕ ਮੱਤ ਭੇਦ ਖੜ੍ਹਾ ਹੋ ਗਿਆ ਅਤੇ ਪਾਲੀ ਦੀ ਥਾਂ ਸੰਸਕ੍ਰਿਤ ਦੀ ਵਰਤੋਂ ਹੋਣ ਲਗ ਪਈ । ਉਸ ਸਮੇਂ ਤੋਂ ਸੰਸਕ੍ਰਿਤ ਦੇ ਲੇਖਕਾਂ ਨੇ 'ਹੀਨਯਾਨ' ਸ਼ਬਦ ਨੂੰ ਘਿਰਨਾ ਦੀ ਭਾਵਨਾ ਨਾਲ ਵਰਤਣਾ ਸ਼ੁਰੂ ਕੀਤਾ । ਇਸ ਸ਼ਬਦ ਦਾ ਵਾਸਤਵਿਕ ਅਰਥ ਧਿਆਨ ਵਿਚ ਨਾ ਰਖਕੇ ਭੈੜੇ ਸ਼ਬਦ ਬੋਲਣ ਲਈ ਹੀਨਯਾਨ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਸੀ । ਮਹਾਂਯਾਨੀਆਂ ਨੇ ਆਪਣੇ ਆਪ ਨੂੰ ਉਚਿਆਂ ਦੱਸਕੇ ਪੁਰਾਣੇ ਮੱਤ ਨੂੰ ਮੰਨਣ ਵਾਲਿਆਂ ਨੂੰ 'ਹੀਨਯਾਨ' ਦੇ ਨਾਂ ਨਾਲ ਸੰਬੋਧਤ ਕੀਤਾ ।

'ਹੀਨਯਾਨ' ਸ਼ਬਦ ਇਸਦੇ ਵਾਸਤਵਿਕ ਅਰਥ (ਬੁੱਧ ਧਰਮ ਦੀ ਸ਼ਾਖਾ) ਦੇ ਰੂਪ ਵਿਚ ਫਾਹੀਯਾਨ ਨੇ ਸਭ ਤੋਂ ਪਹਿਲਾਂ 414 ਈ. ਵਿਚ ਵਰਤਿਆ ਸੀ । ਜਦੋਂ ਉਹ ਭਾਰਤ ਦੀ ਯਾਤਰਾ ਸਮਾਪਤ ਕਰਕੇ ਚੀਨ ਪਹੁੰਚਿਆ ਤਾਂ ਬੁੱਧ ਧਰਮ ਅਪਣਾਉਣ ਵਾਲੇ ਦੇਸਾਂ ਦੇ ਸਬੰਧ ਵਿਚ ਜੋ ਉਸਨੇ ਲਿਖਿਆ ਉਸ ਵਿਚ 'ਹੀਨਯਾਨ' ਸ਼ਬਦ ਦਾ ਪ੍ਰਯੋਗ ਮਿਲਦਾ ਹੈ। ਇਹ ਕਹਿਣਾ ਕਠਿਨ ਹੈ ਕਿ ਫਾਹੀਯਾਨ ਨੇ ਇਸ ਸ਼ਬਦ ਦੀ ਵਰਤੋਂ ਕਿਸ ਸੂਤਰ ਤੋਂ ਲਈ । ਸਧਰਮ ਪੁੰਡਰੀਕ ਨਾਂ ਦੇ ਗ੍ਰੰਥ ਵਿਚ ਤਿੰਨ ਸ਼ਾਖਾਵਾਂ, ਸ਼ਰਾਵਕ, ਪ੍ਰਤਯੇਕਬੁਧ ਅਤੇ ਮਹਾਯਾਨ ਦਾ ਜ਼ਿਕਰ ਮਿਲਦਾ ਹੈ । ਪਰੰਤੂ 'ਹੀਨਯਾਨ' ਸ਼ਬਦ ਦਾ ਪ੍ਰਯੋਗ ਨਹੀਂ ਮਿਲਦਾ । ਸੱਤਵੀਂ ਸਦੀ ਦੇ ਚੀਨੀ ਯਾਤਰੀ ਇਤਸਿੰਗ ਨੇ' ਹੀਨਯਾਨ' ਸ਼ਬਦ ਦਾ ਪ੍ਰਯੋਗ ਵੱਖ ਵੱਖ ਅਰਥਾਂ ਵਿਚ ਕੀਤਾ ਹੈ । ਉਸਨੇ 'ਹੀਨਯਾਨ' ਉਨ੍ਹਾਂ ਵਿਅਕਤੀਆਂ ਲਈ ਵਰਤਿਆ ਹੈ, ਜੋ ਦੇਵਤਿਆਂ ਅਤੇ ਸਵਰਗ ਵਿਚ ਵਿਸ਼ਵਾਸ਼ ਨਹੀਂ ਰਖਦੇ । ਈ. ਪੂ. ਦੀਆਂ ਸਦੀਆਂ ਵਿਚ ਬੁੱਧ ਧਰਮ ਦੇ ਅਠਾਰਾਂ ਪ੍ਰਕਾਰ ਦੇ ਮੱਤਾਂ ਜਾਂ ਵਿਚਾਰਾਂ ਵਿਚ 'ਹੀਨਯਾਨ' ਦਾ ਨਾਂ ਵੀ ਲਿਆ ਜਾਂਦਾ ਹੈ ।

ਈ. ਪੂ. 100 ਤੋਂ ਪਿਛੋਂ 'ਹੀਨਯਾਨ' ਮੱਤ ਦੇ ਪੈਰੋਕਾਰ ਨਾ ਦੇ ਬਰਾਬਰ ਸਨ । ਥੇਰਵਾਦ ਜਾਂ ਸਥਵਿਰਵਾਦੀ ਭਿਕਸ਼ੂਆਂ ਦੀ ਸਭਾ ਵੈਸ਼ਾਲੀ ਵਿਚ ਹੋਈ ਸੀ, ਜਿਸਦੇ ਪਿਛੋਂ ਬਹੁਤ ਸਾਰੀਆਂ ਵਿਚਾਰ ਧਾਰਾਵਾਂ ਉਤਪੰਨ ਹੋ ਗਈਆਂ । ਈ. ਪੂ. ਚੌਥੀ ਸਦੀ ਤੋਂ ਲੈ ਕੇ ਦੂਸਰੀ ਸਦੀ ਈ. ਪੂ. ਤਕ ਸਥਵਿਰਵਾਦ ਦੀ ਪ੍ਰਧਾਨਤਾ ਦਿਸਦੀ ਹੈ । 'ਹੀਨਯਾਨ' ਸਿਧਾਂਤ ਅਨੁਸਾਰ ਸਧਰਮ ਦਾ ਰਸ ਹੀ ਮੁਕਤੀ ਹੈ । ਇਸ ਮਾਰਗ ਤੇ ਚਲਣ ਨਾਲ ਪੂਰਵ ਜਨਮ ਦਾ ਅੰਤ ਹੋ ਜਾਂਦਾ ਹੈ । ਇਨ੍ਹਾਂ ਦੇ ਵਿਚਾਰ ਅਨੁਸਾਰ ਵਿਅਕਤੀ ਨੂੰ ਜੀਵਨ ਮੁਕਤ ਹੋਣਾ ਜ਼ਰੂਰੀ ਹੈ । ਇਸ ਮੱਤ ਅਨੁਸਾਰ ਮਹਾਤਮਾ ਬੁੱਧ ਇਕ ਮਹਾਨ ਉਪਦੇਸ਼ਕ ਸਨ ਅਤੇ ਬੋਧ ਪ੍ਰਾਪਤ ਕਰਨ ਨਾਲ ਹੀ ਉਨ੍ਹਾਂ ਨੂੰ ਨਿਰਵਾਣ ਮਿਲਿਆ । ਬੁੱਧ ਤੋਂ ਬਿਨਾਂ ਹੋਰ ਭਗਤੀ ਬੇ ਅਰਥ ਹੈ । ਸੱਤਵੀਂ ਸਦੀ ਵਿਚ ਚੀਨੀ ਯਾਤਰੀ ਹਿਊਨਸਾਂਗ ਨੇ ਲਿਖਿਆ ਹੈ ਕਿ ਉਸਦੇ ਦਾਰਸ਼ਨਿਕ ਸਿਧਾਂਤਾਂ ਨੂੰ 'ਹੀਨਯਾਨ' ਨਾਲ ਸਬੰਧਤ ਮੰਨਿਆ ਜਾਂਦਾ ਹੈ ।

'ਹੀਨਯਾਨ' ਨਾਲ ਮਹਾਂਯਾਨੀ ਭਿਕਸ਼ੂਆਂ ਦਾ ਕੀ ਸਮਾਜਕ ਸਬੰਧ ਰਿਹਾ, ਇਹ ਠੀਕ ਤਰ੍ਹਾਂ ਕੁਝ ਨਹੀਂ ਕਿਹਾ ਜਾ ਸਕਦਾ ਪਰੰਤੂ ਇਹ ਸੱਚ ਹੈ ਕਿ ਦੋਵੇਂ ਇਕ ਹੀ ਸੰਘ ਵਿਚ ਰਿਹਾ ਕਰਦੇ ਸਨ । ਸੱਤਵੀਂ ਸਦੀ ਦਾ ਚੀਨੀ ਯਾਤਰੀ ਇਤਸਿੰਗ ਲਿਖਦਾ ਹੈ ਕਿ ਹੀਨਯਾਨ ਅਤੇ ਮਹਾਂਯਾਨ ਮੱਤ ਵਾਲੇ ਇਕੋ 'ਵਿਨਯ' ਨੂੰ ਮੰਨਦੇ ਸਨ । ਚਾਰ ਆਰੀਆ ਸੱਚ ਦੋਹਾਂ ਲਈ ਇਕੋ ਜਿਹੇ ਸਨ । ਚੀਨ, ਜਾਪਾਨ ਅਤੇ ਤਿੱਬਤ ਵਿਚੋਂ ਹੀਨਯਾਨ ਨੂੰ ਮਹਾਯਾਨ ਵਾਲਿਆਂ ਨੇ ਕੱਢ ਦਿਤਾ, ਪਰ ਹੀਨਯਾਨ ਅੱਜ ਵੀ ਲੰਕਾਂ, ਬਰਮਾ, ਕੰਬੋਡੀਆ ਅਤੇ ਥਾਈਲੈਂਡ ਵਿਚ ਫੈਲਿਆ ਹੋਇਆ ਹੈ । ਬੋਧੀਆਂ ਦੀ ਸਰਵ ਉਚ ਪ੍ਰਾਪਤੀ ਦੀ ਕਲਪਣਾ 'ਹੀਨਯਾਨ' ਵਾਲਿਆਂ ਨੂੰ ਮਨਜ਼ੂਰ ਨਹੀਂ ਸੀ ਅਤੇ ਉਹ ਇਸਦੀ ਪੂਜਾ ਤੋਂ ਵੱਖ ਰਹਿੰਦੇ ਸਨ । ਨਵੰਬਰ, 1956 ਈ. ਵਿਚ ਕਠਮੰਡੂ ਵਿਚ ਇਕ ਬੁੱਧ ਸੰਮੇਲਨ ਬੁਲਾਇਆ ਗਿਆ ਸੀ । ਉਸ ਵਿਚ ਸਰਬ ਸੰਮਤੀ ਨਾਲ ਇਹ ਮਤਾ ਸਵੀਕਾਰ ਕਰ ਲਿਆ ਗਿਆ ਕਿ ਸਮਾਜਕ ਅਤੇ ਧਾਰਮਿਕ ਖੇਤਰ ਵਿਚ ਹੀਨਯਾਨ ਅਤੇ ਮਹਾਂਯਾਨ ਦਾ ਭੇਦ ਅੱਗੇ ਵਾਸਤੇ ਖਤਮ ਕਰ ਦਿਤਾ ਜਾਵੇ ।

ਭਾਰਤੀ ਭਾਸ਼ਾਵਾਂ ਨਾਲੋਂ 'ਹੀਨਯਾਨ' ਦਾ ਵਧੇਰੇ ਸਾਹਿਤ ਚੀਨੀ ਅਤੇ ਤਿੱਬਤੀ ਭਾਸ਼ਾਵਾਂ ਵਿਚ ਸੁਰੱਖਿਅਤ ਹੈ । ਜਾਪਾਨ ਵਿਚ ਵੀ ਇਸ ਤਰ੍ਹਾਂ ਦਾ ਸਾਹਿਤ ਚੋਖੀ ਮਾਤਰਾ ਵਿਚ ਮਿਲਦਾ ਹੈ । ਇਸ ਸਾਹਿਤ ਦਾ ਦੇਵਨਾਗਰੀ ਰੂਪਾਂਤਰ ਅਜੇ ਤੱਕ ਉਪਲਭਧ ਨਹੀਂ ।

ਹ. ਪੁ.—ਹਿੰ. ਸਾ. ਕੋ. 1 : 977

**ਹੀਬੀਰ, ਰੇਜੀਨਾਲਡ :** ਇਹ ਪ੍ਰੋਟੈਸਟੈਂਟ ਮੱਤ ਨੂੰ ਮੰਨਣ ਵਾਲਾ ਪਾਦਰੀ ਸੀ । ਇਸ ਦਾ ਜਨਮ ਮਾਲਪਾਸ, ਚੈਸ਼ਿਰ ਵਿਖੇ 21 ਅਪਰੈਲ, 1783 ਨੂੰ ਹੋਇਆ । ਇਸ ਨੇ ਬਰਾਸਨੋਜ਼ ਕਾਲਜ, ਆਕਸਫੋਰਡ ਵਿਖੇ ਵਿਦਿਆ ਪ੍ਰਾਪਤ ਕੀਤੀ । ਇਸਨੂੰ ਜਨਵਰੀ, 1823 ਵਿਚ ਕਲਕੱਤੇ ਵਿਖੇ ਪਾਦਰੀ ਨਿਯੁਕਤ ਕੀਤਾ ਗਿਆ । ਇਹ ਪਹਿਲਾ ਅੰਗਰੇਜ਼ ਸੀ, ਜਿਸਨੇ ਭਾਰਤੀਆਂ ਲਈ ਉੱਚ ਵਿਦਿਆ ਅਤੇ ਪੜ੍ਹੇ ਲਿਖੇ ਭਾਰਤੀਆਂ ਨੂੰ ਸਿਵਲ ਸਰਵਿਸ ਵਿਚ ਰੋਜ਼ਗਾਰ ਦਿਵਾਉਣ ਲਈ ਵੀ ਕੰਮ ਕੀਤਾ । ਇਸ ਨੇ 1793 ਦੇ ਐਕਟ ਦੇ ਉਸ ਉਪਬੰਧ ਨੂੰ ਮਨਸੂਖ ਕਰਵਾਉਣ ਲਈ ਵੀ ਸਹਾਇਤਾ ਕੀਤੀ, ਜਿਸ ਅਨੁਸਾਰ 500 ਪੌਂਡ ਸਾਲਾਨਾ ਤੋਂ ਵਧ ਤਨਖ਼ਾਹ ਵਾਲੀਆਂ ਸਰਕਾਰੀ ਨੌਕਰੀਆਂ ਤੇ ਕੇਵਲ ਯੂਰਪੀ ਲੋਕ ਹੀ ਲਗ ਸਕਦੇ ਸਨ । ਇਸੇ ਲਈ ਭਾਰਤ ਵਿਚ ਇਸਨੂੰ ਹੁਣ ਤੱਕ ਯਾਦ ਕੀਤਾ ਜਾਂਦਾ ਹੈ । ਭਾਰਤੀਆਂ ਨੂੰ ਪੱਛਮੀ ਸਭਿਅਤਾ ਦੀ ਜਾਣਕਾਰੀ ਲਈ ਇਸਨੇ ਬਿਸ਼ਪ ਕਾਲਜ ਸਥਾਪਤ ਕੀਤਾ । ਇਸ ਨੇ ਬਹੁਤ ਸਾਰੇ ਭਜਨ ਲਿਖੇ । ਇਸਦੀ ਮੌਤ ਭਾਰਤ ਵਿਚ ਤਰਿਚਨਾਪਲੀ ਵਿਖੇ 3 ਅਪਰੈਲ, 1826 ਨੂੰ ਹੋਈ ।

ਹ. ਪੁ.—ਕੋਲ. ਐਨ. 9 : 316

**ਹੀਬੋ ਨਾਚ :** ਲਹਿੰਦੇ ਦੇ ਜੱਟਾਂ ਦਾ ਇਕ ਪ੍ਰਸਿੱਧ ਲੋਕ ਨਾਚ ਹੈ ਜੋ ਉਹ ਵਿਆਹ ਦੇ ਮੌਕੇ ਤੇ ਆਮ ਨੱਚਦੇ ਹਨ । ਨੱਚਣ ਵਾਲੇ ਗੋਲ ਘੇਰੇ ਵਿਚ ਖੜ ਜਾਂਦੇ ਹਨ ਅਤੇ ਆਪਣੀਆਂ ਦੋਵੇਂ ਬਾਹਵਾਂ ਸਾਹਮਣੇ ਵੱਲ ਸਿੱਧੀਆਂ ਕਰਕੇ ਨੱਚਣ ਲਗ ਪੈਂਦੇ ਹਨ । ਆਪਣੀਆਂ ਬਾਹਵਾਂ ਨੂੰ ਭਾਵਾਂ ਦੇ ਨਾਲ ਇਕਸੁਰ ਕਰਕੇ ਕਦੇ ਹੇਠਾਂ ਲਹਿਰਾਉਂਦੇ ਹਨ ਅਤੇ

ਇਸ ਦੇ ਨਾਲ ਹੀ ਸਰੀਰ ਨੂੰ ਲਚਕਾਰੇ ਮਾਰਦੇ ਹਨ। ਇਹ ਨਾਚ ਝੁਮਰ ਨਾਚ ਤੋਂ ਵਖਰਾ ਹੁੰਦਾ ਹੈ ਜਿਸ ਵਿਚ ਬਾਹਵਾਂ ਛਾਤੀ ਤੋਂ ਥੋੜ੍ਹਾ ਜਿਹਾ ਹੇਠ੍ਹਾਂ ਰੱਖ ਕੇ ਤਾੜੀਆਂ ਮਾਰੀਆਂ ਜਾਂਦੀਆਂ ਹਨ।

ਹੀਬੋ ਨਾਚ ਦੇ ਅਖਾਣ ਵੀ ਬਣ ਗਏ ਹਨ 'ਉਠ ਨਾ ਸਕੇ ਤੇ ਹੀਬੋ ਪਿਆ ਨੱਚੇ'।

ਹ. ਪੁ.—ਪੰ. ਲੋ. ਵਿ. ਕੋਸ਼

**ਹੀਮਾਟਾਲੋਜੀ (ਰਕਤ ਵਿਗਿਆਨ) :** ਇਸ ਨੂੰ ਲਹੂ ਜਾਂ ਖ਼ੂਨ ਦਾ ਅਧਿਐਨ ਕਰਨ ਵਾਲੀ ਮੈਡੀਕਲ ਵਿਗਿਆਨ ਦੀ ਸ਼ਾਖਾ ਵੀ ਕਿਹਾ ਜਾਂਦਾ ਹੈ। ਇਹ ਸ਼ਾਖਾ ਖ਼ੂਨ ਦੀ ਖਸਲਤ, ਕੰਮ ਅਤੇ ਬਿਮਾਰੀਆਂ ਨਾਲ ਸੰਬੰਧਤ ਹੈ। ਖ਼ੂਨ ਦੀ ਰਚਨਾ ਸੰਬੰਧੀ ਵਿਗਿਆਨਕ ਦ੍ਰਿਸ਼ਟੀਕੋਣ 17ਵੀਂ ਸਦੀ ਵਿਚ ਇਕ ਡੱਚ ਸੂਖਮ-ਦਰਸ਼ੀ ਵਿਗਿਆਨੀ ਐਂਟਨ ਵਾਨ ਰਿਊਵੇਨਹਾਕ ਵਲੋਂ ਦਿੱਤਾ ਗਿਆ, ਜਿਸ ਨੇ ਇਕ ਪੁਰਾਤਨ, ਇਕ-ਲੈਂਨਜ ਵਾਲੀ ਖ਼ੁਰਦਬੀਨ ਨਾਲ ਰਤੇ ਸੈੱਲਾਂ ਦਾ ਅਧਿਐਨ ਕੀਤਾ ਅਤੇ ਇਨ੍ਹਾਂ ਦੀ ਰੇਤ ਦੇ ਇਕ ਕਣ ਨਾਲ ਤੁਲਨਾ ਕੀਤੀ। ਅਠ੍ਹਾਰਵੀਂ ਸਦੀ ਵਿਚ ਇਕ ਅੰਗਰੇਜ਼ ਸਰੀਰ ਰਚਨਾ-ਵਿਗਿਆਨੀ ਵਿਲਿਅਮ ਹਿਊਸਨ ਨੇ ਰਤੇ ਕਣਾਂ ਦੀ ਬਣਾਵਟ ਨੂੰ ਕਈ ਗੁਣਾਂ ਵਧਾ ਕੇ ਦੇਖਿਆ ਅਤੇ ਲਿੰਫੈਟਿਕ ਸਿਸਟਮ ਦਾ ਅਧਿਐਨ ਕੀਤਾ ਅਤੇ ਖ਼ੂਨ ਦੇ ਗਤਲੇ ਹੋਣ ਵਿਚ ਫਾਈਬਿਰਨ ਦੇ ਕੰਮ ਨੂੰ ਦਰਸਾਇਆ। ਉਨੀਂਵੀਂ ਸਦੀ ਵਿਚ ਹੀ ਹੱਡੀਆਂ ਵਿਚਲੀ ਚਰਬੀ, ਖ਼ੂਨ ਦੀ ਥੁੜ, ਖ਼ੂਨ ਕੈਂਸਰ ਅਤੇ ਖ਼ੂਨ ਵਿਚਲੀਆਂ ਕਈ ਹੋਰ ਅਲਾਮਤਾਂ ਦਾ ਪਤਾ ਲਗ ਸਕਿਆ। ਖ਼ੂਨ ਦੇ ਟੈਸਟ ਕਰਨ ਨਾਲ ਬਿਮਾਰੀਆਂ ਦਾ ਪਤਾ ਲਗਾਉਣ ਲਈ ਖ਼ੂਨ ਰੰਗਣ ਜਿਹੇ ਤਰੀਕਿਆਂ ਨੇ ਇਸ ਵਿਗਿਆਨ ਦੀ ਮਾੱਰਫਾਲੋਜਿਕ ਫੇਸ ਦਾ ਰਾਹ ਖੋਲ ਦਿੱਤਾ।

20ਵੀਂ ਸਦੀ ਦੇ ਪਹਿਲੇ ਦਹਾਕਿਆਂ ਵਿਚ ਬਿਮਾਰੀਆਂ ਨਾਲ ਖ਼ੂਨ ਦੀ ਰਚਨਾ ਵਿਚ ਆਉਂਦੀਆਂ ਤਬਦੀਲੀਆਂ ਨੇ ਕਈ ਸਿਖਿਆਰਥੀਆਂ ਦਾ ਧਿਆਨ ਖਿਚਿਆ। ਸਦੀ ਦੇ ਸ਼ੁਰੂ ਵਿਚ ਹੀ ਖ਼ੂਨ ਦੇ ਗਰੁਪਾਂ (ਜਿਵੇਂ O, A, B ਅਤੇ AB) ਦੀ ਖੋਜ ਹੋਈ। ਇਸ ਨਾਲ ਬਿਮਾਰ ਮਰੀਜ਼ਾਂ ਨੂੰ ਰਿਸ਼ਟ ਪੁਸ਼ਟ ਵਿਅਕਤੀਆਂ ਦਾ ਖ਼ੂਨ ਦਿੱਤੇ ਜਾਣ ਦੀ ਸ਼ੁਰੂਆਤ ਹੋਈ। ਖ਼ੂਨ ਦੀ ਘਾਟ ਦੇ ਅਧਿਐਨ ਵੱਲ ਉਸ ਵਕਤ ਜ਼ਿਆਦਾ ਜ਼ੋਰ ਦਿੱਤਾ ਜਾਣ ਲਗਾ ਜਦ ਹੀਮੇਟੋਕਰਿਟ ਦੀ ਵਰਤੋਂ ਹੋਣ ਲਗ ਗਈ ਜਿਸ ਨਾਲ ਰਤੇ ਕਣਾਂ ਦੀ ਘਣਤਾ ਦੀ ਤੁਲਨਾ ਪਲਾਜ਼ਮਾ ਦੀ ਘਣਤਾ ਨਾਲ ਕੀਤੀ ਜਾਂਦੀ ਹੈ। ਸੰਨ 1932 ਵਿਚ ਸੈੱਲਾਂ ਵਿਚਲੇ ਹੀਮੋਗਲੋਬਿਨ ਅੰਸ਼ ਅਤੇ ਘਣਤਾ ਦਾ ਪਤਾ ਲਾਉਣ ਲਈ ਇਕ ਸਧਾਰਨ ਤਰੀਕੇ ਦਾ ਪਤਾ ਚਲਿਆ।

1920 ਵਿਚ ਇਕ ਹੋਰ ਮੋੜ ਹਿਮਾਟਾਲੋਜੀ ਦੇ ਖੇਤਰ ਵਿਚ ਆਇਆ ਜਿਸ ਨੂੰ ਫ਼ਿਜ਼ਿਆਲੋਜਿਕ ਫੇਸ ਕਿਹਾ ਜਾਂਦਾ ਹੈ ਜਦ ਹੀਮੋਗਲੋਬਿਨ ਬਣਾਉਣ ਵਿਚ ਖ਼ੁਰਾਕੀ ਪਦਾਰਥਾਂ ਦੀ ਨਿਯਮ ਬੱਧ ਖੋਜ ਸ਼ੁਰੂ ਹੋਈ। ਇਸ ਖੋਜ ਨੇ ਖ਼ੂਨ ਵਿਚਲੀ ਇਕ ਖ਼ਾਸ ਥੁੜ ਨੂੰ ਪੂਰਾ ਕਰਨ ਲਈ ਜਿਗਰ ਜਜ਼ਰ ਦੇ ਫਾਇਦੇਮੰਦ ਅਸਰ ਦਾ ਪਤਾ ਲਗਾਇਆ। ਖ਼ੁਰਾਕ, ਬਾਇਓ-ਕੈਮਿਸਟਰੀ ਅਤੇ ਭਾਰੇ ਤੇ ਰੇਡੀਓ-ਐਕਟਿਵ ਸਮਸਥਾਨਕਾਂ ਦੀ ਵਰਤੋਂ ਜਿਹੀਆਂ ਸਮਾਂਤਰ ਖੋਜਾਂ ਨੇ ਕਿ ਹੀਮੋਗਲੋਬਿਨ ਕਿਵੇਂ ਬਣਦਾ ਹੈ ਅਤੇ ਬਿਮਾਰੀ ਸਮੇਂ ਇਸ ਵਿਚ ਆਉਂਦੀਆਂ ਤਬਦੀਲੀਆਂ ਦੀ ਪਛਾਣ ਵਿਚ ਬਹੁਤ ਮਦਦ ਕੀਤੀ। ਇਨ੍ਹਾਂ ਖੋਜਾਂ ਦਾ ਸਿੱਟਾ ਸੀ ਕਿ ਵਿਟਾਮਿਨ ਬੀ$_{12}$ ਦਾ ਪਤਾ ਲਗ ਸਕਿਆ ਜੋ ਜਿਗਰ ਤੇ ਅਨੀਮੀਆ ਹੋਣ ਤੇ ਬਚਾਉਂਦਾ ਹੈ। ਇਸ ਤਰ੍ਹਾਂ ਮੈਡੀਕਲ ਵਿਗਿਆਨ ਦੀ ਇਹ ਸ਼ਾਖ਼ਾ (ਹਿਮਾਟਾਲੋਜੀ) ਇਕ ਪ੍ਰਭਾਵਸ਼ਾਲੀ ਅਤੇ ਖੋਜ ਭਰਪੂਰ ਖੇਤਰ ਬਣ ਗਈ।

ਦੂਸਰੇ ਸੰਸਾਰ ਯੁੱਧ ਤੋਂ ਪਿਛੋਂ ਇਸ ਖੇਤਰ ਦਾ ਹੋਰ ਵੀ ਵਾਧਾ ਹੋਇਆ। ਇਸੇ ਰਾਹੀਂ ਸਿਕਲ ਸੈੱਲ ਅਨੀਮੀਆ (ਇਕ ਤਰ੍ਹਾਂ ਦੀ ਬਿਮਾਰੀ) ਦਾ ਵੀ ਪ੍ਰਯੋਗਸ਼ਾਲਾਵਾਂ ਵਿਚ ਪ੍ਰੋਟੀਨ ਟੈਸਟਾਂ ਰਾਹੀਂ ਪਤਾ ਲਗਾਉਣਾ ਸੁਖਾਲਾ ਹੋ ਗਿਆ। ਹੀਮੋਗਲੋਬਿਨ ਦੇ ਸੰਸਲੇਸ਼ਣ ਨੂੰ ਵੀ ਬਿਮਾਰੀਆਂ ਦੇ ਮੁੱਢਲੇ ਕਾਰਨਾਂ ਦਾ ਪਤਾ ਲਗਾਉਣ ਵਿਚ ਇਕ ਅਹਿਮ ਢੰਗ ਮੰਨਿਆ ਜਾਣ ਲਗ ਪਿਆ। ਵਿਰਾਸਤ ਵਿਚ ਆਉਂਦੀਆਂ ਖ਼ੂਨ ਥੁੜਾਂ ਨੇ ਵਿਸ਼ੇਸ਼ ਕਰਕੇ ਮਾਨਵ-ਵਿਗਿਆਨੀਆਂ ਦੇ ਖੋਜ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ ਹੈ। ਇਸ ਤੋਂ ਵੀ ਅੱਗੇ ਇਲੈੱਕਟ੍ਰਾਨ ਸੂਖਮ ਦਰਸ਼ੀ ਹੀਮੋਗਲੋਬਿਨ ਸੰਸ਼ਲੇਸ਼ਣ ਅਤੇ ਇਸ ਵਿਚਲੀਆਂ ਸੰਰਚਨਾਤਮਕ ਤਬਦੀਲੀਆਂ ਨੂੰ ਵੇਖਣ ਯੋਗ ਬਣਾਉਣ ਵਿਚ ਸਹਾਈ ਹੋ ਰਹੀ ਹੈ। ਸੰਨ 1960 ਤਕ ਹੀਮਾਟਾਲੋਜੀ ਮੈਡੀਕਲ ਵਿਗਿਆਨ ਦੀ ਇਕ ਸੁਤੰਤਰ ਸ਼ਾਖਾ ਬਣ ਚੁੱਕੀ ਸੀ ਜਿਸ ਵਿਚ ਅਜੋਕੇ ਸਮੇਂ ਵਿਚ ਆਉਣ ਵਾਲੀਆਂ ਗੁੰਝਲਦਾਰ ਅਲਾਮਤਾਂ ਨੂੰ ਹੱਲ ਕਰਨ ਲਈ ਅਜੇ ਵੀ ਬਹੁਤ ਵਿਸ਼ਾਲ ਕਾਰਜ ਖੇਤਰ ਚਕਿਤਸਾ ਵਿਗਿਆਨੀਆਂ ਲਈ ਖੁਲਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. ਮਾ. 4 : 1011

**ਹੀਮਾਟਿਊਰੀਆ :** ਪਿਸ਼ਾਬ ਵਿਚ ਖ਼ੂਨ ਆਉਣ ਨੂੰ ਹੀਮਾਟਿਊਰੀਆ ਕਿਹਾ ਜਾਂਦਾ ਹੈ। ਇਸ ਤੋਂ ਗੁਰਦੇ ਜਾਂ ਮੂਤਰ-ਟਰੈਕਟ ਦੇ ਕਿਸੇ ਹੋਰ ਹਿੱਸੇ ਵਿਚ ਲੱਗੀ ਸੱਟ ਜਾਂ ਜ਼ਖ਼ਮ ਦਾ ਪਤਾ ਲਗਦਾ ਹੈ। ਮਰਦਾਂ ਵਿਚ ਪਿਸ਼ਾਬ ਵਿਚ ਖ਼ੂਨ ਜਵਨ-ਟਰੈਕਟ ਵਿਚੋਂ ਵੀ ਆ ਸਕਦਾ ਹੈ। ਖ਼ੂਨ ਜਾਂ ਤਾਂ ਪਿਸ਼ਾਬ ਕਰਦਿਆਂ ਹੀ ਦਿਸ ਜਾਂਦਾ ਹੈ ਨਹੀਂ ਤਾਂ ਖ਼ੁਰਦਬੀਨੀ ਨਿਰੀਖਣ ਰਾਹੀਂ ਇਸ ਦਾ ਪਤਾ ਲਗਾਇਆ ਜਾਂਦਾ ਹੈ। ਕਦੀ ਕਦਾਈਂ ਬਿਨਾ ਕਿਸੇ ਮੂਤਰ ਜਾਂ ਜਣਨ ਸਿਸਟਮ ਦੀ ਬਿਮਾਰੀ ਦੇ ਵੀ ਖ਼ੂਨ ਆ ਜਾਂਦਾ ਹੈ। ਇਸ ਦੇ ਮੁੱਖ ਕਾਰਨ ਹਨ :—ਮਲੇਰੀਆ, ਬੁਖ਼ਾਰ ਦਾ ਵਿਗੜਨਾ, (ਜਿਸ ਨੂੰ 'ਬਲੈਕ ਵਾਟਰ ਫੀਵਰ' ਕਹਿੰਦੇ ਹਨ) ਖ਼ੂਨ ਦੀਆਂ ਅਸਾਧਾਰਨ ਹਾਲਤਾਂ, (ਜਿਨ੍ਹਾਂ ਵਿਚ ਲਾਲ ਰਕਤਾਣੂ ਟੁੱਟਦੇ-ਭਜਦੇ ਰਹਿੰਦੇ ਹਨ) ਅਤੇ ਬਹੁਤ ਜ਼ਿਆਦਾ ਜਲੀਆਂ ਥਾਵਾਂ ਵਿਚੋਂ ਖ਼ੂਨ ਆਉਣਾ।

ਆਮ ਤੌਰ ਤੇ ਖ਼ੂਨ ਮੂਤਰ-ਮਾਰਗ, ਬਲੈਡਰ ਜਾਂ ਗੁਰਦਿਆਂ ਵਿਚੋਂ ਹੀ ਆਉਂਦਾ ਹੈ। ਮੂਤਰ-ਮਾਰਗ ਵਿਚੋਂ ਆਉਣ ਵਾਲਾ ਖ਼ੂਨ ਪਿਸ਼ਾਬ ਦੇ ਸ਼ੁਰੂ ਵਿਚ ਆਉਂਦਾ ਹੈ ਅਤੇ ਇਸ ਦਾ ਰੰਗ ਗੂੜ੍ਹਾ ਲਾਲ ਹੁੰਦਾ ਹੈ। ਇਸ ਖ਼ੂਨ ਦਾ ਕਾਰਨ ਸੱਟ ਜਾਂ ਚੋਟ, ਰੁਕਾਵਟ, ਲਾਗ ਜਾਂ ਸੁੰਗੜਾਉ ਕੋਈ ਵੀ ਹੋ ਸਕਦਾ ਹੈ।

ਬਲੈਡਰ ਵਿਚੋਂ ਆਉਂਦੇ ਖ਼ੂਨ ਵਿਚ ਕਈ ਵਾਰ ਬੁੱਥ ਜਿਹਾ ਵੀ ਹੁੰਦਾ ਹੈ, ਜੋ ਆਮ ਤੌਰ ਤੇ ਪਿਸ਼ਾਬ ਦੇ ਖ਼ਤਮ ਹੋਣ ਤੇ ਬਾਹਰ ਨਿਕਲਦਾ ਹੈ। ਅਜਿਹਾ ਬਲੈਡਰ ਵਿਚ ਪੱਥਰੀ ਜਾਂ ਰਸੌਲੀ ਆਦਿ ਕਰਕੇ ਹੁੰਦਾ ਹੈ। ਤਪਦਿਕ ਦੇ ਮਰੀਜ਼ਾਂ ਵਿਚ ਬਲੈਡਰ-ਭਿੱਤੀ ਅੰਦਰ ਨਾਸੂਰਾਂ ਵਿਚੋਂ ਵੀ ਇਹ ਖ਼ੂਨ ਵਗਦਾ ਹੈ। ਕਦੀ ਕਦਾਈਂ ਕਿਸੇ ਮਰੀਜ਼ ਦੀ ਬਲੈਡਰ-ਭਿੱਤੀ ਵਿਚਲੀ ਸ਼ਿਰਾ ਦੇ ਫੈਲਣ ਅਤੇ ਫੱਟ ਜਾਣ ਨਾਲ ਖ਼ੂਨ ਪਿਸ਼ਾਬ ਵਿਚ ਰਲ ਜਾਂਦਾ ਹੈ। ਕਈ ਦੇਸ਼ਾਂ ਵਿਚ ਬਲੱਡ-ਫ਼ਲੂਕ ਦੀਆਂ ਕੁਝ ਅਜਿਹੀਆਂ ਕਿਸਮਾਂ ਮਿਲਦੀਆਂ ਹਨ ਜਿਹੜੀਆਂ ਬਲੈਡਰ-ਭਿੱਤੀ ਵਿਚ ਵੜ ਕੇ ਖ਼ੂਨ ਨਿਕਲਣ ਦਾ ਕਾਰਨ ਬਣਦੀਆਂ ਹਨ।

ਗੁਰਦੇ ਵਿਚੋਂ ਖ਼ੂਨ ਗੁਰਦੇ ਦੇ ਕਈ ਵਿਗਾੜਾਂ ਕਰਕੇ ਆ ਸਕਦਾ ਹੈ। ਖ਼ੂਨ ਦੀਆਂ ਵਹਿਣੀਆਂ ਦੇ ਫਟਣ ਤੋਂ ਇਲਾਵਾ ਰਸੌਲੀਆਂ, ਕੋਈ ਰੁਕਾਵਟ, ਰਸਾਇਣਿਕ ਉੱਤੇਜਕ (ਜਿਵੇ ਕਾਰਬਨ ਟੈੱਟਰਾਕਲੋਰਾਈਡ, ਸਿੱਕਾ ਅਤੇ ਐਥੀਲੀਨ ਗਲਾਈਕੋਲ) ਅਤੇ ਗੁਰਦੇ ਦੀਆਂ ਲਾਗਾਂ ਅਤੇ ਸੋਜ਼ਸ਼ਾਂ ਵੀ ਇਸ ਦਾ ਕਾਰਨ ਹੋ ਸਕਦੀਆਂ ਹਨ। ਕਈ ਵਾਰ ਕਿਸੇ ਪ੍ਰਤੱਖ ਕਾਰਨ ਤੋਂ ਬਿਨਾਂ ਵੀ ਗੁਰਦਿਆਂ ਵਿਚੋਂ ਬਹੁਤ ਜ਼ਿਆਦਾ ਖ਼ੂਨ

ਵਗਦਾ ਰਹਿੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 1012

**ਹੀਮੋਸਪੋਰਿਨਾ :** ਇਹ ਪ੍ਰੋਟੋਜ਼ੋਆ ਫਾਈਲਮ ਦੇ ਸਪੋਰੋਜ਼ੋਆ ਉਪ-ਫਾਈਲਮ ਦੇ ਕੁਝ ਪ੍ਰਾਣੀਆਂ ਦੇ ਇਕ ਛੋਟੇ ਜਿਹੇ ਗਰੁੱਪ ਦਾ ਨਾਂ ਹੈ। ਇਸ ਗਰੁੱਪ ਦਾ ਵਰਗੀਕਰਣ ਕਈ ਤਰ੍ਹਾਂ ਨਾਲ ਨਾਲ ਕੀਤਾ ਗਿਆ ਹੈ ਪਰ 'ਕਮੇਟੀ ਆੱਨ ਟੈਕਸਾੱਨੋਮੀ ਐਂਡ ਟੈਕਸਾੱਨੋਮਿਕ ਪਰਾਬਲਮਜ਼ ਆਫ਼ ਦੀ ਸੁਸਾਇਟੀ ਆਫ਼ ਪ੍ਰੋਟੋਜ਼ੂਆਲੋਜਿਸਟਸ' ਨੇ ਇਨ੍ਹਾਂ ਨੂੰ ਟੀਲੋਸਪੋਰਿਆ ਸ਼੍ਰੇਣੀ, ਕਾੱਕਸਿਡੀਆ ਉਪ-ਸ਼੍ਰੇਣੀ ਅਤੇ ਯੂਕਾੱਕਸਿਡਾ ਵਰਗ ਦੇ ਇਕ ਉਪ-ਵਰਗ ਦਾ ਦਰਜਾ ਦਿੱਤਾ ਹੈ।

ਇਹ ਪ੍ਰੋਟੋਜ਼ੂਨ ਰੀੜ੍ਹਧਾਰੀ ਪ੍ਰਾਣੀਆਂ ਦੇ ਪਰਜੀਵੀ ਹਨ। ਬਿਮਾਰੀਆਂ ਫੈਲਾਉਣ ਵਾਲੇ ਇਨ੍ਹਾਂ ਪਰਜੀਵਾਂ ਵਿਚੋਂ ਕਈ ਤਾਂ ਮੌਤ ਤਕ ਦਾ ਕਾਰਨ ਬਣ ਜਾਂਦੇ ਹਨ। ਮਨੁੱਖ ਦੇ ਮਲੇਰੀਆ ਪਰਜੀਵੀ ਦੀਆਂ ਚਾਰ ਜਾਤੀਆਂ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹਨ। ਇਨ੍ਹਾਂ ਤੋਂ ਇਲਾਵਾ ਇਸ ਪਰਜੀਵੀ ਦੀਆਂ ਘੱਟੋ ਘੱਟ 60 ਹੋਰ ਜਾਤੀਆਂ ਹਨ, ਜਿਹੜੀਆਂ ਕਈ ਹੋਰ ਰੀੜ੍ਹਧਾਰੀਆਂ ਉਤੇ ਜੀਵਨ ਬਤੀਤ ਕਰਦੀਆਂ ਹਨ। ਹੀਮੋਪ੍ਰੋਟੀਅਸ, ਲਿਊਕੋਸਾਈਟੋਜ਼ੂਆੱਨ ਦੀਆਂ ਅਨੇਕਾਂ ਜਾਤੀਆਂ ਅਤੇ ਕੁੱਝ ਹੋਰ ਜਾਤੀਆਂ ਹਿਪੈਟੋਸਿਸਟਿਸ ਪ੍ਰਜਾਤੀ ਦੀਆਂ ਵੀ ਇਸ ਗਰੁੱਪ ਵਿਚ ਸ਼ਾਮਲ ਹਨ। ਮਲੇਰੀਆ ਪਰਜੀਵੀ ਦੀਆਂ ਸਾਰੀਆਂ ਜਾਤੀਆਂ ਪਲਾਜ਼ਮੋਡੀਅਮ ਪ੍ਰਜਾਤੀ ਵਿਚ ਆਉਂਦੀਆਂ ਹਨ ਅਤੇ ਬਾਕੀ ਦੀਆਂ ਤਿੰਨ ਪ੍ਰਜਾਤੀਆਂ ਇਸ ਪ੍ਰਜਾਤੀ ਨਾਲ ਕਾਫ਼ੀ ਮਿਲਦੀਆਂ ਜੁਲਦੀਆਂ ਹਨ।

ਕਿਸੇ ਖ਼ੂਨ ਚੂਸਣ ਵਾਲੇ ਰੀੜ੍ਹਰਹਿਤ ਪ੍ਰਾਣੀ ਦੇ ਕੱਟਣ ਨਾਲ ਇਹ ਪਰਜੀਵੀ ਇਕ ਪਰਪੋਸ਼ੀ ਤੋਂ ਦੂਜੇ ਤੱਕ ਪਹੁੰਚਦੇ ਹਨ। ਰੀੜ੍ਹਧਾਰੀ ਪ੍ਰਾਣੀਆਂ ਵਿਚ ਇਨ੍ਹਾਂ ਦਾ ਅਲਿੰਗੀ ਤਰੀਕੇ ਨਾਲ ਜਣਨ ਹੁੰਦਾ ਹੈ। ਇਹ ਜਣਨ ਕਿਸੇ ਅੰਦਰੂਨੀ ਅੰਗ (ਫੇਫੜੇ, ਜਿਗਰ, ਤਿੱਲੀ ਜਾਂ ਦਿਮਾਗ਼), ਲਾਲ-ਰਕਤਾਣੂਆਂ ਵਿਚ ਜਾਂ ਹੋਰ ਲਹੂ-ਰਕਤਾਣੂਆਂ ਜਾਂ ਲਹੂ ਬਣਾਉਣ ਵਾਲੇ ਸੈੱਲਾਂ ਵਿਚ ਹੁੰਦਾ ਹੈ। ਅਪ੍ਰੌਢ ਲਿੰਗ ਸੈੱਲ (ਗੈਮੀਟੋਸਾਈਟ) ਚਿੱਟੇ ਜਾਂ ਲਾਲ ਰਕਤਾਣੂਆਂ ਵਿਚ ਹੁੰਦੇ ਹਨ। ਕਿਸੇ ਮੱਧਵਰਤੀ-ਪਰਪੋਸ਼ੀ (ਆਰਥ੍ਰੋਪੋਡ) ਵਿਚ ਪਹੁੰਚ ਕੇ ਇਨ੍ਹਾਂ ਤੋਂ ਗੈਮਿਟ ਬਣਦੇ ਹਨ। ਨਿਸ਼ੇਚਨ ਅਤੇ ਵਿਕਾਸ ਤੋਂ ਬਾਅਦ ਅਣਗਿਣਤ ਸਪੋਰੋਜ਼ੋਇਟ ਬਣਦੇ ਹਨ। ਇਸ ਤੋਂ ਬਾਅਦ ਅੱਗੋਂ ਇਨ੍ਹਾਂ ਦਾ ਵਿਕਾਸ ਤਾਂ ਹੀ ਸੰਭਵ ਹੁੰਦਾ ਹੈ ਜੇਕਰ ਇਹ ਕਿਸੇ ਰੀੜ੍ਹਧਾਰੀ ਪ੍ਰਾਣੀ ਵਿਚ ਪਹੁੰਚ ਜਾਣ। ਰੀੜ੍ਹਰਹਿਤ ਪ੍ਰਾਣੀਆਂ ਨੂੰ ਇਨ੍ਹਾਂ ਤੋਂ ਕੋਈ ਨੁਕਸਾਨ ਨਹੀਂ ਪਹੁੰਚਦਾ।

**ਜੀਵਨ ਚੱਕਰ**—ਅਨੇਕਾਂ ਹੀਮੋਸਪੋਰਿਨ ਪ੍ਰਾਣੀਆਂ ਦਾ ਜੀਵਨ-ਚੱਕਰ ਤਕਰੀਬਨ ਇਕੋ ਜਿਹਾ ਹੀ ਹੈ। ਇਨ੍ਹਾਂ ਵਿਚੋਂ ਭਾਵੇਂ ਬਹੁਤਿਆਂ ਦੇ ਪੂਰੇ ਚੱਕਰ ਦਾ ਹਾਲੀਂ ਪਤਾ ਨਹੀਂ ਲਗ ਸਕਿਆ ਪਰ ਮਨੁੱਖ ਦੇ ਮਲੇਰੀਆ ਪਰਜੀਵੀ ਦਾ ਜੀਵਨ-ਚੱਕਰ ਉਦਾਹਰਣ ਵਜੋਂ ਲਿਆ ਜਾਂਦਾ ਹੈ।

ਸਪੋਰੋਜ਼ੋਇਟ ਆਪਣੇ ਰੀੜ੍ਹਧਾਰੀ ਪਰਪੋਸ਼ੀ ਵਿਚ ਪਹੁੰਚਕੇ ਅੰਤਰा-ਸੈੱਲੀ ਆਲਿੰਗੀ ਜਣਨ ਅਵਸਥਾਵਾਂ (ਐਕਸੋਇਰਿਥ੍ਰੋਸਿਟਿਕ ਕਿਸਮਾਂ) ਵਿਚ ਵਿਕਸਿਤ ਹੋ ਜਾਂਦੇ ਹਨ। ਮਲੇਰੀਆ ਦੀ ਹਾਲਤ ਵਿਚ, ਇਸ ਅਵਸਥਾ ਦੀਆਂ ਕਈ ਪੀੜ੍ਹੀਆਂ ਪੈਦਾ ਹੋਣ ਤੋਂ ਬਾਅਦ, ਕੁਝ ਛੋਟੇ ਛੋਟੇ ਪਰਜੀਵੀ (ਮੈਰੋਜ਼ੋਇਟ) ਲਹੂ ਵਿਚ ਆ ਜਾਂਦੇ ਹਨ ਅਤੇ ਲਾਲ-ਰਕਤਾਣੂਆਂ ਉੱਤੇ ਹਮਲਾ ਕਰ ਦਿੰਦੇ ਹਨ। ਇਨ੍ਹਾਂ ਸੈੱਲਾਂ ਵਿਚ ਕਾਫ਼ੀ ਅਰਸੇ ਤਕ, ਕਈ ਵਾਰ ਤਾਂ ਕਈ ਸਾਲਾਂ ਤਕ ਜਣਨ-ਕਿਰਿਆ ਚਲਦੀ ਰਹਿੰਦੀ ਹੈ। ਇਨ੍ਹਾਂ ਵਿਚ ਕਈ ਪਰਜੀਵੀ ਤਾਂ ਅਲਿੰਗੀ ਜਣਨ ਕਰਦੇ ਰਹਿੰਦੇ ਹਨ ਪਰ ਕਈ ਕਿਸੇ ਉਤੇਜਨਾ ਅਧੀਨ ਗੈਮੀਟੋਸਾਈਟ ਬਣ ਜਾਂਦੇ ਹਨ। ਜਣਨ ਦੀ ਲਿੰਗੀ ਅਵਸਥਾ ਸਿਰਫ਼ ਵਾਹਕ ਪ੍ਰਾਣੀ ਵਿਚ ਹੀ ਸੰਭਵ ਹੈ। ਉਥੇ ਗੈਮੀਟੋਜੈਨਿਸਿਸ, ਨਿਸ਼ੇਚਨ ਅਤੇ ਊਓਸਿਸਟ ਦੇ ਵਿਕਾਸ ਤੋਂ ਬਾਅਦ ਅਣਗਿਣਤ ਸਪੋਰੋਜ਼ੋਇਟ ਬਣਦੇ ਹਨ। ਇਨ੍ਹਾਂ ਵਿਚੋਂ ਕੁਝ ਲੁਆਬ-ਗਲੈਂਡਾਂ ਵਿਚ ਪਹੁੰਚ ਜਾਂਦੇ ਹਨ ਅਤੇ ਉਥੋਂ ਦੂਜੇ ਰੀੜ੍ਹਧਾਰੀ ਤਕ ਪਹੁੰਚਣ ਦੀ ਉਡੀਕ ਕਰਦੇ ਹਨ। ਇਸ ਦੇ ਜੀਵਨ-ਚੱਕਰ ਦੀ ਇਕ ਦਿਲਚਸਪ ਗੱਲ ਇਹ ਹੈ ਕਿ ਇਹ ਚੱਕਰ ਪਰਪੋਸ਼ੀ ਦੀਆਂ ਫ਼ਿਜ਼ਿਆੱਲੋਜੀਕਲ ਕਿਰਿਆਵਾਂ ਨਾਲ ਸਹਿ-ਸਬੰਧਤ ਹੁੰਦਾ ਹੈ।

**ਰੋਗ ਸਮਰੱਥਾ**—ਇਨ੍ਹਾਂ ਪਰਜੀਵੀਆਂ ਦੀ ਰੋਗ ਸਮਰੱਥਾ ਵੱਖ ਵੱਖ ਹੁੰਦੀ ਹੈ ਅਤੇ ਕੁਝ ਕੁ ਨੂੰ ਛੱਡ ਕੇ ਬਾਕੀ ਦੇ ਹੀਮੋਸਪੋਰਿਨ ਪਰਜੀਵੀ ਬਹੁਤੇ ਨੁਕਸਾਨਦਾਇਕ ਨਹੀਂ ਹੁੰਦੇ। ਮਨੁੱਖ ਨੂੰ ਹੋਣ ਵਾਲਾ ਮਲੇਰੀਆ ਇਕ ਮਹੱਤਵਪੂਰਨ ਬਿਮਾਰੀ ਹੈ। ਇਹ ਅਫ਼ਰੀਕਾ ਅਤੇ ਦੱਖਣ-ਪੂਰਬੀ ਏਸ਼ੀਆ ਵਿਚ ਬਹੁਤ ਹੁੰਦਾ ਹੈ।

ਪੰਛੀਆਂ ਉੱਤੇ ਪਰਜੀਵੀ ਹੀਮੋਪ੍ਰੋਟੀਅਸ ਅਤੇ ਲਿਊਕੋਸਾਈਟੋਜ਼ੂਆੱਨ ਦੀਆਂ ਕਈ ਜਾਤੀਆਂ ਆਪਣੇ ਪਰਪੋਸ਼ੀ ਵਿਚ ਕਾਫ਼ੀ ਰੋਗ ਫ਼ੈਲਾਉਂਦੀਆਂ ਹਨ।

ਹੀਮੋਸਪੋਰਿਡੀਅਨ ਲਾਗਾਂ ਦਾ ਕੰਟਰੋਲ ਇਨ੍ਹਾਂ ਦੇ ਵਾਹਕਾਂ ਤੇ ਕੰਟਰੋਲ ਕਰਨ ਨਾਲ ਹੀ ਸੰਭਵ ਹੈ। ਅਜਿਹਾ ਕੀਟ-ਨਾਸ਼ਕ ਦਵਾਈਆਂ ਦੀ ਵਰਤੋਂ ਕਰਕੇ ਜਾਂ ਕਈ ਹੋਰ ਤਰੀਕੇ ਵਰਤ ਕੇ ਕੀਤਾ ਜਾ ਸਕਦਾ ਹੈ।

**ਟੈਕਸਾੱਨੋਮੀ**—ਹੀਮੋਸਪੋਰਿਨਾ ਉਪ-ਵਰਗ ਦੇ ਅੱਗੋਂ ਵਰਗੀਕਰਣ ਬਾਰੇ ਕਈ ਮੱਤ ਭੇਦ ਹਨ ਪਰ ਆਮ ਤੌਰ ਤੇ ਇਸ ਵਿਚ ਦੋ ਕੁਲਾਂ ਸ਼ਾਮਲ ਕੀਤੀਆਂ ਜਾਂਦੀਆਂ ਹਨ, ਪਲਾਜ਼ਮੋਡਾਈਅਡੀ ਅਤੇ ਹੀਮੋਪ੍ਰੋਟੀਅਡੀ।

ਪਲਾਜ਼ਮੋਡਾਈਅਡੀ—ਇਸ ਕੁਲ ਦੇ ਪਰਜੀਵੀ ਆਮ ਤੌਰ ਤੇ ਰੀੜ੍ਹਧਾਰੀ ਪ੍ਰਾਣੀਆਂ ਦੇ ਲਾਲ-ਰਕਤਾਣੂਆਂ ਵਿਚ ਹੁੰਦੇ ਹਨ। ਇਥੇ ਹੀ ਇਨ੍ਹਾਂ ਦਾ ਅਲਿੰਗੀ ਜਣਨ ਹੁੰਦਾ ਹੈ ਅਤੇ ਗੈਮੀਟੋਸਾਈਟ ਬਣਦੇ ਹਨ। ਹੀਮੋਗਲੋਬਿਨ-ਮੈਟਾਬੋਲਿਜ਼ਮ ਰਾਹੀਂ ਹੀਮੋਜ਼ੋਇਨ ਪੈਦਾ ਹੁੰਦਾ ਹੈ। ਇਨ੍ਹਾਂ ਪਰਜੀਵੀਆਂ ਦਾ ਰੀੜ੍ਹਰਹਿਤ ਪਰਪੋਸ਼ੀ ਆਮ ਤੌਰ ਤੇ ਮੱਛਰ ਹੁੰਦਾ ਹੈ। ਇਸ ਦੀ ਪ੍ਰਸਿੱਧ ਉਦਾਹਰਣ ਪਲਾਜ਼ਮੋਡੀਅਮ ਪ੍ਰਜਾਤੀ ਹੈ।

ਹੀਮੋਪ੍ਰੋਟੀਅਡੀ—ਇਸ ਕੁਲ ਵਿਚ ਸਿਰਫ਼ ਗੈਮੀਟੋਸਾਈਟ ਹੀ ਲਹੂ ਸੈੱਲਾਂ ਵਿਚ ਬਣਦੇ ਹਨ, ਅਲਿੰਗੀ ਜਣਨ ਅੰਦਰੂਨੀ ਅੰਗਾਂ ਵਿਚ ਹੁੰਦਾ ਹੈ। ਜੇ ਇਹ ਲਾਲ-ਰਕਤਾਣੂਆਂ ਵਿਚ ਹੋਣ ਤਾਂ ਹੀਮੋਜ਼ੋਇਨ ਪੈਦਾ ਕਰਦੇ ਹਨ। ਇਸ ਕੁਲ ਵਿਚ ਤਿੰਨ ਪ੍ਰਜਾਤੀਆਂ ਸ਼ਾਮਲ ਕੀਤੀਆਂ ਗਈਆਂ ਹਨ—ਹੀਮੋਪ੍ਰੋਟੀਅਸ, ਲਿਊਕੋਸਾਈਟੋਜ਼ੂਆੱਨ ਅਤੇ ਹਿਪੈਟੋਸਿਸਟਿਸ। ਪਹਿਲੀਆਂ ਦੋਨੋਂ ਪ੍ਰਜਾਤੀਆਂ, ਪੰਛੀਆਂ ਉੱਤੇ ਪਰਜੀਵੀ, ਸੰਸਾਰ-ਭਰ ਵਿਚ ਵਿਸਤ੍ਰਿਤ ਮਿਲਦੀਆਂ ਹਨ ਪਰ ਤੀਜੀ ਪ੍ਰਜਾਤੀ ਸਿਰਫ਼ ਪੁਰਾਣੀ ਦੁਨੀਆ ਤਕ ਹੀ ਸੀਮਤ ਹੈ।

ਉਪ-ਪ੍ਰਜਾਤੀਆਂ—ਹੀਮੋਸਪੋਰਿਨਾ ਉਪ-ਵਰਗ ਦੀ ਸਭ ਤੋਂ ਮਹੱਤਵਪੂਰਨ ਪ੍ਰਜਾਤੀ ਪਲਾਜ਼ਮੋਡੀਅਮ ਹੈ ਜਿਸ ਦੀਆਂ ਅੱਗੋਂ ਕਈ ਉਪ-ਪ੍ਰਜਾਤੀਆਂ ਹਨ। ਇਨ੍ਹਾਂ ਵਿਚੋਂ ਪ੍ਰਸਿੱਧ ਕਿਸਮਾਂ ਉਨ੍ਹਾਂ ਦੇ ਖ਼ਾਸ ਲੱਛਣਾਂ ਸਮੇਤ ਹੇਠ ਲਿਖੀਆਂ ਹਨ :

| **ਉਪ-ਪ੍ਰਜਾਤੀ** | **ਖ਼ਾਸ ਲੱਛਣ** |
|---|---|
| **ਪੰਛੀਆਂ ਵਿਚ ਮਿਲਣ ਵਾਲੀਆਂ :** | |
| ਹੀਮਾਮੀਬਾ | ਗੋਲ ਗੈਮੀਟੋਸਾਈਟ |
| ਹਫ਼ੀਆ | ਲੰਬੂਤਰੇ ਗੈਮੀਟੋਸਾਈਟ |
| ਜਾਇਓਵੈਨੋਲੇਈਆ (Giovannolaia) | ਵੱਡੇ ਇਰਿਥ੍ਰੋਸਿਟਿਕ ਸ਼ਾਈਜ਼ੋਂਟ |
| ਨੋਵੀਐਲਾ (Novyella) | ਛੋਟੇ ਇਰਿਥ੍ਰੋਸਿਟਿਕ ਸ਼ਾਈਜ਼ੋਂਟ |
| **ਥਣਧਾਰੀ ਪ੍ਰਾਣੀਆਂ ਵਿਚ ਮਿਲਣ ਵਾਲੀਆਂ :** | |
| ਪਲਾਜ਼ਮੋਡੀਅਮ | ਗੋਲਾਕਾਰ ਗੈਮੀਟੋਸਾਈਟ |
| ਵਿੰਕੀਆ | ਗੋਲਾਕਾਰ ਗੈਮੀਟੋਸਾਈਟ |

ਲੈਵੇਰੇਨੀਆ — ਚਾਪ-ਰੂਪੀ ਗੈਮੀਟੋਸਾਈਟ

**ਰੀਂਗਣੇ ਪ੍ਰਾਣੀਆਂ ਵਿਚ ਮਿਲਣ ਵਾਲੀਆਂ :**

ਸਾੱਰਅਮੀਬਾ — ਵੱਡੇ ਸ਼ਾਈਜ਼ੌਂਟ

ਕੈਰੀਨਅਮੀਬਾ — ਛੋਟੇ ਸ਼ਾਈਜ਼ੌਂਟ

ਓਫ਼ਿਡੀਐਲਾ — ਇਸ ਉਪ-ਪ੍ਰਜਾਤੀ ਦੀ ਇਕੋ ਜਾਤੀ, ਸੱਪਾਂ ਉੱਤੇ ਪਰਜੀਵੀ ਮਿਲਦੀ ਹੈ।

**ਜੀਵ-ਵਿਗਿਆਨਕ ਪੱਖ**—ਮਲੇਰੀਆ ਬਾਰੇ ਖੋਜ ਕਰਨ ਲਈ ਪਲਾਜ਼ਮੋਡੀਅਮ ਪ੍ਰਜਾਤੀ ਦੀ ਜੀਵ-ਵਿਗਿਆਨਕ ਪੱਖੋਂ ਬਹੁਤ ਮਹੱਤਤਾ ਹੈ। ਇਸ ਪ੍ਰਜਾਤੀ ਦੀਆਂ ਕਈ ਜਾਤੀਆਂ ਵੱਖ ਵੱਖ ਪ੍ਰਾਣੀਆਂ ਵਿਚ ਮਲੇਰੀਆ ਫੈਲਾਉਂਦੀਆਂ ਹਨ। ਇਸ ਤੋਂ ਇਲਾਵਾ ਪਰਜੀਵੀ ਜੀਵਨ ਜੀਉਣ ਲਈ ਇਨ੍ਹਾਂ ਪਰਜੀਵਾਂ ਵਿਚ ਵਿਕਸਿਤ ਹੋਈਆਂ ਕੁਝ ਖ਼ਾਸ ਬਣਤਰਾਂ ਦਾ ਵੀ ਅਧਿਐਨ ਕੀਤਾ ਗਿਆ ਹੈ।

ਹ. ਪੁ.—ਮੈਕ. ਐਨ. ਸ. ਟ. 6 : 355

**ਹੀਮੋਗਲੋਬਿਨ :** ਇਹ ਇਕ ਪ੍ਰੋਟੀਨ ਹੈ ਜਿਹੜੀ ਬਹੁਤੇ ਪ੍ਰਾਣੀਆਂ ਦੇ ਲਹੂ ਵਿਚ ਮਿਲਦੀ ਹੈ। ਰੀੜ੍ਹਧਾਰੀ ਪ੍ਰਾਣੀਆਂ ਵਿਚ ਇਹ ਲਾਲ-ਰਕਤਾਣੂਆਂ ਵਿਚ ਹੁੰਦੀ ਹੈ ਅਤੇ ਲਹੂ ਦਾ ਲਾਲ ਰੰਗ ਇਸੇ ਕਰਕੇ ਹੀ ਹੁੰਦਾ ਹੈ। ਇਹ ਪ੍ਰੋਟੀਨ ਆਕਸੀਜਨ ਨੂੰ ਟਿਸ਼ੂਆਂ ਤਕ ਪਹੁੰਚਾਂਦੀ ਹੈ। ਆਕਸੀਜਨ ਨਾਲ ਮਿਲਕੇ ਇਹ ਅਸਥਾਈ ਉਲਟਾਵਾਂ ਬਾਂਡ ਬਣਾਉਂਦੀ ਹੈ। ਆਕਸੀਕ੍ਰਿਤ ਹਾਲਤ ਵਿਚ ਇਸਨੂੰ ਆਕਸੀਹੀਮੋਗਲੋਬਿਨ ਕਿਹਾ ਜਾਂਦਾ ਹੈ ਅਤੇ ਇਹ ਚਮਕਦੇ ਲਾਲ ਰੰਗ ਦੀ ਹੁੰਦੀ ਹੈ ਪਰ ਲਘੂਕ੍ਰਿਤ ਹਾਲਤ ਵਿਚ ਇਸ ਦਾ ਰੰਗ ਵੈਂਗਣੀ-ਨੀਲਾ ਹੋ ਜਾਂਦਾ ਹੈ। ਜਦੋਂ ਲਹੂ ਵਿਚ ਕੋਈ ਅਜਿਹੇ ਪਦਾਰਥ ਮੌਜੂਦ ਹੋਣ ਜਿਨ੍ਹਾਂ ਨਾਲ ਮਿਲ ਕੇ ਹੀਮੋਗਲੋਬਿਨ ਅਰਧ-ਸਥਾਈ ਜਾਂ ਸਥਾਈ ਯੋਗਿਕ ਬਣਾਵੇ (ਜਿਵੇਂ ਧੱਕਾ, ਕਾਰਬਨ ਮਾਨੋ-ਆੱਕਸਾਈਡ ਗੈਸ) ਤਾਂ ਸਾਹ-ਘੁਟ ਜਾਂਦਾ ਹੈ।

ਹੀਮੋਗਲੋਬਿਨ ਹੱਡੀਆਂ ਦੀ ਮਿੱਝ ਵਿਚ ਉਨ੍ਹਾਂ ਸੈੱਲਾਂ ਵਿਚ ਪੈਦਾ ਹੁੰਦੀ ਹੈ ਜਿਹੜੇ ਲਾਲ ਰਕਤਾਣੂ ਬਣਾਉਂਦੇ ਹਨ। ਹੀਮ ਅਤੇ ਗਲੋਬਿਨ ਗਰੁੱਪ ਅੱਡ-ਅੱਡ ਬਣਦੇ ਹੁੰਦੇ ਹਨ ਅਤੇ ਇਨ੍ਹਾਂ ਦੀ ਮਾਤਰਾ ਆਪਸੀ ਆਦਾਨ ਪ੍ਰਦਾਨ ਨਾਲ ਸੰਤੁਲਤ ਰਹਿੰਦੀ ਹੈ। ਜਦੋਂ ਲਾਲ-ਰਕਤਾਣੂ ਮਰਦੇ ਹਨ ਤਾਂ ਹੀਮੋਗਲੋਬਿਨ ਟੁੱਟ-ਭੱਜ ਜਾਂਦੀ ਹੈ ਅਤੇ ਬਚਿਆ ਹੋਇਆ ਲੋਹਾ ਟਰੈਂਜ਼ਫੈਰਿਨ ਨਾਂ ਦੀਆਂ ਪ੍ਰੋਟੀਨਾਂ ਰਾਹੀਂ ਹੱਡੀ-ਮਿੱਝ ਵਿਚ ਲੈ ਜਾਇਆ ਜਾਂਦਾ ਹੈ ਜਿਥੇ ਮੁੜ ਇਹ ਨਵੇਂ ਲਾਲ-ਰਕਤਾਣੂ ਬਣਨ ਲਈ ਵਰਤਿਆ ਜਾਂਦਾ ਹੈ। ਬਾਕੀ ਬਚਦੀ ਹੀਮੋਗਲੋਬਿਨ ਇਕ ਰਸਾਇਣਿਕ ਪਦਾਰਥ ਬਿਲਰੂਬਿਨ ਦਾ ਅਧਾਰ ਬਣਦੀ ਹੈ। ਇਹ ਪਦਾਰਥ ਪਿੱਤ ਵਿਚ ਮਿਲ ਜਾਂਦਾ ਹੈ ਅਤੇ ਫਿਰ ਪਾਚਨ-ਨਾਲੀ ਵਿਚ ਜਾ ਰਲਦਾ ਹੈ ਅਤੇ ਉਸ ਨੂੰ ਪੀਲੀ-ਜਿਹੀ ਭੂਰੀ ਰੰਗਤ ਦਿੰਦਾ ਹੈ।

ਹੀਮੋਗਲੋਬਿਨ ਬਾਲਗ ਮਨੁੱਖ ਵਿਚ ਔਸਤਨ 14.5 ਗ੍ਰਾ. ਪ੍ਰਤਿ-ਸ਼ਤ ਹੁੰਦਾ ਹੈ ਜਦੋਂ ਕਿ ਮਰਦਾਂ ਵਿਚ ਇਹ 14 ਤੋਂ 17 ਅਤੇ ਔਰਤਾਂ ਵਿਚ 12 ਤੋਂ 15.5 ਗ੍ਰਾ. ਪ੍ਰਤਿਸ਼ਤ ਤਕ ਹੋ ਸਕਦਾ ਹੈ। ਇਸੇ ਤਰ੍ਹਾਂ ਦੂਜੇ ਪ੍ਰਾਣੀਆਂ ਦੇ ਨਰ ਅਤੇ ਮਾਦਾ ਵਿਚ ਇਸ ਦੀ ਮਾਤਰਾ ਵੱਖ ਵੱਖ ਹੁੰਦੀ ਹੈ। ਨਰ ਪ੍ਰਾਣੀਆਂ ਵਿਚ ਇਸ ਦੀ ਮਾਤਰਾ ਮਾਦਾ ਨਾਲੋਂ ਵੱਧ ਹੁੰਦੀ ਹੈ। ਹੀਮੋਗਲੋਬਿਨ ਦੀ ਮਾਤਰਾ ਉਤੇ ਉਮਰ ਦਾ ਬਹੁਤ ਜ਼ਿਆਦਾ ਅਸਰ ਹੁੰਦਾ ਹੈ। ਗਰਭ ਦੇ ਅੰਦਰ ਬੱਚੇ ਵਿਚ ਇਹ ਸਭ ਤੋਂ ਜ਼ਿਆਦਾ ਹੁੰਦੀ ਹੈ, ਜਨਮ ਵੇਲੇ ਤਕਰੀਬਨ 23 ਗ੍ਰਾ. ਪ੍ਰਤਿਸ਼ਤ ਅਤੇ ਤਿੰਨ ਮਹੀਨੇ ਦੀ ਉਮਰ ਵਿਚ ਹੀ ਇਹ ਸਧਾਰਨ ਤੋਂ ਵੀ ਹੇਠ੍ਹਾਂ ਆ ਜਾਂਦਾ ਹੈ। ਇਕ ਸਾਲ ਦਾ ਹੋਣ ਤੇ ਇਹ ਔਸਤਨ 12.5 ਗ੍ਰਾ. ਪ੍ਰਤਿਸ਼ਤ ਹੋ ਜਾਂਦਾ ਹੈ ਅਤੇ ਫਿਰ ਹੌਲੀ-ਹੌਲੀ ਵਧਕੇ ਸਧਾਰਨ ਤਕ ਪਹੁੰਚਦਾ ਹੈ। ਹੀਮੋਗਲੋਬਿਨ ਦੀ ਮਾਤਰਾ ਉਤੇ ਸਮੇਂ ਦਾ ਵੀ ਅਸਰ ਪੈਂਦਾ ਹੈ। ਸਵੇਰ ਵੇਲੇ ਇਸ ਦੀ ਮਾਤਰਾ ਘੱਟ ਤੋਂ ਘੱਟ ਅਤੇ ਸ਼ਾਮ ਨੂੰ ਵੱਧ ਹੁੰਦੀ ਹੈ। ਇਸੇ ਤਰ੍ਹਾਂ ਪਹਾੜੀ ਇਲਾਕਿਆਂ ਵਿਚ ਇਸ ਦੀ ਮਾਤਰਾ ਜ਼ਿਆਦਾ ਹੁੰਦੀ ਹੈ। ਇਸ ਤੋਂ ਇਲਾਵਾ ਕਸਰਤ, ਉਤੇਜਨਾ ਅਤੇ ਐਡਰੀਨਲਿਨ ਟੀਕਿਆਂ ਨਾਲ ਵੀ ਹੀਮੋਗਲੋਬਿਨ ਦੀ ਮਾਤਰਾ ਵਧਦੀ ਹੈ।

## ਹੀਮੋਗਲੋਬਿਨ ਦੀ ਰਸਾਇਣਿਕ ਬਣਤਰ ਅਤੇ ਗੁਣ

ਹੀਮੋਗਲੋਬਿਨ ਨੂੰ ਚਿੰਨ੍ਹ Hb ਨਾਲ ਦਰਸਾਇਆ ਜਾਂਦਾ ਹੈ। ਇਸ ਦਾ ਰਸਾਇਣਿਕ ਫ਼ਾਰਮੂਲਾ $(C_{759}H_{1208}O_{204}N_{210}S_2Fe)_4$ ਹੈ।

ਹੀਮੋਗਲੋਬਿਨ ਦੋ ਕਿਸਮਾਂ ਦੀ ਹੁੰਦੀ ਹੈ। ਇਕ ਭਰੂਣ ਦੀ ਹੀਮੋਗਲੋਬਿਨ (HbF) ਅਤੇ ਦੂਜੀ ਬਾਲਗ ਦੀ ਹੀਮੋਗਲੋਬਿਨ (HbA)। ਭਰੂਣਿਕ ਹੀਮੋਗਲੋਬਿਨ ਉਪਰ ਆਕਸੀਜਨ ਦਾ ਜ਼ਿਆਦਾ ਅਸਰ ਹੁੰਦਾ ਹੈ ਅਤੇ ਇਹ ਕਾਰਬਨ ਡਾਇਆੱਕਸਾਈਡ ਨੂੰ ਬੜੀ ਅਸਾਨੀ ਨਾਲ ਛੱਡਦੀ ਹੈ।

ਹਰੇਕ ਹੀਮੋਗਲੋਬਿਨ ਅਣੂ ਚਾਰ ਹੀਮ ਗਰੁੱਪਾਂ ਦਾ ਬਣਿਆ ਹੁੰਦਾ ਹੈ ਜਿਨ੍ਹਾਂ ਦੇ ਵਿਚਕਾਰ ਇਕ ਗਲੋਬਿਨ ਗਰੁੱਪ ਹੁੰਦਾ ਹੈ। ਇਸ ਤਰ੍ਹਾਂ ਇਹ ਇਕ ਚੌਫ਼ਲਕੀ ਬਣਤਰ ਬਣਦੀ ਹੈ। ਅਣੂ ਦੇ ਕੁਲ ਭਾਰ ਵਿਚੋਂ ਸਿਰਫ਼ 4% ਹੀ ਹੀਮ ਗਰੁੱਪ ਦਾ ਭਾਰ ਹੁੰਦਾ ਹੈ। ਇਹ ਸਾਰਾ ਲੋਹਾ ਹੁੰਦਾ ਹੈ ਅਤੇ ਅਣੂ ਦਾ ਲਾਲ ਰੰਗ ਅਸਲ ਵਿਚ ਇਸੇ ਸਦਕਾ ਹੈ।

ਹੀਮ ਇਕ ਪ੍ਰੋਟੋਪਾੱਰਫ਼ਰਿਨ ਯੋਗਿਕ ਹੈ ਜਿਸ ਵਿਚ ਚਾਰ ਪਾਈਰੋਲ ਗਰੁੱਪ ਇਕੱਠੇ ਜੁੜੇ ਹੁੰਦੇ ਹਨ। ਪਾੱਰਫ਼ਰਿਨ ਅਣੂ ਜਦੋਂ ਧਾਤਾਂ ਨਾਲ ਮਿਲਦਾ ਹੈ ਤਾਂ ਧਾਤਵੀ-ਪਾੱਰਫ਼ਰਿਨ ਬਣਦਾ ਹੈ। ਹੀਮ ਇਕ ਧਾਤਵੀ-ਪਾੱਰਫ਼ਰਿਨ ਹੈ ਜਿਸ ਵਿਚ ਧਾਤ ਲੋਹਾ ਹੈ।




ਹੀਮੋਗਲੋਬਿਨ ਵਿਚ ਲੋਹੇ ਦੀ ਮਾਤਰਾ 0.34% ਹੁੰਦੀ ਹੈ ਅਤੇ ਇਕ ਬਾਲਗ ਮਨੁੱਖ ਦੇ ਸਾਰੇ ਲਹੂ ਵਿਚ ਤਕਰੀਬਨ 3 ਗ੍ਰਾ. ਲੋਹਾ ਹੀਮੋਗਲੋਬਿਨ ਦੀ ਸ਼ਕਲ ਵਿਚ ਹੁੰਦਾ ਹੈ।

ਗਲੋਬਿਨ ਗਰੁੱਪ ਇਕ ਸਧਾਰਨ ਪ੍ਰੋਟੀਨ (ਹਿਸਟੋਨ) ਹੁੰਦੀ ਹੈ ਅਤੇ ਇਸ ਦਾ ਭਾਰ ਅਣੂ ਦਾ 96% ਹੁੰਦਾ ਹੈ। ਇਸ ਵਿਚ ਪਾੱਲੀ-ਪੈੱਪਟਾਈਡ ਚੇਨਾਂ ਦੇ ਦੋ ਜੋੜੇ ਆਪਸ ਵਿਚ ਚੇਨਾਂ ਰਾਹੀਂ ਜੁੜੇ ਹੁੰਦੇ ਹਨ। ਬਾਲਗ ਮਨੁੱਖ ਵਿਚ ਇਕ ਜੋੜਾ ਐਲਫ਼ਾ ($\alpha$) ਅਤੇ ਇਕ ਜੋੜਾ ਬੀਟਾ ($\beta$) ਚੇਨਾਂ ਦਾ ਹੁੰਦਾ ਹੈ। ਭਰੂਣ ਅਤੇ ਨਵ-ਜੰਮੇ ਬੱਚੇ ਵਿਚ ਬੀਟਾ ਚੇਨਾਂ ਦੀ ਥਾਂ ਗੈਮਾਂ ($\delta$) ਚੇਨਾਂ ਹੁੰਦੀਆਂ ਹਨ। ਹਰੇਕ ਚੇਨ ਦਾ ਵਿਕਾਸ ਇਕ ਵੱਖਰੇ ਜਣਨਿਕ ਨੁਕਤੇ ਉੱਤੇ ਕੰਟਰੋਲ ਹੁੰਦਾ ਹੈ। ਇਨ੍ਹਾਂ ਚੇਨਾਂ ਦੇ ਐਮਾਈਨੋ ਐਸਿਡਾਂ ਦੀ ਤਰਤੀਬ ਖ਼ਾਸ ਹੁੰਦੀ ਹੈ ਅਤੇ ਇਸ ਵਿਚ ਤਬਦੀਲੀ ਨਾਲ ਅਸਾਧਾਰਨ ਹੀਮੋਗਲੋਬਿਨ ਬਣਦੇ ਹਨ।

**ਗੁਣ**—ਆੱਕਸੀਹੀਮੋਗਲੋਬਿਨ ਵਿਚ ਆਕਸੀਜਨ ਨੂੰ ਹੋਰ ਗੈਸਾਂ ਬੜੀ ਆਸਾਨੀ ਨਾਲ ਵਿਸਥਾਪਤ ਕਰਕੇ ਜ਼ਿਆਦਾ ਸਥਿਰ ਯੋਗਿਕ ਬਣਾਉਂਦੀਆਂ ਹਨ ਜਿਵੇਂ ਕਾਰਬਨ ਮਾੱਨੋਆਕਸਾਈਡ, ਨਾਈਟ੍ਰੋਜਨ ਮਾੱਨੋਆੱਕਸਾਈਡ, ਹਾਈਡ੍ਰੋਜਨ ਸਲਫ਼ਾਈਡ, ਨਾਈਟ੍ਰਿਕ ਆੱਕਸਾਈਡ ਆਦਿ।

ਗਲੋਬਿਨ ਹਿੱਸਾ ਸਿੱਧਾ ਕਾਰਬਨ ਡਾਇਆੱਕਸਾਈਡ ਨਾਲ ਮਿਲ ਕੇ ਕਾਰਬੋਐਮੀਨੋ-ਯੋਗਿਕ ਬਣਾਉਂਦਾ ਹੈ।

ਇਹ ਬੜੀ ਆਸਾਨੀ ਨਾਲ ਕ੍ਰਿਸਟਲੀਕ੍ਰਿਤ ਹੋ ਸਕਦਾ ਹੈ। ਕ੍ਰਿਸਟਲਾਂ (ਜਾਂ ਰਵਿਆਂ) ਦੇ ਗੁਣ ਵੱਖ ਵੱਖ ਜਾਤੀਆਂ (ਜਿਨ੍ਹਾਂ ਵਿਚੋਂ ਹੀਮੋਗਲੋਬਿਨ ਲਿਆ ਗਿਆ ਹੋਵੇ) ਵਿਚ ਵੱਖ ਵੱਖ ਹੁੰਦੇ ਹਨ। ਮਨੁੱਖ

ਦੇ ਲਹੂ ਦੇ ਰਵੇ ਰੁਂਬਿਕ ਪ੍ਰਿਜ਼ਮ ਜਾਂ ਸੂਈਨੁਮਾ ਹੁੰਦੇ ਹਨ ।

ਸਪੈੱਕਟ੍ਰੋਸਕੋਪੀ ਤੌਰ ਤੇ ਲਘੂਕ੍ਰਿਤ ਹੀਮੋਗਲੋਬਿਨ ਫ਼੍ਰਾਊਨ ਹੋਫ਼ਰ ਲਾਈਨਾਂ D ਅਤੇ E ਦੇ ਵਿਚਕਾਰ ਇਕ ਚੌੜਾ ਬੈਂਡ, ਜਦੋਂ ਕਿ ਆੱਕਸੀਹੀਮੋਗਲੋਬਿਨ ਇਨ੍ਹਾਂ ਲਾਈਨਾਂ ਦੇ ਵਿਚਕਾਰ ਦੋ ਚੌੜੇ ਬੈਂਡ ਬਣਾਉਂਦੀ ਹੈ ।

**ਹੀਮੋਗਲੋਬਿਨ ਦੀ ਮਾਤਰਾ ਪਤਾ ਲਗਾਉਣ ਦੇ ਤਰੀਕੇ** —ਲਹੂ ਵਿਚ ਹੀਮੋਗਲੋਬਿਨ ਦੀ ਮਾਤਰਾ ਕਈ ਤਰੀਕਿਆਂ ਨਾਲ ਪਤਾ ਲਗਾਈ ਜਾ ਸਕਦੀ ਹੈ ਜਿਨ੍ਹਾਂ ਵਿਚੋਂ ਮੁਖ ਟਾਲਕੁਇਸਟ ਦਾ ਤਰੀਕਾ, ਹਾਲਡੇਨ ਹੀਮੋਗਲੋਬਿਨੋਮੀਟਰ, ਕਰੌਅਰ ਹੀਮੋਗਲੋਬਿਨੋਮੀਟਰ, ਸਾਹਲੀ ਦਾ ਤਰੀਕਾ, ਸਾਹਲੀ ਅਤੇ ਸਟੈਂਡਿਕ ਹੀਮੋਮੀਟਰ, ਕੈਲੋਰੀਮੀਟ੍ਰਿਕ ਤਰੀਕਾ, ਸਪੈੱਕਟ੍ਰੋਫੋਟੋਮੀਟ੍ਰਿਕ ਤਰੀਕਾ ਆਦਿ ਹਨ ।

ਇਨ੍ਹਾਂ ਵਿਚੋਂ ਸਾਡੇ ਦੇਸ਼ ਵਿਚ ਜ਼ਿਆਦਾ ਵਰਤੋਂ ਵਿਚ ਆਉਣ ਵਾਲਾ ਸਾਹਲੀ ਦਾ ਤਰੀਕਾ ਹੈ । ਇਸ ਤਰੀਕੇ ਵਿਚ ਹੀਮੋਗਲੋਬਿਨ ਨੂੰ ਐਸਿਡ ਹੀਮੇਟਿਨ ਵਿਚ ਬਦਲਿਆ ਜਾਂਦਾ ਹੈ । ਹੀਮੋਗਲੋਬਿਨ ਨਲੀ ਵਿਚ 0.2 ਨਿਸ਼ਾਨ ਤਕ ਨਮਕ ਦਾ ਤੇਜ਼ਾਬ (N/10) ਪਾਇਆ ਜਾਂਦਾ ਹੈ । ਹੀਮੋਗਲੋਬਿਨ ਪਿਪਟ ਵਿਚ ਲੱਗੇ ਨਿਸ਼ਾਨ ਤੱਕ ਤਾਜ਼ਾ ਲਹੂ ਲਿਆ ਜਾਂਦਾ ਹੈ ਅਤੇ ਇਸ ਨੂੰ ਹੀਮੋਗਲੋਬਿਨ ਨਲੀ ਵਿਚ ਪਾਇਆ ਜਾਂਦਾ ਹੈ । ਫਿਰ ਇਸ ਨੂੰ ਚੰਗੀ ਤਰ੍ਹਾਂ ਹਿਲਾ ਕੇ ਅਤੇ 2-3 ਮਿੰਟ ਤਕ ਠਹਿਰ ਕੇ ਫਿਰ ਇਸ ਵਿਚ ਕਸ਼ੀਦਿਤ ਪਾਣੀ ਪਾਇਆ ਜਾਂਦਾ ਹੈ । ਹੁਣ ਇਸ ਦੀ ਰੰਗਤ ਅਪਰੇਟਸ ਵਿਚ ਦਿੱਤੇ ਸਟੈਂਡਰਡ ਰੰਗ ਨਾਲ ਮਿਲਾਕੇ ਪੜ੍ਹਤ ਲਈ ਜਾਂਦੀ ਹੈ ।

**ਅਸਾਧਾਰਨ ਹੀਮੋਗਲੋਬਿਨ**—ਅਸਾਧਾਰਨ ਹੀਮੋਗਲੋਬਿਨਾਂ ਦੇ ਅਧਿਐਨ ਤੋਂ ਮਨੁੱਖ ਦੇ ਇਤਿਹਾਸ ਅਤੇ ਵਿਕਾਸ ਬਾਰੇ ਕਾਫ਼ੀ ਜਾਣਕਾਰੀ ਹਾਸਲ ਹੁੰਦੀ ਹੈ । ਉਦਾਹਰਣ ਵਜੋਂ ਸਿਕਲ-ਸੈੱਲ ਅਨੀਮੀਆ ਦੇ ਕੇਸਾਂ ਵਿਚ ਹੀਮੋਗਲੋਬਿਨ-S ਮੌਜੂਦ ਹੁੰਦਾ ਹੈ । ਆਕਸੀਜਨ ਦੀ ਅਣਹੋਂਦ ਵਿਚ ਇਸ ਦੇ ਸੈੱਲ ਚਾਪ-ਆਕਾਰ (ਜਾਂ ਅਰਧ ਚੰਦ-ਆਕਾਰ) ਬਣ ਜਾਂਦੇ ਹਨ । ਅਨੀਮੀਆ ਦੀ ਇਹ ਹਾਲਤ ਅਸਹਿ ਅਤੇ ਅਨੁਵੰਸ਼ਿਕ ਹੁੰਦੀ ਹੈ । ਜਦੋਂ ਸਿਕਲਿੰਗ ਲੱਛਣ ਦੇ ਜਣਨਿਕ ਨਿਰਧਾਰਕ ਇਕੋ ਜਿਹੇ ਹੋਣ ਤਾਂ ਮਰੀਜ਼ ਨੂੰ ਆਮ ਤੌਰ ਤੇ ਅਨੀਮੀਆ ਹੋ ਜਾਂਦਾ ਹੈ ਤੇ ਮੌਤ ਹੋ ਜਾਂਦੀ ਹੈ ਪਰ ਜਦੋਂ ਨਿਰਧਾਰਕ ਵੱਖ ਵੱਖ ਤਰ੍ਹਾਂ ਦੇ ਹੋਣ ਤਾਂ ਉਸ ਮਨੁੱਖ ਨੂੰ ਅਨੀਮੀਆ ਨਹੀਂ ਹੁੰਦਾ । ਇਸ ਤਰ੍ਹਾਂ ਜਣਨ-ਅਵਸਥਾ ਤੋਂ ਪਹਿਲਾਂ ਅਨੀਮਿਕ ਅਤੇ ਤੰਦਰੁਸਤ ਮਨੁੱਖ ਦੋਨਾਂ ਨੂੰ ਮੌਤ ਦਾ ਡਰ ਬਣਿਆ ਰਹਿੰਦਾ ਹੈ ਅਤੇ ਸਿਕਲ-ਸੈੱਲ ਅਨੀਮੀਆ ਦੇ ਜਣਨਿਕ ਵਾਹਕ ਨੂੰ ਵਿਕਾਸਗਤ ਲਾਭ ਪਹੁੰਚਦਾ ਹੈ । ਸਿਕਲਿੰਗ ਲੱਛਣ ਹਬਸ਼ੀਆਂ ਵਿਚ ਆਮ ਮਿਲਦੇ ਹਨ ਅਤੇ ਅਫ਼ਰੀਕਾ ਦੇ ਕਈ ਭਾਗਾਂ ਵਿਚ ਤਾਂ ਇਹ ਬਹੁਤ ਹੀ ਹੁੰਦੇ ਹਨ । ਦੁਨੀਆ ਦੇ ਹੋਰ ਹਿੱਸਿਆਂ ਵਿਚ ਵੀ ਹੀਮੋ-ਗਲੋਬਿਨ ਦੀਆਂ ਕਈ ਭਿੰਨਤਾਵਾਂ ਮਿਲਦੀਆਂ ਹਨ । ਜਿਨ੍ਹਾਂ ਤੋਂ ਮਨੁੱਖ ਦਾ ਪੁਰਾਤਨ ਸਮਿਆਂ ਵਿਚ ਹੋਏ ਪ੍ਰਵਾਸ ਦਾ ਪਤਾ ਲਗਦਾ ਹੈ । ਇਨ੍ਹਾਂ ਤੋਂ ਨਜ਼ਦੀਕੀ ਅਤੇ ਦੂਰ ਦੂਰ ਦੀਆਂ ਅਬਾਦੀਆਂ ਵਿਚਲੇ ਜਣਨਿਕ ਸੰਬੰਧਾਂ ਦਾ ਅਧਿਐਨ ਕੀਤਾ ਜਾ ਸਕਦਾ ਹੈ ।

ਹ. ਪੂ.—ਐਨ. ਬ੍ਰਿ. ਮਾ. 4 : 1014

**ਹੀਰ** : ਹੀਰ ਸਿਆਲ ਜ਼ਾਤ ਦੇ ਰਾਜਪੂਤ ਚੂਚਕ ਦੀ ਇਸ-ਤਰੀ ਮਲਕੀ ਦੀ ਕੁਖੋਂ ਦਰਿਆ ਚਨਾਬ (ਝਨਾਂ) ਦੇ ਕੰਢੇ ਝੰਗ ਪਿੰਡ ਵਿਚ ਪੈਦਾ ਹੋਈ ਸੀ । ਇਸਦਾ ਪ੍ਰੇਮ ਤਖ਼ਤ ਹਜ਼ਾਰੇ ਦੇ ਇਕ ਖ਼ੂਬਸੂਰਤ ਨੌਜੁਆਨ ਧੀਦੋ ਰਾਂਝੇ ਨਾਲ ਹੋ ਗਿਆ । ਇਸਦੀ ਪ੍ਰੇਮ ਕਥਾ ਅਨੇਕ ਪੰਜਾਬੀ ਕਵੀਆਂ ਨੇ ਆਪਣੇ ਢੰਗ ਨਾਲ ਬਿਆਨੀ ਹੈ ਜਿਨ੍ਹਾਂ ਵਿਚ ਦਮੋਦਰ, ਮੁਕਬਲ ਤੇ ਵਾਰਸ ਦੀਆਂ ਰਚਨਾਵਾਂ ਬਹੁਤ ਪ੍ਰਚਲਿਤ ਹੋਈਆਂ । ਪਰ ਸ਼ਾਹਕਾਰ ਵਾਰਸ ਦੀ ਰਚਨਾ ਨੂੰ ਹੀ ਮੰਨਿਆ ਜਾਂਦਾ ਹੈ ।

ਦਸਮ ਗ੍ਰੰਥ ਵਿਚ ਇਸਨੂੰ ਮਿਥਿਹਾਸਕ ਰੰਗ ਵਿਚ ਪੇਸ਼ ਕੀਤਾ ਗਿਆ ਹੈ । ਚਰਿਤ੍ਰੋਪਾਖਯਾਨ ਵਿਚ ਹੀਰ ਨੂੰ ਮੇਨਕਾ ਅਤੇ ਰਾਂਝੇ ਨੂੰ ਇੰਦਰ ਦੇਵਤਾ ਦੇ ਤੌਰ ਤੇ ਪ੍ਰਗਟ ਕੀਤਾ ਗਿਆ ਹੈ ਜਿਵੇਂ :

"ਰਾਂਝਾ ਭਯੋ ਸੁਰੇਸ਼ ਤਹਿੰਦ, ਭਈ ਮੇਨਕਾ ਹੀਰ।"

ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ ਇਸ ਪ੍ਰੀਤ ਦਾ ਜ਼ਿਕਰ ਆਉਂਦਾ ਹੈ "ਰਾਂਝਾ ਹੀਰ ਬਖਾਣੀਐ ਓਹ ਪਿਰਮ ਪਿਰਾਤੀ ।"

ਕਹਾਣੀ ਦਾ ਵੇਰਵਾ ਇਸ ਪ੍ਰਕਾਰ ਹੈ ਕਿ ਤਖ਼ਤ ਹਜ਼ਾਰੇ ਦੇ ਵਸ-ਨੀਕ ਮੌਜੂ ਦਾ ਪੁੱਤਰ ਰਾਂਝਾ ਭਰਜਾਈਆਂ ਅਤੇ ਭਰਾਵਾਂ ਦਾ ਤੰਗ ਕੀਤਾ ਹੋਇਆ ਝੰਗ ਵਲ ਜਾ ਰਿਹਾ ਸੀ ਕਿ ਥਕਿਆ ਟੁੱਟਿਆ ਉਹ ਦਰਿਆ ਵਿਚ ਇਕ ਬੇੜੀ ਵਿਚ ਪਏ ਹੀਰ ਦੇ ਪਲੰਘ ਤੇ ਸੌਂ ਗਿਆ । ਇਸ ਕਾਰਨ ਵੇਲੇ ਦੇ ਹਾਕਮ ਚੂਚਕ ਦੀ ਜਾਈ ਹੀਰ ਨੂੰ ਸਖ਼ਤ ਗੁੱਸਾ ਆ ਗਿਆ ਤੇ ਜਦੋਂ ਉਹ ਛਮਕਾਂ ਲੈ ਕੇ ਉਸ ਉੱਤੇ ਟੁੱਟ ਪਈ ਤਾਂ ਉਸਦੀ ਖ਼ੂਬਸੂਰਤੀ ਵੇਖ ਕੇ ਸਾਹ-ਸਤਹੀਨ ਹੋ ਗਈ । ਪਹਿਲੀ ਮੁਲਾਕਾਤ ਸਮੇਂ ਹੀ ਇਨ੍ਹਾਂ ਦਾ ਪ੍ਰੇਮ ਹੋ ਗਿਆ । ਹੀਰ ਰਾਂਝੇ ਨੂੰ ਆਪਣੇ ਪਿਤਾ ਚੂਚਕ ਕੋਲ ਲੈ ਗਈ ਅਤੇ ਉਸਨੂੰ ਮੱਝਾਂ ਚਰਾਉਣ ਵਾਸਤੇ ਨੌਕਰ ਰੱਖ ਲਿਆ । ਹੀਰ ਰਾਂਝੇ ਦਾ ਪ੍ਰੇਮ ਦਿਨੋਂ ਦਿਨ ਵਧਦਾ ਗਿਆ । ਜਦੋਂ ਇਸਦਾ ਪਤਾ ਚੂਚਕ ਨੂੰ ਲਗਾ ਤਾਂ ਉਸਨੇ ਹੀਰ ਦਾ ਵਿਆਹ ਰੰਗਪੁਰ ਨਿਵਾਸੀ ਖੇੜੇ ਜ਼ਾਤ ਦੇ ਸੈਦੇ ਨਾਲ ਕਰ ਦਿੱਤਾ । ਰਾਂਝਾ ਜੋਗੀ ਦਾ ਭੇਸ ਬਣਾਕੇ ਰੰਗਪੁਰ ਪਹੁੰਚ ਗਿਆ ਅਤੇ ਹੀਰ ਦੀ ਨਨਾਣ ਸਹਿਤੀ ਦੀ ਸਹਾਇਤਾ ਨਾਲ ਹੀਰ ਨੂੰ ਨਾਲ ਲੈ ਕੇ ਭੱਜ ਨਿਕਲਿਆ । ਖੇੜਿਆਂ ਨੇ ਹੀਰ ਰਾਂਝੇ ਨੂੰ ਰਾਹ ਵਿਚ ਆ ਘੇਰਿਆ । ਪਰ ਕੋਟ-ਕਬੂਲੇ ਦੇ ਕਾਜ਼ੀ ਨੇ ਫ਼ੈਸਲਾ ਰਾਂਝੇ ਦੇ ਹੱਕ ਵਿਚ ਦੇ ਦਿੱਤਾ । ਦਮੋਦਰ, ਅਹਿਮਦ ਤੇ ਅਹਿਮਦ-ਯਾਰ ਅਨੁਸਾਰ ਇਹ ਦੋਵੇਂ ਪ੍ਰੇਮੀ ਮੱਕੇ ਵੱਲ ਚਲੇ ਗਏ । ਪਰ ਪ੍ਰਸਿੱਧ ਕਿੱਸਾਕਾਰ ਵਾਰਸ ਸ਼ਾਹ ਨੇ ਇਸਨੂੰ ਦੁਖਾਂਤਕ ਰੰਗਣ ਦੇ ਦਿੱਤੀ। ਉਸਦਾ ਕਥਨ ਹੈ ਕਿ ਹੀਰ ਨੂੰ ਉਸਦੇ ਮਾਤਾ ਪਿਤਾ ਨੇ ਜ਼ਹਿਰ ਦੇ ਕੇ ਮਾਰ ਦਿੱਤਾ ਅਤੇ ਰਾਂਝੇ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਵੀ ਹੀਰ ਦੇ ਵਿਯੋਗ ਵਿਚ ਮਰ ਗਿਆ । ਹੀਰ ਦੀ ਕਬਰ ਝੰਗ ਵਿਚ ਮੌਜੂਦ ਹੈ, ਪਰ ਸਿਆਲ ਜ਼ਾਤ ਦੇ ਲੋਕ ਇਸ ਕਹਾਣੀ ਨੂੰ ਮਨਘੜਤ ਮੰਨਦੇ ਹਨ । ਦਮੋਦਰ (1572 ਈ.) ਤੋਂ ਪਿਛੋਂ ਪੰਜਾਬੀ ਸਾਹਿਤ ਵਿਚ 'ਹੀਰ' ਜਾਂ 'ਹੀਰ ਰਾਂਝਾ' ਦੇ ਲਗਭਗ 30 ਕਿੱਸੇ ਲਿਖੇ ਗਏ ਜਿਨ੍ਹਾਂ ਵਿਚੋਂ ਅਹਿਮਦ ਗੁੱਜਰ (1692 ਈ.), ਮੀਆਂ ਚਰਾਗ ਆਵਾਨ (1710), ਮੁਕਬਲ (1755), ਵਾਰਸ ਸ਼ਾਹ (1775), ਹਾਮਿਦ ਸ਼ਾਹ (1805), ਹਾਸ਼ਮ, ਅਹਿਮਦਯਾਰ, ਵੀਰ ਸਿੰਘ, ਜੋਗ ਸਿੰਘ, ਪੀਰ ਮੁਹੰਮਦ ਬਖ਼ਸ਼, ਫ਼ਜ਼ਲਸ਼ਾਹ, ਮੌਲਾ ਸ਼ਾਹ, ਮੌਲਾ ਬਖ਼ਸ਼ ਕੁਸ਼ਤਾ, ਭਗਵਾਨ ਸਿੰਘ, ਕਿਸ਼ਨ ਸਿੰਘ ਆਰਫ਼ (1885) ਆਦਿ ਇਸ ਵਿਸ਼ੇ ਉੱਤੇ ਕਿੱਸੇ ਲਿਖ ਕੇ ਕਾਫ਼ੀ ਨਾਮਣਾ ਖੱਟ ਚੁੱਕੇ ਹਨ । ਦਮੋਦਰ ਤੇ ਵਾਰਸ ਨੇ ਆਪਣੇ ਕਿੱਸਿਆਂ ਵਿਚ ਇਨ੍ਹਾਂ ਦੇ ਪ੍ਰੇਮ ਦੀ ਕਹਾਣੀ ਹੀ ਨਹੀਂ ਲਿਖੀ ਸਗੋਂ ਆਪਣੇ ਸਮੇਂ ਦੇ ਪੰਜਾਬੀ ਜੀਵਨ ਤੇ ਸਭਿਆਚਾਰ ਦੀ ਭਰਪੂਰ ਤਸਵੀਰ ਚਿਤਰੀ ਹੈ । ਦਮੋਦਰ ਦੀ ਰਚਨਾ ਦਵੱਯੇ ਛੰਦ ਵਿਚ ਤੇ ਭਾਸ਼ਾ ਲਹਿੰਦੀ ਪੰਜਾਬੀ ਹੈ ਜਦ ਕਿ ਵਾਰਸ ਨੇ ਇਸ ਨੂੰ ਬੈਂਤਾਂ ਵਿਚ ਲਿਖਿਆ ਤੇ ਭਾਸ਼ਾ ਕੇਂਦਰੀ ਪਜਾਬੀ ਰੱਖੀ । ਨਾਟਕੀ ਅੰਦਾਜ਼, ਰਵਾਨੀ, ਤਸਵੀਰ ਕਸ਼ੀ ਤੇ ਸਰੋਦੀ ਤੱਤ ਆਦਿ ਕਾਰਨ ਵਾਰਸ ਦੀ ਰਚਨਾ ਬਹੁਤ ਹਰਮਨ ਪਿਆਰੀ ਹੋਈ ਤੇ ਹੀਰ ਦਾ ਨਾਂ ਹਮੇਸ਼ਾ ਲਈ ਵਾਰਸ ਨਾਲ ਜੁੜ ਗਿਆ । ਸਾਹਿਤਕ ਦ੍ਰਿਸ਼ਟੀ ਤੋਂ ਮੁਕਬਲ ਦਾ ਕਿੱਸਾ ਵੀ ਚੰਗੀ ਕਿਰਤ ਹੈ ਪਰ ਵਾਰਸ ਦੇ ਟਾਕਰੇ ਦਾ ਨਹੀਂ, ਭਾਵੇਂ ਵਾਰਸ ਨੇ ਆਪਣੀ ਰਚਨਾ ਲਈ ਇਸਨੂੰ ਆਧਾਰ ਬਣਾਇਆ ।

ਸਮੇਂ ਦੇ ਨਾਲ ਕਿੱਸੇ ਦੀ ਕਹਾਣੀ ਅਤੇ ਪਾਤਰਾਂ ਵਿਚ ਪਰਿਵਰਤਨ ਂਦਾ ਰਿਹਾ ਹੈ। ਦਮੋਦਰ ਦੇ ਸਮੇਂ ਹਿੰਦੂ ਮੁਸਲਮਾਨਾਂ ਵਿਚ ਪਾੜਾ ਨਹੀਂ ਸੀ ਵਧਿਆ। ਉਸ ਵਿਚ ਹੀਰ ਦੀ ਨਨਾਣ ਸਹਿਤੀ ਇਕ ਲੜਕੇ ਨੂੰ ਪਿਆਰ ਕਰਦੀ ਹੈ ਤੇ ਹਿੰਦੂਆਂ ਵਾਲੀਆਂ ਰਸਮਾਂ ਮਾਨਾਂ ਦੇ ਘਰ ਕੀਤੀਆਂ ਜਾਂਦੀਆਂ ਹਨ। ਬ੍ਰਾਹਮਣਾ ਤੇ ਡੂਮਾਂ ਦੀ ਉਨ੍ਹਾਂ ਦੇ ਘਰ ਵੀ ਹੈ ਪਰ ਔਰੰਗਜ਼ੇਬ ਦੇ ਸਮੇਂ ਜਦੋਂ ਅਹਿਮਦ ਨੇ ਹੀਰ ਲਿਖੀ ਤਾਂ ਰਾਮੂ ਦੀ ਥਾਂ ਮੁਸਲਮਾਨ ਪਾਤਰ ਮੁਰਾਦ ਸ਼ਾਮਲ ਗਿਆ। ਹਿੰਦੂ ਸਿਖ ਲੇਖਕਾਂ ਤੇ ਮੁਸਲਮਾਨ ਲੇਖਕਾਂ ਦੀਆਂ ਰਚਨਾਵਾਂ ਵੀ ਫ਼ਰਕ ਹੈ। ਵੀਰ ਸਿੰਘ ਤੇ ਜੋਗ ਸਿੰਘ ਦੀਆਂ ਰਚਨਾਵਾਂ ਦਸਮ ਵਿਚਲੀ ਕਹਾਣੀ ਤੇ ਅਧਾਰਤ ਹਨ। ਉਨ੍ਹਾਂ ਵਿਚ ਕੁਆਰੀ ਪ੍ਰੀਤ ਸਗੋਂ ਹੀਰ ਦਾ ਵਿਆਹ ਕਰਵਾਕੇ ਉਸਨੂੰ ਸੁਹਾਗਣ ਦੇ ਤੌਰ ਤੇ ਕੀਤਾ ਹੈ। ਵੀਰ ਸਿੰਘ ਤਾਂ ਉਸਦੇ ਅਟੱਲ ਸੁਹਾਗ ਲਈ ਅਰਜ਼- ਕਰਦਾ ਹੈ। ਜੇ ਮੁਸਲਮਾਨ ਲੇਖਕ ਇਨ੍ਹਾਂ ਨੂੰ ਮਰਨ ਉਪਰੰਤ ਭੇਜਦੇ ਹਨ ਤਾਂ ਇਹ ਵੀ ਸਵਰਗਾਂ ਵਿਚ ਭੇਜਕੇ ਉਨ੍ਹਾਂ ਦੀ ਜੈ ਜੈ ਕਰਾਉਂਦੇ ਹਨ।

ਹ. ਪੁ.—ਪੰਜਾਬੀ ਕਿੱਸਾ ਕਾਵਿ-ਇਕ ਆਲੋਚਨਾਤਮਕ ਅਧਿਐਨ ; ਮ. ਕੋ.

**ਹੀਰਾ :** ਹੀਰਾ ਦੁਨੀਆ ਦਾ ਸਭ ਤੋਂ ਅਨਮੋਲ ਖਣਿਜ ਹੈ, ਜਿਹੜਾ ਧ ਕਾਰਬਨ ਦਾ ਬਣਿਆ ਹੁੰਦਾ ਹੈ। ਇਹ ਸਭ ਤੋਂ ਵੱਧ ਚਮਕਦਾਰ, ਰਹਿਤ, ਅਤੇ ਸਭ ਤੋਂ ਵੱਧ ਸਖ਼ਤ ਪਦਾਰਥ ਹੈ। ਮੋਹ ਪੈਮਾਨੇ ਤੇ ਤੀ ਕਠੋਰਤਾ 10 ਹੈ। ਹੀਰਾ ਹਰ ਇਕ ਕਠੋਰ ਵਸਤੂ ਨੂੰ ਕੱਟ ਾ ਹੈ, ਪ੍ਰੰਤੂ ਹੀਰੇ ਨੂੰ ਹੀਰਾ ਹੀ ਕੱਟ ਸਕਦਾ ਹੈ। ਹੀਰੇ ਦੀ ਸਾਪੇਖੀ ਾ 3.5 ਅਤੇ ਅਪਵਰਤਨ-ਅੰਕ 2.42 ਹੈ।

ਹੀਰੇ ਦੀ ਚਮਕ ਉਸ ਦੀ ਕਟਾਈ ਤੇ ਨਿਰਭਰ ਹੁੰਦੀ ਹੈ। ਹੀਰੇ ਖ਼ਾਸ ਨਮੂਨੇ ਅਨੁਸਾਰ ਕੱਟੇ ਜਾਂਦੇ ਹਨ, ਜਿਸ ਨਾਲ ਇਸ ਦੇ ਅੰਦਰ ਵਾਲੀਆਂ ਕਿਰਨਾਂ ਰੌਸ਼ਨੀ ਦੇ ਹੜ੍ਹ ਵਾਂਗ ਬਾਹਰ ਚਮਕਦੀਆਂ ਅਤੇ ਮਾਰਦੀਆਂ ਨਿਕਲਦੀਆਂ ਹਨ। ਕੁਦਰਤੀ ਤੌਰ ਤੇ ਮਿਲਣ ਵਾਲੇ ਲਿਸ਼ਕ ਨਹੀਂ ਮਾਰਦੇ ਅਤੇ ਉਨ੍ਹਾਂ ਦੀ ਸ਼ਕਲ ਖਿਧਾਈ ਵਾਲੀ ਜਾਂ ਾਈਦਾਰ ਜਾਪਦੀ ਹੈ, ਜਿਵੇਂ ਗੂੰਦ ਦੇ ਢੇਲੇ ਦੀ ਕਟਾਈ ਮਗਰੋਂ ਬਹੁਤ ਕੀਮਤੀ ਚੀਜ਼ ਬਣ ਜਾਂਦੇ ਹਨ ਅਤੇ ਸੋਨੇ ਅਤੇ ਪਲੈਟਿਨਮ ਜੜ੍ਹੇ ਜਾਂਦੇ ਹਨ, ਤਾਜਾਂ, ਤਖ਼ਤਾਂ ਅਤੇ ਅੰਗੂਠੀਆਂ ਵਿਚ ਜੜ੍ਹੇ ਜਾਂਦੇ

ਸਾਫ਼ ਹੀਰੇ ਸ਼ੀਸ਼ੇ ਦੀ ਤਰ੍ਹਾਂ ਬੇਦਾਗ਼ ਹੁੰਦੇ ਹਨ। ਕਈ ਵਾਰ ਇਨ੍ਹਾਂ ਗ ਪੀਲਾ ਨਸਵਾਰੀ ਜਾਂ ਚਿੱਟਾ ਵੀ ਹੁੰਦਾ ਹੈ। ਕਦੇ ਕਦੇ ਹੀਰੇ ਅਤੇ ਨੀਲੇ ਰੰਗ ਦੇ ਵੀ ਹੁੰਦੇ ਹਨ, ਜੋ ਬਹੁ-ਮੁੱਲੇ ਮਿਥੇ ਜਾਂਦੇ ਹਨ। ਦਾ ਮੁਲ ਉਸ ਦੇ ਵਜ਼ਨ, ਲਿਸ਼ਕ ਅਤੇ ਇਕ ਰੰਗ ਹੋਣ ਦੇ ਨਿਰਭਰ ਹੈ। ਹੀਰੇ ਕਾਲੇ ਰੰਗ ਦੇ ਵੀ ਹੁੰਦੇ ਹਨ ਪਰ ਇਨ੍ਹਾਂ ਨੂੰ ਹੀਰੇ ਕੱਟਣ ਪਾਲਿਸ਼ ਕਰਨ ਆਦਿ ਲਈ ਵਰਤਿਆ ਜਾਂਦਾ ਹੈ।

ਹੀਰੇ ਤਿੰਨ ਕਿਸਮਾਂ ਦੇ ਡਿਪਾਜ਼ਿਟਾਂ ਵਿਚੋਂ ਮਿਲੇ ਹਨ—ਜਲੌਢ ਗਲੇਸ਼ਰੀ ਕੱਲਰ ਜ਼ਮੀਨਾਂ ਅਤੇ ਕਿੰਬਰਲੀ ਪਾਈਪਾਂ ਵਿਚੋਂ। ਸਿਰਫ਼ ਲੀ ਪਾਈਪਾਂ ਵਿਚ ਹੀ ਇਹ ਮੂਲ ਚਟਾਨਾਂ ਵਿਚ ਮਿਲਦੇ ਹਨ, ਉਹ ਬਣੇ ਮੰਨੇ ਜਾਂਦੇ ਹਨ। ਕਿਆਸ ਕੀਤਾ ਜਾਂਦਾ ਹੈ ਕਿ ਹੀਰੇ ਲੀ ਵਿਚ ਕੋਈ 120 ਕਿ. ਮੀ. ਤੋਂ ਵੱਧ ਡੂੰਘਾਈ ਤੇ ਬਣੇ ਸਨ ਬਾਅਦ ਵਿਚ ਕਿੰਬਰਲੀ ਪੇਪੜੀ ਦੇ ਉਪਰਲੇ ਹਿੱਸਿਆਂ ਵਿਚ ਕਾਰ- ਾਇਆਕਸਾਈਡ ਯੁਕਤ ਠੋਸ ਅਤੇ ਤਰਲ ਮਾਦੇ ਦੇ ਰੂਪ ਵਿਚ ਹੋਇਆ ਸੀ। ਇਸ ਕਥਨ ਦੀ ਸਚਾਈ ਹੀਰਿਆਂ ਦੇ ਸੰਸ਼ਲੇਸ਼ਣ ਲੋੜੀਂਦੀਆਂ ਹਾਲਤਾਂ ਤੋਂ ਸਾਬਤ ਹੋ ਜਾਂਦੀ ਹੈ।

ਗੋਲਿਕ ਦ੍ਰਿਸ਼ਟੀ ਤੋਂ ਦੇਸ਼ ਵਿਚ ਹੀਰਾ ਮਿਲਨ ਵਾਲੇ ਪ੍ਰਦੇਸ਼ਾਂ ਨੂੰ ਾਗਾਂ ਵਿਚ ਵੰਡਿਆ ਜਾ ਸਕਦਾ ਹੈ—ਮੱਧ ਭਾਰਤੀ ਖੇਤਰ, ਦੱਖਣੀ ਖੇਤਰ ਅਤੇ ਪੂਰਬੀ ਖੇਤਰ।

**ਹੀਰੇ ਕੱਢਣ ਦੇ ਤਰੀਕੇ**—ਮੱਧ ਭਾਰਤੀ ਖੇਤਰ ਵਿਚ ਸ਼ੇਲ ਪਰਤਾਂ ਵਿਚ ਮਿਲਨ ਵਾਲੇ ਹੀਰੇ, ਖੁਦਾਈ ਕਰਕੇ ਕੱਢੇ ਜਾਂਦੇ ਹਨ। ਇਥੇ ਪੱਥਰ ਬਹੁਤ ਜ਼ਿਆਦਾ ਕਠੋਰ ਹੁੰਦੇ ਹਨ ਇਸ ਲਈ ਇਨ੍ਹਾਂ ਨੂੰ ਪਹਿਲਾਂ ਬਾਲ੍ਹਨ ਰਾਹੀਂ ਗਰਮ ਕਰਦੇ ਹਨ। ਫਿਰ ਇਨ੍ਹਾਂ ਗਰਮ ਟੁਕੜਿਆਂ ਉਤੇ ਇਕ ਦਮ ਪਾਣੀ ਪਾ ਦਿੱਤਾ ਜਾਂਦਾ ਹੈ ਜਿਸ ਕਰਕੇ ਪੱਥਰ ਦੇ ਇਹ ਟੁਕੜੇ ਟੁੱਟ ਜਾਂਦੇ ਹਨ। ਫਿਰ ਇਨ੍ਹਾਂ ਟੁਕੜਿਆਂ ਨੂੰ ਤੋੜਕੇ, ਚੂਰਾ ਬਣਾਕੇ, ਸੁਕਾ ਲਿਆ ਜਾਂਦਾ ਹੈ ਅਤੇ ਵਿਚੋਂ ਹੀਰੇ ਚੁਣ ਲਏ ਜਾਂਦੇ ਹਨ।

ਜਲੌਢ ਅਤੇ ਬਜਰੀ ਦੀਆਂ ਖਾਣਾਂ ਦੀ ਵਿਧੀ ਬਹੁਤ ਸਾਧਾਰਨ ਹੈ। ਸਾਧਾਰਨ ਯੰਤਰਾਂ ਨਾਲ ਖੋਦ ਕੇ, ਧੋ ਕੇ, ਹੀਰੇ ਕੱਢੇ ਜਾਂਦੇ ਹਨ। ਦੱਖਣੀ ਅਤੇ ਪੂਰਬੀ ਖੇਤਰਾਂ ਵਿਚ ਵੀ ਹੀਰੇ ਇਸੇ ਵਿਧੀ ਨਾਲ ਕੱਢੇ ਜਾਂਦੇ ਹਨ। ਹੁਣ ਹੀਰੇ ਕੱਢਣ ਲਈ ਖੁਦਾਈ ਤੋਂ ਲੈ ਕੇ ਚੁਣਨ ਤੱਕ ਸਾਰੇ ਕੰਮ ਯੰਤਰਾਂ ਰਾਹੀਂ ਹੋਣ ਲਗ ਪਏ ਹਨ।

ਹੀਰਾ ਜਿਥੇ ਸੁਹਪਣ ਵਿਚ ਲਾਜਵਾਬ ਹੈ ਉਥੇ ਇਸ ਦੀ ਆਮ ਕੰਮ-ਕਾਜ ਵਿਚ ਵਰਤੋਂ ਵੀ ਬੇ-ਮਿਸਾਲ ਹੈ। ਅਸੀਂ ਸ਼ੀਸ਼ਾ ਕੱਟਣ ਲਈ ਹੀਰੇ ਦੀ ਕਲਮ ਵਰਤਦੇ ਹਾਂ, ਚਟਾਨਾਂ ਵਿਚ ਖੂਹ ਪੁੱਟਣ ਲਈ ਹੀਰੇ ਦੀਆਂ ਡਰਿਲਾਂ ਜਾਂ ਵਰਮੇ ਚਲਾਉਂਦੇ ਹਾਂ, ਸਖ਼ਤ ਫੌਲਾਦ ਵਿਚ ਇਕ-ਸਾਰ ਸੁਰਾਖ ਕੱਢਣ ਲਈ ਇਸ ਦੇ ਵਰਮੇ ਵਰਤਦੇ ਹਾਂ ਅਤੇ ਇਨ੍ਹਾਂ ਨੂੰ ਘੜੀਆਂ ਅਤੇ ਹੋਰ ਨਾਜ਼ਕ ਯੰਤਰਾਂ ਵਿਚ ਵੀ ਵਰਤਦੇ ਹਾਂ।

ਡਿਸਚਾਰਜ ਟਿਊਬ ਦੀ ਰੌਸ਼ਨੀ ਵਿਚ ਰੱਖਣ ਨਾਲ ਹੀਰੇ ਆਪਣੀ ਵੱਖਰੀ ਕਿਸਮ ਦੀ ਚਮਕ ਦਿੰਦੇ ਹਨ, ਜਿਸ ਦੁਆਰਾ ਅਸਲੀ ਅਤੇ ਨਕਲੀ ਹੀਰੇ ਦੀ ਪਛਾਣ ਕੀਤੀ ਜਾ ਸਕਦੀ ਹੈ। ਹੀਰਾ ਗਰਮੀ ਦਾ ਚਾਲਕ ਪ੍ਰੰਤੂ ਬਿਜਲੀ ਦਾ ਅਚਾਲਕ ਹੁੰਦਾ ਹੈ। ਇਸ ਵਿਚੋਂ ਐਕਸ-ਕਿਰਨਾਂ ਬਿਨਾਂ ਰੋਕ ਟੋਕ ਦੇ ਲੰਘਦੀਆਂ ਹਨ। ਹੀਰਾ ਆਕਸੀਜਨ ਵਿਚ ਗਰਮ ਕਰਨ ਤੇ ਬਲ ਉਠਦਾ ਹੈ ਅਤੇ ਕਾਰਬਨ ਡਾਈਆਕ-ਸਾਈਡ ਤੋਂ ਬਿਨਾਂ ਹੋਰ ਕੋਈ ਚੀਜ਼ ਨਹੀਂ ਬਣਦੀ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਹੀਰਾ ਕਾਰਬਨ ਦੀ ਸਾਰਿਆਂ ਨਾਲੋਂ ਸ਼ੁੱਧ ਕਿਸਮ ਹੈ।

ਹਰ ਇਕ ਮੁਲਕ ਵਿਚ ਕੁਝ ਨਾ ਕੁਝ ਅਜਿਹੇ ਹੀਰੇ ਹਨ ਜੋ ਉਸ ਮੁਲਕ ਦੀ ਅਤਿਅੰਤ ਕੀਮਤੀ ਜਾਇਦਾਦ ਸਮਝੇ ਜਾਂਦੇ ਹਨ। ਭਾਰਤ ਨੂੰ ਕੁੱਝ ਹੀਰਿਆਂ ਤੇ ਮਾਣ ਹੈ। ਪਰ ਭਾਰਤ ਨੂੰ ਇਸ ਸਬੰਧੀ ਇਕ ਹੋਰ ਮਾਣ ਵੀ ਪ੍ਰਾਪਤ ਹੈ ਕਿਉਂਕਿ ਦੁਨੀਆ ਦੇ ਬਹੁਮੁੱਲੇ ਤੇ ਬੇਮਿਸਾਲ ਹੀਰੇ ਭਾਰਤ ਦੀਆਂ ਖਾਣਾਂ ਵਿਚੋਂ ਹੀ ਕੱਢੇ ਗਏ ਸਨ। ਸੋਲ੍ਹਵੀ ਸਦੀ ਵਿਚ ਜਦੋਂ ਭਾਰਤ ਵਿਚ ਗੋਲਕੰਡਾ ਦੀਆਂ ਖਾਣਾਂ 'ਚੋਂ ਹੀਰਿਆਂ ਦੀ ਖੁਦਾਈ ਦਾ ਕੰਮ ਬੜੇ ਸੁਚੱਜੇ ਢੰਗ ਨਾਲ ਕੀਤਾ ਜਾਂਦਾ ਸੀ, ਉਸ ਵੇਲੇ ਯੂਰਪ ਦੀਆਂ ਰਾਜਧਾਨੀਆਂ ਵਿਚ ਹੀਰਿਆਂ ਦਾ ਕਥਨ ਸਿਰਫ ਅਲਫ ਲੈਲਾ ਦੀਆਂ ਕਹਾਣੀਆਂ ਵਿਚ ਹੀ ਮਿਲਦਾ ਸੀ; ਉਸ ਵੇਲੇ ਭਾਰਤ ਵਿਚ ਹੀਰਿਆਂ ਦਾ ਵਪਾਰ ਹੋਇਆ ਕਰਦਾ ਸੀ।

ਭਾਰਤ ਦਾ ਇਕ ਹੀਰਾ, ਜਿਸ ਨੂੰ ਗਰੇਟ ਮੁਗ਼ਲ ਦਾ ਨਾਂ ਦਿੱਤਾ ਗਿਆ ਹੈ, ਗੋਲਕੰਡਾ ਦੀ ਖਾਣ ਵਿਚੋਂ ਕੱਢਿਆ ਗਿਆ ਸੀ। ਉਸ ਦਾ ਵਜ਼ਨ 817 ਮੀਟ੍ਰਿਕ ਕੈਰਟ ਸੀ ਪ੍ਰੰਤੂ ਕਟਾਈ ਮਗਰੋਂ ਉਹ 287½ ਕੈਰਟ ਰਹਿ ਗਿਆ ਸੀ। ਇਹ ਹੀਰਾ ਔਰੰਗਜ਼ੇਬ ਦੇ ਕੀਮਤੀ ਹੀਰਿਆਂ ਵਿਚੋਂ ਇਕ ਸੀ।

ਇਕ ਹੀਰਾ ਜਿਸ ਦਾ ਨਾਂ ਔਰਲਾਫ ਹੈ, ਕਿਸੇ ਜ਼ਮਾਨੇ ਵਿਚ ਇਕ ਮੰਦਰ ਦੀ ਮੂਰਤੀ ਦੀ ਅੱਖ ਹੁੰਦਾ ਸੀ, ਜਿਥੋਂ ਇਕ ਫਰਾਂਸੀਸੀ ਫੌਜੀ ਨੇ ਇਸ ਨੂੰ ਚੁਰਾ ਲਿਆ ਸੀ। ਇਸ ਹੀਰੇ ਨੂੰ ਸ਼ਾਹਜ਼ਾਦਾ ਔਰਲਾਫ ਨੇ 90,000 ਪੌਂਡ ਦੀ ਰਕਮ ਦੇ ਕੇ ਖਰੀਦ ਲਿਆ ਸੀ। ਇਸ ਦਾ ਵਜ਼ਨ 199.6 ਕੈਰਟ ਹੈ ਅਤੇ ਰੰਗ ਹਲਕਾ ਪੀਲਾ ਹੈ। ਇਸ ਤਰ੍ਹਾਂ ਇਹ ਹੀਰਾ ਰੂਸ ਦੇ ਖਜ਼ਾਨੇ ਦਾ ਇਕ ਹੀਰਾ ਬਣ ਗਿਆ ਹੈ।

ਕੋਹਿਨੂਰ ਹੀਰੇ ਦਾ ਨਾਂ ਭਾਰਤ ਦਾ ਬੱਚਾ ਬੱਚਾ ਜਾਣਦਾ ਹੈ। ਇਹ ਹੀਰਾ ਵੀ ਗੋਲਕੰਡਾ ਦੀ ਖਾਣ ਦੀ ਹੀ ਦੇਣ ਹੈ ਅਤੇ ਸ਼ਾਹਜਹਾਨ, ਔਰੰਗਜ਼ੇਬ, ਨਾਦਰਸ਼ਾਹ ਅਤੇ ਅਫ਼ਗਾਨ ਬਾਦਸ਼ਾਹਾਂ ਦੇ ਕਬਜ਼ੇ ਵਿਚ ਰਿਹਾ। ਫਿਰ ਇਹ ਮਹਾਰਾਜਾ ਰਣਜੀਤ ਸਿੰਘ ਦੇ ਹੱਥ ਆਇਆ। ਜਦ ਪੰਜਾਬ ਅੰਗਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਗਿਆ ਤਾਂ ਇਹ ਹੀਰਾ 1849 ਵਿਚ ਅੰਗਰੇਜ਼ਾਂ ਦੇ ਖ਼ਜ਼ਾਨੇ ਵਿਚ ਦਾਖ਼ਲ ਕੀਤਾ ਗਿਆ। ਇੰਗਲੈਂਡ ਲਿਆਉਣ ਵੇਲੇ ਇਸ ਹੀਰੇ ਦਾ ਵਜ਼ਨ 191 ਕੈਰਟ ਸੀ। ਪ੍ਰੰਤੂ ਇਹ ਹੀਰਾ ਲੰਡਨ ਵਿਚ ਫਿਰ ਕੱਟਿਆ ਗਿਆ ਅਤੇ ਇਸ ਦਾ ਭਾਰ 108 ਕੈਰਟ ਰਹਿ ਗਿਆ ਹੈ। ਅੱਜ ਕਲ੍ਹ ਇਹ ਹੀਰਾ ਇੰਗਲੈਂਡ ਦੇ ਤਾਜ ਵਿਚ ਜੜਿਆ ਹੋਇਆ ਉਸ ਦੀ ਸ਼ੋਭਾ ਵਧਾ ਰਿਹਾ ਹੈ।

ਇਕ ਹੋਰ ਹੀਰਾ ਜਿਸ ਨੂੰ ਰੀਜੈਂਟ ਜਾਂ ਪਿੱਟ ਵੀ ਆਖਦੇ ਹਨ, ਮਦਰਾਸ ਦੇ ਗਵਰਨਰ ਪਿੱਟ ਨੇ ਖਰੀਦਿਆ ਸੀ, ਫਿਰ ਡੀਊਕ ਆਫ ਆਰਲੇਆਨਜ਼ ਨੇ ਇਸ ਨੂੰ ਖਰੀਦਿਆ। ਕਟਾਈ ਪਿਛੋਂ ਇਸ ਦਾ ਭਾਰ 140.5 ਕੈਰਟ ਰਹਿ ਗਿਆ। ਅੱਜ ਕਲ੍ਹ ਇਹ ਹੀਰਾ ਫਰਾਂਸ ਦੇ ਅਜਾਇਬ ਘਰ ਵਿਚ ਰੱਖਿਆ ਹੋਇਆ ਹੈ। ਇਕ ਹੋਰ ਹੀਰਾ ਜਿਸ ਦਾ ਨਾਂ ਨਿਜ਼ਾਮ ਹੈ, ਹੈਦਰਾਬਾਦ ਦੇ ਨਿਜ਼ਾਮ ਦੀ ਜਾਇਦਾਦ ਹੈ। ਇਸ ਦਾ ਵਜ਼ਨ 277 ਕੈਰਟ ਹੈ। ਇਸ ਨੂੰ ਇਕ ਵੱਡੇ ਹੀਰੇ, ਤੋਂ, ਜਿਸ ਦਾ ਵਜ਼ਨ ਪਹਿਲਾਂ 440 ਕੈਰਟ ਸੀ, ਤਰਾਸ਼ ਕੇ ਬਣਾਇਆ ਗਿਆ ਸੀ।

ਇਸ ਤਰ੍ਹਾਂ ਇਕ ਹੀਰਾ ਜੋ ਚੌਰਸ ਸ਼ਕਲ ਦਾ ਹੈ, ਈਰਾਨ ਦੇ ਸ਼ਾਹ ਕੋਲ ਸੀ। ਇਹ ਹੀਰਾ ਵੀ ਗੋਲਕੰਡਾ ਦੀ ਖਾਣ ਵਿਚੋਂ ਹੀ ਕੱਢਿਆ ਗਿਆ ਸੀ। ਇਕ ਹੋਰ ਹੀਰਾ, ਜੋ ਈਰਾਨ ਦੇ ਸ਼ਾਹ ਕੋਲ ਹੈ, ਗੁਲਾਬ ਦੇ ਫੁੱਲ ਦੀ ਸ਼ਕਲ ਵਿਚ ਕੱਟਿਆ ਹੋਇਆ ਹੈ। ਇਸ ਦਾ ਨਾਂ ਤਾਜ਼ੇਮਾਹ ਹੈ। ਇਕ ਬੇਮਿਸਾਲ ਹੀਰਾ ਜਿਸ ਦਾ ਨਾਂ ਦੱਖਣ ਦਾ ਸਿਤਾਰਾ ਹੈ, ਬੜੌਦਾ ਦੇ ਗਾਇਕਵਾੜ ਕੋਲ ਹੈ। ਇਹ ਹੀਰਾ 1853 ਵਿਚ ਲੱਭਿਆ ਸੀ। ਇਸ ਦਾ ਭਾਰ ਲਗਭਗ 261.9 ਕੈਰਟ ਸੀ ਅਤੇ ਇਸ ਦਾ ਮੁਲ 400,000 ਪੌਂਡ ਪਿਆ ਸੀ। ਅੱਜ ਕਲ੍ਹ ਇਸ ਦਾ ਵਜ਼ਨ 128.8 ਮੀਟ੍ਰਿਕ ਕੈਰਟ ਹੈ।

ਇੰਗਲੈਂਡ ਦੇ ਤਾਜ ਦੇ ਦੋ ਹੀਰੇ ਜੋ ਆਪਣੀ ਸੁੰਦਰਤਾ ਵਿਚ ਬੇਮਿਸਾਲ ਹਨ, ਹੋਪ ਅਤੇ ਡਰੈੱਸਡੈੱਨ ਗਰੀਨ ਨਾਂ ਦੇ ਹਨ। ਹੋਪ ਖ਼ੂਬਸੂਰਤ ਨੀਲੇ ਰੰਗ ਦਾ ਹੈ ਅਤੇ ਇਸ ਦਾ ਭਾਰ 44 ਕੈਰਟ ਹੈ। ਡਰੈੱਸਡੈੱਨ ਹੀਰਾ ਫਿੱਕੇ ਹਰੇ ਰੰਗ ਦਾ ਹੈ ਅਤੇ ਇਸ ਦਾ ਭਾਰ 41.1 ਮੀਟ੍ਰਿਕ ਕੈਰਟ ਹੈ। ਆਸਟਰੀਆ ਦੇ ਤਾਜ ਦਾ ਇਕ ਹੀਰਾ ਫਲੋਰੈਨਟਾਈਨ ਨਾਂ ਦਾ ਹੈ, ਜਿਸ ਦਾ ਭਾਰ 137.27 ਮੀਟ੍ਰਿਕ ਕੈਰਟ ਹੈ ਅਤੇ ਉਹ ਹਲਕੇ ਪੀਲੇ ਰੰਗ ਦਾ ਹੈ। ਇਹ ਸੁੰਦਰਤਾ ਵਿਚ ਲਾਜਵਾਬ ਹੈ। ਹੈਦਰਾਬਾਦ ਦੇ ਨਿਜ਼ਾਮ ਕੋਲ ਇਕ ਹੀਰਾ ਵਿਕਟੋਰੀਆ ਦੇ ਨਾਂ ਦਾ ਹੈ, ਜੋ ਉਸਨੇ 400,000 ਪੌਂਡ ਵਿਚ ਖਰੀਦਿਆ ਸੀ। ਉਸ ਦਾ ਪਹਿਲਾ ਵਜ਼ਨ 469.88 ਮੀਟ੍ਰਿਕ ਕੈਰਟ ਸੀ ਜੋ ਕਟਾਈ ਮਗਰੋਂ 184.77 ਮੀਟ੍ਰਿਕ ਕੈਰਟ ਰਹਿ ਗਿਆ ਹੈ।

ਹ. ਪੁ.—ਐਨ. ਅਮੈ. 966 ; ਕੋਲ. ਐਨ. 6 : 249 ; ਐਨ. ਬ੍ਰਿ. 7:358

**ਹੀਰਾ (ਸ਼ਹਿਰ) :** ਇਰਾਕ ਦੇ ਕਰਬਲਾ ਮੁਹਾਫਜ਼ਾ ਵਿਚ ਅਲਕੂਫਾ ਦੇ ਦੱਖਣ ਵਲ ਸਥਿਤ ਇਹ ਇਕ ਪ੍ਰਾਚੀਨ ਸ਼ਹਿਰ ਹੈ ਜਿਸਦਾ ਇਸਲਾਮ ਤੋਂ ਪਹਿਲੇ ਹੀ ਅਰਬ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਥਾਂ ਰਿਹਾ ਹੈ। ਸ਼ੁਰੂ ਵਿਚ ਇਹ ਸ਼ਹਿਰ ਇਕ ਫੌਜੀ ਕੈਂਪ ਸੀ ਅਤੇ ਬਾਅਦ ਵਿਚ 5ਵੀਂ, 6ਵੀਂ ਸਦੀ ਦੌਰਾਨ ਇਸ ਦੀ ਮਹੱਤਤਾ ਹੋਰ ਵਧ ਗਈ। ਉਸ ਸਮੇਂ ਇਹ ਲਖਮੀਡੀਆਂ ਦੀ ਰਾਜਧਾਨੀ ਸੀ ਅਤੇ ਫ਼ਾਰਸ (ਈਰਾਨ), ਬਾਈਜ਼ੈਨਟੀਅਮ ਅਤੇ ਅਰਬੀ ਪ੍ਰਾਇਦੀਪ ਵਿਚਕਾਰ ਸਿਆਸਤ ਤੇ ਫੌਜੀ ਸਰਗਰਮੀਆਂ ਦਾ ਕੇਂਦਰ ਬਣ ਚੁੱਕਾ ਸੀ। ਇਹ ਸ਼ਹਿਰ ਸਾਸਾਨੀਆਂ ਨੂੰ ਅਰਬੀ ਖਾਨਾਬਦੋਸ਼ਾਂ ਦੇ ਹਮਲਿਆਂ ਤੋਂ ਬਚਾਉਂਦਾ ਸੀ ਅਤੇ ਫ਼ਾਰਸ ਦੇ ਅਰਬ ਪ੍ਰਾਇਦੀਪ ਦੇ ਵਿਚਕਾਰ ਉਨਾਂ ਦੇ ਕਾਫ਼ਲਿਆਂ ਦੇ ਰਸਤੇ ਵਿਚ ਇਕ ਮਸ਼ਹੂਰ ਟਿਕਾਣਾ ਸੀ।

ਅਰਬਾਂ ਦੇ ਸਭਿਆਚਾਰਕ ਇਤਿਹਾਸ ਵਿਚ ਇਹ ਸ਼ਹਿਰ ਸਭ ਤੋਂ ਮਹੱਤਵਪੂਰਨ ਹੈ। ਅਰਬੀ ਲਿਪੀ ਰਵਾਇਤੀ ਤੌਰ ਤੇ ਇਥੇ ਹੀ ਵਿਕਸਿਤ ਹੋਈ ਹੈ ਅਤੇ ਅਰਬੀ ਕਵਿਤਾ ਅਤੇ ਅਰਬੀ ਇਸਾਈ ਮਤ ਦੀ ਤਰੱਕੀ ਵਿਚ ਤਾਂ ਇਸ ਸ਼ਹਿਰ ਦਾ ਨਾਂ ਖ਼ਾਸ ਵਰਨਣਯੋਗ ਹੈ। ਤਾਰਾਫ਼ਾਹ ਤੇ ਐਨ-ਨਬੀਗਾਹ ਵਰਗੇ ਕਵੀ ਵੀ ਇਸ ਸ਼ਹਿਰ ਦੀ ਦੇਣ ਹਨ। ਵੱਡੇ ਪਾਦਰੀ ਦੀ ਸੀਟ ਹੋਣ ਕਰਕੇ ਇਸ ਸ਼ਹਿਰ ਨੇ ਪੂਰਬ ਦੇ ਧਾਰਮਿਕ ਜੀਵਨ ਤੇ ਕਾਫ਼ੀ ਅਸਰ ਪਾਇਆ।

7ਵੀਂ ਸਦੀ ਦੇ ਸ਼ੁਰੂ ਵਿਚ, ਜਦੋਂ ਫ਼ਾਰਸੀਆਂ ਨੇ ਲਖਮੀਡ ਖ਼ਾਨਦਾਨ ਖ਼ਤਮ ਕਰਨ ਦੇ ਨੇੜੇ ਕਰ ਦਿੱਤਾ ਤਾਂ ਇਹ ਸ਼ਹਿਰ ਢਹਿੰਦੀਆਂ ਕਲਾਂ ਵੱਲ ਤੁਰ ਪਿਆ ਅਤੇ 633 ਈ. ਵਿਚ ਇਹ ਸ਼ਹਿਰ ਮੁਸਲਮਾਨਾਂ ਦੇ ਕਬਜ਼ੇ ਵਿੱਚ ਆ ਗਿਆ।

16° 10′ ਉ. ਵਿਥ.; 76° 45′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 57

**ਹੀਰਾ ਸਿੰਘ, ਡੋਗਰਾ (ਰਾਜਾ) :** ਮਹਾਰਾਜਾ ਰਣਜੀਤ ਸਿੰਘ ਦੇ ਪ੍ਰਧਾਨ ਮੰਤਰੀ ਰਾਜਾ ਧਿਆਨ ਸਿੰਘ ਡੋਗਰੇ ਦੇ ਪੁੱਤਰ ਹੀਰਾ ਸਿੰਘ ਦਾ ਜਨਮ ਸੰਨ 1818 ਵਿਚ ਹੋਇਆ। ਇਹ ਆਪਣੇ ਪਿਤਾ ਵਾਂਗ ਹੀ ਬੜਾ ਹੋਣਹਾਰ, ਦਲੇਰ ਤੇ ਅਕਲ ਦਾ ਧਨੀ ਸੀ। ਬਹੁਤ ਛੋਟੀ ਉਮਰ ਵਿਚ ਹੀ ਇਸਨੇ ਸ਼ੇਰੇ-ਪੰਜਾਬ ਦੀ ਬੱਚਾ ਪਲਟਨ ਵਿਚ ਸੇਵਾ ਕੀਤੀ। ਸ਼ੇਰੇ-ਪੰਜਾਬ ਇਸ ਨੂੰ ਬੇਹੱਦ ਚਾਹੁੰਦਾ ਸੀ। ਇਸਨੂੰ ਜਸਰੋਟੇ ਦਾ ਇਲਾਕਾ ਦੇ ਕੇ ਰਾਜੇ ਦੀ ਪਦਵੀ ਨਾਲ ਸਨਮਾਨਤ ਕੀਤਾ ਗਿਆ। ਮਹਾਰਾਜਾ ਇਸਨੂੰ ਬੱਰੜੀ ਕਹਿ ਕੇ ਬੁਲਾਉਂਦਾ ਸੀ ਤੇ ਆਪਣੇ ਦਰਬਾਰ ਵਿਚ ਆਪਣੇ ਬਰਾਬਰ ਕੁਰਸੀ ਤੇ ਬਿਠਾਇਆ ਕਰਦਾ ਸੀ ਜਦੋਂ ਕਿ ਕਿਸੇ ਹੋਰ ਦਰਬਾਰੀ ਨੂੰ ਮਹਾਰਾਜੇ ਦੇ ਬਰਾਬਰ ਬੈਠਣ ਦੀ ਇਜਾਜ਼ਤ ਨਹੀਂ ਸੀ।

ਸੰਨ 1829 ਵਿਚ ਇਸਦਾ ਵਿਆਹ ਲਾਹੌਰ ਵਿਖੇ ਬੜੀ ਧੂਮਧਾਮ ਨਾਲ ਹੋਇਆ। ਇਹ ਹੌਲੀ ਹੌਲੀ ਸਿੱਖ ਫੌਜਾਂ ਵਿਚ ਕਾਫ਼ੀ ਮਕਬੂਲ ਹੋ ਗਿਆ। ਸੰਨ 1839 ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦਰਬਾਰ ਵਿਚ ਹਫੜਾ ਦਫੜੀ ਮੱਚ ਗਈ। 1843 ਵਿਚ ਹੀਰਾ ਸਿੰਘ ਦੇ ਪਿਤਾ ਰਾਜਾ ਧਿਆਨ ਸਿੰਘ ਦਾ ਕਤਲ ਹੋ ਗਿਆ। ਹੀਰਾ ਸਿੰਘ ਨੇ ਸੰਧਾਵਾਲੀਏ ਸਰਦਾਰਾਂ ਤੋਂ ਇਸ ਦਾ ਖੂਬ ਬਦਲਾ ਲਿਆ। ਸਤੰਬਰ, 1843 ਵਿਚ ਦਲੀਪ ਸਿੰਘ ਨੂੰ ਮਹਾਰਾਜਾ ਥਾਪ ਦਿੱਤਾ ਗਿਆ ਤੇ ਨੌਜਵਾਨ ਹੀਰਾ ਸਿੰਘ ਉਸਦਾ ਵਜ਼ੀਰ ਬਣ ਗਿਆ। ਹੀਰਾ ਸਿੰਘ ਇਕ ਅਤਿ ਚੰਗਾ ਰਾਜ-ਪ੍ਰਬੰਧਕ ਹੋਣ ਦੇ ਬਾਵਜੂਦ ਵੀ ਆਪਣੇ ਸਲਾਹਕਾਰ ਜਲ੍ਹੇ ਮਿਸ਼ਰ ਦੀਆਂ ਬੇਰਪਰਵਾਹੀਆਂ ਕਾਰਨ ਅਨੇਕ ਦਰਬਾਰੀਆਂ ਨਾਲ ਵਿਗਾੜ ਬੈਠਾ। ਰਾਜਾ ਸੁਚੇਤ ਸਿੰਘ ਇਸ ਤੋਂ ਵਿਸ਼ੇਸ਼ ਰੂਪ ਵਿਚ ਈਰਖਾ ਖਾਂਦਾ ਸੀ ਤੇ ਉਸ ਨੂੰ ਰਾਣੀ ਜਿੰਦਾਂ ਦੀ ਹਮਾਇਤ ਹਾਸਲ ਸੀ। ਇਸ ਤੋਂ ਬਾਅਦ ਹੀਰਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਪਾਸੋਂ ਵੀ ਵੈਰ ਲੈ ਲਿਆ। ਅੰਤ ਜੱਲ੍ਹੇ ਸਮੇਤ ਹੀਰਾ ਸਿੰਘ ਨੂੰ ਭੱਜਣਾ ਪਿਆ ਤੇ 21 ਦਸੰਬਰ, 1844 ਨੂੰ ਸਾਥੀਆਂ ਸਮੇਤ ਲਾਹੌਰ ਤੋਂ 12 ਕੁ ਮੀਲ ਦੀ ਵਿਥ ਤੇ ਜੰਮੂ ਵੱਲ ਨੂੰ ਭਜਦਿਆਂ ਪਿੰਡ ਨੇਕੋਵਾਲ ਦੇ ਨੇੜੇ ਇਹ ਖਾਲਸਾ ਫੌਜ ਦੇ ਹੱਥੋਂ ਮਾਰਿਆ ਗਿਆ।

—ਸ਼ਮਸ਼ੇਰ ਸਿੰਘ ਅਸ਼ੋ

**ਹੀਰਾ ਸਿੰਘ ਦਰਦ :** ਹੀਰਾ ਸਿੰਘ ਦਰਦ ਪੰਜਾਬੀ ਦਾ ਬਹੁਪੱਖੀ ਸਾਹਿਤਕਾਰ ਸੀ। ਕਵਿਤਾ, ਕਹਾਣੀ, ਨਿਬੰਧ, ਸਫ਼ਰਨਾਮੇ ਆਲੋਚਨਾ ਦੇ ਖੇਤਰ ਵਿਚ ਇਸਦੀ ਵਰਣਨਯੋਗ ਦੇਣ ਹੈ। ਇਸਦ

30 ਸਤੰਬਰ 1889 ਨੂੰ ਪਿੰਡ ਘਘਰੋਟ, ਜ਼ਿਲ੍ਹਾ ਰਾਵਲਪਿੰਡੀ ਪਾਕਿਸਤਾਨ) ਵਿਚ ਸ੍ਰ. ਹਰੀ ਸਿੰਘ ਦੇ ਘਰ ਹੋਇਆ। ਦਸਵੀਂ ਆਨੀ ਇਸਨੇ ਪੰਜਾਬ ਯੂਨੀਵਰਸਿਟੀ ਤੋਂ ਪਾਸ ਕੀਤੀ। 1908 919 ਤੱਕ ਇਸਨੇ ਵੱਖ ਸਕੂਲਾਂ ਵਿਚ ਾਪਕ ਵਜੋਂ ਕੰਮ । 1920 ਵਿਚ ਮਾਸਟਰ ਸੁੰਦਰ ਸਿੰਘ ਲ਼ਪੁਰੀ ਨੇ ਰੋਜ਼ਾਨਾ ਰ ਕੱਢਣਾ ਸ਼ੁਰੂ ਤਾਂ ਇਹ ਉਸਦੇ ਕੀ ਸਟਾਫ਼ ਵਿਚ ਸੀ। 1924 ਵਿਚ ਆਪਣਾ ਮਾਸਕ 'ਫੁਲਵਾੜੀ' ਜਾਰੀ ਜੋ ਵੰਡ ਪਿਛੋਂ ਵੀ ਲ ਚਲਦਾ ਰਿਹਾ।


ਹੀਰਾ ਸਿੰਘ ਦਰਦ

ਤੰਤਰਤਾ ਲਹਿਰ ਵਿਚ ਸਰਗਰਮ ਹਿੱਸਾ ਲੈਣ ਕਾਰਨ ਦਰਦ ਨੂੰ ਾਰੀ ਜੇਲ੍ਹ ਜਾਣਾ ਪਿਆ ਅਤੇ ਲਗਭਗ 6 ਸਾਲ ਕੈਦ ਕੱਟੀ। ਵਿਚ ਇਸਨੇ ਚਾਤ੍ਰਿਕ, ਮੁਸ਼ਤਾਕ, ਕੁਸ਼ਤਾ ਆਦਿ ਸਜਣਾਂ ਦੇ ਗ ਨਾਲ 'ਪੰਜਾਬੀ ਸਭਾ' ਦੀ ਨੀਂਹ ਰੱਖੀ। ਇਸਨੇ ਸਿੱਖ ਲੀਗ, ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਕਾਂਗਰਸ ਪਾਰਟੀ ਵਿਚ ਵੀ ਤਾ। ਵੰਡ ਪਿਛੋਂ ਇਸਨੇ ਕੇਂਦਰੀ ਪੰਜਾਬੀ ਲੇਖਕ ਸਭਾ ਜਥੇਬੰਦ ਇਹ ਕੁਝ ਸਮਾਂ ਪੰਜਾਬੀ ਸਾਹਿਤ ਅਕਾਦਮੀ ਦਾ ਮੀਤ ਪ੍ਰਧਾਨ ਾ। ਪੰਜਾਬ ਸਰਕਾਰ ਨੇ ਇਸਨੂੰ 1961 ਵਿਚ ਸ਼੍ਰੋਮਣੀ ਸਾਹਿ- ਵਜੋਂ ਸਨਮਾਨਿਤ ਕੀਤਾ। ਇਸ ਦੀਆਂ ਪਹਿਲਿਆਂ ਕਵਿਤਾਵਾਂ ਸ਼ ਭਗਤੀ ਦੇ ਕੌਮੀ ਜਜ਼ਬੇ ਦੀ ਬੁਨਿਆਦ ਸਿੱਖ ਇਤਿਹਾਸ ਸੀ। ਸੁਨੇਹੇ" ਵਿਚ ਦੁਖੀ ਭਾਰਤ ਦੀ ਗੁਲਾਮੀ, ਭੁਖ, ਗ਼ਰੀਬੀ, ਾਰੀ ਤੇ ਬੇਕਦਰੀ ਦੀ ਦਰਦ ਭਰੀ ਦਾਸਤਾਨ ਚਿਤਰੀ ਹੋਈ ਹੈ।

ਰਦਾਰ ਦਰਦ ਦੀਆਂ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ: ਪ੍ਰਕਾਰਾਂ ਦੀ ਵੰਨਗੀ ਤੇ ਸਿੱਖ ਬੱਚਿਓ ਜਾਗੋ, (2) ਦਰਦ (3) ਹੋਰ ਅਗੇਰੇ (ਕਾਵਿ ਸੰਗ੍ਰਹਿ), (4) ਚੋਣਵੇਂ ਦਰਦ ਸੁਨੇਹੇ ਸੰਗ੍ਰਹਿ), (5) ਕਿਸਾਨ ਦੀਆਂ ਆਹੀਂ (ਕਵਿਤਾ-ਕਹਾਣੀਆਂ), ਜਾਬੀ ਸੱਧਰਾਂ (ਸੰਪਾਦਤ ਕਹਾਣੀਆਂ), (7) ਆਸ ਦੀ ਤੰਦ ਤੇ ਾਣੀਆਂ, (8) ਨਵੀਨ ਭਾਰਤ ਦੇ ਰਾਜਸੀ ਆਗੂ (ਜੀਵਨੀਆਂ), ਜਾਬੀ ਸਾਹਿਤ ਦਾ ਇਤਿਹਾਸ, (10) ਸੋਸ਼ਲਿਜ਼ਮ ਕੀ ਹੈ ), (11) ਪੰਥ, ਧਰਮ ਤੇ ਰਾਜਨੀਤੀ, (12) ਇਮਤਿਹਾਨੀ .3) ਮੇਰੀਆਂ ਕੁਝ ਇਤਿਹਾਸਕ ਯਾਦਾਂ (ਸਵੈ-ਜੀਵਨੀ ਲੇਖ), 14) ਮਲਾਇਆ ਦੀ ਯਾਤਰਾ।

926 ਵਿਚ ਦਰਦ ਦੀ ਪਹਿਲੀ ਕਹਾਣੀ 'ਸ਼ਹੀਦ ਦੀ ਅਮਾਨਤ' ਬਹੁਤ ਸਲਾਹੀ ਗਈ। ਇਸ ਦੀ ਵਿਚਾਰਧਾਰਾ ਦੇ ਤਿੰਨ ਪੱਖ ੀ ਅਗਰਗਾਮਤਾ, ਸਿੱਖੀ ਤੇ ਸਾਂਝੀ ਪੰਜਾਬੀਅਤ ਹਨ। ਕਵਿਤਾ ਹ ਰੂਪ ਵਲੋਂ ਰਵਾਇਤੀ ਤੇ ਵਿਚਾਰ ਵਲੋਂ ਅਗਰਗਾਮੀ ਹੈ। ਠੇਠਤਾ ਅਤੇ ਪ੍ਰਮਾਣੀਕਤਾ ਦਰਦ ਦੀ ਵਾਰਤਕ ਦੇ ਕੁਝ ਗੁਣ ਤਸ ਪੁਰਾਣੇ ਤੇ ਉਸਤਾਦ ਕਵੀ ਦਾ ਦੇਹਾਂਤ 1964 ਵਿਚ ।

:.—ਪੰ. ਲਿ. ਕੋ.

**ਹੀਰਾ ਸਿੰਘ, ਭਾਈ :** ਭਾਈ ਹੀਰਾ ਸਿੰਘ ਗੁਰਬਾਣੀ ਦਾ ਪ੍ਰਸਿੱਧ ਕੀਰਤਨੀਆ ਹੋਇਆ ਹੈ। ਇਸ ਦਾ ਜਨਮ ਝੰਗ ਸ਼ਾਹਪੁਰ (ਹੁਣ ਪਾਕਿਸਤਾਨ) ਦੇ ਨੇੜੇ ਇਕ ਛੋਟੇ ਜਿਹੇ ਪਿੰਡ ਫਿਰੂਕੇ ਵਿਚ 1879 ਵਿਚ ਹੋਇਆ। ਗੁਰਮੁਖੀ ਅਤੇ ਗੁਰਬਾਣੀ ਦੀ ਮੁਢਲੀ ਵਿਦਿਆ ਇਸਨੇ ਭਾਈ ਮਾਹਣਾ ਸਿੰਘ ਦੀ ਧਰਮਸ਼ਾਲਾ ਚੋਂ ਪ੍ਰਾਪਤ ਕੀਤੀ। ਫੇਰ ਸਰ-ਕਾਰੀ ਸਕੂਲ ਵਿਚ ਉਰਦੂ, ਫ਼ਾਰਸੀ ਆਦਿ ਮਜ਼ਮੂਨ ਪੰਜ ਸਾਲ ਤੱਕ ਪੜ੍ਹੇ। ਭਾਈ ਸਾਹਿਬ ਦੀ ਰੁਚੀ ਛੋਟੇ ਹੁੰਦਿਆਂ ਹੀ ਧਾਰਮਕ ਗ੍ਰੰਥ ਪੜ੍ਹਨ ਵੱਲ ਸੀ।

ਸੰਨ 1897 ਵਿਚ ਭਾਈ ਹੀਰਾ ਸਿੰਘ ਆਪਣੇ ਪਿਤਾ ਭਾਈ ਭਾਗ ਸਿੰਘ ਨਾਲ ਕੀਰਤਨ ਕਰਨ ਲੱਗ ਪਿਆ। 19 ਸਾਲਾਂ ਦੀ ਉਮਰ ਵਿਚ ਆਪਣੀ ਪਤਨੀ ਸਮੇਤ ਇਹ ਅੰਮ੍ਰਿਤਸਰ ਆ ਗਿਆ। ਇਥੇ ਭਾਈ ਵੀਰ ਸਿੰਘ ਨੇ ਇਸ ਨੂੰ ਖਾਲਸਾ ਟ੍ਰੈਕਟ ਸੁਸਾਇਟੀ ਵਿਚ ਸੇਵਾ ਤੇ ਲਗਾ ਲਿਆ। ਵਿਹਲੇ ਸਮੇਂ ਵਿਚ ਇਹ ਸੰਗੀਤ ਸਿਖਦਾ ਰਹਿੰਦਾ। ਕੁਝ ਚਿਰ ਪਿੱਛੋਂ ਇਸ ਦੇ ਪਿਤਾ ਜੀ ਵੀ ਅੰਮ੍ਰਿਤਸਰ ਆ ਗਏ ਤੇ ਪਿਤਾ ਪੁੱਤਰ ਨੇ ਰਲ ਕੇ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਸੋਭਾ ਵਧਣ ਲੱਗ ਪਈ। ਰੂਹਾਨੀ ਚਿਹਰਾ, ਖਿੜਿਆ ਚਮਕਦਾ ਮਸਤਕ ਤੇ ਨਾਮ-ਰਸ-ਭਿੰਨੇ ਨੈਣ ਭਾਈ ਸਾਹਿਬ ਦੀ ਉੱਚੀ ਆਤਮਕ ਅਵਸਥਾ ਦੇ ਸੂਚਕ ਸਨ।

ਫਿਰ ਭਾਈ ਹੀਰਾ ਸਿੰਘ ਨੇ ਸਿੰਘ ਸਭਾ ਵੱਲੋਂ ਪੰਜਾਬ ਦੇ ਛੋਟੇ ਵੱਡੇ ਸ਼ਹਿਰਾਂ, ਕਸ਼ਮੀਰ, ਸਰਹੱਦੀ ਸੂਬਾ, ਯੂ. ਪੀ., ਸਿੰਧ, ਬੰਗਾਲ, ਆਸਾਮ ਤੇ ਬਰਮਾ ਵਿਚ ਜਾ ਕੇ ਸਿੱਖੀ ਦਾ ਪਰਚਾਰ ਕੀਤਾ; ਖ਼ਾਲਸਾ ਸਕੂਲਾਂ ਤੇ ਕਾਲਜਾਂ ਲਈ ਮਾਇਆ ਇੱਕਤਰ ਕਰਵਾਈ। ਭਾਈ ਸਾਹਿਬ ਦੇ ਕੀਰਤਨ ਲਈ ਲੋਕ ਇੰਨਾਂ ਤਾਂਘਦੇ ਰਹਿੰਦੇ ਕਿ 1903 ਤੋਂ ਮਗਰੋਂ ਇਹ ਹਰ ਸਾਲ ਆਪਣਾ ਜਥਾ ਲੈ ਕੇ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਸਮੇਂ ਕੀਰਤਨ ਕਰਨ ਲਈ ਨਨਕਾਣਾ ਸਾਹਿਬ ਪੁੱਜਦੇ। ਮੁਹੰਮਦ ਮਸਕੀਨ ਭਾਈ ਹੀਰਾ ਸਿੰਘ ਰਾਗੀ ਦਾ ਗਵਾਲੀਅਰ ਵਿਚ ਕੀਰ-ਤਨ ਸੁਣ ਕੇ ਸ੍ਰੀ ਹਰਿਮੰਦਰ ਸਾਹਿਬ ਚੰਦਨ ਦਾ ਅਨੋਖਾ ਚੌਰ ਭੇਟ ਕਰਨ ਆਇਆ। ਉਸ ਨੇ ਇਹ ਚੌਰ 7 ਮਹੀਨੇ ਲਗਾ ਕੇ 9 ਮਣ 14 ਸੇਰ ਚੰਦਨ ਵਿਚੋਂ ਤਾਰ ਤਾਰ ਕੱਢ ਕੇ ਤਿਆਰ ਕੀਤਾ ਸੀ। ਇਸ ਚੌਰ ਦੀਆਂ ਵਾਲ ਵਰਗੀਆਂ ਇਕ ਲੱਖ 45 ਹਜ਼ਾਰ ਤਾਰਾਂ ਹਨ। ਇਸ ਚੌਰ ਸਾਹਿਬ ਨੂੰ ਭਾਈ ਹੀਰਾ ਸਿੰਘ ਨੇ 31 ਦਸੰਬਰ 1925 ਨੂੰ ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਭੇਟ ਕਰਾਇਆ।

ਭਾਈ ਹੀਰਾ ਸਿੰਘ ਦਾ ਜੀਵਨ ਕਰੜੀ ਘਾਲਣਾ ਵਾਲਾ ਸੀ। ਤੜਕੇ ਢਾਈ ਵਜੇ ਜਾਗ ਕੇ ਸਾਰਾ ਦਿਨ ਨਿਤਨੇਮ, ਭਜਨ, ਸਿਮਰਨ ਤੇ ਕਥਾ ਕੀਰਤਨ ਅਤੇ ਸ਼ਾਮ ਦੇ ਦੀਵਾਨ ਦੀ ਸਮਾਪਤੀ ਮਗਰੋਂ ਰਾਤ ਨੂੰ ਅੱਠ ਨੌਂ ਵਜੇ ਵਿਹਲ ਮਿਲਦੀ। ਇਹ ਘਾਲਣਾ 25-26 ਸਾਲ ਤਕ ਚਲਦੀ ਰਹੀ। ਬਹੁਤੀ ਖੇਚਲ ਕਾਰਨ ਸਰੀਰ ਰੋਗੀ ਹੋ ਗਿਆ ਅਤੇ 1924 ਵਿਚ ਆਂਦਰਾਂ ਦਾ ਕੈਂਸਰ ਹੋ ਗਿਆ। ਆਖਰ 2 ਸਤੰਬਰ 1926 ਨੂੰ ਭਾਈ ਸਾਹਿਬ ਦਾ ਦੇਹਾਂਤ ਹੋ ਗਿਆ।

ਇਸ ਉੱਘੇ ਕੀਰਤਨੀਏ ਦੀਆਂ ਸੇਵਾਵਾਂ ਨੂੰ ਮੁੱਖ ਰਖਿਦਿਆਂ ਹੋਇਆਂ 28 ਮਈ 1972 ਨੂੰ ਕੇਂਦਰੀ ਸਿੱਖ ਅਜਾਇਬ ਘਰ ਅੰਮ੍ਰਿਤਸਰ ਵਿਚ ਇਸ ਦੀ ਇਕ ਤਸਵੀਰ ਲਗਾਈ ਗਈ ਹੈ।

ਹ. ਪੁ.—ਅਮੋਲਕ ਹੀਰਾ, ਸੰਪਾ. ਮੇਜਰ ਬਲਵੰਤ ਸਿੰਘ; ਰੋਜ਼ਾਨਾ 'ਅਜੀਤ'-ਮਿਤੀ 2 ਸਤੰਬਰ, 1982

**ਹੀਰਾ ਸਿੰਘ, ਮਹਾਰਾਜਾ ਨਾਭਾ :** ਇਹ ਨਾਭੇ ਰਿਆਸਤ ਦਾ ਮਸ਼ਹੂਰ ਮਹਾਰਾਜਾ ਹੋਇਆ ਹੈ ਜੋ ਬਾਬਾ ਫੂਲ ਦੀ ਵੰਸ਼ ਵਿਚੋਂ ਸੀ। ਇਸ ਦਾ ਜਨਮ ਸੰਗਰੂਰ ਦੇ ਨੇੜੇ ਪਿੰਡ ਬਡਰੁੱਖਾਂ ਵਿਖੇ ਸਰਦਾਰ ਸੁੱਖਾ ਸਿੰਘ ਦੇ ਘਰ ਮਾਤਾ ਰਾਜ ਕੌਰ ਦੀ ਕੁੱਖੋਂ 6 ਪੋਹ ਸੰਮਤ 1900 (1843

ਈ.) ਨੂੰ ਹੋਇਆ । ਭਾਵੇਂ ਗੁਰਮੁਖੀ ਤੋਂ ਬਿਨਾਂ ਇਹ ਕੋਈ ਹੋਰ ਤਾਲੀਮ ਹਾਸਲ ਨਾ ਕਰ ਸਕਿਆ, ਪਰ ਇਸਨੇ ਘੋੜ ਸਵਾਰੀ, ਹਥਿਆਰ ਚਲਾਉਣ ਅਤੇ ਜਾਇਦਾਦ ਦਾ ਪ੍ਰਬੰਧ ਕਰਨ ਵਿਚ ਮਹਾਰਤ ਹਾਸਲ ਕੀਤੀ ।

ਭਾਦਰੋਂ ਸੁਦੀ 10 ਸੰਮਤ, 1928 (10 ਅਗਸਤ, 1871) ਨੂੰ ਅਚਾਨਕ ਸ੍ਰ. ਹੀਰਾ ਸਿੰਘ ਦੀ ਕਿਸਮਤ ਦਾ ਸਿਤਾਰਾ ਚਮਕਿਆ । ਨਾਭੇ ਦਾ ਰਾਜਾ ਸ੍ਰ. ਭਗਵਾਨ ਸਿੰਘ ਬਿਨਾ ਔਲਾਦ ਦੇ ਮਰ ਗਿਆ । ਅੰਗਰੇਜ਼ੀ ਹਕੂਮਤ ਨੇ ਸਿੱਖ ਰਿਆਸਤਾਂ ਦੇ ਅਹਿਦਨਾਮਿਆਂ ਦੇ ਮੁਤਾਬਿਕ-ਬਾਬਾ ਫੂਲ ਦੇ ਖਾਨਦਾਨ ਵਿਚੋਂ ਇਸ ਨੂੰ ਪਿੰਡ ਬਡਰੁੱਖਾਂ ਤੋਂ ਬੁਲਾ ਕੇ ਰਾਜ-ਗੱਦੀ ਤੇ ਬਿਠਾ ਦਿੱਤਾ । ਇਸਨੇ ਆਪਣੀ ਸਿਆਣਪ ਅਤੇ ਵਿਹਾਰਕ ਬੁੱਧੀ ਸਦਕਾ ਬੜੀ ਯੋਗਤਾ ਨਾਲ ਰਾਜ ਪਾਟ ਸੰਭਾਲ ਲਿਆ । ਇਸਦਾ ਵਜ਼ੀਰੇ ਆਜ਼ਮ ਸੇਵਾ ਸਿੰਘ ਇਸਦੀ ਸੱਜੀ ਬਾਂਹ ਸੀ । ਇਸਨੇ ਨਾਭੇ ਵਿਚ ਕਈ ਬਾਗ ਲਗਵਾਏ, ਮਹਿਲ ਬਣਵਾਏ, ਆਪਣੇ ਰਾਜ ਵਿਚ ਫ਼ੌਜੀ-ਛਾਉਣੀ, ਡਾਕ-ਸਹੂਲਤਾਂ, ਕਾਲਜ, ਪੁਲ, ਰੇਲਵੇ-ਸਟੇਸ਼ਨ, ਪੱਕੀਆਂ ਗਲੀਆਂ, ਨਾਲੀਆਂ, ਬਾਜ਼ਾਰਾਂ ਤੇ ਪੰਚਾਇਤਾਂ ਆਦਿ ਦਾ ਯੋਗ ਪ੍ਰਬੰਧ ਕੀਤਾ । ।

ਇਹ ਵਿਦਵਾਨਾਂ ਦਾ ਬੜਾ ਵੱਡਾ ਕਦਰਦਾਨ ਸੀ । ਇਸਨੇ ਮਿਸਟਰ ਮੈਕਸ ਆਰਥਰ ਮੈਕਾਲਿਫ ਨੂੰ ਰਿਆਸਤ ਵਲੋਂ ਮਾਅਕੂਲ ਖ਼ਰਚ ਦੇ ਕੇ ਉਸ ਤੋਂ ਛੇ ਜਿਲਦਾਂ ਵਿਚ 'ਸਿੱਖ ਰੀਲੀਜਨ' ਨਾਮੀ ਪੁਸਤਕ ਤਿਆਰ ਕਰਵਾਈ ਜੋ ਸੰਨ 1900 ਵਿਚ ਵਲਾਇਤੋਂ ਛਪੀ । ਇਸਨੇ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨੂੰ ਆਪਣੇ ਦਰਬਾਰ ਵਿਚ ਸੁਸ਼ੋਭਿਤ ਕੀਤਾ । ਭਾਈ ਪ੍ਰੇਮ ਸਿੰਘ ਤੇ ਪੰਡਤ ਗੌਰੀ ਰਾਇ ਨੂੰ ਵੀ ਕਾਫ਼ੀ ਸਹਾਇਤਾ ਤੇ ਇਨਾਮ ਆਦਿ ਦੇ ਕੇ ਉਨ੍ਹਾਂ ਦੀ ਸਰਪਰਸਤੀ ਕੀਤੀ । ਸ੍ਰ. ਹੀਰਾ ਸਿੰਘ ਨੇ ਚੋਖਾ ਸਾਹਿਤ ਰਚਵਾਇਆ ਤੇ ਮੁਫ਼ਤ ਵੰਡਵਾਇਆ । ਹੀਰਾ ਸਿੰਘ ਇਕ ਦਾਨੀ, ਦਿਆਨਤਦਾਰ, ਸਾਦਾ ਤੇ ਇਨਸਾਫ਼ ਪਸੰਦ ਰਾਜਾ ਸੀ । ਸੰਨ 1889 ਵਿਚ ਹੀਰਾ ਸਿੰਘ ਨੂੰ ਜੀ. ਸੀ. ਐਸ. ਆਈ ਤੇ 1903 ਵਿਚ ਜੀ. ਸੀ. ਆਈ. ਈ. ਅਤੇ ਸੰਨ 1911 ਵਿਚ ਦਿੱਲੀ ਦਰਬਾਰ ਵਿਚ ਮੌਰੂਸੀ 'ਮਹਾਰਾਜਾ' ਦੀ ਪਦਵੀ ਮਿਲੀ ।

25 ਦਸੰਬਰ, 1911 ਨੂੰ ਅਚਾਨਕ ਬੀਮਾਰ ਹੋਣ ਦੇ ਕਾਰਨ ਇਸਦੀ ਮੌਤ ਹੋ ਗਈ । ਇਸਤੋਂ ਬਾਅਦ ਨਾਭੇ ਦੀ ਰਾਜ-ਗੱਦੀ ਇਸ ਦੇ ਇਕਲੌਤੇ ਪੁੱਤਰ ਰਿਪੁਦਮਨ ਸਿੰਘ ਨੂੰ ਦਿਤੀ ਗਈ ।

ਹ. ਪੁ.—ਮ. ਕੋ. 277

—ਸ਼ਮਸ਼ੇਰ ਸਿੰਘ ਅਸ਼ੋਕ

**ਹੀਰਾ ਕਸੀਸ :** ਇਸ ਨੂੰ ਕਸੀਸ ਜਾਂ ਕੱਪਰਸ ਵੀ ਕਿਹਾ ਜਾਂਦਾ ਹੈ । ਇਸ ਦੀ ਰਸਾਇਣਿਕ ਬਣਤਰ $Fe\ So_4.7H_2O$ ਹੈ । ਇਸ ਨੂੰ ਕੀਮੀਆਗਰਾਂ ਨੇ ਵਰਤੋਂ ਵਿਚ ਲਿਆਂਦਾ । ਇਹ ਮੀਲੈਨਰਾਈਟ ਖਣਿਜ ਦੇ ਰੂਪ ਵਿਚ ਮਿਲਦਾ ਹੈ, ਜਿਹੜਾ ਕਿ ਆਮ ਕਰਕੇ ਰਵੇਦਾਰ ਜਾਂ ਰੇਸ਼ੇਦਾਰ ਠੋਸ ਹੁੰਦਾ ਹੈ । ਇਹ ਪਾਇਆਰਾਈਟ ਜਾਂ ਮਾਰਕੇਸਾਈਟ ਦੇ ਆਕਸੀਕਰਣ ਦੁਆਰਾ ਬਣਿਆ ਜਾਪਦਾ ਹੈ । ਇਸ ਨੂੰ ਬਣਾਉਣ ਲਈ ਪਾਇਆਰਾਈਟਾਂ ਦੇ ਹਵਾ ਵਿਚ ਢੇਰ ਲਗਾ ਦਿਤੇ ਜਾਂਦੇ ਹਨ, ਜਿਨ੍ਹਾਂ ਦਾ ਵਾਯੂਮੰਡਲ ਵਿਚ ਆਕਸੀਕਰਣ ਹੋ ਜਾਂਦਾ ਹੈ । ਇਸ ਤਰ੍ਹਾਂ ਬਣੇ ਹੋਏ ਫ਼ੈਰਸ ਸਲਫ਼ੇਟ ਨੂੰ ਪਾਣੀ ਵਿਚ ਘੋਲ ਲਿਆ ਜਾਂਦਾ ਹੈ ਅਤੇ ਘੋਲ ਨੂੰ ਅਜਿਹੇ ਟੈਂਕਾਂ ਵਿਚ ਘੱਲਿਆ ਜਾਂਦਾ ਹੈ ਜਿਨ੍ਹਾਂ ਵਿਚ ਲੋਹੇ ਦੀਆਂ ਰੱਦੀ ਕਾਤਰਾਂ ਪਾਈਆਂ ਹੁੰਦੀਆਂ ਹਨ, ਜਿਹੜੀਆਂ ਗੰਧਕ ਦੇ ਤੇਜ਼ਾਬ (ਜੇਕਰ ਇਹ ਬਣਿਆ ਹੋਵੇ) ਦਾ ਅਪਘਟਨ ਕਰ ਦਿੰਦੀਆਂ ਹਨ । ਫਿਰ ਇਸ ਘੋਲ ਦਾ ਵਾਸ਼ਪਨ ਕਰਕੇ ਹੀਰਾ ਕਸੀਸ ਦੇ ਰਵੇ ਪ੍ਰਾਪਤ ਕੀਤੇ ਜਾਂਦੇ ਹਨ । ਫ਼ੈਰਸ ਸਲਫ਼ੇਟ ਦੇ ਰਵੇ ਵੱਡੇ ਅਤੇ ਹਰੇ ਰੰਗ ਦੇ ਹੁੰਦੇ ਹਨ ਅਤੇ ਇਕ ਇਕ-ਨਤਧੁਰੱਈ ਸਿਸਟਮ ਨਾਲ ਸਬੰਧਤ ਹੁੰਦੇ ਹਨ । ਜਿਸਤ ਸਲਫ਼ੇਟ ਦੇ ਸਮਰੂਪੀ ਸਮਾਂਤਰ ਛੇ-ਫਲਕੀ ਰਵੇ ਬਣਾਉਣ ਲਈ ਘੋਲ ਵਿਚ ਜਿਸਤ ਸਲਫ਼ੇਟ ਦਾ ਇਕ ਕ੍ਰਿਸਟਲ ਪਾਉਣਾ ਪੈਂਦਾ ਹੈ ਅਤੇ $Fe\ So_4.5H_2O$ ਦੇ ਫ਼ਾਰਮੂਲੇ ਵਾਲੇ ਤ੍ਰੈ-ਨਤਧੁਰੱਈ ਰਵੇ ਬਣਾਉਣ ਲਈ ਘੋਲ ਵਿਚ ਕਾਪਰ ਸਲਫ਼ੇਟ ਦੀ ਜਾਗ ਲਾਉਣੀ ਪੈਂਦੀ ਹੈ । ਅਜਿਹੇ ਘੋਲ ਦਾ ਜਿਸ ਵਿਚ ਸ਼ੁੱਧ ਗੰਧਕ ਦਾ ਤੇਜ਼ਾਬ ਮਿਲਿਆ ਹੋਵੇ ਨਿਰਵਾਯੂ ਵਿਚ ਵਾਸ਼ਪਨ ਕਰਨ ਨਾਲ ਪਹਿਲਾਂ ਹੈੱਪਟਾਹਾਈਡ੍ਰੇਟਿਡ ਲੂਣ, ਫਿਰ ਪੈਂਟਾਹਾਈਡ੍ਰੇਟਿਡ ਲੂਣ ਅਤੇ ਫਿਰ ਮੈਂਗਨੀਜ਼ ਸਲਫ਼ੇਟ ਨਾਲ ਮਿਲਦਾ ਜੁਲਦਾ ਟੈਟ੍ਰਾਹਾਈਡ੍ਰੇਟ, $Fe\ SO_4.4H_2O$ ਪ੍ਰਾਪਤ ਹੁੰਦੇ ਹਨ । ਹੈੱਪਟਾਹਾਈਡ੍ਰੇਟ ਨੂੰ ਨਿਰਵਾਯੂ ਵਿਚ ਜੇਕਰ ਹੌਲੀ ਹੌਲੀ 140° ਸੈਂ. ਉੱਤੇ ਗਰਮ ਕੀਤਾ ਜਾਵੇ ਤਾਂ ਇਸ ਵਿਚੋਂ ਪਾਣੀ ਦੇ 6 ਅਣੂ ਨਿਕਲ ਜਾਂਦੇ ਹਨ ਅਤੇ ਚਿੱਟਾ ਪਾਊਡਰ ਪ੍ਰਾਪਤ ਹੁੰਦਾ ਹੈ । ਜੇ ਇਸ ਪਾਊਡਰ ਨੂੰ ਹਵਾ ਦੀ ਅਣਹੋਂਦ ਵਿਚ ਗਰਮ ਕੀਤਾ ਜਾਵੇ ਤਾਂ ਜਲ-ਹੀਣ ਲੂਣ ਪ੍ਰਾਪਤ ਹੁੰਦਾ ਹੈ । ਜਦੋਂ ਫ਼ੈਰਸ ਸਲਫ਼ੇਟ ਦੇ ਸੰਤ੍ਰਿਪਤ ਘੋਲ ਵਿਚ ਗੰਧਕ ਦਾ ਗਾੜ੍ਹਾ ਤੇਜ਼ਾਬ ਪਾਇਆ ਜਾਂਦਾ ਹੈ ਤਾਂ ਮਾੱਨੋਹਾਈਡ੍ਰੇਟ ਚਿੱਟੇ ਤਲਛਟ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ । ਖਾਰੇ ਸਲਫ਼ੇਟਾਂ ਨਾਲ ਕਿਰਿਆ ਕਰਕੇ ਫ਼ੈਰਸ ਸਲਫ਼ੇਟ ਦੂਹਰੇ ਲੂਣ ਬਣਾਉਂਦਾ ਹੈ । ਇਨ੍ਹਾਂ ਵਿਚ ਸਭ ਤੋਂ ਪ੍ਰਸਿੱਧ ਫ਼ੈਰਸ ਅਮੋਨੀਅਮ ਸਲਫ਼ੇਟ $[Fe\ So_4\ (NH_4)_2\ SO_4.6H_2O]$ ਹੈ । ਇਹ ਦੋਹਾਂ ਲੂਣਾਂ ਦੀਆਂ ਇਕੋ ਜਿਹੀਆਂ ਮਾਤਰਾਵਾਂ ਦੀ ਕਿਰਿਆ ਕਰਵਾਉਣ ਉਪ੍ਰੰਤ ਕ੍ਰਿਸਟਲੀਕਰਣ ਦੁਆਰਾ ਬਣਦਾ ਹੈ । ਇਹ ਇਕ ਸਥਿਰ ਲੂਣ ਹੈ ਅਤੇ ਇਸ ਨੂੰ ਆਇਤਨੀ ਵਿਸ਼ਲੇਸ਼ਣ ਵਿਚ ਵਰਤਿਆ ਜਾਂਦਾ ਹੈ । ਇਸ ਨੂੰ ਅਕਸਰ 'ਮੋਹਰ ਸਾਲਟ' ਕਿਹਾ ਜਾਂਦਾ ਹੈ ।

ਹਿਕਮਤ ਅਨੁਸਾਰ ਹੀਰਾ ਕਸੀਸ ਨੂੰ ਫਾਰਸੀ ਵਿਚ ਜ਼ਰਕ ਸਬਜ਼ ਅਤੇ ਅਰਬੀ ਵਿਚ ਜ਼ਰਜ ਅਖ਼ਜ਼ਰ ਕਿਹਾ ਜਾਂਦਾ ਹੈ । ਇਸ ਦਾ ਰੰਗ ਹਰੀ ਭਾ ਮਾਰਦਾ ਪੀਲਾ ਹੁੰਦਾ ਹੈ ਅਤੇ ਇਸ ਨੂੰ ਕੱਪੜੇ ਰੰਗਣ ਲਈ ਵਰਤਿਆ ਜਾਂਦਾ ਹੈ । ਇਸ ਦਾ ਸਵਾਦ ਕਸੈਲਾ ਅਤੇ ਬਦਬੂਦਾਰ ਹੁੰਦਾ ਹੈ । ਇਹ ਚਮੜੀ ਨੂੰ ਗਾਲ ਦਿੰਦਾ ਹੈ ਅਤੇ ਜ਼ਖ਼ਮ ਕਰ ਦਿੰਦਾ ਹੈ । ਜੇ ਇਸ ਨੂੰ ਸ਼ਹਿਦ ਨਾਲ ਮਿਲਾ ਕੇ ਲਿਆ ਜਾਵੇ ਤਾਂ ਮਿਹਦੇ, ਅੰਤੜੀਆਂ ਅਤੇ ਪੇਟ ਦੇ ਹਰ ਕਿਸਮ ਦੇ ਕੀੜਿਆਂ ਨੂੰ ਬਾਹਰ ਕਢ ਦਿੰਦਾ ਹੈ । ਪਾਣੀ ਨਾਲ ਲੈਣ ਤੇ ਉਲਟੀ ਆ ਜਾਂਦੀ ਹੈ । ਇਹ ਕਈ ਜ਼ਹਿਰਾਂ ਦਾ ਪ੍ਰਤਿਕਾਰਕ ਹੈ । ਜੇਕਰ ਇਕ ਰਿਸ਼ਟ ਪੁਸ਼ਟ ਨਜ਼ਲੇ ਦਾ ਮਰੀਜ਼ ਇਸ ਨੂੰ ਪੀ ਲਵੇ ਤਾਂ ਚਿਟੇ ਵਾਲਾਂ ਨੂੰ ਗਿਰਾ ਕੇ ਕਾਲੇ ਵਾਲ ਪੈਦਾ ਕਰਦਾ ਹੈ । ਇਹ ਬਹੁਤ ਹੀ ਖੁਸ਼ਕ ਹੈ, ਇਸ ਲਈ ਘੱਟ ਵਰਤਿਆ ਜਾਂਦਾ ਹੈ । ਪਾਣੀ ਨਾਲ ਰਲਾ ਕੇ ਇਸ ਦੀਆਂ ਬੂੰਦਾਂ ਨੱਕ ਵਿਚ ਪਾਉਣ ਨਾਲ ਨਕਸੀਰ ਬੰਦ ਹੋ ਜਾਂਦੀ ਹੈ । ਇਹ ਜੀਭ ਗਲ਼ੇ ਅਤੇ ਮੂੰਹ ਦੇ ਰੋਗਾਂ ਲਈ ਵੀ ਲਾਭਕਾਰੀ ਸਿੱਧ ਹੋਇਆ ਹੈ । ਕੰਨ ਦੇ ਦਰਦ ਲਈ ਵੀ ਬਹੁਤ ਅਸਰਦਾਇਕ ਹੈ । ਨੱਕ ਦੇ ਜ਼ਖ਼ਮਾਂ ਨੂੰ ਵੀ ਠੀਕ ਕਰਦਾ ਹੈ ਅਤੇ ਮਨੀ ਨੂੰ ਗਾੜ੍ਹਾ ਕਰਦਾ ਹੈ ।

ਹ. ਪੁ.—ਐਨ. ਬ੍ਰਿ. 12 : 601 ; ਮਖਜ਼ਨ-ਉਲ-ਅਦਵੀਆ ; ਤਸ਼ਰੀਹ-ਉਲ ਅਦਵੀਆ ; ਬੁਸਤਾਨ-ਉਲ ਮਫਰਦਾਤ

**ਹੀਰਾਕਲੀਸ :** ਇਹ ਪੂਰਬੀ ਰੋਮ ਦਾ ਸ਼ਹਿਨਸ਼ਾਹ ਸੀ । ਇਸਦਾ ਜਨਮ 575 ਈ. ਵਿਚ ਕੈਪਾਡੋਸ਼ੀਆ ਵਿਖੇ ਹੋਇਆ । ਇਸਦਾ ਪਿਤਾ ਸ਼ਹਿਨਸ਼ਾਹ ਮੋਰਿਸ ਅਧੀਨ ਇਕ ਆਲ੍ਹਾ ਫ਼ੌਜੀ ਅਫ਼ਸਰ ਰਿਹਾ ਅਤੇ ਬਾਅਦ ਵਿਚ ਅਫ਼ਰੀਕਾ ਵਿਖੇ ਰੋਮਨ ਇਲਾਕਿਆਂ ਦਾ ਗਵਰਨਰ ਬਣ ਗਿਆ । ਜਦੋਂ ਪੂਰਬੀ ਰੋਮ ਦੇ ਤਖ਼ਤ ਉੱਤੇ ਫ਼ੋਕਸ (602 ਤੋਂ 61[illegible] ਈ. ਤਕ) ਨੇ ਨਾਜਾਇਜ਼ ਕਬਜ਼ਾ ਕਰ ਲਿਆ ਤਾਂ ਲੋਕਾਂ ਨੇ ਉਸ ਵਿਰੁੱਧ ਬਗ਼ਾਵਤ ਕਰ ਦਿੱਤੀ ਅਤੇ ਹੀਰਾਕਲੀਸ ਨੂੰ ਬਗ਼ਾਵਤ ਦੀ ਸਰਦਾਰੀ ਸੰਭਾਲਣ ਲਈ ਸੱਦਾ ਭੇਜਿਆ । ਹੀਰਾਕਲੀਸ ਇਕ ਬਹੁਤ ਵੱਡ

ਫ਼ੌਜ ਲੈ ਕੇ ਫੋਕਸ ਵਿਰੁੱਧ ਵਧਿਆ ਅਤੇ ਬਿਨਾਂ ਕਿਸੇ ਮੁਕਾਬਲੇ ਦੇ ਕੁਸਤੁਨਤੁਨੀਆ ਵਿਚ ਜਾ ਦਾਖ਼ਲ ਹੋਇਆ। 610 ਈ. ਵਿਚ ਇਸਨੇ ਫੋਕਸ ਨੂੰ ਗੱਦੀ ਤੋਂ ਉਤਾਰ ਦਿੱਤਾ ਤੇ ਪੂਰਬੀ ਰੋਮ ਦਾ ਸ਼ਹਿਨਸ਼ਾਹ ਬਣ ਗਿਆ। ਜਲਦੀ ਹੀ ਇਸਨੇ ਪ੍ਰਸ਼ਾਸਨ ਵਲ ਪੂਰਾ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਤੇ ਵਿਗੜੇ ਹਾਲਾਤ ਨੂੰ ਸੰਵਾਰਨ ਦੇ ਯਤਨ ਕੀਤੇ।

ਸ਼ੁਰੂ ਸ਼ੁਰੂ ਵਿਚ ਇਸ ਨੇ ਆਪਣੇ ਆਪ ਨੂੰ ਇਸ ਯੋਗ ਨਹੀਂ ਸਮਝਿਆ ਕਿ ਇਹ ਈਰਾਨ ਦੇ ਪ੍ਰਸਿੱਧ ਬਾਦਸ਼ਾਹ ਖੁਸਰੋ ਦੂਜੇ ਦਾ ਮੁਕਾਬਲਾ ਕਰੇ, ਜੋ ਸੀਰੀਆ ਅਤੇ ਮਿਸਰ ਨੂੰ ਜਿੱਤਣ ਉਪਰੰਤ 616 ਈ. ਤੋਂ ਕੁਸਤੁਨਤੁਨੀਆਂ ਦੇ ਬਾਹਰ ਤੰਬੂ ਲਾ ਕੇ ਬੈਠਾ ਸੀ। 618 ਈ. ਵਿਚ ਇਸਨੇ ਆਪਣੀ ਰਾਜਧਾਨੀ ਛੱਡ ਕੇ ਕਾਰਥੇਜ਼ ਵਿਖੇ ਪਨਾਹ ਲੈਣ ਦੀ ਸੋਚੀ। ਐਪਰ ਦਰਬਾਰੀਆਂ ਅਤੇ ਧਾਰਮਕ ਨੇਤਾਵਾਂ ਦੇ ਕਹਿਣ ਤੇ ਇਸ ਨੇ ਇਹ ਇਰਾਦਾ ਛੱਡ ਦਿੱਤਾ। ਇਸਨੇ ਧਾਰਮਕ ਅਦਾਰਿਆਂ ਤੋਂ ਕਰਜ਼ਾ ਲੈ ਕੇ ਫੌਜੀ ਤਿਆਰੀ ਕੀਤੀ ਤੇ ਈਰਾਨ ਦੇ ਵਿਰੁੱਧ ਜੰਗ ਛੇੜ ਦਿੱਤੀ। ਇਹ ਆਪਣੀ ਪਹਿਲੀ ਮੁਹਿੰਮ (622 ਈ.) ਵਿਚ ਆਰਮੀਨੀਆ ਵਿਚ ਕਦਮ ਨਾ ਜਮਾ ਸਕਿਆ। ਇਸਦਾ ਇਰਾਦਾ ਇਹ ਸੀ ਕਿ ਇਹ ਆਰਮੀਨੀਆ ਤੇ ਕਬਜ਼ਾ ਕਰਕੇ ਫ਼ਾਰਸੀ ਫ਼ੌਜਾਂ ਨੂੰ ਘੇਰ ਲਵੇ। ਫ਼ੌਜੀ ਤਾਕਤ ਹੋਰ ਵਧਾ ਕੇ ਇਹ 624-26 ਈ. ਵਿਚ ਆਰਮੀਨੀਆ ਤੇ ਅਲਬਾਨੀਆ ਦੇ ਧੁਰ ਅੰਦਰ ਜਾ ਵੜਿਆ ਅਤੇ ਈਰਾਨੀ ਫ਼ੌਜਾਂ ਨੂੰ ਹਰਾ ਦਿੱਤਾ। ਇਸ ਦੀ ਹਾਜ਼ਰੀ ਵਿਚ ਕੁਸਤੁਨਤੁਨੀਆ ਉੱਤੇ ਅਵਾਰ ਕਬੀਲਿਆਂ ਨੇ ਹਮਲਾ ਕਰ ਦਿੱਤਾ ਸੀ ਪਰ ਇਸ ਦੇ ਪੁੱਤਰ ਕਾਨਸਟੈਨਟਿਨ ਨੇ ਬਹੁਤ ਬਹਾਦਰੀ ਨਾਲ ਇਨ੍ਹਾਂ ਦਾ ਮੁਕਾਬਲਾ ਕਰਕੇ ਰਾਜਧਾਨੀ ਨੂੰ ਬਚਾ ਲਿਆ। 627 ਈ. ਵਿਚ ਹੀਰਾਕਲੀਸ ਨੇ ਮੁੜ ਈਰਾਨੀਆਂ ਤੇ ਚੜ੍ਹਾਈ ਕਰ ਦਿੱਤੀ ਅਤੇ ਆਰਮੀਨੀਆ ਦੇ ਪਹਾੜੀ ਇਲਾਕਿਆਂ ਵਿਚੋਂ ਲੰਘ ਕੇ ਇਹ ਦਜ਼ਲਾ ਦਰਿਆ ਦੀ ਘਾਟੀ ਵਿਚ ਦਾਖ਼ਲ ਹੋ ਗਿਆ ਅਤੇ ਈਰਾਨ ਦੇ ਸ਼ਾਹ ਖੁਸਰੋ ਦੂਜੇ ਦੇ ਜਰਨੈਲ ਸ਼ਹਿਰ ਬੱਰਾਜ ਨੂੰ ਬੁਰੀ ਤਰ੍ਹਾਂ ਨਾਲ ਹਰਾ ਦਿੱਤਾ। ਇਸ ਲੜਾਈ ਵਿਚ ਹੀਰਾਕਲੀਸ ਨੇ ਨਿੱਜੀ ਬਹਾਦਰੀ ਦਾ ਸਬੂਤ ਦਿੱਤਾ। ਇਤਨੇ ਵਿਚ ਈਰਾਨੀ ਦਰਬਾਰ ਵਿਚ ਇਨਕਲਾਬ ਮੁਹਿੰਮ ਸ਼ੁਰੂ ਹੋਈ ਅਤੇ ਖੁਸਰੋ ਦੂਜੇ ਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ ਅਤੇ ਉਸਦੀ ਥਾਂ ਕਵਾਦ ਦੂਜੇ ਨੂੰ ਤਖ਼ਤ ਤੇ ਬਿਠਾ ਦਿੱਤਾ ਗਿਆ। ਕਵਾਦ ਦੂਜੇ ਨੇ ਹੀਰਾਕਲੀਸ ਨਾਲ ਜਲਦੀ ਹੀ ਸੁਲ੍ਹਾ ਕਰ ਲਈ ਕਿਉਂਕਿ ਹੀਰਾਕਲੀਸ ਦੀਆਂ ਫ਼ੌਜਾਂ ਈਰਾਨ ਦੀ ਰਾਜਧਾਨੀ ਵਲ ਤੇਜ਼ੀ ਨਾਲ ਵੱਧ ਰਹੀਆਂ ਸਨ।

ਹੀਰਾਕਲੀਸ ਬੜੀ ਸ਼ਾਨ ਨਾਲ ਵਾਪਸ ਕੁਸਤੁਨਤੁਨੀਆ ਵਿਚ ਦਾਖਲ ਹੋਇਆ। ਇਹ ਈਰਾਨ ਤੋਂ ਪਵਿੱਤਰ ਸਲੀਬ ਨਾਲ ਲੈ ਕੇ ਆਇਆ। ਇਹ ਉਹ ਪਵਿੱਤਰ ਸਲੀਬ ਸੀ, ਜਿਸ ਨੂੰ ਕਾਫ਼ੀ ਸਾਲ ਪਹਿਲਾਂ (614 ਈ. ਵਿਚ) ਯੇਰੋਸ਼ਲਮ ਤੋਂ ਈਰਾਨੀ ਫ਼ੌਜਾਂ ਖੋਹ ਕੇ ਲੈ ਗਈਆਂ ਸਨ। 629 ਈ. ਵਿਚ ਹੀਰਾਕਲੀਸ ਇਹ ਸਲੀਬ ਖ਼ੁਦ ਯੇਰੋਸ਼ਲਮ ਵਿਚ ਲਿਆਇਆ। ਇਸ ਕਾਰਨ ਹੀਰਾਕਲੀਸ ਨੂੰ ਧਾਰਮਕ ਹਲਕਿਆਂ ਵਿਚ ਬਹੁਤ ਸਤਿਕਾਰ ਮਿਲਿਆ ਅਤੇ ਇਸਨੇ ਆਪਣੀਆਂ ਪੂਰਬੀ ਸਰਹੱਦਾਂ ਨੂੰ ਮਜ਼ਬੂਤ ਕਰ ਲਿਆ।

ਇਸ ਮਗਰੋਂ ਹੀਰਾਕਲੀਸ ਨੇ ਆਪਣੇ ਇਲਾਕੇ ਦੀਆਂ ਉੱਤਰੀ ਸਰਹੱਦਾਂ ਨੂੰ ਮਜ਼ਬੂਤ ਕਰਕੇ ਅਵਾਰ ਕਬੀਲਿਆਂ ਦੇ ਹਮਲਿਆਂ ਨੂੰ ਰੋਕਿਆ। ਇਸ ਨੇ ਸਰਬ ਲੋਕਾਂ ਨੂੰ ਇਹ ਸਲਾਹ ਦਿੱਤੀ ਕਿ ਉਹ ਕਾਰਪੇਥੀਅਨ ਦੇ ਪਹਾੜੀ ਇਲਾਕਿਆਂ ਨੂੰ ਛੱਡ ਕੇ ਬਲਕਾਨ ਵਿਚ ਆ ਵਸਣ ਤਾਂ ਜੋ ਉਹ ਅਵਾਰ ਕਬੀਲਿਆਂ ਨੂੰ ਰੋਕ ਸਕਣ।

ਹੀਰਾਕਲੀਸ ਆਪਣੀ ਸਫਲਤਾ ਤੇ ਲੋਕ-ਪ੍ਰਿਯਤਾ ਨੂੰ ਬਹੁਤੀ ਦੇਰ ਤਕ ਕਾਇਮ ਨਹੀਂ ਰੱਖ ਸਕਿਆ, ਕਿਉਂਕਿ ਸਿਵਲ ਪ੍ਰਬੰਧ ਵਿਚ ਹੀਰਾਕਲੀਸ ਆਪਣੀ ਮਨਮਾਨੀ ਕਰਨ ਲਗ ਪਿਆ ਅਤੇ ਦਰਬਾਰੀਆਂ ਤੇ ਧਾਰਮਕ ਨੇਤਾਵਾਂ ਦੀ ਸਲਾਹ ਲੈਣੀ ਛੱਡ ਦਿੱਤੀ। ਇਹ ਲੋਕ ਹੀਰਾਕਲੀਸ ਦੀ ਵਿਰੋਧਤਾ ਤੇ ਉਤਰ ਆਏ। ਲਗਾਤਾਰ ਲੜਾਈਆਂ ਦੀ ਵਜ੍ਹਾ ਨਾਲ ਇਸਦੀ ਸਿਹਤ ਵੀ ਖ਼ਰਾਬ ਰਹਿਣ ਲੱਗ ਪਈ। 629 ਈ. ਵਿਚ ਅਰਬਾਂ ਨੇ ਸੀਰੀਆ ਤੇ ਪਹਿਲਾ ਹਮਲਾ ਕੀਤਾ। 637 ਈ. ਵਿਚ ਉਨ੍ਹਾਂ ਨੇ ਸੀਰੀਆ, ਫ਼ਲਸਤੀਨ ਤੇ ਮਿਸਰ ਤੇ ਕਬਜ਼ਾ ਕਰ ਲਿਆ। ਹੀਰਾਕਲੀਸ ਦੇ ਜਰਨੈਲਾਂ ਨੂੰ ਥਾਂ ਥਾਂ ਹਾਰ ਖਾਣੀ ਪਈ। ਹੀਰਾਕਲੀਸ ਨੇ ਇਸ ਇਲਾਕੇ ਨੂੰ ਵਾਪਸ ਲੈਣ ਦਾ ਕੋਈ ਜਤਨ ਨਾ ਕੀਤਾ ਤੇ ਆਪਣੀ ਹਕੂਮਤ ਦੇ ਬਾਕੀ ਸਾਲ ਇਸ ਨੇ ਧਾਰਮਕ ਸੁਧਾਰਾਂ ਤੇ ਖ਼ਰਚ ਕੀਤੇ। ਮਜ਼੍ਹਬੀ ਜੋਸ਼-ਖ਼ਰੋਸ਼ ਵਿਚ ਆ ਕੇ ਇਸ ਨੇ ਯਹੂਦੀਆਂ ਤੇ ਜ਼ੁਲਮ ਕੀਤੇ। ਇਸਨੇ ਈਸਾਈ ਫਿਰਕਿਆਂ ਨੂੰ ਮਿਲਾਉਣ ਦੀ ਅਸਫਲ ਕੋਸ਼ਿਸ਼ ਕੀਤੀ।

ਪ੍ਰਸ਼ਾਸਨ ਵਿਚ ਇਸਨੇ ਜਸਟੀਨੀਅਨ ਪਹਿਲੇ ਦੇ ਕੰਮ ਨੂੰ ਜਾਰੀ ਰਖਿਆ ਅਤੇ ਹਕੂਮਤ ਨੂੰ ਵੱਖ ਵੱਖ ਵਿਭਾਗਾਂ ਵਿਚ ਵੰਡਿਆ। ਹਰ ਮਹਿਕਮੇ ਦਾ ਇਕ ਵਜ਼ੀਰ ਜ਼ਿੰਮੇਵਾਰ ਸੀ ਜੋ ਕਿ ਬਾਦਸ਼ਾਹ ਅੱਗੇ ਜਵਾਬਦੇਹ ਸੀ।

ਇਸਨੇ ਪੂਰਬੀ ਰੋਮ ਦੇ ਪਤਨ ਨੂੰ ਰੋਕਣ ਦੀ ਕੋਸ਼ਸ਼ ਕੀਤੀ ਪਰ ਰੋਕਣ ਵਿਚ ਅਸਫ਼ਲ ਰਿਹਾ। ਵਿਸਗੋਥਾਂ, ਸਲਾਵਾਂ ਤੇ ਅਰਬਾਂ ਨੇ ਹੀਰਾਕਲੀਸ ਦੇ ਅਨੇਕ ਇਲਾਕਿਆਂ ਨੂੰ ਆਪਣੇ ਅਧੀਨ ਕਰ ਲਿਆ।

ਇਸਨੇ ਹੀਰਾਕਲੀਸ ਖ਼ਾਨਦਾਨ ਦੀ ਨੀਂਹ ਰੱਖੀ ਜਿਸਨੇ ਪੂਰਬੀ ਰੋਮਨ ਸਲਤਨਤ ਉਤੇ, ਛੁੱਟ ਥੋੜ੍ਹੇ ਜਿਹੇ ਵਕਫ਼ੇ ਦੇ, 711 ਈ. ਤਕ ਹਕੂਮਤ ਕੀਤੀ। ਇਸ ਤੋਂ ਬਾਅਦ ਇਸਦੇ ਉਤਰਧਿਕਾਰੀਆਂ ਨੇ ਇਸਦੀ ਪ੍ਰਸ਼ਾਸਨ ਨੀਤੀ ਨੂੰ ਜਾਰੀ ਰੱਖਿਆ।

ਹੀਰਾਕਲੀਸ ਦੀ ਮੌਤ 622 ਈ. ਵਿਚ ਹੋਈ। ਆਪਣੀਆਂ ਕੁਲ ਅਸਫਲਤਾਵਾਂ ਦੇ ਬਾਵਜੂਦ ਵੀ ਹੀਰਾਕਲੀਸ ਨੂੰ ਪੂਰਬੀ ਰੋਮਨ ਹਕੂਮਤ ਦਾ ਇਕ ਪ੍ਰਸਿੱਧ ਬਾਦਸ਼ਾਹ ਸਮਝਿਆ ਜਾਂਦਾ ਹੈ।

ਹ. ਪੁ.—ਹਿਸਟਰੀ ਆਫ਼ ਗ੍ਰੀਸ-ਜੀ ਫਿਨਲੇ ; ਦੀ ਲੇਟ ਰੋਮਨ ਐਂਪਾਇਰ-ਜੇ. ਬੀ. ਬਰੀ ; ਕੈਂਬਰਿਜ਼ ਮੈਡੀਵਿਲ ਹਿਸਟਰੀ—ਜਿਲਦ 11.

**ਹੀਰਾ ਦਾਸ :** ਇਹ ਇਕ ਧਾਰਮਕ ਸੰਪ੍ਰਦਾਇ ਦਾ ਮੋਢੀ ਸੀ। ਇਸਦੇ ਅਨੁਆਈਆਂ ਨੂੰ ਹੀਰਾਦਾਸੀਏ ਕਿਹਾ ਜਾਂਦਾ ਹੈ। ਇਸਦਾ ਜਨਮ ਪਿੰਡ ਸੁਰਸਿੰਘ (ਹੁਣ ਜ਼ਿਲਾ ਅੰਮ੍ਰਿਤਸਰ ਵਿਚ) ਵਿਚ ਸੰਮਤ 1867 ਵਿਚ ਹੋਇਆ। ਇਸ ਦਾ ਪਿਤਾ ਅਬਦੁੱਲਾ ਮੋਚੀ ਦਾ ਕੰਮ ਕਰਦਾ ਸੀ। ਹੀਰਾਦਾਸ ਨੇ ਮਹਾਤਮਾ ਸ਼ਰਣ ਦਾਸ ਉਦਾਸੀ ਦੀ ਸੰਗਤ ਦੇ ਪ੍ਰਭਾਵ ਸਦਕਾ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਨੂੰ ਅਪਨਾਇਆ। ਇਸਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਪਿੰਡ ਗੰਡੀ ਵਿੰਡ (ਤਹਿਸੀਲ ਤਰਨਤ੍ਰਾਰਨ) ਵਿਚ ਇਕ ਬੜਾ ਵੱਡਾ ਡੇਰਾ ਬਣਵਾਇਆ ਤੇ ਲੰਗਰ ਜਾਰੀ ਕੀਤਾ। ਇਸ ਦੀ ਮੌਤ ਸੰਮਤ 1906 ਵਿਚ ਹੋਈ। ਇਸ ਤੋਂ ਬਾਅਦ ਇਸਦੀ ਗੱਦੀ ਉੱਤੇ ਮਹੰਤ ਸੰਤ ਸਿੰਘ ਬੈਠਾ, ਜਿਸਦੀ ਮੌਤ ਸੰਮਤ 1953 ਵਿਚ ਹੋਈ।

ਹ. ਪੁ.—ਮ. ਕੋ.

**ਹੀਰਾਫਿਲੱਸ :** ਇਸ ਨੂੰ ਸਰੀਰ-ਰਚਨਾ ਵਿਗਿਆਨ ਦਾ ਪਿਤਾਮਾ ਕਿਹਾ ਜਾਂਦਾ ਹੈ। ਇਸ ਸਰੀਰ-ਰਚਨਾ-ਵਿਗਿਆਨੀ ਦਾ ਜਨਮ ਕੈਲਸੀਡਨ ਵਿਖੇ ਤੀਜੀ ਸਦੀ ਪੂਰਵ ਈਸਵੀ ਵਿਚ ਹੋਇਆ ਮੰਨਿਆ ਜਾਂਦਾ ਹੈ। ਇਹ ਮ੍ਰਿਤਕ ਮਨੁੱਖੀ ਸਰੀਰਾਂ ਨੂੰ ਚੀਰ-ਫਾੜ ਕਰਨ ਵਾਲਾ ਪਹਿਲਾ ਵਿਅਕਤੀ ਸੀ। ਇਹ ਨਵੇਂ ਬਣੇ ਅਲੈਗਜ਼ੈਂਡਰੀਆ ਸ਼ਹਿਰ ਦੇ ਬੁੱਧੀ ਜੀਵੀ ਭਾਈ ਚਾਰੇ ਦਾ ਮੈਂਬਰ ਸੀ। ਯੂਨਾਨੀ ਮੈਡੀਕਲ ਇਤਿਹਾਸ ਅਨੁਸਾਰ ਜਦੋਂ ਬਹੁਤ ਥੋੜ੍ਹੇ ਸਮੇਂ ਲਈ ਮਨੁੱਖੀ ਚੀਰ-ਫਾੜ ਤੇ ਲੱਗੀ

ਹੋਈ ਪਾਬੰਦੀ ਚੁੱਕੀ ਗਈ ਤਾਂ ਇਸਨੇ ਦਿਮਾਗ਼ ਦੀਆਂ ਵੈਂਟ੍ਰੀਕਲਾਂ ਬਾਰੇ ਅਧਿਐਨ ਕੀਤਾ। ਇਸ ਅੰਗ ਨੂੰ ਇਹ ਨਾੜੀ-ਸਿਸਟਮ ਦਾ ਕੇਂਦਰ ਮੰਨਦਾ ਸੀ। ਇਸਨੇ ਦਿਮਾਗ਼ ਨੂੰ ਕੱਜਣ ਵਾਲੀ ਸਖ਼ਤ ਝਿੱਲੀ ਡਿਊਰਾ ਮੈਟਾਰ (*Dura matar*) ਦੇ ਸਾਇਨਸਜ਼ ਦੇ ਮੇਲ ਤਕ ਦੀ ਵੀ ਭਾਲ ਕੀਤੀ ਜਿਸਨੂੰ ਟਾਰਕਿਊਲਰ ਹੀਰਾਫਿਲਾਈ (*Tarcular Herophili*) ਕਿਹਾ ਜਾਂਦਾ ਹੈ। ਇਸਨੇ ਨਾੜੀ ਮਹਾਵਹਿਣੀਆਂ ਦੀ ਸ਼੍ਰੇਣੀ-ਵੰਡ ਵੀ ਕੀਤੀ ਅਤੇ ਇਨ੍ਹਾਂ ਨੂੰ ਟੈਂਡਨ ਅਤੇ ਲਹੂ ਵਹਿਣੀਆਂ ਤੋਂ ਵੱਖ ਕੀਤਾ ਜਿਵੇਂ ਮੋਟਰ ਜਾਂ ਸੈਂਸਰੀ ਆਦਿ।

ਇਸਨੇ ਅੱਖ, ਜਿਗਰ, ਸਲਾਈਵਰੀ ਗਲੈਂਡ, ਪੈਂਕਰੀਆਸ ਤੋਂ ਛੁਟ ਮਰਦ ਅਤੇ ਇਸਤਰੀ ਦੇ ਲਿੰਗ-ਅੰਗਾਂ ਬਾਰੇ ਵੀ ਧਿਆਨ ਪੂਰਵਕ ਅਧਿਐਨ ਕੀਤਾ। ਇਸਨੇ ਡਿਓਡੀਨਮ ਦੀ ਵਿਆਖਿਆ ਕੀਤੀ। ਇਹ ਹਿਪੋਕਰੇਟੀਜ਼ ਦੇ 'ਮੈਡੀਸਨ ਦੇ ਸਿੱਧਾਂਤ' ਦਾ ਵਿਦਿਆਰਥੀ ਸੀ ਜੋ ਸਿੱਧਾਂਤ ਸਰੀਰ ਦੇ ਚਾਰ ਹਿਊਮਰ (ਸਰੀਰਕ ਤਰਲ) ਖ਼ੂਨ ਫਲੈਜਮ, ਪੀਲਾ ਬਾਇਲ (ਕੋਲਰ) ਅਤੇ ਕਾਲਾ ਬਾਇਲ (ਮੈਲਨਕਾਲੀ) ਨੂੰ ਸੰਤੁਲਿਤ ਕਰਨ ਤੇ ਅਧਾਰਿਤ ਹੈ। ਹੀਰਾਫਿਲੱਸ ਨੇ ਦਵਾਈਆਂ, ਖ਼ੁਰਾਕ ਅਤੇ ਸਰੀਰਕ ਕਸਰਤਾਂ ਦੀ ਇਲਾਜ ਸ਼ਕਤੀ ਤੇ ਵੀ ਜ਼ੋਰ ਦਿੱਤਾ। ਪਾਣੀ ਵਾਲੀ ਘੜੀ ਨਾਲ ਨਬਜ਼ ਮਿਣਨ ਵਾਲਾ ਇਹ ਪਹਿਲਾ ਵਿਅਕਤੀ ਸੀ।

ਇਸਦੇ ਕੰਮਾਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਰੋਗ ਦੇ ਵਿਸ਼ਵ-ਕੋਸ਼ ਲੇਖਕ ਸੈਲਸਸ ਅਤੇ ਪ੍ਰਸਿੱਧ ਸਰੀਰ-ਕਿਰਿਆ-ਵਿਗਿਆਨੀ ਗੈਲਨ ਦੁਆਰਾ ਮਿਲਦੀ ਹੈ। ਇਸ ਨੇ ਕਈ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚ ਹਿਪੋਕਰੇਟਿਸ ਤੇ ਟਿਪਣੀ, ਦਾਈਆਂ ਦੀ ਅਗਵਾਈ ਲਈ ਪੁਸਤਕ, ਸਰੀਰ ਰਚਨਾ ਬਾਰੇ ਅਤੇ ਅਚਾਨਕ ਮੌਤ ਦੇ ਕਾਰਨਾਂ ਸਬੰਧੀ ਪੁਸਤਕਾਂ ਪ੍ਰਸਿੱਧ ਹਨ। ਇਹ ਸਭ ਕੁਝ ਅਲੈਗਜ਼ੈਂਡਰੀਆ ਦੀ ਲਾਇਬ੍ਰੇਰੀ ਦੀ ਤਬਾਹੀ ਸਮੇਂ ਨਸ਼ਟ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 5 : 6

**ਹੀਰੋਸ਼ੀਗੇ, ਐਂਡੋ :** ਇਹ ਜਾਪਾਨ ਦਾ ਪ੍ਰਸਿੱਧ ਕਲਾਕਾਰ ਸੀ। ਇਹ ਜਾਪਾਨ ਦੇ ਪੇਂਟਿੰਗ-ਸਕੂਲ ਯੂਕਿਊਈ ਦੇ ਮਹਾਨ ਕਲਾਕਾਰਾਂ ਵਿਚੋਂ ਇਕ ਸੀ। ਇਸਦੀ ਕਲਾਤਮਕ ਰੁਚੀ ਦਾ ਵਿਕਾਸ ਉਦੋਂ ਹੋਇਆ ਜਦੋਂ ਇਹ ਟੋਕੀਓ ਤੋਂ ਕਯੋਟੋ ਚਲਾ ਗਿਆ। ਇਸ ਯਾਤਰਾ ਸਮੇਂ ਇਸ ਨੇ ਕਾਫ਼ੀ ਚਿੱਤਰ ਬਣਾਏ। ਵਾਪਸ ਆ ਕੇ ਸੰਨ 1832 ਵਿਚ ਇਸ ਨੇ 55 ਚਿੱਤਰਾਂ ਦੀ ਇਕ ਲੜੀ ਛਪਵਾਈ। ਇਸ ਲੜੀ ਦਾ ਨਾਂ 'ਫ਼ਿਫਟੀ ਥਿਰੀ ਸਟੇਜਿਜ਼ ਆਫ਼ ਦੀ ਟੋਕੈਡੋ' ਸੀ।

ਇਸਨੇ ਜਾਪਾਨ ਵਿਚ ਕਈ ਸਥਾਨਾਂ ਦੀ ਯਾਤਰਾ ਕੀਤੀ ਅਤੇ 'ਵਿਊਜ਼ ਆਫ਼ ਐਂਡੋ', 'ਲੇਕ ਬਿਵਾ' ਅਤੇ 'ਫੇਮਸ ਪਲੇਸਿਜ਼ ਇਨ ਕਯੋਟੋ' ਨਾਂ ਦੇ ਚਿਤਰ ਬਣਾਏ। ਇਸ ਨੇ ਕਈ ਪੰਛੀਆਂ ਅਤੇ ਫੁੱਲਾਂ ਦੇ ਬੜੇ ਸੁੰਦਰ ਤੇ ਮਨਮੋਹਣੇ ਚਿੱਤਰ ਬਣਾਏ। ਇਹ ਅੰਦਾਜ਼ਾ ਲਗਾਇਆ ਗਿਆ ਹੈ ਕਿ ਇਸਨੇ 5000 ਤੋਂ ਜ਼ਿਆਦਾ ਚਿੱਤਰ ਬਣਾਏ। ਇਸਦੇ ਕਈ ਚਿਤਰਾਂ ਦੀਆਂ 10,000 ਪਰਤਾਂ ਵੀ ਛਪੀਆਂ। ਇਸ ਦੇ ਕਈ ਸ਼ਾਗਿਰਦ ਬਣੇ ਪਰ ਕੋਈ ਵੀ ਇਸ ਜਿੰਨੀ ਪ੍ਰਸਿਧੀ ਹਾਸਲ ਨਾ ਕਰ ਸਕਿਆ। ਬਰਫ਼, ਮੀਂਹ, ਧੁੰਦ ਅਤੇ ਚੰਦ ਚਾਨਣੀ ਦੇ ਚਿੱਤਰ ਇਸਦੇ ਸ਼ਾਹਕਾਰ ਚਿੱਤਰ ਮੰਨੇ ਗਏ ਅਤੇ ਇਨ੍ਹਾਂ ਚਿੱਤਰਾਂ ਨੇ 19ਵੀਂ ਸਦੀ ਦੇ ਫਰਾਂਸ ਦੇ ਚਿੱਤਰਕਾਰਾਂ ਉਤੇ ਬੜਾ ਪ੍ਰਭਾਵ ਪਾਇਆ। ਇਸਦੀ ਮੌਤ 12 ਅਕਤੂਬਰ, 1858 ਨੂੰ ਟੋਕੀਓ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ; ਐਨ. ਅਮੈ.

**ਹੀਰੋਸ਼ੀਮਾ :** ਜਾਪਾਨ ਦੇ ਹਾਂਸ਼ੂ ਟਾਪੂ ਦੇ ਦੱਖਣ-ਪੱਛਮ ਵਿਚ ਇਸੇ ਹੀ ਨਾਂ ਦੀ ਪ੍ਰੀਫੈਕਚਰ ਦੀ ਰਾਜਧਾਨੀ ਹੈ। ਇਹ ਅੰਤਰਦੇਸ਼ੀ ਸਮੁੰਦਰ ਦੀ ਹੀਰੋਸ਼ੀਮਾ ਖਾੜੀ ਉੱਤੇ, ਓਟ ਦਰਿਆ ਦੇ ਡੈਲਟੇ ਤੇ ਸਥਿਤ ਹੈ, ਜਿਸਦੇ ਜਲ ਮਾਰਗ ਇਸਨੂੰ ਛੇ ਛੋਟੇ ਜਜ਼ੀਰਿਆਂ ਵਿਚ ਵੰਡਦੇ ਹਨ। ਸੰਨ 1591 ਵਿਚ ਇਥੇ ਇਕ ਕਿਲਾ ਬਣਾਇਆ ਗਿਆ ਸੀ। ਇਸ ਕਿਲੇ ਤੋਂ ਹੀ ਸ਼ਹਿਰ ਦੀ ਬੁਨਿਆਦ ਸ਼ੁਰੂ ਹੋਈ। ਸੰਨ 1868 ਤੋਂ ਲੈ ਕੇ ਅਗੋਂ ਲਈ ਇਹ ਇਕ ਵੱਡਾ ਫੌਜੀ ਕੇਂਦਰ ਬਣਿਆ ਰਿਹਾ। ਦੂਜੇ



ਹੀਰੋਸ਼ੀਮਾ ਦਾ ਨਵਾਂ ਮੁੜ ਉਸਰਿਆ ਸ਼ਹਿਰ ਜੋ 1945 ਵਿਚ ਇਕ ਐਟਮਬੰਬ ਦੁਆਰਾ ਬਿਲਕੁਲ ਤਬਾਹ ਹੋ ਗਿਆ ਸੀ।

ਵੱਡੇ ਯੁੱਧ ਦੇ ਦੌਰਾਨ 6 ਅਗਸਤ, 1945 ਨੂੰ ਇਹ ਦੁਨੀਆਂ ਦਾ ਪਹਿਲਾ ਸ਼ਹਿਰ ਸੀ ਜਿਸ ਉੱਤੇ ਅਮਰੀਕੀ ਹਵਾਈ ਸੈਨਾ ਦੁਆਰਾ ਐਟਮ ਬੰਬ ਸੁਟਿਆ ਗਿਆ ਜਿਸ ਨਾਲ ਇਥੇ ਭਾਰੀ ਤਬਾਹੀ ਹੋਈ। ਬਹੁਤ ਸਾਰੀਆਂ ਇਮਾਰਤਾਂ ਨਸ਼ਟ ਹੋ ਗਈਆਂ। ਅਨੁਮਾਨ ਹੈ ਲਗਭਗ 75,000 ਵਿਅਕਤੀ ਮਾਰੇ ਗਏ ਜਾਂ ਬੁਰੀ ਤਰ੍ਹਾਂ ਜ਼ਖਮੀ ਹੋਏ। ਜੰਗ ਤੋਂ ਬਾਅਦ ਸ਼ਹਿਰ ਦੀ ਉਸਾਰੀ ਦੁਬਾਰਾ ਹੋਈ। ਹੁਣ ਇਸਦੀ ਉਸਾਰੀ ਯੋਜਨਾ-ਬੱਧ ਢੰਗ ਨਾਲ ਹੋਈ ਹੈ। ਸ਼ਹਿਰ ਛੇ ਵੱਖ ਵੱਖ ਭਾਗਾਂ ਵਿਚ ਵੰਡਿਆ ਹੋਇਆ ਹੈ। ਇਹ ਸ਼ਹਿਰ ਆਲੇ-ਦੁਆਲੇ ਦੇ ਸ਼ਹਿਰਾਂ ਦੇ ਮੁਕਾਬਲੇ ਤੇ ਕਾਫ਼ੀ ਵੱਡਾ ਹੈ।

ਇਸ ਸ਼ਹਿਰ ਵਿਚ ਕਾਫ਼ੀ ਗਿਣਤੀ ਵਿਚ ਪ੍ਰਸ਼ਾਸਕੀ ਦਫ਼ਤਰ ਹਨ। ਇਥੇ ਟਰੱਕ ਅਤੇ ਜਹਾਜ਼ ਬਣਾਉਣ ਦੇ ਕਈ ਕਾਰਖਾਨੇ ਹਨ। ਇਥੇ ਸ਼ਰਾਬ ਵੀ ਕਸ਼ੀਦ ਕੀਤੀ ਜਾਂਦੀ ਹੈ। ਜਾਪਾਨ ਵਿਚ ਕੁੱਲ ਵਰਤੀਆਂ ਜਾਣ ਵਾਲੀਆਂ ਸੂਈਆਂ ਦਾ ਲਗਭਗ 80% ਉਤਪਾਦਨ ਇਥੇ ਹੀ ਹੁੰਦਾ ਹੈ। ਹੁਣ ਇਸ ਸ਼ਹਿਰ ਦਾ ਨਾਂ ਅਮਨ-ਲਹਿਰ ਨਾਲ ਪੂਰੀ ਤਰ੍ਹਾਂ ਜੁੜਿਆ ਹੋਇਆ ਹੈ। ਸੰਨ 1947 ਵਿਚ ਇਥੇ ਐਟਾਮਿਕ ਬੰਬ ਕੈਜੂਆਲਟੀ ਕਮਿਸ਼ਨ ਸਥਾਪਤ ਕੀਤਾ ਗਿਆ, ਜਿਸ ਦਾ ਕੰਮ ਮਨੁੱਖ ਉਤੇ ਵਿਕੀਰਣ ਦੇ ਅਸਰਾਂ ਦਾ ਅਧਿਐਨ ਕਰਨਾ ਹੈ। ਐਟਮ ਬੰਬ ਦੇ ਅਸਰ ਹੇਠ ਆਏ ਮਰੀਜ਼ਾਂ ਦੇ ਇਲਾਜ ਲਈ, ਇਥੇ ਬਹੁਤ ਸਾਰੇ ਹਸਪਤਾਲ ਖੋਲ੍ਹੇ ਗਏ ਹਨ। ਪੁਰਾਣੇ ਸਮੇਂ ਵਿਚ ਹੀਰੋਸ਼ੀਮਾ ਦੇ ਆਲੇ-ਦੁਆਲੇ ਕਾਫ਼ੀ ਮੰਦਰ ਸਨ, ਪਰ ਬੰਬਾਂ ਦੀ ਤਬਾਹੀ ਕਾਰਨ ਉਹ ਨਸ਼ਟ ਹੋ ਗਏ ਸਨ। ਸੰਨ 1957 ਵਿਚ ਇਥੇ ਹੀਰੋਸ਼ੀਮਾ ਕਿਲਾ ਮੁੜ ਉਸਾਰਿਆ ਗਿਆ ਅਤੇ ਇਸ ਵਿਚ ਸ਼ਹਿਰ ਦੇ ਇਤਿਹਾਸ ਦਾ ਅਜਾਇਬ ਘਰ ਕਾਇਮ ਕੀਤਾ ਗਿਆ। ਇਸ ਤੋਂ ਇਲਾਵਾ 'ਪੀਸ ਮੈਮੋਰੀਅਲ ਪਾਰਕ' ਅਤੇ 'ਐਟਾਮਿਕ ਬੰਬ ਮੈਮੋਰੀਅਲ ਡੋਮ' ਇਥੋਂ ਦੇ ਵੇਖਣਯੋਗ ਸਥਾਨ ਹਨ।

ਆਬਾਦੀ—927, 209 (1983)

34°21′ ਉ. ਵਿਥ.; 132°27′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 944.

**ਹੀਰੋਹੀਤੋ :** ਜਾਪਾਨ ਦੇ ਸ਼ਹਿਨਸ਼ਾਹ ਹੀਰੋਹੀਤੋ ਦਾ ਜਨਮ 29 ਅਪ੍ਰੈਲ, 1901 ਨੂੰ ਟੋਕੀਓ ਵਿਖੇ ਹੋਇਆ। ਇਹ ਜਾਪਾਨ ਦੇ ਪਹਿਲੇ ਬਾਦ-ਸ਼ਾਹ ਜਿਮੂ ਦੀ 124 ਵੀਂ ਪੀੜ੍ਹੀ ਵਿਚੋਂ ਮੰਨਿਆ ਜਾਂਦਾ ਹੈ। ਹੀਰੋਹੀਤੋ ਨੇ ਪੀਅਰਜ਼ ਸਕੂਲ ਵਿਚ ਮੁੱਢਲੀ ਸਿੱਖਿਆ ਪ੍ਰਾਪਤ ਕੀਤੀ। ਮੁੱਢ ਤੋਂ ਹੀ ਇਸਦੀ ਰੁਚੀ ਸਮੁੰਦਰੀ-ਜੀਵ-ਵਿਗਿਆਨ ਵਿਚ ਹੋ ਗਈ ਤੇ ਬਾਅਦ ਵਿਚ ਇਸ ਵਿਸ਼ੇ ਤੇ ਇਸਨੇ ਕਈ ਪੁਸਤਕਾਂ ਰਚੀਆਂ। 1921 ਵਿਚ ਇਸਨੂੰ ਪ੍ਰਿੰਸ ਰੀਜੈਂਟ ਦੇ ਤੌਰ ਤੇ ਹਕੂਮਤ ਦਾ ਕੰਮਕਾਰ ਸੰਭਾਲਣਾ ਪਿਆ ਕਿਉਂਕਿ ਇਸਦੇ ਪਿਤਾ ਸ਼ਹਿਨਸ਼ਾਹ ਤਾਈਸ਼ੋ ਦੀ ਮਾਨਸਿਕ ਅਵਸਥਾ ਠੀਕ ਨਹੀਂ ਸੀ। 25 ਦਸੰਬਰ, 1926 ਨੂੰ ਇਹ ਆਪਣੇ ਪਿਤਾ ਦੀ ਮੌਤ ਮਗਰੋਂ ਜਾਪਾਨ ਦਾ ਸ਼ਹਿਨਸ਼ਾਹ ਬਣਿਆ।

ਹੀਰੋਹੀਤੋ ਦਾ ਰਾਜਕਾਲ 'ਬਰਾਇਟ ਪੀਸ' ਕਹਿ ਕੇ ਸਨਮਾਨਿਆ ਜਾਂਦਾ ਹੈ। ਭਾਵੇਂ ਜਾਪਾਨ ਦੇ ਸੰਵਿਧਾਨ ਅਨੁਸਾਰ ਸ਼ਹਿਨਸ਼ਾਹ ਰਾਜ-ਨੀਤੀ ਦੇ ਖੇਤਰ ਵਿਚ ਇਕ ਨਿਰਪੱਖ ਵਿਅਕਤੀ ਸਮਝਿਆ ਜਾਂਦਾ ਹੈ ਪਰ ਦੂਜੇ ਵਿਸ਼ਵ ਯੁਧ ਦੇ ਦੌਰਾਨ ਇਸਨੇ ਕਾਫ਼ੀ ਸਰਗਰਮੀ ਵਿਖਾਈ।

15 ਦਸੰਬਰ, 1945 ਨੂੰ ਇਸਨੇ ਜਾਪਾਨ ਦੇ ਹਥਿਆਰ ਸੁਟਣ ਦਾ ਐਲਾਨ ਕਰਕੇ ਸ਼ਹਿਨਸ਼ਾਹ ਦੀ ਰਾਜਨੀਤੀ ਬਾਰੇ ਚੁੱਪ ਰਹਿਣ ਦੀ ਪਰੰਪਰਾ ਤੋੜੀ। ਨਵੇਂ ਸੰਵਿਧਾਨ ਅਨੁਸਾਰ ਜਾਪਾਨ ਇਕ ਸੰਵਿਧਾਨਕ ਰਾਜਤੰਤਰ ਬਣਾ ਦਿੱਤਾ ਗਿਆ ਤੇ ਇਸਨੇ ਆਪਣੇ ਰੱਬੀ ਦੂਤ ਨਾ ਹੋਣ ਦੀ ਘੋਸ਼ਣਾ ਕਰਕੇ ਸਮਰਾਟ ਅਤੇ ਲੋਕਾਂ ਵਿਚਲੇ ਫਰਕ ਨੂੰ ਮੇਟਣ ਦੀ ਕੋਸ਼ਿਸ਼ ਕੀਤੀ। ਇਸੇ ਯਤਨ ਕਾਰਨ ਰਾਜਸ਼ਾਹੀ ਨੂੰ ਮਿਟਾਉਣ ਦੀ ਕਮਿਊਨਿਸ਼ਟਾਂ ਦੀ ਮੁਹਿੰਮ ਦੇ ਵਿਰੁੱਧ ਅਜੇ ਵੀ ਜਾਪਾਨ ਵਿਚ ਸਮਰਾਟ ਦੀ ਪਦਵੀ ਬਰਕਰਾਰ ਹੈ। 1959 ਵਿਚ ਆਪਣੇ ਵੱਡੇ ਪੁੱਤਰ ਨੂੰ ਇਕ ਸਾਧਾਰਨ ਕੁੜੀ ਨਾਲ ਵਿਆਹ ਕਰਨ ਦੀ ਪਰਵਾਨਗੀ ਦੇ ਕੇ ਇਸਨੇ ਇਕ ਹੋਰ ਪਰੰਪਰਾਂ ਤੋੜ ਕੇ ਲੋਕ-ਪ੍ਰਿਯਤਾ ਹਾਸਲ ਕੀਤੀ।

ਹ. ਪੁ.—ਐਨ. ਬ੍ਰਿ. ਮਾ. 5 : 59

**ਹੀਰੋਡੋਟਸ :** ਇਸ ਯੂਨਾਨੀ ਇਤਿਹਾਸਕਾਰ ਦਾ ਜਨਮ ਲਗਭਗ 484 ਈ. ਪੂ. ਵਿਚ ਹੋਇਆ। ਇਸਨੇ ਯੂਨਾਨੀਆਂ ਦੇ ਈਰਾਨੀ ਸਾਮ-ਰਾਜ ਦੇ ਵਿਰੁੱਧ ਯੁਧਾਂ ਦਾ ਇਤਿਹਾਸ ਲਿਖਿਆ ਸੀ।

ਹੀਰੋਡੋਟਸ ਨੇ ਯੂਨਾਨ ਅਤੇ ਈਰਾਨ ਦੇ ਯੁਧਾਂ ਦੇ ਸਬੰਧ ਵਿਚ ਇਤਿਹਾਸ ਲਿਖਣ ਲਈ ਹਾਲੀਕਾਰਨਾਸਸ ਨੂੰ ਛੱਡ ਦਿੱਤਾ ਅਤੇ ਵੱਡੇ ਵੱਡੇ ਦੇਸ਼ਾਂ ਦੀ ਯਾਤਰਾ ਕੀਤੀ। ਇਸਨੇ ਫੋਨੀਸ਼ੀਆ, ਮਿਸਰ, ਲਿਬੀਆ, ਅਰਬ, ਮੈਸੋਪੋਟਾਮੀਆ, ਏਸ਼ੀਆ ਕੋਚਕ, ਸੀਥੀਆ, ਥ੍ਰੇਸ ਅਤੇ ਯੂਨਾਨ ਦੀ ਯਾਤਰਾ ਕੀਤੀ। ਇਸ ਪਿਛੋਂ ਇਹ ਥੂਰੀ ਵਿਚ ਰਹਿਣ ਲੱਗਾ ਅਤੇ ਇਥੇ ਹੀ ਇਸਨੇ ਇਤਿਹਾਸ ਲਿਖਿਆ। ਇਹ ਇਤਿਹਾਸ 9 ਭਾਗਾਂ ਵਿਚ ਅਤੇ ਆਈਓਨਿਕ ਭਾਸ਼ਾ ਵਿਚ ਲਿਖਿਆ ਹੋਇਆ ਹੈ। ਇਸ ਵਿਚ ਫਾਰਸ, ਅਤੇ ਲੀਡੀਆ ਅਤੇ ਮਿਸਰ ਦਾ ਪੂਰਵਕਾਲੀਨ ਇਤਿਹਾਸ ਹੈ ਅਤੇ ਵਿਸ਼ੇਸ਼ ਕਰਕੇ ਯੂਨਾਨ ਅਤੇ ਫ਼ਾਰਸ ਦੇ ਜੰਗਾਂ ਦਾ ਵਰਣਨ ਹੈ। ਇਹ ਇਤਿਹਾਸ 479 ਈ. ਪੂ. ਤੱਕ ਦਾ ਹੈ। ਇਸ ਵਿਚੋਂ ਸਾਨੂੰ ਮਾਰਾਥਾਨ, ਥਰਮੋਪਾ-ਇਲੀ ਅਤੇ ਸਾਲਾਮੀਜ਼ ਦੇ ਬਾਰੇ ਬਹੁਤ ਜਾਣਕਾਰੀ ਮਿਲਦੀ ਹੈ। ਇਸ ਇਤਿਹਾਸ ਦੀ ਮਹਾਨਤਾ ਕਰਕੇ ਹੀ ਹੀਰੋਡੋਟਸ ਨੂੰ ਇਤਿਹਾਸ ਦਾ ਪਿਤਾਮਾ ਕਿਹਾ ਜਾਂਦਾ ਹੈ। ਇਸ ਦੀਆਂ ਪੁਸਤਕਾਂ ਵਿਚ ਇਤਿਹਾਸ ਅਤੇ ਭੂਗੋਲ ਅਤੇ ਸਮਾਜਕ ਬਣਤਰ ਦਾ ਵਿਸਤਾਰ ਪੂਰਬਕ ਵਰਣਨ ਹੈ ਅਤੇ ਉਥੋਂ ਦੇ ਰਹਿਣ ਸਹਿਣ ਅਤੇ ਰੀਤਾਂ ਰਿਵਾਜਾਂ ਅਤੇ ਮਹਾਨ ਵਿਅਕ-ਤੀਆਂ ਦੇ ਚਰਿਤਰ ਚਿਤ੍ਰਣ ਦਾ ਵੀ ਵਰਣਨ ਮਿਲਦਾ ਹੈ। ਇਸੇ ਲਈ ਇਕ ਬਹੁਤ ਵੱਡੇ ਇਤਿਹਾਸਕਾਰ ਐਡਵਰਡ ਗਿਬਨ (1737-1794) ਨੇ ਕਿਹਾ ਹੈ ਕਿ ਹੀਰੋਡੋਟਸ ਕਦੇ ਕਦੇ ਬੱਚਿਆਂ ਲਈ ਅਤੇ ਕਦੇ ਕਦੇ ਦਾਰਸ਼ਨਿਕਾਂ ਲਈ ਲਿਖਦਾ ਹੈ।

ਇਸਦੀ ਮ੍ਰਿਤੂ ਇਟਲੀ ਦੇ ਥੂਰੀ ਬਰੂਟਿਅਮ ਵਿਚ ਲਗਭਗ 424 ਈ. ਪੂ. ਵਿਚ ਹੋਈ।

ਹ. ਪੁ—ਹਿੰ. ਵਿ. ਕੋ. 12 : 379

**ਹੀਰੋ ਤੇ ਲੀਐਂਡਰ :** ਯੂਨਾਨੀ ਲੋਕ ਕਥਾਵਾਂ ਵਿਚ ਇਨ੍ਹਾਂ ਦੀ ਗਿਣਤੀ ਪ੍ਰਸਿੱਧ ਪ੍ਰੇਮਿਕਾ ਤੇ ਪ੍ਰੇਮੀ ਵਜੋਂ ਆਉਂਦੀ ਹੈ। ਹੀਰੋ ਸੈਸ-ਟਾਸ ਵਿਖੇ ਐਫਰੋਡਾਈਟੀ ਦੀ ਕੁਆਰੀ ਪਾਦਰਨ ਸੀ ਅਤੇ ਆਬਾਈ-ਡਾਸ ਦੇ ਲੀਐਂਡਰ ਨੇ ਹੀਰੋ ਨੂੰ ਇਕ ਮੇਲੇ ਵਿਚ ਵੇਖਿਆ ਸੀ। ਇਨ੍ਹਾਂ ਦਾ ਇਕ ਦੂਜੇ ਨਾਲ ਪਿਆਰ ਹੋ ਗਿਆ। ਹੀਰੋ ਦੇ ਮੁਨਾਰੇ ਤੋਂ ਆਉਂਦੀ ਰੌਸ਼ਨੀ ਦੇ ਸਹਾਰੇ ਲੀਐਂਡਰ ਹੈਲੈੱਸਪਾਂਟ ਨੂੰ ਤੈਰ ਕੇ ਉਸ ਨੂੰ ਮਿਲਣ ਲਈ ਜਾਇਆ ਕਰਦਾ ਸੀ। ਇਕ ਤੂਫ਼ਾਨੀ ਰਾਤ ਨੂੰ ਰੌਸ਼ਨੀ ਬੁਝ ਗਈ ਅਤੇ ਲੀਐਂਡਰ ਡੁੱਬ ਗਿਆ। ਹੀਰੋ ਆਪਣੇ ਪ੍ਰੇਮੀ ਦਾ ਮ੍ਰਿਤਕ ਸਰੀਰ ਵੇਖ ਕੇ ਉਸ ਦੇ ਨਾਲ ਹੀ ਡੁੱਬ ਮਰੀ। ਇਸਦੀ ਕਹਾਣੀ ਰੋਮਨ ਕਵੀ ਓਵਿਡ ਦੀ ਰਚਨਾ ਹੇਰਾਇਡੀਜ਼ ਤੇ ਮਿਊਜ਼ੀਅਸ ਦੀ ਕਵਿਤਾ ਵਿਚ ਵੀ ਮਿਲਦੀ ਹੈ। ਪ੍ਰਸਿੱਧ ਕਵੀ ਕ੍ਰਿਸਟੋਫਰ ਮਾਰਲੋ ਦੀ ਰਚਨਾ ਹੀਰੋ ਐਂਡ ਲੀਐਂਡਰ ਵੀ ਇਨ੍ਹਾਂ ਪ੍ਰੇਮੀਆਂ ਦੀ ਕਹਾਣੀ ਹੈ। ਕਵੀ ਬਾਇਰਨ ਨੇ ਆਪਣੀ ਕਵਿਤਾ 'ਦੀ ਬਰਾਈਡ ਆਫ਼ ਆਬਾਈਡਾਸ' ਵਿਚ ਵੀ ਇਨ੍ਹਾਂ ਦਾ ਜ਼ਿਕਰ ਕੀਤਾ ਹੈ।

ਹ. ਪੁ.—ਐਨ. ਬ੍ਰਿ. 11 : 440

**ਹੀਲੀਉਟ੍ਰੌਪ :** ਇਹ ਬਰੈਜਨੇਸੀ ਕੁਲ ਦੀ ਹੀਲੀਉਟ੍ਰੌਪੀਅਮ ਪ੍ਰਜਾਤੀ ਦੇ ਪੌਦੇ ਹਨ। ਇਸ ਪ੍ਰਜਾਤੀ ਦੀਆਂ ਤਕਰੀਬਨ 250 ਜਾਤੀਆਂ

ਹਨ । ਇਸਦਾ ਨਾਂ ਇਸਦੇ ਫੁੱਲ ਜਾਂ ਪੱਤਿਆਂ ਦਾ ਪ੍ਰਕਾਸ਼-ਅਨੁਵਰਤੀ ਹੋਣ ਦਾ ਸੰਕੇਤਕ ਹੈ । ਇਹ ਊਸ਼ਣ-ਖੰਡੀ ਜਾਂ ਮੁਅਤਦਿਲ, ਜ਼ਿਆਦਾਤਰ ਬੂਟੀਨੁਮਾ ਪੌਦੇ ਸਾਰੀ ਦੁਨੀਆ ਵਿਚ ਮਿਲਦੇ ਹਨ । ਇਸਦੀ ਬਹੁਤੀ ਪ੍ਰਸਿੱਧ ਜਾਤੀ, ਗਾਰਡਨ ਹੀਲੀਉਟ੍ਰੌਪ ਹੈ ਜਿਸ ਦਾ ਬਨਸਪਤੀ ਵਿਗਿਆਨਕ ਨਾਂ ਹੀਲੀਉਟ੍ਰੌਪੀਅਮ ਆਰਬਰੈੱਸਨਸ (*Heleotrope arborescens*) ਹੈ । ਇਹ ਝਾੜੀ-ਨੁਮਾ, ਸਦਾਬਹਾਰ ਪੌਦਾ ਦੋ ਮੀਟਰ ਤਕ ਲੰਮਾ ਹੋ ਸਕਦਾ ਹੈ ਪਰੰਤੂ ਆਮ ਤੌਰ ਤੇ ਇਸ ਦੀ ਲੰਬਾਈ ਕੁਝ ਘਟ ਹੀ ਹੁੰਦੀ ਹੈ । ਇਸਦੇ ਪੱਤੇ ਏਕਾਂਤਰ ਕਿਧਰੇ ਕਿਧਰੇ ਤਕਰੀਬਨ ਸਨਮੁੱਖ ਵੀ ਹੁੰਦੇ ਹਨ । ਇਹ ਪੌਦਾ ਆਪਣੇ ਫੁੱਲਾਂ ਕਰਕੇ ਪ੍ਰਸਿੱਧ ਹੈ, ਖੁਸ਼ਬੂਦਾਰ, ਵੈਂਗਣੀ ਤੋਂ ਚਿੱਟੇ ਰੰਗ ਦੇ, ਸਿੱਧੇ ਗੁੱਛਿਆਂ ਵਿਚ ਲਗੇ ਹੋਏ ਹੁੰਦੇ ਹਨ । ਇਹ ਫੁੱਲ ਫਾਰਗੈੱਟ-ਮੀਨੌਟ ਵਾਂਗ ਕੁੰਡਲਦਾਰ ਟਾਹਣੀਆਂ ਤੇ ਫੁੱਲ ਅਤੇ ਪੱਤੇ ਇੱਕਠੇ ਲਗੇ ਹੋਏ ਹੁੰਦੇ ਹਨ । ਸੈਪਲ-ਪੁੰਜ ਹੇਠਾਂ ਤਕ ਵੰਡੇ ਹੋਏ ਪੰਜ ਹਿੱਸਿਆਂ ਵਾਲਾ ਹੁੰਦਾ ਹੈ । ਪੈਟਲ-ਪੁੰਜ ਪੰਜ ਖੰਨਾਂ ਵਾਲਾ ਹੁੰਦਾ ਹੈ । ਓਵਰੀ ਐਟਾਇਰ ਤੇ ਚਾਰ ਖਾਨਿਆਂ ਵਾਲੀ ਹੁੰਦੀ ਹੈ ।

ਇਸ ਦੀਆਂ ਕਈ ਨਦੀਨ ਜਾਤੀਆਂ ਵੀ ਮਿਲਦੀਆਂ ਹਨ ।

ਹ. ਪੁ.—ਐਨ. ਬ੍ਰਿ. 11 : 399 ; ਐਨ. ਬ੍ਰਿ. ਮਾ. 4 : 1001

**ਹੀਲੀਉਡੋਰਸ :** ਇਹ ਇਕ ਯੂਨਾਨੀ ਲੇਖਕ ਸੀ ਜਿਸਨੂੰ ਤੀਜੀ ਸਦੀ ਈਸਵੀ ਵਿਚ ਹੋਇਆ ਸਮਝਿਆ ਜਾਂਦਾ ਹੈ । ਇਸ ਨੇ ਯੂਨਾਨੀ ਵਿਚ ਇਕ ਅਤਿ ਲੰਬਾ ਨਾਵਲ 'ਈਥੀਓਪਿਕਾ' ਲਿਖਿਆ ਜੋ ਹੁਣ ਤਕ ਇਸ ਭਾਸ਼ਾ ਵਿਚ ਸਰਬੋਤਮ ਮੰਨਿਆ ਜਾਂਦਾ ਹੈ । ਇਹ ਨਾਵਲ ਈਥੀਓਪੀਆ ਅਥਵਾ ਹਬਸ਼ ਦੀ ਇਕ ਸ਼ਾਹਜ਼ਾਦੀ ਦੀ ਕਹਾਣੀ ਦਸਦਾ ਹੈ, ਜੋ ਗੋਰੇ ਰੰਗ ਦੀ ਜੰਮੀ ਤੇ ਉਸ ਦੀ ਮਾਤਾ ਨੇ ਰਾਜੇ ਦੇ ਡਰ ਤੋਂ ਉਸ ਨੂੰ ਤਿਆਗ ਦਿੱਤਾ ਸੀ । ਉਹ ਕੁਝ ਪੁਜਾਰੀਆਂ ਦੇ ਹੱਥ ਆ ਗਈ ਜਿਨ੍ਹਾਂ ਦੀ ਪਾਲਣਾ ਵਿਚ ਵੱਡੀ ਹੋ ਕੇ ਉਹ ਡੈਲਫੀ ਵਿਖੇ ਅਪਾਲੋ ਦੇਵਤਾ ਦੀ ਪੁਜਾਰਨ ਬਣ ਗਈ । ਇਥੇ ਉਸ ਦੀ ਮੁਹੱਬਤ ਥੈਸਲੀ ਦੇ ਇਕ ਉਚ ਘਰਾਣੇ ਦੇ ਪੁਰਸ਼ ਥੀਆਜਨੀਜ਼ ਨਾਲ ਹੋ ਗਈ । ਉਹ ਜੀਵਨ ਦੇ ਕਈ ਉਤਾਰ-ਚੜ੍ਹਾ ਵੇਖਕੇ ਸਮੁੰਦਰ ਦੇ ਸਫ਼ਰ, ਲੜਾਈਆਂ, ਉਧਾਲਿਆਂ, ਡਾਕਿਆਂ ਤੇ ਤਸੀਹਿਆਂ ਵਿਚੋਂ ਦੀ ਲੰਘਕੇ ਅੰਤ ਮਾਪਿਆਂ ਦੀ ਮਰਜ਼ੀ ਨਾਲ ਆਪਣੇ ਪ੍ਰੀਤਮ ਨਾਲ ਵਿਆਹੀ ਗਈ । ਇਸ ਨਾਵਲ ਦੀ ਉਤਮਤਾ ਇਸ ਦੀ ਕਹਾਣੀ ਦੀ ਗੋਂਦ ਵਿਚ ਹੈ ਜੋ ਕਿਧਰੇ ਵੀ ਉਲਝਦੀ ਨਹੀਂ ਤੇ ਪਾਠਕ ਲਈ ਕਿਧਰੇ ਵੀ ਨੀਰਸ ਨਹੀਂ ਹੁੰਦੀ । ਨਾਲ ਹੀ ਇਹ ਵਾਸ਼ਨਾ ਤੋਂ ਮੁਕਤ ਇਕ ਸਰਵ-ਗ੍ਰਾਹਕ ਧਰਮ ਦੀ ਭਾਵਨਾ ਨਾਲ ਭਰਪੂਰ ਹੈ । ਪਰ ਪਾਤਰ ਉਸਾਰੀ ਢਿਲੀ ਹੈ ਤੇ ਪਾਤਰ ਸਦਾ ਸੂਰਜ ਦੇ ਦੇਵਤਾ ਹੇਲੀਓਸ, ਜਿਸ ਨੂੰ ਰੋਮਨ ਅਪਾਲੋ ਵੀ ਆਖਿਆ ਜਾਂਦਾ ਹੈ, ਦੀ ਉਂਗਲੀ ਲਗਕੇ ਚਲਦੇ ਹਨ । ਸ਼ੈਲੀ ਸ਼ੁਧ ਐਥਨੀ ਸਾਡੀ ਸੰਸਕ੍ਰਿਤ ਵਿਦਰਭੀ ਵਰਗੀ ਹੈ, ਪਰ ਕਿਧਰੇ ਕਿਧਰੇ ਭੜਕੀਲੇ ਰੂਪਕ ਤੇ ਗੂੜ੍ਹ ਉਕਤੀਆਂ ਵੀ ਵਰਤੀਆਂ ਗਈਆਂ ਹਨ । ਹਵਾਲੇ ਤੇ ਸੰਕੇਤ ਇਕ ਵਿਸ਼ਾਲ ਗਿਆਨ ਦੇ ਸੂਚਕ ਹਨ । ਸੋਲ੍ਹਵੀਂ ਸਦੀ ਤੋਂ ਲੈ ਕੇ ਇਹ ਨਾਵਲ ਯੂਰਪ ਦੀਆਂ ਭਾਸ਼ਾਵਾਂ ਵਿਚ ਅਨੁਵਾਦਿਤ ਹੁੰਦਾ ਆਇਆ ਹੈ ।

ਹ. ਪੁ.—ਐਨ. ਬ੍ਰਿ. ਮਾ. 4 : 1001 ; ਐਨ. ਕੋਲ. 9 : 332

—ਸੰਤ ਸਿੰਘ ਸੇਖੋਂ

**ਹੀਲੀਓਜ਼ੋਈਆ :** ਇਹ ਪ੍ਰੋਟੋਜ਼ੋਆ ਫਾਈਲਮ ਦੀ ਐਕਟਿਨੋਪੋਡੀਆ ਸ਼੍ਰੇਣੀ ਦੀ ਇਕ ਉਪ-ਸ਼੍ਰੇਣੀ ਦਾ ਨਾਂ ਹੈ । ਇਸ ਵਿਚ ਸ਼ਾਮਲ ਕੀਤੇ ਜੀਵਾਂ ਨੂੰ ਹੀਲੀਓਜ਼ੋਅਨ ਕਿਹਾ ਜਾਂਦਾ ਹੈ । ਐਕਟਿਨੋਫ੍ਰਿਸ ਸੋਲ ਇਸ ਦੀ ਇਕ ਪ੍ਰਸਿੱਧ ਜਾਤੀ ਹੈ ।

ਹੀਲੀਓਜ਼ੋਅਨ ਗੋਲ-ਮੋਲ ਸੂਖਮ ਜੀਵ ਹਨ ਜਿਹੜੇ ਬਹੁਤਾ ਕਰਕੇ ਅਲੂਣੇ ਪਾਣੀ ਵਿਚ ਮਿਲਦੇ ਹਨ । ਇਹ ਜੀਵ ਪਾਣੀ ਵਿਚ ਤੈਰਦੇ ਹੋਏ ਜਾਂ ਇਕ ਡੰਡੀ ਰਾਹੀਂ ਕਿਧਰੇ ਜੁੜੇ ਹੋਏ ਹੁੰਦੇ ਹਨ । ਇਨ੍ਹਾਂ ਦੇ ਸਰੀਰ ਦੇ ਦੁਆਲੇ ਸਕੇਲਾਂ ਦਾ ਬਣਿਆ ਖ਼ੋਲ (ਜਾਂ ਟੈਸਟਾ) ਹੁੰਦਾ ਹੈ । ਕਈ ਪ੍ਰਜਾਤੀਆਂ ਬਿਨਾਂ ਖ਼ੋਲ ਦੇ ਵੀ ਹੁੰਦੀਆਂ ਹਨ । ਪਰ ਇਨ੍ਹਾਂ ਦੇ ਸਰੀਰ ਦੇ ਕਿਨਾਰਿਆਂ ਤੇ ਅਨੇਕਾਂ ਵੈਕਿਓਲ ਹੁੰਦੇ ਹਨ ।



ਹੀਲੀਓਜ਼ੋਅਨ ਜੀਵ—(ੳ) ਐਕਟਿਨੋਫਰਾਇਡਾ ਕਿਸਮ; (ਅ) ਸੈਂਟਰੋਹੀਲਿਡਾ ਕਿਸਮ; (ੲ) ਡੈਸਮੋਥੋਰੈਸਿਡਾ ਕਿਸਮ ।

ਸਰੀਰ ਵਿਚੋਂ ਸਾਈਟੋਪਲਾਜ਼ਮ ਦੀਆਂ ਅਨੇਕਾਂ ਸ਼ਾਖ਼ਾਵਾਂ ਜਿਹੀਆਂ ਨਿਕਲਦੀਆਂ ਤੇ ਮਿਟਦੀਆਂ ਰਹਿੰਦੀਆਂ ਹਨ । ਇਨ੍ਹਾਂ ਨੂੰ ਸਿਊਡੋਪੋਡੀਆ ਜਾਂ ਆਭਾਸੀ ਪੈਰ ਕਿਹਾ ਜਾਂਦਾ ਹੈ । ਇਹ ਸਿਊਡੋਪੋਡੀਆ ਐਕਸੋਪੋਡੀਆ ਜਾਂ ਫਾਈਲੋਪੋਡੀਆ ਕਿਸੇ ਇਕ ਕਿਸਮ ਦੇ ਹੁੰਦੇ ਹਨ । ਐਕਸੋਪੋਡੀਆ ਕਿਸਮ ਵਿਚ ਇਕ ਧੁਰੋਂਈ ਤੰਦ ਸਾਰੇ ਪਾਸਿਆਂ ਤੋਂ ਸਾਈਟੋਪਲਾਜ਼ਮ ਨਾਲ ਘਿਰੀ ਹੁੰਦੀ ਹੈ ਅਤੇ ਇਹ ਪਤਲੇ ਪਤਲੇ ਹੁੰਦੇ ਹਨ ਜਦੋਂ ਕਿ ਫਾਈਲੋਪੋਡੀਆ ਸਿਰਫ਼ ਤੰਦਮਈ ਹੀ ਹੁੰਦੇ ਹਨ । ਐਕਸੋਪੋਡੀਆ ਦੀ ਵਰਤੋਂ ਚਲਣ ਨਾਲੋਂ ਜ਼ਿਆਦਾ ਭੋਜਨ ਇਕੱਠਾ ਕਰਨ ਲਈ ਕੀਤੀ ਜਾਂਦੀ ਹੈ । ਇਨ੍ਹਾਂ ਦਾ ਮੁਖ ਆਹਾਰ ਸੂਖਮ ਪ੍ਰੋਟੋਜ਼ੋਅਨ, ਕਾਈ (ਸਾਵਲ) ਅਤੇ ਛੋਟੇ ਛੋਟੇ ਔਰਗੇਨਿਜ਼ਮ ਹਨ ।

ਜਣਨ ਅਲਿੰਗੀ ਦੋ ਤਰੀਕੇ ਦਾ, ਦੋ ਖੰਡਨ ਜਾਂ ਬਡਿੰਗ ਰਾਹੀਂ ਹੁੰਦਾ ਹੈ । ਕਈ ਪ੍ਰਜਾਤੀਆਂ ਵਿਚ ਛਾਂਟਾਦਾਰ ਕਿਸਮਾਂ ਵੀ ਮਿਲਦੀਆਂ ਹਨ ਜਿਹੜੇ ਸ਼ਾਇਦ ਯੁਗਮਕ (ਗੈਮੀਟ) ਹੁੰਦੇ ਹਨ ।

ਹੀਲੀਓਜ਼ੋਈਆ ਉਪ-ਸ਼੍ਰੇਣੀ ਅੱਗੋਂ ਤਿੰਨ ਵਰਗਾਂ ਵਿਚ ਵੰਡੀ ਗਈ

—ਐਕਟਿਨੋਫ਼ਰਾਇਡਾ, ਸੈਂਟਰੋਹੀਲਿਡਾ ਅਤੇ ਡੈਸਮੋਥੋਰੈਸਿਡਾ।

ਐਕਟਿਨੋਫ਼ਰਾਇਡਾ ਵਰਗ ਵਿਚ ਇਕ ਅਤੇ ਬਹੁ-ਨਿਊਕਲੀਅਸ ਾਲੀਆਂ ਦੋਨੋਂ ਤਰ੍ਹਾਂ ਦੀਆਂ ਪ੍ਰਜਾਤੀਆਂ ਸ਼ਾਮਲ ਕੀਤੀਆਂ ਗਈਆਂ ਨ। ਇਨ੍ਹਾਂ ਪ੍ਰਾਣੀਆਂ ਵਿਚ ਪਿੰਜਰ (ਸਪਿਕਿਊਲ ਜਾਂ ਸਕੇਲ) ਅਤੇ ੈਂਟਰੋਪਲਾਸਟ ਨਹੀਂ ਹੁੰਦੇ।

ਸੈਂਟਰੋਹੀਲਿਡਾ ਵਰਗ ਦੇ ਪ੍ਰਾਣੀ ਇਕ ਜਿਲੈਟਿਨੀ ਤਹਿ ਰਾਹੀਂ ਕੇ ਹੁੰਦੇ ਜਾਂ ਇਨ੍ਹਾਂ ਦੁਆਲੇ ਜਿਲੈਟਿਨੀ ਤਹਿ ਵਿਚ ਖੁਭੀਆਂ ਸਿਲੀ-ਾਮਈ ਬਣਤਰਾਂ ਦਾ ਬਣਿਆ ਹੋਇਆ ਇਕ ਪਿੰਜਰ ਜਿਹਾ ਹੁੰਦਾ ਹੈ। ਨ੍ਹਾਂ ਵਿਚ ਸੈਂਟਰੋਪਲਾਸਟ ਹੁੰਦਾ ਹੈ।

ਡੈਸਮੋਥੋਰੈਸਿਡਾ ਦੇ ਪ੍ਰਾਣੀਆਂ ਦੇ ਸਰੀਰ ਦੇ ਦੁਆਲੇ ਕਾਇਟਿਨ ਾ ਬਣਿਆ ਪਿੰਜਰ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 1001 ; ਮੈਕ. ਐਨ. ਸ. ਟ. 6 : 444

**ਹੀਲੀਓਮੀਟਰ :** ਸ਼ੁਰੂ ਵਿਚ ਇਹ ਯੰਤਰ ਸਾਲ ਦੇ ਵੱਖ ਵੱਖ ਸਮਾਂ ਵੇਲੇ ਸੂਰਜ ਦੇ ਵਿਆਸ ਵਿਚ ਫ਼ਰਕ ਨੂੰ ਮਾਪਣ ਲਈ ਬਣਾ-ਇਆ ਗਿਆ ਸੀ। ਫਿਰ ਇਸ ਨਾਲ ਅਸਮਾਨ ਵਿਚ ਸਿਤਾਰਿਆਂ ਦੇ ਕੋਣੀ ਾਸਲਿਆਂ ਨੂੰ ਮਾਪਿਆ ਜਾਣ ਲੱਗਾ। ਪਰ ਹੁਣ ਹੀਲੀਓਮੀਟਰ ਦੀ ਥਾਂ ਟੋਗ੍ਰਾਫਿਕ ਢੰਗ ਅਪਣਾਏ ਜਾਂਦੇ ਹਨ। ਇਸ ਦਾ ਆੱਬਜੈੱਕਟ ਲੈਂਜ਼ ਅਰਧ ਚੱਕਰੀ ਭਾਗਾਂ ਵਿਚ ਵੰਡਿਆ ਜਾਂਦਾ ਹੈ ਅਤੇ ਦੋਵੇਂ ਭਾਗ ਈਕ੍ਰੋਮੀਟਰ ਪੇਚ ਰਾਹੀਂ ਵਿਆਸ ਦੇ ਨਾਲ ਨਾਲ ਘੁੰਮ ਸਕਦੇ ਹਨ ਤੇ ਇਸ ਤਰ੍ਹਾਂ ਪੈਦਾ ਹੋਇਆ ਵਿਜ਼ਥਾਪਨ ਇਕ ਪੇਚ ਰਾਹੀਂ ਮਿਣ ਿਆ ਜਾਂਦਾ ਹੈ। ਇਸ ਤਰ੍ਹਾਂ ਕਿਸੇ ਵੀ ਆਸਮਾਨੀ ਆੱਬਜੈੱਕਟ ਦੇ ਪ੍ਰਤਿਬਿੰਬ ਬਣ ਜਾਂਦੇ ਹਨ। ਜੇਕਰ ਦੋ ਸਿਤਾਰਿਆਂ ਵਿਚਕਾਰ ਸਲਾ ਮਿਣਿਆ ਜਾ ਰਿਹਾ ਹੋਵੇ ਤਾਂ ਪੇਚ ਨੂੰ ਉਦੋਂ ਤੱਕ ਘੁਮਾਇਆ ਦਾ ਹੈ ਜਦੋਂ ਤਕ ਕਿ ਇਕ ਸਿਤਾਰੇ ਦਾ ਪ੍ਰਤਿਬਿੰਬ ਦੂਜੇ ਸਿਤਾਰੇ ਦੇ ਤਿਬਿੰਬ ਨਾਲ ਸੰਪਾਤੀ ਹੋ ਜਾਵੇ। ਇਨ੍ਹਾਂ ਯੰਤਰਾਂ ਨਾਲ 2° ਤਕ ਦਾ ਸਲਾ ਵੀ ਮਾਪਿਆ ਜਾ ਸਕਦਾ ਹੈ।

ਦੂਹਰੇ ਪ੍ਰਤਿਬਿੰਬ ਬਣਾਉਣ ਲਈ ਵਰਤਿਆ ਜਾਣ ਵਾਲਾ ਵੰਡਿਆ ੱਬਜੈੱਕਟ ਲੈਂਜ਼ ਸਭ ਤੋਂ ਪਹਿਲਾਂ ਸਰਵਿੰਗਟਨ ਸਾਵਾਰੀ ਨੇ ਵਰਤਿਆ , ਪ੍ਰੰਤੂ ਇਸ ਦੇ ਭਾਗ ਘੁੰਮਣਸ਼ੀਲ ਨਹੀਂ ਸਨ। ਸੰਨ 1748 ਵਿਚ . ਬੂਗੇਅਰ ਨੇ ਇਕ ਅਜਿਹਾ ਯੰਤਰ ਬਣਾਇਆ ਜਿਸ ਵਿਚ ਅਰਧ ੈਂਜ਼ਾਂ ਦੀ ਜਗ੍ਹਾ ਦੋ ਪੂਰੀ ਤਰ੍ਹਾਂ ਘੁਮਣਸ਼ੀਲ ਲੈਂਜ਼ਾਂ ਦੀ ਵਰਤੋਂ ਕੀਤੀ। ਸ ਨਾਲ ਵੀ ਦੂਹਰੇ ਪ੍ਰਤਿਬਿੰਬ ਪ੍ਰਾਪਤ ਹੁੰਦੇ ਸਨ। ਸੰਨ 1754 ਵਿਚ ਨ ਡਾੱਲੈਂਡ ਨੇ 'ਸਵਾਰੀ' ਵਾਲੇ ਆੱਬਜੈੱਕਟ ਲੈਂਜ ਵਾਲੇ ਵਿਚਾਰ ਅਤੇ 'ਬੂਗੇਅਰ' ਵਾਲੇ ਢੰਗ ਨੂੰ ਸਾਂਝਾ ਕਰਕੇ ਇਕ ਅਸਲੀ ਵਰਤੋਂ ਚ ਲਿਆਉਣ ਵਾਲਾ ਪਹਿਲਾ ਹੀਲੀਓਮੀਟਰ ਬਣਾਇਆ। ਸਭ ਤੋਂ ਖ਼ਰੀ ਅਤੇ ਮਹਾਨ ਹੀਲੀਓਮੀਟਰ ਪ੍ਰੇਖਕ ਸਰ ਡੇਵਿਡ ਗਿੱਲ ਸੀ। ੇਵਡ ਗਿੱਲ ਦੁਆਰਾ ਕੀਤੀ ਸਿਤਾਰਿਆਂ ਦੇ ਪੈਰੇਲੈੱਕਸ ਦੀ ਮਿਣਤੀ ਬੜੀ ਦੇਰ ਤੱਕ ਕੋਈ ਮੁਕਾਬਲਾ ਨਾ ਕਰ ਸਕਿਆ। ਉਸ ਨੇ ਇਸ ਤਰ ਦੀ ਵਰਤੋਂ, ਮੰਗਲ ਅਤੇ ਕੁਝ ਵਿਸ਼ੇਸ਼ ਲਘੂ ਗ੍ਰਹਿਆਂ ਦੇ ਪ੍ਰੇਖਣ ਆਰਾ ਸੂਰਜੀ ਪੈਰੇਲੈੱਕਸ ਪ੍ਰਸਿੱਧ ਪਰਿਣਾਮਾਂ ਲਈ ਕੀਤੀ।

ਹ. ਪੁ.—ਐਨ. ਅਮੈ. 14 : 78 ; ਐਨ. ਬ੍ਰਿ. 11 : 317

**ਹੀਲੀਅਮ :** ਇਹ ਇਕ ਰੰਗਹੀਨ, ਗੰਧਹੀਨ, ਸਵਾਦ ਰਹਿਤ ਤੇ ਨਾ ਜ਼ਲਣ ਵਾਲੀ ਗੈਸ ਹੈ ਜਿਸ ਦਾ ਪਤਾ ਸੰਨ 1868 ਵਿਚ ਜੇ. ਨਾਰਮਨ ਲਾੱਕਯਰ ਨੇ ਲਗਾਇਆ। ਜਦੋਂ ਉਸ ਨੇ ਸਪੈੱਕਟ੍ਰੋਸ-। ਦੀ ਸਹਾਇਤਾ ਨਾਲ ਸੂਰਜ ਦੇ ਕਰੋਮੋਸਫ਼ੀਅਰ ਦਾ ਅਧਿਐਨ ਤਾ ਤਾਂ ਉਸ ਨੂੰ ਸਪੈੱਕਟ੍ਰਮ ਵਿਚ ਇਕ ਚਮਕਦੀ ਪੀਲੀ ਲਕੀਰ ਖਾਈ ਦਿੱਤੀ, ਜੋ ਸੋਡੀਅਮ ਦੀਆਂ ਪਹਿਲੀਆਂ ਡੀ ਲਕੀਰਾਂ ਤੋਂ ਭਿੰਨ ਸੀ। ਨਵੰਬਰ 15 ਨੂੰ ਇਸ ਨੇ ਇਸ ਲਕੀਰ ਨੂੰ ਡੀ$_3$ ਬਿੰਦੂ ਉੱਤੇ ਨਿਸ਼ਚਿਤ ਕਰ ਦਿੱਤਾ। ਇਸ ਤੋਂ ਇਸ ਨੇ ਇਹ ਸਿੱਟਾ ਕੱਢਿਆ ਕਿ ਸੂਰਜ ਦੇ ਕਰੋਮੋਸਫ਼ੀਅਰ ਵਿਚ ਇਕ ਨਵਾਂ ਤੱਤ ਮੌਜੂਦ ਹੈ ਜੋ ਉਸ ਵੇਲੇ ਧਰਤੀ ਤੇ ਨਹੀਂ ਲਭਿਆ ਜਾ ਸਕਿਆ ਸੀ। ਇਸ ਦਾ ਨਾਂ ਉਸਨੇ ਹੀਲੀਅਮ ਰੱਖ ਦਿੱਤਾ।

ਸੰਨ 1895 ਵਿਚ ਸਰ ਵਿਲੀਅਮ ਰੈਮਜ਼ੀ ਨੇ ਯੂਰੇਨੀਅਮ-ਥੋਰੀਅਮ-ਲੈੱਡ ਖਣਿਜ ਕਲੀਵਾਈਟ ਤੋਂ ਪ੍ਰਾਪਤ ਗੈਸ ਦੇ ਸਪੈੱਕਟ੍ਰਮ ਦਾ ਅਧਿ-ਐਨ ਕੀਤਾ ਅਤੇ ਚਮਕਦਾਰ ਪੀਲੀ ਲਕੀਰ ਦਾ ਪਤਾ ਲਗਾਇਆ। ਹੀਲੀਅਮ ਹਵਾ ਵਿਚ ਵੀ ਮਿਲਦੀ ਹੈ, ਪਰ ਇਹ ਬਹੁਤ ਘੱਟ ਮਾਤਰਾ ਵਿਚ ਹੁੰਦੀ ਹੈ। ਕੁਦਰਤੀ ਗੈਸ, ਜੋ ਕਿ ਕੈਨਜ਼ੈਸ, ਨਿਊ-ਮੈਕਸੀਕੋ, ਟੈੱਕਸਾਸ ਅਤੇ ਉਟਾ ਦੇ ਸਥਾਨਾਂ ਤੇ ਮਿਲਦੀ ਹੈ, ਵਿਚ 2% ਜਾਂ ਇਸ ਤੋਂ ਕੁਝ ਵੱਧ ਮਾਤਰਾ ਵਿਚ ਹੀਲੀਅਮ ਗੈਸ ਮਿਲਦੀ ਹੈ। ਹੀਲੀਅਮ ਕੁਝ ਰੇਡੀਓ-ਐਕਟਿਵ ਖਣਿਜਾਂ ਵਿਚ ਵੀ ਹੁੰਦੀ ਹੈ। ਖਾਣਾਂ, ਜੁਆਲਾ ਮੁਖੀ ਅਤੇ ਗਰਮ ਪਾਣੀ ਦੇ ਚਸ਼ਮਿਆਂ ਵਿਚ ਵੀ ਥੋੜ੍ਹੀ ਮਾਤਰਾਂ ਵਿਚ ਹੀਲੀਅਮ ਹੁੰਦੀ ਹੈ।

ਇਸ ਦੀ ਪਾਣੀ ਵਿਚ ਘੁਲਣਸ਼ੀਲਤਾ ਬਹੁਤ ਘੱਟ ਹੈ। ਇਸ ਨੂੰ ਤਰਲ ਪਦਾਰਥ ਵਿਚ ਬਦਲਿਆ ਜਾ ਸਕਦਾ ਹੈ। ਹੀਲੀਅਮ ਹਾਈਡ੍ਰੋਜਨ ਤੋਂ ਦੂਜੇ ਨੰਬਰ ਤੇ ਹਲਕੀ ਗੈਸ ਹੈ। ਇਹ ਬਿਜਲੀ ਅਤੇ ਗਰਮੀ ਦੀ ਚੰਗੀ ਚਾਲਕ ਹੈ। ਇਸ ਗੈਸ ਦਾ ਉਬਾਲ ਦਰਜਾ-268·9° ਸੈਂਟੀ-ਗਰੇਡ (1 ਵਾਯੂਮੰਡਲ ਦਬਾਉ ਉਤੇ) ਹੈ। ਇਸਦਾ ਪਰਮਾਣੂ-ਕ੍ਰਮ ਅੰਕ 2, ਪਰਮਾਣੂ ਭਾਰ 4.0039 ਅਤੇ 0° ਸੈਂ. ਉਤੇ ਘਣਤਾ 0. 1785 ਗਰਾਮ ਪ੍ਰਤਿ ਲਿਟਰ ਹੈ। ਇਸ ਦੀ ਸੰਯੋਜਕਤਾ ਸਿਫ਼ਰ ਹੈ। ਇਹ ਕਿਸੇ ਹੋਰ ਤੱਤ ਨਾਲ ਮਿਲਕੇ ਕੋਈ ਸਥਿਰ ਯੋਗਿਕ ਨਹੀਂ ਬਣਾਉਂਦੀ। ਹੀਲੀਅਮ ਗਰੁੱਪ ਦੀਆਂ ਹੋਰ ਗੈਸਾਂ ਆਰਗਾੱਨ, ਨੀਆਨ, ਰੈਡਾੱਨ, ਅਤੇ ਜ਼ੀਨਾੱਨ ਹਨ।

ਹੀਲੀਅਮ ਹਾਈਡ੍ਰੋਜਨ ਨਾਲ ਇਕ ਇਹੋ ਜਿਹਾ ਮਿਸ਼ਰਣ ਬਣਾ-ਉਂਦੀ ਹੈ ਜਿਸਨੂੰ ਅੱਗ ਨਹੀਂ ਲਗ ਸਕਦੀ। ਅਜਿਹਾ ਮਿਸ਼ਰਣ ਗੁਬਾਰੇ ਆਦਿ ਭਰਨ ਲਈ ਵਰਤਿਆ ਜਾ ਸਕਦਾ ਹੈ। ਇਸ ਦੀ ਮੁੱਖ ਉਦ-ਯੋਗਿਕ ਵਰਤੋਂ ਇਲੈਕਟ੍ਰਿਕ ਆਰਕ ਵੈਲਡਿੰਗ ਵਿਚ ਕੀਤੀ ਜਾਂਦੀ ਹੈ। ਹੀਲੀਅਮ ਨੂੰ ਸੀਤਕ ਦੇ ਤੌਰ ਤੇ ਵੀ ਵਰਤਿਆ ਜਾਂਦਾ ਹੈ। ਦਮੇ ਦੀ ਬਿਮਾਰੀ ਦੇ ਇਲਾਜ ਲਈ ਅਤੇ ਹੋਰ ਸਾਹ ਕਿਰਿਆ ਸਬੰਧੀ ਰੋਗਾਂ ਵਿਚ ਆਕਸੀਜਨ-ਹੀਲੀਅਮ ਮਿਸ਼ਰਣ ਨੂੰ ਸਾਹ ਸੁਖਾਲਾ ਲੈਣ ਲਈ ਵਰਤਿਆ ਜਾਂਦਾ ਹੈ। ਪਰਮਾਣੂ ਭੱਠੀਆਂ ਵਿਚ ਵੀ ਇਸਦੀ ਵਰਤੋਂ ਗੈਸ ਥਰਮਾਮੀਟਰ ਅਤੇ ਐੱਕਸ-ਕਿਰਨ ਸਪੈਕਟ੍ਰੋਗ੍ਰਾਫ਼ ਵਿਚ ਵੀ ਕੀਤੀ ਜਾਂਦੀ ਹੈ। ਹੀਲੀਅਮ ਉਨ੍ਹਾਂ ਗੁਬਾਰਿਆਂ ਵਿਚ ਵੀ ਭਰੀ ਜਾਂਦੀ ਹੈ ਜੋ ਕਾਸ-ਮਿਕ ਕਿਰਨਾਂ ਸਬੰਧੀ ਡੈਟਾ ਪਰਾਪਤ ਕਰਨ ਲਈ ਪੁਲਾੜ ਵਿਚ ਭੇਜੇ ਜਾਂਦੇ ਹਨ। ਇਹ ਗੈਸ ਟਾਇਟੇਨੀਅਮ ਅਤੇ ਜ਼ਰਕੋਨੀਅਮ ਧਾਤਾਂ ਦੇ ਉਤਪਾ-ਦਨ ਵਿਚ ਵੀ ਵਰਤੀ ਜਾਂਦੀ ਹੈ। ਹੀਲੀਅਮ ਗੈਸ ਦੀ ਮੰਗ ਜ਼ਿਆਦਾ ਹੈ ਅਤੇ ਇਸ ਦੀ ਸਪਲਾਈ ਘੱਟ ਹੈ। ਹੀਲੀਅਮ, ਨਾਈਟ੍ਰੋਜਨ, ਆਕ-ਸੀਜਨ ਅਤੇ ਆਰਗਾੱਨ ਦੀ ਤਰ੍ਹਾਂ ਤਰਲ ਰੂਪ ਵਿਚ ਇਕ ਥਾਂ ਤੋਂ ਦੂਜੀ ਥਾਂ ਨਹੀਂ ਭੇਜੀ ਜਾਂਦੀ। ਇਹ ਗੈਸ ਦਬਾਉ ਹੇਠ ਧਾਤ ਦੇ ਵੱਡੇ ਸਿਲਿੰਡਰ ਵਿਚ ਭਰ ਕੇ ਇਕ ਥਾਂ ਤੋਂ ਦੂਜੇ ਥਾਂ ਭੇਜੀ ਜਾਂਦੀ ਹੈ।

ਹੀਲੀਅਮ ਦੀ ਹੋਂਦ ਦਾ ਪਤਾ ਲਗਾਉਣ ਦੇ ਤਰੀਕੇ ਮਾਸ ਸਪੈੱਕ-ਟ੍ਰੋਮੀਟਰੀ, ਗੈਸ ਕਰੋਮੈਟੋਗ੍ਰਾਫ਼ੀ ਅਤੇ ਉਤਸਰਜਨ ਸਪੈੱਕਟ੍ਰੋਸਕੋਪੀ ਹਨ।

ਹ. ਪੁ.— ਮੈਕ. ਐਨ. ਸ. ਟ. 6 : 391 ; ਐਨ. ਅਮੈ. 14 : 80 ; ਐਨ. ਬ੍ਰਿ. 11 : 319

**ਹੀਲੀਅਮ, ਤਰਲ :** ਤਰਲ ਅਤੇ ਠੋਸ ਹੀਲੀਅਮ ਦੇ ਗੁਣ ਗੈਸ ਹੀਲੀਅਮ ਨਾਲੋਂ ਵਖਰੇ ਹੋਣ ਕਰਕੇ ਇਨ੍ਹਾਂ ਨੂੰ ਵਖਰਾ ਤੱਤ ਹੀ ਸਮਝਿਆ

ਜਾਂਦਾ ਹੈ ।

ਤਰਲ ਹੀਲਅਮ—ਹੀਲੀਅਮ ਦਾ ਉਬਾਲ ਦਰਜਾ ਬਹੁਤ ਘਟ 268. 9° ਸੈਂ. ਜਾਂ 4.2° ਕੈਲਵਿਨ ਹੁੰਦਾ ਹੈ । ਇਸ ਲਈ ਇਹ ਪਰਮ ਸਿਫਰ ਦੇ ਨੇੜੇ ਖੋਜ ਕਰਨ ਲਈ ਬਹੁਤ ਲਾਭਕਾਰੀ ਹੈ ਕਿਉਂਕਿ ਤਰਲ ਹੀਲੀਅਮ ਨੂੰ ਇਸ ਮੰਤਵ ਲਈ ਇਕ ਸੀਤਕ ਦੇ ਤੌਰ ਤੇ ਵਰਤਿਆ ਜਾਂਦਾ ਹੈ । ਉਬਾਲ ਦਰਜਾ ਕਾਫ਼ੀ ਘੱਟ ਹੋਣ ਕਰਕੇ ਇਸ ਨੂੰ ਬੜੀ ਕਠਿਨਾਈ ਨਾਲ ਤਰਲ ਰੂਪ ਵਿਚ ਬਦਲਿਆ ਜਾਂਦਾ ਹੈ । ਸ਼ਾਇਦ ਕਿਸੇ ਵੀ ਪਦਾਰਥ ਦਾ ਉਬਾਲ ਦਰਜਾ ਇਸ ਤੋਂ ਘਟ ਨਹੀਂ ਹੈ ।

ਘੱਟ ਦਬਾਉ (0.01 ਮਿਲੀ ਮੀਟਰ ਤੋਂ ਘੱਟ) ਉੱਤੇ ਉਬਾਲਣ ਨਾਲ 0.7° ਕੈਲਵਿਨ ਤਾਪਮਾਨ ਪ੍ਰਾਪਤ ਹੁੰਦਾ ਹੈ । ਤਰਲ ਹੀਲੀਅਮ-4 ਦੋ ਰੂਪਾਂ, ਹੀਲੀਅਮ-I ਅਤੇ ਹੀਲੀਅਮ-II, ਵਿਚ ਮਿਲਦੀ ਹੈ। ਇਨ੍ਹਾਂ ਦੋਹਾਂ ਕਿਸਮਾਂ ਵਿਚਕਾਰ ਹੱਦ ਲੈਮਡਾ (λ) ਰੇਖਾ (2.178° k,1 ਵਾਯੂ-ਮੰਡਲ ਤੇ) ਹੁੰਦੀ ਹੈ । ਹੀਲਅਮ-I ਸਾਧਾਰਨ ਤਰਲ ਹੈ ਪ੍ਰੰਤੂ ਹੀਲੀਅਮ-II ਦੇ ਗੁਣ ਅਜਿਹੇ ਆਸਾਧਾਰਨ ਹਨ ਕਿ ਇਸ ਨੂੰ ਮਾਦੇ ਦੀ ਚੌਥੀ ਅਵਸਥਾ ਮੰਨਿਆ ਗਿਆ ਹੈ । ਜੇਕਰ ਤਾਪਮਾਨ ਘਟਾਉਂਦੇ ਹੋਏ ਤਰਲ ਹੀਲੀਅਮ-I ਦੇ ਗੁਣਾਂ ਦਾ ਪ੍ਰੇਖਣ ਕਰੀਏ ਤਾਂ ਵੇਖਿਆ ਜਾਂਦਾ ਹੈ ਕਿ ਲੈਮਡਾ-ਰੇਖਾ ਦੇ ਪਾਰ ਹੁੰਦਿਆਂ ਹੀ ਵਿਸ਼ਿਸ਼ਟ ਤਾਪ, ਲੇਸਲਾਪਨ, ਤਾਪ-ਚਾਲਕਤਾ, ਦਬੀਣਯੋਗਤਾ ਅਤੇ ਸਤ੍ਹਾ ਤਣਾਉ ਵਿਚ ਨਿਰੰਤਰਹੀਨ ਤਬਦੀਲੀਆਂ ਆ ਜਾਂਦੀਆਂ ਹਨ । ਲੈਮਡਾ ਰੇਖਾ ਉਤੇ ਅਣਵੀ ਬਣਤਰ ਅਤੇ ਅਣਵੀ ਅਪਵਰਤਨ-ਗੁਣਾਂ ਵਿਚ ਕੋਈ ਤਬਦੀਲੀ ਨਹੀਂ ਆਉਂਦੀ ਪ੍ਰੰਤੂ ਘਣਤਾ, ਵਾਸ਼ਪ ਦਬਾਉ, ਡਾਈਇਲੈਕਟ੍ਰਿਕ ਸਥਿਰ-ਅੰਕ ਅਤੇ ਅਪਵਰਤਨ-ਅੰਕ ਦੇ ਤਾਪਮਾਨ ਗੁਣਾਂਕ ਵਿਚ ਤਬਦੀਲੀ ਆ ਜਾਂਦੀ ਹੈ । ਤਰਲ ਹੀਲੀਅਮ ਦੇ ਲੱਛਣ ਇਕ ਅਪਕਰਸ਼ ਗੈਸ ਨਾਲ ਮਿਲਦੇ ਜੁਲਦੇ ਹਨ ।

ਹੀਲੀਅਮ-II ਦਾ ਲੇਸਲਾਪਨ ਬਹੁਤ ਘੱਟ (ਹਾਈਡ੍ਰੋਜਨ ਗੈਸ ਦਾ ਲਗਭਗ 0.001 ਭਾਗ) ਹੁੰਦਾ ਹੈ ਅਤੇ ਤਾਪ-ਚਾਲਕਤਾ ਬਹੁਤ ਜ਼ਿਆਦਾ (ਲਗਭਗ ਕਮਰੇ ਦੇ ਤਾਪਮਾਨ ਤੇ ਤਾਂਬੇ ਨਾਲੋਂ 800 ਗੁਣਾਂ) ਹੁੰਦੀ ਹੈ ।




ਘੱਟ ਤਾਪਮਾਨ ਉੱਤੇ ਹੀਲੀਅਮ-4 ਫੇਜ਼ ਚਿੱਤਰ

ਸਿਫਰ-ਪੁਆਇੰਟ ਊਰਜਾ ਵਧੇਰੇ ਹੋਣ ਕਰਕੇ ਤਰਲ ਹੀਲਅਮ-I ਭਾਵੇਂ ਗੈਸ ਨਾਲ ਮਿਲਦੀ ਜੁਲਦੀ ਹੈ ਪ੍ਰੰਤੂ ਫਿਰ ਵੀ ਇਸ ਵਿਚ ਤਰਲ ਵਾਲੇ ਗੁਣ ਹੁੰਦੇ ਹਨ, ਪ੍ਰੰਤੂ ਤਰਲ ਹੀਲੀਅਮ-II ਬਿਲਕੁਲ ਵੱਖਰੀ ਹੈ। ਜੇਕਰ ਹੀਲੀਅਮ-I ਦੀ ਸਤ੍ਹਾ ਉਪਰੋਂ ਵਾਸ਼ਪਾਂ ਨੂੰ ਬਾਹਰ ਕੱਢ ਕੇ ਠੰਡਾ ਕੀਤਾ ਜਾਵੇ ਤਾਂ ਇਹ ਬਹੁਤ ਤੇਜ਼ੀ ਨਾਲ ਉਬਲਦੀ ਹੈ । ਜਦੋਂ ਤਰਲ ਲੈਮਡਾ ਪੁਆਇੰਟ ਤਕ ਠੰਢਾ ਹੋ ਜਾਂਦਾ ਹੈ ਤਾਂ ਉਬਲਣਾ ਇਕ ਦਮ ਬੰਦ ਹੋ ਜਾਂਦਾ ਹੈ । ਦੋਹਾਂ ਤਰਲਾਂ ਵਿਚ ਅੰਤਰ ਇੰਨਾ ਹੈ ਕਿ ਫੇਜ਼-ਚਿੱਤਰ ਦੇ λ ਪੁਆਇੰਟ ਉਪਰ ਜਦੋਂ ਤਰਲ-I, ਤਰਲ-II ਵਿਚ ਬਦਲਦਾ ਹੈ ਤਾਂ ਇਸ ਦੀ ਤਾਪ-ਚਾਲਕਤਾ 1,000,000 ਗੁਣਾ ਵੱਧ ਜਾਂਦੀ ਹੈ ।

ਤਰਲ-II ਦੇ ਸੰਪਰਕ ਵਿਚ ਆਉਣ ਵਾਲੇ ਸਾਰੇ ਪਦਾਰਥ ਲਗਭਗ $10^{-6}$ ਸੈਂਟੀਮੀਟਰ ਮੋਟੀ ਤਹਿ ਨਾਲ ਢਕੇ ਜਾਂਦੇ ਹਨ । ਤਰਲ ਹੀਲੀਅਮ-II ਦਾ ਇਕ ਹੋਰ ਅਨੋਖਾ ਗੁਣ ਇਹ ਹੈ ਇਹ ਘੱਟ ਤਾਪਮਾਨ ਵਾਲੇ ਖੇਤਰ ਤੋਂ ਉੱਚ ਤਾਪਮਾਨ ਵਾਲੇ ਖ਼ੇਤਰ ਵੱਲ ਵਹਿੰਦੀ ਹੈ । ਇਸ ਪ੍ਰਭਾਵ ਨੂੰ ਤਾਪ-ਯੰਤ੍ਰਿਕ ਪ੍ਰਭਾਵ ਕਿਹਾ ਜਾਂਦਾ ਹੈ । ਇਸ ਦੇ ਉਲਟ, ਜੇਕਰ ਹੀਲਅਮ-II ਨੂੰ ਇਕ ਕੇਸ਼ਿਕਾ ਰਾਹੀਂ ਇਕ ਬਰਤਨ ਵਿਚੋਂ ਦੂਸਰੇ ਬਰਤਨ ਵਿਚ ਪਾਇਆ ਜਾਵੇ ਤਾਂ ਉਪਰ ਜਾ ਰਹੇ ਕਾਲਮ ਵਾਲੇ ਤਰਲ ਦਾ ਤਾਪਮਾਨ ਵੱਧ ਜਾਵੇਗਾ । ਇਸ ਨੂੰ ਮਕੈਨੋਕਲੋਰਿਕ-ਪ੍ਰਭਾਵ ਕਿਹਾ ਜਾਂਦਾ ਹੈ ।

ਤਰਲ ਹੀਲੀਅਮ-3 ਵਿਚ ਤਰਲ ਹੀਲੀਅਮ-4 ਦੇ ਦੋਵੇਂ ਰੂਪਾਂ ਵਾਲੇ ਗੁਣ ਨਹੀਂ ਹੁੰਦੇ ਪ੍ਰੰਤੂ ਇਹ ਉਬਾਲ ਦਰਜੇ ਵਾਲੇ ਤਰਲ ਨਾਲ ਮਿਲਦੀ ਜੁਲਦੀ ਹੈ । ਤਰਲ ਹੀਲੀਅਮ-4 ਨੂੰ ਇਸ ਦੇ ਵਿਸ਼ੇਸ਼ ਗੁਣਾਂ ਕਰਕੇ ਹੀਲੀਅਮ ਦੇ ਦੋ ਸਮਸਥਾਨਕਾਂ ਨੂੰ ਵਖ ਕਰਨ ਦੇ ਢੰਗਾਂ ਦਾ ਆਧਾਰ ਮੰਨਿਆ ਜਾਂਦਾ ਹੈ ।

ਠੋਸ ਹੀਲੀਅਮ—ਠੋਸ ਹੀਲੀਅਮ ਨੂੰ ਬਣਾਉਣ ਲਈ ਘੱਟੋ ਘੱਟ 25 ਵਾਯੂ-ਮੰਡਲ ਦਬਾਉ ਦੀ ਲੋੜ ਹੈ, ਕਿਉਂਕਿ ਹੀਲੀਅਮ ਪਰਮਾਣੂ ਦੀ ਇਲੈਕਟ੍ਰਾਨੀ-ਵੰਡ ਨਾਲ ਸਬੰਧਿਤ ਬਲ ਕਾਫ਼ੀ ਘੱਟ ਅਤੇ ਸਿਫਰ-ਪੁਆਇੰਟ ਊਰਜਾ ਜ਼ਿਆਦਾ ਹੁੰਦੀ ਹੈ ।

ਹ. ਪੁ.—ਮੈਕ.ਅਨ. ਸ. ਟ. 6 : 392

**ਹੀਲੀਕੋਸਪੋਰਿਡਾ :** ਇਹ ਪ੍ਰੋਟੋਜ਼ੋਆ ਫਾਈਲਮ, ਨਾਈਡੋਸਪੋਰਾ ਉਪ-ਫਾਈਲਮ ਅਤੇ ਮਿਕਸੋਸਪੋਰਿਡੀਆ ਸ਼੍ਰੇਣੀ ਦਾ ਇਕ ਵਰਗ ਹੈ । ਇਸ ਵਰਗ ਦੀ ਖ਼ਾਸੀਅਤ ਇਕ ਖ਼ਾਸ ਕਿਸਮ ਦੇ ਬੀਜਾਣੂ ਪੈਦਾ ਕਰਨਾ ਹੈ ਜਿਨ੍ਹਾਂ ਵਿਚ ਇਕ ਮੋਟੀ, ਇਕਹਿਰੀ ਅੰਤਰਾਬੀਜਾਣੂ ਫ਼ਿਲਾਮੈਂਟ ਅਤੇ ਤਿੰਨ ਇਕ-ਇਕ ਨਿਊਕਲੀਅਸ ਵਾਲੇ ਸਪੋਰੋਪਲਾਜ਼ਮ ਹੁੰਦੇ ਹਨ । ਅੰਤਰਾ-ਬੀਜਾਣੂ ਝਿੱਲੀ ਇਕੋ ਸਾਂਝੇ ਟੁਕੜੇ ਦੇ ਰੂਪ ਵਿਚ ਹੁੰਦੀ ਹੈ ।

ਇਸ ਵਰਗ ਵਿਚ ਇਕੋ ਕਿਸਮ ਆਉਂਦੀ ਹੈ, ਜਿਸ ਦਾ ਪ੍ਰਾਣੀ ਵਿਗਿਆਨਕ ਨਾਂ ਹੀਲੀਕੋਸਪੋਰਿਡੀਅਮ ਪੈਰਾਸਿਟੀਕਮ (*Helicosporidium parasiticum*) ਹੈ । ਇਹ ਪਰਜੀਵੀ ਮਾਈਟ (*Hericia hericia*) ਦੀ ਦੇਹ-ਖੋੜ, ਚਰਬੀ ਬਾੱਡੀਆਂ ਅਤੇ ਨਾੜੀ ਗੰਢਾਂ ਵਿਚ ਅਤੇ ਮੱਖੀ ਦੇ ਲਾਰਵਿਆਂ (*Dasyhelea obscura*) ਅਤੇ (*Mycetobia pallipes*) ਦੀ ਦੇਹ-ਖੋੜ ਵਿਚ ਪਰਜੀਵੀ ਜੀਵਨ ਬਿਤਾਉਂਦਾ ਹੈ ।

ਇਸ ਪਰਜੀਵੀ ਦੇ ਜੀਵਨ-ਚੱਕਰ ਦੀਆਂ ਪੂਰੀਆਂ ਹਾਲਤਾਂ ਬਾਰੇ ਹਾਲੀਂ ਪਤਾ ਨਹੀਂ ਲਗ ਸਕਿਆ । ਵਿਕਾਸ ਅਤੇ ਵੰਡੀਜਣ ਦੀਆਂ ਹਾਲਤਾਂ ਨੂੰ ਚਿਤਰ ਵਿਚ ਦਰਸਾਇਆ ਗਿਆ ਹੈ । ਸਪੋਰੋਂਟ ਜਾਂ ਸਪੋਰੋ-ਬਲਾਸਟ ਤੋਂ ਚਾਰ ਸੈੱਲ ਬਣਦੇ ਹਨ, ਇਕ ਤੋਂ ਬੀਜਾਣੂ-ਝਿੱਲੀ ਬਣਦੀ

ਹੈ ਅਤੇ ਬਾਕੀ ਤਿੰਨ ਸਪੋਲੋਪਲਾਜ਼ਮ ਦੇ ਤੌਰ ਤੇ ਰਹਿੰਦੇ ਹਨ। ਫ਼ਿਲਾ-ਮੈਂਟ ਦੇ ਨਿਕਾਸ ਬਾਰੇ ਕੁਝ ਪਤਾ ਨਹੀਂ ਹੈ।

ਹ. ਪੁ.—ਮੈਕ. ਅਨ. ਸ. ਟ. 6 : 442.

**ਹੀਲੀ, ਜਾਰਜ (ਪੀਟਰ ਅਲੈਗਜ਼ੈਂਡਰ) :** ਸੰਯੁਕਤ ਰਾਜ ਅਮਰੀਕਾ ਦੇ ਇਸ ਚਿੱਤਰਕਾਰ ਦਾ ਜਨਮ 15 ਜੁਲਾਈ, 1813 ਨੂੰ ਬੋਸਟਨ ਵਿਖੇ ਹੋਇਆ। ਸੰਨ 1834 ਵਿਚ ਇਹ ਅਧਿਐਨ ਲਈ ਪੈਰਿਸ ਗਿਆ ਜਿਥੇ ਇਸ ਦੀ ਸ਼ੈਲੀ ਦੀ ਬੜੀ ਪ੍ਰਸ਼ੰਸਾ ਹੋਈ। ਸੰਨ 1834 ਤੋਂ 1855 ਤਕ ਅਤੇ 1872 ਤੋਂ 1892 ਤਕ ਇਹ ਪੈਰਿਸ ਵਿਚ ਰਿਹਾ; 1867 ਤੋਂ 1872 ਤਕ ਰੋਮ ਵਿਚ ਅਤੇ ਬਾਕੀ ਸਮਾਂ ਸ਼ਿਕਾਗੋ ਵਿਚ ਰਿਹਾ। ਕਈ ਵਾਰੀ ਹੀਲੀ ਸਾਲ ਵਿਚ 50 ਚਿੱਤਰਾਂ ਤਕ ਵੀ ਬਣਾ ਲੈਂਦਾ ਸੀ। ਇਹ ਪਹਿਲਾ ਅਮਰੀਕਨ ਸੀ ਜਿਸ ਦੀ ਤਸਵੀਰ ਫ਼ਲੋਰੈਂਸ ਦੀ ਉਫ਼ਿਜ਼ੀ ਗੈਲਰੀ ਵਿਚ ਲਗੀ। ਇਸ ਨੇ ਫ਼ਰਾਂਸ ਦੇ ਲੂਈ ਫ਼ਿਲਿਪ, ਪੋਪ ਪਾਇਅਸ IX, ਰੋਮਾਨੀਆਂ ਦੀ ਰਾਜਕੁਮਾਰੀ ਅਤੇ ਅਮਰੀਕਾ ਦੇ ਕਈ ਪ੍ਰਧਾਨਾਂ ਵਰਗੀਆਂ ਉੱਚ ਸ਼ਖ਼ਸੀਅਤਾਂ ਦੇ ਚਿੱਤਰ ਬਣਾਏ। ਇਸ ਦਾ ਬਣਾਇਆ ਪ੍ਰਸਿੱਧ ਇਤਿਹਾਸਕ ਚਿੱਤਰ 'ਵੈਬਸਟਰ ਪਲੇਇੰਗ ਟੂ ਹੈਨ' ਬੋਸਟਨ ਦੇ ਫੈਨਿਉਇਲ ਹਾਲ ਵਿਖੇ ਲਗਿਆ ਹੋਇਆ ਹੈ। ਸੰਨ 1894 ਵਿਚ ਇਸ ਦੀ ਸਵੈ-ਜੀਵਨੀ 'ਰੈਮਿਨਿਸੈਨਸਿਜ਼ ਆਫ਼ ਏ ਪਰੋਟ੍ਰੇਟ ਪੇਂਟਰ' ਪ੍ਰਕਾਸ਼ਿਤ ਹੋਈ।

24 ਜੂਨ, 1894 ਨੂੰ ਸ਼ਿਕਾਗੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 973 ; ਕੋਲ. ਐਨ. 9 : 291 ; ਐਨ.ਅਮੈ. 14:34.

**ਹੁਸ਼ਕ ਜਾਂ ਹਵਿਸ਼ਕ :** ਇਹ ਕਨਿਸ਼ਕ ਦਾ ਪੁੱਤਰ ਸੀ ਅਤੇ ਜਦੋਂ ਕਨਿਸ਼ਕ ਚੀਨ ਨੂੰ ਜਿੱਤਣ ਲਈ ਬਾਹਰ ਗਿਆ ਤਾਂ ਉਸਦੀ ਗ਼ੈਰਹਾਜ਼ਰੀ ਵਿਚ ਇਸ ਨੇ ਵਾਇਸਰਾਇ ਦੇ ਤੌਰ ਤੇ ਕੰਮ ਕੀਤਾ। ਹਵਿਸ਼ਕ ਦੇ ਸਿੱਕੇ ਉੱਤਰੀ ਭਾਰਤ ਵਿਚ ਆਮ ਮਿਲਦੇ ਹਨ। ਇਸ ਦੇ ਭਰਾ ਵਸ਼ਿਸ਼ਕ ਦਾ ਇਕ ਕੁਤਬਾ ਕਸ਼ਮੀਰ ਵਿਚ ਮਿਲਿਆ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਕਨਿਸ਼ਕ ਦੀ ਗ਼ੈਰਹਾਜ਼ਰੀ ਵਿਚ ਉਹ ਮਥਰਾ ਦਾ ਵਾਇਸਰਾਇ ਰਿਹਾ। ਪ੍ਰੋ. ਮੁਕਰਜੀ ਅਨੁਸਾਰ ਹਵਿਸ਼ਕ ਨੇ 106 ਈ. ਤੋਂ 138 ਈ. ਤਕ ਅਤੇ ਪ੍ਰੋ. ਸਮਿਥ ਅਨੁਸਾਰ 160 ਈ. ਤੋਂ 182 ਈ. ਤਕ ਹਕੂਮਤ ਕੀਤੀ। ਇਸ ਦੇ ਰਾਜ-ਭਾਗ ਵਿਚ ਪੰਜਾਬ, ਕਾਬਲ, ਕਸ਼ਮੀਰ ਅਤੇ ਮਥਰਾ ਸ਼ਾਮਲ ਸਨ। ਪ੍ਰੋ. ਮੁਕਰਜੀ ਦੇ ਵਿਚਾਰ ਅਨੁਸਾਰ ਇਸ ਨੇ ਦੂਰ ਦੂਰ ਦੇ ਇਲਾਕਿਆਂ ਜਿਵੇਂ ਯਾਰਕੰਦ, ਖ਼ਤਨ ਅਤੇ ਕਾਸ਼ਗਰ ਉੱਤੇ ਵੀ ਕਬਜ਼ਾ ਰੱਖਿਆ।

ਹਵਿਸ਼ਕ ਬੁੱਧ ਧਰਮ ਦਾ ਪੈਰੋਕਾਰ ਸੀ ਅਤੇ ਕਨਿਸ਼ਕ ਵਾਂਗ ਹੀ ਇਸ ਧਰਮ ਦਾ ਪ੍ਰਚਾਰ ਕਰਦਾ ਸੀ। ਇਸ ਨੇ ਮੱਠਾਂ ਨੂੰ ਕਾਫ਼ੀ ਦਾਨ ਦਿੱਤਾ ਅਤੇ ਮਥਰਾ ਵਿਚ ਇਕ ਬਹੁਤ ਵੱਡਾ ਮੰਦਰ ਅਤੇ ਮੱਠ ਬਣ-ਵਾਇਆ। ਕਸ਼ਮੀਰ ਵਿਚ ਇਸ ਨੇ ਆਪਣੇ ਨਾਂ ਪਿੱਛੇ 'ਹਵਿਸ਼ਕਪੁਰ' ਨਾਮੀ ਇਕ ਸ਼ਹਿਰ ਆਬਾਦ ਕੀਤਾ। ਇਹ ਸ਼ਹਿਰ ਬਾਰਾਮੂਲਾ ਦੱਰੇ ਦੇ ਨੇੜੇ ਸਥਿਤ ਹੈ ਅਤੇ 631 ਈ. ਵਿਚ ਹਿਊਨਸਾਂਗ ਆਪਣੀ ਭਾਰਤ ਦੀ ਯਾਤਰਾ ਦੌਰਾਨ ਇਸ ਸ਼ਹਿਰ ਦੇ ਇਕ ਮੱਠ ਵਿਚ ਕਈ ਦਿਨ ਰਿਹਾ ਸੀ।

ਇਸ ਦੇ ਕਈ ਸਿੱਕਿਆਂ ਉੱਤੇ ਇਸ ਦੀ ਆਪਣੀ ਤਸਵੀਰ ਅਤੇ ਕਈਆਂ ਉੱਤੇ ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਮਿਲਦੀਆਂ ਹਨ। ਕਨਿਸ਼ਕ ਵਾਂਗ ਇਸ ਦੇ ਸਿੱਕਿਆਂ ਉੱਤੇ ਵੀ ਈਰਾਨੀ ਭਾਸ਼ਾ ਅਤੇ ਯੂਨਾਨੀ ਲਿਪੀ ਦੇ ਸ਼ਬਦ ਮਿਲਦੇ ਹਨ। ਪਰ ਹੈਰਾਨੀ ਦੀ ਗੱਲ ਹੈ ਕਿ ਮਹਾਤਮਾ ਬੁੱਧ ਦਾ ਨਾਂ ਜਾਂ ਤਸਵੀਰ ਕਿਸੇ ਸਿੱਕੇ ਉੱਤੇ ਨਹੀਂ ਮਿਲਦੀ। ਇਸ ਦੇ ਸਿੱਕੇ ਕੇਵਲ ਸੋਨੇ ਅਤੇ ਤਾਂਬੇ ਦੇ ਬਣੇ ਹੋਏ ਸਨ। ਵੱਖ ਵੱਖ ਕੁਤਬਿਆਂ ਉੱਤੇ ਇਸ ਦਾ ਨਾਂ ਹੁਸ਼ਕ ਜਾਂ ਹਵਿਸ਼ਕ ਦੋਵੇਂ ਤਰ੍ਹਾਂ ਉਕ-ਰਿਆ ਮਿਲਦਾ ਹੈ।

ਹ. ਪੁ.—ਅ. ਹਿ. ਇੰਡ-ਸਮਿਥ : 287 ; ਏ. ਇੰਡ. 233 ; ਹਿ. ਏ. ਇੰਡ.

**ਹੁਸ਼ਿਆਰਪੁਰ :** ਜ਼ਿਲ੍ਹਾ—ਇਹ ਪੰਜਾਬ ਰਾਜ (ਭਾਰਤ) ਦੇ ਜਲੰਧਰ ਮੰਡਲ ਵਿਚ ਇਕ ਉਪ-ਪਰਬਤੀ ਖੇਤਰ ਦਾ ਜ਼ਿਲ੍ਹਾ ਹੈ ਜੋ ਰਾਜ ਦੇ ਉੱਤਰ-ਪੂਰਬ ਵਿਚ ਸਥਿਤ ਹੈ। ਪੂਰਬ ਵੱਲ ਇਹ ਜ਼ਿਲ੍ਹਾ ਹਿਮਾਚਲ ਪ੍ਰਦੇਸ਼ ਦੀ ਸਰਹੱਦ ਬਣਾਉਂਦਾ ਹੈ। ਉੱਤਰ-ਪੂਰਬ ਵੱਲ ਸ਼ਿਵਾਲਿਕ ਪਹਾੜੀਆਂ ਲਗਦੀਆਂ ਹਨ। ਦਰਿਆ ਬਿਆਸ ਜ਼ਿਲ੍ਹੇ ਦੀ ਉੱਤਰੀ-ਪੱਛਮੀ ਸਰਹੱਦ ਬਣਾਉਂਦਾ ਹੈ ਅਤੇ ਇਸ ਜ਼ਿਲ੍ਹੇ ਨੂੰ ਉੱਤਰ ਵਿਚ ਹਿਮਾਚਲ ਪ੍ਰਦੇਸ਼ ਅਤੇ ਪੱਛਮ ਵਿਚ ਗੁਰਦਾਸਪੁਰ ਜ਼ਿਲ੍ਹੇ ਨਾਲੋਂ ਵੱਖ ਕਰਦਾ ਹੈ। ਦੱਖਣ ਵਿਚ ਸਤਲੁਜ ਦਰਿਆ ਹੈ ਜੋ ਇਸ ਜ਼ਿਲ੍ਹੇ ਨੂੰ ਰੋਪੜ ਜ਼ਿਲ੍ਹੇ ਨਾਲੋਂ ਵੱਖ ਕਰਦਾ ਹੈ। ਜ਼ਿਲ੍ਹੇ ਦਾ ਕੁੱਲ ਰਕਬਾ 3887 ਵ. ਕਿ. ਮੀ. ਹੈ। ਸੰਨ 1981 ਵਿਚ ਇਥੋਂ ਦੀ ਕੁੱਲ ਆਬਾਦੀ 1,243,807 ਸੀ। ਜ਼ਿਲ੍ਹੇ ਵਿਚ 9 ਕਸਬੇ, 1637 ਪਿੰਡ (55 ਵਸੋਂ ਰਹਿਤ ਪਿੰਡਾਂ ਸਮੇਤ) ਹਨ। ਆਬਾਦੀ ਦੀ ਘਣਤਾ 271 ਪ੍ਰਤਿ ਵ. ਕਿ. ਮੀ. ਹੈ।

ਭੂ-ਵਿਗਿਆਨਕ ਪੱਖੋਂ ਇਹ ਜ਼ਿਲ੍ਹਾ ਦੱਖਣ-ਪੱਛਮੀ ਅਤੇ ਉੱਤਰ-ਪੂਰਬੀ ਦੋ ਉਪ-ਮੰਡਲਾਂ ਵਿਚ ਵੰਡਿਆ ਹੋਇਆ ਹੈ। ਦੱਖਣ-ਪੱਛਮੀ ਉਪ-ਮੰਡਲ ਜਲੋਢ ਮਿੱਟੀ ਵਾਲਾ ਹੈ ਅਤੇ ਉੱਤਰੀ-ਪੂਰਬੀ ਉਪ-ਮੰਡਲ ਵਿਚ ਸ਼ਿਵਾਲਿਕ ਪਹਾੜੀਆਂ ਅਤੇ ਸਤਲੁਜ ਤੋਂ ਉੱਤਰ-ਪੱਛਮ ਵੱਲ ਦੀਆਂ ਹਿਮਾਲਾ ਦੀਆਂ ਹੇਠਲੀਆਂ ਲੜੀਆਂ ਹਨ। ਇਹ ਲੜੀਆਂ ਰੇਤ-ਪੱਥਰ ਅਤੇ ਕੰਕਰ-ਚਟਾਨਾਂ ਤੋਂ ਬਣੀਆਂ ਹੋਈਆਂ ਹਨ। ਸ਼ਿਵਾਲਿਕ ਪਹਾੜੀਆਂ ਦਾ ਹਿੱਸਾ ਇਸ ਜ਼ਿਲ੍ਹੇ ਵਿਚ ਮਹੱਤਤਾ ਵਾਲਾ ਸਥਾਨ ਹੈ। ਇਨ੍ਹਾਂ ਪਹਾੜੀਆਂ ਦਾ ਵਧੇਰੇ ਹਿੱਸਾ ਨਰਮ ਰੇਤ ਪੱਥਰ ਵਾਲਾ ਹੈ, ਜਿਸ ਦੇ ਖੁਰਨ ਨਾਲ ਨਰਮ ਰੇਤਲੀ ਰੇਹ ਵਾਲੀ ਮਿੱਟੀ ਦੀ ਇਕ ਪੇਟੀ ਹੋਂਦ ਵਿਚ ਆ ਗਈ। ਇਸੇ ਪੇਟੀ ਨੂੰ ਹੀ ਕੰਢੀ ਜਾਂ ਕੰਧੀ ਦਾ ਇਲਾਕਾ ਕਿਹਾ ਜਾਂਦਾ ਹੈ। ਇਸ ਇਲਾਕੇ ਦੇ ਸਮਾਂਤਰ ਹੀ ਇਕ ਤੰਗ ਪੱਟੀ ਹੈ ਜਿਥੋਂ ਦੀ ਰੇਤ ਵਿਚ ਰੇਹ ਵਾਲੀ ਮਿੱਟੀ ਬਹੁਤ ਘੱਟ ਹੈ। ਇਸ ਤੋਂ ਪਿਛੋਂ ਸਿਰਵਾਲ ਪੱਟੀ ਆਉਂਦੀ ਹੈ ਜੋ ਬਹੁਤ ਉਪਜਾਊ ਹੈ। ਗੜ੍ਹਸ਼ੰਕਰ ਦੇ ਦੱਖਣ ਪੂਰਬ ਵੱਲ ਚੀਕਣੀ ਮਿੱਟੀ ਦਾ ਇਲਾਕਾ ਹੈ ਅਤੇ ਦਸੂਹੇ ਦੇ ਉੱਤਰ ਵੱਲ ਬਿਆਸ ਦੀ ਭਲ ਨਾਲ ਬਣਿਆ ਹੋਇਆ ਇਲਾਕਾ ਆ ਜਾਂਦਾ ਹੈ। ਇਹ ਇਲਾਕਾ ਸਭ ਤੋਂ ਉਪਜਾਊ ਇਲਾਕਾ ਹੈ।

ਜ਼ਿਲ੍ਹੇ ਵਿਚ ਸਥਾਈ ਤੌਰ ਤੇ ਵਹਿਣ ਵਾਲੇ ਦੋ ਦਰਿਆ ਬਿਆਸ ਅਤੇ ਸਤਲੁਜ ਹਨ। ਇਹ ਦੋਵੇਂ ਦਰਿਆ ਜ਼ਿਲ੍ਹੇ ਦੀਆਂ ਉੱਤਰੀ ਅਤੇ ਦੱਖਣੀ ਸਰਹੱਦਾਂ ਦੇ ਨਾਲ ਨਾਲ ਵਹਿੰਦੇ ਹਨ। ਬਿਆਸ ਦਰਿਆ ਜ਼ਿਲ੍ਹੇ ਦੀ ਉੱਤਰੀ ਸਰਹੱਦ ਬਣਾਉਂਦਾ ਹੈ। ਇਹ ਦਰਿਆ ਹਿਮਾਲੀਆ ਪਰਬਤ ਵਿਚੋਂ ਨਿਕਲਣ ਤੋਂ ਛੇਤੀ ਹੀ ਬਾਅਦ ਤਲਵਾੜਾ ਦੇ ਨੇੜਿਉਂ ਇਸ ਜ਼ਿਲ੍ਹੇ ਵਿਚ ਆ ਦਾਖ਼ਲ ਹੁੰਦਾ ਹੈ ਅਤੇ ਸ਼ਿਵਾਲਿਕ ਪਹਾੜੀਆਂ ਨਾਲ ਮਿਲਣ ਤੇ ਉੱਤਰ ਵੱਲ ਨੂੰ ਮੋੜ ਖਾ ਜਾਂਦਾ ਹੈ। ਮੋਟਲਾ ਦੇ ਸਥਾਨ ਤੇ ਇਹ ਦਰਿਆ ਦੱਖਣ ਪੱਛਮ ਵੱਲ ਨੂੰ ਵਹਿੰਦਾ ਹੈ ਅਤੇ ਫਿਰ ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚਕਾਰ ਸਰਹੱਦ ਬਣਾ-ਉਂਦਾ ਹੈ। ਕਿਹਾ ਜਾਂਦਾ ਹੈ ਕਿ ਕਿਸੇ ਸਮੇਂ ਇਹ ਦਰਿਆ ਸ਼ਿਵਾਲਿਕ ਪਹਾੜੀਆਂ ਦੇ ਬਹੁਤ ਨੇੜੇ ਵਹਿੰਦਾ ਹੁੰਦਾ ਸੀ ਅਤੇ ਸੰਭਵ ਹੈ ਕਿ ਦਸੂਹਾ ਤਹਿਸੀਲ ਵਿਚਲੀਆਂ ਛੰਭਾਂ ਦੀ ਲਾਈਨ ਇਸ ਦਰਿਆ ਦਾ ਪੁਰਾਣਾ ਮਾਰਗ ਹੁੰਦਾ ਹੋਵੇ। ਸਤਲੁਜ ਦਰਿਆ ਭੰਬੋਰ ਦੇ ਨੇੜਿਉਂ ਇਸ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ ਅਤੇ ਦੱਖਣ-ਪੱਛਮ ਵੱਲ ਨੂੰ ਵਹਿੰਦਾ ਹੈ। ਰੋਪੜ ਦੇ ਸਥਾਨ ਤੇ ਇਹ ਦਰਿਆ ਸ਼ਿਵਾਲਿਕ ਪਹਾੜੀਆਂ ਵਿਚੋਂ ਦੀ ਲੰਘ ਕੇ ਪੱਛਮ ਵੱਲ ਵਗਣ ਲੱਗ ਪੈਂਦਾ ਹੈ। ਜ਼ਿਲ੍ਹੇ ਦੀ ਦੱਖਣੀ-ਪੂਰਬੀ ਗੁੱਠ ਜਿਸ ਨੂੰ ਜੰਡਭਰੀ ਇਲਾਕਾ ਕਿਹਾ ਜਾਂਦਾ ਹੈ, ਇਸ ਦਰਿਆ ਦੇ ਖੱਬੇ ਕੰਢੇ ਉੱਤੇ ਸਥਿਤ ਹੈ। ਸਤਲੁਜ ਦਰਿਆ ਇਸ ਇਲਾਕੇ ਨੂੰ ਰੋਪੜ

ਨਾਲੋਂ ਵੱਖ ਕਰਦਾ ਹੋਇਆ ਧੁਰ ਦੱਖਣ-ਪੂਰਬ ਅਤੇ ਦੱਖਣ ਵੱਲ ਨੂੰ ਆਪਣੀ ਸਰਹੱਦ ਬਣਾਉਂਦਾ ਹੈ। ਬਿਆਸ ਦੇ ਉੱਤਰ ਵੱਲ ਇਹ ਦਰਿਆ ਸੋਲਾਸਿੰਘੀ ਪਹਾੜੀਆਂ ਵਿਚੋਂ ਦੀ ਲੰਘਦਾ ਹੈ। ਸ਼ਿਵਾਲਿਕ ਪਹਾੜੀਆਂ ਦੇ ਉੱਤਰੀ ਸਿਰਿਆਂ ਦੇ ਦੁਆਲੇ ਵਹਿੰਦਾ ਹੋਇਆ ਇਹ ਦੱਖਣ ਵੱਲ ਨੂੰ ਰੁਖ਼ ਕਰਦਾ ਹੈ ਅਤੇ ਜ਼ਿਲ੍ਹੇ ਨੂੰ ਉੱਤਰ ਵਲੋਂ ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਅਤੇ ਪੱਛਮ ਵੱਲੋਂ ਗੁਰਦਾਸਪੁਰ ਜ਼ਿਲ੍ਹਿਆਂ ਨਾਲੋਂ ਵੱਖ ਕਰ ਦਿੰਦਾ ਹੈ।

ਬਿਆਸ ਅਤੇ ਸਤਲੁਜ ਦਰਿਆਵਾਂ ਤੋਂ ਇਲਾਵਾ ਜ਼ਿਲ੍ਹੇ ਵਿਚ ਦੋ ਸਥਾਈ ਨਦੀਆਂ—ਪੱਛਮੀ ਜਾਂ ਕਾਲੀ ਬੇਈਂ ਅਤੇ ਪੂਰਬੀ ਜਾਂ ਚਿੱਟੀ ਬੇਈਂ ਹਨ। ਇਹ ਦੋਵੇਂ ਜ਼ਿਲ੍ਹੇ ਦੇ ਵਿਚੋਂ ਹੀ ਨਿਕਲਦੀਆਂ ਹਨ। ਕਾਲੀ ਬੇਈਂ ਤਰਕਿਆਨਾ ਛੰਭ ਵਿਚੋਂ ਨਿਕਲਦੀ ਹੈ ਅਤੇ ਕਪੂਰਥਲੇ ਜ਼ਿਲ੍ਹੇ ਵਿਚ ਹੀ ਵਧੇਰੇ ਵਗਦੀ ਹੈ। ਚਿੱਟੀ ਬੇਈਂ ਗੜ੍ਹਸ਼ੰਕਰ ਦੇ ਨੇੜਿਉਂ ਨਿਕਲਦੀ ਹੈ ਅਤੇ ਇਸੇ ਹੀ ਨਾਂ ਦੀ ਤਹਿਸੀਲ ਵਿਚੋਂ ਥੋੜ੍ਹੇ ਜਿਹੇ ਵਲਾਵੇਂ ਖਾਂਦੀ ਤੇਜ਼ੀ ਨਾਲ ਉੱਤਰ ਵੱਲ ਨੂੰ ਮੋੜ ਖਾਂਦੀ ਹੈ ਅਤੇ ਜਲੰਧਰ ਦੀ ਹੱਦ ਦੇ ਨਾਲ ਨਾਲ ਵਿੰਗ ਵਲਾਵਿਆਂ ਵਾਲਾ ਰਸਤਾ ਬਣਾਉਂਦੀ ਹੈ।

ਹੁਸ਼ਿਆਰਪੁਰ ਜ਼ਿਲ੍ਹਾ ਚੋਆਂ ਦੀ ਧਰਤੀ ਹੈ। ਜ਼ਿਲ੍ਹੇ ਵਿਚ 108 ਚੋਅ ਹਨ ਜਿਹੜੇ ਕਟਾਰ ਧਾਰ ਸੋਲ੍ਹਾਸਿੰਘੀ ਵਿਚੋਂ ਨਿਕਲ ਕੇ ਇਸ ਜ਼ਿਲ੍ਹੇ ਦੇ ਵਿਚੋਂ ਦੀ ਵਹਿੰਦੇ ਹਨ। ਇਹ ਚੋਅ ਇਕ ਦੂਜੇ ਦੇ ਨੇੜੇ ਨੇੜੇ ਹਨ। ਬਰਸਾਤ ਦੇ ਮੌਸਮ ਵਿਚ ਇਹ ਜ਼ਮੀਨ, ਪੇਂਡੂ ਆਬਾਦੀਆਂ, ਸੜਕਾਂ, ਰੇਲਵੇ ਆਦਿ ਦਾ ਬਹੁਤ ਨੁਕਸਾਨ ਕਰਦੇ ਹਨ। ਸਰਦੀ ਵਿਚ ਚੋਆਂ ਦੇ ਵਹਿਣਾਂ ਵਿਚੋਂ ਉਡਦੀ ਰੇਤ ਆਸੇ ਪਾਸੇ ਦੀਆਂ ਜ਼ਮੀਨਾਂ ਦੀ ਉਪ-ਜਾਊ ਧਰਤੀ ਉੱਪਰ ਜੰਮਦੀ ਰਹਿੰਦੀ ਹੈ।

ਜ਼ਿਲ੍ਹੇ ਦਾ ਦੱਖਣੀ ਹਿੱਸਾ ਕੇਂਦਰੀ ਪੰਜਾਬ ਵਰਗਾ ਹੀ ਹੈ। ਇਥੇ ਅੰਬ ਅਤੇ ਉਪ-ਊਸ਼ਣੀ ਦਰਖ਼ਤ ਬਹੁਤ ਹੁੰਦੇ ਹਨ। ਪਰਬਤ ਹੇਠਲੇ ਹਿੱਸੇ ਵਿਚ ਸ਼ਿਵਾਲਿਕ ਪਹਾੜੀਆਂ ਵਰਗੀ ਬਨਸਪਤੀ ਮਿਲਦੀ ਹੈ ਅਤੇ ਜ਼ਿਲ੍ਹੇ ਦੇ ਧੁਰ ਉੱਤਰ ਵੱਲ ਦੀ ਵਾਦੀ ਵਿਚ ਸਾਲ ਅਤੇ ਬੇਰ ਦੇ ਦਰਖ਼ਤ ਬਹੁਤ ਹਨ।

ਪਹਾੜੀਆਂ ਉੱਤੇ ਚੀਤੇ, ਲਕੜ ਬੱਗੇ, ਬਘਿਆੜ, ਬਾਰਾਸਿੰਗਾ ਅਤੇ ਹੋਰ ਕਈ ਜੰਗਲੀ ਜਾਨਵਰ ਮਿਲਦੇ ਹਨ।

ਸਾਲ 1972 ਤੋਂ 1976 ਤੀਕ ਇਥੇ ਔਸਤ ਸਾਲਾਨਾ ਵਰਖਾ 76-79 ਸੈਂ. ਮੀ. ਸੀ।

ਜ਼ਿਲ੍ਹੇ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਜ਼ਿਲ੍ਹੇ ਦੀ ਕੁੱਲ ਆਬਾਦੀ ਦੇ 62% ਲੋਕਾਂ ਦਾ ਪੇਸ਼ਾ ਖੇਤੀਬਾੜੀ ਹੈ ਕਣਕ, ਚਾਵਲ, ਛੋਲੇ, ਗੰਨਾ, ਬਾਜਰਾ, ਕਪਾਹ, ਤੇਲ ਦੇ ਬੀਜ ਇਥੋਂ ਦੀਆਂ ਮੁੱਖ ਫ਼ਸਲਾਂ ਹਨ।

ਇਥੇ ਪਾਣੀ ਅਤੇ ਸਿੰਜਾਈ ਦੀਆਂ ਸਹੂਲਤਾਂ ਸੀਮਤ ਹਨ। ਸ਼ਾਹ ਨਾਹਰ ਨਹਿਰ ਜ਼ਿਲ੍ਹੇ ਦੀ ਕੇਵਲ ਇਕੋ ਹੀ ਮੁੱਖ ਨਹਿਰ ਹੈ। ਇਸ ਤੋਂ ਇਲਾਵਾ ਬਿਸਤਦੁਆਬ ਨਹਿਰ ਭਾਖੜਾ ਮੇਨ ਲਾਈਨ ਅਤੇ ਸਹਾਇਕ ਸ਼ਾਖਾਵਾਂ ਵੀ ਅੰਸ਼ਕ ਤੌਰ ਤੇ ਇਸ ਜ਼ਿਲ੍ਹੇ ਨੂੰ ਸਿੰਜਦੀਆਂ ਹਨ।

ਕਿਸੇ ਸਮੇਂ ਇਹ ਜ਼ਿਲ੍ਹਾ ਹਿਮਾਚਲ ਪ੍ਰਦੇਸ਼ ਦੀਆਂ ਕਾਂਗੜਾ ਅਤੇ ਕੁੱਲੂ ਵਾਦੀਆਂ ਦਾ ਮੁੱਖ ਸਪਲਾਈ ਕੇਂਦਰ ਹੁੰਦਾ ਸੀ ਪਰ ਪੰਜਾਬ ਦੇ ਪੁਨਰਗਠਨ ਤੋਂ ਬਾਅਦ ਵਪਾਰ ਦੇ ਕੇਂਦਰ ਵਜੋਂ ਇਸ ਦੀ ਮਹੱਤਤਾ ਘਟ ਗਈ। ਜਿਹੜੇ ਵੀ ਉਦਯੋਗ ਜ਼ਿਲ੍ਹੇ ਵਿਚ ਪਿਛੇ ਰਹਿ ਗਏ ਸਨ, ਕਾਂਗੜਾ ਅਤੇ ਕੁਲੂ ਵਾਦੀਆਂ ਤੋਂ ਕੱਚਾ ਮਾਲ ਨਾ ਮਿਲਣ ਕਾਰਨ ਖ਼ਤਮ ਹੋ ਗਏ। ਲਾਖ, ਬਰੋਜ਼ਾ ਅਤੇ ਤਾਰਪੀਨ ਆਦਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਮੁੱਖ ਉਦਯੋਗ ਸਨ। ਇਸ ਸਮੇਂ ਗੰਦੇ-ਬਰੋਜ਼ੇ ਦਾ ਇਕ ਕਾਰਖ਼ਾਨਾ ਹੁਸ਼ਿਆਰਪੁਰ ਵਿਖੇ ਸਥਾਪਤ ਹੈ। ਹਾਥੀ ਦੰਦ ਦਾ ਕੰਮ ਅਤੇ ਲੱਕੜ ਦੀ ਉਕਰਾਈ ਜ਼ਿਲ੍ਹੇ ਦੇ ਸਦਰ-ਮੁਕਾਮ ਦੇ ਪੁਰਾਣੇ ਘਰੇਲੂ ਉਦਯੋਗ ਹਨ। ਖੱਡੀ ਉੱਤੇ ਕੱਪੜਾ ਬੁਣਨਾ, ਵਾਣ ਅਤੇ ਰੱਸੀਆਂ ਵੱਟਣਾ, ਫ਼ਰ-ਨੀਚਰ ਤਿਆਰ ਕਰਨਾ ਇਥੋਂ ਦੇ ਹੋਰ ਘਰੇਲੂ ਉਦਯੋਗ ਹਨ। ਜ਼ਿਲ੍ਹੇ ਵਿਚ ਲਗਭਗ 82 ਰਜਿਸਟਰਡ ਫ਼ੈਕਟਰੀਆਂ ਹਨ। ਪੰਜਾਬ ਸਰਕਾਰ ਵੱਲੋਂ ਇਸ ਜ਼ਿਲ੍ਹੇ ਨੂੰ ਆਰਥਕ ਤੌਰ ਤੇ ਪਛੜਿਆ ਹੋਇਆ ਜ਼ਿਲ੍ਹਾ ਕਰਾਰ ਦਿੱਤਾ ਗਿਆ ਹੈ।

ਸਾਰੇ ਜ਼ਿਲ੍ਹੇ ਵਿਚ ਸੜਕਾਂ ਦੀਆਂ ਸਹੂਲਤਾਂ ਕਾਫ਼ੀ ਹਨ। ਸਾਲ 1976-77 ਵਿਚ ਇਸ ਜ਼ਿਲ੍ਹੇ ਵਿਚ ਰਾਸ਼ਟਰੀ ਜਰਨੈਲੀ ਸੜਕਾਂ ਅਤੇ ਪ੍ਰਦੇਸ਼ਕ ਜਰਨੈਲੀ ਸੜਕਾਂ ਦੀ ਕੁੱਲ ਲੰਬਾਈ 2231 ਕਿ. ਮੀ. ਸੀ।

ਹੁਸ਼ਿਆਰਪੁਰ, ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਦਸੂਹਾ, ਗੜ੍ਹਦੀ ਵਾਲਾ, ਗੜ੍ਹਸ਼ੰਕਰ, ਹਰਿਆਨਾ, ਮੁਕੇਰੀਆਂ, ਸ਼ਾਮ ਚੁਰਾਸੀ, ਤਲਵਾੜਾ ਟਾਊਨਸ਼ਿਪ, ਉੜਮੁੜ-ਟਾਂਡਾ, ਜ਼ਿਲ੍ਹੇ ਦੇ ਮੁੱਖ ਸ਼ਹਿਰ ਅਤੇ ਕਸਬੇ ਹਨ।

## ਇਥੋਂ ਦੇ ਧਾਰਮਕ ਅਤੇ ਇਤਿਹਾਸਕ ਸਥਾਨ

**ਢੋਲਬਾਹਾ**—ਇਹ ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਪੁਰਾਣਾ ਪਿੰਡ ਹੈ ਜੋ ਹੁਸ਼ਿਆਰਪੁਰ ਸ਼ਹਿਰ ਤੋਂ 30 ਕਿ. ਮੀ. ਦੀ ਦੂਰੀ ਤੇ ਸ਼ਿਵਾਲਿਕ ਪਹਾੜੀਆਂ ਦੇ ਪੈਰਾਂ ਵਿਚ ਸਥਿਤ ਹੈ। ਇਸ ਪਿੰਡ ਵਿਚ ਇਕ ਬਹੁਤ ਪੁਰਾਣਾ ਮੰਦਰ ਹੈ। ਸਥਾਨਕ ਰਵਾਇਤ ਇਸ ਪਿੰਡ ਦਾ ਸਬੰਧ ਪ੍ਰਸਿੱਧ ਬਾਦਸ਼ਾਹ ਢੋਲ ਨਾਲ ਦਸਦੀ ਹੈ। ਪੁਰਾਵਿਗਿਆਨ ਇਸ ਦੀ ਪ੍ਰਾਚੀ-ਨਤਾ ਨੂੰ ਸਭ ਤੋਂ ਨਵੇਂ ਕਾਲ ਨਾਲ ਜੋੜਦੀ ਹੈ। ਇਥੇ ਲਗਭਗ 10 ਵ. ਕਿ. ਮੀ. ਦੇ ਖੇਤਰ ਵਿਚ ਮਿੱਟੀ ਦੇ ਭਾਂਡਿਆਂ, ਬੁੱਤ ਤਰਾਸ਼ਾਂ ਅਤੇ ਸ਼ਿਲਪ ਕਲਾ ਦੇ ਖੰਡਰਾਤ ਮੌਜੂਦ ਹਨ। ਇਥੇ ਸਭ ਤੋਂ ਪੁਰਾਣੀ ਮੂਰਤੀ 'ਵਿਸ਼ਨੂੰ ਦੇ ਸਿਰ' ਦੀ ਮਿਲਦੀ ਹੈ ਜੋ ਸੱਤਵੀਂ-ਅੱਠਵੀਂ ਈਸਵੀ ਦੇ ਨੇੜੇ-ਤੇੜੇ ਬਣੀ ਸੀ। ਇਸ ਤੋਂ ਇਲਾਵਾ ਇਥੇ ਲੇਟੇ ਹੋਏ ਗਨੇਸ਼ ਅਤੇ ਸ਼ਿਵ-ਪਾਰਬਤੀ ਦੀਆਂ ਮੂਰਤੀਆਂ, ਔਰਤਾਂ ਦੇ ਚਿੱਤਰ ਅਤੇ ਜਿੰਨ ਦਾ ਇਕ ਬੁੱਤ ਜਿਸ ਵਿਚ ਜਿੰਨ ਦੇ ਚਾਰ ਰੂਪ ਵਿਖਾਏ ਗਏ ਹਨ, ਮੌਜੂਦ ਹਨ।

**ਠਾਕਰ ਦਵਾਰਾ ਰਾਮ ਤਿਤਵਾਲੀ**—ਇਹ ਇਕ ਇਤਿਹਾਸਕ ਮੰਦਰ ਹੈ ਜੋ ਹੁਸ਼ਿਆਰਪੁਰ ਤੋਂ 30 ਕਿ. ਮੀ. ਦੀ ਦੂਰੀ ਤੇ ਪੰਢ ਅਤੇ ਚਨਲਬਾਗ਼ ਦੇ ਨੇੜੇ ਸਥਿਤ ਹੈ। ਮਹਾਰਾਜਾ ਰਣਜੀਤ ਸਿੰਘ ਵੀ ਇਥੇ ਆਇਆ ਸੀ। ਇਸਦੀ ਸੰਭਾਲ ਇਸ ਦੇ ਨਾਂ ਲੱਗੀਆਂ ਜਗੀਰਾਂ ਦੀ ਆਮਦਨ ਨਾਲ ਕੀਤੀ ਜਾਂਦੀ ਹੈ। ਇਸ ਮੰਦਰ ਵਿਚ ਕਈ ਸੁੰਦਰ ਚਿਤਰ ਹਨ ਜਿਨ੍ਹਾਂ ਰਾਹੀਂ ਸ੍ਰੀ ਕ੍ਰਿਸ਼ਨ ਜੀ ਦੀ ਰਾਸ ਲੀਲ੍ਹਾ ਨੂੰ ਪ੍ਰਗਟਾ-ਇਆ ਗਿਆ ਹੈ।

**ਵਿਰਾਟ-ਕੀ-ਨਗਰੀ (ਦਸੂਹਾ)**—ਹੁਸ਼ਿਆਰਪੁਰ ਤੋਂ ਉੱਤਰ-ਪੱਛਮ ਵੱਲ 40 ਕਿ. ਮੀ. ਦੀ ਦੂਰੀ ਤੇ ਦਸੂਹਾ ਸਥਿਤ ਹੈ। ਦਸੂਹੇ ਨੂੰ ਵਿਰਾਟ-ਕੀ-ਨਗਰੀ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਕਥਾ ਅਨੁ-ਸਾਰ ਇਸ ਦੀ ਨੀਂਹ 5000 ਵਰ੍ਹੇ ਪਹਿਲਾਂ ਰੱਖੀ ਗਈ ਸੀ। ਮਹਾਂਭਾਰਤ ਵਿਚ ਰਾਜਾ ਵਿਰਾਟ ਦਾ ਜ਼ਿਕਰ ਆਉਂਦਾ ਹੈ। ਇਸੇ ਹੀ ਰਾਜੇ ਦੀ ਇਹ ਰਾਜਧਾਨੀ ਹੁੰਦੀ ਸੀ। ਦਸੂਹੇ ਦੇ ਹਿੰਦੂ ਲੋਕ ਇਸ ਸ਼ਹਿਰ ਨੂੰ ਵਿਰਾਟ-ਕੀ-ਨਗਰੀ ਦੇ ਨਾਂ ਨਾਲ ਹੀ ਸਦਦੇ ਹਨ। ਇਥੇ ਇਕ ਪੁਰਾਣਾ ਕਿਲਾ ਹੈ ਜੋ ਉਸੇ ਸਮੇਂ ਦਾ ਹੀ ਬਣਿਆ ਸਮਝਿਆ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਇਕ ਵੱਡਾ ਤਲਾਅ ਹੈ। ਇਥੋਂ ਦੇ ਮਿਥਿਹਾਸ ਅਨੁਸਾਰ ਪਾਂਡਵ ਜਦੋਂ ਇਥੇ ਬਨਵਾਸ ਕੱਟਣ ਆਏ ਸਨ ਤਾਂ ਉਸ ਵੇਲੇ ਭੀਮ ਨੇ ਕਹੀ ਦੇ ਇਕ ਟੱਕ ਨਾਲ ਹੀ ਇਹ ਸਾਰਾ ਤਲਾਅ ਪੁੱਟ ਦਿੱਤਾ ਸੀ। ਪਰ ਅੱਜਕਲ੍ਹ ਇਸ ਕਹਾਵਤ ਨੂੰ ਗਲਤ ਮੰਨਦੇ ਹਨ ਕਿਉਂਕਿ ਵੇਖਣ ਵਿਚ ਇਹ ਇੰਨਾਂ ਪੁਰਾਣਾ ਨਹੀਂ। ਅਸਲ ਵਿਚ ਇਸ ਤਲਾਅ ਵਾਲੀ ਥਾਂ ਤੋਂ ਬਾਦਸ਼ਾਹ ਜਹਾਂਗੀਰ ਮਿੱਟੀ ਪੁਟਵਾਕੇ ਦਿੱਲੀ

ਵਿਚ ਅੰਬਾਂ ਦਾ ਬਾਗ਼ ਲਗਾਉਣ ਲਈ ਊਠਾਂ ਉਪਰ ਲਦਵਾਕੇ ਲੈ ਗਿਆ ਸੀ ਜਿਸ ਥਾਂ ਤੇ ਬਾਅਦ ਵਿਚ ਤਲਾਅ ਬਣਾ ਦਿੱਤਾ ਗਿਆ ।

**ਖਵਾਜਾ ਦੀਵਾਨ ਚਿਸ਼ਤੀ ਅਤੇ ਨਾਦਿਰ ਅਲੀ ਸ਼ਾਹ ਦਾ ਮਕਬਰਾ**—ਹੁਸ਼ਿਆਰਪੁਰ ਦੇ ਨੇੜੇ ਅਰਦੋਥਲਾ ਪਿੰਡ ਵਿਚ ਹਜ਼ਰਤ ਖਵਾਜਾ ਦੀਵਾਨ ਚਿਸ਼ਤੀ ਨਾਮੀ ਇਕ ਮੁਸਲਮਾਨ ਸੰਤ ਦਾ ਮਕਬਰਾ ਹੈ । ਹਰ ਸਾਲ ਪਾਕਿਸਤਾਨ ਤੋਂ ਮੁਸਲਮਾਨ ਸ਼ਰਧਾਲੂ ਇਸ ਮਕਬਰੇ ਤੇ ਦਰਸ਼ਨ ਕਰਨ ਲਈ ਆਉਂਦੇ ਹਨ । ਹੁਸ਼ਿਆਰਪੁਰ ਤੋਂ ਕੁਝ ਕਿਲੋਮੀਟਰ ਦੂਰ ਇਕ ਹੋਰ ਮਕਬਰਾ 'ਹਜ਼ਰਤ ਨਾਦਿਰ ਅਲੀ ਸ਼ਾਹ' ਦਾ ਹੈ ਜੋ ਪਿੰਡ ਜਹਾਨ ਖੇਲਾਂ ਵਿਚ ਬਣਿਆ ਹੋਇਆ ਹੈ । ਇਥੇ ਵੀ ਪਾਕਿਸਤਾਨ ਤੋਂ ਅਤੇ ਭਾਰਤ ਦੇ ਵੱਖ ਵੱਖ ਇਲਾਕਿਆਂ ਵਿਚੋਂ ਸ਼ਰਧਾਲੂ ਲੋਕ ਆਉਂਦੇ ਹਨ । ਜਹਾਨ ਖੇਲਾਂ ਪਿੰਡ ਦੇ ਨੇੜੇ ਹੀ ਪੁਲਸ ਸਿਖਲਾਈ ਕੇਂਦਰ ਸਥਾਪਤ ਕੀਤਾ ਹੋਇਆ ਹੈ ।

ਇਤਿਹਾਸ—ਇਤਿਹਾਸਕ ਪੱਖ ਤੋਂ ਇਸ ਜ਼ਿਲ੍ਹੇ ਵਿਚ ਪੁਰਾਤਤੱਵੀ ਖੰਡਰ ਬਹੁਤ ਥੋੜ੍ਹੇ ਹਨ । ਪਰ ਰਾਜ ਤਰੰਗਣੀ ਦੀਆਂ ਖਿੰਡੀਆਂ-ਪੁੰਡੀਆਂ ਲਿਖਤਾਂ, ਸ਼ਿਲਾ ਲੇਖਾਂ ਤੋਂ ਪ੍ਰਾਪਤ ਸੰਕੇਤਾਂ ਅਤੇ ਚੀਨੀ-ਯਾਤਰੀ ਹਿਊਨ ਸਾਂਗ ਦੇ ਵਰਣਨਾਂ ਤੋਂ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਉਹ ਇਲਾਕਾ ਜਿਸ ਨੂੰ ਹੁਣ ਹੁਸ਼ਿਆਰਪੁਰ ਕਿਹਾ ਜਾਂਦਾ ਹੈ ਕਿਸੇ ਸਮੇਂ ਚੰਦਰ ਬੰਸੀ ਰਾਜਪੂਤਾਂ ਦੇ ਇਕ ਕਬੀਲੇ ਦੇ ਰਾਜ ਅਧੀਨ ਹੁੰਦਾ ਸੀ । ਇਸ ਕਬੀਲੇ ਨੇ ਮੁਸਲਮਾਨਾਂ ਦੀ ਜਿੱਤ ਤੋਂ ਪਹਿਲਾਂ ਕਈ ਸਦੀਆਂ ਤੀਕ ਆਪਣੀ ਆਜ਼ਾਦ ਹੈਸੀਅਤ ਕਾਇਮ ਰੱਖੀ । ਜਲੰਧਰ ਇਸ ਰਾਜ ਦੀ ਰਾਜਧਾਨੀ ਹੁੰਦਾ ਸੀ । ਅਤੇ ਕਾਂਗੜਾ ਇਸਦਾ ਮਹਤਵਪੂਰਨ ਗੜ੍ਹ ਹੁੰਦਾ ਸੀ । ਹਿਊਨ ਸਾਂਗ ਅਨੁਸਾਰ ਸੱਤਵੀਂ ਸਦੀ ਵਿਚ ਇਹ ਰਾਜ ਪੂਰਬ ਤੋਂ ਪੱਛਮ ਵੱਲ ਨੂੰ ਲਗਭਗ 270 ਕਿ. ਮੀ. ਅਤੇ ਉੱਤਰ ਤੋਂ ਦੱਖਣ ਵੱਲ ਨੂੰ ਲਗਭਗ 215 ਕਿ. ਮੀ. ਹੁੰਦਾ ਸੀ । ਜੇ ਇਹ ਸਹੀ ਮੰਨ ਲਿਆ ਜਾਵੇ ਤਾਂ ਜਿਵੇਂ ਜਨਰਲ ਕਨਿੰਘਮ ਦਸਦਾ ਹੈ ਕਿ ਇਸ ਰਾਜ ਵਿਚ ਸ਼ਾਇਦ ਜਲੰਧਰ ਦੁਆਬ ਅਤੇ ਕਾਂਗੜਾ ਪਹਾੜੀ ਰਿਆਸਤਾਂ ਦੇ ਮੈਦਾਨੀ ਹਿੱਸੇ ਤੋਂ ਇਲਾਵਾ ਪਹਾੜੀਆਂ ਵਿਚ ਚੰਬਾ, ਮੰਡੀ ਅਤੇ ਸੁਕੇਤ ਅਤੇ ਮੈਦਾਨੀ ਇਲਾਕੇ ਵਿਚ ਸਰਹਿੰਦ ਸ਼ਾਮਿਲ ਹੁੰਦੇ ਹਨ । ਪੌਰਾਣਾਂ ਵਿਚ ਇਸ ਇਲਾਕੇ ਦਾ ਨਾਂ ਕਟੋਚ ਅਤੇ ਤਰਾਈਗਾਰਥਾ ਵਜੋਂ ਆਇਆ ਹੈ । ਪਿੱਛੋਂ ਇਹ ਰਾਜ ਕਈ ਛੋਟੀਆਂ-ਛੋਟੀਆਂ ਰਿਆਸਤਾਂ ਵਿਚ ਵੰਡ ਦਿੱਤਾ ਗਿਆ । ਜਸਵਾਨ ਰਾਜੇ (ਕਟੋਚ ਖਾਨਦਾਨ ਦੀ ਇਕ ਸ਼ਾਖਾ) ਜਸਵਾਨ ਦੂਨ ਵਿਚ ਸਥਾਪਤ ਹੋ ਗਏ ।

ਸੰਨ 1088 ਵਿਚ ਜਲੰਧਰ ਦਾ ਪਤਨ ਹੋਣ ਤੇ, ਸਾਰੇ ਮੈਦਾਨੀ ਇਲਾਕੇ ਉੱਤੇ ਮੁਗ਼ਲਾਂ ਦਾ ਰਾਜ ਹੋ ਗਿਆ । ਸੰਨ 1399 ਵਿਚ ਜਦੋਂ ਤੈਮੂਰ ਕਾਂਗੜੇ ਦੇ ਕਿਲੇ ਉੱਤੇ ਕਬਜ਼ਾ ਕਰਨ ਜਾ ਰਿਹਾ ਸੀ ਤਾਂ ਉਸਨੇ ਜਸਵਾਨ ਦੂਨ ਨੂੰ ਬੁਰੀ ਤਰ੍ਹਾਂ ਤਬਾਹ ਕੀਤਾ । ਸੰਨ 1420 ਵਿਚ ਇਕ ਠੱਗ ਜੋ ਆਪਣੇ ਆਪ ਨੂੰ ਸਾਰੰਗ ਖ਼ਾਨ ਕਹਿੰਦਾ ਸੀ ਬਜਵਾੜੇ (ਜਲੰਧਰ ਦਾ ਆਸਰਿਤ ਖੇਤਰ) ਦੇ ਸਥਾਨ ਤੇ ਆ ਨਿਕਲਿਆ ਅਤੇ ਪਹਾੜੀ ਸਾਰੇ ਲੋਕ ਆਪਣੀ ਕਮਾਨ ਹੇਠ ਇਕੱਠੇ ਕਰ ਲਏ । ਇਸ ਤੋਂ ਬਾਅਦ ਇਸ ਨੇ ਸਤਲੁਜ ਵੱਲ ਨੂੰ ਕੂਚ ਕੀਤਾ ਅਤੇ ਰੋਪੜ ਦੇ ਲੋਕਾਂ ਨੇ ਇਸਦਾ ਸਾਥ ਦਿੱਤਾ ਪਰ ਮਲਿਕ ਸੁਲਤਾਨ ਸ਼ਾਹ (ਸਰਹਿੰਦ ਦਾ ਜਾਗੀਰਦਾਰ) ਨੇ ਉਸ ਨੂੰ ਹਰਾ ਦਿੱਤਾ ਅਤੇ ਮੌਤ ਦੇ ਘਾਟ ਉਤਾਰ ਦਿੱਤਾ । ਸੰਨ 1421 ਵਿਚ ਜਸਰਥ (ਇਕ ਖੋਖਰ) ਨੇ ਜ਼ਬਰਦਸਤ ਵਿਦਰੋਹ ਖੜ੍ਹਾ ਕਰ ਦਿੱਤਾ ਅਤੇ ਦਿੱਲੀ ਨੂੰ ਫ਼ਤਿਹ ਕਰਨ ਲਈ ਇਕ ਆਨਕ ਹੁਕਮ ਦਿੱਤਾ ਐਪਰ ਸੰਨ 1428 ਵਿਚ ਉਸਨੂੰ ਕਾਂਗੜਾ ਦੇ ਨੇੜੇ ਬੁਰੀ ਤਰ੍ਹਾਂ ਹਾਰ ਹੋਈ । ਇਸ ਲੜਾਈ ਤੋਂ ਪਿਛੋਂ ਸ਼ਿਵਾਲਿਕ ਪਹਾੜੀਆਂ ਦੇ ਮੈਦਾਨੀ ਇਲਾਕੇ ਦੇ ਨਾਲ ਨਾਲ ਪਠਾਣਾਂ ਦੀਆਂ ਕੁੱਝ ਫੌਜੀ ਬਸਤੀਆਂ ਸਥਾਪਤ ਹੋ ਗਈਆਂ ਅਤੇ ਬਜਵਾੜਾ ਸਦਰ-ਮੁਕਾਮ ਬਣ ਗਿਆ । ਸੁਲਤਾਨ ਬਹਿਲੋਲ ਦੇ ਰਾਜ-ਕਾਲ ਦੌਰਾਨ ਇਕ ਪਠਾਨ ਨੇ ਮਲੋਟ ਦਾ ਕਿਲਾ ਬਣਵਾਇਆ ਜੋ ਦੌਲਤ ਖ਼ਾਨ ਦਾ ਗੜ੍ਹ ਹੁੰਦਾ ਸੀ । ਬਾਬਰ ਦੇ ਹਮਲੇ ਦੌਰਾਨ ਇਸ ਕਿਲੇ ਦਾ ਰੋਲ ਮਹੱਤਤਾ ਵਾਲਾ ਸੀ । ਕਿਲੇ ਉੱਤੇ ਕਬਜ਼ਾ ਕਰਨ ਤੋਂ ਪਿਛੋਂ ਬਾਬਰ ਸ਼ਿਵਾਲਿਕ ਪਹਾੜੀਆਂ ਪਾਰ ਕਰਕੇ ਜਸਵਾਨ ਦੂਨ ਵਿਚ ਜਾ ਦਾਖ਼ਲ ਹੋਇਆ ਅਤੇ ਰੋਪੜ ਵੱਲ ਨੂੰ ਅਗੇ ਵਧਿਆ । ਰੋਪੜ ਦੇ ਸਥਾਨ ਤੇ ਸੁਲਤਾਨ ਇਬਰਾਹੀਮ ਨੂੰ ਹਰਾਇਆ । ਅਕਬਰ ਦੀ ਤਖ਼ਤ-ਨਸ਼ੀਨੀ ਸਮੇਂ ਸਿਕੰਦਰ ਸੂਰੀ ਨੇ ਮੁਗ਼ਲਾਂ ਦੀ ਪ੍ਰਭੁਤਾ ਅਗੇ ਸਿਰ ਨਾ ਝੁਕਾਇਆ ਅਤੇ ਇਹ ਜ਼ਿਲ੍ਹਾ ਝਗੜੇ ਦੀ ਜੜ੍ਹ ਬਣ ਗਿਆ । ਮਗਰੋਂ ਸਿਕੰਦਰ ਸੂਰੀ ਵੀ ਹਾਰ ਗਿਆ' ਇਸ ਮਗਰੋਂ ਇਹ ਜ਼ਿਲ੍ਹਾ ਮੁਗ਼ਲਾਂ ਅਧੀਨ ਆਬਾਦ ਹੋਇਆ ਅਤੇ ਟੋਡਰਮਲ ਦੇ ਮਾਲੀਆ ਸਰਵੇ ਵਿਚ ਇਸ ਨੂੰ ਸ਼ਾਮਲ ਕਰ ਲਿਆ ਗਿਆ ।

ਸੰਨ 1759 ਤੀਕ ਜਸਵਾਨ ਅਤੇ ਦਤਾਰਪੁਰ ਦੇ ਰਾਜਿਆਂ ਕੋਲ ਆਪਣੀਆਂ ਜਾਗੀਰਾਂ ਦਾ ਕਬਜ਼ਾ ਰਿਹਾ । ਇਸ ਸਮੇਂ ਵਿਚ ਸਿੱਖਾਂ ਦੀ ਵਧ ਰਹੀ ਤਾਕਤ, ਜੋ ਨੀਵੀਂ ਧਰਤੀ ਉੱਤੇ ਪਹਿਲੇ ਹੀ ਸਥਾਪਤ ਹੋ ਚੁੱਕੀ ਸੀ, ਨੇ ਪਹਾੜੀ ਖੇਤਰਾਂ ਉੱਤੇ ਨਜਾਇਜ਼ ਮੱਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ । ਪਹਿਲਾਂ ਜਸਵਾਨ ਰਾਜੇ ਤੋਂ ਆਪਣੇ ਇਲਾਕੇ ਦਾ ਇਕ ਹਿੱਸਾ ਖੁੱਸ ਗਿਆ ਅਤੇ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਸਰਕਾਰ ਅਧੀਨ ਸਾਰੀ ਸਿੱਖ ਤਾਕਤ ਨੂੰ ਇਕੱਠਾ ਕਰ ਲਿਆ ਤਾਂ ਇਨ੍ਹਾਂ ਦੋਹਾਂ ਕਟੋਚ ਸਰਦਾਰਾਂ ਨੂੰ ਲਾਹੌਰ ਦਰਬਾਰ ਦੀ ਸਰਬ-ਉੱਚਤਾ ਮੰਨਣੀ ਪੈ ਗਈ । ਅਖੀਰ ਸੰਨ 1815 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦਬਾਅ ਅਧੀਨ ਜਸਵਾਨ ਦੇ ਹਾਕਮ ਨੂੰ ਜਾਗੀਰ ਦੇ ਤੌਰ ਤੇ ਰੱਖੀ ਮਿਲਖ ਦੇ ਵਟਾਂਦਰੇ ਵਿਚ ਆਪਣੇ ਇਲਾਕਿਆਂ ਨੂੰ ਛੱਡਣਾ ਪਿਆ; ਅਤੇ ਤਿੰਨ ਸਾਲ ਮਗਰੋਂ ਦਤਾਰਪੁਰ ਦੇ ਹਾਕਮ ਨਾਲ ਵੀ ਅਜਿਹਾ ਹੀ ਸਲੂਕ ਕੀਤਾ ਗਿਆ । ਇੰਨੇ ਨੂੰ ਜ਼ਿਲ੍ਹੇ ਦੀ ਨੀਵੀਂ ਧਰਤੀ ਦਾ ਹਿੱਸਾ ਪੂਰਨ ਤੌਰ ਤੇ ਸਿੱਖ ਸਰਦਾਰਾਂ ਅਧੀਨ ਹੋ ਗਿਆ ਜੋ ਅਖੀਰ ਨੂੰ ਮਹਾਰਾਜਾ ਰਣਜੀਤ ਸਿੰਘ ਅੱਗੇ ਝੁਕ ਗਏ । ਸੰਨ 1818 ਦੇ ਅੰਤ ਤੀਕ ਸਤਲੁਜ ਤੋਂ ਬਿਆਸ ਤੀਕ ਦਾ ਸਾਰਾ ਇਲਾਕਾ ਲਾਹੌਰ ਸਰਕਾਰ ਅਧੀਨ ਹੋ ਗਿਆ । ਜ਼ਿਲ੍ਹੇ ਦੇ ਕੁਝ ਹਿੱਸੇ ਦਾ ਪ੍ਰਬੰਧ ਸਿੱਖ ਗਵਰਨਰਾਂ ਦੇ ਡਿਪਟੀ ਚਲਾਉਂਦੇ ਸਨ ਪਰ ਪਹਾੜੀਆਂ ਅਤੇ ਜਸਵਾਨ ਦੂਨ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜਾਗੀਰਦਾਰਾਂ ਜਿਨ੍ਹਾਂ ਵਿਚ ਦਤਾਰਪੁਰ ਅਤੇ ਜਸਵਾਨ ਦੇ ਗਦੀਉਂ ਲੱਥੇ ਰਾਜੇ, ਆਨੰਦਪੁਰ ਦੇ ਸੋਢੀ ਅਤੇ ਸਿੱਖ ਮਹੰਤ ਬੇਦੀ ਬਿਕਰਮ ਸਿੰਘ ਵੀ ਸ਼ਾਮਲ ਸਨ, ਤੇ ਫ਼ਤਿਹ ਪ੍ਰਾਪਤ ਕੀਤੀ । ਸ਼ਿਵਾਲਿਕ ਪਹਾੜੀਆਂ ਤੋਂ ਹੇਠਾਂ ਸ਼ੇਰ ਸਿੰਘ (ਮਹਾਰਾਜੇ ਤੋਂ ਪਿਛੋਂ) ਨੇ ਹਾਜੀਪੁਰ, ਮੁਕੇਰੀਆਂ ਅਤੇ ਹੋਰ ਵਧੇਰੇ ਇਲਾਕਾ ਆਪਣੇ ਅਧੀਨ ਕਰ ਲਿਆ । ਜਦੋਂ ਅੰਗਰੇਜ਼ਾਂ ਨੇ ਇਸ ਇਲਾਕੇ ਨੂੰ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ ਸੀ ਤਾਂ ਉਸ ਸਮੇਂ ਸ਼ੇਖ ਸਾਂਦੇ ਖਾਨ ਜਲੰਧਰ ਦੇ ਗਵਰਨਰ ਦੇ ਡਿਪਟੀ ਵਜੋਂ ਹੁਸ਼ਿਆਰਪੁਰ ਦਾ ਪ੍ਰਬੰਧਕ ਸੀ ।

ਸੰਨ 1846 ਵਿਚ ਸਿੱਖਾਂ ਦੀ ਪਹਿਲੀ ਲੜਾਈ ਮੁਕਣ ਤੋਂ ਬਾਅਦ ਸਤਲੁਜ ਅਤੇ ਬਿਆਸ ਵਿਚਕਾਰਲਾ ਸਾਰਾ ਇਲਾਕਾ ਸਮੇਤ ਪਹਾੜੀਆਂ (ਉਸ ਸਮੇਂ ਦਾ ਕਾਂਗੜਾ ਜ਼ਿਲ੍ਹਾ) ਅੰਗਰੇਜ਼ ਸਰਕਾਰ ਅਧੀਨ ਚਲਾ ਗਿਆ । ਦਤਾਰਪੁਰ ਅਤੇ ਜਸਵਾਨ ਦੇ ਗੱਦੀਉਂ ਲੱਥੇ ਰਾਜਿਆਂ ਨੂੰ ਮਹਾਰਾਜਾ ਰਣਜੀਤ ਵੱਲੋਂ ਦਿੱਤੀਆਂ ਗਈਆਂ ਜਾਗੀਰਾਂ ਤੋਂ ਇਲਾਵਾ, ਨਵੇਂ ਹਾਕਮਾਂ ਕੋਲੋਂ ਨਕਦ ਪੈਨਸ਼ਨਾਂ ਪ੍ਰਾਪਤ ਕੀਤੀਆਂ । ਬੇਦੀ ਬਿਕਰਮ ਸਿੰਘ ਦੀ ਸਾਰੀ ਮੁਆਫ਼ੀ (ਗਰਾਂਟ) ਮੁੜ ਚਾਲੂ ਕਰ

ਦਿੱਤੀ ਗਈ ਅਤੇ ਉਸ ਦੇ ਗੁਜ਼ਾਰੇ ਲਈ ਪੈਨਸ਼ਨ ਦੀ ਪੇਸ਼ਕਸ਼ ਕੀਤੀ ਗਈ ਪਰ ਉਸ ਨੇ ਨਰਾਜ਼ਗੀ ਵਿਚ ਠੁਕਰਾ ਦਿੱਤੀ। ਸੋਢੀ ਜਾਗੀਰਾਂ ਦਾ ਹਿੱਸਾ ਵਾਪਸ ਲੈ ਲਿਆ ਗਿਆ। ਉਸ ਦੇ ਅਨੁਸਾਰ ਮੁਲਤਾਨ ਦੀ ਲੜਾਈ ਦੇ ਛਿੜਨ ਅਤੇ ਸੰਨ 1848 ਵਿਚ ਚਤਰ ਸਿੰਘ ਦੇ ਵਿਦਰੋਹ ਕਾਰਨ ਅਸੰਤੁਸ਼ਟ ਸਰਦਾਰ ਵਿਦਰੋਹ ਲਈ ਤਿਆਰ ਹੋ ਗਏ ਅਤੇ ਉਨ੍ਹਾਂ ਨੂੰ ਅੰਗਰੇਜ਼ੀ ਤਾਕਤ ਵਿਰੁੱਧ ਉੱਠਣ ਦਾ ਮੌਕਾ ਦਿੱਤਾ। ਉਨ੍ਹਾਂ ਨੇ ਕਾਂਗੜੇ ਦੇ ਰਾਜਿਆਂ ਨਾਲ ਮਿਲਕੇ ਬਗ਼ਾਵਤ ਕਰ ਦਿੱਤੀ ਪਰ ਇਸ ਬਗ਼ਾਵਤ ਨੂੰ ਬਿਨਾਂ ਕਿਸੇ ਮੁਸ਼ਕਲ ਦੇ ਦਬਾਅ ਦਿੱਤਾ ਗਿਆ। ਦੋਹਾਂ ਰਾਜਿਆਂ ਅਤੇ ਬਗ਼ਾਵਤੀਆਂ ਦੇ ਸਰਦਾਰਾਂ ਨੂੰ ਫੜ ਲਿਆ ਗਿਆ ਅਤੇ ਉਨ੍ਹਾਂ ਦੀਆਂ ਜਾਗੀਰਾਂ ਜ਼ਬਤ ਕਰ ਲਈਆਂ ਗਈਆਂ। ਦਤਾਰਪੁਰ ਦਾ ਰਾਜਾ ਜਗਤ ਸਿੰਘ ਅੰਗਰੇਜ਼ੀ ਸਰਕਾਰ ਦੀ ਪੈਨਸ਼ਨ ਤੇ ਲਗਭਗ 30 ਸਾਲ ਬਨਾਰਸ ਵਿਖੇ ਰਿਹਾ। ਇਸੇ ਤਰ੍ਹਾਂ ਜਸਵਾਨ ਦੇ ਉਮੈਦ ਸਿੰਘ ਨੂੰ ਭੱਤਾ ਦਿੱਤਾ ਗਿਆ ਅਤੇ ਉਸਦੇ ਪੋਤਰੇ ਰਣ ਸਿੰਘ ਨੂੰ ਪੈਨਸ਼ਨ ਦੇ ਕੇ ਜੰਮੂ ਵਿਖੇ ਰਹਿਣ ਦੀ ਇਜਾਜ਼ਤ ਦੇ ਦਿੱਤੀ। ਜਨਵਰੀ 1877 ਈ. ਵਿਚ ਮਹਾਰਾਣੀ ਵਿਕਟੋਰੀਆ ਨੇ ਸਾਮਰਾਜੀ ਖਿਤਾਬ ਸੰਭਾਲਦਿਆਂ ਸਾਰ, ਬਗ਼ਾਵਤੀ ਰਾਜੇ ਦੇ ਪੜਪੋਤੇ ਅਤੇ ਕਸ਼ਮੀਰ ਦੇ ਮਹਾਰਾਜੇ ਦੇ ਜਵਾਈ ਟਿੱਕਾ ਰਘੁਨਾਥ ਸਿੰਘ ਨੂੰ ਸੰਨ 1848 ਵਿਚ ਜ਼ਬਤ ਕੀਤੀ ਜਾਗੀਰ ਵਾਪਸ ਕਰ ਦਿੱਤੀ। ਬੇਦੀ ਬਿਕਰਮ ਸਿੰਘ ਨੇ ਚਤਰ ਸਿੰਘ ਦਾ ਗੁਜਰਾਤ ਵੱਲ ਪਿੱਛਾ ਕੀਤਾ ਅਤੇ ਲੜਾਈ ਮੁੱਕਣ ਤੋਂ ਪਿਛੋਂ ਉਸਨੇ ਹਥਿਆਰ ਸੁੱਟ ਦਿੱਤੇ ਅਤੇ ਅੰਮ੍ਰਿਤਸਰ ਵਿਖੇ ਰਹਿਣ ਦੀ ਇਜਾਜ਼ਤ ਲੈ ਲਈ। ਸੰਨ 1947 ਵਿਚ ਭਾਰਤ ਦੀ ਵੰਡ ਹੋ ਗਈ ਅਤੇ ਇਹ ਪੰਜਾਬ ਰਾਜ ਦਾ ਜ਼ਿਲ੍ਹਾ ਬਣ ਗਿਆ। 1 ਨਵੰਬਰ 1966 ਨੂੰ ਭਾਸ਼ਾਈ ਪੱਧਰ ਤੇ ਰਾਜ ਦਾ ਪੁਨਰਗਠਨ ਹੋਇਆ ਅਤੇ ਹੁਸ਼ਿਆਰਪੁਰ, ਦਸੂਹਾ ਅਤੇ ਗੜ੍ਹਸ਼ੰਕਰ ਨਾਮੀ ਤਿੰਨ ਤਹਿਸੀਲਾਂ ਇਸ ਜ਼ਿਲ੍ਹੇ ਵਿਚ ਆ ਗਈਆਂ। ਜ਼ਿਲ੍ਹੇ ਦੀ ਚੌਥੀ ਤਹਿਸੀਲ ਊਨਾ ਦਾ ਕੁਝ ਹਿੱਸਾ ਪੰਜਾਬ ਦੇ ਨਵੇਂ ਬਣੇ ਜ਼ਿਲ੍ਹੇ ਰੋਪੜ ਵਿਚ ਅਤੇ ਕੁਝ ਹਿੱਸਾ ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਕਾਂਗੜਾ ਵਿਚ ਰਲਾ ਦਿੱਤਾ ਗਿਆ। ਸੰਨ 1970 ਵਿਚ ਗੜ੍ਹਸ਼ੰਕਰ ਤਹਿਸੀਲ ਵਿਚੋਂ ਬਲਾਚੌਰ ਨਾਮੀ ਇਕ ਵੱਖਰੀ ਤਹਿਸੀਲ ਕਾਇਮ ਕਰ ਦਿੱਤੀ ਗਈ।

ਹ. ਪੁ.—ਇੰਪ. ਗ. ਇੰਡ. 13 : 192; ਹੁਸ਼ਿਆਰਪੁਰ ਡਿਸਟ੍ਰਿਕਟ ਹਿਸਟਾਰੀਕਲ ਐਂਡ ਰਿਲੀਜਸ ਪਲੇਸਿਜ਼

**ਹੁਸ਼ਿਆਰਪੁਰ :** ਸ਼ਹਿਰ—ਇਹ ਹੁਸ਼ਿਆਰਪੁਰ ਜ਼ਿਲ੍ਹੇ (ਪੰਜਾਬ ਰਾਜ) ਦਾ ਸਦਰ-ਮੁਕਾਮ ਹੈ ਜੋ ਜਲੰਧਰ ਤੋਂ ਪੂਰਬ ਵੱਲ 40 ਕਿ. ਮੀ. ਦੂਰ, ਜਲੰਧਰ-ਧਰਮਸ਼ਾਲਾ ਸੜਕ ਉੱਤੇ ਸਥਿਤ ਹੈ। ਸ਼ਹਿਰ ਦੀ ਬੁਨਿਆਦ ਸਬੰਧੀ ਦੋ ਜ਼ਿਕਰ ਆਏ ਹਨ। ਪਹਿਲੇ ਅਨੁਸਾਰ ਅੱਜ ਤੋਂ ਲਗਭਗ 600 ਵਰ੍ਹੇ ਪਹਿਲਾਂ ਬਜਵਾੜੇ) ਹੁਸ਼ਿਆਰਪਰ ਸ਼ਹਿਰ ਦੇ ਨੇੜੇ ਇਕ ਪਿੰਡ) ਵਿਚ ਹੁਸ਼ਿਆਰਖਾਨ ਨਾਂ ਦਾ ਵਿਅਕਤੀ ਰਹਿੰਦਾ ਸੀ ਅਤੇ ਇਸ ਸ਼ਹਿਰ ਦਾ ਨਾਂ ਉਸਦੇ ਨਾਂ ਤੇ ਹੀ ਪੈ ਗਿਆ। ਦੂਜੇ ਜ਼ਿਕਰ ਅਨੁਸਾਰ ਅੱਜ ਤੋਂ ਕੋਈ ਲਗਭਗ 600 ਵਰ੍ਹੇ ਪਹਿਲਾਂ ਬਾਦਸ਼ਾਹ ਮੁਹੰਮਦ ਤੁਗਲਕ ਰਾਜ ਕਰਦਾ ਸੀ। ਉਸਦੇ ਦੋ ਦੀਵਾਨਾਂ-ਹਰਗੋਬਿੰਦ ਅਤੇ ਰਾਮ ਚੰਦ ਨੇ ਇਸ ਸ਼ਹਿਰ ਦੀ ਨੀਂਹ ਰੱਖੀ ਸੀ। ਸੰਨ 1809 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਉੱਤੇ ਕਬਜ਼ਾ ਕਰ ਲਿਆ ਅਤੇ ਇਸ ਨੂੰ ਜਲੰਧਰ ਦੁਆਬ ਦੇ ਗਵਰਨਰ ਦਾ ਸਦਰ-ਮੁਕਾਮ ਬਣਾ ਦਿੱਤਾ।

ਇਥੇ ਬਰੋਜ਼ੇ ਅਤੇ ਤਾਰਪੀਨ ਦੇ ਤੇਲ ਦੀਆਂ ਕਈ ਫੈਕਟਰੀਆਂ ਹਨ। ਇਥੇ ਚੀਲ ਦਾ ਤੇਲ ਤਿਆਰ ਕਰਨ ਦੀ ਇਕ ਫ਼ੈਕਟਰੀ ਹੈ। ਇਹ ਜੁੱਤੀਆਂ, ਪਿੱਤਲ ਦਾ ਸਾਮਾਨ, ਹਾਥੀ ਦੰਦ ਦੇ ਸਾਮਾਨ ਅਤੇ ਲਕੜੀ ਵਿਚ ਖੁਦਾਈ ਕਰਕੇ ਹਾਥੀ ਦੰਦ ਜਾਂ ਮਸਾਲਾ ਭਰ ਕੇ



ਘੰਟਾ ਘਰ—ਹੁਸ਼ਿਆਰਪੁਰ

ਫਰਨੀਚਰ ਤਿਆਰ ਕਰਨ ਦਾ ਪ੍ਰਸਿੱਧ ਕੇਂਦਰ ਹੈ। ਇਹ ਮਕੱਈ ਦੀ ਫ਼ਸਲ ਦੀ ਵੀ ਭਾਰੀ ਮੰਡੀ ਹੈ। ਇਥੇ ਇਕ ਸਰਕਾਰੀ ਕਾਲਜ, ਦੋ ਗੈਰ-ਸਰਕਾਰੀ ਕਾਲਜ, ਇਕ ਵੈਦਿਕ ਖੋਜ ਸੰਸਥਾ ਅਤੇ ਕਈ ਹਾਈ ਸਕੂਲ ਹਨ। ਇਥੋਂ ਦਾ ਸ਼ੀਸ਼-ਮਹਿਲ ਵਿਸ਼ੇਸ਼ ਤੌਰ ਤੇ ਵੇਖਣਯੋਗ ਹੈ।

ਆਬਾਦੀ—85,648 (1981)

31° 32′ ਉ. ਵਿਥ.; 75° 52′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 202; ਸੈਂਸਿਸ ਆਫ਼ ਇੰਡੀਆ-1961 ਪੰਜਾਬ; ਹੁਸ਼ਿਆਰਪੁਰ ਡਿਸਟ੍ਰਿਕਟ ਹਿਸਟਾਰੀਕਲ ਐਂਡ ਰਿਲੀਜਸ ਪਲੇਸਿਜ਼

**ਹੁਸ਼ਿਆਰਪੁਰ :** ਪਿੰਡ—ਇਹ ਪੰਜਾਬ ਦੇ ਰੋਪੜ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਚੰਡੀਗੜ੍ਹ ਤੋਂ ਮੁੱਲਾਂਪੁਰ, ਸਿਧਵਾਂ ਅਤੇ ਕੁਰਾਲੀ ਵਾਲੀ ਸੜਕ ਤੇ ਚੰਡੀਗੜ੍ਹ ਤੋਂ 12 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਪਤਾ ਲਗਦਾ ਹੈ ਕਿ ਕੋਈ 600 ਸਾਲ ਪਹਿਲਾਂ ਹੁਸ਼ਿਆਰਾ ਨਾਂ ਦੇ ਕਿਸੇ ਜੱਟ ਵਿਅਕਤੀ ਨੇ ਇਹ ਪਿੰਡ ਵਸਾਇਆ ਸੀ। ਹੌਲੀ ਹੌਲੀ ਹੋਰ ਵੀ ਕਈ ਜਾਤਾਂ ਦੇ ਲੋਕ ਇਥੇ ਆ ਕੇ ਵਸ ਗਏ ਤੇ ਹੁਣ ਇਥੇ ਲਗਭਗ 15 ਘਰਾਂ ਦੀ ਆਬਾਦੀ ਹੈ ਤੇ ਦਸ ਵਰਗਾਂ ਦੇ ਲੋਕ ਵਸਦੇ ਹਨ। ਪਿੰਡ ਦਾ ਕੁੱਲ ਰਕਬਾ ਚਾਰ ਵਿੱਘੇ ਹੈ ਤੇ ਪਿੰਡ ਦੇ 50% ਹਿੱਸੇ ਨੂੰ ਸਿੰਜਾਈ ਸਹੂਲਤਾਂ ਪ੍ਰਾਪਤ ਹੋ ਚੁੱਕੀਆਂ ਹਨ।

ਪਿੰਡ ਵਿਚ ਤਿੰਨ ਧਰਮਸ਼ਾਲਾਵਾਂ, ਦੋ ਗੁਰਦਵਾਰੇ, ਇਕ ਮਿਡ ਸਕੂਲ ਤੇ ਡਾਕਖਾਨਾ ਹੈ। ਪਿੰਡ ਹੁਸ਼ਿਆਰਪੁਰ ਵਿਚ ਕਈ ਉੱਘੇ ਵਿਅਕਤੀ ਹੋਏ ਹਨ ਜਿਨ੍ਹਾਂ ਵਿਚੋਂ ਇਕ ਸੰਤ ਬਾਬਾ ਚਰਨ ਦਾਸ ਹੋਏ ਹਨ ਇਹ ਪਹਿਲਾਂ ਅਖਾੜਿਆਂ ਵਿਚ ਕੰਮ ਕਰਦੇ ਸਨ ਫਿਰ ਪ੍ਰਮਾਤਮਾ

ਤੀ ਵਿਚ ਲੀਨ ਹੋ ਗਏ ਤੇ ਇਨ੍ਹਾਂ ਨੇ ਭਗਤੀ ਕਰਦੇ ਕਰਦ ਹੱਥੀਂ ਨ ਕੇ 25 ਗਊਆਂ ਪੁੰਨ ਕੀਤੀਆਂ । ਇਨ੍ਹਾਂ ਦੇ ਚੇਲੇ ਜੇਠੂ ਦੀ ਅਤੇ ਾਂ ਦੀ ਸਮਾਧ ਅੱਜ ਵੀ ਪਿੰਡ ਵਿਚ ਮੌਜੂਦ ਹੈ ਤੇ ਲੋਕਾਂ ਵਿਚ ਇਸ ਮਾਨਤਾ ਹੈ । ਇਸੇ ਪਿੰਡ ਦੇ ਸ. ਭਜਨ ਸਿੰਘ ਨੇ ਆਜ਼ਾਦ ਹਿੰਦ । ਵਿਚ ਕੰਮ ਕੀਤਾ ਅਤੇ ਸ. ਬਚਨ ਸਿੰਘ ਕਾਮਾਗਾਟਾ ਮਾਰੂ ਜਹਾਜ਼ ਦੇਸ਼ ਭਗਤਾਂ ਵਿਚੋਂ ਇਕ ਸੀ ।

ਹ. ਪੁ.—ਪੰਜਾਬੀ ਟ੍ਰਿਬਿਊਨ, 28 ਅਕਤੂਬਰ 1983

**ਹੁਸੈਨ :** ਇਹ ਪੈਗ਼ੰਬਰ ਮੁਹੰਮਦ ਸਾਹਿਬ ਦੀ ਸਪੁੱਤਰੀ ਬੀਬੀ ਤਿਮਾ ਦੇ ਉਦਰ ਤੋਂ ਸੰਨ 625 ਵਿਚ ਮਦੀਨੇ ਦੇ ਸਥਾਨ ਤੇ ਪੈਦਾ ਇਆ । ਇਹ ਚੌਥੇ ਖ਼ਲੀਫ਼ੇ ਹਜ਼ਰਤ ਅਲੀ ਦਾ ਦੂਸਰਾ ਪੁੱਤਰ ਸੀ ।

ਕੂਫ਼ੇ ਦੇ ਆਦਮੀਆਂ ਨੇ ਹੁਸੈਨ ਨਾਲ ਗੁਪਤ ਗੱਲ ਕਰ ਕੇ ਇਸਨੂੰ ਲਾਫ਼ਤ ਦੇਣ ਲਈ ਬੁਲਾਇਆ ਪਰ ਦਮਿਸ਼ਕ ਦੇ ਖ਼ਲੀਫ਼ੇ ਯਜ਼ੀਦ ਨੇ ਤ ਪਾ ਕੇ ਆਪਣੀ ਫ਼ੌਜ ਹੁਸੈਨ ਦੇ ਵਿਰੁੱਧ ਭੇਜੀ । ਹੁਸੈਨ ਲੜਨਾ ਹੀਂ ਚਾਹੁੰਦਾ ਸੀ ਪਰ ਯਜ਼ੀਦ ਦੀ ਫ਼ੌਜ ਦੇ ਸੈਨਾਪਤੀ ਸ਼ਿਮਰ ਨੇ ਮੱਲੋ ਜ਼ੀ ਇਸ ਤੇ ਹਮਲਾ ਕਰਕੇ ਇਸ ਨੂੰ 18 ਅਕਤੂਬਰ ਸੰਨ 680 ਨੂੰ, ਦੋਂ ਇਹ ਤਿੰਨ ਦਿਨ ਦਾ ਪਿਆਸਾ ਸੀ, ਕਰਬਲਾ ਦੇ ਸਥਾਨ ਤੇ ਰਹਿਮੀ ਨਾਲ ਕਤਲ ਕਰ ਦਿੱਤਾ ।

ਇਹ ਲੜਾਈ ਮੁਹੱਰਮ ਦੀ ਪਹਿਲੀ ਤਾਰੀਖ਼ ਤੋਂ ਦਸਵੀਂ ਤੱਕ ਲਦੀ ਰਹੀ। ਦਸਵੀਂ ਨੂੰ ਹੁਸੈਨ ਦੇ ਮਾਰੇ ਜਾਣ ਨਾਲ ਇਹ ਲੜਾਈ ਤਮ ਹੋਈ । ਸ਼ੀਆ ਮੁਸਲਮਾਨ ਮੁਹੱਰਮ ਦੇ ਦਸ ਦਿਨ ਮਹਾਨ ਸ਼ੋਕ ਜੋਂ ਮਨਾਉਂਦੇ ਹਨ ।

ਹ. ਪੁ.—ਮ. ਕੋ. ; ਡਿ. ਇਸ. 185

**ਹੁੱਕ, ਰਾਬਰਟ :** ਇਸ ਅੰਗ੍ਰੇਜ਼ ਭੌਤਿਕ ਵਿਗਿਆਨੀ ਦਾ ਜਨਮ 8 ਜੁਲਾਈ, 1635 ਨੂੰ ਆਈਲ ਆੱਫ ਵਾਈਟ ਵਿਚ ਫਰੈਸ਼-ਾਟਰ ਵਿਖੇ ਹੋਇਆ । ਇਸ ਨੇ ਠੋਸ-ਪਦਾਰਥਾਂ ਲਈ ਲਚਕ ਨਿਯਮ ੀ ਖੋਜ ਕੀਤੀ । ਇਸ ਨਿਯਮ ਨੂੰ 'ਹੁੱਕ ਦਾ ਨਿਯਮ' ਵੀ ਕਿਹਾ ਾਂਦਾ ਹੈ । ਹੁੱਕ ਦੇ ਨਿਯਮ ਅਨੁਸਾਰ ਲਚਕ ਦੀ ਸੀਮਾ ਅਧੀਨ ਕਿਸੇ ਦਾਰਥ ਤੇ ਲਗ ਰਿਹਾ ਪ੍ਰਤਿਬਲ ਉਸ ਵਿਚ ਪੈਦਾ ਹੋਏ ਵਿਕਾਰ ਦੇ ਮ-ਅਨੁਪਾਤੀ ਹੁੰਦਾ ਹੈ ਅਰਥਾਤ ਪ੍ਰਤਿਬਲ/ਵਿਕਾਰ=ਸਥਿਰ-ਅੰਕ E); E ਪਦਾਰਥ ਦਾ ਲਚਕ-ਗੁਣਾਂਕ ਅਖਵਾਉਂਦਾ ਹੈ । ਸੰਨ 1655 ਂ ਬਾਅਦ ਰਾਬਰਟ ਬਾੱਇਲ ਨੇ ਆਪਣੇ ਵਾਯੂ-ਪੰਪ ਦੀ ਬਣਤਰ ਵਿਚ ਇਸ ਨਿਯਮ ਦੀ ਵਰਤੋਂ ਕੀਤੀ । 12 ਨਵੰਬਰ, 1662 ਵਿਚ ਇਸ ਨੂੰ ਰਾੱਇਲ ਸੁਸਾਇਟੀ ਵਿਚ ਪ੍ਰਯੋਗਾਂ ਦਾ ਕਿਊਰੇਟਰ ਨਿਯੁਕਤ ਕੀਤਾ ਗਿਆ । ਸੰਨ 1663 ਵਿਚ ਇਹ ਇਸੇ ਹੀ ਸੁਸਾਇਟੀ ਦਾ ਫੈਲੋ ਚੁਣਿਆ ਗਿਆ ਅਤੇ ਇਹ ਪਦ ਇਸ ਕੋਲ ਮਰਦੇ ਦਮ ਤਕ ਰਿਹਾ । ਸੰਨ 1665 ਵਿਚ ਇਸ ਨੂੰ ਗ੍ਰੀਸ਼ਮ ਕਾਲਜ ਵਿਚ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ । ਸੰਨ 1677 ਤੋਂ 1683 ਤਕ ਇਹ ਰਾੱਇਲ ਸੁਸਾਇਟੀ ਦਾ ਸਕੱਤਰ ਰਿਹਾ ਅਤੇ 1681-82 ਵਿਚ ਇਸ ਸੰਸਥਾ ਵਿਚ ਰਹਿੰਦਿਆਂ ਆਪਣੇ ਕਈ ਖੋਜ ਪੱਤਰ ਪੜ੍ਹੇ ਅਤੇ ਇਨ੍ਹਾਂ ਨੂੰ 'ਫਿਲਾਸਫੀਕਲ ਕੁਲੈਕਸ਼ਨਜ਼' ਨਾਂ ਦੀ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ।

ਇਹ ਪਹਿਲਾ ਵਿਅਕਤੀ ਸੀ ਜਿਸ ਨੇ ਸਪੱਸ਼ਟ ਰੂਪ ਵਿਚ ਕਿਹਾ ਕਿ ਆਕਾਸ਼ੀ ਪਿੰਡਾਂ ਦੀ ਗਤੀ ਨੂੰ ਇਕ ਯੰਤਰਿਕ ਸਮੱਸਿਆ ਮੰਨਿਆ ਜਾਣਾ ਚਾਹੀਦਾ ਹੈ । ਇਸ ਨੇ ਵ੍ਹੀਲ ਬੈਰੋਮੀਟਰ ਦੀ ਕਾਢ ਕੱਢੀ ਅਤੇ ਇਸ ਦਾ ਪ੍ਰਯੋਗ ਮੌਸਮ ਸਬੰਧੀ ਜਾਣਕਾਰੀ ਪ੍ਰਾਪਤ ਕਰਨ ਲਈ ਕੀਤਾ । ਇਸ ਨੇ ਗੁਰੂਤਾ ਮਾਪਣ ਲਈ ਪੈਂਡੂਲਮ ਦੇ ਪ੍ਰਯੋਗ ਦਾ ਸੁਝਾਅ ਦਿੱਤਾ । ਰਸਾਇਣ-ਵਿਗਿਆਨ ਦੇ ਖੇਤਰ ਵਿਚ ਇਸ ਦੀ ਸਭ ਤੋਂ ਵੱਡੀ ਖੋਜ ਜਲਣ-ਕਿਰਿਆ ਅਤੇ ਸਾਹ-ਕਿਰਿਆ ਸਬੰਧੀ ਹੈ ।

3 ਮਾਰਚ, 1703 ਵਿਚ ਲੰਦਨ ਵਿਖੇ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11 : 669 ; ਮੈਕ. ਐਨ. ਸ. ਟ. 6 : 477

**ਹੁੱਕ ਵਰਮ :** ਫਾਈਲਮ ਐਸਕਹੈੱਲਮਿਨਥੀਜ਼ ਦੀ ਸ਼੍ਰੇਣੀ ਨੈਮਾ-ਟੋਡਾ ਦੇ ਪਰਜੀਵੀ ਗੋਲ ਵਰਮਾਂ ਨੂੰ ਹੁੱਕ ਵਰਮ ਆਖਦੇ ਹਨ । ਇਹ ਥਣਧਾਰੀ ਪ੍ਰਾਣੀਆਂ ਵਿਚ ਬਿਮਾਰੀਆਂ ਪੈਦਾ ਕਰਦੇ ਹਨ । ਪੁਰਾਣੇ ਸੰਸਾਰ ਦਾ ਐਨਸਿਲੋਸਟੋਮਾ ਡਿਊਓਡੀਨੇਲ (*Ancylostoma duodenale*) ਅਤੇ ਨਵੇਂ ਸੰਸਾਰ ਦਾ ਨਿਕੇਡਰ ਐਮੇਰੀਕੇਨਸ (*Necator americanus*) ਦੋ ਬਹੁਤ ਹਾਨੀਕਾਰਕ ਪਰਜੀਵੀ ਹਨ ।

ਨਿਕੇਡਰ ਦੀ ਸਰੀਰਕ ਬਣਤਰ ਐਸਕੈਰਿਸ ਨਾਲ ਮਿਲਦੀ ਜੁਲਦੀ ਹੀ ਹੁੰਦੀ ਹੈ । ਇਹ 8-15 ਮਿ. ਮੀ. ਤਕ ਲੰਮੇ ਹੁੰਦੇ ਹਨ । ਲਿੰਗ ਵੱਖੋ ਵੱਖਰੇ ਅਤੇ ਮਾਦਾ ਨਰ ਨਾਲੋਂ ਵੱਡੀ ਹੁੰਦੀ ਹੈ । ਮੂੰਹ ਵਿਚ ਕਈ ਕੱਟਣ ਵਾਲੀਆਂ ਪਲੇਟਾਂ ਹੁੰਦੀਆਂ ਹਨ ਜਿਨ੍ਹਾਂ ਨਾਲ ਇਹ ਅੰਤੜੀਆਂ ਦੀਆਂ ਲਹੂ-ਵਹਿਣੀਆਂ ਵਿਚ ਜ਼ਖ਼ਮ ਕਰ ਲੈਂਦੇ ਹਨ ਅਤੇ ਫ਼ਿਰ ਲਹੂ ਨੂੰ ਵਹਿੰਦਾ ਰਖਣ ਲਈ ਜ਼ਖ਼ਮਾਂ ਵਿਚ ਐਂਟੀਕੋਐਗੁਲੈਂਟ ਐਂਨਜ਼ਾਈਮ ਦਾਖ਼ਲ ਕਰ ਦਿੰਦੇ ਹਨ । ਇਕ ਵਰਮ 24 ਘੰਟਿਆਂ ਵਿਚ ਲਗਭਗ 0.8 ਮਿ. ਲਿ. ਲਹੂ ਪੀ ਜਾਂਦਾ ਹੈ ।



ਹੁੱਕ ਵਰਮ ਦਾ ਵਿਕਾਸ

ਨਿਕੇਡਰ ਦੀ ਮਾਦਾ 4-5 ਸਾਲ ਤਕ ਇਕ ਦਿਨ ਵਿਚ ਲਗਭਗ 9000 ਅੰਡੇ ਦਿੰਦੀ ਹੈ। ਅੰਡੇ ਮੇਜ਼ਬਾਨ ਦੇ ਮਲ ਤਿਆਗ ਰਾਹੀਂ ਬਾਹਰ ਜ਼ਮੀਨ ਤੇ ਆ ਜਾਂਦੇ ਹਨ ਅਤੇ 1-2 ਦਿਨਾਂ ਵਿਚ ਅੰਡਿਆਂ ਵਿਚੋਂ ਲਾਰਵੇ ਨਿਕਲ ਆਉਂਦੇ ਹਨ। ਭਰੂਣ ਦੇ ਵਿਕਾਸ ਲਈ 20°-30° ਸੈਂ. ਤਾਪਮਾਨ ਅਤੇ ਕਾਫ਼ੀ ਨਮੀ ਚਾਹੀਦੀ ਹੈ। ਲਾਰਵਾ ਬੈਕਟੀਰੀਆ ਖਾ ਕੇ ਗੁਜ਼ਾਰਾ ਕਰਦਾ ਹੈ ਅਤੇ ਦੋ ਵਾਰੀ ਕੁੰਜ ਲਾਹੁੰਦਾ ਹੈ ਅਤੇ ਫਿਰ ਇਹ ਛੂਤਕ ਅਵਸਥਾ ਵਿਚ ਹੁੰਦਾ ਹੈ। ਇਹ ਜਾਂ ਤਾਂ ਸਿੱਧੇ ਹੀ ਮੂੰਹ ਰਾਹੀਂ ਅੰਤੜੀਆਂ ਵਿਚ ਪਹੁੰਚ ਜਾਂਦੇ ਹਨ ਜਾਂ ਚਮੜੀ ਰਾਹੀਂ ਦਾਖ਼ਲ ਹੋ ਕੇ ਲਸੀਕਾ ਵਹਿਣੀਆਂ ਅਤੇ ਲਹੂ ਵਹਿਣੀਆਂ ਰਾਹੀਂ ਫੇਫੜਿਆਂ ਵਿਚ ਪਹੁੰਚ ਜਾਂਦੇ ਹਨ। ਫੇਫੜੇ ਦੀ ਝਿੱਲੀ ਨੂੰ ਪਾੜ ਕੇ ਇਹ ਬ੍ਰੌਂਕੀਓਲਜ਼ ਵਿਚ ਪਹੁੰਚ ਜਾਂਦੇ ਹਨ ਅਤੇ ਉਥੋਂ ਮੂੰਹ ਵਿਚ ਆ ਕੇ ਫਿਰ ਅੰਤੜੀਆਂ ਵਿਚ ਪਹੁੰਚ ਜਾਂਦੇ ਹਨ। ਐਨਸਿਲੋਸਟੋਮਾ ਦਾ ਜੀਵਨ ਚੱਕਰ ਵੀ ਇਸੇ ਤਰ੍ਹਾਂ ਹੀ ਚਲਦਾ ਹੈ। ਇਹ ਅਨੀਮੀਆ, ਸਰੀਰ ਦੇ ਵਾਧੇ ਵਿਚ ਰੁਕਾਵਟ, ਅਤੇ ਦਿਮਾਗ਼ੀ ਕਮਜ਼ੋਰੀ ਪੈਦਾ ਕਰਦੇ ਹਨ। ਇਨ੍ਹਾਂ ਨਾਲ ਕਈ ਵਾਰ ਨਮੂਨੀਆ ਅਤੇ ਹੋਰ ਸਾਹ ਦੀਆਂ ਬਿਮਾਰੀਆਂ ਵੀ ਪੈਦਾ ਹੋ ਜਾਂਦੀਆਂ ਹਨ।

ਹੁੱਕ ਵਰਮ ਜ਼ਿਆਦਾ ਉਨ੍ਹਾਂ ਥਾਵਾਂ ਤੇ ਹੀ ਮਿਲਦੇ ਹਨ ਜਿਥੇ ਬਹੁਤੀ ਸਫ਼ਾਈ ਨਾ ਹੋਵੇ। ਇਨ੍ਹਾਂ ਤੋਂ ਬਚਣ ਲਈ ਨੰਗੇ ਪੈਰ ਨਹੀਂ ਫਿਰਨਾ ਚਾਹੀਦਾ। ਸਫ਼ਾਈ ਰੱਖਣ ਅਤੇ ਹੁੱਕ ਵਰਮ ਮਾਰਨ ਵਾਲੀਆਂ ਦਵਾਈਆਂ ਦੀ ਵਰਤੋਂ ਨਾਲ ਵੀ ਇਨ੍ਹਾਂ ਤੋਂ ਬਚਾਅ ਹੋ ਸਕਦਾ ਹੈ।

ਹ. ਪੁ.—ਮੈਕ. ਐਨ. ਸ. ਟ. 6 : 477

**ਹੁੱਕਰ, ਸਰ ਜੋਜ਼ੈਫ਼ ਡਾਲਟਨ :** ਇਸ ਅੰਗਰੇਜ਼ ਬਨਸਪਤੀ-ਵਿਗਿਆਨੀ ਦਾ ਜਨਮ 30 ਜੂਨ, 1817 ਨੂੰ ਸਫੋਕ ਕਾਊਂਟੀ ਵਿਚ ਹੇਲਜ਼ਵਰਥ ਵਿਖੇ ਹੋਇਆ। ਇਸ ਨੇ 1839 ਵਿਚ ਗਲਾਸਗੋ ਯੂਨੀਵਰਸਿਟੀ ਤੋਂ ਐਮ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਅਤੇ ਇਸ ਤੋਂ ਬਾਅਦ ਸਰ ਜੇਮਜ਼ ਰੱਸ ਨਾਲ ਐਨਟਾਰਕਟਿਕ ਮੁਹਿੰਮ ਸਮੇਂ ਸਹਾਇਕ ਸਰਜਨ ਦੇ ਤੌਰ ਤੇ ਕੰਮ ਕੀਤਾ। ਵਾਪਸ ਆਉਣ ਤੇ ਇਸ ਨੇ 'ਫਲੋਰਾ ਐਨਟਾਰਕਟਿਕਾ' (1844-47), 'ਫਲੋਰਾ ਨੋਵੀ ਜ਼ੀਲੈਂਡੀ' (1853-55) ਅਤੇ 'ਫਲੋਰਾ ਟੈਸਮੈਨਿਕਾ' (1855-60) ਨਾਮੀ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਇਸ ਨੇ ਆਪਣੀ ਅਗਲੀ ਮੁਹਿੰਮ (1847-1851) ਦੇ ਦੌਰਾਨ ਭਾਰਤ ਦੀਆਂ ਉੱਤਰੀ ਸਰਹੱਦਾਂ ਦੇ ਅਣਖੋਜੇ ਖੇਤਰ ਦਾ ਸਰਵੇ ਕੀਤਾ।

ਸੰਨ 1868 ਵਿਚ ਇਸ ਨੇ ਬ੍ਰਿਟਿਸ਼ ਐਸੋਸੀਏਸ਼ਨ ਵਿਚ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਡਾਰਵਿਨ ਦੇ ਸਿੱਧਾਂਤਾਂ ਦੀ ਬਹੁਤ ਸ਼ਲਾਘਾ ਕੀਤੀ। ਇਹ 1873-78 ਤਕ ਰੱਾਇਲ ਸੋਸਾਇਟੀ ਦਾ ਪ੍ਰਧਾਨ ਰਿਹਾ।

1907 ਵਿਚ ਇਸ ਨੂੰ ਆਰਡਰ ਆਫ਼ ਮੈਰਿਟ (O.M.) ਦੀ ਪਦਵੀ ਨਾਲ ਸਨਮਾਨਿਆ ਗਿਆ। ਦਸੰਬਰ 10,1911 ਨੂੰ ਬਰਕਸ਼ਿਰ ਕਾਊਂਟੀ ਵਿਚ ਸੰਨਿੰਗਡੇਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਵ. ਐਨ. 6 : 559 ; ਐਨ. ਬ੍ਰਿ. 11 : 669

**ਹੁੱਕਰ, ਸਰ ਵਿਲੀਅਮ ਜੈਕਸਨ :** ਆਪਣੇ ਸਪੁੱਤਰ ਸਰ ਜੋਜ਼ਫ ਡਾਲਟਨ ਹੁੱਕਰ (1817-1911) ਨਾਲ ਮਿਲਕੇ ਕੂ ਵਿਖੇ ਰੱਾਇਲ ਬਾੱਟੈਨਿਕ ਗਾਰਡਨਜ਼ ਸਥਾਪਿਤ ਕਰਨ ਵਾਲੇ ਇਸ ਬਨਸਪਤੀ-ਵਿਗਿਆਨੀ ਦਾ ਜਨਮ 6 ਜੁਲਾਈ, 1785 ਨੂੰ ਨਾਰਵਿਚ, ਨਾਰਫ਼ੋਕ ਵਿਖੇ ਹੋਇਆ। ਕਿਸੇ ਮੁੱਢਲੀ ਵਿਦਿਆ ਪ੍ਰਾਪਤ ਕੀਤੇ ਬਿਨਾ ਹੀ ਇਸ ਨੂੰ ਕ੍ਰਿਪਟੋਗੈਮਜ਼-ਫਰਨ, ਮੱਸ, ਉੱਲੀ ਆਦਿ ਉੱਤੇ ਪਹਿਲੀ ਹਸਤੀ ਮੰਨਿਆ ਜਾਂਦਾ ਰਿਹਾ। ਸੰਨ 1841 ਵਿਚ ਕੂ-ਗਾਰਡਨਜ਼ ਦਾ ਪਹਿਲਾ ਡਾਇਰੈਕਟਰ ਬਣਿਆ ਅਤੇ ਇਸ ਨੇ 1847 ਵਿਚ ਇਥੇ ਹੀ ਮਿਊਜ਼ੀਅਮ ਆਫ਼ ਇਕਨਾਮਿਕ ਬਾਟਨੀ ਦੀ ਨੀਂਹ ਰਖੀ।

ਇਸ ਦੁਆਰਾ ਲਿਖੀਆਂ ਗਈਆਂ ਅਨੇਕਾਂ ਸੰਸਾਰ ਪ੍ਰਸਿੱਧ ਪੁਸਤਕਾਂ ਵਿਚੋਂ ਨਿਮਨ-ਲਿਖਤ ਖ਼ਾਸ ਮਹੱਤਤਾ ਰਖਦੀਆਂ ਹਨ—'ਐਕਸੋਟਿਕ ਫਲੋਰਾ' (1822-1827), 'ਬਾੱਟੈਨੀਕਲ ਮੈਗਜ਼ੀਨ' (1827-64), 'ਫਲੋਰਾ ਬੋਰੀਏਲਿਸ ਅਮੈਰੀਕਾਨਾ' (1819-40), ਫਿਲਿਸਿਜ਼ ਐਕਸੋਟੀਸ਼ੀਆ (1857-59) 'ਬ੍ਰਿਟਿਸ਼ ਫ਼ੈਰਸ' (1861-62) ਆਦਿ।

12 ਅਗਸਤ, 1865 ਨੂੰ ਕੂ, ਸਰੇ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 121 ; ਐਨ. ਬ੍ਰਿ. 11 : 671

**ਹੁੱਕਰ, ਰਿਚਰਡ :** ਇਹ ਇਕ ਅੰਗਰੇਜ਼ ਧਰਮਸ਼ਾਸਤਰੀ ਸੀ। ਪਹਿਲਾਂ ਇਕ ਅਧਿਆਪਕ ਵਜੋਂ ਕੰਮ ਕਰਦਾ ਰਿਹਾ ਅਤੇ ਫਿਰ ਆਕਸਫੋਰਡ ਦੇ ਇਕ ਕਾਲਜ ਵਿਚ ਫੈਲੋ ਰਿਹਾ। ਆਪਣੇ ਵਿਆਹ ਸਮੇਂ (ਲਗਭਗ 1584 ਵਿਚ) ਇਸ ਨੇ ਆਪਣੀ ਫੈਲੋਸ਼ਿਪ ਛੱਡ ਦਿਤੀ ਅਤੇ ਇਸ ਨੂੰ ਡਾਇਟਨ-ਬਿਉਚੰਪ ਬਕਸ ਦਾ ਪ੍ਰਬੰਧਕ ਲਾ ਦਿਤਾ ਗਿਆ ਅਤੇ ਫਿਰ 1585 ਵਿਚ ਇਹ ਗਿਰਜੇ ਦਾ ਮਾਲਕ ਬਣ ਗਿਆ। ਇਥੇ ਇਸ ਵਲੋਂ ਕਾਲਵਿਨਵਾਦੀਆਂ ਦੀ ਵਿਰੋਧਤਾ ਵਿਚ ਐਂਗਲੀਕੀਆਂ ਦੀ ਵਕਾਲਤ ਕਰਨ ਅਤੇ ਸਾਂਝੀ ਮਾਨਤਾ ਦੇ ਅਧਾਰ ਤੇ ਕੀਤੇ ਵਿਚਾਰ-ਵਟਾਂਦਰੇ ਨੇ ਅੰਗ੍ਰੇਜ਼ੀ ਭਾਸ਼ਾ ਵਿਚ ਆਪਣੀ ਕਿਸਮ ਦੀ ਸਭ ਤੋਂ ਪਹਿਲੀ ਕਿਰਤ 'ਟ੍ਰੀਟਿਜ਼ ਆਨ ਦੀ ਲਾਜ਼ ਆਫ਼ ਇਕੱਲੀਜ਼ਿਐਸਟੀਕਲ ਪਾੱਲਿਟੀ' ਨੂੰ ਜਨਮ ਦਿੱਤਾ।

ਇਸ ਮਹਾਨ ਕਾਰਜ ਨੂੰ ਅੱਠ ਪੁਸਤਕਾਂ ਵਿਚ ਪੂਰਿਆਂ ਕਰਨ ਦਾ ਟੀਚਾ ਸੀ ਪਰ ਲੇਖਕ ਦੇ ਜੀਵਨ ਕਾਲ ਵਿਚ ਕੇਵਲ ਪੰਜ ਹੀ ਛਪ ਸਕੀਆਂ। ਛੇਵੀਂ ਪੁਸਤਕ, ਜੋ ਇਸ ਵੇਲੇ ਪ੍ਰਾਪਤ ਹੈ, ਦੀ ਪ੍ਰਮਾਣੀਕਤਾ ਸ਼ੱਕੀ ਹੈ ਅਤੇ ਸੱਤਵੀਂ ਅਤੇ ਅਠਵੀਂ ਪੁਸਤਕ ਨੂੰ ਸ਼ਾਇਦ ਹੁੱਕਰ ਦੇ ਹਥ ਲਿਖਤ ਖਰੜਿਆਂ ਨੂੰ ਸੋਧ ਕੇ ਛਾਪਿਆ ਗਿਆ ਹੈ। ਇਹ ਰਚਨਾਵਾਂ ਜਿਥੇ ਅੰਗਰੇਜ਼ੀ ਸਾਹਿਤ ਵਿਚ ਇਕ ਮੀਲ-ਪੱਥਰ ਹਨ ਉਥੇ ਇਹ ਇਕ ਮੱਤ ਦੇ ਪੱਖ ਵਿਚ ਬਹੁਤ ਸੁਘੜ ਭਾਸ਼ਾ ਵਿਚ ਦਿਤੀਆਂ ਗਈਆਂ ਦਲੀਲਾਂ ਵੀ ਹਨ। ਅਸਲ ਵਿਚ ਇਸ ਰਚਨਾ ਦੀ ਵਧੇਰੇ ਮਹਾਨਤਾ ਧਾਰਮਕ ਨਾਲੋਂ ਦਾਰਸ਼ਨਕ ਪੱਖ ਤੋਂ ਹੈ, ਖਾਸ ਕਰਕੇ ਪਹਿਲੀ ਅਤੇ ਦੂਸਰੀ ਪੁਸਤਕ ਦੀ। ਇਸ ਦੀ ਸਾਹਿਤਕ ਕੀਮਤ ਉਕਤ ਦੋਵਾਂ ਵਿਸ਼ੇਸ਼ਤਾਈਆਂ ਨਾਲੋਂ ਵਧੇਰੇ ਹੈ। ਇਹ ਰਚਨਾ ਦਲੀਲ ਆਧਾਰਤ ਮਹੱਤਵਪੂਰਨ ਰਚਨਾ ਅਤੇ ਕਲਾਸਕੀ ਪੱਖ ਤੋਂ ਅੰਗ੍ਰੇਜ਼ੀ ਗੱਦ ਦੀ ਸੁੰਦਰ ਉਦਾਹਰਣ ਮੰਨੀ ਜਾਂਦੀ ਹੈ।

2 ਨਵੰਬਰ, 1600 ਨੂੰ ਬਿਸਪਸੰਬੂਰਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਕ. ਯੂ. ਬਾ. 3 : 776

**ਹੁੱਕਾ :** ਗਿਆਸ-ਉਲ-ਲੁਗਾਤ ਅਨੁਸਾਰ ਹੁੱਕਾ ਲੱਕੜੀ ਦਾ ਉਹ ਡੱਬਾ ਹੁੰਦਾ ਹੈ ਜਿਸ ਵਿਚ ਮੋਤੀ, ਜਵਾਹਰਾਤ, ਮਾਜੂਨ, ਅਤਰ ਆਦਿ ਰੱਖੇ ਜਾਂਦੇ ਹਨ।

ਭਾਈ ਕਾਨ੍ਹ ਸਿੰਘ ਤਮਾਕੂ ਆਦਿ ਦਾ ਧੂੰਆਂ ਪੀਣ ਲਈ ਵਰਤੇ ਜਾਣ ਵਾਲੇ ਯੰਤਰ ਨੂੰ ਹੁੱਕਾ ਦਸਦਾ ਹੈ। ਤਮਾਕੂ (ਸੁਗੰਧ ਵਾਲਾ ਪੌਦਾ) ਦੇ ਭਾਰਤ ਵਿਚ ਆਉਣ ਤੋਂ ਥੋੜ੍ਹਾ ਚਿਰ ਬਾਅਦ ਹੀ ਹੁੱਕਾ ਮੁਗ਼ਲ ਬਾਦਸ਼ਾਹ ਅਕਬਰ ਦੇ ਦਰਬਾਰ ਦੀ ਸ਼ਾਨ ਬਣ ਗਿਆ। ਬੇਸ਼ੱਕ ਅਕਬਰ ਹੁੱਕਾ ਨਹੀਂ ਪੀਂਦਾ ਸੀ, ਪਰੰਤੂ ਹੁੱਕਾ ਪੀਣਾ ਮਹਿਮਾਨ-ਨਿਵਾਜ਼ੀ ਦਾ ਖ਼ਾਸ ਚਿੰਨ੍ਹ ਸੀ। ਫਾਰਸੀਆਂ ਦੇ ਭਾਰਤ ਆਉਣ ਨਾਲ ਹੁੱਕਾ ਮਹਾਰਾਜਿਆਂ ਅਤੇ ਨਵਾਬਾਂ ਦੀ ਅੱਯਾਸ਼ੀ ਦਾ ਇਕ ਮਹੱਤਵਪੂਰਨ ਅੰਗ ਬਣ ਗਿਆ। ਚਾਂਦੀ ਦੇ ਦਰਬਾਰੀ ਹੁੱਕੇ ਦੀ ਉਚਾਈ ਲਗਭਗ 3 ਫੁੱਟ (0.914 ਮੀ.) ਹੁੰਦੀ ਸੀ, ਜਿਨ੍ਹਾਂ ਨਾਲ ਚਾਂਦੀ ਦੇ ਮੂੰਹ ਵਾਲੀ ਵਲਦਾਰ ਨਲੀ ਲੱਗੀ ਹੁੰਦੀ ਸੀ। ਕੁਝ ਕੁ ਹੁੱਕੇ ਕਾਪਰ ਗਿਲਟ ਦੇ ਬਣੇ ਹੋਏ ਗੂੜ੍ਹੇ ਨੀਲੇ ਰੰਗ ਅਤੇ ਮੁਲੰਮਾ ਕੀਤੇ ਹੋਏ ਹੁੰਨਰ ਦਾ ਆਪਣੇ ਆਪ ਵਿਚ ਇਕ

ਨਮੂਨਾ ਹੁੰਦੇ ਸਨ। ਹੁੱਕੇ ਦਾ ਉਪਰਲਾ ਤਮਾਕੂ ਵਾਲਾ ਭਾਂਡਾ, ਜਿਸ ਨੂੰ ਚਲਮ ਕਿਹਾ ਜਾਂਦਾ ਹੈ, ਵੀ ਹੁੱਨਰ ਦਾ ਉੱਤਮ ਨਮੂਨਾ ਹੁੰਦਾ ਸੀ।



ਚਿਤਰ 1 : ਭਾਰਤ ਦਾ ਚਾਂਦੀ ਦਾ ਹੁੱਕਾ

ਸਿੰਧ ਤੋਂ ਤਾਂਜੌਰ ਤਕ ਅਨੇਕਾਂ ਪ੍ਰਕਾਰ ਦੇ ਹੁੱਕੇ ਵਰਤੇ ਜਾਂਦੇ ਹਨ ਅਤੇ ਦੱਖਣ ਭਾਰਤ ਵਿਚ ਨਾਰਗਿਲ ਹੁੱਕਾ ਵਰਤਿਆ ਜਾਂਦਾ ਹੈ ਜਿਸ



ਚਿਤਰ 2 : ਨਾਰਗਿਲ ਹੁੱਕਾ

ਦਾ ਤਮਾਕੂ ਵਾਲਾ ਭਾਂਡਾ ਖੋਪੇ ਦੇ ਗੁਟ ਦੇ ਖ਼ੋਲ ਦਾ ਬਣਿਆ ਹੁੰਦਾ ਹੈ। ਇਸ ਦੇ ਦੁਆਲੇ ਚਾਂਦੀ ਲੱਗੀ ਹੁੰਦੀ ਹੈ।

ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਦੇ ਲਗਭਗ ਭਾਰਤ ਆਏ ਅੰਗ੍ਰੇਜ਼ਾਂ ਵਿਚ ਹੁੱਕਾ ਬਹੁਤ ਪ੍ਰਚਲਿਤ ਹੋ ਗਿਆ ਜਿਸ ਨੂੰ 'ਹਬਲ-ਬਬਲ' ਕਹਿੰਦੇ ਸਨ। ਇਸ ਸਮੇਂ ਅੰਗਰੇਜ਼ਾਂ ਨੇ ਭਾਰਤੀ ਸਭਿਆਚਾਰ ਨੂੰ ਕਾਫ਼ੀ ਹੱਦ ਤੱਕ ਅਪਣਾ ਲਿਆ, ਪਰ ਉਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਇਸ ਦੀ ਵਰਤੋਂ ਕਾਫ਼ੀ ਘੱਟ ਗਈ ਅਤੇ 1857 ਤੋਂ ਬਾਅਦ ਕੇਵਲ ਕੁਝ ਕੁ ਅੰਗਰੇਜ਼ ਹੀ ਹੁੱਕਾ ਪੀਂਦੇ ਸਨ। ਵਾਰਨ ਹੇਸਟਿੰਗ ਦੇ ਸਮੇਂ ਹੁੱਕਾ ਭਾਰਤੀ ਅਤੇ ਯੂਰਪੀਅਨ ਪਰਿਵਾਰ ਦੀ ਇਕ ਮਹੱਤਵਪੂਰਨ ਵਸਤੂ ਬਣ ਗਿਆ। ਜਦੋਂ ਸ਼੍ਰੀਮਤੀ ਹੇਸਟਿੰਗ ਕਿਸੇ ਸੰਗੀਤ ਪਾਰਟੀ ਆਦਿ ਲਈ ਸੱਦਾ ਭੇਜਦੀ ਸੀ ਤਾਂ 'ਹੁੱਕਾ-ਬਰਦਾਰ' ਤੋਂ ਇਲਾਵਾ ਹੋਰ ਕਿਸੇ ਨੌਕਰ ਨੂੰ ਵੀ ਨਾਲ ਲਿਆਉਣ ਉੱਤੇ ਪਾਬੰਦੀ ਲਗਾ ਦਿੰਦੀ ਸੀ। ਹੁੱਕਾ ਬਰਦਾਰ ਉਹ ਆਦਮੀ ਹੁੰਦੇ ਸਨ ਜਿਹੜੇ ਆਪਣੇ ਸਵਾਮੀ ਦੇ ਹੁੱਕੇ ਨੂੰ ਤਿਆਰ ਕਰਦੇ ਅਤੇ ਸੰਭਾਲਦੇ ਸਨ। ਗਰੈਂਡਪਰੇ ਨੇ 1789 ਵਿਚ ਲਿਖਿਆ ਹੈ ਕਿ ਖ਼ਾਸ ਕਰਕੇ ਬੰਗਾਲ ਵਿਚ ਜਦੋਂ ਖਾਣਾ ਖਾਣ ਤੋਂ ਬਾਅਦ ਹੁੱਕਾ ਪੀਣ ਦਾ ਆਮ ਰਿਵਾਜ਼ ਸੀ ਤਾਂ ਹੁੱਕਾ-ਬਰਦਾਰ ਇਕ ਵੱਖਰੀ ਥਾਂ ਹੁੱਕਾ ਤਿਆਰ ਕਰਕੇ ਅੰਦਰ ਲੈ ਆਉਂਦੇ ਅਤੇ ਹੱਥ ਵਿਚ ਫੜ ਕੇ ਮੇਜ਼ ਦੁਆਲੇ ਖੜੇ ਰਹਿੰਦੇ। ਕਮਰੇ ਵਿਚ ਇਤਨਾ ਧੂੰਆਂ ਹੋ ਜਾਂਦਾ ਸੀ ਕਿ ਦੇਖਣਾ ਵੀ ਅਸੰਭਵ ਹੋ ਜਾਂਦਾ ਸੀ। ਹੁੱਕਾ ਜਨਾਨੀਆਂ ਨੂੰ ਪੇਸ਼ ਕੀਤਾ ਜਾਂਦਾ ਸੀ। ਕਿਸੇ ਆਦਮੀ ਦਾ ਹੁੱਕਾ ਪੀ ਕੇ ਉਹ ਉਸ ਦਾ ਸਭ ਤੋਂ ਵੱਧ ਸਨਮਾਨ ਕਰਨਾ ਸਮਝਦੀਆਂ ਸਨ। ਇਸ ਵੇਲੇ ਖ਼ਾਸ ਧਿਆਨ ਰਖਿਆ ਜਾਂਦਾ ਸੀ ਕਿ ਆਦਮੀ ਆਪਣੇ ਮੂੰਹ ਵਾਲੇ ਹੁੱਕੇ ਦਾ ਮੂੰਹ ਉਤਾਰ ਕੇ ਨਵਾਂ ਮੂੰਹ ਚੜ੍ਹਾ ਕੇ ਜਨਾਨੀ ਨੂੰ ਦਿੰਦਾ ਸੀ ਜਿਸ ਨੂੰ ਉਹ ਹੁੱਕਾ ਪੀਣ ਤੋਂ ਬਾਅਦ ਵਾਪਸ ਕਰ ਦਿੰਦੀ ਸੀ।

ਸੱਪ-ਨੁਮਾ ਹੁੱਕੇ ਦੀ ਨਲੀ ਜਿਸ ਦੀ ਲੰਬਾਈ 15 ਫੁੱਟ (4.5 ਮੀ.) ਦੇ ਲਗਭਗ ਹੁੰਦੀ, ਨੂੰ ਸਾਫ਼ ਵੀ ਸੁਥਰਾ ਰੱਖਣਾ ਹੁੱਕਾ-ਬਰਦਾਰ ਦਾ ਹੀ ਕੰਮ ਸੀ। ਤਮਾਕੂ ਵਿਚ ਕਸਤੂਰ, ਸੀਰਾ ਅਤੇ ਦਾਲਚੀਨੀ ਮਿਲਾਉਣਾ, ਚਿਲਮ ਤਕ ਪਾਣੀ ਭਰਨਾ ਆਦਿ ਕਾਫ਼ੀ ਵਕਤ ਲੈਣ ਵਾਲੇ ਕੰਮ ਸਨ। ਨਲੀ ਨੂੰ ਅੰਦਰੋਂ ਪਾਣੀ ਨਾਲ ਗਿੱਲਾ ਰੱਖਿਆ ਜਾਂਦਾ ਹੈ ਤਾਂ ਜੋ ਧੂੰਆਂ ਅਸਾਨੀ ਨਾਲ ਲੰਘ ਸਕੇ। ਹੁੱਕਾ ਪੀਣ ਵਾਲੇ ਦੇ ਕਪੜਿਆਂ ਨੂੰ ਗਿੱਲਾ ਹੋਣ ਤੋਂ ਬਚਾਉਣ ਲਈ ਨਲੀ ਦੇ ਮੂੰਹ ਤੋਂ ਲੈ ਕੇ ਥੋੜ੍ਹੀ ਜਿਹੀ ਲੰਬਾਈ ਉੱਤੇ ਕੱਪੜਾ ਲਪੇਟਿਆ ਜਾਂਦਾ ਹੈ।

ਕੁਝ ਕੁ ਹੁੱਕਾ ਪੀਣ ਵਾਲੇ ਹੁੱਕੇ ਲਈ ਲੋੜੀਂਦਾ ਸਾਮਾਨ ਖ਼ਰੀਦਣ ਦਾ ਕੰਮ ਵੀ ਹੁੱਕਾ-ਬਰਦਾਰ ਤੋਂ ਕਰਾਉਂਦੇ ਹਨ। ਸਭ ਤੋਂ ਵਧੀਆ ਤਮਾਕੂ ਬੰਬਈ ਦੇ ਇਲਾਕੇ ਬਿਲਸਾ ਦਾ ਸੀ। ਇਸ ਦੀ ਕੇਵਲ ਥੋੜ੍ਹੀ ਜਿਹੀ ਮਾਤਰਾ ਹੀ ਮਿਲਾਈ ਜਾਂਦੀ ਸੀ, ਕਿਉਂਕਿ ਮੌਜੂਦਾ ਪੈਦਾਵਾਰ ਇਸ ਦੀ ਮੰਗ ਪੂਰਾ ਨਹੀਂ ਕਰ ਸਕਦੀ ਸੀ।

ਉਨ੍ਹੀਵੀਂ ਸਦੀ ਵਿਚ ਯੂਰਪੀਅਨਾਂ ਨੇ ਹੁੱਕਾ ਪੀਣਾ ਬਿਲਕੁਲ ਛੱਡ ਦਿੱਤਾ। ਇਸਤਰੀਆਂ ਸਿਗਾਰ ਨਾਲੋਂ ਹੁੱਕਾ ਪੀਣਾ ਜ਼ਿਆਦਾ ਪਸੰਦ ਕਰਦੀਆਂ ਸਨ। ਇਕ ਦੂਜੇ ਦਾ ਸਿਗਾਰ ਪੀਣਾ ਇੰਨਾ ਜ਼ਿਆਦਾ ਸ਼ੋਭਾ ਵਾਲਾ ਨਹੀਂ ਸਮਝਿਆ ਜਾਂਦਾ ਸੀ। ਜੀਵਨ ਪੱਧਰ ਉੱਚਾ ਹੋਣ ਨਾਲ ਇਸ ਦਾ ਰਿਵਾਜ ਘੱਟ ਗਿਆ ਹੈ। ਹੁੱਕਾ ਪੀਣਾ ਉਦੋਂ ਸਮਾਂ ਗੁਜ਼ਾਰਨ ਦਾ ਸਾਧਨ ਸੀ ਜਦੋਂ ਕੰਮ ਘੱਟ ਹੁੰਦਾ ਸੀ, ਕਿਤਾਬਾਂ ਅਤੇ ਅਖ਼ਬਾਰ ਨਹੀਂ ਸਨ ਹੁੰਦੇ, ਰੇਲਾਂ, ਕਾਰਾਂ, ਕਲੱਬ, ਰੇਡੀਓ ਅਤੇ ਸਿਨੇਮਾਂ ਆਦਿ ਮਨੋਰੰਜਨ ਦੇ ਸਾਧਨ ਘੱਟ ਹੁੰਦੇ ਸਨ। ਅੱਜ ਕਲ੍ਹ ਭਾਰਤ ਵਿਚ ਪੱਕੀ ਮਿੱਟੀ ਦਾ ਹੁੱਕਾ ਪਿੰਡਾਂ ਵਿਚ ਹੀ ਦੇਖਿਆ ਜਾ ਸਕਦਾ ਹੈ, ਪ੍ਰੰਤੂ ਸ਼ਹਿਰਾਂ ਵਿਚ ਇਸ ਦੀ ਵਰਤੋਂ ਘੱਟਦੀ ਜਾ ਰਹੀ ਹੈ। ਸ਼ਹਿਰਾਂ ਵਿਚ ਇਸ ਦਾ ਪ੍ਰਯੋਗ ਕੇਵਲ ਕੁਝ ਕੁ ਬਜ਼ੁਰਗ ਹੀ ਕਰਦੇ ਹਨ। ਕਿੰਨੀ

ਤਰਸਯੋਗ ਗੱਲ ਹੈ ਕਿ ਹੁੱਕਾ ਤਮਾਕੂ ਪੀਣ ਦਾ ਸਭ ਤੋਂ ਸਾਫ਼ ਸੁਥਰਾ ਅਤੇ ਸਿਹਤਮੰਦ ਢੰਗ ਹੋਣ ਦੇ ਬਾਵਜੂਦ ਵੀ ਨੌਜਵਾਨ ਇਸ ਨੂੰ ਨਹੀਂ ਵਰਤਦੇ।

ਹ. ਪੁ.—ਗਿਆਸ-ਉਲ-ਲੁਗ਼ਾਤ ; ਮ. ਕੋ. ; ਇੰਪਰਿੰਟ ਸਤੰਬਰ, 1978 : 78

**ਹੁਕੇਰੀ :** ਇਹ ਸ਼ਹਿਰ ਕਰਨਾਟਕ ਰਾਜ ਦੇ ਬੈਲਗ਼ਾਮ ਜ਼ਿਲ੍ਹੇ ਵਿਚ ਬੈਲਗ਼ਾਮ ਸ਼ਹਿਰ ਤੋਂ 50 ਕਿ. ਮੀ. ਉੱਤਰ-ਪੂਰਬ ਵੱਲ ਹੈ। ਹੁਕੇਰੀ ਪੂਨਾ ਅਤੇ ਗੋਕਾਕ ਸ਼ਹਿਰ ਨਾਲ ਸੜਕ ਰਾਹੀਂ ਮਿਲਿਆ ਹੋਇਆ ਹੈ। ਪਿੰਡ ਦੇ ਬਾਹਰ-ਵਾਰ ਉੱਤਰ ਵੱਲ ਗੁੰਬਦਦਾਰ ਮਕਬਰੇ ਹਨ। ਇਹ ਮੁਸਲਮਾਨੀ ਮਕਬਰੇ 16ਵੀਂ ਸਦੀ ਦੇ ਹਨ ਅਤੇ ਇਹੋ ਜਿਹੇ ਮਕਬਰੇ ਬੀਜਾਪੁਰ ਵਿਚ ਵੀ ਮਿਲਦੇ ਹਨ। ਇਨ੍ਹਾਂ ਵਿਚੋਂ ਇਕ ਮਕਬਰਾ ਮੁਸਾਫਰਾਂ ਲਈ ਸਰਾਂ ਦੇ ਤੌਰ ਤੇ ਵਰਤਣ ਲਈ ਰੱਖਿਆ ਗਿਆ ਹੈ। ਹੁਕੇਰੀ ਤੋਂ ਕੁਝ ਕਿ. ਮੀ. ਪੂਰਬ ਵੱਲ ਇਹੋ ਜਿਹਾ ਇਕ ਹੋਰ ਮਕਬਰਾ ਹੈ। ਇਸ ਜਗ੍ਹਾ ਦੇ ਉੱਤਰ-ਪੱਛਮ ਵੱਲ ਸਥਿਤ ਇਕ ਚਸ਼ਮੇ ਤੋਂ ਜ਼ਮੀਨ-ਦੋਜ਼ ਨਾਲੀਆਂ ਰਾਹੀਂ ਪਾਣੀ ਪਹੁੰਚਾਇਆ ਜਾਂਦਾ ਹੈ। ਪਾਣੀ ਦਾ ਇਹ ਪ੍ਰਬੰਧ ਮੁਸਲਮਾਨਾਂ ਦੇ ਰਾਜ ਤੋਂ ਚੱਲ ਰਿਹਾ ਹੈ। ਸੰਨ 1854 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਤ ਕੀਤੀ ਗਈ ਸੀ ਪਰ ਸੰਨ 1864 ਵਿਚ ਇਹ ਖ਼ਤਮ ਕਰ ਦਿੱਤੀ ਗਈ।

ਸੰਨ 1686 ਵਿਚ ਜਦੋਂ ਮੁਗ਼ਲਾਂ ਨੇ ਬੀਜਾਪੁਰ ਨੂੰ ਨਸ਼ਟ ਕਰ ਦਿੱਤਾ ਤਾਂ ਬੈਲਗ਼ਾਮ ਜ਼ਿਲ੍ਹੇ ਦਾ ਸਿਰਫ਼ ਹੁਕੇਰੀ ਸਥਾਨ ਹੀ ਐਸਾ ਸੀ ਜੋ ਕਿ ਮਰਹੱਟਿਆਂ ਕੋਲ ਰਿਹਾ। ਸੰਨ 1763 ਵਿਚ ਮਾਧੋ ਰਾਓ ਪੇਸ਼ਵਾ ਨੇ ਹੁਕੇਰੀ ਕੋਲ੍ਹਾਪੁਰ ਦੇ ਰਾਜੇ ਦੇ ਹਵਾਲੇ ਕਰ ਦਿੱਤਾ। ਸੰਨ 1791 ਵਿਚ ਕੈਪਟਨ ਮੂਰ ਨੇ ਪਤਾ ਲਗਾਇਆ ਕਿ ਹੁਕੇਰੀ ਇਕ ਮਾਮੂਲੀ ਜਿਹਾ ਕਸਬਾ ਸੀ। ਹੁਣ ਇਹ ਇਸੇ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ।

ਆਬਾਦੀ—12,461 (1971)

16°, 13′ ਉ. ਵਿਥ. ; 74° 35′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 222

**ਹੁਗਲੀ :** ਜ਼ਿਲ੍ਹਾ—ਇਹ ਭਾਰਤ ਦੇ ਬੰਗਾਲ ਰਾਜ ਦਾ ਇਕ ਜ਼ਿਲ੍ਹਾ ਹੈ ਜਿਸਦਾ ਰਕਬਾ 3,145 ਵ. ਕਿ. ਮੀ. ਹੈ ਅਤੇ ਆਬਾਦੀ 3,557,306 (1981) ਹੈ। ਇਸ ਦੇ ਉੱਤਰ ਵੱਲ ਬਰਦਵਾਨ ਤੇ ਹਾਵੜਾ ਜ਼ਿਲ੍ਹੇ, ਪੂਰਬ ਵੱਲ ਹੁਗਲੀ ਦਰਿਆ ਅਤੇ ਪੱਛਮ ਵੱਲ ਮਿਦਨਾ-ਪੁਰ ਬੰਕੂਰਾ ਤੇ ਬਰਦਵਾਨ ਜ਼ਿਲ੍ਹੇ ਲਗਦੇ ਹਨ। ਚਿਨਸੂਰਾ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਜ਼ਿਲ੍ਹੇ ਦਾ ਵਧੇਰੇ ਇਲਾਕਾ ਨੀਵਾਂ ਅਤੇ ਦਲਦਲੀ ਹੈ। ਇਸ ਇਲਾਕੇ ਦਾ ਮੁਖ ਦਰਿਆ ਹੁਗਲੀ, ਦਾਮੋਦਰ ਅਤੇ ਰੂਪ ਨਾਰਾਇਣ ਹਨ। ਹੁਗਲੀ ਦਰਿਆ ਜ਼ਿਲ੍ਹੇ ਦੇ ਇਕ ਪਾਸੇ ਲਗਦਾ ਹੈ। ਰੂਪ ਨਾਰਾ-ਇਣ ਦਰਿਆ ਪੱਛਮੀ ਭਾਗ ਵਿਚ ਕੁਝ ਕਿ. ਮੀ. ਤੱਕ ਵਹਿੰਦਾ ਹੈ ਅਤੇ ਦਾਮੋਦਰ ਬਿਲਕੁਲ ਵਿਚਕਾਰੋਂ ਦੀ ਵਗਦਾ ਹੈ। ਦਰਿਆਵਾਂ ਵਿਚ ਆਮ ਕਰਕੇ ਹੜ੍ਹ ਆਉਂਦੇ ਹਨ ਅਤੇ ਇਨ੍ਹਾਂ ਦੁਆਰਾ ਆਈ ਮਿੱਟੀ ਮੈਦਾਨੀ ਇਲਾਕੇ ਵਿਚ ਵਿਛੀ ਹੋਈ ਹੈ ਜਿਹੜੀ ਕਿ ਬਹੁਤ ਉਪਜਾਊ ਹੈ। ਇਥੋਂ ਦਾ ਜਲਵਾਯੂ ਤਰ ਤੇ ਸਿੱਲ੍ਹਾ ਹੈ ਪਰ ਵਰਖਾ ਬਹੁਤ ਜ਼ਿਆਦਾ ਨਹੀਂ ਹੁੰਦੀ। ਸਾਲਾਨਾ ਔਸਤਨ ਵਰਖਾ 142 ਸੈਂ. ਮੀ. ਹੁੰਦੀ ਹੈ।

ਇਹ ਜ਼ਿਲ੍ਹਾ ਖੇਤੀਬਾੜੀ ਪੱਖੋਂ ਬਹੁਤ ਉੱਨਤ ਹੈ। ਇਥੋਂ ਦੀਆਂ ਮੁੱਖ ਫਸਲਾਂ ਚਾਵਲ, ਪਟਸਨ ਤੇ ਆਲੂ ਹਨ। ਕੇਲੇ ਅਤੇ ਅੰਬਾਂ ਦੇ ਬਗੀਚੇ ਥਾਂ ਥਾਂ ਮਿਲਦੇ ਹਨ। ਇਥੋਂ ਦੀਆਂ ਮੁੱਖ ਸੱਨਅਤਾਂ ਪਟਸਨ ਦੀਆਂ ਮਿਲਾਂ, ਕਾਗਜ਼, ਸੂਤੀ ਕੱਪੜਾ, ਲੋਹੇ ਦਾ ਸਾਮਾਨ ਅਤੇ ਰਸਾਇਣਕ ਪਦਾਰਥ ਆਦਿ ਬਣਾਉਣ ਦੇ ਕਾਰਖ਼ਾਨੇ ਹਨ। ਪਟਸਨ ਦੇ ਕਾਰਖਾਨੇ ਭਦਰੇਸ਼ਵਰ ਅਤੇ ਚੰਪਾਦਨੀ ਵਿਖੇ ਹਨ। ਸ਼ਾਹ ਗੰਜ ਵਿਚ ਰਬੜ ਦੇ ਕਾਰਖ਼ਾਨੇ ਹਨ।

ਅਰਾਮਬਾਗ, ਚੰਦਰਨਗੋਰ, ਸਦਰ ਅਤੇ ਸੀਰਾਮਪੁਰ ਇਸ ਜ਼ਿਲ੍ਹੇ ਦੀਆਂ ਚਾਰ ਤਹਿਸੀਲਾਂ ਹਨ। ਆਵਾਜਾਈ ਹੁਗਲੀ ਦਰਿਆ, ਰੇਲਾਂ ਤੇ ਸੜਕਾਂ ਰਾਹੀਂ ਹੁੰਦੀ ਹੈ। ਤਰਕੇਸ਼ਵਰ, ਜਿਥੇ ਇਕ ਪ੍ਰਸਿੱਧ ਮੰਦਰ ਹੈ, ਦੇ ਸਥਾਨ ਤੇ ਹਰ ਸਾਲ ਮੇਲਾ ਲਗਦਾ ਹੈ। ਜ਼ਿਲ੍ਹੇ ਵਿਚ ਸੰਘਣੀ ਆਬਾਦੀ ਹੁਗਲੀ ਦਰਿਆ ਦੇ ਕੰਢਿਆਂ ਉੱਪਰ ਹੈ।

ਹ. ਪੁ.—ਇੰਪ. ਗ. ਇੰਡ 13 : 162 ; ਐਨ. ਬ੍ਰਿ. 11 : 668

**ਹੁਗਲੀ :** ਸ਼ਹਿਰ—ਇਹ ਭਾਰਤ ਦੇ ਬੰਗਾਲ ਰਾਜ ਵਿਚ ਇਸੇ ਨਾਂ ਦੇ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਕਲਕੱਤੇ ਤੋਂ ਲਗਭਗ 40 ਕਿ. ਮੀ. ਉੱਤਰ ਵੱਲ ਹੁਗਲੀ ਦਰਿਆ ਦੇ ਕੰਢੇ ਉਤੇ ਵਸਿਆ ਹੋਇਆ ਹੈ। ਹੁਗਲੀ ਤੇ ਚਿਨਸੂਰਾ ਦੀ ਸਾਂਝੀ ਨਗਰ-ਪਾਲਕਾ ਹੈ।

ਸੋਲਵੀਂ ਸਦੀ ਈ. ਵਿਚ, ਜਦੋਂ ਸਰਸਵਤੀ ਨਦੀ ਦਾ ਵਹਿਣ ਭਲ ਨਾਲ ਭਰਨ ਲੱਗਾ ਤੇ ਬੰਗਾਲ ਦੀ ਸ਼ਾਹੀ ਬੰਦਰਗਾਹ ਸਤਗਾਉਂ ਉਜੜਨੀ ਸ਼ੁਰੂ ਹੋਈ, ਉਸ ਵੇਲੇ ਪੁਰਤਗੇਜ਼ਾਂ ਨੇ ਹੁਗਲੀ ਵਾਲੀ ਥਾਂ ਤੇ ਹੁਗਲੀ ਫ਼ੈਕਟਰੀ ਸਥਾਪਤ ਕੀਤੀ। ਪੁਰਤਗੇਜ਼ਾਂ ਨੇ ਗੋਲਾ ਘਾਟ ਦਾ ਕਿਲਾ (ਵਰਤਮਾਨ ਹੁਗਲੀ ਜੇਲ੍ਹ ਦੇ ਲਾਗੇ) ਬਣਾਇਆ ਜਿਸ ਦੇ ਖੰਡਰ ਅਜੇ ਵੀ ਮਿਲਦੇ ਹਨ। ਫ਼ੈਕਟਰੀਆਂ ਕਰਕੇ ਹੁਗਲੀ ਕਾਫ਼ੀ ਰੌਣਕ ਵਾਲਾ ਸ਼ਹਿਰ ਬਣ ਗਿਆ ਸੀ। ਪੁਰਤਗਾਲੀ ਇਸਾਈ ਧਰਮ ਦਾ ਪ੍ਰਚਾਰ ਜ਼ੋਰ ਨਾਲ ਕਰਨ ਲਗ ਪਏ। ਉਹ ਹਿੰਦੂ ਤੇ ਮੁਸਲਮਾਨ ਯਤੀਮ ਬੱਚਿਆਂ ਨੂੰ ਜ਼ਬਰਦਸਤੀ ਈਸਾਈ ਬਣਾ ਦਿੰਦੇ ਸਨ। ਕੁਝ ਪੁਰਤਗਾਲੀਆਂ ਨੇ ਦੋ ਗ਼ੁਲਾਮ ਲੜਕੀਆਂ ਨੂੰ ਫੜ ਲਿਆ ਜਿਨ੍ਹਾਂ ਨੂੰ ਮੁਮਤਾਜ਼ ਮਹਿਲ ਆਪਣੀਆਂ ਦਾਸੀਆਂ ਦਸਦੀ ਸੀ। ਉਸ ਵਕਤ ਸ਼ਾਹਜ਼ਾਦਾ ਖ਼ੁੱਰਮ (ਸ਼ਾਹਜਹਾਨ) ਨੇ ਆਪਣੇ ਬਾਪ ਦੇ ਖ਼ਿਲਾਫ਼ ਬਗ਼ਾਵਤ ਕੀਤੀ ਹੋਈ ਸੀ ਤੇ ਉਹ ਪੁਰਤਗਾਲੀਆਂ ਦਾ ਕੁਝ ਨਾ ਵਿਗਾੜ ਸਕਿਆ। ਪਰ ਜਦ ਉਹ ਬਾਦਸ਼ਾਹ ਬਣ ਗਿਆ ਤਾਂ 1631 ਈ. ਵਿਚ ਉਸਨੇ ਬੰਗਾਲ ਦੇ ਗਵਰਨਰ ਕਾਸਿਮ ਖ਼ਾਂ ਨੂੰ ਪੁਰਤਗਾਲੀਆਂ ਦਾ ਖੁਰਾ ਖੋਜ ਮਿਟਾ ਦੇਣ ਦਾ ਹੁਕਮ ਦਿੱਤਾ। ਉਸਨੇ ਪੁਰਤਗਾਲੀਆਂ ਨੂੰ ਚਾਰੇ ਪਾਸਿਉਂ ਘੇਰ ਲਿਆ। ਤਕੜੀ ਟੱਕਰ ਪਿੱਛੋਂ ਪੁਰਤਗਾਲੀਆਂ ਨੇ ਹਥਿਆਰ ਸੁੱਟ ਦਿੱਤੇ। 1000 ਤੋਂ ਵੱਧ ਵਿਅਕਤੀ ਮਾਰੇ ਗਏ ਤੇ 4000 ਆਦਮੀ, ਔਰਤਾਂ ਤੇ ਬੱਚੇ ਕੈਦੀ ਬਣਾ ਕੇ ਆਗਰੇ ਘੱਲ ਦਿੱਤੇ ਗਏ। ਹੁਗਲੀ ਨੂੰ ਸ਼ਾਹੀ ਬੰਦਰਗਾਹ ਬਣਾ ਦਿੱਤਾ ਗਿਆ। 1633 ਵਿਚ ਪੁਰਤਗਾਲੀ ਫਿਰ ਹੁਗਲੀ ਵਿਚ ਆ ਗਏ। ਹੇਠਲੇ ਬੰਗਾਲ ਵਿਚ ਹੁਗਲੀ ਵਿਚ ਹੀ ਸਭ ਤੋਂ ਪਹਿਲੀ ਅੰਗ੍ਰੇਜ਼ੀ ਬਸਤੀ ਵਸਾਈ ਗਈ। ਸ਼ਾਹ ਸ਼ੁਜਾਹ ਦੀ ਆਗਿਆ ਨਾਲ 1640 ਈ. ਵਿਚ ਈਸਟ ਇੰਡੀਆ ਕੰਪਨੀ ਨੇ ਹੁਗਲੀ ਵਿਚ ਇਕ ਫ਼ੈਕਟਰੀ ਲਗਾਈ। ਅੰਗਰੇਜ਼ਾਂ ਨੂੰ ਅਜਿਹਾ ਕਰਨ ਦੀ ਆਗਿਆ ਡਾ. ਬਰਾਈਟਨ ਕਰਕੇ ਮਿਲੀ, ਜਿਸਨੇ ਸ਼ਾਹ ਜਹਾਨ ਦੀ ਲੜਕੀ ਦਾ ਇਲਾਜ ਕੀਤਾ ਸੀ। 1669 ਈ. ਵਿਚ ਅੰਗਰੇਜ਼ਾਂ ਨੂੰ ਆਪਣੇ ਜਹਾਜ਼ ਹੁਗਲੀ ਦੀ ਬੰਦਰਗਾਹ ਵਿਚ ਲਿਆਉਣ ਦੀ ਇਜਾਜ਼ਤ ਮਿਲ ਗਈ। 1686 ਈ. ਵਿਚ ਅੰਗਰੇਜ਼ਾਂ ਤੇ ਬੰਗਾਲ ਦੇ ਗਵਰਨਰ ਦੇ ਦਰਮਿਆਨ ਹੁਗਲੀ ਵਿਚ ਝੜੱਪਾਂ ਹੋਈਆਂ ਜਿਸ ਕਰਕੇ ਔਰੰਗਜ਼ੇਬ ਅੰਗਰੇਜ਼ਾਂ ਦੇ ਵਿਰੁੱਧ ਹੋ ਗਿਆ ਅਤੇ ਹੁਗਲੀ ਉੱਤੇ ਕਬਜ਼ਾ ਕਰਨ ਦਾ ਹੁਕਮ ਦਿੱਤਾ ਜਿਸ ਕਰਕੇ ਅੰਗਰੇਜ਼ਾਂ ਨੂੰ ਉਥੋਂ ਨਿਕਲਣਾ ਪਿਆ। 1690 ਈ. ਵਿਚ ਬੰਗਾਲ ਦੇ ਨਵੇਂ ਗਵਰਨਰ ਨੇ ਹੁਗਲੀ ਫ਼ੈਕਟਰੀ ਦੇ ਅੰਗਰੇਜ਼ ਮੈਨੇਜਰ ਚਰਨਾਕ ਨੂੰ ਫਿਰ ਹੁਗਲੀ ਆਉਣ ਦੀ ਇਜਾਜ਼ਤ ਦੇ ਦਿੱਤੀ। 1742 ਈ. ਵਿਚ ਮਰਹੱਟਿਆਂ ਨੇ ਹੁਗਲੀ ਨੂੰ ਲੁਟ ਲਿਆ।

ਹੁਗਲੀ ਦੀਆਂ ਦਰਸ਼ਨੀ ਇਮਾਰਤਾਂ ਵਿਚੋਂ ਇਕ ਇਮਾਮ ਬਾੜਾ ਹੈ ਜਿਸਦੇ ਮਿਨਾਰ 35 ਮੀ. (114 ਫ਼ੁੱਟ) ਉਚੇ ਹਨ। ਇਹ ਇਮਾਮ ਬਾੜਾ 1836 ਵਿਚ ਕਰਾਮਤ ਅਲੀ ਨੇ ਬਣਾਇਆ ਸੀ। ਇਮਾਮ ਬਾੜੇ ਦੇ ਨਾਲ ਇਕ ਪੁਸਤਕਾਲਾ ਹੈ ਜਿਸ ਵਿਚ ਟੀਪੂ ਸੁਲਤਾਨ ਦੇ ਲੜਕੇ

ਹੇਜ਼ਾਦਾ ਗੁਲਾਮ ਮੁਹੰਮਦ ਦਾ ਦਿੱਤਾ ਹੋਇਆ ਇਕ ਸੁੰਦਰ ਕੁਰਾਨ ਰੀਫ਼ ਹੈ । ਇਥੇ ਤਿੰਨ ਕਾਲਜ ਵੀ ਹਨ ਜੋ ਕਲਕੱਤਾ ਯੂਨੀਵਰਸਿਟੀ ਲ ਸਬੰਧਤ ਹਨ । 1836 ਵਿਚ ਚਾਲੂ ਹੋਇਆ ਹੁਗਲੀ ਕਾਲਜ ਨ੍ਹਾਂ ਵਿਚੋਂ ਇਕ ਹੈ ਜਿਹੜਾ ਕਿ ਭਾਰਤ ਵਿਚ ਪਹਿਲਾ ਯੂਨੀਵਰਸਿਟੀ ਾਲਜ ਕਿਹਾ ਜਾਂਦਾ ਹੈ ।

ਹੁਗਲੀ ਨਗਰ ਪਾਲਕਾ ਦੇ ਅੰਦਰ ਹੀ ਇਕ ਹੋਰ ਨਗਰ ਹੈ ਜਿਸ ਾ ਨਾਂ ਚਿਨਸੂਰਾ ਹੈ ਅਤੇ ਇਹ ਇਕ ਵਖਰਾ ਨਗਰ ਹੁੰਦਾ ਸੀ । ਇਹ ਹੇਲਾਂ ਵਲੰਦੇਜ਼ੀਆਂ ਅਧੀਨ ਸੀ । ਇਥੇ ਵਲੰਦੇਜ਼ੀਆਂ ਦਾ ਇਕ ਾਰਜਾਘਰ ਵੀ ਹੈ । 1825 ਈ. ਵਿਚ ਵਲੰਦੇਜ਼ੀਆਂ ਨੇ ਇਸ ਥਾਂ ਨੂੰ ਮਾਟਰਾ ਦੀਪ ਦੇ ਬਦਲੇ ਅੰਗਰੇਜ਼ਾਂ ਨੂੰ ਦੇ ਦਿੱਤਾ ਸੀ ।

ਆਬਾਦੀ—125, 193 (1981)

22° 55′ ਉ. ਵਿਥ.; 88° 24′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 162 ; ਐਨ. ਬ੍ਰਿ. 11 : 668

**ਹੁਗਲੀ ਨਦੀ :** ਭਾਰਤ ਦੇ ਬੰਗਾਲ ਰਾਜ ਵਿਚ ਗੰਗਾ ਦੇ ਡੈਲਟੇ । ਇਕ ਨਦੀ ਹੈ ਜੋ ਜਹਾਜ਼ਰਾਨੀ ਅਤੇ ਵਪਾਰਕ ਪੱਖ ਤੋਂ ਬਹੁਤ ਹੱਤਵਪੂਰਨ ਹੈ । ਅਸਲ ਵਿਚ ਇਹ ਇਕ ਸ਼ਾਖ਼ਾ ਹੈ ਜਿਸ ਦੁਆਰਾ ਗਾ ਦਾ ਪਾਣੀ ਖਾੜੀ ਬੰਗਾਲ ਵਿਚ ਡਿਗਦਾ ਹੈ ਅਤੇ ਜੋ ਭਗੀਰਥੀ, ਲੰਗੀ ਤੇ ਮਾਤਾ ਭੰਗਾ ਸਹਾਇਕ ਨਦੀਆਂ ਦਾ ਸੰਗਮ ਹੈ । ਇਹ ਤਿੰਨੇ ਗਾ ਦਰਿਆ ਦੀਆਂ ਹੀ ਸ਼ਾਖ਼ਾਵਾਂ ਹਨ ਜੋ ਨਬਾਦੀਪ ਤੋਂ ਅੱਗੇ ਹੁਗਲੀ ਰੂਪ ਧਾਰਨ ਕਰ ਲੈਂਦੀਆਂ ਹਨ । ਪਹਿਲਾਂ ਹੁਗਲੀ ਵਿਚ ਵਗਣ ਲਾ ਪਾਣੀ ਮੁੱਖ ਤੌਰ ਤੇ ਗੰਗਾ ਵਿਚੋਂ ਹੀ ਆਉਂਦਾ ਸੀ ਪਰ ਉਪ-ਲੇ ਹਿੱਸੇ ਵਿਚ ਮਿੱਟੀ ਜੰਮ ਜਾਣ ਕਰਕੇ ਗੰਗਾ ਦੇ ਪਾਣੀ ਦੀ ਮਾਤਰਾ ਹੁਤ ਘਟ ਗਈ ਹੈ । ਅੱਜਕਲ੍ਹ ਬਹੁਤਾ ਪਾਣੀ ਕਟਵਾ, ਦਾਮੋਦਰ, ਨਰਾਇਣ ਤੇ ਹਲਦੀ ਨਦੀਆਂ ਵਿਚੋਂ ਆਉਂਦਾ ਹੈ ਜਿਹੜੀਆਂ ਟਾ ਨਾਗਪੁਰ ਦੀਆਂ ਪਹਾੜੀਆਂ ਵਿਚੋਂ ਨਿਕਲ ਕੇ ਹੁਗਲੀ ਵਿਚ ਗਦੀਆਂ ਹਨ । ਹੁਗਲੀ ਨਦੀ ਖਾੜੀ ਬੰਗਾਲ ਵਿਚ 21° 41′ ਉ. ਥਕਾਰ ਅਤੇ 88° 0′ ਪੂਰਬੀ ਲੰਬਕਾਰ ਤੇ ਮਿਲਦੀ ਹੈ । ਖਾੜੀ ਬੰਗਾਲ ਲੈ ਕੇ ਕਲਕੱਤੇ ਤੱਕ ਹੁਗਲੀ ਵਿਚ ਵੱਡੇ ਸਮੁੰਦਰੀ ਜਹਾਜ਼ ਆ ਦੇ ਹਨ ਅਤੇ ਇਸ ਤੋਂ ਉਪਰ ਵਲ ਛੋਟੇ ਸਟੀਮਰ ਤੇ ਕਿਸ਼ਤੀਆਂ ਣਦੀਆ ਹਨ । ਪੱਧਰੀ ਧਰਤੀ ਹੋਣ ਕਰਕੇ ਪਾਣੀ ਦੀ ਰਫ਼ਤਾਰ ਬਹੁਤ ਤ ਹੈ ਜਿਸ ਕਰ ਕੇ ਹੁਗਲੀ ਦੇ ਵਹਿਣ ਵਿਚ ਮਿੱਟੀ ਜੰਮ ਜਾਂਦੀ ਹੈ ਸ ਨੂੰ ਮਸ਼ੀਨਾਂ ਦੁਆਰਾ ਕਢਿਆ ਜਾਂਦਾ ਹੈ । ਇਸ ਵਿਚ ਆਉਣ ਲੀ ਜਵਾਰ-ਭਿੱਤੀ ਵੀ ਇਸ ਦੀ ਸਫ਼ਾਈ ਰੱਖਦੀ ਹੈ ।

ਭਾਰਤ ਵਿਚ ਹੁਗਲੀ ਨਦੀ ਜਹਾਜ਼ਰਾਨੀ ਲਈ ਬਹੁਤ ਮਹੱਤਵ-ਨ ਹੈ । ਇਹ ਮਹੱਤਤਾ ਵਿਚ ਜਰਮਨੀ ਦੇ ਰਾਈਨ ਤੇ ਇੰਗਲੈਂਡ ਦੇ ਜ਼ ਦਰਿਆਵਾਂ ਦੇ ਮੁਕਾਬਲੇ ਦੀ ਹੈ । ਰਾਤ ਨੂੰ ਜਹਾਜ਼ਾਂ ਦੇ ਚੱਲਣ ੀ ਰੋਸ਼ਨੀ ਦਾ ਪ੍ਰਬੰਧ ਕੀਤਾ ਗਿਆ ਹੈ । ਹੁਗਲੀ ਵਿਚ ਵੱਡੇ ਵੱਡੇ ਾਜ਼ਾਂ ਦੀ ਜਹਾਜ਼ਰਾਨੀ ਕਲਕੱਤੇ ਤੱਕ ਵੀ ਹੁੰਦੀ ਹੈ । ਇਸ ਤੋਂ ਾਂਹ ਗਾਦ ਕਾਰਨ ਮੋਟੇ ਮੋਟੇਸਟੀਮਰ ਆਦਿ ਹੀ ਚੱਲ ਸਕਦੇ ਹਨ ।

ਹੁਗਲੀ ਦਾ ਨਦੀ-ਖੇਤਰ ਭਾਰਤ ਦਾ ਇਕ ਬਹੁਤ ਵੱਡਾ ਸੱਨਅਤੀ ਰ ਹੈ ਜੋ ਨਦੀ ਦੇ ਦੋਵੇਂ ਪਾਸੇ ਲਗਭਗ ਤਿੰਨ ਕਿ. ਮੀ. ਦੀ ਚੌੜਾਈ ਤ ਨਦੀ ਦੇ ਨਾਲ ਨਾਲ ਸੱਜੇ ਕੰਢੇ ਤੇ ਤਰਬੈਣੀ ਤੋਂ ਉਲੂਬੇਰਿਆ ਤੇ ਖੱਬੇ ਕੰਢੇ ਹਾਲੀ ਸ਼ਹਿਰ ਤੋਂ ਬਿਰਲਾਪੁਰ ਤੱਕ ਲਗਭਗ 80 ਮੀ. ਦੀ ਲੰਬਾਈ ਵਿਚ ਫੈਲਿਆ ਹੋਇਆ ਹੈ । ਇਨ੍ਹਾਂ ਸ਼ਹਿਰਾਂ ਭਾਰਤ ਦੀ 90 ਪ੍ਰਤੀਸ਼ਤ ਪਟਸਨ ਦੀ ਸੱਨਅਤ ਵਾਕਿਆ ਹੈ । ਮੀ ਬੰਗਾਲ ਦੀਆਂ 6 ਕਾਗਜ਼ ਮਿੱਲਾਂ ਵਿਚੋਂ ਚਾਰ ਇਥੇ ਹਨ । ਲੋਹੇ ਸਾਮਾਨ, ਮਸ਼ੀਨਾਂ, ਦਵਾਈਆਂ, ਸਾਇੰਸ ਦਾ ਸਾਮਾਨ ਅਤੇ ਸੂਤੀ ੜਾ ਆਦਿ ਹੋਰ ਮੁੱਖ ਸੱਨਅਤਾਂ ਸਥਾਪਤ ਹਨ । ਹੁਗਲੀ ਉਪਰ ਸਥਿਤ ਮੁੱਖ ਸੱਨਅਤੀ ਨਗਰ ਕਲਕੱਤਾ, ਹਾਵੜਾ, ਟੀਟਾਗੜ੍ਹ ਅਤੇ ਨਈ ਹਟੀ ਆਦਿ ਹਨ ।

ਕਲੱਕਤਾ ਅਤੇ ਡਾਇਮੰਡ ਹਾਰਬਰ ਹੁਗਲੀ ਦਰਿਆ ਦੀਆਂ ਮੁੱਖ ਬੰਦਰਗਾਹਾਂ ਹਨ । ਇਨ੍ਹਾਂ ਤੋਂ ਇਲਾਵਾ ਛੋਟੀਆਂ ਛੋਟੀਆਂ ਹੋਰ ਵੀ ਕਈ ਬੰਦਰਗਾਹਾਂ ਹਨ । ਹੁਗਲੀ ਦੇ ਦਹਾਨੇ ਤੇ ਸਥਿਤ ਸਾਗਰ ਦੀਪ ਵਿਚ 23 ਮੀ. ਉੱਚੀ ਇਕ ਰੋਸ਼ਨੀ ਦੀ ਮੀਨਾਰ ਹੈ । ਸਾਰਾ ਸਾਲ ਜਹਾਜ਼ਰਾਨੀ ਹੁੰਦੀ ਹੈ । ਰਾਤ ਨੂੰ ਜਹਾਜ਼ਾਂ ਦਾ ਚੱਲਣਾ ਸੰਨ 1915 ਤੋਂ ਰੋਸ਼ਨੀ ਦਾ ਯੋਗ ਪ੍ਰਬੰਧ ਹੋਣ ਉਪਰੰਤ ਆਰੰਭ ਹੋਇਆ ।

ਹੁਗਲੀ ਦੇ ਕਿਨਾਰਿਆਂ ਤੇ ਭਾਂਤ ਭਾਂਤ ਦੇ ਦ੍ਰਿਸ਼ ਹਨ । ਸਮੁੰਦਰ ਲਾਗੇ ਦਾ ਹਿੱਸਾ ਬੜਾ ਕੋਝਾ ਜਿਹਾ ਹੈ । ਮੀਲਾਂ ਤੱਕ ਸਿਵਾਏ ਰੇਤ, ਚਿੱਕੜ ਜਾਂ ਛੋਟੇ ਛੋਟੇ ਘਾਹ ਤੋਂ ਹੋਰ ਕੁਝ ਨਜ਼ਰ ਨਹੀਂ ਆਉਂਦਾ । ਜੇਮਜ਼ ਤੇ ਮੇਰੀ ਸੈਂਡਜ਼ ਤੋਂ ਉਪਰ ਜਾਂਦਿਆਂ ਦਰਿਆ ਦਾ ਵਹਿਣ ਤੰਗ ਹੋ ਜਾਂਦਾ ਹੈ । ਆਲੇ-ਦੁਆਲੇ ਦਾ ਇਲਾਕਾ ਕਾਫ਼ੀ ਉਪਜਾਊ ਹੈ । ਕਈ ਤਰ੍ਹਾਂ ਦੇ ਦਰਖ਼ਤ, ਚਾਵਲਾਂ ਦੀਆਂ ਪੈਲੀਆਂ ਅਤੇ ਪਿੰਡ ਆਪ ਦੇਖਣ ਵਿਚ ਆਉਂਦੇ ਹਨ । ਇਸ ਤੋਂ ਕੁਝ ਹੋਰ ਅੱਗੇ ਜਾਂਦਿਆਂ ਦਰਿਆ ਦੇ ਕੰਢੇ ਉੱਚੇ ਹੁੰਦੇ ਜਾਂਦੇ ਹਨ ਜਿਹੜੇ ਸਦਾਬਹਾਰ ਝਾੜੀਆਂ ਨਾਲ ਢਕੇ ਹੋਏ ਹਨ । ਇਨ੍ਹਾਂ ਝਾੜੀਆਂ ਵਿਚੋਂ ਪਾਮ ਤੇ ਝਾੜੀਦਾਰ ਬਾਂਸ ਬਹੁਤਾਤ ਵਿਚ ਹਨ ਜੋ ਸ਼ਾਨਦਾਰ ਊਸ਼ਣ-ਖੰਡੀ ਦ੍ਰਿਸ਼ ਪੇਸ਼ ਕਰਦੇ ਹਨ । ਕੁਝ ਫ਼ਾਸਲੇ ਤੇ ਕਲੱਕਤੇ ਦੀ ਬੰਦਰਗਾਹ ਆਪਣੀ ਹੀ ਕਿਸਮ ਦਾ ਨਜ਼ਾਰਾ ਪੇਸ਼ ਕਰਦੀ ਹੈ । ਬੂਟੈਨੀਕਲ ਬਾਗਾਂ ਦੀ ਭਰਮਾਰ, ਸਮੁੰਦਰੀ ਜਹਾਜ਼ਾਂ ਦੀਆਂ ਲੰਬੀਆਂ ਲੰਬੀਆਂ ਕਤਾਰਾਂ ਅਤੇ ਕਲਕੱਤੇ ਦੀਆਂ ਸ਼ਾਨ-ਦਾਰ ਸਰਕਾਰੀ ਇਮਾਰਤਾਂ ਅਤੇ ਕਿਲਾ ਆਦਿ ਇਕੱਠੇ ਮਿਲ ਕੇ ਇਕ ਸੁੰਦਰ ਦ੍ਰਿਸ਼ ਬਣਾਉਂਦੇ ਹਨ ।

ਇਸ ਦਰਿਆ ਤੇ ਹਾਵੜਾ ਅਤੇ ਕਲਕੱਤਾ ਵਿਚਕਾਰ ਤੋੜੇਦਾਰ ਪੁਲ ਹੈ, ਜਿਸ ਨੂੰ ਹਾਵੜਾ ਪੁਲ ਕਹਿੰਦੇ ਹਨ । ਬਾਲੀ ਤੇ ਬੜਾ ਨਗਰ ਵਿਚਕਾਰ ਬਾਲੀਪੁਲ ਬਣਿਆ ਹੋਇਆ ਹੈ ।

ਹ. ਪੁ.—ਇੰਪ. ਗ. ਇੰਡ. 13 : 162 ; ਐਨ. ਬ੍ਰਿ. 11 : 726

**ਹੁੰਜ਼ਾ ਨਗਰ :** ਇਹ ਪਾਕਿਸਤਾਨ ਅਧੀਨ ਜੰਮੂ-ਕਸ਼ਮੀਰ ਦੇ ਉੱਤਰ-ਪੱਛਮੀ ਖੇਤਰ ਵਿਚ ਵਾਕਿਆ ਇਕ ਸ਼ਹਿਰ ਅਤੇ ਜ਼ਿਲ੍ਹਾ ਹੈ । ਇਹ ਸ਼ਹਿਰ ਹੁੰਜ਼ਾ ਦਰਿਆ ਦੇ ਪੱਛਮੀ ਕੰਢੇ ਤੇ ਸਥਿਤ ਹੈ । ਕਦੇ ਇਹ ਕਸ਼ਮੀਰ ਵਾਦੀ ਦੇ ਹਿੰਦੂਕੁਸ਼ ਪਰਬਤਾਂ ਤੋਂ ਆਉਣ ਵਾਲੇ ਯਾਤਰੀਆਂ ਲਈ ਪੜਾਅ-ਸਥਾਨ ਦੇ ਤੌਰ ਤੇ ਮਸ਼ਹੂਰ ਸੀ । ਇਸ ਨੂੰ ਬਾਲਟਿਟ ਵੀ ਕਿਹਾ ਜਾਂਦਾ ਹੈ । ਪਹਿਲਾਂ ਪਹਿਲ ਇਹ ਖੇਤਰ ਹੁੰਜ਼ਾ ਦੇ ਪੀਰ ਦੇ ਕਬਜ਼ੇ ਥੱਲੇ ਹੁੰਦਾ ਸੀ ਪਰ 1947 ਵਿਚ ਇਹ ਪਾਕਿਸਤਾਨ ਦਾ ਹਿੱਸਾ ਬਣ ਗਿਆ । ਹੁੰਜ਼ਾ ਸ਼ਹਿਰ ਰਾਕਾਪੋਸ਼ੀ ਤੇ ਅਲਟਰ ਵਰਗੇ ਵੱਡੇ ਵੱਡੇ ਗਲੇਸ਼ੀਅਰਾਂ ਅਤੇ ਡੂੰਘੀਆਂ ਖੱਡਾਂ ਨਾਲ ਘਿਰਿਆ ਹੋਇਆ ਹੈ । ਗਿਲਗਿਤ ਤੋਂ ਸੜਕ ਹੁੰਜ਼ਾ ਤੱਕ ਜਾਂਦੀ ਹੈ । ਇਥੇ ਗੁਲਾਬ, ਪੈਂਜ਼ੀ, ਲਿੱਲੀ ਤੇ ਜ਼ਿਨੀਆ ਆਦਿ ਵਰਗੇ ਫੁੱਲ ਬਹੁਤ ਹੁੰਦੇ ਹਨ । ਪੋਪਲਰ ਦੇ ਦਰਖ਼ਤ, ਫ਼ਰ ਤੇ ਬੈਂਤ ਜੰਗਲੀ ਬਨਸਪਤੀ ਦਾ ਹਿੱਸਾ ਹਨ ।

ਬਰਫ਼ੀਲਾ ਚੀਤਾ, ਵਿਸ਼ੇਸ਼ ਕਿਸਮ ਦੀ ਬੱਕਰੀ, ਯਾਕ, ਲਾਲ ਧਾਰੀਆਂ ਵਾਲੀ ਲੂਮੜੀ, ਬਤਖ਼ਾਂ ਆਦਿ ਇਸੇ ਖੇਤਰ ਦੇ ਜੰਗਲੀ ਜਾਨਵਰ ਹਨ । ਇਥੋਂ ਦੇ ਵਸਨੀਕ ਚਾਉਲ, ਮੱਕੀ, ਫਲ ਅਤੇ ਸਬਜ਼ੀਆਂ ਦੀ ਖੇਤੀ ਕਰਦੇ ਹਨ ।

ਹ.ਪੁ.—ਐਨ. ਬ੍ਰਿ. ਮਾ. 6 : 164

**ਹੁੱਡ, ਸਰ ਸੈਮੂਅਲ :** ਇਹ ਅੰਗਰੇਜ਼ ਵਾਈਸ ਐਡਮਿਰਲ ਸੀ, ਜਿਸ ਨੇ ਨੈਪੋਲੀਅਨ ਦੀਆਂ ਮੁਢਲੀਆਂ ਲੜਾਈਆਂ ਵਿਚ ਲਾਰਡ ਨੈਲਸਨ ਦੀ ਸਹਾਇਤਾ ਕੀਤੀ । ਇਸ ਦਾ ਜਨਮ 1762 ਈ. ਵਿਚ ਹੋਇਆ । 1776 ਈ. ਵਿਚ ਜਲ ਸੈਨਾ ਵਿਚ ਭਰਤੀ ਹੋ ਗਿਆ ਅਤੇ

1778 ਈ. ਵਿਚ ਇਸ ਨੇ ਪਹਿਲੀ ਵਾਰੀ ਅਸ਼ੈਂਟ ਦੀ ਲੜਾਈ ਲੜ ਸੰਨ 1793 ਵਿਚ ਟੂਲਾਨ ਦੀ ਬੰਦਰਗਾਹ ਵਿਚ ਭੁਲੇਖੇ ਨਾਲ ਦਾਖ਼ਲ ਹੋ ਜਾਣ ਤੇ ਇਸ ਨੇ ਆਪਣਾ ਜਹਾਜ਼ ਬਚਾ ਕੇ ਲਿਆਉਣ ਵਿਚ ਆਪਣੀ ਜਹਾਜ਼ਰਾਨੀ ਦੀ ਕਮਾਲ ਕਰ ਦਿਖਾਈ, ਜਿਸ ਕਰਕੇ ਇਸਨੂੰ 'ਜ਼ੈਲਸ' ਜੰਗੀ ਜਹਾਜ਼ ਦਾ ਕਪਤਾਨ ਬਣਾਇਆ ਗਿਆ। ਨੀਲ ਦੀ ਲੜਾਇ ਵੇਲੇ 'ਜ਼ੈਲਸ' ਨੇ ਆਪਣੇ ਵਿਰੋਧੀ ਜਹਾਜ਼ ਨੂੰ 12 ਮਿੰਟਾਂ ਵਿਚ ਨਕਾਰਾ ਬਣਾ ਦਿੱਤਾ ਸੀ। ਨੈਲਸਨ ਦੇ ਮਿਤਰ ਜਾਣ ਮਗਰੋਂ ਇਸ ਨੇ ਅਲੈਗ-ਜ਼ੈਂਡਰੀਆ ਅਤੇ ਰੋਜ਼ੈਟਾ ਨੂੰ ਘੇਰਾ ਪਾਉਣ ਵਾਲੀਆਂ ਸੈਨਾਵਾਂ ਦੀ ਕਮਾਂਡ ਸੰਭਾਲੀ। 1802 ਵਿਚ ਤਰਿਨੀਦਾਦ ਵਿਖੇ ਕਮਿਸ਼ਨਰ ਨਿਯੁਕਤ ਹੋਇਆ। 1805 ਈ. ਨੂੰ ਇਸ ਨੇ ਰੋਕਫੋਰਟ ਨੂੰ ਘੇਰਾ ਪਾ ਲਿਆ ਅਤੇ ਇਥੇ ਹੀ ਭੱਜੀ ਜਾਂਦੀ ਫਰਾਂਸੀਸੀ ਸਕੁਐਡਰਨ ਨਾਲ ਭਾਰੀ ਟੱਕਰ ਹੋਈ ਅਤੇ ਇਸ ਲੜਾਈ ਵਿਚ ਇਸ ਦੀ ਬਾਂਹ ਕੱਟੀ ਗਈ। ਇਸ ਸਮੇਂ ਇਸ ਨੂੰ ਰੀਅਲ ਐਡਮਿਰਲ ਬਣਾ ਦਿੱਤਾ ਗਿਆ। 1807 ਈ. ਵਿਚ ਇਸ ਨੇ ਮੈਡੀਰਾ ਵਿਰੁੱਧ ਹਮਲਾ ਕੀਤਾ ਅਤੇ ਜਿੱਤ ਪ੍ਰਾਪਤ ਕੀਤੀ। 1808 ਈ. ਵਿਚ ਇਸ ਨੇ ਸਵੀਡਨ ਅਤੇ ਰੂਸ ਵਿਚਕਾਰ ਹੋਈ ਲੜਾਈ ਵਿਚ ਵੱਧ ਚੜ੍ਹਕੇ ਹਿੱਸਾ ਲਿਆ। ਸੰਨ 1811 ਵਿਚ ਵਾਈਸ ਐਡਮਿਰਲ ਬਣ ਗਿਆ।

24 ਦਸੰਬਰ, 1814 ਈ. ਨੂੰ ਮਦਰਾਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 119

**ਹੁਡ, ਟਾਮਸ :** ਇਸ ਹਾਸਰਸੀ ਅੰਗਰੇਜ਼ ਕਵੀ ਦਾ ਜਨਮ ਸਕਾਟਿਸ਼ ਮੂਲ ਦੇ ਲੰਡਨ ਵਿਚ ਵਸਦੇ ਇਕ ਪੁਸਤਕ ਵਿਕਰੇਤਾ ਦੇ ਘਰ 23 ਮਈ, 1799 ਨੂੰ ਹੋਇਆ। ਇਹ 13 ਸਾਲ ਦੀ ਉਮਰ ਵਿਚ ਹੀ ਵਪਾਰ ਵਿਚ ਪੈ ਗਿਆ। ਬਾਅਦ ਵਿਚ ਇਸ ਨੂੰ ਡੰਡੀ ਰਹਿਣ ਲਈ ਭੇਜ ਦਿੱਤਾ ਗਿਆ, ਜਿਥੇ ਇਸ ਦੀਆਂ ਪਹਿਲੀਆਂ ਕਵਿਤਾਵਾਂ ਪ੍ਰਕਾਸ਼ਤ ਹੋਈਆਂ। ਉਥੇ ਰਹਿੰਦਿਆਂ ਅਤੇ 1818 ਵਿਚ ਲੰਡਨ ਆ ਕੇ ਇਸ ਨੇ ਖੁਦਾਈ ਅਤੇ ਚਿਤਰਕਾਰੀ ਦਾ ਕੰਮ ਸਿੱਖਿਆ, ਜਿਸਨੂੰ ਬਾਅਦ ਵਿਚ ਇਸਨੇ ਆਪਣੀਆਂ ਰਚਨਾਵਾਂ ਨਾਲ ਹਾਸ-ਚਿੱਤਰ ਬਣਾ ਕੇ ਚਾਰ ਚੰਨ ਲਾਉਣ ਲਈ ਵਰਤਿਆ। 1821 ਵਿਚ ਇਸ ਨੂੰ ਲੰਡਨ ਮੈਗਜ਼ੀਨ ਦਾ ਸਹਾਇਕ ਸੰਪਾਦਕ ਲਾ ਦਿੱਤਾ ਗਿਆ ਜਿਸ ਰਾਹੀਂ ਇਹ



ਟਾਮਸ ਹੁਡ

ਆਪਣੇ ਸਾਰੇ ਸਮਕਾਲੀ ਪ੍ਰਸਿੱਧ ਲੇਖਕਾਂ ਦੇ ਸੰਪਰਕ ਵਿਚ ਆਇਆ ਜਿਹੜੇ ਕਿ ਇਸ ਰਸਾਲੇ ਲਈ ਆਪਣੀਆਂ ਰਚਨਾਵਾਂ ਭੇਜਦੇ ਸਨ, ਜਿਵੇਂ ਡੀ. ਕਵਿਨਸੀ, ਹੈਜ਼ਲਿਟ ਅਤੇ ਖਾਸ ਕਰਕੇ ਚਾਰਲਸ ਲੈਂਬ ਆਦਿ। ਹੁਡ ਵਿਚ ਬਹੁਤ ਕੁਝ ਚਾਰਲਸ ਲੈਂਬ ਨਾਲ ਮਿਲਦਾ ਜੁਲਦਾ ਸੀ ਅਤੇ ਕੋਲਰਿਜ ਇਸ ਦੀ ਪਹਿਲੀ ਪ੍ਰਕਾਸ਼ਨ' ਓਡਸ ਐਂਡ ਐਡਰੈਸਿਜ਼ ਟੂ ਗ੍ਰੇਟ ਪੀਪਲ' (1825) ਦਾ ਸਿਹਰਾ ਲੈਂਬ ਨੂੰ ਦਿੰਦਾ ਹੈ। ਅਗਲੀ ਪੁਸਤਕ 'ਦੀ ਪਲੀ ਆਫ਼ ਦੀ ਮਿੱਡਸਮਰ ਫੇਅਰੀਜ਼' (1827) ਵਿਚ ਇਹ ਆਪਣੇ ਆਦਰਸ਼ਕ ਕਵੀ ਕੀਟਸ ਨਾਲੋਂ ਬਹੁਤਾ ਪਿੱਛੇ ਨਾ ਰਿਹਾ। ਪਰ ਲੋਕਾਂ ਵਲੋਂ ਪੁਸਤਕ ਦੀ ਮਾਨਤਾ ਨਾ-ਮਾਤਰ ਹੀ ਸੀ। ਇਸ ਦੀ ਸੰਪਾਦਨਾ ਵਿਚ ਛਪੇ 'ਵਿਮਜ਼ ਐਂਡ ਔਡਿਟੀਜ਼' (1826-1827) ਅਤੇ 'ਦੀ ਜੈੱਮ' (1829) ਅਤੇ 'ਦੀ ਕੌਮਿਕ ਐਨੂਅਲ' (1830) ਨੂੰ ਲੋਕਾਂ ਵਲੋਂ ਬਹੁਤ ਸਲਾਹਿਆ ਗਿਆ।

ਇਨ੍ਹਾਂ ਪ੍ਰਕਾਸ਼ਨਾਵਾਂ ਦੀ ਸਫ਼ਲਤਾ ਦੇ ਬਾਵਜੂਦ ਵੀ ਇਸ ਨੂੰ ਮਾਇਕ ਕਠਨਾਈਆਂ ਕਰਕੇ 1834 ਤੋਂ 1840 ਤੱਕ ਟਾਪੂ ਵਿਚ ਰਹਿਣਾ ਪਿਆ। ਬਿਮਾਰੀ ਦੀ ਹਾਲਤ ਕਰਕੇ ਇਹ ਜ਼ਿੰਦਗੀ ਦੇ ਪਿਛਲੇ ਤਿੰਨ ਸਾਲ ਬਿਸਤਰੇ ਤੇ ਹੀ ਰਿਹਾ। ਐਪਰ ਇਸ ਦੀ ਕਾਵਿਕ ਰੁਚੀ ਫਿਰ ਚੇਤੰਨ ਹੋ ਗਈ ਅਤੇ ਇਸ ਦੀਆਂ ਮਹਾਨ ਸੰਜੀਦਾ ਰਚਨਾਵਾਂ 'ਦੀ ਸਾਂਗ ਆਫ਼ ਦੀ ਸ਼ਰਟ' (1843) ਅਤੇ 'ਦੀ ਬ੍ਰਿਜ ਆਫ਼ ਸਾਈਜ਼' ਇਸੇ ਸਮੇਂ ਦੀ ਦੇਣ ਹਨ। ਭਾਵੇਂ ਇਹ ਬਿਮਾਰ ਸੀ ਫਿਰ ਵੀ ਲੰਡਨ ਵਿਚ ਸੁਰਗਵਾਸ ਹੋਣ ਤੱਕ ਇਹ 1840 ਵਿਚ ਅਰੰਭ ਹੋਏ ਨਵੇਂ ਮਾਹਵਾਰੀ ਰਸਾਲੇ ਦੀ ਸੰਪਾਦਨਾ ਕਰਦਾ ਰਿਹਾ। ਇਹ ਆਪਣੀਆਂ ਸੰਜੀਦਾ ਕਵਿਤਾਵਾਂ ਕਰਕੇ ਵੀ ਜਾਣਿਆ ਜਾਂਦਾ ਹੈ। ਇਸ ਦੀਆਂ ਕਵਿਤਾਵਾਂ ਵਿਚ ਸਮਾਜਕ ਚਿਤ੍ਰਨ, ਵਿਅਗ ਅਤੇ ਕਾਵਿਕ ਮੀਟਰ ਦਾ ਪੂਰਨ ਪ੍ਰਭਾਵ ਹੈ। ਇਹ ਜਦੋਂ ਵਿਅੰਗ ਅਤੇ ਸੰਜੀਦਗੀ ਨੂੰ ਓਤ-ਪੋਤ ਕਰਦਾ ਹੈ ਤਾਂ ਆਪਣੀ ਰਚਨਾ ਦੀ ਸਿਖਰ ਤੇ ਪਹੁੰਚ ਜਾਂਦਾ ਹੈ।

ਹ. ਪ.—ਕ. ਯੂ. ਬਾ. 3 : 775

**ਹੁਡਿਆਰਾ :** ਇਹ ਪੱਛਮੀ ਪੰਜਾਬ (ਪਾਕਿ.) ਦੇ ਜ਼ਿਲ੍ਹਾ ਲਾਹੌਰ ਵਿਚ ਥਾਣਾ ਬਰਕੀ ਦਾ ਇਕ ਇਤਿਹਾਸਕ ਪਿੰਡ ਹੈ। ਇਸ ਥਾਂ ਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਵਿਰਾਜੇ ਸਨ। ਇਥੇ ਇਕ ਆਲੀਸ਼ਾਨ ਗੁਰਦਵਾਰਾ ਬਣਿਆ ਹੈ ਅਤੇ 100 ਘੁਮਾਉਂ ਜ਼ਮੀਨ ਇਸ ਪਿੰਡ ਵਿਚ ਮੁਆਫ਼ੀ ਦੀ ਹੈ। ਮਾਘੀ ਨੂੰ ਇਥੇ ਭਾਰੀ ਮੇਲਾ ਲਗਦਾ ਹੈ। ਇਹ ਰੇਲਵੇ ਸਟੇਸ਼ਨ ਜੱਲੋ ਤੋਂ 9 ਮੀਲ (14 ਕਿ. ਮੀ.) ਦੇ ਫ਼ਾਸਲੇ ਤੇ ਹੈ।

ਹ. ਪ.—ਮ. ਕੋ.

**ਹੁਦ ਹੁਦ :** ਇਹ ਕੋਰਾਸਾਈਇਫ਼ਾਰਮੀਜ਼ ਵਰਗ ਦਾ ਯੂਪਿਊਪਿਡੀ ਕੁਲ ਦਾ ਪੰਛੀ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਯੂਪਿਊਪਾ ਇਪੱਪਸ (*Upupa epops*) ਹੈ। ਇਹ ਪੰਛੀ ਦੱਖਣੀ ਯੂਰਪ ਅਤੇ ਅਫ਼ਰੀਕਾ ਤੋਂ ਲੈ ਕੇ ਦੱਖਣ-ਪੂਰਬੀ ਏਸ਼ੀਆ ਤਕ ਮਿਲਦਾ ਹੈ। ਇਹ ਬੜਾ ਦਿਲ ਖਿਚਵਾਂ, ਬਦਾਮੀ ਰੰਗ ਦਾ, ਤਕਰੀਬਨ 28 ਸੈਂ. ਮੀ. ਲੰਬਾ ਪੰਛੀ ਹੈ, ਜਿਸ ਦੇ ਖੰਭਾਂ, ਪਿੱਠ ਅਤੇ ਪੂਛ ਉੱਤੇ ਚਿੱਟੇ ਅਤੇ ਕਾਲੇ ਰੰਗ ਦੀਆਂ ਜ਼ੈਬਰੇ ਵਰਗੀਆਂ ਧਾਰੀਆਂ ਹੁੰਦੀਆਂ ਹਨ। ਇਸ ਦੇ ਸਿਰ ਉੱਤੇ ਇਕ ਗੋਲ ਅਤੇ ਪੱਖੇ ਦੇ ਆਕਾਰ ਦੀ ਰੀਟ੍ਰੈਕਟਾਈਲ ਕਲਗੀ ਹੁੰਦੀ ਹੈ। ਚੁੰਝ ਲੰਮੀ, ਪਤਲੀ ਅਤੇ ਥੋੜੀ ਜਿਹੀ ਮੁੜੀ ਹੋਈ ਹੁੰਦੀ ਹੈ। ਇਹ ਪੰਛੀ ਦੋ ਜਾਂ ਜ਼ਿਆਦਾ ਪੰਛੀਆਂ ਦੇ ਗਰੁੱਪਾਂ ਵਿਚ ਮਿਲਦੇ ਹਨ। ਇਹ ਆਮ ਤੌਰ ਤੇ ਚਰਾਗਾਹਾਂ, ਬਾਗ਼ਾਂ, ਬੇਲਿਆਂ ਅਤੇ ਸ਼ਹਿਰਾਂ ਅਤੇ ਪਿੰਡਾਂ ਦੇ ਨੇੜੇ ਖੁੱਲ੍ਹੇ ਜੰਗਲਾਂ ਵਿਚ ਮਿਲਦੇ ਹਨ। ਇਹ ਪੰਛੀ ਚਿਮਟੀ ਵਾਂਗ ਥੋੜ੍ਹੀ ਜਿਹੀ ਖੁੱਲੀ ਆਪਣੀ ਚੁੰਝ ਮਿੱਟੀ ਅਤੇ ਗਿਰੇ ਹੋਏ ਪੱਤਿਆਂ ਵਿਚ ਮਾਰਦੇ ਜ਼ਮੀਨ ਉਤੇ ਪੰਜਿਆਂ ਦੇ ਭਾਰ ਬੱਤਖ਼ ਵਾਂਗ ਚਲਦੇ ਜਾਂ ਦੌੜਦੇ ਵੇਖੇ ਜਾਂਦੇ ਹਨ। ਜਦੋਂ ਇਹ ਮਿੱਟੀ ਪੁੱਟ ਰਹੇ ਹੁੰਦੇ ਹਨ ਤਾਂ ਇਨ੍ਹਾਂ ਦੀ ਕਲਗੀ ਸੁੰਗੜ ਕੇ ਇਕ ਨੋਕ ਵਾਂਗ ਸਿਰ ਦੇ ਪਿੱਛੇ ਨਿਕਲੀ ਹੁੰਦੀ ਹੈ। ਕੋਈ ਖ਼ਤਰਾ ਨਜ਼ਰ ਆਉਣ ਤੇ ਇਹ ਕਲਗੀ ਫਿਰ ਪੱਖੇ ਵਾਂਗ ਫੈਲ ਜਾਂਦੀ ਹੈ। ਇਹ ਪੰਛੀ ਕਿਸੇ ਅਨਿਸ਼ਚਿਤ ਦਿਸ਼ਾ ਵਲ ਥੋੜ੍ਹੀ ਦੂਰੀ ਤਕ ਉੱਡਦਾ ਹੈ। ਇਹ ਪੰਛੀ ਬੜੀ ਸੁਰੀਲੀ ਆਵਾਜ਼ ਕਢਦਾ ਹੈ। ਇਸ ਦੀ ਆਵਾਜ਼ 'ਹੂ-ਪੋ' ਜਾਂ 'ਹੂ-ਪੋ-ਪੋ' ਹੁੰਦੀ ਹੈ ਜਿਸ ਨੂੰ ਇਹ ਕਈ ਵਾਰ ਦੁਹਰਾਉਂਦਾ ਹੈ। ਇਹ ਆਵਾਜ਼ ਆਮ ਤੌਰ ਤੇ ਰੁਕ ਰੁਕ ਕੇ ਅਤੇ ਇਕ ਵਾਰੀ ਵਿਚ ਲਗਾਤਾਰ 10 ਮਿੰਟ ਤੋਂ ਵਧ ਤਕ ਕੱਢੀ ਜਾਂਦੀ ਹੈ। ਆਵਾਜ਼ ਕਢਦੇ ਸਮੇਂ ਇਹ ਆਪਣਾ ਸਿਰ ਹੇਠਾਂ ਇਸ ਤਰ੍ਹਾਂ ਝੁਕਾਅ ਲੈਂਦਾ ਹੈ ਕਿ ਇਸ ਦੀ ਚੁੰਝ ਛਾਤੀ ਉੱਤੇ ਤਕਰੀਬਨ ਚਿਪਟੀ ਪਈ ਹੁੰਦੀ ਹੈ; ਅਤੇ ਕਈ ਵਾਰੀ ਕ੍ਰਮਵਾਰ ਹਰ ਆਵਾਜ਼ ਕਢਦੇ ਸਮੇਂ ਇਹ ਸਿਰ ਨੂੰ ਅੱਗੇ ਵਲ ਝਟਕਾ ਮਾਰਦਾ ਹੈ ਜਿਵੇਂ ਕਿ ਭੌਂਕ ਰਿਹਾ ਹੋਵੇ ਅਤੇ ਸਮੇਂ

ਸਮੇਂ ਤੇ ਇਸ ਦੀ ਕਲਗੀ ਖੁਲ੍ਹਦੀ ਅਤੇ ਬੰਦ ਹੁੰਦੀ ਰਹਿੰਦੀ ਹੈ। ਇਸ ਦਾ ਮੁੱਖ ਆਹਾਰ ਕੀੜੇ, ਸੁੰਡੀਆਂ ਅਤੇ ਪਿਊਪੇ ਹਨ ਜਿਨ੍ਹਾਂ ਵਿਚੋਂ ਬਹੁਤੇ ਸਾਡੀਆਂ ਫ਼ਸਲਾਂ ਨੂੰ ਨੁਕਸਾਨ ਪਹੁੰਚਾਉਂਦੇ ਹਨ। ਇਸ ਲਈ ਇਹ ਸਾਡੇ ਮਿੱਤਰ ਪੰਛੀ ਹਨ। ਇਨ੍ਹਾਂ ਦਾ ਆਲ੍ਹਣਾ ਕਿਸੇ ਦੀਵਾਰ ਜਾਂ ਛੱਤ ਜਾਂ ਘਰਾਂ ਦੇ ਬਨੇਰਿਆਂ ਦੇ ਹੇਠ੍ਹਾਂ ਬਣੇ ਟੋਏ ਜਾਂ ਕਿਸੇ ਦਰਖ਼ਤ ਵਿਚ ਬਣੀ ਖੋੜ ਹੁੰਦੀ ਹੈ ਜਿਸ ਵਿਚ ਇਨ੍ਹਾਂ ਨੇ ਬੜੀ ਬੇਢਬੀ ਤਰ੍ਹਾਂ ਗੰਦੇ ਚੀਥੜੇ, ਵਾਲ, ਤੂੜੀ ਅਤੇ ਕੂੜਾ ਰਖਿਆ ਹੁੰਦਾ ਹੈ ਜਿਸ ਵਿਚੋਂ ਬਦਬੂ ਆਉਂਦੀ ਹੈ। ਇਸ ਵਿਚ ਪੰਜ ਜਾਂ ਛੇ, ਚਿੱਟੇ ਰੰਗ ਦੇ ਅੰਡੇ ਦਿੰਦੇ ਹਨ ਜਿਹੜੇ ਕਿ ਅੰਡੇ-ਸੇਣ ਸਮੇਂ ਵਿਚ ਗੰਦੇ ਹੋ ਜਾਂਦੇ ਹਨ।

ਹ. ਪੁ.—ਐਨ. ਬ੍ਰਿ. ਮਾ. 5 : 122 ; ਕਾ. ਬ. : 75

**ਹੂਨ :** ਹੂਨ ਨਾਂ ਉਨ੍ਹਾਂ ਚਾਰ ਕੌਮਾਂ ਨੂੰ ਦਿਤਾ ਜਾਂਦਾ ਹੈ ਜਿਨ੍ਹਾਂ ਦੇ ਮੂਲ ਦਾ ਸਹੀ ਤੌਰ ਤੇ ਪਤਾ ਨਹੀਂ ਚਲਦਾ। ਇਨ੍ਹਾਂ ਬਾਰੇ ਇਤਿ-ਹਾਸਕਾਰਾਂ ਦੇ ਵਖ ਵਖ ਵਿਚਾਰ ਇਹ ਹਨ :—

(1) ਉਹ ਹੂਨ ਜਿਨਾਂ ਨੇ 372 ਤੋਂ 453 ਈ. ਤੱਕ ਪੂਰਬੀ ਰੋਮਨ ਸਲਤਨਤ ਤੇ ਹਮਲੇ ਕੀਤੇ ਅਤੇ ਐਟਿੱਲਾ ਦੀ ਸਰਦਾਰੀ ਵਿਚ ਬਹੁਤ ਜ਼ੁਲਮ ਕੀਤੇ।

(2) ਉਹ ਹੂਨ ਜਿਨ੍ਹਾਂ ਨੇ 898 ਦੇ ਲਗਭਗ ਕਾਰਪੇਥੀਅਨ ਪਰਬਤਾਂ ਨੂੰ ਪਾਰ ਕਰਕੇ ਹੰਗਰੀ ਵਿਚ ਵਸਣਾ ਸ਼ੁਰੂ ਕੀਤਾ ਅਤੇ ਉਥੋਂ ਦੇ ਲੋਕਾਂ ਨਾਲ ਮਿਲਣਾ-ਜੁਲਣਾ ਸ਼ੁਰੂ ਕਰ ਦਿੱਤਾ ਅਤੇ ਮਗਿਆਰ ਕਹਾਏ।

(3) ਸਫੈਦ ਹੂਨ ਜਿਨ੍ਹਾਂ ਨੇ 420 ਤੋਂ 557 ਈ. ਤੱਕ ਇਰਾਨ ਦੀ ਇੱਟ ਨਾਲ ਇੱਟ ਖੜਕਾਈ।

(4) ਉਹ ਹੂਨ ਜਿਨ੍ਹਾਂ ਨੇ ਇਸੇ ਦੌਰਾਨ ਹਿੰਦੁਸਤਾਨ ਤੇ ਵੀ ਹਮਲੇ ਕੀਤੇ।

ਨੰ. 3 ਅਤੇ ਨੰ. 4 ਦੇ ਹੂਨ ਇਕੋ ਸਨ। ਇਨ੍ਹਾਂ ਨੂੰ ਹੀ ਸਫੈਦ ਹੂਨ ਕਿਹਾ ਜਾਂਦਾ ਹੈ। ਪਹਿਲੀ ਸਦੀ ਈ. ਵਿਚ ਚੀਨ ਨੇ ਹੂਨਾਂ ਨੂੰ ਹਿਊਂਗਨਯੂ ਤੋਂ ਪੱਛਮ ਵਲ ਧੱਕ ਦਿਤਾ। ਇਨ੍ਹਾਂ ਹੂਨਾਂ ਦਾ ਇਕ ਹਿੱਸਾ ਟਰੈਨਸਾੱਕ-ਸੀਏਨਾ ਅਤੇ ਅਫ਼ਗਾਨਿਸਤਾਨ ਵਿਚ ਰਿਹਾ, ਪਰੰਤੂ ਦੂਸਰਾ ਹਿੱਸਾ ਪੱਛਮ ਵਲ ਵਧਦਾ ਗਿਆ ਅਤੇ ਇਨ੍ਹਾਂ ਨੇ ਦੱਖਣੀ ਯੂਰਾਲ ਵਿਚ ਜਾ ਕੇ ਦਮ ਲਿਆ। ਇਥੋਂ ਹੂਨਾਂ ਨੇ ਯੂਰਪ ਤੇ ਹਮਲਾ ਕੀਤਾ। ਜਦੋਂ ਐਟਿੱਲਾ ਦੇ ਮਰਨ ਤੇ ਇਨ੍ਹਾਂ ਦੀ ਤਾਕਤ ਵਿਚ ਪਤਨ ਆਇਆ ਤਾਂ ਇਹ ਉਸੇ ਥਾਂ ਵਾਪਸ ਆ ਗਏ। ਖ਼ਿਆਲ ਕੀਤਾ ਜਾਂਦਾ ਹੈ ਕਿ ਮਗਿ-ਆਰ ਵੀ ਹੂਨਾਂ ਦੀ ਔਲਾਦ ਵਿਚੋਂ ਸਨ, ਬਾਅਦ ਵਿਚ ਜਿਹੜੇ ਹੰਗਰੀ ਵਿਚ ਜਾ ਕੇ ਰਹਿਣ ਲੱਗੇ।

ਹੂਨ ਲੜਾਕੇ ਅਤੇ ਬੇਘਰ ਲੋਕ ਸਨ। ਇਨ੍ਹਾਂ ਦੀ ਇਸ ਲੜਾਈ ਪਸੰਦੀ ਦੇ ਕਾਰਨ ਹੀ ਕਈ ਇਤਿਹਾਸਕਾਰ ਉਨ੍ਹਾਂ ਨੂੰ ਤੁਰਕ ਸਮਝਦੇ ਸਨ। ਜਿਨ੍ਹਾਂ ਹੂਨ ਕਬੀਲਿਆਂ ਨੇ ਯੂਰਪ ਤੇ ਹਮਲੇ ਕੀਤੇ ਉਨ੍ਹਾਂ ਨੂੰ ਕਾਲੇ ਹੂਨ ਕਿਹਾ ਜਾਂਦਾ ਹੈ। ਯੂਰਪ ਵਿਚ ਹੂਨਾਂ ਦਾ ਪ੍ਰਮਾਣਿਕ ਇਤਿ-ਹਾਸ 372 ਦੇ ਲਗਭਗ ਸ਼ੁਰੂ ਹੁੰਦਾ ਹੈ। ਜਦ ਉਹ ਬਾਲਾਮੀਰ ਦੀ ਸਰਦਾਰੀ ਅਧੀਨ ਕੈਸਪੀਅਨ ਦੇ ਉੱਤਰ ਵਿਚ ਵਾਕਿਆ ਸਟੈਪੀ ਦੇ ਮੈਦਾਨ ਤੋਂ ਪੱਛਮ ਵਲ ਵਧਣੇ ਅਤੇ ਫੈਲਣੇ ਸ਼ੁਰੂ ਹੋਏ। ਕਈ ਲੋਕਾਂ ਦਾ ਪਿਛਾ ਕਰਦੇ ਹੋਏ ਇਹ ਵੋਲਗਾ ਅਤੇ ਡਾਨ ਦਰਿਆਵਾਂ ਦੀ ਦਰਮਿਆਨੀ ਵਾਦੀ ਵਿਚ ਪਹੁੰਚ ਗਏ ਅਤੇ ਉਥੇ ਉਨ੍ਹਾਂ ਨੇ ਇਕ ਤਾਕਤਵਰ ਕੌਮ ਅਲਾਨੀ ਨੂੰ ਹਰਾਇਆ ਤਾਂ ਇਨ੍ਹਾਂ 374 ਵਿਚ ਆਸਟਰੋਗੋਥ ਨਾਮੀ ਹਕੂਮਤ ਤੇ ਹਮਲਾ ਕੀਤਾ। ਉਥੋਂ ਦੇ ਰਾਜੇ ਨੇ ਇਨ੍ਹਾਂ ਦੀ ਅਧੀਨਗੀ ਮੰਨ ਲਈ। ਇਸ ਤੋਂ ਬਾਅਦ ਇਨ੍ਹਾਂ ਹੂਨਾਂ ਨੇ ਕਈ ਤਾਕਤਾਂ ਨੂੰ ਕੁਚਲ ਦਿਤਾ ਅਤੇ ਡੈਨਿਊਬ ਦਰਿਆ ਦੇ ਉੱਤਰ ਵਿਚ ਰਹਿਣ ਵਾਲੇ ਕਬੀਲਿਆਂ ਨੂੰ ਆਪਣੇ ਅਧੀਨ ਕਰ ਲਿਆ। ਅੱਧੀ ਸਦੀ ਤੱਕ ਇਨ੍ਹਾਂ ਨੇ ਰੋਮਨ ਸਲਤਨਤ ਨੂੰ ਕੁਝ ਨਾ ਕਿਹਾ ਸਗੋਂ ਕਈ ਵਾਰੀ ਰੋਮਨ ਸਲਤਨਤ ਨੂੰ ਮੱਦਦ ਦਿਤੀ ਤਾਂ ਕਿ ਉਹ ਆਪਣੇ ਦੁਸ਼ਮਣਾਂ ਨੂੰ ਕੁਚਲ ਸਕੇ। ਸੰਨ 404 ਅਤੇ 405 ਵਿਚ ਇਨ੍ਹਾਂ ਹੂਨਾਂ ਨੇ ਰੋਮਨ ਬਾਦਸ਼ਾਹ ਹੋਨੋਰੀਅਸ ਨੂੰ ਮੱਦਦ ਦਿਤੀ ਤਾਂ ਕਿ ਉਹ ਆਪਣੇ ਅਧੀਨ ਬਾਗ਼ੀ ਰਿਆਸਤਾਂ ਨੂੰ ਦਬਾਅ ਸਕੇ। 409 ਵਿਚ ਇਨ੍ਹਾਂ ਨੇ ਦਰਿਆ ਡੈਨਿਊਬ ਨੂੰ ਪਾਰ ਕਰਕੇ ਅਲਦੀਨ ਦੀ ਸਰਦਾਰੀ ਅਧੀਨ ਬੁਲਗਾਰੀਆ ਉਤੇ ਹਮਲਾ ਕੀਤਾ ਅਤੇ ਕੁਝ ਦੇਰ ਬਾਅਦ ਇਹ ਵਾਪਸ ਆ ਗਏ। ਸੰਨ 432 ਦੇ ਲਗਭਗ ਇਕ ਹੂਨ ਰਾਜੇ 'ਰੂਸ' ਜਾਂ ਰੋਗੋਲਸ ਨੇ ਰੋਮਨ ਬਾਦਸ਼ਾਹ ਥੀਉਡੋਸ਼ੀਅਸ ਦੂਜੇ ਤੋਂ 14,000 ਪੌਂਡ ਦਾ ਸਾਲਾਨਾ ਖਰਾਜ ਅਤੇ ਰੋਮਨ ਜਰਨੈਲ ਦਾ ਖ਼ਿਤਾਬ ਪ੍ਰਾਪਤ ਕੀਤਾ। ਕੁਝ ਦੇਰ ਬਾਅਦ ਹੂਨਾਂ ਅਤੇ ਰੋਮਨਾਂ ਵਿਚ ਦੁਸ਼ਮਣੀ ਪੈਦਾ ਹੋ ਗਈ। ਇਸ ਦੁਸ਼ਮਣੀ ਦੇ ਦੋ ਕਾਰਨ ਦੱਸੇ ਜਾਂਦੇ ਹਨ :—

(1) ਰੋਮ ਦੇ ਬਾਦਸ਼ਾਹ ਨੇ ਦਰਿਆ ਡੈਨਿਊਬ ਤੇ ਵਸਣ ਵਾਲੇ ਇਕ ਕਬੀਲੇ ਨਾਲ ਮਿੱਤਰਤਾ ਪੈਦਾ ਕੀਤੀ ਜਿਸਨੂੰ ਬਾਦਸ਼ਾਹ ਰੂਸ ਆਪਣੀ ਰਿਆਇਆ ਸਮਝਦਾ ਸੀ।

(2) ਕੁਝ ਲੋਕਾਂ ਨੇ ਜੋ ਹੂਨਾਂ ਦੇ ਅਧੀਨ ਸਨ, ਰੋਮਨ ਬਾਦਸ਼ਾਹ ਦੇ ਕੋਲ ਜਾ ਪਨਾਹ ਲਈ। ਹੂਨ ਬਾਦਸ਼ਾਹ 'ਰੂਸ' ਨੇ ਰੋਮਨ ਬਾਦਸ਼ਾਹ ਤੋਂ ਜਵਾਬ ਮੰਗਿਆ। ਥੀਉਡੋਸ਼ੀਅਸ ਆਪਣਾ ਰਾਜਦੂਤ ਭੇਜਣ ਦੀ ਤਿਆਰੀ ਕਰ ਰਿਹਾ ਸੀ ਕਿ 'ਰੂਸ' ਦੇ ਮਰਨ ਦੀ ਖਬਰ ਪਹੁੰਚ ਗਈ ਅਤੇ ਉਸ ਦੀ ਥਾਂ ਐਟਿੱਲਾ ਅਤੇ ਬਲੇਡਾ ਦੇ ਗੱਦੀ ਤੇ ਬੈਠਣ ਦਾ ਪਤਾ ਲੱਗਾ। ਇਹ ਦੋਵੇਂ 'ਰੂਸ' ਦੇ ਭਤੀਜੇ ਸਨ। ਥੋੜ੍ਹੀ ਦੇਰ ਬਾਅਦ ਦੋਹਾਂ ਧਿਰਾਂ ਵਿਚਕਾਰ ਇਕ ਅਹਿਦਨਾਮਾ ਹੋ ਗਿਆ ਜਿਸ ਅਨੁਸਾਰ— (1) ਰੋਮਨ ਬਾਦਸ਼ਾਹ ਨੇ ਐਟਿੱਲਾ ਨੂੰ ਖਰਾਜ ਦੇਣਾ ਮੰਨ ਲਿਆ। (2) ਸ਼ਰਨਾਰਥੀ ਲੋਕਾਂ ਨੂੰ ਹੂਨ ਬਾਦਸ਼ਾਹ ਦੇ ਸਪੁਰਦ ਕਰਨਾ ਮਨਜ਼ੂਰ ਹੋਇਆ। (3) ਹੂਨ ਲੋਕਾਂ ਨੂੰ ਤਜਾਰਤ ਦੀ ਮੁਕੰਮਲ ਆਜ਼ਾਦੀ ਦਿਤੀ ਗਈ। ਅਗਲੇ ਅੱਠ ਸਾਲਾਂ ਵਿਚ ਹੂਨਾਂ ਨੇ ਸਿਥੀਆ, ਮੀਡੀਆ ਅਤੇ ਫਾਰਸ ਵਿਚ ਬਹੁਤ ਸਾਰੀਆਂ ਜਿੱਤਾਂ ਪ੍ਰਾਪਤ ਕੀਤੀਆਂ। 445 ਈ. ਵਿਚ ਬਲੇਡਾ ਮਰ ਗਿਆ। ਹੁਣ ਐਟਿਲਾ ਹੀ ਸਭ ਕੁਝ ਸੀ। ਉਸ ਨੇ ਇਕ ਬਹੁਤ ਵੱਡੀ ਮੁਹਿੰਮ ਸ਼ੁਰੂ ਕੀਤੀ ਅਤੇ ਇਹ ਦੱਖਣ ਵਿਚ ਥਰਮੋਪਲੀ ਗਲੀਪੋਲੀ ਵਿਚੋਂ ਦੀ ਹੁੰਦਾ ਹੋਇਆ ਕੁਸਤੁਨਤੂਨੀਆ ਤੱਕ ਪਹੁੰਚ ਗਿਆ। ਰੋਮਨ ਬਾਦਸ਼ਾਹ ਨੇ ਪਹਿਲਾਂ ਤੋਂ ਤਿੱਗਣਾ ਖਰਾਬ ਦੇਣਾ ਮਨਜ਼ੂਰ ਕਰ ਲਿਆ ਅਤੇ ਬਹੁਤ ਸਾਰਾ ਜੰਗੀ ਤਾਵਾਨ ਦਿੱਤਾ। 451 ਵਿਚ ਐਟਿਲਾ ਨੇ ਪੱਛਮ ਵਲ ਚੜ੍ਹਾਈ ਕੀਤੀ ਅਤੇ ਦਰਿਆ ਰਾਈਨ ਨੂੰ ਪਾਰ ਕਰਕੇ ਕੈਟਾਲੋਨੀਆ ਦੇ ਮੈਦਾਨ ਵਿਚ ਕਤਲੇਆਮ ਕੀਤਾ। ਇਕ ਸਾਲ ਬਾਅਦ 452 ਈ. ਵਿਚ ਐਟਿਲਾ ਨੇ ਇਟਲੀ ਤੇ ਚੜ੍ਹਾਈ ਕੀਤੀ। ਇਸ ਨੇ ਆਕਵੇਲੀਯਾ ਅਤੇ ਵੀਨਸ ਦੇ ਸ਼ਹਿਰਾਂ ਨੂੰ ਬਰਬਾਦ ਕਰ ਦਿੱਤਾ। ਇਟਲੀ ਵਿਚ ਇਸ ਨੇ ਪੋਪ ਲੀਊ I ਨਾਲ ਗੱਲਬਾਤ ਕੀਤੀ ਜਿਸਦੇ ਫਲ-ਸਰੂਪ ਐਟਿਲਾ ਪਾਨੋਨੀਆ ਵਿਚ ਆ ਗਿਆ ਅਤੇ ਉੱਥੇ ਹੀ 453 ਵਿਚ ਮਰ ਗਿਆ। ਥੋੜ੍ਹੀ ਦੇਰ ਬਾਅਦ ਇਸ ਦੇ ਰਾਜ ਦੀ ਬਰਬਾਦੀ ਹੋਣੀ ਸ਼ੁਰੂ ਹੋ ਗਈ ਕਿਉਂਕਿ ਉਸ ਨੇ ਜਿੱਤਾਂ ਤਾਂ ਪ੍ਰਾਪਤ ਕਰ ਲਈਆਂ ਸਨ ਪਰ ਰਾਜ-ਪ੍ਰਬੰਧ ਵਲ ਇਸ ਨੇ ਕੋਈ ਧਿਆਨ ਨਹੀਂ ਸੀ ਦਿੱਤਾ। ਇਸੇ ਕਾਰਨ ਇਸ ਦੇ ਬਹੁਤ ਸਾਰੇ ਪੁੱਤਰ ਉਤਰਾਧਿਕਾਰ ਲਈ ਲੜਨ ਲੱਗੇ। ਇਸਦੇ ਅਧੀਨ ਇਲਾਕੇ ਬਗ਼ਾਵਤ ਕਰਨ ਲੱਗੇ ਅਤੇ ਆਰਡਰਿਕ ਦੀ ਸਰਦਾਰੀ ਵਿਚ ਹੂਨਾਂ ਦੇ ਵਿਰੁੱਧ ਤਿਆਰ ਹੋ ਗਏ। ਪਾਨੋਨੀਆ ਵਿਚ ਦਰਿਆ ਨਿਟਾਡ ਦੇ ਕੰਢੇ ਇਕ ਜ਼ਬਰਦਸਤ ਲੜਾਈ ਹੋਈ ਜਿਸ ਵਿਚ 30 ਹਜ਼ਾਰ ਹੂਨ ਅਤੇ ਉਨ੍ਹਾਂ ਦੇ ਸਾਥੀ ਮਾਰੇ ਗਏ। ਐਟਿਲਾ ਦਾ ਵੱਡਾ ਲੜਕਾ ਇਲਾਕ ਵੀ ਮਾਰਿਆ ਗਿਆ। ਹੁਣ ਹੂਨ ਲੋਕ ਭੱਜ ਉੱਠੇ ਅਤੇ ਜਿੱਥੇ ਵੀ ਇਨ੍ਹਾਂ ਨੂੰ ਥਾਂ ਮਿਲੀ, ਵਸ ਗਏ।

ਇਨ੍ਹਾਂ ਦਾ ਇਕ ਜੱਥਾ ਰੋਮਨ ਸਲਤਨਤ ਦੇ ਡਾਬਰੋਜਾ ਵਿਚ ਵਸ ਗਿਆ ਅਤੇ ਦੂਸਰਾ ਬੁਲਗਾਰੀਆ ਅਤੇ ਸਰਬੀਆ ਦੇ ਕੋਨਿਆਂ ਵਿਚ। ਬਹੁਤ ਸਾਰੇ ਹੁਨ ਮੌਜੂਦਾ ਰੂਸ ਦੇ ਦੱਖਣ ਵਿਚ ਚਲੇ ਗਏ।

ਹੁਨਾਂ ਦੀ ਦੂਸਰੀ ਸਾਖ ਸਫੈਦ ਹੁਨ ਕਹਾਉਂਦੀ ਹੈ, ਇਨ੍ਹਾਂ ਨੇ ਪੰਜਵੀਂ ਸਦੀ ਈਸਵੀ ਵਿਚ ਇਰਾਨ ਅਤੇ ਹਿੰਦੁਸਤਾਨ ਤੇ ਚੜ੍ਹਾਈ ਕੀਤੀ। ਹਿੰਦੁਸਤਾਨ ਵਿਚ ਉਸ ਸਮੇਂ ਸਕੰਦ ਗੁਪਤ ਰਾਜ ਕਰਦਾ ਸੀ। ਇਸ ਨੇ ਹੁਨਾਂ ਨੂੰ 455-467 ਈ. ਦੇ ਵਿਚਕਾਰ ਚੰਗੀ ਭਾਂਜ ਦਿਤੀ।

ਜਿਨ੍ਹਾਂ ਹੁਨਾਂ ਨੇ ਇਰਾਨ ਤੇ ਹੱਲਾ ਕੀਤਾ ਉਨ੍ਹਾਂ ਨੇ ਉਥੋਂ ਦੇ ਰਾਜੇ ਫਿਰੋਜ਼ ਨੂੰ ਕਤਲ ਕਰ ਦਿਤਾ ਅਤੇ ਉਥੇ ਇਕ ਵੱਡੀ ਸਲਤਨਤ ਕਾਇਮ ਕੀਤੀ ਜਿਸਦੀ ਰਾਜਧਾਨੀ ਬਲਖ਼ ਸੀ। ਸਕੰਦ ਗੁਪਤ ਤੋਂ ਹਾਰ ਖਾਣ ਮਗਰੋਂ ਹੁਨ ਵਾਪਸ ਚਲੇ ਗਏ। ਇਸ ਤੋਂ ਬਾਅਦ ਇਹ ਚੰਗੀਆਂ ਤਿਆਰੀਆਂ ਕਰਨ ਲਗੇ। ਸੰਨ 484 ਦੇ ਲਗਭਗ ਉਨ੍ਹਾਂ ਕਬੀਲਿਆਂ ਨੇ ਫਿਰ ਹਿੰਦੁਸਤਾਨ ਤੇ ਹਮਲਾ ਕਰ ਦਿਤਾ। ਤੋਰਮਾਨ ਨੇ ਗੁਪਤ ਸਲਤਨਤ ਦੀ ਇੱਟ ਨਾਲ ਇੱਟ ਖੜਕਾ ਦਿਤੀ ਅਤੇ ਹੁਨਾਂ ਨੇ ਰਾਜਪੂਤਾਨਾ, ਸਿੰਧ ਅਤੇ ਮਾਲਵਾ ਤੇ ਕਬਜ਼ਾ ਕਰ ਲਿਆ। ਤੋਰਮਾਨ ਨੇ 501 ਤੋਂ 511 ਤੱਕ ਰਾਜ ਕੀਤਾ ਅਤੇ ਇਸਨੇ ਮਹਾਰਾਜਾ ਅਧਿਰਾਜ ਦਾ ਖਿਤਾਬ ਵੀ ਧਾਰਨ ਕੀਤਾ। ਰਾਜ ਤਰੰਗਨੀ ਵਿਚ ਲਿਖਿਆ ਹੈ ਕਿ ਕਸ਼ਮੀਰ ਵੀ ਤੋਰਮਾਨ ਦੇ ਰਾਜ ਵਿਚ ਸ਼ਾਮਲ ਸੀ ਅਤੇ ਉਹ ਸ਼ਿਵ ਅਤੇ ਸੂਰਜ ਦੀ ਪੂਜਾ ਕਰਦਾ ਸੀ। ਉਹ ਚੰਦਰਭਾਗਾ (ਚਨਾਬ) ਤੇ ਰਹਿੰਦਾ ਸੀ। ਉਸਦੇ ਗੁਰੂ ਦਾ ਨਾਂ ਹਰੀ ਗੁਪਤਾ ਸੀ। ਤੋਰਮਾਨ ਦੇ ਮਰਨ ਮਗਰੋਂ ਇਸਦਾ ਲੜਕਾ ਮਿਹਿਰਕੁਲ 511 ਤੋਂ 542 ਤੱਕ ਰਾਜ ਕਰਦਾ ਰਿਹਾ। ਉਸਨੇ ਸਿਆਲ ਕੋਟ ਨੂੰ ਆਪਣੀ ਰਾਜਧਾਨੀ ਬਣਾਇਆ। ਉਹ ਬੜਾ ਜ਼ਾਲਮ ਸੀ। ਹਿਉਨ ਸਾਂਗ ਨੇ ਲਿਖਿਆ ਹੈ ਕਿ ਉਸਨੇ ਹਜ਼ਾਰਾਂ ਭਿਕਸ਼ੂਆਂ ਨੂੰ ਕਤਲ ਕਰ ਦਿਤਾ ਅਤੇ ਕਈ ਵਿਹਾਰ, ਮੱਠ ਅਤੇ ਸਤੂਪ ਬਰਬਾਦ ਕਰ ਦਿਤੇ। ਉਸਦੇ ਜ਼ੁਲਮਾਂ ਤੋਂ ਤੰਗ ਆ ਕੇ ਲੋਕਾਂ ਨੇ ਬਗ਼ਾਵਤ ਕਰ ਦਿਤੀ ਅਤੇ ਹੁਨਾਂ ਦੇ ਖਿਲਾਫ਼ ਜੰਗ ਦੀਆਂ ਤਿਆਰੀਆਂ ਕਰਨ ਲੱਗੇ। ਮਾਲਵੇ ਦਾ ਰਾਜਾ ਯਸ਼ੋਧਰਨ ਮਗਧ ਦੇ ਗੁਪਤ ਰਾਜਾ ਨਰ ਸਿੰਘ ਬਾਲਾ ਦੱਤੇ ਨੇ ਉਸਦੇ ਵਿਰੁੱਧ ਜੰਗ ਕੀਤੀ ਅਤੇ 528 ਵਿਚ ਮੁਲਤਾਨ ਦੇ ਸਥਾਨ ਤੇ ਉਸਨੂੰ ਹਰਾ ਦਿਤਾ ਅਤੇ ਉਹ ਫੜਿਆ ਗਿਆ। ਮਿਹਿਰਕੁਲ ਦੀ ਸਲਤਨਤ ਵਿਚ ਪੰਜਾਬ ਅਤੇ ਕੰਧਾਰ ਸ਼ਾਮਲ ਸਨ। ਇਹ ਬ੍ਰਾਹਮਣਾਂ ਦਾ ਜਾਨੀ ਦੁਸ਼ਮਨ ਸੀ। ਨਰ ਸਿੰਘ ਬਾਲਾ ਦੱਤੇ ਨੇ ਮਾਂ ਦੀ ਸਿਫਾਰਸ਼ ਤੇ ਮਿਹਿਰਕੁਲ ਨੂੰ ਛੱਡ ਦਿਤਾ ਅਤੇ ਉਹ ਕਸ਼ਮੀਰ ਵਲ ਭੱਜ ਗਿਆ। ਉਸਨੇ ਕਸ਼ਮੀਰ ਦੇ ਰਾਜੇ ਨੂੰ ਕਤਲ ਕਰ ਦਿੱਤਾ ਅਤੇ ਉਥੋਂ ਦਾ ਰਾਜਾ ਬਣ ਗਿਆ। ਕਸ਼ਮੀਰ ਦਾ ਰਾਜਾ ਬਣਨ ਮਗਰੋਂ ਉਸਨੇ ਕੰਧਾਰ ਨੂੰ ਜਿੱਤਿਆ। ਮਿਹਿਰਕੁਲ ਵੀ ਸ਼ਿਵ ਦੀ ਪੂਜਾ ਕਰਦਾ ਸੀ। ਉਸਦੇ ਸਿੱਕਿਆਂ ਤੇ ਬਲਦ ਦੀ ਤਸਵੀਰ ਮਿਲੀ ਹੈ ਜੋ ਕਿ ਸ਼ਿਵ ਜੀ ਦਾ ਪਿਆਰਾ ਜਾਨਵਰ ਸੀ। ਗਵਾਲੀਅਰ ਸ਼ਿਲਾਲੇਖਾਂ ਤੋਂ ਪਤਾ ਲਗਦਾ ਹੈ ਕਿ ਮਿਹਿਰਕੁਲ ਨੇ ਸੂਰਜ ਦੇਵਤਾ ਦਾ ਇਕ ਮੰਦਰ ਵੀ ਬਣਵਾਇਆ ਸੀ। ਮਿਹਿਰਕੁਲ ਬਹੁਤ ਜ਼ਾਲਮ ਸੀ। ਉਹ ਹਿੰਦੁਸਤਾਨੀ ਐਟਿਲਾ ਅਤੇ ਹਿੰਦੁਸਤਾਨੀ ਨੀਰੂ ਦੇ ਨਾਂ ਨਾਲ ਬਦਨਾਮ ਸੀ। ਪਹਾੜਾਂ ਦੀਆਂ ਚੋਟੀਆਂ ਤੋਂ ਉਹ ਹਾਥੀਆਂ ਨੂੰ ਹੇਠਾਂ ਗਿਰਾਕੇ ਖੁਸ਼ੀਆਂ ਮਨਾਇਆ ਕਰਦਾ ਸੀ। ਉਹ ਬਰਬਾਦੀ ਵਿਚ ਦਿਲਚਸਪੀ ਰਖਦਾ ਸੀ। ਕਹਿੰਦੇ ਹਨ ਕਿ ਉਸਦੀ ਮੌਤ ਤੇ ਬਿਜਲੀਆਂ ਕੜਕੀਆਂ ਅਤੇ ਕਾਲੇ ਬੱਦਲ ਆਏ ਅਤੇ ਗੜ੍ਹੇ ਪਏ ਜਿਸ ਨਾਲ ਧਰਤੀ ਕੰਬਣ ਲੱਗੀ। ਡਾ. ਰਾਏ ਚੌਧਰੀ ਨੇ ਕਿਹਾ ਹੈ ਕਿ ਹੁਨ ਲੋਕ ਖੂਨ-ਖ਼ਾਰ ਅੜੇ ਵਹਿਸ਼ੀ ਲੋਕ ਸਨ ਜੋ ਮੱਧ ਏਸ਼ੀਆ ਦੇ ਸਟੈਪੀ ਮੈਦਾਨ ਵਿਚੋਂ ਉਠੇ ਅਤੇ ਪੰਜਵੀਂ ਸਦੀ ਵਿਚ ਬਰਬਾਦੀਆਂ ਕਰਨ ਲੱਗੇ। ਪੱਛਮ ਵਿਚ ਇਨ੍ਹਾਂ ਨੇ ਰੋਮਨ ਬਾਦਸ਼ਾਹਤ ਦੀ ਇੱਟ ਨਾਲ ਇੱਟ ਖੜਕਾਈ ਅਤੇ ਪੂਰਬ ਵਿਚ ਇਨ੍ਹਾਂ ਨੇ ਇਰਾਨ ਵਿਚ ਸਾਸਾਨੀ ਸਲਤਨਤ ਅਤੇ ਹਿੰਦੁਸਤਾਨ ਵਿਚ ਗੁਪਤ ਸਲਤਨਤ ਨੂੰ ਬਰਬਾਦ ਕਰ ਦਿੱਤਾ।

ਹੁਨਾਂ ਦੇ ਮੋਢੇ ਚੌੜੇ, ਨੱਕ ਚਪਟੇ ਅਤੇ ਅੰਦਰ ਧਸੀਆਂ ਹੋਈਆਂ ਛੋਟੀਆਂ ਛੋਟੀਆਂ ਕਾਲੀਆਂ ਅੱਖਾਂ ਹੁੰਦੀਆਂ ਸਨ। ਇਹ ਜ਼ੁਲਮ ਕਰਨ ਵਾਲੇ ਲੋਕ ਸਨ। ਬਹੁਤ ਸਾਰੇ ਹੁਨ ਸ਼ੈਤਾਨ ਦੀ ਪੂਜਾ ਕਰਦੇ ਸਨ। ਮਾਜੂਮਦਾਰ ਲਿਖਦਾ ਹੈ ਕਿ ਖ਼ੂਨ ਕਰਨਾ, ਕਤਲੇਆਮ ਕਰਕੇ ਬਰਬਾਦੀ ਕਰਨੀ ਅਤੇ ਵਸੋਂ ਨੂੰ ਅੱਗ ਲਗਾਉਣੀ ਇਨ੍ਹਾਂ ਲੋਕਾਂ ਦਾ ਸ਼ੁਗਲ ਸੀ।

ਚੀਨ ਦੇ ਇਤਿਹਾਸ ਅਤੇ ਉਥੋਂ ਦੇ ਯਾਤਰੀਆਂ ਦੇ ਲਿਖੇ ਹਾਲਾਤ ਵਿਚ ਹੁਨਾਂ ਦਾ ਜ਼ਿਕਰ ਆਮ ਮਿਲਦਾ ਹੈ। ਭਾਰਤੀ ਰਿਕਾਰਡਾਂ ਵਿਚੋਂ ਹੁਨਾਂ ਬਾਰੇ ਹੇਠ ਲਿਖੀਆਂ ਵਸਤਾਂ ਮਿਲਦੀਆਂ ਹਨ :—

(1) ਇਰਾਨ ਦੇ ਸ਼ਿਲਾਲੇਖ ਜੋ ਮਹਾਰਾਜਾ ਅਧਿਰਾਜ ਤੋਰਮਾਨ ਦੇ ਤਖ਼ਤ ਤੇ ਬੈਠਣ ਦੇ ਪਹਿਲੇ ਸਾਲ ਵਿਚ ਲਗਵਾਏ ਗਏ।

(2) ਗਵਾਲੀਅਰ ਸ਼ਿਲਾਲੇਖ ਜੋ ਮਿਹਰਕੁਲ ਦੇ ਤਖ਼ਤ ਤੇ ਬੈਠਣ ਤੋਂ ਪੰਦਰ੍ਹਵੇਂ ਸਾਲ ਵਿਚ ਲਗਵਾਏ ਗਏ।

(3) ਤਿੰਨ ਸ਼ਿਲਾ ਲੇਖ ਜੋ ਤੋਰਮਾਨ ਦਾ ਜ਼ਿਕਰ ਕਰਦੇ ਹਨ।

ਤੋਰਮਾਨ ਦਾ ਜ਼ਿਕਰ ਜੈਨ ਧਰਮ ਦੀ ਇਕ ਪੁਸਤਕ (778 ਈ.) ਵਿਚ ਮਿਲਦਾ ਹੈ।

ਹਿੰਦੁਸਤਾਨ ਦੇ ਇਤਿਹਾਸ ਵਿਚ ਵੀ ਹੁਨਾਂ ਦਾ ਹਵਾਲਾ ਮਿਲਦਾ ਹੈ। ਇਸ ਤੋਂ ਸਿਵਾਏ ਯਸ਼ੋਧਰਮਨ ਦੇ ਸ਼ਿਲਾ ਲੇਖ ਮੰਡੇਸਵਰ ਵਿਚ ਵੀ ਤੋਰਮਾਨ ਅਤੇ ਮਿਹਰਕੁਲ ਦਾ ਜ਼ਿਕਰ ਆਇਆ ਹੈ।

ਭਾਵੇਂ ਹੁਨ ਕਬੀਲਿਆਂ ਨੇ ਹਿੰਦੁਸਤਾਨ ਤੇ ਥੋੜ੍ਹੀ ਦੇਰ ਰਾਜ ਕੀਤਾ, ਪਰੰਤੂ ਇਨ੍ਹਾਂ ਨੇ ਇਥੋਂ ਦੇ ਸਮਾਜਕ ਅਤੇ ਰਾਜਨੀਤਕ ਜੀਵਨ ਤੇ ਬਹੁਤ ਬੁਰਾ ਅਸਰ ਪਾਇਆ। ਇਨ੍ਹਾਂ ਵਿਚੋਂ ਕੁਝ ਇਕ ਇਸ ਤਰ੍ਹਾਂ ਹਨ :—

ਰਾਜਨੀਤਕ ਅਸਰਾਂ ਦੇ ਫਲਸਰੂਪ ਗੁਪਤ ਸਲਤਨਤ ਬਰਬਾਦ ਹੋ ਗਈ। ਸਕੰਦ ਗੁਪਤ ਨੇ ਭਾਵੇਂ ਹੁਨਾਂ ਨੂੰ ਹਰਾਇਆ ਸੀ ਪਰੰਤੂ ਉਸਦੇ ਉਤਰਾਧਿਕਾਰੀ ਕਮਜ਼ੋਰ ਸਨ। ਉਹ ਹੁਨਾਂ ਦਾ ਮੁਕਾਬਲਾ ਨਾ ਕਰ ਸਕੇ। ਹਿੰਦੁਸਤਾਨ ਦੀ ਹਕੂਮਤ ਦੀ ਏਕਤਾ ਟੁੱਟ ਗਈ ਅਤੇ ਛੋਟੀਆਂ ਛੋਟੀਆਂ ਰਿਆਸਤਾਂ ਕਾਇਮ ਹੋ ਗਈਆਂ। ਇਤਿਹਾਸਕ ਸੋਮਿਆਂ ਦੀ ਬਰਬਾਦੀ ਵਿਚ ਇਨ੍ਹਾਂ ਵਹਿਸ਼ੀਆਂ ਨੇ ਇਮਾਰਤਾਂ ਅਤੇ ਕਿਤਾਬਾਂ ਜਲਾ ਦਿੱਤੀਆਂ।

ਹੁਨ ਬੜੇ ਆਪ ਹੁਦਰੇ ਸਨ। ਇਹ ਕੇਵਲ ਤਾਕਤ ਤੋਂ ਕੰਮ ਲੈਂਦੇ ਸਨ। ਕਈ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਆਪ ਹੁਦਰਾਪਨ ਹਿੰਦੁਸਤਾਨੀਆਂ ਨੇ ਹੁਨਾਂ ਤੋਂ ਸਿਖਿਆ ਹੈ। ਸਮਾਜਕ ਅਤੇ ਧਾਰਮਕ ਅਸਰ ਅਧੀਨ ਹੁਨ ਲੋਕ ਜੋ ਹਿੰਦੁਸਤਾਨ ਵਿਚ ਵਸ ਗਏ ਸਨ ਉਨ੍ਹਾਂ ਨੇ ਭਾਰਤੀ ਇਸਤਰੀਆਂ ਨਾਲ ਵਿਆਹ ਕਰ ਲਏ ਜਿਸ ਤੋਂ ਨਵੀਆਂ ਜਾਤਾਂ ਪੈਦਾ ਹੋਈਆਂ।

ਹੈਵਲ ਨੇ ਕਿਹਾ ਕਿ ਰਾਜਪੂਤਾਂ ਦੀਆਂ ਕਈ ਸ਼ਾਖਾਂ ਇਨ੍ਹਾਂ ਵਹਿਸ਼ੀ ਹਮਲਾਵਰਾਂ ਦੀ ਔਲਾਦ ਹਨ ਜੋ ਇਥੇ ਵਸ ਗਏ ਸਨ। ਹੁਨਾਂ ਦੇ ਹਮਲਿਆਂ ਨਾਲ ਹਿੰਦੁਸਤਾਨ ਦੀ ਸਭਿਅਤਾ ਨੂੰ ਬਹੁਤ ਨੁਕਸਾਨ ਪਹੁੰਚਿਆ।

ਹ. ਪੁ.—ਡੈਕਲਾਈਨ ਐਂਡ ਫਾਲ ਆਫ਼ ਰੋਮਨ ਐਂਪਾਇਰ—ਗਿੱਬਨ ; ਹਿਸਟਰੀ ਆਫ਼ ਮੁਗਲਜ਼—ਐਚ. ਐਚ. ਹਾਵਰਥ ; ਹਿਸਟਰੀ ਆਫ਼ ਲੇਟਰ ਰੋਮਨ ਐਂਪਾਇਰ—ਜੇ. ਬੀ. ਬੋਰੀ ; ਦੀ ਹਿਸਟਰੀ ਆਫ਼ ਗੁਪਤਾਜ਼—ਆਰ. ਕੇ. ਮੁਕਰਜੀ ; ਪੁਲੀਟੀਕਲ ਹਿਸਟਰੀ ਆਫ਼ ਏਨਸ਼ੇਂਟ ਇੰਡੀਆ—ਰਾਇ ਚੌਧਰੀ; ਏ. ਇੰਡ.

**ਹੁਬਲ (ਬੁੱਤ) :** ਇਹ ਕਾਅਬੇ ਦੇ ਖੂਹ ਉੱਤੇ ਲੱਗਾ ਇਕ ਵੱਡਾ ਸਾਰਾ ਬੁੱਤ ਸੀ। ਇਸ ਥੱਲੇ ਖੋਲ ਵਿਚ ਚੜ੍ਹਾਵਾ ਤੇ ਮੰਦਰ ਦਾ ਹੋਰ

ਖ਼ਜ਼ਾਨਾ ਰਖਿਆ ਜਾਂਦਾ ਸੀ । ਇਸ ਬੁੱਤ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਮੱਕੇ ਦੀ ਅਖ਼ੀਰਲੀ ਜਿੱਤ ਸਮੇਂ (8 ਹਿਜਰੀ/630 ਈ. ਵਿਚ) ਤੋੜਿਆ ਸੀ । ਹਜ਼ਰਤ ਨੇ ਸੰਗੇ-ਅਸਵਦ ਨੂੰ ਸਲਾਮ ਕੀਤਾ ਅਤੇ ਮੰਦਰ ਦੇ ਸੱਤ ਚੱਕਰ ਕੱਟੇ । ਫਿਰ ਵਾਰੀ ਵਾਰੀ ਬੁੱਤਾਂ ਵੱਲ ਇਸ਼ਾਰੇ ਕਰਦਿਆਂ ਉਨ੍ਹਾਂ ਨੂੰ ਤੋੜ ਦੇਣ ਦਾ ਹੁਕਮ ਦਿੱਤਾ । ਹੁਬਲ ਦਾ ਵੱਡਾ ਸਾਰਾ ਬੁੱਤ, ਜੇਹੜਾ ਕਿ ਮੱਕੇ ਦਾ ਰਖਿਅਕ ਦੇਵਤਾ ਮੰਨਿਆ ਜਾਂਦਾ ਸੀ, ਵੀ ਤੋੜ ਦਿੱਤਾ ਗਿਆ । ਹਜ਼ਰਤ ਮੁਹੰਮਦ ਸਾਹਿਬ ਨੇ ਐਲਾਨ ਕੀਤਾ-'ਸੱਚ ਆ ਗਿਆ ਹੈ ਤੇ ਝੂਠ ਤਬਾਹ ਹੋ ਗਿਆ ਹੈ ਕਿਉਂਕਿ ਝੂਠ ਛਿਨ ਭੰਗਰ ਹੈ ।'

ਹ. ਪੂ.—ਡਿ. ਇਸ. 181

**ਹੁਬਲੀ :** ਭਾਰਤ ਦੇ ਕਰਨਾਟਕ ਰਾਜ ਦੇ ਧਾਰਵਾੜ ਜ਼ਿਲ੍ਹੇ ਦੇ ਹੁਬਲੀ ਤਅੱਲੁਕੇ ਦਾ ਸਦਰ-ਮੁਕਾਮ ਹੈ । ਸੰਨ 1855 ਵਿਚ ਇਥੇ ਨਗਰ ਪਾਲਕਾ ਬਣੀ । ਇਹ ਮੁੱਖ ਰੇਲ ਲਾਈਨ ਉੱਤੇ ਹੋਣ ਕਰਕੇ ਕਪਾਹ ਦੇ ਵਪਾਰ ਦਾ ਕੇਂਦਰ ਬਣ ਗਿਆ । ਕਪਾਹ ਅਤੇ ਰੇਸ਼ਮ ਤੋਂ ਬਨਾਂ ਇਥੋਂ ਤਾਂਬੇ ਦੇ ਬਰਤਨਾਂ, ਅਨਾਜ ਅਤੇ ਲੂਣ ਦਾ ਵਪਾਰ ਕਾਫ਼ੀ ਦਾ ਹੈ । ਇਥੇ ਕਪਾਹ ਦੇ ਕਾਰਖ਼ਾਨੇ ਵੀ ਹਨ । ਹੁਬਲੀ ਵਿਚ 37 ਦਰ, 27 ਮੱਠ, 17 ਮਸੀਤਾਂ, ਪਰੋਟੈਸਟਾਂ ਦਾ ਇਕ ਗਿਰਜਾ ਅਤੇ ਕ ਰੋਮਨ ਕੈਥੋਲਿਕ ਗਿਰਜਾ ਹੈ । ਪੁਰਾਣਾ ਹੁਬਲੀ ਸ਼ਹਿਰ ਗਿਆਰ੍ਹਵੀਂ ਦੀ ਦੇ ਅਹਰਨੀ ਸ਼ੰਕਰ ਦੇ ਮੰਦਰ ਦੇ ਆਲੇ-ਦੁਆਲੇ ਵੱਸਿਆ ਹੋਇਆ , ਜਿਸ ਨੂੰ ਰਾਯਾਰ ਹੁਬਲੀ ਕਿਹਾ ਜਾਂਦਾ ਹੈ । ਕਿਹਾ ਜਾਂਦਾ ਹੈ ਕਿ 336-1565 ਈ. ਦੌਰਾਨ ਵਿਜੈ ਨਗਰ ਦੇ ਬਾਦਸ਼ਾਹਾਂ ਨੇ ਇਸ ਨੂੰ ਸਾਇਆ ਸੀ । ਸੰਨ 1547 ਵਿਚ ਹੁਬਲੀ ਨੂੰ ਲੋਹੇ ਅਤੇ ਸ਼ੋਰੇ ਦੇ ਵਪਾਰ ਾ ਕੇਂਦਰ ਮੰਨਿਆ ਜਾਂਦਾ ਸੀ । ਸੰਨ 1673 ਵਿਚ ਵੀ ਇਸ ਸਥਾਨ ਬਹੁਤ ਦੌਲਤ ਵਾਲਾ ਵਪਾਰਕ ਕੇਂਦਰ ਮੰਨਿਆ ਜਾਂਦਾ ਸੀ । ਸੰਨ 675 ਵਿਚ ਮਹਿਮੂਦ ਸੱਯਦ ਖ਼ਾਂ ਤਾਰੀਨ ਨੇ ਇਸ ਨੂੰ ਜਿੱਤ ਲਿਆ । ਨ 1685 ਵਿਚ ਸੁਲਤਾਨ ਮੁਅੱਜ਼ਮ ਨੇ ਹੁਬਲੀ ਉਤੇ ਕਬਜ਼ਾ ਕਰ ਲਆ । ਨਵਾਂ ਹੁਬਲੀ 1277 ਈ. ਵਿਚ ਵਸਾਇਆ ਗਿਆ ਸੀ । ਸੰਨ 820 ਵਿਚ ਨਵਾਂ ਹੁਬਲੀ ਅਤੇ ਕੁਝ ਹੋਰ ਪਿੰਡ ਸਾਂਗਲੀ ਦੇ ਰਾਜੇ ਲੋਂ ਸਰਕਾਰ ਨੂੰ ਫ਼ੌਜੀ ਸਹਾਇਤਾ ਦੇਣ ਬਦਲੇ ਦੇ ਦਿੱਤੇ ਗਏ । ਇਥੇ ਾਰਟਸ, ਵਿਗਿਆਨ, ਕਾਮਰਸ ਅਤੇ ਡਾਕਟਰੀ ਦੇ ਕਾਲਜ ਹਨ । ਇਹ ਖਣੀ ਰੇਲਵੇ ਉੱਤੇ ਡਵੀਜ਼ਨਲ ਹੈਡਕੁਆਟਰ ਹੈ । ਇਹ ਆਲੇ-ਦੁਆਲੇ ਇਲਾਕੇ ਨਾਲ ਸੜਕਾਂ ਰਾਹੀਂ ਜੁੜਿਆ ਹੋਇਆ ਹੈ ।

ਆਬਾਦੀ—526, 493 (ਹੁਬਲੀ-ਧਾਰਵਾੜ; 1981)

15° 20′ ਉ. ਵਿਥ.; 75° 05′ ਪੂ. ਲੰਬ.

ਹ. ਪੂ.—ਇੰਪ. ਗ. ਇੰਡ. 13 : 221

**ਹੁਮਚਾ :** ਇਹ ਪਿੰਡ ਕਰਨਾਟਕ ਰਾਜ ਦੇ ਸ਼ਿਮੋਗਾ ਜ਼ਿਲ੍ਹੇ ਦੇ ਗਰ ਤਅੱਲੁਕੇ ਵਿਚ ਨਾਗਰ ਸ਼ਹਿਰ ਤੋਂ 21 ਕਿ. ਮੀ. ਪੂਰਬ ਵਲ । ਇਸ ਦਾ ਅਸਲੀ ਨਾਂ ਪੋਮਬਰਚਾ ਸੀ । ਬਾਅਦ ਵਿਚ ਇਸਨੂੰ ਹੋਮਬਚਾ ਹਾ ਜਾਣ ਲੱਗ ਪਿਆ । ਇਹ ਇਕ ਜੈਨ ਰਿਆਸਤ ਦਾ ਸਦਰ-ਕਾਮ ਸੀ ਜਿਸ ਦੀ ਨੀਂਹ ਜਿਨਦੱਤ ਰਾਜਾ ਨੇ ਰੱਖੀ ਸੀ ਜੋ ਉੱਤਰੀ ਰਤ ਵੱਲੋਂ ਇਥੇ ਆਇਆ ਸੀ । ਪਿੰਡ ਦੇ ਆਲੇ-ਦੁਆਲੇ ਕਈ ਵੱਡੇ ਡੇ ਖੰਡਰ ਹਨ । ਇਨ੍ਹਾਂ ਵਿਚ ਜੈਨ ਮੰਦਰਾਂ ਦੇ ਖੰਡਰ ਵੀ ਮਿਲਦੇ ਹਨ । ਚਾ ਵਿਖੇ ਬਣਿਆ ਮੱਠ ਕਰਨਾਟਕ ਵਿਚ ਜੈਨੀਆਂ ਦਾ ਇਕ ਵੱਡਾ ਚਾਰ ਸਥਾਨ ਹੈ ।

13° 50′ ਉ. ਵਿਥ.; 75° 10′ ਪੂ. ਲੰਬ.

ਹ. ਪੂ.—ਇੰਪ. ਗ. ਇੰਡ. 13 : 223

**ਹੁਮਾ :** ਇਕ ਕਲਪਿਤ ਪੰਛੀ, ਜਿਸ ਦੀ ਛਾਉਂ ਹੇਠ ਆਉਣ ਤੋਂ ਗ ਦਾ ਉਦੇ ਹੋਣਾ ਮੰਨਿਆ ਜਾਂਦਾ ਹੈ । ਇਹ ਪੰਛੀ ਹੱਡੀਆਂ ਖਾਂਦਾ ਅਤੇ ਸਦਾ ਆਕਾਸ਼ ਵਿਚ ਹੀ ਵਿਚਰਦਾ ਹੈ । ਦਸਿਆ ਜਾਂਦਾ ਹੈ ਕਿ ਇਹ ਪੰਛੀ ਇੰਨੀ ਤੇਜ਼ੀ ਨਾਲ ਉਡਦਾ ਹੈ ਕਿ ਉਡਣ ਸਮੇਂ ਇਸ ਦੀ ਬਹੁਤ ਤੇਜ਼ ਆਵਾਜ਼ ਆਉਂਦੀ ਹੈ ।

ਹ. ਪ.—ਮ. ਕੋ. ; ਪ. ਕੋ. 1 : 378

**ਹੁਮਾਯੂੰ :** ਪਹਿਲੇ ਮੁਗ਼ਲ ਬਾਦਸ਼ਾਹ ਜ਼ਹੀਰੁੱਦੀਨ ਮੁਹੰਮਦ ਬਾਬਰ ਦੇ ਵੱਡੇ ਪੁੱਤਰ ਨਸੀਰੁੱਦੀਨ ਹੁਮਾਯੂੰ ਮਿਰਜ਼ਾ ਦਾ ਜਨਮ ਬਾਬਰ ਦੀ ਸ਼ੀਆ ਪਤਨੀ ਮਾਹਮ ਬੇਗ਼ਮ ਦੀ ਕੁੱਖੋਂ, 6 ਮਾਰਚ; 1508 ਕਾਬੁਲ ਵਿਖੇ ਇਕ ਕਿਲੇ ਵਿਚ ਹੋਇਆ । ਇਸਨੂੰ ਫ਼ੌਜੀ ਸਿਖਲਾਈ ਤੋਂ ਇਲਾਵਾ ਅਰਬੀ, ਫ਼ਾਰਸੀ ਅਤੇ ਤੁਰਕੀ ਭਾਸ਼ਾ ਦੀ ਯੋਗ ਸਿੱਖਿਆ ਦਿੱਤੀ ਗਈ । 1523 ਤੋਂ 1529 ਤੱਕ ਇਹ ਬਦੱਖਸ਼ਾਂ ਦਾ ਸ਼ਾਸਕ ਰਿਹਾ । ਬਾਬਰ ਦੇ ਭਾਰਤ ਤੇ ਹਮਲੇ ਸਮੇਂ ਇਹ ਉਸਦੇ ਨਾਲ ਸੀ ਅਤੇ ਪਾਨੀਪਤ ਦੇ ਪਹਿਲੇ ਯੁੱਧ ਵਿਚ ਇਹ ਮੁਗ਼ਲ ਫ਼ੌਜਾਂ ਦੇ ਸੱਜੇ ਚੱਕਰ ਦਾ ਸੈਨਾਪਤੀ ਸੀ । ਇਸ ਤੋਂ ਬਾਅਦ ਇਸ ਨੇ ਆਗਰੇ ਉਤੇ ਅਧਿਕਾਰ ਕਰ ਲਿਆ । ਖਾਂਡਵਾ ਦੀ ਲੜਾਈ ਵਿਚ ਇਹ ਮੁਗ਼ਲ ਫ਼ੌਜ ਦੇ ਸੱਜੇ ਚੱਕਰ ਦਾ ਆਗੂ ਸੀ । ਅਪ੍ਰੈਲ, 1527 ਵਿਚ ਇਹ ਬਦੱਖਸ਼ਾਂ ਵਾਪਸ ਚਲਾ ਗਿਆ ਅਤੇ ਦੋ ਸਾਲ ਬਾਅਦ ਮੁੜ ਭਾਰਤ ਵਾਪਸ ਆ ਗਿਆ । 1530 ਈ. ਦੀਆਂ ਗਰ-ਮੀਆਂ ਵਿਚ ਇਹ ਬੇਆਰਾਮੀ ਕਾਰਨ ਬੀਮਾਰ ਪੈ ਗਿਆ ਤੇ ਇਸ ਦੀ ਹਾਲਤ ਬੜੀ ਗੰਭੀਰ ਹੋ ਗਈ । ਆਪਣੇ ਪੁੱਤਰ ਦੀ ਜਾਨ ਬਚਾਉਣ ਲਈ ਬਾਬਰ ਨੇ ਹੁਮਾਯੂੰ ਦੀ ਥਾਂ ਆਪਣਾ ਜੀਵਨ ਕੁਰਬਾਨ ਕਰਨ ਲਈ ਖ਼ੁਦਾ ਪਾਸ ਦੁਆ ਕੀਤੀ । ਸੰਜੋਗਵਸ ਹੁਮਾਯੂੰ ਰਾਜ਼ੀ ਹੋ ਗਿਆ ਤੇ ਬਾਬਰ ਦੀ ਹਾਲਤ ਵਿਗੜਦੀ ਚਲੀ ਗਈ । ਅੰਤ 26 ਦਸੰਬਰ 1530 ਨੂੰ ਬਾਬਰ ਦੀ ਮੌਤ ਹੋ ਗਈ । ਆਪਣੇ ਪਿਤਾ ਦੀ ਮੌਤ ਤੋਂ ਚਾਰ ਦਿਨਾਂ ਬਾਅਦ ਹੁਮਾਯੂੰ ਗੱਦੀ ਤੇ ਬੈਠਿਆ ।

ਹੁਮਾਯੂੰ ਨੂੰ ਆਪਣੇ ਪਿਤਾ ਦਾ ਖ਼ਾਲੀ ਖਜ਼ਾਨਾ, ਅਸੰਗਠਤ ਸਾਮ-ਰਾਜ ਤੇ ਗ਼ੈਰ-ਭਰੋਸੇਯੋਗ ਫ਼ੌਜ ਵਿਰਸੇ ਵਜੋਂ ਪ੍ਰਾਪਤ ਹੋਈ । ਸਭ ਤੋਂ ਵੱਡੀ ਸਮੱਸਿਆ ਇਸਦੇ ਭਰਾਵਾਂ ਦੀ ਸੀ । ਹੁਮਾਯੂੰ ਦੇ ਤਿੰਨ ਭਰਾ ਕਾਮਰਾਨ, ਅਸਕਰੀ ਤੇ ਹਿੰਦਾਲ ਸਨ । ਇਨ੍ਹਾਂ ਵਿਚੋਂ ਕਾਮਰਾਨ ਸਭ ਤੋਂ ਗਰਮ ਸੀ । ਤੈਮੂਰੀ ਪਰੰਪਰਾ ਦੇ ਆਧਾਰ ਤੇ ਹੁਮਾਯੂੰ ਨੇ ਆਪਣੇ ਸਾਮਰਾਜ ਦੀ ਵੰਡ ਕਰ ਦਿੱਤੀ । ਇਸ ਤਰ੍ਹਾਂ ਕਾਮਰਾਨ ਨੂੰ ਕਾਬੁਲ ਅਤੇ ਕੰਧਾਰ, ਅਸਕਰੀ ਨੂੰ ਸੰਭਲ ਅਤੇ ਹਿੰਦਾਲ ਨੂੰ ਅਲਵਰ ਦਾ ਰਾਜਭਾਗ ਮਿਲਿਆ । ਕਾਮਰਾਨ ਦੇ ਪੰਜਾਬ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਉਸਨੂੰ ਸੰਤੁਸ਼ਟ ਕਰਨ ਲਈ ਹੁਮਾਯੂੰ ਨੇ ਪੰਜਾਬ ਅਤੇ ਹਿਸਾਰ ਫ਼ਿਰੋਜ਼ਾ ਕਾਮਰਾਨ ਨੂੰ ਦੇ ਕੇ ਮੁਗ਼ਲ ਸਾਮਰਾਜ ਨੂੰ ਖ਼ਾਨਾਜੰਗੀ ਤੋਂ ਬਚਾ ਲਿਆ । ਹੁਮਾਯੂੰ ਦੇ ਬਾਹਰਲੇ ਦੁਸ਼ਮਣਾਂ ਵਿਚ ਅਫ਼ਗਾਨ ਤੇ ਗੁਜਰਾਤ ਦੇ ਸ਼ਾਸਕ ਮੁੱਖ ਸਨ ।

ਹੁਮਾਯੂੰ ਦੇ ਰਾਜਕਾਲ ਦੀਆਂ ਆਰੰਭਕ ਘਟਨਾਵਾਂ ਵਿਚ ਅਫ਼ਗਾਨਾਂ ਦੀ ਦਾਦਰਾ ਦੇ ਯੁੱਧ ਵਿਚ ਹਾਰ (ਜੁਲਾਈ-ਅਗਸਤ, 1531) ਅਤੇ ਦੀਨ-ਪਨਾਹ ਨਾਮਕ ਨਗਰ (ਦਿੱਲੀ ਵਿਖੇ) ਦੀ ਸਥਾਪਨਾ ਆਦਿ ਦਾ ਜ਼ਿਕਰ ਆਉਂਦਾ ਹੈ । ਇਸ ਦਾ ਦੁਸ਼ਮਣ ਗੁਜਰਾਤ ਦਾ ਸ਼ਾਸਕ ਬਹਾਦੁਰ ਸ਼ਾਹ ਇਕ ਲਾਇਕ, ਹਰਮਨ ਪਿਆਰਾ, ਸ਼ਕਤੀਸ਼ਾਲੀ ਤੇ ਮਹੱਤਵ-ਅਭਿਲਾਸ਼ੀ ਸੀ । ਉਸਨੇ ਮਾਲਵਾ, ਰਾਯਸੀਨ ਅਤੇ ਨੇੜੇ ਦੀਆਂ ਕਈ ਥਾਵਾਂ ਤੇ ਆਪਣਾ ਕਬਜ਼ਾ ਕਰ ਲਿਆ ਸੀ । ਮੁਗ਼ਲਾਂ ਦੇ ਦੁਸ਼-ਮਣਾਂ ਨੂੰ ਉਸਨੇ ਆਪਣੇ ਦਰਬਾਰ ਵਿਚ ਪਨਾਹ ਦਿੱਤੀ ਤੇ ਦਿੱਲੀ ਉਤੇ ਅਧਿਕਾਰ ਕਰਨ ਦੀ ਯੋਜਨਾ ਬਣਾਈ । ਸ਼ੁਰੂ ਵਿਚ ਹੁਮਾਯੂੰ ਨੇ ਸ਼ਾਂਤੀ-ਪੂਰਵਕ ਉਸ ਨਾਲ ਨਜਿੱਠਣਾ ਚਾਹਿਆ, ਪਰ ਆਪਣੇ ਇਸ ਜਤਨ ਰਾਹੀਂ ਕਾਮਯਾਬੀ ਨਾ ਮਿਲਦੀ ਵੇਖ ਕੇ ਹੁਮਾਯੂੰ ਨੇ ਗੁਜਰਾਤ ਤੇ ਹਮਲਾ ਕਰ ਦਿੱਤਾ । ਨਵੰਬਰ, 1534 ਵਿਚ ਬਹਾਦੁਰ ਸ਼ਾਹ ਨੇ ਚਿਤੌੜ ਦੇ ਕਿਲੇ ਨੂੰ ਘੇਰਾ ਪਾਇਆ ਹੋਇਆ ਸੀ । ਹੁਮਾਯੂੰ ਦੇ ਹਮਲੇ ਦੀ ਸੂਚਨਾ ਮਿਲਦਿਆਂ ਹੀ ਉਹ ਚਿਤੌੜ ਨਾਲ ਸੰਧੀ ਕਰਕੇ ਛੇਤੀ ਗੁਜਰਾਤ ਵਲ

ਵਧਿਆ । ਮੰਦਸੌਰ ਨਾਂ ਦੀ ਥਾਂ ਤੇ ਦੋਵੇਂ ਫ਼ੌਜਾਂ ਇਕ ਦੂਜੇ ਦੇ ਘੇਰੇ ਵਿਚ ਪਈਆਂ ਰਹੀਆਂ । ਆਪਣੇ ਸਾਥੀਆਂ ਦੇ ਵਿਸ਼ਵਾਸਘਾਤ ਦੇ ਡਰ ਤੋਂ ਬਹਾਦਰ ਸ਼ਾਹ ਮੰਦਸੌਰ ਤੋਂ ਨੱਠ ਗਿਆ । ਹੁਮਾਯੂੰ ਨੇ ਉਸ ਦਾ ਪਿੱਛਾ ਕੀਤਾ । ਬਹਾਦਰ ਸ਼ਾਹ ਨੇ ਡਯੂ ਵਿਚ ਜਾ ਸ਼ਰਣ ਲਈ । ਬਿਨਾ ਕਿਸੇ ਖ਼ਾਸ ਜੱਦੋਜਹਿਦ ਦੇ ਪੂਰਾ ਗੁਜਰਾਤ ਹੁਮਾਯੂੰ ਦੇ ਅਧਿਕਾਰ ਵਿਚ ਆ ਗਿਆ ਆਪਣੇ ਭਰਾ ਅਸਕਰੀ ਨੂੰ ਗੁਜਰਾਤ ਦਾ ਗਵਰਨਰ ਨਿਯੁਕਤ ਕਰਕੇ ਹੁਮਾਯੂੰ ਆਪ ਮਾਲਵੇ ਚਲਾ ਗਿਆ । ਇਸ ਦੌਰਾਨ ਅਸਕਰੀ ਦੀਆਂ ਮੂਰਖਤਾਵਾਂ ਅਤੇ ਬਹਾਦਰ ਸ਼ਾਹ ਦੀ ਲੋਕਪ੍ਰਿਯਤਾ ਦੇ ਕਾਰਨ ਗੁਜਰਾਤ ਵਿਚ ਮੁਗ਼ਲਾਂ ਦੇ ਵਿਰੁੱਧ ਮੁਕਤੀ-ਅੰਦੋਲਨ ਸ਼ੁਰੂ ਹੋ ਗਿਆ ਅਤੇ ਕੁਝ ਹੀ ਦਿਨਾਂ ਵਿਚ ਅਸਕਰੀ ਨੂੰ ਉਥੋਂ ਨੱਠਣਾ ਪਿਆ । ਹੁਮਾਯੂੰ ਨੂੰ ਫਰਵਰੀ, 1537 ਈ. ਵਿਚ ਆਗਰੇ ਵਾਪਸ ਆਉਣਾ ਪਿਆ ।

ਇਸ ਦੌਰਾਨ ਸ਼ੇਰ ਖ਼ਾਂ ਨੇ ਬੰਗਾਲ ਅਤੇ ਬਿਹਾਰ ਵਿਚ ਆਪਣੀ ਤਾਕਤ ਕਾਫ਼ੀ ਵਧਾ ਲਈ ਸੀ । ਸੰਨ 1537 ਵਿਚ ਹੁਮਾਯੂੰ ਸ਼ੇਰਸ਼ਾਹ ਦੇ ਵਿਰੁੱਧ ਆਗਰੇ ਤੋਂ ਰਵਾਨਾ ਹੋਇਆ । ਰਾਹ ਵਿਚ ਚੁਨਾਰ ਦੇ ਕਿਲੇ ਤੇ ਅਧਿਕਾਰ ਕਰਨ ਲਈ ਇਸ ਨੂੰ ਕਾਫੀ ਸਮਾਂ ਲੱਗਾ । ਮਨੇਰ ਵਿਚ ਹੁਮਾਯੂੰ ਅਤੇ ਸ਼ੇਰ ਖ਼ਾਂ ਵਿਚਕਾਰ ਸੰਧੀ ਦੀਆਂ ਸ਼ਰਤਾਂ ਨਿਸ਼ਚਿਤ ਹੋ ਗਈਆਂ ਸਨ, ਪਰ ਇਸ ਦੌਰਾਨ ਬੰਗਾਲ ਦੇ ਹਾਰੇ ਹੋਏ ਹੁਕਮਰਾਨ ਦੇ ਪੁੱਜਣ ਅਤੇ ਬੰਗਾਲ ਜਿੱਤਣ ਦੀ ਆਸ ਦਿਵਾਉਣ ਤੇ ਹੁਮਾਯੂੰ ਬੰਗਾਲ ਵਲ ਵਧਿਆ । ਸ਼ੇਰ ਖ਼ਾਂ ਨੇ ਖੁੱਲ ਕੇ ਮੁਗਲਾਂ ਨਾਲ ਯੁੱਧ ਨਹੀਂ ਕੀਤਾ ਅਤੇ ਬੰਗਾਲ ਦੀ ਰਾਜਧਾਨੀ ਗੌੜ ਉਤੇ ਹੁਮਾਯੂੰ ਦਾ ਕਬਜ਼ਾ ਹੋ ਗਿਆ । ਹੁਮਾਯੂੰ ਕਈ ਮਹੀਨੇ ਗੌੜ ਵਿਚ ਬੈਠਾ ਰਿਹਾ ਅਤੇ ਉਸਨੇ ਆਪਣੇ ਰਾਜ ਭਾਗ ਵਲ ਕੋਈ ਖਾਸ ਧਿਆਨ ਨਾ ਦਿੱਤਾ । ਇਸ ਦੌਰਾਨ ਇਸਦਾ ਭਰਾ, ਹਿੰਦਾਲ ਬੰਗਾਲ ਤੋਂ ਨੱਸ ਕੇ ਆਗਰੇ ਪਹੁੰਚ ਗਿਆ । ਕਾਮਰਾਨ ਵੀ ਆਗਰੇ ਆ ਗਿਆ । 1539 ਈ. ਦੇ ਆਰੰਭ ਵਿਚ ਹੁਮਾਯੂੰ ਗੌੜ ਤੋਂ ਰਵਾਨਾ ਹੋਇਆ । ਚੌਂਸਾ ਦੇ ਮੈਦਾਨ ਵਿਚ ਅਫਗਾਨਾਂ ਤੇ ਮੁਗ਼ਲਾਂ ਵਿਚ 26 ਜੂਨ ਨੂੰ ਭਾਰੀ ਸੰਘਰਸ਼ ਹੋਇਆ । ਮੁਗ਼ਲ ਹਾਰ ਗਏ ਅਤੇ ਹੁਮਾਯੂੰ ਨੂੰ ਇਕ 'ਨਿਜ਼ਾਮ' ਨਾਂ ਦੇ ਭਿਸ਼ਤੀ ਦੀ ਮਸ਼ਕ ਦੀ ਮਦਦ ਨਾਲ ਨਦੀ ਪਾਰ ਕਰਨੀ ਪਈ । ਆਗਰੇ ਵਾਪਸ ਆ ਕੇ ਹੁਮਾਯੂੰ ਨੇ ਆਪਣੇ ਭਰਾਵਾਂ ਨੂੰ ਸੰਗਠਤ ਕਰਨਾ ਚਾਹਿਆ ਪਰ ਇਸ ਨੂੰ ਸਫਲਤਾ ਨਾ ਮਿਲੀ । ਇਸ ਦੌਰਾਨ ਸ਼ੇਰ ਖਾਂ ਨੇ ਪੂਰਬੀ ਭਾਗਾਂ ਉਤੇ ਅਧਿਕਾਰ ਕਰ ਲਿਆ ਸੀ ਅਤੇ ਉਹ ਆਗਰੇ ਵਲ ਵਧ ਰਿਹਾ ਸੀ । ਹੁਮਾਯੂੰ ਨੇ ਮੁੜ ਆਪਣਾ ਭਾਗ ਅਜਮਾਉਣਾ ਚਾਹਿਆ ਪਰ ਕਨੌਜ ਦੀ ਲੜਾਈ ਵਿਚ (17 ਮਈ, 1540) ਇਸਨੂੰ ਮੁੜ ਹਾਰ ਹੋਈ । ਇਥੋਂ ਨੱਸ ਕੇ ਹੁਮਾਯੂੰ ਆਗਰੇ ਹੁੰਦਾ ਹੋਇਆ ਲਾਹੌਰ ਪੁੱਜਾ । ਇਥੇ ਵੀ ਇਸਦੇ ਭਰਾਵਾਂ ਨੇ ਇਸਦਾ ਵਿਰੋਧ ਕੀਤਾ ਅਤੇ ਮਜ਼ਬੂਰ ਹੋ ਕੇ ਇਸ ਨੂੰ ਸਿੰਧ ਅਤੇ ਰਾਜਪੂਤਾਨੇ ਵਲ ਜਾਣਾ ਪਿਆ । ਪੰਜਾਬ ਉਤੇ ਸ਼ੇਰਸ਼ਾਹ ਨੇ ਅਧਿਕਾਰ ਕਰ ਲਿਆ ।

21 ਅਗਸਤ, 1541 ਨੂੰ ਸਿੰਧ ਵਿਚ ਹੁਮਾਯੂੰ ਨੇ ਹਮੀਦਾ ਬਾਨੋ ਨਾਲ ਵਿਆਹ ਕੀਤਾ । ਮਈ, 1542 ਵਿਚ ਇਹ ਜੋਧਪੁਰ ਗਿਆ । ਉਥੋਂ ਦੇ ਸ਼ਾਸਕ ਮਾਲਦੇਵ ਨੇ ਲਗਭਗ ਇਕ ਸਾਲ ਪਹਿਲਾਂ ਇਸ ਨੂੰ ਸੱਦਾ ਭੇਜਿਆ ਸੀ । ਇਸ ਦੌਰਾਨ ਹਾਲਾਤ ਬਦਲ ਚੁੱਕੇ ਸਨ । ਹੁਮਾਯੂੰ ਨੂੰ ਸ਼ੱਕ ਹੋਇਆ ਕਿ ਮੱਦਦ ਦੀ ਥਾਂ ਤੇ ਕਿਤੇ ਮਾਲਦੇਵ ਉਸ ਨੂੰ ਕੈਦ ਨਾ ਕਰ ਲਵੇ, ਕਿਉਂਕਿ ਸ਼ੇਰਸ਼ਾਹ ਦਾ ਦੂਤ ਜੋਧਪੁਰ ਪੁੱਜ ਚੁੱਕਾ ਸੀ । ਹੁਮਾਯੂੰ ਨੂੰ ਅਮਰਕੋਟ ਵਿਖੇ ਸ਼ਰਨ ਮਿਲੀ । ਇਥੇ 15 ਅਕਤੂਬਰ, 1542 ਨੂੰ ਅਕਬਰ ਦਾ ਜਨਮ ਹੋਇਆ । ਭਾਰਤ ਵਿਚ ਕੋਈ ਆਸ ਨਾ ਵੇਖ ਕੇ ਹੁਮਾਯੂੰ ਇਰਾਨ ਵਲ ਰਵਾਨਾ ਹੋਇਆ ।

ਇਰਾਨ ਵਾਪਸੀ ਤੇ ਉਥੋਂ ਦੇ ਸ਼ੀਆ ਹੁਕਮਰਾਨ ਸ਼ਾਹ ਤਹਮਾਸਪ ਨਾਲ ਹੁਮਾਯੂੰ ਦਾ ਮਤਭੇਦ ਹੋ ਗਿਆ ਪਰ ਬਾਅਦ ਵਿਚ ਸ਼ਾਹ ਨੇ ਇਸ ਨੂੰ ਇਕ ਫ਼ੌਜ ਦਿੱਤੀ । ਹੁਮਾਯੂੰ ਨੇ ਕੰਧਾਰ ਅਤੇ ਕਾਬੁਲ ਤੇ ਅਧਿਕਾਰ ਕੀਤਾ । 1545 ਤੋਂ 1553 ਦਾ ਸਮਾਂ ਭਾਈਆਂ ਦੇ ਸੰਘਰਸ਼ ਦੀ ਕਰੁਣਾਮਈ ਕਹਾਣੀ ਸੀ । ਅੰਤ ਵਿਚ ਹਿੰਦਾਲ ਮਾਰਿਆ ਗਿਆ । ਅਸਕਰੀ ਦੇਸ਼ ਵਿਚੋਂ ਕੱਢ ਦਿੱਤਾ ਗਿਆ ਅਤੇ ਕਾਮਰਾਨ ਨੂੰ ਅੰਨ੍ਹਾ ਕਰ ਦਿੱਤਾ ਗਿਆ ।

ਇਸ ਸਮੇਂ ਸ਼ੇਰਸ਼ਾਹ ਦੇ ਪੁੱਤਰ ਇਸਲਾਮਸ਼ਾਹ ਦੀ ਮੌਤ ਉਪਰੰਤ ਸੂਰ ਵੰਸ਼ ਦਾ ਸਾਮਰਾਜ ਖੇਰੂੰ ਖੇਰੂੰ ਹੋ ਗਿਆ । ਨਵੰਬਰ 1554 ਵਿਚ ਹੁਮਾਯੂੰ ਨੇ ਪੰਜਾਬ ਉਤੇ ਹਮਲਾ ਕੀਤਾ ਅਤੇ ਮਾਛੀਵਾੜੇ ਅਤੇ ਸਰਹਿੰਦ ਦੀਆਂ ਲੜਾਈਆਂ ਵਿਚ ਅਫਗਾਨਾਂ ਨੂੰ ਹਰਾ ਕੇ ਦਿੱਲੀ ਅਤੇ ਆਗਰੇ ਤੇ ਕਬਜ਼ਾ ਕੀਤਾ । ਇਨ੍ਹਾਂ ਜਿੱਤਾਂ ਵਿਚ ਇਸ ਦੇ ਸੈਨਾਪਤੀ ਬੈਰਮ ਖ਼ਾਂ ਨੇ ਮਹੱਤਵਪੂਰਨ ਹਿੱਸਾ ਪਾਇਆ । ਇਸ ਤਰ੍ਹਾਂ ਦੁਬਾਰਾ ਹਾਸਲ ਕੀਤੇ ਰਾਜ ਭਾਗ ਨੂੰ ਹੁਮਾਯੂੰ ਜ਼ਿਆਦਾ ਚਿਰ ਮਾਣ ਨਾ ਸਕਿਆ ਤੇ 26 ਜਨਵਰੀ, 1556 ਨੂੰ ਆਪਣੀ ਲਾਇਬ੍ਰੇਰੀ ਦੀਆਂ ਪੌੜੀਆਂ ਤੋਂ ਡਿੱਗ ਜਾਣ ਕਾਰਨ ਇਸ ਦੀ ਮੌਤ ਹੋ ਗਈ ।

ਹੁਮਾਯੂੰ ਨੇ ਮੁਗ਼ਲ ਚਿੱਤਰਕਲਾ ਨੂੰ ਜਨਮ ਦਿਤਾ । ਮੁਗ਼ਲ ਸਭਿਆਚਾਰ ਪਰੰਪਰਾ ਵਿਚ ਇਸਦਾ ਵਿਸ਼ੇਸ਼ ਯੋਗਦਾਨ ਹੈ । ਇਸਦੇ ਸ਼ਾਸਨਕਾਲ ਦਾ ਵਧੇਰੇ ਸਮਾਂ ਅੰਦਰੂਨੀ ਤੇ ਬਾਹਰਲੇ ਸੰਘਰਸ਼ਾਂ ਵਿਚ ਬੀਤਿਆ ਜਿਸ ਕਰਕੇ ਇਹ ਮੁਗ਼ਲਰਾਜ ਦੀ ਸ਼ਾਸਨ-ਅਵਸਥਾ ਨੂੰ ਸੰਗਠਤ ਰੂਪ ਦੇਣ ਵਿਚ ਕੋਈ ਯੋਗਦਾਨ ਨਹੀਂ ਪਾ ਸਕਿਆ । ਇਸ ਦੀਆਂ ਅਸਫਲਤਾਵਾਂ ਲਈ ਇਸਦੇ ਚਰਿਤਰ ਦੀਆਂ ਕਮੀਆਂ ਭਾਵ ਆਲਸ, ਵਿਲਾਸਤਾ, ਮੁਸ਼ਕਿਲ ਹਾਲਤਾਂ ਵਿਚ ਜਲਦੀ ਨਿਰਨਾ ਨਾ ਕਰ ਸਕਣਾ, ਅੰਧਵਿਸ਼ਵਾਸ ਅਤੇ ਸਮਕਾਲੀ ਪਰਿਸਥਿਤੀਆਂ ਹਨ ।

ਹੁਮਾਯੂੰ ਚੰਗੇ ਡੀਲ-ਡੌਲ ਵਾਲਾ ਤੇ ਕਣਕਵੰਨੇ ਰੰਗ ਦਾ ਇਕ ਖਿੱਚ ਭਰਪੂਰ ਵਿਅਕਤੀ ਸੀ । ਇਹ ਕਈ ਭਾਸ਼ਾਵਾਂ ਦਾ ਵਿਦਵਾਨ ਸੀ । ਇਹ ਫ਼ਾਰਸੀ ਵਿਚ ਕਵਿਤਾ ਲਿਖਦਾ ਸੀ । ਹਿਸਾਬ ਜੋਤਸ਼ ਤੇ ਨਛੱਤਰਵਿਦਿਆ ਵਿਚ ਇਸ ਦੀ ਖ਼ਾਸ ਰੁਚੀ ਸੀ । ਇਸ ਦਾ ਧਾਰਮਕ ਦ੍ਰਿਸ਼ਟੀਕੋਣ ਉਦਾਰ ਸੀ ਅਤੇ ਇਹ ਸੂਫ਼ੀ ਦ੍ਰਿਸ਼ਟੀਕੋਣ ਤੋਂ ਪ੍ਰਭਾਵਤ ਸੀ । ਇਸਨੇ ਇਕ ਸ਼ੀਆ ਔਰਤ ਨਾਲ ਵਿਆਹ ਕੀਤਾ ਤੇ ਅਨੇਕ ਸ਼ੀਆਂ ਅਮੀਰਾਂ ਨੂੰ ਮੁੱਖ ਥਾਂ ਦਿੱਤੀ । ਹਿੰਦੂਆਂ ਪ੍ਰਤੀ ਵੀ ਇਸਦਾ ਦ੍ਰਿਸ਼ਟੀਕੋਣ ਉਦਾਰ ਸੀ ।

ਹੁਮਾਯੂੰ ਨੇ ਸਾਹਿਤ, ਭਵਨ ਨਿਰਮਾਣ-ਕਲਾ, ਚਿੱਤਰਕਲਾ, ਸਭਿਆਚਾਰ ਅਤੇ ਧਾਰਮਕ ਸਹਿਣਸ਼ੀਲਤਾ ਦੇ ਆਧਾਰ ਤੇ ਜਿਸ ਸਾਮਰਾਜ ਦੇ ਨਿਰਮਾਣ ਦੀ ਕਲਪਨਾ ਕੀਤੀ ਸੀ ਉਸ ਨੂੰ ਇਸ ਦੇ ਯੋਗ ਪੁਤਰ ਅਕਬਰ ਮਹਾਨ ਨੇ ਸਾਕਾਰ ਕੀਤਾ ।

ਹ. ਪੁ.—ਹਿੰ. ਵਿ. ਕੋ. 12 : 381

**ਹੁਲਕਰ :** ਇਹ ਇੰਦੌਰ ਦੇ ਸ਼ਾਸਕਾਂ ਦੇ ਮਰਾਠਾ ਪਰਿਵਾਰ ਦਾ ਨਾਂ ਹੈ । ਇਹ ਨਾਂ ਬਾਅਦ ਵਿਚ ਖ਼ਾਨਦਾਨੀ ਨਾਂ ਵਜੋਂ ਵਰਤਿਆ ਗਿਆ । ਸਭ ਤੋਂ ਪਹਿਲਾਂ ਇਹ ਨਾਂ 18ਵੀਂ ਸਦੀ ਦੇ ਆਰੰਭ ਵਿਚ ਇਤਿਹਾਸ ਵਿਚ ਪ੍ਰਵੇਸ਼ ਕੀਤਾ ਜਦੋਂ ਮਲਹਾਰ ਰਾਓ ਹੁਲਕਰ (1694-1766) ਜੋ ਇਕ ਕਿਸਾਨ ਦਾ ਪੁੱਤਰ ਸੀ, ਮਰਾਠਾ ਫ਼ੌਜ ਵਿਚ ਘੋੜ ਸਵਾਰ ਸੈਨਾ ਦਾ ਮੁਖੀ ਬਣਿਆ ਅਤੇ ਜਿਸਨੇ ਬਹੁਤ ਸਾਰੇ ਇਲਾਕੇ ਉਪਰ ਫਤਿਹ ਪ੍ਰਾਪਤ ਕੀਤੀ । ਉਸ ਦਾ ਵਾਰਸ ਜਸਵੰਤ ਰਾਓ ਹੁਲਕਰ 19ਵੀਂ ਸਦੀ ਦੇ ਆਰੰਭ ਵਿਚ ਅੰਗਰੇਜ਼ਾਂ ਨਾਲ ਲੜਿਆ ਅਤੇ 1804 ਵਿਚ ਲਾਰਡ ਲੇਕ ਕੋਲੋਂ ਬੁਰੀ ਤਰ੍ਹਾਂ ਹਾਰ ਗਿਆ । ਮਹਾਰਾਜਾ ਹੁਲਕਰ (ਜਿਸ ਦਾ ਜਨਮ 1906 ਵਿਚ ਹੋਇਆ ਸੀ) ਆਪਣੇ ਪੂਰਵਜ ਦੇ 1926 ਵਿਚ ਸਿੰਘਾਸਨ ਛੱਡਣ ਪਿੱਛੋਂ ਗੱਦੀ ਉਪਰ ਬੈਠਿਆ ।

ਹ. ਪੁ.—ਨਿ. ਕ. ਯੂ ਬਾ. 3 : 770

**ਹੁਲਿਆਰ :** ਇਹ ਸ਼ਹਿਰ ਕਰਨਾਟਕ ਰਾਜ ਦੇ ਟੁਮਕੁਰ ਜ਼ਿਲ੍ਹੇ ਵਿਚ ਚਿਕਨਾਯਕਨਹਲੀ ਤੋਂ 22 ਕਿ. ਮੀ. ਦੀ ਦੂਰੀ ਉਤੇ ਵਾਕਿਆ ਹੈ। ਇਥੋਂ ਮਿਲੇ ਸ਼ਿਲਾਲੇਖਾਂ ਅਤੇ ਹੋਰ ਪੁਰਾਣੀਆਂ ਲੱਭੀਆਂ ਵਸਤਾਂ ਤੋਂ ਇੰਜ ਪਰਤੀਤ ਹੁੰਦਾ ਹੈ ਜਿਵੇਂ ਕਿ ਇਹ ਸਥਾਨ ਪੁਰਾਣੇ ਸਮਿਆਂ ਵਿਚ ਬਹੁਤ ਮਹੱਤਵਪੂਰਨ ਸੀ।

16ਵੀਂ ਸਦੀ ਵਿਚ ਇਹ ਸ਼ਹਿਰ ਹਾਗਲਵਾੜੀ ਦੇ ਰਾਜਿਆਂ ਦੇ ਅਧੀਨ ਸੀ। ਫਿਰ ਇਸ ਨੂੰ ਮੁਗਲਾਂ ਸਮੇਂ ਸਿਰਾ ਪ੍ਰਾਂਤ ਵਿਚ ਮਿਲਾ ਦਿੱਤਾ ਗਿਆ। ਇਸ ਤੋਂ ਬਾਅਦ ਹੈਦਰਅਲੀ ਨੇ ਇਸ ਉੱਤੇ ਕਬਜ਼ਾ ਕਰ ਲਿਆ।

ਸੰਨ 1880 ਵਿਚ ਇਥੇ ਮਿਉਂਸਪਲਟੀ ਕਾਇਮ ਹੋਈ।

ਹ. ਪੁ.—ਇੰਪ. ਗ. ਇੰਡ 13 : 223

**ਹੁਲੀ :** ਇਹ ਕਰਨਾਟਕ ਰਾਜ ਵਿਚ ਬੈਲਗਾਮ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਕਿ ਸੌਨਦਤੀ ਤੋਂ 8 ਕਿ. ਮੀ. ਪੂਰਬ ਵਲ ਵਾਕਿਆ ਹੈ। ਇਥੇ ਇਕ ਪੁਰਾਣਾ ਪ੍ਰਸਿੱਧ ਮੰਦਰ ਹੈ ਜਿਸ ਦੇ ਖੰਡਰਾਤ ਅੱਜ ਵੀ ਮੌਜੂਦ ਹਨ। ਇਹ ਮੰਦਰ ਉਸੇ ਸਥਾਨ ਤੇ ਹੈ ਜਿਥੇ ਆਰੰਭ ਵਿਚ ਇਕ ਜੈਨ ਬਸਤੀ ਸੀ। ਇਸ ਮੰਦਰ ਵਿਚ ਇਕ ਸ਼ਿਲਾਲੇਖ, ਇਕ ਅਜੀਬ ਨਾਗਾ ਮੂਰਤੀ ਅਤੇ ਇਕ ਗਨਪਤੀ ਦੀ ਮੂਰਤੀ ਵੀ ਮੌਜੂਦ ਹੈ।

ਇਹ ਕਿਹਾ ਜਾਂਦਾ ਹੈ ਕਿ ਸੰਨ 1674 ਵਿਚ ਹੁਲੀ ਕਿਲਾ ਸ਼ਿਵਾ ਜੀ ਨੇ ਬਣਵਾਇਆ ਸੀ ਅਤੇ ਉਸ ਦੀ ਮੌਤ ਸਮੇਂ ਇਸ ਕਿਲੇ ਉੱਤੇ ਉਸ ਨੂੰ ਜਨਰਲ ਵੈਲਜ਼ਲੀ ਨੇ ਹੁਲੀ ਦੀ ਰੱਖਿਆ ਸੈਨਾ ਦੀ ਸੁਰੱਖਿਆ ਦਾ ਭਰੋਸਾ ਦਿਵਾਇਆ ਅਤੇ ਉਸਦੇ ਬਦਲੇ ਇਹ ਮੰਗ ਮੰਗੀ ਕਿ ਉਹ ਉਨ੍ਹਾਂ ਤੇ ਕੋਈ ਹਮਲਾ ਨਹੀਂ ਕਰਨਗੇ। ਪਹਿਲੀ ਅਗਸਤ ਨੂੰ ਹੁਲੀ ਦੀ ਸੈਨਾ ਨੇ ਅੰਗਰੇਜ਼ੀ ਫ਼ੌਜ ਦਾ ਸਾਮਾਨ ਲੁੱਟ ਲਿਆ ਜਦੋਂ ਕਿ ਉਹ ਫੌਜ ਇਸ ਕਿਲੇ ਦੇ ਕੋਲੋਂ ਲੰਘ ਰਹੀ ਸੀ। 22 ਅਗਸਤ, ਨੂੰ ਲੈਫਟੀਨੈਂਟ ਕਰਨਲ ਕੈਪਰ ਨੇ ਕਿਲੇ ਤੇ ਹਮਲਾ ਕਰਕੇ ਇਸ ਉਤੇ ਕਬਜ਼ਾ ਕਰ ਲਿਆ।

15° 45′ ਉ. ਵਿਥ.; 75° 10′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 223

**ਹੂਟਨ, ਅਰਨੈਸਟ ਅਲਬਰਟ :** ਸੰਯੁਕਤ ਰਾਜ ਅਮਰੀਕਾ ਦੇ ਇਸ ਮਾਨਵ-ਵਿਗਿਆਨੀ ਨੇ ਮਨੁੱਖੀ ਉਤਪਤੀ ਅਤੇ ਨਸਲੀ ਭਿੰਨਤਾ ਦੀ ਖੋਜ ਕੀਤੀ। ਇਸ ਦਾ ਜਨਮ 20 ਨਵੰਬਰ, 1887 ਨੂੰ ਕਲੀਮੈਂਨਸਵਿਲੇ ਵਿਖੇ ਹੋਇਆ। ਇਸ ਨੇ ਮਾਨਵ-ਵਿਗਿਆਨ ਉੱਤੇ ਕਈ ਲੋਕ-ਪ੍ਰਿਯ ਲੇਖ ਲਿਖੇ। ਹਰਵਰਡ ਯੂਨੀਵਰਸਿਟੀ ਨੂੰ ਇਸ ਨੇ ਸੰਯੁਕਤ ਰਾਜ ਦਾ ਫ਼ਿਜ਼ੀਕਲ-ਮਾਨਵ-ਵਿਗਿਆਨ ਦਾ ਮੁੱਖ ਕੇਂਦਰ ਬਣਾਇਆ। ਇਸੇ ਯੂਨੀਵਰਸਿਟੀ ਵਿਚ ਹੀ 1913 ਤੋਂ ਪੜ੍ਹਾਉਣ ਲਗ ਗਿਆ ਅਤੇ 1930 ਤੋਂ 1954 ਤੱਕ ਪ੍ਰੋਫ਼ੈਸਰ ਦੇ ਤੌਰ ਤੇ ਕੰਮ ਕੀਤਾ। 'ਦੀ ਐਂਸ਼ੀਏਂਟ ਇਨਹੈਬੀਟੈਂਟਸ ਆਫ਼ ਦੀ ਕੈਨੇਰੀ ਆਈਲੈਂਡਜ਼' (1925) ਇਸ ਦੀ ਪਹਿਲੀ ਅਤੇ ਵੱਡਮੁੱਲੀ ਕਿਰਤ ਸੀ। ਸੰਨ 1930 ਦੇ ਲਗਭਗ ਇਸ ਨੇ ਸੰਯੁਕਤ ਰਾਜ ਦੇ ਅਪਰਾਧੀਆਂ ਦਾ ਇਸ ਪੱਖ ਤੋਂ ਸਰਵੇਖਣ ਕੀਤਾ ਕਿ ਕੀ ਇਨ੍ਹਾਂ ਦਾ ਵਤੀਰਾ ਨਸਲ ਜਾਂ ਸਿਹਤ ਨਾਲ ਸਬੰਧਤ ਹੈ। ਇਸ ਵਿਸ਼ੇ ਤੇ ਇਸ ਦੀਆਂ ਦੋ ਪ੍ਰਸਿੱਧ ਰਚਨਾਵਾਂ 'ਦੀ ਅਮੈਰੀਕਨ ਕ੍ਰਿਮੀਨਲ' (1939) ਅਤੇ 'ਕਰਾਈਮ ਐਂਡ ਦੀ ਮੈਨ' (1939) ਹਨ। ਇਸ ਦੀਆਂ ਆਮ-ਵਾਕਫ਼ੀ ਦੀਆਂ ਕੁਝ ਪੁਸਤਕਾਂ ਵੀ ਕਾਫ਼ੀ ਪ੍ਰਸਿੱਧ ਹੋਈਆਂ ਜਿਵੇਂ 'ਅਪ ਫਰਾਮ ਦੀ ਏਪ' (1930), 'ਏਪਸਮੈੱਨ ਐਂਡ ਮੋਰਨਜ਼' (1937), 'ਵਾਇ ਮੈੱਨ ਬੀਹੇਵ ਲਾਈਕ ਏਪਸ ਐਂਡ ਵਾਈਸ-ਵਰਸਾ' (1940) ਅਤੇ 'ਮੈਨਜ਼ ਪੂਅਰ ਰਿਲੇਸ਼ਨਜ਼' (1942) ਆਦਿ।

3 ਮਈ, 1954 ਨੂੰ ਕੈਂਬਰਿਜ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 123

**ਹੂਪਰ, ਹੋਰੇਸ ਐਵਰੇਟ :** ਇਹ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦਾ ਪ੍ਰਕਾਸ਼ਕ ਸੀ, ਜਿਸ ਦਾ ਜਨਮ ਅਮਰੀਕਾ ਵਿਚਵਰਸੈਸਟਰ ਵਿਖੇ 8 ਦਸੰਬਰ, 1859 ਨੂੰ ਹੋਇਆ ਸੀ। ਇਸਦਾ ਪਿਤਾ 'ਰਾਜਾ, ਹੂਪਰ ਦੇ ਖ਼ਾਨਦਾਨਵਿਚੋਂ ਸੀ। 16 ਸਾਲ ਦੀ ਉਮਰ ਵਿਚ ਸਕੂਲੀ ਵਿਦਿਆ ਖ਼ਤਮ ਕਰਨ ਉਪਰੰਤ ਇਸ ਨੇ ਕੁਝ ਪੁਸਤਕ ਭੰਡਾਰਾਂ ਵਿਚ ਕਲਰਕ ਵਜੋਂ ਕੰਮ ਕੀਤਾ ਅਤੇ ਪਿੱਛੋਂ ਡੈਨਵਰ ਜਾ ਕੇ ਹੋਰਨਾਂ ਨਾਲ ਰਲ ਕੇ ਪੱਛਮੀ ਰਾਜਾਂ ਵਿਚ ਕਿਤਾਬਾਂ ਵੇਚਣ ਲਈ ਵੈਸਟਰਨ ਬੁੱਕ ਅਤੇ ਸਟੇਸ਼ਨਰੀ ਕੰਪਨੀ ਦਾ ਪ੍ਰਬੰਧ ਕੀਤਾ। 1893 ਵਿਚ ਇਸਨੇ ਆਪਣਾ ਹੈਡਕੁਆਰਟਰ ਸ਼ਿਕਾਗੋ ਵਿਖੇ ਬਦਲ ਲਿਆ ਜਿਥੇ ਬੜੀ ਸਫਲਤਾ ਨਾਲ 'ਸੈਂਚਰੀ ਡਿਕਸ਼ਨਰੀ' ਦੀ ਵਿਕਰੀ ਦਾ ਪ੍ਰਬੰਧ ਕੀਤਾ। ਹੌਲੀ ਹੌਲੀ ਹੋਰ ਪ੍ਰਕਾਸ਼ਕਾਂ ਨਾਲ ਰਲਕੇ ਇਸਨੇ 'ਐਨਸਾਈਕਲੋਪੀਡੀਆ ਬ੍ਰਿਟੈਨਿਕਾ' ਨੂੰ ਦੁਬਾਰਾ ਛਾਪਣ ਦੇ ਹੱਕ ਇਸਦੇ ਪ੍ਰਕਾਸ਼ਕਾਂ ਏ ਅਤੇ ਸੀ ਬਲੈਕ ਕੋਲੋਂ ਲੈ ਲਏ। ਐਨਸਾਈਕਲੋਪੀਡੀਆ ਬ੍ਰਿਟੈਨਿਕਾਂ ਨੂੰ ਦੁਬਾਰਾ ਛਪਵਾਉਣ ਤੇ ਵਿਕਰੀ ਲਈ ਇਸ ਨੇ 'ਟਾਈਮਜ਼' (ਲੰਡਨ) ਪਾਸੋਂ ਸਹਾਇਤਾ ਪ੍ਰਾਪਤ ਕੀਤੀ। ਇਸ ਨੇ ਸੈੱਟ ਦੀ ਕੀਮਤ ਘਟਾ ਦਿੱਤੀ ਅਤੇ ਇਸ ਦੀ ਕੀਮਤ ਕਿਸ਼ਤਾਂ ਰਾਹੀਂ ਵਸੂਲ ਕਰਨ ਦੀ ਯੋਜਨਾ ਚਾਲੂ ਕੀਤੀ, ਜਿਸ ਨਾਲ ਵਿਕਰੀ ਵਿਚ ਬਹੁਤ ਹੀ ਵਾਧਾ ਹੋਇਆ।

1903 ਵਿਚ ਹੂਪਰ ਨੇ 'ਐਨਸਾਈਕਲੋਪੀਡੀਆ ਬ੍ਰਿਟੈਨਿਕਾ' ਦੀ ਸਮੁੱਚੇ ਤੌਰ ਤੇ ਨਵੀਂ ਐਡੀਸ਼ਨ ਤਿਆਰ ਕਰਨ ਲਈ ਕਦਮ ਚੁੱਕਿਆ। ਇਹ ਐਡੀਸ਼ਨ 1910-11 ਵਿਚ ਸਫ਼ਲਤਾ ਨਾਲ ਛਪ ਗਈ। ਮਾਹਿਰ ਵਿਕਰੇਤੇ ਅਤੇ ਦਲੇਰ ਵਿਉਂਤਕਾਰ ਹੂਪਰ ਦਾ ਝੁਕਾਓ ਪੁਸਤਕਾਂ ਛਾਪਣ ਵਲ ਵਧੇਰੇ ਸੀ। ਜਦੋਂ 13 ਜੂਨ, 1922 ਨੂੰ ਬੈਡਫ਼ਰਡ ਹਿਲਜ਼, ਨਿਊਯਾਰਕ ਵਿਖੇ ਇਸਦੀ ਮੌਤ ਹੋਈ ਤਾਂ 'ਨਿਊਯਾਰਕ ਟਾਈਮਜ਼' ਨੇ ਇਸ ਸਬੰਧੀ ਲਿਖਿਆ ਕਿ "ਜਨਤਾ ਦੇ ਵਿਚਾਰ ਵਿਚ ਇਸਦੀ ਸਫਲਤਾ ਵਿਚੋਂ ਇਸਦੇ ਕਾਰਵਿਹਾਰ ਦੀ ਮੌਲਿਕਤਾ, ਬਹਾਦਰੀ ਅਤੇ ਪ੍ਰਤਿਭਾ ਦੀ ਝਲਕ ਮਿਲਦੀ ਹੈ। ਬਹੁਤ ਸਾਰੇ ਪ੍ਰਸਿੱਧ ਵਿਦਵਾਨ ਉਹ ਕੁਝ ਨਾ ਕਰ ਸਕੇ ਜੋ ਇਸਨੇ ਜਨਤਕ ਜਾਗਰਤੀ ਲਈ ਕੀਤਾ।"

ਹ. ਪੁ —ਐਨ. ਬ੍ਰਿ. 11 : 730

**ਹੂਰ :** ਅਪਸਰਾਂ, ਬਹਿਸ਼ਤ ਦੀਆਂ ਕੁਆਰੀਆਂ ਇਸਤਰੀਆਂ, ਜੋ ਇਸਲਾਮ ਅਨੁਸਾਰ ਮੋਮਨਾਂ ਨੂੰ ਪ੍ਰਾਪਤ ਹੁੰਦੀਆਂ ਹਨ। ਇਹ ਉਨ੍ਹਾਂ ਯੋਧਿਆਂ ਨੂੰ ਵੀ ਮਿਲਦੀਆਂ ਹਨ ਜੋ ਜੰਗ ਵਿਚ ਧਰਮ ਅਨੁਸਾਰ ਬੇਖੌਫ਼ ਜਾਨ ਦਿੰਦੇ ਹਨ। ਕੁਰਾਨ ਅਨੁਸਾਰ ਹੂਰਾਂ ਨੂੰ ਪਵਿੱਤਰ ਪਤਨੀਆਂ ਕਿਹਾ ਜਾਂਦਾ ਹੈ ਅਤੇ ਉਹ ਸਰੀਰਿਕ ਅਪਵਿਤਰਤਾ ਅਤੇ ਆਚਰਨਕ ਨੁਕਸਾਂ ਤੋਂ ਉੱਪਰ ਹੁੰਦੀਆਂ ਹਨ। ਇਨ੍ਹਾਂ ਨੂੰ ਪਤੀ ਤੋਂ ਬਿਨਾਂ ਕੋਈ ਪਰਾਇਆ ਪੁਰਸ਼ ਨਹੀਂ ਛੂਹ ਸਕਦਾ। ਸਰੀਰਿਕ ਸੁੰਦਰਤਾ ਦੇ ਪੱਖ ਤੋਂ ਇਹ ਇਤਨੀਆਂ ਪਾਰਦਰਸ਼ੀ ਹੁੰਦੀਆਂ ਹਨ ਕਿ ਉਨ੍ਹਾਂ ਦੀਆਂ ਹੱਡੀਆਂ ਉਤਲਾ ਮਾਸ ਸਤੱਰ ਰੇਸ਼ਮੀ ਕਪੜਿਆਂ ਵਿਚੋਂ ਵੀ ਦਿਸਦਾ ਹੈ।

ਹ. ਪੁ.—ਮ. ਕੋ. ; ਸ਼ਾ. ਐਨ. ਇਸ. 141

**ਹੂਵਰ, ਹਰਬਰਟ ਕਲਾਰਕ :** ਇਹ ਸੰਯੁਕਤ ਰਾਜ (ਅਮਰੀਕਾ) ਦਾ 31ਵਾਂ ਪ੍ਰਧਾਨ ਸੀ। ਇਸਦਾ ਜਨਮ ਵੈਸਟ ਬ੍ਰਾਂਚ ਆਈਓਵਾ ਵਿਖੇ 10 ਅਗਸਤ, 1874 ਨੂੰ ਹੋਇਆ। ਜਦੋਂ ਇਹ ਛੇ ਸਾਲ ਦਾ ਹੋਇਆ ਤਾਂ ਇਸਦਾ ਪਿਤਾ ਪ੍ਰਲੋਕ ਸਿਧਾਰ ਗਿਆ। ਇਸਦੀ ਮਾਂ ਇਕ ਸਕੂਲ ਅਧਿਆਪਕਾ ਸੀ। ਜਦੋਂ ਇਹ ਅੱਠ ਸਾਲ ਦਾ ਹੋਇਆ ਤਾਂ ਇਸਦੀ ਮਾਂ ਦੀ ਵੀ ਮੌਤ ਹੋ ਗਈ। ਮਾਂ ਪਿਛੋਂ ਇਸਦੀ ਸਰਪ੍ਰਸਤੀ ਇਸਦੇ ਚਾਚੇ ਨੂੰ ਸੌਂਪ ਦਿੱਤੀ ਗਈ ਜੋ



ਹਰਬਰਟ ਕਲਾਰਕ ਹੂਵਰ

ਕਿ ਨਿਊਬਰਗ ਓਰ ਵਿਖੇ ਡਾਕਟਰੀ ਕਰਦਾ ਸੀ ।

1895 ਵਿਚ ਹੂਵਰ ਸਟੈਨਫ਼ਰਡ ਤੋਂ ਗਰੈਜੂਏਸ਼ਨ ਕਰਨ ਪਿਛੋਂ ਕੈਲਿਫੋਰਨੀਆ ਮਾਈਨਜ਼ ਵਿਚ ਮਜ਼ਦੂਰ ਲੱਗ ਗਿਆ । ਬਾਅਦ ਵਿਚ ਇਹ ਸਾਨ ਫਰਾਂਸਿਸਕੋ ਕੈਲਿਫੋਰਨੀਆ ਵਿਖੇ ਮਾਈਨਿੰਗ ਇੰਜੀਨੀਅਰ ਲੂਈ ਜੈਨੀ ਦੇ ਸਟਾਫ਼ ਵਿਚ ਭਰਤੀ ਹੋ ਗਿਆ । ਅਕਤੂਬਰ, 1897 ਵਿਚ ਇਹ ਲੰਡਨ ਦੀ ਬੀਵਿਕ ਮੋਰਿੰਗ ਐਂਡ ਕੰਪਨੀ ਵਿਚ ਲੱਗ ਗਿਆ । ਇਸੇ ਕੰਪਨੀ ਨੇ ਇਸਨੂੰ ਚੀਨ ਸਰਕਾਰ ਦੇ ਨਵੇਂ ਸੰਗਠਤ ਬਿਊਰੋ ਆਫ਼ ਮਾਈਨਜ਼ ਵਿਚ ਚੀਫ਼ ਇੰਜੀਨੀਅਰ ਬਣਾ ਦਿੱਤਾ ।

ਅਗਸਤ, 1914 ਵਿਚ ਵਿਸ਼ਵ-ਯੁੱਧ ਦੇ ਛਿੜ ਜਾਣ ਸਮੇਂ ਹੂਵਰ ਲੰਡਨ ਵਿਚ ਅਮਰੀਕਨ ਕਮੇਟੀ ਦਾ ਚੇਅਰਮੈਨ ਬਣਿਆ । ਅਪਰੈਲ, 1917 ਵਿਚ ਸੰਯੁਕਤ ਰਾਜ ਦੇ ਵਿਸ਼ਵ ਯੁੱਧ ਵਿਚ ਸ਼ਾਮਲ ਹੋਣ ਤੇ ਹੂਵਰ ਸੰਯੁਕਤ ਰਾਜ ਵਿਚ ਵਾਪਸ ਆ ਗਿਆ । ਅਗਸਤ ਵਿਚ ਪ੍ਰਧਾਨ ਵੁਡਰੋ ਵਿਲਸਨ ਨੇ ਇਸਨੂੰ ਸੰਯੁਕਤ ਰਾਜ ਦਾ ਖੁਰਾਕ ਪ੍ਰਬੰਧਕ ਬਣਾ ਦਿੱਤਾ । ਇਸਨੇ ਇਸ ਸਮੇਂ ਸੰਯੁਕਤ ਰਾਜ ਦੀ ਗਰੇਨ ਕਾਰਪੋਰੇਸ਼ਨ, ਸ਼ੂਗਰ ਈਕਵਲਾਈਜ਼ੇਸ਼ਨ ਬੋਰਡ ਅਤੇ ਫੂਡ ਪਰਚੇਜ਼ ਬੋਰਡ ਨੂੰ ਸੰਗਠਤ ਕੀਤਾ ।

1921 ਵਿਚ ਹੂਵਰ ਨੇ ਪ੍ਰਧਾਨ ਵਾਰਨ ਜੀ. ਹਾਰਡਿੰਗ ਦੇ ਮੰਤਰੀ ਮੰਡਲ ਵਿਚ ਕਾਮਰਸ ਦੇ ਮੰਤਰੀ ਦੇ ਤੌਰ ਤੇ ਆਪਣਾ ਜੀਵਨ ਆਰੰਭ ਕੀਤਾ । 1922 ਵਿਚ ਹੂਵਰ ਨੇ ਅਮਰੀਕਨ ਚਾਈਲਡ ਹੈਲਥ ਐਸੋਸੀ-ਏਸ਼ਨ ਸੰਗਠਤ ਕੀਤੀ ਅਤੇ ਇਸਦਾ ਪ੍ਰਧਾਨ ਬਣਿਆ ।

ਅਗਸਤ, 1927 ਵਿਚ ਪ੍ਰਧਾਨ ਕੈਲਵਿਕ ਕੂਲਿਜ ਦੇ ਦੋਬਾਰਾ ਚੋਣ ਨਾ ਲੜਨ ਦੇ ਫੈਸਲੇ ਪਿਛੋਂ ਰੀਪਬਲੀਕਨ ਪਾਰਟੀ ਨੇ ਜੂਨ, 1928 ਵਿਚ ਆਪਣੀ ਨੈਸ਼ਨਲ ਕਨਵੈਨਸ਼ਨ (ਜੋ ਕਿ ਕੈਨਜ਼ਾਸ ਵਿਚ ਹੋਈ) ਵਿਚ ਪ੍ਰਧਾਨਗੀ ਦੀ ਚੋਣ ਲਈ ਹੂਵਰ ਦੀ ਨਾਮਜ਼ਦਗੀ ਬਹੁਮੱਤ ਨਾਲ ਕਰ ਦਿਤੀ । ਇਸਨੇ ਆਪਣੀ ਚੋਣ ਮੁਹਿੰਮ ਵਿਚ ਕੇਵਲ 7 ਭਾਸ਼ਨ ਦਿੱਤੇ ਅਤੇ ਜਿੱਤ ਪ੍ਰਾਪਤ ਕਰ ਲਈ । ਮਾਰਚ, 1929 ਵਿਚ ਇਸਦੇ ਪ੍ਰਧਾਨ ਬਣਨ ਪਿੱਛੋਂ ਲੋਕਾਂ ਨੂੰ ਇਸਤੋਂ ਬੇਹੱਦ ਆਸਾਂ ਸਨ । 1929 ਦੀ ਪੱਤਝੜ ਵਿਚ ਸਟਾਕ ਐਕਸਚੇਂਜ ਵਿਚ ਪਤਨ ਆਉਣ ਨਾਲ ਕਾਰੋਬਾਰ ਵਿਚ ਮੰਦਵਾੜਾ ਅਤੇ ਰਾਸ਼ਟਰੀ ਪੱਧਰ ਤੇ ਬੇਰੋਜ਼ਗਾਰੀ ਵਧ ਗਈ । ਇਹਨਾਂ ਸਾਰੀਆਂ ਸਮੱਸਿਆਵਾਂ ਤੋਂ ਬਿਨਾਂ 1930 ਵਿਚ ਖੇਤੀਬਾੜੀ ਰਾਜਾਂ ਵਿਚ ਸੋਕਾ ਪੈ ਗਿਆ । ਅੰਤ ਵਿਚ ਇਹ ਸੋਕੇ ਦੇ ਘੇਰੇ ਹੋਏ ਕਿਸਾਨਾਂ ਅਤੇ ਵਿਤੀ ਸੰਸਥਾਵਾਂ ਨੂੰ ਕੁਝ ਹੱਦ ਤੱਕ ਫ਼ੈਡਰਲ ਫ਼ਾਰਮ ਬੋਰਡ ਤੋਂ ਫ਼ੈਡਰਲ ਸਹਾਇਤਾ ਦਿਵਾਉਣ ਵਿਚ ਕਾਮਯਾਬ ਹੋ ਗਿਆ ਪਰੰਤੂ ਇਸਦਾ ਵਤੀਰਾ ਸ਼ਹਿਰੀ ਬੇਰੋਜ਼ਗਾਰ ਲੋਕਾਂ ਨੂੰ ਫ਼ੈਡਰਲ ਸਹਾਇਤਾ ਦਿਵਾਉਣ ਦੇ ਵਿਰੁੱਧ ਸੀ ਕਿਉਂਕਿ ਇਸਦਾ ਵਿਚਾਰ ਸੀ ਕਿ ਅਜਿਹੀ ਸਹਾਇਤਾ ਰਿਸ਼ਵਤਖੋਰੀ ਅਤੇ ਬੇਕਾਰੀ ਨੂੰ ਵਧਾਵੇਗੀ ।

1932 ਵਿਚ ਇਸ ਨੂੰ ਪ੍ਰਧਾਨਗੀ ਚੋਣ ਲਈ ਦੋਬਾਰਾ ਨਾਮਜ਼ਦ ਕੀਤਾ ਗਿਆ ਪਰ ਇਹ ਫਰੈਂਕਲਿਨ ਡੀ ਰੂਜ਼ਵੈਲਟ ਦੇ ਮੁਕਾਬਲੇ ਤੇ ਬਹੁਤ ਬੁਰੀ ਤਰ੍ਹਾਂ ਹਾਰਿਆ । ਦੂਜੇ ਵਿਸ਼ਵ ਯੁੱਧ ਪਿਛੋਂ ਇਸ ਨੂੰ ਦੋ ਫ਼ੈਡਰਲ ਕਮਿਸ਼ਨਾਂ ਦਾ ਮੁਖੀ ਬਣਾਇਆ ਗਿਆ । ਇਸ ਨੇ ਇਕ ਛੋਟੀ ਅਤੇ ਪ੍ਰਭਾਵਸ਼ਾਲੀ ਪੁਸਤਕ ਅਮਰੀਕਨ ਵਿਅਕਤੀਵਾਦ (1922) ਲਿਖੀ ਅਤੇ ਬਾਅਦ ਵਿਚ ਪਹਿਲੇ ਵਿਸ਼ਵ ਯੁੱਧ ਪਿਛੋਂ ਦੀਆਂ ਸਮੱਸਿਆਵਾਂ ਅਤੇ ਆਪਣੀ ਸਵੈਜੀਵਨੀ ਆਦਿ ਪੁਸਤਕਾਂ ਲਿਖੀਆਂ ।

ਇਸ ਦੀ ਮੌਤ ਨਿਊਯਾਰਕ ਸ਼ਹਿਰ ਵਿਖੇ 20 ਅਕਤੂਬਰ, 1964 ਨੂੰ ਹੋਈ ।

ਹ. ਪੁ—ਐਨ. ਬ੍ਰਿ. ਮਾ. 5 : 123

**ਹੇ, ਆਲੀਵਰ ਪੇਰੀ :** ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਫ਼ਾੱਸਿਲ-ਵਿਗਿਆਨੀ ਸੀ ਜਿਸ ਨੇ ਰੀੜ੍ਹਧਾਰੀ ਜੀਵਾਂ ਦੇ ਪਥਰਾਟਾਂ ਬਾਰੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ । ਇਸ ਦਾ ਜਨਮ 22 ਮਈ, 1846 ਨੂੰ ਸਾਲੂਡਾ, ਇੰਡੀਆਨਾ ਵਿਖੇ ਹੋਇਆ । ਇਸ ਨੇ 1870 ਵਿਚ ਯੂਰੀਕਾ ਕਾਲਜ, ਇੱਲਿਨਾੱਇਜ਼ ਤੋਂ ਗ੍ਰੈਜੂਏਸ਼ਨ ਕੀਤੀ । ਇਸੇ ਸਾਲ ਇਹ ਇਥੇ ਹੀ ਪ੍ਰਕ੍ਰਿਤਕ-ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਹੋ ਗਿਆ । ਸੰਨ 1874 ਤੋਂ 1876 ਤਕ ਆਸਕਾਲੂਸਾ ਕਾਲਜ, ਆਈਓਵਾ ਵਿਖੇ ਅਤੇ 1877-1878 ਤਕ ਐਬਿੰਗਡਨ ਕਾਲਜ, ਇੱਲਿਨਾੱਇਜ਼ ਵਿਖੇ ਇਸੇ ਆਸਾਮੀ ਤੇ ਕੰਮ ਕਰਦਾ ਰਿਹਾ । ਸੰਨ 1879 ਵਿਚ ਇਹ ਬੱਟਲਰ ਯੂਨੀਵਰਸਿਟੀ ਵਿਚ ਜੀਵ-ਵਿਗਿਆਨ ਅਤੇ ਭੂ-ਵਿਗਿਆਨ ਦਾ ਪ੍ਰੋਫ਼ੈਸਰ ਲਗ ਗਿਆ । ਇਥੇ ਇਸ ਨੇ 1892 ਤਕ ਕੰਮ ਕੀਤਾ । ਸੰਨ 1895-1897 ਤਕ ਇਹ ਸ਼ਿਕਾਗੋ ਵਿਖੇ ਫੀਲਡ ਮਿਊਜ਼ੀ-ਅਮ ਆਫ਼ ਨੈਚੁਰਲ ਹਿਸਟਰੀ ਵਿਚ ਬਤੌਰ ਸਹਾਇਕ ਕਿਊਰੇਟਰ (ਜੀਵ-ਵਿਗਿਆਨ) ਲਗਾ ਰਿਹਾ । ਇਸ ਤੋਂ ਮਗਰੋਂ 1901 ਤੋਂ 1907 ਤਕ ਇਸ ਨੇ ਨਿਊਯਾਰਕ ਵਿਖੇ ਅਮਰੀਕਨ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ ਵਿਚ ਕੰਮ ਕੀਤਾ । ਸੰਨ 1912 ਤੋਂ 1926 ਤਕ ਇਸ ਨੇ ਵਾਸ਼ਿੰਗਟਨ ਦੀ ਕਾਰਨੇਜੀ ਸੰਸਥਾ ਵਿਚ ਰੀੜ੍ਹਧਾਰੀ ਜੀਵਾਂ ਉਤੇ ਖੋਜ ਕੀਤੀ । ਇਸ ਨੇ ਆਪਣੇ ਜੀਵਨ ਕਾਲ ਵਿਚ ਆਰਕੈਨਜ਼ਾਸ (1884-1888), ਇੰਡਿਆਨਾ (1891-94 ਅਤੇ 1911-12) ਅਤੇ ਆਈਓਵਾ (1911-13) ਵਿਖੇ ਭੂ-ਵਿਗਿਆਨ ਸਬੰਧੀ ਸਰਵੇ ਦੇ ਮਹਿਕਮਿਆਂ ਵਿਚ ਬਤੌਰ ਸਹਾਇਕ ਦੇ ਨੌਕਰੀ ਕੀਤੀ ।

ਹੇ ਦੀਆਂ ਲਿਖੀਆਂ ਪੁਸਤਕਾਂ ਵਿਚੋਂ ਕੁੱਝ ਪ੍ਰਮੁੱਖ ਜੋ ਇਸ ਨੇ ਫ਼ਾੱਸਿਲ-ਵਿਗਿਆਨ ਬਾਰੇ ਲਿਖੀਆਂ ਹੇਠ ਦਿੱਤੀਆਂ ਹਨ :—

'ਦੀ ਬਿਬਲੀਓਗ੍ਰਾਫ਼ੀ ਐਂਡ ਕੈਟਾਲਾਗ ਆਫ਼ ਦੀ ਫ਼ਾੱਸਿਲ ਵਰਟੀ-ਬਰੇਟਾ ਆਫ਼ ਨਾਰਥ ਅਮਰੀਕਾ' (1902); 'ਦੀ ਫ਼ਾੱਸਿਲ ਟਰਟਲਜ਼ ਆਫ਼ ਨਾਰਥ ਅਮਰੀਕਾ (1908)'; 'ਪਲਾਈਸਟੋਸੀਨ ਪੀਰੀਅਡ ਇਨ ਇੰਡੀਆਨਾ ਐਂਡ ਇਟਸ ਵਰਟੀਬਰੇਟਸ (1912)'; 'ਪਲਾਈ-ਸਟੋਸੀਨ ਮੈਮਲਜ਼ ਆਫ਼ ਆਈਓਵਾ (1914)' ਅਤੇ ਉੱਤਰੀ ਅਮਰੀਕਾ ਵਿਚ ਪਲਾਈਸਟੋਸੀਨ ਯੁਗ ਦੇ ਰੀੜ੍ਹਧਾਰੀਆਂ ਦਾ ਅਧਿਐਨ ਤਿੰਨ ਜਿਲਦਾਂ ਵਿਚ ਛਪਿਆ ਹੈ ।

ਇਹ ਵਾਸ਼ਿੰਗਟਨ ਵਿਖੇ 2 ਨਵੰਬਰ, 1930 ਨੂੰ ਸਵਰਗਵਾਸ ਹੋ ਗਿਆ ।

ਹ. ਪੁ.—ਐਨ. ਬ੍ਰਿ. 11 : 190

**ਹੇਸਟਿੰਗਜ਼ :** ਇਹ ਸੰਯੁਕਤ ਰਾਜ ਦੇ ਨੈਬਰਾਸਕਾ ਰਾਜ ਦੀ ਐਡਮਜ਼ ਕਾਊਂਟੀ ਦਾ ਸਦਰ ਮੁਕਾਮ ਹੈ । ਇਹ ਸਮੁੰਦਰ ਤੱਟ ਤੋਂ 590 ਮੀ. ਤੋਂ ਉੱਚਾ ਵਸਿਆ ਹੋਇਆ ਹੈ । ਇਹ ਸ਼ਹਿਰ 1872 ਵਿਚ ਸਥਾਪਤ ਹੋਇਆ ਸੀ ।

ਸੇਂਜੂ ਜ਼ਰਖੇਜ਼ ਭੂਮੀ ਵਿਚ ਸਥਿਤ ਹੋਣ ਦੇ ਕਾਰਨ, ਇਹ ਅਨਾਜ ਦੀ ਇਕ ਵੱਡੀ ਮੰਡੀ ਹੈ । ਇਥੇ ਖੇਤੀਬਾੜੀ ਦੇ ਸੰਦ, ਸਿੰਜਾਈ ਦੇ ਯੰਤਰ, ਧਾਤ ਦੀਆਂ ਚਾਦਰਾਂ, ਮਸ਼ੀਨਾਂ ਦਾ ਸਾਮਾਨ, ਏਅਰ ਕੰਡੀਸ਼ਨ ਮਸ਼ੀਨਰੀ ਅਤੇ ਭੋਜਨ ਸਮੱਗਰੀ ਤਿਆਰ ਕਰਨ ਦੇ ਉਦਯੋਗ ਸਥਾਪਤ ਹਨ ।

ਇਥੇ ਹੇਸਟਿੰਗਜ਼ ਕਾਲਜ (1882), ਮੇਰੀ ਲੇਨਿੰਗ ਸਕੂਲ ਆਫ਼ ਨਰਸਿੰਗ ਅਤੇ ਇਮੈਕੁਲੇਟ ਕਾੱਨਸੈਪਸ਼ਨ ਮਾਨੈਸਟਰੀ ਵਿਦਿਅਕ ਸੰਸ-ਥਾਵਾਂ ਹਨ ।

ਇਸ ਦੀ ਨਗਰਪਾਲਕਾ ਦੇ ਅਜਾਇਬ ਘਰ 'ਦੀ ਹਾਊਸ ਆਫ਼ ਯੈਸਟਰਡੇ' ਵਿਚ ਇਤਿਹਾਸਕ, ਭੂ-ਗਰਭੀ ਤੇ ਜੀਵਨ-ਵਿਗਿਆਨ ਸਬੰਧੀ ਚੀਜ਼ਾਂ ਇਕੱਤਰ ਹਨ । ਇਸ ਸ਼ਹਿਰ ਵਿਚ 7 ਪਬਲਿਕ ਪਾਰਕ ਹਨ ਅਤੇ ਇਸ ਦੇ ਪੂਰਬ ਵੱਲ 6. ਕਿ. ਮੀ. ਦੀ ਦੂਰੀ ਤੇ ਅਮਰੀਕਾ ਦੀ ਜਲ-

ਨਾ ਦੇ ਜੰਗੀ ਸਾਮਾਨ ਦਾ ਡੀਪੂ ਹੈ। ਇਥੇ ਇਕ ਹਵਾਈ ਅਡਾ ਭੀ ਹੈ।

ਆਬਾਦੀ—23,045 (1980)

40° 35′ ਉ. ਵਿਥ.; 98°23′ ਪੱ. ਲੰਬ.

ਹ. ਪੁ.—ਐਨ.ਬ੍ਰਿ. 11 : 248 ; ਐਨ. ਅਮੈ. 13

**ਹੇਸਟਿੰਗਜ਼, ਫ਼੍ਰਾਂਸਿਸ ਰਾਊਡਨ :** ਇਹ ਇਕ ਅੰਗਰੇਜ਼ ਸੈਨਿਕ ਅਤੇ ਪ੍ਰਸ਼ਾਸਕ ਸੀ। ਇਸ ਦਾ ਜਨਮ 9 ਦਸੰਬਰ, 1754 ਨੂੰ ਸਰ ਜਾਹਨ ਰਾਊਡਨ ਦੇ ਘਰ ਹੋਇਆ। ਇਸ ਨੇ ਹੈਰੋ ਅਤੇ ਆਕਸਫੋਰਡ ਵਿਖੇ ਸਿੱਖਿਆ ਪ੍ਰਾਪਤ ਕੀਤੀ। 1771 ਵਿਚ ਇਹ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਅਮਰੀਕਾ ਦੀ ਆਜ਼ਾਦੀ ਦੀ ਜੰਗ ਵਿਚ ਉੱਘੀ ਸੇਵਾ ਕਰਨ ਕਰਕੇ ਇਸ ਨੂੰ 1783 ਵਿਚ ਬੈਰਨ ਬਣਾ ਦਿੱਤਾ ਗਿਆ। 1793 ਵਿਚ ਇਹ ਆਪਣੇ ਪਿਤਾ ਪਿੱਛੋਂ ਅਰਲ ਆਫ਼ ਮੋਇਰਾਂ ਬਣਿਆ।

1813 ਵਿਚ ਇਹ ਬੰਗਾਲ ਦਾ ਗਵਰਨਰ ਜਨਰਲ ਅਤੇ ਭਾਰਤੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ ਨਿਯੁਕਤ ਕੀਤਾ ਗਿਆ। ਅੰਦਰੂਨੀ ਮਾਮਲਿਆਂ ਵਿਚ ਇਹ ਕਾਮਯਾਬ ਪ੍ਰਸ਼ਾਸਕ ਅਤੇ ਹੁਨਰਮੰਦ ਜਰਨੈਲ ਸਾਬਤ ਹੋਇਆ। ਇਸਨੇ ਬੰਗਾਲ ਵਿਚ ਵਿਦਿਆ ਨੂੰ ਉਤਸਾਹਤ ਕੀਤਾ। ਇਸੇ ਅਹੁਦੇ ਤੇ ਹੁੰਦਿਆਂ ਇਸ ਨੇ ਨੇਪਾਲ ਵਿਚ ਮਰਹੱਟਿਆਂ ਅਤੇ ਪਿੰਡਾਰੀ ਦੇ ਰਾਜਿਆਂ ਵਿਰੁੱਧ ਮੁਹਿੰਮਾਂ ਆਯੋਜਤ ਕੀਤੀਆਂ, ਜਿਸ ਨਾਲ ਭਾਰਤ ਵਿਚ ਅੰਗਰੇਜ਼ਾਂ ਦਾ ਰਾਜ ਪੱਕੇ ਤੌਰ ਤੇ ਸਥਾਪਤ ਹੋ ਗਿਆ। 1817 ਵਿਚ ਇਸ ਨੂੰ ਹੇਸਟਿੰਗਜ਼ ਦਾ ਮਾਰਕਵਿਸ ਬਣਾ ਦਿੱਤਾ ਗਿਆ। ਇਸ ਨੇ ਭਾਰਤ ਦੀ ਵਿੱਤੀ ਸਥਿਤੀ ਵਿਚ ਸੁਧਾਰ ਲਿਆਂਦਾ ਅਤੇ ਇਸੇ ਸਦਕਾ 1819 ਵਿਚ ਸਿੰਘਾਪੁਰ ਨੂੰ ਖਰੀਦ ਲਿਆ ਗਿਆ। ਇਸ ਨੇ ਆਪਣੀ ਪਦਵੀ ਤੋਂ 1821 ਵਿਚ ਅਸਤੀਫ਼ਾ ਦਿੱਤਾ। 1824 ਵਿਚ ਇਸ ਨੂੰ ਮਾਲਟਾ ਦਾ ਗਵਰਨਰ ਬਣਾ ਦਿੱਤਾ, ਜਿੱਥੇ ਕਿ 28 ਨਵੰਬਰ, 1826 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 152

**ਹੇਸਟਿੰਗਜ਼, ਵਾਰਿਨ :** ਵਾਰਿਨ ਹੇਸਟਿੰਗਜ਼ ਬਰਤਾਨਵੀ ਭਾਰਤ ਦਾ ਪਹਿਲਾ ਗਵਰਨਰ ਜਨਰਲ ਸੀ ਜਿਸ ਦਾ ਜਨਮ 6 ਦਸੰਬਰ 1732 ਈ. ਨੂੰ ਹੋਇਆ। ਗ਼ਰੀਬੀ ਵਿਚ ਪਲਿਆ ਅਤੇ ਚੈਰਿਟੀ ਸਕੂਲ ਵਿਚ ਪੜ੍ਹਿਆ ਵਾਰਿਨ 1750 ਵਿਚ ਕਲਕੱਤੇ ਆਇਆ ਅਤੇ ਆਪਣੇ ਚਾਚੇ ਦੀ ਜਾਣ-ਪਛਾਣ ਸਦਕਾ ਈਸਟ ਇੰਡੀਆ ਕੰਪਨੀ ਵਿਚ ਭਰਤੀ ਹੋਇਆ। ਇਸ ਨੇ ਇਤਨੀ ਤੇਜ਼ੀ ਨਾਲ ਤਰੱਕੀ ਕੀਤੀ ਕਿ ਕਲਕੱਤੇ ਪਹੁੰਚਣ ਤੋਂ 11 ਸਾਲ ਮਗਰੋਂ ਉਹ ਕਲਕੱਤਾ ਕੌਂਸਲ ਦਾ ਮੈਂਬਰ ਸੀ। ਇਸ ਤੋਂ ਪਹਿਲਾਂ ਜਿਨ੍ਹਾਂ ਆਸਾਮੀਆਂ ਤੇ ਇਸ ਨੇ ਕੰਮ ਕੀਤਾ, ਉਥੇ ਵੀ ਇਸ ਨੇ ਚੋਖਾ ਨਾਮਣਾ ਖੱਟਿਆ। 1764 ਈ. ਵਿਚ ਇਹ ਇੰਗਲੈਂਡ ਵਾਪਸ ਚਲਾ ਗਿਆ। ਆਪਣੀ ਨੌਕਰੀ ਦੇ ਦੌਰਾਨ ਇਸ ਦੇ ਆਪਣੇ ਬਹੁਤੇ ਸਹਿਕਾਰੀਆਂ ਵਾਂਗ ਪ੍ਰਾਈਵੇਟ ਆਮਦਨੀ ਰਾਹੀਂ ਕੋਈ ਧਨ ਜਮ੍ਹਾ ਨਹੀਂ ਕੀਤਾ। ਜੋ ਗੁਜ਼ਾਰੇ ਲਾਇਕ ਪੈਸਾ ਇਸ ਬਚਾਇਆ ਸੀ ਉਹ ਵੀ 1769 ਵਿਚ ਖ਼ਤਮ ਹੋ ਗਿਆ। ਇਸੇ ਕਰਕੇ ਇਸਨੇ ਮਦਰਾਸ ਕੌਂਸਲ ਵਿਚ ਦੂਜੇ ਨੰਬਰ ਦੀ ਪਦਵੀ ਸੰਭਾਲਣ ਦੀ ਕੰਪਨੀ ਦੀ ਪੇਸ਼ਕਸ਼ ਪ੍ਰਵਾਨ ਕਰ ਲਈ। ਇਸ ਤੋਂ ਦੋ ਸਾਲ ਮਗਰੋਂ ਇਸ ਨੂੰ ਬੰਗਾਲ ਦਾ ਗਵਰਨਰ ਬਣਾ ਦਿੱਤਾ ਗਿਆ। ਇਸ ਅਹੁਦੇ ਤੇ ਹੇਸਟਿੰਗਜ਼ ਇਕ ਚੰਗਾ ਬੁੱਧੀਮਾਨ ਤੇ ਦੂਰਦਰਸ਼ੀ ਪ੍ਰਬੰਧਕ ਸਾਬਤ ਹੋਇਆ। ਇਸ ਨੇ ਪ੍ਰਾਂਤਕ ਸਰਕਾਰ ਅਤੇ ਕਾਨੂੰਨੀ ਅਦਾਲਤਾਂ ਵਿਚ ਅਜਿਹੇ ਸੁਧਾਰ ਕੀਤੇ ਜਿਨ੍ਹਾਂ ਨੂੰ ਉਸਦੇ ਉਤਰਾਧਿਕਾਰੀਆਂ ਨੇ ਮਾਡਲ ਵਜੋਂ ਅਪਣਾਇਆ। ਇਸ ਨੇ ਸੰਧੀ ਹੱਕਾਂ ਦੀ ਪ੍ਰੌੜ੍ਹਤਾ ਕੀਤੀ ਇਸਦੀ ਕੌਂਸਲ ਦੇ ਕੁਝ ਮੈਂਬਰਾਂ ਨੇ ਇਸਦੀ ਜ਼ੋਰਦਾਰ ਵਿਰੋਧਤਾ ਕੀਤੀ। ਇਸ ਦਾ ਕੱਟੜ ਵਿਰੋਧੀ (ਸਰ) ਫਿਲਿਪ ਫਰਾਂਸਿਸ ਸੀ। ਉਸ ਨੂੰ ਇਸਨੇ 1780 ਵਿਚ ਹੋਈ ਪ੍ਰਸਪਰ ਮੁਠਭੇੜ ਵਿਚ ਜ਼ਖ਼ਮੀ ਕੀਤਾ ਸੀ। ਸ਼ਾਨਦਾਰ ਸਫ਼ਲਤਾਵਾਂ ਪ੍ਰਾਪਤ ਕਰਨ ਪਿਛੋਂ 1785 ਵਿਚ ਇਹ ਅਸਤੀਫ਼ਾ ਦੇ ਕੇ ਇੰਗਲੈਂਡ ਚਲਾ ਗਿਆ। ਤੁਰੰਤ ਹੀ ਫਰਾਂਸਿਸ ਅਤੇ ਹੋਰਨਾਂ ਨੇ ਮੁੜ ਇਸਦੇ ਵਿਰੁੱਧ ਜਹਾਦ ਖੜ੍ਹਾ ਕਰ ਦਿੱਤਾ ਅਤੇ 1788 ਵਿਚ ਇਸ ਉੱਪਰ ਰਿਸ਼ਵਤ ਲੈਣ ਅਤੇ ਜ਼ੁਲਮ ਕਰਨ ਦੇ ਦੋਸ਼ ਲਾਏ ਗਏ। ਇਸ ਸਬੰਧ ਵਿਚ 7 ਸਾਲ ਮੁਕੱਦਮਾ ਚਲਦਾ ਰਿਹਾ ਪਰ ਸਾਰੇ ਦੋਸ਼ਾਂ ਤੋਂ ਇਸ ਨੂੰ ਬਾਇੱਜ਼ਤ ਬਰੀ ਕਰ ਦਿੱਤਾ ਗਿਆ। ਇਸ ਮੁਕਦਮੇ ਉੱਪਰ ਇਸ ਨੂੰ 70,000 ਪੌਂਡ ਖ਼ਰਚ ਕਰਨਾ ਪਿਆ ਸੀ। ਇਸ ਉਪਰੰਤ ਈਸਟ ਇੰਡੀਆ ਕੰਪਨੀ ਨੇ ਇਸ ਨੂੰ ਕਾਫ਼ੀ ਪੈਨਸ਼ਨ ਮਨਜ਼ੂਰ ਕੀਤੀ, ਜਿਸ ਨਾਲ ਇਹ ਆਪਣੀ ਪਰਵਾਰਿਕ ਮਿਸਲ ਦੁਬਾਰਾ ਖਰੀਦ ਸਕਣਯੋਗ ਹੋਇਆ। ਭਾਰਤੀ ਇਤਿਹਾਸਕਾਰ ਮਿਲ ਦੇ ਅਨੁਸਾਰ ਕੁਝ ਇਕ ਵਿਅਕਤੀ ਹੀ ਇਤਨੇ ਉੱਚੇ ਆਚਰਨ ਦੇ ਮਾਲਕ ਹੋਣਗੇ ਜਿਤਨਾ ਕਿ ਵਾਰਿਨ ਹੇਸਟਿੰਗਜ਼ ਸੀ।

ਹ. ਪੁ.—ਐਵ. ਐਨ. 6 : 295

**ਹੇਸੀ ਮੱਖੀ :** ਫ਼ਸਲ ਨੂੰ ਨੁਕਸਾਨ ਪਹੁੰਚਾਉਣ ਵਾਲੀ ਇਹ ਮੱਖੀ ਡਿਪਟਰਾ ਵਰਗ ਦੀ ਸੈੱਸਡੋਮਾਈਅਡੀ (*Cecidomyiidae*) ਕੁਲ ਨਾਲ ਸਬੰਧਤ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਮੇਯਟੀਓਲਾ ਜਾਂ ਫ਼ਾਈਟੋਫੇਗਾ ਡੈੱਸਟ੍ਰਕਟਰ (***Mayetiola or Phytophaga destructor***) ਹੈ। ਏਸ਼ੀਆ ਦੀ ਜੰਮਪਲ ਇਹ ਮੱਖੀ, ਕਣਕ ਦੀ ਫ਼ਸਲ ਨੂੰ ਬਹੁਤ ਨੁਕਸਾਨ ਪਹੁੰਚਾਉਂਦੀ ਹੈ।

ਗੂੜ੍ਹੇ ਜਿਹੇ ਰੰਗ ਦੀ ਮਾਦਾ ਮੱਖੀ ਬਸੰਤ ਦੇ ਮੌਸਮ ਵਿਚ ਲਾਲ ਰੰਗ ਦੇ, 250-300 ਤਕ ਅੰਡੇ ਦਿੰਦੀ ਹੈ। ਇਹ ਅੰਡੇ ਕਣਕ, ਜੌਂ ਜਾਂ ਰਾਈ ਦੇ ਛੋਟੇ ਛੋਟੇ ਬੂਟਿਆਂ ਉਤੇ ਦਿੰਦੀ ਹੈ। ਕਈ ਦਿਨਾਂ ਬਾਅਦ ਇਨ੍ਹਾਂ ਅੰਡਿਆਂ ਵਿਚੋਂ ਲਾਲ ਰੰਗ ਦੇ ਲਾਰਵੇ ਨਿਕਲਦੇ ਹਨ ਜਿਨ੍ਹਾਂ ਦਾ ਰੰਗ ਜਲਦੀ ਹੀ ਚਿੱਟਾ ਹੋ ਜਾਂਦਾ ਹੈ। ਇਹ ਲਾਰਵੇ ਤਕਰੀਬਨ ਇਕ ਮਹੀਨੇ ਤਕ ਬੂਟਿਆਂ ਦੇ ਰਸ ਉਤੇ ਆਹਾਰ ਕਰਨ ਤੋਂ ਬਾਅਦ ਕੈਪਸਿਊਲਾਂ (ਪਿਊਪੇਰੀਆ) ਵਿਚ ਬਦਲ ਜਾਂਦੇ ਹਨ। ਇਨ੍ਹਾਂ ਪਿਊਪੇਰੀਆਂ ਵਿਚੋਂ ਬਾਲਗ਼ ਮੱਖੀਆਂ ਨਿਕਲਦੀਆਂ ਹਨ। ਇਹ ਬਾਲਗ਼ ਮੱਖੀਆਂ ਤਕਰੀਬਨ ਤਿੰਨ ਦਿਨ ਤਕ ਸਿਰਫ਼ ਅੰਡੇ ਦੇਣ ਲਈ ਜ਼ਿੰਦਾ ਰਹਿੰਦੀਆਂ ਹਨ। ਦੂਜੀ ਪੀੜ੍ਹੀ, ਸਰਦੀਆਂ ਪਿਊਪਾ ਹਾਲਤ ਵਿਚ ਕਣਕ ਦੀਆਂ ਮੁੱਢੀਆਂ ਵਿਚ ਕਟਦੀ ਹੈ। ਬਸੰਤ ਰੁੱਤ ਵਿਚ ਇਨ੍ਹਾਂ ਵਿਚੋਂ ਮੁੜ ਬਾਲਗ਼ ਮੱਖੀਆਂ ਨਿਕਲਦੀਆਂ ਹਨ। ਅਨੁਕੂਲ ਹਾਲਤਾਂ ਵਿਚ, ਬਸੰਤ ਅਤੇ ਪੱਤਝੜ ਵਿਚਕਾਰ ਕਈ ਫਾਲਤੂ ਪੀੜ੍ਹੀਆਂ ਵੀ ਪੈਦਾ ਹੋ ਜਾਂਦੀਆਂ ਹਨ।

ਇਸ ਮੱਖੀ ਤੋਂ ਛੁਟਕਾਰਾ ਪਾਉਣ ਦਾ ਸਭ ਤੋਂ ਵਧੀਆ ਤਰੀਕਾ ਫ਼ਸਲ ਪਿਛੇਤੀ ਬੀਜਣਾ ਹੈ। ਅਜਿਹਾ ਕਰਨ ਨਾਲ ਬਾਲਗ਼ ਮੱਖੀਆਂ ਨਿਕਲਣ, ਅੰਡੇ ਦੇ ਚੁੱਕਣ ਅਤੇ ਮਰ ਜਾਣ ਤੋਂ ਬਾਅਦ ਫ਼ਸਲ ਵਧਦੀ ਹੈ। ਕਣਕ ਦੀਆਂ ਕਈ ਪ੍ਰਤਿਰੋਧਕ ਕਿਸਮਾਂ ਵੀ ਮਿਲਦੀਆਂ ਹਨ। ਡੂੰਘਾ ਹਲ ਵਾਹ ਕੇ ਮੁੱਢੀਆਂ ਪੁੱਟ ਦੇਣ ਨਾਲ ਵੀ ਮੱਖੀਆਂ ਨਿਕਲਣ ਤੋਂ ਬਚਾਉ ਹੋ ਸਕਦਾ ਹੈ।

ਹ. ਪੁ.—ਐਨ. ਬ੍ਰਿ. ਮਾਂ. 5 : 18

**ਹੇਹਰ (ਹੇਹਰਾਂ) :** ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਲਾਹੌਰ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਕੋਟ ਲਖਪਤ ਤੋਂ 13 ਕਿ. ਮੀ. ਦੇ ਫ਼ਾਸਲੇ ਉਤੇ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਾਈ ਪ੍ਰਿਥੀ ਚੰਦ ਦੇ ਇਸ ਪਿੰਡ ਸਹੁਰੇ ਸਨ। ਉਸ ਦੀ ਮੌਤ ਇਥੇ ਹੋਈ ਸੀ। ਇਥੇ ਉਸ ਦੀ ਸਮਾਧ ਬਣੀ ਹੋਈ ਹੈ।

ਹ. ਪੁ.—ਮ. ਕੋ. 280

**ਹੇਹਰ (ਹੇਹਰਾਂ) :** ਪੂਰਬੀ ਪੰਜਾਬ ਦੇ ਜ਼ਿਲ੍ਹਾ ਲੁਧਿਆਣਾ, ਤਹਿ-ਸੀਲ ਜਗਰਾਉਂ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਚੌਂਕੀਮਾਨ ਤੋਂ 10 ਕਿ. ਮੀ. ਦੇ ਫਾਸਲੇ ਤੇ ਹੈ। ਕਿਰਪਾਲ ਦਾਸ ਉਦਾਸੀ ਮਹਾਤਮਾਂ ਇਸੇ ਪਿੰਡ ਦਾ ਰਹਿਣ ਵਾਲਾ ਸੀ। ਸ੍ਰੀ ਗੁਰੂ ਗੋਬਿਦ ਸਿੰਘ, ਸਿੱਖਾਂ ਦੇ ਦਸਵੇਂ ਗੁਰੂ, ਮਾਲਵੇ ਨੂੰ ਜਾਂਦੇ ਹੋਏ ਇਥੇ ਠਹਿਰੇ ਸਨ। ਸ੍ਰੀ ਹਰਗੋਬਿੰਦ ਸਾਹਿਬ ਜੀ ਵੀ ਕੁਝ ਚਿਰ ਇਥੇ ਠਹਿਰੇ ਸਨ। ਇਥੇ ਉਹ ਪਲੰਘ ਮੌਜੂਦ ਹੈ ਜਿਸ ਤੇ ਗੁਰੂ ਜੀ ਨੇ ਆਰਾਮ ਕੀਤਾ ਸੀ ਨਾਲੇ ਉਹ ਚੁੱਲ੍ਹਾ ਵੀ ਮੌਜੂਦ ਹੈ ਜਿਸ ਤੇ ਗੁਰੂ ਜੀ ਲਈ ਖਾਣਾ ਤਿਆਰ ਹੋਇਆ ਸੀ। ਇਥੇ ਇਕ ਭਾਰੀ ਗੁਰਦਵਾਰਾ ਵੀ ਹੈ ਜਿਸ ਵਿਚ ਦੂਰੋਂ ਦੂਰੋਂ ਸੰਗਤਾਂ ਜੁੜ-ਦੀਆਂ ਹਨ।

ਹ. ਪੁ.—ਮ. ਕੋ. : 280

**ਹੇਕ (ਮੱਛੀ) :** ਕਾੱਡ ਮੱਛੀਆਂ ਦੀ ਕੁਲ ਗੈਡਡੀ ਦੀ ਕਿਸੇ ਵੀ ਵੱਡੀ, ਸਮੁੰਦਰੀ ਮਰਲੂਚੀਅਸ ਪ੍ਰਜਾਤੀ ਦੀ ਮੱਛੀ ਨੂੰ 'ਹੇਕ' ਕਿਹਾ ਜਾਂਦਾ ਹੈ। ਪਰ ਇਨ੍ਹਾਂ ਮੱਛੀਆਂ ਦੀ ਖੋਪਰੀ ਅਤੇ ਪਸਲੀਆਂ ਵਿਚ ਕੁਝ ਫ਼ਰਕ ਕਰਕੇ ਕਈ ਇਨ੍ਹਾਂ ਨੂੰ ਇਕ ਵਖਰੀ ਕੁਲ ਮਰਲੂਚਿਡੀ ਵਿਚ ਰਖਦੇ ਹਨ। ਇਹ ਮੱਛੀਆਂ ਅੰਧਮਹਾਸਾਗਰ ਦੇ ਦੋਨੋਂ ਪਾਸੇ, ਪੂਰਬੀ ਸ਼ਾਂਤ ਮਹਾਸਾਗਰ ਵਿਚ ਅਤੇ ਨਿਊਜ਼ੀਲੈਂਡ ਦੇ ਨਾਲ ਨਾਲ ਮਿਲਦੀਆਂ ਹਨ।



ਚਾਂਦੀ ਰੰਗੀ ਹੇਕ *(Merluccius bilinearis)*

ਇਨ੍ਹਾਂ ਲੰਮੀਆਂ-ਲੰਮੀਆਂ, ਵੱਡੇ ਸਿਰ ਵਾਲੀਆਂ ਮੱਛੀਆਂ ਦੇ ਦੰਦ ਵੀ ਕਾਫ਼ੀ ਵੱਡੇ ਅਤੇ ਤਿੱਖੇ ਹੁੰਦੇ ਹਨ। ਦੋ ਪਿੱਠ ਖੰਭੜੇ ਹੁੰਦੇ ਹਨ, ਜਿਨ੍ਹਾਂ ਵਿਚੋਂ ਦੂਜਾ ਲੰਮਾ ਹੁੰਦਾ ਹੈ ਤੇ ਇਸ ਦੇ ਮੱਧ ਵਿਚ ਥੋੜ੍ਹਾ ਜਿਹਾ ਟੱਕ ਹੁੰਦਾ ਹੈ। ਪੂਛ ਖੰਭੜਾ ਵੀ ਲੰਮਾ ਅਤੇ ਟੱਕ ਵਾਲਾ ਹੁੰਦਾ ਹੈ। ਪੈਲ-ਵਿਕ ਖੰਭੜੇ, ਪੈਕਟੋਰਲ ਖੰਭੜਿਆਂ ਤੋਂ ਅੱਗੇ ਸਥਿਤ ਹੁੰਦੇ ਹਨ। ਇਹ ਮਾਸਾਹਾਰੀ ਮੱਛੀਆਂ ਬੜੀਆਂ ਫੁਰਤੀਲੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਮਾਸ ਬਹੁਤ ਨਰਮ ਹੋਣ ਦੇ ਬਾਵਜੂਦ ਵੀ ਖਾਣ ਲਈ ਵਰਤਿਆ ਜਾਂਦਾ ਹੈ।

ਇਨ੍ਹਾਂ ਦੀਆਂ ਕੁਝ ਪ੍ਰਸਿੱਧ ਜਾਤੀਆਂ, ਯੂਰਪੀ ਅਤੇ ਭੂ-ਮੱਧ ਸਾਗਰੀ ਹੇਕ *(Merluccius merluccius)* ਜਿਹੜੀ ਤਕਰੀਬਨ 1.1 ਮੀ. ਲੰਬੀ ਹੁੰਦੀ ਹੈ; ਅਮਰੀਕੀ ਅੰਧ ਮਹਾਸਾਗਰ ਦੀ ਚਾਂਦੀ ਰੰਗੀ ਹੇਕ *(M. bilinearis)* ਅਤੇ ਦੱਖਣੀ ਅਫਰੀਕਾ ਦੀ ਸਟਾੱਕਫ਼ਿਸ਼ *(M. capensis)* ਹਨ। ਪੂਰਬ-ਉੱਤਰੀ ਅਮਰੀਕਾ ਵਿਚ ਮਰਲੂਚੀਅਸ ਪ੍ਰਜਾਤੀ ਨਾਲ ਸਬੰਧਤ ਕਈ ਹੋਰ ਸਮੁੰਦਰੀ, ਖਾਧੇ ਜਾਣ ਵਾਲੀਆਂ ਮੱਛੀਆਂ ਨੂੰ ਵੀ ਹੇਕ ਕਿਹਾ ਜਾਂਦਾ ਹੈ ਪਰ ਇਨ੍ਹਾਂ ਨੂੰ ਇਕ ਵਖਰੀ ਪ੍ਰਜਾਤੀ ਯੂਰੋਫ਼ਿਕਿਸ ਵਿਚ ਰਖਿਆ ਗਿਆ ਹੈ।

ਹ. ਪੁ.—ਐਨ. ਬ੍ਰਿ. ਮਾ. 4 : 844

**ਹੇਗ :** ਹੇਗ, ਜਿਸ ਨੂੰ ਡੱਚ ਭਾਸ਼ਾ ਵਿਚ ਗਰੈਵੈਂਨ ਹੇਗ ਕਿਹਾ ਜਾਂਦਾ ਹੈ, ਦੱਖਣੀ ਹਾਲੈਂਡ (ਨੀਦਰਲੈਂਡ) ਦੀ ਰਾਜਧਾਨੀ ਹੈ। ਇਥੇ ਹਾਲੈਂਡ ਸਰਕਾਰ ਦੇ ਦਫ਼ਤਰ ਅਤੇ ਮਹਾਰਾਣੀ ਦਾ ਨਿਵਾਸ-ਅਸਥਾਨ ਹੈ। ਇਥੇ ਹੀ ਅੰਤਰ-ਰਾਸ਼ਟਰੀ ਉੱਚ ਅਦਾਲਤ ਹੈ। ਹੇਗ ਉੱਤਰੀ-ਸਾਗਰ ਤੋਂ ਲਗਭਗ 3 ਕਿਲੋ ਮੀਟਰ ਉੱਤਰ-ਪੱਛਮ ਵੱਲ ਹੈ। ਇਹ ਸੋਹਣੀਆਂ ਤੇ ਚੌੜੀਆਂ ਸੜਕਾਂ, ਬਾਗਾਂ, ਪਾਰਕਾਂ, ਨਹਿਰਾਂ ਤੇ ਵਧੀਆ ਇਮਾਰਤਾਂ ਵਾਲਾ ਇਕ ਸੁੰਦਰ ਸ਼ਹਿਰ ਹੈ। ਇਮਾਰਤਾਂ ਦੇ ਡੀਜ਼ਾਇਨ ਦੇ ਪੱਖ ਤੋਂ ਇਸ ਸ਼ਹਿਰ ਨੂੰ ਅੱਧਾ ਫ਼ਰਾਂਸੀਸੀ ਤੇ ਅੱਧਾ ਵਲੰਦੇਜ਼ੀ ਕਿਹਾ ਜਾਂਦਾ ਹੈ। ਇਹ ਰੇਲਾਂ ਤੇ ਸੜਕਾਂ ਰਾਹੀਂ ਦੇਸ਼ ਦੇ ਸਾਰੇ ਪਾਸਿਆਂ ਨਾਲ ਮਿਲਿਆ ਹੋਇਆ ਹੈ।

ਹੇਗ 1242 ਈ. ਵਿਚ ਹਾਲੈਂਡ ਦੇ ਹਾਕਮ ਕਾਊਂਟ ਵਿਲੀਅਮ ਦੂਜੇ ਦੀ ਸ਼ਿਕਾਰ ਵੇਲੇ ਦੀ ਰਿਹਾਇਸ਼ੀ ਕੋਠੀ ਸੀ। 1249 ਈ. ਵਿਚ ਕਾਊਂਟ ਨੇ ਇਥੇ ਇਕ ਕਿਲਾ ਬਣਵਾਇਆ ਜਿਸਦੇ ਖੰਡਰ ਅੱਜ ਵੀ ਮਿਲਦੇ ਹਨ। ਕਿਲੇ ਦੇ ਬਣ ਜਾਣ ਪਿਛੋਂ ਹੋਰ ਅਮੀਰਾਂ ਤੇ ਮੁਨਸਬਦਾਰਾਂ ਨੇ ਇਥੇ ਆ ਕੇ ਮਕਾਨ ਬਣਵਾਏ ਤੇ ਹੇਗ ਸ਼ਹਿਰ ਦਾ ਮੁੱਢ ਬੱਝਾ। 1581 ਈ. ਵਿਚ ਹਾਲੈਂਡ ਦੀ ਸਰਕਾਰ ਦੇ ਦਫ਼ਤਰ ਇਥੇ ਆ ਗਏ ਤੇ ਇਹ ਜਗ੍ਹਾ ਸਟੇਟਸ ਜਨਰਲ ਦਾ ਸਦਰ-ਮੁਕਾਮ ਬਣ ਗਈ। ਭਾਵੇਂ ਇਸ ਸ਼ਹਿਰ ਦਾ ਮੁੱਢ ਕਾਫ਼ੀ ਦੇਰ ਦਾ ਬੱਝ ਚੁਕਾ ਸੀ, ਪਰ ਹੇਗ ਨੂੰ ਸ਼ਹਿਰ ਦਾ ਦਰਜਾ 1811 ਈ. ਵਿਚ ਮਿਲਿਆ ਜਦੋਂ ਇਹ ਨੈਪੋਲੀਅਨ ਦੇ ਕਬਜ਼ੇ ਅਧੀਨ ਸੀ।

ਪੁਰਾਣਿਆਂ ਕਿਲਿਆਂ ਵਿਚੋਂ 1280 ਦਾ ਬਣਿਆ ਰਿਡਰਜ਼ਾਲ (ਹਾਲ ਆੱਫ਼ ਨਾਈਟਸ) ਅਜੇ ਵੀ ਮੌਜੂਦ ਹੈ ਜਿੱਥੇ ਹਰ ਸਾਲ ਸਟੇਟਸ ਜਨਰਲ ਦੀ ਮੀਟਿੰਗ ਹੁੰਦੀ ਸੀ। ਪਲੀਨ ਦੇ ਖ਼ੂਬਸੂਰਤ ਹਿੱਸੇ ਜਿੱਥੇ ਕਿ ਸਰਕਾਰੀ ਦਫਤਰ ਤੇ ਰਾਜਦੂਤ ਘਰ ਹਨ, ਸ਼ਹਿਰ ਦਾ ਕੇਂਦਰ ਹੈ। ਇਸ ਦੇ ਨੇੜੇ ਹੀ 1633 ਦਾ ਬਣਿਆ ਮਾਰਿਤ ਸੁਇਸ ਮਹਿਲ ਹੈ ਜਿਸ ਵਿਚ ਸ਼ਾਹੀ ਚਿਤਰ-ਕਲਾ ਦਾ ਅਜਾਇਬ ਘਰ ਹੈ। ਇਸ ਅਜਾ-ਇਬ ਘਰ ਤੋਂ ਇਲਾਵਾ ਹੇਗ ਵਿਚ ਨਗਰਪਾਲਕਾ, ਅਜਾਇਬ ਘਰ, ਮੈਸਡਾਗ ਅਜਾਇਬ ਘਰ (ਜਿਸ ਵਿਚ ਸਾਰੇ ਯੂਰਪ ਦੀ 19ਵੀਂ ਸਦੀ ਦੀ ਚਿਤਰਕਲਾ ਦੇ ਨਮੂਨੇ ਹਨ) ਹਨ। 1798 ਈ. ਦੇ ਬਣੇ ਸ਼ਾਹੀ ਪੁਸਤਕਾਲਾ ਵਿਚ 1,000,000 ਤੋਂ ਵੱਧ ਪੁਸਤਕਾਂ ਅਤੇ ਹੱਥ ਲਿਖਤਾਂ ਹਨ। ਸ਼ਾਹੀ ਮਹਿਲ 1948 ਈ. ਤੱਕ ਸ਼ਾਹੀ ਨਿਵਾਸ ਅਸਥਾਨ ਸੀ ਅਤੇ ਅੱਜਕਲ੍ਹ ਇਥੇ 'ਇੰਟਰਨੈਸ਼ਨਲ ਇਨਸਟੀਚਿਯੂਟ ਆਫ਼ ਸੋਸ਼ਲ ਸਟੱਡੀਜ਼ ਹੈ। ਪੀਸ ਪੈਲੇਸ, ਜਿਸ ਨੂੰ 1903 ਈ. ਵਿਚ ਐਂਡਰੀਊ ਕਾਰਨੀਜੀ ਵੱਲੋਂ ਤੋਹਫ਼ੇ ਵਜੋਂ ਦਿੱਤੇ ਗਏ 15,00,000 ਡਾਲਰ ਨਾਲ ਬਣਾਇਆ ਗਿਆ ਸੀ, ਵਿਚ ਅੰਤਰਰਾਸ਼ਟਰੀ ਅਦਾਲਤ ਦੇ ਦਫ਼ਤਰ ਹਨ।

ਹੇਗ ਵਿਚ ਕਈ ਵਿੱਦਿਅਕ, ਵਪਾਰਕ ਤੇ ਸਭਿਆਚਾਰਕ ਅਦਾਰੇ ਹਨ, ਜਿਵੇਂ ਕਿ ਉਚੇਰੀ ਫੌਜੀ ਅਕਾਦਮੀ, ਉਚੇਰੀ ਜਲ ਸੈਨਾ ਅਕਾ-ਦਮੀ, ਪੁਰਾ ਲੇਖ ਭਵਨ, ਰਾਇਲ ਥੀਏਟਰ, ਰਾਇਲ ਡੱਚ ਸ਼ੈੱਲ ਤੇ ਰਾਇਲ ਡੱਚ ਏਅਰ ਲਾਈਨਜ਼ ਦੇ ਦਫ਼ਤਰ ਹਨ।

ਹੇਗ ਵੱਡਾ ਵਪਾਰਕ ਕੇਂਦਰ ਨਹੀਂ, ਫਿਰ ਵੀ ਕੁਝ ਉਦਯੋਗ ਇਥੇ ਸਥਾਪਤ ਹਨ, ਜਿਵੇਂ ਕਿ ਹਥਿਆਰ ਬਣਾਉਣਾ, ਜ਼ੇਵਰ, ਫ਼ਰਨੀ-ਚਰ, ਸੰਗੀਤਕ ਸਾਜ਼, ਸਿਲੇ-ਸਿਲਾਏ ਕੱਪੜੇ, ਟੋਪ, ਮਸ਼ੀਨਾਂ, ਚਾਕਲੇਟ, ਖ਼ੁਰਾਕ ਨੂੰ ਡੱਬਿਆਂ ਵਿਚ ਬੰਦ ਕਰਨ ਦੇ ਕਾਰਖ਼ਾਨੇ ਤੇ ਛਾਪੇਖ਼ਾਨੇ ਆਦਿ। ਇਥੇ ਬਹੁਤ ਸਾਰੀਆਂ ਅੰਤਰਰਾਸ਼ਟਰੀ ਫ਼ਰਮਾਂ ਵੀ ਹਨ।

ਆਬਾਦੀ : ਸ਼ਹਿਰ—454,300 (1982) ; ਮੈਟਰੋਪਾਲੀਟਨ ਖੇਤਰ 677,962 (1982)

52° 06′ ਉ. ਵਿਥ.; 4° 18′ ਪੂ. ਲੰਬ.

ਹ. ਪੁ.—ਐਨ. ਬ੍ਰਿ. 10 : 1112 ; ਕੋਲ. ਐਨ. 9 : 160

**ਹੇਗ ਅਮਨ ਕਾਨਫਰੰਸਾਂ :** ਇਹ ਦੋ ਅੰਤਰਰਾਸ਼ਟਰੀ ਕਾਨਫਰੰਸਾਂ ਨੀਦਰਲੈਂਡਜ਼ ਦੇ ਹੇਗ ਸ਼ਹਿਰ ਵਿਖੇ 1899 ਅਤੇ 1907 ਵਿਚ ਹੋਈਆਂ ਸਨ ਜਿਨ੍ਹਾਂ ਦਾ ਮਨੋਰਥ ਜੰਗੀ-ਸਾਮਾਨ ਤੇ ਪਾਬੰਦੀ ਲਾਉਣਾ ਅਤੇ ਅੰਤਰਰਾਸ਼ਟਰੀ ਝਗੜਿਆਂ ਦਾ ਸ਼ਾਂਤਮਈ ਢੰਗ ਨਾਲ ਨਿਪਟਾਰਾ ਕਰਨਾ ਸੀ। ਇਹ ਕਾਨਫਰੰਸਾਂ ਵਿਸ਼ਵ ਵਿਚ ਸ਼ਾਂਤਮਈ ਭਾਵਨਾਵਾਂ ਦੇ ਵਧਣ ਦਾ

ਸੱਟਾ ਸਨ ਅਤੇ ਲੜਾਈ ਦੇ ਸ਼ਸਤਰਾਂ ਦੀ ਵਧ ਰਹੀ ਗਿਣਤੀ ਅਤੇ ਸਮਰੱਥਾ ਤੇ ਰੋਕ ਲਾਉਣ ਲਈ ਬੁਲਾਈਆਂ ਗਈਆਂ ਸਨ ।

ਰੂਸ ਦੇ ਜ਼ਾਰ ਨਿਕੋਲਸ ਦੂਜੇ ਨੇ 1898 ਈ. ਵਿਚ ਇਕ ਬਿਆਨ ਜਾਰੀ ਕਰਕੇ ਵਿਸ਼ਵ ਭਾਈਚਾਰੇ ਨੂੰ ਇਕ ਅੰਤਰ-ਰਾਸ਼ਟਰੀ ਕਨਵੈਨਸ਼ਨ ਕਰਨ ਦਾ ਸੱਦਾ ਦਿੱਤਾ ਜਿਸ ਵਿਚ ਮੌਜੂਦਾ ਸ਼ਸਤਰਾਂ ਦੇ ਵਾਧੇ ਅਤੇ ਸੁਧਾਰ ਆਦਿ ਤੇ ਪਾਬੰਦੀ ਲਾਈ ਜਾ ਸਕੇ । ਜ਼ਾਰ ਅਨੁਸਾਰ ਵਿਸ਼ਵ ਵਿਚ ਸਹੀ ਅਤੇ ਸਦੀਵੀ ਸ਼ਾਂਤੀ ਲਈ ਇਹ ਸਭ ਤੋਂ ਮਹਤੱਵਪੂਰਨ ਕਾਰਵਾਈ ਸੀ । ਅਜਿਹੀ ਕਨਵੈਨਸ਼ਨ ਹੇਗ ਵਿਖੇ 1899 ਵਿਚ ਹੋਈ । ਇਸ ਵਿਚ ਯੂਰਪ, ਏਸ਼ੀਆ ਅਤੇ ਅਮਰੀਕਾ ਦੇ 26 ਦੇਸ਼ਾਂ ਨੇ ਭਾਗ ਲਿਆ । ਭਾਵੇਂ ਕਾਨਫਰੰਸ ਵਿਚ ਸ਼ਸਤਰਾਂ ਤੇ ਕੋਈ ਪਾਬੰਦੀ ਨਾ ਲਾਈ ਜਾ ਸਕੀ ਪਰੰਤੂ ਲੜਾਈ ਦੇ ਕੁਝ ਮਾਰੂ ਹਥਿਆਰਾਂ ਦਾ ਤਿਆਗ ਅਤੇ ਅੰਤਰ-ਰਾਸ਼ਟਰੀ ਕਾਨੂੰਨ ਨੂੰ ਸੰਘਤਾਬੱਧ ਕਰਨ ਦਾ ਇਕਰਾਰਨਾਮਾ ਕੀਤਾ ਗਿਆ ਇਸ ਕਨਵੈਨਸ਼ਨ ਦੀ ਸਭ ਤੋਂ ਮਹੱਤਵਪੂਰਨ ਪ੍ਰਾਪਤੀ ਇਕ ਸਥਾਈ 'ਸਾਲਸੀ-ਫ਼ੈਸਲਾ-ਅਦਾਲਤ' ਦੀ ਸਥਾਪਤੀ ਸੀ । ਇਸ ਅਦਾਲਤ ਵਿਚ ਸਨਮਾਨ ਅਤੇ ਮਹੱਤਵਪੂਰਨ ਹਿੱਤਾਂ ਤੋਂ ਇਲਾਵਾ ਝਗੜੇ ਦੂਜੇ ਸਾਲਸੀ ਫ਼ੈਸਲੇ ਲਈ ਪੇਸ਼ ਕੀਤੇ ਜਾ ਸਕਦੇ ਸਨ ।

ਦੂਜੀ ਅਮਨ ਕਾਨਫਰੰਸ ਅਮਰੀਕਾ ਦੇ ਪ੍ਰਧਾਨ ਥੀਉਡੋਰ ਰੂਜ਼-ਵੈਲਟ ਦੀ ਪ੍ਰੇਰਨਾ ਨਾਲ ਜ਼ਾਰ ਦੇ ਸੱਦੇ ਤੇ 1907 ਵਿਚ ਹੇਗ ਵਿਖੇ ਹੋਈ । ਇਸ ਸਭਾ ਵਿਚ 44 ਦੇਸ਼ਾਂ ਨੇ ਭਾਗ ਲਿਆ । ਇਸ ਸੰਮੇਲਨ ਵਿਚ ਵੀ ਆਮ ਨਿਸ਼ਸਤਰੀਕਰਨ ਕਰਨਾ ਅਸੰਭਵ ਸਿੱਧ ਹੋਇਆ । ਪਰ ਬਰੂਦੀ ਸੁਰੰਗਾਂ ਵਿਛਾਉਣ, ਸਿਵਲੀਅਨ ਵਸੋਂ ਉੱਪਰ ਬੰਬ ਸੁੱਟਣ ਅਤੇ ਬਦੇਸੀ ਰਿਣ ਇਕੱਠਾ ਕਰਨ ਲਈ ਤਾਕਤ ਦੀ ਵਰਤੋਂ ਕਰਨ ਆਦਿ ਤੇ ਪਾਬੰਦੀ ਲਾਉਣ ਦੇ ਮਤੇ ਪਾਸ ਕੀਤੇ ਗਏ । ਜੰਗ ਸਮੇਂ ਨਿਰਪੱਖ ਦੇਸ਼ਾਂ ਦੇ ਅਧਿਕਾਰਾਂ ਨੂੰ ਪਰਿਭਾਸ਼ਿਤ ਕੀਤਾ ਗਿਆ ਅਤੇ ਉਹਨਾਂ ਦੀ ਗਰੰਟੀ ਦਿੱਤੀ ਗਈ । ਇਕ ਅੰਤਰ-ਰਾਸ਼ਟਰੀ ਪ੍ਰਾਈਜ਼ ਅਦਾਲਤ ਬਣਾਈ ਗਈ । ਇਕ ਇਹ ਵੀ ਇਕਰਾਰਨਾਮਾ ਕੀਤਾ ਗਿਆ ਕਿ ਲੜਾਈ-ਝਗੜੇ ਸ਼ੁਰੂ ਕਰਨ ਤੋਂ ਪਹਿਲਾਂ ਜੰਗ ਦਾ ਰਸਮੀ ਐਲਾਨ ਹੋਣਾ ਜ਼ਰੂਰੀ ਹੈ । ਅੰਤ ਵਿਚ ਥੋੜ੍ਹੇ ਥੋੜ੍ਹੇ ਸਮੇਂ ਬਾਅਦ ਅਜਿਹੀਆਂ ਕਾਨਫਰੰਸਾਂ ਬੁਲਾ-ਉਣ ਤੇ ਵੀ ਸਹਿਮਤੀ ਪਰਗਟ ਕੀਤੀ ਗਈ ਭਾਵੇਂ ਇਸ ਵਾਸਤੇ ਕੋਈ ਨੇਯਤ ਵਿਧੀ ਸਥਾਪਤ ਨਾ ਕੀਤੀ ਜਾ ਸਕੀ । ਇਹਨਾਂ ਕਾਨਫਰੰਸਾਂ ਦੀਆਂ ਪ੍ਰਾਪਤੀਆਂ ਦਾ ਵਿਸ਼ਵ ਵਿਚ ਇਸ ਕਰਕੇ ਸੁਆਗਤ ਕੀਤਾ ਗਿਆ ਕਿਉਂਕਿ ਇਹ ਸਥਾਈ ਅਮਨ ਰੱਖਣ ਲਈ ਪਹਿਲਾ ਕਦਮ ਸਨ ।

ਹ.ਪੁ.—ਕੋਲ. ਐਨ. 9 : 161

**ਹੇਗਨ, ਗਾਥਿਲਫ ਹਾਈਨਰਿਕ ਲੁਡਵਿਕ :** ਗੋਲਾਕਾਰ ਪਾਈਪਾਂ ਵਿਚੋਂ ਦੀ ਪਾਣੀ ਦੇ ਅਡੋਲ ਵਹਿਣ ਸਬੰਧੀ ਸਿਧਾਂਤਾਂ ਦੀ ਖੋਜ ਕਰਨ ਵਾਲੇ ਇਸ ਦ੍ਰਵ-ਗਤੀ ਵਿਗਿਆਨੀ ਅਤੇ ਇੰਜਨੀਅਰ ਦਾ ਜਨਮ 3 ਮਾਰਚ, 1797 ਨੂੰ ਕਨਿਕਸਬਰੈੱਕ, ਪੂਰਬੀ ਪਰੂਸ਼ੀਆ ਹੁਣ ਕਾਲੀ-ਨੀਨਗਰਾਡ (ਰੂਸ) ਵਿਖੇ ਹੋਇਆ । ਇਸ ਦੇ ਸਿਧਾਂਤ ਨੂੰ ਹੇਗਨ-ਪੁਆ-ਜ਼ਲੀ ਸਮੀਕਰਨ ਕਹਿੰਦੇ ਹਨ । ਜਿਸ ਅਨੁਸਾਰ

$$V = \frac{\pi p r^4}{8\eta l}$$

ਮਰਥਾਤ ਪਾਣੀ ਦੀ ਕਿਸੇ ਪਾਈਪ ਵਿਚੋਂ ਵਹਿਣ ਦੀ ਦਰ ਪਾਈਪ ਦੀ ਲੰਬਾਈ, ਅਰਧ-ਵਿਆਸ ਤੋਂ ਇਲਾਵਾ ਉਸ ਦੇ ਸਿਰਿਆਂ ਤੇ ਦਾਬ ਅੰਤਰ ਤੇ ਵੀ ਨਿਰਭਰ ਕਰਦੀ ਹੈ । ਇਸ ਸਿਧਾਂਤ ਦੀ ਖੋਜ ਨਾਲ ਦ੍ਰਵ-ਗਤੀ ਵਿਗਿਆਨ ਕਾਫ਼ੀ ਵਿਕਸਿਤ ਹੋਈ । ਇਸ ਦੇ ਜੀਵਨ-ਕਾਲ ਦਾ ਜ਼ਿਆਦਾ ਸਮਾਂ ਰਾਜ ਸਰਕਾਰ ਦੀ ਨੌਕਰੀ ਕਰਦੇ ਗੁਜ਼ਰਿਆ । ਕਈ ਬੰਦਰਗਾਹਾਂ ਉਤੇ ਕਈ ਦ੍ਰਵ-ਚਾਲਿਤ ਪ੍ਰਾਜੈਕਟ ਇਸ ਦੀ ਨਿਗਰਾਨੀ ਅਧੀਨ ਉਸਾਰੇ ਗਏ । ਪਾਈਪਾਂ ਵਿਚੋਂ ਦੀ ਪਾਣੀ ਦੇ ਵਹਿਣ ਸਬੰਧੀ ਅਨੇਕਾਂ ਖੋਜ ਪੱਤਰ ਲਿਖਣ ਤੋਂ ਇਲਾਵਾ ਇਸ ਨੇ ਇੰਜਨੀਅਰਾਂ ਦੇ ਰਸਤੇ ਵਿਚ ਆਉਣ ਵਾਲੀਆਂ ਪ੍ਰਯੋਗਿਕ ਔਕੜਾਂ ਸਬੰਧੀ ਅਨੇਕਾਂ ਪੁਸਤਕਾਂ ਲਿਖੀਆਂ ।

3 ਫ਼ਰਵਰੀ, 1884 ਨੂੰ ਬਰਲਿਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 834

**ਹੇਗਰਜ਼ਟਾਊਨ :** ਇਹ ਸੰਯੁਕਤ ਰਾਜ ਅਮਰੀਕਾ ਦੇ ਉੱਤਰੀ ਮੱਧ ਮੈਰੀਲੈਂਡ ਵਿਚ ਵਾਸ਼ਿੰਗਟਨ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਬਾਲਟੀਮੋਰ ਤੋਂ ਕੋਈ 110 ਕਿ. ਮੀ. ਉੱਤਰ-ਪੱਛਮ ਤੇ ਬਲਿਯੂ ਰਿਜ ਅਤੇ ਐਨਘਿਨ੍ਹੀ ਪਰਬਤਾਂ ਵਿਚਕਾਰ ਕੰਬਰਲੈਂਡ ਵਾਦੀ ਵਿਚ ਵਾਕਿਆ ਹੈ । ਇਸ ਸ਼ਹਿਰ ਦੀ ਨੀਂਹ ਜੋਨਾਥਨ ਹੇਗਰ ਨੇ 1762 ਈ. ਵਿਚ ਰੱਖੀ ਅਤੇ ਇਸ ਦਾ ਨਾਂ ਆਪਣੀ ਪਤਨੀ ਦੇ ਨਾਂ ਪਿਛੇ ਐਲਿਜ਼ਬੱਥ ਟਾਊਨ ਰੱਖਿਆ । ਪਰ 1814 ਈ. ਵਿਚ ਇਸਨੂੰ ਸ਼ਹਿਰ ਦਾ ਦਰਜਾ ਹੇਗਰਜ਼ ਟਾਊਨ ਨਾਂ ਦੇ ਤੌਰ ਤੇ ਹੀ ਮਿਲਿਆ ਕਿਉਂਕਿ ਆਮ ਲੋਕ ਇਸਨੂੰ ਹੇਗਰਜ਼ ਕਹਿਕੇ ਹੀ ਸੱਦਦੇ ਸਨ। ਉਸ ਸਮੇਂ ਦੀਆਂ ਕਲਾਮਈ ਢੰਗ ਨਾਲ ਬਣੀਆਂ ਇਮਾਰਤਾਂ ਦੀ ਸੰਭਾਲ ਕੀਤੀ ਗਈ ਹੈ । ਸੰਯੁਕਤ ਰਾਜ ਅਮਰੀਕਾ ਦੀ ਖਾਨਾਜੰਗੀ ਸਮੇਂ ਇਸ ਦੇ ਆਲੇ ਦੁਆਲੇ ਲੜਾਈ ਦੇ ਕਈ ਮੈਦਾਨ ਬਣੇ ਅਤੇ ਇਹ ਸ਼ਹਿਰ ਵੱਖ ਵੱਖ ਸਮਿਆਂ ਵਿਚ ਕਈ ਹੱਥਾਂ ਵਿਚ ਰਿਹਾ । ਸੰਨ 1867 ਵਿਚ ਓਹਾਈਓ ਰੇਲ ਰੋਡ ਬਣਨ ਨਾਲ ਇਸ ਦੀ ਆਰਥਕ ਦਸ਼ਾ ਵਿਚ ਸੁਧਾਰ ਆਇਆ । ਇਥੇ ਹਵਾਈ ਜਹਾਜ਼, ਕਪੜਾ, ਪਾਈਪ ਆਰਗਨਜ਼ ਅਤੇ ਬਲਾਸਟ-ਕਲੀਨਿੰਗ ਦੇ ਸਮਾਨ ਦਾ ਉਤਪਾਦਨ ਹੁੰਦਾ ਹੈ ।

ਇਥੇ 1946 ਦਾ ਬਣਿਆ ਇਕ ਹੇਗਰਜ਼ ਟਾਊਨ ਜੂਨੀਅਰ ਕਾਲਜ ਹੈ । ਇਥੇ ਇਕ ਰੋਜ਼ਹਿਲ ਕਬਰਸਤਾਨ ਹੈ ਜਿਥੇ ਖ਼ਾਨਾਜੰਗੀ ਦੌਰਾਨ ਮਰੇ ਪੰਜ ਹਜ਼ਾਰ ਬੰਦੇ ਦਫਨਾਏ ਗਏ ਸਨ ।

ਆਬਾਦੀ—ਸ਼ਹਿਰ 34, 132 ; ਮੈ. ਖੇ. 113086 (1980)

39° 38′ ਉ. ਵਿਥ. ;77° 43′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 834

**ਹੇਗਲ, ਜਾਰਜ ਵਿਲਹੈਲਮ ਫ੍ਰੈਡ੍ਰਿਕ :** ਜਰਮਨੀ ਦੇ ਇਸ ਵਿਸ਼ਵ-ਪ੍ਰਸਿੱਧ ਫ਼ਿਲਾਸਫ਼ਰ ਦਾ ਜਨਮ 27 ਅਗਸਤ, 1770 ਨੂੰ ਸਟੱਟ-ਗਾਰਟ ਵਿਖੇ ਹੋਇਆ । ਇਸ ਨੇ ਟੂਬਿੰਗੇਂਨ ਯੂਨੀਵਰਸਿਟੀ ਵਿਚ ਧਰਮ ਸ਼ਾਸਤਰ, ਦਰਸ਼ਨ ਅਤੇ ਕਲਾ-ਸਕੀ ਸਾਹਿਤ ਦਾ ਡੂੰਘਾ ਅਧਿਐਨ ਕੀਤਾ । ਇਸ ਤੋਂ ਬਾਅਦ ਇਸ ਨੇ ਬਰਨ (ਸਵਿਟਜ਼ਰਲੈਂਡ) ਅਤੇ ਫ੍ਰੈਂਕਫਰਟ (ਜਰਮਨੀ) ਦੇ ਪ੍ਰਾਈ-ਵੇਟ ਪਰਿਵਾਰਾਂ ਵਿਚ ਟਿਊਟਰ ਵਜੋਂ ਸੇਵਾ ਕੀਤੀ। ਸੰਨ 1801 ਵਿਚ ਯੇਅਨਾ ਯੂਨੀਵਰਸਿਟੀ ਵਿਖੇ ਫ਼ਿਲਾਸਫ਼ੀ ਵਿਚ ਇਨਸਟਰੱਕਟਰ ਵਜੋਂ ਨਿਯੁਕਤੀ ਹੋ ਗਈ । ਇਥੇ ਇਸ ਨੇ ਫ੍ਰੈਡਰਿਕ ਸ਼ੈਲਿੰਗ ਨਾਲ ਬਹੁਤ ਨੇੜੇ ਦੇ ਸਬੰਧ ਪੈਦਾ ਕਰ ਲਏ ਅਤੇ ਇਨ੍ਹਾਂ ਦੀ ਬੌਧਿਕ ਪੱਖੋਂ ਬਹੁਤ ਸਾਂਝ ਬਣ ਗਈ । ਹੇਗਲ ਨੇ ਇਸੇ ਨਾਲ ਹੀ ਮਿਲਕੇ 'ਕ੍ਰਿਟੀਕਲ ਜਨਰਲ ਆਫ਼ ਫ਼ਿਲਾਸਫ਼ੀ' ਦੀ ਸੰਪਾ-ਦਨਾ ਕੀਤੀ । ਚਾਰ ਸਾਲ ਪਿਛੋਂ ਇਸ ਨੂੰ ਤਰੱਕੀ ਦੇ ਕੇ ਫ਼ਿਲਾਸਫ਼ ਪ੍ਰੋਫ਼ੈਸਰ ਬਣਾ ਦਿੱਤਾ ਗਿਆ ਪਰ ਸੰਨ 1806 ਵਿਚ ਨੈਪੋਲੀਅਨ ਦੇ



ਜਾਰਜ ਵਿਲਹੈਲਮ ਫ੍ਰੈੱਡ੍ਰਿਕ ਹੇਗਲ

ਹਮਲੇ ਕਾਰਨ ਇਹ ਬੈਮਬਰਗ ਵੱਲ ਨੂੰ ਦੌੜ ਗਿਆ ਅਤੇ ਇਥੇ ਰਹਿਕੇ ਹੀ ਇਸ ਨੇ ਅਗਲੇ ਦੋ ਸਾਲਾਂ ਲਈ ਇਕ ਅਖ਼ਬਾਰ ਦੀ ਸੰਪਾਦਨਾ ਕੀਤੀ। ਸੰਨ 1808 ਵਿਚ ਇਸ ਨੂੰ ਨਿਊਰੈਮਬਰਗ ਵਿਖੇ ਜਿਮਨੇਜ਼ੀਅਮ ਦਾ ਰੈਕਟਰ ਬਣਾ ਦਿੱਤਾ ਗਿਆ ਅਤੇ ਅੱਠ ਸਾਲਾਂ ਪਿਛੋਂ ਇਸ ਨੇ ਇਹ ਨੌਕਰੀ ਛੱਡ ਦਿੱਤੀ ਅਤੇ ਹਾਈਡੈਲਬਰਗ ਯੂਨੀਵਰਸਿਟੀ ਵਿਚ ਫ਼ਿਲਾਸਫ਼ੀ ਦੀ ਚੇਅਰ ਦਾ ਮੁਖੀ ਬਣ ਗਿਆ। ਸੰਨ 1818 ਵਿਚ ਇਸ ਨੂੰ ਬਰਲਿਨ ਯੂਨੀਵਰਸਿਟੀ ਵਿਚ ਵੀ ਇਸੇ ਪਦਵੀ ਤੇ ਨਿਯੁਕਤ ਕਰ ਦਿੱਤਾ ਗਿਆ ਅਤੇ ਇਹ ਆਪਣੀ ਮੌਤ ਤੱਕ ਇਥੇ ਹੀ ਸੇਵਾ ਕਰਦਾ ਰਿਹਾ।

ਹੇਗਲ ਦੇ ਵਿਚਾਰਾਂ ਵਿਚ ਪਰਪੱਕਤਾ ਕੁਝ ਚਿਰ ਮਗਰੋਂ ਹੀ ਆਈ। ਸੰਨ 1801 ਤੋਂ ਪਹਿਲਾਂ ਇਸ ਨੇ ਆਪਣੀ ਕੋਈ ਵੀ ਚੀਜ਼ ਪ੍ਰਕਾਸ਼ਤ ਨਹੀਂ ਕਰਵਾਈ ਸੀ। ਐਪਰ ਇਸਦੀ ਕਿਸਮਤ ਵਿਚ ਜਰਮਨੀ ਅਤੇ ਪੱਛਮੀ ਯੂਰਪ ਦੇ ਸਭ ਤੋਂ ਪ੍ਰਭਾਵਸ਼ਾਲੀ ਫ਼ਿਲਾਸਫ਼ਰਾਂ ਵਿਚੋਂ ਇਕ ਬਣਨਾ ਲਿਖਿਆ ਹੋਇਆ ਸੀ। ਜਵਾਨ ਹੁੰਦਿਆਂ ਇਹ ਫ਼ਰਾਂਸੀਸੀ ਗਿਆਨ ਦੇ ਉਦਾਰ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਇਆ ਸੀ। ਪਰ ਅੰਤ ਨੂੰ ਇਸ ਨੇ ਉਸ ਸਮੇਂ ਦੇ ਸੁਭਾਵਿਕ ਆਸ਼ਾਵਾਦ (*Easy optimism*) ਅਤੇ ਰਾਜਸੀ ਵਧੀਕੀਆਂ ਦੇ ਖ਼ਿਲਾਫ਼ ਆਪਣਾ ਪੂਰਾ ਪ੍ਰਤੀਕਰਮ ਵਿਖਾਇਆ। ਅੰਤ ਨੂੰ ਇਸ ਨੇ ਨਿਰਪੇਖ ਆਦਰਸ਼ਵਾਦ (*Absolute Idealism*) ਦੀ ਫ਼ਿਲਾਸਫ਼ੀ ਨੂੰ ਵਿਕਸਿਤ ਕੀਤਾ। ਇਸ ਫ਼ਿਲਾਸਫ਼ੀ ਵਿਚ ਇਸ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਕਿ ਯਥਾਰਥਕਤਾ ਵਿਚ ਸਮੁੱਚੀ ਵਿਚਾਰਸ਼ੀਲ ਏਕਤਾ (*Rational unity*) ਹੈ, ਜਿਸ ਵਿਚ ਹਰੇਕ ਚੀਜ਼ ਦੀ ਇਕ ਆਵਸ਼ੱਕ ਤਾਰਕਿਕ ਥਾਂ ਹੁੰਦੀ ਹੈ। ਇਸ ਦੇ ਵਿਚਾਰ ਅਨੁਸਾਰ ਦਵੰਦਾਤਮਕ ਨਿਆਇ ਨਾ ਕੇਵਲ ਸੋਚਣ ਦਾ ਹੀ ਇਕ ਢੰਗ ਹੈ ਸਗੋਂ ਇਕ ਅਜਿਹਾ ਰਾਹ ਹੈ ਜਿਸ ਵਿਚ ਯਥਾਰਥਕਤਾ ਸਵੈ-ਵਿਕਾਸ ਪ੍ਰਾਪਤ ਕਰ ਲੈਂਦੀ ਹੈ। ਇਸ ਦਵੰਦਾਤਮਕ ਨਿਆਇ ਦੇ ਪ੍ਰਯੋਗ ਦੁਆਰਾ ਹੀ ਸਰਬ ਯਥਾਰਥਕਤਾ ਵਿਚ ਸਾਰਿਆਂ ਹਿੱਸਿਆਂ ਦੀ ਇਕਸੁਰਤਾ ਵਾਲਾ ਮੇਲ ਪ੍ਰਾਪਤ ਕੀਤਾ ਜਾਂਦਾ ਹੈ। ਦਵੰਦਾਤਮਕ ਨਿਆਇ ਦੇ ਤਿੰਨ ਪੜਾ ਹਨ—ਪੱਖ (Thesis), ਪ੍ਰਤਿ-ਪੱਖ (Anti-thesis) ਅਤੇ ਸੰਸ਼ਲੇਸ਼ਣ (Synthesis)। ਹੇਗਲ ਅਨੁਸਾਰ ਚੀਜ਼ਾਂ ਦੀ ਸਮੁੱਚਤਾ ਦੇ ਹਰੇਕ ਨਿਸਚਿਤ ਹਿੱਸੇ (Finite) ਵਿਚ ਪੂਰਕ ਹਿੱਸੇ (ਪ੍ਰਤਿਪੱਖ) ਲਈ ਕੁਦਰਤੀ ਅਤੇ ਸੁਭਾਵਕ ਮੰਗ ਹੁੰਦੀ ਹੈ ਕਿਉਂਕਿ ਨਵੇਕਲੇ ਤੌਰ ਤੇ ਪ੍ਰਾਪਤ ਕੀਤੇ ਹਿੱਸੇ ਅਸਪਸ਼ਟ (Unintelligible) ਹੁੰਦੇ ਹਨ ਅਤੇ ਸਵੈ-ਵਿਰੋਧ ਪ੍ਰਗਟ ਕਰਦੇ ਹਨ। ਭਾਵੇਂ ਯਥਾਰਥਕਤਾ ਦੇ ਇਕ ਪਹਿਲੂ ਨੂੰ ਦੂਜੇ ਕਿਸੇ ਹੋਰ ਪਹਿਲੂ ਨਾਲ ਮਿਲਾਉਣ ਤੇ ਕਿਸੇ ਹੱਦ ਤਕ ਸੰਮਿਲਤ ਸਮੁੱਚਤਾ ਪ੍ਰਾਪਤ ਹੋ ਜਾਂਦੀ ਹੈ ਪਰ ਵਿਚਾਰਸ਼ੀਲ ਤੇ ਚਿਰ-ਸਥਾਈ ਪੱਖੋਂ ਇਸਦਾ ਸਿੱਟਾ ਪੂਰਾ ਸੰਤੋਸ਼ਜਨਕ ਨਹੀਂ ਹੁੰਦਾ। ਇਸੇ ਲਈ ਸਰਬ ਸਮਰੱਥ ਦੀ ਪ੍ਰਾਪਤੀ ਲਈ ਦਵੰਦਾਤਮਕ ਰੂਪ ਪਰਿਵਰਤਨ ਵਿਚੋਂ ਇਕ ਵੇਰ ਜ਼ਰੂਰ ਗੁਜ਼ਰਨਾ ਪੈਂਦਾ ਹੈ। ਹੇਗਲ ਅਨੁਸਾਰ ਅਸਲੀ ਸਚਾਈ ਇਸ ਤਰ੍ਹਾਂ ਸਰਬ ਸਮੱਰਥ ਵਿਚਾਰ ਜਾਂ ਯਥਾਰਥਕਤਾ ਦੇ ਸਮੁੱਚੇ ਸਿਸਟਮ ਵਿਚ ਹੀ ਕੇਵਲ ਲੱਭੀ ਜਾ ਸਕਦੀ ਹੈ। ਹੇਗਲ ਦਾ ਇਹ ਵਿਸ਼ਵਾਸ਼ ਸੀ ਕਿ ਇਤਿਹਾਸ ਨੇ ਫ਼ਿਲਾਸਫ਼ੀ ਦੀ ਪੁਸ਼ਟੀ ਕੀਤੀ ਹੈ ਅਤੇ ਦਵੰਦਾਤਮਕ ਨਿਆਇ ਦੇ ਅਮਲ ਦੀ ਵਿਆਖਿਆ ਕੀਤੀ ਹੈ। ਆਪਣੀ ਸਮਾਜਕ ਫ਼ਿਲਾਸਫ਼ੀ ਵਿਚ ਇਸ ਨੇ ਸਮਾਜਕ ਵਿਕਾਸ ਲਈ ਸਹਿਜ ਉੱਤੇ ਜ਼ੋਰ ਦਿੱਤਾ। ਇਸਦਾ ਇਹ ਮੱਤ ਹੈ ਕਿ ਅਸਲੀ ਉੱਨਤੀ ਇਤਿਹਾਸਕ ਸ਼ਕਤੀਆਂ ਦੇ ਸਹਿਜ ਵਰਤਾਰੇ ਨਾਲ ਹੁੰਦੀ ਹੈ ਨਾ ਕਿ ਮਨੁੱਖ ਦੁਆਰਾ ਉਸ ਦੀ ਹੋਂਦ ਦੀਆਂ ਸਥਿਤੀਆਂ ਨੂੰ ਸੁਧਾਰਨ ਲਈ ਕੀਤੀਆਂ ਕੋਸ਼ਿਸ਼ਾਂ ਕਰਕੇ।

ਹੇਗਲ ਦੇ ਵਿਚਾਰਾਂ ਨੇ ਨਾ ਕੇਵਲ ਉਸ ਤੋਂ ਪਿਛਲੇ ਵਿਚਾਰਵਾਨਾਂ ਉੱਤੇ ਹੀ ਅਸਰ ਪਾਇਆ ਸਗੋਂ ਸਮਾਜਕ ਵਿਗਿਆਨ, ਕਾਨੂੰਨ ਅਤੇ ਵਿਹਾਰਕ ਰਾਜਨੀਤੀ ਦੇ ਵਿਚਾਰਵਾਨਾਂ ਉਤੇ ਵੀ ਡੂੰਘਾ ਪ੍ਰਭਾਵ ਪਾਇਆ। ਹੇਗਲ ਦੇ ਰਾਜ ਦੀ ਪ੍ਰਕ੍ਰਿਤੀ ਸਬੰਧੀ ਵਿਚਾਰਾਂ ਨੂੰ ਕੁਝ ਸਮੇਂ ਤਕ ਸਰਕਾਰ ਦੇ ਪਰੂਸ਼ੀਅਨ ਸਿਧਾਂਤ ਦਾ ਪ੍ਰਗਟਾ ਮੰਨਿਆਂ ਜਾਂਦਾ ਰਿਹਾ ਐਪਰ ਇਸ ਦਾ ਦਵੰਦਾਤਮਕ ਨਿਆਇ ਦਾ ਸੰਕਲਪ ਅਤੇ ਇਤਿਹਾਸਕ ਵਿਕਾਸ ਦੀ ਪ੍ਰਕ੍ਰਿਤੀ ਹੀ ਆਧੁਨਿਕ ਸਮਾਜਵਾਦ ਦੇ ਬਾਨੀ ਕਾਰਲ ਮਾਰਕਸ ਦੀ ਫ਼ਿਲਾਸਫ਼ੀ ਦਾ ਆਧਾਰ ਬਣੇ।

'ਦੀ ਫਿਨਾਮਿਨਾਲੋਜੀ ਆਫ਼ ਸਪਿਰਿਟ' (1807), 'ਦੀ ਸਾਇੰਸ ਆਫ਼ ਲਾਜਿਕ' (1812-16), 'ਐਨਸਾਈਕਲੋਪੀਡੀਆ ਆਫ਼ ਦੀ ਫ਼ਿਲਾਸਫ਼ੀਕਲ ਸਾਇੰਸਜ਼' (1817) ਅਤੇ 'ਦੀ ਫ਼ਿਲਾਸਫ਼ੀ ਆਫ਼ ਦੀ ਰਾਈਟ' ਹੇਗਲ ਦੀਆਂ ਸਭ ਤੋਂ ਪ੍ਰਸਿੱਧ ਰਚਨਾਵਾਂ ਹਨ।

ਇਸ ਦੀ ਮੌਤ 14 ਨਵੰਬਰ, 1831 ਨੂੰ ਬਰਲਿਨ ਵਿਖੇ ਹੋਈ।

ਹ. ਪੁ.—ਵ. ਯੂਨੀ. ਐਨ. 7 : 2340

**ਹੇਜ਼, ਆਈਜ਼ਾਕ ਇਜ਼ੂਰਾਈਲ :** ਉੱਤਰੀ ਧਰੁਵ ਦੇ ਇਸ ਖੋਜੀ ਡਾਕਟਰ ਦਾ ਜਨਮ 5 ਮਾਰਚ, 1832 ਨੂੰ ਚੈੱਸਟਰ ਕਾਊਂਟੀ ਵਿਖੇ ਹੋਇਆ, ਜਿਸ ਨੇ ਉੱਤਰੀ ਧਰੁਵ ਦੇ ਚਾਰੇ ਪਾਸੇ ਸਮੁੰਦਰਾਂ ਦੀ ਮੌਜੂਦਗੀ ਸਿੱਧ ਕਰਨ ਦੀ ਕੋਸ਼ਿਸ਼ ਕੀਤੀ। ਸੰਨ 1853 ਵਿਚ ਪੈਨਸਿਲਵਾਨੀਆ ਯੂਨੀਵਰਸਿਟੀ ਤੋਂ ਐਮ. ਡੀ. ਦੀ ਡਿਗਰੀ ਹਾਸਲ ਕਰਨ ਉਪਰੰਤ ਇਸ ਨੇ ਐਲਿਸ਼ਾ ਕੈਂਟ ਕਾਨੇ ਦੀ ਉੱਤਰੀ ਧਰੁਵ ਦੀ ਮੁਹਿੰਮ ਨਾਲ ਬਤੌਰ ਸਰਜਨ ਦੇ ਜਾਣ ਦੀ ਪੇਸ਼ਕਸ਼ ਕੀਤੀ, ਜਿਹੜੀ ਕਿ ਅੰਗਰੇਜ਼ ਖੋਜੀ ਸਰ ਫਰੈਂਕਲਿਨ ਦੀ ਭਾਲ ਕਰਨ ਲਈ ਰਖੀ ਗਈ ਸੀ; ਜਿਸ ਦਾ ਸੰਨ 1845 ਵਿਚ ਕੈਨੇਡੀਅਨ ਉੱਤਰੀ ਧਰੁਵ ਵਿਚ ਜਹਾਜ਼ ਗੁੰਮ ਹੋ ਗਿਆ ਸੀ। ਨਿਊਯਾਰਕ ਤੋਂ 13 ਮਈ, 1853 ਨੂੰ 'ਅਡਵਾਂਸ' ਉਤੇ ਕੇਨ ਦੀ ਮੁਹਿੰਮ ਦਾ ਆਰੰਭ ਹੋਇਆ। ਇਨ੍ਹਾਂ ਨੇ ਆਉਣ ਵਾਲੀਆਂ ਸਰਦੀਆਂ ਬਰਫ਼ਾਂ ਲਦੇ ਗ੍ਰੀਨਲੈਂਡ ਦੇ ਉੱਤਰ-ਪੱਛਮੀ ਵਲ ਕੇਨ ਤੱਟ ਉਤੇ ਗੁਜ਼ਾਰੀਆਂ। ਇਸ ਦੌਰਾਨ ਇਸ ਨੇ ਨਜ਼ਦੀਕ ਦੇ ਐਲਸਮੇਰੇ ਜ਼ਖੀਰੀਆਂ ਉਤੇ ਅਨੇਕਾਂ ਮੁਹਿੰਮਾਂ ਕੀਤੀਆਂ। ਹੁਣ ਇਹ ਕੈਨੇਡਾ ਦੇ ਉੱਤਰ-ਪੱਛਮੀ ਇਲਾਕੇ ਹਨ। ਸੰਨ 1854 ਵਿਚ ਇਸ ਨੇ ਗ੍ਰੀਨਲੈਂਡ ਦੇ ਨਾਂ ਨਾਲ ਪ੍ਰਸਿੱਧ ਖੇਤਰ ਦੀ ਖੋਜ ਕੀਤੀ। ਅਗਸਤ 1854 ਵਿਚ ਉਪਰਨਾਵਿਕ ਵਿਖੇ ਗ੍ਰੀਨਲੈਂਡ ਦੇ ਪੱਛਮੀ ਕਿਨਾਰੇ ਉਤੇ ਪਹੁੰਚਣ ਵਾਲੀ ਇਸ ਦੀ ਖ਼ਤਰਨਾਕ ਖੋਜ ਇਸ ਦੀ 'ਐਨ ਆਰਕਟਿਕ ਬੋਟ ਜਰਨੀ' (1860) ਨਾਮੀ ਪੁਸਤਕ ਦਾ ਵਿਸ਼ਾ ਬਣੀ।

ਸ਼ੁਨਰ 'ਯੁਨਾਈਟਿਡ ਸਟੇਟਸ' ਦੀ ਕਮਾਂਡ ਕਰਦੇ ਹੋਏ ਇਹ ਦੁਬਾਰਾ ਜੁਲਾਈ 1860 ਵਿਚ ਉੱਤਰੀ ਧਰੁਵ ਉੱਤੇ ਪਹੁੰਚਿਆ। ਇਸ ਨੇ ਜਿਥੇ 'ਐਡਵਾਂਸ' ਬਰਫ਼ ਨਾਲ ਘਿਰਿਆ ਖੜਾ ਸੀ, ਤੋਂ ਕੁਝ ਦੱਖਣ ਵਲ ਸਰਦੀਆਂ ਗੁਜ਼ਾਰੀਆਂ ਅਤੇ 1861 ਦੀ ਬਸੰਤ ਰੁੱਤ ਵਿਚ ਉੱਤਰ ਵਲ ਯਾਤਰਾ ਆਰੰਭ ਕਰ ਦਿੱਤੀ। ਇਹ ਯਕੀਨ ਹੋ ਗਿਆ ਸੀ ਕਿ ਇਹ ਬਿਲਕੁਲ 80° ਉੱਤਰ ਤੋਂ ਥੋੜ੍ਹਾ ਅੱਗੇ ਚਲਾ ਗਿਆ ਹੈ ਅਤੇ ਇਸ ਨੇ 'ਓਪਨ ਪੋਲਰ ਸੀ' ਵੇਖਿਆ ਹੈ ਜਿਹੜਾ ਅਸਲ ਵਿਚ ਗ੍ਰੀਨਲੈਂਡ ਨੂੰ ਐਲਸਮੇਰ ਜ਼ਖ਼ੀਰੇ ਤੋਂ ਵਖਰਾ ਕਰਨ ਵਾਲੀ ਕੈਨੇਡੀ ਚੈਨਲ ਸੀ। ਇਸ ਨੇ 1869 ਵਿਚ ਉੱਤਰ ਧਰੁਵ ਉਤੇ ਤੀਜੀ ਮੁਹਿੰਮ ਕੀਤੀ। ਇਸ ਮੁਹਿੰਮ ਦੌਰਾਨ ਜੋ ਕੁਝ ਇਸ ਨੇ ਵੇਖਿਆ 'ਦੀ ਲੈਂਡ ਆਫ਼ ਡੇਜ਼ੋਲੇਸ਼ਨ (1871 ਅਤੇ 1872)' ਵਿਚ ਵਿਸਥਾਰ ਪੂਰਵਕ ਵਰਨਣ ਕੀਤਾ ਹੋਇਆ ਹੈ।

17 ਦਸੰਬਰ, 1881 ਨੂੰ ਨਿਊਯਾਰਕ ਸਿਟੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 965

**ਹੇਜ਼ਰ :** ਪ੍ਰਾਚੀਨ ਫ਼ਲਸਤੀਨ ਦਾ ਇਕ ਪੁਰਾਣਾ ਤਬਾਹ ਹੋਇਆ ਨਗਰ ਹੈ ਜੋ ਆਧੁਨਿਕ ਇਜ਼ਰਾਈਲ ਵਿਖੇ ਗੈਲਿਲੀ ਝੀਲ ਦੇ 15 ਕਿ.

. ਉੱਤਰ ਵਿਚ ਸਥਿਤ ਹੈ। ਇਸ ਸ਼ਹਿਰ ਦਾ ਜ਼ਿਕਰ ਸਭ ਤੋਂ ਹਿਲਾਂ 19ਵੀਂ ਸਦੀ ਈ. ਪੂ. ਸਮੇਂ ਮਿਸਰ ਦੇ ਦੁਸ਼ਮਣਾਂ ਦੀ ਹੀ ਵਿਚ ਮਿਲਦਾ ਹੈ । ਇਸ ਮਗਰੋਂ 17ਵੀਂ ਈ. ਪੂ. ਵਿਚ ਜਰ ਦੇ ਮਾਰੀ ਖ਼ਤਾਂ ਵਿਚ ਅਤੇ 14ਵੀਂ ਸਦੀ ਈ. ਪੂ. ਟਲੈ-ਟ-ਅਮਰਾਨਾ ਖ਼ਤਾਂ ਵਿਚ ਇਸ ਨਗਰ ਬਾਰੇ ਸੂਚਨਾ ਮਿਲਦੀ ਹੈ। ਚੀਨ ਸਮੇਂ ਇਹ ਨਗਰ ਕਿਲੇਬੰਦ ਸੀ ਅਤੇ ਗੈਲਿਲੀ ਡਿਸਟ੍ਰਿਕਟ ਤ ਬਹੁਤ ਮਸ਼ਹੂਰ ਸੀ। ਥੋਥਮੀਜ਼ ਤੀਜੇ ਨੇ ਇਸ ਉੱਤੇ ਅਧਿਕਾਰ ਲਿਆ ਅਤੇ ਜੋਸ਼ੂਆ ਨੇ ਇਸ ਨੂੰ ਤਬਾਹ ਕਰ ਦਿੱਤਾ। ਸੁਲੇਮਾਨ ਨੇ । ਨੂੰ ਸ਼ਾਹੀ ਸ਼ਹਿਰ ਵਜੋਂ ਵਸਾਇਆ। ਇਸ ਮਗਰੋਂ ਅਸੀਰੀਆ ਦੇ ਜਾਂ ਨੇ ਇਸ ਨੂੰ ਫਿਰ ਨਸ਼ਟ ਕਰ ਦਿੱਤਾ।

1955 ਈ. ਵਿਚ ਯੇਰੋਸ਼ਲਮ ਦੀ ਹੀਬ੍ਰਿਊ ਯੂਨੀਵਰਸਿਟੀ ਦੁਆਰਾ ਤੀ ਖ਼ੁਦਾਈ ਨੇ ਇਸ ਸ਼ਹਿਰ ਦੀ ਮਹੱਤਤਾ ਤੇ ਚਾਨਣਾ ਪਾਇਆ ਹੈ। ਸਮੇਂ ਇਸ ਦੀ ਆਬਾਦੀ 40,000 ਦੇ ਲਗਭਗ ਖਿਆਲ ਕੀਤੀ ਈ ਹੈ। ਇਸ ਖ਼ੁਦਾਈ ਵਿਚ ਬਹੁਤ ਸਾਰੇ ਪੁਰਾਣੇ ਮੰਦਰ ਤੇ ਕਾਂਸੀ ਤੇ ਮਿਲੇ ਹਨ।

ਹ. ਪੂ.—ਨਿ. ਯੂ. ਐਨ. 8 : 4125

**ਹੇਜ਼, ਰੂਦਰਫ਼ਰਡ ਬਿਰਕਾਰਡ :** ਅਮਰੀਕਾ ਦੇ 19ਵੇਂ ਰਾਸ਼-ਤੀ ਹੇਜ਼, ਰੂਦਰਫ਼ਰਡ ਬਿਰਕਾਰਡ ਦਾ ਜਨਮ 4 ਅਕਤੂਬਰ, 1822 ਡੇਲਾਵੇਰ ਵਿਖੇ ਹੋਇਆ। 1842 ਵਿਚ ਇਸਨੇ ਕੇਨੀਅਨ ਕਾਲਜ ਈਓ ਤੋਂ ਗ੍ਰੇਜੂਏਸ਼ਨ ਕੀਤੀ ਅਤੇ 1845 ਵਿਚ ਕਾਨੂੰਨ ਦੀ ਡਿਗਰੀ ਤ ਕੀਤੀ। 1849 ਤੋਂ 1861 ਤੱਕ ਇਸਨੇ ਸਿਨਸਿਨੈਟੀ ਵਿਖੇ ਲਤ ਕੀਤੀ। ਸੰਨ 1861 ਵਿਚ ਖ਼ਾਨਾਜੰਗੀ ਸ਼ੁਰੂ ਹੋ ਜਾਣ ਤੇ ਨੂੰ ਇਕ ਵਾਲੰਟੀਅਰ ਰਜਮੈਂਟ ਦਾ ਮੇਜਰ ਨਿਯੁਕਤ ਕੀਤਾ ਗਿਆ। ਰਮ ਡਿਊਟੀ ਦੇਣ ਲਈ ਇਸਨੂੰ ਪੱਛਮੀ ਵਰਜੀਨੀਆ ਭੇਜ ਦਿੱਤਾ ਜਿਥੇ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋਇਆ। ਫ਼ੌਜੀ ਸੇਵਾਵਾਂ ਤੋਂ ਇਹ । ਜਨਰਲ ਦੇ ਤੌਰ ਤੇ ਰੀਟਾਇਰ ਹੋਇਆ। ਸੰਨ 1865 ਵਿਚ ਇਹ ਈਓ ਤੋਂ ਕਾਂਗਰਸ ਦਾ ਮੈਂਬਰ ਚੁਣਿਆ ਗਿਆ। ਸੰਨ 1868 ਇਹ ਉਥੋਂ ਦਾ ਗਵਰਨਰ ਬਣ ਗਿਆ। ਸੰਨ 1875 ਵਿਚ ਦੁਬਾਰਾ ਨਰ ਚੁਣ ਲਿਆ ਗਿਆ। ਸੰਨ 1876 ਵਿਚ ਇਹ ਆਪਣੇ ਵਿਰੋਧੀ ਡਨ ਨੂੰ ਹਰਾ ਕੇ ਰਾਸ਼ਟਰਪਤੀ ਬਣਿਆ। ਇਸਨੇ ਆਪਣੇ ਸ਼ਾਸਨ ਦੇ ਦੌਰਾਨ ਬਹੁਤ ਸਾਰੇ ਪ੍ਰਬੰਧਕੀ ਸੁਧਾਰ ਕੀਤੇ ਅਤੇ ਰਿਸ਼ਵਤਖੋਰੀ ਤਮ ਕਰਨ ਲਈ ਪੁਰਜ਼ੋਰ ਕੋਸ਼ਿਸ਼ ਕੀਤੀ। ਇਹ ਇਕ ਯੋਗ ਕਾਰਜ-ਾ, ਅਤੇ ਜਨਤਾ ਦੇ ਹਿਤਾਂ ਅਤੇ ਦੇਸ਼ ਦੀ ਭਲਾਈ ਦੀ ਲਗਨ ਈਮਾਨਦਾਰ ਅਤੇ ਨਿਰਛਲ ਵਿਅਕਤੀ ਸੀ। ਇਹ ਸੰਨ 1881 ਰੀਟਾਇਰ ਹੋ ਗਿਆ। ਇਸ ਤੋਂ ਪਿਛੋਂ ਵੀ ਇਸਦਾ ਜੀਵਨ ਹਮਦਰਦੀ ਵਾਲਾ ਜੀਵਨ ਹੀ ਬਣਿਆ ਰਿਹਾ। ਇਸਨੇ ਕਈ ਭਲਾਈ ਅਦਾਰਿਆਂ ਵਿਚ ਕੰਮ ਕੀਤਾ। ਇਹ ਨੈਸ਼ਨਲ ਜੇਲ੍ਹ ਇਸ਼ਨ ਦਾ ਪ੍ਰਧਾਨ ਰਿਹਾ। ਇਹ ਦੱਖਣ ਦੇ ਨੀਗਰੋ ਲੋਕਾਂ ਨੂੰ ਗਕ ਸਿੱਖਿਆ ਦੇਣ ਲਈ ਫੰਡ ਦਾ ਪ੍ਰਬੰਧ ਕਰਨ ਵਾਲੇ ਟ੍ਰਸ-ਦਾ ਪ੍ਰਧਾਨ ਵੀ ਰਿਹਾ। ਕੁਝ ਦੇਰ ਬੀਮਾਰ ਰਹਿਣ ਉਪਰੰਤ 17 ਰੀ 1893 ਨੂੰ ਹੇਜ਼ ਦੀ ਮ੍ਰਿਤੂ ਹੋ ਗਈ।

ਪੂ.—ਐਵ. ਐਨ. 6 : 310; ਐਨ. ਬ੍ਰਿ. 11 : 286

**ਹੇਜ਼ਲ, ਆਡ :** ਇਸ ਭੌਤਿਕ-ਰਸਾਇਣ-ਵਿਗਿਆਨੀ ਦਾ ਜਨਮ ਈ, 1897 ਨੂੰ ਅੱਸਲੋ ਵਿਖੇ ਹੋਇਆ, ਜਿਸ ਨੂੰ 1969 ਵਿਚ ਣ-ਵਿਗਿਆਨੀ ਲਈ ਗ੍ਰੇਟ ਬ੍ਰਿਟੇਨ ਦੇ ਡੈਰੇਕ ਐੱਚ. ਆਰ. ਟ ਸਮੇਤ ਨੋਬਲ ਪੁਰਸਕਾਰ ਨਾਲ ਸਨਮਾਨਿਆ ਗਿਆ ਹੈ। ਰਸਕਾਰ ਇਸ ਨੂੰ ਇਸ ਦੇ ਅਣੂ ਦੀ ਬਣਤਰ ਲਈ ਬਣਤਰ ਸ਼ਣ ਸਬੰਧੀ ਕੀਤੇ ਗਏ ਕੰਮ ਲਈ ਦਿੱਤਾ ਗਿਆ। ਇਸ ਖੋਜ ਨੇ ਅਣੂਆਂ ਦੀ ਬਣਤਰ ਬਾਰੇ ਆਧੁਨਿਕ ਧਾਰਨਾ ਪ੍ਰਚਲਿਤ ਕੀਤੀ।

ਇਸ ਨੇ 1925 ਵਿਚ ਅੱਸਲੋ ਵਿਖੇ ਯੂਨੀਵਰਸਿਟੀ ਦੇ ਵਿਦਿਆ ਵਿਭਾਗ ਵਿਚ ਨੌਕਰੀ ਕਰ ਲਈ ਅਤੇ 1934 ਤੋਂ ਭੌਤਿਕੀ-ਰਸਾਇਣ-ਵਿਗਿਆਨ ਵਿਭਾਗ ਦਾ ਡਾਇਰੈਕਟਰ ਬਣਿਆ ਰਿਹਾ। ਇਸ ਨੇ ਸਾਈਕਲੋ-ਹੈੱਕਸੇਨ (6-ਕਾਰਬਨ ਹਾਈਡ੍ਰੋਕਾਰਬਨ ਅਣੂਆਂ) ਅਤੇ ਇਸ ਦੇ ਡੈਰੀਵੇਟਿਵਾਂ ਬਾਰੇ ਕਾਫ਼ੀ ਵਿਸਤਾਰ ਸਹਿਤ ਖੋਜ ਕੀਤੀ। ਇਸ ਨੇ ਖੋਜ ਕੀਤੀ ਕਿ ਦੋ ਤਰ੍ਹਾਂ ਦੇ ਸਾਈਕਲੋ-ਹੈੱਕਸੇਨ ਹੁੰਦੇ ਹਨ। ਇਸ ਤੋਂ ਇਲਾਵਾ ਇਸ ਨੇ ਬਣਤਰ ਵਿਸ਼ਲੇਸ਼ਣ ਦੇ ਮੌਲਿਕ ਸਿੱਧਾਂਤ ਮੁਕੱਰਰ ਕੀਤੇ। ਸੰਨ 1940 ਵਿਚ ਨਾਰਵੇ ਉਤੇ ਜਰਮਨਾਂ ਦੇ ਕਬਜ਼ੇ ਕਾਰਨ ਜਰਮਨ ਦੇ ਪ੍ਰਸਿੱਧ ਰਸਾਲਿਆਂ ਵਿਚ ਇਹ ਆਪਣੇ ਲੇਖ ਛਪਵਾਉਣ ਤੋਂ ਅਸਮਰੱਥ ਰਿਹਾ ਜਿਹੜੇ ਫਿਰ ਸਕੈਂਡੀਨੇਵੀਅਨ ਦੇ ਗੁਮਨਾਮ ਜਿਹੇ ਰਸਾਲਿਆਂ ਵਿਚ ਹੀ ਛਪਦੇ ਰਹੇ। ਇਸ ਤਰ੍ਹਾਂ ਦੂਜੇ ਸੰਸਾਰ ਯੁੱਧ ਤਕ ਇਸ ਦੀਆਂ ਮਹੱਤਵਪੂਰਨ ਖੋਜਾਂ ਅਣਗੌਲੀਆਂ ਹੀ ਰਹੀਆਂ।

ਲਗਭਗ 1950 ਤੋਂ ਬਾਅਦ ਇਸ ਦੀਆਂ ਖੋਜਾਂ ਪ੍ਰਮੁੱਖ ਤੌਰ ਤੇ ਕਾਰਬਨੀ ਹੈਲੋਜੈੱਨ ਯੌਗਿਕਾਂ ਦੀ ਬਣਤਰ ਨਾਲ ਹੀ ਸਬੰਧਤ ਰਹੀਆਂ। ਭਾਵੇਂ 1964 ਵਿਚ ਇਹ ਭੌਤਕੀ-ਰਸਾਇਣ-ਵਿਗਿਆਨ ਦੇ ਵਿਭਾਗ ਦੇ ਡਾਇਰੈਕਟਰ ਦੇ ਅਹੁਦੇ ਤੋਂ ਰਿਟਾਇਰ ਹੋ ਗਿਆ ਪਰੰਤੂ ਆਪਣੀ ਖੋਜ ਦਾ ਕੰਮ ਉਸੇ ਉਤਸ਼ਾਹ ਨਾਲ ਕਰਦਾ ਰਿਹਾ।

ਹ. ਪ.—ਐਨ. ਬ੍ਰਿ. ਮਾ. 4 : 941

**ਹੇਜ਼ਲਮੀਰ :** ਇਹ ਇੰਗਲੈਂਡ ਵਿਚ ਸਰੇ ਕਾਊਂਟੀ ਦਾ ਇਕ ਸ਼ਹਿਰੀ ਜ਼ਿਲ੍ਹਾ ਹੈ ਜੋ ਲੰਡਨ ਤੋਂ 65 ਕਿ. ਮੀ. ਅਤੇ ਗਿਲਡਫਰਡ ਦੇ ਦੱਖਣ-ਪੱਛਮ ਵੱਲ ਸਥਿਤ ਹੈ। ਇਹ ਬਲੈਕਡਾਊਨ ਪਹਾੜੀ ਅਤੇ ਹਿੰਡਹੈਡ ਦੇ ਵਿਚਕਾਰ ਇਕ ਵਾਦੀ ਵਿਚ ਸਥਿਤ ਹੈ। ਇਸ ਦਾ ਖੇਤਰਫਲ 22 ਵ. ਕਿ. ਮੀ. ਹੈ ਅਤੇ ਇਸ ਦੇ ਆਲੇ-ਦੁਆਲੇ ਬਹੁਤ ਸਾਰੇ ਸ਼ਾਨਦਾਰ ਕੁਦਰਤੀ ਦ੍ਰਿਸ਼ ਹਨ। ਇਸ ਵਿਚ ਸੈਂਟ ਬਾਰਥਾਲੋਮਿਊ ਦਾ ਗਿਰਜਾ ਤੇ ਇਕ ਵਿਦਿਅਕ ਅਜਾਇਬ ਘਰ ਹੈ। ਡੂਮਜ਼ਡੇ ਪੁਸਤਕਾਂ ਦੇ ਸਮੇਂ ਤੋਂ ਇਹ ਇਕ ਕਸਬਾ ਸੀ। ਸੰਨ 1582 ਤੋਂ 1832 ਤੱਕ ਇਥੋਂ ਪਾਰਲੀਮੈਂਟ ਵਿਚ ਦੋ ਮੈਂਬਰ ਭੇਜੇ ਜਾਂਦੇ ਰਹੇ।

ਸੰਨ 1887 ਵਿਚ ਪ੍ਰੋਫ਼ੈਸਰ ਟਿਨਡਲ ਇਥੇ ਰਹਿਣ ਲਈ ਆਇਆ ਜਲਦੀ ਹੀ ਬਹੁਤ ਸਾਰੇ ਸਾਹਿਤਕਾਰਾਂ ਅਤੇ ਦੂਜੇ ਪੇਸ਼ਿਆਂ ਵਾਲੇ ਲੋਕਾਂ ਨੇ ਇਥੇ ਆ ਕੇ ਰਹਿਣਾ ਸ਼ੁਰੂ ਕਰ ਦਿੱਤਾ। ਇਸ ਦੇ ਨੇੜੇ ਹੀ ਐਲਡ-ਵਰਥ ਹਾਊਸ ਹੈ ਜਿਥੇ ਪ੍ਰਸਿੱਧ ਕਵੀ ਲਾਰਡ ਟੈਨੀਸਨ ਬਹੁਤ ਸਾਲ ਰਿਹਾ ਅਤੇ ਇਥੇ ਹੀ ਉਸਦੀ ਮੌਤ ਹੋਈ।

ਆਬਾਦੀ—13900 (1981)

ਹ. ਪੂ.—ਐਨ. ਬ੍ਰਿ. 11 : 151

**ਹੇਜ਼ਰਗਿਗ, ਸਰ ਆਰਥਰ :** ਇਹ ਇਕ ਅੰਗ੍ਰੇਜ਼ ਸਿਆਸਤ-ਦਾਨ ਸੀ। ਇਹ ਨੌਸਲੇ ਲੈਸਟਰਸ਼ਿਰ ਦੇ ਛੋਟੇ ਜਗੀਰਦਾਰ ਦਾ ਵੱਡਾ ਪੁੱਤਰ ਸੀ। ਇਹ ਉਨ੍ਹਾਂ ਪੰਜ ਮੈਂਬਰਾਂ ਵਿਚੋਂ ਇਕ ਸੀ ਜਿਨ੍ਹਾਂ ਨੂੰ 4 ਜਨਵਰੀ, 1642 ਨੂੰ ਪ੍ਰਮੁੱਖ ਗ਼ੱਦਾਰੀ ਕਾਰਨ ਗ੍ਰਿਫ਼ਤਾਰ ਕਰਨ ਦਾ ਹੁਕਮ ਚਾਰਲਸ ਪਹਿਲੇ ਨੇ ਦਿੱਤਾ ਸੀ, ਜਿਸ ਕਰਕੇ ਖ਼ਾਨਾਜੰਗੀ ਸ਼ੁਰੂ ਹੋ ਗਈ ਸੀ। ਇਹ ਪ੍ਰੋਟੈਸਟੈਂਟ ਸੰਪ੍ਰਦਾਇ ਦਾ ਸਿਰ ਕੱਢ ਵਿਅਕਤੀ ਸੀ। ਇਹ ਪਾਰਲੀਮੈਂਟ ਦਾ ਪੱਕਾ ਸਮੱਰਥਕ ਸੀ ਅਤੇ ਕਰਾਮਵੈੱਲ ਦੇ ਰੱਖਿਅਕ ਦੀ ਪਦਵੀ ਦਾ ਕੱਟੜ ਵਿਰੋਧੀ ਸੀ। ਕਰਾਮਵੈੱਲ ਦੇ ਪਤਨ ਅਤੇ ਰੈਸਟੋ-ਰੇਸ਼ਨ ਵੇਲੇ ਇਸਨੂੰ ਟਾਵਰ ਵਿਖੇ ਕੈਦ ਕਰ ਦਿੱਤਾ ਗਿਆ ਜਿਥੇ 7 ਜਨਵਰੀ, 1661 ਈ. ਨੂੰ ਇਸ ਦੀ ਮੌਤ ਹੋ ਗਈ।

ਹ. ਪੂ.—ਨਿ. ਯੂ. ਬਾ. 3 : 729 ; ਐਵ. ਐਨ 6 : 294.

**ਹੇ, ਜਾਨ :** ਇਸ ਅਮਰੀਕਨ ਨੀਤੀਵਾਨ ਦਾ ਜਨਮ 8 ਅਕ-ਤੂਬਰ, 1838 ਨੂੰ ਸੇਲੇਮ ਵਿਖੇ ਹੋਇਆ। ਇਸਨੇ 1861 ਵਿਚ

ਵਕਾਲਤ ਸ਼ੁਰੂ ਕੀਤੀ । ਇਹ 1865 ਤੱਕ ਪ੍ਰਧਾਨ ਲਿੰਕਨ ਦਾ ਸਹਾਇਕ ਨਿੱਜੀ ਸਕੱਤਰ ਰਿਹਾ ਅਤੇ 1870 ਤੋਂ 1875 ਤੱਕ ਨਿਊਯਾਰਕ ਟ੍ਰੀਬਿਊਨ ਦੇ ਅਮਲੇ ਵਿਚ ਰਿਹਾ । ਇਹ 1897-98 ਵਿਚ ਬਰਤਾਨੀਆ ਵਿਚ ਰਾਜਦੂਤ ਰਿਹਾ ਅਤੇ ਮਾਕਿਨਲੀ ਅਤੇ ਰੂਜ਼ਵੇਲਟ ਪ੍ਰਧਾਨਾਂ ਅਧੀਨ 1898 ਤੋਂ ਆਪਣੀ ਮੌਤ ਤੱਕ ਸੈਕਟਰੀ ਆਫ਼ ਸਟੇਟ ਰਿਹਾ । ਇਸ ਦੀ ਇਸ ਅਸਾਮੀ ਤੇ ਨਿਭਾਈ ਗਈ ਜ਼ਿੰਮੇਵਾਰੀ ਖ਼ਾਸ ਕਰਕੇ ਬਦੇਸ਼ੀ ਮਾਮਲਿਆਂ ਦੇ ਵਿਭਾਗ ਵਿਚ ਬਹੁਤ ਹੀ ਸਫ਼ਲ ਸੀ । ਇਸ ਨੇ 1901 ਵਿਚ ਹੇ, ਪਾਂਸੀਫੋਰਟ ਸੰਧੀ ਵੀ ਕੀਤੀ ਜਿਸ ਦਾ ਸਬੰਧ ਪਾਨਾਮਾ-ਨਹਿਰ ਬਣਾਉਣ ਨਾਲ ਸੀ । 1903 ਵਿਚ ਕੈਨੇਡਾ ਅਤੇ ਸੰਯੁਕਤ ਰਾਜ ਅਮਰੀਕਾ ਵਿਚ ਅਲਾਸਕਾ ਸਰਹੱਦ ਸਬੰਧੀ ਝਗੜੇ ਨੂੰ ਨਜਿੱਠਿਆ । ਇਸ ਨੇ ਆਪਣੇ ਕਾਰਜ-ਕਾਲ ਵਿਚ ਪੰਜਾਹ ਤੋਂ ਵੱਧ ਸੰਧੀਆਂ ਕੀਤੀਆਂ ਜਿਨ੍ਹਾਂ ਦੇ ਨਤੀਜੇ ਵਜੋਂ ਸੰਯੁਕਤ ਰਾਜ ਅਮਰੀਕਾ ਦਾ ਮਾਣ ਦੁਨੀਆਭਰ ਵਿਚ ਵਧਿਆ । ਇਸ ਦੀਆਂ ਪ੍ਰਸਿੱਧ ਲਿਖਤਾਂ ਇਬਰਾਹੀਮ ਲਿੰਕਨ (ਜੇ. ਜੀ. ਨਿਕੋਲੇ ਨਾਲ ਸਾਂਝੀ) 1890 ਅਤੇ ਪਾਈਕ ਕਾਊਂਟੀ ਬੈਲਡਜ਼ 1871 ਸਨ ।

ਨਿਯੂਬਰਗ, (ਨਿਊਯਾਰਕ) ਵਿਚ 1 ਜੁਲਾਈ, 1905 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.—ਨਿ. ਕ. ਯੂ. ਬਾ. 3 : 734

**ਹੇਜ਼ੈੱਲਟਿਨ, ਲੂਈ ਐਲਨ :** ਇਸ ਬਿਜਲਈ ਇੰਜੀਨਅਰ ਤੇ ਭੌਤਿਕ-ਵਿਗਿਆਨੀ ਦਾ ਜਨਮ 7 ਅਗਸਤ, 1886 ਨੂੰ ਮੌਰਿਸਟਾਊਨ ਵਿਖੇ ਹੋਇਆ, ਜਿਸ ਨੇ ਨਿਊਟ੍ਰੋਡਾਈਨ ਸਰਕਟ ਦੀ ਖੋਜ ਕੀਤੀ ਸੀ । ਇਸ ਖੋਜ ਸਦਕਾ ਹੀ ਵਪਾਰਕ ਰੇਡੀਓ ਬਣਾਇਆ ਜਾ ਸਕਿਆ । ਇਹ ਸਮਿਟ ਅਕੈਡਮੀ, ਸਮਿਟ ਅਤੇ ਬਰਕਲੇ ਸਕੂਲ, ਨਿਊ ਲੰਡਨ ਦਾ ਹੋਣਹਾਰ ਵਿਦਿਆਰਥੀ ਸੀ । ਇਸ ਨੇ ਹੋਬੋਕੈੱਨ ਵਿਖੇ ਸਟੀਵੈੱਨਜ਼ ਇੰਸਟੀਚਿਊਟ ਆਫ਼ ਟੈਕਨਾਲੋਜੀ ਤੋਂ ਦਸਵੀਂ ਦੀ ਪ੍ਰੀਖਿਆ ਪਾਸ ਕੀਤੀ ਜਿਥੋਂ ਇਸ ਨੂੰ ਇਹ ਅਹਿਸਾਸ ਹੋਇਆ ਕਿ ਗਣਿਤ ਪ੍ਰਤਿ ਇਸ ਦੀ ਰੁਚੀ ਦੀ ਸੰਤੁਸ਼ਟੀ ਬਿਜਲਈ ਇੰਜਨੀਅਰਿੰਗ ਦੀ ਵਿਦਿਆ ਹਾਸਲ ਕਰਨ ਨਾਲ ਹੀ ਹੋ ਸਕਦੀ ਹੈ । ਜਨਰਲ ਇਲੈੱਕਟ੍ਰਿਕ ਕੰਪਨੀ ਦੀ ਪ੍ਰਯੋਗਸ਼ਾਲਾ ਵਿਚ ਸਕੈੱਨੈੱਕਟਾਡੀ ਵਿਚ ਇਕ ਸਾਲ ਕੰਮ ਕਰਨ ਮਗਰੋਂ ਇਹ ਪੜ੍ਹਾਈ ਦਾ ਕਿੱਤਾ ਅਖ਼ਤਿਆਰ ਕਰਨ ਲਈ ਸਟੀਵੈੱਨਜ਼ ਵਿਖੇ ਵਾਪਸ ਆ ਗਿਆ । ਇਥੇ ਇਹ 1917 ਵਿਚ ਬਿਜਲਈ ਇੰਜਨੀਅਰਿੰਗ ਵਿਭਾਗ ਦਾ ਪ੍ਰੋਫੈਸਰ ਤੇ ਮੁਖੀ ਬਣ ਗਿਆ । ਰੇਡੀਓ ਟੈਲੀਗ੍ਰਾਫ਼ੀ ਅਤੇ ਟੈਲੀਫ਼ੋਨੀ ਸਬੰਧੀ ਤਜਰਬਿਆਂ ਨੇ ਇਸ ਨੂੰ ਨਿਊਟ੍ਰੋਡਾਈਨ ਸਰਕਟ ਦੀ ਖੋਜ ਕਰਨ ਲਈ ਅਗਵਾਈ ਕੀਤੀ, ਜਿਹੜੇ ਉਸ ਸਮੇਂ ਦੇ ਸਾਰੇ ਰੇਡੀਓ ਰਿਸੀਵਰਾਂ ਵਿਚਲੀ ਵਾਧੂ ਆਵਾਜ਼ ਨੂੰ ਖ਼ਤਮ ਕਰਦੇ ਸਨ । ਸੰਨ 1924 ਵਿਚ ਹੇਜ਼ੈੱਲਟਿਨ ਕਾਰਪੋਰੇਸ਼ਨ ਦੀ ਸਥਾਪਨਾ ਹੋਈ । ਸੰਨ 1933 ਵਿਚ ਇਹ ਸਟੀਵੈੱਨਜ਼ ਦੇ ਵਿਦਿਆ-ਵਿਭਾਗ ਵਿਚ ਬਤੌਰ ਭੌਤਕੀ-ਗਣਿਤ ਦੇ ਪ੍ਰੋਫ਼ੈਸਰ ਦੇ ਤੌਰ ਤੇ ਵਾਪਸ ਆ ਗਿਆ । ਦੂਜੇ ਸੰਸਾਰ ਯੁੱਧ ਸਮੇਂ ਇਹ ਮੁੜ ਸਰਕਾਰੀ ਨੌਕਰੀ ਉਤੇ ਬਤੌਰ ਨੈਸ਼ਨਲ ਡੀਫੈਂਸ ਰੀਸਰਚ ਕਮੇਟੀ ਦੇ ਮੈਂਬਰ ਦੇ ਕੰਮ ਕਰਨ ਲੱਗ ਪਿਆ ।

24 ਮਈ, 1964 ਨੂੰ ਮੈਪਲਵੁੱਡ ਵਿਖੇ ਇਸ ਦੀ ਮੌਤ ਹੋ ਗਈ ।

**ਹੇਟਵਿਕ, ਯੋਹਾਨ :** ਮਾੱਸ ਪੌਦਿਆਂ ਉਤੇ ਸਭ ਤੋਂ ਵੱਧ ਕੰਮ ਕਰਨ ਵਾਲੇ ਇਸ ਬਨਸਪਤੀ-ਵਿਗਿਆਨੀ ਦਾ ਜਨਮ 8 ਦਸੰਬਰ, 1730 ਨੂੰ ਟਰੈਂਸਿਲਵੇਨਿਆ ਵਿਚ ਕਰੋਂਸ਼ਟਾਟ (ਹੁਣ ਬਰਾਸ਼ੋਫ, ਰੋਮੇਨੀਆ) ਵਿਖੇ ਹੋਇਆ ।

ਇਸ ਨੇ ਲਾਈਪਸਿਕ ਯੂਨੀਵਰਸਿਟੀ ਤੋਂ ਡਾਕਟਰੀ ਦੀ ਪੜ੍ਹਾਈ ਕੀਤੀ ਪਰ ਜਦੋਂ ਕਰੋਂਸ਼ਟਾਟ ਸ਼ਹਿਰ ਵਲੋਂ ਇਸ ਨੂੰ ਡਾਕਟਰੀ ਦੀ ਪ੍ਰੈਕਟਿਸ ਕਰਨ ਲਈ ਲਾਇਸੈਂਸ ਨਾ ਦਿਤਾ ਗਿਆ ਤਾਂ ਇਸ ਨੇ ਬਨਸਪਤੀ-ਵਿਗਿਆਨ ਦਾ ਅਧਿਐਨ ਸ਼ੁਰੂ ਕਰ ਦਿਤਾ । ਸੰਨ 1786 ਵਿਚ ਇਹ ਲਾਈਪਸਿਕ ਵਿਚ ਮੈਡੀਸਨ ਦਾ ਅਤੇ 1789 ਵਿਚ ਬਨਸਪਤੀ-ਵਿਗਿਆਨ ਦਾ ਪ੍ਰੋਫੈਸਰ ਬਣਿਆ ।

ਇਸ ਸਮੇਂ ਦੌਰਾਨ ਇਸ ਨੇ ਮਾੱਸ ਪੌਦਿਆਂ ਬਾਰੇ ਖੋਜ ਦਾ ਕੰਮ ਸ਼ੁਰੂ ਕਰ ਦਿੱਤਾ ਅਤੇ 1782 ਅਤੇ 1783 ਵਿਚ ਇਨ੍ਹਾਂ ਪੌਦਿਆਂ ਬਾਰੇ *Fundamentum historiae naturalis muscorum frondosorum*' (2 ਜਿਲਦਾਂ) ਤਿਆਰ ਕੀਤੀਆਂ । ਇਨ੍ਹਾਂ ਕਿਤਾਬਾਂ ਵਿਚ ਇਸ ਨੇ ਮਾੱਸ ਪੌਦਿਆਂ ਦੀ ਐਨਾਟਮੀ, ਨਿਸ਼ੇਚਨ ਅਤੇ ਜਣਨ ਬਾਰੇ ਵਿਸਥਾਰ ਪੂਰਵਕ ਲਿਖਿਆ ਹੈ । ਇਸ ਤੋਂ ਇਲਾਵਾ ਇਸ ਨੇ ਇਕ ਨਵੀਂ ਕਿਸਮ ਦੀ ਸ਼੍ਰੇਣੀ ਵੰਡ ਵੀ ਦਿੱਤੀ ਹੈ ਜਿਸ ਦਾ ਅਧਾਰ ਬੀਜਾਣੂਆਂ ਦਾ ਵਿਸਤਾਰ ਹੈ । ਮਾੱਸ ਪੌਦਿਆਂ ਵਿਚ ਅਸਲੀ ਜਣਨ-ਅੰਗਾਂ ਦੀ ਮੌਜੂਦਗੀ ਦਾ ਸਭ ਤੋਂ ਪਹਿਲਾਂ ਇਸੇ ਨੂੰ ਹੀ ਪਤਾ ਲਗਾ ਸੀ । ਖ਼ੁਰਦ-ਬੀਨ ਦੀ ਵਰਤੋਂ ਵਿਚ ਮੁਹਾਰਤ ਹਾਸਲ ਹੋਣ ਕਰਕੇ ਇਸ ਨੇ ਆਪਣੇ ਜ਼ਮਾਨੇ ਵਿਚ ਸਭ ਤੋਂ ਵੱਧ ਮਾੱਸ ਪੌਦਿਆਂ ਦੀ ਪਛਾਣ ਕੀਤੀ ਅਤੇ ਉਨ੍ਹਾਂ ਦੇ ਪੂਰੇ ਵਿਸਥਾਰ ਬਾਰੇ ਕਿਤਾਬਾਂ ਦੀ ਇਕ ਸੀਰੀਜ਼ (ਲੜੀ) ਲਿਖੀ । ਆਪਣੇ ਆਖ਼ਰੀ ਸਮੇਂ ਇਹ '*Species Muscorum Frondosorum* (1801)' ਲਿਖ ਰਿਹਾ ਸੀ, ਇਹ ਇਸ ਦਾ ਸਭ ਤੋਂ ਮਹੱਤਵਪੂਰਨ ਯੋਗਦਾਨ ਹੈ । ਇਸ ਦੀ ਇਹ ਕ੍ਰਿਤ ਮਾੱਸ ਪੌਦਿਆਂ ਦੇ ਨਾਵਾਂ ਦਾ ਨਿਰਣਾ ਕਰਨ ਲਈ ਇਕ ਟਕਸਾਲੀ ਪੁਸਤਕ ਬਣੀ ।

ਇਸ ਦਾ ਦਿਹਾਂਤ 18 ਫ਼ਰਵਰੀ, 1799 ਨੂੰ ਲਾਈਪਸਿਕ ਵਿਖੇ ਹੋਇਆ ।

ਹ. ਪੁ.—ਐਨ. ਬ੍ਰਿ. ਮਾ. 4 : 988

**ਹੇਡਨ, ਹੋਰਿਸ ਐੱਚ :** ਇਹ ਸੰਯੁਕਤ ਰਾਜ ਅਮਰੀਕਾ ਦਾ ਦੰਦਾਂ ਦਾ ਡਾਕਟਰ, ਸੰਸਾਰ ਦੇ ਸਭ ਤੋਂ ਪਹਿਲੇ ਦੰਦਾਂ ਦੇ ਹਸਪਤਾਲ ਦੇ ਮੋਢੀਆਂ ਵਿਚੋਂ ਇਕ ਸੀ । ਇਸਦਾ ਜਨਮ 13 ਅਕਤੂਬਰ, 1769 ਨੂੰ ਵਿੰਡਸਰ ਵਿਖੇ ਹੋਇਆ । ਪਹਿਲਾਂ ਇਹ ਸਕੂਲ ਅਧਿਆਪਕ ਅਤੇ ਮਗਰੋਂ ਸ਼ਿਲਪਕਾਰ ਰਿਹਾ ਪਰ 1790 ਤੋਂ ਇਹ ਦੰਦ-ਵਿਗਿਆਨ ਵਿਚ ਦਿਲਚਸਪੀ ਲੈਣ ਲਗ ਪਿਆ । ਸੰਨ 1804 ਦੇ ਲਗਭਗ ਇਸ ਨੇ ਬਾਲਟੀਮੋਰ ਵਿਖੇ ਦੰਦਾ ਦੀ ਡਾਕਟਰੀ ਦੀ ਪ੍ਰੈਕਟਿਸ ਸ਼ੁਰੂ ਕਰ ਦਿੱਤੀ । ਇਸਨੇ ਚੈਪਿਨ ਏ. ਹੈਰਿਸ ਨਾਲ ਮਿਲਕੇ ਬਾਲਟੀਮੋਰ ਵਿਖੇ ਸੰਸਾਰ ਦਾ ਸਭ ਤੋਂ ਪਹਿਲਾ ਪ੍ਰਧਾਨ ਤੇ ਪ੍ਰੋਫ਼ੈਸਰ ਬਣਿਆ ਅਤੇ ਮੌਤ ਤਕ ਇਸੇ ਪਦ ਤੇ ਰਿਹਾ । ਸੰਨ 1840 ਵਿਚ ਇਸ ਨੇ ਡੈਂਟਲ ਸਰਜਰੀ ਦੀ ਅਮਰੀਕਨ ਸੰਸਥਾ ਦਾ ਮੁੱਢ ਬੰਨ੍ਹਿਆ ਅਤੇ ਇਸ ਦਾ ਪਹਿਲਾ ਪ੍ਰਧਾਨ ਬਣਿਆ । ਦੰਦ ਵਿਦਿਆ ਵਿਚ ਦਿਲਚਸਪੀ ਦੇ ਨਾਲ ਨਾਲ ਇਸ ਨੇ ਭੂ-ਗਰਭੀ ਵਿਦਿਆ ਤੇ ਵੀ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ।

26 ਜਨਵਰੀ, 1844 ਨੂੰ ਬਾਲਟੀਮੋਰ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11 : 191

**ਹੇਡਫੀਲਡ, ਸਰ ਰਾਬਰਟ ਐਬਟ :** ਇਸ ਬਰਤਾਨਵੀ ਧਾਤ-ਵਿਗਿਆਨੀ ਦਾ ਜਨਮ 28 ਨਵੰਬਰ, 1858 ਨੂੰ ਸ਼ੈਫੀਲਡ, ਇੰਗਲੈਂਡ ਵਿਖੇ ਹੋਇਆ । ਇਸ ਨੇ ਮੈਂਗਨੀਜ਼ ਸਟੀਲ ਐਲਾਇ ਦੀ ਖੋਜ ਕੀਤੀ, ਜਿਹੜਾ ਰੇਲ ਪਟੜੀਆਂ ਅਤੇ ਪੱਥਰ ਤੋੜਨ ਵਾਲੀਆਂ ਮਸ਼ੀਨਾਂ ਬਣਾਉਣ ਵਿਚ ਬਹੁਤ ਉਪਯੋਗੀ ਸਿੱਧ ਹੋਇਆ । ਸ਼ੈਫੀਲਡ ਦੇ ਸਟੀਲ ਨਿਰਮਾਤਾ ਦਾ ਪੁੱਤਰ ਹੋਣ ਕਾਰਨ ਇਸ ਦਾ ਧਾਤ-ਵਿਗਿਆਨ ਪ੍ਰਤਿ ਸ਼ੌਕ ਛੋਟੀ ਉਮਰ ਤੋਂ ਹੀ ਸੀ । ਚੌਵੀ ਸਾਲ ਦੀ ਉਮਰ ਵਿਚ ਇਹ ਆਪਣੀ ਨਿੱਜੀ ਸੰਸਥਾ ਦਾ ਮੁੱਖੀ ਬਣ ਗਿਆ । ਸੰਨ 1883 ਵਿਚ ਇਸ ਨੇ ਮੈਂਗਨੀਜ਼ ਸਟੀਲ ਤਿਆਰ ਕਰਨ ਦੀ ਵਿਧੀ ਨੂੰ ਪੇਟੈਂਟ ਕਰਵਾਇਆ । ਇਸ ਤੋਂ ਪਹਿਲਾ ਮੈਂਗਨੀਜ਼ ਸਟੀਲ ਐਲਾਇ ਤਿਆਰ ਕਰਨ ਦੀਆਂ



ਹੇਡਫੀਲਡ, ਸਰ ਰਾਬਰਟ ਐਬਟ

ਸਾਰੀਆਂ ਕੋਸ਼ਿਸ਼ਾਂ ਅਸਫ਼ਲ ਰਹੀਆਂ ਸਨ ਕਿਉਂਕਿ ਉਨ੍ਹਾਂ ਵਿਚ ਮੈਂਗਨੀਜ਼ ਦੀ ਮਾਤਰਾ ਇਸ ਦੁਆਰਾ ਤਿਆਰ ਕੀਤੇ ਐਲਾਇ ਨਾਲੋਂ ਘੱਟ ਸੀ, ਜਿਸ ਦੇ ਫਲਸਰੂਪ ਉਹ ਫੁੱਟਣਸ਼ੀਲ ਹੁੰਦੀਆਂ ਸਨ। ਸਟੀਲ ਦੇ ਹੋਰ ਐਲਾਇ ਤਿਆਰ ਕਰਨ ਸਬੰਧੀ ਇਸ ਨੇ ਕਾਫ਼ੀ ਕੰਮ ਕੀਤਾ। ਸੰਨ 1908 ਵਿਚ ਇਸ ਨੂੰ ਨਾਈਟ ਦਾ ਖ਼ਿਤਾਬ ਦਿਤਾ ਗਿਆ ਅਤੇ ਅਗਲੇ ਸਾਲ ਰੱਾਇਲ ਸੋਸਾਇਟੀ ਆਫ਼ ਲੰਡਨ ਦਾ ਫ਼ੈਲੋ ਬਣ ਗਿਆ। ਸੰਨ 1917 ਵਿਚ ਇਸ ਨੂੰ 'ਬੈਰੋਨੇਟ' ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਗਿਆ। ਇਸ ਨੇ 220 ਤੋਂ ਵਧੇਰੇ ਤਕਨੀਕੀ ਖੋਜ ਪੱਤਰ ਛਪਵਾਏ। ਇਸ ਦਾ 'ਮੈਟਲਰਜੀ ਐਂਡ ਇਟਸ ਇਨਫਲੂਐਂਸ ਆਨ ਮਾਡਰਨ ਪ੍ਰਾਗਰੈੱਸ : ਵਿਦ ਏ ਸਰਵੇ ਆਫ਼ ਐਜੂਕੇਸ਼ਨ ਐਂਡ ਰੀਸਰਚ (1925)' ਨਾਮੀ ਖੋਜ ਪੱਤਰ ਇਕ ਉਚਪਾਏ ਦੀ ਹਵਾਲਾ ਪੁਸਤਕ ਬਣ ਗਿਆ।

30 ਸਤੰਬਰ, 1940, ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 829

**ਹੇਡਰੀਅਨ :** ਰੋਮ ਦੇ ਇਸ ਪ੍ਰਸਿੱਧ ਸ਼ਹਿਨਸ਼ਾਹ ਦਾ ਜਨਮ ਸਪੇਨ ਵਿਚ ਸਾਵਿਲ ਦੇ ਨੇੜੇ ਇਟੈਲਿਕਾ ਦੇ ਸਥਾਨ ਤੇ ਹੋਇਆ। ਇਸਨੇ 11 ਅਗਸਤ, 117 ਤੋਂ ਲੈ ਕੇ 10 ਜੁਲਾਈ, 138 ਤੱਕ ਰਾਜ ਕੀਤਾ। ਯੂਨਾਨੀ ਸਭਿਅਤਾ ਦਾ ਮਹਾਨ ਪ੍ਰਸ਼ੰਸਕ ਅਤੇ ਇਕ ਸਿਰਜਣਾਤਮਕ ਕਲਾਕਾਰ ਹੋਣ ਕਾਰਨ, ਹੇਡਰੀਅਨ ਰੋਮ ਦੇ ਸੁਯੋਗ ਸ਼ਹਿਨਸ਼ਾਹਾਂ ਵਿਚੋਂ ਇਕ ਗਿਣਿਆ ਜਾਂਦਾ ਹੈ। ਇਹ ਟ੍ਰਾਜਨ (ਰੋਮ ਦਾ ਇਕ ਸ਼ਹਿਨਸ਼ਾਹ ਜਿਸ ਨੇ 98 ਈ. ਤੋਂ ਲੈ ਕੇ 117 ਤੱਕ ਰਾਜ ਕੀਤਾ) ਦੇ ਪਹਿਲੇ ਚਚੇਰੇ ਭਾਈ ਦਾ ਪੁੱਤਰ ਸੀ ਅਤੇ ਉਸਦੀ ਮੌਤ ਉਪਰੰਤ ਟ੍ਰਾਜਨ ਇਸ ਦਾ ਗਾਰਡੀਅਨ ਬਣਿਆ। ਟ੍ਰਾਜਨ ਦੇ ਅਧੀਨ ਹੀ ਇਸਨੇ 101-102 ਅਤੇ 105-106 ਵਿਚ ਡੇਸੀਆ 'ਹੁਣ ਰੋਮਾਨੀਆ' ਉਤੇ ਚੜ੍ਹਾਈ ਕੀਤੀ। 107-110 ਤੱਕ ਲੋਇਰ ਪਾਨੋਨੀਆ, (ਜਿਸ ਦਾ ਵਧੇਰੇ ਹਿੱਸਾ ਹੁਣ ਯੂਗੋਸਲਾਵੀਆ ਵਿਚ ਹੈ) ਦਾ ਰਾਜ-ਪ੍ਰਬੰਧ ਚਲਾਇਆ ਅਤੇ 114-117 ਤੱਕ ਸੀਰੀਆ (ਹੁਣ ਲੇਬਨਾਨ ਅਤੇ ਸੀਰੀਆ) ਉਤੇ ਰਾਜ ਕੀਤਾ ਅਤੇ ਰੋਮ ਵਿਚ ਹੋਰ ਵੱਡੇ ਵੱਡੇ ਅਹੁਦਿਆਂ ਤੇ ਸੇਵਾ ਕਰਨ ਉਪਰੰਤ ਇਸਨੇ 108 ਅਤੇ 117 ਵਿਚ ਕਾਂਸਲ-ਪਦ ਪ੍ਰਾਪਤ ਕੀਤਾ। ਜਦੋਂ ਪਾਰਥੀਆ ਨਾਲ ਲੜੇ ਜਾ ਰਹੇ ਯੁੱਧ ਦੌਰਾਨ ਟ੍ਰਾਜਨ ਦੀ ਮੌਤ ਹੋ ਗਈ ਤਾਂ ਇਸ ਤੋਂ ਪਿਛੋਂ ਹੇਡਰੀਅਨ ਨੇ ਰਾਜ-ਗੱਦੀ ਸੰਭਾਲ ਲਈ, ਅਤੇ ਸਿਪਾਹੀਆਂ ਨੇ ਇਸ ਦੀ ਸੀਰੀਆ ਵਿਚ ਸੁਆਗਤੀ ਜੈ ਜੈ ਕਾਰ ਕੀਤੀ ਅਤੇ ਸੈਨੇਟਰਾਂ ਨੇ ਇਸਨੂੰ ਰੋਮ ਵਿਚ ਆਪਣੇ ਸ਼ਹਿਨਸ਼ਾਹ ਵਜੋਂ ਪਰਵਾਨ ਕਰ ਲਿਆ।


ਹੇਡਰੀਅਨ

ਹੇਡਰੀਅਨ ਦੀ ਤਖ਼ਤ-ਨਸ਼ੀਨੀ ਵੇਲੇ ਸਾਰਾ ਹੀ ਸਮਰਾਜ ਅੰਦਰੂਨੀ ਅਤੇ ਬਾਹਰਲੀਆਂ ਗੜਬੜਾਂ ਨਾਲ ਘਿਰਿਆ ਪਿਆ ਸੀ। ਸੀਰੀਆ, ਫ਼ਲਸਤੀਨ ਮਾੱਰੀਤਾਨੀਆਂ (ਇਸ ਦਾ ਬਹੁਤਾ ਹਿੱਸਾ ਹੁਣ ਮੋਰਾਕੋ ਵਿਚ ਹੁੰਦਾ ਹੈ) ਵਿਚ ਵਿਦਰੋਹ ਖੜਾ ਹੋ ਗਿਆ, ਮੀਸੀਆ (ਜਿਸਦਾ ਵਧੇਰੇ ਹਿੱਸਾ ਹੁਣ ਬੁਲਗਾਰੀਆ ਵਿਚ ਹੈ) ਵਿਚ ਵਹਿਸ਼ੀਆਨਾ ਹਮਲੇ ਹੋਣ ਲਗ ਪਏ; ਅਤੇ ਪੂਰਬੀ ਸਰਹੱਦ ਤੋਂ ਪਾਰ ਪਾਰਥੀਅਨ ਤਾਕਤ ਨਵੇਂ ਨਵੇਂ ਪ੍ਰਾਪਤ ਕੀਤੇ ਤਿੰਨ ਪ੍ਰਾਂਤਾਂ—ਆਰਮੀਨੀਆ, ਅਸੀਰੀਆ ਅਤੇ ਮੈਸੋਪੋਟਾਮੀਆ—ਨੂੰ ਧਮਕੀਆਂ ਦੇਣ ਲਗ ਪਈ। ਇਹ ਇਸ ਗੱਲ ਤੇ ਸਹਿਮਤ ਹੋ ਗਿਆ ਕਿ ਜਿਹੜੇ ਜਿਹੜੇ ਇਲਾਕਿਆਂ ਨੂੰ ਰੋਮ ਆਪਣੇ ਅਧੀਨ ਰਖਣ ਤੋਂ ਅਸਮਰਥ ਹੈ ਉਨ੍ਹਾਂ ਨੂੰ ਛੱਡ ਦਿੱਤਾ ਜਾਣਾ ਚਾਹੀਦਾ ਹੈ। ਇਸੇ ਵਿਚਾਰ ਦੇ ਪ੍ਰਭਾਵ ਅਧੀਨ ਇਸ ਦੇ ਆਰਮੀਨੀਆ ਦਾ ਰਾਜ-ਭਾਗ-ਉਥੋਂ ਦੇ ਬਾਦਸ਼ਾਹ—ਜਿਸਨੂੰ ਟ੍ਰਾਜਨ ਨੇ ਗੱਦੀਓਂ ਲਾਹ ਦਿੱਤਾ ਸੀ, ਨੂੰ ਫਿਰ ਸੌਂਪ ਦਿੱਤਾ। ਇਸ ਤਰਾਂ ਹੀ ਇਸਨੇ ਅਸੀਰੀਆ ਅਤੇ ਮੈਸੋਪੋਟਾਮੀਆ ਪਾਰਥੀਆਂ ਦੇ ਹਵਾਲੇ ਕਰ ਦਿੱਤੇ। ਫਿਰ ਇਹ ਰੋਮ ਵਿਚ ਵਾਪਸ ਆ ਗਿਆ। ਇਥੋਂ ਇਸਨੇ ਮੀਸ਼ੀਆ ਵਲ ਨੂੰ ਕੂਚ ਕੀਤਾ ਅਤੇ ਬੜੀ ਤੇਜ਼ੀ ਨਾਲ ਹਮਲਾਵਰਾਂ ਨੂੰ ਹਰਾ ਦਿੱਤਾ। ਇੰਨੇ ਚਿਰ ਨੂੰ ਸਾਮਰਾਜੀ ਗਵਰਨਰਾਂ ਨੇ ਆਪੋ ਆਪਣਿਆਂ ਪ੍ਰਾਂਤਾਂ ਵਿਚ ਉੱਠੀਆਂ ਬਗਾਵਤਾਂ ਨੂੰ ਵੀ ਦਬਾ ਦਿੱਤਾ।

ਹੇਡਰੀਅਨ ਨੇ ਆਪਣੇ ਸਾਰੇ ਦੇਸ਼ ਵਿਚ ਕਈ ਦੌਰੇ ਕੀਤੇ ਅਤੇ ਇਨ੍ਹਾਂ ਦੌਰਿਆਂ ਉੱਤੇ 11 ਸਾਲ (121-132) ਗੁਜ਼ਾਰ ਦਿੱਤੇ। ਇਸ ਸਮੇਂ ਦੌਰਾਨ ਇਸਨੇ ਹਰੇਕ ਪ੍ਰਾਂਤ ਦਾ ਇਕ ਵਾਰ ਤਾਂ ਜ਼ਰੂਰ ਦੌਰਾ ਕੀਤਾ। ਇਨ੍ਹਾਂ ਦੌਰਿਆਂ ਦਾ ਮਨੋਰਥ ਨਾ ਕੇਵਲ ਪ੍ਰਾਂਤਕ ਮਾਮਲਿਆਂ ਪ੍ਰਤਿ ਨਿਜੀ ਜਾਣਕਾਰੀ ਹਾਸਲ ਕਰਨਾ ਅਤੇ ਪ੍ਰਬੰਧਕੀ ਕੁਵਰਤੋਂ ਨੂੰ ਠੀਕ ਕਰਨਾ ਸੀ ਸਗੋਂ ਸ਼ਹਿਨਸ਼ਾਹ ਦੀਆਂ ਸਰਹੱਦਾਂ ਨੂੰ ਪੱਕਾ ਕਰਨਾ ਅਤੇ ਪ੍ਰਾਂਤਕ ਸ਼ਹਿਰਾਂ ਨੂੰ ਲੋਕ ਨਿਰਮਾਣ ਕਾਰਜਾਂ ਲਈ ਹਲਾਸ਼ੇਰੀ ਦੇਣੀ ਸੀ। ਸ਼ਹਿਰਾਂ (ਵਿਸ਼ੇਸ਼ ਤੌਰ ਤੇ ਯੂਰੋਸ਼ਲਮ ਜਿਸ ਦਾ ਇਸਨੇ ਮੁੜ ਈਲੀਆ ਕੈਪੀਟਾਲੀਨਾ ਨਾਂ ਰਖਿਆ ਸੀ) ਨੂੰ ਮੁੜ ਸਥਾਪਤ ਕਰਨ; ਮਿਉਂਸਪਲਟੀਆਂ (ਵਿਸ਼ੇਸ਼ ਤੌਰ ਤੇ ਹੇਡਰੀਆਨੋਪੋਲਿਸ ਜਿਸ ਦਾ ਹੁਣ ਯੂਰਪੀਅਨ ਤੁਰਕੀ ਵਿਚ ਏਡਰਨਾ ਨਾਂ ਹੈ), ਪੱਕੇ ਖਾਲ, ਬੰਦਰਗਾਹਾਂ ਅਤੇ ਸਭ ਕਿਸਮ ਦੀਆਂ ਸਰਕਾਰੀ ਇਮਾਰਤਾਂ (ਜਿਵੇਂ ਹੇਡਰੀਅਨ ਕੰਧ ਜਿਹੜੀ ਕਿ ਇਸ ਦੇ ਹੁਕਮ ਤੇ ਬਣਾਈ ਗਈ ਸੀ) ਅੰਨ, ਮੁਦਰਾ ਅਤੇ ਨਾਗਰਿਕਤਾ ਪ੍ਰਦਾਨ ਕਰਨ ਵਾਲੇ ਦਾਨੀ, ਕਲਾਕਾਰਾਂ ਅਤੇ ਸਾਹਿਤਕਾਰਾਂ ਦੇ ਸਰਪ੍ਰਸਤ, ਖੇਤੀਬਾੜੀ ਸੁਧਾਰਕ, ਉਦਯੋਗ ਨੂੰ ਉਤਸ਼ਾਹ ਦੇਣ ਵਾਲੇ, ਮਾੜੇ ਰਾਜ ਪ੍ਰਬੰਧ ਨੂੰ ਸੋਧਣ ਵਾਲੇ ਅਤੇ ਅਮਨ-ਪੁਜਾਰੀ ਸਹਿਨਸ਼ਾਹ ਨੇ ਆਪਣੀ ਪ੍ਰਾਂਤਿਕ ਉੱਨਤੀ ਲਈ ਆਸ਼ੀਰਵਾਦਾਂ ਪ੍ਰਾਪਤ ਕੀਤੀਆਂ।

ਇਸ ਦੀ ਪ੍ਰਬੰਧਕੀ ਨੀਤੀ ਵਿਚ ਫ਼ੌਜ ਨੂੰ ਮੁੜ ਸੰਗਠਤ ਕਰਨਾ, ਮਿਉਂਸਪਲ ਵਿੱਤ ਦੀ ਵਿਵਸਥਾ ਕਰਨੀ, ਸਰਕਾਰੀ ਡਾਕ ਦਾ ਸੁਧਾਰ ਕਰਨਾ, ਕੁਦਰਤੀ ਆਫ਼ਤਾਂ ਵੇਲੇ ਕਰਾਂ ਵਿਚ ਮੁਆਫ਼ੀ ਦੇਣੀ, ਸਾਮਰਾਜੀ ਐਸਟੇਟਾਂ ਦੀ ਭੋ-ਪ੍ਰਣਾਲੀ ਦਾ ਸੁਧਾਰ ਅਤੇ ਸਿਵਲ ਸੇਵਾ ਨਵੀਂ ਸਿਰਿਓਂ ਸਥਾਪਤ ਕਰਨੀ ਸ਼ਾਮਲ ਸਨ। ਕਾਨੂੰਨ ਵਿਗਿਆਨ ਦੇ ਖੇਤਰ ਵਿਚ ਮੈਜਿਸਟ੍ਰੇਟੀ ਕਾਨੂੰਨ ਲਈ ਤਾਂ ਇਸ ਦਾ ਰਾਜ-ਕਾਲ ਇਕ ਯੁੱਗ-ਪਲਟਾਊ ਕਾਲ ਮੰਨਿਆ ਜਾਂਦਾ ਹੈ।

ਉਸਾਰੀ ਸਬੰਧੀ ਇਸ ਦੇ ਤੀਬਰ ਉਤਸ਼ਾਹ ਦਾ ਪ੍ਰਗਟਾਵਾ ਰੋਮ ਵਿਚ ਵੀ ਦਿਸਣ ਲਗ ਪਿਆ ਜਿਥੇ ਇਸਨੇ ਸਮਾਰਕ ਭਵਨ ਨੂੰ ਮੁੜ ਉਸਾਰਿਆ ਅਤੇ ਈਲੀਅਨ ਬ੍ਰਿੱਜ ਨਵਾਂ ਬਣਾਇਆ। ਰੋਮ ਦੇ 24 ਕਿ ਮੀ. (15 ਮੀਲ) ਪੂਰਬ ਟਿਵਾਲੀ ਦੇ ਅਸਥਾਨ ਤੇ 72 ਹੈਕ. (180 ਏਕੜ) ਵਿਚ ਇਸ ਦਾ ਖੰਡਰ ਬਣਿਆ ਹੋਇਆ ਆਲੀਸ਼ਾਨ ਬੰਗਲਾ ਹੈ ਜਿਹੜਾ ਕਲਾ ਅਤੇ ਭਵਨ-ਨਿਰਮਾਣ ਕਲਾ ਦਾ ਅਜੂਬਾ ਹੈ ਅਤੇ ਇਥੇ ਹੀ ਆਮ ਕਰਕੇ ਇਹ ਰਹਿੰਦਾ ਹੁੰਦਾ ਸੀ।

ਇਸਨੂੰ ਸਾਹਿਤ ਨਾਲ ਵੀ ਬਹੁਤ ਪਿਆਰ ਸੀ। ਇਸਦੀਆਂ ਕਵਿਤਾਵਾਂ ਵਿਚੋਂ 12 ਚੁਟਕਲੇ ਹੀ ਹੁਣ ਮਿਲਦੇ ਹਨ। ਇਹ ਗਣਿਤ, ਸੰਗੀਤ ਅਤੇ ਚਿੱਤਰ ਬਣਾਉਣ ਵਿਚ ਵੀ ਬਹੁਤ ਨਿਪੁੰਨ ਸੀ। ਇਦਨੇ ਸਵੈ-ਜੀਵਨੀ ਵੀ ਲਿਖੀ ਸੀ ਜਿਹੜੀ ਕਿ ਹੁਣ ਮੌਜੂਦ ਨਹੀਂ। ਕਿਹਾ ਜਾਂਦਾ ਹੈ ਕਿ ਆਪਣੇ ਰਾਜ ਕਾਲ ਦੇ ਅੰਤ ਵਿਚ ਇਹ ਬੀਮਾਰ ਹੋ ਗਿਆ ਸੀ ਅਤੇ ਇਸ ਨੇ ਤਿੰਨ ਵਾਰ ਆਤਮ ਹੱਤਿਆ ਕਰਨ ਦੀ ਵੀ ਅਸਫਲ ਕੋਸ਼ਿਸ਼ ਕੀਤੀ।

ਇਸ ਦੀ ਮੌਤ 10 ਜੁਲਾਈ, 138 ਨੂੰ ਹੋਈ ਅਤੇ ਇਸ ਦੀ ਦੇਹ ਨੂੰ ਇਕ ਆਲੀਸ਼ਾਨ ਮਕਬਰੇ (ਜਿਸਨੂੰ ਅਜ ਕਲ੍ਹ ਕੈਸਲ ਆਫ਼ ਸੇਂਟ ਐਂਜੀਲੋ ਕਿਹਾ ਜਾਂਦਾ ਹੈ ) ਵਿਚ ਰੱਖ ਦਿੱਤਾ ਗਿਆ, ਜਿਸ ਨੂੰ ਹੁਣ ਟਾਈਬਰ ਦਰਿਆ ਦੇ ਕੰਢੇ ਤੋਂ ਰੋਮ ਵਿਖੇ ਵੇਖਿਆ ਜਾ ਸਕਦਾ ਹੈ।

ਹ. ਪੁ.—ਐਨ. ਅਮੈ. 13 : 610 ; ਚੈਂਬ. ਐਨ. 6 : 690 ; ਕੋਲ. ਐਨ. 9 : 157.

**ਹੇਡਰੀਅਨ ਦੀਵਾਰ :** ਇਹ ਨਾਂ ਆਮ ਕਰਕੇ ਰੋਮਨ ਕਿਲਾ-ਬੰਦੀਆਂ ਦੇ ਉਨ੍ਹਾਂ ਖੰਡਰਾਂ ਲਈ ਵਰਤਿਆ ਜਾਂਦਾ ਹੈ ਜਿਨ੍ਹਾਂ ਨੇ ਬਰਤਾ-ਨੀਆਂ ਦੇ ਉੱਤਰੀ ਸੂਬੇ ਦੀ ਸਰਹੱਦੀ ਰਖਿਆ ਕੀਤੀ ਸੀ। ਇਹ ਟਾਈਨ ਦਰਿਆ ਦੀ ਐਸੱਚੁਅਰੀ ਤੋਂ ਲੈ ਕੇ ਸਾਲਵੇ ਫਰਥ ਤੀਕ ਲਗਭਗ 120 ਕਿ. ਮੀ. ਤੀਕ ਫੈਲੀ ਹੋਈ ਹੈ। ਇਸ ਦੀਵਾਰ ਦੀ ਨੀਂਹ 122-126 ਈ. ਦੇ ਲਗਭਗ ਬਾਦਸ਼ਾਹ ਹੇਡਰੀਅਨ ਦੇ ਹੁਕਮ ਅਨੁਸਾਰ ਰਖੀ ਗਈ ਸੀ। ਸਾਰਾ ਕਾਰਜ ਕੇਵਲ ਇਕ ਯੋਜਨਾ ਵਿਚ ਹੀ ਮੁਕੰਮਲ ਨਹੀਂ ਹੋਇਆ ਸੀ। ਤਿੰਨ ਪੜਾਵਾਂ ਵਿਚ ਕਿਲਾਬੰਦੀਆਂ ਕਰਨ ਉਪਰੰਤ ਇਹ ਦੀਵਾਰ ਸੰਨ 136 ਵਿਚ ਮੁਕੰਮਲ ਹੋਈ। ਇਸ ਦੀਵਾਰ ਨੂੰ ਕਈ ਕਿਲ੍ਹਿਆਂ ਅਤੇ ਚੌੜੀਆਂ ਖਾਈਆਂ ਨੇ ਸੁਰਅਖਿਤ ਰਖਿਆ। ਇਹ ਦੀਵਾਰ 2 ਮੀਟਰ ਉੱਚੀ ਅਤੇ $2\frac{1}{2}$ ਮੀਟਰ ਮੋਟੀ ਸੀ ਅਤੇ ਪਥਰ ਅਤੇ ਘਾਹ ਵਾਲੀ ਮਿੱਟੀ ਦੀ ਬਣਾਈ ਗਈ ਸੀ। ਇਸ ਦੀਵਾਰ ਨੂੰ ਉੱਤਰੀ ਕਬੀ-ਲਿਆਂ ਨੇ ਪਹਿਲੀ ਵਾਰ 197 ਅਤੇ 296 ਅਤੇ ਫ਼ਿਰ 367-368 ਵਿਚ ਤਬਾਹ ਕਰ ਦਿਤਾ। 383 ਤੋਂ ਪਿਛੋਂ ਇਹ ਦੀਵਾਰ ਖਾਲੀ ਕਰ ਦਿਤੀ ਗਈ। ਇਸ ਦੀਵਾਰ ਦੇ ਕਾਫ਼ੀ ਹਿੱਸੇ ਅਤੇ ਪੱਥਰ ਦੇ ਕਿਲੇ ਅਜ ਵੀ ਮੌਜੂਦ ਹਨ।

ਹ. ਪੁ.—ਐਨ. ਬ੍ਰਿ. ਮਾ. 4 : 830 ; ਐਨ. ਬ੍ਰਿ. 11 : 69

**ਹੇਡੀਜ਼ :** ਇਹ ਦੇਵਤਾ ਧਰਤੀ ਦੇ ਥਲਵੇਂ ਹਿੱਸੇ ਉੱਤੇ ਰਾਜ ਕਰਨ ਵਾਲਾ ਮੰਨਿਆ ਜਾਂਦਾ ਹੈ। ਯੂਨਾਨੀ ਇਸ ਨੂੰ ਹੇਡੀਜ਼ ਕਹਿੰਦੇ ਸਨ ਜਦਕਿ ਰੋਮ ਦੇ ਲੋਕ ਇਸ ਨੂੰ ਪਲੂਟੋ ਦੇ ਨਾਂ ਨਾਲ ਪੁਕਾਰਦੇ ਸਨ। ਬਾਈਬਲ ਵਿਚ ਹੇਡੀਜ਼ ਸ਼ਬਦ 'ਨਰਕ' ਦਾ ਸਮਾਨਾਰਥਕ ਦਸਿਆ ਗਿਆ ਹੈ। 'ਨਿਊ ਟੈਸਟਾਮੈਂਟ' ਦੇ ਸੋਧੇ ਹੋਏ ਐਡੀਸ਼ਨ ਵਿਚ ਇਸ ਨੂੰ ਪਤਾਲ ਦਸਿਆ ਗਿਆ ਹੈ ਜਿਸ ਦੀਆਂ ਕੁੰਜੀਆਂ ਈਸਾ ਦੇ ਹੱਥ ਵਿਚ ਹਨ ਅਤੇ ਇਸ ਦਾ ਇਕ ਹਿੱਸਾ ਅਜਿਹਾ ਹੈ ਜਿਥੇ ਰੂਹਾਂ ਘੋਰ ਕਸ਼ਟ ਸਹਿੰਦੀਆਂ ਹਨ।

ਯੂਨਾਨੀ ਮਿਥਿਹਾਸ ਅਨੁਸਾਰ ਇਹ ਕਰੋਨਸ ਅਤੇ ਰੀਆ ਦਾ ਬੇਟਾ ਸੀ। ਇਸ ਨੂੰ ਵਰਾਸਤ ਵਿਚ ਪਤਾਲ ਦਾ ਰਾਜ ਮਿਲਿਆ ਸੀ, ਜਿੱਥੇ ਕਿ ਉਹ ਆਪਣੀ ਮਲਕਾ ਪਰਸੀਫੋਨ ਨਾਲ ਰਾਜ ਕਰਦਾ ਸੀ। ਇਸਦਾ ਕਬਜ਼ਾ ਨਰਕ ਅਤੇ ਮੋਏ ਬੰਦਿਆਂ ਦੀਆਂ ਰੂਹਾਂ ਉੱਤੇ ਸੀ। ਭਾਵੇਂ ਇਹ ਦੁਰਾਚਾਰੀ ਮਨੁੱਖਾਂ ਨੂੰ ਮੌਤ ਤੋਂ ਬਾਅਦ ਮਿਲੀਆਂ ਸਜ਼ਾਵਾਂ ਦੀ ਦੇਖ-ਰੇਖ ਕਰਦਾ ਸੀ ਪਰ ਇਹ ਖ਼ੁਦ ਕਿਸੇ ਦੋਸ਼ੀ ਨੂੰ ਤਸੀਹੇ ਨਹੀਂ ਸੀ ਦਿੰਦਾ। ਇਸ ਨੂੰ ਬੇਰਹਿਮ, ਸਖਤ ਦਿਲ ਅਤੇ ਕਿਸੇ ਪਰਾਰਥਨਾ ਜਾਂ ਕੁਰਬਾਨੀ ਨੂੰ ਨਾ ਮੰਨਣ ਵਾਲਾ ਸਮਝਿਆ ਜਾਂਦਾ ਸੀ।

ਹੇਡੀਜ਼ ਦਾ ਬਹੁਤ ਸਨਮਾਨ ਨਹੀਂ ਕੀਤਾ ਜਾਂਦਾ ਸੀ ਕਿਉਂਕਿ ਇਹ ਨਿਰਦਈ ਦੇਵਤਾ ਮੰਨਿਆ ਗਿਆ ਹੈ।

ਪਲੂਟੋ ਦੇ ਤੌਰ ਤੇ ਇਸ ਦਾ ਕੁਝ ਸਨਮਾਨ ਹੋਇਆ ਹੈ। ਸਿਰਫ਼ ਈਲਿਸ ਸ਼ਹਿਰ ਵਿਚ ਹੀ ਇਸ ਦੇਵਤੇ ਦੀ ਪੂਜਾ ਹੁੰਦੀ ਸੀ। ਹੋਰ ਥਾਵਾਂ ਤੇ ਇਸ ਬਦਸ਼ਗਨੀ ਵਾਲੇ ਦੇਵਤੇ ਦਾ ਨਾਂ ਲੈਣਾ ਯੋਗ ਨਹੀਂ ਸੀ ਸਮਝਿਆ ਜਾਂਦਾ। ਪਲੂਟੋ ਦੇ ਤੌਰ ਤੇ ਇਸ ਦੇਵਤੇ ਨੂੰ ਖ਼ਜ਼ਾਨੇ ਦਾ ਮਾਲਕ ਅਤੇ ਖੇਤੀਬਾੜੀ ਦੀ ਦੌਲਤ ਦਾ ਦੇਵਤਾ ਮੰਨਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 10 : 1101 ; ਐਨ. ਅਮੈ. 13 : 609 ; ਐਵ. ਐਨ. 12 : 261

**ਹੇਤੀ :** ਮੱਧ ਅਮਰੀਕਾ ਦਾ ਇਕ ਨੀਗਰੋ ਦੇਸ਼ ਜਿਸ ਦਾ ਸਰਕਾਰੀ ਨਾਂ ਰਿਪਬਲਿਕ-ਹੇਤੀ ਹੈ। ਹੇਤੀ ਪੱਛਮੀ ਦੀਪ-ਸਮੂਹ ਦੇ ਹਿਸਪਾ ਨਿਓਲਾ ਟਾਪੂ ਦੇ ਪੱਛਮੀ ਤੀਜੇ ਹਿੱਸੇ ਵਿਚ ਸਥਿਤ ਹੈ। ਹੇਤੀ ਦੇ ਪੂਰਬ ਵਿਚ ਡਾਮੀਨੀਕਨ ਗਣ-ਤੰਤਰ ਦਾ ਰਾਜ ਹੈ। ਹੇਤੀ ਦੀ ਵੱਧ ਤੋਂ ਵੱਧ ਲੰਬਾਈ ਲਗਭਗ 310 ਕਿ. ਮੀ. ਅਤੇ ਵੱਧ ਤੋਂ ਵੱਧ ਚੌੜਾਈ 256 ਵ. ਕਿ. ਮੀ. ਹੈ। ਇਸ ਦਾ ਖੇਤਰਫਲ 27,750 ਵ. ਕਿ. ਮੀ. ਅਤੇ ਆਬਾਦੀ 5,149,000 (1984) ਦੇ ਲਗਭਗ ਹੈ। ਇਸ ਦੀ ਰਾਜਧਾਨੀ ਪੋਰਟ-ਆ-ਪ੍ਰਿੰਸ ਹੈ।

## ਭੂ-ਆਕ੍ਰਿਤੀ-ਵਿਗਿਆਨ

**ਧਰਾਤਲ**—ਹਿਪਸਾ ਨਿਓਲਾ ਟਾਪੂ ਮੱਧ-ਅਮਰੀਕਨ ਐਂਟਿਲੀਅਨ ਪਰਬਤ ਲੜੀ ਨਾਲ ਬਣਿਆ ਹੋਇਆ ਹੈ ਜਿਹੜੀ ਇਸ ਟਾਪੂ ਦੇ ਹੇਤੀ ਵਾਲੇ ਪਾਸੇ ਦੇ ਉੱਤਰੀ ਤੇ ਦੱਖਣੀ ਸ਼ਾਖਾਂ ਵਿਚ ਵੰਡੀ ਜਾਂਦੀ ਹੈ। ਇਨ੍ਹਾਂ ਦੇ ਦਰਮਿਆਨ ਇਕ ਮੈਦਾਨ ਹੈ ਜਿਹੜਾ ਹੇਤੀ ਵਿਚ ਵੀ ਹੈ ਤੇ ਅੱਗੇ ਡਮੀਨੀਕਨ ਤਕ ਫੈਲਿਆ ਹੋਇਆ ਹੈ। ਪਹਿਲਾਂ ਇਹ ਮੈਦਾਨ ਸਾਗਰ ਦੇ ਹੇਠਾਂ ਸੀ ਅਤੇ ਫੋਲਡਿੰਗ ਅਤੇ ਫਾਲਟਿੰਗ ਦੁਆਰਾ ਹੋਂਦ ਵਿਚ ਆਇਆ। ਪਰਬਤਾਂ ਦੀ ਔਸਤ ਉਚਾਈ 900 ਤੋਂ 1050 ਮੀ. ਹੈ ਅਤੇ ਸਭ ਤੋਂ ਉੱਚੀ ਚੋਟੀ ਮੋਰੋ-ਲਾ-ਸੇਲ ਦੀ ਉਚਾਈ 2682 ਮੀ. ਹੈ। ਮੱਧ ਮੈਦਾਨ ਤੋਂ ਇਲਾਵਾ ਉੱਤਰ, ਪੂਰਬ ਅਤੇ ਦੱਖਣ ਵਿਚ ਵੀ ਛੋਟੇ ਛੋਟੇ ਮੈਦਾਨ ਹਨ।

**ਜਲਵਾਯੂ**—ਭੂ-ਮੱਧ ਰੇਖਾ ਦੇ ਨੇੜੇ ਹੋਣ ਕਰਕੇ ਹੇਤੀ ਦਾ ਤਾਪਮਾਨ ਗਰਮ-ਤਰ ਹੈ। ਤਾਪਮਾਨ 20° ਤੋਂ 30° ਸੈਂ. ਦੇ ਵਿਚਕਾਰ ਰਹਿੰਦਾ ਹੈ। ਪਹਾੜਾਂ ਉੱਪਰ ਤਾਪਮਾਨ ਘੱਟ ਹੁੰਦਾ ਹੈ ਪਰ ਕੱਕਰ ਜਾਂ ਬਰਫ਼ ਨਹੀਂ ਪੈਂਦੀ। ਵਰਖਾ ਵਪਾਰਕ ਪੌਣਾਂ ਦੁਆਰਾ ਹੁੰਦੀ ਹੈ ਔਸਤ ਵਰਖਾ ਪੌਣ ਮੁਖੀ ਪਾਸੇ 250 ਸੈਂ ਤੱਕ ਹੋ ਜਾਂਦੀ ਹੈ ਪਰ ਪੌਣੀ ਵਿਮੁਖੀ ਪਾਸੇ ਕੁਲ 50 ਸੈਂ. ਮੀ. ਵਰਖਾ ਹੁੰਦੀ ਹੈ।

**ਬਨਸਪਤੀ ਤੇ ਜੀਵ ਜੰਤੂ**—ਤਰ ਇਲਾਕਿਆਂ ਵਿਚ ਮਹਾਗਨੀ, ਸੁਗੰਧ ਵਾਲੀ ਲਕੜੀ, ਸਾਟਿਨ ਵੁਡ ਅਤੇ ਪਰਬਤਾਂ ਉੱਪਰ ਚੀਲ ਦੇ ਜੰਗਲ ਪਾਏ ਜਾਂਦੇ ਹਨ। ਘੱਟ ਵਰਖਾ ਵਾਲੀਆਂ ਥਾਵਾਂ ਤੇ ਘਾਹ ਹੁੰਦਾ ਹੈ।

ਇੱਥੇ ਵੱਡੇ ਵੱਡੇ ਥਣਧਾਰੀ ਜਾਨਵਰ ਨਹੀਂ ਮਿਲਦੇ; ਸਿਰਫ ਚੂਹੇ ਵਰਗੇ ਕੁਤਰਨ ਵਾਲੇ ਜੀਵਾਂ ਜਾਂ ਕੀੜੇ ਮਕੌੜਿਆਂ ਦੀ ਭਰਮਾਰ ਹੈ। ਰੀਂਗਣ ਵਾਲੇ ਜੀਵਾਂ ਵਿਚ ਮਗਰਮੱਛ ਅਤੇ ਛਿਪਕਲੀ ਆਦਿ ਸ਼ਾਮਲ ਹਨ। ਇੱਥੇ 200 ਤੋਂ ਵੱਧ ਜਾਤੀਆਂ ਦੇ ਪੰਛੀ ਅਤੇ 270 ਤੋਂ ਵੱਧ ਜਾਤੀਆਂ ਦੀਆਂ ਮੱਖੀਆਂ ਮਿਲਦੀਆਂ ਹਨ।

ਇਤਿਹਾਸ—6 ਦਸੰਬਰ, 1492 ਨੂੰ ਕੋਲੰਬਸ ਨੇ ਹੇਤੀ ਨੂੰ ਲੱਭਿਆ ਸੀ, ਉਸ ਵੇਲੇ ਇੱਥੇ ਅਰਾਵਕ ਇੰਡੀਅਨ ਵਸਦੇ ਸਨ। ਇਨ੍ਹਾਂ ਨੇ ਹੀ ਇਸ ਦੇਸ਼ ਦਾ ਹੇਤੀ (ਪਹਾੜਾਂ ਵਾਲਾ ਦੇਸ਼) ਨਾਂ ਰਖਿਆ ਸੀ। ਕੋਲੰਬਸ ਨੇ ਲਾ ਨੈਵੀਦਾਦ ਨਾਂ ਦੀ ਇਕ ਬਸਤੀ ਵਸਾਈ ਤੇ 40 ਸਿਪਾਹੀ ਇਥੇ ਛੱਡ ਗਿਆ ਜਿਨ੍ਹਾਂ ਨੂੰ ਉਸਦੇ ਜਾਣ ਪਿਛੋਂ ਇੰਡੀਅਨਾਂ ਨੇ ਮਾਰ ਦਿਤਾ। 1493 ਈ. ਵਿਚ ਕੋਲੰਬਸ ਦੁਬਾਰਾ ਇਥੇ ਆਇਆ ਤੇ ਸਪੇਨ ਦੇ ਨਾਂ ਤੇ ਸਾਰੇ ਟਾਪੂ ਤੇ ਕਬਜ਼ਾ ਕਰ ਲਿਆ। ਸਤਾਰ੍ਹਵੀਂ ਸਦੀ ਵਿਚ ਸਪੇਨ ਨੇ ਇਸ ਟਾਪੂ ਦੇ ਪੱਛਮੀ ਇਕ-ਤਿਹਾਈ ਹਿੱਸੇ (ਹੇਤੀ) ਉੱਤੇ ਰਿਸਵਕਿ ਸੰਧੀ ਦੁਆਰਾ ਫ਼ਰਾਂਸੀਸੀਆਂ ਦਾ ਅਧਿਕਾਰ ਮੰਨ ਲਿਆ। ਫਰਾਂਸੀਸੀਆਂ ਨੇ ਅਫ਼ਰੀਕਾ ਤੋਂ ਗ਼ੁਲਾਮ ਹਬਸ਼ੀ ਖੇਤਾਂ ਵਿਚ ਕੰਮ ਕਰਨ ਵਾਸਤੇ ਲਿਆਂਦੇ। 1791 ਈ. ਤੋਂ ਫ਼ਰਾਂਸੀਸੀਆਂ ਦੇ ਬਰਖਿਲਾਫ਼ ਬਗ਼ਾਵਤਾਂ ਹੋਣ ਲੱਗ ਪਈਆਂ। ਕਿਉਂਕਿ ਫ਼ਰਾਂਸੀਸੀ ਫ਼ੌਜ ਦੇ ਹਬਸ਼ੀ ਅਤੇ ਗੁਲਾਟੋ ਜਰਨੈਲਾਂ ਜੀਨ ਜੈਕਸ ਡੇਸਾਲਾਈਨ ਅਤੇ ਹੈਨਰੀ

ਕ੍ਰਸਟੋਫ ਨੂੰ ਇਹ ਸ਼ਕ ਸੀ ਕਿ 1802 ਵਿਚ ਨੈਪੋਲੀਅਨ ਬੋਨਾਪਾਰਟ ੀ ਹਬਸ਼ੀਆਂ ਨੂੰ ਗ਼ੁਲਾਮ ਰਖਣ ਦੀ ਸਕੀਮ ਬਣਾਈ ਹੋਈ ਸੀ। ਇਨ੍ਹਾਂ ੀ ਖਿਲਾਫ਼ਤ ਨਾਲ 1793 ਈ. ਵਿਚ ਗ਼ੁਲਾਮੀ ਖ਼ਤਮ ਹੋ ਗਈ। ਪਹਿਲੀ ਜਨਵਰੀ, 1804 ਈ. ਨੂੰ ਹੇਤੀ ਦੀ ਆਜ਼ਾਦੀ ਦਾ ਐਲਾਨ ਕੀਤਾ ਗਿਆ ਅਤੇ ਡੈਸਾਲਾਈਨਜ਼ ਇਥੋਂ ਦਾ ਹਾਕਮ ਬਣ ਗਿਆ। ਪਰ ਇਸ ੇ ਤਸ਼ੱਦਦ ਦਾ ਹਸ਼ਰ ਇਹ ਹੋਇਆ ਕਿ 1806 ਵਿਚ ਇਸ ਨੂੰ ਕਤਲ ਕਰ ਦਿੱਤਾ। ਇਸ ਪਿੱਛੋਂ ਖ਼ਾਨਾਜੰਗੀ ਸ਼ੁਰੂ ਹੋ ਗਈ ਅਤੇ ਹੇਤੀ ਦੇ ਉੱਤਰ ਵਿਚ ਕ੍ਰਿਸਟੋਫ ਦਾ ਰਾਜ ਹੋ ਗਿਆ ਪਰ ਉਸਦੇ ਖਿਲਾਫ ਆਮ ਬਗਾਵਤ ਛਿੜ ਗਈ ਅਤੇ ਉਸ ਨੇ ਆਤਮ ਘਾਤ ਕਰ ਲਿਆ। 1821 ਵਿਚ ਹੇਤੀ ਉੱਤੇ ਬਾਇਰ ਦੀ ਹਕੂਮਤ ਹੋ ਗਈ ਜੋ 1843 ਈ. ਤੱਕ ਰਹੀ। 1821 ਈ. ਵਿਚ ਹੇਤੀ ਡੁਮੀਨੀਕਨ ਰਿਪਬਲਿਕ ਵੀ ਹੇਤੀ ਵਿਚ ਹੀ ਸ਼ਾਮਲ ਕਰ ਲਿਆ ਗਿਆ ਜੋ 1844 ਈ. ਵਿਚ ਆਜ਼ਾਦ ਹੋ ਗਿਆ। 1915 ਈ. ਤੋਂ ਲੈ ਕੇ 1934 ਈ. ਤਕ ਹੇਤੀ ਉੱਪਰ ਅਮਰੀਕਨ ਫ਼ੌਜਾਂ ਦਾ ਕਬਜ਼ਾ ਰਿਹਾ। 1641 ਈ, ਵਿਚ ਹੇਤੀ ਦੂਜੇ ਸੰਸਾਰ ਯੁੱਧ ਵਿਚ ਸ਼ਾਮਲ ਹੋਇਆ 1935 ਈ. ਵਿਚ ਪਹਿਲਾ ਸੰਵਿਧਾਨ ਤੇ 1950 ਈ. ਵਿਚ ਦੂਜਾ ਸੰਵਿਧਾਨ ਬਣਾਇਆ ਗਿਆ। ਨਵੇਂ ਸੰਵਿਧਾਨ ਅਨੁਸਾਰ ਹੇਤੀ ਦਾ ਪ੍ਰਧਾਨ ਪ੍ਰਤੱਖ ਤੌਰ ਤੇ ਵੋਟਾਂ ਰਾਹੀਂ 6 ਸਾਲਾਂ ਲਈ ਚੁਣਿਆ ਜਾਂਦਾ ਹੈ।

ਆਰਥਕਤਾ

**ਖੇਤੀ ਬਾੜੀ**—ਹੇਤੀ ਦੇ 90% ਲੋਕਾਂ ਦਾ ਮੁੱਖ ਧੰਦਾ ਖੇਤੀਬਾੜੀ ਹੈ। ਛੋਟੇ ਫਾਰਮਾਂ ਤੋਂ ਇਲਾਵਾ ਵੱਡੇ ਵੱਡੇ ਅਮਰੀਕਨ ਫਾਰਮ ਵੀ ਹਨ। ਕਾਹਵਾ ਇਥੋਂ ਦੀ ਮੁੱਖ ਫਸਲ ਹੈ। ਗੰਨਾ, ਕਪਾਹ, ਕੇਲਾ, ਕੋਕੋ, ਚਾਵਲ ਆਦਿ ਹੋਰ ਫਸਲਾਂ ਹਨ।

**ਉਦਯੋਗ**—ਇਥੇ ਖੰਡ ਬਣਾਉਣ, ਵੇਲਣ ਤੇ ਸ਼ਰਾਬ ਤਿਆਰ ਕਰਨ ਦੇ ਕਾਰਖਾਨੇ ਹਨ। ਇਨ੍ਹਾਂ ਤੋਂ ਇਲਾਵਾ ਇਥੇ ਸਿਗਰਟ, ਸਾਬਣ ਤੇ ਇੱਟਾਂ ਆਦਿ ਵੀ ਬਣਾਈਆਂ ਜਾਂਦੀਆਂ ਹਨ।

**ਵਪਾਰ**—ਇਥੋਂ ਬਾਹਰ ਜਾਣ ਵਾਲੀਆਂ ਵਸਤਾਂ, ਕਾਹਵਾ, ਰੂੰ, ਡਿਕੇਲਾ, ਤੇ ਸੀਸਲ ਹਨ ਅਤੇ ਬਾਹਰੋਂ ਆਉਣ ਵਾਲੀਆਂ ਵਸਤਾਂ ਵਿਚ ਸੂਤੀ ਕਪੜਾ, ਕਣਕ, ਮੱਛੀ, ਮਸ਼ੀਨਾਂ, ਮੋਟਰਾਂ ਤੇ ਪੈਟਰੋਲੀਅਮ ਸ਼ਾਮਲ ਹੈ। ਵਪਾਰ ਵਧੇਰੇ ਸੰਯੁਕਤ ਰਾਜ ਅਮਰੀਕਾ ਨਾਲ ਹੁੰਦਾ ਹੈ।

**ਆਵਾਜਾਈ**—ਹੇਤੀ ਵਿਚ 4000 ਕਿ. ਮੀ. ਲੰਬੀਆਂ ਸੜਕਾਂ ਹਨ। ਹੇਤੀਅਨ ਅਮਰੀਕਨ ਸ਼ੂਗਰ ਕੰਪਨੀ ਦੀ ਇਕੋ ਇਕ ਰੇਲਵੇ ਲਾਈਨ ਹੈ। ਪੋਰਟ-ਆ-ਪ੍ਰਿੰਸ ਦੇ ਸਥਾਨ ਤੇ ਇਕ ਅੰਤਰ-ਰਾਸ਼ਟਰੀ ਹਵਾਈ ਅੱਡਾ ਹੈ।

ਲੋਕ

ਹੇਤੀ ਦੀ ਵਸੋਂ ਲਗਭਗ 4,244,000 (1971) ਹੈ। ਇਥੋਂ ਦੀ ਵਸੋਂ ਦਾ 90% ਹਬਸ਼ੀ ਅਤੇ 10% ਗੁਲਾਟੋ ਹਨ ਜਿਹੜੇ ਕਿ ਫਰਾਂਸੀਸੀ ਤੇ ਹਬਸ਼ੀਆਂ ਦੀ ਮਿਲਵੀਂ ਔਲਾਦ ਹਨ। ਇਥੋਂ ਦੇ ਹਬਸ਼ੀ ਉਨ੍ਹਾਂ ਹਬਸ਼ੀਆਂ ਦੀ ਔਲਾਦ ਹਨ ਜਿਹੜੇ ਕਿ ਫ਼ਰਾਂਸੀਸੀਆਂ ਨੇ ਸਤਾਰ੍ਹਵੀਂ ਤੇ ਅਠਾਰ੍ਹਵੀਂ ਸਦੀ ਵਿਚ ਇਥੇ ਗ਼ੁਲਾਮਾਂ ਦੇ ਤੌਰ ਤੇ ਖੇਤਾਂ ਵਿਚ ਕੰਮ ਕਰਨ ਲਈ ਅਫ਼ਰੀਕਾ ਤੋਂ ਲਿਆਂਦੇ ਸਨ। ਹੇਤੀ ਦੀ ਸਰਕਾਰੀ ਭਾਸ਼ਾ ਫਰਾਂਸੀਸੀ ਹੈ ਪਰ ਆਮ ਬੋਲ ਚਾਲ ਦੀ ਭਾਸ਼ਾ ਇਸ ਦੀ ਇਕ ਉਪ-ਭਾਸ਼ਾ ਕਰੀਓਲ ਹੈ।

ਲੋਕਾਂ ਦਾ ਧਰਮ ਰੋਮਨ ਕੈਥੋਲਿਕ ਹੈ ਪਰ ਟੂਣੇ ਟਾਮਣ ਅਤੇ ਭੂਤ ਪ੍ਰੇਤਾਂ ਵਿਚ ਇਨ੍ਹਾਂ ਦਾ ਕਾਫ਼ੀ ਯਕੀਨ ਹੈ।

**ਕਰੰਸੀ**—ਇਥੋਂ ਦਾ ਸਿੱਕਾ ਗੋਰਦੇ ਹੈ ਜਿਹੜਾ ਅਮਰੀਕਨ 20 ਸੈਂਟ ਦੇ ਬਰਾਬਰ ਹੈ।

**ਕੌਮੀ ਝੰਡਾ**—ਹਿਤੀ ਦਾ ਕੌਮੀ ਝੰਡਾ ਖੜ੍ਹਵੇਂ ਦਾਅ ਕਾਲੇ ਅਤੇ ਲਾਲ ਰੰਗ ਦਾ ਹੈ। ਇਨ੍ਹਾਂ ਰੰਗਾਂ ਵਿਚਕਾਰ ਦੇਸ਼ ਦੇ ਹਥਿਆਰਾਂ ਦੇ ਚਿੰਨ੍ਹਾਂ ਵਾਲੀ ਇਕ ਚਿੱਟੀ ਟਾਕੀ ਲੱਗੀ ਹੋਈ ਹੈ।

ਹ. ਪੁ.—ਐਨ. ਬ੍ਰਿ. 10 : 1120 ; ਕੋਲ. ਐਨ. 9 : 167 ਵੈ. ਜੁਗ. ਡਿ.

**ਹੇਦਵਿਚ :** ਤੇਰ੍ਹਵੀਂ ਸਦੀ ਵਿਚ ਸ਼ਾਇਦ ਯੂਰਪ ਦੇ ਨੀਵੇਂ ਦੇਸ਼ਾਂ ਦੇ ਸ਼ਹਿਰ ਐਂਟਵਰਪ ਵਿਖੇ ਇਸ ਅਲੌਕਿਕ ਹੇਦਵਿਚ ਦਾ ਜਨਮ ਹੋਇਆ। ਇਹ ਇਕ ਉੱਚ ਘਰਾਣੇ ਦੀ ਧੀ ਸੀ ਜੋ ਵੱਡੀ ਹੋ ਕੇ ਇਕ ਰਹੱਸਵਾਦੀ ਕਵਿੱਤਰੀ ਬਣੀ। ਇਸ ਦੀ ਕਵਿਤਾ ਦਾ ਪ੍ਰੇਰਕ ਵਿਸ਼ਾ ਦੈਵੀ ਪ੍ਰੇਮ ਹੈ ਜਿਵੇਂ ਕਿ ਭਾਰਤ ਵਿਚ ਰਾਜਸਥਾਨ ਦੇ ਇਲਾਕੇ ਦੀ ਮੀਰਾ ਦਾ ਸੀ। ਇਸ ਨੇ ਡੱਚ ਸਾਹਿਤ ਵਿਚ ਸਭ ਤੋਂ ਪਹਿਲਾਂ ਗੱਦ ਵੀ ਰਚੀ। ਗੱਦ ਵਿਚ ਇਸ ਦੀਆਂ ਚਿੱਠੀਆਂ ਅਤੇ 14 ਵਿਜ਼ਿਓਨੈੱਨ (ਸੁਪਨਦ੍ਰਿਸ਼) ਬਹੁਤ ਹੀ ਭੇਦ ਭਰੇ ਜਾਂ ਗੁਪਤ ਹਨ ਅਤੇ ਇਸ ਦੀਆਂ ਸਟ੍ਰਾਫ਼ਿਸਕ ਗੈਡੀਚਟੈੱਨ (ਕਵਿਤਾਵਾਂ) ਇੰਨੀਆਂ ਜ਼ਿਆਦਾ ਆਤਮਪਰਕ ਹਨ ਕਿ ਲੋਕ ਮਾਨਤਾ ਪ੍ਰਾਪਤ ਨਹੀਂ ਕਰ ਸਕੀਆਂ। ਇਹ ਈਸਾ ਮਸੀਹ ਨੂੰ ਪ੍ਰੀਤਮ ਮਿਥ ਕੇ ਆਪਣੀ ਆਤਮਾ ਨੂੰ ਉਸ ਦੀ ਪ੍ਰੇਮਕਾ ਬਣਾਉਂਦੀ ਹੈ, ਜੋ ਪਿੱਛੋਂ ਜਾ ਕੇ ਇਕ ਸੂਤਰਬੱਧ ਰਹੱਸਵਾਦੀ ਧਾਰਾ ਬਣ ਗਈ। ਆਖ਼ਿਰ ਵਿਚ ਦੱਖਣੀ ਜਰਮਨੀ ਵਿਚ ਇਸ ਨੂੰ ਕਾਫ਼ੀ ਮਾਨਤਾ ਮਿਲੀ ਅਤੇ ਉੱਥੇ ਇਹ ਐਡਲਵਿਪ ਦੇ ਨਾਂ ਨਾਲ ਪ੍ਰਸਿੱਧ ਹੋ ਗਈ।

ਹ. ਪੁ.—ਐਨ. ਬ੍ਰਿ. 10 : 1101

—ਸੰਤ ਸਿੰਘ ਸੇਖੋਂ

**ਹੇਨਜ਼, ਐਲਵੁਡ :** ਸੰਯੁਕਤ ਰਾਜ ਦੀਆਂ ਪਹਿਲੀਆਂ ਮੋਟਰ ਗੱਡੀਆਂ ਤਿਆਰ ਕਰਨ ਵਾਲਿਆਂ ਵਿਚੋਂ ਇਸ ਖੋਜੀ ਦਾ ਜਨਮ 14 ਅਕਤੂਬਰ, 1857 ਨੂੰ ਪੋਰਟਲੈਂਡ ਵਿਖੇ ਹੋਇਆ। ਕਾਕਾਮੋ ਵਿਖੇ 4 ਜੁਲਾਈ, 1894 ਨੂੰ ਇਸ ਨੇ ਇਕ ਹਾਰਸਪਾਵਰ ਦੀ ਇਕ ਸਿਲਿੰਡਰ ਵਾਲੀ ਮੋਟਰਕਾਰ ਦਾ 10 ਜਾਂ 11 ਕਿ. ਮੀ. ਪ੍ਰਤਿ ਘੰਟਾ ਦੀ ਰਫ਼ਤਾਰ ਉਤੇ ਸਫ਼ਲਤਾ ਪੂਰਵਕ ਟੈਸਟ ਕੀਤਾ। ਇਹ ਇਸ ਗੱਲ ਦਾ ਦਾਅਵਾ ਕਰਦਾ ਹੈ ਕਿ ਸੰਯੁਕਤ ਰਾਜ ਵਿਚ ਇਸ ਨੇ ਸਭ ਤੋਂ ਪਹਿਲਾ ਟ੍ਰੈਫ਼ਿਕ ਟਿਕਟ ਹਾਸਲ ਕੀਤਾ। ਉਂਞ 1895 ਵਿਚ ਇਸ ਨੂੰ ਸਾਈਕਲ ਉਤੇ ਸਵਾਰ ਇਕ ਸਿਪਾਹੀ ਨੇ ਹੁਕਮ ਦਿਤਾ ਸੀ ਕਿ ਉਹ ਆਪਣੀ ਮੋਟਰਕਾਰ ਸ਼ਿਕਾਗੋ ਦੀਆਂ ਗਲੀਆਂ ਵਿਚ ਨਹੀਂ ਚਲਾ ਸਕਦਾ। ਸਮਿਥਸੋਨੀਅਨ ਇੰਸਟੀਚਿਊਟ ਵਾਸ਼ਿੰਗਟਨ ਦੀ ਪ੍ਰਦਰਸ਼ਨੀ ਵਿਚ ਇਸ ਵੇਲੇ ਇਸ ਦੀ ਮੋਟਰਕਾਰ ਸੰਯੁਕਤ ਰਾਜ ਦੀਆਂ ਮੌਜੂਦ ਪੁਰਾਣੀਆਂ ਮੋਟਰਕਾਰਾਂ ਵਿਚੋਂ ਸਭ ਤੋਂ ਪੁਰਾਣੀ ਹੈ। ਇਸ ਨੇ ਐਡਗਰ ਤੇ ਐਲਮਰ ਐਪਰਸਨ ਨਾਲ ਮਿਲਕੇ ਹੇਨਜ਼-ਐਪਰਸਨ ਕੰਪਨੀ, ਕਾਕਾਮੋ ਦੀ ਸਥਾਪਨਾ ਕੀਤੀ ਅਤੇ 1898 ਵਿਚ ਮੋਟਰਕਾਰਾਂ ਦਾ ਉਤਪਾਦਨ ਸ਼ੁਰੂ ਕੀਤਾ। ਸੰਨ 1902 ਵਿਚ ਇਸ ਨੇ ਐਪਰਸਨ ਨਾਲੋਂ ਸਾਂਝ ਖ਼ਤਮ ਕਰ ਲਈ ਅਤੇ ਤਿੰਨ ਸਾਲਾਂ ਬਾਅਦ ਕੰਪਨੀ ਦਾ ਨਾਂ ਬਦਲਕੇ ਹੇਨਜ਼ ਆਟੋਮੋਬੀਲ ਕੰਪਨੀ ਰਖ ਦਿਤਾ ਗਿਆ। ਇਹ ਕੰਪਨੀ 1925 ਵਿਚ ਬੰਦ ਹੋ ਗਈ। ਇਸ ਸਿਖਿਅਕ ਇੰਜਨੀਅਰ ਤੇ ਦਵਾਈਫਰੋਸ਼ ਨੇ ਕਈ ਮਿਸ਼ਰਿਤ-ਧਾਤਾਂ ਦੀ ਖੋਜ ਕੀਤੀ ਜਿਨ੍ਹਾਂ ਵਿਚ ਟੰਗਸਟਨ ਕਰੋਮ ਸਟੀਲ (1881), ਕ੍ਰੋਮੀਅਮ ਤੇ ਨਿਕਲ ਐਲਾਇ (1897) ਅਤੇ ਕ੍ਰੋਮੀਅਮ ਤੇ ਕੋਬਾਲਟ ਐਲਾਇ (1900) ਸ਼ਾਮਲ ਹਨ। ਸੰਨ 1911 ਵਿਚ ਇਸ ਨੇ ਸਟੇਨਲੈੱਸ ਸਟੀਲ ਜੀ ਖੋਜ ਕੀਤੀ ਜਿਸ ਲਈ 1919 ਵਿਚ ਪੇਟੈਂਟ ਹਾਸਲ ਕੀਤਾ। ਇਹ ਪਹਿਲਾ ਵਿਗਿਆਨੀ ਸੀ ਜਿਸ ਨੇ ਆਟੋਮੋਬੀਲ ਇੰਜਣ ਵਿਚ ਐਲੂਮਿਨੀਅਮ ਦਾ ਉਪਯੋਗ ਕੀਤਾ।

13 ਅਪ੍ਰੈਲ, 1925 ਨੂੰ ਕਾਕਾਮੋ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ. ਮਾ. 4 : 968

**ਹੇਫਸਟਸ :** ਯੂਨਾਨੀ ਮਿਥਿਹਾਸ ਵਿਚ ਇਹ ਅੱਗ ਦਾ ਦੇਵਤਾ ਹੈ । ਇਸਦੀ ਪੂਜਾ ਛੇ ਸੌ ਈ. ਪੂ. ਵਿਚ ਏਸ਼ੀਆ ਕੋਚਕ ਤੋਂ ਏਥਨਜ਼ ਵਿਚ ਪਹੁੰਚੀ । ਇਹ ਜ਼ਿਊਸ ਤੇ ਹੇਰਾ ਦਾ ਪੁਤਰ ਸੀ ਅਤੇ ਉਨ੍ਹਾਂ ਦੀਆਂ ਅਕਸਰ ਹੋਣ ਵਾਲੀਆਂ ਲੜਾਈਆਂ ਵਿਚੋਂ ਇਕ ਵਿਚ ਇਸਨੇ ਮਾਂ ਦੀ ਤਰਫਦਾਰੀ ਕੀਤੀ, ਜਿਸ ਦੇ ਕਾਰਨ ਜ਼ਿਊਸ ਨੇ ਇਸ ਨੂੰ ਸੁਰਗ ਤੋਂ ਸਮੁੰਦਰ ਵਿਚ ਸੁੱਟ ਦਿਤਾ ਅਤੇ ਇਹ ਲੰਗੜਾ ਹੋ ਗਿਆ । ਇਕ ਇਹ ਵੀ ਰਵਾਇਤ ਹੈ ਕਿ ਇਹ ਲੰਗੜਾ ਹੀ ਪੈਦਾ ਹੋਇਆ ਸੀ, ਇਸ ਲਈ ਇਸਦੀ ਮਾਂ ਨੇ ਨਫ਼ਰਤ ਨਾਲ ਇਸ ਨੂੰ ਸਮੁੰਦਰ ਵਿਚ ਸੁੱਟ ਦਿਤਾ । ਇਹ ਨੌਂ ਸਾਲ ਸਮੁੰਦਰ ਦੇ ਦੇਵਤਿਆਂ ਵਿਚ ਰਿਹਾ । ਇਸ ਦੀ ਸ਼ਾਦੀ ਸੁੰਦਰਤਾ ਦੀ ਦੇਵੀ ਐਫਰੋਡਾਇਟੀ ਦੇ ਨਾਲ ਹੋਈ । ਇਸ ਤਰ੍ਹਾਂ ਦਸਤ-ਕਾਰੀ ਅਤੇ ਸੁੰਦਰਤਾ ਦਾ ਮਿਲਾਪ ਹੋਇਆ । ਰੂਮੀ ਦੇਵ ਮਾਲਾ ਵਿਚ ਇਨ੍ਹਾਂ ਦਾ ਨਾਂ ਵਲਕਨ ਅਤੇ ਵੀਨਸ ਹੈ ।

ਏਥਨਜ਼ ਵਿਚ ਇਸਦੀ ਬਹੁਤ ਇੱਜ਼ਤ ਸੀ ਕਿਉਂਕਿ ਯੂਨਾਨ ਵਿਚ ਉਸ ਸਮੇਂ ਕਾਰੀਗਰੀ ਤੇ ਦਸਤਕਾਰੀ ਜ਼ੋਰਾਂ ਤੇ ਸੀ । ਇਸਦੇ ਬੁੱਤ ਵਧੇਰੇ ਕਰਕੇ ਏਥੀਨਾ ਨਾਲ ਬਣਾਏ ਜਾਂਦੇ ਸਨ । ਪਰੋਮੀਥੀਅਸ ਨੇ ਮਨੁੱਖ ਲਈ ਅੱਗ ਇਸੇ ਦੀ ਵਰਕਸ਼ਾਪ ਵਿਚੋਂ ਚੁਰਾਈ ਸੀ ।

—ਈਸ਼ ਕੁਮਾਰ

**ਹੇ ਫੀਵਰ :** ਇਹ ਨੱਕ ਅਤੇ ਇਸ ਨਾਲ ਸਬੰਧਤ ਸਰੀਰ-ਅੰਗਾਂ ਵਿਚ ਕਈ ਪੌਦਿਆਂ ਦੇ ਪਰਾਗ ਰਾਹੀਂ ਹੋਈ ਇਕ ਸੰਵੇਦਨਾਤਮਕ ਲਾਗ (ਐਲਰਜੀ) ਹੈ । ਇਸ ਨੂੰ 'ਤੂੜੀ ਤਾਪ' ਵੀ ਕਿਹਾ ਜਾਂਦਾ ਹੈ । ਭਾਵੇਂ ਆਮ ਤੌਰ ਤੇ ਇਸ ਨੂੰ ਹੇ ਫੀਵਰ ਕਹਿੰਦੇ ਹਨ ਪਰ ਇਹ ਨਾਂ ਕੁਝ ਗ਼ਲਤ ਜਿਹਾ ਹੈ ਕਿਉਂਕਿ ਇਹ ਤੂੜੀ ਜਾਂ ਸੁੱਕੇ ਘਾਹ ਕਰਕੇ ਘੱਟ ਹੀ ਹੁੰਦਾ ਹੈ ਅਤੇ ਇਸ ਬਿਮਾਰੀ ਵਿਚ ਬੁਖ਼ਾਰ ਵੀ ਘੱਟ ਹੀ ਚੜ੍ਹਦਾ ਹੈ । ਇਸ ਬਿਮਾਰੀ ਵਿਚ ਲਗਾਤਾਰ ਜਾਂ ਰੁਕ ਰੁਕ ਕੇ ਨੱਕ ਵਿਚ ਕੁਝ ਰੁਕਾਵਟ ਜਿਹੀ ਆਉਂਦੀ ਹੈ । ਨੱਕ ਵਿਚ ਖਾਜ ਹੋਣ ਨਾਲ ਨਿੱਛਾਂ ਆਉਂਦੀਆਂ ਹਨ ਤੇ ਨੱਕ ਵਿਚ ਸੋਜ਼ਸ਼ ਹੋ ਜਾਣ ਨਾਲ ਸਾਹ ਲੈਣ ਵਿਚ ਵੀ ਕੁਝ ਤਕਲੀਫ ਮਹਿਸੂਸ ਹੁੰਦੀ ਹੈ । ਸਾਹ ਦੀ ਆਵਾਜ਼ ਘਰੜ ਘਰੜ ਕਰਕੇ ਆਉਣੀ, ਖੰਘ ਆਉਣੀ ਅਤੇ ਅੱਖਾਂ ਤੇ ਨੱਕ ਵਿਚੋਂ ਪਾਣੀ ਵਗਣਾ, ਨੱਕ, ਅੱਖਾਂ ਅਤੇ ਗਲੇ ਵਿਚ ਦਰਦ ਹੋਣਾ ਆਦਿ ਇਸ ਦੇ ਕੁਝ ਲੱਛਣ ਹਨ । ਇਸ ਦੇ ਨਾਲ ਨਾਲ ਚਾਨਣ-ਭੈ, ਸਿਰਪੀੜ, ਚਿੜਚਿੜਾ-ਪਨ, ਉਨੀਂਦਰਾਪਨ, ਪੇਟ ਵਿਚ ਗੜਬੜ ਆਦਿ ਦੀਆਂ ਅਲਾਮਤਾਂ ਵੀ ਵੇਖੀਆਂ ਜਾਂਦੀਆਂ ਹਨ ।

ਹੇ ਫੀਵਰ ਤੋਂ ਆਮ ਤੌਰ ਤੇ ਸਾਈਨਸਿਟੀਜ਼ ਦੀ ਸ਼ਿਕਾਇਤ ਵੀ ਹੋ ਜਾਂਦੀ ਹੈ । 15-20 ਪ੍ਰਤਿਸ਼ਤ ਕੇਸਾਂ ਵਿਚ ਇਸ ਤੋਂ ਦਮੇ ਦੀ ਬਿਮਾਰੀ ਵੀ ਉਪਜਦੀ ਹੈ ।

ਇਹ ਬਿਮਾਰੀ ਪਰਾਗ ਅੰਦਰ ਜਾਣ ਨਾਲ ਵਧਦੀ ਹੈ । ਵਖ ਵਖ ਥਾਵਾਂ ਤੇ ਉਥੋਂ ਦੀ ਬਨਸਪਤੀ ਅਨੁਸਾਰ ਇਹ ਬਿਮਾਰੀ ਵਖ ਵਖ ਸਮੇਂ ਤੇ ਹੁੰਦੀ ਹੈ । ਅਮਰੀਕਾ ਵਿਚ ਕਈ ਦਰਖ਼ਤਾਂ, ਘਾਹ ਅਤੇ ਰੈਗਵੀਡ ਦੇ ਪਰਾਗ ਰਾਹੀਂ ਕ੍ਰਮਵਾਰ ਬਸੰਤ, ਗਰਮੀ ਅਤੇ ਪੱਤਝੜ ਵਿਚ ਹੇ ਫੀਵਰ ਹੁੰਦਾ ਹੈ ।

ਚਮੜੀ ਪਰਖ ਅਤੇ ਅਸੰਵੇਦਨਸ਼ੀਲਤਾ ਰਾਹੀਂ ਉਕਸਾਉਣ ਵਾਲੇ ਪਦਾਰਥ ਦੀ ਪਛਾਣ ਕਰਨ ਅਤੇ ਪ੍ਰਤਿਕ੍ਰਿਆ ਦੀ ਤੀਖਣਤਾ ਨੂੰ ਘਟਾ-ਉਣ ਵਿਚ ਮੱਦਦ ਮਿਲ ਸਕਦੀ ਹੈ ।

ਤੇਜ਼ ਹੇ ਫੀਵਰ ਦੇ ਇਲਾਜ ਲਈ ਨੱਕ ਵਿਚ ਦਵਾਈ ਪਾਉਂਦੇ ਹਨ ਜਿਸ ਨਾਲ ਨੱਕ ਦੀ ਝਿੱਲੀ ਸੁੰਗੜ ਜਾਂਦੀ ਹੈ, ਪਾਣੀ ਵਗਣਾ ਬੰਦ ਹੋ ਜਾਂਦਾ ਹੈ ਅਤੇ ਦਰਦ ਹਟ ਜਾਂਦੀ ਹੈ । ਆਮ ਸਮਝਿਆ ਜਾਂਦਾ ਹੈ ਕਿ ਗ੍ਰਸਤ ਟਿਸ਼ੂ ਵਿਚ ਹਿਸਟਾਮੀਨ ਉਤਪੰਨ ਹੋਣ ਨਾਲ ਇਸ ਬਿਮਾਰੀ ਦੀ ਅਲਾਮਤ ਨਜ਼ਰ ਆ ਜਾਂਦੀ ਹੈ, ਇਸ ਕਰਕੇ ਇਸ ਦੇ ਇਲਾਜ ਲਈ ਐਂਟੀਹਿਸਟਾਮੀਨ ਦਵਾਈ ਵਰਤੀ ਜਾ ਸਕਦੀ ਹੈ । ਇਸ ਤੋਂ ਇਲਾਵਾ ਐਡ੍ਰੀਨੋਕਾਰਟੀਕੋ-ਸਟੈਰਾੱਇਡ ਨੂੰ ਪਾਊਡਰ ਦੀ ਸ਼ਕਲ ਵਿਚ ਸਾਹ ਰਾਹੀਂ ਅੰਦਰ ਖਿੱਚ ਕੇ ਦਵਾਈ ਵਜੋਂ ਵਰਤਿਆ ਜਾਂਦਾ ਹੈ ।

ਹੇ ਫੀਵਰ ਦੇ ਮੌਸਮੀ ਝਟਕੇ ਦੇ ਇਲਾਜ ਲਈ ਉਹ ਖ਼ਾਸ ਰੁੱਤ ਆਉਣ ਤੋਂ 10 ਹਫ਼ਤੇ ਪਹਿਲਾਂ ਦਵਾਈ ਦੇ ਟੀਕੇ ਲਗਾਏ ਜਾਂਦੇ ਹਨ ਜਿਸ ਨਾਲ ਅਸੰਵੇਦਨਸ਼ੀਲਤਾ ਆ ਜਾਂਦੀ ਹੈ । ਪਰ ਇਹ ਇਲਾਜ ਆਰਜ਼ੀ ਹੈ ਅਤੇ ਹਰ ਸਾਲ ਉਹ ਰੁੱਤ ਆਉਣ ਤੋਂ ਪਹਿਲਾਂ ਦੁਹਰਾਉਣਾ ਪੈਂਦਾ ਹੈ । ਇਹ ਇਲਾਜ ਦਮੇ ਵਾਲੇ ਮਰੀਜ਼ਾਂ ਲਈ ਵੀ ਤਸੱਲੀਬਖ਼ਸ਼ ਸਿੱਧ ਹੋਏ ਹਨ ।

ਹ. ਪੁ.—ਮੈਕ. ਐਨ. ਸ.ਟ. 6 : 345 ; ਵ. ਨਾਂ. ਸ. ਐਨ. 817

**ਹੇਬੀਅਸ ਕਾਰਪਸ :** ਕਾਨੂੰਨ ਵਿਚ ਹੇਬੀਅਸ ਕਾਰਪਸ ਉਹ ਚਿੱਟ ਜਾਂ ਹੁਕਮਨਾਮਾ ਹੈ ਜੋ ਕਿਸੇ ਅਦਾਲਤ ਜਾਂ ਜੱਜ ਵਲੋਂ ਉਸ ਵਿਅ-ਕਤੀ ਜਾਂ ਅਹਿਲਕਾਰ ਦੇ ਨਾਂ ਜਾਰੀ ਕੀਤਾ ਜਾਂਦਾ ਹੈ, ਜਿਸਨੇ ਕਿਸੇ ਹੋਰ ਵਿਅਕਤੀ ਨੂੰ ਹਿਰਾਸਤ ਵਿਚ ਰਖਿਆ ਹੋਵੇ, ਕਿ ਉਹ ਹਿਰਾਸਤ ਵਿਚ ਰਖੇ ਵਿਅਕਤੀ ਨੂੰ ਅਦਾਲਤ ਸਾਹਮਣੇ ਪੇਸ਼ ਕਰੇ ਅਤੇ ਉਸਨੂੰ ਹਿਰਾਸਤ ਵਿਚ ਰਖਣ ਦੀ ਮਿਤੀ ਅਤੇ ਕਾਰਨ ਬਾਰੇ ਦੱਸੇ ।

ਲਗਭਗ ਹਰੇਕ ਦੇਸ਼ ਦਾ ਇਹ ਕਾਨੂੰਨ ਹੈ ਕਿ ਕੋਈ ਵੀ ਵਿਅਕਤੀ ਦੂਜੇ ਵਿਅਕਤੀ ਦੀ ਆਜ਼ਾਦੀ ਵਿਚ ਬਿਨਾਂ ਕਿਸੇ ਕਾਨੂੰਨੀ ਕਾਰਵਾਈ ਦੇ ਦਖ਼ਲ ਨਹੀਂ ਦੇ ਸਕਦਾ ਅਤੇ ਉਸਨੂੰ ਉਸਦੀ ਸੁਤੰਤਰਤਾ ਤੋਂ ਵਾਂਝਿਆ ਨਹੀਂ ਕਰ ਸਕਦਾ । ਇਹ ਹੁਕਮਨਾਮਾ ਇਸੇ ਅਸੂਲ ਦੀ ਰਖਵਾਲੀ ਲਈ ਜਾਰੀ ਕੀਤਾ ਜਾਂਦਾ ਹੈ ।

ਇਸ ਹੁਕਮਨਾਮੇ ਨੂੰ ਜਾਰੀ ਕਰਵਾਉਣ ਲਈ ਹਾਈਕੋਰਟ ਜਾਂ ਕਿਸੇ ਜੱਜ ਨੂੰ ਦਰਖਾਸਤ ਦੇਣੀ ਪੈਂਦੀ ਹੈ ਤੇ ਨਾਲ ਹੀ ਸਾਰੇ ਹਾਲਾਤ ਬਾਰੇ ਇਕ ਹਲਫ਼ੀਆ ਬਿਆਨ ਦੇਣਾ ਪੈਂਦਾ ਹੈ, ਜਿਸ ਤੋਂ ਇਹ ਸਿਧ ਹੋ ਸਕੇ ਕਿ ਕਿਸੇ ਅਹਿਲਕਾਰ ਜਾਂ ਵਿਅਕਤੀ ਨੇ ਸਬੰਧਤ ਵਿਅਕਤੀ ਨੂੰ ਬਿਨਾਂ ਕਿਸੇ ਕਾਨੂੰਨ ਦੇ ਹਿਰਾਸਤ ਵਿਚ ਰਖਿਆ ਹੋਇਆ ਹੈ । ਇਸ ਹੁਕਮਨਾਮੇ ਰਾਹੀਂ ਨਜ਼ਰਬੰਦ ਕਰਨ ਵਾਲੇ ਨੂੰ ਹੁਕਮ ਦਿਤਾ ਜਾਂਦਾ ਹੈ ਕਿ ਉਹ ਬੰਦੀ ਨੂੰ ਤੁਰੰਤ ਅਦਾਲਤ ਵਿਚ ਪੇਸ਼ ਕਰੇ ਅਤੇ ਨਾਲ ਹੀ ਉਸਦੇ ਕੈਦ ਕਰਨ ਦੀ ਮਿਤੀ ਅਤੇ ਕੈਦ ਕਰਨ ਦੇ ਕਾਰਨ ਵੀ ਦੱਸੇ ।

ਬਰਤਾਨੀਆਂ ਵਿਚ ਇਹੋ ਜਿਹੇ ਹੁਕਮਨਾਮੇ ਬਾਰ੍ਹਵੀਂ ਸਦੀ ਵਿਚ ਵੀ ਜਾਰੀ ਕੀਤੇ ਜਾਂਦੇ ਸਨ ਤੇ ਮੈਗਨਾ ਕਾਰਟਾ ਦੀ ਧਾਰਾ 36 ਵਿਚ ਵੀ ਇਸਦਾ ਵਰਨਣ ਹੈ । ਚਾਰਲਸ ਪਹਿਲੇ ਦੇ ਸਮੇਂ ਇਸ ਹੁਕਮਨਾਮੇ ਦੀ ਵਰਤੋਂ ਭਲੀਭਾਂਤ ਪ੍ਰਚਲਤ ਹੋ ਚੁੱਕੀ ਸੀ ਤੇ ਇਹ ਕਿਸੇ ਨਾਜਾਇਜ਼ ਨਜ਼ਰਬੰਦੀ ਨੂੰ ਰੋਕਣ ਦਾ ਇਕ ਯੋਗ ਸਾਧਨ ਬਣ ਗਿਆ ਸੀ ।

1627 ਈ. ਵਿਚ ਡਾਰਨਲ ਦੇ ਮੁਕੱਦਮੇ ਵਿਚ ਇਹ ਫ਼ੈਸਲਾ ਦਿਤਾ ਗਿਆ ਸੀ ਕਿ ਇਸ ਹੁਕਮਨਾਮੇ ਦੇ ਉੱਤਰ ਵਿਚ ਬਾਦਸ਼ਾਹ ਦਾ ਹੁਕਮ ਪੇਸ਼ ਕਰ ਦੇਣਾ ਇਕ ਯੋਗ ਉੱਤਰ ਸੀ ਅਤੇ ਬੰਦੀ ਨੂੰ ਕੈਦ ਰੱਖਿਆ ਜਾ ਸਕਦਾ ਸੀ । ਇਸ ਫ਼ੈਸਲੇ ਨੂੰ ਗ਼ਲਤ ਸਮਝਦੇ ਹੋਏ ਬਰਤਾਨੀਆਂ ਦੇ ਦੋਹਾਂ ਸਦਨਾਂ ਨੇ 1627 ਈ. ਵਿਚ ਇਕ ਕਾਨੂੰਨ ਪਾਸ ਕੀਤਾ ਜਿਸਨੂੰ 'ਪਟੀਸ਼ਨ ਆਫ਼ ਰਾਈਟ' (ਅਧਿਕਾਰ-ਪੱਤਰ) ਕਿਹਾ ਜਾਂਦਾ ਹੈ । ਇਸ ਅਨੁਸਾਰ ਕਿਸੇ ਆਜ਼ਾਦ ਮਨੁੱਖ ਨੂੰ ਬਿਨਾ ਕਿਸੇ ਕਾਨੂੰਨ ਦੇ ਕੈਦ ਨਹੀਂ ਸੀ ਕੀਤਾ ਜਾ ਸਕਦਾ । ਇਸ ਕਾਨੂੰਨ ਦੇ ਹੁੰਦਿਆਂ ਵੀ ਇਸ ਹੁਕਮਨਾਮੇ ਨੂੰ ਜਾਰੀ ਕਰਵਾਉਣਾ ਕੋਈ ਸੌਖਾ ਕੰਮ ਨਹੀਂ ਸੀ । ਇਸ ਕਰਕੇ 1668 ਈ. ਤੋਂ 1675 ਈ. ਤਕ ਕਾਮਨਜ਼ ਸਦਨ ਵਿਚ ਕਈ ਹੋਰ ਬਿਲ ਪਾਸ ਕੀਤੇ ਗਏ, ਪਰ ਉਹ ਸਾਰੇ ਉਪਰਲੇ ਸਦਨ ਨੇ ਰੱਦ ਕਰ ਦਿੱਤੇ । 1676 ਈ. ਵਿਚ ਜੈਨਕੀਜ਼ ਦੇ ਮੁਕੱਦਮੇ ਵਿਚ ਲਾਰਡ ਚਾਂਸਲਰ ਨਾਟਿੰਗਮ ਨੇ ਇਕ ਅਜਿਹੇ ਵਿਅਕਤੀ ਸਬੰਧੀ ਹੁਕਮਨਾਮਾ ਜਾਰੀ ਕਰਨ ਤੋਂ ਇਨਕਾਰ

ਰ ਦਿਤਾ ਜਿਸ ਨੂੰ ਗਿਲਡਹਾਲ ਵਿਚ ਭਾਸ਼ਣ ਦੇਣ ਤੇ ਕੌਂਸਲ ਸਹਿਤ ਾਦਸ਼ਾਹ ਨੇ ਕੈਦ ਕਰਨ ਦਾ ਹੁਕਮ ਦਿਤਾ ਸੀ ਅਤੇ ਜਿਸ ਦੀ ਨਾ ਮਾਨਤ ਅਤੇ ਨਾ ਹੀ ਸੁਣਾਈ ਹੋ ਸਕਦੀ ਸੀ। 1679 ਈ. ਵਿਚ ਲਾਰਡ ਲੇਰੈਂਡਨ ਨੇ ਇਕ ਹੋਰ ਮਾਮਲੇ ਵਿਚ ਇਕ ਮਨਮਾਨੀ ਕਾਰਵਾਈ ਕੀਤੀ ਸ ਕਾਰਨ ਦੋਹਾਂ ਸਦਨਾਂ ਨੇ 1679 ਦਾ ਹੇਬੀਅਸ ਕਾਰਪਸ ਐਕਟ ਾਸ ਕਰ ਦਿਤਾ।

ਭਾਰਤ ਵਿਚ ਇਹੋ ਜਿਹੇ ਹੁਕਮਨਾਮੇ ਜਾਰੀ ਕਰਨ ਦਾ ਅਧਿਕਾਰ 773 ਈ. ਵਿਚ ਸ਼ਾਹੀ ਹੁਕਮ ਨਾਲ ਸਥਾਪਤ ਹੋਈਆਂ ਕਲਕੱਤਾ, ਦਰਾਸ ਤੇ ਬੰਬਈ ਸੁਪਰੀਮ ਕੋਰਟਾਂ ਨੂੰ ਸੀ। ਇਹ ਅਦਾਲਤਾਂ ਕੇਵਲ ਾਪਣੇ ਅਧਿਕਾਰ-ਖੇਤਰ ਵਿਚ ਹੀ ਅਜਿਹੇ ਹੁਕਮਨਾਮੇ ਜਾਰੀ ਕਰ ਸਕ-ਆਂ ਸਨ। 1861 ਈ. ਵਿਚ ਇਨ੍ਹਾਂ ਥਾਵਾਂ ਤੇ ਹਾਈਕੋਰਟਾਂ ਦੀ ਥਾਪਨਾ ਹੋਣ ਤੇ ਇਹ ਅਧਿਕਾਰ ਉਨ੍ਹਾਂ ਨੂੰ ਸੌਂਪ ਦਿਤਾ ਗਿਆ ਅਤੇ ਪਰੀਮ ਕੋਰਟਾਂ ਬੰਦ ਕਰ ਦਿਤੀਆਂ ਗਈਆਂ। 1898 ਈ. ਵਿਚ ਇਹ ਧਿਕਾਰ ਜ਼ਾਬਤਾ ਫ਼ੌਜਦਾਰੀ ਦੀ ਧਾਰਾ 491 ਵਿਚ ਵੀ ਦਿਤਾ ਗਿਆ, ਸ ਰਾਹੀਂ ਉਕਤ ਹਾਈ ਕੋਰਟਾਂ ਕੇਵਲ ਆਪਣੇ ਅਧਿਕਾਰ ਖੇਤਰ ਵਿਚ ਇਹੋ ਜਿਹਾ ਹੁਕਮਨਾਮਾ ਜਾਰੀ ਕਰ ਸਕਦੀਆਂ ਸਨ। 1923 ਈ. ਤਰਮੀਮ ਨਾਲ ਇਹ ਅਧਿਕਾਰ ਭਾਰਤ ਦੀਆਂ ਸਾਰੀਆਂ ਹਾਈ ਰਟਾਂ ਨੂੰ ਮਿਲ ਗਿਆ ਕਿ ਉਹ ਆਪਣੇ ਅਧਿਕਾਰ ਖੇਤਰ ਵਿਚ ਜਿਹਾ ਹੁਕਮਨਾਮਾ ਜਾਰੀ ਕਰ ਸਕਣਗੀਆਂ। ਇਸ ਗੱਲ ਤੇ ਮੱਤ ਭੇਦ ਣ ਨਾਲ ਕਿ ਕਲਕੱਤਾ, ਮਦਰਾਸ ਤੇ ਬੰਬਈ ਦੀਆਂ ਹਾਈ ਕੋਰਟਾਂ ਪਣੇ ਕਾਨੂੰਨ ਹੇਠ ਇਹ ਹੁਕਮਨਾਮਾ ਜਾਰੀ ਕਰ ਸਕਦੀਆਂ ਹਨ ਕਿ ੀਂ, ਪ੍ਰੀਵੀ ਕੌਂਸਲ ਨੇ ਫ਼ੈਸਲਾ ਦਿਤਾ ਕਿ ਹਾਈ ਕੋਰਟਾਂ ਕੇਵਲ ਬਤਾ ਫ਼ੌਜਦਾਰੀ ਦੀ ਧਾਰਾ 491 ਦੇ ਨਵੇਂ ਕਾਨੂੰਨ ਅਨੁਸਾਰ ਹੀ ਜੇਹੇ ਹੁਕਮਨਾਮੇ ਜਾਰੀ ਕਰ ਸਕਦੀਆਂ ਹਨ, ਕਿਉਂ ਜੋ ਇਸ ਧਾਰਾ ਲ ਪਹਿਲਾ ਕਾਨੂੰਨ, ਜੋ ਕਲਕੱਤਾ, ਮਦਰਾਸ ਤੇ ਬੰਬਈ ਦੀਆਂ ਹਾਈ-ਰਟਾਂ ਨੂੰ ਇਹ ਹੱਕ ਦਿੰਦਾ ਸੀ, ਖ਼ਤਮ ਹੋ ਗਿਆ ਹੈ।

ਅਜ ਕਲ ਇਹੋ ਜਿਹੇ ਹੁਕਮਨਾਮੇ ਜਾਰੀ ਕਰਨ ਦਾ ਅਧਿਕਾਰ ਰਤੀ ਸੰਵਿਧਾਨ ਦੇ ਅਨੁਛੇਦ 32 ਰਾਹੀਂ ਸੁਪਰੀਮ ਕੋਰਟ ਅਤੇ ਅਨੁ-ਛੇਦ 226 ਰਾਹੀਂ ਹਾਈਕੋਰਟ ਨੂੰ ਦਿਤਾ ਗਿਆ ਹੈ ਤੇ ਇਹ ਮੂਲ ਧਿਕਾਰਾਂ ਦੀ ਰਾਖੀ ਲਈ ਜਾਰੀ ਕੀਤਾ ਜਾਂਦਾ ਹੈ। ਹੁਣ ਕਿਉਂਕਿ ਰੀਮ ਕੋਰਟ ਤੇ ਹਾਈਕੋਰਟਾਂ ਨੂੰ ਸੰਵਿਧਾਨ ਅਨੁਸਾਰ ਇਹ ਅਧਿਕਾਰ ਲ ਚੁਕਾ ਹੈ, ਇਸ ਲਈ ਜ਼ਾਬਤਾ ਫ਼ੌਜਦਾਰੀ ਦੀ ਧਾਰਾ 491 ਇਕ ਵਾਧੂ ਧਾਰਾ ਸਮਝਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 10 : 1088 ; ਐਵ. ਐਨ. 6 : 220.

—ਜੋਗਿੰਦਰ ਸਿੰਘ

**ਹੇਮਸਕੈਰਕ, ਮਾਰਟਨ ਵਾੱਨ :** ਇਹ ਹਾਲੈਂਡ ਦੇ 16ਵੀਂ ੀ ਦੇ ਉਨ੍ਹਾਂ ਮੁੱਖ ਮੈਨਰਿਸਟ ਚਿੱਤਰਕਾਰਾਂ ਵਿਚੋਂ ਸੀ ਜਿਹੜੇ ਇਤਾ-ਵੀ ਤਰੀਕੇ ਨਾਲ ਕੰਮ ਕਰਦੇ ਸਨ। ਇਸ ਦਾ ਜਨਮ 1498 ਵਿਚ ਸਕੈਰਕ, ਨੀਦਰਲੈਂਡਜ਼ ਵਿਖੇ ਹੋਇਆ। ਇਸਨੇ ਆਪਣਾ ਕੁਝ ਸਮਾਂ ਨ ਵਾਨ ਸਕੋਰਲ ਦੇ ਹਾਰਲਮ ਸਟੂਡਿਓ ਵਿਚ ਬਿਤਾਇਆ ਅਤੇ ਬਾਅਦ ਚ ਇਟਲੀ ਤੋਂ ਵਾਪਸ ਆ ਗਿਆ। ਹੇਮਸਕੈਰਕ ਦਾ ਸ਼ੁਰੂ ਦਾ ਕੰਮ ੱਕੇ ਹੋਮੋ' ਅਤੇ 'ਸੇਂਟ ਲਿਊਕ ਪੇਂਟਿੰਗ ਦੀ ਪੋਰਟਰੇਟ ਆਫ਼ ਦੀ ਜਿਨ' ਚਿੱਤਰ ਹਨ। ਇਹ ਦੋਵੇਂ ਚਿੱਤਰ (1532 ਈ.) ਸਕੋਰਲ ਦੀ ਨ ਸ਼ੈਲੀ ਦੇ ਹਨ ਪਰੰਤੂ ਨਾਟਕੀ ਰੋਸ਼ਨੀ ਅਤੇ ਪਲਾਸਟੀਸਿਟੀ ਦੇ ਵਾਦੀ ਪ੍ਰਭਾਵਾਂ ਨਾਲ ਉਸਨੂੰ ਵੀ ਮਾਤ ਪਾਉਣ ਦਾ ਯਤਨ ਕੀਤਾ ਗਿਆ ਇਸ ਦੇ ਇਹ ਪ੍ਰਭਾਵ ਹੈਰਾਨ ਕਰ ਦੇਣ ਵਾਲੇ ਹਨ ਪਰ ਇਹ ਇਕ ਨੀ ਖਚਾਅ ਨੂੰ ਛੁਪਾ ਨਹੀਂ ਸਕੇ, ਜਿਹੜਾ ਹੇਮਸਕੈਰਕ ਦੇ ਚਿੱਤਰਾਂ ਇਕ ਖ਼ਾਸੀਅਤ ਸੀ। ਸੰਨ 1532 ਤੋਂ 1535 ਤਕ ਇਹ ਰੋਮ ਵਿਚ ਰਿਹਾ ਅਤੇ ਇਸ ਨੇ ਅਣਗਿਣਤ ਚਿੱਤਰ ਬਣਾਏ, ਜਿਨ੍ਹਾਂ ਵਿਚੋਂ ਕੁਝ ਬਰ-ਲਿਨ ਵਿਚ ਸੰਭਾਲੇ ਪਏ ਹਨ। ਇਨ੍ਹਾਂ ਵਿਚ ਇਸ ਨੇ ਪੁਰਾਤਨ ਉਸਾਰੀ ਕਲਾ, ਬੁੱਤ ਤਰਾਸ਼ੀ ਅਤੇ "ਹਾਈ ਰਿੱਨੈਸੈਂਸ" ਦੀ ਚਿੱਤਰਕਲਾ ਨੂੰ ਉਲੀ-ਕਿਆ। ਬਾਅਦ ਵਿਚ ਇਸਨੇ ਆਪਣਾ ਧਿਆਨ ਸਿਸਟਾਈਨ ਚੈਪਲ ਵਿਚ ਮਾਈਕਲ ਐਂਜਿਲੋ ਅਤੇ ਵਿਲਾ ਫਾਰਨੇਸਿਨਾ ਵਿਚ ਰੈਫੇਅਲ ਦੇ ਕੰਧ-ਚਿੱਤਰਾਂ ਵਲ ਮੋੜ ਲਿਆ।

ਆਪਣੀ ਬਾਕੀ ਦੀ ਜ਼ਿੰਦਗੀ ਇਸਨੇ ਤਕਰੀਬਨ ਹੈਰਲਮ ਵਿਚ ਹੀ ਗੁਜ਼ਾਰੀ। ਇਸਨੇ ਕਈ ਧਾਰਮਕ ਚਿੱਤਰ ਬਣਾਏ ਜਿਨ੍ਹਾਂ ਵਿਚੋਂ ਪ੍ਰਸਿੱਧ "ਕਰੂਸੀਫਿਕਸ਼ਨ" ਹੈ।

ਹੇਮਸਕੈਰਕ ਆਪਣੇ ਸਮੇਂ ਦੇ ਮੁੱਖ ਡੱਚ ਚਿੱਤਰਕਾਰਾਂ ਵਿਚੋਂ ਇਕ ਸੀ। ਕਈ ਆਲੋਚਕਾਂ ਅਨੁਸਾਰ ਇਸੇ ਨੇ ਕੁਦਰਤ ਨੂੰ ਛੱਡ ਕੇ ਪ੍ਰਸ਼ੰਸਾ ਪ੍ਰਾਪਤ ਮਾਡਲਾਂ ਦੀ ਨਕਲ ਕਰਨੀ ਸ਼ੁਰੂ ਕਰ ਦਿਤੀ ਸੀ, ਜਿਸ ਕਰਕੇ ਇਸ ਦੇ ਚਿੱਤਰਾਂ ਵਿਚ ਮੌਲਿਕਤਾ ਖ਼ਤਮ ਹੋ ਗਈ ਸੀ। ਇਸ ਦੀ ਆਕਾਰ, ਰਚਨਾ ਅਤੇ ਕੁਦਰਤੀ ਰੰਗਾਂ ਨੂੰ ਬਹੁਤ ਘਟ ਕਰਨ ਦੀ ਰੁਚੀ ਦਾ ਪ੍ਰਭਾਵ ਇਸਦੇ ਪੋਰਟਰੇਟਾਂ ਤੇ ਵੀ ਪਿਆ ਭਾਵੇਂ ਇਹ ਇਸ ਦੇ ਸਭ ਤੋਂ ਵਧ ਆਕਰਸ਼ਿਤ ਚਿੱਤਰ ਹਨ।

ਇਸ ਦੀ ਮੌਤ 1574 ਵਿਚ ਹਾਰਲੈਮ (ਨੀਦਰਲੈਂਡਜ਼) ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 989.

**ਹੇਮ ਕੁੰਟ :** ਹਿਮਾਲੀਆ ਦੀ ਪਰਬਤ-ਮਾਲਾ ਵਿਚ 'ਹੇਮ ਕੁੰਟ' ਸਪਤ ਸ੍ਰਿੰਗ ਪਹਾੜੀਆਂ ਵਿਚਕਾਰ ਉਹ ਸਥਾਨ ਹੈ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਬਲੇ ਜਨਮ ਵਿਚ ਭਾਰੀ ਤਪ ਕੀਤਾ ਸੀ। ਇਸ ਦਾ ਜ਼ਿਕਰ ਉਨ੍ਹਾਂ ਨੇ ਆਪਣੀ ਆਤਮ-ਕ ਵਚ ਇਸ ਪ੍ਰਕਾਰ ਕੀਤਾ ਹੈ :

ਹੇਮ ਕੁੰਟ ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥ 1 ॥
ਸਪਤ ਸ੍ਰਿੰਗ ਤਿਹ ਨਾਮ ਕਹਾਵਾ ॥ ਪੰਡੁਰਾਜ ਜਹ ਜੋਗ ਕਮਾਵਾ ॥
ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾਕਾਲ ਕਾਲਿਕਾ ਅਰਾਧੀ ॥ 2 ॥
ਇਹ ਬਿਧਿ ਕਰਤ ਤਪੱਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥
(ਬਚਿਤ੍ਰ ਨਾਟਕ)

ਇਹ ਹੇਮ ਕੁੰਟ ਕਿਥੇ ਹੈ, ਇਸ ਬਾਰੇ ਇਕ ਤੋਂ ਵੱਧ ਰਾਵਾਂ ਹਨ। ਕੁਝ ਖੋਜੀਆਂ ਦਾ ਖਿਆਲ ਹੈ ਕਿ ਪਟਨਾ ਸਾਹਿਬ ਲਾਗੇ ਰਤਨ ਗਿਰਿ ਪਹਾੜ ਪਾਸ ਇਹ ਅਸਥਾਨ ਹੈ ਪਰੰਤੂ ਗੁਰੂ ਸਾਹਿਬ ਨੇ ਜੋ ਇਤਿਹਾਸਕ ਹਵਾਲਾ ਦਿਤਾ ਹੈ, ਉਸਦੀ ਪੁਸ਼ਟੀ ਉਥੋਂ ਨਹੀਂ ਹੁੰਦੀ, ਉਹ ਕਹਿੰਦੇ ਹਨ ਕਿ ਹੇਮ ਕੁੰਟ ਲਾਗੇ ਸਪਤ ਸ੍ਰਿੰਗ ਉਹ ਪਹਾੜੀ ਹੈ ਜਿਥੇ ਪਾਂਡਵਾਂ ਦੇ ਵਡੇਰੇ ਰਾਜਾ ਪਾਂਡੂ ਨੇ ਤਪ ਕੀਤਾ ਸੀ। ਮਹਾਂਭਾਰਤ ਦੇ ਆਦਿ ਪਰਬ ਦੇ 119ਵੇਂ ਅਧਿਆਇ ਵਿਚ ਇਸ ਦਾ ਜ਼ਿਕਰ ਸਾਫ ਮਿਲਦਾ ਹੈ ਕਿ ਪਾਂਡੂ ਰਾਜਾ 'ਇੰਦ੍ਰ ਦਯੁਮਨ ਝੀਲ' ਲਾਗੇ ਹੰਸ ਕੂਟ ਨੂੰ ਛੱਡ ਕੇ 'ਸਤ ਸ੍ਰਿੰਗ' ਨਾਮ ਪਹਾੜੀ ਤੇ ਤਪ ਕਰਨ ਗਏ। ਮਹਾਂਭਾਰਤ ਵਿਚ 'ਸਪਤ ਸ੍ਰਿੰਗ' ਨਹੀਂ 'ਸਤ ਸ੍ਰਿੰਗ' ਨਾਮ ਆਇਆ ਹੈ, ਜਿਸ ਦਾ ਭਾਵ ਹੈ ਸਤ ਚੋਟੀਆਂ ਵਾਲਾ ਪਹਾੜ। ਸੋ ਇਸ ਨਿਸ਼ਾਨੀ ਨੂੰ ਮੁੱਖ ਰੱਖਕੇ ਹੇਮ ਕੁੰਟ ਦਾ ਪਰਬਤ ਅਸਥਾਨ ਉੱਤਰ ਖੰਡ ਦੀ ਪਰਬਤਮਾਲਾ ਵਿਚ ਮੰਨਣਾ ਪੈਂਦਾ ਹੈ। ਇਸ ਪਾਸੇ ਅਗੇ ਵੀ ਗੰਗੋਤ੍ਰੀ, ਜਮਨੋਤ੍ਰੀ ਤੇ ਬਦਰੀਨਾਥ ਆਦਿ ਕਈ ਤੀਰਥ ਪ੍ਰਸਿੱਧ ਹਨ ਤੇ ਇਹ ਰਮਣੀਕ ਪਹਾੜੀ ਇਲਾਕਾ ਬਹੁਤ ਹੀ ਏਕਾਂਤ ਤੇ ਸ਼ਾਂਤੀਭਰਪੂਰ ਹੈ ਅਤੇ ਪੁਰਾਤਨ ਰਿਸ਼ੀਆਂ-ਮੁਨੀਆਂ ਦਾ ਤਪ ਅਸਥਾਨ ਦੱਸਿਆ ਗਿਆ ਹੈ। ਅੱਸੂ ਕਤੱਕ ਦੇ ਮਹੀਨੇ ਹੀ ਇਧਰ ਜਾ ਸਕੀਦਾ ਹੈ, ਵੈਸੇ ਸਾਰਾ ਸਾਲ ਰਸਤੇ ਬਰਫਾਂ ਨਾਲ ਬੰਦ ਰਹਿੰਦੇ ਹਨ।

ਰਿਸ਼ੀਕੇਸ਼ ਤੋਂ ਗੁਰਦੁਆਰਾ ਗੋਬਿੰਦ ਘਾਟ ਤੱਕ ਮੋਟਰ ਜਾਂਦੀ ਹੈ ਤੇ ਇਹ ਇਥੋਂ 275 ਕਿ. ਮੀ. ਦੀ ਦੂਰੀ ਤੇ ਹੈ। ਗੋਬਿੰਦ ਘਾਟ ਤੋਂ ਇਕ ਰਸਤਾ ਬਦਰੀਨਾਥ ਵੱਲ ਤੇ ਦੂਜਾ ਹੇਮਕੁੰਟ ਸਾਹਿਬ ਵੱਲ ਜਾਂਦਾ ਹੈ। ਗੋਬਿੰਦ ਘਾਟ ਤੋਂ ਪੈਦਲ ਹੀ ਇਕ ਝੂਲੇ ਪੁਲ ਦੁਆਰਾ ਅਲਕਨੰਦਾ ਦਰਿਆ ਪਾਰ ਕਰਕੇ ਪੁਲਾਨ, ਜੰਗਲ ਜੱਟੀ ਅਤੇ ਭੰਡਾਰ ਗਾਉਂ ਆਦਿ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਗੁਰਦੁਆਰਾ ਗੋਬਿੰਦ ਧਾਮ ਪਹੁੰਚਿਆ ਜਾਂਦਾ ਹੈ, ਜੋ ਉਥੋਂ 13 ਕਿ. ਮੀ. ਦੀ ਦੂਰੀ ਤੇ ਹੈ। ਇਥੇ ਲਗਭਗ 4000 ਯਾਤਰੂ ਇਕੋ ਸਮੇਂ ਠਹਿਰ ਸਕਦੇ ਹਨ। ਗੋਬਿੰਦ ਧਾਮ ਤੋਂ ਸ੍ਰੀ ਹੇਮਕੁੰਟ ਸਾਹਿਬ 6 ਕਿ. ਮੀ. ਦੀ ਸਿੱਧੀ ਚੜਾਈ ਤੋਂ ਬਾਅਦ 4572 ਮੀ. ਦੀ ਉੱਚਾਈ ਤੇ ਹੈ। ਇਥੇ 13 ਹਜ਼ਾਰ ਵਰਗ ਫੁਟ ਥਾਂ ਵਿਚ ਇਕ ਦੋ-ਮੰਜ਼ਲਾ, ਉਲਟੇ ਕੰਵਲ ਫੁੱਲ ਦੀ ਸ਼ਕਲ ਦਾ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ। ਇਸ ਦੇ ਨਾਲ ਹੀ 7.0 ਵ. ਕਿ. ਮੀ. ਵਿਚ ਸੀਤਲ ਅੰਮ੍ਰਿਤ ਕੁੰਟ ਹੈ, ਜਿਸ ਦੇ ਤਿੰਨ ਪਾਸੇ ਸਪਤ ਸ੍ਰਿੰਗ ਦੀਆਂ ਬਰਫ਼ਾਂ ਨਾਲ ਢੱਕੀਆਂ 7 ਚੋਟੀਆਂ ਹਨ। ਦੂਜੇ ਪਾਸੇ ਹੇਮਕੁੰਟ ਪਰਬਤ ਦੀ ਢਲਾਣ ਅਤੇ ਵਿਚਕਾਰ ਲਸ਼ ਲਸ਼ ਕਰਦੀ ਨਿਰਮਲ ਜਲ ਵਾਲੀ ਝੀਲ ਹੈ। ਇਸੇ ਝੀਲ ਦੇ ਕੰਢੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਤਪ-ਅਸਥਾਨ ਮੰਨਿਆ ਗਿਆ ਹੈ।

ਹੇਮ ਕੁੰਟ ਤੋਂ ਥੋੜਾ ਹੀ ਹੇਠਾਂ ਫੁੱਲਾਂ ਦੀ ਵਾਦੀ ਹੈ ਜਿਸਨੂੰ ਦੁਨੀਆ ਭਰ ਤੋਂ ਲੋਕ ਦੇਖਣ ਆਉਂਦੇ ਹਨ। ਇਹ ਵਾਦੀ 10 ਕਿ. ਮੀ. ਲੰਬੀ ਅਤੇ $1\frac{1}{2}$ ਕਿ. ਮੀ. ਚੌੜੀ ਹੈ। ਇਥੇ ਹਜ਼ਾਰਾਂ ਕਿਸਮਾਂ ਦੇ ਰੰਗ-ਬਰੰਗੇ ਫੁੱਲ ਆਪਣੀ ਸੁੰਦਰਤਾ ਅਤੇ ਸੁਗੰਧੀ ਬਿਖੇਰਦੇ ਹਨ।

ਹੇਮ ਕੁੰਟ ਨੂੰ ਪਹਿਲੇ ਪਹਿਲ ਸੰਤ ਸੋਹਨ ਸਿੰਘ ਜੀ ਤੇ ਸ੍ਰ. ਮੋਦਨ ਸਿੰਘ ਜੀ ਨੇ ਪ੍ਰਗਟ ਕਰਨ ਦਾ ਉੱਦਮ ਕੀਤਾ ਸੀ ਤੇ ਅੱਜ ਕਲ੍ਹ ਪਹਾੜੀ ਸੈਰ ਦੇ ਸ਼ੌਕੀਨ ਗੁਰਸਿਖ ਇਸ ਅਸਥਾਨ ਨੂੰ ਹੋਰ ਵਧੇਰੇ ਮਹੱਤਤਾ ਦੇ ਰਹੇ ਹਨ।

—ਪਿਆਰਾ ਸਿੰਘ ਪਦਮ

**ਹੇਮ ਚੰਦਰ :** ਇਸ ਵਿਦਵਾਨ ਲੇਖਕ ਦਾ ਜ਼ਿਕਰ ਜੈਨ ਧਰਮ ਦੇ ਉਘੇ ਵਿਦਵਾਨਾਂ ਵਿਚ ਆਉਂਦਾ ਹੈ। ਇਸ ਦੇ ਜੀਵਨ ਦਾ ਇਤਿ-ਹਾਸ ਜੈਨ ਧਰਮ ਦੇ ਕਈ ਗ੍ਰੰਥਾਂ ਵਿਚ ਮਿਲਦਾ ਹੈ। ਇਸ ਦਾ ਬਚਪਨ ਦਾ ਨਾਂ ਚੰਗਦੇਵ ਸੀ। ਇਸ ਦਾ ਜਨਮ ਗੁਜਰਾਤ ਵਿਚ ਵੀਰਮਗਾਂਵ ਤੋਂ ਥੋੜੀ ਦੂਰ ਧੰਧੂਕ (ਅਜੋਕਾ ਧੰਧੂਕਾ) ਵਿਖੇ ਮੋਢ ਨਾਂ ਦੇ ਵੈਸ਼ ਬੰਸ ਵਿਚ ਕੱਤਕ ਦੀ ਪੂਰਨਮਾਸ਼ੀ ਨੂੰ, ਸੰਮਤ 1145 (1088 ਈ.) ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਚਾਚਿਗ ਅਤੇ ਮਾਤਾ ਦਾ ਨਾਂ ਪਾਹਿਨੀ ਸੀ। ਇਨ੍ਹਾਂ ਦਾ ਪਰਿਵਾਰ ਪਿੰਡ ਵਿਚ ਅਕਸਰ ਆਉਂਦੇ ਪ੍ਰਸਿੱਧ ਜੈਨ ਸਾਧੂ ਚੰਦਰਦੇਵ ਸੂਰੀ ਦਾ ਉਪਾਸ਼ਕ ਸੀ। ਇਕ ਦਿਨ ਬਾਲਕ ਚੰਗਦੇਵ ਨੂੰ ਨਾਲ ਲੈ ਕੇ ਮਾਂ ਜੈਨ ਸਾਧੂ ਕੋਲ ਗਈ। ਮਾਂ ਸਾਧੂ ਦੇ ਚਰਨ ਸਪ੍ਰਸ਼ ਕਰ ਰਹੀ ਸੀ ਕਿ ਬਾਲਕ ਜਾ ਕੇ ਸਾਧੂ ਦੀ ਗੱਦੀ ਉੱਪਰ ਬੈਠ ਗਿਆ। ਸੂਰੀ ਜੀ ਨੇ ਮਾਂ ਤੋਂ ਬਾਲਕ ਮੰਗ ਲਿਆ। 1097 ਈ. ਵਿਚ ਇਸ ਨੂੰ ਸੂਰੀ ਜੀ ਵਲੋਂ ਹੀ ਜੈਨ ਧਰਮ ਦੀ ਦੀਕਸ਼ਾ ਦਿਤੀ ਗਈ ਅਤੇ ਨਾਂ ਸੋਮ ਚੰਦਰ ਰੱਖ ਦਿਤਾ ਗਿਆ। ਫਿਰ ਇਹ ਚੰਦਰ ਦੇਵ ਨਾਲ ਦੂਰ ਦੂਰ ਤੱਕ ਯਾਤਰਾ ਕਰਦਾ ਰਿਹਾ।

ਇਹ ਤੀਖਣ ਬੁੱਧੀ ਦਾ ਬਾਲਕ ਸੀ, ਵੀਹ ਸਾਲ ਦੀ ਉਮਰ ਵਿਚ ਹੀ ਇਸ ਦੀ ਗਿਣਤੀ, ਵਿਆਕਰਣ, ਸਾਹਿਤ, ਧਰਮ ਸ਼ਾਸਤਰ, ਦਰਸ਼ਨ ਅਤੇ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਵਿਦਵਾਨਾਂ ਵਿਚ ਹੋਣ ਲਗੀ ਸੀ। ਇਸ ਦੀ ਵਿਦਵਤਾ ਤੋਂ ਪ੍ਰਭਾਵਿਤ ਹੋ ਕੇ ਸੂਰੀ ਜੀ ਨੇ ਇਸ ਨੂੰ 21 ਸਾਲ ਦੀ ਉਮਰ ਵਿਚ ਸੰਮਤ 1166 (1109 ਈ.) ਦੀ ਵਿਸਾਖ ਦੀ ਤੀਜ ਨੂੰ ਇਕ ਭਾਰੀ ਉਤਸਵ ਵਿਚ ਜੈਨ-ਆਚਾਰੀਆ ਦਾ ਪਦ, ਹੇਮ ਚੰਦਰ ਨਾਂ ਅਤੇ ਸੂਰੀ ਦੀ ਪਦਵੀ ਪ੍ਰਦਾਨ ਕੀਤੀ। ਉਸ ਸਮੇਂ ਗੁਜਰਾਤ ਵਿਚ ਚਾਲੂਕੀਆ ਵੰਸ਼ ਦਾ ਰਾਜ ਸੀ। ਉਸ ਸਮੇਂ ਦਾ ਰਾਜਾ ਜੈ ਸਿੰਘ ਇਸ ਦਾ ਭਗਤ ਹੋ ਗਿਆ ਅਤੇ ਇਸ ਦੇ ਨਾਲ ਹੀ ਯਾਤਰਾ ਕਰਦਾ ਰਿਹਾ। ਉਸ ਤੋਂ ਪਿਛੋਂ ਦਾ ਰਾਜਾ ਕੁਮਾਰਪਾਲ ਪਹਿਲਾਂ ਹੀ ਇਸਦੇ ਅਹਿਸਾਨ ਹੇਠ ਦਬਿਆ ਹੋਇਆ ਸੀ ਕਿਉਂਕਿ ਹੇਮ ਚੰਦਰ ਨੇ ਉਸ ਦੀ ਜਾਨ ਬਚਵਾਈ ਸੀ। ਕੁਮਾਰ ਪਾਲ ਨੇ ਆਪਣੇ ਸਾਰੇ ਰਾਜ ਦੀ ਇਸ ਨੂੰ ਪੇਸ਼ਕਸ਼ ਕੀਤੀ ਪਰ ਇਸ ਨੇ ਰਾਜ ਸੰਭਾਲਣ ਤੋਂ ਇਨਕਾਰ ਕਰ ਦਿੱਤਾ। ਆਪਣੇ ਜੀਵਨ ਦੇ 84 ਸਾਲ ਬੀਤਣ ਤੋਂ ਜਦੋਂ ਅੱਗਾ ਨੇੜੇ ਆਉਂਦਾ ਅਨੁਭਵ ਕੀਤਾ ਤਾਂ ਇਸ ਨੇ ਸੰਮਤ 1229 (1172 ਈ.) ਵਿਚ ਜੈਨ ਸੰਘ ਦੇ ਵੱਡੇ ਵੱਡੇ ਲੋਕਾਂ ਨੂੰ ਰਾਜਾ ਕੁਮਾਰ ਪਾਲ ਦੇ ਸਾਹਮਣੇ ਇਕੱਠੇ ਕਰਕੇ ਆਪਣੇ ਪ੍ਰਾਨ ਕਪਾਲ ਵਿਚ ਚੜ੍ਹਾ ਲਏ ਅਤੇ ਇਹ ਨਾਸ਼ਵਾਨ ਸ਼ਰੀਰ ਛੱਡ ਦਿਤਾ।

ਜੈਨ ਹੁੰਦਿਆਂ ਵੀ ਇਹ ਹਿੰਦੂ ਮੱਤ ਪ੍ਰਤੀ ਚੰਗਾ ਸਤਿਕਾਰ ਰੱਖਦਾ ਸੀ। ਆਪਣੀਆਂ ਰਚਨਾਵਾਂ ਰਾਹੀਂ ਇਸ ਨੇ ਦੋਹਾਂ ਮੱਤਾਂ ਨੂੰ ਨੇੜੇ ਲਿਆਉਣ ਦਾ ਸ਼ਲਾਘਾਯੋਗ ਯਤਨ ਕੀਤਾ। ਇਸ ਦੀਆਂ ਰਚਨਾਵਾਂ ਵਿਚ ਵਿਆਕਰਨ, ਕੋਸ਼, ਧਰਮਸ਼ਾਸਤਰ, ਕਾਵਿ ਆਦਿ ਅਨੇਕ ਵਿਸ਼ਿਆਂ ਤੋਂ ਇਲਾਵਾ ਚਲਦੇ ਆ ਰਹੇ ਵਿਸ਼ਵਾਸਾਂ ਪ੍ਰਤੀ ਆਪਣੇ ਮੱਤ ਵੀ ਪ੍ਰਗਟ ਕੀਤੇ ਗਏ ਹਨ। ਕਈ ਇਕ ਰੂੜ੍ਹੀਵਾਦੀ ਵਿਚਾਰਾਂ ਦਾ ਖੰਡਨ ਅਤੇ ਨਵੀਆਂ ਸੇਧਾਂ ਇਸ ਨੇ ਦਿਤੀਆਂ।

ਇਸ ਦੀਆਂ ਪ੍ਰਸਿੱਧ ਰਚਨਾਵਾਂ ਨਿਮਨ ਅਨੁਸਾਰ ਹਨ—

(1) ਵਿਆਕਰਨ ਗ੍ਰੰਥ—ਸਿੱਧ ਹੇਮਚੰਦ੍ਰਮ ਜਾਂ ਸ਼ਬਦਾਨੁਸ਼ਾਸਨ ;
(2) ਕੋਸ਼ ਗ੍ਰੰਥ—ਅਭਿਧਾਨ ਚਿੰਤਾਮਣੀ ;
(3) ਛੰਦ ਗ੍ਰੰਥ—ਛੰਦੋਨੁਸ਼ਾਸਨ ;
(4) ਅਲੰਕਾਰ ਗ੍ਰੰਥ—ਕਾਵਿ ਅਨੁਸ਼ਾਸਨ ;
(5) ਨਿਆਏ ਗ੍ਰੰਥ—ਪ੍ਰਮਾਨ ਮੀਸਾਂਸਾ ;
(6) ਯੋਗ—ਯੋਗ ਸ਼ਾਸਤਰ ;
(7) ਕਾਵਿ—ਤ੍ਰਿਸ਼ਸ਼ਟਿ ਸ਼ਲਾਕਾ ਪੁਰੁਸ਼ਚਰਿਤਮ ;
(8) ਹੋਰ ਵਿਸ਼ੇ—ਵਿਭ੍ਰੰਸ਼ ਸੂਤਰ।

ਹ. ਪੁ.—ਜੈਨ ਸਾਹਿਤ ਅਤੇ ਇਤਿਹਾਸ-ਨਾਥੂ ਰਾਮ ਪ੍ਰੇਮ ; ਸੰ. ਸਾ. ਇਤਿ.—ਬਲਦੇਵ ਉਪਾਧਿਆਇ ; ਹਿ. ਸੰ. ਲਿ.—ਕੀਥ।

—ਸ਼ਰੁਤੀ ਕਾਂਤ

**ਹੇਮੰਡ, ਜਾਨ ਹੇਜ਼ :** ਦੱਖਣੀ ਅਫ਼ਰੀਕਾ ਅਤੇ ਕੈਲਿਫੋਰਨੀਆ ਵਿਚ ਸੋਨੇ ਦੀਆਂ ਖਾਣਾਂ ਦਾ ਵਿਕਾਸ ਕਰਨ ਵਾਲੇ ਇਸ ਖਾਣ ਇੰਜੀ-ਨੀਅਰ ਦਾ ਜਨਮ 31 ਮਾਰਚ, 1855 ਨੂੰ ਸਾਨਫ੍ਰਾਂਸਿਸਕੋ ਵਿਖੇ ਹੋਇਆ। ਸੰਨ 1880 ਵਿਚ ਸੰਯੁਕਤ ਰਾਜ ਦੇ ਭੂ-ਵਿਗਿਆਨਕ ਸਰਵੇਖਣ ਵਿਭਾਗ ਨੇ ਕੈਲਿਫੋਰਨੀਆ ਦੇ ਸੋਨੇ ਦੇ ਖੇਤਰਾਂ ਦਾ ਅਧਿ-ਐਨ ਕਰਨ ਲਈ ਇਸ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ। ਮਗਰੋਂ ਇਕ ਸਲਾਹਕਾਰ ਇੰਜੀਨੀਅਰ ਦੇ ਤੌਰ ਤੇ ਇਸ ਨੇ ਉੱਤਰੀ ਅਤੇ ਦੱਖਣੀ ਅਮਰੀਕਾ ਦੇ ਲਗਭਗ ਸਾਰੇ ਮੁਲਕਾਂ ਦਾ ਦੌਰਾ ਕੀਤਾ। ਸੰਨ 1893 ਤੋਂ ਖਾਣ-ਮਜ਼ਦੂਰਾਂ ਦਾ ਆਗੂ ਬਣ ਗਿਆ ਅਤੇ ਜਨਵਰੀ 1896 ਵਿਚ ਸਰਕਾਰ ਦੀ ਨੀਤੀ ਦੇ ਵਿਰੁੱਧ ਰੋਸ ਵਜੋਂ ਜੈਮਸਨ ਰੇਡ ਦੀ ਅਗਵਾਈ ਕੀਤੀ। ਇਹ ਟਰਾਂਸਵਾਲ ਸਰਕਾਰ ਦਾ ਤਖ਼ਤਾ ਉਲ-ਟਾਉਣ ਦੀ ਇਕ ਅਸਫ਼ਲ ਕੋਸ਼ਿਸ਼ ਸੀ। ਇਸ ਨੇ ਸਾਊਥ ਅਫ਼ਰੀਕਨ ਫੈਡਰੇਸ਼ਨ ਕਾਇਮ ਕੀਤੀ। ਇਸ ਨੂੰ ਕੈਦ ਕਰਕੇ ਮੌਤ ਦੀ ਸਜ਼ਾ ਸੁਣਾਈ ਗਈ ਪਰੰਤੂ ਮਗਰੋਂ ਛੱਡ ਦਿਤਾ ਗਿਆ। ਇਸ ਨੇ ਅੰਤਰਰਾਸ਼ਟਰੀ ਕਚਹਿਰੀ ਦੇ ਹੱਕ ਵਿਚ ਜ਼ੋਰਦਾਰ ਪ੍ਰਾਪੇਗੰਡਾ ਕਰਨ ਵਾਲੀ ਸੰਸਥਾ 'ਵਰਲਡ ਕੋਰਟ ਲੀਗ' ਦੀ ਸਥਾਪਨਾ ਕੀਤੀ। ਇਹ 1914 ਤੋਂ 1915 ਤਕ ਇਸ ਲੀਗ ਦਾ ਚੇਅਰਮੈਨ ਰਿਹਾ। ਸੰਨ 1922 ਵਿਚ ਸੰਯੁਕਤ ਰਾਜ ਦੇ ਕੋਲ ਕਮਿਸ਼ਨ ਦਾ ਚੇਅਰਮੈਨ ਸੀ।

8 ਜੂਨ, 1936 ਨੂੰ ਗਲਾਸਟਰ ਮੈਸਾਚੂਸੈਟਸ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ. ਮਾ. 4 : 877

**ਹੇਮੰਡ, ਜਾਨ ਹੇਜ਼, ਜੂਨੀਅਰ :** ਦੂਰ-ਸੰਚਾਰ ਕੰਟਰੋਲ ਸਿਸ-ਟਮ ਦੀ ਖੋਜ ਕਰਨ ਵਾਲੇ ਇਸ ਖੋਜੀ ਦਾ ਜਨਮ 13 ਅਪ੍ਰੈਲ, 1888

ਸਾਨਫ੍ਰਾਂਸਿਸਕੋ ਵਿਖੇ ਹੋਇਆ । ਇਸ ਦੀ ਇਸ ਖੋਜ ਨੇ ਆਧੁਨਿਕ ਜ਼ਾਈਲ ਗਾਈਡੈਂਸ ਸਿਸਟਮ ਲਈ ਅਧਾਰ ਦੀ ਭੂਮਿਕਾ ਨਿਭਾਈ । ਸ ਦਾ ਪਿਤਾ ਸੰਯੁਕਤ ਰਾਜ ਦਾ ਪ੍ਰਸਿੱਧ ਖਾਣ ਇੰਜਨੀਅਰ, ਜਾਨ ਜ਼ ਹੇਮੰਡ ਸੀ । ਇਸ ਨੇ 1911 ਵਿਚ ਹੇਮੰਡ ਰੇਡੀਉ-ਰੀਸਰਚ ਜੋਗਸ਼ਾਲਾ ਦੀ ਸਥਾਪਨਾ ਕੀਤੀ । ਦੂਜੇ ਸੰਸਾਰ ਯੁੱਧ ਦੇ ਸ਼ੁਰੂ ਹੋਣ ਤ ਇਸ ਨੇ ਨਾ ਕੇਵਲ ਰੇਡੀਉ ਦੂਰ-ਸੰਚਾਰ ਕੰਟਰੋਲ ਦੀ ਹੀ ਕਾਢ ਢੀ ਸਗੋਂ ਇਸ ਨਾਲ ਘੁੰਮਣ-ਧੁਰਾਸਥਾਪੀ ਲਗਾ ਕੇ ਇਕ ਪ੍ਰੇਖਣ ਡੋਂਗੀ 0 ਕਿ. ਮੀ. ਦਾ ਗਲਾਂਸਟਰ, ਮੈਸਾਚੂਸੈਟਸ ਤੋਂ ਬੋਸਟਨ ਚੱਕਰ ਗਾਉਣ ਲਈ ਭੇਜੀ । ਇਸ ਨੇ ਦੁਸ਼ਮਨਾਂ ਦੁਆਰਾ ਦੂਰ-ਸੰਚਾਰ ਕੰਟ- ਨੂੰ ਨਕਾਰਾ ਕਰਨ ਤੋਂ ਰੋਕਣ ਲਈ ਢੰਗਾਂ ਦੀ ਖੋਜ ਕੀਤੀ । ਤਰਗਾਹਾਂ ਦੀ ਸੁਰੱਖਿਆ ਲਈ ਰੇਡੀਉ-ਕੰਟਰੋਲ ਕੀਤੀ ਡੁਬਕਣੀ ਸ਼ਤੀ ਦੀ ਖੋਜ ਕੀਤੀ । ਇਸ ਨੇ ਆੱਵ੍ਰਿਤੀ ਮਾਡੂਲੇਸ਼ਨ (F.M.) ਾਰਨ ਸਬੰਧੀ ਕਈ ਮੁਢਲੇ ਤਜਰਬੇ ਕੀਤੇ ਅਤੇ ਸਿੰਗਲ ਡਾਇਲ ਡੀਉ ਟਿਊਨਿੰਗ ਦੀ ਖੋਜ ਕੀਤੀ । ਇਸ ਤੋਂ ਇਲਾਵਾ ਇਸ ਨੇ ਲੀਫੋਨ ਦੀਆਂ ਲੰਬੀਆਂ ਲਾਈਨਾਂ ਭਾਵ ਬਹੁਤ ਦੂਰੀ ਵਾਲੀਆਂ ਈਨਾਂ ਲਈ ਵਰਧਕ (ਐਂਪਲੀਫਾਇਰ) ਵੀ ਬਣਾਇਆ । ਦੂਜੇ ਸੰਸਾਰ । ਦੌਰਾਨ ਇਸ ਨੇ ਇੰਜਣ ਦੀ ਸੁਯੋਗਤਾ ਵਧਾਉਣ ਲਈ ਬਦਲਵੀਂ- ਤ ਵਾਲੇ ਜਹਾਜ਼ ਦਾ ਪ੍ਰੋਪੈਲਰ ਬਣਾਇਆ । ਇਸ ਦੀਆਂ ਮਗਰਲੀਆਂ ਾਂ ਵਿਚ 'ਟੈਲੀਸਪਾਟ' (ਉੱਚ-ਗਤੀਉਤੇ ਸਿਵਲੀਅਨ ਸੁਰੱਖਿਆ ੀ ਗੁਪਤ ਤੌਰ ਤੇ ਸੰਚਾਰ ਕਰਨ ਦਾ ਇਕ ਢੰਗ) ਸ਼ਾਮਲ ਹੈ । ਇਹ ਾਹਕਾਰ ਸੰਸਥਾ ਹੇਮੰਡ ਰੀਸਰਚ ਕਾਰਪੋਰੇਸ਼ਨ ਦਾ ਪ੍ਰਧਾਨ ਸੀ ਅਤੇ ਸਰ ਵੱਡੀਆਂ ਵੱਡੀਆਂ ਕਾਰਪੋਰੇਸ਼ਨਾਂ ਦੇ ਰੀਸਰਚ ਸਲਾਹਕਾਰ ਵਜੋਂ ਕਰਦਾ ਸੀ ।

12 ਫਰਵਰੀ, 1965 ਨੂੰ ਨਿਊਯਾਰਕ ਸਿਟੀ ਵਿਖੇ ਇਸ ਦੀ ਮੌਤ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 877

**ਹੇਮਵਿਜੈ ਗਣਿ :** ਹੇਮ ਵਿਜੈ ਗਣਿ ਜੈਨ ਮੱਤ ਦਾ ਅਨੁਆਈ ਜੋ ਆਪਣੇ ਇਕ ਛੋਟੇ ਜਿਹੇ ਗੁੱਟ ਦਾ ਮੁੱਖੀ ਸੀ । ਇਸ ਨੇ ਕਹਾ- ਾਂ ਦੁਆਰਾ ਲੋਕਾਂ ਦੀ ਰੁਚੀ ਜੈਨ ਧਰਮ ਵਿਚ ਪੈਦਾ ਕਰਨ ਲਈ 1600 ਵਿਚ 'ਕਥਾਰਤਨਾਕਰ' ਨਾਂ ਦੀ ਇਕ ਪੁਸਤਕ ਸੰਸਕ੍ਰਿਤ ਲਿਖੀ ਸੀ । ਇਸ ਪੁਸਤਕ ਵਿਚ 258 ਕਹਾਣੀਆਂ ਹਨ । ਇਨ੍ਹਾਂ ਥੋੜ੍ਹੀਆਂ ਜਿਹੀਆਂ ਸ਼ਲੋਕਾਂ ਵਿਚ ਅਤੇ ਬਾਕੀ ਗੱਦ ਵਿਚ ਹਨ ।

ਕਹਾਣੀਆਂ ਗਠਿਤ ਨਹੀਂ ਹਨ ਸਗੋਂ ਵੱਖ ਵੱਖ ਕਹਾਣੀਆਂ ਠੀਆਂ ਕੀਤੀਆਂ ਹੋਈਆਂ ਹਨ । ਪਰੰਤੂ ਇਨ੍ਹਾਂ ਕਹਾਣੀਆਂ ਵਿਚੋਂ ਨਾ ਕੋਈ ਸਿੱਖਿਆ ਜ਼ਰੂਰ ਮਿਲਦੀ ਹੈ ਭਾਵੇਂ ਸਿੱਖਿਆ ਦੇਣ ਕਹਾਣੀ ਨੂੰ ਨੀਰਸ ਹੀ ਬਣਾਉਣਾ ਪਿਆ ਹੋਵੇ । ਇਸ ਪੁਸਤਕ ਾਂ ਕਹਾਣੀਆਂ ਵਿਚ ਪੰਚ-ਤੰਤਰ ਦੀਆਂ ਕਹਾਣੀਆਂ ਦੀ ਨਕਲ ਦਾ ਅਸਫ਼ਲ ਜਤਨ ਕੀਤਾ ਗਿਆ ਹੈ ।

ਹ. ਪੁ.—ਸੰ. ਸਾ. ਇਤਿ—ਬਲਦੇਵ ਉਪਾਧਿਆਇ ; ਹਿ. ਸੰ. ਲਿਟ.—ਐਸ. ਦਾਸ ਗੁਪਤਾ ।
—ਸ਼ਰੁਤੀ ਕਾਂਤ

**ਹੇਮਾਦਰੀ :** ਸੰਸਕ੍ਰਿਤ ਦਾ ਇਹ ਵਿਦਵਾਨ ਲੇਖਕ ਤੇਰ੍ਹਵੀਂ ਸਦੀ ਦੂਜੇ ਅੱਧ ਵਿਚ ਹੋਇਆ । ਇਹ ਕਰਮਕਾਂਡ ਦੇ ਇਕ ਵਿਸ਼ਵ- ਵਰਗੇ ਵਿਸ਼ਾਲ ਗ੍ਰੰਥ ਦਾ ਲੇਖਕ ਸੀ । ਇਹ ਵਤਸ ਗੋਤ ਦੇ ਵਾਮ- ਤਾ ਪੁੱਤਰ ਸੀ । ਇਹ ਦੇਵਗਿਰੀ (ਔਰੰਗਾਬਾਦ ਤੋਂ 13 ਕੀ. ਮੀ. ਾ ਦੌਲਤਾਬਾਦ) ਦੇ ਯਾਦਵ ਵੰਸ਼ ਦੇ ਰਾਜਾ ਮਹਾਦੇਵ (1260- 1 ਈ.) ਦਾ ਵੱਡਾ ਮੁਨਸ਼ੀ ਸੀ ਪਰੰਤੂ ਇਸ ਦਾ ਮਾਣ ਵਜ਼ੀਰਾਂ ਦੇ ਰ ਸੀ । ਮਹਾਦੇਵ ਤੋਂ ਪਿਛੋਂ ਬਣੇ ਰਾਜਾ ਰਾਮਚੰਦ੍ਰ (1271- 1309 ਈ.) ਦੀ ਸਭਾ ਵਿਚ ਵੀ ਇਹ ਪੂਰੇ ਸਤਿਕਾਰ ਨਾਲ ਰਿਹਾ । ਇਹ ਆਪਣੇ ਜੀਵਨ ਕਾਲ ਵਿਚ ਹੀ ਧਰਮ ਸ਼ਾਸਤਰਾਂ ਦੇ ਵਿਦਵਾਨ ਦੇ ਰੂਪ ਵਿਚ ਸਥਾਪਤ ਹੋ ਗਿਆ ਸੀ ।

ਇਸ ਦਾ 'ਚਤੁਰਵਰਗ ਚਿੰਤਾਮਣੀ' ਨਾਂ ਦਾ ਕਰਮਕਾਂਡ ਦੇ ਵਿਸ਼ੇ ਉੱਪਰ ਕਈ ਹਜ਼ਾਰ ਪੰਨਿਆਂ ਦਾ ਗ੍ਰੰਥ 'ਬਿਬਲਿਓਥੀਕਾ ਇੰਡੀਕਾ ਵਿਚ ਛੱਪ ਚੁਕਾ ਹੈ । ਇਹ ਰਚਨਾ ਸਿਮ੍ਰਿਤੀ ਸਾਹਿਤ ਵਿਚ ਇਕ ਮਹਾਨ ਪਦਵੀ ਰਖਦੀ ਹੈ । 1340 ਵਿਚ ਮਾਧਵ ਨਾਂ ਦੇ ਵਿਦਵਾਨ ਨੇ ਆਪਣੀ ਰਚਨਾ 'ਕਾਲ ਨਿਰਣਯ' ਨਾਂ ਵਿਚ ਹੇਮਾਦਰੀ ਦੇ ਗ੍ਰੰਥ ਵਿਚੋਂ ਹਵਾਲੇ ਦਿੱਤੇ ਹਨ ਅਤੇ ਆਂਧਰਾ ਦੇਸ਼ ਦੇ ਇਕ ਰਾਜੇ ਭਾਸਕਰ ਦੇ ਤਾਮਰ ਪੱਤਰ ਲੇਖ (ਸ਼ੱਕ ਸੰਮਤ 1291-1369) ਵਿਚ ਵੀ ਇਸ ਦਾ ਨਾਂ ਆਦਰ ਨਾਲ ਲਿਆ ਗਿਆ ਹੈ । ਇਹ ਮਹਾਰਾਸ਼ਟਰ ਵਿਚ ਇਕ ਵਿਸ਼ੇਸ਼ ਸ਼ੈਲੀ ਦੇ ਬਹੁਤ ਸਾਰੇ ਮੰਦਰਾਂ ਦਾ ਨਿਰਮਾਤਾ ਵੀ ਮੰਨਿਆ ਜਾਂਦਾ ਹੈ । ਇਹ ਸ਼ੌਨਕ ਦੇ 'ਪ੍ਰਣਵਕਲਪ', ਵਾਗਭਟ ਦੇ 'ਅਸ਼ਟਾਂਗ ਹਿਰਦੇ' ਅਤੇ ਵੋਪਦੇਵ ਦੇ 'ਮੁਕਤਾਫਲ' ਉੱਤੇ ਟੀਕਿਆਂ ਦਾ ਲੇਖਕ ਵੀ ਸੀ । ਆਯੁਰਵੇਦ ਉਪਰ ਲਿਖੀ ਇਸ ਦੀ ਪੁਸਤਕ 'ਕਾਮਕੌਤੂਹਲ' ਵੀ ਮਿਲਦੀ ਹੈ ।

ਹ. ਪੁ.—ਹਿਸਟਰੀ ਆਫ਼ ਧਰਮ ਸ਼ਾਸਤਰ (ਭਾਗ 1)—ਪ੍ਰੋ. ਵੀ. ਕਾਣੇ; ਸ਼ਬਦ-ਕਲਪਦਰੁਮ ਕੋਸ਼ (ਸੰਸਕ੍ਰਿਤ)
—ਸ਼ਰੁਤੀ ਕਾਂਤ

**ਹੇਮਾਵਤੀ :** ਇਹ ਕਰਨਾਟਕ ਰਾਜ ਦੀ ਇਕ ਮਸ਼ਹੂਰ ਨਦੀ ਹੈ । ਇਹ ਕਾਵੇਰੀ ਦਰਿਆ ਦੀਆਂ ਮੁੱਖ ਸਹਾਇਕ ਨਦੀਆਂ ਵਿਚੋਂ ਇਕ ਹੈ । ਇਹ ਪੱਛਮੀ ਘਾਟ ਵਿਚੋਂ ਨਿਕਲਦੀ ਹੈ ਅਤੇ ਦੱਖਣ-ਪੂਰਬ ਵੱਲ ਵਹਿੰਦੀ ਹੋਈ ਕੂਰਗ ਦੀ ਸਰਹੱਦ ਤੱਕ ਜਾ ਪਹੁੰਚਦੀ ਹੈ । ਇਥੇ ਇਸ ਵਿਚ ਕੁਝ ਨਦੀਆਂ ਪੱਛਮ ਵਲੋਂ ਆ ਮਿਲਦੀਆਂ ਹਨ । ਫਿਰ ਇਹ ਪੂਰਬ ਵੱਲ ਨੂੰ ਮੁੜ ਜਾਂਦੀ ਹੈ । ਇਸ ਉੱਤੇ ਦਸ ਬੰਨ੍ਹ ਹਨ ਜਿਨ੍ਹਾਂ ਵਿਚੋਂ 232 ਕਿ. ਮੀ. ਤੱਕ ਲੰਬਾਈ ਦੀਆਂ ਨਹਿਰਾਂ ਕਢੀਆਂ ਗਈਆਂ ਹਨ । ਇਹ ਨਹਿਰਾਂ ਬਹੁਤ ਵੱਡੇ ਇਲਾਕੇ ਨੂੰ ਸਿੰਜਦੀਆਂ ਹਨ ।

ਹ. ਪੁ.—ਇੰਪ. ਗ. ਇੰਡ. 13 : 101

**ਹੇਮਿਪਟੇਰਾ (ਜਾਂ ਹਿਮਿਪਟਰਾ) :** ਭਿੰਨ ਭਿੰਨ ਕੀੜੇ ਮਕੌੜਿਆਂ ਦਾ ਇਹ ਇਕ ਬਹੁਤ ਵੱਡਾ ਵਰਗ ਹੈ । ਇਨ੍ਹਾਂ ਕੀੜਿਆਂ ਮਕੌੜਿਆਂ ਵਿਚ ਹੌਲੀ ਹੌਲੀ ਕਾਇਆ-ਕਲਪ ਹੁੰਦਾ ਹੈ ਅਤੇ ਖੁਭਣ ਤੇ ਚੂਸਣ ਵਾਲੇ ਮੂੰਹ ਹਿੱਸੇ ਹੁੰਦੇ ਹਨ । ਇਹ ਮੂੰਹਹਿੱਸੇ ਇਕ ਚੁੰਝ ਵਰਗੀ ਥੂੰਨੀ ਵਿਚ ਟਿਕੇ ਰਹਿੰਦੇ ਹਨ । ਇਸ ਵਰਗ ਵਿਚ ਦੋ ਉਪ-ਵਰਗ ਆਉਂਦੇ ਹਨ, ਹੋਮੋਪਟਰਾ ਅਤੇ ਹੈਟਰੋਪਟਰਾ । ਹੈਟਰੋਪਟਰਾ ਜੀਵਾਂ ਵਿਚ ਇਕ ਗੁਲਾ ਹੁੰਦਾ ਹੈ ਜਦ ਕਿ ਹੋਮੋਪਟਰਾ ਵਿਚ ਇਹ ਨਹੀਂ ਹੁੰਦਾ । ਹੈਟਰੋਪਟਰਾ ਵਿਚ ਗੁਲਾ ਸਿਰ ਦੇ ਅੰਦਰਲੇ ਪਾਸੇ ਟੱਬ ਵਰਗਾ ਇਕ ਖੇਤਰ ਹੈ ਜਿਹੜਾ ਸਿਰ ਦਾ ਪਿਛਲਾ ਹਿੱਸਾ ਅਤੇ ਮੂੰਹ ਅੰਗਾਂ ਦਾ ਹੇਠਲਾ ਹਿੱਸਾ ਜੋੜਦਾ ਹੈ ।

ਹਿਮਿਪਟਰਾ ਵਿਚ ਤਕਰੀਬਨ 56,000 ਜਾਤੀਆਂ ਸ਼ਾਮਲ ਹਨ । ਇਨ੍ਹਾਂ ਵਿਚੋਂ ਬਹੁਤੇ ਕੀੜੇ ਪੌਦਿਆਂ ਤੋਂ ਆਪਣੀ ਖ਼ੁਰਾਕ ਹਾਸਲ ਕਰਦੇ ਹਨ ਪਰ ਫਿਰ ਵੀ ਬਹੁਤ ਸਾਰੇ ਦੂਸਰੇ ਕੀੜੇ ਮਕੌੜਿਆਂ ਜਾਂ ਉਨ੍ਹਾਂ ਦੇ ਆਂਡਿਆਂ ਨੂੰ ਸ਼ਿਕਾਰ ਬਣਾਉਂਦੇ ਹਨ । ਇਨ੍ਹਾਂ ਵਿਚੋਂ ਕਈ ਮਨੁੱਖ ਅਤੇ ਹੋਰ ਰੀੜ੍ਹਧਾਰੀ ਜੀਵਾਂ ਤੇ ਵੀ ਹਮਲਾ ਕਰਦੇ ਹਨ । ਇਹ ਬਿਮਾਰੀਆਂ ਦੇ ਵਾਹਕ ਵੀ ਹੁੰਦੇ ਹਨ । ਭਾਵੇਂ ਇਹ ਆਮ ਕਰਕੇ ਛੋਟੇ ਜਾਂ ਦਰਮਿਆਨੇ ਅਕਾਰ ਦੇ ਹਨ ਪਰ ਕੁਝ ਕੀੜੇ ਜਿਵੇਂ ਪਾਣੀ ਵਾਲੀ ਵੱਡੀ ਬੱਗ ਅਤੇ ਬੀਂਡੇ ਕਾਫ਼ੀ ਵੱਡੇ ਅਕਾਰ ਦੇ ਵੀ ਹੋ ਸਕਦੇ ਹਨ । ਇਨ੍ਹਾਂ ਦੇ ਸਰੀਰ ਦਾ ਅਕਾਰ 8-10 ਸੈਂ. ਮੀ. ਅਤੇ ਖੰਭਾਂ ਦਾ ਪਸਾਰ 12 ਸੈਂ. ਮੀ. ਤੱਕ ਹੋ ਸਕਦਾ ਹੈ ।

ਹਿਮਿਪਟਰਾ ਐਨਟਾਰਕਟਿਕਾ ਖੰਡ ਨੂੰ ਛੱਡ ਕੇ ਬਾਕੀ ਸਭ ਥਾਵਾਂ ਤੇ ਮਿਲਦੇ ਹਨ । ਬਦਬੂ ਵਾਲੀ ਬੱਗ (*Nezara viridula*)

ਦੁਨੀਆ ਦੇ ਸਾਰੇ ਗਰਮ ਹਿੱਸਿਆਂ ਵਿਚ ਮਿਲਦੀ ਹੈ । ਕੁਝ ਜ਼ਮੀਨ ਖੋਦਣ ਵਾਲੀਆਂ ਜਾਤੀਆਂ ਜਿਨ੍ਹਾਂ ਦੀ ਆਰਥਿਕ ਮਹੱਤਤਾ ਵੀ ਹੈ, ਵਪਾਰਕ ਤੌਰ ਤੇ ਇਕ ਮਹਾਦੀਪ ਤੋਂ ਦੂਸਰੇ ਮਹਾਦੀਪ ਤਕ ਪਹੁੰਚ ਗਈਆਂ ਹਨ ।



ਹਿਮਿਪਟਰਾ ਦੇ ਸਰੀਰਕ ਹਿੱਸਿਆਂ ਦਾ ਚਿਤਰ

1. ਅਗਲਾ ਪਰ 2. ਕਿਉਨੀਅਸ 3. ਚਮੜਾ 4. ਪ੍ਰੋਨੋਟਮ
5. ਕਲੈਵਸ 6. ਟੋਹਣੀ 7. ਅੱਖ 8. ਸਟਾਈਲੈੱਟ 9. ਪ੍ਰੋਬੋਸਿਸ
10. ਗੰਧ ਗਲੈਂਡ ਦਾ ਛੇਕ 11. ਟਾਰਸਸ 12. ਜਣਨ ਸਿਸਟਮ
13. ਪਾਚਨ ਸਿਸਟਮ 14. ਪਿਛਲਾ ਪਰ 15. ਝਿੱਲੀ

**ਸਰੀਰਕ ਬਣਤਰ**—ਸਿਰ ਦੀ ਸ਼ਕਲ ਵਖਰੀ ਵਖਰੀ ਹੁੰਦੀ ਹੈ । ਟੋਹਣੀਆਂ ਦੇ 4 ਜਾਂ 5 ਭਾਗ ਹੁੰਦੇ ਹਨ ਪਰ ਵਿਸ਼ੇਸ਼ ਹਾਲਤਾਂ ਵਿਚ 10 ਜਾਂ 25 ਵੀ ਹੋ ਸਕਦੇ ਹਨ । ਮੂੰਹ ਹਿੱਸੇ ਤਕਰੀਬਨ ਸਾਰੇ ਵਰਗ ਵਿਚ ਹੀ ਇਕਸਾਰ ਹੁੰਦੇ ਹਨ । ਹੇਠਲਾ ਜਬਾੜ੍ਹਾ ਅਤੇ ਉਪਰਲਾ ਜਬਾੜ੍ਹਾ ਸੂਈ-ਨੁਮਾ ਸਟਾਈਲੈੱਟ ਹੁੰਦੇ ਹਨ ਜੋ ਜੀਭ ਵਰਗੇ ਅਤੇ ਮੁੜੇ ਹੋਏ ਹੁੰਦੇ ਹਨ ਤਾਂ ਜੋ ਇਕ ਦੂਜੇ ਵਿਚ ਚੰਗੀ ਤਰ੍ਹਾਂ ਫਿਟ ਆ ਸਕਣ । ਉਪਰਲੇ ਜਬਾੜ੍ਹੇ ਵਿਚ ਦੋ ਨਲੀਆਂ ਹੁੰਦੀਆਂ ਹਨ । ਇਨ੍ਹਾਂ ਵਿਚੋਂ ਇਕ ਚੂਸਕ ਨਲੀ ਦਾ ਕੰਮ ਕਰਦੀ ਹੈ ਜਿਸ ਰਾਹੀਂ ਭੋਜਨ ਖਿਚਿਆ ਜਾਂਦਾ ਹੈ ਜਦ ਕਿ ਦੂਸਰੀ ਨਲੀ ਰਾਹੀਂ ਸਲਾਈਵਾ (ਲੁਆਬ) ਮੇਜ਼ਬਾਨ ਤੰਤੂ ਵਿਚ ਭੇਜਿਆ ਜਾਂਦਾ ਹੈ । ਲੇਬੀਅਮ ਇਕ ਮੁੜੀ ਹੋਈ ਸ਼ੀਥ ਵਾਂਗ ਹੁੰਦਾ ਹੈ ਜਿਸ ਵਿਚ ਸਟਾਈਲੈੱਟ (ਛੋਟੇ ਕੰਡੇ) ਟਿਕਦੇ ਹਨ। ਲੇਬੀਅਮ ਦਾ ਸਿਖਰਲਾ ਸਿਰਾ ਸਟਾਈਲੈੱਟਾਂ ਨੂੰ ਚੰਗੀ ਤਰ੍ਹਾਂ ਪਕੜ ਕੇ ਮੇਜ਼ਬਾਨ ਤੰਤੂ ਵਿਚ ਧਸਣ ਲਈ ਅਗਵਾਈ ਦਿੰਦਾ ਹੈ । ਲੱਤਾਂ ਵਿਚ ਟਾਰਸਾਈ ਹੁੰਦੇ ਹਨ ਜਿਨ੍ਹਾਂ ਦੇ ਤਿੰਨ ਤੋਂ ਵੱਧ ਭਾਗ ਨਹੀਂ ਹੁੰਦੇ । ਭਾਵੇਂ ਇਸ ਵਰਗ ਦੇ ਕੀੜਿਆਂ ਦੀ ਵਿਸ਼ੇਸ਼ਤਾ ਪਰਾਂ ਦੇ ਦੋ ਜੋੜਿਆਂ ਕਾਰਨ ਹੁੰਦੀ ਹੈ ਪਰ ਬਹੁਤੇ ਐਫ਼ਿਡ ਅਤੇ ਮਾਦਾ ਸਕੇਲ ਕੀੜਿਆਂ ਵਿਚ ਪਰ ਨਹੀਂ ਹੁੰਦੇ । ਨਰ ਸਕੇਲ ਕੀੜਿਆਂ ਵਿਚ ਇਕ ਹੀ ਜੋੜਾ ਪਰਾਂ ਦਾ ਹੁੰਦਾ ਹੈ । ਇਕ ਜਾਤੀ ਵਿਚ ਹੀ ਪਰਾਂ ਦੇ ਕਈ ਵਿਕਸਿਤ ਰੂਪ ਮਿਲ ਜਾਂਦੇ ਹਨ ਜਿਵੇਂ ਪਰ ਰਹਿਤ, ਛੋਟੇ ਪਰਾਂ ਵਾਲੇ ਅਤੇ ਪੂਰੇ ਪਰਾਂ ਵਾਲੇ । ਪੇਟ ਦੇ ਲਗਭਗ 7 ਹਿੱਸੇ ਹੁੰਦੇ ਹਨ ਜਿਨ੍ਹਾਂ ਵਿਚ ਜ਼ਿਆਦਾ ਭਿੰਨਤਾ ਵੇਖਣ ਵਿਚ ਨਹੀਂ ਆਉਂਦੀ ।



ਹਿਮਿਪਟਰਾ ਦੇ ਸਿਰ ਅਤੇ ਮੂੰਹ-ਅੰਗਾਂ ਦਾ ਚਿਤਰ

**ਜੀਵਨ-ਕਾਲ**—ਹਿਮਿਪਟਰਾ ਕੀੜਿਆਂ ਦੇ ਜੀਵਨ-ਕਾਲ ਵਿਚ ਤਿੰਨ ਹਾਲਤਾਂ ਆਉਂਦੀਆਂ ਹਨ :—(1) ਅੰਡਾ, (2) ਨਿੰਫ਼, (3)



ਚਿੰਚ ਬੱਗ *(Blissus leucopterus)* ਦਾ ਜੀਵਨ-ਚੱਕਰ

ਪ੍ਰੌੜ੍ਹ । ਅੰਡੇ ਅਕਾਰ ਵਿਚ ਭਿੰਨ ਭਿੰਨ ਹੁੰਦੇ ਹਨ । ਹਰ ਇਕ ਕੁਲ ਦੇ ਅੰਡਿਆਂ ਦੀ ਆਪਣੀ ਹੀ ਵਿਸ਼ੇਸ਼ਤਾ ਹੈ । ਅੰਡੇ ਪੌਦਿਆਂ ਦੇ ਤੰਤੂਆਂ ਵਿਚ ਦਿੱਤੇ ਜਾਂਦੇ ਹਨ ਜਾਂ ਕਈ ਵਾਰ ਇਹ ਸਤ੍ਹਾ ਉਪਰ ਹੀ ਟਿਕੇ ਹੋਏ ਹੁੰਦੇ ਹਨ । ਆਮ ਤੌਰ ਤੇ ਨਿੰਫ਼ ਦੀਆਂ 5 ਅਵਸਥਾਵਾਂ

ਹੁੰਦੀਆਂ ਹਨ । ਨਿੰਫ ਬਹੁਤਾ ਕਰਕੇ ਆਪਣੇ ਮਾਪਿਆਂ ਵਾਲੇ ਵਾਤਾਵਰਨ ਅਤੇ ਉਨ੍ਹਾਂ ਹੀ ਮੇਜ਼ਬਾਨਾਂ ਵਿਚ ਹੀ ਰਹਿੰਦੇ ਹਨ ।

### ਉਪ-ਵਰਗ ਹੈਟਰਾੱਪਟਰਾ

**ਸਰੀਰਕ ਵਿਸ਼ੇਸ਼ਤਾਵਾਂ**—ਹੈਟਰਾੱਪਟਰਾ ਅਸਲ ਬੱਗ ਹਨ ਜਿਹੜੇ ਜਦੋਂ ਆਰਾਮ ਨਾਲ ਬੈਠੇ ਹੋਏ ਹੋਣ ਤਾਂ ਇਨ੍ਹਾਂ ਦੇ ਪਰ ਇਨ੍ਹਾਂ ਦੇ ਸਰੀਰ ਨੂੰ ਸਮਤਲ ਰੂਪ ਵਿਚ ਪੂਰੀ ਤਰ੍ਹਾਂ ਢਕ ਲੈਂਦੇ ਹਨ । ਇਨ੍ਹਾਂ ਦਾ ਸਿਰ ਅਗਾਂਹ ਨੂੰ ਵਧਿਆ ਹੋਇਆ ਅਤੇ ਥੂੰਨੀ (ਪ੍ਰੋਬੋਸਿਸ) ਇਸ ਦੇ ਅਗਲੇ ਹਿੱਸੇ ਤੇ ਲੱਗੀ ਹੁੰਦੀ ਹੈ । ਉਪਰਲੇ ਜਬਾੜ੍ਹੇ ਦੀਆਂ ਪਲੇਟਾਂ ਮਿਲ ਕੇ ਅਤੇ ਇਕ ਦੂਜੀ ਵਿਚ ਸਮਾ ਜਾਣ ਤੇ ਗੁਲਾ ਬਣਾਉਂਦੀਆਂ ਹਨ । ਪ੍ਰੋਨੋਟਮ ਅਤੇ ਸਕੂਟੈਲਮ ਵੱਡੇ ਅਕਾਰ ਦੇ ਹੁੰਦੇ ਹਨ। ਲੱਤਾਂ ਦੇ ਟਾਰਸਾਈ ਆਮ ਤੌਰ ਤੇ ਤਿੰਨ ਹਿੱਸਿਆਂ ਤੋਂ ਬਣਦੇ ਹਨ ।

ਹੈਟਰਾੱਪਟਰਾ ਦੀਆਂ ਬਹੁਤ ਸਾਰੀਆਂ ਕੁਲਾਂ ਦੇ ਕੀੜਿਆਂ ਵਿਚ ਗੰਧ ਗਲੈਂਡਾਂ ਹੁੰਦੀਆਂ ਹਨ । ਨਿੰਫ ਅਵਸਥਾ ਵੇਲੇ ਇਹ ਪੇਟ ਦੇ ਉਪਰਲੇ ਹਿੱਸੇ ਵਿਚ ਅਤੇ ਪ੍ਰੌੜ੍ਹ ਅਵਸਥਾ ਵੇਲੇ ਇਹ ਛਾਤੀ ਵਿਚ ਹੁੰਦੀਆਂ ਹਨ ਅਤੇ ਲੱਤਾਂ ਦੇ ਦਰਮਿਆਨੇ ਜੋੜੇ ਲਾਗੇ ਖੁਲ੍ਹਦੀਆਂ ਹਨ । ਇਨ੍ਹਾਂ ਦੀ ਆਪਣੀ ਹੀ ਇਕ ਵਿਸ਼ੇਸ਼ ਗੰਧ ਹੁੰਦੀ ਹੈ ਜਿਵੇਂ ਕਿ ਖਟਮਲ, ਗੰਦੀ ਬੱਗ, ਚਿੰਚ ਬੱਗ ਵਿਚੋਂ ਆਉਂਦੀ ਬੋ ਇਨ੍ਹਾਂ ਦੀ ਮਿਸਾਲ ਹੈ । ਇਹ ਤਰਲ ਦੁਸ਼ਮਣਾਂ ਨੂੰ ਦੂਰ ਰਖਣ ਲਈ ਵਰਤੀਂਦਾ ਸਮਝਿਆ ਜਾਂਦਾ ਹੈ ਜੋ ਇਕ ਤਰ੍ਹਾਂ ਨਾਲ ਇਨ੍ਹਾਂ ਦਾ ਸੁਰੱਖਿਆ ਸਾਧਨ ਬਣ ਜਾਂਦਾ ਹੈ ।

ਹੈਟਰਾੱਪਟਰਾ ਦੀਆਂ ਲਗਭਗ 20,000 ਜਾਤੀਆਂ ਹਨ ਜੋ 50 ਕੁਲਾਂ ਵਿਚ ਸ਼ਾਮਲ ਕੀਤੀਆਂ ਹਨ । ਇਨ੍ਹਾਂ ਕੀੜਿਆਂ ਵਿਚ ਆਦਤਾਂ ਦੀ ਬਹੁਤ ਭਿੰਨਤਾ ਮਿਲਦੀ ਹੈ । ਇਨ੍ਹਾਂ ਵਿਚੋਂ ਕੁਝ ਜ਼ਮੀਨ ਤੇ, ਕੁਝ ਪਾਣੀ ਅਤੇ ਕੁਝ ਨੀਮ-ਪਾਣੀ ਵਾਲੀਆਂ ਥਾਵਾਂ ਤੇ ਮਿਲਦੇ ਹਨ । ਇਨ੍ਹਾਂ ਦੀਆਂ ਕੁਝ ਵਿਸ਼ੇਸ਼ਤਾਵਾਂ ਇਨ੍ਹਾਂ ਦੀ ਬਣਤਰ ਨਾਲ ਸਬੰਧਤ ਹਨ ਅਤੇ ਇਸੇ ਦੇ ਅਧਾਰ ਤੇ ਹੀ ਇਨ੍ਹਾਂ ਨੂੰ ਤਿੰਨ ਗਰੁੱਪਾਂ ਜੀਓਕੋਰਿਸੀ, ਐਂਫਿਬੀਕੋਰਿਸੀ ਅਤੇ ਹਾਈਡ੍ਰੋਕੋਰਿਸੀ ਵਿਚ ਵੰਡਿਆ ਗਿਆ ਹੈ ।

**ਜੀਓਕੋਰਿਸੀ**—ਇਸ ਸ਼੍ਰੇਣੀ ਵਿਚ ਬਹੁਤ ਸਾਰੀਆਂ ਬੱਗਾਂ ਸ਼ਾਮਲ ਹਨ । ਜਿਨ੍ਹਾਂ ਵਿਚੋਂ ਪੌਦਿਆਂ ਦੀ ਬੱਗ, ਸਟਿੰਕ, ਕਾੱਰੀਇਡ ਅਤੇ ਰੈੱਡ ਬੱਗ ਆਦਿ ਪ੍ਰਸਿੱਧ ਹਨ । ਪੌਦਿਆਂ ਦੀਆਂ ਬੱਗਾਂ ਵਿਚੋਂ ਮਾਈਰਡੀ ਕੁਲ ਵਿਚ ਕੋਈ 6,000 ਜਾਤੀਆਂ ਹਨ । ਇਨ੍ਹਾਂ ਵਿਚੋਂ ਜ਼ਿਆਦਾਤਰ ਪੌਦੇ ਨੂੰ ਹੀ ਆਪਣੀ ਖ਼ੁਰਾਕ ਬਣਾਉਂਦੀਆਂ ਹਨ ਅਤੇ ਫ਼ਸਲਾਂ ਦਾ ਬਹੁਤ ਨੁਕਸਾਨ ਕਰਦੀਆਂ ਹਨ । ਸਟਿੰਕ ਬੱਗ ਵਿਚ 3,400 ਦੇ ਕਰੀਬ ਜਾਤੀਆਂ ਸ਼ਾਮਲ ਹਨ ਜੋ ਵਿਗਿਆਨੀਆਂ ਨੇ ਅੱਗੋਂ ਕਈ ਕੁਲਾਂ ਵਿਚ ਵੰਡੀਆਂ ਹੋਈਆਂ ਹਨ । ਇਸ ਕੁਲ ਦੇ ਜ਼ਿਆਦਾ ਕੀੜੇ ਮਕੌੜੇ ਫ਼ਸਲਾਂ ਦਾ ਬਹੁਤ ਨੁਕਸਾਨ ਕਰਦੇ ਹਨ । ਲਾਈਜੀਇਡ ਬੱਗਾਂ ਛੋਟੀਆਂ ਅਤੇ ਗੂੜ੍ਹੇ ਭੂਰੇ ਰੰਗ ਦੀਆਂ ਹੁੰਦੀਆਂ ਹਨ । ਇਸ ਕੁਲ ਵਿਚ ਕੋਈ 2,000 ਜਾਤੀਆਂ ਸ਼ਾਮਲ ਹਨ । ਬਹੁਤ ਸਾਰੀਆਂ ਪੌਦਿਆਂ ਤੇ ਹਮਲਾ ਕਰਦੀਆਂ ਹਨ ਜਿਨ੍ਹਾਂ ਵਿਚੋਂ ਜ਼ਿਆਦਾ ਕੇਵਲ ਬੀਜਾਂ ਨੂੰ ਹੀ ਆਪਣੀ ਖ਼ੁਰਾਕ ਬਣਾਉਂਦੀਆਂ ਹਨ । ਕਾੱਰੀਇਡੀ ਕੁਲ ਵਿਚ ਵੀ ਲਗਭਗ 2,000 ਜਾਤੀਆਂ ਸ਼ਾਮਲ ਹਨ । ਰੈੱਡ ਬੱਗ ਦੀ ਕੁਲ ਪਿਰਕੋਰਡੀ ਦੇ ਕੀੜੇ ਕਾੱਰੀਇਡ ਬੱਗ ਵਾਂਗ ਹੀ ਹੁੰਦੇ ਹਨ, ਪਰ ਇਨ੍ਹਾਂ ਵਿਚ ਆੱਸੈਲਾਈ ਨਹੀਂ ਹੁੰਦੇ । ਇਨ੍ਹਾਂ ਦਾ ਰੰਗ ਲਾਲ ਅਤੇ ਕਾਲਾ ਹੁੰਦਾ ਹੈ। ਇਸ ਸ਼੍ਰੇਣੀ ਵਿਚ ਹੋਰ ਲੇਸ ਬੱਗ, ਖਟਮਲ ਅਤੇ ਐਸੈਸਿਨ ਬੱਗ ਆਦਿ ਸ਼ਾਮਲ ਹਨ ।



ਚਾਰ ਧਾਰੀਆਂ ਵਾਲੀ ਪੌਦੇ ਦੀ ਬੱਗ

**ਐਂਫਿਬੀਕੋਰਿਸੀ**—ਇਸ ਸ਼੍ਰੇਣੀ ਦੇ ਕੀੜੇ ਮਕੌੜੇ ਜਿਵੇਂ ਕਿ ਇਸ ਦੇ ਨਾਂ ਤੋਂ ਹੀ ਜ਼ਾਹਿਰ ਹੈ ਪਾਣੀ ਦੇ ਨੇੜੇ ਜਾਂ ਪਾਣੀ ਦੇ ਤੱਲ ਦੇ ਉਪਰ ਰਹਿੰਦੇ ਹਨ । ਇਨ੍ਹਾਂ ਵਿਚੋਂ ਵਾਟਰ ਸਟਰਾਈਡਰਜ਼, ਮਾਰਸ਼, ਟਰੀਡਰਜ਼, ਸ਼ੋਰ ਬੱਗ ਅਤੇ ਇਹੋ ਜਿਹੇ ਹੀ ਕਈ ਤਰ੍ਹਾਂ ਦੇ ਕੀੜੇ ਮਕੌੜੇ ਸ਼ਾਮਲ ਹਨ।



ਵਾਟਰ ਸਟਰਾਈਡਰ ਪਾਣੀ ਦੀ ਸਤ੍ਹਾ ਦੇ ਉਤੇ

**ਹਾਈਡ੍ਰੋਕੋਰਿਸੀ**—ਇਸ ਸ਼੍ਰੇਣੀ ਵਿਚ ਪਾਣੀ ਵਾਲੀਆਂ ਵੱਡੀਆਂ ਬੱਗਾਂ ਜਾਂ ਬਿਜਲਈ-ਪ੍ਰਕਾਸ਼-ਬੱਗ ਸ਼ਾਮਲ ਹਨ ਜੋ ਛੋਟੀਆਂ ਮੱਛੀਆਂ, ਸਮੰਦਰ ਅਤੇ ਟੈਡਪੋਲਾਂ ਨੂੰ ਖਾ ਜਾਂਦੀਆਂ ਹਨ । ਹੋਰ ਕੀੜੇ ਮਕੌੜਿਆਂ ਵਿਚ ਪਾਣੀ ਦੇ ਬਿੱਛੂ, ਪੁੱਠੇ ਤਰਨ ਵਾਲੇ (Notonectidae) ਅਤੇ ਵਾਟਰ ਬੋਟਮੈਨ (Corixidae) ਆਦਿ ਸ਼ਾਮਲ ਹਨ ।



ਪਾਣੀ ਦਾ ਬਿੱਛੂ

**ਮਨੁੱਖ ਦੁਆਰਾ ਹੈਟਰਾੱਪਟਰਾ ਦਾ ਉਪਯੋਗ**—ਦੱਖਣੀ ਚੀਨ ਵਿਚ ਪਾਣੀ ਵਾਲੀ ਵੱਡੀ ਬੱਗ ਦਾ ਅਚਾਰ ਪਾਇਆ ਜਾਂਦਾ ਹੈ । ਇਸ ਉਪ-ਵਰਗ ਦੇ ਬਹੁਤ ਸਾਰੇ ਕੀੜੇ ਜਿਵੇਂ ਸਟਿੰਕ ਬੱਗ, ਪਾਣੀ ਵਾਲੀ ਬੱਗ, ਵਾਟਰ ਬੋਟਮੈਨ ਆਦਿ ਖ਼ੁਰਾਕ ਵਜੋਂ ਖਾਧੇ ਜਾਂਦੇ ਹਨ । ਕੁਝ ਬੱਗਾਂ (ਜਿਵੇਂ ਖਟਮਲ) ਦੀ ਡਾਕਟਰੀ ਪੱਖੋਂ ਵੀ ਮਹੱਤਤਾ ਹੈ ।

## ਉਪ-ਵਰਗ ਹੋਮਾੱਪਟਰਾ

**ਵਿਸ਼ੇਸ਼ ਸਰੀਰਕ ਬਣਤਰ**—ਇਨ੍ਹਾਂ ਕੀੜਿਆਂ ਵਿਚ ਅਗਲੇ ਪਰਾਂ ਦੀ ਸਤ੍ਹਾ ਇਕਸਾਰ ਹੁੰਦੀ ਹੈ ਅਤੇ ਇਹ ਅਧਾਰ ਤੋਂ ਮੋਟੇ ਨਹੀਂ ਹੁੰਦੇ ਜਿਵੇਂ ਕਿ ਹੈਟਰਾੱਪਟਰਾ ਵਿਚ ਹੁੰਦੇ ਹਨ। ਇਸ ਉਪ-ਵਰਗ ਵਿਚ ਤਿੰਨ ਗਰੁੱਪ ਔਚੀਨੋਰ੍ਹਿੰਕਾ, ਸਟੈਰਨੋਰ੍ਹਿੰਕਾ ਅਤੇ ਕੋਲੀਓਰ੍ਹਿੰਕਾ ਸ਼ਾਮਲ ਹਨ।

ਹੋਮੋਟਪਰਾ ਵਿਚ 36,000 ਦੇ ਕਰੀਬ ਜਾਤੀਆਂ ਸ਼ਾਮਲ ਹਨ। ਇਹ ਕੀੜੇ ਸਰੀਰ ਦੇ ਅਕਾਰ, ਸ਼ਕਲ ਅਤੇ ਜੀਵਨ-ਕਾਲ ਦੀਆਂ ਹਾਲਤਾਂ ਕਰਕੇ ਇਕ ਦੂਜੇ ਨਾਲੋਂ ਕਾਫ਼ੀ ਭਿੰਨ ਹਨ। ਇਨ੍ਹਾਂ ਜਾਤੀਆਂ ਦੇ ਬੱਚੇ ਤੇ ਪ੍ਰੌੜ੍ਹ ਦੋਵੇਂ ਹਾਲਤਾਂ ਹੀ ਪੌਦਿਆਂ ਦਾ ਰਸ ਚੂਸਦੀਆਂ ਹਨ।

**ਔਚੀਨੋਰ੍ਹਿੰਕਾ**—ਇਸ ਗਰੁੱਪ ਵਿਚ ਬੀਂਡੇ, ਸਪਿਟਲ ਬੱਗ, ਟਰੀ-ਹਾੱਪਰ, ਪਲਾਂਟ ਹਾੱਪਰ ਆਦਿ ਸ਼ਾਮਲ ਹਨ। ਬੀਂਡੇ ਸਿਕੈਡਡੀ ਕੁਲ ਦੇ ਮੈਂਬਰ ਹਨ ਜਿਸ ਵਿਚ 3,800 ਜਾਤੀਆਂ ਹਨ। ਇਹ ਸਰੀਰ ਦੇ ਅਕਾਰ ਵਿਚ ਕਾਫ਼ੀ ਵੱਡੇ ਹੁੰਦੇ ਹਨ ਅਤੇ ਇਨ੍ਹਾਂ ਦੀਆਂ ਤਿੰਨ ਸਧਾਰਨ ਅੱਖਾਂ ਹੁੰਦੀਆਂ ਹਨ। ਇਸ ਜਾਤੀ ਦੇ ਜੀਵਨ-ਕਾਲ ਦੇ 13 ਤੋਂ 17 ਸਾਲ ਜ਼ਮੀਨ ਦੇ ਅੰਦਰ ਹੀ ਬਿਤਾਏ ਜਾਂਦੇ ਹਨ ਜਿਸ ਵਿਚ ਨਿੰਫ 9 ਵਾਰੀ ਕੁੰਜ ਉਤਾਰਦਾ ਹੈ। ਇਸ ਤੋਂ ਬਾਅਦ ਪ੍ਰੌੜ੍ਹ ਹਾਲਤ ਜ਼ਮੀਨ ਉਪਰ ਸ਼ੁਰੂ ਹੁੰਦੀ ਹੈ। ਇਕ ਗਰੁੱਪ ਦੀ ਹੈਸੀਅਤ ਵਿਚ ਇਨ੍ਹਾਂ ਦੀ ਕੋਈ ਆਰਥਿਕ ਮਹੱਤਤਾ ਨਹੀਂ ਹੈ।

ਸਪਿਟਲ ਬੱਗ ਜਾਂ ਫਰਾਗਹਾੱਪਰ ਦੀ ਕੁਲ ਸਰਕੋਪਡੀ ਵਿਚ ਲਗਭਗ 2,700 ਜਾਤੀਆਂ ਹਨ। ਇਹ 2 ਅੱਖਾਂ ਹੋਣ ਕਰਕੇ ਬੀਂਡੇ ਨਾਲੋਂ ਵਖਰੇ ਸਮਝੇ ਜਾਂਦੇ ਹਨ। ਅਗਲੇ ਪਰ ਆਮ ਤੌਰ ਤੇ ਗੂੜ੍ਹੇ ਅਤੇ ਅਪਾਰਦਰਸ਼ੀ ਹੁੰਦੇ ਹਨ ਜੋ ਪਿੱਠ ਉਪਰ ਛੱਤ ਵਾਂਗ ਟਿਕਦੇ ਹਨ। ਇਨ੍ਹਾਂ ਦੇ ਅੰਡੇ ਦਰਖ਼ਤਾਂ ਦੇ ਤਣਿਆਂ ਵਿਚ ਦਿਤੇ ਜਾਂਦੇ ਹਨ ਜਾਂ ਫਿਰ ਸਿੱਲ੍ਹੀ ਜ਼ਮੀਨ ਵਿਚ। ਇਨ੍ਹਾਂ ਦੇ ਨਿੰਫ ਪੌਦਿਆਂ ਉਪਰ ਜਾਂ ਜੜ੍ਹਾਂ ਤੇ ਰਹਿੰਦੇ ਹਨ ਜਿਥੇ ਇਹ ਆਪਣੇ ਦੁਆਲੇ ਪਾਣੀ ਦੀ ਝੱਗ ਜਿਹੀ ਬਣਾਈ ਰਖਦੇ ਹਨ। ਇਨ੍ਹਾਂ ਵਿਚੋਂ ਗੰਨੇ ਦੀ ਫ਼ਸਲ ਨੂੰ ਨੁਕਸਾਨ ਕਰਨ ਵਾਲਾ ਸ਼ੂਗਰ-ਕੇਨ ਫਰਾਗ ਹਾੱਪਰ ਵੀ ਸ਼ਾਮਲ ਹੈ।

ਮੈਂਬ੍ਰੇਸਡੀ ਕੁਲ ਦੇ ਕੀੜੇ ਦਰਖ਼ਤਾਂ ਦੇ ਹਾੱਪਰ ਹਨ। ਇਨ੍ਹਾਂ ਦੀਆਂ ਲਗਭਗ 2,600 ਜਾਤੀਆਂ ਹਨ ਜਿਨ੍ਹਾਂ ਵਿਚ ਛੋਟੇ ਛੋਟੇ ਕੀੜੇ ਸ਼ਾਮਲ ਹਨ। ਇਨ੍ਹਾਂ ਦੀ ਪਛਾਣ ਇਨ੍ਹਾਂ ਦੇ ਸਿਰ ਦਾ ਖੜ੍ਹੇ ਦਾਅ ਹੋਣਾ ਤੇ ਛਾਤੀ ਦਾ ਅਗਲਾ ਹਿੱਸਾ ਇੰਨਾ ਵੱਡਾ ਹੋਣਾ ਹੈ ਕਿ ਇਹ ਪੇਟ ਦੇ ਉਪਰ ਤਕ ਫੈਲਿਆ ਹੋਇਆ ਹੋਵੇ। ਇਸ ਕੁਲ ਦੀ ਕੋਈ ਜ਼ਿਆਦਾ ਆਰਥਿਕ ਮਹੱਤਤਾ ਨਹੀਂ ਹੈ।



ਬਫ਼ੈਲੋ ਟਰੀ ਹਾੱਪਰ

ਸਿਕੈਡਿਲਡੀ ਵਿਚ ਲੀਫ਼ ਹਾੱਪਰ, ਜਿਨ੍ਹਾਂ ਦੀਆਂ ਕੋਈ 9,700 ਕੁ ਜਾਤੀਆਂ ਹਨ, ਸ਼ਾਮਲ ਕੀਤੇ ਗਏ ਹਨ। ਇਹ ਪਤਲੇ ਸਰੀਰ ਕਾਰਨ ਪਛਾਣੇ ਜਾ ਸਕਦੇ ਹਨ। ਇਹ ਬਹੁਤ ਹੀ ਛੋਟੇ ਕੀੜੇ ਹਨ ਜਿਨ੍ਹਾਂ ਵਿਚੋਂ ਕੁਝ ਕੀੜੇ ਵੱਧ ਤੋਂ ਵੱਧ 20 ਮਿ. ਮੀ. ਤਕ ਪਹੁੰਚ ਜਾਂਦੇ ਹਨ। ਇਨ੍ਹਾਂ ਵਿਚ ਕੁਝ ਕਪਾਹ ਅਤੇ ਅਨਾਜ ਦੀਆਂ ਫ਼ਸਲਾਂ ਦਾ ਬਹੁਤ ਨੁਕਸਾਨ ਕਰਨ ਵਾਲੇ ਕੀੜੇ ਸ਼ਾਮਲ ਹਨ।



ਆਲੂ ਦਾ ਲੀਫ਼ ਹਾੱਪਰ

ਸੁਪਰ ਕੁਲ ਫੁਲਗੋਰਾੱਇਡੀਆ ਵਿਚ 7,800 ਦੇ ਲਗਭਗ ਜਾਤੀਆਂ ਸ਼ਾਮਲ ਹਨ ਜਿਨ੍ਹਾਂ ਨੂੰ ਪਲਾਂਟ ਹਾੱਪਰ ਕਹਿੰਦੇ ਹਨ। ਇਹ ਹਾੱਪਰ ਦੂਜਿਆਂ ਤੋਂ ਇਸ ਤਰ੍ਹਾਂ ਵਖਰੇ ਹੁੰਦੇ ਹਨ ਕਿ ਇਨ੍ਹਾਂ ਦੀਆਂ ਅੱਖਾਂ ਚਿਹਰੇ ਤੋਂ ਵਖਰੀਆਂ ਹੁੰਦੀਆਂ ਹਨ। ਇਨ੍ਹਾਂ ਵਿਚੋਂ ਕੁਝ ਝੋਨੇ, ਗੰਨੇ, ਮੱਕੀ ਆਦਿ ਦੀਆਂ ਫ਼ਸਲਾਂ ਲਈ ਨੁਕਸਾਨਦਾਇਕ ਹਨ।

**ਸਟੈਰਨੋਰ੍ਹਿੰਕਾ**—ਇਸ ਗਰੁੱਪ ਵਿਚ ਤੇਲਾ (ਐਫ਼ਿਡ) ਪੌਦਿਆਂ ਦੀਆਂ ਜੂੰਆਂ, ਚਿੱਟੀ ਮੱਖੀ, ਮੀਲੀ ਬੱਗ ਅਤੇ ਸਕੇਲ ਇਨਸੈੱਕਟ ਕੀੜੇ ਸ਼ਾਮਲ ਹਨ।

ਤੇਲੇ ਦੀ ਸੁਪਰ ਕੁਲ ਏਫੀਡਾੱਇਡੀਆ ਵਿਚ ਤਕਰੀਬਨ 2,000 ਜਾਤੀਆਂ ਹਨ। ਇਨ੍ਹਾਂ ਕੀੜਿਆਂ ਦੇ ਪੇਟ ਦੇ ਉਪਰਲੇ ਪਾਸੇ ਦੋ ਕਿਲੀਆਂ ਵਰਗੇ ਵਾਧੇ ਹੁੰਦੇ ਹਨ। ਇਨ੍ਹਾਂ ਦੇ ਖੰਭ ਬਹੁਤ ਹੀ ਨਾਜ਼ੁਕ ਅਤੇ ਚਮਕੀਲੇ ਹੁੰਦੇ ਹਨ, ਜਿਹੜੇ ਆਮ ਤੌਰ ਤੇ ਨਰ ਕੀੜਿਆਂ ਵਿਚ ਹੀ ਮਿਲਦੇ ਹਨ। ਇਹ ਅੰਡੇ ਪੱਤਝੜ ਰੁੱਤ ਵਿਚ ਦਿੰਦੇ ਹਨ ਜੋ ਬਸੰਤ ਰੁੱਤ ਤਕ

ਵਿਕਸਿਤ ਹੁੰਦੇ ਹਨ ਜਿਨ੍ਹਾਂ ਵਿਚੋਂ ਮਾਦਾ ਕੀੜੇ ਨਿਕਲਦੇ ਹਨ। ਇਹ ਫਿਰ ਨਵ-ਕੀੜਿਆਂ ਨੂੰ ਜਨਮ ਦਿੰਦੇ ਹਨ ਅਤੇ ਇਹ ਮਾਦਾ ਅਤੇ ਨਰ ਕੀੜੇ ਦੂਜੇ ਪੌਦਿਆਂ ਨੂੰ ਆਪਣਾ ਸ਼ਿਕਾਰ ਬਣਾਉਂਦੇ ਹੋਏ ਆਪਣੀਆਂ ਨਵੀਆਂ ਬਸਤੀਆਂ ਬਣਾ ਲੈਂਦੇ ਹਨ।

ਪੌਦਿਆਂ ਦੀਆਂ ਜੂੰਆਂ ਦੀ ਸੁਪਰ-ਕੁਲ ਸਾਈਲਾੱਇਡੀਆ ਵਿਚ ਲਗਭਗ 2,000 ਜਾਤੀਆਂ ਸ਼ਾਮਲ ਹਨ। ਇਨ੍ਹਾਂ ਦੀ ਪਛਾਣ ਲੱਤ ਦੀ ਫੀਮਰ ਮੋਟੀ ਹੋਣਾ ਅਤੇ ਟੋਹਣੀਆਂ ਦਾ ਦਸ ਭਾਗਾਂ ਵਿਚ ਵੰਡੇ ਹੋਣ ਕਾਰਨ ਸੌਖੀ ਹੋ ਜਾਂਦੀ ਹੈ। ਇਨ੍ਹਾਂ ਵਿਚੋਂ ਜ਼ਿਆਦਾ ਪ੍ਰਸਿੱਧ ਸੇਬ ਅਤੇ ਨਾਖ ਦੇ ਰਸ ਚੂਸਣ ਵਾਲੇ ਕੀੜੇ ਹਨ।

ਚਿੱਟੀ ਮੱਖੀ ਦੀ ਐਲੀਰੋਡਾੱਇਡੀਆ ਸੁਪਰ-ਕੁਲ ਵਿਚ ਤਕਰੀਬਨ 1,000 ਜਾਤੀਆਂ ਹਨ ਜੋ ਬਹੁਤ ਹੀ ਛੋਟੇ ਕੀੜੇ ਹਨ। ਇਨ੍ਹਾਂ ਦੇ ਪਰ ਮੋਮੀ ਜਿਹੇ ਪਾਊਡਰ ਵਰਗੀ ਛੋਹ ਦਿੰਦੇ ਹਨ ਜਿਸ ਕਾਰਨ ਇਹ ਚਿੱਟੇ ਲਗਦੇ ਹਨ। ਟਾਰਸਸ ਦੋ ਇਕੋ ਜਿਹੇ ਭਾਗਾਂ ਵਿਚ ਵੰਡਿਆ ਹੁੰਦਾ ਹੈ। ਪ੍ਰੌੜ੍ਹ ਕੀੜੇ ਬਹੁਤ ਜਲਦੀ ਉੱਡ ਸਕਦੇ ਹਨ। ਇਸ ਵਿਚ ਪ੍ਰਸਿੱਧ ਕੀੜੇ ਸਿਟਰਸ ਵ੍ਹਾਈਟ ਫਲਾਈ, ਸਿਟਰਸ ਬਲੈਕ ਫਲਾਈ ਆਦਿ ਆਉਂਦੇ ਹਨ।

ਮੀਲੀ ਬੱਗ ਅਤੇ ਸਕੇਲ ਇਨਸੈਕਟ ਸੁਪਰ-ਕੁਲ ਕੋਕਾੱਇਡੀਆ ਦੇ ਮੈਂਬਰ ਹਨ ਜਿਸ ਦੀਆਂ 5,000 ਦੇ ਕਰੀਬ ਜਾਤੀਆਂ ਹਨ। ਇਨ੍ਹਾਂ ਵਿਚ ਨਰ ਅਤੇ ਮਾਦਾ ਵਿਚ ਬਹੁਤ ਫ਼ਰਕ ਨਜ਼ਰ ਆਉਂਦਾ ਹੈ। ਇਹ ਕੀੜੇ ਵੀ ਪੌਦਿਆਂ ਦਾ ਕਾਫ਼ੀ ਨੁਕਸਾਨ ਕਰਦੇ ਹਨ। ਕੁਝ ਮੀਲੀ ਬੱਗ



ਲੰਬੀ ਪੂਛਲ ਵਾਲੀ ਮੀਲੀ ਬੱਗ

ਪੌਦਿਆਂ ਦੀ ਵਾਇਰਸ ਫੈਲਾਉਣ ਜਿਹੇ ਕੰਮ ਵੀ ਕਰਦੇ ਹਨ।

**ਕੋਲੀਓਰਿੰਕਾ**—ਇਸ ਗਰੁੱਪ ਵਿਚ ਸਿਰਫ਼ ਕੁਝ ਜਾਤੀਆਂ ਵਾਲੀ ਇਕ ਹੀ ਕੁਲ ਸ਼ਾਮਲ ਹੈ। ਇਹ ਦੱਖਣੀ ਅਰਧ-ਗੋਲੇ ਦੇ ਠੰਢੇ ਭਾਗਾਂ ਦੇ ਜੰਗਲਾਂ ਵਿਚ ਘਾਹ ਫੂਸ ਵਿਚ ਹੀ ਰਹਿੰਦੀਆਂ ਹਨ।

ਹ. ਪੁ.—ਐਨ. ਬ੍ਰਿ. 11 : 343

**ਹੇਮੂ (ਬਾਣੀਆ) :** ਇਹ ਇਤਿਹਾਸ ਵਿਚ ਮੇਵਾੜ ਦੇ ਇਲਾਕੇ ਰੇਵਾੜੀ ਦਾ ਹਿੰਦੂ ਬਾਣੀਆ ਜਾਣਿਆ ਜਾਂਦਾ ਹੈ। ਇਹ ਦਿੱਲੀ ਦੇ ਬਾਦਸ਼ਾਹ ਸਲੀਮਸ਼ਾਹ ਦਾ ਅਹਿਲਕਾਰ ਸੀ। ਆਪਣੀ ਯੋਗਤਾ ਅਤੇ ਬੁੱਧੀ ਸਦਕਾ ਇਹ ਪ੍ਰਗਤੀ ਕਰਦਾ ਗਿਆ ਅਤੇ ਸ਼ਾਹੀ ਫ਼ੌਜਾਂ ਦਾ ਸਰਦਾਰ ਬਣ ਗਿਆ। ਸਲੀਮਸ਼ਾਹ ਦੀ ਮੌਤ ਪਿਛੋਂ ਇਹ ਆਦਿਲ ਸ਼ਾਹ ਦਾ ਵਫ਼ਾਦਾਰ ਬਣਿਆ। ਜੁਨੈਦ ਖ਼ਾਂ ਉਪਰ ਇਸ ਦੀ ਜਿੱਤ ਨੇ ਇਸ ਨੂੰ ਆਪਣੇ ਮਾਲਕ ਦੀਆਂ ਨਿਗਾਹਾਂ ਵਿਚ ਇੰਨਾਂ ਚੁੱਕ ਦਿੱਤਾ ਕਿ ਇਹ ਰਾਜ ਦਾ ਪ੍ਰਧਾਨ ਮੰਤਰੀ ਤੇ ਜਨਰਲ ਸਰਵੇਅਰ ਬਣ ਗਿਆ।

ਜਦੋਂ ਹੁਮਾਯੂੰ ਦੀ ਮੌਤ ਹੋਈ ਉਦੋਂ ਆਦਿਲਸ਼ਾਹ ਮਿਰਜ਼ਾਪੁਰ ਦੇ ਨੇੜੇ ਚੁਨਾਰ ਵਿਚ ਰਹਿੰਦਾ ਸੀ। ਹੁਮਾਯੂੰ ਦੀ ਮੌਤ ਦੀ ਖ਼ਬਰ ਸੁਣ ਕੇ ਹੇਮੂ ਆਪਣੇ ਮਾਲਕ ਦੀ ਤਰਫ਼ੋਂ ਜੰਗ ਕਰਨ ਲਈ ਦਿੱਲੀ ਵਲ ਨੂੰ ਤੁਰ ਪਿਆ। ਇਹ ਗਵਾਲੀਅਰ ਹੁੰਦਾ ਹੋਇਆ ਅਗੇ ਵਧਿਆ ਅਤੇ ਇਸ ਨੇ ਆਗਰਾ ਅਤੇ ਦਿੱਲੀ ਉਪਰ ਆਪਣਾ ਅਧਿਕਾਰ ਜਮਾ ਲਿਆ। ਤਰਦੀਬੇਗ ਖ਼ਾਂ ਦਿੱਲੀ ਦੀ ਸੁਰੱਖਿਆ ਲਈ ਨਿਯੁਕਤ ਕੀਤਾ ਗਿਆ ਸੀ ਪਰ ਹੇਮੂ ਨੇ ਉਸ ਨੂੰ ਹਰਾ ਦਿੱਤਾ ਅਤੇ ਉਹ ਦਿੱਲੀ ਛੱਡ ਕੇ ਨੱਸ ਗਿਆ।

ਇਸ ਜਿੱਤ ਨਾਲ ਹੇਮੂ ਕੋਲ ਕਾਫ਼ੀ ਧਨ, ਲਗਭਗ 1500 ਹਾਥੀ ਅਤੇ ਇਕ ਵਿਸ਼ਾਲ ਸੈਨਾ ਇਕੱਠੀ ਹੋ ਗਈ। ਇਸ ਨੇ ਅਫ਼ਗਾਨ ਫ਼ੌਜ ਦੀਆਂ ਕੁਝ ਟੁਕੜੀਆਂ ਨੂੰ ਧਨ ਦੇ ਕੇ ਆਪਣੇ ਵਲ ਕਰ ਲਿਆ। ਇਸ ਤੋਂ ਪਿਛੋਂ ਇਸ ਨੇ ਆਪਣੇ ਆਪ ਨੂੰ ਬਾਦਸ਼ਾਹ ਪ੍ਰਗਟ ਕਰਕੇ ਰਾਜਾ ਬਿਕ੍ਰਮਾਜੀਤ ਦੀ ਪਦਵੀ ਧਾਰਨ ਕੀਤੀ। ਇਸ ਤੋਂ ਪਿਛੋਂ ਇਹ ਅਕਬਰ ਅਤੇ ਬੈਰਮ ਖ਼ਾਂ ਨਾਲ ਲੜਨ ਲਈ ਪਾਨੀਪਤ ਦੇ ਇਤਿਹਾਸਕ ਯੁੱਧ ਖੇਤਰ ਵਿਚ ਜਾ ਡਟਿਆ। 5 ਨਵੰਬਰ, 1556 ਨੂੰ ਯੁੱਧ ਆਰੰਭ ਹੋਇਆ। ਇਤਿਹਾਸ ਵਿਚ ਇਹ ਯੁੱਧ ਪਾਨੀਪਤ ਦੇ ਦੂਸਰੇ ਯੁੱਧ ਦੇ ਨਾਂ ਨਾਲ ਪ੍ਰਸਿੱਧ ਹੈ। ਹੇਮੂ ਦੀ ਫ਼ੌਜ ਗਿਣਤੀ ਵਿਚ ਵਧੇਰੇ ਸੀ ਅਤੇ ਇਸ ਦਾ ਤੋਪਖਾਨਾ ਬਹੁਤ ਵਧੀਆ ਸੀ ਪਰੰਤੂ ਇਕ ਤੀਰ ਇਸ ਦੀ ਅੱਖ ਵਿਚ ਲਗਣ ਕਰਕੇ ਇਹ ਬੇਹੋਸ਼ ਹੋ ਗਿਆ। ਇਸ ਤੇ ਇਸ ਦੀ ਸੈਨਾ ਵਿਚ ਬੇਚੈਨੀ ਫ਼ੈਲ ਗਈ। ਹੇਮੂ ਨੂੰ ਫੜ ਕੇ ਅਕਬਰ ਸਾਹਮਣੇ ਪੇਸ਼ ਕੀਤਾ ਗਿਆ ਅਤੇ ਵਜ਼ੀਰ ਬੈਰਮ ਖ਼ਾਂ ਦੇ ਹੁਕਮ ਨਾਲ ਇਸ ਨੂੰ ਮਾਰ ਦਿੱਤਾ ਗਿਆ।

ਹ. ਪੁ.—ਹਿੰ. ਵਿ. ਕੋ. 12 : 393 ; ਮ. ਕੋ. : 281

**ਹੇਰ, ਅਹੇਰ ਜਾਂ ਪੋਰਾਵਾਲ :** ਇਹ ਇਕ ਜੱਟ ਕਬੀਲਾ ਹੈ ਜਿਸ ਵਿਚ ਭੁੱਲਰ ਅਤੇ ਮਾਨ ਵੀ ਸ਼ਾਮਲ ਹਨ। ਸਤਲੁਜ ਦਰਿਆ ਦਾ ਉੱਤਰੀ ਪਾਸਾ ਇਨ੍ਹਾਂ ਦਾ ਨਿਵਾਸ ਅਸਥਾਨ ਜਾਪਦਾ ਹੈ। ਪੂਰਬ ਵਿਚ ਅੰਬਾਲਾ ਤੋਂ ਪੱਛਮ ਵਿਚ ਗੁਜਰਾਤ ਤੱਕ ਪਹਾੜੀਆਂ ਦੇ ਹੇਠ ਇਹ ਕਾਫ਼ੀ ਸੰਖਿਆ ਵਿਚ ਮਿਲਦੇ ਹਨ। ਜ਼ਿਲਾ ਜਲੰਧਰ ਦੀ ਨਕੋਦਰ ਤਹਿਸੀਲ ਵਿਚ ਹੇਰ ਨਾਂ ਦਾ ਇਕ ਪੁਰਾਤਨ ਪਿੰਡ ਹੈ ਜਿਥੇ ਹੇਰ ਜੱਟ ਰਹਿੰਦੇ ਹਨ ਜੋ ਇਥੇ ਕਾਫ਼ੀ ਅਰਸੇ ਤੋਂ ਰਹਿ ਰਹੇ ਹਨ।

ਹ. ਪੁ.—ਗ. ਟ੍ਰਾ. ਕਾ. 2 : 331

**ਹੇਰਾ :** ਇਹ ਯੂਨਾਨੀ ਦੇਵ ਮਾਲਾ ਵਿਚ ਓਲਿੰਪਸ ਦੇ ਦੇਵਤਿਆਂ ਦੀ ਮਲਕਾ ਅਤੇ ਕਰੋਨਸ ਤੇ ਰੀਆ ਦੀ ਪੁੱਤਰੀ ਹੈ। ਆਪਣੇ ਮਾਤਾ ਪਿਤਾ ਨੂੰ ਦੱਸੇ ਬਿਨਾਂ ਇਸ ਨੇ ਆਪਣੇ ਭਾਈ ਦੇਵਤਿਆਂ ਦੇ ਦੇਵਤਾ ਜ਼ਿਊਸ ਨਾਲ ਸ਼ਾਦੀ ਕਰ ਲਈ। ਜ਼ਿਊਸ ਦੀ ਇਹੀ ਇਕ ਕਾਨੂੰਨੀ ਪਤਨੀ ਹੈ। ਇਸ ਲਈ ਮੰਦਰਾਂ ਵਿਚ ਅਕਸਰ ਇਨ੍ਹਾਂ ਦੋਹਾਂ ਦੀਆਂ ਮੂਰਤੀਆਂ ਇਕੱਠੀਆਂ ਹੁੰਦੀਆਂ ਹਨ। ਰੂਮੀ ਦੇਵ ਮਾਲਾ ਵਿਚ ਇਸ ਨੂੰ ਜੂਨੋ ਕਹਿੰਦੇ ਹਨ।

ਰਵਾਇਤਾਂ ਵਿਚ ਇਹ ਬਹੁਤ ਈਰਖਾਲੂ ਦੱਸੀ ਗਈ ਹੈ, ਜੋ ਜ਼ਿਊਸ ਦੀਆਂ ਅਣ-ਗਿਣਤ ਪ੍ਰੇਮਿਕਾਵਾਂ ਨਾਲ ਦੁਸ਼ਮਣੀ ਰਖਦੀ ਸੀ ਅਤੇ ਉਨ੍ਹਾਂ ਦੇ ਬੱਚਿਆਂ ਤੋਂ ਬਦਲਾ ਲੈਂਦੀ ਸੀ। ਇਕ ਵਾਰ ਜ਼ੀਊਸ ਨਾਲ ਨਾਰਾਜ਼ ਹੋ ਕੇ ਇਹ ਉਸਨੂੰ ਛੱਡ ਗਈ। ਜ਼ਿਊਸ ਉਸਦੇ ਸੁਭਾ ਤੋਂ ਪੂਰੀ ਤਰ੍ਹਾਂ ਵਾਕਿਫ਼ ਸੀ। ਉਸਨੇ ਆਪਣੇ ਵਿਆਹ ਦੀ ਘੋਸ਼ਣਾ ਕਰ ਦਿੱਤੀ ਅਤੇ ਇਕ ਬੁੱਤ ਨੂੰ ਵਿਆਹ ਦੀ ਪੁਸ਼ਾਕ ਪੁਆ ਦਿਤੀ। ਈਰਖਾ ਹੇਰਾ ਨੂੰ ਉੱਥੇ ਖਿੱਚ ਲਿਆਈ। ਇਸਨੇ ਗੁੱਸੇ ਵਿਚ ਬੁੱਤ ਦੀ ਪੁਸ਼ਾਕ ਫਾੜ ਦਿਤੀ। ਭੇਤ ਖੁਲ੍ਹ ਗਿਆ ਅਤੇ ਉਨ੍ਹਾਂ ਦਾ ਆਪੋ ਵਿਚ ਸਮਝੌਤਾ ਹੋ ਗਿਆ।

ਬਹਿਸ਼ਤ ਦੀ ਮਲਕਾ ਹੋਣ ਤੋਂ ਇਲਾਵਾ ਇਹ ਸ਼ਾਦੀ ਅਤੇ ਔਲਾ-

ਇਸ਼ ਦੀ ਦੇਵੀ ਵੀ ਸੀ ਜਿਸ ਦੀ ਪੂਜਾ ਦੁਲਹਨ ਦੀ ਸ਼ਕਲ ਵਿਚ ਯੂਨਾਨੀ ਇਸਤਰੀਆਂ ਕਰਦੀਆਂ ਸਨ । ਇਸ ਨੂੰ ਇਸਤਰੀਆਂ ਦੀਆਂ ਸਾਰੀਆਂ ਖੂਬੀਆਂ ਦਾ ਮਿਆਰ ਮੰਨਿਆ ਜਾਂਦਾ ਸੀ । ਗਊ ਇਸ ਲਈ ਪਵਿੱਤਰ ਜਾਨਵਰ ਸੀ । ਇਸਨੂੰ ਗਊ ਮੁਖੀ ਵੀ ਕਿਹਾ ਜਾਂਦਾ ਸੀ ਅਤੇ ਗਊਆਂ ਦੀ ਕੁਰਬਾਨੀ ਦਿਤੀ ਜਾਂਦੀ ਸੀ । ਜਲੂਸ ਵਿਚ ਬਲਦ ਇਸਦਾ ਰਥ ਖਿਚਦੇ ਸਨ । ਇਸਦਾ ਪਵਿੱਤਰ ਪਰਿੰਦਾ ਪਹਿਲਾਂ ਕੋਇਲ ਤੇ ਫਿਰ ਮੋਰ ਬਣਿਆ ।

ਯੂਨਾਨੀ ਸਾਹਿਤ ਵਿਚ ਇਸਦਾ ਜ਼ਿਕਰ ਆਮ ਕਰਕੇ ਆਉਂਦਾ ਹੈ । ਹੋਮਰ ਨੇ ਇਲੀਅਡ ਵਿਚ ਇਸ ਨੂੰ ਬਹੁਤ ਉੱਚਾ ਸਥਾਨ ਦਿੱਤਾ ਹੈ । ਟਰਾਏ ਦੀ ਲੜਾਈ ਵਿਚ ਇਸਨੇ ਯੂਨਾਨੀਆਂ ਦਾ ਸਾਥ ਦਿੱਤਾ ਕਿਉਂਕਿ ਇਹ ਟਰਾਏ ਦਾ ਸ਼ਹਿਜ਼ਾਦਾ ਪੈਰਿਸ ਨਾਲ ਨਾਰਾਜ਼ ਸੀ । ਇਕ ਵਾਰ ਹੇਰਾ, ਐਫਰੋਡਾਇਟੀ ਅਤੇ ਐਥੀਨਾ ਵਿਚਕਾਰ ਝਗੜਾ ਹੋ ਗਿਆ ਕਿ ਉਨ੍ਹਾਂ ਵਿਚੋਂ ਕੌਣ ਸਭ ਤੋਂ ਜ਼ਿਆਦਾ ਖ਼ੂਬਸੂਰਤ ਹੈ । ਫ਼ੈਸਲਾ ਪੈਰਿਸ ਤੇ ਛੱਡ ਦਿੱਤਾ ਗਿਆ । ਹੇਰਾ ਨੇ ਉਸਨੂੰ ਸਾਰੇ ਏਸ਼ੀਆ ਦੀ ਹਕੂਮਤ ਦੇਣ ਦਾ, ਐਥੀਨਾ ਨੇ ਲੜਾਈਆਂ ਵਿਚ ਫ਼ਤਹਿ ਦਾ ਅਤੇ ਐਫਰੋਡਾਇਟੀ ਨੇ ਸੰਸਾਰ ਦੀ ਸਭ ਤੋਂ ਖ਼ੂਬਸੂਰਤ ਇਸਤਰੀ ਨਾਲ ਸ਼ਾਦੀ ਦਾ ਵਾਅਦਾ ਕੀਤਾ । ਪੈਰਿਸ ਨੇ ਐਫਰੋਡਾਇਟੀ ਦੇ ਹੱਕ ਵਿਚ ਫ਼ੈਸਲਾ ਦੇ ਦਿਤਾ ।

—ਈਸ਼ ਕੁਮਾਰ

**ਹੇਲ, ਐਡਵਰਡ ਐਵਰੈੱਟ :** ਸੰਯੁਕਤ ਰਾਜ ਅਮਰੀਕਾ ਦੇ ਇਸ ਪ੍ਰਸਿੱਧ ਪਾਦਰੀ ਅਤੇ ਲਿਖਾਰੀ ਦਾ ਜਨਮ 3 ਅਪ੍ਰੈਲ, 1822 ਨੂੰ ਬੋਸਟਨ ਵਿਖੇ ਹੋਇਆ । ਇਸ ਨੂੰ ਇਸ ਦੀ ਪ੍ਰਸਿੱਧ ਨਿੱਕੀ ਕਹਾਣੀ 'ਦੀ ਮੈਨ ਵਿਦਾਊਟ ਏ ਕੰਟਰੀ' ਕਰਕੇ ਯਾਦ ਕੀਤਾ ਜਾਂਦਾ ਹੈ ਜਿਹੜੀ 1863 ਵਿਚ 'ਐਟਲਾਂਟਿਕ ਮੰਥਲੀ' ਵਿਚ ਪਹਿਲੀ ਵਾਰ ਛਪੀ ਸੀ; ਇਹ ਸਿਵਲ ਵਾਰ ਸਮੇਂ ਦੇਸ਼ ਭਗਤਾਂ ਨੂੰ ਉਤਸ਼ਾਹ ਦੇਣ ਲਈ ਲਿਖੀ ਗਈ ਸੀ ।

ਇਸ ਨੇ ਆਪਣੇ ਪਿਤਾ ਦੇ ਅਖਬਾਰ 'ਦੀ ਬੋਸਟਨ ਡੇਲੀ ਐਡਵਰ-ਟਾਈਜ਼ਰ' ਉੱਤੇ ਅਭਿਆਸ ਅਰੰਭ ਕੀਤਾ ਅਤੇ 70 ਸਾਲ ਤਕ ਅਖਬਾਰ ਲਈ ਲੇਖ, ਇਤਿਹਾਸਕ ਲੇਖ, ਨਿੱਕੀਆਂ ਕਹਾਣੀਆਂ, ਨਾਵਲ ਅਤੇ ਧਾਰਮਕ ਸਿੱਖਿਆ ਬਾਰੇ ਲਿਖਦਾ ਰਿਹਾ । ਇਨ੍ਹਾਂ ਵਿਚ ਬਹੁਤਾ ਇਸ ਨੇ ਹਬਸ਼ੀਆਂ ਦੀ ਪੜ੍ਹਾਈ, ਕਾਮਿਆਂ ਨੂੰ ਘਰ ਦਿਵਾਉਣ ਤੇ ਸੰਸਾਰ ਅਮਨ ਬਾਰੇ ਲਿਖਿਆ । ਇਸ ਦੀਆਂ ਲਿਖਤਾਂ 'ਅਮੇਰੀਕਨ ਰੀਵਿਊ', 'ਐਟਲਾਂਟਿਕ ਮੰਥਲੀ' ਤੇ 'ਕਰਿਸਚਨ ਐਗਜ਼ਾਮੀਨਰ' ਰਸਾ-ਲਿਆਂ ਵਿਚ ਛਪਦੀਆਂ ਰਹੀਆਂ ।

'ਈਸਟ ਐਂਡ ਵੈਸਟ' (1892), 'ਇਨ ਹਿਜ਼ ਨੇਮ' (1873), 'ਟੈੱਨ ਟਾਈਮਜ਼ ਵਨ ਇਜ਼ ਟੈੱਨ' (1871) ਇਸ ਦੇ ਪ੍ਰਸਿੱਧ ਨਾਵਲ ਹਨ । ਸੰਨ 1903 ਵਿਚ ਇਸ ਨੂੰ ਸੰਯੁਕਤ ਰਾਜ ਅਮਰੀਕਾ ਦੀ ਸੈਨੇਟ ਦਾ ਚੈਪਲਨ ਨਾਮਜ਼ਦ ਕੀਤਾ ਗਿਆ ।

10 ਜੂਨ 1909 ਨੂੰ ਮੈਸਾਚੂਸੈੱਟਸ ਰਾਜ ਵਿਚ ਰੱਕਸਬੇਰੀ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 4 : 848

**ਹੇਲਜ਼, ਸਟੀਫ਼ਨ :** ਇਸ ਅੰਗਰੇਜ਼ ਪਾਦਰੀ, ਸਰੀਰ-ਕਿਰਿਆ-ਵਿਗਿਆਨੀ ਤੇ ਬਨਸਪਤੀ-ਵਿਗਿਆਨੀ ਦਾ ਜਨਮ ਕੈਂਟ ਵਿਚ ਬੈਕਸ-ਬਰਨ ਵਿਖੇ 7 ਸਤੰਬਰ, 1677 ਨੂੰ ਹੋਇਆ । ਇਸ ਨੇ ਬਨਸਪਤੀ ਅਤੇ ਸਰੀਰ-ਕਿਰਿਆ-ਵਿਗਿਆਨ ਸਬੰਧੀ ਮਾਤਰਾਤਮਕ ਪ੍ਰਯੋਗ ਕਰਨੇ ਸ਼ੁਰੂ ਕੀਤੇ । ਜਦ ਇਹ ਕਾਰਪਸ ਕਰਿਸਟੀ ਕਾਲਜ, ਕੈਂਬਰਿਜ ਯੂਨੀ-ਵਰਸਿਟੀ ਵਿਚ ਧਰਮ ਸ਼ਾਸਤਰ ਦਾ ਵਿਦਿਆਰਥੀ ਸੀ ਤਾਂ ਇਸ ਨੇ ਸਾਇੰਸ, ਵਿਸ਼ੇਸ਼ ਕਰਕੇ ਬਾਟਨੀ ਅਤੇ ਰਸਾਇਣ-ਵਿਗਿਆਨ ਦੀ ਪੜ੍ਹਾਈ ਕੀਤੀ । ਇਸ ਨੂੰ 1703 ਵਿਚ ਈਸਾਈ ਪਾਦਰੀ ਬਣਾ ਕੇ ਟੈਡਿੰਗਟਨ ਵਿਚ 1709 ਵਿਚ ਨਿਯੁਕਤ ਕੀਤਾ ਗਿਆ ਜਿਥੇ ਇਹ ਸਾਰੀ ਉਮਰ ਹੀ ਇਸ ਪਦਵੀ ਤੇ ਰਿਹਾ ।

ਹੇਲਜ਼ ਨੇ ਬਨਸਪਤੀ-ਕਿਰਿਆ-ਵਿਗਿਆਨ ਵਿਚ ਮਿਣਤੀ ਦੀਆਂ ਨਵੀਆਂ ਤਕਨੀਕਾਂ ਸ਼ੁਰੂ ਕੀਤੀਆਂ । ਜੋ ਤਕਨੀਕਾਂ ਇਸ ਨੇ ਦਿੱਤੀਆਂ ਉਸ ਵਿਚੋਂ ਸਭ ਤੋਂ ਮਸ਼ਹੂਰ ਪੌਦਿਆਂ ਦੁਆਰਾ ਬਾਹਰ ਕੱਢੇ ਗਏ ਵਾਸ਼ਪਾਂ ਨੂੰ ਮਿਣਨਾ ਸੀ । ਇਸ ਨੇ ਬਾਹਰ ਕੱਢੇ ਵਾਸ਼ਪਾਂ ਦੀ ਮਿਣਤੀ, ਸੂਰਜਮੁਖੀ ਪੌਦੇ ਦੇ ਨਾਪ ਅਤੇ ਭਾਰ ਵਿਚ ਹੋਏ ਅੰਤਰ ਦਾ ਪਤਾ ਲਾ ਕੇ ਕੀਤੀ । ਇਸ ਨੇ ਇਹ ਸਿੱਧ ਕੀਤਾ ਕਿ ਵਾਸ਼ਪ-ਉਤਸਰਜਨ ਪੱਤਿਆਂ ਰਾਹੀਂ ਹੁੰਦਾ ਹੈ ਅਤੇ ਇਸ ਵਿਧੀ ਰਾਹੀਂ ਰਸ ਦਾ ਉਪਰ ਵਲ ਨੂੰ ਵਹਾਉ ਨਿਰੰਤਰ ਕਾਇਮ ਰਹਿੰਦਾ ਹੈ । ਇਸ ਨੇ ਰਸ ਦੇ ਵਹਾਉ ਦੇ ਅਸਲ ਵੇਗ ਦਾ ਪਤਾ ਲਾਇਆ ਅਤੇ ਇਹ ਦਸਿਆ ਕਿ ਵਹਾਉ ਦੀ ਦਰ ਵਖ ਵਖ ਪੌਦਿਆਂ ਵਿਚ ਭਿੰਨ ਭਿੰਨ ਹੁੰਦੀ ਹੈ ।

ਭਾਵੇਂ ਹੇਲਜ਼ ਇਸ ਬਾਰੇ ਪਤਾ ਲਾਉਣ ਵਾਲਾ ਪਹਿਲਾ ਵਿਗਿ-ਆਨੀ ਨਹੀਂ ਸੀ ਕਿ ਹਵਾ ਵੀ ਪੌਦਿਆਂ ਦੀ ਖ਼ੁਰਾਕ ਦਾ ਸਾਧਨ ਹੋ ਸਕਦੀ ਹੈ ਪਰ ਫਿਰ ਵੀ ਸੂਰਜ ਦੀ ਰੌਸ਼ਨੀ ਅਤੇ ਸਵੈਅੰਗੀਕਰਨ-ਕਿਰਿਆ ਦੇ ਆਪਸੀ ਸਬੰਧਾਂ ਬਾਰੇ ਦਸਣ ਵਾਲਾ ਇਹ ਪਹਿਲਾ ਵਿਗਿ-ਆਨੀ ਸੀ । ਇਸ ਨੇ ਇਕ ਅਜਿਹੇ ਯੰਤਰ ਵਿਚ ਗੈਸਾਂ ਦਾ ਵਿਯੋਜਨ ਕੀਤਾ ਜੋ ਅੱਗੇ ਜਾ ਕੇ ਨਿਊਮੈਟਿਕ ਟੱਬ ਬਣਿਆ । ਇਸ ਦੀ ਬਨਸਪਤੀ-ਕਿਰਿਆ-ਵਿਗਿਆਨ ਬਾਰੇ ਖੋਜ 'ਵੈਜੀਟੇਬਲ ਸਟੈਟਿਕਸ' ਵਿਚ ਛਪੀ । ਇਸ ਦੀ ਇਹ ਖੋਜ ਖ਼ੂਨ ਦੀ ਫ਼ਿਜ਼ਿਆਲੋਜੀ ਬਾਰੇ ਇਕ ਅਦੁੱਤੀ ਦੇਣ ਸੀ । ਇਹ ਲਹੂ ਦਾ ਦਬਾਉ ਮਾਪਣ ਵਾਲਾ ਪਹਿਲਾ ਵਿਗਿਆਨੀ ਸੀ । ਇਸ ਨੇ ਇਹ ਖੋਜ ਲਹੂ-ਵਹਿਣੀ ਵਿਚ ਇਕ ਟਿਊਬ ਦਾਖ਼ਲ ਕਰਕੇ ਕੀਤੀ ਜਿਸ ਨਾਲ ਲਹੂ ਇਸ ਟਿਊਬ ਵਿਚ ਉਪਰ ਚੜ੍ਹਨਾ ਸ਼ੁਰੂ ਹੋ ਗਿਆ । ਇਸ ਤੋਂ ਇਲਾਵਾ ਇਸ ਨੇ ਖੱਬੇ ਵੈਂਟਰੀਕਲ ਦੀ ਸਮਰੱਥਾ, ਦਿਲ ਵਿਚੋਂ ਪ੍ਰਤਿ ਮਿੰਟ ਲਹੂ ਦਾ ਨਿਕਾਸ ਅਤੇ ਵਹਿ-ਣੀਆਂ ਵਿਚ ਲਹੂ ਦਾ ਵਹਾਉ ਅਤੇ ਰੋਕ ਦੀ ਦਰ ਆਦਿ ਦਾ ਵੀ ਅਨੁਮਾਨ ਲਾਇਆ । ਇਸ ਨੇ ਮਸਨੂਈ ਰੌਸ਼ਨਦਾਨ ਦਾ ਵਿਕਾਸ ਕੀਤਾ ਜਿਸ ਨਾਲ ਜੇਲ੍ਹਾਂ, ਸਮੁੰਦਰੀ ਜਹਾਜ਼ਾਂ ਅਤੇ ਅਨਾਜ ਦੇ ਗੁਦਾਮਾਂ ਵਿਚ ਤਾਜ਼ੀ ਹਵਾ ਦਾਖ਼ਲ ਹੋ ਸਕਦੀ ਸੀ ।

ਇਸ ਦਾ ਦਿਹਾਂਤ 4 ਜਨਵਰੀ, 1761 ਨੂੰ ਲੰਦਨ ਦੇ ਨੇੜੇ ਟੈਡਿੰਗਟਨ ਵਿਖੇ ਹੋਇਆ ।

ਹ. ਪੁ.—ਐਨ. ਬ੍ਰਿ. ਮਾ. 4 : 850

**ਹੇਲ, ਜਾਰਜ ਐਲਰੀ :** ਇਹ ਅਮਰੀਕਾ ਦਾ ਇਕ ਖਗੋਲਵੇਤਾ ਸੀ ਜਿਸ ਦਾ ਜਨਮ ਸ਼ਿਕਾਗੋ ਵਿਖੇ 29 ਜੂਨ, 1868 ਨੂੰ ਹੋਇਆ । ਸੰਨ 1891 ਵਿਚ ਇਸ ਨੇ ਸੂਰਜੀ ਘਟਨਾਵਾਂ ਦੀਆਂ ਫ਼ੋਟੋਆਂ ਖਿੱਚਣ ਲਈ ਸਪੈੱਕਟ੍ਰੋਹੀਲੀਓਗ੍ਰਾਫ਼ ਈਜਾਦ ਕੀਤਾ । ਸ਼ਿਕਾਗੋ ਯੂਨੀਵਰਸਿਟੀ ਵਿਚ 1892 ਤੋਂ 1905 ਤਕ ਇਹ ਖਗੋਲੀ ਭੌਤਿਕ-ਵਿਗਿਆਨ ਦਾ ਪਹਿਲਾ ਸਹਾਇਕ ਪ੍ਰੋਫ਼ੈਸਰ ਤੇ ਫਿਰ ਪ੍ਰੋਫ਼ੈਸਰ ਰਿਹਾ । ਇਸ ਸਮੇਂ ਇਹ ਯਰਕਸ ਪ੍ਰੇਖਣਸ਼ਾਲਾ ਦਾ ਨਿਰਦੇਸ਼ਕ ਵੀ ਰਿਹਾ । ਕੈਲਿਫੋਰਨੀਆ ਵਿਚ ਕਾਰਨੇਜੇ ਸੰਸਥਾ ਦੀ ਮਾਊਂਟ ਵਿਲਸਨ ਪ੍ਰੇਖਣਸ਼ਾਲਾ ਦਾ ਇਹ ਬਾਨੀ ਸੀ ਅਤੇ 1904 ਤੋਂ 1923 ਤਕ ਉਸਦਾ ਮੁਖੀ ਰਿਹਾ ।

ਡਾ. ਹੇਲ ਦਾ ਮੁੱਖ ਖੇਤਰ ਸੂਰਜੀ ਅਤੇ ਤਾਰਾ ਸਪੈੱਕਟੋਗ੍ਰਾਫ਼ੀ ਸੀ । ਸਮਕਾਲੀ ਖਗੋਲ-ਵਿਗਿਆਨ ਵਿਚ ਸੂਰਜੀ ਚੁੰਬਕਤਾ ਉਪਰ ਉਸਦੀ ਖੋਜ ਦੀ ਬਹੁਤ ਮਹੱਤਤਾ ਸੀ । ਇਸ ਦੀਆਂ ਮੁੱਖ ਪੁਸਤਕਾਂ "ਦੀ ਡੈਪਥ ਆੱਫ਼ ਦੀ ਯੂਨੀਵਰਸ (1924) 'ਅਤੇ 'ਸਿਗਨਲਜ਼ ਫਰਾਮ ਦੀ ਸਟਾਰ (1931)' ਹਨ ।

ਪੈਸਾਡੀਨਾ (ਕੈਲਿਫੋਰਨੀਆ) ਵਿਖੇ 21 ਫ਼ਰਵਰੀ, 1938 ਨੂੰ ਇਸਦਾ ਦਿਹਾਂਤ ਹੋ ਗਿਆ ।

ਹ. ਪੁ.—ਐਨ. ਅਮੈ. 13 : 633

**ਹੇਲ ਟੈਲੀਸਕੋਪ :** ਸੰਸਾਰ ਦੀ ਸਭ ਤੋਂ ਵੱਡੀ ਅਤੇ ਸ਼ਕਤੀ-ਸ਼ਾਲੀ ਪਹਿਲੀ ਟੈਲੀਸਕੋਪ ਦੀ ਸਥਾਪਨਾ ਸੰਨ 1948 ਵਿਚ ਪਾਲੋਮਾਰ ਪ੍ਰੇਖਣਸ਼ਾਲਾ, ਕੈਲਿਫੋਰਨੀਆ ਵਿਖੇ ਹੋਈ । ਇਸ ਦੀ ਯੋਜਨਾ ਜਾਰਜ ਐਲਰੀ ਹੇਲ ਨੇ ਬਣਾਈ ਸੀ ਅਤੇ ਖ਼ਰਚੇ ਦਾ ਪ੍ਰਬੰਧ ਰੌਕਫੈਲਰ ਫਾਊਂਡੇਸ਼ਨ ਨੇ ਕੀਤਾ ਸੀ । ਇਸ ਦੀ ਉਸਾਰੀ ਦਾ ਕੰਮ ਹੇਲ ਦੀ ਮੌਤ ਤੋਂ ਮਗਰੋਂ ਮੁਕੰਮਲ ਹੋਇਆ । ਇਸੇ ਕਰਕੇ ਉਸ ਦੇ ਸਨਮਾਨ ਵਜੋਂ ਇਸ ਦਾ ਨਾਂ 'ਹੇਲ ਟੈਲੀਸਕੋਪ', ਰਖਿਆ ਗਿਆ ਹੈ । ਇਸ ਦੇ ਪਰਾਵਰਤਕ ਦਾ ਵਿਆਸ 5.08 ਮੀ. (200 ਇੰਚ) ਹੈ । ਸੰਨ 1970 ਦੇ ਲਗਭਗ ਜ਼ੇਲੈਨਚੁਕਸਕਾਇਆ, ਰੂਸ ਵਿਖੇ 5.994 ਮੀ. (236 ਇੰਚ) ਵਿਆਸ ਵਾਲੀ ਯੂ. ਟੀ. ਆਰ-ਜ਼ੈੱਡ ਟੈਲੀਸਕੋਪ ਦੀ ਸਥਾਪਨਾ ਨਾਲ ਇਸ ਦਾ ਸਥਾਨ ਦੂਜਾ ਬਣ ਗਿਆ । ਵੱਡੇ ਪਰਾਵਰਤਕ ਦੀ ਸਹਾਇਤਾ ਨਾਲ ਖਗੋਲਵੇਤਾ ਹੋਰ ਦੂਰੀ ਤਕ ਦੇਖ ਸਕਦੇ ਹਨ ਕਿਉਂਕਿ ਇਹ ਰੌਸ਼ਨੀ ਦੇ ਮੱਧਮ ਸੋਮਿਆਂ ਨੂੰ ਵੀ ਲੱਭਣ ਦੇ ਸਮਰੱਥ ਹੁੰਦੇ ਹਨ ।

ਇਸ ਦਾ ਮੁੱਖ ਦਰਪਣ 5 ਮੀ. (17 ਫੁੱਟ) ਵਿਆਸ ਵਾਲਾ ਅਤੇ $4\frac{1}{2}$ ਟਨ ਭਾਰਾ ਹੈ । ਇਹ ਵਿਸ਼ੇਸ਼ ਪ੍ਰਕਾਰ ਦੇ ਸ਼ੀਸ਼ੇ ਤੋਂ ਤਿਆਰ ਕੀਤਾ ਗਿਆ ਹੈ । ਇਸ ਦੀ ਵਕਰਤਾ ਸਹੀ ਰਖਣ ਲਈ ਇਸ ਦੀ ਰਗੜਾਈ ਤੇ ਪਾਲਿਸ਼ ਬੜੇ ਧਿਆਨ ਨਾਲ ਕੀਤੀ ਗਈ ਹੈ । ਵਧੇਰੇ ਹੰਡਣਸਾਰ ਅਤੇ ਉੱਚ ਪਾਏ ਦੀ ਪਰਾਵਰਤਕ ਸਤ੍ਹਾ ਪ੍ਰਦਾਨ ਕਰਨ ਲਈ ਇਸ ਉੱਤੇ ਐਲੂਮਿਨੀਅਮ ਦੀ ਝਾਲ ਚੜ੍ਹਾਈ ਗਈ ਹੈ । ਇਸ ਦੇ ਗਤੀਸ਼ੀਲ ਹਿੱਸੇ ਦਾ ਭਾਰ 500 ਟਨ ਤੋਂ ਵੀ ਵਧੇਰੇ ਹੈ । ਫਿਰ ਇਸ ਨੂੰ ਇੰਨੇ ਸੁਚੱਜੇ ਢੰਗ ਨਾਲ ਦ੍ਰਵ-ਸਥਿਤਿਕ ਬੈਰਿੰਗਾਂ ਉਤੇ ਟਿਕਾਇਆ ਗਿਆ ਹੈ ਕਿ 1/12 ਹਾਰਸ ਪਾਵਰ ਵਾਲੀ ਮੋਟਰ ਆਸਾਨੀ ਨਾਲ ਇਸ ਨੂੰ ਘੁਮਾਉਂਦੀ ਹੈ । ਖੁੱਲ੍ਹੇ ਗਾਰਡਰ ਦੀ ਨਾਲ 18 ਮੀ. (60 ਫੁੱਟ) ਲੰਬੀ ਹੈ । ਇਸ ਦੇ ਉਪਰਲੇ ਸਿਰੇ ਦੇ ਨਜ਼ਦੀਕ ਜਿਥੋਂ ਵੱਡੇ



ਖੁੱਲ੍ਹੇ ਸ਼ਟਰ ਵਾਲਾ 5.08 ਮੀ. ਹੇਲ ਟੈਲੀਸਕੋਪ ਦਾ ਗੁੰਬਦ

ਦਰਪਣ ਨੂੰ ਮੁੱਖ ਫ਼ੋਕਸ ਕੀਤਾ ਜਾਂਦਾ ਹੈ ਇਕ 2 ਮੀ. (6 ਫੁੱਟ) ਵਿਆਸ ਵਾਲਾ ਕੈਪਸੂਲ ਹੈ ਜਿਸ ਦੇ ਅੰਦਰ ਪ੍ਰੇਖਣ ਦੌਰਾਨ ਜਾਂ ਫ਼ੋਟੋਗ੍ਰਾਫ਼ੀ ਪਲੇਟਾਂ ਦਾ ਪ੍ਰਕਾਸ਼-ਪ੍ਰਭਾਵਨ ਕਰਦੇ ਸਮੇਂ ਖਗੋਲਵੇਤਾ ਬੈਠ ਸਕਦਾ ਹੈ । ਬਦਲ ਦੇ ਤੌਰ ਤੇ ਪ੍ਰੇਖਣ ਅਤੇ ਹੋਰ ਦੂਜੇ ਫ਼ੋਟੋਗ੍ਰਾਫ਼ੀ ਕੰਮਾਂ ਲਈ ਸੈਕਂਡਰੀ ਦਰਪਣਾਂ ਦਾ ਉਪਯੋਗ ਕੀਤਾ ਜਾ ਸਕਦਾ ਹੈ ।

ਹ. ਪੁ.—ਐਨ. ਬ੍ਰਿ. ਮਾ. 4 : 850

**ਹੇਲ, ਨਥੇਨ :** ਅਮਰੀਕੀ ਕਰਾਂਤੀ ਦੇ ਇਸ ਮਹਾਨ ਸ਼ਹੀਦ ਅਤੇ ਫ਼ੌਜੀ ਅਫ਼ਸਰ ਦਾ ਜਨਮ 6 ਜੂਨ, 1755 ਨੂੰ ਕਾਨੈਟੀਕਟ ਰਾਜ ਵਿਚ ਕਾਨਵੈਂਟਰੀ ਵਿਖੇ ਹੋਇਆ । ਇਸਨੇ 1773 ਈ. ਵਿਚ ਯੇਲ ਯੂਨੀਵਰਸਿਟੀ ਤੋਂ ਬੀ. ਏ. ਪਾਸ ਕੀਤੀ ਤੇ ਸਕੂਲ ਟੀਚਰ ਲੱਗ ਗਿਆ । ਇਹ ਕਾਨੈਟੀਕਟ ਰਜਮੈਂਟ ਵਿਚ ਭਰਤੀ ਹੋ ਗਿਆ । ਇਸਨੇ ਬੋਸਟਨ ਦੇ ਘੇਰੇ ਵਿਚ ਹਿੱਸਾ ਲਿਆ ਤੇ 1776 ਵਿਚ ਇਸਨੂੰ ਕੈਪਟਨ ਬਣਾ ਦਿਤਾ ਗਿਆ । ਇਹ ਵਿਲੀਅਮ ਹੀਥ ਦੇ ਬ੍ਰਿਗੇਡ ਨਾਲ ਨਿਊਯਾਰਕ ਗਿਆ ਤੇ ਕਹਿੰਦੇ ਹਨ ਕਿ ਇਹ ਉਨ੍ਹਾਂ ਚੰਦ ਬਹਾਦਰਾਂ ਵਿਚੋਂ ਸੀ ਜਿਨ੍ਹਾਂ ਅੰਗਰੇਜ਼ੀ ਫ਼ੌਜਾਂ ਦੀਆਂ ਵਰ੍ਹਦੀਆਂ ਗੋਲੀਆਂ ਵਿਚ ਇਕ ਛੋਟੇ ਜਹਾਜ਼ ਤੇ ਕਬਜ਼ਾ ਕੀਤਾ ਸੀ । ਇਹ ਇਕ ਡੱਚ ਸਕੂਲ ਅਧਿਆਪਕ ਦੇ ਭੇਸ ਵਿਚ ਕਰਾਂਤੀਕਾਰੀਆਂ ਲਈ ਜਾਸੂਸੀ ਕਰਦਿਆਂ ਅੰਗਰੇਜ਼ਾਂ ਦੁਆਰਾ ਫੜਿਆ ਗਿਆ ਤੇ ਅਜੋਕੇ ਨਿਊਯਾਰਕ ਵਿਖੇ 22 ਸਤੰਬਰ, 1776 ਨੂੰ ਇਸਨੂੰ ਫਾਂਸੀ ਚੜ੍ਹਾ ਦਿਤਾ ਗਿਆ । ਇਸਨੂੰ ਜੋਜ਼ੇਫ ਐਡੀਸਨ ਦੇ ਨਾਟਕ 'ਕੇਟੋ' ਵਿਚ ਇਕ ਅਜਿਹੇ ਸਿਰਲੱਥ ਨੌਜਵਾਨ ਦੇ ਰੂਪ ਵਿਚ ਚਿਤਰਿਆ ਗਿਆ ਹੈ ਜਿਸ ਨੂੰ ਇਸ ਗੱਲ ਦਾ ਅਫ਼ਸੋਸ ਸੀ ਕਿ ਉਸਨੂੰ ਦੇਸ਼ ਉੱਤੇ ਕੁਰਬਾਨ ਕਰਨ ਲਈ ਸਿਰਫ ਇਕੋ ਜਨਮ ਮਿਲਿਆ ।

ਹ. ਪੁ.—ਐਨ. ਬ੍ਰਿ. ਮਾ. 4 : 849

**ਹੇਲਬੀਦ :** ਇਹ ਭਾਰਤ ਦੇ ਕਰਨਾਟਕ ਰਾਜ ਦੇ ਹਸਨ ਜ਼ਿਲ੍ਹੇ ਵਿਚ ਇਕ ਪਿੰਡ ਹੈ ਜੋ ਬਨਾਵਰ ਰੇਲਵੇ ਸਟੇਸ਼ਨ ਤੋਂ ਦੱਖਣ-ਪੱਛਮ ਵਲ ਲਗਭਗ 30 ਕਿ. ਮੀ, ਦੇ ਫ਼ਾਸਲੇ ਉਤੇ ਹੈ । ਬਨਾਵਰ ਤੋਂ ਬੱਸਾਂ ਰਾਹੀਂ ਵੀ ਇਥੇ ਪਹੁੰਚਿਆ ਜਾ ਸਕਦਾ ਹੈ । ਹੇਲਬੀਦ ਸ਼ਬਦ ਕੰਨੜ ਭਾਸ਼ਾ ਦੇ ਦੋ ਸ਼ਬਦਾਂ 'ਹੇਲ' ਅਰਥਾਤ ਪੁਰਾਣੀ ਅਤੇ 'ਬਿਦ' ਅਰਥਾਤ ਰਾਜਧਾਨੀ ਤੋਂ ਬਣਿਆ ਹੈ । ਇਹ ਥਾਂ ਪੁਰਾਤਨ ਖੰਡਰਾਂ ਕਾਰਨ ਪ੍ਰਸਿੱਧ ਹੈ । ਖਿਆਲ ਕੀਤਾ ਜਾਂਦਾ ਹੈ ਕਿ ਇਹ ਥਾਂ ਡੋਰਾਸਮੁਦਰਾ ਜਾਂ ਦਵਾਰਾ-ਵਾਤੀਪੁਰ ਦੀ ਹੈ ਜੋ ਕਿਸੇ ਸਮੇਂ ਹੋਇਸਲਾ ਬਾਦਸ਼ਾਹਾਂ ਦੀ ਰਾਜਧਾਨੀ ਰਹੀ ਹੈ । ਇਸ ਦੀ ਨੀਂਹ ਗਿਆਰ੍ਹਵੀਂ ਸਦੀ ਜਾਂ ਬਾਰ੍ਹਵੀਂ ਸਦੀ ਵਿਚ ਰੱਖੀ ਗਈ ਸੀ । ਖਿਆਲ ਇਹ ਕੀਤਾ ਜਾਂਦਾ ਹੈ ਕਿ ਇਸ ਦੀ ਨੀਂਹ ਇਸ ਖ਼ਾਨਦਾਨ ਦੇ ਬਾਦਸ਼ਾਹ ਵਿਸ਼ਨੂੰ ਵਰਧਨ (1111-41ਈ.) ਨੇ ਰੱਖੀ ਸੀ । ਇਸ ਖ਼ਾਨਦਾਨ ਦਾ ਰਾਜ 1343 ਈ. ਵਿਚ ਖਤਮ ਹੋ ਗਿਆ । ਹੇਲਬੀਦ ਨੂੰ 13ਵੀਂ ਸਦੀ ਵਿਚ ਦੋਬਾਰਾ ਉਸਾਰਨ ਵਾਲੇ ਵਿਅਕਤੀ ਦਾ ਨਾਂ ਵੀਰ ਸਮੇਸ਼ਵਰ ਸੀ । 1310 ਈ. ਵਿਚ ਮੁਸਲਮਾਨ ਜਰਨੈਲ ਮਲਿਕ ਕਾਫ਼ੂਰ ਨੇ ਇਸ ਸ਼ਹਿਰ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ । ਇਸ ਤੋਂ ਬਾਅਦ ਵੀ ਮੁਸਲਮਾਨਾਂ ਨੇ ਇਸ ਥਾਂ ਨੂੰ ਲੁੱਟਿਆ । ਇਥੋਂ ਉਨ੍ਹਾਂ ਨੂੰ ਅਣਗਿਣਤ ਧਨ ਹੱਥ ਲਗਿਆ । ਹੁਣ ਵੀ ਇਥੇ ਦੋ ਪੁਰਾਣੇ ਮੰਦਰ ਖੜ੍ਹੇ ਹਨ । ਇਹ ਹਿੰਦੂ ਉਸਾਰੀ-ਕਲਾ ਦਾ ਵਧੀਆ ਨਮੂਨਾ ਹਨ । ਪਰ ਹੁਣ ਇਹ ਮੰਦਰ ਮਾੜੀ ਹਾਲਤ ਵਿਚ ਹਨ । ਪਿੰਡ ਦੇ ਸਿਰੇ ਉੱਤੇ ਕੁੱਝ ਜੈਨ ਬਸਤੀਆਂ ਵੀ ਹਨ ।

20°20′ ਉ. ਵਿਥ.; 76°25′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 11

**ਹੇਲਮੰਦ :** ਵੇਖੋ, ਹੈਲਮੰਦ

**ਹੇਲੂੰਗ ਜਿਆਂਗ :** ਚੀਨ ਦੇ ਧੁਰ ਉੱਤਰ-ਪੂਰਬ ਵਲ ਦਾ ਇਕ ਪ੍ਰਾਂਤ ਹੈ । ਇਸਦੇ ਉੱਤਰ-ਪੂਰਬ ਵਲ ਅਮੂਰ ਤੇ ਉਸੂਰੀ ਦਰਿਆਵਾਂ ਦੇ ਨਾਲ ਨਾਲ ਲਗਦਾ ਰੂਸ ਦਾ ਇਲਾਕਾ ਹੈ । ਪੱਛਮ ਵਲ ਆਂਤਰਿਕ

ਮੰਗੋਲੀਆ ਦਾ ਖ਼ੁਦਮੁਖ਼ਤਾਰ ਖੇਤਰ ਹੈ ਅਤੇ ਦੱਖਣ ਵਲ ਚੀਨ ਦਾ ਕੀਰਨ ਪ੍ਰਾਂਤ ਹੈ। ਇਸਦਾ ਨਾਂ ਹੇਲੁੰਗ ਦਰਿਆ ਪਿਛੇ ਪਿਆ ਹੈ ਜਿਸ ਦਾ ਭਾਵ ਹੈ ਕਾਲਾ ਨਾਗ ਦਰਿਆ ਅਤੇ ਰੂਸ ਵਿਚ ਇਸੇ ਦਰਿਆ ਨੂੰ ਅਮੂਰ ਕਹਿੰਦੇ ਹਨ। ਇਸ ਦਾ ਕੁੱਲ ਰਕਬਾ 4,60,000 ਵ. ਕਿ. ਮੀ. ਅਤੇ ਆਬਾਦੀ 32,810,000 (1983) ਹੈ। ਹਾਰਬਿਨ ਇਸ ਦੀ ਰਾਜਧਾਨੀ ਹੈ।

**ਧਰਾਤਲ**—ਇਸ ਪ੍ਰਾਂਤ ਦਾ ਅੱਧੇ ਤੋਂ ਵੱਧ ਹਿੱਸਾ ਮੰਚੂਰੀਆ ਦੇ ਮੈਦਾਨਾਂ ਨੇ ਮੱਲਿਆ ਹੋਇਆ ਹੈ ਜਿਹੜਾ ਤਿੰਨਾਂ ਪਾਸਿਆਂ ਤੋਂ ਦਰਮਿਆਨੀ ਉਚਾਈ ਵਾਲੀਆਂ ਪੁਰਾਣੀਆਂ ਪਰਬਤੀ ਲੜੀਆਂ ਨਾਲ ਘਿਰਿਆ ਹੋਇਆ ਹੈ। ਇਸ ਦਾ ਵਿਚਕਾਰਲਾ ਭਾਗ ਸੁੰਗਾਰੀ-ਨੈਨ ਦਰਿਆ ਦਾ ਮੈਦਾਨ ਹੈ ਜਿਸਦੇ ਪੱਛਮ ਵਲ ਗ੍ਰੇਟਰ ਖਿੰਗਨ ਲੜੀ ਅਤੇ ਉੱਤਰ ਵਲ ਲੈਸਰ ਖਿੰਗਨ ਲੜੀ ਅਤੇ ਪੂਰਬ ਵਲ ਚੈਂਗਕੁਆਂਗਸੀ ਪਹਾੜ ਤੇ ਲਾਓ-ਜੇ ਪਹਾੜ ਵਾਕਿਆ ਹਨ। ਗ੍ਰੇਟਰ ਖਿੰਗਨ ਲੜੀ ਸਮੁੰਦਰ ਸਤ੍ਹਾ ਤੋਂ ਲਗਭਗ 915 ਮੀ. ਉੱਚੀ ਹੈ ਅਤੇ ਇਸਦੀ ਉਚਾਈ ਉੱਤਰ-ਪੂਰਬ ਵੱਲ ਨੂੰ ਘਟਦੀ ਜਾਂਦੀ ਹੈ ਜੋ ਲੈਸਰ ਖਿੰਗਨ ਤੇ ਜਾ ਕੇ 490 ਮੀ. ਰਹਿ ਜਾਂਦੀ ਹੈ।

**ਜਲ ਪ੍ਰਵਾਹ**—ਪ੍ਰਾਂਤ ਦਾ ਸਭ ਤੋਂ ਲੰਬਾ ਦਰਿਆ ਅਮੂਰ ਹੈ ਜੋ ਅੰਤਰ-ਦੇਸ਼ੀ ਸਰਹੱਦ ਦਾ ਵੀ ਕੰਮ ਦਿੰਦਾ ਹੈ। ਇਸਦੇ ਮੁੱਖ ਸਹਾਇਕ ਦਰਿਆ ਸੁੰਗਾਰੀ ਦਾ ਵੀ ਬਹੁਤਾ ਮਾਰਗ ਇਸ ਪ੍ਰਾਂਤ ਵਿਚ ਹੈ। ਉਸੁਰੀ ਦਰਿਆ ਇਸ ਪ੍ਰਾਂਤ ਦੀ ਚੀਨੀ-ਰੂਸੀ ਸਰਹੱਦ ਬਣਾਉਂਦਾ ਹੈ। ਇਹ ਚੌੜਾ ਦਰਿਆ ਹੈ ਅਤੇ ਧੀਮੀ ਰਫ਼ਤਾਰ ਨਾਲ ਵਗਦਾ ਹੈ ਤੇ ਝੀਲ ਖ਼ਾਂਗਕਾ ਨਾਲ ਇਕ ਸਹਾਇਕ ਦਰਿਆ ਦੁਆਰਾ ਜੁੜਿਆ ਹੋਇਆ ਹੈ।

**ਜਲਵਾਯੂ**—ਸਾਲ ਵਿਚ ਲਗਭਗ 8 ਮਹੀਨੇ ਸਖ਼ਤ ਸਰਦੀ ਪੈਂਦੀ ਹੈ ਕੇਵਲ ਚਾਰ ਕੁ ਮਹੀਨਿਆਂ ਲਈ ਥੋੜੀ ਬਹੁਤ ਗਰਮੀ ਪੈਂਦੀ ਹੈ। ਸਿਰਫ ਚਾਰ ਮਹੀਨਿਆਂ ਵਿਚ ਤਾਪਮਾਨ 10° ਸੈਂ. ਤੋਂ ਉਪਰ ਜਾਂਦਾ ਹੈ। ਔਸਤ ਸਾਲਾਨਾ ਵਰਖਾ 50 ਸੈਂ. ਮੀ. ਹੈ ਜਿਹੜੀ ਕਿ ਜੂਨ ਤੋਂ ਸਤੰਬਰ ਵਿਚਕਾਰ ਹੁੰਦੀ ਹੈ।

**ਬਨਸਪਤੀ ਤੇ ਜੀਵ-ਜੰਤੂ**—ਪਹਿਲਾਂ ਪਹਿਲ ਇਸ ਪ੍ਰਾਂਤ ਵਿਚ ਜੰਗਲ ਹੁੰਦੇ ਸਨ ਪਰ ਬਾਅਦ ਵਿਚ ਇਹ ਖ਼ਤਮ ਕਰ ਦਿਤੇ ਗਏ ਹਨ। ਇਥੇ ਕਈ ਕਿਸਮ ਦੀਆਂ ਜੜੀ-ਬੂਟੀਆਂ ਅਤੇ ਚਾਰੇ ਲਈ ਘਾਹ ਆਦਿ ਮਿਲਦਾ ਹੈ। ਮੈਦਾਨ ਦਾ ਮੱਧ ਸਟੈਪੀ ਤੇ ਪੱਛਮੀ ਹਿੱਸਾ ਖੁਸ਼ਕ ਸਟੈਪੀ ਹੁੰਦਾ ਸੀ ਜੋ ਅੱਜਕਲ੍ਹ ਖੇਤੀਬਾੜੀ ਅਧੀਨ ਹੈ। ਜੰਗਲੀ ਜਾਨਵਰਾਂ ਵਿਚੋਂ ਭੂਰਾ ਰਿੱਛ ਹੀ ਪਰਮੁਖ ਜਾਨਵਰ ਹੈ। ਇਸ ਤੋਂ ਇਲਾਵਾ ਖਰਗੋਸ਼ ਚੂਹੇ ਅਤੇ ਕਾਟੋ ਵਰਗੇ ਹੋਰ ਜੀਵ ਮਿਲਦੇ ਹਨ। ਪੰਛੀਆਂ ਵਿਚ ਵਧੇਰੇ ਕਰਕੇ ਬਾਜ਼ ਦੀ ਕਿਸਮ ਦੇ ਸ਼ਿਕਾਰੀ ਪੰਛੀ ਹੀ ਪਾਏ ਜਾਂਦੇ ਹਨ।

**ਇਤਿਹਾਸ**—ਪੂਰਵ ਇਤਿਹਾਸ ਕਾਲ ਵਿਚ ਇਸ ਇਲਾਕੇ ਦੇ ਉੱਤਰੀ ਹਿੱਸੇ ਵਿਚ ਟੁੰਗਿੰਡ ਨਾਂ ਦੇ ਲੋਕ ਰਹਿੰਦੇ ਸਨ ਜੋ ਸੂਰ ਅਤੇ ਘੋੜੇ ਪਾਲਦੇ ਸਨ। ਪੱਥਰ-ਕਾਲ ਵਿਚ ਸਾਈਬਿਰਿਡਜ਼ ਅਤੇ ਆਇਨਾਇਡਜ਼ ਨਾਂ ਦੇ ਮਛੇਰੇ ਦਰਿਆਵਾਂ ਦੇ ਕੰਢਿਆਂ ਅਤੇ ਤੱਟਾਂ ਤੇ ਰਹਿੰਦੇ ਸਨ। 19ਵੀਂ ਸਦੀ ਤੋਂ ਪਹਿਲਾਂ ਪਹਿਲਾਂ ਇਸ ਇਲਾਕੇ ਵਿਚ ਜੰਗਲ ਜਾਂ ਰੜੇ ਮੈਦਾਨ ਸਨ ਜਿਥੇ ਕੁਝ ਖਾਨਾਬਦੋਸ਼ ਕਬੀਲੇ ਰਹਿੰਦੇ ਸਨ। ਸੰਨ 1650 ਵਿਚ ਰੂਸੀ ਲੋਕਾਂ ਨੇ ਅਮੂਰ ਦੇ ਕੰਢੇ ਇਕ ਕਿਲਾ ਬਣਾਇਆ ਸੀ ਪਰ ਚੀਨੀਆਂ ਨੇ ਇਸ ਇਲਾਕੇ ਤੇ ਆਪਣਾ ਹੱਕ ਸਮਝਕੇ ਇਹ ਕਿਲਾ 1685 ਵਿਚ ਤਬਾਹ ਕਰ ਦਿਤਾ। 1689 ਵਿਚ ਚੀਨ ਤੇ ਰੂਸ ਵਿਚ ਇਕ ਸੰਧੀ ਹੋਈ ਜਿਸ ਨਾਲ ਅਮੂਰ ਦਰਿਆ ਦੇ ਦੋਹਾਂ ਕੰਢਿਆਂ ਦਾ ਇਲਾਕਾ ਚੀਨ ਨੂੰ ਮਿਲ ਗਿਆ। ਇਸ ਤਰ੍ਹਾਂ ਦੋ ਸਦੀਆਂ ਵਾਸਤੇ ਰੂਸ ਦਾ ਪਾਸਾਰ ਬੰਦ ਹੋ ਗਿਆ।

ਸੰਨ 1868 ਵਿਚ ਰੂਸ ਨੇ ਅਮੂਰ ਦਰਿਆ ਦਾ ਉੱਤਰੀ ਇਲਾਕਾ ਆਪਣੇ ਵਿਚ ਸ਼ਾਮਲ ਕਰ ਲਿਆ ਅਤੇ ਇਸ ਤੋਂ ਦੋ ਸਾਲ ਬਾਅਦ ਉਸੁਰੀ ਦਰਿਆ ਦੇ ਪੂਰਬੀ ਖੇਤਰ ਤੋਂ ਲੈ ਕੇ ਜਾਪਾਨ ਤਕ ਦਾ ਇਲਾਕਾ ਵੀ ਆਪਣੇ ਵਿਚ ਮਿਲਾ ਲਿਆ। 1900 ਤੋਂ 1905 ਤਕ ਹੇਲੁੰਗ-ਜ਼ਿਆਂਗ ਤੇ ਰੂਸ ਦਾ ਕਬਜ਼ਾ ਰਿਹਾ। ਬਾਅਦ ਵਿਚ ਇਹ ਚੀਨ ਦੇ ਕੰਟਰੋਲ ਹੇਠਾਂ ਰਿਹਾ ਅਤੇ 18 ਸਤੰਬਰ, 1931 ਨੂੰ ਜਾਪਾਨ ਨੇ ਇਸ ਤੇ ਹਮਲਾ ਕਰਕੇ ਆਪਣੇ ਅਧੀਨ ਕਰ ਲਿਆ। 15 ਅਗਸਤ, 1945 ਨੂੰ ਜਾਪਾਨੀਆਂ ਨੇ ਬਿਨਾਂ ਕਿਸੇ ਸ਼ਰਤ ਰੂਸ ਅੱਗੇ ਆਪਣੇ ਹਥਿਆਰ ਸੁੱਟ ਦਿਤੇ ਅਤੇ ਮੰਚੂਰੀਆਂ ਵਿਚ ਰੂਸੀ ਫ਼ੌਜਾਂ ਦਾਖ਼ਲ ਹੋ ਗਈਆਂ। ਪਰ ਬਾਅਦ ਵਿਚ ਇਨ੍ਹਾਂ ਨੇ ਚੀਨੀ ਲੋਕਾਂ ਦੀ ਮੁਕਤੀ ਫ਼ੌਜ ਨੂੰ ਰਸਤਾ ਬਣਾਉਣ ਲਈ ਖਾਲੀ ਕਰ ਦਿਤਾ। ਸੰਨ 1960 ਵਿਚ ਚੀਨੀ-ਰੂਸੀ ਰਿਫਟ ਪਿੱਛੋਂ ਅੰਤਰ-ਰਾਸ਼ਟਰੀ ਸਰਹੱਦ ਤੇ ਲਗਾਤਾਰ ਝਗੜੇ ਹੁੰਦੇ ਰਹੇ।

**ਆਰਥਿਕਤਾ**—ਇਹ ਇਲਾਕਾ ਚੀਨ ਵਿਚ ਸੋਨੇ ਦੀਆਂ ਖਾਣਾਂ ਲਈ ਸਭ ਤੋਂ ਪ੍ਰਸਿੱਧ ਹੈ। ਇਸ ਪ੍ਰਾਂਤ ਦੇ ਮੁੱਢਲੇ ਪ੍ਰਮੁੱਖ ਉਦਯੋਗ ਆਟੇ ਅਤੇ ਸੋਇਆਬੀਨ ਦੀਆਂ ਮਿਲਾਂ ਅਤੇ ਸਪਿਰਟ ਸਾਫ਼ ਕਰਨ ਦੇ ਕਾਰਖ਼ਾਨੇ ਹਨ। ਸੰਨ 1949 ਤੋਂ ਬਾਅਦ ਨਵੇਂ ਉਦਯੋਗਕ ਕੇਂਦਰ ਦਾ ਵਿਕਾਸ ਹੋਇਆ ਹੈ ਅਤੇ ਲਗਭਗ ਸਾਰੇ ਹੀ ਹਲਕੇ ਉਦਯੋਗ ਸਥਾਪਤ ਕੀਤੇ ਗਏ ਹਨ। ਇਥੋਂ ਦੇ ਲੋਕਾਂ ਦਾ ਦੂਜਾ ਮੁੱਖ ਕਿੱਤਾ ਪਸ਼ੂ ਪਾਲਣ ਦਾ ਹੈ। ਮੀਟ ਅਤੇ ਦੁੱਧ ਤੋਂ ਤਿਆਰ ਕੀਤੀਆਂ ਵਸਤਾਂ ਇਥੋਂ ਦੂਜੇ ਥਾਵਾਂ ਤੇ ਭੇਜੀਆਂ ਜਾਂਦੀਆਂ ਹਨ। ਝੀਲਾਂ ਦੇ ਦਲਦਲੀ ਹਿੱਸਿਆਂ ਵਿਚ ਚਾਵਲ ਦੀ ਖੇਤੀ ਹੁੰਦੀ ਹੈ। ਘਰੇਲੂ ਦਸਤਕਾਰੀ ਦਾ ਕੰਮ ਵੀ ਕਾਫ਼ੀ ਹੁੰਦਾ ਹੈ।

ਇਥੇ ਆਵਾਜਾਈ ਸੜਕਾਂ ਅਤੇ ਰੇਲਾਂ ਦੁਆਰਾ ਹੁੰਦੀ ਹੈ।

**ਲੋਕ**—ਇਸ ਪ੍ਰਾਂਤ ਵਿਚ ਜ਼ਿਆਦਾ ਕਰਕੇ ਚੀਨੀ ਲੋਕ ਰਹਿੰਦੇ ਹਨ ਅਤੇ ਬਾਕੀ ਦਾ 8 ਪ੍ਰਤੀਸ਼ਤ ਮੰਚੂ, ਕੋਰੀਅਨ, ਮੁਸਲਮਾਨ, ਮੰਗੋਲ ਆਦਿ ਨਸਲ ਦੇ ਲੋਕ ਵਸਦੇ ਹਨ। ਇਨ੍ਹਾਂ ਤੋਂ ਬਾਕੀ ਥੋੜ੍ਹੀ ਜਿਹੀ ਗਿਣਤੀ ਵਿਚ ਤਿੱਬਤੀ, ਰੂਸੀ ਤੇ ਯਕੂਤ ਹਨ।

ਹਾਰਬਿਨ ਇਸ ਪ੍ਰਾਂਤ ਦਾ ਇਕ ਪ੍ਰਸਿੱਧ ਵਿਦਿਅਕ ਕੇਂਦਰ ਅਤੇ ਪ੍ਰਾਂਤ ਦਾ ਸਭ ਤੋਂ ਵੱਡਾ ਸ਼ਹਿਰ ਹੈ। ਇਸ ਤੋਂ ਬਾਕੀ ਟਸਿਟਸਿਹਰ ਸ਼ੁਆਂਗ-ਯਾਸ਼ਾਨ, ਚੀਆ-ਮੂ-ਸੂ ਇਸ ਪ੍ਰਾਂਤ ਦੇ ਪ੍ਰਮੁੱਖ ਸਨਅਤੀ ਸ਼ਹਿਰ ਹਨ।

ਹ. ਪੁ.—ਐਨ ਬ੍ਰਿ. ਮੈ. 8 : 741 ; ਐਨ. ਅਮੈ. 1 : 81

**ਹੇਵੁਡ, ਐਲਿਜ਼ਾ :** ਇਸ ਅੰਗਰੇਜ਼ ਲੇਖਿਕਾ ਦਾ ਜਨਮ ਲੰਡਨ ਦੇ ਇਕ ਵਪਾਰੀ ਦੇ ਘਰ ਲਗਭਗ 1693 ਵਿਚ ਹੋਇਆ। ਜੁਆਨੀ ਵਿਚ ਇਸ ਦੀ ਸ਼ਾਦੀ ਅਧੇੜ ਉਮਰ ਦੇ ਇਕ ਪਾਦਰੀ ਵੈਲਨਟਾਇਨ ਹੇਵੁਡ ਨਾਲ ਹੋ ਗਈ ਪਰੰਤੂ ਛੇਤੀ ਹੀ ਤਲਾਕ ਹੋ ਜਾਣ ਕਰਕੇ ਇਹ ਆਪਣੇ ਪਤੀ ਨਾਲੋਂ ਵੱਖ ਹੋ ਕੇ ਐਕਟਰੈਸ ਬਣ ਗਈ। ਇਹ ਉਤੇਜਨਾ-ਪੂਰਨ ਲਿਖਤਾਂ ਕਰਕੇ ਬਦਨਾਮ ਤਾਂ ਹੋ ਗਈ ਪਰ ਇਸ ਨੇ ਇਸਤਰੀ ਨਾਵਲਕਾਰਾਂ ਲਈ ਰਾਹ ਖੋਲ੍ਹ ਦਿੱਤਾ। ਇਸ ਨੇ ਬਹੁਤ ਸਾਰੇ ਨਾਟਕ ਲਿਖੇ ਪਰੰਤੂ ਇਸ ਦੀ ਵਧੇਰੇ ਮਸ਼ਹੂਰੀ ਨਾਵਲ ਲਿਖਣ ਕਰਕੇ ਹੋਈ। ਇਸ ਨੇ ਲਗਭਗ 70 ਨਾਵਲ ਲਿਖੇ ਜੋ ਵਧੇਰੇ ਕਰਕੇ ਰੁਮਾਂਸ ਨਾਲ ਸਬੰਧਤ ਹਨ। ਇਨ੍ਹਾਂ ਵਿਚੋਂ 'ਮੈਮਾਇਰਜ਼ ਆਫ਼ ਐਨ ਆਈਲੈਂਡ ਐਡਜਾਸੈਂਟ ਟੂ ਯੂਟੋਪੀਆ' (1725) ਅਤੇ 'ਦੀ ਸੀਕਰਿਟ ਹਿਸਟਰੀ ਆਫ਼ ਦੀ ਪ੍ਰੈਜ਼ੈਂਟ ਇਨਟਰੀਗਜ਼ ਆਫ਼ ਦੀ ਕੋਰਟ ਆਫ਼ ਕੈਲਾਮੈਨੀਆ' (1727) ਅਜਿਹੇ ਨਾਵਲ ਹਨ ਜਿਨ੍ਹਾਂ ਵਿਚ ਇਸ ਨੇ ਜੀਵਤ ਵਿਅਕਤੀਆਂ ਦੀ ਚਰਚਾ ਕੀਤੀ। ਇਨ੍ਹਾਂ ਲਿਖਤਾਂ ਵਿਰੁਧ ਅਲੈਗਜ਼ਾਂਡਰ ਪੋਪ ਨੇ 'ਦੀ ਡਨਸੀਅਡ' ਲਿਖ ਕੇ ਇਸ ਦੀ ਨਿੰਦਾ ਕੀਤੀ ਅਤੇ ਸਾਵਿਫਟ ਨੇ ਇਸ ਨੂੰ 'ਬੇਵਕੂਫ਼ ਬਦਨਾਮ ਔਰਤ' ਕਿਹਾ। ਇਸ ਨੇ 'ਦੀ ਫੀਮੇਲ ਡਨਸੀਅਡ (1729)' ਰਾਹੀਂ ਇਨ੍ਹਾਂ ਦੋਸ਼ਾਂ ਦਾ ਉੱਤਰ ਦੇਣ ਦਾ ਯਤਨ ਕੀਤਾ।

ਇਸ ਦੀ ਮੌਤ ਲੰਡਨ ਵਿਖੇ 25 ਫ਼ਰਵਰੀ 1756 ਨੂੰ ਹੋਈ।
ਹ. ਪੁ.—ਐਨ. ਬ੍ਰਿ. 11 : 199 ; ਕ. ਯੂ. ਬਾ. 3 : 735

**ਹੈਸ, ਜੈਰਮਾਨ ਹੈਨਰੀ :** ਇਸ ਰਸਾਇਣ-ਵਿਗਿਆਨੀ ਦਾ ਜਨਮ 7 ਅਗਸਤ, 1802 ਨੂੰ ਜੇਨੇਵਾ ਵਿਖੇ ਹੋਇਆ। ਰਸਾਇਣਿਕ ਪ੍ਰਤਿਕਿਰਿਆਵਾਂ ਦੌਰਾਨ ਤਾਪ ਸਬੰਧੀ ਇਸ ਵਲੋਂ ਕੀਤਾ ਗਿਆ ਅਧਿਐਨ ਤਾਪ ਰਸਾਇਣ-ਵਿਗਿਆਨ ਦਾ ਅਧਾਰ ਬਣਿਆ। ਕਈ ਸਾਲ ਦਵਾਈਆਂ ਦਾ ਧੰਦਾ ਕਰਨ ਮਗਰੋਂ ਇਹ 1830 ਵਿਚ ਸੇਂਟ ਪੀਟਰਜ਼ਬਰਗ ਯੂਨੀਵਰਸਿਟੀ ਟੈਕਨੀਕਲ ਇੰਸਟੀਚਿਊਟ ਵਿਖੇ ਰਸਾਇਣ-ਵਿਗਿਆਨ ਦਾ ਪ੍ਰੋਫ਼ੈਸਰ ਬਣ ਗਿਆ। ਇਸ ਦੀਆਂ ਮੁਢਲੀਆਂ ਖੋਜਾਂ ਦਾ ਸਬੰਧ ਖਣਿਜਾਂ ਅਤੇ ਬਾਕੂ (ਹੁਣ ਰੂਸ ਵਿਚ ਐਜ਼ਰਬਾਈਜਾਨ ਵਿਚ) ਦੇ ਨੇੜੇ ਮਿਲੀ ਕੁਦਰਤੀ ਗੈਸ ਨਾਲ ਸੀ। ਇਸ ਨੇ ਚੀਨੀ ਤੋਂ ਸੈਕਰਿਕ ਤੇਜ਼ਾਬ ਹਾਸਲ ਕਰਨ ਲਈ ਇਸ ਦਾ ਆਕਸੀਕਰਨ ਕੀਤਾ। ਇਸ ਨੇ 1834 ਵਿਚ ਰਸਾਇਣ-ਵਿਗਿਆਨ ਸਬੰਧੀ ਕੀਤੇ ਆਪਣੇ ਕੰਮ ਨੂੰ ਪ੍ਰਕਾਸ਼ਿਤ ਕਰਵਾਇਆ, ਜਿਹੜਾ ਰੂਸ ਵਿਚ ਕਈ ਸਾਲਾਂ ਤਕ ਬਤੌਰ ਪਾਠ-ਪੁਸਤਕਾਂ ਦੇ ਪੜ੍ਹਿਆ ਜਾਂਦਾ ਰਿਹਾ।

ਸੰਨ 1840 ਵਿਚ ਇਸ ਦੇ ਨਾਂ ਨਾਲ ਜਾਣੇ ਜਾਣ ਵਾਲੇ ਹੈਸ ਨਿਯਮ ਭਾਵ 'ਸਥਿਰ ਤਾਪ ਸੰਕਲਨ ਨਿਯਮ' ਦੀ ਘੋਸ਼ਣਾ ਕੀਤੀ। ਇਸ ਨਿਯਮ ਅਨੁਸਾਰ ਇਕ ਤੱਤ ਤੋਂ ਦੂਜਾ ਤੱਤ ਪੈਦਾ ਕਰਨ ਲਈ ਲੋੜੀਂਦਾ ਤਾਪ ਹਮੇਸ਼ਾ ਉੱਨਾ ਹੀ ਹੁੰਦਾ ਹੈ ਅਜਿਹਾ ਕਰਨ ਲਈ ਭਾਵੇਂ ਕੰਨੀਆਂ ਹੀ ਸਟੇਜਾਂ ਵਿਚੋਂ ਦੀ ਕਿਉਂ ਨਾ ਲੰਘਣਾ ਪਵੇ। ਹੈਸ ਦੇ ਨਿਯਮ ਨੇ ਆਪਣੇ ਆਪ ਵਿਚ ਪੂਰਨ ਊਰਜਾ-ਸੁਰੱਖਿਅਣ ਨਿਯਮ ਬਾਰੇ ਵੀ ਸੰਕੇਤ ਦੇ ਦਿੱਤਾ ਸੀ ਅਤੇ ਉਨ੍ਹੀਵੀਂ ਸਦੀ ਦੇ ਅੰਤ ਵਿਚ ਸੰਯੁਕਤ ਰਾਜ ਦੇ ਭੌਤਿਕ ਵਿਗਿਆਨੀ ਜੇ. ਡਬਲਿਯੂ. ਗਿਬਜ਼ ਲਈ ਰਸਾਇਣਿਕ ਤਾਪਗਤੀ-ਵਿਗਿਆਨ ਦੇ ਵਿਕਾਸ ਲਈ ਰਸਤੇ ਖੋਲ੍ਹ ਦਿੱਤੇ।

30 ਨਵੰਬਰ, 1850 ਨੂੰ ਸੇਂਟ ਪੀਟਰਜ਼ਬਰਗ (ਹੁਣ ਲੈਨਿਨਗ੍ਰਾਡ) ਵਿਖੇ ਇਸ ਦੀ ਮੌਤ ਹੋ ਗਈ।
ਹ. ਪੁ.—ਐਨ. ਬ੍ਰਿ. ਮਾ. 5 : 16

**ਹੈਸਤੀਆ :** ਇਹ ਇਕ ਮਿਥਿਹਾਸਕ ਯੂਨਾਨੀ ਦੇਵੀ ਹੈ। ਇਸ ਯੂਨਾਨੀ ਸ਼ਬਦ ਦਾ ਅਰਥ ਉਹ 'ਚੁੱਲ੍ਹਾ' ਹੈ, ਜਿਸ ਵਿਚ ਘਰਾਂ ਵਿਚ ਅੱਗ ਜਲਾਈ ਜਾਂਦੀ ਹੈ। ਪੁਰਾਤਨ ਕਾਲ ਵਿਚ ਚੁੱਲ੍ਹਾ ਪਰਿਵਾਰਾਂ ਅਤੇ ਕਬੀਲਿਆਂ ਵਿਚ ਸਾਂਝ ਦਾ ਚਿੰਨ੍ਹ ਸੀ। ਮਨੁੱਖ ਆਪਣਾ ਨਵਾਂ ਪਰਿਵਾਰ ਵਸਾਉਣ ਲਈ ਆਪਣੇ ਮਾਪਿਆਂ ਵਲੋਂ ਅੱਡ ਹੁੰਦੇ ਸਮੇਂ ਕੁਝ ਅਗਨੀ ਨਾਲ ਲੈ ਜਾਂਦਾ ਅਤੇ ਇਸ ਤਰ੍ਹਾਂ ਪਰਿਵਾਰ ਦੀ ਸਾਂਝ ਅੱਗੇ ਤੋਂ ਅੱਗੇ ਤੁਰੀ ਜਾਂਦੀ। ਅੰਤ ਨੂੰ ਚੁੱਲ੍ਹੇ ਦੀ ਅੱਗ ਬਲੀ ਦੇਣ ਸਮੇਂ ਵੀ ਵਰਤੀ ਜਾਣ ਲਗੀ। ਛੇਤੀ ਹੀ ਇਨ੍ਹਾਂ ਵੱਖ ਵੱਖ ਕਾਰਨਾਂ ਕਰਕੇ ਇਸ ਅਗਨੀ ਨੂੰ ਵੈਦਿਕ ਅਗਨੀ ਵਾਂਗ ਪਵਿੱਤਰ ਮੰਨਿਆ ਜਾਣ ਲਗ ਪਿਆ ਅਤੇ ਹੈਸਤੀਆ ਦੀ ਇਕ ਦੇਵੀ ਵਾਂਗ ਪੂਜਾ ਹੋਣ ਲਗੀ।

ਯੂਨਾਨ ਵਿਚ ਹੈਸਤੀਆ ਨੂੰ ਬੜਾ ਸਤਿਕਾਰ ਪ੍ਰਾਪਤ ਸੀ ਕਿਉਂਕਿ ਇਹ ਘਰੇਲੂ ਅਗਨੀ ਦਾ ਚਿੰਨ੍ਹ ਸੀ। ਇਸ ਦੇਵੀ ਦੀ ਘਰੇਲੂ ਅਤੇ ਸਮਾਜਕ ਮਹਾਨਤਾ ਇਹ ਸੀ ਕਿ ਇਹ ਨਾ ਕੇਵਲ ਘਰ ਅਤੇ ਪਰਿਵਾਰ ਬਲਕਿ ਸ਼ਹਿਰ ਦੀ ਰਖਿਅਕ ਸੀ। ਡੈਲਫੀ ਦੀ ਹੈਸਤੀਆ ਦੀ ਵਿਸ਼ੇਸ਼ ਮਹੱਤਤਾ ਹੈ ਕਿਉਂਕਿ ਡੈਲਫੀ ਨੂੰ ਬ੍ਰਹਮੰਡ ਦਾ ਕੇਂਦਰ ਮੰਨਿਆ ਜਾਂਦਾ ਸੀ।

ਹੈਸੀਆਡ ਅਨੁਸਾਰ ਇਹ ਕਰੋਨਸ ਅਤੇ ਰੀਆ ਦੀ ਪਲੇਠੀ ਦੀ ਧੀ ਸੀ। ਬਲੀ ਚੜ੍ਹਾਉਣ ਸਮੇਂ ਪਹਿਲੀ ਅਤੇ ਅੰਤਿਮ ਆਹੂਤੀ ਇਸੇ ਨੂੰ ਦਿਤੀ ਜਾਂਦੀ ਸੀ। ਪਲੈਟੋ ਅਨੁਸਾਰ ਅਪੋਲੋ ਅਤੇ ਪੋਸੀਡਾੱਨ ਦੇਵਤਿਆਂ ਨੇ ਇਸ ਨਾਲ ਵਿਆਹ ਕਰਵਾਉਣ ਦੀ ਇੱਛਾ ਪ੍ਰਗਟ ਕੀਤੀ ਪਰ ਇਸ ਨੇ ਦੋਹਾਂ ਨੂੰ ਇਨਕਾਰ ਕਰ ਦਿਤਾ ਅਤੇ ਆਪਣੇ ਆਪ ਨੂੰ ਜ਼ਿਊਸ ਦੀ ਸੁਰੱਖਿਆ ਹੇਠ ਰੱਖ ਕੇ ਅਤੇ ਦੇਵਤਿਆਂ ਦੇ ਮਾਲਕ ਦੇ ਸਿਰ ਤੇ ਹੱਥ ਰਖਕੇ ਸਹੁੰ ਚੁੱਕੀ ਕਿ ਇਹ ਹਮੇਸ਼ਾ ਕੁਆਰੀ ਰਹੇਗੀ। ਜ਼ਿਊਸ ਨੇ ਇਸ ਨੂੰ ਵਰਦਾਨ ਦਿਤਾ। ਇਸ ਦੇ ਅੱਗੇ ਸਭ ਤੋਂ ਵੱਧ ਬਲੀਆਂ ਦਿਤੀਆਂ ਜਾਂਦੀਆਂ ਹਨ।
ਹ. ਪੁ.—ਕੋਲ. ਐਨ. 9 : 389 ; ਐਨ. ਬ੍ਰਿ. 11 : 464

**ਹੈਸਪੈਰੌਰਨਿਸ :** ਇਹ ਕ੍ਰੀਟੇਸ਼ਸ਼ ਪੀਰੀਅਡ ਦੇ ਨਾ ਉੱਡ ਸਕਣ ਵਾਲੇ, ਚੁੱਭੀਮਾਰ ਪਥਰਾਟ ਪੰਛੀਆਂ ਦੀ ਇਕ ਪ੍ਰਜਾਤੀ ਦਾ ਨਾਂ ਹੈ, ਜਿਹੜੀ ਹੈਸਪੈਰਾੱਰਨਿਥੀਫਾਰਮੀਜ਼ ਵਰਗ ਅਤੇ ਹੈਸਪੈਰਾੱਰਨਿਥਡੀ ਕੁਲ ਵਿਚ ਆਉਂਦੀ ਹੈ। ਇਸ ਦੀਆਂ ਪ੍ਰਸਿੱਧ ਜਾਤੀਆਂ ਹੈਸਪੈਰਾੱਰਨਿਸ ਰੀਗੇਲਿਸ (*Hesperornis regalis*) ਅਤੇ ਹੈਸਪੈਰਾੱਰਨਿਸ ਗਰੈਸਲਿਸ (*Hesperornis gracilis*) ਹਨ। ਹੈਸਪੈਰਾੱਰਨਿਸ ਪੰਛੀ ਵਿਚ ਪੁਰਾਤਨ ਅਤੇ ਵਿਕਸਿਤ ਦੋਹਾਂ ਲੱਛਣਾਂ ਦਾ ਮੇਲ ਸੀ। ਇਸ ਦੇ ਹੇਠਲੇ ਜਬਾੜ੍ਹੇ ਵਿਚ ਦੰਦ ਸਨ। ਉਪਰਲੇ ਜਬਾੜ੍ਹੇ ਦੇ ਦੰਦ ਸਿਰਫ਼ ਪਿਛਲੇ ਹਿੱਸਿਆਂ ਤਕ ਹੀ ਸੀਮਤ ਸਨ। ਇਹ ਸੰਭਾਵਨਾ ਮੰਨੀ ਜਾਂਦੀ ਹੈ ਕਿ ਕਾੱਰਨੀ ਚੁੰਝ, ਜਿਹੜੀ ਕਿ ਪੰਛੀਆਂ ਦੀ ਖ਼ਾਸੀਅਤ ਹੈ, ਜਬਾੜ੍ਹੇ ਦੇ ਅਗਲੇ ਹਿੱਸੇ ਵਿਚ ਨਿਰਮਾਣ ਦੀ ਹਾਲਤ ਵਿਚ ਸੀ ਅਤੇ ਖੰਭ ਵੀ ਕਾਫ਼ੀ ਘਟ ਕੇ ਇਕ ਪਤਲੀ ਤੇ ਮੁੜੀ ਹੋਈ ਹਿਊਮਰਸ ਹੱਡੀ ਦੀ ਸ਼ਕਲ ਵਿਚ ਰਹਿ ਗਏ ਸਨ, ਜਿਹੜੀ ਕਿ ਮੋਢਾ ਗਰਡਲ ਨਾਲ ਢਿੱਲੇ ਤੌਰ ਤੇ ਜੁੜੀ ਹੋਈ ਸੀ। ਇਨ੍ਹਾਂ ਦੀ ਛਾਤੀ ਵਿਚ ਵਿਸ਼ਿਸ਼ਟ ਕੀਲ ਨਹੀਂ ਸੀ। ਜਿਸ ਉਤੇ ਉੱਡਣ ਵਾਲੀਆਂ ਮਜ਼ਬੂਤ ਪੇਸ਼ੀਆਂ ਜੁੜਦੀਆਂ ਹਨ। ਲੱਤਾਂ ਬਹੁਤ ਜ਼ਿਆਦਾ ਮਜ਼ਬੂਤ ਤੇ ਵਿਕਸਿਤ ਸਨ ਜਿਹੜੀਆਂ ਪਾਣੀ ਵਿਚ ਟੁੱਭੀਆਂ ਮਾਰਨ ਅਤੇ ਤੈਰਨ ਵਿਚ ਸਹਾਇਤਾ ਕਰਦੀਆਂ ਸਨ। ਗਰਦਨ ਲੰਬੀ ਤੇ ਪਤਲੀ ਅਤੇ ਸਿਰ ਛੋਟਾ ਸੀ; ਇਹ ਸ਼ਾਇਦ ਦੋਨੋਂ ਪਾਸਿਆਂ ਵਲ ਤੇਜ਼ ਗਤੀ ਕਰਨ ਵਿਚ ਸਹਾਇਤਾ ਕਰਦੀਆਂ ਸਨ।

ਇਸ ਗਰੁੱਪ ਦੇ ਕੋਈ ਨਜ਼ਦੀਕੀ ਸਬੰਧੀ ਨਹੀਂ ਮਿਲਦੇ।
ਹ. ਪੁ.—ਐਨ. ਬ੍ਰਿ. ਮਾ. 5 : 16 ; ਮੈਕ. ਐਨ. ਸ. ਟ. 6 : 426

**ਹੈਂਸਲੋ, ਜਾਨ ਸਟੀਵਨਜ਼ :** ਇਸ ਅੰਗਰੇਜ਼ ਬਨਸਪਤੀ-ਵਿਗਿਆਨੀ ਦਾ ਜਨਮ ਰੋਚੈਸਟਰ ਇਚ 6 ਫ਼ਰਵਰੀ, 1796 ਨੂੰ ਹੋਇਆ। ਇਸ ਦਾ ਝੁਕਾਅ ਬਨਸਪਤੀ-ਵਿਗਿਆਨ ਤੋਂ ਇਲਾਵਾ ਭੂ-ਵਿਗਿਆਨ ਅਤੇ ਚਰਚਾਂ ਦੀ ਸੇਵਾ ਵਲ ਵੀ ਸੀ। ਇਸ ਨੇ ਕੈਂਬਰਿਜ ਯੂਨੀਵਰਸਿਟੀ ਵਿਚ ਬਨਸਪਤੀ-ਵਿਗਿਆਨ ਨੂੰ ਪੜ੍ਹਾਉਣ ਦੇ ਚੰਗੇਰੇ ਢੰਗ ਰਾਹੀਂ ਸ਼ੁਹਰਤ ਹਾਸਲ ਕਰਵਾਈ। ਸੇਂਟ ਜਾਨਜ਼ ਕਾਲਜ ਕੈਂਬਰਿਜ ਤੋਂ 1818 ਵਿਚ ਡਿਗਰੀ ਪ੍ਰਾਪਤ ਕਰਨ ਤੋਂ ਬਾਅਦ ਇਸਨੇ ਪ੍ਰਾਕ੍ਰਿਤਕ ਇਤਿਹਾਸ ਵਲ ਮੁਹਾਰ ਮੋੜੀ ਅਤੇ ਇਕ ਅੰਗਰੇਜ਼ ਪ੍ਰਾਣੀ-ਵਿਗਿਆਨੀ ਐਡਮ ਸੈਜਵਿਕ ਨਾਲ ਮਿਲਕੇ 'ਆਈਜ਼ਲ ਆਫ਼ ਵਿਟ' ਅਤੇ 'ਆਈਜ਼ਲ ਆਫ਼ ਮੈਨ' ਉਪਰ ਭੂ-ਵਿਗਿਆਨਕ ਮੁਹਿੰਮਾਂ ਲੈ ਕੇ ਗਿਆ। ਬਾਅਦ ਵਿਚ ਇਸੇ ਹੀ ਅੰਗਰੇਜ਼ ਸਾਥੀ ਨਾਲ ਮਿਲਕੇ ਇਸ ਨੇ 1821 ਵਿਚ 'ਕੈਂਬਰਿਜ ਫਿਲਾਸੋਫੀਕਲ ਸੋਸਾਇਟੀ' ਦੀ ਸਥਾਪਨਾ ਕੀਤੀ। ਸੰਨ 1822 ਵਿਚ ਕੈਂਬਰਿਜ ਯੂਨੀਵਰਸਿਟੀ ਵਿਖੇ ਪ੍ਰੋਫ਼ੈਸਰ ਆਫ਼ ਮਿਨਰਾਲੋਜੀ ਅਤੇ 1827 ਵਿਚ ਇਸ ਨੂੰ ਪ੍ਰੋਫ਼ੈਸਰ ਆਫ਼ ਬਾਟਨੀ ਦੀ ਪਦਵੀ ਪ੍ਰਾਪਤ ਹੋਈ। ਇਥੇ ਇਸ ਨੇ ਪੜ੍ਹਾਉਣ ਢੰਗ ਦਾ ਇਕ ਨਵਾਂ ਤਰੀਕਾ ਜਾਰੀ ਕੀਤਾ ਜਿਸ ਵਿਚ ਸਿਖਿਆਰਥੀਆਂ ਨੂੰ ਪੌਦੇ ਦੇ ਕੇ ਉਨ੍ਹਾਂ ਦਾ ਨਿਰੀਖਣ ਕਰਕੇ ਉਨ੍ਹਾਂ ਦੀਆਂ ਸੰਰਚਨਾਵਾਂ ਦੇ ਲੱਛਣ ਰਿਕਾਰਡ ਕਰਨ ਲਈ ਕਿਹਾ ਜਾਂਦਾ ਸੀ। ਇਸੇ ਤਰੀਕੇ, ਜਿਸ ਵਿਚ ਅਸਧਾਰਨ ਖੇਤਰੀ ਟੂਰ, ਦਿਲਚਸਪ ਭਾਸ਼ਣ ਅਤੇ ਹੈਂਸਲੋ ਦੇ ਕੁਦਰਤੀ ਜੋਸ਼ ਦਾ ਸੁਮੇਲ ਸੀ, ਨੇ ਕੈਂਬਰਿਜ ਯੂਨੀਵਰਸਿਟੀ ਵਿਚ ਬਨਸਪਤੀ-ਵਿਗਿਆਨ ਨੂੰ ਬਹੁਤ ਹਰਮਨ ਪਿਆਰਾ ਵਿਸ਼ਾ ਬਣਾ ਦਿੱਤਾ। ਚਾਰਲਸ ਡਾਰਵਿਨ ਇਸੇ ਹੀ ਪ੍ਰੋਫ਼ੈਸਰ ਦਾ ਸ਼ਿਸ਼ ਅਤੇ ਦੋਸਤ ਸੀ ਜਿਸ ਨੂੰ ਜੀਵ-ਵਿਗਿਆਨ ਵਿਚ ਬਹੁਤ

ਪ੍ਰਸਿੱਧੀ ਹਾਸਲ ਹੈ ।

ਜ਼ਿਮੀਦਾਰਾਂ ਨੂੰ ਖੇਤੀਬਾੜੀ ਵਿਚ ਨਵੇਂ ਵਿਗਿਆਨਕ ਤਰੀਕੇ ਅਪਨਾਉਣ ਲਈ ਹੈਂਸਲੋ ਨੇ ਖਾਦ ਦੇ ਖ਼ਮੀਰਨ ਉਪਰ ਕਈ ਸਥਾਨਕ ਅਖ਼ਬਾਰਾਂ ਵਿਚ ਪ੍ਰਸਿੱਧ ਲੇਖ ਲਿਖੇ ਅਤੇ ਭਾਸ਼ਣ ਵੀ ਦਿੱਤੇ । ਆਇਰ-ਲੈਂਡ ਦੇ ਇਤਿਹਾਸ ਵਿਚ ਇਕ ਪ੍ਰਸਿੱਧ ਘਟਨਾ ਵਾਪਰੀ (1945-46) ਜਿਸ ਨੂੰ 'ਆਲੂਆਂ ਦਾ ਕਾਲ' ਕਿਹਾ ਜਾਂਦਾ ਹੈ, ਉਸ ਸਮੇਂ ਹੈਂਸਲੋ ਨੇ ਪੀੜਤ ਜ਼ਿਮੀਦਾਰਾਂ ਨੂੰ ਇਹ ਦਿਖਾਇਆ ਕਿ ਕਿਵੇਂ ਉਹ ਗਲ ਰਹੇ ਆਲੂਆਂ ਵਿਚੋਂ ਨਸ਼ਾਸਤਾ ਕੱਢ ਸਕਦੇ ਹਨ । ਇਹ ਵਿਗਿਆਨੀ 16 ਮਈ, 1861 ਨੂੰ ਹਿਚੈਮ ਸਫਾਕ ਵਿਖੇ ਸਵਰਗਵਾਸ ਹੋ ਗਿਆ ।

ਇਸ ਦੀਆਂ ਪ੍ਰਸਿੱਧ ਪ੍ਰਕਾਸ਼ਨਾਵਾਂ ਵਿਚ 'ਏ ਕੈਟਾਲਾਗ ਆਫ਼ ਬ੍ਰਿਟਿਸ਼ ਪਲਾਂਟਸ (1829)' ਅਤੇ 'ਦੀ ਪ੍ਰਿੰਪੀਪਲਜ਼ ਆਫ਼ ਡਿਸਕ੍ਰਿਪਟਿਵ ਐਂਡ ਫ਼ਿਜ਼ਿਆਲੋਜੀਕਲ ਬਾਟਨੀ (1835)' ਸ਼ਾਮਲ ਹਨ ।

ਹ. ਪੁ.—ਐਨ. ਬ੍ਰਿ. 4 : 1032.

**ਹੈੱਸ, ਵਾਲਟਰ ਰੂਡੋਲਫ :** ਇਸ ਪ੍ਰਸਿੱਧ ਸਰੀਰ-ਕਿਰਿਆ-ਵਿਗਿਆਨੀ ਦਾ ਜਨਮ 17 ਮਾਰਚ, 1881 ਨੂੰ ਫਰਾਊਐਨਫੈਲਟ, ਸਵਿਟਜ਼ਰਲੈਂਡ ਵਿਖੇ ਹੋਇਆ । ਇਸ ਨੇ ਸਰੀਰ ਦੇ ਅੰਦਰੂਨੀ ਅੰਗਾਂ ਦੀਆਂ ਕਿਰਿਆਵਾਂ ਦਾ ਨਿਰਧਾਰਨ ਅਤੇ ਉਨ੍ਹਾਂ ਦਾ ਤਾਲਮੇਲ ਕਰਵਾਉਣ ਵਾਲੇ ਦਿਮਾਗ਼ ਦੇ ਕੁਝ ਖ਼ਾਸ ਹਿੱਸਿਆਂ ਦੇ ਕੰਮਾਂ ਦੀ ਖੋਜ ਕੀਤੀ ਅਤੇ ਇਸੇ ਖੋਜ ਲਈ ਇਸ ਨੂੰ (ਆਨਟੋਨਉ ਏਮਾਜ਼ ਮੂਨੀਸ਼ ਨਾਲ) 1949 ਵਿਚ ਨੋਬਲ ਪ੍ਰਾਈਜ਼ ਮਿਲਿਆ । ਸੰਨ 1906-12 ਤਕ ਇਹ ਅੱਖਾਂ ਦਾ ਡਾਕਟਰ ਰਿਹਾ ਅਤੇ ਫਿਰ ਇਸ ਨੇ ਬੋਨ ਯੂਨੀਵਰਸਿਟੀ ਤੋਂ ਸਰੀਰ-ਕਿਰਿਆ ਦਾ ਅਧਿਐਨ ਕੀਤਾ । ਸੰਨ 1917-51 ਤਕ ਇਹ ਜ਼ੂਰਿਕ ਯੂਨੀਵਰਸਿਟੀ ਵਿਚ ਸਰੀਰ-ਕਿਰਿਆ ਦਾ ਪ੍ਰੋਫ਼ੈਸਰ ਅਤੇ ਫ਼ਿਜ਼ਿਆੱ-ਲੋਜੀਕਲ ਇੰਸਟੀਚਿਊਟ ਦਾ ਡਾਇਰੈਕਟਰ ਰਿਹਾ । ਫਿਰ ਇਸ ਦੀ ਰੁਚੀ ਸਵਾਧੀਨ-ਨਾੜੀ-ਸਿਸਟਮ ਵਲ ਵਧ ਗਈ, ਖ਼ਾਸ ਕਰਕੇ ਉਨ੍ਹਾਂ ਨਾੜੀਆਂ ਵਲ ਜਿਹੜੀਆਂ ਦਿਮਾਗ਼ ਦੇ ਅਧਾਰ ਤੋਂ ਸ਼ੁਰੂ ਹੋ ਕੇ ਸਾਰੀ ਸੁਖਮਨਾ ਵਿਚ ਜਾਂਦੀਆਂ ਹਨ, ਜਿਹੜੀ ਅੱਗੋਂ ਸਵੈ-ਚਾਲਿਤ-ਕਿਰਿਆਵਾਂ, ਜਿਵੇਂ ਪਾਚਨ, ਮਲ-ਤਿਆਗ ਆਦਿ ਨੂੰ ਕੰਟਰੋਲ ਕਰਦੀ ਹੈ ।

ਬਿੱਲੀਆਂ ਅਤੇ ਕੁੱਤਿਆਂ ਦੇ ਦਿਮਾਗ਼ ਦੇ ਕੁਝ ਖ਼ਾਸ ਹਿੱਸਿਆਂ ਨੂੰ ਇਲੈਕਟ੍ਰੋਡਾਂ ਨਾਲ ਉਤੇਜਿਤ ਜਾਂ ਖ਼ਰਾਬ ਕਰਨ ਨਾਲ ਇਸ ਨੇ ਇਹ ਸਿੱਧ ਕੀਤਾ ਕਿ ਸਵਾਧੀਨ ਕੰਮਾਂ ਦੀ ਸੀਟ ਦਿਮਾਗ਼ ਦੇ ਅਧਾਰ ਤੇ ਆੱਬਲਾਂਗੇਟਾ ਅਤੇ ਡਾਈਐਨਸੈਫੈਲਾੱਨ, ਖ਼ਾਸ ਕਰਕੇ ਇਸ ਦੇ ਹਾਈ-ਪੋਥੇਲੇਮਸ ਹਿੱਸੇ ਵਿਚ ਹੁੰਦੀ ਹੈ । ਇਸ ਨੇ ਹਰ ਕੰਮ ਦੇ ਕੰਟਰੋਲ ਕੇਂਦਰਾਂ ਦਾ ਇਕ ਅਜਿਹਾ ਨਕਸ਼ਾ ਤਿਆਰ ਕੀਤਾ ਕਿ ਕੁੱਤੇ ਦੇ ਹਾਈਪੋਥੈਲੇਮਸ ਦੇ ਖ਼ਾਸ ਹਿੱਸਿਆਂ ਨੂੰ ਉਤੇਜਿਤ ਕਰਕੇ ਉਸਤੋਂ ਬਿੱਲੀ ਵਾਂਗ ਵਰਤਾਓ ਕਰਵਾ ਲਿਆ ।

ਇਸ ਦੀਆਂ ਲਿਖਤਾਂ ਵਿਚੋਂ ਇਕ ਪ੍ਰਸਿੱਧ ਕਿਤਾਬ 'ਦੀ ਬਾਇਆੱਲੋਜੀ ਆਫ਼ ਮਾਈਂਡ (1964)' ਹੈ ।

ਹ. ਪੁ—ਐਨ. ਬ੍ਰਿ. ਮਾ. 5 : 17

**ਹੈੱਸ, ਵਿਕਟਰ ਫਰਾਂਸਿਸ :** ਇਹ ਆਸਟਰੀਆ ਦਾ ਇਕ ਪ੍ਰਸਿੱਧ ਭੌਤਿਕ-ਵਿਗਿਆਨੀ ਸੀ ਜਿਸ ਨੇ ਸੀ. ਡੀ. ਐਂਡਰਸਨ ਨਾਲ ਮਿਲ ਕੇ 1936 ਵਿਚ ਪੁਲਾੜੀ ਵਿਕੀਰਨ (ਕਾੱਸਮਿਕ ਰੇਡੀਏਸ਼ਨ) ਦਾ ਪਤਾ ਲਾਇਆ ਅਤੇ ਦੋਹਾਂ ਨੇ ਨੋਬਲ ਪੁਰਸਕਾਰ ਪ੍ਰਾਪਤ ਕੀਤਾ । ਇਸ ਦਾ ਜਨਮ 24 ਜੂਨ, 1883 ਨੂੰ ਸ਼ਲਾਸ ਵਾਲਡਸਟਾਈਨ ਵਿਖੇ ਹੋਇਆ । ਸੰਨ 1920 ਵਿਚ ਇਹ ਗਰਾਟਸ ਵਿਖੇ ਇਕ ਸਹਾਇਕ ਪ੍ਰੋਫ਼ੈਸਰ ਲਗ ਗਿਆ । ਸੰਨ 1921 ਵਿਚ ਇਸ ਨੂੰ ਅਮਰੀਕਾ ਦੀ ਰੇਡੀਅਮ ਕਾਰ-ਪੋਰੇਸ਼ਨ ਦੀ ਖੋਜ ਪ੍ਰਯੋਗਸ਼ਾਲਾ ਦਾ ਡਾਇਰੈਕਟਰ ਲਾਇਆ ਗਿਆ । ਸੰਨ 1925 ਵਿਚ ਇਹ ਗਰਾਟਸ ਵਿਖੇ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਲਗ ਗਿਆ ਅਤੇ 1931 ਵਿਚ ਇਹ ਇਨਜ਼ਬਰੁਕ ਵਿਖੇ ਰੇਡੀਏਸ਼ਨ ਖੋਜ ਸੰਸਥਾ ਵਿਚ ਪ੍ਰੋਫ਼ੈਸਰ ਅਤੇ ਵਿਭਾਗ ਦਾ ਹੈੱਡ ਲਗ ਗਿਆ ।

ਇਸ ਦੀ ਮੁੱਖ ਖੋਜ ਰੇਡੀਓ-ਐਕਟਿਵਤਾ ਅਤੇ ਵਾਯੂਮੰਡਲੀ ਬਿਜਲੀ ਦੇ ਸਬੰਧ ਵਿਚ ਸੀ । ਇਸ ਨੇ ਇਹ ਵੀ ਸਾਬਤ ਕਰ ਦਿੱਤਾ ਕਿ ਵੇਧੀ ਕਿਰਨਾਂ ਪੁਲਾੜ ਵਿਚੋਂ ਧਰਤੀ ਦੇ ਵਾਯੂਮੰਡਲ ਵਿਚ ਆ ਦਾਖ਼ਲ ਹੁੰਦੀਆਂ ਹਨ । ਵਿਕੀਰਨ ਬਾਰੇ ਖੋਜ ਹੋਈ ਜਿਸ ਨੂੰ 1925 ਵਿਚ ਆਰ. ਏ. ਮਿਲੀਕਾਨ ਨੇ ਪੁਲਾੜੀ ਵਿਕੀਰਨਾਂ ਦਾ ਨਾਂ ਦਿੱਤਾ । ਸਿੱਟੇ ਵਜੋਂ ਐਂਡਰਸਨ ਨੇ ਪਾਜ਼ਿਟ੍ਰਾੱਨ ਜਾਂ ਧਨਾਤਮਕ ਤੌਰ ਤੇ ਚਾਰਜਿਤ ਇਲੈਕਟ੍ਰਾੱਨਾਂ ਦਾ ਪਤਾ ਲਾਇਆ ਅਤੇ ਇਸ ਤਰ੍ਹਾਂ ਭੌਤਿਕ-ਵਿਗਿਆਨ ਦੇ ਖੋਜ ਖੇਤਰ ਵਿਚ ਇਹ ਇਕ ਮੀਲ-ਪੱਥਰ ਸੀ ।

ਇਸ ਦੀ ਮੌਤ 17 ਦਸੰਬਰ, 1964 ਨੂੰ ਨਿਊਯਾਰਕ ਵਿਚ ਮਾਊਂਟ ਵਰਨਨ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. 11 : 531

**ਹੈ ਸ਼ਿਰਸ (ਹਯ ਸ਼ਿਰਸ, ਹਯ ਸ਼ੀਰਸ਼) :** ਇਸ ਦਾ ਅਰਥ ਹੈ 'ਘੋੜੇ ਦੇ ਸਿਰ ਵਾਲਾ' । ਇਸ ਬਾਰੇ ਮਹਾਂ ਭਾਰਤ ਵਿਚ ਇਸ ਤਰ੍ਹਾਂ ਆਉਂਦਾ ਹੈ ਕਿ "ਔਰਵ ਰਿਸ਼ੀ ਨੇ ਆਪਣੇ ਕ੍ਰੋਧ ਦੀ ਅੱਗ ਨੂੰ ਸਮੁੰਦਰ ਵਿਚ ਸੁੱਟਿਆ ਅਤੇ ਉਥੋਂ ਇਕ ਬਹੁਤ ਵੱਡਾ ਹਯ-ਸ਼ਿਰਸ ਬਣ ਗਿਆ, ਜਿਹੜਾ ਕਿ ਅੱਗ ਬਰਸਾਉਂਦਾ ਹੈ ਅਤੇ ਪਾਣੀਆਂ ਨੂੰ ਪੀ ਜਾਂਦਾ ਹੈ । ਇਸ ਨੂੰ ਹੀ ਉਹੀ ਜਾਣਦੇ ਹਨ, ਜਿਨ੍ਹਾਂ ਨੂੰ ਵੇਦ ਦੀ ਸੂਝ ਹੈ ।" ਇਹ 'ਵਿਸ਼ਨੂੰ ਦਾ ਇਕ ਰੂਪ' ।

ਭਾਗਵਤ ਪੁਰਾਣ ਵਿਚ ਬ੍ਰਹਮਾ ਨੇ ਇਉਂ ਦੱਸਿਆ ਹੈ, "ਮੇਰੇ ਯੱਗ ਵਿਚ ਭਗਵਤ ਆਪ ਹੀ ਹਯ-ਸ਼ੀਰਸ਼ ਸੀ ਜਾਂ ਇਉਂ ਕਿਹਾ ਜਾਏ ਕਿ ਉਹ ਯੱਗ ਦਾ ਨਰ ਰੂਪ ਸੀ, ਜਿਸ ਦਾ ਰੰਗ ਸੁਨਹਿਰੀ ਹੈ ਅਤੇ ਜਿਸ ਦਾ ਸਰੀਰ ਯੱਗ ਸਾਮਗ੍ਰੀ ਤੇ ਵੇਦਾਂ ਤੋਂ ਬਣਿਆ ਹੈ ਅਤੇ ਜਿਸ ਦੀ ਰੂਹ ਦੇਵਤਿਆਂ ਵਾਲੀ ਹੈ । ਜਦੋਂ ਉਹ ਸਾਹ ਲੈਂਦਾ ਹੈ ਤਾਂ ਉਸ ਦੀਆਂ ਨਾਸਾਂ ਵਿਚੋਂ ਮਧੁਰ ਸ਼ਬਦ ਝਰਨੇ ਹਨ ।"

ਹ. ਪੁ.—ਹਿੰ. ਮਿ. ਕੋ.

**ਹੈਸੈ, ਹਰਮਨ :** ਇਹ ਜਰਮਨੀ ਦਾ ਪ੍ਰਸਿੱਧ ਨਾਵਲਕਾਰ ਅਤੇ ਕਵੀ ਹੋਇਆ ਹੈ, ਜਿਸ ਨੇ 1946 ਦਾ ਸਾਹਿਤ ਦਾ ਨੋਬਲ ਪੁਰਸਕਾਰ ਪ੍ਰਾਪਤ ਕੀਤਾ । ਇਸ ਦੀਆਂ ਲਿਖਤਾਂ ਦਾ ਮੂਲ ਧੁਰਾ ਮਨੁੱਖ ਵਲੋਂ ਰੂੜ੍ਹੀ-ਵਾਦੀ ਰੀਤਾਂ ਨੂੰ ਤੋੜਕੇ ਆਪਣੇ ਆਪੇ ਦੀ ਪਛਾਣ ਕਰਨਾ ਹੈ । ਇਸ ਦਾ ਜਨਮ 2 ਜੁਲਾਈ, 1877 ਨੂੰ ਵੁਰਟੈਮਬਰਗ ਵਿਚ ਕਾਲਵ ਵਿਖੇ ਹੋਇਆ । ਇਸਦਾ ਪਿਤਾ ਏਸ਼ੀਆ ਵਿਚ ਇਕ ਮਿਸ਼ਨਰੀ ਵਜੋਂ ਕੰਮ ਕਰਦਾ ਰਿਹਾ ਸੀ । ਉਸ ਨੇ ਹੈਸੈ ਨੂੰ ਮੌਲ-ਬ੍ਰੌਨ ਦੇ ਧਰਮ-ਵਿਦਆਲੇ ਵਿਚ ਦਾਖ਼ਲ ਕਰਵਾਇਆ । ਇਹ ਇਕ ਬਹੁਤ ਸੁਘੜ ਵਿਦਿਆਰਥੀ ਸੀ, ਪਰ ਛੇ ਮਹੀਨੇ ਮਗਰੋਂ ਹੀ ਘੋਰ ਨਿਰਾਸ਼ਾ ਵਿਚ ਉਥੋਂ ਭੱਜ ਨਿਕਲਿਆ । ਅੰਤ ਵਿਚ ਇਸ ਦੇ ਪਿਤਾ ਨੇ ਇਸ ਨੂੰ ਉਥੋਂ ਹਟਾ ਲਿਆ । ਇਹ ਆਮ ਸਕੂਲਾਂ ਵਿਚ ਵੀ ਚਲ ਨਹੀਂ ਸਕਿਆ । ਇਸ ਲਈ ਪਹਿਲਾਂ ਇਹ ਇਕ ਟਾਵਰ-ਕਲਾੱਕ ਫੈਕਟਰੀ ਵਿਚ ਅਤੇ ਫਿਰ ਟਿਊਬਿੰਗੇਨ ਵਿਖੇ ਇਕ ਕਿਤਾਬਾਂ ਦੀ ਦੁਕਾਨ ਵਿਚ ਕੰਮ ਕਰਨ ਲੱਗ ਪਿਆ । ਰੂੜ੍ਹੀਵਾਦੀ



ਹਰਮਨ ਹੈਸੈ

ਸਕੂਲੀ ਪੜ੍ਹਾਈ ਵਿਰੁਧ ਆਪਣੀ ਨਿਰਾਸ਼ਾ ਦਾ ਪ੍ਰਗਟਾਵਾ ਇਸ ਨੇ ਆਪਣੀ ਪੁਸਤਕ 'ਅਨਟਰਮ ਰੈਡ' (1906 ; ਅੰਗ. ਅਨੁ. 'ਬੀਨੀਥ ਦੀ ਵ੍ਹੀਲ') ਵਿਚ ਕੀਤਾ, ਜਿਸ ਵਿਚ ਇਕ ਬਹੁਤ ਹੀ ਹੁਸ਼ਿਆਰ ਵਿਦਿਆਰਥੀ ਆਪਣੇ ਆਪ ਨੂੰ ਤਬਾਹ ਕਰਦਾ ਦਿਖਾਇਆ ਗਿਆ ਹੈ।

ਭਾਵੇਂ ਹੈਸੇ ਅਕਾਦਮਿਕ ਸੰਸਾਰ ਤੋਂ ਦੂਰ ਹੀ ਰਿਹਾ ਪਰ ਇਸਨੇ ਬਹੁਤ ਕੁਝ ਪੜ੍ਹਿਆ ਅਤੇ ਸਾਹਿਤਕ ਖੇਤਰਾਂ ਵਿਚ ਬੜਾ ਸਰਗਰਮ ਰਿਹਾ। 1904 ਤੱਕ ਪੁਸਤਕਾਂ ਵੇਚਣ ਦੇ ਕੰਮ ਵਿਚ ਲਗੇ ਰਹਿਣ ਮਗਰੋਂ ਇਹ ਇਕ ਆਜ਼ਾਦ ਲੇਖਕ ਬਣ ਗਿਆ ਅਤੇ ਕਿੰਨਿਆਂ ਹੀ ਰਸਾਲਿਆਂ ਵਿਚ ਕੰਮ ਕੀਤਾ। ਉਦੋਂ ਹੀ ਇਸ ਨੇ ਇਕ ਅਸਫਲ ਅਤੇ ਮਾਯੂਸ ਲੇਖਕ ਬਾਰੇ ਆਪਣਾ ਪਹਿਲਾ ਨਾਵਲ 'Peter Camenzind' (ਅੰਗ. ਅਨੁ. 1961) ਲਿਖਿਆ। ਆਪਣੇ ਆਪੇ ਦੀ ਅੰਦਰੂਨੀ ਅਤੇ ਬਾਹਰੀ ਭਾਲ ਦੇ ਸਿੱਟੇ ਵਜੋਂ ਇਸ ਦੇ ਅਗਲੇ ਦੋ ਨਾਵਲ 'Gertrud' (1910) ਅਤੇ 'Rosshalde' (1914) ਹੋਂਦ ਵਿਚ ਆਏ। ਉਨ੍ਹਾਂ ਸਾਲਾਂ ਵਿਚ ਹੀ ਇਹ ਭਾਰਤ ਆਇਆ ਅਤੇ ਪੂਰਬੀ ਰਹੱਸਵਾਦ ਤੋਂ ਪ੍ਰਭਾਵਤ ਹੋ ਕੇ ਇਸ ਨੇ ਮਹਾਤਮਾ ਬੁੱਧ ਦੇ ਮੁੱਢਲੇ ਜੀਵਨ ਸਬੰਧੀ ਆਪਣਾ ਪ੍ਰਸਿੱਧ ਸੰਗੀਤਕ ਨਾਵਲ 'ਸਿਧਾਰਥ' (1922) ਲਿਖਿਆ।

ਪਹਿਲੇ ਸੰਸਾਰ ਯੁੱਧ ਦੌਰਾਨ ਹੈਸੇ ਸਵਿਟਜ਼ਰਲੈਂਡ ਚਲਾ ਗਿਆ। 1919 ਵਿਚ ਇਹ ਉੱਥੇ ਪੱਕੇ ਤੌਰ ਤੇ ਰਹਿਣ ਲਗ ਪਿਆ ਅਤੇ 1923 ਵਿਚ ਉਥੋਂ ਦਾ ਸ਼ਹਿਰੀ ਬਣ ਕੇ ਮਾਂਟੈਗਨੋਲਾ ਨਾਂ ਦੇ ਛੋਟੇ ਜਿਹੇ ਕਸਬੇ ਵਿਚ ਆਬਾਦ ਹੋ ਗਿਆ। ਇਸ ਨੇ ਜੰਗ ਅਤੇ ਕੌਮਪਰਸਤੀ ਵਿਰੁੱਧ ਖ਼ੂਬ ਲਿਖਿਆ। ਜਰਮਨੀ ਦੇ ਜੰਗੀ ਕੈਦੀਆਂ ਲਈ ਇਸ ਨੇ ਇਕ ਰਸਾਲੇ ਦਾ ਸੰਪਾਦਨ ਵੀ ਕੀਤਾ। ਜੰਗ ਦੁਆਰਾ ਹੋਈ ਯੂਰਪ ਦੀ ਤਬਾਹੀ ਅਤੇ ਇਸ ਦੇ ਆਪਣੇ ਪਰਵਾਰ ਦੇ ਮੈਂਬਰਾਂ ਦੀ ਬਿਮਾਰੀ ਅਤੇ ਮੌਤ ਦੇ ਪ੍ਰਭਾਵ ਅਧੀਨ ਹੈਸੇ ਵੀ ਮਨੋਰੋਗੀ ਹੋ ਗਿਆ। ਇਸ ਦਾ ਨਾਵਲ 'Demian' (1919) ਇਸੇ ਮਨੋ-ਦਸ਼ਾ ਬਾਰੇ ਹੈ, ਜਿਸ ਨਾਲ ਇਹ ਸਾਰੇ ਯੂਰਪ ਵਿਚ ਪ੍ਰਸਿੱਧ ਹੋ ਗਿਆ। ਉਸ ਤੋਂ ਮਗਰੋਂ ਇਸ ਦੀਆਂ ਰਚਨਾਵਾਂ ਅੰਦਰਵਰਤੀ, ਬਾਹਰਵਰਤੀ, ਆਦਰਸ਼ਕ ਅਤੇ ਚੌਨ੍ਹਵਾਦੀ ਵਿਸ਼ਿਆਂ ਨਾਲ ਸਬੰਧਤ ਸਨ। ਮਨੁੱਖੀ ਫ਼ਿਤਰਤ ਦਾ ਦਵੰਦ ਹੈਸੇ ਦੀਆਂ ਕਿਰਤਾਂ ਦਾ ਮੂਲ ਧੁਰਾ ਹੈ।

ਹੈਸੇ ਦੀਆਂ ਹੋਰ ਰਚਨਾਵਾਂ ਵਿਚ 'Der Steppewolf' 1927) 'Narziss und Goldmund' (1930; ਅੰਗ. ਅਨੁ. ਡੈਥ ਐਂਡ ਦੀ ਲਵਰ') ਅਤੇ 'Die Morgenlandfarht' 1932); ਸ਼ਾਮਲ ਹਨ। ਇਸਦੇ ਅੰਤਲੇ ਅਤੇ ਸੱਭ ਤੋਂ ਲੰਬੇ ਨਾਵਲ Das Glasperlenspiel' (1943; ਅੰਗ. ਅਨੁ. 'ਮੈਜਿਸਟਰ ਲੁਦੀ') ਉੱਤੇ ਇਸ ਨੂੰ ਨੋਬਲ ਪੁਰਸਕਾਰ ਪ੍ਰਾਪਤ ਹੋਇਆ। ਇਹ ਨਾਵਲ ਵੀ ਮਨੁੱਖੀ ਦਵੰਦ ਬਾਰੇ ਹੀ ਹੈ। ਇਸ ਵਿਚ ਹੈਸੇ ਦੀਆਂ ਅੰਤਲੇ ਹਫਤੇ ਤੱਕ ਦੀਆਂ ਲਿਖੀਆਂ ਹੋਈਆਂ ਗਮਗੀਨ ਕਵਿਤਾਵਾਂ ਵੀ ਸ਼ਾਮਲ ਕੀਤੀਆਂ ਗਈਆਂ ਹਨ। ਇਸ ਲੇਖਕ ਸਬੰਧੀ ਕਿੰਨੀਆਂ ਹੀ ਜੀਵਨੀਆਂ ਲਿਖੀਆਂ ਗਈਆਂ ਹਨ।

9 ਅਗਸਤ, 1962 ਨੂੰ ਸਵਿਟਜ਼ਰਲੈਂਡ ਵਿਚ ਮਾਂਟੈਗਨੋਲਾ ਵਿਖੇ ਇਸ ਉੱਚ ਕੋਟੀ ਦੇ ਲੇਖਕ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 18 ; ਐਨ. ਅਮੈ. ; ਕੋਲ. ਐਨ. 9 : 387

**ਹੈਸੇ, ਫ਼ਰੈਡ ਵੈਲੇਸ, ਜੂਨੀਅਰ :** ਅਪੋਲੋ 13 ਮਿਸ਼ਨ (11 ਤੋਂ 17 ਅਪ੍ਰੈਲ, 1970) ਵਿਚ ਭਾਗ ਲੈਣ ਵਾਲੇ ਸੰਯੁਕਤ ਰਾਜ ਦੇ ਇਸ ਹਵਾ-ਬਾਜ਼ ਦਾ ਜਨਮ 14 ਨਵੰਬਰ, 1933 ਨੂੰ ਬਿਲਕਸੀ ਵਿਖੇ ਹੋਇਆ। ਇਸ ਮਿਸ਼ਨ ਦਾ ਉਦੇਸ਼ ਚੰਦਰਮਾ ਉਤੇ ਉਤਰਨ ਦਾ ਸੀ ਪਰੰਤੂ ਸਰਵਿਸ ਮਾਡਿਊਲ ਦੇ ਈਂਧਨ ਆਕਸੀਜਨ ਸੈੱਲ ਟੈਂਕ ਵਿਚ ਵਿਗਾੜ ਪੈ ਜਾਣ ਕਾਰਨ ਇਸ ਨੂੰ ਰੱਦ ਕਰਨਾ ਪਿਆ। ਬੇਸ਼ਕ ਇਸ ਮਿਸ਼ਨ ਦੇ ਸਾਰੇ ਮੈਂਬਰ ਹੈਸੈ ਜਾਨ ਐਲ.; ਸਵਿਗਰਟ, ਜੂਨੀਅਰ ਅਤੇ ਕਮਾਂਡਰ ਜੇਮਜ਼ ਏ. ਲਾਵੈਲ ਜੂਨੀਅਰ, ਠੀਕ ਠਾਕ ਧਰਤੀ ਉਤੇ ਵਾਪਸ ਉਤਰ ਆਏ ਪਰ ਫਿਰ ਵੀ ਲੂਨਰ ਮਾਡਿਊਲ ਦੇ ਅੰਦਰ ਜੀਵਨ-ਸਹਾਇਕ ਸਿਸਟਮ ਦਾ ਇਸਤੇਮਾਲ ਕਰਨਾ ਪਿਆ।



ਫਰੈਡ ਵੈਲੇਸ ਹੈਸੈ, ਜੂਨੀਅਰ

**ਹੈਹਯ :** ਖਿਆਲ ਕੀਤਾ ਜਾਂਦਾ ਹੈ ਕਿ ਇਸ ਨਾਂ ਦੀ ਵਿਉਤਪਤੀ 'ਹਯ' (ਘੋੜਾ) ਸ਼ਬਦ ਤੋਂ ਹੋਈ ਹੈ। ਚੰਦਰ ਵੰਸ਼ ਦੇ ਇਕ ਰਾਜਕੁਮਾਰ ਯਦੂ ਦੇ ਪੜਪੋਤੇ ਨੂੰ ਵੀ ਹੈਹਯ ਕਿਹਾ ਜਾਂਦਾ ਹੈ। ਇਸ ਤੋਂ ਬਿਨਾਂ ਇਹ ਇਕ ਕਬੀਲੇ ਜਾਂ ਜਾਤੀ ਦਾ ਨਾਂ ਵੀ ਮੰਨਿਆ ਜਾਂਦਾ ਹੈ ਜਿਨ੍ਹਾਂ ਦਾ ਸਬੰਧ ਮੀਥੀਅਨ ਕੌਮ ਨਾਲ ਜੋੜਿਆ ਜਾਂਦਾ ਹੈ। ਵਿਸ਼ਨੂੰ ਪੁਰਾਣ ਇਨ੍ਹਾਂ ਨੂੰ ਯਦੂ ਵੰਸ਼ ਦੇ 'ਹੈਹਯਾਂ' ਦੀ ਸੰਤਾਨ ਦੇ ਰੂਪ ਵਿਚ ਪੇਸ਼ ਕਰਦਾ ਹੈ ਪਰੰਤੂ ਆਮ ਤੌਰ ਤੇ ਇਨ੍ਹਾਂ ਨੂੰ ਦੁਰੇਡੇ ਕਬੀਲਿਆਂ ਨਾਲ ਸਬੰਧਤ ਕੀਤਾ ਜਾਂਦਾ ਹੈ। ਵਾਯੂ ਪੁਰਾਣ ਅਤੇ ਦੂਜੇ ਪੁਰਾਣਾਂ ਵਿਚ ਇਨ੍ਹਾਂ ਕਬੀਲਿਆਂ ਦੇ ਪੰਜ ਵੱਡੇ ਭਾਗਾਂ ਦੇ ਨਾਂ ਇਸ ਤਰ੍ਹਾਂ ਦਿੱਤੇ ਗਏ ਹਨ—ਤਾਲ-ਜੰਘ, ਵੀਤੀਹੋਤ੍ਰ, ਆਵੰਤੀ, ਤੁੰਡੀਕੇਰ ਤੇ ਜਾਤ ਜਾਂ ਸੁਜਾਤ। ਇਨ੍ਹਾਂ ਨੇ ਬਾਹੂ ਜਾਂ ਬਾਹੁਕ ਨਾਂ ਦੇ ਰਾਜੇ ਨੂੰ ਜਿੱਤ ਲਿਆ ਸੀ, ਜਿਹੜਾ ਕਿ ਰਾਜੇ ਹਰਿਸ਼ਚੰਦਰ ਦੇ ਵੰਸ਼ ਦਾ ਸੀ ਭਾਵੇਂ ਕਿ ਬਾਅਦ ਵਿਚ ਉਸ ਦੇ ਪੁੱਤਰ ਨੇ ਇਨ੍ਹਾਂ ਨੂੰ ਕਈ ਹੋਰ ਕਬੀਲਿਆਂ ਸਮੇਤ ਜਿੱਤ ਲਿਆ ਸੀ।

ਮਹਾਂਭਾਰਤ ਅਨੁਸਾਰ ਇਹ ਮਨੂੰ ਦੇ ਇਕ ਪੁੱਤਰ ਸ਼ਯਤੀ ਦੀ ਸੰਤਾਨ ਸਨ। ਇਨ੍ਹਾਂ ਦੁਆਬੇ ਉੱਪਰ ਹਮਲੇ ਕੀਤੇ ਅਤੇ ਕਾਸ਼ੀ ਉੱਪਰ ਅਧਿਕਾਰ ਜਮਾ ਲਿਆ। ਬਾਅਦ ਵਿਚ ਇਨ੍ਹਾਂ ਨੂੰ ਉਸੇ ਰਾਜੇ ਦਿਵੋਦਾਸ ਦੇ ਪੋਤਰੇ ਪ੍ਰਤਰਦਨ ਨੇ 'ਹੈਹਯਾਂ' ਦਾ ਨਾਸ਼ ਕਰਕੇ ਕਾਂਸ਼ੀ ਤੇ ਆਪਣਾ ਰਾਜ ਮੁੜ ਸਥਾਪਤ ਕਰ ਲਿਆ ਸੀ। ਹਜ਼ਾਰ ਬਾਹਾਂ ਵਾਲਾ ਅਰਜੁਨ ਕਾਰਤਵੀਰਯ ਹੈਹਯਾਂ ਦਾ ਹੀ ਰਾਜਾ ਸੀ, ਜਿਸ ਦੀ ਪਰਸਰਾਮ ਨਾਲ ਜੰਗ ਹੋਈ। ਪਰਸਰਾਮ ਨੇ ਹਰਾ ਕੇ ਉਸ ਦੀਆਂ ਬਾਹਾਂ ਕੱਟ ਦਿੱਤੀਆਂ ਸਨ।

ਇੰਜ ਲਗਦਾ ਹੈ ਕਿ ਵਿੰਧਿਆਚਲ ਪਹਾੜ ਇਨ੍ਹਾਂ ਕਬੀਲਿਆਂ ਦਾ ਨਿਵਾਸ ਸਥਾਨ ਰਿਹਾ ਹੋਵੇਗਾ। ਕਰਨਲ ਟਾਡ ਅਨੁਸਾਰ 'ਇਨ੍ਹਾਂ ਦਾ ਇਕ ਕਬੀਲਾ ਅਜੇ ਵੀ 'ਸੋਹਾਗਪੁਰ' ਦੀ ਵਾਦੀ ਦੀ ਸਿਖਰ ਦੇ ਐਨ ਉੱਤੇ ਭੂਗੋਲ ਖੰਡ ਵਿਚ ਮਿਲਦਾ ਹੈ। ਭਾਵੇਂ ਉਨ੍ਹਾਂ ਦੀ ਗਿਣਤੀ ਥੋੜ੍ਹੀ ਹੀ ਹੈ ਪਰ ਉਹ ਆਪਣੇ ਪ੍ਰਾਚੀਨ ਵੰਸ਼ ਬਾਰੇ ਚੇਤੰਨ ਅਤੇ ਆਪਣੀ ਸੂਰਮਗਤੀ ਕਾਰਨ ਅੱਜ ਵੀ ਪ੍ਰਸਿੱਧ ਹਨ।'

ਇਸ ਜਾਤੀ ਸਬੰਧੀ ਦੇਵੀ ਭਾਗਵਤ ਪੁਰਾਣ ਵਿਚ ਬਹੁਤ ਲੰਬੀ ਕਥਾ ਦਿਤੀ ਹੋਈ ਹੈ। ਉਸ ਅਨੁਸਾਰ ਸੂਰਜ ਦੇ ਪੁੱਤਰ ਰੇਵੰਤ ਵਲ

ਗਹੁ ਨਾਲ ਦੇਖਣ ਤੇ ਵਿਸ਼ਨੂੰ ਜੀ ਨੇ ਲਕਸ਼ਮੀ ਨੂੰ ਘੋੜੀ ਬਣਨ ਦਾ ਸਰ੍ਹਾਪ ਦੇ ਦਿਤਾ ਸੀ ਅਤੇ ਸਰ੍ਹਾਪ ਤੋਂ ਮੁਕਤੀ ਦਾ ਇਕੋ ਇਕ ਰਸਤਾ ਉਸ ਦੇ ਪੇਟੋਂ ਆਪਣੇ ਵਰਗੇ ਵੀਰ ਪੁੱਤਰ ਦੇ ਜਨਮ ਨੂੰ ਦੱਸਿਆ ਸੀ। ਇੰਜ ਘੋੜੀ ਜਨਮ ਵਿਚ ਆਈ ਲਕਸ਼ਮੀ ਨੇ ਸ਼ਿਵ-ਭਗਤੀ ਵਰਦਾਨ ਨਾਲ ਵਿਸ਼ਨੂੰ ਦੀ ਸੰਤਾਨ (ਪੁੱਤਰ) ਨੂੰ ਜਨਮ ਦਿਤਾ। ਉਸ ਬਾਲਕ ਨੂੰ ਉਥੇ ਹੀ ਛੱਡ ਕੇ ਉਹ ਬੈਕੁੰਠ ਨੂੰ ਚਲੇ ਗਏ। ਵਿਸ਼ਨੂੰ ਜੀ ਦੀ ਭਗਤੀ ਵਿਚ ਪੁੱਤਰ ਕਾਮਨਾ ਲਈ ਲੀਨ ਯਯਾਤੀ ਦੇ ਪੁੱਤਰ ਤਰਵਾਸ਼ੂ ਨੂੰ ਵਿਸ਼ਨੂੰ ਜੀ ਨੇ ਇਹੋ ਬੱਚਾ ਚੁੱਕ ਲਿਆਉਣ ਲਈ ਕਿਹਾ। ਉਸ ਨੇ ਇਹ ਬਾਲ ਪਾਲਿਆ ਅਤੇ ਰੈਭਿਆ ਨਾਂ ਦੇ ਰਾਜੇ ਦੀ ਪੁੱਤਰੀ ਏਕਾਵਲੀ ਨਾਲ ਇਸ ਦਾ ਵਿਆਹ ਕੀਤਾ। ਇਹੋ ਵੰਸ਼ 'ਹੈਹਯ' ਨਾਂ ਨਾਲ ਪ੍ਰਸਿੱਧ ਹੋਇਆ। ਇਸ ਕੁਲ ਵਿਚ ਬਹੁਤ ਪ੍ਰਤਾਪੀ ਰਾਜੇ ਹੋਏ ਹਨ। ਇਨ੍ਹਾਂ ਦਾ ਰਾਜ ਮਥੁਰਾ ਅਤੇ ਵਧੇਰੇ ਕਰਕੇ ਇਸ ਦੇ ਦੱਖਣੀ ਅਤੇ ਪੱਛਮੀ ਪ੍ਰਦੇਸ਼ਾਂ ਵਿਚ ਦੂਰ ਤੱਕ ਫੈਲਿਆ ਰਿਹਾ। ਸੂਰਜ ਵੰਸ਼ੀ ਰਾਜਿਆਂ ਨਾਲ ਇਨ੍ਹਾਂ ਦੀ ਚੰਗੀ ਵਿਰੋਧਤਾ ਚਲਦੀ ਰਹੀ।

ਹ. ਪੁ.—ਮ. ਹਿੰ. ਮਿ. ਕੋ. ਦੇਵੀ ਭਗਵਤ ਪੁਰਾਣ ਅਧਿਆਇ 17-21 ; ਵਿਸ਼ਨੂੰ ਪੁਰਾਣ-333, 298, 299, 329, 335.

**ਹੈਕਐਨਸੈਕ :** ਇਹ ਸ਼ਹਿਰ ਸੰਯੁਕਤ ਰਾਜ ਅਮਰੀਕਾ ਦੇ ਉੱਤਰੀ ਪੂਰਬੀ ਨਿਊ ਜਰਸੀ ਦੀ ਬਰਗੈੱਨ ਕਾਊਂਟੀ ਦਾ ਸਦਰ ਮੁਕਾਮ ਹੈ ਜੋ ਹੈਕਐਨਸੈਕ ਦਰਿਆ ਦੇ ਕੰਢੇ ਤੇ ਵਾਕਿਆ ਹੈ।

ਲਗਭਗ ਸੰਨ 1639 ਵਿਚ ਵਲੰਦੇਜ਼ਾਂ ਨੇ ਇਸ ਸ਼ਹਿਰ ਨੂੰ ਆਬਾਦ ਕੀਤਾ। ਸ਼ੁਰੂ ਵਿਚ ਇਹ ਇਕ ਵਪਾਰਕ ਚੌਂਕੀ ਸੀ ਅਤੇ ਇਸ ਨੂੰ ਬਾਰਬੇਡੋਜ਼ ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ। ਅਜੇ ਵੀ ਕਈ ਬਜ਼ਾਰਾਂ ਦੇ ਨਾਂ ਪੁਰਾਣੇ ਵਲੰਦੇਜ਼ੀ ਪਰਿਵਾਰਾਂ ਦੇ ਨਾਂ ਨਾਲ ਸਬੰਧਤ ਹਨ। ਸੰਨ 1921 ਵਿਚ ਸਰਕਾਰੀ ਤੌਰ ਤੇ ਇਸ ਦਾ ਨਾਂ ਹੈਕਐਨਸੈਕ ਮੰਨਿਆ ਜਾਣ ਲਗ ਪਿਆ।

ਅਮਰੀਕੀ ਇਨਕਲਾਬ ਸਮੇਂ ਇਹ ਬ੍ਰਿਟਿਸ਼ ਅਤੇ ਅਮਰੀਕੀ ਫ਼ੌਜਾਂ ਦਾ ਅੱਡਾ ਸੀ। ਇਹ ਸੰਘਣੀ ਆਬਾਦੀ ਵਾਲਾ ਇਲਾਕਾ ਹੈ ਮੁੱਖ ਤੌਰ ਤੇ ਇਹ ਰਿਹਾਇਸ਼ੀ ਸ਼ਹਿਰ ਹੈ ਪਰ ਚਮੜੇ ਦਾ ਸਾਮਾਨ ਬਣਾਉਣਾ, ਮਸ਼ੀਨਾਂ ਦੇ ਪੁਰਜ਼ੇ ਬਣਾਉਣਾ, ਸ਼ੀਸ਼ੇ ਦੀਆਂ ਵਸਤਾਂ ਤਿਆਰ ਕਰਨਾ, ਫ਼ਰਨੀਚਰ, ਦਵਾਈਆਂ ਅਤੇ ਕਾਗਜ਼ ਬਣਾਉਣਾ ਇਥੋਂ ਦੀਆਂ ਮੁਖ ਸੱਨਅਤਾਂ ਹਨ।

ਪਹਿਲੀ ਅਪ੍ਰੈਲ, 1968 ਨੂੰ ਇਥੇ ਮਿਉਂਸਪਲ ਕਮੇਟੀ ਕਾਇਮ ਕੀਤੀ ਗਈ। ਇਥੇ ਛੋਟੀਆਂ ਸੱਨਅਤਾਂ, ਬੀਮਾ ਕੰਪਨੀਆਂ ਅਤੇ ਬੈਂਕ ਕਾਫ਼ੀ ਗਿਣਤੀ ਵਿਚ ਹਨ। ਹੈਕਐਨਸੈਕ ਦਰਿਆ ਰਾਹੀਂ ਇਹ ਸ਼ਹਿਰ ਕਈ ਹੋਰ ਇਲਾਕਿਆਂ ਨਾਲ ਜੁੜਿਆ ਹੋਇਆ ਹੈ।

ਆਬਾਦੀ—36,039 (1980)

40° 53′ ਉ. ਵਿਥ.; 74° 03′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 826 ; ਐਨ. ਅਮੈ. 13 : 607

**ਹੈਕਸੈਕਟੀਨੈਲਿਡਾ :** ਇਹ ਪੋਰੀਫ਼ਰਾ ਫ਼ਾਈਲਮ ਦੀ ਇਕ ਸ਼੍ਰੇਣੀ ਹੈ ਜਿਸ ਵਿਚ ਹੈਕਸੈਕਟੀਨਲ (ਜਾਂ ਛੇ-ਦਿਸ਼ਾਵੀ) ਸਿਲੀਕਾਮਈ ਸਪਿਕਿਊਲਾਂ ਵਾਲੇ ਸਪੰਜ ਸ਼ਾਮਲ ਕੀਤੇ ਗਏ ਹਨ। ਇਨ੍ਹਾਂ ਵਿਚ ਸਪੰਜਿਨ ਨਹੀਂ ਹੁੰਦੀ। ਇਹ ਸਪੰਜ ਸਾਰੇ ਸਮੁੰਦਰਾਂ ਦੇ ਡੂੰਘੇ ਪਾਣੀਆਂ ਵਿਚ ਮਿਲਦੇ ਹਨ।

ਇਨ੍ਹਾਂ ਰੇਡੀਅਲ ਸਮਮਿਤ ਸਪੰਜਾਂ ਦੇ ਆਕਾਰ ਵਿਚ ਕਈ ਵਖਰੇਵੇਂ ਮਿਲਦੇ ਹਨ, ਇਹ ਫੁਲਦਾਨ, ਕੀਫ਼, ਬਿਗਲ, ਪੱਖੇ ਆਦਿ ਵਰਗੇ ਹੋ ਸਕਦੇ ਹਨ। ਇਹ ਸਪੰਜ ਕਿਸੇ ਸਖ਼ਤ ਚੀਜ਼ ਨਾਲ ਜਾਂ ਤਾਂ ਸਿੱਧੇ ਹੀ ਹੇਠਲੇ ਹਿੱਸੇ ਤੋਂ ਜਾਂ ਸਪਿਕਿਊਲਾਂ ਦੇ ਬਣੇ ਗੁੱਛੇ ਜਾਂ ਲਿਟ ਰਾਹੀਂ ਜੁੜੇ ਹੁੰਦੇ ਹਨ।

**ਆਕ੍ਰਿਤੀ (ਮਾਰਫ਼ਾੱਲੋਜੀ)**—ਇਨ੍ਹਾਂ ਸਪੰਜਾਂ ਦੀ ਦੇਹ-ਭਿੱਤੀ ਮੁਸਾਮਦਾਰ ਹੁੰਦੀ ਹੈ। ਅਜਿਹੀ ਬਣਤਰ ਆਪਸ ਵਿਚ ਇਕ ਦੂਜੇ ਨਾਲ ਮਿਲਦੀਆਂ ਖੋੜਾਂ ਕਰਕੇ ਹੁੰਦੀ ਹੈ। ਸਰੀਰ ਦੇ ਨਰਮ ਹਿੱਸੇ ਇਨ੍ਹਾਂ



ਹੈਕਸੈਕਟੀਨੈਲਿਡ ਸਪੰਜ ਦੇ ਨਰਮ ਹਿੱਸਿਆਂ ਵਿਚੋਂ ਕਾਟ—(1) ਡਰਮਲ ਮਾਈਕ੍ਰੋਸਕਲੀਰ (2) ਡਰਮਲ ਝਿੱਲੀ (3) ਸਬਡਰਮਲ ਟ੍ਰੈਬੇਕਿਊਲਰ ਜਾਲ (4) ਅੰਦਰਲਾ ਟ੍ਰੈਬੇਕਿਊਲਰ ਜਾਲ (5) ਛਾਂਟਾਦਾਰ ਖ਼ਾਨਿਆਂ ਦੀ ਤਹਿ (6) ਸਪੰਜ-ਖੋੜ (7) ਅਪਵਾਹੀ ਨਲੀ

ਖੋੜਾਂ ਵਿਚ ਟ੍ਰੈਬੇਕਿਊਲੀ ਦੀ ਸ਼ਕਲ ਵਿਚ ਵਧੇ ਹੁੰਦੇ ਹਨ। ਇਨ੍ਹਾਂ ਟ੍ਰੈਬਿਕਿਊਲੀ ਦੇ ਮੱਧ ਵਿਚਕਾਰ, ਨਾਲ ਨਾਲ ਪਏ ਅੰਗੂਠੀ ਆਕਾਰ ਦੇ ਛਾਂਟਾਦਾਰ ਖ਼ਾਨਿਆਂ ਦੀ ਇਕ ਇਕਹਿਰੀ ਤਹਿ ਹੁੰਦੀ ਹੈ।

ਦੇਹ-ਭਿੱਤੀ ਨੂੰ ਪੰਜ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਸਭ ਤੋਂ ਬਾਹਰਵਾਰ ਡਰਮਲ ਝਿੱਲੀ ਹੁੰਦੀ ਹੈ, ਜਿਸ ਵਿਚ ਗੋਲ ਗੋਲ ਮੁਸਾਮ ਹੁੰਦੇ ਹਨ। ਇਨ੍ਹਾਂ ਮੁਸਾਮਾਂ ਰਾਹੀਂ ਪਾਣੀ ਅੰਦਰ, ਅੰਤਰਟ੍ਰੈਬੇਕਿਊਲਰ ਵਿਰਲਾਂ ਵਿਚ ਜਾਂਦਾ ਹੈ। ਡਰਮਲ ਝਿੱਲੀ ਦੇ ਨਾਲ ਨਿਰੰਤਰ ਚਲਦਾ ਸਬਡਰਮਲ ਟ੍ਰੈਬੇਕਿਊਲਰ ਜਾਲ ਹੁੰਦਾ ਹੈ ਜਿਹੜਾ ਪਾਸਿਆਂ ਤੇ ਜ਼ਿਆਦਾ ਸੰਘਣਾ ਹੋ ਜਾਂਦਾ ਹੈ। ਅੰਦਰ ਵਲ ਵਧਦੇ ਇਹ ਜ਼ਿਆਦਾ ਵਿਰਲਾ ਹੁੰਦਾ ਜਾਂਦਾ ਹੈ ਅਤੇ ਸਿੱਟੇ ਵਜੋਂ ਸਬਡਰਮਲ ਖੋੜਾਂ ਬਣ ਜਾਂਦੀਆਂ ਹਨ। ਇਹ ਖੋੜਾਂ ਸਭ ਤੋਂ ਬਾਹਰਲੇ ਛਾਂਟਾਦਾਰ ਖ਼ਾਨਿਆਂ ਦੇ ਸੰਪਰਕ ਵਿਚ ਹੁੰਦੀਆਂ ਹਨ। ਜਿਨ੍ਹਾਂ ਜਾਤੀਆਂ ਦੀ ਭਿੱਤੀ ਮੋਟੀ ਅਤੇ ਛਾਂਟਾ-ਦਾਰ ਖ਼ਾਨਿਆ ਵਾਲੀ ਤਹਿ ਵਲਦਾਰ ਹੁੰਦੀ ਹੈ, ਉਥੇ ਅੰਦਰ ਵਲ, ਡੂੰਘੇ ਸਥਿਤ ਇਨ੍ਹਾਂ ਖ਼ਾਨਿਆਂ ਤਕ ਪਹੁੰਚਣ ਲਈ ਅਪਵਾਹੀ ਨਲੀਆਂ ਹੁੰਦੀਆਂ ਹਨ। ਛਾਂਟਾਦਾਰ ਖ਼ਾਨੇ ਕੀਫ਼-ਸੈੱਲਾਂ (ਕੋਐਨੋਸਾਈਟਾਂ) ਦੇ ਬਣੇ ਹੁੰਦੇ ਹਨ। ਇਹ ਸੈੱਲ ਅਧਾਰ ਤੋਂ ਆਪਸ ਵਿਚ ਮਿਲੇ ਹੁੰਦੇ ਹਨ ਅਤੇ ਇਸ ਤਰ੍ਹਾਂ ਇਕ ਛੇਕ ਵਾਲੀ ਰੈਟੀਕੁਲਰ ਝਿੱਲੀ ਬਣਦੀ ਹੈ। ਇਨ੍ਹਾਂ ਛੇਕਾਂ ਨੂੰ ਆਗਮ ਦੁਆਰ (ਪ੍ਰੋਸੋਪਾਈਲ) ਕਹਿੰਦੇ ਹਨ ਅਤੇ ਇਨ੍ਹਾਂ ਰਾਹੀਂ ਪਾਣੀ ਸਬਡਰਮਲ ਟ੍ਰੈਬੇਕਿਊਲਰ ਵਿਰਲਾਂ ਵਿਚੋਂ ਛਾਂਟਾਦਾਰ ਖ਼ਾਨਿਆਂ ਵਿਚ ਪਹੁੰਚਦਾ ਹੈ। ਹਰੇਕ ਖ਼ਾਨਾ ਇਕ ਵੱਡੇ ਛੇਕ, ਅਪ-

ਦੁਆਰ (ਐਪੋਪਾਈਲ) ਰਾਹੀਂ ਸਬਸਪੋਂਜੋਸੀਲਿਕ ਟ੍ਰੈਬੈਕਿਊਲਰ ਸਿਸਟਮ ਵਿਚ ਖੁੱਲ੍ਹਦਾ ਹੈ ਜਿਹੜਾ ਅੱਗੋਂ ਮੁਸਾਮਦਾਰ ਝਿੱਲੀ ਰਾਹੀਂ ਕੇਂਦਰੀ




ਯੂਪਲੈਕਟੈਲਾ ਦੇ ਛਾਂਟਾਦਾਰ ਖ਼ਾਨਿਆਂ ਦੀ ਆਕਾਰ-ਰਚਨਾ (ਬਹੁਤ ਵੱਡੀ ਕੀਤੀ ਹੋਈ) (ੳ) ਰੈਟੀਕੁਲਰ ਝਿੱਲੀ (ਅ) ਕੀੜ-ਸੈੱਲ ਪਾਸੇ ਤੋਂ ਦਿਸਦੇ ਹੋਏ ।

ਸਪੰਜ-ਖੋੜ ਵਿਚ ਜਾ ਰਲਦਾ ਹੈ । ਛਾਂਟਾਦਾਰ ਖ਼ਾਨਿਆਂ ਦੀ ਤਰਿ ਅਤੇ ਸਪੰਜ-ਖੋੜ ਦੇ ਵਿਚਕਾਰ ਅਪਵਾਹੀ ਨਲੀਆਂ ਹੁੰਦੀਆਂ ਹਨ । ਸਪੰਜ-ਖੋੜ ਸਿਰੇ ਤੇ ਇਕ ਵੱਡੇ ਛੇਕ, ਅੱਸਕੁਲਨ ਰਾਹੀਂ ਖੁੱਲ੍ਹਦੀ ਹੈ । ਇਹ ਛੇਕ ਕਈ ਜਾਤੀਆਂ ਵਿਚ ਇਕ ਛਾਣਨੀ ਰੂਪੀ ਪਲੇਟ ਰਾਹੀਂ ਢਕਿਆ ਹੁੰਦਾ ਹੈ । ਇਨ੍ਹਾਂ ਸਪੰਜਾਂ ਵਿਚ ਮੀਜ਼ਾਗਲੀਆ ਨਹੀਂ ਹੁੰਦਾ ।

**ਪਿੰਜਰ**—ਪਿੰਜਰ ਮੁੱਖ ਤੌਰ ਤੇ ਮੈਗਾਸਕਲੀਰ ਅਤੇ ਮਾਈਕ੍ਰੋਸਕਲੀਰ ਸਪਿਕਿਊਲਾਂ ਦਾ ਬਣਿਆ ਹੁੰਦਾ ਹੈ । ਭਾਵੇਂ ਇਨ੍ਹਾਂ ਸਪਿਕਿਊਲਾਂ ਦੇ ਆਕਾਰ ਤੇ ਬਣਤਰ ਵਿਚ ਕਈ ਵਖਰੇਵੇਂ ਮਿਲਦੇ ਹਨ ਪਰ ਅਸਲ ਵਿਚ ਉਹ ਤਿੰਨ ਧੁਰੱਈ (ਟ੍ਰਾਈਐਕਸਾਂਨ) ਜਾਂ ਹੈਕਸੈਕਟਿਕ ਦੇ ਵਿਉਤਪੰਨ ਹਨ ਜਿਨ੍ਹਾਂ ਤੋਂ ਅੱਗੋਂ ਰੇਜ਼ ਘਟ ਜਾਣ ਕਾਰਨ ਪੰਜ-ਤਿੰਨ-ਦੋ ਅਤੇ ਇਕ-



ਹੈਕਸੈਕਟੀਨੈਲਿਡ ਸਪੰਜਾਂ ਦੇ ਪਿੰਜਰ ਦੇ ਹਿੱਸੇ :
(ੳ) ਯੂਪਲੈਕਟੈਲਾ (ਅ) ਫੈਰੀਆ (ੲ) ਅੱਲੋਸਿਸਟਿਸ (ਸ) ਹਾਇਲੋਨੀਮਾ (ਡਰਮਲ ਪੈਂਟੈਕਟ) (ਹ) ਹਾਇਲੋਨੀਮਾ (ਐਂਫੀਡਿਸਕ) (ਕ) ਡਿਕਟਾਈਓਕੈਲੇਕਸ (ਖ) ਰੀਗੈਡਰੇਲਾ

ਦਿਸ਼ਾਵੀ ਕਿਸਮਾਂ ਬਣਦੀਆਂ ਹਨ । ਮਾਈਕ੍ਰੋਸਕਲੀਰ ਦੋ ਕਿਸਮਾਂ ਦੇ ਹੁੰਦੇ ਹਨ : ਇਕ ਕਿਸਮ ਹੈਕਸਐਸਟਰ ਹੈ; ਇਹ ਸਪਿਕਿਊਲ ਛੋਟੇ ਛੋਟੇ ਛੇ-ਧੁਰੱਈ ਹੁੰਦੇ ਹਨ ਅਤੇ ਇਨ੍ਹਾਂ ਦੇ ਸਿਰੇ ਸ਼ਾਖਾਵਾਂ ਵਿਚ ਵੰਡੇ ਹੁੰਦੇ ਹਨ । ਦੂਜੀ ਕਿਸਮ ਬਾਈਰੋਟੂਲੇਟ ਸਪਿਕਿਊਲ ਹਨ ਜਿਹੜੇ ਛੋਟੇ ਛੋਟੇ, ਇਕ-ਧੁਰੱਈ, ਦੋ-ਧੁਰੱਈ ਅਤੇ ਤਿੰਨ-ਧੁਰੱਈ ਹੁੰਦੇ ਹਨ ਅਤੇ ਜਿਨ੍ਹਾਂ ਦੀ ਹਰੇਕ ਰੇ ਦਾ ਸਿਰਾ ਛਤਰੀ-ਨੁਮਾ ਹੁੰਦਾ ਹੈ ।

ਮੈਗਾਸਕਲੀਰ ਸਪਿਕਿਊਲਾਂ ਦੀ ਸ਼੍ਰੇਣੀਵੰਡ ਸਰੀਰ ਵਿਚ ਉਨ੍ਹਾਂ ਦੀ ਸਥਿਤੀ ਦੇ ਅਧਾਰ ਤੇ ਕੀਤੀ ਗਈ ਹੈ । ਦੇਹ-ਭਿੱਤੀ ਵਿਚ ਮੁੱਖ ਤਿੰਨ ਕਿਸਮਾਂ ਹੁੰਦੀਆਂ ਹਨ—ਡਰਮਲ, ਜਿਹੜੇ ਡਰਮਲ ਝਿੱਲੀ ਦੇ ਵਿਚ ਜਾਂ ਹੇਠ੍ਹਾਂ ਹੁੰਦੇ ਹਨ; ਪੈਰਨਕਾਈਮਲ, ਅੰਦਰਲੇ ਟ੍ਰੈਬੈਕਿਊਲਰ ਜਾਲ ਵਿਚ ਗੈਸਟ੍ਰਲ ਸਪੰਜ-ਖੋੜ ਦੀ ਝਿੱਲੀ ਦੇ ਵਿਚ ਜਾਂ ਹੇਠ੍ਹਾਂ ਹੁੰਦੇ ਹਨ । ਦੇਹ-ਭਿੱਤੀ ਤੋਂ ਉਪਰ ਬਾਹਰ ਨਿਕਲਣ ਵਾਲੇ ਸਪਿਕਿਊਲਾਂ ਨੂੰ ਪ੍ਰੋਸਟਲ ਕਹਿੰਦੇ ਹਨ ।

**ਪ੍ਰਵਰਧਨ**—ਸਿਰਫ਼ ਕੁਝ ਕੁ ਹੈਕਸੈਕਟੀਨੈਲਿਡ ਸਪੰਜਾਂ ਦੇ ਪ੍ਰਵਰਧਨ ਬਾਰੇ ਪਤਾ ਲਗ ਸਕਿਆ ਹੈ । ਫੈਰੀਆ ਵਿਚ ਵੰਡੀਜਣ ਰਾਹੀਂ ਇਕ ਸਖ਼ਤ ਬਲਾਸਟੂਲਾ ਬਣਦਾ ਹੈ । ਭਰੂਣ ਦੀ ਇਕ ਬਾਹਰਲੀ ਨਾਲ ਨਾਲ ਜੁੜੇ ਸੈੱਲਾਂ ਦੀ ਤਹਿ ਹੁੰਦੀ ਹੈ ਅਤੇ ਅੰਦਰ ਇਕ ਜੈਲੀ ਵਰਗਾ ਪਾਰਦਰਸ਼ੀ ਮਾਦਾ ਹੁੰਦਾ ਹੈ ਜਿਸ ਵਿਚ ਅਮੀਬਾ-ਨੁਮਾ ਸੈੱਲ ਘੁੰਮਦੇ ਫਿਰਦੇ ਹਨ । ਪ੍ਰਵਰਧਨ ਦੇ ਸ਼ੁਰੂ ਵਿਚ ਸੂਲੀ-ਨੁਮਾ, ਚਾਰ-




ਫੈਰੀਆ ਦਾ ਪ੍ਰਵਰਧਨ (ੳ) ਲਾਰਵੇ ਦੀ ਸ਼ੁਰੂ ਦੀ ਹਾਲਤ (ਅ) ਲਾਰਵੇ ਦੀ ਪਿਛਲੇਰੀ ਹਾਲਤ (ੲ) ਛੋਟਾ ਸਪੰਜ (1) ਚਾਰ-ਦਿਸ਼ਾਵੀ ਸਪਿਕਿਊਲ (2) ਛੇ-ਦਿਸ਼ਾਵੀ ਸਪਿਕਿਊਲ (3) ਆਸਕੁਲਮ (4) ਛਾਂਟਦਾਰ ਸਤ੍ਹਾ

ਦਿਸ਼ਾਵੀ ਸਪਿਕਿਊਲ ਬਣਦੇ ਹਨ ਜਿਨ੍ਹਾਂ ਦੀ ਗਿਣਤੀ, ਜਦੋਂ ਲਾਰਵਾ ਸਪੰਜ ਤੋਂ ਅੱਡ ਹੁੰਦਾ ਹੈ, 12 ਹੁੰਦੀ ਹੈ ਅਤੇ ਇਹ ਬਾਹਰਵਾਰ ਸਥਿਤ ਹੁੰਦੇ ਹਨ । ਛਾਂਟਾਦਾਰ ਖ਼ਾਨੇ ਵੀ ਪਹਿਲਾਂ ਬਣ ਜਾਂਦੇ ਹਨ ਪਰ ਕਾੱਲਰ ਫਲੈਜੈੱਲਾ ਦਾ ਵਿਕਾਸ ਲਾਰਵੇ ਦੇ ਮੁਕਤ ਹੋ ਜਾਣ ਤੋਂ ਬਾਅਦ ਹੁੰਦਾ ਹੈ । ਕਿਸੇ ਥਾਂ ਤੋਂ ਚਿਪਕਣ ਤੋਂ ਬਾਅਦ ਨਲੀ-ਆਕਾਰ ਸਪੰਜ ਬਣਦਾ ਹੈ ਜਿਸ ਦੇ ਸਿਰੇ ਅੱਸਕੁਲਮ ਹੁੰਦਾ ਹੈ । ਇਸ ਤੋਂ ਬਾਅਦ ਪੰਜ-ਦਿਸ਼ਾਵੀ ਅਤੇ ਫਿਰ ਛੇ ਦਿਸ਼ਾਵੀ ਅਤੇ ਹੋਰ ਸਪਿਕਿਊਲ ਬਣਦੇ ਹਨ ।

**ਪਰਿਸਥਿਤੀ-ਵਿਗਿਆਨ (ਇਕਾੱਲੋਜੀ)**—ਹੈਕਸੈਕਟੀਨੈਲਿਡ ਪ੍ਰਾਣੀਆਂ ਦੇ ਨਾਲ ਕਈ ਹੋਰ ਪ੍ਰਾਣੀ ਸਹਿਵਾਸ ਕਰਦੇ ਹਨ । ਸਮੁੰਦਰੀ, ਐਨੀਮੋਨ, ਹਾਈਡ੍ਰੋਇਡ, ਆਈਸੋਪੋਡ, ਬ੍ਰਿਟਲ ਸਟਾਰ, ਸ਼ਰਿੰਪ ਆਦਿ ਇਨ੍ਹਾਂ ਵਿਚੋਂ ਪ੍ਰਮੁੱਖ ਪ੍ਰਾਣੀ ਹਨ ।

ਸਖ਼ਤ ਪਿੰਜਰ ਹੋਣ ਕਰਕੇ ਹੈਕਸੈਕਟੀਨੈਲਿਡਾਂ ਦੇ ਪਥਰਾਟ ਵੀ ਮਿਲਦੇ ਹਨ । ਕੈਂਬ੍ਰੀਅਨ ਪੀਰੀਅਡ ਤੋਂ ਅੱਗੇ ਇਹ ਪਥਰਾਟ ਮਿਲੇ ਹਨ । ਕ੍ਰਿਟੇਸ਼ਸ ਪੀਰੀਅਡ ਵਿਚ ਇਨ੍ਹਾਂ ਦੀ ਬਹੁਤਾਤ ਸੀ ।

ਹ. ਪੁ.—ਮੈਕ. ਐਨ. ਸ. ਟ. 6 : 488

**ਹੈਕਨੇ :** ਲੰਦਨ ਕਾਉਂਟੀ ਦੀ ਸੀਮਾ ਤੇ ਇਹ ਇਕ ਲੰਦਨ ਦੀ ਮੈਟਰੋਪਾਲੀਟਨ ਬਰੋ ਹੈ ਜੋ ਸੇਂਟ ਪਾਲ ਦੇ ਗਿਰਜੇ ਤੋਂ 3 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ । ਇਸ ਬਰੋ ਦਾ ਰਕਬਾ 19 ਵ. ਕਿ. ਮੀ. ਹੈ ਜਿਸ ਦੇ ਬਹੁਤੇ ਹਿੱਸੇ ਵਿਚ ਦਲਦਲਾਂ ਅਤੇ ਵਿਕਟੋਰੀਆ ਪਾਰਕ ਹੈ । ਦਰਿਆ ਲ਼ੀ ਇਸਦੇ ਪੂਰਬੀ ਹਿੱਸੇ ਵਿਚੋਂ ਦੀ ਲੰਘਦਾ ਹੈ । ਪਹਿਲਾਂ ਪਹਿਲ ਇਹ ਇਲਾਕਾ ਬੜਾ ਸੁੰਦਰ ਸੀ ਅਤੇ ਹੁਣ ਸੱਨਅਤੀ ਇਲਾਕਾ ਬਣ ਗਿਆ ਹੈ। ਹੈਕਨੇ ਪਹਿਲਾਂ ਤੋਂ ਹੀ ਸਿਲਕ ਬੁਣਨ ਦੀ ਸੱਨਅਤ ਅਤੇ ਰਸਾਇਣਕ ਅਤੇ ਰਬੜ ਦੀਆਂ ਵਸਤਾਂ ਦੇ ਉਤਪਾਦਨ ਦਾ ਕੇਂਦਰ ਹੈ।

ਸੇਂਟ ਅਗਸਟੀਨ ਦਾ ਗਿਰਜਾ ਇਥੋਂ ਦੀ ਇਤਿਹਾਸਕ ਇਮਾਰਤ ਹੈ। ਬਰਤਾਨੀਆ ਉਤੇ ਰੋਮਨਾਂ ਦੇ ਕਬਜ਼ੇ ਦੀਆਂ ਨਿਸ਼ਾਨੀਆਂ ਇਸ ਇਲਾਕੇ ਵਿਚੋਂ ਮਿਲਦੀਆਂ ਹਨ । ਸ਼ੁਰੂ ਵਿਚ ਇਸ ਇਲਾਕੇ ਵਿਚ ਡਾਕੂ ਪੁਨਾਹ ਲੈਂਦੇ ਸਨ ।

ਆਬਾਦੀ —1,83,300 (1982)

51°33′ ਉ. ਵਿਥ; 0°3′ ਪੱ. ਲੰਬ.

ਹ. ਪੁ.—ਐਨ. ਅਮੈ. 13 : 608 ; ਐਨ. ਬ੍ਰਿ. ਮਾ. 4 : 827

**ਹੈਕਰ, ਫ਼੍ਰੀਡਰਿਕ :** ਇਸ ਜਰਮਨ ਕ੍ਰਾਂਤੀਕਾਰੀ ਤੇ ਰਿਪਬਲੀਕਨ ਸਿਆਸਤਦਾਨ ਦਾ ਜਨਮ 28 ਸਤੰਬਰ, 1811 ਨੂੰ ਹੋਇਆ । ਇਸ ਨੇ ਉਨ੍ਹਾਂ ਸੁਧਾਰਵਾਦੀ ਫ਼ੌਜਾਂ ਦੀ ਅਗਵਾਈ ਕੀਤੀ ਜੋ ਜਰਮਨ ਵਿਚ ਗਣਰਾਜ ਦੀ ਸਥਾਪਨਾ ਦੀ ਮੰਗ ਕਰਦੀਆਂ ਸਨ । ਇਹ ਵਕਾਲਤ ਕਰਦਾ ਹੋਇਆ ਬਾਡੈੱਨ ਦੇ ਦੂਜੇ ਚੈਂਬਰ ਲਈ ਚੁਣਿਆ ਗਿਆ ਜਿਥੇ ਇਸ ਨੇ ਆਪਣੇ ਆਪਨੂੰ ਵਿਰੋਧੀ (ਲਿਬਰਲ) ਧੜੇ ਦਾ ਆਗੂ ਸਥਾਪਤ ਕਰ ਲਿਆ । ਇਸ ਨੇ ਇਕ ਕ੍ਰਾਂਤੀਕਾਰੀ ਪਾਰਟੀ ਖੜ੍ਹੀ ਕਰਕੇ ਰਾਜਤੰਤਰ ਨੂੰ ਸਮਾਪਤ ਕਰਨ ਦਾ ਜਤਨ ਕੀਤਾ । ਜਦੋਂ ਅਸੈਂਬਲੀ ਦੇ ਬਹੁਮਤ ਨੇ ਰਾਜਕੁਮਾਰਾਂ ਨੂੰ ਆਪਣੇ ਨਵੇਂ ਸੰਵਿਧਾਨ ਦੇ ਸਮਰਥਕ ਬਣਾਉਣ ਦਾ ਯਤਨ ਕਰਨ ਦਾ ਫੈਸਲਾ ਕੀਤਾ ਤਾਂ ਹੈਦਰ ਅਤੇ ਹੋਰ ਸੁਧਾਰਵਾਦੀ ਸਭਾ ਵਿਚੋਂ ਉਠਕੇ ਬਾਹਰ ਚਲੇ ਗਏ । ਜਦੋਂ ਇਸ ਦੀ ਪ੍ਰੇਰਨਾ ਨਾਲ ਸ਼ੁਰੂ ਹੋਇਆ ਵਿਦ੍ਰੋਹ ਕੁਚਲ ਦਿਤਾ ਗਿਆ ਤਾਂ ਇਹ ਦੇਸ਼ ਛੱਡ ਕੇ ਸਵਿਟਜ਼ਰਲੈਂਡ ਅਤੇ ਅਮਰੀਕਾ ਜਾ ਵਸਿਆ। ਸੰਯੁਕਤ ਰਾਜ ਅਮਰੀਕਾ ਦੀ ਖ਼ਾਨਾਜੰਗੀ (1861-65) ਦੌਰਾਨ ਇਹ ਅਮਰੀਕੀ ਫ਼ੌਜ ਦਾ ਕਰਨਲ ਵੀ ਰਿਹਾ । ਇਹ ਕਈ ਵਾਰੀ ਜਰਮਨ ਵੀ ਗਿਆ । ਭਾਵੇਂ ਇਹ ਜਰਮਨ ਵਿਚ 1871 ਵਿਚ ਸਥਾਪਿਤ ਹੋਈ ਨਵੀਂ ਸੰਯੁਕਤ ਸਲਤਨਤ ਦੀ ਸਰਾਹਨਾ ਕਰਦਾ ਰਿਹਾ ਪਰ ਇਹ ਪ੍ਰਸ਼ੀਅਨ ਆਗੂਆਂ ਨਾਲ ਕਦੀ ਵੀ ਸੁਲ੍ਹਾ ਨਾ ਕਰ ਸਕਿਆ ।

24 ਮਾਰਚ, 1881 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 986

**ਹੈਕਲ, ਅਰਨਸਟ (ਹਾਈਨਰੀਕ ਫਿਲਪ ਆਗਸਟ) :** ਇਸ ਵਿਕਾਸਵਾਦੀ, ਡਾਰਵਿਨ ਸਿਧਾਂਤ ਦੀ ਵਿਰੋਧਤਾ ਕਰਨ ਵਾਲੇ ਅਤੇ ਜਿੰਦਗੀ ਦੇ ਮੁੱਢ ਅਤੇ ਭਰੂਣ-ਵਿਦਿਆ ਦੇ ਨਵੇਂ ਸਿਧਾਂਤ ਬਣਾਉਣ ਵਾਲੇ ਜਰਮਨ ਜੀਵ-ਵਿਗਿਆਨੀ ਦਾ ਜਨਮ 16 ਫ਼ਰਵਰੀ, 1834 ਨੂੰ ਪਾਟਸਡੈਮ ਵਿਖੇ ਹੋਇਆ । ਬਰਲਿਨ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ 1857 ਵਿਚ ਇਥੋਂ ਹੀ ਡਾਕਟਰੀ ਦੀ ਡਿਗਰੀ ਹਾਸਲ ਕੀਤੀ । ਇਸ ਨੇ ਆਪਣਾ ਸ਼ੌਕ ਪਹਿਲਾਂ ਕਲਾ ਵੱਲ ਫਿਰ ਇਤਿਹਾਸ ਵਲ ਮੋੜਿਆ ।

ਇਸ ਦੀਆਂ ਮਹੱਤਵਪੂਰਨ ਕਿਰਤਾਂ ਨਿਮਨਲਿਖਤ ਹਨ :—
*Generelle Morphologic der Organismen (1866)*; *Naturaliche Schopfungsgeschichte (1868)*; *Eng. Trans; The History of Creation (1876)*; *Weltratsel (1899)*; *The Riddle of the universe (1900)* ।

9 ਅਗਸਤ, 1919 ਨੂੰ ਯੇਨਾ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 831

**ਹੈਕਲੂਤ, ਰਿਚਰਡ :** ਰਿਚਰਡ ਹੈਕਲੂਤ ਬਰਤਾਨੀਆ ਦਾ ਇਕ ਉੱਘਾ ਭੂਗੋਲ ਵਿਗਿਆਨੀ ਹੋਇਆ ਹੈ । ਇਸ ਦਾ ਜਨਮ ਹੈਰੀਫਰਡਸ਼ਿਰ ਵਿਚ 1552 ਈ. ਵਿਚ ਹੋਇਆ । ਮੁੱਢਲੀ ਵਿਦਿਆ ਇਸਨੇ ਵੈਸਟਮਿਨਸਟਰ ਸਕੂਲ ਅਤੇ ਕਰਾਈਸਟ ਚਰਚ ਵਿਚ ਪ੍ਰਾਪਤ ਕੀਤੀ । ਫਿਰ ਆਕਸਫੋਰਡ ਤੋਂ ਡਿਗਰੀ ਪ੍ਰਾਪਤ ਕਰਨ ਪਿਛੋਂ ਵੀ ਕਾਫ਼ੀ ਸਮੇਂ ਤਕ ਉੱਥੇ ਪੜ੍ਹਦਾ ਰਿਹਾ । ਸੰਨ 1536 ਵਿਚ ਇਸ ਨੂੰ ਬ੍ਰਿਸਟਲ ਦਾ ਪਾਦਰੀ ਅਤੇ ਹੋਰ ਸਤ ਸਾਲ ਮਗਰੋਂ ਵੈਸਟ ਮਿਨਸਟਰ ਦਾ ਆਰਚ ਪਾਦਰੀ ਨਿਯਤ ਕੀਤਾ ਗਿਆ । ਲਿਖਣ ਦਾ ਝੱਸ ਇਸਨੂੰ ਸ਼ੁਰੂ ਤੋਂ ਹੀ ਬਹੁਤ ਸੀ । ਇਸ ਦੀਆਂ ਲਿਖਤਾਂ ਦਾ ਅਮਲੀ ਮੰਤਵ ਹੁੰਦਾ ਸੀ, ਜਿਸ ਦੀ ਕਿ ਉਨ੍ਹਾਂ ਦਿਨਾਂ ਵਿਚ ਸਖ਼ਤ ਲੋੜ ਸੀ । ਇਸ ਦੀਆਂ ਲਿਖਤਾਂ ਤੋਂ ਸਾਫ਼ ਪਤਾ ਲਗਦਾ ਹੈ ਕਿ ਇਹ ਇਕ ਉਘਾ ਲਿਖਾਰੀ, ਭੂਗੋਲ ਵਿਗਿਆਨੀ ਅਤੇ ਇਤਿਹਾਸਕਾਰ ਸੀ । ਐਲਿਜ਼ਬੈਥ ਦੇ ਸਮੇਂ ਅਜਿਹੇ ਲੇਖਕਾਂ ਅਤੇ ਸਲਾਹਕਾਰਾਂ ਦੀ ਲੋੜ ਸੀ ਜੋ ਅੰਗਰੇਜ਼ਾਂ ਦੇ ਹੋ ਰਹੇ ਅਤੇ ਹੋਣ ਵਾਲੇ ਸਮੁੰਦਰ-ਪਾਰ ਸਫ਼ਰਾਂ ਬਾਬਤ ਲਿਖ ਸਕਣ । ਹੇਕਲੂਤ ਇਸ ਪ੍ਰੀਖਿਆ ਵਿਚ ਪੂਰਾ ਉਤਰਿਆ । ਇਸ ਦੇ ਦਿਲ ਵਿਚ ਇਹ ਤਾਂਘ ਸੀ ਕਿ ਬਦੇਸ਼ੀ ਵਪਾਰ ਨਾਲ ਕੌਮੀ ਮਹਾਨਤਾ ਨਵੇਂ ਸਿਰਿਓਂ ਕਾਇਮ ਹੋ ਜਾਵੇ ਅਤੇ ਫੇਰ ਹੌਲੀ ਹੌਲੀ ਇਸ ਵਿਚ ਵਾਧਾ ਹੁੰਦਾ ਹੀ ਜਾਵੇ । ਇਸ ਦਾ ਵਿਸ਼ਵਾਸ਼ ਸੀ ਕਿ ਸਮੁੰਦਰੀ ਸ਼ਕਤੀ ਪ੍ਰਾਪਤ ਕਰਨ ਅਤੇ ਸਮੁੰਦਰ ਪਾਰ ਨਵੀਆਂ ਬਸਤੀਆਂ ਵਸਾਉਣ ਨਾਲ ਹੀ ਇਹ ਕੰਮ ਸਿਰੇ ਚੜ੍ਹ ਸਕਦਾ ਹੈ । ਸਮੁੰਦਰੀ ਸ਼ਕਤੀ ਤੋਂ ਉਸ ਦਾ ਭਾਵ ਜੰਗੀ ਜਹਾਜ਼ ਅਤੇ ਤੋਪਾਂ ਨਹੀਂ, ਸਗੋਂ ਵਪਾਰੀ ਜਹਾਜ਼ ਅਤੇ ਮਲਾਹਾਂ ਦੀ ਵੱਡੀ ਗਿਣਤੀ ਸੀ । ਸੰਨ 1582 ਵਿਚ ਇਸਨੇ ਇਕ ਨਵੀਂ ਕਿਸਮ ਦੀ ਕਿਤਾਬ ਲਿਖੀ ਜਿਸ ਦਾ ਨਾਂ ਸੀ 'ਡਾਈਵਰਜ਼ ਵਾਏਇਜਜ਼ ਟਚਿੰਗ ਦੀ ਡਿਸਕਵਰੀ ਆਫ਼ ਅਮੈਰਿਕਾ' ਉਸ ਸਮੇਂ ਸਰ ਹਮਫਰੀ ਗਿਲਬਰਟ ਉੱਤਰੀ ਅਮਰੀਕਾ ਵਿਚ ਨਵੀਆਂ ਬਸਤੀਆਂ ਵਸਾਉਣ ਦੀਆਂ ਤਿਆਰੀਆਂ ਵਿਚ ਰੁੱਝਿਆ ਹੋਇਆ ਸੀ । ਉਸ ਦੇ ਕੰਮ ਵਲ ਸਿਆਣੇ ਲੋਕਾਂ ਦੀ ਦਿਲਚਸਪੀ ਵਧਾਉਣ ਵਿਚ ਇਸ ਕਿਤਾਬ ਨੇ ਸ਼ਲਾਘਾਯੋਗ ਕੰਮ ਕੀਤਾ । ਇਸ ਵਿਚ ਗਿਲਬਰਟ ਦੇ ਨਾਂ ਜਾਂ ਉਸ ਦੇ ਇਰਾਦਿਆਂ ਨੂੰ ਭਾਵੇਂ ਬਹੁਤੀ ਮਹਾਨਤਾ ਨਹੀਂ ਦਿਤੀ ਗਈ ਸੀ, ਪਰ ਪੜ੍ਹਨ ਵਾਲੇ ਆਮ ਲੋਕਾਂ ਦੇ ਦਿਲਾਂ ਵਿਚ ਇਹ ਖ਼ਿਆਲ ਜ਼ਰੂਰ ਪੈਦਾ ਕਰ ਦਿਤਾ ਕਿ ਉੱਤਰੀ ਅਮਰੀਕਾ ਵਿਚ ਅੰਗਰੇਜ਼ੀ ਰਾਜ ਕਾਇਮ ਹੋ ਸਕਦਾ ਹੈ । ਸੰਨ 1584 ਵਿਚ ਹੈਕਲੂਤ ਲੰਦਨ ਗਿਆ ਤਾਂ ਰੈਲੇ ਨੇ ਅਮਰੀਕਾ ਵਿਚ ਨਵੀਆਂ ਬਸਤੀਆਂ ਵਸਾਉਣ ਦੀ ਆਪਣੀ ਯੋਜਨਾਂ ਲਈ ਇਸਨੂੰ ਆਪਣੇ ਸਹਾਇਕ ਵਜੋਂ ਰੱਖ ਲਿਆ । ਉਥੇ ਇਸ ਨੇ ਇਕ ਕਿਤਾਬ 'ਡਿਸਕੋਰਸ ਆਫ਼ ਦੀ ਵੈਸਟਰਨ ਪਲਾਂਟਿੰਗ' ਲਿਖੀ । ਇਹ ਇਕ ਲੰਬੀ ਲਿਖਤ ਸੀ ਜੋ ਇਸ ਦੇ ਆਪਣੇ ਸੰਪਾਦਕੀ ਕੰਮ ਨਾਲੋਂ ਵੱਖਰੀ ਕਿਸਮ ਦੀ ਸੀ । ਇਹ ਪਹਿਲੀ ਵਾਰ 1877 ਈ. ਵਿਚ ਇਸ ਦੇ ਲਿਖੇ ਜਾਣ ਤੋਂ 300 ਸਾਲ ਪਿਛੋਂ ਛਪੀ ਸੀ । ਅਸਲ ਵਿਚ ਇਹ ਕਿਤਾਬ ਐਲਿਜ਼ਬੈਥ ਲਈ ਲਿਖੀ ਗਈ ਸੀ ਪਰ ਉਸ ਉੱਤੇ ਇਸ ਕਿਸਮ ਦਾ ਕੋਈ ਅਸਰ ਨਹੀਂ ਹੋਇਆ । ਜਿਸ ਤੋਂ ਨਿਰਾਸ਼ ਹੋ ਕੇ ਹੈਕਲੂਤ ਪੈਰਿਸ ਚਲਿਆ ਗਿਆ । ਉਥੇ ਫ਼ਰਾਂਸੀਸੀਆਂ ਅਤੇ ਪੁਰਤਗੇਜ਼ਾਂ ਦੇ ਤਾਨ੍ਹੇ ਸੁਣਕੇ, ਕਿ ਇੰਗਲੈਂਡ ਕੁਝ ਨਹੀਂ ਕਰਨ ਜੋਗਾ, ਹੈਕਲੂਤ ਦੀ ਦੇਸ਼ ਭਗਤੀ ਦਾ ਜਜ਼ਬਾ ਜ਼ੋਰ ਮਾਰ ਉਠਿਆ ਤਾਂ ਇਸ ਨੇ ਇਕ ਹੋਰ ਵੱਡੀ ਯੋਜਨਾਂ

ਤੇ ਕੰਮ ਕਰਨਾ ਸ਼ੁਰੂ ਕੀਤਾ । ਇਹ ਸੀ ਇੰਗਲੈਂਡ ਦਾ ਇਤਿਹਾਸ ਸ਼ੁਰੂ ਹੋਣ ਤੋਂ ਲੈ ਕੇ ਉਸ ਸਮੇਂ ਤੱਕ ਕੀਤੇ ਹੋਏ ਅੰਗਰੇਜ਼ਾਂ ਦੇ ਸਫਰਾਂ ਅਤੇ ਖੋਜਾਂ ਦਾ ਹਾਲ ਇਕੱਠਾ ਕਰਨਾ । ਇਹ ਕਿਤਾਬ ਸੰਨ 1589 ਈ. ਵਿਚ ਛਪੀ । ਉਸ ਤੋਂ ਦਸ ਸਾਲ ਪਿਛੋਂ ਇਹੀ ਕਿਤਾਬ ਦੁਹਰਾਈ ਕਰਕੇ ਤਿੰਨ ਜਿਲਦਾਂ ਵਿਚ ਛਾਪੀ ਗਈ । ਇਹ ਕਿਤਾਬ ਹੈਕਲੂਤ ਦੇ ਜੀਵਨ ਦਾ ਤਾਜ ਹੈ ਅਤੇ ਇਸ ਨੂੰ ਹਮੇਸ਼ਾਂ ਹੀ ਸਤਿਕਾਰ ਮਿਲਿਆ ਹੈ । ਇਸ ਦੀ ਆਖ਼ਰੀ ਕਿਤਾਬ ਸਮੁੰਦਰੀ ਸਫ਼ਰਨਾਮੇਂ ਅਜ ਤੱਕ ਖਰੀਦੀ ਅਤੇ ਪੜ੍ਹੀ ਜਾਂਦੀ ਹੈ । ਇਸੇ ਕਿਤਾਬ ਰਾਹੀਂ ਇਸ ਨੂੰ ਅਜੇ ਤੱਕ ਯਾਦ ਕੀਤਾ ਜਾਂਦਾ ਹੈ । ਬਾਕੀ ਦੀਆਂ ਕਿਤਾਬਾਂ ਇਸ ਦੇ ਸਮੇਂ ਤੱਕ ਹੀ ਪ੍ਰਸਿੱਧ ਸਨ ਅਤੇ ਹੁਣ ਭੁੱਲ ਚੁੱਕੀਆਂ ਹਨ । ਇਸ ਦੀ ਮਹਾਨ ਰਚਨਾ '*Magnum Opus*' ਨਾਂ ਦੀ ਕਿਤਾਬ ਸੰਨ 1903-05 ਈ. ਵਿਚ 12 ਜਿਲਦਾਂ ਵਿਚ ਛਾਪੀ ਗਈ ਸੀ । ਇਸ ਨੇ ਕਈ ਪੁਰਤਗਾਲੀ ਕਿਤਾਬਾਂ ਦੇ ਤਰਜਮੇ ਵੀ ਕੀਤੇ ਹਨ ।

ਸੰਨ 1616 ਵਿਚ ਇਸਦੀ ਮੌਤ ਹੋ ਗਈ ।

ਹ. ਪੁ.—ਐਵ. ਐਨ. 6 : 236

**ਹੈਕਾਟੀਅਸ ਆੱਫ਼ ਮਾਈਲੀਟਸ :** ਹੈਕਾਟੀਅਸ ਯੂਨਾਨੀ ਯਾਤ੍ਰੀ, ਇਤਿਹਾਸਕਾਰ ਤੇ ਭੂਗੋਲਵੇਤਾ ਸੀ । ਇਸ ਦਾ ਜਨਮ 550 ਈ. ਪੂਰਬ ਵਿਚ ਏਸ਼ੀਆ ਕੋਚਕ ਵਿਚ ਮਾਈਲੀਟਸ ਵਿਖੇ ਹੋਇਆ ਮੰਨਿਆ ਜਾਂਦਾ ਹੈ । ਇਸ ਨੇ ਈਰਾਨ ਵਿਰੁੱਧ ਆਈਓਨੀਅਨਜ਼ ਨੂੰ ਵਿਦਰੋਹ ਰੋਕਣ ਲਈ ਸਮਝਾਇਆ । ਜਦੋਂ ਈਰਾਨ ਵਾਲਿਆਂ ਨੇ ਵਿਦਰੋਹ ਨੂੰ ਦਬਾ ਦਿੱਤਾ ਤਾਂ ਇਸ ਨੇ ਆਈਓਨੀਆ ਦੇ ਦੂਤ ਵਜੋਂ ਗੱਲ-ਬਾਤ ਕੀਤੀ ਅਤੇ ਆਈਓਨੀਆ ਦੇ ਨਗਰਾਂ ਦੇ ਵਿਧਾਨ ਨੂੰ ਪਹਿਲੀ ਅਵਸਥਾ ਵਿਚ ਲਿਆ-ਣ ਲਈ ਰਜ਼ਾਮੰਦ ਕਰ ਲਿਆ ।

ਇਸ ਨੂੰ ਇਸਦੀ ਭੂਗੋਲ ਸਬੰਧੀ ਪੁਸਤਕ "ਦੀ ਟ੍ਰੈਵਲਜ਼ ਅਰਾਊਂਡ ਦੀ ਵਰਲਡ" ਨਾਲ ਕਾਫ਼ੀ ਪ੍ਰਸਿੱਧੀ ਮਿਲੀ । ਵਿਦਰੋਹ ਤੋਂ ਪਹਿਲਾਂ ਕੀਤੇ ਸਫ਼ਰ ਦੇ ਅਧਿਐਨ ਦੇ ਆਧਾਰ ਤੇ ਇਸ ਨੇ ਦੋ ਮਹਾਨ ਗ੍ਰੰਥ 'ਜੀਨੀਆਲੋਜੀਆਈ' ਤੇ 'ਪੈਰੀਜੈਸਿਸ' ਲਿਖੇ । ਅੱਜ ਕਲ੍ਹ ਇਹ ਗ੍ਰੰਥ ਸੰਪੂਰਨ ਰੂਪ ਵਿਚ ਪ੍ਰਾਪਤ ਨਹੀਂ ਹਨ । ਪਹਿਲਾਂ ਇਨ੍ਹਾਂ ਪੁਸਤਕਾਂ ਦੀ ਪ੍ਰਮਾਣੀ-ਕਤਾ ਬਾਰੇ ਸੰਦੇਹ ਸੀ ਪਰ ਹੁਣ ਇਨ੍ਹਾਂ ਨੂੰ ਅਸਲੀ ਪੁਸਤਕਾਂ ਮੰਨ ਲਿਆ ਗਿਆ ਹੈ । ਇਸ ਦੇ ਲਿਖੇ ਸਫ਼ਰਨਾਮਿਆਂ ਤੋਂ ਯੂਰਪ, ਏਸ਼ੀਆ ਤੇ ਲਿਬੀਆ ਦੇ ਇਤਿਹਾਸ ਤੇ ਭੂਗੋਲ ਬਾਰੇ ਪਤਾ ਚਲਦਾ ਹੈ ।

ਹ. ਪੁ.—ਨਿ. ਯੂ. ਐਨ. 8 : 4149 ; ਐਨ. ਅਮੈ. 14 : 60 ; ਐਨ. ਬ੍ਰਿ. : 294

**ਹੈਕੇਟੀ :** ਹੈਕੇਟੀ ਨੂੰ ਪਾਤਾਲ ਦੀ ਦੇਵੀ ਮੰਨਿਆ ਜਾਂਦਾ ਹੈ ਵੈਂ ਮੂਲ ਰੂਪ ਵਿਚ ਇਹ ਚੰਦਰਮਾ ਦੀ ਦੇਵੀ ਸੀ । ਇਹ ਪ੍ਰਾਚੀਨ ਦੇਸ ਦੀ ਰਹਿਣ ਵਾਲੀ ਸੀ ਅਤੇ ਕਿਸੇ ਹੱਦ ਤਕ ਇਹ ਆਰਟਮਿਸ ਨਾਲ ਮਿਲਦੀ ਜੁਲਦੀ ਹੈ ਜਿਸ ਕਰਕੇ ਦੋਹਾਂ ਨੂੰ ਇਕ ਸਮਝ ਲਿਆ ਜਾਂਦਾ ਸੀ । ਹੈਸਿਆਡ ਇਸਨੂੰ ਟਾਈਟਨ ਸੂਰਜ ਦੇਵਤਾ ਅਤੇ ਐਸਟੇ-ਰੀਆ ਪਰੀ ਦੀ ਪੁਤਰੀ ਦਸਦਾ ਹੈ । ਦੋਵੇਂ ਹੀ ਚਮਕਦੀ ਰੋਸ਼ਨੀ ਦੇ ਰੂਪ ਹਨ ।

ਹੈਕੇਟੀ ਦਾ ਆਕਾਸ਼ ਅਤੇ ਧਰਤੀ ਦੋਹਾਂ ਉੱਤੇ ਰਾਜ ਸੀ । ਇਹ ਬੰਦਿਆਂ ਨੂੰ ਧਨ, ਜਿੱਤ ਅਤੇ ਬੁੱਧੀ ਬਖਸ਼ਦੀ ਹੈ । ਰਾਖ਼ਸ਼ਾਂ ਨਾਲ ਹੋਏ ਜੰਗ ਵਿੱਚ ਇਸਨੇ ਜ਼ਿਊਸ ਦਾ ਸਾਥ ਦਿਤਾ ਜਿਸ ਕਰਕੇ ਇਸਨੂੰ ਦੇਵ ਲੋਕ ਦੀ ਦੇਵੀ ਹੋਣ ਦਾ ਮਾਣ ਪ੍ਰਾਪਤ ਹੈ ।

ਇਕ ਪ੍ਰਚਲਤ ਰਵਾਇਤ ਅਨੁਸਾਰ ਹੈਕੇਟੀ ਜ਼ਿਊਸ ਅਤੇ ਹੇਰਾ ਦੀ ਪੁੱਤਰੀ ਸੀ । ਇਹ ਕਿਹਾ ਜਾਂਦਾ ਹੈ ਕਿ ਚੋਰੀ ਕਰਨ ਕਰਕੇ ਆਪਣੀ ਮਾਂ ਦੇ ਗੁੱਸੇ ਤੋਂ ਬਚਣ ਲਈ ਇਹ ਧਰਤੀ ਉੱਤੇ ਆ ਕੇ ਕਿਸੇ ਇਸਤਰੀ ਦੇ ਘਰ ਜਾ ਲੁਕੀ ਜਿਸਨੇ ਬੱਚੇ ਨੂੰ ਜਨਮ ਦਿਤਾ ਹੋਇਆ ਸੀ । ਇਸ ਤਰ੍ਹਾਂ ਇਹ ਅਪਵਿੱਤਰ ਹੋ ਗਈ । ਬਾਦ ਵਿਚ ਇਸਨੂੰ ਕੈਬੇਰੀ ਨੇ ਪਵਿੱ-ਤਰ ਕੀਤਾ । ਜਹੰਨਮ ਵਿਚ ਇਸਨੂੰ ਅਜਿਤ ਰਾਣੀ ਦਾ ਨਾਂ ਦਿਤਾ ਜਾਂਦਾ ਹੈ । ਇਹ ਟੂਣੇ, ਜਾਦੂ ਅਤੇ ਮੰਤਰ ਦੀ ਵੀ ਦੇਵੀ ਸੀ । ਇਸਨੇ ਪੁਰਸ਼ਾਂ ਨੂੰ ਦੁੱਖ ਦੇਣ ਲਈ ਦੈਂਤਾਂ ਨੂੰ ਧਰਤੀ ਉੱਤੇ ਭੇਜਿਆ ਅਤੇ ਆਪ ਵੀ ਰਾਤ ਵੇਲੇ ਜਹਨੰਮੀ ਕੁੱਤਿਆਂ ਦੀ ਲਾਮ ਡੋਰੀ ਨਾਲ ਲੈ ਕੇ ਪ੍ਰਗਟ ਹੁੰਦੀ ਹੈ । ਇਹ ਅਕਸਰ ਚੌਰਾਹਿਆਂ, ਕਬਰਾਂ ਅਤੇ ਅਪਰਾਧ ਵਾਲੀਆਂ ਥਾਵਾਂ ਤੇ ਪ੍ਰਗਟ ਹੁੰਦੀ ਹੈ । ਚੌਰਾਹਿਆਂ ਵਿਚ ਇਸ ਤਿੰਨ ਮੂੰਹਾਂ ਵਾਲੀ ਦੇਵੀ ਦਾ ਬੁੱਤ ਮਿਲਦਾ ਹੈ ਅਤੇ ਪੂਰਨਮਾਸ਼ੀ ਦੀ ਸ਼ਾਮ ਨੂੰ ਇਸ ਦੇ ਬੁੱਤ ਅੱਗੇ ਚੜ੍ਹਾਵੇ ਚੜ੍ਹਾਏ ਜਾਂਦੇ ਹਨ ।

ਹ. ਪੁ.—ਗ੍ਰੀਕ ਮਾਈਥਾਲੋਜੀ : 165 ; ਐਨ. ਬ੍ਰਿ. 11 : 294 ; ਕੋਲ. ਐਨ. 9 : 318

**ਹੈਕੈੱਟ, ਜੇਮਜ਼ ਹੈਨਰੀ :** ਇਹ ਸੰਯੁਕਤ ਰਾਜ ਅਮਰੀਕਾ ਦਾ ਪ੍ਰਸਿੱਧ ਐਕਟਰ ਸੀ ਜਿਸ ਨੇ ਸਥਾਨਕ ਅਮਰੀਕੀ ਡਰਾਮੇ ਦੇ ਵਿਕਾਸ ਲਈ ਬਹੁਤ ਉੱਘਾ ਹਿੱਸਾ ਪਾਇਆ । ਇਸ ਦਾ ਜਨਮ 15 ਮਾਰਚ, 1800 ਨੂੰ ਨਿਊਯਾਰਕ ਸਿਟੀ ਵਿਚ ਹੋਇਆ । ਸਿਹਤ ਖ਼ਰਾਬ ਹੋਣ ਦੇ ਕਾਰਨ ਇਸ ਨੇ ਕੋਲੰਬੀਆ ਯੂਨੀਵਰਸਿਟੀ ਛੱਡ ਦਿਤੀ ਅਤੇ ਕਈ ਕਿਸਮ ਦੇ ਕਾਰੋਬਾਰਾਂ ਉੱਤੇ ਹੱਥ ਅਜ਼ਮਾਇਆ । ਆਖਿਰ 1825 ਵਿਚ ਇਹ ਨਾਟਕਾਂ ਵਿਚ ਭਾਗ ਲੈਣ ਲੱਗ ਪਿਆ । ਉਦੋਂ ਤਕ ਇਹ ਇਕ ਬਹੁਰੂਪੀਏ ਵਜੋਂ ਕਾਫ਼ੀ ਪ੍ਰਸਿੱਧ ਹੋ ਚੁਕਿਆ ਸੀ । ਸੰਨ 1828 ਵਿਚ ਇਸ ਨੇ ਹੈਨਰੀ ਚੌਥੇ ਦੇ ਡਰਾਮੇ ਵਿਚ ਫ਼ਾਲਸਟਾਫ਼ ਦਾ ਰੋਲ ਕਰ ਕੇ ਕਮਾਲ ਕਰ ਵਿਖਾਈ ਅਤੇ ਪੂਰੀ ਸਫ਼ਲਤਾ ਪ੍ਰਾਪਤ ਕੀਤੀ । ਐਡਵਿਨ ਫੱਰੈਸਟ ਅਤੇ ਵਿਲੀਅਮ ਮੈਕਰੇਡੀ ਐਕਟਰਾਂ ਵਿਚਕਾਰ ਝਗੜੇ ਤੋਂ ਉਤਪੰਨ ਹੋਏ ਫ਼ਸਾਦਾਂ ਸਮੇਂ ਇਹ ਐਸਟਰ ਪਲੇਸ ਓਪੇਰਾ ਹਾਊਸ ਦਾ ਮੈਨੇਜਰ ਸੀ । ਸੰਨ 1863 ਵਿਚ ਹੈਕੈੱਟ ਨੇ ਆਪਣੀ ਪੁਸਤਕ 'ਨੋਟਸ ਐਂਡ ਕੋਮੈਂਟਸ ਆੱਨ ਸ਼ੇਕਸਪੀਅਰ' ਪ੍ਰਕਾਸ਼ਿਤ ਕੀਤੀ ।

28 ਦਸੰਬਰ, 1871 ਨੂੰ ਨਿਊਯਾਰਕ ਰਾਜ ਵਿਚ ਜਾਮਾਇਕਾ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 826 ; ਕੋਲ. ਐਨ. 9 : 154

**ਹੈਂਗਚਾਓ :** ਇਹ ਚੀਨ ਦੇ ਉੱਤਰੀ ਜਜਿਆਂਗ (Chekiang) ਸੂਬੇ ਵਿਚ, ਚਾਈਨਟਾਂਗ (Tsientang) ਦਰਿਆ ਦੇ ਸੱਜੇ ਕੰਢੇ, ਸ਼ੰਘਾਈ ਤੋਂ 180 ਕਿ. ਮੀ. ਦੱਖਣ-ਪੱਛਮ ਵੱਲ, ਗ੍ਰੈਂਡ ਕੈਨਾਲ ਦੇ ਦੱਖਣੀ ਸਿਰੇ ਤੇ ਵਾਕਿਆ ਇਕ ਸ਼ਹਿਰ ਹੈ ਜੋ ਇਸ ਸੂਬੇ ਦੀ ਰਾਜ-ਧਾਨੀ, ਇਕ ਪ੍ਰਸਿੱਧ ਬੰਦਰਗਾਹ ਅਤੇ ਜਹਾਜ਼ਰਾਨੀ ਦਾ ਵੱਡਾ ਕੇਂਦਰ ਹੈ । ਤੇਰ੍ਹਵੀਂ ਸਦੀ ਵਿਚ ਮਾਰਕੋਪੋਲੋ ਇਥੇ ਆਇਆ ਸੀ । ਉਸ ਨੇ ਇਸ ਦਾ ਨਾਂ ਕਿਨਸਾਈ ਕਿੰਗਸੀ ਜਾਂ ਕੁਇਨੇਸੇ ਲਿਖਿਆ ਹੈ ।

ਹੈਂਗਚਾਓ 1127 ਈ. ਤੋਂ 1278 ਈ. ਤਕ ਐਸ. ਸੁੰਗ ਖ਼ਾਨ-ਦਾਨ ਦੀ ਰਾਜਧਾਨੀ ਰਿਹਾ ਸੀ । ਸੰਨ 1861-64 ਈ. ਦੀ ਟਾਈਪਿੰਗ ਬਗਾਵਤ ਵਿਚ ਇਥੋਂ ਦੀਆਂ ਕਈ ਵਧੀਆ ਇਮਾਰਤਾਂ ਤਬਾਹ ਹੋ ਗਈਆਂ ਸਨ । ਖ਼ਾਨਾਂਜੰਗੀ ਦੇ ਸਮੇਂ 1926 ਈ. ਵਿਚ ਲੋਇਰ ਯੰਗਸੀ ਦੀ ਲੜਾਈ ਵਿਚ ਇਸ ਸ਼ਹਿਰ ਉੱਤੇ ਰਾਸ਼ਟਰਵਾਦੀਆਂ ਨੇ ਆਪਣਾ ਕਬਜ਼ਾ ਕਰ ਲਿਆ । ਜਦੋਂ ਰਾਸ਼ਟਰਵਾਦੀਆਂ ਨੇ ਨਾਨਕਿੰਗ ਨੂੰ ਆਪਣੀ ਰਾਜਧਾਨੀ ਬਣਾਇਆ ਤਾਂ ਹੈਂਗ ਚਾਓ ਦੀ ਬੰਦਰਗਾਹ ਦੀ ਮਹੱਤਤਾ ਹੋਰ ਵੀ ਵਧ ਗਈ । 24 ਦਸੰਬਰ, 1937 ਈ. ਨੂੰ ਇਸੇ ਉੱਤੇ ਜਾਪਾਨੀਆਂ ਨੇ ਕਬਜ਼ਾ ਕਰ ਲਿਆ । ਦੂਜੇ ਮਹਾਨ ਯੁੱਧ ਪਿੱਛੋਂ ਚੀਨ ਵਿਚ ਫਿਰ ਖ਼ਾਨਾ-ਜੰਗੀ ਛਿੜੀ ਤਾਂ ਸੰਨ 1949 ਵਿਚ ਇਹ ਕਮਿਊਨਿਸਟਾਂ ਦੇ ਅਧਿਕਾਰ ਵਿਚ ਆ ਗਿਆ ।

ਇਥੇ ਰੇਸ਼ਮੀ ਅਤੇ ਸੂਤੀ ਕਪੜੇ, ਰਸਾਇਣਕ ਪਦਾਰਥਾਂ ਦੇ ਉਦ-ਯੋਗ ਸਥਾਪਤ ਹਨ । ਸੰਨ 1950 ਦੇ ਅਖ਼ੀਰ ਵਿਚ ਇਥੇ ਟ੍ਰੈਕਟਰ

ਤਿਆਰ ਕਰਨ ਦਾ ਵੱਡਾ ਪਲਾਂਟ ਸਥਾਪਤ ਕੀਤਾ ਗਿਆ। ਇਸ ਤੋਂ ਇਲਾਵਾ ਇਹ ਆਟਾ ਪੀਸਣ, ਚਾਹ ਪ੍ਰਾਸੈਸ ਕਰਨ, ਸਣ, ਰੇਸ਼ਮ ਅਤੇ ਕਪਾਹ ਦੇ ਉਤਪਾਦਨ ਦਾ ਭਾਰੀ ਕੇਂਦਰ ਹੈ। ਇਥੇ ਇਕ ਯੂਨੀਵਰਸਿਟੀ ਹੈ। ਇਸ ਤੋਂ ਇਲਾਵਾ ਖੇਤੀ ਬਾੜੀ ਸੰਸਥਾ ਅਤੇ ਉਚੇਰੀ ਵਿਦਿਆ ਦੀਆਂ ਹੋਰ ਕਈ ਸੰਸਥਾਵਾਂ ਵੀ ਹਨ।

ਆਬਾਦੀ—ਲਗਭਗ 1,800,000 (1983)

30° 15′ ਉ. ਵਿਥ.; 120° 10′ ਪੂ. ਲੰਬ.

ਹ. ਪੁ.—ਐਵ. ਐਨ. 6 : 264 ; ਐਨ. ਬ੍ਰਿ. ਮਾ: 4 : 887

—ਵੀਰ ਸਿੰਘ

**ਹੈਗਰਡ, ਸਰ ਹੈਨਰੀ ਰਾਈਡਰ :** ਇਸ ਬਰਤਾਨਵੀ ਨਾਵਲਕਾਰ ਦਾ ਜਨਮ 22 ਜੂਨ, 1856 ਨੂੰ ਬਡਰੇਨਹੈਮ ਵਿਖੇ ਹੋਇਆ। ਇਹ 1875 ਤੋਂ 1879 ਤੱਕ ਦੱਖਣੀ ਅਫ਼ਰੀਕਾ ਵਿਚ ਵੱਖ ਵੱਖ ਆਸਾਮੀਆਂ ਤੇ ਰਿਹਾ। ਇਸ ਦੀਆਂ ਪਹਿਲੀਆਂ ਰਚਨਾਵਾਂ 'ਕੇਟਵੇਓ' ਅਤੇ 'ਹਿਜ਼ ਵ੍ਹਾਈਟ ਨੇਬਰਜ਼' 1882 ਵਿਚ ਛਪੀਆਂ। ਇਨ੍ਹਾਂ ਵਿਚ ਦੱਖਣੀ ਅਫ਼ਰੀਕਾ ਦੀ ਵਧੇਰੇ ਚਰਚਾ ਹੈ ਅਤੇ ਇਸ ਦੀ ਵਰਣਨਾਤਮਕ ਸ਼ੈਲੀ ਇਨ੍ਹਾਂ ਰਚਨਾਵਾਂ ਦੀ ਖ਼ੂਬੀ ਹੈ।



ਸਰ ਹੈਨਰੀ ਰਾਈਡਰ ਹੈਗਰਡ

'ਕਿੰਗ ਸਾਲੋਮਨਜ਼ ਮਾਈਨਜ਼' (1885) ਇਸ ਦੀ ਇਕ ਸ਼ਲਾਘਾਯੋਗ ਰਚਨਾ ਸੀ ਪਰ 'ਜੈੱਸ' (1887) ਇਸ ਦੀ ਸਰਬੋਤਮ ਰਚਨਾ ਹੈ। ਇਨ੍ਹਾਂ ਤੋਂ ਬਿਨਾਂ ਇਸ ਨੇ 'ਡਾਅਨ' (1884), 'ਸ਼ੀ' (1887), 'ਐਲਨਕੁਆਟਰਮੇਨ' (1887), 'ਕਲੀਓਪੈਟਰਾ' (1889), 'ਐਲਨਜ਼ ਵਾਈਫ' (1890), 'ਨਦਾ ਦੀ ਲਿਲੀ' (1892) ਆਦਿ ਪ੍ਰਸਿੱਧ ਨਾਵਲ ਵੀ ਲਿਖੇ। 1926 ਵਿਚ ਇਸ ਦੀ ਸ੍ਵੈਜੀਵਨੀ 'ਦੀ ਡੇਜ਼ ਆਫ਼ ਮਾਈ ਲਾਈਫ਼' ਛਪੀ। 1912 ਵਿਚ ਇਸ ਨੂੰ ਨਾਈਟ ਬਣਾਇਆ ਗਿਆ। ਇਹ ਪ੍ਰਸਿੱਧ ਕ੍ਰਿਸ਼ੀ ਅਰਥ-ਵਿਗਿਆਨੀ ਵੀ ਸੀ। 1902 ਵਿਚ ਇਸ ਦੀ ਪੁਸਤਕ 'ਰੂਰਲ ਇੰਗਲੈਂਡ' ਛਪੀ। 14 ਮਈ, 1925 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਕ. ਜ਼ੂ. ਬਾ. 2 : 705

**ਹੈਗੇਈ ਦੀ ਪੁਸਤਕ :** ਇਹ ਇਕ ਈਸਾਈ ਧਰਮ ਗ੍ਰੰਥ ਹੈ। ਪੁਰਾਣੀ ਅੰਜੀਲ ਦੇ ਇਕ ਸੰਸਕਰਣ ਵਿਚ ਛੋਟੇ ਪੈਗ਼ੰਬਰਾਂ ਦੀਆਂ ਬਾਰਾਂ ਪੁਸਤਕਾਂ ਵਿਚੋਂ ਇਹ ਦਸਵੀਂ ਪੁਸਤਕ ਹੈ। ਇਸ ਦਾ ਲੇਖਕ ਹੈਗੇਈ ਯਹੂਦੀਆਂ ਦਾ ਇਕ ਛੋਟਾ ਪੈਗ਼ੰਬਰ ਸੀ।

537-36 ਈ. ਪੂ. ਵਿਚ ਬਾਬਲ ਵਿਚ ਪਰਵਾਸਿਤ ਯਹੂਦੀਆਂ ਨੂੰ ਮੁੜ ਫ਼ਲਸਤੀਨ ਵਿਚ ਆ ਵਸਣ ਦੀ ਆਗਿਆ ਮਿਲ ਗਈ ਸੀ ਤੇ ਪਹਿਲੀ ਗੱਲ ਜੋ ਉਨ੍ਹਾਂ ਨੂੰ ਆਪਣੇ ਲਈ ਕਰਨ ਵਾਲੀ ਪ੍ਰਤੀਤ ਹੁੰਦੀ ਸੀ, ਉਹ ਯੋਰੋਸ਼ਲਮ ਵਿਚ ਇਕ ਗਿਰਜਾ ਬਣਾਉਣਾ ਸੀ, ਪਰ ਉਹ ਈਰਾਨੀ ਸਮਰਾਟ ਦਾਰਾ ਦੇ ਸਾਮਰਾਜ ਵਿਚ ਗੜਬੜ ਦੇ ਕਾਰਨ ਇਸ ਕੰਮ ਨੂੰ 520 ਈ. ਪੂ. ਤੱਕ ਆਰੰਭ ਨਾ ਕਰ ਸਕੇ। ਇਸਦੇ ਆਰੰਭ ਵਿਚ ਹੈਗੇਈ ਤੇ ਜ਼ਕਰੀਆਂ ਪੈਗ਼ੰਬਰਾਂ ਨੇ ਉਨ੍ਹਾਂ ਦੀ ਅਗਵਾਈ ਕੀਤੀ।

ਇਸ ਪੁਸਤਕ ਵਿਚ ਦੋ ਭਾਗ ਹਨ, ਜਿਨ੍ਹਾਂ ਵਿਚ ਚਾਰ ਦੇਵ ਬਾਣੀਆਂ ਹਨ, ਜੋ ਯੋਰੋਸ਼ਲਮ ਵਿਚ 520 ਈ. ਪੂ. ਦੇ ਸਤੰਬਰ ਤੋਂ ਦਸੰਬਰ ਦੇ ਮਹੀਨਿਆਂ ਵਿਚਕਾਰ ਉਚਾਰੀਆਂ ਗਈਆਂ। ਪਹਿਲੀ ਦੇਵ ਬਾਣੀ ਵਿਚ ਪੈਗ਼ੰਬਰ ਹੈਗੇਈ ਰਾਜਾ ਦਾਊਦ ਦੇ ਇਕ ਉੱਤਰਵਰਤੀ ਯਹੂਦੀਆਂ ਦੇ ਗਵਰਨਰ ਜ਼ਰੂਬਾਬੇਲ ਨੂੰ ਅਤੇ ਪੁਰੋਹਤ ਜੋਸ਼ੂਆ ਨੂੰ ਗਿਰਜੇ ਨੇ ਨਵੇਂ ਸਿਰਿਉਂ ਉਸਾਰਨ ਦਾ ਹੁਕਮ ਦਿੰਦਾ ਹੈ। ਉਸਦੇ ਕਥਨ ਅਨੁਸਾਰ ਲੋਕਾਂ ਉੱਤੇ ਆਰਥਕ ਸੰਕਟ ਤੇ ਕਾਲ ਆਦਿ ਇਸੇ ਲਈ ਆਏ ਹੋਏ ਹਨ ਕਿ ਉਹ ਈਸ਼ਵਰ ਦਾ ਘਰ ਨਹੀਂ ਉਸਾਰਦੇ, ਜਦੋਂ ਕਿ ਉਹ ਆਪ ਸੁੰਦਰ ਭਵਨਾਂ ਵਿਚ ਵਸ ਰਹੇ ਹਨ। ਇਹ ਬਾਣੀ ਲੋਕਾਂ ਨੂੰ ਮੰਦਰ ਉਸਾਰਨ ਵਿਚ ਉਤਸ਼ਾਹ ਦਿੰਦੀ ਹੈ।

ਦੂਜੀ ਦੇਵ ਬਾਣੀ ਅਕਤੂਬਰ ਵਿਚ ਉਚਾਰੀ ਗਈ। ਇਹ ਉਨ੍ਹਾਂ ਹੀ ਲੋਕਾਂ ਨੂੰ ਪੁਰਾਣੇ ਮੰਦਰ ਦੇ ਮੁਕਾਬਲੇ ਵਿਚ ਨਵੇਂ ਮੰਦਰ ਦੇ ਵਧੀਆ ਹੋਣ ਬਾਰੇ ਉਤਸ਼ਾਹ ਦਿੰਦੀ ਹੈ।

ਤੀਜੀ ਦੇਵ ਬਾਣੀ ਜੋ ਦਸੰਬਰ ਵਿਚ ਉਚਾਰੀ ਗਈ, ਲੋਕਾਂ ਉੱਤੇ ਮਲੀਨ ਹੋਣ ਦਾ ਦੋਸ਼ ਲਗਾਉਂਦੀ ਹੈ ਜਿਸ ਕਾਰਨ ਉਨ੍ਹਾਂ ਉੱਤੇ ਆਰਥਕ ਸੰਕਟ ਵਾਪਰਦੇ ਹਨ। ਇਹ ਇਸ ਗੱਲ ਦੀ ਤਸੱਲੀ ਵੀ ਦਿੰਦੀ ਹੈ ਕਿ ਨਵੇਂ ਮੰਦਰ ਦੀ ਨੀਂਹ ਧਰਨ ਨਾਲ ਈਸ਼ਵਰ ਉਨ੍ਹਾਂ ਉੱਤੇ ਖ਼ੁਸ਼ ਹੈ ਤੇ ਉਨ੍ਹਾਂ ਦੇ ਕਸ਼ਟ ਨਿਵਾਰੇਗਾ।

ਚੌਥੀ ਦੇਵ ਬਾਣੀ ਉਸੇ ਦਿਨ ਜ਼ਰੂਬਾਬੇਲ ਨੂੰ ਸੰਬੋਧਤ ਹੈ। ਇਹ ਉਸ ਨੂੰ ਆਉਣ ਵਾਲੇ ਤਰਥੱਲਾਂ ਬਾਰੇ ਨਿਸ਼ਚੇ ਨਾਲ ਦਸਦੀ ਅਤੇ ਉਸ ਨੂੰ ਇਨ੍ਹਾਂ ਵਿਚੋਂ ਬਚ ਨਿਕਲਣ ਦੀ ਤਸੱਲੀ ਕਰਾਉਂਦੀ ਹੈ। ਇਸ ਵਿਚ ਇਹ ਭਵਿੱਖਬਾਣੀ ਵੀ ਕੀਤੀ ਗਈ ਹੈ ਕਿ ਜ਼ਰੂਬਾਬੇਲ ਜੂਡਾ ਦਾ ਬਾਦਸ਼ਾਹ ਬਣੇਗਾ। ਮੰਦਰ ਸਬੰਧੀ ਹੈਗੇਈ ਦੀਆਂ ਭਵਿੱਖ ਬਾਣੀਆਂ ਪੂਰੀਆਂ ਹੋਈਆਂ ਪਰ ਜ਼ਰੂਬਾਬੇਲ ਬਾਰੇ ਇਹ ਠੀਕ ਸਿੱਧ ਨਾ ਹੋਈ ਅਤੇ ਉਸ ਦੀ ਅੰਤਮ ਸਥਿਤੀ ਦਾ ਕੋਈ ਪਤਾ ਨਹੀਂ ਲਗਦਾ।

ਹ. ਪੁ.—ਕੋਲ. ਐਨ. : 9 : 159 ; ਐਨ. ਬ੍ਰਿ. 10 : 1110

—ਸੰਤ ਸਿੰਘ ਸੇਖੋਂ

**ਹੈਂਚ, ਫਿਲਿਪ ਸ਼ੋਵਾਲਟਰ :** 1950 ਦਾ ਫ਼ਿਜ਼ਿਆੱਲੋਜੀ ਜਾਂ ਮੈਡੀਸਨ ਦਾ ਨੋਬਲ ਪੁਰਸਕਾਰ, ਟੈਡੀਅਸ ਰੀਚਸਟੀਨ ਅਤੇ ਕੈਨਡੈਲ ਨਾਲ ਸਾਂਝਾ ਕਰਨ ਵਾਲੇ ਇਸ ਫ਼ਿਜ਼ਿਸ਼ੀਅਨ ਦਾ ਜਨਮ 28 ਫ਼ਰਵਰੀ, 1896 ਨੂੰ ਪਿਟਸਬਰਗ ਵਿਖੇ ਹੋਇਆ। ਇਹ ਪੁਰਸਕਾਰ ਇਨ੍ਹਾਂ ਨੂੰ ਐਡ੍ਰੀਨਲ ਕਾਰਟੈਕਸ ਨਾਲ ਸਬੰਧਤ ਹਾੱਰਮੋਨਾਂ ਦੀ ਬਣਤਰ ਅਤੇ ਜੀਵ-ਵਿਗਿਆਨਕ ਪ੍ਰਭਾਵਾਂ ਦੀ ਖੋਜ ਸਦਕਾ ਮਿਲਿਆ।

1920 ਵਿਚ ਪਿਟਸਬਰਗ ਯੂਨੀਵਰਸਿਟੀ ਤੋਂ ਮੈਡੀਸਨ ਵਿਚ ਗ੍ਰੈਜੂਏਸ਼ਨ ਕਰਨ ਤੋਂ ਬਾਅਦ ਰੋਚੈਸਟਰ ਵਿਖੇ ਮਾਇਊ ਕਲੀਨਿਕ ਵਿਚ ਰਿਸਰਚ ਫ਼ੈਲੋ ਬਣਿਆ। ਸੰਨ 1926 ਵਿਚ ਇਹ ਇਥੇ ਮੈਡੀਸਨ ਭਾਗ ਵਿਚ ਸਲਾਹਕਾਰ ਅਤੇ ਜੋੜਾਂ ਦੇ ਦਰਦਾਂ ਸਬੰਧੀ ਵਿਭਾਗ ਦਾ ਮੁਖੀ ਬਣਿਆ।



ਫ਼ਿਲਿਪ ਸ਼ੋਵਾਲਟਰ ਹੈਂਚ

ਐਡਵਰਡ ਸੀ. ਕੈਨਡੈਲ ਨਾਲ ਮਿਲ ਕੇ ਇਸ ਨੇ 1948 ਵਿਚ ਗਠੀਏ ਦੇ ਇਲਾਜ ਲਈ ਐਡ੍ਰੀਨਲ ਹਾੱਰਮੋਨ ਦੀ ਵਰਤੋਂ ਕੀਤੀ ਅਤੇ ਇਸ ਵਿਚ ਸਫਲਤਾ ਹਾਸਲ ਕੀਤੀ। ਇਸ ਨੇ ਇਹ ਵੀ ਮਹਿਸੂਸ ਕੀਤਾ ਕਿ ਗਰਭ ਅਤੇ ਪੀਲੀਏ ਦੀਆਂ ਹਾਲਤਾਂ ਵਿਚ ਇਹ ਦਰਦਾਂ ਬਹੁਤ ਘਟ ਜਾਂਦੀਆਂ ਹਨ ਜਾਂ ਬਿਲਕੁਲ ਹੀ ਹਟ

ਦੀਆਂ ਹਨ। ਇਨ੍ਹਾਂ ਦਰਦਾਂ ਦੀ ਦਵਾਈ ਲੱਭਣ ਲਈ ਪਹਿਲਾਂ ਹੈਂਚ ਕੈਨਡੈਲ ਨਾਲ ਮਿਲ ਕੇ ਇਨ੍ਹਾਂ ਬਿਮਾਰੀਆਂ ਉਤੇ ਅਸਰ ਕਰਦੇ ੇਂਡੋਕ੍ਰਾਈਨਾੱਲੋਜੀਕਲ ਕਾਰਕਾਂ ਦਾ ਅਧਿਐਨ ਕੀਤਾ ਅਤੇ ਇਸ ਟੇ ਤੇ ਪੁਜਿਆ ਕਿ ਕਾਰਟੀਸੋਨ ਅਤੇ ਐਡ੍ਰੀਨੋਕਾੱਰਟੀਕੋਟ੍ਰੌਪਿਕ ACTH) ਹਾੱਰਮੋਨਾਂ ਦੀ ਵਰਤੋਂ ਨਾਲ ਇਨ੍ਹਾਂ ਦਰਦਾਂ ਤੋਂ ਆਰਾਮ ਮਲ ਸਕਦਾ ਹੈ।

30 ਮਾਰਚ, 1965 ਨੂੰ ਓਚੋ ਰਾਈਓਸ, ਜਮੈਕਾ ਵਿਖੇ ਇਸਦੀ ਤ ਹੋ ਗਈ।

ਹ. ਪੁ.—ਅਨ. ਬ੍ਰਿ. ਮਾ. 4 : 1017

**ਹੈਚੈੱਟ, ਚਾਰਲਸ :** ਸੰਨ 1801 ਵਿਚ ਨਾਇਓਬੀਅਮ ਦੀ ਖੋਜ ਰਨ ਵਾਲੇ ਇਸ ਨਿਰਮਾਤਾ, ਰਸਾਇਣ-ਵਿਗਿਆਨੀ ਅਤੇ ਖੋਜੀ ਦਾ ਨਮ 2 ਜਨਵਰੀ, 1765 ਨੂੰ ਲੰਡਨ ਵਿਖੇ ਹੋਇਆ। ਆਸਟ੍ਰੇਲੀਆ ਹੈਚੈੱਟਾਈਨ ਜਾਂ ਹੈਚੈੱਟਾਈਟ ਅਤੇ ਉੱਤਰੀ ਕਾਰੋਲੀਨਾ ਦੇ ਹੈਚੈੱਟੋ-ਾਈਟ ਆਦਿ ਖਣਿਜ ਪਦਾਰਥਾਂ ਦੇ ਨਾਂ ਇਸ ਦੇ ਨਾਂ ਨਾਲ ਹੀ ਜਾਣੇ ਦੇ ਹਨ। ਨਾਇਓਬੀਅਮ ਨੂੰ ਕੋਲੰਬੀਅਮ ਵੀ ਕਿਹਾ ਜਾਂਦਾ ਹੈ। ਸ਼ਲੇਸ਼ਣ ਵਿਚ ਮਾਹਿਰ ਹੋਣ ਕਾਰਨ ਇਸ ਨੂੰ ਆਮ ਤੌਰ ਤੇ ਹਮੇਸ਼ਾ ਤੌਰ ਸਲਾਹਕਾਰ ਦੇ ਸੱਦਿਆ ਜਾਂਦਾ ਸੀ।

ਆਪਣੇ ਪਿਤਾ ਦੀ ਮੌਤ ਉਪਰੰਤ ਇੰਨੀ ਪ੍ਰਸਿੱਧੀ ਦੇ ਬਾਵਜੂਦ ਵੀ ਸ ਨੇ ਰਸਾਇਣ-ਵਿਗਿਆਨ ਛੱਡ ਦਿੱਤੀ ਅਤੇ ਉਸ ਤੋਂ ਬਾਅਦ ਬਾਦ-ਹ ਦੀਆਂ ਗੱਡੀਆਂ ਦਾ ਨਿਰਮਾਤਾ ਬਣ ਗਿਆ।

10 ਮਾਰਚ, 1847 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 944

**ਹੈਜ਼ :** ਹੈਜ਼ ਇਸਤਰੀਆਂ ਦੇ ਜਣਨ-ਚੱਕਰ ਦੇ ਅਜਿਹੇ ਦੌਰ ਕਹਿੰਦੇ ਹਨ ਜਿਸ ਵਿਚ ਖ਼ੂਨ ਡੁੱਲ੍ਹਦਾ ਹੈ। ਇਸ ਵਿਚ ਔਲਾਦ ਦਾ ਕਰਨ ਯੋਗ ਉਮਰ ਦੀਆਂ ਮੁਟਿਆਰਾਂ ਦੀ ਬੱਚੇਦਾਨੀ ਦੀ ਵਾਰ ਸਮੇਂ ਸਮੇਂ ਤੇ ਝੜਦੀ ਰਹਿੰਦੀ ਹੈ। ਇਸ ਦਾ ਕੰਟਰੋਲ ਰਮੋਨਾਂ ਨਾਲ ਹੁੰਦਾ ਹੈ। ਪਿਟੂਈਟਰੀ ਗਲੈਂਡ ਦੇ ਫਾੱਲਿਕਲ ਟੇਮੂਲੇਟਿੰਗ ਹਾੱਰਮੋਨ (FSH) ਦੀ ਉਤੇਜਨਾ ਨਾਲ ਵਿਕਸਿਤ ਹੋ ਹੋ ਓਵਰੀ ਫ਼ੌਲਿਕਲ ਬਹੁਤ ਜ਼ਿਆਦਾ ਐਸਟ੍ਰੋਜੈਨਿਕ ਹਾੱਰਮੋਨ ਬਣਾ-ਦੇ ਹਨ। ਇਹ ਹਾੱਰਮੋਨ ਹੈਜ਼ ਦੀਆਂ ਦੋ ਕਿਰਿਆਵਾਂ ਵਿਚਕਾਰਲੇ ੇਂ ਦੇ ਪਹਿਲੇ ਅੱਧ ਵਿਚ ਬਣਦੇ ਹਨ। ਇਸ ਐਸਟ੍ਰੋਜੈਨ ਦੇ ਅਸਰ ਾਲ ਬੱਚੇਦਾਨੀ ਦੀ ਝਿੱਲੀ ਦੇ ਸੈੱਲ ਬਾਰ ਬਾਰ ਵਿਭਾਜਿਤ ਹੁੰਦੇ ਹਨ ਸ ਕਾਰਨ ਇਹ ਜ਼ਿਆਦਾ ਮੋਟੀ ਹੋ ਜਾਂਦੀ ਹੈ ਅਤੇ ਇਸ ਵਿਚ ਲਹੂ ਹਿਣੀਆਂ ਅਤੇ ਗਲੈਂਡਾਂ ਵਧ ਜਾਂਦੀਆਂ ਹਨ। ਹੈਜ਼-ਚੱਕਰ ਦੇ ਮੱਧ ਵਿਚ ਦੋਂ ਓਵਰੀ-ਫੌਲਿਕਲ ਤੋਂ ਅੰਡਾ (ਜਾਂ ਅੰਡਾਣੂ) ਛੁੱਟ ਜਾਂਦਾ ਹੈ ਤਾਂ ਕੀ ਬਚਦੇ ਫ਼ੌਲਿਕਲ ਨੂੰ ਕਾੱਰਪਸ ਲਿਊਟੀਅਮ ਕਹਿੰਦੇ ਹਨ। ਇਸ ਂ ਫਿਰ ਪ੍ਰੋਜੈੱਸਟੀਰੋਨ ਅਤੇ ਹੋਰ ਹਾੱਰਮੋਨ ਰਿਸਦੇ ਹਨ, ਜਿਹੜੇ ਗਰਭ ਹਿਰਾਉਣ ਲਈ ਬੱਚੇਦਾਨੀ ਤੇ ਆਪਣਾ ਪ੍ਰਭਾਵ ਪਾਉਂਦੇ ਹਨ। ਜੇ ਸ਼ੇਚਨ ਨਾ ਹੋਵੇ ਤਾਂ ਕਾੱਰਪਸ ਲਿਊਟੀਅਮ ਖ਼ਤਮ ਹੋ ਜਾਂਦਾ ਹੈ, ਜੈੱਸਟੀਰੋਨ ਹਾੱਰਮੋਨ ਦਾ ਰਿਸਾਉ ਬੰਦ ਹੋ ਜਾਂਦਾ ਹੈ ਅਤੇ ਬੱਚੇਦਾਨੀ ੀ ਫੁੱਲੀ ਹੋਈ ਝਿੱਲੀ ਝੜ ਜਾਂਦੀ ਹੈ।

ਇਸ ਕਿਰਿਆ ਉਪਰ ਕਈ ਗੱਲਾਂ ਦਾ ਪ੍ਰਭਾਵ ਹੁੰਦਾ ਹੈ, ਜਿਵੇਂ ਕਿ ਮਰ, ਦਿਮਾਗ਼ੀ ਚਿੰਤਾ, ਵਾਯੂਮੰਡਲੀ ਤਬਦੀਲੀਆਂ ਆਦਿ। ਹੈਜ਼ ਕਰੀਬਨ 9-16 ਸਾਲ ਦੀ ਉਮਰ ਤਕ ਸ਼ੁਰੂ ਹੁੰਦਾ ਹੈ। ਬਹੁਤਾ ਕਰਕੇ ਸ ਦੇ ਸ਼ੁਰੂ ਹੋਣ ਦਾ ਸਮਾਂ 12-14 ਸਾਲ ਦੀ ਉਮਰ ਹੈ। ਵਖ ਵਖ ਰਤਾਂ ਵਿਚ ਇਕ ਸਧਾਰਨ ਚੱਕਰ 21-60 ਦਿਨ ਦਾ ਹੁੰਦਾ ਹੈ ਪਰੰਤੂ ਸਤਨ ਇਹ ਚੱਕਰ 28 ਦਿਨ ਦਾ ਹੁੰਦਾ ਹੈ। ਹੈਜ਼ ਦੇ ਚੱਕਰ ਦੇ ਸਮੇਂ ਚ ਤਬਦੀਲੀਆਂ ਸੰਭਵ ਹੋ ਸਕਦੀਆਂ ਹਨ, ਖ਼ਾਸ ਕਰਕੇ ਜਦੋਂ ਇਕ ਦਮ ਹਵਾ ਪਾਣੀ ਦੀ ਤਬਦੀਲੀ ਹੋ ਜਾਵੇ ਜਾਂ ਫਿਰ ਕੋਈ ਚਿੰਤਾ ਆਦਿ ਲਗ ਜਾਵੇ। ਹੈਜ਼ ਦਾ ਵਹਾਉ ਸ਼ੁਰੂ ਦੇ ਮਹੀਨਿਆਂ ਅਤੇ 45-50 ਸਾਲ ਦੀ ਉਮਰ ਤੇ ਖ਼ਤਮ ਹੋਣ ਸਮੇਂ ਵੱਧ ਜਾਂ ਘੱਟ ਹੋ ਜਾਂਦਾ ਹੈ ਅਤੇ ਇਸ ਦੇ ਚੱਕਰ ਦੇ ਸਮਾਂ-ਅੰਤਰਾਲ ਦਾ ਕੋਈ ਹਿਸਾਬ ਨਹੀਂ ਰਹਿੰਦਾ। ਖ਼ਤਮ ਹੁੰਦਿਆਂ ਹੁੰਦਿਆਂ ਡੇਢ ਦੋ ਸਾਲ ਲਗ ਜਾਂਦੇ ਹਨ। ਇਸ ਸਮੇਂ ਸਰੀਰ ਦੇ ਹਾੱਰਮੋਨਾਂ ਦਾ ਸੰਤੁਲਨ ਨਹੀਂ ਰਹਿੰਦਾ। ਹੈਜ਼ ਖ਼ਤਮ ਹੋਣ ਪਿੱਛੋਂ ਔਰਤ ਦੀ ਸਿਹਤ ਪਹਿਲਾਂ ਨਾਲੋਂ ਚੰਗੀ ਹੋ ਜਾਂਦੀ ਹੈ।

ਹੈਜ਼ ਦੇ ਵਹਾਉ ਵਿਚ ਬੱਚੇਦਾਨੀ ਦੀ ਝਿੱਲੀ ਨਾਲੋਂ ਝੜਿਆ ਸੈੱਲ-ਮਲਬਾ ਅਤੇ ਖ਼ੂਨ ਹੁੰਦਾ ਹੈ (ਖ਼ੂਨ ਦਾ ਹਿੱਸਾ ਅੱਧੇ ਤੋਂ ਦੋ ਤਿਹਾਈ ਹੋ ਸਕਦਾ ਹੈ)। ਪਹਿਲੇ ਦਿਨ ਥੋੜ੍ਹਾ ਪਰ ਅਗਲੇ ਤਿੰਨ ਚਾਰ ਦਿਨ ਖ਼ੂਨ ਜ਼ੋਰ ਨਾਲ ਚਲਦਾ ਹੈ। ਖ਼ੂਨ ਦੇ ਵਹਾਉ ਦਾ ਸਮਾਂ 3-6 ਦਿਨ ਹੈ। ਖ਼ੂਨ ਦੀ ਮਾਤਰਾ ਵਖ ਵਖ ਔਰਤਾਂ ਵਿਚ ਵਖ ਵਖ ਹੁੰਦੀ ਹੈ ਅਤੇ ਇਹ ਵਖ ਵਖ ਚੱਕਰਾਂ ਵਿਚ ਵੀ ਘਟ ਵਧ ਸਕਦੀ ਹੈ। ਇਕ ਹੈਜ਼ ਦੇ ਦੌਰਾਨ ਖ਼ੂਨ ਦਾ ਔਸਤਨ ਨਿਕਾਸ ਲਗਭਗ 40 ਘਣ ਸੈਂ. ਮੀ. ਹੁੰਦਾ ਹੈ। ਜੇ 60-65 ਘਣ ਸੈਂ. ਮੀ. ਤਕ ਖ਼ੂਨ ਲਗਾਤਾਰ ਵਹਿੰਦਾ ਰਹੇ ਤਾਂ ਅਨੀਮੀਆ ਹੋਣ ਦਾ ਡਰ ਹੁੰਦਾ ਹੈ।

ਹੈਜ਼ ਦੇ ਸਮੇਂ ਖ਼ੂਨ ਵਿਚ ਓਵਰੀ ਹਾੱਰਮੋਨਾਂ ਦੀ ਘਾਟ ਹੋ ਜਾਂਦੀ ਹੈ ਜਿਸ ਦੇ ਨਾਲ ਬੱਚੇਦਾਨੀ ਦੀ ਝਿੱਲੀ ਦੀ ਖ਼ੂਨ ਸਪਲਾਈ ਘਟ ਜਾਂਦੀ ਹੈ। ਇਸ ਸਮੇਂ ਕਈ ਔਰਤਾਂ ਸੁਸਤ ਤੇ ਉਦਾਸ ਹੋ ਜਾਂਦੀਆਂ ਹਨ। ਖ਼ੂਨ ਸਪਲਾਈ ਘਟਣ ਨਾਲ ਉਪਰਲੇ ਤਲ ਦੇ ਨੇੜੇ ਦੇ ਸੈੱਲਾਂ ਨੂੰ ਭਾਰੀ ਸੱਟ ਲਗਦੀ ਹੈ। ਜਦੋਂ ਇਕ ਥਾਂ ਖ਼ੂਨ ਨਾੜੀਆਂ ਫਿਰ ਖੁੱਲ੍ਹਦੀਆਂ ਹਨ ਤਾਂ ਉਨ੍ਹਾਂ ਦੀ ਦੀਵਾਰ ਥਾਂ ਥਾਂ ਤੋਂ ਭੁਰ ਜਾਂਦੀ ਹੈ ਅਤੇ ਖ਼ੂਨ ਵਗਣਾ ਸ਼ੁਰੂ ਹੋ ਜਾਂਦਾ ਹੈ। ਇਹ ਖ਼ੂਨ ਟੁੱਟੇ ਭੱਜੇ ਸੈੱਲਾਂ ਨੂੰ ਵੀ ਨਾਲ ਲੈ ਤੁਰਦਾ ਹੈ। ਇਹ ਡੁੱਲ੍ਹ ਰਿਹਾ ਖ਼ੂਨ ਜੰਮਦਾ ਨਹੀਂ। ਇਕ ਥਾਂ ਉਤੋਂ ਖ਼ੂਨ ਕੇਵਲ ਕੁਝ ਮਿੰਟ ਹੀ ਵਗਦਾ ਹੈ। ਡੂੰਘੀਆਂ ਤਹਿਆਂ ਵਿਚ ਖ਼ੂਨ ਨਾੜੀਆਂ ਸੁੰਗੜ ਕੇ ਖ਼ੂਨ ਦਾ ਵਗਣਾ ਬੰਦ ਕਰ ਦਿੰਦੀਆਂ ਹਨ। ਜੇ ਉਹ ਜ਼ੋਰ ਦੀ ਸੁੰਗੜਨ ਤਾਂ ਪੀੜ ਮਹਿਸੂਸ ਹੁੰਦੀ ਹੈ। ਬੱਚੇਦਾਨੀ ਦੀ ਝਿੱਲੀ ਦੀ ਖ਼ੂਨ ਸਪਲਾਈ ਅਜਿਹੀ ਹੁੰਦੀ ਹੈ ਕਿ ਉਸ ਦੀਆਂ ਹੇਠਲੀਆਂ ਤਹਿਆਂ ਦਾ ਕੋਈ ਵਿਗਾੜ ਨਹੀਂ ਹੁੰਦਾ। ਹੈਜ਼ ਦੇ ਖ਼ਤਮ ਹੁੰਦਿਆਂ ਸਾਰ ਹੀ ਬੱਚੇਦਾਨੀ ਦੀ ਝਿੱਲੀ ਮੁੜ ਆਪਣੀ ਹਾਲਤ ਵਿਚ ਆਉਣੀ ਸ਼ੁਰੂ ਹੋ ਜਾਂਦੀ ਹੈ।

ਜਿਨ੍ਹਾਂ ਔਰਤਾਂ ਦਾ ਹੈਜ਼-ਚੱਕਰ 24-35 ਦਿਨਾਂ ਦਾ ਹੁੰਦਾ ਹੈ, ਉਨ੍ਹਾਂ ਵਿਚ ਅੰਡ-ਉਤਸਰਜਨ ਹੈਜ਼ ਆ ਚੁੱਕਣ ਤੋਂ 10-14 ਦਿਨ ਬਾਅਦ ਹੁੰਦਾ ਹੈ। ਅੰਡ-ਉਤਸਰਜਨ ਤੋਂ ਬਾਅਦ ਕੁਝ ਘੰਟਿਆਂ ਤੋਂ ਲੈ ਕੇ ਕਈ ਦਿਨਾਂ ਤਕ ਅੰਡੇ ਦਾ ਨਿਸ਼ੇਚਨ ਹੋ ਸਕਦਾ ਹੈ ਅਤੇ ਇਸ ਸਮੇਂ ਦੌਰਾਨ ਜੇ ਨਿਸ਼ੇਚਨ ਨਾ ਹੋਵੇ ਤਾਂ ਅੰਡਾ ਖ਼ਤਮ ਹੋ ਜਾਂਦਾ ਹੈ। ਕਈ ਵਾਰੀ ਅੰਡਾ ਨਹੀਂ ਵੀ ਬਣਦਾ ਪਰੰਤੂ ਫਿਰ ਵੀ ਹੈਜ਼ ਵਿਚ ਕੋਈ ਵੀ ਤਬ-ਦੀਲੀ ਨਹੀਂ ਆਉਂਦੀ।

ਗਰਭ ਠਹਿਰ ਜਾਣ ਉਤੇ ਪਹਿਲੀ ਵਾਰ ਹੈਜ਼ ਸਮੇਂ ਰਤਾ ਕੁ ਖ਼ੂਨ ਦਾ ਦਾਗ਼ ਲਗਦਾ ਹੈ ਪਰ ਕਈ ਵਾਰ ਖ਼ੂਨ ਵਧੇਰੇ ਆ ਜਾਣ ਉਤੇ ਭੁਲੇਖਾ ਵੀ ਲਗ ਸਕਦਾ ਹੈ। ਉਸ ਤੋਂ ਪਿੱਛੋਂ ਖ਼ੂਨ ਬਿਲਕੁਲ ਨਹੀਂ ਆਉਂਦਾ। ਬੱਚਾ ਜੰਮਣ ਤੋਂ ਪਿੱਛੋਂ ਵੀ ਆਮ ਤੌਰ ਤੇ ਕਈ ਮਹੀਨੇ ਹੈਜ਼ ਸ਼ੁਰੂ ਨਹੀਂ ਹੁੰਦਾ ਪਰੰਤੂ ਅੰਡਾ ਬਣਦਾ ਰਹਿੰਦਾ ਹੈ। ਅਜਿਹੀ ਹਾਲਤ ਵਿਚ ਗਰਭ ਠਹਿਰਨ ਦੀ ਸੰਭਾਵਨਾ ਹੋ ਸਕਦੀ ਹੈ।

ਮਨੁੱਖਾਂ ਅਤੇ ਉੱਚ ਪੱਧਰੀ ਪ੍ਰਾਣੀਆਂ ਵਿਚ 'ਹੈਜ਼' ਸ਼ਬਦ ਦੀ ਵਰਤੋਂ ਬੱਚੇਦਾਨੀ ਦੀ ਝਿੱਲੀ ਦੀ ਮੁੜ-ਮੁੜ ਕੇ ਉਤਪਤੀ ਅਤੇ ਝੜਨ ਦੀ ਕਿਰਿਆ ਲਈ ਕੀਤੀ ਜਾਂਦੀ ਹੈ। ਇਸ ਦੇ ਉਲਟ 'ਐਸਟ੍ਰੱਸ' ਸ਼ਬਦ

ਨਿਮਨ ਪੱਧਰ ਪ੍ਰਾਣੀਆਂ ਦੇ ਜਣਨ ਅੰਗਾਂ ਵਿਚ ਘੱਟ ਨਿਯਮਿਤ ਜਾਂ ਬਹੁਤ ਜ਼ਿਆਦਾ ਵਕਫ਼ਿਆਂ ਤੇ ਹੋਈਆਂ ਤਬਦੀਲੀਆਂ ਲਈ ਵਰਤਿਆ ਜਾਂਦਾ ਹੈ ਜਾਂ ਇਹ ਖ਼ਾਸ ਕਰਕੇ ਇਨ੍ਹਾਂ ਨਿਮਨ-ਪੱਧਰ ਪ੍ਰਾਣੀਆਂ ਦੀਆਂ ਮਾਦਾ ਵਿਚ ਬਹੁਤ ਜ਼ਿਆਦਾ ਲਿੰਗੀ ਤ੍ਰਿਸ਼ਨਾਂ ਜਾਂ ਕਿਰਿਆਸ਼ੀਲਤਾ ਦੇ ਸਮੇਂ ਲਈ ਵਰਤਿਆ ਜਾਂਦਾ ਹੈ।

ਵਖ ਵਖ ਜਾਤੀਆਂ ਵਿਚ ਕਿਰਿਆਤਮਕ ਅਤੇ ਲਿੰਗੀ ਕਿਰਿਆ-ਸ਼ੀਲਤਾ ਵਖ ਵਖ ਕਿਸਮ ਦੀ ਹੁੰਦੀ ਹੈ। ਮਾਨਐਸਟ੍ਰੱਸ ਪ੍ਰਾਣੀਆਂ ਵਿਚ ਹਰ ਸਾਲ ਵਿਚ ਇਕ ਵਾਰੀ ਲਿੰਗੀ ਕਿਰਿਆਸ਼ੀਲਤਾ ਦਾ ਸਮਾਂ ਆਉਂਦਾ ਹੈ; ਪੱਲੀਐਸਟ੍ਰੱਸ ਜਾਤੀਆਂ ਵਿਚ ਇਹ ਅਨਿਯਮਿਤ ਹੁੰਦਾ ਹੈ ਜਾਂ ਇਹ ਨਿਯਮਿਤ ਵਕਫ਼ਿਆਂ ਤੇ ਹੁੰਦਾ ਹੈ। ਇਹ ਸਾਲ ਵਿਚ 2-20 ਵਾਰ ਜਾਂ ਇਸ ਤੋਂ ਵੀ ਵੱਧ ਵਾਰੀ ਹੋ ਸਕਦਾ ਹੈ। ਸਿਰਫ਼ ਉੱਚ ਪੱਧਰੀ ਐਂਥ੍ਰੋਪੱਇਡਾਂ ਅਤੇ ਮਨੁੱਖਾਂ ਵਿਚ ਹੀ ਅਸਲੀ ਹੈਜ਼ ਆਉਂਦਾ ਹੈ, ਪਰ ਖ਼ੂਨ ਦਾ ਵਗਣਾ ਅਤੇ ਯੋਨੀ ਸੈੱਲਾਂ ਦਾ ਝੜਨਾ ਕਈ ਹੋਰ ਕਿਸਮਾਂ ਵਿਚ ਵੀ ਮਿਲਦਾ ਹੈ, ਜਿਵੇਂ ਬਿੱਲੀ ਅਤੇ ਖਰਗੋਸ਼ ਵਿਚ। ਮਨੁੱਖਾਂ ਵਿਚ ਅੰਡ-ਉਤਸਰਜਨ ਦੋ ਹੈਜ਼ਾਂ ਵਿਚਕਾਰਲੇ ਅੰਤਰਾਲ ਦੌਰਾਨ ਹੁੰਦਾ ਹੈ ਪਰੰਤੂ ਕਈ ਪ੍ਰਾਣੀਆਂ ਵਿਚ ਇਹ ਸਿਰਫ਼ ਮੈਥੁਨ ਵੇਲੇ ਹੀ ਹੁੰਦਾ ਹੈ ਜਾਂ ਫਿਰ ਇਹ ਹਰ ਚੱਕਰ ਵਿਚ ਨਹੀਂ ਵੀ ਹੁੰਦਾ। ਕਈ ਕਿਸਮਾਂ ਵਿਚ ਅੰਡ-ਉਤਸਰ-ਜਨ ਲਿੰਗੀ ਕਿਰਿਆਸ਼ੀਲਤਾ ਦੇ ਨਾਲ ਸੰਪਾਤੀ ਹੁੰਦਾ ਹੈ। ਕੁਝ ਕੁ ਜਾਤੀਆਂ ਦੇ ਐਸਟ੍ਰਲ ਚੱਕਰਾਂ ਦਾ ਵਕਫ਼ਾ ਨਿਮਨ ਅਨੁਸਾਰ ਹੈ : ਚਿੰਪੈਂਜ਼ੀ, 36 ਦਿਨ; ਬਾਂਦਰ, 27 ਦਿਨ; ਸੂਰਨੀ, 21 ਦਿਨ; ਗਾਂ, 20 ਦਿਨ; ਭੇਡ, 16 ਦਿਨ; ਚੂਹਾ, 4-6 ਦਿਨ। ਇਨ੍ਹਾਂ ਵਿਚੋਂ ਕਈ ਕਿਸਮਾਂ ਵਿਚ ਚੱਕਰ ਦੇ ਦੌਰਾਨ ਇਕ ਵਾਰੀ ਸਿੱਥਲ ਜਾਂ ਐਨੈਸਟਰਲ ਸਮਾਂ ਵੀ ਆਉਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 8 : 225

—ਡਾ. ਦਲਜੀਤ ਸਿੰਘ

**ਹੈਜ਼ਡਰੂਬਲ :** ਹੈਜ਼ਡਰੂਬਲ ਨਾਂ ਦੇ ਕਈ ਕਾਰਥਿਜੀਨੀਅਨ ਜਰਨੈਲ ਹੋਏ ਹਨ ਜਿਨ੍ਹਾਂ ਵਿਚੋਂ ਹੇਠ ਲਿਖੇ ਪ੍ਰਸਿੱਧ ਹਨ :—

ਪਹਿਲਾ ਹੈਜ਼ਡਰੂਬਲ ਹੇਮਿਲਕਾਰ ਬਾਰਕਾ ਦਾ ਜੁਆਈ ਸੀ ਜਿਸ ਨੇ ਉਸ ਨੇਤਾ ਵੱਲੋਂ ਆਰੰਭ ਕੀਤੀ ਸਪੇਨ ਦੀ ਮੁਹਿੰਮ ਨੂੰ ਜਾਰੀ ਰਖਿਆ। 221 ਈ. ਪੂ. ਵਿਚ ਇਸ ਦੀ ਮੌਤ ਹੋ ਗਈ। ਦੂਜਾ ਹੈਜ਼ਡਰੂਬਲ ਹੇਮਿਲਕਾਰ ਬਾਰਕਾ ਦਾ ਪੁੱਤਰ ਸੀ ਅਤੇ ਪ੍ਰਸਿੱਧ ਹੈਨੀਬੈਲ ਦਾ ਭਰਾ ਸੀ। ਹੈਨੀਬੈਲ ਨੇ 218 ਈ. ਪੂ. ਵਿਚ ਇਟਲੀ ਤੇ ਹਮਲਾ ਆਰੰਭ ਕੀਤਾ ਤਾਂ ਸਪੇਨ ਵਿਚ ਰਹਿ ਗਈਆਂ ਕਾਰਲਿਜ਼ ਦੀਆਂ ਫ਼ੌਜਾਂ ਦੀ ਕਮਾਨ ਹੈਜ਼ਡਰੂਬਲ ਨੂੰ ਸੌਂਪੀ ਗਈ। 208 ਈ. ਪੂ. ਵਿਚ ਇਸ ਨੂੰ ਸਿਪਿਓ ਐਫ਼ਰਿਕੇਨਸ ਨੇ ਹਰਾ ਦਿੱਤਾ ਅਤੇ ਸਪੇਨ ਤੋਂ ਗਾਲ ਪਰਤਨ ਤੇ ਮਜਬੂਰ ਕਰ ਦਿੱਤਾ। ਹੈਨੀਬੈਲ ਦੀ ਤਾਕਤ ਵਿਚ ਵਾਧਾ ਕਰਨ ਦੇ ਜਤਨ ਵਿਚ ਇਸ ਨੇ 207 ਈ. ਪੂ. ਵਿਚ ਐਲਪਸ ਲੰਘ ਕੇ ਇਟਲੀ ਤੇ ਹਮਲਾ ਕਰ ਦਿੱਤਾ। ਐਪਰ ਰੋਮਨਾ ਨੇ ਇਸ ਨੂੰ ਆਪਣੇ ਭਰਾ ਦੀ ਫ਼ੌਜ ਵਿਚ ਰਲਣ ਤੋਂ ਰੋਕ ਦਿਤਾ। ਮੀਟਾਰੱਸ ਦਰਿਆ ਤੇ ਹੋਈ ਵੱਡੀ ਜੰਗ ਵਿਚ ਇਹ ਹਾਰ ਗਿਆ ਅਤੇ ਮਾਰਿਆ ਗਿਆ।

ਹ. ਪੁ.—ਕੋਲ. ਅਨ. 9 : 249

**ਹੈਜ਼ਡਿਉ, ਬੋਗਦਾਂ ਪੀਟ੍ਰੀਸਾਈਕੂ :** ਰੋਮਾਨੀਆ ਦੇ ਇਸ ਇਤਿਹਾਸਕਾਰ ਅਤੇ ਭਾਸ਼ਾ-ਵਿਗਿਆਨੀ ਦਾ ਜਨਮ 16 ਫ਼ਰਵਰੀ, 1836 ਨੂੰ ਕ੍ਰਿਸਟਿਨੈਸਟੀ ਵਿਖੇ ਹੋਇਆ। ਇਸਨੇ ਪ੍ਰਾਚੀਨ ਸਲਾਵੀ ਅਤੇ ਰੋਮਾਨੀ ਦਸਤਾਵੇਜ਼ਾਂ ਨੂੰ ਪਹਿਲੀ ਵਾਰ ਸੰਨ 1865-67 ਦੌਰਾਨ ਚਾਰ ਜਿਲਦਾਂ ਵਿਚ ਛਪਵਾਇਆ। ਦੋ ਜਿਲਦਾਂ ਵਿਚ ਪ੍ਰਕਾਸ਼ਤ 'ਕ੍ਰਿਟਿਕਲ ਹਿਸਟਰੀ ਆਫ਼ ਦੀ ਰੋਮਾਨੀਅਨਸ' (1873-75) ਪੁਸਤਕ ਵਿਚ ਇਸ ਨੇ ਰੋਮਾਨੀਆ ਦੇ ਇਤਿਹਾਸ ਦੀ ਆਲੋਚਨਾਤਮਕ ਢੰਗ ਨਾਲ ਖੋਜ ਕੀਤੀ ਹੈ। ਸੰਨ 1876 ਵਿਚ ਇਸ ਨੂੰ ਪੁਰਾਲੇਖ ਵਿਭਾਗ ਦਾ ਡਾਇਰੈਕਟਰ ਅਤੇ ਸੰਨ 1878 ਵਿਚ ਬੁਖਾਰੈਸਟ ਯੂਨੀਵਰਸਿਟੀ ਵਿਖੇ ਭਾਸ਼ਾ-ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਦੋ ਜਿਲਦਾਂ ਵਿਚ ਪ੍ਰਕਾਸ਼ਤ ਇਸ ਦਾ ਰੋਮਾਨੀਆ ਵਿਚ ਅਣ-ਮੌਲਿਕ ਸਾਹਿਤ ਦਾ ਪਹਿਲਾ ਇਤਿਹਾਸ ਹੈ। ਸੰਨ 1887-93 ਦੌਰਾਨ ਇਸ ਨੇ ਰੋਮਾਨੀ ਭਾਸ਼ਾ ਦੀ ਵਿਸ਼ਵਕੋਸ਼-ਆਕਾਰ ਦੀ ਡਿਕਸ਼ਨਰੀ ਬਣਾਉਣੀ ਸ਼ੁਰੂ ਕੀਤੀ ਪਰ ਇਹ ਪ੍ਰਾਜੈਕਟ 'ਬੀ' ਅੱਖਰ ਤੋਂ ਅੱਗੇ ਨਾ ਵਧ ਸਕਿਆ।

25 ਅਗਸਤ, 1907 ਨੂੰ ਸਿਮਪੀਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 937 ; ਐਵ. ਐਨ. 6 : 294

**ਹੈਜ਼ਲਿਟ, ਵਿਲੀਅਮ :** ਇਸ ਅੰਗਰੇਜ਼ ਲਿਖਾਰੀ, ਪੱਤਰਕਾਰ, ਲੈਕਚਰਾਰ, ਨਿਬੰਧਕਾਰ, ਨਾਟਕਕਾਰ, ਆਲੋਚਕ ਅਤੇ ਪੇਂਟਰ ਦਾ ਜਨਮ 10 ਅਪਰੈਲ, 1778 ਨੂੰ ਮੇਡ ਸਟੋਨ ਵਿਖੇ ਹੋਇਆ। ਇਹ ਵਧੇਰੇ ਕਰਕੇ ਆਪਣੇ ਨਿਬੰਧਾਂ ਕਰਕੇ ਪ੍ਰਸਿੱਧ ਹੋਇਆ। 15 ਸਾਲ ਦੀ ਉਮਰ ਵਿਚ ਇਹ ਹੈਕਨੀ ਕਾਲਜ ਵਿਚ ਦਾਖ਼ਲ ਹੋਇਆ ਜਿਥੇ ਇਸਦੀ ਰੁਚੀ ਅਧਿਆਤਮਕ ਵਿਦਿਆ ਵਲ ਹੋਈ ਪਰ ਇਸ ਨੇ ਕੋਰਸ ਪੂਰਾ ਕੀਤੇ ਬਿਨਾਂ ਕਾਲਜ ਛੱਡ ਦਿਤਾ। 1798 ਵਿਚ ਸਾਹਿਤਕਾਰ ਕਾਲਰਿਜ ਨਾਲ ਦੋਸਤੀ ਹੋਣ ਦੇ ਸਿੱਟੇ ਵਜੋਂ ਇਸ ਦੀਆਂ ਸਾਹਿਤਕ ਰੁਚੀਆਂ ਨੂੰ ਪ੍ਰੋਤਸਾਹਨ ਮਿਲਿਆ। ਇਸੇ ਦੌਰਾਨ ਇਹ ਵਰਡਜ਼ਵਰਥ ਅਤੇ ਚਾਰ-ਲਸ ਲੈਂਬ ਨੂੰ ਵੀ ਮਿਲਿਆ। ਇਸਦੇ ਨਿਬੰਧਾਂ ਦੀ ਪੁਸਤਕ 'ਐਨ ਐਸੇ ਆਨ ਦੀ ਪ੍ਰਿੰਸੀਪਲਜ਼ ਆਫ਼ ਹਿਊਮਨ ਐਕਸ਼ਨ' 1805 ਵਿਚ ਪ੍ਰਕਾਸ਼ਤ ਹੋਈ। 1808 ਤੋਂ 1822 ਤੱਕ ਹੈਜ਼ਲਿਟ ਦੀਆਂ ਉੱਤਮ ਕਿਰਤਾਂ ਦਾ ਸਮਾਂ ਸੀ। ਇਸ ਨੇ ਕਈ ਪੱਤਰਕਾਵਾਂ ਵਿਚ ਆਪਣੇ ਲੇਖ ਪ੍ਰਕਾਸ਼ਤ ਕਰਵਾਏ।

ਹੈਜ਼ਲਿਟ ਅੰਤਰਮੁਖੀ ਲੇਖਕ ਸੀ ਅਤੇ ਇਹ ਹਰ ਵਿਸ਼ੇ ਦਾ ਨਿਭਾਅ ਅੰਤਰੀਵ ਭਾਵਨਾ ਅਧੀਨ ਕਰਦਾ ਸੀ। ਇਹ ਰਾਜਨੀਤਕ ਤੌਰ ਤੇ ਨੈਪੋਲੀਅਨ ਅਤੇ ਫ਼ਰਾਂਸੀਸੀ ਕ੍ਰਾਂਤੀ ਦਾ ਸਮਰਥਕ ਸੀ। ਆਪਣੇ ਤਿੱਖੇ ਸੁਭਾਅ ਕਾਰਨ ਵਰਡਜ਼ਵਰਥ, ਕਾਲਰਿਜ ਅਤੇ ਲੈਂਬ ਨਾਲ ਇਸ ਦੇ ਸਬੰਧ ਸੁਖਾਵੇਂ ਨਾ ਰਹੇ। ਇਸ ਨੇ ਅੰਗਰੇਜ਼ੀ ਸਾਹਿਤ ਨੂੰ ਅਨੇਕਾਂ ਰਚਨਾਵਾਂ ਨਾਲ ਮਾਲਾ ਮਾਲ ਕੀਤਾ ਪਰ ਇਸਦੀ ਸਾਹਿਤਕ ਪ੍ਰਤਿਸ਼ਠਾ 'ਟੇਬਲ ਟਾਕ ਔਰ ਓਰਿਜਨਲ ਐਸੇਜ਼ ਆਨ ਮੈੱਨ ਐਂਡ ਮੈਨਰਜ਼' ਉਤੇ ਆਧਾਰਿਤ ਹੈ। ਇਹ ਆਪਣੇ ਸਮੇਂ ਦਾ ਸ਼ੇਕਸਪੀਅਰ ਦੀ ਕਲਾ ਤੇ ਪ੍ਰਤਿਭਾ ਦਾ ਪ੍ਰਮੁੱਖ ਪ੍ਰਸੰਸਕ ਅਤੇ ਵਿਆਖਿਆਕਾਰ ਸੀ। ਇਸ ਦੇ ਵਿਚਾਰਾਂ ਦਾ ਪ੍ਰਗਟਾ 'ਦੀ ਸਪਿਰਟ ਆੱਫ਼ ਦੀ ਏਜ ਔਰ ਕਨਟੈਂਪਰੇਰੀ ਪੋਟਰੇਟਸ' 1825 ਵਿਚ ਪ੍ਰਕਾਸ਼ਤ ਪੁਸਤਕਾਂ ਤੋਂ ਹੁੰਦਾ ਹੈ। ਇਸ ਦੀ ਸਭ ਤੋਂ ਵੱਡੇ ਆਕਾਰ ਦੀ ਰਚਨਾ 'ਨੈਪੋਲੀਅਨ ਬੋਨਾਪਾਰਟ ਦਾ ਜੀਵਨ' ਚਾਰ ਜਿਲਦਾਂ ਵਿਚ 1828-30 ਵਿਚ ਛਪੀ, ਜਿਸ ਦੀ ਵਿਰੋਧੀ ਵਿਚਾਰਾਂ ਕਾਰਨ ਕਦਰ ਨਾ ਪਈ। ਹੈਜ਼ਲਿਟ 18 ਸਤੰਬਰ, 1830 ਨੂੰ ਪਰਲੋਕ ਸਿਧਾਰ ਗਿਆ।

ਹ. ਪੁ.—ਐਨ.ਬ੍ਰਿ. 11 : 210 ; ਕੋਲ. ਐਨ. 9 : 290 ; ਐਨ. ਬ੍ਰਿ. ਮਾ. 4 : 970

**ਹੈਜ਼ਾ :** ਇਹ ਆਂਦਰਾਂ ਦੀ ਇਕ ਛੂਤ ਵਾਲੀ ਬਿਮਾਰੀ ਹੈ ਜਿਹੜੀ ਵਿਬਰੀਓ ਕੌਲੇਰੀ (*Vibrio cholerae*) ਨਾਂ ਦੇ ਜੀਵਾਣੂਆਂ ਰਾਹੀਂ ਫੈਲਦੀ ਹੈ। ਇਹ ਜੀਵਾਣੂ ਅਦਿਖ, ਪਤਲੇ, ਬਾਰੀਕ ਤੇ ਕਾਮੇ ( , ) ਵਰਗੇ ਹੁੰਦੇ ਹਨ। ਰੋਗੀ ਦੀ ਉਲਟੀ ਤੇ ਜੁਲਾਬ ਵਿਚ ਇਹ ਅਸੰਖਾਂ ਦੀ ਗਿਣਤੀ ਵਿਚ ਨਿਕਲਦੇ ਹਨ। ਇਸ ਮਲ-ਮੂਤਰ ਨੂੰ ਜੇ ਚੌਕਸੀ ਨਾਲ ਨਾ ਸਾਂਭਿਆ ਜਾਵੇ ਤਾਂ ਇਹ ਜੀਵਾਣੂ ਪਾਣੀ, ਦੁੱਧ ਜਾਂ ਹੋਰ ਖਾਣ ਵਾਲੀਆਂ ਚੀਜ਼ਾਂ ਵਿਚ ਆਪਣਾ ਰਾਹ ਲੱਭ ਲੈਂਦੇ ਹਨ। ਮੱਖੀ ਇਸ ਲਾਗ ਨੂੰ ਫੈਲਾਉਣ ਵਿਚ ਬੜੀ ਸਹਾਇਤਾ ਕਰਦੀ ਹੈ। ਹੈਜ਼ਾ

ਅਕਸਰ ਗਰਮੀ ਅਤੇ ਬਰਸਾਤ ਦੀ ਰੁੱਤੇ ਫੈਲਦਾ ਹੈ। ਉਦੋਂ ਇਸ ਦੇ ਜੀਵਾਣੂ ਸੌਖੇ ਪਲਰ ਸਕਦੇ ਹਨ ਅਤੇ ਮੱਖੀਆਂ ਦੀ ਬਹੁਤਾਤ ਵੀ ਹੁੰਦੀ ਹੈ।

ਹੈਜ਼ੇ ਦਾ ਇਨਕਿਊਬੇਸ਼ਨ ਸਮਾਂ ਕੁਝ ਘੰਟਿਆਂ ਤੋਂ ਲੈ ਕੇ ਹਫ਼ਤੇ ਤਕ ਦਾ ਹੁੰਦਾ ਹੈ। ਰੋਗ ਸ਼ੁਰੂ ਹੋਣ ਨਾਲ ਰੋਗੀ ਨੂੰ ਉਲਟੀਆਂ ਤੇ ਤਸਤ ਸ਼ੁਰੂ ਹੁੰਦੇ ਹਨ। ਜਦੋਂ ਖਾਧਾ ਪੀਤਾ ਨਿਕਲ ਜਾਏ ਤਾਂ ਫਿਰ ਤੋੜ੍ਹੀ ਥੋੜ੍ਹੀ ਦੇਰ ਬਾਅਦ ਸਿਰਫ਼ ਚਿੱਟੀਆਂ, ਪਾਣੀ ਵਰਗੀਆਂ ਉਲ-ਟੀਆਂ ਤੇ ਚੌਲਾਂ ਦੀ ਪਿੱਛ ਵਾਂਗ ਟੱਟੀਆਂ ਆਉਂਦੀਆਂ ਰਹਿੰਦੀਆਂ ਹਨ। ਇਸ ਵਿਚ ਆਂਦਰ-ਐਪੀਥੀਲੀਅਮ ਦੇ ਚਿੱਟੇ ਛਿੱਛਰੇ ਨਿਕਲਦੇ ਹਨ। ਟੱਟੀ ਤੇ ਉਲਟੀ ਦੀ ਇਹ ਸੂਰਤ, ਹੈਜ਼ੇ ਦੀ ਪੱਕੀ ਨਿਸ਼ਾਨੀ ਹੈ। ਇਸ ਰੋਗ ਵਿਚ ਪੇਟ ਵਿਚ ਵੱਟ ਨਹੀਂ ਪੈਂਦੇ ਤੇ ਨਾ ਹੀ ਰੋਗੀ ਦਾ ਜੀਅ ਮਤਲਾਂਦਾ ਹੈ, ਪਰ ਉਲਟੀਆਂ ਤੇ ਦਸਤ ਜਾਰੀ ਰਹਿੰਦੇ ਹਨ। ਸਰੀਰ ਵਿਚੋਂ ਬਹੁਤਾ ਪਾਣੀ ਤੇ ਲੂਣ ਖਾਰਜ ਹੋਣ ਨਾਲ ਰੋਗੀ ਕੁਝ ਘੰਟਿਆਂ ਵਿਚ ਹੀ ਨਿਢਾਲ ਹੋ ਡਿਗਦਾ ਹੈ। ਉਸ ਲਈ ਟੱਟੀ, ਉਲਟੀ ਕਰਨ ਲਈ ਉਠਣਾ ਵੀ ਸੰਭਵ ਨਹੀਂ ਰਹਿੰਦਾ। ਉਸ ਦੀਆਂ ਅੱਖਾਂ ਡੂੰਘੀਆਂ ਹੋ ਜਾਂਦੀਆਂ ਹਨ, ਠੰਡੀ ਤ੍ਰੇਲੀ ਆਉਂਦੀ ਹੈ, ਕੜਵੱਲ ਪੈਂਦੇ ਹਨ, ਲਹੂ ਦਾ ਦਬਾਉ ਘੱਟ ਜਾਣ ਨਾਲ ਨਬਜ਼ ਮੱਧਮ ਹੋ ਜਾਂਦੀ ਹੈ, ਪਰ ਬੁਖ਼ਾਰ ਨਹੀਂ ਚੜ੍ਹਦਾ ਅਤੇ ਸਰੀਰ ਦਾ ਤਾਪਮਾਨ ਘਟਦਾ ਜਾਂਦਾ ਹੈ। ਜੇ ਵੇਲੇ ਸਿਰ ਡਾਕਟਰੀ ਇਲਾਜ ਨਾ ਲਭੇ ਤਾਂ ਬਿਮਾਰੀ ਸ਼ੁਰੂ ਹੋਣ ਤੋਂ 24 ਘੰਟਿਆਂ ਵਿਚ ਹੀ ਰੋਗੀ ਮੌਤ ਦੇ ਮੂੰਹ ਜਾ ਡਿਗਦਾ ਹੈ। ਕੋਈ ਵਿਰਲਾ ਭਾਗਸ਼ਾਲੀ ਇਲਾਜ ਤੋਂ ਬਗ਼ੈਰ ਰਾਜ਼ੀ ਹੁੰਦਾ ਹੈ। ਰੋਗੀ ਦੇ ਮਲ-ਮੂਤਰ ਦੀ ਲਾਗ ਨਾਲ ਉਸ ਦੇ ਲਾਗੇ ਦੇ ਸਾਕ-ਸਬੰਧੀ ਵੀ ਇਸ ਬਿਮਾਰੀ ਦੀ ਕੜ ਵਿਚ ਆ ਜਾਂਦੇ ਹਨ।

ਇਸ ਰੋਗ ਦੀ ਡਾਕਟਰ ਨੂੰ ਖ਼ਬਰ ਕਰਨੀ ਬੜੀ ਜ਼ਰੂਰੀ ਹੈ। ਜਿਥੇ ਸੰਭਵ ਹੋਏ, ਉਥੇ ਰੋਗੀ ਨੂੰ ਹਸਪਤਾਲ ਦਾਖ਼ਲ ਕੀਤਾ ਜਾਏ। ਵੱਡੇ ਸ਼ਹਿਰਾਂ ਵਿਚ ਛੂਤ ਦੇ ਰੋਗੀਆਂ ਲਈ ਵਖਰੇ ਹਸਪਤਾਲ ਹੁੰਦੇ ਹਨ। ਜਨਰਲ ਹਸਪਤਾਲ ਵਿਚ ਹੈਜ਼ਾ-ਰੋਗੀ ਨੂੰ ਦੂਜੇ ਬਿਮਾਰਾਂ ਤੋਂ ਵੱਖ ਰਖਣਾ ਪੈਂਦਾ ਹੈ। ਉਸ ਦੀ ਸੇਵਾ ਕਰਨ ਵਾਲੇ ਅਮਲੇ ਨੂੰ ਵੀ ਆਪਣੀ ਸਿਹਤ ਵਲੋਂ ਸਾਵਧਾਨ ਰਹਿਣ ਲਈ ਐਂਟੀਕਾਲਰਾ ਵੈਕਸੀਨ ਲਗਾ-ਉਣੇ ਚਾਹੀਦੇ ਹਨ। ਹਸਪਤਾਲ ਵਿਚ ਰੋਗੀ ਨੂੰ ਹੈਜ਼ਾ-ਰੋਕੂ ਦਵਾਈਆਂ ਦਿੰਦੀਆਂ ਹਨ। ਇਸ ਦੇ ਨਾਲ ਉਸ ਦੇ ਅੰਦਰਲੀ ਲੂਣ-ਪਾਣੀ ਦੀ ਥੁੜ ਨੂੰ ਪੂਰਾ ਕਰਨ ਦਾ ਵੀ ਯਤਨ ਕੀਤਾ ਜਾਂਦਾ ਹੈ। ਉਸਨੂੰ ਸ਼ਿਰਾਵਾਂ ਰਾਹੀਂ ਲੂਣ-ਪਾਣੀ ਜਾਂ ਗਲੂਕੋਸ-ਲੂਣ-ਪਾਣੀ ਲਗਾਤਾਰ, ਕਈ ਘੰਟੇ ਚਲਦਾ ਰਹਿੰਦਾ ਹੈ। ਇਕ ਆਮ ਰੋਗੀ ਨੂੰ ਪਹਿਲੇ 24 ਘੰਟਿਆਂ ਵਿਚ ਮਿ. ਲਿ. ਲੂਣ-ਪਾਣੀ ਦਿਤਾ ਜਾਂਦਾ ਹੈ। ਪਰ ਜੇ ਹਾਲਤ ਜ਼ਿਆਦਾ ਹੀ ਖ਼ਰਾਬ ਹੋਵੇ ਤਾਂ ਇਸ ਤੋਂ ਪੰਜ ਗੁਣਾਂ ਤਕ ਵੀ ਪਾਣੀ ਦਿਤਾ ਜਾਂਦਾ ਹੈ। ਜੇ ਇਸ ਤਰ੍ਹਾਂ ਨਾ ਕੀਤਾ ਜਾਏ ਤਾਂ ਰੋਗੀ ਦੀਆਂ ਉਲਟੀਆਂ, ਟੱਟੀਆਂ ਰੁਕਣ ਮਗਰੋਂ ਵੀ ਉਸਦੇ ਅੰਦਰ ਲੂਣ-ਪਾਣੀ ਦੀ ਘਾਟ, ਉਸਦੀ ਪਿਸ਼ਾਬ-ਪ੍ਰਣਾਲੀ ਨੂੰ ਵਿਗਾੜ ਦਿੰਦੀ ਹੈ। ਗੁਰਦੇ ਪਿਸ਼ਾਬ ਨਹੀਂ ਬਣਾਉਂਦੇ। ਰੋਗੀ ਨੂੰ ਪਿਸ਼ਾਬ ਘੱਟ ਆਉਂਦਾ ਹੈ ਜਾਂ ਉੱਕਾ ਹੀ ਨਹੀਂ ਆਉਂਦਾ। ਸਰੀਰ ਦੀਆਂ ਜ਼ਹਿਰਾਂ ਉਸਦੇ ਅੰਦਰ ਜਮ੍ਹਾਂ ਹੋ ਕੇ ਰੋਗੀ ਦੀ ਮੌਤ ਲੈ ਆਉਂਦੀਆਂ ਹਨ। ਤੇਜ਼ਾਬੀਪਨ ਤੇ ਕਾਬੂ ਪਾਉਣ ਲਈ ਕਾਫ਼ੀ ਮਾਤਰਾ ਵਿਚ ਮਿੱਠਾ ਸੋਡਾ ਦਿਤਾ ਜਾ ਸਕਦਾ ਹੈ। ਹੈਜ਼ੇ ਦੇ ਰੋਗੀ ਨੂੰ ਬਿਸਤਰ ਵਿਚ ਹੀ ਰਖਣਾ ਚਾਹੀਦਾ ਹੈ। ਉਸ ਨੂੰ ਕੰਬਲਾਂ, ਗਰਮ ਪਾਣੀ ਦੀਆਂ ਬੋਤਲਾਂ ਜਾਂ ਇਲੈਕੱਟ੍ਰਿਕ ਪੈਡਾਂ ਰਾਹੀਂ ਗਰਮੀ ਦੇਣੀ ਚਾਹੀਦੀ ਹੈ।

ਹੈਜ਼ਾ ਹੋਣ ਤੋਂ ਪਹਿਲਾਂ ਹੀ ਇਸ ਤੋਂ ਬਚਾਉ ਕਰਨ ਲਈ ਕਾਲਰਾ ਵੈਕਸੀਨੇਸ਼ਨ ਲਗਾਉਣਾ ਜ਼ਰੂਰੀ ਹੈ। ਇਸ ਟੀਕੇ ਦਾ ਅਸਰ ਕੁਝ ਮਹੀਨੇ ਰਹਿੰਦਾ ਹੈ। ਹੈਜ਼ੇ ਵਾਲੀ ਥਾਂ ਵਿਚ ਰਹਿਣ ਵਾਲੇ ਸਾਰੇ ਲੋਕਾਂ ਨੂੰ ਇਹ ਟੀਕਾ ਲਗਵਾਉਣਾ ਜ਼ਰੂਰੀ ਹੈ ਅਤੇ ਫਿਰ ਹਰ ਛੇ ਮਹੀਨੇ ਬਾਅਦ ਇਹ ਟੀਕਾ ਦੁਹਰਾਉਣਾ ਚਾਹੀਦਾ ਹੈ। ਬਾਕੀ ਥਾਵਾਂ ਦੀ ਵਸੋਂ ਨੂੰ, ਜਦੋਂ ਕਦੇ ਕਿਸੇ ਮੇਲੇ ਜਾਂ ਇਕੱਠ ਵਿਚ ਜਾਣਾ ਹੋਵੇ ਤਾਂ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਇਹ ਟੀਕਾ ਲਗਵਾਉਣਾ ਸਰਕਾਰੀ ਤੌਰ ਤੇ ਲਾਜ਼ਮੀ ਹੋਣਾ ਚਾਹੀਦਾ ਹੈ। ਰੋਗ ਉਤੇ ਕਾਬੂ ਪਾਉਣ ਦਾ ਇਹੀ ਸਭ ਤੋਂ ਵਧੀਆ ਤਰੀਕਾ ਹੈ। ਵਬਾ ਦੇ ਦਿਨਾਂ ਵਿਚ ਰੋਗ ਤੋਂ ਬਚਣ ਦੇ ਇਹ ਨਿਯਮ ਹਨ—ਕਾਲਰਾ ਵੈਕਸੀਨੇਸ਼ਨ ਕਰਵਾਉਣਾ, ਸਫ਼ਾਈ ਰਖਣੀ, ਮੱਖੀਆਂ ਨੂੰ ਨਸ਼ਟ ਕਰਨਾ, ਖਾਣ-ਪੀਣ ਵਾਲੀਆਂ ਚੀਜ਼ਾਂ ਨੂੰ ਮੱਖੀਆਂ ਤੋਂ ਬਚਾਉਣਾ, ਪਾਣੀ ਅਤੇ ਦੁੱਧ ਉਬਾਲ ਕੇ ਪੀਣਾ, ਬਜ਼ਾਰੀ ਪੱਕੀ ਹੋਈ ਕੋਈ ਵਸਤੂ ਨਾ ਖਾਣੀ ਆਦਿ। ਰੋਗੀ ਨੂੰ ਬਿਲਕੁਲ ਵਖਰਾ ਰਖਣਾ ਚਾਹੀਦਾ ਹੈ ਅਤੇ ਉਸਦੇ ਮਲ-ਮੂਤਰ, ਬਿਸਤਰੇ ਅਤੇ ਹੋਰ ਵਸਤਾਂ ਨੂੰ ਪੂਰੀ ਤਰ੍ਹਾਂ ਰੋਗਾਣੂ ਰਹਿਤ ਕਰਨਾ ਚਾਹੀਦਾ ਹੈ।

ਹ. ਪੁ.—ਟੈ. ਬੁ. ਮੈ. : 154 ; ਮੈ. ਹੈ. ਐਨ. 2 : 404

—ਡਾ. ਜਸਵੰਤ ਗਿੱਲ

**ਹੈਜ਼ੀਕੀਆ :** ਇਹ ਜੂਡਾ ਦਾ ਤੇਰ੍ਹਵਾਂ ਬਾਦਸ਼ਾਹ ਸੀ। ਇਹ ਆਪਣੇ ਬਾਪ, ਏਹੇਜ਼ ਦਾ 25 ਸਾਲ ਦੀ ਉਮਰ ਵਿਚ ਵਾਰਸ ਬਣਿਆ। ਇਹ ਪ੍ਰਸਿੱਧ ਸੁਧਾਰਕ ਸੀ ਜਿਸ ਨੇ ਬੁੱਤ-ਪ੍ਰਸਤੀ ਦੇ ਕੇਂਦਰ ਖ਼ਤਮ ਕਰ ਦਿਤੇ। ਇਸ ਨੇ ਮੂਸਾ ਦੇ ਪਿੱਤਲ ਦੇ ਸੱਪ ਨੂੰ ਵੀ ਨਸ਼ਟ ਕਰ ਦਿਤਾ ਜੋ ਉਸ ਸਮੇਂ ਬੁਤ ਦੀ ਇਕ ਕਿਸਮ ਹੀ ਸਮਝਿਆ ਜਾਂਦਾ ਸੀ ਇਸ ਨੇ ਮੰਦਰ ਵੀ ਸਾਫ਼ ਕਰਵਾ ਦਿਤਾ ਅਤੇ ਜਿਹੂਵਾ ਦੀ ਪੂਜਾ ਦੁਬਾਰਾ ਚਾਲੂ ਕਰਵਾ ਦਿਤੀ। ਇਸ ਨੂੰ ਅਸੀਰੀਅਨ ਸੈਨੇਕਰਿਬ ਦੇ ਦੋ ਹਮਲਿਆਂ ਦਾ ਮੁਕਾਬਲਾ ਕਰਨਾ ਪਿਆ। ਇਨ੍ਹਾਂ ਵਿਚੋਂ ਪਹਿਲਾ ਕੁਝ ਕਾਮਯਾਬ ਸੀ ਪਰੰਤੂ ਦੂਸਰੇ ਵਿਚ ਹੈਜ਼ੀਕੀਆ ਨੇ ਆਪਣੇ ਦੁਸ਼ਮਣਾਂ ਨੂੰ ਪੂਰੀ ਤਰ੍ਹਾਂ ਨਸ਼ਟ ਕਰ ਦਿਤਾ। ਇਹ ਸੁਤੰਤਰ ਵਿਚਾਰਧਾਰਾ ਅਤੇ ਕਾਵਿਕ ਰੁਚੀਆਂ ਵਾਲਾ ਵਿਅਕਤੀ ਸੀ ਅਤੇ ਯਹੂਦੀਆਂ ਵਲੋਂ ਇਸ ਨੂੰ ਬਹੁਤ ਹੀ ਪ੍ਰਸਿੱਧ ਬਾਦਸ਼ਾਹਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ।

ਹ. ਪੁ.—ਨਿ. ਕ. ਯੂ. ਬਾ. 3 : 757

**ਹੈਟਜ਼ੀਦਾਕੀਸ ਜਾਂ ਚਾਡਜ਼ੀਦਾਕੀਸ, ਜਾਰਜ ਐਨ :** ਇਹ ਵਰਤਮਾਨ ਯੂਨਾਨ ਦਾ ਸਭ ਤੋਂ ਪਹਿਲਾ ਤੇ ਮਹਾਨ ਯੂਨਾਨੀ ਭਾਸ਼ਾ ਵਿਗਿਆਨੀ ਸੀ ਜਿਸ ਦਾ ਜਨਮ 25 ਨਵੰਬਰ, 1848 ਨੂੰ ਮਿਥਰੋਸ ਵਿਖੇ ਹੋਇਆ। ਇਹ ਪ੍ਰਾਚੀਨ, ਮੱਧਕਾਲੀਨ ਅਤੇ ਆਧੁਨਿਕ ਯੂਨਾਨੀ ਅਧਿਐਨ ਲਈ ਬਹੁਤ ਪ੍ਰਸਿੱਧ ਅਤੇ 'ਯੂਨਾਨੀ ਭਾਸ਼ਾ ਦਾ ਇਤਿਹਾਸਕ ਕੋਸ਼' ਦਾ ਨਿਰਮਾਤਾ ਸੀ। ਏਥਨਜ਼ ਵਿਖੇ 1873-77 ਤੱਕ ਕਲਾਸਕੀ ਅਧਿਐਨ ਕਰਨ ਮਗਰੋਂ 1881 ਤਕ ਇਹ ਜਰਮਨੀ ਭਾਸ਼ਾ ਦੇ ਤੁਲਨਾਤਮਕ ਅਧਿਐਨ ਵਿਚ ਲੱਗਾ ਰਿਹਾ। 1883 ਵਿਚ ਪੀ. ਐਚ. ਡੀ. ਕਰਨ ਉਪਰੰਤ ਏਥਨਜ਼ ਅਤੇ ਸਾਲੋਨੀਕਾ ਵਿਖੇ ਭਾਸ਼ਾ ਸ਼ਾਸਤਰ ਪੜ੍ਹਾਉਂਦਾ ਰਿਹਾ। 1905 ਵਿਚ ਇਹ ਏਥਨਜ਼ ਯੂਨੀਵਰਸਿਟੀ ਦਾ ਪ੍ਰਧਾਨ ਰਿਹਾ ਅਤੇ ਇਸ ਦੀ ਪ੍ਰਸਿੱਧੀ 'ਇੰਟਰੋਡਕਸ਼ਨਜ਼ ਟੂ ਮਾਡਰਨ ਗਰੀਕ ਗਰਾਮਰ' (1892) ਸਦਕਾ ਆਧੁਨਿਕ ਯੂਨਾਨੀ ਭਾਸ਼ਾ ਦੇ ਅਧਿਐਨ ਦੇ ਮੋਢੀ ਵਜੋਂ ਹੋਈ। ਇਸ ਦੀਆਂ ਹੋਰ ਪ੍ਰਸਿੱਧ ਰਚਨਾਵਾਂ ਮੱਧਕਾਲੀ ਅਤੇ ਆਧੁਨਿਕ ਯੂਨਾਨੀ ਸਾਹਿਤ' (1905-7) ਅਤੇ 'ਲਿੰਗੁਇਸਟਿਕ ਰੀਸਰਚ' (1832) ਹਨ। ਯੂਨਾਨੀ ਸਾਹਿਤ ਦੀਆਂ 9 ਪੁਸਤਕਾਂ ਤੋਂ ਇਲਾਵਾ ਇਸ ਨੇ 600 ਹੋਰ ਪੁਸਤਕਾਂ ਲਿਖੀਆਂ। ਸਮਕਾਲੀ ਸਾਹਿਤਕ ਭਾਸ਼ਾ ਬਾਰੇ ਵਾਦ-ਵਿਵਾਦ ਹੋਣ ਤੇ ਇਸਨੇ ਪ੍ਰਚ-ਲਤ ਭਾਸ਼ਾ ਨਾਲੋਂ ਵਿਦਵਤਾ ਪੂਰਨ ਭਾਸ਼ਾ ਦਾ ਪੱਖ ਪੂਰਿਆ।

26 ਜੂਨ, 1941 ਨੂੰ ਇਸ ਵਿਦਵਾਨ ਦੀ ਮ੍ਰਿਤੂ ਏਥਨਜ਼ ਵਿਖੇ ਹੋਈ।

ਹ. ਪੁ.—ਐਨ. ਅਮੇ. 13 : 758 ; ਅਨ. ਬ੍ਰਿ. 11 : 251

**ਹੈਟਨਰ, ਐਲਫ੍ਰੈੱਡ :** ਜਰਮਨੀ ਦੇ ਆਧੁਨਿਕ ਭੂਗੋਲਕ ਵਿਕਾਸ ਨੂੰ ਪ੍ਰਭਾਵਤ ਕਰਨ ਵਾਲੇ ਇਸ ਉਘੇ ਨੇਤਾ ਅਤੇ ਵਿਸ਼ੇਸ਼ ਕਰਕੇ ਭੂਗੋਲ ਵਿਗਿਆਨੀਆਂ ਨੂੰ ਉਨ੍ਹਾਂ ਦੇ ਵਿਸ਼ੇ-ਖੇਤਰ ਅਤੇ ਵਿਧੀ-ਵਿਗਿਆਨ ਨੂੰ ਪਰਿਭਾਸ਼ਤ ਕਰਨ ਵਾਲੀ ਇਸ ਪ੍ਰਭਾਵਸ਼ਾਲੀ ਸ਼ਖਸੀਅਤ ਦਾ ਜਨਮ 6 ਅਗਸਤ, 1859 ਨੂੰ ਡਰੇਜ਼ਡੈਨ ਸੈਕਸਨੀ ਵਿਚ (ਹੁਣ ਪੂਰਬੀ ਜਰਮਨੀ ਵਿਚ) ਹੋਇਆ । ਇਸਨੇ ਭੂਗੋਲ ਨੂੰ ਦਾਰਸ਼ਨਿਕ ਅਤੇ ਵਿਗਿਆਨਕ ਆਧਾਰ ਤੇ ਸਥਾਪਤ ਕਰਨ ਦਾ ਯਤਨ ਕੀਤਾ ਸੀ ।

ਹਾਲਾਂ ਇਹ ਸੈਕੰਡਰੀ ਸਕੂਲ ਵਿਚ ਹੀ ਸੀ ਜਦੋਂ ਇਸ ਦਾ ਰੁਝਾਣ ਭੂਗੋਲ ਵਿਸ਼ੇ ਦੇ ਅਧਿਐਨ ਵੱਲ ਹੋ ਗਿਆ । ਇਸਨੇ ਚਾਰ ਵੱਖ ਵੱਖ ਜਰਮਨ ਯੂਨੀਵਰਸਿਟੀਆਂ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਦੱਖਣੀ ਅਮਰੀਕਾ ਦਾ ਕਾਫ਼ੀ ਸਫ਼ਰ ਕੀਤਾ ਅਤੇ ਨਾਲ ਹੀ ਫੀਲਡ ਦਾ ਕੰਮ ਵੀ ਕੀਤਾ । ਲਾਈਪਸਿਕ ਵਿਚ ਦਸ ਸਾਲ ਪੜ੍ਹਾਉਣ ਉਪਰੰਤ ਸੰਨ 1897 ਵਿਚ ਇਸਨੂੰ ਟਿਊਬਿੱਨਗੈਨ ਵਿਖੇ ਸਥਾਪਤ ਕੀਤੀ ਗਈ ਭੂਗੋਲ ਦੀ ਨਵੀਂ ਚੇਅਰ ਤੇ ਨਿਯੁਕਤ ਕਰ ਦਿਤਾ ਗਿਆ । ਇਸ ਤੋਂ ਪਿਛੋਂ ਦੋ ਸਾਲਾਂ ਤੋਂ ਵੀ ਘਟ ਸਮੇਂ ਦੇ ਅੰਦਰ, ਇਸਨੂੰ ਹਾਈਡੈਲਬਰਗ ਵਿਖੇ ਸਥਾਪਤ ਕੀਤੀ ਚੇਅਰ ਤੇ ਨਿਯੁਕਤ ਕਰ ਦਿਤਾ ਗਿਆ ਅਤੇ ਇਸੇ ਚੇਅਰ ਉੱਤੇ ਹੀ ਇਹ ਆਪਣੀ ਰੀਟਾਇਰਮੈਂਟ (ਸੰਨ 1928) ਤੀਕ ਰਿਹਾ ।

ਭਾਵੇਂ ਇਸ ਦੀ ਸਿਖਲਾਈ ਅਤੇ ਸ਼ੁਰੂ ਦੀਆਂ ਰਚਨਾਵਾਂ ਮੁੱਖ ਤੌਰ ਤੇ ਭੂ-ਆਕ੍ਰਿਤੀ-ਵਿਗਿਆਨ ਸਬੰਧੀ ਸਨ ਫਿਰ ਵੀ ਇਹ ਰਿਟਰ ਅਤੇ ਰੈਟਜ਼ਲ ਵਾਂਗ ਮਨੁੱਖੀ ਭੂਗੋਲ ਵਿਚ ਵਧੇਰੇ ਦਿਲਚਸਪੀ ਰਖਦਾ ਸੀ । ਪਰ ਇਹ ਭੂਗੋਲ ਲਈ ਵਿਧੀ-ਵਿਗਿਆਨ ਸਥਾਪਤ ਕਰਨ ਵਿਚ ਵਧੇਰੇ ਰੁਝ ਗਿਆ ।

ਇਸ ਨੂੰ ਆਪਣੀ ਵਿਧੀ-ਵਿਗਿਆਨ ਪੇਸ਼ ਕਰਨ ਦਾ ਮੌਕਾ ਸੰਨ 1895 ਵਿਚ ਹੀ ਮਿਲਿਆ । ਜਦੋਂ ਇਸ ਨੇ 36 ਸਾਲ ਦੀ ਉਮਰ ਵਿਚ 'Geographis-chh Zeitsclarift' ਨਾਮੀ ਰਸਾਲਾ ਸਥਾਪਤ ਕੀਤਾ । ਇਹ ਨਵਾਂ ਰਸਾਲਾ ਯਥਾਰਥਕ ਭੂਗੋਲਕ ਗਿਆਨ ਦੀ ਉੱਨਤੀ ਨੂੰ ਸਮਰਪਤ ਕੀਤਾ ਗਿਆ । ਹੈਟਨਰ ਆਪਣਾ ਆਰੰਭਕ ਲੇਖ ਇਨ੍ਹਾਂ ਪ੍ਰਸ਼ਨਾਂ ਨਾਲ ਸ਼ੁਰੂ ਕਰਦਾ ਹੈ :—ਭੂਗੋਲ ਕੀ ਹੈ ? ਇਹ ਕੀ ਕੁਝ ਪ੍ਰਾਪਤ ਕਰਨ ਦੀ ਇੱਛਾ ਕਰਦਾ ਹੈ ਅਤੇ ਇਹ ਕੀ ਕੁਝ ਪ੍ਰਾਪਤ ਕਰਵਾਉਣ ਦੇ ਯੋਗ ਹੈ ? ਆਉਣ ਵਾਲੇ ਦੋ ਦਹਾਕਿਆਂ ਵਿਚ ਹੈਟਨਰ ਨੇ ਇਨ੍ਹਾਂ ਪ੍ਰਸ਼ਨਾਂ ਦੇ ਵਿਸਥਾਰ-ਪੂਰਬਕ ਉੱਤਰ ਆਪਣੇ ਨਿਬੰਧਾਂ ਦੀ ਇਕ ਲੜੀ ਵਿਚ ਦਿਤੇ ਅਤੇ ਇਹੀ ਨਿਬੰਧ ਭੂਗੋਲਕ ਵਿਧੀ-ਵਿਗਿਆਨ ਵਿਚ ਉਚ ਕੋਟੀ ਦੇ ਮੰਨੇ ਗਏ । ਆਪਣੇ ਜੀਵਨ ਕਾਲ ਵਿਚ ਇਸ ਨੇ ਵਿਉਂਤਬੱਧ ਭੂਗੋਲ ਦੇ ਵੱਖ ਵੱਖ ਪਹਿਲੂਆਂ ਵਿਚ ਵੀ ਆਪਣੇ ਕਈ ਮੌਲਿਕ ਅਧਿਐਨਾਂ ਨੂੰ ਪ੍ਰਕਾਸ਼ਤ ਕੀਤਾ । ਇਹ ਅਧਿਐਨ ਇਸ ਦੀ ਵਿਧੀ-ਵਿਗਿਆਨ ਦੇ ਅਸੂਲਾਂ ਦਾ ਜਾਂ ਤਾਂ ਵਿਸਤਾਰ ਕਰਦੇ ਹਨ ਜਾਂ ਵਿਆਖਿਆ ਕਰਦੇ ਹਨ । ਹੈਟਨਰ ਨੇ ਆਪਣਾ ਪ੍ਰਭਾਵ ਵਧੇਰੇ ਕਰਕੇ ਭੂਗੋਲਕ ਰਸਾਲੇ ਦੇ ਮਾਧਿਅਮ ਰਾਹੀਂ ਹੀ ਪਾਇਆ ਜਿਸ ਉੱਤੇ ਇਸ ਦਾ 40 ਸਾਲ ਤੋਂ ਵੱਧ ਸਮੇਂ ਤੀਕ ਕੰਟਰੋਲ ਰਿਹਾ ।

ਹੈਟਨਰ ਨੇ ਭੂਗੋਲ ਦੀਆਂ ਧਾਰਨਾਵਾਂ ਫਲਸਫ਼ੇ ਦੇ ਕਿਸੇ ਵੀ ਪੂਰਬ-ਸਿੱਧ (a priori) ਦ੍ਰਿਸ਼ਟੀਕੋਣ ਦੀ ਮਦਦ ਨਾਲ ਨਹੀਂ ਬਣਾਈਆਂ ਸਨ ਬਲਕਿ ਇਹ ਧਾਰਨਾਵਾਂ ਇਸ ਨੇ ਧਰਤੀ ਦੇ ਖੇਤਰੀ ਵਿਕਾਸ ਸਬੰਧੀ ਇਤਿਹਾਸਕ ਤਜ਼ਰਬਿਆਂ ਰਾਹੀਂ ਧਾਰਨ ਕੀਤੀਆਂ ਸਨ । ਹਮਬੋਲਟ ਰਿਟਰ, ਕਿਰਕਹਾਫ਼, ਮਾਰਥ ਅਤੇ ਰਿਕਟਹੋਫੈਨ ਵਰਗੇ ਭੂਗੋਲ ਵਿਗਿਆਨੀਆਂ ਨੇ ਹੈਟਨਰ ਨੂੰ ਵਿਸ਼ੇਸ਼ ਤੌਰ ਤੇ ਪ੍ਰਭਾਵਿਤ ਕੀਤਾ । ਹੈਟਨਰ ਦਾ ਵਿਸ਼ੇਸ਼ ਕੰਮ ਜਗਰਾਫ਼ੀਏ ਦੇ ਇਤਿਹਾਸਕ ਵਿਕਾਸ ਰਾਹੀਂ ਕੱਢੇ ਨਤੀਜਿਆਂ ਨੂੰ ਵਿਧੀ-ਵਿਗਿਆਨਕ ਅਤੇ ਵਿਗਿਆਨ ਫਲਸਫ਼ੇ ਦੇ ਦ੍ਰਿਸ਼ਟੀਕੋਣ ਤੋਂ ਪ੍ਰਮਾਣਿਕ ਕਰਨਾ ਸੀ ।

ਇਸ ਨੇ ਇਸ ਗੱਲ ਤੇ ਜ਼ੋਰ ਦਿਤਾ ਕਿ ਇਸ ਦਾ ਆਮ ਦਾਰਸ਼ਨਿਕ ਦ੍ਰਿਸ਼ਟੀਕੋਣ ਦਾ ਆਧਾਰ ਨਾ ਤਾਂ ਕਾਂਟ ਅਮੈਨੁਅਲ ਨਾਲ ਅਤੇ ਨਾ ਹੀ ਕਾਂਟ ਆਗਸਤ ਮੇਰੀ ਫ੍ਰੈਂਕਸ ਦੀ ਵਿਚਾਰ ਧਾਰਾ ਉੱਤੇ ਸੀ ਸਗੋਂ ਲਾਂਗੇ ਦੀ 'Geschichte des Meterialismus' ਦੀ ਵਿਆਖਿਆ ਤੇ ਆਧਾਰਿਤ ਸੀ ਜਦ ਕਿ ਉਸ ਦੀ ਵਿਗਿਆਨਕ-ਵਿਧੀ ਵੁੰਟ ਦੀ ਪੁਸਤਕ 'ਲਾਜਿਕ' ਉੱਤੇ ਆਧਾਰਿਤ ਸੀ । ਪਰ ਹਾਰਟਸ਼ੌਲ ਅਨੁਸਾਰ ਇਸ ਦੁਆਰਾ ਭੂਗੋਲ ਦਾ ਹੋਰਨਾਂ ਖੇਤਰਾਂ ਨਾਲ ਸਥਾਪਤ ਕੀਤਾ ਸਬੰਧ ਇਕ ਸਦੀ ਪਹਿਲਾਂ ਹੀ ਹਮਬੋਲਟ ਦੇ ਕਾਂਟ ਦੁਆਰਾ ਪੇਸ਼ ਕੀਤਾ ਜਾ ਚੁੱਕਾ ਸੀ । ਭੂਗੋਲ ਦੇ ਇਤਿਹਾਸਕ ਵਿਕਾਸ ਦੀ ਛਾਣ-ਬੀਣ ਤੋਂ ਹੈਟਨਰ ਇਸ ਨਤੀਜੇ ਤੇ ਪੁੱਜਿਆ ਕਿ ਅਧਿਐਨ ਦੇ ਉਦੇਸ਼ ਨੂੰ ਸਹੀ ਰੂਪ ਵਿਚ ਨਾ ਪਛਾਣਨ ਕਰਕੇ ਹੀ ਇਸ ਦੀ ਗ਼ਲਤ ਵਿਆਖਿਆ ਹੋਈ ਹੈ । ਭੂਗੋਲ, ਜਿਵੇਂ ਕਿ ਇਸ ਦੇ ਨਾਂ ਤੋਂ ਜਾਪਦਾ ਹੈ, ਸਮੁੱਚੀ ਪ੍ਰਿਥਵੀ ਦਾ ਵਿਗਿਆਨ ਨਹੀਂ ਹੈ, ਸਗੋਂ ਇਹ ਪ੍ਰਿਥਵੀ ਦੇ ਖੋਲ ਜਿਸ ਨੂੰ ਅਸੀਂ ਆਮ ਤੌਰ ਤੇ ਪ੍ਰਿਥਵੀ ਦੀ ਧਰਾਤਲ ਆਖਦੇ ਹਾਂ ਦਾ ਅਧਿਐਨ ਹੈ । ਇਹ ਧਰਾਤਲ ਉਪਰਲੇ ਭਾਗਾਂ ਦੇ ਵੱਖ ਵੱਖ ਤੱਤਾਂ ਕਰਕੇ ਖੇਤਰੀ ਹਿੱਸਿਆਂ ਵਿਚ ਬਦਲਦੀ ਰਹਿੰਦੀ ਹੈ । ਪ੍ਰਿਥਵੀ ਦੀ ਧਰਾਤਲ ਦੇ ਬਦਲਦੇ ਲੱਛਣਾਂ ਦੀ ਵਿਆਖਿਆ ਕਰਨ ਦਾ ਮੁੱਢਲਾ ਢੰਗ ਭੂਗੋਲਕ ਵੰਡ ਹੀ ਹੈ । ਇਹ ਖੇਤਰੀ ਵਿਭਿਨਤਾ ਭਿੰਨ ਭਿੰਨ ਤੱਤਾਂ ਕਾਰਨ ਹੈ ਜਿਹੜੇ ਥਾਂ ਪਰ ਥਾਂ ਬਦਲਦੇ ਰਹਿੰਦੇ ਹਨ ਪਰ ਕਿਸੇ ਇਕ ਖ਼ਾਸ ਖੇਤਰ ਵਿਚ ਇਨ੍ਹਾਂ ਦਾ ਪਰਸਪਰ ਸਬੰਧ ਹੁੰਦਾ ਹੈ ਅਤੇ ਜਾਂ ਵੱਖ ਵੱਖ ਖੇਤਰਾਂ ਵਿਚ ਵੀ ਇਹ ਇਕ ਦੂਜੇ ਨਾਲ ਸਬੰਧਤ ਹੁੰਦੇ ਹਨ ।

ਹੈਟਨਰ ਨੇ ਇਹ ਦਲੀਲ ਦਿਤੀ ਕਿ ਜੇ ਭੂਗੋਲ ਅਸਲ ਵਿਚ ਭੂਗੋਲਕ-ਵੰਡ ਹੀ ਹੈ ਤਾਂ ਇਹ ਦੋ ਪੱਖੀ ਨਹੀਂ ਕਿਉਂਕਿ ਕਿਸੇ ਵਧਦੇ ਖੇਤਰ ਦੀਆਂ ਭੌਤਕ ਅਤੇ ਮਨੁੱਖੀ ਵਿਸ਼ੇਸ਼ਤਾਈਆਂ ਇਕ ਦੂਜੇ ਨਾਲ ਇੰਨੀਆਂ ਸਬੰਧਤ ਹਨ ਕਿ ਇਨ੍ਹਾਂ ਦੇ ਅਧਿਐਨ ਦਾ ਇਕੋ ਹੀ ਵਿਸ਼ਾ ਬਣਦਾ ਹੈ । ਇਸ ਲਈ ਭੂਗੋਲ ਨੂੰ ਕੁਦਰਤੀ ਅਤੇ ਸਮਾਜ ਵਿਗਿਆਨਾਂ ਵਿਚਕਾਰ ਨਹੀਂ ਵੰਡਿਆ ਜਾਣਾ ਚਾਹੀਦਾ ਅਤੇ ਨਾਂ ਹੀ ਇਸਨੂੰ ਪ੍ਰਿਥਵੀ ਦੀ ਧਰਾਤਲ ਦੇ ਕੁਦਰਤੀ ਅਤੇ ਮਨੁੱਖੀ ਲੱਛਣਾ ਦੇ ਸਬੰਧਾਂ ਦਾ ਅਧਿਐਨ ਦੱਸਣਾ ਚਾਹੀਦਾ ਹੈ । ਸਗੋਂ ਇਹ ਤਾਂ ਅਨਿਖੜਵੇਂ ਪਰ ਆਪਸੀ ਸਬੰਧਤ ਤੱਤਾਂ ਦੀ ਅਸਲੀਅਤ ਦਾ ਸਮੁਚਾ ਗਿਆਨ ਹੈ ।

ਸਿਧਾਂਤਕ ਤੌਰ ਤੇ ਭੂਗੋਲ ਦਾ ਅਧਿਐਨ ਕਰਨ ਦੇ ਦੋ ਵੱਖਰੇ ਵੱਖਰੇ ਢੰਗ ਹਨ ਜਿਨ੍ਹਾਂ ਨੂੰ ਕਿਸੇ ਕਿਸੇ ਖੇਤਰ ਦੇ ਵਧੇਰੇ ਲਾਹੇਵੰਦ ਗਿਆਨ ਲਈ ਇਕੱਠਾ ਵਰਤ ਲਿਆ ਜਾਂਦਾ ਹੈ । ਇਕ ਢੰਗ ਹੈ ਖੇਤਰੀ ਭੂਗੋਲ ਦਾ ਜਿਸ ਵਿਚ ਧਰਤੀ ਦੇ ਕਿਸੇ ਇਕ ਹਿਸੇ ਨੂੰ ਲੈ ਕੇ ਉਸ ਦੇ ਬਹੁਤ ਸਾਰੇ ਲੱਛਣਾਂ ਦਾ ਅਧਿਐਨ ਕੀਤਾ ਜਾਂਦਾ ਹੈ । ਦੂਜਾ ਢੰਗ ਹੈ ਵਿਉਂਤਬੱਧ ਭੂਗੋਲ ਦਾ, ਜਿਸ ਵਿਚ ਕਿਸੇ ਇਕ ਲੱਛਣ ਜਾਂ ਲੱਛਣਾਂ ਦੇ ਇਕ ਗਰੁੱਪ ਦਾ ਵੱਖਰੇ ਵੱਖਰੇ ਖੇਤਰਾਂ ਵਿਚ ਤੁਲਨਾਤਮਕ ਅਧਿਐਨ ਕੀਤਾ ਜਾਂਦਾ ਹੈ । ਹੈਟਨਰ ਨੇ ਭੂਗੋਲ ਦੇ ਅਧਿਐਨ ਦਾ ਸਭ ਤੋਂ ਉੱਤਮ ਢੰਗ ਖੇਤਰੀ ਭੂਗੋਲ ਨੂੰ ਦਸਿਆ ਪਰ ਵਿਉਂਤਬੱਧ ਭੂਗੋਲ ਨੂੰ ਵੀ ਬਹੁਤ ਮਹੱਤਵ-ਪੂਰਨ ਦਸਿਆ । ਇਸ ਲਈ ਭੂਗੋਲ ਪ੍ਰਿਥਵੀ ਦੀ ਧਰਾਤਲ ਦਾ ਇਕਾਈ ਵਿਚ ਅਤੇ ਸਮੂਹਕ ਤੌਰ ਤੇ ਦੋਵੇਂ ਤਰ੍ਹਾਂ ਦਾ ਗਿਆਨ ਹੈ । 'ਫਾਊਡੇਸ਼ਨਜ ਆਫ਼ ਰਿਜਿਨਲ ਜੀਓਗ੍ਰਾਫ਼ੀ', 'ਕੰਪੈਰੇਟਿਵ ਰਿਜਿਨਲ ਜੀਓਗ੍ਰਾਫੀ' ਅਤੇ 'ਹੈਂਡ ਬੁੱਕ ਆਫ਼ ਜੀਓਗ੍ਰਾਫੀਕਲ ਸਾਇੰਸ' ਹੈਟਨਰ ਦੀਆਂ ਪ੍ਰਸਿੱਧ ਪੁਸਤਕਾਂ ਹਨ ।

**31 ਅਗਸਤ, 1941** ਨੂੰ ਹਾਈਡੈਲਬਰਗ (ਹੁਣ ਪੱਛਮੀ ਜਰਮਨੀ ਵਿਚ) ਵਿਖੇ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 5 : 21 ; ਇੰ.ਐਨ. ਸੋ. ਸਾ. 6 : 354

**ਹੈਟਫੀਲਡ :** ਇੰਗਲੈਂਡ ਹਾਰਟਫਰਡਸ਼ਿਰ ਦਾ ਇਹ ਨਵਾਂ ਸ਼ਹਿਰ ਅਤੇ ਡਿਸਟ੍ਰਿਕਟ ਹੈ ਜੋ ਹਰਟਫੋਰਡ ਤੋਂ 11 ਕਿ. ਮੀ. ਦੱਖਣ ਪੱਛਮ ਵਲ ਵਾਕਿਆ ਹੈ । ਇਸ ਦੀ ਮਸ਼ਹੂਰੀ ਦਾ ਕਾਰਨ ਈਲੇ ਦੇ ਪਾਦਰੀਆਂ ਦਾ ਪੁਰਾਣਾ ਮਹੱਲ ਅਤੇ ਹੈਟਫੀਲਡ ਹਾਊਸ ਹੈ ਜੋ ਸਾਲਜ਼ਬਰੀ ਦੇ ਪਹਿਲੇ ਅਰਲ ਰਾਬਰਟ ਸੀਮਲ ਨੇ ਸ਼ੁਰੂ ਕਰਵਾਇਆ ਅਤੇ 1611 ਵਿਚ ਮੁਕੰਮਲ ਹੋਇਆ ਸੀ । ਇਸ ਹਾਊਸ ਵਿਚ ਐਡਵਰਡ ਛੇਵਾਂ, ਰਾਣੀ ਇਲਿਜ਼ਬਥ ਅਤੇ ਜੇਮਜ਼ ਪਹਿਲਾਂ ਰਹਿੰਦੇ ਸਨ । ਇਥੇ ਇਕ ਬਲੂਤ ਦਾ ਦਰਖ਼ਤ ਹੈ, ਜਿਸ ਹੇਠਾਂ ਰਵਾਇਤ ਅਨੁਸਾਰ ਇਲਿਜ਼ਬਥ ਬੈਠੀ ਹੋਈ ਸੀ ਜਦੋਂ ਕਿ ਉਸਦੇ ਤਖ਼ਤ ਨਸ਼ੀਨੀ ਦੀ ਖਬਰ ਮਿਲੀ ਸੀ । ਇਥੇ ਕਈ ਪੁਰਾਣੀਆਂ ਹੱਥ ਲਿਖਤਾਂ, ਟਿਊਡਰ ਤੇ ਜੈਕੋਬੀਅਨ ਦੇ ਸਮੇਂ ਦੀਆਂ ਯਾਦਗਾਰਾਂ ਅਤੇ ਕਈ ਇਤਿਹਾਸਕ ਚਿੱਤਰ ਸੁਰਖਿਅਤ ਰਖੇ ਹੋਏ ਹਨ ।

ਇਥੇ ਹਵਾਈ ਜਹਾਜ਼ ਬਣਾਉਣ, ਇੰਜਨੀਅਰਿੰਗ ਤੇ ਇਲੈਕਟ੍ਰਾਨਿਕਸ ਆਦਿ ਉਦਯੋਗ ਹਨ । ਇਥੋਂ ਦਾ ਸਥਾਈ ਤਕਨੀਕੀ ਕਾਲਜ ਅੱਜ ਕਲ੍ਹ ਹੈਟਫੀਲਡ ਪਾਲਿਟੈਕਨਿਕ ਬਣ ਗਿਆ ਹੈ ।

ਆਬਾਦੀ—25,150 (1981)

51°50′ ਉ. ਵਿਥ.; 0°14′ ਪੂ. ਲੰਬ.

ਹ. ਪੁ.—ਐਨ. ਅਮੈ. 13 : 754 ; ਐਨ. ਬ੍ਰਿ. ਮਾ. 4 : 946

**ਹੈਡਨ :** ਇਹ ਇੰਗਲੈਂਡ ਦੀ ਹੰਬਰਸਾਈਡ ਕਾਊਂਟੀ ਵਿਚ ਇਕ ਪੁਰਾਤਨ ਬਰੋ ਹੈ ਜੋ 1974 ਤੋਂ ਪਹਿਲਾਂ ਪਹਿਲੀ ਯਾਰਕਸ਼ਿਰ ਕਾਊਂਟੀ ਵਿਚ ਸੀ । ਇਹ ਹਲ ਤੋਂ ਪੂਰਬ ਵੱਲ 10. ਕਿ. ਮੀ. ਅਤੇ ਹੰਬਰ ਦਰਿਆ ਤੋਂ 3 ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਤੇਰ੍ਹਵੀਂ ਸਦੀ ਦੇ ਅੰਤ ਤੋਂ ਪਹਿਲਾਂ ਇਹ ਇਕ ਪ੍ਰਸਿੱਧ ਬੰਦਰਗਾਹ ਸੀ ਹੁਣ ਇਥੇ ਬਹੁਤ ਕਰਕੇ ਖੇਤੀ ਬਾੜੀ ਹੁੰਦੀ ਹੈ । ਹੈਡਨ ਵਿਚ ਸੇਂਟ ਆਗਸਟੀਨ ਦਾ ਪ੍ਰਸਿੱਧ ਗਿਰਜਾਘਰ ਹੈ । ਇਹ ਇਕ ਪ੍ਰਾਚੀਨ ਤੇ ਇਤਿਹਾਸਕ ਨਗਰ ਹੈ । ਮੱਧਕਾਲ ਵੇਲੇ ਇਹ ਵਪਾਰ ਦਾ ਇਕ ਕੇਂਦਰ ਸੀ । ਹੰਬਰ ਦਰਿਆ ਰਾਹੀਂ ਬਹੁਤ ਸਾਰੇ ਜਹਾਜ਼ ਇਸ ਬੰਦਰਗਾਹ ਵਿਚ ਦਾਖ਼ਲ ਹੁੰਦੇ ਸਨ । 1661 ਈ. ਵਿਚ ਇਸ ਨੂੰ ਮਿਉਂਸਪਲਟੀ ਬਣਾਇਆ ਗਿਆ ਅਤੇ 1831 ਈ. ਤੱਕ ਇਥੋਂ ਪਾਰਲੀਮੈਂਟ ਵਿਚ ਦੋ ਮੈਂਬਰ ਭੇਜੇ ਜਾਂਦੇ ਰਹੇ । ਇਸ ਨਗਰ ਵਿਚ ਵੇਖਣ ਯੋਗ 15ਵੀਂ ਸਦੀ ਦੇ ਸਮੇਂ ਦਾ 40 ਮੀ. ਉੱਚਾ ਬੁਰਜ ਹੈ ।

ਆਬਾਦੀ—2,600 (1971)

53°44′ ਉ. ਵਿਥ.; 0°11′ ਪੱ. ਲੰਬ.

ਹ. ਪੁ.—ਐਨ. ਬ੍ਰਿ. 11 : 377

**ਹੈਡਨ, ਐਲਫਰੈੱਡ ਕੋਰਟ :** ਇਹ ਆਧੁਨਿਕ ਬਰਤਾਨਵੀ ਮਾਨਵ-ਸ਼ਾਸਤਰ ਦੇ ਮੋਢੀਆਂ ਵਿਚੋਂ ਇਕ ਸੀ । ਇਸ ਦਾ ਜਨਮ 24 ਮਈ, 1855 ਨੂੰ ਲੰਡਨ ਵਿਖੇ ਹੋਇਆ । ਕੈਂਬਰਿਜ ਵਿਚ 30 ਸਾਲ ਤਕ ਮਾਨਵ-ਸ਼ਾਸਤਰ ਬਾਰੇ ਦੱਸਣ ਵਾਲਾ ਇਹ ਇਕੋ ਇਕ ਵਿਗਿਆਨੀ ਸੀ ਅਤੇ ਇਸ ਦੇ ਕੰਮਾਂ ਅਤੇ ਖ਼ਾਸ ਕਰਕੇ ਇਸ ਦੀਆਂ ਖੋਜਾਂ ਸਦਕਾ ਹੀ ਇਸ ਵਿਸ਼ੇ ਨੂੰ ਪ੍ਰੇਖਣ ਵਿਗਿਆਨਾਂ ਵਿਚ ਅਜੋਕਾ ਸਥਾਨ ਪ੍ਰਾਪਤ ਹੋਇਆ । ਆਪਣੀ ਮੁੱਢਲੀ ਵਿਦਿਆ ਕਈ ਸਕੂਲਾਂ ਅਤੇ ਕਰਾਈਟ'ਸ ਕਾਲਜ, ਕੈਂਬਰਿਜ ਤੋਂ ਪ੍ਰਾਪਤ ਕਰਕੇ ਇਸ ਨੇ ਤੁਲਨਾਤਮਕ ਐਨਾਟਮੀ ਅਤੇ ਪ੍ਰਾਣੀ-ਵਿਗਿਆਨ ਵਿਚ ਵਿਸ਼ੇਸ਼ਤਾ ਪ੍ਰਾਪਤ ਕੀਤੀ । ਸੰਨ 1880 ਵਿਚ ਇਹ ਡਬਲਿਨ ਦੇ 'ਰੌਂਇਲ ਕਾਲਜ ਆਫ਼ ਸਾਇੰਸ' ਵਿਚ ਪ੍ਰਾਣੀ-ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ । ਇਸ ਨੇ ਆਪਣੀ ਪਹਿਲੀ ਕਿਤਾਬ 'ਇੰਟਰੋਡਕਸ਼ਨ ਟੂ ਦੀ ਸਟੱਡੀ ਆਫ਼ ਐਂਬ੍ਰੀਆੱਲੋਜੀ' 1887 ਵਿਚ ਲਿਖੀ ਅਤੇ ਇਸ ਤੋਂ ਬਾਅਦ ਇਸ ਨੇ ਸਮੁੰਦਰੀ ਜੀਵ-ਵਿਗਿਆਨ ਤੇ ਕਈ ਖੋਜ-ਪੱਤਰ ਪ੍ਰਕਾਸ਼ਤ ਕੀਤੇ ।

ਸੰਨ 1888 ਵਿਚ ਇਹ ਸਮੁੰਦਰੀ ਜੀਵ-ਵਿਗਿਆਨ ਦਾ ਅਧਿਐਨ ਕਰਨ ਲਈ ਟਾਰਐੱਜ਼ ਸਟਰੇਟਸ ਗਿਆ ਪਰ ਉੱਥੇ ਇਸ ਦਾ ਲਗਾਉ ਆਪਣੇ ਦੇਸ਼ ਦੇ ਲੋਕਾਂ ਵਲ ਹੋ ਗਿਆ । ਸੋ ਇਸ ਤੋਂ ਬਾਅਦ ਇਸ ਦੀ ਰੁਚੀ ਮਨੁੱਖ ਦੇ ਅਧਿਐਨ ਵੱਲ ਵੱਧ ਗਈ । ਸੰਨ 1893 ਵਿਚ ਆਪਣਾ ਘਰ ਕੈਂਬਰਿਜ ਵਿਚ ਬਦਲਕੇ (ਭਾਵੇਂ ਇਸ ਨੇ 1901 ਤਕ ਡਬਲਿਨ ਦੀ ਪ੍ਰੋਫ਼ੈਸਰੀ ਨਹੀਂ ਛੱਡੀ) ਇਸ ਨੇ ਫ਼ਿਜ਼ੀਕਲ ਮਾਨਵ-ਵਿਗਿਆਨ ਉਤੇ ਕਈ ਭਾਸ਼ਣ ਦਿਤੇ । ਸੰਨ 1898 ਵਿਚ ਇਹ ਕੈਂਬਰਿਜ ਦੀ ਮਾਨਵ-ਸ਼ਾਸਤਰ ਮੁਹਿੰਮ ਟਾਰਐੱਜ਼ ਸਟਰੇਟਸ, ਨਿਊਗਿਨੀ ਅਤੇ ਸਾਰਾਵਾਦ ਲੈ ਕੇ ਗਿਆ ਜਿਸ ਦੌਰਾਨ ਆਧੁਨਿਕ ਮਾਨਵ-ਸ਼ਾਸਤਰ ਦੇ ਖੇਤਰੀ ਕੰਮ ਬਾਰੇ ਕਈ ਮੁੱਢਲੇ ਢੰਗ ਕਢੇ ਗਏ । ਵਾਪਸ ਆਉਣ ਤੇ ਇਸ ਦੀਆਂ ਸੇਵਾਵਾਂ ਦਾ ਮੁੱਲ ਪਾਉਂਦੇ ਹੋਏ ਕੈਂਬਰਿਜ ਨੇ ਇਸ ਨੂੰ ਲੈਕਚਰਾਰ ਅਤੇ ਇਸ ਦੇ ਕਾਲਜ ਨੂੰ ਫੈਲੋਸ਼ਿਪ (1901) ਦੇ ਕੇ ਇਸ ਨੂੰ ਸਨਮਾਨਿਆ । ਕੈਂਬਰਿਜ ਵਿਚ 'ਬੋਰਡ ਆਫ਼ ਐਂਥ੍ਰੋਪਾਲੋਜੀਕਲ ਸਟੱਡੀਜ਼' ਦੀ ਸਥਾਪਨਾ 1904 ਵਿਚ ਹੋਈ ਅਤੇ 1909 ਤੋਂ 1926 ਤੱਕ ਹੈਡਨ ਇਥੇ ਮਾਨਵ-ਵੰਸ਼-ਵਿਗਿਆਨ ਦਾ ਰੀਡਰ ਰਿਹਾ ।

ਇਸ ਦੀਆਂ ਕੋਈ 600 ਤੋਂ ਵੱਧ ਲਿਖਤਾਂ ਹਨ, ਜਿਨ੍ਹਾਂ ਵਿਚੋਂ ਨਿਮਨਲਿਖਤ ਅਤਿ ਪ੍ਰਸਿੱਧ ਹਨ : ਐਵੇਲਿਊਸ਼ਨ ਇਨ ਆਰਟ (1895); ਹੈੱਡ-ਹੰਟਰਜ਼, ਬਲੈਕ, ਵ੍ਹਾਈਟ ਐਂਡ ਬਰਾਊਨ (1901); ਵਾਂਡਰਿੰਗਜ਼ ਆਫ਼ ਪੀਪਲਜ਼ (1911) ਅਤੇ ਵੀ ਯੂਰਪੀਅਨਜ਼ (ਸਰ ਜੇ. ਐਸ. ਹਕਸਲੇ ਦੇ ਨਾਲ) ।

ਇਸ ਦੀ ਮੌਤ 20 ਅਪ੍ਰੈਲ, 1940 ਨੂੰ ਕੈਂਬਰਿਜ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 4 : 828

**ਹੈਂਡਰਸਨ, ਆਰਥਰ :** ਇਸ ਬਰਤਾਨਵੀ ਸਿਆਸਤਦਾਨ ਦਾ ਜਨਮ ਗਲਾਸਗੋ, ਸਕਾਟਲੈਂਡ ਵਿਚ 13 ਸਤੰਬਰ 1863 ਨੂੰ ਹੋਇਆ । 12 ਸਾਲ ਦੀ ਉਮਰ ਵਿਚ ਸਕੂਲ ਛੱਡਣ ਤੋਂ ਪਿਛੋਂ ਇਹ ਲੋਕੋਮੋਟਿਵ (ਨਿਊਕਾਸਲ ਵਿਖੇ) ਅਤੇ ਫੌਂਡਰੀ ਵਿਚ ਕੰਮ ਕਰਨ ਲਈ ਚਲਾ ਗਿਆ । ਇਹ ਛੇਤੀ ਹੀ ਟਰੇਡ ਯੂਨੀਅਨ ਲਹਿਰ ਵਿਚ ਸਰਗਰਮ ਹੋ ਗਿਆ ਅਤੇ 1892 ਵਿਚ ਨਿਊਕਾਸਲ ਸਿਟੀ ਕੌਂਸਲ ਲਈ ਚੁਣਿਆ ਗਿਆ । ਇਹ 1903 ਵਿਚ ਬਰਨਰਡ ਕਾਸਲ ਤੋਂ ਨਿਰਦਲੀ ਲੇਬਰ ਉਮੀਦਵਾਰ ਵਜੋਂ ਪਾਰਲੀਮੈਂਟ ਦੀ ਚੋਣ ਜਿੱਤ ਕੇ ਮੈਂਬਰ ਬਣਿਆ ਅਤੇ ਲਗਭਗ ਬਾਕੀ ਦੀ ਸਾਰੀ ਉਮਰ ਲਈ ਹਾਊਸ ਆਫ਼ ਕਾਮਨਜ਼ ਦਾ ਮੈਂਬਰ ਰਿਹਾ । ਇਹ ਲੇਬਰ ਪਾਰਟੀ (1906) ਦੇ ਬਾਨੀ ਮੈਂਬਰਾਂ ਵਿਚੋਂ ਇਕ ਸੀ ਅਤੇ 1911 ਤੋਂ 1934 ਤੱਕ ਇਸ ਪਾਰਟੀ ਦਾ ਸਕੱਤਰ ਰਿਹਾ । ਪਹਿਲੇ ਮਹਾਂਯੁੱਧ ਦੇ ਦੌਰਾਨ ਇਸ ਨੂੰ ਸਾਂਝੀ ਸਰਕਾਰ ਵਿਚ (1915-1916) ਲੇਬਰ ਮਾਮਲਿਆਂ ਸਬੰਧੀ ਸਲਾਹਕਾਰ ਰਖਿਆ ਗਿਆ ਅਤੇ ਦਸੰਬਰ 1916 ਵਿਚ ਇਹ ਬਿਨਾਂ ਮਹਿਕਮਾ ਮੰਤਰੀ ਰਿਹਾ । ਮਾਰਚ, 1917 ਦੇ ਇਨਕਲਾਬ ਤੋਂ ਪਿਛੋਂ ਇਹ ਇਕ ਮਿਸ਼ਨ ਲੈ ਕੇ ਰੂਸ ਗਿਆ ਪਰੰਤੂ ਇਸ ਦੇ ਇਸ ਉਦੇਸ਼ 'ਕਿ ਅੰਤਰਰਾਸ਼ਟਰੀ ਸੋਸ਼ਲਿਸਟ ਕਾਨਫਰੰਸ ਸਟਾਕਹੋਮ, ਸਵੀਡਨ ਲਈ ਬਰਤਾਨਵੀ ਪ੍ਰਤੀਨਿਧ ਭੇਜੇ ਜਾਣ ਨੂੰ ਲਾਇਡ ਜਾਰਜ ਦੀ ਪ੍ਰਵਾਨਗੀ ਨਾ ਮਿਲੀ ਅਤੇ ਇਸ ਨੂੰ ਅਗਸਤ 1917 ਵਿਚ ਤਿਆਗ ਪੱਤਰ ਦੇਣ ਲਈ ਮਜਬੂਰ ਹੋਣਾ ਪਿਆ । ਐਪਰ ਅੰਤਰਰਾਸ਼ਟਰੀ ਮਾਮਲਿਆਂ ਸਬੰਧੀ ਇਸਦੀ ਦਿਲਚਸਪੀ ਵਧਦੀ ਗਈ । ਇਹ ਲੀਗ ਆਫ਼



ਆਰਥਰ ਹੈਂਡਰਸਨ

ਨੇਸ਼ਨਜ਼ ਅਤੇ ਨਿਸ਼ਸਤਰੀਕਰਣ ਦਾ ਵੱਡਾ ਮੁਦੱਈ ਸੀ । ਜਦੋਂ 1925 ਵਿਚ ਜੇਮਜ਼ ਰਾਮਸੇ ਮੈਕਡਾਂਨਲਡ ਨੇ ਪਹਿਲੀ ਲੇਬਰ ਵਜ਼ਾਰਤ ਬਣਾਈ ਤਾਂ ਇਹ ਗ੍ਰਹਿ ਸਕੱਤਰ ਬਣਿਆ ਅਤੇ ਇਸ ਮੈਕਡਾਂਨਲਡ ਦੀ ਦੂਜੀ ਸਰਕਾਰ 1929-31 ਵਿਚ ਵਿਦੇਸ਼ ਸਕੱਤਰ ਰਿਹਾ । ਜਦੋਂ ਮੈਕਡਾਂਨਲਡ ਨੇ ਅਖੌਤੀ ਰਾਸ਼ਟਰੀ ਸਰਕਾਰ ਬਣਾਈ ਤਾਂ ਇਸ ਨੇ ਰੋਸ ਵਜੋਂ ਤਿਆਗ ਪੱਤਰ ਦੇ ਦਿੱਤਾ । ਇਹ 1932 ਵਿਚ ਜਨੇਵਾ, ਸਵਿਟਜ਼ਰਲੈਂਡ ਵਿਚ ਲੀਗ ਆਫ਼ ਨੇਸ਼ਨਜ਼ ਵੱਲੋਂ ਸੱਦੀ ਗਈ ਵਿਸ਼ਵ ਨਿਸ਼ਸਤਰੀਕਰਣ ਕਾਨਫਰੰਸ ਦਾ ਪ੍ਰਧਾਨ ਸੀ । ਇਸ ਨੂੰ 1934 ਵਿਚ ਸ਼ਾਂਤੀ ਲਈ ਨੋਬਲ ਪੁਰਸਕਾਰ ਮਿਲਿਆ ।

20 ਅਕਤੂਬਰ, 1935 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.— ਐਨ. ਅਮੈ. 14 : 93

**ਹੈਂਡਰਸਨ, ਲਾਰੇਂਸ ਜੋਜ਼ੈਫ :** ਰਕਤ ਰਸ ਵਿਚ ਤੇਜ਼ਾਬ ਅਤੇ ਖਾਰ ਦੇ ਸੰਤੁਲਨ ਬਾਰੇ ਆਰੰਭਕ ਖੋਜਾਂ ਕਰਨ ਵਾਲੇ ਇਸ ਅਮਰੀਕਨ ਸਰੀਰ-ਕਿਰਿਆ-ਵਿਗਿਆਨੀ ਅਤੇ ਜੀਵ-ਰਸਾਇਣ-ਵਿਗਿਆਨੀ ਦਾ ਜਨਮ 3 ਜੂਨ, 1878 ਨੂੰ ਲਿਨ ਵਿਖੇ ਹੋਇਆ । ਸੰਨ 1919 ਤੋਂ 1934 ਤਕ ਸਰੀਰ-ਕਿਰਿਆ-ਵਿਗਿਆਨ ਅਤੇ 1934 ਤੋਂ 1942 ਤਕ ਰਸਾਇਣ-ਵਿਗਿਆਨ ਦੇ ਪ੍ਰੋਫ਼ੈਸਰ ਦੇ ਤੌਰ ਤੇ ਹਾਰਵਰਡ ਮੈਡੀਕਲ ਸਕੂਲ ਵਿਖੇ ਪੜ੍ਹਾਉਣ ਦਾ ਕੰਮ ਕਰਦਾ ਰਿਹਾ । 'ਤੇਜ਼ਾਬ ਅਤੇ ਖਾਰਾਂ' ਦਾ ਰਕਤ-ਰਸ ਵਿਚ ਸੰਤੁਲਨ ਰਖਣ ਸਬੰਧੀ ਖੋਜ ਸ਼ੁਰੂ ਕਰ ਦਿਤੀ । ਇਸ ਨੇ ਸਿੱਧ ਕੀਤਾ ਕਿ ਤੇਜ਼ਾਬਾਂ ਦੇ ਲੂਣਾਂ ਦੀ ਮੌਜੂਦਗੀ ਵਿਚ ਕਾਰਬਨ ਡਾਈਆਕਸਾਈਡ ਅਤੇ ਪਾਣੀ ਤੋਂ ਕਾਰਬਾਂਨਿਕ ਐਸਿਡ ਦਾ ਬਣਨਾ ਇਕ ਕੁਦਰਤੀ ਨਿਯਮ ਹੈ, ਜਿਸ ਵਿਚ ਫਾਸਫੇਟ ਘੋਲ ਹਿੱਸਾ ਨਹੀਂ ਲੈਂਦੇ ਸਗੋਂ ਉਦਾਸੀਨ ਤੇਜ਼ਾਬ-ਖਾਰ ਸੰਤੁਲਨ ਬਣਾਈ ਰਖਦੇ ਹਨ । ਅਜਿਹੇ ਰਸਾਇਣਿਕ ਸਿਸਟਮ ਜਿਹੜੇ ਰਕਤ-ਰਸ ਵਿਚ ਸਰੀਰ-ਵਿਗਿਆਨ-ਕਿਰਿਆਵਾਂ ਤੋਂ ਇਲਾਵਾ ਤੇਜ਼ਾਬ ਅਤੇ ਖਾਰ ਦਾਖ਼ਲ ਹੋਣ ਤੇ ਤੇਜ਼ਾਬ ਖਾਰ ਸੰਤੁਲਨ ਬਣਾਈ ਰਖਣ ਵਾਲੇ ਸਿਸਟਮ ਨੂੰ ਫਿਜ਼ਿਆਂਲੋਜੀਕਲ ਬਫ਼ਰਜ਼ ਕਿਹਾ ਜਾਂਦਾ ਹੈ । ਹੈਂਡਰਸਨ ਦੁਆਰਾ ਬਣਾਏ ਅਤੇ ਹਾਜ਼ੈਲਬੈਕ ਦੁਆਰਾ ਸੋਧੇ ਹੋਏ ਰਸਾਇਣਿਕ ਸਮੀਕਰਨ ਨੂੰ ਜੀਵ-ਰਸਾਇਣ ਦਾ ਮੁੱਢਲਾ ਹੈਂਡਰਸਨ-ਹਾਜ਼ੈਲਬੈਕ ਸਮੀਕਰਨ ਕਿਹਾ ਜਾਂਦਾ ਹੈ । ਇਸ ਨੇ 'ਦੀ ਫਿਟਨੈੱਸ ਆਫ਼ ਦੀ ਐਨਵਾਇਰਮੈਂਟ (1913)' ਅਤੇ 'ਦੀ ਆਰਡਰ ਆਫ਼ ਨੇਚਰ (1917)' ਨਾਮੀ ਦੋ ਦਾਰਸ਼ਨਿਕ ਵਿਸ਼ਿਆਂ ਉਤੇ ਵਿਚਾਰ ਵਟਾਂਦਰੇ ਵਿਚ ਹਿੱਸਾ ਲਿਆ ਅਤੇ ਸਿੱਧ ਕੀਤਾ ਕਿ 'ਬਫ਼ਰ ਸਿਸਟਮ' ਗ੍ਰਹਿਆਂ ਦੇ ਕੁਦਰਤੀ ਵਾਤਾਵਰਨ ਵਿਚ ਜੀਵਨ ਦੇ ਵਿਕਾਸ ਲਈ ਸਹਾਈ ਹੋਣ ਦੇ ਸੂਚਕ ਹਨ । ਹੈਂਡਰਸਨ ਦੇ ਲਹੂ ਦੇ ਭੌਤਿਕ-ਰਸਾਇਣਿਕ ਸਿਧਾਂਤ ਉਤੇ 'ਏ ਸਟੱਡੀ ਆਫ਼ ਜਨਰਲ ਫਿਜ਼ਿਆਲੋਜੀ (1928)' ਨਾਮੀ ਪੁਸਤਕ ਛਪੀ ।

10 ਫਰਵਰੀ, 1942 ਨੂੰ ਕੈਂਬਰਿਜ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 1018

**ਹੈਡ੍ਰੌਨ :** ਅਜਿਹੇ ਉਪ-ਐਟਮੀ ਕਣਾਂ ਵਿਚੋਂ, ਜਿਨ੍ਹਾਂ ਵਿਚ ਪਰਸਪਰ ਕਿਰਿਆ ਬਲ ਕਾਫ਼ੀ ਜ਼ਿਆਦਾ ਹੁੰਦਾ ਹੈ, ਹੈਡ੍ਰੌਨ ਅਖਵਾਉਂਦੇ ਹਨ । ਹੈਡ੍ਰੌਨਾਂ ਵਿਚ ਮੇਸਾਨ (ਜਿਵੇਂ ਪਾਈਆਂਨ ਅਤੇ ਕੇਆਂਨ), ਬੇਰੀਆਂਨ (ਜਿਵੇਂ ਪ੍ਰੋਟਾਨ, ਨਿਊਟ੍ਰਾਨ, ਸਿਗਮਾ ਕਣ) ਅਤੇ ਇਨ੍ਹਾਂ ਦੇ ਅਨੁਨਾਦ ਕਣ ਸ਼ਾਮਲ ਹਨ । ਫ਼ੋਟਾਂਨਾਂ ਅਤੇ ਲੈਂਪਟਾਂਨਾ (ਇਲੈਕਟ੍ਰਾਨ, ਮਿਊਆਂਨ ਅਤੇ ਨਿਊਟ੍ਰੀਨੋ) ਨੂੰ ਛੱਡ ਕੇ ਸਾਰੇ ਉਪ-ਐਟਮੀ ਕਣ ਹੈਡ੍ਰੌਨ ਹਨ । ਨਿਊਕਲੀਅਸਾਂ ਵਿਚ ਬੰਨ੍ਹੇ ਪ੍ਰੋਟਾਨਾਂ ਅਤੇ ਨਿਊਟ੍ਰਾਨਾਂ ਨੂੰ ਛੱਡ ਕੇ ਸਾਰੇ ਹੈਡ੍ਰੌਨਾਂ ਦੀ ਅਰਧ-ਆਯੂ ਬਹੁਤ ਥੋੜ੍ਹੀ ਹੁੰਦੀ ਹੈ ਅਤੇ ਇਹ ਉਦੋਂ ਉਤਪੰਨ ਹੁੰਦੇ ਹਨ, ਜਦੋਂ ਉੱਚ-ਊਰਜਾ ਹੈਡ੍ਰੌਨ (ਲਗਭਗ ਪ੍ਰਕਾਸ਼ ਜਿੰਨੀ ਰਫ਼ਤਾਰ ਨਾਲ ਗਤੀਸ਼ੀਲ) ਦੂਸਰੇ ਹੈਡ੍ਰੌਨਾਂ ਨਾਲ ਟਕਰਾਉਂਦੇ ਹਨ । ਇਨ੍ਹਾਂ ਉਤੇ ਗੁਰੂਤਾ ਆਕਰਸ਼ਣ ਦਾ ਪ੍ਰਭਾਵ ਪੈਂਦਾ ਹੈ, ਚਾਰਜਿਤ ਹੈਡ੍ਰੌਨ ਬਿਜਲ-ਚੁੰਬਕੀ ਨਿਯਮਾਂ ਦੀ ਪਾਲਣਾ ਕਰਦੇ ਹਨ (ਕੁਝ ਹੈਡ੍ਰੌਨ ਬਹੁਤ ਘਟ ਪਰਸਪਰ ਕਿਰਿਆ ਬਲ ਕਾਰਨ ਟੁੱਟਦੇ ਹਨ, ਜਿਵੇਂ ਕਿ ਰੇਡੀਓਐਕਟਿਵ ਖੈ ਵਿਚ) ਅਤੇ ਬਾਕੀ ਦੇ ਹੈਡ੍ਰੌਨ ਪ੍ਰਬਲ ਅਤੇ ਬਿਜਲ-ਚੁੰਬਕੀ ਬਲਾਂ ਰਾਹੀਂ ਖੈ ਹੁੰਦੇ ਹਨ ।

ਹ. ਪੁ.—ਐਨ. ਬ੍ਰਿ. ਮਾ. 4 : 830

**ਹੈਡਲੇ, ਆਰਥਰ ਟਵਿਨਿੰਗ :** ਅਮਰੀਕਾ ਦੇ ਇਸ ਪ੍ਰਸਿੱਧ ਅਰਥ ਵਿਗਿਆਨੀ ਅਤੇ ਸਿੱਖਿਆ ਸ਼ਾਸਤਰੀ ਦਾ ਜਨਮ 23 ਅਪਰੈਲ, 1856 ਨੂੰ ਨਿਊ ਹੈਵੈੱਨ (ਕਾਨੈਟੀਕੱਟ ਰਾਜ) ਵਿਚ ਹੋਇਆ । ਸੰਨ 1876 ਵਿਚ ਇਸਨੇ ਯੇਲ ਤੋਂ ਡਿਗਰੀ ਪ੍ਰਾਪਤ ਕੀਤੀ ਅਤੇ ਫਿਰ ਯੇਲ ਅਤੇ ਬਰਲਿਨ ਯੂਨੀਵਰਸਿਟੀ ਵਿਚ ਰਾਜਨੀਤਿਕ ਵਿਗਿਆਨ ਦਾ ਅਧਿਐਨ ਕਰਨ ਲਗ ਪਿਆ । ਇਹ 1885-87 ਵਿਚ ਕਾਨੈਟੀਕੱਟ ਲਈ ਕਿਰਤੀ-ਅੰਕੜਿਆਂ ਦਾ ਕਮਿਸ਼ਨਰ, 1886 ਤੋਂ 1899 ਤੀਕ ਯੇਲ ਯੂਨੀਵਰਸਿਟੀ ਵਿਚ ਰਾਜਨੀਤਿਕ ਵਿਗਿਆਨ ਦਾ ਪ੍ਰੋਫ਼ੈਸਰ ਅਤੇ 1899 ਤੋਂ 1921 ਤੀਕ ਯਨੀਵਰਸਿਟੀ ਦਾ ਪ੍ਰੈਜ਼ੀਡੈਂਟ ਰਿਹਾ । ਇਸ ਦੇ ਪ੍ਰਬੰਧ ਦੌਰਾਨ ਯੇਲ ਯੂਨੀਵਰਸਿਟੀ ਇਕ ਪ੍ਰਸਿੱਧ ਯੂਨੀਵਰਸਿਟੀ ਬਣ ਗਈ । ਸੰਨ 1907-1908 ਵਿਚ ਇਹ ਬਰਲਿਨ ਯੂਨੀਵਰਸਿਟੀ ਵਿਚ ਰੂਜ਼ਵੈਲਟ ਵਿਚ ਪ੍ਰੋਫ਼ੈਸਰ ਬਣਿਆ ਅਤੇ ਸੰਨ 1914 ਵਿਚ ਇਸ ਨੇ ਆੱਕਸਫੋਰਡ ਯੂਨੀਵਰਸਿਟੀ ਵਿਚ ਭਾਸ਼ਨ ਦਿਤੇ । ਸੰਨ 1910 ਵਿਚ ਇਹ ਰੇਲ ਰੋਡ ਸਿਕਿਓਰਟੀਜ਼ ਕਮਿਸ਼ਨ ਦਾ ਚੇਅਰਮੈਨ ਅਤੇ ਅਗਲੇ ਸਾਲ ਰੇਲ ਸੜਕਾਂ ਦੀ ਜਾਂਚ-ਪੜਤਾਲ ਲਈ ਚੇਅਰਮੈਨ ਬਣਿਆ ।

ਰੇਲਰੋਡ ਪ੍ਰਬੰਧ ਅਤੇ ਅਰਥ ਵਿਗਿਆਨ ਇਸ ਦਾ ਵਿਸ਼ੇਸ਼ ਖੇਤਰ ਸੀ । 'ਰੇਲਰੋਡ ਟਰਾਂਸਪੋਰਟੇਸ਼ਨ, 'ਇਟਸ ਹਿਸਟਰੀ ਐਂਡ ਲਾਅਜ਼ (1885)' 'ਦਾ ਐਜੂਕੇਸ਼ਨ ਆਫ਼ ਦਾ ਅਮੈਰਿਕਨ ਸਿਟੀਜ਼ਨ'(1901) ਅਤੇ 'ਸਟੈਂਡਰਜ਼ ਆਫ਼ ਪਬਲਿਕ ਮੋਰੈਲਿਟੀ (1907) ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ ।

ਇਸ ਦੀ ਮੌਤ ਮਾਰਚ 6, 1930 ਨੂੰ ਜਾਪਾਨ ਵਿਚ ਕੋਬੀ ਹਾੱਰਬਰ ਵਿਖੇ ਹੋਈ ।

ਹ. ਪੁ.—ਐਨ. ਅਮੈ. 13 : 609 ; ਨਿ. ਯੂ. ਐਨ. 7 : 2263

**ਹੈਡਲੇ, ਹੈਨਰੀ ਕਿੰਬਾਲ :** ਇਹ ਸੰਯੁਕਤ ਰਾਜ ਅਮਰੀਕਾ ਵਿਚ ਆਪਣੇ ਸਮੇਂ ਦੇ ਸਭ ਤੋਂ ਉੱਘੇ ਸੰਗੀਤਕਾਰਾਂ ਵਿਚੋਂ ਇਕ ਸੀ । ਇਸ ਨੇ ਬੋਸਟਨ ਅਤੇ ਵਿਐਨਾ ਤੋਂ ਵਿਦਿਆ ਪ੍ਰਾਪਤ ਕੀਤੀ । 1904 ਵਿਚ ਇਹ ਜਰਮਨੀ ਚਲਾ ਗਿਆ ਜਿਥੇ 1909 ਵਿਚ ਇਸ ਨੇ ਆਪਣੇ ਇਕ ਓਪੇਰੇ 'ਸੈਫੀ' ਦਾ ਸੰਚਾਲਨ ਕੀਤਾ । ਇਸ ਪਿੱਛੋਂ ਇਸ ਨੇ ਸੀਐਟਲ, ਸਾਨਫਰਾਂਸਿਸਕੋ ਅਤੇ ਮਨਹੱਟਨ ਆਦਿ ਸਥਾਨਾਂ ਤੇ ਪ੍ਰਸਿੱਧ ਆਰਕੈਸਟਰਿਆਂ ਦਾ ਸੰਚਾਲਨ ਕੀਤਾ । 1920 ਤੋਂ 1927 ਤੱਕ ਇਹ ਨਿਊਯਾਰਕ ਦੇ ਫਿਲਹਾਰਮੋਨਿਕ ਆਰਕੈਸਟਰੇ ਦਾ ਸਹਾਇਕ ਸੰਚਾਲਕ ਰਿਹਾ ।

ਹੈਡਲੇ ਦੇ ਸੰਗੀਤ ਉਤੇ ਵੈਗਨਰ ਦਾ ਬਹੁਤ ਪ੍ਰਭਾਵ ਸੀ । ਇਸ ਦਾ ਸੰਗੀਤ ਰੋਮਾਂਟਿਕ ਕਿਸਮ ਦਾ ਸੀ । ਇਸ ਦੀਆਂ ਕ੍ਰਿਤਾਂ ਵਿਚ ਉਪੇਰੇ, 5 ਸਿੰਫ਼ਨੀਆਂ, ਚੈਂਬਰ ਸੰਗੀਤ, ਸਹਿਗਾਨ ਅਤੇ ਗਾਣੇ ਸ਼ਾਮਲ ਹਨ ।

ਹ. ਪੁ.—ਐਨ. ਬ੍ਰਿ. ਮਾ. 4 : 30 ; ਕੋਲ. ਐਨ. 9 : 156

**ਹੈਂਡਲੇ, ਜਾਰਜ :** ਇਸ ਭੌਤਿਕ-ਵਿਗਿਆਨੀ ਅਤੇ ਮੌਸਮ-ਵਿਗਿਆਨੀ ਦਾ ਜਨਮ 12 ਫਰਵਰੀ, 1685 ਨੂੰ ਲੰਡਨ ਵਿਖੇ ਹੋਇਆ, ਜਿਸ ਨੇ ਸਭ ਤੋਂ ਪਹਿਲਾਂ ਵਪਾਰਕ ਪੌਣਾਂ ਸਬੰਧੀ ਸਹੀ ਸਿਧਾਂਤ ਪੇਸ਼ ਕੀਤੇ । ਇਨ੍ਹਾਂ ਨਾਲ ਸਬੰਧਤ ਮਧਿਆਨ੍ਹ-ਰੇਖੀ ਗੇੜ ਦੇ ਪੈਟਰਨ, ਜਿਸ ਨੂੰ ਅੱਜ ਕਲ੍ਹ ਹੈਂਡਲੀ-ਸੈੱਲ ਕਿਹਾ ਜਾਂਦਾ ਹੈ, ਦਾ ਪਤਾ ਲਗਾਇਆ ।

ਇਸ ਨੇ ਕਾਨੂੰਨ ਸਬੰਧੀ ਵਿਦਿਆ ਪ੍ਰਾਪਤ ਕੀਤੀ ਪ੍ਰੰਤੂ ਕਾਨੂੰਨੀ ਧੰਦੇ ਦੀ ਾਂ ਭੌਤਿਕ, ਵਿਗਿਆਨ ਨੂੰ ਪਹਿਲ ਦਿਤੀ । ਕੋਣ ਮਾਪਣ ਵਾਲੇ ਯੰਤਰ ਬੰਧੀ ਇਕ ਪੈਂਫਲਿਟ ਅਤੇ ਇਸ ਦਾ ਲਾਤੀਨੀ ਭਾਸ਼ਾ ਵਿਚ ਅਨੁਵਾਦ ਰਨ ਦੇ ਕੰਮ ਦਾ ਸਿਹਰਾ ਇਸ ਦੇ ਸਿਰ ਜਾਂਦਾ ਹੈ । ਇਹ ਸੱਤ ਸਾਲਾਂ ਂ ਵੱਧ ਅਰਸੇ ਲਈ ਰਾੱਇਲ ਸੋਸਾਇਟੀ ਆਫ਼ ਲੰਡਨ ਲਈ ਤਿਆਰ ੀਤੇ ਗਏ ਮੌਸਮ-ਵਿਗਿਆਨ ਸਬੰਧੀ ਪ੍ਰੇਖਣਾਂ ਦਾ ਇਨਚਾਰਜ ਰਿਹਾ । ਨ 1735 ਵਿਚ ਇਸ ਨੇ ਸੋਸਾਇਟੀ ਅੱਗੇ ਸਧਾਰਨ ਵਪਾਰਕ ਪੌਣਾਂ ! ਕਾਰਨਾਂ ਸਬੰਧੀ ਇਕ ਖੋਜ ਪੱਤਰ ਪੇਸ਼ ਕੀਤਾ । ਵਪਾਰਕ ਪੌਣਾਂ ਬੰਧੀ ਪਹਿਲਾ ਮੌਲਿਕ ਅਧਿਐਨ ਕਰਨ ਉਪਰੰਤ ਇਸ ਨੇ ਇਨ੍ਹਾਂ ਦੇ ਰਤੀ ਦੀ ਗਤੀ ਨਾਲ ਸਬੰਧਾਂ ਦੀ ਵਿਆਖਿਆ ਕੀਤੀ । ਇਸ ਤੋਂ ਤਲਾਵਾ ਇਨ੍ਹਾਂ ਨਾਲ ਸਬੰਧਤ ਵਾਯੂ ਮੰਡਲੀ ਗਤੀਆਂ ਅਤੇ ਉਨ੍ਹਾਂ ਦੇ ਾਰਨਾਂ ਦੀ ਵੀ ਵਿਆਖਿਆ ਕੀਤੀ । ਇਸ ਦੀ ਇਹ ਖੋਜ 1793 ਕ ਅਣਗੌਲੀ ਹੀ ਰਹੀ ਜਦੋਂ ਪ੍ਰਸਿੱਧ ਬਰਤਾਨਵੀ ਵਿਗਿਆਨੀ ਜਾਨ, ਾਲਟਨ ਨੇ ਇਸ ਦੇ ਇਸ ਕੰਮ ਨੂੰ ਮਾਨਤਾ ਪ੍ਰਦਾਨ ਕੀਤੀ ।

28 ਜੂਨ, 1768 ਨੂੰ ਫਲਿਟਨ, ਬੈਡਫੋਰਡਸ਼ਿਰ ਵਿਖੇ ਇਸ ਦੀ ਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 830

**ਹੈਡਿਕ ਮੱਛੀ :** ਟੀਲੀਓਸਟੀਆਈ ਉਪ-ਸ਼੍ਰੇਣੀ ਅਤੇ ਗੈਡਡੀ ਕੁਲ ' ਇਸ ਮੱਛੀ ਦਾ ਪ੍ਰਾਣੀ-ਵਿਗਿਆਨਕ ਨਾਂ ਮੈਲਾਨੋ ਗਰਾਮਸ ਈਗਲ-ਈਨਸ ਹੈ । ਇਹ ਉੱਤਰੀ ਅੰਧ ਮਹਾਸਾਗਰੀ ਮੱਛੀ ਜ਼ਿਆਦਾਤਰ ਣ ਦੇ ਕੰਮ ਆਉਂਦੀ ਹੈ ਅਤੇ ਇਸ ਨੂੰ ਸੁੱਕਾ ਕੇ ਜਾਂ ਧੁਆਖ ਕੇ ਚੋਆ ਜਾਂਦਾ ਹੈ । ਇਹ ਸਮੁੰਦਰੀ ਤਲ ਤੇ ਰਹਿਣ ਵਾਲੀ ਮਾਸਾਹਾਰੀ ੜੀ ਹੈ ਜਿਹੜੀ ਰੀੜ੍ਹਰਹਿਤ ਪ੍ਰਾਣੀਆਂ ਅਤੇ ਕੁਝ ਹੋਰ ਮੱਛੀਆਂ ਨੂੰ ਪਣਾ ਆਹਾਰ ਬਣਾਉਂਦੀ ਹੈ । ਇਹ ਮੱਛੀ ਕਾੱਡ ਮੱਛੀ ਨਾਲ ਮਿਲਦੀ ਨਦੀ ਹੈ । ਇਸ ਵਿਚ ਵੀ ਠੋਡੀ ਉਤੇ ਇਕ ਬਾਰਬੈੱਲ ਹੁੰਦਾ ਹੈ ਅਤੇ ਗੁਦਾ ਖੰਭੜੇ ਅਤੇ ਤਿੰਨ ਪਿਠ ਖੰਭੜੇ ਹੁੰਦੇ ਹਨ । ਇਹ ਫਰਵਰੀ ਤੋਂ ਤਕ ਅੰਡੇ ਦੇਂਦੀ ਹੈ । ਇਨ੍ਹਾਂ ਅੰਡਿਆਂ ਵਿਚੋਂ 12-20 ਦਿਨਾਂ ਵਿਚ ਨਿਕਲ ਆਉਂਦੇ ਹਨ । ਇਹ ਮੱਛੀ ਆਪਣੀ ਗੂੜ੍ਹੀ ਲੈਟਰਲ ਲਾਈਨ ਹਰ ਮੋਢੇ ਉਤੇ ਇਕ ਗੂੜ੍ਹੇ ਰੰਗ ਦੇ ਚਟਾਖ ਕਰਕੇ ਪਛਾਣੀ ਜਾਂਦੀ ਇਸ ਮੱਛੀ ਦਾ ਰੰਗ ਉਪਰੋਂ ਭੂਰਾ ਜਾਂ ਬਦਾਮੀ ਜਿਹਾ ਅਤੇ ਹੇਠਲੇ ਸਉਂ ਪਿਲੱਤਣ ਤੇ ਹੁੰਦਾ ਹੈ । ਇਹ ਮੱਛੀ ਤਕਰੀਬਨ 90 ਸੈਂ. ਮੀ. ੀ ਅਤੇ 11 ਕਿ. ਗ੍ਰਾ. ਤਕ ਭਾਰੀ ਹੁੰਦੀ ਹੈ ।

ਹ. ਪੁ —ਐਨ. ਬ੍ਰਿ. ਮਾ. 4 : 828 ; ਵਾਂ. ਨਾਂ. ਸ. ਐਨ : 809

**ਹੈਡਿੰਗਟਨ :** ਇਹ ਸੁੰਦਰ ਸ਼ਹਿਰ ਸਕਾਟਲੈਂਡ ਦੀ ਪੂਰਬੀ ਲੋਥੀ- ਕਾਉਂਟੀ ਦਾ ਸਦਰ ਮੁਕਾਮ ਹੈ ਜੋ ਦਰਿਆ ਟਾਈਨ ਦੇ ਖੱਬੇ ਕੰਢੇ ਵਸਿਆ ਹੋਇਆ ਹੈ । ਸੰਨ 1130 ਵਿਚ ਇਹ ਰਾਇਲਬਰਗ ਬਣ ਾ । 15ਵੀਂ ਸਦੀ ਵਿਚ ਇਹ ਸਕਾਟਲੈਂਡ ਦਾ ਸਭ ਤੋਂ ਵੱਡਾ ਰ ਸੀ । ਦੱਖਣ ਵਲੋਂ ਅੰਗਰੇਜ਼ ਹਮਲਾਵਰਾਂ ਦੇ ਰਸਤੇ ਵਿਚ ਹੋਣ ਕੇ ਉਨ੍ਹਾਂ ਦੀਆਂ ਫ਼ੌਜਾਂ ਨੇ ਇਸ ਸ਼ਹਿਰ ਨੂੰ ਦੋ ਵੇਰ 1216 ਅਤੇ 1244 ਈ. ਵਿਚ ਅੱਗ ਲਾ ਦਿਤੀ ਸੀ । 14ਵੀਂ ਸਦੀ ਦਾ ਸੇਂਟ ਦੇ ਐਬੇ ਚਰਚ ਦਾ ਕੁੱਝ ਹਿੱਸਾ ਅਜੇ ਵੀ ਮੌਜੂਦ ਹੈ ਪਰ ਜੋ ਬਹੁਤ ਖ਼ਸਤਾ ਹਾਲਤ ਵਿਚ ਹੈ ।

ਅੱਜਕਲ ਇਹ ਸ਼ਹਿਰ ਖੇਤੀਬਾੜੀ ਦਾ ਕੇਂਦਰ ਹੈ । ਇਸ ਸ਼ਹਿਰ ਮਾਰਕੀਟੈਕਟ ਰਾਬਰਟ ਐਡਮ ਨਾਲ ਬੜਾ ਗੂੜ੍ਹਾ ਸੰਬੰਧ ਹੈ ਜਿਸ ਨੇ ਟ੍ਰੇਨ ਹਾਊਸ' ਤੇ ਕਈ ਦੂਜੀਆਂ ਇਮਾਰਤਾਂ ਦਾ ਡੀਜ਼ਾਇਨ ਬਣਾ- ਾ । 1958 ਵਿਚ ਹੈਡਿੰਗਟਨ ਦੇ ਅਧਿਕਾਰੀਆਂ ਨੇ ਗਲਾਸਗੋ ਦੀ ਹੋਈ ਆਬਾਦੀ ਨੂੰ ਵਸਣ ਲਈ ਘਰ ਦਿਤੇ ਅਤੇ ਨਾਲ ਹੀ ਉਦ-ਯੋਗਾਂ ਵਿਚ ਨੌਕਰੀਆਂ ਵੀ ਦਿਤੀਆਂ ।

ਇਥੋਂ ਦੀਆਂ ਮੁੱਖ ਸਨਅਤਾਂ ਆਟਾ, ਸ਼ਰਾਬ, ਕਪੜਾ ਤਿਆਰ ਕਰਨ ਅਤੇ ਖੇਤੀਬਾੜੀ ਦੇ ਸੰਦ ਬਣਾਉਣ ਦੀਆਂ ਹਨ । ਦਾਣੇ ਦੀ ਮੰਡੀ ਜਿਹੜੀ ਕਿਸੇ ਸਮੇਂ ਸਿਖ਼ਰਾਂ ਤੇ ਸੀ ਅੱਜ ਵੀ ਕਾਫ਼ੀ ਮਹੱਤਤਾ ਰਖਦੀ ਹੈ ।

ਆਬਾਦੀ —8,842 (1981)

55° 58′ ਉ. ਵਿਥ.; 2° 47° ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 828

**ਹੈਡੀਨ, ਸਵੈਨ ਆਂਡੇਰਜ਼ :** ਇਹ ਮੱਧ-ਏਸ਼ੀਆ ਦੀਆਂ ਕਈ ਪਰ-ਬਤ ਆਰੋਹੀ-ਮੁਹਿੰਮਾਂ ਦਾ ਆਗੂ ਅਤੇ ਖੋਜੀ ਸੀ ਇਸ ਦਾ ਜਨਮ 19 ਫ਼ਰਵਰੀ, 1865 ਈ. ਨੂੰ ਸਟਾਕਹੋਮ ਵਿਖੇ ਹੋਇਆ ਜਿਸ ਨੇ ਪੁਰਾਤੱਤਵ ਅਤੇ ਭੂਗੋਲ ਸਬੰਧੀ ਕਈ ਮਹੱਤਵਪੂਰਨ ਖੋਜਾਂ ਕੀਤੀਆਂ । ਸੰਨ 1890 ਵਿਚ, ਜਦੋਂ ਇਹ ਵੀਹ ਸਾਲ ਦਾ ਸੀ ਤਾਂ ਸਵੀਡਿਸ਼-ਨਾਰਵੇਜਿਐਨ ਮਿਸ਼ਨ ਜਿਹੜਾ ਈਰਾਨ ਦੇ ਬਾਦਸ਼ਾਹ ਕੋਲ ਗਿਆ ਸੀ, ਦੇ ਨਾਲ ਦੋਭਾਸ਼ੀਏ ਦੇ ਤੌਰ ਤੇ ਨਿਯੁਕਤ ਹੋ ਕੇ ਕਾਕਾਸੱਸ, ਪਰਸ਼ੀਆ ਅਤੇ ਮੈਸੋਪੋਟੇਮਿਆ ਗਿਆ ਸੀ । ਸੰਨ 1891 ਵਿਚ ਇਹ ਉੱਤਰ-ਪੂਰਬੀ ਪਰਸ਼ੀਆ ਅਤੇ ਰੂਸੀ ਤੁਰਕਿਸਤਾਨ ਗਿਆ ਅਤੇ 1893 ਤੋਂ 1898 ਈ. ਵਿਚਕਾਰ ਏਸ਼ੀਆ ਤੋਂ ਪੀਕਿੰਗ ਜਾਣ ਵੇਲੇ ਯੂਰਾਜ ਦੀ ਪਾਮੀਰ ਲੜੀ ਅਤੇ ਲਾਪਨਾਰ ਪੱਛਮੀ ਚੀਨ ਵਿਖੇ ਵੀ ਗਿਆ । ਸੰਨ 1899 ਤੋਂ 1902 ਵਿਚਕਾਰ ਤਾਰੀਮ ਦਰਿਆ ਦੇ ਨਾਲ ਨਾਲ ਪੱਛਮੀ ਚੀਨ ਵਿਚ ਦੀ ਹੁੰਦਾ ਹੋਇਆ ਗੋਬੀ ਰੇਗਿਸਤਾਨ ਗਿਆ । ਇਹ ਪਹਿਲਾ ਵਿਅਕਤੀ ਸੀ ਜਿਸ ਨੇ ਤਿੱਬਤ ਵਿਚ ਹਿਮਾਲੀਆ ਦੀਆਂ ਪਹਾੜੀਆਂ ਨੂੰ ਪਾਰ ਕੀਤਾ ਅਤੇ ਦੇਸ਼ ਦਾ ਵਿਸਤਾਰਪੂਰਵਕ ਨਕਸ਼ਾ ਤਿਆਰ ਕੀਤਾ (1905-08) । ਇਸ ਦੀ ਜਰਮਨ-ਪੱਖੀ ਨੀਤੀ ਕਰਕੇ ਪਹਿਲੇ ਸੰਸਾਰ ਯੁੱਧ ਵਿਚ ਭਾਰਤੀ, ਰੂਸੀ ਅਤੇ ਚੀਨ ਦੀਆਂ ਸਰਕਾਰਾਂ ਦਾ ਵਿਸ਼ਵਾਸ਼ ਗੁਆ ਬੈਠਾ । ਸੰਨ 1927-33 ਵਿਚ ਇਸਨੇ ਸਾਈਨੋ-ਸਵੀਡਿਸ਼ ਪਰਬਤ ਆਰੋਹੀ ਮੁਹਿੰਮ ਚਲਾਈ, ਜਿਸ ਦੇ ਸਿੱਟੇ ਵਜੋਂ ਮਨਚੂਰੀਆਂ ਅਤੇ ਸਿੰਕਿਆਂਗ ਵਿਚਕਾਰ 327 ਪੁਰਾਤੱਤਵ ਸਥਾਨਾਂ ਦਾ ਪਤਾ ਲਗਾਇਆ । ਪੱਥਰ-ਯੁੱਗ ਦੇ ਅਨੇਕਾਂ ਚਿੰਨ੍ਹਾਂ ਦਾ ਵੀ ਪਤਾ ਲਗਾਇਆ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਮਨੁੱਖ ਸ਼ਿਕਾਰ ਅਤੇ ਮੱਛੀ ਉੱਪਰ ਹੀ ਆਪਣਾ ਗੁਜ਼ਾਰਾ ਕਰਦਾ ਸੀ । ਚੀਨ-ਮੰਗੋਲੀਆ ਦੀ ਸਰਹੱਦ ਉੱਤੇ ਕਈ ਖੇਤੀ-ਬਾੜੀ ਦੇ ਉਪਕਰਨ ਲਭੇ ਗਏ । ਸੰਨ 1928 ਵਿਚ ਹੇਡੀਨ ਨੇ ਲਾਪਨਾਰ ਦੇ ਤਾਰਿਮ ਦਰਿਆ ਕਰਕੇ ਬਦਲ ਰਹੀਆਂ ਪਰਤਾਂ ਦੇ ਕਾਰਨਾਂ ਦਾ ਪਤਾ ਲਾਇਆ । ਇਸ ਨੇ ਬਹੁਤ ਸਾਰੀਆਂ ਪੁਸਤਕਾਂ ਛਪਵਾਈਆਂ ਜਿਨ੍ਹਾਂ ਵਿਚੋਂ ਨਿਮਨ ਲਿਖਤ ਖ਼ਾਸ ਮਹੱਤਤਾ ਰੱਖਦੀਆਂ ਹਨ :—'ਥਰੂ ਏਸ਼ੀਆ' ; ਸਦਰਨ ਤਿੱਬਤ 13 ਜਿਲਦਾਂ ਵਿਚ (1917-22), 'ਮਾਈ ਲਾਈਫ਼ ਐਜ਼ ਐਨ ਐਕਸਪਲੋਰਰ (1926)' ਅਤੇ 'ਦਾ ਸਿਲਕ ਰੋਡ (1938)'

26 ਨਵੰਬਰ, 1952 ਨੂੰ ਸਟਾਕਹੋਮ ਵਿਖੇ ਹੀ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 988

**ਹੈਂਡੀ, ਵਿਲੀਅਮ ਕ੍ਰਿਸਟੋਫਰ :** ਸੰਯੁਕਤ ਰਾਜ ਅਮਰੀਕਾ ਦੇ ਇਸ ਸੰਗੀਤਕਾਰ ਦਾ ਜਨਮ 16 ਨਵੰਬਰ, 1873 ਨੂੰ ਐਲਾਬਾਮਾ ਰਾਜ ਵਿਚ ਫਲੋਰੈਂਸ ਵਿਖੇ ਹੋਇਆ । ਸੰਨ 1886-1900 ਦੌਰਾਨ ਇਸ ਨੇ ਇਕ ਗਾਇਕ ਮੰਡਲੀ ਵਿਚ ਸ਼ਾਮਲ ਹੋ ਕੇ 'Comet' ਸਾਜ਼ ਬਜਾਇਆ । ਸੰਨ 1892-96 ਦੌਰਾਨ ਇਸ ਨੇ ਸਕੂਲ ਵਿਖੇ ਸਿੱਖਿਆ ਦਿਤੀ ਅਤੇ ਸੰਨ 1918 ਤੱਕ ਬੈਂਡ ਦੇ ਲੀਡਰ ਵਜੋਂ ਕੰਮ ਕੀਤਾ ।

ਹੈਂਡੀ ਨੂੰ 'ਸੰਗੀਤਕ ਰਚਨਾਵਾਂ ਦਾ ਪਿਤਾ' ਕਿਹਾ ਜਾਂਦਾ ਹੈ। 30 ਸਾਲ ਦੀ ਉਮਰ ਵਿਚ ਇਹ ਅੰਨ੍ਹਾ ਹੋ ਗਿਆ ਅਤੇ 1903-21 ਦੌਰਾਨ ਇਸਨੇ ਆਪਣੇ ਆਰਕੈਸਟਰੇ ਦਾ ਸੰਚਾਲਨ ਕੀਤਾ। ਇਸ ਦੀਆਂ ਵਧੇਰੀਆਂ ਰਚਨਾਵਾਂ ਨੂੰ ਇਸ ਵੱਲੋਂ ਸਥਾਪਤ ਕੀਤੀ ਗਈ ਪਬਲਿਸ਼ਿੰਗ ਕੰਪਨੀ ਨੇ ਛਪਵਾਇਆ।

28 ਮਾਰਚ, 1958 ਨੂੰ ਨਿਊ ਯਾਰਕ ਸ਼ਹਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 886 ; ਵ. ਕੁ. ਐਨ. 7 : 2289

**ਹੈਦਰ ਅਲੀ :** ਮੈਸੂਰ ਦਾ ਸੁਲਤਾਨ, ਹੈਦਰ ਅਲੀ ਸਾਧਾਰਨ ਜਿਹੇ ਪਰਿਵਾਰ ਵਿਚੋਂ ਸੀ। ਇਹ 1749 ਵਿਚ ਮੈਸੂਰ ਦੇ ਰਾਜੇ ਕੋਲ ਨੌਕਰ ਹੋਇਆ ਸੀ ਜਿੱਥੇ ਇਸ ਦੀ ਮਹਾਨ ਸ਼ਖ਼ਸੀਅਤ ਸਦਕਾਂ ਇਸ ਨੂੰ ਮੁੱਖ ਅਹੁਦਿਆਂ ਉੱਤੇ ਨਿਯੁਕਤ ਕੀਤਾ ਗਿਆ। ਇਸ ਨੇ 1765 ਵਿਚ 'ਕਨਾਰਾ' ਨੂੰ ਜਿੱਤਿਆ ਅਤੇ ਮਦਰਾਸ ਦੇ ਨਿਜ਼ਾਮ ਨਾਲ ਮਿਲ ਕੇ 1767 ਵਿਚ ਚੇਨਗਾਮ ਵਿਖੇ ਬਰਤਾਨੀਆਂ ਦੇ ਵਿਰੁੱਧ ਲੜਿਆ ਪਰ ਬੁਰੀ ਤਰ੍ਹਾਂ ਹਾਰ ਗਿਆ। ਵਿਰੋਧੀਆਂ ਨਾਲ ਲੜਾਈ-ਝਗੜਾ ਜਾਰੀ ਰੱਖਣ ਤੇ ਇਹ 1769 ਵਿਚ ਜੇਤੂਆਂ ਨਾਲ ਸੰਧੀ ਕਰਨ ਵਿਚ ਸਫ਼ਲ ਹੋ ਗਿਆ ਪਰ ਉਨ੍ਹਾਂ ਨੂੰ 1772 ਵਿਚ ਮਰਹੱਟਿਆਂ ਵਿਰੁੱਧ ਲੜਨ ਲਈ ਆਪਣੇ ਵੱਲ ਨਾ ਕਰ ਸਕਿਆ। ਇਸ ਦਾ ਬਦਲਾ ਲੈਣ ਹਿਤ ਇਸ ਨੇ 1779 ਵਿਚ ਮਦਰਾਸ ਵੱਲ ਵੱਧਣ ਲਈ ਫ਼ਰਾਂਸ ਨਾਲ ਹੁੰਦੀ ਜੰਗ ਤੋਂ ਲਾਭ ਉਠਾਇਆ ਪਰ ਕੁਝ ਕੁ ਮੁੱਢਲੀਆਂ ਸਫ਼ਲਤਾਵਾਂ ਤੋਂ ਪਿਛੋਂ ਇਸ ਨੂੰ 'ਪਰੋਟੋਨੋਵੋ' ਦੇ ਨੇੜੇ 'ਸਰ ਆਇਰ ਕੂਟੇ' ਦੇ ਹੱਥੋਂ ਹਾਰ ਖਾਣੀ ਪਈ। ਦਸੰਬਰ, 1782 ਵਿਚ ਚਿਤੌੜ ਵਿਖੇ ਹੈਦਰ ਅਲੀ ਦੀ ਮੌਤ ਹੋ ਗਈ।



ਹੈਦਰ ਅਲੀ

ਹ. ਪੁ.—ਕ. ਯੂ. ਬਾ. 2 : 705

**ਹੈਦਰ ਸ਼ੇਖ਼ (ਹਜ਼ਰਤ ਸ਼ੇਖ਼) :** ਹੈਦਰ ਸ਼ੇਖ਼ ਮਲੇਰਕੋਟਲੇ ਦਾ ਪੀਰ ਸੀ ਜਿਸ ਦਾ ਸਬੰਧ ਸੂਬਾ ਸ਼ੇਰਵਾਨ ਤੋਂ ਆਏ ਅਫ਼ਗ਼ਾਨ ਪਰਿਵਾਰ ਨਾਲ ਜੁੜਦਾ ਹੈ। ਇਸ ਨੇ ਬੁੱਢੇ ਦਰਿਆ ਦੇ ਕੰਢੇ ਭੂਮਸੀ ਨਾਮੀ (ਹੁਣ ਮਲੇਰ ਕੋਟਲਾ) ਸਥਾਨ ਤੇ ਡੇਰਾ ਲਾ ਲਿਆ ਅਤੇ ਆਪਣੇ ਮਾਲਕ ਦੀ ਭਗਤੀ ਵਿਚ ਲੀਨ ਹੋ ਗਿਆ।

ਜਦੋਂ ਬਹਿਲੋਲ ਲੋਧੀ 1450 ਦੇ ਲਗਭਗ ਦਿੱਲੀ ਜਿੱਤਣ ਦੀ ਆਸ ਲੈ ਕੇ ਫ਼ੌਜਾਂ ਨਾਲ ਅੱਗੇ ਵੱਧ ਰਿਹਾ ਸੀ ਤਾਂ ਇਕ ਰਾਤ ਇਸ ਜਗ੍ਹਾ ਤੇ ਕਿਆਮ ਕੀਤਾ। ਅੰਤਾਂ ਦਾ ਤੂਫ਼ਾਨ ਆਇਆ ਪਰ ਇਸ ਫ਼ਕੀਰ ਦੀ ਕੁੱਲੀ ਦਾ ਦੀਵਾ ਜਗਦਾ ਰਿਹਾ। ਜਦੋਂ ਇਹ ਕਰਾਮਾਤੀ ਗੱਲ ਬਹਿਲੋਲ ਲੋਧੀ ਤੱਕ ਪੁੱਜੀ ਤਾਂ ਉਹ ਇਸ ਪੀਰ ਦੇ ਚਰਨਾਂ ਵਿਚ ਢਹਿ ਪਿਆ ਅਤੇ ਅੰਤ ਜ਼ਿਦ ਕਰਕੇ ਪੀਰ ਨੂੰ ਆਪਣੇ ਨਾਲ ਚੱਲਣ ਲਈ ਮਨਾ ਲਿਆ। ਇਸ ਦੀ ਹੋਂਦ ਕਾਰਨ ਫ਼ੌਜੀਆਂ ਵਿਚ ਨਵਾਂ ਰੋਹ ਭਰ ਗਿਆ। ਇਸ ਜਿੱਤ ਪਿੱਛੋਂ ਲੋਧੀ ਨੇ ਇਸ ਪੀਰ ਨੂੰ 'ਸਦਰੇ ਜਹਾਂ' ਦਾ ਖ਼ਿਤਾਬ ਦਿਤਾ ਅਤੇ ਆਪਣੀ ਬੇਟੀ ਦਾ ਵਿਆਹ ਇਸ ਨਾਲ ਕਰ ਦਿਤਾ ਅਤੇ ਭੂਮਸੀ ਸਮੇਤ 12 ਪਿੰਡ ਵੱਡੇ ਅਤੇ 56 ਪਿੰਡ ਛੋਟੇ ਦਹੇਜ ਵਿਚ ਦਿਤੇ। ਇਸ ਪੀਰ ਨੇ ਰਾਜ ਭਾਗ ਪਾ ਕੇ ਵੀ ਕੁੱਲੀ ਵਿਚ ਹੀ ਵਾਸ ਕੀਤਾ। ਆਪਣਾ ਅੰਤ ਨੇੜੇ ਵੇਖਕੇ ਪੀਰ ਨੇ ਆਪਣੇ ਵਾਰਸਾਂ ਨੂੰ ਦੋ ਭਾਗਾਂ ਵਿਚ ਵੰਡ ਦਿਤਾ। ਤੇਗੀਆਂ ਨੂੰ ਰਾਜ ਭਾਗ ਸੰਭਾਲਿਆ ਅਤੇ ਦੇਗੀਆਂ ਨੂੰ ਦਰਗਾਹ ਦੀ ਸੰਭਾਲ ਦਾ ਕੰਮ ਸੌਂਪਿਆ। ਨਵਾਬ ਮਲੇਰਕੋਟਲਾ ਦਾ ਖ਼ਾਨਦਾਨ ਤੇਗੀਆ ਖ਼ਾਨਦਾਨ ਹੈ।

ਹਜ਼ਰਤ ਸ਼ੇਖ਼ ਸ਼ਰੀਅਤ ਅਤੇ ਤਰੀਕਤ ਦੇ ਪਾਬੰਦ ਮੁਸਲਮਾਨ ਸਨ। ਇਨ੍ਹਾਂ ਦੀ ਇਹ ਦਰਗਾਹ ਸ਼ਰਧਾਲੂਆਂ ਤੋਂ ਇਲਾਵਾ ਇਤਿਹਾਸਕਾਰਾਂ ਅਤੇ ਪੁਰਾਤੱਤਵ ਦੇ ਵਿਦਵਾਨਾਂ ਲਈ ਵੀ ਦਿਲਚਸਪੀ ਦਾ ਕੇਂਦਰ ਹੈ। ਮਲੇਰਕੋਟਲਾ ਸ਼ਹਿਰ ਦੇ ਉੱਤਰੀ ਭਾਗ ਵਿਚ ਲਗਭਗ 50 ਫੁੱਟ ਉੱਚੇ ਥੇਹ ਤੇ ਬਣੇ ਇਸ ਮਜ਼ਾਰ ਦਾ ਘੇਰਾ ਬਹੁਤ ਵਿਸ਼ਾਲ ਹੈ ਜਿਸ ਦੇ ਆਲੇ ਦੁਆਲੇ 8-10 ਫੁੱਟ ਉੱਚੀ ਕਾਲੇ ਪੱਥਰਾਂ ਦੀ ਦੀਵਾਰ ਬਣੀ ਹੋਈ ਹੈ। ਇਹ ਪੱਥਰ ਬੜੇ ਕਲਾਤਮਕ ਢੰਗ ਨਾਲ ਜੋੜੇ ਹੋਏ ਹਨ। ਇਸ ਦੀਵਾਰ ਦੇ ਅੰਦਰ ਲੋਹੇ ਦੀ ਇਕ ਖਿੜਕੀ ਹੈ। ਇਸ ਨੂੰ 'ਚਰਾਗ਼ੀ' ਕਹਿੰਦੇ ਹਨ ਇਹ ਥਾਂ ਚਰਾਗਾਂ ਤੋਂ ਡਿਗਦ ਤੇਲ ਨਾਲ ਭਿੰਦੀ ਰਹਿੰਦੀ ਹੈ। ਇਸ ਦਰਗਾਹ ਤੇ ਮੇਲਾ ਲਗਦਾ ਹੈ ਜਿਸ ਨੂੰ ਬਾਬੇ ਦਾ ਮੇਲਾ ਕਹਿੰਦੇ ਹਨ। ਇਥੇ ਜਿਊਂਦੇ ਬੱਕਰੇ, ਮਿੱਠੇ ਗੁਲਗੁਲੇ, ਮਿੱਠੇ ਚੌਲ, ਕੱਪੜੇ ਤੇ ਪੈਸੇ ਚੜ੍ਹਾਏ ਜਾਂਦੇ ਹਨ। ਸ਼ਰਧਾਲੂ ਇਥੇ ਆਉਣ ਨੂੰ ਬਾਬੇ ਦੀ ਚੌਂਕੀ ਭਰਨਾ ਕਹਿੰਦੇ ਹਨ।

ਡਾ. ਨਰੇਸ਼ ਦੇ ਅਨੁਸਾਰ ਇਸ ਦਰਗਾਹ ਦੀ ਪ੍ਰਸਿੱਧੀ ਸਦੀਆਂ ਪੁਰਾਣੀ ਹੈ। ਸਾਹਿਬਾਂ ਦਾ ਇਹ ਕਹਿਣਾ 'ਮੈਂ ਬਕਰਾ ਦੇਨੀ ਆਂ ਪੀਰ ਦਾ' ਇਸ ਦਰਗਾਹ ਤੇ ਦਿਤੀ ਜਾਂਦੀ ਬਕਰੇ ਦੀ ਬਲੀ ਦਾ ਸੰਕੇਤ ਹੈ। ਇਸ ਦਰਗਾਹ ਦੇ ਸ਼ਰਧਾਲੂ ਕਿਸੇ ਖ਼ਾਸ ਫ਼ਿਰਕੇ ਨਾਲ ਸਬੰਧਤ ਨਹੀਂ, ਸਗੋਂ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਇਸ ਨੂੰ ਮੰਨਦੇ ਹਨ।

ਹ. ਪੁ.—ਪੰਜਾਬੀ ਟ੍ਰਿਬਿਊਨ, ਮਿਤੀ 12-8-79

**ਹੈਦਰਾਬਾਦ :** ਰਿਆਸਤ—ਇਹ ਦੱਖਣੀ ਕੇਂਦਰੀ ਭਾਰਤ ਦੀ ਇਕ ਸਾਬਕਾ ਰਿਆਸਤ ਹੈ ਜਿਸਦੀ ਨੀਂਹ ਨਿਜ਼ਾਮ-ਉਲ-ਮਲਕ (ਮੀਰਾ, ਕਮਰ-ਉਦ-ਦੀਨ) ਨੇ ਰੱਖੀ ਸੀ। ਸੰਨ 1713 ਤੋਂ 1721 ਤੱਕ ਇਹ ਮੁਗ਼ਲ ਬਾਦਸ਼ਾਹਾਂ ਅਧੀਨ ਥੋੜ੍ਹੇ ਥੋੜ੍ਹੇ ਵਕਫੇ ਲਈ ਦੱਖਣ ਦਾ ਸੂਬੇਦਾਰ (ਵਾਇਸਰਾਇ) ਰਿਹਾ ਸੀ ਅਤੇ ਸੰਨ 1724 ਵਿਚ ਅਸਫ਼ ਜਾਹ (ਵਡਿਆਈ ਵਿਚ ਆਸਫ਼ ਬਾਦਸ਼ਾਹ, ਸਾਲੋਮਨ ਦੇ ਵਜ਼ੀਰ ਦੇ ਬਰਾਬਰ) ਦੇ ਖਿਤਾਬ ਨਾਲ ਇਹ ਫਿਰ ਆਪਣੇ ਅਹੁਦੇ ਤੇ ਕੰਮ ਕਰਨ ਲਗ ਪਿਆ ਅਤੇ ਇਸ ਸਮੇਂ ਇਸਨੇ ਅਸਲ ਵਿਚ ਆਜ਼ਾਦ ਹੈਸੀਅਤ ਹੀ ਸਥਾਪਤ ਕਰ ਲਈ ਸੀ। ਇਸਨੇ ਹੈਦਰਾਬਾਦ ਨਿਜ਼ਾਮ ਰਾਜਬੰਸ ਦੀ ਨੀਂਹ ਰੱਖੀ।

ਸੰਨ 1748 ਵਿਚ ਨਿਜ਼ਾਮ ਦੀ ਮੌਤ ਉਪਰੰਤ ਜਾਨਸ਼ੀਨੀ ਯੁੱਧ ਛਿੜ ਪਿਆ ਅਤੇ ਅੰਗਰੇਜ਼ਾਂ ਅਤੇ ਫਰਾਂਸੀਸੀਆਂ ਨੇ ਇਸ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਫਰਾਂਸੀਸੀ ਫ਼ੌਜਾਂ ਦੀ ਮਦਦ ਨਾਲ ਸਲਾਬਤ ਜੰਗ (ਨਿਜ਼ਾਮ ਦਾ ਤੀਜਾ ਲੜਕਾ) ਨੇ ਤਖ਼ਤ ਮੱਲ ਲਿਆ ਅਤੇ ਉਸਨੇ ਉੱਤਰੀ ਸਰਕਾਰਾਂ ਫਰਾਂਸੀਸੀਆਂ ਨੂੰ ਪੱਟੇ ਤੇ ਦੇ ਦਿੱਤੀਆਂ।

ਸੰਨ 1761 ਵਿਚ ਨਿਜ਼ਾਮ ਅਲੀ (ਆਸਫ) ਜਾਹ ਦਾ ਚੌਥਾ ਲੜਕਾ) ਨੇ ਸਲਾਬਤ ਜੰਗ ਨੂੰ ਤਖ਼ਤੋਂ ਲਾਹ ਦਿੱਤਾ ਅਤੇ ਆਪ ਹਾਕਮ ਬਣ ਬੈਠਾ। ਇਸ ਨੇ ਕਰਨਾਟਕ ਦੇ ਇਲਾਕੇ ਨੂੰ ਧਮਕੀ ਦਿਤੀ। ਸੰਨ 1765 ਵਿਚ ਅੰਗਰੇਜ਼ਾਂ ਕੋਲ ਸਰਕਾਰਾਂ ਦਾ ਕੇਵਲ ਨਾਂਮਾਤਰ ਹੀ ਅਧਿਕਾਰ ਸੀ। ਇਨ੍ਹਾਂ ਨੇ ਹੈਦਰਾਬਾਦ ਦੀਆਂ ਫ਼ੌਜਾਂ ਨੂੰ ਪਿਛਾਂਹ ਹਟਾ ਦਿਤਾ ਅਤੇ ਨਿਜ਼ਾਮ ਅਲੀ ਨੂੰ ਆਪਣੀ ਸੁਰੱਖਿਆ ਅਧੀਨ ਲੈ ਲਿਆ ਅਤੇ ਸਰਕਾਰਾਂ ਉਤੇ ਆਪਣਾ ਕਬਜ਼ਾ ਜਮਾ ਲਿਆ। ਸੰਨ 1767 ਵਿਚ ਹੈਦਰ ਅਲੀ (ਮੈਸੂਰ ਦਾ ਹਾਕਮ) ਦਾ ਕੁਝ ਸਮਾ ਸਾਥ ਦੇਣ ਉਪਰੰਤ, ਨਿਜ਼ਾਮ ਨੇ ਮਸੂਲੀਪਟਮ ਦੀ ਸੰਧੀ (1768 ਈ.) ਅਧੀਨ ਅੰਗਰੇਜ਼ਾਂ ਦੀ ਪ੍ਰਭੂਤਾ

ਨ ਲਈ ।ਸੰਨ 1778 ਤੋਂ ਇਕ ਅੰਗਰੇਜ਼ ਰੈਜ਼ੀਡੈਂਟ ਅਤੇ ਸਹਾਇਕ ਜ ਨਿਜ਼ਾਮ ਦੇ ਡੋਮੀਨੀਅਨ ਵਿਚ ਸਥਾਪਤ ਕਰ ਦਿੱਤੀ ਗਈ ।

ਸੰਨ 1795 ਵਿਚ ਨਿਜ਼ਾਮ ਅਲੀ ਖ਼ਾਨ ਦੇ ਇਲਾਕੇ ਅਤੇ ਬੈਰਾਰ ਕੁੱਝ ਹਿੱਸੇ ਮਰਹੱਟਿਆਂ ਅਧੀਨ ਚਲੇ ਗਏ ।

ਜਦੋਂ ਉਹ ਫ਼ਰਾਂਸੀਸੀਆਂ ਵੱਲ ਨੂੰ ਪਰਤਿਆ ਤਾਂ ਅੰਗਰੇਜ਼ਾਂ ਨੇ ਪਣੀ ਸਹਾਇਕ ਫ਼ੌਜ ਵਧਾ ਲਈ ਅਤੇ ਇਸ ਫ਼ੌਜ ਦਾ ਖ਼ਰਚ ਝੱਲਣ ਈ ਨਿਜ਼ਾਮ ਨੇ ਆਪਣੇ ਜਿੱਤੇ ਹੋਏ ਇਲਾਕੇ 1792 ਅਤੇ 1799 ਚ ਅੰਗਰੇਜ਼ਾਂ ਨੂੰ ਦੇ ਦਿੱਤੇ ।

ਪੱਛਮ ਨੂੰ ਛੱਡ ਕੇ, ਅੰਗਰੇਜ਼ੀ ਇਲਾਕਿਆਂ ਜਾਂ ਅੰਗਰੇਜ਼ਾਂ ਉਤੇ ਸ਼ਰਿਤ ਇਲਾਕਿਆਂ ਦੁਆਰਾ ਘਿਰਿਆ ਹੋਣ ਕਰਕੇ, ਨਿਜ਼ਾਮ ਨੂੰ ਨ 1798 ਵਿਚ ਅੰਗਰੇਜ਼ਾਂ ਨਾਲ ਸਮਝੌਤਾ ਕਰਨਾ ਪਿਆ ਅਤੇ ਇਸ ਝੌਤੇ ਅਧੀਨ ਇਸਨੂੰ ਆਪਣਾ ਇਲਾਕਾ ਅੰਗਰੇਜ਼ੀ ਸੁਰੱਖਿਆ ਧੀਨ ਕਰਨਾ ਪਿਆ । ਇਸ ਤਰ੍ਹਾਂ ਇਹ ਭਾਰਤ ਦਾ ਪਹਿਲਾ ਸ਼ਹਿ-ਦਾ ਸੀ ਜਿਸਨੂੰ ਅਜਿਹਾ ਕਦਮ ਪੁਟਣਾ ਪਿਆ । ਫਿਰ ਵੀ ਅੰਦਰੂਨੀ ਮਲਿਆਂ ਵਿਚ ਉਸਦੀ ਸੁਤੰਤਰਤਾ ਦੀ ਪੁਸ਼ਟੀ ਕਰ ਦਿੱਤੀ ਗਈ ।

ਮਰਹੱਟਿਆਂ ਦੀ ਦੂਜੀ ਅਤੇ ਤੀਜੀ ਲੜਾਈ (1803-05, 17-19) ਵਿਚ ਅੰਗਰੇਜ਼ਾਂ ਦਾ ਹਿਮਾਇਤੀ ਹੋਣ ਕਾਰਨ, ਇਸ ਨੂੰ ਰ ਵਿਚ ਇਲਾਕਾ ਮਿਲ ਗਿਆ । ਸੰਨ 1853 ਵਿਚ ਨਿਜ਼ਾਮ ਸੇਰ-ਉਦ-ਦੌਲਾ ਨੂੰ ਹੈਦਰਾਬਾਦ ਵਿਚ ਰਹਿੰਦੀਆਂ ਅੰਗਰੇਜ਼ੀ ਫ਼ੌਜਾਂ ਨੂੰ ਚਾ ਦੇਣ ਲਈ ਬੈਰਾਰ ਦਾ ਇਲਾਕਾ ਅੰਗਰੇਜ਼ੀ ਈਸਟ ਇੰਡੀਆ ਨੀ ਦੇ ਸਪੁਰਦ ਕਰਨ ਲਈ ਮਜਬੂਰ ਹੋਣਾ ਪਿਆ ।

ਸੰਨ 1918 ਵਿਚ ਨਿਜ਼ਾਮ ਮੀਰ ਉਸਮਾਨ ਅਲੀ ਨੂੰ 'ਪਰਮ ਰਾਜਾ' ਦਾ ਖ਼ਿਤਾਬ ਦਿੱਤਾ ਗਿਆ । ਕੁਸ਼ਾਸਨ ਦੀ ਸੂਰਤ ਵਿਚ ਰੇਜ਼ਾਂ ਨੇ ਦਖ਼ਲ-ਅੰਦਾਜ਼ੀ ਦਾ ਅਧਿਕਾਰ ਆਪਣੇ ਕੋਲ ਰੱਖੀ ਆ । ਭਾਵੇਂ ਰਾਜ-ਪ੍ਰਬੰਧ ਵਿਚ ਅਮਨ ਰਿਹਾ ਪਰ ਹੈਦਰਾਬਾਦ ਆਮ ਤੇ ਪਛੜਿਆ ਹੀ ਰਿਹਾ ।

ਸੰਨ 1947 ਵਿਚ ਜਦੋਂ ਭਾਰਤ ਉਪ-ਮਹਾਦੀਪ ਦੀ ਵੰਡ ਹਈ ਨਿਜ਼ਾਮ ਨੇ ਆਪਣੀ ਆਜ਼ਾਦ ਹੈਸੀਅਤ ਰੱਖੀ । 29 ਨਵੰਬਰ, 17 ਨੂੰ ਨਿਜ਼ਾਮ ਨੇ ਭਾਰਤ ਨਾਲ ਜੰਗਬੰਦੀ ਦਾ ਆਰਜ਼ੀ ਸਮਝੌਤਾ ਤਨੇ ਇਕ ਸਾਲ ਚਲਣਾ ਸੀ) ਕੀਤਾ ਅਤੇ ਭਾਰਤੀ ਫ਼ੌਜਾਂ ਪਿਛਾਂਹ ਲਈਆਂ ਗਈਆਂ ਐਪਰ ਮੁਸ਼ਕਲਾਂ ਆਉਂਦੀਆਂ ਰਹੀਆਂ । ਭਾਰਤ ਤਹ ਜ਼ਿੱਦ ਕੀਤੀ ਕਿ ਹੈਦਰਾਬਾਦ ਭਾਰਤ ਵਿਚ ਸ਼ਾਮਲ ਹੋ ਜਾਵੇ ਨਿਜ਼ਾਮ ਨੇ ਬਰਤਾਨੀਆ ਦੇ ਬਾਦਸ਼ਾਹ ਜਾਰਜ ਛੇਵੇਂ ਅੱਗੇ ਅਪੀਲ ਦਿਤੀ । 13 ਸਤੰਬਰ,1948 ਨੂੰ ਭਾਰਤ ਨੇ ਹੈਦਰਾਬਾਦ ਤੇ ਹਮਲਾ ਦਿਤਾ ਅਤੇ ਚਾਰ ਦਿਨਾਂ ਦੇ ਅੰਦਰ ਅੰਦਰ ਹੈਦਰਾਬਾਦ ਭਾਰਤ ਸ਼ਾਮਲ ਕਰ ਲਿਆ ਗਿਆ । ਫ਼ੌਜੀ ਅਤੇ ਅੰਤਰਕਾਲੀ ਸਿਵਲ ਰ ਤੋਂ ਪਿਛੋਂ, ਸੰਨ 1952 ਵਿਚ ਇਥੇ ਲੋਕ ਪ੍ਰਿਯ ਵਜ਼ਾਰਤ ਅਤੇ ਨ ਮੰਡਲ ਸਥਾਪਤ ਕੀਤੀ ਗਈ ।

1 ਨਵੰਬਰ, 1956 ਨੂੰ ਇਹ ਰਿਆਸਤ ਆਂਧਰਾ ਪ੍ਰਦੇਸ਼, ਮੈਸੂਰ ਨਾਟਕ) ਅਤੇ ਬੰਬਈ (ਮਹਾਰਾਸ਼ਟਰ) ਵਿਚ ਵੰਡ ਦਿਤੀ ਗਈ । ਦੇ ਤਲੰਗਾਨਾ ਜ਼ਿਲ੍ਹੇ, ਆਂਧਰਾ ਪ੍ਰਦੇਸ਼ ਨੂੰ ਅਤੇ ਕਨੱੜ ਬੋਲਣ ਵਾਲੇ ਨੂੰ ਦੇ ਦਿਤੇ ਗਏ । ਬੈਰਾਰ ਦਾ ਇਲਾਕਾ ਮੱਧ ਪ੍ਰਦੇਸ਼ ਵਿਚ ਪਹਿਲਾਂ ਲਾ ਦਿੱਤਾ ਗਿਆ ਸੀ । ਹੈਦਰਾਬਾਦ ਦੇ ਨਿਜ਼ਾਮ ਮੁਗ਼ਲ ਖ਼ਾਨ-ਵਿਚੋਂ ਹੀ ਸਨ ਜਿਨ੍ਹਾਂ ਵਰ੍ਹਿਆਂ ਬੱਧੀ ਹਿੰਦੂ ਪਰਜਾ ਤੇ ਰਾਜ ਕੀਤਾ ਨੇਜ਼ਾਮਾਂ ਲਈ ਖ਼ੁਸ਼ੀ ਦੀ ਗੱਲ ਇਹ ਸੀ ਕਿ ਹਿੰਦੂਆਂ ਨੇ ਕਦੇ ਵੀ ਦੀ ਸਰਦਾਰੀ ਦੇ ਖ਼ਿਲਾਫ਼ ਆਵਾਜ਼ ਉਠਾਉਣ ਦੀ ਦਲੇਰੀ ਨਹੀਂ ।

ਹ. ਪੁ.—ਐਨ. ਬ੍ਰਿ. ਮਾ. 5 ; 235 ; ਇੰਪ. ਗ. ਇੰਡ. 13 : 312

**ਹੈਦਰਾਬਾਦ :** ਜ਼ਿਲ੍ਹਾ—ਪਾਕਿਸਤਾਨ ਦੇ ਸੂਬਾ ਸਿੰਧ ਦਾ ਇਕ ਜ਼ਿਲ੍ਹਾ ਹੈ ਜੋ ਉੱਤਰ ਵੱਲੋਂ ਸਾਬਕਾ ਖ਼ੈਰਪੁਰ ਰਿਆਸਤ, ਪੂਰਬ ਵੱਲੋਂ ਖ਼ੈਰਪੁਰ, ਥਾਰ ਅਤੇ ਪਾਰਕਰ ਜ਼ਿਲ੍ਹੇ ਦੱਖਣ ਵਲੋਂ ਕੱਛ ਦੀ ਖਾੜੀ ਅਤੇ ਪੱਛਮ ਵਲੋਂ ਸਿੰਧ ਦਰਿਆ ਅਤੇ ਕਰਾਚੀ ਜ਼ਿਲ੍ਹੇ ਨਾਲ ਘਿਰਿਆ ਹੋਇਆ ਹੈ। ਜ਼ਿਲ੍ਹੇ ਦਾ ਕੁਲ ਰਕਬਾ 12,870 ਵ. ਕਿ. ਮੀ. ਹੈ ਅਤੇ ਆਬਾਦੀ 2,080,000 (1981) ਹੈ ।

ਇਹ ਜ਼ਿਲ੍ਹਾ ਕੋਈ 330 ਕਿ. ਮੀ. ਲੰਬਾ ਇਕ ਵਿਸ਼ਾਲ ਦਰਿਆਈ ਮੈਦਾਨ ਹੈ ਜਿਹੜਾ ਦਰਿਆ ਸਿੰਧ ਦੇ ਨਾਲ ਨਾਲ ਬਹੁਤ ਉਪਜਾਊ ਖੇਤਰ ਵਿਚ ਹੈ ਪਰ ਪੂਰਬ ਵੱਲ ਨੂੰ ਇਸ ਦੀ ਜ਼ਮੀਨ ਮਾੜੀ ਚੱਲੀ ਆਉਂਦੀ ਹੈ ਜੋ ਰੇਤਲੀ ਹੈ । ਅੱਜਕਲ੍ਹ ਇਸ ਇਲਾਕੇ ਵਿਚ ਜਮਰਾਓ ਅਤੇ ਨਸਰਤ ਨਹਿਰਾਂ ਕੱਢੀਆਂ ਗਈਆਂ ਹਨ । ਹੈਦਰਾਬਾਦ ਨਾਂ ਦੇ ਤਅਲੁੱਕੇ ਵਿਚ ਦਰਿਆ ਦੇ ਨਾਲ ਨਾਲ ਦੱਖਣ ਵੱਲ ਨੂੰ ਕੋਈ 23 ਕਿ. ਮੀ. ਲੰਬੀ ਚੂਨੇ ਦੇ ਪੱਥਰ ਦੀ ਇਕ ਛੋਟੀ ਜਿਹੀ ਲੜੀ ਹੈ ਜਿਸ ਨੂੰ ਗੰਜੋ ਪਹਾੜੀਆਂ ਕਿਹਾ ਜਾਂਦਾ ਹੈ। ਜ਼ਿਲ੍ਹੇ ਦੇ ਦੱਖਣ ਵਿਚ, ਟਾਂਡੋ ਦੇ ਉਪ-ਖੰਡ ਵਿਚ ਕਈ ਕੁਦਰਤੀ ਜਲ-ਮਾਰਗ ਹਨ ਅਤੇ ਘਾਹ ਨਾਲ ਢੱਕੇ ਹੋਏ ਟਿੱਲੇ ਹਨ । ਸਿੰਧ ਦਰਿਆ ਜ਼ਿਲ੍ਹੇ ਦੇ ਨਾਲ ਨਾਲ ਲਗਭਗ 240 ਕਿ. ਮੀ. ਤੀਕ ਸਰਹੱਦ ਬਣਾਉਂਦਾ ਹੈ ।

ਜ਼ਿਲ੍ਹੇ ਵਿਚ ਵੱਖ ਵੱਖ ਕਿਸਮ ਦਾ ਜਲਵਾਯੂ ਮਿਲਦਾ ਹੈ । ਅਪ੍ਰੈਲ ਤੋਂ ਜੁਲਾਈ ਤੀਕ ਇਥੇ ਗਰਮੀ ਬਹੁਤ ਪੈਂਦੀ ਹੈ । ਇਨ੍ਹਾਂ ਮਹੀਨਿਆਂ ਦਾ ਵੱਧ ਤੋਂ ਵੱਧ ਅਤੇ ਔਸਤ ਤਾਪਮਾਨ 23.3° ਸੈਂ. (104° ਫ਼ਾ.) ਹੈ । ਅਗਸਤ ਅਤੇ ਸਤੰਬਰ ਮਹੀਨਿਆਂ ਦੌਰਾਨ ਵਰਖਾ ਕਾਰਨ ਗਰਮੀ ਘੱਟ ਜਾਂਦੀ ਹੈ । ਇਥੇ ਔਸਤ ਸਾਲਾਨਾ ਵਰਖਾ 14 ਸੈਂ. ਮੀ. ਹੈ ।

ਅੰਬ, ਨਿੰਬੂ, ਸ਼ਹਿਤੂਤ, ਖਜੂਰ, ਕੇਲਾ, ਸੰਤਰਾ, ਆੜੂ, ਅੰਜੀਰ, ਅਨਾਰ ਅਤੇ ਅੰਗੂਰ ਦੇ ਫਲ ਇਸ ਜ਼ਿਲ੍ਹੇ ਵਿਚ ਆਮ ਮਿਲਦੇ ਹਨ । ਜੰਗਲੀ ਦਰਖ਼ਤਾਂ ਵਿਚੋਂ ਕਿਕੱਰ ਦਾ ਦਰਖ਼ਤ ਇਥੇ ਸਭ ਤੋਂ ਵਧੇਰੇ ਮਿਲਦਾ ਹੈ । ਇਸ ਤੋਂ ਇਲਾਵਾ ਇਥੇ ਕੰਡੀ, ਗਦੂਰੀ, ਬੇਰ, ਫਰਵਾਂਹ ਅਤੇ ਹੋਰ ਕਈ ਕਿਸਮਾਂ ਦੇ ਦਰਖ਼ਤ ਵੀ ਮਿਲਦੇ ਹਨ ।

ਬਘਿਆੜ, ਲੂੰਬੜ, ਗਿੱਦੜ, ਹਿਰਨ, ਬਾਰਾਸਿੰਗਾ, ਬਿੱਜੂ, ਊਦ-ਬਲਾ ਅਤੇ ਸੂਰ ਇਥੋਂ ਦੇ ਜੰਗਲੀ ਜਾਨਵਰ ਹਨ ।

ਜਵਾਰ, ਬਾਜਰਾ, ਕਣਕ, ਕਪਾਹ, ਤੇਲ ਦੇ ਬੀਜ ਇਥੋਂ ਦੀਆਂ ਮੁੱਖ ਫ਼ਸਲਾਂ ਹਨ । ਇਥੇ ਸਿੰਜਾਈ ਨਹਿਰਾਂ ਦੁਆਰਾ ਕੀਤੀ ਜਾਂਦੀ ਹੈ । ਘੋੜੇ ਊਠ, ਬਲਦ, ਮਝਾਂ, ਖੋਤੇ, ਭੇਡਾਂ ਅਤੇ ਬੱਕਰੀਆਂ ਇਥੋਂ ਦੇ ਸਥਾ-ਨਕ ਪਸ਼ੂ ਹਨ ।

ਚਮੜੇ ਦਾ ਸਾਮਾਨ, ਮਿੱਟੀ ਦੇ ਚਮਕੀਲੇ ਭਾਂਡੇ ਅਤੇ ਟਾਈਲਾਂ, ਲੱਕੜੀ ਤੇ ਲਾਖ ਦੇ ਸਜਾਵਟੀ ਬਰਤਨ, ਧਾਰੀਦਾਰ ਸੂਤੀ ਕਪੜੇ ਬਣਾਉਣਾ ਇਥੋਂ ਦੀਆਂ ਘਰੇਲੂ ਦਰਸਤਕਾਰੀਆਂ ਹਨ ।

ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦਾ ਸਦਰ ਮੁਕਾਮ ਹੈ । 1768 ਤੋਂ ਹੀ ਸਿੰਧ ਦੇ ਇਲਾਕੇ ਦੇ ਇਤਿਹਾਸ ਦਾ ਇਸ ਜ਼ਿਲ੍ਹੇ ਨਾਲ ਗੂੜ੍ਹਾ ਸਬੰਧ ਹੈ । ਇਸਦਾ ਪੁਰਾਣਾ ਨਾਂ ਨੀਰੋਂਕੋਟ ਸੀ ਅਤੇ ਅੱਠਵੀਂ ਸਦੀ ਵਿਚ ਜਦੋਂ ਮੁਹੰਮਦ ਬਿਨਕਾਸਿਮ ਨੇ ਹੇਠਲੇ ਸਿੰਧ ਉਤੇ ਹਮਲਾ ਕੀਤਾਂ ਤਾਂ ਉਸ ਦਾ ਨਿਸ਼ਾਨਾ ਇਹ ਸ਼ਹਿਰ ਵੀ ਸੀ । ਇਕ ਹਜ਼ਾਰ ਸਾਲ ਪਿੱਛੋਂ ਕਲਹੋਰਾ ਦੇ ਮੁੱਖੀ ਗ਼ੁਲਾਮ ਸ਼ਾਹ ਨੇ ਮਾਰੂਥਲ ਵਿਚੋਂ ਆਨ ਕੇ ਆਪਣੇ ਭਰਾਵਾਂ ਨੂੰ ਹਰਾ ਦਿਤਾ ਅਤੇ ਨੀਰਾਂਕੋਟ ਦਾ ਨਾਂ ਫਿਰ ਹੈਦਰਾਬਾਦ ਰਖ ਕੇ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ । ਇਸ ਤੋਂ ਬਾਅਦ ਇਸ ਜ਼ਿਲ੍ਹੇ ਦਾ ਨਾਂ ਸਿੰਧ ਦੇ ਇਤਿਹਾਸ ਵਿਚ ਬਹੁਤ ਉੱਘਾ ਹੋ ਗਿਆ । ਤਾਲਪੁਰ ਵੰਸ਼ ਅਧੀਨ ਇਹ ਸਿਰਕੱਢ ਰਿਆਸਤ ਬਣ ਗਈ ਅਤੇ ਇਸਦੀਆਂ ਹੱਦਾਂ ਦੇ ਵਿਚਕਾਰ ਹੀ ਮੀਆਨੀ ਅਤੇ ਦਬੋ ਦੀਆਂ ਲੜਾਈਆਂ ਹੋਈਆਂ ਅਤੇ ਇਨ੍ਹਾਂ ਲੜਾਈਆਂ ਨਾਲ ਹੀ (1843) ਸਿੰਧ ਦੀ ਕਿਸਮਤ ਦਾ ਫ਼ੈਸਲਾ ਹੋਇਆ । ਸੰਨ 1861 ਤੋਂ ਪਹਿਲਾਂ ਉਮਰਾਕੋਟ ਜ਼ਿਲ੍ਹਾ (ਜੋ ਹੁਣ ਥਾਰ

ਅਤੇ ਪਾਰਕਰ ਜ਼ਿਲ੍ਹੇ ਵਿਚ ਹੈ) ਅਤੇ ਪੂਰਬੀ ਡੈਲਟੇ ਦਾ ਵਧੇਰੇ ਹਿੱਸਾ ਹੈਦਰਾਬਾਦ ਵਿਚ ਸ਼ਾਮਲ ਸਨ । ਸੰਨ 1884 ਤੋਂ ਕਰਾਚੀ, ਥਾਰ ਅਤੇ ਪਾਰਕਰ ਨਾਲ ਇਲਾਕੇ ਦੀਆਂ ਥੋੜੀਆਂ ਜਿਹੀਆਂ ਅਦਲਾ ਬਦਲੀਆਂ ਕੀਤੀਆਂ ਅਤੇ ਸੰਨ 1894 ਵਿਚ ਮੀਰਪੁਰ ਖਾਸ ਦਾ ਤਅੱਲੁਕਾ ਪਾਰਕਰ ਨੂੰ ਦੇ ਦਿੱਤਾ ਗਿਆ ।

ਹ. ਪੁ.—ਇੰਪ. ਗ. ਇੰਡ. 13 : 312

**ਹੈਦਰਾਬਾਦ :** ਸ਼ਹਿਰ—ਪਾਕਿਸਤਾਨ ਦੇ ਸਿੰਧ ਸੂਬੇ ਦਾ ਸ਼ਹਿਰ ਹੈ ਜੋ ਸਿੰਧ ਦਰਿਆ ਦੇ ਐਨ ਪੂਰਬ ਵਿਚ ਗੰਜੋ ਟੱਕਰ ਪਰਬਤ ਲੜੀ ਦੇ ਧੁਰ ਉੱਤਰ ਵਿਚ ਸਥਿਤ ਹੈ । ਇਹ ਪਾਕਿਸਤਾਨ ਦਾ ਤੀਜਾ ਵੱਡਾ ਸ਼ਹਿਰ ਹੈ ਜੋ ਆਵਾਜਾਈ ਦਾ ਵੀ ਵੱਡਾ ਕੇਂਦਰ ਹੈ ਅਤੇ ਪਿਸ਼ਾਵਰ ਅਤੇ ਕਰਾਚੀ ਨਾਲ ਰੇਲ ਦੁਆਰਾ ਜੁੜਿਆ ਹੋਇਆ ਹੈ ।

ਇਸ ਸ਼ਹਿਰ ਦੀ ਨੀਂਹ ਗ਼ੁਲਾਮ ਸ਼ਾਹ ਕਲਹੋਰਾ ਨੇ ਨੀਰਾਂਕੋਟ ਨਾਂ ਦੇ ਪੁਰਾਣੇ ਕਸਬੇ ਵਾਲੀ ਥਾਂ ਉੱਤੇ ਸੰਨ 1768 ਵਿਚ ਰੱਖੀ । ਇਸ ਸ਼ਹਿਰ ਦਾ ਨਾਂ ਪੈਗ਼ੰਬਰ ਮੁਹੰਮਦ ਦੇ ਜਵਾਈ 'ਅਲੀ' ਜਿਸ ਨੂੰ ਹੈਦਰ ਵੀ ਕਿਹਾ ਜਾਂਦਾ ਹੈ, ਦੇ ਨਾਂ ਪਿੱਛੇ ਰਖਿਆ ਗਿਆ । ਕਲਹੋਰਾਂ ਤੋਂ ਮਗਰੋਂ ਤਾਲਪੁਰ ਦੇ ਹਾਕਮਾਂ ਦਾ ਰਾਜ ਆਇਆ ਅਤੇ ਇਨ੍ਹਾਂ ਅਧੀਨ ਇਹ 1843 ਤੀਕ ਸਿੰਧ ਦੇ ਸੂਬੇ ਦੀ ਰਾਜਧਾਨੀ ਬਣ ਗਿਆ ਪਰ ਬਾਅਦ ਵਿਚ ਇਸ ਦੇ ਨੇੜੇ ਹੀ ਮੀਆਨੀ ਅਤੇ ਦਬੋ ਵਿਖੇ ਹੋਈਆਂ ਲੜਾਈਆਂ ਦਰਮਿਆਨ ਇਹ ਅੰਗਰੇਜ਼ਾਂ ਅਧੀਨ ਚਲਾ ਗਿਆ ਅਤੇ ਇਸ ਦੀ ਥਾਂ ਕਰਾਚੀ ਨੂੰ ਰਾਜਧਾਨੀ ਬਣਾ ਦਿੱਤਾ ਗਿਆ ।

ਸੰਨ 1853 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ । ਇਥੇ ਸੂਤੀ ਕੱਪੜੇ ਦੇ ਉਦਯੋਗ, ਤੇਲ ਦੀਆਂ ਮਿਲਾਂ, ਸਬਜ਼ੀਆਂ, ਸ਼ੀਸ਼ੇ, ਸਾਬਣ, ਸੀਮਿੰਟ, ਚਮੜੇ ਅਤੇ ਜੁਤੀਆਂ ਬਣਾਉਣ ਦੇ ਕਾਰਖ਼ਾਨੇ ਹਨ । ਇਸ ਤੋਂ ਇਲਾਵਾ ਇਥੇ ਇਕ ਥਰਮਲ ਪਾਵਰ ਸਟੇਸ਼ਨ ਹੈ । ਇਥੇ ਕਲਹੋਰਾਂ ਅਤੇ ਤਾਲਪੁਰ ਦੇ ਹਾਕਮਾਂ ਦੇ ਮਕਬਰੇ, ਸਾਬਕਾ ਅਮੀਰਾਂ ਦੇ ਮਹੱਲ ਅਤੇ ਇਕ ਕਿਲਾ (1782 ਵਿਚ ਬਣਿਆ) ਪੁਰਾਣੀਆਂ ਵੇਖਣ ਯੋਗ ਇਮਾਰਤਾਂ ਹਨ । ਸੰਘਣੀ ਆਬਾਦੀ ਵਾਲੇ ਪੁਰਾਣੇ ਸ਼ਹਿਰ ਦਾ ਇਲਾਕਾ ਨਵੀਆਂ ਆਬਾਦੀਆਂ ਅਤੇ ਉਦਯੋਗਕ ਮਿਲਖਾਂ ਨਾਲ ਘਿਰਿਆ ਹੋਇਆ ਹੈ । ਬਾਦਗੀਰ (Badgirs Wind catches) ਵੀ ਇਸ ਸ਼ਹਿਰ ਦੇ ਪ੍ਰਸਿੱਧ ਹਨ । ਇਥੇ ਇਕ ਹਸਪਤਾਲ, ਮਿਉਂਸਪਲ ਬਾਗ਼ ਅਤੇ ਕਈ ਸਾਹਿਤਕ ਸੰਸਥਾਵਾਂ ਹਨ । ਸੰਨ 1947 ਵਿਚ ਕਰਾਚੀ ਵਿਖੇ ਸਥਾਪਤ ਹੋਈ 32 ਕਾਲਜਾਂ ਨਾਲ ਸਬੰਧਿਤ ਯੂਨੀਵਰਸਿਟੀ ਵੀ ਸੰਨ 1951 ਵਿਚ ਇਥੇ ਲੈ ਆਂਦੀ ਗਈ ।

ਆਬਾਦੀ—795,500 (1981)

25°23′ ਉ. ਵਿਥ.; 68°25′ ਪੂ. ਲੰਬ.

ਹ. ਪੁ.—ਇੰਪ.ਗ. ਇੰਡ. 13 : 321

**ਹੈਦਰਾਬਾਦ :** ਜ਼ਿਲ੍ਹਾ—ਇਹ ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦੇ ਉੱਤਰ ਵਿਚ ਮੇਡਕ, ਪੂਰਬ ਵਿਚ ਨਾਲਗੋਂਡਾ, ਦੱਖਣ ਅਤੇ ਪੱਛਮ ਵਿਚ ਮਹਿਬੂਬ ਨਗਰ ਅਤੇ ਪੱਛਮ ਵਿਚ ਕਰਨਾਟਕ ਰਾਜ ਦਾ ਗੁਲਬਰਗਾ ਜ਼ਿਲ੍ਹਾ ਹਨ । ਜ਼ਿਲ੍ਹੇ ਦਾ ਕੁਲ ਰਕਬਾ 217 ਵ. ਕਿ. ਮੀ. ਅਤੇ ਵਸੋਂ 22,60,702 (1981) ਹੈ । ਇਥੇ ਕੋਈ 200 ਤੋਂ ਵੱਧ ਉਦਯੋਗ ਸਥਾਪਤ ਹਨ ਅਤੇ ਇਨ੍ਹਾਂ ਵਿਚ ਸੂਤੀ ਕਪੜੇ ਦੀਆਂ ਮਿਲਾਂ, ਦੀਆ ਸਲਾਈ, ਸ਼ੀਸ਼ਾ ਅਤੇ ਮਿੱਟੀ ਦੀਆਂ ਚੀਜ਼ਾਂ ਬਣਾਉਣ ਦੀਆਂ ਫੈਕਟਰੀਆਂ ਵੀ ਸ਼ਾਮਲ ਹਨ । ਜ਼ਿਲ੍ਹੇ ਦੀ ਵਧੇਰੇ ਵਸੋਂ ਹੈਦਰਾਬਾਦ ਅਤੇ ਸਿਕੰਦਰਾਬਾਦ ਦੇ ਆਲੇ-ਦੁਆਲੇ ਕੇਂਦਰਤ ਹੈ ।

ਹ. ਪੁ.—ਐਨ. ਬ੍ਰਿ. ਮਾ. 5 : 235

**ਹੈਦਰਾਬਾਦ :** ਸ਼ਹਿਰ—ਇਹ ਭਾਰਤ ਦੇ ਆਂਧਰਾ ਪ੍ਰਦੇਸ਼ ਰਾਜ ਦਾ ਰਾਜਧਾਨੀ ਸ਼ਹਿਰ ਹੈ ਜੋ ਕ੍ਰਿਸ਼ਨਾਂ ਦੇ ਇਕ ਸਹਾਇਕ ਦਰਿਆ, ਮੂਸੀ ਦੇ ਸੱਜੇ ਕੰਢੇ ਤੇ ਵਸਿਆ ਹੋਇਆ ਹੈ । ਇਸ ਦੇ ਉੱਤਰ-ਪੱਛਮ ਵੱਲ ਲਗਭਗ 8 ਕਿ. ਮੀ. ਦੀ ਵਿੱਥ ਤੇ ਗੋਲਕੰਡਾ ਅਤੇ ਉੱਤਰ-ਪੂਰਬ ਵੱਲ ਲਗਭਗ 10 ਕਿ. ਮੀ. ਦੀ ਵਿੱਥ ਤੇ ਸਿਕੰਦਰਾਬਾਦ ਦੀ ਛਾਉਣੀ ਹੈ । ਸੰਨ 1956 ਤੱਕ ਇਹ ਹੈਦਰਾਬਾਦ ਰਿਆਸਤ ਦੀ ਰਾਜਧਾਨੀ ਹੁੰਦਾ ਸੀ, ਜਿਸਦੇ ਇਲਾਕੇ ਨੂੰ ਇਸ ਤਾਂ ਪਿੱਛੋਂ ਨਾਲ ਲਗਦੇ ਮਹਾਰਾਸ਼ਟਰ, ਮੈਸੂਰ (ਹੁਣ ਕਰਨਾਟਕ) ਅਤੇ ਆਂਧਰਾ ਪ੍ਰਦੇਸ਼ ਵਿਚ ਵੰਡ ਦਿਤਾ ਗਿਆ ਅਤੇ ਇਸ ਸ਼ਹਿਰ ਨੂੰ ਆਂਧਰਾ ਪ੍ਰਦੇਸ਼ ਦੀ ਰਾਜਧਾਨੀ ਬਣਾ ਦਿਤਾ ਗਿਆ ।

ਇਸ ਸ਼ਹਿਰ ਨੂੰ ਗੋਲਕੰਡਾ ਦੇ ਪੰਜਵੇਂ ਕੁਤਬਸ਼ਾਹੀ ਬਾਦਸ਼ਾਹ ਮੁਹੰਮਦ ਕੁਲੀ ਨੇ, 1589 ਈ. ਵਿਚ ਵਸਾਇਆ ਸੀ ਅਤੇ ਪਿੱਛੋਂ ਇਥੇ ਕਈ ਵੱਡੀਆਂ ਵੱਡੀਆਂ ਅਤੇ ਵਧੀਆ ਇਮਾਰਤਾਂ ਬਣਾਈਆਂ ਸਨ । ਇਸ ਦਾ ਪਹਿਲਾ ਨਾਂ ਭਾਗਨਗਰ ਸੀ, ਪਰ ਫਿਰ ਬਦਲ ਕੇ ਹੈਦਰਾਬਾਦ ਰੱਖ ਦਿਤਾ ਗਿਆ ਹੈਦਰਾਬਾਦ ਬਹੁਤ ਤੇਜ਼ੀ ਨਾਲ ਵਧਿਆ ਫੁੱਲਿਆ । ਸੰਨ 1665 ਤੋਂ ਔਰੰਗਜ਼ੇਬ ਨੇ ਸੁਲਤਾਨ ਅਤੇ ਉਸ ਦੇ ਵਜ਼ੀਰ, ਮੀਰ ਜੁਮਲਾ ਵਿਚਕਾਰ ਝਗੜਿਆਂ ਵਿਚ ਦਖ਼ਲ ਦੇਣਾ ਸ਼ੁਰੂ ਕਰ ਦਿਤਾ 1687 ਈ. ਵਿਚ ਮੁਗ਼ਲ ਫ਼ੌਜਾਂ ਨੇ ਗੋਲਕੰਡੇ ਤੇ ਹਮਲਾ ਕਰਕੇ ਹੈਦਰਾਬਾਦ ਜਿੱਤ ਲਿਆ । ਇਸ ਤੋਂ ਪਿੱਛੋਂ ਇਹ ਮੁਗ਼ਲਾਂ ਦੇ ਅਧਿਕਾਰ ਹੇਠ ਰਿਹਾ ਜਦੋਂ ਤਕ ਕਿ ਇਥੋਂ ਦਾ ਸੂਬੇਦਾਰ ਖ਼ੁਦਮੁਖ਼ਤਾਰੀ ਦਾ ਐਲਾਨ ਕਰਕੇ ਇਥੋਂ ਦਾ ਨਿਜ਼ਾਮ ਬਣ ਗਿਆ ਅਤੇ ਹੈਦਰਾਬਾਦ ਨੂੰ ਆਪਣੀ ਰਾਜਧਾਨੀ ਬਣਾ ਲਿਆ ।

ਪੁਰਾਣੇ ਸ਼ਹਿਰ ਦੇ ਦੁਆਲੇ ਪੱਥਰ ਦੀ ਕੰਧ ਬਣੀ ਹੋਈ ਹੈ । ਇਸ ਵਿਚ 13 ਦਰਵਾਜ਼ੇ ਅਤੇ 12 ਖਿੜਕੀਆਂ ਹਨ । ਇਸਦਾ ਘੇਰਾ ਲਗਭਗ 10 ਕਿ. ਮੀ. ਅਤੇ ਅੰਦਰੂਨੀ ਰਕਬਾ 6 ਵ. ਕਿ. ਮੀ. ਹੈ ।



ਚਾਰ ਮੀਨਾਰ—ਹੈਦਰਾਬਾਦ ਜਿਸ ਨੂੰ ਮੁਹੰਮਦ ਕੁਲੀ ਕੁਤਬਸ਼ਾਹੀ ਬਾਦਸ਼ਾਹ ਨੇ 1591 ਵਿਚ ਬਣਵਾਇਆ

ਆਖਰੀ ਮੁਗ਼ਲ ਸੂਬੇਦਾਰ, ਮੁਬਾਰਿਜ਼ ਖ਼ਾਂ ਨੇ ਇਸ ਨੂੰ ਬਣਾਉਣਾ ਸ਼ੁਰੂ ਕੀਤਾ ਸੀ ਅਤੇ ਪਹਿਲੇ ਨਿਜ਼ਾਮ ਨੇ ਮੁਕੰਮਲ ਕੀਤਾ ਸੀ। ਇਸ ਕੰਧ ਤੋਂ ਬਾਹਰ ਉੱਤਰ ਅਤੇ ਪੂਰਬ ਵੱਲ ਸ਼ਹਿਰ ਕਾਫ਼ੀ ਵਧਿਆ ਹੋਇਆ ਹੈ। ਮੂਸੀ ਦਰਿਆ ਤੇ ਚਾਰ ਪੁੱਲ ਬਣੇ ਹੋਏ ਹਨ। ਪੁਰਾਣਾ ਪੁਲ ਸੰਨ 1593 ਵਿਚ ਬਣਵਾਇਆ ਗਿਆ ਸੀ। ਸ਼ਹਿਰ ਦੇ ਐਨ ਵਿਚਾਲੇ 1591 ਈ. ਦੀ ਬਣੀ ਹੋਈ ਸਭ ਤੋਂ ਵਧੀਆ ਇਮਾਰਤ, ਚਾਰ ਮੀਨਾਰ ਹੈ। ਇਸ ਇਮਾਰਤ ਦੀ ਚੌਂਕੀ ਵਿਚੋਂ ਚਾਰ ਸੜਕਾਂ ਸ਼ਹਿਰ ਦੇ ਚੌਹਾਂ ਪਾਸਿਆਂ ਨੂੰ ਜਾਂਦੀਆਂ ਹਨ। ਹਰ ਮੁੱਖ ਦਿਸ਼ਾ ਵੱਲ ਇਕ ਵੱਡੀ ਮਹਿਰਾਬ ਬਣੀ ਹੋਈ ਹੈ ਜਿਸ ਉੱਤੇ 55 ਮੀ. ਉੱਚਾ ਮੁਨਾਰਾ ਹੈ। ਸੰਨ 1756 ਵਿਚ ਇਹ ਇਮਾਰਤ ਫਰਾਂਸੀਸੀ ਜਰਨੈਲ ਬਸੀ ਅਤੇ ਉਸਦੀਆਂ ਫ਼ੌਜਾਂ ਦੇ ਕਬਜ਼ੇ ਵਿਚ ਰਹੀ ਸੀ। ਸਰ ਸਾਲਾਰ ਜੰਗ ਨੇ ਇਸ ਦੀ ਪੂਰੀ ਮੁਰੰਮਤ ਕਰਵਾਈ ਸੀ। ਇਸ ਦੇ ਨੇੜੇ ਹੀ ਚਾਰ-ਕਮਾਨ ਹੈ। ਇਹ ਚਾਰ ਮਹਿਰਾਬ ਹਨ ਜੋ ਸ਼ਹਿਰ ਨੂੰ ਜਾਣ ਵਾਲੀਆਂ ਚੌਹਾਂ ਸੜਕਾਂ ਉੱਤੇ ਬਣੇ ਹੋਏ ਹਨ। ਇਸ ਤੋਂ ਉੱਤਰ ਵੱਲ ਚਾਰ-ਸੂ- ਕਾ ਹੌਜ਼ ਹੈ। ਨੇੜੇ ਹੀ ਇਕ ਦਰਸ਼ਕ ਮੰਢਪ ਹੈ ਜਿਸ ਤੇ ਚੜ੍ਹ ਕੇ ਬਾਦਸ਼ਾਹ ਆਪਣੀਆਂ ਫ਼ੌਜਾਂ ਦੀ ਪ੍ਰੇਡ ਦੇਖਦਾ ਹੁੰਦਾ ਸੀ। ਪੁਰਾਣੀ ਹਵੇਲੀ ਤੋਂ ਕੋਈ 180 ਮੀ. ਪੱਛਮ ਵੱਲ ਇਕ ਬਹੁਤ ਵੱਡਾ ਹਸਪਤਾਲ ਹੈ ਜਿਸ ਦੇ ਪੱਕੇ ਫਰਸ਼ ਵਾਲੇ ਚਕੋਰ ਵਿਹੜੇ ਦੇ ਹਰ ਪਾਸੇ ਬੀਮਾਰਾਂ ਦੇ ਰਹਿਣ ਲਈ ਕਮਰੇ ਬਣੇ ਹੋਏ ਹਨ। ਬੀਮਾਰਾਂ ਨੂੰ ਦੇਖਣ ਲਈ ਇਥੇ ਕਈ ਹਕੀਮ ਰੱਖੇ ਹੁੰਦੇ ਸਨ। ਪਰ ਕਾਫ਼ੀ ਚਿਰਾਂ ਤੋਂ ਇਸ ਨੂੰ ਇਕ ਫ਼ੌਜੀ ਬੈਰਕ ਦੇ ਤੌਰ ਤੇ ਵਰਤਿਆ ਜਾਂਦਾ ਰਿਹਾ ਹੈ। ਇਸ ਦੇ ਬਰਾਬਰ ਹੀ ਇਸ ਦੇ ਨਾਲ ਦੀ ਬਣੀ ਹੋਈ ਇੱਕ ਸੁਹਣੀ ਮਸੀਤ ਹੈ। ਸਰ ਸਾਲਾਰ ਜੰਗ ਦੇ ਮਹਿਲ ਤੋਂ ਪੱਛਮ ਵੱਲ ਸੰਨ 1594 ਦੀ ਬਣੀ ਹੋਈ ਇਕ ਬਹੁਤ ਵੱਡੀ ਇਮਾਰਤ ਅਸ਼ੂਰ ਖ਼ਾਨਾ ਹੈ। ਇਹ ਮੁਹੱਰਮ ਮਨਾਉਣ ਲਈ ਬਣਾਈ ਗਈ ਸੀ। ਸ਼ਹਿਰ ਤੋਂ ਲਗਭਗ 2 ਕਿ. ਮੀ. ਉੱਤਰ ਵੱਲ ਗ਼ੋਸ਼ਾ ਮਹਿਲ ਹੈ। ਇਸ ਨੂੰ ਆਖਰੀ ਕੁਤਬਸ਼ਾਹੀ ਬਾਦਸ਼ਾਹ ਅਬੁੱਲ ਹਸਨ ਨੇ ਬਣਵਾਇਆ ਸੀ। ਇਸ ਵਿਚ ਇਕ ਬਹੁਤ ਵਡਾ ਜ਼ਨਾਨਾ ਹੌਜ਼ ਵੀ ਬਣਿਆ ਹੋਇਆ ਹੈ।

ਅੱਜ-ਕੱਲ੍ਹ ਇਸ ਵਿਚ ਸੈਨਿਕ ਕਲੱਬ ਹੈ। ਚਾਰ ਮੀਨਾਰ ਦੇ ਦੱਖਣ-ਪੱਛਮ ਵੱਲ ਲਗਭਗ 68 ਮੀ. ਲੰਬੀ, 55 ਮੀ. ਚੌੜੀ ਅਤੇ 23 ਮੀ. ਉੱਚੀ ਬਣੀ ਹੋਈ ਮੱਕਾ-ਮਸੀਤ ਹੈ। ਇਸ ਦੇ ਪੱਕੇ ਫਰਸ਼ ਵਾਲੇ ਵਿਹੜੇ ਦਾ ਖੇਤਰਫਲ ਲਗਭਗ 32 ਵ. ਕਿ. ਮੀ. ਹੈ। ਇਸ ਦੀ ਛਤ 15 ਮਹਿਰਾਬਾਂ ਉੱਤੇ ਬਣੀ ਹੋਈ ਹੈ। ਛੱਤ ਦੇ ਵੱਡੇ ਵੱਡੇ ਗੁੰਬਦ ਹਨ ਜੋ ਛੱਤ ਤੋਂ ਲਗਭਗ 30 ਮੀ. ਉੱਚੇ ਹਨ। ਇਸ ਮਸੀਤ ਵਿਚ 10 ਹਜ਼ਾਰ ਨਮਾਜ਼ੀ ਨਮਾਜ਼ ਪੜ੍ਹ ਸਕਦੇ ਹਨ। ਮੁਹੰਮਦ ਕੁਤਬਸ਼ਾਹ ਨੇ ਇਸ ਨੂੰ ਬਣਵਾਉਣਾ ਸ਼ੁਰੂ ਕੀਤਾ ਸੀ ਅਤੇ ਔਰੰਗਜ਼ੇਬ ਨੇ ਇਸ ਦੀ ਡਿਉੜ੍ਹੀ ਬਣਾ ਕੇ ਮੁਕੰਮਲ ਕੀਤਾ ਸੀ। ਨਿਜ਼ਾਮ ਅਲੀ ਖ਼ਾਂ ਅਤੇ ਉਸਦੇ ਪੁੱਤ-ਪੋਤੇ ਇਸ ਮਸੀਤ ਦੇ ਨਾਲ ਲਗਦੇ ਮੈਦਾਨ ਵਿਚ ਦਫ਼ਨਾਏ ਗਏ ਸਨ। ਚਾਰ ਮੀਨਾਰ ਦੇ ਨੇੜੇ ਹੀ ਜਾਮਾ ਮਸੀਤ ਹੈ। ਇਹ ਸੰਨ 1596 ਵਿਚ ਬਣਾਈ ਗਈ ਸੀ। ਇਸ ਦੇ ਵਿਹੜੇ ਵਿਚ ਬਣੇ ਹੋਏ ਹੌਜ਼ ਢਹਿ ਚੁੱਕੇ ਹਨ। ਇਸ ਦੇ ਨੇੜੇ ਹੀ ਮੀਰ-ਮੋਮਨ ਦਾ ਡੇਰਾ ਹੈ। ਇਹ ਇਕ ਬਹੁਤ ਵੱਡਾ ਕਬਰਿਸਤਾਨ ਹੈ ਜਿਹੜਾ ਪਹਿਲਾਂ ਸ਼ੀਆ ਮੁਸਲਮਾਨਾਂ ਲਈ ਰਾਖਵਾਂ ਸੀ ਪਰ ਹੁਣ ਸੁੰਨੀ ਅਤੇ ਸ਼ੀਆ ਸਾਰੇ ਹੀ ਇਥੇ ਦਫਨਾਏ ਜਾਂਦੇ ਹਨ। ਸਰ ਸਾਲਾਰ ਜੰਗ ਦੇ ਟੱਬਰ ਦਾ ਕਬਰਿਸਤਾਨ ਮੋਮਨ ਦੇ ਡੇਰੇ ਤੋਂ ਦੱਖਣ ਵੱਲ ਹੈ। ਪਹਿਲੇ ਨਿਜ਼ਾਮ ਦੀ ਬਣਾਈ ਹੋਈ ਪੁਰਾਣੀ ਹਵੇਲੀ ਸ਼ਹਿਰ ਦੇ ਉੱਤਰ-ਪੂਰਬੀ ਭਾਗ ਵਿਚ ਹੈ। ਨਿਜ਼ਾਮ ਦੇ ਮਹਿਲ ਨੂੰ ਚੌਮਹਿਲਾ ਕਹਿੰਦੇ ਹਨ। ਇਸ ਵਿਚ ਤਿੰਨ ਚਕੋਰ ਵਿਹੜੇ ਹਨ। ਹਰ ਵਿਹੜੇ ਦੇ ਵਿਚਾਲੇ ਇਕ ਹੌਜ਼ ਅਤੇ ਦੋਨੋਂ ਪਾਸਿਆਂ ਤੇ ਖ਼ੂਬਸੂਰਤ ਇਮਾਰਤਾਂ ਬਣੀਆਂ ਹੋਈਆਂ ਹਨ। ਜ਼ਨਾਨ ਖਾਨਾ ਤੀਜੇ ਵਿਹੜੇ ਤੋਂ ਪਰੇ ਹੈ। ਸਾਰਾ ਮਹਿਲ ਵਿਲਾਸਮਈ ਅਤੇ ਰੋਚਕ ਢੰਗ ਨਾਲ ਸਜਿਆ ਹੋਇਆ ਹੈ।

ਸਰ ਸਾਲਾਰ ਜੰਗ ਦਾ ਮਹਿਲ ਅਫ਼ਜ਼ਲ ਗੇਟ ਦੇ ਨੇੜੇ ਹੈ। ਇਸ ਦਾ ਇਕ ਹਿੱਸਾ ਮੂਸੀ ਦਰਿਆ ਦੇ ਸੱਜੇ ਕੰਢੇ ਹੈ। ਇਸ ਵਿਚ ਇਕ ਬਾਰਾਂਦਰੀ ਅਤੇ ਇਕ ਲੱਕੜ ਦਾ ਕਿਲਾ ਹੈ ਜਿਸ ਨੂੰ ਲੱਕੜ ਕੋਟ ਕਹਿੰਦੇ ਹਨ। ਦੂਜਾ ਹਿੱਸਾ ਪੁਰਾਣੀ ਹਵੇਲੀ ਨੂੰ ਜਾਣ ਵਾਲੀ ਸੜਕ ਤੋਂ ਪਰੇ ਹੈ। ਦੋਨੋਂ ਇਮਾਰਤਾਂ ਬਹੁਤ ਵੱਡੀਆਂ ਹਨ। ਸ਼ਮਸੁਲਉਮਰਾਂ ਦੀ ਬਾਰਾਂਦਰੀ ਸ਼ਹਿਰ ਦੇ ਪੱਛਮ ਵੱਲ ਹੈ। ਇਕ ਹੋਰ ਵਧੀਆ ਮਹਿਲ ਜਿਸ ਨੂੰ ਫ਼ਲਕਨੁਮਾ ਕਿਹਾ ਜਾਂਦਾ ਹੈ, ਸ਼ਹਿਰ ਦੇ ਦੱਖਣ ਵੱਲ ਇਕ ਪਹਾੜੀ ਦੀ ਚੋਟੀ ਉੱਤੇ ਬਣਿਆ ਹੋਇਆ ਹੈ। ਇਥੋਂ ਖੜ੍ਹਿਆਂ ਸਾਰਾ ਸ਼ਹਿਰ ਨਜ਼ਰ ਆਉਂਦਾ ਹੈ। ਇਸ ਨੂੰ ਨਿਜ਼ਾਮ ਨੇ ਸੰਨ 1897 ਵਿਚ ਖਰੀਦਿਆ ਸੀ। ਇਸ ਤੋਂ ਉੱਤਰ ਵੱਲ ਸਰ ਅਸਮਾਨ ਜਾਹ ਦਾ ਜਹਾਂ-ਨੁਮਾ ਮਹਿਲ ਅਤੇ ਇਸ ਦੇ ਬਾਗ਼ ਹਨ। ਰਿਆਸਤਾਂ ਵੇਲੇ ਦਾ ਗਵਰਨਰ ਜਨਰਲ ਦੇ ਪ੍ਰਤਿਨਿਧ ਦਾ ਰਿਹਾਇਸ਼ੀ ਸਥਾਨ ਮੂਸੀ ਦਰਿਆ ਦੇ ਖੱਬੇ ਕੰਢੇ ਬਣਿਆ ਹੋਇਆ ਹੈ। ਇਸ ਦੁਆਲੇ ਬਹੁਤ ਵੱਡੀ ਪਾਰਕ ਹੈ। ਇਹ ਸੰਨ 1807 ਵਿਚ ਮੁਕੰਮਲ ਹੋਈ ਸੀ। ਇਸ ਵਿਚ ਇਕ ਦਰਬਾਰ-ਹਾਲ ਅਤੇ ਕਈ ਰਿਹਾਇਸ਼ੀ ਬੰਗਲੇ ਬਣੇ ਹੋਏ ਸਨ। ਇਸ ਦੇ ਕੋਲ ਹੀ ਗੋਰਿਆਂ ਦਾ ਕਬਰਿਸਤਾਨ ਹੈ।

ਪਾਣੀ ਦੇ ਪ੍ਰਬੰਧ ਲਈ ਦਰਿਆਵਾਂ ਨੂੰ ਬੰਨ੍ਹ ਮਾਰ ਕੇ ਦੋ ਝੀਲਾਂ ਬਣਾਈਆਂ ਹੋਈਆਂ ਹਨ। ਹੁਸੈਨਸਾਗਰ ਸ਼ਹਿਰ ਦੇ ਉੱਤਰ ਵੱਲ ਹੈ ਅਤੇ ਸਿਕੰਦਰਾਬਾਦ ਤੱਕ ਲਗਭਗ 20 ਕਿ. ਮੀ. ਵਿਚ ਫੈਲੀ ਹੋਈ ਹੈ। ਇਸ ਦਾ ਲਗਭਗ 2286 ਮੀ. ਲੰਬਾ ਬੰਨ੍ਹ ਸੜਕ ਦਾ ਕੰਮ ਦਿੰਦਾ ਹੈ। ਇਹ ਸੰਨ 1575 ਵਿਚ ਬਣਾਇਆ ਗਿਆ ਸੀ। ਮੀਰ ਆਲਮ ਨਾਂ ਦੀ ਝੀਲ ਸ਼ਹਿਰ ਦੇ ਦੱਖਣ-ਪੱਛਮ ਵੱਲ ਹੈ। ਇਸ ਦਾ ਘੇਰ ਲਗਭਗ 13 ਕਿ. ਮੀ. ਹੈ। ਇਸ ਦਾ ਬੰਨ੍ਹ ਲਗਭਗ 1024 ਮੀ. ਲੰਬਾ ਹੈ।

ਹੈਦਰਾਬਾਦ ਵਿਚ ਉਸਮਾਨੀਆਂ ਯੂਨੀਵਰਸਿਟੀ ਅੰਗਰੇਜ਼ੀ ਤੇ ਹੋਰ ਬਦੇਸ਼ੀ ਭਾਸ਼ਾਵਾਂ ਦੀ ਕੇਂਦਰੀ ਸੰਸਥਾ, ਕਈ ਕਾਲਜ, ਸਕੂਲ ਅਤੇ ਹਸਪਤਾਲ ਹਨ। ਇਨ੍ਹਾਂ ਤੋਂ ਇਲਾਵਾ ਇਥੇ ਅਮੈਰੀਕਨ ਸਟੱਡੀਜ਼ ਰੀਸਰਚ ਸੈਂਟਰ ਅਤੇ ਜਰਮਨ ਇੰਸਟੀਚਿਊਟ ਆਫ਼ ਓਰੀਐਂਟਲ ਰੀਸਰਚ ਵੀ ਸਥਾਪਤ ਹਨ।

ਇਥੇ ਕੱਪੜੇ ਦੀਆਂ ਮਿਲਾਂ, ਸਿਗਰਟ ਅਤੇ ਸ਼ੀਸ਼ਾ ਬਣਾਉਣ ਦੇ ਕਾਰਖ਼ਾਨੇ ਹਨ। ਇਹ ਸ਼ਹਿਰ ਹਵਾਈ ਰਸਤਿਆਂ ਦੁਆਰਾ ਭਾਰਤ ਦੇ ਵੱਡੇ ਵੱਡੇ ਸ਼ਹਿਰਾਂ ਨਾਲ ਮਿਲਿਆ ਹੋਇਆ ਹੈ।

ਆਬਾਦੀ—ਸ਼ਹਿਰ—2,093,488; ਮੈ. ਖੇ.—2,545,836 (1981)

17°20′ ਉ. ਵਿਥ, ; 78°20′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 235

**ਹੈਨਸਨ, ਪੀਟਰ ਐਂਡਰੀਅਸ :** ਇਹ ਡੈਨਮਾਰਕ ਦਾ ਖਗੋਲ-ਵੇਤਾ ਸੀ ਜਿਸ ਨੇ ਸੂਰਜ-ਮੰਡਲ ਦੇ ਮੁੱਖ ਪਿੰਡਾਂ ਦੇ ਪਥਾਂ ਦੇ ਸਿਧਾਂਤਾਂ ਅਤੇ ਸਾਰਨੀਆਂ ਦੀ ਸੋਧ ਕੀਤੀ। ਇਸ ਦਾ ਜਨਮ 8 ਦਸੰਬਰ, 1795 ਨੂੰ ਡੈਨਮਾਰਕ ਵਿਚ ਟਨਡਰਨ ਵਿਖੇ ਹੋਇਆ। ਸੰਨ 1825 ਵਿਚ ਗੋਟਾ ਵਿਖੇ ਸੀਬਰਗ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਬਣਿਆ ਅਤੇ 1857 ਵਿਚ ਇਸ ਵਾਸਤੇ ਇਕ ਨਵੀਂ ਪ੍ਰੇਖਣਸ਼ਾਲਾ ਬਣਵਾਈ ਗਈ। ਇਸਨੇ ਸਿਧਾਂਤਕ ਭੂ-ਗਣਿਤ ਪ੍ਰਕਾਸ਼ ਅਤੇ ਸੰਭਾਵਿਕਤਾ ਸਿਧਾਂਤ ਬਾਰੇ ਖੋਜ ਕੀਤੀ। ਚੰਦ ਦੇ ਗਤੀ ਸਿਧਾਂਤ ਤੇ ਇਸ ਦੀਆਂ ਮੁੱਖ ਪੁਸਤਕਾਂ 'ਫਾਉਂਡੇਸ਼ਨ' (1838) ਅਤੇ 'ਐਕਸਪਲੇਨੇਸ਼ਨ' (1862-64) ਹਨ। ਇਸ ਦੇ ਸਿਧਾਂਤ ਤੇ ਅਧਾਰਤ ਸਾਰਨੀਆਂ ਬਰਤਾਨੀਆ ਵਿਚ 1857 ਵਿਚ ਛਪੀਆਂ ਅਤੇ 1923 ਤਕ ਵਰਤੀਆਂ ਜਾਂਦੀਆਂ ਰਹੀਆਂ। ਸੰਨ 1853 ਵਿਚ ਵਖ ਵਖ ਸਮਿਆਂ ਤੇ ਸੂਰਜੀ ਸਥਿਤੀਆਂ ਦੀਆਂ ਸਾਰਨੀਆਂ ਤਿਆਰ ਕੀਤੀਆਂ ਗਈਆਂ।

ਇਸ ਦੀ ਮੌਤ 28 ਮਾਰਚ, 1874 ਨੂੰ ਗੋਟਾ (ਪੂਰਬੀ ਜਰਮਨੀ) ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 893

**ਹੈਨਸਬੇਰੀ, ਲੋਰੇਨ :** ਸੰਯੁਕਤ ਰਾਜ ਅਮਰੀਕਾ ਦੀ ਇਸ ਹਬਸ਼ੀ ਨਾਟਕਕਾਰ ਦਾ ਜਨਮ 19 ਮਈ, 1930 ਨੂੰ ਸ਼ਿਕਾਗੋ ਵਿਖੇ ਹੋਇਆ। 1960 ਦੇ ਦਹਾਕੇ ਵਿਚ ਇਹ ਬਹੁਤ ਪ੍ਰਸਿੱਧ ਹੋਈ। ਇਸਨੇ ਵਿਸਕਾਂਨਸਿਨ ਯੂਨੀਵਰਸਿਟੀ (ਸ਼ਿਕਾਗੋ) ਦੇ ਆਰਟ ਇਨਸਟੀਚਿਊਟ ਅਤੇ ਮੈਕਸੀਕੋ ਆਦਿ ਵਿਖੇ ਸਿਖਿਆ ਪ੍ਰਾਪਤ ਕੀਤੀ। ਸੰਨ 1950 ਦੌਰਾਨ ਨਿਊਯਾਰਕ ਵਿਖੇ ਰਹਿੰਦੇ ਹੋਏ ਇਸ ਨੇ ਕਈ ਕੰਮ ਕੀਤੇ। ਇਸੇ ਦੌਰਾਨ ਹੀ ਇਸਨੇ ਲਿਖਣ ਵਿਚ ਨਿਪੁੰਨਤਾ ਪ੍ਰਾਪਤ ਕੀਤੀ। ਇਹ ਆਇਰਲੈਂਡ ਦੇ ਨਾਟਕਕਾਰ ਸੀਨ ਓਕਾਸੀ ਤੋਂ ਬਹੁਤ ਪ੍ਰਭਾਵਤ ਹੋਈ। 'ਰੇਜ਼ਨ ਇਨ ਦੀ ਸੰਨ' (1959) ਇਸ ਦਾ ਪਹਿਲਾ ਨਾਟਕ ਸੀ ਜਿਹੜਾ ਬ੍ਰੌਡਵੇ ਵਿਖੇ ਪੇਸ਼ ਕੀਤਾ ਗਿਆ। ਇਸ ਨਾਟਕ ਤੇ ਆਧਾਰਤ ਫ਼ਿਲਮ ਨੂੰ ਸੰਨ 1961 ਵਿਚ ਕਾਨ ਉਤਸਵ ਸਮੇਂ ਵਿਸ਼ੇਸ਼ ਇਨਾਮ ਮਿਲਿਆ। ਇਸ ਦਾ ਨਾਟਕ 'ਦੀ ਸਾਈਨ ਇਨ ਸਿਡਨੀ ਬ੍ਰਸਟੀਨਜ਼ ਵਿੰਡੋ' ਸਿਆਸੀ ਮਸਲਿਆਂ ਤੇ ਆਧਾਰਤ ਹੈ। 1964 ਵਿਚ ਇਹ ਨਾਟਕ ਬ੍ਰੌਡਵੇ ਵਿਖੇ ਪੇਸ਼ ਕੀਤਾ ਗਿਆ।

12 ਜਨਵਰੀ, 1965 ਨੂੰ ਨਿਊਯਾਰਕ ਸਿਟੀ ਵਿਖੇ ਹੈਨਸਬੈਰੀ ਦੀ ਮੌਤ ਹੋ ਗਈ।

ਹ. ਪੁ —ਐਨ. ਬ੍ਰਿ. 4 : 892

**ਹੈਨਸ਼ਾਅ, ਜੇਮਜ਼ ਈਨ :** ਅਫ਼ਰੀਕਾ ਦੇ ਇਸ ਨਾਟਕਕਾਰ ਦਾ ਜਨਮ ਸੰਨ 1924 ਵਿਚ ਪੂਰਬੀ ਨਾਈਜੀਰੀਆ ਵਿਚ ਕਾਲਾਬਾਰ ਵਿਖੇ ਹੋਇਆ। ਇਸਨੇ ਅਫ਼ਰੀਕੀ ਸਭਿਅਤਾ ਅਤੇ ਰਵਾਇਤਾਂ ਨੂੰ ਬੜੇ ਸਪਸ਼ਟ ਰੂਪ ਵਿਚ ਪੇਸ਼ ਕੀਤਾ ਹੈ।

ਇਸਨੇ ਡਬਲਿਨ ਦੀ ਨੈਸ਼ਨਲ ਯੂਨੀਵਰਸਿਟੀ ਆਫ਼ ਆਇਰਲੈਂਡ ਤੋਂ ਡਾਕਟਰੀ ਦੀ ਡਿਗਰੀ ਪ੍ਰਾਪਤ ਕੀਤੀ ਅਤੇ ਨਾਟਕਕਾਰ ਬਣਨ ਤੋਂ ਪਹਿਲਾਂ ਡਾਕਟਰੀ ਦਾ ਪੇਸ਼ਾ ਅਖ਼ਤਿਆਰ ਕਰ ਲਿਆ। 'ਦੀ ਜੁਅਲਜ਼ ਆਫ਼ ਦੀ ਸ਼੍ਰਾਈਨ' ਇਸਦੇ ਪਹਿਲੇ ਨਾਟਕਾਂ ਵਿਚੋਂ ਸੀ। ਇਸ ਨਾਟਕ ਨੂੰ ਨਾਈਜੀਰੀਆ ਵਿਖੇ ਹੋਏ ਕਲਾ-ਉਤਸਵ ਵਿਚ ਪਹਿਲਾ ਇਨਾਮ ਪ੍ਰਾਪਤ ਹੋਇਆ। ਇਹ ਨਾਟਕ ਏਨਾ ਹਰਮਨ ਪਿਆਰਾ ਹੋਇਆ ਕਿ ਸੰਨ 1966 ਤੱਕ ਇਸ ਨੂੰ ਨੌਂ ਵਾਰੀ ਛਾਪਣਾ ਪਿਆ। ਇਸਦੇ ਦੂਜੇ ਸੰਗ੍ਰਿਹ 'ਚਿਲਡ੍ਰਨ ਆੱਫ ਦੀ ਗਾਡਸ ਐਂਡ ਅਦਰ ਪਲੇਜ਼' ਵਿਚ ਦਿਹਾਤੀ ਅਦਾਲਤਾਂ ਦੀ ਅਯੋਗਤਾ ਅਤੇ 19ਵੀਂ ਸਦੀ ਵਿਚ ਸਥਾਨਕ ਅਧਿਕਾਰੀਆਂ ਅਤੇ ਧਰਮ ਪ੍ਰਚਾਰਕਾਂ ਵਿਚਕਾਰ ਨਾਈਜੀਰੀਆ ਦੇ ਪਿੰਡਾਂ ਵਿਚ ਈਸਾਈ ਮੱਤ ਨੂੰ ਫੈਲਾਉਣ ਕਰਕੇ ਪੈਦਾ ਹੋਏ ਸੰਘਰਸ਼ ਨੂੰ ਪੇਸ਼ ਕੀਤਾ ਹੈ। 'ਮੈਡੀਸਨ ਫ਼ਾਰ ਲਵ' ਵਿਚ ਇਸਨੇ ਇਕ ਰਾਜਨੀਤੀਵਾਨ ਦੁਆਰਾ ਵੱਢੀ ਦੇ ਕੇ ਰਾਜਨੀਤਕ ਸ਼ਕਤੀ ਪ੍ਰਾਪਤ ਕਰਨ ਦੀ ਕੋਸ਼ਿਸ਼ ਅਤੇ ਉਸਦੀਆਂ ਹੋਣ ਵਾਲੀਆਂ ਤਿੰਨ ਪਤਨੀਆਂ ਕਾਰਨ ਪੈਦਾ ਹੋਈਆਂ ਤਕਲੀਫਾਂ ਨੂੰ ਬਿਆਨ ਕੀਤਾ ਹੈ। ਆਪਣੇ 'ਡਿੱਨਰ ਫ਼ਾਰ ਪ੍ਰਮੋਸ਼ਨ' ਸੁਖਾਂਤ ਵਿਚ ਇਸਨੇ ਇਕ ਹੋਣਹਾਰ ਨੌਜੁਆਨ ਅਤੇ ਉਸਦੀ ਝਗੜਾਲੂ ਸਾਲੀ ਦਾ ਹਾਲ ਬਿਆਨ ਕੀਤਾ ਹੈ।

ਇਸਦੇ ਨਾਟਕ ਬਹੁਤ ਪ੍ਰਚਲਤ ਹਨ ਅਤੇ ਇਸਦੇ ਸਮਕਾਲੀਆਂ ਨੇ ਇਸ ਦੀ ਨਕਲ ਸ਼ੁਰੂ ਕਰ ਦਿਤੀ ਹੈ।

ਹ. ਪੁ.—ਐਨ. ਬ੍ਰਿ. ਮਾ. 4 : 1031

**ਹੈਨਸੀਐਟਿਕ ਲੀਗ :** ਇਹ ਮੱਧਕਾਲ ਵਿਚ ਜਰਮਨੀ ਦੇ ਵੱਡੇ ਵੱਡੇ ਸ਼ਹਿਰਾਂ ਦੇ ਵਪਾਰਕ ਮੰਤਵਾਂ ਲਈ ਬਣਾਇਆ ਗਿਆ ਇਕ ਸੰਗਠਨ ਸੀ। ਇਸਦੇ ਆਰੰਭ ਦੀ ਨਿਸਚਿਤ ਮਿਤੀ ਨਹੀਂ ਮਿਲਦੀ ਔਪਰ ਅਨੁਮਾਨ ਹੈ ਕਿ ਇਹ ਲੀਗ 13ਵੀਂ ਤੋਂ 15ਵੀਂ ਸਦੀ ਤੱਕ ਮਹੱਤਵਪੂਰਨ ਆਰਥਕ ਤੇ ਰਾਜਸੀ ਤਾਕਤ ਦੀ ਮਾਲਕ ਸੀ ਜੋ ਵਿਦੇਸ਼ਾਂ ਵਿਚ ਜਰਮਨ ਅਤੇ ਇਸਦੇ ਦੋ ਵਪਾਰਕ ਗਰੁਪਾਂ ਦੇ ਹਿਤਾਂ ਦੀ ਰਾਖੀ ਕਰਦੀ ਸੀ ਅਤੇ ਇਸਦੇ ਪਿਛੋਕੜ ਵਿਚ ਸਥਾਨਕ ਵੱਖਰੀਆਂ ਐਸੋਸੀਏਸ਼ਨਾਂ ਦਾ ਹੱਥ ਸੀ, ਜਿਸ ਵਿਚ ਜਰਮਨ ਵਪਾਰੀ ਸਰਗਰਮ ਸਨ। ਜਦੋਂ ਪੱਛਮੀ ਜਰਮਨੀ ਦੇ ਸ਼ਹਿਰਾਂ ਨੇ ਸੰਗਠਤ ਹੋ ਕੇ ਬਾਲਟਿਕ ਦੇ ਵਪਾਰ ਉੱਤੇ ਕੰਟਰੋਲ ਕਰਨਾ ਅਤੇ ਜਰਮਨੀ ਨੇ ਪੂਰਬ ਵੱਲ ਵਧਣਾ ਆਰੰਭ ਕੀਤਾ ਅਤੇ ਸਲਾਵ ਦੇ ਇਲਾਕਿਆਂ ਵਿਚ ਜਰਮਨ ਬਸਤੀਆਂ ਸਥਾਪਤ ਹੋ ਗਈਆਂ ਤਾਂ ਇਸ ਲੀਗ ਦੀ ਸਥਾਪਨਾ ਹੋਈ। ਇਸ ਲੀਗ ਦਾ ਵਿਸਤਾਰ ਲੂਬੈੱਕ, ਵਿਜ਼ਬੀ, ਗਾਟਲੈਂਡ, ਲੈਟਵੀਆ ਅਤੇ ਰੀਵੈਲ ਤੱਕ ਹੋਇਆ। ਰੂਸ ਵਿਚ ਵੀ ਨੋਵੋਗਰਾਦ ਵਿਚ ਵਪਾਰਕ ਕੇਂਦਰ ਸਥਾਪਤ ਹੋਇਆ। ਇਸ ਲੀਗ ਦਾ ਇਤਨਾ ਵਿਸਤਾਰ ਹੋਣ ਤੇ ਲੂਬੈੱਕ ਦੀ ਮਹੱਤਤਾ ਬਹੁਤ ਵਧ ਗਈ।

1356 ਈ. ਵਿਚ ਸਾਰੇ ਵਿਦੇਸ਼ੀ ਵਪਾਰ ਕੇਂਦਰ ਜਿਵੇਂ ਕਿ ਲੰਦਨ ਬਰੂਜਿਜ਼, ਨੋਵੋਗਰਾਦ ਅਤੇ ਬਰਗੈਨ ਇਕ ਸਾਂਝੇ ਪ੍ਰਸ਼ਾਸਨ ਅਧੀਨ ਕਰ ਦਿਤੇ ਗਏ ਸਨ। ਲੀਗ ਦੇ ਮੈਂਬਰਾਂ ਦੇ ਸੰਮੇਲਨ ਲੂਬੈੱਕ ਵਿਚ ਹੁੰਦੇ ਜਿਥੋਂ ਦੇ ਪਾਸ ਹੋਏ ਮਤੇ ਸਾਰੀਆਂ ਸੰਸਥਾਵਾਂ ਉੱਤੇ ਲਾਗੂ ਹੁੰਦੇ। ਇਸਦੇ ਮੈਂਬਰਾਂ ਦੀ ਗਿਣਤੀ 70 ਤੋਂ ਵੱਧ ਹੀ ਰਹੀ। ਇਸਦੇ ਵੱਡੇ ਮੈਂਬਰ ਉੱਤਰੀ ਜਰਮਨੀ ਦੇ ਸ਼ਹਿਰ ਹੀ ਸਨ। ਇਸ ਨੇ ਡੈਨਮਾਰਕ ਦੇ ਬਾਦਸ਼ਾਹ ਵਾਲਡੀਮਾਰ ਉੱਤੇ ਜਿੱਤ ਪ੍ਰਾਪਤ ਕੀਤੀ ਅਤੇ ਉਸਨੂੰ ਸਟਰਾਲਜ਼ੁੰਟ ਦੀ ਸੰਧੀ ਉੱਤੇ ਦਸਖ਼ਤ ਕਰਨ ਲਈ ਮਜ਼ਬੂਰ ਕੀਤਾ। ਇਸ ਸੰਧੀ ਨਾਲ ਇਸ ਨੂੰ ਸਕੰਡੇਨੇਵੀਆ ਦੇ ਵਪਾਰ ਦਾ ਏਕਾਧਿਕਾਰ ਪ੍ਰਾਪਤ ਹੋ ਗਿਆ। ਲਗਭਗ ਸੌ ਸਾਲ ਤਕ ਹਕੂਮਤ ਕਾਇਮ ਰੱਖਣ ਉਪਰੰਤ ਇਸਦੀ ਮਹੱਤਤਾ ਦਿਨੋ ਦਿਨ ਘੱਟਣ ਲਗੀ।

ਇਸ ਲੀਗ ਦਾ ਮਨੋਰਥ ਵਪਾਰੀਆਂ ਦੇ ਹੱਕਾਂ ਦੀ ਰਾਖੀ ਕਰਨਾ ਸੀ ਨਾ ਕਿ ਰਾਜਸੀ ਤਾਕਤ ਸਥਾਪਤ ਕਰਨਾ। ਸਵੈ ਸੁਰੱਖਿਆ ਲਈ ਰਖੀ ਫ਼ੌਜ ਦੀ ਗਿਣਤੀ ਬਹੁਤ ਵੱਧ ਗਈ ਅਤੇ ਲੀਗ ਨੇ ਕਈ ਵਪਾਰਕ ਯੁੱਧ ਲੜੇ। ਇਸ ਲੀਗ ਦੇ ਸੰਗਠਨ ਦੀ ਆਰਥਕ ਮਹੱਤਤਾ ਵੀ ਸੀ। ਇਸਨੇ ਅਨੇਕ ਆਰਥਕ ਖੇਤਰਾਂ ਦਾ ਨਿਰਮਾਣ ਕੀਤਾ। ਇਸ ਨੇ ਪੂਰਬ ਤੋਂ ਪੱਛਮ ਅਤੇ ਪੱਛਮ ਤੋਂ ਪੂਰਬ ਵਿਚ ਆਯਾਤ-ਨਿਰਯਾਤ ਦਾ ਪ੍ਰਬੰਧ ਵੀ ਕੀਤਾ। ਸਬੰਧਤ ਦੇਸ਼ਾਂ ਵਲੋਂ ਇਸ ਨੂੰ ਕਰ ਆਦਿ ਤੋਂ ਛੋਟ ਪ੍ਰਾਪਤ ਸੀ। ਜਦੋਂ ਇੰਗਲੈਂਡ ਨੇ ਬਾਲਟਿਕ ਸਾਗਰ ਦੇ ਦੇਸ਼ਾਂ ਨਾਲ ਸਿੱਧਾ ਵਪਾਰ ਕਰਨਾ ਸ਼ੁਰੂ ਕਰ ਦਿਤਾ ਤਾਂ ਲੂਬੈੱਕ ਦੀ ਵਪਾਰਕ ਮਹੱਤਤਾ ਘੱਟਣ ਅਤੇ ਲੀਗ ਦਾ ਏਕਾਧਿਕਾਰ ਖਤਮ ਹੋਣ ਲਗਾ। ਇਸ ਦੀ ਅੰਦਰੂਨੀ ਏਕਤਾ ਵਿਚ ਵੀ ਫੁੱਟ ਪੈ ਗਈ। ਪੋਪ ਦੀ ਸਲਤਨਤ ਦਾ ਟੁੱਟਣਾ ਅਤੇ ਦੂਸਰੇ ਦੇਸ਼ਾਂ ਵਿਚ ਮਜ਼ਬੂਤ ਰਾਸ਼ਟਰੀ ਸਰਕਾਰਾਂ ਦੀ ਸਥਾਪਨਾ ਇਸ ਲੀਗ ਦੇ ਪਤਨ ਦੇ ਮੁੱਖ ਕਾਰਨ ਸਨ। ਹੌਲੀ ਹੌਲੀ ਇਸਦਾ ਵਪਾਰਕ ਪ੍ਰਭਾਵ ਵੀ ਖ਼ਤਮ ਹੋ ਗਿਆ। ਸੰਨ 1669 ਵਿਚ ਹੋਏ ਸੰਮੇਲਨ ਵਿਚ ਕੇਵਲ ਚਾਰ ਸ਼ਹਿਰ ਜਰਮਨੀ, ਹਮਬਰਗ, ਬਰਮਨ ਅਤੇ ਲੂਬੈੱਕ ਦੇ ਪ੍ਰਤਿਨਿਧ ਹੀ ਸ਼ਾਮਲ ਹੋਏ ਸਨ ਜਿਨ੍ਹਾਂ ਨੂੰ ਅੱਜ ਵੀ ਹੈਨਸੀਐਟਿਕ ਸ਼ਹਿਰ ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 11: 162 ; ਐਨ. ਅਮੈ. 13 : 684 ; ਐਵ. ਖ਼ਨ. 6 : 268

**ਹੈਨਕਾਕ, ਟਾਮਸ :** ਬ੍ਰਿਟਿਸ਼ ਰਬੜ ਉਦਯੋਗ ਦੀ ਸਥਾਪਨਾ ਕਰਨ ਵਾਲੇ ਇਸ ਖੋਜੀ ਅਤੇ ਨਿਰਮਾਤਾ ਦਾ ਜਨਮ 8 ਮਈ, 1786 ਨੂੰ ਮਾਰਲਬਰ, ਵਿਲਟਸ਼ਿਰ ਵਿਖੇ ਹੋਇਆ। ਇਸ ਦੀ ਪ੍ਰਮੁੱਖ ਖੋਜ 'ਮਾਸਟੀਕੇਟਰ' ਸੀ, ਜਿਹੜਾ ਰਬੜ ਦੀ ਰਹਿੰਦ ਖੂੰਹਦ ਨੂੰ ਟੁਕੜਿਆਂ ਵਿਚ ਬਦਲਣ ਦਾ ਕੰਮ ਕਰਦਾ ਸੀ। ਇਨ੍ਹਾਂ ਟੁਕੜਿਆਂ ਨੂੰ ਆਸਾਨੀ ਨਾਲ ਗੁਟਕਿਆਂ ਅਤੇ ਚਾਦਰਾਂ ਦੇ ਰੂਪ ਵਿਚ ਢਾਲਿਆ ਜਾ ਸਕਦਾ ਸੀ। ਇਹ ਖੋਜ 1821 ਵਿਚ ਮੁਕੰਮਲ ਹੋਈ ਜਿਸ ਦੇ ਫਲਸਰੂਪ ਇਹ ਸਕਾਟ ਦੇ ਦਵਾਈ ਫ਼ਰੋਸ਼ ਅਤੇ ਪਾਣੀ ਦਾ ਅਸਰ ਨਾ ਕਬੂਲਣ ਵਾਲੇ ਰੇਸ਼ਿਆਂ ਦੇ ਖੋਜੀ ਚਾਰਲਸ ਮੈਕਿੰਤੋਸ਼ ਨਾਲ ਹਿੱਸੇਦਾਰ ਬਣ ਗਿਆ। ਇਨ੍ਹਾਂ ਦੁਆਰਾ ਪਾਣੀ ਦਾ ਅਸਰ ਨਾ ਕਬੂਲਣ ਵਾਲੀਆਂ ਤਿਆਰ ਕੀਤੀਆਂ ਚੀਜ਼ਾਂ ਵਿਚੋਂ

ਮੈਕਿੰਤੋਸ਼ ਕੋਟ ਆਮ ਪ੍ਰਸਿੱਧ ਸੀ, ਜਿਸ ਨੂੰ ਲੋਕੀ 'ਮੈਕਿੰਨਤੋਸ਼ਿਜ਼' ਕਹਿੰਦੇ ਸਨ ।

26 ਮਾਰਚ, 1865 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 883

**ਹੈਨਜ਼ਲੋ, ਫ਼ਿਲਿਪ :** ਫ਼ਿਲਿਪ ਹੈਨਜ਼ਲੋ ਮਲਕਾ ਐਲਿਜ਼ਬੈਥ ਦੇ ਸਮੇਂ ਅੰਗਰੇਜ਼ੀ ਥੀਏਟਰ ਦਾ ਮਾਲਕ ਅਤੇ ਮੈਨੇਜਰ ਸੀ । ਇਸ ਦਾ ਜਨਮ ਲਿੰਡਫ਼ੀਲਡ ਵਿਖੇ ਹੋਇਆ ਅਤੇ ਸੰਨ 1577 ਤੋਂ ਪਹਿਲਾਂ ਇਹ ਲੰਡਨ ਵਿਚ ਸਾਊਥਵਰਕ ਵਿਖੇ ਵਸ ਗਿਆ ਸੀ । ਇਸ ਨੇ ਵਿਸਕਾਊਂਟ ਮਾਨਟਾਗੂ ਦੇ ਬੇਲਿਫ਼ ਦੀ ਵਿਧਵਾ ਨਾਲ ਵਿਆਹ ਕਰ ਲਿਆ ਅਤੇ ਉਸੇ ਦੇ ਧਨ ਨਾਲ ਸਦੱਰਕ ਵਿਚ ਬਹੁਤ ਸਾਰੀ ਜਾਇਦਾਦ ਖ਼ਰੀਦ ਲਈ । ਇਹ ਗਿਰਜੇ ਦਾ ਵਾਰਡਨ ਬਣਿਆ ਅਤੇ ਹੋਰ ਕਈ ਛੋਟੇ ਛੋਟੇ ਅਹੁਦਿਆਂ ਤੇ ਰਹਿਣ ਤੋਂ ਇਲਾਵਾ ਚੈਂਬਰ ਦਾ ਦਰੋਗਾ ਵੀ ਲੱਗਾ । ਸੰਨ 1587 ਵਿਚ ਇਸਨੇ ਅਤੇ ਇਸਦੇ ਇਕ ਭਾਈਵਾਲ ਨੇ ਰੋਜ਼ਪਲੇ ਹਾਊਸ ਬਣਾਇਆ ਜਿਸ ਵਿਚ ਸੰਨ 1592 ਤੋਂ 1603 ਤੱਕ ਬਹੁਤ ਸਾਰੀਆਂ ਕੰਪਨੀਆਂ ਨੇ ਹੈਨਜ਼ਲੋ ਦੇ ਆਰਥਕ ਪ੍ਰਬੰਧ ਅਧੀਨ ਬਹੁਤ ਸਾਰੇ ਡਰਾਮੇ ਖੇਡੇ । ਇਹ ਸਬ-ਅਰਬਨ ਨੀਯੂਇੰਗਟਨ ਬਟਸ ਥੀਏਟਰ ਵਿਚ ਦਿਲਚਸਪੀ ਰਖਦਾ ਸੀ । ਮਗਰੋਂ ਇਹ ਸਵੈਨ ਪਲੇ ਹਾਊਸ ਵਿਚ ਦਿਲਚਸਪੀ ਲੈਣ ਲਗ ਪਿਆ । ਹੈਨਜ਼ਲੋ ਨੇ ਆਪਣੀ ਮਤਰੇਈ ਧੀ ਦੀ ਸ਼ਾਦੀ ਐਕਟਰ ਐਡਵਰਡ ਐਲਿਨ ਨਾਲ ਕਰ ਦਿਤੀ ਅਤੇ ਇਸ ਦੇ ਸਹਿਯੋਗ ਨਾਲ ਰਿੱਛਾਂ ਤੇ ਸਾਨ੍ਹਾਂ ਉਤੇ ਕੁੱਤੇ ਛੱਡਣ ਦੀਆਂ ਖੇਡਾਂ ਲਈ ਇਕ ਥੀਏਟਰ 'ਦੀ ਹੋਪ' 1610 ਵਿਚ ਬਣਵਾਇਆ । ਹੈਨਜ਼ਲੋ ਦਾ ਸਭ ਤੋਂ ਵਧੀਆ ਥੀਏਟਰ 'ਫਾਰਚੂਨ' ਸੀ । ਇਸਦੇ ਥੀਏਟਰਾਂ ਵਿਚ (ਮਲਕਾ) ਐਲਿਜ਼ਬੈਥ ਕਾਲ ਦੇ ਬਹੁਤ ਸਾਰੇ ਡਰਾਮੇ ਖੇਡੇ ਗਏ ਅਤੇ ਨਾਟਕਾਂ ਦੇ ਸਬੰਧ ਵਿਚ ਇਸ ਦੀ ਡਾਇਰੀ ਬਹੁਤ ਪ੍ਰਕਾਸ਼ ਪਾਉਂਦੀ ਹੈ ।

ਹ. ਪੁ.—ਐਨ. ਬ੍ਰਿ. ਮਾ. 11 : 381

**ਹੈਨਜ਼ੀ, ਹਾਂਸ ਵਰਨਰ :** ਜਰਮਨੀ ਦੇ ਇਸ ਗੀਤ-ਨਾਟ ਲੇਖਕ ਦਾ ਜਨਮ 1 ਜੁਲਾਈ, 1926 ਨੂੰ ਵੈਸਟਫੇਲੀਆ ਵਿਚ ਗੁਟਰਸਲੋ ਵਿਖੇ ਹੋਇਆ । ਇਸ ਦੇ ਨਾਟਕਾਂ ਵਿਚ ਆਪਣੀ ਹੀ ਕਿਸਮ ਦੀ ਵਿਲਖਣਤਾ ਸੀ ।

ਇਹ ਜਰਮਨੀ ਦੇ ਪ੍ਰਸਿੱਧ ਨਾਟਕਕਾਰ ਵੁਲਫ਼ਗੈਂਗ ਫੋਰਟਨਰ ਦਾ ਸ਼ਾਗਿਰਦ ਸੀ । ਮਗਰੋਂ ਇਸਨੇ ਫਰਾਂਸ ਦੇ ਪ੍ਰਸਿੱਧ ਸੰਗੀਤਕਾਰ ਰੈਨੇ ਲਾਈਪਵਿਟਸ ਕੋਲੋਂ ਵੀ ਸਿਖਿਆ ਪ੍ਰਾਪਤ ਕੀਤੀ । ਸੰਨ 1947 ਵਿਚ ਪੇਸ਼ ਕੀਤੇ 'ਵਾਇਲਿਨ ਕਨਸਰਟੋ' ਵਿਚ ਇਸਨੇ 12 ਸੁਰਾਂ ਵਾਲੀ ਤਕਨੀਕ ਵਿਚ ਨਿਪੁੰਨਤਾ ਪ੍ਰਾਪਤ ਕੀਤੀ । 'ਕੋਨਿਗ ਹਿਰਸ਼' (1956) ਓਪੇਰੇ ਨਾਲ ਹੈਨਜ਼ੀ ਦੀ ਕਲਾ ਆਪਣੇ ਸਿਖਰ ਤੇ ਪਹੁੰਚੀ ਭਾਸਦੀ ਹੈ, ਉਂਜ ਭਾਵੇਂ ਇਹ 1951 ਵਿਚ ਪੂਰਨ ਤੌਰ ਤੇ ਸਥਾਪਤ ਹੋ ਚੁੱਕਾ ਸੀ ਜਦੋਂ ਇਸ ਨੇ ਸ਼ੂਮਾਨ ਪੁਰਸਕਾਰ ਪ੍ਰਾਪਤ ਕਰ ਲਿਆ ਸੀ । ਸੰਨ 1951-52 ਦੌਰਾਨ ਇਹ ਵੀਸਬਾਡੈਨ ਸਟੇਟ ਥੀਏਟਰ ਵਿਖੇ ਬੈਲੇ ਨਾਚ ਦਾ ਸਲਾਹਕਾਰ ਰਿਹਾ । ਇਸ ਦੇ ਓਪੇਰੇ ਆਮ ਪੇਸ਼ ਕੀਤੇ ਜਾਂਦੇ ਰਹੇ ਹਨ । ਹੈਨਜ਼ੀ ਆਪਣੀਆਂ ਸਿੰਫਨੀਆਂ ਵਿਚ ਪੂਰਾ ਪੂਰਾ ਸਫ਼ਲ ਹੈ ।



ਹਾਂਸ ਵਰਨਰ ਹੈਨਜ਼ੀ

ਹ. ਪੁ.—ਐਨ. ਬ੍ਰਿ. ਮਾ. 4 : 1032

**ਹੈਨਡਲ, ਜਾਰਜ ਫ਼੍ਰੀਡਰਿਕ :** ਇਸ ਸੰਗੀਤਕਾਰ ਦਾ ਜਨਮ 23 ਫ਼ਰਵਰੀ, 1685 ਨੂੰ ਸੈਕਸਨੀ (ਪੂਰਬੀ ਜਰਮਨੀ) ਵਿਚ ਹਾਲੈ ਵਿਖੇ ਹੋਇਆ । ਇਹ ਆਪਣੇ ਭਜਨਾਂ, ਸੰਗੀਤ-ਨਾਟਾਂ ਅਤੇ ਸੰਗੀਤ ਰਚਨਾਵਾਂ ਕਾਰਨ ਪ੍ਰਸਿੱਧ ਸੀ । ਸੰਗੀਤ ਦੇ ਇਤਿਹਾਸ ਵਿਚ ਇਸ ਦਾ ਉੱਘਾ ਸਥਾਨ ਸੀ । ਇਸ ਦਾ ਪਹਿਲਾ ਸੰਗੀਤ-ਨਾਟ ਸੰਨ 1705 ਵਿਚ ਖੇਡਿਆ ਗਿਆ । ਸੰਨ 1707-09 ਦੌਰਾਨ ਇਸਨੇ ਇਟਲੀ ਵਿਚ ਸੰਗੀਤ-ਨਾਟ ਲਿਖੇ । ਸੰਨ 1710 ਵਿਚ ਇਹ ਹੈਨੋਵਰ ਦਰਬਾਰ ਵਿਚ ਡਾਇਰੈਕਟਰ ਨਿਯੁਕਤ ਹੋਇਆ ਅਤੇ ਉਸੇ ਸਾਲ ਹੀ ਲੰਡਨ ਚਲਾ ਗਿਆ । ਸੰਨ 1726 ਵਿਚ ਇਹ ਬਰਤਾਨੀਆ ਦਾ ਨਾਗਰਿਕ ਬਣ ਗਿਆ ਭਾਵੇਂ ਕਦੇ ਕਦੇ ਫਿਰ ਵੀ ਇਹ ਜਰਮਨੀ ਜਾਂਦਾ ਰਿਹਾ । ਸ਼ੁਰੂ ਦੇ ਦਿਨਾਂ ਵਿਚ ਇਸਨੇ ਜੋ ਪ੍ਰਸਿੱਧੀ ਪ੍ਰਾਪਤ ਕੀਤੀ ਸੀ ਉਹ 18ਵੀਂ ਸਦੀ ਦੇ ਤੀਜੇ ਦਹਾਕੇ ਵਿਚ ਘਟਦੀ ਗਈ । ਸੰਨ 1741 ਤਕ ਇਸਨੇ ਲਗਭਗ 40 ਸੰਗੀਤ ਨਾਟਾਂ ਦੀ ਰਚਨਾ ਕੀਤੀ । ਇਸਨੇ ਕੋਰਸ ਅਤੇ ਆਰਕੈਸਟਰਾ ਲਈ ਸੰਗੀਤ, ਚੈਂਬਰ ਸੰਗੀਤ ਅਤੇ ਆਰਗਨ ਸੰਗੀਤ ਮੰਡਲੀਆਂ ਲਈ ਸੰਗੀਤ ਰਚਿਆ ।



ਜਾਰਜ ਫ਼੍ਰੀਡਰਿਕ ਹੈਨਡਲ

ਅਖੀਰਲੇ ਸਾਲਾਂ ਵਿਚ ਇਸਨੂੰ ਅੰਨ੍ਹੇਪਨ ਨੇ ਆ ਘੇਰਿਆ । 20 ਅਪ੍ਰੈਲ, 1759 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ ਅਤੇ ਵੈੱਸਟ-ਮਿਨਸਟਰ ਐਬੇ ਵਿਖੇ ਇਸ ਨੂੰ ਪੂਰੇ ਸਨਮਾਨ ਨਾਲ ਦਫ਼ਨਾਇਆ ਗਿਆ ।

ਹ. ਪੁ.—ਐਨ. ਅਮੈ. 13 : 672 ; ਚੈਂ. ਐਨ. 6 : 724 ;
ਐਨ. ਬ੍ਰਿ. ਮਾ. 4 : 885 ; ਵ. ਯੂ. ਐਨ. 7 : 2287

**ਹੈਨ ਯੂ :** ਚੀਨ ਦੇ ਇਸ ਪ੍ਰਸਿੱਧ ਗੱਦ-ਲੇਖਕ ਦਾ ਜਨਮ 768 ਈ. ਵਿਚ ਤੈਂਗ-ਜੋ ਵਿਖੇ ਹੋਇਆ । ਬਚਪਨ ਵਿਚ ਹੀ ਇਸ ਦੇ ਪਿਤਾ ਦੀ ਮੌਤ ਹੋ ਗਈ ਸੀ ਅਤੇ ਇਸ ਨੂੰ ਬਹੁਤ ਗ਼ਰੀਬੀ ਦੀ ਹਾਲਤ ਵਿਚੋਂ ਲੰਘਣਾ ਪਿਆ । ਸ਼ੁਰੂ ਵਿਚ ਇਹ ਸਿਵਲ ਸੇਵਾ ਦੀ ਪ੍ਰੀਖਿਆ ਵਿਚ ਪਾਸ ਨਾ ਹੋਇਆ ਪਰ ਮਗਰੋਂ ਇਸ ਨੇ ਕਈ ਉੱਚੀਆਂ ਆਸਾਮੀਆਂ ਤੇ ਸੇਵਾ ਕੀਤੀ ।

ਹੈਨ ਨਵ-ਕਨਫ਼ਿਊਸ਼ਸਵਾਦ ਦਾ ਪਹਿਲਾ ਪ੍ਰਸਤੁਤ-ਕਰਤਾ ਸੀ ਅਤੇ ਇਸ ਨੇ ਇਸ ਸਿਧਾਂਤ ਦਾ ਖ਼ੂਬ ਪ੍ਰਚਾਰ ਕੀਤਾ ।

ਇਸ ਨੇ ਤਾਓ ਮੱਤ ਅਤੇ ਬੁੱਧ ਮੱਤ ਦੀ ਬਹੁਤ ਆਲੋਚਨਾ ਕੀਤੀ ਅਤੇ ਕਿਹਾ ਕਿ ਤਾਓ ਸਿਧਾਂਤ ਦਲਿੱਦਰੀ ਬਣਾਉਂਦਾ ਹੈ ਅਤੇ ਬੁੱਧ ਮੱਤ ਆਪੇ ਨੂੰ ਮਾਰਦਾ ਹੈ ਅਤੇ ਖ਼ਾਮੋਸ਼ ਰਹਿਣ ਤੇ ਵਾਧੂ ਜ਼ੋਰ ਦਿੰਦਾ ਹੈ । ਇਸ ਨੇ ਬਾਦਸ਼ਾਹ ਦੁਆਰਾ ਬੁੱਧ ਦੀ ਉਂਗਲੀ ਦੀ ਹੱਡੀ ਦੀ ਪੂਜਾ ਕਰਨ ਦੀ ਆਲੋਚਨਾ ਕੀਤੀ ਜਿਸ ਕਰਕੇ ਇਸ ਨੂੰ ਇਕ ਸਾਲ ਲਈ ਦੱਖਣੀ ਚੀਨ ਵਿਚ ਜਾਣ ਦੀ ਮਨਾਹੀ ਹੋ ਗਈ ।

ਹੈਨ ਨੇ ਪ੍ਰਾਚੀਨ ਦਰਸ਼ਨ ਸ਼ਾਸਤਰੀਆਂ ਦੀ ਸਾਧਾਰਨ ਗੱਦ ਅਪਨਾਉਣ ਦੀ ਪ੍ਰੋੜ੍ਹਤਾ ਕੀਤੀ । ਚੀਨੀ ਭਾਸ਼ਾ ਵਿਚ ਲਿਖੇ ਇਸ ਦੇ ਲੇਖ 'ਆਨ ਹਿਜ਼ ਵੇ', 'ਆਨ ਮੈਨ' ਅਤੇ 'ਆਨ ਸਪਿਰਿਟਸ' ਬਹੁਤ ਹੀ ਸੁੰਦਰ ਹਨ ।

ਆਪਣੀ ਕਵਿਤਾ ਵਿਚ ਵੀ ਹੈਨ ਨੇ ਉਸ ਸਮੇਂ ਦੇ ਸਾਹਿਤਕ ਬੰਧਨਾਂ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਹੈ ਪਰੰਤੂ ਬਹੁਤੀਆਂ ਥਾਵਾਂ ਤੇ ਇਹ ਆਪਣੀ ਇੱਛਾ ਅਨੁਸਾਰ ਸਾਹਿਤਕ ਸੁਧਾਰ ਲਿਆਉਣ ਵਿਚ ਅਸਮਰਥ ਰਿਹਾ ਹੈ।

ਸੰਨ 824 ਈ. ਵਿਚ ਚਾਂਗਾ ਵਿਖੇ ਇਸ ਦੀ ਮੌਤ ਹੋ ਗਈ। ਮੌਤ ਉਪਰੰਤ ਇਸ ਨੂੰ ਪ੍ਰਿੰਸ ਆੱਫ਼ ਲੈਟਰਜ਼ ਦੀ ਉਪਾਧੀ ਦੇ ਕੇ ਸਨਮਾਨਿਤ ਕੀਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 896

**ਹੈਨਰੀ :** ਹੈਨਰੀ ਜਿਸ ਨੂੰ ਅੰਗਰੇਜ਼ਾਂ ਨੇ ਹੈਨਰੀ 'ਦਾ ਨੇਵੀਗੇਟਰ' (ਹੈਨਰੀ ਜਹਾਜ਼ਰਾਨ) ਦਾ ਖ਼ਿਤਾਬ ਦਿਤਾ, ਪੁਰਤਗਾਲ ਦਾ ਪ੍ਰਸਿੱਧ ਜਹਾਜ਼ਰਾਨ ਹੋਇਆ ਹੈ। ਇਸ ਦਾ ਜਨਮ ਪੁਰਤਗਾਲ ਦੇ ਬਾਦਸ਼ਾਹ ਜਾਨ ਪਹਿਲੇ ਦੇ ਘਰ 4 ਮਾਰਚ, 1394 ਦੇ ਦਿਨ ਓਪੋਰਟੋ ਸ਼ਹਿਰ (ਪੁਰਤਗਾਲ) ਵਿਖੇ ਹੋਇਆ। ਇਹ ਬਾਦਸ਼ਾਹ ਜਾਨ ਪਹਿਲੇ ਦਾ ਤੀਜਾ ਲੜਕਾ ਸੀ। ਇਸਨੇ ਪੁਰਤਗਾਲ ਨੂੰ ਆਪਣੇ ਜ਼ਮਾਨੇ ਦਾ ਦੁਨੀਆ ਭਰ ਵਿਚ ਜਹਾਜ਼ਰਾਨੀ ਲਈ ਮਸ਼ਹੂਰ ਦੇਸ਼ ਬਣਾ ਦਿਤਾ। ਇਸਨੇ 1415 ਵਿਚ ਮੋਰਾਕੋ ਦੇ ਸਏਊਟਾ ਸ਼ਹਿਰ ਵਲ ਚੜ੍ਹਾਈ ਕਰਕੇ ਸ਼ਹਿਰ ਤੇ ਆਪਣਾ ਕਬਜ਼ਾ ਕਰ ਲਿਆ। ਇਸ ਤੋਂ ਪਿੱਛੋਂ ਇਹ ਜਹਾਜ਼ਰਾਨੀ ਵਿਚ ਦਿਲਚਸਪੀ ਲੈਣ ਲੱਗਿਆ ਅਤੇ ਨਵੇਂ ਖੇਤਰਾਂ ਦੀ ਭਾਲ ਵਿਚ ਜੁਟ ਗਿਆ। ਇਸ ਦੀਆਂ ਖੋਜਾਂ ਦਾ ਉਦੇਸ਼ ਭਾਰਤ ਵਲ ਦਾ ਰਾਹ ਲੱਭਣਾ ਅਤੇ ਨਵੀਆਂ ਥਾਵਾਂ ਤੇ ਪੁਰਤਗੇਜ਼ੀਆਂ ਦਾ ਕਬਜ਼ਾ ਕਰਵਾਉਣਾ ਸੀ ਤਾਂ ਕਿ ਨਵੇਂ ਖੇਤਰਾਂ ਦੀ ਭਾਲ ਨਾਲ ਦੇਸ਼ ਵਿਚ ਧਨ ਇਕੱਠਾ ਕੀਤਾ ਜਾ ਸਕੇ। ਹੌਲੀ-ਹੌਲੀ ਇਹ ਆਸ-ਪਾਸ ਦੇ ਟਾਪੂਆਂ ਦੀਆਂ ਖੋਜਾਂ ਮਗਰੋਂ ਅਫ਼ਰੀਕਾ ਮਹਾਂਦੀਪ ਬਾਰੇ ਵੀ ਸੋਚਣ ਲੱਗ ਪਿਆ। ਆਪ ਤਾਂ ਇਹ ਮੋਰਾਕੋ ਦੇ ਤੈਨਜ਼ਿਅਰ ਤੋਂ ਅੱਗੇ ਨਾ ਗਿਆ ਪਰ ਇਸਨੇ ਦੂਰ ਦੂਰ ਤੱਕ ਜਹਾਜ਼ੀ ਬੇੜੇ ਭੇਜੇ। ਸੰਨ 1418-19 ਵਿਚ ਇਸ ਦੇ ਖੋਜੀ ਮੈਡੀਰਾ, 1434 ਈ. ਵਿਚ ਕੇਪ ਬਾਜਾਡਾਰ ਅਤੇ 1445 ਵਿਚ ਕੇਪਵਰਡ ਟਾਪੂਆਂ ਤਕ ਪਹੁੰਚ ਗਏ। ਇਸ ਤੋਂ ਮਗਰੋਂ ਇਸ ਦੇ ਖੋਜੀ ਗੈਂਬੀਆ ਦਰਿਆ ਤਕ ਵੀ ਚਲੇ ਗਏ। ਸੰਨ 1445 ਵਿਚ ਕਪਤਾਨ ਡਿਨੀਸ ਡੀਆਸ ਸੈਨੇਗਾਲ (ਅਫ਼ਰੀਕਾ) ਤਕ ਵੀ ਚਲਾ ਗਿਆ। ਹੈਨਰੀ ਨੇ ਆਪਣਾ ਜੀਵਨ ਦੱਖਣ-ਪੱਛਮੀ ਪ੍ਰਾਂਤ ਦੇ ਸ਼ਹਿਰ ਸਾਗਰੀਸ਼ ਵਿਚ ਹੀ ਬਿਤਾਇਆ। ਇਥੇ ਰਹਿੰਦੇ ਹੋਏ ਇਸਨੇ ਪ੍ਰਸਿੱਧ ਜਹਾਜ਼ਰਾਨਾਂ, ਨਕਸ਼ਾ-ਨਵੀਸਾਂ, ਭੂਗੋਲਵੇਤਾਵਾਂ ਆਦਿ ਨੂੰ ਸਨਮਾਨਿਆ ਅਤੇ ਜਹਾਜ਼ਰਾਨੀ ਵਿਚ ਪੂਰੀ ਰੁਚੀ ਦਿਖਾਈ। ਇਥੋਂ ਹੀ ਇਹ ਅਫ਼ਰੀਕਾ ਮਹਾਂਦੀਪ ਵਲ ਜਹਾਜ਼ੀ ਬੇੜੇ ਭੇਜਦਾ ਰਿਹਾ ਅਤੇ ਗਿੱਨੀ ਨਾਲ ਵਪਾਰ ਵੀ ਕਰਦਾ ਰਿਹਾ। ਇੰਨੀ ਦੂਰ ਤਕ ਜਹਾਜ਼ ਭੇਜਣ ਦੌਰਾਨ ਜਹਾਜ਼ਾਂ ਦੀ ਮਸ਼ੀਨਰੀ ਵਿਚ ਜੋ ਵੀ ਤਰੁੱਟੀਆਂ ਪਾਈਆਂ ਜਾਂਦੀਆਂ ਸਨ, ਉਨ੍ਹਾਂ ਨੂੰ ਵੀ ਦੂਰ ਕੀਤਾ ਗਿਆ ਅਤੇ ਕੰਪਾਸ ਆਦਿ ਜੰਤਰਾਂ ਵਿਚ ਵੀ ਸੁਧਾਰ ਕੀਤੇ ਗਏ। ਇਸੇ ਦੌਰਾਨ ਪੁਰਤਗਾਲ ਦੇ ਜਹਾਜ਼ ਬਣਾਉਣ ਵਾਲਿਆਂ ਨੇ 'ਕਾਰਵੈੱਲ' ਨਾਂ ਦਾ ਨਵਾਂ ਜਹਾਜ਼ ਵੀ ਬਣਾਇਆ। ਇਸ ਦੀਆਂ ਖੋਜਾਂ ਸਦਕਾ ਹੀ ਇਸ ਤੋਂ ਪਿੱਛੋਂ ਦੇ ਪੁਰਤਗਾਲੀ ਖੋਜੀ ਵਾਸਕੋ ਡੀ ਗਾਮਾ ਅਤੇ ਬਾਰਥੋਲੋਮਿਉ ਡੀਆਜ਼ ਨਵੇਂ ਸਮੁੰਦਰੀ ਮਾਰਗ ਲੱਭਣ ਵਿਚ ਸਫ਼ਲ ਹੋਏ। ਸਾਗਰੀਸ਼ ਵਿਚ ਰਹਿੰਦੇ ਹੋਏ ਹੀ ਇਹ 13 ਨਵੰਬਰ, 1460 ਨੂੰ ਸਵਰਗਵਾਸ ਹੋ ਗਿਆ।


ਹੈਨਰੀ 'ਦੀ ਨੇਵੀਗੇਟਰ'

ਹ. ਪੁ.—ਐਨ. ਅਮੈ. 14 : 104 ; ਐਨ. ਬ੍ਰਿ. ਮੈ. 8 : 777

**ਹੈਨਰੀ (ਪਹਿਲਾ, ਇੰਗਲੈਂਡ) :** ਇੰਗਲੈਂਡ ਦੇ ਇਸ ਰਾਜੇ ਦਾ ਜਨਮ 1068 ਈ. ਵਿਚ ਹੋਇਆ। ਇਹ ਵਿਲੀਅਮ ਦੂਜੇ ਰੂਫਸ ਦਾ ਛੋਟਾ ਭਰਾ ਸੀ ਅਤੇ ਇਸ ਦੀ ਮੌਤ ਮਗਰੋਂ ਇਹ ਹੈਨਰੀ ਪਹਿਲਾ ਦੇ ਨਾਂ ਨਾਲ 1100 ਈ. ਵਿਚ ਰਾਜਾ ਬਣਿਆ। ਇਹ ਜਾਣਦਾ ਸੀ ਕਿ ਬੈਰਨ ਉਸਦੇ ਵੱਡੇ ਭਰਾ ਰਾਬਰਟ ਦੀ ਮਦਦ ਲੈ ਕੇ ਜ਼ਰੂਰ ਬਗ਼ਾਵਤ ਕਰਨਗੇ। ਇਸ ਕਰਕੇ ਇਸ ਨੇ ਅੰਗਰੇਜ਼ਾਂ ਨੂੰ ਹੀ ਆਪਣੇ ਵਿਸ਼ਵਾਸ ਦਾ ਪਾਤਰ ਬਣਾਉਣਾ ਉਚਿਤ ਸਮਝਿਆ। ਇਸ ਨੇ ਸਕਾਟਲੈਂਡ ਨਾਲ ਸਬੰਧ ਸਥਾਪਤ ਕਰਨ ਲਈ ਉਥੋਂ ਦੀ ਰਾਜਕੁਮਾਰੀ ਨਾਲ ਵਿਆਹ ਕਰ ਲਿਆ। ਹੈਨਰੀ ਨੇ ਅੰਗਰੇਜ਼ੀ ਜਨਤਾ ਨੂੰ ਖ਼ੁਸ਼ ਕਰਨ ਲਈ ਸੁਤੰਤਰਤਾ ਦਾ ਚਾਰਟਰ ਪ੍ਰਕਾਸ਼ਤ ਕੀਤਾ ਜਿਸ ਦੇ ਅਨੁਸਾਰ ਨਾਂ ਤਾਂ ਬੈਰਨਾਂ ਤੋਂ ਅਣਉਚਿਤ ਕਰ ਵਸੂਲ ਕੀਤਾ ਜਾਣਾ ਸੀ ਅਤੇ ਨਾਂ ਹੀ ਚਰਚ ਦੀ ਸੰਪਤੀ ਦੀ ਗਲਤ ਵਰਤੋਂ ਕੀਤੀ ਜਾਣੀ ਸੀ। ਇਸਦੇ ਭਰਾ ਨਾਲ ਰਲਕੇ ਬੈਰਨਾਂ ਨੇ ਇਸਦੇ ਵਿਰੁੱਧ ਬਗ਼ਾਵਤ ਕਰ ਦਿਤੀ ਪਰ ਹੈਨਰੀ ਨੇ ਉਨ੍ਹਾਂ ਨੂੰ ਨਾਰਮੰਡੀ ਵਿਖੇ ਹਰਾ ਕੇ ਰਾਬਰਟ ਨੂੰ ਕੈਦ ਕਰਕੇ ਇੰਗਲੈਂਡ ਲੈ ਆਂਦਾ। ਇੰਗਲੈਂਡ ਦੇ ਇਤਿਹਾਸ ਵਿਚ ਹੈਨਰੀ 'ਨਿਆਂ ਦਾ ਸ਼ੇਰ' ਨਾਂ ਨਾਲ ਪ੍ਰਸਿੱਧ ਹੈ ਕਿਉਂਕਿ ਇਸਨੇ ਦੇਸ਼ ਦੀ ਨਿਆਂ-ਪ੍ਰਣਾਲੀ ਵਿਚ ਸੁਧਾਰ ਕਰਕੇ ਅਦਾਲਤਾਂ ਸਥਾਪਤ ਕੀਤੀਆਂ। ਸਫਲ ਰਾਜ-ਪ੍ਰਬੰਧ ਲਈ ਇਸਨੇ ਮੰਤਰੀਆਂ ਦੀ ਇਕ ਸਭਾ ਸਥਾਪਤ ਕੀਤੀ, ਜਿਸ ਦੇ ਮੈਂਬਰ ਗ੍ਰੇਟ ਕਾਉਂਸਲ ਵਿਚੋਂ ਨਿਯੁਕਤ ਕੀਤੇ ਜਾਂਦੇ ਸਨ। ਇਸ ਨੇ ਸਰਕਾਰੀ ਖਜ਼ਾਨੇ ਦਾ ਵੀ ਉਚਿਤ ਪ੍ਰਬੰਧ ਕੀਤਾ ਅਤੇ ਮੰਤਰੀਆਂ ਦਾ ਇਕ ਵਿਸ਼ੇਸ਼ ਵਿਭਾਗ ਸਥਾਪਤ ਕੀਤਾ। ਦੇਸ਼ ਵਿਚ ਫ਼ਰਾਂਸੀਸੀ ਭਾਸ਼ਾ ਸਰਕਾਰੀ ਭਾਸ਼ਾ ਬਣੀ। ਨਾਰਮਨਾਂ ਅਤੇ ਅੰਗਰੇਜ਼ਾਂ ਦੇ ਸੰਪਰਕ ਕਾਰਨ ਦੇਸ਼ ਵਿਚ ਨਵੀਂ ਸੰਸਕ੍ਰਿਤੀ ਦਾ ਵਿਕਾਸ ਹੋਇਆ।

ਦਸੰਬਰ, 1135 ਨੂੰ ਇਸਦੀ ਮੌਤ ਪਿਛੋਂ ਇਸਦੀ ਧੀ ਮੈਟਿਲਡਾ ਅਤੇ ਭਾਣਜਾ ਸਟੀਫਨ ਦੋ ਹੀ ਉੱਤਰਾਧਿਕਾਰੀ ਸਨ। ਬੈਰਨਾਂ ਨੇ ਇਸ ਅਵਸਰ ਦਾ ਲਾਭ ਉਠਾਇਆ ਪਰ ਦੇਸ਼ ਵਿਚ ਘਰੇਲੂ ਯੁੱਧ ਆਰੰਭ ਹੋ ਗਿਆ ਜੋ 29 ਸਾਲ ਚਲਦਾ ਰਿਹਾ ਅੰਤ ਵੈਲਿੰਗਟਨ ਦੀ ਸੰਧੀ ਦੇ ਅਨੁਸਾਰ ਇਹ ਫੈਸਲਾ ਹੋਇਆ ਕਿ ਸਟੀਫਨ ਰਾਜਾ ਬਣਿਆ ਰਹੇ ਪਰ ਉਸਦੀ ਮੌਤ ਪਿਛੋਂ ਮੈਟਿਲਡਾ ਦਾ ਪੁੱਤਰ ਰਾਜਗੱਦੀ ਸੰਭਾਲੇ। ਸਟੀਫਨ ਦੀ ਛੇਤੀ ਹੀ ਮੌਤ ਹੋ ਗਈ ਅਤੇ ਮੈਟਿਲਡਾ ਦਾ ਪੁੱਤਰ 'ਹੈਨਰੀ ਦੂਜੇ' ਦੇ ਨਾਂ ਨਾਲ ਤਖ਼ਤ ਤੇ ਬੈਠਾ।

ਹ. ਪੁ.—ਹਿੰ. ਵਿ. ਕੋ. 388 ; ਐਨ. ਬ੍ਰਿ. 11 : 432

**ਹੈਨਰੀ (ਪਹਿਲਾ, ਜਰਮਨ) :** ਜਰਮਨੀ ਦੇ ਇਸ ਰਾਜੇ ਦਾ ਜਨਮ ਸੰਨ 876 ਵਿਚ ਹੋਇਆ। ਇਸ ਨੂੰ ਹੈਨਰੀ ਫਾਊਲਰ ਵੀ ਕਹਿੰਦੇ ਸਨ। ਇਹ ਸੈਕਸਨੀ ਦੇ ਸ਼ਹਿਜ਼ਾਦੇ ਆਟੋ ਦਾ ਪੁੱਤਰ ਸੀ ਜੋ ਕਾਨਰੈਡ ਪਹਿਲੇ ਦੀ ਮੌਤ ਤੋਂ ਪਿਛੋਂ ਗੱਦੀ ਤੇ ਬੈਠਿਆ। ਇਸ ਨੇ ਜ਼ਰਮਨ ਨੂੰ ਇਕ ਤਕੜਾ ਅਤੇ ਸੰਗਠਤ ਰਾਜ ਬਣਾਇਆ ਜਿਸ ਵਿਚ ਲੋਰੇਨ ਸ਼ਾਮਲ ਸੀ ਅਤੇ ਹੰਗਰੀ ਤੇ ਵੀ ਇਸ ਦਾ ਅਧਿਕਾਰ ਰਿਹਾ। ਇਸ ਨੇ ਜੰਗ ਦੇ ਦੌਰਾਨ ਹਮਲੇ ਦੇ ਨਵੇਂ ਢੰਗ ਵਰਤੇ ਅਤੇ ਸੈਕਸਨੀ ਅਤੇ ਥੁਰਿੰਜੀਆ ਵਿਚ ਵੱਡੇ ਵੱਡੇ ਸ਼ਹਿਰ ਵਸਾਏ। ਸ਼ਾਹੀ ਗੱਦੀ ਤੇ ਬੈਠਣ ਤੋਂ ਪਹਿਲਾਂ ਹੀ 936 ਈ. ਵਿਚ ਇਸ ਦੀ ਮੌਤ ਹੋ ਗਈ।

ਹ.ਪੁ.—ਐਵ. ਐਨ. 6 : 353

**ਹੈਨਰੀ (ਪਹਿਲਾ, ਫਰਾਂਸ) :** ਫਰਾਂਸ ਦੇ ਇਸ ਬਾਦਸ਼ਾਹ ਦਾ ਜਨਮ ਸ਼ਾਇਦ 1008 ਵਿਚ ਹੋਇਆ। ਇਹ ਰਾਬਰਟ ਦੂਜੇ ਦਾ ਪੁੱਤਰ ਸੀ।

ਹ 1026 ਵਿਚ ਤਖਤ ਤੇ ਬੈਠਾ ਅਤੇ ਆਪਣੇ ਪਿਤਾ ਨਾਲ ਮਿਲਕੇ )31 ਵਿਚ ਉਸਦੀ ਮੌਤ ਤਕ ਰਾਜ ਕਰਦਾ ਰਿਹਾ। ਇਸਦਾ ਸਮਾਂ ਕਤਵਰ ਬੈਰਨਾਂ ਨਾਲ ਲੜਾਈ-ਝਗੜੇ ਦਾ ਸਮਾਂ ਸੀ ਖਾਸ ਕਰਕੇ ਪਣੇ ਭਰਾ ਰਾਬਰਟ, ਡਿਊਕ ਆਫ਼ ਬਰਗੰਡੀ, ਅਤੇ ਨਾਰਮੰਡੀ ਦੇ ਲੀਅਮ ਨਾਲ ਜੋ ਇੰਗਲੈਂਡ ਦਾ ਵਿਜੇਤਾ ਸੀ। ਇਸ ਦੇ ਰਾਜ ਲ ਦੇ ਦੌਰਾਨ ਜਾਗੀਰਦਾਰੀ ਆਪਣੇ ਸਿਖਰ ਤੇ ਸੀ। ਇਸ ਦੀ ਮੌਤ ਅਗਸਤ, 1060 ਵਿਚ ਹੋਈ।

ਹ. ਪੁ.—ਕ. ਯੂ. ਬਾਇ : 747

**ਹੈਨਰੀ (ਦੂਜਾ, ਇੰਗਲੈਂਡ) :** ਹੈਨਰੀ ਪਹਿਲੇ ਦੇ ਪੋਤਰੇ ਏ ਜਾਫਰੀ ਦੇ ਪੁੱਤਰ ਹੈਨਰੀ ਦੂਜੇ ਦਾ ਜਨਮ 25 ਮਾਰਚ, 1133 ਚ ਲੈ-ਮਾਨ ਵਿਖੇ ਹੋਇਆ। ਮੱਧਕਾਲ ਦੇ ਇੰਗਲੈਂਡ ਦੇ ਬਾਦਸ਼ਾਹਾਂ ਚ ਇਸਦਾ ਸਥਾਨ ਮਹੱਤਵਪੂਰਨ ਹੈ। ਹੈਨਰੀ ਦਾ ਪਿਤਾ ਫਰਾਂਸ ਚ ਅੰਜੂ ਨਾਂ ਦੇ ਪ੍ਰਾਂਤ ਦਾ ਹੁਕਮਰਾਨ ਸੀ ਅਤੇ ਉਸਦਾ ਵੰਸ਼ ਅੰਜੀਵਨ ਨਾਂ ਨਾਲ ਪ੍ਰਸਿੱਧ ਹੈ। ਹੈਨਰੀ 21 ਸਾਲ ਦੀ ਉਮਰ ਵਿਚ ਤਖਤ ਬੈਠਿਆ। ਫਰਾਂਸ ਦੇ ਸੱਤ ਪ੍ਰਾਂਤ, ਸਕਾਟਲੈਂਡ ਅਤੇ ਆਇਰਲੈਂਡ ਸਰਦਾਰ ਇਸਦੀ ਅਧੀਨਗੀ ਮੰਨਦੇ ਸਨ। ਰਾਜ ਦੇ ਵਿਸਤਾਰ ਰਨ ਇਸ ਦੀ ਗਿਣਤੀ ਯੂਰਪ ਦੇ ਵਡੇ ਰਾਜਿਆਂ ਵਿਚ ਹੋਣ ਲਗ ਸੀ। ਇਸਨੇ ਬੜੀ ਸਫ਼ਲਤਾ ਅਤੇ ਸ਼ਾਂਤੀ ਨਾਲ ਰਾਜ ਕੀਤਾ ਅਤੇ ਗੀਆਂ ਨੂੰ ਸਿਰ ਚੁਕਣ ਦਾ ਮੌਕਾ ਨਾ ਦਿੱਤਾ। ਇਸ ਨੇ ਇਕ ਚਿਰ-ਥਾਈ ਫੌਜ ਬਣਾ ਲਈ ਅਤੇ ਪ੍ਰਾਚੀਨ ਕਾਲ ਦੀ ਜਾਤੀ ਸੈਨਾ (Fyrd ilitia) ਦਾ ਪੁਨਰਗਠਨ ਕੀਤਾ ਅਤੇ ਹਰ ਨਾਗਰਿਕ ਨੂੰ ਸ਼ਸਤਰਾਂ ਲ ਲੈਸ ਹੋਕੇ ਯੁੱਧ ਲਈ ਤਿਆਰ ਰਹਿਣ ਦਾ ਆਦੇਸ਼ ਦਿਤਾ।

ਹੈਨਰੀ ਨੇ ਅਦਾਲਤਾਂ ਵਿਚ ਸੁਧਾਰ ਕੀਤਾ ਅਤੇ ਦੇਸ਼ ਦੇ ਚੰਗੇ ਯਮਾਂ ਨੂੰ ਇਕੱਠੇ ਕਰਕੇ ਸਰਬਜਨਕ ਕਾਨੂੰਨ ਦੀ ਨੀਂਹ ਰੱਖੀ। ਇਸ ਜਿਊਰੀ ਪ੍ਰਥਾ ਪ੍ਰਚਲਤ ਕੀਤੀ। ਕੈਂਟਰਬਰੀ ਦੇ ਲਾਟ ਪਾਦਰੀ ਦੇ ਹਨ ਤੇ ਇਸਨੇ ਆਪਣੇ ਮੰਤਰੀ ਟਾਮਸ ਬੈਕਟ ਨੂੰ ਲਾਟ ਪਾਦਰੀ ਬਣਾ-ਆ। ਉਸ ਸਮੇਂ ਚਰਚ ਦੀ ਸੁਤੰਤਰਤਾ ਦੀ ਲਹਿਰ ਸਾਰੇ ਯੂਰਪ ਵਿਚ ਫ ਰਹੀ ਸੀ। ਬੈਕਟ ਨੇ ਵੀ ਚਰਚ ਦੀ ਸੁਤੰਤਰਤਾ ਦਾ ਪ੍ਰਸ਼ਨ ਉਠਾ-ਆ ਅਤੇ ਇਹ ਵੀ ਮੰਗ ਕੀਤੀ ਕਿ ਪਾਦਰੀਆਂ ਤੇ ਅਪਰਾਧਾਂ ਦੇ ਰਣੇ ਚਰਚ ਅਧਿਕਾਰੀ ਹੀ ਕਰਨ। 1164 ਈ. ਵਿਚ ਨਿਯਮ ਬਣਾਏ ਏ ਕਿ ਹੋਰ ਲੋਕਾਂ ਵਾਂਗ ਪਾਦਰੀਆਂ ਦੇ ਦੋਸ਼ਾਂ ਦੇ ਨਿਰਣੇ ਰਾਜਸੀ ਦਾਲਤਾਂ ਹੀ ਕਰਨ। ਬੈਕਟ ਨੇ ਇਸਦਾ ਵਿਰੋਧ ਕੀਤਾ ਅਤੇ ਰਾਜੇ ਦੇ ਾਦਮੀਆਂ ਨੇ ਇਸਨੂੰ ਕਤਲ ਕਰ ਦਿਤਾ ਪਰ ਪਿਛੋਂ ਹੈਨਰੀ ਨੇ ਉਸਦੀ ਕਬਰ ਤੇ ਜਾ ਕੇ ਖਿਮਾ ਮੰਗੀ ਅਤੇ ਹੈਨਰੀ ਅਠਵੇਂ ਦੇ ਰਾਜ ਕਾਲ ਤਕ ਰਮਕ ਅਦਾਲਤਾਂ ਰਾਜੇ ਦੇ ਅਧਿਕਾਰ ਤੋਂ ਸੁਤੰਤਰ ਰਹੀਆਂ। 6 ਲਾਈ, 1189 ਨੂੰ ਸ਼ੀਨੋਨ ਵਿਖੇ ਹੈਨਰੀ ਦੂਜੇ ਦੀ ਮ੍ਰਿਤੂ ਹੋਈ।

ਹ. ਪੁ.—ਐਨ. ਬ੍ਰਿ. 11 : 433

**ਹੈਨਰੀ (ਦੂਜਾ, ਜਰਮਨ) :** ਜਰਮਨੀ ਦੇ ਇਸ ਰਾਜੇ ਅਤੇ ਹੋਲੀ ਮਨ ਸ਼ਹਿਨਸ਼ਾਹ ਦਾ ਜਨਮ 6 ਮਈ, ਸੰਨ 976 ਵਿਚ ਹੋਇਆ। ਸ ਨੂੰ ਸੇਂਟ ਹੈਨਰੀ ਵੀ ਕਹਿੰਦੇ ਸਨ। ਇਹ ਹੈਨਰੀ ਫਾਊਲਰ ਦਾ ਤਰਾ ਅਤੇ ਬਾਵੇਰੀਆ ਦੇ ਡਿਊਕ ਦਾ ਪੁੱਤਰ ਸੀ। ਇਹ 1002 ਵਿਚ ਟੋ ਤੀਜੇ ਦੀ ਮੌਤ ਉਪਰੰਤ ਜਰਮਨੀ ਦਾ ਰਾਜਾ ਬਣਿਆ। ਇਸ ਸਮੇਂ ਖਤ ਤੇ ਹੋਰ ਵੀ ਕਈਆਂ ਦੀ ਅੱਖ ਸੀ ਪਰ ਇਸ ਨੇ ਲੋਮਬਾਰਡੀ ਨੂੰ ਾਪਣੇ ਵੱਲ ਕਰ ਲਿਆ, ਪੋਲਾਂ ਨੂੰ ਹਰਾ ਦਿਤਾ, ਬਰਗੰਡੀ ਨੂੰ ਸਲਤਨਤ ਚ ਮਿਲਾਉਣ ਦਾ ਬਚਨ ਲੈ ਲਿਆ, ਯੂਨਾਨੀਆਂ ਨੂੰ ਇਟਲੀ ਵਿਚ ਦੇੜ ਦਿਤਾ ਅਤੇ ਚਰਚ ਦੀਆਂ ਸ਼ਕਤੀਆਂ ਨੂੰ ਬਹੁਤ ਵਧਾ ਦਿਤਾ। ਨ 1014 ਵਿਚ ਇਸ ਨੂੰ ਰੋਮ ਵਿਚ ਸ਼ਹਿਨਸ਼ਾਹ ਵਜੋਂ ਤਾਜ ਪਹਿ-ਾਇਆ ਗਿਆ। ਇਸ ਨੇ ਉੱਚ ਸ਼੍ਰੇਣੀ ਦੇ ਲੋਕਾਂ ਦੀ ਤਾਕਤ ਨੂੰ ਚਰਚ ਦੇ ਬਰਾਬਰ ਰਖਣ ਲਈ ਚਰਚ ਦੀਆਂ ਤਾਕਤਾਂ ਨੂੰ ਵਧਾ ਦਿਤਾ। ਇਹ ਨਾਗਰਿਕ ਸੁਧਾਰਾਂ ਵਿਚ ਦਿਲਚਸਪੀ ਲੈਂਦਾ ਸੀ। ਸੰਨ 1024 ਨੂੰ ਇਸ ਦੀ ਮੌਤ ਹੋ ਗਈ। ਮੌਤ ਉਪਰੰਤ 1146 ਵਿਚ ਇਸ ਨੂੰ ਸੰਤ (ਸੇਂਟ) ਦੇ ਤੌਰ ਤੇ ਮਾਨਤਾ ਦਿਤੀ ਗਈ।

ਹ.ਪੁ.—ਐਵ. ਐਨ. 6 : 353

**ਹੈਨਰੀ (ਦੂਜਾ, ਨਾਵਾਰ) :** ਹੈਨਰੀ (ਦੂਜੇ) ਦਾ ਜਨਮ ਨਾਵਾਰ ਦੀ ਰਾਣੀ ਕੈਥਰੀਨ ਡੀ ਫੋਇਕਸ ਦੇ ਘਰ 1503 ਵਿਚ ਹੋਇਆ, ਜੋ 1517 ਵਿਚ ਨਾਵਾਰ ਦਾ ਰਾਜਾ ਬਣਿਆ। 1521 ਵਿਚ ਫਰਾਂਸ ਦੇ ਫਰਾਂਸਿਸ ਪਹਿਲੇ ਅਤੇ ਰੋਮ ਦੇ ਚਾਰਲਸ ਪੰਜਵੇਂ ਵਿਚ ਜੰਗ ਛਿੜਨ ਸਮੇਂ ਫਰਾਂਸ ਦੀਆਂ ਫ਼ੌਜਾਂ ਨੇ ਨਾਵਾਰ ਤੇ ਹਮਲਾ ਕਰ ਦਿਤਾ ਪਰ ਅਸਫ਼ਲ ਰਹੀਆਂ। 1525 ਵਿਚ ਹੈਨਰੀ ਫੜਿਆ ਗਿਆ ਪਰ ਸਾਜ਼ਿਸ਼ ਕਰਕੇ ਉਥੋਂ ਬਚ ਨਿਕਲਣ ਵਿਚ ਸਫਲ ਹੋ ਗਿਆ। ਇਸਨੇ 1527 ਵਿਚ ਫਰਾਂਸਿਸ ਦੀ ਭੈਣ ਮਾਰਗਰੇਟ ਨਾਲ ਵਿਆਹ ਕਰਵਾ ਲਿਆ ਅਤੇ ਇਸਨੂੰ ਫਰਾਂਸਿਸ ਤੋਂ ਗੁਈਐਨ ਦੀ ਹਕੂਮਤ ਮਿਲ ਗਈ। 28 ਮਈ, 1555 ਨੂੰ ਹੈਨਰੀ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 375

**ਹੈਨਰੀ (ਦੂਜਾ, ਫਰਾਂਸ) :** ਫਰਾਂਸ ਦੇ ਇਸ ਬਾਦਸ਼ਾਹ ਦਾ ਜਨਮ 31 ਮਾਰਚ, 1519 ਨੂੰ ਹੋਇਆ। ਇਹ ਫਰਾਂਸਿਸ ਪਹਿਲੇ ਦਾ ਦੂਜਾ ਪੁੱਤਰ ਸੀ। ਇਸ ਨੇ ਆਪਣੇ ਜੀਵਨ ਦਾ ਵਧੇਰੇ ਹਿੱਸਾ ਸਪੇਨ ਵਿਚ ਬਿਤਾਇਆ, ਜਿਥੇ ਇਹ 1526 ਤੋਂ 1530 ਤਕ ਕੈਦੀ ਰਿਹਾ ਸੀ। 1533 ਵਿਚ ਇਸਨੇ ਕੈਥਰਿਨ ਡੀ ਮੇਡਿਸੀ ਨਾਲ ਸ਼ਾਦੀ ਕਰ ਲਈ ਅਤੇ ਆਪਣੇ ਭਰਾ ਫ਼ਰਾਂਸਿਸ ਦੀ ਮੌਤ ਉਪਰੰਤ 1536 ਵਿਚ ਇਹ ਤਖਤ ਦਾ ਵਾਰਸ ਬਣਿਆ। ਹੈਨਰੀ ਬਾਦਸ਼ਾਹ ਬਣਨ ਤੋਂ ਪਹਿਲਾਂ ਅਤੇ ਬਾਅਦ ਵਿਚ ਵੀ ਕਮਜ਼ੋਰ ਆਚਰਨ ਦਾ ਮਨੁੱਖ ਸੀ। ਇਸਦਾ 11 ਸਾਲ ਦਾ ਸ਼ਾਸਨ ਕਾਲ ਦੇਸ਼ ਵਿਚ ਜਬਰ ਅਤੇ ਵਿਦੇਸ਼ਾਂ ਨਾਲ ਲੜਾਈ ਝਗੜੇ ਦਾ ਕਾਲ ਸੀ। ਇਸ ਦੇ ਪੱਖ ਪੂਰਨ ਵਾਲਿਆਂ ਨੇ ਸਾਰੇ ਮਸਲਿਆਂ ਨੂੰ ਆਪਣੇ ਹਿੱਤਾਂ ਲਈ ਵਰਤਿਆ ਅਤੇ ਨਿਰੰਕੁਸ਼ (ਇਕ ਪੁਰਖੀ) ਰਾਜ ਕਾਇਮ ਕਰਨਾ ਚਾਹਿਆ। ਪ੍ਰੋਟੈਸਟੈਂਟਾਂ ਦੇ ਕਤਲਿਆਮ ਨੇ ਫਰਾਂਸ ਵਿਚ ਉਥਲ ਪੁਥਲ ਮਚਾ ਦਿਤੀ। ਇਕ ਟੂਰਨਾਮੈਂਟ ਵਿਚ ਹੈਨਰੀ ਨੂੰ ਸਖ਼ਤ ਸਟ ਲਗਣ ਕਾਰਨ ਇਸ ਦੀ 10 ਜੁਲਾਈ, 1559 ਨੂੰ ਮੌਤ ਹੋ ਗਈ।

ਹ.ਪੁ.—ਕ. ਯੂ. ਬਾ.

**ਹੈਨਰੀ (ਤੀਜਾ, ਇੰਗਲੈਂਡ) :** ਹੈਨਰੀ ਤੀਜੇ ਦਾ ਜਨਮ ਰਾਜਾ ਜਾਹਨ ਦੇ ਘਰ 1 ਅਕਤੂਬਰ, 1207 ਈ. ਨੂੰ ਈਸਾਬੇਲਾ ਵਿਖੇ ਹੋਇਆ। ਹੈਨਰੀ ਦੀ ਉਮਰ ਨੌਂ ਸਾਲ ਦੀ ਸੀ ਜਦੋਂ ਇਸਦੇ ਪਿਤਾ ਦੀ ਮ੍ਰਿਤੂ ਹੋ ਗਈ ਅਤੇ 28 ਅਕਤੂਬਰ, 1216 ਨੂੰ ਇਸਨੂੰ ਰਾਜਾ ਬਣਾਇਆ ਗਿਆ। ਬਚਪਨ ਵਿਚ ਰਾਜ ਦੀ ਵਾਗਡੋਰ ਮੰਤਰੀਆਂ ਦੇ ਹੱਥ ਰਹੀ ਪਰ ਵੱਡਾ ਹੋਕੇ ਇਹ ਸਫਲ ਸ਼ਾਸਕ ਨਾ ਬਣ ਸਕਿਆ। ਇਸਨੇ ਆਪਣੇ ਵਿਦੇਸ਼ੀ ਰਿਸ਼ਤੇਦਾਰਾਂ ਨੂੰ ਉੱਚੇ ਅਹੁਦੇ ਦੇਣੇ ਸ਼ੁਰੂ ਕਰ ਦਿਤੇ ਅਤੇ ਕਈ ਅਯੋਗ ਕਰ ਵੀ ਲਾਏ, ਜਿਸ ਨਾਲ ਜਨਤਾ ਵਿਚ ਅਸੰਤੁਸ਼ਟੀ ਫੈਲ ਗਈ। ਇਸਨੇ ਪੋਪ ਨੂੰ ਇੰਗਲੈਂਡ ਵਿਚੋਂ ਧਨ ਉਗਰਾਹੁਣ ਅਤੇ ਆਪਣੇ ਬਿਸ਼ਪ ਨਿਯੁਕਤ ਕਰਨ ਦੀ ਆਗਿਆ ਦੇ ਦਿੱਤੀ।

ਬੈਰਨਾਂ ਨੇ ਇਸਦੇ ਰਾਜ ਤੋਂ ਦੁਖੀ ਹੋ ਕੇ ਫਰਾਂਸੀਸੀ ਮੌਂਟਫਰਟ ਨੂੰ ਆਪਣਾ ਨੇਤਾ ਬਣਾਕੇ ਨਿਰੰਕੁਸ਼ ਸ਼ਾਸਨ ਦਾ ਅੰਤ ਕਰਨ ਲਈ ਅੰਦੋਲਨ ਸ਼ੁਰੂ ਕਰ ਦਿਤਾ। ਸਿੱਟੇ ਵਜੋਂ 1258 ਈ. ਵਿਚ ਆਕਸਫੋਰਡ ਦੇ ਸਥਾਨ ਤੇ ਇਕ ਨਵੀਂ ਸ਼ਾਸਨ-ਪ੍ਰਣਾਲੀ ਬਣਾਈ ਜੋ ਮਹਾਂਸਭਾ ਦੇ ਨਾਂ ਨਾਲ ਪ੍ਰਸਿੱਧ ਹੋਈ। ਕੁਝ ਚਿਰ ਲਈ ਤਾਂ ਰਾਜੇ ਨੇ ਇਸ ਵਿਵਸਥਾ ਨੂੰ ਸਵੀਕਾਰ ਕਰ ਲਿਆ ਪਰ ਪਿੱਛੋਂ ਇਨਕਾਰ ਕਰ ਦਿਤਾ ਅਤੇ ਰਾਜ ਵਿਚ ਗੜਬੜੀ

ਮਚ ਗਈ। ਬੈਰਨਾਂ ਨਾਲ ਹੋਈ ਸ਼ਸਤਰਬੱਧ ਲੜਾਈ ਵਿਚ ਹੈਨਰੀ ਤੀਜੇ ਦੀ ਹਾਰ ਹੋਈ। ਇਸਨੂੰ ਅਤੇ ਇਸਦੇ ਪੁੱਤਰ ਐਡਵਰਡ ਨੂੰ ਕੈਦ ਕਰ ਲਿਆ ਗਿਆ।

ਕੁਝ ਚਿਰ ਬਾਅਦ ਰਾਜੇ ਨੂੰ ਫਿਰ ਗੱਦੀ ਤੇ ਬਿਠਾਇਆ ਗਿਆ ਪਰ ਇਸ ਉੱਤੇ ਸਾਈਮਨ ਡੀ ਮੌਂਟਫਰਟ ਦਾ ਪੂਰਨ ਅਧਿਕਾਰ ਸੀ, ਜਿਸਤੋਂ ਬੈਰਨ ਈਰਖਾ ਕਰਨ ਲਗੇ। ਇਸ ਸਥਿਤੀ ਤੋਂ ਬਚਣ ਲਈ ਇਸਨੇ 1265 ਈ. ਵਿਚ ਮਹਾਂਸਭਾ ਦੀ ਇਕ ਮੀਟਿੰਗ ਬੁਲਾਈ ਜਿਸ ਵਿਚ ਬੈਰਨਾਂ ਅਤੇ ਬਿਸ਼ਪਾਂ ਤੋਂ ਇਲਾਵਾ ਹਰੇਕ ਕਾਊਂਟੀ ਅਤੇ ਬਰੋ ਤੋਂ ਦੋ ਦੋ ਜਨ ਸਾਧਾਰਨ ਦੇ ਪ੍ਰਤਿਨਿਧ ਬੁਲਾਏ ਅਤੇ ਲੋਕ-ਸਭਾ ਦੀ ਨੀਂਹ ਰਖੀ। ਬੈਰਨ ਅਜਿਹਾ ਸਹਿਨ ਨਾ ਕਰ ਸਕੇ। ਉਨ੍ਹਾਂ ਨੇ ਹੈਨਰੀ ਦੇ ਪੁੱਤਰ ਐਡਵਰਡ ਨਾਲ ਰਲਕੇ ਸਾਈਮਨ ਨੂੰ ਈਵਸ਼ੈਮ ਵਿਖੇ ਹਾਰ ਦਿਤੀ ਅਤੇ ਮਾਰ ਦਿਤਾ। ਰਾਜ ਵਿਚ ਸ਼ਾਂਤੀ ਹੋ ਗਈ। 16 ਨਵੰਬਰ, 1272 ਨੂੰ ਵੈਸਟ ਮਿਨਸਟਰ ਵਿਖੇ ਹੈਨਰੀ ਦੀ ਮੌਤ ਹੋ ਗਈ।

ਹ. ਪੁ.— ਐਨ. ਬ੍ਰਿ. 11 : 434

**ਹੈਨਰੀ (ਤੀਜਾ, ਜਰਮਨ) :** ਇਸ ਹੋਲੀ ਰੋਮਨ ਸ਼ਹਿਨਸ਼ਾਹ ਦਾ ਜਨਮ 28 ਅਕਤੂਬਰ, 1017 ਈ. ਨੂੰ ਕਾਨਰੈਡ ਦੂਜੇ ਦੇ ਘਰ ਹੋਇਆ' ਇਹ ਪਹਿਲਾਂ ਬਾਵੇਰੀਆ ਦਾ ਫਿਰ ਸਵਾਬੀਆ ਦਾ ਡਿਊਕ ਅਤੇ ਫਿਰ ਸੰਨ 1039 ਵਿਚ ਜਰਮਨੀ ਦਾ ਰਾਜਾ ਬਣਿਆ। ਸੰਨ 1046 ਵਿਚ ਇਹ ਹੋਲੀ ਰੋਮਨ ਸ਼ਹਿਨਸ਼ਾਹ ਬਣਿਆ। ਇਸ ਨੇ ਰਾਜ ਦੇ ਸ਼ਾਹੀ ਅਧਿਕਾਰ ਬਹਾਲ ਕਰਕੇ ਉਨ੍ਹਾਂ ਦੀ ਵਰਤੋਂ ਕੀਤੀ ਅਤੇ ਚਰਚ ਸੁਧਾਰ ਦੀ ਲਹਿਰ ਨੂੰ ਉਤਸ਼ਾਹਿਤ ਕੀਤਾ। ਇਸ ਨੇ ਤਿੰਨ ਵਿਰੋਧੀ ਪੋਪ ਹਟਾ ਕੇ ਪੋਪ ਪਦ ਕਲੈਮੈਂਟ ਦੂਜੇ ਦੇ ਸਪੁਰਦ ਕੀਤਾ। ਇਸ ਨੇ ਬੋਹੀਮੀਆ ਦੇ ਸ਼ਹਿਜ਼ਾਦੇ ਨੂੰ ਸਲਤਨਤ ਦੀ ਅਧੀਨਗੀ ਸਵੀਕਾਰ ਕਰਨ ਤੇ ਮਜ਼ਬੂਰ ਕੀਤਾ ਅਤੇ ਹੰਗਰੀ ਨੂੰ ਨੱਪ ਕੇ ਰਖਿਆ। ਇਸ ਨੇ ਕਲਾ, ਭਵਨ ਨਿਰਮਾਣ ਅਤੇ ਸਿੱਖਿਆ ਨੂੰ ਉਤਸ਼ਾਹਿਤ ਕੀਤਾ। ਇਸ ਦੀਆਂ ਮਹਾਨ ਪ੍ਰਾਪਤੀਆਂ ਵਿਚੋਂ ਇਕ ਪ੍ਰਾਪਤੀ ਇਟਲੀ ਦੇ ਨਾਰਮਨਜ਼ ਤੇ ਆਪਣੀ ਪ੍ਰਮੁੱਖਤਾ ਸਥਾਪਤ ਕਰਨਾ ਸੀ। 5 ਅਕਤੂਬਰ, ਸੰਨ 1056 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਵ. ਐਨ. 6 : 353

**ਹੈਨਰੀ (ਤੀਜਾ, ਫਰਾਂਸ) :** ਫਰਾਂਸ ਦੇ ਇਸ ਬਾਦਸ਼ਾਹ ਦਾ ਜਨਮ 19 ਸਤੰਬਰ, 1551 ਨੂੰ ਹੋਇਆ। ਇਹ ਹੈਨਰੀ ਦੂਜੇ ਦਾ ਤੀਸਰਾ ਪੁੱਤਰ ਸੀ। ਇਹ 1573 ਵਿਚ ਪੋਲੈਂਡ ਦਾ ਰਾਜਾ ਚੁਣਿਆ ਗਿਆ ਅਤੇ 1574 ਵਿਚ ਇਸਦੇ ਭਰਾ ਚਾਰਲਸ ਨੌਵੇਂ ਦੀ ਮੌਤ ਪਿਛੋਂ ਇਹ ਫਰਾਂਸ ਦਾ ਬਾਦਸ਼ਾਹ ਬਣ ਗਿਆ। ਫਰਾਂਸ ਦੀ ਅਸਲ ਸ਼ਾਸਕ ਇਸ ਦੀ ਮਾਂ ਸੀ ਜਿਸ ਦੇ ਹੱਥ ਦੇਸ਼ ਦੀ ਸਾਰੀ ਵਾਗਡੋਰ ਸੀ। ਇਸ ਦੇ ਰਾਜ ਕਾਲ ਸਮੇਂ ਪ੍ਰੋਟੈਸਟੈਂਟ ਅਤੇ ਕੈਥੋਲਿਕ ਈਸਾਈਆਂ ਵਿਚਕਾਰ ਲਗਾਤਾਰ ਲੜਾਈਆਂ ਹੁੰਦੀਆਂ ਰਹੀਆਂ। ਇਹ ਡਿਊਕ ਆਫ਼ ਗਾਇਸ ਨੂੰ ਬਹੁਤ ਨਫ਼ਰਤ ਕਰਦਾ ਸੀ। ਇਥੋਂ ਤਕ ਕੇ ਇਸ ਨੇ ਉਸ ਨੂੰ ਕਤਲ ਕਰਨ ਦਾ ਪਲਾਟ ਵੀ ਬਣਾਇਆ। ਗਾਇਸ ਪਾਰਟੀ ਨੇ ਪੈਰਿਸ ਵਿਚ ਵਿਦਰੋਹ ਕੀਤਾ ਸੀ ਅਤੇ ਡਿਊਕ ਨੂੰ ਦਸੰਬਰ 1588 ਵਿਚ ਕਤਲ ਕਰਵਾ ਦਿਤਾ ਪਰ ਅਗਲੇ ਸਾਲ ਹੈਨਰੀ ਆਪ ਵੀ ਮਾਰਿਆ ਗਿਆ। ਹੈਨਰੀ ਦੀ ਆਪਣੀ ਕੋਈ ਔਲਾਦ ਨਾ ਹੋਣ ਕਰਕੇ ਇਸਨੇ ਨਾਵਾਰ ਦੇ ਹੈਨਰੀ ਨੂੰ ਆਪਣਾ ਵਾਰਸ ਕਰਾਰ ਦਿਤਾ।

ਹ. ਪੁ.—ਕ. ਯੂ. ਬਾ : 748

**ਹੈਨਰੀ (ਚੌਥਾ, ਇੰਗਲੈਂਡ) :** ਜਾਨ ਔੱਫ਼ ਗ੍ਰਾਂਟ ਦੇ ਪੁੱਤਰ ਹੈਨਰੀ ਚੌਥੇ ਦਾ ਜਨਮ 3 ਅਪ੍ਰੈਲ, 1367 ਨੂੰ ਹੋਇਆ। ਰਿਚਰਡ ਦੂਜੇ ਨੇ ਹੈਨਰੀ ਨੂੰ ਛੋਟੀ ਉਮਰ ਵਿਚ ਹੀ ਦੇਸ਼ ਨਿਕਾਲਾ ਦੇ ਕੇ ਇਸ ਦੇ ਪਿਤਾ ਦੀ ਜਾਇਦਾਦ ਉੱਤੇ ਕਬਜ਼ਾ ਕਰ ਲਿਆ। ਹੈਨਰੀ ਨੇ ਫ਼ੌਜ ਇਕੱਠੀ ਕਰਕੇ ਇੰਗਲੈਂਡ ਆ ਕੇ ਰਿਚਰਡ ਨੂੰ ਕੈਦ ਕਰ ਲਿਆ ਅਤੇ ਆਪ ਤਖ਼ਤ ਤੇ ਬੈਠ ਗਿਆ। ਤਖ਼ਤ ਤੇ ਬੈਠਦਿਆਂ ਹੀ ਇਸਨੇ ਜਨਤਾ ਦੇ ਹਿਤਾਂ ਲਈ ਕਾਨੂੰਨ ਬਣਾਏ ਅਤੇ ਗ਼ਲਤ ਕਾਨੂੰਨ ਮਨਸੂਖ ਕਰਵਾਏ। ਅਪਣੇ ਸ਼ਾਸਨ-ਕਾਲ ਦੇ ਦੌਰਾਨ ਇਸਦੀ ਸਥਿਤੀ ਬਹੁਤੀ ਮਜ਼ਬੂਤ ਨਹੀਂ ਸੀ ਜਿਸ ਕਰਕੇ ਇਸਨੇ ਕਾਮਨਜ਼ ਤੋਂ ਮਦਦ ਲਈ। 1399 ਵਿਚ ਕੁਝ ਹੋਰ ਬਾਦਸ਼ਾਹਾਂ ਅਤੇ ਡਿਊਕਾਂ ਨੇ ਰਲ ਕੇ ਰਿਚਰਡ ਨੂੰ ਰਾਜਾ ਬਣਾਉਣ ਲਈ ਹੈਨਰੀ ਵਿਰੁੱਧ ਸਾਜ਼ਸ਼ ਕੀਤੀ ਜਿਸ ਦਾ ਛੇਤੀ ਹੀ ਪਤਾ ਲਗ ਗਿਆ ਅਤੇ ਬਾਗ਼ੀਆਂ ਨੂੰ ਗ੍ਰਿਫ਼ਤਾਰ ਕਰਕੇ ਮਰਵਾ ਦਿੱਤਾ ਗਿਆ।

ਹੈਨਰੀ ਦੇ ਸਮੇਂ ਕਾਮਨਜ਼ ਨੂੰ ਬਹੁਤ ਮਾਨਯੋਗ ਦਰਜਾ ਪ੍ਰਾਪਤ ਸੀ। 1407 ਈ. ਵਿਚ ਇਸਨੇ ਕਾਮਨਜ਼ ਰਾਹੀਂ ਪੇਸ਼ ਕੀਤੇ ਬਿਨੇ-ਪੱਤਰ ਉੱਤੇ ਦਸਖ਼ਤ ਕਰਕੇ ਆਪਣੀ ਤਾਕਤ ਨੂੰ ਆਪਣੇ ਆਪ ਹੀ ਘਟਾ ਲਿਆ। ਹੈਨਰੀ ਨੂੰ ਮਿਰਗੀ ਦਾ ਰੋਗ ਸੀ ਜਿਸ ਕਰਕੇ 20 ਮਾਰਚ, 1413 ਈ. ਨੂੰ ਵੈਸਟਮਿਨਸਟਰ ਐਬੇ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 435

**ਹੈਨਰੀ (ਚੌਥਾ, ਜਰਮਨ) :** ਜਰਮਨ ਦੇ ਇਸ ਸ਼ਹਿਨਸ਼ਾਹ ਦਾ ਜਨਮ 11 ਨਵੰਬਰ, 1050 ਨੂੰ ਜਰਮਨ ਦੇ ਸ਼ਹਿਨਸ਼ਾਹ ਹੈਨਰੀ ਤੀਜੇ ਦੇ ਘਰ ਹੋਇਆ। ਇਸ ਦੇ ਪਿਤਾ ਦੀ ਮੌਤ ਉਪਰੰਤ 6 ਸਾਲ ਦੀ ਉਮਰ ਵਿਚ ਇਹ ਗੱਦੀ ਤੇ ਬੈਠਾ। ਪਹਿਲੋਂ ਇਸ ਦੀ ਮਾਂ ਇਸ ਦੇ ਨਿਗਰਾਨ ਵਜੋਂ ਕੰਮ ਕਰਦੀ ਰਹੀ ਪਰ 1065 ਵਿਚ ਇਸ ਨੂੰ ਬਾਲਗ ਕਰਾਰ ਦੇ ਦਿਤਾ ਗਿਆ ਅਤੇ ਉਸੇ ਸਮੇਂ ਇਸ ਨੂੰ ਬਾਵੇਰੀਆ ਦੀ ਬਗ਼ਾਵਤ ਨਾਲ ਨਿਪਟਣਾ ਪਿਆ ਜੋ ਇਸ ਨੇ ਪੂਰੀ ਤਰ੍ਹਾਂ ਨਾਲ ਦਬਾਅ ਦਿਤੀ। ਹੈਨਰੀ ਰਾਜ ਦੀ ਵਿਸ਼ੇਸ਼ ਗੱਲ ਪੋਪਵਾਦ ਨਾਲ ਲੜਾਈ ਸੀ ਜੋ ਪਦ ਸਥਾਪਨ ਦੇ ਝਗੜੇ ਵਜੋਂ ਜਾਣੀ ਜਾਂਦੀ ਹੈ। ਗਰੈਗਰੀ ਸੱਤਵੇਂ ਅਧੀਨ ਪੋਪ-ਪ੍ਰਣਾਲੀ ਪਾਦਰੀਆਂ ਦੀ ਇਖ਼ਲਾਕੀ ਇੱਜ਼ਤ ਵਧਾਉਣ ਲਈ ਜਤਨ ਕਰ ਰਹੀ ਸੀ ਕਿ ਪਦ-ਸਥਾਪਨ ਦੀ ਉਹ ਪ੍ਰਥਾ ਖ਼ਤਮ ਕੀਤੀ ਜਾਵੇ ਜਿਸ ਅਨੁਸਾਰ ਵੱਡੇ ਪਾਦਰੀਆਂ ਦੀ ਨਿਯੁਕਤੀ ਸਿਵਲ ਅਧਿਕਾਰੀਆਂ ਦੁਆਰਾ ਕੀਤੀ ਜਾਂਦੀ ਸੀ। ਜਦੋਂ ਹੈਨਰੀ ਨੇ ਜਰਮਨ ਦੇ ਪਾਦਰੀਆਂ ਦੇ ਪਦ-ਸਥਾਪਨ ਸਬੰਧੀ ਆਪਣੇ ਅਧਿਕਾਰ ਛੱਡਣ ਤੋਂ ਇਨਕਾਰ ਕਰ ਦਿਤਾ, ਤਾਂ ਗਰੈਗਰੀ ਨੇ ਇਸ ਨੂੰ ਧਰਮ ਵਿਚੋਂ ਛੇਕਣ ਦਾ ਹੁਕਮ ਜਾਰੀ ਕਰ ਦਿਤਾ। ਹੈਨਰੀ ਦੇ ਹਮਾਇਤੀ ਇਸ ਤੋਂ ਪਰੇ ਹੋ ਗਏ ਅਤੇ ਇਸ ਨੂੰ ਪੋਪ ਅਗੇ ਝੁਕਣ ਤੋਂ ਬਿਨਾਂ ਹੋਰ ਕੋਈ ਚਾਰਾ ਨਜ਼ਰ ਨਾ ਆਇਆ। ਇਸ ਨੇ ਕਾਨੋਸਾ ਦੇ ਪੋਪ ਨੂੰ ਲੱਭਿਆ ਅਤੇ ਤਿੰਨ ਦਿਨ ਉਡੀਕਣ ਤੋਂ ਪਿਛੋਂ ਇਸ ਨੂੰ ਮੁਆਫ਼ ਕਰ ਦਿਤਾ ਗਿਆ। ਇਥੋਂ ਤਕ ਕਿ ਇਸ ਦੇ ਪੁੱਤਰ ਵੀ ਬਾਗ਼ੀ ਹੋ ਗਏ ਭਾਵੇਂ ਕਿ ਹੈਨਰੀ ਨੇ ਕੁਝ ਸਫ਼ਲਤਾ ਵੀ ਇਸ ਵਿਚ ਪ੍ਰਾਪਤ ਕੀਤੀ। 1084 ਵਿਚ ਹੈਨਰੀ ਰੋਮ ਵਿਚ ਦਾਖ਼ਲ ਹੋਇਆ। ਇਸ ਨੇ ਗਰੈਗਰੀ ਨੂੰ ਪੋਪ ਦੇ ਅਹੁਦੇ ਤੋਂ ਲਾਹ ਦਿਤਾ ਅਤੇ ਆਪਣੀ ਪਸੰਦ ਦਾ ਇਕ ਪੋਪ ਨਿਯੁਕਤ ਕਰ ਦਿਤਾ ਜਿਸ ਨੇ ਬਾਅਦ ਵਿਚ ਇਸ ਨੂੰ ਸ਼ਹਿਨਸ਼ਾਹ ਦਾ ਤਾਜ ਪਹਿਨਾ ਦਿਤਾ। ਪਰੰਤੂ ਆਖ਼ਰਕਾਰ ਇਸ ਨੂੰ ਕੈਦੀ ਬਣਾ ਲਿਆ ਗਿਆ ਅਤੇ ਇਸ ਨੂੰ ਰਾਜ ਤਿਆਗਣ ਲਈ ਮਜਬੂਰ ਕਰ ਦਿੱਤਾ ਗਿਆ। ਇਹ ਬਚ ਕੇ ਲੀਏਜ਼ ਨੂੰ ਨਿਕਲ ਗਿਆ ਜਿਥੋਂ ਇਹ ਜਰਮਨ ਸ਼ਹਿਜ਼ਾਦਿਆਂ ਤੇ ਪੋਪ ਉਪਰ ਇਕ ਹੋਰ ਹਮਲੇ ਦੀ ਤਿਆਰੀ ਕਰ ਰਿਹਾ ਸੀ। ਉਥੇ ਹੀ 1106 ਈ. ਵਿਚ ਇਸ ਦੀ ਮੌਤ ਹੋ ਗਈ। ਇਸ ਦਾ ਉਦੇਸ਼ ਤਾਂ ਆਪਣੀ ਸਰਕਾਰ ਦਾ ਕੇਂਦਰੀਕਰਣ ਅਤੇ ਉਸ ਨੂੰ ਸ਼ਕਤੀਸ਼ਾਲੀ ਬਣਾਉਣਾ ਸੀ। ਇਸੇ ਕਾਰਨ ਇਸਦਾ ਪੋਪਵਾਦ ਨਾਲ ਅਤੇ ਆਪਣੀ ਪਰਜਾ ਨਾਲ ਝਗੜਾ ਰਿਹਾ।

ਹ. ਪੁ.—ਐਵ. ਐਨ. 6 : 353

**ਹੈਨਰੀ (ਚੌਥਾ, ਨਾਵਾਰ) :** ਨਾਵਾਰ ਦੇ ਹੈਨਰੀ (ਚੌਥੇ) ਦਾ ਜਨਮ ਪੋ ਵਿਖੇ 4 ਦਸੰਬਰ, 1553 ਨੂੰ ਐਂਟੋਨੀ ਡੀ. ਬੂਰਬਨ ਅਤੇ ਜੀਨੇ ਡੀ ਐਲਬਰਟ (ਨਾਵਾਰ ਦੀ ਰਾਣੀ) ਦੇ ਘਰ ਹੋਇਆ। ਇਸਦਾ ਪਾਲਣ ਪੋਸ਼ਣ ਪ੍ਰੋਟੈਸਟੈਂਟ ਧਰਮ ਦੇ ਅਨੁਸਾਰ ਹੋਇਆ। 1572 ਵਿਚ ਆਪਣੀ ਮਾਂ ਦੀ ਮੌਤ ਉਪਰੰਤ ਇਹ ਨਾਵਾਰ ਦਾ ਬਾਦਸ਼ਾਹ ਬਣਿਆ ਅਤੇ ਉਸੇ ਸਾਲ ਹੀ ਇਸਨੇ ਫਰਾਂਸ ਦੇ ਚਾਰਲਸ ਨੌਵੇਂ ਦੀ ਭੈਣ ਨਾਲ ਵਿਆਹ ਕਰਵਾ ਲਿਆ। ਉਦੋਂ ਹੀ ਸੇਂਟ ਬਾਰਥੋਲੋਮਿਊ ਦਾ ਕਤਲ ਹੋ ਗਿਆ ਜਿਸ ਕਾਰਨ ਇਸਨੂੰ ਅਸਥਾਈ ਤੌਰ ਤੇ ਆਪਣਾ ਧਰਮ ਛੱਡਣਾ ਪਿਆ। ਪਰ ਕੁਝ ਦੇਰ ਬਾਅਦ ਇਸਨੇ ਮੁੜ ਆਪਣਾ ਧਰਮ ਅਪਣਾ ਲਿਆ। 1589 ਵਿਚ ਹੈਨਰੀ ਤੀਜੇ ਦੀ ਮੌਤ ਪਿਛੋਂ ਇਸਨੂੰ ਫਰਾਂਸ ਦੇ ਤਖ਼ਤ ਦਾ ਮਾਲਕ ਬਣਾ ਦਿਤਾ ਗਿਆ। ਇਸ ਵੇਲੇ ਕੈਥੋਲਿਕ ਲੀਗ ਤਾਕਤ ਵਿਚ ਸੀ ਜਿਸਨੂੰ ਸਪੇਨ ਤੋਂ ਮੱਦਦ ਮਿਲਦੀ ਸੀ। 1593 ਵਿਚ ਇਸਨੇ ਮੁਚੇ ਤੌਰ ਤੇ ਆਪਣਾ ਧਰਮ ਛੱਡ ਦਿਤਾ ਅਤੇ ਬਹੁ-ਮਤ ਦੀ ਸਹਾਇਤਾ ਪ੍ਰਾਪਤ ਕੀਤੀ। ਇਸ ਨੇ ਦੇਸ਼ ਦੀ ਸ਼ਾਸਨ ਪ੍ਰਣਾਲੀ ਵਿਚ ਸੁਧਾਰ ਕੀਤਾ ਅਤੇ ਆਰਥਕ ਪ੍ਰਬੰਧ ਨੂੰ ਮੁੜ ਸੰਗਠਤ ਕੀਤਾ। ਰਾਜ ਦੀਆਂ ਤਾਕਤਾਂ ਦਾ ਕੇਂਦਰੀਕਰਨ ਕਰਕੇ ਰਜਵਾੜਿਆਂ ਦੀ ਤਾਕਤ ਘਟਾ ਦਿਤੀ। ਇਕ ਸਫ਼ਲ ਪ੍ਰਬੰਧਕ ਹੋਣ ਕਾਰਨ ਫਰਾਂਸ ਦੇ ਇਤਿਹਾਸ ਵਿਚ ਇਸਦਾ ਵਿਸ਼ੇਸ਼ ਸਥਾਨ ਹੈ। 1610 ਵਿਚ ਜਦੋਂ ਇਹ ਜਰਮਨੀ ਨਾਲ ਲੜਾਈ ਦੀ ਤਿਆਰੀ ਕਰ ਰਿਹਾ ਸੀ ਤਾਂ ਕਿਸੇ ਕੱਟੜ-ਪੰਥੀ ਨੇ ਇਸ ਨੂੰ ਕਤਲ ਕਰ ਦਿਤਾ।

ਹ. ਪੁ.—ਕ. ਯੂ. ਬਾ. 3 : 748 ; ਐਵ. ਐਨ. 6 : 418

**ਹੈਨਰੀ (ਪੰਜਵਾਂ, ਇੰਗਲੈਂਡ) :** ਹੈਨਰੀ ਪੰਜਵਾਂ, ਹੈਨਰੀ ਚੌਥੇ (ਅਰਲ ਆਫ਼ ਡਰਬੀ) ਦਾ ਵੱਡਾ ਲੜਕਾ ਸੀ, ਜਿਸ ਦਾ ਜਨਮ 16 ਸਤੰਬਰ, 1387 ਨੂੰ ਹੋਇਆ। ਆਪਣੇ ਪਿਤਾ ਦੀ ਮੌਤ ਪਿਛੋਂ 21 ਮਾਰਚ, 1413 ਨੂੰ ਹੈਨਰੀ ਪੰਜਵਾਂ ਗੱਦੀ ਤੇ ਬੈਠਿਆ। ਇਸਨੇ ਲੋਕ-ਪ੍ਰਿਯਤਾ ਹਾਸਲ ਕਰਨ ਲਈ ਅਰਲ ਆਫ਼ ਮਾਰਚ ਅਤੇ ਹੈਨਰੀ ਪਰਸੀ ਨੂੰ ਉਨ੍ਹਾਂ ਦੇ ਅਹੁਦਿਆਂ ਤੇ ਬਹਾਲ ਕਰ ਦਿੱਤਾ ਅਤੇ ਜਾਇਦਾਦਾਂ ਵਾਪਸ ਕਰ ਦਿੱਤੀਆਂ।

ਹੈਨਰੀ ਪੰਜਵਾਂ ਧਾਰਮਕ ਵਿਚਾਰਾਂ ਦਾ ਹੋਣ ਕਰਕੇ ਚਰਚ ਨਾਲ ਘੇਰੇ ਸਬੰਧਤ ਸੀ। ਇਸ ਨੇ ਸਰ ਜਾਨ ਓਲਡ ਕਾਸਲ ਨੂੰ ਈਸਾਈ ਧਰਮ ਵਿਰੁੱਧ ਕਾਰਵਾਈ ਕਰਨ ਤੇ ਜ਼ਿੰਦਾ ਅੱਗ ਵਿਚ ਜਲਾ ਦੇਣ ਦਾ ਹੁਕਮ ਦਿਤਾ। ਅਜਿਹਾ ਕਰਨ ਤੇ ਲੋਲਾਰਡਜ਼ ਬਾਗ਼ੀ ਹੋ ਉਠੇ ਅਤੇ ਸਾਜ਼ਸ਼ ਕਰਨ ਲੱਗੇ, ਪਰ ਪਤਾ ਲਗ ਜਾਣ ਤੇ ਸਾਰੇ ਬਾਗ਼ੀਆਂ ਨੂੰ ਫ਼ਾਂਸੀ ਦੀ ਸਜ਼ਾ ਦਿਤੀ ਗਈ ਜਾਂ ਜਲਾ ਦਿਤਾ ਗਿਆ।

ਹੈਨਰੀ ਪੰਜਵੇਂ ਨੇ ਫਰਾਂਸ ਉੱਤੇ ਕਬਜ਼ਾ ਕਰਨ ਲਈ ਫਰਾਂਸ ਦੇ ਬਾਦਸ਼ਾਹ ਅੱਗੇ ਕਈ ਸ਼ਰਤਾਂ ਰੱਖੀਆਂ ਜਿਵੇਂ-ਕੈਥਰਾਈਨ ਨਾਲ ਸ਼ਾਦੀ ਅਤੇ ਕਈ ਇਲਾਕਿਆਂ ਦੀ ਮੰਗ ਆਦਿ ; ਪਰ ਇਹ ਮੰਗਾਂ ਠੁਕਰਾ ਦਿੱਤੀਆ ਗਈਆਂ ਅਤੇ ਐਜਿਨ ਕੋਰਟ ਵਿਖੇ ਦੋਹਾਂ ਧਿਰਾਂ ਵਿਚ ਲੜਾਈ ਹੋਈ। ਫ਼ਰਾਂਸੀਸੀ ਫ਼ੌਜਾਂ ਅੱਗੇ ਹੀ ਅੱਗੇ ਵਧਦੀਆਂ ਗਈਆਂ ਅਤੇ ਨਾਰ-ਮੰਡੀ ਦੀ ਰਾਜਧਾਨੀ ਰੂਆਨ ਨੂੰ ਜਲਾ ਦੇਣ ਦਾ ਨਿਸ਼ਚਾ ਕੀਤਾ ਗਿਆ ਪਰ ਆਰਾਸ ਦੇ ਸਥਾਨ ਤੇ 1420 ਈ. ਵਿਚ ਦੋਹਾਂ ਧਿਰਾਂ ਵਿਚ ਸੁਲਾਹ ਹੋ ਗਈ ਅਤੇ ਹੈਨਰੀ ਦੀਆਂ ਸਾਰੀਆਂ ਮੰਗਾਂ ਮੰਨ ਲਈਆਂ ਗਈਆਂ। ਹੈਨਰੀ ਦੀ ਸਿਹਤ ਦਿਨੋਂ ਦਿਨ ਖ਼ਰਾਬ ਹੁੰਦੀ ਗਈ ਅਤੇ ਆਖ਼ਰ 3 ਅਗ-ਸਤ, 1422 ਨੂੰ ਇਸ ਦੀ ਮੌਤ ਹੋ ਗਈ। ਇਸ ਤੋਂ ਬਾਅਦ ਇਸ ਦਾ ਪੁੱਤਰ ਹੈਨਰੀ ਛੇਵਾਂ ਇੰਗਲੈਂਡ ਦੀ ਰਾਜ ਗੱਦੀ ਤੇ ਬੈਠਿਆ।

ਹ. ਪੁ.—ਐਨ. ਬ੍ਰਿ. 11 : 436

**ਹੈਨਰੀ (ਪੰਜਵਾਂ, ਜਰਮਨ) :** ਇਸ ਹੋਲੀ ਰੋਮਨ ਸ਼ਹਿਨਸ਼ਾਹ, ਹੈਨਰੀ ਚੌਥੇ ਦੇ ਦੂਸਰੇ ਪੁੱਤਰ ਦਾ ਜਨਮ 8 ਨਵੰਬਰ, 1081 ਨੂੰ ਹੋਇਆ। ਇਸ ਦੇ ਵੱਡੇ ਭਰਾ ਨੂੰ ਆਪਣੇ ਬਾਪ ਵਿਰੁਧ ਬਗ਼ਾਵਤ ਕਰਨ ਦੇ ਦੋਸ਼ ਵਿਚ ਵਰਾਸਤ ਦੇ ਹੱਕ ਤੋਂ ਵੰਚਿਤ ਕਰ ਦਿਤਾ ਗਿਆ ਸੀ। ਇਹ 1106 ਵਿਚ ਆਪਣੇ ਬਾਪ ਦੀ ਗੱਦੀ ਦਾ ਵਾਰਸ ਬਣਿਆ ਅਤੇ 1111 ਵਿਚ ਇਸ ਦੀ ਤਾਜਪੋਸ਼ੀ ਹੋਈ। ਪਦ ਸਥਾਪਨਾ ਦਾ ਪ੍ਰਸ਼ਨ ਤਲਖ਼ੀ ਵਾਲੇ ਮਾਹੌਲ ਵਿਚ ਚਲਦਾ ਰਿਹਾ ਪਰ ਅੰਤ ਵਿਚ ਇਸ ਨੇ 1122 ਵਿਚ ਵੋਰਮਜ਼ ਵਿਖੇ ਇਕ ਸਮਝੌਤੇ ਰਾਹੀਂ ਸਾਰੇ ਪ੍ਰਸ਼ਨ ਦਾ ਨਿਪਟਾਰਾ ਕਰਵਾ ਦਿਤਾ। ਇਸ ਨਾਲ ਪੋਪਵਾਦ ਕੋਲ ਚੋਣ ਅਤੇ ਚੜ੍ਹਾਵੇ ਦੇ ਹੱਕ ਰਹਿ ਗਏ ਪਰੰਤੂ ਚਰਚ ਦੀ ਜ਼ਮੀਨ ਉਪਰ ਸ਼ਹਿਨਸ਼ਾਹ ਜਾਂ ਉਸ ਦੇ ਪ੍ਰਤੀਨਿਧ ਦਾ ਅਧਿਕਾਰ ਸੀ। ਇਹ ਫਰੈਂਕੋਨੀਅਨ ਖ਼ਾਨ-ਦਾਨ ਦਾ ਅੰਤਮ ਸ਼ਹਿਨਸ਼ਾਹ ਸੀ। ਇਸ ਨੇ ਇੰਗਲੈਂਡ ਦੇ ਹੈਨਰੀ ਪਹਿਲੇ ਦੀ ਧੀ ਮੈਟਿਲਡਾ ਨਾਲ ਵਿਆਹ ਕਰਵਾਇਆ, ਪਰ ਇਨ੍ਹਾਂ ਦੇ ਘਰ ਕੋਈ ਬੱਚਾ ਨਹੀਂ ਹੋਇਆ। 23 ਮਈ, 1125 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਵ. ਐਨ. 6 : 354

**ਹੈਨਰੀ (ਛੇਵਾਂ, ਇੰਗਲੈਂਡ) :** ਹੈਨਰੀ ਛੇਵੇਂ ਦਾ ਜਨਮ 6 ਦਸੰਬਰ, 1421 ਨੂੰ ਇੰਗਲੈਂਡ ਦੇ ਵਿੰਡਸਰ ਸ਼ਹਿਰ ਵਿਖੇ ਹੋਇਆ ਅਤੇ ਇਹ 1 ਸਤੰਬਰ, 1422 ਈ. ਨੂੰ ਇੰਗਲੈਂਡ ਦਾ ਬਾਦਸ਼ਾਹ ਬਣਿਆ। ਇਹ ਕੋਈ ਯੋਗ ਬਾਦਸ਼ਾਹ ਸਾਬਤ ਨਾ ਹੋਇਆ। ਕੁਝ ਸਮੇਂ ਬਾਅਦ ਇਸਦੇ ਪਾਗਲ ਹੋ ਜਾਣ ਤੇ ਸ਼ਕਤੀਸ਼ਾਲੀ ਬੈਰਨਾਂ ਨੇ ਗੜਬੜ ਫੈਲਾਉਣੀ ਸ਼ੁਰੂ ਕਰ ਦਿਤੀ। ਹੌਲੀ ਹੌਲੀ ਫਰਾਂਸ ਵਿਚੋਂ ਵੀ ਅੰਗਰੇਜ਼ੀ ਸੈਨਾ ਨੂੰ ਕੱਢ ਦਿਤਾ ਗਿਆ। ਹੈਨਰੀ ਦੀ ਸਿਹਤ ਠੀਕ ਹੋ ਜਾਣ ਤੇ ਇਸ ਨੇ ਯਾਰਕ ਨੂੰ ਰਖਿਅਕ ਦੇ ਪੱਦ ਤੋਂ ਹਟਾ ਦਿਤਾ ਜਿਸਨੇ ਸ਼ਸਤਰਬੱਧ ਵਿਦਰੋਹ ਕਰਕੇ ਦੇਸ਼ ਵਿਚ ਗੜਬੜੀ ਮਚਾ ਦਿਤੀ। ਸ਼ਕਤੀਸ਼ਾਲੀ ਬੈਰਨਾਂ ਨੇ ਮੌਕੇ ਦਾ ਲਾਭ ਉਠਾਇਆ ਅਤੇ ਵਿਰੋਧੀ ਧਿਰਾਂ ਵਿਚਕਾਰ ਯੁੱਧ ਛਿੜ ਪਿਆ। ਸਭ ਤੋਂ ਪਹਿਲੀ ਲੜਾਈ 1455 ਵਿਚ ਸੇਂਟ ਐਲਬਾਨਜ਼ ਵਿਖੇ ਹੋਈ, ਜਿਥੇ ਰਿਚਰਡ ਆਫ਼ ਯਾਰਕ ਨੇ ਹੈਨਰੀ ਛੇਵੇਂ ਨੂੰ ਹਰਾ ਕੇ ਕੈਦ ਕਰ ਲਿਆ ਅਤੇ ਸ਼ਰਤ ਰੱਖੀ ਕਿ ਰਾਜ ਗੱਦੀ ਦਾ ਉਤਰਾਧਿਕਾਰੀ ਯਾਰਕ ਵੰਸ਼ ਹੋਵੇਗਾ, ਪਰ ਰਾਣੀ ਨਾ ਮੰਨੀ ਅਤੇ 1460 ਵਿਚ ਵੇਕਫੀਲਡ ਵਿਖੇ ਹੋਈ ਲੜਾਈ ਵਿਚ ਯਾਰਕ ਮਾਰਿਆ ਗਿਆ।

ਯਾਰਕ ਦੀ ਮੌਤ ਪਿੱਛੋਂ ਉਸਦੇ ਪੁੱਤਰ ਐਡਵਰਡ ਨੇ ਇਹ ਜੰਗ ਜਾਰੀ ਰਖੀ ਅਤੇ ਲਗਭਗ ਦੋ ਵਾਰ ਹੈਨਰੀ ਨੂੰ ਹਰਾਇਆ ਅਤੇ ਟਾਵਰ ਵਿਚ ਕੈਦ ਕਰ ਦਿਤਾ। ਐਡਵਰਡ ਚੌਥੇ ਨੇ ਰਾਜ ਗੱਦੀ ਤੇ ਬੈਠਦੇ ਸਾਰ ਹੀ ਅਰਲ ਆਫ਼ ਵਾਰਵਿਕ ਨੂੰ ਪ੍ਰਧਾਨ ਸਹਾਇਕ ਬਣਾਇਆ ਜੋ ਕਿੰਗ ਮੇਕਰ ਦੇ ਨਾਂ ਨਾਲ ਪ੍ਰਸਿੱਧ ਹੈ। ਕੁਝ ਚਿਰ ਪਿਛੋਂ ਦੋਹਾਂ ਵਿਚ ਮਤਭੇਦ ਹੋ ਜਾਣ ਤੇ ਵਾਰਵਿਕ ਹੈਨਰੀ ਨਾਲ ਰਲ ਗਿਆ ਅਤੇ ਐਡਵਰਡ ਗੱਦੀ ਛਡ ਕੇ ਭੱਜ ਗਿਆ ਅਤੇ ਹੈਨਰੀ ਨੂੰ ਫਿਰ ਤਖ਼ਤ ਤੇ ਬਿਠਾਇਆ ਗਿਆ। ਪਰ ਥੋੜ੍ਹੀ ਦੇਰ ਪਿਛੋਂ ਹੀ ਐਡਵਰਡ ਨੇ ਫ਼ੌਜ ਸਮੇਤ ਹੈਨਰੀ ਤੇ ਹਮਲਾ ਕਰ ਦਿਤਾ ਅਤੇ ਇਸ ਲੜਾਈ ਪਿਛੋਂ ਹੈਨਰੀ ਨੂੰ ਰਾਜ ਕੁਮਾਰ ਸਮੇਤ ਕਤਲ ਕਰ ਦਿਤਾ ਗਿਆ।

ਹ. ਪੁ.—ਐਨ. ਬ੍ਰਿ. 11 : 437 ; ਐਵ. ਐਨ. 6 : 351

**ਹੈਨਰੀ (ਛੇਵਾਂ, ਜਰਮਨ) :** ਜਰਮਨੀ ਦੇ ਇਸ ਬਾਦਸ਼ਾਹ ਦਾ ਜਨਮ ਸੰਨ 1165 ਵਿਚ ਫ੍ਰੈਡਰਿਕ (ਪਹਿਲਾ) ਬਾਰਬਾਰੋਸਾ ਦੇ ਘਰ ਹੋਇਆ। ਇਸ ਨੂੰ 1169 ਵਿਚ ਛੋਟੀ ਉਮਰੇ ਹੀ ਜਰਮਨੀ ਦਾ ਰਾਜਾ ਬਣਾ ਦਿਤਾ ਗਿਆ ਸੀ ਅਤੇ 1190 ਵਿਚ ਜਦੋਂ ਇਸ ਦਾ ਬਾਪ ਧਰਮ ਯੁੱਧ ਦੀ ਅਗਵਾਈ ਕਰਦਾ ਮਾਰਿਆ ਗਿਆ ਤਾਂ ਇਸ ਨੇ ਉਸ ਦੀ ਥਾਂ ਲੈ ਲਈ। ਇਸ ਨੇ ਸਿਸਲੀ ਦੀ ਸ਼ਹਿਜ਼ਾਦੀ ਨਾਲ ਵਿਆਹ ਕੀਤਾ। ਇਸ ਦੇ ਰਾਜ ਦਾ ਸਮਾਂ ਇਟਲੀ ਦੇ ਯੁੱਧਾਂ ਵਿਚ ਰੁਝਿਆਂ ਹੀ ਲੰਘ

ਗਿਆ । 28 ਸਤੰਬਰ, 1197 ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਐਵ. ਐਨ. 6 : 354

**ਹੈਨਰੀ (ਸੱਤਵਾਂ, ਇੰਗਲੈਂਡ) :** ਐਡਮੰਡ ਟਿਊਡਰ, ਅਰਲ ਆਫ਼ ਰਿਚਮੰਡ ਦੇ ਪੁੱਤਰ ਹੈਨਰੀ ਸੱਤਵੇਂ ਦਾ ਜਨਮ 28 ਜਨਵਰੀ, 1457 ਨੂੰ ਪੈਮਬਰੋਕ ਕਾਸਲ ਵਿਖੇ ਹੋਇਆ । 11 ਸਾਲ ਦੀ ਉਮਰ ਤਕ ਇਹ ਵੇਲਜ਼ ਵਿਖੇ ਆਪਣੇ ਚਾਚੇ ਜਸਪਰ ਟਿਊਡਰ ਦੀ ਨਿਗਰਾਨੀ ਹੇਠ ਰਿਹਾ । ਸੰਨ 1455 ਤੋਂ 1485 ਈ. ਤਕ ਇੰਗਲੈਂਡ ਦੇ ਦੋ ਰਾਜਵੰਸ਼-ਲੰਕਾਸਟਰ ਅਤੇ ਯਾਰਕ, ਰਾਜ ਗੱਦੀ ਲਈ ਪਰਸਪਰ ਯੁੱਧ ਕਰਦੇ ਰਹੇ । ਅਜਿਹੇ ਅਵਸਰ ਤੇ ਬੈਰਨ ਜੋ ਪਰਜਾ ਦੇ ਰਖਿਅਕ ਸਨ, ਲੁਟੇਰੇ ਬਣੇ ਬੈਠੇ ਸਨ । 1485 ਈ. ਵਿਚ ਹੈਨਰੀ ਟਿਊਡਰ ਹੈਨਰੀ ਸੱਤਵੇਂ ਦੇ ਨਾਂ ਨਾਲ ਰਾਜਾ ਬਣ ਗਿਆ ਅਤੇ ਟਿਊਡਰ ਵੰਸ਼ ਦੇ ਰਾਜ ਦੀ ਸਥਾਪਨਾ ਹੋਈ । ਦੂਸਰੇ ਪਾਸੇ ਐਡਵਰਡ ਚੌਥੇ ਦੀ ਪੁੱਤਰੀ ਇਲਿਜ਼ਬਥ ਰਾਜ ਗੱਦੀ ਦੀ ਅਧਿਕਾਰੀ ਸੀ ਪਰ ਹੈਨਰੀ ਨੇ ਉਸ ਨਾਲ ਵਿਆਹ ਕਰਕੇ ਇਸ ਅਧਿਕਾਰ ਨੂੰ ਖਤਮ ਕਰ ਦਿਤਾ । ਇਸ ਨੇ ਐਡਵਰਡ ਦੇ ਭਤੀਜੇ (ਉੱਤਰਾਧਿਕਾਰੀ) ਵਾਰਵਿਕ ਨੂੰ ਟਾਵਰ ਵਿਚ ਬੰਦ ਕਰ ਦਿਤਾ ।

ਸੰਸਦ ਨੇ ਹੈਨਰੀ ਨੂੰ ਰਾਜਾ ਸਵੀਕਾਰ ਕੀਤਾ ਅਤੇ ਭਵਿਖ ਲਈ ਵੀ ਟਿਊਡਰ ਵੰਸ਼ ਨੂੰ ਰਾਜ ਗੱਦੀ ਦਾ ਹੱਕਦਾਰ ਪ੍ਰਵਾਨ ਕੀਤਾ । ਹੈਨਰੀ ਨੇ ਆਪਣੇ ਰਾਜ ਵਿਚ ਸ਼ਾਂਤੀ ਸਥਾਪਤ ਕਰਨ ਲਈ ਰਾਜ ਚਿੰਨ੍ਹ, ਵਿਚ ਯਾਰਕ ਅਤੇ ਲੰਕਾਸਟਰ ਦੋਨਾਂ ਵੰਸ਼ਾਂ ਦੇ ਚਿੰਨ੍ਹਾਂ ਅਰਥਾਤ ਲਾਲ ਅਤੇ ਸਫ਼ੈਦ ਗੁਲਾਬ ਮਿਲਾ ਦਿੱਤਾ । ਇਸਦੇ ਬਾਵਜੂਦ ਹੈਨਰੀ ਦੇ ਖਿਲਾਫ਼ ਸਾਜ਼ਸ਼ਾਂ ਕੀਤੀਆ ਗਈਆਂ ਅਤੇ ਤਖ਼ਤ ਦੇ ਝੂਠੇ ਦਾਅਵੇਦਾਰ ਖੜ੍ਹੇ ਕੀਤੇ ਗਏ ਅਤੇ ਅਰਲ ਆਫ਼ ਵਾਰਵਿਕ (ਬਣਾਵਟੀ) ਨੂੰ ਡਬਲਿਨ ਦਾ ਰਾਜਾ ਘੋਸ਼ਤ ਕਰ ਦਿਤਾ ਗਿਆ । ਪਰ ਹੈਨਰੀ ਨੇ ਇਸ ਬਗ਼ਾਵਤ ਨੂੰ ਛੇਤੀ ਹੀ ਦਬਾਅ ਦਿਤਾ ਅਤੇ ਸ਼ਾਹੀ ਰਾਜ-ਪ੍ਰਬੰਧਵਿਚ ਨਿਆਂ, ਯੋਗਤਾ ਅਤੇ ਉਚਿਤਤਾ ਕਾਇਮ ਕਰਨ ਲਈ ਸੰਭਵ ਜਤਨ ਕੀਤੇ । ਇਸ ਨੇ ਯੋਗ ਵਿਅਕਤੀਆਂ ਨੂੰ ਆਪਣੇ ਸਲਾਹਕਾਰ ਚੁਣਿਆ । ਬੈਰਨਾਂ ਲਈ ਵਿਸ਼ੇਸ਼ ਨਿਯਮ ਬਣਾਏ ਤਾਂ ਕਿ ਉਨ੍ਹਾਂ ਦੀ ਤਾਕਤ ਨੂੰ ਸੀਮਤ ਰਖਿਆ ਜਾਏ । ਅਦਾਲਤਾਂ ਵਿਚ ਵੀ ਉਨ੍ਹਾਂ ਦੇ ਹੱਕ ਸੀਮਤ ਕਰ ਦਿੱਤੇ ਅਤੇ ਜਿਹੜਾ ਵੀ ਬਗ਼ਾਵਤ ਕਰਦਾ ਉਸਨੂੰ ਤੋਪ ਨਾਲ ਉਡਾ ਦਿੱਤਾ ਜਾਂਦਾ ।

ਇਸਨੇ ਆਪਣੀ ਤਾਕਤ ਨੂੰ ਵਧਾਉਣ ਲਈ ਕਈ ਕਦਮ ਚੁੱਕੇ । ਫਰਾਂਸ, ਹਾਲੈਂਡ ਆਦਿ ਦੂਸਰੇ ਰਾਜਾਂ ਨਾਲ ਸਬੰਧ ਸਥਾਪਤ ਕੀਤੇ । ਬਾਗ਼ੀਆਂ ਦੀ ਜਾਇਦਾਦ ਜ਼ਬਤ ਕਰਕੇ ਧਨ ਵਿਚ ਵਾਧਾ ਕੀਤਾ । 1492 ਈ. ਵਿਚ ਫਰਾਂਸ ਨਾਲ ਯੁੱਧ ਕਰਨ ਲਈ ਇਸਨੇ ਪਰਜਾ ਤੋਂ ਭੇਟਾ ਦੇ ਰੂਪ ਵਿਚ ਕਾਫ਼ੀ ਧਨ ਵਸੂਲ ਕੀਤਾ ਅਤੇ ਫਰਾਂਸ ਦੇ ਰਾਜੇ, ਚਾਰਲਸ ਅੱਠਵੇਂ ਤੋਂ ਭਾਰੀ ਰਕਮ ਵਸੂਲ ਕਰਕੇ ਬਿਨਾ ਯੁੱਧ ਕੀਤੇ ਆਪਣੇ ਦੇਸ਼ ਨੂੰ ਪਰਤ ਆਇਆ । ਇਸ ਨੇ ਆਇਰਲੈਂਡ ਨੂੰ ਅੰਗਰੇਜ਼ੀ ਸਰਕਾਰ ਦੀ ਅਧੀਨਗੀ ਪਰਵਾਨ ਕਰਨ ਲਈ ਮਜਬੂਰ ਕਰ ਦਿਤਾ । ਵਪਾਰ ਨੀਤੀ ਵਿਚ ਵਾਧਾ ਕਰਨ ਲਈ ਇਸਨੇ ਜਹਾਜ਼ ਬਣਾਉਣ ਤੇ ਕਾਫ਼ੀ ਧਨ ਖਰਚ ਕੀਤਾ । ਇਸ ਦੇ ਰਾਜਕਾਲ ਦੇ ਦੌਰਾਨ ਪ੍ਰਸਿੱਧ ਸਮੁੰਦਰੀ ਯਾਤਰਾਵਾਂ ਹੋਈਆਂ ਕੁਤਬਨੁਮਾ ਦੀ ਕਾਢ ਹੋਈ ਜਿਸ ਕਾਰਨ ਮਲਾਹ-ਵਿਦਿਆ ਉੱਨਤ ਹੋਈ । ਜਲ ਮਾਰਗਾਂ ਦੀ ਤਲਾਸ਼ ਹੋਣ ਲੱਗੀ । ਕੋਲੰਬਸ ਅਤੇ ਵਾਸਕੋਡੀ ਗਾਮਾ ਨੇ ਉਪ ਨਿਵੇਸ਼ ਅਤੇ ਵਪਾਰ ਦੇ ਨਵੇਂ ਮਾਰਗ ਖੋਲ੍ਹੇ ।

ਆਪਣੀਆਂ ਅਜਿਹੀਆਂ ਦੇਸੀ ਤੇ ਵਿਦੇਸ਼ੀ ਨੀਤੀਆਂ ਕਾਰਨ ਹੈਨਰੀ ਇਕ ਸਮਝਦਾਰ ਅਤੇ ਯੋਗ ਰਾਜਾ ਮੰਨਿਆ ਗਿਆ । 1509 ਈ. ਵਿਚ ਹੈਨਰੀ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11 : 437

**ਹੈਨਰੀ (ਸੱਤਵਾਂ, ਜਰਮਨ) :** ਜਰਮਨੀ ਦੇ ਇਸ ਬਾਦਸ਼ਾਹ ਦਾ ਜਨਮ ਲਗਭਗ 1269 ਤੋਂ 1274 ਵਿਚ ਕਿਸੇ ਸਮੇਂ ਹੋਇਆ । ਇਹ ਜਰਮਨ ਦਾ ਬਾਦਸ਼ਾਹ, ਹੈਨਰੀ ਦੂਜੇ ਦਾ ਪੁੱਤਰ ਅਤੇ ਲੁਕਸਮਬੁਰਕ ਦਾ ਸ਼ਹਿਜ਼ਾਦਾ ਸੀ । ਇਹ 1308 ਵਿਚ ਚੁਣਿਆ ਗਿਆ ਅਤੇ 1312 ਵਿਚ ਇਸ ਦੀ ਤਾਜਪੋਸ਼ੀ ਰੋਮ ਵਿਚ ਹੋਈ । ਇਸ ਦੀ ਕੋਈ ਵਿਸ਼ੇਸ਼ ਵਿਰੋਧਤਾ ਨਹੀਂ ਸੀ ਅਤੇ ਇਸ ਨੂੰ ਕੋਈ ਪ੍ਰਸਿੱਧਤਾ ਵੀ ਨਹੀਂ ਸੀ ਦਿਤੀ ਜਾਂਦੀ । ਇਸ ਨੇ ਬੋਹੀਮੀਆ ਦੀ ਜਾਇਦਾਦ ਨਾਲ ਆਪਣੇ ਪਰਿਵਾਰ ਨੂੰ ਅਮੀਰ ਬਣਾਇਆ ਅਤੇ ਤਖ਼ਤ ਦੀ ਸ਼ਾਨ ਨੂੰ ਮੁੜ ਬਹਾਲ ਕਰਨ ਦੀ ਨਾਕਾਮ ਕੋਸ਼ਿਸ਼ ਵੀ ਕੀਤੀ । 24 ਅਗਸਤ, 1313 ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਐਵ. ਐਨ. 6 : 419

**ਹੈਨਰੀ (ਅੱਠਵਾਂ, ਇੰਗਲੈਂਡ) :** ਹੈਨਰੀ ਸੱਤਵੇਂ ਦੇ ਪੁੱਤਰ ਹੈਨਰੀ ਅੱਠਵੇਂ ਦਾ ਜਨਮ 28 ਜੂਨ, 1491 ਨੂੰ ਗਰੀਨਵਿਚ ਵਿਖੇ ਹੋਇਆ । ਇਹ 1509 ਵਿਚ ਗੱਦੀ ਤੇ ਬੈਠਿਆ । ਇਹ ਖੇਡਾ ਅਤੇ ਸ਼ਿਕਾਰ ਦਾ ਸ਼ੌਕੀਨ ਅਤੇ ਪੜ੍ਹਿਆ ਲਿਖਿਆ ਵਿਅਕਤੀ ਸੀ । ਇਸਨੂੰ ਫਰਾਂਸੀਸੀ ਅਤੇ ਲਾਤੀਨੀ ਭਾਸ਼ਾਵਾਂ ਦਾ ਵੀ ਗਿਆਨ ਸੀ ।

ਇਸਦੇ ਤਖ਼ਤ ਤੇ ਬੈਠਣ ਸਮੇਂ ਫਰਾਂਸ ਅਤੇ ਸਪੇਨ ਵਿਚ ਜੰਗ ਜਾਰੀ ਸੀ । ਹੈਨਰੀ ਵੀ ਇਸ ਜੰਗ ਵਿਚ ਸ਼ਾਮਲ ਹੋ ਗਿਆ ਤਾਂ ਕਿ ਆਪਣੇ ਇਲਾਕੇ ਵਾਪਸ ਲੈ ਸਕੇ । ਇਸਨੇ ਫਰਾਂਸੀਸੀਆਂ ਨੂੰ 1513 ਈ. ਵਿਚ ਹਾਰ ਦਿਤੀ । ਫਰਾਂਸ ਅਤੇ ਸਪੇਨ ਦੇ ਨਵੇਂ ਬਣੇ ਰਾਜਿਆਂ ਨੇ ਹੈਨਰੀ ਨੂੰ ਆਪਣੇ ਨਾਲ ਮਿਲਾਉਣਾ ਚਾਹਿਆ । ਇਸਦੇ ਵਜ਼ੀਰ ਵੂਲਜ਼ੀ ਨੇ ਸਲਾਹ ਦਿਤੀ ਕਿ ਮੌਕਾ ਪਾਕੇ ਕਦੀ ਇਕ ਦੇਸ਼ ਦੀ ਅਤੇ ਕਦੀ ਦੂਜੇ ਦੇਸ਼ ਦੀ ਸਹਾਇਤਾ ਕਰੋ । ਇਸਨੇ ਸੰਤੁਲਨ ਨੀਤੀ ਦੀ ਨੀਂਹ ਰੱਖੀ ।

ਫਰਾਂਸ ਦੇ ਬਾਦਸ਼ਾਹ ਦੀ ਹੈਨਰੀ ਨਾਲ ਸ਼ਾਹੀ ਠਾਠ ਨਾਲ ਕੈਲਿਸ ਵਿਖੇ ਮੁਲਾਕਾਤ ਹੋਈ । ਯੂਰਪ ਦੀਆਂ ਲੜਾਈਆਂ ਵਿਚ ਇੰਗਲੈਂਡ ਦੇ ਬੇਹਦ ਧਨ ਖਰਚ ਹੋ ਜਾਣ ਤੇ ਜਨਤਾ ਪਾਸੋਂ ਜ਼ਬਰਦਸਤੀ ਧਨ ਵਸੂਲ ਕੀਤਾ ਗਿਆ ਪਰ ਇਸਦਾ ਸਾਰਾ ਇਲਜ਼ਾਮ ਵੂਲਜ਼ੀ ਤੇ ਆਇਆ ।

ਇਸਨੇ ਮਲਕਾ ਕੈਥਰਾਈਨ ਤੋਂ ਤਲਾਕ ਲੈਣ ਲਈ ਰੋਮ ਦੇ ਪੋਪ ਤੋਂ ਆਗਿਆ ਮੰਗੀ ਪਰ ਇਸਨੂੰ ਨਿਰਾਸ਼ਾ ਦਾ ਮੂੰਹ ਵੇਖਣਾ ਪਿਆ ਅਤੇ ਗੁੱਸਾ ਵੂਲਜ਼ੀ ਤੇ ਉਤਾਰਿਆ ਅਰਥਾਤ ਉਸਨੂੰ ਸਾਰੇ ਅਹੁਦਿਆਂ ਤੋਂ ਹਟਾ ਦਿਤਾ ਗਿਆ ਅਤੇ ਉਹ 1530 ਨੂੰ ਬੀਮਾਰ ਹੋ ਕੇ ਮਰ ਗਿਆ ।

ਹੈਨਰੀ ਨੇ ਮਜ਼ਹਬੀ ਅਦਾਲਤਾਂ ਤੋੜ ਦਿਤੀਆਂ ਅਤੇ ਅਜਿਹੇ ਕਾਨੂੰਨ ਪਾਸ ਕਰਵਾਏ ਜਿਸ ਨਾਲ ਬਾਦਸ਼ਾਹ ਅਤੇ ਮਲਕਾ ਖ਼ੁਦ ਚਰਚ ਦੇ ਮੁਖੀ ਬਣ ਗਏ । ਹੈਨਰੀ ਨੂੰ ਕੈਂਟਰਬਰੀ ਦੇ ਵੱਡੇ ਪਾਦਰੀ ਤੋਂ ਤਲਾਕ ਦੀ ਆਗਿਆ ਮਿਲ ਗਈ । ਇਸਨੇ ਮੱਠਾਂ ਨੂੰ ਖ਼ਤਮ ਕਰ ਦਿਤਾ ਅਤੇ ਸਾਰੀਆਂ ਜਾਇਦਾਦਾਂ ਜ਼ਬਤ ਕਰ ਲਈਆਂ, ਜਿਸਦੀ ਆਮਦਨ ਨਾਲ ਸਕੂਲ ਅਤੇ ਹਸਪਤਾਲ ਬਣਵਾਏ ।

ਹੈਨਰੀ ਨੇ ਸਮੁੰਦਰੀ ਫ਼ੌਜ ਦੀ ਨੀਂਹ ਰੱਖੀ ਅਤੇ 73 ਜਹਾਜ਼ ਤਿਆਰ ਕਰਵਾਏ । ਯੂਨਾਨੀ ਭਾਸ਼ਾ ਸਿਖਾਉਣ ਲਈ ਸਕੂਲ ਖੋਲ੍ਹੇ-ਲਾਇਬ੍ਰੇਰੀਆਂ ਖੋਲ੍ਹੀਆ ਅਤੇ ਵਿਦਿਆ ਦਾ ਪ੍ਰਚਾਰ ਕੀਤਾ । ਹੈਨਰੀ ਦੂਜੇ ਤੋਂ ਬਾਅਦ ਹੁਣ ਤਕ ਹੋਏ ਸਾਰੇ ਬਾਦਸ਼ਾਹ 'ਆਇਰਲੈਂਡ ਦੇ ਵਾਰਡ ਅਖਵਾਏ । ਪਰ ਹੈਨਰੀ ਅਠਵੇਂ ਨੇ ਇਸ ਕਾਨੂੰਨ ਰਾਹੀਂ ਆਇਰਲੈਂਡ ਦੇ ਰਾਜਾ ਦੀ ਉਪਾਧੀ ਪ੍ਰਾਪਤ ਕੀਤੀ । 1547 ਈ. ਵਿਚ ਹੈਨਰੀ ਦੀ ਮੌਤ ਹੋ ਗਈ ਅਤੇ ਇਸਦਾ ਪੁੱਤਰ ਐਡਵਰਡ ਗੱਦੀ ਤੇ ਬੈਠਿਆ ।

ਹ. ਪੁ.—ਐਨ. ਬ੍ਰਿ. 11 : 438 : 439

**ਹੈਨਰੀ, ਓ :** ਇਸ ਉੱਘੇ ਅਮਰੀਕਨ ਲਿਖਾਰੀ, ਜਿਸਦਾ ਅਸਲੀ ਨਾਂ ਵਿਲੀਅਮ ਸਿਡਨੀ ਪੋਰਟਰ ਸੀ, ਦਾ ਜਨਮ 11 ਸਤੰਬਰ, 1862 ਨੂੰ ਉੱਤਰੀ ਕੈਰੋਲੀਨਾ ਵਿਚ ਗਰੀਨਸਬਰੋ ਵਿਖੇ ਹੋਇਆ ਸੀ । 1887 ਵਿਚ ਇਸਨੇ ਰੋਜ਼ਾਨਾ ਰਸਾਲਿਆਂ ਵਿਚ ਹਾਸ ਰਸ ਦੇ ਟੋਟਕੇ ਛਪਵਾਉਣੇ

ਸ਼ੁਰੂ ਕਰ ਦਿਤੇ ਅਤੇ 1894 ਵਿਚ ਇਹ ਹਾਸ ਰਸ ਹਫ਼ਤਾਵਰ 'ਦਾ ਰੋਲਿੰਗ ਸਟੋਨ' ਦਾ ਮਾਲਕ ਅਤੇ ਐਡੀਟਰ ਬਣ ਗਿਆ। ਇਸ ਯਤਨ ਵਿਚ ਇਹ ਅਸਫਲ ਰਿਹਾ। 1895 ਵਿਚ ਇਸਨੇ 'ਹਾਊਸਟਨ ਪੋਸਟ' ਦੇ ਸਟਾਫ਼ ਵਿਚ ਕੰਮ ਕੀਤਾ ਪਰ ਅਗਲੇ ਹੀ ਸਾਲ ਇਸਨੂੰ ਬੈਂਕ ਤੋਂ ਗਬਨ ਕਰਨ ਦੇ ਮੁਕੱਦਮੇ ਵਿਚ ਪੰਜ ਸਾਲ ਦੀ ਕੈਦ ਹੋ ਗਈ। ਇਸਨੇ ਪਹਿਲਾ ਅਤੇ ਪ੍ਰਸਿਧ ਕਹਾਣੀ ਸੰਗ੍ਰਹਿ ਜੇਲ੍ਹ ਵਿਚ ਹੀ ਲਿਖਿਆ। ਜੇਲ੍ਹ ਤੋਂ ਛੁਟ ਜਾਣ ਉਪਰੰਤ ਇਸਨੂੰ ਬੜੀ ਪ੍ਰਸਿਧੀ ਪ੍ਰਾਪਤ ਹੋਈ, ਇਥੋਂ ਤਕ ਕਿ 'ਨਿਊਯਾਰਕ ਵਰਲਡ' ਨੇ ਇਸਨੂੰ ਇਕ ਕਹਾਣੀ ਦੇ 100 ਡਾਲਰ ਦੇਣੇ ਮੰਨ ਲਏ। ਇਸ ਦੇ ਪ੍ਰਸਿੱਧ ਕਹਾਣੀ ਸੰਗ੍ਰਹਿ 'ਕੈਬੇਜਿਜ਼ ਐਂਡ ਕਿੰਗਜ਼'(1904), 'ਦਾ ਫੋਰ ਮਿਲੀਅਨ' (1906), 'ਦਾ ਵਾਇਸ ਆਫ਼ ਦਾ ਸਿਟੀ' (1908) ਅਤੇ 'ਸਟਰਿਕਟਲੀ ਬਿਜ਼ਨਸ' (1910) ਹਨ। ਇਸਦੀਆਂ ਕਹਾਣੀਆਂ ਕਈ ਭਾਸ਼ਾਵਾਂ ਵਿਚ ਅਨੁਵਾਦ ਹੋਈਆਂ। ਓ ਹੈਨਰੀ ਦੀ ਮ੍ਰਿਤੂ 5 ਜੂਨ, 1910 ਨੂੰ ਹੋਈ।

ਹ. ਪੁ—ਕ. ਯੂ ਬਾ. ; ਐਵ. ਐਨ. 6 : 419

**ਹੈਨਰੀਆਫ਼ ਆਸਟਰੀਆ :** ਇਹ ਆਸਟਰੀਆ ਦਾ ਪਹਿਲਾ ਡਿਊਕ ਅਤੇ ਬਬੇਨਬਰਗ ਦੀ ਸਭਾ ਦਾ ਮੈਂਬਰ ਸੀ। ਇਸ ਨੂੰ ਜਰਮਨ ਦੇ ਰਾਜੇ ਕਾੱਨਰੈਡ ਤੀਜੇ ਵਲੋਂ 1140 ਵਿਚ ਨਵਾਬ ਦਾ ਖ਼ਿਤਾਬ ਦਿਤਾ ਗਿਆ ਸੀ ਤੇ 1141 ਵਿਚ ਇਸ ਨੂੰ ਭਰਾ ਲੀਓਪੋਲਡ ਚੌਥੇ ਦੀ ਮੌਤ ਪਿਛੋਂ ਆਸਟਰੀਆ ਦੀ ਜਾਗੀਰ ਦਾ ਗਵਰਨਰ ਥਾਪ ਦਿਤਾ ਗਿਆ ਸੀ। 1143 ਵਿਚ ਇਸਦੀ ਹੈਨਰੀ ਦੀ ਪ੍ਰਾਊਡ ਦੀ ਵਿਧਵਾ ਨਾਲ ਸ਼ਾਦੀ ਹੋ ਜਾਣ ਤੇ ਬਵੇਰੀਆ ਦੀ ਰਿਆਸਤ ਵੀ ਇਸ ਦੇ ਕਬਜ਼ੇ ਵਿਚ ਆ ਗਈ ਪਰ 1146 ਵਿਚ ਇਸਦੀ ਪ੍ਰਾਊਡ ਦੇ ਪੁੱਤਰ ਦੇ ਹੱਥੋਂ ਹਾਰ ਹੋ ਜਾਣ ਤੇ ਇਹ ਰਿਆਸਤ ਛੱਡਣੀ ਪਈ। ਇਸਨੇ 1148 ਵਿਚ ਬਾਦਸ਼ਾਹ ਬਾਈਜ਼ਨਤੀਨ ਦੀ ਭਤੀਜੀ ਥੀਓਡੋਰਾ ਨਾਲ ਵਿਆਹ ਕਰਵਾ ਲਿਆ। ਇਸਦੀ ਇਟਾਲੀਅਨ ਅਤੇ ਬਾਈਜ਼ਨਤੀਨੀ ਨੀਤੀ ਕਾਰਨ 1156 ਵਿਚ ਬਾਰਬਾਰੋਸ ਸ਼ਹਿਨਸ਼ਾਹ ਇਕ ਸਮਝੌਤੇ ਲਈ ਤਿਆਰ ਹੋ ਗਿਆ ਜਿਸ ਅਨੁਸਾਰ ਇਸ ਨੂੰ ਆਸਟਰੀਆ ਦੀ ਡੱਚੀ ਮਿਲ ਗਈ ਪਰ ਨਾਲ ਹੀ ਵਿਰਾਸਤ ਦੇ ਵਿਸ਼ੇਸ਼ ਹੱਕ ਸ਼ਾਮਲ ਸਨ ਜੋ 1152 ਵਿਚ ਇਸ ਦੇ ਘਰ ਪੁੱਤਰ ਪੈਦਾ ਹੋਣ ਕਾਰਨ ਲਾਗੂ ਨਾ ਹੋਏ।

13 ਜਨਵਰੀ, 1177 ਨੂੰ ਇਸਦੀ ਮੌਤ ਪਿਛੋਂ ਇਸਦਾ ਪੁੱਤਰ ਆਸਟਰੀਆ ਦਾ ਡਿਊਕ ਬਣਿਆ।

ਹ. ਪੁ.—ਐਨ. ਬ੍ਰਿ. 11 : 375

**ਹੈਨਰੀ ਆਫ਼ ਆਲਮੇਨ :** ਹੈਨਰੀ ਆਫ਼ ਆਲਮੇਨ ਦਾ ਜਨਮ ਕਾਰਨਵਾਲ ਦੇ ਅਰਲ ਅਤੇ ਰੋਮਨਾਂ ਦੇ ਰਾਜੇ ਰਿਚਰਡ ਦੇ ਘਰ 1 ਨਵੰਬਰ, 1235 ਨੂੰ ਹੋਇਆ। ਇਹ ਪਹਿਲਾਂ ਤਾਂ ਜਾਗੀਰਦਾਰੀ-ਸੁਧਾਰ-ਪਾਰਟੀ ਦਾ ਹਾਮੀ ਸੀ ਪਰ ਪਿੱਛੋਂ ਬਾਦਸ਼ਾਹ ਦੇ ਸਮਰਥਕਾਂ ਵਿਚ ਰਲ ਗਿਆ। ਇਹ 1264 ਵਿਚ ਲਿਊਇਸ ਦੀ ਜੰਗ ਵਿਚ ਫੜਿਆ ਗਿਆ। 1265 ਦੀ ਈਵਸ਼ੈਮ ਦੀ ਜੰਗ ਵਿਚ ਇਸਨੇ ਸ਼ਾਹੀ ਅਧਿਕਾਰਾਂ ਦੀ ਬਹਾਲੀ ਵਿਚ ਮਦਦ ਕੀਤੀ ਅਤੇ ਬਾਗ਼ੀ 'ਰੌਬਰਟ ਡੀ ਫੈਰਰਸ' ਨੂੰ ਚੈਸਟਰਫੀਲਡ ਵਿਖੇ ਹਰਾ ਕੇ ਗ੍ਰਿਫ਼ਤਾਰ ਕੀਤਾ। ਇਸਨੇ ਹੋਏ ਸਮਝੌਤੇ ਵਿਚ ਬੇਦਖਲ ਬਾਗੀਆਂ ਵਾਸਤੇ ਚੰਗੀਆਂ ਸ਼ਰਤਾਂ ਰਖਵਾਉਣ ਵਿਚ ਮਦਦ ਕੀਤੀ। ਇਹ ਹੈਨਰੀ ਤੀਜੇ ਅਤੇ ਗਲਾਸਟਰ ਦੇ ਅਰਲ ਵਿਚ ਸਮਝੌਤੇ ਲਈ ਵਿਚੋਲਾ ਬਣਿਆ। 1270 ਵਿਚ ਈਸਾਈ ਮਤ ਧਾਰਨ ਕਰਕੇ ਇਹ ਲਾਰਡ ਐਡਵਰਡ ਨਾਲ ਇੰਗਲੈਂਡ ਚਲਾ ਗਿਆ। 13 ਮਾਰਚ, 1271 ਨੂੰ ਇਸ ਨੂੰ ਧੋਖੇ ਨਾਲ ਕਤਲ ਕਰ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. 11 : 376

**ਹੈਨਰੀ ਆਫ਼ ਪੁਰਤਗਾਲ :** ਹੈਨਰੀ 1578 ਤੋਂ 80 ਤੀਕ ਪੁਰਤਗਾਲ ਦਾ ਰਾਜਾ ਸੀ। ਇਸ ਦਾ ਜਨਮ 1512 ਨੂੰ ਹੋਇਆ। ਇਹ ਬਰਾਗਾ (1534), ਐਵੋਰਾ (1540) ਅਤੇ ਲਿਸਬਨ (1564) ਵਿਖੇ ਇਕ ਸਫਲ ਪਾਦਰੀ ਰਿਹਾ। ਇਸ ਦੇ ਭਰਾ ਜਾਹਨ ਤੀਜੇ ਦੀ ਮੌਤ ਉਪਰੰਤ ਉਸਦਾ ਪੋਤਰਾ ਸੀਬੈਸਤੀਅਨ ਗੱਦੀ ਦਾ ਵਾਰਸ ਸੀ। ਉਸਦੇ ਨਾਬਾਲਗ ਹੋਣ ਕਾਰਨ ਹੈਨਰੀ ਉਸਦਾ ਸਰਪ੍ਰਸਤ ਰਿਹਾ ਪਰ ਜਦੋਂ ਸੀਬੈਸਤੀਅਨ ਲੜਾਈ (1578) ਵਿਚ ਮਾਰਿਆ ਗਿਆ ਤਾਂ ਹੈਨਰੀ ਰਾਜਗੱਦੀ ਦਾ ਮਾਲਕ ਬਣਿਆ। ਪਰ ਇਸਦੇ ਰਾਜਕਾਲ (2 ਸਾਲ) ਵਿਚ ਹੈਨਰੀ ਸਾਮ੍ਹਣੇ ਇਹੀ ਸਮੱਸਿਆ ਪ੍ਰਧਾਨ ਰਹੀ ਕਿ ਉਸ ਤੋਂ ਮਗਰੋਂ ਤਖ਼ਤ ਦਾ ਮਾਲਕ ਕੌਣ ਹੋਵੇਗਾ-ਸਪੇਨ ਦਾ ਫਿਲਪ ਦੂਜਾ, ਜਾਂ ਐਨਟੋਨੀਓ। ਅੰਤ ਵਿਚ ਇਸ ਮਸਲੇ ਨੂੰ ਵਿਚੇ ਛਡਕੇ 31 ਜਨਵਰੀ 1580 ਵਿਚ ਹੈਨਰੀ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 375

**ਹੈਨਰੀ ਆਫ਼ ਬ੍ਰਨਜ਼ਵਿਕ :** ਇਸ ਦਾ ਜਨਮ 10 ਨਵੰਬਰ, 1489 ਵਿਚ 'ਹੈਨਰੀ ਪਹਿਲੇ ਦੀ ਐਲਡਰ' ਦੇ ਘਰ ਹੋਇਆ। ਇਹ 1514 ਤੋਂ ਬਾਅਦ ਬ੍ਰਨਜ਼ਵਿਕ ਦਾ ਡਿਊਕ ਬਣਿਆ। ਇਸ ਨੇ 1519 ਤੋਂ 1523 ਵਿਚ ਜਾੱਨ ਚੌਥੇ (ਪਾਦਰੀ) ਦੇ ਵਿਰੋਧ ਵਿਚ ਏਕਤਾ ਲਈ ਸੰਘਰਸ਼ ਕੀਤਾ ਅਤੇ ਸਫਲਤਾ ਪ੍ਰਾਪਤ ਕੀਤੀ। ਕਿਸਾਨਾਂ ਦੇ ਵਿਦਰੋਹ ਦੇ ਦੌਰਾਨ ਇਸਨੇ ਇਲਾਕਾਈ ਸ਼ਹਿਜ਼ਾਦਿਆਂ (1525) ਦੇ ਹਿੱਤਾਂ ਦੀ ਰਖਿਆ ਕੀਤੀ। ਇਸ ਤੋਂ ਤੁਰੰਤ ਮਗਰੋਂ ਇਹ ਸਪੇਨ ਵਿਚ ਬਾਦਸ਼ਾਹ ਚਾਰਲਸ ਪੰਜਵੇਂ ਨਾਲ ਰਲ ਗਿਆ। ਜਦੋਂ ਚਾਰਲਸ ਆਪਣੀ ਜਦੋ-ਜਹਿਦ ਵਿਚ ਅਸਫ਼ਲ ਰਿਹਾ ਤਾਂ ਹੈਨਰੀ ਵਾਪਸ ਪਰਤ ਆਇਆ। ਇਸ ਤੋਂ ਪਿਛੋਂ ਡੱਚੀ ਵਿਚ ਵਿਰੋਧੀ ਭਾਵਨਾਵਾਂ ਪੈਦਾ ਹੋ ਚੁਕੀਆਂ ਸਨ। ਇਸ ਨੇ ਆਪਣੇ ਭਰਾ ਨਾਲ ਵੰਡੀਆਂ ਪਾਣ ਦੀ ਬਜਾਏ ਉਸਨੂੰ ਕੈਦ ਕਰ ਲਿਆ। ਪਰ ਅਖ਼ੀਰ ਸੈਕਸਨੀ ਦੇ ਜੋਨ ਫ੍ਰੈਡਰਿਕ ਪਹਿਲੇ ਅਤੇ ਹੈਸੇ ਦੇ ਫਿਲਪ ਨੇ ਮਿਲਕੇ ਇਸਨੂੰ ਡੱਚੀ ਤੋਂ ਬਾਹਰ ਕੱਢ ਦਿਤਾ ਅਤੇ ਇਸਦੇ ਇਲਾਕੇ ਉਤੇ ਕਬਜ਼ਾ ਕਰਕੇ ਸੁਧਾਰ ਪ੍ਰੋਗਰਾਮ ਚਾਲੂ ਕਰ ਦਿੱਤੇ। 1545 ਵਿਚ ਹੈਨਰੀ ਅਤੇ ਇਸ ਦੇ ਵੱਡੇ ਪੁੱਤਰ ਨੇ ਆਪਣੇ ਇਲਾਕੇ ਨੂੰ ਮੁੜ ਜਿੱਤਣਾ ਚਾਹਿਆ ਪਰ ਇਹ ਦੋਵੇਂ ਇਕ ਲੜਾਈ ਵਿਚ ਗ੍ਰਿਫ਼ਤਾਰ ਕਰ ਲਏ ਗਏ। 9 ਜੁਲਾਈ, 1553 ਨੂੰ ਇਸ ਨੇ ਸੀਵਰਸ਼ੋਸੇਨ ਦੀ ਲੜਾਈ ਵਿਚ ਜਿਤ ਪ੍ਰਾਪਤ ਕੀਤੀ ਪਰ ਇਸ ਵਿਚ ਇਸਦਾ ਦੂਜਾ ਪੁੱਤਰ ਅਤੇ ਚਾਰਲਸ ਵਿਕਟਰ ਮਾਰੇ ਗਏ। 11 ਜੂਨ, 1568 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 375

**ਹੈਨਰੀਐਟਾ ਮਾਰੀਆ :** ਇਹ ਇੰਗਲੈਂਡ ਦੀ ਮਲਕਾ ਅਤੇ ਫ਼ਰਾਂਸ ਦੇ ਹੈਨਰੀ ਚੌਥੇ ਦੀ ਧੀ ਸੀ। ਇਸ ਦਾ ਜਨਮ 25 ਨਵੰਬਰ, 1609 ਨੂੰ ਹੋਇਆ। ਇਸ ਦਾ ਵਿਆਹ 1625 ਵਿਚ ਚਾਰਲਸ ਪਹਿਲੇ ਨਾਲ ਹੋਇਆ। ਵਿਆਹ ਦੇ ਮੁਢਲੇ ਸਾਲ ਰਾਜਸੀ ਗੜਬੜੀ ਦੇ ਦਿਨ ਸਨ ਐਪਰ ਬਕਿੰਘਮ ਦੇ ਕਤਲ ਹੋਣ ਪਿਛੋਂ ਪਤੀ ਪਤਨੀ ਵਿਚਲੀ ਦੀਵਾਰ ਟੁੱਟ ਗਈ ਅਤੇ ਸੁਖੀ ਜੀਵਨ ਦਾ ਆਰੰਭ ਹੋਇਆ। ਇਸ ਵਲੋਂ ਸਹਿਯੋਗੀ-ਕੈਥੋਲਿਕ ਧਰਮ ਪੰਥੀਆਂ ਲਈ ਕੀਤੇ ਨਿਰੰਤਰ ਯਤਨਾਂ, ਨਿੱਜੀ ਉਤਸ਼ਾਹ ਅਤੇ ਫਜ਼ੂਲ ਖ਼ਰਚੀ ਸਦਕਾ ਇਸ ਦੀ ਮਹਾਨਤਾ ਘਟ ਗਈ। ਜਾਪਦਾ ਹੈ ਕਿ ਚਾਰਲਸ ਉਤੇ ਇਸ ਦੇ ਰਾਜਸੀ ਪ੍ਰਭਾਵ ਨੇ ਉਸਦੇ ਨਿਰਪੇਖਵਾਦੀ ਵਿਚਾਰਾਂ ਨੂੰ ਪ੍ਰੋਤਸਾਹਤ ਕੀਤਾ। ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਚਾਰਲਸ ਦੀ ਮੌਤ ਪਿਛੋਂ ਇਸਨੇ ਆਪਣੇ ਬਚਿਆਂ ਉਤੇ ਆਪਣੇ ਧਾਰਮਕ ਵਿਚਾਰਾਂ ਦਾ ਬੜਾ ਪ੍ਰਭਾਵ ਪਾਇਆ। 1644 ਵਿਚ ਇਸਨੇ ਆਪਣੇ ਪਤੀ ਨੂੰ ਛਡ ਦਿਤਾ ਅਤੇ ਫਰਾਂਸ ਵਾਪਸ ਚਲੀ ਗਈ ਅਤੇ ਇਹ ਮੁੜ ਉਸਨੂੰ ਕਦੇ ਨਾ ਮਿਲੀ, ਪਰ ਪਤੀ ਦੀ ਮੌਤ ਨਾਲ ਇਸਨੂੰ ਕਾਫ਼ੀ ਸਦਮਾ ਪਹੁੰਚਿਆ। ਇੰਗਲੈਂਡ ਆਉਣ ਤੇ ਜਦੋਂ ਇਸਨੂੰ ਮਾਹੌਲ ਅਨੁਕੂਲ ਨਾ ਜਾਪਿਆ ਤਾਂ ਇਹ ਫਰਾਂਸ ਵਾਪਸ ਚਲੀ ਗਈ ਜਿਥੇ 10 ਸਤੰਬਰ, 1669 ਵਿਚ ਇਸਦੀ ਮੌਤ ਹੋ ਗਈ।

ਹ. ਪੁ.—ਐਵ. ਐਨ. 6 : 349 ; ਐਨ. ਬ੍ਰਿ. 11 : 357

**ਹੈਨਰੀ, ਜੋਜ਼ੇਫ਼ :** ਅਮਰੀਕਾ ਦੇ ਇਸ ਭੌਤਿਕ-ਵਿਗਿਆਨੀ ਦਾ ਜਨਮ ਆਲਬਾਨੀ, ਨਿਊਯਾਰਕ, ਵਿਖੇ 17 ਦਸੰਬਰ, 1797 ਨੂੰ ਹੋਇਆ । ਇਸ ਨੂੰ ਬੈਂਜਾਮਿਨ ਫ਼੍ਰੈਂਕਲਿਨ ਤੋਂ ਬਾਅਦ ਪਹਿਲਾ ਮਹਾਨ ਅਮਰੀਕੀ ਵਿਗਿਆਨੀ ਗਿਣਿਆ ਜਾਂਦਾ ਹੈ । ਇਸ ਨੇ ਸੈਮੂਐਲ ਐਫ. ਬੀ. ਮੋਰਸ ਨੂੰ ਟੈਲੀਗ੍ਰਾਫ਼ ਦੇ ਵਿਕਾਸ ਵਿਚ ਸਹਿਯੋਗ ਦਿੱਤਾ ਅਤੇ ਬਿਜਲੀ ਦੇ ਕਈ ਮਹੱਤਵਪੂਰਨ ਨਿਯਮਾਂ ਦੀ ਖੋਜ ਕੀਤੀ; ਇਨ੍ਹਾਂ ਵਿਚੋਂ ਸਵੈ-ਚਾਲਨ ਦਾ ਨਿਯਮ ਅਤਿ ਪ੍ਰਸਿੱਧ ਹੈ । ਜਦੋਂ ਇਕ ਤਾਰ ਵਿਚੋਂ ਲੰਘ ਰਿਹਾ ਕਰੰਟ ਬਦਲਦਾ ਹੈ ਤਾਂ ਇਸ ਨਾਲ ਇਕ ਕਰੰਟ ਪ੍ਰੇਰਿਤ ਹੁੰਦਾ ਹੈ, ਜਿਸ ਦੀ ਦਿਸ਼ਾ ਮੂਲ ਕਰੰਟ ਦੀ ਦਿਸ਼ਾ ਦੇ ਉਲਟ ਹੁੰਦੀ ਹੈ । ਇਸ ਨੇ ਰਸਾਇਣ-ਵਿਗਿਆਨ, ਸਰੀਰ ਰਚਨਾ-ਵਿਗਿਆਨ ਅਤੇ ਸਰੀਰ ਦੀ ਚੀਰਫਾੜ ਸਬੰਧੀ ਆਪਣੀ ਪੜ੍ਹਾਈ ਚਾਲੂ ਰਖੀ ਕਿਉਂਕਿ ਇਸ ਦਾ ਡਾਕਟਰੀ ਦੀ ਪ੍ਰੈਕਟਿਸ ਕਰਨ ਦਾ ਵਿਚਾਰ ਸੀ ਪਰੰਤੂ 1825 ਵਿਚ ਇਸ ਦਾ ਝੁਕਾਉ ਇੰਜਨੀਅਰਿੰਗ ਵਲ ਹੋ ਗਿਆ । ਅਗਲੇ ਹੀ ਸਾਲ 1826 ਵਿਚ ਅਸੰਤੁਸ਼ਟ ਹੋ ਕੇ ਇਸ ਨੇ ਆਲਬਾਨੀ ਅਕਾਡਮੀ ਵਿਚ ਹਿਸਾਬ ਅਤੇ ਪ੍ਰਾਕ੍ਰਿਤਕ ਦਰਸ਼ਨ-ਵਿਗਿਆਨ ਪੜ੍ਹਾਉਣਾ ਮੰਨ ਲਿਆ ।

ਬਿਜਲਈ-ਚੁੰਬਕਾਂ ਨਾਲ ਕੰਮ ਕਰਨ ਵਾਲੇ ਵਿਗਿਆਨੀਆਂ ਵਿਚੋਂ ਹੈਨਰੀ ਪਹਿਲਾ ਵਿਗਿਆਨੀ ਸੀ ਜਿਸ ਨੇ ਲੋਹੇ ਦੀ ਕੋਰ ਨੂੰ ਰੋਧਿਤ ਕਰਨ ਦੀ ਥਾਂ ਤਾਰ ਨੂੰ ਬਿਜਲਈ ਰੋਧਿਤ ਕੀਤਾ ਅਤੇ ਇਸ ਤਰ੍ਹਾਂ ਰੀਲ੍ਹ ਕੁੰਡਲੀ ਦੀ ਕਾਢ ਕੱਢੀ । ਇਸ ਵਿਧੀ ਨਾਲ ਇਹ ਕਾਫ਼ੀ ਸ਼ਕਤੀਸ਼ਾਲੀ ਚੁੰਬਕ ਬਣਾਉਣ ਵਿਚ ਸਫ਼ਲ ਹੋ ਗਿਆ । ਇਸ ਦੁਆਰਾ ਤਿਆਰ ਕੀਤਾ ਛੋਟੀ ਕੁੰਡਲੀ ਵਾਲਾ ਸ਼ਕਤੀਸ਼ਾਲੀ ਚੁੰਬਕ (1829) ਅੱਜ ਕਲ੍ਹ ਵੀ ਜੈਨੇਰੇਟਰਾਂ ਅਤੇ ਬਿਜਲਈ ਮੋਟਰਾਂ ਵਿਚ ਆਮ ਵਰਤਿਆ ਜਾਂਦਾ ਹੈ । ਇਸ ਨੇ ਯੇਲ ਕਾਲਜ ਲਈ ਇਕ ਬਿਜਲਈ-ਚੁੰਬਕ ਤਿਆਰ ਕੀਤਾ ਜਿਹੜਾ 2086 ਪੌਂਡ ਭਾਰ ਸਹਾਰ ਸਕਦਾ ਸੀ, ਇਹ ਉਸ ਵੇਲੇ ਦਾ ਇਕ ਰਿਕਾਰਡ ਸੀ। ਆਪਣੀਆਂ ਖੋਜਾਂ ਦੌਰਾਨ ਇਸ ਨੇ ਸਵੈ-ਪ੍ਰੇਰਨ ਦਾ ਨਿਯਮ (1832) ਦੱਸਿਆ ਅਤੇ ਤਿੰਨ ਸਾਲਾਂ ਮਗਰੋਂ ਉਸ ਨੇ ਇਕ ਬਿਜਲਈ ਮੋਟਰ ਬਣਾਈ ।

1831 ਵਿਚ ਹੈਨਰੀ ਨੇ ਇਕ ਮੀਲ (1.6 ਕਿ. ਮੀ.) ਲੰਬੀ ਆਪਣੀ ਹੀ ਕਿਸਮ ਦੀ ਇਕ ਟੈਲੀਗ੍ਰਾਫ਼ ਬਣਾਈ ਅਤੇ ਇਸ ਨੂੰ ਬੜੀ ਸਫ਼ਲਤਾ ਪੂਰਵਕ ਚਲਾਇਆ । ਸੰਨ 1832 ਵਿਚ ਇਹ ਨਿਊ ਜਰਸੀ ਦੇ ਕਾਲਜ ਵਿਚ ਬਦਲ ਗਿਆ ਅਤੇ ਉਥੇ ਇਸ ਨੇ ਭੌਤਿਕ-ਵਿਗਿਆਨ, ਰਸਾਇਣ-ਵਿਗਿਆਨ, ਗਣਿਤ, ਖਣਿਜ-ਵਿਗਿਆਨ, ਭੂ-ਵਿਗਿਆਨ ਤੋਂ ਇਲਾਵਾ ਖਗੋਲ-ਵਿਗਿਆਨ ਅਤੇ ਆਰਕੀਟੈਕਚਰ ਪੜ੍ਹਾਉਣ ਦਾ ਕੰਮ ਕੀਤਾ । ਸਵੈ-ਪ੍ਰੇਰਨ ਦੀ ਖੋਜ (1832) ਨੂੰ ਮੁੱਖ ਤੌਰ ਤੇ ਮਾਨਤਾ ਪ੍ਰਾਪਤ ਹੋਣ ਵਜੋਂ 1893 ਵਿਚ ਸ਼ਿਕਾਗੋ ਵਿਖੇ ਇੰਟਰਨੈਸ਼ਨਲ ਕਾਂਗਰਸ ਆਫ਼ ਇਲੈੱਕਟ੍ਰੀਸ਼ੀਅਨਜ਼ ਨੇ ਪ੍ਰੇਰਨ ਪ੍ਰਤਿਰੋਧ ਦੇ ਸਟੈਂਡਰਡ ਯੂਨਿਟ ਨੂੰ ਇਸ ਦਾ ਨਾਂ ਦਿਤਾ । ਇਸ ਨੇ ਬਿਜਲ-ਚੁੰਬਕੀ ਪ੍ਰੇਰਨ ਦੀ ਖੋਜ ਸੁਤੰਤਰ ਤੌਰ ਤੇ ਕੀਤੀ ਅਤੇ ਉਸ ਸਮੇਂ ਦੌਰਾਨ ਮਾਈਕਲ ਫ਼ੈਰਾਡੇ ਨੇ ਵੀ ਇਹੀ ਖੋਜ ਕੀਤੀ ਅਤੇ ਇਸ ਤੋਂ ਪਹਿਲਾਂ ਛਪਵਾ ਦਿਤੀ ।

ਆਪਣੀਆਂ ਖੋਜਾਂ ਨੂੰ ਜਾਰੀ ਰਖਦਿਆਂ ਇਸ ਨੇ ਖੋਜ ਕੀਤੀ ਕਿ ਕੱਇਲਾਂ ਦਾ ਯੋਗ ਪ੍ਰਬੰਧ ਕਰਨ ਨਾਲ ਘੱਟ ਪੁਟੈਂਸ਼ਲ ਵਾਲੇ ਕਰੰਟ ਨੂੰ ਉੱਚ ਪੁਟੈਂਸ਼ਲ ਵਾਲੇ ਕਰੰਟ ਵਿਚ ਬਦਲਿਆ ਜਾ ਸਕਦਾ ਹੈ । ਇਸ ਤਰ੍ਹਾਂ ਇਹ ਟ੍ਰਾਂਸਫਾਰਮਰ ਬਣਾਉਣ ਵਿਚ ਸਫ਼ਲ ਹੋ ਗਿਆ । ਇਸ ਨੇ ਇਹ ਵੀ ਸਿੱਧ ਕੀਤਾ ਕਿ ਕਰੰਟ ਦਾ ਪ੍ਰੇਰਨ ਦੂਰੀ ਤੋਂ ਵੀ ਕੀਤਾ ਜਾ ਸਕਦਾ ਹੈ ਅਤੇ ਇਕ ਵਾਰੀ ਤਾਂ ਇਸ ਨੇ ਬਿਜਲੀ ਦੇ ਲਿਸ਼ਕਾਰੇ ਦੁਆਰਾ ਲਗਭਗ 13 ਕਿ. ਮੀ. ਦੇ ਫ਼ਾਸਲੇ ਤੋਂ ਇਕ ਸੂਈ ਨੂੰ ਚੁੰਬਕ ਬਣਾਇਆ ਸੀ । ਇਹ ਪ੍ਰਯੋਗ ਰੇਡੀਉ-ਤਰੰਗਾਂ ਦੀ ਵਰਤੋਂ ਦੀ ਪਹਿਲੀ ਮਿਸਾਲ ਸੀ । ਤਾਪ ਬਿਜਲ-ਗੈਲਵੈਨੋਮੀਟਰ ਦੀ ਵਰਤੋਂ ਨਾਲ ਇਸ ਨੇ ਸਿੱਧ ਕੀਤਾ ਕਿ ਸੂਰਜੀ ਧੱਬਿਆਂ ਦੁਆਰਾ ਤਾਪ ਦਾ ਵਿਕੀਰਨ ਸੂਰਜ ਦੀ ਸਧਾਰਨ ਸਤ੍ਹਾ ਨਾਲੋਂ ਘੱਟ ਹੁੰਦਾ ਹੈ । ਇਸ ਦੇ ਨਾਲ ਹੀ ਇਸ ਨੇ ਪ੍ਰਾਜੈਕਟਾਈਲਾਂ ਦਾ ਵੇਗ ਪਤਾ ਕਰਨ ਦਾ ਇਕ ਨਵਾਂ ਢੰਗ ਲੱਭਿਆ । ਸੰਨ 1844 ਵਿਚ ਇਸ ਨੇ ਇਕ ਖੋਜ ਪੱਤਰ ਪੇਸ਼ ਕੀਤਾ, ਜਿਸ ਵਿਚ ਇਸ ਨੇ ਊਰਜਾ-ਸੁਰੱਖਿਅਣ ਸਿਧਾਂਤ ਦੀ ਪੂਰਵ ਸੂਚਨਾ ਦਿਤੀ ।

ਦਸੰਬਰ, 1846 ਵਿਚ ਇਹ ਸਮਿਥਸੋਨੀਅਨ ਸੰਸਥਾ ਦਾ ਪਹਿਲਾ ਸਕੱਤਰ ਬਣਿਆ ਅਤੇ ਅਮਰੀਕਾ ਵਿਚ ਵਿਗਿਆਨ ਦੀਆਂ ਕਈ ਬ੍ਰਾਂਚਾਂ ਦੇ ਵਿਕਾਸ ਵਿਚ ਯੋਗਦਾਨ ਪਾਇਆ । ਸੰਨ 1852 ਵਿਚ ਹੈਨਰੀ, ਫ਼ੈਡਰਲ ਲਾਈਟਹਾਊਸ ਬੋਰਡ ਦਾ ਮੈਂਬਰ ਬਣਿਆ ਅਤੇ ਸੰਨ 1871 ਤੋਂ ਲੈ ਕੇ ਅੰਤ ਤਕ ਇਸੇ ਬੋਰਡ ਦਾ ਚੇਅਰਮੈਨ ਰਿਹਾ । ਇਸ ਤੋਂ ਇਸ ਨੂੰ ਧੁਨੀ ਦਾ ਅਧਿਐਨ ਕਰਨ ਦੀ ਪ੍ਰੇਰਨਾ ਮਿਲੀ ਅਤੇ ਸਿੱਟੇ ਵਜੋਂ ਧੁੰਦ ਸੰਕੇਤਾਂ ਦੇ ਉਪਯੋਗੀ ਸਿਸਟਮ ਦਾ ਪਤਾ ਲੱਗਾ । ਇਸ ਦੀਆਂ ਖੋਜਾਂ ਨਾਲ ਚਾਨਣ ਮੁਨਾਰਿਆਂ ਦੀ ਸੁਯੋਗਤਾ ਵਿਚ ਬਹੁਤ ਵਾਧਾ ਹੋਇਆ ।

ਅੰਤ ਵਿਚ ਵਾਸ਼ਿੰਗਟਨ, ਡੀ. ਸੀ. ਵਿਖੇ 13 ਮਈ, 1878 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 1028

**ਹੈਨਰੀ, ਰਾਬਰਟ :** ਸੰਯੁਕਤ ਰਾਜ ਅਮਰੀਕਾ ਦੇ ਇਸ ਨਾਵਲਕਾਰ ਦਾ ਜਨਮ 25 ਜੂਨ, 1865 ਨੂੰ ਓਹਾਈਓ ਰਾਜ ਵਿਚ ਸਿਨਸਿਨੈਟੀ ਵਿਖੇ ਹੋਇਆ । ਇਹ ਅਸ਼ਕਨ ਸਕੂਲ ਦਾ ਮੋਢੀ ਅਤੇ ਅਮਰੀਕਾ ਵਿਚ ਕਲਾ ਦੇ ਚੋਟੀ ਦੇ ਅਧਿਆਪਕਾਂ ਵਿਚੋਂ ਗਿਣਿਆ ਜਾਂਦਾ ਸੀ । ਇਸ ਨੇ ਪੈਨਸਿਲਵੇਨੀਆ ਅਤੇ ਪੈਰਿਸ ਦੀਆਂ ਅਕੈਡਮੀਆਂ ਤੋਂ ਸਿੱਖਿਆ ਪ੍ਰਾਪਤ ਕੀਤੀ । ਸੰਨ 1891 ਵਿਚ ਅਮਰੀਕਾ ਪਰਤਣ ਤੇ ਇਹ ਫ਼ਿਲਾਡੈਲਫੀਆ ਵਿਖੇ ਵਿਮਨ ਸਕੂਲ ਆਫ਼ ਡਿਜ਼ਾਈਨ ਵਿਚ ਇਨਸਟ੍ਰੱਕਟਰ ਲਗ ਗਿਆ । ਇਸ ਦੇ ਪ੍ਰਭਾਵਸ਼ਾਲੀ ਵਿਚਾਰਾਂ ਕਾਰਨ ਕਈ ਨੌਜਵਾਨਾਂ ਨੇ ਇਸ ਦੇ ਨਾਲ ਰਲ ਕੇ ਅਖ਼ਬਾਰਾਂ ਲਈ ਤਸਵੀਰਾਂ ਬਣਾਉਣੀਆਂ ਸ਼ੁਰੂ ਕੀਤੀਆਂ । 1896 ਤੋਂ 1900 ਤਕ ਇਹ ਫਿਰ ਪੈਰਿਸ ਵਿਚ ਰਿਹਾ । ਸੰਨ 1915 ਤਕ ਇਸ ਨੇ ਨਿਊਯਾਰਕ ਵਿਖੇ 'ਦੀ ਆਰਟ ਸਟੂਡੈਂਟਸ ਲੀਗ' ਵਿਚ ਸਿੱਖਿਆ ਦਿੱਤੀ । ਇਸ ਦੀ ਪੁਸਤਕ 'ਦੀ ਆਰਟ ਸਪਿਰਿਟ' ਸੰਨ 1923 ਵਿਚ ਪਹਿਲੀ ਵਾਰ ਪ੍ਰਕਾਸ਼ਤ ਹੋਈ ਜੋ ਕਿ ਕਲਾ ਦੇ ਵਿਦਿਆਰਥੀਆਂ ਵਿਚ ਬਹੁਤ ਪ੍ਰਸਿਧ ਹੋਈ । 'ਵਿਲੀ ਜੀ', 'ਹਿਮਸੈਲਫ' ਅਤੇ 'ਹਰਸੈਲਫ' ਇਸ ਦੀ ਕਲਾ ਦੇ ਸ਼ਾਨਦਾਰ ਨਮੂਨੇ ਹਨ । ਇਸ ਨੇ ਆਪਣੀ ਸਿੱਖਿਆ ਦੁਆਰਾ ਅਮਰੀਕਾ ਦੀ ਕਲਾ ਦਾ ਪ੍ਰਗਟਾਵਾ ਕੀਤਾ ।


ਰਾਬਰਟ ਹੈਨਰੀ ਦੀ ਬਣਾਈ ਆਪਣੀ ਤਸਵੀਰ

12 ਜੁਲਾਈ, 1929 ਨੂੰ ਨਿਊਯਾਰਕ ਸਿਟੀ ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਅਮ. 14 : 97 ; ਐਨ. ਬ੍ਰਿ. ਮਾ. 4 : 1021

**ਹੈਨਰੀ, ਵਿਲੀਅਮ :** ਸੰਨ 1803 ਵਿਚ 'ਹੈਨਰੀ ਦਾ ਨਿਯਮ' ਬਣਾਉਣ ਵਾਲੇ ਇਸ ਭੌਤਿਕ-ਵਿਗਿਆਨੀ ਅਤੇ ਰਸਾਇਣ-ਵਿਗਿਆਨੀ

ਦਾ ਜਨਮ 12 ਦਸੰਬਰ, 1775 ਨੂੰ ਮਾਨਚੈਸਟਰ ਵਿਖੇ ਹੋਇਆ। ਇਸ ਨਿਯਮ ਅਨੁਸਾਰ ਇਕ ਦ੍ਰਵ ਦੁਆਰਾ ਸੋਖਿਤ ਗੈਸ ਦੀ ਮਾਤਰਾ ਦ੍ਰਵ ਅਤੇ ਗੈਸ ਵਿਚਕਾਰ ਦਾਬ-ਅੰਤਰ ਦੇ ਅਨੁਪਾਤੀ ਹੁੰਦੀ ਹੈ। ਸ਼ਰਤ ਇਹ ਹੈ ਕਿ ਕੋਈ ਰਸਾਇਣਿਕ ਕਿਰਿਆ ਨਾ ਹੋ ਰਹੀ ਹੋਵੇ। ਇਸ ਨੇ ਐਡਿਨਬਰਗ ਤੋਂ 1807 ਵਿਚ ਮੈਡੀਸਨ ਵਿਚ ਡਾਕਟਰ ਦੀ ਡਿਗਰੀ ਹਾਸਲ ਕੀਤੀ। ਜਦੋਂ ਭੈੜੀ ਸਿਹਤ ਨੇ ਇਸ ਨੂੰ ਮਜ਼ਬੂਰ ਕਰ ਦਿੱਤਾ ਤਾਂ ਇਹ ਡਾਕਟਰੀ ਦਾ ਧੰਦਾ ਛੱਡ ਕੇ ਰਸਾਇਣ-ਵਿਗਿਆਨ ਸਬੰਧੀ ਕੰਮ ਕਰਨ ਲੱਗ ਪਿਆ। ਇਸ ਨੂੰ 1808 ਵਿਚ ਕਾਪਲੇ ਮੈਡਲ ਨਾਲ ਸਨਮਾਨਿਆ ਗਿਆ ਅਤੇ ਅਗਲੇ ਸਾਲ ਰਾੱਇਲ ਸੋਸਾਇਟੀ ਦਾ ਫੈਲੋ ਬਣ ਗਿਆ। ਇਸ ਦੀ 'ਐਲੀਮੈਂਟਸ ਆਫ਼ ਐਕਸਪੈਰੀ ਮੈਂਟਲ ਕੈਮਿਸਟਰੀ ਨਾਮੀ ਪੁਸਤਕ ਦੇ 11 ਐਡੀਸ਼ਨ ਛਪੇ। ਇਸ ਨੇ 2 ਸਤੰਬਰ, 1836 ਨੂੰ ਪੈਂਡਲਬਰੀ, ਲੈਂਕਾਸ਼ਿਰ ਵਿਖੇ ਆਤਮ ਹੱਤਿਆ ਕਰ ਲਈ।


ਵਿਲੀਅਮ ਹੈਨਰੀ

ਹ. ਪੁ.—ਐਨ. ਬ੍ਰਿ. ਮਾ. 4 : 1029

**ਹੈੱਨਲੀ, ਵਿਲੀਅਮ ਅਰਨੈੱਸਟ :** ਇੰਗਲੈਂਡ ਦੇ ਇਸ ਕਵੀ, ਆਲੋਚਕ ਅਤੇ ਸੰਪਾਦਕ ਦਾ ਜਨਮ 23 ਅਗਸਤ, 1849 ਨੂੰ ਗਲਾੱਸਟਰ ਵਿਖੇ ਹੋਇਆ। ਬਚਪਨ ਵਿਚ ਇਸ ਨੂੰ ਇਕ ਗਿਲਟੀਦਾਰ ਰੋਗ ਹੋ ਗਿਆ, ਜਿਸ ਕਾਰਨ ਇਕ ਪੈਰ ਕਟਵਾਉਣਾ ਪਿਆ। ਮਜਬੂਰੀ ਤੌਰ ਤੇ ਹਸਪਤਾਲ ਵਿਚ ਰਹਿਣ ਸਮੇਂ ਇਸ ਨੇ ਪ੍ਰਭਾਵਵਾਦੀ ਖੁਲ੍ਹੀ ਕਵਿਤਾ ਲਿਖਣੀ ਸ਼ੁਰੂ ਕਰ ਦਿਤੀ। ਇਸ ਕਵਿਤਾ ਕਾਰਨ ਇਸ ਨੇ ਬਹੁਤ ਨਾਂ ਪੈਦਾ ਕਰ ਲਿਆ। ਪਿਛੋਂ ਇਹ ਕਵਿਤਾਵਾ ਇਸ ਨੇ ਆਪਣੇ ਸੰਗ੍ਰਹਿ 'ਏ ਬੁਕ ਆਫ਼ ਵਰਸਿਜ਼' ਵਿਚ ਸ਼ਾਮਲ ਕੀਤੀਆਂ। ਉਸ ਸਮੇਂ ਦੀ ਇਸ ਦੀ ਇਕ ਕਵਿਤਾ 'ਇਨ੍ਹ ਵਿਕਟਸ' (1875) ਬਹੁਤ ਪ੍ਰਸਿੱਧ ਹੈ।


ਵਿਲਿਅਮ ਅਰਨਸਟ ਹੈੱਨਲੀ ਦਾ ਬੁਤ

1889 ਵਿਚ ਹੈੱਨਲੀ ਐਡਿਨਬਰਾ ਵਿਖੇ 'ਸਕਾਟਸ ਆੱਬਜ਼ਰਵਰ' ਦਾ ਐਡੀਟਰ ਬਣਿਆ। 1891 ਵਿਚ ਇਹ ਰਸਾਲਾ ਲੰਡਨ ਤਬਦੀਲ ਕੀਤਾ ਗਿਆ ਅਤੇ ਇਸਦਾ ਨਾਂ 'ਨੈਸ਼ਨਲ ਆੱਬਜ਼ਰਵਰ' ਰਖਿਆ ਗਿਆ। 1892 ਈ. ਵਿਚ ਇਸ ਨੇ ਇਕ ਕਵਿਤਾ ਸੰਗ੍ਰਹਿ 'ਸਾਂਗ ਆਫ਼ ਦੀ ਰੋਡ' ਤਿਆਰ ਕੀਤਾ। ਪਿਛੋਂ ਇਸ ਦੀਆਂ ਕਵਿਤਾਵਾਂ ਦੀਆਂ ਪੁਸਤਕਾਂ 'ਫਾਰ ਇੰਗਲੈਂਡਜ਼ ਸੇਕ' ਅਤੇ 'ਹੱਥਾਰਨ ਐਂਡ ਲੈਵੈਂਡਰ' ਪ੍ਰਕਾਸ਼ਿਤ ਹੋਈਆਂ। ਇਸ ਨੇ ਸਟੀਵਨਸਨ ਨਾਲ ਮਿਲਕੇ ਚਾਰ ਨਾਟਕ 'ਡੀਕਨ ਬਰਾਡੀ', 'ਬਿਊ ਆਸਟਿਨ', 'ਐਡਮਿਰਲ ਗਿਨੀ' ਅਤੇ 'ਮੈਕੇਅਰੇ' ਲਿਖੇ। ਇਹ ਸਾਰੇ ਡਰਾਮੇ ਇੰਗਲੈਂਡ ਵਿਚ ਕਾਫ਼ੀ ਹਰਮਨ ਪਿਆਰੇ ਸਿਧ ਹੋਏ।

11 ਜੁਲਾਈ, 1903 ਨੂੰ ਲੰਡਨ ਨੇੜੇ ਵੋਕਿੰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 1020 ; ਐਨ. ਅਮੈ. 14 : 96 ; ਨਿ. ਯੂ. ਐਨ. 8 : 4174

**ਹੈਨਲੇ, ਫ੍ਰੀਡ੍ਰਿਕ ਗਸਤੇਵ ਜੈਕੋਬ :** ਇਸ ਵਿਸ਼ਵ ਪ੍ਰਸਿੱਧ ਰੋਗ-ਵਿਗਿਆਨੀ ਅਤੇ ਸਰੀਰ-ਕਿਰਿਆ-ਵਿਗਿਆਨੀ ਦਾ ਜਨਮ 15 ਜੁਲਾਈ, 1809 ਨੂੰ ਫ਼ੁਰਟ, ਬਾਵੇਰੀਆ ਵਿਖੇ ਹੋਇਆ। ਇਸ ਦੇ ਹਿਸਟਾਲੋਜੀ ਦੇ ਵਿਕਾਸ ਉਤੇ ਪ੍ਰਭਾਵ ਦੀ ਤੁਲਨਾ ਐਂਡਰੀਅਸ ਵੈਸੇਲੀਅਸ ਦੇ ਕੰਮ ਦੀ ਐਨਾਟਮੀ ਉਤੇ ਪ੍ਰਭਾਵ ਨਾਲ ਕੀਤੀ ਜਾ ਸਕਦੀ ਹੈ। ਜਦੋਂ ਇਹ ਬੋਨ (ਜਰਮਨੀ) (ਐਮ. ਡੀ. 1832) ਅਤੇ ਬਰਲਿਨ (1832-34) ਯੂਨੀਵਰਸਿਟੀਆਂ ਵਿਚ ਜਰਮਨ ਦੇ ਮੋਢੀ ਸਰੀਰ ਕਿਰਿਆ-ਵਿਗਿਆਨੀ ਜੋਹੈਨੀਜ਼ ਮੂਲਰ ਦਾ ਵਿਦਿਆਰਥੀ ਸੀ ਤਾਂ ਇਸ ਨੇ ਮਨੁੱਖੀ ਐਪੀਥੀਲੀਅਲ ਟਿਸ਼ੂ (ਜਿਹੜਾ ਕਿ ਸਰੀਰ ਦੇ ਅੰਦਰਲੇ ਅਤੇ ਬਾਹਰਲੇ ਅੰਗਾਂ ਨੂੰ ਢਕਦਾ ਹੈ) ਦੀ ਬਣਤਰ ਤੇ ਵਿਸਤਾਰ ਅਤੇ ਅੱਖ ਅਤੇ ਦਿਮਾਗ਼ ਦੀ ਸੂਖ਼ਮ ਬਣਤਰ ਬਾਰੇ ਆਪਣਾ ਪਹਿਲਾ ਵਰਣਨ ਪ੍ਰਕਾਸ਼ਿਤ ਕੀਤਾ।

ਇਸ ਨੇ ਆਪਣੇ ਇਕ ਪਰਚੇ ਵਿਚ ਗੀਰੋਲਾਮੋ ਫਰਾਕਾਸਟਾਰੋ ਦੇ ਛੂਤ ਦੀ ਬਿਮਾਰੀ ਦੇ ਸੂਖ਼ਮ ਜੀਵਾਂ ਬਾਰੇ ਸਿਧਾਂਤ ਦੱਸਿਆ, ਜਿਸ ਅਨੁਸਾਰ ਛੂਤ ਦੇ ਰੋਗਾਂ ਦਾ ਮਾਦਾ ਨਾ ਸਿਰਫ਼ ਕਾਰਬਾਨਿਕ ਮਾਦਾ ਹੈ ਸਗੋਂ ਇਹ ਇਕ ਜਿਉਂਦਾ ਪਦਾਰਥ ਹੈ ਅਤੇ ਇਸ ਵਿਚ ਵੀ ਜਾਨ ਹੁੰਦੀ ਹੈ ਅਤੇ ਇਹ ਬਿਮਾਰ ਉਤੇ ਪਰਜੀਵੀ ਹੁੰਦਾ ਹੈ। ਹੈਨਲੇ ਨੇ ਬਿਮਾਰਾਂ ਦੇ ਮਲ-ਮੂਤਰ ਵਿਚ ਸੂਖ਼ਮ ਜੀਵਾਂ ਦੀ ਹੋਂਦ ਬਾਰੇ ਤਾਂ ਦੱਸਿਆ ਪਰੰਤੂ ਉਹ ਇਹ ਸਿੱਧ ਨਹੀਂ ਕਰ ਸਕਿਆ ਸੀ ਕਿ ਇਹ ਜੀਵ ਹੀ ਬਿਮਾਰੀ ਦਾ ਅਸਲੀ ਕਾਰਨ ਹੁੰਦੇ ਹਨ।

ਸੰਨ 1840-44 ਤਕ ਜਦੋਂ ਇਹ ਜ਼ੂਰਿਕ ਯੂਨੀਵਰਸਿਟੀ ਵਿਚ ਐਨਾਟਮੀ ਦਾ ਪ੍ਰੋਫ਼ੈਸਰ ਸੀ ਤਾਂ ਇਸ ਨੇ 'ਐਲਜੈਮੀਨ ਐਨਾਟਮੀ' (1841, ਕੰਪਰਿਹੈਨਸਿਵ ਐਨਾਟਮੀ) ਪ੍ਰਕਾਸ਼ਿਤ ਕੀਤਾ ਜਿਹੜਾ ਕਿ ਹਿਸਟਾਲੋਜੀ ਦਾ ਪਹਿਲਾ ਵਿਧੀਬੱਧ ਲੇਖ ਸੀ। ਇਸ ਤੋਂ ਬਾਅਦ 'ਹੈਂਡਬੁਕ ਡੇਰ ਰੇਸ਼ੋਨੈਲੈਨ ਪੈਥਾਲੋਜੀ' (2 ਜਿਲਦਾਂ; 1846-53) ਪ੍ਰਕਾਸ਼ਿਤ ਹੋਈ। ਇਹ ਇਸ ਨੇ ਹਾਈਡੈਲਬੈਰਕ ਯੂਨੀਵਰਸਿਟੀ ਵਿਚ (1844-52) ਐਨਾਟਮੀ ਦੇ ਪ੍ਰੋਫ਼ੈਸਰ ਦੇ ਤੌਰ ਤੇ ਲਿਖੀ ਸੀ। 'ਹੈਂਡਬੁਕ' ਜਿਸ ਵਿਚ ਬਿਮਾਰ ਅੰਗਾਂ ਨੂੰ ਉਨ੍ਹਾਂ ਦੀਆਂ ਸਧਾਰਨ ਸਰੀਰਕ ਕਿਰਿਆਵਾਂ ਦੀ ਤੁਲਨਾ ਵਿਚ ਬਿਆਨ ਕੀਤਾ ਸੀ, ਆਧੁਨਿਕ ਰੋਗ-ਵਿਗਿਆਨ ਦੀ ਆਮਦ ਬਾਰੇ ਸੰਕੇਤ ਸੀ। ਹੈਨਲੇ ਦੇ ਇਕ ਵਿਦਿਆਰਥੀ ਰਾਬਰਟ-ਕਾਕ ਨੇ ਇਸ ਦੇ ਰੋਗਾਣੂ ਸਿਧਾਂਤ ਵਿਚ ਵਿਸ਼ਵਾਸ ਨੂੰ ਉਪਯੋਗ ਵਿਚ ਵੀ ਲੈ ਆਂਦਾ। 'ਹੈਨਲੇ ਹੈਂਡਬੁਕ ਡੇਰ ਸਿਸਟੇਮੈਟਿਸ਼ਨ ਐਨਾਟਮੀ ਡੇਸ ਮੈਨਸ਼ਨ' 3 ਜਿਲਦਾਂ ਵਿਚ ਲਿਖੀ।

ਇਸ ਦੀ ਮੌਤ 13 ਮਈ, 1885 ਨੂੰ ਗਟਿੰਜੇਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 1020

**ਹੈਨਾਨ ਟਾਪੂ :** ਇਹ ਤਾਇਵਾਨ (ਫ਼ਾਰਮੂਸਾ) ਪਿਛੋਂ ਚੀਨ ਦਾ ਦੂਜਾ ਵੱਡਾ ਟਾਪੂ ਹੈ ਜੋ ਲੇਜ਼ੋ ਪ੍ਰਾਇਦੀਪ ਦੇ ਗਵਾਂਗਡੁੰਗ ਸੂਬੇ ਦੇ ਦੱਖਣ ਵਿਚ ਸਥਿਤ ਹੈ ਅਤੇ ਹੈਨਾਨ ਜਲਡਮਰੂ ਇਸ ਨੂੰ ਮੁੱਖ ਭੂਮੀ ਨਾਲੋਂ ਵੱਖ ਕਰਦਾ ਹੈ। ਇਹ ਪੂਰਬ ਤੋਂ ਪੱਛਮ ਵਲ 260 ਕਿ. ਮੀ. ਅਤੇ ਉੱਤਰ ਤੋਂ ਦੱਖਣ ਵਲ 210 ਕਿ. ਮੀ. ਵਿਚ ਫ਼ੈਲਿਆ ਹੋਇਆ ਹੈ। ਇਸ ਦਾ ਕੁਲ ਰਕਬਾ 33,572 ਵ. ਕਿ. ਮੀ. ਹੈ।

ਇਸ ਦੀ ਧਰਾਤਲ ਆਮ ਕਰਕੇ ਪਠਾਰੀ ਹੈ ਜਿਸ ਨੂੰ ਦੁਆਲੇ ਤੋਂ

ਸਮੁੰਦਰੀ ਮੈਦਾਨ ਨੇ ਘੇਰਿਆ ਹੋਇਆ ਹੈ । ਦੱਖਣ ਵਿਚ ਕਈ ਪਰਬਤ ਲੜੀਆਂ ਹਨ ਜਿਨ੍ਹਾਂ ਦੀ ਉਚਾਈ 500 ਤੋਂ 1000 ਮੀ. ਹੈ। ਉੱਤਰ ਵਿਚ ਨੀਵੀਆਂ ਪਹਾੜੀਆਂ ਹਨ ਜਿਨ੍ਹਾਂ ਵਿਚ ਚੀਕਨੀ ਮਿੱਟੀ ਦੀਆਂ ਵਾਦੀਆਂ ਹਨ ਅਤੇ ਰੇਤਲੇ ਮੈਦਾਨ ਹਨ । ਨਾਨ-ਚੂ-ਚੀਆਂਗ (311 ਕਿ. ਮੀ. ਲੰਬਾ) ਜੋ ਉੱਤਰ ਪੂਰਬ ਵੱਲ ਵਹਿੰਦਾ ਹੈ, ਵਾਨ ਚੂਆਨ ਜੋ ਪੂਰਬ ਵੱਲ ਵਹਿੰਦਾ ਹੈ ਅਤੇ ਚਾਂਗ ਚੀਆਂਗ ਜੋ ਪੱਛਮ ਵੱਲ ਨੂੰ ਵਹਿੰਦਾ ਹੈ, ਇਥੋਂ ਦੇ ਵੱਡੇ ਦਰਿਆ ਹਨ ।

ਜਲਵਾਯੂ ਊਸ਼ਣ-ਖੰਡੀ ਹੈ। ਔਸਤ ਤਾਪਮਾਨ ਜਨਵਰੀ ਵਿਚ 18 ਸੈਂ. ਅਤੇ ਜੂਨ ਵਿਚ 29 ਸੈਂ. ਰਹਿੰਦਾ ਹੈ। ਔਸਤ ਸਾਲਾਨਾ ਵਰਖਾ ਪਰਬਤੀ ਦੱਖਣ ਵਿਚ 1800 ਮਿ. ਮੀ. (70 ਇੰਚ) ਅਤੇ ਉੱਤਰ ਵਿਚ 1500 ਮਿ. ਮੀ. ਹੈ।

ਬਨਸਪਤੀ ਸਦਾ ਬਹਾਰ ਹੈ । ਖਜੂਰ, ਬਾਂਸ, ਬੋਹੜ, ਮਾਹਾਗਨੀ, ਰੋਜ਼ ਵੁੱਡ ਅਤੇ ਚੀਨੀ ਦਵਾਈਆਂ ਵਿਚ ਵਰਤੇ ਜਾਣ ਵਾਲੇ ਖੁਸ਼ਬੂਦਾਰ ਦਰਖ਼ਤ ਇਥੋਂ ਦੀ ਕੁਦਰਤੀ ਬਨਸਪਤੀ ਹੈ । ਖਜੂਰਾਂ, ਅੰਜੀਰ, ਕਟ੍ਹਾਰ, ਸੰਤਰੇ, ਨਿੰਬੂ, ਅਨਾਨਾਸ, ਕੇਲਾ, ਅੰਬ, ਪਪੀਤਾ ਅਤੇ ਲੀਚੀ ਇਥੋਂ ਦੇ ਊਸ਼ਣ ਖੰਡੀ ਫ਼ਲ ਹਨ । ਰਿੱਛ, ਚੀਤੇ, ਹਿਰਨ, ਬੰਦਰ, ਗਾਲੜ੍ਹ, ਕਿਰਲੀ, ਅਜਗਰ, ਨਾਗ, ਪੰਛੀਆਂ ਤੇ ਕੀੜੇ-ਮਕੌੜਿਆਂ ਦੀਆਂ ਕਈ ਜਾਤੀਆਂ ਇਥੇ ਮਿਲਦੀਆਂ ਹਨ । ਨਦੀਆਂ ਅਤੇ ਸਮੁੰਦਰੀ ਤੱਟਾਂ ਤੇ ਲਜ਼ੀਜ਼ ਮੱਛੀਆਂ ਮਿਲਦੀਆਂ ਹਨ ।

ਦੂਜੀ ਸਦੀ ਈ. ਪੂ. ਦੇ ਅਖ਼ੀਰ ਤੋਂ ਹੀ ਹੈਨਾਨ ਚੀਨੀਆਂ ਦੇ ਕਬਜ਼ੇ ਥਲੇ ਰਿਹਾ ਹੈ । ਇਹ ਉਹ ਸਮਾਂ ਸੀ ਜਦੋਂ ਹੈਨਾਨ ਦਾ ਪ੍ਰਬੰਧ ਚਲਾਉਣ ਲਈ ਦੋ ਫ਼ੌਜੀ ਦਸਤੇ ਸਥਾਪਤ ਕੀਤੇ ਗਏ ਸਨ । ਆਦਿਵਾਸੀ ਲਗਾਤਾਰ ਵਿਦਰੋਹ ਕਰਦੇ ਰਹੇ । ਨਤੀਜੇ ਵਜੋਂ ਚੀਨੀਆਂ ਨੂੰ ਪਹਿਲੀ ਸਦੀ ਈ. ਪੂ. ਵਿਚ ਇਥੋਂ ਮੁੜਨਾ ਪਿਆ । ਭਾਵੇਂ ਨਾਂ ਵਜੋਂ ਤਾਂ ਇਹ ਚੀਨੀ ਹਕੂਮਤ ਅਧੀਨ ਹੀ ਰਿਹਾ ਪਰ ਪ੍ਰਭਾਵਸ਼ਾਲੀ ਸਰਕਾਰ ਤਾਂਗ ਖ਼ਾਨਦਾਨ (618-907) ਦੇ ਤਾਕਤ ਵਿਚ ਆਉਣ ਨਾਲ ਹੀ ਸਥਾਪਤ ਹੋਈ । ਫਿਰ ਵੀ ਇਸ ਟਾਪੂ ਤੇ ਕਬਾਇਲੀਆਂ ਦਾ ਹੀ ਬੋਲ ਬਾਲਾ ਰਿਹਾ । ਸੁੰਗ ਖ਼ਾਨਦਾਨ (960-1279) ਦੇ ਰਾਜ ਕਾਲ ਦੌਰਾਨ ਇਸ ਟਾਪੂ ਦਾ ਪ੍ਰਬੰਧ ਗਵਾਂਗਸੀ ਸੂਬੇ ਦੇ ਪ੍ਰਬੰਧ ਸਪੁਰਦ ਕਰ ਦਿਤਾ ਗਿਆ । ਬਾਰ੍ਹਵੀਂ ਅਤੇ ਤੇਰ੍ਹਵੀਂ ਸਦੀ ਵਿਚ ਚੀਨੀ ਉੱਤਰੀ ਉਚ ਭੂਮੀਆਂ ਅਤੇ ਮੈਦਾਨਾਂ ਵਿਚ ਜਾ ਆਬਾਦ ਹੋਏ ਅਤੇ 'ਲੀ' ਕਬੀਲਿਆਂ ਨੂੰ ਹੌਲੀ ਹੌਲੀ ਪਹਾੜੀਆਂ ਵੱਲ ਭਜਾ ਦਿਤਾ ।

ਹੈਨਾਨ ਟਾਪੂ ਦਾ ਨਾਂ ਇਕ ਸੂਬੇ ਦੇ ਨਾਂ ਤੋਂ ਲਿਆ ਗਿਆ ਹੈ ਜੋ ਮੰਗੋਲ ਖ਼ਾਨਦਾਨ (1279-1368) ਅਧੀਨ ਥੋੜ੍ਹੇ ਜਿਹੇ ਸਮੇਂ ਲਈ ਰਿਹਾ ਸੀ । ਮਿੰਗ ਖ਼ਾਨਦਾਨ (1368-1644) ਸਮੇਂ ਇਹ ਟਾਪੂ ਗਵਾਂਗਤੁੰਗ ਸੂਬੇ ਦੇ ਅਧੀਨ ਕਰ ਦਿਤਾ ਗਿਆ । ਸੰਨ 1858 ਵਿਚ 'ਹਿਕ੍ਰ' ਦੀ ਮੁੱਖ ਬੰਦਰਗਾਹ ਅਤੇ ਚਾਈਉਂਗ-ਸ਼ਾਨ ਨਾਂ ਦਾ ਵੱਡਾ ਸ਼ਹਿਰ ਬਦੇਸ਼ੀ ਵਪਾਰ ਲਈ ਖੋਲ੍ਹ ਦਿਤਾ ਗਿਆ । ਸੰਨ 1912 ਵਿਚ ਇਹ ਚਾਈਉਂਗ ਯਾਈ ਤਾਓ ਦੇ ਨਾਂ ਅਧੀਨ ਫਿਰ ਆਜ਼ਾਦ ਕਰ ਦਿਤਾ ਗਿਆ । ਪਰ ਇਹ ਨਾਂ 1921 ਵਿਚ ਖ਼ਤਮ ਕਰ ਦਿਤਾ ਗਿਆ । ਸੰਨ 1950 ਵਿਚ ਇਸ ਟਾਪੂ ਉਤੇ ਕਮਿਊਨਿਸਟ ਫ਼ੌਜਾਂ ਦਾ ਕਬਜ਼ਾ ਹੋ ਗਿਆ ਅਤੇ ਇਸ ਨੂੰ ਹੈਨਾਨ ਪ੍ਰਬੰਧਕੀ ਡਿਸਟਿਕਟ ਦੀ ਖ਼ੁਦ-ਮੁਖ਼ਤਾਰ ਇਕਾਈ ਵਜੋਂ ਸੰਗਠਤ ਕਰ ਲਿਆ ਗਿਆ ।

ਜਾਪਾਨੀਆਂ ਦੇ ਕਬਜ਼ੇ (1939-45) ਸਮੇਂ ਇਥੇ ਰਬੜ ਦੇ ਦਰਖ਼ਤ ਅਤੇ ਹੋਰ ਫ਼ਸਲਾਂ ਉਗਾਈਆਂ ਜਾਂਦੀਆਂ ਸਨ । ਉਸ ਸਮੇਂ ਬਹੁਤ ਖਣਿਜ ਵੀ ਇਥੋਂ ਕਢੇ ਗਏ । ਅਜ ਕਲ੍ਹ ਵੀ ਕੱਚਾ ਲੋਹਾ, ਬਾਕਸਾਈਟ ਅਤੇ ਕਲੀ ਇਥੇ ਕਾਫ਼ੀ ਮਾਤਰਾ ਵਿਚ ਮਿਲਦੇ ਹਨ ।

ਸੰਨ 1949 ਤੋਂ ਇਥੇ ਰਬੜ ਦਾ ਉਤਪਾਦਨ ਬਹੁਤ ਉੱਨਤ ਹੋਇਆ ਹੈ ਅਤੇ ਕਈ ਪ੍ਰਾਸੈਸਿੰਗ ਪਲਾਂਟ ਲਗਾਏ ਗਏ ਹਨ । ਨਾਰੀਅਲ, ਸੀਸਲ ਅਤੇ ਖੰਡ ਦਾ ਵੀ ਇਥੇ ਉਤਪਾਦਨ ਹੁੰਦਾ ਹੈ । ਇਮਾਰਤੀ ਲਕੜੀ ਤਿਆਰ ਕਰਨਾ ਇਥੋਂ ਦਾ ਮੁੱਖ ਉਦਯੋਗ ਹੈ । ਚਾਂਗ ਚੀਆਂਗ ਵਿਖੇ ਖਣਿਜ-ਕੱਢਣ ਦਾ ਕੰਮ ਤੇਜ਼ ਕਰ ਦਿਤਾ ਗਿਆ ਹੈ ਅਤੇ ਲੋਹੇ ਅਤੇ ਫ਼ੌਲਾਦ ਦਾ ਉਦਯੋਗ ਸਥਾਪਤ ਹੋ ਗਿਆ ਹੈ ।

ਹ. ਪੁ.—ਐਨ. ਬ੍ਰਿ. ਮਾ. 4 : 840

**ਹੈੱਨੈੱਬੀਕਿਯੂ, ਫ਼ਰਾਂਸਵਾ :** ਪ੍ਰਬਲਿਤ ਕੰਕਰੀਟ ਨਾਲ ਉਸਾਰੀ ਕਰਨ ਦੇ ਢੰਗ ਦੀ ਖੋਜ ਕਰਨ ਵਾਲੇ ਇਸ ਇੰਜਨੀਅਰ ਦਾ ਜਨਮ 1842 ਵਿਚ ਨਵੀਲ-ਸੈਨ-ਵਾਸਟ ਵਿਖੇ ਫ਼ਰਾਂਸ ਵਿਚ ਹੋਇਆ । ਸੰਨ 1867 ਦੀ ਪੈਰਿਸ ਦੀ ਪ੍ਰਦਰਸ਼ਨੀ ਵਿਚ ਇਸ ਨੇ ਤਾਰਾਂ ਦੇ ਜਾਲ ਅਤੇ ਕੰਕਰੀਟ ਤੋਂ ਤਿਆਰ ਕੀਤੇ ਹੋਏ ਟੱਬ ਅਤੇ ਹੌਜ਼ ਵੇਖੇ । ਇਥੋਂ ਇਸ ਨੂੰ ਇਸ ਨਵੀਂ ਤਕਨੀਕ ਜਾਂ ਨਵੇਂ ਸਮਾਨ ਨੂੰ ਭਵਨ ਉਸਾਰੀ ਲਈ ਉਪਯੋਗੀ ਬਣਾਉਣ ਦਾ ਖ਼ਿਆਲ ਆਇਆ । ਸੰਨ 1879 ਵਿਚ ਇਸ ਨੂੰ ਪ੍ਰਬਲਿਤ ਕੰਕਰੀਟ ਦੀਆਂ ਫ਼ਰਸ਼ੀ ਸਲੈਬਾਂ ਬਣਾਉਣੀਆਂ ਸ਼ੁਰੂ ਕੀਤੀਆਂ ਅਤੇ ਹੌਲੀ ਹੌਲੀ ਮੁਕੰਮਲ ਭਵਨ ਉਸਾਰੀ ਲਈ ਪ੍ਰਬਲਿਤ ਕੰਕਰੀਟ ਦੀ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ । ਇਸ ਵਿਧੀ ਨੂੰ ਇਸ ਨੇ 1892 ਵਿਚ ਪੇਟੈਂਟ ਕਰਵਾਇਆ, ਜਿਸ ਵਿਚ ਖਿਤਿਜੀ ਅਤੇ ਲੰਬਾਤਮਕ ਦੋਵੇਂ ਦਿਸ਼ਾਵਾਂ ਵਿਚ ਤਾਰਾਂ ਦਾ ਜਾਲ ਬਣਾ ਕੇ ਪ੍ਰਬਲਿਤ ਕੰਕਰੀਟ ਦੇ ਬੀਮ ਬਣਾਉਣਾ ਸੀ ਤਾਂ ਜੋ ਇਹ ਸਧਾਰਨ ਕੰਕਰੀਟ ਨਾਲੋਂ ਵਧੇਰੇ ਪੈਣ ਵਾਲਾ ਤਣਾਉ-ਬਲ ਸਹਾਰਨ ਦੇ ਸਮਰੱਥ ਹੋਵੇ । ਕੁਝ-ਕੁ ਸਾਲਾਂ ਦੌਰਾਨ ਹੀ ਇਸ ਨੇ ਸਤੰਭਾਂ ਜਾਂ ਥੰਮਲਿਆਂ, ਬੀਮਾਂ ਅਤੇ ਫ਼ਰਸ਼ਾਂ ਨੂੰ ਪ੍ਰਬਲਿਤ ਕੰਕਰੀਟ ਨਾਲ ਉਸਾਰਨ ਵਿਚ ਮੁਹਾਰਤ ਹਾਸਲ ਕਰ ਲਈ ਸੀ । ਇਸ ਸਿਸਟਮ ਦੀ ਪ੍ਰਦਰਸ਼ਨੀ ਇਸ ਨੇ ਪੈਰਿਸ ਵਿਚ ਇਕ ਇਮਾਰਤ ਬਣਾ ਕੇ ਕੀਤੀ, ਜਿਹੜਾ ਕਿ ਸਧਾਰਨ ਵਰਤੋਂ ਲਈ ਜ਼ਰੂਰੀ ਹੈ ।

1921 ਵਿਚ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 1021

**ਹੈਨੋ (ਐਨੋ) :** ਇਹ ਉੱਤਰੀ-ਪੱਛਮੀ ਬੈਲਜੀਅਮ ਦਾ ਇਕ ਸੂਬਾ ਹੈ ਜਿਸ ਦੇ ਦੱਖਣ-ਪੱਛਮ ਵਿਚ ਫਰਾਂਸ, ਉੱਤਰ ਵਿਚ ਪੱਛਮੀ ਅਤੇ ਪੂਰਬੀ ਫਲੈਂਡਰਜ਼ ਦੇ ਸੂਬੇ ਅਤੇ ਪੂਰਬ ਵਿਚ ਬਰਾਬੈਂਟ ਅਤੇ ਨਾਮੂਰ ਦੇ ਸੂਬੇ ਹਨ । ਇਥੋਂ ਦਾ ਕੁਲ ਖੇਤਰਫਲ 3790 ਵ. ਕਿ ਮੀ. ਅਤੇ ਆਬਾਦੀ 1,291,610 (1983 ਅੰਦ.) ਹੈ । ਮਾਨਸ ਇਸ ਦੀ ਰਾਜਧਾਨੀ ਹੈ ।

ਇਥੋਂ ਦਾ ਧਰਾਤਲ ਆਮ ਕਰਕੇ ਪਠਾਰੀ ਤੇ ਪਹਾੜੀ ਹੈ ਅਤੇ ਇਸ ਵਿਚ ਕਈ ਸੁੰਦਰ ਵਾਦੀਆਂ ਹਨ । ਆਰਡੈੱਨ ਵਾਲਾ ਕੁਝ ਹਿੱਸਾ ਬੀੜ, ਉਜਾੜ ਅਤੇ ਕੋਨਧਾਰੀ ਬਗੀਚਿਆਂ ਵਾਲਾ ਹੈ । ਬਹੁਤਾ ਹਿੱਸਾ ਹੈਨੋ ਪਠਾਰ ਦਾ ਹੈ ਜਿਹੜਾ ਐਲੂਵੀਅਲ ਅਤੇ ਰੇਤਲੀ ਉਪਜਾਊ ਮਿੱਟੀ ਵਾਲਾ ਹੈ । ਇਥੋਂ ਦਾ ਜਲ-ਪ੍ਰਵਾਹ ਸਕੈਲੱਟ, ਡੈਂਡਰ ਅਤੇ ਸਾਂਬਰ ਦਰਿਆਵਾਂ ਦੁਆਰਾ ਹੁੰਦਾ ਹੈ ।

ਇਸ ਸੂਬੇ ਵਿਚ ਕੋਲੇ ਦੇ ਤਿੰਨ ਮੈਦਾਨ ਹਨ । ਇਥੋਂ ਦੀ ਮਿੱਟੀ ਬਹੁਤ ਉਪਜਾਊ ਹੈ । ਕਣਕ, ਜਵੀ, ਜੌਂ, ਚਕੰਦਰ, ਚਾਰੇ ਦੀਆਂ ਫ਼ਸਲਾਂ ਅਤੇ ਫ਼ਲੈਕਸ ਇਥੇ ਮੁੱਖ ਤੌਰ ਤੇ ਬੀਜਿਆ ਜਾਂਦਾ ਹੈ । ਇਥੇ ਮੁਰਗੀਆਂ, ਘੋੜੇ ਤੇ ਪਸ਼ੂ ਪਾਲੇ ਜਾਂਦੇ ਹਨ । ਲੋਹੇ ਦਾ ਸਾਮਾਨ, ਸ਼ੀਸ਼ੇ ਦਾ ਸਾਮਾਨ, ਕਿੱਲ, ਲਿਨਨ, ਟਪੈਸਟਰੀ ਅਤੇ ਟੋਪ ਬਣਾਉਣਾ ਇਥੋਂ ਦੀਆਂ ਮੁੱਖ ਸੱਨਅਤਾਂ ਹਨ । ਇਸ ਸੂਬੇ ਵਿਚ ਸੌ ਤੋਂ ਵੱਧ ਪੁਰਾਣੇ ਕਿਲੇ ਹਨ ।

ਉੱਤਰ ਦੇ ਹਿੱਸੇ ਨੂੰ ਛੱਡਕੇ ਸਾਰੇ ਸੂਬੇ ਵਿਚ ਫ਼ਰਾਂਸੀਸੀ ਬੋਲੀ ਜਾਂਦੀ ਹੈ । ਕਿਸੇ ਸਮੇਂ ਇਹ ਹੈਨੋ ਕਾਊਂਟੀ ਦਾ ਹਿੱਸਾ ਹੁੰਦਾ ਸੀ । ਨੌਂਵੀ ਸਦੀ ਵਿਚ ਰੇਨੀਅਰ ਪਹਿਲੇ ਅਧੀਨ ਕਾਊਂਟਾਂ ਦਾ ਰਾਜ ਸਥਾਪਤ ਹੋਇਆ ਅਤੇ ਇਸ ਦਾ ਇਲਾਕਾ ਅਜੋਕੇ ਸੂਬੇ ਨਾਲੋਂ ਵੱਧ ਸੀ । ਗਿਆਰ੍ਹਵੀਂ

ਂ ਤੇਰ੍ਹਵੀਂ ਸਦੀ ਵਿਚਕਾਰ ਇਹ ਕਈ ਵੇਰ ਫਲੈਂਡਰਜ਼ ਵਿਚ ਸ਼ਾਮਲ ਇਆ। ਸੰਨ 1299 ਵਿਚ ਹੈਨੌ ਦਾ ਜਾਨ, ਹਾਲੈਂਡ ਦਾ ਕਾਊਂਟ ਣਿਆ ਅਤੇ ਇਸ ਤੋਂ ਮਗਰੋਂ ਇਹ ਹਾਲੈਂਡ ਨਾਲ ਜੁੜ ਗਿਆ। ਹੁਈ ਚੌਧਵੇਂ ਦੇ ਸਮੇਂ ਹੈਨੌ ਦੋ ਭਾਗਾਂ (ਫਰਾਂਸੀਸੀ ਅਤੇ ਆਸਟਰੀਅਨ) ਵਿਚ ਡਿਆ ਹੋਇਆ ਸੀ। ਸੰਨ 1794 ਵਿਚ ਫ਼ਰਾਂਸ ਨੇ ਆਸਟ੍ਰੀਅਨ ਹੈਨੌ ਆਪਣੇ ਵਿਚ ਸ਼ਾਮਲ ਕਰ ਲਿਆ ਪਰ ਸੰਨ 1815 ਵਿਚ ਇਹ ੀਦਰਲੈਂਡਜ਼ ਨੂੰ ਵਾਪਸ ਦੇ ਦਿਤਾ ਗਿਆ। ਸੰਨ 1831 ਵਿਚ ਇਹ ਲਜੀਅਮ ਵਿਚ ਸ਼ਾਮਲ ਕਰ ਲਿਆ ਗਿਆ।

ਹ. ਪੁ.—ਐਨ. ਬ੍ਰਿ. ਮਾ. 4 : 841 ; ਕੋਲ. ਐਨ. 9 : 165

**ਹੈਨੋਵਰ ਖ਼ਾਨਦਾਨ :** ਇੰਗਲੈਂਡ ਦੇ ਇਸ ਸ਼ਾਹੀ ਖ਼ਾਨਦਾਨ ਾ ਆਰੰਭ ਜਾਰਜ ਪਹਿਲੇ (ਕਾਰਜਕਾਲ 1714-27 ਈ.) ਦੇ ਨਾਲ ਇਆ। ਇਸ ਤੋਂ ਬਾਅਦ ਇਸ ਖ਼ਾਨਦਾਨ ਦੇ ਹੋਏ ਰਾਜਿਆਂ ਵਿਚ ਾਰਜ ਦੂਜਾ, ਜਾਰਜ ਤੀਜਾ, ਜਾਰਜ ਚੌਥਾ, ਵਿਲੀਅਮ ਚੌਥਾ ਅਤੇ ਲਕਾ ਵਿਕਟੋਰੀਆ ਸ਼ਾਮਲ ਹਨ। ਇਸ ਖ਼ਾਨਦਾਨ ਤੋਂ ਪਹਿਲਾਂ ਇੰਗ-ਂਡ ਉਪਰ ਸਟੂਅਰਟ ਖ਼ਾਨਦਾਨ ਦਾ ਰਾਜ ਸੀ। ਜਾਰਜ ਪਹਿਲ ਰਮਨੀ ਦੇ ਹੈਨੋਵਰ ਘਰਾਣੇ ਵਿਚੋਂ ਸੀ ਅਤੇ ਅਰਨੈਸਟ ਆਗਸਟਸ ਦਾ ਤਰ ਸੀ ਜੋ 1692 ਵਿਚ ਹੈਨੋਵਰ ਦਾ ਇਲੈਕਟਰ ਬਣਿਆ। ਜਾਰਜ ਹਿਲਾ 1698 ਵਿਚ ਆਪਣੇ ਪਿਤਾ ਦਾ ਜਾਨਸ਼ੀਨ ਬਣਿਆ ਪਰ ਇਹ ਟ ਬ੍ਰਿਟੇਨ ਦਾ ਰਾਜਾ 1714 ਵਿਚ ਹੀ ਬਣਿਆ। ਇਸ ਨੂੰ ਰਾਜ-ਪ੍ਰਬੰਧ ਚ ਵਿਸ਼ੇਸ਼ ਦਿਲਚਸਪੀ ਨਹੀਂ ਸੀ ਅਤੇ ਰਾਜ-ਪ੍ਰਬੰਧ ਦੀ ਵਾਗਡੋਰ ਵਿਗ ਾਰਟੀ ਦੇ ਆਗੂ ਅਤੇ ਮੰਤਰੀਆਂ ਦੇ ਪ੍ਰਧਾਨ ਰਾਬਰਟ ਵਾਲਪੋਲ ਦੇ ਹੱਥਾਂ ਚ ਸੀ। 1727 ਈ. ਵਿਚ ਜਾਰਜ ਪਹਿਲੇ ਦਾ ਪੁੱਤਰ ਜਾਰਜ ਦੂਜਾ ਾਜ-ਕਾਲ 1727-1760) ਰਾਜਗੱਦੀ ਤੇ ਬੈਠਿਆ। ਇਹ ਬਾਦ-ਹ ਵੀ ਆਪਣੇ ਪਿਤਾ ਵਾਂਗ ਅੰਗਰੇਜ਼ੀ ਜ਼ਬਾਨ ਤੋਂ ਨਾਵਾਕਫ਼ ਸੀ ਅਤੇ ਜ-ਪ੍ਰਬੰਧ ਵਿਚ ਖਾਸ ਦਿਲਚਸਪੀ ਨਹੀਂ ਸੀ ਲੈਂਦਾ। ਇਸ ਸਿਆਸੀ ਮਜ਼ੋਰੀ ਦੇ ਬਾਵਜੂਦ ਇਸ ਦੇ ਸ਼ਾਸਨ-ਕਾਲ ਵਿਚ ਬਰਤਾਨੀਆ ਨੇ ਹੁਤ ਹੀ ਤਰੱਕੀ ਕੀਤੀ ਅਤੇ ਸੰਸਾਰ ਵਿਚ ਇਕ ਵਿਸ਼ਾਲ ਤੇ ਮਹਾਨ ਰਾਜ ਤੌਰ ਤੇ ਸਥਾਪਤ ਹੋਇਆ।

ਜਾਰਜ ਦੂਜੇ ਦੀ ਮੌਤ ਪਿਛੋਂ ਇਸ ਦੇ ਪੋਤਰੇ ਜਾਰਜ ਤੀਜੇ (ਕਾਰਜ ਲ 1760-1820) ਨੇ ਰਾਜ-ਗੱਦੀ ਸੰਭਾਲੀ। ਇਸ ਬਾਦਸ਼ਾਹ ਨੇ ਕੂਮਤ ਦੇ ਪ੍ਰਬੰਧ ਵਿਚ ਦਿਲਚਸਪੀ ਲਈ ਅਤੇ ਇਸਦੀ ਵਾਗਡੋਰ ਪਣੇ ਹੱਥ ਵਿਚ ਸੰਭਾਲੀ। ਆਪਣੇ ਸ਼ਾਸਨ-ਕਾਲ ਵਿਚ ਇਸਨੇ ਅਮਰੀਕਾ ਤੇ ਟੈਕਸ ਲਗਾ ਕੇ ਸਖਤੀ ਨਾਲ ਵਸੂਲੀ ਕਰਨ ਦੀ ਨੀਤੀ ਅਪਣਾਈ। ਸ ਨਾਲ ਅਮਰੀਕਨ ਲੋਕ ਅੰਗਰੇਜ਼ੀ ਰਾਜ ਦੇ ਵਿਰੁਧ ਲਾਮਬੰਦ ਹੋ ੇ। ਫਲਸਰੂਪ ਜਦੋਂ ਅਮਰੀਕਾ ਅੰਗਰੇਜ਼ੀ ਰਾਜ ਤੋਂ ਸੁਤੰਤਰ ਹੋ ਗਿਆ ਇਹ ਬਰਤਾਨੀਆ ਦੀ ਜ਼ਬਰਦਸਤ ਹਾਰ ਸੀ।

ਜਾਰਜ ਤੀਜੇ ਦੇ ਵਡੇ ਪੁੱਤਰ ਜਾਰਜ ਚੌਥੇ (ਰਾਜਕਾਲ 1820-30) ਦਾ ਰਾਜ ਪ੍ਰਬੰਧ ਵੀ ਸਫ਼ਲ ਰਿਹਾ। 1830 ਵਿਚ ਵਿਲੀਅਮ ਾ (ਕਾਰਜਕਾਲ 1830-37) ਰਾਜਗੱਦੀ ਤੇ ਬੈਠਾ। ਇਸ ਦੇ ਰਾਜ ਤ ਖ਼ੁਰਾਕ ਦਾ ਮਸਲਾ ਹੱਲ ਹੋਇਆ ਅਤੇ ਦਾਸ-ਪ੍ਰਥਾ ਨੂੰ ਗੈਰ ਕਾਨੂੰਨੀ ਾਰ ਦਿਤਾ ਗਿਆ ਅਤੇ ਬਚਿਆਂ ਦੇ ਕੰਮ ਕਰਨ ਦੇ ਸਮੇਂ ਆਦਿ ਤ ਵੀ ਸੁਧਾਰ ਕੀਤਾ ਗਿਆ। 1837 ਵਿਚ ਮਲਕਾ ਵਿਕਟੋਰੀਆ ਾਰਜਕਾਲ 1837-1901) ਦੀ ਤਖ਼ਤ ਨਸ਼ੀਨ ਹੋਈ ਜਿਸਦੇ ਰਾਜ ਧ ਵਿਚ ਬਰਤਾਨੀਆ ਨੇ ਉੱਨਤੀ ਦੀਆਂ ਸਿਖਰਾਂ ਛੋਹ ਲਈਆਂ। ਕਾਂ, ਰੇਲਵੇ ਪਟੜੀਆਂ, ਆਦਿ ਦੇ ਜਾਲ ਵਿਛਾਏ ਗਏ। ਟੈਲੀਫੋਨ, ਾਂ, ਆਦਿ ਦਾ ਵਧੀਆ ਇੰਤਜ਼ਾਮ ਸੀ। ਸਾਹਿਤ ਤੇ ਕਲਾ ਦਾ ਾਸ ਵੀ ਸਿਖਰਾਂ ਤੇ ਪੁਜਿਆ। ਡਿਕਨਜ਼, ਹਾਰਡੀ, ਸਟੀਵਨਸਨ ਦਿ ਵਿਕਟੋਰੀਅਨ ਸ਼ਾਸਨਕਾਲ ਦੇ ਪ੍ਰਸਿੱਧ ਨਾਵਲਕਾਰ ਹਨ। ਮਲਕਾ ਵਿਕਟੋਰੀਆ ਦੇ ਸਮੇਂ ਵਿਚ ਹੀ ਭਾਰਤਵਰਸ਼ ਦੀ ਹਕੂਮਤ ਈਸਟ ਇੰਡੀਆ ਕੰਪਨੀ ਪਾਸੋਂ ਅੰਗਰੇਜ਼ੀ ਹਕੂਮਤ ਨੇ ਸੰਭਾਲੀ।

ਹ. ਪੁ.—ਐਨ. ਬ੍ਰਿ. 11 : 160 ; ਐਨ. ਅਮੈ. 13 : 681

**ਹੈਪਸਬਰਗ :** ਇਹ ਜਰਮਨ-ਆਸਟਰੀਅਨ ਖ਼ਾਨਦਾਨ ਸੀ ਜੋ 1282 ਤੋਂ ਪਿਛੋਂ ਆਸਟਰੀਆ ਵਿਚ ਹਾਵੀ ਰਿਹਾ। 1438 ਤੋਂ ਪਿਛੋਂ ਇਹ 'ਹੋਲੀ ਰੋਮਨ ਸਲਤਨਤ' ਦੇ ਹੁਕਮਰਾਨ ਰਹੇ ਅਤੇ ਇਸੇ ਖ਼ਾਨਦਾਨ ਨੇ ਬੋਹੀਮੀਆ, ਹੰਗਰੀ, ਸਪੇਨ, ਸਿਸਲੀ ਅਤੇ ਨੇਪਲਜ਼ ਨੂੰ ਰਾਜੇ ਅਤੇ ਟਸਕਾਨੀ ਅਤੇ ਮੋਡੇਨਾ ਨੂੰ ਡਿਊਕ ਦਿਤੇ। ਯੂਰਪ ਦੇ ਇਤਿਹਾਸ ਵਿਚ ਇਹ ਖ਼ਾਨਦਾਨ ਫਰਾਂਸ ਵਿਰੁਧ ਜਰਮਨ ਦੀ, ਤੁਰਕਾਂ ਵਿਰੁਧ ਯੂਰਪ ਦੀ ਅਤੇ ਰੋਮਨ ਕੈਥੋਲਿਕ ਮਤ ਦੀ ਵਿਰੋਧੀ ਮਤਾਂ (1521-1648) ਤੋਂ ਰਖਿਆ ਕਰਦਾ ਰਿਹਾ। ਗਨਟਰਮ ਦੀ ਰਿੱਚ ਦਸਵੀਂ ਸਦੀ ਦਾ ਇਕ ਨਿਮਾਣਾ ਜਿਹਾ ਵਿਅਕਤੀ ਇਸ ਖ਼ਾਨਦਾਨ ਦਾ ਬਾਨੀ ਸੀ। ਰੁਡਾਲਫ਼ ਪਹਿਲੇ (1218-1291) ਨੇ ਆਸਟਰੀਆ ਦੀ ਭੋਂ ਤੇ ਕਬਜ਼ਾ ਕੀਤਾ ਜਿਥੋਂ ਇਸ ਖ਼ਾਨਦਾਨ ਦੀ ਵਾਸਤਵਿਕ ਸ਼ਕਤੀ ਦਾ ਆਰੰਭ ਹੋਇਆ। ਉਸ ਦੇ 1273 ਵਿਚ ਜਰਮਨ ਸ਼ਹਿਨਸ਼ਾਹ ਵਜੋਂ ਚੁਣੇ ਜਾਣ ਤੇ ਉਸ ਨੇ ਬੋਹੀਮੀਆ ਦੇ ਓਟੋਕਰ ਤੋਂ ਆਸਟਰੀਆ ਅਤੇ ਸਟੀਰੀਆ ਜਿੱਤ ਲਏ। ਰੁਡਾਲਫ਼ ਪਹਿਲੇ ਦੇ ਪੁੱਤਰ ਐਲਬਰਟ ਅਤੇ ਰੁਡਾਲਫ 1282 ਵਿਚ ਇਸ ਖ਼ਾਨਦਾਨ ਦੇ ਆਸਟਰੀਆ ਵਿਚ ਪਹਿਲੇ ਹੈਪਸਬਰਗ ਹੁਕਮਰਾਨ ਸਨ। ਜਦੋਂ 1438 ਵਿਚ ਐਲਬਰਟ ਦੂਜਾ ਸ਼ਹਿਨਸ਼ਾਹ ਬਣਿਆ ਤਦ ਤੋਂ ਲੈ ਕੇ ਇਕ ਚੋਣ (ਚਾਰਲਸ ਸੱਤਵਾਂ 1742-1745) ਨੂੰ ਛਡਕੇ ਇਹ ਖ਼ਾਨਦਾਨ ਲਗਾਤਾਰ ਹੁਕਮਰਾਨ ਰਿਹਾ।

ਯੂਰਪ ਵਿਚ ਇਸ ਖ਼ਾਨਦਾਨ ਦਾ ਅਧਿਕਾਰ ਮੈਕਸੀਮਿਲੀਅਨ ਪਹਿਲੇ (1459-1519) ਦੇ ਹੁਸ਼ਿਆਰੀ ਨਾਲ ਕੀਤੇ ਵਿਆਹ ਦੀ ਪਾਲਿਸੀ ਨੇ ਜਮਾਇਆ। ਇਸ ਨੇ ਅਤੇ ਇਸ ਦੇ ਪੁੱਤਰ ਫ਼ਿਲਿਪ ਪਹਿਲੇ ਨੇ ਆਪਣੇ ਵਿਆਹਾਂ ਰਾਹੀਂ ਬਰਗੰਡੀ ਨੀਦਰਲੈਂਡਜ਼, ਐਰਾਮਾਨ ਅਤੇ ਕੈਸਟਾਈਲ ਆਦਿ ਦੇ ਇਲਾਕੇ ਪ੍ਰਾਪਤ ਕੀਤੇ। ਇਸ ਦਾ ਪੋਤਾ ਚਾਰਲਸ ਪੰਜਵਾਂ (1500-1558) ਆਪਣੇ ਸਮੇਂ ਦਾ ਜਰਮਨ, ਨੀਦਰਲੈਂਡਜ਼, ਇਟਲੀ ਦੇ ਭਾਗਾਂ, ਸਪੇਨ ਅਤੇ ਸਪੇਨ ਦੇ ਕੰਟਰੋਲ ਹੇਠਲੇ ਨਿਊ ਵਰਲਡ ਇਲਾਕਿਆਂ ਉਪਰ ਬਹੁਤ ਪ੍ਰਸਿੱਧ ਸ਼ਾਸਕ ਰਿਹਾ। 1556 ਵਿਚ ਚਾਰਲਸ ਪੰਜਵੇਂ ਦੇ ਰਾਜ ਤਿਆਗ ਪਿਛੋਂ ਆਸਟਰੀਆ ਤੇ ਚਾਰਲਸ ਦੇ ਭਰਾ ਫਰਡੀਨੈਂਡ ਪਹਿਲੇ (1503-1564) ਨੇ ਰਾਜ ਕੀਤਾ ਜਿਸ ਦੀ ਹਕੂਮਤ ਅਧੀਨ ਬੋਹੀਮੀਆ ਅਤੇ ਹੰਗਰੀ ਵੀ ਆਉਂਦੇ ਸਨ। ਦੋ ਸਾਲ ਬਾਅਦ ਚਾਰਲਸ ਪੰਜਵੇਂ ਦੀ ਮੌਤ ਸਮੇਂ ਇਸ ਮਹਾਨ ਰਾਜ ਦੇ ਟੁਕੜੇ ਹੋ ਗਏ। ਇਸ ਦਾ ਭਰਾ ਫਰਡੀਨੈਂਡ ਆਸਟਰੀਆ ਸ਼ਾਖ ਦਾ ਅਤੇ ਇਸ ਦਾ ਪੁੱਤਰ ਫ਼ਿਲਿਪ ਦੂਜਾ (1527-1598) ਸਪੇਨੀ ਸ਼ਾਖ ਦਾ ਮੁੱਖੀ ਬਣਿਆ। ਫਰਡੀਨੈਂਡ ਜਰਮਨ ਅਤੇ ਕੇਂਦਰੀ ਯੂਰਪ ਅਤੇ ਫ਼ਿਲਿਪ ਦੂਜਾ ਸਪੇਨ, ਇਟਲੀ ਅਤੇ ਨਿਊ ਵਰਲਡ ਦਾ ਅਧਿਕਾਰੀ ਬਣਿਆ। ਦੋਵਾਂ ਪਰਿਵਾਰਾਂ ਦੇ ਹਿਤ ਭਾਵੇਂ ਸਦਾ ਇਕੋ ਜਿਹੇ ਨਹੀਂ ਸਨ ਪਰੰਤੂ ਤੀਹ ਸਾਲਾ ਜੰਗ (1618-1648) ਅਤੇ ਵਿਪਰੀਤ ਇਸਾਈ ਧਰਮ ਅੰਦੋਲਨ ਵਿਚ ਦੋਵੇਂ ਇਕ ਦੂਜੇ ਦੀ ਮਦਦ ਕਰਦੇ ਰਹੇ। ਸੰਨ 1700 ਵਿਚ ਚਾਰਲਸ ਦੂਜੇ ਦੀ ਮੌਤ ਤੇ ਸਪੇਨੀ ਸ਼ਾਖ ਦੇ ਖ਼ਤਮ ਹੋਣ ਤੇ ਸਪੇਨ ਦੇ ਉਤਰਾਧਿਕਾਰੀ ਲਈ ਜੰਗ ਤੇਜ਼ ਹੋ ਗਈ।

1713 ਤੇ 1714 ਵਿਚ ਹੋਏ ਸ਼ਾਂਤੀ ਸਮਝੌਤੇ ਅਨੁਸਾਰ ਸਪੇਨ ਬੁਰਬਨਾ ਨੂੰ ਮਿਲ ਗਿਆ। ਕੇਵਲ ਮਾਰੀਆ ਟੇਰੀਸਾ (1717-1780) ਦੀ ਸਿਆਣਪ ਅਤੇ ਸਾਹਸ ਸਦਕਾ ਹੀ ਇਹ ਖ਼ਾਨਦਾਨ ਆਸਟਰੀਆ ਦੇ ਉਤਰਾਧਿਕਾਰ ਸਬੰਧੀ ਲੜਾਈਆਂ ਵਿਚ ਆਮ ਯੂਰਪੀ ਹਮਲੇ ਵਿਰੁਧ ਆਪਣੀ ਏਕਤਾ ਕਾਇਮ ਰੱਖ ਸਕਿਆ। ਇਸ ਦੇ ਲੋਰੇਨ ਦੇ

ਡਿਊਕ ਫ਼ਰਾਂਸਿਸ ਨਾਲ 1736 ਵਿਚ ਵਿਆਹ ਸਦਕਾ ਇਹ ਖ਼ਾਨਦਾਨ ਹੈਪਸਬਰਗ ਲੌਰੇਨ ਨਾਂ ਨਾਲ ਜਾਣਿਆ ਜਾਣ ਲੱਗਾ । ਇਸੇ ਔਰਤ ਦੇ ਦੋ ਪੁੱਤਰਾਂ ਜੋਸਫ਼ ਦੂਜੇ ਅਤੇ ਲਿਓਪੋਲਡ ਦੂਜੇ ਦੇ ਰਾਜਕਾਲ ਵਿਚ ਇਸ ਖ਼ਾਨਦਾਨ ਦਾ ਵਿਕਾਸ ਹੋਇਆ । ਇਹ ਖ਼ਾਨਦਾਨ ਨੈਪੋਲੀਅਨ ਦੇ ਆਉਣ ਤੋਂ 1806 ਵਿਚ ਹੋਲੀ ਰੋਮਨ ਸਲਤਨਤ ਦੇ ਵਿਘਟਨ ਤੱਕ ਪੂਰੀ ਸ਼ਾਨ ਨਾਲ ਹਕੂਮਤ ਕਰਦਾ ਰਿਹਾ । 1804 ਵਿਚ ਫਰਾਂਸਿਸ ਦੂਜੇ ਦੁਆਰਾ ਫਰਾਂਸਿਸ ਪਹਿਲੇ ਵਜੋਂ ਆਸਟਰੀਅਨ ਸ਼ਾਹੀ ਖਿਤਾਬ ਧਾਰਨ ਕਰਨਾ ਕੇਵਲ ਇਕ ਵਾਰਸ ਮਾਤਰ ਹੀ ਸੀ । ਮੈਟਰਨਿਕ ਦੇ ਸਮੇਂ ਵਿਚ ਇਸ ਖ਼ਾਨਦਾਨ ਦਾ ਨਾਂ ਇਕ ਵਾਰ ਫਿਰ ਯੂਰਪ ਵਿਚ (1809-1848) ਪ੍ਰਭਾਵਸ਼ਾਲੀ ਹੋ ਗਿਆ । ਇਸ ਤੋਂ ਪਿਛੋਂ ਰਾਸ਼ਟਰਵਾਦ ਨੇ ਆਸਟਰੀਆ ਨੂੰ ਕਈ ਰਾਜਾਂ ਵਿਚ ਵੰਡਣ ਦਾ ਖਲਾ ਤੋਬਣਾ ਦਿਤਾ ਜਿਥੋਂ ਥਿੜਕਿਆ ਇਹ ਖ਼ਾਨਦਾਨ ਫਿਰ ਕਦੀ ਨਾ ਸੰਭਲਿਆ । ਕੇਵਲ 8 ਜੂਨ, 1867 ਨੂੰ ਹੰਗਰੀ ਦਾ ਬਣਿਆ ਬਾਦਸ਼ਾਹ ਫ਼ਰਾਂਸਿਸ ਜੋਜ਼ਿਫ ਪਹਿਲਾ (1830-1916) ਆਪਣੇ ਲੰਮੇ ਕਾਰਜ-ਕਾਲ ਕਰਕੇ ਇਸ ਖ਼ਾਨਦਾਨ ਦੇ ਨਾਂ ਨੂੰ ਕਾਇਮ ਰੱਖ ਸਕਿਆ ਅਤੇ ਇਸ ਦਾ ਖ਼ਾਤਮਾ ਨਾ ਹੋਇਆ । ਪਰ ਆਸਟਰੀਆ ਦੇ ਨਵੇਂ ਗਣਤੰਤਰ ਨੇ 2 ਅਪ੍ਰੈਲ, 1919 ਨੂੰ ਇਸ ਖ਼ਾਨਦਾਨ ਨੂੰ ਜਲਾਵਤਨ ਕਰ ਦਿਤਾ । 1921 ਵਿਚ ਫਰਾਂਸਿਸ ਜੋਜ਼ਿਫ ਪਹਿਲੇ ਦੇ ਵੱਡੇ ਭਤੀਜੇ ਚਾਰਲਸ ਪਹਿਲੇ (1887-1922) ਦੇ ਇਹ ਯਤਨ ਕਿ ਘਟੋ ਘੱਟ ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਹੰਗਰੀ ਦਾ ਹੀ ਤਖ਼ਤ ਫਿਰ ਮਿਲ ਜਾਵੇ ਅਸਫ਼ਲ ਹੀ ਰਹੇ । ਆਸਟਰੀਆ ਵਿਚ ਥੋੜ੍ਹੇ ਸਮੇਂ ਲਈ ਕੁਝ ਆਸ ਬੱਝੀ ਪਰ ਇਹ ਬਹੁਤ ਦੇਰ ਸੰਭਾਲੀ ਨਾ ਰਹਿ ਸਕੀ ਅਤੇ ਅੰਤ ਨੂੰ ਇਸ ਖ਼ਾਨਦਾਨ ਦੀ ਮਹੱਤਤਾ ਖ਼ਤਮ ਹੋ ਗਈ ।

ਹ. ਪੁ.—ਕੋਲ. ਐਨ. 9 : 215

**ਹੈਂਪਸ਼ਿਰ :** ਇਹ ਦੱਖਣੀ ਕੇਂਦਰੀ ਇੰਗਲੈਂਡ ਦੀ ਕਾਊਂਟੀ ਹੈ ਜੋ ਪੂਰਬ ਵਲੋਂ ਸਰੀ ਅਤੇ ਸਸੈੱਕਸ ਦੀਆਂ ਕਾਊਂਟੀਆਂ, ਪੱਛਮ ਵੱਲੋਂ ਵਿਲਟਸ਼ਿਰ ਅਤੇ ਡਾਰਸੱਟ ਦੀਆਂ ਕਾਊਂਟੀਆਂ ਅਤੇ ਉੱਤਰ ਵਲ ਬਰਕਸ਼ਿਰ ਦੀ ਕਾਊਂਟੀ ਅਤੇ ਦੱਖਣ ਵਲ ਇੰਗਲਿਸ਼ ਚੈਨਲ ਦੁਆਰਾ ਘਿਰੀ ਹੋਈ ਹੈ । ਇਸ ਦਾ ਖੇਤਰਫਲ 3,777 ਵ. ਕਿ. ਮੀ. ਹੈ । ਇਸ ਵਿਚ ਸਾਊਥੈਂਪਟਨ ਦੀ ਪ੍ਰਬੰਧਕ ਕਾਊਂਟੀ ਅਤੇ ਵਾਈਟ ਦੇ ਟਾਪੂ ਦੀ ਕਾਊਂਟੀ ਅਤੇ ਹੋਰ ਸਬੰਧਤ ਬਰੋ ਸ਼ਾਮਲ ਹਨ । ਕਾਊਂਟੀ ਵਿਚ ਚਾਕ ਦੀਆਂ ਕਈ ਛੋਟੀਆਂ ਪਹਾੜੀਆਂ ਹਨ, ਜਿਨ੍ਹਾਂ ਨੂੰ ਡਾਊਨਜ਼ ਕਿਹਾ ਜਾਂਦਾ ਹੈ । ਕਾਊਂਟੀ ਦੇ ਦੱਖਣ ਵਿਚ ਨਵੇਂ ਜੰਗਲ ਅਤੇ ਪੂਰਬ ਵਿਚ ਬਚੇ-ਖੁਚੇ ਜੰਗਲ ਹਨ । ਏਵਾਨ, ਟੈਸਟ ਅਤੇ ਇਚਨ ਦਰਿਆ ਇਸ ਕਾਊਂਟੀ ਵਿਚੋਂ ਦੀ ਵਹਿੰਦੇ ਹੋਏ ਸਾਊਥੈਂਪਟਨ ਵਾਟਰ ਵਿਚ ਜਾ ਡਿਗਦੇ ਹਨ ।

ਖੇਤੀਬਾੜੀ ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਰਿਹਾ ਹੈ । ਅਜਕਲ੍ਹ ਡੇਅਰੀ ਅਤੇ ਅਨਾਜ ਦਾ ਉਤਪਾਦਨ ਕਾਫ਼ੀ ਹੁੰਦਾ ਹੈ । ਇਥੇ ਕਾਰਖ਼ਾਨੇ ਬਹੁਤ ਘਟ ਹਨ । ਕੇਵਲ ਈਸਟਲੀ ਵਿਖੇ ਇੰਜੀਨੀਅਰਿੰਗ ਵਰਕਸ਼ਾਪ ਅਤੇ ਕਿਤੇ ਕਿਤੇ ਜਹਾਜ਼ਰਾਨੀ ਨਾਲ ਸਬੰਧ ਰੱਖਣ ਵਾਲੇ ਕਾਰਖ਼ਾਨੇ ਹਨ । ਫਾਲੀ ਵਿਖੇ ਪਟਰੋਲ ਸਾਫ਼ ਕਰਨ ਦਾ ਕਾਰਖ਼ਾਨਾ ਅਤੇ ਸਟੋਰ ਹੈ ।

ਸਾਊਥੈਂਪਟਨ, ਪੋਰਟਸਮਿਥ ਅਤੇ ਬੁਰਨਮਥ [ਇਥੋਂ ਦੇ ਸਭ ਤੋਂ ਵੱਡੇ ਸ਼ਹਿਰ ਹਨ । ਆਲਡਰਸ਼ਾਟ ਦਾ ਫ਼ੌਜੀ ਕੇਂਦਰ, ਬੁਰਨਮਥ ਦਾ ਅਰਾਮ-ਘਰ ਕੈਲਸ਼ਾਟ ਦਾ ਸਮੁੰਦਰੀ ਜਹਾਜ਼ ਦਾ ਅੱਡਾ ਅਤੇ ਹੈਂਬਲ ਦਾ ਸਿਵਲ ਹਵਾਈ ਅੱਡਾ ਵੀ ਇਸੇ ਕਾਊਂਟੀ ਵਿਚ ਹਨ । ਵਿਨਚੈਸਟਰ ਦਾ ਵੱਡਾ ਗਿਰਜਾ ਘਰ ਵੀ ਇਥੇ ਹੀ ਸਥਿਤ ਹੈ ।

ਸੰਨ 43 ਵਿਚ ਰੋਮਨਾਂ ਦੀ ਜਿੱਤ ਪਿੱਛੋਂ ਹੈਂਪਸ਼ਿਰ ਨੂੰ ਸੰਚਾਰ ਦੇ ਕੇਂਦਰ ਵਜੋਂ ਸਥਾਪਤ ਕੀਤਾ ਗਿਆ ਅਤੇ ਸਾਊਥੈਂਪਟਨ ਵਿਖੇ ਇਕ ਬੰਦਰਗਾਹ ਬਣਾਈ ਗਈ ਅਤੇ ਸੜਕਾਂ ਦਾ ਜਾਲ ਵਿਛਾਇਆ ਗਿਆ । ਪੰਜਵੀਂ ਅਤੇ ਛੇਵੀਂ ਸਦੀ ਵਿਚ ਟਨਟਾਨੀ ਹਮਲਿਆਂ ਦੇ ਨਾਲ ਇਥੇ ਜਿਊਟ ਅਤੇ ਸੈਕਸਨ ਲੋਕ ਆ ਵਸੇ । ਸੈਕਸਨ ਦੇ ਸਰਦਾਰ ਹੌਲੀ ਹੌਲੀ ਵੈੱਸੈਕਸ ਅਤੇ ਇੰਗਲੈਂਡ ਦੇ ਬਾਦਸ਼ਾਹ ਬਣ ਗਏ । ਨਾਰਮਨ ਜਿੱਤਾਂ ਤੋਂ ਪਹਿਲਾਂ ਬਾਰ੍ਹਵੀਂ ਅਤੇ ਚੌਧਵੀਂ ਸਦੀਆਂ ਵਿਚ ਫਰਾਂਸੀਸੀ ਅਤੇ ਸਪੇਨੀ ਧਾੜਵੀਆਂ ਨੇ ਇਥੇ ਬਹੁਤ ਤਬਾਹੀ ਮਚਾਈ । ਬਾਰ੍ਹਵੀਂ ਸਦੀ ਵਿਚ ਸਟੀਫਨ ਅਤੇ ਮੈਟਿਲਡਾ ਅਤੇ ਸਤਾਰ੍ਹਵੀਂ ਸਦੀ ਦੀ ਖ਼ਾਨਾ ਜੰਗੀ ਸਮੇਂ ਇਥੇ ਕਈ ਲੜਾਈਆਂ ਹੋਈਆਂ । ਦੂਜੇ ਵਿਸ਼ਵ ਯੁੱਧ ਦੌਰਾਨ ਪੋਰਟਸਮੱਥ ਅਤੇ ਸਾਊਥੈਂਪਟਨ ਦੇ ਇਲਾਕਿਆਂ ਉੱਤੇ ਵਿਸ਼ੇਸ਼ ਤੌਰ ਤੇ ਭਾਰੀ ਬੰਬਾਰੀ ਹੋਈ ਜਿਸ ਨਾਲ ਇਥੋਂ ਦਾ ਬਹੁਤ ਨੁਕਸਾਨ ਹੋਇਆ ।

ਆਬਾਦੀ—1,486,300 (1982 ਅੰਕ)

ਹ. ਪੁ.—ਐਨ. ਅਮੈ. 13 : 668 ; ਐਵ. ਐਨ. 6 : 259 : ਐਨ. ਬ੍ਰਿ. ਮਾ. 4 : 879

—ਵੀਰ ਸਿੰਘ

**ਹੈਂਪਟਨ :** ਇਹ ਸਯੁੰਕਤ ਰਾਜ ਦੇ ਵਰਜੀਨੀਆ ਰਾਜ ਦਾ ਇਕ ਆਜ਼ਾਦ ਸ਼ਹਿਰ ਹੈ ਜੋ ਚੈਸਪੀਕ ਖਾੜੀ ਤੇ ਹੈਂਪਟਨ ਰੋਡਜ਼ ਦੇ ਉੱਤਰੀ ਕਿਨਾਰੇ ਅਤੇ ਨਾਰਫੱਕ ਦੇ ਸਾਹਮਣੇ ਵਾਕਿਆ ਹੈ । ਇਹ ਸ਼ਹਿਰ ਸਭ ਤੋਂ ਪਹਿਲਾਂ ਆਬਾਦਕਾਰਾਂ ਨੇ 1610 ਵਿਚ ਕੇਕਾਫਟਨ ਨਾਮੀ ਇਕ ਪਿੰਡ ਦੇ ਸਥਾਨ ਤੇ ਵਸਾਇਆ ਸੀ । ਸੰਨ 1680 ਵਿਚ ਇਸ ਦਾ ਮੌਜੂਦਾ ਨਾਂ ਰਖਿਆ ਗਿਆ । ਸੰਨ 1812 ਦੀ ਜੰਗ ਵਿਚ ਬਰਤਾਨਵੀ ਫ਼ੌਜਾਂ ਨੇ ਇਸ ਸ਼ਹਿਰ ਨੂੰ ਲੁਟਿਆ ਅਤੇ 1861 ਵਿਚ ਯੂਨੀਅਨ ਫ਼ੌਜਾਂ ਦੇ ਹੱਥਾਂ ਵਿਚ ਨਾਂ ਦੇਣ ਲਈ ਇਥੋਂ ਦੇ ਸ਼ਹਿਰੀਆਂ ਨੇ ਇਸ ਸ਼ਹਿਰ ਨੂੰ ਅੱਗ ਲਾ ਦਿਤੀ । ਸੰਯੁਕਤ ਰਾਜ ਦੀ ਖ਼ਾਨਾ ਜੰਗੀ ਤੋਂ ਬਾਅਦ ਇਹ ਸ਼ਹਿਰ ਮੁੜ ਉਸਾਰਿਆ ਗਿਆ ਅਤੇ 1908 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਮਿਲ ਗਿਆ । ਸੰਨ 1952 ਵਿਚ ਇਹ ਐਲਜ਼ਬੈਥ ਸਿਟੀ ਕਾਊਂਟੀ ਵਿਚ ਸ਼ਾਮਲ ਹੋ ਗਿਆ ।

ਮੱਛੀਆਂ ਫੜਨਾ ਤੇ ਉਨ੍ਹਾਂ ਨੂੰ ਡੱਬਿਆਂ ਵਿਚ ਬੰਦ ਕਰਨਾ ਇਥੋਂ ਦੇ ਮੁੱਖ ਕਿੱਤੇ ਹਨ । ਸੈਰਗਾਹਾਂ ਇਥੋਂ ਦੀ ਆਮਦਨ ਦਾ ਮੁੱਖ ਸਾਧਨ ਹਨ ।

ਇਥੇ ਇਕ ਕਿਲਾ ਮਨਰੋ ਹੈ ਜਿਸ ਵਿਚ ਲੈਂਗਲੇ ਹਵਾਈ ਫ਼ੌਜ ਦਾ ਕੈਂਪ ਹੈ ਅਤੇ ਨੈਸ਼ਨਲ ਐਰਨਾਟਿਕਸ ਅਤੇ ਖਲਾਈ ਪ੍ਰਬੰਧ ਵਾਸਤੇ ਲੈਂਗਲੇ ਰੀਸਰਚ ਸੈਂਟਰ ਹੈ । ਇਥੇ ਇਕ ਹੈਂਪਟਨ ਇੰਸਟੀਚਿਊਟ (1868) ਹੈ ਜਿਥੇ ਪਹਿਲਾਂ ਗੁਲਾਮਾਂ ਨੂੰ ਪੜ੍ਹਾਇਆ ਜਾਂਦਾ ਸੀ । ਸੰਨ 1610 ਦਾ ਬਣਿਆ ਸੇਂਟ ਜਾਨ ਦਾ ਗਿਰਜਾ ਵੀ ਇਸ ਸ਼ਹਿਰ ਵਿਚ ਹੈ ।

ਆਬਾਦੀ—122,617 (1982 ਅੰਦ.)

37°0'1 ਉ. ਵਿਥ.; 76°22' ਪੂ. ਲੰਬ,

ਹ. ਪੁ.—ਐਨ. ਬ੍ਰਿ. ਮਾ. 4 : 879; ਐਨ. ਅਮੈ. 13 : 669

**ਹੈਂਪਟਨ :** ਇਹ ਸਯੁੰਕਤ ਰਾਜ ਅਮਰੀਕਾ ਦੇ ਆਈਓਵਾ ਰਾਜ ਦਾ ਇਕ ਸ਼ਹਿਰ ਹੈ, ਜੋ ਕਿ 349 ਮੀ. ਦੀ ਉਚਾਈ ਉਤੇ ਸਥਿਤ ਹੈ । ਇਹ ਮੇਸਨ ਸ਼ਹਿਰ ਤੋਂ 47 ਕਿ. ਮੀ ਦੀ ਦੂਰੀ ਤੇ ਵਾਕਿਆ ਹੈ । ਇਹ ਰੇਲਾਂ ਦਾ ਜੰਕਸ਼ਨ ਹੈ ਅਤੇ ਇਕ ਵਪਾਰਕ ਕੇਂਦਰ ਹੈ । ਇਹ ਸ਼ਹਿਰ ਸੰਨ 1856 ਵਿਚ ਵਸਾਇਆ ਗਿਆ ਸੀ ਅਤੇ ਇਸਨੂੰ ਬੈਂਜਾਮਿਨ ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ । ਸੰਨ 1870 ਵਿਚ ਹੈਂਪਟਨ ਨੂੰ ਕਾਰਪੋਰੇਸ਼ਨ ਦਾ ਦਰਜਾ ਦਿਤਾ ਗਿਆ ।

ਆਬਾਦੀ—4,376 (1970)

42°43' ਉ, ਵਿਥ.; 93°15' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 879 ਐਨ. ਅਮੈ. 13 : 669

**ਹੈਂਪਟਨ ਕੋਰਟ :** ਇਹ ਇੰਗਲੈਂਡ ਦਾ ਸਭ ਤੋਂ ਵੱਡਾ ਸ਼ਾਹੀ ਹਿਲ ਹੈ ਜੋ ਟੇਮਜ਼ ਦਰਿਆ ਦੇ ਉੱਤਰੀ ਕੰਢੇ ਹੈਂਪਟਨ ਦੇ ਨੇੜੇ ਸੇਂਟ ਲ ਦੇ ਗਿਰਜੇ ਤੋਂ ਲਗਭਗ 25 ਕਿ. ਮੀ. ਦੱਖਣ ਪੱਛਮ ਵਲ ਕਿਆ ਹੈ। ਕਾਰਡੀਨਲ ਵੂਲਜ਼ੇ ਨੇ ਇਹ ਆਪਣੀ ਨਿਜੀ ਰਿਹਾਇਸ਼ ਈ ਬਣਵਾਇਆ ਸੀ ਪਰ ਸੰਨ 1526 ਵਿਚ ਉਸਨੇ ਇਹ ਮਹਿਲ ਦਸ਼ਾਹ ਹੈਨਰੀ ਅੱਠਵੇਂ ਨੂੰ ਦੇ ਦਿਤਾ।

ਹੈਨਰੀ ਅੱਠਵੇਂ ਨੇ ਇਸ ਮਹਿਲ ਵਿਚ ਕੁਝ ਸੁਧਾਰ ਕੀਤੇ ਅਤੇ ਇਸ ਆਪਣਾ ਮੁੱਖ ਨਿਵਾਸ-ਸਥਾਨ ਬਣਾ ਲਿਆ। ਉਦੋਂ ਤੋਂ ਲੈ ਕੇ ਸੰਨ 760 ਤੱਕ ਜਦੋਂ ਕਿ ਜਾਰਜ ਦੂਜੇ ਦੀ ਮੌਤ ਹੋਈ, ਇਹ ਇੰਗਲੈਂਡ ਸ਼ਾਹੀ ਮਹਿਲ ਰਿਹਾ । ਵਿਲੀਅਮ ਮੇਰੀ ਦੇ ਰਾਜ ਸਮੇਂ ਇਸ ਮਹਿਲ ਚ ਨਵੀਆਂ ਲੋੜਾਂ ਅਨੁਸਾਰ ਤਬਦੀਲੀਆਂ ਕੀਤੀਆਂ ਗਈਆਂ।

ਸ਼ਾਹੀ ਕਮਰਿਆਂ ਦੀ ਸਜਾਵਟ 17ਵੀਂ ਸਦੀ ਦੇ ਸਜਾਵਟ ਢੰਗ ਇਕ ਚੰਗਾ ਨਮੂਨਾ ਹੈ। ਇਥੇ ਕਈ ਅੰਗਰੇਜ਼, ਵਲੰਦੇਜ਼ੀ ਅਤੇ ਤਾਲਵੀ ਕਲਾਕਾਰਾਂ ਦੇ ਬਣਾਏ ਬਹੁਤ ਚੰਗੇ ਚਿੱਤਰ ਵੀ ਹਨ। ਮਹਿਲ ਚ ਚੰਗੇ ਖੁਲ੍ਹੇ ਮੈਦਾਨ ਹਨ। ਇੰਗਲੈਂਡ ਦੇ ਚੰਗੇ ਬਾਗ਼ਾਂ ਵਾਂਗ ਮਹਿਲ ਚ ਆਮ ਲੋਕ ਆ ਜਾ ਸਕਦੇ ਹਨ ਅਤੇ ਮਹਿਲ ਦੇ ਕਈ ਹਿੱਸਿਆਂ ਚ ਸ਼ਾਹੀ ਪੈਨਸ਼ਨੀਏ ਆਪਣੇ ਪਰਿਵਾਰਾਂ ਸਮੇਤ ਰਹਿੰਦੇ ਹਨ।

ਹ. ਪੁ.—ਐਨ. ਅਮੈ. 13 : 669; ਐਨ. ਬ੍ਰਿ. 11

**ਹੈਪਟੋਗਲੋਬਿਨ :** ਇਹ ਮਨੁੱਖੀ-ਲਹੂ ਦੇ ਸੀਰਮ ਦੇ $\alpha$-ਗਲੋਬੂਲਿਨ ਅੰਸ਼ ਦੀ ਇਕ ਰੰਗਹੀਨ ਪ੍ਰੋਟੀਨ ਹੈ। ਲਹੂ ਦੇ ਲਾਲ ਰਕਤਾਣੂਆਂ ਦੇ ਨਸ਼ਟ ਹੋਣ ਕਾਰਨ ਜਿਹੜੀ ਹੀਮੋਗਲੋਬਿਨ ਮੁਕਤ ਹੁੰਦੀ ਹੈ, ਨੂੰ ਇਹ ਪ੍ਰੋਟੀਨ ਰੈਟੀਕੁਲਐਂਡੋਥੀਲੀਅਲ ਸਿਸਟਮ ਤਕ ਲਿਜਾਂਦੀ ਜਿਥੇ ਇਸ ਦੀ ਟੁੱਟ-ਭੱਜ ਹੁੰਦੀ ਹੈ। ਤਿੰਨ ਆਮ ਮਿਲਣ ਵਾਲੀਆਂ ਸਮਾਂ ਦੇ ਨੰਬਰ 1-1, 2-1 ਅਤੇ 2-2 ਹਨ ਅਤੇ ਤਿੰਨ ਘੱਟ ਮਿਲਣ ਲੀਆਂ ਕਿਸਮਾਂ ਦਾ ਪਤਾ ਵੀ ਲਗਿਆ ਹੈ। ਸੋਜ਼ਸ਼ ਤੇ ਕਈ ਹੋਰ ਹਾਲਤਾਂ ਵਿਚ ਸੀਰਮ ਦਾ ਹੈਪਟੋਗਲੋਬਿਨ ਸਤੱਰ ਉੱਚਾ ਹੋ ਜਾਂਦਾ ਹੈ ਹੀਮੋਲਿਟਿਕ ਬਿਮਾਰੀ ਤੇ ਜਿਗਰ ਦੀਆਂ ਕਈ ਕਿਸਮ ਦੀਆਂ ਬਿਮਾਰੀਆਂ ਵਿਚ ਇਹ ਨੀਵਾਂ ਹੋ ਜਾਂਦਾ ਹੈ।

ਹ. ਪੁ—ਐਨ. ਬ੍ਰਿ. ਮਾ. 4 : 897

**ਹੈਂਪਡੇਨ, ਵਾਲਟਰ :** ਇਸ ਅਦਾਕਾਰ ਦਾ ਜਨਮ 30 ਜੂਨ, 79 ਨੂੰ ਨਿਊਯਾਰਕ ਰਾਜ ਵਿਚ ਬਰੁੱਕਲਿਨ ਵਿਖੇ ਹੋਇਆ। ਇਸਨੇ ਕਲਿਨ ਪਾਲੀਟੈਕਨਿਕ ਇਨਸਟੀਚਿਊਟ ਵਿਖੇ ਸਿਖਿਆ ਪ੍ਰਾਪਤ ਤੀ। ਫ਼ਰਾਂਸ ਵਿਚ ਇਕ ਸਾਲ ਗੀਤ, ਨਾਚ ਅਤੇ ਸ਼ੈਲੀ ਦੀ ਸਿਖਿਆ ਤ ਕਰਨ ਉਪਰੰਤ ਇਹ ਇੰਗਲੈਂਡ ਵਿਚ ਸਰ ਫਰੈਂਕ ਬੈਨਸਨ ਨੀ ਵਿਚ ਸ਼ਾਮਲ ਹੋ ਗਿਆ ਅਤੇ ਤਿੰਨ ਸਾਲਾਂ ਦੌਰਾਨ 70 ਤੋਂ ਵੀ ਕਲਾਸਕੀ ਰੋਲ ਅਦਾ ਕੀਤੇ। ਸੰਨ 1907 ਵਿਚ ਇਹ ਵਾਪਸ ਕਤ ਰਾਜ ਅਮਰੀਕਾ ਚਲਾ ਗਿਆ ਅਤੇ ਸ਼ੈਕਸਪੀਅਰ ਦੇ ਨਾਟਕਾਂ ਹੈਮਲਿਨ, ਸ਼ਾਈਲਾੱਕ ਆਦਿ ਦੇ ਪਾਰਟ ਅਦਾ ਕਰਕੇ ਪ੍ਰਸਿੱਧੀ ਤ ਕੀਤੀ। ਇਸ ਤੋਂ ਇਲਾਵਾ ਇਸਨੇ 'ਐਨ ਐਨਿਮੀ ਆਫ਼ ਦੀ ਲ', 'ਰਿਸ਼ਈਲੂ', 'ਦੀ ਸਰਵੈਂਟ ਇਨ ਦੀ ਹਾਊਸ', 'ਦੀ ਐਡਮਾਇਨ ਕ੍ਰਿਕਟਨ', 'ਆਰ ਟਾਊਨ' ਆਦਿ ਨਾਟਕਾਂ ਵਿਚ ਵੀ ਪ੍ਰਮੁੱਖ ਅਦਾ ਕੀਤੇ।

ਸੰਨ 1925 ਵਿਚ ਇਸਨੇ ਆਪਣਾ ਥੀਏਟਰ ਖੋਲ੍ਹਿਆ। 'ਦੀ ਕ ਆਫ ਨੋਟ੍ਰੇ ਡੇਮ' (1929) ਅਤੇ 'ਆਲ ਅਬਾਊਟ ਆਈ' ਇਸਨੇ ਕਈ ਫਿਲਮਾਂ ਵਿਚ ਵੀ ਕੰਮ ਕੀਤਾ। ਇਸ ਤੋਂ ਇਲਾਵਾ ਨੇ ਰੇਡੀਓ ਅਤੇ ਟੈਲੀਵਿਜ਼ਨ ਲਈ ਵੀ ਕੰਮ ਕੀਤਾ। ਇਹ ਪਲੇਅਰਜ਼ ਬ ਦਾ ਚੌਥਾ ਪ੍ਰੈਜ਼ੀਡੈਂਟ ਸੀ।

11 ਜੂਨ, 1955 ਨੂੰ ਲਾਸ ਏਂਜਲਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 878 ; ਐਨ. ਅਮੈ. 13 : 668

**ਹੈਪਵਰਥ, ਡੇਮ ਬਾਰਬਾਰਾ :** ਇੰਗਲੈਂਡ ਦੀ ਇਸ ਬੁਤ-ਤਰਾਸ਼ ਦਾ ਜਨਮ 10 ਜਨਵਰੀ, 1903 ਨੂੰ ਯਾਰਕਸ਼ਿਰ ਵਿਚ ਵੇਕਫੀਲਡ ਵਿਖੇ ਹੋਇਆ। ਇਸ ਨੇ 15 ਸਾਲਾਂ ਦੀ ਉਮਰ ਵਿਚ ਬੁੱਤ- ਤਰਾਸ਼ ਬਣਨ ਦਾ ਫ਼ੈਸਲਾ ਕਰ ਲਿਆ ਸੀ। ਇਸ ਵਿਚਾਰ ਨਾਲ ਇਹ ਲੀਡਜ਼ ਦੇ ਸਕੂਲ ਆਫ਼ ਆਰਟ ਵਿਚ ਦਾਖਲ ਹੋ ਗਈ। ਪ੍ਰਸਿੱਧ ਅੰਗਰੇਜ਼ ਬੁੱਤ-ਤਰਾਸ਼ ਹੈਨਰੀ ਮੂਰ ਵੀ ਉਥੇ ਵਿਦਿਆਰਥੀ ਸੀ। ਉਸ ਨਾਲ ਇਸ ਦੀ ਨਿੱਮਰਤਾ ਹੋ ਗਈ। ਇਨ੍ਹਾਂ ਨੇ ਇਕ ਦੂਜੇ ਦੀ ਕਲਾ ਨੂੰ ਬਹੁਤ ਪ੍ਰਭਾਵਿਤ ਅਤੇ ਵੱਧ ਤੋਂ ਵੱਧ ਪ੍ਰਫੁਲਤ ਕੀਤਾ।

ਵੀਹਵੀਂ ਸਦੀ ਦੇ ਚੌਥੇ ਅਤੇ ਪੰਜਵੇਂ ਦਹਾਕੇ ਵਿਚ ਇਸ ਦੀ ਕਲਾ ਬਹੁਤ ਪ੍ਰਫੁਲਤ ਹੋਈ। ਸੰਨ 1953 ਵਿਚ ਇਸ ਨੇ ਅੰਤਰ-ਰਾਸ਼ਟਰੀ ਬੁੱਤ ਤਰਾਸ਼ੀ ਮੁਕਾਬਲੇ ਵਿਚ ਆਪਣੀ ਕ੍ਰਿਤ 'ਦੀ ਅਨਨੋਨ ਪੋਲੀਟੀਕਲ ਪ੍ਰਿਜ਼ਨਰਜ਼' ਲਈ ਦੂਜਾ ਸਥਾਨ ਪ੍ਰਾਪਤ ਕੀਤਾ। 1960 ਵੇਂ ਦਹਾਕੇ ਵਿਚ ਇਸ ਨੂੰ 20 ਫੁੱਟ ਉੱਚੇ ਬੁਤ ਬਣਾਉਣ ਦੇ ਆਰਡਰ ਪ੍ਰਾਪਤ ਹੋਏ। ਇਨ੍ਹਾਂ ਵਿਚੋਂ 'ਵਿੰਗਡ ਫਿਗਰ' ਅਤੇ 'ਸਿੰਗਲ ਫਾਰਮ' ਆਦਿ ਵਰਣਨਯੋਗ ਹਨ। ਸੰਨ 1950 ਤੋਂ ਇਸ ਨੇ ਕਾਂਸੀ ਦੇ ਬੁੱਤ ਵਧੇਰੇ ਬਣਾਉਣੇ ਸ਼ੁਰੂ ਕਰ ਦਿੱਤੇ। ਸੰਨ 1968 ਵਿਚ ਟੇਟ ਗੈਲਰੀ ਵਿਚ ਇਸ ਦੀਆਂ ਕਿਰਤਾਂ ਦੀ ਨੁਮਾਇਸ਼ ਲਗਾਈ ਗਈ।

ਸੰਨ 1965 ਵਿਚ ਇਸ ਨੂੰ 'ਡੇਮ ਆਫ਼ ਦੀ ਬ੍ਰਿਟਿਸ਼ ਐਂਪਾਇਰ' ਵਜੋਂ ਸਤਿਕਾਰਿਆ ਗਿਆ।

20 ਮਈ, 1975 ਨੂੰ ਕਾਰਨਵਾਲ ਵਿਖੇ ਇਸਦੇ ਸਟੂਡੀਓ ਨੂੰ ਅੱਗ ਲਗਣ ਕਾਰਨ ਵਿਚੇ ਸੜ ਕੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਮਾ. 4 : 1035 ; ਆੱਕ. ਕੰ. ਆ. ; ਨਿ. ਯੂ. ਐਨ. 8 : 4148

**ਹੈਫਸਟਾਈਨ, ਹੈਨਿਸ :** ਆਈਸਲੈਂਡ ਦੇ ਇਸ ਪ੍ਰਸਿੱਧ ਨੇਤਾ ਅਤੇ ਕਵੀ ਦਾ ਜਨਮ ਮਾੱਡਰੁਵੈਲਿਰ ਵਿਖੇ 4 ਦਸੰਬਰ, 1861 ਨੂੰ ਹੋਇਆ। ਇਸ ਦਾ ਪਿਤਾ ਉੱਤਰੀ ਆਈਸਲੈਂਡ ਵਿਚ ਇਕ ਗਵਰਨਰ ਸੀ। ਇਸ ਨੇ ਕੋਪਨਹੇਗੇਨ ਵਿਖੇ ਕਾਨੂੰਨ ਦੀ ਵਿਦਿਆ ਪ੍ਰਾਪਤ ਕੀਤੀ। ਇਹ ਉਨ੍ਹਾਂ ਵਿਦਿਆਰਥੀਆਂ ਵਿਚੋਂ ਸੀ ਜਿਨ੍ਹਾਂ ਨੇ ਇਬਸਨ, ਬਾਈਅਰਨਸਨ ਅਤੇ ਜੌਰਜ ਬ੍ਰੈਨਡੈੱਸ ਦੇ ਸਾਹਿਤਕ ਵਿਚਾਰਾਂ ਨੂੰ ਵਿਕਸਤ ਕੀਤਾ ਅਤੇ ਨਾਲ ਹੀ ਆਈਸਲੈਂਡ ਦੀ ਰਾਜਨੀਤਕ ਆਜ਼ਾਦੀ ਲਈ ਪ੍ਰਚਾਰ ਕੀਤਾ। 1886 ਵਿਚ ਇਹ ਇਕ ਨੀਤੀਵਾਨ ਵਜੋਂ ਆਈਸਲੈਂਡ ਨੂੰ ਪਰਤਿਆ ਅਤੇ ਉਥੋਂ ਦੀ ਸੰਸਦ ਦਾ ਮੈਂਬਰ ਬਣ ਗਿਆ। 1904 ਵਿਚ ਇਹ ਡੈਨਮਾਰਕ ਦੇ ਬਾਦਸ਼ਾਹ ਦਾ ਆਈਸਲੈਂਡੀ ਰਾਜ ਮੰਤਰੀ ਬਣਿਆ। ਇਸ ਅਹੁਦੇ ਉਤੇ ਇਹ ਆਈਸਲੈਂਡ ਦਾ ਪਹਿਲਾ ਨਾਗਰਿਕ ਸੀ। ਆਈਸਲੈਂਡ ਦੀ ਰਾਜਨੀਤਕ ਆਜ਼ਾਦੀ ਲਈ ਤੇ ਸਮਾਜਕ ਅਤੇ ਵਿਦਿਅਕ ਸੁਧਾਰਾਂ ਲਈ ਇਸ ਨੇ ਬਹੁਤ ਸ਼ਲਾਘਾਯੋਗ ਕੰਮ ਕੀਤਾ।

ਇਸ ਨੇ ਕਵਿਤਾ ਵਧੇਰੇ ਕਰਕੇ ਜਵਾਨੀ ਸਮੇਂ ਹੀ ਲਿਖੀ ਸੀ। ਸਿਆਸਤਦਾਨ ਬਣਨ ਮਗਰੋਂ ਕਵਿਤਾ ਦਾ ਗਲਾ ਘੁੱਟਿਆ ਗਿਆ। ਇਸ ਦੀ ਕਵਿਤਾ ਵਿਚ ਖੁਸ਼ੀ ਅਤੇ ਜੋਸ਼ ਠਾਠਾਂ ਮਾਰਦੇ ਹਨ। ਇਸ ਦਾ ਪੇਂਡੂ ਪਿਆਰ ਅਤੇ ਇਸ ਦੇ ਪਿਆਰ ਗੀਤ ਇਸ ਦੀ ਕਵਿਤਾ ਦੇ ਖ਼ਾਸ ਅੰਗ ਹਨ। ਇਸ ਨੂੰ ਆਪਣੇ ਦੇਸ਼ ਦੇ ਸਾਹਿਤਕ ਅਤੇ ਇਤਿਹਾਸਕ ਵਿਰਸੇ ਨਾਲ ਖ਼ਾਸ ਪਿਆਰ ਸੀ।

ਇਸ ਦੀ ਮੌਤ 13 ਦਸੰਬਰ, 1922 ਨੂੰ ਰੇਕਯਾਵੀਕ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 833

**ਹੈਫ਼ਨੀਅਮ :** ਇਹ ਆਵਰਤੀ ਸਾਰਨੀ ਦਾ 72 ਵਾਂ ਤੱਤ ਹੈ। ਜਦੋਂ ਨੀਲ ਬੋਰ ਨੇ ਪਰਮਾਣੂ ਦੀ ਬਣਤਰ ਦਾ ਸਿਧਾਂਤ ਪੇਸ਼ ਕੀਤਾ ਤਾਂ ਇਹ ਵੀ ਦੱਸਿਆ ਕਿ ਦੁਰਲੱਭ-ਮਿੱਟੀ-ਧਾਤਾਂ ਦੀ ਗਿਣਤੀ ਕੇਵਲ 14 ਹੋਣੀ ਚਾਹੀਦੀ ਹੈ। ਇਨ੍ਹਾਂ 'ਚੋਂ ਪਹਿਲੇ ਤੱਤ ਸੀਰੀਅਮ ਦਾ ਪਰਮਾਣੂ-ਕ੍ਰਮ-ਅੰਕ 58 ਹੈ, ਇਸ ਲਈ ਚੌਧਵੇਂ ਤੱਤ ਦਾ ਪਰਮਾਣੂ-ਕ੍ਰਮ-ਅੰਕ 71 ਹੋਵੇਗਾ। ਇਸ ਸਿਧਾਂਤ ਅਨੁਸਾਰ ਉਸ ਤੋਂ ਅਗਲਾ ਤੱਤ ਜਿਸ ਦਾ ਪਰਮਾਣੂ-ਕ੍ਰਮ-ਅੰਕ 72 ਹੋਵੇਗਾ, ਆਵਰਤੀ ਸਾਰਨੀ ਦੇ IV b ਟਾਇਟੇਨੀਅਮ ਗਰੁੱਪ ਦਾ ਹੋਣਾ ਚਾਹੀਦਾ ਹੈ।

ਇਸ ਸਿੱਟੇ ਤੋਂ ਪ੍ਰੇਰਨਾ ਲੈ ਕੇ ਦੋ ਸਾਇੰਸਦਾਨਾਂ ਕੱਸਟਰ ਅਤੇ ਹੈਵੇਸੀ ਨੇ ਜ਼ਰਕੋਨੀਅਮ ਦੀਆਂ ਕੱਚੀਆਂ-ਧਾਤਾਂ ਵਿਚ ਇਸ ਦੀ ਖੋਜ ਸ਼ੁਰੂ ਕੀਤੀ। ਉਨ੍ਹਾਂ ਨੇ ਇਹ 72 ਵਾਂ ਤੱਤ ਐੱਕਸ-ਕਿਰਨ ਸਪੈੱਕਟ੍ਰਮ ਦੁਆਰਾ ਜ਼ਰਕਾੱਨ ਵਿਚ ਮਾਲੂਮ ਕੀਤਾ ਜੋ ਨਾਰਵੇ ਅਤੇ ਗਰੀਨਲੈਂਡ ਵਿਚੋਂ ਮੰਗਵਾਈ ਗਈ ਸੀ। ਇਸ ਤੱਤ ਦਾ ਨਾਂ ਕੋਪਨ ਹੇਗੈੱਨ ਸ਼ਹਿਰ ਦੇ ਨਾਂ ਤੇ ਜਿਸ ਨੂੰ ਲਾਤੀਨੀ ਵਿਚ ਹੈਫ਼ਨੀਅਮ ਕਹਿੰਦੇ ਹਨ ਅਤੇ ਜਿਥੇ ਖੋਜ ਕਰਦਿਆਂ ਇਸ ਤੱਤ ਦਾ ਪਤਾ ਚਲਿਆ ਸੀ, ਹੈਫ਼ਨੀਅਮ ਰਖਿਆ ਗਿਆ ਸੀ।

ਹੈਫ਼ਨੀਅਮ ਦਾ ਰਸਾਇਣਿਕ ਚਿੰਨ੍ਹ, Hf ਅਤੇ ਪਰਮਾਣੂ-ਭਾਰ 178.85 ਹੈ। ਹੈਫ਼ਨੀਅਮ ਦੇ ਛੇ ਸਮਸਥਾਨਕ ਹਨ ਜਿਨ੍ਹਾਂ ਦਾ ਪਰਮਾਣੂ-ਭਾਰ 174, 176, 177, 178, 179 ਅਤੇ 180 ਹੈ। ਆਖਰੀ ਸਮਸਥਾਨਕ ਸਭ ਨਾਲੋਂ ਵਧੇਰੀ ਮਾਤਰਾ (35%) ਵਿਚ ਮਿਲਦਾ ਹੈ।

ਕੁਝ ਚਿਰ ਮਗਰੋਂ ਇਹ ਪਤਾ ਲੱਗਾ ਕਿ ਜ਼ਰਕੋਨੀਅਮ ਦੀ ਹਰ ਕਿਸਮ ਦੀ ਕੱਚੀ-ਧਾਤ ਵਿਚ ਹੈਫ਼ਨੀਅਮ ਜ਼ਰੂਰ ਹੁੰਦਾ ਹੈ। ਪ੍ਰੰਤੂ ਜ਼ਰਕਾੱਨ ਨੇ ਉਸ ਨੂੰ ਲੁਕਾਇਆ ਹੋਇਆ ਹੁੰਦਾ ਹੈ। ਹੈਫ਼ਨੀਅਮ ਦੀ ਸਾਰਿਆਂ ਨਾਲੋਂ ਮੁੱਖ ਕੱਚੀ-ਧਾਤ ਸਿਰਟੋਲਾਈਟ, ਜੋ ਰਾਕਪੋਰਟ ਤੋਂ ਆਉਂਦੀ ਹੈ, ਵਿਚ ਹੈਫ਼ਨੀਅਮ ਆਕਸਾਈਡ 17% ਹੁੰਦਾ ਹੈ। ਇਹ ਅੰਦਾਜ਼ਾ ਲਾਇਆ ਗਿਆ ਹੈ ਕਿ ਹੈਫ਼ਨੀਅਮ ਧਰਤੀ ਦੀ ਉਪਰਲੀ ਤਹਿ ਦਾ 1/180,000 ਵਾਂ ਹਿੱਸਾ ਬਣਾਉਂਦਾ ਹੈ।

ਹੈਫ਼ਨੀਅਮ ਬਣਾਉਣ ਲਈ ਪੋਟਾਸ਼ੀਅਮ ਹੈਫ਼ਨੀਅਮ ਫਲੋਰਾਈਡ ਦਾ ਪੋਟਾਸ਼ੀਅਮ ਨਾਲ ਜਾਂ ਜ਼ਰਕੋਨੀਅਮ ਆਕਸਾਈਡ ਦਾ ਕੈਲਸੀਅਮ ਨਾਲ ਜਾਂ ਹੈਫ਼ਨੀਅਮ ਟੈੱਟ੍ਰਾਕਲੋਰਾਈਡ ਦਾ ਸੋਡੀਅਮ ਨਾਲ ਲਘੂਕਰਨ ਕੀਤਾ ਜਾਂਦਾ ਹੈ। ਜੋ ਹੈਫ਼ਨੀਅਮ ਕੈਲਸ਼ੀਅਮ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ, ਉਹ ਇਕ ਪਾਊਡਰ ਦੀ ਸ਼ਕਲ ਵਿਚ ਬਣਦਾ ਹੈ ਅਤੇ ਇਸ ਦੀ ਸਾਪੇਖੀ ਘਣਤਾ 13.31ਹੁੰਦੀ ਹੈ। ਇਸ ਦਾ ਦਰਜਾ ਪਿਘਲਾਉ 2500 ਕੈਲਵਿਨ ਹੈ। ਹੈਫ਼ਨੀਅਮ ਨੂੰ ਜ਼ਰਕੋਨੀਅਮ ਆਦਿ ਤੱਤਾਂ ਤੋਂ ਨਖੇੜਨ ਦੇ ਕਈ ਤਰੀਕੇ ਹਨ। ਇਕ ਤਰੀਕੇ ਅਨੁਸਾਰ ਇਨ੍ਹਾਂ ਦੇ ਫ਼ਲੋਰਾਈਡ ਤਿਆਰ ਕੀਤੇ ਜਾਂਦੇ ਹਨ ਅਤੇ ਦੂਜੇ ਤਰੀਕੇ ਅਨੁਸਾਰ ਇਨ੍ਹਾਂ ਦੇ ਮਿਸ਼ਰਿਤ ਫ਼ਾੱਸਫ਼ੇਟ, ਜੋ ਘੋਲ ਵਿਚੋਂ ਦਰਜਾ ਬ ਦਰਜਾ ਬਾਹਰ ਨਿਕਲਦੇ ਆਉਂਦੇ ਹਨ ਅਤੇ ਅਲਗ ਕੀਤੇ ਜਾ ਸਕਦੇ ਹਨ। ਇਸੇ ਤਰ੍ਹਾਂ ਇਨ੍ਹਾਂ ਦੇ ਫ਼ਾੱਸਫ਼ੇਟ ਗੰਧਕ ਦੇ ਤੇਜ਼ਾਬ ਵਿਚੋਂ ਵੀ ਦਰਜਾ ਬ ਦਰਜਾ ਬਾਹਰ ਕੱਢੇ ਜਾ ਸਕਦੇ ਹਨ।

ਹੈਫ਼ਨੀਅਮ ਨੂੰ ਪ੍ਰਮਾਣੂ ਭੱਠੀਆਂ ਵਿਚ ਪਰਮਾਣੂ ਕਿਰਿਆ ਨਿਯਮਿਤ ਕਰਨ ਲਈ ਵਰਤੋਂ ਵਿਚ ਲਿਆਂਦਾ ਜਾਂਦਾ ਹੈ। ਇਸ ਦੇ ਗੁਣ ਕਾਰਨ ਹੀ ਇਸ ਦੀ ਕੀਮਤ ਬਹੁਤ ਜ਼ਿਆਦਾ ਹੈ।

ਹ. ਪੁ.—ਐਨ. ਬ੍ਰਿ. 10 : 1106

**ਹੈਬਰਾ, ਫਰਡੀਨੈਂਡ ਫਾੱਨ :** ਨਿਊ ਵੀਐੱਨਾ ਸਕੂਲ ਆਫ਼ ਡਰਮੇਟਾਲੋਜੀ ਦੀ ਸਥਾਪਨਾ ਕਰਨ ਵਾਲੇ ਇਸ ਚਿਕਿਤਸਕ ਦਾ ਜਨਮ 7 ਸਤੰਬਰ, 1816 ਨੂੰ ਬਾਰਨੋ, (ਚੈਕੋਸਲਵਾਕੀਆ) ਵਿਖੇ ਹੋਇਆ। ਇਹ ਸਕੂਲ ਆਧੁਨਿਕ ਚਮੜੀ-ਵਿਗਿਆਨ ਦਾ ਅਧਾਰ ਬਣਿਆ। ਇਸ ਨੇ ਵੀਐੱਨਾ ਯੂਨੀਵਰਸਿਟੀ ਤੋਂ 1841 ਵਿਚ ਮੈਡੀਸਨ ਦੀ ਗਰੈਜੂਏਸ਼ਨ ਕੀਤੀ। ਆਪਣੇ ਤਜਰਬੇ ਦੇ ਅਧਾਰ ਤੇ ਇਸ ਨੇ ਚਮੜੀ ਰੋਗਾਂ ਦਾ ਵਰਗੀਕਰਨ ਕੀਤਾ। ਇਹ ਵਰਗੀਕਰਨ 1845 ਵਿਚ ਛਪਿਆ। ਇਸ ਨੇ ਸਿੱਧ ਕੀਤਾ ਕਿ ਚਮੜੀ-ਰੋਗ ਦਾ ਸਬੰਧ ਸਥਾਨਕ ਜਲਣ ਤੋਂ ਹੈ, ਜਿਹੜਾ ਕਿ ਪਹਿਲਾਂ ਮੰਨੇ ਜਾਣ ਵਾਲੇ ਸਰੀਰ-ਦ੍ਰਵਾਂ ਸਬੰਧੀ ਸਿਧਾਂਤ ਦੇ ਉਲਟ ਸੀ ਕਿ ਇਹ ਰੋਗ ਸਰੀਰ-ਦ੍ਰਵ ਦੀ ਰੋਗ ਉਤਪੰਨ ਕਰਨ ਵਾਲੀ ਹਾਲਤ ਨਾਲ ਸਬੰਧਤ ਹੁੰਦਾ ਹੈ।

5 ਅਗਸਤ, 1880 ਨੂੰ ਵੀਐੱਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ —ਐਨ. ਬ੍ਰਿ. ਮਾ. 4 : 983

**ਹੈਬੈੱਲ, ਕ੍ਰਿਸਚੀਅਨ ਫ਼੍ਰੀਡ੍ਰਿਕ :** ਜਰਮਨੀ ਦੇ ਇਸ ਕਵੀ ਅਤੇ ਨਾਟਕਕਾਰ ਦਾ ਜਨਮ 18 ਮਾਰਚ, 1813 ਨੂੰ ਹੋਇਆ। ਇਸ ਨੇ ਹੈਮਬਰਗ ਅਤੇ ਮਿਊਨਿਖ ਆਦਿ ਵਿਖੇ ਵਿਦਿਆ ਪ੍ਰਾਪਤ ਕੀਤੀ। ਇਸ ਦੀਆਂ ਵਧੇਰੀਆਂ ਕ੍ਰਿਤਾਂ ਉਦਾਸੀ ਭਰੀਆਂ ਅਤੇ ਉਪਰਾਮਤਾ ਵਾਲੀਆਂ ਹਨ। ਇਸ ਨੇ ਸਮਾਜਕ ਅਤੇ ਮਨੋਵਿਗਿਆਨਕ ਨਾਟਕ ਵੀ ਲਿਖੇ। ਸਾਹਿਤਕ ਆਲੋਚਨਾ ਤੋਂ ਇਲਾਵਾ ਇਸ ਨੇ ਨਾਵਲ ਅਤੇ ਕਹਾਣੀਆਂ ਵੀ ਲਿਖੀਆਂ।



ਕ੍ਰਿਸਚੀਅਨ ਫ਼੍ਰੀਡ੍ਰਿਕ ਹੈਬੈੱਲ

ਯੂਰਪ ਦੀ ਸੈਰ ਕਰਨ ਮਗਰੋਂ ਸੰਨ 1846 ਵਿਚ ਇਹ ਵੀਆਨਾ ਵਿਖੇ ਵਸ ਗਿਆ ਅਤੇ ਇਥੇ ਹੀ 13 ਦਸੰਬਰ, 1863 ਨੂੰ ਇਸ ਦੀ ਮੌਤ ਹੋ ਗਈ। ਆਪਣੀ ਮੌਤ ਤੋਂ ਨੌਂ ਮਹੀਨੇ ਪਹਿਲਾਂ ਆਪਣੇ 50 ਵੇਂ ਜਨਮ ਦਿਨ ਤੇ ਇਸ ਨੂੰ ਸ਼ਿੱਲਰ ਪੁਰਸਕਾਰ ਮਿਲਿਆ।

ਇਸ ਨੇ ਕਈ ਨਾਟਕ, ਨਾਵਲ ਅਤੇ ਕਹਾਣੀ ਸੰਗ੍ਰਿਹ ਪ੍ਰਕਾਸ਼ਤ ਕੀਤੇ।

ਹ. ਪੁ. ਐਨ. ਬ੍ਰਿ. ਮਾ. 4 : 981 ; ਕੋਲ. ਐਨ. 9 : 315 ; ਚੈਂਬ. ਐਨ. 6 : 819 ; ਐਵ. ਐਨ. 6 : 324 ; ਵ. ਯੂ. ਐਨ. 7 : 2337 ; ਨਿ. ਯੂ. ਐਨ. 8 : 4145

**ਹੈਮਐਨਜ਼, ਫੈਲੀਸ਼ੀਆ ਡਾੱਰੋਥੀਆ :** ਇਸ ਅੰਗਰੇਜ਼ ਕਵਿੱਤਰੀ ਦਾ ਜਨਮ ਲਿਵਰਪੂਲ ਦੇ ਇਕ ਵਪਾਰੀ ਬਰਾਊਨ ਦੇ ਘਰ 25 ਸਤੰਬਰ, 1793 ਨੂੰ ਹੋਇਆ। ਇਸ ਨੇ 1812 ਵਿਚ 'ਡੋਮੈਸਟਿਕ ਅਫੈਕਸ਼ਨ ਐਂਡ ਅਦਰ ਪੋਇਮਜ਼' ਛਾਪੀ। ਉਸੇ ਸਾਲ ਇਸ ਨੇ ਕਪਤਾਨ ਐਲਫ੍ਰੈਡ ਹੈਮਐਨਜ਼ ਨਾਲ ਵਿਆਹ ਕਰਵਾ ਲਿਆ ਪਰੰਤੂ ਛੇ ਸਾਲ ਬਾਅਦ ਉਸ ਤੋਂ ਅਲੱਗ ਹੋ ਗਈ। ਇਸ ਦੀਆਂ ਬਾਅਦ ਦੀਆਂ ਰਚਨਾਵਾਂ ਨੇ ਇਸ ਲਈ ਕਾਫ਼ੀ ਪ੍ਰਸਿੱਧੀ ਖੱਟੀ ਅਤੇ ਇਕ ਵੇਲੇ ਇਹ ਸਰ ਵਾਲਟਰ ਸਕਾਟ, ਵਰਡਜ਼ਵਰਥ ਅਤੇ ਲੇਕ ਵਰਗੇ ਕਵੀਆਂ ਦੀ ਮਿੱਤਰ ਵੀ ਰਹੀ। ਇਸ ਦੀਆਂ ਸਾਰੀਆਂ ਕਵਿਤਾਵਾਂ ਹਲਕੀਆਂ ਫੁਲਕੀਆਂ ਹਨ ਪਰੰਤੂ ਉਨ੍ਹਾਂ ਵਿਚ ਇਕ ਸ਼ਾਨ ਹੈ ਅਤੇ ਜੋਧਿਆਂ ਦੇ ਪਿਆਰ ਵਿਚ ਓਤ-ਪੋਤ ਹਨ ; ਬਿਰਤਾਂਤਿਕ ਕਵਿਤਾਵਾਂ ਸਰਵੋਤਮ ਜਾਣੀਆਂ ਜਾਂਦੀਆਂ ਹਨ ਜਿਵੇਂ ਕਿ 'ਬੇਲਸ਼ਾਜ਼ਰਜ਼ ਫੀਸਟ' ਅਤੇ 'ਦੀ ਲਾਸਟ ਕੰਸਟੈਨਟਾਈਨ' ਪਰ ਇਸ ਦੀ ਪ੍ਰਸਿੱਧੀ ਦਾ ਸਿਹਰਾ ਇਸ ਦੀਆਂ

ਨਿੱਕੀਆਂ ਕਵਿਤਾਵਾਂ ਜਿਵੇਂ ਕਿ 'ਕੈਜ਼ਾਬਿਆਨਕਾ', 'ਦੀ ਹੋਮਜ਼ ਆਫ਼ ਇੰਗਲੈਂਡ' ਅਤੇ 'ਦੀ ਬੈਟਰ ਲੈਂਡ' ਨੂੰ ਜਾਂਦਾ ਹੈ।

ਇਸ ਦੀ ਮੌਤ 16 ਮਈ 1835 ਨੂੰ ਡਬਲਿਨ ਵਿਖੇ ਹੋਈ।

ਹ. ਪੁ.—ਕ. ਯੂ. ਬਾ. 3 : 741

**ਹੈਮਸਟਰ :** ਇਹ ਰੋਡੈਂਸ਼ੀਆ ਵਰਗ ਦੀ ਕਰਿਸੈਡੱਡੀ ਕੁਲ ਦੇ ਪ੍ਰਾਣੀ ਹਨ। ਇਨ੍ਹਾਂ ਦੀਆਂ ਛੇ ਪ੍ਰਜਾਤੀਆਂ ਹਨ। ਇਨ੍ਹਾਂ ਵਿਚੋਂ ਇਕ ਪ੍ਰਜਾਤੀ ਕਰਿਸੀਡਸ ਹੈ ਜਿਸ ਵਿਚ ਇਕੋ ਇਕ ਆਮ ਜਾਂ ਕਾਲੇ ਪੇਟ ਵਾਲੀ ਜਾਤੀ ਕਰਿਸੀਡਸ (*C. cricetus*) ਆਉਂਦੀ ਹੈ। ਇਕ ਹੋਰ ਪ੍ਰਜਾਤੀ ਮੀਜ਼ੋਕਰਿਸੀਡਸ ਹੈ ਜਿਸ ਵਿਚ ਸਿਰਫ਼ ਸੁਨਹਿਰੀ ਜਾਂ ਸੀਰੀਅਨ ਹੈਮਸਟਰ (*M. auratus*) ਆਉਂਦਾ ਹੈ।

ਇਹ ਪ੍ਰਾਣੀ ਛੋਟੀ ਪੂਛ ਅਤੇ ਨਰਮ ਫ਼ਰ ਵਾਲੇ ਹੁੰਦੇ ਹਨ ਜਿਨ੍ਹਾਂ ਦੀਆਂ ਗੱਲ੍ਹ-ਗੁਥਲੀਆਂ ਭੋਜਨ ਰਖਣ ਲਈ ਵੱਡੀਆਂ ਹੋਈਆਂ ਹੁੰਦੀਆਂ ਹਨ। ਇਹ ਪ੍ਰਾਣੀ ਖੁੱਡਾਂ ਵਿਚ ਰਹਿੰਦੇ ਹਨ ਅਤੇ ਰਾਤਲ ਪ੍ਰਾਣੀ ਹਨ।



ਸੁਨਹਿਰੀ ਹੈਮਸਟਰ

ਇਨ੍ਹਾਂ ਦਾ ਮੁੱਖ ਆਹਾਰ ਫਲ, ਅਨਾਜ ਅਤੇ ਸਬਜ਼ੀਆਂ ਹਨ। ਕਈ ਜਾਤੀਆਂ ਕੀੜੇ ਮਕੌੜੇ ਅਤੇ ਹੋਰ ਛੋਟੇ ਛੋਟੇ ਜਾਨਵਰ ਵੀ ਖਾਂਦੀਆਂ ਹਨ।

ਕੌਮਨ ਹੈਮਸਟਰ (*C. cricetus*) ਯੂਰਪ ਦੇ ਕੁਝ ਇਲਾਕੇ ਅਤੇ ਏਸ਼ੀਆ ਵਿਚ ਮਿਲਦਾ ਹੈ। ਇਹ ਤਕਰੀਬਨ 20-30 ਸੈਂ. ਮੀ. ਲੰਬਾ (ਪੂਛ ਤੋਂ ਬਿਨਾਂ) ਹੁੰਦਾ ਹੈ। ਇਸ ਦੀ ਪੂਛ 3-6 ਸੈਂ. ਮੀ. ਲੰਬੀ ਹੁੰਦੀ ਹੈ। ਇਸ ਦਾ ਰੰਗ ਉਪਰੋਂ ਭੂਰਾ ਅਤੇ ਹੇਠਲੇ ਪਾਸਿਓਂ ਲਾਲ ਹੁੰਦਾ ਹੈ ਅਤੇ ਹਰ ਪਾਸੇ ਦੇ ਨਾਲ ਨਾਲ ਕਈ ਚਿੱਟੇ ਚਟਾਖ਼ ਹੁੰਦੇ ਹਨ। ਇਹ ਇਕਾਂਤਵਾਸੀ ਪ੍ਰਾਣੀ ਹੈ। ਆਪਣੇ ਲਈ ਇਹ ਇਕ ਵੱਡੀ ਖੁੱਡ ਪੁੱਟਦਾ ਜਿਸ ਵਿਚ ਰਹਿਣ ਲਈ ਅਤੇ ਭੋਜਨ ਰਖਣ ਲਈ ਵਖ ਵਖ ਖਾਨੇ ਬਣਾਉਂਦਾ ਹੈ। ਇਹ ਪ੍ਰਾਣੀ ਕਾਫ਼ੀ ਮਾਤਰਾ ਵਿਚ ਭੋਜਨ ਇਕੱਠਾ ਕਰ ਰਖਦੇ ਹਨ। ਕਈ ਵਾਰੀ ਫ਼ਸਲਾਂ ਨੂੰ ਵੀ ਖ਼ਰਾਬ ਕਰਦੇ ਹਨ ਅਤੇ ਇਸ ਲਈ ਹਾਨੀਕਾਰਕ ਸਿੱਧ ਹੁੰਦੇ ਹਨ। ਇਸ ਨੂੰ ਪ੍ਰਯੋਗਸ਼ਾਲਾ ਵਿਚ ਤਜਰਬਾਂ ਕਰਨ ਲਈ ਪਾਲਿਆ ਜਾਂਦਾ ਹੈ ਪਰ ਇਸ ਮੰਤਵ ਲਈ ਸੁਨਹਿਰੀ ਹੈਮਸਟਰ ਜ਼ਿਆਦਾ ਚੰਗੀ ਤਰ੍ਹਾਂ ਪਾਲਿਆ ਜਾ ਸਕਦਾ ਹੈ।

ਸੁਨਹਿਰੀ ਹੈਮਸਟਰ ਇਕ ਪਾਲਤੂ ਅਤੇ ਪ੍ਰਯੋਗਸ਼ਾਲਾ ਵਿਚ ਤਜ-ਰਬਾ ਕਰਨ ਲਈ ਵਰਤਿਆ ਜਾਣ ਵਾਲਾ ਪ੍ਰਾਣੀ ਹੈ। ਇਹ ਏਸ਼ੀਆ ਮਾਈਨਰ ਅਤੇ ਬਲਕਾਨਜ਼ ਦਾ ਜੰਮਪਲ ਹੈ। ਇਸ ਦਾ ਰੰਗ ਉਪਰੋਂ ਲਾਲ-ਭੂਰਾ ਅਤੇ ਹੇਠਲੇ ਪਾਸਿਉਂ ਚਿੱਟਾ ਹੁੰਦਾ ਹੈ। ਇਹ ਆਪਣੀ ਛੋਟੀ ਜਿਹੀ ਪੂਛ ਸਮੇਤ ਤਕਰੀਬਨ 15-20 ਸੈਂ. ਮੀ. ਲੰਬਾ ਹੁੰਦਾ ਹੈ। ਇਸ ਦਾ ਆਹਾਰ ਪੌਦੇ ਅਤੇ ਜਾਨਵਰ ਦੋਨੋਂ ਹੀ ਹਨ ਅਤੇ ਇਹ ਇਕਾਂਤਵਾਸੀ ਪ੍ਰਾਣੀ ਹੈ। ਬੰਦੀ ਹਾਲਤਾਂ ਵਿਚ ਰਖੇ ਹੋਏ ਇਹ ਪ੍ਰਾਣੀ ਸਾਫ਼ ਸੁਥਰੇ ਰਹਿੰਦੇ ਹਨ ਅਤੇ ਇਨ੍ਹਾਂ ਨੂੰ ਆਸਾਨੀ ਨਾਲ ਪਾਲਤੂ ਬਣਾਇਆ ਜਾ ਸਕਦਾ ਹੈ। ਕੌਮਨ ਹੈਮਸਟਰ ਦੀ ਤਰ੍ਹਾਂ ਇਹ ਵੀ ਬਹੁ-ਪ੍ਰਜਣਨਿਕ ਪ੍ਰਾਣੀ ਹੈ। ਇਕ ਸਾਲ ਵਿਚ ਇਹ ਤਕਰੀਬਨ 18 ਬੱਚੇ ਪੈਦਾ ਕਰਦਾ ਹੈ। ਗਰਭ ਕਾਲ ਤਕਰੀਬਨ ਢਾਈ ਹਫ਼ਤੇ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 4 : 880

**ਹੈਮੰਡ :** ਇਹ ਸੰਯੁਕਤ ਰਾਜ ਦੀ ਲੇਕ ਕਾਊਂਟੀ (ਸ਼ਿਕਾਗੋ) ਦਾ ਮੁਖ ਉਦਯੋਗਕ ਸ਼ਹਿਰ ਹੈ। ਇਹ ਸ਼ਹਿਰ ਸੰਨ 1869 ਵਿਚ ਵਸਾਇਆ ਗਿਆ ਸੀ, ਜਦੋਂ ਕਿ ਜਾਰਜ ਹੈਨਰੀ ਹੈਮੰਡ ਨੇ ਇਥੇ ਇਕ ਬੁੱਚੜਖ਼ਾਨਾ ਸਥਾਪਤ ਕੀਤਾ ਅਤੇ ਮਾਸ ਬੰਦ-ਡੱਬਿਆਂ ਵਿਚ ਬਾਹਰ ਭੇਜਣ ਦਾ ਵਪਾਰ ਪਹਿਲੀ ਵਾਰੀ ਸ਼ੁਰੂ ਕੀਤਾ, ਅਤੇ ਫਿਰ ਕੈਲਯੂਮੈੱਟ ਦਰਿਆ ਦੇ ਕੰਢੇ ਜਾਰਜ ਹੈਨਰੀ ਹੈਮੰਡ ਨਾਂ ਦੀ ਕੰਪਨੀ ਸਥਾਪਤ ਕੀਤੀ। ਇਹ ਸਥਾਨ ਇਸ ਲਈ ਚੁਣਿਆ ਗਿਆ ਕਿਉਂਕਿ ਮਾਸ ਠੀਕ ਰਖਣ ਲਈ ਦਰਿਆ ਅਤੇ ਝੀਲ ਤੋਂ ਬਰਫ਼ ਪ੍ਰਾਪਤ ਕਰਨੀ ਸੌਖੀ ਸੀ। 1901 ਈ. ਵਿਚ ਲਗੀ ਅੱਗ ਨਾਲ ਇਸ ਸ਼ਹਿਰ ਦੀ ਕਾਫ਼ੀ ਤਬਾਹੀ ਹੋਈ।

ਪਹਿਲਾਂ ਪਹਿਲ ਇਸ ਸ਼ਹਿਰ ਨੂੰ 'ਹਾੱਮਾਨਜ਼ ਇੱਨ' ਅਤੇ ਫਿਰ ਸਟੇਟ ਲਾਈਨ ਕਿਹਾ ਜਾਣ ਲੱਗ ਪਿਆ। ਸੰਨ 1873 ਵਿਚ ਇਸ ਸ਼ਹਿਰ ਨੂੰ ਹੈਮੰਡ ਦੇ ਨਾਂ ਤੇ ਹੀ ਹੈਮੰਡ ਕਿਹਾ ਜਾਣ ਲਗ ਪਿਆ। ਸੰਨ 1883 ਵਿਚ ਇਸ ਨੂੰ ਕਾਰਪੋਰੇਸ਼ਨ ਦਾ ਦਰਜਾ ਦੇ ਦਿਤਾ ਗਿਆ। ਹੈਮੰਡ ਰੇਲਾਂ ਦੁਆਰਾ ਦੂਸਰੇ ਸ਼ਹਿਰਾਂ ਨਾਲ ਜੁੜਿਆ ਹੋਇਆ ਸੀ ਪਰ ਬੰਦਰਗਾਹ ਨਾ ਹੋਣ ਕਰਕੇ ਬਹੁਤ ਵੱਡੇ ਉਦਯੋਗ ਵਿਕਸਤ ਨਾ ਹੋ ਸਕੇ। ਇਥੇ ਛੋਟੀਆਂ ਸੱਨਅਤਾਂ ਵੀ ਕਾਫ਼ੀ ਉੱਨਤ ਹੋਈਆਂ ਹਨ।

ਆਬਾਦੀ—93714 (1980)

41° 36′ ਉ. ਵਿਥ. ; 87° 30′ ਪੂ. ਲੰਬ.

ਹ. ਪੁ.—ਐਨ. ਬ੍ਰਿ. 11

**ਹੈਮਬਰਗ :** ਇਹ ਪੱਛਮੀ ਜਰਮਨੀ ਦੀ ਸਭ ਤੋਂ ਵੱਡੀ ਬੰਦਰ-ਗਾਹ ਹੈ ਜੋ 'ਐਲੱਬੈ' ਦਰਿਆ ਦੇ ਮੁਹਾਣੇ ਤੋਂ ਲਗਭਗ 100 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ। ਕਿਹਾ ਜਾਂਦਾ ਹੈ ਕਿ ਪਹਿਲੋਂ ਪਹਿਲ 811 ਈ. ਵਿਚ ਇਸ ਥਾਂ ਤੇ ਸ਼ਾਰਲਮੇਨ ਨੇ ਇਕ ਛੋਟਾ ਜਿਹਾ ਕਿਲਾ ਬਣਾਇਆ ਸੀ। ਸੰਨ 1037 ਵਿਚ ਇਥੇ ਇਕ ਵੱਡਾ ਗਿਰਜਾ ਘਰ ਅਤੇ ਛੇਤੀ ਹੀ ਮਗਰੋਂ ਇਕ ਵੱਡਾ ਕਿਲਾ ਬਣਾਇਆ ਗਿਆ। ਬਾਰ੍ਹਵੀਂ ਸਦੀ ਵਿਚ ਹੈਮਬਰਗ ਉੱਤਰੀ ਯੂਰਪ ਦਾ ਮਸ਼ਹੂਰ ਤਜਾਰਤੀ ਕੇਂਦਰ ਬਣ ਗਿਆ। ਸੰਨ 1189 ਵਿਚ ਬਾਦਸ਼ਾਹ ਫ੍ਰੈਡਰਿਕ ਨੇ ਇਥੋਂ ਦਾ ਮਸੂਲ ਮੁਆਫ ਕਰ ਦਿਤਾ। ਧਰਮ-ਸੁਧਾਰ ਲਹਿਰ ਸਮੇਂ ਇਸ ਸ਼ਹਿਰ ਨੇ ਲੂਥਰ ਦਾ ਸਾਥ ਦਿਤਾ। ਸੋਲ੍ਹਵੀਂ ਸਦੀ ਵਿਚ ਬਹੁਤ ਸਾਰੇ ਡੱਚ ਪ੍ਰੋਟੈਸਟੈਂਟਾਂ ਨੇ ਇਥੇ ਸ਼ਰਨ ਲਈ। ਸਤਾਰ੍ਹਵੀਂ ਸਦੀ ਵਿਚ ਹੈਮਬਰਗ ਨੇ ਵ੍ਹੇਲ ਮੱਛੀ ਫੜਨ ਦੇ ਢੰਗਾਂ ਵਿਚ ਕਾਫੀ ਵਿਕਾਸ ਕੀਤਾ। ਅਗਲੀ ਸਦੀ ਵਿਚ ਅਮਰੀਕੀ ਅਤੇ ਫਰਾਂਸੀਸੀ ਰਾਜ-ਪਲਟਿਆ ਅਤੇ ਅੰਗਰੇਜ਼ਾਂ ਅਤੇ ਫਰਾਂਸੀਸੀਆਂ ਵਿਚਕਾਰ ਲੜਾਈਆਂ ਕਾਰਨ ਹੈਮਬਰਗ ਦਾ ਉੱਤਰੀ ਅਮਰੀਕਾ ਨਾਲ ਵਪਾਰ ਬਹੁਤ ਵਧ ਗਿਆ। ਸੰਨ 1815 ਵਿਚ ਹੈਮ-ਬਰਗ ਜਰਮਨ ਸੰਘ ਵਿਚ ਸ਼ਾਮਲ ਹੋ ਗਿਆ। ਇਸ ਨਾਲ ਇਸ ਦਾ ਵਪਾਰ ਅਤੇ ਮਹੱਤਤਾ ਹੋਰ ਵੀ ਵਧ ਗਈ। ਸੰਨ 1842 ਵਿਚ ਅੱਗ ਲਗ ਜਾਣ ਨਾਲ ਸ਼ਹਿਰ ਦਾ ਤੀਜਾ ਹਿੱਸਾ ਬਿਲਕੁਲ ਤਬਾਹ ਹੋ ਗਿਆ। ਇਸੇ ਸਾਲ ਹੀ ਇਥੇ ਪਹਿਲੀ ਰੇਲਵੇ ਲਾਈਨ ਵਿਛਾਈ ਗਈ। ਸੰਨ 1847 ਵਿਚ ਹੈਮਬਰਗ-ਅਮਰੀਕਾ ਲਾਈਨ ਦੀ ਬੁਨਿਆਦ ਰਖੀ ਗਈ। ਸੰਨ 1888 ਤੋਂ ਪਿਛੋਂ ਜਰਮਨੀ ਨਾਲ ਸੀਮਾਂ-ਕਰਾਂ ਦੀ ਸਾਂਝ ਇਥੋਂ ਲਈ ਕਾਫ਼ੀ ਖੁਸ਼ਹਾਲੀ ਲਿਆਈ ਅਤੇ ਪਹਿਲੇ ਵਿਸ਼ਵ ਯੁੱਧ ਤਕ ਇਹ

ਸ਼ਹਿਰ ਜ਼ੋਰਾਂ ਨਾਲ ਵਧਦਾ ਫੁਲਦਾ ਰਿਹਾ । ਪਹਿਲੇ ਯੁੱਧ ਪਿਛੋਂ ਹੈਮਬਰਗ ਦੇ ਤਜਾਰਤੀ ਬੇੜੇ ਦੀ ਗਿਣਤੀ ਬਹੁਤ ਘਟਾ ਦਿਤੀ ਗਈ, ਪਰ ਵਪਾਰ ਦੂਜੇ ਵਿਸ਼ਵ ਯੁੱਧ ਤੱਕ ਫਿਰ ਪਹਿਲੀਆਂ ਸਿਖਰਾਂ ਤੇ ਜਾ ਪਹੁੰਚਿਆ । ਦੂਜੇ ਵਿਸ਼ਵ ਯੁੱਧ ਸਮੇਂ ਲਗਾਤਾਰ ਹਵਾਈ ਹਮਲਿਆਂ ਕਾਰਨ ਸ਼ਹਿਰ ਨੂੰ ਖਾਲੀ ਕਰ ਦਿਤਾ ਗਿਆ । 3 ਮਈ, 1945 ਈ. ਨੂੰ ਇਥੇ ਅੰਗਰੇਜ਼ੀ ਫ਼ੌਜਾਂ ਦਾ ਕਬਜ਼ਾ ਹੋਇਆ । ਯੁੱਧ ਖਤਮ ਹੋਣ ਤੇ ਹੈਮਬਰਗ ਦੀ ਛੇਤੀ ਹੀ ਮੁੜ ਉਸਾਰੀ ਸ਼ੁਰੂ ਹੋ ਗਈ ।

ਹੈਮਬਰਗ ਕਈ ਜਲ ਮਾਰਗਾਂ ਕਾਰਨ ਕਈ ਭਾਗਾਂ ਵਿਚ ਵੰਡਿਆ ਹੋਇਆ ਹੈ । ਬਿੱਲੇ ਨਦੀ ਸ਼ਹਿਰ ਦੇ ਵਿਚਕਾਰ ਦੀ ਲੰਘਦੀ ਹੋਈ ਐਲੱਬੇ ਵਿਚ ਜਾ ਡਿਗਦੀ ਹੈ । ਇਕ ਹੋਰ ਦਰਿਆ ਐਲਸਟਰ ਨੂੰ ਬੰਨ੍ਹ ਮਾਰਕੇ ਸ਼ਹਿਰ ਵਿਚਾਲੇ ਦੋ ਝੀਲਾਂ ਬਣਾ ਲਈਆਂ ਗਈਆਂ ਹਨ, ਜਿਨ੍ਹਾਂ ਨੂੰ ਇਕ ਪੁਲ ਵੱਖ ਕਰਦਾ ਹੈ ।

ਹੈਮਬਰਗ ਵਿਚ ਇਕ ਯੂਨੀਵਰਸਿਟੀ, ਕਈ ਬੋਟੈਨੀਕਲ ਗਾਰਡਨਜ਼, ਚੰਗੇ ਥੇਟਰ, ਅਜਾਇਬ ਘਰ ਅਤੇ ਇਕ ਬਹੁਤ ਵੱਡਾ ਹਵਾਈ ਅੱਡਾ ਹੈ। ਹੈਮਬਰਗ ਕਰ-ਮੁਕਤ ਬੰਦਰਗਾਹ ਹੈ। ਇਹ ਬਹੁਤਾ ਕਰਕੇ ਕੋਲੇ, ਕੱਚੀਆਂ ਧਾਤਾਂ, ਇਮਾਰਤੀ ਲਕੜੀ, ਤੇਲ, ਅਨਾਜ, ਪੱਥਰ, ਕਾਫ਼ੀ ਅਤੇ ਰਬੜ ਦੇ ਵਪਾਰ ਲਈ ਮਸ਼ਹੂਰ ਹੈ। ਇਥੇ ਜਹਾਜ਼ ਬਣਾਉਣ, ਤੇਲ ਸਾਫ਼ ਕਰਨ ਧਾਤਾਂ ਅਤੇ ਰਬੜ ਦੀਆਂ ਚੀਜ਼ਾ, ਬਿਜਲੀ ਦਾ ਸਾਮਾਨ, ਖਾਣ ਪੀਣ ਦੀਆਂ ਚੀਜ਼ਾਂ, ਸਿਗਰਟ ਅਤੇ ਸਾਬਣ ਬਣਾਉਣ ਦੇ ਕਾਰਖ਼ਾਨੇ ਹਨ । ਛਾਪਾਖਾਨੇ, ਫਿਲਮ ਸਟੂਡੀਉ ਅਤੇ ਬਰਾਡਕਾਸਟਿੰਗ ਸਟੂਡੀਓ ਵੀ ਬਹੁਤ ਹਨ ।

ਆਬਾਦੀ—1,623,848 (1983 ਅੰਦ.)
52°33′ ਉ. ਵਿਥ.; 9°59′ ਪੂ. ਲੰਬ.
ਹ. ਪੁ.—ਐਵ. ਐਨ. 6 : 250

**ਹੈਮਰਸਟਾਈਨ, ਆਸਕਰ (ਦੂਜਾ) :** ਸੰਯੁਕਤ ਰਾਜ ਅਮਰੀਕਾ ਦੇ ਇਸ ਗੀਤਕਾਰ, ਸੰਗੀਤਮਈ ਸੁਖਾਂਤ ਨਾਟਕਾਂ ਦੇ ਰਚਨਹਾਰ ਅਤੇ ਪ੍ਰੋਡਿਊਸਰ ਦਾ ਜਨਮ 12 ਜੁਲਾਈ, 1895 ਨੂੰ ਨਿਊਯਾਰਕ ਸ਼ਹਿਰ ਵਿਖੇ ਹੋਇਆ । ਆਪਣਾ ਥੀਏਟਰੀ ਜੀਵਨ ਸ਼ੁਰੂ ਕਰਨ ਤੋਂ ਪਹਿਲਾਂ ਇਸਨੇ ਕੋਲੰਬੀਆ ਯੂਨੀਵਰਸਿਟੀ ਤੋਂ ਲਾਅ ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1920 ਤੋਂ 1959 ਦੇ ਵਿਚਕਾਰ ਇਸਨੇ ਸਟੇਜ, ਫ਼ਿਲਮਾਂ ਅਤੇ ਟੈਲੀਵਿਜ਼ਨ ਲਈ ਤਕਰੀਬਨ 45 ਸੰਗੀਤ ਨਾਟਕ ਮੁਕੰਮਲ ਤੌਰ ਤੇ ਜਾਂ ਅੰਸ਼ਕ ਤੌਰ ਤੇ ਲਿਖੇ । 'ਵਾਈਲਡ ਫਲਾਵਰ' (1923) ਇਸ ਦਾ ਪਹਿਲਾ ਸੰਗੀਤ ਨਾਟਕ ਸੀ । ਇਸ ਤੋਂ ਇਲਾਵਾ 'ਦੀ ਡੈਜ਼ਰਟ ਸਾਂਗ' (1925), 'ਸ਼ੋ ਬੋਟ' (1927), 'ਨਿਊ ਮੂਨ' (1928), 'ਮਿਊਜ਼ਿਕ ਇਨ ਦੀ ਏਅਰ' (1932) ਅਤੇ 'ਕਾਰਮੈਨ ਜੋਨਸ' (1943) ਇਸ ਦੀਆਂ ਪ੍ਰਮੁੱਖ ਕਿਰਤਾਂ ਹਨ । ਇਸਨੇ ਕਈ ਹੋਰ ਸੰਗੀਤ-ਕਾਰਾਂ ਲਈ ਗੀਤ ਵੀ ਲਿਖੇ । 'ਰੋਜ਼ ਮੇਰੀਆ' (1924) ਅਤੇ 'ਸਨੀ' (1925) ਲਈ ਇਸਨੇ ਕਾਵਿ-ਕਥਾ ਲਿਖੀ ।

ਸੰਨ 1943 ਵਿਚ ਇਸਨੇ ਰਿਚਰਡ ਰੋਜਰਜ਼ ਨਾਲ ਮਿਲ ਕੇ 'ਓਕਲਾਹੋਮਾ' (1943), 'ਕੇਰਾਊਜ਼ੈਲ' (1945) ਅਤੇ 'ਸਾਊਥ ਪੈਸਿਫ਼ਿਕ' (1949) ਆਦਿ ਦੀ ਰਚਨਾ ਕੀਤੀ। 'ਓਕਲਾਹੋਮਾ' ਨੇ ਸੰਨ 1944 ਵਿਚ ਪੁਲਿਟਸਰ ਪੁਰਸਕਾਰ ਪ੍ਰਾਪਤ ਕੀਤਾ । ਇਸ ਦੀਆਂ ਕਈ ਕਿਰਤਾਂ ਨੇ ਕਈ ਵਾਰ 'ਡਰਾਮਾ ਕ੍ਰਿਟਿਕਸ ਸਰਕਲ ਐਵਾਰਡ' ਜਿੱਤਿਆ ।

ਹੈਮਰਸਟਾਈਨ ਦੇ ਨਾਟਕਾਂ ਦੀਆਂ ਕਈ ਸਰੋਦੀ ਕਵਿਤਾਵਾਂ ਗੀਤਾਂ ਵਜੋਂ ਵੀ ਬਹੁਤ ਪ੍ਰਸਿੱਧ ਹੋਈਆਂ ਜਿਵੇਂ 'ਓਲ ਮੈਨ ਰਿਵਰ', 'ਲਵਰ ਕਮ ਬੈਕ ਟੂ ਮੀ', 'ਓ ਵਟ ਏ ਬਿਊਟੀਫੁਲ ਮਾਰਨਿੰਗ' ਆਦਿ ।

23 ਅਗਸਤ, 1960 ਨੂੰ ਪੈਨਸਿਲਵਾਨੀਆ ਰਾਜ ਵਿਚ ਡੋਇ-ਲਜ਼ਟਾਊਨ ਵਿਖੇ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 877; ਐਵ. ਐਨ. 6 : 257; ਵ. ਯੂ. ਐਨ. 7 : 2282

**ਹੈਮਰਸਮਿਥ ਐਂਡ ਫੁਲਐਮ :** ਇਸ ਦਾ ਪੁਰਾਣਾ ਨਾਂ ਹੈਮਰਸ-ਮਿਥ ਸੀ। ਇਹ ਲੰਡਨ ਦੀ ਇਕ ਮੁੱਖ ਬਰੋ ਹੈ ਜੋ ਪਹਿਲੀ ਅਪ੍ਰੈਲ 1965 ਨੂੰ ਪਹਿਲੀਆਂ ਦੋ ਮੈਟਰੋਪਾਲਿਟਨ ਬਰੋਆਂ-ਫੁਲਐਮ ਅਤੇ ਹੈਮਰਸਮਿਥ ਨੂੰ ਮਿਲਾ ਕੇ ਬਣਾਈ ਸੀ। ਪੂਰਬ ਤੋਂ ਪੱਛਮ ਵਲ ਨੂੰ ਜਾਣ ਵਾਲੇ ਮੁੱਖ ਰਸਤੇ ਇਸ ਬਰੋ ਵਿਚੋਂ ਦੀ ਲੰਘਦੇ ਹਨ। ਅੰਤਰ-ਦੇਸ਼ੀ ਪ੍ਰਸਿਧੀ ਵਾਲੀਆਂ ਥਾਵਾਂ ਇਸ ਬਰੋ ਵਿਚ ਮਿਲਦੀਆਂ ਹਨ ਜਿਵੇਂ :—ਵਾਈਟ ਸਿਟੀ ਸਟੇਡੀਅਮ, ਓਲਿੰਪੀਆ-ਪਰਦਰਸ਼ਨੀ ਕੇਂਦਰ; ਹਰਲਿੰਘਮ ਪਾਰਕ ਆਦਿ । ਇਥੇ ਕਈ ਹਸਪਤਾਲ ਹਨ । ਬੀ. ਬੀ. ਸੀ. ਲੰਡਨ ਦਾ ਟੈਲੀਵਿਯਨ ਸੈਂਟਰ ਤੇ ਸਟੂਡੀਓ ਵੀ ਇਸੇ ਬਰੋਂ ਵਿਚ ਹਨ । ਦਰਿਆ ਤੇ ਹੈਮਰਸਮਿਥ ਦਾ ਝੂਲਾ ਪੁਲ ਹੈ। ਲੰਡਨ ਦੇ ਪਾਦਰੀਆਂ ਦੀ ਸੀਟ ਵੀ ਇਥੇ ਹੀ ਹੈ । ਸੇਂਟ ਪਾਲ ਦਾ ਗਿਰਜਾ, ਸਕੂਲ ਅਤੇ ਬ੍ਰਿਟਿਸ਼ ਪੈਨਲ ਅਦਾਰਾ ਵੀ ਇਥੇ ਵਾਕਿਆ ਹੈ । ਮਾਲ ਰੋਡ ਦੇ ਨੇੜੇ ਡੌਵਜ਼ ਸਰਾਵਾਂ ਹਨ ਜਿਥੇ ਕਿਹਾ ਜਾਂਦਾ ਹੈ ਕਿ ਜੇਮਜ਼ ਟਾਮਸਨ ਨੇ ਆਪਣੀ ਰਚਨਾ 'ਦੀ ਸੀਜ਼ਨਜ਼' ਦਾ ਕੁਝ ਹਿੱਸਾ ਲਿਖਿਆ ਸੀ। ਕਾਲਮ ਸਕਾਟ ਹਾਊਸ ਵੀ ਮਾਲ ਰੋਡ ਦੇ ਨੇੜੇ ਹੈ ਜਿਥੇ 1816 ਵਿਚ ਫਰਾਂਸਿਸ ਰੋਨਾਲਡ ਨੇ ਟੈਲੀਗ੍ਰਾਫ ਦੀ ਖੋਜ ਕੀਤੀ ਸੀ । ਇਸ ਬਰੋਂ ਵਿਚ ਚੀਨੀ ਦੇ ਬਰਤਨ ਬਣਾਉਣ ਦਾ ਕੰਮ ਬਹੁਤ ਹੁੰਦਾ ਹੈ।

ਆਬਾਦੀ—149,400 (1982)
51° 30′ ਉ. ਵਿਥ.; 0° 14′ ਪੱ. ਲੰਬ.
ਹ. ਪੁ.—ਐਨ. ਬ੍ਰਿ. ਮਾ. 4 : 877

**ਹੈਮਰਸ਼ੋਲਡ ਡਾਗ :** ਸਵੀਡਨ ਦੇ ਇਸ ਅਰਥਵਿਗਿਆਨੀ, ਨੀਤੀਵਾਨ ਅਤੇ ਸੰਯੁਕਤ ਰਾਸ਼ਟਰ ਦੇ ਜਨਰਲ ਸਕੱਤਰ ਦਾ ਜਨਮ 29 ਜੁਲਾਈ, 1905 ਨੂੰ ਸਵੀਡਨ ਵਿਖੇ ਹੋਇਆ । ਇਸਦਾ ਪਿਤਾ ਯੈਲ-ਮਾਰ ਹੈਮਰਸ਼ੋਲਡ ਦਾ ਪ੍ਰਧਾਨ ਮੰਤਰੀ ਰਹਿ ਚੁੱਕਾ ਸੀ। 1925 ਵਿਚ ਇਸਨੇ ਅਪਸਾਲਾ ਯੂਨੀਵਰਸਿਟੀ ਤੋਂ ਬੀ. ਏ. ਪਾਸ ਕਰਕੇ ਬਾਅਦ ਵਿਚ ਅਰਥ-ਸ਼ਾਸਤਰ ਅਤੇ ਕਾਨੂੰਨ ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ । ਇਸਨੇ ਵਪਾਰ-ਸਿਲਸਲੇ ਸੰਬੰਧੀ ਆਪਣਾ 'ਸੋਧ-ਪ੍ਰਬੰਧ' ਲਿਖਿਆ ਅਤੇ ਸਟਾਕਹੋਮ ਵਿਸ਼ਵ ਵਿਦਿਆਲੇ ਵਿਖੇ ਅਰਥ-ਵਿਗਿਆਨ ਪੜ੍ਹਾਉਂਦਾ ਰਿਹਾ। ਇਹ 1936 ਤੋਂ 1945 ਤਕ ਵਿਤ-ਮੰਤ੍ਰਾਲੇ ਵਿਚ ਅਧੀਨ ਸਕੱਤਰ ਅਤੇ 1941 ਤੋਂ 1948 ਤਕ ਬੈਂਕ ਆਫ਼ ਸਵੀਡਨ ਦੇ ਬੋਰਡ ਦਾ ਚੇਅਰਮੈਨ ਰਿਹਾ । ਇਹ 1948 ਵਿਚ ਪੈਰਿਸ ਵਿਖੇ ਹੋਏ ਯੂਰਪੀ ਆਰ-ਥਕ ਸਹਿਕਾਰੀ ਸੰਗਠਨ ਵਿਚ ਸਵੀਡਨ ਦਾ ਮੁੱਖ ਪ੍ਰਤੀਨਿਧ ਸੀ । ਇਸਨੂੰ 1949 ਵਿਚ ਵਿਦੇਸ਼-ਮੰਤ੍ਰਾਲੇ ਵਿਚ ਅਧੀਨ ਸਕੱਤਰ ਨਿਯੁਕਤ ਕੀਤਾ ਗਿਆ ਅਤੇ ਬਿਨਾਂ ਵਿਭਾਗ ਦੇ ਮੰਤਰੀ ਵਜੋਂ ਸ਼ਾਮਲ ਹੋਇਆ । ਇਹ 1952-53 ਵਿਚ ਸੰਯੁਕਤ ਰਾਸ਼ਟਰ ਦੀ ਜਰਨਲ ਅਸੈਂਬਲੀ ਲਈ ਗਏ ਸਵੀਡਨ ਦੇ ਪ੍ਰਤੀਨਿਧ ਮੰਡਲ ਦਾ ਪ੍ਰਧਾਨ ਸੀ । ਇਹ 7 ਅਪ੍ਰੈਲ, 1953 ਨੂੰ ਇਸ ਸੰਸਥਾ ਦਾ ਜਨਰਲ ਸਕੱਤਰ ਬਣ ਗਿਆ ।

ਸ਼ਾਂਤ-ਸਿਆਸਤ ਦੇ ਮੁੱਦਈ ਵਜੋਂ ਇਸ ਨੇ 1955 ਵਿਚ ਚੀਨ ਦੀ ਹਿਰਾਸਤ ਵਿਚੋਂ ਅਮਰੀਕਾ ਦੇ ਗਿਆਰਾਂ ਹਵਾਈ ਸੈਨਿਕ ਛੁਡਵਾਏ। ਇਸਨੇ ਅਪ੍ਰੈਲ ਅਤੇ ਜੁਲਾਈ, 1956 ਵਿਚ ਮੱਧ ਪੂਰਬੀ ਇਲਾਕੇ ਦੇ ਦੌਰੇ ਸਮੇਂ ਇਸਰਾਈਲੀ ਅਤੇ ਅਰਬ ਨੇਤਾਵਾਂ ਤੋਂ ਇਹ ਭਰੋਸਾ ਲਿਆ ਕਿ ਉਹ ਜੰਗ-ਬੰਦੀ ਮੁਆਹਿੱਦੇ ਨੂੰ ਲਾਗੂ ਕਰਨਗੇ । ਨਹਿਰ ਸੁਏਜ਼ ਦੇ ਮਾਮਲੇ ਵਿਚ 1956-57 ਵਿਚ ਯੂ. ਐਨ. ਓ. ਦੀ ਮਦਾਖ਼ਲਤ ਅਤੇ 1960 ਵਿਚ ਕਾਂਗੋ ਦੇ ਮਾਮਲੇ ਵਿਚ ਵਧੇਰੇ ਵਾਦ-ਪੂਰਨ ਕਾਰਜ ਇਸ ਦੇ ਵਿਸ਼ੇਸ਼ ਕੰਮ ਸਨ । ਇਹ ਕਾਂਗੋ ਦੇ ਮਾਮਲੇ ਸਬੰਧੀ ਸਮਝੌਤਾ ਕਰਾਉਣ

ਵਿਚ ਰੁਝਿਆ ਹੋਇਆ ਸੀ ਜਦੋਂ 1961 ਵਿਚ ਇਸਦੀ ਇਕ ਹਵਾਈ ਹਾਦਸੇ ਵਿਚ ਮੌਤ ਹੋ ਗਈ।

ਹ. ਪੁ.—ਕੋਲ. ਐਨ. 9 : 196 ; ਐਵ. ਐਨ 6 : 256

**ਹੈਮਰਸ਼ੋਲਡ, ਯੈਲਮਾਰ :** ਸਵੀਡਨ ਦੇ ਇਸ ਨੀਤੀਵਾਨ ਦਾ ਜਨਮ ਟੂਨਾ ਵਿਖੇ 4 ਫਰਵਰੀ, 1862 ਨੂੰ ਹੋਇਆ। ਇਸ ਨੇ ਅਪਸਾਲਾ ਵਿਖੇ ਵਿਦਿਆ ਹਾਸਲ ਕੀਤੀ ਅਤੇ ਉਥੇ ਹੀ 1891 ਵਿਚ ਸ਼ਹਿਰੀ ਕਾਨੂੰਨ ਦਾ ਪ੍ਰੋਫੈਸਰ ਨਿਯੁਕਤ ਹੋਇਆ। ਇਹ 1901-2 ਵਿਚ ਨਿਆਂ ਮੰਤਰੀ ਰਿਹਾ ਅਤੇ ਉਸ ਅਹੁਦੇ ਤੋਂ ਹੀ ਇਸਨੂੰ ਯਟਾ ਹਾਈ ਕੋਰਟ ਦਾ ਪ੍ਰਧਾਨ ਨਿਯੁਕਤ ਕਰ ਦਿਤਾ ਗਿਆ। 1905 ਵਿਚ ਇਸਨੂੰ ਸਿੱਖਿਆ ਮੰਤਰੀ ਬਣਾ ਦਿਤਾ ਗਿਆ। 1905 ਤੋਂ 1907 ਤਕ ਕੋਪਨਹੇਗਨ ਵਿਖੇ ਸਵੀਡਿਸ਼ ਮੰਤਰੀ ਰਿਹਾ ਅਤੇ ਬਾਅਦ ਵਿਚ ਇਸਨੂੰ ਅਪਸਾਲਾ ਪ੍ਰਾਂਤ ਦਾ ਗਵਰਨਰ ਬਣਾ ਦਿਤਾ ਗਿਆ। ਇਹ 1900 ਅਤੇ 1904 ਵਿਚ ਪ੍ਰਾਈਵੇਟ ਅੰਤਰਰਾਸ਼ਟਰੀ ਕਾਨੂੰਨ ਸਬੰਧੀ ਹੇਗ ਕਾਨਫਰੰਸ ਵਿਖੇ ਸਵੀਡਿਸ਼ ਡੈਲੀਗੇਟ ਅਤੇ 1904 ਤੋਂ ਹੇਗ ਅੰਤਰਰਾਸ਼ਟਰੀ ਬੋਰਡ ਦਾ ਮੈਂਬਰ ਸੀ। 1907 ਵਿਚ ਇਹ ਹੇਗ ਪੀਸ ਕਾਨਫ਼ਰੰਸ ਦਾ ਮੁੱਖ ਡੈਲੀਗੇਟ ਸੀ ਅਤੇ 1909 ਵਿਚ ਇਸਨੇ ਕਾਸਾ-ਬਲਾਕਾ ਮਸਲਿਆਂ ਸਬੰਧੀ ਫਰੈਂਕੋ-ਜਰਮਨ ਸਾਲਸੀ ਬੋਰਡ ਦੇ ਪ੍ਰਧਾਨ ਦੇ ਤੌਰ ਤੇ ਕੰਮ ਕੀਤਾ। ਫਰਵਰੀ, 1914 ਵਿਚ ਕਾਰਲ ਸਟਾਫ ਤੋਂ ਮਗਰੋਂ ਇਹ ਦੇਸ਼ ਦਾ ਪ੍ਰਧਾਨ ਮੰਤਰੀ ਬਣਿਆ ਅਤੇ ਪਹਿਲੇ ਵਿਸ਼ਵ ਯੁੱਧ ਦੌਰਾਨ 1917 ਤਕ ਇਸ ਅਹੁਦੇ ਤੇ ਰਿਹਾ। ਇਹ 1929 ਤੋਂ 1947 ਤਕ ਨੋਬਲ ਪੁਰਸਕਾਰ ਸੰਸਥਾ ਦਾ ਚੇਅਰਮੈਨ ਰਿਹਾ। ਇਸਦੀ ਮੌਤ ਸਟਾਕਹੋਮ ਵਿਖੇ 12 ਅਕਤੂਬਰ, 1953 ਨੂੰ ਹੋਈ।।

ਹ. ਪੁ.—ਐਨ. ਬ੍ਰਿ. 11 : 131

**ਹੈਮਰੇਜ :** ਲਹੂ-ਵਹਿਣੀਆਂ ਵਿਚੋਂ ਲਹੂ ਦੇ ਵਹਿ ਜਾਣ ਨੂੰ ਹੈਮਰੇਜ ਕਿਹਾ ਜਾਂਦਾ ਹੈ। ਹੈਮਰੇਜ ਕਿਸੇ ਗੰਭੀਰ ਚੋਟ ਜਾਂ ਲਹੂ-ਵਹਿਣੀ ਦੀ ਕਿਸੇ ਬਿਮਾਰੀ ਕਾਰਨ ਹੋ ਸਕਦਾ ਹੈ। ਇਹ ਜ਼ਰੂਰੀ ਨਹੀਂ ਕਿ ਲਹੂ-ਵਹਿਣੀ ਨੂੰ ਸੱਟ ਆਦਿ ਲੱਗੇ, ਅਜਿਹੀ ਹਾਲਤ ਵਿਚ ਰਕਤਾਣੂ ਇਕ ਵਿਸ਼ੇਸ਼ ਤਰੀਕੇ ਨਾਲ ਵਹਿ ਜਾਂਦੇ ਹਨ ਜਿਸ ਨੂੰ ਡਾਈਪਡਿਸਿਸ ਕਿਹਾ ਜਾਂਦਾ ਹੈ। ਡਾਈਪਡਿਸਿਸ ਵਿਚ ਰਕਤਾਣੂ ਕੋਸ਼ਿਕਾਵਾਂ ਰਾਹੀਂ ਤੰਤੂਆਂ ਵਿਚ ਚਲੇ ਜਾਂਦੇ ਹਨ।

**ਕਾਰਨ**—ਗੰਭੀਰ ਚੋਟ ਕਾਰਨ ਲਹੂ-ਵਹਿਣੀ ਦੇ ਟੁੱਟ ਜਾਣ ਅਤੇ ਲਹੂ ਦੇ ਵਹਿ ਜਾਣ ਤੋਂ ਇਲਾਵਾ ਹੈਮਰੇਜ ਦੇ ਕੁਝ ਹੋਰ ਵੀ ਕਾਰਨ ਹੁੰਦੇ ਹਨ, ਜਿਨ੍ਹਾਂ ਨੂੰ ਤਿੰਨ ਮੁੱਖ ਗਰੁੱਪਾਂ ਵਿਚ ਵੰਡਿਆ ਜਾ ਸਕਦਾ ਹੈ।

ਪਹਿਲੇ ਗਰੁੱਪ ਵਿਚ ਉਹ ਹਾਲਤਾਂ ਸ਼ਾਮਲ ਹਨ ਜਿਨ੍ਹਾਂ ਵਿਚ ਕੋਈ ਪੁਰਾਣੀ ਬਿਮਾਰੀ ਲਹੂ-ਵਹਿਣੀ ਦੀ ਦੀਵਾਰ ਤੇ ਅਸਰ ਪਾਉਂਦੀ ਹੈ, ਜਿਵੇਂ ਆਰਟਰੀਓਸਕਲੀਰੋਸਿਸ ਜਾਂ ਐਨਿਊਰਿਜ਼ਮ ਦਾ ਬਣਨਾ। ਆਰਟਰੀਓਸਕਲੀਰੋਸਿਸ ਵਿਚ ਲਹੂ-ਵਹਿਣੀ ਸਖ਼ਤ ਹੋ ਜਾਂਦੀ ਹੈ ਅਤੇ ਇਸ ਵਿਚ ਲਚਕੀਲਾਪਨ ਖ਼ਤਮ ਹੋ ਜਾਂਦਾ ਹੈ, ਜਿਸ ਕਰਕੇ ਇਸ ਦੇ ਟੁੱਟਣ ਦੀ ਸੰਭਾਵਨਾ ਵਧ ਜਾਂਦੀ ਹੈ। ਐਨਿਊਰਿਜ਼ਮ ਵਿਚ ਲਹੂ-ਵਹਿਣੀ ਅਸਾਧਾਰਨ ਤੌਰ ਤੇ ਫੈਲ ਜਾਂਦੀ ਹੈ ਅਤੇ ਹੈਮਰੇਜ ਹੋ ਜਾਂਦਾ ਹੈ। ਕਿਸੇ ਕਾਰਨ ਕਰਕੇ ਟਿਸ਼ੂਆਂ ਦੇ ਮਰ ਜਾਣ ਨਾਲ ਵੀ ਹੈਮਰੇਜ ਹੋ ਜਾਂਦਾ ਹੈ।

ਦੂਜੇ ਗਰੁੱਪ ਵਿਚ ਉਹ ਕਾਰਨ ਆਉਂਦੇ ਹਨ ਜਿਨ੍ਹਾਂ ਵਿਚ ਕੋਈ ਦੂਸ਼ਣ ਕਿਰਿਆ ਲਹੂ-ਵਹਿਣੀ ਤੇ ਪ੍ਰਭਾਵ ਪਾਉਂਦੀ ਹੈ ਜਿਵੇਂ ਕਿ ਸੈਪਟੀਸੀਮੀਆ, ਬੈਕਟੀਰੀਅਲ ਟਾਕਸਿਨਜ਼ ਜਾਂ ਜੀਵਾਣੂਆਂ ਦੀਆਂ ਕਲੋਨੀਆਂ ਦਾ ਬਣਨਾ ਜਾਂ ਪਾਰਾ ਜਾਂ ਕਿਸੇ ਆਰਗੈਨਿਕ ਪਦਾਰਥ ਰਾਹੀਂ ਜ਼ਹਿਰ ਪੈਦਾ ਹੋਣਾ ਜਾਂ ਤੰਤੂ ਵਿਚ ਆਕਸੀਜਨ ਦਾ ਘੱਟ ਪਹੁੰਚਣਾ ਆਦਿ।

ਤੀਜੇ ਗਰੁੱਪ ਵਿਚ ਉਹ ਕਾਰਨ ਆਉਂਦੇ ਹਨ ਜਿਨ੍ਹਾਂ ਵਿਚ ਲਹੂ ਵਿਚ ਕਿਸੇ ਨੁਕਸ ਦੇ ਪੈਦਾ ਹੋ ਜਾਣ ਕਾਰਨ ਹੈਮਰੇਜ ਹੋ ਜਾਂਦਾ ਹੈ। ਇਸ ਵਿਚ ਲੂਕੀਮੀਆ ਪਰਨਿਸ਼ਸ ਅਨੀਮੀਆ, ਖ਼ੂਨ ਵਿਚ ਲਹੂ ਪਲੇਟਲੈੱਟਾਂ ਦਾ ਘੱਟ ਜਾਣਾ ਅਤੇ ਲਹੂ-ਜੰਮਣ ਵਿਚ ਨੁਕਸ ਆਦਿ ਆਉਂਦੇ ਹਨ।

**ਕਿਸਮਾਂ**—ਪਿਟੀਕੀ ਹੈਮਰੇਜ ਪਿੰਨ ਦੇ ਸਿਰੇ ਤੋਂ ਵੱਡੇ ਨਹੀਂ ਹੁੰਦੇ। ਵੱਡੇ ਆਕਾਰ ਦੇ ਹੈਮਰੇਜ ਨੂੰ ਐੱਕਮੋਸਿਸ ਕਿਹਾ ਜਾਂਦਾ ਹੈ। ਤੰਤੂ ਵਿਚ ਕੁਝ ਖ਼ੂਨ ਇਕੱਠਾ ਹੋ ਜਾਣ ਨੂੰ ਹੀਮੇਟੋਮਾ ਕਹਿੰਦੇ ਹਨ। ਕਈ ਟਿਸ਼ੂਆਂ ਜਿਵੇਂ ਕਿ ਜੋੜਾਂ, ਚਮੜੀ ਅਤੇ ਬਲਗ਼ਮੀ ਝਿੱਲੀਆਂ ਵਿਚ ਇਕ ਦਮ ਹੈਮਰੇਜ ਹੋਣ ਨੂੰ ਪਰਪਿਊਰਾ ਕਹਿੰਦੇ ਹਨ। ਇਹ ਆਮ ਤੌਰ ਤੇ ਲਹੂ-ਗੇੜ ਸਿਸਟਮ ਜਾਂ ਲਹੂ ਵਿਚ ਕੋਈ ਬਿਮਾਰੀ ਹੋ ਜਾਣ ਨੂੰ ਦਰਸਾਉਂਦਾ ਹੈ, ਜਿਵੇਂ ਕਿ ਲਹੂ-ਪਲੇਟਲੈੱਟਾਂ ਦੇ ਘਟ ਜਾਣ ਨਾਲ ਲਹੂ ਦਾ ਬੁੱਥ ਨਹੀਂ ਬਣਦਾ। ਆਮ ਤੌਰ ਤੇ ਇਕ ਘਣ ਮਿ. ਮੀ. ਲਹੂ ਵਿਚ ਘੱਟੋ ਘੱਟ 200,000 ਲਹੂ ਪਲੇਟਲੈੱਟਾਂ ਹੁੰਦੀਆਂ ਹਨ ਅਤੇ ਲਹੂ ਦਾ ਇਕ ਵੱਡਾ ਬੁੱਥ ਬਣਨ ਲਈ 50,000 ਅਜਿਹੀਆਂ ਪਲੇਟਲੈੱਟਾਂ ਕਾਫ਼ੀ ਹੁੰਦੀਆਂ ਹਨ। ਜੇਕਰ ਕਿਸੇ ਦੇ ਲਹੂ ਵਿਚ ਇਨ੍ਹਾਂ ਦੀ ਗਿਣਤੀ ਇਸ ਤੋਂ ਘੱਟ ਹੋਵੇ ਤਾਂ ਉਸ ਦਾ ਖ਼ੂਨ ਆਸਾਨੀ ਨਾਲ ਵਗਣ ਲਗ ਜਾਂਦਾ ਹੈ, ਖ਼ਾਸ ਕਰਕੇ ਮਸੂੜਿਆਂ ਵਿਚੋਂ ਜਾਂ ਉਸ ਥਾਂ ਤੋਂ ਜਿਥੋਂ ਦੰਦ ਨਿਕਲਿਆ ਹੋਵੇ, ਨੱਕ ਵਿਚੋਂ ਅਤੇ ਕਈ ਵਾਰ ਸਰੀਰ ਅੰਦਰਲੇ ਅੰਗਾਂ ਵਿਚੋਂ ਅਤੇ ਇਹ ਖ਼ੂਨ ਛੇਤੀ ਨਹੀਂ ਜੰਮਦਾ।

ਸੈਰੀਬ੍ਰਲ-ਵਹਿਣੀ (ਦਿਮਾਗੀ ਨਾੜੀ) ਵਿਚ ਬੁੱਥ ਬਣਨ ਨਾਲ (ਥਰਾਂਮਬੋਸਿਸ) ਜਾਂ ਕਿਸੇ ਕਣ ਆਦਿ ਨਾਲ ਖ਼ੂਨ ਦੇ ਦੌਰੇ ਵਿਚ ਰੁਕਾਵਟ (ਐਂਬੋਲਿਜ਼ਮ) ਕਾਰਨ ਹੈਮਰੇਜ ਹੋ ਜਾਂਦਾ ਹੈ। ਦਿਮਾਗ਼ ਵਿਚੋਂ ਖ਼ੂਨ ਕਾਫ਼ੀ ਘਟ ਜਾਣ ਨਾਲ ਅਧਰੰਗ ਹੋ ਜਾਂਦਾ ਹੈ। ਇਸ ਤੋਂ ਇਲਾਵਾ ਲਹੂ-ਵਹਿਣੀ ਦਾ ਵਿਗਾੜ ਵੀ ਦਿਮਾਗ਼ੀ ਹੈਮਰੇਜ ਦਾ ਕਾਰਨ ਬਣਦਾ ਹੈ। ਅੰਤਰਾਸੈਰੀਬ੍ਰਲ ਹੈਮਰੇਜ ਛੋਟੀਆਂ ਪਿਟੀਕੀਅਲ ਜਾਂ ਪੈਰੀਵਸਕੁਲਰ ਹੈਮਰੇਜ ਹੁੰਦੀਆਂ ਹਨ ਜਾਂ ਇਹ ਪ੍ਰਬਲ ਕਿਸਮ ਦੀਆਂ ਹੋ ਸਕਦੀਆਂ ਹਨ। ਛੋਟੇ ਦਿਮਾਗ਼ੀ ਹੈਮਰੇਜ ਦਾ ਕਾਰਨ ਕੋਈ ਚੋਟ, ਜ਼ਹਿਰੀਲਾਪਣ ਜਾਂ ਲਹੂ ਦੀ ਕੋਈ ਬਿਮਾਰੀ ਆਦਿ ਹੋ ਸਕਦਾ ਹੈ। ਵੱਡੇ ਦਿਮਾਗ਼ੀ ਹੈਮਰੇਜ ਦਾ ਕਾਰਨ ਗੰਭੀਰ ਚੋਟ ਜਾਂ ਲਹੂ ਦੀ ਬਿਮਾਰੀ ਹੋ ਸਕਦੀ ਹੈ। ਦਿਮਾਗ਼ੀ ਹੈਮਰੇਜ ਨਾਲ ਜਾਂ ਦਿਮਾਗ਼ੀ ਤੰਤੂਆਂ ਦੇ ਮਰ ਜਾਣ ਨਾਲ ਉਸ ਨਾਲ ਸਬੰਧਤ ਹਿੱਸਿਆਂ ਦਾ ਕੰਮ ਰੁਕ ਜਾਂਦਾ ਹੈ। ਵਿਗਾੜ ਵਾਲੀ ਥਾਂ ਦੇ ਸਾਹਮਣੇ ਪੱਠਿਆਂ ਦਾ ਅਧਰੰਗ ਇਕ ਅਜਿਹੀ ਹੀ ਉਲਝਣ ਹੈ। ਦਿਮਾਗ਼ ਇਕ ਸਖ਼ਤ ਖੋਪਰੀ ਵਿਚ ਪਿਆ ਹੁੰਦਾ ਹੈ, ਇਸ ਲਈ ਲਹੂ ਦੇ ਵਧ ਜਾਣ ਨਾਲ ਅੰਤਰਕਪਾਲੀ ਦਬਾਉ ਵਧ ਜਾਂਦਾ ਹੈ।

**ਪੂਰਕ ਮੈਕੇਨਿਜ਼ਮ**—ਇਕ ਦਮ ਕਾਫ਼ੀ ਮਾਤਰਾ ਵਿਚ ਲਹੂ ਨਿਕਲ ਜਾਣ ਤੇ ਸਰੀਰ ਇਸ ਘਾਟ ਨੂੰ ਪੂਰਾ ਕਰਨ ਦਾ ਯਤਨ ਕਰਦਾ ਹੈ ਅਤੇ ਲਹੂ-ਜੰਮਣ ਦੀ ਕਿਰਿਆ ਤੇਜ਼ ਹੋ ਜਾਂਦੀ ਹੈ। ਲਹੂ-ਵਹਿਣੀ ਦੇ ਤੰਤੂ ਸੁੰਗੜ ਜਾਂਦੇ ਹਨ। ਐਂਡੋਥੀਲੀਅਮ ਵਿਚ ਵਲ ਪੈ ਜਾਂਦੇ ਹਨ। ਜਿਉਂ ਹੀ ਲਹੂ ਦੀ ਮਾਤਰਾ ਘਟਦੀ ਹੈ, ਕੈਰੋਟਿਡ ਸਾਈਨਸ ਇਕ ਦਮ ਪ੍ਰਤਿ-ਕਿਰਿਆ (ਰੀਫ਼ਲੈੱਕਸ ਕੰਮ) ਕਰਨ ਲਗ ਜਾਂਦਾ ਹੈ। ਸਿੱਟੇ ਵਜੋਂ ਧਮਣੀਆਂ, ਪ੍ਰੀਕੈਪਿਲਰੀ ਅਤੇ ਕੈਪਿਲਰੀ ਵਹਿਣੀਆਂ ਦੇ ਸੁਰਾਖ਼ ਤੰਗ ਹੋ ਜਾਂਦੇ ਹਨ। ਕੈਪਿਲਰੀ-ਦਬਾਉ ਘਟ ਜਾਣ ਨਾਲ ਟਿਸ਼ ਵਿੱਥਾਂ ਵਿਚਲਾ ਤਰਲ ਪਲਾਜ਼ਮਾ ਵਿਚ ਚਲਾ ਜਾਂਦਾ ਹੈ। ਇਹ ਮੈਕੇਨਿਜ਼ਮ ਲਹੂ ਦੀ ਮਾਤਰਾ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਦਾ ਹੈ ਪਰ ਇਸ ਨਾਲ ਹੀਮੈਟੋਕ੍ਰਿਟ ਘਟ ਜਾਂਦਾ ਹੈ ਅਰਥਾਤ ਲਹੂ ਵਿਚ ਲਾਲ ਰਕਤਾਣੂਆਂ ਦੀ ਸਾਪੇਖੀ ਪ੍ਰਤਿਸ਼ਤਤਾ ਘਟ ਜਾਂਦੀ ਹੈ। ਇਕ ਚੰਗੀ ਸਿਹਤ ਵਾਲਾ ਮਨੁੱਖ 500 ਮਿ. ਲਿ. ਲਹੂ ਦੇ ਘਾਟੇ ਨੂੰ 24 ਘੰਟਿਆਂ ਵਿਚ ਪੂਰਾ ਕਰ ਲੈਂਦਾ ਹੈ।

ਪ੍ਰੋਟੀਨਾਂ ਦੀ ਘਾਟ ਕੁਝ ਘੰਟਿਆਂ ਦੇ ਅੰਦਰ ਹੀ ਪੂਰੀ ਹੋ ਸਕਦੀ ਹੈ ਪਰ ਸੈੱਲਾਂ ਨੂੰ ਪੂਰਾ ਹੋਣ ਵਿਚ ਕੁਝ ਦਿਨ ਜਾਂ ਹਫ਼ਤੇ ਲਗ ਜਾਂਦੇ ਹਨ। ਜੇ ਇਹ ਘਾਟ ਪੂਰਾ ਕਰਨ ਦਾ ਮੈਕੇਨਿਜ਼ਮ ਕੰਮ ਨਾ ਕਰੇ ਤਾਂ ਇਸ ਨਾਲ ਸੈਕੰਡਰੀ ਸ਼ਾੱਕ ਲਗਦਾ ਹੈ, ਜਿਸ ਦੇ ਨਤੀਜੇ ਭਿਆਨਕ ਹੋ ਸਕਦੇ ਹਨ।

**ਹੈਮਰੇਜ ਦੀਆਂ ਮਾੱਰਫਾੱਲੋਜਿਕ ਤਬਦੀਲੀਆਂ**—ਛੋਟੇ ਹੈਮਰੇਜ ਪੂਰੀ ਤਰ੍ਹਾਂ ਠੀਕ ਕੀਤੇ ਜਾ ਸਕਦੇ ਹਨ ਅਤੇ ਇਲਾਜ ਉਪਰੰਤ ਕੋਈ ਵੀ ਟਿਸ਼ੂ-ਵਿਗਾੜ ਬਾਕੀ ਨਹੀਂ ਰਹਿੰਦਾ। ਲਹੂ ਸੈੱਲਾਂ ਦੀ ਬਹੁਤੀ ਮਾਤਰਾ ਤਾਂ ਫੈਗੋਸਾਈਟਾਂ ਦੁਆਰਾ ਨਸ਼ਟ ਹੋ ਜਾਂਦੀ ਹੈ ਅਤੇ ਇਨ੍ਹਾਂ ਰਾਹੀਂ ਹੀ ਨਿਸ਼ਕਾਸ਼ਿਤ ਕੀਤੀ ਜਾਂਦੀ ਹੈ। ਲਾਲ-ਰਕਤਾਣੂਆਂ ਨੂੰ ਤੋੜਨ ਨਾਲ ਹੀਮੋਗਲੋਬਿਨ ਨਿਕਲਦੀ ਹੈ। ਇਸ ਤਰ੍ਹਾਂ ਨਿਕਲੀ ਹੀਮੋਗਲੋਬਿਨ ਦੋ ਬਰਾਬਰ ਹਿੱਸਿਆਂ ਵਿਚ ਵੰਡੀ ਗਈ ਹੈ, ਇਕ ਹਿੱਸਾ ਲੋਹੇ ਤੋਂ ਬਿਨਾਂ ਹੀਮੇਟਾੱਇਡਨ ਅਤੇ ਦੂਜਾ ਹਿੱਸਾ ਹੀਮੋਸਿਡਰਿਨ ਹੈ, ਜਿਸ ਵਿਚ ਲੋਹਾ ਹੁੰਦਾ ਹੈ। ਤੇਜ਼ ਜਾਂ ਘਾਤਕ ਹੈਮਰੇਜ ਤੋਂ ਮਰਨ ਵਾਲੇ ਪ੍ਰਾਣੀਆਂ ਦੇ ਸਾਰੇ ਅੰਗਾਂ ਵਿਚੋਂ ਕਾਫ਼ੀ ਖ਼ੂਨ ਨਿਕਲ ਜਾਂਦਾ ਹੈ। ਮਿਊਕਸ ਅਤੇ ਸੀਰਸ ਝਿੱਲੀਆਂ ਪੀਲੀਆਂ ਪੈ ਜਾਂਦੀਆਂ ਹਨ। ਸਾਰੇ ਅੰਗ ਆਮ ਨਾਲੋਂ ਸੁੱਕ ਜਾਂਦੇ ਹਨ ਅਤੇ ਇਨ੍ਹਾਂ ਦਾ ਭਾਰ ਵੀ ਘਟ ਜਾਂਦਾ ਹੈ।

**ਨਵਜੰਮੇ ਬੱਚੇ ਦੀ ਹੈਮਰੇਜਿਕ ਬਿਮਾਰੀ**—ਸ਼ਿਸ਼ੂ ਅਵਸਥਾ ਵਿਚ ਤਾਂ ਹੈਮਰੇਜ ਗੰਭੀਰ ਚੋਟ, ਪੀਲੀਆ ਜਾਂ ਕਿਸੇ ਲਾਗ ਦਾ ਸਿੱਟਾ ਹੋ ਸਕਦਾ ਹੈ। ਇਕ ਕਿਸਮ ਦਾ ਹੈਮਰੇਜ ਬੱਚੇ ਦੇ ਪਹਿਲੇ ਦੋ ਤੋਂ ਪੰਜ ਦਿਨਾਂ ਵਿਚ ਹੋ ਜਾਂਦਾ ਹੈ, ਜਿਹੜਾ ਸਰੀਰ ਵਿਚ ਪ੍ਰੋਥ੍ਰਾਮਬਿਨ ਦੀ ਮਾਤਰਾ ਘਟਣ ਨਾਲ ਕਾਫ਼ੀ ਸਬੰਧਤ ਹੈ ਜਿਹੜੀ ਕਿ ਜਨਮ ਲੈਣ ਤੋਂ ਬਾਅਦ ਅਕਸਰ ਘਟ ਜਾਂਦੀ ਹੈ। ਜਦੋਂ ਇਹ ਕਾਫ਼ੀ ਘਟ ਜਾਵੇ ਤਾਂ ਨਾੜ੍ਹੂ ਆਹਾਰ ਨਲੀ ਜਾਂ ਜੈਨੀਟੋ-ਯੂਰੀਨਰੀ ਟਰੈਕਟ ਵਿਚੋਂ ਇਕ ਦਮ ਹੈਮਰੇਜ ਹੋ ਜਾਂਦਾ ਹੈ। ਟੱਟੀ ਵਿਚ ਖ਼ੂਨ ਦਾ ਆਉਣਾ (ਮਿਲੀਨਾ) ਇਸ ਦੀ ਪ੍ਰਤੱਖ ਨਿਸ਼ਾਨੀ ਹੈ ਅਤੇ ਪਤਾ ਲਗਣ ਤੋਂ ਪਹਿਲਾਂ ਪਹਿਲਾਂ ਕਾਫ਼ੀ ਖ਼ੂਨ ਨਿਕਲ ਜਾਂਦਾ ਹੈ। ਪ੍ਰੋਥ੍ਰਾਮਬਿਨ ਦੀ ਮਾਤਰਾ ਕਾਫ਼ੀ ਘਟ ਜਾਂਦੀ ਹੈ। ਇਸ ਦੇ ਇਲਾਜ ਲਈ ਤੁਰੰਤ ਵਿਟਾਮਿਨ-ਕੇ ਦਿਤਾ ਜਾਂਦਾ ਹੈ ਅਤੇ ਜੇ ਜ਼ਰੂਰਤ ਪਵੇ ਤਾਂ ਨਾਲ ਨਾਲ ਲਹੂ ਵੀ ਚੜ੍ਹਾਇਆ ਜਾਂਦਾ ਹੈ। ਇਸ ਦੇ ਨਾਲ ਪ੍ਰੋਥ੍ਰਾਮਬਿਨ ਦੀ ਮਾਤਰਾ ਵਧ ਜਾਂਦੀ ਹੈ ਅਤੇ 24 ਤੋਂ 48 ਘੰਟਿਆਂ ਵਿਚ ਹਾਲਤ ਸੁਧਰ ਜਾਂਦੀ ਹੈ। ਪਰ ਨਵਜੰਮਿਆ ਬੱਚਾ ਲਹੂ ਦੇ ਇੰਨੇ ਘਾਟੇ ਨੂੰ ਸਹਾਰ ਨਹੀਂ ਸਕਦਾ, ਇਸ ਲਈ ਜੇ ਹੈਮਰੇਜ ਰਾਹੀਂ ਕਾਫ਼ੀ ਖ਼ੂਨ ਨਿਕਲ ਗਿਆ ਹੋਵੇ ਤਾਂ ਨਵਾਂ ਖ਼ੂਨ ਚੜ੍ਹਾਉਣ ਵਿਚ ਦੇਰੀ ਨਹੀਂ ਕਰਨੀ ਚਾਹੀਦੀ। ਤਿੰਨ ਚਾਰ ਦਿਨ 2-5 ਮਿ. ਗ੍ਰਾ. ਵਿਟਾਮਿਨ-ਕੇ ਰੋਜ਼ਾਨਾ ਦਿੰਦੇ ਰਹਿਣਾ ਚਾਹੀਦਾ ਹੈ। ਵਿਟਾਮਿਨ-ਕੇ ਦੀ ਮਾਤਰਾ ਇਸ ਤੋਂ ਵਧਾਉਣੀ ਨਹੀਂ ਚਾਹੀਦੀ, ਅਜਿਹਾ ਕਰਨ ਨਾਲ ਪੀਲੀਆ ਆਦਿ ਹੋ ਜਾਣ ਦਾ ਡਰ ਰਹਿੰਦਾ ਹੈ।

**ਫ਼ਿਜ਼ਿਅਾੱਲੋਜੀ**—ਲਹੂ ਦੇ ਜੰਮਣ ਦੀ ਕਿਰਿਆ ਪ੍ਰਤਿਕਿਰਿਆਵਾਂ ਦੀ ਇਕ ਚੇਨ ਰਾਹੀਂ ਹੁੰਦੀ ਹੈ ਜਿਸ ਵਿਚ ਪ੍ਰੋਥ੍ਰਾਮਬਿਨ ਕੈਲਸੀਅਮ ਦੀ ਹੋਂਦ ਵਿਚ ਥ੍ਰਾਮਬਿਨ ਵਿਚ ਬਦਲ ਜਾਂਦਾ ਹੈ ਅਤੇ ਇਹ ਥ੍ਰਾਮਬਿਨ ਫਾਈਬ੍ਰਿਨੋਜੈੱਨ ਨੂੰ ਫਾਈਬ੍ਰਿਨ ਵਿਚ ਬਦਲਦਾ ਹੈ। ਫਾਈਬ੍ਰਿਨ ਅਤੇ ਸੈੱਲ ਮਾਦਾ ਮਿਲਕੇ ਬੁੱਥ ਬਣਾਉਂਦੇ ਹਨ। ਪ੍ਰੋਥ੍ਰਾਮਬਿਨ ਦਾ ਥ੍ਰਾਮਬਿਨ ਵਿਚ ਬਦਲਨਾ ਇਕ ਗੁੰਝਲਦਾਰ ਪ੍ਰਤਿਕਿਰਿਆ ਹੈ ਜਿਹੜੀ ਲਹੂ ਵਿਚ ਬੜੀ ਹੌਲੀ ਹੌਲੀ ਹੁੰਦੀ ਹੈ। ਪਰ ਕਈ ਚੀਜ਼ਾਂ ਦੀ ਮੌਜੂਦਗੀ ਵਿਚ, ਜਿਹੜੀਆਂ ਕਿ ਟਿਸ਼ੂਆਂ ਤੋਂ ਰਿਸਦੀਆਂ ਹਨ ਜਿਵੇਂ ਕਿ ਥ੍ਰਾਮਬੋਪਲਾਸਟਿਨ; ਲਹੂ ਜੰਮਣ ਦੀ ਕਿਰਿਆ ਤੇਜ਼ ਹੋ ਜਾਂਦੀ ਹੈ।

ਪ੍ਰੋਥ੍ਰਾਮਬਿਨ, ਵਿਟਾਮਿਨ-ਕੇ ਦੀ ਮੌਜੂਦਗੀ ਵਿਚ, ਜਿਗਰ ਵਿਚ ਬਣਦਾ ਹੈ। ਸੋ ਜਿਗਰ ਦੀ ਭਿਆਨਕ ਬਿਮਾਰੀ ਜਾਂ ਵਿਟਾਮਿਨ-ਕੇ ਦੀ ਘਾਟ ਦੀ ਹਾਲਤ ਵਿਚ ਪ੍ਰੋਥ੍ਰਾਮਬਿਨ ਦੀ ਮਾਤਰਾ ਘੱਟ ਬਣਦੀ ਹੈ। ਇਸ ਲਈ ਲਹੂ ਦਾ ਬੁੱਥ ਨਹੀਂ ਬਣਦਾ ਅਤੇ ਹੈਮਰੇਜ ਤੋਂ ਬਚਿਆ ਨਹੀਂ ਜਾ ਸਕਦਾ।

**ਹੈਮਰੇਜ ਤੋਂ ਬਚਣ ਲਈ ਕੁਝ ਸਾਵਧਾਨੀਆਂ**—ਆਮ ਤੌਰ ਤੇ ਹੈਮਰੇਜ ਜ਼ਿਆਦਾ ਔਖਿਆਈ ਤੋਂ ਬਗ਼ੈਰ ਰੋਕਿਆ ਜਾ ਸਕਦਾ ਹੈ। ਕੋਈ ਬਾਰੀਕ ਐਂਟੀਸੈਪਟਿਕ ਪੱਟੀ ਕਸ ਕੇ ਬੰਨ੍ਹ ਦੇਣੀ ਹੀ ਕਾਫ਼ੀ ਹੁੰਦੀ ਹੈ। ਜੇ ਹੈਮਰੇਜ ਕਿਸੇ ਵੱਡੀ ਧਮਣੀ ਵਿਚੋਂ ਹੋਵੇ ਤਾਂ ਇਕ ਵਿਸ਼ੇਸ਼ ਕਿਸਮ ਦੀ ਪੱਟੀ, ਟੂਰਨਿਕਿਟ ਦੀ ਲੋੜ ਵੀ ਪੈ ਸਕਦੀ ਹੈ। ਦੰਦ ਕੱਢਣ ਤੋਂ ਬਾਅਦ ਵਹਿ ਰਿਹਾ ਜ਼ਿਆਦਾ ਖ਼ੂਨ ਖਾਲੀ ਹੋਈ ਥਾਂ ਨੂੰ ਪੱਟੀ ਨਾਲ ਭਰਕੇ ਜਾਂ ਗਰਮ ਪਾਣੀ ਪਾ ਕੇ ਬੰਦ ਕੀਤਾ ਜਾ ਸਕਦਾ ਹੈ।

ਜੇ ਕਿਸੇ ਦੇ ਨੱਕ ਵਿਚੋਂ ਖ਼ੂਨ ਵਹਿ ਰਿਹਾ ਹੋਵੇ ਤਾਂ ਉਸ ਦਾ ਸਿਰ ਹੇਠਾਂ ਵਲ ਕਰਕੇ ਬਰਫ਼ ਦਾ ਠੰਢਾ ਪਾਣੀ ਜਾਂ ਗਰਮ ਪਾਣੀ ਪਾਉਣ ਨਾਲ ਜਾਂ ਨਾਸਾਂ ਨੂੰ ਪੱਟੀ ਨਾਲ ਬੰਦ ਕਰਕੇ ਖ਼ੂਨ ਬੰਦ ਕੀਤਾ ਜਾ ਸਕਦਾ ਹੈ। ਪਰ ਜਿਸਦੇ ਨੱਕ ਵਿਚੋਂ ਅਕਸਰ ਖ਼ੂਨ ਨਿਕਲਦਾ ਰਹਿੰਦਾ ਹੋਵੇ ਉਸ ਨੂੰ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ।

ਹ. ਪ.—ਟੈ. ਬੁ. ਮੈ. : 182, 338 ; ਮੈਕ. ਐਨ. ਸ. ਟ. 6 : 412; ਮੈ. ਹੈ. ਐਨ. 3 : 741

**ਹੈਮਾਟਾਈਟ :** ਇਹ ਲੋਹੇ ਦੀ ਸਭ ਤੋਂ ਪ੍ਰਸਿੱਧ ਕੱਚੀ-ਧਾਤ ਹੈ। ਇਸ ਦੀ ਰਸਾਇਣਿਕ ਬਣਤਰ $Fe_2O_3$ ਹੈ ਅਤੇ ਇਸ ਦੇ ਸ਼ੁੱਧ ਰੂਪ ਵਿਚ 70% ਲੋਹਾ ਹੁੰਦਾ ਹੈ। ਅਜੋਕੀ ਸਭਿਅਤਾ ਵਿਚ ਹੈਮਾਟਾਈਟ ਦਾ ਦੂਜੀਆਂ ਸਾਰੀਆਂ ਕੱਚੀਆਂ-ਧਾਤਾਂ ਨਾਲੋਂ ਜ਼ਿਆਦਾ ਯੋਗਦਾਨ ਮੰਨਿਆ ਜਾਂਦਾ ਹੈ। ਇਸ ਦੇ ਰਵੇ ਵਿਸ਼ੇਸ਼ ਪ੍ਰਕਾਰ ਦੇ ਛੇਕੋਣੇ ਹੁੰਦੇ ਹਨ ਜਿਵੇਂ ਕਿ ਚਿਤਰ ਵਿਚ ਸਪੱਸ਼ਟ ਹੈ।



ਹੈਮਾਟਾਈਟ ਦੇ ਰਵੇ

ਕੱਚੀ-ਧਾਤ ਦੇ ਰੂਪ ਵਿਚ ਇਹ ਗੁੱਛਾ ਆਕਾਰ ਜਾਂ ਗੁਰਦਾ-ਆਕਾਰੀ ਸ਼ਕਲਾਂ ਵਿਚ ਵਿਕੀਰਨਕਾਰੀ ਬਣਤਰ ਵਿਚ ਮਿਲਦੇ ਹਨ ਅਤੇ ਚਮਕੀਲੀ ਲੋਹ-ਕੱਚੀ-ਧਾਤ ਦੇ ਰੂਪ ਵਿਚ ਇਹ ਅਬਰਕ ਵਰਗੇ ਅਤੇ ਪਤਲੀਆਂ ਪਤਲੀਆਂਪੱਤਰੀਆਂ ਵਰਗੇ ਹੁੰਦੇ ਹਨ (ਵੇਖੋ ਚਿਤਰ)। ਇਹ ਆਮ ਤੌਰ ਤੇ ਸੂਖ਼ਮ ਕਣਾਂ ਵਾਲਾ ਅਤੇ ਮਿਟੈਲਾ ਹੁੰਦਾ ਹੈ। ਹੈਮਾਟਾਈਟ ਵਿਚ ਦਰਾੜ ਵਗ਼ੈਰਾ ਨਹੀਂ ਹੁੰਦੇ ਪ੍ਰੰਤੂ ਕਈ ਰਵਿਆਂ ਵਿਚ ਅਧਾਰੀ ਵਿਭਾਜਨ ਅਤੇ ਨਾਲ ਹੀ ਲਗਭਗ ਘਣਕੋਣਾ ਉਤੇ ਰ੍ਹਾਬੋਂਹੀਡਰਲ ਵਿਭਾਜਨ ਨਜ਼ਰ ਆਉਂਦਾ ਹੈ। ਰਵਿਆਂ ਦੀ ਚਮਕ ਧਾਤਵੀ ਹੁੰਦੀ ਹੈ ਅਤੇ ਰੰਗ ਸਟੀਲ ਗ੍ਰੇ ਹੁੰਦਾ ਹੈ। ਇਸ ਦੇ ਰਵਿਆਂ ਦੀ ਕਠੋਰਤਾ 5.5-6.5 (ਮੋ ਪੈਮਾਨੇ ਉਤੇ) ਅਤੇ ਵਿਸ਼ਿਸ਼ਟ ਘਣਤਾ 5.26 ਹੁੰਦੀ ਹੈ। ਮਿਟੈਲੀਆਂ ਕਿਸਮਾਂ ਵਿਚ ਚਮਕ ਘੱਟ ਹੁੰਦੀ ਹੈ ਅਤੇ ਰੰਗ ਲਾਲ ਹੁੰਦਾ ਹੈ। ਰਵਿਆਂ ਦੇ ਮੁਕਾਬਲੇ ਇਸ ਦੀ ਕਠੋਰਤਾ ਅਤੇ ਵਿਸ਼ਿਸ਼ਟ-ਘਣਤਾ ਵੀ ਘੱਟ ਹੁੰਦੀ ਹੈ।

ਹੈਮਾਟਾਈਟ ਹਰ ਥਾਂ ਮਿਲਣ ਵਾਲਾ ਖਣਿਜ ਹੈ। ਇਹ ਸਾਰੇ ਯੁਗਾਂ ਦੀਆਂ ਤਲਛੱਟੀ ਚਟਾਨਾਂ ਵਿਚ ਇਕ ਸੰਪਰਕ ਰੂਪਾਂਤਰਿਤ ਡਿਪਾਜ਼ਿਟ ਦੇ ਤੌਰ ਤੇ ਮਿਲਦਾ ਹੈ। ਲਾਲ ਰੇਤਲੇ-ਪੱਥਰਾਂ ਵਿਚ ਹੈਮਾਟਾਈਟ ਕੁਆਰਟਜ਼ ਦੇ ਗ੍ਰੇਨਾਂ ਨੂੰ ਜੋੜਨ ਲਈ ਸੀਮਿੰਟ ਦਾ ਕੰਮ ਦਿੰਦਾ ਹੈ। ਦੁਨੀਆ ਵਿਚ ਸਭ ਤੋਂ ਜ਼ਿਆਦਾ ਮਿਲਣ ਵਾਲਾ ਹੈਮਾਟਾਈਟ ਕਾਲਮਦਾਰ ਜਾਂ ਮਿਟੈਲੀ ਕਿਸਮ ਦਾ ਹੈ ਅਤੇ ਕਦੇ ਕਦੇ ਚਮਕੀਲੇ ਜਾਂ ਮੋਟੇ ਰਵਿਆਂ ਦੇ ਰੂਪ ਵਿਚ ਮਿਲਦਾ ਹੈ। ਹੈਮਾਟਾਈਟ ਦੀਆਂ ਵੱਡੀਆਂ ਡਿਪਾਜ਼ਿਟਾਂ ਮਹਾਂਦੀਪਾਂ ਵਿਚ ਮਿਲਦੀਆਂ ਹਨ, ਇਸ ਤਰ੍ਹਾਂ ਇਸ ਨੂੰ ਕਈ ਦੇਸ਼ਾਂ ਵਿਚ ਖਾਣਾਂ ਵਿਚੋਂ ਕੱਢਿਆ ਜਾਂਦਾ ਹੈ। ਬਹੁਤਾ ਹੈਮਾਟਾਈਟ ਕੱਢਣ ਵਾਲੇ ਦੇਸ਼ ਕੈਨੇਡਾ, ਇੰਗਲੈਂਡ, ਆਸਟ੍ਰੇਲੀਆ, ਬ੍ਰਾਜ਼ੀਲ, ਭਾਰਤ, ਰੂਸ, ਮਰਾਕੋ, ਦੱਖਣੀ ਅਫਰੀਕਾ ਅਤੇ ਸਪੇਨ ਹਨ। 19ਵੀਂ ਸਦੀ ਦੇ ਮਗਰਲੇ ਸਮੇਂ ਤੋਂ ਹੈਮਾਟਾਈਟ ਮੁੱਖ ਤੌਰ ਤੇ ਗਰੀਨ ਲੇਕਸ ਖੇਤਰ ਦੀਆਂ ਪ੍ਰੀਕੈਂਬਰੀਅਨ ਚਟਾਨਾਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਬਰਮਿੰਘਮ ਨੇੜੇ ਐਲਬਾਮਾ ਵਿਖੇ ਕਲਿੰਟਨ ਸਮੂਹ ਵਾਲੀਆਂ ਊਓਲਾਈਟੀ ਹੈਮਾਟਾਈਟ ਦੀਆਂ ਕੱਚੀਆਂ-ਧਾਤਾਂ ਬਹੁਤ ਚੰਗਾ ਸੋਮਾ ਰਹੀਆਂ ਹਨ।

ਹ. ਪੁ.—ਮੈਕ. ਐਨ. ਸ. ਟ. 6 : 394

**ਹੈਮਿੰਗਵੇ, ਅਰਨੈਸਟ ਮਿੱਲਰ :** ਇਹ ਅਮਰੀਕਾ ਦਾ ਸੁਪ੍ਰਸਿਧ ਨਾਵਲਕਾਰ ਅਤੇ ਕਹਾਣੀਕਾਰ ਹੋਇਆ ਹੈ, ਜਿਸ ਨੇ ਅੰਗਰੇਜ਼ੀ ਅਤੇ ਅਮਰੀਕੀ ਉਪਨਿਆਸ ਉਤੇ ਡੂੰਘਾ ਪ੍ਰਭਾਵ ਪਾਇਆ ਅਤੇ 1954 ਵਿਚ ਸਾਹਿਤ ਵਿਚ ਨੋਬਲ ਪੁਰਸਕਾਰ ਪ੍ਰਾਪਤ ਕੀਤਾ। ਇਸ ਦਾ ਜਨਮ ਇਲਿਨਾਇ ਰਾਜ ਵਿਚ ਓਕ ਪਾਰਕ ਵਿਖੇ 21 ਜੁਲਾਈ, 1899 ਨੂੰ ਹੋਇਆ। ਸਥਾਨਕ ਸਕੂਲਾਂ ਵਿਚ ਪੜ੍ਹਾਈ ਕਰਨ ਮਗਰੋਂ ਕਾਲਜ ਜਾਣ ਦੀ ਬਜਾਏ ਇਹ 'ਕੈਨਜ਼ਾਸ ਸਿਟੀ ਸਟਾਰ' ਵਿਚ ਬਾਲ ਰਿਪੋਰਟਰ ਵਜੋਂ ਕੰਮ ਕਰਨ ਲਗ ਪਿਆ। ਇਸ ਨੇ ਪਹਿਲੇ ਸੰਸਾਰ ਯੁੱਧ ਵਿਚ ਭਾਗ ਲਿਆ ਅਤੇ 8 ਜੁਲਾਈ, 1918 ਨੂੰ ਇਹ ਇਟਲੀ ਵਿਚ ਸਖਤ ਜ਼ਖ਼ਮੀ ਹੋ ਗਿਆ। ਰਾਜ਼ੀ ਹੋਣ ਮਗਰੋਂ ਕੁਝ ਸਮੇਂ ਲਈ ਸ਼ਿਕਾਗੋ ਅਤੇ ਉੱਤਰੀ ਮਿਸ਼ੀਗਨ ਵਿਚ ਸੰਪਾਦਨਾ ਆਦਿ ਦੇ ਕੰਮ ਵਿਚ ਜੁਟੇ ਰਹਿਣ ਮਗਰੋਂ ਇਸ ਨੇ ਆਪਣਾ ਅਖ਼ਬਾਰ-ਨਵੀਸੀ ਦਾ ਕਿੱਤਾ ਸੰਭਾਲ ਲਿਆ ਅਤੇ 8 ਦਸੰਬਰ, 1921 ਨੂੰ 'ਟੋਰਾਂਟੋ ਸਟਾਰ' ਦਾ ਬਦੇਸ਼ੀ ਪੱਤਰਕਾਰ ਲੱਗ



ਨੋਬਲ ਪੁਰਸਕਾਰ ਲੈਣ ਸਮੇਂ ਅਰਨੈਸਟ ਹੈਮਿੰਗਵੇ ਆਪਣੀ ਪਤਨੀ ਮੇਰੀ ਨਾਲ

ਕੇ ਫ਼ਰਾਂਸ ਚਲਾ ਗਿਆ। ਅਗਲੇ ਪੰਜ ਸਾਲਾਂ ਵਿਚ ਇਸ ਨੇ ਪੱਤਰਕਾਰੀ ਵਿਚ ਸਖ਼ਤ ਘਾਲਣਾ ਘਾਲੀ ਅਤੇ ਇਟਲੀ, ਸਪੇਨ, ਸਵਿਟਜ਼ਰਲੈਂਡ, ਜਰਮਨੀ ਅਤੇ ਯੂਨਾਨ ਵਿਚ ਕੰਮ ਕੀਤਾ।

ਸੰਨ 1925 ਵਿਚ ਹੈਮਿੰਗਵੇ ਦਾ ਪਹਿਲਾ ਕਹਾਣੀ ਸੰਗ੍ਰਿਹ 'ਇਨ ਆਵਰ ਟਾਈਮ' ਪ੍ਰਕਾਸ਼ਤ ਹੋਇਆ। ਅਗਲੇ ਸਾਲ ਹੀ ਇਸ ਦਾ ਨਾਵਲ 'ਦੀ ਸਨ ਆਲਸੋ ਰਾਈਜ਼ਿਜ਼' (1926) ਛਪਣ ਨਾਲ ਇਸ ਦੀ ਪ੍ਰਸਿੱਧੀ ਬਹੁਤ ਵਧ ਗਈ। ਫਿਰ ਇਸ ਦੇ ਦੋ ਕਹਾਣੀ ਸੰਗ੍ਰਹਿ 'ਮੈਨ ਵਿਦਾਊਟ ਵਿਮਨ' (1927) ਅਤੇ 'ਵਿੱਨਰ ਟੇਕ ਨਥਿੰਗ' (1933) ਛਪਣ ਨਾਲ ਇਸ ਖੇਤਰ ਵਿਚ ਇਸ ਦੀ ਪੂਰੀ ਧਾਕ ਜੰਮ ਗਈ। 1929 ਵਿਚ ਹੈਮਿੰਗਵੇ ਨੇ 'ਏ ਫੇਅਰਵੈੱਲ ਟੂ ਆਰਮਜ਼' ਲਿਖ ਕੇ ਜਿਥੇ ਜੰਗ ਵਿਰੁੱਧ ਆਪਣੀ ਘੋਰ ਨਫ਼ਰਤ ਦਾ ਵਿਖਾਵਾ ਕੀਤਾ ਉਥੇ ਨਾਵਲ ਦੇ ਖੇਤਰ ਵਿਚ ਵੀ ਇਸ ਦੀ ਪ੍ਰਸਿੱਧੀ ਨੂੰ ਹੋਰ ਚਾਰ ਚੰਨ ਲੱਗੇ।

ਉਪਨਿਆਸ ਦੇ ਖੇਤਰ ਤੋਂ ਬਾਹਰ ਦੀਆਂ ਹੈਮਿੰਗਵੇ ਦੀਆਂ ਰਚਨਾਵਾਂ ਵਿਚ 'ਡੈੱਥ ਇਨ ਦਾ ਆਫਟਰਨੂਨ' (1932) ਅਤੇ 'ਦੀ ਗ੍ਰੀਨ ਹਿਲਜ਼ ਆਫ਼ ਅਫ਼ਰੀਕਾ' (1935) ਪ੍ਰਸਿੱਧ ਹਨ। 1937 ਵਿਚ ਇਸ ਨੇ 'ਟੂ ਹੈਵ ਐਂਡ ਹੈਵ ਨਾੱਟ' ਨਾਵਲ ਲਿਖਿਆ। ਫਿਰ ਇਸ ਦੀ ਦਿਲਚਸਪੀ ਸਪੇਨੀ ਜੰਗ ਵਿਚ ਵਧ ਗਈ ਅਤੇ 1940 ਵਿਚ ਇਸ ਦਾ ਸ਼ਾਹਕਾਰ 'ਫਾਰ ਹੂਮ ਦਾ ਬੈੱਲ ਟਾੱਲਜ਼' ਹੋਂਦ ਵਿਚ ਆਇਆ। 1942 ਵਿਚ ਇਸ ਨੇ 'ਮੈੱਨ ਐਟ ਵਾਰ' ਨਾਂ ਦੇ ਕਹਾਣੀ ਸੰਗ੍ਰਹਿ ਦੀ ਸੰਪਾਦਨਾ ਕੀਤੀ ਜਿਸ ਵਿਚ ਇਸ ਦੀਆਂ ਆਪਣੀਆਂ ਵੀ ਤਿੰਨ ਕਹਾਣੀਆਂ ਸ਼ਾਮਲ ਹਨ। ਦੂਜੇ ਸੰਸਾਰ ਯੁੱਧ ਵਿਚ ਵੀ ਹੈਮਿੰਗਵੇ ਨੇ ਕਈ ਪੱਧਰਾਂ ਤੇ ਭਾਗ ਲਿਆ ਅਤੇ ਇਸ ਸਿਲਸਿਲੇ ਵਿਚ ਇਸ ਦਾ ਨਾਵਲ 'ਅਕ੍ਰਾੱਸ ਦੀ ਰਿਵਰ ਐਂਡ ਇੰਟੂ ਦਾ ਟ੍ਰੀਜ਼' (1950) ਹੋਂਦ ਵਿਚ ਆਇਆ।

ਸੰਨ 1952 ਵਿਚ ਛਪੇ ਹੈਮਿੰਗਵੇ ਦੇ ਲਘੂ ਨਾਵਲ 'ਦੀ ਓਲਡ ਮੈਨ ਐਂਡ ਦਾ ਸੀ' ਨੇ ਇਸ ਨੂੰ 1953 ਦਾ ਸਾਹਿਤ ਦਾ 'ਪੁਲਿਟਸਰ ਪੁਰਸਕਾਰ' ਦਿਵਾਇਆ। ਇਸ ਉੱਤਮ ਰਚਨਾ ਨੇ ਹੀ ਇਸ ਲਈ ਨੋਬਲ ਪੁਰਸਕਾਰ ਦਾ ਰਸਤਾ ਵੀ ਸਾਫ਼ ਕੀਤਾ।

ਹੈਮਿੰਗਵੇ ਦੀ ਮੌਤ 2 ਜੁਲਾਈ, 1961 ਨੂੰ ਇਦਾਹੋ ਰਾਜ ਵਿਚ ਕੈਟਚਮ ਵਿਖੇ ਇਸ ਦੇ ਆਪਣੇ ਘਰ ਵਿਚ ਹੀ ਆਪੇ ਗੋਲੀ ਚਲਾਉਣ ਨਾਲ ਹੋਈ। ਇਸ ਗੱਲ ਦਾ ਨਿਰਣਾ ਨਹੀਂ ਹੋ ਸਕਿਆ ਕਿ ਇਸ ਨੇ ਖ਼ੁਦਕਸ਼ੀ ਕੀਤੀ ਸੀ ਜਾਂ ਅਚਾਨਕ ਗੋਲੀ ਚੱਲ ਗਈ। ਇਹ ਆਪਣੀ ਸੁਘੜ ਲਿਖਣ ਸ਼ੈਲੀ, ਚੁਸਤ ਵਾਰਤਾਲਾਪ, ਸੁਭਾਵਕ ਚਿੰਨ੍ਹਵਾਦ ਅਤੇ ਇਕ ਸੂਝਵਾਨ ਮਨੁੱਖ ਵਜੋਂ ਸੰਸਾਰ ਪ੍ਰਸਿੱਧ ਨਾਵਲਕਾਰ ਸਾਬਤ ਹੋਇਆ।

ਹ. ਪੁ.—ਐਨ. ਬ੍ਰਿ. 11 : 342 ; ਕੋਲ. ਐਨ. 9 : 338

**ਹੈਮਿਲਟਨ :** ਆਸਟ੍ਰੇਲੀਆ ਦੇ ਵਿਕਟੋਰੀਆ ਰਾਜ ਵਿਚ ਗਰੇਂਜ ਬਰਨ ਦਰਿਆ ਤੇ ਵਾਕਿਆ ਇਕ ਸ਼ਹਿਰ ਹੈ। ਇਸ ਦਾ ਮੁੱਢ 1850 ਵਿਚ 'ਦੀ ਗਰੇਂਜ' ਨਾਮੀ ਪਿੰਡ ਦੇ ਤੌਰ ਤੇ ਬੱਝਾ। ਬਾਅਦ ਵਿਚ ਪੋਰਟਲੈਂਡ ਤੇ ਗੋਲਡਫੀਲਡਜ਼ ਵਿਚਕਾਰ ਕੋਚ ਟਰੈਫ਼ਿਕ ਦੇ ਇਕ ਸਟੇਸ਼ਨ ਦੇ ਤੌਰ ਤੇ ਇਹ ਮਸ਼ਹੂਰ ਹੋਇਆ ਅਤੇ ਇਸ ਦਾ ਨਾਂ ਬਦਲ ਕੇ ਹੈਮਿਲਟਨ ਰਖਿਆ ਗਿਆ। 1859 ਵਿਚ ਇਥੇ ਮਿਉਂਸਪਲ ਕਮੇਟੀ ਬਣ ਗਈ ਅਤੇ 1949 ਈ. ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦੇ ਦਿਤਾ ਗਿਆ। ਇਹ 266 ਕਿ. ਮੀ. ਪੂਰਬ ਵਲ ਮੈਲਬੋਰਨ ਨਾਲ ਰੇਲ ਦੁਆਰਾ ਮਿਲਿਆ ਹੋਇਆ ਹੈ। ਇਥੇ ਹਲਕੀ ਦਸਤਕਾਰੀ ਦਾ ਕੰਮ ਹੁੰਦਾ ਹੈ।

ਆਬਾਦੀ—9,751 (1981)

37° 45′ ਦ. ਵਿਥ.; 142° 02′ ਪੂ. ਲੰਬ.

**ਹੈਮਿਲਟਨ :** ਸਕਾਟਲੈਂਡ ਵਿਚ ਐਵਨ ਵਾਟਰ ਤੇ ਕਲਾਈਡ ਦਰਿਆ ਦੇ ਸੰਗਮ ਤੇ ਸਥਿਤ ਲੈੱਨਰਕ ਕਾਊਂਟੀ ਦਾ ਪ੍ਰਬੰਧਕੀ ਸ਼ਹਿਰ ਹੈ। ਇਹ ਪੂਰਬ ਇਤਿਹਾਸ ਕਾਲ ਵੇਲੇ ਦਾ ਸਥਾਪਤ ਹੋਇਆ ਖੇਤਰ ਹੈ। ਇਸ ਦੇ 3 ਕਿ. ਮੀ. ਦੱਖਣ ਪੂਰਬ ਵਲ ਕੈਂਡਜ਼ੋ ਕੈਸਲ ਹੈ ਜੋ 10ਵੀਂ ਸਦੀ ਤੋਂ ਸ਼ਾਹੀ ਨਿਵਾਸ ਅਸਥਾਨ ਰਿਹਾ ਸੀ। ਸ਼ਹਿਰ ਦਾ ਵਰਤਮਾਨ ਨਾਂ 1445 ਈ. ਤੋਂ ਹੈਮਿਲਟਨ ਪਰਵਾਰ ਦੇ ਨਾਂ ਤੇ ਰੱਖਿਆ ਗਿਆ ਜਿਸ ਨੂੰ ਰਾਬਰਟ ਪਹਿਲੇ (ਦੀ ਬਰੂਸ) ਦੁਆਰਾ ਇਹ ਸ਼ਹਿਰ ਦਿਤਾ ਗਿਆ ਸੀ। ਸੰਨ 1548 ਵਿਚ ਇਹ ਰਾਇਲ ਬਰਗ ਬਣ ਗਿਆ ਪਰ 1670 ਵਿਚ ਇਹ ਦਰਜਾ ਖ਼ਤਮ ਕਰ ਦਿਤਾ ਗਿਆ। 19ਵੀਂ ਸਦੀ ਵਿਚ ਇਥੋਂ ਕੋਲਾ ਲਭਣ ਕਰਕੇ ਇਥੇ ਭਾਰੀ ਸਨਅਤਾਂ, ਲੋਹੇ ਦੀਆਂ ਭੱਠੀਆਂ ਅਤੇ ਇੰਜਨੀਅਰਿੰਗ ਵਰਕਸ ਸਥਾਪਤ ਕੀਤੇ ਗਏ ਪਰ 1947 ਤਕ ਸਾਰਾ ਕੋਲਾ ਖ਼ਤਮ ਹੋ ਗਿਆ। ਅੱਜਕਲ ਇਹ ਸ਼ਹਿਰ ਵਪਾਰਕ, ਰਹਾਇਸ਼ ਅਤੇ ਪ੍ਰਬੰਧਕੀ ਕੇਂਦਰ ਹੀ ਰਹਿ ਗਿਆ ਹੈ। ਲਾਈਟ ਇੰਜਨੀਅਰਿੰਗ, ਕੱਪੜੇ ਦੀਆਂ ਮਿਲਾਂ ਅਤੇ ਖਾਣ ਦੀਆਂ ਵਸਤਾਂ ਡਬਿਆਂ ਵਿਚ ਬੰਦ ਕਰਨਾ ਆਦਿ ਇਥੋਂ ਦੀ ਸੱਨਅਤ ਵਿਚ ਸ਼ਾਮਲ ਹਨ। ਇਹ ਬਾਗਾਂ ਤੇ ਡੇਅਰੀ ਦਾ ਕੇਂਦਰ ਹੈ। ਟਾਲਬੂਥ ਅਤੇ ਹੈਮਿਲਟਨ ਦਾ ਮਹਿਲ ਇਥੋਂ ਦੀਆਂ ਦਰਸ਼ਨੀ ਇਮਾਰਤਾਂ ਹਨ।

ਆਬਾਦੀ—51,719 (1981)

56° 47′ ਉ. ਵਿਥ.; 4° 03′ ਪੂ. ਲੰਬ.

**ਹੈਮਿਲਟਨ :** ਸੰਯੁਕਤ ਰਾਜ ਅਮਰੀਕਾ ਵਿਚ, ਗ੍ਰੇਟ ਮਿਆਮੀ ਦਰਿਆ ਤੇ ਵਾਕਿਆ, ਓਹਾਈਓ ਦੀ ਬਟਲਰ ਕਾਊਂਟੀ ਦਾ ਸਦਰ-ਮੁਕਾਮ ਹੈ ਜਿਸ ਦੀ ਨੀਂਹ 1794 ਵਿਚ ਰੱਖੀ ਗਈ । ਸ਼ੁਰੂ ਵਿਚ ਇਸ ਨੂੰ 'ਫੇਅਰਫੀਲਡ' ਕਿਹਾ ਜਾਂਦਾ ਸੀ ਅਤੇ ਬਾਅਦ ਵਿਚ ਸੰਯੁਕਤ ਰਾਜ ਦੇ ਇਕ ਸਿਆਸਤਦਾਨ 'ਅਲੈਗਜ਼ਾਂਡਰ ਹੈਮਿਲਟਨ' ਦੇ ਨਾਂ ਤੇ ਇਸਦਾ ਨਾਂ ਹੈਮਿਲਟਨ ਰਖਿਆ ਗਿਆ । ਸੰਨ 1854 ਵਿਚ ਦਰਿਆ ਦੇ ਦੂਜੇ ਬੰਨੇ ਰੌਸਵਿਲ ਵੀ ਇਸ ਨਾਲ ਮਿਲ ਗਿਆ ਅਤੇ 1857 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿਤਾ ਗਿਆ । ਦਰਿਆ ਤੇ ਪਣ-ਬਿਜਲੀ ਦਾ ਪਲਾਂਟ ਬਣਨ ਨਾਲ ਸ਼ਹਿਰ ਦੇ ਉਦਯੋਗ ਵਿਚ ਕਾਫ਼ੀ ਵਾਧਾ ਹੋਇਆ । ਇਥੋਂ ਦੇ ਉਤਪਾਦਨ ਵਿਚ ਸੇਫ਼, ਆਟੋਪਾਰਟਜ਼, ਪੇਪਰ, ਕੱਪੜਾ ਅਤੇ ਪ੍ਰੈਸਾਂ ਆਦਿ ਸ਼ਾਮਲ ਹਨ । ਇਹ ਖੇਤੀਬਾੜੀ ਦੀਆਂ ਵਸਤਾਂ ਦੇ ਵਪਾਰ ਦਾ ਕੇਂਦਰ ਹੈ । ਇਥੇ ਫ਼ੌਜੀਆਂ ਤੇ ਮਲਾਹਾਂ ਦੀਆਂ ਇਤਿਹਾਸਕ ਯਾਦ-ਗਾਰਾਂ ਹਨ । ਸ਼ਹਿਰ ਵਿਚ ਮਿਆਮੀ ਯੂਨੀਵਰਸਿਟੀ ਦੀ ਇਕ ਸ਼ਾਖ਼ਾ ਹੈ।

ਆਬਾਦੀ—63,189 (1980)

39° 26′ ਉ. ਵਿਥ.; 84° 30′ ਪੂ. ਲੰਬ.

**ਹੈਮਿਲਟਨ :** ਇਹ ਕੈਨੇਡਾ ਵਿਚ ਝੀਲ ਆਂਟੇਰੀਓ ਦੇ ਪੱਛਮੀ ਸਿਰੇ ਤੇ ਵਾਕਿਆ, ਆਂਟੇਰੀਓ ਦੀ ਵੈਂਟਵਰਥ ਕਾਊਂਟੀ ਦਾ ਸਦਰ ਮੁਕਾਮ ਹੈ ਅਤੇ ਕੈਨੇਡਾ ਦੇ ਮੁੱਖ ਸ਼ਹਿਰਾਂ ਵਿਚੋਂ ਇਕ ਹੈ । ਸੰਨ 1778 ਵਿਚ ਇਸ ਸ਼ਹਿਰ ਦੀ ਨੀਂਹ ਰਖੀ ਗਈ ਅਤੇ ਇਸ ਦਾ ਨਾਂ ਇਸ ਦੇ ਬਾਨੀ 'ਜਾਰਜ ਹੈਮਿਲਟਨ' ਦੇ ਨਾਂ ਪਿਛੇ ਰਖਿਆ ਗਿਆ । ਸੰਨ 1830 ਵਿਚ 'ਬਰਲਿੰਗਟਨ ਨਹਿਰ ਜੋ ਹੈਮਿਲਟਨ ਬੰਦਰਗਾਹ ਤੇ ਆਂਟੇਰੀਓ ਝੀਲ ਨੂੰ ਮਿਲਾਉਂਦੀ ਹੈ, ਦੇ ਬਣਨ ਨਾਲ ਇਹ ਸ਼ਹਿਰ ਇਕ ਮਸ਼ਹੂਰ ਬੰਦਰਗਾਹ ਤੇ ਰੇਲਵੇ ਕੇਂਦਰ ਬਣ ਗਿਆ । ਸੰਨ 1946 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਹਾਸਲ ਹੋਇਆ ।

ਅੱਜ ਕਲ੍ਹ ਇਹ ਸ਼ਹਿਰ ਦੇਸ਼ ਦੇ ਮੁੱਖ ਸਨਅਤੀ ਕੇਂਦਰਾਂ ਵਿਚੋਂ ਇਕ ਹੈ । ਲੋਹੇ ਅਤੇ ਅਸਪਾਤ ਦਾ ਉਦਯੋਗ ਇਥੋਂ ਦਾ ਮੁੱਖ ਉਦਯੋਗ ਹੈ ਅਤੇ ਦੇਸ਼ ਭਰ ਤੇ ਅਸਪਾਤ ਦੇ ਕੁਲ ਉਤਪਾਦਨ ਦਾ ਅੱਧ ਇਥੋਂ ਦੀ ਹੀ ਦੇਣ ਹੈ । ਆਟੋਮੋਬਾਇਲ, ਭਾਰੀ ਮਸ਼ੀਨਰੀ, ਬਿਜਲੀ ਦਾ ਸਾਮਾਨ, ਕੱਪੜਾ, ਰਸਾਇਣਿਕ ਪਦਾਰਥ, ਰਬੜ ਦਾ ਸਮਾਨ, ਤੰਬਾਕੂ ਅਤੇ ਖਾਣ ਪੀਣ ਦਾ ਸਮਾਨ ਤਿਆਰ ਕਰਨਾ ਇਥੋਂ ਦੀਆਂ ਹੋਰ ਸਨ-ਅਤਾਂ ਹਨ । ਇਹ ਕੈਨੇਡਾ ਦਾ ਸਭ ਤੋਂ ਵੱਡਾ ਫਲ ਉਤਪਾਦਨ ਕੇਂਦਰ ਹੈ ਅਤੇ ਦੇਸ਼ ਦੀ ਸਭ ਤੋਂ ਵੱਡੀ ਓਪਨ ਏਅਰ ਮਾਰਕੀਟ ਹੈ ।

ਇਹ ਸ਼ਹਿਰ ਟਰਾਂਟੋ ਤੋਂ ਬੁਫ਼ਆਲੋ ਨਾਲ ਰੇਲ ਦੁਆਰਾ ਚੰਗੀ ਤਰ੍ਹਾਂ ਜੁੜਿਆ ਹੋਇਆ ਹੈ । ਇਥੋਂ ਦੀ ਸੁੰਦਰ ਬੰਦਰਗਾਹ ਦਾ ਰਕਬਾ 25 ਵ. ਕਿ. ਮੀ. ਹੈ । ਇਥੇ ਮੈਕਮਾਸਟਰ ਯੂਨੀਵਰਸਿਟੀ ਹੈ ਜੋ ਨਿਊ-ਕਲੀਅਰ ਰੀਸਰਚ ਲਈ ਬਹੁਤ ਮਸ਼ਹੂਰ ਹੈ । ਇਸ ਸ਼ਹਿਰ ਦੇ ਇਰਦ-ਗਿਰਦ ਕਈ ਯਾਦਗਾਰੀ ਥਾਵਾਂ ਹਨ ਜਿਵੇਂ ਡਨਡਰਨ ਕੈਸਲ, ਰਾਇਲ ਬੂਟੈਨੀਕਲ ਗਾਰਡਨ, 'ਸਟੋਨੀ ਕਰੀਕ' ਇਤਿਹਾਸਕ ਯਾਦਗਾਰ ਅਤੇ 1812 ਈ. ਦੀ ਜੰਗ ਦੀ ਆਖ਼ਰੀ ਲੜਾਈ ਦੀ ਥਾਂ ਆਦਿ ਹਨ ।

ਆਬਾਦੀ—ਸ਼ਹਿਰ-306,434 ; ਮੈ. ਖੇ-411445 (1981)

43° 15′ ਉ. ਵਿਥ.; 79° 51′ ਪੂ. ਲੰਬ.

**ਹੈਮਿਲਟਨ :** ਨਿਊਜ਼ੀਲੈਂਡ ਦੇ ਉੱਤਰੀ ਟਾਪੂ ਦਾ ਇਕ ਸ਼ਹਿਰ ਹੈ ਜੋ ਵਾਈਕਾਟੋ ਦਰਿਆ ਦੇ ਮੁਹਾਣੇ ਤੋਂ 130 ਕਿ. ਮੀ. ਉੱਪਰ ਵਲ ਵਾਕਿਆ ਹੈ । ਇਸ ਜਗ੍ਹਾ ਤੇ ਸ਼ੁਰੂ ਵਿਚ ਇਕ ਫ਼ੌਜੀ ਬਸਤੀ ਸਥਾਪਤ ਕੀਤੀ ਗਈ ਸੀ । ਸੰਨ 1877 ਵਿਚ ਇਸ ਨੂੰ ਬਰੋ ਅਤੇ 1945 ਵਿਚ ਸ਼ਹਿਰ ਬਣਾ ਦਿਤਾ ਗਿਆ । ਇਸ ਦਾ ਨਾਂ ਰਾਇਲ ਨੇਵੀ ਦੇ ਕੈਪਟਨ ਜਾਨ ਹੈਮਿਲਟਨ, ਜੋ ਮਾਉਰੀਆਂ ਨਾਲ ਲੜਦਾ ਮਾਰਿਆ ਗਿਆ, ਦੀ ਯਾਦ ਵਿਚ ਰਖਿਆ ਗਿਆ ਸੀ । ਇਹ ਸ਼ਹਿਰ ਵਲਿੰਗਟਨ ਤੇ ਆਕਲੈਂਡ ਨਾਲ ਰੇਲਾਂ ਤੇ ਸੜਕਾਂ ਦੁਆਰਾ ਮਿਲਿਆ ਹੋਇਆ ਹੈ । ਇਸ ਦੇ ਆਲੇ ਦੁਆਲੇ ਚਰਾਗਾਹਾਂ ਤੇ ਇਮਾਰਤੀ ਲਕੜ ਦੇ ਜੰਗਲ ਹਨ । ਇਥੋਂ ਦੇ ਉਦਯੋਗ ਵਿਚ ਡੇਅਰੀ ਤੇ ਮੀਟ-ਪ੍ਰਾਸੈਸਿੰਗ; ਸ਼ਰਾਬ ਤਿਆਰ ਕਰਨਾ, ਇੱਟਾਂ ਬਣਾਉਣਾ, ਆਰਾ ਮਿੱਲਾਂ, ਇੰਜਨੀਅਰਿੰਗ ਅਤੇ ਜਰਾਇਤੀ ਮਸ਼ੀਨਰੀ, ਕੱਪੜਾ, ਗੱਤਾ, ਗੱਤੇ ਦੇ ਡੱਬੇ, ਪਲਾਸਟਿਕ, ਬਣੀਆਂ ਬਣਾਈਆਂ ਇਮਾਰਤਾਂ ਤੇ ਗੈਸ ਤਿਆਰ ਕਰਨਾ ਆਦਿ ਸ਼ਾਮਲ ਹੈ । ਇਥੋਂ ਦੀਆਂ ਮੁੱਖ ਸੰਸਥਾਵਾਂ ਯੂਨੀਵਰਸਿਟੀ ਆਫ਼ ਵਾਈਕਾਟੋ, ਟੀਚਰ ਟ੍ਰੇਨਿੰਗ ਕਾਲਜ, ਐਂਗਲੀਕਨ ਦਾ ਗਿਰਜਾ ਅਤੇ ਹੈਮਿਲਟਨ ਆਰਟ ਗੈਲਰੀ ਹਨ ।

ਆਬਾਦੀ—93,600 (1983 ਅੰਦ.)

37° 47′ ਦ. ਵਿਥ.; 17° 175′ ਪੂ. ਲੰਬ.

**ਹੈਮਿਲਟਨ :** ਬਰਮੂਦਾ ਟਾਪੂ ਦਾ ਮੁੱਖ ਸ਼ਹਿਰ ਅਤੇ ਰਾਜਧਾਨੀ ਹੈ ਜੋ ਆਪਣੇ ਸੁਹਾਵਣੇ ਜਲਵਾਯੂ ਅਤੇ ਸੁੰਦਰ ਨਜ਼ਾਰਿਆਂ ਕਰਕੇ ਪ੍ਰਸਿੱਧ ਹੈ । ਇਥੇ ਸੈਲਾਨੀ ਭਾਰੀ ਗਿਣਤੀ ਵਿਚ ਆਉਂਦੇ ਹਨ । ਜਿਨ੍ਹਾਂ ਤੋਂ ਇਥੋਂ ਦੇ ਵਾਸੀਆਂ ਨੂੰ ਕਾਫ਼ੀ ਆਮਦਨ ਹੋ ਜਾਂਦੀ ਹੈ । ਇਥੇ ਆਲੂ, ਪਿਆਜ਼, ਸਲਾਦ, ਅਰਾਰੂਟ ਅਤੇ ਲਿੱਲੀ ਬਲਬ ਉਗਾਏ ਜਾਂਦੇ ਹਨ ਅਤੇ ਬਾਹਰ ਭੇਜੇ ਜਾਂਦੇ ਹਨ । ਮੱਛੀਆਂ ਪਕੜਨ ਦਾ ਉਦਯੋਗ ਇਥੋਂ ਦੇ ਲੋਕਾਂ ਦੇ ਗੁਜ਼ਾਰੇ ਦਾ ਮੁੱਖ ਸਾਧਨ ਹੈ ।

ਇਥੋਂ ਦਾ ਵਪਾਰ ਅਤੇ ਰੋਜ਼ਗਾਰ ਵਧਾਉਣ ਲਈ ਬਰਮੂਦਾ ਦੀ ਵਿਧਾਨ ਸਭਾ ਨੇ 1956 ਵਿਚ ਇਕ ਬਿਲ ਪਾਸ ਕੀਤਾ ਜਿਸ ਅਨੁ-ਸਾਰ ਇਸ ਨੂੰ ਕਰ-ਮੁਕਤ ਪੋਰਟ ਬਣਾ ਦਿਤਾ ਗਿਆ ।

ਇਸ ਸ਼ਹਿਰ ਦੀ ਨੀਂਹ ਸੰਨ 1790 ਵਿਚ ਰਖੀ ਗਈ ਸੀ ਅਤੇ ਸੰਨ 1897 ਵਿਚ ਇਸ ਨੂੰ ਮਲਕਾ ਵਿਕਟੋਰੀਆ ਜੁਬਲੀ ਦੇ ਉਤਸਵ ਉਤੇ ਸ਼ਹਿਰ ਦਾ ਦਰਜਾ ਦਿਤਾ ਗਿਆ । ਇਥੇ ਇਕ ਇਤਿਹਾਸਕ ਅਜਾਇਬ ਘਰ ਅਤੇ ਪਬਲਿਕ ਲਾਇਬ੍ਰੇਰੀ ਵੀ ਹਨ । ਇਥੇ ਇਕ ਬਹੁਤ ਵੱਡਾ ਚਰਚ ਵੀ ਹੈ । ਸ਼ਹਿਰ ਦੇ ਉੱਤਰ ਪੱਛਮ ਵੱਲ ਵਿਕਟੋਰੀਆ ਪਾਰਕ ਹੈ । ਸੰਨ 1946 ਤਕ ਇਸ ਸ਼ਹਿਰ ਵਿਚ ਕਾਰਾਂ ਮੋਟਰਾਂ ਚਲਾ-ਉਣਾ ਮਨ੍ਹਾ ਸੀ । ਉਸ ਤੋਂ ਬਾਅਦ ਵੀ 25 ਕਿ. ਮੀ. ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਕਾਰਾਂ ਚਲਾਉਣ ਦੀ ਆਗਿਆ ਸੀ । ਇਹ ਸਮੁੰਦਰੀ ਅਤੇ ਹਵਾਈ ਮਾਰਗਾਂ ਰਾਹੀਂ ਆਲੇ-ਦੁਆਲੇ ਦੇ ਇਲਾਕਿਆਂ ਨਾਲ ਜੁੜਿਆ ਹੋਇਆ ਹੈ ।

ਆਬਾਦੀ—1,617 (1980)

32° 17′ ਉ. ਵਿਥ.; 64° 46′ ਪੂ. ਲੰਬ.

**ਹੈਮਿਲਟਨ, ਅਲੈਗਜ਼ੈਂਡਰ :** ਇਸ ਪ੍ਰਸਿੱਧ ਅਮਰੀਕੀ ਨੀਤੀ-ਵੇਤਾ ਅਤੇ ਅਰਥ ਵਿਗਿਆਨੀ ਦਾ ਜਨਮ 1757 ਵਿਚ ਵੈਸਟ ਇੰਡੀਜ਼ ਵਿਚ ਨੇਵਿਸ ਵਿਖੇ ਹੋਇਆ । ਇਹ ਕਿੰਗਜ਼ ਕਾਲਜ, ਨਿਊ-ਯਾਰਕ ਸਿਟੀ ਤੋਂ ਪੜ੍ਹਾਈ ਵਿਚੇ ਛੱਡ ਕੇ ਅਮਰੀਕੀ ਆਬਾਦਕਾਰਾਂ ਵਲੋਂ ਇੰਗਲੈਂਡ ਵਿਰੁੱਧ ਕੀਤੀ ਗਈ ਬਗ਼ਾਵਤ ਵਿਚ ਸ਼ਾਮਲ ਹੋ ਗਿਆ । 1776 ਦੀ ਲੜਾਈ ਵਿਚ ਇਹ ਅਮਰੀਕਾ ਦੇ ਕਮਾਂਡਰ-ਇਨ-ਚੀਫ਼ ਜਾਰਜ ਵਾਸ਼ਿੰਗਟਨ ਦੀ ਨਿਗਾਹ ਚੜ੍ਹ ਗਿਆ । ਉਸ ਸਮੇਂ ਤੋਂ ਲੈ ਕੇ ਇਹ 'ਅਮਰੀਕਾ ਦੇ ਰਾਸ਼ਟਰ ਪਿਤਾ' ਦਾ ਪੱਕਾ ਸਾਥੀ ਅਤੇ ਦੋਸਤ ਬਣ ਗਿਆ । ਵਾਸ਼ਿੰਗਟਨ ਨੇ ਉਸ ਨੂੰ ਲੈਫ਼ਟੀਨੈਂਟ ਕਰਨਲ ਦੀ ਪਦਵੀ ਦੇ ਕੇ ਆਪਣਾ ਪ੍ਰਾਈਵੇਟ ਸਕੱਤਰ ਨਿਯੁਕਤ ਕਰ ਲਿਆ । ਇਸ ਨੂੰ ਇਕ ਫ਼ੌਜੀ ਟੁਕੜੀ ਦੀ ਕਮਾਨ ਸੰਭਾਲੀ ਗਈ ਜਿਸ ਨੇ ਯਾਰਕਟਾਊਨ ਤੇ ਹਮਲਾ ਕਰਕੇ ਬਰਤਾਨੀਆ ਦੀਆਂ ਫ਼ੌਜਾਂ ਦੀ ਤਬਾਹੀ ਕੀਤੀ । 1782-83 ਤੋਂ ਮਗਰੋਂ ਇਸ ਨੇ ਵਕਾਲਤ ਸ਼ੁਰੂ ਕਰ ਦਿਤੀ । 1787 ਵਿਚ ਫਿਲਾਡੈਲਫੀਆ ਵਿਖੇ ਨਵ-ਜਨਮੀ ਅਮਰੀਕਨ ਕੌਮ ਲਈ ਵਿਧਾਨ ਬਣਾਉਣ ਵਾਲਿਆਂ ਵਿਚ ਇਹ ਨਿਊਯਾਰਕ ਵੱਲੋਂ ਡੈਲੀਗੇਟ ਸੀ ।

ਹੈਮਿਲਟਨ ਕਨਜ਼ਰਵੇਟਿਵ ਪਾਰਟੀ ਨਾਲ ਸਬੰਧ ਰਖਦਾ ਸੀ ਅਤੇ ਇਸ ਗੱਲ ਦਾ ਹਾਮੀ ਸੀ ਕਿ ਪਾਰਲੀਮੈਂਟ ਵਿਚ ਇਕ ਅੱਪਰ ਹਾਊਸ ਹੋਵੇ ਜਿਸ ਦੇ ਮੈਂਬਰ ਜਾਇਦਾਦ ਦੇ ਅਧਾਰ ਤੇ ਉਮਰ ਭਰ ਲਈ ਚੁਣੇ ਜਾਣ ; ਅਤੇ ਇਕ ਲੋਅਰ ਹਾਊਸ ਹੋਵੇ ਜਿਸ ਦੇ ਮੈਂਬਰ ਆਮ ਲੋਕ ਵੋਟਾਂ ਪਾ ਕੇ ਚੁਣਨ ।

ਜਦੋਂ ਵਾਸ਼ਿੰਗਟਨ ਨੂੰ ਪ੍ਰਧਾਨ ਚੁਣਿਆ ਗਿਆ ਤਾਂ ਹੈਮਿਲਟਨ ਖ਼ਜ਼ਾਨਾ ਮੰਤਰੀ ਬਣਿਆ । ਇਸ ਨੇ ਘਰੇਲੂ ਉਦਯੋਗਾਂ ਨੂੰ ਵਿਸ਼ੇਸ਼ ਉਤਸ਼ਾਹ ਦਿਤਾ ਪਰ ਛੇਤੀ ਹੀ ਇਸ ਦੀ ਵਿਦੇਸ਼ ਮੰਤਰੀ (ਸੈਕ੍ਰੇਟਰੀ ਆਫ਼ ਸਟੇਟ) ਥਾਮਸ ਜੈਫ਼ਰਸਨ ਨਾਲ ਟੱਕਰ ਹੋ ਗਈ । ਹੈਮਿਲਟਨ ਅਧਿਕਾਰਾਂ ਦੇ ਕੇਂਦਰੀਕਰਣ ਦਾ ਹਾਮੀ ਸੀ, ਜਦੋਂ ਕਿ ਜੈਫ਼ਰਸਨ ਇਸ ਨੀਤੀ ਦਾ ਵਿਰੋਧੀ ਸੀ । ਇਸ ਤਰ੍ਹਾਂ ਹੈਮਿਲਟਨ ਮੌਜੂਦਾ ਰੀਪਬਲੀਕਨ ਪਾਰਟੀ ਦਾ ਜਨਮ ਦਾਤਾ ਅਤੇ ਜੈਫ਼ਰਸਨ ਡੈਮੋਕ੍ਰੈਟਿਕ ਪਾਰਟੀ ਦਾ ਜਨਮਦਾਤਾ ਬਣਿਆ ।

ਸੰਨ 1795 ਵਿਚ ਇਸ ਨੇ ਅਸਤੀਫ਼ਾ ਦੇ ਦਿਤਾ । ਮਗਰੋਂ ਦੇ ਵਰ੍ਹੇ ਇਸ ਲਈ ਚੰਗੇ ਨਹੀਂ ਸਨ । ਨਿਊਯਾਰਕ ਸਟੇਟ ਵਿਚ ਰਾਜਨੀਤਕ ਸੱਤਾ ਲਈ 11 ਜੁਲਾਈ, 1804 ਨੂੰ ਇਹ ਆਰੋਂ ਬਰ ਨਾਲ ਹੱਥੋਪਾਈ ਵਿਚ ਜ਼ਖ਼ਮੀ ਹੋ ਗਿਆ ਅਤੇ ਅਗਲੇ ਦਿਨ ਇਸ ਦੀ ਮੌਤ ਹੋ ਗਈ । ਇਸ ਦੀਆਂ ਕਿਰਤਾਂ ਇਸ ਦੇ ਪੁੱਤਰ ਵਲੋਂ 7 ਜਿਲਦਾਂ ਵਿਚ ਅਤੇ ਹੈਮਿਲਟਨ ਲੌਜ ਵਲੋਂ 9 ਜਿਲਦਾਂ ਵਿਚ ਛਾਪੀਆਂ ਗਈਆਂ ।

ਹ. ਪੁ.—ਐਵ. ਐਨ. 6 : 253

**ਹੈਮਿਲਟਨ, ਸਰ ਵਿਲੀਅਮ :** ਸਕਾਟਿਸ਼ ਸਕੂਲ ਦੇ ਉੱਚਕੋਟੀ ਦੇ ਇਸ ਵਿਦਵਾਨ ਦਾ ਜਨਮ ਗਲਾਸਗੋ ਵਿਚ 8 ਮਾਰਚ, 1788 ਨੂੰ ਹੋਇਆ । 'ਐਡਿਨਬਰਾ ਰੀਵਿਊ' ਵਿਚ 'ਫ਼ਿਲਾਸਫ਼ੀ ਆਫ਼ ਦੀ ਅਨਕੰਡੀਸ਼ੰਡ' (1829) ਉੱਤੇ ਛਪੇ ਇਸ ਦੇ ਲੇਖਾਂ ਨਾਲ ਅਤੇ ਇਸ ਤੋਂ ਬਾਅਦ ਜਰਮਨ ਫ਼ਿਲਾਸਫ਼ੀ ਤੇ ਲਿਖੀਆਂ ਇਸ ਦੀਆਂ ਲਿਖਤਾਂ ਨਾਲ ਇਹ ਇਕ ਫ਼ਿਲਾਸਫ਼ਰ ਦੇ ਤੌਰ ਤੇ ਮਸ਼ਹੂਰ ਹੋ ਗਿਆ । ਸੰਨ 1836 ਵਿਚ ਇਸ ਨੂੰ ਐਡਿਨਬਰਾ ਵਿਚ ਤਰਕ-ਸ਼ਾਸਤਰ ਅਤੇ ਅਧਿਆਤਮਵਾਦ ਦੀ ਗੱਦੀ ਲਈ ਚੁਣਿਆ ਗਿਆ । ਇਸ ਦੇ ਵਿਦਿਅਕ ਘੇਰੇ ਵਿਚ ਸ਼ਰੀਰ-ਰਚਨਾ-ਵਿਗਿਆਨ, ਸਰੀਰ-ਕ੍ਰਿਆ-ਵਿਗਿਆਨ, ਸਾਹਿਤ, ਧਰਮ-ਸ਼ਾਸਤਰ ਸਬੰਧੀ ਸਿਧਾਂਤ ਅਤੇ ਇਸ ਦੇ ਪ੍ਰਚਾਰੇ ਵਿਸ਼ੇ ਸ਼ਾਮਲ ਹਨ ।

ਹੈਮਿਲਟਨ ਨੇ 1843 ਵਿਚ ਪ੍ਰੈਸਬੀਟੇਰੀਅਨ ਗਿਰਜੇ ਦੇ ਮਾਮ-ਲਿਆਂ ਉਤੇ ਇਕ ਪੱਤ੍ਰਿਕਾ ਛਾਪੀ । ਇਸ ਤੋਂ ਇਲਾਵਾ ਇਸ ਦੀਆਂ ਫ਼ਿਲਾਸਫ਼ੀ, ਸਾਹਿਤ ਅਤੇ ਸਿੱਖਿਆ ਨਾਲ ਸਬੰਧਤ ਹੋਰ ਵੀ ਕਈ ਪੁਸਤਕਾਂ ਛਾਪੀਆਂ ।

ਹੈਮਿਲਟਨ ਕੋਈ ਬਹੁਤ ਵੱਡਾ ਪ੍ਰਾਰੰਭਕਰਤਾ ਨਹੀਂ ਸੀ । ਇਸ ਨੇ ਸਕਾਟਲੈਂਡ ਦੀ ਕਾਮਨਸੈਂਸ ਦੀ ਫ਼ਿਲਾਸਫ਼ੀ ਅਤੇ ਕਾਂਟਵਾਦ ਵਿਚ ਸੰਪਰਕ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਪਰ ਅਸਫ਼ਲ ਰਿਹਾ । ਫਿਰ ਵੀ ਕਾਂਟ ਦੇ ਵਿਚਾਰਾਂ ਨੂੰ ਬਰਤਾਨਵੀ ਲੋਕਾਂ ਦੇ ਸਾਹਮਣੇ ਲਿਆਉਣ ਵਿਚ ਅਤੇ ਆਪਣੇ ਵਿਦਿਆਰਥੀਆਂ ਵਿਚ ਅਧਿਆਤਮਵਾਦ ਲਈ ਦਿਲਚਸਪੀ ਪੈਦਾ ਕਰਨ ਵਿਚ ਇਹ ਕਾਫ਼ੀ ਸਫ਼ਲ ਸਿੱਧ ਹੋਇਆ । ਤਰਕ ਦੇ ਵਿਸ਼ਿਆਂ ਦਾ ਸਹੀ ਮੁੱਲ-ਅੰਕਣ ਕਰਨ ਲਈ ਤਰਕ-ਸ਼ਾਸਤਰ ਦੇ ਇਤਿਹਾਸ ਵਿਚ ਇਸ ਦਾ ਨਵੇਕਲਾ ਸਥਾਨ ਹੈ । ਇਸੇ ਤਰ੍ਹਾਂ ਸਿੱਖਿਆ ਸਬੰਧੀ ਐਡਿਨਬਰਾ ਰਿਵਿਊ ਵਿਚ ਛਪ ਇਸ ਦੇ ਦੋ ਲੇਖਾਂ—'ਸਟੇਟ ਆਫ਼ ਇੰਗਲਿਸ਼ ਯੂਨੀਵਰਸਿਟੀਜ਼' (1831) ਅਤੇ 'ਦੀ ਰਾਈਟ ਆਫ਼ ਡਾਈਸੈਂਟਰਜ਼ ਟੂ ਐਡਮਿਸ਼ਨ ਇਨਟੂ ਇੰਗਲਿਸ਼ ਯੂਨੀਵਰਸਟੀਜ਼' (1834) ਦਾ 1850 ਵਿਚ ਰੌਇਲ ਕਮਿਸ਼ਨ ਦੁਆਰਾ ਸਿੱਖਿਆ ਸਬੰਧੀ ਕੀਤੇ ਸੁਧਾਰਾਂ ਵਿਚ ਕਾਫ਼ੀ ਮਹੱਤਵਪੂਰਨ ਰੋਲ ਸੀ । 6 ਮਈ, 1856 ਨੂੰ ਐਡਿਨਬਰਾ ਵਿਖੇ ਇਸ ਦਾ ਦਿਹਾਂਤ ਹੋ ਗਿਆ ।

ਹ. ਪੁ.—ਐਨ. ਬ੍ਰਿ. 11 : 33

**ਹੈਮਿਲਟਨ, ਸਰ ਵਿਲੀਅਮ ਰੋਵਨ :** ਆਇਰਲੈਂਡ ਦੇ ਇਸ ਗਣਿਤਵੇਤਾ ਤੇ ਭੌਤਿਕ-ਵਿਗਿਆਨੀ ਦਾ ਜਨਮ 4 ਅਗਸਤ, 1805 ਨੂੰ ਡਬਲਿਨ ਵਿਖੇ ਹੋਇਆ ਅਤੇ ਮੌਤ 1865 ਨੂੰ ਹੋਈ । ਜਦੋਂ ਇਹ 12 ਸਾਲਾਂ ਦਾ ਸੀ ਇਸ ਨੇ ਨਿਊਟਨ ਦੀ 'ਅਰਥਮੈਟਿਕ ਯੂਨੀਵਰ-ਸੇਲਿਸ' ਦਾ ਅਧਿਐਨ ਕੀਤਾ ਅਤੇ 'ਪ੍ਰਿੰਸੀਪੀਆ' ਵੀ ਪੜ੍ਹੀ । ਇਸ ਤਰ੍ਹਾਂ ਇਸ ਦੀ ਗਣਿਤਕ ਸੂਝ ਵਧ ਗਈ । ਜਦੋਂ ਇਹ 17 ਸਾਲਾਂ ਦਾ ਸੀ ਤਾਂ ਇਸ ਨੇ ਲੈਂਪਲੇਸ ਦੇ ਸਿਧਾਂਤ ਵਿਚ ਗ਼ਲਤੀ ਕੱਢੀ ਅਤੇ ਇਹ ਜਾਣ ਬਰਿੰਕਲੇ ਨੂੰ ਦੱਸੀ ਜੋ ਆਇਰਲੈਂਡ ਦਾ ਸ਼ਾਹੀ ਖਗੋਲਵੇਤਾ ਸੀ । ਛੋਟੀ ਉਮਰ (22 ਸਾਲ) ਵਿਚ ਹੀ ਇਸ ਨੂੰ ਬਰਿੰਕਲੇ ਤੋਂ ਬਾਅਦ ਤਾਰਾ-ਵਿਗਿਆਨ ਦੇ ਪ੍ਰੋਫ਼ੈਸਰ ਦੀ ਪਦਵੀ ਦੇ ਦਿਤੀ ਗਈ । ਬਾਕੀ ਦੀ ਸਾਰੀ ਉਮਰ ਇਸ ਨੇ ਡਬਲਿਨ ਦੇ ਨੇੜੇ ਦੀ ਡਨਸਿੰਕ ਵਿਖੇ ਸਥਿਤ ਪ੍ਰੇਖਣ-ਸ਼ਾਲਾ ਵਿਚ ਬਿਤਾਈ ਅਤੇ ਗਣਿਤ-ਵਿਗਿਆਨ ਦਾ ਅਧਿਐਨ ਕੀਤਾ ।

ਇਸ ਦੇ ਸ਼ੁਰੂ ਦੇ ਨਿਬੰਧ 'ਥਿਊਰੀ ਆਫ਼ ਸਿਸਟਮਜ਼ ਆਫ਼ ਰੇਜ਼' ਬਾਰੇ ਸਨ । ਇਸ ਤੋਂ ਬਾਅਦ ਇਸ ਨੇ 'ਦੀ ਪ੍ਰਿੰਸੀਪਲ ਆਫ਼ ਵੇਰਿੰਗ ਐਕਸ਼ਨ' ਸਬੰਧੀ ਪੇਪਰ ਲਿਖੇ । ਇਸ ਨੇ 1834-35 ਵਿਚ ਦੋ ਵਿਦ-ਵਤਾ ਪੂਰਨ ਲੇਖ 'ਆੱਨ ਏ ਜਨਰਲ ਮੈਥਡ ਇਨ ਡਾਇਨੈਮਿਕਸ' ਤੇ ਲਿਖੇ । ਇਨ੍ਹਾਂ ਲੇਖਾਂ ਦੀ ਕੁਆਂਟਮ ਸਿਧਾਂਤ ਵਿਚ ਬਹੁਤ ਮਹੱਤਤਾ ਸੀ ।

ਆਪਣੀ ਮੌਤ ਤੋਂ ਕਈ ਸਾਲ ਪਹਿਲਾਂ ਇਸ ਨੇ ਐਲੀਮੈਂਟਸ ਆਫ਼ ਕੁਆਰਟਰਨੀਅਨਜ਼ ਸਬੰਧੀ ਕੰਮ ਕੀਤਾ । ਇਹ ਪੁਸਤਕ ਇਸ ਦੀ ਮੌਤ ਤੋਂ ਬਾਅਦ 1866 ਵਿਚ ਪ੍ਰਕਾਸ਼ਤ ਹੋਈ । ਇਸ ਦੀਆਂ ਕਈ ਹੱਥ ਲਿਖਤਾਂ (ਜਿਨ੍ਹਾਂ ਵਿਚ ਕਈ ਮੌਲਿਕ ਖੋਜਾਂ ਸਨ) ਟਰਿਨਟੀ ਕਾਲਜ ਨੂੰ ਦੇ ਦਿਤੀਆਂ ਗਈਆਂ । ਇਸ ਨੇ ਹਾਡੋਗ੍ਰਾਫ਼ ਦੀ ਮਹੱਤਵਪੂਰਨ ਕਾਢ ਕੱਢੀ ।

ਹ. ਪੁ.—ਐਨ. ਬ੍ਰਿ. 11 : 128

**ਹੈਮਿਲਟਨ, ਜੇਮਜ਼ :** ਇਹ ਇਕ ਅੰਗਰੇਜ਼ ਭਾਸ਼ਾ-ਵਿਗਿਆਨੀ ਸੀ ਜੋ ਭਾਸ਼ਾ ਅਤੇ ਸਿੱਖਿਆ ਦੀ ਹੈਮਿਲਟੋਨੀਅਨ ਪ੍ਰਣਾਲੀ ਦਾ ਜਨਮ-ਦਾਤਾ ਸੀ । ਇਸ ਦਾ ਜਨਮ ਲੰਦਨ ਵਿਚ 1769 ਈ. ਵਿਚ ਹੋਇਆ ਅਤੇ ਇਹ ਸਕੂਲ ਵਿਚ ਸਿਰਫ਼ ਚਾਰ ਸਾਲ ਪੜ੍ਹਿਆ । ਇਕ ਯਾਤਰੂ ਵਪਾਰੀ ਕਰਕੇ ਇਸ ਨੇ ਹੈਮਬਰਗ ਵਿਚ ਇਕ ਫ਼ਰਾਂਸੀਸੀ ਪਰਵਾਸੀ ਤੋਂ ਜਰਮਨ ਸਿਖੀ ਜਿਸ ਨੇ ਇਹ ਭਾਸ਼ਾ ਸਤਰਬੱਧ ਅਨੁਵਾਦ ਪ੍ਰਣਾਲੀ ਦੁਆਰਾ ਸਿਖਾਈ । ਵਪਾਰ ਵਿਚ ਅਸਫ਼ਲ ਰਹਿਣ ਕਾਰਨ 1815 ਵਿਚ ਇਸਨੇ ਇਸੇ ਢੰਗ ਦੁਆਰਾ ਭਾਸ਼ਾਵਾਂ ਸਿਖਾਉਣ ਦਾ ਫ਼ੈਸਲਾ ਕਰ ਲਿਆ ।

1815 ਵਿਚ ਹੈਮਿਲਟਨ ਨਿਊਯਾਰਕ ਚਲਾ ਗਿਆ ਅਤੇ ਸੰਯੁਕਤ ਰਾਜ ਅਮਰੀਕਾ ਤੇ ਕੈਨੇਡਾ ਦੇ ਵੱਖ ਵੱਖ ਸ਼ਹਿਰਾਂ ਵਿਚ ਪੜ੍ਹਾਉਂਦਾ ਰਿਹਾ । ਇਸ ਨੇ ਦੁਨੀਆ ਦੀਆਂ ਕਈ ਭਾਸ਼ਾਵਾਂ ਦੇ ਧਾਰਮਕ ਗ੍ਰੰਥਾਂ ਦਾ ਹੋਰਨਾਂ ਭਾਸ਼ਾਵਾਂ ਵਿਚ ਟੀਕਾ ਜਾਂ ਸਤਰਬੱਧ ਅਨੁਵਾਦ ਕੀਤਾ । ਸੰਨ 1823 ਵਿਚ ਇਹ ਇੰਗਲੈਂਡ ਵਾਪਸ ਆ ਗਿਆ ਅਤੇ ਸਾਰੇ ਦੇਸ਼ ਵਿਚ ਭਾਸ਼ਾਵਾਂ ਪੜ੍ਹਾਉਣ ਵਿਚ ਸਫ਼ਲ ਰਿਹਾ । ਆਪਣੀ ਪੁਸਤਕ 'ਦੀ ਹਿਸਟਰੀ, ਪ੍ਰਿੰਸੀਪਲਜ਼, ਪ੍ਰੈਕਟਿਸ ਐਂਡ ਰੀਜ਼ਲਟਸ ਆੱਫ਼ ਦਾ ਹੈਮਿਲ-ਟੋਨੀਅਨ ਸਿਸਟਮ' (1831) ਵਿਚ ਹੈਮਿਲਟਨ ਨੇ ਆਪਣੇ ਪੜ੍ਹਾਉਣ ਦੇ ਢੰਗਾਂ ਦਾ ਜ਼ਿਕਰ ਕੀਤਾ ।

ਇਸ ਦੀ ਮੌਤ 16 ਸਤੰਬਰ, 1829 ਨੂੰ ਡਬਲਿਨ ਵਿਖੇ ਹੋਈ ।

ਹ. ਪੁ.—ਐਨ. ਬ੍ਰਿ. ਮਾ. 4 : 873

**ਹੈੱਮਿਲਟਨ, ਲਾਰਡ ਜਾਰਜ ਫ਼ਰਾਂਸਿਸ :** ਇਸ ਅੰਗਰੇਜ਼ ਸਿਆਸਤਦਾਨ ਦਾ ਜਨਮ 17 ਦਸੰਬਰ, 1845 ਨੂੰ ਹੋਇਆ । 'ਹੈਰੋ'

ਤੋਂ ਵਿਦਿਆ ਪ੍ਰਾਪਤ ਕਰਨ ਉਪਰੰਤ 1868 ਵਿਚ ਮਿਡਲਸੈਕਸ ਤੋਂ ਕੰਜ਼ਰਵੇਟਿਵ ਦੇ ਮੈਂਬਰ ਦੇ ਤੌਰ ਤੇ ਹਾਊਸ ਆੱਫ਼ ਕਾਮਨਜ਼ ਵਿਚ ਚਲਾ ਗਿਆ। ਇਹ ਇਕ ਉੱਘਾ ਅਰਥ-ਵਿਗਿਆਨੀ ਅਤੇ ਅੰਕੜਾਕਾਰ ਵੀ ਸੀ ਅਤੇ 1905 ਤੋਂ 1909 ਤੱਕ ਪੂਅਰ ਲਾਅ ਕਮਿਸ਼ਨ ਦਾ ਚੇਅਰਮੈਨ ਰਿਹਾ। ਸਭ ਤੋਂ ਵੱਡਾ ਕੰਮ ਇਸ ਨੇ ਐਡਮਿਰਲਟੀ ਦੇ ਪਹਿਲੇ ਲਾਰਡ ਦੇ ਤੌਰ ਤੇ ਕੀਤਾ।

1903 ਵਿਚ ਆਰਥਕ ਸੁਆਲ ਉੱਪਰ ਇਸ ਦੇ ਅਸਤੀਫ਼ਾ ਦੇਣ ਨਾਲ ਯੂਨੀਅਨਿਸਟ ਸਰਕਾਰਾਂ ਨਾਲ ਇਸ ਦੀ ਲੰਬੀ ਸੇਵਾ ਖ਼ਤਮ ਹੋ ਗਈ। 1885 ਵਿਚ ਇਹ ਲਾਰਡ ਸਾਲਿਸਬਰੀ ਅਧੀਨ ਭਾਰਤ ਲਈ ਸੈਕਟਰੀ ਆੱਫ਼ ਸਟੇਟ ਬਣ ਗਿਆ ਅਤੇ 1903 ਤੱਕ ਇਸੇ ਪਦਵੀ ਤੇ ਰਿਹਾ। ਭਾਰਤੀ ਮਾਮਲਿਆਂ ਵਿਚ ਇਹ ਮਹੱਤਵਪੂਰਨ ਕਾਲ ਵਾਇਸਰਾਏ ਲਾਰਡ ਇਲਗਿਨ ਅਤੇ ਲਾਰਡ ਕਰਜ਼ਨ ਦੇ ਸਮਿਆਂ ਦਾ ਸੀ। ਇਸ ਨੇ ਇਕ ਨਰਮ ਜਿਹੀ ਸਰਹੱਦੀ ਪਾਲਸੀ ਬਣਾਈ ਜਿਸ ਨੇ ਇੰਡੀਅਨ ਗਵਰਨਮੈਂਟ ਨੂੰ ਬੇਫ਼ਾਇਦਾ ਸਰਹੱਦੀ ਲੜਾਈ ਝਗੜਿਆਂ ਤੋਂ ਬਚਾ ਲਿਆ। ਇਸ ਦੀ ਅਖ਼ੀਰਲੀ ਲੋਕ ਸੇਵਾ ਮੈਸੋਪੋਟਾਮੀਆ ਕਮਿਸ਼ਨ ਦੇ ਚੇਅਰਮੈਨ (1916-18) ਦੇ ਤੌਰ ਤੇ ਸੀ। ਇਸ ਨੇ 'ਪਾਰਲੀਮੈਂਟਰੀ ਰਿਮਿਨੀਸੈਂਸਜ਼ ਐਂਡ ਰਿਫ਼ਲੈਕਸ਼ਨਜ਼' (1916-22) ਨਾਂ ਦੀ ਪੁਸਤਕ ਵੀ ਲਿਖੀ ਹੈ।

ਇਸ ਦੀ ਮੌਤ 22 ਸਤੰਬਰ, 1927 ਨੂੰ ਲੰਡਨ ਵਿਚ ਹੋਈ।

ਹ. ਪੁ.—ਐਨ. ਬ੍ਰਿ. 11 : 32

**ਹੈਮੀਸੈਲੂਲੋਸ :** ਹੈਮੀਸੈਲੂਲੋਸ ਟਰਮ ਦੀ ਵਰਤੋਂ ਸਭ ਤੋਂ ਪਹਿਲਾਂ 1891 ਵਿਚ ਈ. ਸੁਲਟਸੈ ਨੇ ਕੀਤੀ। ਉਸ ਨੇ ਇਸ ਸ਼ਬਦ ਦੀ ਵਰਤੋਂ ਪੌਦਿਆਂ ਦੇ ਉਨ੍ਹਾਂ ਸੈੱਲ-ਹਿੱਸਿਆਂ ਲਈ ਕੀਤੀ ਜਿਹੜੇ ਪਤਲੀਆਂ ਖਾਰਾਂ ਵਿਚ ਘੁਲਨਸ਼ੀਲ ਹੁੰਦੇ ਹਨ ਜਾਂ ਜਿਹੜੇ ਗਰਮ, ਪਤਲੇ ਅਕਾਰਬਨੀ ਤੇਜ਼ਾਬਾਂ ਵਿਚ ਘੁਲ ਕੇ ਸਧਾਰਨ ਖੰਡਾਂ ਬਣਾਉਂਦੇ ਹਨ। ਬਹੁ-ਵਰਸ਼ੀ ਪੌਦਿਆਂ ਦਾ ਤਕਰੀਬਨ ਇਕ-ਚੌਥਾਈ ਹਿੱਸਾ ਅਤੇ ਇਕ-ਵਰਸ਼ੀ ਪੌਦਿਆਂ ਦਾ ਇਕ-ਤਿਹਾਈ ਹਿੱਸਾ ਹੈਮੀਸੈਲੂਲੋਸ ਬਣਦਾ ਹੈ। ਇਹ ਟਰਮ ਸਥੱਲੀ ਪੌਦਿਆਂ ਦੀ ਸੈੱਲ-ਭਿੱਤੀ ਦੇ ਉਨ੍ਹਾਂ ਬਹੁ-ਸੈਕੈਰਾਈਡਾਂ ਲਈ ਵਰਤੀ ਜਾਂਦੀ ਹੈ ਜਿਹੜੇ ਪਤਲੇ ਖਾਰੀ ਘੋਲਾਂ ਰਾਹੀਂ ਨਿਚੋੜੇ ਜਾ ਸਕਦੇ ਹਨ। ਇਸ ਤੋਂ ਇਲਾਵਾ ਇਸ ਟਰਮ ਦੀ ਵਰਤੋਂ ਸੈਲੂਲੋਸ ਤੋਂ ਬਿਨਾਂ, ਸੈੱਲ-ਭਿੱਤੀ ਦੇ ਬਾਕੀ ਸਾਰੇ ਬਹੁ-ਸੈਕੈਰਾਈਡਾਂ ਲਈ ਵੀ ਕੀਤੀ ਜਾਂਦੀ ਹੈ।

ਇਸ ਗੱਲ ਬਾਰੇ ਹਾਲੀਂ ਪਤਾ ਨਹੀਂ ਲੱਗ ਸਕਿਆ ਕਿ ਹੈਮੀਸੈਲੂਲੋਸ, ਜਿਹੜੇ ਪੌਦਾ-ਟਿਸ਼ੂ ਵਿਚੋਂ ਨਿਚੋੜਨ ਤੋਂ ਬਾਅਦ ਪਾਣੀ ਵਿਚ ਘੁਲਨਸ਼ੀਲ ਹੁੰਦੇ ਹਨ, ਉਹ ਸੈੱਲ-ਭਿੱਤੀ ਵਿਚ ਕਿਵੇਂ ਬੰਨ੍ਹੇ ਹੁੰਦੇ ਹਨ ਤਾਂ ਜੋ ਪਾਣੀ ਵਿਚ ਨੁੱਚੜ ਨਾ ਸਕਣ। ਇਸ ਨੂੰ ਦਰਸਾਉਣ ਲਈ ਹੈਮੀਸੈਲੂਲੋਸ-ਲਿਗਨਿਨ ਜਾਂ ਹੈਮੀਸੈਲੂਲੋਸ-ਸੈਲੂਲੋਸ ਸਹਿ ਸੰਯੋਜਕ ਬੰਧਨ ਮੂਲ ਪ੍ਰਤਿਬੰਧ ਹਨ। ਵਖ ਵਖ ਪੌਦਿਆਂ ਵਿਚੋਂ ਲਏ ਗਏ ਹੈਮੀਸੈਲੂਲੋਸ ਬਹੁਤ ਘੱਟ ਇਕੋ ਜਿਹੇ ਹੁੰਦੇ ਹਨ ਭਾਵੇਂ ਉਨ੍ਹਾਂ ਦੇ ਗੁਣ (ਜਾਂ ਲੱਛਣ) ਸਾਂਝੇ ਹੀ ਹੋਣ। ਅਸਲ ਵਿਚ ਕਈ ਹੈਮੀਸੈਲੂਲੋਸ ਇਕ ਦੂਜੇ ਨਾਲ ਮਿਸ਼ਰਿਤ ਹਾਲਤ ਵਿਚ ਮਿਲਦੇ ਹਨ ਜਿਨ੍ਹਾਂ ਦੀ ਬਹੁਲਕੀਕਰਨ ਦੀ ਡਿਗਰੀ ਵਖ ਵਖ ਹੁੰਦੀ ਹੈ। ਇਸ ਬਿਖਮ-ਅੰਗਤਾ ਕਰਕੇ ਹੀ ਬਹੁਤ ਘੱਟ ਹੈਮੀਸੈਲੂਲੋਸ ਸਮ-ਅੰਗੀ ਹਾਲਤ ਵਿਚ ਅੱਡ ਕੀਤੇ ਜਾ ਸਕੇ ਹਨ। ਇਸ ਲਈ ਉਨ੍ਹਾਂ ਯੋਗਿਕਾਂ ਦੀ ਬਣਤਰ ਬਾਰੇ ਬਹੁਤ ਘੱਟ ਪਤਾ ਲੱਗ ਸਕਿਆ ਹੈ ਜਿਹੜੇ ਕਿ ਵੁੱਡੀ-ਟਿਸ਼ੂ ਦੇ ਕਾਰਬੋਹਾਈਡ੍ਰੇਟਾਂ ਦਾ ਤਕਰੀਬਨ ਇਕ-ਤਿਹਾਈ ਹਿੱਸਾ ਬਣਾਉਂਦੇ ਹਨ।

**ਤਿਆਰੀ**—ਸੁੱਕੇ ਪੌਦਾ-ਟਿਸ਼ੂ ਜਾਂ ਇਕ ਖ਼ਾਸ ਪੌਦਾ-ਟਿਸ਼ੂ (ਹੋਲੋਸੈਲੂਲੋਸ਼) ਦੇ ਖਾਰ-ਨਿਸ਼ਕਰਸ਼ਣ ਰਾਹੀਂ ਹੈਮੀਸੈਲੂਲੋਸ ਤਿਆਰ ਕੀਤਾ ਜਾਂਦਾ ਹੈ। ਹੈਮੀਸੈਲੂਲੋਸ ਹੋਲੋਸੈਲੂਲੋਸ ਵਿਚੋਂ ਬੜੀ ਜਲਦੀ ਤੇ ਆਸਾਨੀ ਨਾਲ ਨਿਚੋੜਿਆ ਜਾ ਸਕਦਾ ਹੈ ਅਤੇ ਇਹ ਦੋ ਘੁਲਨਸ਼ੀਲਤਾ ਸ਼੍ਰੇਣੀਆਂ ਵਿਚ ਵੰਡੇ ਜਾ ਸਕਦੇ ਹਨ-ਹੈਮੀਸੈਲੂਲੋਸ-ਏ ਅਤੇ ਹੈਮੀਸੈਲੂਲੋਸ-ਬੀ। ਹੈਮੀਸੈਲੂਲੋਸ-ਏ ਥੋੜ੍ਹੇ ਜਿਹੇ ਤੇਜ਼ਾਬੀ ਘੋਲ ਵਿਚ ਅਘੁਲਨਸ਼ੀਲ ਹੁੰਦਾ ਹੈ ਅਤੇ ਇਸ ਲਈ ਖਾਰੀ-ਨਿਚੋੜ ਦੇ ਤੇਜ਼ਾਬੀਕਰਨ ਤੇ ਅਵਖੇਪਿਤ ਹੋ ਜਾਂਦਾ ਹੈ। ਇਹ ਸ਼੍ਰੇਣੀ ਮੁੱਖ ਤੌਰ ਤੇ ਉੱਚ ਅਣਵੀ-ਭਾਰ ਵਾਲੇ ਰੇਖੀ ਗਲਾਈਕੈਨਾਂ ਦੀ ਬਣੀ ਹੁੰਦੀ ਹੈ, ਜਿਨ੍ਹਾਂ ਵਿਚ ਯੂਰੋਨਿਕ ਤੇਜ਼ਾਬ ਦੀ ਮਾਤਰਾ ਬਹੁਤ ਘੱਟ ਹੁੰਦੀ ਹੈ। ਇਨ੍ਹਾਂ ਬਹੁ-ਸੈਕੈਰਾਈਡਾਂ ਦੀ ਬਹੁਲਕੀਕਰਨ ਦੀ ਡਿਗਰੀ (DP) ਆਮ ਤੌਰ ਤੇ 70-200 ਹੁੰਦੀ ਹੈ। ਬਹੁਤੇ ਪੌਦਿਆਂ ਵਿਚ ਹੈਮੀਸੈਲੂਲੋਸ-ਏ ਅੰਸ਼ ਬਹੁਤ ਜ਼ਿਆਦਾ ਹੁੰਦਾ ਹੈ।

ਹੈਮੀਸੈਲੂਲੋਸ-ਬੀ ਦੇ ਉਦਾਸੀਨੀ ਖਾਰੀ ਨਿਚੋੜ ਵਿਰ ਮੈਥੇਨੌਲ ਜਾਂ ਐਥੇਨੌਲ ਦੀ ਕਾਫ਼ੀ ਮਾਤਰਾ ਪਾਉਣ ਨਾਲ ਤਲਛੱਟਣ ਹੁੰਦਾ ਹੈ। ਇਹ ਸ਼ਾਖ਼ਿਤ-ਚੇਨ-ਅਣੂਆਂ ਦੀ ਬਣੀ ਹੁੰਦੀ ਹੈ ਜਿਸ ਦੀ ਬਹੁਲਕੀਕਰਨ-ਡਿਗਰੀ ਹੈਮੀਸੈਲੂਲੋਸ-ਏ ਤੋਂ ਘੱਟ ਅਤੇ ਯੂਰੋਨਿਕ ਤੇਜ਼ਾਬ ਦੀ ਮਾਤਰਾ ਵੱਧ ਹੁੰਦੀ ਹੈ।

ਬਹੁਤੀਆਂ ਲੱਕੜਾਂ (ਵੁੱਡ) ਅਤੇ ਇਕ-ਵਰਸ਼ੀ ਪੌਦਿਆਂ ਦੀ ਹੈਮੀਸੈਲੂਲੋਸ ਦੀ ਮੁੱਖ ਨਿਰਮਾਣ-ਇਕਾਈ ਡੀ-ਜ਼ਾਈਲੋਸ ਹੁੰਦੀ ਹੈ। ਡੀ-ਮੈਨੋਸ ਵੀ ਕਾਫ਼ੀ ਮਾਤਰਾ ਵਿਚ ਮਿਲਦਾ ਹੈ।

**ਵਰਤੋਂ**—ਕਾਗਜ਼ ਬਣਾਉਣ ਵਿਚ ਹੈਮੀਸੈਲੂਲੋਸ ਦੀ ਬਹੁਤ ਮਹੱਤਤਾ ਹੈ। ਰਸਾਇਣਿਕ ਵੁੱਡ ਪਲਪ ਵਿਚ ਤਸੱਲੀਬਖ਼ਸ਼ ਪਲਪ-ਕਿਸਮ ਲਈ ਹੈਮੀਸੈਲੂਲੋਸ ਦੀ ਲੋੜ ਪੈਂਦੀ ਹੈ। ਇਸ ਦੀ ਹੋਂਦ ਪਲਪ ਨੂੰ ਫੁੱਲਣ ਵਿਚ ਸਹਾਇਤਾ ਕਰਦੀ ਹੈ, ਰੇਸ਼ਿਆਂ ਦੀ ਬੰਧਨ, ਪਾਟਣ, ਤਣਾਉ-ਸਮਰੱਥਾ, ਲਚਕ ਅਤੇ ਅਪਾਰਦਰਸ਼ਤਾ ਨੂੰ ਵਧਾਉਂਦੀ ਹੈ ਅਤੇ ਪਲਪ ਸ਼ੀਟ ਦੀ ਵਿਸ਼ਿਸ਼ਟ ਸਤ੍ਹਾ ਬਣਨ ਵਿਚ ਸਹਾਈ ਹੁੰਦੀ ਹੈ। ਵੁੱਡ ਦੀ ਕਿਸਮ ਅਤੇ ਪਲਪਿੰਗ ਆੱਪਰੇਸ਼ਨ ਦੀਆਂ ਹਾਲਤਾਂ ਅਨੁਸਾਰ ਪਲਪ ਦਾ ਅਨੁਕੂਲਤਮ (ਆੱਪਟੀਮਮ) ਹੈਮੀਸੈਲੂਲੋਸ ਅੰਸ਼ ਵਖ ਵਖ ਹੁੰਦਾ ਹੈ। ਜੇ ਹੈਮੀਸੈਲੂਲੋਸ ਦੀ ਮਾਤਰਾ ਜ਼ਿਆਦਾ ਹੋਵੇ ਤਾਂ ਕਾਗਜ਼ ਜ਼ਿਆਦਾ ਫੁੱਟਣਸ਼ੀਲ ਬਣਦਾ ਹੈ।

ਜੇ ਕਾਗਜ਼ ਬਣਾਉਣ ਤੋਂ ਇਲਾਵਾ ਕਿਸੇ ਹੋਰ ਕੰਮ ਲਈ ਪਲਪ ਦੀ ਵਰਤੋਂ ਕਰਨੀ ਹੋਵੇ ਤਾਂ ਇਸ ਵਿਚ ਹੈਮੀਸੈਲੂਲੋਸ ਦਾ ਹੋਣਾ ਹਾਨੀਕਾਰਕ ਸਿੱਧ ਹੁੰਦਾ ਹੈ ਜਿਵੇਂ ਰੇਆੱਨ, ਸੈਲੋਫ਼ੇਨ ਅਤੇ ਸੈਲੂਲੋਸ ਐਸਟਰ ਅਤੇ ਈਥਰ ਬਣਾਉਣ ਲਈ ਜਿਹੜੀ ਪਲਪ ਲੋੜੀਂਦੀ ਹੈ ਉਸ ਵਿਚ ਹੈਮੀਸੈਲੂਲੋਸ ਦੀ ਮਾਤਰਾ ਬਹੁਤ ਘੱਟ ਹੋਣੀ ਚਾਹੀਦੀ ਹੈ।

ਖ਼ਮੀਰਾਂ ਲਈ ਹੈਮੀਸੈਲੂਲੋਸ ਪੌਸ਼ਟਿਕਾਂ ਦਾ ਕੰਮ ਕਰਦੇ ਹਨ। ਈਥਾਈਲ ਅਲਕੋਹਲ ਬਣਾਉਣ ਲਈ ਵੀ ਇਸ ਦੀ ਵਰਤੋਂ ਹੁੰਦੀ ਹੈ।

ਹ. ਪੁ.—ਮੈਕ. ਐਨ. ਸ. ਟ. 6 : 454

**ਹੈਮੀਮਾਰਫ਼ਾਈਟ :** ਇਹ ਖਣਿਜ ਹਾਈਡ੍ਰਸ ਜਿਸਤ ਸਿਲੀਕੇਟ ਹੈ। ਇਹ ਜਿਸਤ ਦੀ ਪ੍ਰਸਿੱਧ ਕੱਚੀ-ਧਾਤ ਹੈ, ਜਿਸ ਵਿਚ 54.4% ਜਿਸਤ ਹੁੰਦਾ ਹੈ। ਇਹ ਇਕ ਸੈਕੰਡਰੀ ਖਣਿਜ ਦੇ ਰੂਪ ਵਿਚ ਪ੍ਰਾਪਤ ਹੁੰਦੀ ਹੈ ਜਿਹੜਾ ਕਿ ਸਫ਼ੈਲਰਾਈਟ (ਜਿਸਤ ਸਲਫ਼ਾਈਡ) ਦੇ ਰੂਪਾਂਤਰ ਦੁਆਰਾ ਬਣਦਾ ਹੈ ਅਤੇ ਚੂਨੇ ਦੇ ਪੱਥਰ ਵਿਚਲੀਆਂ ਧਾਰੀਆਂ ਅਤੇ ਤਹਿਆਂ ਵਿਚ ਜਿਸਤ ਦੀਆਂ ਦੂਸਰੀਆਂ ਹੋਰ ਕੱਚੀਆਂ-ਧਾਤਾਂ ਨਾਲ ਮਿਲਿਆ ਹੁੰਦਾ ਹੈ। ਇਹ ਸਾਰੀ ਦੁਨੀਆਂ ਵਿਚ ਜਿਸਤ ਦੀਆਂ ਕਈ ਖਾਣਾਂ ਵਿਚੋਂ ਪ੍ਰਾਪਤ ਹੁੰਦਾ ਹੈ। ਇਸ ਦੇ ਚੰਗੇ ਰਵੇਦਾਰ ਰੂਪ ਵਿਚ ਨਮੂਨੇ ਸਾਈਬੇਰੀਆ, ਰੁਮਾਨੀਆ, ਸਾਰਡੀਨੀਆ ਅਤੇ ਬੈਲਜੀਅਮ ਵਿਚੋਂ ਮਿਲੇ ਹਨ। ਅਮਰੀਕਾ ਵਿਚ ਸ਼ੁੱਧ ਰਵੇ ਸਟਰਲਿੰਗ ਹਿਲ, ਨਿਊ ਜਰਸੀ ਅਤੇ ਐਲਕਹਾਰਨ ਮਾਂਟ ਵਿਚੋਂ ਮਿਲਦੇ ਹਨ।

ਪਹਿਲਾਂ ਪਹਿਲ ਅਮਰੀਕਾ ਵਿਚ ਇਸ ਖਣਿਜ ਨੂੰ ਕੈਲਾਮੀਨ ਜਾਂ

ਬਿਜਲੀ-ਕੈਲਾਮੀਨ ਕਿਹਾ ਜਾਂਦਾ ਸੀ। ਇਹ ਆੱਰਥੋਰੁੰਬਿਕ ਹੈ ਅਤੇ ਇਸ ਦਾ ਨਾਂ ਹੈਮੀਮਾਰਫ਼ਾਈਟ, ਹੈਮੀਮਾਰਫ਼ਿਕ ਵਿਕਾਸ ਅਰਥਾਤ ਪ੍ਰਿਜ਼ਮੈਟਿਕ ਰਵਿਆਂ ਦੇ ਦੋ-ਵਖਰੇ ਸਿਰਿਆਂ ਕਾਰਨ ਪਿਆ ਹੈ। ਇਸ ਧਰੁਵਤਾ ਕਾਰਨ ਜਦੋਂ ਇਨ੍ਹਾਂ ਰਵਿਆਂ ਦੇ ਤਾਪਮਾਨ ਵਿਚ ਤਬਦੀਲੀ ਕੀਤੀ ਜਾਂਦੀ ਹੈ ਤਾਂ ਇਹ ਇਕ ਸਿਰੇ ਤੋਂ ਪਾਜ਼ਿਟਿਵ ਅਤੇ ਦੂਸਰੇ ਸਿਰੇ ਤੋਂ ਨੈਗੇਟਿਵ ਬਣ ਜਾਂਦੇ ਹਨ। ਇਸ ਦੇ ਰਵੇ ਆਮ ਕਰਕੇ ਰੰਗਹੀਨ ਅਤੇ ਪਾਰਦਰਸ਼ੀ ਹੁੰਦੇ ਹਨ ਪ੍ਰੰਤੂ ਕਈ ਵਾਰੀ ਇਹ ਪੀਲੇ ਜਾਂ ਹਰੇ ਵੀ ਹੋ ਸਕਦੇ ਹਨ। ਇਨ੍ਹਾਂ ਦੀ ਕੱਚ ਵਰਗੀ ਚਮਕ ਹੁੰਦੀ ਹੈ। ਇਨ੍ਹਾਂ ਦਾ ਰਸਾਇਣਿਕ ਫ਼ਾਰਮੂਲਾ $Zn_4Si_2O_7(OH)_2.H_2O$ ਹੈ। ਇਨ੍ਹਾਂ ਦੀ ਕਠੋਰਤਾ 5 ਅਤੇ ਵਿਸ਼ਿਸ਼ਟ ਘਣਤਾ 3.45 ਹੁੰਦੀ ਹੈ। ਇਹ ਖਣਿਜ ਚੂਨੇ ਦੇ ਕਾਰਬੋ-ਨੇਟ ਦੇ ਯੋਗਿਕ ਜਾਂ ਗੁੱਛ-ਆਕਾਰ ਪੁੰਜ ਦੇ ਰੂਪ ਵਿਚ ਵੀ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੀ ਬਣਤਰ ਰੇਸ਼ੇਦਾਰ ਹੁੰਦੀ ਹੈ। ਇਹ ਸਮਿਥਸੋਨਾਈਟ (ਜਿਸਤ ਕਾਰਬੋਨੇਟ) ਨਾਲ ਮਿਲਦਾ ਜੁਲਦਾ ਹੈ ਪ੍ਰੰਤੂ ਹਾਈਡ੍ਰੋਕਲੋਰਿਕ ਐਸਿਡ ਨਾਲ ਟੈਸਟ ਕਰਕੇ ਇਸ ਨੂੰ ਵਖਰਾ ਕੀਤਾ ਜਾ ਸਕਦਾ ਹੈ। ਠੰਢੇ ਤੇਜ਼ਾਬ ਵਿਚ ਸਮਿਥਸੋਨਾਈਟ ਇਕ ਦਮ ਉਬਾਲ ਖਾ ਜਾਂਦਾ ਹੈ, ਜਦੋਂ ਕਿ ਹੈਮੀਮਾਰਫ਼ਾਈਟ ਕੋਈ ਕਿਰਿਆ ਨਹੀਂ ਕਰਦਾ।

ਹ. ਪੁ.—ਐਨ. ਬ੍ਰਿ. 11 : 342

**ਹੈਰਡ ਪਹਿਲਾ, ਮਹਾਨ :** ਰੋਮਨ ਸਮਿਆਂ ਅਧੀਨ ਜੂਡੀਆ ਦੇ ਇਸ ਮਹਾਨ ਬਾਦਸ਼ਾਹ ਅਤੇ ਹੈਰਡ ਖ਼ਾਨਦਾਨ ਦੇ ਮੋਢੀ ਦਾ ਜਨਮ 73 ਈ. ਪੂ. ਵਿਚ ਐਂਟੀਪੇਟਰ ਦੇ ਘਰ ਫ਼ਲਸਤੀਨ ਵਿਚ ਹੋਇਆ ਸੀ ਜਿਸ ਨੇ ਪਹਿਲੀ ਸਦੀ ਈ. ਪੂ. ਵੇਲੇ ਨੇੜਲੇ ਪੂਰਬੀ ਮਾਮਲਿਆਂ ਵਿਚ ਇਕ ਮਹੱਤਵਪੂਰਨ ਰੋਲ ਅਦਾ ਕੀਤਾ ਸੀ ਪਰ ਇਹ ਵਧੇਰੇ ਪ੍ਰਸਿੱਧ ਇਕ ਜ਼ਾਲਮ ਹਾਕਮ ਦੇ ਰੂਪ ਵਿਚ ਹੋਇਆ। ਕਿਉਂਕਿ 'ਓਲਡ ਟੈਸਟਾਮੈਂਟ' ਵਿਚ ਇਸਦੀ ਇਕ ਜ਼ਾਲਮ ਬਾਦਸ਼ਾਹ ਵਜੋਂ ਤਸਵੀਰ ਖਿਚੀ ਗਈ ਹੈ।

ਜਦੋਂ ਪਾਂਪੀ (106-48 ਈ. ਪੂ.) ਨੇ 63 ਈ. ਪੂ. ਵਿਚ ਫ਼ਲਸ-ਤੀਨ ਉਤੇ ਹਮਲਾ ਕੀਤਾ ਸੀ ਤਾਂ ਐਂਟੀਪੇਟਰ ਨੇ ਉਸਦੀ ਮੁਹਿੰਮ ਦਾ ਸਾਥ ਦਿੱਤਾ ਸੀ ਜਿਸ ਕਰਕੇ ਉਸ ਦਾ ਰੋਮ ਨਾਲ ਕਾਫ਼ੀ ਲੰਬਾ ਸੰਪਰਕ ਬਣਿਆ ਰਿਹਾ ਜਿਸ ਤੋਂ ਹੈਰਡ ਅਤੇ ਇਸ ਦੇ ਪਿਤਾ ਨੂੰ ਆਉਣ ਵਾਲੇ ਸਮੇਂ ਵਿਚ ਫਾਇਦਾ ਹੋਣਾ ਸੀ। ਛੇ ਸਾਲ ਪਿਛੋਂ ਇਹ ਮਾਰਕ ਐਨਟਨੀ ਨੂੰ ਮਿਲਿਆ ਅਤੇ ਸਮਾਂ ਪਾ ਕੇ ਇਹ ਮੁਲਾਕਾਤ ਇਕ ਪੱਕੀ ਦੋਸਤੀ ਦਾ ਰੂਪ ਧਾਰ ਗਈ। ਜੂਲੀਅਸ ਸੀਜ਼ਰ ਨੇ ਹੈਰਡ ਖ਼ਾਨਦਾਨ ਤੇ ਵਿਸ਼ੇਸ਼ ਕ੍ਰਿਪਾ ਕੀਤੀ ਅਤੇ ਮਾਰਕ ਐਨਟਨੀ ਨੂੰ 47 ਈ. ਪੂ. ਵਿਚ ਜੂਡੀਆ ਦਾ ਖ਼ਜ਼ਾਨਾ ਅਫ਼ਸਰ ਨਿਯੁਕਤ ਕੀਤਾ ਅਤੇ ਨਾਲ ਹੀ ਉਸਨੂੰ ਰੋਮਨ ਨਾਗ-ਰਿਕਤਾ (ਇਕ ਅਜਿਹਾ ਸਨਮਾਨ ਜੋ ਮਗਰੋਂ ਹੈਰਡ ਅਤੇ ਉਸ ਦੇ ਬੱਚਿਆਂ ਨੂੰ ਵੀ ਮਿਲਿਆ ਰਿਹਾ) ਪ੍ਰਦਾਨ ਕੀਤੀ। ਇਸੇ ਸਾਲ ਹੀ ਹੈਰਡ ਸਿਆਸੀ ਪਿੜ ਵਿਚ ਆ ਨਿਤਰਿਆ ਜਦੋਂ ਕਿ ਇਸ ਦੇ ਪਿਤਾ ਨੇ ਇਸਨੂੰ ਗੈਲਿਲੀ ਦਾ ਗਵਰਨਰ ਨਿਯੁਕਤ ਕਰ ਦਿਤਾ। ਛੇ ਸਾਲਾਂ ਮਗਰੋਂ ਮਾਰਕ ਐਨਟਨੀ ਨੇ ਇਸਨੂੰ ਗੈਲਿਲੀ ਦੇ ਚੌਥੇ ਹਿੱਸੇ ਦਾ ਗਵਰਨਰ ਬਣਾ ਦਿਤਾ। 40 ਪੂ. ਈ. ਵਿਚ ਪਾਰਥੀਆਂ ਨੇ ਫਲਸਤੀਨ ਉਤੇ ਹਮਲਾ ਕਰ ਦਿਤਾ, ਖਾਨਾਜੰਗੀ ਸ਼ੁਰੂ ਹੋ ਗਈ ਅਤੇ ਹੈਰਡ ਨੂੰ ਰੋਮ ਵਲ ਭੱਜਣਾ ਪੈ ਗਿਆ। ਉਥੋਂ ਦੀ ਸੈਨੇਟ ਨੇ ਇਸ ਨੂੰ ਜੂਡੀਆ ਦੇ ਬਾਦਸ਼ਾਹ ਵਜੋਂ ਨਾਮਜ਼ਦ ਕਰ ਦਿੱਤਾ ਅਤੇ ਰਾਜਗੱਦੀ ਲਈ ਇਸਦੇ ਦਾਅਵੇ ਨੂੰ ਹੋਰ ਪੱਕਾ ਕਰਨ ਲਈ ਕਾਫ਼ੀ ਫ਼ੌਜ ਵੀ ਇਸਦੇ ਅਧੀਨ ਕਰ ਦਿਤੀ। 37 ਈ. ਪੂ. ਵਿਚ 36 ਸਾਲ ਦੀ ਉਮਰ ਵਿਚ ਇਹ ਜੂਡੀਆ ਦਾ ਇਕ ਮਣਵੰਗਾਰਿਆ ਹਾਕਮ ਬਣ ਗਿਆ ਅਤੇ 32 ਸਾਲ ਇਸਨੇ ਬੜੀ ਸ਼ਾਨੋ-ਸ਼ੌਕਤ ਨਾਲ ਆਪਣਾ ਰਾਜ ਚਲਾਈ ਰੱਖਿਆ। ਆਪਣੀ ਤਾਕਤ ਨੂੰ ਹੋਰ ਪੱਕਿਆਂ ਕਰਨ ਲਈ ਇਸਨੇ ਆਪਣੀ ਪਹਿਲੀ ਪਤਨੀ ਡਾਰਿਸ਼ ਨੂੰ ਤਲਾਕ ਦੇ ਦਿਤਾ ਅਤੇ ਉਸਨੂੰ ਅਤੇ ਆਪਣੇ ਪੁੱਤਰ ਨੂੰ ਦਰਬਾਰ ਵਿਚੋਂ ਦੂਰ ਭੇਜ ਦਿਤਾ ਅਤੇ ਮਰੀਅਮ ਨਾਂ ਦੀ ਇਕ ਹੈਸਮੋਨੀਅਨ ਸ਼ਹਿਜ਼ਾਦੀ ਨਾਲ ਵਿਆਹ ਕਰਵਾ ਲਿਆ।

ਇਸਨੇ ਬੜੀ ਸਖ਼ਤੀ ਨਾਲ ਰਾਜ ਕਰਨਾ ਸ਼ੁਰੂ ਕੀਤਾ ਅਤੇ ਸਾਰੇ ਰਾਜ ਵਿਚ ਸਿਆਸੀ ਸਥਿਰਤਾ ਅਤੇ ਪਰਜਾ ਵਿਚ ਆਰਥਕ ਖੁਸ਼ਹਾਲੀ ਲਿਆਂਦੀ। ਰਾਜ-ਭਾਗ ਦੇ ਪਹਿਲੇ ਹਿੱਸੇ (37-25 ਈ. ਪੂ.) ਵਿਚ ਆਪਣੀ ਨਿਜੀ ਪੁਜ਼ੀਸ਼ਨ ਨੂੰ ਪੱਕਿਆਂ ਕਰਨ ਲਈ ਇਸਨੇ ਆਪਣੇ ਵਿਰੋ-ਧੀਆਂ ਨੂੰ ਬੜੀ ਬੇਰਹਿਮੀ ਨਾਲ ਕਤਲ ਕਰਵਾ ਦਿਤਾ। ਭਾਵੇਂ ਇਸਨੂੰ ਆਪਣੀ ਦੂਜੀ ਪਤਨੀ ਮਰੀਅਮ ਨਾਲ ਬਹੁਤ ਪਿਆਰ ਹੁੰਦਾ ਸੀ ਪਰ ਉਸਨੂੰ ਵੀ (29 ਈ. ਪੂ.) ਅਤੇ ਉਸਦੇ ਪਰਿਵਾਰ ਦੇ ਸਾਰੇ ਜੀਆਂ ਨੂੰ ਕਤਲ ਕਰਵਾਉਣ ਦੀ ਜ਼ਿੰਮੇਵਾਰੀ ਇਸੇ ਸਿਰ ਹੀ ਆਈ। 31 ਈ. ਪੂ. ਵਿਚ ਹੋਈ ਐਕਸ਼ੀਅਮ ਦੀ ਲੜਾਈ ਪਿਛੋਂ ਇਸਨੇ ਆਕਟੇਵੀਅਨ ਦੀ ਤਤਪਰ ਪੱਖਦਾਰੀ ਪ੍ਰਾਪਤ ਕਰਕੇ ਰੋਮਨ ਸਾਮਰਾਜ ਦੇ ਅੰਦਰ ਅੰਦਰ ਆਪਣੀ ਪੁਜ਼ੀਸ਼ਨ ਬਹੁਤ ਮਜ਼ਬੂਤ ਕਰ ਲਈ।

ਆਪਣੇ ਰਾਜ ਦੇ ਅਗਲੇ ਹਿੱਸੇ (25-13 ਈ. ਪੂ.) ਵਿਚ ਇਸਨੇ ਲੋਕ ਨਿਰਮਾਣ ਦੇ ਕਾਰਜਾਂ ਵਲ ਧਿਆਨ ਦਿਤਾ ਅਤੇ ਇਨ੍ਹਾਂ ਕਾਰਜਾਂ ਵਿਚ ਇਸਨੇ ਆਪਣੇ ਰਾਜ ਦੀ ਯੂਨਾਨੀ ਸ਼ਾਨੋ-ਸ਼ੌਕਤ ਦੀ ਝਲਕ ਪੇਸ਼ ਕੀਤੀ। ਸੈਬਸਤੀ ਦੇ ਸਥਾਨ ਤੇ ਬਣਿਆ ਆਗਸਟਸ ਸੀਜ਼ਰ ਦਾ ਮੰਦਰ, ਸੀਜ਼ਾਰੀਆ ਦੀ ਬੰਦਰਗਾਹ ਹੀਰੋਡੀਅਮ ਦਾ ਮਹਿਲ ਅਤੇ ਕਿਲਾ ਅਤੇ ਜੈਰਿਕੋ ਵਿਖੇ ਬਣਿਆ ਇਸ ਦਾ ਸਰਦੀਆਂ ਬਿਤਾਉਣ ਵਾਲਾ ਮਹਿਲ, ਇਸ ਦੇ ਰਾਜ-ਕਾਲ ਦੀਆਂ ਪ੍ਰਸਿੱਧ ਥਾਵਾਂ ਹਨ। ਯੂਰੋਸ਼ਲਮ ਦੇ ਮੰਦਰ ਦੀ ਮੁੜ-ਉਸਾਰੀ ਕਰਨਾ ਇਸ ਦੇ ਸਭ ਤੋਂ ਮਹਾਨ ਕੰਮਾਂ ਵਿਚੋਂ ਇਕ ਸੀ। ਭਾਵੇਂ ਇਹ ਇਕ ਨਾਂ ਮਾਤਰ ਯਹੂਦੀ ਸੀ ਫਿਰ ਵੀ ਲੋਕ ਇਸਨੂੰ ਬਹੁਤ ਨਫ਼ਰਤ ਕਰਦੇ ਸਨ। ਇਸਨੇ ਅਜਿਹੇ ਵਰਤਾਉ ਦੇ ਬਾਵਜੂਦ ਵੀ ਲੋਕਾਂ ਦੀਆਂ ਧਾਰਮਕ ਇਛਾਵਾਂ ਅਨੁਸਾਰ ਭਵਨ-ਨਿਰਮਾਣ ਉਸਾਰੀ ਕਾਰਜ ਜਾਰੀ ਰੱਖਿਆ।

ਇਸਦੇ ਰਾਜ-ਕਾਲ ਦਾ ਅਖੀਰਲਾ ਹਿੱਸਾ (13-4 ਈ. ਪੂ.) ਤਾਂ ਘਰੇਲੂ ਅਤੇ ਸਿਆਸੀ ਸਾਜ਼ਸ਼ਾਂ ਨਾਲ ਭਰਿਆ ਪਿਆ ਹੈ। ਆਪਣੀ ਦੁਖਾਂਤ-ਭਰੀ ਜਿੰਦਗੀ ਦੇ ਅੰਤ ਵੇਲੇ ਇਸਨੇ ਆਪਣੀ ਦੂਜੀ ਪਤਨੀ ਦੀ ਕੁਖੋਂ ਜੰਮੇ ਆਪਣੇ ਪੁੱਤਰਾਂ ਅਲੈਗਜ਼ਾਂਦਰ ਅਤੇ ਐਰਿਸਟੋਬੂਲੁਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਅਤੇ ਆਪਣੀ ਮੌਤ ਤੋਂ ਪਹਿਲਾਂ ਇਸਨੇ ਆਪਣੇ ਸਭ ਤੋਂ ਵੱਡੇ ਪੁੱਤਰ ਐਂਟੀਪੇਟਰ ਨੂੰ ਵੀ ਸੂਲੀ ਤੇ ਚਾੜ੍ਹ ਦਿਤਾ।

ਇਸ ਦੀ ਮੌਤ 4 ਈ. ਪੂ. ਨੂੰ ਮਾਰਚ ਦੇ ਅਖੀਰ ਵਿਚ ਜਾਂ ਅਪ੍ਰੈਲ ਦੇ ਸ਼ੁਰੂ ਵਿਚ ਜੈਰਿਕੋ ਵਿਖੇ ਹੋਈ।

ਹ. ਪ.—ਐਨ. ਅਮੇ. 14 : 137; ਐਨ. ਬ੍ਰਿ. ਮੈ. 8 : 819

**ਹੈਰਤਸਸਪਰੰਗ, ਐਜਨਰ :** ਇਹ ਡੈਨਮਾਰਕ ਦਾ ਇਕ ਖਗੋਲ-ਵਿਗਿਆਨੀ ਸੀ ਜਿਸ ਨੇ ਤਾਰਿਆਂ ਨੂੰ ਆਪਣੀ ਨਿਰਪੇਖ ਚਮਕ ਦਾ ਅਤੇ ਰੰਗ ਦੇ ਸਬੰਧ ਦੁਆਰਾ ਵਰਗੀਕਰਨ ਕੀਤਾ। ਇਸ ਦਾ ਜਨਮ ਕੋਪਨਹੇਗੈਨ ਨੇੜੇ ਫਰੈਡਰਿਕਸਵਰਗ ਵਿਖੇ 8 ਅਕਤੂਬਰ, 1873 ਨੂੰ ਹੋਇਆ ਸੀ। ਹੈਰਤਸਸਪਰੰਗ-ਰਸਲ ਨਾਂ ਦੇ ਤਾਰਿਆਂ ਨਾਲ ਸਬੰਧਤ ਚਿਤਰ ਵੀ ਇਸ ਦੇ ਨਾਂ ਪਿੱਛੇ ਹੀ ਹਨ। ਸੰਨ 1913 ਵਿਚ ਇਸ ਨੇ ਸੀਫੀਡ ਚੱਲ ਤਾਰਿਆਂ ਦੇ ਅੰਤਰ-ਗੈਲੈਕਸੀ ਫ਼ਾਸਲਿਆਂ ਨੂੰ ਮਾਪਣ ਲਈ ਪ੍ਰਕਾਸ਼ਮਾਨਤਾ ਪੈਮਾਨਾ ਲੱਭਿਆ।

ਖਗੋਲ-ਵਿਗਿਆਨ ਦੀ ਇਸ ਨੇ ਕੋਈ ਉਚੇਚੀ ਵਿਦਿਆ ਨਹੀਂ ਪ੍ਰਾਪਤ ਕੀਤੀ ਪ੍ਰੰਤੂ ਡੈਨਮਾਰਕ ਦੇ ਤਕਨੀਕੀ ਕਾਲਜਾਂ ਵਿਚ ਅਧਿਐਨ ਜ਼ਰੂਰ ਕੀਤਾ ਅਤੇ ਕੈਮੀਕਲ ਇੰਜਨੀਅਰ ਬਣ ਗਿਆ। ਫ਼ੋਟੋਗ੍ਰਾਫ਼ੀ ਰਸਾਇਣ-ਵਿਗਿਆਨ ਵਿਚ ਇਸ ਦੀ ਗੂੜ੍ਹੀ ਰੁਚੀ ਸੀ ਅਤੇ 1902 ਵਿਚ ਇਹ ਖਗੋਲ-ਵਿਗਿਆਨ ਵਲ ਨੂੰ ਮੁੜਿਆ। ਇਸ ਨੇ ਤਾਰਾ-ਪ੍ਰਕਾਸ਼ ਮਾਪਣ ਲਈ ਫ਼ੋਟੋਗ੍ਰਾਫ਼ੀ ਦੀ ਵਰਤੋਂ ਕੀਤੀ। ਸੰਨ 1905 ਅਤੇ ਫਿਰ

1907 ਵਿਚ ਇਸ ਨੇ 'ਆਨ ਦੀ ਰੇਡੀਏਸ਼ਨ ਆਫ਼ ਸਟਾਰਜ਼' ਦੇ ਸਿਰਲੇਖ ਹੇਠ ਦੋ ਪੱਤਰ ਛਪਵਾਏ ਜਿਨ੍ਹਾਂ ਵਿਚ ਇਸ ਨੇ ਦਰਸਾਇਆ ਕਿ ਤਾਰਿਆਂ ਦੇ ਰੰਗ ਅਤੇ ਉਨ੍ਹਾਂ ਦੀ ਅਸਲ ਚਮਕ ਵਿਚਕਾਰ ਇਕ ਸਬੰਧ ਹੈ ਅਤੇ ਇਹ ਵੀ ਦੱਸਿਆ ਕਿ ਬਹੁਤ ਵੱਡੇ ਵੱਡੇ ਅਤੇ ਬਹੁਤ ਛੋਟੇ ਛੋਟੇ ਤਾਰੇ ਵੀ ਮੌਜੂਦ ਹਨ।

ਇਸ ਦੀ ਮੌਤ 21 ਅਕਤੂਬਰ, 1967 ਨੂੰ ਡੈਨਮਾਰਕ ਵਿਚ ਰਾਸਕਿਲਡ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 5 : 13

**ਹੈਰਤਸ, ਹੈਨਰਿਕ :** ਡੈਨਮਾਰਕ ਦੇ ਇਸ ਲਿਖਾਰੀ ਦਾ ਜਨਮ ਕੋਪਨਹੇਗੋਨ ਵਿਖੇ ਸ਼ਾਇਦ 25 ਅਗਸਤ, 1797 ਜਾਂ 1798 ਨੂੰ ਹੋਇਆ। ਇਸ ਨੇ ਆਲੋਚਨਾ ਅਤੇ ਸਾਹਿਤ ਦੇ ਖੇਤਰ ਵਿਚ ਰੁਮਾਂਸਵਾਦੀ ਝੁਕਾਵਾਂ ਦਾ ਵਿਰੋਧ ਕੀਤਾ। ਇਸ ਦੇ ਮਾਤਾ ਪਿਤਾ ਯਹੂਦੀ ਸਨ ਪ੍ਰੰਤੂ ਇਸ ਨੇ ਈਸਾਈ-ਧਰਮ ਅਪਣਾਇਆ। ਇਸ ਦਾ ਪਹਿਲਾ ਨਾਂ ਹਾਈਮੈਨ ਸੀ ਪਰੰਤੂ ਈਸਾਈ ਧਰਮ ਅਪਣਾਉਣ ਉਪਰੰਤ ਇਸ ਨੇ ਆਪਣਾ ਨਾਂ ਹੈਨਰਿਕ ਰਖ ਲਿਆ। ਇਸ ਨੇ ਵਕਾਲਤ ਦੀ ਪ੍ਰੀਖਿਆ ਪਾਸ ਕੀਤੀ ਪਰੰਤੂ ਵਕਾਲਤ ਕਰਨ ਦੀ ਥਾਂ ਆਪਣੇ ਆਪ ਨੂੰ ਨਿਰੋਲ ਸਾਹਿਤਕ ਲਿਖਤਾਂ ਵਲ ਲਾ ਲਿਆ। ਇਹ ਹਾਈਬਰਕ ਦਾ ਬਹੁਤ ਪ੍ਰਸ਼ੰਸਕ ਸੀ ਅਤੇ ਉਸ ਨਾਲ ਰਲਕੇ ਇਸ ਨੇ *'Gjengonger-breve'* (1830; *'Letters of a Ghost'*) ਵਿਚ ਆਦਮ ਆਹਲੈਂਸ਼ਲਾਗਰ ਦੇ ਪ੍ਰੌੜ੍ਹ ਰੁਮਾਂਸਵਾਦੀ ਸਾਹਿਤ ਵਿਚ ਬੇਤਰਤੀਬੀ ਅਤੇ ਬੌਧਿਕ ਖੋਖਲੇਪਨ ਵਿਰੁੱਧ ਲਿਖਿਆ ਸੀ। ਇਸ ਦਾ ਪਹਿਲਾ ਸੁਖਾਂਤ ਨਾਟਕ 1827 ਵਿਚ ਸਾਹਮਣੇ ਆਇਆ। ਇਸ ਦੇ ਵਧੇਰੇ ਪ੍ਰਸਿੱਧ ਖੰਡਨ-ਯੋਗ ਡਰਾਮੇ *'Amors Genistreger'*, *'Debatten i Politivennen'*, *'Sparekassen'*, *'Svend Dyrings Hus'* ਅਤੇ *'Kong Rene's Datter'* ਹਨ। ਇਸ ਨੇ ਕਵਿਤਾ ਵੀ ਬਹੁਤ ਮਾਤਰਾ ਵਿਚ ਲਿਖੀ ਹੈ।

ਕੋਪਨਹੇਗੋਨ ਵਿਖੇ 25 ਫ਼ਰਵਰੀ, 1870 ਨੂੰ ਇਸ ਦੀ ਮੌਤ ਹੋ ਗਈ।

ਹ. ਪੁ—ਐਨ. ਬ੍ਰਿ. 11 : 525

**ਹੈਰਮਾਨ, ਫ਼ੌਨ ਰਾਈਕੈਨਾਊ :** ਜਰਮਨ ਦੇ ਇਸ ਇਤਿਹਾਸ ਲੇਖਕ, ਕਵੀ ਅਤੇ ਸੰਗੀਤਕਾਰ ਦਾ ਜਨਮ 18 ਜੁਲਾਈ, 1013 ਨੂੰ ਵੁਲਫਰਡ ਦੂਜੇ ਦੇ ਘਰ ਹੋਇਆ। ਇਹ ਛੋਟੀ ਉਮਰ ਵਿਚ ਲੰਗੜਾ ਹੋ ਗਿਆ ਸੀ, ਜਿਸ ਕਰਕੇ ਇਸ ਦੀ ਅੱਲ ਵੀ ਲੰਗੜਾ ਪੈ ਗਈ। ਹੈਰਮਾਨ ਦਾ ਸਭ ਤੋਂ ਵੱਡਾ ਕੰਮ ਈਸਾ ਦੇ ਜਨਮ ਤੋਂ ਲੈ ਕੇ 1054 ਤੱਕ ਦਾ ਵਿਸ਼ਵ ਦਾ ਇਤਿਹਾਸ ਲਿਖਣਾ ਹੈ। ਇਸ ਨੇ ਸ਼ਹੀਦਾਂ ਦਾ ਇਤਿਹਾਸ ਲਿਖਿਆ ਅਤੇ ਬਹੁਤ ਸਾਰੇ ਛੰਦਾਂ ਵਿਚ ਕਵਿਤਾ ਵੀ ਲਿਖੀ। ਸੰਗੀਤ ਬਾਰੇ ਵੀ ਇਸ ਨੇ ਰਚਨਾ ਕੀਤੀ।

ਇਸ ਦੀ ਮੌਤ 24 ਸਤੰਬਰ, 1054 ਨੂੰ ਹੋਈ।

ਹ. ਪੁ.—ਐਨ. ਬ੍ਰਿ. 11 : 432

**ਹੈਰਾਕਲਾਈਟਸ :** ਇਹ ਇਕ ਯੂਨਾਨੀ ਫ਼ਿਲਾਸਫ਼ਰ ਸੀ ਜਿਹੜਾ ਕਿ 540 ਈ. ਪੂ. ਤੋਂ 480 ਈ. ਪੂ. ਵਿਚ ਹੋਇਆ ਸੀ। ਇਹ ਏਫੇਸਸ ਦੇ ਸ਼ਾਹੀ ਖ਼ਾਨਦਾਨ ਨਾਲ ਸਬੰਧਤ ਸੀ। ਪਰੰਤੂ ਇਸਨੇ ਖ਼ਾਨਦਾਨੀ ਵਿਸ਼ੇਸ਼ ਅਧਿਕਾਰ ਆਪਣੇ ਭਰਾ ਨੂੰ ਦਿਤੇ ਹੋਏ ਸਨ।

ਹੈਰਾਕਲਾਈਟਸ ਦੇ ਵਿਚਾਰ ਅਨੁਸਾਰ ਮਨੁੱਖ ਲਈ ਸਭ ਤੋਂ ਵੱਧ ਮਹੱਤਵਪੂਰਨ ਗੱਲ ਤਰਕ (Logos = Reason) ਨੂੰ ਜਾਣਨਾ ਹੈ ਜਿਹੜਾ ਕਿ ਇਕ ਵਿਆਪਕ ਸਿਧਾਂਤ ਹੈ ਅਤੇ ਜਿਸ ਅਨੁਸਾਰ ਸਾਰੀਆਂ ਕੁਦਰਤੀ ਘਟਨਾਵਾਂ ਵਾਪਰਦੀਆਂ ਹਨ। ਸਾਰਿਆਂ ਮਨੁੱਖਾਂ ਨੂੰ ਇਸ ਦੇ ਪਿਛੋਕੜ ਦਾ ਅਨੁਭਵ ਹੋਣਾ ਚਾਹੀਦਾ ਹੈ। ਵਿਰੋਧੀ ਚੀਜ਼ਾਂ ਦੇ ਆਪਸੀ ਸਬੰਧਾਂ ਨੂੰ ਦਰਸਾਉਣਾ ਹੀ ਤਰਕ ਦਾ ਇਕ ਮੁੱਖ ਪ੍ਰਗਟਾਵਾ ਹੈ। ਉਦਾਹਰਨ ਵਜੋਂ ਸਮੁੰਦਰ ਦਾ ਪਾਣੀ ਮਨੁੱਖ ਲਈ ਤਾਂ ਹਾਨੀਕਾਰਕ ਹੈ ਪਰੰਤੂ ਮੱਛੀਆਂ ਲਈ ਲਾਭਦਾਇਕ ਹੈ। ਵਿਰੋਧੀ ਵਸਤਾਂ ਦੇ ਆਪਸੀ ਸਬੰਧਾਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਸ੍ਰਿਸ਼ਟੀ ਦੀ ਘਟਨਾ ਇਤਫ਼ਾਕੀਆ ਨਹੀਂ ਹੁੰਦੀ ਸਗੋਂ ਇਕ ਨਿਸ਼ਚਿਤ ਸਿਲਸਲੇ ਅਨੁਸਾਰ ਹੁੰਦੀ ਹੈ ਜਿਸ ਵਿਚ ਜਦੋਂ ਕਿਸੇ ਇਕ ਪਾਸੇ ਕੋਈ ਤਬਦੀਲੀ ਹੁੰਦੀ ਹੈ ਤਾਂ ਸੁਭਾਵਕ ਹੀ ਦੂਜੇ ਪਾਸੇ ਵੀ ਤਬਦੀਲੀ ਹੁੰਦੀ ਹੈ ਜੋ ਸੰਤੁਲਨ ਕਾਇਮ ਰਖਦੀ ਹੈ। ਇਸ ਦੀ ਵੱਡੀ ਦੇਣ ਇਹੀ ਹੈ ਕਿ ਇਸਨੇ ਮਨੁੱਖ ਦਾ ਪਹਿਲਾ ਕਰਤੱਵ ਇਹੀ ਦਸਿਆ ਕਿ ਉਹ ਉਸ ਤਰਕ ਨੂੰ ਸਮਝੇ ਜਿਸ ਦੇ ਅਧੀਨ ਮਨੁੱਖ ਦੀ ਆਪਣੀ ਨਿੱਜੀ ਅਤੇ ਸਾਰੇ ਬ੍ਰਹਿਮੰਡ ਦੀ ਹੋਂਦ ਮੌਜੂਦ ਹੈ।

ਅਗਨੀ ਇਸ ਤਰਕ ਗਿਆਨ ਦਾ ਇਕ ਮੁਖ ਪ੍ਰਗਟਾ ਹੈ। ਜਿਸ ਤਰ੍ਹਾਂ ਅਗਨੀ ਵਿਚ ਪਰਿਵਰਤਨ ਈਂਧਨ ਦੇ ਅਨੁਪਾਤ ਨਾਲ ਹੁੰਦਾ ਹੈ, ਉਸੇ ਤਰ੍ਹਾਂ ਸ੍ਰਿਸ਼ਟੀ ਦੇ ਪਰਿਵਰਤਨ ਵੀ ਕਿਸੇ ਖ਼ਾਸ ਨਾਪ ਅਤੇ ਅਨੁਪਾਤ ਨਾਲ ਹੁੰਦੇ ਹਨ। ਸ਼ੁਧ ਅਗਨੀ ਆਕਾਸ਼ ਵਿਚ ਈਥਰ (ਵੈਦਿਕ ਵਿਸ਼ਾਣੂ) ਰੂਪ ਵਿਚ ਮੌਜੂਦ ਹੈ। ਸ਼ੁੱਧ ਅਗਨੀ ਦਾ ਕੁੱਝ ਹਿੱਸਾ ਸਮੁੰਦਰ ਵਿਚ ਜਲ ਰੂਪ ਹੋ ਕੇ ਆਇਆ ਅਤੇ ਸਮੁੰਦਰ ਦਾ ਕੁੱਝ ਹਿੱਸਾ ਪ੍ਰਿਥਵੀ ਬਣਿਆ। ਮੁੜ ਕੇ ਕੁਝ ਪ੍ਰਿਥਵੀ ਸਮੁੰਦਰ ਬਣ ਰਹੀ ਹੈ ਅਤੇ ਕੁਝ ਸਮੁੰਦਰ ਸ਼ੁਧ ਅਗਨੀ ਬਣ ਰਿਹਾ ਹੈ। ਇਸ ਤਰ੍ਹਾਂ ਸ੍ਰਿਸ਼ਟੀ ਦਾ ਚੱਕਰ ਚਲ ਰਿਹਾ ਹੈ।

ਹੈਰਾਕਲਾਈਟਸ ਦੇ ਵਿਚਾਰ ਅਨੁਸਾਰ ਪ੍ਰਮਾਤਮਾ ਵਿਰੋਧੀ ਵਸਤਾਂ ਵਿਚਕਾਰ ਰਹਿਣ ਵਾਲੀ ਏਕਤਾ ਦਾ ਨਾਂ ਹੀ ਹੈ। ਪਰਮਾਤਮਾ ਹੀ ਜਾਣਦਾ ਹੈ ਕਿ ਵਸਤਾਂ ਵਿਚੋਂ ਵਸਤਾਂ ਕਿਵੇਂ ਨਿਕਲਦੀਆਂ ਰਹਿੰਦੀਆਂ ਹਨ। ਆਤਮਾ ਅਗਨੀ ਸਰੂਪ ਹੈ। ਜਿਹੜੇ ਮਨੁੱਖ ਅਚਾਨਕ ਜਾਂ ਕਿਸੇ ਲੜਾਈ ਵਿਚ ਬੀਰਗਤੀ ਪ੍ਰਾਪਤ ਕਰਕੇ ਮਰਦੇ ਹਨ, ਉਨ੍ਹਾਂ ਦੀਆਂ ਆਤਮਾਵਾਂ ਸ਼ੁੱਧ ਅਗਨੀ ਵਿਚ ਮਿਲਣ ਤੋਂ ਪਹਿਲਾਂ ਕੁਝ ਚਿਰ ਲਈ ਦੇਵਤਾ ਆਦਿ ਬਣਕੇ ਮਨੁੱਖਾਂ ਦਾ ਭਲਾ ਕਰਦੀਆਂ ਰਹਿੰਦੀਆਂ ਹਨ।

ਹ. ਪੁ.—ਐਨ. ਬ੍ਰਿ. 11 : 386

—ਰਾਮ ਚੰਦ ਪ੍ਰਾਸ਼ਰ

**ਹੈਰਾਤ : ਵਲਾਇਤ**—ਇਸ ਨੂੰ ਹਰਾਤ ਵੀ ਕਹਿੰਦੇ ਹਨ। ਇਹ ਪੱਛਮੀ ਅਫ਼ਗਾਨਿਸਤਾਨ ਦੀ ਇਕ ਵਲਾਇਤ (ਸੂਬਾ) ਹੈ ਜੋ ਪੱਛਮ ਵਲੋਂ ਈਰਾਨ, ਉੱਤਰ ਵਲੋਂ ਰੂਸ ਦੇ ਤੁਰਕਮਾਨ ਸੋਵੀਅਤ ਸਮਾਜਵਾਦੀ ਗਣਰਾਜ ਅਤੇ ਅਫ਼ਗਾਨਿਸਤਾਨ ਦੇ ਸੂਬੇ ਬਾਦਗੀਸਤ, ਪੂਰਬ ਵਲੋਂ ਘੋਰ ਸੂਬੇ ਅਤੇ ਦੱਖਣ ਵਲੋਂ ਫ਼ਾਰਾਹ ਦੁਆਰਾ ਘਿਰਿਆ ਹੋਇਆ ਹੈ। ਇਥੋਂ ਦਾ ਰਕਬਾ 61,301 ਵ. ਕਿ. ਮੀ. ਅਤੇ ਆਬਾਦੀ 769,111 (1979) ਹੈ। ਆਮ ਤੌਰ ਤੇ ਸਾਰਾ ਸੂਬਾ ਪੱਧਰਾ ਹੈ, ਕੇਵਲ ਇਸ ਦੇ ਪੂਰਬੀ ਹਿੱਸੇ ਵਿਚ ਹਿੰਦੂਕੁਸ਼ ਪਰਬਤ ਲੜੀ ਦੀਆਂ ਪੱਛਮੀ ਸ਼ਾਖਾਵਾਂ ਵਧ ਕੇ ਆਈਆਂ ਹੋਈਆਂ ਹਨ। ਪੱਛਮੀ ਵਿਭਿੰਨ ਭਾਗਾਂ ਵਿਚੋਂ ਸਿਲ-ਸਿਲਾ-ਇ-ਸਫ਼ੈਦ ਕੋਹ ਸਭ ਤੋਂ ਲੰਬੀ ਲੜੀ ਹੈ। ਹਰੀਰੂਦ (ਦਰਿਆ) ਇਸ ਨੂੰ ਪੂਰਬ ਤੋਂ ਪੱਛਮ ਨੂੰ ਪਾਰ ਕਰਦਾ ਹੈ ਅਤੇ ਇਸ ਦੇ ਨਾਲ ਨਾਲ ਬਹੁਤ ਸਾਰੇ ਲੋਕ ਜ਼ਰਾਇਤੀ ਨਖ਼ਲਿਸਤਾਨਾਂ ਵਿਚ ਰਹਿੰਦੇ ਹਨ।

ਹਰੀਰੂਦ ਵਾਦੀ ਖੇਤੀਬਾੜੀ ਦੇ ਪੱਖੋਂ ਬਹੁਤ ਉਪਜਾਊ ਇਲਾਕਾ ਹੈ ਅਤੇ ਇਥੇ ਅਨਾਜ, ਕਪਾਹ, ਫੁੱਲ ਅਤੇ ਕਈ ਹੋਰ ਫ਼ਸਲਾਂ ਦੀ ਬਹੁਤ ਪੈਦਾਵਾਰ ਹੁੰਦੀ ਹੈ। ਇਥੋਂ ਦੀ ਵਧੇਰੇ ਜ਼ਮੀਨ ਵੱਡੇ ਵੱਡੇ ਜ਼ਿਮੀਂਦਾਰਾਂ ਅਧੀਨ ਹੈ। ਤੀਰਪਾਲ ਦੇ ਸਥਾਨ ਤੇ ਪੈਟਰੋਲੀਅਮ ਵੀ ਭਾਰੀ ਮਿਕਦਾਰ ਵਿਚ ਕਢਿਆ ਜਾਂਦਾ ਹੈ। ਹੈਰਾਤ ਵਿਚ ਕਈ ਛੋਟੇ ਛੋਟੇ ਉਦਯੋਗ ਹਨ।

ਹੈਰਾਤ ਦੇ ਲੋਕ ਮੁਖ ਤੌਰ ਤੇ ਤਾਜਿਕ ਹਨ ਅਤੇ ਨਖ਼ਲਿਸਤਾਨਾਂ ਵਿਚ ਦੁਰਾਨੀ ਅਫ਼ਗਾਨ ਰਹਿੰਦੇ ਹਨ। ਮਾਰੂਥਲ ਅਤੇ ਪਹਾੜਾਂ ਵਿਚ ਨੀਮ ਖ਼ਾਨਾਬਦੋਸ਼ ਰਹਿੰਦੇ ਹਨ ਜੋ ਫ਼ਾਰਸੀ ਬੋਲਦੇ ਹਨ।

ਅਜੋਕੇ ਹੈਰਾਤ ਸੂਬੇ ਦੇ ਇਤਿਹਾਸ ਵਿਚ ਬਦੇਸ਼ੀ ਜੇਤੂਆਂ ਦੀਆਂ ਕਈ ਲੜਾਈਆਂ ਹੁੰਦੀਆਂ ਰਹੀਆਂ ਹਨ। ਪਹਿਲਾਂ ਮਕਦੂਨੀਆਂ ਦੇ ਸਕੰਦਰ ਮਹਾਨ ਨੇ ਇਸ ਉਤੇ ਕਬਜ਼ਾ ਕੀਤਾ ਅਤੇ ਉਸ ਤੋਂ ਪਿਛੋਂ ਪਾਰਥੀਅਨਾਂ, ਕੁਸ਼ਨਾਂ, ਈਰਾਨੀਆਂ ਅਤੇ ਐਫ਼ਥਲਾਈਟਾਂ ਦਾ ਇਸ ਉਤੇ ਕਬਜ਼ਾ ਰਿਹਾ। ਸਤਵੀਂ ਸਦੀ ਵਿਚ ਹੈਰਾਤ ਅਰਬਾਂ ਅਧੀਨ ਚਲਾ ਗਿਆ। ਤੇਰ੍ਹਵੀਂ ਸਦੀ ਵਿਚ ਮੰਗੋਲਾਂ ਨੇ ਇਸ ਉਤੇ ਫ਼ਤਹਿ ਪ੍ਰਾਪਤ ਕਰ ਲਈ। ਜਿੰਨਾ ਚਿਰ 1747 ਤਕ ਇਸਨੂੰ ਸੰਗਠਤ ਅਫ਼ਗਾਨਿਸਤਾਨ ਵਿਚ ਸ਼ਾਮਲ ਨਹੀਂ ਕਰ ਲਿਆ ਗਿਆ ਇਸਨੂੰ ਕਬਜ਼ੇ ਵਿਚ ਲੈਣ ਲਈ ਕਈਆਂ ਲੋਕਾਂ ਵਿਚਕਾਰ ਲੜਾਈਆਂ ਹੁੰਦੀਆਂ ਹੀ ਰਹੀਆਂ।

ਹ. ਪੁ.—ਐਨ. ਬ੍ਰਿ. ਮਾ. 4 : 1038

**ਹੈਰਾਤ :** ਸ਼ਹਿਰ—ਹੈਰਾਤ ਇਸੇ ਨਾਂ ਦੇ ਸੂਬੇ ਦੀ ਹੀ ਰਾਜਧਾਨੀ ਹੈ। ਇਹ ਸਿਲਸਿਲਾ ਏ-ਸਫ਼ੈਦ ਕੋਹ ਦੇ ਬਿਲਕੁਲ ਦੱਖਣ ਵਿਚ 922 ਮੀ. ਦੀ ਉਚਾਈ ਤੇ ਹਰੀਰੁਦ ਦੇ ਕੰਢੇ ਤੇ ਸਥਿਤ ਹੈ। ਹੈਰਾਤ ਦੇਸ਼ ਦੇ ਸਭ ਤੋਂ ਸੰਘੀ ਵਸੋਂ ਵਾਲੇ ਉਪਜਾਊ ਜ਼ਰਾਇਤੀ ਇਲਾਕੇ ਦਾ ਕੇਂਦਰ ਹੈ। ਇਹ ਸ਼ਾਹ ਰਾਹ ਦੇ ਚੌਰਾਹੇ ਉਤੇ ਸਥਿਤ ਹੈ ਅਤੇ ਪੱਛਮੀ ਅਫ਼ਗਾਨਿਸਤਾਨ ਦਾ ਆਰਥਕ ਕੇਂਦਰ ਹੈ।

ਹੈਰਾਤ ਸ਼ਹਿਰ ਦੀ ਥਾਂ ਦੇ ਨੇੜੇ ਕਈ ਪ੍ਰਾਚੀਨ ਸ਼ਹਿਰ ਉਸਾਰੇ ਗਏ ਸਨ ਅਤੇ ਮਕਦੂਨੀਆਂ ਦੇ ਜੇਤੂ ਸਿਕੰਦਰ ਮਹਾਨ ਦੁਆਰਾ ਬਣਾਇਆ ਸ਼ਹਿਰ ਵੀ ਇਨ੍ਹਾਂ ਸ਼ਹਿਰਾਂ ਵਿਚੋਂ ਹੀ ਸੀ। ਸੰਨ 660 ਵਿਚ ਹੈਰਾਤ ਉਤੇ ਅਰਬਾਂ ਨੇ ਕਬਜ਼ਾ ਕਰ ਲਿਆ ਅਤੇ ਇਹ ਮੁਸਲਮਾਨ ਲੋਕਾਂ ਦਾ ਕੇਂਦਰ ਬਣ ਗਿਆ। ਤੇਰ੍ਹਵੀਂ ਸਦੀ ਵਿਚ ਮੰਗੋਲਾਂ ਦੇ ਹਮਲੇ ਨੇ ਇਸ ਸ਼ਹਿਰ ਦਾ ਬਹੁਤ ਨੁਕਸਾਨ ਕੀਤਾ ਅਤੇ ਲਗਭਗ 1393 ਵਿਚ ਇਸ ਉਤੇ ਤੈਮੂਰ ਨੇ ਕਬਜ਼ਾ ਕਰ ਲਿਆ। ਇਸ ਤੋਂ ਮਗਰੋਂ ਇਸ ਉਤੇ ਕਬਜ਼ਾ ਜਮਾਉਣ ਲਈ ਈਰਾਨੀਆਂ ਅਤੇ ਅਫ਼ਗਾਨਾਂ ਦੀਆਂ ਲੜਾਈਆਂ ਹੁੰਦੀਆਂ ਰਹੀਆਂ। ਇਸ ਤਰ੍ਹਾਂ ਇਹ ਕਈਆਂ ਹੱਥਾਂ ਵਿਚ ਰਿਹਾ ਅਤੇ ਅਖ਼ੀਰ ਸੰਨ 1861 ਵਿਚ ਇਹ ਪੱਕੇ ਤੌਰ ਤੇ ਅਫ਼ਗਾਨਿਸਤਾਨ ਦਾ ਭਾਗ ਬਣ ਗਿਆ। ਇਥੇ ਇਕ ਪ੍ਰਾਚੀਨ ਕਿਲਾ ਅਤੇ ਪੰਦਰ੍ਹਵੀਂ ਸਦੀ ਦੀ ਬਣੀ ਹੋਈ ਮਸਜਿਦ ਮੌਜੂਦ ਹੈ। ਇਥੇ ਕਈ ਖੰਡਰਾਤ ਹਨ ਅਤੇ ਇਸ ਤੋਂ ਇਲਾਵਾ ਆਲੀਸ਼ਾਨ ਮੀਨਾਰਾਂ ਦੇ ਚਿੰਨ੍ਹ ਵੀ ਮਿਲਦੇ ਹਨ। ਇਥੇ ਸੰਤ ਕਵੀ ਅਬਦੁੱਲਾ ਅਨਸਾਰੀ ਦਾ ਮਕਬਰਾ ਹੈ ਜੋ ਸ਼ਹਿਰ ਦੇ ਉੱਤਰ ਵਿਚ ਸਥਿਤ ਹੈ। ਇਸ ਦਰਗਾਹ ਦੀ ਅੱਜ ਵੀ ਪੂਰੀ ਮਾਨਤਾ ਹੈ। ਇਸ ਦੀ ਨੀਂਹ ਤੈਮੂਰ ਦੇ ਪੁੱਤਰ ਸ਼ਾਹ ਰੁਖ ਮਿਰਜ਼ੇ ਨੇ ਰੱਖੀ ਸੀ।

ਹੈਰਾਤ ਸ਼ਹਿਰ ਹੱਥਾਂ ਦੇ ਬਣੇ ਹੋਏ ਗ਼ਲੀਚਿਆਂ ਕਾਰਨ ਵਿਸ਼ਵ ਭਰ ਵਿਚ ਪ੍ਰਸਿੱਧ ਰਿਹਾ ਹੈ। ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਵਿਚ ਹੈਰਾਤ ਵਿਚ ਆਲੀਸ਼ਾਨ ਗ਼ਲੀਚੇ ਤਿਆਰ ਕੀਤੇ ਗਏ ਜਿਨ੍ਹਾਂ ਦੀ ਜ਼ਮੀਨ ਸੂਹੇ ਲਾਲ ਰੰਗ ਦੀ ਸੀ ਅਤੇ ਸਿਰੇ ਸਾਫ਼ ਸਬਜ਼ ਰੰਗ ਦੇ ਸਨ ਅਤੇ ਇਨ੍ਹਾਂ ਉਤੇ ਕਿਤੇ ਕਿਤੇ ਚਮਕਦਾਰ ਸੁਨਹਿਰੀ ਪੀਲੇ ਰੰਗ ਦੀ ਦੱਖ ਵੀ ਨਜ਼ਰ ਆਉਂਦੀ ਸੀ। ਹੌਲੀ ਹੌਲੀ ਭਾਰਤੀ ਕੇਂਦਰਾਂ ਵਾਂਗ ਇਥੇ ਫੁੱਲਾਂ ਵਾਲੇ ਗ਼ਲੀਚੇ ਤਿਆਰ ਹੋਣ ਲਗ ਪਏ। ਸੰਨ 1950 ਤੀਕ ਇਥੇ ਅਜਿਹੇ ਗ਼ਲੀਚੇ ਕਾਫ਼ੀ ਗਿਣਤੀ ਵਿਚ ਸੀ। ਇਹ ਸਾਰੀ ਦੇਣ ਹੈਰਾਤ ਸ਼ਹਿਰ ਦੀ ਸੀ।

ਪੰਦਰ੍ਹਵੀਂ ਸਦੀ ਵਿਚ ਸੂਖਮ ਚਿਤਰ ਕਲਾ ਦਾ 'ਹੈਰਾਤ ਸਕੂਲ' ਹੋਂਦ ਵਿਚ ਆਇਆ। ਸਕੂਲ ਦੀ ਨੀਂਹ ਤੈਮੂਰ ਦੇ ਪੁੱਤਰ ਸ਼ਾਹ ਰੁਖ ਨੇ ਰਖੀ ਅਤੇ ਉਸਦੇ ਪੁੱਤਰ ਬੇਸੁੰਕਰ ਮਿਰਜ਼ੇ ਨੇ ਇਸ ਨੂੰ ਚਿਤਰ ਕਲਾ ਦੇ ਕੇਂਦਰ ਵਜੋਂ ਬਹੁਤ ਪ੍ਰਸਿੱਧ ਬਣਾ ਦਿਤਾ ਅਤੇ ਇਸ ਨੇ ਈਰਾਨ ਅਤੇ ਅਫ਼ਗਾਨਿਸਤਾਨ ਤੋਂ ਉੱਚ-ਪਾਏ ਦੇ ਚਿਤਰਕਾਰ ਆਪਣੇ ਦਰਬਾਰ ਵਿਚ ਬੁਲਾਂਦੇ। ਸੰਨ 1570 ਤੀਕ ਇਹ ਸਕੂਲ ਬਹੁਤ ਪ੍ਰਸਿੱਧ ਰਿਹਾ। ਪਰ ਇਸੇ ਸਾਲ ਉਜ਼ਬੇਕਾਂ ਦੇ ਹੈਰਾਤ ਉਤੇ ਹਮਲੇ ਕਾਰਨ, ਇਸ ਸਕੂਲ ਨੂੰ ਭਾਰੀ ਨੁਕਸਾਨ ਪਹੁੰਚਿਆ। ਇਸ ਸਕੂਲ ਦੇ ਚਿਤਰ ਆਮ ਕਰਕੇ ਕਵਿਤਾ ਨੂੰ ਆਧਾਰ ਮੰਨ ਕੇ ਬਣਾਏ ਜਾਂਦੇ ਸਨ।

ਹੈਰਾਤ ਦੀਆਂ ਮੁੱਖ ਗਲੀਆਂ ਬਹੁਤ ਚੌੜੀਆਂ ਅਤੇ ਬਾਜ਼ਾਰ ਬਹੁਤ ਖੁਲ੍ਹੇ ਹਨ। ਘਰੇਲੂ ਦਸਤਕਾਰੀ, ਚਾਉਲ, ਆਟਾ ਅਤੇ ਤਿਲਾਂ ਦੇ ਬੀਜ ਸਬੰਧੀ ਇਥੇ ਕਈ ਛੋਟੇ ਛੋਟੇ ਉਦਯੋਗ ਸਥਾਪਤ ਹਨ। ਇਥੇ ਫਰ ਦਾ ਬਹੁਤ ਵਪਾਰ ਕੀਤਾ ਜਾਂਦਾ ਹੈ। ਸ਼ਹਿਰ ਦੇ ਨੇੜੇ ਇਕ ਹਵਾਈ ਅੱਡਾ ਅਤੇ ਇਕ ਫ਼ੌਜੀ ਅੱਡਾ ਸਥਾਪਤ ਹਨ। ਅੱਜਕਲ੍ਹ ਇਹ ਆਲੇ-ਦੁਆਲੇ ਦੇ ਇਲਾਕੇ ਦਾ ਇਕ ਵੱਡਾ ਵਪਾਰਕ ਕੇਂਦਰ ਹੈ ਅਤੇ ਈਰਾਨ ਅਤੇ ਰੂਸ ਨੂੰ ਵੀ ਇਥੋਂ ਚੀਜ਼ਾਂ ਬਾਹਰ ਭੇਜੀਆਂ ਜਾਂਦੀਆਂ ਹਨ।

ਆਬਾਦੀ—150,497 (1982)

34° 20′ ਉ. ਵਿਥ.; 62° 07′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 1038

**ਹੈਰਿਸਬਰਗ :** ਇਹ ਸੰਯੁਕਤ ਰਾਜ ਅਮਰੀਕਾ ਦੇ ਪੈਨਸਿਲਵੇਨੀਆ ਰਾਜ ਦੀ ਰਾਜਧਾਨੀ ਹੈ ਜੋ ਸੱਸਕਵੇਹੈਨਾ ਦਰਿਆ ਦੇ ਪੂਰਬੀ ਕੰਢੇ ਤੇ ਸਥਿਤ ਹੈ। ਇਹ ਸ਼ਹਿਰੀ ਖੇਤਰ ਦਾ ਕੇਂਦਰ ਹੈ।

ਸਭ ਤੋਂ ਪਹਿਲਾਂ ਸੰਨ 1717 ਵਿਚ ਇਥੇ ਇਕ ਅੰਗਰੇਜ਼ ਜਾਨ ਹੈਰਿਸ ਨੇ ਇਕ ਵਪਾਰਕ ਚੌਕੀ ਅਤੇ ਬੇੜੀ-ਘਾਟ ਕਾਇਮ ਕੀਤਾ ਸੀ। ਇਸ ਬਸਤੀ ਨੂੰ ਸ਼ੁਰੂ ਵਿਚ ਹੈਰਿਸ ਫੈਰੀ ਕਿਹਾ ਜਾਂਦਾ ਸੀ ਅਤੇ ਫਿਰ ਲੂਈਸ 16ਵੇਂ ਦੀ ਯਾਦ ਵਿਚ ਇਸਦਾ ਨਾਂ ਲੂਈਸਵਰਗ ਪੈ ਗਿਆ। ਸੰਨ 1791 ਅਤੇ 1860 ਦੇ ਬਰੋ ਅਤੇ ਸਿਟੀ ਚਾਰਟਰਾਂ ਉਤੇ ਇਸ ਦਾ ਨਾਂ ਹੈਰਿਸਬਰਗ ਪਿਆ ਹੈ।

ਸੰਨ 1827 ਦੀ 'ਟੈਰਿਫ਼ ਕਨਵੈਨਸ਼ਨ' ਅਤੇ 1839 ਦੀ 'ਵਿਗ' ਕਾਨਫਰੰਸ ਵੀ ਇਥੇ ਹੀ ਹੋਈ ਸੀ। ਪੈਨਸਿਲਵੇਨੀਆ ਨਹਿਰ ਖੁਲ੍ਹਣ (1834), ਸੜਕਾਂ ਅਤੇ ਰੇਲ ਲਾਈਨਾਂ ਦਾ ਜਾਲ ਵਿਛਣ ਨਾਲ ਇਥੇ ਢੋਆ-ਢੁਆਈ ਕੇਂਦਰ ਦਾ ਬਹੁਤ ਵਿਕਾਸ ਹੋਇਆ।

ਇਥੋਂ ਦੇ ਉਤਪਾਦਨ ਵਿਚ ਫ਼ੌਲਾਦ, ਖਾਣ-ਪੀਣ ਵਾਲੀਆਂ ਵਸਤਾਂ, ਕਪੜਾ, ਜੁੱਤੇ ਅਤੇ ਹਵਾਈ ਜਹਾਜ਼ਾਂ ਦੇ ਪੁਰਜ਼ੇ ਸ਼ਾਮਲ ਹਨ। ਇਥੋਂ ਦੇ ਵਿਦਿਅਕ ਤੇ ਖੋਜ ਅਦਾਰਿਆਂ ਵਿਚ ਹੈਰਿਸਬਰਗ ਏਰੀਆ ਕਮਿਊਨਿਟੀ ਕਾਲਜ, ਮਿਲਟਨ ਐਸ. ਹਰਸ਼ੇ ਮੈਡੀਕਲ ਸੈਂਟਰ ਅਤੇ ਕੈਪੀਟਲ ਕੈਂਪਸ ਆੱਫ਼ ਦੀ ਪੈਨਸਿਲਵੇਨੀਆ ਸਟੇਟ ਯੂਨੀਵਰਸਿਟੀ ਤੇ ਯੂਨੀਵਰਸਿਟੀ ਸੈਂਟਰ, ਹੈਰਿਸਬਰਗ ਹੈ। ਇਥੇ ਇਕ 84 ਮੀ. ਉੱਚੇ ਗੁੰਬਦ ਵਾਲੀ ਸਟੇਟ ਕੈਪੀਟਲ ਹੈ ਜੋ 1906 ਵਿਚ ਮੁਕੰਮਲ ਕੀਤੀ ਸੀ। ਇਥੇ ਇਕ ਵਿਲੀਅਮ ਪੈਨ ਮੈਮੋਰੀਅਲ ਅਜਾਇਬ ਘਰ ਹੈ।

ਆਬਾਦੀ—53,264 (1980)

40° 16′ ਉ. ਵਿਥ.; 76° 52′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 923

**ਹੈਰਿੰਗਟਨ, ਆਰਥਰ ਵਿਲੀਅਮ ਸਿਡਨੀ :** ਕਈ ਤਰ੍ਹਾਂ ਦੀਆਂ ਵਾਹਨਾਂ ਬਣਾਉਣ ਵਾਲੇ ਇਸ ਇੰਜਨੀਅਰ ਅਤੇ ਨਿਰਮਾਤਾ ਦਾ ਜਨਮ 30 ਮਾਰਚ, 1891 ਨੂੰ ਕੋਡੈੱਨਹੈਮ, ਪੂਰਬੀ ਸਫਕ ਵਿਖੇ ਹੋਇਆ। ਇਸ ਦੁਆਰਾ ਤਿਆਰ ਕੀਤੀ ਦੂਜੇ ਸੰਸਾਰ ਯੁੱਧ ਦੀ ਜੀਪ ਸਭ ਤੋਂ ਪ੍ਰਸਿੱਧ ਹੈ। ਪੰਜ ਸਾਲ ਦੀ ਉਮਰ ਵਿਚ ਹੀ ਇਹ ਪਰਿਵਾਰ ਦੇ ਨਾਲ ਸੰਯੁਕਤ ਰਾਜ ਚਲਾ ਗਿਆ ਅਤੇ ਮੈਡੀਸਨ ਵਿਖੇ ਹੀ ਵਧਿਆ ਫੁਲਿਆ। ਇਸ ਨੇ ਸਟੀਵੈਂਨਜ਼ ਪ੍ਰੈਪਰੇਟਰੀ ਸਕੂਲ ਅਤੇ ਸਟੀਵੈਂਨਜ਼ ਇੰਸਟੀਚਿਊਟ ਆਫ਼ ਟੈਕਨਾਲੋਜੀ; ਹੋਬੋਕੈੱਨ ਤੋਂ ਵਿਦਿਆ ਹਾਸਲ ਕੀਤੀ। ਪਹਿਲੇ ਸੰਸਾਰ ਯੁੱਧ ਸਮੇਂ ਇਸ ਨੂੰ ਫੌਜ ਵਿਚ ਰੀਜ਼ਰਵ ਕਮਿਸ਼ਨ ਮਿਲ ਗਿਆ ਅਤੇ ਮਗਰੋਂ ਵੀ ਇਹ ਸਲਾਹਕਾਰ ਬਣਿਆ ਰਿਹਾ।

ਫ਼ਰਾਂਸ ਵਿਚ ਇਹ ਕੱਚੇ ਰਸਤੇ ਤੇ ਪ੍ਰਚਲਿਤ ਵਾਹਨਾਂ ਚਲਾਉਣ ਵਿਚ ਆਉਂਦੀਆਂ ਔਕੜਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਇਸ ਤਰ੍ਹਾਂ ਇਸ ਨੇ ਜ਼ਿਆਦਾ ਪਹੀਆਂ ਵਾਲੀਆਂ ਗੱਡੀਆਂ ਦੇ ਰੂਪ ਵਿਚ ਕਈ ਟਰੱਕਾਂ ਅਤੇ ਜੀਪਾਂ ਦਾ ਡਿਜ਼ਾਈਨ ਤਿਆਰ ਕੀਤਾ। ਇਹ ਟਰੱਕ, ਜੀਪਾਂ ਦੂਜੇ ਸੰਸਾਰ ਯੁੱਧ ਸਮੇਂ ਬਹੁਤ ਸਹਿਯੋਗੀ ਸਿੱਧ ਹੋਈਆਂ। ਇਸ ਦੀ ਕੁਆਟਰ-ਟਨ ਜੀਪ ਵਧੇਰੇ ਸਫ਼ਲ ਅਤੇ ਹਰਮਨ ਪਿਆਰੀ ਸਿੱਧ ਹੋਈ ਅਤੇ ਇਸ ਨੂੰ ਜੀ. ਪੀ. (ਜਨਰਲ ਪਰਪਜ਼) ਕਿਹਾ ਜਾਣ ਲੱਗਾ। ਦੂਜੇ ਸੰਸਾਰ ਯੁੱਧ ਸਮੇਂ ਇਸ ਨੇ ਭਾਰਤ ਵਿਚ ਅਮਰੀਕਨ ਮਿਸ਼ਨ ਦੇ ਤਕਨੀਕੀ ਸਲਾਹ-ਕਾਰ ਵਜੋਂ ਕੰਮ ਕੀਤਾ। ਇਹ ਬਰ੍ਹਮਾ ਵਿਚ ਅਮਰੀਕਨ ਮੈਡੀਕਲ ਸੈਂਟਰ ਦਾ ਡਾਇਰੈਕਟਰ ਰਿਹਾ। ਸੰਨ 1949-50 ਵਿਚ ਇਹ ਪਾਕਿਸਤਾਨ ਸਰਕਾਰ ਦਾ ਆਰਥਿਕ ਸਲਾਹਕਾਰ ਰਿਹਾ ਹੈ।

ਹ. ਪੁ.—ਐਨ. ਬ੍ਰਿ. ਮਾ. 5 : 9

**ਹੈਰਿੰਗਟਨ, ਜੇਮਜ਼ :** ਇਸ ਅੰਗਰੇਜ਼ ਰਾਜਨੀਤਕ ਫ਼ਿਲਾਸਫ਼ਰ ਦਾ ਜਨਮ ਅਪਟਨ ਵਿਖੇ ਸੰਨ 1611 ਵਿਚ ਹੋਇਆ। ਟ੍ਰਿਨਿਟੀ ਕਾਲਜ, ਆਕਸਫੋਰਡ ਵਿਚ ਵਿਦਿਆ ਪ੍ਰਾਪਤ ਕਰਦੇ ਸਮੇਂ ਇਹ ਚਿਲਿੰਗਵਰਥ ਦਾ ਸ਼ਾਗਿਰਦ ਰਿਹਾ। ਹੈਰਿੰਗਟਨ ਭਾਵੇਂ ਲੋਕਤੰਤਰਵਾਦ ਦਾ ਹਾਮੀ ਸੀ ਪਰ ਚਾਰਲਸ ਬਾਦਸ਼ਾਹ ਪਹਿਲੇ ਦਾ ਗੂੜ੍ਹਾ ਦੋਸਤ ਸੀ, ਜਿਸਦੇ ਮਰਨ ਪਿੱਛੋਂ ਛੇਤੀ ਹੀ ਇਸ ਨੂੰ ਵੀ ਇੰਗਲੈਂਡ ਦੇ ਘਰੇਲੂ ਯੁੱਧ ਸਮੇਂ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਦੇ ਵਿਚਾਰ ਕਰਾਮਵੈੱਲ, ਜੋ ਰਾਜ ਦਾ ਮੁਖੀ ਸੀ, ਨੂੰ ਪ੍ਰਭਾਵਤ ਨਾ ਕਰ ਸਕੇ ਅਤੇ ਉਸ ਨੇ ਇਸ ਦੀ ਪੁਸ-ਤਕ 'ਓਸ਼ੀਆਨਾ' ਪਬਲਿਸ਼ਰ ਪਾਸੋਂ ਜ਼ਬਤ ਕਰ ਲਈ। ਪਰ ਬਾਅਦ ਵਿਚ ਕਰਾਮਵੈਲ ਦੀ ਲੜਕੀ ਨੇ ਦਖ਼ਲ-ਅੰਦਾਜ਼ੀ ਕਰਕੇ ਇਹ ਪੁਸਤਕ ਛਪਵਾ ਦਿੱਤੀ। ਹੈਰਿੰਗਟਨ ਉਨ੍ਹਾਂ ਮੁੱਢਲੇ ਕੁਝ ਵਿਅਕਤੀਆਂ ਵਿਚੋਂ ਸੀ ਜਿਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਰਾਜਨੀਤਕ ਤਾਕਤ ਆਰਥਕ ਹਾਲਤ ਤੇ ਆਧਾਰਤ ਹੈ ਅਤੇ ਭੂਮੀ ਸਭ ਤੋਂ ਕੀਮਤੀ ਧਨ ਹੈ ਤੇ ਇਸ ਦੀ ਮਲਕੀਅਤ ਦੀ ਵਿਸਤਿਤ ਵੰਡ ਹੋਣੀ ਚਾਹੀਦੀ ਹੈ। ਇਸ ਦਾ ਵਿਸ਼ਵਾਸ ਸੀ ਕਿ ਦਰਮਿਆਨੇ ਤਬਕੇ ਦੇ ਲੋਕਾਂ ਦੀ ਬਹੁ-ਗਿਣਤੀ ਵਾਲੇ ਦੇਸ਼ਾਂ ਵਿਚ ਲੋਕਤੰਤਰੀ ਸਰਕਾਰ ਹੀ ਸਭ ਤੋਂ ਵੱਧ ਮਜ਼ਬੂਤ ਅਤੇ ਯੋਗ ਹੋ ਸਕਦੀ ਹੈ ਤੇ ਇਸ ਕਿਸਮ ਦੀ ਸਰਕਾਰ ਹੀ ਇਸ ਨੇ ਆਪਣੇ ਸਮੇਂ ਦੇ ਹਾਲਾਤ ਅਨੁਸਾਰ ਇੰਗਲੈਂਡ ਲਈ ਉਚਿਤ ਸਮਝੀ। ਇਸ ਨੇ ਇਕ ਕਿਸਮ ਨਾਲ ਅਰਸਤੂ ਦੇ 'ਰੀਪਬਲਿਕ' ਵਿਚਲੇ ਵਿਚਾਰਾਂ ਦੀ ਹੀ ਮੁੜ-ਬਿਆਨੀ ਕੀਤੀ ਹੈ ਤੇ ਇਸ ਦੇ ਸਾਰੇ ਬਿਆਨ ਇਸ ਦੀ ਲਿਖਤ 'ਦੀ ਕਾਮਨਵੈਲਥ ਆਫ਼ ਓਸ਼ੀਆਨਾ' ਵਿਚ ਮਿਲਦੇ ਹਨ। ਇਸ ਅਨੁਸਾਰ ਕ੍ਰਾਂਤੀ, ਰਾਜਨੀਤਕ ਤੇ ਆਰਥਕ ਤਾਕਤਾਂ ਦੇ ਵੱਖ ਵੱਖ ਹੋ ਜਾਣ ਦਾ ਨਤੀਜਾ ਹੈ। ਇਸ ਦੇ ਉਪਰੋਕਤ ਵਿਚਾਰਾਂ ਨੇ ਅਮਰੀਕਾ ਦੇ ਪੱਤਰਕਾਰਾਂ ਨੂੰ ਬਹੁਤ ਪ੍ਰਭਾਵਤ ਕੀਤਾ। ਇਸ ਤੋਂ ਇਲਾਵਾ ਅਮਰੀਕਾ ਦੇ ਸੰਵਿਧਾਨ ਦਾ ਲਿਖਤੀ ਰੂਪ, ਦੋ ਸਦਨਾਂ ਵਾਲੀ ਵਿਧਾਨ ਸਭਾ, ਗੁਪਤ ਵੋਟ ਚੋਣ ਪ੍ਰਣਾਲੀ ਅਤੇ ਰਾਸ਼ਟਰਪਤੀ ਦੀ ਸਿੱਧੀ ਚੋਣ ਆਦਿ ਜਿਹੀਆਂ ਰਾਜਨੀਤਕ ਵਿਕਾਸ ਪ੍ਰਣਾਲੀਆਂ ਲਈ ਵੀ ਇਹ ਬਹੁਤ ਹੱਦ ਤੱਕ ਜ਼ਿੰਮੇਵਾਰ ਹੈ। 11 ਸਤੰਬਰ, 1677 ਨੂੰ ਲੰਡਨ ਵਿਖੇ ਇਸ ਦਾ ਦਿਹਾਂਤ ਹੋ ਗਿਆ।

ਹ.ਪੁ.—ਐਨ. ਬ੍ਰਿ. ਮਾ. 4 : 921 ; ਚੈਂਬ. ਐਨ. 6 : 762

**ਹੈਰਿਨ (ਮੱਛੀ) :** ਇਹ ਨਾਂ ਮੁੱਖ ਤੌਰ ਤੇ ਕਲੂਪੀਡੀ ਕੁਲ ਦੀਆਂ ਉੱਤਰੀ ਇਲਾਕੇ ਦੀਆਂ ਚਾਂਦੀ ਰੰਗੀਆਂ ਅਤੇ ਪਾਸਿਆਂ ਤੋਂ ਚਪਟੀਆਂ ਮੱਛੀਆਂ ਵਿਚੋਂ ਕਿਸੇ ਇਕ ਜਾਂ ਦੋਹਾਂ ਨੂੰ ਦਿਤਾ ਜਾਂਦਾ ਹੈ। ਇਹ ਨਾਂ ਅੰਧ ਮਹਾਸਾਗਰੀ, ਸਮੁੰਦਰੀ ਜਾਂ ਆਮ ਹੈਰਿਨ ਕਲੂਪੀਆ ਹਰੈਂਗਸ *(Clupea harengus)* ਜਾਂ ਸ਼ਾਂਤ ਮਹਾਸਾਗਰੀ ਜਾਂ ਕੈਲੀਫ਼ੋਰਨੀਆ ਹੈਰਿਨ, ਕਲੂਪੀਆ ਪੈਲਸਾਈ (*C. pallasi*) ਵਿਖੇ ਮਿਲਦੀਆਂ ਮੱਛੀਆਂ ਲਈ ਵੀ ਵਰਤਿਆ ਜਾਂਦਾ ਹੈ। ਇਹ ਮੱਛੀਆਂ ਸੰਸਾਰ ਵਿਚ ਬਾਕੀ ਸਾਰੀਆਂ ਮੱਛੀਆਂ ਨਾਲੋਂ ਵੱਧ ਮਾਤਰਾ ਵਿਚ ਮਿਲਦੀਆਂ ਹਨ। ਇਹ ਪਲੈਂਕਟਨ ਖਾਂਦੀਆਂ ਹਨ ਅਤੇ ਵੱਡੇ ਵੱਡੇ ਝੁੰਡਾਂ ਵਿਚ ਰਹਿੰਦੀਆਂ ਹਨ ਅਤੇ ਇਸ ਤਰ੍ਹਾਂ ਕਈ ਹੋਰ ਸ਼ਿਕਾਰਖੋਰਾਂ ਦਾ ਆਹਾਰ ਵੀ ਬਣ-ਦੀਆਂ ਹਨ। ਇਹ ਮੱਛੀਆਂ ਮਹਾਂਜਾਲ, ਛੋਟੇ ਜਾਲਾਂ ਜਾਂ ਟ੍ਰਾੱਲਾਂ ਰਾਹੀਂ ਫੜੀਆਂ ਜਾਂਦੀਆਂ ਹਨ ਅਤੇ ਤਾਜ਼ੀਆਂ ਲੂਣ ਲਗੀਆਂ, ਅਚਾਰ ਪਾ ਕੇ, ਧੁਆਂਖ ਕੇ ਜਾਂ ਡੱਬਿਆਂ ਵਿਚ ਬੰਦ ਕਰਕੇ ਵੇਚੀਆਂ ਜਾਂਦੀਆਂ ਹਨ। ਇਨ੍ਹਾਂ ਨੂੰ ਚੋਗੇ ਲਈ ਵੀ ਵਰਤਿਆ ਜਾਂਦਾ ਹੈ ਅਤੇ ਇਨ੍ਹਾਂ ਨੂੰ ਸੁਕਾ ਕੇ ਚੂਰਨ ਬਣਾਇਆ ਜਾਂਦਾ ਹੈ। ਇਨ੍ਹਾਂ ਦਾ ਤੇਲ ਵੀ ਕੱਢਿਆ ਜਾਂਦਾ ਹੈ।

ਇਹ ਮੱਛੀਆਂ ਇਲਾਕੇ ਦੀ ਭੂਗੋਲਿਕ ਸਥਿਤੀ ਅਤੇ ਤਾਪਮਾਨ ਦੇ ਮੁਤਾਬਕ ਦਸੰਬਰ ਤੋਂ ਗਰਮੀਆਂ ਦੇ ਅੱਧ ਤਕ ਅੰਡੇ ਦਿੰਦੀਆਂ ਹਨ।



ਕਲੂਪੀਆ ਹਰੈਂਗਸ

ਅੰਡੇ ਵੱਡੀ ਗਿਣਤੀ ਵਿਚ ਦਿਤੇ ਜਾਂਦੇ ਹਨ ਅਤੇ ਇਹ ਲੇਸਲੇ ਹੋਣ ਕਰਕੇ ਸਮੁੰਦਰੀ ਘਾਹ-ਪੱਤਿਆਂ ਜਾਂ ਚਟਾਨਾਂ ਨਾਲ ਚਿਮਟ ਜਾਂਦੇ ਹਨ। ਅੰਡਿਆਂ ਵਿਚੋਂ ਦੋ ਹਫ਼ਤਿਆਂ ਪਿੱਛੋਂ ਬੱਚੇ ਨਿਕਲ ਆਉਂਦੇ ਹਨ। ਮੱਛੀ 4 ਸਾਲ ਵਿਚ ਪ੍ਰੌਢ ਹੁੰਦੀ ਹੈ ਅਤੇ ਇਹ ਤਕਰੀਬਨ 20 ਸਾਲ ਤਕ ਜਿਉਂਦੀ ਰਹਿ ਸਕਦੀ ਹੈ। ਬਾਲਗ ਮੱਛੀ ਦੀ ਲੰਬਾਈ ਲਗਭਗ 10-40 ਸੈਂ. ਮੀ. ਤਕ ਹੁੰਦੀ ਹੈ।

ਕਲੂਪੀਆ ਪ੍ਰਜਾਤੀ ਦੀਆਂ ਤਕਰੀਬਨ 8 ਹੋਰ ਜਾਤੀਆਂ ਹਨ। ਸਪਰੈਟ ਜਾਂ ਬਰਿਜ਼ਲਿਨ (*C. sprattus*) ਤਕਰੀਬਨ 12.0 ਸੈਂ. ਮੀ. ਜਾਂ ਇਸ ਤੋਂ ਵੀ ਛੋਟੀ, ਪੱਛਮ ਯੂਰਪ ਦੀ ਖਾਧੀ ਜਾਣ ਵਾਲੀ ਮੱਛੀ ਹੈ ਜਿਹੜੀ ਯੂਰਪ ਦੇ ਅੰਧ ਮਹਾਸਾਗਰੀ ਕੰਢਿਆਂ ਤੇ ਬਹੁਤ ਵੱਡੀ ਗਿਣਤੀ ਵਿਚ ਮਿਲਦੀ ਹੈ। ਨਾਰਵੇ ਵਿਚ ਇਸ ਮੱਛੀ ਨੂੰ ਡੱਬਿਆਂ ਵਿਚ ਬੰਦ ਕਰਕੇ ਰਖਿਆ ਜਾਂਦਾ ਹੈ ਜਾਂ ਇਹ ਤਾਜ਼ੀ, ਅਚਾਰ ਪਾ ਕੇ ਜਾਂ ਧੁਆਂਖ ਕੇ ਖਾਧੀ ਜਾਂਦੀ ਹੈ।

ਇਸ ਤੋਂ ਇਲਾਵਾ ਕਈ ਹੋਰ ਛੋਟੀਆਂ, ਚਾਂਦੀ ਰੰਗੀਆਂ ਮੱਛੀਆਂ ਲਈ ਵੀ 'ਹੈਰਿਨ' ਨਾਂ ਵਰਤਿਆ ਜਾਂਦਾ ਹੈ, ਜਿਵੇਂ ਬ੍ਰਾਂਚ ਹੈਰਿਨ, ਡਵਾਰਫ਼ ਹੈਰਿਨ, ਫ਼ਾਲ ਹੈਰਿਨ ਜਾਂ ਹਿੱਕਰੀ ਸ਼ੈਡ, ਫ਼ਰੈੱਸ਼ ਵਾਟਰ ਹੈਰਿਨ, ਗਲੱਟ ਹੈਰਿਨ ਜਾਂ ਲੇਕ ਹੈਰਿਨ, ਰੇਨਬੋ ਹੈਰਿਨ, ਰਿਵਰ ਹੈਰਿਨ, ਰਾਊਂਡ ਹੈਰਿਨ, ਸਕਿਪਜੈਕ ਹੈਰਿਨ, ਸਮਰ ਹੈਰਿਨ ਥਰੈੱਡ ਹੈਰਿਨ, ਟੂਥਡ ਹੈਰਿਨ, ਵਾਲ-ਆਈਡ ਹੈਰਿਨ, ਵੁਲਫ਼ ਹੈਰਿਨ ਆਦਿ।

ਹ. ਪੁ.—ਐਨ. ਬ੍ਰਿ. ਮਾ. 5 : 9 ; ਮੈਕ. ਐਨ. ਸ. ਟ. 6 : 426

**ਹੈਰੀ :** ਸਕਾਟਲੈਂਡ ਦੇ ਇਸ ਇਤਿਹਾਸਕ ਰੋਮਾਂਸਵਾਦੀ ਲੇਖਕ ਅਤੇ ਗਵੱਈਏ ਦੇ ਜਨਮ ਤੇ ਮੌਤ ਬਾਰੇ ਕੁਝ ਪਤਾ ਨਹੀਂ। ਇੰਨਾ ਪਤਾ ਹੈ ਕਿ ਇਹ 1470 ਤੇ 1492 ਦੇ ਸਮੇਂ ਵਿਚਕਾਰ ਹੋਇਆ ਸੀ। ਕੁਝ ਲੇਖਕਾਂ ਦੁਆਰਾ ਇਸ ਨੂੰ ਜਨਮ ਤੋਂ ਹੀ ਅੰਨ੍ਹਾਂ ਲਿਖਿਆ ਗਿਆ ਹੈ ਅਤੇ ਕੁਝ ਇਸ ਨੂੰ *'Blind Harry'* ਅਤੇ *'Blin Harry'* ਨਾਲ ਜੋੜਦੇ ਹਨ। ਇਸ ਬਾਰੇ ਪ੍ਰਾਪਤ ਹੋਏ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਇਸ ਨੂੰ ਬਾਦਸ਼ਾਹ ਜੇਮਜ਼ ਚੌਥੇ ਪਾਸੋਂ 18 ਸ਼ਲਿੰਗ ਦੀ ਰਕਮ 3

ਸਾਲ ਪ੍ਰਾਪਤ ਹੁੰਦੀ ਰਹੀ । ਕਿਹਾ ਜਾਂਦਾ ਹੈ ਕਿ ਇਹ ਇਕ ਰਮਤਾ ਗਵੱਈਆ ਸੀ ਅਤੇ ਇਸ ਨੇ ਸਕਾਟਲੈਂਡ ਦੇ ਰਾਸ਼ਟਰੀ ਨਾਇਕ ਵਿਲੀਅਮ ਵਾਲੇਸ ਬਾਰੇ ਪ੍ਰਚਲਤ ਕਹਾਣੀਆਂ ਨੂੰ ਇਕੱਠਾ ਕੀਤਾ । ਇਨ੍ਹਾਂ ਗਾਥਾਵਾਂ ਨੂੰ ਇਸ ਨੇ ਤੁਕਬੰਦੀ ਵਿਚ ਲਿਖ ਕੇ ਇਕ ਇਤਿਹਾਸਕ ਨਾਵਲ ਦਾ ਰੂਪ ਦਿਤਾ । ਇਹ ਨਾਵਲ 11 ਜਿਲਦਾਂ ਵਿਚ ਹੈ ਅਤੇ ਇਸ ਵਿਚ ਲਗਭਗ 12,000 ਸਤਰਾਂ ਹਨ । ਇਸ ਵਿਚ ਸਕਾਟਲੈਂਡ ਦੁਆਰਾ ਆਜ਼ਾਦੀ ਲਈ ਕੀਤੇ ਯੁੱਧ ਦਾ ਹਾਲ ਆਉਂਦਾ ਹੈ ।

ਭਾਵੇਂ ਕੁਝ ਲੇਖਕਾਂ ਨੇ ਹੈਰੀ ਨੂੰ ਇਕ ਅਨਪੜ੍ਹ ਗਵੱਈਆ ਲਿਖਿਆ ਹੈ ਪਰੰਤੂ ਇਸ ਦੀਆਂ ਉਪਲਭਧ ਲਿਖਤਾਂ ਤੋਂ ਅਜਿਹਾ ਸਿੱਧ ਨਹੀਂ ਹੁੰਦਾ । ਆਪਣੇ ਨਾਵਲ ਵਿਚ ਹੈਰੀ ਨੇ ਵਾਲੇਸ ਨੂੰ ਅਲੌਕਿਕ ਯੋਧ ਕਰਨ ਦੀ ਕੋਸ਼ਿਸ਼ ਕੀਤੀ ਹੈ । ਕਈ ਥਾਵਾਂ ਤੇ ਨਾਇਕ ਦੇ ਕਾਰਨਾਮੇ ਬਹੁਤ ਹੈਰਾਨੀ ਜਨਕ ਹਨ ।

ਸੰਨ 1492 ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 4 : 927 ; ਐਵ. ਐਨ. 6 : 288

**ਹੈਰੀਅਰ :** ਇਹ ਫੈਲਕੋਨਫਾੱਰਮੀਜ਼ ਵਰਗ, ਐਕਸਪਿਟਰਡੀ ਕੁਲ, ਸਰਸੱਨੀ ਉਪ-ਕੁਲ ਅਤੇ ਸਰਕਸ ਪ੍ਰਜਾਤੀ ਦਾ ਇਕ ਪੰਛੀ ਹੈ ਜਿਸ ਦੀਆਂ 11 ਜਾਤੀਆਂ ਮਿਲਦੀਆਂ ਹਨ । ਇਹ ਉਕਾਬ ਅਤੇ ਬਾਜ਼ ਵਰਗੇ ਪੰਛੀ ਹਨ । ਹੈਰੀਅਰ ਉਕਾਬ ਬਹੁਤਾ ਕਰਕੇ ਅਫ਼ਰੀਕਾ ਤਕ ਸੀਮਤ ਹਨ ; ਸਿਰਫ਼ ਇਕ ਜਾਤੀ ਏਸ਼ੀਆ ਅਤੇ ਯੂਰਪ ਵਿਚ ਵੀ ਮਿਲਦੀ ਹੈ । ਹੈਰੀਅਰ ਬਾਜ਼ ਸਾਰੇ ਮਹਾਦੀਪਾਂ ਵਿਚ ਮਿਲ ਜਾਂਦੇ ਹਨ ।

ਹੈਰੀਅਰ ਪੰਛੀ ਦੀ ਪੂਛ ਅਤੇ ਲੱਤਾਂ ਲੰਬੀਆਂ ਹੁੰਦੀਆਂ ਹਨ ਅਤੇ ਇਹ ਚਰਾਗਾਹਾਂ ਅਤੇ ਬੇਲਿਆਂ ਉਤੇ ਕਾਫ਼ੀ ਨੀਚੇ ਜਿਹੇ ਸ਼ਿਕਾਰ ਦੀ ਭਾਲ ਵਿਚ ਚੱਕਰ ਕਟਦੇ ਰਹਿੰਦੇ ਹਨ । ਇਹ ਚੂਹੇ, ਸੱਪ, ਡੱਡੂ, ਛੋਟੇ ਛੋਟੇ ਪੰਛੀ ਅਤੇ ਕੀੜੇ ਮਕੌੜੇ ਖਾਂਦੇ ਹਨ । ਇਹ ਦਰਮਿਆਨੇ ਆਕਾਰ ਦੇ, ਤਕਰੀਬਨ 50 ਸੈਂ. ਮੀ. ਲੰਬੇ ਹੁੰਦੇ ਹਨ । ਇਨ੍ਹਾਂ ਦੀ ਚੁੰਝ ਛੋਟੀ ਹੁੰਦੀ ਹੈ ਅਤੇ ਚਿਹਰੇ ਦੇ ਖੰਭ ਚਿਹਰਾ-ਚੱਕਲੀਆਂ ਦੀ ਸ਼ਕਲ



ਸਰਕਸ ਸਾਈਐਨੀਅਸ

ਚ ਹੁੰਦੇ ਹਨ । ਇਹ ਜ਼ਮੀਨ ਉਤੇ ਬੇਲਿਆਂ ਜਾਂ ਲੰਬੇ ਲੰਬੇ ਘਾਹ ਚ ਆਲ੍ਹਣੇ ਬਣਾਉਂਦੇ ਹਨ ਅਤੇ ਉਨ੍ਹਾਂ ਵਿਚ 4-6 ਭੂਸਲੇ ਚਿੱਟੇ ਜਾਂ ਲੇ ਜਿਹੇ ਅੰਡੇ ਦਿੰਦੇ ਹਨ ।

ਸਭ ਤੋਂ ਪ੍ਰਸਿੱਧ ਹੈਰੀਅਰ ਬਰਤਾਨੀਆ ਦਾ ਹੈੱਨ ਹੈਰੀਅਰ ਜ ਅਮਰੀਕਾ ਦਾ ਮਾਰਸ਼ ਹਾੱਕ, ਸਰਕਸ ਸਾਈਐਨੀਅਸ (*C rcus cyaneus*) ਹੈ ਜਿਹੜਾ ਉੱਤਰੀ ਅਰਧ-ਗੋਲੇ ਦੇ ਮੁਅਤਦਿਲ ਅਤੇ ਬੋਰੀਅਲ ਹਿੱਸਿਆਂ ਵਿਚ ਅਤੇ ਦੱਖਣੀ ਅਮਰੀਕਾ ਦੇ ਦੱਖਣੀ ਹਿੱਸਿਆਂ ਵਿਚ ਬੱਚੇ ਦਿੰਦੇ ਹਨ, ਇਸ ਤੋਂ ਇਲਾਵਾ ਮਾਰਸ਼ ਹੈਰੀਅਰ (*C. aeruginosus*), ਮਾਂਟਗ੍ਰਸ ਹੈਰੀਅਰ (*C. bygargus*), ਪੈਲਿਡ ਹੈਰੀਅਰ (*C. macrourus*), ਸਿਨਿਰੀਅਸ ਹੈਰੀਅਰ (*C. cinereus*), ਲੰਬੇ ਪਰਾਂ ਵਾਲਾ ਹੈਰੀਅਰ (*C. buffoni*), ਦੱਖਣੀ ਅਫ਼ਰੀਕੀ ਮਾਰਸ਼ ਹੈਰੀਅਰ (*C. ranivorus*) ਅਤੇ ਪੂਰਬੀ ਮਾਰਸ਼ ਹੈਰੀਅਰ (*C. spilonotus*), ਕਾਲਾ ਹੈਰੀਅਰ (*C. maurus*) ਆਦਿ ਇਸ ਦੀਆਂ ਕੁਝ ਹੋਰ ਪ੍ਰਸਿੱਧ ਜਾਤੀਆਂ ਹਨ ।

ਹ.ਪੁ.—ਐਨ. ਬ੍ਰਿ. ਮਾ. 4 : 921 ; ਵਾ. ਨਾਂ. ਸ. ਐਨ. : 816

**ਹੈਰੀਸਨ, ਜਾਨ :** ਇਸ ਅੰਗਰੇਜ਼ ਘੜੀ-ਸਾਜ਼ ਦਾ ਜਨਮ ਯਾਰਕਸ਼ਿਰ ਵਿਚ ਪਾਂਟੀਫ਼ਰੈਕਟ ਦੇ ਨੇੜੇ ਫ਼ੂਲਬੀ ਵਿਖੇ 31 ਮਾਰਚ, 1693 ਨੂੰ ਹੋਇਆ । ਇਸ ਨੇ ਪਹਿਲੇ ਪ੍ਰਯੋਗਿਕ ਸਮੁੰਦਰੀ ਕ੍ਰੋਨੋਮੀਟਰ ਦੀ ਕਾਢ ਕੱਢੀ । ਸੰਨ 1714 ਵਿਚ ਅੰਗਰੇਜ਼ ਸਰਕਾਰ ਨੇ 20,000 ਡਾਲਰ ਦਾ ਇਕ ਇਨਾਮ ਅਜਿਹੇ ਵਿਅਕਤੀ ਲਈ ਰਖਿਆ ਜਿਹੜਾ ਕਿਸੇ ਢੰਗ ਨਾਲ ਵੈਸਟ ਇੰਡੀਜ਼ ਵਲ ਸਮੁੰਦਰੀ ਯਾਤਰਾ ਤੋਂ ਮਗਰੋਂ ਅੱਧੀ ਡਿਗਰੀ ਦੀ ਦਰੁਸਤੀ ਤਕ ਲੰਬਕਾਰ ਦਾ ਪਤਾ ਲਾ ਸਕੇ । ਇਸ ਮੁਸ਼ਕਲ ਦਾ ਹੱਲ ਲੱਭਣ ਲਈ ਹੈਰੀਸਨ ਜੁਟ ਗਿਆ ਅਤੇ 1759 ਵਿਚ ਇਸ ਨੇ ਇਕ ਬਹੁਤ ਵੱਡੀ ਘੜੀ ਬਣਾਈ । ਇਸ ਘੜੀ ਵਿਚ ਤਾਪਮਾਨ ਦੀ ਤਬਦੀਲੀ ਕਾਰਨ ਬੈਲੰਸ ਸਪਰਿੰਗ ਦੀ ਲਚਕਹੀਨਤਾ ਨੂੰ ਇਕ ਦੋ-ਧਾਤਵੀ ਪੱਤੀ ਦੀ ਮੱਦਦ ਨਾਲ ਪੂਰਾ ਕੀਤਾ ਗਿਆ ਸੀ । ਹੈਰੀਸਨ ਨੂੰ ਆਪਣੀ ਘੜੀ ਦੀ ਸ਼ੁੱਧਤਾ ਦਾ ਉਦੋਂ ਅਹਿਸਾਸ ਹੋਇਆ ਜਦੋਂ 1761-62 ਵਿਚ ਸਮੁੰਦਰ ਵਿਚ ਇਸ ਘੜੀ ਦਾ ਪ੍ਰੇਖਣ ਕੀਤਾ ਗਿਆ । ਜਮੈਕਾ ਵਿਚ ਪਹੁੰਚਣ ਤੇ ਇਸ ਦੀ ਘੜੀ ਵਿਚ ਕੇਵਲ 5 ਸੈਕੰਡ ਦੀ ਤਰੁੱਟੀ ਸੀ ਜਿਹੜੀ ਕਿ ਲੰਬਕਾਰ ਦੀ 1.25' ਤਰੁੱਟੀ ਦੇ ਬਰਾਬਰ ਸੀ । ਹੈਰੀਸਨ ਨੂੰ 20,000 ਡਾਲਰ ਦੇ ਇਨਾਮ ਦੀ ਰਕਮ ਸਮੇਂ ਸਮੇਂ ਮਿਲਦੀ ਰਹੀ ਪ੍ਰੰਤੂ 1773 ਤਕ ਪੂਰੀ ਰਕਮ ਅਦਾ ਨਹੀਂ ਸੀ ਹੋਈ । ਇਸ ਨੇ ਦੋ ਹੋਰ ਕ੍ਰੋਨੋਮੀਟਰ ਤਿਆਰ ਕੀਤੇ ਜਿਹੜੇ ਕਿ ਪਹਿਲਿਆਂ ਨਾਲੋਂ ਵਧੇਰੇ ਦਰੁਸਤ ਸਨ । ਇਸ ਦੇ ਚਾਰ ਕ੍ਰੋਨੋਮੀਟਰ ਰਾਇਲ ਆੱਬਜ਼ਰਵੇਟਰੀ ਵਿਚ ਸੰਭਾਲੇ ਹੋਏ ਹਨ । ਇਸ ਨੇ ਘੜੀਆਂ ਅਤੇ ਟਾਈਮ-ਪੀਸਾਂ ਵਿਚ ਵੀ ਕਾਫ਼ੀ ਸੁਧਾਰ ਕੀਤੇ ।

ਅੰਤ ਵਿਚ 24 ਮਾਰਚ, 1776 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11 : 221 ; ਐਨ. ਅਮੇ. 13 : 729

**ਹੈਰੀਸਨ, ਰਾਸ ਗਰੇਨਵਿਲ :** ਅਮਰੀਕਾ ਦੇ ਇਸ ਉੱਘੇ ਪ੍ਰਾਣੀ-ਵਿਗਿਆਨੀ ਦਾ ਜਨਮ 13 ਜਨਵਰੀ, 1870 ਨੂੰ ਜਰਮੈਨਟਾਊਨ ਵਿਖੇ ਹੋਇਆ । ਪ੍ਰਾਣੀ-ਟਿਸ਼ੂ ਦੇ ਕਾਮਯਾਬ ਕਲਚਰ ਸਭ ਤੋਂ ਪਹਿਲਾਂ ਇਸਨੇ ਤਿਆਰ ਕੀਤੇ ਅਤੇ ਅੰਗ ਪ੍ਰਤਿਰੋਪਣ ਤਕਨੀਕ ਦਾ ਮੋਢੀ ਵੀ ਇਹੀ ਸੀ। ਸੰਨ 1907-38 ਤਕ ਇਹ ਯੇਲ ਵਿਚ ਤੁਲਨਾਤਮਕ ਐਨਾਟਮੀ ਅਤੇ ਜੀਵ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ ਅਤੇ ਇਥੇ ਇਸ ਨੇ ਪ੍ਰਾਣੀ-ਵਿਗਿਆਨ ਵਿਭਾਗ ਦੇ ਚੇਅਰਮੈਨ ਦੇ ਤੌਰ ਤੇ ਵੀ ਕੰਮ ਕੀਤਾ । ਪ੍ਰੋਫ਼ੈਸਰੀ ਦੇ ਪਹਿਲੇ ਸਾਲ ਵਿਚ ਉਸਨੇ ਟੈਡਪੋਲ ਟਿਸ਼ੂ ਪਾਲੇ ਅਤੇ ਦੇਖਿਆ ਕਿ ਇਨ੍ਹਾਂ ਤੋਂ ਨਾੜੀ ਰੇਸ਼ੇ ਉਤਪੰਨ ਹੋ ਗਏ । ਉਸ ਨੇ ਦੇਖਿਆ ਕਿ ਨਾੜੀ ਸੈੱਲਾਂ ਦੇ ਵਧਾਅ ਪ੍ਰੋਟੋਪਲਾਜ਼ਮਿਕ ਗਤੀਆਂ ਕਰਦੇ ਹਨ ਅਤੇ ਇਸ ਤਰ੍ਹਾਂ ਉਸਨੇ ਨਾੜੀ ਰੇਸ਼ਿਆਂ ਦੀ ਰਚਨਾ ਅਤੇ ਬਣਾਵਟ ਬਾਰੇ ਹੁਣ ਤਕ ਦਾ ਵਾਦ-ਵਿਵਾਦ ਮੁਕਾ ਦਿਤਾ । ਉਸਦੇ ਇਹ ਸਿੱਟੇ ਅਜੋਕੀ ਨਾੜੀ-ਫ਼ਿਜ਼ਿਆੱਲੋਜੀ

ਅਤੇ ਨਾੜੀ-ਵਿਗਿਆਨ ਦਾ ਅਧਾਰ ਹਨ । ਇਸ ਦੀ ਕਲਚਰ ਤਕਨੀਕ ਦੇ ਕਈ ਜੀਵ-ਵਿਗਿਆਨਕ ਅਮਲ ਹਨ ਜਿਵੇਂ ਕਿ ਕੈਂਸਰ ਦੀ ਖੋਜ ਅਤੇ ਪੋਲੀਓ ਟੀਕਿਆਂ ਦੇ ਵਿਕਾਸ ਵਿਚ ਵੀ ਇਹੀ ਅਮਲ ਵਰਤਿਆ ਗਿਆ ਹੈ ।

ਇਸੇ ਸਮੇਂ ਦੌਰਾਨ ਇਸਨੇ ਟਿਸ਼ੂ ਗਰਾਫ਼ਟਿੰਗ ਦੇ ਤਰੀਕੇ ਈਜਾਦ ਕੀਤੇ ਅਤੇ ਭਰੂਣ ਟਿਸ਼ੂ ਪ੍ਰਤਿਰੋਪਣ ਦੇ ਪ੍ਰਭਾਵ ਨੋਟ ਕੀਤੇ । ਇਹੋ ਜਿਹੇ ਇਕ ਤਜਰਬੇ ਵਿਚ ਇਸਨੇ ਦੇਖਿਆ ਕਿ ਜੇ ਐਂਫ਼ਿਬੀਅਨ ਭਰੂਣ ਦਾ ਉਹ ਟਿਸ਼ੂ ਜਿਸ ਤੋਂ ਖੱਬੀ ਲੱਤ ਬਣਨੀ ਸੀ ਜੇ ਪੁੱਠਾ ਕਰਕੇ ਭਰੂਣ ਦੇ ਸੱਜੇ ਪਾਸੇ ਲਗਾ ਦਿੱਤਾ ਜਾਵੇ ਤਾਂ ਉਸ ਤੋਂ ਸੱਜੀ ਲੱਤ ਬਣ ਜਾਂਦੀ ਹੈ । ਹੈਰੀਸਨ ਦੀਆਂ ਖੋਜਾਂ ਨੇ ਰੀੜ੍ਹਧਾਰੀਆਂ ਦੇ ਨਾ ਸਿਰਫ਼ ਅਸਮਮਿਤੀ ਸਿਧਾਂਤ ਦਿਤੇ ਅਤੇ ਸਿੱਧ ਕੀਤਾ ਕਿ ਭਰੂਣ ਦੀ ਮੀਜ਼ੋਡਰਮ ਤੋਂ ਪ੍ਰਾਣੀ ਦੀਆਂ ਲੱਤਾਂ-ਬਾਹਾਂ ਬਣਦੀਆਂ ਹਨ, ਸਗੋਂ ਇਨ੍ਹਾਂ ਤਰੀਕਿਆਂ ਦੀ ਕਈ ਫਾਇਦੇਮੰਦ ਭਰੂਣ ਤਜਰਬਿਆਂ ਵਿਚ ਵਰਤੋਂ ਕੀਤੀ ਗਈ । ਪੜ੍ਹਾਉਣ ਦੇ ਕੰਮ ਤੋਂ ਰਿਟਾਇਰ ਹੋਣ ਤੋਂ ਬਾਅਦ, 1938-46 ਤਕ ਇਹ ਨੈਸ਼ਨਲ ਰਿਸਰਚ ਕੌਂਸਲ ਦਾ ਚੇਅਰਮੈਨ ਰਿਹਾ ।

ਸਤੰਬਰ 30, 1951 ਨੂੰ ਨਿਊ ਹੈਵੇੱਨ ਵਿਖੇ ਇਸਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 925

**ਹੈਰੀਸਨ, ਵੈਲੈਸ, ਕਿਰਕਮੈਨ :** ਹੈਰੀਸਨ, ਨਿਊਯਾਰਕ ਵਿਖੇ ਸੰਯੁਕਤ ਰਾਜ ਦੀ ਬਿਲਡਿੰਗ (1947-50) ਦਾ ਡਿਜ਼ਾਈਨ ਤਿਆਰ ਕਰਨ ਵਾਲੇ ਭਵਨ ਨਿਰਮਾਤਾਵਾਂ ਦਾ ਮੁਖੀ ਸੀ । ਇਸ ਪ੍ਰਸਿੱਧ ਭਵਨ ਨਿਰਮਾਤਾ ਦਾ ਜਨਮ 28 ਸਤੰਬਰ, 1895 ਨੂੰ ਵੂਸਟਰ, ਮੈਸਾਚੂਸੈਟਸ ਵਿਖੇ ਹੋਇਆ । ਇਸ ਨੇ ਪੈਰਿਸ ਵਿਚ *Ecole dis Beaux-Arts* ਤੋਂ ਵਿਦਿਆ ਹਾਸਲ ਕੀਤੀ ਅਤੇ ਸੰਨ 1921 ਵਿਚ ਯੂਰਪ ਤੇ ਮਿਡਲ ਈਸਟ ਦੀ ਯਾਤਰਾ ਕਰਨ ਲਈ ਵਜ਼ੀਫ਼ਾ ਹਾਸਲ ਕੀਤਾ । ਇਹ ਨਿਊਯਾਰਕ ਸ਼ਹਿਰ ਦੇ ਰਾੱਕਫ਼ੈਲਰ ਸੈਂਟਰ (1929-40) ਦਾ ਡਿਜ਼ਾਈਨ ਤਿਆਰ ਕਰਨ ਵਾਲੇ ਭਵਨ ਨਿਰਮਾਤਾਵਾਂ ਵਿਚੋਂ ਇਕ ਸੀ । ਸੰਨ 1939 ਦੇ ਨਿਊਯਾਰਕ ਸੰਸਾਰ ਮੇਲੇ ਵਿਚ ਇਸ ਨੇ ਟਰਾਈਲਾਨ ਅਤੇ ਪੈਰੀਸਫੀਅਰ ਥੀਮ ਸੈਂਟਰਾਂ ਦਾ ਡਿਜ਼ਾਈਨ ਕੀਤਾ । ਦੂਜੇ ਸੰਸਾਰ ਯੁੱਧ ਸਮੇਂ ਇਸ ਨੇ ਇੰਟਰ-ਅਮਰੀਕਨ ਅਫੇਅਰਜ਼ ਦੇ ਕੋਆਰਡੀਨੇਟਰ ਦੇ ਦਫ਼ਤਰ ਦੇ ਮੁਖੀ ਨੈਲਸਨ ਏ. ਰਾੱਕਫੈਲਰ ਦੇ ਅਧੀਨ ਕੰਮ ਕੀਤਾ ਅਤੇ ਮਗਰੋਂ ਇਸ ਅਦਾਰੇ ਅਧੀਨ ਕੰਮ ਕੀਤਾ ਅਤੇ ਮਗਰੋਂ ਇਸ ਅਦਾਰੇ ਦਾ ਡਾਇਰੈਕਟਰ ਬਣਿਆ । ਸੰਨ 1945 ਵਿਚ ਇਸ ਨੇ ਮੈਕਸ ਐਬਰਾਮੋਵਿਟਜ਼ ਨਾਲ ਮਿਲ ਕੇ ਕੰਮ ਸ਼ੁਰੂ ਕੀਤਾ ਅਤੇ ਦਫ਼ਤਰੀ ਇਮਾਰਤਾਂ ਦੇ ਡਿਜ਼ਾਈਨ ਬਣਾਉਣ ਵਿਚ ਮੁਹਾਰਤ ਹਾਸਲ ਕੀਤੀ; ਜਿਸ ਨੇ ਇਸ ਦੀ ਪ੍ਰਸਿੱਧੀ ਨੂੰ ਚਾਰ ਚੰਨ ਲਗਾ ਦਿਤੇ । ਇਸ ਦੀਆਂ ਦਫ਼ਤਰੀ ਇਮਾਰਤਾਂ ਵਿਚੋਂ ਪ੍ਰਸਿੱਧ ਇਮਾਰਤ ਐਲਕੋਆ ਬਿਲਡਿੰਗ, ਪਿਟਸਬਰਗ (1953) ਨੂੰ ਡੇਹੈ ,ਜਿਹ ੜੀ ਵੱਐਲੂਮਿਨੀਅਮ ਤਖ਼ਤਿਆਂ ਛੋਟੇ ਛੋਟੇ ਤਖ਼ਤਿਆਂ ਦੇ ਰੂਪ ਵਿਚ ਕੱਟ ਕੇ ਬਣਾਈ ਗਈ ਹੈ । ਇਸ ਦੀ ਡਿਜ਼ਾਈਨ ਕੀਤੀ ਸਾਕੋਨੀ ਮੋਬੀਲ ਬਿਲਡਿੰਗ, ਨਿਊਯਾਰਕ (1956) ਵੀ ਇਕ ਪ੍ਰਸਿੱਧ ਬਿਲਡਿੰਗ ਹੈ । ਸਟੈਮਫੋਰਡ ਵਿਖੇ ਪ੍ਰੈਸਬਾਈਟੀਰੀਅਨ ਗਿਰਜਾਘਰ ਦੀ ਇਮਾਰਤ ਆਧੁਨਿਕ ਇਮਾਰਤਾਂ ਵਿਚੋਂ ਸਭ ਤੋਂ ਵਧੀਆ ਹੈ । ਇਹ ਮੱਛੀ-ਨੁਮਾ ਇਮਾਰਤ ਹੈ, ਜਿਹੜੀ ਫ਼ਰਸ਼ ਤੋਂ ਲੈ ਕੇ ਛੱਤ ਤਕ ਰੰਗਦਾਰ ਸ਼ੀਸ਼ੇ ਨਾਲ ਜੜੀ ਹੈ । ਇਸ ਦੇ ਅੰਦਰ ਵੱਡੇ ਪੈਮਾਨੇ ਉਤੇ ਰੰਗਦਾਰ ਰੌਸ਼ਨੀ ਦਾ ਪ੍ਰਬੰਧ ਕੀਤਾ ਹੋਇਆ ਹੈ । ਸੰਯੁਕਤ ਰਾਜ ਕੰਪਲੈਕਸ ਅਤੇ ਪਰਫਾਰਮਿੰਗ ਆਰਟਸ, ਨਿਊਯਾਰਕ (1962) ਵਿਚ ਲਿੰਕਨ ਸੈਂਟਰ ਦੇ ਡਿਜ਼ਾਈਨਾਂ ਤੋਂ ਇਸ ਦੀ ਯੋਗਤਾ ਦਾ ਪੂਰਾ ਪੂਰਾ ਅਨੁਮਾਨ ਲਗਾਇਆ ਜਾ ਸਕਦਾ ਹੈ। ਇਹ ਇਨ੍ਹਾਂ ਇਮਾਰਤਾਂ ਦਾ ਪੂਰਨ ਤੌਰ ਤੇ ਡਿਜ਼ਾਈਨ ਕੋਆਰਡੀਨੇਟਰ ਸੀ । ਇਸ ਤੋਂ ਇਲਾਵਾ ਇਸ ਨੇ ਨਵੇਂ ਮੈਟਰੋਪੋਲੀਟਨ ਉਪੇਰਾ ਹਾਊਸ ਦਾ ਡਿਜ਼ਾਈਨ ਵੀ ਬਣਾਇਆ ਸੀ ।



ਹੈਰੀਸਨ, ਵੈਲੈਸ, ਕਿਰਕਮੈਨ

**ਹੈਰੀਮੈਨ, ਐਡਵਰਡ ਹੈਨਰੀ :** ਅਮਰੀਕਨ ਸੜਕਾਂ ਅਤੇ ਰੇਲਾਂ ਦੇ ਇਸ ਵੱਡੇ ਪਤਵੰਤੇ ਅਤੇ ਰਈਸ ਦਾ ਜਨਮ 25 ਫ਼ਰਵਰੀ, 1848 ਨੂੰ ਹੈਮਪਸਟੈਡ ਵਿਖੇ ਹੋਇਆ । ਉੱਨ੍ਹੀਵੀਂ ਸਦੀ ਦੇ ਅੰਤ ਵਿਚ ਇਹ ਉੱਘੇ ਅਤੇ ਵੱਡੇ ਸੜਕਾਂ ਬਣਾਉਣ ਵਾਲਿਆਂ ਵਿਚੋਂ ਇਕ ਸੀ । ਇਸ ਦਾ 103,000 ਕਿ. ਮੀ. ਰੇਲ-ਸੜਕਾਂ ਉਤੇ ਨਿਯੰਤਰਨ ਸੀ, ਜਿਹੜੀ ਕਿ ਉਸ ਸਮੇਂ ਦੀ ਸਭ ਤੋਂ ਵੱਡੀ ਨਿੱਜੀ ਮਲਕੀਅਤ ਸੀ । ਸੰਨ 1883 ਵਿਚ ਇਹ ਸੈਂਟਰਲ ਇਲੀਨਾੱਇਸ ਰੇਲ-ਰੋਡ ਦਾ ਪਹਿਲਾ ਡਾਇਰੈਕਟਰ ਸੀ । ਸੰਨ 1897 ਵਿਚ ਇਹ ਯੂਨੀਅਨ ਪੈਸਿਫ਼ਿਕ ਰੇਲ-ਰੋਡ ਕੰਪਨੀ ਦਾ ਡਾਇਰੈਕਟਰ ਬਣ ਗਿਆ । ਸੰਨ 1899 ਵਿਚ ਓਰੀਗਾੱਨ ਦੀਆਂ ਦੋ ਰੇਲ ਸੜਕਾਂ ਅਤੇ ਸੰਨ 1901 ਵਿਚ ਸਦਰਨ ਪੈਸਿਫ਼ਿਕ ਉਤੇ ਇਸ ਦਾ ਨਿਯੰਤਰਨ ਹੋਣ ਨਾਲ ਇਹ ਵੈਸਟਰਨ ਰੇਲ-ਰੋਡ ਦਾ ਸਭ ਤੋਂ ਵੱਡਾ ਅਤੇ ਯੋਗ ਪ੍ਰਬੰਧਕ ਸੀ ।

9 ਸਤੰਬਰ, 1909 ਨੂੰ ਅਚਾਨਕ ਸਿਹਤ ਖ਼ਰਾਬ ਹੋ ਜਾਣ ਨਾਲ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 921

**ਹੈਰੇਫਰਡ ਐਂਡ ਵੂਸਟਰ :** ਇਹ ਇੰਗਲੈਂਡ ਦੀ ਇਕ ਕਾਊਂਟੀ ਹੈ ਜੋ 1974 ਵਿਚ ਦੋ ਪੁਰਾਣੀਆਂ ਕਾਊਂਟੀਆਂ ਵੂਸਟਰਸ਼ਿਰ ਤੇ ਹੈਰੇਫਰਡਸ਼ਿਰ ਨੂੰ ਇਕੱਠਾ ਕਰਕੇ ਬਣਾਈ ਗਈ ਸੀ । ਇਸ ਦਾ ਖੇਤਰਫਲ ਲਗਭਗ 3,926 ਵ. ਕਿ. ਮੀ. ਹੈ, ਜੋ ਨੌਂ ਡਿਸਟ੍ਰਿਕਟਸ ਵਿਚ ਵੰਡਿਆ ਹੋਇਆ ਹੈ ।

ਇਸ ਕਾਊਂਟੀ ਵਿਚ ਦੋ ਨੀਵੇਂ-ਮੈਦਾਨ ਹਨ ਜਿਨ੍ਹਾਂ ਨੂੰ ਮੈਲਵਰਨ ਪਹਾੜੀਆਂ ਵੱਖਰਾ ਕਰਦੀਆਂ ਹਨ । ਪੱਛਮੀ ਸਿੰਕ ਲਾਈਨ ਮੈਦਾਨ ਵਿਚੋਂ ਦੀ ਦਰਿਆ ਵਾਈ ਤੇ ਇਸ ਦੀਆਂ ਸਹਾਇਕ ਨਦੀਆਂ ਵਗਦੀਆਂ ਹਨ । ਮੈਲਵਰਨ ਪਹਾੜੀਆਂ ਦੀ ਉਚਾਈ 400 ਮੀ. ਤਕ ਹੈ । ਇਸ ਦੇ ਦੱਖਣ ਪੱਛਮ ਵੱਲ 'ਫਾਰੈਸਟ ਆੱਫ਼ ਡੀਨ ਪਠਾਰ' ਅਤੇ ਪੱਛਮ ਵੱਲ ਕਾਲਾ ਪਰਬਤ ਹੈ । ਪੂਰਬੀ ਮੈਦਾਨ ਵਿਚ ਸੈਵਰਨ ਅਤੇ ਏਵਨ ਦਰਿਆਵਾਂ ਦੀਆਂ ਉਪਜਾਊ ਵਾਦੀਆਂ ਹਨ । ਦੱਖਣ ਵਿਚ ਏਵਨ ਦੀ ਵਾਦੀ ਨੂੰ 'ਵਾਦੀਏ ਈਵਸ਼ੈਮ' ਆਖਦੇ ਹਨ ।

ਸੈਕਸਨ ਸਮਿਆਂ ਵਿਚ ਵੂਸਟਰ ਦੀ ਪਹਿਲੀ ਸ਼ਿਰ ਦੇ ਕਾਫ਼ੀ ਹਿੱਸੇ ਵਿਚ 'ਹਵਿਸ' ਖ਼ਾਨਦਾਨ ਦਾ ਰਾਜ ਸੀ । ਕਾਊਂਟੀ ਦੇ ਪੱਛਮੀ ਹਿੱਸੇ ਵਿਚ ਹੈਕੈਨਸ ਕਬੀਲਾ ਵਸਦਾ ਸੀ ਅਤੇ ਇਥੇ ਮਰਸ਼ੀਆ ਖ਼ਾਨਦਾਨ ਦਾ ਰਾਜ ਸੀ । ਮਰਸ਼ੀਆ ਖ਼ਾਨਦਾਨ ਦੇ ਇਕ ਰਾਜਾ ਓਫ਼ਾ ਨੇ 8ਵੀਂ ਸਦੀ ਵਿਚ ਆਪਣਾ ਰਾਜ ਦਰਿਆ ਵਾਈ ਤਕ ਵਧਾ ਲਿਆ ਅਤੇ ਓਫ਼ਾਜ਼ ਡਾਈਕ ਫ਼ੌਜੀ ਚੌਂਕੀਆਂ ਸਥਾਪਤ ਕੀਤੀਆਂ । ਵੂਸਟਰਸ਼ਿਰ ਵਿਚ ਮੋਨਾਸਟਿਕ ਲਹਿਰ ਦੌਰਾਨ ਸਾਧੂਆਂ ਨੇ ਈਵਸ਼ੈਮ ਦੀ ਵਾਦੀ ਵਿਚ ਫਲ ਅਤੇ ਸਬਜ਼ੀਆਂ ਉਗਾਉਣ ਦਾ ਬੜਾ ਕੰਮ ਕੀਤਾ ਅਤੇ 1086 ਵਿਚ ਅੱਧੀ ਤੋਂ ਜ਼ਿਆਦਾ ਸ਼ਿਰ ਗਿਰਜੇ ਅਧੀਨ ਸੀ । ਹੈਰੇਫਰਡਸ਼ਿਰ ਇਕ ਸਰਹੱਦੀ

ਕਾਊਂਟੀ ਦੇ ਤੌਰ ਤੇ ਪ੍ਰਸਿੱਧ ਸੀ। ਇਥੇ ਕਈ ਨਾਰਮਨ ਕਿਲੇ ਉਸਾਰੇ ਗਏ ਸਨ ਜਿਨ੍ਹਾਂ ਦੇ ਅਜੇ ਵੀ ਖੰਡਰ ਮਿਲਦੇ ਹਨ। ਸੇਂਟ ਮੇਰੀ ਤੇ ਸੇਂਟ ਡੇਵਿਡ ਦਾ ਕਿਲਪੈੱਕ ਗਿਰਜਾ ਰੋਮਨ ਸ਼ਿਲਪਕਲਾ ਦਾ ਨਮੂਨਾ ਪੇਸ਼ ਕਰਦਾ ਹੈ। ਇਸ ਕਾਊਂਟੀ ਵਿਚ 13ਵੀਂ ਸਦੀ ਦਾ ਟਰੀਗੋਂ, 1292 ਦਾ ਹੈਲਨਜ਼ ਅਤੇ 16ਵੀਂ ਸਦੀ ਦਾ ਬਿਰਟਸ ਮਾਰਟਨ ਕੋਰਟ ਕਿਲੇਬੰਦ ਮਹਿਲਾਂ ਦੀ ਮਿਸਾਲ ਹਨ।

ਕਾਊਂਟੀ ਵਿਚ ਮੁੱਖ ਕਿੱਤਾ ਖੇਤੀਬਾੜੀ ਅਤੇ ਬਾਗ਼ਬਾਨੀ ਹੈ। ਪੂਰਬ ਵਿਚ ਡੇਅਰੀ ਫਾਰਮ ਕਾਫ਼ੀ ਮਾਤਰਾ ਵਿਚ ਹਨ। ਪਸ਼ੂਆਂ ਦੀ ਹੈਰੇਫਰਡ ਨਸਲ ਸੰਸਾਰ ਭਰ ਵਿਚ ਪ੍ਰਸਿੱਧ ਹੈ।

ਵੂਸਟਰ ਵਿਖੇ ਭਾਰੀ ਸੱਨਅਤ ਮਹੱਤਵਪੂਰਨ ਹੈ ਅਤੇ ਬਰੁਮਸਗਰੋਵ ਵੀ ਸੱਨਅਤੀ ਕੇਂਦਰ ਬਣ ਰਿਹਾ ਹੈ। ਕਿਡਰਮਿਨਸਟਰ ਹੈਰੇਫਰਡ ਅਤੇ ਰੇਡਿਚ ਵਿਖੇ ਮਸ਼ੀਨਰੀ ਅਤੇ ਧਾਤੀ ਸਨੱਅਤਾਂ ਹਨ। ਡਰਾਇਟਵਿਚ ਦੇ ਨੇੜੇ ਸਟੋਕ ਪਰਾਇਰ ਵਿਖੇ ਨਮਕ ਤੇ ਰਸਾਇਣਕ ਪਦਾਰਥਾਂ ਦੇ ਭਾਰੀ ਉਦਯੋਗ ਹਨ। ਕਈ ਸ਼ਹਿਰਾਂ ਵਿਚ ਜ਼ਰਾਇਤੀ ਮਸ਼ੀਨਰੀ ਬਣਾਉਣ, ਫਲ ਡੱਬਿਆਂ ਵਿਚ ਬੰਦ ਕਰਨ ਤੇ ਰਸ ਕਢਣ ਅਤੇ ਦੁੱਧ-ਪ੍ਰਾਸੈਸਿੰਗ ਆਦਿ ਦੇ ਉਦਯੋਗ ਹਨ।

ਆਬਾਦੀ—638,500 (1982)

ਹ.ਪੁ.—ਐਨ. ਬ੍ਰਿ. ਮਾ. 4 : 1044

**ਹੈਰੋ :** ਇਹ ਗ੍ਰੇਟਰ ਲੰਡਨ ਦੀਆਂ 32 ਬਰੋਆਂ ਵਿਚੋਂ ਇਕ ਹੈ। ਸੰਨ 1954 ਵਿਚ ਇਹ ਮਿਡਲ ਸੈੱਕਸ ਨਾਂ ਦੀ ਪੁਰਾਣੀ ਕਾਊਂਟੀ ਵਿਚ ਇਕ ਮਿਊਂਸਪਲ ਬਰੋ ਸੀ ਪਰੰਤੂ 1965 ਤੋਂ ਇਸਨੂੰ ਲੰਡਨ ਦੀ ਬਰੋ ਬਣਾਇਆ ਗਿਆ ਹੈ। ਇਸ ਸਮੇਂ ਇਸ ਵਿਚ ਹੈਰੋ ਆਨ ਦੀ ਹਿੱਲ, ਵੇਲਡਸਟੋਨ, ਪਿਨਰ, ਹੈਚ ਐਂਡ ਅਤੇ ਗ੍ਰੇਟ ਸਟੈਨਮੋਰ ਆਦਿ ਸ਼ਹਿਰ ਤੇ ਬਰਕਲੇ ਹਿੱਲ ਦਾ ਕੁਝ ਹਿੱਸਾ ਸ਼ਾਮਲ ਹਨ।

ਹੈਰੋ ਦਾ ਜ਼ਿਕਰ 767 ਵਿਚ ਆਇਆ ਹੈ। ਇਤਿਹਾਸਕ ਇਮਾਰਤਾਂ ਵਿਚੋਂ ਇਥੇ 124 ਮੀਟਰ ਉਚੀ ਹੈਰੋ ਪਹਾੜੀ ਤੇ ਬਣਿਆ ਸੇਂਟ ਮੇਰੀ ਦਾ ਗਿਰਜਾ ਹੈ। ਇਸ ਤੋਂ ਇਲਾਵਾ ਇਥੇ ਹੋਰ ਵੀ ਕਈ ਪੁਰਾਣੀਆਂ ਇਮਾਰਤਾਂ ਹਨ।

ਇਥੋਂ ਦਾ ਹੈਰੋ ਸਕੂਲ ਇੰਗਲੈਂਡ ਦੇ ਮਸ਼ਹੂਰ ਪਬਲਿਕ ਸਕੂਲਾਂ ਵਿਚੋਂ ਹੈ। ਇਸ ਦੀ ਨੀਂਹ ਜਾਨ ਲਾਈਅਨ ਨੇ ਰੱਖੀ ਸੀ। ਇਹ ਹਰ ਸਾਲ ਹੈਰੋ ਦੇ ਗ਼ਰੀਬ ਬੱਚਿਆਂ ਦੀ ਪੜ੍ਹਾਈ ਲਈ 20 ਮਾਰਕ ਬਚਾ ਕੇ ਰੱਖਦਾ ਸੀ। ਸੰਨ 1510 ਵਿਚ ਇਲਿਜ਼ਬਥ ਪਹਿਲੀ ਨੇ ਇਸ ਸਕੂਲ ਨੂੰ ਅਧਿਕਾਰ ਪੱਤਰ ਦਿਤਾ ਅਤੇ 1590 ਵਿਚ ਲਾਈਅਨ ਨੇ ਇਸ ਦੇ ਅਧਿ-ਨਿਯਮ (ਸਟੈਚੂਟ) ਬਣਾਏ। ਪਰ ਸਕੂਲ ਦੀ ਇਮਾਰਤ ਕੇਵਲ 1611 ਵਿਚ ਹੀ ਬਣਾਈ ਗਈ। ਸੰਨ 1660 ਵਿਚ ਵਿਦੇਸ਼ੀ ਬੱਚਿਆਂ ਨੂੰ ਉਨ੍ਹਾਂ ਤੋਂ ਫ਼ੀਸ ਲੈ ਕੇ ਦਾਖ਼ਲ ਕਰਨਾ ਸ਼ੁਰੂ ਕੀਤਾ ਗਿਆ। ਭਾਰਤ ਦੇ ਪੰਡਤ ਜਵਾਹਰ ਲਾਲ ਨਹਿਰੂ ਜਿਹੇ ਵਿਅਕਤੀ ਇਸੇ ਸਕੂਲ ਵਿਚ ਪੜ੍ਹੇ ਸਨ। ਹੈਰੋ ਗਾਣੇ, ਹੈਰੋ ਬਿਲ, ਹੈਰੋ ਫੁਟਬਾਲ, ਹੈਰੋ ਟੋਪੀਆਂ ਆਦਿ ਇਸ ਸਕੂਲ ਦੇ ਨਾਂ ਨਾਲ ਸਬੰਧਤ ਹਨ।

ਆਬਾਦੀ—198,800 (1982)

ਹ.ਪੁ.—ਐਨ. ਬ੍ਰਿ. ਮਾ. 4 : 926

**ਹੈਰੋਗੇਟ :** ਇਹ ਯਾਰਕਸ਼ਿਰ (ਇੰਗਲੈਂਡ) ਦਾ ਇਕ ਸ਼ਹਿਰ ਜਿਸ ਨੂੰ ਡਿਸਟ੍ਰਿਕਟ ਕਾਊਂਟੀ ਦਾ ਦਰਜਾ ਹਾਸਲ ਹੈ। ਇਹ ਲੀਡਜ਼ ਤੋਂ 25 ਕਿ. ਮੀ. ਉੱਤਰ ਵਲ ਅਤੇ ਯਾਰਕ ਤੋਂ 34 ਕਿ. ਮੀ. ਪੱਛਮ ਵਿਚ ਸਥਿਤ ਹੈ। ਇਸ ਦਾ ਖੇਤਰਫਲ 1334 ਵ. ਕਿ. ਮੀ. ਹੈ।

ਹੈਰੋਗੇਟ ਕੁਦਰਤੀ ਚਸ਼ਮਿਆਂ ਲਈ ਬਹੁਤ ਪ੍ਰਸਿੱਧ ਹੈ। ਸਭ ਤੋਂ ਪਹਿਲਾ ਚਸ਼ਮਾ 16ਵੀਂ ਸਦੀ ਵਿਚ ਮਿਲਿਆ ਸੀ। ਇਸ ਤੋਂ ਬਾਅਦ ਕਈਆਂ ਖੋਜਾਂ ਰਾਹੀਂ 88 ਚਸ਼ਮੇ ਹੋਰ ਲੱਭੇ ਗਏ। ਇਨ੍ਹਾਂ ਦੇ ਪਾਣੀ ਵਿਚ ਲੋਹੇ, ਗੰਧਕ ਤੇ ਚੂਨੇ ਦੇ ਖਣਿਜ ਮਿਲਦੇ ਹਨ। ਇਸ ਥਾਂ ਤੇ ਗਠੀਏ ਦੇ ਰੋਗਾਂ ਦੇ ਇਲਾਜ ਲਈ ਇਕ ਸ਼ਾਨਦਾਰ ਚਸ਼ਮਾ ਬਣਿਆ ਹੋਇਆ ਹੈ ਅਤੇ ਨਾਲ ਹੀ ਬਹੁਤ ਸਾਰੀਆਂ ਸ਼ਾਨਦਾਰ ਇਮਾਰਤਾਂ ਹਨ। ਇਸ ਵਾਦੀ ਦੇ ਬਾਗ ਫੁੱਲਾਂ ਦੀ ਸਜਾਵਟ ਲਈ ਬਹੁਤ ਮਸ਼ਹੂਰ ਹਨ। ਨਗਰ ਦੇ ਨੇੜੇ ਬਹੁਤ ਸਾਰੇ ਪ੍ਰਸਿੱਧ ਸਥਾਨ ਹਨ। ਸ਼ੁਰੂ ਵਿਚ ਹੈਰੋਗੇਟ ਦੋ ਪਿੰਡਾਂ, ਨੀਵਾਂ ਤੇ ਉੱਚਾ ਹੈਰੋਗੇਟ ਤੋਂ ਮਿਲਕੇ ਬਣਿਆ ਸੀ। ਸੰਨ 1884 ਵਿਚ ਇਸਨੂੰ ਬਰੋ ਬਣਾ ਦਿਤਾ ਗਿਆ ਸੀ।

ਆਬਾਦੀ—66,475 (1982)

54° 00′ ਉ. ਵਿਥ; 1° 33′ ਪੱ. ਲੰਬ.

ਹ. ਪੁ.—ਨਿ. ਯੂ. ਐਨ. 8 : 4092

**ਹੈਰੋਫਸਕੀ, ਜੈਰੋਸਲਾਫ :** ਇਸ ਰਸਾਇਣ-ਵਿਗਿਆਨੀ ਦਾ ਜਨਮ 20 ਦਸੰਬਰ, 1890 ਨੂੰ ਪ੍ਰਾਗ ਵਿਖੇ ਹੋਇਆ। ਪੋਲੈਰੋਗ੍ਰਾਫ਼ੀ ਦੀ ਕਾਢ ਅਤੇ ਉਸਨੂੰ ਵਿਕਸਿਤ ਕਰਨ ਲਈ ਇਸਨੂੰ 1959 ਦਾ ਰਸਾਇਣ-ਵਿਗਿਆਨ ਦਾ ਨੋਬਲ ਪ੍ਰਾਈਜ਼ ਮਿਲਿਆ। ਪੋਲੈਰੋਗ੍ਰਾਫ਼ੀ ਉਹ ਯੰਤਰਿਕ ਤਰੀਕਾ ਹੈ ਜਿਹੜਾ ਉਨ੍ਹਾਂ, ਗੁਣਾਤਮਕ ਅਤੇ ਮਾਤਰਾਤਮਕ ਵਿਸ਼ਲੇਸ਼ਣਾਂ ਲਈ ਵਰਤਿਆ ਜਾਂਦਾ ਹੈ ਜਿਹੜੇ ਹੋਰ ਤਰੀਕਿਆਂ ਨਾਲ ਕਰਨੇ ਮੁਸ਼ਕਿਲ ਜਾਂ ਅਸੰਭਵ ਹੁੰਦੇ ਹਨ। ਇਹ ਯੰਤਰ ਉਸ ਕਰੰਟ ਦੀ ਮਿਣਤੀ ਕਰਦਾ ਹੈ, ਜਿਹੜਾ ਵਿਸ਼ਲੇਸ਼ਣ ਕਰਨ ਵਾਲੇ ਘੋਲ ਵਿਚ ਰਖੇ ਦੋ ਇਲੈੱਕਟ੍ਰੋਡਾਂ ਵਿਚੋਂ ਦੀ ਲੰਘਦਾ ਹੈ। ਇਨ੍ਹਾਂ ਇਲੈੱਕਟ੍ਰੋਡਾਂ ਵਿਚਕਾਰ ਪੁਟੈਂਸ਼ਲ ਦੀ ਮਾਤਰਾ ਨਿਸ਼ਚਿਤ ਕੀਤੀ ਹੁੰਦੀ ਹੈ।

ਹੈਰੋਫਸਕੀ ਨੇ ਪ੍ਰਾਗ ਦੀ ਚਾਰਲਸ ਯੂਨੀਵਰਸਿਟੀ ਅਤੇ ਯੂਨੀਵਰ-ਸਿਟੀ ਕਾਲਜ, ਲੰਡਨ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ ਲੰਡਨ ਵਿਚ ਸਰ ਵਿਲੀਅਮ ਰੈਮਜ਼ੇ ਅਤੇ ਐਫ਼. ਜੀ. ਡੋਨਨ ਹੇਠਾਂ ਕੰਮ ਕੀਤਾ। ਚਾਰਲਸ ਯੂਨੀਵਰਸਿਟੀ ਵਿਚ ਕਈ ਅਹੁਦੇ ਸੰਭਾਲਣ ਤੋਂ ਬਾਅਦ 1926-54 ਤਕ ਭੌਤਿਕ-ਰਸਾਇਣ ਵਿਭਾਗ ਦਾ ਪ੍ਰੋਫ਼ੈਸਰ ਅਤੇ ਡਾਇਰੈਕਟਰ ਰਿਹਾ। ਸੰਨ 1950 ਅਤੇ ਫਿਰ 1952-63 ਤਕ ਇਹ ਚੈਕੋਸਲੋਵਾਕ ਅਕੈ-ਡਮੀ ਆਫ਼ ਸਾਇੰਸਿਜ਼ ਵਿਚ ਪੋਲੈਰੋਗ੍ਰਾਫ਼ੀ ਇੰਸਟੀਚਿਊਟ ਦਾ ਡਾਇ-ਰੈਕਟਰ ਰਿਹਾ।

ਇਸਦੇ ਪਹਿਲੇ ਪੋਲੈਰੋਗ੍ਰਾਫ (1924) ਅਤੇ ਇਸ ਤਰੀਕੇ ਨੂੰ ਆਮ ਵਰਤੋਂ ਵਿਚ ਲਿਆਉਣ ਵਿਚ ਦਸ ਸਾਲ ਲਗ ਗਏ ਸਨ। ਇਸਦੀ ਮੋਨੋਗ੍ਰਾਫ਼ ਪੋਲੈਰੋਗ੍ਰਾਫ਼ੀ 1941 ਵਿਚ ਸਾਹਮਣੇ ਆਈ।

27 ਮਾਰਚ, 1967 ਨੂੰ ਪ੍ਰਾਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 26

**ਹੈਲਸਿੰਕੀ :** ਹੈਲਸਿੰਕੀ ਫਿਨਲੈਂਡ ਦੇਸ਼ ਦੀ ਰਾਜਧਾਨੀ ਹੈ ਤੇ ਖਾੜੀ ਫਿਨਲੈਂਡ ਦੇ ਪ੍ਰਾਇਦੀਪ ਤੇ ਸਥਿਤ ਹੈ। ਇਹ ਲੈਨਿਨਗਰਾਦ ਦੇ 288 ਕਿ. ਮੀ. ਪੱਛਮ ਵਲ ਹੈ। ਇਹ ਫਿਨਲੈਂਡ ਦਾ ਮੁੱਖ ਵਪਾਰਕ ਅਤੇ ਸਭਿਅਕ ਕੇਂਦਰ ਅਤੇ ਸਭ ਤੋਂ ਵੱਡੀ ਬੰਦਰਗਾਹ ਹੈ।

ਸਵੀਡਨ ਦੇ ਰਾਜਾ ਗੁਸਟਾਵਸ ਪਹਿਲੇ ਨੇ ਸੰਨ 1550 ਵਿਚ ਇਸ ਸ਼ਹਿਰ ਦੀ ਬੁਨਿਆਦ ਰੱਖੀ ਸੀ। ਰਾਣੀ ਕਰਿਸਟੀਨਾ ਨੇ ਸੰਨ 1642 ਵਿਚ ਇਸ ਨੂੰ ਹੋਰ ਥਾਂ ਵਸਾ ਲਿਆ। 1808 ਵਿਚ ਰੂਸੀਆਂ ਨੇ ਇਸ ਨੂੰ ਜਿੱਤ ਲਿਆ ਅਤੇ ਮਗਰੋਂ ਇਹ ਫਿਨਲੈਂਡ ਦੀ ਰਾਜਧਾਨੀ ਬਣਾਇਆ ਗਿਆ। ਸੰਨ 1939 ਦੇ ਰੂਸੋ-ਫਿਨਿਸ਼ ਯੁੱਧ ਵਿਚਕਾਰ ਨਵੰਬਰ ਤੇ ਦਸੰਬਰ ਵਿਚ ਰੂਸੀਆਂ ਨੇ ਬੰਬਾਂ ਨਾਲ ਇਸ ਨੂੰ ਤਬਾਹ ਕਰ ਦਿੱਤਾ। ਮਗਰੋਂ ਫਿਨਲੈਂਡ ਜਰਮਨੀ ਨਾਲ ਮਿਲ ਗਿਆ ਤੇ 22 ਜੂਨ, 1941 ਨੂੰ ਰੂਸ ਤੇ ਹਮਲਾ ਕੀਤਾ ਪਰ ਰੂਸੀਆਂ ਨੇ ਫਿਰ ਬੰਬਾਂ ਨਾਲ ਇਸ ਨੂੰ ਤਬਾਹ ਕਰ ਦਿੱਤਾ। ਸੰਨ 1952 ਵਿਚ ਓਲਿੰਪਿਕ ਖੇਡਾਂ ਇਥੇ ਹੋਈਆਂ ਸਨ।

ਇਹ ਸ਼ਹਿਰ ਬੜੇ ਸੁਚੱਜੇ ਢੰਗ ਨਾਲ ਬਣਾਇਆ ਗਿਆ ਹੈ। ਇਸ

ਦੀਆਂ ਗਲੀਆਂ, ਬਾਜ਼ਾਰ ਤੇ ਪਾਰਕ ਬੜੇ ਸੁੰਦਰ ਹਨ। ਇਥੇ ਇਕ ਜੰਤਰ-ਮੰਤਰ, ਇਕ ਬੂਟੈਨੀਕਲ ਗਾਰਡਨ ਹੈ ਅਤੇ ਕਈ ਹੋਰ ਸੰਸਥਾਵਾਂ ਹਨ। 1640 ਈ. ਵਿਚ ਆਬੋ ਵਿਖੇ ਸਥਾਪਤ ਕੀਤੀ ਯੂਨੀਵਰਸਿਟੀ 1827 ਈ. ਵਿਚ ਹੈਲਸਿੰਕੀ ਵਿਚ ਤਬਦੀਲ ਕਰ ਦਿਤੀ ਗਈ। ਇਸ ਬੰਦਰਗਾਹ ਤੋਂ ਰੂਸ, ਸਵੀਡਨ ਤੇ ਇੰਗਲੈਂਡ ਨਾਲ ਇਮਾਰਤੀ ਲਕੜੀ, ਕਾਗਜ਼ ਤੇ ਮੱਖਣ ਦਾ ਵਪਾਰ ਕੀਤਾ ਜਾਂਦਾ ਹੈ। ਇਸ ਦੇ ਮੁੱਖ ਉਦਯੋਗ ਸਮੁੰਦਰੀ ਜਹਾਜ਼ ਤਿਆਰ ਕਰਨਾ, ਖੰਡ ਸਾਫ਼ ਕਰਨਾ, ਸ਼ਰਾਬ ਬਣਾਉਣਾ, ਮਸ਼ੀਨਰੀ ਤੇ ਦਰੀਆਂ ਤਿਆਰ ਕਰਨਾ ਅਤੇ ਤਮਾਕੂ ਸਾਫ਼ ਕਰਨਾ ਹਨ।

ਆਬਾਦੀ—ਸ਼ਹਿਰ—483051; ਮੈ. ਖੇ.- 910414(1981)
60° 10′ ਉ. ਵਿਥ.; 24° 58′ ਪ. ਲੰਬ.

ਹ. ਪੁ.—ਐਨ. ਅਮੈ. 14 : 87

**ਹੈੱਲਸਿੰਗ ਬਾਰੀ :** ਇਹ ਸਵੀਡਨ ਦੀ ਬੰਦਰਗਾਹ ਹੈ, ਜੋ ਕੋਪਨਹੇਗਨ ਤੋਂ 56 ਕਿ. ਮੀ. ਉੱਤਰ-ਪੂਰਬ ਵੱਲ ਵਾਕਿਆ ਹੈ। ਇਕ ਪੁਰਾਣੇ ਕਿਲੇ ਦੇ ਖੰਡਰਾਂ ਤੋਂ ਇਸ ਸ਼ਹਿਰ ਦੀ ਅਸਲੀ ਸਥਿਤੀ ਦਾ ਪਤਾ ਲਗਦਾ ਹੈ। ਸੰਨ 1658 ਤਕ ਇਹ ਡੈਨਮਾਰਕ ਦੇ ਅਧੀਨ ਸੀ। ਸੰਨ 1710 ਵਿਚ ਇਹ ਸਵੀਡਨ ਅਧੀਨ ਹੋ ਗਿਆ। ਹੈੱਲਸਿੰਗ ਬਾਰੀ ਅਰੈੱਸਨ ਦੇ ਸਟਰੇਟ ਦੇ ਘੱਟ ਤੋਂ ਘੱਟ ਚੌੜੇ ਹਿੱਸੇ ਉੱਤੇ ਸਥਿਤ ਹੈ। ਇਸ ਜਗ੍ਹਾ ਤੇ ਅਰੈੱਸਨ ਦੀ ਚੜ੍ਹਾਈ ਸਿਰਫ਼ 5 ਕਿ. ਮੀ. ਹੈ। ਇਸ ਸ਼ਹਿਰ ਦੀ ਬਾਹਰੀ ਹੱਦ ਵੱਲ ਪਾਰਕ ਹਨ ਜਿਥੇ ਕਿ ਆਇਓਡਾਈਡ ਅਤੇ ਬਰੋਮਾਈਡ ਚਸ਼ਮੇਂ ਹਨ। ਹੈੱਲਸਿੰਗ ਬਾਰੀ ਦੇ ਉੱਤਰ ਅਤੇ ਪੂਰਬ ਵੱਲ ਕੋਲੇ ਦੀਆਂ ਖਾਣਾਂ ਹਨ। ਸਾਰੇ ਸਵੀਡਨ ਵਿਚ ਕੋਲੇ ਦੀਆਂ ਖਾਣਾਂ ਸਿਰਫ਼ ਇਥੇ ਹੀ ਹਨ। ਇਹ ਸ਼ਹਿਰ ਸਵੀਡਨ ਦੇ ਮੁਖ ਉਦਯੋਗਕ ਸ਼ਹਿਰਾਂ ਵਿਚੋਂ ਇਕ ਹੈ।

ਤਾਂਬੇ ਦੀਆਂ ਵਸਤਾਂ ਬਣਾਉਣਾ, ਰਬੜ ਦੀਆਂ ਵਸਤਾਂ ਬਣਾਉਣਾ, ਸੁਪਰ ਫ਼ਾਸਫ਼ੇਟ ਬਣਾਉਣਾ ਇਥੋਂ ਦੀਆਂ ਮੁੱਖ ਸੱਨਅਤਾਂ ਹਨ। ਇਥੇ ਖੰਡ ਸਾਫ਼ ਕਰਨ ਦੀਆਂ ਫ਼ੈਕਟਰੀਆਂ ਅਤੇ ਸ਼ਰਾਬ ਕੱਢਣ ਦੀਆਂ ਭੱਠੀਆਂ ਵੀ ਹਨ। ਨਵੀਂ ਬਣੀ ਬੰਦਰਗਾਹ ਦੀ ਡੂੰਘਾਈ ਲਗਭਗ 10 ਮੀ. ਹੈ। ਇਥੋਂ ਇਮਾਰਤੀ ਲੱਕੜੀ, ਕਾਗਜ਼, ਰਬੜ ਦੀਆਂ ਵਸਤਾਂ ਅਤੇ ਕੱਚਾ ਲੋਹਾ ਬਾਹਰ ਭੇਜੇ ਜਾਂਦੇ ਹਨ।

ਆਬਾਦੀ—103870 (1984)
56° 04′ ਉ. ਵਿਥ.; 12° 40′ ਪੂ. ਲੰਬ.

ਹ. ਪੁ.—ਐਨ. ਬ੍ਰਿ. 11 : 412

**ਹੈੱਲਡ, ਜਾਨ ਜੂਨੀਅਰ :** ਸੰਯੁਕਤ ਰਾਜ ਅਮਰੀਕਾ ਦੇ ਇਸ ਕਾਰਟੂਨਕਾਰ ਦਾ ਜਨਮ 10 ਜਨਵਰੀ, 1889 ਨੂੰ ਉਟਾਹ ਰਾਜ ਦੇ ਸਾਲਟ ਲੇਕ ਸਿਟੀ ਵਿਖੇ ਹੋਇਆ। 19 ਸਾਲ ਦੀ ਉਮਰ ਵਿਚ ਇਸ ਨੇ ਆਪਣਾ ਪਹਿਲਾ ਕਾਰਟੂਨ 'ਲਾਈਫ਼' ਨਾਂ ਦੇ ਉੱਘੇ ਕੌਮੀ ਰਸਾਲੇ ਨੂੰ ਵੇਚਿਆ। ਫਿਰ ਇਸ ਨੇ ਨਿਊਯਾਰਕ ਵਿਖੇ ਇਕ ਪੱਤਰ ਦੇ ਕਲਾ ਵਿਭਾਗ ਵਿਚ ਕੰਮ ਕੀਤਾ। ਪਹਿਲੇ ਵਿਸ਼ਵ ਯੁੱਧ ਦੌਰਾਨ ਜਲ-ਸੈਨਾ ਵਿਚ ਨੌਕਰੀ ਕਰਨ ਤੋਂ ਬਾਅਦ ਹੈੱਲਡ ਨੇ ਨਿਊਯਾਰਕ ਵਾਪਸ ਪਰਤ ਕੇ 'ਲਾਈਫ਼', 'ਜੱਜ' ਅਤੇ 'ਕਾਲਿਜ ਹਿਊਮਰ' ਨਾਮੀ ਪੱਤਰਾਂ ਵਿਚ ਕਾਰਟੂਨ ਬਣਾ ਕੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ।

1930 ਦੇ ਦਹਾਕੇ ਦੌਰਾਨ ਇਸ ਨੇ ਨਾਵਲ ਅਤੇ ਨਿੱਕੀਆਂ ਕਹਾਣੀਆਂ ਲਿਖੀਆਂ। ਇਸ ਤੋਂ ਇਲਾਵਾ ਇਸ ਨੇ ਬੁੱਤ-ਤਰਾਸ਼ੀ ਕੀਤੀ ਅਤੇ ਲੱਕੜੀ ਦੀਆਂ ਮੂਰਤਾਂ ਬਣਾਈਆਂ। ਦੂਜੇ ਵਿਸ਼ਵ ਯੁੱਧ ਦੌਰਾਨ ਇਸ ਨੇ ਸਿਗਨਲ ਕੋਰ ਵਿਚ ਕੰਮ ਕੀਤਾ। ਇਸ ਦੀ ਫ਼ਿਯੁਕਤੀ ਨਿਊ ਜਰਸੀ ਵਿਚ ਬੈਲਮਾਰ ਵਿਖੇ ਹੋਈ ਅਤੇ ਲੜਾਈ ਮਗਰੋਂ ਇਹ ਉਥੇ ਹੀ ਰਹਿਣ ਲੱਗ ਪਿਆ।

2 ਮਾਰਚ, 1958 ਨੂੰ ਬੈਲਮਾਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 997

**ਹੈਲਨ :** ਯੂਨਾਨੀ ਮਿਥਿਹਾਸ ਅਨੁਸਾਰ ਇਹ ਯੂਨਾਨ ਦੀ ਬਹੁਤ ਹੀ ਸੁੰਦਰ ਇਸਤਰੀ ਸੀ ਜਿਸ ਨੂੰ ਅਸਿੱਧੇ ਤੌਰ ਤੇ ਟਰਾਏ ਦੀ ਜੰਗ ਦੀ ਜ਼ਿੰਮੇਵਾਰ ਮੰਨਿਆ ਜਾਂਦਾ ਹੈ। ਇਹ ਜ਼ਿਊਸ (ਯੂਨਾਨੀ ਦੇਵਤਾ) ਦੀ ਧੀ ਸੀ। ਇਸ ਨਾਲ ਵਿਆਹ ਕਰਵਾਉਣ ਦੇ ਕਈ ਚਾਹਵਾਨ ਸ਼ਹਿਜ਼ਾਦਿਆਂ ਨੂੰ ਯੂਲਿਸੀਜ਼ ਦੀ ਸਲਾਹ ਨਾਲ ਸਹੁੰ ਚੁਕਵਾਈ ਗਈ ਕਿ ਉਹ ਪਤੀ ਦੀ ਚੋਣ ਵਿਚ ਹੈਲਨ ਦੀ ਪਸੰਦ ਦਾ ਸਤਿਕਾਰ ਕਰਨਗੇ ਅਤੇ ਇਸ ਚੋਣ ਨੂੰ ਬਰਕਰਾਰ ਰੱਖਣ ਲਈ ਹਥਿਆਰਾਂ ਦੀ ਵਰਤੋਂ ਤੋਂ ਵੀ ਸੰਕੋਚ ਨਹੀਂ ਕਰਨਗੇ। ਇਸ ਨੇ ਮੈਨੇਲਾਸ ਨੂੰ ਚੁਣ ਲਿਆ ਪਰ ਆਪਣੇ ਪਤੀ ਦੀ ਗੈਰਹਾਜ਼ਰੀ ਵਿਚ ਇਹ ਟਰਾਏ ਦੇ ਰਾਜੇ ਦੇ ਪੁੱਤਰ ਪੈਰਿਸ ਨਾਲ ਭੱਜ ਗਈ। ਪੈਰਿਸ ਦੀ ਮੌਤ ਪਿਛੋਂ ਹੈਲਨ ਨੇ ਉਸ ਦੇ ਭਰਾ ਡੀਇਫ਼ੋਬਸ ਨਾਲ ਵਿਆਹ ਕਰਵਾ ਲਿਆ। ਪਰ ਮੈਨੇਲਾਸ ਨੇ ਚੁੱਕੀ ਸਹੁੰ ਦੀ ਪੂਰਤੀ ਲਈ ਆਪਣੇ ਸਾਥੀ ਸ਼ਹਿਜ਼ਾਦਿਆਂ ਨੂੰ ਵੰਗਾਰਿਆ ਅਤੇ ਫਲਸਰੂਪ ਟਰਾਏ ਦੀ ਜੰਗ ਸ਼ੁਰੂ ਹੋ ਗਈ। ਇਸ ਜੰਗ ਪਿਛੋਂ ਹੈਲਨ ਨੂੰ ਦੇਸ਼ ਨਿਕਾਲਾ ਦੇ ਦਿਤਾ ਗਿਆ ਅਤੇ ਰੋਡਜ਼ ਦੀ ਰਾਣੀ ਨੇ ਇਸ ਨੂੰ ਕਤਲ ਕਰਵਾ ਦਿਤਾ ਜਿਸ ਦੇ ਪਿਛੇ ਉਸ ਰਾਣੀ ਦੇ ਪਤੀ ਦੀ ਟਰਾਏ ਦੀ ਜੰਗ ਵਿਚ ਹੋਈ ਮੌਤ ਦਾ ਬਦਲਾ ਲੈਣ ਦੀ ਭਾਵਨਾ ਸੀ।

ਹ. ਪੁ.—ਐਨ. ਅਮੈ. 14 : 76 ; ਐਨ. ਬ੍ਰਿ. 11 : 312

**ਹੈਲਨਸ :** ਯੂਨਾਨੀ ਲੋਕ ਗਾਥਾਵਾਂ ਵਿਚ ਇਹ ਟਰਾਏ ਦੇ ਰਾਜਾ ਪ੍ਰੀਅਮ ਦਾ ਪੁੱਤਰ ਸੀ। ਇਹ ਹੈਕਟਰ ਦਾ ਭਰਾ ਸੀ ਅਤੇ ਦੇਵੀ ਕਾਸਾਂਡਰਾ ਨਾਲ ਜੌੜਾ ਜਨਮਿਆ ਸੀ। ਹੋਮਰ ਦੀ ਰਚਨਾ ਵਿਚ ਇਹ ਸਿੱਧ ਪੁਰਸ਼ ਅਤੇ ਯੋਧੇ ਦੇ ਰੂਪ ਵਿਚ ਆਉਂਦਾ ਹੈ। ਪਿਛਲੇਰੇ ਲੇਖਕ ਕਹਿੰਦੇ ਸਨ ਕਿ ਇਹ ਅਤੇ ਇਸ ਦੀ ਭੈਣ ਅਪਾਲੋ ਦੇ ਮੰਦਰ ਵਿਚ ਸੌਂ ਗਏ, ਜਿੱਥੇ ਸੱਪਾਂ ਨੇ ਇਨ੍ਹਾਂ ਦੇ ਕੰਨਾਂ ਦੀ ਮੈਲ ਚੱਟ ਲਈ। ਇੰਜ ਇਨ੍ਹਾਂ ਨੂੰ ਪੈਗੰਬਰੀ ਦਾ ਵਰ ਪ੍ਰਾਪਤ ਹੋਇਆ ਅਤੇ ਇਹ ਪੰਛੀਆਂ ਦੀ ਭਾਸ਼ਾ ਸਮਝ ਸਕਦੇ ਸਨ। ਟਰਾਏ ਦੀ ਜੰਗ ਵਿਚ ਪੈਰਿਸ ਦੀ ਮੌਤ ਤੋਂ ਪਿਛੋਂ ਹੈਲਨਸ ਨੇ ਹੈਲਨ ਨੂੰ ਆਪਣੇ ਨਾਲ ਵਿਆਹ ਕਰਵਾਉਣ ਦੀ ਤਜਵੀਜ਼ ਪੇਸ਼ ਕੀਤੀ ਪਰ ਜਦੋਂ ਉਸ ਨੇ ਪੈਰਿਸ ਦੇ ਭਰਾ ਡੀਇਫ਼ੋਬਸ ਨਾਲ ਵਿਆਹ ਕਰਕੇ ਇਸ ਦੀ ਤਜਵੀਜ਼ ਨੂੰ ਰੱਦ ਕਰ ਦਿਤਾ ਤਾਂ ਇਹ ਰੋਸ ਵਜੋਂ ਮਾਊਂਟ ਇਦਾ ਚਲਾ ਗਿਆ ਜਿਥੇ ਇਸ ਨੂੰ ਯੂਨਾਨੀਆਂ ਨੇ ਫੜ ਲਿਆ। ਨੀਉਪਟਾਲੀਮਸ ਦੀ ਮੌਤ ਪਿੱਛੋਂ ਇਸ ਨੇ ਐਨਡਰਾਮਾਕੀ ਨਾਲ ਵਿਆਹ ਕਰਵਾ ਲਿਆ ਤੇ ਦੇਸ਼ ਦਾ ਹੁਕਮਰਾਨ ਬਣ ਗਿਆ। ਮਰਨ ਉਪਰੰਤ ਇਸ ਨੂੰ ਆਰਗਾਸ ਵਿਚ ਦਫ਼ਨ ਕੀਤਾ ਗਿਆ ਦੱਸਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 11 : 313

**ਹੈਲਨਿਸਟਿਕ ਯੁਗ :** ਇਹ ਉਹ ਯੁੱਗ ਹੈ ਜਦੋਂ ਇਹ ਯੂਨਾਨੀ ਸਭਿਅਤਾ ਦਾ ਪ੍ਰਭਾਵ ਯੂਨਾਨ ਦੀਆਂ ਹੱਦਾ ਤੋਂ ਬਾਹਰ ਫੈਲਿਆ। ਸਿਕੰਦਰ ਤੋਂ ਪਹਿਲਾਂ ਇਸ ਦਾ ਪ੍ਰਭਾਵ ਉਨ੍ਹਾਂ ਪਛੜੀਆਂ ਕੌਮਾਂ ਉਤੇ ਹੀ ਪਿਆ ਸੀ, ਜਿਹੜੀਆਂ ਯੂਨਾਨ ਦੀ ਸਰਹੱਦ ਤੇ ਰਹਿੰਦੀਆਂ ਸਨ। ਪਰ ਸਿਕੰਦਰ ਦੀਆਂ ਜਿੱਤਾਂ (334-323 ਈ. ਪੂ.) ਤੋਂ ਬਾਅਦ ਇਹ ਅਸਰ ਦੂਰ ਦੂਰ ਤੱਕ ਫੈਲ ਗਿਆ। ਪੂਰਬ ਵਿਚ ਭਾਰਤ ਤਕ ਵੀ ਇਹ ਸਭਿਅਤਾ ਪੁੱਜੀ। ਮਕਦੂਨੀਆ ਦੇ ਜੇਤੂਆਂ ਨੇ ਆਪਣੇ ਨਵੇਂ ਇਲਾਕਿਆਂ ਵਿਚ ਯੂਨਾਨੀ ਭਾਸ਼ਾ ਅਤੇ ਯੂਨਾਨੀ ਵਾਤਾਵਰਣ ਪੈਦਾ ਕੀਤਾ। ਦੁਨੀਆ

ਨੇ ਹੁਨਰ, ਕਲਾ ਤੇ ਸਾਹਿਤ ਵਿਚ ਯੂਨਾਨੀ ਅੰਸ਼ ਪਰਵਾਨ ਕੀਤਾ। ਸਭਿਅਤਾ ਹੀਨ ਖੇਤਰਾਂ ਵਿਚ ਵੀ ਯੂਨਾਨੀ ਫ਼ੈਸ਼ਨਾਂ ਦਾ ਬੋਲ-ਬਾਲਾ ਹੋ ਗਿਆ। ਬਦੇਸ਼ੀ ਸ਼ਹਿਰਾਂ ਵਿਚ ਯੂਨਾਨੀ ਕਿਸਮ ਦਾ ਰਾਜਸੀ ਪ੍ਰਬੰਧ ਲਾਗੂ ਹੋ ਗਿਆ। ਨਾ ਕੇਵਲ ਦਰਬਾਰਾਂ ਵਿਚ ਸਗੋਂ ਜੀਵਨ ਦੇ ਹੋਰ ਖੇਤਰਾਂ ਵਿਚ ਵੀ ਯੂਨਾਨੀ ਰੁਚੀਆਂ ਪ੍ਰਵੇਸ਼ ਕਰ ਗਈਆਂ। ਡਰਾਮਿਆਂ, ਖੇਡਾਂ, ਤਮਾਸ਼ਿਆਂ, ਧਾਰਮਕ ਤਿਉਹਾਰਾਂ ਆਦਿ ਵਿਚ ਵੀ ਯੂਨਾਨੀਆਂ ਦੀ ਸ਼ਕਲ ਹੋਣ ਲਗੀ। ਉਪਰਲੀਆਂ ਸ਼੍ਰੇਣੀਆਂ ਦੀ ਭਾਸ਼ਾ ਵੀ ਯੂਨਾਨੀ ਹੋ ਗਈ। ਇਮਾਰਤਾਂ ਦੀ ਉਸਾਰੀ-ਕਲਾ, ਸਜਾਵਟ, ਲਿਬਾਸ, ਫਰਨੀਚਰ ਯੂਨਾਨੀ ਢੰਗ ਦੇ ਬਣ ਗਏ। ਪੁਰਾਣੇ ਏਸ਼ੀਆਈ ਸ਼ਹਿਰਾਂ ਨੂੰ ਯੂਨਾਨੀ ਰੰਗ ਚੜ੍ਹਾ ਦਿੱਤਾ ਗਿਆ ਅਤੇ ਕਈ ਵਾਰੀ ਸ਼ਹਿਰਾਂ ਦੇ ਪੁਰਾਣੇ ਨਾਵਾਂ ਦੀ ਥਾਂ ਨਵੇਂ ਯੂਨਾਨੀ ਨਾਂ ਰੱਖੇ ਗਏ। ਯੂਨਾਨੀ ਸਾਹਿਤ ਅਤੇ ਦਰਸ਼ਨ ਨੇ ਸ਼ਹਿਰਾਂ ਉਤੇ ਬੜਾ ਡੂੰਘਾ ਪ੍ਰਭਾਵ ਪਾਇਆ।

ਹੈਲਨਿਸਟਿਕ ਵਿਚਾਰਧਾਰਾ, ਯੂਨਾਨੀ ਨਗਰ ਰਾਜਾਂ ਦੇ ਸੁਤੰਤਰ ਜੀਵਨ ਵਿਚੋਂ ਉਤਪੰਨ ਹੋਈ ਅਤੇ ਮਕਦੂਨੀਆ ਦੇ ਯੂਨਾਨ ਉਤੇ ਹਾਵੀ ਹੋ ਜਾਣ ਤੋਂ ਪਿਛੋਂ ਇਨ੍ਹਾਂ ਨਗਰ ਰਾਜਾਂ ਦੇ ਮਹਾਨ ਦਿਨ ਬੀਤ ਗਏ। ਹੈਲਨਿਸਟਿਕ ਯੁੱਗ ਵਿਚ ਯੂਨਾਨੀ ਸਭਿਆਚਾਰਕ ਜੀਵਨ ਦਾ ਬਦੇਸ਼ਾਂ ਵਿਚ ਬਹੁਤ ਪ੍ਰਚਾਰ ਹੋਇਆ। ਕਈ ਤਰ੍ਹਾਂ ਦੇ ਮਾਹਿਰਾਂ ਨੇ ਆਪਣੇ ਆਪਣੇ ਗਰੁੱਪ ਬਣਾ ਕੇ ਆਪਣੇ ਮੁਲਕਾਂ ਤੋਂ ਬਾਹਰ ਦੂਰ ਦੂਰ ਦੌਰੇ ਕੀਤੇ, ਜਿਵੇਂ ਕਿ ਸੰਗੀਤਕਾਰ, ਗਵੱਈਏ, ਐਕਟਰ ਆਦਿ ਬਾਹਰਲੇ ਦੇਸ਼ਾਂ ਵਿਚ ਗਏ। ਉਨ੍ਹਾਂ ਨੂੰ ਕਈ ਤਰ੍ਹਾਂ ਦੀਆਂ ਛੋਟਾਂ ਦਿਤੀਆਂ ਗਈਆਂ ਤੇ ਕਈ ਤਰ੍ਹਾਂ ਦੀਆਂ ਰਿਆਸਤਾਂ ਤੇ ਲਿਹਾਜ਼ਾਂ ਨਾਲ ਨਿਵਾਜਿਆ ਗਿਆ। ਨਾਟਕਕਾਰਾਂ ਦੀਆਂ ਕੰਪਨੀਆਂ ਇਕ ਕੇਂਦਰ ਤੋਂ ਦੂਜੇ ਕੇਂਦਰ ਤਕ ਜਾਂਦੀਆਂ ਰਹੀਆਂ। ਇਕੱਲੇ ਦੁਕੱਲੇ ਕਲਾਕਾਰ ਵੀ ਥਾਂ ਥਾਂ ਜਾਂਦੇ ਰਹੇ ਤੇ ਉਨ੍ਹਾਂ ਨੂੰ ਆਪਣੇ ਕਰਤਬਾਂ ਲਈ ਧੰਨ ਤੇ ਮਾਨ ਮਿਲਦਾ ਰਿਹਾ। ਇਸੇ ਤਰ੍ਹਾਂ ਇਕ ਥਾਂ ਤੋਂ ਦੂਜੇ ਥਾਂ ਘੁੰਮਣ ਵਾਲੇ ਵੈਦ ਹਕੀਮ ਵੀ ਤਿਬੀ ਵਿਗਿਆਨ ਉੱਤੇ ਭਾਸ਼ਨ ਦਿੰਦੇ ਰਹੇ ਅਤੇ ਉਨ੍ਹਾਂ ਦਾ ਬਹੁਤ ਸੁਆਗਤ ਹੁੰਦਾ ਰਿਹਾ। ਭਾਸ਼ਨ-ਕਲਾ ਉੱਤੇ ਲੈਕਚਰ ਦੇਣ ਵਾਲੇ ਅਧਿਆਪਕ ਬੜਾ ਮਾਨ ਪਾਉਂਦੇ ਰਹੇ ਖ਼ਾਸ ਤੌਰ ਤੇ ਉਦੋਂ ਉਨ੍ਹਾਂ ਨੂੰ ਬੜੀ ਵਾਹ ਵਾਹ ਮਿਲਦੀ ਜਦੋਂ ਉਹ ਆਪਣੀ ਉੱਤਮ ਭਾਸ਼ਾ ਕਲਾ ਦੇ ਕ੍ਰਿਸ਼ਮੇ ਜਨਤਾ ਦੇ ਸਾਹਮਣੇ ਵਿਖਾਉਂਦੇ ਸਨ।

ਹੈਲਨਿਸਟਿਕ ਯੁੱਗ ਵਿਚ ਲੋਕ-ਰਾਜੀ ਸੰਸਥਾਵਾਂ ਨੇ ਬੜੀ ਉੱਨਤੀ ਕੀਤੀ ਅਤੇ ਵਿਅਕਤੀਗਤ ਸੁਤੰਤਰਤਾ ਦੀ ਨਵੀਂ ਵਿਚਾਰਧਾਰਾ ਸਾਹਮਣੇ ਆਈ। ਲੋਕ-ਤੰਤਰੀ ਵਿਚਾਰਾਂ ਦੇ ਉੱਨਤ ਹੋਣ ਨਾਲ ਭਾਸ਼ਨ ਵਿਚ ਖੁਲ੍ਹ ਦੇ ਵਿਚਾਰਾਂ ਨੇ ਬੜੀ ਪ੍ਰਗਤੀ ਕੀਤੀ। ਉਦਾਹਰਣ ਵਜੋਂ ਅਰਿਸਟੋਫਾਨੀਜ਼ ਵਰਗੇ ਮਖੌਲੀਏ ਕਵੀ ਬੜੇ ਉੱਘੇ ਸਿਆਸਤਦਾਨਾਂ ਨੂੰ ਮਖੌਲ ਕਰਦੇ ਸਨ। ਭਾਵੇਂ ਦਾਰਸ਼ਨਿਕ ਅਨੈਕਸਾਗੋਰਾਸ ਅਤੇ ਮਹਾਨ ਉਸਤਾਦ ਸੁਕਰਾਤ ਵਿਰੁੱਧ ਮੁਕੱਦਮੇ ਚਲਾਏ ਗਏ ਸਨ, ਪਰ ਇਹ ਮੁਕੱਦਮੇ ਬੜੇ ਅਸਾਧਾਰਨ ਸਨ। ਏਥਨਜ਼ ਦੀ ਪ੍ਰਜਾਤੰਤਰ ਨੇ ਨਾਗਰਿਕਾਂ ਨੂੰ ਪਰਲੇ ਦਰਜੇ ਦੀ ਮਨੁੱਖੀ ਸੁਤੰਤਰਤਾ ਦੇ ਛੱਡੀ ਹੋਈ ਸੀ। ਅਜਿਹੀ ਮਹਾਨ ਵਿਅਕਤੀਗਤ ਸੁਤੰਤਰਤਾ ਦਾ ਜ਼ਿਕਰ ਥਿਊਸੀਡਾਈਡੀਜ਼ ਨੇ ਸਪੱਸ਼ਟ ਸ਼ਬਦਾਂ ਵਿਚ ਕੀਤਾ ਹੈ। ਸ਼ਖਸੀ ਆਜ਼ਾਦੀ ਦੇ ਸਬੰਧ ਵਿਚ ਇਹ ਗੱਲ ਬੜੀ ਧਿਆਨ ਯੋਗ ਹੈ ਕਿ ਜਿਨ੍ਹਾਂ ਨੂੰ ਆਪਣੇ ਮੁਲਕ ਵਿਚ ਵਧਣ-ਫੁਲਣ ਦੇ ਚੰਗੇ ਮੌਕੇ ਪ੍ਰਾਪਤ ਨਹੀਂ ਸਨ ਉਨ੍ਹਾਂ ਨੂੰ ਆਪਣੇ ਦੇਸ਼ ਤੋਂ ਬਾਹਰ ਜਾ ਕੇ ਧਨ ਕਮਾਉਣ ਦੀ ਆਗਿਆ ਸੀ। ਬਹੁਤ ਸਾਰੇ ਯੂਨਾਨੀ ਏਸ਼ੀਆ ਅਤੇ ਮਿਸਰ ਵਿਚ ਜਾ ਆਬਾਦ ਹੋਏ। ਸਿਕੰਦਰ ਦੀ ਮੌਤ (323 ਈ. ਪੂ.) ਤੋਂ ਬਾਅਦ ਇਕ ਪੀੜ੍ਹੀ ਦੇ ਅੰਦਰ ਅੰਦਰ ਹੀ ਯੂਨਾਨੀ, ਮਨੁੱਖਾਂ ਦੀ ਪੁਰਾਣੀ ਵੰਡ ਦਾ ਮਖੌਲ ਉਡਾਉਣ ਲੱਗੇ ਤੇ ਉਹ ਲੋਕ ਮਨੁੱਖੀ ਬਰਾਦਰੀ ਜਾਂ ਭਾਈਚਾਰੇ ਦੀਆਂ ਗੱਲਾਂ ਕਰਨ ਲੱਗ ਪਏ। ਦਾਰਸ਼ਨਿਕ ਵਿਚਾਰਾਂ ਨੇ ਲੋਕਾਂ ਉੱਤੇ ਚੋਖਾ ਪ੍ਰਭਾਵ ਪਾਉਣਾ ਆਰੰਭ ਕਰ ਦਿਤਾ ਸੀ। ਦਰਸ਼ਨ ਦੇ ਵਿਰੋਧੀਆਂ ਤੇ ਵੀ ਇਸ ਦਾ ਅਸਰ ਹੋਇਆ ਸੀ। ਏਥਨਜ਼ ਯੂਨਾਨੀ ਦਰਸ਼ਨ ਦੀ ਰਾਜਧਾਨੀ ਬਣਿਆ ਰਿਹਾ ਪਰ ਇਸ ਦੇ ਪ੍ਰਚਾਰਕ ਆਲੇ ਦੁਆਲੇ ਫੈਲਦੇ ਗਏ। ਫ਼ਿਲਾਸਫ਼ਰਾਂ ਨੇ ਅੰਤਰੀਵ ਸੁਤੰਤਰਤਾ ਤੇ ਮਾਨਸਿਕ ਸੰਤੁਸ਼ਟੀ ਦੀ ਪ੍ਰਾਪਤੀ ਉੱਤੇ ਜ਼ੋਰ ਦਿਤਾ ਅਤੇ ਇਹ ਸਭ ਕੁਝ ਆਪਣੀਆਂ ਲੋੜਾਂ ਨੂੰ ਘੱਟ ਤੋਂ ਘੱਟ ਕਰਕੇ ਲੋੜੀਂਦੀ ਪ੍ਰਾਪਤੀ ਕਰਨ ਦਾ ਪ੍ਰਚਾਰ ਕੀਤਾ। ਐਪੀਕਿਊਰਸ ਵਰਗਿਆਂ ਨੇ ਮੌਤ ਅਤੇ ਦੇਵਤਿਆਂ ਦਾ ਭੈ ਨਾ ਰੱਖਣ ਦਾ ਪਰਚਾਰ ਕੀਤਾ। ਐਪੀਕਿਊਰਸ ਨੇ ਕਿਹਾ ਕਿ ਜੇ ਦੇਵਤੇ ਹਨ ਤਾਂ ਉਹ ਖ਼ੁਸ਼ ਹਨ ਤੇ ਜੇ ਉਹ ਖ਼ੁਸ਼ ਹਨ ਤਾਂ ਉਨ੍ਹਾਂ ਨੂੰ ਕੋਈ ਫਿਕਰ ਨਹੀਂ। ਖ਼ੁਸ਼ ਅਤੇ ਕਾਲ ਤੋਂ ਰਹਿਤ ਦੇਵਤੇ ਨਾ ਕਦੇ ਦੁੱਖ ਦੇਖਦੇ ਹਨ ਤੇ ਨਾਂ ਦੂਜਿਆਂ ਨੂੰ ਦੁਖ ਵਿਚ ਪਾਉਂਦੇ ਹਨ।

ਇਸ ਯੁੱਗ ਵਿਚ ਯੂਨਾਨੀ ਸ਼ਹਿਰ ਦੇ ਨਾਗਰਿਕ ਉਸ ਬਰਾਦਰੀ ਦਾ ਭਾਗ ਸਨ, ਜਿਸ ਉੱਤੇ ਕਾਨੂੰਨ ਦਾ ਰਾਜ ਸੀ। ਭਾਵੇਂ ਬਹੁਤ ਸਾਰਾ ਕਾਨੂੰਨ ਰਿਵਾਜਾਂ ਦੀ ਸ਼ਕਲ ਵਿਚ ਬਹੁਤ ਪੁਰਾਣੇ ਸਮਿਆਂ ਤੋਂ ਚਲਿਆ ਆ ਰਿਹਾ ਸੀ ਫਿਰ ਵੀ ਇਹ ਲੋਕਾਂ ਉਤੇ ਠੋਸਿਆ ਨਹੀਂ ਸੀ ਗਿਆ। ਲੋਕਾਂ ਨੇ ਆਪਣੇ ਮਤਲਬ ਦੇ ਪੁਰਾਣੇ ਰਿਵਾਜਾਂ ਨੂੰ ਕਾਨੂੰਨਾਂ ਦੀ ਸ਼ਕਲ ਵਿਚ ਪਰਵਾਨ ਕਰ ਲਿਆ ਸੀ ਤੇ ਲੋੜ ਅਨੁਸਾਰ ਨਵੇਂ ਕਾਨੂੰਨ ਵੀ ਬਣਾ ਲਏ ਸਨ। ਸ਼ਹਿਰ ਉਤੇ ਹਾਕਮ ਦਾ ਨਹੀਂ, ਕਾਨੂੰਨ ਦਾ ਰਾਜ ਸੀ ਅਤੇ ਸ਼ਹਿਰ ਦੀ ਕਾਨੂੰਨ ਸੰਘਤਾ ਦਲੀਲ ਉਤੇ ਆਧਾਰਿਤ ਸਿਧਾਂਤਾਂ ਤੇ ਬਣੀ ਹੋਈ ਸੀ।

ਰਾਜ ਵਿਚ ਲੋਕ ਸਿੱਧਾ ਭਾਗ ਲੈਂਦੇ ਸਨ ਅਤੇ ਉਹ ਆਪਣੀ ਨਿੱਜੀ ਸੇਵਾ ਜਾਂ ਆਪਣੇ ਧਨ ਦੁਆਰਾ ਆਪਣੇ ਸ਼ਹਿਰ ਨੂੰ ਖ਼ੁਸ਼ਹਾਲ ਰੱਖਣਾ ਚਾਹੁੰਦੇ ਸਨ। ਲੜਾਈ ਸਮੇਂ ਉਹ ਆਪਣੇ ਖਰਚ ਤੇ ਹੀ ਸੈਨਿਕ ਸੇਵਾ ਕਰਦੇ ਸਨ ਅਤੇ ਲੋਕ-ਤੰਤਰੀ ਏਥਨਜ਼ ਵਿਚ ਅਮੀਰ ਆਦਮੀ ਆਪਣੇ ਹੀ ਖ਼ਰਚ ਉਤੇ ਲੜਾਕੇ ਜਹਾਜ਼ਾਂ ਨੂੰ ਲੈਸ ਕਰਦੇ ਸਨ। ਲੋਕ ਆਪਣੇ ਨਿੱਜੀ ਵਸੀਲਿਆਂ ਵਿਚੋਂ ਹੀ ਤਿਉਹਾਰਾਂ ਦਾ ਖ਼ਰਚ ਚਲਾਉਂਦੇ ਸਨ। ਧਨੀ ਲੋਕ ਸ਼ਹਿਰ ਵਿਚ ਭਵਨ ਜਾਂ ਪਵਿੱਤਰ ਸਥਾਨ ਬਣਵਾ ਦੇਂਦੇ ਸਨ ਤੇ ਸ਼ਹਿਰ ਨੂੰ ਉਹ ਸਥਾਨ ਤੋਹਫ਼ੇ ਵਜੋਂ ਭੇਟ ਕਰ ਦੇਂਦੇ ਸਨ। ਪਰ ਜਦੋਂ ਮਾਣ ਮਤੇ ਵਿਅਕਤੀ ਆਪਣੀ ਪ੍ਰਸਿੱਧੀ ਲਈ ਅਜਿਹਾ ਕਰਨ ਲੱਗੇ ਤਾਂ ਇਸ ਮਹਾਨ ਯੁੱਗ ਦਾ ਪਤਨ ਵਲ ਝੁਕਾਅ ਹੋ ਗਿਆ। ਜਦੋਂ ਇਸ ਯੁੱਗ ਦਾ ਪਤਨ ਵੀ ਹੋ ਗਿਆ ਉਦੋਂ ਵੀ ਯੂਨਾਨੀ ਭਾਸ਼ਾ ਪੂਰਬੀ ਦੇਸ਼ਾਂ ਵਿਚ ਪੜ੍ਹੀ ਤੇ ਲਿਖੀ ਜਾਂਦੀ ਰਹੀ ਅਤੇ ਪੂਰੀ ਤਰ੍ਹਾਂ ਕਦੇ ਵੀ ਤਿਆਗੀ ਨਹੀਂ ਗਈ।

ਹੈਲਨਿਸਟਿਕ ਯੁੱਗ ਦਾ ਪ੍ਰਭਾਵ ਯੂਰਪ ਤੋਂ ਬਾਹਰਲੇ ਦੇਸ਼ਾਂ ਵਿਚ ਵੀ ਫੈਲ ਗਿਆ। ਭਾਰਤ, ਕਾਬਲ ਤੇ ਈਰਾਨ ਵਿਚ ਇਸ ਦਾ ਅਸਰ ਪਹੁਚਾਉਣ ਦਾ ਯਤਨ ਕੀਤਾ ਗਿਆ। ਸਿਕੰਦਰ ਨੇ ਹਿੰਦੁਸਤਾਨ ਉਤੇ ਆਪਣੇ ਹਮਲੇ ਸਮੇਂ ਬਹੁਤ ਸਾਰੇ ਯੂਨਾਨੀ ਨਗਰ ਆਬਾਦ ਕਰ ਦਿੱਤੇ। ਉਹ ਛੇਤੀ ਹੀ ਮੌਰੀਆ ਵੰਸ਼ ਦੇ ਰਾਜਿਆਂ ਅਧੀਨ ਹੋ ਗਏ ਪਰ ਸਰਹੱਦ ਦੇ ਕਈ ਨਗਰ ਯੂਨਾਨੀਆਂ ਦੇ ਅਧੀਨ ਹੀ ਰਹੇ। ਈਰਾਨ ਤੇ ਬਾਬਲ ਵਿਚ ਵੀ ਕਈ ਯੂਨਾਨੀ ਨਗਰ ਉਸਾਰੇ ਗਏ ਤੇ ਉਨ੍ਹਾਂ ਰਾਹੀਂ ਯੂਨਾਨੀ ਪ੍ਰਭਾਵ ਨੇ ਉਨ੍ਹਾਂ ਮੁਲਕਾਂ ਵਿਚ ਪ੍ਰਵੇਸ਼ ਕੀਤਾ। ਇਸੇ ਤਰ੍ਹਾਂ ਯੂਨਾਨੀ ਪ੍ਰਭਾਵ ਮਿਸਰ, ਏਸ਼ੀਆ ਕੋਚਕ ਅਤੇ ਪੱਛਮੀ ਦੇਸ਼ਾਂ ਤਕ ਵੀ ਪੁੱਜਾ। ਇਟਲੀ ਦੇ ਲੋਕਾਂ ਤੇ ਵੀ ਇਸ ਦਾ ਬੜਾ ਪ੍ਰਭਾਵ ਪਿਆ ਰੋਮ

ਉਪਰ ਇਸ ਦਾ ਸਿੱਧਾ ਤੇ ਕਾਫ਼ੀ ਅਸਰ ਪਿਆ। ਇਟਲੀ ਦੇ ਵਿਦਵਾਨਾਂ ਨੇ ਯੂਨਾਨੀ ਸਾਹਿਤ ਨੂੰ ਇਤਾਲਵੀ ਅਤੇ ਲਾਤੀਨੀ ਵਿਚ ਉਲਥਾਇਆ ਤੇ ਉਨ੍ਹਾਂ ਦੇ ਵਿਚਾਰਾਂ ਦਾ ਪੱਛਮੀ ਬੋਲੀਆਂ ਵਿਚ ਪ੍ਰਚਾਰ ਕੀਤਾ। ਯੂਨਾਨੀ ਸਭਿਅਤਾ ਲਈ ਪੱਛਮੀ ਦੇਸ਼ਾਂ ਵਿਚ, ਖਾਸ ਕਰ ਕੇ ਉੱਚੇ ਵਰਗ ਵਿਚ, ਚੋਖਾ ਅਸਰ ਪਿਆ ਤੇ ਸ਼ਰਧਾ ਹੋ ਗਈ ਸੀ। ਭਾਵੇਂ ਕਿ ਨੀਵੇਂ ਵਰਗ ਦੇ ਲੋਕ ਆਪਣੀਆਂ ਮੁਲਕੀ ਸੰਸਥਾਵਾਂ ਨੂੰ ਛੱਡ ਕੇ ਯੂਨਾਨੀ ਸੰਸਥਾਵਾਂ ਨੂੰ ਗ੍ਰਹਿਣ ਕਰਨਾ ਪਸੰਦ ਨਹੀਂ ਸਨ ਕਰਦੇ। ਰੋਮ ਦਾ ਉਪਰਲਾ ਵਰਗ ਯੂਨਾਨੀ ਸਭਿਅਤਾ ਤੋਂ ਸਿੱਧੇ ਤੌਰ ਤੇ ਪ੍ਰਭਾਵਿਤ ਹੋਇਆ ਸੀ ਤੇ ਨੀਵਾਂ ਵਰਗ ਏਸ਼ੀਆਂ ਦੇ ਉਨ੍ਹਾਂ ਲੋਕਾਂ ਤੋਂ ਪ੍ਰਭਾਵਿਤ ਹੋਇਆ ਸੀ ਜੋ ਯੂਰਪ ਵਿਚ ਆ ਗਏ ਸਨ ਅਤੇ ਜਿਹੜੇ ਉਸ ਸਭਿਅਤਾ ਤੋਂ ਪ੍ਰਭਾਵਿਤ ਹੋ ਚੁਕੇ ਸਨ।

ਇਸ ਸਭਿਅਤਾ ਦਾ ਪ੍ਰਭਾਵ ਸਿਸਲੀ ਵਿਚ ਪੂਰੀ ਤਰ੍ਹਾਂ ਹੋਇਆ, ਜਿਥੇ ਕਿ ਸਿਸਲੀ ਦੇ ਅਸਲੀ ਵਸਨੀਕਾਂ ਅਤੇ ਯੂਨਾਨੀ ਆਬਾਦਕਾਰਾਂ ਵਿਚਕਾਰ ਭੇਦ ਚੌਥੀ ਸਦੀ ਈਸਵੀ ਪੂਰਵ ਵਿਚ ਮਿਟਾ ਦਿਤਾ ਗਿਆ ਸੀ। ਇਟਲੀ ਦੇ ਲੋਕਾਂ ਨੇ ਤਾਂ ਸਿੱਧੇ ਜਾਂ ਅਸਿਧੇ ਢੰਗ ਨਾਲ ਆਪਣੀ ਲਿਪੀ ਯੂਨਾਨੀਆਂ ਤੋਂ ਲਈ ਸੀ। ਕੇਂਦਰੀ ਇਟਲੀ ਵਿਚ ਯੂਨਾਨੀ ਪ੍ਰਭਾਵ ਨੂੰ ਪਹਿਲਾਂ ਤਾਂ ਰੋਕਣ ਦੀ ਕੋਸ਼ਿਸ਼ ਕੀਤੀ ਗਈ ਪਰ ਪਿਛੋਂ ਇਹ ਸਭਿਅਤਾ ਸਭ ਥਾਈਂ ਛਾ ਗਈ। ਫ਼ਰਾਂਸ ਵਿਚ ਪਹਿਲੇ ਤਾਂ ਇਸ ਦਾ ਬਹੁਤਾ ਅਸਰ ਨਾ ਹੋਇਆ ਪਰ ਪਿਛੋਂ ਯੂਨਾਨੀਆਂ ਦੀ ਬਸਤੀ ਮੈਸੀਲੀਆ ਯੂਨਾਨੀ ਸਭਿਅਤਾ ਦਾ ਪ੍ਰਸਿੱਧ ਕੇਂਦਰ ਬਣ ਗਈ। ਫਰਾਂਸ ਦੇ ਡਰੂਇਡਜ਼ ਨੇ ਯੂਨਾਨ ਦੀ ਲਿਪੀ ਵੀ ਧਾਰਨ ਕਰ ਲਈ ਅਤੇ ਉਥੋਂ ਦੀ ਦਾਰਸ਼ਨਿਕ ਵਿਚਾਰਧਾਰਾ ਨੂੰ ਵੀ ਚੋਖੀ ਹੱਦ ਤਕ ਅਪਣਾ ਲਿਆ। ਯੂਨਾਨੀ ਸਿੱਕਿਆਂ ਦੀ ਨਕਲ ਵੀ ਕੀਤੀ ਗਈ। ਪੂਰਬੀ ਸਪੇਨ ਦੇ ਜ਼ਿਲ੍ਹਿਆਂ ਵਿਚ ਯੂਨਾਨੀ ਪ੍ਰਭਾਵ ਪ੍ਰਤੱਖ ਤੌਰ ਤੇ ਨਜ਼ਰ ਆਉਂਦਾ ਹੈ ਪਰ ਕਾਰਥੇਜ਼ ਦੀ ਰਾਜਸੀ ਚੜ੍ਹਦੀ ਕਲਾ ਕਾਰਨ ਉਥੇ ਯੂਨਾਨੀ ਪ੍ਰਭਾਵ ਦਾ ਅਸਰ ਨਾ ਹੋ ਸਕਿਆ। ਯੂਨਾਨੀ ਸਭਿਅਤਾ ਤੋਂ ਉਤਰੀ ਅਫ਼ਰੀਕਾ ਵਿਚ ਕਾਰਥੇਜ਼ੀ ਲੋਕ ਵੀ ਅਭਿੱਜ ਨਾ ਰਹਿ ਸਕੇ, ਭਾਵੇਂ ਉਹ ਰਾਜਸੀ ਤੌਰ ਤੇ ਯੂਨਾਨੀਆਂ ਦੇ ਦੁਸ਼ਮਣ ਸਨ।

ਯੂਨਾਨੀ ਸਭਿਅਤਾ ਦੂਜੇ ਦੇਸ਼ਾਂ ਵਿਚ ਉਨ੍ਹਾਂ ਦੀਆਂ ਨਵੀਆਂ ਜ਼ਬਾਨਾਂ ਰਾਹੀਂ ਵੀ ਟਿਕੀ ਅਤੇ ਅਖ਼ੀਰ ਯੂਰਪੀਅਨ ਸਭਿਅਤਾ ਦਾ ਬੁਨਿਆਦੀ ਭਾਗ ਬਣੀ।

—ਭਗਤ ਸਿੰਘ

**ਹੈੱਲਬੈਂਡਰ :** ਇਹ ਐਂਫ਼ਿਬੀਆ ਸ਼੍ਰੇਣੀ ਦੇ ਯੂਰੋਡੀਲਾ ਵਰਗ ਅਤੇ ਕਰਿਪਟੋਬਰੈਂਕਡੀ ਕੁਲ ਦਾ ਵੱਡੇ ਆਕਾਰ ਦਾ ਇਕ ਸਮੁੰਦਰੀ ਸਮੰਦਰ ਹੈ। ਇਸ ਦਾ ਪ੍ਰਾਣੀ ਵਿਗਿਆਨਕ ਨਾਂ ਕਰਿਪਟੋਬਰੈਂਕਸ ਐਲੀਗੈਨੀਐਂਸਿਸ *(Cryptobranchus alleganiensis)* ਹੈ। ਇਹ ਪੂਰਬੀ ਅਤੇ ਮੱਧ ਅਮਰੀਕਾ ਦੀਆਂ ਤੇਜ਼ ਵਹਿੰਦੀਆਂ ਨਦੀਆਂ ਵਿਚ ਮਿਲਦਾ ਹੈ।

ਹੈੱਲਬੈਂਡਰ ਅਮਰੀਕਾ ਦੇ ਸਾਰੇ ਸਮੰਦਰਾਂ ਵਿਚੋਂ ਆਕਾਰ ਵਿਚ ਵੱਡਾ ਹੁੰਦਾ ਹੈ। ਇਸ ਦੀ ਲੰਬਾਈ 70 ਸੈਂ. ਮੀ. ਤਕ ਪਹੁੰਚ ਜਾਂਦੀ ਹੈ। ਨਰ ਪ੍ਰਾਣੀ ਮਾਦਾ ਨਾਲੋਂ ਰਤਾ ਕੁ ਛੋਟੇ ਹੁੰਦੇ ਹਨ। ਇਸ ਦਾ ਸਿਰ ਚਪਟਾ ਤੇ ਸਰੀਰ ਤਕੜਾ ਹੁੰਦਾ ਹੈ। ਜਿਸ ਦੇ ਪਾਸਿਆਂ ਤੇ ਝੁਰੜੀਆਂ ਪਈਆਂ ਹੁੰਦੀਆਂ ਹਨ ਅਤੇ ਪੂਛ ਉਤੇ ਇਕ ਚੌੜਾ ਪੂਛ ਖੰਭੜਾ ਹੁੰਦਾ ਹੈ। ਇਸ ਦੀ ਜ਼ਿਆਦਾ ਮਿਲਣ ਵਾਲੀ ਨਸਲ ਦਾ ਰੰਗ ਭੂਰਾ ਹੁੰਦਾ ਹੈ, ਜਿਸ ਉਤੇ ਕਾਲੇ ਰੰਗ ਦੇ ਚਟਾਖ ਹੁੰਦੇ ਹਨ। ਬਾਲਗ ਹੈੱਲਬੈਂਡਰ ਫੇਫੜਿਆਂ ਰਾਹੀਂ ਸਾਹ ਲੈਂਦੇ ਹਨ ਪਰ ਸਿਰ ਦੇ ਪਿੱਛੇ ਦੋਨੋਂ ਪਾਸੇ ਲਾਰਵਾ ਅਵਸਥਾ ਦਾ ਇਕ ਇਕ ਗਿੱਲ-ਚੀਰ ਸਥਿਰ ਰਹਿੰਦਾ ਹੈ। ਜਦੋਂ ਲਾਰਵਾ ਤਕਰੀਬਨ 18 ਮਹੀਨਿਆਂ ਦਾ ਹੁੰਦਾ ਹੈ ਤਾਂ ਗਲਫੜੇ ਲੁਪਤ ਹੋ ਜਾਂਦੇ ਹਨ।

ਹੈੱਲਬੈਂਡਰ ਰਾਤਲ ਪ੍ਰਾਣੀ ਹੈ। ਦਿਨ ਨੂੰ ਇਹ ਪੱਥਰਾਂ ਹੇਠ ਲੁਕਿਆ ਰਹਿੰਦਾ ਹੈ ਪਰ ਰਾਤ ਨੂੰ ਸ਼ਿਕਾਰ ਦੀ ਭਾਲ ਵਿਚ ਨਿਕਲਦਾ ਹੈ। ਇਹ ਮਾਸਾਹਾਰੀ ਪ੍ਰਾਣੀ ਹੈ ਅਤੇ ਤਕਰੀਬਨ ਹਰ ਪ੍ਰਕਾਰ ਦੇ ਛੋਟੇ ਜਾਨਵਰਾਂ ਨੂੰ ਆਹਾਰ ਬਣਾ ਲੈਂਦਾ ਹੈ। ਕਹਿੰਦੇ ਹਨ ਕਿ ਜਦੋਂ ਇਹ ਜੀਵ ਕੁੰਡੀ ਵਿਚ ਫਸ ਜਾਂਦਾ ਹੈ ਤਾਂ ਬੇਚੈਨੀ ਵਿਚ ਕਈ ਵਲ ਮੋੜ ਖਾਂਦਾ ਹੈ ਜਿਸ ਕਰਕੇ ਇਸ ਦਾ ਨਾਂ ਹੈੱਲਬੈਂਡਰ ਪਿਆ ਹੈ। ਇਸ ਦਾ ਮਾਸ ਕਾਫ਼ੀ ਸੁਆਦਲਾ ਸਮਝਿਆ ਜਾਂਦਾ ਹੈ ਪਰ ਲੋਕ ਇਸ ਨੂੰ ਘੱਟ ਹੀ ਖਾਂਦੇ ਹਨ।

ਨਿਸ਼ੇਚਨ ਅੰਦਰੂਨੀ ਹੁੰਦਾ ਹੈ। ਮਾਦਾ ਦਰਿਆ ਦੇ ਧਰਾਤਲ ਤੇ ਨਰ ਰਾਹੀਂ ਬਣਾਏ ਇਕ ਆਲ੍ਹਣੇ ਵਿਚ ਅੰਡੇ ਦਿੰਦੀ ਹੈ। ਨਰ ਪ੍ਰਾਣੀ 10-12 ਹਫ਼ਤਿਆਂ ਦੇ ਅੰਡੇ-ਸੇਣ ਸਮੇਂ ਵਿਚ ਇਨ੍ਹਾਂ ਦੀ ਦੇਖ-ਭਾਲ ਕਰਦਾ ਹੈ। ਬੱਚੇ 3-4 ਸਾਲ ਦੇ ਹੋ ਕੇ ਪ੍ਰੌਢ ਹੁੰਦੇ ਹਨ।

ਇਸ ਦੇ ਨਾਲ ਮਿਲਦੀ ਜੁਲਦੀ ਇਕ ਹੋਰ ਜਾਤੀ ਕਰਿਪਟੋਬਰੈਂਕਸ ਬਿਸ਼ਪਾਈ *(C. bishopi)* ਦੱਖਣ-ਪੂਰਬੀ ਮੀਜ਼ੂਰਿ ਅਤੇ ਉੱਤਰ-ਪੂਰਬੀ ਆਰਕੈਨਜ਼ਾਸ ਦੀਆਂ ਨਦੀਆਂ ਵਿਚ ਮਿਲਦੀ ਹੈ।

ਹ. ਪ.—ਐਨ. ਬ੍ਰਿ. ਮਾ. 4 : 1003 ; ਮੈਕ. ਐਨ. ਸ. ਟ. 6 : 393 ; ਐਨ. ਬ੍ਰਿ. 11 : 332

**ਹੈੱਲਬੋਰ :** ਇਹ ਰੈਨਨਕੁਲੇਸੀ ਕੁਲ ਦਾ ਹੈੱਲੈਬਰਸ ਪ੍ਰਜਾਤੀ ਦੇ ਪੌਦੇ ਦਾ ਨਾਂ ਹੈ ਜਿਸ ਦੀਆਂ ਤਕਰੀਬਨ 20 ਜਾਤੀਆਂ ਹਨ। ਇਸ ਨੂੰ 'ਰਿੱਛ ਦਾ ਪੈਰ' ਵੀ ਕਿਹਾ ਜਾਂਦਾ ਹੈ। ਇਹ ਪੌਦਾ ਯੂਰਪ ਅਤੇ ਪੱਛਮੀ ਏਸ਼ੀਆ ਦਾ ਜਮਪਲ ਹੈ। ਇਨ੍ਹਾਂ ਸਦਾਬਹਾਰ ਜ਼ਹਿਰੀਲੇ ਰਸ ਵਾਲੀਆਂ ਬੂਟੀਆਂ ਦੇ ਪੱਤੇ ਖੰਨਾਂ ਵਿਚ ਵੰਡੇ ਹੁੰਦੇ ਹਨ। ਫੁੱਲ ਦੀਆਂ ਹਰੀਆਂ ਪੱਤੀਆਂ (ਸੈਪਲ) 5 ਅਤੇ ਪੰਖੜੀ ਰੰਗੀਆਂ ਹੁੰਦੀਆਂ ਹਨ। ਇਨ੍ਹਾਂ ਦੇ ਅੰਦਰ ਛੋਟੀਆਂ ਛੋਟੀਆਂ ਸ਼ਹਿਦ ਭਰੀਆਂ ਨਲੀ-ਆਕਾਰ ਪੰਖੜੀਆਂ (ਪੈਟਲ) ਹੁੰਦੀਆਂ ਹਨ, ਜਿਹੜੀਆਂ ਕੰਡਿਆਂ ਵਰਗੀਆਂ ਲਗਦੀਆਂ ਹਨ। ਪੁੰਕੇਸਰ (ਸਟੇਮਨ) ਅਣਗਿਣਤ ਅਤੇ ਚੱਕਰਾਂ ਵਿਚ ਲੱਗੇ ਹੁੰਦੇ ਹਨ। ਅੰਡਪਾਂ (ਕਾਰਪਲ) ਦੀ ਗਿਣਤੀ ਵਖ ਵਖ ਹੁੰਦੀ ਹੈ। ਇਹ ਡੰਡੀ-ਰਹਿਤ ਜਾਂ ਡੰਡੀਦਾਰ ਅਤੇ ਅਧਾਰ ਤੇ ਥੋੜ੍ਹਾ ਜਿਹਾ ਜੁੜੇ ਹੋਏ ਹੁੰਦੇ ਹਨ। ਫਲ ਥਲਵੀਂ ਸਿਊਣ ਤੋਂ ਫਟਦੇ ਹਨ।

ਇਸ ਦੀ ਇਕ ਪ੍ਰਸਿੱਧ ਜਾਤੀ ਹੈੱਲਬੈੱਰਸ ਨਾਈਗਰ (*Helleborus niger*) ਹੈ। ਇਸ ਨੂੰ ਕਾਲਾ ਹੈੱਲਬੋਰ ਜਾਂ ਕਰਿਸਮਿਸ ਰੋਜ਼ ਵੀ ਕਹਿੰਦੇ ਹਨ। ਇਹ ਦੱਖਣੀ ਅਤੇ ਮੱਧ ਯੂਰਪ ਵਿਚ ਮਿਲਦੀ ਹੈ। ਇਹ ਜਾਤੀ ਹੋਰ ਜਾਤੀਆਂ ਦੇ ਨਾਲ 16ਵੀਂ ਸਦੀ ਵਿਚ ਇੰਗਲਿਸ਼ ਬਾਗ਼ਾਂ ਵਿਚ ਲਗਾਈ ਜਾਂਦੀ ਸੀ।

ਲਿਲੀਏਸੀ ਕੁਲ ਦੀ ਵਿਰੇਟਰਮ ਪ੍ਰਜਾਤੀ ਦੇ ਪੌਦਿਆਂ ਨੂੰ ਵੀ ਹੈੱਲਬੋਰ ਕਿਹਾ ਜਾਂਦਾ ਹੈ।

ਹ. ਪੁ.—ਐਨ. ਬ੍ਰਿ. 11 : 322 ; ਐਨ. ਬ੍ਰਿ. ਮਾ. 4 : 1004

**ਹੈਲਮ, ਹੈਨਰੀ :** ਇਹ ਅੰਗਰੇਜ਼ ਇਤਿਹਾਸਕਾਰ ਜੋ ਇੰਗਲੈਂਡ ਦਾ ਸੰਵਿਧਾਨਕ ਇਤਿਹਾਸ (ਦੀ ਕਾਨਸਟੀਟਿਊਸ਼ਨਲ ਹਿਸਟਰੀ ਆਫ਼ ਇੰਗਲੈਂਡ) ਲਿਖਣ ਕਰਕੇ ਪ੍ਰਸਿੱਧ ਹੈ, ਦਾ ਜਨਮ ਵਿਨਜ਼ਰ, ਬਰਕਸ਼ਿਰ ਵਿਖੇ 9 ਜੁਲਾਈ, 1777 ਨੂੰ ਹੋਇਆ। ਇਸ ਨੇ ਏਟਨ ਅਤੇ ਕਰਾਈਸਟ ਚਰਚ, ਆਕਸਫੋਰਡ ਵਿਚ ਵਿਦਿਆ ਪ੍ਰਾਪਤ ਕੀਤੀ ਅਤੇ 1799 ਵਿਚ ਗ੍ਰੈਜੂਏਸ਼ਨ ਤੋਂ ਪਿੱਛੋਂ ਇਸ ਨੇ ਵਕਾਲਤ ਆਰੰਭ ਕਰ ਦਿਤੀ।

ਇਸ ਨੇ ਆਪਣੀ ਪਹਿਲੀ ਮਹੱਤਵਪੂਰਨ ਰਚਨਾ 'ਦੀ ਵਿਯੂ ਆਫ਼ ਦੀ ਸਟੇਟ ਆਫ਼ ਯੂਰਪ ਡਿਊਰਿੰਗ ਦੀ ਮਿਡਲ ਏਜਿਜ਼' ਵਿਚ ਫਰਾਂਸ, ਇਟਲੀ, ਸਪੇਨ, ਜਰਮਨੀ ਅਤੇ ਗਰੀਕ ਆਦਿ ਦੇ ਇਤਿਹਾਸ ਦੀ ਅਤੇ ਅਰਬ ਸਲਤਨਤਾਂ ਦੀ ਖੋਜ ਕੀਤੀ ਹੈ। ਇਸ ਤੋਂ ਬਿਨਾਂ ਇਸ ਦੇ ਕੁਝ ਕਾਂਡਾਂ ਵਿਚ ਇੰਗਲੈਂਡ ਦੇ ਸਾਮੰਤੀ ਅਤੇ ਪਾਦਰੀ ਪ੍ਰਬੰਧ ਅਤੇ ਸੁਤੰਤਰ ਰਾਜਨੀਤਕ ਪ੍ਰਣਾਲੀ ਸਬੰਧੀ ਵੀ ਵਰਣਨ ਹੈ। ਇਸ ਦੀ ਇੰਗਲੈਂਡ ਦੇ ਸੰਵਿਧਾਨਕ ਇਤਿਹਾਸ ਦੀ ਪੁਸਤਕ ਵਿਚ ਹੈਨਰੀ ਸੱਤਵੇਂ ਤੋਂ ਲੈ ਕੇ ਜਾਰਜ ਤੀਜੇ ਦੇ ਕਾਲ (1485-1760) ਤਕ ਦਾ ਇੰਗਲੈਂਡ ਦਾ ਸੰਵਿਧਾਨਕ ਇਤਿਹਾਸ ਹੈ। ਇਸ ਦੀ ਪੁਸਤਕ 'ਇੰਟਰੋਡਕਸ਼ਨ ਟੂ ਦੀ ਲਿਟਰੇਚਰ ਆਫ਼ ਯੂਰਪ ਡਿਊਰਿੰਗ ਦੀ ਫਿਫਟੀਨਥ, ਸਿਕਸਟੀਨਥ ਐਂਡ ਸੈਵਨਟੀਥ ਸੈਂਚਰੀਜ਼' (1837-39) ਵੀ ਪਹਿਲੀਆਂ ਪੁਸਤਕਾਂ ਦੀ ਪੱਧਰ ਦੀ ਹੀ ਹੈ। ਇਸ ਨੂੰ ਜਾਰਜ ਚੌਥੇ ਨੇ ਸਨਮਾਨ ਦਿਤਾ ਅਤੇ ਇਸ ਨੂੰ ਵਾਸ਼ਿੰਗਟਨ ਇਰਵਿੰਗ ਨਾਲ, ਇਤਿਹਾਸਕ ਪ੍ਰਸਿੱਧੀ ਕਰਕੇ ਇਕ ਤਮਗ਼ਾ ਦਿਤਾ ਗਿਆ। ਆਪਣੀ ਸਾਰੀ ਜ਼ਿੰਦਗੀ ਇਹ ਵਿਗ ਪਾਰਟੀ ਦਾ ਸੱਚਾ ਸਮੱਰਥਕ ਰਿਹਾ ਅਤੇ ਗ਼ੁਲਾਮਾਂ ਦੇ ਵਪਾਰ ਨੂੰ ਖ਼ਤਮ ਕਰਨ ਦਾ ਸਦਾ ਮੁਦੱਈ ਰਿਹਾ। 21 ਜਨਵਰੀ, 1859 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11 : 9 ; ਯੂ. ਬਾਇ. 710

**ਹੈਲਮਹੋਲਟਸ, ਹੈੱਰਮਾਨ (ਲੁਡਵਿਕ ਫਰਡੀਨੈਂਡ) ਫੌਨ :** ਸਰੀਰ-ਵਿਗਿਆਨ, ਪ੍ਰਕਾਸ਼-ਵਿਗਿਆਨ, ਇਲੈੱਕਟ੍ਰੋਡਾਇਨਾਮਿਕਸ, ਗਣਿਤ ਅਤੇ ਮਾਪ-ਵਿਦਿਆ ਸਬੰਧੀ ਮੌਲਿਕ ਯੋਗਦਾਨ ਪਾਉਣ ਵਾਲੇ, ਇਸ ਪ੍ਰਸਿੱਧ-ਵਿਗਿਆਨੀ ਦਾ ਜਨਮ 31 ਅਗਸਤ, 1821 ਨੂੰ ਪੋਸਟਡੈਮ (ਹੁਣ ਪੂਰਬੀ ਜਰਮਨੀ ਵਿਚ) ਵਿਖੇ ਹੋਇਆ। ਸੰਨ 1843 ਵਿਚ ਫ਼੍ਰੈਡਰਿਕ ਵਿਲਹੈਲਮ ਮੈਡੀਕਲ ਇੰਸਟੀਚਿਊਟ, ਬਰਲਿਨ ਤੋਂ ਗ੍ਰੈਜੂਏਸ਼ਨ ਕਰਨ ਮਗਰੋਂ ਪੋਸਟਡੈਮ ਦੀ ਫ਼ੌਜੀ ਰੈਜਮੈਂਟ ਵਿਚ ਇਸ ਦੀ ਨਿਯੁਕਤੀ ਹੋ ਗਈ ਅਤੇ ਵਾਧੂ ਸਮੇਂ ਵਿਚ ਇਹ ਖੋਜ ਦਾ ਕੰਮ ਕਰਦਾ ਰਿਹਾ। ਸੰਨ 1858 ਵਿਚ ਬੋਨ ਯੂਨੀਵਰਸਿਟੀ ਵਿਖੇ ਇਹ ਐਨਾਟਮੀ ਅਤੇ ਫ਼ਿਜ਼ਿਆਲੋਜੀ ਦਾ ਪ੍ਰੋਫ਼ੈਸਰ ਬਣ ਗਿਆ। ਸੰਨ 1871 ਵਿਚ ਇਹ ਬਰਲਿਨ ਯੂਨੀਵਰਸਿਟੀ ਵਿਖੇ ਭੌਤਿਕ-ਵਿਗਿਆਨ ਦਾ ਮੁਖੀ ਬਣ ਗਿਆ ਅਤੇ 1888 ਵਿਚ ਇਸ ਨੂੰ ਫ਼ਿਜ਼ੀਕੋ-ਟੈਕਨੀਕਲ ਇੰਸਟੀ-ਚਿਊਟ ਆਫ਼ ਬਰਲਿਨ ਦਾ ਪਹਿਲਾ ਡਾਇਰੈਕਟਰ ਬਣਾ ਦਿਤਾ ਗਿਆ। ਇਸ ਨੇ ਰੰਗੀਨ ਦ੍ਰਿਸ਼ਟੀ ਦੀ ਵਿਗਿਆਨਕ ਵਿਆਖਿਆ ਦੇ ਕੇ ਇਸ ਦੇ ਸਿਧਾਂਤ ਨੂੰ ਮੁੜ ਸੁਰਜੀਤ ਕੀਤਾ। ਇਹ ਵੀ ਸਪੱਸ਼ਟ ਕੀਤਾ ਕਿ ਮੂਲ ਰੂਪ ਵਿਚ ਤਿੰਨ ਰੰਗ ਲਾਲ, ਹਰਾ ਅਤੇ ਵੈਂਗਣੀ ਹਨ। ਇਸ ਸਿਧਾਂਤ ਦੀ ਸਹਾਇਤਾ ਨਾਲ ਇਸ ਨੇ ਵਰਨ-ਅੰਧਤਾ ਦੀ ਵਿਆਖਿਆ ਕੀਤੀ। ਇਸ ਨੇ ਕੰਨ ਦੀਆਂ ਹੱਡੀਆਂ ਦੀ ਯਾਂਤਰੀ-ਕਿਰਿਆ ਦੀ ਵਿਆਖਿਆ ਕਰਨ ਦੇ ਨਾਲ ਨਾਲ ਸਮ-ਅਨੁਕੰਪਨ ਦੇ ਸਿਧਾਂਤ ਦੇ ਅਧਾਰ ਤੇ ਕਾਕ-ਲੀਆ ਦੇ ਕੰਮ ਦੀ ਵੀ ਵਿਸਥਾਰ ਪੂਰਵਕ ਵਿਆਖਿਆ ਕੀਤੀ। ਇਸ ਅਨੁਸਾਰ ਟੋਨ ਗੁਣ, ਸੰਨਾਦੀ ਸੁਰਾਂ ਉਤੇ ਨਿਰਭਰ ਕਰਦੇ ਹਨ। ਇਹੋ ਸੰਨਾਦੀ ਸੁਰਾਂ ਸੰਗੀਤ ਸੁਰਾਂ ਵਿਚ ਬਦਲਦੀਆਂ ਹਨ। ਇਸ ਨੇ ਸੁਰਾਂ ਦੇ ਅੰਤਰ ਅਤੇ ਜੋੜ ਸਿਧਾਂਤ ਦਾ ਵੀ ਵਿਕਾਸ ਕੀਤਾ। ਸੁਰਾਂ ਦੀ ਸੰਵੇ-ਦਨਾ ਬਾਰੇ ਸੰਨ 1862 ਵਿਚ ਇਸ ਨੇ '*Physiological accoustics*' ਨਾਮੀ ਪੁਸਤਕ ਲਿਖੀ। ਇਸ ਨੂੰ ਸੁਰਾਂ ਦੇ ਨਿਸ਼ਚਿਤ ਸੁਰ-ਆਘਾਤ ਦੇ ਸਿਧਾਂਤ ਦਾ ਮੋਢੀ ਕਿਹਾ ਜਾਂਦਾ ਹੈ, ਜਿਸ ਅਨੁਸਾਰ ਸੁਰ-ਆਘਾਤ ਮੁੱਖ ਅਨਨਾਦ ਉਤੇ ਨਿਰਭਰ ਕਰਦਾ ਹੈ।

ਇਸ ਨੇ ਬਿਜਲਈ ਆੱਸੀਲੇਸ਼ਨ ਬਾਰੇ ਅਧਿਐਨ ਕੀਤਾ ਅਤੇ ਸਿੱਧ ਕੀਤਾ ਕਿ ਬਿਜਲਈ-ਚੁੰਬਕਤਾ ਦੀ ਰਫ਼ਤਾਰ 505226 ਕਿ. ਮੀ. ਪ੍ਰਤਿ ਸੈਕੰਡ ਹੈ। ਇਸ ਨੇ ਦਾਰਸ਼ਨਕ ਅਤੇ ਸੌਂਦਰਯ-ਸ਼ਾਸਤਰ ਸਬੰਧੀ ਸਮੱਸਿਆਵਾਂ ਬਾਰੇ ਲੇਖ ਲਿਖੇ ਅਤੇ ਭਾਸ਼ਣ ਦਿਤੇ। ਇਸ ਅਨੁਸਾਰ ਸਾਰਾ ਗਿਆਨ ਅਨੁਭਵ ਉਤੇ ਅਧਾਰਿਤ ਹੈ, ਭਾਵੇਂ ਇਹ ਅਨੁਭਵ ਵੰਸ਼-ਪ੍ਰਾਪਤ ਜਾਂ ਆਪਣੇ ਆਪ ਗ੍ਰਹਿਣ ਕੀਤਾ ਹੋਇਆ ਕਿਉਂ ਨਾ ਹੋਵੇ।

ਇਸ ਦੁਆਰਾ ਕੀਤੀ ਗਈ ਖੋਜ ਦਾ ਪਤਾ ਇਸ ਦੀਆਂ ਦੋ ਮਹਾਨ ਕਿਰਤਾਂ 'ਆਨ ਦੀ ਸੈਂਸੇਸ਼ਨਜ਼ ਔੱਫ਼ ਟੋਨ ਐਜ਼ ਏ ਫ਼ਿਜ਼ਿ-ਆੱਲੋਜੀਕਲ ਬੇਸਿਜ਼ ਫ਼ਾਰ ਦੀ ਥਿਊਰੀ ਔੱਫ਼ ਮਿਊਜ਼ਿਕ' (1825-ਅਨੁਵਾਦ) ਅਤੇ 'ਹੈਂਡਬੁਕ ਔੱਫ਼ ਫ਼ਿਜ਼ਿਆੱਲੋਜੀਕਲ ਔੱਪਟਿਕਸ' (1867) ਤੋਂ ਲਗਦਾ ਹੈ।

8 ਸਤੰਬਰ, 1894 ਨੂੰ ਸ਼ਾਰਲਾਟੈਨ ਬੁਰਕ, ਬਰਲਿਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 1007

**ਹੈਲਮੰਦ :** ਇਹ ਦੱਖਣੀ ਅਫ਼ਗਾਨਿਸਤਾਨ ਦਾ ਇਕ ਪ੍ਰਾਂਤ ਹੈ ਜਿਸ ਦਾ ਰਕਬਾ 61816 ਵ. ਕਿ. ਮੀ. ਅਤੇ ਆਬਾਦੀ 517, 645 (1979) ਹੈ। ਇਸਦੀ ਰਾਜਧਾਨੀ ਲਸ਼ਕਰ ਗਾਹ ਹੈ। ਇਸ ਦੇ ਦੱਖਣ ਵਲ ਪਾਕਿਸਤਾਨ; ਪੱਛਮ ਵਲ ਅਫ਼ਗਾਨਿਸਤਾਨ ਦੇ ਨਿਮਰੂਜ਼ ਤੇ ਫਰਾਹ ਪ੍ਰਾਂਤ ; ਉੱਤਰ-ਪੱਛਮ, ਵਲ ਗਾਉਰ ਪ੍ਰਾਂਤ ; ਉੱਤਰ-ਪੂਰਬ ਵਲ ਔਰੁਜ਼ਗਾਨ ਪ੍ਰਾਂਤ ਅਤੇ ਪੂਰਬ ਵਲ ਕੰਧਾਰ ਪ੍ਰਾਂਤ ਵਾਕਿਆ ਹਨ। ਪ੍ਰਾਂਤ ਦਾ ਬਹੁਤਾ ਹਿੱਸਾ ਪੱਧਰਾ ਹੈ ਪਰ ਦੱਖਣੀ ਸਿਰੇ ਵਿਚ ਕੁਝ ਕੁ ਪਹਾੜੀਆਂ ਹਨ। ਹੈਲਮੰਦ ਦਰਿਆ ਇਸ ਪ੍ਰਾਂਤ ਵਿਚ ਉੱਤਰ-ਪੂਰਬ ਵਲੋਂ ਦੱਖਣ-ਪੱਛਮ ਵਲ ਨੂੰ ਵਗਦਾ ਹੈ ਅਤੇ ਇਸ ਇਲਾਕੇ ਨੂੰ ਸਿੰਜਦਾ ਹੈ। ਇਹ ਪ੍ਰਾਂਤ ਆਪਣੇ ਆਲੇ ਦੁਆਲੇ ਦੇ ਪ੍ਰਾਂਤਾਂ ਨਾਲ ਸ਼ਾਹਰਾਹਾਂ ਦੁਆਰਾ ਜੁੜਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. 11 : 411

**ਹੈਲਮੰਦ ਦਰਿਆ :** ਇਹ ਅਫਗਾਨਿਸਤਾਨ ਦਾ ਕਾਬਲ ਤੋਂ ਪਿਛੋਂ ਦੂਜਾ ਵੱਡਾ ਦਰਿਆ ਹੈ ਜੋ ਕੋਹ-ਇ-ਬਾਬਾ ਦੀਆਂ ਵਾਦੀਆਂ ਵਿਚੋਂ ਨਿਕਲ ਕੇ 1050 ਕਿ. ਮੀ. ਦਾ ਸਫ਼ਰ ਤਹਿ ਕਰਦਾ ਹੋਇਆ ਅਫ਼ਗਾਨ-ਈਰਾਨੀਅਨ ਸਰਹੱਦ ਤੇ ਸੀਸਤਾਨ ਦੀਆਂ ਦਲਦਲਾਂ ਵਿਚ ਸਮਾ ਜਾਦਾ ਹੈ। ਜਦੋਂ ਇਹ ਦੱਖਣ ਪੱਛਮ ਵਲ ਨੂੰ ਹੈਲਮੰਦ ਪ੍ਰਾਂਤ ਵਿਚ ਵੀ ਵਗਦਾ ਹੈ ਤਾਂ ਇਹ ਪਹਾੜੀ ਦਰਿਆ ਹੁੰਦਾ ਹੈ। ਇਹ ਉਨ੍ਹਾਂ ਵਾਦੀਆਂ ਵਿਚ ਦੀ ਗੁਜ਼ਰਦਾ ਹੈ ਜਿਥੇ ਟਪਰੀਵਾਸ ਚਰਵਾਹੇ ਗਰਮੀਆਂ ਵਿਚ ਸ਼ਰਨ ਲੈਂਦੇ ਹਨ। ਫਿਰ ਇਹ-ਨਿਮਰੂਜ਼ ਦੇ ਨਾਲ ਨਾਲ ਪੱਛਮ ਵੱਲ ਨੂੰ ਮੁੜਦਾ ਹੈ ਅਤੇ ਅਖ਼ੀਰਲੇ ਸਫਰ ਵਿਚ ਇਹ ਈਰਾਨੀ ਇਲਾਕੇ ਵਿਚ ਉੱਤਰ ਦੀ ਦਿਸ਼ਾ ਵਗਦਾ ਹੈ। ਰਾਹ ਵਿਚ ਇਸ ਵਿਚ ਕਈ ਸਹਾਇਕ ਦਰਿਆ ਆ ਕੇ ਮਿਲਦੇ ਹਨ ਜਿਨ੍ਹਾਂ ਵਿਚ ਅਰਗਨਦਾਬ ਦਰਿਆ ਵੀ ਸ਼ਾਮਲ ਹੈ।

ਹੈਲਮੰਦ ਵਾਦੀ ਅਥਾਰਟੀ ਅਧੀਨ ਇਸ ਦਰਿਆ ਤੇ ਬੜਾ ਵਿਕਾਸ ਹੋਇਆ। ਸਿਰਿਸ਼ਕ ਤੋਂ 80 ਕਿ. ਮੀ. ਉਪਰ ਵਲ ਇਕ ਸਰੋਵਰ ਬਣਾਇਆ ਗਿਆ ਹੈ ਜਿਸ ਨਾਲ ਹੜ੍ਹਾਂ ਤੋਂ ਬਚਾਓ ਹੋ ਜਾਂਦਾ ਹੈ ਅਤੇ ਸਿੰਜਾਈ ਦਾ ਪ੍ਰਬੰਧ ਹੋ ਜਾਂਦਾ ਹੈ। ਸਿਰਿਸ਼ਕ ਤੋਂ ਥੋੜਾ ਜਿਹਾ ਉਪਰ ਵਲ ਇਕ ਬੰਨ੍ਹ ਲਾ ਕੇ ਬੋਗਰਾ ਨਹਿਰ ਕੱਢੀ ਗਈ ਹੈ। ਸਰੋਵਰ ਤੋਂ ਹੇਠਲੇ ਪਾਸੇ ਦਰਿਆ ਦਾ ਬਹੁਤਾ ਪਾਣੀ ਸਿੰਜਾਈ ਲਈ ਵਰਤਿਆ ਜਾਂਦਾ ਹੈ ਅਤੇ ਦਰਿਆ ਦੇ ਨਾਲ ਨਾਲ ਦੀ ਭੂਮੀ ਉਪਜਾਊ ਹੈ ਤੇ ਆਬਾਦੀ ਸੰਘਣੀ ਹੈ। ਹੈਲਮੰਦ ਦੇ ਪਾਣੀ ਕਰਕੇ ਹੀ ਅਫ਼ਗਾਨਿਸਤਾਨ ਤੇ ਈਰਾਨ ਵਿਚਕਾਰ ਕਾਫ਼ੀ ਚਿਰ ਤੋਂ ਝਗੜਾ ਚਲਿਆ ਆ ਰਿਹਾ ਹੈ।

31° 12′ ਉ. ਵਿਥ.; 61° 34′ ਪੂ. ਲੰਬ.

ਹ. ਪ.—ਐਨ. ਬ੍ਰਿ. 11 : 411

**ਹੈਲਮਾਂਟ, ਜਾਨ ਬਾਪਟਿਸਟ ਫੌਨ :** ਵਿਸ਼ੇਸ਼ (ਡਿਸਕਰੀਟ) ਗੈਸਾਂ ਦੀ ਹੋਂਦ ਦਾ ਪਤਾ ਲਗਾਉਣ ਅਤੇ ਕਾਰਬਨ ਡਾਈ-ਆਕਸਾਈਡ (ਗੈਸ ਸਿਲਵੈਸਟਰ) ਦੀ ਪਛਾਣ ਕਰਨ ਵਾਲੇ ਇਸ ਰਸਾਇਣ-ਵਿਗਿਆਨੀ, ਸਰੀਰ-ਵਿਗਿਆਨੀ ਅਤੇ ਭੌਤਿਕ-ਵਿਗਿਆਨੀ ਦਾ ਜਨਮ 12 ਜਨਵਰੀ, 1580 ਨੂੰ ਬਰੱਸਲਜ਼ ਵਿਖੇ ਹੋਇਆ। ਇਸ ਨੂੰ ਕੀਮਿਆਈ ਤੇ ਰਸਾਇਣ-ਵਿਗਿਆਨ ਵਿਚ ਸਬੰਧ ਸਥਾਪਤ ਕਰਨ ਵਾਲਾ ਮੰਨਿਆ ਜਾਂਦਾ ਹੈ। ਬੇਸ਼ਕ ਇਹ ਰਹੱਸਵਾਦੀ ਸੀ ਅਤੇ ਫਿਲਾਸਫਰਜ਼ ਸਟੋਨ ਵਿਚ ਵਿਸ਼ਵਾਸ ਰਖਦਾ ਸੀ, ਫਿਰ ਵੀ ਇਹ ਵਿਲੀਅਮ ਹਾਰਵੇ ਅਤੇ ਗੈਲੀਲਿਉ ਦੇ ਅਧਿਐਨ ਦਾ ਸਨਮਾਨ ਕਰਦਾ ਸੀ। ਇਹ ਬਹੁਤ ਧਿਆਨ ਨਾਲ ਪ੍ਰੇਖਣ ਕਰਨ ਅਤੇ ਤਜਰਬੇ ਕਰਨ ਵਾਲਾ ਵਿਅਕਤੀ ਸੀ।


ਹੈਲਮਾਂਟ, ਜਾਨ ਬਾਪਟਿਸਟ

ਇਸ ਅਨੁਸਾਰ ਭੋਜਨ ਦਾ ਪਚਣਾ, ਸਰੀਰ ਦਾ ਪਾਲਣ ਪੋਸ਼ਣ ਅਤੇ ਗਤੀਸ਼ੀਲ ਹੋਣ ਦਾ ਕਾਰਨ ਖ਼ਮੀਰ ਸਨ, ਜਿਹੜੇ ਛੇ ਸਟੇਜਾਂ ਵਿਚ ਬੇਜਾਨ ਖ਼ੁਰਾਕ ਨੂੰ ਜਾਨਦਾਰ ਮਾਸ ਵਿਚ ਬਦਲਣ ਦਾ ਕੰਮ ਕਰਦੇ ਹਨ। ਅਸਧਾਰਨ ਤੌਰ ਤੇ ਭਾਵੇਂ ਇਸ ਨੇ ਸਰੀਰ ਉਤੇ ਨਿਯੰਤਰਨ ਰਖਣ ਵਾਲੀਆਂ ਦੈਵੀ ਤਾਕਤਾਂ ਦੇ ਸਿਸਟਮ ਨੂੰ ਪੇਸ਼ ਕੀਤਾ ਪ੍ਰੰਤੂ ਉਸ ਸਮੇਂ ਰਸਾਇਣਿਕ ਸਿਧਾਂਤਾਂ ਨੇ ਦਵਾਈਆਂ ਲੱਭਣ ਵਿਚ ਇਸ ਦੀ ਅਗਵਾਈ ਕੀਤੀ, ਉਦਾਹਰਨ ਵਜੋਂ ਪਾਚਨਸ਼ੀਲ ਰਸਾਂ ਵਿਚ ਬੇਲੋੜੀ ਤੇਜ਼ਾਬੀ ਮਿਕਦਾਰ ਨੂੰ ਠੀਕ ਰਖਣ ਲਈ ਖਾਰਾਂ ਦੀ ਵਰਤੋਂ ਕਰਨਾ। ਇਸ ਦੇ ਸਮੁੱਚੇ ਕੰਮ ਨੂੰ 1648 ਵਿਚ ਛਾਪਿਆ ਗਿਆ।

30 ਦਸੰਬਰ, 1664 ਨੂੰ ਵਿਲਵੂਰਡੇ, ਬੈਲਜੀਅਮ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 1007

**ਹੈੱਲਮੈਨ, ਲਿਲੀਅਨ :** ਸੰਯੁਕਤ ਰਾਜ ਅਮਰੀਕਾ ਦੀ ਇਸ ਨਾਟਕਕਾਰ ਦਾ ਜਨਮ 20 ਜੂਨ, 1905 ਨੂੰ ਲੂਜ਼ੀਆਨਾ ਰਾਜ ਵਿਚ ਨਿਊ ਆਰਲੀਐਨਜ਼ ਵਿਖੇ ਹੋਇਆ। ਸੰਨ 1925 ਵਿਚ ਇਸ ਦਾ ਵਿਆਹ ਇਕ ਨਾਟਕਕਾਰ ਆਰਥਰ ਕੋਬਰ ਨਾਲ ਹੋ ਗਿਆ ਪਰੰਤੂ 7 ਸਾਲਾਂ ਪਿਛੋਂ ਇਨ੍ਹਾਂ ਦਾ ਤਲਾਕ ਹੋ ਗਿਆ। ਇਸ ਨੇ ਅਨਿਆਂ, ਸ਼ੋਸ਼ਨ ਅਤੇ ਸਵਾਰਥ ਵਿਰੁੱਧ ਆਪਣੇ ਨਾਟਕਾਂ ਵਿਚ ਪੁਰ-ਜ਼ੋਰ ਆਵਾਜ਼ ਉਠਾਈ। ਵਿਦਿਆ ਉਪਰੰਤ ਪੁਸਤਕ ਰੀਵੀਊਕਾਰ ਤੇ ਪ੍ਰੈੱਸ ਏਜੰਟ ਰਹਿਣ ਮਗਰੋਂ ਇਹ ਨਾਟਕ ਲਿਖਣ ਲਗ ਪਈ। 'ਦੀ ਚਿਲਡਰਨਜ਼ ਆਵਰ' ਅਤੇ 'ਦੀ ਲਿਟਲ ਫੌਕਸਿਜ਼' ਇਸ ਦੇ ਪ੍ਰਸਿਧ ਨਾਟਕ ਹਨ। 'ਵਾਚ ਔਨ ਦੀ ਰ੍ਹਾਈਨ' ਅਤੇ 'ਦੀ ਸਰਚਿੰਗ ਵਿੰਡ' ਵਿਚ ਇਸ ਨੇ ਵਰਸੇਲਜ਼ ਦੀ ਸੰਧੀ ਦੌਰਾਨ ਘੋਰ ਸਵਾਰਥ ਬਾਰੇ ਆਵਾਜ਼ ਉਠਾਈ ਹੈ। 'ਦੀ ਔਟਮ ਗਾਰਡਨ' ਵਿਚ ਇਸ ਨੇ ਚੈਖੋਵ ਦੀ ਉਚਾਈ ਨੂੰ ਛੁਹਿਆ ਹੈ। 'ਦੀ ਲਾਰਕ' ਅਤੇ 'ਕੈਂਡਿਡੇ' ਦੇ ਅਨੁਵਾਦ ਕਰਨ ਵਿਚ ਵੀ ਇਸ ਨੇ ਕਮਾਲ ਕਰ ਵਿਖਾਇਆ ਹੈ। ਮਗਰੋਂ ਇਸ ਨੇ 'ਟਾਏ ਇਨ ਦੀ ਐਟਿਕ' ਅਤੇ 'ਮਾਈ ਮਦਰ, ਮਾਈ ਫ਼ਾਦਰ ਐਂਡ ਮੀ' (1963) ਆਦਿ ਨਾਟਕ ਲਿਖੇ।


ਲਿਲੀਅਨ ਹੈੱਲਮੈਨ

ਆਪਣੀਆਂ ਅਭੁੱਲ ਯਾਦਾਂ ਬਾਰੇ ਇਸ ਦੀ ਕ੍ਰਿਤ 'ਐਨ ਅਨਫਿਨਿਸ਼ਡ ਵੋਮਨ' ਸੰਨ 1969 ਵਿਚ ਪ੍ਰਕਾਸ਼ਤ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 1005

**ਹੈੱਲਵਿਸ, ਟਾਮਸ :** ਇਹ ਅੰਗਰੇਜ਼ ਪ੍ਰੋਟੈਸਟੈਂਟ ਸੰਪ੍ਰਦਾਇ ਦਾ ਆਗੂ ਅਤੇ 1608 ਵਿਚ ਐਮਸਟਰਡੈਮ ਵਿਖੇ ਜਾ ਕੇ ਵਸਣ ਵਾਲੇ ਸੈਪੇਰੇਟਿਸਟ ਗਰੁੱਪ ਦਾ ਮੈਂਬਰ ਸੀ। ਉਥੇ ਜਾ ਕੇ ਇਸ ਨੇ ਈਸਾਈਆਂ ਦਾ ਪਹਿਲਾ ਚਰਚ ਚਾਲੂ ਕਰਨ ਵਿਚ ਮਦਦ ਕੀਤੀ। ਪ੍ਰੌੜ੍ਹ ਈਸਾਈ ਧਰਮ ਵਿਚ ਆਪਣਾ ਵਿਸ਼ਵਾਸ ਅਤੇ ਨਿੱਜੀ ਅਖ਼ਲਾਕੀ ਜ਼ਿੰਮੇਵਾਰੀ ਵੇਖਣ ਲਈ 1611/12 ਵਿਚ ਇਹ ਇੰਗਲੈਂਡ ਵਾਪਸ ਆਇਆ, ਜਿਥੇ ਕਿ ਇਸ ਨੇ ਲੰਡਨ ਵਿਚ ਪਹਿਲਾ ਜਨਰਲ ਬੈਪਟਿਸਟ ਸਮੁਦਾਇ ਸਥਾਪਤ ਕੀਤਾ। ਸਰਵਲੌਕਿਕ ਧਾਰਮਕ ਸਹਿਣਸ਼ੀਲਤਾ ਅਤੇ ਚਰਚ ਨੂੰ ਰਾਜਕੀ ਪ੍ਰਬੰਧ ਤੋਂ ਸੁਤੰਤਰ ਰੱਖਣ ਦੀ ਪ੍ਰਤਿਨਿਧਤਾ ਕਰਨ ਵਿਚ ਇਸ ਨੂੰ ਕੈਦ ਹੋਈ।

ਹ. ਪੁ.—ਐਨ. ਬ੍ਰਿ. ਮਾ. 4 : 1010

**ਹੈਲਵਿੰਜੀਆ :** ਇਹ ਪੌਦਿਆਂ ਦੀ ਹੈਲਵਿੰਜੀਏਸੀ ਕੁਲ ਦੀ ਇਕ ਪ੍ਰਜਾਤੀ ਦਾ ਨਾਂ ਹੈ ਜਿਸ ਵਿਚ ਸਿਰਫ਼ ਚਾਰ ਜਾਂ ਪੰਜ ਜਾਤੀਆਂ ਹੀ ਸ਼ਾਮਲ ਹਨ। ਹਿਮਾਲੀਆ ਅਤੇ ਪੂਰਬੀ ਏਸ਼ੀਆ ਦੀਆਂ ਜਮਪਲ,

ਧਾਰਨ ਪੱਤਿਆਂ ਾਲੀਆਂ ਇਹ ਸਾਰੀਆਂ ਾਤੀਆਂ ਝਾੜੀਆਂ ਹਨ ।

ਇਨ੍ਹਾਂ ਪੌਦਿਆਂ ਦੀ ਾਸੀਅਤ ਇਹ ਹੈ ਕਿ ਨ੍ਹਾਂ ਦੇ ਫੁੱਲ ਸਿੱਧੇ ਹੀ ੱਤਿਆਂ ਉਪਰ ਉਗਦੇ ਨ । ਫੁੱਲ-ਡੰਡੀਆਂ, ੱਤਿਆਂ ਦੀਆਂ ਮੱਧ - ਰਾਵਾਂ ਦੇ ਨਾਲ ਜੁੜੀਆਂ ਦੀਆਂ ਹਨ । ਨਰ ਅਤੇ ਾਦਾ ਫੁੱਲ ਵਖ ਵਖ ਦਿਆਂ ਤੇ ਲਗਦੇ ਨ । ਨਰ ਫੁੱਲ ਗੁੱਛਿਆਂ ਚ ਹੁੰਦੇ ਹਨ ਪਰ ਮਾਦਾ ਫੁੱਲ ਇਕੱਲੇ ਇਕੱਲੇ ਤੇ ਟਾਵੇਂ ਟਾਵੇਂ ਗਦੇ ਹਨ ।



ਹੈਲਵਿੰਜੀਆ

ਹ. ਪੁ.—ਐਨ. ਬ੍ਰਿ. ਮਾ. 4 : 1010

**ਹੈੱਲਵੀਸ਼ੀਅਸ, ਕਲਾਡ ਐਡਰੀਅਨ :** ਇਹ ਇਕ ਫ਼ਰਾਂ- ਸੀ ਫ਼ਿਲਾਸਫ਼ਰ ਸੀ । ਇਸਦਾ ਜਨਮ ਪੈਰਿਸ ਵਿਚ 26 ਜਨਵਰੀ, 715 ਈਸਵੀ ਨੂੰ ਹੋਇਆ । ਸੰਨ 1738 ਵਿਚ ਫ਼ਰਾਂਸ ਦੇ ਰਾਜੇ ੁਈ ਦੀ ਮਹਾਰਾਣੀ ਨੇ ਹੈਲਵੀਸ਼ੀਅਸ ਨੂੰ ਮਾਲ ਵਿਭਾਗ ਵਿਚ ਜ਼ਿੰਮੇਦਾਰ ਦਵੀ ਉਤੇ ਨਿਯੁਕਤ ਕਰਵਾ ਦਿਤਾ ।

ਹੈੱਲਵੀਸ਼ੀਅਸ ਦੀ ਵਿਚਾਰਧਾਰਾ ਆਨੰਦਵਾਦੀ (Hedonistic) ਫ਼ਲਾਸਫ਼ੀ ਨਾਲ ਸਬੰਧਤ ਹੈ। ਇਸ ਵਿਚਾਰਧਾਰਾ ਦੀਆਂ ਪ੍ਰਮੁੱਖ ਗੱਲਾਂ ਹ ਹਨ—ਮਨੁੱਖ ਦੀਆਂ ਸਾਰੀਆਂ ਪ੍ਰਵਿਰਤੀਆਂ ਸ਼ਰੀਰਕ ਸੰਵੇਦਨਾਵਾਂ ੋਂ ਹੀ ਜਨਮਦੀਆਂ ਹਨ । ਯਾਦਦਾਸ਼ਤ, ਤੁਲਨਾ ਅਤੇ ਨਿਰਣੈ ਵਰਗੀਆਂ ਚ ਪ੍ਰਵਿਰਤੀਆਂ ਵੀ ਸ਼ਰੀਰਕ ਸੰਵੇਦਨਾਵਾਂ ਦੀਆਂ ਹੀ ਉਪਜਾਂ ਹਨ । ਵਾਰਥ ਭਾਵ, ਸੁਖ ਲਈ ਪਿਆਰ ਤੋਂ ਅਤੇ ਦੁਖ ਦੇ ਡਰ ਤੋਂ ਉਪਜਦਾ । ਇਹ ਸਵਾਰਥ ਭਾਵ ਗਿਆਨ, ਇੱਛਾ ਅਤੇ ਕ੍ਰਿਆ ਦਾ ਮੂਲ ਸੋਮਾ । ਸਵੈਕੁਰਬਾਨੀ ਵੀ ਦੁੱਖ ਨਾਲੋਂ ਸੁਖ ਜ਼ਿਆਦਾ ਹੋਣ ਦੀ ਸੂਰਤ ਵਿਚ ੀ ਕੀਤੀ ਜਾਂਦੀ ਹੈ । ਸਾਰੇ ਬੁੱਧੀ-ਜੀਵੀ ਬਰਾਬਰ ਹਨ, ਪਰੰਤੂ ਉਨ੍ਹਾਂ ਚ ਸਿੱਖਿਆ ਗ੍ਰਹਿਣ ਕਰਨ ਦੀ ਇੱਛਾ ਭਿੰਨ ਭਿੰਨ ਮਾਤਰਾ ਵਿਚ ਹੈ। ਸੇ ਭਿੰਨਤਾ ਤੋਂ ਬੁੱਧੀ ਦੀ ਅਸਮਾਨਤਾ ਝਲਕਦੀ ਹੈ । ਸਿੱਖਿਆ ਹਿਣ ਕਰਨ ਦੀ ਇੱਛਾ ਦਾ ਜਨਮ ਉਤੇਜਤ ਮਨੋਭਾਵਾਂ ਤੋਂ ਹੁੰਦਾ ਹੈ।

ਇਸਦੀ ਦਾਰਸ਼ਨਿਕ ਵਿਚਾਰਧਾਰਾ ਮੌਂਟੈਸਕਿਊ ਦੀ ਵਿਚਾਰਧਾਰਾ ੀ ਵਿਰੋਧੀ ਸੀ । ਇਸ ਲਈ ਇਸ ਦੀ ਉਸ ਸਮੇਂ ਬਹੁਤ ਆਲੋਚਨਾ ਈ । ਸਾਰਬੋਨੇ ਨੇ ਇਨ੍ਹਾਂ ਸਿਧਾਂਤਾਂ ਨੂੰ ਬੜਾ ਖ਼ਤਰਨਾਕ ਆਖਿਆ । ਾਲਟੇਅਰ ਅਨੁਸਾਰ ਇਹ ਸਿਧਾਂਤ ਆਮ ਕਥਨਾਂ ਨਾਲ ਭਰਿਆ ਹੈ, ਥੇ ਕਿਤੇ ਕੋਈ ਨਵੀਂ ਗੱਲ ਹੈ ਵੀ, ਉਹ ਝੂਠੀ ਅਤੇ ਸਮੱਸਿਆ- ਨ ਹੈ ।

ਫੇਰ ਵੀ ਇੰਨਾ ਜ਼ਰੂਰ ਹੈ ਕਿ ਇਸ ਦੀ ਫਿਲਾਸਫ਼ੀ ਸ਼ਰੀਰਕ ਸੰਵੇਦ- ਾਵਾਂ ਲਈ ਪ੍ਰਸਿੱਧ ਹੈ । ਇਸ ਦੀਆਂ ਸਾਰੀਆਂ ਲਿਖਤਾਂ ਨੂੰ 1774 ਵਿਚ ਪ੍ਰਕਾਸ਼ਤ ਕੀਤਾ ਗਿਆ । 26 ਦਸੰਬਰ, 1771 ਨੂੰ ਫ਼ਰਾਂਸ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਵ. ਯੂ. ਐਨ. 7 : 2379 ; ਐਨ. ਬ੍ਰਿ. 11 : 413

—ਹਰੀ ਚੰਦ ਪਰਾਸ਼ਰ

**ਹੈਲਾਈਟ :** ਇਹ ਪ੍ਰਾਕ੍ਰਿਤਕ ਤੌਰ ਤੇ ਮਿਲਣ ਵਾਲੇ ਸੋਡੀਅਮ ਕਲੋਰਾਈਡ ਅਤੇ ਸਧਾਰਨ ਜਾਂ ਰਾੱਕ ਸਾਲਟ ਦਾ ਖਣਿਜੀ ਨਾਂ ਹੈ। ਭਾਵੇਂ ਇਸ ਦੇ ਰਵੇ ਘਣਾਕਾਰ ਅਤੇ ਰੰਗਹੀਨ ਹੁੰਦੇ ਹਨ, ਪਰੰਤੂ ਕਦੇ ਕਦੇ ਇਹ ਭੂਰੇ ਨੀਲੇ ਰੰਗ ਦੀ ਭਾਹ ਵੀ ਮਾਰਦੇ ਹਨ । ਪਾਣੀ ਵਿਚ ਇਸ ਦੀ ਘੁਲਨਸ਼ੀਲਤਾ ਕਾਫ਼ੀ ਹੁੰਦੀ ਹੈ ਅਤੇ ਇਸ ਦੇ ਦੋ ਘੋਲ ਨਮਕੀਨ ਹੁੰਦੇ ਹਨ।

ਇਸ ਦੀ ਸਾਪੇਖੀ ਘਣਤਾ 2.16 ਹੁੰਦੀ ਹੈ ।



ਹੈਲਾਈਟ ਦੇ ਰਵੇ

ਹੈਲਾਈਟ ਖਾਰੇ ਪਾਣੀ ਦੇ ਸੁੱਕਣ ਤੇ ਇਕ ਤਹਿ ਦੀ ਸ਼ਕਲ ਵਿਚ ਜੰਮ ਜਾਂਦਾ ਹੈ । ਇਹ ਤਹਿਆਂ ਕੁਝ-ਕੁ ਮੀ. ਤੋਂ ਲੈ ਕੇ ਕਈ ਸੌ ਮੀ. ਮੋਟੀਆਂ ਅਤੇ ਕੁਝ-ਕੁ ਵਰਗ ਮੀ. ਤੋਂ ਲੈ ਕੇ ਕਈ ਵਰਗ ਕਿ. ਮੀ. ਤਕ ਫੈਲੀਆਂ ਹੋਈਆਂ ਮਿਲਦੀਆਂ ਹਨ । ਹੈਲਾਈਟ ਦੇ ਡਿਪਾਜ਼ਿਟਾਂ ਨਾਲ ਹੀ ਚੂਨੇ ਦੇ ਪੱਥਰ, ਡੋਲਮਾਈਟ, ਸ਼ੇਲ ਆਦਿ ਪੱਥਰ ਵੀ ਮਿਲਦੇ ਹਨ । ਆਮ ਤੌਰ ਤੇ ਵੇਖਿਆ ਗਿਆ ਹੈ ਕਿ ਸੋਡੀਅਮ, ਪੋਟਾਸ਼ੀਅਮ, ਕੈਲਸੀਅਮ, ਮੈਗ- ਨੀਸ਼ੀਅਮ ਆਦਿ ਦੇ ਘੁਲਨਸ਼ੀਲ ਲੂਣ ਵੀ ਹੁੰਦੇ ਹਨ ।

ਹੈਲਾਈਟ ਰੂਸ, ਅਮਰੀਕਾ, ਜਰਮਨੀ, ਪੋਲੈਂਡ, ਫ਼ਰਾਂਸ ਅਤੇ ਸਪੇਨ ਵਿਚ ਕਾਫ਼ੀ ਮਾਤਰਾ ਵਿਚ ਮਿਲਦਾ ਹੈ । ਇਸ ਤੋਂ ਇਲਾਵਾ ਮੈਕਸੀਕੋ ਦੀ ਖਾੜੀ, ਭੂ-ਮੱਧ ਸਾਗਰ ਆਦਿ ਵਿਚ ਇਸ ਦੇ ਡਿਪਾਜ਼ਿਟ ਵੇਖੇ ਗਏ ਹਨ । ਕਈ ਥਾਵਾਂ ਤੇ ਇਹ ਗੁੰਬਦਾਂ ਦੀ ਸ਼ਕਲ ਵਿਚ ਵੀ ਮਿਲਦਾ ਹੈ । ਅਜਿ- ਹੀਆਂ ਥਾਵਾਂ ਤੇ ਆਮ ਤੌਰ ਤੇ ਪੈਟਰੋਲੀਅਮ ਅਤੇ ਗੰਧਕ ਦੇ ਜ਼ਖ਼ੀਰੇ ਵੀ ਇਨ੍ਹਾਂ ਦੇ ਨਾਲ ਪਾਏ ਜਾਂਦੇ ਹਨ। ਹੈਲਾਈਟ ਤੋਂ ਸੋਡੀਅਮ ਅਤੇ ਕਲੋਰੀਨ ਦੇ ਯੋਗਿਕ ਅਤੇ ਕੱਪੜੇ ਧੋਣ ਦਾ ਸੋਡਾ ਆਦਿ ਪ੍ਰਾਪਤ ਕੀਤੇ ਜਾਂਦੇ ਹਨ। ਖਾਣ-ਪੀਣ ਵਾਲੀਆਂ ਵਸਤੂਆਂ ਦੀ ਸੁਰੱਖਿਆ ਲਈ ਇਹ ਸੁਰੱਖਿਅਕ ਪਦਾਰਥ ਦੇ ਤੌਰ ਤੇ ਵਰਤਿਆ ਜਾਂਦਾ ਹੈ ।

ਹ. ਪੁ.—ਐਨ. ਬ੍ਰਿ. 11 : 5

**ਹੈਲਾਈਡ :** ਇਹ MX ਕਿਸਮ ਦਾ ਇਕ ਯੋਗਿਕ ਹੈ, ਜਿਸ ਵਿਚ X ਫਲੋਰੀਨ, ਬ੍ਰੋਮੀਨ, ਆਇਓਡੀਨ ਜਾਂ ਐਸਟੇਟੀਨ ਅਤੇ M ਕੋਈ ਹੋਰ ਤੱਤ ਜਾਂ ਕਾਰਬਨੀ ਰੈਡੀਕਲ ਹੋ ਸਕਦਾ ਹੈ । ਯੋਗਿਕਾਂ ਨੂੰ ਹਾਈਡ੍ਰੋਹੈਲਿਕ ਤੇਜ਼ਾਬਾਂ (HX) ਦੇ ਵਿਉਤਪੰਨ ਮੰਨਿਆ ਜਾਂਦਾ ਹੈ । ਇੱਥੇ ਹੈਲੋਜੈੱਨ 'X' ਦੀ ਆਕਸੀਕਰਨ ਅਵਸਥਾ -1 ਹੁੰਦੀ ਹੈ । ਸਾਰੇ ਹੈਲਾਈਡ ਸਹਿਸੰਯੋਜਕ ਤੇ ਆਇਨੀ ਅਕਾਰਬਨੀ ਲੂਣ, ਉਪਸਹਿਸੰਯੋਜਕਤਾ ਯੋਗਿਕ ਅਤੇ ਕਈ ਕਾਰਬਨੀ ਯੋਗਿਕ ਬਣਾਉਂਦੇ ਹਨ । ਹੈਲਾਈਡਾਂ ਦੀਆਂ ਵਿਸ਼ੇਸ਼ਤਾਵਾਂ ਵਿਚ ਥੋੜ੍ਹਾ ਥੋੜ੍ਹਾ ਫ਼ਰਕ ਹੁੰਦਾ ਹੈ । ਆਇਨਾਂ ਦਾ ਆਕਾਰ $F^-$ ਤੋਂ $I^-$ ਵਲ ਵਧਦਾ ਹੈ । ਬਣੇ ਹੋਏ ਜਟਿਲ ਯੋਗਿਕਾਂ (ਕੰਪਲੈਕਸ) ਦਾ ਸਥਾਈਪਨ ਆਮ ਕਰਕੇ $I^-$ ਤੋਂ $F^-$ ਵਲ ਵਧਦਾ ਹੈ । ਧਾਤ ਹੈਲਾਈਡਾਂ ਦੀ ਪਾਣੀ ਵਿਚ ਘੁਲਨਸ਼ੀਲਤਾ $I^-$ ਤੋਂ $F^-$ ਵਲ ਵੱਧ ਹੁੰਦੀ ਹੈ । ਗਰੁੱਪ ਦੇ ਤੌਰ ਤੇ ਹੈਲਾਈਡ ਬਹੁਤ ਘੁਲਨਸ਼ੀਲ ਹੁੰਦੇ ਹਨ ।

ਹ. ਪੁ.—ਮੈਕ. ਐਨ. ਸ. ਟ. 6 : 363

**ਹੈਲਾਈਡ ਖਣਿਜ :** ਇਹ ਕੁਦਰਤ ਵਿਚ ਮਿਲਦੇ ਅਕਾਰਬਨੀ ਯੋਗਿਕ ਹਨ ਜਿਹੜੇ ਕਿ ਹੈਲੋਜੈੱਨ ਤੇਜ਼ਾਬਾਂ (ਜਿਵੇਂ ਕਿ ਹਾਈਡ੍ਰੋਕਲੋਰਿਕ ਐਸਿਡ) ਦੇ ਲੂਣ ਹੁੰਦੇ ਹਨ । ਹੈਲਾਈਟ (ਰੌਕ ਸਾਲਟ), ਸਿਲਵਾਈਟ ਅਤੇ ਫਲੋਰਾਈਟ ਨੂੰ ਛੱਡ ਕੇ ਬਾਕੀ ਸਾਰੇ ਬਹੁਤ ਘੱਟ ਮਿਲਦੇ ਹਨ ।

ਰਚਨਾ ਅਤੇ ਬਣਤਰ ਅਨੁਸਾਰ ਹੈਲਾਈਡ ਖਣਿਜ ਤਿੰਨ ਵੱਡੀਆਂ ਕਿਸਮਾਂ ਵਿਚ ਮਿਲਦੇ ਹਨ । ਇਨ੍ਹਾਂ ਦੇ ਮਿਲਣ ਦੇ ਢੰਗਾਂ ਵਿਚ ਵੀ ਅੰਤਰ ਹੈ । ਇਹ ਤਿੰਨ ਕਿਸਮਾਂ ਸਰਲ ਹੈਲਾਈਡ, ਹੈਲਾਈਡ ਕੰਪਲੈਕਸ ਅਤੇ ਆੱਕਸੀਹਾਈਡ੍ਰੌਕਸੀ-ਹੈਲਾਈਡ ਹਨ ।

ਸਰਲ ਹੈਲਾਈਡ; ਐੱਲਕਲੀ, ਐੱਲਕੇਲਾਈਨ ਅਰਥ ਅਤੇ ਅੰਤਰਕਾਲੀ ਧਾਤਾਂ ਦੇ ਲੂਣ ਹਨ । ਇਨ੍ਹਾਂ ਵਿਚੋਂ ਵਧੇਰੇ ਪਾਣੀ ਵਿਚ ਘੁਲਨਸ਼ੀਲ ਹਨ; ਅੰਤਰਕਾਲੀ ਧਾਤ ਹੈਲਾਈਡ ਹਵਾ ਦੇ ਪ੍ਰਭਾਵ ਹੇਠ ਅਸਥਾਈ ਹਨ । ਸੋਡੀਅਮ ਕਲੋਰਾਈਡ ਹੈਲਾਈਟ ਇਕ ਆਮ ਉਦਾਹਰਨ ਹੈ । ਇਹ ਅਕਸਰ ਦੂਸਰੇ ਵਾਸ਼ਪਸ਼ੀਲ ਖਣਿਜਾਂ ਨਾਲ ਵੱਡੀਆਂ ਵੱਡੀਆਂ ਕਿਆਰੀਆਂ ਵਿਚ ਮਿਲਦਾ ਹੈ, ਜਿਹੜੀਆਂ ਕਿ ਲੂਣ ਵਾਲੇ ਅਤੇ ਸਮੁੰਦਰੀ ਪਾਣੀ ਦੇ ਵੱਡੇ ਵੱਡੇ ਟੋਇਆਂ ਵਿਚ ਇਕੱਠੇ ਹੋਣ ਉਪਰੰਤ ਵਾਸ਼ਪ ਬਣ ਕੇ ਖ਼ੁਸ਼ਕ ਹੋ ਜਾਂਦੀਆਂ ਹਨ । ਅਜਿਹੀਆਂ ਕਿਆਰੀਆਂ ਵਿਚ ਕੁਝ-ਕੁ ਮਾਤਰਾ ਵਿਚ ਪੋਟਾਸ਼ੀਅਮ ਕਲੋਰਾਈਡ ਅਤੇ ਸਿਲਵਾਈਟ ਵੀ ਮਿਲਦਾ ਹੈ ।

ਫਲੋਰਾਈਟ (ਕੈਲਸੀਅਮ ਫਲੋਰਾਈਡ) ਇਕ ਦੂਸਰਾ ਸਰਲ ਹੈਲਾਈਡ ਹੈ ਜਿਹੜਾ ਕਿ ਬਾਅਦ ਵਿਚ ਬਣਨ ਵਾਲੀਆਂ ਪੱਟੀਆਂ ਵਿਚ ਅਤੇ ਉਨ੍ਹਾਂ ਚੂਨਾ-ਪੱਥਰਾਂ ਵਿਚ ਮਿਲਦਾ ਹੈ ਜਿਨ੍ਹਾਂ ਵਿਚ ਫਲੋਰਾਈਡ ਐਨਾਇਨ ਅਤੇ ਸਲਫ਼ਾਈਡ ਕੰਪਲੈਕਸਾਂ ਦੇ ਜਲੀ ਘੋਲ ਪ੍ਰਵੇਸ਼ ਹੋ ਗਏ ਹੋਣ । ਫਲੋਰਾਈਡ ਐਨਾਇਨ (ਇਕ ਨੈਗੇਟਿਵ ਚਾਰਜ ਨਾਲ ਫਲੋਰੀਨ ਪਰਮਾਣੂ) ਦੀ ਚੂਨਾ-ਪੱਥਰਾਂ ਵਿਚ ਕੈਲਸੀਅਮ ਕਾਰਬੋਨੇਟ ਨਾਲ ਕਿਰਿਆ ਦੁਆਰਾ ਸਾਪੇਖੀ ਤੌਰ ਤੇ ਅਘੁਲਨਸ਼ੀਲ ਫਲੋਰਾਈਟ ਦਾ ਕ੍ਰਿਸਟਲੀਕਰਨ ਹੋ ਜਾਂਦਾ ਹੈ, ਅਰਥਾਤ ਰਵੇ ਬਣ ਜਾਂਦੇ ਹਨ । ਇਨ੍ਹਾਂ ਰਵਿਆਂ ਵਿਚ ਅਕਸਰ ਲੋਹੇ, ਜਿਸਤ ਅਤੇ ਲੈੱਡ ਸਲਫ਼ਾਈਡਾਂ ਦੇ ਰਵੇ ਵੀ ਮਿਲ ਜਾਂਦੇ ਹਨ । ਫਲੋਰਾਈਟ ਦੇ ਵਿਸ਼ੇਸ਼ ਡਿਪਾਜ਼ਿਟ ਮੈਕਸੀਕੋ, ਕੰਬਰਲੈਂਡ, ਇੰਗਲੈਂਡ, ਅਮਰੀਕਾ ਅਤੇ ਕਾਲੋਰਾਡੋ ਵਿਚ ਮਿਲਦੇ ਹਨ । ਇਸ ਦੇ ਬਾਰੀਕ ਘਣਾਕਾਰ ਕ੍ਰਿਸਟਲ ਗਰੁੱਪ ਜਿਨ੍ਹਾਂ ਦਾ ਆਕਾਰ ਵੱਡਾ ਹੁੰਦਾ ਹੈ ਅਤੇ ਅਸ਼ੁੱਧੀਆਂ ਕਾਰਨ ਰੰਗਦਾਰ ਹੁੰਦੇ ਹਨ, ਵਡਮੁੱਲੇ ਸਮਝੇ ਜਾਂਦੇ ਹਨ ।

ਹੋਰ ਸਰਲ ਹੈਲਾਈਡ ਜਿਵੇਂ ਕਿ ਅਮੋਨੀਅਮ ਕਲੋਰਾਈਡ (ਸਾਲਅਮੋਨੀਅਮ), ਫ਼ੈਰਸ ਕਲੋਰਾਈਡ (ਲਾਰੈਂਸਾਈਟ) ਅਤੇ ਫ਼ੈਰਿਕ ਕਲੋਰਾਈਡ (ਮੌਲਿਸਾਈਟ) ਗੈਸ ਨਿਕਾਸੀ ਸੁਰਾਖ਼ਾਂ ਵਿਚ ਮਿਲਦੇ ਹਨ ਅਤੇ ਹਵਾ ਵਿਚ ਬਹੁਤ ਜ਼ਿਆਦਾ ਅਸਥਾਈ ਹਨ । ਚਾਂਦੀ ਦੇ ਡਿਪਾਜ਼ਿਟਾਂ ਵਿਚ ਕੁਝ ਜਲਗਰਮੀ ਪੱਟੀ ਖਣਿਜ ਜਿਵੇਂ ਕਿ ਕਲੋਰਰਗਾਇਰਾਈਟ ਅਤੇ ਕੈਲੋਮੈੱਲ ਕ੍ਰਮਵਾਰ ਮਾਮੂਲੀ ਅਤੇ ਕਦੇ ਕਦਾਈਂ ਚਾਂਦੀ ਅਤੇ ਪਾਰੇ ਦੀਆਂ ਕੱਚੀਆਂ-ਧਾਤਾਂ ਦਾ ਕੰਮ ਦਿੰਦੇ ਹਨ । ਕੁਝ ਦੂਹਰੇ ਲੂਣ (ਜਿਵੇਂ ਕਿ ਕਾਰਨੇਲਾਈਟ ਅਤੇ ਟੈਕੀਹਾਈਡ੍ਰਾਈਟ) ਵੀ ਸਰਲ ਹੈਲਾਈਡਾਂ ਵਿਚ ਸ਼ਾਮਲ ਕਰਨੇ ਚਾਹੀਦੇ ਹਨ । ਇਹ ਵੀ ਹੈਲਾਈਟ ਬਣਨ ਵਾਲੀਆਂ ਹਾਲਤਾਂ ਹੇਠ ਬਣਦੇ ਹਨ ।

ਹੈਲਾਈਡ ਕੰਪਲੈਕਸਾਂ ਵਿਚ ਹੈਲਾਈਡ ਐਨਾਇਨ ਇਕ ਕੈਟਾਇਨ ਆਮ ਕਰਕੇ ਐਲੂਮਿਨੀਅਮ, ਨਾਲ ਪੱਕੀ ਤਰ੍ਹਾਂ ਬੰਧਿਤ ਹਨ ਅਤੇ ਸਿੱਟੇ ਵਜੋਂ ਬਣਿਆ ਯੂਨਿਟ ਇਕ ਇਕਹਿਰੇ ਨੈਗੇਟਿਵ ਆਇਨ ਦੇ ਗੁਣ ਦਰਸਾਉਂਦਾ ਹੈ । ਵਧੇਰੇ ਪ੍ਰਸਿੱਧ ਉਦਾਹਰਨਾਂ ਅਘੁਲਨਸ਼ੀਲ ਕੰਪਲੈਕਸ ਹਨ ਜਿਨ੍ਹਾਂ ਵਿਚ ਫਲੋਰਾਈਡ, ਕੈਟਾਇਨਾਂ ਨਾਲ ਅੱਠਫਲਕੀ ਤੌਰ ਤੇ ਉਪਸਹਿਸੰਯੋਜਿਤ ਹੁੰਦਾ ਹੈ । ਇਕ $AlF_6$ ਔਕਟਾਹੀਡ੍ਰੌਨ ਵਿਚ ਹਰ ਫਲੋਰੀਨ ਆਇਨ ਉਤੇ $-1$ ਚਾਰਜ ਹੁੰਦਾ ਹੈ ਜਦੋਂ ਕਿ ਐਲੂਮਿਨੀਅਮ ਆਇਨ ਉਤੇ ਕੇਵਲ $+3$ ਚਾਰਜ ਹੁੰਦਾ ਹੈ। ਇਸ ਤਰ੍ਹਾਂ ਕੰਪਲੈਕਸ ਉਤੇ ਨੈੱਟ ਚਾਰਜ $-3$ ਹੈ ਜਿਹੜੀ ਕਿ ਔਕਟਾਹੀਡ੍ਰੌਨ ਦੇ ਬਾਹਰਲੇ ਧਾਤ ਕੈਟਾਇਨਾਂ ਦੁਆਰਾ ਉਦਾਸੀਨ ਹੋ ਜਾਂਦੀ ਹੈ । ਕ੍ਰਾਇਓਲਾਈਟ, ਕ੍ਰਾਇਓਲਿਥੀਓਨਾਈਟ, ਥਾਮਸੀਨੋਲਾਈਟ ਅਤੇ ਵੈੱਬਰਾਈਟ ਵਰਗੇ ਫਲੋਰੋਐਲੂਮਿਨੇਟ, ਪੈਗਮੇਟਾਈਟਾਂ ਵਿਚ ਉਪ ਖਣਿਜਾਂ ਦੇ ਰੂਪ ਵਿਚ ਮਿਲਦੇ ਹਨ । ਹੈਲਾਈਡ ਕੰਪਲੈਕਸਾਂ ਵਿਚ ਕੁਝ ਦੁਰਲੱਭ ਖਣਿਜ ਵੀ ਸ਼ਾਮਲ ਹਨ, ਜਿਹੜੇ ਕਿ ਫਿਊਮੈਰੋਲਿਕ (ਗੈਸ ਨਿਕਾਸੀ ਸੁਰਾਖ਼ਾਂ ਵਾਲੀ) ਹਾਲਤਾਂ ਹੇਠ ਬਣਦੇ ਹਨ।

ਜ਼ਿਆਦਾਤਰ ਆੱਕਸੀਹਾਈਡ੍ਰੌਕਸੀ-ਹੈਲਾਈਡ ਦੁਰਲੱਭ ਹਨ ਅਤੇ ਬਹੁਤ ਹੀ ਅਘੁਲਨਸ਼ੀਲ ਯੋਗਿਕ ਹਨ । ਇਨ੍ਹਾਂ ਵਿਚੋਂ ਜ਼ਿਆਦਾ ਹੈਲਾਈਡ ਮਿਲੇ ਪਾਣੀਆਂ ਦੀ ਪਹਿਲਾਂ ਮਿਲੇ ਸਲਫ਼ਾਈਡਾਂ ਦੀਆਂ ਆਕਸੀਕਰਨ ਉਪਜਾਂ ਉਤੇ ਕਿਰਿਆ ਦੁਆਰਾ ਬਣੇ ਹਨ । ਇਸ ਦੀਆਂ ਉਦਾਹਰਨਾਂ ਐਟੇਕੈਮਾਈਟ, ਮੈਟਲੋਕਕਾਈਟ, ਨੈਡੋਰਾਈਟ ਅਤੇ ਡਾਈਐਬੋਲਾਈਟ ਹਨ । ਸਿੱਕਾ ਮਿਲੇ ਕਈ ਯੋਗਿਕਾਂ ਦੀ ਬਣਤਰ ਬਹੁਤ ਜਟਿਲ ਹੁੰਦੀ ਹੈ ਅਤੇ ਕਈ ਹਾਲਤਾਂ ਵਿਚ ਕੰਪਲੈਕਸ ਆਕਸਾਈਡਾਂ ਨਾਲ ਮਿਲਦੇ ਜੁਲਦੇ ਹਨ । ਫ਼ੀਡਲੈਰਾਈਟ, ਲੌਰੀਓਨਾਈਟ ਅਤੇ ਪੈੱਨਫ਼ੀਲਡਾਈਟ ਵਰਗੇ ਕੁਝ ਯੋਗਿਕ ਸਮੁੰਦਰੀ ਪਾਣੀ ਦੀ ਲੌਰੀਅਮ (ਯੂਨਾਨ) ਵਿਖੇ ਸਿੱਕੇ ਦੇ ਧਾਤ-ਮੈਲ ਦੇ ਇਤਹਾਸਕ ਡਿਪਾਜ਼ਿਟਾਂ ਉਤੇ ਕਿਰਿਆ ਦੁਆਰਾ ਬਣੇ ਹਨ ।

ਹੈਲਾਈਡ ਖਣਿਜਾਂ ਦੇ ਫ਼ਾਰਮੂਲੇ ਅਤੇ ਗੁਣ ਸਾਰਨੀ ਵਿਚ ਦਰਸਾਏ ਗਏ ਹਨ ।

## ਹੈਲਾਈਡ ਖਣਿਜ

| ਨਾਂ ਫ਼ਾਰਮੂਲਾ | ਰੰਗ | ਚਮਕ | ਮੋ ਵਿਚ ਕਠੋਰਤਾ | ਵਿਸ਼ਿਸ਼ਟ ਘਣਤਾ | ਫ਼੍ਰੈਕਚਰ ਜਾਂ ਵਿਦਲਨ (Cleavage) | ਅਪਵਰਤਨ-ਅੰਕ | ਵਿਸ਼ੇਸ਼ ਕਥਨ |
|---|---|---|---|---|---|---|---|
| ਐਟੋਕੈਮਾਈਟ $Cu_2(OH)_3Cl$ | ਕਈ ਤਰ੍ਹਾਂ ਦੇ ਚਮਕਦਾਰ ਹਰੇ ਸ਼ੇਡ; ਗੂੜ੍ਹੇ ਐਮੇਰਲਡ ਗ੍ਰੀਨ ਤੋਂ ਕਾਲਖਮਈ | ਹੀਰੇ ਵਰਗੀ | $3\text{-}3\frac{1}{2}$ | 3.8 | ਇਕ ਪੂਰਨ ਵਿਦਲਨ | $\alpha$ — 1.831<br>$\beta$ — 1.861<br>$\gamma$ — 1.880 | — |
| ਕੈਲੋਮੈੱਲ (ਰਸਕਪੂਰ) $HgCl$ | ਰੰਗਹੀਨ, ਚਿੱਟਾ, ਭੂਸਲਾ, ਪੀਲਾ-ਮਈ, ਭੂਰਾ | ਹੀਰੇ ਵਰਗੀ | $1\frac{1}{2}$ | 7.15 | ਇਕ ਚੰਗਾ ਵਿਦਲਨ | $\omega$ — 1.956-1.991<br>$\epsilon$ — 2.601-2.713 | ਮਿੱਠਾ ਸੁਆਦ, ਪਲਾਸਟਿਕ, ਕਟੀਣਯੋਗ । |
| ਕਾਰਨੇਲਾਈਟ $KMgCl_3 6H_2O$ | ਦੁੱਧ ਵਰਗਾ ਚਿੱਟਾ; ਕਈ ਵਾਰ ਲਾਲਮਈ | ਗ੍ਰੀਸੀ, ਚਮਕ-ਹੀਨ ਤੋਂ ਚਮਕਦਾਰ | $2\frac{1}{2}$ | 1.6 | ਕੱਨਕਾੱਇਡੀ ਵਿਦਲਨ | $\alpha$ — 1.465-1.466<br>$\beta$ — 1.474-1.455<br>$\gamma$ — 1.444-1.446 | ਵਾਯੂਮੰਡਲੀ ਸਿੱਲ੍ਹ ਵਿਚ ਤਰਲ ਹੋ ਜਾਂਦਾ ਹੈ, ਕੌੜਾ ਸੁਆਦ । |
| ਸਿਰਾਰਜੇਰਾਈਟ $AgCl$ | ਸ਼ੁੱਧ ਅਤੇ ਤਾਜ਼ਾ ਰੰਗਹੀਨ; ਆਮ ਕਰਕੇ ਭੂਸਲਾ; ਪ੍ਰਕਾਸ਼ ਵਿਚ ਜਾਮਨੀ ਜਾਂ ਬੈਂਗਣੀ-ਭੂਰਾ ਹੋ ਜਾਂਦਾ ਹੈ | ਸਿੰਗ-ਨੁਮਾ | $2\frac{1}{2}$ | 5.6 ($AgCl$) ਤੋਂ 6.5 ($AgBr$) | ਅਸਮ ਤੋਂ ਉਪ-ਕੱਨਕਾੱਇਡੀ ਵਿਦਲਨ | ਸੀਗਰ ਬ੍ਰੋਮਾਇਰ<br>n — 2.071-2.253 | ਬ੍ਰੋਮਾਇਰਾਈਟ, ਜਿਸ ਵਿਚ ਕਲੋਰੀਨ ਦੀ ਥਾਂ ਬ੍ਰੋਮੀਨ ਲੈਂਦੀ ਹੋਵੇ, ਨਾਲ ਪੂਰਨ ਠੋਸ ਘੋਲ ਬਣਾਉਂਦਾ ਹੈ, ਕਟੀਣਯੋਗ ਤੇ ਖਿਚੀਣਯੋਗ ਹੈ । |
| ਕ੍ਰਾਇਓਲਾਈਟ $Na_3AlF_6$ | ਰੰਗਹੀਨ ਤੋਂ ਚਿੱਟਾ, ਭੂਰਾ, ਲਾਲ-ਮਈ, ਇੱਟ ਰੰਗਾ ਲਾਲ | ਕੱਚ ਵਰਗੇ ਤੋਂ ਗ੍ਰੀਸੀ | $2\frac{1}{2}$ | 3.0 | ਕੋਈ ਵਿਦਲਨ ਨਹੀਂ | $\alpha$ — 1.338<br>$\beta$ — 1.338<br>$\gamma$ — 1.339 | ਹਲਕਾ ਤਾਪ-ਪ੍ਰਤਿਦੀਪਤੀਸ਼ੀਲ । |
| ਫਲੋਰਾਈਟ $CaF_4$ | ਪਰਿਵਰਤਨਸ਼ੀਲ | ਕੱਚ ਵਰਗੀ | 4 | 3.2 | ਪੂਰਨ ਅੱਠ-ਫਲਕੀ ਵਿਦਲਨ | n — 1.432-1.437 | ਬਹੁਤ ਜ਼ਿਆਦਾ ਪ੍ਰਤਿਦੀਪਤੀਸ਼ੀਲ, ਬਿਜਲਈ ਅਚਾਲਕ, ਕਲੋਰੋਫ਼ੇਨ ਕਿਸਮ ਗਰਮ ਕਰਨ ਤੇ ਬਹੁਤ ਤੇਜ਼ ਹਰੀ ਰੌਸ਼ਨੀ ਉਤਸਰਜ ਕਰਦੀ ਹੈ । |
| ਹੈਲਾਈਟ $NaCl$ | ਸ਼ੁੱਧ ਰੂਪ ਵਿਚ ਰੰਗਹੀਨ, ਅਕਸਰ ਨੀਲੇ ਜਾਂ ਜਾਮਨੀ ਰੰਗ ਦੇ ਦਾਗ਼ ਪਾਉਂਦਾ ਹੈ | ਕੱਚ ਵਰਗੀ | 2 | 2.2 | ਪੂਰਨ ਘਣਾਕਾਰ ਵਿਦਲਨ | n — 1.544 | ਨਮਕੀਨ ਸੁਆਦ, ਪਾਣੀ ਵਿਚ ਬਹੁਤ ਘੁਲਨਸ਼ੀਲ, ਗਰਮੀ-ਤਰੰਗਾਂ ਪ੍ਰਤਿ ਪਾਰਦਰਸ਼ੀ, ਅਨੁਚੁੰਬਕੀ, ਐੱਕਸ-ਕਿਰਨਾਂ ਦੁਆਰਾ ਇਸ ਦੀ ਬਣਤਰ ਦਾ ਅਧਿਐਨ ਸਭ ਤੋਂ ਪਹਿਲਾਂ ਕੀਤਾ ਗਿਆ ਸੀ । |
| ਨੁਸ਼ਾਦਰ $NH_4Cl$ | ਰੰਗਹੀਨ, ਚਿੱਟਾ, ਪੀਲਾ, ਭੂਸਲਾ | ਕੱਚ ਵਰਗੀ | $1\frac{1}{2}\text{-}2$ | 1.5 | ਕੱਨਕਾੱਇਡੀ ਫ਼੍ਰੈਕਚਰ | n — 1.639 | ਨਮਕੀਨ ਸੁਆਦ, ਪਾਣੀ ਵਿਚ ਬਹੁਤ ਘੁਲਨਸ਼ੀਲ । |
| ਸਿਲਵਾਈਟ $KCl$ | ਰੰਗਹੀਨ, ਚਿੱਟਾ, ਭੂਸਲਾ ਨੀਲਾ ਜਾਂ ਲਾਲ (ਰਲੇ ਹੋਏ ਹੈਮਾਟਾਈਟ ਤੋਂ) | ਕੱਚ ਵਰਗੀ | 2 | 2.0 | ਪੂਰਨ ਘਣਾਕਾਰ ਵਿਦਲਨ | n — 1.490 | ਕੌੜਾ ਨਮਕੀਨ ਸੁਆਦ, ਪਾਣੀ ਵਿਚ ਬਹੁਤ ਘੁਲਨ-ਸ਼ੀਲ, ਗਰਮੀ-ਤਰੰਗਾਂ ਪ੍ਰਤਿ ਪਾਰਦਰਸ਼ੀ । |

**ਹੈਲਾਨਾਈਕਸ :** ਹੈਲਾਨਾਈਕਸ ਇਕ ਯੂਨਾਨੀ ਇਤਿਹਾਸਕਾਰ ਸੀ। ਇਸ ਦਾ ਜੀਵਨ ਕਾਲ 492 ਈ. ਪੂ. ਤੋਂ 406 ਈ. ਪੂ. ਸਮਝਿਆ ਜਾਂਦਾ ਹੈ। ਇਸ ਨੇ ਏਸ਼ੀਆਈ ਦੇਸ਼ਾਂ ਤੇ ਯੂਨਾਨੀ ਰਾਜਾਂ ਦੇ ਇਤਿਹਾਸ ਅਤੇ ਬੰਸਾਵਲੀ ਸਬੰਧੀ ਵਿਸ਼ਿਆਂ ਉਤੇ ਪਦ ਤੇ ਗੱਦ ਵਿਚ 30 ਤੋਂ ਵੱਧ ਗ੍ਰੰਥ ਲਿਖੇ। ਇੰਝ ਵਿਗਿਆਨਕ ਸਿਲਸਲੇ ਪੈਦਾ ਕਰਕੇ ਇਸਨੇ ਇਤਿਹਾਸਕ-ਜੀਵਨੀ ਲਿਖਣ ਦੇ ਵਿਕਾਸ ਵਿਚ ਬਹੁਤ ਪ੍ਰਸਿੱਧਤਾ ਪ੍ਰਾਪਤ ਕੀਤੀ। ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਇਸਨੇ ਮੈਜਿਸਟਰੇਟਾਂ, ਪਾਦ-ਰੀਆਂ, ਸਾਸ਼ਕਾਂ ਤੇ ਜੇਤੂ ਖਿਡਾਰੀਆਂ ਦੀਆਂ ਸੂਚੀਆਂ ਦੀ ਵਰਤੋਂ ਕੀਤੀ। ਮਗਰੋਂ ਕਈ ਯੂਨਾਨੀ ਲੇਖਕਾਂ ਨੇ ਇਸ ਦੀਆਂ ਰਚਨਾਵਾਂ ਤੋਂ ਮਿਥਿ-ਹਾਸਕ ਕਹਾਣੀਆਂ ਬਣਾ ਲਈਆਂ। ਬਹੁਤ ਸਾਰੇ ਯੂਨਾਨੀ ਇਤਿਹਾਸ-ਕਾਰ ਹੈਲਾਨਾਈਕੱਸ ਦੀਆਂ ਰਚਨਾਵਾਂ ਤੇ ਬੰਸਾਵਲੀ ਉਤੇ ਪੂਰਾ ਭਰੋਸਾ ਨਹੀਂ ਕਰਦੇ।

ਹ. ਪੁ.—ਐਨ. ਅਮੈ. 14 : 83; ਐਨ. ਬ੍ਰਿ. 11 : 322; ਨਿ. ਯੂਨੀ. ਐਨ. 8 : 4164.

**ਹੈਲੀ, ਐਡਮੰਡ :** ਇਸ ਅੰਗਰੇਜ਼ ਤਾਰਾ-ਵਿਗਿਆਨੀ ਦਾ ਜਨਮ ਲੰਡਨ ਵਿਖੇ 29 ਅਕਤੂਬਰ, 1656 ਨੂੰ ਹੋਇਆ। ਇਸ ਨੇ ਸੇਂਟ ਪਾਲ ਸਕੂਲ ਵਿਚ ਵਿੱਦਿਆ ਪ੍ਰਾਪਤ ਕੀਤੀ ਅਤੇ 16 ਸਾਲ ਦੀ ਉਮਰ ਵਿਚ ਕਵੀਨਜ਼ ਕਾਲਜ ਆਕਸਫੋਰਡ ਵਿਚ ਦਾਖ਼ਲ ਹੋ ਗਿਆ। ਵੀਹ ਸਾਲ ਦੀ ਉਮਰ ਵਿਚ ਹੀ ਇਸ ਨੇ ਤਾਰਾ-ਵਿਗਿਆਨ ਸਬੰਧੀ ਆਪਣੀ ਪਹਿਲੀ ਪੁਸਤਕ ਪ੍ਰਕਾਸ਼ਤ ਕੀਤੀ। ਜੁਲਾਈ-ਅਗਸਤ 1676 ਨੂੰ ਇਸ ਨੇ ਇਹ ਖੋਜ ਕੀਤੀ ਕਿ ਸੂਰਜ ਆਪਣੇ ਧੁਰੇ ਦੁਆਲੇ ਘੁੰਮਦਾ ਹੈ। ਇਸੇ ਸਾਲ ਇਹ ਦੱਖਣੀ ਅਰਧ-ਗੋਲੇ ਵਿਚ ਵਿਖਾਈ ਦਿੰਦੇ ਤਾਰਿਆਂ ਦੇ ਅਧਿਐਨ ਲਈ 'ਰਾਸ ਉਮੀਦ' ਗਿਆ, ਜਦ ਕਿ ਉੱਤਰੀ ਅਰਧ-ਗੋਲੇ ਦੇ ਤਾਰਿਆਂ ਦਾ ਅਧਿਐਨ ਆਈਜ਼ਾਕ ਨਿਊਟਨ ਕਰ ਰਿਹਾ ਸੀ। ਸੰਨ 1678 ਵਿਚ ਆਕਸਫੋਰਡ ਯੂਨੀਵਰਸਿਟੀ ਦੁਆਰਾ ਇਸ ਨੂੰ ਐਮ. ਏ. ਦੀ ਡਿਗਰੀ ਦਿਤੀ ਗਈ, ਮਗਰੋਂ ਇਸ ਦਾ ਸਬੰਧ ਨਿਊਟਨ ਨਾਲ ਹੋ ਗਿਆ ਅਤੇ ਨਿਊਟਨ ਦੀ ਪੁਸਤਕ 'ਪ੍ਰਿੰਸੀਪੀਆ' ਇਸ ਨੇ ਆਪਣੇ ਖ਼ਰਚ ਤੇ ਪ੍ਰਕਾਸ਼ਤ ਕੀਤੀ। ਇਸ ਨੇ 1682 ਵਿਚ ਇਕ ਬੋਦੀ ਵਾਲੇ ਤਾਰੇ ਦਾ ਅਧਿਐਨ ਕੀਤਾ ਅਤੇ ਦੱਸਿਆ ਕਿ ਇਹ ਲਗਭਗ 76 ਸਾਲ ਮਗਰੋਂ ਸੰਨ 1758 ਵਿਚ ਫਿਰ ਨਜ਼ਰ ਆਵੇਗਾ, ਜਿਹੜਾ ਕਿ ਠੀਕ ਹੋਇਆ। ਸੰਨ 1698 ਤੋਂ 1700 ਤਕ ਇਸ ਨੇ ਦੋਵੇਂ ਅਰਧ-ਗੋਲਿਆਂ ਦਾ ਸਮੁੰਦਰੀ ਸਫ਼ਰ ਕਰਕੇ ਦਿਸ਼ਾ-ਸੂਚਕ ਸਬੰਧੀ ਖੋਜ ਕੀਤੀ। ਇਹ ਸੰਨ 1703 ਵਿਚ ਆਕਸਫੋਰਡ ਵਿਖੇ ਪ੍ਰੋਫ਼ੈਸਰ ਅਤੇ ਸੰਨ 1720 ਵਿਚ ਜਾੱਨ ਫਲੈਮਸਟੀਡ ਦੀ ਥਾਂ ਰਾਜ ਤਾਰਾ-ਵਿਗਿਆਨੀ ਨਿਯੁਕਤ ਹੋਇਆ ਜਿਥੇ 18 ਸਾਲ ਤਕ ਚੰਨ ਦੀ ਗਤੀ ਸਬੰਧੀ ਖੋਜ ਕਰਦਾ ਰਿਹਾ।

ਇਸ ਦੀ ਮੌਤ ਗਰੀਨਵਿਚ ਵਿਖੇ 14 ਜਨਵਰੀ, 1742 ਨੂੰ ਹੋਈ। ਇਸ ਦੀਆਂ ਸੰਸਾਰ ਪ੍ਰਸਿੱਧ ਪੁਸਤਕਾਂ 'ਕੈਟਾਲਾਗਸ ਸਟੈਲਾਰਮ ਆਸਟ੍ਰੇ-ਲੀਅਮ (1679)' ਅਤੇ 'ਸਨਾਪਸਿਸ ਐਸਟਰਾਨੋਮੀ ਕਾਮਟੀਕੇ (1705)' ਹਨ। ਇਸ ਨੇ ਵਖ ਵਖ ਸਮਿਆਂ ਤੇ 81 ਖੋਜ ਪੱਤਰ ਵੀ ਲਿਖੇ।

ਹ.ਪੁ.—ਐਨ. ਬ੍ਰਿ. 11 : 11

**ਹੈਲੀਕਾਪਟਰ :** ਇਹ ਉਪਰ ਨੂੰ ਸਿੱਧਾ ਉਡ ਸਕਣ ਅਤੇ ਉਤਰ ਸਕਣ ਵਾਲਾ, ਹਰ ਇਕ ਦਿਸ਼ਾ ਵਿਚ ਚਲ ਸਕਣ ਵਾਲਾ ਜਾਂ ਇਕੋ ਥਾਂ ਤੇ ਖੜ੍ਹੇ ਰਹਿ ਸਕਣ ਵਾਲਾ ਹਵਾਈ ਜਹਾਜ਼ ਹੈ; ਜਿਹੜਾ ਇਕ ਜਾਂ ਇਕ ਤੋਂ ਵੱਧ ਸ਼ਕਤੀ ਚਾਲਿਤ ਪੱਖਿਆਂ ਜਾਂ ਰੋਟਰਾਂ ਨਾਲ ਚਲਦਾ ਹੈ। ਇਸ ਨੂੰ ਆਮ ਕਰਕੇ ਘੁੰਮਦੇ ਪਰਾਂ ਵਾਲਾ ਹਵਾਈ ਜਹਾਜ਼ ਕਿਹਾ ਜਾਂਦਾ ਹੈ। ਇਸ ਨੂੰ ਉਡਣ ਅਤੇ ਉਤਰਨ ਲਈ ਸਥਿਰ ਪਰਾਂ ਵਾਲੇ ਹਵਾਈ ਜਹਾਜ਼ ਦੀ ਤਰ੍ਹਾਂ ਰਨ ਵੇ ਦੀ ਲੋੜ ਨਹੀਂ ਹੁੰਦੀ ਸਗੋਂ ਥੋੜ੍ਹੀ ਜਿਹੀ ਦਰਖ਼ਤ ਆਦਿ ਵੱਢ ਕੇ ਸਾਫ਼ ਕੀਤੀ ਥਾਂ ਜਾਂ ਜਹਾਜ਼ ਦੀ ਛੱਤ ਜਾਂ ਯੋਗ ਪੱਧਰੀ ਮਕਾਨ ਦੀ ਛੱਤ ਹੀ ਕਾਫ਼ੀ ਹੁੰਦੀ ਹੈ। ਕਿਸੇ ਨਿਸ਼ਚਿਤ ਥਾਂ ਦੇ ਉਪਰ ਬਿਨਾਂ ਹਰਕਤ ਤੋਂ ਉਡ ਸਕਣ ਦੀ ਸਮਰਥਾ ਕਰਕੇ ਇਹ ਬਗੈਰ ਉਤਰਨ ਦੇ ਉਸ ਥਾਂ ਤੇ ਲੋਕਾਂ ਜਾਂ ਸਾਮਾਨ ਨੂੰ ਉਤਾਰ ਜਾਂ ਚੜ੍ਹਾ ਸਕਦਾ ਹੈ।

**ਇਤਿਹਾਸ**—ਬਹੁਤ ਸਮਾਂ ਪਹਿਲਾਂ ਰਾਈਟ ਬਰਦਰਜ਼ ਨੇ ਹਵਾਈ ਜਹਾਜ਼ ਵਿਚ ਉਡ ਕੇ ਇਹ ਸਿੱਧ ਕਰ ਦਿਤਾ ਸੀ ਕਿ ਪੰਛੀਆਂ ਦੀ ਤਰ੍ਹਾਂ ਆਕਾਸ਼ ਵਿਚ ਉਡਣ ਵਾਲਾ ਯੰਤਰ ਵੀ ਬਣ ਸਕਦਾ ਹੈ। ਪੰਦਰ੍ਹਵੀਂ ਸਦੀ ਵਿਚ ਲੇਓਨਾਰਡੋ ਡਾ ਵੈਨਸੀ ਨੇ 'ਹਾੱਵਰ ਕੈਰਿਜ਼' ਨਾਮੀ ਮਾਡਲ ਬਣਵਾਇਆ। ਉਨ੍ਹੀਵੀਂ ਸਦੀ ਵਿਚ ਭਾਫ਼ ਇੰਜਨ ਦਾ ਭਾਰ ਵਧੇਰੇ ਹੋਣ ਕਰਕੇ ਸਫ਼ਲਤਾ ਨਾ ਮਿਲ ਸਕੀ। ਸੰਨ 1907 ਵਿਚ ਇਕ ਫ਼ਰਾਂਸੀਸੀ ਸਾਈਕਲ ਵਪਾਰੀ ਪਾਲ ਕਾਰਨੂੰ ਨੇ ਸਭ ਤੋਂ ਪਹਿਲਾਂ ਸ਼ਕਤੀ ਚਾਲਿਤ ਯੰਤਰ ਦੀ ਸਹਾਇਤਾ ਨਾਲ ਲੰਬਾਤਮਕ ਦਿਸ਼ਾ ਵਿਚ ਉਡਣ ਵਿਚ ਸਫ਼ਲਤਾ ਪ੍ਰਾਪਤ ਕਰ ਲਈ। ਇਸ ਨੇ ਖੋਖਲੀਆਂ ਧਾਤ ਦੀਆਂ ਟਿਊਬਾਂ ਦੇ ਫ਼ਰੇਮ ਦੇ ਦੋਵੇਂ ਸਿਰਿਆਂ ਉਤੇ ਲੰਬਾਤਮਕ ਸ਼ਾਫ਼ਟਾਂ ਲਾ ਕੇ 185 ਸੈਂ. ਮੀ. ਲੰਬੇ ਦੋ ਪਰਾਂ ਵਾਲੇ ਦੋ ਪੱਖੇ ਲਗਾ ਦਿਤੇ। ਇਸ ਫ਼ਰੇਮ ਦੇ ਠੀਕ ਅੱਧ ਵਿਚਕਾਰ 24 ਹਾਰਸ ਪਾਵਰ ਦਾ ਅੰਤਰ-ਦਹਿਨ ਇੰਜਨ ਫਿਟ ਕਰ ਦਿਤਾ ਅਤੇ ਬੈਲਟਾਂ ਦੀ ਸਹਾਇਤਾ ਨਾਲ ਪੱਖਿਆਂ ਨੂੰ ਚਲਾਇਆ ਗਿਆ। ਇਹ ਸਾਰਾ ਢਾਂਚਾ 185 ਸੈਂ. ਮੀ. ਦੀ ਉਚਾਈ ਤਕ ਕੁਝ ਮਿੰਟਾਂ ਤਕ ਉਡਦਾ ਰਿਹਾ ਪਰ ਇੰਜਨ ਬੰਦ ਹੋ ਜਾਣ ਕਰਕੇ ਟੁੱਟ ਗਿਆ। ਇਸ ਤਜਰਬੇ ਨੇ ਇਹ ਸਿੱਧ ਕਰ ਦਿਤਾ ਕਿ ਹੈਲੀਕਾਪਟਰ ਬਣਾਇਆ ਜਾ ਸਕਦਾ ਹੈ। ਪਹਿਲੇ ਸੰਸਾਰ ਯੁੱਧ ਤੋਂ ਕੁਝ ਚਿਰ ਬਾਅਦ ਬ੍ਰਿਟਿਸ਼ ਏਅਰ ਮਨਿਸਟਰੀ ਨੇ ਹੈਲੀਕਾਪਟਰ ਬਣਾਉਣ ਵਾਲੇ ਵਿਅਕਤੀ ਨੂੰ 50,000 ਪੌਂਡ ਦਾ ਇਨਾਮ ਦੇਣ ਦਾ ਫ਼ੈਸਲਾ ਕੀਤਾ। ਫਰੈਂਚ ਮਾਰ ਕਿਊਸ ਡੇ ਪੇਸਕਾਰਾ ਨਾਮੀ ਫਰਮ ਨੇ ਸਧਾਰਨ ਹਵਾਈ ਜਹਾਜ਼ ਦੇ ਚੌਖਟੇ ਦੇ ਕੇਂਦਰ ਵਿਚਕਾਰ ਇਕ ਲੰਬਾਤਮਕ ਸ਼ਾਫ਼ਟ ਨਾਲ 7 ਮੀ. ਲੰਬੇ ਇਕ ਦੂਜੇ ਤੋਂ ਉਲਟ ਦਿਸ਼ਾ ਵਿਚ ਘੁੰਮਣ ਵਾਲੇ ਦੋ ਰੋਟਰ ਉਪਰ ਥੱਲੇ ਲਾ ਕੇ ਪਹਿਲਾ ਸਫ਼ਲ ਹੈਲੀਕਾਪਟਰ ਬਣਾਇਆ। ਉਪਰ ਉੱਠਣ ਦੀ ਕਿਰਿਆ ਨੂੰ ਬਲੇਡਾਂ ਦਾ ਕੋਣ ਬਦਲ ਕੇ ਅੱਗੇ ਵਧਣ ਦੀ ਕਿਰਿਆ ਵਿਚ ਬਦਲਿਆ ਜਾ ਸਕਦਾ ਸੀ। ਇਹ ਅੱਧ ਕੁ ਕਿ. ਮੀ. ਤਕ ਉਡ ਕੇ ਗਿਆ ਅਤੇ ਪੰਜ ਮਿੰਟਾਂ ਤਕ ਇਕ ਥਾਂ ਖੜ੍ਹਾ ਰਹਿ ਸਕਿਆ। ਪਰ ਆਮ ਵਰਤੋਂ ਕਰਦੇ ਸਮੇਂ ਇਸ ਦਾ ਕੰਟਰੋਲ ਕਰਨਾ ਬਹੁਤ ਔਖਾ ਸੀ। ਸੰਨ 1923 ਵਿਚ ਸਪੇਨ ਦੇ ਵਾਨ ਡੇ ਲਾ



ਚਿਤਰ 1. ਫੇਅਰੀ ਰੋਟੋਡਾਈਨ ਹੈਲੀਕਾਪਟਰ

ਿਰਵਾ ਨੇ 'ਆਟੋਜੀਰੋ' ਨਾਂ ਦਾ ਅਜਿਹਾ ਹੈਲੀਕਾਪਟਰ ਬਣਾਇਆ, ਜਸਨੂੰ ਉਡਣ ਲਈ ਥੋੜ੍ਹਾ ਜਿਹਾ ਰਨ ਵੇ ਚਾਹੀਦਾ ਸੀ। ਆਟੋਜੀਰੋ ਦੋਂ ਤਕ ਬਣੇ ਸਾਰੇ ਹੈਲੀਕਾਪਟਰਾਂ ਨਾਲੋਂ ਵਧੇਰੇ ਲਾਭਦਾਇਕ ਸਿੱਧ ਇਆ। ਸੰਨ 1941 ਵਿਚ ਇਗਰ ਸਿਕਾਰਸਕੀ ਨੇ $1\frac{1}{2}$ ਘੰਟੇ ਤਕ ਲਗਾਤਾਰ ਉਡ ਸਕਣ ਵਾਲਾ ਹੈਲੀਕਾਪਟਰ ਬਣਾਉਣ ਵਿਚ ਸਫਲਤਾ ਪ੍ਰਾਪਤ ਕਰ ਲਈ।

ਦੂਜੇ ਸੰਸਾਰ ਯੁੱਧ ਤੋਂ ਤੁਰੰਤ ਬਾਅਦ ਕਈ ਬ੍ਰਿਟਿਸ਼ ਕੰਪਨੀਆਂ ਨੇ ਹੈਲੀਕਾਪਟਰ ਬਣਾਉਣੇ ਸ਼ੁਰੂ ਕਰ ਦਿਤੇ। 'ਸੀਰਵਾ ਏਅਰ ਹਾਰਸ' ਜਿਸ ਦੇ ਦੋ ਰੋਟਰ ਸਨ, 3 ਟਨ ਭਾਰ ਜਾਂ 24 ਯਾਤਰੀਆਂ ਨੂੰ ਲੈ ਕੇ ਉਡਣ ਦੀ ਸਮਰੱਥਾ ਰਖਦਾ ਸੀ। ਸੰਨ 1956 ਵਿਚ ਰੋਟਰ ਬਲੇਡ ਦੇ ਸਿਰਿਆਂ ਉਤੇ ਛੋਟੇ ਛੋਟੇ ਜੈੱਟ ਇੰਜਨ ਲਗਾ ਕੇ ਪਹਿਲਾ ਜੈੱਟ ਹੈਲੀਕਾਪਟਰ ਤਿਆਰ ਕੀਤਾ ਗਿਆ। ਸੰਨ 1958 ਵਿਚ ਫੇਅਰੀ ਐਵੀਏਸ਼ਨ ਨੇ 40 ਸੀਟਾਂ ਵਾਲਾ 'ਰੋਟੋਡਾਈਨ' ਨਾਮੀ ਹੈਲੀਕਾਪਟਰ ਬਣਾਇਆ। ਇਸ ਵਿਚ ਸਧਾਰਨ ਹਵਾਈ ਜਹਾਜ਼ ਵਾਲੇ ਦੋ ਇੰਜਨ ਅਤੇ ਚਾਰ ਬਲੇਡਾਂ ਵਾਲਾ ਸ਼ਕਤੀ ਚਾਲਿਤ ਰੋਟਰ ਲਗਾਇਆ ਗਿਆ ਸੀ (ਚਿਤਰ 1)। ਇਹ ਧਰਤੀ ਤੋਂ ਸਿੱਧਾ ਉਪਰ ਉੱਠ ਕੇ ਜਦੋਂ ਹਵਾ ਵਿਚ ਆ ਜਾਂਦਾ ਹੈ ਤਾਂ ਰੋਟਰ ਇੰਜਨ ਬੰਦ ਹੋ ਜਾਂਦਾ ਹੈ ਅਤੇ ਆਮ ਹਵਾਈ ਜਹਾਜ਼ ਦੀ ਤਰ੍ਹਾਂ ਹੈਲੀਕਾਪਟਰ ਪਹਿਲਾਂ ਨਾਲੋਂ ਵਧੇਰੇ ਗਤੀ ਨਾਲ ਉਡ ਸਕਦਾ ਹੈ। ਆਧੁਨਿਕ ਟਿਲਟਵਿੰਗ ਹਵਾਈ ਜਹਾਜ਼ ਵਰਟਾਲ ਵੀ-76 ਵਿਚ ਅਜਿਹੀ ਮਕੈਨਿਜ਼ਮ ਲਾਈ ਗਈ ਹੈ ਜਿਹੜੀ ਕ ਪਹਿਲਾਂ ਇਸ ਨੂੰ ਉਪਰ ਚੁੱਕਣ ਲਈ ਖਿਤਿਜ ਘੁੰਮਣ ਵਾਲੇ ਪੱਖਿਆਂ ਦਾ ਕੰਮ ਕਰਦੀ ਹੈ ਪਰ ਬਾਅਦ ਵਿਚ ਇਹੋ ਮਕੈਨਿਜ਼ਮ ਦੂਜੇ ਹਵਾਈ ਜਹਾਜ਼ ਦੇ ਪਰ੍ਹਾਂ ਵਿਚ ਬਦਲ ਜਾਂਦੀ ਹੈ ਅਤੇ ਹੈਲੀਕਾਪਟਰ ਆਮ ਹਵਾਈ ਜਹਾਜ਼ ਦੀ ਤਰ੍ਹਾਂ ਉਡਣਾ ਸ਼ੁਰੂ ਕਰ ਦਿੰਦਾ ਹੈ (ਚਿਤਰ 2)।



ਚਿਤਰ 2. ਵਰਟਾਲ ਵੀ-76 ਟਿਲਟਵਿੰਗ ਹਵਾਈ ਜਹਾਜ਼

**ਸਿਧਾਂਤ**—ਜਦੋਂ ਰੋਟਰ ਵਿਆਸ ਘਟਦਾ ਹੈ ਤਾਂ ਨਿਸ਼ਚਿਤ ਸਕੇਲ ਬਲ ਪ੍ਰਾਪਤ ਕਰਨ ਲਈ ਵਾਧੂ ਸ਼ਕਤੀ ਦੀ ਲੋੜ ਪੈਂਦੀ ਹੈ। ਇਹ ਵਾਯੂ ਗਤੀ ਵਿਗਿਆਨ ਦਾ ਮੂਲ ਸਿਧਾਂਤ ਹੈ। ਇਸ ਤਰ੍ਹਾਂ ਜਦੋਂ ਹੈਲੀਕਾਪਟਰ ਦੇ ਪੱਖੇ ਘੁੰਮਦੇ ਹਨ, ਆਪਣੇ ਆਲੇ-ਦੁਆਲੇ ਦੇ ਹਵਾ ਦੇ ਪੁੰਜ ਨੂੰ ਕੁਝ ਗਤੀ ਦਿੰਦੇ ਹਨ। ਇਸ ਗਤੀ ਦੀ ਪ੍ਰਤੀਕਿਰਿਆ ਵਜੋਂ ਹੈਲੀਕਾਪਟਰ ਉਪਰ ਵਲ ਉੱਠਦਾ ਹੈ। ਪੱਖਿਆਂ ਦੀ ਦਿਸ਼ਾ ਅਤੇ ਘੁੰਮਣ ਗਤੀ ਨਿਸ਼ਚਿਤ ਕਰਕੇ ਇਸ ਨੂੰ ਲੋੜੀਂਦੀ ਦਿਸ਼ਾ ਵਿਚ, ਉਪਰ ਵਲ ਜਾਂ ਹੇਠਾਂ ਵਲ ਚਲਾਇਆ ਜਾ ਸਕਦਾ ਹੈ। ਇਕ ਛੋਟੇ ਰੋਟਰ ਵਿਚ ਲੋੜੀਂਦਾ ਧਕੇਲ ਬਲ ਪ੍ਰਾਪਤ ਕਰਨ ਲਈ ਵੱਡੇ ਰੋਟਰ ਨਾਲੋਂ ਘਟ ਸ਼ਕਤੀ ਦੀ ਲੋੜ ਪੈਂਦੀ ਹੈ।

**ਗਤੀ-ਸੀਮਾ**—ਹੈਲੀਕਾਪਟਰ ਨੂੰ ਰੋਟਰ ਦੀ ਸਹਾਇਤਾ ਨਾਲ ਅੱਗੇ ਵਲ ਅਤੇ ਪਿੱਛੇ ਵਲ ਗਤੀ ਦੇਂਦੇ ਹਾਂ ਇਸ ਲਈ ਇਸ ਦੀ ਗਤੀ ਖ਼ਾਸ ਸੀਮਾ ਤੋਂ ਵੱਧ ਨਹੀਂ ਹੋ ਸਕਦੀ। ਹੈਲੀਕਾਪਟਰ ਦੀ ਵੱਧ ਤੋਂ ਵੱਧ ਅੱਗੇ ਵਲ ਗਤੀ ਘੁੰਮਣ-ਗਤੀ ਦੇ 0.4 ਦੇ ਬਰਾਬਰ ਹੁੰਦੀ ਹੈ ਅਤੇ ਘੁੰਮਣ ਗਤੀ 200 ਕਿ. ਮੀ. ਪ੍ਰਤਿ ਘੰਟਾ ਤੋਂ ਵੱਧ ਨਹੀਂ ਹੋ ਸਕਦੀ। ਪੱਖਿਆਂ ਦਾ ਆਕਾਰ, ਭਾਰ, ਕੋਣ ਆਦਿ ਹੈਲੀਕਾਪਟਰ ਦੀ ਗਤੀ ਨੂੰ ਖ਼ਾਸ ਸੀਮਾ ਤੋਂ ਵਧਣ ਨਹੀਂ ਦਿੰਦੇ।

**ਉਪਯੋਗ**—ਹੈਲੀਕਾਪਟਰ ਦੇ ਸਿੱਧੇ ਉਪਰ ਉੱਠਣ ਅਤੇ ਉਤਰਨ ਦੇ ਗੁਣ ਕਾਰਨ ਅਤੇ ਘੱਟ ਤੋਂ ਘੱਟ ਥਾਂ ਦੀ ਲੋੜ ਹੋਣ ਕਾਰਨ ਇਸ ਤੋਂ ਅਨੇਕਾਂ ਕੰਮ ਲਏ ਜਾ ਸਕਦੇ ਹਨ, ਜਿਹੜੇ ਕਿ ਹੋਰ ਕਿਸੇ ਵੀ ਤਰ੍ਹਾਂ ਦੇ ਹਵਾਈ ਜਹਾਜ਼ ਲਈ ਕਰਨੇ ਅਸੰਭਵ ਹਨ।

ਸਾਮਾਨ ਤੇ ਸਵਾਰੀਆਂ ਢੋਣ ਤੋਂ ਇਲਾਵਾ ਇਸ ਦਾ ਪ੍ਰਯੋਗ ਹੇਠ ਲਿਖੇ ਵਿਸ਼ੇਸ਼ ਕੰਮਾਂ ਲਈ ਕੀਤਾ ਜਾਂਦਾ ਹੈ :-

1. ਹੈਲੀਕਾਪਟਰ ਦੀ ਸਹਾਇਤਾ ਨਾਲ ਫ਼ਸਲਾਂ ਉਤੇ ਕੀਟ-ਨਾਸ਼ਕ ਦਵਾਈਆਂ ਦਾ ਛਿੜਕਾਉ ਕੀਤਾ ਜਾਂਦਾ ਹੈ (ਚਿਤਰ 3)।



ਚਿਤਰ 3. ਫ਼ਸਲਾਂ ਉਤੇ ਦਵਾਈ ਛਿੜਕਣ ਵਾਲਾ ਹੈਲੀਕਾਪਟਰ

2. ਹਵਾਈ ਜਹਾਜ਼ ਦੇ ਹਾਦਸੇ ਵੇਲੇ ਜਾਂ ਕਿਸੇ ਹੋਰ ਕਾਰਨ ਭੜਕੀ ਹੋਈ ਅੱਗ ਨੂੰ ਬੁਝਾਉਣ ਲਈ ਵਰਤਿਆ ਜਾਂਦਾ ਹੈ (ਚਿਤਰ 4)।



ਚਿਤਰ 4, ਅੱਗ ਬੁਝਾਉਣ ਵਾਲਾ ਹੈਲੀਕਾਪਟਰ

3. ਮੀਜ਼ਾਈਲ ਅਤੇ ਇਸ ਦੇ ਲਾਂਚਰ ਨੂੰ ਲੈ ਜਾਣ ਲਈ ਹੈਲੀ-ਕਾਪਟਰ ਆਮ ਵਰਤੇ ਜਾਂਦੇ ਹਨ (ਚਿਤਰ 5)।



ਚਿਤਰ 5. ਮੀਜ਼ਾਈਲ ਅਤੇ ਲਾਂਚਰ ਲੈ ਜਾਣ ਵਾਲਾ ਹੈਲੀਕਾਪਟਰ

4. ਇਸ ਦੀ ਪਾਣੀ ਉਤੇ ਕਿਸ਼ਤੀ ਵਾਂਗ ਉਤਰ ਸਕਣ ਅਤੇ ਉੱਥੋਂ ਫਿਰ ਉਡ ਸਕਣ ਦੀ ਯੋਗਤਾ ਕਾਰਨ ਹੈਲੀਕਾਪਟਰਾਂ ਨੂੰ ਹੜ੍ਹਾਂ ਵੇਲੇ ਸਹਾਇਤਾ ਕਾਰਜਾਂ ਲਈ ਵਰਤਿਆ ਜਾਂਦਾ ਹੈ (ਚਿਤਰ 6)।



ਚਿਤਰ 6. ਕਿਸ਼ਤੀ ਦਾ ਕੰਮ ਦਣ ਵਾਲਾ ਹੈਲੀਕਾਪਟਰ (ਸਿਕਾਰਸਕੀ S-62)

5. ਜਿਸ ਥਾਂ ਉਤੇ ਬਿਜਲੀ ਦੀਆਂ ਲਾਈਨਾਂ ਖਿੱਚਣੀਆਂ ਆਮ ਹਾਲਤਾਂ ਵਿਚ ਸੰਭਵ ਨਹੀਂ ਹੁੰਦੀਆਂ ਉੱਥੇ ਖੰਭੇ ਗੱਡਣ ਲਈ ਹੈਲੀ-ਕਾਪਟਰਾਂ ਦੀ ਵਰਤੋਂ ਕੀਤੀ ਜਾਂਦੀ ਹੈ (ਚਿਤਰ 7)।



ਚਿਤਰ 7. ਬਿਜਲੀ ਦੇ ਖੰਭੇ ਗੱਡਣ ਵਾਲਾ ਹੈਲੀਕਾਪਟਰ (ਸਿਕਾਰਸਕੀ S-58)

6. ਹੈਲੀਕਾਪਟਰ ਤੋਂ ਸਾਮਾਨ ਚੁੱਕਣ ਲਈ ਕਰੇਨ ਦਾ ਕੰਮ ਵੀ ਲਿਆ ਜਾਂਦਾ ਹੈ (ਚਿਤਰ 8)।



ਚਿਤਰ 8. ਕਰੇਨ ਦਾ ਕੰਮ ਕਰੇਨ ਵਾਲਾ ਹੈਲੀਕਾਪਟਰ

ਹ. ਪੁ.—ਐਨ. ਬ੍ਰਿ. 11 : 314; ਮੈਕ. ਐਨ. ਸ. ਟ. 6 : 383 ; ਦੀ ਬੁੱਕ ਆਫ਼ ਨਾਲੇਜ : 178.

**ਹੈਲੀਕਾਰਨੈਸੱਸ :** ਇਹ ਯੂਨਾਨ ਦਾ ਪੁਰਾਤਨ ਸ਼ਹਿਰ ਹੈ, ਜੋ ਕੇਰੀਆ ਦੇ ਦੱਖਣ-ਪੱਛਮੀ ਸਮੁੰਦਰੀ ਤਟ ਤੇ ਸਥਿਤ ਹੈ। ਇਹ ਸ਼ਹਿਰ ਮਸ਼ਹੂਰ ਇਤਿਹਾਸਕਾਰ ਹੀਰੋਡੋਟਸ ਅਤੇ ਡਾਇਓਨੀਸ਼ੀਅਸ ਦਾ ਜਨਮ ਸਥਾਨ ਹੈ। ਇਕ ਰਵਾਇਤ ਅਨੁਸਾਰ ਇਸ ਸ਼ਹਿਰ ਨੂੰ ਡੋਰਿਸ ਦੇ ਲੋਕਾਂ ਨੇ 1000 ਈ. ਪੂ. ਵਿਚ ਵਸਾਇਆ। ਪੰਜਵੀਂ ਈ. ਪੂ. ਵਿਚ ਫ਼ਾਰਸੀਆਂ ਨੇ ਇਸ ਉਤੇ ਕਬਜ਼ਾ ਕਰ ਲਿਆ। ਚੌਥੀ ਸਦੀ ਈ. ਪੂ. ਵਿਚ ਇਸ ਸ਼ਹਿਰ ਨੇ ਆਜ਼ਾਦੀ ਪਰਾਪਤ ਕਰ ਲਈ ਅਤੇ ਕੇਰੀਆ ਦੀ ਰਾਜਧਾਨੀ ਬਣ ਗਿਆ। 377 ਈ. ਪੂ. ਤੋਂ 353 ਈ. ਪੂ. ਤਕ ਇਥੇ ਮਸ਼ਹੂਰ ਬਾਦਸ਼ਾਹ ਮੌਸੋਲਸ ਨੇ ਰਾਜ ਕੀਤਾ। ਉਸ ਦੀ ਰਾਣੀ ਨੇ ਉਸ ਦੀ ਯਾਦ ਵਿਚ ਇਕ ਮਕਬਰਾ ਬਣਵਾਇਆ। ਇਸ ਮਕਬਰੇ ਨੂੰ ਦੁਨੀਆ ਦੇ ਸਤ ਅਜੂਬਿਆਂ ਵਿਚੋਂ ਗਿਣਿਆ ਜਾਂਦਾ ਹੈ।

333 ਈ. ਪੂ. ਵਿਚ ਸਿਕੰਦਰ ਮਹਾਨ ਨੇ ਇਸ ਸ਼ਹਿਰ ਉਤੇ ਕਬਜ਼ਾ ਕਰ ਲਿਆ ਅਤੇ ਇਸ ਦਾ ਬਹੁਤ ਸਾਰਾ ਹਿੱਸਾ ਨਸ਼ਟ ਕਰ ਦਿਤਾ। ਇਸ ਤੋਂ ਬਾਅਦ ਹੈਲੀਕਾਰਨੈਸੱਸ ਕਦੀ ਵੀ ਆਪਣੀ ਪਹਿਲੀ ਖ਼ੁਸ਼ਹਾਲੀ ਪ੍ਰਾਪਤ ਨਾ ਕਰ ਸਕਿਆ। ਮੌਸੋਲਸ ਦੇ ਰਾਜ ਸਮੇਂ ਇਸ ਸ਼ਹਿਰ ਨੇ ਸਭ ਤੋਂ ਜ਼ਿਆਦਾ ਉੱਨਤੀ ਕੀਤੀ ਸੀ। ਪੁਰਾਣੇ ਸ਼ਹਿਰ ਦੇ ਸਥਾਨ ਤੇ ਹੁਣ ਨਵਾਂ ਸ਼ਹਿਰ ਬਡਰਮ ਵਸਿਆ ਹੋਇਆ ਹੈ। ਪਰ ਅਜੇ ਵੀ ਪੁਰਾਤਨ ਖੰਡਰ ਵੇਖੇ ਜਾ ਸਕਦੇ ਹਨ ਜਿਨ੍ਹਾਂ ਤੋਂ ਕਈ ਪੁਰਾਣੇ ਮੰਦਰਾਂ, ਥੀਏਟਰਾਂ ਅਤੇ ਹੋਰ ਜਨਤਕ ਸਥਾਨਾਂ ਦੀ ਹੋਂਦ ਦਾ ਵੀ ਪਤਾ ਲਗਦਾ ਹੈ। ਮਕਬਰੇ ਦੀ ਖੁਦਾਈ ਤੋਂ ਪਤਾ ਲਗਦਾ ਹੈ ਕਿ ਇਮਾਰਤ ਦੇ ਪੰਜ ਹਿੱਸੇ ਸਨ। ਸਿਖਰ ਵਾਲੇ ਹਿੱਸੇ ਉਤੇ ਇਕ ਪਾਲਕੀ ਬਣੀ ਹੋਈ ਸੀ, ਜਿਸ ਵਿਚ ਮੌਸੋਲਸ ਅਤੇ ਉਸਦੇ ਇਕ ਸੇਵਾਦਾਰ ਦੇ ਬੁਤ ਬਣੇ ਹੋਏ ਹਨ। ਮੌਸੋਲਸ ਦੇ ਬ੍ਰਿਟਿਸ਼ ਅਜਾਇਬ ਘਰ ਵਿਚ ਪਏ ਬੁੱਤ ਦੀ ਉਚਾਈ ਲਗਭਗ ਤਿੰਨ ਮੀਟਰ ਹੈ।

ਹ. ਪੁ.—ਕੋਲ. ਐਨ. 9 : 176 ; ਐਨ. ਬ੍ਰਿ. 11 : 93 ; ਨਿ. ਯੂ. ਐਨ. 7 : 4028

**ਹੈਲੀਗੋਲੈਂਡ :** ਇਹ ਪੱਛਮੀ ਜਰਮਨੀ ਦੇ ਉੱਤਰ-ਪੱਛਮੀ ਲੈਂਡ (ਰਾਜ) ਸ਼ਲੈਸਵਿਕ ਹੋਲਸਟਾਈਨ ਦਾ ਉੱਤਰੀ ਸਾਗਰ ਵਿਚ ਵਾਕਿਆ ਇਕ ਛੋਟਾ ਜਿਹਾ ਟਾਪੂ ਹੈ ਜੋ ਵੀਜ਼ਰ ਅਤੇ ਐਲਬੇ ਦਰਿਆਵਾਂ ਦੇ ਮੁਹਾਣੇ ਤੋਂ 65 ਕਿ. ਮੀ. ਉੱਤਰ ਪੱਛਮ ਵਿਚ ਸਥਿਤ ਹੈ। ਇਸਦਾ ਕੁਲ ਰਕਬਾ 210 ਹੈਕਟੇਅਰ (520 ਏਕ.) ਹੈ ਅਤੇ ਕੁਲ ਆਬਾਦੀ 2011 (1983) ਹੈ। ਇਸਦੇ ਦੋ ਭਾਗ ਓਬਰਲਾਟ ਤੇ ਉੱਟਰਲੈਂਡ ਹਨ। ਓਬਰਲਾਂਟ ਸਮੁੰਦਰੀ ਸਤ੍ਹਾ ਤੋਂ ਲਗਭਗ 56 ਮੀ. ਉੱਚੀ ਲਾਲ ਰੇਤਲੇ ਪਥਰਾਂ ਵਾਲੀ ਪੱਧਰੀ ਪਠਾਰ ਹੈ। ਇਸਦੇ ਦੱਖਣ ਪੂਰਬ ਵਲ ਉੱਟਰਲੈਂਡ ਦਾ ਨੀਵਾਂ ਰੇਤਲਾ ਖੇਤਰ ਹੈ। ਇਸਦੇ 400 ਮੀ. ਪੂਰਬ ਵਲ ਨੂੰ ਇਕ ਛੋਟਾ ਜਿਹਾ ਰੇਤ ਦਾ ਟਾਪੂ ਹੈ ਜਿਸਨੂੰ ਡੂਨ ਆਖਦੇ ਹਨ। ਇਤਿਹਾਸਕ ਤੇ ਭੂਵਿਗਿਆਨਕ ਸਬੂਤਾਂ ਤੋਂ ਪਤਾ ਲਗਦਾ ਹੈ ਕਿ ਹੈਲੀ-ਗੋਲੈਂਡ ਤੇ ਡੂਨ ਇਕੋ ਹੀ ਟਾਪੂ ਸੀ ਅਤੇ 800 ਈ. ਪੂ. ਵਿਚ ਇਸ ਟਾਪੂ ਦਾ ਘੇਰਾ ਲਗਭਗ 190 ਕਿ. ਮੀ. ਸੀ ਪਰ ਲਗਾਤਾਰ ਸਮੁੰਦਰੀ ਛੱਲਾਂ ਦੇ ਟਕਰਾਉਣ ਨਾਲ ਇਸ ਦਾ ਘੇਰਾ ਘਟਦਾ ਗਿਆ ਅਤੇ 1649 ਤਕ ਇਸ ਦਾ ਘੇਰਾ ਲਗਭਗ 13 ਕਿ. ਮੀ. ਰਹਿ ਗਿਆ। ਇਸ ਦੀ ਜਲਵਾਯੂ ਹਲਕੀ ਜਿਹੀ ਸਰਦੀ ਵਾਲੀ ਮਹਾਂਸਾਗਰੀ ਹੈ।

ਇਥੋਂ ਦੇ ਜਮਾਂਦਰੂ ਵਾਸੀ ਫਰਿਜ਼ਨ ਆਜੜੀ ਤੇ ਮਛੇਰੇ ਹਨ। ਸੰਨ 1814 ਵਿਚ ਇਹ ਬਰਤਾਨੀਆ ਦੇ ਕਬਜ਼ੇ ਵਿਚ ਆ ਗਿਆ ਅਤੇ 1890 ਵਿਚ ਤਬਾਦਲੇ ਵਿਚ ਜਰਮਨੀ ਨੂੰ ਮਿਲ ਗਿਆ। ਜਰਮਨੀ ਨੇ ਇਸ ਨੂੰ ਜ਼ਬਰਦਸਤ ਫ਼ੌਜੀ ਅੱਡੇ ਵਿਚ ਤਬਦੀਲ ਕਰ ਦਿਤਾ। ਇਥੇ

ਜ਼ਮੀਨਦੋਜ਼ ਕਿਲੇ ਬਣਾਏ। ਪਹਿਲੀ ਵੱਡੀ ਜੰਗ ਵਿਚ ਜਰਮਨੀ ਦੀ ਸਮੁੰਦਰੀ ਫ਼ੌਜ ਨੇ ਇਸ ਦੀ ਬਹੁਤ ਵਰਤੋਂ ਕੀਤੀ ਪਰ 1920-22 ਵਿਚ ਵਰਸੇਲਜ਼ ਦੀ ਸੰਧੀ ਅਨੁਸਾਰ ਇਥੋਂ ਫ਼ੌਜੀ ਅੱਡੇ ਖ਼ਤਮ ਕਰ ਦਿਤੇ ਗਏ ਅਤੇ ਇਹ ਸੈਲਾਨੀਆਂ ਲਈ ਇਕ ਹਰਮਨ ਪਿਆਰੀ ਜਗ੍ਹਾ ਬਣ ਗਈ। ਨਾਜ਼ੀ ਰਾਜ ਸਮੇਂ ਇਸ ਨੂੰ ਮੁੜ ਫ਼ੌਜੀ ਅੱਡਾ ਬਣਾਇਆ ਗਿਆ ਪਰ ਦੂਜੀ ਜੰਗ ਦੇ ਅੰਤ ਵਿਚ ਇਤਿਹਾਦੀਆਂ ਨੇ ਇਸਨੂੰ ਬੰਬਾਂ ਨਾਲ ਤਬਾਹ ਕਰ ਦਿਤਾ। ਜਰਮਨੀ ਦੀ ਹਾਰ ਪਿੱਛੋਂ ਇਥੋਂ ਦੇ ਲੋਕਾਂ ਨੂੰ ਟਾਪੂ ਵਿਚੋਂ ਕਢ ਦਿਤਾ ਅਤੇ ਬਰਤਾਨਵੀਆਂ ਨੇ ਇਥੋਂ ਦੀ ਬਕਾਇਆ ਕਿਲੇਬੰਦੀ ਨੂੰ ਬੰਬ ਮਾਰ ਮਾਰ ਕੇ ਤਬਾਹ ਕਰ ਦਿਤਾ ਜਿਸ ਨਾਲ ਇਸ ਟਾਪੂ ਦੀ ਸ਼ਕਲ ਹੀ ਬਦਲ ਗਈ। ਇਕ ਮਾਰਚ, 1952 ਨੂੰ ਇਹ ਪੱਛਮੀ ਜਰਮਨੀ ਨੂੰ ਵਾਪਸ ਦੇ ਦਿਤਾ ਗਿਆ ਅਤੇ ਸ਼ਹਿਰ, ਬੰਦਰਗਾਹ ਤੇ ਸੈਰਗਾਹ ਦੀ ਮੁੜ ਉਸਾਰੀ ਹੋਈ। ਇਹ ਟਾਪੂ ਪੰਛੀਆਂ ਲਈ ਇਕ ਵਧੀਆ ਪਨਾਹ ਦੀ ਥਾਂ ਹੈ।

54°12′ ਉ. ਵਿਥ.; 7°53′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 999

**ਹੈਲੀਨਾ, ਸੇਂਟ :** ਇਹ ਬਿਥੀਨੀਆ ਵਾਸੀ ਸੀ। ਇਸ ਦਾ ਜਨਮ ਲਗਭਗ 250 ਈ. ਵਿਚ ਅਤੇ ਮੌਤ ਲਗਭਗ 330 ਈ. ਵਿਚ ਹੋਈ। ਇਹ ਕਾਂਨਸਟੈਂਟੀਅਸ ਕਲੋਰਸ ਦੇ ਪੁੱਤਰ ਕਾਂਨਸਟੈਂਟਾਈਨ ਮਹਾਨ ਦੀ ਮਾਂ ਸੀ। 313 ਵਿਚ ਇਹ ਈਸਾਈ ਬਣ ਗਈ। ਇਹ ਗੱਲ ਯਕੀਨੀ ਹੈ ਕਿ ਲਗਭਗ 326 ਵਿਚ ਇਸ ਨੇ ਫ਼ਿਲਿਸਤੀਨ ਦੀ ਯਾਤਰਾ ਕੀਤੀ, ਜਿੱਥੇ ਇਸ ਨੇ ਪਵਿੱਤਰ ਸਥਾਨ ਦੇਖੇ ਅਤੇ ਕਈ ਚਰਚ ਬਣਵਾਏ। ਇਸ ਸਬੰਧੀ ਪ੍ਰਚੱਲਤ ਰਿਵਾਇਤ ਕਿ ਇਸ ਨੇ ਉਹ ਅਸਲੀ ਕ੍ਰੌਸ, ਜਿਸ ਉਤੇ ਯਸੂ ਮਸੀਹ ਨੂੰ ਫਾਂਸੀ ਦਿਤੀ ਗਈ ਸੀ, ਲੱਭਿਆ ਸੀ, ਚੌਥੀ ਸਦੀ ਦੇ ਅੰਤ ਤੱਕ ਮਿਲਦੇ ਰਿਕਾਰਡ ਤੋਂ ਭਲੀ ਪ੍ਰਕਾਰ ਸਥਾਪਤ ਨਹੀਂ ਹੁੰਦੀ। ਇਸ ਦਾ ਉਤਸਵ 18 ਅਗਸਤ ਨੂੰ ਮਨਾਇਆ ਜਾਂਦਾ ਹੈ।

ਹ. ਪੁ.—ਐਵ. ਐਨ. 6 : 337

**ਹੈਲੀਫੈਕਸ :** ਇੰਗਲੈਂਡ ਦੇ ਪੱਛਮੀ ਯਾਰਕਸ਼ਿਰ ਦੀ ਮੈਟਰੋਪਾਲਿਟਨ ਕਾਊਂਟੀ ਵਿਚ ਇਕ ਸ਼ਹਿਰ ਤੇ ਬਰੋ ਹੈ ਜੋ ਕਾਲਡਰ ਦਰਿਆ ਦੀ ਸਹਾਇਕ ਨਦੀ ਹੈਬਲ ਉਤੇ ਪਹਾੜੀ ਡਿਸਟ੍ਰਿਕਟ ਵਿਚ ਵਾਕਿਆ ਹੈ। ਸੰਨ 1848 ਵਿਚ ਇਸ ਨੂੰ ਬਰੋ ਦਾ ਦਰਜਾ ਹਾਸਲ ਹੋਇਆ।

ਇਸ ਸ਼ਹਿਰ ਦੀ ਹੋਂਦ ਸੈਕਸਨ ਸਮੇਂ ਦੀ ਹੈ ਅਤੇ ਇਸਦਾ ਜ਼ਿਕਰ ਡੂਮਜ਼ ਡੇ ਬੁੱਕ' ਨਾਮੀ ਕਿਤਾਬ (1086) ਵਿਚ ਵੀ ਆਉਂਦਾ ਹੈ। ਸ਼ੁਰੂ ਤੋਂ ਹੀ ਇਥੇ ਕਪੜੇ ਦਾ ਵਪਾਰ ਹੁੰਦਾ ਆ ਰਿਹਾ ਹੈ। 15ਵੀਂ ਤੋਂ 18ਵੀਂ ਸਦੀ ਵਿਚਕਾਰ ਇਹ ਸ਼ਹਿਰ ਸਥਾਨਕ ਕਪੜੇ ਲਈ ਬਹੁਤ ਪ੍ਰਸਿੱਧ ਸੀ। ਉਦਯੋਗਕ ਉੱਨਤੀ ਕਾਲ ਵਿਚ ਇਸ ਸ਼ਹਿਰ ਨੇ ਕਾਫ਼ੀ ਤਰੱਕੀ ਕੀਤੀ। ਇਥੋਂ ਦੀਆਂ ਮਸ਼ਹੂਰ ਇਮਾਰਤਾਂ ਵਿਚ ਸੇਂਟ ਜਾਨ ਦਾ ਗਿਰਜਾਘਰ, ਟਾਊਨ ਹਾਲ, ਸੈਂਟਰਲ ਲਾਇਬ੍ਰੇਰੀ, ਬੈਂਕਫ਼ੀਲਡ ਅਜਾਇਬ-ਘਰ ਅਤੇ 15ਵੀਂ ਸਦੀ ਦਾ ਲਕੜੀ ਦਾ ਬਣਿਆ ਸ਼ਿਬਡਨਹਾਲ ਸ਼ਾਮਲ ਹਨ। ਸੰਨ 1585 ਦਾ ਸਥਾਪਤ ਹੋਇਆ ਇਥੇ ਇਕ ਹੀਥ ਗਰਾਮਰ ਸਕੂਲ ਹੈ। ਪੀਸ ਹਾਲ ਦੀ ਇਮਾਰਤ ਪੁਰਾਣੀ ਯਾਦਗਾਰ ਦੇ ਤੌਰ ਤੇ ਸੰਭਾਲੀ ਗਈ ਹੈ।

ਹੈਲੀਫੈਕਸ ਉੱਨ ਦੇ ਉਦਯੋਗ ਦਾ ਕੇਂਦਰ ਹੈ। ਇਨ੍ਹਾਂ ਤੋਂ ਬਿਨਾਂ ਦੂਜਿਆਂ ਉਦਯੋਗਾਂ ਵਿਚ ਲੋਹੇ ਤੇ ਸਟੀਲ ਦੇ ਉਦਯੋਗ ਸ਼ਾਮਲ ਹਨ। ਸ਼ਹਿਰ ਬਾਗਾਂ ਤੇ ਪਾਰਕਾਂ ਨਾਲ ਭਰਪੂਰ ਹੈ ਜਿਨ੍ਹਾਂ ਵਿਚੋਂ ਸੇਵਾਈਲ ਪਾਰਕ ਜੋ 29 ਹੈਕਟੇਅਰ ਰਕਬੇ ਵਿਚ ਫੈਲਿਆ ਹੋਇਆ ਹੈ, ਕਾਬਲੇ ਜ਼ਿਕਰ ਹੈ।

ਆਬਾਦੀ—87,488 (1981)

53° 44′ ਉ. ਵਿਥ.; 1° 52′ ਪੂ. ਲੰਬ.

ਹ. ਪੁ.—ਕੋਲ. ਐਨ. 9 : 178 ; ਐਨ ਬ੍ਰਿ. 11 : 4

**ਹੈਲੀਫੈਕਸ :** ਕੈਨੇਡਾ ਦੇ ਨੋਵਾ ਸਕੋਸ਼ਾ ਰਾਜ ਦੀ ਰਾਜਧਾਨੀ ਅਤੇ ਇਲਾਕੇ ਦਾ ਮੁੱਖ ਉਦਯੋਗਿਕ ਅਤੇ ਸਭਿਆਚਾਰਕ ਸ਼ਹਿਰ ਹੈ। ਇਹ ਸ਼ਹਿਰ 7 ਕਿ. ਮੀ. ਲੰਬੇ ਅਤੇ 3 ਕਿ. ਮੀ. ਚੌੜੇ ਪਥਰੀਲੇ ਪ੍ਰਾਇਦੀਪ ਉਤੇ ਸਥਿਤ ਹੈ। ਬੰਦਰਗਾਹ ਪ੍ਰਾਇਦੀਪ ਦੇ ਪੂਰਬ ਵਲ ਹੈ ਅਤੇ ਇਹ ਇਤਨੀ ਡੂੰਘੀ ਹੈ ਕਿ ਵੱਡੇ ਤੋਂ ਵੱਡਾ ਜਹਾਜ਼ ਵੀ ਇਥੇ ਲੰਗਰ ਸੁਟ ਸਕਦਾ ਹੈ। ਇਸ ਦੀ ਵੱਧ ਤੋਂ ਵੱਧ ਡੂੰਘਾਈ 25 ਕਿ. ਮੀ. ਹੈ ਅਤੇ ਘੱਟ ਤੋਂ ਘੱਟ 15 ਮੀ. ਹੈ। ਇਸ ਬੰਦਰਗਾਹ ਤੇ ਸਾਲ ਦੇ ਹਰ ਮੌਸਮ ਵਿਚ ਜਹਾਜ਼ ਆ ਜਾ ਸਕਦੇ ਹਨ ਕਿਉਂਕਿ ਇਥੇ ਬਰਫ਼ ਨਹੀਂ ਜੰਮਦੀ।

ਹੈਲੀਫੈਕਸ ਬੰਦਰਗਾਹ ਦਾ ਪਤਾ ਸ਼ੈਂਪਲੇਨ ਨੇ ਸੰਨ 1605 ਵਿਚ ਲਗਾਇਆ ਪਰ ਇਸ ਦਾ ਪੂਰਾ ਫ਼ਾਇਦਾ ਸੰਨ 1698 ਤੋਂ ਬਾਅਦ ਉਠਾਇਆ ਜਾਣ ਲੱਗਾ ਜਦੋਂ ਫਰਾਂਸ ਨੇ ਮੈਕਨੈਬ ਦੀਪ ਵਿਖੇ ਮੱਛੀਪਾਲਣ ਦੀ ਸੰਸਥਾ ਖੋਲ੍ਹੀ। ਕਈ ਸਾਲਾਂ ਤਕ ਹੈਲੀਫੈਕਸ ਫ਼ੌਜੀ ਮੋਰਚੇ ਦਾ ਸਥਾਨ ਰਿਹਾ ਅਤੇ ਇਸ ਇਲਾਕੇ ਵਿਚ ਕਈ ਕਿਲੇ ਬਣੇ ਹੋਏ ਸਨ। ਫ਼ੌਜੀ ਮਹੱਤਤਾ ਕਾਰਨ ਪਹਿਲੇ ਤੇ ਦੂਸਰੇ ਸੰਸਾਰ ਯੁੱਧ ਸਮੇਂ ਇਹ ਕੈਨੇਡਾ ਦੀ ਜਲ-ਸੈਨਾ ਦਾ ਪ੍ਰਸਿੱਧ ਅੱਡਾ ਸੀ। ਜੰਗ ਸਮੇਂ ਇਸ ਸ਼ਹਿਰ ਦਾ ਬੜਾ ਨੁਕਸਾਨ ਹੋਇਆ। ਸੰਨ 1917 ਵਿਚ ਫਰਾਂਸ ਦਾ ਸਮੁੰਦਰੀ ਜਹਾਜ਼ ਜਿਸ ਵਿਚ ਬਾਰੂਦ ਭਰਿਆ ਹੋਇਆ ਸੀ, ਨਾਰਵੇ ਦੇ ਜਹਾਜ਼ ਨਾਲ ਟਕਰਾ ਗਿਆ। ਧਮਾਕੇ ਨਾਲ 2000 ਲੋਕਾਂ ਦੀ ਮੌਤ ਹੋ ਗਈ ਅਤੇ ਇਤਨੇ ਹੀ ਲੋਕ ਜ਼ਖ਼ਮੀ ਹੋ ਗਏ।

ਕੈਨੇਡਾ ਦੀ ਵੱਡੀ ਬੰਦਰਗਾਹ ਹੋਣ ਕਰਕੇ ਸਰਦੀਆਂ ਵਿਚ ਇਥੋਂ ਮੱਛੀ, ਇਮਾਰਤੀ ਲਕੜੀ ਅਤੇ ਖੇਤੀਬਾੜੀ ਸਬੰਧੀ ਵਸਤੂਆਂ ਬਾਹਰ ਭੇਜੀਆਂ ਜਾਂਦੀਆਂ ਹਨ। ਹੈਲੀਫੈਕਸ ਇਲਾਕੇ ਦਾ ਮੁੱਖ ਉਦਯੋਗਿਕ ਕੇਂਦਰ ਹੈ। ਇਥੇ ਤੇਲ ਸਾਫ਼ ਕਰਨ ਦੇ ਕਾਰਖ਼ਾਨੇ, ਲੋਹਾ ਤੇ ਸਟੀਲ ਦੇ ਕਾਰਖ਼ਾਨੇ, ਪੇਂਟ ਅਤੇ ਰੋਗਨ ਬਣਾਉਣ ਦੇ ਅਤੇ ਸਮੁੰਦਰੀ ਜਹਾਜ਼ ਬਨਾਉਣ ਦੇ ਕਾਰਖ਼ਾਨੇ ਹਨ।

ਇਥੇ ਕਈ ਇਤਿਹਾਸਕ ਸਥਾਨ ਵੀ ਹਨ ਜਿਵੇਂ ਕਿ ਸੇਂਟ ਪਾਲ ਗਿਰਜਾ ਜੋ ਕਿ ਕੈਨੇਡਾ ਦਾ ਪ੍ਰੋਟੈਸਟੈਂਟਾਂ ਦਾ ਸਭ ਤੋਂ ਪੁਰਾਣਾ ਗਿਰਜਾ ਹੈ। ਇਹ ਸੰਨ 1750 ਵਿਚ ਬਣਾਇਆ ਗਿਆ ਸੀ।

ਡਲਹੌਜ਼ੀ ਯੂਨੀਵਰਸਿਟੀ, ਨੋਵਾ ਸਕੋਸ਼ਾ ਟੈਕਨੀਕਲ ਕਾਲਜ, ਨੋਵਾ ਸਕੋਸ਼ਾ ਕਾਲਜ ਆਫ਼ ਆਰਟ, ਯੂਨੀਵਰਸਿਟੀ ਆਫ਼ ਕਿੰਗਜ਼ ਕਾਲਜ ਅਤੇ ਪਾਈਨ ਹਿਲ ਡਿਵਿਨਟੀ ਕਾਲਜ ਇਥੋਂ ਦੀਆਂ ਮੁੱਖ ਵਿਦਿਅਕ ਸੰਸਥਾਵਾਂ ਹਨ।

ਆਬਾਦੀ—ਸ਼ਹਿਰ—111,594; ਮੈ. ਖੇ. 277,727 (1981)

44° 39′ ਉ. ਵਿਥ.; 63° 36′ ਪੂ. ਲੰਬ.

ਹ. ਪੁ.—ਕੋਲ. ਐਨ. 9 : 178 ; ਐਨ. ਬ੍ਰਿ. 11 : 4 ; ਐਨ. ਅਮੇ. 13 : 138

**ਹੈਲੀਬਰਟਨ, ਟਾਮਸ ਚਾਂਡਲਰ :** ਕੈਨੇਡਾ ਦੇ ਇਸ ਇਤਿਹਾਸਕਾਰ, ਮੌਜੀ ਲੇਖਕ ਅਤੇ ਜੱਜ ਦਾ ਜਨਮ 17 ਦਸੰਬਰ, 1796 ਨੂੰ ਨੋਵਾ ਸਕੋਸ਼ਾ ਵਿਚ ਵਿੰਡਸਰ ਵਿਖੇ ਹੋਇਆ। ਸੰਨ 1820 ਵਿਚ ਇਸ ਨੇ ਐਨਾਪਾਲਿਸ ਵਿਖੇ ਵਕਾਲਤ ਸ਼ੁਰੂ ਕੀਤੀ। ਸੰਨ 1826-29 ਦੌਰਾਨ ਇਹ ਨੋਵਾ ਸਕੋਸ਼ਾ ਦੀ ਵਿਧਾਨ-ਸਭਾ ਦਾ ਮੈਂਬਰ ਰਿਹਾ। ਸੰਨ 1841 ਤੋਂ 1854 ਤਕ ਇਹ ਸੁਪਰੀਮ ਕੋਰਟ ਦੇ ਜੱਜ ਦੇ ਅਹੁਦੇ ਤੇ ਰਿਹਾ। ਸੰਨ 1856 ਵਿਚ ਇਹ ਇੰਗਲੈਂਡ ਚਲਾ ਗਿਆ ਅਤੇ ਸੰਨ 1859 ਵਿਚ ਉੱਥੇ ਲੋਕ-ਸਭਾ ਦਾ ਮੈਂਬਰ ਬਣਿਆ ਅਤੇ ਆਪਣੀ ਮੌਤ (27 ਅਗਸਤ, 1865) ਤਕ ਇਹ ਇਸ ਦਾ ਮੈਂਬਰ ਰਿਹਾ।


ਟਾਮਸ ਚਾਂਡਲਰ ਹੈਲੀਬਰਟਨ

ਇਸ ਦੀਆਂ ਪ੍ਰਸਿੱਧ ਪੁਸਤਕਾਂ 'ਹਿਸਟਾਰੀਕਲ ਐਂਡ ਸਟੈਟਿਸਟਿਕਲ ਅਕਾਊਂਟ ਆੱਫ਼ ਨੋਵਾ ਸਕੋਸ਼ਾ' (1829), 'ਦੀ ਕਲਾਕਮੇਕਰ : ਆੱਰ ਦੀ ਸੇਇੰਗਜ਼ ਐਂਡ ਡੂਇੰਗਜ਼ ਆਫ਼ ਸੈਮੂਅਲ ਸਲਿਕ ਆਫ਼ ਸਲਿਕਵੀਲ', 'ਦੀ ਅਟੈਸ਼ੇ : ਆੱਰ ਸਾਮ ਸਲਿਕ ਇਨ ਇੰਗਲੈਂਡ' (1843-44) ਅਤੇ 'ਸਾਮ ਸਲਿਕ ਟ੍ਰੇਟਜ਼ ਆਫ਼ ਅਮੈਰੀਕਨ ਹਿਊਮਰ' (1852) ਹਨ।

ਹ. ਪੁ.—ਐਨ. ਬ੍ਰਿ. ਮਾ. 4 : 852 ; ਐਨ. ਅਮੈ. 13 : 636 ; ਚੈਂਬ. ਐਨ. 6 : 705

**ਹੈਲੋਕਾਰਬਨ :** ਕਾਰਬਨ ਤੱਤ ਅਤੇ ਇਕ ਜਾਂ ਇਕ ਤੋਂ ਵੱਧ ਹੈਲੋਜੈੱਨਾਂ (ਬ੍ਰੋਮੀਨ, ਕਲੋਰੀਨ, ਫਲੋਰੀਨ, ਆਇਓਡੀਨ) ਵਾਲੇ ਕਿਸੇ ਵੀ ਰਸਾਇਣਿਕ ਯੋਗਿਕ ਨੂੰ ਹੈਲੋਕਾਰਬਨ ਕਿਹਾ ਜਾਂਦਾ ਹੈ। ਹੈਲੋਕਾਰਬਨਾਂ ਦੀਆਂ ਦੋ ਪ੍ਰਸਿੱਧ ਉਪ-ਸ਼੍ਰੇਣੀਆਂ ਕਲੋਰੋਕਾਰਬਨ ਅਤੇ ਫਲੋਰੋਕਾਰਬਨ ਹਨ। ਕਲੋਰੋਕਾਰਬਨਾਂ ਵਿਚ ਕੇਵਲ ਕਾਰਬਨ ਅਤੇ ਕਲੋਰੀਨ ਅਤੇ ਫਲੋਰੋਕਾਰਬਨਾਂ ਵਿਚ ਕੇਵਲ ਕਾਰਬਨ ਅਤੇ ਫਲੋਰੀਨ ਹੁੰਦੀ ਹੈ। ਕਲੋਰੋਕਾਰਬਨ ਦੀਆਂ ਉਦਾਹਰਨਾਂ ਟੈੱਟ੍ਰਾਕਲੋਰੋਐਥਿਲੀਨ ਅਤੇ ਕਾਰਬਨ ਟੈੱਟ੍ਰਾਕਲੋਰਾਈਡ ਹਨ। ਸਭ ਤੋਂ ਵੱਧ ਪ੍ਰਸਿੱਧ ਫਲੋਰੋਕਾਰਬਨ ਪਾੱਲੀ-ਟੈੱਟ੍ਰਾਫਲੋਰੋ ਐਥਿਲੀਨ ਬਹੁਤਾ ਹੈ, ਜਿਸ ਨੂੰ ਟੈੱਫਲਾੱਨ ਕਿਹਾ ਜਾਂਦਾ ਹੈ। ਜ਼ਿਆਦਾਤਰ ਫਰੀਔਨ ਵੀ ਹੈਲੋਕਾਰਬਨ ਹਨ, ਜਿਵੇਂ ਕਿ ਪਾੱਲੀ-ਕਲੋਰੋਟ੍ਰਾਈਫਲੋਰੋਐਥਿਲੀਨ। ਹੈਲੋਕਾਰਬਨ ਬਹੁਤ ਘੱਟ ਕਿਰਿਆਸ਼ੀਲ, ਨਾ ਬਲਣਸ਼ੀਲ ਅਤੇ ਘੱਟ ਜ਼ਹਿਰੀਲੇ ਹੁੰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 4 : 864

**ਹੈਲੋਜੈੱਨ :** ਇਸ ਕੁਲ ਵਿਚ ਚਾਰ ਤੱਤ ਫਲੋਰੀਨ, ਕਲੋਰੀਨ, ਬਰੋਮੀਨ ਅਤੇ ਆਇਓਡੀਨ ਸ਼ਾਮਲ ਹਨ। ਇਨ੍ਹਾਂ ਚਾਰ ਤੱਤਾਂ ਦੇ ਰਸਾਇਣਿਕ ਗੁਣ ਆਪਸ ਵਿਚ ਬਹੁਤ ਮਿਲਦੇ ਹਨ। ਇਨ੍ਹਾਂ ਦੇ ਭੌਤਿਕ ਗੁਣਾਂ ਵਿਚ ਹੌਲੀ ਹੌਲੀ ਪਰਿਵਰਤਨ ਆਉਂਦਾ ਰਹਿੰਦਾ ਹੈ। ਹੈਲੋਜੈੱਨ ਦੇ ਗੁਣਾਂ ਦੀ ਸੂਚੀ ਇਸ ਤਰ੍ਹਾਂ ਹੈ :—

| ਹੈਲੋਜੈੱਨ | ਫਲੋਰੀਨ | ਕਲੋਰੀਨ | ਬਰੋਮੀਨ | ਆਇਓਡੀਨ |
|---|---|---|---|---|
| ਰਸਾਇਣਿਕ ਚਿੰਨ੍ਹ | F | Cl | Br | I |
| ਪਰਮਾਣੂ-ਕ੍ਰਮ-ਅੰਕ | 9 | 17 | 35 | 53 |
| ਪਰਮਾਣੂ ਭਾਰ | 18.9984 | 35.453 | 79.909 | 126.9044 |
| 21° ਸੈਂ. (70° ਫ਼ਾ) ਤੇ ਸਥਿਤੀ | ਗੈਸ | ਗੈਸ | ਤਰਲ | ਠੋਸ |
| ਉਬਾਲ-ਦਰਜਾ (ਸੈਂਟੀਗਰੇਡਾਂ ਵਿਚ) | – 188 | – 34.7 | 58 | 183 |
| ਗੈਸ ਦਾ ਰੰਗ | ਹਲਕਾ-ਪੀਲਾ | ਹਰਾ-ਪੀਲਾ | ਲਾਲ | ਜਾਮਣੀ |
| ਇਲੈੱਕਟ੍ਰਾੱਨ ਆਕਰਸ਼ਣ (ਇਲੈੱਕਟ੍ਰਾੱਨ ਵੋਲਟਸ) | 3.58 | 3.75 | 3.53 | 3.22 |

ਹੈਲੋਜੈੱਨ 7ਵੇਂ ਆਵਰਤੀ ਗਰੁੱਪ ਵਿਚ ਆਉਂਦੇ ਹਨ। ਫਲੋਰੀਨ ਸਭ ਤੋਂ ਜ਼ਿਆਦਾ ਕਿਰਿਆਸ਼ੀਲ ਹੈ ਅਤੇ ਆਇਓਡੀਨ ਸਭ ਤੋਂ ਘੱਟ। ਫਲੋਰੀਨ ਨੂੰ ਬਣਾਉਣਾ ਬਹੁਤ ਔਖਾ ਹੈ ਅਤੇ ਆਇਓਡੀਨ ਸਭ ਤੋਂ ਸੌਖੀ ਤਰ੍ਹਾਂ ਬਣ ਜਾਂਦੀ ਹੈ। ਫਲੋਰੀਨ ਸਭ ਤੋਂ ਚੰਗੀ ਆਕਸੀਕਾਰਕ ਹੈ। ਇਹ ਗੁਣ ਜ਼ਿਆਦਾ ਭਾਰ ਵਾਲੇ ਤੱਤਾਂ ਵਿਚ ਘਟ ਜਾਂਦਾ ਹੈ। ਇਹ ਸਾਰੇ ਤੱਤ ਹਾਈਡ੍ਰੋਜਨ ਨਾਲ ਮਿਲ ਕੇ ਤੇਜ਼ਾਬ ਬਣਾਉਂਦੇ ਹਨ ਅਤੇ ਧਾਤਾਂ ਨਾਲ ਮਿਲ ਕੇ ਨਮਕ ਬਣਾਉਂਦੇ ਹਨ।

ਦੋ ਹੈਲੋਜੈੱਨਾਂ ਨੂੰ ਸਿੱਧਾ ਮਿਲਾ ਕੇ ਕਈ ਯੋਗਿਕ ਬਣਾਏ ਜਾਂਦੇ ਹਨ। ਇਨ੍ਹਾਂ ਦੇ ਫ਼ਾਰਮੂਲੇ ਅਤੇ ਪਿਘਲਾਉ ਦਰਜੇ (° ਸੈਂ.) ਹੇਠ ਲਿਖੇ ਅਨੁਸਾਰ ਹਨ :—

$IF_7$ (5°), $IF_5$ (9.6°), ICl [ਦੋ ਰੂਪਾਂ ਵਿਚ ਪਹਿਲਾ α (27.2°) ਅਤੇ ਦੂਸਰਾ β (13.9°)], $ICl_3$ (101°), IBr (36°), $BrF_5$ (– 51.3°), $BrF_3$ (9°), BrF (– 33°), BrCl (– 66°), $ClF_3$ (–83°) ਅਤੇ ClF ( 156°)।

ਐਸਟਟੀਨ (At) ਤੱਤ, ਜਿਸ ਦਾ ਪਰਮਾਣੂ-ਕ੍ਰਮ-ਅੰਕ 85 ਹੈ, ਵੀ ਹੈਲੋਜੈੱਨ ਪਰਿਵਾਰ ਦਾ ਇਕ ਤੱਤ ਹੈ ਪ੍ਰੰਤੂ ਇਸ ਦੇ ਥੋੜ੍ਹ-ਚਿਰੇ ਰੇਡੀਓ-ਐੱਕਟਿਵ ਸਮਸਥਾਨਕਾਂ ਬਾਰੇ ਹੀ ਪਤਾ ਲਗ ਸਕਿਆ ਹੈ। ਹੈਲੋਜੈੱਨਾਂ ਦੀ ਰਸਾਇਣ-ਵਿਗਿਆਨ ਵਿਚ ਵਿਸ਼ੇਸ਼ ਮਹੱਤਤਾ ਹੈ।

ਹ. ਪੁ.—ਐਨ. ਬ੍ਰਿ. 11 : 19 ; ਮੈਕ. ਐਨ. ਸ. ਟ. 6 : 324

**ਹੈਲੋਟ੍ਰਾਈਕਾਈਟ :** ਇਹ ਇਕ ਸਲਫ਼ੇਟ ਖਣਿਜ ਹੈ, ਜਿਸ ਵਿਚ ਐਲੂਮਿਨੀਅਮ ਅਤੇ ਲੋਹਾ ਮਿਲਿਆ ਹੁੰਦਾ ਹੈ। ਇਸ ਦਾ ਰਸਾਇਣਿਕ ਫ਼ਾਰਮੂਲਾ $[FeAl_2(SO_4)_2.22H_2O]$ ਹੈ। ਇਸ ਅਣੂ ਵਿਚ ਲੋਹੇ ਦੀ ਥਾਂ ਮੈਗਨੀਸ਼ੀਅਮ ਲੈ ਸਕਦਾ ਹੈ। ਜਦੋਂ ਮੈਗਨੀਸ਼ੀਅਮ 50 % ਹੋ ਜਾਵੇ ਤਾਂ ਇਸ ਖਣਿਜ ਨੂੰ ਪਿੱਕਰਿੰਗਾਈਟ ਕਿਹਾ ਜਾਂਦਾ ਹੈ। ਇਹ ਖਣਿਜ ਆਮ ਕਰਕੇ ਅਵਸਾਦੀ ਚਟਾਨਾਂ ਦੇ ਛਿੱਜਣਾਂ ਦੀਆਂ ਉਪਜਾਂ ਹਨ, ਜਿਨ੍ਹਾਂ ਵਿਚ ਆਮ ਕਰਕੇ ਐਲੂਮਿਨੀਅਮ ਅਤੇ ਧਾਤਵੀ ਸਲਫ਼ਾਈਡ ਹੁੰਦੇ ਹਨ। ਇਹ ਆਮ ਕਰਕੇ ਕੱਲਰ ਦੇ ਰੂਪ ਵਿਚ ਮਿਲਦੀਆਂ ਹਨ। ਇਹ ਜਵਾਲਾਮੁਖੀ ਗੈਸ ਨਿਕਾਸੀ ਸੁਰਾਖ਼ (ਫਿਊਮੇਰੋਲ) ਦੇ ਡਿਪਾਜ਼ਿਟਾਂ, ਸਲਫ਼ਾਈਡ ਕੱਚੀ-ਧਾਤ ਦੀਆਂ ਪੱਟੀਆਂ ਦੀ ਰਹਿੰਦ-ਖੂੰਹਦ ਵਿਚ ਵੀ ਮਿਲਦੇ ਹਨ।

ਪੁਰਾਣੀਆਂ ਲਿਖਤਾਂ ਵਿਚ ਕਈ ਵਾਰ ਇਨ੍ਹਾਂ ਨੂੰ ਦੂਸਰੇ ਲੂਣਾਂ ਨਾਲ ਜੋੜਿਆ ਹੋਇਆ ਹੈ, ਜਿਨ੍ਹਾਂ ਵਿਚ ਤੰਤੂਆਂ ਵਰਗੇ ਲੱਛਣ ਹੁੰਦੇ ਹਨ । ਅਜਿਹੇ ਲੱਛਣਾਂ ਵਰਗਾ ਇਕ ਲੂਣ *haarsalz* (ਤੰਤੂ ਲੂਣ) ਹੈ ।

ਇਹ ਖਣਿਜ ਰੰਗਹੀਨ ਤੋਂ ਚਿੱਟੀ ਭਾਹ ਮਾਰਦਾ ਅਤੇ ਚਮਕ ਕੱਚ-ਮਈ ਹੁੰਦੀ ਹੈ । ਇਸ ਦੀ ਮੋ ਵਿਚ ਕਠੋਰਤਾ 1.5 ਅਤੇ ਵਿਸ਼ਿਸ਼ਟ-ਘਣਤਾ 1.7 (ਪਿੱਕ) ਤੋਂ 1.9 (ਹੈਲੋ) ਹੈ । ਇਸ ਦੇ ਸਮੂਹਾਂ ਦੇ ਤੰਤੂਆਂ ਵਰਗੇ ਰਵੇ ਬਣਦੇ ਹਨ । ਇਸ ਦਾ ਫ਼੍ਰੈਕਚਰ ਕੌਂਨਕਾੱਇਡੀ ਹੈ । ਇਸ ਖਣਿਜ ਦੇ ਅਪਵਰਤਨ-ਅੰਕ ਹੇਠ ਅਨੁਸਾਰ ਹਨ :—

| ਪਿੱਕ | | ਹੈਲੋ |
|---|---|---|
| $\alpha = 1.475$ | — | 1.480 |
| $\beta = 1.480$ | — | 1.486 |
| $\gamma = 1.483$ | — | 1.490 |

ਇਹ ਪਿੱਕਰਿੰਗਾਈਟ ਨਾਲ ਠੋਸ ਘੋਲ ਬਣਾਉਂਦਾ ਹੈ । ਇਸ ਦਾ ਸੁਆਦ ਕਸੈਲਾ ਹੈ ।

ਹ. ਪੁ.—ਐਨ. ਬ੍ਰਿ. ਮਾ. 4 : 865 ; ਐਨ. ਬ੍ਰਿ. ਮਾ. 9 : 655

**ਹੈਲੋਥੇਨ :** ਹੈਲੋਥੇਨ ਜਾਂ 2-ਬ੍ਰੋਮੋ-2-ਕਲੋਰੋ-1,1,1-ਟ੍ਰਾਈਫਲੋਰੋ-ਈਥੇਨ ਇਕ ਨਾ ਬਲਣਸ਼ੀਲ ਅਤੇ ਵਾਸ਼ਪਸ਼ੀਲ ਤਰਲ ਦਵਾਈ ਹੈ । ਇਸ ਦੀ ਵਰਤੋਂ ਸਧਾਰਨ ਬੇਸੁਰਤ ਜਾਂ ਸੁੰਨ ਕਰਨ ਵਾਲੀ ਦਵਾਈ ਦੇ ਤੌਰ ਤੇ ਕੀਤੀ ਗਈ ਸੀ । ਹੈਲੋਥੇਨ ਨੇ ਬੜੀ ਤੇਜ਼ੀ ਨਾਲ ਮਾਨਤਾ ਪ੍ਰਾਪਤ ਕਰ ਲਈ ਅਤੇ ਇਸ ਦੀ ਵਰਤੋਂ ਬਹੁਤ ਅਸਰਦਾਇਕ ਸੁੰਨ ਕਰਨ ਵਾਲੀ ਦਵਾਈ ਦੇ ਰੂਪ ਵਿਚ ਸ਼ੁਰੂ ਹੋ ਗਈ, ਹਾਲਾਂ ਕਿ ਇਹ ਈਥਰ ਅਤੇ ਕਲੋਰੋਫਾਰਮ ਨਾਲੋਂ ਕਿਧਰੇ ਮਹਿੰਗੀ ਸੀ ਅਤੇ ਖ਼ੂਨ ਦੇ ਦੌਰੇ ਅਤੇ ਸਾਹ ਲੈਣ ਦੀ ਕਿਰਿਆ ਨੂੰ ਘਟਾਉਂਦੀ ਸੀ । ਇਸ ਦੇ ਵਾਸ਼ਪ ਬਲਗ਼ਮ ਝਿੱਲੀਆਂ ਉਤੇ ਜਲਣ ਪੈਦਾ ਨਹੀਂ ਕਰਦੇ । ਹੈਲੋਥੇਨ ਵਿਚ ਇਕ ਚੰਗੀ ਸੁੰਨ ਕਰਨ ਵਾਲੀ ਦਵਾਈ ਵਾਲੇ ਸਾਰੇ ਗੁਣ ਹਨ । ਇਸ ਦਾ ਰਸਾਇਣਿਕ ਫ਼ਾਰਮੂਲਾ $C_2HBrClF_3$ ਹੈ ।

ਹ. ਪੁ.—ਐਨ. ਬ੍ਰਿ. ਮਾ. 4 : 865

**ਹੈਲੋਫਾਰਮ ਕਿਰਿਆ :** ਇਹ ਉਹ ਰਸਾਇਣਿਕ ਕਿਰਿਆ ਹੈ ਜਿਸ ਵਿਚ ਕਿਸੇ ਐਸਿਟਐਲਡਿਹਾਈਡ ਜਾਂ ਇਕ ਮੀਥਾਈਲ ਕੀਟੋਨ ਦਾ ਖਾਰੇ ਘੋਲ ਵਿਚ ਹੈਲੋਜੈੱਨੀਕਰਨ ਕੀਤਾ ਜਾਂਦਾ ਹੈ । ਇਹ ਕਿਰਿਆ ਉਨ੍ਹਾਂ ਯੋਗਿਕਾਂ ਲਈ ਵਿਸ਼ੇਸ਼ਤਾ ਰਖਦੀ ਹੈ ਜਿਨ੍ਹਾਂ ਵਿਚ $CH_3CO$ — ਗਰੁੱਪ ਹਾਈਡ੍ਰੋਜਨ ਜਾਂ ਕਿਸੇ ਹੋਰ ਕਾਰਬਨ ਪਰਮਾਣੂ ਨਾਲ ਜੁੜਿਆ ਹੋਵੇ । ਹੈਲੋਜੈੱਨ, ਜਲ-ਖਾਰ ਵਿਚ ਘੁਲ ਕੇ ਹਾਈਪੋਹੈਲਾਈਟ ਖਾਰ ਬਣਾ ਦਿੰਦੀ ਹੈ, ਜਿਹੜਾ ਕਿ ਹੈਲੋਜੈੱਨੀਕਾਰਕ ਹੈ । ਇਸ ਨੂੰ ਕੀਟੋਨ ਨਾਲ ਮਿਲਾ ਦਿਤਾ ਜਾਂਦਾ ਹੈ । ਰਸਾਇਣਿਕ ਕਿਰਿਆ ਦੋ ਫ਼ੇਜ਼ਾਂ (ਅਵਸਥਾਵਾਂ) ਵਿਚ ਹੁੰਦੀ ਹੈ : ਪਹਿਲਾਂ ਮੀਥਾਈਲ ਗਰੁੱਪ ਦਾ ਹੈਲੋਜੈੱਨ ਦੁਆਰਾ ਪੂਰੀ ਤਰ੍ਹਾਂ ਪ੍ਰਤਿਸਥਾਪਨ ਹੁੰਦਾ ਹੈ ਅਤੇ ਮੱਧਵਰਤੀ ਟ੍ਰਾਈਹੈਲੋਕੀਟੋਨ ਬਣਦੀ ਹੈ (ਸਮੀਕਰਨ 1) । ਫਿਰ ਖਾਰ ਦੀ ਹੋਂਦ ਵਿਚ ਟ੍ਰਾਈਹੈਲੋਕੀਟੋਨ, ਹੈਲੋਫ਼ਾਰਮ ਅਤੇ ਮਾੱਨੋਕਾਰਬਾੱਕਸੀਲਿਕ ਤੇਜ਼ਾਬ ਦੇ ਸੋਡੀਅਮ ਲੂਣ ਵਿਚ ਟੁੱਟ ਜਾਂਦੀ ਹੈ (ਸਮੀਕਰਨ 2) ।



$$RCOCH_3 + 3NaOX \rightarrow RCOCX_3 + 3NaOH \ldots (1)$$



$$RCOCX_3 + NaOH \rightarrow RCOONa + HCX_3 \ldots (2)$$

ਰਸਾਇਣਿਕ ਕਿਰਿਆ ਨੂੰ ਲਗਾਤਾਰ ਚਲਾਉਣ ਲਈ ਅਰਥਾਤ ਟ੍ਰਾਈਹੈਲੋਕੀਟੋਨ ਨੂੰ ਅੱਗੇ ਤੋੜਨ ਲਈ ਮੁਢਲੇ ਹੈਲੋਜੈੱਨੀਕਰਨ ਦੁਆਰਾ ਲੋੜੀਂਦੀ ਖਾਰ ਪ੍ਰਾਪਤ ਹੋ ਜਾਂਦੀ ਹੈ । ਇਸ ਢੰਗ ਨਾਲ ਕਲੋਰੋਫ਼ਾਰਮ, ਬ੍ਰੋਮੋਫ਼ਾਰਮ ਅਤੇ ਆਇਉਡੋਫ਼ਾਰਮ ਤਿਆਰ ਕੀਤੇ ਜਾਂਦੇ ਹਨ ।

ਹਾਈਪੋਹੈਲਾਈਟ ਦਾ ਘੋਲ ਘੱਟ ਆਕਸੀਕਾਰਕ ਹੋਣ ਕਰਕੇ ਅਜਿਹੇ ਯੋਗਿਕ ਜਿਨ੍ਹਾਂ ਦਾ ਆਕਸੀਕਰਨ ਸਹਿਜੇ ਹੀ ਐਸਿਟਐਲਡਿਹਾਈਡ ਜਾਂ ਮੀਥਾਈਲ ਕੀਟੋਨ ਵਿਚ ਹੋ ਜਾਂਦਾ ਹੈ, ਵੀ ਹੈਲੋਫ਼ਾਰਮ ਕਿਰਿਆ ਦਰਸਾਉਂਦੇ ਹਨ । ਇਨ੍ਹਾਂ ਦੀਆਂ ਉਦਾਹਰਨਾਂ ਈਥਾਈਲ ਅਲਕੋਹਲ, ਆਈਸੋਪ੍ਰੋਪਾਈਲ ਅਲਕੋਹਲ ਅਤੇ ਸੈਕੰਡਰੀ ਬਿਊਟਾਈਲ ਅਲਕੋਹਲ ਹਨ । $CF_3-CCl=CCl_2$ ਯੌਗਿਕ ਦਾ ਆਕਸੀਕਰਨ ਹੋਣ ਨਾਲ ਇਹ ਪੋਟਾਸ਼ੀਅਮ ਪਰਮੈਂਗੇਨੇਟ ਅਤੇ ਸੋਡੀਅਮ ਹਾਈਡ੍ਰਾੱਕਸਾਈਡ ਦੁਆਰਾ ਬਿਨਾਂ ਹੈਲੋਫ਼ਾਰਮ ਕਿਰਿਆ ਹੋਣ ਦੇ ਹੀ ਟ੍ਰਾਈਫਲੋਰੋਐਸੀਟਿਕ ਐਸਿਡ ਦੇ ਸੋਡੀਅਮ ਅਤੇ ਪੋਟਾਸ਼ੀਅਮ ਲੂਣਾਂ ਵਿਚ ਨਿਯਮਿਤ ਤੌਰ ਤੇ ਟੁੱਟ ਜਾਂਦਾ ਹੈ । ਇਸ ਤੋਂ $CF_3$—ਗਰੁੱਪ ਦੀ ਸਥਿਰਤਾ ਸਪੱਸ਼ਟ ਹੁੰਦੀ ਹੈ ।

ਐਸੀਟੋਨ ਅਤੇ ਈਥਾਈਲ ਅਲਕੋਹਲ ਦੀ ਕਿਰਿਆ ਕੈਲਸੀਅਮ ਹਾਈਪੋਕਲਰਾਈਟ ਨਾਲ ਹੋਣ ਤੇ ਕਲੋਰੋਫ਼ਾਰਮ ਬਣਦੀ ਹੈ । ਇਸੇ ਤਰ੍ਹਾਂ ਸੋਡੀਅਮ ਹਾਈਪੋਬ੍ਰੋਮਾਈਟ ਅਤੇ ਸੋਡੀਅਮ ਹਾਈਪੋਆਇਉਡਾਈਟ ਦੀ ਰਸਾਇਣਿਕ ਕਿਰਿਆ ਦੁਆਰਾ ਬ੍ਰੋਮੋਫ਼ਾਰਮ ਅਤੇ ਆਇਉਡੋਫ਼ਾਰਮ ਪ੍ਰਾਪਤ ਹੁੰਦੇ ਹਨ ।

ਹੈਲੋਫ਼ਾਰਮ ਕਿਰਿਆ ਇੰਨੀ ਲੱਛਣਿਕ ਹੈ ਕਿ ਇਸਨੂੰ ਮੀਥਾਈਲ ਕੀਟੋਨਾਂ ਅਤੇ ਮੀਥਾਈਲ ਕਾਰਬੀਨੋਲਾਂ ਵਿਚ ਭਿੰਨਤਾ ਵਿਖਾਉਣ ਲਈ ਭਰੋਸੇਯੋਗ ਗੁਣਾਤਮਕ ਟੈਸਟ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ, ਜਿਵੇਂ :— ਆਇਉਡੋਫ਼ਾਰਮ ਸੌਖਿਆਂ ਪਛਾਣਨ ਵਾਲਾ ਹੈਲਾਈਡ ਹੈ ਜਿਹੜਾ ਕਿ ਜਲ-ਘੋਲ ਵਿਚੋਂ ਇਕ ਪੀਲਾ ਠੋਸ ਤਲਛੱਟ ਬਣ ਜਾਂਦਾ ਹੈ । ਇਸੇ ਤਰ੍ਹਾਂ ਇਹ ਟੈਸਟ ਈਥਾਈਲ ਅਤੇ ਮੀਥਾਈਲ ਅਲਕੋਹਲ ਵਿਚ ਭਿੰਨਤਾ ਦਰਸਾਉਣ ਲਈ ਵੀ ਵਰਤਿਆ ਜਾ ਸਕਦਾ ਹੈ । ਈਥਾਈਲ ਅਲਕੋਹਲ ਆਇਉਡੋਫ਼ਾਰਮ ਦਾ ਤਲਛੱਟ ਬਣਾਉਂਦੀ ਹੈ ਜਦ ਕਿ ਮੀਥਾਈਲ ਅਲਕੋਹਲ ਤਲਛੱਟ ਨਹੀਂ ਬਣਾਉਂਦੀ । ਸਾਰੀਆਂ ਮੀਥਾਈਲ ਕੀਟੋਨਾਂ ਦਾ ਆਇਉਡੋਫ਼ਾਰਮ ਟੈਸਟ ਨਾਲ ਪਤਾ ਕੀਤਾ ਜਾ ਸਕਦਾ ਹੈ । ਸੈਕੰਡਰੀ ਅਲਕੋਹਲਾਂ, ਜਿਨ੍ਹਾਂ ਦਾ ਆਕਸੀਕਰਨ ਮੀਥਾਈਲ ਕੀਟੋਨਾਂ ਵਿਚ ਹੋ ਸਕਦਾ ਹੈ, ਇਸੇ ਤਰ੍ਹਾਂ ਹੈਲੋਫ਼ਾਰਮ ਕਿਰਿਆ ਕਰਦੇ ਹਨ ।

ਟੈਸਟ ਕਿਰਿਆ ਅਤੇ ਹੈਲੋਫ਼ਾਰਮਾਂ ਦੇ ਸੰਸ਼ਲੇਸ਼ਣ ਤੋਂ ਬਿਨਾਂ ਹੈਲੋਫ਼ਾਰਮ ਕਿਰਿਆ ਮੀਥਾਈਲ ਕੀਟੋਨਾਂ ਤੋਂ ਤੇਜ਼ਾਬ ਬਣਾਉਣ ਲਈ ਵੀ ਵਰਤੀ ਜਾਂਦੀ ਹੈ ਜਿਹੜੇ ਸੰਸ਼ਲੇਸ਼ਣ ਦੇ ਬਣਾਵਟੀ ਢੰਗਾਂ ਨਾਲ ਨਹੀਂ ਬਣਾਏ ਜਾ ਸਕਦੇ । ਆਇਉਡੀਨ ਦੇ ਖਾਰੇ ਘੋਲ ਨਾਲ ਕੀਟੋਨ ਦੀ ਕਿਰਿਆ ਦੁਆਰਾ ਆਇਉਡੋਫ਼ਾਰਮ ਅਤੇ ਨਾਲ ਹੀ ਐਸਿਡ ਲੂਣ ਦਾ ਘੋਲ ਪ੍ਰਾਪਤ ਹੁੰਦਾ ਹੈ । ਆਇਉਡੋਫ਼ਾਰਮ ਦੇ ਫ਼ਿਲਟਰੀਕਰਨ ਉਪਰੰਤ ਖਾਰੇ ਘੋਲ ਦਾ ਤੇਜ਼ਾਬੀਕਰਨ ਕੀਤਾ ਜਾਂਦਾ ਹੈ ਜਿਸ ਨਾਲ ਨਿਯਮਤ ਤੌਰ ਤੇ ਤੇਜ਼ਾਬ ਪ੍ਰਾਪਤ ਹੁੰਦਾ ਹੈ ।

ਹੈਲੋਫ਼ਾਰਮ ਕਿਰਿਆ ਸ਼ੁਰੂ ਸ਼ੁਰੂ ਵਿਚ ਉਦਯੋਗਕ ਤੌਰ ਤੇ ਖ਼ਾਸ ਕਰਕੇ ਕਲੋਰੋਫ਼ਾਰਮ ਬਣਾਉਣ ਲਈ ਕੀਤੀ ਜਾਂਦੀ ਸੀ ਪਰੰਤੂ ਅੱਜ ਕਲ੍ਹ ਇਸ ਦੀ ਜਗ੍ਹਾ ਹੋਰ ਸਸਤੇ ਢੰਗ ਵਰਤੇ ਜਾਂਦੇ ਹਨ ।

ਹ. ਪੁ.—ਮੈਕ. ਐਨ. ਸ. ਟ. 6 : 323

**ਹੈਲੋਵੀਨ :** ਮੱਧ ਯੁੱਗ ਵਿਚ ਇਹ ਪ੍ਰਸਿਧ ਤਿਉਹਾਰ ਸਮੂਹ ਸੰਤਾਂ ਦੇ ਦਿਨ ਵਜੋਂ 'ਆਲ ਹੈਲੋਜ਼' ਦੇ ਨਾਂ ਨਾਲ ਹਰ ਸਾਲ 31 ਅਕਤੂਬਰ ਨੂੰ ਮਨਾਇਆ ਜਾਂਦਾ ਸੀ । ਅਜੋਕੇ ਸਮੇਂ ਇਹ ਹਾਰ-ਸ਼ਿੰਗਾਰ ਤੇ ਵਿਸ਼ੇਸ਼ ਕਰਕੇ ਬੱਚਿਆਂ ਲਈ ਰੰਗ-ਤਮਾਸ਼ਿਆਂ ਤੇ ਖੇਡਾਂ ਦੇ ਉਤਸਵ ਦਾ ਰੂਪ ਗ੍ਰਹਿਣ ਕਰ ਗਿਆ ਹੈ । ਪ੍ਰਾਚੀਨ ਬਰਤਾਨੀਆ ਅਤੇ ਆਇਰਲੈਂਡ ਵਿਚ ਇਸੇ ਦਿਨ ਸੈਮਹਨ (Samhain) ਦੇ ਨਾਂ ਨਾਲ ਗਰਮੀਆਂ ਦੇ ਖ਼ਤਮ ਹੋਣ ਤੇ ਇਕ ਸੈਲਟਿਕ ਉਤਸਵ ਮਨਾਇਆ ਜਾਂਦਾ ਸੀ । ਇਹ ਦਿਨ ਸੈਲਟਿਕ ਅਤੇ ਐਂਗਲੋ-ਸੈਕਸਨ ਦੋਹਾਂ ਕਲੰਡਰਾਂ ਅਨੁਸਾਰ ਨਵੇਂ ਸਾਲ ਦਾ ਦਿਨ ਹੁੰਦਾ ਸੀ ਤੇ ਇਸ ਮੌਕੇ ਤੇ ਭੂਤਾਂ-ਪਰੇਤਾਂ ਨੂੰ ਡਰਾਉਣ ਲਈ ਪਹਾੜਾਂ ਦੀਆਂ ਚੋਟੀਆਂ ਉਤੇ ਹੱਡੀਆਂ ਦੀ ਅੱਗ ਬਾਲੀ ਜਾਂਦੀ ਸੀ ਤੇ ਇਸ ਤਰ੍ਹਾਂ ਇਕ ਪ੍ਰਾਚੀਨ ਅਗਨੀ-ਉਤਸਵ ਮਨਾਇਆ ਜਾਂਦਾ ਸੀ । ਇਸ ਦਿਨ ਪਸ਼ੂ

ਚਰਗਾਹਾਂ ਤੋਂ ਮੁੜਦੇ ਸਨ ਅਤੇ ਕਾਨੂੰਨਾਂ ਤੇ ਭੋਂ-ਪਟਿਆਂ ਦਾ ਨਵੀਂਕਰਨ ਕੀਤਾ ਜਾਂਦਾ ਸੀ। ਲੋਕ ਮੰਨਦੇ ਸਨ ਕਿ ਇਸ ਦਿਨ ਮਿਰਤਕਾਂ ਦੀਆਂ ਰੂਹਾਂ ਆਪਣੇ ਘਰ ਫੇਰਾ ਪਾਉਂਦੀਆਂ ਹਨ। ਰੂਹਾਂ, ਭੂਤ-ਪਰੇਤਾਂ, ਪਰੀਆਂ, ਚੁੜੇਲਾਂ ਆਦਿ ਦੇ ਸਬੰਧ ਵਿਚ ਇਸ ਉਤਸਵ ਦਾ ਵਿਸ਼ੇਸ਼ ਮਹੱਤਵ ਸੀ। ਇਸ ਤੋਂ ਇਲਾਵਾ ਹੈਲੋਵੀਨ ਨੂੰ ਵਿਆਹ, ਸਿਹਤ, ਮੌਤ ਤੇ ਕਿਸਮਤ ਸਬੰਧੀ ਅਰਜ਼ੋਈਆਂ ਕਰਨ ਦਾ ਸਭ ਤੋਂ ਢੁਕਵਾਂ ਸਮਾਂ ਮੰਨਿਆ ਜਾਂਦਾ ਸੀ। ਸਿਰਫ਼ ਇਸੇ ਦਿਨ ਉਪਰੋਕਤ ਕਾਰਜਾਂ ਦੀ ਸਿਧੀ ਲਈ ਸ਼ੈਤਾਨ ਨੂੰ ਬੁਲਾਇਆ ਜਾਂਦਾ ਸੀ।

ਹੌਲੀ ਹੌਲੀ ਹੈਲੋਵੀਨ ਇਕ ਧਰਮ-ਨਿਰਪੇਖ ਤਿਉਹਾਰ ਬਣ ਗਿਆ ਤੇ ਇਸ ਸਬੰਧੀ ਕਈ ਨਵੀਆਂ ਰਸਮਾਂ ਤੇ ਰਿਵਾਜ ਟੁਰ ਪਏ। ਸਕਾਟਲੈਂਡ ਵਿਚ ਨੌਜਵਾਨ ਸਬੰਧਤ ਸਾਲ ਵਿਚ ਵਿਆਹ ਅਤੇ ਵਿਆਹ ਦੀ ਵਾਰੀ ਦੇ ਫ਼ੈਸਲੇ ਖੇਡਾਂ ਰਾਹੀਂ ਕਰਿਆ ਕਰਦੇ ਸਨ। ਹੁਣ ਹੈਲੋਵੀਨ ਦੇ ਅਨੇਕ ਰਿਵਾਜ ਬੱਚਿਆਂ ਦੀਆਂ ਖੇਡਾਂ ਦਾ ਰੂਪ ਅਖ਼ਤਿਆਰ ਕਰ ਗਏ ਹਨ।

ਸੰਯੁਕਤ ਰਾਜ ਅਮਰੀਕਾ ਵਿਚ ਆਉਣ ਵਾਲੇ ਵਿਸ਼ੇਸ਼ ਕਰਕੇ ਆਇਰਲੈਂਡ ਦੇ ਲੋਕਾਂ ਨੇ ਹੈਲੋਵੀਨ ਦੇ ਤਿਉਹਾਰ ਸਬੰਧੀ ਅਨੇਕ ਧਰਮ-ਨਿਰਪੇਖ ਰਸਮ-ਰਿਵਾਜ ਚਲਾਏ ਜਿਹੜੇ 19ਵੀਂ ਸਦੀ ਵਿਚ ਬਹੁਤ ਪ੍ਰਸਿੱਧ ਹੋ ਗਏ। ਇਸ ਦਿਨ ਮੁੰਡੇ-ਖੁੰਡੇ ਬਹੁਤ ਸ਼ਰਾਰਤਾਂ ਕਰਦੇ ਤੇ ਕਈ ਵਾਰੀ ਉਨ੍ਹਾਂ ਰਾਹੀਂ ਤੋੜੀਆਂ ਗਈਆਂ ਬਾਰੀਆਂ, ਉਲਟਾਈਆਂ ਗਈਆਂ ਸ਼ੈਡਾਂ ਤੇ ਹੋਰ ਸੰਪਤੀ ਨੂੰ ਪਹੁੰਚਾਇਆ ਗਿਆ ਨੁਕਸਾਨ ਬਹੁਤ ਜ਼ਿਆਦਾ ਹੁੰਦਾ ਸੀ। ਬਾਅਦ ਵਿਚ ਇਹ ਸਿਰਫ਼ ਬੱਚਿਆਂ ਦਾ ਹੀ ਤਿਉਹਾਰ ਬਣ ਗਿਆ ਜਿਹੜੇ ਇਸ ਦਿਨ ਘਰ ਘਰ ਜਾ ਕੇ ਮਿਸ਼ਰੀ ਮੰਗਿਆ ਕਰਦੇ ਹਨ। 1965 ਵਿਚ ਇਸੇ ਦਿਨ ਸੰਯੁਕਤ ਰਾਸ਼ਟਰ ਸੰਘ ਦੀ ਇਕ ਸ਼ਾਖ਼ਾ ਯੂਨੀਸੈਫ ਨੇ ਸੰਯੁਕਤ ਰਾਸ਼ਟਰ ਚਿਲਡਰਨ ਫੰਡ ਲਈ ਚੰਦਾ ਇਕੱਠਾ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਸ ਤਿਉਹਾਰ ਦਾ ਪ੍ਰਤੀਕ ਬਲਦੀ ਹੋਈ ਲਾਲਟੈਨ ਹੈ।

ਹ. ਪੁ.—ਐਨ. ਬ੍ਰਿ. ਮਾ. 4 : 862

**ਹੈਵਰ (ਲ-ਹਾਵਰ) :** ਇਹ ਉੱਤਰੀ ਫਰਾਂਸ ਵਿਚ ਸੇਨ-ਮੈਰੀ-ਟਾਈਮ ਡਿਪਾਰਟਮੈਂਟ ਦਾ ਇਕ ਸ਼ਹਿਰ ਤੇ ਬੰਦਰਗਾਹ ਹੈ ਜੋ ਰੂਆਨ ਤੋਂ 85 ਕਿ. ਮੀ. ਪੱਛਮ ਵਲ ਤੇ ਪੈਰਿਸ ਤੋਂ 216 ਕਿ. ਮੀ. ਪੱਛਮ-ਉੱਤਰ-ਪੱਛਮ ਵਲ ਸੇਨ ਐਸਚੁਰੀ ਦੇ ਸੱਜੇ ਕੰਢੇ ਇੰਗਲਿਸ਼ ਚੈਨਲ ਤੱਟ ਤੇ ਵਾਕਿਆ ਹੈ। 1517 ਤੱਕ ਤਾਂ ਇਹ ਛੋਟਾ ਜਿਹਾ ਮੱਛੀਆਂ ਫੜਨ ਵਾਲਾ ਇਕ ਪਿੰਡ ਸੀ। ਫਰਾਂਸਿਸ ਪਹਿਲੇ (1515-47) ਨੇ ਇਥੇ ਇਕ ਬੰਦਰਗਾਹ ਬਣਵਾਈ ਅਤੇ ਕਾਰਡੀਨਲ-ਡੀ-ਰਿਚਲਿਊ (1585-1642) ਤੇ ਲੂਈ 14ਵੇਂ (1643-1715) ਨੇ ਇਸ ਬੰਦਰਗਾਹ ਨੂੰ ਵੱਡਾ ਕੀਤਾ ਅਤੇ ਕਿਲੇਬੰਦ ਬਣਾਇਆ। ਲੂਈ 16ਵੇਂ (1774-92) ਦੇ ਸਮੇਂ ਇਸ ਬੰਦਰਗਾਹ ਵਿਚ ਵੱਡੇ ਵੱਡੇ ਜਹਾਜ਼ ਆ ਜਾ ਸਕਦੇ ਸਨ। ਨੈਪੋਲੀਅਨ ਤੀਜੇ (1852-70) ਦੇ ਸਮੇਂ ਵੀ ਇਸ ਦਾ ਕਾਫ਼ੀ ਵਿਕਾਸ ਹੋਇਆ। ਦੂਜੇ ਵਿਸ਼ਵ ਯੁੱਧ ਸਮੇਂ ਥੋੜ੍ਹੇ ਸਮੇਂ ਲਈ ਬੈਲਜੀਅਮ ਸਰਕਾਰ ਵੀ ਇਥੇ ਤਬਦੀਲ ਹੋ ਗਈ।

ਦੂਜੇ ਵਿਸ਼ਵ ਯੁੱਧ ਦੌਰਾਨ ਅੱਧ ਨਾਲੋਂ ਜ਼ਿਆਦਾ ਇਮਾਰਤਾਂ ਤਬਾਹ ਹੋ ਗਈਆਂ ਪਰ ਜਲਦੀ ਹੀ ਮੁੜ ਉਸਾਰ ਲਈਆਂ ਗਈਆਂ। ਸ਼ਹਿਰ ਦੇ ਮੱਧ ਵਿਚ 'The Place de l' Hotel de Ville' ਯੂਰਪ ਵਿਚ ਵਿਸ਼ਾਲ ਇਮਾਰਤਾਂ ਵਿਚੋਂ ਇਕ ਹੈ। 16ਵੀਂ-17ਵੀਂ ਸਦੀ ਦਾ ਨੋਟਰੇ-ਡੇਮ ਦਾ ਗਿਰਜਾ ਪੁਰਾਣੀਆਂ ਇਮਾਰਤਾਂ ਵਿਚੋਂ ਇਕ ਹੈ। ਸੇਂਟ ਜੋਸਫ ਦਾ ਗਿਰਜਾ ਵੀ ਇਕ ਖ਼ੂਬਸੂਰਤ ਭਵਨ ਹੈ। ਇਥੇ 1961 ਦਾ ਬਣਿਆ ਇਕ ਨਵਾਂ ਅਜਾਇਬ ਘਰ ਵੀ ਹੈ, ਜਿਸ ਵਿਚ 19ਵੀਂ ਤੇ 20ਵੀਂ ਸਦੀ ਦੇ ਚਿੱਤਰ ਅਤੇ ਪੁਰਾਣੇ ਅਜਾਇਬ ਘਰ ਦੀਆਂ ਬਚੀਆਂ ਚੀਜ਼ਾਂ ਪਈਆਂ ਹਨ।

ਦੂਜੇ ਵਿਸ਼ਵ ਯੁੱਧ ਤੋਂ ਬਾਅਦ ਇਸ ਬੰਦਰਗਾਹ ਨੂੰ ਮੁੜ ਉਸਾਰਿਆ ਗਿਆ ਅਤੇ 1970 ਦੇ ਦਹਾਕੇ ਵਿਚ ਇਸ ਨੂੰ ਵਧਾਇਆ ਗਿਆ। ਇਸ ਬੰਦਰਗਾਹ ਤੋਂ ਜ਼ਿਆਦਾ ਕਰਕੇ ਉੱਤਰੀ ਅਮਰੀਕਾ ਨਾਲ ਵਪਾਰ ਹੁੰਦਾ ਸੀ। ਇਸ ਬੰਦਰਗਾਹ ਦੀ ਮੁੱਖ ਦਰਾਮਦ, ਕੱਚਾ ਤੇਲ, ਕਪਾਹ ਤੇ ਕਾਫ਼ੀ ਹੈ। ਇਸ ਬੰਦਰਗਾਹ ਤੋਂ ਤੇਲ ਸਾਫ਼ ਕਰਨ ਵਾਲੇ ਕਾਰਖ਼ਾਨਿਆਂ ਤੱਕ ਪਾਈਪ ਲਾਈਨਾਂ ਵਿਛਾਈਆਂ ਗਈਆਂ ਹਨ। ਇਥੋਂ ਦੇ ਉਦਯੋਗ ਮਸ਼ੀਨਰੀ ਤੇ ਰੱਸੇ ਬਣਾਉਣਾ ਅਤੇ ਲੱਕੜ ਦੀਆਂ ਵਸਤਾਂ ਤਿਆਰ ਕਰਨਾ ਹੈ।

ਆਬਾਦੀ—198,700 (1982)
49° 30′ ਉ. ਵਿਥ.; 0° 08′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 6 : 125

**ਹੈਵੀਸਾਈਡ, ਓਲੀਵਰ :** ਰੇਡੀਉ-ਤਰੰਗਾਂ ਨੂੰ ਪਰਾਵਰਤਿਤ ਕਰਨ ਵਾਲੀ ਉਪਰਲੇ ਵਾਯੂਮੰਡਲ ਦੀ ਬਿਜਲਈ ਚਾਲਕ ਪਰਤ, ਆਇਨ-ਮੰਡਲ ਦੀ ਭਵਿਖਬਾਣੀ ਕਰਨ ਵਾਲੇ ਇਸ ਭੌਤਿਕ-ਵਿਗਿਆਨੀ ਦਾ ਜਨਮ 18 ਮਈ, 1850 ਨੂੰ ਲੰਡਨ ਵਿਖੇ ਹੋਇਆ। ਸੰਨ 1870 ਵਿਚ ਇਹ ਟੈਲੀਗ੍ਰਾਫ਼ਰ ਬਣ ਗਿਆ ਪਰ ਬੋਲੇਪਨ ਵਿਚ ਵਾਧਾ ਹੋ ਜਾਣ ਕਾਰਨ ਇਸ ਨੇ 1874 ਵਿਚ ਇਹ ਨੌਕਰੀ ਛੱਡ ਦਿਤੀ। ਇਸ ਤੋਂ ਬਾਅਦ ਇਸ ਨੇ ਆਪਣਾ ਸਮੁੱਚਾ ਧਿਆਨ ਬਿਜਲਈ ਸਬੰਧੀ ਖੋਜਾਂ ਵਲ ਲਗਾ ਦਿਤਾ। ਇਸ ਨੇ 'ਇਲੈੱਕਟ੍ਰਿਕ ਪੇਪਰਜ਼' (1892) ਵਿਚ ਤਾਰ-ਸੰਚਾਰ ਤੇ ਬਿਜਲਈ-ਸੰਚਾਰ ਦੀਆਂ ਸਮੱਸਿਆਵਾਂ ਦਾ ਸਿਧਾਂਤਕ ਹੱਲ ਪੇਸ਼ ਕੀਤਾ। ਇਨ੍ਹਾਂ ਸਿਧਾਂਤਾਂ ਵਿਚ ਇਸ ਨੇ ਅੱਪਰੇਸ਼ਨਲ ਕੈਲਕੁਲਸ ਦਾ ਉਪਯੋਗ ਕੀਤਾ, ਜਿਸ ਨੂੰ ਅੱਜ ਕਲ੍ਹ ਜਾਲ ਵਿਚਲੀ ਥੋੜ-ਚਿਰੀ ਕਰੰਟ ਦੇ ਅਧਿਐਨ ਲਈ ਲੈਪਲੇਸ ਟਰਾਂਸਫ਼ਾਰਮਜ਼ ਵਿਧੀ ਦੇ ਤੌਰ ਤੇ ਜਾਣਿਆ ਜਾਂਦਾ ਹੈ। ਇਸ ਦੇ ਟੈਲੀਫ਼ੋਨ ਸਬੰਧੀ ਸਿਧਾਂਤਾਂ ਨੇ ਦੂਰ ਲੰਬੀਆਂ ਲਾਈਨਾਂ ਰਾਹੀਂ ਟੈਲੀਫ਼ੋਨ ਕਰਨ ਦੀਆਂ ਸੰਭਾਵਨਾਵਾਂ ਨੂੰ ਅਸਲੀ ਰੂਪ ਦਿਤਾ। ਇਲੈੱਕਟ੍ਰੋਮੈਗਨੈਟਿਕ ਥਿਊਰੀ (1893-1912) ਵਿਚ ਇਸ ਨੇ ਦੱਸਿਆ ਕਿ ਵੇਗ ਦੇ ਵਾਧੇ ਨਾਲ ਬਿਜਲਈ ਚਾਰਜ ਵਿਚ ਵੀ ਵਾਧਾ ਹੁੰਦਾ ਹੈ, ਜਿਸ ਦਾ ਆਇਨਸਟਾਈਨ ਦੇ ਵਿਸ਼ੇਸ਼ ਸਾਪੇਖਕਤਾ ਸਿਧਾਂਤ ਵਿਚ ਪੂਰਵਅਨੁਮਾਨ ਲਗਾਇਆ ਗਿਆ ਸੀ। ਜਦੋਂ ਬੇਤਾਰ ਟੈਲੀਫ਼ੋਨ ਅਮਲੀ ਰੂਪ ਧਾਰਨ ਕਰ ਗਿਆ ਤਾਂ ਇਸ ਨੇ ਸਿਧਾਂਤਕ ਸਬੂਤ ਪੇਸ਼ ਕੀਤਾ ਕਿ ਵਾਯੂਮੰਡਲ ਰੇਡੀਉ-ਤਰੰਗਾਂ ਨੂੰ ਧਰਤੀ ਦੇ ਵਕਰ ਤਲ ਦੇ ਨਾਲ ਨਾਲ ਹੀ ਸੰਚਾਰ ਹੋਣ ਦਿੰਦਾ ਹੈ ਨਾ ਕਿ ਇਹ ਸਿੱਧੀਆਂ ਹੀ ਖ਼ਲਾ ਵਿਚ ਚਲੀਆਂ ਜਾਂਦੀਆਂ ਹਨ। ਹਾਰਵਾਰਡ ਦੇ ਆਰਥਰ ਈ. ਕੈਨਲੀ ਤੋਂ ਕੁਝ ਚਿਰ ਬਾਅਦ ਹੀ 1902 ਵਿਚ ਇਸ ਨੇ ਇਹ ਭਵਿੱਖ-ਬਾਣੀ ਕੀਤੀ ਸੀ। ਇਸੇ ਕਰਕੇ ਕਈ ਸਾਲ ਤਕ ਆਇਨ-ਮੰਡਲ ਨੂੰ ਕੈਨਲੀ-ਹੈਵੀਸਾਈਡ ਪਰਤ ਹੀ ਕਿਹਾ ਜਾਂਦਾ ਰਿਹਾ ਹੈ।

3 ਫ਼ਰਵਰੀ, 1925 ਨੂੰ ਟਾਰਕੀ, ਡੈੱਵਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 981

**ਹੈਵੈਸੀ, ਜਾਰਜ ਚਾਰਲਸ ਡੇ :** ਇਸ ਰਸਾਇਣ-ਵਿਗਿਆਨੀ ਦਾ ਜਨਮ 1 ਅਗਸਤ, 1885 ਨੂੰ ਬੁਡਾਪੈੱਸਟ ਵਿਖੇ ਹੋਇਆ। ਸੰਨ 1908 ਵਿਚ ਇਸ ਨੇ ਫਰਾਈਬੁਰਕ ਤੋਂ ਪੀ ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਇਸ ਦੇ ਸਮਸਥਾਨਕੀ ਟ੍ਰੇਸਰ ਤਕਨੀਕਾਂ ਦੇ ਵਿਕਾਸ ਨੇ ਜੀਵਨ ਦੀਆਂ ਪ੍ਰਕਿਰਿਆਵਾਂ ਦੇ ਰਸਾਇਣਿਕ ਗੁਣਾਂ ਨੂੰ ਸਮਝਣ ਵਿਚ ਕਾਫ਼ੀ ਵਾਧਾ ਕੀਤਾ। ਇਸ ਕੰਮ ਵਜੋਂ ਇਸ ਨੂੰ 1943 ਵਿਚ ਰਸਾਇਣ-ਵਿਗਿਆਨ ਦਾ ਨੋਬਲ ਪ੍ਰਾਈਜ਼ ਮਿਲਿਆ। ਇਸ ਨੇ 1923 ਵਿਚ

ਡੀ. ਕੱਸਟਰ ਨਾਲ ਮਿਲ ਕੇ ਹੈਫ਼ਨੀਅਮ ਤੱਤ ਦੀ ਖੋਜ ਵੀ ਕੀਤੀ।

ਇਸ ਨੇ ਬਰਲਿਨ ਅਤੇ ਫਰਾਈਬੁਰਕ ਯੂਨੀਵਰਸਿਟੀ ਵਿਖੇ ਵਿੱਦਿਆ ਪ੍ਰਾਪਤ ਕੀਤੀ ਅਤੇ ਸੰਨ 1911 ਵਿਚ ਅਰਨੈਸਟ ਰਦਰਫਰਡ ਨਾਲ ਮਿਲ ਕੇ ਰੇਡੀਅਮ ਦੇ ਰਸਾਇਣਿਕ ਨਿਖੇੜ ਬਾਰੇ ਕੰਮ ਸ਼ੁਰੂ ਕੀਤਾ। ਭਾਵੇਂ ਇਸ ਵਿਚ ਇਹ ਸਫਲ ਨਾ ਹੋ ਸਕਿਆ ਫਿਰ ਵੀ ਇਸ ਕੰਮ ਨਾਲ ਇਸਨੂੰ ਰੇਡੀਉ-ਐਕਟਿਵ ਸਮਸਥਾਨਕਾਂ ਨੂੰ ਟ੍ਰੇਸਰ ਦੇ ਤੌਰ ਤੇ ਵਰਤਣ ਲਈ ਕਾਫ਼ੀ ਉਤਸ਼ਾਹ ਮਿਲਿਆ। ਸੰਨ 1912 ਵਿਚ ਇਸ ਨੇ ਵੀਐਨਾ ਵਿਖੇ ਫਰੈਡਰਿਕ ਪੈਨੈਥ ਨਾਲ ਮਿਲ ਕੇ ਟ੍ਰੇਸਰਾਂ ਦੇ ਅਧਿਐਨ ਸਬੰਧੀ ਮਹੱਤਵ-ਪੂਰਨ ਉੱਨਤੀ ਕੀਤੀ। ਸੰਨ 1920 ਵਿਚ ਇਸ ਨੂੰ ਕੋਪਨਹੈਗੱਨ ਵਿਖੇ ਬੁਲਾਇਆ ਗਿਆ, ਜਿਥੇ ਇਸ ਨੇ ਕੱਸਟਰ ਨਾਲ ਮਿਲ ਕੇ ਨੀਲ ਬੋਰ ਦੀ ਸਲਾਹ ਤੇ ਜ਼ਰਕੋਨੀਅਮ ਦੀਆਂ ਕੱਚੀਆਂ-ਧਾਤਾਂ ਵਿਚੋਂ ਹੈਫ਼ਨੀ-ਅਮ ਦੀ ਖੋਜ ਕੀਤੀ।

ਸੰਨ 1926 ਵਿਚ ਹੈਵੈੱਸੀ ਫਰਾਈਬੁਰਕ ਵਿਖੇ ਪ੍ਰੋਫ਼ੈਸਰ ਲੱਗ ਗਿਆ ਅਤੇ ਇਥੇ ਇਸ ਨੇ ਰਸਾਇਣਿਕ ਤੱਤਾਂ ਦੀ ਤੁਲਨਾਤਮਕ ਬਹੁਲਤਾ ਦਾ ਅਨੁਮਾਨ ਲਗਾਉਣਾ ਸ਼ੁਰੂ ਕੀਤਾ। ਸੰਨ 1934 ਵਿਚ ਫ਼ਾੱਸਫ਼ੋਰਸ ਦਾ ਰੇਡੀਉ-ਐਕਟਿਵ ਸਮਸਥਾਨਕ ਬਣਾਉਣ ਉਪਰੰਤ ਇਸ ਨੇ ਸਰੀਰ ਵਿਚੋਂ 'ਅੰਕਿਤ' ਰੇਡੀਉ-ਐਕਟਿਵ ਫ਼ਾੱਸਫ਼ੋਰਸ ਦੀ ਦਿਸ਼ਾ ਦਾ ਪਤਾ ਕਰ ਕੇ ਭਿੰਨ ਭਿੰਨ ਸਰੀਰਕ ਪ੍ਰਕਿਰਿਆਵਾਂ ਦਾ ਅਧਿਐਨ ਸ਼ੁਰੂ ਕੀਤਾ। ਇਨ੍ਹਾਂ ਪ੍ਰਯੋਗਾਂ ਤੋਂ ਸਰੀਰ ਦੇ ਅੰਗਾਂ ਦੀ ਸ਼ਕਤੀ ਸਬੰਧੀ ਸਥਿਤੀ ਦਾ ਪਤਾ ਲੱਗਿਆ।

ਸੰਨ 1943 ਵਿਚ ਇਹ ਨਾਜ਼ੀਆਂ ਕੋਲੋਂ ਚਲਾ ਗਿਆ ਅਤੇ ਸਟਾੱਕਹੋਮ ਵਿਖੇ ਇੰਸਟੀਚਿਊਟ ਆਫ਼ ਆਰਗੈਨਿਕ ਕੈਮਿਸਟਰੀ ਵਿਚ ਪ੍ਰੋਫ਼ੈਸਰ ਲਗ ਗਿਆ। ਇਸ ਦੀਆਂ ਖੋਜਾਂ ਵਿਚੋਂ 'ਐਡਵੈਨਚਰਜ਼ ਇਨ ਰੇਡੀਉ-ਆਈਸੋਟੋਪ ਰਿਸਰਚ' (1962) ਦੋ ਜਿਲਦਾਂ ਵਿਚ ਛਪੀ।

ਅੰਤ ਵਿਚ 5 ਜੁਲਾਈ, 1966 ਨੂੰ ਪੱਛਮੀ ਜਰਮਨੀ ਵਿਚ ਫਰਾਈਬੁਰਕ ਇਮ ਬਰਾਈਸਗਾਓ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 23

**ਹੈਵੈੱਲ, ਰਾਬਰਟ ਜੂਨੀਅਰ :** ਇੰਗਲੈਂਡ ਦੇ ਇਸ ਚਿਤਰ-ਕਾਰ ਦਾ ਜਨਮ 25 ਨਵੰਬਰ, 1793 ਨੂੰ ਰੀਡਿੰਗ ਵਿਖੇ ਹੋਇਆ। ਇਹ ਚਿਤਰਕਾਰ ਕੁਦਰਤੀ ਨਜ਼ਾਰੇ ਅਤੇ ਨਕਸ਼ੇ ਬਣਾਉਂਦਾ ਸੀ। 46 ਸਾਲ ਦੀ ਉਮਰ ਤਕ ਇਹ ਬਰਤਾਨੀਆ ਵਿਖੇ ਹੀ ਰਿਹਾ। ਇਸ ਦਾ ਨਕਾਸ਼ੀਕਾਰ ਪਿਤਾ ਸਮੇਂ ਸਮੇਂ ਇਸਦੀ ਅਗਵਾਈ ਕਰਦਾ ਰਿਹਾ। ਇਸ ਨੇ ਕਈ ਵਾਟਰ-ਕਲਰ ਚਿਤਰ ਬਣਾਏ। ਰੰਗਾਂ ਅਤੇ ਵਾਤਾਵਰਣ ਦੀ ਅਨੁਕੂਲਤਾ ਕਾਰਨ ਇਸ ਦੀਆਂ ਕਿਰਤਾਂ ਦੀ ਬਹੁਤ ਪ੍ਰਸ਼ੰਸਾ ਕੀਤੀ ਜਾਂਦੀ ਸੀ।

ਸੰਨ 1839 ਵਿਚ ਹੈਵੈੱਲ ਅਮਰੀਕਾ ਗਿਆ। ਇਸ ਨੇ ਆਪਣਾ ਵਧੇਰਾ ਧਿਆਨ ਹਡਸਨ ਰਿਵਰ ਵੈਲੀ ਨੂੰ ਚਿਤਰਣ ਵਿਚ ਲਗਾਇਆ, ਜਿਸ ਦੇ ਕਾਰਨ ਇਸ ਨੂੰ ਹਡਸਨ ਰਿਵਰ ਸਕੂਲ ਨਾਲ ਸਬੰਧਤ ਅਮਰੀਕੀ ਚਿਤਰਕਾਰਾਂ ਦੀ ਕਤਾਰ ਵਿਚ ਖੜ੍ਹਾ ਕੀਤਾ ਜਾਂਦਾ ਹੈ।

11 ਨਵੰਬਰ, 1878 ਨੂੰ ਨਿਊਯਾਰਕ ਰਾਜ ਵਿਚ ਟੈਰੀਟਾਊਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ ਬ੍ਰਿ. ਮਾ. 4 : 955

**ਹੋਐੱਨਸ਼ਟੂਫ਼ੈੱਨ :** ਇਹ ਜਰਮਨੀ ਦਾ ਇਕ ਸ਼ਾਹੀ ਖ਼ਾਨਦਾਨ ਸੀ ਜਿਸਨੇ 1138 ਈ. ਤੋਂ 1254 ਈ. ਤੱਕ ਜਰਮਨੀ ਉਤੇ ਅਤੇ 1194 ਈ. ਤੋਂ 1268 ਈ. ਤਕ ਸਿਸਲੀ ਉਤੇ ਰਾਜ ਕੀਤਾ ਇਸ ਪਰਿਵਾਰ ਦਾ ਇਹ ਨਾਂ ਵੁਰਟਮਬਰਗ ਵਿਚ ਲੋਰਚ ਦੇ ਨੇੜੇ ਇਕ ਪਹਾੜੀ ਦੇ ਨਾਂ ਕਰਕੇ ਰਖਿਆ ਗਿਆ ਜਿਥੇ ਕਿ ਹੋਐੱਨਸ਼ਟੂਫ਼ੈੱਨਾਂ ਦਾ ਇਕ ਕਿਲਾ ਸੀ। ਸੰਨ 1125 ਵਿਚ ਹੈਨਰੀ ਪੰਜਵੇਂ ਦੀ ਮੌਤ ਤੋਂ ਬਾਅਦ, ਜਰਮਨ ਦੀ ਬਾਦਸ਼ਾਹਤ ਲਈ ਸੈਕਸਨੀ ਦੇ ਲੋਥੇਅਰ ਅਤੇ ਫ੍ਰੈਡਰਿਕ ਪਹਿਲੇ ਦੇ ਪੁੱਤਰ, ਫ੍ਰੈਂਕੋਨੀਆ ਦੇ ਡਿਊਕ ਕਾਨਰੈਡ ਵਿਚਕਾਰ ਯੁੱਧ ਛਿੜ ਪਿਆ। ਬਾਦਸ਼ਾਹਤ ਲਈ ਲੋਥੇਅਰ ਦੂਜੇ (ਜਾਂ ਤੀਜੇ) ਵਜੋਂ ਹੋਈ ਚੋਣ ਦੇ ਸਿਟੇ ਵਜੋਂ ਉਸਦੀ ਕਾਨਰੈਡ, ਜਿਸ ਦੀ ਸਹਾਇਤਾ ਉਸਦੇ ਭਰਾ ਸਵਾਬੀਆ ਦੇ ਡਿਊਕ ਫ੍ਰੈਡਰਿਕ ਦੂਜੇ ਨੇ ਕੀਤੀ, ਨਾਲ ਲੜਾਈ ਵਧੇਰੇ ਗੰਭੀਰ ਰੂਪ ਧਾਰਨ ਕਰ ਗਈ। ਇਸ ਦਸ ਸਾਲ ਪੁਰਾਣੇ ਝਗੜੇ ਦਾ ਅੰਤ 1135 ਈ. ਵਿਚ ਮੂਲਹਾਊਜ਼ੈਨ ਦੀ ਸੰਧੀ ਰਾਹੀਂ ਹੋਇਆ ਜਿਸ ਅਨੁਸਾਰ ਕਾਨਰੈਡ ਨੇ ਇਟਲੀ ਦੀ ਬਾਦਸ਼ਾਹਤ ਛਡ ਦਿਤੀ, ਪ੍ਰੰਤੂ ਡਿਊਕਾਂ ਵਿਚ ਪਹਿਲਾ ਸਥਾਨ ਲੈ ਲਿਆ। ਉਸਨੂੰ ਅਤੇ ਉਸਦੇ ਭਰਾ ਨੂੰ ਉਹ ਸਾਰੀ ਜ਼ਮੀਨ ਮਿਲ ਗਈ, ਜਿਹੜੀ ਉਨ੍ਹਾਂ ਤੋਂ ਖੋਹ ਲਈ ਗਈ ਸੀ। ਸੰਨ 1137 ਵਿਚ ਲੋਥੇਅਰ ਮਰ ਗਿਆ ਅਤੇ ਉਸਤੋਂ ਬਾਅਦ ਕਾਨਰੈਡ ਜਰਮਨੀ ਦਾ ਬਾਦਸ਼ਾਹ ਬਣਿਆ, ਜਿਸ ਨੂੰ ਕਾਨ-ਰੈਡ ਤੀਜੇ ਦਾ ਖ਼ਤਾਬ ਦਿਤਾ ਗਿਆ। ਸੰਨ 1152 ਵਿਚ ਕਾਨਰੈਡ ਤੀਜੇ ਦੀ ਮੌਤ ਤੋਂ ਬਾਅਦ ਹੋਐੱਨਸ਼ਟੂਫ਼ੈੱਨਾਂ ਨੇ ਫ੍ਰੈਡਰਿਕ ਪਹਿਲੇ ਨੂੰ 1155 ਵਿਚ ਬਾਦਸ਼ਾਹ ਬਣਾ ਦਿਤਾ ਅਤੇ ਉਸਦਾ ਰਾਜ ਕਾਲ 1190 ਈ. ਤਕ ਰਿਹਾ। ਉਸ ਤੋਂ ਪਿਛੋਂ ਇਸ ਖ਼ਾਨਦਾਨ ਦਾ ਹੈਨਰੀ ਛੇਵਾਂ (1190-1197, ਤਾਜਪੋਸ਼ੀ 1191), ਬਰੰਜ਼ਵਿਕ ਦਾ ਆਟੋ ਚੌਥਾ (1198-1215, ਤਾਜਪੋਸ਼ੀ 1209), ਇਸਦਾ ਜਰਮਨ ਬਾਦਸ਼ਾਹ ਵਜੋਂ ਵਿਰੋਧੀ ਸਵਾਬੀਆ ਦਾ ਫਿਲਿਪ (1198 ਈ. ਤੋਂ 1208) ਅਤੇ ਫ੍ਰੈਡਰਿਕ ਦੂਜਾ 1215-1250; ਤਾਜਪੋਸ਼ੀ 1220) ਬਾਦਸ਼ਾਹ ਬਣੇ। ਕਾਨਰੈਡ ਚੌਥਾ 1250 ਤੋਂ 1254 ਤਕ ਜਰਮਨੀ ਦਾ ਬਾਦਸ਼ਾਹ ਰਿਹਾ ਪਰ ਇਸਦੀ ਤਾਜਪੋਸ਼ੀ ਕਦੇ ਨਾ ਹੋ ਸਕੀ ਕਿਉਂਕਿ ਹਾਲੈਂਡ ਦਾ ਵਿਲਿਅਮ ਉਸਦੇ ਤਖ਼ਤ ਤੇ ਬੈਠਣ ਦਾ ਵਿਰੋਧ ਕਰਦਾ ਸੀ। ਪੋਪ ਇਨੋਸੈਂਟ ਚੌਥੇ ਨੇ ਉਸ ਵਿਰੁਧ ਫਤਵਾ ਦੇ ਕੇ ਉਸ ਤੋਂ ਉਸ ਦੀ ਸਾਰੀ ਜ਼ਮੀਨੀ ਜਾਇ-ਦਾਦ ਖੋਹ ਲੈਣ ਦਾ ਐਲਾਨ ਕਰ ਦਿਤਾ। ਇਹ ਝਗੜਾ ਕਾਨਰੈਡ ਦੀ ਮੌਤ ਤੱਕ ਜਾਰੀ ਰਿਹਾ। ਕਾਨਰੈਡ ਛੋਟਾ ਜਿਹੜਾ ਕਾਨਰੈਡ ਚੌਥੇ ਦਾ ਪੁੱਤਰ ਸੀ, 1266 ਈ. ਵਿਚ ਯੇਰੋਸ਼ਲਮ ਅਤੇ ਸਿਸਲੀ ਦਾ ਬਾਦਸ਼ਾਹ ਬਣਿਆ। ਐਨਜੂ ਦੇ ਚਾਰਲਸ ਨਾਲ ਉਸਦੀ ਲੜਾਈ ਜਾਰੀ ਰਹੀ ਅਤੇ 1268 ਈ. ਵਿਚ ਉਸਦੇ ਫੜੇ ਅਤੇ ਕਤਲ ਕੀਤੇ ਜਾਣ ਕਰਕੇ ਹੋਐੱਨਸ਼ਟੂਫ਼ੈੱਨ ਘਰਾਣੇ ਦਾ ਅੰਤ ਹੋ ਗਿਆ ਕਿਉਂਕਿ ਉਸ ਘਰਾਣੇ ਦਾ ਤਖ਼ਤ ਲਈ ਕੋਈ ਮਰਦ ਵਾਰਸ ਨਹੀਂ ਸੀ ਰਿਹਾ।

ਹ. ਪੁ.—ਐਨ. ਅਮੈ. 14 : 312

**ਹੋਐੱਨਟਸੋਲੀਅਰਨ :** ਇਕ ਸ਼ਾਹੀ ਘਰਾਣਾ ਜਿਸ ਨੇ 1701 ਈ. ਤੋਂ 1918 ਈ. ਤੱਕ ਪਰੂਸ਼ੀਆ ਉਤੇ ਅਤੇ 1871 ਤੋਂ 1918 ਈ. ਤੱਕ ਜਰਮਨੀ ਉਤੇ ਰਾਜ ਕੀਤਾ। ਇਹ ਸ਼ਾਹੀ ਘਰਾਣਾ ਬਾਸੀਲੋ ਨਾਮੀ ਸੋਲਰਨ ਦੇ ਇਕ ਅਮੀਰ ਆਦਮੀ ਤੋਂ ਸ਼ੁਰੂ ਹੁੰਦਾ ਹੈ, ਜਿਹੜਾ ਕਿ ਲਗਭਗ 800 ਸਾਲਾਂ ਤੱਕ ਰਾਜ ਕਰਦਾ ਰਿਹਾ। ਇਸ ਨੇ ਹੈਚਿੰਗੈੱਨ ਦੇ ਨੇੜੇ ਸਵਾਬੀਅਨ ਐਲਪਸ ਵਿਚ ਸਟੱਟਗਾਰਟ ਤੋਂ ਲਗਭਗ 48 ਕਿ. ਮੀ. ਦੂਰ ਸੋਲਰਨ ਪਹਾੜੀ ਉਤੇ ਕਿਲਾ ਬਣਾਇਆ ਸੀ। ਹੋਐੱਨ-ਟਸੋਲੀਅਰਨ ਦੀਆਂ ਅਨੇਕ ਸ਼ਾਖਾਵਾਂ ਬਣਦੀਆਂ ਹਨ। ਸਭ ਤੋਂ ਪਹਿਲੀ ਸ਼ਾਖਾ 1165 ਈ. ਵਿਚ ਬਣੀ ਜਦੋਂ ਵੱਡੇ ਲੜਕੇ ਫ੍ਰੈਡਰਿਕ ਚੌਥੇ ਨੇ ਸਵਾਬੀਅਨ ਸ਼ਾਖਾ ਅਤੇ ਛੋਟੇ ਲੜਕੇ ਕੋਨਰਡ ਤੀਜੇ ਨੇ ਫ੍ਰੈਂਕਨੀਅਨ ਸ਼ਾਖਾ ਉਤੇ ਰਾਜ ਕਰਨਾ ਸ਼ੁਰੂ ਕੀਤਾ। ਫ੍ਰੈਡਰਿਕ ਚੌਥੇ ਵਾਲੀ ਸ਼ਾਖਾ ਫਿਰ ਸੰਨ 1576 ਵਿਚ ਦੋ ਸ਼ਾਖਾਵਾਂ ਹੋਐੱਨਟਸੋਲੀਅਰਨ ਹੈਚਿੰਗੈੱਨ ਅਤੇ ਹੋਐੱਨਟਸੋਲੀਅਰਨ-ਸਿਗਮਰਿੰਗੈੱਨ ਬਣ ਗਈਆਂ। ਇਹ ਦੋਵੇਂ ਸਲਤ-ਨਤਾਂ ਮੁੜ 1849 ਈ. ਵਿਚ ਇਕੱਠੀਆਂ ਹੋ ਗਈਆਂ ਅਤੇ ਹੋਐੱਨਟ-ਸੋਲੀਅਰਨਾਂ ਦਾ ਪਰੂਸ਼ੀਆ ਰਾਜ ਬਣਾ ਲਿਆ। ਦੂਜੀ ਸ਼ਾਖਾ ਦੇ ਜਾਨਸ਼ੀਨ ਫ੍ਰੈਡਰਿਕ ਛੇਵੇਂ ਨੂੰ ਸ਼ਹਿਨਸ਼ਾਹ ਸਿਜਿਸਮੰਡ ਨੇ 1915

ਈ. ਵਿਚ ਬਰੈਂਡਨ ਬਰਗ ਦਾ ਇਲਾਕਾ ਦੇ ਦਿਤਾ ਜਿਸ ਨਾਲ ਇਸ ਸ਼ਾਹੀ ਤਾਕਤ ਦਾ ਪ੍ਰਸਾਰ ਜਰਮਨੀ ਵਿਚ ਹੋ ਗਿਆ। ਹੋਐੱਨਟਸੋਲੀਅਰਨਾਂ ਦੇ ਰਾਜ ਸਮੇਂ ਦੱਖਣ ਤੋਂ ਉੱਤਰ ਤੱਕ ਬਰੈਂਡਨਬਰਗ ਰਾਜ ਅਧੀਨ ਕਾਫ਼ੀ ਇਲਾਕਾ ਆ ਗਿਆ ਸੀ ਤੇ ਧਨਾਢ ਹੋ ਗਿਆ ਸੀ। ਫ਼੍ਰੈਡਰਿਕ ਵਿਲਿਅਮ ਦੇ ਸਮੇਂ ਇਹ ਯੂਰਪ ਦੀ ਸਭ ਤੋਂ ਵੱਡੀ ਤਾਕਤ ਬਣ ਚੁੱਕਾ ਸੀ। ਸੰਨ 1701 ਵਿਚ ਇਸ ਦਾ ਪੁੱਤਰ ਫ਼੍ਰੈਡਰਿਕ ਤੀਜਾ ਪਰੂਸ਼ੀਆ ਦਾ ਬਾਦਸ਼ਾਹ ਬਣਿਆ। ਵਿਲੀਅਮ ਪਹਿਲਾ ਜਿਹੜਾ ਕਿ ਪਰੂਸ਼ੀਆ ਦਾ ਰਾਜਾ ਸੀ, 1872 ਈ. ਵਿਚ ਜਰਮਨੀ ਦਾ ਬਾਦਸ਼ਾਹ ਬਣਿਆ। ਸੰਨ 1918 ਵਿਚ ਪਹਿਲਾ ਸੰਸਾਰ ਯੁੱਧ ਖ਼ਤਮ ਹੋਣ ਵਾਲਾ ਸੀ ਤਾਂ ਵਿਲੀਅਮ ਦੂਜਾ ਨੀਦਰਲੈਂਡਜ਼ ਭਜ ਗਿਆ ਅਤੇ ਅਗਲੇ ਹੀ ਸਾਲ ਇਸਦੇ ਤਖ਼ਤ ਤਿਆਗਣ ਨਾਲ ਇਹ ਸ਼ਾਹੀ ਘਰਾਣਾ ਇਕ ਨਿਜੀ ਪਰਿਵਾਰ ਬਣ ਕੇ ਹੀ ਰਹਿ ਗਿਆ।

ਹ. ਪੁ.—ਐਨ. ਅਮੈ. 14 : 312

**ਹੋਐੱਨਲੋਆ ਸ਼ਿਲਿੰਗਜ਼ ਫਸਟ :** ਇਸ ਇੰਪੀਰੀਅਲ ਜਰਮਨ ਚਾਂਸਲਰ ਅਤੇ ਪਰੂਸ਼ੀਅਨ ਪ੍ਰਧਾਨ ਮੰਤਰੀ ਦਾ ਜਨਮ 31 ਮਾਰਚ, 1819 ਨੂੰ ਜਰਮਨੀ ਦੇ ਹੈਸੀ ਖੇਤਰ ਵਿਚ ਰੋਟਨਬਰਗ ਵਿਖੇ ਹੋਇਆ। ਇਸ ਦੇ ਅੰਕਲ 'ਕਲਾਡਵਿਗ' ਦੇ ਬਾਦਸ਼ਾਹ ਵਿਲੀਅਮ ਦੂਜੇ ਨਾਲ ਪਿਤਾ-ਪੁੱਤਰ ਵਾਲੇ ਸਬੰਧ ਸਨ ਜਿਸ ਕਰ ਕੇ ਹੋਐੱਨਲੋਆ ਬਾਦਸ਼ਾਹ ਦੀਆਂ ਸਿਆਸੀ ਅਤੇ ਲੋਕ-ਭੜਕਾਊ ਵਧੀਕੀਆਂ ਨੂੰ ਰੋਕਣ ਤੋਂ ਅਸਮਰੱਥ ਰਿਹਾ। ਇਹ ਕੈਥੋਲਿਕ ਮਤ ਨੂੰ ਮੰਨਣ ਵਾਲਾ, ਨਰਮ-ਪੰਥੀ, ਸ਼ਹਿਣਸ਼ੀਲ ਅਤੇ ਕੁਲੀਨਤੰਤਰੀ ਧਾਰਨਾਵਾਂ ਦਾ ਮਾਲਕ ਸੀ। ਇਸੇ ਕਰ ਕੇ ਇਸ ਦਾ ਸੁਭਾਅ ਵਿਸ਼ੇਸ਼ ਤੌਰ ਤੇ ਨਰਮ ਸੀ।

ਸੰਨ 1866 ਤੋਂ 1870 ਦੇ ਅਰਸੇ ਦੌਰਾਨ ਬਾਵੇਰੀਆ ਦੀ ਸਰਕਾਰ ਦਾ ਮੁਖੀ ਹੋਣ ਦੇ ਨਾਤੇ ਇਹ ਬਿਸਮਾਰਕ ਅਤੇ ਕਾਉਂਟਵਾਨ ਬੈਸਟ ਤੋਂ ਬਾਅਦ ਆਪਣੇ ਸਮੇਂ ਦਾ ਸਭ ਤੋਂ ਵੱਧ ਮਹੱਤਵਪੂਰਨ ਸਿਆਸਤਦਾਨ ਸੀ। ਦੱਖਣੀ ਜਰਮਨੀ ਦੇ ਰਾਜਾਂ ਵਿਚਕਾਰ ਸੈਨਿਕ ਸਮਝੌਤਾ ਕਰਵਾਉਣ ਦਾ ਸਿਹਰਾ ਵੀ ਹੋਐੱਨਲੋਆ ਨੂੰ ਹੀ ਜਾਂਦਾ ਹੈ। ਇਸੇ ਸਮਝੌਤੇ ਦੇ ਫਲਸਰੂਪ ਇਨ੍ਹਾਂ ਰਾਜਾਂ ਅਤੇ ਉੱਤਰੀ ਜਰਮਨੀ ਕਾਨਫੈਡਰੇਸ਼ਨ ਵਿਚਕਾਰ ਨਵੇਂ ਸਿਰਿਓਂ ਅਸਰਭਰਪੂਰ ਸਬੰਧ ਸਥਾਪਤ ਹੋ ਗਏ। ਇਸ ਨੇ ਬਾਵੇਰੀਆ ਦੀ ਸੈਨਾ ਦਾ ਆਧੁਨਿਕੀਕਰਨ ਕੀਤਾ। ਸੰਨ 1868 ਵਿਚ ਜ਼ੋਲਰਨੀਅਨ ਪਾਰਲੀਮੈਂਟ ਦੀ ਸਥਾਪਨਾ ਕਰਨ ਵਿਚ ਵੀ ਹੋਐੱਨਲੋਆ ਦਾ ਅਹਿਮ ਰੋਲ ਸੀ ਅਤੇ ਇਹ ਖੁਦ ਇਸ ਪਾਰਲੀਮੈਂਟ ਦਾ ਮੀਤ-ਪ੍ਰਧਾਨ (ਵਾਈਸ ਪ੍ਰੈਜ਼ੀਡੈਂਟ) ਵੀ ਬਣਿਆ।

ਇਸ ਨੇ ਪੋਪ ਪਾਇਅਸ ਨੌਵੇਂ ਅਤੇ ਬਾਵੇਰੀਆ ਦੇ ਰੂੜੀਵਾਦੀਆਂ ਦੀ ਰੂੜੀਵਾਦੀ ਪਾਲਿਸੀ ਦਾ ਡਟ ਕੇ ਵਿਰੋਧ ਕੀਤਾ, ਜਿਸ ਦੇ ਨਤੀਜੇ ਵਜੋਂ ਵਿਸ਼ੇਸ਼ ਅਧਿਕਾਰਵਾਦੀ ਹੋਐੱਨਲੋਆ ਦੇ ਉਦਾਰਵਾਦ ਦੇ ਵਿਰੁੱਧ ਹੋ ਗਏ ਅਤੇ ਉਨ੍ਹਾਂ ਨੇ ਇਸ ਉਪਰ ਪਰੂਸ਼ੀਆ ਪ੍ਰਤੀ ਹਮਦਰਦੀ ਰੱਖਣ ਦਾ ਦੋਸ਼ ਲਗਾਇਆ। ਇਸ ਨੇ ਉਥੋਂ ਦੀ ਸਿੱਖਿਆ ਪ੍ਰਨਾਲੀ ਨੂੰ ਸੁਧਾਰਨ ਲਈ, ਉਸ ਉਪਰੋਂ ਚਰਚ ਦਾ ਪ੍ਰਭਾਵ ਘਟਾਉਣ ਦੀ ਵੀ ਪੂਰੀ ਵਾਹ ਲਾਈ ਪਰ ਸਫ਼ਲ ਨਾ ਹੋ ਸਕਿਆ। ਇਸ ਦੇ ਫਲਸਰੂਪ ਇਹ ਸੰਨ 1869 ਵਿਚ ਹੋਈ ਚੋਣ ਵੀ ਹਾਰ ਗਿਆ ਅਤੇ 1870 ਵਿਚ ਇਸ ਨੂੰ ਆਪਣੇ ਪਦ ਤੋਂ ਅਸਤੀਫ਼ਾ ਦੇਣਾ ਪਿਆ। ਪਰ ਇਸ ਦੇ ਹਾਰ ਜਾਣ ਦੇ ਬਾਵਜੂਦ ਵੀ ਇਸ ਦਾ ਨਿਜੀ ਅਸਰ-ਰਸੂਖ ਬਣਿਆ ਰਿਹਾ ਜਿਸ ਦੇ ਫਲਸਰੂਪ ਇਸ ਦੀ ਸੰਧੀ ਸਦਕਾ ਸੰਨ 1871 ਵਿਚ ਬਾਵੇਰੀਆ ਜਰਮਨ ਰਾਜ (ਰਾਇਕ) ਵਿਚ ਸ਼ਾਮਲ ਹੋ ਗਿਆ।

ਹੋਐੱਨਲੋਆ ਨੂੰ ਜਰਮਨੀ ਦਾ ਪਹਿਲਾ ਰਾਇਕਸਟਾਗ ਚੁਣਿਆ ਗਿਆ ਅਤੇ ਜਰਮਨੀ ਦਾ ਪਹਿਲਾ ਮੀਤ ਪ੍ਰਧਾਨ ਹੋਣ ਦਾ ਮਾਣ ਵੀ ਇਸੇ ਨੂੰ ਹੀ ਮਿਲਿਆ। ਇਸ ਨੇ ਲਿਬਰਨ ਇੰਪੀਰੀਅਲ ਪਾਰਟੀ ਦਾ ਖੰਡਨ ਕੀਤਾ। ਨਵੀਂ ਬਣੀ ਜਰਮਨ ਸਟੇਟ ਅਤੇ ਰੋਮਨ ਕੈਥੋਲਿਕ ਚਰਚ ਵਿਚਕਾਰ ਚਲ ਰਹੇ ਝਗੜੇ ਨੂੰ ਖ਼ਤਮ ਕਰਨ ਲਈ ਇਸ ਨੇ ਇਕ ਕਾਨੂੰਨ ਲਾਗੂ ਕੀਤਾ ਜਿਸ ਅਨੁਸਾਰ ਧਰਮ-ਉਪਦੇਸ਼-ਮੰਚ ਨੂੰ ਰਾਜਨੀਤਕ-ਮੰਚ ਦੇ ਤੌਰ ਤੇ ਵਰਤਣ ਦੀ ਮਨਾਹੀ ਕੀਤੀ ਅਤੇ ਰਾਜ ਵਿਚੋਂ ਯਸੂਹੀ ਸੰਸਥਾ ਨੂੰ ਬਾਹਰ ਕੱਢਣ ਦੀ ਹਮਾਇਤ ਕੀਤੀ।

ਉਪਰੋਕਤ ਤੋਂ ਇਲਾਵਾ ਹੋਐੱਨਲੋਆ ਹੋਰ ਵੀ ਕਈ ਵਖ ਵਖ ਅਹੁਦਿਆਂ ਤੇ ਰਿਹਾ। ਜਿਵੇਂ ਸੰਨ 1874 ਤੋਂ 1885 ਤਕ ਫਰਾਂਸ ਦਾ ਸਫ਼ੀਰ, 1878 ਵਿਚ ਬਰਲਿਨ ਵਿਖੇ ਕਾਂਗਰਸ ਵਿਚ ਸ਼ਾਮਲ ਹੋਇਆ। 1880 ਵਿਚ ਕੁਝ ਸਮੇਂ ਲਈ ਬਦੇਸ਼ ਮੰਤਰੀ, 1884 ਤੋਂ 1894 ਤਕ ਇਹ ਐਲਸੇਸ ਲਾਰੇਨ ਦੇ ਸਰਹੱਦੀ ਖੇਤਰ ਦਾ ਗਵਰਨਰ ਰਿਹਾ ਅਤੇ 1894 ਤੋਂ 1900 ਦੇ ਅਰਸੇ ਦੌਰਾਨ ਇਸ ਨੇ ਜਰਮਨ ਚਾਂਸਲਰ ਦਾ ਅਹੁਦਾ ਸੰਭਾਲਿਆ।

ਹੋਐੱਨਲੋਆ ਨੇ ਵਿਲੀਅਮ ਦੂਜੇ ਜਿਹੇ ਜ਼ਿੱਦੀ ਬਾਦਸ਼ਾਹ ਅਤੇ ਐਲਫ੍ਰੈਡ ਵਾਨ ਟਰਪਿਟਜ਼ ਤੇ ਬਰਨਾਰਡ ਵਾਨ ਬੂਲਾ ਜਿਹੇ ਹੋਰ ਮਜ਼ਬੂਤ ਪਰ ਸਿਰਫਿਰੇ ਵਿਅਕਤੀਆਂ ਨੂੰ ਨਰਮਪੰਥੀ ਰਸਤੇ ਤੇ ਲਿਆਉਣ ਦੀ ਕੋਸ਼ਿਸ਼ ਕੀਤੀ ਜਿਸ ਵਿਚ ਕੁਝ ਉਮਰ ਕਰਕੇ ਅਤ ਕੁਝ ਮਨੋਵਿਗਿਆਨਕ-ਪੱਖ ਤੋਂ ਇਹ ਬਹੁਤਾ ਸਫ਼ਲ ਨਾ ਹੋ ਸਕਿਆ, ਖ਼ਾਸ ਕਰਕੇ ਸੰਨ 1897 ਤੋਂ ਬਾਅਦ ਇਸ ਦਾ ਪ੍ਰਭਾਵ ਬਹੁਤ ਘਟ ਗਿਆ। ਅੰਤੇ ਸੰਨ 1900 ਵਿਚ ਇਸ ਨੇ ਅਸਤੀਫ਼ਾ ਦੇ ਦਿਤਾ। 6 ਜੁਲਾਈ, 1901 ਨੂੰ ਸਵਿਟਜ਼ਰਲੈਂਡ ਰਗਾਜ਼ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ .—ਐਨ. ਅਮੈ. 14 : 284 ; ਐਨ. ਬ੍ਰਿ. ਮਾ. 5 : 974

**ਹੋਇਸ, ਥੀਓਡੋਰ :** ਪੱਛਮੀ ਜਰਮਨੀ ਦੀ ਲੜਾਈ ਤੋਂ ਬਾਅਦ ਨਵਾਂ ਸੰਵਿਧਾਨ ਤਿਆਰ ਕਰਨ ਵਿਚ ਸਹਾਇਤਾ ਦੇਣ ਵਾਲੇ, ਇਸ ਉਦਾਰਚਿੱਤ ਗਣਤੰਤਰਾਤਮਕ ਵਿਧਾਇਕ, ਲੇਖਕ ਫ੍ਰੀ ਡੈਮੋਕ੍ਰੇਟਿਕ ਪਾਰਟੀ ਦੇ ਆਗੂ ਅਤੇ ਜਰਮਨ ਫੈਡਰਲ ਰਿਪਬਲਿਕ ਦੇ ਪਹਿਲੇ ਰਾਸ਼ਟਰਪਤੀ ਦਾ ਜਨਮ 31 ਜਨਵਰੀ, 1884 ਨੂੰ ਬਰੈੱਕਨਹਾਈਮ (ਪੱਛਮੀ ਜਰਮਨੀ) ਵਿਖੇ ਹੋਇਆ। ਮਿਊਨਿਕ ਯੂਨੀਵਰਸਿਟੀ ਤੋਂ ਸੰਨ 1905 ਵਿਚ ਰਾਜਨੀਤੀ ਵਿਗਿਆਨ ਦੀ ਡਿਗਰੀ ਹਾਸਲ ਕਰਨ ਉਪਰੰਤ ਇਹ ਕਈ ਅਖ਼ਬਾਰਾਂ ਦਾ ਐਡੀਟਰ ਰਿਹਾ ਅਤੇ ਬਰਲਿਨ ਵਿਖੇ ਪੜ੍ਹਾਉਂਦਾ ਰਿਹਾ। ਵਾਈਮਰ ਕਾਲ ਸਮੇਂ ਜਰਮਨ ਡੈਮੋਕ੍ਰੇਟਿਕ ਪਾਰਟੀ ਦਾ ਮੈਂਬਰ ਹੋਣ ਦੇ ਨਾਤੇ, ਇਹ ਸੰਨ 1924 ਤੋਂ 1928 ਤੱਕ ਅਤੇ 1930 ਤੋਂ 1933 ਤੱਕ ਰੀਕਸਟੈਗ (ਫੈਡਰਲ ਲੋਅਰ ਹਾਊਸ) ਦਾ ਮੈਂਬਰ ਰਿਹਾ। ਹਿਟਲਰ ਦੇ ਰਾਜ ਸੰਭਾਲਣ ਤੋਂ ਬਾਅਦ ਇਸ ਦੀਆਂ ਪੁਸਤਕਾਂ ਨੂੰ ਗ਼ੈਰ ਜਰਮਨੀ ਕਰਾਰ ਦੇਕੇ ਸਾੜ ਦਿਤਾ ਗਿਆ। ਦੂਜੇ ਸੰਸਾਰ ਯੁੱਧ ਤੋਂ ਬਾਅਦ ਇਸਨੇ ਸੰਨ 1946 ਵਿਚ ਫ੍ਰੀ ਡੈਮੋਕ੍ਰੇਟਿਕ ਪਾਰਟੀ ਦੀ ਸਥਾਪਨਾ ਵਿਚ ਯੋਗਦਾਨ ਪਾਇਆ ਅਤੇ ਸੰਨ 1949 ਤੱਕ ਇਸ ਦਾ ਮੁਖੀ ਹੋਣ ਦੇ ਨਾਤੇ ਪਾਰਲੀਮਾਨੀ ਕੌਂਸਲ ਵਿਚ ਕੰਮ ਕੀਤਾ, ਜਿਸਨੇ ਫੈਡਰਲ ਰੀਪਬਲਿਕ ਦਾ ਸੰਵਿਧਾਨ ਲਿਖਿਆ। ਸਤੰਬਰ 12, ਸੰਨ 1949 ਦੇ ਦਿਹਾੜੇ ਇਹ ਨਵੇਂ ਬਣੇ ਰਾਜ ਦਾ ਰਾਸ਼ਟਰਪਤੀ ਚੁਣਿਆ ਗਿਆ ਅਤੇ ਸੰਨ 1959 ਤੱਕ ਇਸੇ ਉੱਚ ਸਨਮਾਨ ਵਾਲੇ ਅਹੁਦੇ ਤੇ (ਰੀਟਾਇਰ ਹੋਣ ਤੱਕ) ਰਿਹਾ।

12 ਦਸੰਬਰ, 1963 ਈ. ਨੂੰ ਸਟੱਟਗਾਰਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 22

**ਹੋਸ਼ੰਗਾਬਾਦ : ਜ਼ਿਲ੍ਹਾ**—ਇਹ ਭਾਰਤ ਦੇ ਮੱਧ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦੇ ਉੱਤਰ ਵਿਚ ਸਿਹੋਰ, ਪੱਛਮ ਵਿਚ ਪੂਰਬੀ ਨਿਮਾੜ

ਦੱਖਣ ਵਿਚ ਬੈਤੂਲ ਅਤੇ ਪੂਰਬ ਵਿਚ ਨਰਸਿੰਘਪੁਰ ਦੇ ਜ਼ਿਲ੍ਹੇ ਹਨ। ਜ਼ਿਲ੍ਹੇ ਦਾ ਕੁੱਲ ਰਕਬਾ 10,016 ਵ. ਕਿ. ਮੀ. ਅਤੇ ਆਬਾਦੀ 1003,939 (1981) ਹੈ। ਜ਼ਿਲ੍ਹਾ ਇਕ ਪੱਟੀ ਦੀ ਸ਼ਕਲ ਵਿਚ ਹੈ ਜਿਸ ਵਿਚ ਨਰਬਦਾ ਵਾਦੀ ਦਾ ਹੇਠਲਾ ਹਿੱਸਾ ਅਤੇ ਦੱਖਣੀ ਹੱਦ ਤੇ ਸਥਿੱਤ ਸਤਪੁੜਾ ਦਾ ਪਹਾੜੀ ਇਲਾਕਾ ਸ਼ਾਮਲ ਹੈ। ਨਰਬਦਾ ਦਰਿਆ ਜ਼ਿਲ੍ਹੇ ਦੀ ਉੱਤਰੀ ਸਰਹੱਦ ਬਣਾਉਂਦਾ ਹੈ। ਨਰਬਦਾ ਦਰਿਆ ਦੇ ਉੱਤਰ ਵਿਚ ਵਿੰਧਿਆਚਲ ਪਹਾੜੀਆਂ ਹਨ। ਦੱਖਣ ਵਿਚ ਸਤਪੁੜਾ ਪਹਾੜੀਆਂ ਦੀਆਂ ਲੜੀਆਂ ਵਾਦੀ ਦੇ ਸਮਾਂਤਰ ਚਲਦੀਆਂ ਹਨ। ਦੱਖਣ ਪੂਰਬ ਵਿਚ ਪੰਚਮੜੀ ਜਾਂ ਮਹਾਦੇਉ ਪਹਾੜੀਆਂ ਦਾ ਖੰਡ ਸ਼ਾਮਲ ਹੈ। ਸਤਪੁੜਾ ਪਹਾੜੀਆਂ ਦੀ ਉਚਾਈ 610 ਮੀ. ਤੋਂ ਵੀ ਵਧ ਚਲੀ ਜਾਂਦੀ ਹੈ। ਸਤਪੁੜਾ ਪਹਾੜੀਆਂ ਤੇ ਵਾਦੀ ਦੇ ਵਿਚੋਂ ਦੀ ਨਰਬਦਾ ਦਰਿਆ ਵੱਲ ਨੂੰ ਕਈ ਨਦੀਆਂ ਆ ਡਿਗਦੀਆਂ ਹਨ। ਇਨ੍ਹਾਂ ਨਦੀਆਂ ਵਿਚੋਂ ਮੁੱਖ ਨਦੀਆਂ—ਡੂਢੀ, ਜੋ ਪੂਰਬ ਵਲ ਹੈ ਅਤੇ ਹਸ਼ੰਗਾਬਾਦ ਨੂੰ ਨਰਸਿੰਘਪੁਰ ਤੋਂ ਵਖ ਕਰਦੀ ਹੈ, 'ਤਵਾ' ਹਸ਼ੰਗਾਬਾਦ ਤਹਿਸੀਲ ਵਿਚੋਂ ਦੀ ਵਗਦੀ ਹੈ, 'ਗੰਜਾਲ' ਸਿਉਨੀ-ਮਾਲਵਾ ਅਤੇ ਹਾਰਦਾ ਨੂੰ ਵੱਖ ਕਰਦੀ ਹੈ ਅਤੇ ਪੱਛਮ ਵਿਚ 'ਮੱਛਕ' ਹੈ। ਇਹ ਨਦੀਆਂ ਹੜ੍ਹਾਂ ਦੇ ਮੌਸਮ ਵਿਚ ਭਾਰੀ ਮਿਕਦਾਰ ਵਿਚ ਰੇਤ ਲਿਆਉਂਦੀਆਂ ਹਨ ਅਤੇ ਕਾਫ਼ੀ ਦੂਰ ਤੀਕ ਜ਼ਮੀਨ ਖ਼ਰਾਬ ਕਰ ਦਿੰਦੀਆਂ ਹਨ।

ਜ਼ਿਲ੍ਹੇ ਦੇ ਮੈਦਾਨੀ ਹਿੱਸੇ ਵਿਚ ਜਲੌਢ ਮਿੱਟੀ ਹੈ ਜਿਸ ਵਿਚ ਕਰੜੀ ਲਾਲ, ਪੀਲੀ ਜਾਂ ਭੂਰੀ ਚੀਕਣੀ ਮਿੱਟੀ ਮਿਲੀ ਹੋਈ ਹੈ।

ਜ਼ਿਲ੍ਹੇ ਦੀ ਦੱਖਣੀ ਹੱਦ ਵੱਲ ਦੀਆਂ ਪਹਾੜੀਆਂ ਜੰਗਲਾਂ ਨਾਲ ਢੱਕੀਆਂ ਹੋਈਆਂ ਹਨ ਜੋ ਸਰਕਾਰ ਅਧੀਨ ਹਨ। ਸਾਗਵਾਨ, ਸਾਜ, ਹਲਦੂ, ਤਿੰਨਸਾ, ਬਿਜਾਸਾਲ ਅਤੇ ਸਾਲ ਦੇ ਦਰਖ਼ਤ ਇਨ੍ਹਾਂ ਜੰਗਲਾਂ ਵਿਚ ਵਧੇਰੇ ਹਨ। ਇਥੋਂ ਦੇ ਜੰਗਲ ਸ਼ਿਕਾਰ ਨਾਲ ਭਰੇ ਪਏ ਹਨ। ਬੋਰੀ ਅਤੇ ਰਾਜਾਬੋਰਾਰੀ ਖੇਤਰਾਂ ਵਿਚ ਜੰਗਲੀ ਸੀਂਹ ਅਤੇ ਸੰਘਣੇ ਜੰਗਲ ਵਾਲੇ ਖੇਤਰ ਵਿਚ ਬਾਘ, ਚੀਤੇ ਅਤੇ ਆਮ ਕਿਸਮ ਦੇ ਹਿਰਨ ਮਿਲਦੇ ਹਨ।

ਹੋਸ਼ੰਗਾਬਾਦ ਕਸਬੇ ਵਿਚ ਸਾਲਾਨਾ ਵਰਖਾ 125 ਸੈਂ. ਮੀ. ਹੁੰਦੀ ਹੈ ਅਤੇ ਇੰਨੀ ਹੀ ਵਰਖਾ ਸਾਰੇ ਮੈਦਾਨ ਦੀ ਔਸਤ ਵਰਖਾ ਹੈ। ਪਹਾੜੀਆਂ ਉਤੇ ਭਾਰੀ ਵਰਖਾ ਹੁੰਦੀ ਹੈ। ਇਥੋਂ ਦੀ ਜਲਵਾਯੂ ਸਿਹਤਮੰਦ ਹੈ। ਸਰਦੀਆਂ ਵਿਚ ਇਥੇ ਦਿਨ ਸਾਫ਼ ਰਹਿੰਦੇ ਹਨ ਪਰ ਰਾਤਾਂ ਨੂੰ ਠੰਢ ਬਹੁਤ ਹੁੰਦੀ ਹੈ ਤੇ ਤੇਜ਼ ਪੌਣਾਂ ਚਲਦੀਆਂ ਹਨ।

ਕਣਕ, ਬਾਜਰਾ, ਫਲੀਦਾਰ ਫ਼ਸਲਾਂ, ਤੇਲ ਦੇ ਬੀਜ ਅਤੇ ਕਪਾਹ ਜ਼ਿਲ੍ਹੇ ਦੀਆਂ ਮੁੱਖ-ਫ਼ਸਲਾਂ ਹਨ। ਇਥੇ ਖੂਹਾਂ ਅਤੇ ਤਲਾਬਾਂ ਦੁਆਰਾ ਸਿੰਜਾਈ ਕੀਤੀ ਜਾਂਦੀ ਹੈ। ਰੰਗਾਈ, ਪਿਤਲ ਦਾ ਕੰਮ ਅਤੇ ਬੁਣਾਈ, ਕਾਗਜ਼ ਤਿਆਰ ਕਰਨਾ, ਟਾਇਲਾਂ ਬਣਾਉਣਾ ਅਤੇ ਬਾਂਸ ਦੀਆਂ ਸੋਟੀਆਂ ਤਿਆਰ ਕਰਨਾ ਇਥੋਂ ਦੇ ਸਥਾਨਕ ਉਦਯੋਗ ਹਨ।

ਹੋਸ਼ੰਗਾਬਾਦ, ਸੁਹਾਗਪੁਰ, ਸਿਉਨੀ-ਮਾਲਵਾ, ਹਾਰਦਾ, ਇਟਾਰਸੀ ਅਤੇ ਪੰਚਮੜੀ ਇਥੋਂ ਦੇ ਪ੍ਰਸਿੱਧ ਕਸਬੇ ਹਨ। ਹੋਸ਼ੰਗਾਬਾਦ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

ਇਤਿਹਾਸ—ਮਰਹੱਟਿਆਂ ਦੇ ਹਮਲੇ ਤੋਂ ਪਹਿਲਾਂ ਜ਼ਿਲ੍ਹੇ ਦੇ ਇਤਿਹਾਸ ਬਾਰੇ ਬਹੁਤ ਘੱਟ ਪਤਾ ਸੀ। ਆਮ ਵਿਸ਼ਵਾਸ ਇਹ ਹੈ ਕਿ ਹੋਸ਼ੰਗਾਬਾਦ ਦੇ ਜ਼ਿਲ੍ਹੇ ਦਾ ਨਾਂ ਮਾਲਵੇ ਦੇ ਦੂਜੇ ਬਾਦਸ਼ਾਹ ਸੁਲਤਾਨ ਹੋਸ਼ੰਗਸ਼ਾਹ ਗੌਰੀ (ਜਿਸ ਨੇ 1405 ਤੋਂ 1434 ਤੱਕ ਰਾਜ ਕੀਤਾ) ਦੇ ਨਾਂ ਪਿੱਛੋਂ ਰਖਿਆ ਗਿਆ। ਅਕਬਰ ਦੇ ਰਾਜ-ਕਾਲ ਦੌਰਾਨ ਇਸ ਉਤੇ ਮੁਗ਼ਲ ਫ਼ੌਜਾਂ ਦਾ ਕਬਜ਼ਾ ਰਿਹਾ। ਕੁਝ ਕਾਰਨਾਂ ਤੋਂ ਇਹ ਪਤਾ ਲਗਦਾ ਹੈ ਕਿ ਜ਼ਿਲ੍ਹੇ ਦੇ ਪੂਰਬੀ ਹਿੱਸੇ ਨੂੰ ਮੁਸਲਮਾਨਾਂ ਨੇ ਕਦੇ ਵੀ ਜਿੱਤਿਆ ਨਹੀਂ ਸੀ। ਮੁਗ਼ਲ ਰਾਜ ਦੀਆਂ ਢਹਿੰਦੀਆਂ ਕਲਾ ਸਮੇਂ ਇਹ ਜ਼ਿਲ੍ਹਾ ਫਿਰ ਗੋਂਡ ਖ਼ਾਨਦਾਨ ਦੇ ਅਧੀਨ ਚਲਾ ਗਿਆ ਜੋ ਸ਼ਾਇਦ ਇਸ ਦੇ ਅਸਲੀ ਮਾਲਕ ਸਨ। ਅਠਾਰ੍ਹਵੀਂ ਸਦੀ ਵਿਚ ਜ਼ਿਲ੍ਹੇ ਦਾ ਕੇਂਦਰੀ ਹਿੱਸਾ ਦੇਉਗੜ੍ਹ ਵੰਸ਼ ਦੇ ਇਲਾਕਿਆਂ ਦਾ ਭਾਗ ਸੀ ਅਤੇ ਪੱਛਮ ਵਿਚ ਮਕਰਾਈ ਅਤੇ ਮਕਲਾ ਕਬੀਲਿਆਂ ਦੇ ਛੋਟੇ ਛੋਟੇ ਸਰਦਾਰ ਸਨ। ਸੰਨ 1720 ਦੇ ਲਗਭਗ ਭੂਪਾਲ ਖ਼ਾਨਦਾਨ ਦੇ ਬਾਨੀ, ਦੋਸਤ ਮੁਹੰਮਦ ਨੇ ਹੋਸ਼ੰਗਾਬਾਦ ਦੇ ਕਸਬੇ ਉਤੇ ਕਬਜ਼ਾ ਕਰ ਲਿਆ ਅਤੇ ਇਸ ਦੇ ਨਾਲ ਚੋਖਾ ਇਲਾਕਾ ਹੋਰ ਮਿਲਾ ਲਿਆ। ਸੰਨ 1795 ਵਿਚਕਾਰ ਭੂਪਾਲ ਅਤੇ ਨਾਗਪੁਰ ਦੇ ਹਾਕਮਾਂ ਵਿਚ ਲੜਾਈਆਂ ਹੋਣੀਆਂ ਸ਼ੁਰੂ ਹੋ ਗਈਆਂ ਅਤੇ ਥੋੜ੍ਹੇ ਥੋੜ੍ਹੇ ਵਕਫ਼ੇ ਨਾਲ ਵੀਹ ਸਾਲ ਤੀਕ ਚਲਦੀਆਂ ਰਹੀਆਂ। ਉਸ ਸਾਲ ਹੋਸ਼ੰਗਾਬਾਦ ਉਤੇ ਨਾਗਪੁਰ ਦੀ ਸੈਨਾ ਨੇ ਕਬਜ਼ਾ ਕਰ ਲਿਆ ਪਰ 1820 ਵਿਚ ਭੁਪਾਲ ਦੇ ਪ੍ਰਸਿੱਧ ਵਜ਼ੀਰ ਵਜ਼ੀਰ ਮੁਹੰਮਦ ਨੇ ਮੁੜ ਇਸ ਉਤੇ ਕਬਜ਼ਾ ਕਰ ਲਿਆ। ਨਰਬਦਾ ਦੇ ਉੱਤਰੀ ਹਿੱਸੇ ਵਿਚਲੇ ਭੂਪਾਲ ਦੇ ਇਲਾਕੇ ਅਖ਼ੀਰ 1808 ਵਿਚ ਮਰਹਟਿਆਂ ਅਧੀਨ ਚਲੇ ਗਏ। ਉਨ੍ਹੀਵੀਂ ਸਦੀ ਦੇ ਆਰੰਭ ਵਿਚ ਪਿੰਡਾਰਿਆਂ ਦੀ ਲੁੱਟ ਮਾਰ ਕਾਰਨ ਜ਼ਿਲ੍ਹੇ ਦੀ ਵਸੋਂ ਦਾ ਵਧੇਰੇ ਹਿੱਸਾ ਉਜੜ ਗਿਆ। ਸੰਨ 1817 ਵਿਚ ਪਿੰਡਾਰਿਆਂ ਨੂੰ ਜੜ੍ਹੋਂ ਪੁੱਟ ਦਿਤਾ ਗਿਆ ਅਤੇ ਸੰਨ 1818 ਵਿਚ ਸਮਝੌਤੇ ਦੁਆਰਾ ਨਾਗਪੁਰ ਰਾਜ ਅਧੀਨ ਜ਼ਿਲ੍ਹੇ ਦੇ ਜੋ ਹਿੱਸੇ ਸਨ, ਉਨ੍ਹਾਂ ਨੂੰ ਸ਼ਾਮਲ ਕਰ ਲਿਆ ਗਿਆ। ਇਸ ਸਮਝੌਤੇ ਦੀ 1826 ਦੀ ਸੰਧੀ ਦੁਆਰਾ ਪੁਸ਼ਟੀ ਕਰ ਦਿਤੀ ਗਈ। ਸੰਨ 1860 ਵਿਚ ਇਹ ਅੰਗਰੇਜ਼ੀ ਇਲਾਕਾ ਬਣ ਗਿਆ।

ਹ. ਪੁ.—ਐਨ. ਬ੍ਰਿ. ਮਾ. 5 : 146 ; ਇੰਪ. ਗ. ਇੰਡ. 13 : 179

**ਹੋਸ਼ੰਗਾਬਾਦ : ਸ਼ਹਿਰ**—ਭਾਰਤ ਦੇ ਮੱਧ ਪ੍ਰਦੇਸ਼ ਰਾਜ ਦਾ ਇਕ ਸ਼ਹਿਰ ਹੈ ਜੋ ਨਰਬਦਾ ਦਰਿਆ ਦੇ ਦੱਖਣੀ ਕੰਢੇ ਉਤੇ ਵਾਕਿਆ ਹੈ। ਰੇਲ ਰਾਹੀਂ ਇਹ ਭੂਪਾਲ ਅਤੇ ਇਟਾਰਸੀ ਨਾਲ ਜੁੜਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਮਾਲਵੇ ਦੇ ਹੋਸ਼ੰਗਸ਼ਾਹ ਨਾਮੀ ਇਕ ਰਾਜੇ ਨੇ ਇਸ ਨੂੰ 15ਵੀਂ ਸਦੀ ਵਿਚ ਆਬਾਦ ਕੀਤਾ ਸੀ। ਸੰਨ 1802 ਵਿਚ ਇਸ ਉਤੇ ਭੂਪਾਲ ਦੇ ਰਾਜੇ ਦਾ ਕਬਜ਼ਾ ਹੋ ਗਿਆ ਤਾਂ ਇਸ ਦੀ ਮਹੱਤਤਾ ਪਹਿਲਾਂ ਨਾਲੋਂ ਵਧ ਗਈ। ਉਸ ਸਮੇਂ ਤੋਂ ਲੈ ਕੇ ਸੰਨ 1818 ਵਿਚ ਇਸ ਉਤੇ ਅੰਗਰੇਜ਼ਾਂ ਦੇ ਅਧਿਕਾਰ ਹੋ ਜਾਣ ਤੀਕ ਇਥੇ ਮਰਹੱਟਿਆਂ ਅਤੇ ਭੂਪਾਲ ਦੇ ਰਾਜਿਆਂ ਵਿਚਕਾਰ ਕਈ ਲੜਾਈਆਂ ਹੁੰਦੀਆਂ ਰਹੀਆਂ। ਇਹ ਸ਼ਹਿਰ ਕਦੇ ਵੀ ਵੱਡਾ ਵਪਾਰਕ ਕੇਂਦਰ ਨਹੀਂ ਬਣ ਸਕਿਆ। ਇਸ ਦੀ ਥੋੜ੍ਹੀ ਬਹੁਤ ਮਹੱਤਤਾ ਸਿਰਫ਼ ਦੋ ਗੱਲਾਂ ਕਾਰਨ ਹੀ ਹੈ। ਇਕ ਤਾਂ ਇਹ ਕਿ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਦੂਜੇ ਇਹ ਕਿ ਇਥੇ ਰੇਲ ਅਤੇ ਦਰਿਆ ਰਾਹੀਂ ਆਵਾਜਾਈ ਸੌਖੀ ਤਰ੍ਹਾਂ ਹੋ ਸਕਦੀ ਹੈ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਹੋਈ। ਸੰਨ 1918 ਵਿਚ ਪਲੇਗ ਅਤੇ ਇਨਫਲੂਐਂਜ਼ਾ ਦੀ ਬੀਮਾਰੀ ਫੈਲਣ ਨਾਲ ਇਥੋਂ ਦੇ ਬਹੁਤ ਸਾਰੇ ਵਸਨੀਕ ਮਰ ਗਏ। ਕਪੜਾ ਬੁਣਨਾ ਅਤੇ ਰੰਗਣਾ ਅਤੇ ਪਿਤਲ ਦੇ ਬਰਤਨ ਬਣਾਉਣਾ ਇਥੋਂ ਦੇ ਹੋਰ ਕਿੱਤੇ ਹਨ।

ਆਬਾਦੀ—46,300 (1981)

22° 45′ ਉ. ਵਿਥ. ; 77° 40′ ਪੂ. ਲੰਬ.

ਹ. ਪੁ.—ਐਨ. ਬ੍ਰਿ. 11 : 784 ; ਇੰਪ. ਗ. ਇੰਡ. 13 : 179

**ਹੋਸੂਰ :** ਤਾਮਿਲਨਾਡੂ ਰਾਜ ਵਿਚ ਇਸੇ ਹੀ ਨਾਂ ਦੇ ਉਪ-ਮੰਡਲ ਤੇ ਤਅੱਲੁਕੇ ਦਾ ਇਹ ਸਦਰ-ਮੁਕਾਮ ਹੈ ਜੋ ਬੰਗਲੌਰ ਤੋਂ 40 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਹੈ। ਸ਼ਹਿਰ ਦੇ ਪੱਛਮ ਵਲ ਇਕ ਪੁਰਾਣਾ ਕਿਲਾ ਹੈ ਜਿਸ ਦਾ ਜ਼ਿਕਰ ਟੀਪੂ ਸੁਲਤਾਨ ਨਾਲ ਲੜਾਈ ਦੇ ਇਤਿਹਾਸ

ਵਿਚ ਲਗਾਤਾਰ ਆਉਂਦਾ ਹੈ ਅਤੇ ਕਿਆਸ ਕੀਤਾ ਜਾਂਦਾ ਹੈ ਕਿ ਹੈਮਿਲਟਨ ਨਾਮੀ ਇਕ ਅੰਗਰੇਜ਼ ਇੰਜੀਨੀਅਰ ਨੇ ਇਹ ਟੀਪੂ ਵਾਸਤੇ ਬਣਾਇਆ ਸੀ। ਟੀਪੂ ਅਤੇ ਦੋ ਹੋਰ ਕੈਦੀਆਂ ਦੇ ਸਿਰ, 1791 ਵਿਚ ਲਾਰਡ ਕਾੱਰਨਵਾਲਿਸ ਦੀ ਫ਼ੌਜ ਪਹੁੰਚਣ ਤੇ, ਇਥੇ ਕਲਮ ਕੀਤੇ ਗਏ ਸਨ। ਜਦੋਂ ਹੋਸੂਰ ਜ਼ਿਲ੍ਹੇ ਦਾ ਸਦਰ-ਮੁਕਾਮ ਸੀ ਤਾਂ ਇਕ ਸਾਬਕਾ ਕੁਲੈਕਟਰ, ਮਿਸਟਰ ਬਰੈੱਟ (1859-62) ਨੇ ਮੰਡਲ ਅਫ਼ਸਰ ਦਾ ਬੰਗਲਾ ਜਿਸ ਨੂੰ ਉਥੋਂ ਦੇ ਲੋਕੀ ਕਿਲਾ ਕਹਿੰਦੇ ਸਨ, ਬੜੀ ਵੱਡੀ ਕੀਮਤ ਨਾਲ ਬਣਵਾਇਆ ਸੀ। ਇਸ ਕਿਲੇ ਦਾ ਨਮੂਨਾ ਅੰਗਰੇਜ਼ਾਂ ਦੇ ਮੱਧਕਾਲੀਨ ਕਿਲਿਆਂ ਵਰਗਾ ਸੀ। ਇਸ ਨੂੰ 1875 ਵਿਚ ਸਰਕਾਰ ਨੇ 10,000 ਰੁਪਏ ਵਿਚ ਖਰੀਦ ਲਿਆ ਸੀ।

ਆਬਾਦੀ—16,575 (1971)

12° 44′ ਉ. ਵਿਥ.; 77° 50′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 205

**ਹੋਹੋਕਮ :** ਹੋਹੋਕਮ ਹੀਲਾ ਤੇ ਸਾਲਟ ਦਰਿਆਵਾਂ ਦੇ ਕੰਢਿਆਂ ਉਤੇ ਅਰਧ ਬੰਜਰ ਇਲਾਕੇ ਵਿਚ ਲਗਭਗ 300 ਈ. ਪੂ. ਤੋਂ 1400 ਈ. ਦੇ ਦੌਰਾਨ ਵਸਣ ਵਾਲੇ ਉੱਤਰੀ ਅਮਰੀਕੀ ਇੰਡੀਅਨ ਗਰੁੱਪਾਂ ਦੀ ਇਕ ਸੱਭਿਅਤਾ ਹੈ। ਇਸ ਇਲਾਕੇ ਨੂੰ ਅਜ ਕੱਲ੍ਹ ਕੇਂਦਰੀ ਅਤੇ ਦੱਖਣੀ ਐਰੀਜ਼ੋਨਾ ਕਿਹਾ ਜਾਂਦਾ ਹੈ। ਇਸ ਸੱਭਿਅਤਾ ਨੂੰ ਵਿਕਾਸ ਦੇ ਲਿਹਾਜ ਨਾਲ ਚਾਰ ਮੁੱਖ ਕਾਲਾਂ, ਮੁੱਢਲਾ ਕਾਲ 300 ਈ. ਪੂ. ਤੋਂ 500 ਈ. ਤੱਕ; ਬਸਤੀਵਾਦ ਕਾਲ 500 ਈ. ਤੋਂ 900 ਈ. ਤੱਕ; ਗਤੀਹੀਣ ਕਾਲ 900 ਈ ਤੋਂ 1100 ਈ. ਤੱਕ ਅਤੇ ਉਤਮ ਕਾਲ 1100 ਈ. ਤੋਂ 1400 ਈ. ਤੱਕ ਵਿਚ ਵੰਡਿਆ ਜਾ ਸਕਦਾ ਹੈ। ਮੁੱਢਲੇ ਕਾਲ ਵਿਚ ਹੋਹੋਕਮ ਲੋਕ ਪਿੰਡਾਂ ਵਿਚ ਦੂਰ ਦੂਰ ਘੱਟ-ਨਮੀ ਵਾਲੀਆਂ ਥਾਵਾਂ ਤੇ ਟੋਏ ਪੁੱਟਕੇ, ਲਕੜ ਆਦਿ ਦੇ ਘਰ ਬਣਾ ਕੇ ਰਹਿੰਦੇ ਸਨ। ਇਹ ਆਮ ਕਰਕੇ ਅਨਾਜ ਦੀ ਖੇਤੀ ਉਤੇ, ਜੰਗਲੀ ਫ਼ਲੀਆਂ ਅਤੇ ਫਲਾਂ ਉਤੇ ਜਾਂ ਕੁਝ ਛੋਟੇ ਮੋਟੇ, ਸ਼ਿਕਾਰ ਉਤੇ ਨਿਰਭਰ ਕਰਦੇ ਸਨ। ਭਾਵੇਂ ਹੜ੍ਹਾਂ ਦੇ ਪਾਣੀ ਨਾਲ ਕੁਝ ਸਿੰਚਾਈ ਕੀਤੀ ਜਾਂਦੀ ਸੀ, ਪਰ ਇਸੇ ਕਾਲ ਵਿਚ ਹੀ ਹੀਲਾ ਦਰਿਆ ਵਿਚੋਂ ਖੇਤਾਂ ਨੂੰ ਪਾਣੀ ਪਹੁੰਚਾਉਣ ਲਈ ਪਹਿਲੀ ਤਿੰਨ ਮੀਲ ਲੰਬੀ ਸਿੰਚਾਈ ਨਹਿਰ ਕਢੀ ਗਈ ਸੀ। ਹੋਹੋਕਮ ਸੱਭਿਅਤਾ ਦਾ ਨਹਿਰਾਂ ਵਿਛਾਉਣ ਦਾ ਕੰਮ ਇਸ ਦੀ ਖੇਤੀ ਬਾੜੀ ਦੇ ਕੰਮ ਵਿਚ ਇਕ ਮਹੱਤਵਪੂਰਨ ਸਫ਼ਲਤਾ ਸੀ। ਇਸ ਕਾਲ ਦੇ ਦੌਰਾਨ ਅਨੇਕ ਪ੍ਰਕਾਰ ਦੇ ਮਿਟੀ ਦੇ ਭਾਂਡਿਆਂ ਦਾ ਵਿਕਾਸ ਵੀ ਹੋਇਆ।

ਹੋਹੋਕਮ ਸਭਿਅਤਾ ਨੇ ਦੂਜੇ ਕਾਲ, ਬਸਤੀਵਾਦ ਵਿਚ ਬਹੁਤ ਵਿਕਾਸ ਕੀਤਾ, ਜਿਸ ਦਾ ਐਰੀਜ਼ੋਨਾ ਦੇ ਦੱਖਣੀ ਅੱਧ ਉਤੇ ਬਹੁਤ ਪ੍ਰਭਾਵ ਪਿਆ। ਟੋਏਨੁਮਾਂ ਘਰਾਂ ਵਾਲੇ ਪਿੰਡ ਪਹਿਲਾਂ ਦੀ ਤਰ੍ਹਾਂ ਦੇ ਹੀ ਸਨ, ਕੇਵਲ ਮਾਮੂਲੀ ਜਿਹੀ ਤਬਦੀਲੀ ਹੋਈ ਸੀ। ਅਨਾਜ ਦੇ ਨਾਲ ਨਾਲ, ਕਪਾਹ ਵੀ ਇਕ ਮੁੱਖ ਫ਼ਸਲ ਬਣ ਗਈ ਸੀ ਅਤੇ ਨਹਿਰਾਂ ਨਾਲ ਸਿੰਚਾਈ ਕਰਨ ਦੇ ਢੰਗ ਵਿਚ ਹੋਰ ਵਿਕਾਸ ਹੋ ਗਿਆ। ਲਗਭਗ 700 ਈ. ਵਿਚ ਨਹਿਰਾਂ ਨੂੰ ਡੂੰਘਾ ਅਤੇ ਘੱਟ ਚੌੜਾ ਬਣਾਉਣਾ ਸ਼ੁਰੂ ਕਰ ਦਿਤਾ ਗਿਆ ਸੀ ਤਾਂ ਜੋ ਪਾਣੀ ਘੱਟ ਜ਼ਾਇਆ ਹੋਵੇ। ਆਂਢ ਗੁਆਂਢ ਦੇ ਲੋਕਾਂ ਪਾਸੋਂ ਇਨ੍ਹਾਂ ਨੇ ਕਈ ਨਵੀਆਂ ਕਿਸਮਾਂ ਦੇ ਭਾਂਡੇ ਬਣਾਉਣੇ ਸਿਖ ਲਏ ਸਨ।

ਗਤੀਹੀਣ ਕਾਲ ਵਿਚ ਆਬਾਦੀ ਵਾਲੇ ਇਲਾਕੇ ਕੁਝ ਘੱਟ ਗਏ ਸਨ, ਪਰ ਪਿੰਡਾਂ ਵਿਚ ਅਜੇ ਵੀ ਘਰ ਟੋਏ ਪੁਟ ਕੇ ਤੇ ਬੇਤਰਤੀਬੇ ਢੰਗ ਨਾਲ ਪਰ, ਮਾਮੂਲੀ ਜਿਹੇ ਚੰਗੇਰੇ ਬਣਾਏ ਜਾਂਦੇ ਸਨ। ਕਦੇ ਕਦੇ ਪਿੰਡਾਂ ਦੇ ਚਾਰੇ ਪਾਸੇ ਦੀਵਾਰ ਵੀ ਬਣਾ ਲਈ ਜਾਂਦੀ ਸੀ।

ਅਨਾਜ ਅਤੇ ਕਪਾਹ ਦੀ ਖੇਤੀ ਵਧੇਰੇ ਵਿਕਸਤ ਸਿੰਚਾਈ ਢੰਗਾਂ ਨਾਲ ਕੀਤੀ ਜਾਂਦੀ ਸੀ। ਇਸ ਕਾਲ ਦੀ ਸਭ ਤੋਂ ਮਹੱਤਵਪੂਰਨ ਦੇਣ, ਮੋਮ ਦੇ ਸਾਂਚੇ ਬਣਾਕੇ ਤਾਂਬੇ ਦੀਆਂ ਘੰਟੀਆਂ ਦੀ ਢਲਾਈ ਕਰਨਾ ਸੀ।

ਹੋਹੋਕਮ ਸੱਭਿਅਤਾ ਦੇ ਉਤਮ ਕਾਲ ਦੀ ਵੱਡੀ ਮਹੱਤਤਾ, ਇਨ੍ਹਾਂ ਵਿਚ ਐਨਾਸਾਜ਼ੀ ਸੱਭਿਅਤਾ ਦੀ ਇਕ ਸ਼ਾਖ ਸਾਲਾਡੋ ਇੰਡੀਅਨਾਂ ਦਾ ਇਨ੍ਹਾਂ ਵਿਚ ਆ ਕੇ ਸ਼ਾਮਲ ਹੋਣਾ ਸੀ। ਇਹ ਲੋਕ ਸਾਲਟ ਦਰਿਆ ਦੇ ਪਿਛਲੇ ਇਲਾਕਿਆਂ ਤੋਂ ਆਏ ਸਨ, ਕਈ ਦਹਾਕਿਆਂ ਤਕ ਹੋਹੋਕਮ ਦੇ ਖੇਤਰ ਵਿਚ ਰਹਿਣ ਬਾਅਦ ਇਹ ਵਾਪਸ ਪਰਤ ਗਏ ਤੇ ਸਦਾ ਲਈ ਅਲੋਪ ਹੋ ਗਏ। ਇਨ੍ਹਾਂ ਪ੍ਰਬਲ ਲੋਕਾਂ ਦਾ ਮੁੱਖ ਪ੍ਰਭਾਵ ਹੋਹੋਕਮ ਸੱਭਿਅਤਾ ਦੀ ਭਵਨ ਉਸਾਰੀ ਉਤੇ ਪਿਆ। ਪੁਰਾਣੇ ਪ੍ਰਚਲਤ ਘਰਾਂ ਦੇ ਨਾਲ ਨਾਲ ਕਈ ਮੰਜ਼ਲੇ, ਇਕ ਦੂਜੇ ਨਾਲ ਜੁੜਵੇਂ ਘਰ ਬਣਨ ਲਗ ਪਏ ਸਨ। ਫ਼ਲੀਆਂ ਅਤੇ ਸੁਕੈਸ਼ ਵੀ ਮੁੱਖ ਫ਼ਸਲਾਂ ਵਿਚ ਸ਼ਾਮਲ ਹੋ ਗਏ ਅਤੇ ਨਾਲ ਨਾਲ ਸ਼ਿਕਾਰ, ਜੰਗਲੀ ਬੀਜ ਤੇ ਜੜਾਂ ਇਕੱਠੀਆਂ ਕਰਨ ਦਾ ਕਿੱਤਾ ਵੀ ਪ੍ਰਚਲਤ ਸੀ। ਚੌਧਵੀਂ ਸਦੀ ਵਿਚ ਨਹਿਰਾਂ ਵਿਛਾਉਣ ਦਾ ਕੰਮ ਸਿਖਰ ਤੇ ਸੀ। ਸਾਲਟ ਦਰਿਆ ਦੀ ਵਾਦੀ ਵਿਚ ਲਗਭਗ 150 ਮੀਲ ਲੰਬੀਆਂ ਨਹਿਰਾਂ ਬਣੀਆਂ ਹੋਈਆਂ ਸਨ। ਇਨ੍ਹਾਂ ਵਿਚ ਕੁਝ ਬੇਕਾਰ ਪਈਆਂ ਨਹਿਰਾਂ ਨੂੰ 20ਵੀਂ ਸਦੀ ਵਿਚ ਮੁੜ ਚਾਲੂ ਕੀਤਾ ਗਿਆ ਹੈ। ਭਾਂਡੇ ਬਣਾਉਣ ਦੇ ਨਾਲ ਨਾਲ ਟੋਕਰੀਆਂ ਤਿਆਰ ਕਰਨ ਦਾ ਨਵਾਂ ਕਿੱਤਾ ਵੀ ਸ਼ੁਰੂ ਹੋ ਗਿਆ ਸੀ।

ਕੁਝ ਅਨਜਾਣੇ ਕਾਰਨਾਂ ਕਰਕੇ ਹੋਹੋਕਮ ਸੱਭਿਅਤਾ 15ਵੀਂ ਸਦੀ ਦੇ ਸ਼ੁਰੂ ਵਿਚ ਖੇਰੂੰ ਖੇਰੂੰ ਹੋ ਗਈ। ਬਾਅਦ ਵਿਚ ਇਥੋਂ ਦੇ ਵਸਨੀਕ ਪੀਮਾ ਅਤੇ ਪਾਪਾਗੋ ਲੋਕ ਸ਼ਾਇਦ ਹੋਹੋਕਮ ਇੰਡੀਅਨਾਂ ਦੀ ਸੰਤਾਨ ਹੀ ਹਨ।

ਹ. ਪੁ.—ਐਨ. ਬ੍ਰਿ. ਮਾ 5 : 84

**ਹਕਸਮੂਰ, ਨਿਕੋਲਾਸ :** ਕਰਿਸਟੋਫਰ ਰੈੱਨ ਅਤੇ ਸਰ ਜਾੱਨ ਵੈਨਬਰੂ ਨਾਲ ਮਿਲਕੇ ਆਪਣੀਆਂ ਬਣਾਈਆਂ ਹੋਈਆਂ ਬੈਰਕਾਂ ਦੇ ਡਿਜ਼ਾ-ਇਨਾਂ ਵਿਚ ਭਾਰੀ ਤਬਦੀਲੀ ਲਿਆਉਣ ਵਾਲੇ ਇਸ ਅੰਗਰੇਜ਼ ਇਮਾਰਤ ਉਸਰੀਏ ਦਾ ਜਨਮ 1661 ਨੂੰ ਈਸਟ-ਡਰਾਟਨ, ਨੌਟਿੰਗੈਮਸ਼ਿਰ ਵਿਖੇ ਹੋਇਆ ਮੰਨਿਆ ਜਾਂਦਾ ਹੈ। ਕਰਿਸਟੋਫਰ ਰੈੱਨ ਦੀ ਮੌਤ ਤੋਂ ਬਾਅਦ ਇਹ ਵੈਸਟਮਿਨਸਟਰ ਐਬੇ ਵਿਖੇ ਸਰਵੇਅਰ ਜਨਰਲ ਬਣ ਗਿਆ ਅਤੇ ਇਥੋਂ ਦੇ ਵੈਸਟ ਟਾਵਰਜ਼ ਇਸ ਦੇ ਡਿਜ਼ਾਈਨ ਅਨੁਸਾਰ (1734-45) ਬਣਾਏ ਗਏ। ਸੰਨ 1692 ਤੋਂ ਇਸ ਨੇ ਆਕਸਫੋਰਡ ਯੂਨੀਵਰਸਿਟੀ ਵਿਖੇ ਅਨੇਕਾਂ ਇਮਾਰਤਾਂ ਬਣਵਾਈਆਂ। ਨਿਮਨ ਲਿਖਤ ਚਾਰ ਚਰਚਾਂ ਨੇ ਇਸ ਨੂੰ ਬਹੁਤ ਪ੍ਰਸਿੱਧ ਕਰ ਦਿਤਾ, ਜਿਨ੍ਹਾਂ ਦਾ ਇਸ ਨੇ ਡਿਜ਼ਾਈਨ ਕੀਤਾ ਸੀ—ਸੇਂਟ ਐਨੇ ਲਾਈਮ ਹਾਊਸ (1714-30); ਸੇਂਟ ਜਾਰਜ-ਇਨ-ਦੀ-ਈਸਟ (1714-29), ਸੇਂਟ ਮੇਰੀ ਵੂਲਨਾਥ (1716-24) ਅਤੇ ਕਰਿਸਟ ਚਰਚ, ਸਪਿਟਲਫੀਲਡਜ਼ (1714-29)।

24/25 ਮਾਰਚ, 1736 ਨੂੰ ਵੈਸਟ ਮਿਨਸਟਰ, ਲੰਡਨ ਵਿਖੇ ਇਸ ਦੀ ਮ੍ਰਿਤੂ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 4 : 960

**ਹੋਕਨ ਭਾਸ਼ਾਵਾਂ :** ਇਹ ਭਾਸ਼ਾਵਾਂ ਅਮਰੀਕਨ ਇੰਡੀਅਨ ਭਾਸ਼ਾਵਾਂ ਦਾ ਪ੍ਰਧਾਨ ਗਰੁਪ ਹੈ। ਇਸ ਵਿਚ ਉਤਰੀ ਅਮਰੀਕਨ ਇੰਡੀਅਨ ਭਾਸ਼ਾਵਾਂ ਦੇ 14 ਪਰਿਵਾਰ ਤੇ ਮੀਸੋ-ਅਮਰੀਕਨ ਇੰਡੀਅਨ ਭਾਸ਼ਾਵਾਂ ਦੇ 2 ਪਰਿਵਾਰ ਸ਼ਾਮਲ ਹਨ ਅਤੇ ਇਹ ਕੁਲ ਮਿਲਾਕੇ ਲਗਭਗ 27 ਭਾਸ਼ਾਵਾਂ ਹਨ। ਯੂਮਨ ਪਰਿਵਾਰ ਦੀਆਂ ਚਾਰ ਭਾਸ਼ਾਵਾਂ, ਪੋਮੋ ਦੀਆਂ ਛੇ ਭਾਸ਼ਾਵਾਂ, ਪਲਾਈਨਿਹਾਨ ਦੀਆਂ ਦੋ ਭਾਸ਼ਾਵਾਂ, ਟਲਾਪਨੇਕਨ ਦੀਆਂ ਦੋ ਭਾਸ਼ਾਵਾਂ ਹਨ ਅਤੇ ਹੀਕਾਕੇ, ਸ਼ਾਸਤੰਨ, ਯਾਨੰਨ, ਚਿੱਮਰੀਕੋ, ਵਾਸ਼ੋ, ਕੱਰਾਕ ਆਦਿ ਪਰਿਵਾਰ ਹਨ। ਇਹ ਪਰਿਵਾਰ ਜਾਂ ਤਾਂ ਲੁਪਤ ਹਨ ਜਾਂ ਹਰ ਇਕ ਦੀ ਇਕੋ ਭਾਸ਼ਾ ਹੈ। ਹਰ ਭਾਸ਼ਾ ਦੇ ਬੋਲਣ ਵਾਲੇ ਵਿਅਕਤੀ 200 ਤੋਂ ਵਧ ਨਹੀਂ ਹਨ। ਕੇਵਲ ਫਾਈਲਮ ਵਿਖੇ 2000 ਵਿਅਕਤੀ ਇਕ

ਭਾਸ਼ਾ ਨੂੰ ਬੋਲਣ ਵਾਲੇ ਹਨ ਅਤੇ ਮੀਸੋ ਅਮਰੀਕਨ ਟਲਾਪਨੈਕਨ ਪਰਿਵਾਰ ਦੀਆਂ ਭਾਸ਼ਾਵਾਂ ਨੂੰ ਲਗਭਗ 24,000 ਵਿਅਕਤੀ ਬੋਲਦੇ ਹਨ ।

ਹੋਕਨ ਭਾਸ਼ਾਵਾਂ ਮੂਲ ਰੂਪ ਵਿਚ ਬਣਤਰ ਵਿਚ ਸੰਯੋਜਕ ਹਨ । ਇਨ੍ਹਾਂ ਵਿਚ ਲੋਕ ਅਕਸਰ ਅਗੇਤਰ ਅਤੇ ਪਿਛੇਤਰ ਦੀ ਵਰਤੋਂ ਕਰਦੇ ਹਨ ਅਤੇ ਲੰਮੇ ਵਾਕਾਂ ਲਈ ਸਮਾਸ ਸ਼ਬਦ ਵੀ ਵਰਤਦੇ ਹਨ । ਕਈ ਵਾਰ ਅਜਿਹੇ ਸ਼ਬਦ ਇਤਨੇ ਔਖੇ ਬਣ ਜਾਂਦੇ ਹਨ ਕਿ ਇਕ ਸ਼ਬਦ ਨੂੰ ਵਿਸਤਾਰ ਦੇਣ ਲਈ ਪੂਰਾ ਵਾਕ ਲੋੜੀਂਦਾ ਹੈ । ਕੁਝ ਹੋਕਨ ਭਾਸ਼ਾਵਾਂ ਬਹੁ-ਸਮਾਸੀ ਵੀ ਹਨ । ਇਨ੍ਹਾਂ ਵਿਚ ਉੱਤਰੀ ਕੈਲਿਫੋਰਨੀਆ ਦੀ ਯਾਂਨਾ ਭਾਸ਼ਾ ਹੈ । ਕੁਝ ਵਾਕ ਅਮਰੀਕਨ ਇੰਡੀਅਨ ਭਾਸ਼ਾਵਾਂ ਵਿਚ ਆਮ ਨਹੀਂ ਵਰਤੇ ਜਾਂਦੇ ਅਤੇ ਸੰਸਾਰ-ਵਿਆਪਕ ਨਹੀਂ ਹਨ । ਯਾਂਨਾ ਭਾਸ਼ਾ ਇਸ ਕਰਕੇ ਵੀ ਦਿਲਚਸਪ ਹੈ ਕਿਉਂਕਿ ਇਸਦੀਆਂ ਦੋ ਉਪਭਾਖਾ ਹਨ—ਇਕ ਵਿਚ ਪੁਰਸ਼ ਆਪਸ ਵਿਚ ਗੱਲਾਂ ਕਰਦੇ ਹਨ ਅਤੇ ਦੂਸਰੀ ਵਿਚ ਇਸਤਰੀਆਂ ।

ਹ. ਪੁ.—ਐਨ. ਬ੍ਰਿ. ਮਾ. 5 : 85

**ਹੋਗਾਰਥ, ਡੇਵਿਡ ਜਾਰਜ :** ਅਸਮੋਲੀਨ ਮਿਊਜ਼ੀਅਮ ਆਕਸਫੋਰਡ (1909-27) ਦੇ ਡਾਇਰੈਕਟਰ ਅਤੇ ਪੁਰਾਣੀਆਂ ਵਸਤਾਂ ਦਾ ਅਧਿਐਨ ਕਰਨ ਵਾਲੇ ਇਸ ਪ੍ਰਸਿੱਧ ਵਿਗਿਆਨੀ ਦਾ ਜਨਮ ਬਾਰਟਨ-ਅਪਾਨ-ਹੰਬਰ; ਲਿੰਗਕਨਸ਼ਿਰ ਵਿਖੇ 23 ਮਈ, 1862 ਨੂੰ ਹੋਇਆ । ਇਸ ਪ੍ਰਸਿੱਧ ਨੀਤੀਵਾਨ ਨੇ ਅਨੇਕਾਂ ਪ੍ਰਸਿੱਧ ਪੁਰਾਤੱਤਵੀ ਤੇ ਮਹੱਤਵਪੂਰਨ ਥਾਵਾਂ ਦੀ ਖੁਦਾਈ ਦਾ ਕੰਮ ਕੀਤਾ । ਸੰਨ 1900 ਦੇ ਲਗਭਗ ਨਾੱਸੱਸ ਕਰੀਟ ਅਤੇ 1904-1905 ਵਿਚ ਪੁਰਾਤਨ ਐਫੇਸੱਸ ਵਿਖੇ ਸਥਿਤ ਆਰਟੀਜ਼ਹਾ ਦੇ ਮੰਦਰ ਦੀ ਖੁਦਾਈ ਦੇ ਕੰਮ ਦੀ ਅਗਵਾਈ ਵੀ ਕੀਤੀ ਜਿਹੜਾ ਕਿ ਅੱਜ ਕਲ੍ਹ ਤੁਰਕੀ ਵਿਚ ਹੈ। ਸੰਨ 1908 ਵਿਚ *'The Archatic Artemisia of Ephesus'* ਨਾਮੀ ਪੁਸਤਕ ਲਿਖੀ । ਇਸ ਨੇ ਸੰਨ 1911 ਵਿਚ ਕਾਰਮੇਮਿਸ ਵਿਖੇ 'ਹਿੱਤੀ ਸੱਭਿਅਤਾ' ਦੀ ਖੁਦਾਈ ਕਰਵਾਈ ਜਿਹੜੀ ਕਿ ਅੱਜ ਕਲ੍ਹ ਸੀਰੀਆ ਵਿਚ ਹੈ ਅਤੇ ਸੰਨ 1914 ਵਿਚ ਇਸ ਦੀ ਰਿਪੋਰਟ ਪੇਸ਼ ਕੀਤੀ । ਅੰਗਰੇਜ਼ ਸਰਕਾਰ ਨੇ ਇਸ ਨੂੰ ਕਾਹਿਰਾ ਵਿਖੇ ਤੁਰਕੀ ਸਰਕਾਰ ਦੇ ਵਿਰੁੱਧ ਸੰਨ 1915 ਵਿਚ ਬਗਾਵਤ ਕਰਨ ਲਈ ਭੇਜਿਆ ਅਤੇ ਟੀ. ਈ. ਲਾਰੈਂਸ ਦੇ ਸਹਾਇਕ ਦੇ ਤੌਰ ਤੇ ਕੰਮ ਕੀਤਾ । ਸੰਨ 1919 ਵਿਚ ਪੈਰਿਸ ਸ਼ਾਂਤੀ ਕਾਨਫਰੰਸ ਦੇ ਮਿਡਲ ਈਸਟ ਕਮਿਸ਼ਨ ਦੇ ਅੰਗਰੇਜ਼ ਕਮਿਸ਼ਨਰ ਦੇ ਤੌਰ ਤੇ ਕੰਮ ਕੀਤਾ । ਇਸ ਨੇ ਹਿੱਤੀ ਅਤੇ ਕਰੀਟ ਦੀਆਂ ਅਸਮੋਲੀਨ ਦੀਆਂ ਪੁਰਾਤੱਤਵ ਵਸਤਾਂ ਦੇ ਭੰਡਾਰ ਵਿਚ ਬਹੁਤ ਵਾਧਾ ਕੀਤਾ । ਇਸ ਨੇ ਹਿੱਤੀ ਅਤੇ ਸੀਲਜ਼-1920 ਅਤੇ ਕਿੰਗਜ਼ ਆਫ਼ ਦੀ ਹਿਟੀਟੀ-1926 ਨਾਮੀ ਪੁਸਤਕਾਂ ਪ੍ਰਕਾਸ਼ਿਤ ਕਰਵਾਈਆਂ । ਇਸ ਦੀ ਸਫਰਨਾਮਾ ਸਾਹਿਤ ਲਈ ਵਡਮੁੱਲੀ ਦੇਣ "ਵਾਂਡਰਿੰਗ ਸਕਾਲਰ ਇਨ ਲੀਵੈਂਟ" (1896) ਹੈ ।

ਹ. ਪੁ.—ਐਨ. ਬ੍ਰਿ. ਮਾ.11 : 5:81

**ਹੋਚੀ ਮਿਨ੍ਹ :** ਉੱਤਰੀ ਵੀਅਤਨਾਮ ਦੇ ਇਸ ਪਹਿਲੇ ਅਤੇ ਉੱਘੇ ਰਾਸ਼ਟਰਪਤੀ ਦਾ ਜਨਮ 19 ਮਈ 1890 ਨੂੰ ਉੱਤਰੀ ਵੀਅਤਨਾਮ ਦੇ ਇਕ ਪ੍ਰਾਂਤ ਵਿਚ ਕੀਐੱਮ ਲੀਐੱਨ ਵਿਖੇ ਇਕ ਸਾਧਾਰਣ ਘਰ ਵਿਚ ਹੋਇਆ । ਇਸ ਦਾ ਪਹਿਲਾ ਨਾਉਂ ਅੰਗੂ ਯੈਨ ਸਿਨ ਕੁਈ ਸੀ । ਹੋਚੀ ਮਿਨ੍ਹ ਨਾਮ ਇਸਨੇ 1940 ਵਿਚ ਰਖਿਆ । ਹੋਚੀ ਦਾ ਸ਼ਾਬਦਿਕ ਅਰਥ ਹੈ ਦੂਜਿਆਂ ਨੂੰ ਰੋਸ਼ਨੀ ਦੇਣ ਵਾਲਾ । ਗਰੀਬੀ ਕਾਰਨ ਇਹ ਛੋਟੀ ਉਮਰੇ ਸਕੂਲ ਨਾ ਜਾ ਸਕਿਆ ਪਰ 14 ਤੋਂ 18 ਸਾਲ ਦੀ ਉਮਰ ਵਿਚ ਇਸਨੂੰ ਹਿਊ ਵਿਖੇ ਗ੍ਰਾਮਰ ਸਕੂਲ ਜਾਣ ਦਾ ਅਵਸਰ ਮਿਲਿਆ । ਫੈਨ ਥੀਟ ਵਿਖੇ ਇਸਨੇ ਸਕੂਲ ਮਾਸਟਰੀ ਕੀਤੀ ਅਤੇ ਇਸ ਪਿਛੋਂ ਸਾਇਗਾਓਂ ਵਿਖੇ ਇਕ ਤਕਨੀਕੀ ਅਦਾਰੇ ਵਿਚ ਅਧਿਆਪਕ ਲੱਗ ਗਿਆ । 1911 ਵਿਚ ਇਹ ਇਕ ਫਰਾਂਸੀਸੀ ਸਟੀਮਰ ਵਿਚ ਬਾਵਰਚੀ ਦੇ ਤੌਰ ਤੇ ਕੰਮ ਕਰਨ ਲੱਗ ਪਿਆ । ਇੰਗਲੈਂਡ ਹੁੰਦਾ ਹੋਇਆ 1917 ਵਿਚ ਇਹ ਪੈਰਿਸ ਆ ਗਿਆ ਅਤੇ ਫਰਾਂਸ ਦੀ ਸੋਸ਼ਲਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ । ਇਸਨੇ ਵੀਅਤਨਾਮੀਆਂ ਦੇ ਇਕ ਟੋਲੇ ਨੂੰ ਸੰਗਠਤ ਕੀਤਾ ਅਤੇ ਪਹਿਲੀ ਸੰਸਾਰ ਜੰਗ ਦੇ ਅੰਤ ਤੇ ਹੋਈ ਵਰਸੇਲਜ਼ ਪੀਸ ਕਾਨਫਰੰਸ ਵਿਚ ਉਥੋਂ ਦੇ ਨੁਮਾਇੰਦਿਆਂ ਅੱਗੇ ਆਪਣਾ ਅੱਠ ਨੁਕਾਤੀ ਮੰਗ ਪੱਤਰ ਪੇਸ਼ ਕੀਤਾ । ਇਸ ਵਿਚ ਮੁੱਖ ਮੰਗ ਇਹ ਕੀਤੀ ਕਿ ਫਰਾਂਸੀਸੀ ਬਸਤੀਵਾਦੀ ਸਰਕਾਰ ਹਿੰਦ-ਚੀਨ ਵਿਚ ਰਹਿੰਦੇ ਵਸਨੀਕਾਂ ਨੂੰ ਬਰਾਬਰ ਦੇ ਅਧਿਕਾਰ ਪ੍ਰਦਾਨ ਕਰੇ । ਇਸ ਅਪੀਲ ਦਾ ਭਾਵੇਂ ਉਨ੍ਹਾਂ ਨੁਮਾਇੰਦਿਆਂ ਤੇ ਬਹੁਤਾ ਅਸਰ ਤਾਂ ਨਾ ਹੋਇਆ ਪਰ ਇਸ ਨਾਲ ਇਸਨੇ ਵੀਅਤਨਾਮੀਆਂ ਨੂੰ ਪੂਰਾ ਪ੍ਰਭਾਵਤ ਕੀਤਾ । ਰੂਸ ਵਿਚ ਹੋਈ ਕ੍ਰਾਂਤੀ ਦਾ ਇਸ ਉਪਰ ਬਹੁਤਾ ਅਸਰ ਹੋਇਆ ਅਤੇ ਇਹ ਫਰਾਂਸੀਸੀ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ । ਇਸਨੇ ਬਰਤਾਨਵੀ ਅਤੇ ਫਰਾਂਸੀਸੀ ਬਸਤੀਵਾਦੀ ਰਾਜ ਦੀਆਂ ਬੁਰਾਈਆਂ ਵਿਰੁੱਧ ਇਕ ਮਾਸਕ ਪੱਤਰ 'ਲੀ-ਪਾਰੀਆ' ਕਢਣਾ ਸ਼ੁਰੂ ਕੀਤਾ । 1923 ਵਿਚ ਇਹ ਮਾਸਕੋ ਗਿਆ ਅਤੇ 1924 ਵਿਚ 17 ਜੂਨ ਤੋਂ 8 ਜੁਲਾਈ ਦਰਮਿਆਨ ਹੋਣ ਵਾਲੀ ਕਮਿਊਨਿਸਟ ਇੰਟਰਨੈਸ਼ਨਲ ਦੀ ਪੰਜਵੀਂ ਕਾਂਗਰਸ ਵਿਚ ਇਸਨੇ ਬੜੀ ਗਰਮ ਜੋਸ਼ੀ ਨਾਲ ਹਿੱਸਾ ਲਿਆ ।


ਹੋਚੀ ਮਿਨ੍ਹ

ਦਸੰਬਰ, 1924 ਵਿਚ ਲੀ ਥੁਈ ਦੇ ਨਾਮ ਨਾਲ ਇਸਨੇ ਕੈਂਨਟਨ ਜਾ ਕੇ ਥਾਨ੍ਹ ਨਿਐਨ ਕੈਚ ਮੈਨ੍ਹ ਡੂੰਗ ਚੀ ਹੋਈ ਦੇ ਨਾਮ ਹੇਠ ਵੀਅਤਨਾਮੀ ਕੌਮੀ ਅੰਦੋਲਨ ਸ਼ੁਰੂ ਕੀਤਾ । ਇਸ ਅੰਦੋਲਨ ਵਿਚ ਉਹ ਸਾਰੇ ਵੀਅਤਨਾਮੀ ਸ਼ਾਮਲ ਸਨ ਜਿਨ੍ਹਾਂ ਨੂੰ ਹਿੰਦ-ਚੀਨ ਵਿਚੋਂ ਸਰਕਾਰ ਨੇ ਦੇਸ਼ ਨਿਕਾਲਾ ਦੇ ਦਿਤਾ ਸੀ । ਇਹ ਸਾਰੇ ਮੈਂਬਰ ਆਪਣੇ ਮੁਲਕ ਤੇ ਫਰਾਂਸੀਸੀ ਕਬਜ਼ੇ ਦੇ ਵਿਰੁੱਧ ਸਨ । ਇੰਜ ਕੈਨਟਨ ਹਿੰਦ-ਚੀਨ ਦੀ ਕੌਮੀਅਤ ਦਾ ਪਹਿਲਾ ਗੜ੍ਹ ਬਣ ਗਿਆ । ਜਦੋਂ ਅਪ੍ਰੈਲ 1927 ਵਿਚ ਚੀਨੀ ਫ਼ੌਜ ਦੇ ਕਮਾਂਡਰ ਚਿਆਂਗ ਕਾਈ ਸ਼ੈੱਕ ਨੇ ਕੈਨਟਨ ਵਿਚੋਂ ਹਿੰਦ-ਚੀਨੀ ਵਸਨੀਕਾਂ ਨੂੰ ਬਾਹਰ ਕਢਿਆ ਤਾਂ ਹੋਚੀ ਨੇ ਰੂਸ ਵਿਚ ਜਾ ਸ਼ਰਣ ਲਈ । 1928 ਵਿਚ ਇਸਨੇ ਕਮਿਊਨਿਸਟ ਇੰਟਰਨੈਸ਼ਨਲ ਦੇ ਨੁਮਾਇੰਦੇ ਦੀ ਹੈਸੀਅਤ ਵਿਚ ਬ੍ਰਸਲਜ਼, ਪੈਰਿਸ ਅਤੇ ਸਿਆਮ (ਥਾਈਲੈਂਡ) ਦੀ ਯਾਤਰਾ ਕੀਤੀ ।

ਥਾਨ੍ਹ ਨਿਐਨ ਦੇ ਮੈਂਬਰਾਂ ਨੇ ਹਾਂਗਕਾਂਗ ਵਿਚ ਇਕਠੇ ਹੋ ਕੇ ਹਿੰਦ-ਚੀਨੀ ਕਮਿਊਨਿਸਟ ਪਾਰਟੀ ਦੀ ਸਥਾਪਨਾ ਕੀਤੀ । ਇਸ ਸੰਗਠਨ ਨੇ ਹਨੋਈ ਹਿਊ ਅਤੇ ਸਾਇਗਾਉਂ ਵਿਖੇ ਆਪਣੀਆਂ ਸਰਗਰਮੀਆਂ ਸ਼ੁਰੂ ਕਰ ਦਿਤੀਆਂ ਪਰ ਹੋਚੀ ਆਪਣੇ ਕੁਝ ਸਾਥੀਆਂ ਦਾ ਰਵਈਆ ਵੇਖਦਾ ਹੋਇਆ ਸਿਆਮ ਤੋਂ ਵਾਪਸ ਆ ਗਿਆ ਅਤੇ 3 ਫਰਵਰੀ, 1920 ਨੂੰ ਇਸਨੇ ਆਪਣੀ ਪਾਰਟੀ ਦੀ ਏਕਤਾ ਲਈ ਇਕ ਮੀਟਿੰਗ ਦੀ ਪ੍ਰਧਾਨਤਾ ਕੀਤੀ । ਇਸ ਪਾਰਟੀ ਨੂੰ ਰੂਸ ਵਲੋਂ ਪੂਰੀ ਹਿਮਾਇਤ ਪ੍ਰਾਪਤ ਸੀ ।

ਇਸਨੇ ਵੱਖ ਵੱਖ ਕਮਿਊਨਿਸਟ ਧੜਿਆਂ ਦੇ ਆਪਸੀ ਝਗੜਿਆਂ ਨੂੰ ਖ਼ਤਮ ਕਰਨ ਦਾ ਜਤਨ ਕੀਤਾ। ਫਰਾਂਸੀਸੀ ਸਰਕਾਰ ਨੇ ਬੜੀ ਕਰੜਾਈ ਨਾਲ ਇਸ ਅੰਦੋਲਨ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਅਤੇ ਹੋਚੀ ਮਿਨ੍ਹ ਨੂੰ ਤਾਂ ਉਸਦੀ ਗੈਰ ਹਾਜ਼ਰੀ ਵਿਚ ਉਸ ਦੀ ਬਗ਼ਾਵਤ ਕਾਰਨ ਮੌਤ ਦੀ ਸਜ਼ਾ ਸੁਣਾਈ ਗਈ। ਇਸ ਤੇ ਹੋਚੀ ਹਾਂਗਕਾਂਗ ਆ ਗਿਆ। ਫਰਾਂਸੀਸੀ ਸਰਕਾਰ ਨੇ ਬਰਤਾਨਵੀ ਸਰਕਾਰ ਤੋਂ ਹੋਚੀ ਮਿਨ੍ਹ ਨੂੰ ਫਰਾਂਸ ਨੂੰ ਸੌਂਪਣ ਦੀ ਮੰਗ ਕੀਤੀ ਪਰ ਇਹ ਬਚ ਨਿਕਲਿਆ ਅਤੇ ਸ਼ੰਘਾਈ ਹੁੰਦਾ ਹੋਇਆ 1934 ਵਿਚ ਮਾਸਕੋ ਪਹੁੰਚ ਗਿਆ। 1938 ਵਿਚ ਇਹ ਚੀਨ ਆ ਗਿਆ। 1940 ਵਿਚ ਜਦੋਂ ਫਰਾਂਸ ਜਰਮਨੀ ਕੋਲੋਂ ਹਾਰ ਗਿਆ ਤਾਂ ਹੋਚੀ ਅਤੇ ਉਸਦੇ ਸਾਥੀਆਂ ਨੇ ਇਸ ਮੌਕੇ ਤੋਂ ਫ਼ਾਇਦਾ ਉਠਾਉਣਾ ਚਾਹਿਆ। ਜਨਵਰੀ, 1941 ਵਿਚ ਇਹ ਆਪਣੇ ਸਾਥੀਆਂ ਨਾਲ ਵੀਅਤਨਾਮ ਵਿਚ ਦਾਖ਼ਲ ਹੋ ਗਿਆ ਅਤੇ ਇਕ ਨਵੇਂ ਸੰਗਠਨ ਦੀ ਨੀਂਹ ਰਖੀ। ਚੀਨ ਦੇ ਚਿਆਂਗ ਕਾਈ ਸ਼ੇਕ ਨੇ ਹੋਚੀ ਨਾਲ ਗਦਾਰੀ ਕੀਤੀ ਅਤੇ ਉਸਨੂੰ ਗ੍ਰਿਫ਼ਤਾਰ ਕਰ ਲਿਆ। 18 ਮਹੀਨੇ ਇਹ ਚੀਨ ਵਿਚ ਕੈਦ ਰਿਹਾ। ਇਸੇ ਦੌਰਾਨ ਇਸਨੇ ਆਪਣੀ ਪ੍ਰਸਿੱਧ ਕਿਤਾਬ 'ਨੋਟ ਬੁੱਕ ਫ਼ਰਾਮ ਪ੍ਰਿਜ਼ਨ' ਲਿਖੀ। ਇਸਦੇ ਹਿਮਾਇਤੀਆਂ ਨੇ ਦੱਖਣੀ ਚੀਨ ਦੇ ਚਿਆਂਗ ਫ਼ਾਕੂਈ ਦੀ ਸਹਾਇਤਾ ਨਾਲ ਹੋਚੀ ਨੂੰ ਰਿਹਾ ਕਰਵਾ ਲਿਆ।

1945 ਵਿਚ ਜਾਪਾਨ ਨੇ ਹਿੰਦ ਚੀਨ ਤੇ ਹਮਲਾ ਕੀਤਾ ਅਤੇ ਕੁਝ ਫਰਾਂਸੀਸੀ ਅਫ਼ਸਰਾਂ ਨੂੰ ਕੈਦ ਕਰ ਲਿਆ ਅਤੇ ਕੁਝ ਨੂੰ ਮਾਰ ਦਿਤਾ। ਦੂਜੇ ਪਾਸੇ ਇਸੇ ਸਾਲ ਸੰਯੁਕਤ ਰਾਜ ਨੇ ਹੀਰੋਸ਼ੀਮਾ ਤੇ ਐਟਮ ਬੰਬ ਸੁਟ ਕੇ ਜਾਪਾਨ ਨੂੰ ਕਾਫ਼ੀ ਧੱਕਾ ਪੁਚਾਇਆ। ਇੰਜ ਹੋਚੀ ਦੇ ਦੋਵੇਂ ਦੁਸ਼ਮਣਾਂ ਨੂੰ ਨੁਕਸਾਨ ਹੋਇਆ ਤੇ ਹੋਚੀ ਨੇ ਇਸ ਮੌਕੇ ਦਾ ਲਾਭ ਉਠਾ ਕੇ ਸੰਯੁਕਤ ਰਾਜ ਨਾਲ ਚੰਗੇ ਸਬੰਧ ਕਾਇਮ ਕੀਤੇ ਵੀਅਤਨਾਮੀ ਗੁਰੀਲਿਆਂ ਨੇ ਦੱਖਣੀ ਚੀਨ ਦੀਆਂ ਪਹਾੜੀਆਂ ਵਿਚ ਦੁਸ਼ਮਣਾਂ ਦਾ ਅੰਤ ਕੀਤਾ। ਹੋਚੀ ਦੇ ਨਿਰਦੇਸ਼ ਅਧੀਨ ਉਸ ਦੇ ਕਮਾਂਡੋ ਵੀਅਤਨਾਮ ਦੀ ਰਾਜਧਾਨੀ ਹਨੋਈ ਵੱਲ ਵਧੇ। 12 ਸਤੰਬਰ ਸੰਨ 1945 ਨੂੰ ਇਕ ਵਿਸ਼ਾਲ ਜਨ ਸਮੂਹ ਸਾਹਮਣੇ ਹੋਚੀ ਨੇ ਵੀਅਤਨਾਮ ਦੀ ਆਜ਼ਾਦੀ ਦਾ ਐਲਾਨ ਕਰ ਦਿਤਾ। ਫਰਾਂਸੀਸੀਆਂ ਨੇ ਐਲਾਨ ਨੂੰ ਨਾ ਮੰਨਿਆ। ਹੋਚੀ ਨੇ ਫਰਾਂਸ ਨਾਲ ਗੱਲ ਬਾਤ ਸ਼ੁਰੂ ਕੀਤੀ ਪਰ ਸਫਲਤਾ ਨਾ ਮਿਲੀ। 20 ਨਵੰਬਰ, 1946 ਨੂੰ ਇਕ ਫਰਾਂਸੀਸੀ ਜੰਗੀ ਬੇੜੇ ਨੇ ਵੀਅਤਨਾਮੀ ਸਿਪਾਹੀਆਂ ਤੇ ਗੋਲੀਆਂ ਚਲਾਈਆਂ ਅਤੇ 600 ਦੇ ਕਰੀਬ ਵੀਅਤਨਾਮੀ ਮਾਰ ਦਿਤੇ। 19 ਦਸੰਬਰ ਨੂੰ ਪਹਿਲੀ ਹਿੰਦ-ਚੀਨੀ ਲੜਾਈ ਸ਼ੁਰੂ ਹੋ ਗਈ ਜਿਸ ਵਿਚ ਫਰਾਂਸ ਨੂੰ ਹਾਰ ਹੋਈ ਅਤੇ ਉਸਨੂੰ ਵੀਅਤਨਾਮ ਨਾਲ ਗੱਲ ਬਾਤ ਆਰੰਭ ਕਰਨੀ ਪਈ। ਜਨੇਵਾ ਵਿਖੇ ਅੱਠ ਦੇਸ਼ਾਂ ਦੇ ਨੁਮਾਇੰਦੇ ਇਨ੍ਹਾਂ ਦਾ ਫ਼ੈਸਲਾ ਕਰਨ ਲਈ ਇਕੱਠੇ ਹੋਏ। ਇਥੇ ਵੀਅਤਨਾਮ ਨੂੰ ਉੱਤਰੀ ਅਤੇ ਦੱਖਣੀ ਵੀਅਤਨਾਮ ਵਿਚ ਵੰਡਿਆ ਗਿਆ ਅਤੇ ਹੋਚੀ ਨੂੰ ਉੱਤਰੀ ਵੀਅਤਨਾਮ ਦਾ ਰਾਸ਼ਟਰਪਤੀ ਬਣਾਇਆ ਗਿਆ। ਉੱਤਰੀ ਵੀਅਤਨਾਮ ਕਾਫ਼ੀ ਪਛੜਿਆ ਹੋਇਆ ਸੀ ਇਸ ਲਈ 1955-56 ਵਿਚ ਹੋਚੀ ਨੇ ਖੇਤੀਬਾੜੀ ਸਬੰਧੀ ਸੁਧਾਰ ਕੀਤੇ। ਇਸਨੇ ਕਮਿਊਨਿਸਟ ਇਤਹਾਦੀਆਂ ਦਰਮਿਆਨ ਸਤੁੰਲਨ ਬਣਾਈ ਰੱਖਣ ਲਈ 1955 ਵਿਚ ਮਾਸਕੋ ਅਤੇ ਪੀਕਿੰਗ, 1958 ਵਿਚ ਜਕਾਰਤਾ ਅਤੇ ਦਿੱਲੀ ਦੀ ਯਾਤਰਾ ਕੀਤੀ। ਇਸਨੇ ਆਪਣੀ ਸਿਆਣਪ ਅਤੇ ਯੋਗਤਾ ਨਾਲ ਰੂਸ ਅਤੇ ਚੀਨ ਦੋਹਾਂ ਦੇਸ਼ਾਂ ਨਾਲ ਚੰਗੇ ਸਬੰਧ ਬਣਾਈ ਰੱਖੇ।

3 ਸਤੰਬਰ, 1969 ਨੂੰ ਦਿਲ ਦਾ ਦੌਰਾ ਪੈਣ ਨਾਲ ਇਸ ਦੀ ਮੌਤ ਹੋ ਗਈ। ਹੋਚੀ ਮਿਨ੍ਹ ਨੂੰ ਇਕ ਦੇਸ਼ ਭਗਤ ਅਤੇ ਨਿਸ਼ਕਾਮ ਵਜੋਂ ਸਨਮਾਨਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 5 : 953 ; ਐਨ. ਅਮੈ. 14 : 253

**ਹੋਠੀਆਂ :** ਇਹ ਪੰਜਾਬ ਰਾਜ ਦੇ ਜ਼ਿਲ੍ਹਾ ਗੁਰਦਾਸਪੁਰ ਵਿਚ ਤਹਿਸੀਲ ਬਟਾਲਾ ਦਾ ਇਕ ਪਿੰਡ ਹੈ ਜਿਸ ਤੋਂ ਲਗਭਗ ਇਕ ਕਿ. ਮੀ. ਪੂਰਬ ਵੱਲ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗੁਰਦਵਾਰਾ ਹੈ। ਸਤਿਗੁਰੂ ਜੀ ਬਾਰਠ ਤੋਂ ਗੁਰੂ ਕੇ ਬਾਗ (ਘੁੱਕੇ ਵਾਲੀ) ਜਾਂਦੇ ਇਥੇ ਵਿਰਾਜੇ ਸਨ। ਇਸ ਗੁਰਦੁਆਰੇ ਨਾਲ 93 ਘੁਮਾਉਂ ਜ਼ਮੀਨ (88 ਘੁਮਾਉਂ ਇਥੇ ਅਤੇ ਪੰਜ ਘੁਮਾਉਂ ਭਾਲੇਵਾਲ ਪਿੰਡ ਵਿਚ) ਹੈ। ਰੇਲਵੇ ਸਟੇਸ਼ਨ ਬਟਾਲੇ ਤੋਂ ਇਹ ਉੱਤਰ ਵਲ ਸਾਢੇ ਪੰਜ ਕਿ. ਮੀ. ਦੇ ਕਰੀਬ ਹੈ।

ਹ. ਪੁ.—ਮ. ਕੋ.

**ਹੋਡੀ (ਰਾਜਾ) :** ਇਹ ਕਾਦਰਯਾਰ ਦੇ 'ਰਾਜਾ ਰਸਾਲੂ' ਨਾਂ ਦੇ ਕਿੱਸੇ ਦਾ ਇਕ ਮਹੱਤਵਪੂਰਨ ਪਾਤਰ ਹੈ। ਇਹ ਬਦਨ ਨਗਰੀ ਦਾ ਰਾਜਾ ਸੀ। ਇਕ ਵਾਰੀ ਰਸਾਲੂ ਆਪਣੀ ਰਾਣੀ ਕੋਕਲਾਂ, ਜੋ ਰਾਜਾ ਸਿਰਕੱਪ ਦੀ ਧੀ ਸੀ, ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਗਿਆ। ਰਸਾਲੂ ਨੇ ਇਕ ਹੀਰੇ ਹਰਨ ਨੂੰ ਫੜਿਆ ਤੇ ਉਹਦੇ ਕੰਨ ਤੇ ਪੂਛ ਕੱਟ ਕੇ ਉਸਨੂੰ ਛੱਡ ਦਿਤਾ। ਹੀਰੇ ਹਰਨ ਨੇ ਇਸ ਨਮੋਸ਼ੀ ਦਾ ਬਦਲਾ ਲੈਣ ਲਈ ਵਿਉਂਤ ਬਣਾਈ ਤੇ ਆਪਣੇ ਨਾਲ ਹਰਨਾਂ ਦੀ ਵੱਡੀ ਸਾਰੀ ਫ਼ੌਜ ਲੈ ਕੇ ਰਾਜਾ ਹੋਡੀ ਦੇ ਬਾਗਾਂ ਵਿਚ ਜਾ ਵੜਿਆ ਜਿਥੇ ਉਨ੍ਹਾਂ ਨੇ ਖ਼ੂਬ ਤਬਾਹੀ ਕੀਤੀ। ਮਾਲੀਆਂ ਦੇ ਫ਼ਰਿਆਦ ਕਰਨ ਤੇ ਹੋਡੀ ਨੇ ਜਦੋਂ ਹੀਰੇ ਹਰਨ ਨੂੰ ਪਕੜ ਮੰਗਾਇਆ ਤਾਂ ਉਸਨੇ ਹੋਡੀ ਨੂੰ ਰਾਣੀ ਕੋਕਲਾਂ ਦੇ ਰੂਪ ਤੇ ਜੋਬਨ ਦੀ ਵਾਰਤਾ ਸੁਣਾਈ।

ਸੁਣ ਕੇ ਹੋਡੀ ਘੋੜੇ ਤੇ ਚੜ੍ਹ ਪਿਆ ਤੇ ਹੀਰੇ ਹਰਨ ਨੂੰ ਨਾਲ ਲੈ ਕੇ ਰਾਜਾ ਰਸਾਲੂ ਦੇ ਮਹਿਲਾਂ ਦੇ ਸਾਹਮਣੇ ਆ ਖਲੋਤਾ, ਜਿਥੇ ਬਾਰੀ ਵਿਚ ਰਾਣੀ ਕੋਕਲਾਂ ਬੈਠੀ ਹੋਈ ਸੀ। ਉਹ ਹੋਡੀ ਨੂੰ ਵੇਖਦਿਆਂ ਹੀ ਉਸ ਉਤੇ ਮੋਹਿਤ ਹੋ ਗਈ ਅਤੇ ਨੌਕਰ ਹੱਥੀਂ ਪੁੱਛ ਘਲਿਆ ਕਿ 'ਤੂੰ ਕੌਣ ਹੈਂ ਤੇ ਕਿਧਰ ਆਇਆ ਹੈਂ ? ਤੇਰਾ ਕੋਈ ਨੌਕਰ ਨੱਸ ਕੇ ਇਧਰ ਆ ਗਿਆ ਹੈ ਜਾਂ ਤੂੰ ਆਪ ਕੋਈ ਚੋਰ ਹੈਂ ?'' ਹੋਡੀ ਨੇ ਕਹਿ ਭੇਜਿਆ 'ਤੂੰ ਮੈਨੂੰ ਲੱਖਾਂ ਵਾਲੇ ਨੂੰ ਚੋਰ ਬਣਾ ਦਿਤਾ ਹੈ, ਮੈਨੂੰ ਤਾਂ ਪਿਆਸ ਲੱਗੀ ਹੈ ਤਾਂ ਏਥੇ ਖਲੋ ਗਿਆ ਹਾਂ। ਨਾਲੇ ਮੇਰਾ ਪੂਛ ਕਟਿਆ ਹੀਰਾ ਹਰਨ ਤੇਰੇ ਮਹਿਲਾਂ ਵਿਚ ਜਾ ਵੜਿਆ ਹੈ।'' ਰਾਣੀ ਨੇ ਪਾਣੀ ਭੇਜ ਦਿਤਾ ਤੇ ਕਹਿ ਭੇਜਿਆ, 'ਲੱਖਾਂ ਵਾਲਿਆ ! ਤੂੰ ਮੇਰੇ ਰਾਜੇ ਦੇ ਇਕ ਪਾਨ ਦੇ ਮੁੱਲ ਦਾ ਵੀ ਨਹੀਂ।' ਹੋਡੀ ਨੇ ਜਵਾਬ ਦਿਤਾ, 'ਤੇਰੇ ਰਾਜੇ ਦੇ ਪਾਨ ਦਾ ਮੁੱਲ ਦੋ ਜਾਂ ਚਾਰ ਟਕੇ ਹੋਵੇਗਾ, ਪਰ ਮੈਂ ਤਾਂ ਬਦਨ ਨਗਰੀ ਦਾ ਰਾਜਾ ਹਾਂ ਤੇ ਮੇਰੇ ਕੋਲ ਬੇਸ਼ੁਮਾਰ ਨੌਕਰ ਚਾਕਰ ਹਨ।'

ਰਾਣੀ ਕੋਕਲਾਂ ਨੇ ਪੁੱਛਿਆ, 'ਮੇਰੇ ਵਰਗੀ ਹਰਨੀ ਵੀ ਕੋਈ ਤੇਰੇ ਬਨਾਂ ਵਿਚ ਹੈ ?' ਹੋਡੀ ਨੇ ਕਿਹਾ, 'ਮੇਰੇ ਮਹਿਲੀਂ ਤੇਰੇ ਵਰਗੀਆਂ ਕਈ ਰਾਣੀਆਂ ਹਨ।' ਇਹ ਸੁਣ ਕੇ ਰਾਣੀ ਕੋਕਲਾਂ ਨੇ ਉਸਨੂੰ ਮਹਿਲਾਂ ਦੇ ਅੰਦਰ ਆਉਣ ਲਈ ਕਿਹਾ ਤਾਂ ਹੋਡੀ ਮਹਿਲਾਂ ਵਿਚ ਜਾ ਵੜਿਆ। ਉਹ ਅਜੇ ਪਹਿਲੀ ਪੌੜੀ ਹੀ ਚੜ੍ਹਿਆ ਸੀ ਕਿ ਮਗਰੋਂ ਉਸਦਾ ਘੋੜਾ ਚੋਰੀ ਹੋ ਗਿਆ। ਰਾਣੀ ਕਹਿਣ ਲੱਗੀ, 'ਤੂੰ ਫ਼ਿਕਰ ਨਾ ਕਰ ਮੈਂ ਵਾਲੀਆਂ ਵੇਚ ਕੇ ਤੇਰੇ ਘੋੜੇ ਦਾ ਮੁੱਲ ਭਰ ਦਿਆਂਗੀ।' ਹੋਡੀ ਨੇ ਕਿਹਾ, 'ਤੇਰੀਆਂ ਵਾਲੀਆਂ ਦਾ ਮੁੱਲ ਚਾਲੀ ਕੁ ਟਕੇ ਹੋਵੇਗਾ। ਪਰ ਮੇਰਾ ਘੋੜਾ ਡੇਢ ਹਜ਼ਾਰ ਟਕੇ ਦਾ ਹੈ।'

ਹੋਡੀ ਮਹਿਲਾਂ ਵਿਚ ਚਲਾ ਗਿਆ। ਰਾਣੀ ਨੇ ਉਸਨੂੰ ਆਪਣੀ ਸੇਜ ਤੇ ਬਿਠਾ ਕੇ ਬੁਝਾਰਤਾਂ ਪਾਉਣੀਆਂ ਸ਼ੁਰੂ ਕਰ ਦਿਤੀਆਂ ਤੇ ਕਈ ਤਰ੍ਹਾਂ ਦੇ ਵਾਰਤਾਲਾਪ ਹੋਣ ਲੱਗੇ।

ਉਧਰ ਬਾਰੀ ਵਿਚ ਬੈਠੇ ਤੋਤਾ ਤੇ ਮੈਨਾ ਆਪਸ ਵਿਚ ਲੜ ਪਏ, ਜਿਸ ਤੋਂ ਖਿਝ ਕੇ ਰਾਣੀ ਨੇ ਤੋਤੇ ਨੂੰ 'ਨਿਮਕ ਹਰਾਮ' ਕਹਿ ਦਿਤਾ। ਤੋਤਾ ਤੈਸ਼ ਵਿਚ ਆ ਕੇ ਉਥੋਂ ਉਡ ਗਿਆ ਤੇ ਮਹਿਲਾਂ ਵਿਚ ਵਾਪਰ ਰਹੀ ਸਾਰੀ ਗੱਲਬਾਤ ਉਸਨੇ ਜੰਗਲ ਵਿਚ ਸ਼ਿਕਾਰ ਖੇਡਦੇ ਰਾਜੇ ਰਸਾਲੂ ਨੂੰ

ਸੁਣਾਈ । ਰਾਜਾ ਗੁਸਾ ਖਾ ਕੇ ਮਹਿਲਾਂ ਵਲ ਪਰਤ ਪਿਆ । ਉਸ ਦੂਰੋਂ ਆਉਂਦਾ ਵੇਖ ਕੇ ਰਾਣੀ ਨੇ ਹੋਡੀ ਨੂੰ ਇਕ ਲਪੇਟੀ ਹੋਈ ਸਫ਼ ਲੁਕਾ ਦਿਤਾ । ਰਾਜੇ ਨੇ ਮਹਿਲਾਂ ਵਿਚ ਆ ਕੇ ਜਦੋਂ ਦੇਖਿਆ ਕਿ ਘ ਢਿੱਲਾ ਹੋਇਆ ਹੈ, ਅੰਬ ਦੇ ਛਿਲਕੇ ਖਿਲਰੇ ਪਏ ਹਨ ਤੇ ਥਾਂ ਸ਼ਿੰਗਾਰ ਪਏ ਹਨ ਤਾਂ ਉਸਨੇ ਆਪਣਾ ਸ਼ੱਕ ਦੂਰ ਕਰਨ ਲਈ ਰਾਣੀ ਈ ਤਰ੍ਹਾਂ ਦੇ ਸਵਾਲ ਕੀਤੇ ਜਿਨ੍ਹਾਂ ਦਾ ਉਤਰ ਰਾਣੀ ਦਿੰਦੀ ਰਹੀ । ੀ ਨੇ ਆਪਣੇ ਜਵਾਬਾਂ ਨਾਲ ਰਾਜਾ ਰਸਾਲੂ ਨੂੰ ਭਰਮਾ ਲਿਆ । ਰਾਣੀ ਦੀ ਸੇਜ ਤੇ ਬੈਠਾ, ਭੋਜਨ ਖਾਧਾ ਤੇ ਸ਼ਰਾਬ ਵੀ ਪੀਤੀ । ਤੋਤੇ ੂਪਰੋਂ ਸਭ ਕੁਝ ਦੇਖ ਕੇ ਸਫ਼ ਨੂੰ ਠੂੰਗਾ ਮਾਰਿਆ । ਇਸ ਤੇ ਰਾਜੇ ਨੇ ਨੂੰ ਹਟਾ ਕੇ ਵੇਖਿਆ ਤਾਂ ਹੋਡੀ ਫੜਿਆ ਗਿਆ । ਰਾਜਾ ਉਸਨੂੰ ਨ ਲੱਗਾ ਤਾਂ ਰਾਣੀ ਨੇ ਵਿਚ ਪੈ ਕੇ ਉਹਨੂੰ ਉਸ ਵੇਲੇ ਬਚਾ ਲਿਆ । ਰਾਜਾ ਉਹਨੂੰ ਆਪਣੇ ਨਾਲ ਬਾਜ਼ਾਰ ਲੈ ਗਿਆ ਤੇ ਉਥੇ ਤੀਰ ਕੇ ਉਸਨੇ ਹੋਡੀ ਨੂੰ ਮਾਰ ਦਿਤਾ । ਫਿਰ ਉਸਦਾ ਮਾਸ ਰਿੰਨ੍ਹ ਕੇ ਣੀ ਨੂੰ ਖੁਆਇਆ ਤੇ ਕੋਕਲਾਂ ਨੇ ਉਸ ਮਾਸ ਨੂੰ ਸੁਆਦ ਲੈ ਲੈ ਗਾ ।

ਹ. ਪੁ.—ਬੰਬੀਹਾ ਬੋਲ ਰਚਿਤ ਬਾਵਾ ਬੁੱਧ ਸਿੰਘ 209—223

—ਦਰਸ਼ਨ ਸਿੰਘ

**ਹੋਤੀ, ਬਾਬਾ ਪ੍ਰੇਮ ਸਿੰਘ :** ਪੰਜਾਬੀ ਦੇ ਇਸ ਉਘੇ ਇਤਿਹਾਸਕਾਰ ਸਾਹਿਤਕਾਰ ਦਾ ਜਨਮ ਹੋਤੀ ਮਰਦਾਨ, ਜ਼ਿਲ੍ਹਾ ਪਿਸ਼ਾਵਰ ਣ ਪਾਕਿਸਤਾਨ) ਵਿਚ ਬਾਬਾ ਗੰਡਾ ਸਿੰਘ ਦੇ ਘਰ 2 ਨਵੰਬਰ, 82 ਨੂੰ ਹੋਇਆ । ਇਸ ਦਾ ਪਿਤਾ ਹੋਤੀ ਦੇ ਨਵਾਬ ਸਰ ਬੁਲੰਦ 5 ਦਾ ਨਾਜ਼ਮ ਸੀ । 1903 ਵਿਚ ਪਿਤਾ ਦੇ ਅਕਾਲ ਚਲਾਣੇ ੋਂ ਇਹ ਨਜ਼ਾਮਤ ਦਾ ਕਾਰਜ ਨਿਭਾਉਂਦਾ ਰਿਹਾ । ਸਿੰਘ ਸਭਾ ਹਰ ਅਤੇ ਚੀਫ਼ ਖ਼ਾਲਸਾ ਦੀਵਾਨ ਤੋਂ ਪ੍ਰਭਾਵਿਤ ਹੋ ਕੇ ਇਸ ਨੇ ਮਕ ਸੁਧਾਰ, ਵਿਆਹ ਾਰ ਅਤੇ ਵਿਦਿਅਕ ਰ ਵਿਚ ਬਹੁਤ ਕੰਮ ਤਾ । ਉਸ ਸਮੇਂ ਦੇ ਲਸਾ ਸਮਾਚਾਰ ਵਿਚ ਦੀਆਂ ਕਵਿਤਾਵਾਂ ਵੀ ਦੀਆਂ ਰਹੀਆਂ ।



ਬਾਬਾ ਪ੍ਰੇਮ ਸਿੰਘ ਹੋਤੀ

1908-9 ਵਿਚ ਬਾਬਾ ਸਿੰਘ ਹੋਤੀ ਨੇ ਭਾਈ ਰ ਸਿੰਘ ਤੋਂ ਪ੍ਰੇਰਿਤ ਹੋ ਸਿੱਖ ਇਤਿਹਾਸ ਦੀ ਵੱਲ ਮੂੰਹ ਮੋੜਿਆ । ਦੀਆਂ ਰਚਨਾਵਾਂ ਜਿੱਥੇ ਖ ਇਤਿਹਾਸ ਸਬੰਧੀ ਪੱਖੀ ਜਾਣਕਾਰੀ ਦੇਂਦੀਆਂ ਹਨ ਉਥੇ ਉਸ ਦੀ ਸਰਲ ਅਤੇ ਨਗੀ ਵਾਲੀ ਸ਼ੈਲੀ, ਸਾਦਗੀ ਅਤੇ ਸੁੰਦਰਤਾ ਦੀ ਮੂੰਹ-ਬੋਲਦੀ ਤਸ-ਰ ਹੈ । 1939 ਵਿਚ ਇਹ ਸਿੱਖ ਹਿਸਟਰੀ ਸੁਸਾਇਟੀ ਦਾ ਪ੍ਰਧਾਨ ਣਿਆ । 1953 ਵਿਚ ਇਸ ਨੂੰ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ ਸਨਮਾਨਿਤ ਕੀਤਾ ਗਿਆ । ਬਾਬਾ ਪ੍ਰੇਮ ਸਿੰਘ ਹੋਤੀ ਦੀਆਂ ਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :—

'ਜੀਵਨ ਬਿਰਤਾਂਤ ਅਕਾਲੀ ਫੂਲਾ ਸਿੰਘ', 'ਜੀਵਨ ਚਰਿੱਤਰ ਮਹਾ-ਜਾ ਰਣਜੀਤ ਸਿੰਘ', 'ਜੀਵਨ ਬਿਰਤਾਂਤ ਕੰਵਰ ਨੌ ਨਿਹਾਲ ਸਿੰਘ', ੀਵਨ ਬਿਰਤਾਂਤ ਸ. ਹਰੀ ਸਿੰਘ ਨਲੂਆ', 'ਜੀਵਨ ਬਿਰਤਾਂਤ ਮਹਾਰਾਜਾ ਸ਼ੇਰ ਸਿੰਘ', 'ਜੀਵਨ ਬਿਰਤਾਂਤ ਨਵਾਬ ਕਪੂਰ ਸਿੰਘ', 'ਖਾਲਸ ਰਾਜ ਦੇ ਉਸਰਈਏ' ਅਤੇ 'ਖਾਲਸਾ ਰਾਜ ਦੇ ਬਦੇਸ਼ੀ ਕਰਿੰਦੇ ।'

ਹ. ਪੁ.—ਪੰ. ਸਨ. ਸ਼ਾ.

**ਹੋਨਾਨ :** ਰਾਜ—ਇਹ ਚੀਨ ਦੇ ਉੱਤਰੀ ਕੇਂਦਰੀ ਹਿੱਸੇ ਦਾ ਇਕ ਛੋਟਾ ਜਿਹਾ ਸੂਬਾ ਹੈ ਜੋ ਉੱਤਰ ਵਲੋਂ ਸ਼ਾਨਸੀ ਅਤੇ ਹੱਬੇ ਪੂਰਬ ਵਲੋਂ ਸ਼ਾਨਡੁੰਗ ਅਤੇ ਆਨਹਵੇ, ਪੱਛਮ ਵਲੋਂ ਸ਼ੈਨਸੀ ਅਤੇ ਦੱਖਣ ਵਲੋਂ ਹੂਪੇ ਦੁਆਰਾ ਘਿਰਿਆ ਹੋਇਆ ਹੈ । ਇਹ ਸੂਬਾ ਉੱਤਰ ਤੋਂ ਦੱਖਣ ਵਲ 483 ਕਿ. ਮੀ. ਅਤੇ ਪੂਰਬ ਤੋਂ ਪੱਛਮ ਵਲ 563 ਕਿ. ਮੀ. ਤਕ ਫੈਲਿਆ ਹੋਇਆ ਹੈ । ਸੂਬੇ ਦਾ ਕੁੱਲ ਖੇਤਰਫਲ 166,800 ਵ. ਕਿ. ਮੀ. ਅਤੇ ਆਬਾਦੀ 75200,000 (1983 ਅੰਦਾ.) ਹੈ । ਹਵਾਂਗ ਹੋ ਦਰਿਆ ਸੂਬੇ ਨੂੰ ਦੋ ਨਾ-ਬਰਾਬਰ ਹਿੱਸਿਆਂ ਵਿਚ ਵੰਡਦਾ ਹੈ । 1/6 ਹਿੱਸਾ ਦਰਿਆ ਦੇ ਉੱਤਰ ਵਿਚ ਰਹਿ ਜਾਂਦਾ ਹੈ ਅਤੇ 5/6 ਦਰਿਆ ਦੇ ਦੱਖਣ ਵਲ ਹੈ ।

ਧਰਾਤਲ ਦੇ ਪੱਖੋਂ ਹੋਨਾਨ ਸੂਬਾ ਦੋ ਭਾਗਾਂ —ਪੱਛਮੀ ਉੱਚ-ਭੂਮੀਆਂ ਅਤੇ ਪੱਛਮੀ ਮੈਦਾਨ ਵਿਚ ਵੰਡਿਆ ਹੋਇਆ ਹੈ । ਉੱਤਰ ਪੱਛਮ ਵਿਚ ਤਾਈਹੇਂਗ ਸ਼ਾਨ ਅਤੇ ਜੁੰਗ-ਤਯਾਉ ਸ਼ਾਨ ਦਾ ਉੱਚਾ ਨੀਵਾਂ ਇਲਾਕਾ ਸ਼ਾਨਸੀ ਪਠਾਰ ਦੀ ਤਿੱਖੀ ਢਲਾਣ ਬਣਾਉਂਦਾ ਹੈ । ਹਵਾਂਗ ਹੋ ਦਰਿਆ ਦੇ ਦੱਖਣ ਵਿਚ ਉੱਚ-ਭੂਮੀ ਦਾ ਚੌੜਾ ਫੈਲਾਉ ਹੈ ਅਤੇ ਇਸ ਵਿਚ ਕਈ ਦਰਮਿਆਨੇ ਦਰਜੇ ਦੀਆਂ ਉੱਚੀਆਂ ਪਹਾੜੀਆਂ ਦੇ ਬੇਸਿਨ ਸ਼ਾਮਲ ਹਨ । ਸੂਬੇ ਦੇ ਪੂਰਬ ਵਿਚ ਮੈਦਾਨੀ ਇਲਾਕਾ ਹੈ ।

ਸੂਬੇ ਵਿਚ ਤਿੰਨ ਦਰਿਆਈ ਸਿਸਟਮ—ਹਵਾਂਗ ਹੋ ਉੱਤਰ ਅਤੇ ਉੱਤਰ-ਪੱਛਮ ਵਿਚ, ਹੁਆਈ ਹੋ ਪੂਰਬ ਤੇ ਦੱਖਣ ਪੱਛਮ ਵਿਚ ਅਤੇ ਤੰਗ ਹੋ ਅਤੇ ਤਾਓ ਹੋ ਦੱਖਣ ਪੱਛਮ ਵਿਚ ਹਨ ।

ਇਸ ਦੇ ਪਹਾੜੀ ਖੇਤਰ ਵਿਚ ਕੋਲੇ ਦੇ ਬਹੁਤ ਭੰਡਾਰ ਹਨ । ਕਈ ਥਾਵਾਂ ਤੇ ਕੱਚਾ ਲੋਹਾ, ਗੰਧਕ ਅਤੇ ਸ਼ੋਰਾ ਵੀ ਮਿਲਦੇ ਹਨ ।

**ਖੇਤੀਬਾੜੀ**—ਸੰਨ 1949 ਵਿਚ ਇਹ ਸੂਬਾ ਚੀਨ ਦੇ ਪਛੜੇ ਹੋਏ ਸੂਬਿਆਂ ਵਿਚ ਗਿਣਿਆ ਜਾਂਦਾ ਸੀ । ਸੂਬੇ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀ ਬਾੜੀ ਹੈ । ਕਣਕ, ਬਾਜਰਾ, ਕਾਓਲਿਆਂਗ ਸੋਇਆਬੀਨ, ਜੌਂ, ਮਕਈ, ਸ਼ਕਰਕੰਦੀ, ਚਾਉਲ ਅਤੇ ਹਰੇ ਮਸਰ ਇਥੋਂ ਦੀਆਂ ਮੁੱਖ ਅਨਾਜੀ ਫ਼ਸਲਾਂ ਹਨ । ਕਪਾਹ, ਤੰਬਾਕੂ, ਬਨਸਪਤੀ ਤੇਲ ਅਤੇ ਰੇਸ਼ਮ ਇਥੋਂ ਦੀਆਂ ਉਦਯੋਗਿਕ ਫ਼ਸਲਾਂ ਹਨ ।

ਇਥੇ ਭਾਰ ਖਿਚਣ ਵਾਲੇ ਵਧੀਆ ਕਿਸਮ ਦੇ ਪਸ਼ੂ ਹੁੰਦੇ ਹਨ । ਇਨ੍ਹਾਂ ਵਿਚੋਂ ਪੀਲੇ ਬਲਦ ਅਤੇ ਗਧੇ ਬਹੁਤ ਪ੍ਰਸਿੱਧ ਹਨ ।

**ਉਦਯੋਗ**—ਚੀਨ ਦੀ ਪਹਿਲੀ ਟ੍ਰੈਕਟਰ ਫੈਕਟਰੀ ਇਸੇ ਹੀ ਸੂਬੇ ਦੇ ਸ਼ਹਿਰ ਲੋਯਾਂਗ ਵਿਚ ਸਥਾਪਤ ਹੋਈ । ਨੰਬਰ ਇਕ ਪਲਾਂਟ ਸੰਨ 1958 ਵਿਚ ਚਾਲੂ ਹੋਇਆ । ਇਥੇ ਸੂਤੀ ਕਪੜੇ ਦੇ ਉਦਯੋਗ, ਰੇਲਵੇ-ਇੰਜਣ, ਅਤੇ ਟ੍ਰੈਕਟਰ ਮੁਰੰਮਤ ਕਰਨ ਦੀਆਂ ਵਰਕਸ਼ਾਪਾਂ, ਖੁਰਾਕ-ਪ੍ਰਾਸੈਸਿੰਗ ਫੈਕਟਰੀਆਂ ਅਤੇ ਥਰਮਲ ਪਲਾਂਟ ਹਨ । ਹੁਣ ਇਥੇ ਰਸਾਇਣਿਕ ਖਾਦ ਅਤੇ ਟ੍ਰੈਕਟਰ ਦਾ ਸਾਮਾਨ ਤਿਆਰ ਕਰਨ ਦੇ ਪਲਾਂਟ ਸਥਾਪਤ ਹੋ ਗਏ ਹਨ ।

**ਆਵਾਜਾਈ**—ਆਵਾਜਾਈ ਦਾ ਬਹੁਤਾ ਕੰਮ ਰੇਲਾਂ ਰਾਹੀਂ ਹੁੰਦਾ ਹੈ ।

ਜੰਗਜ਼ੋ, ਕਾਈਫੰਗ, ਲੋਯਾਂਗ, ਸ਼ਿਨਸਿਆਂਗ, ਸ਼ੰਗ ਚਿਓ ਅਤੇ ਆਨਯਾਂਗ ਇਥੋਂ ਦੇ ਪ੍ਰਸਿੱਧ ਸ਼ਹਿਰ ਹਨ । ਜੰਗਜ ਸੂਬੇ ਦੀ ਰਾਜਧਾਨੀ ਹੈ । 1970 ਵਿਚ ਸੂਬੇ ਦੀ ਕੁੱਲ ਆਬਾਦੀ ਲਗਭਗ 50,300,000 ਸੀ ।

ਸੰਨ 1949 ਵਿਚ ਕਮਿਊਨਿਸਟਾਂ ਦੇ ਤਾਕਤ ਵਿਚ ਆਉਣ ਨਾਲ ਸੰਨ 1954 ਵਿਚ ਇਥੇ ਸੂਬਾਈ ਸਰਕਾਰ ਸਥਾਪਤ ਹੋਈ । ਨਤੀਜੇ

ਵਜੋਂ ਸਥਾਨਕ ਸਰਕਾਰੀ ਮੰਤਵ ਲਈ ਸਾਰਾ ਸੂਬਾ ਤਿੰਨ ਮਿਊਂਸਪਲ-ਟੀਆਂ (Shih), 10 ਸਪੈਸ਼ਲ ਡਿਸਟ੍ਰਿਕਟਾਂ (Chuan-Ch'ci), 11 ਕਾਊਂਟੀ ਪੱਧਰ ਦੀਆਂ ਮਿਊਂਸਪਲਟੀਆਂ ਅਤੇ 110 ਕਾਊਂਟੀਆਂ (Hsien) ਵਿਚ ਵੰਡਿਆ ਗਿਆ। ਸੰਨ 1958 ਵਿਚ ਇਥੇ ਪਹਿਲੀ ਕਮਿਊਨ ਸਥਾਪਤ ਹੋਈ।

**ਇਤਿਹਾਸ**—ਇਤਿਹਾਸਕ ਪੱਖੋਂ ਹੋਨਾਨ ਚੀਨ ਦਾ ਕੇਂਦਰੀ ਮੈਦਾਨ ਹੈ ਅਤੇ ਇਸ ਨੂੰ ਇਸ ਗੱਲ ਦਾ ਵੀ ਮਾਣ ਪ੍ਰਾਪਤ ਹੈ ਕਿ ਸ਼ਾਹੀ ਸਮਿਆਂ ਵਿਚ ਤਿੰਨ ਪ੍ਰਾਚੀਨ ਰਾਜਧਾਨੀਆਂ ਇਸੇ ਹੀ ਸੂਬੇ ਵਿਚ ਰਹੀਆਂ ਹਨ। ਮਹਾਨ ਸ਼ਹਿਰ ਸ਼ਾਨ ਜਿਸ ਨੂੰ ਆਨਯਾਂਗ ਵੀ ਕਿਹਾ ਜਾਂਦਾ ਸੀ, 1766 ਤੋਂ 1122 ਈ. ਪੂ. ਤੀਕ 'ਯਿਨ ਸ਼ਾਨ' ਖ਼ਾਨਦਾਨ ਦੀ ਰਾਜਧਾਨੀ ਰਿਹਾ। ਲੋਯਾਂਗ 770 ਤੋਂ 290 ਈ. ਪੂ. ਤੱਕ ਪੂਰਬੀ ਚਾਉ ਖ਼ਾਨਦਾਨ ਦੀ ਰਾਜਧਾਨੀ ਰਿਹਾ। ਕਾਈਫੰਗ 960 ਤੋਂ 1126 ਈ. ਤੀਕ 'ਉੱਤਰੀ ਸੁੰਗ' ਖ਼ਾਨਦਾਨ ਦੀ ਰਾਜਧਾਨੀ ਰਿਹਾ। ਸਾਰੇ ਇਲਾਕੇ ਵਿਚ ਪੁਰਾਣੇ ਬਾਦਸ਼ਾਹਾਂ ਅਤੇ ਅਮੀਰਾਂ ਦੇ ਮਕਬਰੇ ਬਣੇ ਹੋਏ ਸਨ। ਪੁਰਾਤਤਵ ਮਾਹਿਰਾਂ ਲਈ ਇਹ ਸੂਬਾ ਇਕ ਵੱਡਾ ਖ਼ਜ਼ਾਨਾ ਹੈ। ਚੀਨੀ ਲਿੱਪੀ ਦਾ ਜਨਮ ਵੀ ਇਸੇ ਸੂਬੇ ਵਿਚ ਹੋਇਆ ਸੀ। ਹੱਡੀਆਂ ਤੇ ਲਿਖੀ ਹੋਈ ਲਿੱਪੀ ਇਲਹਾਮ ਰਾਹੀਂ ਇਥੋਂ ਹੀ ਜ਼ਮੀਨ ਪੁਟ ਕੇ ਕੱਢੀ ਗਈ ਸੀ।

ਹ. ਪੁ.—ਐਨ ਅਮੈ. 17 : 814 ; ਐਨ. ਬ੍ਰਿ. ਮੈ. 8 : 1052

**ਹੋਨਾਨ : ਸ਼ਹਿਰ**—ਇਹ ਚੀਨ ਦੇ ਉੱਤਰ-ਪੱਛਮੀ ਹੋਨਾਨ ਨਾਮੀ ਸੂਬੇ ਦਾ ਇਕ ਸ਼ਹਿਰ ਹੈ ਜੋ ਲੁੰਗਹਾਈ ਰੇਲਵੇ ਉਤੇ ਸਥਿਤ ਹੈ। ਹੋਨਾਨ ਦਾ ਇਤਿਹਾਸ 3000 ਸਾਲ ਤੋਂ ਵੀ ਪਹਿਲਾਂ ਦਾ ਹੈ ਅਤੇ ਇਹ ਲਗਭਗ 1900 ਈ. ਪੂ. ਵਿਚ ਚੀਨੀਆਂ ਦੀ ਪਹਿਲੀ ਬਸਤੀ ਦਾ ਸਥਾਨ ਮੰਨਿਆ ਜਾਂਦਾ ਹੈ। ਜਦੋਂ 770 ਵਿਚ ਵਹਿਸ਼ੀ ਕਬੀਲਿਆਂ ਨੇ 'ਚਾਂਗਾਨ' ਨਾਂ ਦੀ ਸ਼ਾਹੀ ਰਾਜਧਾਨੀ ਤੇ ਹਮਲਾ ਕੀਤਾ ਤਾਂ ਚਾਊ ਨੇ ਹੋਨਾਨ ਵਿਖੇ ਨਵੀਂ ਰਾਜਧਾਨੀ ਸਥਾਪਤ ਕਰ ਲਈ ਅਤੇ ਪੂਰਬੀ ਹਾਨ ਖ਼ਾਨਦਾਨ (ਲਗਭਗ 100 ਈ.) ਅਤੇ 'ਤਾਂਗ ਖ਼ਾਨਦਾਨ' (618-906) ਦੇ ਰਾਜ ਕਾਲ ਦੇ ਦੌਰਾਨ ਥੋੜੇ ਥੋੜੇ ਸਮੇਂ ਲਈ ਇਹ ਚੀਨ ਦੀ ਸ਼ਾਹੀ ਰਾਜਧਾਨੀ ਵਜੋਂ ਰਿਹਾ। ਇਸ ਤੋਂ ਮਗਰੋਂ ਮੰਗੋਲ ਕਾਲ ਸਮੇਂ (1279-1368) ਕਾਈਫੰਗ ਨੂੰ ਰਾਜਧਾਨੀ ਬਣਾ ਲਿਆ ਗਿਆ। ਸੰਨ 1932 ਵਿਚ ਇਸ ਨੂੰ ਚੀਨ ਦੀ ਆਰਜ਼ੀ ਰਾਜਧਾਨੀ ਬਣਾ ਲਿਆ ਗਿਆ। ਇਸ ਤੋਂ ਮਗਰੋਂ ਇਥੇ ਚੀਨੀ-ਜਾਪਾਨੀ ਯੁੱਧ (1937-1945) ਵੀ ਹੋਇਆ ਸੀ। ਚਿੰਗ ਖਾਨਦਾਨ (1644-1912) ਵੇਲੇ ਲੋਯਾਂਗ ਨੂੰ ਹੋਨਾਨ ਕਿਹਾ ਜਾਂਦਾ ਸੀ। ਸੰਨ 1949 ਵਿਚ ਜਦੋਂ ਇਹ ਚੀਨ ਗਣਰਾਜ ਅਧੀਨ ਆ ਗਿਆ ਤਾਂ ਇਸ ਨੂੰ ਮਿਊਂਸਪਲਟੀ ਬਣਾ ਲਿਆ ਗਿਆ।

ਇਹ ਚੀਨ ਦਾ ਇਕ ਸਿਰਕੱਢ ਸ਼ਹਿਰ ਹੈ। ਸੰਨ 1959 ਵਿਚ ਚੀਨ ਦਾ ਸਭ ਤੋਂ ਪਹਿਲਾ ਇਕ ਟ੍ਰੈਕਟਰ ਪਲਾਂਟ ਇਥੇ ਸਥਾਪਤ ਹੋਇਆ। ਇਹ ਵਪਾਰ ਦਾ ਭਾਰੀ ਕੇਂਦਰ ਹੈ ਅਤੇ ਇਥੇ ਕਪਾਹ, ਕਣਕ ਅਤੇ ਇਸ ਇਲਾਕੇ ਵਿਚ ਬੀਜੀਆਂ ਜਾਣ ਵਾਲੀਆਂ ਹੋਰ ਫ਼ਸਲਾਂ ਪ੍ਰਾਸੈਸ ਕੀਤੀਆਂ ਜਾਂਦੀਆਂ ਹਨ।

ਆਬਾਦੀ—7,50,000

30° 41′ ਉ. ਵਿਥ.; 112° 28′ ਪੂ. ਲੰਬ.

ਹ. ਪੁ.—ਐਨ. ਅਮੈ. 17 : 814 ; ਐਨ. ਬ੍ਰਿ. ਮਾ. 5 : 108; ਐਵ. ਐਨ. 6 : 486

**ਹੋਨਾਲੀ :** ਇਹ ਭਾਰਤ ਦੇ ਕਰਨਾਟਕ ਰਾਜ ਦੇ ਸ਼ਿਮੋਗਾ ਜ਼ਿਲ੍ਹੇ ਦਾ ਇਕ ਤਅੱਲੁਕਾ ਹੈ ਜਿਸ ਦਾ ਖੇਤਰਫਲ 847 ਵ. ਕਿ. ਮੀ. ਹੈ। ਇਸ ਤਅੱਲੁਕੇ ਵਿਚ ਦੋ ਸ਼ਹਿਰ ਹੋਨਾਲੀ ਜੋ ਤਅੱਲੁਕੇ ਦਾ ਸਦਰ-ਮੁਕਾਮ, ਤੇ ਨਿਆਮਤੀ ਅਤੇ 165 ਪਿੰਡ ਹਨ। ਤੁੰਗ ਭੱਦਰਾ ਨਦੀ ਇਸ ਤਅੱਲੁਕੇ ਨੂੰ ਦੱਖਣ ਤੋਂ ਉੱਤਰ ਵੱਲ ਨੂੰ ਪਾਰ ਕਰਦੀ ਹੈ। ਇਸ ਇਲਾਕੇ ਦੀ ਭੂਮੀ ਉਪਜਾਊ ਅਤੇ ਕਾਲੀ ਮਿੱਟੀ ਵਾਲੀ ਹੈ। ਇਥੋਂ ਦੀਆਂ ਮੁੱਖ ਫ਼ਸਲਾਂ ਕਪਾਹ ਤੇ ਜੌਲਾ ਹਨ। ਇਸ ਦੇ ਪੱਛਮੀ ਸਿਰੇ ਤੇ ਚਾਵਲ ਅਤੇ ਗੰਨਾ ਆਦਿ ਫ਼ਸਲਾਂ ਹੁੰਦੀਆਂ ਹਨ। ਦੱਖਣ ਪੱਛਮ ਵਿਚ ਪਹਾੜੀਆਂ ਦੇ ਪੈਰਾਂ ਵਿਚ ਹੋਨਾਲੀ ਸੋਨੇ ਦੀਆਂ ਖਾਣਾਂ ਸ਼ੁਰੂ ਹੋ ਜਾਂਦੀਆਂ ਹਨ। ਤੁੰਗ ਭੱਦਰਾ ਦੇ ਮੋੜ ਤੇ, ਜਿੱਥੇ ਹਿਰੇਹੱਲਾ ਨਦੀ ਪੱਛਮ ਵੱਲੋਂ ਇਸ ਵਿਚ ਦਾਖ਼ਲ ਹੁੰਦੀ ਹੈ, ਕੁਰੁਵਾ ਟਾਪੂ ਹੈ। ਇਸ ਟਾਪੂ ਤੇ ਰਾਮੇਸ਼ਵਰ ਤੀਰਥ ਅਤੇ ਮੰਦਰ ਹੈ।

14° 4′ ਅਤੇ 14° 22′ ਉ. ਵਿਥ.; 75° 24′ ਅਤੇ 75° 51′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 161

**ਹੋਨਾਵਰ :** ਇਹ ਕਰਨਾਟਕ ਰਾਜ ਦੇ ਉੱਤਰੀ ਕਨਾਰਾ ਜ਼ਿਲ੍ਹੇ ਦੇ ਇਸੇ ਨਾਂ ਦੇ ਤਅੱਲੁਕਾ ਦਾ ਸਦਰ-ਮੁਕਾਮ ਹੈ ਜੋ ਕਾਰਵਾਰ ਤੋਂ 80 ਕਿ. ਮੀ. ਦੱਖਣ ਪੂਰਬ ਵੱਲ ਸਮੁੰਦਰ ਦੀ ਸੰਕੀਰਣ ਖਾੜੀ ਦੇ ਉੱਤਰੀ ਕੰਢੇ ਤੇ ਵਾਕਿਆ ਹੈ। ਇਸ ਸ਼ਹਿਰ ਦਾ ਜ਼ਿਕਰ 'ਅਬੁਲ ਫਿਦਾ (1273-1331) ਤੋਂ ਆ ਰਿਹਾ ਹੈ। ਸੰਨ 1342 ਇਚ 'ਇਬਨ ਬਤੂਤਾ' ਨੇ ਇਸ ਸ਼ਹਿਰ ਦੇ ਅਮੀਰ ਅਤੇ ਚੰਗੇ ਪ੍ਰਬੰਧਕੀ ਹੋਣ ਦੀ ਸ਼ਲਾਘਾ ਕੀਤੀ ਸੀ। ਉਸ ਸਮੇਂ ਇਥੇ ਲੜਕਿਆਂ ਦੇ 23 ਅਤੇ ਲੜਕੀਆਂ ਦੇ 13 ਸਕੂਲ ਹੁੰਦੇ ਸਨ। ਕਿਹਾ ਜਾਂਦਾ ਹੈ ਕਿ 16ਵੀਂ ਸਦੀ ਦੇ ਸ਼ੁਰੂ ਵਿਚ ਇਥੋਂ ਚੌਲਾਂ ਦੀ ਬਰਾਮਦ ਹੁੰਦੀ ਸੀ। ਸੰਨ 1505 ਵਿਚ ਪੁਰਤਗੇਜ਼ਾਂ ਨੇ ਇਥੇ ਇਕ ਕਿਲਾ ਬਣਾਇਆ ਸੀ, ਪਰ ਦੋ ਸਾਲਾਂ ਬਾਅਦ ਵਿਜੈ ਨਗਰ ਦੇ ਰਾਜੇ ਨਾਲ ਝਗੜਾ ਹੋਣ ਕਰਕੇ ਉਨ੍ਹਾਂ ਨੇ ਇਸ ਸ਼ਹਿਰ ਤੇ ਹਮਲਾ ਕੀਤਾ ਅਤੇ ਸ਼ਹਿਰ ਜਲਾ ਦਿਤਾ। ਭਾਰਤ ਵਿਚ ਪੁਰਤਗੇਜ਼ਾਂ ਦੀ ਸ਼ਕਤੀ ਖ਼ਤਮ ਹੋਣ ਨਾਲ ਇਹ ਸ਼ਹਿਰ ਬਦਨੂਰ ਦੇ ਰਾਜਿਆਂ ਦੇ ਕਬਜ਼ੇ ਹੇਠਾਂ ਆ ਗਿਆ ਅਤੇ ਬਾਅਦ ਵਿਚ ਹੈਦਰਅਲੀ ਨੇ ਜਿੱਤ ਲਿਆ। ਸੰਨ 1783 ਵਿਚ ਇਥੇ ਬਰਤਾਨਵੀ ਫ਼ੌਜਾਂ ਦਾ ਅਧਿਕਾਰ ਹੋ ਗਿਆ ਅਤੇ ਸੰਨ 1784 ਵਿਚ ਇਹ ਮੰਗਲੌਰ ਸੰਧੀ ਨਾਲ ਟੀਪੂ ਸੁਲਤਾਨ ਨੂੰ ਮਿਲ ਗਿਆ। ਟੀਪੂ ਸੁਲਤਾਨ ਦੇ ਖ਼ਾਤਮੇ ਮਗਰੋਂ 1799 ਵਿਚ ਇਹ ਮੁੜ ਬਰਤਾਨਵੀ ਕਬਜ਼ੇ ਹੇਠਾਂ ਆ ਗਿਆ।

ਹੋਨਾਵਰ ਤੋਂ ਲਗਭਗ ਤਿੰਨ ਕਿ. ਮੀ. ਉੱਤਰ ਵਲ ਰਾਮਤੀਰਥ ਹੈ ਜਿਥੇ ਰਾਮਲਿੰਗ ਦਾ ਮਦਰ ਹੈ। ਇਥੇ ਸੰਕੀਰਨ ਖਾੜੀ ਇਕ ਝੀਲ ਦੀ ਸ਼ਕਲ ਅਖਤਿਆਰ ਕਰ ਲੈਂਦੀ ਹੈ ਜਿਸ ਵਿਚ ਛੋਟੇ ਛੋਟੇ ਜਜ਼ੀਰੇ ਹਨ। ਇਨ੍ਹਾਂ ਵਿਚੋਂ ਸਭ ਤੋਂ ਵੱਡਾ 5 ਕਿ. ਮੀ ਲੰਬਾ ਹੈ ਅਤੇ ਖਜੂਰ ਦੇ ਦਰਖ਼ਤਾਂ ਨਾਲ ਭਰਿਆ ਹੋਇਆ ਹੈ। ਹੋਨਾਵਰ ਤੋਂ 5 ਕਿ. ਮੀ. ਦੇ ਫ਼ਾਸਲੇ ਤੇ ਬਸਵਰਾਜਦੁਰਗ ਨਾਮੀ ਇਕ ਕਿਲੇ ਬੰਦ ਜਜ਼ੀਰਾ ਹੈ।

ਆਬਾਦੀ—12447 (1971)

14° 17′ ਉ. ਵਿਥ.; 74° 27′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 160

**ਹੋਨਾਵਲੀ :** ਇਹ ਕਰਨਾਟਕ ਰਾਜ (ਭਾਰਤ) ਦੇ ਜ਼ਿਲ੍ਹੇ ਟੁਮਕੂਰ ਦੇ ਤਿਪਤੂਰ ਤਅੱਲੁਕੇ ਦਾ ਨਗਰ ਹੈ ਅਤੇ ਕੋਨਹਲੀ ਰੇਲਵੇ ਸਟੇਸ਼ਨ ਤੋਂ ਲਗਭਗ 8 ਕਿ. ਮੀ. ਦੂਰ ਹੈ। ਇਸ ਦਾ ਨਾਂ ਹੋਨੂ-ਆਮਾ ਦੇਵੀ ਦੇ ਨਾਂ ਤੇ ਰਖਿਆ ਗਿਆ। ਕਹਿੰਦੇ ਹਨ ਕਿ ਉਕਤ ਦੇਵੀ ਨੇ ਸੁਪਨੇ ਵਿਚ 'ਹਸਨ' ਜ਼ਿਲ੍ਹੇ ਦੇ ਸਰਦਾਰ ਹਾਰਨਹਲੀ ਨੂੰ ਇਹ ਨਗਰ ਵਸਾਉਣ ਲਈ ਆਦੇਸ਼ ਕੀਤਾ। ਇਸ ਦੇ ਚਾਰੇ ਪਾਸੇ ਨਾਰੀਅਲ ਦੇ ਦਰਖ਼ਤ ਹਨ ਜਿਸ ਵਿਚਲੇ ਪਾਣੀ ਨੂੰ ਗੰਗਾ ਪਾਣੀ ਕਿਹਾ ਜਾਂਦਾ ਹੈ।

13° 20′ ਉ. ਵਿਥ.; 76° 23′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 13 : 161

**ਹੋਨੋਰੀਅਸ (ਪਹਿਲਾ) :** ਇਟਲੀ ਦੇ ਇਸ ਪਾਦਰੀ ਦਾ ਜਨਮ ਪੈਨੀਆ ਖੇਤਰ ਵਿਚ ਹੋਇਆ। 625 ਈ. ਵਿਚ ਅਕਤੂਬਰ-ਨਵੰਬਰ ਮਹੀਨੇ ਦੌਰਾਨ ਇਸ ਨੂੰ ਪੋਪ ਬੋਨੀ-ਫੇਸ ਚੌਥੇ ਪਿੱਛੋਂ ਪੋਪ ਦੀ ਉਪਾਧੀ ਤੀ ਗਈ। ਇਸ ਨੇ ਬਹੁਤ ਸਾਰੇ ਐਂਗਲੋ ਸੈਕਸਨ ਲੋਕਾਂ ਨੂੰ ਈਸਾਈ ਾਇਆ।

ਬਾਜ਼ਨਤੀਨੀ ਚਰਚ ਵਿਚ ਚਲਦੇ ਵਾਦ-ਵਿਵਾਦ ਕਰਕੇ ਇਹ ਕਾਫ਼ੀ ਤਨਾਮ ਹੋ ਗਿਆ ਸੀ। ਇਸ ਦੀ ਮੌਤ ਤੋਂ ਕਿੰਨਾ ਚਿਰ ਮਗਰੋਂ 680 ਚ ਕੁਸਤੁਨਤੁਨੀਆ ਵਿਖੇ ਹੋਈ ਕਾਨਫਰੰਸ ਵਿਚ ਕੌਂਸਲ ਨੇ ਇਹ ਸਲਾ ਕੀਤਾ ਕਿ ਈਸਾ ਦੀਆਂ ਦੋ ਆਤਮ ਸ਼ਕਤੀਆਂ ਸਨ। ਇਸ ਦੇ ਸ ਵਿਚਾਰ ਕਰਕੇ ਕਿ ਈਸਾ ਦੀ ਇਕੋ ਆਤਮ-ਸ਼ਕਤੀ ਸੀ, ਇਸ ਦੇ ਧਾਂਤ ਨੂੰ ਠੁਕਰਾਇਆ ਗਿਆ ਅਤੇ ਇਸ ਉਤੇ ਮੁਨਕਰ ਹੋਣ ਦਾ ਦੋਸ਼ ਇਆ ਗਿਆ। ਪਰ ਕਈ ਵਿਦਵਾਨ ਇਸ ਗੱਲ ਨਾਲ ਸਹਿਮਤ ਹੀਂ। ਉਨ੍ਹਾਂ ਅਨੁਸਾਰ ਇਸ ਨੇ ਵਾਦ-ਵਿਵਾਦ ਨੂੰ ਸਹੀ ਰੂਪ ਵਿਚ ਹੀਂ ਸਮਝਿਆ ਸੀ, ਇਸ ਲਈ ਇਸ ਕੋਲੋਂ ਭੁਲੇਖੇ ਨਾਲ ਗ਼ਲਤ ਸਲਾ ਦਿਤਾ ਗਿਆ ਸੀ।

12 ਅਕਤੂਬਰ, 638 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 115

**ਹੋਨੋਰੀਅਸ (ਦੂਜਾ) :** ਇਸ ਦਾ ਪਹਿਲਾ ਨਾਂ ਲੈਂਬਰਟੋ ਸਕੈਨੈਬੈਚੀ । ਇਸ ਦਾ ਜਨਮ ਫੈਗਨੈਨੋ, ਇਟਲੀ ਵਿਚ ਹੋਇਆ। ਇਹ 1124 1130 ਤੱਕ ਪੋਪ ਰਿਹਾ। ਇਸ ਨੂੰ 1117 ਵਿਚ ਆਸਟ੍ਰੀਆ ਦਾ ਰਡੀਨਲ ਬਿਸ਼ਪ ਬਣਾ ਦਿਤਾ ਗਿਆ। ਸੰਨ 1122 ਵਿਚ ਕਨ-ਰਡਾਟ ਆਫ਼ ਵਰਮਜ਼ਾ ਵੇਲੇ ਇਸ ਨੇ ਪਦ-ਸਥਾਪਨ ਦੇ ਵਾਦ-ਵਿਵਾਦ ਸ਼ਮ ਕਰਨ ਵਿਚ ਮਦਦ ਕੀਤੀ। ਕੈਲੀਕਸਟਸ ਤੋਂ ਪਿਛੋਂ ਚੋਣ ਵੇਲੇ ਸ ਦੀ ਚੋਣ ਬਾਰੇ ਕੁਝ ਗੁਟਾਂ ਵਲੋਂ ਵਿਰੋਧਤਾ ਕੀਤੀ ਗਈ ਪਰ ਅਦ ਵਿਚ ਜਦ ਇਸਨੇ ਅਸਤੀਫ਼ਾ ਦੇਣ ਦੀ ਠਾਣ ਲਈ ਤਾਂ ਕਾਰ-ਨਲਾਂ ਦੁਆਰਾ ਇਸ ਦੀ ਚੋਣ ਫਿਰ ਨਵੇਂ ਸਿਰਿਓਂ ਕਰ ਦਿਤੀ ਗਈ। ਸ ਦੇ ਧਰਮ-ਅਧਿਅਕਸ਼ ਬਣੇ ਰਹਿਣ ਨਾਲ ਗਿਰਿਜਿਆਂ ਵਿਚ ਸੁਧਾਰ ਤੇ ਦੁਨੀਆ ਦੇ ਹਾਕਮਾਂ ਅਤੇ 'ਹੋਲੀ ਸੀ' (Holy See) ਵਿਚਕਾਰ ਤੀ ਸਥਾਪਤ ਹੋ ਸਕੀ।

ਹ. ਪੁ.—ਐਨ. ਬ੍ਰਿ. ਮਾ. 5 : 116

**ਹੋਨੋਰੀਅਸ (ਤੀਜਾ) :** ਇਸ ਦਾ ਪਹਿਲਾ ਨਾਂ ਸੈਨਸੀਓ ਸੈਵੇਲੀ । ਇਸ ਦਾ ਜਨਮ ਰੋਮ ਵਿਚ ਹੋਇਆ। ਇਹ 1216 ਤੋਂ 1227 ਕ ਪੋਪ ਰਿਹਾ। ਇਸ ਨੂੰ ਪੋਪਵਾਦੀ ਇਤਿਹਾਸ ਵਿਚ ਸਭ ਤੋਂ ਮਹਾਨ ਧਕਾਂ ਵਿਚੋਂ ਇਕ ਹੋਣ ਦੇ ਨਾਤੇ ਯਾਦ ਕੀਤਾ ਜਾਂਦਾ ਹੈ। ਇਹ ਕ ਰੋਮ ਰਈਸ ਸੀ ਜੋ 1188 ਵਿਚ 'ਹੋਲੀ ਸੀ' ਦਾ ਖ਼ਜ਼ਾਨਚੀ ਸੀ। ਸ ਨੂੰ ਪੋਪ ਇਨੋਸੈਂਟ ਤੀਜੇ ਦੁਆਰਾ ਕਾਰਡੀਨਲ ਪਾਦਰੀ ਬਣਾ ਤਾ ਗਿਆ। ਜਦ ਇਸ ਨੂੰ ਪਾਦਰੀ ਬਣਾ ਦਿਤਾ ਗਿਆ ਇਸ ਨੇ ਪੋਪ ਇਨੋਸੈਂਟ ਦੀਆਂ ਹੀ ਨੀਤੀਆਂ ਦਾ ਵਿਕਾਸ ਤਾ ਅਤੇ ਮੁਸਲਮਾਨਾਂ ਤੋਂ ਪਵਿੱਤਰ ਭੂਮੀ ਨੂੰ ਕਢਵਾਇਆ। ਇਸ ਨੂੰ ਸਲਮ ਸਲਤਨਤ ਬਹਾਲ ਕਰਵਾਉਣ ਲਈ ਸੰਘਰਸ਼ ਕਰਨਾ ਪਿਆ । ਇਸਨੇ ਕਈ ਮੁਹਿੰਮਾਂ ਚਲਾਈਆਂ। ਇਸ ਦੇ ਪੋਪ ਰਹਿਣ ਸਮੇਂ ਤਿੰਨ ਂ ਆਰਡਰ ਡੋਮੀਨੀਕੈਨਸ (1216), ਫਰਾਂਸਿਸਕੈਨਜ਼ (1223) ਕਾਰਮੀਲਾਈਟ (1220) ਪਾਸ ਕੀਤੇ ਗਏ।

ਹ. ਪੁ.—ਐਨ. ਬ੍ਰਿ. ਮਾ. 5 : 116

**ਹੋਨੋਰੀਅਸ (ਚੌਥਾ) :** ਇਸ ਦਾ ਪਹਿਲਾ ਨਾਂ ਗਿਆਕੋਮੋ ਜਾਂ ਬਰਾ ਸੈਵੇਲੀ ਸੀ। ਇਸ ਦਾ ਜਨਮ 1210 ਵਿਚ ਹੋਇਆ ਨਿਆ ਜਾਂਦਾ ਹੈ। ਇਹ 1285 ਤੋਂ 1287 ਤਕ ਪੋਪ ਰਿਹਾ। ਪੋਪ ਹੋਨੋਰੀਅਸ ਤੀਸਰੇ ਦਾ ਤੀਸਰੀ ਪੁਸ਼ਤ ਦਾ ਭਤੀਜਾ ਸੀ। ਇਸ ਨੂੰ ਪੋਪ ਆਰਬੈਨ ਦੁਆਰਾ 1261 ਵਿਚ ਕਾਰਡੀਨਲ ਬਣਾਇਆ ਗਿਆ। ਭਾਵੇਂ ਇਹ ਬੁੱਢਾ ਅਤੇ ਲੂਲ੍ਹਾ ਲੰਝਾ ਸੀ ਪਰ ਫਿਰ ਵੀ ਇਸਨੂੰ ਪੋਪ ਮਾਰਟਿਨ ਚੌਥੇ ਤੋਂ ਬਾਅਦ 2 ਅਪ੍ਰੈਲ 1285 ਨੂੰ ਸਰਬ ਸੰਮਤੀ ਨਾਲ ਚੁਣ ਲਿਆ ਗਿਆ। ਇਸ ਦੇ ਪਾਦਰੀ ਰਹਿਣ ਵੇਲੇ ਮੈਂਡੀਕੈਂਟ ਆਰਡਰਾਂ ਦੀ ਕਾਫ਼ੀ ਤਰਫ਼ਦਾਰੀ ਹੋਈ ਅਤੇ ਪੈਰਿਸ ਦੀ ਯੂਨੀਵਰਸਿਟੀ ਵਿਚ ਪੂਰਬੀ ਭਾਸ਼ਾਵਾਂ ਦੇ ਅਧਿਐਨ ਦੀ ਕਾਫ਼ੀ ਉੱਨਤੀ ਹੋਈ।

ਹ. ਪੁ.—ਐਨ. ਬ੍ਰਿ. ਮਾ. 5 : 116

**ਹੋਨੋਰੀਅਸ, ਫਲੇਵੀਅਸ :** ਇਹ ਰੋਮ ਦਾ ਇਕ ਸ਼ਹਿਨਸ਼ਾਹ ਸੀ ਜਿਸ ਨੇ ਪੱਛਮ ਵਿਚ 393 ਤੋਂ 423 ਤੱਕ ਰਾਜ ਕੀਤਾ। ਇਹ ਉਹ ਸਮਾਂ ਸੀ ਜਦ ਪੱਛਮੀ ਸਲਤਨਤ ਤੇ ਕਬਾਇਲੀਆਂ ਦੁਆਰਾ ਰਾਜ ਕੀਤਾ ਜਾ ਰਿਹਾ ਸੀ ਅਤੇ ਰੋਮ ਨੂੰ ਵਿਸੀਗੋਥਾਂ ਦੁਆਰਾ ਕਬਜ਼ੇ ਵਿਚ ਲੈ ਲਿਆ ਗਿਆ ਸੀ ਅਤੇ ਇਸ ਨੂੰ ਲੁੱਟਿਆ ਜਾ ਰਿਹਾ ਸੀ। ਹੋਨੋਰੀਅਸ ਆਪਣੇ ਪਿਤਾ ਦੀ ਮੌਤ ਤੋਂ ਬਾਅਦ 17 ਜਨਵਰੀ, 395 ਨੂੰ ਰਾਜ ਗੱਦੀ ਤੇ ਬੈਠਾ। ਇਸ ਦਾ ਭਰਾ ਆਰਕੇਡੀਅਸ ਪੂਰਬੀ ਸਲ-ਤਨਤ ਦਾ ਸ਼ਹਿਨਸ਼ਾਹ ਸੀ। ਇਸ ਦੇ ਪਹਿਲੇ ਸਮੇਂ ਰਾਜ ਦੀ ਵਾਗਡੋਰ ਫਲੇਵੀਅਸ ਸਟੀਲੀਚੋ ਦੁਆਰਾ ਸਾਂਭੀ ਹੋਈ ਸੀ। ਹੋਨੋਰੀਅਸ ਦੇ ਰਾਜ ਦੇ ਪਹਿਲੇ ਸਮੇਂ ਵਾਡਾਲਸ, ਐਲਾਨੀ, ਸਾਊਦੀ ਨੇ 406 ਈ. ਵਿਚ ਗੌਲ ਨੂੰ ਲੁਟਿਆ ਅਤੇ ਉਹ ਸਪੇਨ ਵਿਚ ਦਾਖ਼ਲ ਹੋ ਗਏ। ਸ਼ਾਹੀ ਸੁਰੱਖਿਆਵਾਂ ਇੰਨੀ ਹੱਦ ਤੱਕ ਕਮਜ਼ੋਰ ਹੋ ਚੁਕੀਆਂ ਸਨ ਕਿ 409 ਈ. ਵਿਚ ਹੋਨੋਰੀਅਸ ਨੇ ਬਰਤਾਨਵੀ ਸ਼ਹਿਰਾਂ ਨੂੰ ਇਹ ਸੂਚਨਾ ਦਿਤੀ ਕਿ ਕਬਾਇਲੀ ਹਮਲਿਆਂ ਵਿਰੁੱਧ ਕੁਮਕ ਦੇਣ ਲਈ ਉਹ ਰੋਮ ਤੇ ਨਿਰਭਰ ਨਹੀਂ ਹੋ ਸਕਦੇ। ਸੰਨ 410 ਵਿਚ ਰੋਮ ਤੇ ਵਿਸੀਗੋਥਾਂ ਦੇ ਹਮਲੇ ਕਾਰਨ ਇਹ ਬਾਹਰ ਭੱਜ ਗਿਆ। ਕਈ ਸਾਲਾਂ ਦੀ ਜਦੋਜਹਿਦ ਤੋਂ ਬਾਅਦ ਇਹ ਫਿਰ ਸ਼ਹਿਨਸ਼ਾਹ ਬਣ ਸਕਿਆ। ਰੋਮਨ ਸ਼ਹਿਨਸ਼ਾਹਾਂ ਵਿਚੋਂ ਇਹ ਸਭ ਤੋਂ ਕਮਜ਼ੋਰ ਸੀ।

ਹ. ਪੁ.—ਐਨ. ਬ੍ਰਿ. ਮਾ. 5 : 16

**ਹੋਨੋਲੂਲੂ :** ਇਹ ਸੰਯੁਕਤ ਰਾਜ ਅਮਰੀਕਾ ਵਿਚ ਹਵਾਈ ਨਾਂ ਦੇ ਰਾਜ ਵਿਚ ਇਸੇ ਹੀ ਨਾਂ ਦੀ ਕਾਊਂਟੀ ਦੀ ਰਾਜਧਾਨੀ ਅਤੇ ਮੁੱਖ ਬੰਦਰਗਾਹ ਹੈ ਜੋ ਸ਼ਾਂਤ ਮਹਾਂਸਾਗਰ ਵਿਚ ਓਆਹੂ ਟਾਪੂ ਵਿਚ ਸਥਿਤ ਹੈ। ਹਵਾਈ ਰਾਜ ਦੇ ਇਤਿਹਾਸ ਅਨੁਸਾਰ ਸੰਨ 1100 ਵਿਚ ਹੋਨੋਲੂਲੂ (ਸੁਰੱਖਿਅਤ ਬੰਦਰਗਾਹ) ਇਕ ਬਸਤੀ ਹੁੰਦੀ ਸੀ। ਸੰਨ 1794 ਵਿਚ ਕੈਪਟਨ ਵਿਲੀਅਮ ਬਰਾਊਨ ਨੇ ਨੂਊਆਨੂ ਨਦੀ ਦੀ ਭਿਤੀ ਦੇ ਰਸਤਿਉਂ ਇਸ ਬੰਦਰਗਾਹ ਦਾ ਪਤਾ ਕੀਤਾ। ਸੰਨ 1820 ਤੋਂ ਪਿਛੋਂ ਹੋਨੋਲੂਲੂ ਪਹਿਲੀ ਵਾਰ ਮਹੱਤਤਾ ਵਾਲਾ ਸਥਾਨ ਬਣਿਆ ਅਤੇ ਚੰਦਨ ਦੀ ਲਕੜੀ ਦੇ ਵਪਾਰੀਆਂ ਤੇ ਵੇਲ੍ਹ ਮੱਛੀ ਫੜਨ ਵਾਲਿਆਂ ਲਈ ਇਕ ਅੱਡੇ ਵਜੋਂ ਪ੍ਰਫੁੱਲਤ ਹੋਇਆ। ਸੰਨ 1816 ਵਿਚ ਇਥੇ ਇਕ ਰੂਸੀ ਗਰੁੱਪ ਪਹੁੰਚਿਆ ਅਤੇ ਪਿਛੋਂ ਬੰਦਰਗਾਹ ਉਤੇ ਸੰਨ 1843 ਵਿਚ ਅੰਗਰੇਜ਼ਾਂ ਅਤੇ ਸੰਨ 1849 ਵਿਚ ਫ਼ਰਾਂਸੀਸੀਆਂ ਦਾ ਕਬਜ਼ਾ ਹੋ ਗਿਆ। ਫਿਰ ਇਹ ਬੰਦਰਗਾਹ ਬਾਦਸ਼ਾਹ ਕਾਮੇਹਾਮੇਹਾ ਤੀਜੇ ਨੂੰ ਵਾਪਸ ਕਰ ਦਿਤੀ ਗਈ ਅਤੇ ਉਸਨੇ 31 ਅਗਸਤ, 1850 ਵਿਚ ਇਸ ਨੂੰ ਆਪਣੇ ਰਾਜ ਦੀ ਰਾਜਧਾਨੀ ਬਣਾ ਲਿਆ। ਸੰਨ 1909 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿਤਾ ਗਿਆ। ਦਸੰਬਰ, 1941 ਵਿਚ ਸ਼ਹਿਰ ਅਤੇ ਨਾਲ ਲਗਦੇ ਪਰਲ ਹਾਰਬਰ ਦੇ ਜਲ-ਥਲ ਸੈਨਾ ਕੰਪਲੈਕਸ ਉਤੇ ਜਾਪਾਨੀਆਂ ਨੇ ਹਵਾਈ ਹਮਲੇ ਕੀਤੇ। ਦੂਜੇ ਵਿਸ਼ਵ ਯੁੱਧ ਦੇ ਸਮੇਂ ਲਈ ਹੋਨੋਲੂਲੂ ਮੁੱਖ ਪੜਾਅ ਬਣਿਆ ਰਿਹਾ।

ਹੋਨੋਲੂਲੂ ਸਮੁੰਦਰੀ ਅਤੇ ਹਵਾਈ ਰਸਤਿਆਂ ਰਾਹੀਂ ਸਾਨਫ਼੍ਰਾਂਸਿਸਕੋ, ਸੀਐਟਲ, ਵੈਂਕੂਵਰ, ਵਿਕਟੋਰੀਆ, ਸਿਡਨੀ, ਜਾਪਾਨੀ ਅਤੇ ਚੀਨੀ ਬੰਦਰਗਾਹਾਂ ਨਾਲ ਜੁੜਿਆ ਹੋਇਆ ਹੈ। ਇਥੇ ਖੰਡ ਬਣਾਉਣ ਅਤੇ

ਅਨਾਨਾਸ ਨੂੰ ਡੱਬਿਆਂ ਵਿਚ ਬੰਦ ਕਰਨ ਦੇ ਕਾਰਖ਼ਾਨੇ ਹਨ । ਇਥੋਂ ਖੰਡ ਤੇ ਫਲ ਬਾਹਰਲੇ ਮੁਲਕਾਂ ਨੂੰ ਭੇਜੇ ਜਾਂਦੇ ਹਨ । ਇਸ ਸ਼ਹਿਰ ਵਿਚ ਹਵਾਈ ਯੂਨੀਵਰਸਿਟੀ, ਲਾਟ ਪਾਦਰੀ ਦਾ ਅਜਾਇਬ-ਘਰ, ਅਕੈਡਮੀ ਆਫ ਆਰਟਸ ਅਤੇ ਪਨਾਹਾਊ ਅਕੈਡਮੀ ਹਨ ।

ਆਬਾਦੀ—ਸ਼ਹਿਰ—365,048 ; ਮੈ. ਖੇ. 769,565 (1980)

20° 19′ ਉ. ਵਿਥ.; 157° 59′ ਪੱ. ਲੰਬ.

ਹ. ਪੁ.—ਐਨ. ਐਮ. 6 : 462 ; ਐਨ. ਬ੍ਰਿ. ਮਾ. 5 : 115

**ਹੋਪੀ :** ਇਹ ਉੱਤਰੀ ਪੂਰਬੀ ਐਰੀਜ਼ੋਨਾ ਵਿਖੇ ਸਥਿਤ ਪਯੂਬਲੋ ਇੰਡੀਅਨਾਂ ਦਾ ਧੁਰ ਪੱਛਮੀ ਗਰੁੱਪ ਹੈ । ਇਹ ਲੋਕ ਮੋਕੀ ਦੇ ਨਾਂ ਨਾਲ ਵੀ ਪ੍ਰਸਿੱਧ ਹਨ । ਇਹ ਯੂਟੋ-ਐਜ਼ਟੈਕੱਨ ਸਟਾਕ ਦੀ ਭਾਸ਼ਾ ਬੋਲਦੇ ਹਨ । 1970-79 ਦੇ ਦਹਾਕੇ ਦੇ ਮੁੱਢ ਵਿਚ ਲਗਭਗ 6000 'ਹੋਪੀ' ਸਨ ਜੋ ਪੱਥਰ ਅਤੇ ਮਿੱਟੀ ਦੀਆਂ ਇੱਟਾਂ ਨਾਲ ਖ਼ਾਸ ਢੰਗ ਨਾਲ ਕਤਾਰਾਂ ਵਿਚ ਕਈ ਮੰਜ਼ਲੇ ਮਕਾਨ ਬਣਾ ਕੇ ਕਈ ਸੁਤੰਤਰ ਕਸਬਿਆਂ ਵਿਚ ਇਕੱਠੇ ਹੋ ਕੇ ਰਹਿੰਦੇ ਸਨ । ਵਧੇਰੇ ਕਰਕੇ ਉਹ ਉੱਚੀਆਂ ਉੱਚੀਆਂ ਚਟਾਨਾਂ ਉਤੇ ਵੱਸੇ ਹੋਏ ਸਨ ।

ਹੋਪੀ ਲੋਕਾਂ ਦੀ ਮੁੱਢ ਕਦੋਂ ਬੱਝਾ, ਇਸ ਬਾਰੇ ਠੀਕ ਠੀਕ ਜਾਣਕਾਰੀ ਪ੍ਰਾਪਤ ਨਹੀਂ ਹੈ ਅਤੇ ਇਹ ਵੀ ਨਹੀਂ ਪਤਾ ਕਿ ਉਹ ਵਧੇਰੇ ਕਰਕੇ ਸੁਤੰਤਰ ਸਮੂਹ ਵਿਚ ਕਿਉਂ ਰਹਿੰਦੇ ਸਨ । ਇਨ੍ਹਾਂ ਦੇ ਮੂਲ ਬਾਰੇ ਕਿਹਾ ਜਾਂਦਾ ਹੈ ਕਿ ਇਨ੍ਹਾਂ ਦੇ ਪਿਤਾਮਾ ਚਾਰ ਗੁਪਤ ਚੈਂਬਰਾਂ ਦੇ ਰਸਤੇ ਉਪਰ ਵੱਲ ਚੜ੍ਹੇ ਅਤੇ ਆਪਣੇ ਮੌਜੂਦਾ ਸਥਾਨਾਂ ਤੇ ਪਹੁੰਚਣ ਤੋਂ ਪਹਿਲਾਂ ਇਹ ਕਈ ਸਥਾਨਾਂ ਤੇ ਰਹੇ । ਇਹ ਕਈ ਕਬੀਲਿਆਂ ਵਿਚ ਵੰਡੇ ਹੋਏ ਸਨ ਜਿਨ੍ਹਾਂ ਵਿਚੋਂ ਕੁਝ ਵੱਡੀਆਂ ਯੂਨਿਟਾਂ ਵੀ ਸਨ । ਇਹ ਖੇਤੀਬਾੜੀ ਅਤੇ ਭੇਡਾਂ ਪਾਲ ਕੇ ਆਪਣਾ ਗੁਜ਼ਾਰਾ ਕਰਦੇ ਹਨ । ਇਸ ਤੋਂ ਇਲਾਵਾ ਪੁਰਸ਼ ਮਕਾਨ ਉਸਾਰੀ, ਹਿਰਨ ਦੀ ਖੱਲ ਦੀਆਂ ਜੁੱਤੀਆਂ ਬਣਾਉਣੀਆਂ, ਕੱਪੜਾ ਅਤੇ ਕੰਬਲ ਬੁਣਨੇ ਆਦਿ ਕੰਮ ਕਰਦੇ ਹਨ । ਇਸਤਰੀਆਂ ਟੋਕਰੀਆਂ ਅਤੇ ਬਰਤਨ ਬਣਾਉਂਦੀਆਂ ਹਨ । ਬਾਗ਼ਬਾਨੀ ਅਤੇ ਮਕਾਨ ਉਸਾਰੀ ਦੇ ਕੰਮਾਂ ਵਿਚ ਹਿੱਸਾ ਵੀ ਪਾਉਂਦੀਆਂ ਹਨ ।

ਹੋਰ ਪਯੂਬਲੋ ਇੰਡੀਅਨਾਂ ਵਾਂਗ ਹੋਪੀ ਸ਼ਾਂਤ ਸੁਭਾਅ ਅਤੇ ਧਰਮ ਵਿਚ ਵਿਸ਼ਵਾਸ ਰੱਖਦੇ ਹਨ । ਹੋਪੀ ਲੋਕਾਂ ਦੇ ਪਯੂਬਲੋ ਦੇ ਧੁਰ ਪੱਛਮ ਵਿਚ ਰਹਿਣ ਕਰ ਕੇ ਇਨ੍ਹਾਂ ਉਤੇ ਸਪੇਨ ਵਾਲਿਆਂ ਦਾ ਬਹੁਤ ਘੱਟ ਪ੍ਰਭਾਵ ਪਿਆ ਹੈ ਅਤੇ ਇਨ੍ਹਾਂ ਦੀ ਆਪਣੀ ਜੱਦੀ ਸਭਿਅਤਾ ਕਾਫ਼ੀ ਹੱਦ ਤੱਕ ਕਾਇਮ ਹੈ । ਇਨ੍ਹਾਂ ਦਾ ਸੱਪ-ਨਾਚ ਸ਼ਾਇਦ ਹੋਪੀਆਂ ਦੀ ਸਭ ਤੋਂ ਪ੍ਰਸਿੱਧ ਰਸਮ ਹੈ ਅਤੇ ਇਹ ਅੱਜ ਵੀ ਸੰਯੁਕਤ ਰਾਜ ਵਿਚ ਪ੍ਰਚੱਲਤ ਹੈ ।

ਹ. ਪੁ.—ਐਨ. ਬ੍ਰਿ. ਮਾ. ; ਐਨ. ਬ੍ਰਿ. 11 : 736

**ਹੋਪੀ :** ਇਹ ਚੀਨ ਦੇ ਹੋਨਾਨ ਪ੍ਰਾਂਤ ਦਾ ਇਕ ਸ਼ਹਿਰ ਅਤੇ ਆਨ-ਜਾਂਗ ਖੇਤਰ ਵਿਚ ਇਕ ਕਾਊਂਟੀ ਸੀਟ ਹੈ । ਇਹ ਸ਼ਹਿਰ ਆਨ-ਜਾਂਗ ਤੋਂ 25 ਕਿ. ਮੀ. ਦੱਖਣ-ਪੱਛਮ ਵੱਲ ਦੱਖਣੀ 'ਤਾਈ-ਹਾਂਗ ਸ਼ਾਨ' ਦੀਆਂ ਪੱਬੀਆਂ ਵਿਚ ਵਾਕਿਆ ਹੈ । ਪਹਿਲੇ ਪੰਜ ਸਾਲਾ ਪਲਾਨ (1953-57) ਦੇ ਦੌਰਾਨ ਇਸ ਨੂੰ ਰੇਲ ਮਾਰਗ ਦੁਆਰਾ ਤਾਂਗ-ਜ਼ਿਨ ਨਾਲ ਮਿਲਾਇਆ ਸੀ ਜੋ ਪੀਕਿੰਗ-ਹੈਂਕੋ ਰੇਲ ਮਾਰਗ ਤੇ ਵਾਕਿਆ ਹੈ । ਇਹ ਇਲਾਕਾ ਕੋਲੇ ਦੇ ਭੰਡਾਰਾਂ ਕਰਕੇ ਪ੍ਰਸਿੱਧ ਹੈ । ਕੋਲੇ ਦੀਆਂ ਖਾਣਾਂ ਦਾ ਕੇਂਦਰ ਹੋਣ ਕਰਕੇ ਇਹ ਸ਼ਹਿਰ ਬੜੀ ਤੇਜ਼ੀ ਨਾਲ ਵਧਿਆ ।

35° 59′ ਉ. ਵਿਥ.; 114° 11′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 4:897

**ਹੋਫ :** ਪੱਛਮੀ ਜਰਮਨੀ ਦੇ ਬਾਵੇਰੀਆ ਰਾਜ ਦਾ ਇਹ ਸ਼ਹਿਰ ਪੂਰਬੀ ਜਰਮਨੀ ਅਤੇ ਚੈਕੋਸਲੋਵਾਕੀਆ ਦੀ ਸਰਹੱਦ ਦੇ ਨੇੜੇ, ਫਰੈਂਕੈਨਵਾਲਡ ਤੇ ਫਿਕਟੈਲਗਬਿਰਗ ਪਰਬਤ ਲੜੀਆਂ ਦੀਆਂ ਉੱਤਰ-ਪੂਰਬੀ ਪੱਬੀਆਂ ਵਿਚ ਦਰਿਆ ਜ਼ਾਲੇ ਉਤੇ ਵਾਕਿਆ ਹੈ । ਐਂਡੈਕਸ-ਮੀਰਨ ਦੇ ਡਿਊਕਾਂ ਨੇ ਇਸ ਸ਼ਹਿਰ ਦੀ ਨੀਂਹ ਰਖੀ ਸੀ । ਸੰਨ 1214 ਵਿਚ ਪਹਿਲੀ ਵਾਰ ਇਸਦਾ ਜ਼ਿਕਰ ਹੋਇਆ ਤੇ 1319 ਤਕ ਇਸਦਾ ਖ਼ਾਕਾ ਤਿਆਰ ਹੋ ਗਿਆ ।

ਸੰਨ 1373 ਵਿਚ ਇਹ ਨੂਰਨਬਰਗ ਦੇ ਸ਼ਾਹੀ ਘਰਾਣੇ ਹੋਐਨਤ੍ਸ਼ਾਲਰਨ ਦੇ ਅਧੀਨ, 1792 ਵਿਚ ਪਰੂਸ਼ੀਆ ਦੇ ਅਤੇ 1810 ਵਿਚ ਬਾਵੇਰੀਆ ਦੇ ਕਬਜ਼ੇ ਵਿਚ ਆ ਗਿਆ । ਇਥੋਂ ਦੀਆਂ ਪੁਰਾਤਨ ਇਮਾਰਤਾਂ ਵਿਚ ਮੱਧ ਕਾਲ ਦੇ ਗਿਰਜਾ ਘਰ, ਜੋ 1823 ਦੀ ਅੱਗ ਤੋਂ ਬਾਅਦ ਮੁੜ ਉਸਾਰੇ ਗਏ ਸਨ, ਸ਼ਾਮਲ ਹਨ । ਹੋਫ ਇਕ ਸਭਿਆਚਾਰਕ ਕੇਂਦਰ ਹੈ ਜਿਥੇ ਥੀਏਟਰ, ਅਜਾਇਬ ਘਰ ਅਤੇ ਕਈ ਕਾਲਜ ਹਨ ।

ਇਹ ਸੱਨਅਤੀ ਅਤੇ ਵਪਾਰਕ ਕੇਂਦਰ ਹੈ । ਇਥੋਂ ਦੇ ਉਤਪਾਦਨ ਵਿਚ ਕਪੜਾ, ਮਸ਼ੀਨਰੀ, ਰਸਾਇਣਿਕ ਵਸਤਾਂ ਅਤੇ ਚੀਨੀ ਦੇ ਬਰਤਨ ਸ਼ਾਮਲ ਹਨ । ਇਥੇ ਸ਼ਰਾਬ ਅਤੇ ਚਾਕਲੇਟ ਬਣਾਉਣ ਦੀਆਂ ਫੈਕਟਰੀਆਂ ਵੀ ਹਨ । ਇਥੇ ਆਵਾਜਾਈ ਦੇ ਚੰਗੇ ਸਾਧਨ ਹਨ ਅਤੇ ਇਹ ਇਕ ਸਰਹੱਦੀ ਚੌਕੀ ਦੇ ਤੌਰ ਤੇ ਵੀ ਮਹੱਤਵਪੂਰਨ ਹੈ ।

ਆਬਾਦੀ—52,641 (1983 ਅੰਦਾ.)

50° 18′ ਉ. ਵਿਥ.; 11° 55′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5:76

**ਹੋਫਮਾਈਸਟਰ, ਵਿਲਹੈਲਮ (ਫ੍ਰੀਡਰਿਕ ਬੈਨੇਡਿਕਟ) :** ਇਹ ਇਕ ਪ੍ਰਸਿੱਧ, ਜਰਮਨ ਬਨਸਪਤ-ਵਿਗਿਆਨੀ ਸੀ ਜਿਸ ਦਾ ਜਨਮ 18 ਮਈ, 1824 ਨੂੰ ਲਿਪਸਿਕ ਵਿਖੇ ਹੋਇਆ । ਇਸ ਨੇ ਪੌਦਿਆਂ ਦੇ ਤੁਲਨਾਤਮਕ ਭਰੂਣ-ਵਿਗਿਆਨ ਬਾਰੇ ਅਧਿਐਨ ਕੀਤਾ । ਇਸ ਦਾ ਬਨਸਪਤੀ ਖੋਜ ਤੇ ਬਹੁਤ ਅਸਰ ਹੋਇਆ । ਇਹ 1841 ਵਿਚ ਆਪਣੇ ਪਿਤਾ ਵਾਲੇ ਕਿੱਤੇ, ਅਰਥਾਤ ਕਿਤਾਬਾਂ ਦੇ ਛਾਪਣ ਅਤੇ ਵੇਚਣ ਵਿਚ ਲਗ ਗਿਆ । ਇਸ ਸਮੇਂ ਦੌਰਾਨ, ਇਸ ਦੀ ਬਨਸਪਤੀ-ਵਿਗਿਆਨ ਪ੍ਰਤਿ ਦਿਲਚਸਪੀ ਵਧਦੀ ਰਹੀ ਅਤੇ ਆਪਣੇ ਆਪ ਪੜ੍ਹਾਈ ਕਰਕੇ ਇਸ ਨੇ ਆਪਣਾ ਪਹਿਲਾ ਖੋਜ ਪੱਤਰ 1847 ਵਿਚ ਓਇਨੋਥੇਰਾ ਦੀ ਨਿਸ਼ੇਚਨ ਵਿਧੀ ਦੀ ਖੋਜ ਉਤੇ ਪ੍ਰਕਾਸ਼ਿਤ ਕੀਤਾ । ਇਸ ਦਾ ਅਗਲਾ ਅਧਿਐਨ ਫੈਨਰੋਗੈਮਾ ਵਿਚ ਲਿੰਗਤਾ ਅਤੇ ਭਰੂਣ ਦੇ ਸ਼ੁਰੂ ਹੋਣ ਦੀਆਂ ਖੋਜਾਂ ਬਾਰੇ ਸੀ ।

ਇਸ ਦਾ ਛੋਟਾ ਪ੍ਰੰਤੂ ਕ੍ਰਾਂਤੀਕਾਰੀ ਖੋਜ ਪੱਤਰ 'ਐਂਬ੍ਰਿਆੱਲੋਜੀ ਆਫ਼ ਫਲਾਵਰਿੰਗ ਪਲਾਂਟਸ' (1849) ਸੀ । ਸੰਨ 1851 ਵਿਚ ਹੋਫਮਾਈਸਟਰ ਨੇ ਆਪਣਾ ਮੁੱਖ ਕੰਮ ਉੱਚ ਕ੍ਰਿਪਟੋਗੈਮ ਦੇ ਪੁੰਗਰਨ, ਵਿਕਾਸ ਅਤੇ ਫਲ-ਉਤਪਾਦਨ ਦੇ ਸਬੰਧ ਵਿਚ ਪ੍ਰਕਾਸ਼ਤ ਕੀਤਾ । ਇਹ ਕੰਮ ਪੌਦਿਆਂ ਦੇ ਆਕ੍ਰਿਤੀ-ਵਿਗਿਆਨ ਬਾਰੇ ਛਾਪੀਆਂ ਪੁਸਤਕਾਂ ਵਿਚੋਂ ਪਹਿਲੇ ਦਰਜੇ ਦਾ ਮੰਨਿਆ ਗਿਆ ਹੈ । ਇਸ ਨੇ ਇਹ ਵੀ ਸਿੱਧ ਕੀਤਾ ਕਿ ਪੌਦਿਆਂ ਵਿਚ ਵੀ ਪੀੜ੍ਹੀ-ਏਕਾਂਤਰਨ ਹੁੰਦਾ ਹੈ ਜਿਵੇਂ ਕਿ ਪਿੱਛੇ ਜਿਹੇ ਪਸ਼ੂਆਂ ਵਿਚ ਪੀੜ੍ਹੀ-ਏਕਾਂਤਰਨ ਬਾਰੇ ਪਤਾ ਲੱਗਾ ਸੀ । ਸੰਨ 1863 ਵਿਚ ਇਹ ਹੀਡਲਬਰਗ ਵਿਖੇ ਪਹਿਲਾਂ ਬਨਸਪਤ-ਵਿਗਿਆਨ ਦਾ ਪ੍ਰੋਫੈਸਰ ਅਤੇ ਮਗਰੋਂ ਬੋਟੈਨੀਕਲ-ਗਾਰਡਨ ਦਾ ਡਾਇਰੈਕਟਰ ਰਿਹਾ । ਸੰਨ 1871 ਵਿਚ ਇਹ ਟਿਊਬਿੰਗੇੱਨ ਵਿਖੇ ਪ੍ਰੋਫੈਸਰ ਬਣਿਆ । ਅੰਤ ਵਿਚ 12 ਜਨਵਰੀ, 1877 ਨੂੰ ਲਿਪਸਿਕ ਦੇ ਨੇੜੇ ਲਿਨਡੈਨੋ ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. 11:624

**ਹੋਫ਼ਮਾਨ, ਅਰਨਸਟ ਥੀਓਡਰ ਵਿਲਹੈਲਮ :** ਇਹ ਇਕ ਜਰਮਨ ਲੇਖਕ, ਸੰਗੀਤ-ਨਿਰਦੇਸ਼ਕ, ਸੰਗੀਤ ਆਲੋਚਕ, ਵਿਅੰਗ-ਲੇਖਕ ਤੇ ਜਰਮਨ ਰੁਮਾਂਸਵਾਦੀ ਯੁਗ ਦਾ ਸਭ ਤੋਂ ਮਹੱਤਵਪੂਰਨ ਕਹਾਣੀਕਾਰ

ਸੀ। ਇਸਦਾ ਜਨਮ 24 ਜਨਵਰੀ, 1776 ਨੂੰ ਕੋਨਿਕਸਬੈਰਕ (ਵਰਤਮਾਨ ਕਾਲੀਨਿਨਗਰਾਦ, ਰੂਸ) ਵਿਖੇ ਹੋਇਆ। ਕੋਨਿਕਸਬੈਰਕ ਯੂਨੀਵਰਸਿਟੀ ਤੋਂ ਕਾਨੂੰਨ ਦੀ ਪੜ੍ਹਾਈ ਖ਼ਤਮ ਕਰਨ ਉਪਰੰਤ 1800 ਈ. ਵਿਚ ਇਸਦੀ ਨਿਯੁਕਤੀ ਪੋਲੈਂਡ ਦੇ ਪ੍ਰਾਂਤਾਂ ਸਬੰਧੀ ਪਰੂਸ਼ੀਅਨ ਅਦਾਲਤ ਵਿਚ ਹੋ ਗਈ। ਨੌਕਰੀ ਦੇ ਸਿਲਸਲੇ ਵਿਚ ਇਹ ਪੋਜ਼ੇਨ ਅਤੇ ਵਾਰਸਾ ਵਿਖੇ ਰਿਹਾ। ਵਾਰਸਾ ਵਿਖੇ ਇਸਦਾ ਸੰਪਰਕ ਜਰਮਨ ਰੋਮਾਂਸਵਾਦੀ ਲੇਖਕਾਂ ਨਾਲ ਹੋਇਆ ਤੇ ਇਹ ਰੋਮਾਂਸਵਾਦ ਤੋਂ ਚੰਗੀ ਤਰ੍ਹਾਂ ਜਾਣੂੰ ਹੋਇਆ। ਇੱਥੇ ਇਸਨੇ ਅਨੇਕ ਸਾਹਿਤਕ ਰਚਨਾਵਾਂ ਤੇ ਕਈ ਓਪੇਰਿਆਂ ਲਈ ਸੰਗੀਤ ਰਚਿਆ। 1806 ਵਿਚ ਫਰਾਂਸ ਦੇ ਹਮਲੇ ਕਾਰਨ ਪਰੂਸ਼ੀਅਨ ਸਰਕਾਰ ਟੁੱਟ ਜਾਣ ਨਾਲ ਇਸਦੀ ਨੌਕਰੀ ਵੀ ਜਾਂਦੀ ਰਹੀ। ਇਸ ਨਾਲ ਹੀ ਇਸਦੀ ਜ਼ਿੰਦਗੀ ਵਿਚ ਬੇਅਰਾਮੀ ਤੇ ਮੁਸ਼ਕਿਲਾਂ ਦਾ ਦੌਰ ਸ਼ੁਰੂ ਹੋਇਆ ਜੋ 1814 ਤਕ ਰਿਹਾ।

ਸਤੰਬਰ, 1808 ਵਿਚ ਇਹ ਬਾਮਬੈਰਕ ਆ ਗਿਆ ਜਿੱਥੇ ਸੰਗੀਤ-ਨਿਰਦੇਸ਼ਕ ਤੇ ਥੀਏਟਰ-ਡੀਜ਼ਾਇਨਰ ਦੇ ਕਿੱਤੇ ਅਤੇ ਜੂਲੀਆ ਮਾਰਕ ਲਈ ਇਸ ਦੇ ਪਿਆਰ ਨੇ ਇਸਦੀ ਜ਼ਿੰਦਗੀ ਵਿਚ ਰਚਨਾਤਮਕਤਾ ਦੀ ਦ੍ਰਿਸ਼ਟੀ ਤੋਂ ਇਕ ਮੋੜ ਲਿਆਂਦਾ। ਇਥੇ ਇਸਨੇ 'Aurora' (1812) ਅਤੇ 'Undine' (1814) ਨਾਂ ਦੇ ਓਪੇਰਿਆਂ ਦੀ ਰਚਨਾ ਕੀਤੀ। 'Undine' ਨੂੰ ਕਾਫ਼ੀ ਸਫਲਤਾ ਮਿਲੀ। ਇੱਥੇ ਇਸਨੇ ਸੰਗੀਤ-ਆਲੋਚਨਾ ਸਬੰਧੀ ਕਿਰਤਾਂ ਸਿਰਜੀਆਂ ਤੇ ਚੋਖੀਆਂ ਕਹਾਣੀਆਂ ਲਿਖੀਆਂ, ਜਿਨ੍ਹਾਂ ਕਾਰਨ ਇਹ ਛੇਤੀ ਹੀ ਇਕ ਕਹਾਣੀਕਾਰ ਵਜੋਂ ਪ੍ਰਸਿੱਧ ਹੋ ਗਿਆ।

1814 ਵਿਚ ਬਰਲਿਨ ਵਿਖੇ ਹੋਫਮਾਨ ਇਕ ਅਪੀਲੀ ਅਦਾਲਤ ਵਿਚ ਲੱਗ ਗਿਆ। ਇਹ ਇਕ ਬਹੁਤ ਵਧੀਆ ਵਕੀਲ ਸੀ ਪਰ ਨਾਲ ਨਾਲ ਇਹ ਸਾਹਿਤ-ਪੁਜਾਰੀ ਵੀ ਰਿਹਾ। ਇਸਦੀਆਂ ਕਹਾਣੀਆਂ ਦੋ ਜਿਲਦਾਂ 'Die Serapionsbruder' ਅਤੇ 'Die Lebensansiten des Katers Murr' ਵਿਚ ਪ੍ਰਕਾਸ਼ਿਤ ਹੋਈਆਂ। 1822 ਵਿਚ ਰਚੀ ਗਈ ਇਸਦੀ ਵਿਅੰਗ ਰਚਨਾ 'Meister Floh' ਕਾਰਨ ਇਸ ਵਿਰੁੱਧ ਅਨੁਸ਼ਾਸਨੀ ਕਾਰਵਾਈ ਕੀਤੀ ਗਈ। ਜਲਦੀ ਹੀ ਇਹ ਬਿਮਾਰ ਪੈ ਗਿਆ ਤੇ 25 ਜੂਨ, 1822 ਨੂੰ ਬਰਲਿਨ ਵਿਖੇ ਇਸਦੀ ਮੌਤ ਹੋ ਗਈ।

ਸੰਗੀਤਕਾਰ ਵਜੋਂ ਹੋਫਮਾਨ ਕਲਾਸੀਕਲ ਤੇ ਰੁਮਾਂਟਿਕ ਯੁਗ ਵਿਚਕਾਰ ਇਕ ਕੜੀ ਹੈ। ਸਾਹਿਤਕਾਰ ਵਜੋਂ ਇਸਨੇ ਰੂਸ, ਪੋਲੈਂਡ, ਡੈਨਮਾਰਕ ਤੇ ਸਵੀਡਨ ਦੇ ਸਾਹਿਤ ਤੇ ਕਾਫ਼ੀ ਪ੍ਰਭਾਵ ਪਾਇਆ ਹੈ।

ਹ. ਪੁ.—ਐਨ. ਬ੍ਰਿ. 11 : 574-575 ; ਐਨ. ਬ੍ਰਿ. ਮਾ. 5:77

**ਹੋਫਮਾਨ, ਔਗਸਟ ਵਿਲਹੈਲਮ ਫਾਨ :** ਇਹ ਇਕ ਜਰਮਨ ਰਸਾਇਣ-ਵਗਿਆਨੀ ਸੀ, ਜਿਸ ਦਾ ਜਨਮ 8 ਅਪ੍ਰੈਲ, 1818 ਨੂੰ ਗੀਸੈੱਨ ਵਿਖੇ ਹੋਇਆ। ਇਸ ਨੇ ਪਹਿਲਾਂ ਵਕਾਲਤ ਅਤੇ ਫਿਲਾਸਫੀ ਦੀ ਵਿੱਦਿਆ ਪ੍ਰਾਪਤ ਕੀਤੀ ਪ੍ਰੰਤੂ ਇਸ ਦੇ ਮਗਰੋਂ ਇਹ ਰਸਾਇਣ-ਵਿਗਿਆਨ ਦਾ ਵਿਦਿਆਰਥੀ ਬਣ ਗਿਆ। ਇੰਗਲੈਂਡ ਦੇ ਕਈ ਰਸਾਇਣਦਾਨਾਂ ਨੂੰ ਹੋਫਮਾਨ ਕੋਲੋਂ, ਜੋ ਕਿ 1845 ਵਿਚ ਲੰਡਨ ਦੇ ਰਸਾਇਣ-ਵਿਗਿਆਨ ਦੇ ਰਾਇਲ ਕਾਲਜ ਦਾ ਡਾਇਰੈਕਟਰ ਨਿਯੁਕਤ ਕੀਤਾ ਗਿਆ ਸੀ, ਸਿੱਖਿਆ ਪ੍ਰਾਪਤ ਕਰਨ ਦਾ ਮਾਣ ਹਾਸਲ ਹੈ। ਸੰਨ 1864 ਵਿਚ ਜਦੋਂ ਇਹ ਬੋਨ ਯੂਨੀਵਰਸਿਟੀ ਵਿਚ ਇਕ ਪ੍ਰਯੋਗਸ਼ਾਲਾ ਤਿਆਰ ਕਰਵਾ ਰਿਹਾ ਸੀ ਤਾਂ ਇਸ ਨੂੰ ਬਰਲਿਨ ਯੂਨੀਵਰਸਿਟੀ ਵਿਚ ਰਸਾਇਣ-ਵਿਗਿਆਨ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ ਅਤੇ ਇਹ ਅੰਤ ਸਮੇਂ ਤਕ ਇਥੇ ਇਕ ਕਾਮਯਾਬ ਅਧਿਆਪਕ ਅਤੇ ਖੋਜੀ ਦੇ ਤੌਰ ਤੇ ਕੰਮ ਕਰਦਾ ਰਿਹਾ।

ਹੋਫਮਾਨ ਦਾ ਠੋਸ ਕੰਮ ਆਰਗੈਨਿਕ ਰਸਾਇਣ-ਵਿਗਿਆਨ ਨਾਲ ਸਬੰਧਤ ਹੈ। ਇਸ ਨੇ ਲੁੱਕ ਵਿਚੋਂ ਕਈ ਅਮੁੱਲ ਵਸਤੂਆਂ ਕੱਢੀਆਂ। ਇਸ ਨੇ 1845 ਵਿਚ ਬੈਂਜ਼ੀਨ ਤੋਂ ਐਨਿਲੀਨ ਤਿਆਰ ਕੀਤੀ ਅਤੇ ਇਸ ਦੇ ਗੁਣ ਆਦਿ ਦੱਸ। ਇਸ ਨੇ ਐਮੀਨਾਂ ਅਤੇ ਅਮੋਨੀਅਮ ਖਾਰਾਂ ਤੇ ਕਾਫ਼ੀ ਖੋਜ ਕੀਤੀ। ਸੰਨ 1858 ਵਿਚ ਕੁਇਨੋਲੀਨ ਰੈੱਡ ਅਤੇ ਹੋਰ ਰੰਗਾਂ ਦੇ ਬਣਾਉਣ ਦੇ ਤਰੀਕੇ ਲੱਭੇ। ਇਸ ਨੇ ਐਲਾਈਨ ਅਲਕੋਹਲ, ਫ਼ਾਰਮ-ਐਲਡਿਹਾਈਡ, ਹਾਈਡ੍ਰੋਜ਼ੋਬੈਂਜ਼ੀਨ ਅਤੇ ਆਈਸੋ ਨਾਈਟ੍ਰਾਈਲ ਆਦਿ ਰਸਾਇਣਿਕ ਪਦਾਰਥ ਵੀ ਤਿਆਰ ਕੀਤੇ।

ਇਸ ਨੇ ਐਮਾਈਡਾਂ ਤੋਂ ਐਮੀਨ ਬਣਾਉਣ ਦਾ ਇਕ ਸੁਚੱਜਾ ਢੰਗ ਲੱਭਿਆ ਜਿਸ ਦਾ ਨਾਂ ਹੋਫਮਾਨ ਬਰੋਮ-ਐਮਾਈਡ ਵਿਧੀ ਨਾਲ ਪ੍ਰਚਲਿਤ ਹੈ। ਇਸ ਵਿਧੀ ਦੁਆਬਾ ਕਿਸੇ ਅਰਿਗੈਨਿਕ ਪਦਾਰਥ ਦੇ ਅਣੂ ਦੀ ਕਾਰਬਨ ਲੜੀ ਵਿਚ ਇਕ ਇਕ ਕਾਰਬਨ ਪਰਮਾਣੂ ਤੋੜਿਆ ਜਾ ਸਕਦਾ ਹੈ। ਇਸ ਨੇ ਕਿਸੇ ਤਰਲ ਪਦਾਰਥ ਦੀ ਵਾਸ਼ਪ ਘਣਤਾ ਤੋਂ ਉਸ ਦਾ ਅਣਵੀ ਭਾਰ ਕੱਢਣ ਦੀ ਵਿਧੀ ਵੀ ਕੱਢੀ।

ਹੋਫਮਾਨ ਨੇ ਵਿਗਿਆਨ ਸਬੰਧੀ ਕੋਈ 1000 ਪਰਚੇ ਪ੍ਰਕਾਸ਼ਤ ਕੀਤੇ, ਜਿਨ੍ਹਾਂ ਵਿਚੋਂ 300 ਇਸ ਦੀ ਨਿਰੋਲ ਆਪਣੀ ਕਿਰਤ ਤੇ ਨਿਰ-ਭਰ ਹਨ।

ਇਹ ਨਾ ਸਿਰਫ਼ ਆਪਣੇ ਸ਼ਾਗਿਰਦਾਂ ਦਾ ਇਕ ਸੁਚੱਜਾ ਪਾਰਖੂ ਸੀ, ਸਗੋਂ ਉਨ੍ਹਾਂ ਵਿਚ ਕੰਮ ਕਰਨ ਦਾ ਉਤਸ਼ਾਹ ਭਰਨ ਲਈ ਇਸ ਦੀ ਆਪਣੀ ਸ਼ਖ਼ਸੀਅਤ ਜਾਦੂ ਦਾ ਅਸਰ ਰਖਦੀ ਸੀ।

ਇਸ ਦੀ 5 ਮਈ, 1992 ਨੂੰ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 11:575

—ਸੋਹਣ ਸਿੰਘ

**ਹੋਫਮਾਨਸਤਾਨ, ਹਿਊਗੋ ਫਾੱਨ :** ਇਹ ਆਸਟਰੀਆ ਦਾ ਨਾਟਕ-ਕਾਰ, ਕਵੀ, ਨਿਬੰਧਕਾਰ ਅਤੇ ਨਵ-ਰੁਮਾਂਚਿਕ ਸਕੂਲ ਦਾ ਆਗੂ ਸੀ। ਇਸ ਦਾ ਜਨਮ 1 ਫ਼ਰਵਰੀ, 1874 ਨੂੰ ਵੀਆਨਾ ਵਿਖੇ ਹੋਇਆ। ਸਕੂਲ ਵਿਚ ਪੜ੍ਹਦਿਆਂ ਹੀ ਇਸ ਦੀ ਪਹਿਲੀ ਰਚਨਾ ਲੋਰਿਸ ਨਾਂ ਹੇਠ ਛਪੀ। ਆਪਣੀ ਵਿਚਾਰ ਪਰਪਕੱਤਾ ਅਤੇ ਨਿਪੁੰਨਤਾ ਸਦਕਾ ਇਸ ਰਚਨਾ ਨੇ ਸਾਹਿਤਕ ਪਿੜ ਵਿਚ ਇਕ ਸਨਸਨੀ ਫੈਲਾ ਦਿਤੀ। ਕਵਿਤਾਵਾਂ ਅਤੇ ਨਿਬੰਧਾਂ ਤੋਂ ਬਿਨਾਂ ਇਸ ਨੇ ਛੋਟੇ ਸਰੋਦੀ ਗੀਤ-ਨਾਟਕ ਵੀ ਲਿਖੇ। ਇਸ ਦੀ ਸੰਸਾਰ ਪ੍ਰਸਿੱਧੀ ਵਧੇਰੇ ਕਰਕੇ ਇਸ ਦੇ ਰਿਚਰਡ ਸਟਰਾਸ ਲਈ ਲਿਖੇ ਓਪੇਰਿਆਂ ਕਰਕੇ ਹੋਈ। ਇਸ ਵਿਚ 1923 ਤੱਕ ਲਿਖੇ ਬਹੁਤ ਸਾਰੇ ਓਪੇਰੇ ਸ਼ਾਮਲ ਸਨ। ਆਪਣੇ ਜੀਵਨ ਵਿਚ ਇਸਨੇ ਵੱਖ ਵੱਖ ਵਿਸ਼ਿਆਂ ਉੱਪਰ ਕਲਮ ਅਜ਼ਮਾਈ ਕੀਤੀ ਅਤੇ ਵਧੇਰੇ ਕਰਕੇ ਸਾਹਿਤਕ ਨਿਬੰਧ ਲਿਖੇ ਜਿਨ੍ਹਾਂ ਤੋਂ ਇਸਦੀ ਪ੍ਰਤਿਭਾ ਪ੍ਰਗਟ ਹੁੰਦੀ ਹੈ। ਇਹ ਸਮਕਾਲੀ ਯਥਾਰਥਵਾਦ ਅਤੇ ਪਦਾਰਥਵਾਦ ਦੇ ਉਲਟ ਸੁਹਜ ਅਤੇ ਆਤਮਕ ਸੁਅੱਛਤਾ ਸਬੰਧੀ ਲਿਖਦਾ ਸੀ ਅਤੇ ਇਸਨੂੰ ਇਕ ਪੀੜ੍ਹੀ ਦੇ ਪ੍ਰਮੁੱਖ ਲੇਖਕ ਵਜੋਂ ਮਾਨਤਾ ਪ੍ਰਾਪਤ ਸੀ।

ਇਸ ਦੀ ਮੌਤ 15 ਜੁਲਾਈ, 1919 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 11 : 576

**ਹੋਫਮੈਨ, ਸੈਮੂਅਲ ਕੁਰਟਜ :** ਬੈਲਿਸਟਿਕ ਮੀਜ਼ਾਈਲਾਂ ਅਤੇ ਪੁਲਾੜੀ-ਵਾਹਨਾਂ ਲਈ ਰੱਕਿਟ ਇੰਜਣਾਂ ਦੀ ਖੋਜ ਕਰਨ ਵਾਲੇ ਇਸ ਅਮਰੀਕਨ ਇੰਜਨੀਅਰ ਦਾ ਜਨਮ 15 ਅਪ੍ਰੈਲ, 1902 ਨੂੰ ਵਿਲੀ-ਅਮਜਪੋਰਟ ਵਿਖੇ ਹੋਇਆ। ਪੈਨਸਿਲਵਾਨੀਆ ਸਟੇਟ ਯੂਨੀਵਰਸਿਟੀ ਵਿਖੇ ਵਿਮਾਨ ਇੰਜਨੀਅਰਿੰਗ ਦੀ ਪ੍ਰੋਫ਼ੈਸਰਸ਼ਿਪ ਤੋਂ ਬਾਅਦ ਸੰਨ 1949 ਵਿਚ ਇਸ ਨੇ ਹਵਾਈ ਭੌਤਿਕ-ਵਿਗਿਆਨ ਵਿਭਾਗ ਦੇ ਮੁਖੀ ਵਜੋਂ ਨਾੱਰਥ ਅਮਰੀਕਨ ਐਵੀਏਸ਼ਨ (ਮਗਰੋਂ ਨਾਰਥ-ਅਮਰੀਕਨ ਰਾਕਵੈੱਲ ਕਾਰਪੋਰੇਸ਼ਨ) ਦਾ ਚਾਰਜ ਸੰਭਾਲਿਆ। ਇਸ ਦੀ ਅਗਵਾਈ ਅਧੀਨ ਉੱਤਰੀ ਅਮਰੀਕਾ ਨੇ 1950 ਵਿਚ ਜੁਪੀਟਰ-ਸੀ ਦੇ ਮਾਡਲ ਲਈ ਇਕ

ਸ਼ਕਤੀਸ਼ਾਲੀ ਇੰਜਣ ਤਿਆਰ ਕੀਤਾ । ਇਸ ਦੀ ਸਹਾਇਤਾ ਨਾਲ ਸੰਯੁਕਤ ਰਾਜ ਦਾ ਪਹਿਲਾ ਉਪ-ਗ੍ਰਹਿ ਛੱਡਿਆ ਗਿਆ ਅਤੇ ਸੰਯੁਕਤ ਰਾਜ ਹਵਾਬਾਜ਼ਾਂ ਨੂੰ ਸਭ ਤੋਂ ਪਹਿਲਾਂ ਖ਼ਲਾ ਵਿਚ ਪਹੁੰਚਾਉਣ ਵਾਲਾ ਇਹ ਪਹਿਲਾ ਵਿਅਕਤੀ ਸੀ । ਰੱਾਕਿਟ ਡਾਈਨ ਡਵੀਜ਼ਨ, ਉੱਤਰੀ ਅਮਰੀਕਾ ਦੇ ਇੰਚਾਰਜ ਵਜੋਂ ਇਸ ਨੇ 1958 ਵਿਚ ਸੈਟੂਰਨ ਪੰਜਵੇ ਦੀ ਪਹਿਲੀ ਸਟੇਜ ਉਤੇ ਵਰਤੇ ਗਏ ਅੱਠ ਰੱਾਕਿਟ ਇੰਜਣਾਂ ਦੇ ਬਣਾਉਣ ਦਾ ਕੰਮ ਸੰਭਾਲਿਆ । ਇਹ ਇੰਜਣ ਮਨੁੱਖ ਨੂੰ ਚੰਦਰਮਾ ਤਕ ਲੈ ਗਏ । ਇਹ 1960-70 ਤਕ ਰੱਾਕਿਟ ਡਾਈਨ ਦਾ ਪ੍ਰੈਜ਼ੀਡੈਂਟ ਅਤੇ ਮਗਰੋਂ ਇਸੇ ਹੀ ਸੰਸਥਾ ਦੇ ਪੁਲਾੜ-ਹਵਾਬਾਜ਼ੀ ਸਬੰਧੀ ਸਲਾਹਕਾਰ ਵਜੋਂ ਕੰਮ ਕਰਦਾ ਰਿਹਾ ।

ਹ. ਪੁ.—ਐਨ. ਬ੍ਰਿ. ਮਾ. 5 : 77

**ਹੋਬਾਰਤ :** ਇਹ ਆਸਟ੍ਰੇਲੀਆ ਦੇ ਤਸਮਾਨੀਆ ਰਾਜ ਦੀ ਰਾਜਧਾਨੀ, ਸਭ ਤੋਂ ਵੱਡਾ ਸ਼ਹਿਰ ਅਤੇ ਪ੍ਰਮੁੱਖ ਬੰਦਰਗਾਹ ਹੈ ਜੋ ਇਸ ਟਾਪੂ ਦੇ ਦੱਖਣ-ਪੂਰਬੀ ਤੱਟ ਉਤੇ ਮਾਊਂਟ ਵੈਲਿੰਗਟਨ ਦੀ ਤਲਹੱਟੀ ਵਿਚ ਡਰਵੈਂਟ ਦਰਿਆ ਦੀ ਐਸਚੁਅਰੀ ਤੇ ਵਾਕਿਆ ਹੈ ।

ਇਸ ਸ਼ਹਿਰ ਦੀ ਨੀਂਹ ਕਰਨਲ ਡੇਵਿਡ ਕੋਲਿਨਜ਼ ਨੇ 1804 ਈ. ਵਿਚ ਰੱਖੀ ਸੀ । 1842 ਈ. ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦੇ ਦਿੱਤਾ ਗਿਆ । 1881 ਈ. ਤੱਕ ਇਸ ਨੂੰ 'ਰੋਬਰਟ ਟਾਊਨ' ਕਿਹਾ ਜਾਂਦਾ ਸੀ । ਇਹ ਟਾਪੂ ਦੇ ਬਹੁਤ ਉਪਜਾਊ ਅਤੇ ਉੱਨਤ ਇਲਾਕੇ ਦਾ ਵਪਾਰਕ ਕੇਂਦਰ ਹੈ । ਇਥੇ ਸੀਮਿੰਟ, ਲੋਹੇ, ਫੌਲਾਦ ਅਤੇ ਚਮੜੇ ਦੀਆਂ ਵਸਤਾਂ ਤਿਆਰ ਕਰਨ ਦੇ ਕਾਰਖ਼ਾਨੇ ਹਨ । ਇਥੋਂ ਉੱਨ, ਸੇਬ, ਕਣਕ, ਕੈਂਡੀ ਆਦਿ ਬਾਹਰ ਭੇਜੇ ਜਾਂਦੇ ਹਨ । ਇਸ ਦੇ ਲਾਗੇ ਹੀ ਰਿਜ਼ਬਨ ਵਿਖੇ ਪਿੰਘਲਾ ਕੇ ਜਿਸਤ ਤਿਆਰ ਕੀਤਾ ਜਾਂਦਾ ਹੈ । ਇਹ ਸ਼ਹਿਰ ਰੇਲ ਦਾ ਅੰਤਲਾ ਸਟੇਸ਼ਨ ਹੈ । ਇਥੋਂ ਆਸਟ੍ਰੇਲੀਆ ਦੀ ਮੁੱਖ ਭੂਮੀ ਨਿਊਜ਼ੀਲੈਂਡ ਅਤੇ ਬਰਤਾਨੀਆ ਨੂੰ ਸਮੁੰਦਰੀ ਅਤੇ ਹਵਾਈ ਜਹਾਜ਼ ਜਾਂਦੇ ਹਨ । ਸਿੱਖਿਆ ਦੇ ਪੱਖ ਤੋਂ ਵੀ ਇਹ ਇਕ ਬਹੁਤ ਵੱਡਾ ਕੇਂਦਰ ਹੈ । ਤਸਮਾਨੀਆ ਯੂਨੀਵਰਸਿਟੀ ਜੋ 1890 ਈ. ਵਿਚ ਕਾਇਮ ਹੋਈ ਸੀ, ਇਥੇ ਹੀ ਹੈ ।

ਸ਼ਹਿਰ ਇਕ ਵਰਗ ਦੀ ਸ਼ਕਲ ਵਿਚ ਹੈ । ਵੈਲਿੰਗਟਨ ਪਹਾੜ ਸਾਰੇ ਦਾ ਸਾਰਾ ਹੀ ਸ਼ਹਿਰ ਦਾ ਭਾਗ ਹੈ । ਇਸ ਗਲ ਦਾ ਪੂਰਾ ਪੂਰਾ ਖ਼ਿਆਲ ਰਖਿਆ ਜਾਂਦਾ ਹੈ ਕਿ ਇਸ ਪਹਾੜ ਦੀ ਕੁਦਰਤੀ ਸੁੰਦਰਤਾ ਵਿਚ ਕਿਸੇ ਪ੍ਰਕਾਰ ਦਾ ਫਰਕ ਨਾ ਆਵੇ । ਸ਼ਹਿਰ ਦੇ ਮਕਾਨ ਛੋਟੇ ਛੋਟੇ ਅਤੇ ਬਹੁਤ ਸੁੰਦਰ ਢੰਗ ਨਾਲ ਬਣੇ ਹੋਏ ਹਨ । ਇਥੇ ਬਹੁਤ ਸਾਰੇ ਬੋਟੈਨੀਕਲ ਬਾਗ਼ ਅਤੇ ਕਈ ਪ੍ਰਕਾਰ ਦੇ ਸੁੰਦਰ ਪਾਰਕ ਵੀ ਹਨ । ਪਾਰਕਾਂ ਵਿਚ ਸਭ ਤੋਂ ਵੱਡਾ ਅਤੇ ਸੁੰਦਰ 'ਕੁਈਨਜ਼ ਡੋਮੇਨ' ਹੈ, ਜੋ 280 ਹੈਕਟੇਅਰ ਵਿਚ ਫੈਲਿਆ ਹੋਇਆ ਹੈ । ਇਥੋਂ ਦੀਆਂ ਪ੍ਰਸਿੱਧ ਇਮਾਰਤਾਂ 'ਗੌਰਮੈਂਟ ਹਾਊਸ' ਅਤੇ 'ਪਾਰਲੀਮੈਂਟ ਸਦਨ' ਹਨ । ਇਥੇ ਟੀ. ਬੀ. ਦੇ ਰੋਗੀਆਂ ਲਈ ਇਕ ਸੈਨੇਟੋਰੀਅਮ ਵੀ ਹੈ । ਇਹ ਸ਼ਹਿਰ ਰੇਲਾਂ ਅਤੇ ਸੜਕਾਂ ਨਾਲ ਆਲੇ-ਦੁਆਲੇ ਦੇ ਇਲਾਕੇ ਨਾਲ ਪੂਰੀ ਤਰ੍ਹਾਂ ਮਿਲਿਆ ਹੋਇਆ ਹੈ ।

ਆਬਾਦੀ—128,603 (1980)

42° 53′ ਉ. ਵਿਥ.; 147° 19′ ਪੂ. ਲੰਬ.

ਹ. ਪੁ.—ਕੋਲ. ਐਨ. 9 : 449 ; ਐਨ. ਅਮੈ. 14 : 302

**ਹੋਬੈਮਾ, ਮੇਨਡਰਟ :** ਯੂਰਪੀ ਕਲਾ ਦੀ ਇਕ ਸ਼ੈਲੀ ਦੇ ਡੱਚ ਸਕੂਲ ਦੇ ਇਸ ਚਿਤਰਕਾਰ ਦਾ ਜਨਮ 31 ਅਕਤੂਬਰ, 1638 ਨੂੰ ਐਮਸਟਰਡਮ ਵਿਖੇ ਹੋਇਆ । ਇਹ ਜੈਕਬ ਫਾਨ ਰੋਸਡਲ ਦਾ ਸ਼ਾਗਿਰਦ ਅਤੇ ਦੋਸਤ ਸੀ । ਇਨ੍ਹਾਂ ਦੋਹਾਂ ਨੇ ਤਕਰੀਬਨ ਇਕੋ ਜਿਹੇ ਹੀ ਦ੍ਰਿਸ਼-ਚਿਤਰ ਬਣਾਏ ਜਿਵੇਂ ਕਿ ਰੋਸਡਲ ਦੁਆਰਾ ਬਣਾਇਆ 'ਵਾਟਰ ਮਿਲ' ਦਾ ਦ੍ਰਿਸ਼-ਚਿਤਰ ਰਾਈਸ ਮਿਊਜ਼ੀਅਮ, ਐਮਸਟਰਡਮ ਵਿਖੇ ਅਤੇ ਹੋਬੈਮਾ ਦੁਆਰਾ ਬਣਾਇਆ 'ਵਾਟਰ ਮਿਲ' ਨੈਸ਼ਨਲ ਗੈਲਰੀ ਆਫ਼ ਆਰਟਸ, ਵਾਸ਼ਿੰਗਟਨ ਵਿਖੇ ਰਖਿਆ ਹੈ । ਇਸ ਦਾ ਸੰਨ 1869 ਵਿਚ ਬਣਾਇਆ ਸਭ ਤੋਂ ਵਧੀਆ ਚਿਤਰ 'ਦੀ ਐਵੇਨਿਊ, ਮਿਡਲਹਾਰਨੀਸ' ਨੈਸ਼ਨਲ ਗੈਲਰੀ, ਲੰਡਨ ਵਿਚ ਸੁਸ਼ੋਭਿਤ ਹੈ । ਇਸ ਦਾ ਦੂਜਾ ਚਿਤਰ 'ਦੀ ਰੂਇਨਜ਼ ਆਫ਼ ਬਰੈਡਰੋਡ ਕੈਸਲ' ਵੀ ਇਸੇ ਗੈਲਰੀ ਵਿਚ ਹੈ । ਇਹ ਪੇਂਡੂ ਅਤੇ ਸੰਘਣੇ ਦਰਖ਼ਤਾਂ ਦੇ ਨਜ਼ਾਰੇ ਖਿੱਚਣ ਨੂੰ ਪਹਿਲ ਦਿੰਦਾ ਸੀ ਜਾਂ ਫਿਰ ਵਿਰਲੀਆਂ ਵਿਰਲੀਆਂ ਪੁਰਾਣੀਆਂ ਇਮਾਰਤਾਂ ਅਤੇ ਸ਼ਾਂਤਮਈ ਨਦੀਆਂ, ਨਾਲਿਆਂ ਉਤੇ ਵਾਟਰ-ਮਿਲ ਦੇ ਚਿਤਰ ਬਣਾਉਣਾ ਪਸੰਦ ਕਰਦਾ ਸੀ ।

7 ਦਸੰਬਰ, 1709 ਨੂੰ ਐਮਸਟਰਡਮ ਵਿਖੇ ਹੀ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 4 : 71 ; ਐਨ. ਬ੍ਰਿ. 11 : 563

**ਹੋਬੋਕੈੱਨ :** ਇਹ ਸੰਯੁਕਤ ਰਾਜ ਅਮਰੀਕਾ ਦੇ ਨਿਊ ਜਰਸੀ ਰਾਜ ਦੀ ਹਡਸਨ ਕਾਊਂਟੀ ਦਾ ਇਕ ਸ਼ਹਿਰ ਹੈ ਜੋ ਮੈਨਹੈਟਨ ਟਾਪੂ ਦੇ ਬਿਲਕੁਲ ਸਾਹਮਣੇ, ਹਡਸਨ ਦਰਿਆ ਦੇ ਕਿਨਾਰੇ ਉਤੇ ਸਥਿਤ ਹੈ । ਇਥੋਂ ਕਿਸ਼ਤੀਆਂ ਅਤੇ ਸੁਰੰਗ ਰਾਹੀਂ ਨਿਊਯਾਰਕ ਪਹੁੰਚਿਆ ਜਾ ਸਕਦਾ ਹੈ ।

ਸੰਨ 1804 ਵਿਚ ਇਸ ਦੀ ਕਸਬੇ ਦੇ ਰੂਪ ਵਿਚ ਨੀਂਹ ਰੱਖੀ ਗਈ ਅਤੇ ਸੰਨ 1849 ਵਿਚ ਇਸ ਨੂੰ ਕਾਰਪੋਰੇਸ਼ਨ ਦਾ ਦਰਜਾ ਮਿਲ ਗਿਆ ਅਤੇ ਸੰਨ 1855 ਵਿਚ ਇਸ ਨੂੰ ਚਾਰਟਰ ਪ੍ਰਾਪਤ ਹੋ ਗਿਆ । ਪਹਿਲੇ ਵੱਡੇ ਯੁੱਧ ਦੇ ਦੌਰਾਨ ਇਥੋਂ ਯੂਰਪ ਦੇ ਕਈ ਭਾਗਾਂ ਨੂੰ ਫ਼ੌਜਾਂ ਭੇਜੀਆਂ ਜਾਂਦੀਆਂ ਸਨ ।

ਖ਼ੁਰਾਕ ਪ੍ਰਾਸੈਸਿੰਗ, ਜਹਾਜ਼ ਬਣਾਉਣਾ, ਫ਼ਰਨੀਚਰ, ਮਸ਼ੀਨਰੀ, ਚਮੜੇ, ਰੇਸ਼ਮ ਅਤੇ ਰਸਾਇਣਿਕ ਪਦਾਰਥ ਤਿਆਰ ਕਰਨ ਦੇ ਇਥੇ ਕਈ ਕਾਰਖ਼ਾਨੇ ਹਨ ।

ਆਬਾਦੀ—42,460 (1980)

40° 45′ ਉ. ਵਿਥ.; 74° 03′ ਪੱ. ਲੰਬ.

ਹ. ਪੁ.—ਨਿ. ਯੂ. ਐਨ. 8 : 4257 ; ਐਨ. ਬ੍ਰਿ. ਮਾ. 5 : 72

**ਹੋਮ (ਹਵਨ) :** ਹੋਮ, ਹਵਨ ਅਤੇ ਅਗਨੀ-ਹੋਤਰ ਇਹ ਤਿੰਨੇ ਸ਼ਬਦ ਲਗਭਗ ਇਕੋ ਹੀ ਅਰਥ ਨੂੰ ਪ੍ਰਗਟਾਉਂਦੇ ਹਨ । ਇਹ ਇਕ ਧਾਰਮਕ ਕਿਰਿਆ ਹੈ ਜੋ ਇਕ ਖ਼ਾਸ ਵਿਧੀ ਨਾਲ ਘਿਓ ਜਾਂ ਕੁਝ ਹੋਰ ਚੀਜ਼ਾਂ ਨੂੰ ਅਗਨੀ ਵਿਚ ਸੁੱਟ ਕੇ ਕੀਤੀ ਜਾਂਦੀ ਹੈ । ਇਸ ਦਾ ਮੁੱਖ ਮੰਤਵ ਕਿਸੇ ਦੇਵਤਾ ਜਾਂ ਇਸ਼ਟ ਪ੍ਰਤੀ ਸ਼ਰਧਾ ਪਰਗਟ ਕਰਨਾ ਹੈ । ਹੋਮ ਜਾਂ ਹਵਨ ਲਈ ਯੱਗ ਸ਼ਬਦ ਦੀ ਵਰਤੋਂ ਵੀ ਕੀਤੀ ਜਾਂਦੀ ਹੈ । ਪ੍ਰਾਚੀਨ ਆਰੀਆ ਜਾਤੀ ਵਿਚ ਯੱਗ ਦਾ ਵਿਚਾਰ ਇੰਡੋ-ਯੂਰਪੀ ਕਾਲ ਵਿਚ ਹੀ ਪੈਦਾ ਹੋ ਚੁੱਕਿਆ ਸੀ । ਇੰਡੋ-ਈਰਾਨੀ ਕਾਲ ਵਿਚ ਤਾਂ ਯੱਗ ਦਾ ਰਿਵਾਜ ਬਹੁਤ ਵਧ ਗਿਆ ਸੀ । ਭਾਰਤੀ ਆਰੀਆਂ ਦੇ ਅਗਨੀਸ਼ਟੋਮ ਯੱਗ ਅਤੇ ਪਾਰਸੀਆਂ ਦੇ ਹੋਮ ਵਿਚ ਅਨੇਕ ਗੱਲਾਂ ਦੀ ਸਮਾਨਤਾ ਹੈ । ਪਾਰਸੀਆਂ ਦੇ ਧਰਮਗ੍ਰੰਥਾਂ ਵਿਚ ਆਉਣ ਵਾਲੇ ਯੱਗ, ਆਹੁਤੀ, ਹੋਤਾ, ਮੰਤਰ, ਉਕਥ, ਸੋਮ, ਸਵਨ, ਸਤੋਮ ਆਦਿ ਸ਼ਬਦ ਪਾਰਸੀ ਜਾਤੀ ਵਿਚ ਹਵਨ ਦੀ ਪ੍ਰਥਾ ਦੀ ਗਵਾਹੀ ਭਰਦੇ ਹਨ ।

ਭਾਰਤੀ ਆਰੀਆ ਲੋਕਾਂ ਵਿਚ ਹਵਨ ਦਾ ਰਿਵਾਜ ਏਨਾ ਵਧ ਗਿਆ ਸੀ ਕਿ ਕਿਹਾ ਜਾਣ ਲਗ ਪਿਆ ਕਿ ਵੇਦਾਂ ਦੀ ਰਚਨਾ ਹੀ ਯੱਗ ਲਈ ਹੋਈ ਸੀ । ਭਗਵਤ ਗੀਤਾ ਵਿਚ ਕਿਹਾ ਗਿਆ ਹੈ ਕਿ ਸ੍ਰਿਸ਼ਟੀ ਦੇ ਸ਼ੁਰੂ ਵਿਚ ਪ੍ਰਜਾਪਤੀ ਨੇ ਯੱਗ ਨਾਲ ਮਨੁੱਖਾਂ ਨੂੰ ਪੈਦਾ ਕੀਤਾ । ਪ੍ਰਾਚੀਨ ਹਿੰਦੂ ਰਿਗਵੇਦ ਦੇ ਕੁਝ ਸੂਕਤਾਂ ਅਤੇ ਅਥਰਵੇਦ ਦੇ ਮੰਤਰਾਂ ਦੁਆਰਾ ਅਨੇਕ ਤਰ੍ਹਾਂ ਦੀਆਂ ਪ੍ਰਾਰਥਨਾਵਾਂ ਆਦਿ ਕਰਦੇ ਸਨ । ਜਨਮ,

ਵਿਆਹ, ਮਿਰਤੂ ਤੇ ਸਰਾਧ ਸਮੇਂ ਅਤੇ ਪਸ਼ੂ-ਧਨ ਅਤੇ ਉਪਜ ਵਿਚ ਵਾਧੇ ਲਈ ਦੇਵਤਿਆਂ ਦੀ ਉਸਤਤੀ ਵਿਚ ਹਵਨ ਕੀਤੇ ਜਾਂਦੇ ਸਨ। ਪ੍ਰਾਚੀਨ ਕਾਲ ਵਿਚ ਇਨ੍ਹਾਂ ਹਵਨਾਂ ਨੂੰ 'ਗ੍ਰਿਹਿਕਰਮ' ਕਹਿੰਦੇ ਸਨ। ਇਨ੍ਹਾਂ ਨੇ ਅੱਗੇ ਚਲ ਕੇ ਯੱਗਾਂ ਦਾ ਰੂਪ ਧਾਰ ਲਿਆ। ਚਾਰੇ ਵਰਣਾਂ ਤੇ ਆਸ਼ਰਮਾਂ ਦੀ ਕਲਪਨਾ ਵਿਚ ਹਵਨ ਨੂੰ ਏਨਾ ਮਹੱਤਵ ਦਿਤਾ ਗਿਆ ਹੈ ਕਿ ਪਹਿਲੇ ਵਰਣਾਂ ਤੇ ਆਸ਼ਰਮਾਂ ਦੇ ਲੋਕਾਂ ਲਈ ਤਾਂ ਹਰ ਰੋਜ਼ ਸਵੇਰੇ ਸ਼ਾਮ ਹਵਨ ਕਰਨਾ ਜ਼ਰੂਰੀ ਕਿਹਾ ਗਿਆ ਹੈ। ਵਾਯੂ ਪੁਰਾਣ ਅਨੁਸਾਰ ਚੌਥੇ ਵਰਣ ਨੂੰ ਵੀ ਹਰ ਰੋਜ਼ ਬਿਨਾਂ ਮੰਤਰਾਂ ਦੇ ਹੀ ਯੱਗ ਕਰਨਾ ਚਾਹੀਦਾ ਹੈ। ਹਵਨ ਦਾ ਪ੍ਰਚਾਰ ਜੈਨੀਆਂ ਵਿਚ ਵੀ ਹੈ।

ਹਵਨ ਦੀਆਂ ਬਹੁਤ ਕਿਸਮਾਂ ਹਨ। ਹਿੰਦੂਆਂ ਦੇ ਧਰਮ ਗ੍ਰੰਥਾਂ ਵਿਚ ਯੱਗ ਕਰਨ ਵਾਲੇ ਵਿਅਕਤੀ, ਇਸ ਲਈ ਲੋੜੀਂਦੀਆਂ ਚੀਜ਼ਾਂ, ਕਰਨ ਦਾ ਸਮਾਂ, ਵਿਧੀ, ਉਦੇਸ਼ ਆਦਿ ਦਾ ਬੜੇ ਵਿਸਤਾਰ ਨਾਲ ਵਰਣਨ ਕੀਤਾ ਗਿਆ ਹੈ, ਭਾਵੇਂ ਇਨ੍ਹਾਂ ਗੱਲਾਂ ਬਾਰੇ ਸਰਬਸੰਮਤੀ ਨਹੀਂ ਹੈ। ਜਿਸ ਟੋਏ ਵਿਚ ਹਵਨ ਕੀਤਾ ਜਾਂਦਾ ਹੈ ਉਸ ਨੂੰ ਹਵਨ ਕੁੰਡ ਆਖਦੇ ਹਨ। ਹਵਨ ਦੀਆਂ ਲਕੜੀਆਂ ਸਮਿਧਾਵਾਂ ਅਖਵਾਉਂਦੀਆਂ ਹਨ। ਇਹ ਲਕੜੀਆਂ ਸ਼ਾਸਤਰਾਂ ਵਿਚ ਦੱਸੇ ਪਿੱਪਲ, ਢੱਕ, ਫਲਾਹ ਆਦਿ ਖ਼ਾਸ ਦਰਖ਼ਤਾਂ ਦੀਆਂ ਹੁੰਦੀਆਂ ਹਨ। ਜੋ ਚੀਜ਼ ਅੱਗ ਵਿਚ ਸੁੱਟੀ ਜਾਂਦੀ ਹੈ ਉਸ ਨੂੰ ਚਰੁ ਜਾਂ ਹਵਿ ਜਾਂ ਹਵਨ-ਸਮੱਗਰੀ ਆਖਦੇ ਹਨ। ਹਵਨ ਸਮੱਗਰੀ ਕਈ ਪ੍ਰਕਾਰ ਦੀ ਹੋ ਸਕਦੀ ਹੈ ਜਿਵੇਂ ਗਾਂ ਦਾ ਦੁੱਧ, ਗਾਂ ਦੇ ਦੁੱਧ ਵਿਚ ਪਕਾਏ ਹੋਏ ਚੌਲ, ਗਰਮ ਕਰਕੇ ਪੁਣਿਆ ਹੋਇਆ ਘਿਓ, ਤਿਲ ਤੇ ਮਾਂਹ ਆਦਿ ਦਾ ਮਿਸ਼ਰਣ, ਚੰਦਨ, ਅਗਰ, ਤਗਰ ਆਦਿ ਖ਼ੁਸ਼ਬੂਦਾਰ ਅਤੇ ਰੋਗਨਾਸ਼ਕ ਲਕੜੀਆਂ ਅਤੇ ਜੜੀ-ਬੂਟੀਆਂ ਦਾ ਚੂਰਾ। ਹਵਨ ਦੇ ਘਿਉ ਨੂੰ ਆਜਿਅ ਕਹਿੰਦੇ ਹਨ। ਜਿਸ ਚਮਚੇ ਨਾਲ ਚਰੁ ਅੱਗ ਵਿਚ ਸੁੱਟੀ ਜਾਂਦੀ ਹੈ ਉਸ ਨੂੰ ਸਰੁਵਾ ਆਖਦੇ ਹਨ। ਸਰੁਵਾ ਲਕੜੀ ਦਾ ਹੁੰਦਾ ਹੈ ਅਤੇ ਇਸ ਦੀ ਡੰਡੀ ਦੇ ਅੱਗੇ ਆਦਮੀ ਦੀ ਹਥੇਲੀ ਅਤੇ ਉਂਗਲੀਆਂ ਬਣੀਆਂ ਹੁੰਦੀਆਂ ਹਨ। ਹਰ ਰੋਜ਼ ਕੀਤਾ ਜਾਣ ਵਾਲਾ ਹਵਨ ਯੱਗ ਦਾ ਸਭ ਤੋਂ ਸਰਲ ਰੂਪ ਹੈ। ਇਹ ਰੋਜ਼ਾਨਾ ਜੰਗਲ ਪਾਣੀ ਜਾ ਕੇ, ਇਸ਼ਨਾਨ ਆਦਿ ਕਰਕੇ, ਸ਼ੁੱਧ ਬਸਤਰ ਪਹਿਨ ਕੇ, ਸਵੇਰ ਨੂੰ ਸੂਰਜ ਚੜ੍ਹਨ ਅਤੇ ਸ਼ਾਮ ਨੂੰ ਸੂਰਜ ਅਸਤ ਹੋਣ ਸਮੇਂ ਜਾਂ ਇਸ ਤੋਂ ਬਾਅਦ ਕੀਤਾ ਜਾਂਦਾ ਹੈ। ਹਵਨ ਕਰਨ ਵਾਲਾ ਹਵਨ ਕੁੰਡ ਵਿਚ ਸਮਿਧਾਵਾਂ ਰੱਖ ਕੇ ਇਕ ਮੰਤਰ ਪੜ੍ਹਦਾ ਜਾਂਦਾ ਹੈ ਅਤੇ ਮੰਤਰ ਦੇ ਅੰਤ ਵਿਚ 'ਸੁਆਹਾ' ਕਹਿ ਕੇ ਸਰੁਵੇ ਵਿਚ ਭਰੀ ਸਮੱਗਰੀ ਨੂੰ ਹਵਨਕੁੰਡ ਵਿਚ ਅੱਗ ਉਤੇ ਸੁੱਟਦਾ ਜਾਂਦਾ ਹੈ। ਜਦੋਂ ਸਰੁਵੇ ਨੂੰ ਅੱਗ ਤੋਂ ਵਾਪਸ ਲਿਆਉਂਦਾ ਹੈ ਤਦ ਉਸ ਉਤੇ ਲਗੇ ਹੋਏ ਘਿਉ ਦੀਆਂ ਕੁਝ ਬੂੰਦਾਂ ਇਕ ਪਾਤਰ ਵਿਚ ਭਰੇ ਹੋਏ ਪਾਣੀ ਵਿਚ ਪਾਉਂਦਾ ਜਾਂਦਾ ਹੈ। ਹਰ ਰੋਜ਼ ਦੇ ਹਵਨ ਵਿਚ ਕੋਈ ਵੀਹ ਮੰਤਰ ਪੜ੍ਹਨੇ ਹੁੰਦੇ ਹਨ। ਹਵਨ ਸਮਾਪਤ ਕਰਕੇ ਪਾਣੀ ਵਿਚ ਸੁੱਟੀਆਂ ਘਿਉ ਦੀਆਂ ਬੂੰਦਾਂ ਨੂੰ ਹਥੇਲੀਆਂ ਨੂੰ ਮਲ ਕੇ ਮੂੰਹ ਉਤੇ ਮਲ ਲਿਆ ਜਾਂਦਾ ਹੈ ਅਤੇ ਹਵਨ ਦੀ ਸੁਆਹ ਮੱਥੇ ਨੂੰ ਲਾ ਲਈ ਜਾਂਦੀ ਹੈ।

ਹਿੰਦੂ ਤੇ ਈਰਾਨੀ ਧਰਮ ਤੋਂ ਇਲਾਵਾ ਈਸਾਈ ਮਤ ਵਿਚ ਵੀ ਯੱਗ ਜਾਂ ਹਵਨ ਦਾ ਮਹੱਤਵ ਹੈ। 'ਓਲਡ ਟੈਸਟਾਮੈਂਟ' (ਅੰਜੀਲ) ਵਿਚ ਬਹੁਤ ਤਰ੍ਹਾਂ ਦੇ ਯੱਗਾਂ ਦਾ ਜ਼ਿਕਰ ਕੀਤਾ ਗਿਆ ਹੈ। ਨਬੀਆਂ ਨੇ ਯਹੂਦੀਆਂ ਨੂੰ ਬਾਰ ਬਾਰ ਸਮਝਾਇਆ ਹੈ ਕਿ ਯੱਗ ਅਸਲੀ ਅਰਥ ਵਿਚ ਈਸ਼ਵਰ ਪ੍ਰਤੀ ਮਨੁੱਖ ਦੇ ਆਤਮ ਸਮਰਪਣ ਦਾ ਪ੍ਰਤੀਕ ਹੈ। ਇਸ ਅੰਦਰਲੀ ਧਾਰਮਕ ਮਨੋਬਿਰਤੀ ਦੀ ਅਣਹੋਂਦ ਵਿਚ ਯੱਗ ਇਕ ਬੇਜਾਨ ਜਿਹਾ ਕਰਮਕਾਂਡ ਬਣ ਕੇ ਰਹਿ ਜਾਂਦਾ ਹੈ।

ਹ. ਪੁ.—ਹਿੰ. ਸ਼. ਸਾ. 8 : 4053 ; ਹਿੰ. ਵਿ. ਕੋ. 9 : 465

—ਸ਼ਰੁਤੀ ਕਾਂਤ

**ਹੋਮ, ਜਾਨ :** ਸਕਾਟਲੈਂਡ ਦੇ ਇਸ ਨਾਟਕਕਾਰ ਦਾ ਜਨਮ ਲੀਥ ਵਿਖੇ ਇਕ ਕਲਰਕ ਦੇ ਘਰ 1722 ਵਿਚ ਹੋਇਆ। ਇਸ ਨੇ ਐਡਿਨ-ਬਰਗ ਯੂਨੀਵਰਸਿਟੀ ਤੋਂ ਐਮ. ਏ. ਕਰਨ ਉਪਰੰਤ 1745 ਦੇ ਵਿਦ-ਰੋਹਾਂ ਵਿਚ ਵਲੰਟੀਅਰ ਵਜੋਂ ਕੰਮ ਕੀਤਾ ਅਤੇ 2 ਸਾਲ ਮਗਰੋਂ ਐਥਲਸਟੇਨਫੋਰਡ ਦਾ ਮੰਤਰੀ ਬਣਿਆ ਪਰ 1757 ਵਿਚ ਐਡਨਬਰਗ ਦੇ ਵੱਡੇ ਪਾਦਰੀ ਦੇ ਮਜਬੂਰ ਕਰਨ ਤੇ ਇਸ ਨੂੰ ਅਸਤੀਫ਼ਾ ਦੇਣਾ ਪਿਆ। ਇਸ ਦਾ ਪਹਿਲਾ ਡਰਾਮਾ 'ਡਗਲਸ' 1757 ਵਿਚ ਕੋਵੈਂਟ ਗਾਰਡਨ ਵਿਖੇ ਖੇਡਿਆ ਗਿਆ ਜਿਸ ਵਿਚ ਇਸ ਨੂੰ ਚੋਖੀ ਸਫ਼ਲਤਾ ਮਿਲੀ। ਇਸ ਉਪਰੰਤ ਇਸ ਦਾ ਨਾਟਕ 'ਐਜਿਸ' (1758) ਇਕ ਦੁਖਾਂਤ ਸੀ। 'ਦਾ ਸੀਜ ਆਫ਼ ਆਕਵਿਲੀਆ' (1760), 'ਐਲੋਂਜ਼ੋ' (1773) ਅਤੇ 'ਐਲਫ੍ਰੈਡ' (1778) ਇਸ ਦੇ ਹੋਰ ਪ੍ਰਸਿੱਧ ਨਾਟਕ ਹਨ। ਇਸ ਨੂੰ ਦੂਜਾ ਸ਼ੈਕਸਪੀਅਰ ਵੀ ਕਿਹਾ ਜਾਂਦਾ ਹੈ। 1802 ਵਿਚ ਇਸ ਨੇ '1775 ਦੇ ਵਿਦਰੋਹ' ਦਾ ਇਤਿਹਾਸ ਵੀ ਲਿਖਿਆ। ਐਡਨਬਰਗ ਦੇ ਨੇੜੇ ਮਰਚਿਸਟਨ ਬੈਂਕ ਵਿਖੇ ਹੋਮ ਦੀ ਮ੍ਰਿਤੂ 5 ਸਤੰਬਰ, 1808 ਨੂੰ ਹੋਈ।

ਹ. ਪੁ.—ਐਵ. ਐਨ. 6 : 451 ; ਐਨ. ਬ੍ਰਿ. 11 : 687

**ਹੋਮਰ :** ਹੋਮਰ ਨੂੰ ਦੋ ਯੂਨਾਨੀ ਮਹਾਂਕਾਵਾਂ 'ਇਲੀਅਡ' ਤੇ 'ਓਡੀਸੀ' ਅਤੇ ਕੁਝ ਹੋਰ ਛੋਟੀਆਂ ਕਵਿਤਾਵਾਂ ਦਾ ਕਰਤਾ ਮੰਨਿਆ ਜਾਂਦਾ ਹੈ। ਇਨ੍ਹਾਂ ਦੋਹਾਂ ਮਹਾਂਕਾਵਾਂ ਨੂੰ ਸਾਹਿਤ-ਜਗਤ ਦੀਆਂ ਪ੍ਰਥਮ ਅਤੇ ਮਹਾਨ ਰਚਨਾਵਾਂ ਵਿਚ ਗਿਣਿਆ ਜਾਂਦਾ ਹੈ। ਹੋਮਰ ਬਾਰੇ ਪੁਰਾਣੇ ਸਮਿਆਂ ਅਰਥਾਤ ਛੇਵੀਂ ਸਦੀ ਈ. ਪੂ. ਤੋਂ ਹੀ ਖੋਜ ਕੀਤੀ ਜਾਂਦੀ ਰਹੀ ਹੈ। ਦੂਜੀ ਸਦੀ ਈ. ਪੂ. ਤੋਂ ਹੀ ਉਪਰੋਕਤ ਦੋ ਮਹਾਂਕਾਵਾਂ ਦੇ ਵਸਤੂ-ਪਾਠ ਬਾਰੇ ਕੁਝ ਗਿਆਨ ਹੋਣ ਲੱਗਾ ਪ੍ਰਤੀਤ ਹੁੰਦਾ ਹੈ। ਪ੍ਰਾਚੀਨ ਸਮੇਂ ਦਾ ਯੂਨਾਨੀ ਸਾਹਿਤ ਤੇ ਕਲਾ ਅੱਠਵੀਂ ਸਦੀ ਈ. ਪੂ. ਤੋਂ ਯੂਨਾਨੀਆਂ ਵਿਚ ਇਕ ਦੇਵ ਗਾਥਾ ਦੀ ਹੋਂਦ ਦੀ ਗਵਾਹੀ ਦਿੰਦੇ ਹਨ, ਜੋ ਜਗਤ ਦੀ ਰਚਨਾ, ਦੇਵਤਿਆਂ ਦੇ ਜੀਵਨ ਤੇ ਕਾਰਨਾਮਿਆਂ, ਉੱਚ ਕੁਲਾਂ ਤੇ ਸੂਰਮਿਆਂ ਦੀਆਂ ਹਾਰਾਂ ਜਿੱਤਾਂ ਤੇ ਹੋਰ ਸਮੂਹੀ ਘਟਨਾਵਾਂ, ਜਿਵੇਂ ਥੀਬਜ਼ ਤੇ ਟ੍ਰਾਇ ਵਿਰੁੱਧ ਯੁੱਧਾਂ ਜਾਂ ਵਿਅਕਤੀਗਤ ਕਾਰਨਾਮਿਆਂ, ਜਿਵੇਂ ਪਰਸੀਅਸ, ਥੀਸੀਅਸ ਤੇ ਹੈਰਾਕਲੀਜ਼ ਦੇ ਕਾਰਨਾਮਿਆਂ ਨਾਲ ਸਬੰਧਤ ਹਨ।

'ਇਲੀਅਡ' ਅਰਥਾਤ ਇਲਿਓਸ (ਟ੍ਰਾਇ) ਦੀ ਕਥਾ ਦੀ ਪਹਿਲੀ ਪੰਕਤੀ ਵਿਚ ਹੀ ਇਸ ਦੇ ਵਿਸ਼ੇ ਨੂੰ ਆਕਿਲੀਜ਼ ਦੀ ਰੋਹਦਰ ਆਖਿਆ ਗਿਆ ਹੈ, ਤੇ ਇਹ ਰੋਹਦਰ ਆਕੀਆ (ਯੂਨਾਨ ਦਾ ਇਕ ਭਾਗ) ਦੀ ਸੈਨਾ ਦੇ ਸੈਨਾਪਤੀ ਐਗਾਮੈਮਨਾਨ ਤੇ ਇਸ ਦੇ ਮਹਾਨਤਮ ਯੋਧੇ ਆਕਿਲੀਜ਼ ਵਿਚਕਾਰ ਬੰਦੀ ਬਣਾਈਆਂ ਇਸਤ੍ਰੀਆਂ ਤੋਂ ਉਤਪੰਨ ਹੁੰਦਾ ਹੈ। ਆਕੀਆ ਦੀ ਸੈਨਾ ਨੌਂ ਵਰ੍ਹੇ ਤੋਂ ਇਲਿਓਸ (ਟ੍ਰਾਇ) ਦਾ ਘੇਰਾ ਪਾਈ ਬੈਠੀ ਹੈ, ਕਿਉਂਕਿ ਇਲਿਓਸ ਦਾ ਰਾਜ ਕੁਮਾਰ ਪੈਰਿਸ ਐਗਾ-ਮੈਮਨਾਨ ਦੇ ਭਰਾ ਮੈਨੇਲਾੱਸ ਦੀ ਪਤਨੀ ਹੈਲਨ ਨੂੰ ਨਸਾ ਕੇ ਲੈ ਗਿਆ ਸੀ। ਇਸ ਝਗੜੇ ਦੇ ਫਲਸਰੂਪ ਪਹਿਲਾਂ ਆਕਿਲੀਜ਼ ਦੀ ਸਹਾਇਤਾ ਤੋਂ ਬਿਨਾਂ ਅਤੇ ਜ਼ਿਊਸ ਦੇਵਤਾ ਦੀ ਕ੍ਰੋਪੀ ਦੇ ਕਾਰਨ ਏਕੀਅਨ ਸੈਨਾ ਬੜੀ ਹਾਨੀ ਝਲਦੀ ਹੈ। ਫਿਰ ਆਕਿਲੀਜ਼ ਵੀ ਆਪਣੇ ਮਿੱਤਰ ਪਾਤ੍ਰੋ-ਕਲੱਸ ਦੀ ਮੌਤ ਤੋਂ ਬਹੁਤ ਦੁਖੀ ਹੁੰਦਾ ਹੈ। ਅੰਤ ਫਿਰ ਜਦੋਂ ਆਕਿਲੀਜ਼ ਟ੍ਰਾਇ ਦੇ ਯੋਧੇ ਹੈਕਟਰ ਨੂੰ ਮਾਰ ਕੇ ਆਪਣੇ ਮਿੱਤਰ ਦਾ ਬਦਲਾ ਚੁਕਾ ਲੈਂਦਾ ਹੈ ਤਾਂ ਉਸ ਦੀ ਐਗਾਮੈਮਨਾਨ ਨਾਲ ਸੁਲ੍ਹਾ ਹੋ ਜਾਂਦੀ ਹੈ। ਆਕਿਲੀਜ਼ ਦੇਵਤਿਆਂ ਨਾਲ ਵੀ ਮੰਨ ਜਾਂਦਾ ਹੈ ਤੇ ਸਾਊ ਬਣ ਕੇ ਟ੍ਰਾਇ ਦੇ ਰਾਜਾ ਪ੍ਰੀਅਮ ਨੂੰ ਹੈਕਟਰ ਦੀ ਦੇਹ ਟ੍ਰਾਇ ਵਿਚ ਲੈ ਜਾਣ ਦਿੰਦਾ ਹੈ। ਇਹ ਸਾਰੀਆਂ ਘਟਨਾਵਾਂ 40 ਕੁ ਦਿਨਾਂ ਦੀਆਂ ਹਨ। ਇਸ ਤੋਂ ਪਿਛੋਂ ਹੋਮਰ ਸੰਵਾਦ, ਸਿਮ੍ਰਿਤੀ ਵਰਣਨ, ਰੂਪਕ ਤੇ ਉਪਮਾ ਆਦਿ

ਅਲੰਕਾਰਾਂ ਰਾਹੀਂ ਪਿਛਲੇ ਨੌਂ ਵਰ੍ਹਿਆਂ ਦੇ ਯੁੱਧ ਦੀ ਕਹਾਣੀ ਬਿਆਨ ਕਰਦਾ ਹੈ ਤੇ ਭਵਿਖਵਾਣੀ ਕਰਦਾ ਹੈ ਕਿ ਕਿਵੇਂ ਥੋੜ੍ਹੇ ਚਿਰ ਵਿਚ ਹੀ ਟ੍ਰਾਇ ਵਾਸੀਆਂ ਦੇ ਕਲੇਸ਼ਾਂ ਦਾ ਅੰਤ ਹੋ ਜਾਵੇਗਾ ਤੇ ਆਕਿਲੀਜ਼ ਵੀ ਹੈਕਟਰ ਤੋਂ ਥੋੜ੍ਹਾ ਚਿਰ ਪਿਛੋਂ ਹੀ ਮਰ ਜਾਵੇਗਾ ਤੇ ਉਸ ਨੂੰ ਅੰਤਮ ਵਿਜੈ ਤੇ ਆਪਣੇ ਪਿਤਾ ਜਾਂ ਪੁੱਤਰ ਦਾ ਮੂੰਹ ਦੇਖਣਾ ਵੀ ਨਸੀਬ ਨਹੀਂ ਹੋਵੇਗਾ ।

ਸੋ ਇਕ ਪ੍ਰਕਾਰ ਦੇ ਸਥਾਈ-ਭਾਵਾਂ ਜਾਂ ਵਿਵਿਧ ਰਸਾਂ ਦੀ ਉਤ-ਪਤੀ ਨਾਲ ਹੀ ਇਹ ਸੰਭਵ ਹੈ ਕਿ ਪਾਠਕਾਂ ਨੂੰ ਇਸ ਕਥਾ ਵਿਚ ਟ੍ਰਾਇ ਦੇ ਯੁੱਧ ਦੀ ਸਾਰੀ ਕਥਾ ਤੇ ਇਸ ਦੇ ਪਿਛੋਕੜ ਤੋਂ ਵੀ ਵਧੇਰੇ ਯੂਨਾਨੀਆਂ ਦੇ ਅਤੀਤ ਕਾਲ ਦਾ ਅਨੁਭਵ ਹੁੰਦਾ ਹੈ। ਇਸ ਵਿਚ ਸਿਮ੍ਰਿਤੀਆਂ ਜਿਵੇਂ ਕਿ ਪ੍ਰਾਚੀਨ ਯੋਧਿਆਂ ਨੈਸਟਰ ਤੇ ਫ਼ੀਨਿਕਸ ਦੀਆਂ, ਜਾਂ ਪੈਤਰੀ-ਕਥਾਵਾਂ ਜਿਵੇਂ ਕਿ ਗਲਾੱਕਸ ਦੀ ਦੱਸੀ ਬੈਲਰੋਫੌਨ ਦੀ ਕਥਾ ਜਾਂ ਦੇਵ ਬਾਣੀ ਰਾਹੀਂ, ਜਾਂ ਕਰਤਾ ਵਲੋਂ ਆਪ ਦਿਤੇ ਬ੍ਰਿਤਾਂਤ ਰਾਹੀਂ ਸਾਰੇ ਜਗਤ ਦੇ ਸੂਰਬੀਰਤਾ ਦੇ ਖੇਤਰ ਵਿਚ ਟ੍ਰਾਇ ਦਾ ਯੁੱਧ ਤੇ ਇਸ ਵਿਚ ਵੀ ਆਕਿਲੀਜ਼ ਤੇ ਐਗਾਮੈਮਨਾਨ ਦਾ ਝਗੜਾ ਰਖ ਦਿਤਾ ਗਿਆ ਹੈ। 'ਓਡੀਸੀ' ਦੀ ਕਥਾ 'ਇਲੀਅਡ' ਨਾਲੋਂ ਵਡੇਰੇ ਆਕਾਰ ਤੇ ਪਸਾਰ ਵਾਲੀ ਹੈ, ਪਰ ਇਸ ਦੀ ਬ੍ਰਿਤਾਂਤ ਵਿਧੀ ਵਧੇਰੇ ਸਰਲ ਹੈ। ਮੁੱਖ ਵਿਸ਼ਾ ਇਕ ਯੂਨਾਨੀ-ਯੋਧੇ ਉਡੀਸੀਅਸ ਦੀ ਟ੍ਰਾਇ ਦੇ ਯੁੱਧ ਤੋਂ ਪਰਤ ਕੇ ਘਰ ਆਉਣ ਦੀ ਕਹਾਣੀ ਹੈ, ਜਿਸ ਵਿਚ ਉਡੀਸੀਅਸ ਤੇ ਉਸ ਦੇ ਸਾਥੀ ਅਗਿਆਤ ਦੇਸ਼ਾਂ ਤੇ ਸਾਗਰਾ ਦੀ ਯਾਤਰਾ ਕਰਦੇ, ਕਈ ਪ੍ਰਕਾਰ ਦੇ ਕਾਰਨਾਮੇ ਤੇ ਸਾਹਸ ਵਿਖਾਉਂਦੇ ਹਨ ਤੇ ਇਕੱਲਾ ਓਡੀਸੀਅਸ ਹੀ ਵਾਪਸ ਆਪਣੇ ਘਰ ਇਥਾਕਾ ਵਿਚ ਆਉਂਦਾ ਹੈ ।

'ਇਲੀਅਡ' ਵਾਂਗ 'ਉਡੀਸੀ' ਦੇ ਬਿਰਤਾਂਤ ਦਾ ਪਸਾਰ ਵੀ ਚਾਲੀ ਦਿਨਾਂ ਵਿਚ ਹੀ ਸਮਾਇਆ ਹੋਇਆ ਹੈ। ਕਾਵਿ ਦੇ ਆਰੰਭ ਵਿਚ ਉਡੀਸੀਅਸ ਨੂੰ ਇਕ ਪਰੀ ਕਾਲਿਪਸੋ, ਅਰਥਾਤ ਲੁਕਾਣ ਵਾਲੀ, ਆਪਣੇ ਦੀਪ ਆਕਸੀਜੀਆ ਵਿਚ ਰੋਕ ਲੈਂਦੀ ਹੈ। ਇਹ ਟ੍ਰਾਇ ਦੇ ਹਰਨ ਦਾ ਦਸਵਾਂ ਵਰ੍ਹਾ ਹੈ ਤੇ ਪਿਛੇ ਇਥਾਕਾ ਵਿਚ ਉਡੀਸੀਅਸ ਦੀ ਪਤਨੀ ਪੈਨੀਲੋਪ ਤੇ ਵੀਹ ਕੁ ਵਰ੍ਹੇ ਦੇ ਪੁੱਤਰ ਟੈਲੈਮਾਕਸ ਤੇ ਹੋਰ ਲੋਕਾਂ ਨੂੰ ਉਸ ਦੀ ਕੋਈ ਖ਼ਬਰ ਸਾਰ ਨਹੀਂ । ਪੈਨੀਲੋਪ ਨੂੰ ਵਿਧਵਾ ਸਮਝ ਕੇ ਤੇ ਉਨ੍ਹਾਂ ਦੇ ਪੁੱਤਰ ਦੀ ਪਰਵਾਹ ਨਾ ਕਰਦੇ ਹੋਏ ਕਈ ਰਾਜੇ ਪੈਨੀਲੋਪ ਨੂੰ ਵਿਆਹੁਣ ਲਈ ਉਸ ਦੇ ਪਿੱਛੇ ਪਏ ਹੋਏ ਹਨ ।

ਗੱਲ ਨੂੰ ਇਥੇ ਲਿਆ ਕੇ ਕਵੀ ਫਿਰ ਟੈਲੈਮਾਕਸ ਦੇ ਕਾਰਨਾਮਿਆਂ ਦਾ ਵਰਣਨ ਕਰਦਾ ਹੈ। ਐਥੀਨੀ ਦੇਵੀ, ਜਿਸ ਨੂੰ ਟੈਲੈਮਾਕਸ ਬਹੁਤ ਪਿਆਰਾ ਹੈ, ਉਸ ਨੂੰ ਆਪਣੇ ਪਿਤਾ ਦੀ ਭਾਲ ਵਿਚ ਟ੍ਰਾਇ ਦੇ ਯੋਧਿਆਂ ਵਿਚ ਸਭ ਤੋਂ ਵਧੇਰੇ ਗਿਆਨਵਾਨ ਪਾਈਲੋਸ ਵਿਖੇ ਨੈਸਟਰ ਅਤੇ ਸਪਾਰਟਾ ਵਿਖੇ ਮੈਨੈਲਾੱਸ ਕੋਲ ਭੇਜਦੀ ਹੈ। ਮੈਨੈਲਾੱਸ ਉਸ ਨੂੰ ਨਿਸਚਾ ਕਰਵਾਉਂਦਾ ਹੈ ਕਿ ਉਡੀਸੀਅਸ ਹਾਲੀਂ ਜਿਊਂਦਾ ਹੈ। ਉਧਰ ਉਡੀਸੀਅਸ ਕਾਲਿਪਸੋ ਤੋਂ ਲੱਕੜੀ ਦੇ ਇਕ ਫੱਟੇ ਉੱਤੇ ਤਰਦਾ ਸਤਾਰਾਂ ਦਿਨਾਂ ਪਿਛੋਂ ਸਕੇਰੀ ਦੇ ਸਥਾਨ ਉੱਤੇ ਕੰਢੇ ਆ ਲਗਦਾ ਹੈ। ਉਥੇ ਰਾਜਕੁਮਾਰੀ ਨਾਉਸੀਕਾ ਉਸ ਦੀ ਸਹਾਇਤਾ ਕਰਦੀ ਹੈ ਤੇ ਉਸ ਨੂੰ ਉਸ ਥਾਉਂ ਤੇ ਉਥੋਂ ਦੇ ਲੋਕਾਂ ਬਾਰੇ ਦੱਸਦੀ ਹੈ। ਉਹ ਆਪਣੇ ਤੇ ਆਪਣੇ ਵੰਸ਼ ਬਾਰੇ ਵੀ ਉਸ ਨੂੰ ਜਾਣਕਾਰੀ ਦਿੰਦੀ ਹੈ। ਨਾਉਸੀਕਾ ਦੇ ਮਾਤਾ ਪਿਤਾ ਉਡੀਸੀਅਸ ਦਾ ਸੁਆਗਤ ਕਰਦੇ ਹਨ ਤੇ ਉਸ ਦੇ ਮਨੋਰੰਜਨ ਲਈ ਦਾਅਵਤਾਂ ਤੇ ਖੇਡਾਂ ਕਰਵਾਈਆਂ ਜਾਂਦੀਆਂ ਹਨ। ਹੁਣ ਉਸ ਨੂੰ ਆਪਣਾ ਆਪ ਵੀ ਪਰਗਟ ਕਰਨਾ ਪੈਂਦਾ ਹੈ। ਇਸ ਬਿਰਤਾਂਤ ਵਿਚ ਸਭ ਪ੍ਰਕਾਰ ਦੀਆਂ ਪ੍ਰਾਕ੍ਰਿਤਿਕ ਗੱਲਾਂ ਤੇ ਚਮਤਕਾਰ ਆਦਿ ਵਰਣਨ ਕੀਤੇ ਜਾਂਦੇ ਹਨ ਤੇ ਸਰੋਤੇ ਸਭ ਕੁਝ ਸੱਚ ਮੰਨਕੇ ਸੁਣਦੇ ਹਨ ।

ਅੱਗੋਂ ਉਡੀਸੀਅਸ ਐਥੀਨੀ ਦੀ ਸਹਾਇਤਾ ਨਾਲ ਆਪਣੇ ਵਫ਼ਾਦਾਰ ਸੂਰਪਾਲ ਯੂਮੀਅੱਸ ਦੇ ਘਰ ਪਹੁੰਚਦਾ ਹੈ ਜਿਥੇ ਉਸ ਨੂੰ ਉਸ ਦਾ ਪੁੱਤਰ ਟੈਲੈਮਾਕਸ ਆ ਮਿਲਦਾ ਹੈ। ਉਥੋਂ ਉਡੀਸੀਅਸ ਆਪਣੇ ਘਰ ਵਾਪਸ ਪਰਤ ਆਉਂਦਾ ਹੈ ਜਿੱਥੇ ਉਸਦੀ ਪਤਨੀ ਪੈਨੀਲੋਪ ਦੇ ਚਾਹਵਾਨ ਡੇਰੇ ਪਾਈ ਬੈਠੇ ਹਨ, ਪਰ ਉਹ ਉਡੀਸੀਅਸ ਨੂੰ ਨਹੀਂ ਪਛਾਣਦੇ ।

ਐਥੀਨੀ ਦੀ ਸਿਖਾਈ ਹੋਈ ਪੈਨੀਲੋਪ ਆਪਣੇ ਚਾਹਵਾਨਾਂ ਲਈ ਇਕ ਕਮਾਨ ਦਾ ਚਿੱਲਾ ਚੜ੍ਹਾਉਣ ਦੀ ਪ੍ਰੀਖਿਆ ਨਿਯਤ ਕਰਦੀ ਹੈ। ਜਦੋਂ ਉਨ੍ਹਾਂ ਵਿਚੋਂ ਕੋਈ ਇਹ ਚਿੱਲਾ ਨਹੀਂ ਚੜ੍ਹਾ ਸਕਦਾ ਤਾਂ ਉਡੀਸੀਅਸ ਜੋ ਹਾਲੀਂ ਤਕ ਗੁਪਤ ਭੇਸ ਵਿਚ ਹੀ ਹੈ, ਕਮਾਨ ਦਾ ਚਿੱਲਾ ਚੜ੍ਹਾ ਕੇ ਇਸ ਦੀ ਰੱਸੀ ਨੂੰ ਟੁਣਕਾਂਦਾ ਹੈ। ਫਿਰ ਸਦਨ ਦੇ ਦਰ ਬੰਦ ਕਰ ਦਿਤੇ ਜਾਂਦੇ ਹਨ ਤੇ ਉਡੀਸੀਅਸ, ਟੈਲੈਮਾਕਸ ਤੇ ਉਨ੍ਹਾਂ ਦੇ ਸਾਥੀ ਸਾਰੇ ਚਾਹਵਾਨਾਂ, ਝੂਠੇ ਸੇਵਕਾਂ ਆਦਿ ਨੂੰ ਕਤਲ ਕਰ ਦਿੰਦੇ ਹਨ। ਇਸ ਤੋਂ ਪਿਛੋਂ ਬਹੁਤ ਸਾਰੀਆਂ ਹੋਰ ਗੱਲਾਂ ਹੁੰਦੀਆਂ ਹਨ ਤਾਂ ਜਾ ਕੇ ਪੈਨੀਲੋਪ ਉਡੀਸੀਅਸ ਨੂੰ ਪਛਾਣ ਸਕਦੀ ਹੈ ।

'ਇਲੀਅਡ' ਤੇ 'ਉਡੀਸੀ' ਯੂਰਪੀਨ ਸਾਹਿਤ ਦੀਆਂ ਸਭ ਤੋਂ ਪੁਰਾਤਨ ਪ੍ਰਾਪਤ ਪੁਸਤਕਾਂ ਸਮਝੀਆਂ ਜਾਂਦੀਆਂ ਹਨ। ਇਹ ਅੱਜ ਤੋਂ ਦੋ ਹਜ਼ਾਰ ਵਰ੍ਹੇ ਪੁਰਾਣੀਆਂ ਜ਼ਰੂਰ ਹਨ, ਪਰ ਇਨ੍ਹਾਂ ਦੇ ਸਮੇਂ ਬਾਰੇ ਪ੍ਰਾਪਤ ਗਿਆਨ ਬਹੁਤ ਹੀ ਅਲਪ ਹੈ। ਇਹ ਕਹਿਣਾ ਵੀ ਕਠਨ ਹੈ ਕਿ ਇਨ੍ਹਾਂ ਦੇ ਕਰਤਾ ਦਾ ਇਨ੍ਹਾਂ ਦੇ ਰਚਣ ਦਾ ਮਨੋਰਥ ਕੀ ਸੀ ।

ਗਿਲਬਰਟ ਮੱਰੇ ਜਿਹੇ ਸਮੀਖਿਅਕਾਂ ਦਾ ਕਥਨ ਹੈ ਕਿ ਇਹ ਕਥਾਵਾਂ ਕਿਸੇ ਇਕ ਵਿਅਕਤੀ ਦੀ ਰਚਨਾ ਨਹੀਂ। ਇਹ ਸਮੇਂ ਸਮੇਂ ਰਚੀਆਂ ਕਵਿਤਾਵਾਂ ਦੇ ਸੰਗਠਿਤ ਸੰਗ੍ਰਹਿ ਹਨ ਤੇ ਇਕ ਪ੍ਰਕਾਰ ਦੇ ਵਿਕਾਸ ਦਾ ਫਲ ਸਰੂਪ ਹਨ। ਪਰ ਅਫ਼ਲਾਤੂਨ, ਪਿੰਦਾਰ ਤੇ ਅਰਸਤੂ ਵਰਗੇ ਪਿਛਲੇ ਸਮਿਆਂ ਦੇ ਲੇਖਕ ਇਨ੍ਹਾਂ ਨੂੰ ਹੋਮਰ ਦੀ ਕਿਰਤ ਹੀ ਮੰਨਦੇ ਹਨ ।

ਇਹ ਰਚਨਾਵਾਂ ਉਸ ਪ੍ਰਕਾਰ ਦੀ ਸ਼ੈਲੀ ਬੱਧ ਵੀਰ-ਕਥਾ ਨਹੀਂ ਕਹੀਆਂ ਜਾ ਸਕਦੀਆਂ ਜੋ ਪਿਛੋਂ ਜਾ ਕੇ ਯੂਰਪ ਵਿਚ ਇਨ੍ਹਾਂ ਦੀ ਰੀਸ ਵਿਚ ਰਚੀਆਂ ਗਈਆਂ। ਇਹ ਇਕ ਅਤਿ ਸਰਲ ਸੁਭਾਵ ਦੀਆਂ ਰਚਨਾਵਾਂ ਹਨ; ਜਿਵੇਂ ਕਿਸੇ ਕਵੀ ਨੇ ਇਕ ਸੈਨਾ ਦੇ ਰਹਿਣ ਬਹਿਣ, ਉਸ ਦੀਆਂ ਲੜਾਈਆਂ ਝੜਾਈਆਂ ਤੇ ਉਸ ਦੇ ਸੁਆਮੀ ਰਾਜਿਆਂ ਤੇ ਸੈਨਾਪਤੀਆਂ ਦੇ ਕਾਰਨਾਮਿਆਂ ਦੀਆਂ ਕਹਾਣੀਆਂ ਸਾਧਾਰਨ ਲੋਕਾਂ ਦੇ ਮਨੋਰੰਜਨ ਤੇ ਆਚਾਰ ਸਿੱਖਿਆ ਲਈ ਰਚੀਆਂ ਹੋਣ ।

—ਸੰਤ ਸਿੰਘ ਸੇਖੋਂ

**ਹੋਮਿਓਪੈਥੀ :** ਇਹ ਇਕ ਚਿਕਿਤਸਾ ਪ੍ਰਣਾਲੀ ਹੈ, ਜਿਸ ਦਾ ਮੂਲ ਸਿਧਾਂਤ ਸਿਮਿਲਿਆ ਸਿਮਿਲਿਬਸ ਕਿਊਰੇਂਟਰ ਹੈ ; ਅਰਥਾਤ ਰੋਗ ਉਨ੍ਹਾਂ ਦਵਾਈਆਂ ਨਾਲ ਜਲਦੀ ਤੋਂ ਜਲਦੀ ਬਿਨਾਂ ਕਿਸੇ ਹਾਨੀ ਤੋਂ ਅਤੇ ਪ੍ਰਭਾਵਸ਼ਾਲੀ ਅਸਰ ਨਾਲ ਠੀਕ ਹੁੰਦੇ ਹਨ, ਜੋ ਰੋਗੀ ਦੀ ਬਿਮਾਰੀ ਦੇ ਲੱਛਣਾਂ ਨਾਲ ਮਿਲਦੇ ਜੁਲਦੇ ਲੱਛਣ ਪੈਦਾ ਕਰਨ ਦੀ ਸਮਰੱਥਾ ਰਖਦੇ ਹੋਣ ।

ਇਸ ਪ੍ਰਣਾਲੀ ਦਾ ਮੋਢੀ ਫ੍ਰੀਡਰਿਕ ਸੈਮੂਅਲ ਹਾਨੇਮਾਨ ਸੀ । ਸੰਨ 1790 ਵਿਚ ਡਬਲਯੂ. ਕਿਊਲੇਨ ਦੀ ਮੈਟੀਰਿਆ ਮੈਡੀਕਾ ਦਾ ਜਰਮਨ ਭਾਸ਼ਾ ਵਿਚ ਅਨੁਵਾਦ ਕਰਦੇ ਸਮੇਂ ਹਾਨੇਮਾਨ ਦੇ ਦਿਮਾਗ ਵਿਚ ਹੋਮਿਓਪੈਥੀ ਪ੍ਰਣਾਲੀ ਦਾ ਖ਼ਿਆਲ ਆਇਆ। ਇਕ ਸਕਾਚ ਲੇਖਕ ਦੇ 'ਸਿਨਕੋਨਾ' ਦੇ ਬੁਖ਼ਾਰ ਠੀਕ ਕਰਨ ਦੇ ਗੁਣਾਂ ਦੀ ਵਿਆਖਿਆ ਤੋਂ ਅਸੰਤੁਸ਼ਟ ਹੋ ਕੇ ਇਸ ਨੇ ਆਪਣੇ ਉਤੇ 'ਸਿਨਕੋਨਾ' ਦੇ ਕਈ ਤਜਰਬੇ ਕੀਤੇ। ਇਸ ਨਾਲ ਇਸ ਦੇ ਸਰੀਰ ਵਿਚ ਇਕ ਪ੍ਰਕਾਰ ਦੇ ਮਲੇਰੀਆ ਦੇ ਚਿੰਨ੍ਹ ਪੈਦਾ ਹੋ ਗਏ। ਜਿਉਂ ਜਿਉਂ ਇਹ ਦਵਾਈ ਦੀ ਖ਼ੁਰਾਕ ਲੈਂਦਾ ਸੀ, ਇਸ ਨੂੰ ਬਿਮਾਰੀ ਦਾ ਦੌਰਾ ਪੈ ਜਾਂਦਾ ਸੀ। ਇਸ ਤੋਂ ਇਸ ਨੇ ਇਹ ਸਿੱਟਾ ਕੱਢਿਆ ਕਿ ਰੋਗ ਉਨ੍ਹਾਂ ਦਵਾਈਆਂ ਨਾਲ ਹੀ ਠੀਕ ਹੁੰਦੇ ਹਨ,

ਜਿਨ੍ਹਾਂ ਵਿਚ ਉਨ੍ਹਾਂ ਰੋਗਾਂ ਨੂੰ ਪੈਦਾ ਕਰਨ ਦੀ ਸਮਰੱਥਾ ਹੁੰਦੀ ਹੈ।

ਹੋਮਿਓਪੈਥੀ ਦਵਾਈਆਂ ਟਿੰਚਰ (ਰਸ), ਬਾਰੀਕ ਪਾਊਡਰ ਅਤੇ ਗੋਲੀਆਂ ਦੇ ਰੂਪ ਵਿਚ ਹੁੰਦੀਆਂ ਹਨ ਅਤੇ ਕੁਝ ਈਥਰ ਜਾਂ ਗਲਿਸਰੀਨ ਵਿਚ ਘੁਲੀਆਂ ਹੁੰਦੀਆਂ ਹਨ। ਹੁਣ ਹੋਮਿਓਪੈਥੀ ਦਵਾਈਆਂ ਦੇ ਟੀਕੇ ਵੀ ਬਣ ਗਏ ਹਨ। ਟਿੰਚਰ ਮੁੱਖ ਤੌਰ ਤੇ ਬਨਸਪਤੀ ਜਾਂ ਪਸ਼ੂਆਂ ਤੋਂ ਪ੍ਰਾਪਤ ਕੀਤੇ ਜਾਂਦੇ ਹਨ। ਇਨ੍ਹਾਂ ਨੂੰ ਸਿਰਫ਼ ਟਿੰਚਰ ਜਾਂ ਮੇਟਿਕਸ ਟਿੰਚਰ ਜਾਂ ਵਿਸ਼ਿਸ਼ਟ ਰਸ ਕਿਹਾ ਜਾਂਦਾ ਹੈ ਅਤੇ ਇਨ੍ਹਾਂ ਦਾ ਚਿੰਨ੍ਹ ਗ੍ਰੀਕ ਅੱਖਰ ਥੀਟਾ (θ) ਹੈ।

ਟਿੰਚਰ ਤੋਂ ਭਿੰਨ ਭਿੰਨ ਸਮਰੱਥਾ ਦੀਆਂ ਦਵਾਈਆਂ ਤਿਆਰ ਕੀਤੀਆਂ ਜਾਂਦੀਆਂ ਹਨ।

ਗੰਧਕ, ਪਾਰਾ, ਸੰਖੀਆ, ਟਿਨ, ਬੇਰਾਈਟਾ, ਸੋਨਾ, ਚਾਂਦੀ, ਲੋਹਾ, ਚੂਨਾ, ਤਾਂਬਾ, ਟੈਲਿਊਰੀਅਮ ਆਦਿ ਕਈ ਪਦਾਰਥਾਂ ਵਿਚ ਇਹ ਦਵਾਈਆਂ ਬਣਾਈਆਂ ਜਾਂਦੀਆਂ ਹਨ। ਇਸ ਚਿਕਿਤਸਾ ਦਾ ਮਹੱਤਵਪੂਰਨ ਪੱਖ ਦਵਾਈ ਦੀ ਸਮਰੱਥਾ ਅਰਥਾਤ ਪੋਟੈਂਸੀ ਹੈ। ਸ਼ੁਰੂ ਵਿਚ ਹਾਨੇਮਾਨ ਉੱਚ ਪੋਟੈਂਸੀ (200-10000) ਦੀਆਂ ਦਵਾਈਆਂ ਇਸਤੇਮਾਲ ਕਰਦਾ ਸੀ ਪ੍ਰੰਤੂ ਤਜਰਬੇ ਨਾਲ ਇਸਨੇ ਘਟ ਪੋਟੈਂਸੀ (1×, 3×, 6×, 12× ਜਾਂ 6, 12, 30) ਦੀਆਂ ਦਵਾਈਆਂ ਦਾ ਇਸਤੇਮਾਲ ਪ੍ਰਭਾਵਸ਼ਾਲੀ ਮਹਿਸੂਸ ਕੀਤਾ। ਅਜ ਵੀ ਹੋਮਿਉਪੈਥੀ ਦੇ ਡਾਕਟਰਾਂ ਵਿਚ ਪੋਟੈਂਸੀ ਬਾਰੇ ਦੋ ਵਿਚਾਰਧਾਰਾਵਾਂ ਪ੍ਰਚਲਿਤ ਹਨ। ਇਕ ਤਾਂ ਉੱਚ ਪੋਟੈਂਸੀ ਅਤੇ ਦੂਜੇ ਘੱਟ ਪੋਟੈਂਸੀ ਵਾਲੀਆਂ ਦਵਾਈਆਂ ਦਾ ਇਸਤੇਮਾਲ ਕਰਨ ਦੀ ਸਿਫ਼ਾਰਸ਼ ਕਰਦੇ ਹਨ।

ਹਾਨੇਮਾਨ ਨੇ ਤਜਰਬੇ ਦੇ ਅਧਾਰ ਤੇ ਇਕ ਵਾਰ ਸਿਰਫ਼ ਇਕ ਦਵਾਈ ਦੇਣ ਦਾ ਫ਼ਾਰਮੂਲਾ ਨਿਸ਼ਚਿਤ ਕੀਤਾ ਸੀ ਪਰ ਹੁਣ ਇਸ ਮਤ ਵਿਚ ਵੀ ਤਬਦੀਲੀਆਂ ਆ ਚੁੱਕੀਆਂ ਹਨ। ਹੁਣ ਕੁਝ ਚਿਕਿਤਸਕ ਤਾਂ ਹਾਨੇਮਾਨ ਦੇ ਦੱਸੇ ਰਾਹ ਤੇ ਅਤੇ ਕੁਝ ਆਪਣੇ ਸੁਤੰਤਰ ਮਾਰਗ ਤੇ ਚਲਦੇ ਹਨ ਅਤੇ ਇਕ ਵਾਰ ਵਿਚ ਦੋ, ਤਿੰਨ ਦਵਾਈਆਂ ਦਾ ਇਸਤੇਮਾਲ ਵੀ ਕਰਨ ਲਗ ਪਏ ਹਨ।

ਹੋਮਿਓਪੈਥੀ ਪ੍ਰਣਾਲੀ ਵਿਚ ਚਿਕਿਤਸਕ ਦਾ ਮੁੱਖ ਕੰਮ ਰੋਗੀ ਦੁਆਰਾ ਦੱਸੇ ਗਏ ਜੀਵਨ ਇਤਿਹਾਸ ਅਤੇ ਰੋਗ ਲੱਛਣਾਂ ਨੂੰ ਸੁਣ ਕੇ ਉਸੇ ਕਿਸਮ ਦੇ ਲੱਛਣਾਂ ਨੂੰ ਪੈਦਾ ਕਰਨ ਵਾਲੀ ਦਵਾਈ ਦਾ ਇਸਤੇਮਾਲ ਕਰਨਾ ਹੈ। ਰੋਗ ਦੇ ਲੱਛਣਾਂ ਅਤੇ ਦਵਾਈ ਰਾਹੀਂ ਪੈਦਾ ਹੋਣ ਵਾਲੇ ਲੱਛਣਾਂ ਵਿਚ ਜਿੰਨੀ ਜ਼ਿਆਦਾ ਸਮਾਨਤਾ ਹੋਵੇਗੀ ਰੋਗੀ ਦੇ ਠੀਕ ਹੋਣ ਦੀ ਸੰਭਾਵਨਾ ਉਨੀ ਹੀ ਜ਼ਿਆਦਾ ਹੋਵੇਗੀ। ਇਸ ਚਿਕਿਤਸਾ ਪ੍ਰਣਾਲੀ ਦੇ ਕੁਝ ਸਮਰਥੱਕਾਂ ਦਾ ਖ਼ਿਆਲ ਹੈ ਕਿ ਰੋਗ ਦਾ ਕਾਰਨ ਸਰੀਰ ਵਿਚ ਸ਼ੋਰਾ ਜ਼ਹਿਰ ਦਾ ਵਧਣਾ ਹੈ।

ਇਸ ਪ੍ਰਣਾਲੀ ਦੇ ਡਾਕਟਰਾਂ ਦੀ ਧਾਰਨਾ ਹੈ ਕਿ ਹਰੇਕ ਜਿਉਂਦੇ ਪ੍ਰਾਣੀ ਦੇ ਅੰਗਾਂ ਵਿਚ ਕਿਰਿਆਸ਼ੀਲ ਆਦਰਸ਼ ਨੂੰ ਬਣਾਏ ਰਖਣ ਦੀ ਪ੍ਰਵਿਰਤੀ ਹੁੰਦੀ ਹੈ ਅਤੇ ਜਦੋਂ ਇਹ ਕਿਰਿਆਸ਼ੀਲ ਆਦਰਸ਼ ਵਿਗੜ ਜਾਂਦਾ ਹੈ ਤਾਂ ਪ੍ਰਾਣੀ ਵਿਚ ਇਸ ਆਦਰਸ਼ ਨੂੰ ਮੁੜ ਹਾਸਲ ਕਰਨ ਲਈ ਅਨੇਕਾਂ ਪ੍ਰਤਿਕਿਰਿਆਵਾਂ ਹੁੰਦੀਆਂ ਹਨ। ਪ੍ਰਾਣੀ ਨੂੰ ਦਵਾਈਆਂ ਰਾਹੀਂ ਸਿਰਫ਼ ਉਸ ਦੀਆਂ ਕੋਸ਼ਿਸ਼ਾਂ ਵਿਚ ਸਹਾਇਤਾ ਮਿਲਦੀ ਹੈ। ਦਵਾਈ ਥੋੜ੍ਹੀ ਮਾਤਰਾ ਵਿਚ ਦੇਣੀ ਚਾਹੀਦੀ ਹੈ ਕਿਉਂਕਿ ਬਿਮਾਰੀ ਵਿਚ ਰੋਗੀ ਅਤਿ ਕੋਮਲ ਹਾਲਤ ਵਿਚ ਹੁੰਦਾ ਹੈ।

**ਹੋਰਡਾਲਾਨ :** ਇਹ ਦੱਖਣੀ ਪੱਛਮੀ ਨਾਰਵੇ ਦੀ ਇਕ ਕਾਊਂਟੀ ਹੈ। ਇਸ ਕਾਉਂਟੀ ਦਾ ਮੁੱਖ ਹਿੱਸਾ ਅੱਰਧਚੱਕਰੀ ਸ਼ਕਲ ਦਾ ਹੈ ਜੋ ਬਰਗਨ ਸ਼ਹਿਰ ਤੇ ਕੇਂਦਰਤ ਹੈ। ਬਰਗਨ ਇਸ ਕਾਉਂਟੀ ਦਾ ਸਦਰ-ਮੁਕਾਮ ਹੈ। ਇਸ ਦਾ ਕੁੱਲ ਖੇਤਰਫ਼ਲ 15,634 ਵ. ਕਿ. ਮੀ. ਅਤੇ ਇਹ ਸਾਰਾ ਪਹਾੜੀ ਅਤੇ ਖੁਰਦਰਾ ਜਿਹਾ ਇਲਾਕਾ ਹੈ ਅਤੇ ਇਥੇ ਦੋ ਵਿਸ਼ਾਲ ਬਰਫ਼ ਦੇ ਖੇਤਰ ਹਨ। ਇਸਦਾ ਪੂਰਬੀ ਹਿੱਸਾ ਪਠਾਰੀ ਹੈ। ਖੇਤੀਬਾੜੀ, ਪਸ਼ੂ ਪਾਲਣਾ, ਮੱਛੀਆਂ ਫੜਨਾ ਅਤੇ ਦਸਤਕਾਰੀ ਇਸ ਕਾਉਂਟੀ ਦਾ ਆਰਥਕ ਸਹਾਰਾ ਹਨ। ਟੂਰਿਜ਼ਮ ਲਈ ਵੀ ਇਹ ਮਸ਼ਹੂਰ ਹੈ।

ਆਬਾਦੀ—394,545 (1982)

ਹ. ਪੁ.—ਐਨ. ਬ੍ਰਿ. ਮਾ. 5 : 132

**ਹੋਰਨ :** ਇਹ ਉੱਤਰੀ ਹਾਲੈਂਡ ਦੀ ਇਕ ਮਿਉਂਸਪਲਟੀ ਹੈ ਜੋ ਆਈਸੈਲਮੇਰ ਦੀ ਖਾੜੀ ਉਤੇ ਸਥਿਤ ਹੈ। ਇਸ ਦੀ ਸਥਾਪਨਾ 1300 ਈ. ਦੇ ਲਗਭਗ ਹੋਈ। ਸੰਨ 1357 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਦਿਤਾ ਗਿਆ। ਇਹ ਪੱਛਮੀ ਫ਼ਰੀਜ਼ਲੈਂਡ ਦੀ ਮਧ-ਕਾਲੀ ਰਾਜਧਾਨੀ ਹੁੰਦੀ ਸੀ। ਇਸ ਦੀ ਹੋਰਫ (ਸਿੰਗ) ਦੀ ਸ਼ਕਲ ਜਿਹੀ 'ਬੰਦਰਗਾਹ (ਜਿਸ ਉਤੇ ਇਸ ਦਾ ਨਾਂ ਪਿਆ), ਜ਼ਿਡਰਜ਼ੇ ਬੰਦਰਗਾਹ ਦੇ ਅਠਾਰ੍ਹਵੀਂ ਸਦੀ ਵਿਚ ਗਾਦ ਜੰਮਣ ਕਰਕੇ ਬੰਦ ਹੋਣ ਦੇ ਸਮੇਂ ਤਕ, ਨੀਦਰਲੈਂਡਜ਼ ਦੀਆਂ ਮੁੱਖ ਬੰਦਰਗਾਹਾਂ ਵਿਚੋਂ ਇਕ ਸੀ। ਮੱਛੀਆਂ ਫੜਨ ਦਾ ਸਭ ਤੋਂ ਪਹਿਲਾ ਵੱਡਾ ਜਾਲ 1416 ਈ. ਵਿਚ ਇਥੇ ਹੀ ਬਣਾਇਆ ਗਿਆ। ਇਸ ਸਮੇਂ ਇਹ ਸਬਜ਼ੀਆਂ ਅਤੇ ਡੇਅਰੀ ਦੀਆਂ ਵਸਤਾਂ ਦਾ ਵੱਡਾ ਕੇਂਦਰ ਹੈ। ਮੱਛੀਆਂ ਫੜਨ, ਛਪਾਈ, ਪਲਾਸਟਿਕ ਦੀਆਂ ਕਿਸ਼ਤੀਆਂ ਬਣਾਉਣਾ ਅਤੇ ਸੂਤੀ ਕਪੜੇ ਅਤੇ ਬਿਜਲੀ ਦੀ ਮਸ਼ੀਨਰੀ ਤਿਆਰ ਕਰਨਾ ਇਥੋਂ ਦੇ ਹੋਰ ਧੰਦੇ ਹਨ।

ਗੱਥ ਨੂਰਡਰਕਰਕ ਅਤੇ ਉਸਟਰਕਰਕ ਇਥੇ ਦੋ ਮੱਧ-ਕਾਲੀ ਗਿਰਜਾਘਰ ਹਨ। ਪ੍ਰਾਚੀਨ ਕਿਲਾਬੰਦੀਆਂ ਵਿਚੋਂ 'ਸੇਂਟ ਮੇਰੀ ਟਾਵਰ' (1508) ਅਤੇ ਪੂਰਬੀ ਦਰਵਾਜ਼ਾ (1578) ਅੱਜ ਵੀ ਮੌਜੂਦ ਹਨ। ਟਾਉਨ ਹਾਲ, ਸੇਂਟ-ਜਾਨ ਦਾ ਹਸਪਤਾਲ, ਬੋਸੂ-ਹਾਊਸ, ਸੇਂਟ ਪੀਟਰ ਸ਼ੌਫ਼ (ਅਨਾਥ-ਆਸ਼ਰਮ), ਵੇਹਾਊਸ ਅਤੇ ਵੈਸਟ ਫਰੀਜ਼ੀਅਨ ਅਜਾਇਬਘਰ ਇਥੋਂ ਦੀਆਂ ਹੋਰ ਵੇਖਣਯੋਗ ਇਮਾਰਤਾਂ ਹਨ।

ਆਬਾਦੀ—46824 (1983 ਅੰਦਾ.)

52° 38', ਉ. ਵਿਥ.; 5° 04', ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ: 5 : 123

**ਹੋਲਸਟਾਈਨ (ਸ਼ਲੇਸਵਿਕ-ਹੋਲਸਟਾਈਨ) :** ਇਹ ਜਰਮਨ ਗਣਤੰਤਰ ਸੰਘ ਦਾ ਧੁਰ ਉੱਤਰ ਵਲ ਦਾ ਇਕ ਇਤਿਹਾਸਕ ਅਤੇ ਸੰਸਕ੍ਰਿਤਕ ਖੇਤਰ ਹੈ ਜਿਸਦੇ ਉੱਤਰ ਵਲ ਡੈਨਮਾਰਕ, ਪੂਰਬ ਵਲ ਬਾਲਟਿਕ ਸਾਗਰ ਅਤੇ ਪੂਰਬੀ ਜਰਮਨੀ, ਪੱਛਮ ਵਲ ਉੱਤਰੀ ਸਾਗਰ ਅਤੇ ਦੱਖਣ ਵਲ ਹੈਮਬਰਗ (ਹਾਮਬੁਰਕ) ਅਤੇ ਨੀਦਰ ਜ਼ਾਕਸੈਨ ਲਾਂਡਰ ਦੀਆਂ ਸਰਹੱਦਾਂ ਹਨ। ਇਥੋਂ ਦਾ ਕੁਲ ਰਕਬਾ 15,676 ਵ. ਕਿ. ਮੀ. ਹੈ ਜੋ ਸਾਰੇ ਦੇਸ਼ ਦੇ ਰਕਬੇ ਦਾ 6.3% ਹੈ। ਕੀਲ ਇਥੋਂ ਦੀ ਰਾਜਧਾਨੀ ਹੈ।

ਇਥੋਂ ਦੀ ਧਰਾਤਲੀ ਨੁਹਾਰ ਹਿਮਾਨੀ ਵਿਸਥਾਪਨ ਦਾ ਸਿੱਟਾ ਹੀ ਹੈ। ਇਹ ਅਜ ਤੋਂ ਕੋਈ 200,000 ਸਾਲ ਪਹਿਲਾਂ ਪਲਿਸਟੋਸੀਨ ਯੁੱਗ ਵਿਚ ਸਕੰਡੇਨੇਵੀਅਨ ਬਰਫ਼ ਸ਼ੀਟ ਦੇ ਅਗੇ ਵਧਣ ਕਾਰਨ ਹੋਂਦ ਵਿਚ ਆਈ। ਗਲੇਸ਼ਰੀ ਮੋਰੇਨ ਅਤੇ ਅਪਖੇਪ ਮੈਦਾਨ ਜਿਥੇ ਜਲੋਢ ਮਿੱਟੀ ਅਤੇ ਸਮੁੰਦਰੀ ਦਲਦਲਾਂ ਹਨ, ਇਥੋਂ ਦੇ ਭੂਦ੍ਰਿਸ਼ ਦਰਸਾਉਂਦੇ ਹਨ। ਪੂਰਬੀ ਪਹਾੜੀ ਖੇਤਰ ਇਕ ਨਵੇ ਮੋਰੇਨ ਦੀ ਧਰਾਤਲ ਹੈ ਅਤੇ ਇਹ ਝੀਲਾਂ ਨਾਲ ਭਰਪੂਰ ਹੈ। ਰਾਜ ਦੇ ਮੱਧ ਵਿਚ ਉੱਚ-ਭੂਮੀਆਂ ਹਨ। ਰਾਜ ਦਾ ਪੱਛਮੀ ਇਲਾਕਾ ਪੱਧਰਾ, ਦਲਦਲਾਂ ਵਾਲਾ ਹੈ ਅਤੇ ਇਥੇ ਦਰਖ਼ਤ ਬਿਲਕੁਲ ਨਹੀਂ ਹਨ। ਇਸ ਇਲਾਕੇ ਵਿਚ ਕਈ ਖਾਈਆਂ ਅਤੇ ਤਲਾਬ ਹਨ। ਪੂਰਬ ਵਿਚ ਨਰਮ ਮਿੱਟੀ ਹੈ ਜੋ ਪੌਣਾਂ, ਜਵਾਰ, ਸਮੁੰਦਰੀ ਛੱਲਾਂ ਅਤੇ ਤੂਫ਼ਾਨਾਂ ਦਾਂ ਸ਼ਿਕਾਰ

ਹੁੰਦੀ ਰਹਿੰਦੀ ਹੈ। ਇਥੇ ਦਰਮਿਆਨੀ ਸਰਦੀ ਪੈਂਦੀ ਹੈ ਅਤੇ ਗਰਮੀਆਂ ਮੌਤਦਿਲ ਹੁੰਦੀਆਂ ਹਨ। ਸਾਲਾਨਾ ਔਸਤ ਤਾਪਮਾਨ 8° ਸੈਂ. (46 ਫਾ.) ਹੈ।

ਰਾਜ ਦੇ ਕੁੱਲ ਰਕਬੇ ਦਾ 75%ਰਕਬਾ ਖੇਤੀਬਾੜੀ ਦੇ ਕੰਮਾਂ ਲਈ ਵਰਤਿਆ ਜਾਂਦਾ ਹੈ। ਕਣਕ, ਖੰਡ, ਚੁਕੰਦਰ ਅਤੇ ਆਲੂਆਂ ਦੀ ਫ਼ਸਲ ਦੀ ਇਥੇ ਵਧੇਰੇ ਕਾਸ਼ਤ ਕੀਤੀ ਜਾਂਦੀ ਹੈ। ਰਾਜ ਦੀ ਆਰਥਕਤਾ ਲਈ ਉਦਯੋਗਾਂ ਦੀ ਵੀ ਬੜੀ ਮਹੱਤਤਾ ਹੈ। ਸਮੁੰਦਰੀ ਜਹਾਜ਼ ਤਿਆਰ ਕਰਨਾ, ਮਸ਼ੀਨਾ ਬਣਾਉਣੀਆਂ, ਇਲੈਟ੍ਰੀਕਲ ਇੰਜਨੀਅਰਿੰਗ, ਕਾਗਜ਼ ਤਿਆਰ ਕਰਨਾ, ਸੂਤੀ ਕੱਪੜੇ ਆਦਿ ਤਿਆਰ ਕਰਨਾ ਇਥੋਂ ਦੇ ਮੁੱਖ ਉਦਯੋਗ ਹਨ। ਹੁਣੇ ਹੁਣੇ ਰਾਜ ਦੇ ਦੱਖਣੀ ਭਾਗ ਦੇ ਸ਼ਹਿਰੀ ਅਤੇ ਉਦਯੋਗਕ ਇਲਾਕਿਆਂ ਵਿਚ ਸੈਰ ਸਪਾਟੇ ਵਿਚ ਵੀ ਪ੍ਰਸ਼ੰਸਾਜਨਕ ਉਨਤੀ ਹੋਈ ਹੈ।

ਇਹ ਰਾਜ ਸਿੱਖਿਆ ਦੇ ਉੱਚੇ ਪੱਧਰ ਲਈ ਵੀ ਪ੍ਰਸਿੱਧ ਹੈ। ਸੰਨ 1665 ਵਿਚ ਇਥੇ ਇਤਿਹਾਸਕ ਯੂਨੀਵਰਸਿਟੀ-ਯੂਨੀਵਰਸਿਟੀ ਆਫ਼ ਕੀਲ ਅਤੇ ਸੰਨ 1964 ਵਿਚ ਲੂਬੈੱਕ ਮੈਡੀਕਲ ਅਕੈਡਮੀ ਸਥਾਪਤ ਕੀਤੀਆਂ ਗਈਆਂ। ਇਸ ਤੋਂ ਇਲਾਵਾ ਰਾਜ ਵਿਚ ਦੋ ਟੀਚਰ-ਟ੍ਰੇਨਿੰਗ ਕਾਲਜ ਅਤੇ ਉਚੇਰੀ ਵਿਦਿਆ ਲਈ ਵਿਸ਼ੇਸ਼ ਸੰਸਥਾਵਾਂ ਹਨ।

ਰਾਜ ਦੀ ਕੁੱਲ ਵਸੋਂ 2,500,000 ਹੈ ਅਤੇ ਰਾਜ ਵਿਚ ਲਗਭਗ 50 ਮਹੱਤਵਪੂਰਨ ਅਜਾਇਬ-ਘਰ ਹਨ।

ਰਾਜ ਦਾ ਪ੍ਰਬੰਧ ਇਕ ਮੁੱਖ ਮੰਤਰੀ ਚਲਾਉਂਦਾ ਹੈ ਅਤੇ ਉਸਦੀ ਸਹਾਇਤਾ ਲਈ ਕੁਝ ਮੰਤਰੀ ਹੁੰਦੇ ਹਨ।

ਸ਼ਲੇਸਵਿਕ ਅਤੇ ਹੋਲਸਟਾਈਨ ਦੇ ਦੋਹਾਂ ਇਲਾਕਿਆਂ ਉਤੇ ਡੈਨਮਾਰਕ, ਸਵੀਡਨ, ਪਵਿੱਤਰ ਰੋਮਨ ਸਾਮਰਾਜ ਪਰੂਸ਼ੀਆ ਅਤੇ ਆਸਟ੍ਰੀਆ ਦਾ ਕਬਜ਼ਾ ਰਿਹਾ ਹੈ।

ਆਈਡਰ ਦਰਿਆ ਦੁਆਰਾ ਵੱਖ ਹੋਏ ਇਨ੍ਹਾਂ ਦੋਹਾਂ ਇਲਾਕਿਆਂ ਨੂੰ ਇਕੱਠਿਆਂ ਉੱਨਤ ਹੋਣ ਅਤੇ ਇਕ ਹੋਣ ਅਤੇ ਸੁਤੰਤਰ ਹੋਂਦ ਕਾਇਮ ਕਰਨ ਵਿਚ ਕਈ ਸਦੀਆਂ ਲਗ ਗਈਆਂ। ਸ਼ਲੇਸਵਿਕ ਅਤੇ ਡੈਨਮਾਰਕ ਦੇ ਇਤਿਹਾਸ ਦਾ ਬੜਾ ਨੇੜੇ ਦਾ ਸਬੰਧ ਹੈ। ਬਾਰ੍ਹਵੀਂ ਸਦੀ ਵਿਚ ਸ਼ਲੇਸਵਿਕ ਡਿਊਕ ਦੀ ਰਿਆਸਤ ਬਣ ਗਈ ਅਤੇ ਸੰਨ 1864 ਤੀਕ ਇਹ ਡੈਨਮਾਰਕ ਦੀ ਜਾਗੀਰ ਰਹੀ। ਦੂਸਰੇ ਪਾਸੇ ਹੋਲਸਟਾਈਨ ਵਧੇਰੇ ਕਰਕੇ ਪਹਿਲਾਂ ਕਾਊਂਟੀ ਦੇ ਰੂਪ ਵਿਚ, ਫਿਰ (1474 ਤੋਂ) ਡਿਊਕ ਦੀ ਰਿਆਸਤ ਤੌਂ ਲੈ ਕੇ ਪਵਿੱਤਰ ਰੋਮਨ ਸਾਮਰਾਜ ਤੀਕ ਆਜ਼ਾਦ ਰੂਪ ਵਿਚ ਵਿਕਸਿਤ ਹੋਇਆ ਅਤੇ ਸੰਨ 1815 ਤੋਂ ਬਾਅਦ ਨਵੇਂ ਬਣੇ ਜਰਮਨ ਸੰਘ ਵਿਚ ਸੰਮਿਲਤ ਕਰ ਲਿਆ ਗਿਆ। ਸੰਨ 1866 ਦੀ ਪਰਾਗ ਦੀ ਸ਼ਾਂਤੀ ਸੰਧੀ ਦੁਆਰਾ ਡਿਊਕ ਦੀਆਂ ਦੋਹਾਂ ਰਿਆਸਤਾਂ ਨੂੰ ਪਰੂਸ਼ੀਆਂ ਵਿਚ ਇਕ ਸੂਬੇ ਵਜੋਂ ਸੰਮਿਲਤ ਕਰ ਲਿਆ ਗਿਆ। ਅਜਿਹਾ ਕੁਝ ਹੋਣ ਦੇ ਬਾਵਜੂਦ ਵੀ ਇਥੇ ਗੜਬੜ ਹੁੰਦੀ ਰਹੀ। ਸ਼ਲੇਸਵਿਕ-ਹੋਲਸਟਾਈਨ ਦੇ ਲੋਕ ਆਪਣਾ ਜਰਮਨ ਰਾਜ ਸਥਾਪਤ ਕਰਨ ਦੀ ਆਸ ਲਾਈ ਬੈਠੇ ਸਨ। ਉੱਤਰੀ ਸ਼ਲੇਸਵਿਕ ਵਿਚ ਡੈਨਮਾਰਕ ਦੇ ਲੋਕ ਪਰੂਸ਼ੀਆ ਦੀ ਹਕੂਮਤ ਅਧੀਨ ਖ਼ੁਸ਼ ਨਹੀਂ ਸਨ। ਨਵੀਂ ਸਦੀ ਦੇ ਸ਼ੁਰੂ ਵਿਚ ਹੀ ਉੱਤਰੀ ਸ਼ਲੇਸਵਿਕ ਵਿਚ ਰਾਸ਼ਟਰੀ ਲੜਾਈ-ਝਗੜੇ ਸ਼ੁਰੂ ਹੋ ਗਏ ਅਤੇ ਇਸੇ ਤਰ੍ਹਾਂ ਹੀ ਸਾਰੇ ਯੂਰਪ ਵਿਚ। ਇਹ ਝਗੜਾ ਪਹਿਲੇ ਵਿਸ਼ਵ ਯੁੱਧ ਤੋਂ ਬਾਅਦ ਵੀ ਚਲਦਾ ਰਿਹਾ। ਦੂਜੇ ਵਿਸ਼ਵ ਯੁੱਧ ਤੋਂ ਬਾਅਦ ਸ਼ਲੇਸਵਿਕ-ਹੋਲਸਟਾਈਨ ਇਕ ਰਾਜ ਬਣਾ ਲਿਆ ਗਿਆ। ਸੰਨ 1947 ਵਿਚ ਇਥੇ ਪਹਿਲੀ ਵਿਧਾਨ ਸਭਾ ਦੀ ਚੋਣ ਹੋਈ।

ਹ. ਪੁ.—ਐਨ. ਬ੍ਰਿ. ਮਾ. 16 : 346

**ਹੋਲਕਰਾਫਟ, ਟਾਮਸ :** ਇੰਗਲੈਂਡ ਦੇ ਇਸ ਪ੍ਰਸਿੱਧ ਐਕਟਰ, ਨਾਟਕਕਾਰ, ਨਾਵਲਕਾਰ ਅਤੇ ਪੱਤਰਕਾਰ ਦਾ ਜਨਮ 10 ਦਸੰਬਰ, 1745 ਈ. ਨੂੰ ਲੰਡਨ ਵਿਖੇ ਹੋਇਆ। ਇਸਦਾ ਲਿਖਿਆ 'ਦੀ ਰੋਡ ਟੂ ਰੂਇਨ' (1792) ਈ.) ਵਿਚ ਕਈ ਵਾਰ ਖੇ ਡਿਆ ਗਿਆ। 1784 ਈ. ਵਿਚ ਇਸਨੇ ਬੋਮਾਰਸ਼ੇ ਦੇ 'ਲਾ ਮੈਰਿਜ ਡੇ ਫੀਗਾਰੋ' ਨਾਮੀ ਨਾਟਕ ਦਾ ਅਨੁਵਾਦ 'ਦੀ ਫੌਲੀਜ਼ ਆਫ਼ ਏ ਡੇ' ਦੇ ਨਾਂ ਨਾਲ ਕੀਤਾ ਅਤੇ ਆਪ ਫੀਗਾਰੋ ਦਾ ਪਾਰਟ ਅਦਾ ਕੀਤਾ। ਇਸ ਦੇ ਦੋਸਤ ਵਿਲੀਅਮ ਹੈਜ਼ਲਿਟ ਨੇ ਇਸ ਦੀ ਸਵੈ-ਜੀਵਨੀ ਦਾ ਸੰਨ 1816 ਵਿਚ ਸੰਪਾਦਨ ਕੀਤਾ। ਸਵੈ-ਜੀਵਨੀ ਤੋਂ ਪਤਾ ਲਗਦਾ ਹੈ ਕਿ ਕਿਈ ਔਕੜਾਂ ਅਤੇ ਵਿਰੋਧ ਦੇ ਬਾਵਜੂਦ ਵੀ ਇਸ ਨੂੰ ਆਪਣੇ ਕੋਮਲ ਅਤੇ ਹਸਮੁੱਖ ਸੁਭਾਅ ਕਾਰਨ ਹੀ ਆਪਣੇ ਸਮਕਾਲੀਆਂ ਸੈਮੂਐਲ ਟੇਲਰ ਕਾਲਰਿਜ, ਚਾਰਲਸ ਲੈਂਬ, ਹੈਜ਼ਲਿਟ ਅਤੇ ਵਿਲੀਅਮ ਗਾਡਵਿਨ ਵਰਗੇ ਉੱਘੇ ਲੇਖਕਾਂ ਦੀ ਦੋਸਤੀ ਪ੍ਰਾਪਤ ਸੀ।

ਹ. ਪੁ.—ਐਨ. ਬ੍ਰਿ. ਮਾ. 5 : 88

**ਹੋਲਬਾਈਨ, ਹਾਂਸ, ਦੀ ਐਲੱਡਰ :** ਇਹ ਆਊਕਸਬੁਰਕ ਸਕੂਲ ਨਾਲ ਸਬੰਧ ਰਖਣ ਵਾਲਾ ਇਕ ਚਿਤਰਕਾਰ ਸੀ, ਜਿਸਦਾ ਜਨਮ 1465 ਦੇ ਕਰੀਬ ਆਊਕਸਬੁਰਕ, ਜਰਮਨੀ ਵਿਖੇ ਹੋਇਆ। ਇਹ ਚਿਤਰਕਾਰਾਂ ਦੇ ਇਕ ਪਰਿਵਾਰ ਦਾ ਵੱਡਾ ਮੈਂਬਰ ਸੀ। ਇਸਦੀ ਸ਼ੁਰੂ ਦੀ ਜ਼ਿੰਦਗੀ ਅਤੇ ਸਿਖਲਾਈ ਬਾਰੇ ਕੁਝ ਪਤਾ ਨਹੀਂ ਪਰ ਇੰਨਾਂ ਪਤਾ ਹੈ ਕਿ ਇਹ 1493 ਦੇ ਕਰੀਬ ਆਊਕਸਬੁਰਕ ਵਿਚ ਇਕ ਚਿਤਰਕਾਰ ਦੇ ਤੌਰ ਤੇ ਸਥਾਪਤ ਹੋ ਚੁੱਕਾ ਸੀ। ਇਸਦਾ ਸ਼ੁਰੂ ਦਾ ਕੰਮ, ਜਿਸ ਵਿਚ ਵਾਈਨਗਾਰਟਨ ਆਲਟਰ (1493),ਸੇਂਟ ਐਫਰਾ ਆਲਟਰ, ਬਸਿਲਿਕਾ ਆਫ਼ ਸੇਂਟ ਮੇਰੀ ਚਿਤਰ (1499) ਅਤੇ 12 ਦ੍ਰਿਸ਼ਾਂ ਵਿਚ ਮਨੋਵੇਗਾਂ ਦੀ ਲੜੀ, ਆਉਂਦੀਆਂ ਹਨ, ਆਪਣੇ ਗੂੜ੍ਹੇ ਰੰਗਾਂ ਅਤੇ ਸੰਤੁਲਿਤ ਆਕਾਰ ਰਚਨਾ ਕਰਕੇ ਪ੍ਰਸਿੱਧ ਹਨ। ਇਨ੍ਹਾਂ ਤੋਂ ਰੋਜੀਰ ਵਾਨ ਡਰ ਵਾਈਡੈੱਨ ਦੀ ਕਲਾ ਦੇ ਗਿਆਨ ਦਾ ਪਤਾ ਲਗਦਾ ਹੈ ਜਿਸ ਕਰਕੇ ਕਈਆਂ ਨੇ ਅਨੁਮਾਨ ਲਗਾਇਆ ਹੈ ਕਿ ਹੋਲਬਾਈਨ ਨੀਦਰਲੈਂਡਜ਼ ਗਿਆ ਸੀ, ਪਰ ਆਊਕਸਬੁਰਕ ਪੂਰਵਗਾਮੀਆਂ ਬਾਰੇ ਅਗਿਆਨਤਾ ਕਰਕੇ ਉਸਦੇ ਸਟਾਈਲ ਦੇ ਸੋਮੇ ਬਾਰੇ ਕੁਝ ਪਤਾ ਨਹੀਂ ਲਗ ਸਕਦਾ।

ਸੰਨ 1501 ਵਿਚ ਇਹ ਫਰੈਂਕਫਰਟ ਐਮ ਮੇਨ ਗਿਆ ਜਿਥੇ ਸਿਗਮੰਡ ਹੋਲਬਾਈਨ ਅਤੇ ਲਿਉਨਰਡਬੈੱਕ ਦੀ ਸਹਾਇਤਾ ਨਾਲ ਇਸ ਨੇ ਡੋਮਿਨਿਕਨ ਮੌਨਾਸਟਰੀ ਦੀ ਉੱਚੀ ਵੇਦੀ ਦਾ ਚਿਤਰ ਬਣਾਇਆ। ਇਸ ਨਾਲ ਇਸਦੇ ਸਟਾਈਲ ਦਾ ਇਕ ਨਵਾਂ ਦੌਰ ਸ਼ੁਰੂ ਹੁੰਦਾ ਹੈ ਜਿਸ ਵਿਚ ਕੈਸ਼ੀਮ ਆਲਟਰ (1509) ਅਤੇ ਬਸਿਲਿਕਾ ਆਫ਼ ਸੇਂਟ ਪਾਲ (1503-04) ਦੇ ਚਿਤਰ ਵੀ ਆਉਂਦੇ ਹਨ। ਇਨ੍ਹਾਂ ਚਿਤਰਾਂ ਵਿਚ ਪਹਿਲੇ ਨਾਲੋਂ ਜ਼ਿਆਦਾ ਚਿੰਤਨ ਸੀ ਅਤੇ ਜ਼ਿਆਦਾ ਕਰਕੇ ਯਥਾਰਥਕ ਹਰਕਤਾਂ ਵਿਚ ਆਕਾਰ ਚਿਤਰ ਹਨ। ਇਹ ਅੰਦਾਜ਼ਾ ਲਗਾਇਆ ਗਿਆ ਹੈ ਕਿ ਇਸ ਨਵੇਂ ਸਟਾਈਲ ਲਈ ਉਤੇਜਨਾ ਇਸਨੇ ਫਰੈਂਕਫਰਟ ਵਿਚ ਮੈਥਾਈਐਸ ਗਰੂਨੈੱਵਾਲਟ ਦੇ ਸ਼ੁਰੂ ਦੇ ਕੰਮ ਤੋਂ ਮਿਲੀ ਸੀ।

ਤੀਜਾ ਅਤੇ ਆਖ਼ਰੀ ਦੌਰ ਜਿਹੜਾ 1510 ਤੋਂ ਬਾਅਦ ਦਾ ਹੈ ਅਤੇ ਜਿਸ ਵਿਚ ਸੇਂਟ ਕੈਥਰਿਨ ਆਲਟਰ (1512), ਸੇਂਟ ਸਿਦਸਤੀਆਨ ਆਲਟਰ (1516) ਅਤੇ ਫ਼ਾਊਂਟੇਨ ਆਫ਼ ਲਾਈਫ਼ (1519) ਆਉਂਦੇ ਹਨ, ਇਨ੍ਹਾਂ ਵਿਚ ਹੋਲਬਾਈਨ ਨੇ ਇਤਾਲਵੀ ਸਜਾਵਟ ਸ਼ੁਰੂ ਕਰ ਦਿਤੀ ਸੀ। ਸੰਨ 1517 ਵਿਚ ਆਰਥਕ ਸੰਕਟ ਵਿਚ ਫਸ ਜਾਣ ਕਰਕੇ ਆਊਕਸਬੁਰਕ ਛੱਡ ਕੇ ਇਹ ਆਈਸਨੇਮ ਚਲਾ ਗਿਆ।

ਇਸਨੇ ਸ਼ੀਸ਼ੇ ਉਪਰ ਕਈ ਡਿਜ਼ਾਈਨ ਬਣਾਏ। ਆਊਕਸਬੁਰਕ ਦੇ ਸੇਂਟ ਉਲਰਿਕ ਅਤੇ ਸਟ੍ਰਾਉਬਿੰਗ ਦੇ ਸੇਂਟ ਜੇਮਜ਼ ਗਿਰਜਾ-ਘਰਾਂ ਦੀਆਂ ਖਿੜਕੀਆਂ ਦੇ ਡਿਜ਼ਾਈਨ ਇਸਨੇ ਹੀ ਤਿਆਰ ਕੀਤੇ ਸਨ।

ਇਸਦੀ ਮੌਤ 1524 ਵਿਚ ਆਈਸਨੇਮ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ 5 : 87

**ਹੋਲਮੀਅਮ :** ਇਹ ਦੁਰਲੱਭ ਮਿੱਟੀ ਗਰੁੱਪ ਵਿਚੋਂ ਸਭ ਤੋਂ ਦੁਰਲੱਭ ਚਾਂਦੀ ਵਰਗਾ ਧਾਤਵੀ ਤੱਤ ਹੈ । ਧਾਤ ਅਤੇ ਇਸ ਦੇ ਯੌਗਿਕਾਂ ਨੂੰ ਖੋਜ ਕਰਨ ਲਈ ਵਰਤਿਆ ਜਾਂਦਾ ਹੈ ਅਤੇ ਇਨ੍ਹਾਂ ਦਾ ਸੀਮਿਤ ਪ੍ਰਯੋਗ ਵਿਸ਼ੇਸ਼ ਇਲੈੱਕਟ੍ਰਾਨੀ ਅਤੇ ਚੁੰਬਕੀ ਗੁਣਾਂ ਤੇ ਅਧਾਰਿਤ ਹੈ । ਕੁਝ ਬਿਜਲਈ ਯੰਤਰਾਂ ਵਿਚ ਵੀ ਹੋਲਮੀਅਮ ਵਰਤਿਆ ਗਿਆ ਹੈ, ਤ੍ਰੈਸੰਯੋਜਕ ਆਇਨ ਨੂੰ ਆੱਰਥੋਪੈਰਾ ਹਾਈਡ੍ਰੋਜਨ ਪਰਿਵਰਤਨ ਵਿਚ ਉਤਪ੍ਰੇਰਕ ਦੇ ਤੌਰ ਤੇ ਅਤੇ ਆਕਸਾਈਡ ਨੂੰ ਇਕ ਖ਼ਾਸ ਉੱਚਤਾਪਸਹਿ ਦੇ ਤੌਰ ਤੇ ਵਰਤਿਆ ਜਾਂਦਾ ਹੈ । ਸੋਰੈੱਟ ਨੇ ਹੋਲਮੀਅਮ 1878 ਵਿਚ ਲੱਭਿਆ ਅਤੇ ਪੀ. ਟੀ. ਕਲੇਵੇ ਨੇ ਵੀ ਸੁਤੰਤਰ ਤੌਰ ਤੇ 1879 ਵਿਚ ਇਸ ਦਾ ਪਤਾ ਲਗਾਇਆ । ਇਹ ਤੱਤ ਦੂਸਰੀਆਂ ਦੁਰਲੱਭ ਮਿੱਟੀਆਂ ਨਾਲ ਮਿਲਿਆ ਹੋਇਆ, ਇਨ੍ਹਾਂ ਖਣਿਜ ਪਦਾਰਥਾਂ ਵਿਚੋਂ ਪ੍ਰਾਪਤ ਹੁੰਦਾ ਹੈ : ਗੈਡੋਲੀਨਾਈਟ, ਈਊਕਸੇਨਾਈਟ, ਜ਼ੈਨੋਟਾਈਮ ਤੇ ਸਮਾਰਸਕਾਈਟ ਆਦਿ । ਇਹ ਪੈਰਮਾਣਵੀ ਵਿਖੰਡਨ ਦੀਆਂ ਉਪਜਾਂ ਵਿਚੋਂ ਵੀ ਪ੍ਰਾਪਤ ਹੁੰਦਾ ਹੈ । ਹੋਲਮੀਅਮ ਨੂੰ ਅਲੱਗ ਅਤੇ ਸ਼ੁੱਧ ਕਰਨ ਦੇ ਪੁਰਾਣੇ ਢੰਗ ਅੰਸ਼ਿਕ ਕ੍ਰਿਸਟਲੀਕੈਰਨ ਅਤੇ ਤਲਛੱਟਣ ਹਨ ।

ਇਹ ਧਾਤ ਨਿਰਜਲ ਫਲੋਰਾਈਡ ਦੇ ਕੈਲਸੀਅਮ ਨਾਲ ਤਾਪ-ਲਘੂਕਰਨ ਕਰਨ ਤੇ ਪ੍ਰਾਪਤ ਹੁੰਦੀ ਹੈ । ਇਹ ਕਿਰਿਆਸ਼ੀਲ ਹੈ, ਆਕਸੀਜਨ ਤੋਂ ਪਾਣੀ ਦਾ ਅਸਰ ਇਸ ਤੇ ਹੌਲੀ ਹੌਲੀ ਹੁੰਦਾ ਹੈ । ਇਸ ਦਾ ਪਿਘਲਾਉ ਦਰਜਾ 1461° ਸੈਂ. ਤੇ ਘਣਤਾ 8.803 ਗ੍ਰਾ. ਪ੍ਰਤਿ ਘਣ ਸੈਂ. ਮੀ. ਹੈ । ਇਹ ਧਾਤ —187° ਸੈਂ. ਤੋਂ ਥੱਲੇ ਲੋਹ-ਚੁੰਬਕੀ ਹੈ ।

ਇਸ ਦਾ ਰਸਾਇਣਿਕ ਚਿੰਨ੍ਹ Ho, ਪਰਮਾਣੂ-ਕ੍ਰਮ-ਅੰਕ 67 ਤੇ ਪਰਮਾਣੂ ਭਾਰ 164.94 ਹੈ । ਇਸ ਦਾ ਕੁਦਰਤੀ ਤੌਰ ਤੇ ਇਕ ਹੀ ਸਥਿਰ ਸਮਸਥਾਨਕ ਮਿਲਦਾ ਹੈ ਜੋ ਕਿ $Ho^{165}$ ਹੈ । ਹੋਲਮੀਅਮ, ਵਿਸ਼ੇਸ਼ ਤ੍ਰੈਸੰਯੋਜਕ ਦੁਰਲੱਭ ਮਿੱਟੀ ਦੀ ਤਰ੍ਹਾਂ ਕਿਰਿਆ ਕਰਦਾ ਹੈ ਅਤੇ ਪੀਲੇ-ਭੂਰੇ ਲੂਣਾਂ ਦੀ ਲੜੀ ਬਣਾਉਂਦਾ ਹੈ ਜਿਨ੍ਹਾਂ ਵਿਚੋਂ ਕਈ ਹੋਲਮੀਅਮ ਆਕਸਾਈਡ ($Ho_2O_3$) ਨੂੰ ਉਚਿਤ ਤੇਜ਼ਾਬ ਵਿਚ ਘੋਲਣ ਨਾਲ ਘੋਲ ਦੀ ਸ਼ਕਲ ਵਿਚ ਪ੍ਰਾਪਤ ਹੁੰਦੇ ਹਨ । ਹੋਲਮੀਅਮ$^{3+}$ ਦਾ ਅਰਧ-ਵਿਆਸ 0.894° A ਹੈ ਅਤੇ ਇਹ ਬਹੁਤ ਹੀ ਅਨੁਚੁੰਬਕੀ ਹੈ ਕਿਉਂਕਿ ਇਸ ਵਿਚ ਅਣਜੁੜਵੇਂ ਇਲੈੱਕਟ੍ਰਾੱਨ ਹੁੰਦੇ ਹਨ ।

ਹ. ਪੁ.—ਐਨ. ਬ੍ਰਿ. 11 : 680

**ਹੋਲਾ ਮਹੱਲਾ :** ਸਾਰੇ ਭਾਰਤ ਵਿਚ ਹੋਲੀ ਦਾ ਮੌਸਮੀ ਤਿਉਹਾਰ ਮਨਾਇਆ ਜਾਂਦਾ ਹੈ ਪਰ ਖਾਲਸਾ ਪੰਥ ਹੋਲੀ ਤੋਂ ਅਗਲੇ ਦਿਨ (ਚੇਤਰ ਵਦੀ ਇਕ) 'ਹੋਲਾ' ਮਨਾਉਂਦਾ ਹੈ ਅਤੇ ਹੋਲੇ ਦੇ ਨਾਲ 'ਮਹੱਲਾ' (ਜਲੂਸ) ਵੀ ਨਿਕਲਦਾ ਹੈ । ਮਹੱਲਾ ਇਸ ਗਲ ਦੀ ਪੁਸ਼ਟੀ ਕਰਦਾ ਹੈ ਕਿ ਜਿਸਮਾਨੀ ਤਾਕਤ ਤੇ ਸਮਾਜੀ ਅਨੁਸ਼ਾਸਨ ਬੁਰਾਈ ਅਤੇ ਦੁਸ਼ਮਨ ਉਤੇ ਜਿਤ ਪ੍ਰਾਪਤ ਕਰਨ ਲਈ ਸਭ ਤੋਂ ਵੱਡੇ ਹਥਿਆਰ ਹਨ ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਸਿੱਖ ਧਰਮ ਦੀ ਜਦੋਂ ਦਸਮੇਸ਼ ਪਿਤਾ ਜੀ ਨੇ ਕਾਇਆ ਕਲਪ ਕਰਕੇ ਖਾਲਸਾ ਪੰਥ ਦੀ ਨੀਂਹ ਰੱਖੀ ਤਾਂ ਸਮਾਜਕ ਕੀਮਤਾਂ ਨੂੰ ਉਚਿਆਉਣ ਲਈ ਸਿੱਖਾਂ ਵਿਚ ਪ੍ਰਚਲਤ ਰਸਮ-ਰਿਵਾਜ ਤੇ ਤਿਉਹਾਰ ਵੀ ਬਦਲ ਦਿਤੇ । ਸਦੀਆਂ ਤੋਂ ਹੋ ਚੁਕੇ ਗੁਲਾਮ ਦੇਸ਼ ਵਿਚ ਰੰਗ ਸੁਟਣ ਵਾਲੀ ਹੋਲੀ ਅਤੇ ਗਾਲੀ-ਗਲੋਚ ਦੇ ਇਸ ਭੈੜੇ ਰਿਵਾਜ ਦੀ ਬਹੁਤ ਨਿੰਦਾ ਕੀਤੀ ਅਤੇ ਆਪਣੇ ਸਿੱਖਾਂ ਨੂੰ ਉਪਦੇਸ਼ ਦਿਤਾ ਕਿ ਇਸ ਤਰ੍ਹਾਂ ਦੀ ਹੋਲੀ ਦੀ ਥਾਂ ਮਜ਼ਲੂਮਾਂ ਨੂੰ ਬਚਾਉਣ ਦੀ ਖਾਤਰ ਖੂਨ ਦੀ ਹੋਲੀ ਖੇਡਣਾ ਹੀ ਖ਼ਾਲਸੇ ਦਾ ਧਰਮ ਹੈ । ਇਸੇ ਲਈ ਕੌਮ ਨੂੰ ਠੀਕ ਸੇਧ ਦੇਣ ਲਈ ਰਣਭੂਮੀ ਦੀ ਸਿਖਲਾਈ ਅਤੇ ਯੋਧਿਆਂ ਵਿਚਕਾਰ ਮੁਕਾਬਲਾ ਕਰਵਾਉਣ ਲਈ ਹੋਲਾ ਮਹੱਲਾ ਮਨਾਉਣ ਦੀ ਪਰਿਪਾਟੀ ਚਲਾਈ ਜੋ ਉਸ ਸਮੇਂ ਤੋਂ ਹੁਣ ਤਕ ਚਲੀ ਆ ਰਹੀ ਹੈ ।

ਹੋਲਾ ਮਹੱਲਾ ਖੇਡਣ ਦਾ ਰਿਵਾਜ ਗੁਰੂ ਜੀ ਨੇ ਚੇਤਰ ਵਦੀ ਇਕ (ਸੰਮਤ 1757) ਨੂੰ ਹੋਲ ਗੜ੍ਹ (ਅਨੰਦਪੁਰ ਸਾਹਿਬ ਦਾ ਇਕ ਕਿਲਾ) ਵਿਖੇ ਆਰੰਭ ਕੀਤਾ । ਗੁਰੂ ਜੀ ਸਿਖ ਫ਼ੌਜ ਦੇ ਦੋ ਦਲ ਬਣਾਕੇ ਬਣਾਉਟੀ ਯੁੱਧ ਕਰਵਾਉਂਦੇ ਸਨ ਅਤੇ ਜਿੱਤਣ ਵਾਲੇ ਦਲ ਨੂੰ ਦੀਵਾਨ ਵਿਚ ਸਿਰੋਪਾ ਬਖਸ਼ਦੇ ਸਨ ।

ਹੁਣ ਵੀ 'ਹੋਲਾ ਮਹੱਲਾ' ਵਿਸ਼ੇਸ਼ ਤੌਰ ਤੇ ਅਨੰਦਪੁਰ ਸਾਹਿਬ ਵਿਖੇ ਮਨਾਇਆ ਜਾਂਦਾ ਹੈ । ਦੂਰ ਦੂਰ ਤੋਂ ਇਥੇ ਖਾਲਸੇ ਦਾ ਭਾਰੀ ਇਕੱਠ ਹੁੰਦਾ ਹੈ । ਹੋਲੇ ਮਹੱਲੇ ਦੇ ਜਲੂਸ ਨੂੰ 'ਮਹੱਲਾ ਚੜ੍ਹਨਾ' ਕਹਿੰਦੇ ਹਨ । ਇਸ ਦਿਨ ਪੰਜ ਪਿਆਰੇ ਅਰਦਾਸ ਕਰਕੇ 'ਅਨੰਦਗੜ੍ਹ' ਤੋਂ ਨਿਸ਼ਾਨ ਸਾਹਿਬ ਲੈ ਕੇ ਜਲੂਸ ਦੇ ਰੂਪ ਵਿਚ ਚੜ੍ਹਦੇ ਹਨ । ਉਨ੍ਹਾਂ ਦੇ ਨਾਲ ਨਿਹੰਗ ਸਿੰਘ ਸ਼ਸਤਰਾਂ ਨਾਲ ਸੱਜ ਧੱਜ ਕੇ ਘੋੜਿਆਂ ਦੀ ਸਵਾਰੀ ਕਰਕੇ ਸ਼ਾਮਲ ਹੁੰਦੇ ਹਨ । ਨਗਾਰੇ ਤੇ ਚੋਟ ਪੈਣ ਤੇ 'ਬੋਲੇ ਸੋ ਨਿਹਾਲ', 'ਸਤਿ ਸ੍ਰੀ ਅਕਾਲ' ਦੇ ਅਕਾਸ਼ ਗੂੰਜਾਊ ਜੈਕਾਰੇ ਗਜਾਏ ਜਾਂਦੇ ਹਨ ਅਤੇ ਖਾਲਸੇ ਦਾ ਇਹ ਭਾਰੀ ਜਲੂਸ ਬਣ ਜਾਂਦਾ ਹੈ । ਅਨੰਦਗੜ੍ਹ ਤੋਂ 'ਮਹੱਲਾ' ਮਾਤਾ ਜੀਤ ਕੌਰ ਜੀ ਦੇ ਦੇਹੁਰੇ ਅਤੇ ਉਸ ਤੋਂ ਬਾਅਦ 'ਹੋਲ ਗੜ੍ਹ' ਤੇ 'ਚਰਨਗੰਗਾ' ਪਾਰ ਕਰਕੇ ਇਕ ਰੇਤਲੇ ਮੈਦਾਨ ਵਿਚ ਪੁੱਜਦਾ ਹੈ । ਇਥੇ ਅਕਾਲੀ ਫ਼ੌਜ ਆਪਣੇ ਜੰਗੀ ਕਰਤੱਵ ਵਿਖਾਂਦੀ ਹੈ । ਦੁਪਹਿਰ ਬਾਅਦ ਇਹ ਸ਼ਾਹੀ ਜਲੂਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਲ ਚਲਦਾ ਹੈ ਅਤੇ ਉਥੇ ਪੁੱਜਕੇ ਮਹੱਲੇ ਦੀ ਸਮਾਪਤੀ ਅਤੇ ਅਰਦਾਸ ਕੀਤੀ ਜਾਂਦੀ ਹੈ ।

ਇਸ ਤੋਂ ਇਲਾਵਾ, 'ਹੋਲੇ ਮਹੱਲੇ' ਦੇ ਇਕੱਠ ਸਮੇਂ ਧਾਰਮਕ ਦੀਵਾਨ ਸਜਦੇ ਹਨ ਜਿਥੇ ਗੁਰਬਾਣੀ ਦਾ ਕੀਰਤਨ ਹੁੰਦਾ ਹੈ ਅਤੇ ਸਿੱਖ ਇਤਿਹਾਸ ਤੋਂ ਵੀ ਜਾਣੂ ਕਰਵਾਇਆ ਜਾਂਦਾ ਹੈ ।

ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਨੂੰ ਸੰਤ-ਸਿਪਾਹੀ ਬਣਾਇਆ ਹੈ, ਇਸ ਲਈ ਇਹ ਤਿਉਹਾਰ ਹਰ ਇਕ ਸਿੱਖ ਨੂੰ ਯਾਦ ਕਰਵਾਉਂਦਾ ਹੈ ਕਿ ਉਸਨੇ ਆਪਣੇ ਕੌਮੀ ਵਿਰਸੇ ਨੂੰ ਯਾਦ ਰੱਖਕੇ ਸ਼ਸਤਰ ਵਿਦਿਆ ਵਿਚ ਪ੍ਰਬੀਨ ਹੋਣਾ ਹੈ, ਅਤੇ ਸ਼ਸਤਰਾਂ ਦਾ ਪ੍ਰਯੋਗ ਉਸਨੇ ਮਜ਼ਲੂਮਾਂ ਦੀ ਰੱਖਿਆ, ਦੇਸ਼ ਦੀ ਰੱਖਿਆ, ਸਵੈ-ਰਖਿਆ ਅਤੇ ਰ ।ਾਮਾਂ ਦੀ ਰੱਖਿਆ ਲਈ ਹੀ ਕਰਨਾ ਹੈ ।

ਹ. ਪੁ—ਮ. ਕੋ; ਰੋਜ਼ਾਨਾ ਅਜੀਤ 2 ਮਾਰਚ, 1980

**ਹੋਲਿਕਾ :** ਇਕ ਪੁਰਾਣ ਕਥਾ ਅਨੁਸਾਰ ਹੋਲਿਕਾ ਹਰਣਾਖਸੁ ਦੀ ਭੈਣ ਸੀ ਜਿਸਦਾ ਦੂਸਰਾ ਨਾਂ ਢੁੰਡਾ ਹੈ । ਇਸਨੂੰ ਸ਼ਿਵ ਜੀ ਦਾ ਵਰ ਸੀ ਕਿ ਇਹ ਕਦੇ ਅੱਗ ਵਿਚ ਨਹੀਂ ਸੜੇਗੀ । ਹੋਲਿਕਾ ਪ੍ਰਹਿਲਾਦ ਨੂੰ ਗੋਦੀ ਵਿਚ ਲੈਕੇ ਅੱਗ ਵਿਚ ਬੈਠ ਗਈ । ਪ੍ਰਹਿਲਾਦ ਤਾਂ ਰੱਬ ਦੀ ਕਿਰਪਾ ਨਾਲ ਬਚ ਗਿਆ ਪਰ ਹੋਲਿਕਾ ਸੁਆਹ ਦੀ ਢੇਰੀ ਹੋ ਗਈ । ਹਿੰਦੂ ਲੋਕ ਹੋਲੀ ਦੇ ਦਿਨਾਂ ਵਿਚ ਇਸੇ ਢੁੰਡਾ ਦੀ ਸੁਆਹ ਉਡਾਇਆ ਕਰਦੇ ਹਨ ।

ਹ. ਪੁ.—ਮ. ਕੋ

**ਹੋਲੀ :** ਇਹ ਭਾਰਤ ਵਿਚ ਚੇਤਰ ਦੀ ਪੂਰਨਮਾਸ਼ੀ ਵਾਲੇ ਦਿਨ ਮਨਾਇਆ ਜਾਂਦਾ ਰੰਗਾਂ ਦਾ ਇਕ ਮੌਸਮੀ ਤਿਉਹਾਰ ਹੈ । ਇਸ ਤਿਉਹਾਰ ਨੂੰ ਹਿੰਦੂ ਮਿਥਿਹਾਸ ਅਨੁਸਾਰ ਹਿਰਨਯਕਸ਼ਿਪ (ਹਰਣਾਖਸੁ) ਦੀ ਭੈਣ ਹੋਲਿਕਾ ਦੇ ਸੜਨ ਦੇ ਦਿਨ ਨਾਲ ਜੋੜਿਆ ਜਾਂਦਾ ਹੈ । ਹਰਣਾਖਸੁ ਇਕ ਰਾਖਸ਼ਸ਼ ਰਾਜਾ ਸੀ ਜਿਸ ਨੇ ਪਰਜਾ ਨੂੰ ਭੈ-ਭੀਤ ਕਰਕੇ ਸਭ ਨੂੰ ਆਪਣੀ ਪੂਜਾ ਲਈ ਮਜਬੂਰ ਕੀਤਾ ਹੋਇਆ ਸੀ । ਉਸ ਦਾ ਆਪਣਾ ਪੁੱਤਰ ਪ੍ਰਹਿਲਾਦ ਜੋ ਬਚਪਨ ਤੋਂ ਹੀ ਵਿਸ਼ਨੂ ਭਗਤ ਸੀ ਉਸ ਅਗੇ ਨਾਬਰ ਹੋ ਗਿਆ । ਪਾਖੰਡੀ ਰਾਜੇ ਨੇ ਆਪਣੇ ਪੁੱਤਰ ਨੂੰ ਮਾਰਨ ਦੇ ਹੀ ਜਤਨ ਆਰੰਭ ਕਰ ਦਿਤੇ । ਉਨ੍ਹਾਂ ਵਿਚੋਂ ਇਕ ਜਤਨ ਇਹ ਵੀ ਸੀ ਕਿ ਰਾਜੇ ਦੀ ਭੈਣ ਹੋਲਿਕਾ ਜਿਸ ਨੂੰ ਇਹ ਵਰਦਾਨ ਸੀ ਕਿ ਉਹ ਅੱਗ ਵਿਚ ਨਹੀਂ ਸੜੇਗੀ ਉਹ ਬਾਲਕ ਪ੍ਰਹਿਲਾਦ ਨੂੰ ਆਪਣੀ ਗੋਦੀ ਵਿਚ ਲੈ ਕੇ ਚਿਤਾ ਵਿਚ ਬੈਠ ਗਈ ਪਰੰਤੂ ਨਤੀਜਾ ਇਹ ਹੋਇਆ ਕਿ ਹੋਲਿਕਾ ਸੜ ਗਈ ਅਤੇ ਬਾਲਕ ਬਚ ਗਿਆ । ਇੰਜ ਕੂੜਚ ਅਤੇ ਬਦੀ ਉਪਰ ਸੱਚ

ਅਤੇ ਨੇਕੀ ਦੀ ਫਤਹਿ ਹੋਈ ।

ਇਸ ਤਿਉਹਾਰ ਨੂੰ ਮੌਸਮਾਂ ਦੀ ਬਦਲੀ ਦੇ ਦਿਨ ਵਜੋਂ ਵੀ ਮਨਾਇਆ ਜਾਂਦਾ ਹੈ । ਚਾਰ ਚੁਫੇਰੇ ਮੌਲਿਆ ਮਾਹੌਲ ਅਤੇ ਪੁੰਗਰੇ ਨਵੇਂ ਫੁੱਲ-ਪਤੀਆਂ ਜਾ ਰਹੀ ਰੁੱਤ ਨੂੰ ਅਲਵਿਦਾ ਕਹਿੰਦੇ ਹਨ । ਕਣਕ ਅਤੇ ਛੋਲਿਆਂ ਦੀਆਂ ਨਿਕਲ ਰਹੀਆਂ ਬੱਲੀਆਂ ਅਤੇ ਡੱਡਿਆਂ ਨੂੰ ਭੁੰਨ ਕੇ ਖਾਧਾ ਅਤੇ ਸ਼ਗਨ ਮਨਾਇਆ ਜਾਂਦਾ ਹੈ । ਇੰਜ ਇਹ ਆ ਰਹੇ ਨਵੇਂ ਦਾਣਿਆਂ ਦੀ ਖੁਸ਼ੀ ਦਾ ਤਿਉਹਾਰ ਵੀ ਮੰਨਿਆ ਜਾਂਦਾ ਹੈ ।

ਇਸ ਤਿਉਹਾਰ ਨੂੰ ਧਾਰਮਕ ਵਿਤਕਰੇ ਤੋਂ ਉਪਰ ਉਠਕੇ ਸਾਰੇ ਲੋਕੀ ਮਨਾਉਂਦੇ ਹਨ । ਹੋਲੀ ਤੋਂ ਪਹਿਲੀ ਸ਼ਾਮ ਨੂੰ ਹੋਲਿਕਾ ਦੀ ਚਿਤਾ ਸਾੜੀ ਜਾਂਦੀ ਹੈ । ਕਈ ਥਾਵਾਂ ਤੇ ਲੋਕ ਇਸ ਮੌਕੇ ਤੇ ਨਚਦੇ, ਗਾਉਂਦੇ ਅਤੇ ਰਾਖਸ਼ ਲੋਕਾਂ ਨੂੰ ਗੰਦੀਆਂ ਗਾਲਾਂ ਆਦਿ ਵੀ ਦਿੰਦੇ ਹਨ । ਇਹ ਤਿਉਹਾਰ ਦੇਸ਼ ਦੇ ਕਈ ਭਾਗਾਂ ਵਿਚ ਇਕ ਹਫ਼ਤਾ-ਭਰ ਵੀ ਮਨਾਇਆ ਜਾਂਦਾ ਹੈ । ਲੋਕ ਖੁਸ਼ੀ ਵਿਚ ਗੀਤ ਗਾਉਂਦੇ ਵਿਸ਼ੇਸ਼ ਪਕਵਾਨ ਅਤੇ ਮਿਠਿਆਈਆਂ ਆਦਿ ਵੰਡਦੇ ਹਨ । ਹੋਲੀ ਵਾਲੇ ਦਿਨ ਹੋਲਿਕਾ ਦੀ ਚਿਤਾ ਤੋਂ ਰਾਖ ਚੁੱਕ ਕੇ ਬਦੀ ਦੇ ਖਾਤਮੇ ਦੇ ਸੂਚਕ ਵਜੋਂ ਉਸ ਦਾ ਤਿਲਕ ਕਰਦੇ ਹਨ ਅਤੇ ਪਿਛੋਂ ਆਪਣੇ ਮਿੱਤਰਾਂ ਤੇ ਸਬੰਧੀਆਂ ਉਪਰ ਗੁਲਾਲ ਤੇ ਕੇਸਰ ਆਦਿ ਛਿੜਕਦੇ ਹਨ । ਲੋਕ ਇਸ ਦਿਨ ਰੰਗਾਂ ਨੂੰ ਪਾਣੀ ਵਿਚ ਘੋਲ ਕੇ ਵੀ ਇਕ ਦੂਸਰੇ ਤੇ ਵੀ ਪਾਉਂਦੇ ਹਨ । ਮੁੰਡੇ ਕੁੜੀਆਂ ਆਪਸ ਵਿਚ ਘੁਲ ਮਿਲ ਕੇ ਇਸ ਤਿਉਹਾਰ ਨੂੰ ਮਨਾਉਂਦੇ ਹਨ ।

ਇਹ ਤਿਉਹਾਰ ਭਾਰਤ ਤੋਂ ਬਾਹਰ ਵੀ ਬਹੁਤ ਦੇਸ਼ਾਂ ਵਿਚ ਮਨਾਇਆ ਜਾਂਦਾ ਹੈ । ਪਰ ਉਥੇ ਇਸ ਦੇ ਨਾਂ ਵੱਖਰੇ ਵੱਖਰੇ ਹਨ । ਜਿਵੇਂ ਕਿ ਬਰ੍ਹਮਾ ਵਿਚ ਇਹ ਤਿਉਹਾਰ ਇਸੇ ਮੌਕੇ ਤੇ ਚਾਰ ਦਿਨਾਂ ਲਈ ਰੰਗਾਂ ਦੇ ਤਿਉਹਾਰ ਵਜੋਂ ਮਨਾਇਆ ਜਾਂਦਾ ਹੈ । ਲੰਕਾ ਵਿਚ ਭਾਰਤ ਵਾਂਗ ਹੀ ਪਹਿਲਾਂ ਪੂਜਾ ਕਰਕੇ ਫਿਰ ਰੰਗ ਅਤੇ ਗੁਲਾਲ ਖੇਲ੍ਹ ਕੇ ਇਹ ਤਿਉਹਾਰ ਮਨਾਇਆ ਜਾਂਦਾ ਹੈ । ਅਮਰੀਕਾ ਵਿਚ ਇਸ ਤਿਉਹਾਰ ਦਾ ਨਾਂ "ਹੈਲੋਵੀਨ" ਹੈ ਅਤੇ 31 ਅਕਤੂਬਰ ਦੀ ਰਾਤ ਨੂੰ ਮਨਾਇਆ ਜਾਂਦਾ ਹੈ । ਇਟਲੀ ਵਿਚ ਇਸ ਦਾ ਨਾਂ "ਰੇਡਿਕਾ" ਹੈ ਅਤੇ ਫਰਵਰੀ ਵਿਚ ਇਕ ਹਫ਼ਤੇ ਲਈ ਮਨਾਇਆ ਜਾਂਦਾ ਹੈ । ਲੋਕੀ ਚੁਰਾਹਿਆਂ ਵਿਚ ਘਾਹ-ਫੂਸ ਦੀ ਅੱਗ ਬਾਲ ਕੇ ਇਹ ਤਿਉਹਾਰ ਮਨਾਉਂਦੇ ਹਨ । ਫ਼ਰਾਂਸ ਵਿਚ ਇਹ ਮੂਰਖਾਂ ਦਾ ਤਿਉਹਾਰ ਹੈ । ਜੋ ਵੀ ਵਿਅਕਤੀ ਇਸ ਨੂੰ ਮਨਾਉਣ ਦੇ ਰਸਤੇ ਵਿਚ ਰੁਕਾਵਟ ਪਾਉਂਦਾ ਹੈ ਉਸ ਦਾ ਮੂਹ ਕਾਲਾ ਕਰਕੇ ਉਸ ਦੇ ਸਿੰਗ ਲਾ ਕੇ ਉਸ ਨੂੰ ਗਧਾ ਬਣਾ ਕੇ ਜਲੂਸ ਕੱਢਿਆ ਜਾਂਦਾ ਹੈ । ਚੈਕੋਸਲੋਵਾਕੀਆ ਵਿਚ ਇਸਦਾ ਨਾਂ "ਬੇਲੀਆ ਕੋਨੋਸੇ" ਹੈ । ਇਸ ਦਿਨ ਮੁੰਡੇ ਕੁੜੀਆਂ ਇਕ ਦੂਸਰੇ ਉਪਰ ਅਤਰ ਛਿੜਕਦੇ ਹਨ ਅਤੇ ਘਾਹ-ਫੂਸ ਦੇ ਬਣਾਏ ਗਹਿਣੇ ਦਿੰਦੇ ਹਨ । ਇਸ ਤੋਂ ਇਲਾਵਾ ਇਹ ਤਿਉਹਾਰ ਜਰਮਨੀ, ਅਫ਼ਰੀਕਾ, ਪੋਲੈਂਡ ਅਤੇ ਮਿਸਰ ਆਦਿ ਦੇਸ਼ਾਂ ਵਿਚ ਵੀ ਮਨਾਇਆ ਜਾਂਦਾ ਹੈ । ਪਰੰਤੂ ਪੱਛਮੀ ਏਸ਼ੀਆ ਦਾ ਇਕ ਪ੍ਰਸਿੱਧ ਇਤਿਹਾਸਕਾਰ ਇਸ ਤਿਉਹਾਰ ਨੂੰ ਭਾਰਤ ਵਿਚ ਸਭ ਤੋਂ ਵਧੇਰੇ ਮਹੱਤਵਪੂਰਨ ਹੋਣ ਦਾ ਮਾਣ ਦਿੰਦਾ ਹੈ ।

ਹ. ਪੁ.—ਅਜੀਤ, ਅਕਾਲੀ ਪਤਰਕਾ; ਪੰਜਾਬੀ ਟ੍ਰੀਬਿਊਨ—ਹੋਲੀ ਵਿਸ਼ੇਸ਼ ਅੰਕ, 1980

**ਹੋਲੀ ਅਲਾਇੰਸ (ਗਠ-ਜੋੜ) :** ਇਹ ਯੂਰਪ ਦੇ ਬਾਦਸ਼ਾਹਾਂ ਦਾ ਪੈਰਿਸ ਵਿਚ 26 ਸਤੰਬਰ, 1815 ਨੂੰ ਬਣਾਇਆ ਗਿਆ ਇਕ ਜਜ਼ਬਾਤੀ ਸੰਗਠਨ ਸੀ । ਇਸ ਵਿਚ ਰੂਸ ਦਾ ਅਲੈਗਜ਼ੈਂਡਰ ਪਹਿਲਾ, ਆਸਟਰੀਆ ਦਾ ਫਰਾਂਸਸ-ਪਹਿਲਾ ਅਤੇ ਪਰੂਸ਼ੀਆ ਦਾ ਫਰੈਡਰਿਕ ਵਿਲੀਅਮ ਤੀਸਰਾ ਸ਼ਾਮਲ ਸਨ । ਇਹ ਨੈਪੋਲੀਅਨ ਦੀ ਹਾਰ ਤੋਂ ਬਾਅਦ ਪੈਰਿਸ ਦੀ ਦੂਜੀ ਸ਼ਾਂਤੀ-ਵਾਰਤਾ ਕਰ ਰਹੇ ਸਨ । ਇਸ ਗਠ-ਜੋੜ ਦਾ ਨਿਰੋਲ ਮੰਤਵ ਇਹੀ ਸੀ ਕਿ ਹੋਰਨਾਂ ਦੇਸ਼ਾਂ ਵਿਚ ਈਸਾਈ ਅਸੂਲਾਂ ਦੇ ਅਸਰ ਨੂੰ ਵਧਾਇਆ ਜਾਵੇ । ਇਹ ਗਠ-ਜੋੜ ਅਲੈਗਜ਼ੈਂਡਰ ਦੀ ਪ੍ਰੇਰਨਾ ਦੁਆਰਾ ਹੋਇਆ ਸੀ । ਸ਼ਾਇਦ ਇਸ ਨੇ ਇਹ ਸਭ ਕੁਝ ਇਕ ਵਹਿਮੀ ਬਾਰਬਰਾ ਜੂਲੀਅਨ ਵਾਨ ਕਰੂਡੈਨਰ ਦੇ ਅਸਰ ਹੇਠ ਹੀ ਕੀਤਾ ਹੋਵੇ । ਬਰਤਾਨਵੀ ਰਾਜਕੁਮਾਰ ਰੀਜੈਂਟ, ਆਟੋਮਾਨ ਸੁਲਤਾਨ ਅਤੇ ਪੋਪ ਤੋਂ ਛੁੱਟ ਸਾਰੇ ਯੂਰਪੀ ਹੁਕਮਰਾਨਾਂ ਨੇ ਇਸ ਤੇ ਹਸਤਾਖਰ ਕੀਤੇ । ਇਸ ਦੀ ਕੋਈ ਖਾਸ ਮਹੱਤਤਾ ਨਹੀਂ ਸੀ ਪ੍ਰੰਤੂ ਉਦਾਰਚਿਤ ਅਤੇ ਪਿਛਲੇ ਇਤਿਹਾਸਕਾਰ ਇਹ ਯਕੀਨ ਕਰਦੇ ਸਨ ਕਿ ਇਹ ਇਕ ਵਡੀ ਸ਼ਕਤੀ ਸੀ ਜੋ ਪੂਰਬੀ ਅਤੇ ਕੇਂਦਰੀ ਯੂਰਪ ਵਿਚ ਜ਼ਬਰ ਅਕੇ ਪੁਰਾਤਨਵਾਦ ਦਾ ਸਿਧਾਂਤ ਸੀ । ਬਰਤਾਨਵੀ ਵਾਈਕਾਊਂਟ ਕੈਸਲਹੀਗ ਅਤੇ ਆਸਟਰੀਅਨ ਰਾਜਕੁਮਾਰ ਕਲੀਮੇਨਜ਼ ਵਾਨ ਮੈਟਰਨਿਚ ਨੈਪੋਲੀਅਨ ਦੇ ਸਮੇਂ ਤੋਂ ਬਾਅਦ ਦੇ ਦੋ ਪ੍ਰਸਿੱਧ ਨੀਤੀਵਾਨਾਂ ਅਨੁਸਾਰ ਹੋਲੀ ਅਲਾਇੰਸ ਇਕ ਅਲਪਕਾਲੀ ਅਤੇ ਬੇਕਾਰ ਗਠ-ਜੋੜ ਸੀ ।

ਹ. ਪੁ.—ਐਨ. ਬ੍ਰਿ. ਮਾ. 5 : 97

**ਹੋਲੀ ਆਈਲੈਂਡ ਜਾਂ ਲਿਨਡਿਸਫਾਰਨ :** ਉੱਤਰੀ ਸਾਗਰ ਦੇ ਪੱਛਮ ਵਿਚ ਇੰਗਲਿਸ਼ ਨਾਰਥੰਬਰਲੈਂਡ ਦੇ ਤੱਟ ਤੋਂ 3 ਕਿ. ਮੀ. ਦੂਰ ਇਕ ਟਾਪੂ ਹੈ ਜਿਸ ਦਾ ਖੇਤਰਫਲ 5 ਵ. ਕਿ. ਮੀ. ਹੈ । ਇਥੇ ਖੇਤੀ-ਬਾੜੀ ਦਾ ਕੰਮ ਵੀ ਹੁੰਦਾ ਹੈ । ਪੱਛਮੀ ਕੰਢੇ ਉਤੇ ਮੁੱਖ ਧੰਦਾ ਮਾਹੀਗੀਰੀ ਹੈ ਅਤੇ ਹੋਰ ਆਮਦਨ ਦਾ ਸਾਧਨ ਯਾਤਰੂਆਂ ਦੀ ਆਵਾਜਾਈ ਹੈ । 635 ਈ. ਵਿਚ ਸੇਂਟ ਏਡਨ ਨੇ ਲਿਨਡਿਸਫਾਰਨ ਵਿਖੇ ਇਕ ਗਿਰਜਾ ਈਸਾਈ ਪਰਚਾਰ ਦੇ ਕੇਂਦਰ ਵਜੋਂ ਸਥਾਪਤ ਕੀਤਾ । 700 ਈ. ਦੇ ਲਾਗੇ ਇਥੇ ਧਰਮ ਸਬੰਧੀ ਇਕ ਚਿਤਰ-ਯੁਕਤ ਖਰੜਾ ਜਿਹੜਾ ਕਿ ਬਰਤਾਨੀਆ ਦੇ ਅਜਾਇਬ ਘਰ ਵਿਚ ਹੈ, ਤਿਆਰ ਕੀਤਾ ਗਿਆ । 793 ਈ. ਵਿਚ ਡੇਨ ਹਮਲਾਵਰਾਂ ਨੇ ਇਸ ਮੱਠ ਤੇ ਬਹੁਤ ਸਾਰੇ ਸਾਧੂ ਮਾਰ ਦਿਤੇ ਅਤੇ ਮੱਠ ਨੂੰ ਤਬਾਹ ਕਰ ਦਿਤਾ । ਬਾਕੀ ਬਚ ਰਹੇ ਮਹੰਤਾਂ ਨੇ ਮੱਠ ਨੂੰ ਮੁੜ ਉਸਾਰ ਲਿਆ । ਸੰਨ 875 ਈ. ਵਿਚ ਮੱਠ ਨੂੰ ਮੁੜ ਤਬਾਹ ਕਰ ਦਿਤਾ ਗਿਆ । ਦੂਸਰੀ ਤਬਾਹੀ ਤੋਂ ਪਹਿਲਾਂ ਇੱਥੋਂ ਦੇ ਮਾਂਕ ਸੇਂਟ ਕੈਥਬਰਟ ਦੀ ਮਮੀ, ਲਿੰਡਿਸਫਾਰਨ ਗਾਸਪੈਲ ਅਤੇ ਹੋਰ ਯਾਦਗਾਰਾਂ ਨਾਲ ਲੈ ਕੇ ਉਥੋਂ ਭੱਜ ਗਏ । ਮੌਜੂਦਾ ਲਿੰਡਿਸਫਾਰਨ ਪਿੰਡ ਮੱਠ ਦੇ ਆਲੇ ਦੁਆਲੇ ਦੇ ਉਪਜਾਊ ਇਲਾਕੇ ਵਿਚ ਵਸਿਆ ਹੋਇਆ ਹੈ ਅਤੇ ਇਹ ਅੱਜ ਕਲ੍ਹ ਇਕ ਸੈਲਾਨੀ ਕੇਂਦਰ ਹੈ ।

ਅਬਾਦੀ 190 (ਤਾਜ਼ਾ ਮਰਦਮ-ਸ਼ੁਮਾਰੀ ਅਨੁਸਾਰ)

55° 41′ ਉ. ਵਿਥ.; 1°, 48′ ਪੱ. ਲੰਬ.

ਹ. ਪੁ.—ਐਨ. ਬ੍ਰਿ. 11 : 683 ; ਐਨ. ਅਮੇ. 14 : 327

**ਹੋਲੀ ਰੋਮਨ ਐਮਪਾਇਰ :** ਈਸਾਈ ਧਾਰਮਕ ਸੰਸਥਾ ਭਾਵ ਈਸਾਈ ਚਰਚ ਨੂੰ ਵਿਸ਼ਵਵਿਆਪੀ ਬਣਾਉਣ ਦੇ ਉਦੇਸ਼ ਨਾਲ ਹੋਲੀ ਰੋਮਨ ਐਮਪਾਇਰ ਦੀ ਸਥਾਪਨਾ ਹੋਈ ਸੀ । ਐਮਪਾਇਰ (ਸਾਮਰਾਜ) ਸ਼ਬਦ ਨਾਲ 'ਹੋਲੀ' (ਪਵਿੱਤਰ) ਅਤੇ 'ਰੋਮਨ' ਸ਼ਬਦਾਂ ਦੀ ਵਰਤੋਂ ਇਸ ਲਈ ਕੀਤੀ ਗਈ ਕਿਉਂਕਿ ਇਹ 'ਚਰਚ' ਅਤੇ 'ਰੋਮਨ ਸਾਮਰਾਜ' ਨਾਲ ਸਬੰਧਤ ਸੀ ਅਤੇ ਪੋਪ ਦੀ ਅਧਿਕਾਰ ਸੱਤਾ ਦੀ ਰਾਖੀ ਕਰਨਾ ਇਸ ਦੇ ਮੁੱਖ ਕਰਤੱਵਾਂ ਵਿਚੋਂ ਇਕ ਸੀ । ਵਾਸਤਵਿਕ ਰੂਪ ਵਿਚ ਇਸ ਲੰਬੇ ਰਾਜ ਦਾ ਆਰੰਭ 962 ਈ. ਵਿਚ ਹੋਇਆ ਜਦੋਂ ਪੋਪ ਜਾੱਨ ਬਾਰ੍ਹਵੇਂ ਨੇ ਜਰਮਨੀ ਦੇ ਸੈਕਸਨ ਰਾਜਾ ਔਟੋ ਪਹਿਲੇ ਨੂੰ ਰੋਮਨ ਸਮਰਾਟ ਥਾਪਿਆ ਸੀ । ਇਹ ਸਾਮਰਾਜ ਸ਼ਾਰਲੀਮੇਨ ਦੀ ਪੱਛਮੀ ਯੂਰਪ ਦੇ ਲੰਮੇ ਚੌੜੇ ਇਲਾਕਿਆਂ ਉਤੇ ਫੈਲੀ ਮਹਾਨ ਸਾਮਰਾਜੀ ਸ਼ਕਤੀ ਨੂੰ ਸੁਰਜੀਤ ਕਰਨਾ ਚਾਹੁੰਦਾ ਸੀ ਜਿਹੜੀ ਕਿ ਉਸ ਨੂੰ 800 ਈ. ਵਿਚ ਪੋਪ ਲੀਓ ਤੀਜੇ ਤੋਂ ਕ੍ਰਿਸਮਸ ਵਾਲੇ ਦਿਨ ਰੋਮ ਵਿਖੇ ਪ੍ਰਾਪਤ ਹੋਈ ਸੀ । ਖਿੱਚੋਤਾਣ ਵਾਲੇ ਮੱਧਕਾਲੀਨ ਯੁਗ ਵਿਚ ਇਹ ਸਾਮਰਾਜ ਪੋਪ ਅਤੇ ਸ਼ਹਿਨਸ਼ਾਹ ਦੇ

ਮਿਲਵਰਤਨ ਨਾਲ ਏਕਤਾ ਅਤੇ ਸ਼ਾਂਤੀ ਲਈ ਹਮੇਸ਼ਾ ਯਤਨਸ਼ੀਲ ਰਿਹਾ ਭਾਵੇਂ ਇਸ ਦੀ ਆਦਰਸ਼ ਪੂਰਤੀ ਕਦੀ ਵੀ ਨਾ ਹੋ ਸਕੀ।

ਰੋਮਨ ਸ਼ਹਿਨਸ਼ਾਹ ਕਾੱਨਸਟੈਂਨਟਾਈਨ ਪਹਿਲੇ ਦੇ 330 ਈ. ਵਿਚ ਆਪਣੀ ਰਾਜਧਾਨੀ ਰੋਮ ਤੋਂ ਬਾਜ਼ਨਤੀਨ ਵਿਖੇ ਬਦਲਣ ਨਾਲ ਪੱਛਮ ਵਿਚ ਰੋਮਨ ਸਾਮਰਾਜ ਦੀ ਸਮਾਪਤੀ ਹੋ ਗਈ। ਚਾਰੇ ਪਾਸਿਓਂ ਜਰਮਨ ਕਬੀਲਿਆਂ ਨਾਲ ਘਿਰਿਆ, ਆਰਥਕ ਮੰਦਹਾਲੀ ਦੇ ਜਾਲ ਵਿਚ ਫਸਿਆ ਅਤੇ ਦਿਮਾਗੀ ਤੌਰ ਤੇ ਸੁੰਨ ਹੋਇਆ ਪੱਛਮ ਉਦੋਂ ਤੱਕ ਬਿਲਕੁਲ ਹਨੇਰੇ ਵਿਚ ਸੀ ਜਦੋਂ ਤੱਕ ਫਰੈਂਕਸ ਦੇ ਬਾਦਸ਼ਾਹ ਸ਼ਾਰਲੀਮੇਨ (ਰਾਜ-ਕਾਲ 768-814 ਈ.) ਨੇ ਆਪਣੀ ਜ਼ਾਤੀ ਹਿੰਮਤ ਨਾਲ ਉਸਦਾ ਉਧਾਰ ਨਹੀਂ ਕੀਤਾ। ਪੱਛਮੀ ਯੂਰਪ ਦਾ ਵੱਡਾ ਭਾਗ ਉਸਦੇ ਅਧੀਨ ਰਿਹਾ। ਉਸਦਾ ਰਾਜ ਪੂਰਬ ਵਿਚ ਡੈਨਮਾਰਕ ਦੇ ਦੱਖਣ ਵੱਲ ਓਡਰ ਦਰਿਆ ਦੇ ਨਾਲ ਨਾਲ ਉੱਤਰ-ਪੂਰਬ ਵੱਲ ਐਡਰੀਐਟਿਕ ਸਾਗਰ ਦੇ ਤੱਟ ਤੱਕ, ਦੱਖਣ ਵਿਚ ਰੋਮ ਦੇ ਹੇਠਾਂ ਤੱਕ ਅਤੇ ਪੱਛਮ ਵਿਚ ਨੀਦਰਲੈਂਡਜ਼ ਅਤੇ ਰੋਮ ਤੱਕ ਫੈਲਿਆ ਹੋਇਆ ਸੀ। ਪਿਰੀਨੀਜ਼ ਦੀਆਂ ਪਹਾੜੀਆਂ ਇਸ ਸਾਮਰਾਜ ਅਤੇ ਮੁਸਲਮਾਨੀ ਸਪੇਨ ਵਿਚਕਾਰ ਕੁਦਰਤੀ ਸਰਹੱਦ ਦਾ ਕੰਮ ਕਰਦੀਆਂ ਸਨ।

ਭਾਵੇਂ ਕੈਰੋਲਿੰਜੀਅਨ ਸਾਮਰਾਜ ਸ਼ਾਰਲੀਮੇਨ ਦੀ ਮੌਤ ਤੋਂ ਛੇਤੀ ਹੀ ਬਾਅਦ ਖੇਰੂੰ ਖੇਰੂੰ ਹੋ ਗਿਆ ਪਰ ਉਸਦੇ ਉੱਤਰਾਧਿਕਾਰੀ 'ਚਾਰਲਸ ਦੀ ਫੈਟ' ਦੇ ਗਦੀਓਂ ਲੱਥਣ (887 ਈ.) ਤੱਕ ਸ਼ਹਿਨਸ਼ਾਹ ਅਖਵਾਉਂਦੇ ਰਹੇ। ਸਾਮਰਾਜ ਵਾਸਤਵਿਕ ਰੂਪ ਵਿਚ ਸਮਾਪਤ ਹੋ ਚੁੱਕਾ ਸੀ। ਇਟਲੀ ਅਤੇ ਬਰਗੰਡੀ ਦੇ ਕਮਜ਼ੋਰ ਹਾਕਮਾਂ ਨੇ ਵੀ ਸ਼ਹਿਨਸ਼ਾਹ ਦੀ ਪਦਵੀ ਮਾਣੀ ਭਾਵੇਂ ਉਸ ਵੇਲੇ ਸ਼ਾਹੀ ਤਖ਼ਤ ਪਾਸ ਇਟਲੀ ਵਿਚ ਵੀ ਕੋਈ ਸ਼ਕਤੀ ਨਹੀਂ ਸੀ। ਉਸ ਤੋਂ ਬਾਅਦ ਇਹ ਪਦ ਆੱਟੋ ਮਹਾਨ ਤੱਕ ਖਾਲੀ ਰਿਹਾ ਜਿਸ ਨੇ ਸ਼ਾਰਲੀਮੇਨ ਵਾਂਗ ਹੀ ਪੋਪ ਦੇ ਅਧਿਕਾਰਾਂ ਨੂੰ ਦ੍ਰਿੜ੍ਹ ਬਣਾਉਣ ਹਿਤ ਯਤਨ ਕੀਤੇ।

ਇਹ ਸਾਮਰਾਜ ਸਹੀ ਅਰਥਾਂ ਵਿਚ 962 ਈ. ਅਤੇ ਇਨਵੈਸਟੀਚਰ ਸੰਘਰਸ਼ (1075-1085 ਈ.) ਦੇ ਵਿਚਕਾਰਲੇ ਸਮੇਂ ਵਿਚ ਹੀ ਸ਼ਕਤੀਸ਼ਾਲੀ ਰਿਹਾ। ਆੱਟੋ ਦੂਜੇ ਦੇ ਪੁੱਤਰ ਆੱਟੋ ਤੀਜੇ (ਰਾਜ-ਕਾਲ 983-1002 ਈ.) ਸਮੇਂ ਇਟਲੀ ਇਸ ਸਾਮਰਾਜ ਦਾ ਕੇਂਦਰ ਬਣ ਗਿਆ ਅਤੇ ਇਥੇ ਬਾਜ਼ਨਤੀਨੀ ਰੀਤੀ ਰਿਵਾਜਾਂ ਨਾਲ ਇਕ ਵਾਰ ਫਿਰ ਪੁਰਾਤਨ ਸ਼ਹਿਨਸ਼ਾਹੀ ਸੁਰਜੀਤ ਹੋਈ। ਸ਼ਕਤੀਸ਼ਾਲੀ ਫਰੈਂਕੋਨੀਅਨ ਸ਼ਹਿਨਸ਼ਾਹ ਹੈਨਰੀ ਤੀਜੇ (ਰਾਜਕਾਲ 1039-1056 ਈ.) ਸਮੇਂ ਇਹ ਸਾਮਰਾਜ ਜਰਮਨੀ ਨੂੰ ਆਪਣਾ ਕੇਂਦਰ ਬਣਾਉਂਦਿਆਂ ਆਪਣੀ ਸਿਖਰ ਤੇ ਪੁੱਜਿਆ। ਪੂਰਬ ਅਤੇ ਦੱਖਣ ਦਾ ਖੇਤਰ ਲਗਭਗ ਉਹੀ ਰਿਹਾ ਜੋ ਸ਼ਾਰਲੀਮੇਨ ਸਮੇਂ ਸੀ ਐਪਰ ਪੱਛਮ ਵਿਚ ਬਹੁਤ ਸਾਰਾ ਇਲਾਕਾ ਜਾਗੀਰਦਾਰਾਂ ਦੇ ਹੱਥ ਵਿਚ ਚਲਾ ਗਿਆ। ਜਰਮਨ ਡੱਚੀਆਂ ਵੀ ਹੈਨਰੀ ਦੇ ਮੁਕਾਬਲੇ ਨਾ ਠਹਿਰ ਸਕੀਆਂ। ਇਸ ਤਰ੍ਹਾਂ ਖ਼ਤਰਿਆਂ ਤੋਂ ਸੁਤੰਤਰ ਹੈਨਰੀ ਧਾਰਮਕ ਸੰਸਥਾ ਵਿਚ ਸੁਧਾਰ ਕਰਨ ਹਿਤ ਜੁਟਿਆ ਰਿਹਾ। ਇਸ ਨੇ ਪੋਪ ਦੀ ਪਦਵੀ ਦੇ ਤਿੰਨ ਦਾਅਵੇਦਾਰਾਂ ਵਿਚਲਾ ਝਗੜਾ ਨਿਪਟਾਇਆ। ਉਨ੍ਹਾਂ ਤਿੰਨਾਂ ਨੂੰ ਗੱਦੀਓਂ ਲਾਹ ਦਿੱਤਾ। ਯੋਗ ਵਿਅਕਤੀ ਨੂੰ ਨਿਯੁਕਤ ਕੀਤਾ ਤੇ ਇਸ ਤਰ੍ਹਾਂ ਪੋਪ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਪ੍ਰਾਪਤ ਕੀਤਾ।

ਹੈਨਰੀ ਚੌਥੇ (ਰਾਜ-ਕਾਲ 1056-1106) ਅਤੇ ਪੋਪ ਗਰੈਗਰੀ ਸੱਤਵੇਂ (1073-1085) ਵਿਚਕਾਰ ਦੁਨਿਆਵੀ ਅਤੇ ਰੂਹਾਨੀ ਅਧਿਕਾਰਾਂ ਸਬੰਧੀ ਸੰਘਰਸ਼ ਇਸ ਸਾਮਰਾਜ ਦੇ ਇਤਿਹਾਸ ਵਿਚ ਇਕ ਨਵਾਂ ਮੋੜ ਲਿਆਉਂਦਾ ਹੈ। ਗਰੈਗਰੀ ਸੱਤਵਾਂ, ਜੋ ਕਿ ਪੋਪ ਨੂੰ ਸ਼ਹਿਨਸ਼ਾਹ ਤੋਂ ਵਧੇਰੇ ਸ਼ਕਤੀਸ਼ਾਲੀ ਸਮਝਦਾ ਸੀ, ਨੇ ਐਲਾਨ ਕੀਤਾ ਕਿ ਕੋਈ ਵੀ ਵਿਅਕਤੀ ਪੋਪ ਪ੍ਰਤੀ ਫ਼ਤਵਾ ਨਹੀਂ ਦੇ ਸਕਦਾ ਅਤੇ ਪੋਪ ਉਸ ਸ਼ਹਿਨਸ਼ਾਹ ਨੂੰ ਗੱਦੀਓਂ ਲਾਹੁਣ ਦਾ ਅਧਿਕਾਰ ਰਖਦਾ ਹੈ ਜਿਹੜਾ ਆਪਣੀਆਂ ਜ਼ਿੰਮੇਵਾਰੀਆਂ ਪ੍ਰਤੀ ਪੂਰਾ ਨਹੀਂ ਉਤਰਦਾ। ਉਸ ਅਨੁਸਾਰ ਬਾਦਸ਼ਾਹ ਨੂੰ ਕੋਈ ਅਧਿਕਾਰ ਨਹੀਂ ਸੀ ਕਿ ਉਹ ਲਾਟ-ਪਾਦਰੀਆਂ ਤੇ ਪਾਦਰੀਆਂ ਦੀ ਨਿਯੁਕਤੀ ਆਦਿ ਕਰੇ ਬਲਕਿ ਇਹ ਅਧਿਕਾਰ ਕਿਸੇ ਆਰਚਬਿਸ਼ਪ ਦੇ ਹੱਥ ਵਿਚ ਹੋਣਾ ਚਾਹੀਦਾ ਸੀ ਕਿਉਂਕਿ ਬਹੁਤੇ ਜਰਮਨ ਲਾਟ-ਪਾਦਰੀਆਂ ਕੋਲ ਬਹੁਤ ਮਹੱਤਵਪੂਰਨ ਰਾਜਨੀਤਕ ਅਹੁਦੇ ਅਤੇ ਚੋਖੀਆਂ ਜ਼ਮੀਨਾਂ ਸਨ, ਇਸ ਲਈ ਹੈਨਰੀ ਚੌਥਾ ਆਪਣੀ ਮਰਜ਼ੀ ਦੇ ਆਦਮੀ ਇਨ੍ਹਾਂ ਸ਼ਕਤੀਸ਼ਾਲੀ ਅਹੁਦਿਆਂ ਤੇ ਲਾਉਣਾ ਚਾਹੁੰਦਾ ਸੀ ਤੇ ਨਿਯੁਕਤੀ ਦਾ ਅਧਿਕਾਰ ਆਪਣੇ ਹੱਥ ਵਿਚ ਰਖਣਾ ਚਾਹੁੰਦਾ ਸੀ। ਇਸ ਕਾਰਨ ਪੋਪ ਅਤੇ ਸ਼ਹਿਨਸ਼ਾਹ ਵਿਚਕਾਰ ਝਗੜਾ ਛੇਤੀ ਹੀ ਵਧ ਗਿਆ। ਸ਼ੁਰੂ ਸ਼ੁਰੂ ਵਿਚ ਪ੍ਰਤੀਤ ਹੋਇਆ ਕਿ ਗਰੈਗਰੀ ਦੀ ਜਿੱਤ ਹੋਈ ਹੈ। ਬਾਦਸ਼ਾਹ ਤੋਂ ਆਕੀ ਹੋਏ ਕੁਝ ਕੁ ਸਰਦਾਰਾਂ ਦੀ ਮਦਦ ਲੈ ਕੇ ਪੋਪ ਨੇ ਹੈਨਰੀ ਨੂੰ ਗੱਦੀਓਂ ਲਾਹੁਣ ਦਾ ਹੁਕਮ ਕਰ ਦਿੱਤਾ ਕਿਉਂਕਿ ਉਹ ਆਪਣੀਆਂ ਧਾਰਮਕ ਜ਼ਿੰਮੇਂਵਾਰੀਆਂ ਪੂਰੀਆਂ ਨਹੀਂ ਕਰ ਸਕਿਆ ਸੀ। 1076 ਵਿਚ ਹੈਨਰੀ ਨੇ ਪੋਪ ਨਾਲ ਸਮਝੌਤਾ ਕਰ ਲਿਆ ਅਤੇ ਅਗਾਂਹ ਵਾਸਤੇ ਮਿਲਵਰਤਨ ਦੇਣ ਦਾ ਵਚਨ ਦਿਤਾ ਅਤੇ ਆਪਣੇ ਰਵੱਈਏ ਲਈ ਪਛਤਾਵਾ ਪਰਗਟ ਕੀਤਾ। ਇਸ ਨਾਲ ਅੱਗੋਂ ਲਈ ਚਰਚ ਰਾਜ ਉਤੇ ਹਾਵੀ ਹੋ ਗਿਆ ਪਰ ਗਰੈਗਰੀ ਦੀ ਇਹ ਜਿੱਤ ਆਰਜ਼ੀ ਸੀ। ਹੈਨਰੀ ਨੇ ਆਪਣੇ ਵਿਰੋਧੀ ਸਰਦਾਰਾਂ ਨੂੰ ਕੁਚਲ ਕੇ ਪੋਪ ਦਾ ਪਿੱਛਾ ਕੀਤਾ ਜਿਹੜਾ ਹੈਨਰੀ ਦੀਆਂ ਫ਼ੌਜਾਂ ਅੱਗੇ ਭਗੌੜਾ ਹੋ ਤੁਰਿਆ ਸੀ। ਅੰਤ 1085 ਈ. ਵਿਚ ਸ਼ਾਹੀ ਫ਼ੌਜਾਂ ਹਥੋਂ ਗਰੈਗਰੀ ਬੜੀ ਨਮੋਸ਼ੀ ਨਾਲ ਮਰਿਆ।

ਪੋਪ ਅਤੇ ਸ਼ਹਿਨਸ਼ਾਹ ਵਿਚ ਇਹ ਝਗੜਾ 1122 ਈ. ਵਿਚ ਜਾ ਕੇ ਨਿਜਿੱਠਿਆ ਗਿਆ ਜਦੋਂ ਇਹ ਫ਼ੈਸਲਾ ਹੋਇਆ ਕਿ ਪਾਦਰੀਆਂ ਦੀਆਂ ਚੋਣਾਂ ਸੁਤੰਤਰ ਹੋਣਗੀਆਂ ਐਪਰ ਬਾਦਸ਼ਾਹ ਜਾਂ ਉਸਦੇ ਨੁਮਾਇੰਦੇ ਦੀ ਹਾਜ਼ਰੀ ਵਿਚ ਹੋਣਗੀਆਂ। ਚੋਣ ਤੋਂ ਬਾਅਦ ਪਾਦਰੀਆਂ ਨੂੰ ਜ਼ਮੀਨ ਅਤੇ ਰਾਜਨੀਤਕ ਅਧਿਕਾਰ ਪ੍ਰਾਪਤ ਕਰਨ ਲਈ ਬਾਦਸ਼ਾਹ ਦੀ ਅਤੇ ਧਾਰਮਕ ਤੇ ਰੂਹਾਨੀ ਅਧਿਕਾਰਾਂ ਲਈ ਕਿਸੇ ਆਰਚਬਿਸ਼ਪ ਦੀ ਸਰਪਰਸਤੀ ਤੇ ਅਧੀਨਗੀ ਮੰਨਣੀ ਪੈਂਦੀ ਸੀ।

ਇਸ ਸਮੇਂ ਤਕ ਬਾਦਸ਼ਾਹਤ ਆੱਟੋ ਮਹਾਨ ਦੇ ਵੰਸ਼ ਵਿਚ ਹੀ ਰਹੀ ਪਰ 1125 ਈ. ਵਿਚ ਹੈਨਰੀ ਪੰਜਵੇਂ ਦੇ ਬੇ-ਔਲਾਦ ਮਰ ਜਾਣ ਨਾਲ ਬਾਦਸ਼ਾਹ ਦੀ ਚੋਣ ਵਿਚ ਕਾਫ਼ੀ ਝਗੜਾ ਹੋਇਆ ਤੇ ਅੰਤ ਸੈਕਸਨੀ ਦੇ ਡਿਊਕ ਲੋਥੇਅਰ ਦੂਜੇ ਨੂੰ ਚੁਣਿਆ ਗਿਆ ਤੇ ਇਸ ਤਰ੍ਹਾਂ ਬਾਦਸ਼ਾਹ ਦੀ ਚੋਣ ਸਬੰਧੀ ਇਕ ਗੜਬੜੀ ਵਾਲੀ ਪ੍ਰਣਾਲੀ ਹੋਂਦ ਵਿਚ ਆਈ ਜਿਹੜੀ ਦੋ ਸਦੀਆਂ ਤੋਂ ਵਧ ਤੱਕ ਆਪਣਾ ਰੰਗ ਵਿਖਾਉਂਦੀ ਰਹੀ।

ਬਾਰ੍ਹਵੀਂ ਸਦੀ ਦਾ ਸਭ ਤੋਂ ਸ਼ਕਤੀਸ਼ਾਲੀ ਬਾਦਸ਼ਾਹ ਹੋਇਨਸਟੌਫਨ ਫਰੈਡਰਿਕ ਪਹਿਲਾ ਬਾਰਬਰੋਸਾ (ਰਾਜਕਾਲ 1152-1190) ਜਰਮਨੀ ਵਿਚ ਆਪਣਾ ਸਿੱਕਾ ਜਮਾਉਣ ਵਿਚ ਸਫ਼ਲ ਹੋਇਆ ਐਪਰ ਉਸਨੂੰ ਇਟਲੀ ਵਿਚ ਰਾਜ ਸਥਾਪਤ ਕਰਨ ਵਿਚ ਅਸਫਲਤਾ ਦਾ ਸਾਹਮਣਾ ਕਰਨਾ ਪਿਆ। ਪੋਪਾਂ ਦੀ ਸਰਪਰਸਤੀ ਦੀ ਪ੍ਰੇਰਨਾ ਅਧੀਨ ਇਟਲੀ ਦੇ ਲੁਮਬਰਡੀ ਦੇ ਨਗਰ-ਰਾਜਾਂ ਨੇ ਫਰੈਡਰਿਕ ਦੇ ਜਰਮਨ ਸਰਦਾਰਾਂ ਨੂੰ 1176 ਈ. ਵਿਚ ਮੌਤ ਦੇ ਘਾਟ ਉਤਾਰ ਦਿਤਾ। ਕੁਝ ਸਮੇਂ ਲਈ ਤਾਂ ਇਉਂ ਜਾਪਦਾ ਰਿਹਾ ਕਿ ਫਰੈਡਰਿਕ ਦਾ ਪੁੱਤਰ ਹੈਨਰੀ ਛੇਵਾਂ (ਰਾਜ ਕਾਲ 1190-1197) ਸਾਰੇ ਇਟਲੀ ਨੂੰ ਆਪਣੇ ਅਧੀਨ ਕਰ ਲਵੇਗਾ ਅਤੇ ਬਾਅਦ ਵਿਚ ਪੂਰਬੀ ਰੂਮ ਸਾਗਰ ਨੂੰ ਆਪਣੇ ਅਧਿਕਾਰ ਅਧੀਨ ਲੈ ਲਵੇਗਾ ਐਪਰ ਉਸ ਦੀ ਅਚਾਨਕ ਮੌਤ ਨਾਲ ਸਾਰੀਆਂ ਵਿਉਂਤਾਂ

ਧਰੀਆਂ ਧਰਾਈਆਂ ਰਹਿ ਗਈਆਂ । ਉਸ ਦਾ ਤਿੰਨ ਸਾਲਾ ਪੁੱਤਰ ਫਰੈਡਰਿਕ ਦੂਜਾ 1198 ਵਿਚ ਆਪਣੀ ਮਾਂ ਦੀ ਮੌਤ ਤੋਂ ਬਾਅਦ ਪੋਪ ਇਨੋਸੈਂਟ ਤੀਜੇ ਦੀ ਸ਼ਰਨ ਵਿਚ ਚਲਾ ਗਿਆ । ਪੋਪ ਨੇ ਉਸ ਨੂੰ ਸਿਸਿਲੀ ਦਾ ਰਾਜ ਦੁਆ ਦਿਤਾ ਪਰ ਬੜੀ ਚਤੁਰਾਈ ਨਾਲ ਉਸ ਨੇ ਸਿਸਿਲੀ ਨੂੰ ਜਰਮਨੀ ਨਾਲ ਨਾ ਮਿਲਣ ਦਿਤਾ । ਆਖਰਕਾਰ ਜਰਮਨੀ ਵਿਚ ਲੰਬੀ ਖ਼ਾਨਾ ਜੰਗੀ ਤੋਂ ਬਾਅਦ 1211 ਈ. ਵਿਚ ਸਰਦਾਰਾਂ ਨੇ ਫ਼ਰੈਡਰਿਕ ਨੂੰ ਜਰਮਨੀ ਦੀ ਸ਼ਹਿਨਸ਼ਾਹੀ ਪੇਸ਼ ਕੀਤੀ । ਫਰੈਡਰਿਕ ਆਪਣੇ ਰਾਜ ਦੇ ਦੱਖਣੀ ਇਲਾਕੇ ਵਿਚ ਹੀ ਰਿਹਾ ਜਿੱਥੇ ਉਹ ਪੋਪਾਂ ਵਿਰੁਧ ਘੋਰ ਸੰਘਰਸ਼ ਕਰਦਾ ਰਿਹਾ ਜਿਹੜੇ ਕਿ ਹੋਇਨਸਟੋਫਨ ਨੂੰ ਨਸ਼ਟ ਕਰ ਦੇਣਾ ਚਾਹੁੰਦੇ ਸਨ । 1250 ਵਿਚ ਫਰੈਡਰਿਕ ਦੀ ਮੌਤ ਨਾਲ ਪੋਪਾਂ ਦਾ ਇਹ ਮਨੋਰਥ ਪੂਰਾ ਹੋ ਗਿਆ ਤੇ ਇਸ ਦੇ ਨਾਲ ਹੀ ਸਾਮਰਾਜ ਦੀ ਸ਼ਕਤੀ ਦਾ ਭੋਗ ਪੈ ਗਿਆ ਅਤੇ 1268 ਵਿਚ ਸਿਸਿਲੀ ਦੀ ਬਾਦਸ਼ਾਹੀ ਲਈ ਪੋਪ ਦੇ ਉਮੀਦਵਾਰ ਦੀ ਜਿਤ ਨੇ ਆਖ਼ਰੀ ਹੋਇਨਸਟੋਫਨ ਵੀ ਖਤਮ ਕਰ ਦਿਤਾ ਤੇ ਇਟਲੀ ਇਸ ਸਾਮਰਾਜ ਤੋਂ ਵਖ ਹੋ ਗਿਆ ।

ਇਸ ਉਪਰੰਤ ਹੈਨਰੀ ਸੱਤਵੇਂ (ਰਾਜ ਕਾਲ 1308-1313 ਈ.) ਅਤੇ ਬਾਵੇਰੀਆ ਦੇ ਲੂਈ ਚੌਥੇ (ਰਾਜ ਕਾਲ 1314-1347 ਈ.) ਤੋਂ ਬਿਨਾਂ ਕਿਸੇ ਵੀ ਜਰਮਨ ਸ਼ਹਿਨਸ਼ਾਹ ਨੇ ਇਟਲੀ ਨੂੰ ਸਾਮਰਾਜ ਵਿਚ ਮਿਲਾਉਣ ਦੀ ਕੋਸ਼ਿਸ਼ ਨਹੀਂ ਕੀਤੀ । ਚੋਣ ਪ੍ਰਣਾਲੀ ਦੇ ਅਨੁਸਾਰ ਕੋਈ ਵੀ ਸ਼ਹਿਨਸ਼ਾਹ ਇਹ ਨਹੀਂ ਕਹਿ ਸਕਦਾ ਸੀ ਕਿ ਉਸ ਦਾ ਪਦ ਉਸਦੇ ਉਤਰਾਧਿਕਾਰੀ ਵਿਸ਼ੇਸ਼ ਨੂੰ ਮਿਲੇ । ਆਖਰ ਚਾਰਲਸ ਚੌਥੇ (ਰਾਜ ਕਾਲ 1347-1378) ਨੇ ਇਕ ਵਿਸ਼ੇਸ਼ ਚੋਣ ਪ੍ਰਣਾਲੀ ਜਾਰੀ ਕੀਤੀ ਜਿਸ ਅਨੁਸਾਰ ਸੱਤ ਵਿਸ਼ੇਸ਼ ਵਿਅਕਤੀਆਂ ਨੂੰ ਸ਼ਹਿਨਸ਼ਾਹ ਦੀ ਚੋਣ ਦਾ ਅਧਿਕਾਰ ਦਿਤਾ ਗਿਆ । ਇਸ ਚੋਣ ਵਿਚ ਪੋਪ ਦਖ਼ਲ-ਅੰਦਾਜ਼ੀ ਨਹੀਂ ਕਰ ਸਕਦਾ ਸੀ । ਇਸ ਤਰ੍ਹਾਂ ਪੋਪ ਨੂੰ ਜਰਮਨ ਸਿਆਸਤ ਵਿਚੋਂ ਬਾਹਰ ਕੱਢ ਦਿਤਾ ਗਿਆ ਪਰ ਜਰਮਨੀ ਵਿਚ ਅਰਾਜਕਤਾ ਵੀ ਫੈਲੀ ।

1786 ਈ. ਭਾਵ ਪਰੂਸ਼ੀਆ ਦੇ ਫਰੈਡਰਿਕ ਮਹਾਨ ਦੂਜੇ ਦੀ ਮੌਤ ਤਕ ਇਹ ਸਾਮਰਾਜ ਕੇਵਲ ਨਾਂ-ਮਾਤਰ ਹੀ ਰਹਿ ਗਿਆ ਸੀ । ਨੈਪੋਲੀਅਨ ਨੇ 1805 ਵਿਚ ਇਸ ਸਾਮਰਾਜ ਦਾ ਅੰਤ ਕਰ ਦਿੱਤਾ । ਵੱਡੇ ਜਰਮਨ ਰਾਜਾਂ ਨੇ ਨੈਪੋਲੀਅਨ ਦੀ ਅਧੀਨਗੀ ਪ੍ਰਵਾਨ ਕਰ ਲਈ । ਇਸ ਤਰ੍ਹਾਂ ਜਿਹੜਾ ਸਾਮਰਾਜ 800 ਈ. ਵਿਚ ਹੋਂਦ ਵਿਚ ਆਇਆ ਸੀ ਤੇ 962 ਵਿਚ 'ਹੋਲੀ ਰੋਮਨ' ਦੇ ਰੂਪ ਵਿਚ ਸਥਾਪਤ ਹੋਇਆ ਸੀ ਆਖ਼ਿਰਕਾਰ 1806 ਵਿਚ ਖਤਮ ਹੋ ਗਿਆ ।

ਅਸਲ ਵਿਚ ਤਾਂ 1250 ਤੋਂ ਹੀ ਇਹ ਸਾਮਰਾਜ 'ਨਾ ਪਵਿੱਤਰ, ਨਾ ਰੋਮਨ ਅਤੇ ਨਾ ਹੀ ਸਾਮਰਾਜ' ਰਿਹਾ ਸੀ । ਇਹ ਅਸਲ ਵਿਚ ਕੁਝ ਲੋਕਾਂ ਦਾ ਘੜਿਆ ਹੋਇਆ ਇਕ ਸੁਪਨਾ ਸੀ ਜਿਸ ਦੁਆਰਾ ਉਹ ਈਸਾਈ ਧਰਮ ਨੂੰ ਰਾਜਾਂ ਤੋਂ ਉੱਪਰ ਰੱਖਣਾ ਚਾਹੁੰਦੇ ਸਨ ।

ਹ. ਪੁ.—ਐਨ. ਅਮੈ. 14 : 327

**ਹੋਲੈਬਰਡ, ਵਿਲੀਅਮ :** ਵਪਾਰਕ ਭਵਨ ਨਿਰਮਾਣ ਕਲਾ ਦੇ ਸ਼ਿਕਾਗੋ ਸਕੂਲ ਦੀ ਇਸ ਮਹਾਨ ਹਸਤੀ ਤੇ ਭਵਨ ਨਿਰਮਾਤਾ ਦਾ ਜਨਮ 11 ਸਤੰਬਰ, 1854 ਨੂੰ ਅਮੇਨੀਆ ਯੂਨੀਅਨ ਵਿਖੇ ਹੋਇਆ । ਸ਼ਿਕਾਗੋ ਸਕੂਲ ਦੀ ਦੂਜੀ ਮਹਾਨ ਹਸਤੀ ਇਸ ਦਾ ਭਾਈਵਾਲ ਮਾਰਟਿਨ ਰੋਸ਼ ਸੀ । ਇਨ੍ਹਾਂ ਦੀ ਸ਼ਿਕਾਗੋ ਵਿਖੇ ਟਾਕੋਮਾ ਬਿਲਡਿੰਗ (1886-89) ਉੱਚੀਆਂ ਇਮਾਰਤਾਂ ਲਈ ਪੂਰਨ ਸਟੀਲ ਫ਼ਰੇਮ ਦੀ ਵਰਤੋਂ ਕਰਨ ਦਾ ਇਕ ਸਬੂਤ ਹੈ । ਇਸ ਇਮਾਰਤ ਦੀ ਉਸਾਰੀ ਵਿਲੀਅਮ ਲਾ ਬੈਰਨ ਜੈਨੀ ਦੁਆਰਾ ਹੋਮ ਇਨਸ਼ੋਰੈਂਸ ਬਿਲਡਿੰਗ ਸ਼ਿਕਾਗੋ ਦੀ ਉਸਾਰੀ ਲਈ ਫ਼ਰੇਮ ਵਿਧੀ ਦਾ ਮੁੱਢ ਬੰਨ੍ਹਣ ਤੋਂ ਬਾਅਦ ਅਗਲਾ ਵਿਕਸਿਤ ਕਦਮ ਸੀ । ਇਸ ਨੇ ਵੈਸਟ ਪੁਆਇੰਟ ਵਿਖੇ ਸੰਯੁਕਤ ਰਾਜ ਮਿਲਿਟਰੀ ਅਕੈਡਮੀ ਵਿਚ ਨੌਕਰੀ ਕਰ ਲਈ ਪਰੰਤੂ ਦੋ ਸਾਲਾਂ ਮਗਰੋਂ 1875 ਵਿਚ ਇਥੋਂ ਅਸਤੀਫ਼ਾ ਦੇ ਕੇ ਸ਼ਿਕਾਗੋ ਚਲਾ ਗਿਆ । ਸ਼ਿਕਾਗੋ ਸਕੂਲ ਨਾਲ ਸਬੰਧਤ ਅਨੇਕਾਂ ਨਵੀਆਂ ਖੋਜਾਂ ਦਾ ਸਿਹਰਾ ਰੋਸ਼ ਅਤੇ ਹੋਲੈਬਰਡ ਦੇ ਸਿਰ ਹੈ । ਸ਼ਿਕਾਗੋ ਸਕੂਲ ਦੀਆਂ ਸਾਰੀਆਂ ਖਿੜਕੀਆਂ ਸ਼ੀਸ਼ੇ ਦੀਆਂ ਬਣਾਈਆਂ ਜਾਂਦੀਆਂ ਸਨ ਜਿਵੇਂ ਕਿ ਮਾਰਕੁਇਟ ਬਿਲਡਿੰਗ (ਸ਼ਿਕਾਗੋ-1894) ਵਿਚ (ਚਿਤਰ) । ਪ੍ਰਸਿੱਧ ਭਵਨ ਨਿਰਮਾਤਾ ਲੂਈਸ ਸੂਲੀਵੈੱਨ ਦੁਆਰਾ ਡਿਜ਼ਾਈਨ ਕੀਤੇ ਮੁਹਾਂਦਰੇ ਵਾਲੀ ਇਨ੍ਹਾਂ ਦੀ ਗੇਜ਼ ਬਿਲਡਿੰਗ (ਸ਼ਿਕਾਗੋ-1898) ਨੂੰ ਸ਼ਿਕਾਗੋ ਦੀ ਭਵਨ ਨਿਰਮਾਣ ਕਲਾ ਦੇ ਖੇਤਰ ਵਿਚ ਇਕ ਮੀਲ ਪੱਥਰ ਮੰਨਿਆ ਗਿਆ ਹੈ ।



ਹੋਲੈਬਰਡ ਅਤੇ ਰੋਸ਼ ਦੀ ਮਾਰਕੁਇਟ ਬਿਲਡਿੰਗ. ਸ਼ਿਕਾਗੋ (1894)

ਹੁਣ ਕਾਫ਼ੀ ਅਰਸੇ ਤੋਂ ਲੋਕ ਸ਼ਿਕਾਗੋ ਸਟਾਈਲ ਨੂੰ ਛੱਡ ਗਏ ਹਨ ਅਤੇ ਇਸ ਦੀ ਥਾਂ ਹਿਸਟਾਰਿਕ ਸਟਾਈਲ ਜਾਂ ਨਿਊਅਰ ਪਰੇਅਰੇ ਸਕੂਲ ਨੇ ਲਈ ਹੈ ਪਰੰਤੂ ਹੋਲੈਬਰਡ ਤੇ ਰੋਸ਼ ਆਪਣੀ ਮੌਤ ਤਕ ਸ਼ਿਕਾਗੋ ਸਕੂਲ ਦੀਆਂ ਉੱਚੀਆਂ ਇਮਾਰਤਾਂ ਦਾ ਨਿਰਮਾਣ ਕਰਦੇ ਰਹੇ । ਰਿਪਬਲਿਕ ਬਿਲਡਿੰਗ (ਸ਼ਿਕਾਗੋ) ਜਿਸ ਦਾ ਨਿਰਮਾਣ 1905 ਵਿਚ ਸ਼ੁਰੂ ਹੋਇਆ ਸੀ, 20ਵੀਂ ਸਦੀ ਦੀਆਂ ਵਧੀਆ ਇਮਾਰਤਾਂ ਵਿਚੋਂ ਸੀ । ਸੰਨ 1961 ਵਿਚ ਇਸ ਨੂੰ ਢਾਹ ਦਿਤਾ ਗਿਆ ।

19 ਜੁਲਾਈ, 1923 ਨੂੰ ਐਵੈਂਨਸਟਨ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 5 : 86

**ਹੋਲੋਗ੍ਰਾਫ਼ੀ :** ਲੈੱਨਜ਼ਾਂ ਦੀ ਵਰਤੋਂ ਕੀਤੇ ਬਗ਼ੈਰ ਖ਼ਾਸ ਤਰ੍ਹਾਂ ਦੀ ਫ਼ੋਟੋ ਲੈਣ ਦੀ ਵਿਧੀ ਨੂੰ ਹੋਲੋਗ੍ਰਾਫ਼ੀ ਕਿਹਾ ਜਾਂਦਾ ਹੈ । ਇਸ ਫ਼ੋਟੋ ਦੀ

'ਰਡਿੰਗ ਨੂੰ ਹੋਲੋਗ੍ਰਾਮ ਕਿਹਾ ਜਾਂਦਾ ਹੈ ਜਿਹੜਾ ਵੇਖਣ ਨੂੰ ਬੇਪਛਾਣ ਆਂ ਧਾਰੀਆਂ ਅਤੇ ਚੱਕਰਾਂ ਦਾ ਪੈਟਰਨ ਲਗਦਾ ਹੈ ਪਰੰਤੂ ਜਦੋਂ ਲੇਜ਼ਰ ਇਸ ਉਤੇ ਸੁੱਟੀ ਜਾਂਦੀ ਹੈ ਤਾਂ ਇਹ ਮੌਲਿਕ ਵਸਤੂ ਦਾ ਅਸਲੀ ਤ੍ਰਮਾਈ ਚਿਤਰ ਬਣ ਜਾਂਦਾ ਹੈ ।

ਸਧਾਰਨ ਫ਼ੋਟੋ ਵਿਚ ਵਸਤੂ ਤੋਂ ਪਰਾਵਰਤਿਤ ਹੋਈ ਰੌਸ਼ਨੀ ਦੀ ਤੀਬ- ਵਿਚਲਾ ਅੰਤਰ ਰਿਕਾਰਡ ਕੀਤਾ ਹੁੰਦਾ ਹੈ ਜਿਸ ਵਿਚ ਘੱਟ ਰੌਸ਼ਨੀ ਵਰਤਿਤ ਕਰਨ ਵਾਲੇ ਸਥਾਨ ਗੂੜ੍ਹੇ ਛਪਦੇ ਹਨ ਅਤੇ ਵਧੇਰੇ ਰੌਸ਼ਨੀ ਵਰਤਿਤ ਕਰਨ ਵਾਲੇ ਸਥਾਨ ਮੱਧਮ ਉਘੜਦੇ ਹਨ । ਹੋਲੋਗ੍ਰਾਫ਼ੀ ਨਾ ਠ ਪ੍ਰਕਾਸ਼ ਦੀ ਤੀਬਰਤਾ ਹੀ ਰਿਕਾਰਡ ਕਰਦੀ ਹੈ ਸਗੋਂ ਇਸ ਦਾ ਵੀ ਰਿਕਾਰਡ ਕਰਦੀ ਹੈ ।

ਡੈਨਿਸ ਗੈਬਰ ਨਾਮੀ ਹੰਗਰੀਅਨ ਜੰਮ-ਪਲ ਵਿਗਿਆਨੀ ਨੇ 1948 ਹੋਲੋਗ੍ਰਾਫ਼ੀ ਦੀ ਈਜਾਦ ਕੀਤੀ ਅਤੇ ਇਸ ਦੇ ਫਲਸਰੂਪ 1971 ਭੌਤਿਕ-ਵਿਗਿਆਨ ਲਈ ਇਸ ਨੂੰ ਨੋਬਲ ਪੁਰਸਕਾਰ ਪ੍ਰਦਾਨ ਾ ਗਿਆ । ਗੈਬਰ ਨੇ ਮਾਈਕ੍ਰੋਸਕੋਪ ਦੀ ਵਿਭੇਦਨ ਸਮਰੱਥਾ ਵਧਾਉਣ ਾਂ ਸੰਭਾਵਨਾਵਾਂ ਉਤੇ ਵਿਚਾਰ ਕੀਤਾ । ਸਭ ਤੋਂ ਪਹਿਲਾਂ ਉਸ ਨੇ ੂ ਦਾ ਹੋਲੋਗ੍ਰਾਮ ਤਿਆਰ ਕਰਨ ਲਈ ਇਲੈੱਕਟ੍ਰਾਨ ਬੀਮ ਦੀ ਂ ਕੀਤੀ ਅਤੇ ਫਿਰ ਇਸੇ ਹੋਲੋਗ੍ਰਾਮ ਦਾ ਫ਼ੇਜ਼-ਸਬੰਧ (ਕੋਹਿਰੈਂਟ) 'ਖਣ ਕੀਤਾ । ਕੋਹਿਰੈਂਟ ਦੀ ਡਿਗਰੀ ਦਾ ਪਤਾ ਇਕ ਸੂਈ-ਛੇਦ ਦੀ ਪ੍ਰਕਾਸ਼ ਲੰਘਾਉਣ ਨਾਲ ਕੀਤਾ ਜਾ ਸਕਦਾ ਹੈ । ਇਸ ਵਿਧੀ ਪ੍ਰਕਾਸ਼ ਦੀ ਤੀਬਰਤਾ ਇੰਨੀ ਘਟ ਜਾਂਦੀ ਹੈ ਕਿ ਹੋਲੋਗ੍ਰਾਫ਼ੀ ਵਿਚ ਂ ਦੇ ਅਸਮਰੱਥ ਹੋ ਜਾਂਦੀ ਹੈ । ਇਸੇ ਲਈ ਗੈਬਰ ਦਾ ਉਪਰੋਕਤ ਅ ਕੇਵਲ ਕੁਝ ਕੁ ਸਾਲਾਂ ਤਕ ਹੀ ਸਿਰਫ਼ ਸਿਧਾਂਤਕ ਪੱਖ ਪੂਰਦਾ । ਸੰਨ 1960 ਦੇ ਕਰੀਬ ਲੇਜ਼ਰ ਦੀ ਖੋਜ ਹੋ ਜਾਣ ਨਾਲ ੀ ਸਥਿਤੀ ਵਿਚ ਹੀ ਪਰਿਵਰਤਨ ਆ ਗਿਆ । ਲੇਜ਼ਰ ਬੀਮ ਨਾ ਠ ਉੱਚ ਪਾਏ ਦੀ ਕੋਹਿਰੈਂਟ ਹੀ ਹੁੰਦੀ ਹੈ ਸਗੋਂ ਤੀਬਰਤਾ ਵੀ ਤਮ ਹੁੰਦੀ ਹੈ ।

ਲੇਜ਼ਰ ਕਿਰਨ-ਪੁੰਜ ਅਨੇਕਾਂ ਪ੍ਰਕਾਰ ਦੇ ਹਨ ਪਰੰਤੂ ਕੇਵਲ ਦੋ ਤਰ੍ਹਾਂ ੇਜ਼ਰ ਬੀਮ ਹੀ ਹੋਲੋਗ੍ਰਾਫ਼ੀ ਲਈ ਲਾਹੇਵੰਦ ਹਨ :-ਨਿਰੰਤਰ-ਤਰੰਗ ੀ. ਡਬਲਯੂ. ਲੇਜ਼ਰ ਅਤੇ ਪਲਸਡ (ਖੰਡਿਤ ਕੰਪਨ) ਲੇਜ਼ਰ । ਸੀ. ਯੂ. ਲੇਜ਼ਰ ਸਿਰਫ਼ ਇਕ ਸ਼ੁੱਧ ਰੰਗ ਵਾਲੀ ਨਿਰੰਤਰ ਪੁੰਜ ਉਤਸਰਜਿਤ ਾ ਹੈ । ਪਲਸਡ ਲੇਜ਼ਰ ਉੱਚਤਮ ਤੀਬਰਤਾ ਵਾਲੀ ਬੀਮ ਉਤਸਰਜਿਤ ਾ ਹੈ ਜਿਹੜੀ ਕਿ ਕੇਵਲ ਅਲਪ-ਕਾਲੀ ਰੌਸ਼ਨੀ ਦੀ ਫ਼ਲੈਸ਼ ਵਾਂਗ ਹੈ ਅਤੇ ਇਹ ਕੇਵਲ $10^{-8}$ ਸੈਕੰਡ ਤਕ ਰਹਿੰਦੀ ਹੈ । ਸੰਯੁਕਤ ਦੇ ਦੋ ਵਿਗਿਆਨੀਆਂ ਅਮੈੱਟ ਐਨ. ਲਾਈਥ ਅਤੇ ਜੂਰਿਸ ਟਨਾਈਕਸ ਨੇ ਸੀ. ਡਬਲਯੂ. ਲੇਜ਼ਰ ਦੀ ਹੋਲੋਗ੍ਰਾਫ਼ੀ ਲਈ ਵਰਤੋਂ । ਅਤੇ ਮਾਰਕੇ ਦੀ ਸਫ਼ਲਤਾ ਹਾਸਲ ਕੀਤੀ ਅਤੇ ਖੋਜਾਂ ਵਿਚ ਇਨ੍ਹਾਂ ਰਤੋਂ ਸਬੰਧੀ ਨਵੇਂ ਰਸਤੇ ਖੋਲ੍ਹ ਦਿਤੇ ।

**ਨਿਰੰਤਰ-ਤਰੰਗ ਲੇਜ਼ਰ ਹੋਲੋਗ੍ਰਾਫ਼ੀ**—ਨਿਰੰਤਰ-ਤਰੰਗ ਲੇਜ਼ਰ ਗ੍ਰਾਫ਼ੀ ਪ੍ਰਾਪਤ ਕਰਨ ਲਈ ਨਿਮਨ ਲਿਖਤ ਅਨੁਸਾਰ ਕਾਰਜ ਕਰਨਾ ਹੈ :—

ਹੋਲੋਗ੍ਰਾਮ ਬਣਾਉਣਾ—ਇਕ ਹਨੇਰੇ ਕਮਰੇ ਵਿਚ B ਸੋਮੇ ਤੋਂ O ੂ ਉਤੇ ਸੰਘਣੀ ਲੇਜ਼ਰ ਬੀਮ ਸੁੱਟੀ ਜਾਂਦੀ ਹੈ ਚਿਤਰ (1) । ਇਹ ਣਾਂ ਵਸਤੂ ਨਾਲ ਟਕਰਾ ਕੇ ਪਰਾਵਰਤਿਤ ਹੁੰਦੀਆਂ ਹਨ, ਖਿਲਰਦੀਆਂ ਅਤੇ ਵਿਵਰਤਨ ਮਗਰੋਂ ਫ਼ੋਟੋਗ੍ਰਾਫ਼ੀ ਪਲੇਟ P ਉਤੇ ਪਹੁੰਚਦੀਆਂ ਹਨ । ਵੇਲੇ ਲੇਜ਼ਰ ਬੀਮ ਦਾ ਕੁਝ ਹਿੱਸਾ ਆਪਾਤੀ ਜਾਂ ਨਿਰਦੇਸ਼ ਠ ਵਜੋਂ A ਉਤੇ ਪੈਂਦਾ ਹੈ ਅਤੇ ਦਰਪਣ M ਦੁਆਰਾ ਪਰਾਵਰਤਿਤ ਪਲੇਟ P ਉਤੇ ਪੈਂਦਾ ਹੈ । ਦੋਵੇਂ ਬੀਮ ਇਕ ਦੂਜੇ ਨਾਲ 'ਉਂਦੇ ਹਨ ਅਤੇ ਵਿਘਨ-ਫ਼੍ਰਿੰਜ ਬਣਾਉਂਦੇ ਹਨ । ਇਸ ਫ਼ੋਟੋਗ੍ਰਾਫ਼ੀ ਪਲੇਟ ਧੋਣ ਨਾਲ ਪ੍ਰਾਪਤ ਹੋਏ ਚਿਤਰ ਨੂੰ ਹੋਲੋਗ੍ਰਾਮ ਕਿਹਾ ਜਾਂਦਾ ਹੈ । ਇਸ ਤਰ੍ਹਾਂ ਪ੍ਰਾਪਤ ਹੋਇਆ ਚਿਤਰ ਕਿਸੇ ਪੱਖੋਂ ਵੀ ਵਸਤੂ ਦੇ ਨਾਲ ਮੇਲ ਨਹੀਂ ਖਾਂਦਾ ਜਿਸ ਦਾ ਇਹ ਹੋਲੋਗ੍ਰਾਮ ਬਣਾਇਆ ਗਿਆ ਹੁੰਦਾ ਹੈ । ਪਰੰਤੂ ਵਸਤੂ ਤੋਂ ਪਰਾਵਰਤਿਤ ਹੋ ਰਹੀ ਬੀਮ ਵਿਚ ਮੌਜੂਦ ਫ਼ੇਜ਼ ਅਤੇ ਵਰਧਨ ਸਬੰਧੀ ਸਾਰੀ ਸੂਚਨਾ ਰਿਕਾਰਡ ਹੋਈ ਹੁੰਦੀ ਹੈ । ਲੇਜ਼ਰ ਬੀਮ ਦੇ ਦੋਵੇਂ ਭਾਗ ਸਿੱਧਾ ਅਤੇ ਪਰਾਵਰਤਿਤ ਇਕ ਦੂਜੇ ਨਾਲ ਕਾਫ਼ੀ ਵੱਡਾ ਕੋਣ ਬਣਾਉਂਦੇ ਹੋਏ ਪਲੇਟ ਉਤੇ ਟਕਰਾਉਂਦੇ ਹਨ ਅਤੇ ਹੋਲੋਗ੍ਰਾਮ ਉਤੇ ਬਹੁਤ ਹੀ ਵਧੀਆ ਅਤੇ ਸੰਘਣੇ ਵਿਘਨ-ਫ਼੍ਰਿੰਜ ਦੇ ਰੂਪ ਵਿਚ ਰਿਕਾਰਡ ਹੋ ਜਾਂਦੇ ਹਨ । ਫ਼੍ਰਿੰਜਾਂ ਦਾ ਨਮੂਨਾ ਵਸਤੂ ਸਬੰਧੀ ਹੋਰ ਪ੍ਰਕਾਰ ਦੀ ਪ੍ਰਕਾਸ਼ੀ ਜਾਣਕਾਰੀ ਮੁਹੱਈਆ ਕਰਦਾ ਹੈ ।

ਪ੍ਰਤਿਬਿੰਬ ਹਾਸਲ ਕਰਨਾ—ਚਿਤਰ (2) ਵਿਚ ਦਰਸਾਏ ਗਏ ਢੰਗ ਨਾਲ ਮੂਲ ਵਸਤੂ ਦਾ ਪ੍ਰਤਿਬਿੰਬ ਮੁੜ ਪ੍ਰਾਪਤ ਕੀਤਾ ਜਾ ਸਕਦਾ ਹੈ । ਲੇਜ਼ਰ ਬੀਮ ਦੀ ਸੰਘਣੀ ਰੌਸ਼ਨੀ ਹੋਲੋਗ੍ਰਾਮ ਦੇ ਨੈਗੇਟਿਵ H ਨੂੰ ਪ੍ਰਕਾਸ਼ਮਾਨ ਕਰਦੀ ਹੈ । ਲੇਜ਼ਰ ਦੀ ਰੌਸ਼ਨੀ ਦਾ ਵਧੇਰੇ ਹਿੱਸਾ ਕੇਂਦਰੀ ਬੀਮ A ਦੇ ਰੂਪ ਵਿਚ ਫ਼ਿਲਮ ਵਿਚੋਂ ਦੀ ਸਿੱਧਾ ਲੰਘ ਜਾਂਦਾ ਹੈ ਜਿਸ ਦੀ ਵਰਤੋਂ ਨਹੀਂ ਹੁੰਦੀ । ਹੋਲੋਗ੍ਰਾਮ ਦੇ ਨੈਗੇਟਿਵ ਉਤਲੇ ਸੰਘਣੇ ਵਧੀਆ ਕਿਸਮ




ਚਿਤਰ 1. (ਉਪਰਲਾ) ਨਿਰੰਤਰ-ਤਰੰਗ ਲੇਜ਼ਰ ਹੋਲੋਗ੍ਰਾਫ਼ੀ
ਚਿਤਰ 2. (ਹੇਠਲਾ) ਹੋਲੋਗ੍ਰਾਮ ਤੋਂ ਮੁੜ ਪ੍ਰਤਿਬਿੰਬ ਪ੍ਰਾਪਤ ਕਰਨ ਦਾ ਢੰਗ

ਦੇ ਬਣੇ ਫ਼੍ਰਿੰਜ ਵਿਵਰਤਨ ਗ੍ਰੇਟਿੰਗ ਦਾ ਕੰਮ ਕਰਦੇ ਹਨ । ਇਹ ਬਕਾਇਆ ਪ੍ਰਕਾਸ਼ ਨੂੰ ਠੀਕ ਉਸੇ ਮੂਲ ਦਿਸ਼ਾ ਵਿਚ ਮੋੜਦੇ ਹਨ ਜਿਸ ਦਿਸ਼ਾ ਵਿਚੋਂ ਹੋਲੋਗ੍ਰਾਮ ਬਣਾਉਣ ਵਾਲਾ ਸੰਘਣਾ ਪ੍ਰਕਾਸ਼ ਆ ਰਿਹਾ ਹੁੰਦਾ ਹੈ । ਲੇਜ਼ਰ ਦੀ ਰੈਫਰੈਂਸ ਬੀਮ ਨਾਲੋਂ ਕਾਫ਼ੀ ਵੱਡੇ ਕੋਣ ਉਤੇ ਪ੍ਰਕਾਸ਼ ਦਾ ਵਿਵਰਤਨ ਕੀਤਾ ਜਾਂਦਾ ਹੈ ।

ਹੋਲੋਗ੍ਰਾਮ ਦੇ ਪ੍ਰਕਾਸ਼ੀ ਸੋਮੇ ਵਾਲੇ ਪਾਸੇ C ਉਤੇ ਅੱਖ ਨਾਲ ਵੇਖਿਆ ਜਾ ਸਕਣ ਵਾਲਾ ਆਭਾਸੀ ਪ੍ਰਤਿਬਿੰਬ ਬਣਦਾ ਹੈ । ਦੂਜੇ ਪਾਸੇ B ਉਤੇ ਫ਼ੋਟੋ ਖਿੱਚੇ ਜਾ ਸਕਣ ਵਾਲਾ ਅਸਲੀ ਪ੍ਰਤਿਬਿੰਬ ਬਣਦਾ ਹੈ । ਇਹ ਦੋਵੇਂ ਪ੍ਰਤਿਬਿੰਬ ਤ੍ਰੈ-ਵਿਮਾਈ ਆਕਾਰ ਵਾਲੇ ਹੁੰਦੇ ਹਨ । ਸਧਾਰਨ ਫ਼ੋਟੋਗ੍ਰਾਫ਼ੀ ਦੇ ਢੰਗਾਂ ਨਾਲ ਹੀ B ਉਤੇ ਬਣੇ ਪ੍ਰਤਿਬਿੰਬ ਦੀ ਫ਼ੋਟੋ ਲਈ ਜਾ ਸਕਦੀ ਹੈ, ਅਜਿਹਾ ਖ਼ਾਸ ਦੂਰੀ ਉਤੇ ਸਹੀ ਫ਼ੋਕਸ ਕਰਕੇ ਕੀਤਾ ਜਾਂਦਾ ਹੈ ।

ਹੋਲੋਗ੍ਰਾਮ ਅਤੇ ਮੁੜ ਬਣਾਏ ਗਏ ਪ੍ਰਤਿਬਿੰਬ ਵਿਚਕਾਰਲੇ ਅੰਤਰ ਨੂੰ ਭਲੀ ਭਾਂਤ ਪਛਾਣਿਆ ਜਾ ਸਕਦਾ ਹੈ । ਇਹ ਦੋਵੇਂ ਇਕ ਦੂਜੇ ਤੋਂ ਬਿਲਕੁਲ ਵਖਰੇ ਦਿਖਾਈ ਦਿੰਦੇ ਹਨ ।



ਚਿਤਰ 3. ਗੈਸ ਦੇ ਅਪਵਰਤਨ-ਅੰਕ ਵਿਚ ਆਈਆਂ ਤਬਦੀਲੀਆਂ ਨੂੰ ਮਿਣਨ ਦੀ ਇਕ ਤਰਤੀਬ

ਹੋਲੋਗ੍ਰਾਮ ਤੋਂ ਅਸਲੀ ਪ੍ਰਤਿਬਿੰਬ ਜਿਹੜਾ ਪ੍ਰਾਪਤ ਕੀਤਾ ਜਾ ਸਕਦਾ ਹੈ ਉਹ ਉਲਟਾ ਪ੍ਰਤੀਤ ਹੁੰਦਾ ਹੈ। ਇਸ ਉਲਟੇਪਣ ਨੂੰ ਦੋਹਰੇ ਹੋਲੋਗ੍ਰਾਮ ਰਾਹੀਂ ਦੂਰ ਕੀਤਾ ਜਾ ਸਕਦਾ ਹੈ। ਹੋਲੋਗ੍ਰਾਮ ਦੇ ਅਸਲੀ ਪ੍ਰਤਿਬਿੰਬ ਦੇ ਬਹੁਤ ਉਪਯੋਗੀ ਗੁਣ ਹਨ। ਖ਼ਾਸ ਡੂੰਘਾਈ ਵਾਲੀਆਂ ਥਾਵਾਂ ਉਤੇ ਸਧਾਰਨ ਵੇਖਣ ਵਾਲੇ ਕੈਮਰੇ ਜਾਂ ਮਾਈਕ੍ਰੋਸਕੋਪ ਫਿਟ ਕੀਤੇ ਜਾ ਸਕਦੇ ਹਨ। ਮੂਲ ਵਸਤੂ ਨੂੰ ਵੀ ਖ਼ਲਾ ਵਿਚ ਖ਼ਾਸ ਸਥਿਤੀ ਉਤੇ ਲਿਆਂਦਾ ਜਾ ਸਕਦਾ ਹੈ।

ਹੋਲੋਗ੍ਰਾਮ ਦੀ ਸਹਾਇਤਾ ਨਾਲ ਨਾ ਕੇਵਲ ਵਖੋ ਵਖਰੀਆਂ ਡੂੰਘਾਈਆਂ ਉਤੇ ਪ੍ਰਤਿਬਿੰਬ ਹੀ ਹਾਸਲ ਕੀਤੇ ਜਾਂਦੇ ਹਨ ਸਗੋਂ ਵਖੋ ਵਖਰੀਆਂ ਦਿਸ਼ਾਵਾਂ ਵਿਚ ਵੀ ਪ੍ਰਤਿਬਿੰਬ ਵੇਖੇ ਜਾ ਸਕਦੇ ਹਨ, ਜਦੋਂ ਦਰਸ਼ਕ ਪ੍ਰਤਿਬਿੰਬ ਦੇ ਮੁੱਖ ਅਕਸ ਤੋਂ ਪਰੇ ਵਲ ਜਾ ਰਿਹਾ ਹੋਵੇ। ਇਨ੍ਹਾਂ ਹਾਲਤਾਂ ਵਿਚ ਪ੍ਰਤਿਬਿੰਬ ਨੂੰ ਸਿੱਧੇ ਤੌਰ ਤੇ ਵੀ ਵੇਖਿਆ ਜਾ ਸਕਦਾ ਹੈ। ਹੋਲੋਗ੍ਰਾਫ਼ੀ ਨਾਲ ਇਕੋ ਪਲੇਟ ਉਤੇ ਲਗਾਤਾਰ ਅਨੇਕਾਂ ਪ੍ਰਤਿਬਿੰਬ ਰਿਕਾਰਡ ਕੀਤੇ ਜਾ ਸਕਦੇ ਹਨ ਜਿਨ੍ਹਾਂ ਨੂੰ ਮੁੜ ਇਕੱਲੇ ਪ੍ਰਤਿਬਿੰਬ ਵਿਚ ਬਦਲਿਆ ਜਾ ਸਕਦਾ ਹੈ, ਜਿਸ ਤੋਂ ਰੰਗਦਾਰ ਹੋਲੋਗ੍ਰਾਫ਼ੀ ਪ੍ਰਾਪਤ ਹੋ ਜਾਂਦੀ ਹੈ। ਤਿੰਨ ਵਖੋ ਵਖਰੇ ਰੰਗਾਂ ਵਾਲੇ ਲੇਜ਼ਰਾਂ ਨਾਲ ਇਕੋ ਪਲੇਟ ਉਤੇ ਤਿੰਨ ਹੋਲੋਗ੍ਰਾਮ ਖਿੱਚੇ ਜਾ ਸਕਦੇ ਹਨ। ਇਨ੍ਹਾਂ ਤਿੰਨਾਂ ਰੰਗਾਂ ਵਾਲੇ ਹੋਲੋਗ੍ਰਾਮ ਤੋਂ ਲੇਜ਼ਰ ਦੀ ਸਹਾਇਤਾ ਨਾਲ ਮੁੜ ਵਸਤੂ ਦਾ ਅਸਲੀ ਕੁਦਰਤੀ ਰੰਗਾਂ ਵਾਲਾ ਪ੍ਰਤਿਬਿੰਬ ਪ੍ਰਾਪਤ ਕੀਤਾ ਜਾ ਸਕਦਾ ਹੈ ਬੇਸ਼ਕ ਹੋਲੋਗ੍ਰਾਮ ਪਲੇਟ ਕਾਲੇ ਚਿੱਟੇ ਰੰਗ ਵਿਚ ਹੀ ਕਿਉਂ ਨਾ ਹੋਵੇ।

**ਪਲਸਡ ਜਾਂ ਖੰਡਿਤ-ਲੇਜ਼ਰ ਹੋਲੋਗ੍ਰਾਫ਼ੀ**—ਇਕ ਗਤੀਸ਼ੀਲ ਵਸਤੂ ਨੂੰ ਖੜ੍ਹੀ ਅਵਸਥਾ ਵਿਚ ਦਰਸਾਇਆ ਜਾ ਸਕਦਾ ਹੈ। ਇਹ ਤਦ ਹੀ ਸੰਭਵ ਹੈ ਜਦੋਂ ਉੱਚ ਦਰਜੇ ਦੀ ਤੇਜ਼ੀ ਅਤੇ ਤੀਬਰਤਾ ਨਾਲ ਖੰਡਿਤ ਰੂਬੀ ਲੇਜ਼ਰ ਦੀ ਫ਼ਲੈਸ਼ ਪਾ ਕੇ ਹੋਲੋਗ੍ਰਾਮ ਤਿਆਰ ਕੀਤਾ ਗਿਆ ਹੋਵੇ। ਇਸ ਫ਼ਲੈਸ਼ ਦਾ ਪ੍ਰਭਾਵਨ ਸਮਾਂ ਸੈਕੰਡ ਦੇ 1/1,00,000,000 ਦੇ ਭਾਗ ਨਾਲੋਂ ਵੀ ਘੱਟ ਹੁੰਦਾ ਹੈ। ਨਿਰੰਤਰ-ਤਰੰਗ ਲੇਜ਼ਰ ਨਾਲ ਕਾਫ਼ੀ ਘੱਟ ਤੀਬਰਤਾ ਵਾਲੀ ਬੀਮ ਪੈਦਾ ਹੁੰਦੀ ਹੈ ਜਿਸ ਲਈ ਪ੍ਰਕਾਸ਼-ਪ੍ਰਭਾਵਨ ਸਮਾਂ ਵਧੇਰੇ ਲੋੜੀਂਦਾ ਹੈ, ਇਸ ਲਈ ਘੱਟ ਗਤੀ ਲਈ ਇਹ ਢੰਗ ਲਾਹੇਵੰਦ ਨਹੀਂ।

ਖੰਡਿਤ-ਲੇਜ਼ਰ ਦੇ ਤੇਜ਼ੀ ਨਾਲ ਫ਼ਲੈਸ਼ ਮਾਰਨ ਨਾਲ ਕਾਫ਼ੀ ਰਫ਼ਤਾਰ ਨਾਲ ਗਤੀ ਕਰ ਰਹੀਆਂ ਵਸਤਾਂ ਦਾ ਵੀ ਨਿਰੀਖਣ ਕੀਤਾ ਜਾ ਸਕਦਾ ਹੈ। ਰਸਾਇਣਿਕ ਕਿਰਿਆਵਾਂ ਅਕਸਰ ਪ੍ਰਕਾਸ਼ੀ ਘੋਲਾਂ ਦੇ ਗੁਣਾਂ ਵਿਚ ਤਬਦੀਲੀਆਂ ਲਿਆ ਦਿੰਦੀਆਂ ਹਨ ਅਤੇ ਹੋਲੋਗ੍ਰਾਫ਼ੀ ਦੀ ਵਰਤੋਂ ਕਰਕੇ ਅਜਿਹੀਆਂ ਤਬਦੀਲੀਆਂ ਦਾ ਅਧਿਐਨ ਕੀਤਾ ਜਾ ਸਕਦਾ ਹੈ। ਖੰਡਿਤ-ਲੇਜ਼ਰ ਨਾਲ ਪ੍ਰਾਪਤ ਕੀਤੇ ਹੋਲੋਗ੍ਰਾਮਾਂ ਦੀ ਨਿਰੰਤਰ-ਤਰੰਗ ਲੇਜ਼ਰ ਰਾਹੀਂ ਪ੍ਰਾਪਤ ਕੀਤੇ ਹੋਲੋਗ੍ਰਾਮਾਂ ਵਰਗੇ ਤ੍ਰੈ-ਵਿਮਾਈ ਲੱਛਣਾਂ ਵਾਲੇ ਹੁੰਦੇ ਹਨ।

ਖੰਡਿਤ-ਲੇਜ਼ਰ ਹੋਲੋਗ੍ਰਾਫ਼ੀ ਦੀ ਵਰਤੋਂ ਪੌਣ-ਸੁਰੰਗਾਂ ਜਾਂ ਵਿੰਗ ਟਨਲਾਂ ਅੰਦਰ ਤਜਰਬੇ ਕਰਨ ਲਈ ਕੀਤੀ ਗਈ ਹੈ। ਪ੍ਰਕਾਸ਼ੀ ਇੰਟਰਫ਼ੈਰੋਮੀਟਰ ਦੀ ਸਹਾਇਤਾ ਨਾਲ ਹਵਾ ਵਿਚ ਉਡਣ ਵਾਲੀਆਂ ਵਸਤਾਂ ਦੇ ਚੌਗਿਰਦ ਅਕਸਰ ਤੇਜ਼ ਗਤੀ ਵਾਲੇ ਹਵਾ ਦੇ ਪ੍ਰਵਾਹ ਦਾ ਅਧਿਐਨ ਕੀਤਾ ਜਾਂਦਾ ਹੈ। ਅਜਿਹਾ ਕਰਨ ਲਈ ਇਸਤੇਮਾਲ ਕੀਤਾ ਜਾਣ ਵਾਲਾ ਢੰਗ ਚਿਤਰ (3) ਵਿਚ ਦਰਸਾਇਆ ਗਿਆ ਹੈ। ਲੇਜ਼ਰ ਤੋਂ ਆ ਰਹੇ ਸੰਘਣੇ ਪ੍ਰਕਾਸ਼ ਨੂੰ ਬੀਮ ਸਪਲਿਟਰ A ਨਾਲ ਖੰਡਿਤ ਕੀਤਾ ਜਾਂਦਾ ਹੈ ਜਿਸ ਦਾ ਅੱਧ ਅੰਸ਼ਿਕ ਪਰਾਵਰਤਿਤ ਹੋ ਕੇ ਨਿਰਦੇਸ਼ ਦਰਪਣ B ਉਤੇ ਪੈਂਦਾ ਹੈ। ਜਦੋਂ ਕਿ ਬਾਕੀ ਦਾ ਅੱਧਾ ਭਾਗ ਗੈਸ ਚੈਂਬਰ C ਵਿਚੋਂ ਦੀ ਲੰਘਦਾ ਹੈ ਜਿਸ ਦੇ ਅੰਦਰ ਅਪਵਰਤਨ-ਅੰਕ ਵਿਚ ਤਬਦੀਲੀ ਆ ਜਾਂਦੀ ਹੈ, ਅਤੇ ਤਦ ਇਹ D ਤੋਂ ਪਰਾਵਰਤਿਤ ਹੋ ਕੇ ਫ਼ੋਟੋਗ੍ਰਾਫ਼ੀ ਪਲੇਟ E ਉਤੇ ਪੈਂਦਾ ਹੈ ਜਿਸ ਉਤੇ ਪਹਿਲਾ ਹੋਲੋਗ੍ਰਾਫ਼ ਪ੍ਰਤਿਬਿੰਬ ਬਣਦਾ ਹੈ। ਚੈਂਬਰ C ਦੇ ਅੰਦਰ ਗੈਸ ਦੀ ਵਰਤੋਂ ਕਰਕੇ ਤਿਆਰ ਕੀਤਾ ਹੋਲੋਗ੍ਰਾਮ ਸਥਿਰ ਹੁੰਦਾ ਹੈ। ਅਪਵਰਤਨ-ਅੰਕ ਦੀ ਤਬਦੀਲੀ ਇਸ ਉਤੇ ਚੈਂਬਰ ਦੇ ਅੰਦਰ ਹੀ ਦਰਜ ਕੀਤੀ ਜਾਂਦੀ ਹੈ।

ਪਹਿਲਾਂ ਸਟੈਂਡਰਡ ਇੰਟਰਫ਼ੈਰੋਮੀਟਰੀ ਲਈ ਹੋਲੋਗ੍ਰਾਫ਼ੀ ਨੂੰ ਇਸਤੇਮਾਲ ਕਰਨਾ ਬਹੁਤ ਹੀ ਮੁਸ਼ਕਿਲ ਕੰਮ ਮੰਨਿਆ ਜਾਂਦਾ ਸੀ ਪਰੰਤੂ ਵਾਸਤਵ ਵਿਚ ਅਜਿਹਾ ਨਹੀਂ ਸੀ। ਉਪਰੋਕਤ ਵਰਣਨ ਕੀਤਾ ਗਿਆ ਯੰਤਰ ਅਸਲ ਵਿਚ ਇਕ ਤਰ੍ਹਾਂ ਦਾ ਮਾਈਕਲਸਨ ਇੰਟਰਫ਼ੈਰੋਮੀਟਰ ਹੀ ਸੀ। ਸਟੈਂਡਰਡ ਮਾਈਕਲਸਨ ਇੰਟਰਫ਼ੈਰੋਮੀਟਰ ਨੂੰ ਹਵਾ-ਸੁਰੰਗਾਂ ਦਾ ਅਧਿਐਨ ਕਲਾਸਿਕੀ ਪ੍ਰਕਾਸ਼ੀ ਵਿਧੀ ਵਿਚ ਇਸਤੇਮਾਲ ਨਹੀਂ ਕੀਤਾ ਜਾਂਦਾ ਕਿਉਂਕਿ ਪਲੇਟ B ਉਤੇ ਬਣਨ ਵਾਲੀਆਂ ਫ੍ਰਿੰਜਾਂ ਅਨਿਯਮਿਤ ਹੁੰਦੀਆਂ ਹਨ। ਵਸਤੂ ਅਤੇ ਫ੍ਰਿੰਜਾਂ ਦੋਵਾਂ ਦੀ ਇਕੱਠੇ ਹੀ ਫ਼ੋਟੋ ਨਹੀਂ ਲਈ ਜਾ ਸਕਦੀ। ਇਹ ਤਰੁੱਟੀ ਮਾਈਕਲਸਨ ਹੋਲੋਗ੍ਰਾਫ਼ ਸਿਸਟਮ ਵਿਚ ਨਹੀਂ ਆਉਂਦੀ।

ਸਭ ਤੋਂ ਵਧੇਰੇ ਮਹੱਤਵਪੂਰਨ ਗੱਲ ਹੋਲੋਗ੍ਰਾਫ਼ੀ ਵਿਚ ਇਹ ਹੈ ਕਿ ਉੱਚ ਪਾਏ ਦੀ ਸ਼ੁੱਧਤਾ ਵਾਲੇ ਪ੍ਰਕਾਸ਼ੀ ਦਰਪਣਾਂ ਅਤੇ ਲੈਂਨਜ਼ਾਂ ਦੀ ਵਰਤੋਂ ਉਤੇ ਕਿਸੇ ਤਰ੍ਹਾਂ ਦੀ ਵੀ ਪਾਬੰਦੀ ਲਗਾਉਣ ਦੀ ਕੋਈ ਜ਼ਰੂਰਤ ਨਹੀਂ ਹੈ। ਤਰੁੱਟੀਪੂਰਨ ਪ੍ਰਕਾਸ਼ੀ ਪੁਰਜ਼ਿਆਂ ਨਾਲ ਹੋਲੋਗ੍ਰਾਫ਼ਿਕ ਪ੍ਰਤਿਬਿੰਬ ਵੀ ਤਰੁੱਟੀਪੂਰਨ ਹੁੰਦਾ ਹੈ ਜਿਹੜਾ ਕਿ ਅੱਗੋਂ ਪ੍ਰਾਪਤ ਕੀਤੇ ਜਾਣ ਵਾਲੇ ਦੋਹਰੇ, ਤੀਹਰੇ ਪ੍ਰਤਿਬਿੰਬਾਂ ਨੂੰ ਉਸੇ ਅਨੁਪਾਤ ਵਿਚ ਹੋਰ ਵਧੇਰੇ ਤਰੁੱਟੀਮਾਨ ਬਣਾਈ ਜਾਂਦਾ ਹੈ। ਦਿਖਾਈ ਦੇ ਰਹੇ ਫ੍ਰਿੰਜ ਕੇਵਲ ਅਪਰਵਤਨ-ਅੰਕ ਵਿਚਲੀ ਤਬਦੀਲੀ ਕਾਰਨ ਬਣਦੇ ਹਨ। ਪਹਿਲੋਂ ਬਣੇ ਹੋਲੋਗ੍ਰਾਮ ਦਾ ਫ੍ਰਿੰਜ ਪੈਟਰਨ ਦੋਹਰੇ ਬਣੇ ਹੋਲੋਗ੍ਰਾਮ ਦੇ ਫ੍ਰਿੰਜ ਪੈਟਰਨ ਵਰਗਾ ਹੀ ਹੁੰਦਾ ਹੈ ਸੋ ਇਨ੍ਹਾਂ ਦਾ ਅਨੁਮਾਨ ਆਸਾਨੀ ਨਾਲ ਲਗਾਇਆ ਜਾ ਸਕਦਾ ਹੈ।

**ਫ਼ੋਟੋਗ੍ਰਾਫ਼ੀ ਤੋਂ ਬਿਨਾਂ ਹੋਲੋਗ੍ਰਾਫ਼ੀ**—ਹੋਲੋਗ੍ਰਾਫ਼ ਪ੍ਰਤਿਬਿੰਬਾਂ ਨੂੰ ਫ਼ੋਟੋਗ੍ਰਾਫ਼ੀ ਪਲੇਟਾਂ ਤੋਂ ਇਲਾਵਾ ਹੋਰ ਦੂਜੇ ਪਦਾਰਥਾਂ ਉਤੇ ਵੀ ਰਿਕਾਰਡ ਕੀਤਾ ਜਾਂਦਾ ਹੈ। ਫ਼ੋਟੋਗ੍ਰਾਫ਼ੀ ਤੋਂ ਬਿਨਾਂ ਹੋਲੋਗ੍ਰਾਫ਼ੀ ਵਾਲੇ ਪਦਾਰਥਾਂ ਨੂੰ ਦੋ ਕਿਸਮਾਂ ਅਰਥਾਤ ਸਥਾਈ ਅਤੇ ਮਿਟਣਯੋਗ ਵਿਚ ਵੰਡਿਆ ਜਾਂਦਾ ਹੈ।

**ਸਥਾਈ ਹੋਲੋਗ੍ਰਾਮ**—ਬੇਸ਼ਕ ਕੁਝ ਸਥਾਈ ਹੋਲੋਗ੍ਰਾਮ ਫ਼ੋਟੋਗ੍ਰਾਫ਼ਿਕ ਪਲੇਟਾਂ ਨਾਲ ਮਿਲਦੇ ਜੁਲਦੇ ਹਨ ਪਰੰਤੂ ਇਨ੍ਹਾਂ ਦਾ ਮੁਢਲਾ ਉਦੇਸ਼ ਵਿਭੇਦਨ ਸਮਰੱਥਾ ਵਧਾਉਣਾ ਹੈ। ਹੋਲੋਗ੍ਰਾਮ ਨੂੰ ਡਾਈਕ੍ਰੋਮੇਟ ਵਾਲੀ ਜਿਲੇਟਿਨ ਦੀ ਤਹਿ ਚੜ੍ਹੀ ਸ਼ੀਸ਼ੇ ਦੀ ਪਲੇਟ ਉਤੇ ਵੀ ਰਿਕਾਰਡ ਕੀਤਾ ਜਾ ਸਕਦਾ ਹੈ। ਜਦੋਂ ਪ੍ਰਦੀਪਤ ਕੀਤਾ ਜਾਂਦਾ ਹੈ ਤਾਂ ਜਿਨ੍ਹਾਂ ਭਾਗਾਂ ਉਤੇ ਪ੍ਰਕਾਸ਼ ਪੈਂਦਾ ਹੈ ਉਹ ਸਖ਼ਤ ਹੋ ਜਾਂਦੇ ਹਨ ਅਤੇ ਪਾਣੀ ਵਿਚ ਡਬੋਣ ਉਪਰੰਤ ਇਹ ਵਿਲੱਖਣਤਾਮੂਲਕ ਢੰਗ ਨਾਲ ਫੁੱਲ ਜਾਂਦੀ ਹੈ। ਇਕ ਖੁਣਵਾਈ ਫ਼ੋਟੋਗ੍ਰਾਫ਼ਿਕ ਰਿਕਾਰਡ ਕਾਇਮ ਹੋ ਜਾਂਦਾ ਹੈ ਜਦੋਂ

ਜ਼ਬਾਰਾ ਜਿਲੇਟਿਨ ਉੱਤੋਂ ਪਾਣੀ ਹਟਾਇਆ ਜਾਂਦਾ ਹੈ । ਇਸ ਕਿਸਮ ਦਾ ਹੋਲੋਗ੍ਰਾਮ ਬਹੁਤ ਹੀ ਬਾਰੀਕੀ ਨਾਲ ਵਿਸਥਾਰ ਪੂਰਵਕ ਰਿਕਾਰਡ ਇਕੱਠਾ ਕਰਦਾ ਹੈ ਜਿਸ ਵਿਚ ਕਈ ਹਜ਼ਾਰ ਲਾਈਨਾਂ ਪ੍ਰਤਿ ਮਿ. ਮੀ. ਹੁੰਦੀਆਂ ਹਨ ਜਿਹੜਾ ਕਿ ਫ਼ੋਟੋਗ੍ਰਾਫ਼ਿਕ ਘੋਲ ਨਾਲੋਂ ਕਈ ਗੁਣਾ ਵਧੇਰੇ ਸਾਫ਼ ਸੁਥਰਾ ਹੁੰਦਾ ਹੈ । ਫਿਰ ਵੀ ਅਜਿਹੇ ਹੋਲੋਗ੍ਰਾਮ ਤਿਆਰ ਕਰਨਾ ਕੋਈ ਸੌਖਾ ਕੰਮ ਨਹੀਂ ਕਿਉਂਕਿ ਵਾਯੂਮੰਡਲ ਵਿਚ ਪਾਣੀ ਸੋਖਿਆ ਜਾਣ ਕਾਰਨ ਇਨ੍ਹਾਂ ਉੱਤੇ ਬੇਲੋੜੀਆਂ ਝਰੀਟਾਂ ਤੇ ਧੱਬੇ ਆਦਿ ਬਣ ਜਾਂਦੇ ਹਨ ।

**ਮਿਟਣਯੋਗ ਹੋਲੋਗ੍ਰਾਮ**—ਮਿਟਣਯੋਗ ਹੋਲੋਗ੍ਰਾਮ ਕੰਪਿਊਟਰ ਸਿਸਟਮ ਲਈ ਸੂਚਨਾ ਸਟੋਰ ਕਰਨ ਦਾ ਕੰਮ ਕਰ ਸਕਦਾ ਹੈ । ਇਸ ਤੋਂ ਇਲਾਵਾ ਇਨ੍ਹਾਂ ਹੋਲੋਗ੍ਰਾਮਾਂ ਨੂੰ ਆਰਜ਼ੀ ਹੋਲੋਗ੍ਰਾਮਾਂ ਦੇ ਤੌਰ ਤੇ ਵੀ ਵਰਤਿਆ ਜਾ ਸਕਦਾ ਹੈ । ਫ਼ੋਟੋਕ੍ਰੋਮਿਕ (ਰੰਗ-ਸੰਵੇਦਨਸ਼ੀਲ) ਪਦਾਰਥਾਂ ਵਿਚ ਪ੍ਰਕਾਸ਼ ਦੀ ਸੋਖਣਤਾ ਇਨ੍ਹਾਂ ਨੂੰ ਪ੍ਰਦੀਪਤ ਕਰਨ ਵਾਲੇ ਪ੍ਰਕਾਸ਼ ਦੀ ਤਰੰਗ-ਲੰਬਾਈ ਅਨੁਸਾਰ ਬਦਲਦੀ ਰਹਿੰਦੀ ਹੈ । ਇਕ ਤਰੰਗ-ਲੰਬਾਈ ਪ੍ਰਕਾਸ਼ ਦੀ ਸੋਖਣਤਾ ਵਧਾਉਂਦੀ ਹੈ ਜਦੋਂ ਕਿ ਦੂਜੀ ਤਰੰਗ-ਲੰਬਾਈ ਪਦਾਰਥ ਨੂੰ ਸਧਾਰਨ ਅਵਸਥਾ ਵਿਚ ਲੈ ਆਉਂਦੀ ਹੈ । ਇਸ ਲਈ ਇਕੋ ਤਰੰਗ-ਲੰਬਾਈ ਨਾਲ ਹੋਲੋਗ੍ਰਾਮ ਬਣਾਇਆ ਤੇ ਵੇਖਿਆ ਜਾ ਸਕਦਾ ਹੈ ਅਤੇ ਦੂਜੀ ਨਾਲ ਮਿਟਾਇਆ ਜਾ ਸਕਦਾ ਹੈ । ਅਜਿਹਾ ਡਾਈ ਵਿਚਲੇ ਅਣੂਆਂ ਦੇ ਫ਼ੋਟੋਇਲੈੱਕਟ੍ਰਿਕ ਪ੍ਰਭਾਵ ਕਾਰਨ ਹੁੰਦਾ ਹੈ ਜਿਸ ਨੂੰ ਫ਼ੋਟੋਕ੍ਰੋਮ ਕਿਹਾ ਜਾਂਦਾ ਹੈ ।

ਹੋਰ ਵਧੀਆ ਪਦਾਰਥਾਂ ਵਿਚ ਥਰਮੋਪਲਾਸਟਿਕ, ਫ਼ੋਟੋਕੰਡਕਟਰ ਅਤੇ ਪਾਰਦਰਸ਼ੀ ਕੰਡਕਟਰ ਪਰਤਾਂ ਆਉਂਦੇ ਹਨ । ਆਪਾਤੀ ਪ੍ਰਕਾਸ਼ ਦੇ ਪੈਟਰਨ ਅਨੁਸਾਰ ਪਦਾਰਥ ਉੱਤੇ ਬਿਜਲਈ ਚਾਰਜ ਪੈਟਰਨ ਪੈਦਾ ਹੋ ਜਾਂਦਾ ਹੈ । ਜੇਕਰ ਇਸ ਪਦਾਰਥ ਨੂੰ ਤਾਪ ਨਾਲ ਗਰਮ ਕਰਕੇ ਨਰਮ ਕੀਤਾ ਜਾਵੇ ਤਾਂ ਬਿਜਲਈ ਚਾਰਜ ਵਾਲੇ ਖੇਤਰਾਂ ਵਿਚ ਥਰਮੋਪਲਾਸਟਿਕ ਉਤਾਰ-ਚੜ੍ਹਾਅ ਆ ਜਾਂਦੇ ਹਨ ਜਿਸ ਦੇ ਫ਼ਲਸਰੂਪ ਸਤ੍ਹਾ ਵੱਟਾਂ ਵਾਲੀ ਬਣ ਜਾਂਦੀ ਹੈ ਅਤੇ ਹੋਲੋਗ੍ਰਾਮ ਬਣਦਾ ਹੈ । ਜਦੋਂ ਚਾਰਜ ਖ਼ਤਮ ਹੋ ਜਾਂਦਾ ਹੈ ਤਾਂ ਮੁੜ ਗਰਮ ਕਰਨ ਨਾਲ ਇਸ ਉਪਰੋਂ ਸਭ ਕੁਝ ਮਿਟ ਜਾਂਦਾ ਹੈ ।

**ਹੋਲੋਗ੍ਰਾਫ਼ੀ ਦੀਆਂ ਪ੍ਰਯੋਗਿਕ ਸਮੱਸਿਆਵਾਂ**—ਹੋਲੋਗ੍ਰਾਮ ਰਿਕਾਰਡ ਕਰਨ ਵਾਲੀ ਪਲੇਟ ਦਾ ਖੇਤਰ ਸੀਮਤ ਹੋਣ ਕਾਰਨ ਸਿਸਟਮ ਦੀ ਵਿਭੇਦਨ ਸਮਰੱਥਾ ਸੀਮਤ ਰਹਿੰਦੀ ਹੈ । ਹੁਣ ਤਕ ਕੋਈ ਪਦਾਰਥ ਅਜਿਹਾ ਨਹੀਂ ਲੱਭਿਆ ਜਿਸ ਦੀ ਵਧੀਆ ਹੋਲੋਗ੍ਰਾਮ ਪਲੇਟ ਬਣ ਸਕੇ, ਜਿਸ ਨਾਲ ਕਿਸੇ ਤਰ੍ਹਾਂ ਦੀ ਵੀ ਸੂਚਨਾ ਪੂਰਨ ਤੌਰ ਤੇ ਰਿਕਾਰਡ ਹੋ ਸਕੇ ।

ਦੂਜੀ ਵੱਡੀ ਸਮੱਸਿਆ ਹੈ, ਧੱਬਿਆਂ ਵਾਲੇ ਪੈਟਰਨ ਦਾ ਬਣਨਾ । ਇਨ੍ਹਾਂ ਧੱਬਿਆਂ ਕਾਰਨ ਵਿਭੇਦਨ ਸਮਰੱਥਾ ਉੱਤੇ ਪ੍ਰਭਾਵ ਪੈਂਦਾ ਹੈ ਜਿਹੜੀ ਅੱਗੋਂ ਪ੍ਰਤਿਬਿੰਬ ਉੱਤੇ ਪ੍ਰਭਾਵ ਪਾਉਂਦੀ ਹੈ । ਤੀਜੀ ਸਮੱਸਿਆ ਵਿਘਨ-ਫ਼੍ਰਿੰਜਾਂ ਵਿਚਕਾਰ ਆਈ ਮਾਮੂਲੀ ਜਿਹੀ ਤਬਦੀਲੀ ਕਾਰਨ ਪ੍ਰਤਿਬਿੰਬ ਉੱਤੇ ਪ੍ਰਭਾਵ ਦਾ ਪੈਣਾ ਹੈ । ਇਸ ਨਾਲ ਹੋਲੋਗ੍ਰਾਮ ਦੀ ਸੁਯੋਗਤਾ ਉੱਤੇ ਅਸਰ ਪੈਂਦਾ ਹੈ । ਇਨ੍ਹਾਂ ਸਮੱਸਿਆਵਾਂ ਤੋਂ ਇਲਾਵਾ ਲੇਜ਼ਰ ਦੇ ਪ੍ਰਕਾਸ਼ ਵਿਚ ਕਦੇ ਕਦੇ ਆਉਣ ਵਾਲੀਆਂ ਮਾਮੂਲੀ ਜਿਹੀਆਂ ਤਰੁੱਟੀਆਂ ਵੀ ਹੋਲੋਗ੍ਰਾਮ ਦੇ ਪ੍ਰਤਿਬਿੰਬ ਉੱਤੇ ਪ੍ਰਭਾਵ ਪਾਉਂਦੀਆਂ ਹਨ ਅਤੇ ਇਨ੍ਹਾਂ ਨੂੰ ਤਰੁੱਟੀਪੂਰਨ ਬਣਾ ਦਿੰਦੀਆਂ ਹਨ ।

ਹੋਲੋਗ੍ਰਾਫ਼ੀ ਦੀ ਉੱਚ ਪਾਏ ਦੀ ਸੁਯੋਗਤਾ ਲਈ ਲੇਜ਼ਰ ਦੀ ਸਥਿਰਤਾ ਦਾ ਹੋਣਾ ਲਾਜ਼ਮੀ ਹੈ, ਜਿਹੜਾ ਕਿ ਇਕ ਬਹੁਤ ਹੀ ਮਹਿੰਗੀ ਮਸ਼ੀਨਰੀ ਦਾ ਕੰਮ ਹੈ ।

**ਹੋਲੋਗ੍ਰਾਫ਼ੀ ਦੇ ਉਪਯੋਗ**—ਹੋਲੋਗ੍ਰਾਫ਼ੀ ਦੀ ਸਹਾਇਤਾ ਨਾਲ ਉੱਚ ਪਾਏ ਦੇ ਪ੍ਰਤਿਬਿੰਬ ਪ੍ਰਾਪਤ ਹੋਣ ਦੀ ਸੰਭਾਵਨਾ ਕੀਤੀ ਜਾਂਦੀ ਹੈ । ਇਸ ਦੀ ਸਹਾਇਤਾ ਨਾਲ ਕਿਸੇ ਵੀ ਲੋੜੀਂਦੀ ਡੂੰਘਾਈ ਉੱਤੇ ਡੂੰਘੇ ਪਾਰ-ਦਰਸ਼ੀ ਚੈਂਬਰ ਵਿਚ ਪਈਆਂ ਚੀਜ਼ਾਂ ਦੇ ਫ਼ੋਟੋਗ੍ਰਾਫ਼ ਲਏ ਜਾ ਸਕਦੇ ਹਨ । ਹੋਲੋਗ੍ਰਾਮਾਂ ਦੀਆਂ ਫ਼੍ਰਿੰਜਾਂ ਤੋਂ ਵਸਤਾਂ ਸਬੰਧੀ ਮਾਈਕ੍ਰੋਟੋਪੋਗ੍ਰਾਫ਼ਿਕ ਅੰਕੜੇ ਇਕੱਠੇ ਤੇ ਰਿਕਾਰਡ ਕੀਤੇ ਜਾ ਸਕਦੇ ਹਨ । ਹੋਲੋਗ੍ਰਾਫ਼ੀ ਦੀ ਇਕ ਮਹੱਤਵਪੂਰਨ ਖ਼ੂਬੀ ਇਹ ਵੀ ਹੈ ਕਿ ਬੇਤਰਤੀਬੀਆਂ ਸਤ੍ਹਾਵਾਂ ਦੇ ਨਾਲ ਨਾਲ ਪੱਧਰੀਆਂ, ਪਾਲਿਸ਼ ਕੀਤੀਆਂ ਅਤੇ ਕੁਦਰਤੀ ਸਤ੍ਹਾਵਾਂ ਦਾ ਅਧਿਐਨ ਤੇ ਨਿਰੀਖਣ ਕਰਨਾ ਸੰਭਵ ਹੈ । ਹੋਲੋਗ੍ਰਾਫ਼ੀ ਨਾਲ ਲਚਕੀਲੇਪਣ ਕਾਰਨ ਵਸਤਾਂ ਵਿਚ ਆਈਆਂ ਤਬਦੀਲੀਆਂ ਦਾ ਪਤਾ ਲਗਾਇਆ ਜਾ ਸਕਦਾ ਹੈ । ਹੋਲੋਗ੍ਰਾਮ ਦੀ ਸਹਾਇਤਾ ਨਾਲ ਜਦੋਂ ਇਸ ਵਿਚੋਂ ਦੀ ਆਡੇ-ਦਾਅ ਵਿਘਨ-ਫ਼੍ਰਿੰਜਾਂ ਨੂੰ ਲੰਘਾਇਆ ਜਾਵੇ ਤਾਂ ਵਸਤੂ ਦਾ ਸਾਫ਼ ਸੁਥਰਾ ਪ੍ਰਤਿਬਿੰਬ ਪ੍ਰਾਪਤ ਹੋ ਜਾਂਦਾ ਹੈ । ਕੰਪਨਾਂ ਦਾ ਅਧਿਐਨ ਕਰਨ ਲਈ ਹੋਲੋਗ੍ਰਾਫ਼ੀ ਬਹੁਤ ਹੀ ਲਾਹੇਵੰਦ ਸਿੱਧ ਹੋ ਰਹੀ ਹੈ । ਮਸ਼ੀਨਾਂ ਦੇ ਪੁਰਜ਼ਿਆਂ ਅੰਦਰ ਸਮੇਂ ਸਮੇਂ ਸਿਰ ਪੈਣ ਵਾਲੇ ਅਨੇਕਾਂ ਪ੍ਰਕਾਰ ਦੇ ਪ੍ਰਤਿਬਲਾਂ ਸਬੰਧੀ ਸੂਚਨਾ ਪ੍ਰਦਾਨ ਕਰਨ ਦਾ ਕੰਮ ਵੀ ਹੋਲੋਗ੍ਰਾਫ਼ੀ ਦਾ ਇਕ ਮਾਰਕੇ ਦਾ ਉਪਯੋਗ ਹੈ ।

ਬੇਸ਼ਕ ਹੋਲੋਗ੍ਰਾਫ਼ੀ ਅਨੇਕਾਂ ਸਮੱਸਿਆਵਾਂ ਨੂੰ ਹੱਲ ਕਰ ਸਕਦੀ ਹੈ ਪਰੰਤੂ ਫਿਰ ਵੀ ਇਹ ਇਕ ਬਹੁਤ ਹੀ ਖ਼ਰਚੀਲਾ ਢੰਗ ਹੈ । ਇਸ ਦੀ ਵਰਤੋਂ ਦੋਵੇਂ ਤਰ੍ਹਾਂ ਦੇ ਖੇਤਰਾਂ ਵਿਚ ਉਪਯੋਗੀ ਹੋ ਸਕਦੀ ਹੈ ਭਾਵੇਂ ਇਹ ਮਨੁੱਖਤਾ ਦੇ ਹੱਕ ਵਿਚ ਹੋਵੇ ਜਾਂ ਮਨੁੱਖਤਾ ਨੂੰ ਖ਼ਤਮ ਕਰਨ ਲਈ । ਇਸ ਉੱਤੇ ਲਾਗਤ ਵਧੇਰੇ ਆਉਣ ਕਾਰਨ ਹੋਲੋਗ੍ਰਾਫ਼ੀ ਦੀ ਵਰਤੋਂ ਕੇਵਲ ਬਹੁਤ ਹੀ ਮਹੀਨ ਕੰਮਾਂ ਜਾਂ ਜਿਥੇ ਦੂਜੇ ਢੰਗ ਕਾਰਗਰ ਸਿੱਧ ਨਾ ਹੋਣ ਕੀਤੀ ਜਾਂਦੀ ਹੈ ।

ਹ. ਪੁ.—ਐਨ. ਬ੍ਰਿ. ਮੈ. 8 : 1007




ਕਸ਼ਮੀਰ ਦੀ ਡਲ ਝੀਲ ਵਿਰ ਕਮਲ ਦੇ ਫੁੱਲ ਇਕੱਠੇ ਕਰ ਰਹੀਆਂ ਪੇਂਡੂ ਕਸ਼ਮੀਰੀ ਕੁੜੀਆਂ ।

**ਕ (ਕਕਾ)** ਗੁਰਮੁਖੀ ਵਰਣਮਾਲਾ ਦਾ ਛੇਵਾਂ ਅੱਖਰ ਹੈ, ਜਿਸਦਾ ਉਚਾਰਨ ਸਥਾਨ ਕੰਠ ਹੈ । ਇਹ ਪਹਿਲਾ ਨਾਦ-ਰਹਿਤ, ਪਰਾਣ-ਰਹਿਤ, ਕੰਠੀ, ਡਕਵਾਂ ਵਿਅੰਜਨ ਹੈ । ਇਸ ਦਾ ਉਚਾਰਨ ਜੀਭ ਦੇ ਪਿਛਲੇ ਹਿੱਸੇ ਤੇ ਕੋਮਲ-ਤਾਲੂ ਨਾਲ ਛੋਹਣ ਨਾਲ ਹੁੰਦਾ ਹੈ । ਇਸ ਵਿਅੰਜਨ ਧੁਨੀ ਦਾ ਉਚਾਰਨ ਅੱਗੇ ਪਿੱਛੇ ਆਉਣ ਵਾਲੇ ਸੂਰਾਂ ਦੇ ਅੱਗੇ ਪਿੱਛੇ ਹੋਣ ਨਾਲ ਬਦਲਦਾ ਰਹਿੰਦਾ ਹੈ । ਉਦਾਹਰਣ ਵਜੋਂ ਮੂਹਰਲੇ ਵਿਅੰਜਨਾਂ ਵਿਚ ਇਹ ਕੋਮਲ ਤਾਲੂ ਅਤੇ ਕਠੋਰ ਤਾਲੂ ਦੇ ਵਿਚਕਾਰੋਂ ਉਚਾਰਿਆ ਜਾਂਦਾ ਹੈ ਅਤੇ ਪਿਛਾੜਲੇ ਸੂਰਾਂ ਵੇਲੇ ਧੁਰ ਕੋਮਲ ਤਾਲੂ ਨਾਲ ਜੀਭ ਦੇ ਛੋਹਣ ਨਾਲ । ਇਹ ਸ਼ਬਦਾਂ ਦੀਆਂ ਤਿੰਨੇ ਹੀ ਅਵਸਥਾਵਾਂ ਵਿਚ ਆਉਂਦਾ ਹੈ । ਨੀਵੀਂ ਤੇ ਮੱਝਲੀ ਸੁਰ ਨਾਲ ਉਚੀ ਸੁਰ ਨਾਲੋਂ ਵਧੇਰੇ ਕਸਵਾਂ ਉਚਾਰਿਆ ਜਾਂਦਾ ਹੈ । ਸ਼ਬਦਾਂਤ ਅਵਸਥਾ ਤੇ ਕ ਤੇ ਗ ਦਾ ਵਿਰੋਧ ਦੀਰਘ ਸੂਰਾਂ ਤੋਂ ਬਾਅਦ ਘਟਦਾ ਜਾਂਦਾ ਹੈ ਅਤੇ ਵਧੇਰੇ ਅਸ-ਪੱਸ਼ਟਤਾ ਵਲ ਚਲਾ ਜਾਂਦਾ ਹੈ ।

ਕਿਸੇ ਵੀ ਸ਼ਬਦ ਦੇ ਅੱਗੇ ਲਗਣ ਨਾਲ ਇਹ ਵਿਪਰੀਤ ਅਰਥ ਦਿੰਦਾ ਹੈ ਜਿਵੇਂ ਪੁੱਤਰ ਤੋਂ ਕਪੁੱਤਰ, ਬੋਲ ਤੋਂ ਕਬੋਲ, ਰੂਪ ਤੋਂ ਕਰੂਪ ਆਦਿ । ਸ਼ਬਦ ਦੇ ਪਿੱਛੇ ਲੱਗਣ ਨਾਲ ਇਸ ਦਾ ਭਾਵ ਲਘੁਤਾ ਵਾਚਕ ਹੁੰਦਾ ਹੈ ਜਿਵੇਂ ਢੋਲ ਤੋਂ ਢੋਲਕ । ਇਸ ਦੀ ਵਰਤੋਂ ਸਬੰਧਵਾਚੀ ਸ਼ਬਦਾਂ ਲਈ ਆਮ ਹੁੰਦੀ ਹੈ ਜਿਵੇਂ ਕਿ ਮਾਨਸਕ, ਸਰੀਰਕ ਅਤੇ ਸਾਹਿਤਕ ਆਦਿ । ਵਿਸ਼ੇਸ਼ਣ-ਕਾਰਕ ਵਜੋਂ ਇਸ ਦਾ ਭਾਵ 'ਕਰਨ ਵਾਲਾ' ਹੁੰਦਾ ਹੈ ਅਤੇ ਅਜਿਹੀ ਦਸ਼ਾ ਵਿਚ ਇਹ ਯੋਗਿਕ ਸ਼ਬਦਾਂ ਦੇ ਅੰਤ ਤੇ ਆਉਂਦਾ ਹੈ : ਜਿਵੇਂ ਸੇਵਕ, ਪਰਚਾਰਕ ਆਦਿ ।

ਸੰਗਿਆ ਵਜੋਂ ਇਸ ਦੀ ਵਰਤੋਂ ਹੋਰ ਵੀ ਅਨੇਕਾਂ ਅਰਥਾਂ ਵਿਚ ਹੁੰਦੀ ਹੈ ਜਿਵੇਂ ਕਿ ਬ੍ਰਹਮਾ, ਵਿਸ਼ਨੂੰ, ਕਾਮਦੇਵ, ਸੂਰਜ, ਪ੍ਰਕਾਸ਼, ਰੋਸ਼ਨੀ, ਅਗਨਿ, ਪਵਨ, ਯਮ, ਆਤਮ-ਅੰਤਹਕਰਣ, ਸਰੀਰ, ਕਾਲ, ਧਨ, ਮੋਰ, ਸ਼ਬਦਧੁਨੀ, ਜਲ, ਮੱਥਾ, ਸੁੱਖ-ਅਨੰਦ ਆਦਿ । ਪੰਜਾਬੀ ਵਿਚ 'ਇਕ' ਦਾ ਸੰਖੇਪ ਵੀ 'ਕ' ਹੈ ਜਿਵੇਂ ਕਲਾਗੇ=ਇਕ ਲਾਗੇ । ਇਸ ਨਾਲ ਸਾਰੀਆਂ ਮਾਤਰਾਵਾਂ ਲਗਦੀਆਂ ਹਨ—

ਕ, ਕਾ, ਕਿ, ਕੀ, ਕੁ, ਕੂ, ਕੇ, ਕੈ, ਕੋ, ਕੌ, ਕੰ, ਕਂ,

ਗੁਰਮੁਖੀ ਦੇ 'ਕ' ਦਾ ਆਧਾਰ ਬ੍ਰਹਮੀ ਲਿਪੀ ਹੈ । ਦੂਜੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਇਸ ਦਾ ਰੂਪ ਲਗਭਗ 2000 ਸਾਲ ਪੁਰਾਣਾ ਹੈ । ਕਬੀਰ ਦੀ ਬਾਵਨ ਅੱਖਰੀ ਵਿਚ ਵੀ ਅੱਖਰਾਂ ਦੇ ਨਾਂ ਕੱਕਾ,

| | | |
|---|---|---|
| | ਅੱਜ ਦੀ ਗੁਰਮੁਖੀ | ਕ |
| ਗੁਪਤ ਲਿਪੀ | ਇਲਾਹਾਬਾਦ (375 A.D.)........ | [illegible] |
| | ਬਾਵਰ (400.500 A.D.)........ | [illegible] |
| | ਮੰਦਸੋਰ (532 A.D.)........ | [illegible] |
| ਕੁਟਿਲ ਲਿਪੀ | ਹੋਰਯੂਜੀ (500-550 A.D.)........ | [illegible] |
| | ਹਰਸ਼ ਸਮੇ ਦੀ ਲਿਖਤ (606-647 AD)...... | [illegible] |
| | ਮੇਰੂ ਵਰਮਾ ਚੰਬਾ (800 A.D.)........ | [illegible] |
| | ਬਖਸ਼ਾਲੀ (800 A.D.)........ | [illegible] |
| ਸ਼ਾਰਦਾ ਲਿਪੀ | ਸਰਾਹਾਂ (10ਵੀਂ ਸਦੀ)........ | [illegible] |
| | ਸ਼ੁੰਗਲ (11ਵੀਂ ਸਦੀ)........ | [illegible] |
| | ਕਨੈਤ (11ਵੀਂ ਸਦੀ) ਬੈਜਨਾਥ (1204 A.D.)........ | [illegible] |
| | ਕੁੱਲੂ (1559 A.D.)........ | [illegible] |
| | ਸ਼ਕੁੰਤਲਾ MS (16ਵੀਂ ਸਦੀ)........ | [illegible] |
| | ਸ਼ਾਰਦਾ (ਮੌਜੂਦਾ)........ | [illegible] |
| | ਟਾਕਰੀ........ | [illegible] |
| | ਲੰਡੇ........ | [illegible] |
| | ਡੋਗਰੀ........ | [illegible] |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ........ (1552-1574 A.D.) | [illegible] |
| | ਬੀੜ ਧਰਮਸਾਲ ਹਕੀਮ ਬੂਟਾ ਸਿੰਘ........ | [illegible] |
| | ਸਾਖੀ ਵਲਾਇਤ ਵਾਲੀ (17ਵੀਂ ਸਦੀ)........ | [illegible] |
| | ਦਸਮੇਸ਼ ਦਾ ਸ਼ਿਕਸਤਾ (ਲਗਪਗ 18ਵੀਂ ਸਦੀ)........ | [illegible] |
| | ਪਾਦਰੀਆਂ ਵਾਲਾ ਟਾਈਪ (1850 A.D.)........ | ਕ |

ਖਿਆ ਕਰਕੇ ਹੀ ਆਏ ਹਨ। ਬ੍ਰਹਮੀ ਲਿਪੀ ਵਿਚ ਇਸ ਦਾ ਪੁਰਾਣਾ ੂਪ ਨਿਮਨ ਅਨੁਸਾਰ ਹੈ :—

| | Phoenician | Brahmi [illegible] | Vettaluttoo or Old Tamil of 9th Century | | [illegible] | Phoenician | |
|---|---|---|---|---|---|---|---|
| [illegible] | [illegible] | [illegible] | [illegible] | | | | |

ਡੇਢ ਹਜ਼ਾਰ ਵਰ੍ਹਾ ਪੁਰਾਣੀ ਸਿੰਧੀ ਲਿਪੀ ਦੀ ਵਰਣਮਾਲਾ ਵਿਚ ਗੁਰਮੁਖੀ ਦੇ 'ਕ' ਦਾ ਰੂਪ [illegible] ਹੈ।

ਗੁਰੂ ਨਾਨਕ ਦੇਵ ਜੀ ਨੇ ਗੁਰਮੁਖੀ ਲਿਪੀ ਦੇ 35 ਅੱਖਰਾਂ ਦੇ ਾਧਾਰ ਤੇ 'ਪੱਟੀ' ਨਾਂ ਦੀ ਬਾਣੀ ਲਿਖੀ। ਇਸ ਵਿਚ ਇਸ ਦਾ ਨੰਬਰ ਜਵਾਂ ਹੈ, ਜਿਵੇਂ—'ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਜਲਿਆ।'

ਗੁਰਮੁਖੀ ਦੇ 'ਕ' ਦਾ ਟਾਕਰਾ ਪੰਜਾਬ ਦੀਆਂ ਹੋਰਨਾਂ ਪੁਰਾਤਨ ਲਪੀਆਂ ਨਾਲ ਕਰਨਾ ਤੁਲਨਾਤਮਕ ਦ੍ਰਿਸ਼ਟੀ ਤੋਂ ਦਿਲਚਸਪ ਹੋਵੇਗਾ :

| [illegible] | [illegible] | [illegible] | [illegible] | [illegible] | ਪੁਰਾਣੇ ਅਖਰ ਬ੍ਰਾਹਮੀ ਦੇ ਹੋਰ |
|---|---|---|---|---|---|
| ਕ | [illegible] | [illegible] | ਕ | [illegible] | + ਕ ਕ [illegible] |

ਇਸ ਚਿਤਰ ਵਿਚ ਪ੍ਰਾਚੀਨ ਆਧਾਰ ਸਿੰਧੂ ਲਿੱਪੀ, ਬ੍ਰਹਮੀ ਲਿੱਪੀ, ਾਲੀ ਲਿੱਪੀ, ਕੁਟਿਲ, ਨਾਗਰੀ, ਸ਼ਾਰਦਾ, ਟਾਕਰੀ, ਲੰਡੇ, ਗੁਰਮੁਖੀ ਅਤੇ ਵਨਾਗਰੀ ਦੇ 'ਕ' ਅੱਖਰ ਦਾ ਚਾਰਟ ਹੈ। ਇਸ ਦੇ ਅਧਿਐਨ ਨਾਲ ਅਸੀਂ ਰਮੁਖੀ ਦੇ 'ਕ' ਅੱਖਰ ਦੀ ਅਤੇ ਸਮੁੱਚੀ ਗੁਰਮੁਖੀ ਲਿੱਪੀ ਦੀ ਪ੍ਰਾਚੀਨਤਾ ਾਰੇ ਸਹਿਜੇ ਹੀ ਸਮਝ ਸਕਦੇ ਹਾਂ। 'ਕ' ਦਾ ਸਰੂਪ ਫ਼ਿਨੀਸ਼ਨ, ਬ੍ਰਹਮੀ ਪੁਰਾਣੀ ਤਾਮਿਲ ਲਿੱਪੀ ਦੇ ਸਰੂਪਾਂ ਨਾਲ ਵੀ ਟਕਰਾਇਆ ਜਾ ਕਦਾ ਹੈ।

ਗੁਰਮੁਖੀ, ਭਟਛਰੀ, ਉੱਚੀ, ਸਰਾਫ਼ੀ, ਜ਼ਿਲ੍ਹਾ ਗੁੱਜਰਾਂਵਾਲਾ ਦੀ ਹਾਜਨੀ ਲਿੱਪੀ ਅਤੇ ਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਵਿਚ ਵਖ ਖ ਸਮਿਆਂ ਤੇ 'ਕ' ਦਾ ਜੋ ਸਰੂਪ ਸੀ ਉਹ ਹੇਠ ਲਿਖੀ ਪੱਟੀ ਤੋਂ ਾਚਿਆ ਜਾ ਸਕਦਾ ਹੈ—

| Gujranwal Mercantile Scripts (old) | Uchchi Script | Hukamnamas of the Gurus | Bhatach-chhari Script | Gurmukhi | Notes |
|---|---|---|---|---|---|
| [illegible] | [illegible] | ਕ ਤੁ ਕੇ | ਕ | ਕ | |

ਹ. ਪੁ.—ਗੁਰਮੁਖੀ ਲਿਪੀ ਦਾ ਵਿਗਿਆਨਕ ਅਧਿਐਨ—ਡਾ. ਈਸ਼ਰ ਸਿੰਘ ਘ ; ਪੰ. ਕੋ. 1 : 398 ; ਮ. ਕੋ: ਮੋਨੀਅਰ ਵਿਲੀਅਮਜ਼ ਸੰਸਕ੍ਰਿਤ—ਅੰਗਰੇਜ਼ੀ ਸ਼ਨਰੀ ; ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ—ਹਰਕੀਰਤ ਸਿੰਘ ; ਪੰਜਾਬੀ ਲਿੱਪੀ ਇਤਿਹਾਸ—ਪਿਆਰਾ ਸਿੰਘ ਪਦਮ।

**ਕੰਸ :** ਇਹ ਰਾਜਾ ਉਗਰਸੈਨ ਦੀ ਇਸਤਰੀ ਦੇ ਉਦਰੋਂ ਦ੍ਰਮਿਲ ਤ ਦੇ ਵੀਰਜ ਤੋਂ ਪੈਦਾ ਹੋਇਆ ਮਥੁਰਾ ਦਾ ਰਾਜਾ ਸੀ ਜੋ ਕ੍ਰਿਸ਼ਨ ਦਾ ਮਾਮਾ ਅਤੇ ਉਨ੍ਹਾਂ ਦਾ ਵੱਡਾ ਦੁਸ਼ਮਣ ਸੀ। ਇਹ ਆਪਣੇ ਸਹੁਰੇ ਸ਼ਧਪਤੀ ਦੀ ਸਹਾਇਤਾ ਨਾਲ ਉਗਰਸੈਨ ਨੂੰ ਗੱਦੀ ਤੋਂ ਲਾਹ ਕੇ ਰਾਜਾ ਬਣਿਆ। ਕੰਸ ਨੇ ਆਪਣੀ ਭੈਣ ਦੇਵਕੀ, ਵਸੂਦੇਵ ਯਾਦਵ ਨੂੰ ਵਿਆਹੀ ਸੀ। ਵਿਆਹ ਵੇਲੇ ਆਕਾਸ਼ਬਾਣੀ ਹੋਈ ਸੀ ਕਿ ਦੇਵਕੀ ਦੇ ਅਠਵੇਂ ਗਰਭ ਤੋਂ ਕੰਸ ਦਾ ਨਾਸ਼ ਹੋਵੇਗਾ। ਇਸ ਲਈ ਕੰਸ ਨੇ ਦੇਵਕੀ ਅਤੇ ਵਸੂਦੇਵ ਨੂੰ ਕੈਦ ਕਰ ਲਿਆ ਅਤੇ ਜੋ ਪੁਤਰ ਪੈਦਾ ਹੋਏ ਉਹ ਮਾਰ ਦਿਤੇ ਗਏ। ਅਠਵੇਂ ਗਰਭ ਵਿਚ ਕ੍ਰਿਸ਼ਨ ਜੀ ਪੈਦਾ ਹੋਏ ਜਿਨ੍ਹਾਂ ਨੂੰ ਵਸੂਦੇਵ ਨੇ ਜੰਮਦੇ ਸਾਰ ਹੀ ਗੋਕੁਲ ਵਿਚ ਗੋਪਰਾਜ ਨੰਦ ਦੇ ਘਰ ਪਹੁੰਚਾ ਦਿਤਾ ਅਤੇ ਉਸ ਵੇਲੇ ਪੈਦਾ ਹੋਈ ਯਸ਼ੋਦਾ ਦੀ ਲੜਕੀ ਕੰਸ ਨੂੰ ਲਿਆ ਦਿਤੀ, ਜੋ ਪੱਥਰ ਤੇ ਪਟਕਾ ਕੇ ਮਾਰੀ ਗਈ। ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਦੇ ਬਹੁਤ ਉਪਾ ਕੀਤੇ, ਜੋ ਨਿਸਫਲ ਹੋਏ। ਅੰਤ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਧਨੁਖਯਗ ਵਿਚ ਪਹੁੰਚ ਕੇ ਆਪਣੇ ਮਾਮੇ ਨੂੰ ਕੇਸਾਂ ਤੋਂ ਫੜਕੇ ਪਛਾੜ ਮਾਰਿਆ ਅਤੇ ਨਾਨਾ ਉਗਰਸੈਨ ਨੂੰ ਰਾਜ ਗੱਦੀ ਸੰਭਾਲੀ।

ਹ. ਪੁ.—ਮ. ਕੋ.

**ਕਸ਼ਣਿਕਵਾਦ :** ਸਰਵ ਦੁਖਮ, ਸਰਵਮਨਿਤਯਮ ਅਤੇ ਸਰਵਮਨਾਤਮਮ ਦਾ ਮਹਾਤਮਾ ਬੁੱਧ ਦੇ ਮੂਲ ਉਪਦੇਸ਼ਾਂ ਵਿਚ ਪ੍ਰਧਾਨ ਸਥਾਨ ਹੈ। ਬੁੱਧ ਧਰਮ ਅਤੇ ਸਮੁੱਚੇ ਦਰਸ਼ਨ ਦਾ ਸਾਰਾ ਵਿਸਥਾਰ ਇਨ੍ਹਾਂ ਤਿੰਨਾਂ ਸੂਤਰਾਂ ਉਤੇ ਹੀ ਆਧਾਰਤ ਹੈ। ਸੰਸਾਰ ਦੁੱਖਾਂ ਦਾ ਘਰ ਹੈ ਕਿਉਂਕਿ ਇਹ ਆਤਮਾ ਰਹਿਤ ਹੈ। ਸਾਰਹੀਨਤਾ ਹੀ ਸੰਸਾਰ ਦੀ ਵਿਨਾਸ਼ਤਾ ਦਾ ਮੂਲ ਕਾਰਨ ਹੈ। ਅਨਾਤਮਵਾਦ ਦੇ ਅਨੁਸਾਰ ਸੰਸਾਰ ਵਿਚ ਅਵਿਨਾਸ਼ੀ ਆਤਮਾ ਜਿਹੀ ਵਸਤੂ ਇਕ ਦਮ ਅਲੋਪ ਹੈ। ਜੇ ਉਪਨਿਸ਼ਦੀ ਆਤਮਾ ਅਵਿਨਾਸ਼ੀ ਹੁੰਦੀ ਤਾਂ ਫਿਰ ਜਾਂ ਤਾਂ ਸੰਸਾਰ ਦੀ ਉਤਪਤੀ ਹੀ ਨਾ ਹੁੰਦੀ ਜਾਂ ਇਸ ਤੋਂ ਮੁਕਤੀ ਹੀ ਨਾ ਮਿਲਦੀ। ਜੇ ਆਤਮਾ ਕੁਦਰਤੀ ਰੂਪ ਵਿਚ ਹੀ ਅਵਿਨਾਸ਼ੀ, ਸ਼ੁਧ, ਅਨੋਖੀ ਅਤੇ ਮੁਕਤ ਵਸਤੂ ਹੋਵੇ ਤਾਂ ਉਸ ਵਿਚ ਅਗਿਆਨ ਦੀ ਉਤਪਤੀ ਕਿਵੇਂ ਹੋ ਸਕਦੀ ਹੈ। ਅਗਿਆਨ ਤੋਂ ਬਿਨਾਂ ਸੰਸਾਰ ਦੀ ਸਿਰਜਨਾ ਕਿਵੇਂ ਹੋ ਸਕਦੀ ਹੈ ? ਜੇ ਇਹ ਮੰਨ ਲਿਆ ਜਾਵੇ ਕਿ ਜੇ ਆਤਮਾ ਕਿਸੇ ਕਾਰਨ ਅਗਿਆਨਤਾ ਵਿਚ ਫਸ ਜਾਂਦੀ ਹੈ ਤਾਂ ਸੰਸਾਰ ਦੀ ਰਚਨਾ ਹੋਣ ਲਗ ਪੈਂਦੀ ਹੈ ਤਾਂ ਫਿਰ ਆਤਮਾ ਕੁਦਰਤੀ ਤੌਰ ਤੇ ਦੂਸ਼ਿਤ ਹੋ ਜਾਵੇਗੀ। ਇਸ ਦੋਸ਼ ਤੋਂ ਆਤਮਾ ਤਾਂ ਹੀ ਮੁਕਤ ਹੋ ਸਕਦੀ ਹੈ ਜੇ ਆਤਮਾ ਦਾ ਵੀ ਨਾਸ਼ ਹੀ ਹੋਵੇ। ਇਸ ਤਰ੍ਹਾਂ ਬੁੱਧ ਨੇ ਮੂਲ ਤੱਤਾਂ ਦਾ ਵੀ ਖੰਡਨ ਕੀਤਾ ਅਤੇ ਕਿਹਾ ਕਿ ਉਤਪਤੀ ਤੋਂ ਭਾਵ ਹੈ ਪਰਿਵਰਤਨ। ਇਕ ਰੂਪ ਨੂੰ ਛੱਡ ਕੇ ਦੂਜੇ ਰੂਪ ਨੂੰ ਅਪਣਾਉਣਾ ਹੀ ਪਰਿਵਰਤਨ ਕਿਹਾ ਗਿਆ ਹੈ। ਅਵਿਨਾਸ਼ੀ ਤੱਤ ਵਿਚ ਪਰਿਵਰਤਨ ਸੰਭਵ ਨਹੀਂ ਹੈ ਕਿਉਂਕਿ ਪਰਿਵਰਤਨ ਅਵਿਨਾਸ਼ਤਾ ਦਾ ਵਿਰੋਧੀ ਹੈ। ਇਸ ਤਰ੍ਹਾਂ ਉਤਪਤੀ ਅਤੇ ਵਿਨਾਸ਼ੀ ਸੰਸਾਰ ਦੇ ਪਿੱਛੇ ਕਿਸੇ ਅਵਿਨਾਸ਼ੀ ਸੱਤਾ ਦੀ ਮੌਜੂਦਗੀ ਨੂੰ ਬੁੱਧ ਨੇ ਪਰਵਾਨ ਨਹੀਂ ਕੀਤਾ।

ਵਿਨਾਸ਼ਤਾ ਤੋਂ ਭਾਵ ਅਲਪਕਾਲੀ ਸਥਿਤੀ ਹੈ। ਮਹਾਤਮਾ ਬੁੱਧ ਅਨੁਸਾਰ ਉਤਪਤੀ ਦਾ ਅਰਥ ਹੈ ਵਿਨਾਸ਼। ਜੋ ਉਤਪੰਨ ਨਹੀਂ ਹੋਇਆ ਉਸ ਦਾ ਵਿਨਾਸ਼ ਵੀ ਨਹੀਂ ਹੋਵੇਗਾ। ਅੇਪਰ ਸੰਸਾਰ ਵਿਚ ਉਤਪਤੀ ਤੋਂ ਪਰ੍ਹਾਂ ਕੋਈ ਹੋਰ ਵਸਤੂ ਵੀ ਨਹੀਂ ਹੈ। ਇਸੇ ਭਾਵ ਵਿਚ ਹੀ ਬੁੱਧ ਨੇ ਵਿਨਾਸ਼ਤਾ ਦਾ ਪ੍ਰਯੋਗ ਕੀਤਾ। ਪਰੰਤੂ ਵਿਚਾਰਨ ਤੋਂ ਪਤਾ ਲਗੇਗਾ ਕਿ ਜਦੋਂ ਵਸਤੂ ਨਸ਼ਟ ਹੋ ਜਾਂਦੀ ਹੈ ਤਾਂ ਉਸਦਾ ਨਾਸ਼ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੈ। ਬੁਢਾਪੇ ਦੀ ਉਦਾਹਰਣ ਤੋਂ ਸਪਸ਼ਟ ਹੈ ਕਿ ਉਤਪਤੀ ਤੋਂ ਲੈ ਕੇ ਵਿਨਾਸ਼ਤਾ ਵਿਚਾਲੇ ਇਕ ਕ੍ਰਮ ਹੈ ਅਤੇ ਹਰੇਕ ਵਸਤੂ ਨੂੰ ਇਸ ਕ੍ਰਮ ਦੇ ਵਿਚੋਂ ਦੀ ਗੁਜ਼ਰਨਾ ਪੈਂਦਾ ਹੈ। ਇਸ ਤਰ੍ਹਾਂ ਵਿਨਾਸ਼ ਵੀ ਇਸੇ ਕ੍ਰਮ ਵਿਚੋਂ ਹੈ। ਕਾਲ ਰਹਿਤ ਨਾਸ਼ ਦੀ ਵਿਆਖਿਆ ਤਾਂ ਹੀ ਸੰਭਵ ਹੈ ਜੇ ਅਸੀਂ ਇਹ ਮੰਨ ਲਈਏ ਕਿ ਵਸਤੂ ਉਤਪੰਨ ਹੁੰਦਿਆਂ ਸਾਰ ਹੀ ਹਰੇਕ ਪਲ ਬਦਲਣ ਲਗ ਪੈਂਦੀ ਹੈ। ਆਰੰਭ ਵਿਚ ਪਰਿਵਰਤਨ ਦਾ ਪ੍ਰਭਾਵ ਪ੍ਰਤੱਖ ਰੂਪ ਵਿਚ ਨਹੀਂ ਦਿਸਦਾ ਪਰ ਸਮਾਂ ਪਾ ਕੇ ਜਵਾਨੀ, ਅੱਧਖੜ ਅਤੇ ਬੁਢਾਪਾ ਆ ਜਾਂਦਾ ਹੈ। ਇਸ ਤੋਂ ਭਲੀ

ਭਾਂਤ ਸਪਸ਼ਟ ਹੈ ਕਿ ਵਸਤੂ ਦੇ ਅੰਦਰ ਨਿਰੰਤਰ ਪਰਿਵਰਤਨ ਹੋ ਰਿਹਾ ਹੈ। ਸਾਰੇ ਭਾਵਾਤਮਕ ਪਦਾਰਥ ਹਰ ਇਕ ਪਲ ਬਦਲ ਰਹੇ ਹਨ। ਬੁੱਧ ਦੇ ਵਿਨਾਸ਼ਤਾਵਾਦ ਦਾ ਤਾਰਕਿਕ ਵਿਕਾਸ ਹੀ ਕਸ਼ਣਿਕਵਾਦ ਅਰਥਾਤ ਖਿਣਭੰਗਵਾਦ ਕਹਾਉਂਦਾ ਹੈ।

ਮਨੁੱਖੀ ਸਮਝ ਅਨੁਸਾਰ ਸਮੇਂ ਦਾ ਛੋਟੇ ਤੋਂ ਛੋਟਾ ਅੰਸ਼ ਪਲ ਅਖਵਾਉਂਦਾ ਹੈ। ਹਰੇਕ ਵਸਤੂ ਭਾਵੇਂ ਉਹ ਆਤਮਾ ਹੋਵੇ ਜਾਂ ਕੋਈ ਪਦਾਰਥ ਉਹ ਉੱਨੇ ਸਮੇਂ ਲਈ ਹੀ ਰਹਿੰਦਾ ਹੈ ਅਤੇ ਫਿਰ ਨਸ਼ਟ ਹੋ ਜਾਂਦਾ ਹੈ। ਯੂਨਾਨੀ ਦਾਰਸ਼ਨਿਕ ਹੇਰੇਕਲਾਈਤੀਸ ਅਨੁਸਾਰ ਵੀ ਲੰਘ ਚੁਕਿਆ ਪਲ ਦੁਬਾਰਾ ਵਾਪਸ ਨਹੀਂ ਆਉਂਦਾ। ਇਸੇ ਤਰ੍ਹਾਂ ਅੰਗਰੇਜ਼ ਦਾਰਸ਼ਨਿਕ ਹਿਊਮ ਅਤੇ ਬੁੱਧ ਦੇ ਫ਼ਲਸਫ਼ਿਆਂ ਵਿਚ ਵੀ ਇਸੇ ਗਤੀਸ਼ੀਲ ਫ਼ਲਸਫ਼ੇ ਦਾ ਹੀ ਪ੍ਰਗਟਾਵਾ ਹੈ। ਸਾਰੇ ਤੱਤ ਸੁਭਾਵਕ ਤੌਰ ਤੇ ਨਿਰੰਤਰ ਬਦਲਦੇ ਰਹਿੰਦੇ ਹਨ। ਉਹ ਆਪਣੇ ਆਪ ਹੀ ਉਤਪੰਨ ਹੁੰਦੇ ਹਨ ਅਤੇ ਆਪਣੇ ਆਪ ਹੀ ਨਸ਼ਟ ਹੁੰਦੇ ਰਹਿੰਦੇ ਹਨ। ਇਹੀ ਕਾਰਨ ਹੈ ਕਿ ਸੰਸਾਰ ਵਿਚ ਨਾਸ਼ਮਾਨਤਾ ਦੇ ਦਰਸ਼ਨ ਹੁੰਦੇ ਹਨ। ਪਰ ਜੇਕਰ ਸਭ ਕੁਝ ਪਲ ਛਿੰਨ ਲਈ ਹੈ ਤਾ ਫਿਰ ਏਕਤਾ ਦਾ ਗਿਆਨ ਕਿਉਂ ਹੁੰਦਾ ਹੈ? ਏਕਤਾ ਤੋਂ ਬਿਨਾਂ ਪਰਿਵਰਤਨ ਦਾ ਗਿਆਨ ਹੋਣਾ ਅਸੰਭਵ ਹੈ। ਅਸੀਂ ਸਥਿਰਤਾ ਦੇ ਆਧਾਰ ਤੇ ਹੀ ਗਤੀ ਦਾ ਗਿਆਨ ਪਰਾਪਤ ਕਰ ਸਕਦੇ ਹਾਂ। ਇਸ ਚੀਜ਼ ਦਾ ਕਸ਼ਣਿਕਵਾਦ ਵਿਚ ਅਭਾਵ ਹੈ। ਫਿਰ ਵੀ ਕਸ਼ਣਿਕਵਾਦ ਅਨੁਸਾਰ ਏਕਤਾ ਦਾ ਗਿਆਨ ਸਾਪੇਖਤਾ ਤੋਂ ਹੁੰਦਾ ਹੈ। ਅਸਲ ਵਿਚ ਵਸਤੂ ਦੇ ਹਰ ਪਲ ਬਦਲਦੇ ਰਹਿਣ ਦਾ ਗਿਆਨ ਨਾ ਹੋਣਾ ਇਕ ਭਰਮ ਹੈ।

ਇਕ ਪਲ ਨਸ਼ਟ ਹੁੰਦਿਆਂ ਹੀ ਆਪਣੇ ਵਰਗੇ ਇਕ ਹੋਰ ਪਲ ਨੂੰ ਜਨਮ ਦੇ ਦਿੰਦਾ ਹੈ। ਇਸ ਤਰ੍ਹਾਂ ਇਕ ਪਲ ਵਿਚ ਸਥਿਤ ਆਤਮਾ ਦੇ ਸੰਸਕਾਰ ਦੂਸਰੇ ਪਲ ਵਿਚ ਸਥਿਤ ਆਤਮਾ ਨੂੰ ਮਿਲ ਜਾਂਦੇ ਹਨ ਜਿਵੇਂ ਇਕ ਦੀਵੇ ਤੋਂ ਦੂਸਰਾ ਦੀਵਾ ਜਲ ਜਾਂਦਾ ਹੈ। ਇਹੀ ਕਾਰਨ ਹੈ ਕਿ ਭੇਦ ਹੁੰਦਿਆਂ ਹੋਇਆਂ ਵੀ ਯਾਦਦਾਸ਼ਤ ਹੋਣ ਕਰਕੇ ਵਿਅਕਤੀਤਵ ਦੀ ਏਕਤਾ ਦਿਖਾਈ ਦਿੰਦੀ ਹੈ। ਪਰ ਇਹ ਸਿਧਾਂਤ ਆਚਰਣ ਦੇ ਨਿਯਮਾਂ ਦਾ ਵਿਰੋਧੀ ਹੈ ਕਿਉਂਕਿ ਇਸ ਅਨੁਸਾਰ ਕੋਈ ਵੀ ਗਲਤ ਕੰਮ ਕਰਨ ਵਾਲਾ ਵਿਅਕਤੀ ਕੰਮ ਅਤੇ ਦੰਡ ਦੇ ਸਮੇਂ ਵਖਰੀ ਸਥਿਤੀ ਵਿਚ ਹੋਣ ਕਰਕੇ ਬਦਲ ਜਾਂਦਾ ਹੈ। ਬੇਸ਼ਕ ਇਹ ਤਸੱਲੀਬਖਸ਼ ਹੱਲ ਨਹੀਂ ਹੈ ਪਰ ਫਿਰ ਵੀ ਕਸ਼ਣਿਕਵਾਦ ਅਨੁਸਾਰ ਵਿਵਹਾਰ ਦਸ਼ਾ ਵਿਚ ਵਿਅਕਤੀ ਦੀ ਏਕਤਾ ਤਾਂ ਰਹਿੰਦੀ ਹੀ ਹੈ ਤੇ ਇਸ ਲਈ ਗਲਤ ਕੰਮ ਕਰਨ ਵਾਲਾ ਵਿਅਕਤੀ ਹੀ ਦੰਡ ਭੋਗਦਾ ਹੈ ਕਿਉਂਕਿ ਵਿਅਕਤਿਤਵ ਤਾਂ ਇਕ ਹੈ ਭਾਵੇਂ ਅਵਸਥਾ ਵਿਚ ਭੇਦ ਹੈ।

ਬੁੱਧ ਤੋਂ ਇਲਾਵਾ ਹਰੇਕ ਨੇ ਕਸ਼ਣਿਕਵਾਦ ਦੀ ਵਿਰੋਧਤਾ ਕੀਤੀ ਹੈ। ਜਿਵੇਂ ਅਸੀਂ ਦੇਖਦੇ ਹਾਂ ਕਿ ਇਹ ਵਿਰੋਧ ਕੇਵਲ ਇਸ ਆਧਾਰ ਉਤੇ ਹੈ ਕਿ ਏਕਤਾ ਤੋਂ ਬਿਨਾਂ ਪਰਿਵਰਤਨ ਸੰਭਵ ਨਹੀਂ ਹੈ। ਜਦੋਂ ਵਿਅਕਤਿਤਵ ਦੇ ਘੇਰੇ ਵਿਚ ਜੀਵ ਨੂੰ ਭਿੰਨ ਮੰਨਦੇ ਹਾਂ ਤਾਂ ਵੀ ਵਿਅਕਤਿਤਵ ਤਾਂ ਘਟ ਤੋਂ ਘਟ ਪਵਿਰਵਰਤਨ ਰਹਿਤ ਹੈ। ਉਨ੍ਹਾਂ ਅਨੁਸਾਰ ਆਤਮਾ ਤੇ ਹੋਰਨਾਂ ਵਸਤੂਆਂ ਵਿਚ ਪੂਰਣ ਪਰਿਵਰਤਨ ਮੰਨਣਾ ਸੰਭਵ ਨਹੀਂ ਹੈ ਪਰ ਕੁਝ ਅੰਸ਼ਾਂ ਵਿਚ ਪਰਿਵਰਤਨ ਮੰਨੇ ਬਗੈਰ ਕੰਮ ਵੀ ਨਹੀਂ ਚਲਦਾ।

ਹ. ਪੁ.—ਹਿੰ. ਵਿ. ਕੋ. 3 : 290

**ਕਸ਼ੱਤਰੀ (ਜਾਤੀ) :** ਹਿੰਦੂ ਸਮਾਜ ਦੇ ਦੂਜੇ ਵਰਗ ਦੀ ਜਾਤੀ ਨੂੰ ਕਸ਼ੱਤਰੀ ਕਿਹਾ ਜਾਂਦਾ ਹੈ। 'ਕਸ਼ੱਤਰ' ਸ਼ਬਦ ਦਾ ਮੂਲ ਅਰਥ ਵੀਰਤਾ ਜਾਂ ਰੱਖਿਅਕ ਸ਼ਕਤੀ ਸੀ ਪਰ, ਪਿਛੋਂ ਇਹ ਸ਼ਬਦ ਉਸ ਵਰਗ ਦਾ ਸੂਚਕ ਬਣ ਗਿਆ ਜੋ ਸ਼ਸਤਰਾਂ ਨਾਲ ਹੋਰ ਵਰਨਾਂ ਦੀ ਰਾਖੀ ਕਰਦਾ ਸੀ।

ਵੈਦਿਕ ਸਾਹਿਤ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਬ੍ਰਾਹਮਣ ਅਤੇ ਕਸ਼ੱਤਰੀ ਵਰਣ ਸਮਾਜ ਵਿਚ ਸਭ ਤੋਂ ਵਧੇਰੇ ਮਹੱਤਵ ਵਾਲੇ ਸਨ। ਪ੍ਰੰਤੂ ਉਪਨਿਸ਼ਦ ਅਤੇ ਪਾਲੀ ਸਾਹਿਤ ਵਿਚ ਜ਼ਿਕਰ ਆਉਂਦਾ ਹੈ ਕਿ ਵਿਸ਼ੇਸ਼ ਅਵਸਰ ਤੇ ਇਸ ਜਾਤੀ ਨੇ ਬ੍ਰਾਹਮਣਾਂ ਤੋਂ ਉੱਚਾ ਸਥਾਨ ਲੈਣ ਦੀ ਚੇਸ਼ਟਾ ਕੀਤੀ ਸੀ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਬ੍ਰਾਹਮਣਾਂ ਵਲੋਂ ਅਨੁਸ਼ਾਸਿਤ ਵੈਦਿਕ ਕਰਮਕਾਂਡ ਦੀ ਪਰੰਪਰਾ ਦੇ ਵਿਰੁੱਧ ਕਸ਼ੱਤਰੀਆਂ ਨੇ ਗਿਆਨਪੂਰਕ ਉਪਨਿਸ਼ਦ ਧਾਰਾ ਦਾ ਪਰਿਵਰਤਨ ਕੀਤਾ। ਬ੍ਰਾਹਮਣਾਂ ਅਤੇ ਕਸ਼ੱਤਰੀਆਂ ਦੇ ਪਰਸਪਰ ਸੰਘਰਸ਼ ਦਾ ਵਰਣਨ ਪ੍ਰਾਚੀਨ ਪਰੰਪਰਾ ਵਿਚ ਵੀ ਹੋਇਆ ਹੈ। ਇਨ੍ਹਾਂ ਦਾ ਸਥਾਨ ਵੈਸ਼ ਅਤੇ ਸ਼ੂਦਰ ਲੋਕਾਂ ਤੋਂ ਨਿਸਚੇ ਹੀ ਉੱਪਰ ਮੰਨਿਆ ਜਾਂਦਾ ਸੀ ਅਤੇ ਕਸ਼ੱਤਰੀ ਜਾਤੀ ਦਾ ਧਰਮ ਹੋਰ ਜਾਤੀਆਂ ਦੀ ਰੱਖਿਆ ਕਰਨਾ ਸੀ। ਇਨ੍ਹਾਂ ਨੂੰ ਵੈਦਿਕ ਸਾਹਿਤ ਪੜ੍ਹਾਉਣ ਅਤੇ ਯੱਗ ਵਿਚ ਪੁਰੋਹਿਤ ਬਣਨ ਦਾ ਅਧਿਕਾਰ ਨਹੀਂ ਸੀ। ਇਨ੍ਹਾਂ ਦੇ ਵੀ ਗੋਤਰ ਅਤੇ ਬੰਸ ਬ੍ਰਾਹਮਣਾਂ ਵਾਂਗ ਹੀ ਸਨ।

ਕ੍ਰਮਵਾਰ ਪੂਰਵ ਮੱਧਕਾਲ ਅਤੇ ਪਿਛਲੇਰੇ ਮੱਧਕਾਲ ਵਿਚ ਕਸ਼ੱਤਰੀਆਂ ਦੇ ਸਬੰਧ ਵਿਚ ਦੋ ਮਹੱਤਵਪੂਰਨ ਸਿਧਾਂਤ ਬਦਲੇ। ਪਹਿਲਾ ਇਹ ਕਿ ਵਸ਼ਿਸ਼ਠ ਨੇ ਚੌਹਾਨ, ਪਰਮਾਰ, ਪ੍ਰਤਿਹਾਰ ਅਤੇ ਸੋਲੰਕੀ ਰਾਜਬੰਸਾਂ ਨੂੰ ਆਬੂ ਦੇ ਯੱਗ ਕੁੰਡ ਤੋਂ ਉਤਪੰਨ ਕੀਤਾ। ਦੂਜਾ ਇਹ ਕਿ ਕਲਯੁਗ ਵਿਚ ਕਸ਼ੱਤਰੀ ਅਤੇ ਵੈਸ਼ ਜਾਤੀਆਂ ਅਲੋਪ ਹੋ ਗਈਆਂ। ਇਨ੍ਹਾਂ ਦੋਵਾਂ ਮੱਤਾਂ ਦੀ ਪੁਸ਼ਟੀ ਵਖ ਵਖ ਵਿਦਵਾਨ ਕਰਦੇ ਹਨ ਜਿਨ੍ਹਾਂ ਅਨੁਸਾਰ ਕੁਝ ਵਖ ਵਖ ਜਾਤੀਆਂ ਵੀ ਕਸ਼ੱਤਰੀਆਂ ਵਿਚ ਸੰਮਿਲਤ ਹੋਈਆਂ ਹਨ। ਦੱਖਣ ਵਿਚ ਵਧੇਰੇ ਪ੍ਰਚੱਲਤ ਬ੍ਰਾਹਮਣ ਅਤੇ ਗ਼ੈਰ-ਬ੍ਰਾਹਮਣ ਜਾਤੀਆਂ ਹੀ ਹਨ।

ਹ. ਪੁ.—ਹਿੰ. ਵਿ. ਕੋ. 3 : 294

**ਕਸਤੂਰਬਾ :** ਇਹ ਮਹਾਤਮਾ ਗਾਂਧੀ ਦੀ ਧਰਮ ਪਤਨੀ ਸੀ। ਕਾਠੀਆਵਾੜ ਦੀ ਜੰਮਪਲ ਇਹ ਬਾਲੜੀ ਉਮਰ (12-13 ਸਾਲ) ਵਿਚ ਹੀ ਮਹਾਤਮਾ ਗਾਂਧੀ ਨਾਲ ਵਿਆਹੀ ਗਈ। ਜ਼ਿੰਦਗੀ ਦੇ 62 ਵਰ੍ਹੇ ਇਸ ਨੇ ਮਹਾਤਮਾ ਜੀ ਦਾ ਔਖ ਸੌਖ ਵਿਚ ਸਾਥ ਦਿਤਾ। ਮਹਾਤਮਾ ਗਾਂਧੀ ਇਸ ਨੂੰ ਬਹੁਤ ਪਿਆਰ ਕਰਦੇ ਸਨ। ਜ਼ਿੰਦਗੀ ਦੇ ਅਰੰਭ ਵਿਚ ਤਾਂ ਉਨ੍ਹਾਂ ਦਾ ਵਰਤਾਉ ਰੋਹਬ ਪਾਉਣ ਵਾਲਾ ਵੀ ਰਿਹਾ ਪਰ ਬਾਅਦ ਵਿਚ ਇਕ ਦੂਸਰੇ ਨਾਲ ਓਤ-ਪੋਤ ਹੋ ਗਏ। ਗਾਂਧੀ ਜੀ ਨੇ ਇਸ ਨੂੰ ਪੜ੍ਹਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਸਭ ਬੇਕਾਰ ਰਹੀ। ਇਹ ਕੇਵਲ ਗੁਜਰਾਤੀ ਵਿਚ ਚਿੱਠੀ ਲਿਖਣ ਜਿੰਨੀ ਹੀ ਪੜ੍ਹ ਸਕੀ। ਕਸਤੂਰਬਾ ਸੁਭਾਅ ਦੀ ਸਰਲ, ਸਾਫ਼-ਦਿਲ ਅਤੇ ਸੁਤੰਤਰ-ਖਿਆਲ ਔਰਤ ਸੀ। ਮਿਹਨਤ ਕਰਨਾ ਤੇ ਘੱਟ ਬੋਲਣਾ ਇਸ ਦੇ ਗੁਣ ਸਨ। ਇਹ ਗਾਂਧੀ ਜੀ ਦੇ ਕਿਸੇ ਕੰਮ ਵਿਚ ਰੋੜਾ ਬਣਨ ਦੀ ਥਾਂ ਉਨ੍ਹਾਂ ਦਾ ਸਾਥ ਦਿੰਦੀ ਰਹੀ। ਦੱਖਣੀ ਅਫ਼ਰੀਕਾ ਦੇ ਸਤਿਆਗ੍ਰਹਿ ਵਿਚ ਜਦੋਂ ਗਾਂਧੀ ਜੀ ਨੇ ਇਸਤਰੀਆਂ ਨੂੰ ਜੇਲ੍ਹ ਜਾਣ ਦਾ ਸੱਦਾ ਦਿਤਾ ਤਾਂ ਇਹ ਵੀ ਜੇਲ੍ਹ ਗਈ। ਰਾਜਕੋਟ ਦੀ ਲੜਾਈ ਵਿਚ ਸਿਹਤ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਵੀ ਇਸ ਨੇ ਭਾਗ ਲਿਆ।

ਸੰਨ 1906 ਤੋਂ ਲੈਕੇ ਲਗਾਤਾਰ ਰਾਜਨੀਤਿਕ ਸੰਘਰਸ਼ ਵਿਚ ਸ਼ਾਮਲ ਹੁੰਦੀ ਰਹੀ। 9 ਅਗਸਤ, 1942 ਨੂੰ ਇਸ ਨੂੰ ਬੰਦੀ ਬਣਾ ਕੇ ਆਗ਼ਾ ਖਾਂ ਮਹਿਲ ਦੇ ਬੰਦੀਖਾਨੇ ਵਿਚ ਕੈਦ ਕਰ ਦਿਤਾ ਗਿਆ। ਅੰਤ ਨੂੰ 22 ਫਰਵਰੀ, 1944 ਨੂੰ ਇਸੇ ਬੰਦੀਖਾਨੇ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਕਸਤੂਰਬਾ ਗਾਂਧੀ—ਵਿਕਾਸ ਸੀਰੀਜ਼

**ਕਸਤੂਰੀ :** ਇਹ ਕਸਤੂਰਾ ਹਿਰਨ, ਮੱਸਕਸ ਮੱਸਕਿਫਰੱਸ ਦੇ ਨਰ ਪ੍ਰਾਣੀਆਂ ਤੋਂ ਪ੍ਰਾਪਤ ਹੋਣ ਵਾਲਾ ਇਕ ਪਦਾਰਥ ਹੈ, ਜਿਸ ਦੀ ਬੜੀ ਤੇਜ਼ ਤੇ ਸਥਾਈ ਗੰਧ ਹੁੰਦੀ ਹੈ। ਇਸ ਦੀ ਤੇਜ਼ ਤੇ ਦੇਰ ਤਕ ਰਹਿਣ ਵਾਲੀ ਸੁਗੰਧ ਕਰਕੇ ਇਹ ਸਥਾਈਕਾਰਕ ਦੇ ਤੌਰ ਤੇ ਵੀ ਕੰਮ ਕਰਦਾ ਹੈ, ਇਸੇ ਲਈ ਇਨ੍ਹਾਂ ਨੂੰ ਵਧੀਆ ਕਿਸਮ ਦੇ ਇਤਰਾਂ ਵਿਚ ਵਰਤਿਆ ਜਾਂਦਾ

ਹੈ । ਕਸਤੂਰੀ ਦੀ ਕਿਸਮ ਮੌਸਮ ਜਾਂ ਜਿਸ ਪ੍ਰਾਣੀ ਤੋਂ ਪ੍ਰਾਪਤ ਹੁੰਦੀ ਹੈ, ਉਸਦੀ ਉਮਰ ਤੇ ਨਿਰਭਰ ਕਰਦੀ ਹੈ । ਭਾਰਤ ਅਤੇ ਦੂਰ-ਪੂਰਬ ਦੇ ਕੁਝ ਹਿੱਸਿਆਂ ਵਿਚ ਇਸ ਨੂੰ ਕਾਮੋਦਕ, ਨਸ਼ੀਲੀ ਵਸਤੂ ਅਤੇ ਦੌਰਾ ਰੋਕੂ ਦੇ ਤੌਰ ਤੇ ਵਰਤਿਆ ਜਾਂਦਾ ਹੈ ।



ਕਸਤੂਰਾ ਹਿਰਨ

ਨਰ ਕਸਤੂਰਾ ਹਿਰਨ ਦੇ ਪੇਟ ਦੀ ਚਮੜੀ ਦੇ ਹੇਠਾਂ ਇਕ ਥੈਲੀ ਵਿਚ ਪੇਡ ਹੁੰਦੇ ਹਨ ਜਿਨ੍ਹਾਂ ਤੋਂ ਕਸਤੂਰੀ ਪ੍ਰਾਪਤ ਹੁੰਦੀ ਹੈ । ਤਾਜ਼ੀ ਕਸਤੂਰੀ ਅਰਧ-ਤਰਲ ਹੁੰਦੀ ਹੈ ਪਰੰਤੂ ਸੁੱਕ ਜਾਣ ਤੇ ਇਸ ਦਾ ਦਾਣੇਦਾਰ ਪਾਊਡਰ ਬਣ ਜਾਂਦਾ ਹੈ । ਇਤਰਾਂ ਵਿਚ ਵਰਤਣ ਲਈ ਸ਼ੁੱਧ ਅਲਕੋਹਲ ਵਿਚ ਇਸ ਦੇ ਤਿੰਨ ਪ੍ਰਤਿਸ਼ਤ ਪਾਊਡਰ ਦਾ ਘੋਲ ਬਣਾਇਆ ਜਾਂਦਾ ਹੈ । ਕਈ ਮਹੀਨਿਆਂ ਤੋਂ ਬਾਅਦ ਇਸ ਘੋਲ ਤੋਂ ਇਤਰ ਬਣ ਜਾਂਦਾ ਹੈ ।

ਕਸਤੂਰੀ ਵਿਚ ਸੁਗੰਧ ਮਸਕੋਨ, $CH_3C_{15}H_{27}O$, ਅਰਥਾਤ 3 ਮੀਥਾਈਲ ਸਾਈਕਲੋਪੈਂਟਾਡੈਕਾਨੋਨ ਕਾਰਨ ਹੁੰਦੀ ਹੈ । ਕਈ ਰਸਾਇਣਿਕ ਯੋਗਿਕਾਂ ਦਾ ਸੰਸ਼ਲੇਸ਼ਣ ਕੀਤਾ ਗਿਆ ਹੈ, ਜਿਨ੍ਹਾਂ ਤੋਂ ਕਸਤੂਰੀ ਵਰਗੀ ਗੰਧ ਆਉਂਦੀ ਹੈ ਅਤੇ ਇਨ੍ਹਾਂ ਨੂੰ ਇਤਰਾਂ ਵਿਚ ਵਰਤਿਆ ਜਾਂਦਾ ਹੈ ।

ਹ. ਪੁ.—ਐਨ. ਬ੍ਰਿ. ਮਾ. 7 : 131

**ਕਸ਼ਮੀਰ :** ਦੁਨੀਆ ਭਰ ਵਿਚ ਪ੍ਰਸਿੱਧ ਇਹ ਬਹੁਤ ਖ਼ੂਬਸੂਰਤ ਵਾਦੀ ਹੈ ਜਿਸਨੂੰ ਧਰਤੀ ਉੱਪਰ ਹੀ ਜੰਨਤ ਕਿਹਾ ਜਾਂਦਾ ਹੈ । ਇਹ ਭਾਰਤ ਉਪ-ਮਹਾਂਦੀਪ ਦੇ ਧੁਰ ਉੱਤਰ ਵਿਚ ਵਾਕਿਆ ਹੈ ਜਿਸ ਦਾ ਬਹੁਤਾ ਹਿੱਸਾ ਭਾਰਤ ਅਧੀਨ, ਕੁਝ ਹਿੱਸਾ ਪਾਕਿਸਤਾਨ ਅਧੀਨ ਅਤੇ ਥੋੜਾ ਜਿਹਾ ਹਿੱਸਾ ਚੀਨ ਅਧੀਨ ਹੈ । ਭਾਰਤ ਵਾਲਾ ਹਿੱਸਾ ਭਾਰਤ ਦੇ ਜੰਮੂ ਅਤੇ ਕਸ਼ਮੀਰ ਰਾਜ ਵਿਚ ਸ਼ਾਮਲ ਹੈ । ਕਸ਼ਮੀਰ ਦਾ ਕੁਲ ਰਕਬਾ 222,236 ਵ. ਕਿ. ਮੀ. ਹੈ ਜਿਸ ਵਿਚੋਂ 78, 932 ਵ. ਕਿ. ਮੀ. ਪਾਕਿਸਤਾਨ ਅਧੀਨ ਅਤੇ 42,735 ਵ. ਕਿ. ਮੀ. ਰਕਬਾ ਚੀਨ ਦੇ ਅਧੀਨ ਹੈ । ਭਾਰਤ ਅਧੀਨ ਕਸ਼ਮੀਰ ਦੀ ਆਬਾਦੀ ਲਗਭਗ 60 ਲੱਖ, ਪਾਕਿਸਤਾਨ ਅਧੀਨ ਕਸ਼ਮੀਰ ਦੀ ਆਬਾਦੀ ਲਗਭਗ 20 ਲੱਖ ਅਤੇ ਚੀਨ ਵਿਚ ਵਸੋਂ ਨਾ ਦੇ ਬਰਾਬਰ ਹੈ । ਇਸ ਦੀਆਂ ਹਦਾਂ ਦੱਖਣ ਵਿਚ ਭਾਰਤ ਦੇ ਹਿਮਾਚਲ ਪ੍ਰਦੇਸ਼ ਅਤੇ ਪੰਜਾਬ ਰਾਜਾਂ ਨਾਲ, ਦੱਖਣ ਪੱਛਮ ਵਿਚ ਪਾਕਿਸਤਾਨ ਦੇ ਪੰਜਾਬ ਅਤੇ ਉੱਤਰ ਪੱਛਮੀ ਸਰਹੱਦੀ ਸੂਬਿਆਂ ਨਾਲ, ਉੱਤਰ ਵਿਚ ਚੀਨ ਦੇ ਸੀਕਿਆਂਗ ਖੇਤਰ ਨਾਲ ਅਤੇ ਪੂਰਬ ਵਿਚ ਚੀਨ ਅਧੀਨ ਤਿੱਬਤ ਨਾਲ ਲਗਦੀਆਂ ਹਨ । ਇਹ ਘਾਟੀ ਸੈਲਾਨੀਆਂ ਲਈ ਭਾਰੀ ਖਿੱਚ ਦਾ ਕੇਂਦਰ ਹੈ । ਦੁਨੀਆ ਭਰ ਵਿਚੋਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਸ ਵਾਦੀ ਨੂੰ ਦੇਖਣ ਆਉਂਦੇ ਹਨ ਅਤੇ ਇਥੋਂ ਦੀਆਂ ਸੁੰਦਰ ਝੀਲਾਂ ਤੇ ਬਾਗਾਂ ਦੀ ਸੁੰਦਰਤਾ ਦਾ ਆਨੰਦ ਮਾਣਦੇ ਹਨ । ਇਸ ਇਲਾਕੇ ਦਾ ਇਤਿਹਾਸ ਬਹੁਤ ਪੁਰਾਣਾ ਹੈ । ਇਥੇ ਹੋਈਆਂ ਖੁਦਾਈਆਂ ਤੋਂ ਇਸ ਦੀ ਪ੍ਰਾਚੀਨਤਾ ਦਾ ਪਤਾ ਲਗਦਾ ਹੈ । ਸੰਨ 250 ਈ. ਪੂ. ਮਹਾਰਾਜਾ ਅਸ਼ੋਕ ਨੇ ਕਸ਼ਮੀਰ ਵਿਚ ਬੁੱਧ ਧਰਮ ਦਾ ਪ੍ਰਚਾਰ ਕੀਤਾ । ਹਰਵਾਨ ਪਿੰਡ ਵਿਚ ਮਿਲੇ ਖੰਡਰ ਇਸ ਗਲ ਦੀ ਹਾਮੀ ਭਰਦੇ ਹਨ । ਬਾਅਦ ਵਿਚ ਇਥੇ ਬੁੱਧ ਧਰਮ ਦੀ ਥਾਂ ਹਿੰਦੂ ਧਰਮ ਅਤੇ ਫਿਰ ਇਸਲਾਮ ਨੇ ਲੈ ਲਈ । ਅੱਠਵੀਂ ਸਦੀ ਦੇ ਸ਼ੁਰੂ ਵਿਚ ਰਾਜਾ ਲਲਿਤਦਿੱਤ ਦੇ ਸਮੇਂ ਕਸ਼ਮੀਰ ਵਿਚ ਹਿੰਦੂ ਰਾਜ ਉੱਨਤੀ ਦੇ ਸਿਖਰਾਂ ਤੇ ਸੀ । ਪਹਿਲਗਾਮ ਦੇ ਰਸਤੇ ਵਿਚ ਮਾਰਤੰਡ ਵਿਖੇ ਮਿਲੇ ਮੰਦਰਾਂ ਦੇ ਖੰਡਰਾਤ ਇਸ ਗਲ ਦੀ ਪੁਸ਼ਟੀ ਕਰਦੇ ਹਨ ।

ਕਸ਼ਮੀਰ ਦਾ ਰਾਜਾ ਲਲਿਤਾਦਿੱਤ ਵੱਡਾ ਪ੍ਰਤਾਪੀ ਹੋਇਆ ਹੈ, ਜਿਸ ਨੇ ਕਨੌਜ ਦੇ ਰਾਜਾ ਯਸ਼ੋਵਰਧਨ ਨੂੰ ਸੰਨ 740 ਵਿਚ ਜਿੱਤ ਕੇ ਆਪਣਾ ਰਾਜ ਦੂਰ ਤੀਕ ਫੈਲਾਇਆ । ਯਸ਼ੋਵਰਧਨ ਦਾ ਬਣਵਾਇਆ ਮਾਰਤੰਡ ਮੰਦਰ ਜਗਤ ਪ੍ਰਸਿੱਧ ਸੀ, ਜਿਸ ਦੇ ਹੁਣ ਖੰਡਰ ਦਿਖਾਈ ਦਿੰਦੇ ਹਨ ।

ਚੌਧਵੀਂ ਸਦੀ ਈਸਵੀ ਵਿਚ ਕਸ਼ਮੀਰ ਦੇ ਬਹੁਤ ਲੋਕ ਮੁਸਲਮਾਨ ਬਣਾਏ ਗਏ ।

ਬਾਦਸ਼ਾਹ ਅਕਬਰ ਨੇ ਕਸ਼ਮੀਰ ਨੂੰ ਸੰਨ 1587 ਵਿਚ ਮੁਗ਼ਲਰਾਜ ਨਾਲ ਮਿਲਾ ਲਿਆ । ਜਹਾਂਗੀਰ ਨੇ ਇਸ ਦੀ ਸੁੰਦਰਤਾ ਵਧਾਉਣ ਲਈ ਅਨੇਕ ਜਤਨ ਕੀਤੇ । ਔਰੰਗਜ਼ੇਬ ਪਿੱਛੋਂ ਢੇਰ ਚਿਰ ਕਸ਼ਮੀਰ ਵਿਚ ਰੌਲਾ ਹੀ ਰਿਹਾ । ਅਠਾਰਵੀਂ ਸਦੀ ਦੇ ਅੱਧ ਵਿਚ ਇਹ ਸੂਬਾ ਦਿੱਲੀ ਤੋਂ ਸੁਤੰਤਰ ਹੋ ਗਿਆ ।



ਮਾਰਤੰਡ ਵਿਖੇ ਰਾਜਾ ਲਲਿਤਦਿਤ ਦੇ ਅਠਵੀਂ ਸਦੀ ਵਿਚ ਬਣਾਏ ਸੂਰਜ ਦੇਵਤਾ ਦੇ, ਪੰਦਰਵੀਂ ਸਦੀ ਵਿਚ ਬਣਾਏ ਖੰਡਰ

ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਨੂੰ ਸੰਨ 1819 ਵਿਚ ਜਿੱਤ ਕੇ ਆਪਣੇ ਕਬਜ਼ੇ ਵਿਚ ਕਰ ਲਿਆ ਸੀ । ਬਾਅਦ ਵਿਚ 1846 ਈ. ਵਿਚ ਰਾਜਾ ਗੁਲਾਬ ਸਿੰਘ ਨੇ ਸਿੱਖ ਯੁੱਧ ਤੋਂ ਪਿਛੋਂ 75 ਲੱਖ ਰੁਪਏ ਵਿਚ ਇਸ ਨੂੰ ਅੰਗਰੇਜ਼ਾਂ ਪਾਸੋਂ ਖਰੀਦ ਲਿਆ ਸੀ ।

**ਸੈਰਗਾਹਾਂ**—ਕਸ਼ਮੀਰ ਵਿਚ ਸੈਰ ਸਪਾਟੇ ਦੇ ਸਥਾਨਾਂ ਦੀ ਭਰਮਾਰ ਹੈ । ਜਿਹਲਮ ਦੇ ਕੰਢਿਆਂ ਤੇ ਵਸਿਆ ਸ੍ਰੀ ਨਗਰ ਭਾਰਤ ਦਾ ਪ੍ਰਸਿੱਧ ਸ਼ਹਿਰ ਹੈ ਅਤੇ ਜੰਮੂ-ਕਸ਼ਮੀਰ ਰਾਜ ਦੀ ਰਾਜਧਾਨੀ ਵੀ ਹੈ । ਵੂਲਰ, ਡਲ ਅਤੇ ਨਾਗਨ ਕਸ਼ਮੀਰ ਦੀਆਂ ਬਹੁਤ ਹੀ ਖ਼ੂਬਸੂਰਤ ਕੁਦਰਤੀ ਝੀਲਾਂ ਹਨ । ਡਲ ਝੀਲ ਜਿਹੜੀ ਪਹਾੜਾਂ ਦੀ ਬੁਕਲ ਵਿਚ ਸਥਿਤ ਹੈ ਵਿਚ ਚਲਦੇ ਸ਼ਿਕਾਰੇ ਅਤੇ ਹਾਊਸ ਬੋਟ ਸੈਲਾਨੀਆਂ ਲਈ ਕੁਦਰਤ ਦਾ ਕ੍ਰਿਸ਼ਮਾ ਹੀ ਪੇਸ਼ ਕਰਦੇ ਹਨ । ਸ੍ਰੀ ਨਗਰ ਹੁਣ ਕਾਫ਼ੀ ਵਿਕਸਤ ਸ਼ਹਿਰ ਬਣ ਚੁਕਾ ਹੈ । ਇਥੋਂ ਦਿੱਲੀ, ਚੰਡੀਗੜ੍ਹ, ਅੰਮ੍ਰਿਤਸਰ, ਜੰਮੂ ਅਤੇ ਲੇਹ ਲਈ ਸਿੱਧੀ ਹਵਾਈ ਸੇਵਾ ਦੀ ਸਹੂਲਤ ਹਾਸਲ ਹੈ । ਸ੍ਰੀ ਨਗਰ ਤੋਂ ਇਲਾਵਾ ਬਾਰਾਮੂਲਾ ਅਤੇ ਅਨੰਤ ਨਾਗ ਵੀ ਇਥੋਂ ਦੇ ਪ੍ਰਸਿੱਧ ਸ਼ਹਿਰ ਹਨ ।

ਬਾਗ਼—ਡਲ ਝੀਲ ਦੇ ਸੱਜੇ ਕੰਢੇ ਉਤੇ ਮੁਗ਼ਲ ਬਾਦਸ਼ਾਹਾਂ ਦੇ ਅਤਿ-ਹੁਸੀਨ ਬਣਾਏ ਬਾਗ਼ ਹਨ ਜਿਹੜੇ ਕਸ਼ਮੀਰ ਦੀ ਸੁੰਦਰਤਾ ਵਿਚ ਵਾਧਾ ਕਰਦੇ ਹਨ। ਚਸ਼ਮਾ ਸ਼ਾਹੀ ਅਤੇ ਪਰੀ ਮਹਲ ਪਹਾੜੀ ਢਲਾਣ ਤੇ ਬਣੀਆਂ ਸੁੰਦਰ ਸੈਰਗਾਹਾਂ ਹਨ। ਸ਼ਾਹੀ ਚਸ਼ਮੇ ਨੂੰ ਮੁਗ਼ਲ ਬਾਦਸ਼ਾਹ ਸ਼ਾਹਜਹਾਂ ਨੇ ਬਹੁਤ ਵਿਕਸਤ ਕੀਤਾ। ਇਨ੍ਹਾਂ ਤੋਂ ਇਲਾਵਾ ਨਿਸ਼ਾਤ ਅਤੇ ਸ਼ਾਲੀਮਾਰ ਬਾਗ਼ ਬਹੁਤ ਵੱਡੇ ਵੱਡੇ ਅਤੇ ਸੁੰਦਰ ਬਾਗ਼ ਹਨ। ਇਨ੍ਹਾਂ ਵਿਚ ਲਗੇ ਕਈ ਕਿਸਮ ਦੇ ਫੁਹਾਰੇ ਇਨ੍ਹਾਂ ਦੀ ਸੁੰਦਰਤਾ ਨੂੰ ਦੂਣਾ ਕਰਦੇ ਹਨ। ਨਿਸ਼ਾਤ ਬਾਗ਼ ਵਿਚ ਚਨਾਰ ਦੇ ਰੁਖਾਂ ਦੀ ਭਰਮਾਰ ਉਸਦੀ ਖੂਬਸੂਰਤੀ ਨੂੰ ਵਧਾਉਂਦੀ ਹੈ। ਸ਼ਾਲੀਮਾਰ ਬਾਗ਼ ਬਾਦਸ਼ਾਹ ਜਹਾਂਗੀਰ ਅਤੇ ਉਸਦੀ ਮਲਕਾ ਨੂਰਜਹਾਂ ਦੀ ਪ੍ਰੇਮ ਕਹਾਣੀ ਦੀ ਨਿਸ਼ਾਨੀ ਹੈ। ਇਹ ਬਾਗ ਇਕ ਚਕਰਦਾਰ ਰਸਤੇ ਰਾਹੀਂ ਨਾਗਨ ਝੀਲ ਅਤੇ ਸ੍ਰੀ ਨਗਰ ਨਾਲ ਜੁੜਿਆ ਹੋਇਆ ਹੈ। ਡਲ ਝੀਲ ਨਾਲੋਂ ਨਾਗਨ ਝੀਲ ਵਧੇਰੇ ਸਾਫ਼ ਹੈ ਅਤੇ ਯਾਤਰੀਆਂ ਨੂੰ ਆਪਣੇ ਵਲ ਖਿੱਚਦੀ ਹੈ। ਇਸ ਝੀਲ ਵਿਚ ਤੈਰਾਕੀ ਦੀਆਂ ਵੀ ਸਹੂਲਤਾਂ ਹਨ। ਨਾਗਨ ਝੀਲ ਦੇ ਪਿੱਛੇ ਹਰੀ ਪਰਬਤ ਕਿਲਾ ਹੈ। ਇਹ ਕਿਲਾ ਬਾਦਸ਼ਾਹ ਅਕਬਰ ਨੇ 300 ਸਾਲ ਪਹਿਲਾਂ ਬਣਵਾਇਆ ਸੀ।

ਪਹਿਲਗਾਮ, ਗੁਲਮਰਗ ਅਤੇ ਸੋਨਮਰਗ ਇਥੋਂ ਦੀਆਂ ਤਿੰਨ ਪਹਾੜੀ ਸੈਰਗਾਹਾਂ ਹਨ। ਇਥੇ ਯਾਤਰੀਆਂ ਦੇ ਠਹਿਰਣ ਲਈ ਕਈ ਸਰਕਾਰੀ ਹੋਟਲ, ਖੇਮੇ ਅਤੇ ਨਿਜੀ ਹੋਟਲ ਵੀ ਹਨ। ਪਹਿਲਗਾਮ, ਅਮਰਨਾਥ ਦੀ ਗੁਫ਼ਾ ਹੋਣ ਕਾਰਨ ਭਾਰਤੀ ਯਾਤਰੀਆਂ ਲਈ ਬੜੀ ਮਹੱਤਤਾ ਰੱਖਦਾ ਹੈ। ਗੁਲਮਰਗ ਗੋਲਫ਼ ਖੇਡਣ ਵਾਲਿਆਂ ਲਈ ਖਿੱਚ ਦਾ ਕੇਂਦਰ ਹੈ। ਗੁਲਮਰਗ ਤੋਂ ਚਾਰ ਪੰਜ ਕਿਲੋਮੀਟਰ ਅਗੇ ਬਰਫ਼ ਨਾਲ ਢਕਿਆ ਖਿਲਨ ਮਰਗ ਦਾ ਸਥਾਨ ਹੈ ਜਿਸਨੂੰ ਵੇਖੇ ਬਿਨਾਂ ਕੋਈ ਵੀ ਕਸ਼ਮੀਰ ਤੋਂ ਵਾਪਸ ਨਹੀਂ ਆਉਂਦਾ। ਬੁਢੇ ਠੇਰੇ ਅਤੇ ਔਰਤਾਂ ਵੀ ਇਥੇ ਖੱਚਰਾਂ ਤੇ ਚੜ੍ਹਕੇ ਪਹੁੰਚਦੀਆਂ ਹਨ।

ਡਲ ਝੀਲ ਦੇ ਐਨ ਵਿਚਕਾਰ ਛੋਟੇ ਜਿਹੇ ਟਾਪੂ ਤੇ ਚਨਾਰ ਦੇ ਇਕੋ ਜਿਹੀ ਵਿੱਥ ਤੇ ਲਗੇ ਚਾਰ ਦਰਖਤ ਹਨ ਜਿਨ੍ਹਾਂ ਨੂੰ ਚਾਰ-ਚਨਾਰ ਹੀ ਕਹਿੰਦੇ ਹਨ। ਸ਼ਿਕਾਰੇ ਵਿਚ ਬਹਿੰਦਿਆਂ ਸਾਰ ਨਵ-ਵਿਆਹੇ ਜੋੜਿਆਂ ਦੀ ਪਹਿਲੀ ਮੰਜਲ ਚਾਰ-ਚਨਾਰ ਹੀ ਹੁੰਦੀ ਹੈ।

ਸੈਰਗਾਹਾਂ ਤੋਂ ਇਲਾਵਾ ਸ੍ਰੀਨਗਰ ਦੀਆ ਦੋ ਪ੍ਰਸਿੱਧ ਮਸਜਿਦਾਂ ਹਨ। ਜਾਮਾ ਮਸਜਿਦ 1402 ਈ. ਦੀ ਬਣੀ ਹੋਈ ਹੈ। ਇਹ ਆਕਾਰ ਵਿਚ ਬਹੁਤ ਵੱਡੀ ਹੈ ਅਤੇ ਇੱਟਾਂ ਤੇ ਲਕੜੀ ਦੀ ਬਣੀ ਹੋਈ ਹੈ। ਡਲ ਝੀਲ ਦੇ ਕੰਢੇ ਦੁੱਧ ਚਿੱਟੇ ਸੰਗਮਰਮਰ ਦੀ ਬਣੀ ਹਰਜ਼ਤ ਬਲ ਦੀ ਮਸਜਿਦ ਹੈ।

ਕਸ਼ਮੀਰ ਵਿਚ ਕਈ ਅਸਥਾਨ ਸਤਿਗੁਰਾਂ ਦੇ ਚਰਨਾਂ ਨਾਲ ਪਵਿੱਤਰ ਹੋਏ ਹਨ:—

1. ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀਨਗਰ ਜਿਸ ਵੇਲੇ ਪਧਾਰੇ ਸਨ, ਤਦ ਸ਼ੰਕਰਾਚਾਰੀਆ ਵਾਲੀ ਪਹਾੜੀ ਤੇ ਵਿਰਾਜੇ ਸਨ, ਪਰ ਸਿੱਖਾਂ ਦੀ ਅਣਗਹਿਲੀ ਕਰਕੇ ਗੁਰਦੁਵਾਰਾ ਨਹੀਂ ਬਣਿਆ।

2. ਗੁਲਮਰਗ ਤੋਂ ਉੱਪਰ ਇੱਕ ਪਹਾੜੀ ਹੈ, ਜਿੱਥੇ ਸੁੰਦਰ ਤਲਾਉ ਹੈ, ਉੱਥੇ ਵੀ ਗੁਰੂ ਜੀ ਨੇ ਚਰਨ ਪਾਏ ਸਨ।

3. ਹਰਮੁਖ ਗੰਗਾ, ਜੋ ਸ੍ਰੀਨਗਰ ਅਤੇ ਬਾਰਾਂਮੂਲਾ ਦੇ ਮੱਧ ਜੇਹਲਮ ਪਾਰ ਹੈ, ਉਸ ਥਾਂ ਵੀ ਗੁਰੂ ਨਾਨਕ ਦੇਵ ਜੀ ਵਿਰਾਜੇ ਸਨ।

4. ਕਲਿਆਨ ਸਰ, ਜਿੱਥੇ ਜਲ ਦਾ ਨਿਰਮਲ ਸੋਮਾ ਹੈ, ਜਗਤਗੁਰੂ ਨੇ ਆਪਣੇ ਚਰਨਾਂ ਨਾਲ ਪਵਿੱਤਰ ਕੀਤਾ। ਇਥੇ ਭਾਈ ਮੋਹਰ ਸਿੰਘ ਜੀ ਪੁੰਛ ਵਾਲਿਆਂ ਨੇ ਗੁਰਦਵਾਰਾ ਬਣਵਾ ਦਿਤਾ ਹੈ। ਇਹ ਥਾਂ ਕਸ਼ਮੀਰ ਦੀ ਪੱਕੀ ਸੜਕ ਤੇ 38 ਵੇਂ ਮੀਲ ਤੋਂ ਸੱਜੇ ਪਾਸੇ ਸੱਤ ਮੀਲ ਦੀ ਵਿੱਥ ਤੇ ਹੈ।

5. ਦੁਮੇਲ ਪੜਾਉ ਤੋਂ ਤਿੰਨ ਮੀਲ ਤੇ ਕਿਸਨਗੰਗਾ ਅਤੇ ਜੇਹਲਮ



ਜਾਮਾ ਮਸਜਿਦ

ੰਗਮ ਦੇ ਸਾਹਮਣੇ, ਨਲੂਛੀ ਪਿੰਡ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਾਜਣ ਦਾ ਅਸਥਾਨ ਹੈ। ਇਥੇ ਗੁਰਦਵਾਰਾ ਬਣਿਆ ਹੋਇਆ ਹੈ, ਐਤਵਾਰ ਅਤੇ ਵੈਸਾਖੀ ਨੂੰ ਮੇਲਾ ਹੁੰਦਾ ਹੈ।

6. ਬਾਰਾਮੂਲੇ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਵਿਰਾਜਣ ਪਵਿੱਤਰ ਅਸਥਾਨ ਹੈ।

7. ਸ੍ਰੀ ਨਗਰ ਦੇ ਕਾਠੀ ਦਰਵਾਜ਼ੇ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗੁਰਦਵਾਰਾ ਹੈ। ਆਪ ਮਾਈ ਭਾਗਭਰੀ ਨੂੰ ਕ੍ਰਿਤਾਰਥ ਕਰਨ ਆਏ ਵਿਰਾਜੇ ਸਨ।

8. ਇਨ੍ਹਾਂ ਤੋਂ ਬਿਨਾਂ ਹੋਰ ਵੀ ਕਈ ਪਿੰਡਾਂ ਵਿਚ ਗੁਰੂ ਸਾਹਿਬਾਂ ਵੇਰਾਜਣ ਦੇ ਥਾਂ 'ਥੜਾ ਸਾਹਿਬ' ਨਾਉਂ ਤੋਂ ਪ੍ਰਸਿੱਧ ਸਥਾਨ ਹਨ।

**ਧਰਾਤਲ**—ਕਸ਼ਮੀਰ ਭਾਰਤ ਦੇ ਉੱਤਰ ਪੱਛਮ ਵਿਚ ਹਿਮਾਲਾ ਆਂ ਲੜੀਆਂ ਅਤੇ ਪੀਰ ਪੰਜਾਲ ਦੀਆਂ ਲੜੀਆਂ ਵਿਚਕਾਰ ਸਥਿਤ ਇਸ ਵਿਚ ਜ਼ਿਆਦਾ ਤਰ ਪਹਾੜ ਅਤੇ ਉੱਚੀਆਂ ਪਠਾਰਾਂ ਹਨ। ਨ੍ਹਾਂ ਤੋਂ ਇਲਾਵਾ ਖੇਤੀ ਕਰਨ ਯੋਗ ਦੋ ਮੈਦਾਨੀ ਇਲਾਕੇ ਜੰਮੂ ਅਤੇ ਮੀਰ ਦੀ ਘਾਟੀ ਵੀ ਹਨ। ਜਿਹਲਮ ਦਰਿਆ ਇਸੇ ਘਾਟੀ ਵਿਚੋਂ ਦਾ ਹੈ। ਇਸ ਦੇ ਉੱਤਰ ਵਾਲੇ ਪਾਸੇ ਪੱਛਮੀ ਹਿਮਾਲਾ ਦੀਆਂ ਮੁੱਖ ਆਂ 6000 ਮੀ. ਤੋਂ ਵੀ ਵੱਧ ਉਚਾਈ ਤੀਕ ਪਹੁੰਚ ਜਾਂਦੀਆਂ ਹਨ। ਨ੍ਹਾਂ ਤੋਂ ਕੁਝ ਪਿਛਾਂਹ ਦਰਿਆ ਸਿੰਧ ਪਾਕਿਸਤਾਨ ਵਿਚ ਸ਼ਾਮਲ ਹੋਣ ਪਹਿਲਾਂ ਕਸ਼ਮੀਰ ਦੇ ਉੱਤਰ ਪੱਛਮੀ ਹਿੱਸੇ ਵਿਚੋਂ ਦੀ ਲੰਘਦਾ ਹੈ।

**ਆਰਥਿਕਤਾ**—ਕਸ਼ਮੀਰ ਦੇ 80% ਲੋਕਾਂ ਦਾ ਮੁੱਖ ਧੰਧਾ ਖੇਤੀਬਾੜੀ ਇਥੋਂ ਦੀਆਂ ਮੁੱਖ ਫ਼ਸਲਾਂ ਚਾਵਲ, ਕਣਕ, ਮੱਕੀ, ਜੌਂ, ਬਾਜਰਾ ਦਾਲਾਂ ਹਨ। ਇਥੋਂ ਦਾ ਮੁੱਖ ਫਲ ਸੇਬ ਹੈ ਜਿਹੜਾ ਸਾਰੇ ਭਾਰਤ ਭੇਜਿਆ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਅਖਰੋਟ, ਚੈਰੀ,



ਆਪਣੀ ਦੁਕਾਨ ਤੇ ਹੁੱਕੇ ਦਾ ਆਨੰਦ ਲੈਂਦੇ ਕਸ਼ਮੀਰੀ ਦੁਕਾਨਦਾਰ

ਾਮ, ਖੁਰਮਾਨੀ ਆਦਿ ਫਲ ਵੀ ਵੱਡੀ ਮਾਤਰਾ ਵਿਚ ਪੈਦਾ ਕੀਤੇ ਦੇ ਹਨ। ਰੇਸ਼ਮ ਦੇ ਕੀੜੇ ਪਾਲਣਾ ਵੀ ਇਥੋਂ ਦਾ ਚੰਗਾ ਕਿੱਤਾ ਹੈ। ਰੇਸ਼ਮੀ, ਊਨੀ, ਸੂਤੀ ਕਪੜੇ ਦਾ ਅਤੇ ਲਕੜੀ ਦਾ ਵਪਾਰ ਵੀ ਹੁੰਦਾ ਇਥੋਂ ਦੇ ਕਢਾਈ ਕੀਤੇ ਗਰਮ ਸ਼ਾਲ, ਗਲੀਚੇ, ਲਕੜੀ ਤੇ ਖੁਦਾਈ ਤਾ ਸਾਮਾਨ, ਗਹਿਣੇ, ਚਮੜੇ ਦੀਆਂ ਵਸਤਾਂ ਅਤੇ ਪੇਪਰ ਮੈਸ਼ ਦੀਆਂ ਵਸਤਾਂ ਆਪਣੀ ਸੁੰਦਰਤਾ ਅਤੇ ਨਫ਼ੀਸੀ ਕਾਰਨ ਸੰਸਾਰ ਭਰ ਵਿਚ ਆਪਣੀ ਵਿਸ਼ੇਸ਼ ਥਾਂ ਰਖਦੀਆਂ ਹਨ। ਬਾਹਰੋਂ ਆਏ ਸੈਲਾਨੀ ਇਨ੍ਹਾਂ ਚੀਜ਼ਾਂ ਨੂੰ ਭਾਰੀ ਗਿਣਤੀ ਵਿਚ ਖਰੀਦਦੇ ਹਨ। ਕਸ਼ਮੀਰ ਵਿਚ ਕਈ ਪ੍ਰਕਾਰ ਦੇ ਖਣਿਜ ਵੀ ਹਨ ਪਰ ਅਜੇ ਉਨ੍ਹਾਂ ਦਾ ਪੂਰੀ ਤਰ੍ਹਾਂ ਸਰਵੇਖਣ ਨਹੀਂ ਹੋਇਆ। ਜਲ ਸ਼ਕਤੀ ਦੀ ਬਹੁਲਤਾ ਕਾਰਨ ਸਾਰੇ ਖੇਤਰ ਵਿਚ ਸਿੰਚਾਈ ਅਤੇ ਪਣ ਬਿਜਲੀ ਦੀ ਬਹੁਤਾਤ ਹੈ।

**ਲੋਕ**—ਕਸ਼ਮੀਰ ਦੀ ਲਗਭਗ 60 ਲੱਖ ਵਸੋਂ ਵਿਚੋਂ ਕਰੀਬ ਦੋ-ਤਿਹਾਈ ਆਬਾਦੀ ਮੁਸਲਮਾਨਾਂ ਦੀ ਹੈ। ਜੰਮੂ ਵਿਚ ਹਿੰਦੂ ਲੋਕਾਂ ਦੀ ਬਹੁਗਿਣਤੀ ਹੈ। ਪਾਕਿਸਤਾਨ ਅਧੀਨ ਕਸ਼ਮੀਰ ਦੀ ਲਗਭਗ 20 ਲਖ ਆਬਾਦੀ ਨਿਰੇ ਮੁਸਲਮਾਨਾਂ ਦੀ ਹੀ ਹੈ। ਚੀਨ ਅਧੀਨ ਕਸ਼ਮੀਰ ਵਿਚ ਵਸੋਂ ਬਹੁਤ ਘੱਟ ਹੈ। ਕਸ਼ਮੀਰ ਦੀ ਧਰਤੀ ਪਹਾੜੀ ਹੋਣ ਕਾਰਨ ਆਵਾਜਾਈ ਵਧੇਰੇ ਸੁਖਾਲੀ ਨਹੀਂ ਹੈ। ਇਸੇ ਕਾਰਨ ਲੋਕਾਂ ਦੀ ਭਾਸ਼ਾ, ਧਰਮ ਅਤੇ ਸੰਸਕ੍ਰਿਤੀ ਵਿਚ ਭਿੰਨਤਾ ਹੈ। ਉਰਦੂ ਇਥੋਂ ਦੀ ਰਾਜ ਭਾਸ਼ਾ ਹੈ। ਆਮ ਲੋਕਾਂ ਦੀ ਭਾਸ਼ਾ ਕਸ਼ਮੀਰੀ ਹੈ। ਪਰ ਇਸ ਤੋਂ ਇਲਾਵਾ ਲੋਕ ਦਾਰਦਿਕ, ਉਰਦੂ, ਸੰਸਕ੍ਰਿਤ, ਡੋਗਰੀ ਅਤੇ ਪੰਜਾਬੀ ਵੀ ਬੋਲਦੇ ਹਨ। ਮੁਸਲਮਾਨ ਆਪਣੀ ਬੋਲੀ ਵਿਚ ਫ਼ਾਰਸੀ ਅਤੇ ਅਰਬੀ ਦੇ ਸ਼ਬਦਾਂ ਦੀ ਵੀ ਕਾਫ਼ੀ ਵਰਤੋਂ ਕਰਦੇ ਹਨ।

ਭਾਰਤ ਅਤੇ ਪਾਕਿਸਤਾਨ ਵਿਚਕਾਰ 1947 ਤੋਂ ਹੀ ਕਸ਼ਮੀਰ ਇਕ ਵੱਡੀ ਸਮਸਿਆ ਬਣਿਆ ਹੋਇਆ ਹੈ। 1947 ਤੋਂ ਪਹਿਲਾਂ ਕਸ਼ਮੀਰ ਅੰਗਰੇਜ਼ਾਂ ਦੀ ਸਰਪਰਸਤੀ ਅਧੀਨ ਇਕ ਆਜ਼ਾਦ ਰਿਆਸਤ ਸੀ ਅਤੇ ਹਿੰਦੂ ਰਾਜੇ ਦੇ ਅਧੀਨ ਸੀ। 1974 ਵੇਲੇ ਜਦੋਂ ਦੇਸ਼ ਦੀ ਵੰਡ ਹੋਈ ਤਾਂ ਮਹਾਰਾਜਾ ਹਰੀ ਸਿੰਘ ਨੇ ਕਸ਼ਮੀਰ ਨੂੰ ਆਜ਼ਾਦ ਰੱਖਣ ਦੀ ਕੋਸ਼ਿਸ਼ ਕੀਤੀ। ਜਦੋਂ ਪਾਕਿਸਤਾਨ ਦੇ ਪਠਾਣ ਕਬਾਇਲੀਆਂ ਨੇ ਇਥੇ ਹਮਲਾ ਕੀਤਾ ਤਾਂ ਮਹਾਰਾਜਾ ਹਰੀ ਸਿੰਘ ਨੇ ਮੁਸਲਮਾਨਾਂ ਦੀ ਬਹੁ-ਗਿਣਤੀ ਦੇ ਬਾਵਜੂਦ ਕਸ਼ਮੀਰ ਨੂੰ ਭਾਰਤ ਨਾਲ ਰਲਾਉਣ ਦਾ ਫ਼ੈਸਲਾ ਕੀਤਾ। ਪਾਕਿਸਤਾਨ ਨੂੰ ਇਹ ਗਲ ਮਨਜ਼ੂਰ ਨਹੀਂ ਸੀ ਕਿਉਂਕਿ ਉਹ ਆਰਥਕ ਅਤੇ ਧਾਰਮਕ ਦੋਹਾਂ ਪੱਖਾਂ ਤੋਂ ਇਸਨੂੰ ਆਪਣੀ ਮਲਕੀਅਤ ਮੰਨਦਾ ਸੀ। ਮੁੱਖ ਦਰਿਆ ਅਤੇ ਸੜਕਾਂ ਵੀ ਕਸ਼ਮੀਰ ਨੂੰ ਪਾਕਿਸਤਾਨ ਨਾਲ ਜੋੜਦੀਆਂ ਸਨ। ਇਸ ਲਈ ਪਾਕਿਸਤਾਨ ਅਤੇ ਭਾਰਤ ਵਿਚਕਾਰ ਲੜਾਈ ਸ਼ੁਰੂ ਹੋ ਗਈ ਜੋ ਕਿ 1949 ਵਿਚ ਮੁੱਕੀ। ਇਸ ਨਾਲ ਕਸ਼ਮੀਰ ਦੀ 38% ਧਰਤੀ ਅਤੇ ਲਗਭਗ 25% ਆਬਾਦੀ ਪਾਕਿਸਤਾਨ ਵਲ ਚਲੀ ਗਈ। 1952 ਵਿਚ ਕਸ਼ਮੀਰ ਵਿਚੋਂ ਬਾਦਸ਼ਾਹਤ ਦਾ ਅੰਤ ਹੋ ਗਿਆ ਅਤੇ 1957 ਵਿਚ ਭਾਰਤੀ ਸੰਵਿਧਾਨ ਇਥੇ ਪੂਰੀ ਤਰ੍ਹਾਂ ਲਾਗੂ ਹੋ ਗਿਆ। ਜੰਮੂ ਅਤੇ ਕਸ਼ਮੀਰ ਰਾਜ ਨੂੰ ਭਾਰਤ ਦੇ ਦੂਜੇ ਰਾਜਾਂ ਨਾਲੋਂ ਵੱਖਰਾ ਦਰਜਾ ਹਾਸਲ ਹੈ।

ਚੀਨ ਨੇ ਕਸ਼ਮੀਰ ਦੇ ਅਕਸਾਈ ਚਿਨ ਇਲਾਕੇ ਤੇ ਆਪਣਾ ਕਬਜ਼ਾ ਕਰਕੇ ਇਥੋਂ ਦੀ ਸਮਸਿਆ ਨੂੰ ਵਧੇਰੇ ਗੁੰਝਲਦਾਰ ਬਣਾ ਦਿਤਾ। ਉਸਨੇ ਸਿਨਕਿਆਂਗ ਅਤੇ ਤਿਬਤ ਵਿਚਾਲੇ ਆਵਾਜਾਈ ਨੂੰ ਸੁਖਾਲਿਆਂ ਕਰਨ ਲਈ ਇਕ ਪੱਕੀ ਫ਼ੌਜੀ ਸੜਕ ਵੀ ਬਣਾ ਲਈ ਹੈ। 1962 ਵਿਚ ਭਾਰਤ ਅਤੇ ਚੀਨ ਵਿਚਕਾਰ ਲੜਾਈ ਦਾ ਕਾਰਨ ਵੀ ਇਹੀ ਸੀ। ਇਹ ਹਿੱਸਾ ਹਾਲੀ ਵੀ ਚੀਨ ਕੋਲ ਹੀ ਹੈ।

ਰਾਜਨੀਤਕ ਤੌਰ ਤੇ ਸਮਸਿਆਵਾਂ ਦੇ ਬਾਵਜੂਦ ਵੀ ਸਰਕਾਰ ਕਸ਼ਮੀਰ ਦੀ ਸੁੰਦਰਤਾ ਨੂੰ ਕਾਇਮ ਰਖਣ ਲਈ ਪੂਰੀ ਤਰ੍ਹਾਂ ਸੁਚੇਤ ਹੈ।

ਹ. ਪੁ.—ਐਨ. ਬ੍ਰਿ. ਮਾ. 6 : 755 ; ਐਨ. ਅਮੈ. 16 ; 329 : ਇਨਸਾ-ਈਟਸ ਗਾਈਡ-ਇੰਡੀਆ

**ਕਸ਼ਮੀਰਾ ਸਿੰਘ :** ਕੰਵਰ ਕਸ਼ਮੀਰਾ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ ਰਾਣੀ ਦਇਆ ਕੌਰ ਦੀ ਕੁੱਖੋਂ ਪੈਦਾ ਹੋਇਆ ਸੀ। ਕੰਵਰ ਕਸ਼ਮੀਰਾ ਸਿੰਘ ਦਾ ਜਨਮ ਮਹਾਰਾਜਾ ਰਣਜੀਤ ਸਿੰਘ ਦੇ ਕਸ਼ਮੀਰ ਜਿੱਤਣ ਸਮੇਂ ਹੋਇਆ। ਜਿਸ ਕਰਕੇ ਇਸ ਦਾ ਨਾਂ ਕਸ਼ਮੀਰਾ ਸਿੰਘ ਰੱਖਿਆ ਗਿਆ।

ਸਤੰਬਰ 1843 ਵਿਚ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਉਪਰੰਤ ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਛੋਟੇ ਪੁੱਤਰ ਕੰਵਰ ਦਲੀਪ ਸਿੰਘ ਨੂੰ ਪੰਜਾਬ ਦਾ ਮਹਾਰਾਜਾ ਬਣਾ ਦਿਤਾ ਗਿਆ ਅਤੇ ਹੀਰਾ ਸਿੰਘ ਡੋਗਰਾ ਉਸਦਾ ਮੁੱਖ ਮੰਤਰੀ ਬਣਿਆ। ਕਸ਼ਮੀਰਾ ਸਿੰਘ ਅਤੇ ਪਿਸ਼ੌਰਾ ਸਿੰਘ ਨੇ ਵਡੇ ਹੋਣ ਦੇ ਨਾਤੇ ਰਾਜਗੱਦੀ ਤੇ ਆਪਣਾ ਹੱਕ ਜਤਾਇਆ ਅਤੇ ਆਪਣੇ ਮਤ੍ਰੇਏ ਭਰਾ ਦਲੀਪ ਸਿੰਘ ਦੀ ਵਿਰੋਧਤਾ ਕੀਤੀ। ਉਨ੍ਹਾਂ ਕੋਲ ਆਪਣੀਆਂ ਨਿੱਜੀ ਫ਼ੌਜਾਂ ਵੀ ਸਨ। ਉਨ੍ਹਾਂ ਨੇ ਦੇਸ਼ ਵਿਚ ਫੈਲੀ ਗੜਬੜੀ ਦਾ ਅਯੋਗ ਲਾਭ ਉਠਾਕੇ ਤਖ਼ਤ ਹਾਸਲ ਕਰਨਾ ਚਾਹਿਆ। ਪਰ ਚੰਗੇ ਤੇ ਸਫਲ ਆਗੂ ਨਾ ਹੋਣ ਕਾਰਨ ਉਨ੍ਹਾਂ ਨੂੰ ਅਸਫਲਤਾ ਦਾ ਮੂੰਹ ਵੇਖਣਾ ਪਿਆ ਅਤੇ ਮਾਯੂਸ ਹੋ ਕੇ ਉਹ ਭਾਈ ਬੀਰ ਸਿੰਘ ਨੌਰੰਗਾਬਾਦੀ ਦੀ ਸ਼ਰਨ ਵਿਚ ਚਲੇ ਗਏ ਅਤੇ ਫ਼ੌਜਾਂ ਨੂੰ ਡੋਗਰਾ ਹੀਰਾ ਸਿੰਘ ਦੇ ਖ਼ਿਲਾਫ਼ ਭੜਕਾਇਆ। ਸਰਦਾਰ ਅਤਰ ਸਿੰਘ ਸੰਧਾਵਾਲੀਏ ਨੇ ਵੀ ਇਥੇ ਹੀ ਸ਼ਰਨ ਲਈ ਹੋਈ ਸੀ।

ਦੂਜੇ ਪਾਸੇ ਪ੍ਰਧਾਨ ਮੰਤਰੀ ਹੀਰਾ ਸਿੰਘ ਡੋਗਰੇ ਨੇ ਖ਼ਾਲਸਾ ਫ਼ੌਜ ਨੂੰ ਵੰਗਾਰਿਆ ਕਿ ਅਤਰ ਸਿੰਘ ਸੰਧਾਵਾਲੀਆ ਸ. ਸ਼ੇਰ ਸਿੰਘ ਤੇ ਰਾਜ-ਕੁਮਾਰ ਪ੍ਰਤਾਪ ਸਿੰਘ ਆਦਿ ਦਾ ਕਾਤਲ ਹੈਅਤੇ ਅੰਗਰੇਜ਼ਾਂ ਤੋਂ ਮਦਦ ਲੈ ਰਿਹਾ ਹੈ। ਉਸਨੇ ਇਹ ਵੀ ਕਿਹਾ ਕਿ ਭਾਈ ਬੀਰ ਸਿੰਘ ਅਤੇ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਗ਼ਦਾਰਾਂ ਦੇ ਹੱਥ-ਠੋਕਾ ਬਣੇ ਹੋਏ ਹਨ। ਸਿੱਟੇ ਵਜੋਂ ਦਰਬਾਰ ਦੀਆਂ ਫ਼ੌਜਾਂ ਨੇ ਨੌਰੰਗਾਬਾਦ ਵਲ ਕੂਚ ਕਰ ਦਿਤਾ। ਭਾਈ ਬੀਰ ਸਿੰਘ ਨੇ ਦੋਨਾਂ ਧਿਰਾਂ ਵਿਚ ਸੁਲਹ-ਸਫ਼ਾਈ ਕਰਵਾਉਣ ਦਾ ਜਤਨ ਕੀਤਾ ਪਰ ਇਸ ਸਬੰਧੀ ਹਾਲਾਂ ਗਲਬਾਤ ਚਲ ਹੀ ਰਹੀ ਸੀ ਕਿ ਸਰਦਾਰ ਅਤਰ ਸਿੰਘ ਸੰਧਾਵਾਲੀਏ ਨੇ ਗਰਮੀ ਖਾਕੇ ਦਰਬਾਰ ਦੇ ਇਕ ਕਾਸਦ ਨੂੰ ਕਤਲ ਕਰ ਦਿੱਤਾ। ਦਰਬਾਰ ਦੀਆਂ ਫ਼ੌਜਾਂ ਨੇ ਭਾਈ ਬੀਰ ਸਿੰਘ ਦੇ ਕੈਂਪ ਨੂੰ ਤੋਪਾਂ ਨਾਲ ਉਡਾ ਦਿਤਾ ਅਤੇ ਫ਼ਲ ਸਰੂਪ ਅਤਰ ਸਿੰਘ ਅਤੇ ਭਾਈ ਬੀਰ ਸਿੰਘ ਸਮੇਤ ਸੈਂਕੜੇ ਆਦਮੀ ਸ਼ਹੀਦ ਹੋ ਗਏ।

ਹ. ਪੁ.—ਹਿ. ਸਿ—ਖੁਸ਼ਵੰਤ ਸਿੰਘ

**ਕਸ਼ਮੀਰੀ ਭਾਸ਼ਾ ਅਤੇ ਸਾਹਿਤ :** ਕਸ਼ਮੀਰੀ ਭਾਸ਼ਾ ਅਤੇ ਸਾਹਿਤ ਦਾ ਖੇਤਰ ਵਿਸਥਾਰ ਕਸ਼ਮੀਰ ਘਾਟੀ, ਜੋ 84 ਮੀਲ ਲੰਬੀ ਅਤੇ 30 ਮੀਲ ਚੌੜੀ ਹੈ ਤੇ ਸਮੁੰਦਰ ਤਟ ਤੋਂ 5,200 ਫੁਟ ਦੀ ਉਚਾਈ ਤੇ ਸਥਿਤ ਹੈ, ਤੋਂ ਇਲਾਵਾ ਉੱਤਰ ਵਿਚ ਜੋਜ਼ੀਲਾ ਦੇ ਦਾਮਨ ਤਕ ਅਤੇ ਦੱਖਣ ਵਿਚ ਬਨਿਹਾਲ, ਰਾਮਬਨ ਤੋਂ ਵੀ ਪਰੇ ਕਿਸ਼ਤਵਾੜ (ਜੋ ਜੰਮੂ ਪ੍ਰਾਂਤ ਵਿਚ ਆਉਂਦਾ ਹੈ ਤੇ ਉਸਦੇ ਨਾਲ ਲਗਦੇ ਇਲਾਕਿਆਂ ਜਿਵੇਂ ਭੱਦਰਵਾਹ ਆਦਿ ਵਿਚ ਕਸ਼ਮੀਰੀ ਦੀਆਂ ਹੀ ਦੋ ਉਪਬੋਲੀਆਂ ਰਾਮਬਨੀ ਤੇ ਪੋਗਲੀ ਬੋਲੀਆਂ ਜਾਂਦੀਆਂ ਹਨ) ਤਕ ਤਕਰੀਬਨ 16000 ਵਰਗ ਕਿਲੋਮੀਟਰ ਤਕ ਫੈਲਿਆ ਹੋਇਆ ਹੈ। ਇਸ ਤੋਂ ਇਲਾਵਾ ਗੁਲਾਬਗੜ੍ਹ ਅਤੇ ਪੁਣਛ ਵਿਚ ਵੀ ਕਿਤੇ ਕਿਤੇ ਕਸ਼ਮੀਰੀ ਬੋਲਣ ਵਾਲੇ ਵਸੇ ਹੋਏ ਹਨ। ਕੁਲ ਮਿਲਾ ਕੇ ਕਸ਼ਮੀਰੀ ਭਾਸ਼ਾ ਬੋਲਣ ਵਾਲਿਆਂ ਦੀ ਗਿਣਤੀ, 1971 ਦੀ ਜਨ ਸੰਖਿਆ ਅਨੁਸਾਰ, 27 ਲੱਖ ਤੋਂ ਵੱਧ ਹੈ ਜੋ ਕਿ ਕੁਲ ਆਬਾਦੀ ਦਾ ਤਕਰੀਬਨ 60% ਬਣਦਾ ਹੈ।

ਕਸ਼ਮੀਰੀ, ਜਿਸਨੂੰ ਆਮ ਸਥਾਨਕ ਜਨਤਾ 'ਕਾਸ਼ੁਰ' ਨਾਂ ਨਾਲ ਪੁਕਾਰਦੀ ਹੈ, ਨੂੰ ਸਤਾਰ੍ਹਵੀਂ ਸਦੀ ਈਸਵੀ ਤਕ 'ਦੇਸ਼ ਭਾਸ਼ਾ' ਜਾਂ 'ਮੁਲਕੀ ਜ਼ਬਾਨ' ਨਾਲ ਯਾਦ ਕੀਤਾ ਜਾਂਦਾ ਰਿਹਾ ਹੈ। ਇਹ ਵੀ ਸੰਭਵ ਹੈ ਕਿ ਹੋਰ ਪ੍ਰਦੇਸ਼ਾਂ ਵਿਚ ਭਾਵੇਂ ਇਸ ਲਈ ਕਸ਼ਮੀਰੀ ਨਾਂ ਦੀ ਹੀ ਵਰਤੋਂ ਕੀਤੀ ਜਾਂਦੀ ਰਹੀ ਹੋਵੇ। ਇਤਿਹਾਸਕ ਦ੍ਰਿਸ਼ਟੀ ਤੋਂ ਇਸ ਦਾ ਨਾਂ ਸਭ ਤੋਂ ਪਹਿਲਾਂ ਅਮੀਰ ਖੁਸਰੋ (ਤੇਰ੍ਹਵੀਂ ਸਦੀ ਈਸਵੀ) ਦੀ 'ਨੁਹਸਿਪਿਹਨ' ਵਿਚ ਸਿੰਧੀ, ਲਾਹੌਰੀ, ਤਿਲੰਗੀ (ਤੈਲਗੂ) ਅਤੇ ਮਾਬਰੀ ਆਦਿ ਦੇ ਨਾਲ ਮਿਲਦਾ ਹੈ, ਜਿਸ ਤੋਂ ਇਸ ਦੇ ਆਰੰਭ ਅਤੇ ਵਿਕਾਸ ਦੀ ਦਿਸ਼ਾ ਦਾ ਵੀ ਪਤਾ ਲਗਦਾ ਹੈ। ਆਮ ਰਾਏ ਇਹ ਪਾਈ ਜਾਂਦੀ ਹੈ ਕਿ ਕਸ਼ਮੀਰ ਨੇ ਭਾਰਤ ਦੀਆਂ ਆਧੁਨਿਕ ਭਾਸ਼ਾਵਾਂ-ਪੰਜਾਬੀ, ਹਿੰਦੀ, ਉਰਦੂ, ਸਿੰਧੀ, ਮਰਾਠੀ, ਬੰਗਾਲੀ, ਉੜੀਆ, ਗੁਜਰਾਤੀ ਆਦਿ-ਵਾਂਗ ਅਪਭ੍ਰੰਸ਼ਾਂ ਤੋਂ ਉੱਨਤ ਹੋ ਕੇ ਵੱਖ ਭਾਸ਼ਾ ਦਾ ਰੂਪ ਧਾਰਨ ਕਰ ਲਿਆ। ਇਸ ਦਾ ਸਬੂਤ ਹਨ ਦੇਵ ਭਾਸ਼ਾ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੇ ਅਨੇਕਾਂ ਸ਼ਬਦ ਜੋ ਕਸ਼ਮੀਰੀ ਨੇ ਆਪਣੇ ਅੰਦਰ ਰਚਾ ਮਿਚਾ ਲਏ ਹਨ। ਕਸ਼ਮੀਰੀਆਂ ਨੇ ਇਸਲਾਮ ਨੂੰ ਕਬੂਲਿਆ, ਇਸ ਕਰਕੇ ਕਸ਼ਮੀਰੀ ਸ਼ਬਦਾਵਲੀ ਵਿਚ ਅਰਬੀ, ਫ਼ਾਰਸੀ ਸ਼ਬਦਾਂ ਦੀ ਵਰਤੋਂ ਵੀ ਚਲੀ ਆ ਰਹੀ ਹੈ।

ਗਰੀਅਰਸਨ ਨੇ ਜਿਹੜੀਆਂ ਦਲੀਲਾਂ ਦੇ ਆਧਾਰ ਤੇ ਕਸ਼ਮੀਰੀ ਦੇ 'ਦਰਦ' ਹੋਣ ਬਾਰੇ ਲਿਖਿਆ ਸੀ, ਉਸਨੂੰ ਮੁੜ ਕੇ ਪਰਖਣਾ ਜ਼ਰੂਰੀ ਹੈ ਕਿਉਂਕਿ ਇਸ ਨਾਲ ਵੀ ਕਸ਼ਮੀਰੀ ਭਾਸ਼ਾ ਬਾਰੇ ਸਪਸ਼ਟ ਜਾਣਕਾਰੀ ਨਹੀਂ ਮਿਲ ਸਕੀ। ਘੋਸ਼ ਮਹਾਪ੍ਰਾਣ ਵਿਚ ਜਿਹੜਾ ਦਰਦ ਪ੍ਰਭਾਵ ਵੇਖਿਆ ਗਿਆ ਹੈ ਉਹ ਤਾਂ ਸਿੰਧੀ, ਪਸ਼ਤੋ, ਪੰਜਾਬੀ ਤੋਂ ਇਲਾਵਾ ਪੂਰਬੀ ਬੰਗਲਾ ਅਤੇ ਰਾਜਸਥਾਨੀ ਵਿਚ ਵੀ ਵਿਖਾਈ ਦੇਂਦਾ ਹੈ ਪਰ ਕਿਰਿਆ ਪਦਾਂ ਦੇ ਜੋੜ (ਸੰਯੋਜਨ) ਵਿਚ ਕਰਤਾ ਤੋਂ ਇਲਾਵਾ ਕਰਮ ਦੇ ਪੁਰਸ਼, ਲਿੰਗ ਅਤੇ ਵਚਨ ਦਾ ਜਿਹੜਾ ਅੰਸ਼ ਮਿਲਦਾ ਹੈ ਉਸ ਉਤੇ ਦਰਦ ਭਾਸ਼ਾਵਾਂ ਕੋਈ ਰੋਸ਼ਨੀ ਨਹੀਂ ਪਾਉਂਦੀਆ। ਸੰਭਵ ਹੈ ਕਿ ਕਸ਼ਮੀਰੀ ਭਾਸ਼ਾ ਦਰਦ ਤੋਂ ਪ੍ਰਭਾਵਿਤ ਤਾਂ ਹੋਈ ਹੋਵੇ ਪਰ ਇਸ ਤੋਂ ਪੈਦਾ ਨਾ ਹੋਈ ਹੋਵੇ।

**ਧੁਨੀਮਾਲਾ**—ਕਸ਼ਮੀਰੀ ਧੁਨੀਮਾਲਾ ਵਿਚ ਕੁਲ 46 ਧੁਨੀਆਂ (Phoneme) ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ—ਸੁਰ : ਅ, ਆ, ਇ, ਈ, ਉ, ਊ, ਏ। ਮਾਤਰਾ ਸੁਰ : ਇ, ਓ, ਉ। ਅਨੁਸਵਾਰ : ਅੰ। ਅੰਤਸ ਸਵਰ : ਯ, ਵ। ਵਿਅੰਜਨ : ਕ, ਖ, ਗ, ਙ, ਚ, ਛ, ਜ, ਞ, ਟ, ਠ, ਡ, ਤ, ਥ, ਦ, ਧ, ਨ, ਪ, ਫ, ਬ, ਮ, ਯ, ਰ, ਲ, ਸ਼, ਸ, ਹ।

ਏ, ਈ, ਊ, ਉ, ਅਤੇ ਇ ਦੇ ਰੂਪ ਵਾਕ ਦੇ ਆਰੰਭ ਵਿਚ ਯਿ, ਯੀ, ਵ, ਵੂ ਅਤੇ ਥੇ ਹੋ ਜਾਂਦੇ ਹਨ। ਚ, ਛ, ਜ, ਦੰਤ-ਤਾਲੂ ਦੇ ਅੱਖਰ ਹਨ ਅਤੇ ਛ, ਜ ਦਾ ਮਹਾ ਪ੍ਰਾਣ ਹੈ। ਅਖੀਰ ਵਿਚ ਆਉਣ ਵਾਲਾ ਅ ਬੋਲਿਆ ਨਹੀਂ ਜਾਂਦਾ।

ਕਸ਼ਮੀਰੀ ਭਾਸ਼ਾ ਦੀ ਇਕ ਖੂਬੀ ਇਹ ਹੈ ਕਿ ਇਸ ਵਿਚ ਜ਼, ਜ, ਟ, ਠ, ਡ, ਸ਼ਬਦਾਂ ਲਈ ਕ੍ਰਮਵਾਰ ਛ, ਜ, ਤ, ਥ, ਦ ਆਦਿ ਸੂਖਮ ਅਵਾਜ਼ਾਂ ਮੌਜੂਦ ਹਨ ਜੋ ਇਸ ਭਾਸ਼ਾ ਨੂੰ ਸੁਰੀਲੀ ਬਣਾਉਂਦੀਆਂ ਅਤੇ ਮਿਠਾਸ ਪ੍ਰਦਾਨ ਕਰਦੀਆਂ ਹਨ।

**ਕਾਰਕ**—ਕਸ਼ਮੀਰੀ ਕਾਰਕਾਂ ਵਿਚ ਸਮਾਸ (ਸ਼ਬਦ ਜੋੜ) ਦੇ ਅੰਸ਼ ਅੱਜ ਵੀ ਨਜ਼ਰ ਆਉਂਦੇ ਹਨ ਜਿਵੇ, ਸੁ-ਜਨਯ-ਸੋ ਜ਼ਨੇ-ਸੋਜਨੇ; ਤਿਮ ਜਨਯ-ਤੇਜ਼ਨੇ (ਤੇਜਨਾ) ਆਦਿ। ਕਰਮ, ਸੰਪਰਦਾਨ, ਅਪਾਦਾਨ ਅਤੇ ਅਧਿਕਰਨ ਵਿਚ ਅਕਸਰ ਸਬੰਧ ਦੇ ਮੂਲ ਰੂਪ ਵਿਚ ਹੀ ਪਰਸਰਗ ਜੋੜ ਲਿਆ ਜਾਂਦਾ ਹੈ। ਇਸ ਦਾ ਮੂਲ ਰੂਪ ਹੈ : ਤਸ ਜਨਿਸ-ਤਸ ਜਨਸਯ-ਤੁਸ ਜ਼ਨਸਯ; ਤਥ ਗਰੱਸ-ਤਦ ਗਰੱਸ, ਤਮਿਗਰੁਕ-ਗਰੁਕ ਆਦਿ।

**ਕਿਰਿਆ ਪਦ**—ਕਸ਼ਮੀਰੀ ਵਿਚ ਕਿਰਿਆ ਪਦਾਂ ਉਤੇ ਭਾਰਤੀ-ਅਰਬ ਵਿਸ਼ੇਸ਼ਤਾਵਾਂ ਦਾ ਬਹੁਤ ਹੀ ਵਿਲੱਖਣ ਪ੍ਰਭਾਵ ਪੈਂਦਾ ਰਿਹਾ ਹੈ ਜਿਸ ਤੋਂ ਕੁਝ ਵਿਦਵਾਨਾਂ ਨੂੰ ਉਨ੍ਹਾਂ ਦੇ ਗੈਰ-ਭਾਰਤੀ ਹੋਣ ਦਾ ਭਰਮ ਵੀ ਹੋਇਆ ਹੈ। ਲਿੰਗ, ਵਚਨ, ਪੁਰਸ਼ ਅਤੇ ਕਾਲ ਦੇ ਅਨੁਸਾਰ ਇਕ ਇਕ ਧਾਤੂ ਦੇ ਅਨੇਕ ਰੂਪ ਬਣਦੇ ਹਨ, ਜਿਵੇਂ-ਵੁਛਾਨ ਛੁਮ (ਉਹ ਮੈਨੂੰ ਦੇਖਦਾ ਹੈ/ਦੇਖ ਰਿਹਾ ਹੈ), ਵੁਛਾਨ ਛਮ (ਉਹ ਮੈਨੂੰ ਦੇਖਦੀ ਹੈ/ਦੇਖ ਰਹੀ ਹੈ), ਵੁਛਸ (ਮੈਂ ਉਸਨੂੰ ਵੇਖਾਂਗਾ) ਆਦਿ। ਕ੍ਰਿਆ ਪਦਾਂ ਦੀ ਇਹ ਵਿਲੱਖਣ

ਪ੍ਰਵਿਰਤੀ ਸੰਭਵ ਹੈ ਮੱਧ ਏਸ਼ਿਆਈ ਪ੍ਰਭਾਵ ਹੈ ਜਿਹੜਾ ਖੁਰਾਸਾਨ ਤੋਂ ਹੋ ਕੇ ਕਸ਼ਮੀਰ ਪਹੁੰਚਿਆ ਹੈ ।

ਸਾਹਿਤ ਰਚਨਾ—ਕਸ਼ਮੀਰੀ-ਸਾਹਿਤ ਦਾ ਪਹਿਲਾ ਨਮੂਨਾ ਸ਼ਤੀ-ਕੰਠ ਦੇ 'ਮਹਾਨਯ ਪ੍ਰਕਾਸ਼' (13ਵੀਂ ਸਦੀ ਈਸਵੀ) ਦੀ 'ਸਰਵਗੋਚਰ ਦੇਸ਼ ਭਾਸ਼ਾ' ਵਿਚ ਮਿਲਦਾ ਹੈ । ਲਗਦਾ ਹੈ ਸ਼ੈਵ ਸਿੱਧਾਂ ਨੇ ਹੀ ਪਹਿਲਾਂ ਕਸ਼ਮੀਰੀ ਨੂੰ ਸ਼ੈਵ ਦਰਸ਼ਨ ਦਾ ਮਾਧਿਅਮ ਬਣਾਇਆ ਅਤੇ ਬਾਦ ਵਿਚ ਹੌਲੀ ਹੌਲੀ ਇਸ ਦਾ ਲੋਕ ਸਾਹਿਤ ਲਿਖਿਤ ਰੂਪ ਧਾਰਨ ਕਰਦਾ ਗਿਆ ਪਰ ਰਾਸ਼ਟਰੀ ਅਤੇ ਸਾਂਸਕ੍ਰਿਤਕ ਆਸਰੇ ਤੋਂ ਲਗਾਤਾਰ ਵਾਂਝੇ ਰਹਿਣ ਕਰਕੇ ਇਸ ਦਾ ਵਿਕਾਸ ਕਾਫ਼ੀ ਸਮੇਂ ਤਕ ਰੁਕਿਆ ਰਿਹਾ । 14 ਵੀਂ ਸਦੀ ਈਸਵੀ ਤਕ ਕਸ਼ਮੀਰੀ ਭਾਸ਼ਾ ਬੋਲਚਾਲ ਤੋਂ ਇਲਾਵਾ ਲੋਕ ਦਰਸ਼ਨ ਅਤੇ ਲੋਕ ਸੰਸਕ੍ਰਿਤੀ ਦਾ ਵੀ ਮਾਧਿਅਮ ਬਣ ਚੁਕੀ ਸੀ । ਜਦੋਂ ਅਸੀਂ ਲੱਲ-ਵਾਖ' (1400 ਈਸਵੀ) ਦੀ ਭਾਸ਼ਾ ਨੂੰ 'ਬਾਣਾਸੁਰਵੱਧ' 1450 ਈਸਵੀ) ਦੀ ਭਾਸ਼ਾ ਨਾਲੋਂ ਵਧੇਰੇ ਮਾਂਜੀ ਸਵਾਰੀ ਵੇਖਦੇ ਹਾਂ ਾਂ ਜ਼ਬਾਨੀ (ਮੌਖਿਕ) ਪਰੰਪਰਾ ਦੀ ਗਤੀਸ਼ੀਲਤਾ ਵਿਚ ਹੀ ਇਸ ਦਾ ਾਰਨ ਲਭਣਾ ਪੈਂਦਾ ਹੈ ।

**ਲੋਕ ਸਾਹਿਤ**—ਕਸ਼ਮੀਰੀ ਲੋਕ ਸਾਹਿਤ ਢੇਰ ਪੁਰਾਣਾ ਹੈ ਤੇ ਕਈ ਕਾਰ ਦੇ ਰੰਗਾਂ ਨਾਲ ਸਜਿਆ ਸੰਵਰਿਆ ਹੈ ਜੋ ਇਥੋਂ ਦੇ ਕਵੀਆਂ ... ਥਾਕਾਰਾਂ ਨੂੰ ਸੇਧ ਦਿੰਦਾ ਆ ਰਿਹਾ ਹੈ । ਦੂਜੀਆਂ ਭਾ... ਾਹਿਤ ਵਾਂਗ ਹੀ ਕਸ਼ਮੀਰੀ ਲੋਕ ਸਾਹਿਤ ਲੱਖਾਂ ਕਸ਼ਮੀ... ਖਾਂ, ਹਾਸੇ ਤਮਾਸ਼ੇ, ਖੇਡਾਂ, ਵਿਅੰਗ ਤੇ ਹੋਰ ਕਈ ਪ੍ਰਕਾਰ ... ਜ਼ਬਿਆਂ ਦੀ ਪ੍ਰਤਿਨਿਧਤਾ ਕਰਦਾ ਆ ਰਿਹਾ ਹੈ । ਇਥੋਂ ਦੇ ਲੋ... ਾਹਿਤ ਦੀਆਂ ਖੂਬੀਆਂ ਵਿਚ ਠੰਡਾ ਸੁਭਾ ਤੇ ਧਾਰਮਿਕ ਪੱਖਪਾਤ ਤੋਂ ਚਾ ਉਠ ਕੇ ਇਨਸਾਨ ਦੋਸਤੀ ਦੀਆਂ ਉਚੀਆਂ ਤੇ ਸ਼ਾਨਦਾਰ ਰਵਾਇਤਾਂ ਮਲ ਹਨ ।

ਕਸ਼ਮੀਰੀ ਲੋਕ ਸਾਹਿਤ ਦੇ ਕਈ ਰੂਪ ਹਨ । ਲੋਕ ਕਵਿਤਾ ਵਿਚ ਮ (ਦੋ ਟੋਲੀਆਂ ਵਿਚ ਮੁਟਿਆਰਾਂ ਦੇ ਲੋਕ ਨਾਚ ਨਾਲ ਸਬੰਧਤ ਗੀਤ), ਲਿ ਬੋਥ (ਲੋਰੀਆਂ), ਬੱਚਿਆਂ ਦੇ ਗੀਤ, ਲੱਡੀ ਸ਼ਾਹ (ਹਾਸ ਵਿਅੰਗ ਉਹ ਗੀਤ, ਜੋ ਗਾਇਕ ਲੋਹੇ ਦੀ ਸਲਾਖ, ਜਿਸ ਤੇ ਲੋਹੇ ਦੇ ਕਈ ਕੜੇ ੇ ਹੁੰਦੇ ਹਨ, ਨੂੰ ਛਣਕਾ ਕੇ ਗਾਂਦਾ ਹੈ), ਨਿੰਦ ਬੋਥ (ਧਾਨ ਦੀ ੀਰੀ ਲਾਂਦਿਆਂ ਤੇ ਮਗਰੋਂ ਧਾਨ ਦੇ ਪੌਦਿਆਂ ਵਿਚੋਂ ਘਾਹ ਕਢਣ ਸਮੇਂ ਗੀਤ) ਅਤੇ ਵਨ ਵੁਨ (ਵਿਆਹ ਢੰਗਾਂ ਦੇ ਗੀਤ) ਲੋਕ ਗੀਤਾਂ ਤੋਂ ਾਵਾ ਲੋਕ ਕਹਾਣੀਆਂ ਵੀ ਕਸ਼ਮੀਰੀ ਲੋਕ ਸਾਹਿਤ ਦਾ ਵਡਮੁਲਾ ਗ ਹਨ ਜਿਨ੍ਹਾਂ ਵਿਚੋਂ ਪ੍ਰਸਿਧ ਹਨ ਹੀਮਾਲ ਨਾਗ ਰਾਏ, ਕਲਪ ਰਿਸ਼ੀ ੇ ਅਕੁਨੰਦਨ ਦੀਆਂ ਲੋਕ ਕਥਾਵਾਂ ।

ਕਸ਼ਮੀਰੀ ਲੋਕ ਸੰਗੀਤ ਦੀ ਖੂਬਸੂਰਤ ਮਿਸਾਲ 'ਛਕਰੀ' ਹੈ ਤੇ ਮੀਰੀ ਲੋਕ ਨਾਚਾਂ ਵਿਚੋਂ ਰੋਅਫ਼ ਤੇ ਬਚਨਗਮਾ ਪ੍ਰਸਿਧ ਹਨ ।

ਵਿਕਾਸ-ਕ੍ਰਮ ਦੀ ਦ੍ਰਿਸ਼ਟੀ ਤੋਂ ਕਸ਼ਮੀਰੀ ਸਾਹਿਤ ਨੂੰ ਪੰਜ ਕਾਲਾਂ ਵੰਡਿਆ ਜਾ ਸਕਦਾ ਹੈ :

1. **ਆਦਿ ਕਾਲ** (1250-1400 ਈ.)—ਇਸ ਕਾਲ ਵਿਚ ਦੀ ਮੁਕਤਕ ਬਾਣੀ ਪ੍ਰਧਾਨ ਰਹੀ ਜਿਸ ਵਿਚ ਸ਼ੈਵ ਦਰਸ਼ਨ, ਤਸਵੱਫ਼, ਜ ਉਪਾਸਨਾ, ਸਦਾਚਾਰ, ਅਧਿਆਤਮਕ ਸਾਧਨਾ, ਪਖੰਡ ਦਾ ਵਿਰੋਧ ਅਡੰਬਰ ਤਿਆਗ ਦਾ ਪ੍ਰਚਾਰ ਪ੍ਰਧਾਨ ਰਿਹਾ ਅਤੇ ਇਸ ਕਾਵਿ ਵਿਚ ਨ ਅਭਿਵਿਅਕਤੀ ਸੀ । ਇਸ ਕਾਲ ਦੀਆਂ ਰਚਨਾਵਾਂ ਵਿਚੋਂ ਕੰਠ ਦਾ 'ਮਹਾਨਯ ਪ੍ਰਕਾਸ਼', ਕਿਸੇ ਅਗਿਆਤ ਸ਼ੈਵ ਸੰਤ ਦਾ ਛੁਮ ਾਇ', ਲਲਾ ਆਰਿਫ਼ਾ (ਲਲ ਦੇਦ) ਦੇ ਵਚਨ, ਨੁੰਦਿ ਰਿਸ਼ੀ (ਸ਼ੇਖ ੀਨ ਵਲੀ) ਦੇ ਸ਼ਲੋਕ ਅਤੇ ਹੋਰ ਕਈ ਰਿਸ਼ੀਆਂ ਦੇ ਪਦ ਹੁਣ ਾਪਤ ਹਨ । ਇਨ੍ਹਾਂ ਵਿਚੋਂ ਪਹਿਲੀਆਂ ਦੋ ਰਚਨਾਵਾਂ ਵਿਚ ਕਸ਼ਮੀਰੀ ਵਿਚ ਕਸ਼ਮੀਰੀ ਅੰਸ਼ ਮਿਲਦੇ ਹਨ ਜੋ ਸ਼ੈਵ ਸਿੱਧਾਂ ਰਾਹੀਂ ਕਸ਼ਮੀਰੀ ਭਾਸ਼ਾ ਦੀ ਵਰਤੋਂ ਵਲ ਨਿਸ਼ਚਿਤ ਸੰਕੇਤ ਕਰਦੇ ਹਨ । ਦੋਹਾਂ ਮਹਾਨ ਹਸਤੀਆਂ ਦੇ ਭਾਵਾਂ ਵਿਚੋਂ ਇਕ ਰੰਗ ਝਲਕਦਾ ਹੈ । ਗੌਰ ਨਾਲ ਵੇਖਿਆ ਜਾਵੇ ਤਾਂ ਇਸ ਦੌਰ ਦੇ ਤਿੰਨ ਕਵੀ ਸ਼ਤੀ ਕੰਠ, ਲਲਾ ਆਰਫ਼ (ਲਲ ਦੇਦ) ਅਤੇ ਨੁੰਦਿਰਿਸ਼ੀ (ਸ਼ੇਖ ਨੂਰੁੱਦੀਨ ਵਲੀ) ਸੱਚ ਤੇ ਹੱਕ ਦੀ ਤਲਾਸ਼ ਵਿਚ ਹਨ ।

2. **ਪ੍ਰਬੰਧ ਕਾਲ** (1400-1550 ਈ.)—ਇਸ ਕਾਲ ਦੀਆਂ ਪ੍ਰਮੁੱਖ ਰਚਨਾਵਾਂ ਵਿਚ ਪੌਰਾਣਿਕ ਅਤੇ ਲੌਕਿਕ ਕਥਾਵਾਂ ਨੂੰ ਕਵਿਤਾ ਦਾ ਸਹਾਰਾ ਮਿਲਿਆ । ਖ਼ਾਸ ਕਰਕੇ ਸੁਲਤਾਨ ਜ਼ੈਨੁਲ ਆਬਦੀਨ (ਬਡਸ਼ਾਹ) ਦੇ ਪ੍ਰੋਤਸਾਹਨ ਨਾਲ ਕੁਝ ਚਰਿਤਰ ਕਾਵਿ ਲਿਖੇ ਗਏ ਅਤੇ ਸੰਗੀਤਾਤਮਕ ਕਿਰਤਾਂ ਦੀ ਵੀ ਰਚਨਾ ਹੋਈ । ਸੁਲਤਾਨ ਜ਼ੈਨੁਲ ਆਬਦੀਨ (ਬਡਸ਼ਾਹ) ਦੇ ਜੀਵਨ ਉਤੇ ਆਧਾਰਿਤ ਹੀ ਇੱਕ ਖੜ ਕਾਵਿ ਵੀ ਰਚਿਆ ਗਿਆ ਸੀ ਪਰ ਇਹ ਰਚਨਾਵਾਂ ਹੁਣ ਉਪਲਬਧ ਨਹੀਂ ਹਨ । ਕੇਵਲ ਭੱਟਾਵਤਾਰ ਦਾ ਬਾਣ ਸੁਰਵਧ ਪ੍ਰਾਪਤ ਹੋਇਆ ਹੈ ਜੋ ਹਰੀਵੰਸ਼ ਵਿਚ ਦਸੀ ਉਸ਼ਾ ਅਨਿਰੁਧ ਦੀ ਪ੍ਰੇਮ ਗਾਥਾ ਉਤੇ ਆਧਾਰਿਤ ਹੁੰਦੇ ਹੋਏ ਵੀ ਸੁਤੰਤਰ ਰਚਨਾ ਹੈ, ਵਿਸ਼ੇਸ਼ ਕਰਕੇ ਛੰਦ ਯੋਜਨਾ ਵਿਚ । ਇਸ ਕਾਲ ਦੀ ਸਿਰਫ਼ ਇਕ ਹੋਰ ਰਚਨਾ ਮਿਲਦੀ ਹੈ ਤੇ ਉਹ ਹੈ ਸੁਲਤਾਨ ਜ਼ੈਨੁਲ ਆਬਦੀਨ (ਬੱਡਸ਼ਾਹ) ਦੇ ਪੋਤੇ ਹਸਨਸ਼ਾਹ ਦੇ ਦਰਬਾਰੀ ਕਵੀ ਗਣਕ ਪ੍ਰਸ਼ਸਤ ਦਾ 'ਸੁਖ ਦੁਖ ਚਰਿਤ' ਜਿਸ ਵਿਚ ਆਸਰਾ ਦਾਤਾ ਦੀ ਮੌਤ ...ਰੰਤ ਜੀਵਨ ਦੀ ਰੀਤੀ ਨੀਤੀ ਦਾ ਚਿਤਰਣ ਹੈ ।

3. **ਗੀਤ ਕਾਲ** (1550-1750 ਈ.)—ਲੋਕ ਜੀਵਨ ਦੇ ਦੁਖ ...ਭਾਵ ਚਿਤਰਣ ਇਸ ਗੀਤ ਪ੍ਰਧਾਨ ਕਾਲ ਦੀ ਵਿਸ਼ੇਸ਼ਤਾ ਹੈ । ਇਸ ...ਆਰੰਭ ਅਤੇ ਅੰਤ ਕ੍ਰਮਵਾਰ ਹੱਬਾ ਖਾਤੂਨ (16 ਵੀਂ ਸਦੀ ਈ.) ਅਤੇ ਅਰਨੀਮਾਲ (18 ਵੀਂ ਸਦੀ ਈ.) ਦੇ ਵੇਦਨਾ ਗੀਤਾਂ ਵਿਚ ਲੋਕ ਜੀਵਨ ਦੇ ਬਿਰਹਾ ਤੇ ਮਿਲਨ ਦਾ ਉਹ ਕਰੁਣ ਤੇ ਮਿੱਠਾ ਸਰਗਮ ਸੁਣਾਈ ਦਿੰਦਾ ਹੈ ਜੋ ਇਕ ਦਾ ਹੁੰਦੇ ਹੋਏ ਵੀ ਹਰ ਇਕ ਦਾ ਹੈ । ਇਸ ਕਾਲ ਨੂੰ 'ਈਰਾਨੀ ਢੰਗ' ਦਾ ਆਰੰਭ ਵੀ ਆਖਿਆ ਜਾ ਸਕਦਾ ਹੈ ਕਿਉਂਕਿ ਸਭ ਤੋਂ ਪਹਿਲਾਂ ਹੱਬਾ ਖਾਤੂਨ ਨੂੰ ਹੀ ਈਰਾਨੀ ਢੰਗ ਤੇ ਗਜ਼ਲ ਕਹਿਣ ਦਾ ਖਿਆਲ ਆਇਆ । 1600 ਈ. ਦੇ ਨੇੜੇ ਤੇੜੇ ਇਸ ਸਰਗਮ ਵਿਚੋਂ ਸੂਫ਼ੀ ਰਹੱਸਵਾਦ ਦਾ ਸੁਰ ਵੀ ਝਲਕਦਾ ਹੈ ਅਤੇ 1650 ਈ. ਦੇ ਲਗ-ਭਗ ਸਾਹਿਬ ਕੌਲ ਦੇ 'ਕ੍ਰਿਸ਼ਨਾਵਤਾਰ' ਵਿਚ ਲੀਲਾ ਕਾਵਿ ਦਾ ਵੀ ਆਰੰਭ ਹੁੰਦਾ ਹੈ । ਸੂਫ਼ੀ ਕਲਾਮ ਦੀ ਰਚਨਾ ਵਧੇਰੇ ਇਸੇ ਕਾਲ ਵਿਚ ਹੋਈ ਜਾਪਦੀ ਹੈ । ਛੰਦ ਵਿਧਾਨ ਵਿਚ ਨਵੇਂ ਪ੍ਰਯੋਗ ਵੀ ਇਸ ਕਾਲ ਦੀ ਵਿਸ਼ੇਸ਼ ਦੇਣ ਹੈ ।

4. **ਪ੍ਰੇਮ ਗਾਥਾ ਕਾਲ** (1750-1900 ਈ.)—ਇਸ ਕਾਲ ਵਿਚ ਪ੍ਰਬੰਧ ਅਤੇ ਪ੍ਰਗੀਤ ਦੇ ਸੰਯੋਜਨ ਨਾਲ ਪੌਰਾਣਿਕ ਪ੍ਰੇਮ ਕਾਵਿ ਅਤੇ ਪ੍ਰੇਮ-ਮਾਰਗੀ (ਸੂਫ਼ੀ) ਮਸਨਵੀ ਕਾਵਿ ਵਿਕਸਿਤ ਹੋਏ । ਇਕ ਪਾਸੇ ਰਾਮ ਚਰਿਤ, ਕ੍ਰਿਸ਼ਨ ਲੀਲਾ, ਪਾਰਵਤੀ ਪਰਿਣੈ, ਦਮਯੰਤੀ ਸਵੰਬਰ, ਆਦਿ ਕਥਾਵਾਂ ਦੇ ਆਧਾਰ ਤੇ ਦਿਲ ਟੁੰਬਵੇਂ ਲੀਲਾ ਕਾਵਿ ਰਚੇ ਗਏ ਅਤੇ ਦੂਜੇ ਪਾਸੇ ਫ਼ਾਰਸੀ ਮਸਨਵੀਆਂ ਦੇ ਅਨੁਵਾਦ ਤੋਂ ਇਲਾਵਾ ਅਰਬੀ, ਉਰਦੂ ਤੇ ਪੰਜਾਬੀ ਪ੍ਰੇਮ ਕਥਾਵਾਂ ਤੋਂ ਵੀ ਸਮਗਰੀ ਲਈ ਗਈ । ਇਸ ਦੌਰ ਦਾ ਪ੍ਰਮੁੱਖ ਕਵੀ ਮਹਿਮੂਦ ਗਾਮੀ ਹੈ ਜਿਸਨੇ ਬਹੁਤ ਲੰਮੀ ਉਮਰ ਭੋਗੀ ਹੈ ਤੇ ਅਫ਼ਗਾਨਾਂ, ਸਿੱਖਾਂ ਤੇ ਡੋਗਰਿਆਂ ਦੇ ਰਾਜ ਨੂੰ ਵੇਖਿਆ ਹੈ ।

5. **ਆਧੁਨਿਕ ਕਾਲ** (1900.........)—ਇਸ ਕਾਲ ਵਿਚ ਕਸ਼ਮੀਰ ਦੇ ਸਮਾਜਕ ਸਾਂਸਕ੍ਰਿਤਕ ਜੀਵਨ ਨੇ ਵੀ ਆਧੁਨਿਕਤਾ ਦਾ ਰੂਪ ਗ੍ਰਹਿਣ ਕੀਤਾ ਅਤੇ ਭਾਰਤ ਦੇ ਹੋਰ ਪ੍ਰਦੇਸ਼ਾਂ ਦੇ ਸਾਹਿਤਕ ਵਿਕਾਸ ਤੋਂ ਪ੍ਰਭਾਵਿਤ ਹੋ ਕੇ ਇਥੋਂ ਦੇ ਕਵੀਆਂ ਨੇ ਵੀ ਨਵੀਂ ਜਾਗ੍ਰਤੀ ਦਾ ਸੁਆਗਤ ਕੀਤਾ । ਹੌਲੀ ਹੌਲੀ ਕਸ਼ਮੀਰੀ ਕਵਿਤਾ ਦਾ ਰਾਸ਼ਟਰੀ ਸੁਰ ਉਚਾ ਹੁੰਦਾ ਗਿਆ ਅਤੇ ਸਮਾਜਕ ਤੇ ਸਾਂਸਕ੍ਰਿਤਕ ਜੀਵਨ ਦੀ ਨਵੀਂ ਗਤੀ-ਵਿਧੀ ਦਾ

ਸਜੀਵ ਸੰਗੀਤ ਵੀ ਗੂੰਜ ਉਠਿਆ । ਵਹਾਬ ਪਰੇ ਦੇ ਸ਼ਾਮਨਾਮਾ, ਮਕਬੂਲ ਕਰਾਲਬਰੀ ਦੇ ਗ੍ਰਿਸਤਯ ਨਾਮਾ ਅਤੇ ਰਸੂਲ ਮੀਰ ਦੀ ਗ਼ਜ਼ਲ ਨੇ ਇਸ ਜਾਗਰਨ ਕਾਲ ਦੀ ਨੀਂਹ ਰਖੀ । ਅਬਦੁਲ ਅਹਿਦ ਆਜ਼ਾਦ ਨੇ ਇਸ ਨੂੰ ਨਵੀਂ ਚੇਤਨਾ ਦੇ ਕੇ ਦੂਸਰੇ ਪ੍ਰਦੇਸ਼ਾਂ ਦੇ ਭਾਰਤੀ ਸਾਹਿਤ ਦਾ ਸਹਿਯੋਗੀ ਬਣਾ ਦਿਤਾ ।

ਇਸ ਤੋਂ ਪਿਛੋਂ ਦੇ ਵਿਕਾਸ ਦੀ ਦ੍ਰਿਸ਼ਟੀ ਤੋਂ ਆਧੁਨਿਕ ਕਾਲ ਦੇ ਚਾਰ ਭਾਗ ਕੀਤੇ ਜਾ ਸਕਦੇ ਹਨ । 1900-1920 ਈ., 1920-1931 ਈ., 1931-1947 ਈ. ਅਤੇ 1947 ਈ. ਤੋਂ ਹੁਣ ਤਕ । ਪਹਿਲੇ ਭਾਗ ਵਿਚ ਸੂਫ਼ੀ ਪਦਾਵਲੀ ਦੀ ਘਸੀ ਪਿਟੀ ਪਰੰਪਰਾ ਨੇ ਹੀ ਮਾਨਵਵਾਦ ਦੀ ਹਲਕੀ ਜਿਹੀ ਗੂੰਜ ਪੈਦਾ ਕੀਤੀ ਅਤੇ ਇਤਿਹਾਸਕ ਮਸਨਵੀਆਂ ਵਿਚ ਆਪਣੇ ਯੁਗ ਦੀ ਭਾਵਨਾ ਪੈਦਾ ਹੋਈ ਅਤੇ ਤੀਸਰੇ ਭਾਗ ਵਿਚ ਰਾਜਨੀਤਕ ਅਤੇ ਰਾਸ਼ਟਰੀ ਚੇਤਨਾ ਦਾ ਨਿਖਾਰ ਹੋਇਆ ਅਤੇ ਮਾਨਵਵਾਦ ਦੀ ਭਾਵਨਾ ਤੀਬਰ ਹੋਈ । ਚੌਥੇ ਕਾਲ ਵਿਚ ਕਸ਼ਮੀਰੀ ਕਵਿਤਾ ਨੇ ਨਵੀਂ ਕਰਵਟ ਲਈ । 'ਨਵੇਂ ਕਸ਼ਮੀਰ' ਦੇ ਨਿਰਮਾਣ, ਆਰਥਿਕ ਪ੍ਰਜਾਤੰਤਰ ਦੀ ਸਥਾਪਨਾ ਅਤੇ ਵਿਸ਼ਵ ਸ਼ਾਂਤੀ ਦੀ ਮਾਨਤਾ ਉਤੇ ਜ਼ੋਰ ਦਿਤਾ ਗਿਆ । ਅਜਿਹੇ ਵਿਸ਼ਿਆਂ ਨੂੰ ਲੈ ਕੇ ਕਵਿਤਾਵਾਂ, ਗੀਤ ਨਾਟ ਅਤੇ ਨਾਚ ਗੀਤ ਵੀ ਰਚੇ ਗਏ । ਲੋਕ ਗੀਤਾਂ ਦੀ ਸ਼ੈਲੀ ਨੂੰ ਅਪਣਾਉਣ ਲਈ ਨਵੇਂ ਪ੍ਰਯੋਗ ਵੀ ਹੋਏ ਅਤੇ ਛੰਦ ਵਿਧਾਨ ਵਿਚ ਚੋਖਾ ਪਰਿਵਰਤਨ ਆਇਆ । ਇਸ ਦੇ ਨਾਲ ਹੀ ਪ੍ਰਕਿਰਤੀ ਚਿਤਰਣ ਦੀ ਪ੍ਰਵਿਰਤੀ ਵੀ ਉਤਪੰਨ ਹੋਈ ਅਤੇ ਸਮਾਜਕ ਸਾਂਸਕ੍ਰਿਤਕ ਚਿਤਰਣ ਸ਼ੈਲੀ ਦਾ ਵਿਕਾਸ ਹੋਇਆ । ਗੁਲਾਮ ਅਹਿਮਦ ਮਹਿਜੂਰ, ਅਬਦੁੱਲ ਅਹਿਦ ਆਜ਼ਾਦ, ਮਾਸਟਰ ਜ਼ਿੰਦ ਕੌਲ, ਆਰਿਫ਼ ਰੌਸ਼ਨ, ਰਹਿਮਾਨ ਰਾਹੀ, ਮੁਹੰਮਦ ਅਮੀਨ ਕਾਮਿਲ, ਬ੍ਰਿਜ ਪ੍ਰੇਮੀ, ਮੋਤੀ ਲਾਲ ਸਾਕੀ ਆਦਿ ਨੇ ਇਸ ਵਿਚ ਵਿਸ਼ੇਸ਼ ਹਿੱਸਾ ਪਾਇਆ ।

ਕਸ਼ਮੀਰੀ ਗੱਦ ਪੱਤਰਕਾਰੀ ਦੀ ਕਮੀ ਕਾਰਨ ਵਧੇਰੇ ਵਿਕਸਿਤ ਨਹੀਂ ਹੋ ਸਕੀ । ਰੇਡੀਓ, ਟੀ. ਵੀ. ਅਤੇ ਰਿਆਸਤੀ ਕਲਚਰਲ ਅਕਾਡਮੀ ਵਲੋਂ ਕੱਢੇ ਜਾ ਰਹੇ ਦੋ ਮਾਸਕ ਰਸਾਲੇ 'ਸ਼ੀਰਾਜ਼ਾ' (ਕਸ਼ਮੀਰੀ) ਆਸਰੇ ਭਾਵੇਂ ਨਾਟਕ, ਕਹਾਣੀ, ਵਾਰਤਾ ਅਤੇ ਨਿਬੰਧ ਲਿਖੇ ਜਾ ਰਹੇ ਹਨ ਪਰ ਜਦੋਂ ਤਕ ਕਸ਼ਮੀਰੀ ਦਾ ਆਪਣਾ ਰਸਾਲਾ ਤੇ ਅਖ਼ਬਾਰ (ਰੋਜ਼ਾਨਾ ਜਾਂ ਹਫ਼ਤਾਵਾਰ) ਨਹੀਂ ਨਿਕਲਦਾ ਕਸ਼ਮੀਰੀ ਗੱਦ ਦਾ ਵਿਕਾਸ ਸੰਭਵ ਨਹੀਂ ਹੈ । ਫਿਰ ਵੀ ਲੇਖਕਾਂ ਦੀ ਘਾਟ ਨਹੀਂ ਹੈ । ਕਹਾਣੀਕਾਰਾਂ ਵਿਚ ਅਖ਼ਤਰ ਮਹੀਉੱਦੀਨ, ਅਮੀਨ ਕਾਮਿਲ, ਸੋਮਨਾਥ ਜ਼ੁਤਸ਼ੀ, ਅਲੀ ਮੁਹੰਮਦ ਲੋਨ, ਦੀਪਕ ਕੌਲ, ਹਿਰਦੇ ਕੌਲ, ਭਾਰਤੀ ਆਦਿ ਦੇ ਨਾਂ ਲਏ ਜਾ ਸਕਦੇ ਹਨ । ਨਾਟਕ ਦੇ ਖੇਤਰ ਵਿਚ ਰੌਸ਼ਨ, ਪੁਸ਼ਕਰ ਭਾਨ, ਅਮੀਨ ਕਾਮਿਲ ਅਤੇ ਮੋਤੀ ਲਾਲ ਕੇਮੂ ਆਦਿ; ਨਾਵਲਕਾਰਾਂ ਵਿਚ ਅਖ਼ਤਰ ਮਹੀਉੱਦੀਨ, ਅਲੀ ਮੁਹੰਮਦ ਲੋਨ ਅਤੇ ਅਮੀਨ ਕਾਮਿਲ ਦੇ ਨਾਂ ਆਉਂਦੇ ਹਨ ।

ਕਸ਼ਮੀਰੀ ਭਾਸ਼ਾ ਨੂੰ ਸਕੂਲਾਂ ਦੇ ਸਿਖਿਆ ਕ੍ਰਮ ਵਿਚ ਹਾਲਾਂ ਉਚਿਤ ਸਥਾਨ ਨਹੀਂ ਮਿਲਿਆ । ਕਸ਼ਮੀਰੀ ਭਾਸ਼ਾ ਅਤੇ ਸਾਹਿਤ ਦੇ ਸਮੁਚੇ ਵਿਕਾਸ ਵਿਚ ਇਹ ਇਕ ਵਡੀ ਰੁਕਾਵਟ ਹੈ । ਹੁਣ ਕਸ਼ਮੀਰ ਯੂਨੀਵਰਸਿਟੀ ਵਿਚ ਐਮ. ਏ. ਅਤੇ ਬੀ. ਏ. ਵਿਚ ਇਸ ਨੂੰ ਇਖਤਿਆਰੀ ਮਜ਼ਮੂਨ ਦੇ ਤੌਰ ਤੇ ਪੜ੍ਹਾਉਣ ਦੇ ਪ੍ਰਬੰਧ ਕੀਤੇ ਗਏ ਹਨ ।

—ਗੁਰਚਰਨ ਸਿੰਘ ਗੁਲਸ਼ਨ

**ਕਸ਼ਯਪ :** ਇਕ ਵੈਦਿਕ ਰਿਸ਼ੀ ਸੀ, ਜਿਸ ਨਾਲ ਕੁਝ ਰਿਚਾਵਾਂ ਸਬੰਧਤ ਕੀਤੀਆਂ ਜਾਂਦੀਆਂ ਹਨ । ਸਾਰੇ ਹੀ ਵਿਦਵਾਨ ਇਸ ਮੱਤ ਨਾਲ ਸਹਿਮਤ ਹਨ ਕਿ ਰਚਨਾ ਦਾ ਇਕ ਵਡਾ ਭਾਗ ਇਸ ਨਾਲ ਹੀ ਸਬੰਧਤ ਹੈ । ਮਹਾਂਭਾਰਤ, ਰਾਮਾਇਣ ਅਤੇ ਪੁਰਾਣਾਂ ਅਨੁਸਾਰ ਇਹ ਬ੍ਰਹਮਾ ਦੇ ਪੁੱਤਰ ਮਰੀਚੀ ਦਾ ਪੁੱਤਰ ਅਤੇ ਮਨੂੰ ਦੇ ਪਿਤਾ ਵਿਵਸਵਤ ਦਾ ਪਿਤਾ ਸੀ । ਸ਼ਤਪਥ ਬ੍ਰਾਹਮਣ ਵਿਚ ਇਸ ਦੇ ਜਨਮ ਸਬੰਧੀ ਇਸ ਨਾਲੋਂ ਭਿੰਨ ਪਰ ਘਟ ਵਿਸ਼ਵਾਸ-ਜਨਕ ਵਰਣਨ ਦਿਤਾ ਗਿਆ ਹੈ । ਉਸ ਅਨੁਸਾਰ 'ਕਛੂਏ' ਦਾ ਅਵਤਾਰ ਧਾਰਕੇ 'ਪ੍ਰਜਾਪਤੀ' ਨੇ ਸੰਤਾਨ ਦੀ ਸਿਰਜਨਾ ਕੀਤੀ । ਜੋ ਉਸ ਨੇ ਸਿਰਜਿਆ ਉਸ ਨੂੰ ਬਣਾਇਆ (ਅਕਰੋਤ੍ਰ) । ਇਉਂ ਕੂਰਮ (ਕੱਛੂ) ਸ਼ਬਦ ਦੀ ਉਤਪਤੀ ਹੋਈ । 'ਕਸ਼ਯਪ' ਦਾ ਅਰਥ ਕਛੂਆ ਹੈ । ਇਸ ਲਈ ਲੋਕ ਆਖਦੇ ਹਨ, "ਸਭ ਪ੍ਰਾਣੀ 'ਕਸ਼ਯਪ' ਦੀ ਸੰਤਾਨ ਹਨ । ਇਹ ਕਛੂਆ ਆਦਿੱਤਯ ਦਾ ਰੂਪ ਹੀ ਹੈ ।" ਅਥਰਵ ਵੇਦ ਵਿਚ ਲਿਖਿਆ ਹੈ :—"ਸਵੈ-ਉਤਪੰਨ 'ਕਸ਼ਯਪ' ਕਾਲ ਤੋਂ ਵਿਗਸਿਆ" ਅਤੇ ਕਈ ਵਾਰੀ ਕਾਲ ਦਾ ਵਿਸ਼ਨੂੰ ਨਾਲ ਏਕੀਕਰਨ ਕੀਤਾ ਜਾਂਦਾ ਹੈ । ਮਹਾਂਭਾਰਤ ਅਤੇ ਉਸ ਤੋਂ ਪਿਛੋਂ ਦੇ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ 'ਕਸ਼ਯਪ' ਨੇ 'ਅਦਿਤੀ' ਅਤੇ 'ਦਕਸ਼' ਦੀਆਂ ਹੋਰ ਬਾਰਾਂ ਧੀਆਂ ਨਾਲ ਵਿਆਹ ਕਰਵਾਇਆ । 'ਅਦਿਤੀ' ਤੋਂ ਇਸ ਦੇ ਘਰ ਆਦਿਤਯਾ, ਜਿਨ੍ਹਾਂ ਵਿਚੋਂ ਇੰਦ੍ਰਮੁਖੀ ਸੀ, ਵਿਵਸਵਤ ਅਤੇ ਵਿਵਸਵਤ ਦੇ ਘਰ ਹੀ ਬੁੱਧੀਮਾਨ ਤੇ ਸ਼ਕਤੀ ਸ਼ਾਲੀ ਮਨੂੰ ਦੀ ਉਤਪਤੀ ਹੋਈ । ਰਾਮਾਇਣ ਤੇ ਵਿਸ਼ਨੂ ਪੁਰਾਣ ਵਿਚ ਇਹ ਵੀ ਆਉਂਦਾ ਹੈ ਕਿ 'ਕਸ਼ਯਪ' ਤੇ 'ਅਦਿਤ' ਦੇ ਘਰ ਹੀ 'ਵਿਸ਼ਨੂੰ' ਬੌਣੇ ਰੂਪ ਵਿਚ ਪੈਦਾ ਹੋਏ ।" ਇਸ ਦੀਆਂ ਹੋਰਨਾਂ ਬਾਰਾਂ ਰਾਣੀਆਂ ਦੀ ਕੁੱਖੋਂ ਅਣਗਿਣਤ ਤੇ ਤਰ੍ਹਾਂ ਤਰ੍ਹਾਂ ਦੀ ਸੰਤਾਨ ਪੈਦਾ ਹੋਈ, ਜਿਨ੍ਹਾਂ ਵਿਚ ਦੈਂਤ, ਨਾਗ, ਜਲ ਕੀੜੇ, ਪੰਛੀ ਅਤੇ ਸਭ ਤਰ੍ਹਾਂ ਦੇ ਜਾਨਦਾਰ ਪ੍ਰਾਣੀ ਆ ਜਾਂਦੇ ਹਨ । ਇਹ ਸਮਸਤ ਪ੍ਰਾਣੀਆਂ ਦਾ ਪਿਤਾ ਹੈ ਅਤੇ ਇਸੇ ਲਈ ਕਈ ਵਾਰੀ ਇਸ ਨੂੰ 'ਪ੍ਰਜਾ ਪਤੀ' ਵੀ ਕਹਿੰਦੇ ਹਨ । ਇਹ ਸੱਤ ਮਹਾਂ ਰਿਸ਼ੀਆਂ ਵਿਚੋਂ ਇਕ ਹੈ ਅਤੇ ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਇਹ 'ਪਰਸਰਾਮ' ਅਤੇ 'ਰਾਮਚੰਦ੍ਰ' ਦਾ ਪੁਰੋਹਿਤ ਸੀ ।

ਹ. ਪੁ.—ਹਿ. ਮਿ. ਕ. 165-66

**ਕਸ਼ਯਪ ਸੰਘਤਾ :** ਇਸ ਨਾਂ ਦੀਆਂ ਤਿੰਨ ਸੰਘਤਾਵਾਂ ਮਿਲਦੀਆਂ ਹਨ । ਪਹਿਲੀ ਕਸ਼ਯਪ ਸੰਘਤਾ ਜਾਂ ਬ੍ਰਿਧਜੀਵਕ-ਤੰਤਰ ਜਿਸ ਨੂੰ ਨੇਪਾਲ ਦੇਸ਼ ਦੇ ਰਾਜ ਗੁਰੂ ਹੇਮ ਰਾਜ ਸ਼ਰਮਾ ਨੇ 1938 ਈ. ਵਿਚ ਪ੍ਰਕਾਸ਼ਤ ਕੀਤਾ । ਇਹ ਪ੍ਰਾਚੀਨ ਅਤੇ ਹੈ ਖੰਡਿਤ ਪਾਠ ਵਿਚ ਮਿਲਦੀ ਹੈ । ਇਸ ਦਾ ਸਬੰਧ ਬਾਲ ਰੋਗ ਚਕਿਤਸਾ ਨਾਲ ਹੈ । ਇਸ ਵਿਚ ਭੂਗੋਲਕ ਸੂਚਨਾ ਅਤੇ ਬਹੁਤ ਸਾਰੇ ਨਵੇਂ ਸ਼ਬਦ ਵੀ ਆਏ ਹਨ । ਦੂਜੀ ਮਦਰਾਸ ਪ੍ਰਾਂਤ ਵਿਚੋਂ ਪ੍ਰਕਾਸ਼ਤ ਹੋਈ ਜਿਸ ਦਾ ਵਿਸ਼ਾ ਜ਼ਹਿਰ (ਵਿਸ਼) ਅਤੇ ਗਰੁੜ ਵਿਦਿਆ ਨਾਲ ਸਬੰਧਤ ਹੈ । ਤੀਜੀ ਉਮਾ-ਮਹੇਸ਼ਵਰ (ਸ਼ਿਵ-ਪਾਰਬਤੀ) ਪ੍ਰਸ਼ਨ-ਉਤਰਾਂ ਦੇ ਰੂਪ ਵਿਚ ਹੈ ਅਤੇ ਚਕਿਤਸਾ ਸਬੰਧੀ ਹੈ । ਇਹ ਛੋਟੀ ਜਿਹੀ ਪੁਸਤਕ ਤੰਜੌਰ ਲਾਇਬ੍ਰੇਰੀ ਵਿਚ ਉਪਲਭਦ ਹੈ । ਉਪਲਭਦ ਸੰਘਤਾਵਾਂ ਵਿਚ ਸ਼ਬਦ ਮਾਰੀਚੀ ਦੀ ਬਹੁਤ ਚਰਚਾ ਮਿਲਦੀ ਹੈ ਅਤੇ ਇਸ ਸ਼ਬਦ ਦੇ ਗੋਤਰਵਾਦੀ ਹੋਣ ਦਾ ਸੰਕੇਤ ਮਿਲਦਾ ਹੈ । ਸੰਭਵ ਹੈ ਕਿ ਇਸੇ ਮਾਰੀਚ ਕਸ਼ਯਪ ਨੇ ਸੰਘਤਾ ਦੀ ਰਚਨਾ ਕੀਤੀ ਹੋਵੇ।

ਹ. ਪੁ.—ਹਿੰ. ਵਿ. ਕੋ. 2: 402

**ਕੱਸ਼ਰ :** ਇਹ ਇਕ ਕਬੀਲਾ ਹੈ ਜੋ ਜਿਹਲਮ ਵਿਚ ਚਕਵਾਲ ਤਹਿਸੀਲ ਦੇ ਉੱਤਰ-ਪੱਛਮੀ ਹਿੱਸੇ ਵਿਚ ਆਬਾਦ ਹੈ । ਸੰਨ 1881 ਤੱਕ ਇਬ੍ਰੇਟਸਨ ਅਨੁਸਾਰ ਇਹ ਆਪਣੇ ਆਪ ਨੂੰ ਸਾਲਟ-ਰੇਂਜ ਕਬੀਲਿਆਂ ਵਿਚੋਂ ਮੰਨਦੇ ਸਨ ਜੋ ਨਾ ਤਾਂ ਰਾਜਪੂਤ ਤੇ ਆਵਾਨ ਸਨ ਅਤੇ ਨਾ ਹੀ ਮੁਗ਼ਲਾਂ ਵਿਚੋਂ ਸਨ, ਪਰ ਬਾਊਰਿੰਗ ਮੁਤਾਬਕ ਕਿਸੇ ਸਮੇਂ ਇਹ ਰਾਜਪੂਤਾਂ ਨੂੰ ਆਪਣਾ ਆਦਿ ਕਬੀਲਾ ਸਮਝਦੇ ਸਨ ਅਤੇ ਦਾਅਵਾ ਕਰਦੇ ਸਨ ਕਿ ਇਨ੍ਹਾਂ ਦਾ ਘਰ ਜੰਮੂ ਸੀ ਅਤੇ ਬਾਬਰ ਦੀਆਂ ਫ਼ੌਜਾਂ ਵਿਚ ਸ਼ਾਮਲ ਹੋਣ ਨਾਲ ਇਹ ਮੌਜੂਦਾ ਇਲਾਕੇ ਵਿਚ ਆਏ । ਮੁਗ਼ਲਾਂ ਨਾਲ ਮੇਲ-ਜੋਲ ਖਾਣ ਕਰਕੇ ਇਕ ਨਵਾਂ ਵਿਚਾਰ ਇਹ ਵੀ ਹੈ ਕਿ ਇਨ੍ਹਾਂ ਦਾ ਮੂਲ ਮੁਗ਼ਲ ਸਨ । ਮਿਸਟਰ ਥਾਮਸਨ ਇਨ੍ਹਾਂ ਬਾਰੇ ਦਸਦਾ ਹੈ ਕਿ ਇਹ ਕਬੀਲਾ ਬੜਾ ਜ਼ਾਲਮ ਅਤੇ ਬਦਲੇ ਦੀ ਭਾਵਨਾ-ਭਰਪੂਰ ਸੀ । ਇਨ੍ਹਾਂ ਦਾ ਮੁੱਖ ਕਿੱਤਾ ਖੇਤੀ ਬਾੜੀ ਸੀ ਅਤੇ ਇਹ ਵਧੀਆ ਕਾਸ਼ਤਕਾਰ ਸਨ ।

ਹ. ਪੁ.—ਪੰ. ਕਾ. 212; ਗ. ਟ੍ਰਾ. ਗ. 2 : 480

**ਕਸੀਆ :** ਇਹ ਉੱਤਰ ਪ੍ਰਦੇਸ਼ ਦੇ ਗੋਰਖਪੁਰ ਜ਼ਿਲ੍ਹੇ ਦਾ ਇਕ ਉਪ-ਮੰਡਲ ਹੈ । ਇਸ ਉਪ-ਮੰਡਲ ਦਾ ਨਾਂ ਕਸੀਆ ਪਿੰਡ ਦੇ ਨਾਂ ਤੇ ਪਿਆ । ਇਹ ਨਗਰ ਇਸ ਉਪ-ਮੰਡਲ ਦਾ ਸਦਰ-ਮੁਕਾਮ ਵੀ ਹੈ । ਕਸੀਆ ਪਿੰਡ ਦਿਓਰੀਆ-ਪਦਰੌਣਾ ਅਤੇ ਗੋਰਖਪੁਰ ਪਿਪਰਾ ਘਾਟ ਸੜਕਾਂ ਦੇ ਸੰਗਮ ਤੇ ਰਾਮਭਰ ਝੀਲ ਦੇ ਕੰਢੇ ਤੇ ਵਸਿਆ ਹੋਇਆ ਹੈ । ਇਸ ਤੋਂ ਥੋੜ੍ਹੀ ਦੂਰੀ ਤੇ ਹੀ ਬਿਸ਼ਨਪੁਰੇ ਪਿੰਡ ਵਿਚ ਬੜੇ ਮਹੱਤਵਪੂਰਨ ਖੰਡਰਾਂ ਦੀ ਲੜੀ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਸ ਥਾਂ ਤੇ ਕੁਸ਼ੀਨਗਰ ਦਾ ਸਥਾਨ ਸੀ, ਜਿਥੇ ਗੌਤਮ ਬੁੱਧ ਦਾ ਦੇਹਾਂਤ ਹੋਇਆ ਮੰਨਿਆ ਜਾਂਦਾ ਹੈ । ਇਥੇ ਮਹਾਤਮਾ ਬੁੱਧ ਦਾ 6 ਮੀਟਰ ਉੱਚਾ ਬੁੱਤ ਲੱਗਾ ਹੋਇਆ ਹੈ ।

ਹ. ਪੁ.—ਇੰਪ. ਗ. ਇੰਡ. 15 : 148

**ਕਸੀਸ :** ਇਹ ਨਾਂ ਕੁਝ ਖ਼ਾਸ ਨਾਮੀ ਵਾਲੇ ਸਲਫ਼ੇਟਾਂ ਅਤੇ ਗੰਧਕ ਦੇ ਤੇਜ਼ਾਬ ਲਈ ਵਰਤਿਆ ਜਾਂਦਾ ਹੈ । ਨੀਲਾ ਜਾਂ ਰੋਮਨ ਕਸੀਸ ਕਿਊਪਰਿਕ ਸਲਫ਼ੇਟ ਹੈ ; ਹਰਾ ਕਸੀਸ ਫ਼ੈਰਸ ਸਲਫ਼ੇਟ ਜਾਂ ਕੱਪਰਸ ਹੈ; ਲਾਲ ਜਾਂ ਗੁਲਾਬੀ ਕਸੀਸ ਕੋਬਾਲਟ-ਸਲਫ਼ੇਟ ਹੈ; ਯੂਰਾਨਵਿਟਰੀਅਲ ਕੁਦਰਤ ਵਿਚ ਮਿਲਣ ਵਾਲਾ ਯੂਰੇਨੀਅਮ ਸਲਫ਼ੇਟ ਅਤੇ ਚਿੱਟਾ ਕਸੀਸ ਜਿਸਤ ਸਲਫ਼ੇਟ ਹੁੰਦਾ ਹੈ । ਕਸੀਸ ਦਾ ਤੇਲ ਗਾੜ੍ਹਾ ਗੰਧਕ ਦਾ ਤੇਜ਼ਾਬ ਹੁੰਦਾ ਹੈ ।

ਹ. ਪੁ.—ਐਨ. ਬ੍ਰਿ. 23 : 224

**ਕਸ਼ੀਦਣ :** ਕਿਸੇ ਪਦਾਰਥ ਨੂੰ ਵਾਸ਼ਪਾਂ ਵਿਚ ਬਦਲ ਕੇ ਫਿਰ ਦੁਬਾਰਾ ਤਰਲ ਅਵਸਥਾ ਵਿਚ ਦ੍ਰਵਿਤ ਕਰਨ ਦੀ ਵਿਧੀ ਨੂੰ ਕਸ਼ੀਦਣ ਕਿਹਾ ਜਾਂਦਾ ਹੈ । ਇਸ ਵਿਧੀ ਨਾਲ ਤਰਲ ਮਿਸ਼ਰਨਾਂ ਨੂੰ ਵਖਰਾ ਕੀਤਾ ਜਾ ਸਕਦਾ ਹੈ, ਜਿਹੜੀ ਕਿ ਤਰਲ ਅਤੇ ਇਸ ਦੇ ਵਾਸ਼ਪਾਂ ਵਿਚਕਾਰ ਰਚਨਾ ਦੇ ਫ਼ਰਕ ਉਤੇ ਨਿਰਭਰ ਹੈ । ਕਸ਼ੀਦਣ ਦੀ ਵਰਤੋਂ ਪੁਰਾਣੇ ਤਜਰਬੇ ਕਰਨ ਵਾਲਿਆਂ ਨੇ ਕੀਤੀ ਸੀ । ਐਰਿਸਟਾਟਲ (384-322 ਈ. ਪੂ.) ਨੇ ਦੱਸਿਆ ਕਿ ਸ਼ੁੱਧ ਪਾਣੀ ਸਮੁੰਦਰ ਦੇ ਪਾਣੀ ਦੇ ਵਾਸ਼ਪ-ਕਰਨ ਨਾਲ ਬਣਾਇਆ ਜਾਂਦਾ ਹੈ । ਪਲਿਨੀ ਦੀ ਐਲਡਰ (23-79 ਈ.) ਨੇ ਸੰਘਣਨ ਦੇ ਇਕ ਪ੍ਰਾਚੀਨ ਢੰਗ ਦੀ ਵਿਆਖਿਆ ਕੀਤੀ, ਜਿਸ ਵਿਚ ਬਰੋਜ਼ੇ ਨੂੰ ਗਰਮ ਕਰਨ ਨਾਲ ਨਿਕਲਿਆ ਤੇਲ ਭੱਠੀ ਦੇ ਉਪਰਲੇ ਹਿੱਸੇ ਵਿਚ ਰਖੀ ਪਸ਼ਮ ਉਤੇ ਇਕੱਠਾ ਕੀਤਾ ਜਾਂਦਾ ਹੈ । ਐਲੈਗਜ਼ੈਂਡਰਾਂ ਨੇ ਭੱਠੀ ਉਪਰ ਢੱਕਣ ਦਾ ਵਾਧਾ ਕੀਤਾ ਅਤੇ ਚੀਲ੍ਹ ਦੇ ਬਰੋਜ਼ੇ ਨੂੰ ਕਸ਼ੀਦ ਕੇ ਤਾਰਪੀਨ ਦਾ ਤੇਲ ਤਿਆਰ ਕੀਤਾ ।

ਅਰਬੀਆਂ ਨੇ ਭੱਠੀ ਦੇ ਉਪਰਲੇ ਹਿੱਸੇ ਤੋਂ ਨਿਕਲਣ ਵਾਲੀ ਨਲੀ ਨੂੰ ਪਾਣੀ ਨਾਲ ਠੰਢਾ ਕਰਨ ਦਾ ਸੁਧਾਰ ਕੀਤਾ । ਕੀਮੀਆਗਰਾਂ ਨੇ ਅਜਿਹੇ ਯੰਤਰ ਦੀ ਵਰਤੋਂ ਵਧੇਰੇ ਸ਼ੁੱਧ ਹਾਈਡ੍ਰੋਕਲੋਰਿਕ, ਨਾਈਟ੍ਰਿਕ ਅਤੇ ਸਲਫ਼ਿਊਰਿਕ ਐਸਿਡ ਤਿਆਰ ਕਰਨ ਲਈ ਕੀਤੀ । 18ਵੀਂ ਸਦੀ ਦੇ ਸ਼ੁਰੂ ਵਿਚ ਅਜਿਹੀਆਂ ਭੱਠੀਆਂ ਤਿਆਰ ਹੋ ਗਈਆਂ ਜਿਨ੍ਹਾਂ ਵਿਚ ਵੱਡੇ ਪੈਮਾਨੇ ਉਤੇ ਅਲਕੋਹਲ ਵਰਗੇ ਤਰਲ ਲਗਾਤਾਰ ਕਸ਼ੀਦ ਹੋਣ ਲੱਗੇ ।

**ਸਧਾਰਨ ਕਸ਼ੀਦਣ**—ਇਸ ਸ਼ਬਦ ਦੀ ਵਰਤੋਂ ਕਸ਼ੀਦਣ ਦੇ ਸਭ ਤੋਂ ਸਰਲ ਢੰਗਾਂ ਵਿਚ ਫ਼ਰਕ ਵਿਖਾਉਣ ਲਈ ਕੀਤੀ ਜਾਂਦੀ ਹੈ (ਚਿਤਰ 1) । ਮੂਲ ਯੰਤਰ ਤਿੰਨ ਹਿੱਸਿਆਂ ਦਾ ਬਣਿਆ ਹੁੰਦਾ ਹੈ ਅਰਥਾਤ ਭੱਠੀ ਜਾਂ ਰਿਟਾਰਟ, ਜਿਸ ਵਿਚ ਤਰਲ ਨੂੰ ਗਰਮ ਕੀਤਾ ਜਾਂਦਾ ਹੈ ; ਕੰਡੈਂਸਰ, ਜਿਸ ਨਾਲ ਵਾਸ਼ਪਾਂ ਨੂੰ ਠੰਢਾ ਕੀਤਾ ਜਾਂਦਾ ਹੈ ਅਤੇ ਰਿਸੀਵਰ, ਜਿਸ ਵਿਚ ਕਸ਼ੀਦਿਤ ਪਦਾਰਥ ਇਕੱਠਾ ਕੀਤਾ ਜਾਂਦਾ ਹੈ । ਕਈ ਪਦਾਰਥਾਂ ਦੇ ਮਿਸ਼ਰਨ ਨੂੰ ਜਦੋਂ ਕਸ਼ੀਦ ਕੀਤਾ ਜਾਂਦਾ ਹੈ ਤਾਂ ਸਭ ਤੋਂ ਜ਼ਿਆਦਾ ਵਾਸ਼ਪਸ਼ੀਲ ਜਾਂ ਘੱਟ ਉਬਾਲ ਦਰਜੇ ਵਾਲਾ ਪਦਾਰਥ ਪਹਿਲਾਂ ਕਸ਼ੀਦ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਉਬਾਲ ਦਰਜੇ ਅਨੁਸਾਰ ਸਾਰੇ ਪਦਾਰਥ ਕਸ਼ੀਦ ਹੋ ਜਾਂਦੇ ਹਨ । ਇਹ ਸਧਾਰਨ ਯੰਤਰ ਅਜਿਹੇ ਤਰਲ, ਜਿਨ੍ਹਾਂ ਵਿਚ ਅਵਾਸ਼ਪਸ਼ੀਲ ਪਦਾਰਥ ਹੋਣ ਨੂੰ ਸ਼ੁੱਧ



ਚਿਤਰ : 1 ਕਸ਼ੀਦ ਕਿਰਿਆ

ਕਰਨ ਲਈ ਅਤੇ ਭਿੰਨ ਭਿੰਨ ਉਬਾਲ ਦਰਜੇ ਵਾਲੇ ਤਰਲਾਂ ਨੂੰ ਵਖਰਾ ਕਰਨ ਲਈ ਕਾਫ਼ੀ ਸੰਤੋਸ਼ਜਨਕ ਹੈ । ਪ੍ਰਯੋਗਸ਼ਾਲਾ ਵਿਚ ਵਰਤੋਂ ਲਈ ਇਹ ਯੰਤਰ ਸ਼ੀਸ਼ੇ ਦਾ ਬਣਿਆ ਹੁੰਦਾ ਹੈ ਅਤੇ ਵੱਡੇ ਪੈਮਾਨੇ ਉਤੇ ਵਰਤੋਂ ਲਈ ਇਹ ਯੰਤਰ ਧਾਤ ਜਾਂ ਚੀਨੀ-ਮਿੱਟੀ ਦਾ ਬਣਿਆ ਹੁੰਦਾ ਹੈ ।

**ਅੰਸ਼ਿਕ ਕਸ਼ੀਦਣ ਅਤੇ ਸੁਧਾਈ**—ਸਰਲ ਕਸ਼ੀਦਣ ਨਾਲ ਅਜਿਹੇ ਤਰਲ ਜਿਨ੍ਹਾਂ ਦੇ ਉਬਾਲ ਦਰਜਿਆਂ ਵਿਚ ਬਹੁਤ ਘੱਟ ਫ਼ਰਕ ਹੁੰਦਾ ਹੈ, ਵਖਰੇ ਨਹੀਂ ਕੀਤੇ ਜਾ ਸਕਦੇ, ਇਸ ਲਈ ਅੰਸ਼ਿਕ ਕਸ਼ੀਦਣ ਦਾ ਵਿਕਾਸ ਹੋਇਆ । ਅੰਸ਼ਿਕ ਕਸ਼ੀਦਣ ਸ਼ਬਦ ਦਾ ਅਰਥ ਹੀ ਕਸ਼ੀਦਿਤ ਪਦਾਰਥ ਨੂੰ ਲਗਾਤਾਰ ਅੰਸ਼ਾਂ ਵਿਚ ਇਕੱਠਾ ਕਰਨਾ ਹੈ ।

ਆਧੁਨਿਕ ਧਾਰਾ ਅਨੁਸਾਰ ਅੰਸ਼ਿਕ ਕਸ਼ੀਦਣ ਕਿਸੇ ਵੀ ਅਜਿਹੀ ਸਮੁੱਚੀ ਵਿਧੀ ਦਾ ਨਿਰੂਪਣ ਕਰਦਾ ਹੈ ਜਿਸ ਵਿਚ ਕਸ਼ੀਦਣ ਵਲੋਂ ਆ . . ,ਰੇ ਅੰਸ਼ਾਂ ਨੂੰ ਗੁਣਾਂ ਵਿਚ ਵੱਧ ਤੋਂ ਵੱਧ ਵਖਰਾ ਬਣਾਇਆ ਜਾਂਦਾ ਹੈ । ਇਸ ਸਬੰਧ ਵਿਚ ਵਧੇਰੇ ਜ਼ਰੂਰੀ ਭੱਠੀਆਂ ਦੇ ਹੈੱਡ, ਕਾੱਲਮ ਅਤੇ ਕੰਡੈਂਸਰ ਹਨ (ਚਿਤਰ 2) ਜਿਹੜੇ ਕਿ ਕੁਝ ਕੁ ਦ੍ਰਵਿਤ ਵਾਸ਼ਪਾਂ ਨੂੰ ਭੱਠੀ ਵਲ ਭੇਜਦੇ ਹਨ । ਇਸ ਸਭ ਕੁਝ ਦਾ ਮੁੱਖ ਮੰਤਵ ਉਪਰ ਵਲ ਜਾ ਰਹੇ ਵਾਸ਼ਪਾਂ ਅਤੇ ਹੇਠਾਂ ਵਲ ਆ ਰਹੇ ਤਰਲ ਵਿਚਕਾਰ ਗੂੜ੍ਹਾ ਸੰਪਰਕ ਪੈਦਾ ਕਰਨਾ ਹੈ । ਇਸ ਲਈ ਵਧੇਰੇ ਵਾਸ਼ਪਸ਼ੀਲ ਵਾਸ਼ਪਾਂ ਨੂੰ ਰਿਸੀਵਰ ਵਲ ਜਾਣ ਦਿਤਾ ਜਾਂਦਾ ਹੈ ਅਤੇ ਘੱਟ ਵਾਸ਼ਪਸ਼ੀਲ ਪਦਾਰਥ ਨੂੰ ਤਰਲ ਰੂਪ ਵਿਚ ਭੱਠੀ ਵਲ ਪਰਤਾ ਦਿਤਾ ਜਾਂਦਾ ਹੈ । ਵਾਸ਼ਪਾਂ ਅਤੇ ਤਰਲ ਨੂੰ ਵਿਪਰੀਤ ਧਾਰਾ ਵਿਚ ਭੇਜ ਕੇ ਸੰਪਰਕ ਕਾਇਮ ਰਖਣ ਨਾਲ ਵਧੇਰੇ ਵਾਸ਼ਪਸ਼ੀਲ ਅੰਸ਼ ਦੀ ਸੁਧਾਈ ਨੂੰ ਰੈਕਟੀਫਿਕੇਸ਼ਨ ਜਾਂ ਸੰਪੰਨਤਾ ਕਿਹਾ ਜਾਂਦਾ ਹੈ । ਹੇਠਾਂ ਵਲ ਆ ਰਹੇ ਤਰਲ ਨੂੰ ਰੀਫ਼ਲੱਕਸ ਕਿਹਾ ਜਾਂਦਾ ਹੈ ।



ਚਿਤਰ : 2 ਕਸ਼ੀਦ ਕਿਰਿਆ

ਆਧੁਨਿਕ ਯੰਤਰ ਵਿਚ ਰੀਫ਼ਲੱਕਸ, ਕਾੱਲਮ ਦੇ ਸਿਖਰ ਉਤੇ ਕੰਡੈਂਸਰ ਦੁਆਰਾ ਉਤਪੰਨ ਕੀਤਾ ਜਾਂਦਾ ਹੈ (ਚਿਤਰ 2) । ਇਹ

ਕਾੱਲਮ ਤਾਪ ਰੋਧੀ ਹੁੰਦਾ ਹੈ ਜਾਂ ਇਸ ਨੂੰ ਲਗਭਗ ਸਮਤਾਪੀ ਬਣਾ ਲਿਆ ਜਾਂਦਾ ਹੈ ਅਤੇ ਵਾਸ਼ਪ ਅਤੇ ਤਰਲ ਵਿਚਕਾਰ ਚੰਗਾ ਸੰਪਰਕ ਬਣਾਏ ਰਖਣ ਲਈ ਇਸ ਨੂੰ ਪੈਕਿੰਗ ਜਾਂ ਪਲੇਟਾਂ ਆਦਿ ਨਾਲ ਭਰ ਲਿਆ ਜਾਂਦਾ ਹੈ। ਆਮ ਵਰਤੋਂ ਵਿਚ ਆਉਣ ਵਾਲੇ ਪੈਕਿੰਗ ਕੱਚ ਦੇ ਮਣਕੇ, ਧਾਤ ਦੀ ਚੇਨ, ਲੈੱਸਿੰਗ ਅਤੇ ਰੈਸ਼ਿੰਗ ਰਿੰਗ, ਬਰਲ ਸੈਡਲਜ਼, ਸਟੈੱਡਮੈਨ ਸਕਰੀਨਾਂ ਅਤੇ ਪਤਲੀ ਤਾਰ ਜਾਂ ਸ਼ੀਸ਼ੇ ਦੇ ਇਕਹਿਰੇ ਜਾਂ ਕਈ ਵਲਾਂ ਵਾਲੇ ਹੈਲਿਕ ਹਨ।

ਰੀਫ਼ਲੱਕਸ ਉਤਪੰਨ ਕਰਨ ਲਈ ਅੰਸ਼ਿਕ ਅਤੇ ਪੂਰਨ ਦੋਵਾਂ ਕੰਡੈਂਸਰਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ। ਪਹਿਲੀ ਕਿਸਮ ਵਾਲੇ ਕੰਡੈਂਸਰ ਨੂੰ ਡੀਫਲੈੱਗਮੇਟਰ ਵੀ ਕਿਹਾ ਜਾਂਦਾ ਹੈ। ਇਸ ਵਿਚ ਕੰਡੈਂਸਰ ਦੇ ਤਾਪਮਾਨ ਨੂੰ ਕੰਟਰੋਲ ਵਿਚ ਰਖਣਾ ਪੈਂਦਾ ਹੈ ਤਾਂ ਕਿ ਵਾਸ਼ਪ ਦਾ ਕੁਝ ਹਿੱਸਾ ਹੀ ਤਰਲ ਬਣੇ ਅਤੇ ਰੀਫ਼ਲੱਕਸ ਦੇ ਤੌਰ ਤੇ ਵਰਤਿਆ ਜਾ ਸਕੇ ਅਤੇ ਬਾਕੀ ਦੂਸਰੇ ਕੰਡੈਂਸਰ ਵਿਚ ਚਲਾ ਜਾਵੇ ਅਤੇ ਇਕੱਠਾ ਕੀਤਾ ਜਾ ਸਕੇ। ਪੂਰਨ ਕੰਡੈਂਸਰਾਂ ਵਿਚ ਸਾਰਾ ਵਾਸ਼ਪ ਤਰਲ ਬਣਾ ਲਿਆ ਜਾਂਦਾ ਹੈ। ਕੰਡੈਂਸਰ ਦੇ ਹੇਠਲੇ ਪਾਸੇ ਲੱਗੀ ਇਕ ਨਲੀ ਰਾਹੀਂ ਕੁਝ ਕੁ ਦੂਵਿਤ ਪਦਾਰਥ ਬਾਹਰ ਕੱਢ ਲਿਆ ਜਾਂਦਾ ਹੈ ਅਤੇ ਬਾਕੀ ਦਾ ਰੀਫ਼ਲੱਕਸ ਸਪਲਾਈ ਕਰਦਾ ਹੈ (ਚਿਤਰ 2)।

**ਕਸ਼ੀਦਣ ਸਿਧਾਂਤ**—ਹਰ ਤਰਲ ਜਾਂ ਤਰਲ ਮਿਸ਼ਰਨ ਦਾ ਵਾਸ਼ਪਨ ਇਕ ਬੰਦ ਸਪੇਸ ਵਿਚ ਉਦੋਂ ਤਕ ਹੋਵੇਗਾ ਜਦੋਂ ਤਕ ਵਾਸ਼ਪਾਂ ਦਾ ਦਬਾਉ ਇਕ ਵਿਸ਼ੇਸ਼ ਜਾਂ ਸੰਤੁਲਨ ਮੁੱਲ ਤਕ ਨਹੀਂ ਪਹੁੰਚਦਾ। ਇਸ ਵਾਸ਼ਪ ਦਬਾਉ ਤੋਂ ਤਰਲ ਦੀ ਵਾਸ਼ਪਸ਼ੀਲਤਾ ਦਾ ਪਤਾ ਲਗਦਾ ਹੈ। ਕਿਸੇ ਵੀ ਤਰਲ ਲਈ ਇਕ ਵਿਸ਼ੇਸ਼ ਤਾਪਮਾਨ ਉਤੇ ਇਸ ਦਾ ਮੁੱਲ ਸਥਿਰ ਹੈ, ਪਰੰਤੂ ਇਹ ਹਮੇਸ਼ਾ ਤਾਪਮਾਨ ਦੇ ਵਾਧੇ ਨਾਲ ਵਧਦਾ ਹੈ। ਕਿਸੇ ਵੀ ਵਿਸ਼ੇਸ਼ ਦਬਾਉ ਉਤੇ ਸ਼ੁੱਧ ਤਰਲ ਨਿਸ਼ਚਿਤ ਤਾਪਮਾਨ ਉਤੇ ਪੂਰੀ ਤਰ੍ਹਾਂ ਕਸ਼ੀਦ ਹੋ ਜਾਵੇਗਾ, ਪਰੰਤੂ ਉਬਾਲ ਦਰਜੇ ਦੀ ਸਥਿਰਤਾ ਤੋਂ ਇਹ ਸਿੱਧ ਨਹੀਂ ਹੋ ਸਕਦਾ ਕਿ ਕਸ਼ੀਦ ਕੀਤਾ ਜਾ ਰਿਹਾ ਪਦਾਰਥ ਸ਼ੁੱਧ ਹੈ। ਵਧੇਰੇ ਤਰਲ ਮਿਸ਼ਰਨ ਕਈ ਤਾਪਮਾਨਾਂ ਉਤੇ ਕਸ਼ੀਦ ਹੁੰਦੇ ਹਨ, ਪਰੰਤੂ ਖ਼ਾਸ ਮਿਸ਼ਰਨਾਂ ਦੀਆਂ ਨਿਸ਼ਚਿਤ ਰਚਨਾਵਾਂ ਦੀ ਰਚਨਾ ਜਾਂ ਉਬਾਲ ਦਰਜੇ ਵਿਚ ਕਸ਼ੀਦ ਕਰਨ ਨਾਲ ਕੋਈ ਫ਼ਰਕ ਨਹੀਂ ਆਉਂਦਾ।

ਕਸ਼ੀਦਣ ਦਾ ਆਮ ਸਿਧਾਂਤ ਬਹੁਤ ਗੁੰਝਲਦਾਰ ਹੈ, ਇਸ ਲਈ ਇਸ ਨੂੰ ਸਰਲ ਰਖਣ ਲਈ ਦੋ ਅੰਸ਼ਾਂ ਵਾਲੇ ਮਿਸ਼ਰਨ ਹੀ ਲਏ ਜਾਂਦੇ ਹਨ। ਇਨ੍ਹਾਂ ਅੰਸ਼ਾਂ ਦੀ ਹੋਂਦ ਅਨੁਸਾਰ ਤਿੰਨ ਸਥਿਤੀਆਂ ਬਣਦੀਆਂ ਹਨ :—

1. ਇਕ ਦੂਸਰੇ ਵਿਚ ਬਿਲਕੁਲ ਅਘੁਲਨਸ਼ੀਲ ; ਇਨ੍ਹਾਂ ਨੂੰ ਪੂਰੀ ਤਰ੍ਹਾਂ ਮਿਸ਼ਰਨ-ਅਯੋਗ ਮਿਸ਼ਰਨ ਆਖਿਆ ਜਾਂਦਾ ਹੈ।
2. ਇਕ ਖ਼ਾਸ ਹੱਦ ਤਕ ਘੁਲਨਸ਼ੀਲ ; ਇਨ੍ਹਾਂ ਨੂੰ ਅੰਸ਼ ਰੂਪ ਵਿਚ ਘੁਲਨਸ਼ੀਲ ਮਿਸ਼ਰਨ ਕਿਹਾ ਜਾਂਦਾ ਹੈ।
3. ਸਭ ਅਨੁਪਾਤਾਂ ਵਿਚ ਅਘੁਲਨਸ਼ੀਲ ; ਇਨ੍ਹਾਂ ਨੂੰ ਪੂਰਨ ਤੌਰ ਤੇ ਘੁਲਨਸ਼ੀਲ ਮਿਸ਼ਰਨ ਕਿਹਾ ਜਾਂਦਾ ਹੈ।

**ਘੱਟ ਦਬਾਉ ਉਤੇ ਜਾਂ ਨਿਰਵਾਯੂ ਕਸ਼ੀਦਣ**—ਇਸ ਵਿਧੀ ਦੀ ਜ਼ਰੂਰਤ ਉਦੋਂ ਪੈਂਦੀ ਹੈ ਜਦੋਂ ਅਜਿਹੇ ਪਦਾਰਥ ਕਸ਼ੀਦ ਕਰਨੇ ਹੋਣ ਜਿਹੜੇ ਬਹੁਤ ਹੀ ਜ਼ਿਆਦਾ ਉੱਚੇ ਤਾਪਮਾਨ ਉਤੇ ਉਬਲਦੇ ਹੋਣ ਜਾਂ ਜਿਹੜੇ ਵਾਯੂ ਮੰਡਲ ਦੇ ਦਬਾਉ ਹੇਠ ਉਬਾਲਣ ਤੇ ਅਪਘਟਿਤ ਹੋ ਜਾਂਦੇ ਹੋਣ। ਨਿਰਵਾਯੂ ਕਸ਼ੀਦਣ ਕਈ ਵਾਰੀ ਆਰਥਿਕ ਤੌਰ ਤੇ ਲਾਹੇਵੰਦ ਹੋਣ ਕਰਕੇ ਵੀ ਵਰਤ ਲਿਆ ਜਾਂਦਾ ਹੈ। ਇਸ ਵਿਚ ਕਸ਼ੀਦਿਤ ਪਦਾਰਥ ਵਾਲਾ ਰਿਸੀਵਰ ਇਕ ਨਿਰਵਾਯੂ ਪੰਪ ਜੋੜਿਆ ਹੁੰਦਾ ਹੈ ਸਗੋਂ ਤਰਜੀਹ ਇਸ ਗੱਲ ਨੂੰ ਦਿਤੀ ਜਾਂਦੀ ਹੈ ਕਿ ਇਸ ਨੂੰ ਇਕ ਗੇਜ ਅਤੇ ਸਵੈਚਾਲਿਤ ਦਬਾਉ ਰੈਗੂਲੇਟਰ ਨਾਲ ਵੀ ਜੋੜਿਆ ਜਾਵੇ (ਚਿਤਰ 3)।



ਚਿਤਰ 3 : ਨਿਰਵਾਯੂ ਕਸ਼ੀਦਣ ਵਿਚ ਅੰਸ਼ਾਂ ਨੂੰ ਇਕੱਠਾ ਕਰਨ ਲਈ ਯੰਤਰ

**ਭਾਫ਼ ਕਸ਼ੀਦਣ**—ਸਧਾਰਨ ਉਬਾਲ ਦਰਜੇ ਤੋਂ ਘੱਟ ਵਾਲੇ ਤਾਪਮਾਨਾਂ ਉਤੇ ਕਸ਼ੀਦਣ ਦਾ ਇਹ ਇਕ ਦੂਸਰਾ ਢੰਗ ਹੈ। ਇਹ ਢੰਗ ਉਦੋਂ ਵਰਤਿਆ ਜਾਂਦਾ ਹੈ ਜਦੋਂ ਕਸ਼ੀਦਣ ਵਾਲਾ ਪਦਾਰਥ ਅਘੁਲਨ-ਸ਼ੀਲ ਹੋਵੇ ਅਤੇ ਪਾਣੀ ਨਾਲ ਰਸਾਇਣਿਕ ਕਿਰਿਆ ਨਾ ਕਰਦਾ ਹੋਵੇ। ਭੱਠੀ ਵਿਚਲੇ ਤਰਲ ਨੂੰ ਤਾਪ ਦੇਣ ਲਈ ਤਰਲ ਵਿਚੋਂ ਭਾਫ਼ ਲੰਘਾਈ ਜਾਂਦੀ ਹੈ ਜਿਸ ਨਾਲ ਤਰਲ ਵਾਸ਼ਪਾਂ ਵਿਚ ਬਦਲ ਜਾਂਦਾ ਹੈ। ਸ਼ੁਰੂ ਵਿਚ ਭਾਫ਼ ਦੂਵਿਤ ਹੋ ਜਾਵੇਗੀ ਅਤੇ ਪਾਣੀ ਦੀ ਇਕ ਤਹਿ ਜਿਹੀ ਬਣ ਜਾਵੇਗੀ। ਅਸਲ ਵਿਚ ਕਈ ਵਾਰੀ ਕਸ਼ੀਦਣ ਕਰਨ ਵਾਲੇ ਪਦਾਰਥ ਵਿਚ ਪਾਣੀ ਪਾ ਕੇ ਅਤੇ ਆਮ ਢੰਗ ਨਾਲ ਤਾਪ ਦੇ ਕੇ ਕੀਤੀ ਜਾਂਦੀ ਹੈ। ਉਦਾਹਰਨ ਦੇ ਤੌਰ ਤੇ ਅਸ਼ੁੱਧ ਬੈਂਨਜ਼ੈੱਲਡਿਹਾਈਡ ਨੂੰ ਪਾਣੀ ਵਿਚ ਗਰਮ ਕਰਨ ਨਾਲ ਜਾਂ ਭਾਫ਼ ਦਾਖ਼ਲ ਕਰਨ ਨਾਲ ਸ਼ੁੱਧ ਕੀਤਾ ਜਾ ਸਕਦਾ ਹੈ। ਭਾਫ਼ ਕਸ਼ੀਦਣ ਅਜਿਹੇ ਆਰਗੈਨਿਕ ਯੋਗਿਕਾਂ ਨੂੰ ਵਖਰਾ ਕਰਨ ਲਈ ਬਹੁਤ ਲਾਭਦਾਇਕ ਹੈ ਜਿਨ੍ਹਾਂ ਦੇ ਉਬਾਲ ਦਰਜੇ ਉੱਚੇ ਹੋਣ ਅਤੇ ਇਨ੍ਹਾਂ ਦੇ ਉਬਾਲ ਦਰਜਿਆਂ ਵਿਚ ਬਹੁਤ ਘੱਟ ਫ਼ਰਕ ਹੋਵੇ ਜਿਵੇਂ ਆੱਰਥੋ-ਅਤੇ ਪੈਰਾ-ਨਾਈਟ੍ਰੋਫ਼ੀਨੋਲਾਂ।

**ਐਜ਼ਿਓਟ੍ਰੋਪਿਕ (ਸਥਿਰ ਉਬਾਲ ਦਰਜਾ) ਅਤੇ ਐਕਸਟ੍ਰੈਕਟਿਵ ਕਸ਼ੀਦਣ**—ਜਦੋਂ ਮਿਸ਼ਰਨ ਵਿਚ ਅੰਸ਼ਾਂ ਦੀ ਵਾਸ਼ਪਸ਼ੀਲਤਾ ਇਕੋ ਜਿਹੀ ਹੋਵੇ ਤਾਂ ਕਸ਼ੀਦਣ ਮੁਸ਼ਕਿਲ ਹੋ ਜਾਂਦਾ ਹੈ, ਇਸ ਲਈ ਮਿਸ਼ਰਨ ਵਿਚ ਇਕ ਠੀਕ ਚੁਣਿਆ ਨਵਾਂ ਅੰਸ਼ ਮਿਲਾ ਦਿਤਾ ਜਾਂਦਾ ਹੈ। ਕਈ ਵਾਰੀ ਅਜਿਹਾ ਪਦਾਰਥ ਮਿਲਾਇਆ ਜਾਂਦਾ ਹੈ ਜਿਹੜਾ ਕਸ਼ੀਦ ਕਰਨ ਵਾਲੇ ਮਿਸ਼ਰਨ ਵਿਚ ਘੁਲਨਸ਼ੀਲ ਹੋਵੇ ਅਤੇ ਮਿਸ਼ਰਨ ਦੇ ਮੁੱਖ ਅੰਸ਼ਾਂ ਵਿਚੋਂ ਇਕ ਜਾਂ ਜ਼ਿਆਦਾ ਨਾਲ ਮਿਲ ਕੇ ਸਥਿਰ ਉਬਾਲ ਦਰਜਾ ਜਾਂ ਐਜ਼ਿ-ਓਟ੍ਰੋਪਿਕ ਮਿਸ਼ਰਨ ਬਣਾ ਦੇਵੇ। ਇਸ ਨਾਲ ਮਿਲਦੀ ਜੁਲਦੀ ਉਦਾਹਰਨ ਸ਼ੁੱਧ ਜਲ-ਰਹਿਤ ਈਥਾਈਲ ਅਲਕੋਹਲ ਬਣਾਉਣ ਦੀ ਹੈ, ਜਿਹੜੀ ਕਿ ਪਾਣੀ ਮਿਲੀ ਈਥਾਈਲ ਅਲਕੋਹਲ ਵਿਚ ਬੈਂਨਜ਼ੀਨ ਮਿਲਾਉਣ ਨਾਲ ਬਣਦੀ ਹੈ। ਜੇ ਲੋੜੀਂਦਾ ਅੰਸ਼ ਵੀ ਐਜ਼ਿਓਟ੍ਰੋਪ ਦੇ ਬਣਨ ਵਿਚ ਰਲ ਜਾਵੇ ਤਾਂ ਇਸ ਨੂੰ ਵਖਰਾ ਕਰਨਾ ਮੁਸ਼ਕਿਲ ਹੋ ਜਾਂਦਾ ਹੈ ਅਤੇ ਇਹ ਵਿਧੀ ਪ੍ਰਯੋਗਿਕ ਤੌਰ ਤੇ ਕਾਮਯਾਬ ਨਹੀਂ।

ਐਕਸਟ੍ਰੈਕਟਿਵ ਵਿਧੀ ਵੀ ਕੁਝ-ਕੁ ਅਜਿਹਾ ਹੀ ਢੰਗ ਹੈ। ਇਸ ਵਿਧੀ ਵਿਚ ਇਕ ਸਾਪੇਖਕ ਤੌਰ ਤੇ ਘੱਟ ਵਾਸ਼ਪਸ਼ੀਲ ਤਰਲ ਪ੍ਰਭਾਜਕ ਕਾੱਲਮ ਦੇ ਸਿਖਰ ਦੇ ਨੇੜੇ ਤੋਂ ਮਿਸ਼ਰਨ ਵਿਚ ਪਾਇਆ ਜਾਂਦਾ ਹੈ ਤਾਂ ਕਿ ਮੂਲ ਅੰਸ਼ਾਂ ਵਿਚੋਂ ਇਕ ਦੀ ਸਾਪੇਖੀ ਵਾਸ਼ਪਸ਼ੀਲਤਾ ਵਧ ਸਕੇ ਅਤੇ ਵਧੇਰੇ ਸ਼ੁੱਧ ਹਾਲਤ ਵਿਚ ਕਸ਼ੀਦ ਕੀਤਾ ਜਾ ਸਕੇ। ਐਸੀਟੋਨ ਦੇ ਮਿਲਾ-ਉਣ ਨਾਲ 2-ਬਿਊਟੀਨ ਨਾਲੋਂ ਨਾਰਮਲ ਬਿਊਟੇਨ ਇਸੇ ਢੰਗ ਨਾਲ ਵਖਰੀ ਕੀਤੀ ਜਾਂਦੀ ਹੈ।

**ਗੈਸਾਂ ਦਾ ਕਸ਼ੀਦਣ**—ਗੈਸੀ ਮਿਸ਼ਰਨਾਂ ਨੂੰ, ਉੱਚ ਦਬਾਉ ਜਾਂ ਘੱਟ ਤਾਪਮਾਨ ਜਾਂ ਦੋਵੇਂ ਢੰਗਾਂ ਨਾਲ ਤਰਲ ਬਣਾ ਕੇ ਕਸ਼ੀਦ ਕੀਤਾ ਜਾਂਦਾ ਹੈ ਜਦੋਂ ਗੈਸਾਂ ਤਰਲ ਬਣ ਜਾਂਦੀਆਂ ਹਨ ਤਾਂ ਸਧਾਰਨ ਢੰਗ ਨਾਲ ਕਸ਼ੀਦ ਕਰ ਲਿਆ ਜਾਂਦਾ ਹੈ ਪ੍ਰੰਤੂ ਇਨ੍ਹਾਂ ਲਈ ਅਜਿਹਾ ਯੰਤਰ ਜ਼ਰੂਰੀ ਹੈ ਜਿਹੜਾ ਅਸਾਧਾਰਨ ਤਾਪਮਾਨ ਅਤੇ ਦਬਾਉ ਸਹਿ ਸਕੇ।

**ਠੋਸਾਂ ਦਾ ਕਸ਼ੀਦਣ ਜੌਹਰ ਉਡਾਉਣ-ਕਿਰਿਆ**—ਜਦੋਂ ਠੋਸ ਪਦਾਰਥਾਂ ਨੂੰ ਗੈਸ ਜਾਂ ਤਰਲ ਵਿਚ ਬਦਲਣ ਲਈ ਗਰਮ ਕੀਤਾ ਜਾਂਦਾ ਹੈ ਤਾਂ ਇਸ ਕਿਰਿਆ ਨੂੰ ਖ਼ੁਸ਼ਕ ਕਸ਼ੀਦਣ ਕਿਹਾ ਜਾਂਦਾ ਹੈ। ਜੇ ਇਸ ਵਿਧੀ ਵਿਚ ਮਿਸ਼ਰਿਤ ਪਦਾਰਥਾਂ ਨੂੰ ਵਧੇਰੇ ਸਰਲ ਪਦਾਰਥਾਂ ਵਿਚ ਤੋੜਨਾ ਪਵੇ ਤਾਂ ਇਸ ਢੰਗ ਨੂੰ ਭੰਜਕ ਕਸ਼ੀਦਣ ਕਿਹਾ ਜਾਂਦਾ ਹੈ। ਜੌਹਰ-ਉਡਾਉਣ-ਕਿਰਿਆ ਇਸ ਨਾਲ ਸਬੰਧਤ ਕਿਰਿਆ ਹੈ, ਜਿਸ ਵਿਚ ਠੋਸ ਪਦਾਰਥ ਨੂੰ ਬਿਨਾਂ ਤਰਲ ਬਣੇ ਗੈਸ ਵਿਚ ਬਦਲਿਆ ਜਾਂਦਾ ਹੈ।

**ਵਿਸ਼ਲੇਸ਼ਣ ਕਸ਼ੀਦਣ**—ਇਸ ਵਿਧੀ ਰਾਹੀਂ ਅਜਿਹੇ ਪਦਾਰਥਾਂ ਦੇ ਮਿਸ਼ਰਨ ਨੂੰ ਕਸ਼ੀਦ ਕੀਤਾ ਜਾਂਦਾ ਹੈ ਜਿਹੜੇ ਇਕੋ ਰਸਾਇਣਿਕ ਸ਼੍ਰੇਣੀ ਨਾਲ ਸਬੰਧ ਰਖਦੇ ਹੋਣ। ਅਜਿਹੇ ਮਿਸ਼ਰਨ ਦਾ ਵਿਸ਼ਲੇਸ਼ਣ ਕਸ਼ੀਦਣ ਨਾਲ ਕੀਤਾ ਜਾ ਸਕਦਾ ਹੈ। ਅੰਸ਼ਾਂ ਵਿਚ ਸਪੱਸ਼ਟ ਨਖੇੜ ਜ਼ਰੂਰੀ ਹੈ। ਪੈਟਰੋਲੀਅਮ ਦੀ ਰਚਨਾ ਦਾ ਅਧਿਐਨ ਕਰਨ ਲਈ ਇਹ ਵਿਧੀ ਬਹੁਤ ਲਾਹੇਵੰਦ ਹੈ।

**ਬੈਚ ਅਤੇ ਲਗਾਤਾਰ ਕਸ਼ੀਦਣ**—ਅਜਿਹੇ ਢੰਗ, ਜਿਨ੍ਹਾਂ ਵਿਚ ਕਸ਼ੀਦ ਕਰਨ ਵਾਲਾ ਪਦਾਰਥ ਯੰਤਰ ਵਿਚ ਕਸ਼ੀਦਣ ਤੋਂ ਪਹਿਲਾਂ ਇਕੋ ਵਾਰੀ ਪਾਇਆ ਜਾਂਦਾ ਹੈ ਅਤੇ ਕਸ਼ੀਦਿਤ ਪਦਾਰਥ ਕੇਵਲ ਇਕ ਵਾਰੀ ਇਕੱਠਾ ਕੀਤਾ ਜਾਂਦਾ ਹੈ, ਬੈਚ ਕਸ਼ੀਦਣ ਅਖਵਾਉਂਦੇ ਹਨ। ਲਗਾਤਾਰ ਕਸ਼ੀਦਣ ਵਿਚ ਕਸ਼ੀਦ ਕਰਨ ਵਾਲਾ ਪਦਾਰਥ ਲਗਾਤਾਰ ਕਾਲਮ ਦੇ ਇਕ ਪਾਸੇ ਵਲੋਂ ਅੰਦਰ ਜਾਂਦਾ ਰਹਿੰਦਾ ਹੈ ਜਿਸ ਵਿਚੋਂ ਕੁਝ ਕੁ ਰੀਫਲੱਕਸ ਨਾਲ ਥੱਲੇ ਆ ਜਾਂਦਾ ਹੈ ਅਤੇ ਬਾਕੀ ਦਾ ਭੱਠੀ ਵਿਚੋਂ ਉਪਰ ਉੱਠ ਰਹੀ ਗਰਮ ਭਾਫ਼ ਦੁਆਰਾ ਵਾਸ਼ਪਾਂ ਵਿਚ ਬਦਲ ਜਾਂਦਾ ਹੈ।

**ਉਦਯੋਗ ਵਿਚ ਕਸ਼ੀਦਣ**—ਅਲਕੋਹਲ, ਪੈਟਰੋਲੀਅਮ ਉਪਜਾਂ, ਦ੍ਰਵਿਤ ਬਾਲਣ ਗੈਸਾਂ, ਤਾਰਕੋਲ (ਲੁੱਕ) ਅਤੇ ਇਸ ਦੀਆਂ ਉਪਜਾਂ, ਤਾਰਪੀਨ, ਗਲਿਸਰੀਨ, ਫ਼ੈਟੀ ਐਸਿਡ ਅਤੇ ਕਈ ਹੋਰ ਰਸਾਇਣਿਕ ਅਤੇ ਔਸ਼ਧ-ਨਿਰਮਾਣ ਉਪਜਾਂ ਦੀ ਤਿਆਰੀ ਲਈ ਭਿੰਨ ਭਿੰਨ ਕਿਸਮਾਂ ਵਿਚ ਕਸ਼ੀਦਣ ਦੀ ਵਰਤੋਂ ਕੀਤੀ ਜਾਂਦੀ ਹੈ। ਵਰਤੇ ਜਾਣ ਵਾਲੇ ਯੰਤਰ ਦੀ ਕਿਸਮ ਕਸ਼ੀਦ ਕਰਨ ਵਾਲੇ ਮਿਸ਼ਰਨ, ਕਸ਼ੀਦਿਤ ਪਦਾਰਥ, ਮਿਸ਼ਰਨ ਨੂੰ ਵਖਰਾ ਕਰਨ ਵਿਚ ਮੁਸ਼ਕਿਲਾਂ ਅਤੇ ਤਾਪ ਦੇਣ ਦੇ ਸ੍ਰੋਤ ਉਤੇ ਨਿਰਭਰ ਕਰਦੀ ਹੈ। ਯੰਤਰ ਦਾ ਸਾਰਾ ਸਾਮਾਨ ਸਿਧਾਂਤਕ ਤੌਰ ਤੇ ਪ੍ਰਯੋਗਸ਼ਾਲਾ ਵਿਚ ਵਰਤੇ ਜਾਣ ਵਾਲਾ ਹੀ ਹੁੰਦਾ ਹੈ, ਜਿਹਾ ਕਿ ਚਿਤਰ (4) ਵਿਚ ਸਪੱਸ਼ਟ ਹੈ।



ਚਿਤਰ 4 : ਕਸ਼ੀਦ ਕਿਰਿਆ

**ਪਾਣੀ ਦਾ ਕਸ਼ੀਦਣ**—ਸਾਰੀਆਂ ਵਿਗਿਆਨਕ ਅਤੇ ਉਦਯੋਗਿਕ ਵਿਧੀਆਂ ਵਿਚ ਘੁਲੇ ਹੋਏ ਲੂਣਾਂ ਤੋਂ ਰਹਿਤ ਪਾਣੀ ਦੀ ਵਰਤੋਂ ਲਾਜ਼ਮੀ ਹੈ। ਪ੍ਰਯੋਗਸ਼ਾਲਾ ਵਿਚ ਵਰਤੀਆਂ ਜਾਣ ਵਾਲੀਆਂ ਭੱਠੀਆਂ ਵਿਚ ਇਕ ਬੌਇਲਰ ਹੁੰਦਾ ਹੈ ਜਿਸ ਵਿਚ ਕੰਡੈਂਸਰ ਵਲੋਂ ਗਰਮ ਪਾਣੀ ਆਉਂਦਾ ਹੈ ਅਤੇ ਅਨਟ੍ਰੇਨਮੈਂਟ ਨੂੰ ਹਟਾਉਣ ਲਈ ਹੋਰ ਯੰਤਰ ਹੁੰਦੇ ਹਨ। ਕੰਡੈਂਸਰ ਅਤੇ ਹੋਰ ਸਾਰੇ ਰਿਸੀਵਰ ਕਲੱਈ ਦੇ ਬਣੇ ਜਾਂ ਘੱਟ ਘੱਟ ਕਲੱਈ ਕੀਤੇ ਹੁੰਦੇ ਹਨ। ਸਧਾਰਨ ਸ਼ੀਸ਼ਾ ਵਧੇਰੇ ਸ਼ੁੱਧ ਪਾਣੀ ਨੂੰ ਇਕੱਠਾ ਜਾਂ ਦ੍ਰਵਿਤ ਕਰਨ ਯੋਗ ਨਹੀਂ ਹੁੰਦਾ। ਅਸ਼ੁੱਧੀਆਂ ਦੇ ਟ੍ਰੇਸਾਂ ਨੂੰ ਪੂਰੀ ਤਰ੍ਹਾਂ ਦੂਰ ਕਰਨ ਲਈ ਅਕਸਰ ਦੂਹਰ-ਕਸ਼ੀਦਣ ਕੀਤਾ ਜਾਂਦਾ ਹੈ।

**ਕੰਪਰੈਸਿਵ ਕਸ਼ੀਦਣ**—ਦੂਸਰੇ ਮਹਾਨ ਯੁੱਧ ਦੌਰਾਨ ਸ਼ੁੱਧ ਪਾਣੀ ਇਸੇ ਵਿਧੀ ਨਾਲ ਤਿਆਰ ਕੀਤਾ ਜਾਂਦਾ ਸੀ, ਕਿਉਂਕਿ ਇਸ ਵਿਚ ਬਹੁਤ ਘੱਟ ਬਾਲਣ ਦੀ ਲੋੜ ਪੈਂਦੀ ਹੈ (175 ਪਾਊਂਡ ਕਸ਼ੀਦਿਤ ਪਦਾਰਥ ਪ੍ਰਤਿ 1 ਪਾਊਂਡ ਬਾਲਣ)। ਸਮੁੰਦਰ ਦੇ ਉਬਲਦੇ ਪਾਣੀ ਤੋਂ ਭਾਫ਼ ਨੂੰ ਥੋੜ੍ਹਾ ਜਿਹਾ ਦਬਾ ਕੇ ਭੱਠੀ ਵਿਚਲੇ ਇਕ ਕਾਇਲ ਵਿਚੋਂ ਲੰਘਾਇਆ ਜਾਂਦਾ ਹੈ। ਦਬਾਉ ਨਾਲ ਭਾਫ਼ ਦਾ ਤਾਪਮਾਨ ਇੰਨਾ ਕੁ ਵਧ ਜਾਂਦਾ ਹੈ ਕਿ ਸਮੁੰਦਰ ਦੇ ਪਾਣੀ ਨੂੰ ਉਬਾਲ ਦਰਜੇ ਤੇ ਹੀ ਰਖਦਾ ਹੈ। ਇਸ ਵਿਧੀ ਵਿਚ ਕਿਸੇ ਵਖਰੇ ਕੰਡੈਂਸਰ ਜਾਂ ਪਾਣੀ ਨਾਲ ਠੰਢਾ ਕਰਨ ਦੀ ਜ਼ਰੂਰਤ ਨਹੀਂ ਪੈਂਦੀ।

**ਅਣਵੀ ਕਸ਼ੀਦਣ**—ਅਜਿਹੀ ਉੱਚ-ਨਿਰਵਾਯੂਕ੍ਰਿਤ ਭੱਠੀ ਜਿਸ ਵਿਚ ਵਾਸ਼ਪਕ ਵਲੋਂ ਕੰਡੈਂਸਰ ਵਲ ਜਾ ਰਹੇ ਵਾਸ਼ਪਾਂ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਪੈਂਦੀ, ਨੂੰ ਅਣਵੀ ਭੱਠੀ ਕਿਹਾ ਜਾਂਦਾ ਹੈ। ਇਸ ਭੱਠੀ ਵਿਚ ਘੱਟ ਤੋਂ ਘੱਟ ਸੰਭਵ ਤਾਪਮਾਨਾਂ ਉਤੇ ਕਸ਼ੀਦਣ ਕੀਤਾ ਜਾਂਦਾ ਹੈ। ਅਸਥਿਰ ਪਦਾਰਥ ਜਿਹੜੇ ਕਿਸੇ ਵੀ ਹੋਰ ਢੰਗ ਨਾਲ ਸ਼ੁੱਧ ਨਹੀਂ ਕੀਤੇ ਜਾ ਸਕਦੇ, ਉਨ੍ਹਾਂ ਨੂੰ ਇਸ ਢੰਗ ਨਾਲ ਕਸ਼ੀਦ ਕਰਕੇ ਬਿਨਾ ਕਿਸੇ ਨੁਕਸਾਨ ਦੇ ਸ਼ੁੱਧ ਕੀਤਾ ਜਾਂਦਾ ਹੈ। ਯੰਤਰ ਕਈ ਕਿਸਮ ਦਾ ਹੋ ਸਕਦਾ ਹੈ ਪਰੰਤੂ ਅਜਿਹਾ ਸਧਾਰਨ ਯੰਤਰ ਜਿਸ ਵਿਚ ਸਾਰੇ ਯੰਤਰਾਂ ਵਾਲੇ ਗੁਣ ਹਨ, ਇਕ ਅਜਿਹੇ ਚਪਟੇ ਬਰਤਨ ਦਾ ਬਣਿਆ ਹੁੰਦਾ ਹੈ ਜਿਵੇਂ ਦੋ ਪਲੇਟਾਂ ਇਕੱਠੀਆਂ ਸੀਲ ਕੀਤੀਆਂ ਹੋਣ। ਇਸ ਬਰਤਨ ਵਿਚੋਂ ਪੂਰੀ ਤਰ੍ਹਾਂ ਹਵਾ ਕੱਢੀ ਹੁੰਦੀ ਹੈ। ਕਸ਼ੀਦ ਕਰਨ ਵਾਲੇ ਪਦਾਰਥ ਨੂੰ ਹੇਠਲੀ ਪਲੇਟ ਵਿਚ ਗਰਮ ਕੀਤਾ ਜਾਂਦਾ ਹੈ ਅਤੇ ਵਾਸ਼ਪ ਉਪਰਲੀ ਠੰਢੀ ਹੋਈ ਪਲੇਟ ਵਿਚ ਦ੍ਰਵਿਤ ਹੁੰਦੇ ਹਨ। ਪਲੇਟਾਂ ਦੀ ਤਰਤੀਬ ਅਤੇ ਪ੍ਰਯੋਗਸ਼ਾਲਾ ਵਿਚ ਵਰਤੀਆਂ ਜਾਣ ਵਾਲੀਆਂ ਅਣਵੀ ਭੱਠੀਆਂ ਹੇਠਾਂ ਚਿਤਰ ਵਿਚ ਵਿਖਾਈਆਂ ਗਈਆਂ ਹਨ (ਚਿਤਰ 5)।



ਚਿਤਰ 5 : (A) ਪਲੇਟਾਂ ਦਾ ਜੋੜਾ (B) ਮਾਈਕ੍ਰੋਪਾਟ ਭੱਠੀ (C) ਇਕਹਿਰੀ ਬਣਤਰ ਵਾਲੀ ਭੱਠੀ

ਕੁਦਰਤੀ ਤੇਲ, ਫ਼ੈਟ ਅਤੇ ਮੋਮ ਵਰਗੇ ਪਦਾਰਥ, ਜਿਹੜੇ ਕਿ ਕਿਸੇ ਵੀ ਹੋਰ ਢੰਗ ਨਾਲ ਕਸ਼ੀਦ ਨਹੀਂ ਕੀਤੇ ਜਾ ਸਕਦੇ ਲਈ ਅਣਵੀ ਕਸ਼ੀਦਣ ਬਹੁਤ ਮਹੱਤਵਪੂਰਨ ਹੈ। ਇਸ ਗੱਲ ਦਾ ਪਤਾ ਬਰਕ ਨੇ ਲਾਇਆ ਅਤੇ ਇਸ ਵਿਧੀ ਨੂੰ ਇਨ੍ਹਾਂ ਪਦਾਰਥਾਂ ਲਈ ਪ੍ਰਯੋਗ ਵਿਚ ਦੂਸਰੇ ਸਾਥੀਆਂ ਨੇ ਲਿਆਂਦਾ। ਉਤਰੀ ਅਮਰੀਕਾ ਵਿਚ ਕਸ਼ੀਦ ਕਰਨ ਵਾਲੇ ਤਿੰਨ ਕਿਸਮ ਦੇ ਪਦਾਰਥ ਭਾਰੇ ਤੇਲ, ਗਲਿਸਰਾਈਡ ਫ਼ੈਟਾਂ ਅਤੇ ਕੁਦਰਤੀ ਮੋਮਾਂ ਦਾ ਉਤਪਾਦਨ 5,000,000,000 ਪਾਊਂਡ ਪ੍ਰਤਿ ਸਾਲ ਤੋਂ ਵੱਧ ਹੈ ਪਰੰਤੂ ਸੰਨ 1960 ਦੇ ਸ਼ੁਰੂ ਵਿਚ ਇਸ ਦਾ 0.1% ਤੋਂ ਕੁਝ ਵੱਧ ਹਿੱਸਾ ਅਣਵੀ ਭੱਠੀਆਂ ਦੁਆਰਾ ਕਸ਼ੀਦ ਕੀਤਾ ਜਾਂਦਾ ਸੀ।

ਇਕ ਹੋਰ ਅਣਵੀ ਭੱਠੀ, ਜਿਸ ਨੂੰ ਫਾਲਿੰਗ ਫ਼ਿਲਮ ਭੱਠੀ ਕਿਹਾ ਜਾਂਦਾ ਹੈ, ਹੋਂਦ ਵਿਚ ਆਈ। ਇਸ ਵਿਚ ਕਸ਼ੀਦ ਕਰਨ ਵਾਲੇ ਪਦਾਰਥ ਨੂੰ ਇਕ ਨਿਰਵਾਯੂਕ੍ਰਿਤ ਕੰਡੈਂਸਰ ਦੇ ਅੰਦਰ ਇਕ ਗਰਮ ਸਤ੍ਹਾ ਉਤੇ ਸੁੱਟਿਆ ਜਾਂਦਾ ਹੈ। ਵਾਸ਼ਪਕ ਆਮ ਤੌਰ ਤੇ ਥਾਡ ਦੀ ਘੜੇ-

ਦਾਅ ਨਲੀ ਹੁੰਦੀ ਹੈ ਜਿਸਨੂੰ ਬਿਜਲੀ ਨਾਲ ਗਰਮ ਕੀਤਾ ਜਾਂਦਾ ਹੈ ਅਤੇ ਕੰਡੈਂਸਰ ਸ਼ੀਸ਼ੇ ਦੀ ਇਕ ਵੱਡੀ ਨਲੀ ਜਾਂ ਬੈੱਲਜਾਰ ਹੁੰਦਾ ਹੈ ਜਿਸ ਦੁਆਰਾ ਵਾਸ਼ਪਕ ਚਾਰੇ ਪਾਸੇ ਤੋਂ ਘਿਰਿਆ ਹੁੰਦਾ ਹੈ ।

ਇਸ ਤੋਂ ਮਗਰੋਂ ਫਾਲਿੰਗ ਫ਼ਿਲਮ ਭੱਠੀਆਂ ਦੀ ਥਾਂ ਅਪਕੇਂਦਰੀ ਵਾਸ਼ਪਕਾਂ ਨੇ ਲੈ ਲਈ । ਕਸ਼ੀਦ ਕਰਨ ਵਾਲੇ ਪਦਾਰਥ, ਆਮ ਕਰਕੇ ਕੁਦਰਤੀ ਤੇਲ ਨੂੰ ਇਕ ਅਜਿਹੀ ਤੇਜ਼ ਘੁੰਮਦੀ ਧਾਤ ਦੀ ਕੋਨ ਦੇ ਵਿਚਕਾਰੋਂ ਪਾਇਆ ਜਾਂਦਾ ਹੈ ਜਿਹੜੀ ਕਿ ਬਾਹਰਲੇ ਪਾਸੇ ਤੋਂ ਇਕ ਬਿਜਲਈ ਵਿਕੀਰਨ ਹੀਟਰ ਰਾਹੀਂ ਗਰਮ ਕੀਤੀ ਜਾਂਦੀ ਹੈ । ਇਹ ਸਾਰਾ ਕੁਝ ਇਕ ਅਜਿਹੇ ਟੈਂਕ ਵਿਚ ਰਖਿਆ ਹੁੰਦਾ ਹੈ ਜਿਹੜਾ ਕਿ ਕਈ ਤੇਜ਼ ਪੰਪਾਂ ਦੁਆਰਾ ਉੱਚ-ਨਿਰਵਾਯੂਕ੍ਰਿਤ ਹੁੰਦਾ ਹੈ ।

**ਅਣਵੀ ਭੱਠੀਆ ਦੇ ਲਾਭ**—ਫਾਲਿੰਗ ਫ਼ਿਲਮ ਭੱਠੀ ਦੀ ਵਪਾਰਕ ਤੌਰ ਤੇ ਛੋਟੇ ਪੈਮਾਨੇ ਉਤੇ ਵਰਤੋਂ ਸੰਨ 1935 ਵਿਚ, ਮੱਛੀਆਂ ਦੇ ਜਿਗਰਾਂ ਦੇ ਸਾਬਣੀਕਰਨ ਦੁਆਰਾ ਤਿਆਰ ਕੀਤੀ ਵਿਟਾਮਿਨ-ਏ ਅਲਕੋਹਲ ਨੂੰ ਕਸ਼ੀਦ ਕਰਨ ਲਈ ਕੀਤੀ ਗਈ । ਸੰਨ 1937 ਵਿਚ ਇਸ ਯੰਤਰ ਦਾ ਵਧੇਰੇ ਇਸਤੇਮਾਲ ਹੋਣ ਲੱਗਾ ਅਤੇ ਡਾਗਫ਼ਿੱਸ਼-ਲਿਵਰ ਤੇਲਾਂ ਅਤੇ ਸ਼ਾਰਕ-ਲਿਵਰ ਤੇਲਾਂ ਤੋਂ ਵਿਟਾਮਿਨ-ਏ ਐਸਟਰ ਕਸ਼ੀਦ ਕੀਤੇ ਗਏ । ਅਪਕੇਂਦਰੀ ਭੱਠੀਆਂ ਸੰਨ 1941 ਵਿਚ ਸ਼ੁਰੂ ਹੋਈਆਂ ਅਤੇ ਉਤਰੀ ਅਮਰੀਕਾ ਵਿਚ ਇਨ੍ਹਾਂ ਦੀ ਵਰਤੋਂ ਵਿਟਾਮਿਨ-ਏ ਦੇ ਬਹੁਤ ਸਾਰੇ ਗਾੜ੍ਹੇ ਪਦਾਰਥਾਂ ਦੇ ਤਿਆਰ ਕਰਨ ਵਿਚ ਹੁੰਦੀ ਰਹੀ । ਬਨਸਪਤੀ ਤੇਲਾਂ ਦੀ ਵੱਡੇ ਪੈਮਾਨੇ ਉਤੇ ਪ੍ਰੋਸੈਸਿੰਗ ਸੰਨ 1945 ਵਿਚ ਸ਼ੁਰੂ ਹੋਈ। ਉਦਯੋਗਿਕ ਮਿਸ਼ਰਨਾਂ ਤੋਂ ਕਸ਼ੀਦਿਤ ਫ਼ੈਟੀ ਅਸਿਡਾਂ ਦੇ ਮਾੱਨੋ ਅਤੇ ਡਾਈਗਲਿਸਰਾਈਡਾਂ ਦੀ ਵੱਡੇ ਪੈਮਾਨੇ ਉਤੇ ਸਪਲਾਈ 1949 ਵਿਚ ਸ਼ੁਰੂ ਹੋਈ । ਇਨ੍ਹਾਂ ਦੀ ਵਰਤੋਂ ਜ਼ਿਆਦਾਤਰ ਬੇਕਿੰਗ ਅਤੇ ਸ਼ਿੰਗਾਰ ਸਮੱਗਰੀ ਦੇ ਕਾਰਖ਼ਾਨਿਆਂ ਵਿਚ ਕੀਤੀ ਜਾਂਦੀ ਹੈ । ਭਾਰੇ ਰਸਾਇਣਿਕ ਪਦਾਰਥਾਂ, ਪਲਾਸਟੀਸਾਈਜ਼ਰਾਂ ਅਤੇ ਪੈਟਰੋਲੀਅਮ ਰੈਜ਼ੀਡਿਊ ਲਈ ਅਣਵੀ ਕਸ਼ੀਦਣ ਦੀ ਵਰਤੋਂ ਘੱਟ ਹੀ ਕੀਤੀ ਗਈ ਹੈ ਪਰੰਤੂ ਹੁਣ ਇਸ ਦੀ ਵਰਤੋਂ ਇਨ੍ਹਾਂ ਖੇਤਰਾਂ ਵਿਚ ਕਾਫ਼ੀ ਵਧ ਰਹੀ ਹੈ। ਵਿਟਾਮਿਨ E ਲਈ ਕੁਦਰਤੀ ਉਪਜਾਂ ਦੇ ਵਿਸ਼ਲੇਸ਼ਣ ਅਤੇ ਤੇਲ, ਮੋਮ, ਸਟੈਰੋਲ ਅਤੇ ਹਾੱਰਮੋਨਾਂ ਨੂੰ ਵਖਰਾ ਕਰਨ ਲਈ ਪ੍ਰਯੋਗਸ਼ਾਲਾ ਵਾਲੀ ਅਣਵੀ ਭੱਠੀ ਆਮ ਵਰਤੀ ਜਾਂਦੀ ਹੈ ।

ਹ. ਪੁ.—ਐਨ. ਬ੍ਰਿ. ਮਾ. 7 : 495

**ਕਸੀਦਾ :** ਇਸ ਅਰਬੀ ਸ਼ਬਦ ਦਾ ਅਰਥ ਹੈ ਭਰਿਆ ਹੋਇਆ, ਠੋਸ ਜਾਂ ਗੁੰਦਵਾਂ । ਕਵਿਤਾ ਵਿਚ ਕਸੀਦਾ ਉਸ ਛੰਦ ਰਚਨਾ ਨੂੰ ਕਹਿੰਦੇ ਹਨ ਜਿਸਦੇ ਸ਼ੇਅਰ ਹਮਵਜ਼ਨ ਅਤੇ ਹਮਕਾਫ਼ੀਆ ਹੋਣ ਅਤੇ ਵਿਸ਼ਾ ਕ੍ਰਮਬੱਧ ਹੋਵੇ । ਇਸ ਤੋਂ ਇਲਾਵਾ ਇਸ ਵਿਚ ਕਿਸੇ ਵਿਅਕਤੀ ਦੀ ਪ੍ਰਸ਼ੰਸਾ ਜਾਂ ਨਿੰਦਾ ਕੀਤੀ ਹੋਵੇ । ਕਸੀਦੇ ਦੇ ਸ਼ੇਅਰਾਂ ਦੀ ਗਿਣਤੀ ਘੱਟ ਤੋਂ ਘੱਟ 15 ਜ਼ਰੂਰੀ ਹੈ ।

ਕਸੀਦੇ ਦਾ ਪਹਿਲਾ ਸ਼ੇਅਰ, ਜਿਸਦੇ ਦੋਵੇਂ ਮਿਸਰੇ ਹਮਕਾਫ਼ੀਆ ਹੋਣ, 'ਮਤਲਾ' ਕਹਿਲਾਉਂਦਾ ਹੈ । ਮਤਲੇ ਦੇ ਦੋਵੇਂ ਮਿਸਰਿਆਂ ਦਾ ਹਮਕਾਫ਼ੀਆ ਹੋਣਾ ਜ਼ਰੂਰੀ ਹੈ, ਬਾਕੀ ਸ਼ੇਅਰਾਂ ਦਾ ਕੇਵਲ ਦੂਸਰਾ ਮਿਸਰਾ ਹੀ ਹਮਕਾਫ਼ੀਆ ਹੁੰਦਾ ਹੈ । ਕਸੀਦੇ ਦੇ ਸ਼ੁਰੂ ਦੇ ਕੁਝ ਸ਼ੇਅਰਾਂ ਨੂੰ, ਜੋ ਤਾਰੀਫ਼ ਜਾਂ ਨਿੰਦਾ ਤੋਂ ਪਹਿਲਾਂ ਇਸ਼ਕੀਆ ਤਰੀਕੇ ਤੇ ਲਿਖੇ ਜਾਂਦੇ ਹਨ, ਤਸ਼ਬੀਬ ਜਾਂ ਤਮਹੀਦ ਕਹਿੰਦੇ ਹਨ । ਕਵਿਤਾ ਦੇ ਉਸ ਭਾਗ ਨੂੰ ਗੁਰੇਜ਼ ਕਿਹਾ ਜਾਂਦਾ ਹੈ ਜਿਥੋਂ ਕਵਿਤਾ ਦਾ ਅਸਲੀ ਵਿਸ਼ਾ ਸ਼ੁਰੂ ਹੁੰਦਾ ਹੈ ਅਤੇ ਉਸ ਵਿਅਕਤੀ ਦਾ ਜ਼ਿਕਰ ਆਉਂਦਾ ਹੈ ਜਿਸਦੀ ਪ੍ਰਸ਼ੰਸਾ ਜਾਂ ਨਿੰਦਾ ਕਰਨੀ ਹੁੰਦੀ ਹੈ । ਇਸਨੂੰ ਤਖ਼ਲਸ ਵੀ ਕਹਿੰਦੇ ਹਨ । ਕਵਿਤਾ ਦੇ ਅੰਤਿਮ ਭਾਗ ਨੂੰ ਦੁਆ ਕਹਿੰਦੇ ਹਨ ਅਤੇ ਇਸਦੇ ਅੰਤਿਮ ਸ਼ੇਅਰ ਨੂੰ ਮਕਤਾ ਕਿਹਾ ਜਾਂਦਾ ਹੈ । ਕਸੀਦੇ ਦੀਆਂ ਬਹੁਤ ਸਾਰੀਆਂ ਕਿਸਮਾਂ ਹਨ ਜਿਨ੍ਹਾਂ ਵਿਚ ਵਧੇਰੇ ਕਰਕੇ ਮੱਦਾਹੀਆ (ਪ੍ਰਸੰਸਾਤਮਕ), ਹਜਵੀਆ (ਨਿੰਦਾਤਮਕ), ਇਸ਼ਕੀਆ (ਪ੍ਰੇਮਾਤਮਕ), ਮਰਸ਼ੀਆ (ਸ਼ੋਕਾਤਮਕ) ਅਤੇ ਬਹਾਰੀਆ (ਬਸੰਤ-ਵਰਣਨਾਤਮਕ) ਆਦਿ ਹਨ । ਕਸੀਦੇ ਦੇ ਇਤਿਹਾਸ ਵਿਚ ਅਬੂਤਮਾਮ (ਅਰਬੀ), ਅਨਵਾਰੀ, ਖ਼ਾਕਾਨੀ, ਰਸ਼ੀਦ ਵਤਵਾਤ (ਫ਼ਾਰਸੀ), ਸੌਦਾ ਅਤੇ ਜ਼ੌਕ (ਉਰਦੂ) ਆਦਿ ਦੇ ਨਾਂ ਬਹੁਤ ਪ੍ਰਸਿੱਧ ਹਨ ।

ਹ. ਪੁ.—ਹਿੰ. ਵਿ. ਕੋ. 2 : 403

**ਕਸੀਦਾਕਾਰੀ :** ਸੂਈ ਧਾਗੇ ਨਾਲ ਕੱਪੜੇ, ਚਮੜੇ, ਟਾਟ ਜਾਂ ਅਜਿਹੀ ਕਿਸੇ ਹੋਰ ਚੀਜ਼ ਤੇ ਸਜਾਵਟ ਲਈ ਧਾਗੇ ਨਾਲ ਬਣਾਏ ਜਾਂ ਕੱਢੇ ਗਏ ਬੇਲ ਬੂਟੇ ਆਦਿ ਨੂੰ ਕਸੀਦਾ ਕਹਿੰਦੇ ਹਨ । ਇਸ ਨੂੰ ਹਿੰਦੀ ਵਿਚ ਸੂਈਕਾਰੀ ਜਾਂ ਸੂਚੀਕਰਮ ਵੀ ਕਿਹਾ ਜਾਂਦਾ ਹੈ ।

ਕਸੀਦੇ ਦਾ ਆਰੰਭ ਲਗਭਗ ਉਦੋਂ ਤੋਂ ਹੋਇਆ ਮੰਨਿਆ ਜਾਂਦਾ ਹੈ ਜਦੋਂ ਤੋਂ ਮਨੁੱਖ ਨੇ ਕੱਪੜਾ ਬੁਣਨ ਦੀ ਕਲਾ ਲੱਭੀ ਹੋਵੇਗੀ ਤੇ ਉਸ ਦੀ ਸਜਾਵਟ-ਪਸੰਦ ਪ੍ਰਵਿਰਤੀ ਨੇ ਉਸ ਨੂੰ ਬਰਤਨਾਂ ਜਿਹੀ ਨਿੱਤ ਵਰਤੋਂ ਦੀਆਂ ਚੀਜ਼ਾਂ ਵਾਂਗ ਕੱਪੜਿਆਂ ਤੇ ਵੀ ਕੁਝ ਸਜਾਵਟ ਕਰਨ ਲਈ ਪ੍ਰੇਰਿਆ ਹੋਵੇਗਾ । ਰੁਚੀ, ਸਥਾਨ ਅਤੇ ਰਹਿਣੀ-ਬਹਿਣੀ ਦੇ ਅੰਤਰ ਅਨੁਸਾਰ ਕਸੀਦਾ-ਕਾਰੀ ਦੇ ਟਾਂਕਿਆਂ ਦੀਆਂ ਲਗਭਗ 300 ਕਿਸਮਾਂ ਮਿਲਦੀਆਂ ਹਨ । ਕਸੀਦਾਕਾਰੀ ਦੇ ਇਤਿਹਾਸ ਵਿਚ ਮੁੱਢ ਤੋਂ ਹੀ, ਵਖ ਵਖ ਪ੍ਰਭਾਵ ਪਾਉਣ ਲਈ ਇਨ੍ਹਾਂ ਟਾਂਕਿਆਂ ਨੂੰ ਵਖ ਵਖ ਢੰਗਾਂ ਨਾਲ ਵਰਤਿਆ ਜਾਂਦਾ ਰਿਹਾ ਹੈ । ਉਪਰੋਕਤ ਅੰਤਰ ਕਰਕੇ ਅਤੇ ਇਨ੍ਹਾਂ ਵਖ ਵਖ ਟਾਂਕਿਆਂ ਦੀ ਵਰਤੋਂ ਲਈ ਮੋਟੀਆਂ, ਪਤਲੀਆਂ, ਲੰਬੀਆ ਕਈ ਪ੍ਰਕਾਰ ਦੀਆਂ ਸੂਈਆਂ, ਕਈ ਪ੍ਰਕਾਰ ਦੇ ਉਨੀ, ਰੇਸ਼ਮੀ, ਸੂਤੀ, ਪਟਸਨ, ਸੋਨੇ, ਚਾਂਦੀ ਅਤੇ ਤਾਂਬੇ ਆਦਿ ਦੇ ਧਾਗਿਆਂ ਦੀ ਵਰਤੋਂ ਹੁੰਦੀ ਹੈ । ਕਸੀਦਾਕਾਰੀ ਦੁਆਰਾ ਸਜਾਏ ਜਾਣ ਵਾਲੇ ਕੱਪੜੇ ਵੀ ਕਈ ਪ੍ਰਕਾਰ ਦੇ ਹੁੰਦੇ ਹਨ ਜਿਵੇਂ ਮਲਮਲ-ਲੀਲਨ, ਸ਼ਨੀਲ, ਰੇਸ਼ਮ, ਮਖ਼ਮਲ ਆਦਿ । ਇਨ੍ਹਾਂ ਤੋਂ ਇਲਾਵਾ ਕਢਾਈ ਕਰਨ ਲਈ ਕੀਮਤੀ ਪੱਥਰਾਂ, ਹੀਰੇ ਮੋਤੀ, ਪਿੱਤਲ, ਸੋਨੇ ਅਤੇ ਚਾਂਦੀ ਆਦਿ ਧਾਤਾਂ ਦੇ ਬਣੇ ਸਿਤਾਰਿਆਂ ਆਦਿ ਦੀ ਵਰਤੋਂ ਵੀ ਹੁੰਦੀ ਹੈ ਜੋ ਬਹੁਤਾ ਕਰਕੇ ਧਾਰਮਕ ਸਥਾਨਾਂ ਤੇ ਵਰਤੇ ਜਾਣ ਵਾਲੇ ਕੱਪੜਿਆਂ ਲਈ ਕੀਤੀ ਜਾਂਦੀ ਹੈ ।

ਵੱਡੇ ਆਕਾਰਾਂ ਵਾਲੀ ਕਸੀਦਾਕਾਰੀ ਕਰਨ ਲਈ ਕੱਪੜੇ ਨੂੰ ਕਸਕੇ ਰੱਖਣ ਲਈ ਇਕ ਵਡੇ ਸਾਰੇ ਚੌਖਟੇਨੁਮਾ ਫ਼ਰੇਮ ਤੇ ਚੜ੍ਹਾਉਣਾ ਪੈਂਦਾ ਹੈ ਪਰ ਛੋਟੇ ਨਮੂਨਿਆਂ ਲਈ ਛੋਟੇ ਗੋਲ ਫ਼ਰੇਮ ਲਗਾ ਕੇ ਹੀ ਕੰਮ ਕਰ ਲਿਆ ਜਾਂਦਾ ਹੈ ।

ਕਸੀਦਾਕਾਰੀ ਸਾਰੇ ਦੇਸ਼ਾਂ ਵਿਚ ਹੀ ਪੁਰਾਣੇ ਸਮੇਂ ਤੋਂ ਪ੍ਰਚੱਲਤ ਹੈ । ਯੂਰਪ, ਚੀਨ, ਜਾਪਾਨ, ਈਰਾਨ ਅਤੇ ਮਿਸਰ ਆਦਿ ਸਾਰੀਆਂ ਥਾਵਾਂ ਤੇ ਕਸੀਦੇ ਦਾ ਕੋਈ ਨਾ ਕੋਈ ਰੂਪ ਜ਼ਰੂਰ ਮਿਲਦਾ ਹੈ, ਪਰ ਇਨ੍ਹਾਂ ਵਿਚੋਂ ਕਿਸੇ ਥਾਂ ਤੋਂ ਵੀ ਕਸੀਦੇ ਦੀ ਸ਼ੁਰੂਆਤ ਬਾਰੇ ਕੋਈ ਪਰਮਾਣਿਕ ਤੱਥ ਪ੍ਰਾਪਤ ਨਹੀਂ ਹੋਏ । ਕਸੀਦੇ ਦੇ ਪੁਰਾਣੇ ਨਮੂਨਿਆਂ ਦੇ ਨਾ ਮਿਲਣ ਦੇ ਕਈ ਕਾਰਨ ਹਨ ਜਿਵੇਂ ਕੱਪੜਿਆਂ ਦਾ ਬਹੁਤੇ ਸਮੇਂ ਬਾਅਦ ਨਸ਼ਟ ਹੋ ਜਾਣਾ, ਜ਼ਰੀ ਆਦਿ ਦੇ ਕੀਮਤੀ ਕਸੀਦਿਆਂ ਵਿਚੋਂ ਕੱਪੜਿਆਂ ਨੂੰ ਜਲਾ ਕਿ ਜਾਂ ਹੋਰ ਕਿਸੇ ਢੰਗ ਨਾਲ ਹੀਰੇ ਮੋਤੀ ਅਤੇ ਸੋਨਾ, ਚਾਂਦੀ ਪ੍ਰਾਪਤ ਕਰ ਲੈਣਾ ਆਦਿ । ਇਸ ਦੇ ਬਾਵਜੂਦ ਵੀ ਕਈ ਦੇਸ਼ਾਂ ਦੀ ਪੁਰਾਣੀ ਕਸੀਦਾਕਾਰੀ ਖ਼ਾਸ ਤੌਰ ਤੇ ਮਸ਼ਹੂਰ ਹੈ ।

**ਭਾਰਤ**—ਉਪਰ ਕੀਤੇ ਜ਼ਿਕਰ ਅਨੁਸਾਰ ਭਾਰਤੀ ਕਸੀਦਾਕਾਰੀ ਦੇ ਆਰੰਭ ਦਾ ਵੀ ਕੋਈ ਠੀਕ ਗਿਆਨ ਪ੍ਰਾਪਤ ਨਹੀਂ ਹੈ । ਭਾਰਤ ਦੇ ਪੁਰਾਤਤਵਵੇਤਾਵਾਂ ਨੂੰ ਵੀ ਮਿਸਰ ਅਤੇ ਚੀਨੀ ਤੁਰਕਿਸਤਾਨ ਦੀ ਤਰ੍ਹਾਂ 16ਵੀਂ ਸਦੀ ਤੋਂ ਪੁਰਾਣੇ ਨਮੂਨੇ ਨਹੀਂ ਮਿਲੇ, ਪਰ ਇਸ ਗੱਲ ਦੇ ਪ੍ਰਮਾਣ ਜ਼ਰੂਰ ਮਿਲਦੇ ਹਨ ਕਿ ਭਾਰਤ ਵਿਚ ਕਸੀਦਾ ਬੜੇ ਪੁਰਾਣੇ

ਸਮਿਆਂ ਤੋਂ ਹੀ ਚਲਦਾ ਆ ਰਿਹਾ ਹੈ। ਅੱਜ ਤੋਂ ਚਾਰ-ਪੰਜ ਹਜ਼ਾਰ ਸਾਲ ਪਹਿਲਾਂ ਦੇ ਮਹਿੰਜੋਦਾੜੋ ਤੋਂ ਮਿਲੇ ਇਕ ਮਿੱਟੀ ਦੇ ਖਿਡੌਣੇ ਤੇ ਉਕਰੇ ਬਸਤਰ ਨੂੰ ਚੰਗੀ ਤਰ੍ਹਾਂ ਵੇਖਣ ਤੋਂ ਲਗਦਾ ਹੈ ਕਿ ਉਹ ਕਸੀਦਾ ਹੀ ਹੋਵੇਗਾ। ਰਿਗ ਵੇਦ ਵਿਚ ਹਿਰਨ੍ਯਾਪੇਸ਼ਸ਼ ਸ਼ਬਦ ਦੀ ਵਰਤੋਂ ਵੀ ਉਸ ਸਮੇਂ ਦੀ ਕਸੀਦਾਕਾਰੀ ਵਲ ਹੀ ਸੰਕੇਤ ਕਰਦੀ ਹੈ ਜਿਸ ਵਿਚ ਸੋਨੇ ਦੀਆਂ ਤਾਰਾਂ ਦੀ ਵਰਤੋਂ ਹੋਇਆ ਕਰਦੀ ਸੀ। ਇਸੇ ਤਰ੍ਹਾਂ ਬੁੱਧ ਕਾਲ (600 ਈ. ਪੂ.) ਦੀਆਂ ਵਪਾਰਕ ਵਸਤਾਂ ਨੂੰ ਦੇਖਣ ਤੋਂ ਵੀ ਉਸ ਸਮੇਂ ਵਿਚ ਕਸੀਦੇ ਦੀ ਹੋਂਦ ਬਾਰੇ ਪਤਾ ਲਗਦਾ ਹੈ। ਮੈਗਸਥਨੀਜ਼ (ਲਗਭਗ 320 ਈ. ਪੂ.) ਨੇ ਭਾਰਤੀ ਸੂਤੀ ਕਪੜਿਆਂ ਦਾ ਵਰਣਨ ਕਰਦੇ ਹੋਏ ਲਿਖਿਆ ਹੈ, "ਇਨ੍ਹਾਂ ਉਤੇ ਸੋਨੇ ਦਾ ਕੰਮ ਕੀਤਾ ਹੁੰਦਾ ਹੈ ਜਿਸ ਵਿਚ ਅਨੇਕ ਪ੍ਰਕਾਰ ਦੇ ਰਤਨਾਂ ਦੀ ਵਰਤੋਂ ਵੀ ਹੁੰਦੀ ਹੈ"। ਗੁਪਤਕਾਲ ਵਿਚ ਕਾਲੀਦਾਸ ਅਤੇ ਬਾਣਭੱਟ ਦੇ ਸਾਹਿਤ ਤੋਂ ਵੀ ਕਸੀਦੇ ਦੇ ਸੰਕੇਤ ਮਿਲਦੇ ਹਨ। ਇਸੇ ਤਰ੍ਹਾਂ ਮੁਗ਼ਲਕਾਲ ਦੇ ਬਣੇ ਕਸੀਦਿਆਂ ਬਾਰੇ ਵੀ ਜਾਣਕਾਰੀ ਮਿਲਦੀ ਹੈ। 17ਵੀਂ ਤੇ 18ਵੀਂ ਸਦੀਆਂ ਵਿਚ ਤਾਂ ਭਾਰਤੀ ਕਾਰੀਗਰ ਬਹੁਤ ਸਾਰੇ ਕਸੀਦੇ ਯੂਰਪ ਅਤੇ ਨਿਕਟਵਰਤੀ ਦੇਸ਼ਾਂ ਨੂੰ ਭੇਜਦੇ ਰਹੇ ਹਨ।

ਭਾਰਤ ਦੀਆਂ ਖ਼ਾਨਾਬਦੋਸ਼ ਜਾਤੀਆਂ ਨੇ ਇਸ ਕਲਾ ਦਾ ਖ਼ਾਸ ਕਰਕੇ ਪਰਸਾਰ ਕੀਤਾ ਅਤੇ ਕਿਸਾਨ ਜਾਤੀਆਂ ਨੇ ਸਾਨੂੰ ਸਭ ਤੋਂ ਉੱਤਮ ਕਸੀਦਾ ਦਿੱਤਾ ਹੈ। ਇਤਿਹਾਸਕ, ਰਾਜਨੀਤਕ ਅਤੇ ਸਮਾਜਕ ਉਥਲ-ਪੁਥਲ ਕਾਰਨ ਅਤੇ ਕੁਝ ਬਦੇਸ਼ੀ ਪ੍ਰਭਾਵ ਕਰਕੇ ਭਾਰਤ ਵਿਚ ਕਸੀਦਾਕਾਰੀ ਦੀਆਂ ਦੇਸੀ ਤੇ ਬਿਦੇਸ਼ੀ ਅਨੇਕ ਸ਼ੈਲੀਆਂ ਵੇਖਣ ਨੂੰ ਮਿਲਦੀਆਂ ਹਨ ਜਿਵੇਂ ਕਸ਼ਮੀਰੀ ਮੁਰਮੁਰੇ ਦੇ ਟਾਂਕੇ ਦਾ ਕੰਮ ਚੀਨੀ ਕੰਮ ਨਾਲ ਮਿਲਦਾ-ਜੁਲਦਾ ਹੈ। ਪੰਜਾਬ ਦੀ ਫੁਲਕਾਰੀ ਬਲੋਚਿਸਤਾਨ ਦੇ ਕਸੀਦੇ-ਨਾਲ; ਸਿੰਧ, ਕੱਛ ਅਤੇ ਕਾਠੀਆਵਾੜ ਦੀ ਲਪੇਟਵੀਂ ਸ਼ੈਲੀ ਸਪੇਨ ਅਤੇ ਜਰਮਨੀ ਦੇ ਕਸੀਦੇ ਨਾਲ, ਇਥੋਂ ਦੀ ਚਿਕਨਕਾਰੀ ਅੰਗਰੇਜ਼ੀ ਸੂਤੀ ਕਸੀਦਿਆਂ ਨਾਲ ਮਿਲਦੀ ਹੈ। ਇਸੇ ਤਰ੍ਹਾਂ ਕਰਨਾਟਕ ਦੀ ਕਸੂਤੀ ਅਤੇ ਬਿਹਾਰ ਦਾ ਦੋ ਮੂੰਹਾਂ ਕੰਮ ਸਲਾਵ ਦੇਸ਼ਾਂ ਨਾਲ ਮਿਲਦਾ ਹੈ। ਮੁਗ਼ਲ ਕਾਲ ਤੋਂ ਭਾਰਤੀ ਕਸੀਦਿਆਂ ਦੀ ਵਿਧੀ ਅਤੇ ਬਣਤਰ ਉਤੇ ਈਰਾਨੀ ਅਸਰ ਵਧਦਾ ਗਿਆ।

ਭਾਰਤੀ ਕਸੀਦੇ ਦੇ ਪ੍ਰਮੁੱਖ ਪ੍ਰਾਂਤਕ ਰੂਪ ਇਸ ਪ੍ਰਕਾਰ ਹਨ :—

**ਕਸ਼ਮੀਰੀ ਕਸੀਦਾ**—ਇਸ ਕਸੀਦੇ ਵਿਚ ਸੋਜ਼ਨਕਾਰੀ, ਗੱਬਾ ਅਤੇ ਜ਼ੰਜੀਰੀ ਦਾ ਕੰਮ ਪ੍ਰਸਿੱਧ ਹਨ। 'ਸੋਜ਼ਨਕਾਰੀ' ਜਾਂ 'ਰਫੂਗਰੀ' ਟਾਂਕੇ ਨਾਲ ਇਥੋਂ ਦੇ ਲੋਕ ਸ਼ਾਲਾਂ, ਦੋਸ਼ਾਲਿਆਂ, ਚਾਦਰਾਂ, ਮਫ਼ਲਰਾਂ, ਕੁੜਤਿਆਂ ਅਤੇ ਟੋਪੀਆਂ ਤੇ ਫੁੱਲ, ਪੱਤੀਆਂ, ਮਨੁੱਖ, ਪਸ਼ੂ ਅਤੇ ਪੰਛੀਆਂ ਦੀਆਂ ਤਸਵੀਰਾਂ ਬਣਾਉਂਦੇ ਹਨ। ਇਹ ਬਹੁਤ ਬਾਰੀਕੀ ਦਾ ਕੰਮ ਹੁੰਦਾ ਹੈ। ਗੱਬਾ ਰੰਗ-ਬਰੰਗੀਆਂ ਊਨੀ ਕਾਤਰਾਂ ਨੂੰ ਜੋੜ ਕੇ ਬਣਾਇਆ ਜਾਂਦਾ ਹੈ ਜਿਸ ਨਾਲ ਜ਼ਿਆਦਾ ਕਰਕੇ ਆਸਣ ਅਤੇ ਵਿਛੌਣੇ ਆਦਿ ਬਣਾਏ ਜਾਂਦੇ ਹਨ। ਜ਼ੰਜੀਰੀ ਦੇ ਮੋਟੇ ਟਾਂਕਿਆਂ ਨਾਲ ਨਮਦਿਆਂ ਤੇ ਸਜਾਵਟ ਕੀਤੀ ਜਾਂਦੀ ਹੈ। ਸ਼ਾਲ, ਦੋਸ਼ਾਲਿਆਂ ਤੇ ਊਨੀ ਜਾਂ ਜ਼ਰੀ ਦੇ ਧਾਗਿਆਂ ਨਾਲ ਜ਼ੰਜੀਰੀ ਦੇ ਹੀ ਮਹੀਨ ਟਾਂਕਿਆਂ ਦਾ ਕੰਮ ਹੁੰਦਾ ਹੈ।

**ਪੰਜਾਬ ਦੀ ਫੁਲਕਾਰੀ**—ਫੁਲਕਾਰੀ ਸ਼ਬਦ ਸਿਰ ਤੇ ਲੈਣ ਵਾਲੇ ਕੱਢੇ ਹੋਏ ਸੂਤੀ ਕੱਪੜੇ ਲਈ ਅੰਮ੍ਰਿਤਸਰ ਤੋਂ ਦਿੱਲੀ ਤਕ ਵਰਤਿਆ ਜਾਂਦਾ ਹੈ। ਕੁਝ ਸਮਾਂ ਪਹਿਲਾਂ ਪੰਜਾਬ ਵਿਚ ਇਸਤਰੀਆਂ ਸਿਆਲ ਵਿਚ ਫੁਲਕਾਰੀਆਂ ਆਮ ਵਰਤਦੀਆਂ ਸਨ ਕਿਉਂਕਿ ਇਹ ਸ਼ਿੰਗਾਰਮਈ ਵੀ ਹਨ ਤੇ ਨਿੱਘੀਆਂ ਵੀ। ਫੁਲਕਾਰੀ ਦੀ ਲੰਬਾਈ ਲਗਭਗ ਢਾਈ ਮੀ. ਅਤੇ ਚੌੜਾਈ ਡੇਢ ਮੀ. ਹੁੰਦੀ ਹੈ। ਪਰ ਇਹ ਲੰਬਾਈ ਚੌੜਾਈ ਹਮੇਸ਼ਾ ਮਿੱਥੀ ਹੋਈ ਨਹੀਂ ਹੁੰਦੀ। ਫੁਲਕਾਰੀ ਦੇ ਪੱਲਿਆਂ ਉਤੇ ਕਈ ਪ੍ਰਕਾਰ ਦੀਆਂ ਮਨਮੋਹਣੀਆਂ ਬੂਟੀਆਂ ਕੱਢੀਆਂ ਹੁੰਦੀਆਂ ਹਨ ਤੇ ਇਹ ਕੱਪੜੇ ਦੀ ਮੁੱਖ ਕਢਾਈ ਨਾਲੋਂ ਸੰਘਣੀਆਂ ਹੁੰਦੀਆਂ ਹਨ। ਕਈਆਂ ਉਤੇ ਚਿਤਰ ਵੀ ਹੁੰਦੇ ਹਨ। ਇਸ ਕਿਸਮ ਦੀ ਕਸੀਦਾਕਾਰੀ ਪੰਜਾਬ ਦੇ ਪਿੰਡਾਂ ਵਿਚ, ਖ਼ਾਸ ਕਰਕੇ ਕਿਰਸਾਨੀ ਘਰਾਂ ਵਿਚ ਬਹੁਤ ਮਸ਼ਹੂਰ ਹੈ। ਫੁਲਕਾਰੀ ਦੀ ਇਕ ਖ਼ਾਸ ਸ਼ੈਲੀ ਨੂੰ ਬਾਗ਼ ਕਿਹਾ ਜਾਂਦਾ ਹੈ। ਬਾਗ਼ ਦੀ ਕਢਾਈ ਆਮ ਤੌਰ ਤੇ ਐਨੀ ਸੰਘਣੀ ਕੀਤੀ ਜਾਂਦੀ ਹੈ ਕਿ ਕੱਪੜੇ ਤੇ ਰੱਤੀ ਜਿੰਨੀ ਥਾਂ ਵੀ ਅਣਕੱਢੀ ਨਹੀਂ ਰਹਿਣ ਦਿਤੀ ਜਾਂਦੀ। ਇਸ ਦੇ ਰੰਗ-ਚੋਣ ਤੇ ਰੰਗ-ਮੇਲ ਵਿਚ ਬੜਾ ਸੁਚੱਜ ਤੇ ਖ਼ੂਬਸੂਰਤੀ ਵਿਖਾਈ ਦੇਂਦੀ ਹੈ। ਬਾਗ਼ ਦੀ ਕਢਾਈ ਹਮੇਸ਼ਾਂ ਪੁੱਠੇ ਪਾਸਿਓਂ ਕੀਤੀ ਜਾਂਦੀ ਹੈ ਅਤੇ ਇਸ ਵਿਚ ਇਕੋ ਕਿਸਮ ਦਾ ਟਾਂਕਾ ਚਲਦਾ ਹੈ। ਇਹ ਟਾਂਕੇ ਇਨੇ ਬਾਰੀਕ ਹੁੰਦੇ ਹਨ ਕਿ ਹੇਠਲੇ ਪਾਸਿਓਂ ਧਾਗਿਆਂ ਦੀਆਂ ਗੰਢਾਂ ਤਾਂ ਕੀ ਕਢਾਈ ਵਾਲੇ ਧਾਗੇ ਵੀ ਮੁਸ਼ਕਲ ਨਾਲ ਦਿਖਾਈ ਦਿੰਦੇ ਹਨ। ਬਾਗ਼ਾਂ ਉਤੇ ਕਈ ਪਰਕਾਰ ਦੀਆਂ ਬੂਟੀਆਂ ਤੇ ਕੋਣਦਾਰ ਜਾਂ ਗੋਲਾਕਾਰੀ ਨਮੂਨੇ ਕੱਢੇ ਹੁੰਦੇ ਹਨ। ਫੁਲਕਾਰੀ ਤੇ ਬਾਗ਼ ਦੀ ਕੱਢਾਈ 'ਪੱਟ' ਦੇ ਧਾਗੇ ਨਾਲ ਕੀਤੀ ਜਾਂਦੀ ਹੈ ਜੋ ਰੇਸ਼ਮੀ, ਕੂਲਾ ਤੇ ਬੂਰਦਾਰ ਹੁੰਦਾ ਹੈ। ਕਢਾਈ ਲਈ ਜ਼ਿਆਦਾ ਕਰਕੇ ਚਿੱਟਾ, ਗੂੜ੍ਹਾ ਲਾਲ, ਗੁਲਾਬੰਸੀ ਸੁਨਹਿਰੀ, ਪੀਲਾ, ਹਰਾ ਤੋਤੇ ਰੰਗਾ ਅਤੇ ਸੰਤਰੀ ਰੰਗ ਦਾ ਪੱਟ ਵਰਤਿਆ ਜਾਂਦਾ ਹੈ। ਅੱਜ ਕਲ੍ਹ ਪੱਟ ਦੀ ਥਾਂ ਕਈ ਵਾਰੀ ਰੇਸ਼ਮੀ ਧਾਗੇ ਵੀ ਵਰਤੇ ਜਾਣ ਲੱਗ ਪਏ ਹਨ। ਫੁਲਕਾਰੀ ਲਈ ਭਾਵੇਂ ਪਹਿਲਾਂ ਤਾਂ ਲਾਲ, ਟੂਲੀ, ਨਸਵਾਰੀ ਤੇ ਨਾਭੀ ਰੰਗ ਦੇ ਖੱਦਰ ਵਰਤੇ ਜਾਂਦੇ ਸਨ ਪਰ ਅੱਜਕਲ੍ਹ ਆਮ ਦੁੱਪਟਿਆਂ ਉਪਰ ਵੀ ਅਜਿਹੀ ਕੱਢਾਈ ਕੀਤੀ ਜਾਂਦੀ ਹੈ ਤੇ ਹਰ ਰੰਗ ਦੇ ਦੁੱਪਟੇ ਇਸ ਕੱਢਾਈ ਵਿਚ ਕਢੇ ਹੋਏ ਮਿਲਦੇ ਹਨ।

ਫੁਲਕਾਰੀ ਕਦੋਂ ਤੇ ਕਿਵੇਂ ਹੋਂਦ ਵਿਚ ਆਈ ਇਸ ਬਾਰੇ ਕੋਈ ਪੂਰਾ ਗਿਆਨ ਪ੍ਰਾਪਤ ਨਹੀਂ। ਕਈਆਂ ਦਾ ਖ਼ਿਆਲ ਹੈ ਕਿ ਕਸ਼ਮੀਰ ਵਿਚ ਆ ਕੇ ਵਸਣ ਵਾਲੇ ਈਰਾਨੀ ਮੁਸਲਮਾਨ ਇਸ ਹੁਨਰ ਨੂੰ ਆਪਣੇ ਨਾਲ ਭਾਰਤ ਵਿਚ ਲਿਆਏ। ਕਈਆਂ ਦਾ ਖ਼ਿਆਲ ਹੈ ਕਿ ਮੱਧ-ਏਸ਼ੀਆ ਤੋਂ ਭਾਰਤ ਵਿਚ ਆਉਣ ਵਾਲੇ ਜੱਟ ਤੇ ਗੁੱਜਰ ਲੋਕ ਫੁਲਕਾਰੀ ਦੀ ਕਲਾ ਨੂੰ ਆਪਣੇ ਨਾਲ ਲਿਆਏ। ਜਿਵੇਂ ਵੀ ਹੋਵੇ ਪਰ ਇਕ ਗੱਲ ਪੱਕੀ ਹੈ ਕਿ ਫੁਲਕਾਰੀ ਦਾ ਜਨਮ ਸਮਿਆਂ ਪੁਰਾਣੀ ਗੱਲ ਹੈ। ਵੇਦ, ਮਹਾਭਾਰਤ, ਗੁਰਬਾਣੀ ਅਤੇ ਪੰਜਾਬ ਦੇ ਲੋਕ-ਗੀਤਾਂ ਵਿਚ ਫੁਲਕਾਰੀ ਦਾ ਜ਼ਿਕਰ ਆਉਂਦਾ ਹੈ। ਹੁਣ ਪੰਜਾਬ ਵਿਚ ਫੁਲਕਾਰੀਆਂ ਉਤੇ ਕੱਢੇ ਗਏ ਫੁੱਲਾਂ ਦੇ ਬੂਟਿਆਂ ਦੇ ਚਿਤਰ ਵਖ ਵਖ ਕਿਸਮਾਂ ਦੇ ਹਨ। ਇਨ੍ਹਾਂ ਦੇ ਅਧਾਰ ਤੇ ਹੀ ਚਾਰ ਪੰਜ ਕਿਸਮਾਂ ਦੀਆਂ ਫੁਲਕਾਰੀਆਂ ਵਖ ਵਖ ਨਾਵਾਂ ਨਾਲ ਮਸ਼ਹੂਰ ਹਨ ਜਿਵੇਂ :—

**ਚੋਪ ਅਤੇ ਸੁੱਭਰ**—ਇਹ ਦੋ ਪ੍ਰਸਿੱਧ ਫੁਲਕਾਰੀਆਂ ਹਨ ਜੋ ਲੜਕੀ ਦੇ ਵਿਆਹ ਸਮੇਂ ਉਸ ਦੇ ਨਾਨਕਿਆਂ ਵਲੋਂ ਛੱਕ ਵਿਚ ਦਿੱਤੀਆਂ ਜਾਂਦੀਆਂ ਰਹੀਆਂ ਹਨ। ਰੱਤੇ ਜਾਂ ਗੂੜ੍ਹੇ ਲਾਲ ਖੱਦਰ ਨੂੰ ਸਾਲੂ ਆਖਦੇ ਹਨ। ਇਹ ਰੋਜ਼ਾਨਾ ਪਹਿਰਾਵੇ ਦਾ ਘਰੇਗੀ ਕੱਪੜਾ ਸੀ। ਅੱਜਕਲ੍ਹ ਇਹ ਚੀਜ਼ਾਂ ਘਰਾਂ ਦੀ ਸੁਹਜ ਤੇ ਪੇਟੀਆਂ, ਟਰੰਕਾਂ ਦਾ ਸ਼ਿੰਗਾਰ ਬਣ ਕੇ ਰਹਿ ਗਈਆਂ ਹਨ।

ਚੋਪ ਵਿਆਹ ਦੀ ਫੁਲਕਾਰੀ ਹੈ ਜੋ ਸਾਧਾਰਨ ਫੁਲਕਾਰੀ ਤੋਂ ਵੱਡੀ ਹੁੰਦੀ ਹੈ। ਕੁੜੀ ਨੂੰ ਚੂੜਾ ਚੜ੍ਹਾਉਣ ਵੇਲੇ ਨਾਨੀ ਵੱਲੋਂ ਚੋਪ ਦਿਤਾ ਜਾਂਦਾ ਹੈ। ਚੋਪ ਦੀ ਕਢਾਈ ਇਕ ਖ਼ਾਸ ਗੁੰਝਲਦਾਰ ਤੋਪੇ (ਟਾਂਕੇ) ਦੁਆਰਾ ਕੀਤੀ ਹੁੰਦੀ ਹੈ ਜੋ ਬੜੇ ਹੀ ਵਧੀਆ ਲਾਲ ਸੂਹੇ ਖੱਦਰ ਉਤੇ ਸੁਨਹਿਰੀ ਪੀਲੇ ਧਾਗੇ ਨਾਲ ਕੀਤੀ ਜਾਂਦੀ ਹੈ। ਚੋਪ ਦੀ ਕਢਾਈ ਕੇਵਲ ਪੱਲਿਆਂ ਅਤੇ ਪਾਸਿਆਂ ਉਤੇ ਹੀ ਕੀਤੀ ਜਾਂਦੀ ਹੈ।

ਸੁੱਭਰ ਵੀ ਲਾਲ ਰੰਗ ਦਾ ਇਕ ਹੋਰ ਸ਼ਗਨਾਂ ਭਰਿਆ ਲੀੜਾ ਹੈ। ਇਸ ਦੀਆਂ ਨੁੱਕਰਾਂ ਉਤੇ ਅਤੇ ਵਿਚਕਾਰ ਕਰਕੇ ਪੰਜ ਪੰਜ ਬੂਟੀਆਂ

ਕੱਢੀਆਂ ਜਾਂਦੀਆਂ ਹਨ । ਇਸ ਨੂੰ ਕੁੜੀ ਫੇਰਿਆਂ ਦੇ ਸ਼ੁਭ ਮੌਕੇ ਉਤੇ ਲੈਂਦੀ ਹੈ ।

**ਤਿੱਲ-ਪਤਰਾ**—ਤਿੱਲ-ਪਤਰਾ ਦਾ ਅਰਥ ਤਿਲਾਂ ਦੇ ਬੀਜਾਂ ਦੇ ਖਿਲਾਰਨ ਤੋਂ ਹੈ । ਲਾਲ ਜਾਂ ਕਿਸੇ ਵੀ ਫੁਲਕਾਰੀ ਵਾਲੇ ਪ੍ਰਚਲੱਤ ਰੰਗ ਦੇ ਖੱਦਰ ਉਪਰ ਛਿੱਦੀ ਛਿੱਦੀ ਟਾਕਿਆਂ ਦੀ ਕਢਾਈ ਕੀਤੀ ਜਾਂਦੀ ਹੈ ਜਿਹੜੀ ਖਿਲਰੇ ਹੋਏ ਤਿਲਾਂ ਵਾਂਗ ਲਗਦੀ ਹੈ ਇਹ ਟਾਂਕੇ ਖੱਦਰ ਦੇ ਵਿਚਕਾਰ ਕੁਝ ਦੂਰ ਦੂਰ ਤੇ ਪੱਲਿਆਂ ਉਪਰ ਕੁਝ ਸੰਘਣੇ ਹੁੰਦੇ ਹਨ । ਅਜਿਹੀਆਂ ਫੁਲਕਾਰੀਆਂ ਵਿਆਹ ਸ਼ਾਦੀਆਂ ਸਮੇਂ, ਨੌਕਰਾਂ, ਚਾਕਰਾਂ ਜਾਂ ਘਰ ਦੇ ਲਾਗੀਆਂ ਨੂੰ ਨਕਦੀ ਦੇ ਨਾਲ ਸ਼ਗਨ ਵਜੋਂ ਦਿੱਤੀਆਂ ਜਾਂਦੀਆਂ ਸਨ ।

**ਨੀਲਕ**—ਕਾਲੇ ਜਾਂ ਨੀਲੇ ਖੱਦਰ ਉਤੇ ਪੀਲੇ ਅਤੇ ਗੂੜ੍ਹੇ ਲਾਲ ਰੇਸ਼ਮ ਨਾਲ ਕੱਢੀ ਹੋਈ ਫੁਲਕਾਰੀ ਦੀ ਇਹ ਕਿਸਮ ਹੈ ।

**ਘੁੰਗਟਬਾਟ**—ਇਸ ਫੁਲਕਾਰੀ ਦੇ ਸਿਰ ਉਤਲੇ ਹਿੱਸੇ ਉਤੇ ਤਿਕੋਨੀ ਸ਼ਕਲ ਵਿਚ ਕਢਾਈ ਕੀਤੀ ਹੁੰਦੀ ਹੈ । ਤਿਕੋਨ ਦਾ ਅਧਾਰ ਮੱਥੇ ਦੀ ਪੂਰੀ ਗੋਲਾਈ ਉਤੇ ਤੇ ਸਿਖਰ ਗਰਦਨ ਦੇ ਪਿਛਲੇ ਹਿੱਸੇ ਉਤੇ ਪੈਂਦਾ ਹੈ । ਇਸ ਉਤੇ ਆਮ ਤੌਰ ਤੇ ਦੋ ਵੱਡੇ ਤਿਕੋਨੇ ਬੂਟੇ ਕੱਢੇ ਹੁੰਦੇ ਹਨ ਤੇ ਸਜਾਵਟ ਲਈ ਗੋਟਾ ਲਗਾਇਆ ਜਾਂਦਾ ਹੈ ।

**ਛੱਮਾਸ**—ਇਹ ਸ਼ੀਸ਼ੇ ਦੇ ਕੰਮ ਵਾਲੀ ਫੁਲਕਾਰੀ ਸੀ ਜੋ ਸਮੇਂ ਦੇ ਗੇੜ ਵਿਚ ਬਹੁਤ ਪਿੱਛੇ ਰਹਿ ਗਈ । ਇਸ ਵਿਚ ਸ਼ੀਸ਼ੇ ਦੇ ਨਿੱਕੇ ਨਿੱਕੇ ਟੁਕੜਿਆਂ ਨੂੰ ਪੀਲੇ ਜਾਂ ਸਲੇਟੀ ਨੀਲੇ ਧਾਗੇ ਨਾਲ ਲਾਲ ਜਾਂ ਸਲੇਟੀ ਕੱਪੜੇ ਉਤੇ ਜੜਿਆ ਜਾਂਦਾ ਸੀ । ਇਹ ਭਾਰੀ ਅਤੇ ਸ਼ੋਭਾ ਵਾਲੀ ਫੁਲਕਾਰੀ ਆਪਣੀ ਕਿਸਮ ਦੀ ਅਨੋਖੀ ਚੀਜ਼ ਹੁੰਦੀ ਸੀ ।

**ਸੈਂਚੀ**—ਇਹ ਫੁਲਕਾਰੀਆਂ ਦੀ ਇਕ ਕਿਸਮ ਹੈ ਜਿਸ ਦੇ ਕਿਨਾਰਿਆਂ ਤੇ ਕਢਾਈ ਦੇ ਨਾਲ ਨਾਲ ਗੋਟਾ ਲਗਾਇਆ ਹੁੰਦਾ ਹੈ । ਨਮੂਨਿਆਂ ਵਿਚ ਇਸਤਰੀਆਂ ਦੇ ਗਹਿਣੇ ਕੱਢੇ ਹੁੰਦੇ ਹਨ ।

ਫੁਲਕਾਰੀ ਦੀ ਕਢਾਈ ਦਾ ਇਕ ਖ਼ਾਸ ਗੁਣ ਇਹ ਹੈ ਕਿ ਇਹ ਆਮ ਤੌਰ ਤੇ ਕੱਪੜੇ ਦੇ ਪੁੱਠੇ ਪਾਸਿਓਂ ਕੱਢੀ ਜਾਂਦੀ ਹੈ ਤੇ ਪੁੱਠੇ ਪਾਸੇ ਕੇਵਲ ਬਾਰੀਕ ਬਾਰੀਕ ਦਾਣੇਦਾਰ ਲਾਈਨਾਂ ਹੀ ਨਜ਼ਰ ਆਉਂਦੀਆਂ ਹਨ । ਯੂਰਪੀਨ ਦੇਸ਼ਾਂ ਵਿਚ ਫੁਲਕਾਰੀਆਂ ਨੂੰ ਸ਼ਿੰਗਾਰ ਵਜੋਂ ਬੈਠਕਾਂ ਵਿਚ ਦੀਵਾਰਾਂ ਤੇ ਟੰਗਿਆ ਜਾਂਦਾ ਹੈ ।

**ਕੱਛ ਜਾਂ ਕਾਠੀਆਵਾੜੀ ਕਸੀਦਾ**—ਇਨ੍ਹਾਂ ਦੋਹਾਂ ਥਾਵਾਂ ਦੇ ਕਸੀਦੇ ਆਪਸ ਵਿਚ ਬਹੁਤ ਮਿਲਦੇ ਹਨ । ਕੱਛ ਦੇ ਕਸੀਦੇ ਨੂੰ ਭਰਤ ਜਾਂ ਕਨਬੀ ਕਹਿੰਦੇ ਹਨ । ਕਨਬੀ ਜਾਤੀ ਦੇ ਕਿਸਾਨ ਇਸ ਕੰਮ ਨੂੰ ਜ਼ਿਆਦਾ ਕਰਦੇ ਹਨ । ਭੁਜ ਇਸ ਕੰਮ ਦਾ ਪ੍ਰਧਾਨ ਕੇਂਦਰ ਹੈ । ਇਨ੍ਹਾਂ ਕਸੀਦਿਆਂ ਨੂੰ ਬਹੁਤ ਬਾਰੀਕ ਜ਼ੰਜੀਰੀ ਟਾਂਕੇ ਨਾਲ ਕਦੇ ਕਦੇ ਸ਼ੀਸ਼ੇ ਜੜ ਕੇ ਸਾਟਨ, ਰੇਸ਼ਮੀ ਅਤੇ ਸੂਤੀ ਕੱਪੜਿਆਂ ਤੇ ਕੀਤਾ ਜਾਂਦਾ ਹੈ । ਕੱਪੜੇ ਜ਼ਿਆਦਾ ਕਰਕੇ ਸਫੈਦ, ਕੇਸਰੀ, ਕਾਲੇ ਜਾਂ ਲਾਲ ਰੰਗ ਦੇ ਵਰਤੇ ਜਾਂਦੇ ਹਨ ।

ਕਾਠੀਆਵਾੜੀ ਕਸੀਦੇ ਵਿਚ ਮੁਰਮੁਰੇ ਤੇ ਜ਼ੰਜੀਰੀ ਟਾਂਕੇ ਦੀ ਵਰਤੋਂ ਹੁੰਦੀ ਹੈ । ਇਹ ਕੰਮ ਬਹੁਤਾ ਕਰਕੇ ਤੋਰਨ, ਚੁੰਨੀਆਂ, ਚੋਲੀਆਂ, ਲਹਿੰਗੇ ਅਤੇ ਪਸ਼ੂਆਂ ਤੇ ਝੁੱਲਾਂ ਆਦਿ ਉਤੇ ਕੀਤਾ ਜਾਂਦਾ ਹੈ । ਇਹ ਕੰਮ ਬਹੁਤਾ ਬਾਰੀਕੀ ਵਿਚ ਨਹੀਂ ਹੁੰਦਾ ।

**ਉਤਰ-ਪ੍ਰਦੇਸ਼ ਦੀ ਚਿਕਨਕਾਰੀ**—ਇਹ ਸਫ਼ੈਦ ਜਾਂ ਬਹੁਤ ਹਲਕੇ ਰੰਗਾਂ ਦੀ ਮਲਮਲ ਤੇ ਸਫ਼ੇਦ ਜਾਂ ਰੰਗਦਾਰ ਸੂਤੀ ਧਾਗਿਆਂ ਨਾਲ ਕੀਤੀ ਜਾਂਦੀ ਹੈ । ਲਖਨਊ, ਬਨਾਰਸ ਅਤੇ ਰਾਮਪੁਰ ਇਸ ਕੰਮ ਦੇ ਕੇਂਦਰ ਹਨ । ਨਮੂਨਿਆਂ ਵਿਚ ਜ਼ਿਆਦਾ ਕਰ ਕੇ ਫੁੱਲ ਅਤੇ ਪੱਤੀਆਂ ਦੀ ਹੀ ਵਰਤੋਂ ਕੀਤੀ ਜਾਂਦੀ ਹੈ । ਇਸ ਵਿਚ ਡੰਡੀ ਟਾਂਕਾ, ਹੱਥ-ਬਖੀਆ (ਬੈਕ ਸਟਿੱਚ) ਮਰੋੜੀ ਟਾਂਕਾ ਅਤੇ ਜਾਲੀ ਟਾਂਕਾ ਆਦਿ ਵਰਤੇ ਜਾਂਦੇ ਹਨ । ਉੱਤਰੀ ਭਾਰਤ ਦੀ ਗਰਮੀ ਦੇ ਮੌਸਮ ਲਈ ਇਹ ਇਕ ਹਲਕਾ-ਫੁਲਕਾ ਕਸੀਦਾ ਹੈ । ਇਸ ਕਸੀਦੇ ਵਾਲੇ ਲਖਨਵੀਂ ਕੁੜਤੇ ਤੇ ਸਾੜ੍ਹੀਆਂ ਬਹੁਤ ਮਸ਼ਹੂਰ ਹਨ । ਇਹ ਕੰਮ ਟੋਪੀਆਂ ਆਦਿ ਤੇ ਵੀ ਕੀਤਾ ਜਾਂਦਾ ਹੈ ।

**ਕਰਨਾਟਕ ਦੀ ਕਸੂਤੀ**—ਕਰਨਾਟਕ ਵਿਚ ਬੇਲਗਾਓਂ, ਧਾਰਵਾੜ ਅਤੇ ਬੀਜਾਪੁਰ ਇਸ ਕਢਾਈ ਦੇ ਮੁੱਖ ਕੇਂਦਰ ਹਨ । ਕਸੂਤੀ ਵਿਚ ਕਈ ਰੰਗਾਂ ਦੇ ਧਾਗਿਆਂ ਦੀ ਵਰਤੋਂ ਹੁੰਦੀ ਹੈ । ਨਮੂਨਿਆਂ ਵਿਚ ਨਦੀ, ਤੁਲਸੀ ਹਾਥੀ, ਹਿਰਨ, ਮੋਰ, ਹੰਸ, ਤੋਤੇ ਆਦਿ ਜ਼ਿਆਦਾ ਪਾਏ ਜਾਂਦੇ ਹਨ । ਇਸ ਨੂੰ ਬਹੁਤਾ ਕਰਕੇ ਗੂੜ੍ਹੇ ਰੰਗਾਂ ਦੇ ਕੱਪੜਿਆਂ ਤੇ ਬਣਾਇਆ ਜਾਂਦਾ ਹੈ । ਗਵੰਤੀ, ਨੇਗੀ ਅਤੇ ਮੇਥੀ ਟਾਂਕੇ ਆਦਿ ਹੀ ਇਸ ਵਿਚ ਵਰਤੇ ਜਾਂਦੇ ਹਨ ।

**ਕਾਰਚੋਬੀ ਜਾਂ ਸਲਮਾ ਸਿਤਾਰਾ**—ਇਹ ਕਢਾਈ ਦੋ ਪ੍ਰਕਾਰ ਦੀ ਹੁੰਦੀ ਹੈ (1) ਜ਼ਰਦੋਜ਼ੀ ਅਤੇ (2) ਕਾਮਦਾਨੀ । ਜ਼ਰਦੋਜ਼ੀ ਦਾ ਕੰਮ ਸਭ ਤੋਂ ਕੀਮਤੀ, ਕਾਰੀਗਰੀ ਵਾਲਾ ਤੇ ਮਿਹਨਤ ਭਰਪੂਰ ਹੁੰਦਾ ਹੈ । ਇਸ ਵਿਚ ਸੋਨੇ, ਚਾਂਦੀ ਦੇ ਧਾਗੇ ਜਿਵੇਂ ਕਲਾਬੱਤੂ (ਸੋਨੇ ਚਾਂਦੀ ਦੀ ਵੱਟੀ ਹੋਈ ਤਾਰ) ਸਲਮਾ, ਬਾਦਲਾ ਅਤੇ ਚੰਦ, ਸਿਤਾਰੇ (ਸੋਨੇ ਚਾਂਦੀ ਦੇ ਬਣੇ ਹੋਏ) ਵਰਤੇ ਜਾਂਦੇ ਹਨ । ਸ਼ਾਮਿਆਨੇ, ਹਾਥੀ ਅਤੇ ਘੋੜਿਆਂ ਦੇ ਝੁੱਲ, ਚੋਗੇ, ਕੁੜਤੀਆਂ, ਟੋਪੀਆਂ, ਆਸਣ, ਛਤਰ ਅਤੇ ਜੁੱਤੀਆਂ ਆਦਿ ਜਿਹੀਆਂ ਚੀਜ਼ਾਂ ਇਸ ਕਸੀਦੇ ਨਾਲ ਹੀ ਬਣਾਈਆਂ ਜਾਂਦੀਆਂ ਹਨ । ਅੱਜ ਕਲ੍ਹ ਇਸ ਕੰਮ ਦੀ ਵਰਤੋਂ ਸਭ ਤੋਂ ਵੱਧ ਸਾੜ੍ਹੀਆਂ, ਸੂਟਾਂ, ਸ਼ਾਲਾਂ ਅਤੇ ਲਹਿੰਗਿਆਂ ਤੇ ਹੁੰਦੀ ਹੈ । ਦਿੱਲੀ, ਬਨਾਰਸ, ਲਖਨਊ, ਪਟਨਾ, ਸੂਰਤ ਅਤੇ ਹੈਦਰਾਬਾਦ ਇਸ ਕੰਮ ਦੇ ਮੁੱਖ ਕੇਂਦਰ ਹਨ । ਉਪਰੋਕਤ ਕਸੀਦਾ ਸ਼ੈਲੀਆਂ ਤੋਂ ਇਲਾਵਾ ਇਕ ਹੋਰ ਬੰਗਾਲ ਦਾ 'ਕਾਥਾ' ਹੈ ਜਿਸ ਵਿਚ ਪੁਰਾਣੀਆਂ ਸਾੜ੍ਹੀਆਂ ਨੂੰ ਆਪਸ ਵਿਚ ਸਿਉਂ ਕੇ ਸੂਤੀ ਧਾਗੇ ਨਾਲ ਕਸੀਦਾ ਕੀਤਾ ਜਾਂਦਾ ਹੈ । ਚੰਬਾ (ਹਿਮਾਚਲ ਪ੍ਰਦੇਸ਼) ਅਤੇ ਕਾਂਗੜਾ ਦੇ ਸ਼ਾਲ ਤੇ ਰੁਮਾਲ ਜਿਨ੍ਹਾਂ ਵਿਚ ਸੂਤੀ ਕੱਪੜੇ ਤੇ ਰੇਸ਼ਮ ਨਾਲ ਵਿਆਹ, ਰਾਸ ਜਾਂ ਸ਼ਿਕਾਰ ਆਦਿ ਦੇ ਚਿਤਰ ਇਸ ਤਰ੍ਹਾਂ ਕੱਢੇ ਜਾਂਦੇ ਹਨ ਕਿ ਦੋਹਾਂ ਪਾਸਿਆਂ ਤੋਂ ਕੰਮ ਇਕੋ ਜਿਹਾ ਦਿਸੇ । ਵਣਜਾਰਿਆਂ ਦਾ ਸ਼ੀਸ਼ੇਦਾਰ ਅਤੇ ਮਣਕਿਆਂ ਦਾ ਕੰਮ ਅਤੇ ਬਿਹਾਰ ਦਾ ਦੋ-ਮੂੰਹਾਂ ਕੰਮ ਵੀ ਕਸੀਦਾਕਾਰੀ ਵਿਚ ਪ੍ਰਸਿੱਧ ਹਨ । ਇਨ੍ਹਾਂ ਤੋਂ ਇਲਾਵਾ ਬਿਹਾਰ, ਉੜੀਸਾ, ਰਾਮਪੁਰ, ਕਲਕੱਤਾ ਅਤੇ ਮਦਰਾਸ ਦਾ ਕਟਵੱਰਕ ਅਤੇ ਐਪਲੀਕ (ਪੈਚ ਵਰਕ) ਦਾ ਕੰਮ ਵੀ ਮਹੱਤਵਪੂਰਨ ਹਨ । ਇਸ ਵਿਚ ਕੱਪੜੇ ਦੀਆਂ ਵਖ ਵਖ ਆਕ੍ਰਿਤੀਆਂ ਫੁੱਲ, ਪੱਤੀਆਂ, ਪਸ਼ੂ ਅਤੇ ਪੰਛੀ ਆਦਿ ਕੱਟ ਕੇ ਦੂਸਰੇ ਕੱਪੜਿਆਂ ਉਤੇ ਜੜ ਦਿਤੇ ਜਾਂਦੇ ਹਨ । ਦੱਖਣੀ ਭਾਰਤ ਵਿਚ ਕਸੀਦਾ ਬਹੁਤ ਘੱਟ ਹੁੰਦਾ ਹੈ ।

ਭਾਰਤ ਤੋਂ ਇਲਾਵਾ ਜਰਮਨੀ, ਫ਼ਲਡਰਸ (ਫ਼ਲੈਮਿਸ਼), ਇਟਲੀ, ਫ਼ਰਾਂਸ, ਰੂਸ, ਇੰਗਲੈਂਡ, ਚੀਨ, ਜਾਪਾਨ, ਈਰਾਨ ਅਤੇ ਤੁਰਕੀ ਆਦਿ ਦੇ ਕਸੀਦੇ ਵੀ ਮਸ਼ਹੂਰ ਹਨ । ਸਮੇਂ ਅਤੇ ਸਥਾਨਾਂ ਦੇ ਵਖਰੇਵਿਆਂ ਕਰਕੇ ਕਸੀਦਿਆਂ ਦੀਆਂ ਸ਼ੈਲੀਆਂ ਵਿਚ ਵੀ ਭਿੰਨਤਾ ਰਹੀ ਹੈ ।

**ਫ਼ਰਾਂਸ**—ਫ਼ਰਾਂਸ ਵਿਚ ਕਸੀਦਾਕਾਰੀ ਸਲੀਬੀ ਯੁੱਧਾਂ ਤੋਂ ਬਾਅਦ ਵਿਕਸਿਤ ਹੋਣੀ ਸ਼ੁਰੂ ਹੋਈ ਜੋ ਇਟਲੀ ਦੇ ਕਾਰੀਗਰਾਂ ਦੁਆਰਾ ਸ਼ੁਰੂ ਕਰਵਾਈ ਗਈ । ਇਸ ਲਈ ਫ਼ਰਾਂਸ ਦੀ ਮੁੱਢਲੀ ਕਸੀਦਾਕਾਰੀ ਉੱਪਰ ਇਟਲੀ ਦਾ ਬਹੁਤ ਪ੍ਰਭਾਵ ਸੀ । ਉਸ ਸਮੇਂ ਫ਼ਰਾਂਸ ਵਿਚ ਕਸੀਦਾ ਬਹੁਤਾ ਕਰਕੇ ਪਾਦਰੀਆਂ ਦੇ ਅਧਿਕ੍ਰਿਤ ਲਿਬਾਸ ਅਤੇ ਪਰਦਿਆਂ ਤੇ ਕੀਤਾ ਜਾਂਦਾ ਸੀ । 16ਵੀਂ ਸਦੀ ਦੇ ਫ਼ਰਾਂਸ ਅਤੇ ਇੰਗਲੈਂਡ ਦੇ ਕਸੀਦੇ ਆਪਸ ਵਿਚ ਬਹੁਤ ਮਿਲਦੇ ਹਨ । ਫ਼ਰਾਂਸ ਵਿਚ ਕਸੀਦਾਕਾਰੀ ਦੇ ਨਮੂਨਿਆਂ ਦੀਆਂ ਪੁਸਤਕਾਂ ਬਣਾ ਕੇ ਸਾਰੇ ਯੂਰਪ ਵਿਚ ਵੰਡੀਆਂ ਜਾਂਦੀਆਂ ਸਨ । ਉਸ ਸਮੇਂ ਤੰਬੂਆਂ, ਝੰਡੀਆਂ, ਨਿਸ਼ਾਨਾਂ, ਘੋੜਿਆਂ ਦੇ ਸਾਜ਼-ਸਾਮਾਨ ਅਤੇ ਪੁਰਸ਼ਾਂ ਦੇ ਕੱਪੜਿਆਂ ਉਤੇ ਬਹੁਤ ਵਧੀਆ ਕਸੀਦਾ ਕੀਤਾ ਜਾਂਦਾ ਸੀ ।



ਤੋਰਣ, ਕਾਠਿਆਵਾੜੀ (ਭਾਰਤ) ਕਸੀਦੇ ਦਾ 11ਵੀਂ ਸਦੀ ਦਾ ਨਮੂਨਾ।



ਕੱਛ ਦੀ ਕਢਾਈ ਦਾ 11ਵੀਂ ਸਦੀ ਦਾ ਨਮੂਨਾ।



ਕੱਛ ਕਸੀਦੇ ਨਾਲ ਬਣੇ ਲਹਿੰਗੇ ਦਾ 11ਵੀਂ ਸਦੀ ਦਾ ਨਮੂਨਾ।



ਸਿੰਧ ਦਾ 11ਵੀਂ ਸਦੀ ਦਾ ਘੱਗਰੇ ਦਾ ਨਮੂਨਾ ।



ਭਾਂਰਤ ਵਿਚ ਸੂਰਤ ਦੇ ਸਥਾਨ ਤੇ ਹੋਣ ਵਾਲਾ ਜ਼ਰਦੋਜ਼ੀ ਕਸੀਦੇ ਦਾ 11ਵੀਂ ਸਦੀ ਦਾ ਨਮੂਨਾ ।



ਰੇਸ਼ਮ ਅਤੇ ਸੋਨੇ, ਚਾਂਦੀ ਦੇ ਧਾਗਿਆਂ ਨਾਲ ਕੀਤੇ 14ਵੀਂ ਤੋਂ 16ਵੀਂ ਜਾਪਾਨੀ ਕਸੀਦੇ ਦਾ ਨਮੂਨਾ .



19ਵੀਂ ਸਦੀ ਦਾ ਪਰਸ਼ੀਅਨ ਕਸੀਦਾ ਜਿਸ ਵਿਚ ਚੇਨ ਟਾਂਕੇ ਦੀ ਵਰਤੋਂ ਹੈ ।



17ਵੀਂ ਸਦੀ ਦੇ ਮੁੱਢ ਵਿਚ ਬਣਿਆ ਫਲੇਮਿਸ਼ ਕਸੀਦੇ ਦਾ ਇਕ ਨਮੂਨਾ ।



13ਵੀਂ ਸਦੀ ਦਾ ਕਾਊਚਿੰਗ ਟਾਂਕੇ ਨਾਲ ਕੀਤੇ ਅੰਗਰੇਜ਼ੀ ਕਸੀਦੇ ਦਾ ਨਮੂਨਾ ।



18ਵੀਂ ਸਦੀ ਦੇ ਮਧ ਦਾ ਅਮਰੀਕਨ ਕਸੀਦੇ ਦਾ ਨਮੂਨਾ ਜਿਸ ਵਿਚ ਤੰਬੂ ਟਾਂਕੇ ਦ ਵਰਤੋਂ ਕੀਤੀ ਗਈ ਹੈ ।



ਅੰਗਰੇਜ਼ੀ ਅਤੇ ਸਕਾਟਿਸ਼ ਕਸੀਦੇ ਦਾ 15ਵੀਂ ਸਦੀ ਦਾ ਨਮੂਨਾ ।

ਇਥੇ ਪਹਿਲਾਂ ਪਹਿਲ ਕਸੀਦੇ ਨੂੰ ਕੇਵਲ ਉੱਚੇ ਦਰਜੇ ਦੇ ਲੋਕਾਂ ਦੇ ਰੰਗ ਰਾਸ ਈ ਚੀਜ਼ ਸਮਝਿਆ ਜਾਂਦਾ ਸੀ । ਇਹ ਕੀਮਖ਼ਾਬ, ਮਖ਼ਮਲ ਅਤੇ ਰੇਸ਼ਮ ਤੇ ਸੋਨੇ ਅਤੇ ਰੰਗਦਾਰ ਰੇਸ਼ਮ ਦੇ ਧਾਗਿਆਂ ਨਾਲ ਕੀਤਾ ਜਾਂਦਾ ਸੀ । 17ਵੀਂ ਸਦੀ ਵਿਚ ਫ਼ਰਾਂਸ ਦੀ ਕ੍ਰਾਂਤੀ ਸਮੇਂ ਸੋਨਾ, ਚਾਂਦੀ ਆਦਿ ਪ੍ਰਾਪਤ ਕਰਨ ਲਈ ਪੁਰਾਣੇ ਕਸੀਦਿਆਂ ਨੂੰ ਤਬਾਹ ਕਰ ਦਿਤਾ ਗਿਆ । ਕ੍ਰਾਂਤੀ ਉਪਰੰਤ ਪੁਰਸ਼ਾਂ ਦੇ ਕੱਪੜਿਆਂ ਤੇ ਕਸੀਦੇ ਦਾ ਰਿਵਾਜ ਹਟ ਗਿਆ ਤੇ ਇਸਤਰੀਆਂ ਦੇ ਕੱਪੜਿਆਂ ਦੀ ਕਸੀਦਾਕਾਰੀ ਸ਼ੁਰੂ ਹੋ ਗਈ । 19ਵੀਂ ਸਦੀ ਵਿਚ ਬਹੁਤ ਹੀ ਸ਼ਾਨਦਾਰ ਕਸੀਦਾਕਾਰੀ ਵਾਲੀ ਢਾਕੇ (ਭਾਰਤ) ਦੀ ਮਲਮਲ ਫ਼ਰਾਂਸ ਅਮਰੀਕਾ ਅਤੇ ਇੰਗਲੈਂਡ ਵਿਚ ਔਰਤਾਂ ਦੀ ਪੋਸ਼ਾਕ ਬਨਾਉਣ ਲਈ ਬਹੁਤ ਮਸ਼ਹੂਰ ਰਹੀ ।

**ਜਰਮਨੀ**—ਜਰਮਨੀ ਦਾ ਖ਼ਾਸ ਕਸੀਦਾ ਸੂਤੀ ਕੱਪੜੇ ਅਤੇ ਚਾਰ-ਖ਼ਾਨਿਆਂ ਵਿਚ ਕੀਤਾ ਜਾਂਦਾ ਸੀ । ਪੁਨਰ ਜਾਗਰਤੀ ਤੋਂ ਬਾਅਦ ਜਰਮਨੀ ਵਿਚ ਕਸੀਦਾ ਵਿਵਹਾਰਕ ਕੰਮਾਂ ਲਈ ਕੀਤਾ ਜਾਂਦਾ ਰਿਹਾ । ਬਾਅਦ ਦੇ ਕਸੀਦੇ ਲਈ ਵੱਡੇ ਵੱਡੇ ਫੁੱਲਾਂ ਵਿਚ ਰਾਜਦੂਤੀ ਚਿੰਨ੍ਹ ਮਿਲਾ ਕੇ ਬਣਾਏ ਨਮੂਨਿਆਂ ਦਾ ਰਿਵਾਜ਼ ਸੀ । ਘਰੇਲੂ ਕੰਮਾਂ ਲਈ ਉੱਨ ਨਾਲ ਕਢਾਈ (ਕਸੀਦਾ) ਕੀਤੀ ਜਾਂਦੀ ਸੀ । ਮੋਟੇ ਤੇ ਵੱਟਵੇਂ ਧਾਗੇ ਦੀ ਕਢਾਈ ਦਾ ਰਿਵਾਜ਼ ਵੀ ਜਰਮਨੀ ਤੋਂ ਹੀ ਸ਼ੁਰੂ ਹੋਇਆ ਸੀ ਜੋ 17ਵੀਂ ਸਦੀ ਵਿਚ ਇੰਗਲੈਂਡ ਵਿਚ ਬਹੁਤ ਮਸ਼ਹੂਰ ਹੋਇਆ । 18 ਵੀਂ ਸਦੀ ਵਿਚ ਇਥੇ ਦਾ ਪਤਲੇ ਤੇ ਬਾਰੀਕ ਕੱਪੜਿਆਂ ਤੇ ਕੀਤਾ ਸਫ਼ੈਦ ਕਸੀਦਾ ਵੀ ਬਹੁਤ ਮਸ਼ਹੂਰ ਸੀ ਜੋ ਕਮੀਜ਼ਾਂ ਦੇ ਕਾਲਰਾਂ, ਕਫ਼ਾਂ, ਸਕਾਰਫ਼, ਰੁਮਾਲ ਤੇ ਹੋਰ ਚੀਜ਼ਾਂ ਤੇ ਕੀਤਾ ਜਾਂਦਾ ਸੀ । ਨਮੂਨਿਆਂ ਵਿਚ ਕੁੱਤੇ, ਸ਼ੇਰ,



19ਵੀਂ ਸਦੀ ਦੇ ਦਸੂਤੀ ਟਾਂਕੇ ਨਾਲ ਬਣੇ ਜਰਮਨੀ ਦੇ ਕਸੀਦੇ ਦਾ ਇਕ ਨਮੂਨਾ

ਹਰਨ, ਤੋਤੇ, ਗੁਲਾਬ ਦੇ ਫੁੱਲਾਂ ਦੇ ਗੁਲਦਸਤੇ ਆਦਿ ਦੇ ਚਿਤਰ ਬਣਾਏ ਜਾਂਦੇ ਸਨ ।

ਕੇਂਦਰੀ ਤੇ ਪੂਰਬੀ ਯੂਰਪ ਦੇ ਦੇਸ਼ਾਂ ਵਿਚ ਕਢਾਈ ਇਕ ਕਿਸਮ ਦੀ ਲੋਕ-ਕਲਾ ਹੈ, ਜੋ ਕੌਮੀ ਪਹਿਰਾਵਾ ਅਤੇ ਘਰਾਂ ਨੂੰ ਸਜਾਉਣ ਲਈ ਚਾਦਰਾਂ, ਪਰਦੇ, ਤੌਲੀਏ ਅਤੇ ਸਰ੍ਹਾਣਿਆਂ ਆਦਿ ਤੇ ਕੀਤੀ ਜਾਂਦੀ ਹੈ। ਇਨ੍ਹਾਂ ਦੇਸ਼ਾਂ ਵਿਚੋਂ ਪੋਲੈਂਡ ਦੇ ਰੰਗ-ਬਰੰਗੇ ਧਾਗਿਆਂ ਨਾਲ ਕੱਢੇ (ਕਸੀਦਾ ਕੀਤੇ) ਹੋਏ ਕੋਟ ਅਤੇ ਸਫ਼ੈਦ ਕਢਾਈ ਵਾਲੇ ਬਲਾਊਜ਼ ਮਸ਼ਹੂਰ ਹਨ ।

ਹੰਗਰੀ ਦਾ ਕੌਮੀ ਪਹਿਰਾਵਾ ਬਾਕੀ ਦੇ ਸਾਰੇ ਦੇਸ਼ਾਂ ਨਾਲੋਂ ਵੱਖਰਾ ਹੈ । ਇਥੋਂ ਦੇ ਸਫ਼ੈਦ ਫੈਲਟ ਦੇ ਲੰਬੇ ਕੋਟਾਂ ਨੂੰ ਰੇਸ਼ਮੀ ਤੇ ਸੂਤੀ ਕਢਾਈ ਦੇ ਐਪਲੀਕ (ਪੈਚ ਟਾਕੀਆਂ) ਨਾਲ ਬੇਹੱਦ ਸਜਾਇਆ ਹੁੰਦਾ ਹੈ । ਇਨ੍ਹਾਂ ਤੇ ਵਰਤਣ ਲਈ ਇਥੋਂ ਦੇ ਮਨਪਸੰਦ ਨਮੂਨੇ ਕਾਰਨੇਸ਼ਨ, ਗੁਲਾਬ ਅਤੇ ਟਿਊਲਿਪ ਦੇ ਫੁੱਲ ਹਨ ।

ਰੋਮਾਨੀਆਂ ਦੇ ਕਸੀਦਿਆਂ ਵਿਚ ਕਢਾਈ ਅਤੇ ਚਮੜੇ ਦੇ ਟੁਕੜੇ ਦੋਹਾਂ ਨੂੰ ਵਰਤਿਆ ਜਾਂਦਾ ਹੈ। ਜੁਮੈਟਰੀਕਲ ਆਕਾਰਾਂ ਦੇ ਨਮੂਨਿਆਂ ਨੂੰ ਦਸੂਤੀ ਟਾਂਕੇ ਅਤੇ ਮੋਤੀਆਂ ਦੀ ਸਹਾਇਤਾ ਨਾਲ ਕੱਢਿਆ ਹੁੰਦਾ ਹੈ ।

**ਬੁਲਗਾਰੀਆ**—ਬੁਲਗਾਰੀਆ ਵਿਚ ਚਿੱਟੇ ਕੱਪੜਿਆਂ ਤੇ ਲਾਲ ਰੰਗ ਨਾਲ ਕਸੀਦਾ ਕੀਤਾ ਜਾਂਦਾ ਹੈ । ਇਸ ਵਿਚ ਆਦਮੀਆਂ ਦੀਆਂ ਪੈਂਟਾਂ, ਕਮੀਜ਼ਾਂ ਅਤੇ ਕੋਟ ਆਦਿ ਵੀ ਸ਼ਾਮਲ ਹੁੰਦੇ ਹਨ । ਔਰਤਾਂ ਦੀਆਂ ਸ਼ਮੀਜ਼ਾਂ, ਪੋਸ਼ਾਕਾਂ ਅਤੇ ਕੋਟਾਂ ਨੂੰ ਵੀ ਲਾਲ, ਪੀਲੇ ਅਤੇ ਕਾਲੇ ਰੰਗਾਂ ਦੇ ਕਸੀਦਿਆਂ ਨਾਲ ਸਜਾਇਆ ਜਾਂਦਾ ਹੈ ।

**ਰੂਸ**—ਰੂਸ ਦੀ ਕਸੀਦਾਕਾਰੀ ਉਤੇ ਬਾਜ਼ਨਤੀਨੀ ਸੰਸਕ੍ਰਿਤੀ ਦਾ ਬਹੁਤ ਪ੍ਰਭਾਵ ਰਿਹਾ ਹੈ । ਇਥੋਂ ਦੇ ਪੁਰਾਣੇ ਅਮੀਰਾਂ ਦੇ ਪਹਿਰਾਵਿਆਂ ਵਿਚ ਹੀਰੇ ਮੋਤੀ ਅਤੇ ਹੋਰ ਕੀਮਤੀ ਰਤਨਾਂ ਦੇ ਨਾਲ ਨਾਲ ਸੋਨੇ ਚਾਂਦੀ ਦੀ ਵਰਤੋਂ ਅੰਤਾਂ ਦੀ ਸੀ । ਰੂਸ ਵਿਚ ਪਹਿਲਾਂ ਕਸੀਦਾ ਚਾਦਰਾਂ, ਐਪਰਨ ਅਤੇ ਤੌਲੀਏ ਆਦਿ ਤੇ ਕੀਤਾ ਹੁੰਦਾ ਸੀ । ਨਮੂਨਿਆਂ ਵਿਚ ਫੁੱਲ, ਇਬਾਦਤ ਕਰਦੇ ਮਨੁੱਖ, ਸ਼ੇਰ, ਘੋੜੇ, ਬਾਰਾਸਿੰਗੇ, ਮੋਰ, ਅੱਠਕੋਣੇ ਤਾਰੇ ਅਤੇ ਅੱਠ ਪੱਤੀਆਂ ਵਾਲਾ ਗੁਲਾਬ ਆਦਿ ਵਰਤੇ ਜਾਂਦੇ ਸਨ । ਉਪਰੋਕਤ ਤੋਂ ਇਲਾਵਾ ਹੁਣ ਰੂਸ ਵਿਚ ਦਸਤਾਨੇ, ਟੋਪੀਆਂ (ਮਖ਼ਮਲੀ) ਅਤੇ ਪਰਸਾਂ ਵਗੈਰਾ ਉਪਰ ਰੰਗ-ਬਰੰਗੀ ਅਤੇ ਸੋਨੇ ਦੀਆਂ ਤਾਰਾਂ ਨਾਲ ਕੀਤੀ ਕਢਾਈ ਵੀ ਕਾਫ਼ੀ ਹੁੰਦੀ ਹੈ । ਰੰਗ-ਬਰੰਗੇ ਚਮੜੇ ਦੇ ਟੁਕੜਿਆਂ (ਐਪਲੀਕ ਦੇ ਕੰਮ) ਨਾਲ ਬਣਾਏ ਔਰਤਾਂ ਦੇ ਬੂਟ ਇਥੋਂ ਦੀ ਪ੍ਰਸਿੱਧ ਦਸਤਕਾਰੀ ਹੈ ।

**ਇੰਗਲੈਂਡ**—ਇਥੇ ਵੀ ਕਸੀਦਾ ਕਰਨ ਦਾ ਰਿਵਾਜ ਪੁਰਾਣੇ ਸਮੇਂ ਤੋਂ ਹੀ ਸੀ । 13 ਵੀਂ ਤੇ 14ਵੀਂ ਸਦੀਆਂ ਤਕ ਇਥੇ ਸੋਨੇ ਚਾਂਦੀ ਵਾਲੇ ਕੀਮਤੀ ਮੋਤੀਆਂ-ਜੜੇ ਕਸੀਦੇ ਦਾ ਰਿਵਾਜ਼ ਸੀ ਪਰ 17ਵੀਂ ਸਦੀ ਤੋਂ ਇਥੇ ਇਕ ਨਵੀਂ ਕਿਸਮ ਦਾ ਕਸੀਦਾ ਸ਼ੁਰੂ ਕੀਤਾ ਗਿਆ ਜਿਸ ਵਿਚ ਜੈਕੋਬੀਅਨ ਊਨੀ ਕੰਮ ਨਾਲ ਵੱਡੀਆਂ ਵੱਡੀਆਂ ਤਸਵੀਰਾਂ, ਪਰਦੇ ਅਤੇ ਚਾਦਰਾਂ ਆਦਿ ਕੱਢੀਆਂ ਜਾਂਦੀਆਂ ਸਨ । ਨਮੂਨਿਆਂ ਵਿਚ ਵੱਡੇ ਵੱਡੇ ਦਰਖ਼ਤ, ਪੰਛੀਆਂ ਦੀਆਂ ਤਸਵੀਰਾਂ ਅਤੇ ਕੁਦਰਤੀ ਦ੍ਰਿਸ਼ ਹੁੰਦੇ ਸਨ ਜਿਨ੍ਹਾਂ ਨੂੰ ਕਈ ਰੰਗਾਂ ਨਾਲ ਤੇ ਕਈ ਕਿਸਮ ਦੇ ਟਾਂਕਿਆਂ ਦੀ ਵਰਤੋਂ ਨਾਲ ਕੱਢਿਆ ਜਾਂਦਾ ਸੀ । ਇਸ ਸਮੇਂ ਇੰਗਲੈਂਡ ਵਿਚ ਨਮੂਨਿਆਂ ਦੀਆਂ ਪੁਸਤਕਾਂ ਵੀ ਛਾਪੀਆਂ ਜਾਂਦੀਆਂ ਸਨ । ਪਰ ਅੱਜ ਕਲ੍ਹ ਇੰਗਲੈਂਡ ਵਿਚ ਉੱਨ ਦੀ ਕਢਾਈ ਦੀ ਥਾਂ ਦਸੂਤੀ ਟਾਂਕੇ ਦੀ ਕਢਾਈ ਜ਼ਿਆਦਾ ਪ੍ਰਚੱਲਤ ਹੈ । ਇਸ ਲਈ ਨਮੂਨਿਆਂ ਦੇ ਕਈ ਕਿਸਮ ਦੇ ਛਪੇ ਹੋਏ ਚਾਰਟ ਆਦਿ ਮਿਲਦੇ ਹਨ । ਇਸੇ ਕਿਸਮ ਦਾ ਕੰਮ ਸਕਾਟਲੈਂਡ ਵਿਚ ਵੀ ਮਿਲਦਾ ਹੈ । ਇੰਗਲੈਂਡ ਵਿਚ ਨਗੰਦਿਆਂ ਦਾ ਕੰਮ ਵੀ ਬਹੁਤ ਪ੍ਰਚੱਲਤ ਹੈ ।

**ਸ. ਰ. ਅਮਰੀਕਾ**—ਸੰਯੁਕਤ ਰਾਜ ਅਮਰੀਕਾ ਵਿਚ ਵੀ ਵਖ ਵਖ ਕਿਸਮ ਦੀ ਕਢਾਈ ਪ੍ਰਚੱਲਤ ਹੈ । 20ਵੀਂ ਸਦੀ ਵਿਚ ਇਥੇ ਸਫ਼ੈਦ ਕੱਪੜੇ ਤੇ ਰੇਸ਼ਮੀ ਧਾਗੇ ਨਾਲ ਸ਼ੇਡ ਦੀ ਕਢਾਈ ਕੀਤੀ ਜਾਂਦੀ ਹੈ । ਨਮੂਨਿਆਂ ਵਿਚ ਫੁੱਲਾਂ ਦੇ ਗੁਲਦਸਤੇ, ਹਾਰ, ਤਿਤਲੀਆਂ ਤੋਂ ਇਲਾਵਾ ਹੋਰ ਕਈ ਨਮੂਨਿਆਂ ਨੂੰ ਵਖ ਵਖ ਟਾਂਕਿਆਂ ਦੀ ਸਹਾਇਤਾ ਨਾਲ ਕੱਢਿਆ ਜਾਂਦਾ ਹੈ ।

**ਚੀਨ**—ਏਸ਼ੀਆਈ ਦੇਸ਼ਾਂ ਵਿਚੋਂ ਭਾਰਤ, ਚੀਨ, ਜਾਪਾਨ ਆਦਿ ਕਈ ਦੇਸ਼ਾਂ ਦਾ ਕਸੀਦਾ ਖ਼ਾਸ ਤੌਰ ਤੇ ਪ੍ਰਸਿੱਧ ਹੈ । ਚੀਨ ਦੇ ਕਸੀਦੇ ਤੇ ਸਮੇਂ ਸਮੇਂ ਇਸ ਦੇ ਗਵਾਂਢੀ ਦੇਸ਼ਾਂ ਅਤੇ ਉਨ੍ਹਾਂ ਦੇਸ਼ਾਂ ਦਾ ਪ੍ਰਭਾਵ ਰਿਹਾ ਹੈ ਜਿਨ੍ਹਾਂ ਨਾਲ ਚੀਨ ਦਾ ਵਪਾਰ ਹੁੰਦਾ ਰਿਹਾ ਹੈ । ਇਨ੍ਹਾਂ ਵਿਚੋਂ ਵੀ

ਪਰਸ਼ੀਆ (ਈਰਾਨ) ਦਾ ਪ੍ਰਭਾਵ ਜ਼ਿਆਦਾ ਸੀ । 618 ਈ. ਤੋਂ 906 ਈ. ਦੇ ਪ੍ਰਾਪਤ ਹੋਏ ਕੁੱਝ ਤੱਥਾਂ ਤੋਂ ਪਤਾ ਲਗਦਾ ਹੈ ਕਿ ਚੀਨ ਵਿਚ ਉਸ ਸਮੇਂ ਵੀ ਉੱਤਮ ਕਿਸਮ ਦਾ ਕਸੀਦਾ ਕੀਤਾ ਜਾਂਦਾ ਸੀ । ਕਈ ਕਿਸਮ ਦੇ ਨਵੇਂ ਟਾਂਕੇ ਤੇ ਉਨ੍ਹਾਂ ਦੇ ਵਰਤਣ ਦੇ ਢੰਗ ਚੀਨੀਆਂ ਦੇ ਨਵੇਕਲੇ ਹੀ ਹਨ । ਵਖ ਵਖ ਰੁੱਤਾਂ ਦਰਸਾਉਂਦੇ ਫੁੱਲਦਾਰ ਨਮੂਨਿਆਂ ਨੂੰ ਕਈ ਚੀਜ਼ਾਂ ਤੇ ਕੱਢਿਆ ਜਾਦਾ ਸੀ ਜਿਵੇਂ ਗੱਦੀਆਂ ਦੇ ਕੱਪੜੇ, ਵਾਲਹੈਂਗਿੰਗ, ਪਰਦੇ, ਪੱਖੀਆਂ ਅਤੇ ਪੱਖਿਆਂ ਦੇ ਕਵਰ ਆਦਿ ।

**ਜਾਪਾਨ**—ਜਾਪਾਨ ਦਾ ਕਸੀਦਾ ਚੀਨ ਦੇ ਕਸੀਦੇ ਨਾਲ ਕਾਫ਼ੀ ਹੱਦ ਤਕ ਮਿਲਦਾ ਹੈ । ਪਰ 17ਵੀਂ ਤੇ 18ਵੀਂ ਸਦੀਆਂ ਵਿਚ ਔਰਤਾਂ ਦੀ ਚੋਗੇ ਵਰਗੀ ਪੋਸ਼ਾਕ ਲਈ ਬਣਾਏ ਗਏ ਨਮੂਨੇ ਬਿਲਕੁਲ ਨਵੀਨ ਸਨ । ਜਾਪਾਨ ਦੇ 17ਵੀਂ ਸਦੀ ਦੇ ਨਮੂਨਿਆਂ ਵਿਚ ਫੁੱਲ, ਪੁਸਤਕਾਂ, ਕਿਸ਼ਤੀ ਅਤੇ ਵਲ-ਵਲੇਵੇਂ ਖਾਂਦੀਆਂ ਨਦੀਆਂ ਦੇ ਦ੍ਰਿਸ਼ ਹੁੰਦੇ ਸਨ । ਕਸੀਦਾ ਆਮ ਤੌਰ ਤੇ ਰੰਗਦਾਰ ਰੇਸ਼ਮ ਤੇ ਸੋਨੇ ਦੇ ਧਾਗਿਆਂ ਨਾਲ ਕੀਤਾ ਜਾਂਦਾ ਸੀ । ਰੇਸ਼ਮ ਦੇ ਬਿਨਾਂ ਵਟੇ ਧਾਗਿਆਂ ਦੇ ਲੰਬੇ ਲੰਬੇ ਟਾਂਕੇ ਲਗਾ ਕੇ ਉਤੋਂ ਫਿਰ ਇਸ ਤਰ੍ਹਾਂ ਟਾਂਕੇ ਲਗਾਏ ਜਾਂਦੇ ਹਨ ਕਿ ਇਹ ਮੱਕੜੀ ਦੇ ਜਾਲੇ ਵਾਂਗ ਇਕ ਦੂਜੇ ਨੂੰ ਕਟਦੇ ਹੋਏ ਦਿਸਦੇ ਹਨ। ਪੱਤਿਆਂ ਅਤੇ ਫੁੱਲਾਂ ਵਿਚਲੀਆਂ ਬਾਰੀਕ ਲਕੀਰਾਂ ਨੂੰ ਦਰਸਾਉਣ ਲਈ ਕਾਊਚਿੰਗ ਟਾਂਕੇ ਅਤੇ ਬੈਕ-ਸਟਿੱਚ ਦੀ ਵਰਤੋਂ ਕੀਤੀ ਜਾਂਦੀ ਹੈ। ਕੱਪੜੇ ਤੇ ਪਹਿਲਾਂ ਕਾਲੀ ਸਿਆਹੀ ਨਾਲ ਨਮੂਨਾ ਲਾਹਿਆ ਜਾਂਦਾ ਸੀ ਤੇ ਬਾਅਦ ਵਿਚ ਇਨ੍ਹਾਂ ਲਾਈਨਾਂ ਤੇ ਕਸੀਦਾ ਕੀਤਾ ਜਾਂਦਾ ਸੀ । ਚਾਰ ਰੁੱਤਾਂ ਦਰਸਾਉਣ ਲਈ ਵੱਖ ਵੱਖ ਫੁੱਲਾਂ ਦੇ ਮੋਟਿਫ ਅਤੇ ਵਖ ਵਖ ਰੁੱਖਾਂ ਦੇ ਆਕਾਰ ਵਰਤੇ ਜਾਂਦੇ ਸਨ । ਪਰ 18ਵੀਂ ਸਦੀ ਤੋਂ ਜਾਪਾਨ ਵਿਚ ਵੀ ਕਸੀਦੇ ਲਈ ਵਰਤੇ ਜਾਣ ਵਾਲੇ ਨਮੂਨਿਆਂ ਦੇ ਆਕਾਰ ਛੋਟੇ ਹੋਣੇ ਸ਼ੁਰੂ ਹੋ ਗਏ ਹਨ । 19ਵੀਂ ਸਦੀ ਵਿਚ ਜਾਪਾਨੀ ਕਲਾ ਜ਼ਿਆਦਾ ਵਾਸਤਵਿਕ, ਸਪੱਸ਼ਟ ਅਤੇ ਬਾਰੀਕ ਹੋ ਗਈ । ਜਾਪਾਨ ਵਿਚ ਤੋਹਫ਼ਿਆਂ ਨੂੰ ਕੱਪੜੇ ਦੀਆਂ ਥੈਲੀਆਂ ਜਾਂ ਰੁਮਾਲਾਂ ਵਿਚ ਲਪੇਟ ਕੇ ਦਿਤਾ ਜਾਂਦਾ ਹੈ ਜਿਨ੍ਹਾਂ ਉਤੇ ਭਾਰੀ ਮਾਤਰਾ ਵਿਚ ਖ਼ੂਬਸੂਰਤ ਕਸੀਦਾ ਕੀਤਾ ਹੁੰਦਾ ਹੈ ।



ਉੱਨੀਵੀਂ ਸਦੀ ਦਾ ਜਾਪਾਨੀ ਕਸੀਦਾ

ਉਪਰੋਕਤ ਸਾਰਿਆਂ ਦੇਸ਼ਾਂ ਵਿਚ ਹੀ ਕਸੀਦਿਆਂ ਦੀ ਵਰਤੋਂ ਜ਼ਿਆਦਾ ਕਰਕੇ ਰੋਜ਼ ਦੀ ਵਰਤੋਂ ਦੀਆਂ ਚੀਜ਼ਾਂ ਜਿਵੇਂ :—ਇਸਤਰੀਆਂ, ਮਰਦਾਂ ਅਤੇ ਬੱਚਿਆਂ ਦੇ ਕੱਪੜਿਆਂ, ਚਾਦਰਾਂ, ਤਕੀਆਂ (ਸਰ੍ਹਾਣਿਆਂ) ਦੇ ਉਛਾੜ, ਮੇਜ਼ ਪੋਸ਼, ਅੰਗੀਠੀਪੋਸ਼, ਗੱਦੀਆਂ, ਕੁਰਸੀਆਂ ਦੇ ਕੱਪੜਿਆਂ, ਪਰਦਿਆਂ, ਪਾਲਤੂ ਪਸ਼ੂਆਂ (ਬਲਦਾਂ) ਦੇ ਝੁੱਲਾਂ ਅਤੇ ਦੀਵਾਰਾਂ ਤੇ ਟੰਗਣ ਵਾਲੀਆਂ ਤਸਵੀਰਾਂ ਆਦਿ ਤੇ ਕੀਤੀ ਜਾਂਦੀ ਹੈ । ਘਰੇਲੂ ਵਰਤੋਂ ਦੇ ਕਸੀਦੇ ਲੜਕੀਆਂ ਆਮ ਤੌਰ ਤੇ ਮਾਵਾਂ ਜਾਂ ਹੋਰ ਗੁਵਾਂਢਣਾਂ ਆਦਿ ਤੋਂ ਸਿੱਖਦੀਆਂ ਹਨ ਤੇ ਲੜਕੀ ਦੇ ਦਹੇਜ ਵਿਚ ਇਨ੍ਹਾਂ ਦਾ ਹੋਣਾ ਜ਼ਰੂਰੀ ਮੰਨਿਆ ਜਾਂਦਾ ਹੈ ।

ਦੂਸਰੀ ਕਿਸਮ ਦੇ ਕਸੀਦੇ ਧਾਰਮਕ ਅਤੇ ਸ਼ਾਹੀ ਵਰਤੋਂ ਦੀਆਂ ਵੱਸਤੂਆਂ ਤੇ ਕੀਤੇ ਜਾਂਦੇ ਰਹੇ ਹਨ । ਧਾਰਮਕ ਸਥਾਨਾਂ ਤੇ ਬਿਛਾਈ, ਵੇਦੀ ਢਕਣ ਵਾਲੇ ਕੱਪੜਿਆਂ, ਰੁਮਾਲਿਆਂ, ਚਾਨਣੀਆਂ ਅਤੇ ਦੇਵਤਿਆਂ ਦੇ ਪਹਿਨਣ ਵਾਲੇ ਕੱਪੜਿਆਂ ਉਤੇ ਕਸੀਦੇ ਹੁੰਦੇ ਰਹੇ ਹਨ । ਇਨ੍ਹਾਂ ਦਾ ਰੂਪ ਰੋਜ਼ਾਨਾ ਵਰਤੋਂ ਦੇ ਘਰੇਲੂ ਕਸੀਦਿਆਂ ਤੋਂ ਭਿੰਨ ਹੁੰਦਾ ਹੈ ਕਿਉਂਕਿ ਜਾਂ ਤਾਂ ਇਨ੍ਹਾਂ ਤੇ ਸਿਰਫ਼ ਵੇਲ ਬੂਟਿਆਂ ਦੇ ਅਲੰਕਰਨ ਹੁੰਦੇ ਹਨ ਜਾਂ ਖ਼ਾਸ ਧਰਮ ਦੇ ਦੇਵੀ ਦੇਵਤਿਆਂ ਦੇ ਚਿੱਤਰ । ਇਨ੍ਹਾਂ ਤੋਂ ਬਿਨਾਂ ਧਰਮ ਨਾਲ ਸਬੰਧਤ ਸਾਖੀਆਂ ਆਦਿ ਦਾ ਚਿਤਰਨ ਲਿਖ ਕੇ ਜਾਂ ਆਕ੍ਰਿਤੀਆਂ ਵਿਚ ਪੇਸ਼ ਕੀਤਾ ਹੁੰਦਾ ਹੈ ।

ਇਸੇ ਤਰ੍ਹਾਂ ਰਾਜਿਆਂ ਮਹਾਰਾਜਿਆਂ ਦੀ ਵਰਤੋਂ ਦੀਆਂ ਚੀਜ਼ਾਂ ਜਿਵੇਂ ਚੋਗੇ, ਚੰਦੋਏ, ਸਿੰਘਾਸਣ, ਗੱਦੀਆਂ, ਪੱਖੀਆਂ ਅਤੇ ਪਰਦਿਆਂ ਵਗੈਰਾ ਤੇ ਰੁਚੀ ਮੁਤਾਬਕ ਉਨ੍ਹਾਂ ਦੇ ਸ਼ਾਨੋ-ਸ਼ੌਕਤ ਦਾ ਵਿਖਾਵਾ ਕਰਨ ਲਈ ਕੀਮਤੀ ਹੀਰੇ, ਜਵਾਹਰਾਤ ਅਤੇ ਸੋਨੇ ਚਾਂਦੀ ਜਾਂ ਜ਼ਰੀ ਨਾਲ ਕਾਰ- ਚੋਬੀ ਕਸੀਦਾ ਕੀਤਾ ਜਾਂਦਾ ਹੈ ।

ਹ. ਪੁ.—ਐਨ. ਬ੍ਰਿ. 8 : 310; ਹਿੰ. ਵਿ. ਕੋ. 2 : 403

**ਕਸ਼ੀਰੀ :** ਇਹ ਓਲੀਏਸੀ ਕੁਲ ਦੇ ਫਰੈਕਸਨਸ ਆੱਰਨਸ ਨਾਮੀ ਪੌਦੇ ਤੋਂ ਪ੍ਰਾਪਤ ਹੁੰਦੀ ਹੈ । ਇਸ ਪੌਦੇ ਦਾ ਜਮਾਂਦਰੂ ਘਰ ਦੱਖਣੀ ਯੂਰਪ ਹੈ ਪਰ ਦਵਾਈਆਂ ਲਈ ਇਸ ਨੂੰ ਇਟਲੀ ਅਤੇ ਖ਼ਾਸ ਤੌਰ ਤੇ ਸਿਸਲੀ ਵਿਚ ਵੀ ਉਗਾਇਆ ਜਾਂਦਾ ਹੈ । ਗਰਮੀ ਦੀ ਰੁੱਤ ਦੇ ਸ਼ੁਰੂ ਵਿਚ ਇਸ ਨੂੰ ਸਫ਼ੈਦ ਫੁੱਲਾਂ ਦੇ ਗੁੱਛੇ ਲਗਦੇ ਹਨ । ਜਦੋਂ ਪੌਦਾ ਅੱਠ ਸਾਲ ਦਾ ਅਤੇ ਇਸਦੇ ਤਣੇ ਦਾ ਵਿਆਸ ਘੱਟੋ ਘੱਟ 75 ਮਿ. ਮੀ. ਦੇ ਕਰੀਬ ਹੋ ਜਾਂਦਾ ਹੈ ਤਾਂ ਜੁਲਾਈ ਜਾਂ ਅਗਸਤ ਵਿਚ ਜ਼ਮੀਨ ਤੋਂ ਉਪਰ ਵਾਲੇ ਤਣੇ ਦੇ ਸੱਕ ਵਿਚ ਹਰ ਰੋਜ਼ ਤਕਰੀਬਨ 40-50 ਮਿ. ਮੀ. ਲੰਬਾ ਇਕ ਚੀਰਾ ਦਿਤਾ ਜਾਂਦਾ ਹੈ । ਹਰ ਚੀਰਾ ਇਕ ਦੂਸਰੇ ਤੋਂ 25-50 ਮਿ. ਮੀ. ਉਪਰ ਦਿਤਾ ਜਾਂਦਾ ਹੈ । ਇਨ੍ਹਾਂ ਵਿਚੋਂ ਇਕ ਰਿਸਾਉ ਨਿਕਲਦਾ ਹੈ, ਜਿਸ ਨੂੰ ਤਣੇ ਦੇ ਉਪਰ ਹੀ ਸੁੱਕਣ ਦਿਤਾ ਜਾਂਦਾ ਹੈ । ਇਸ ਨੂੰ ਕਸ਼ੀਰੀ (*Flake manna*) ਕਹਿੰਦੇ ਹਨ । ਇਨ੍ਹਾਂ ਚੀਰਾਂ ਵਿਚ ਲੱਕੜੀ ਆਦਿ ਦੇ ਟੁਕੜੇ ਫਸਾ ਦੇਣ ਨਾਲ ਰਸ ਉਨ੍ਹਾਂ ਦੇ ਉਪਰ ਜੰਮਦਾ ਹੈ । ਇਹ ਸਭ ਤੋਂ ਵਧੀਆ ਕਿਸਮ ਦੀ ਕਸ਼ੀਰੀ ਹੁੰਦੀ ਹੈ ।

ਕਸ਼ੀਰੀ ਪਾਣੀ ਅਤੇ ਅਲਕੋਹਲ ਵਿਚ ਘੁਲ ਜਾਂਦੀ ਹੈ । ਕਸ਼ੀਰੀ ਵਿਚ 60-90% ਮੈਨਿਟੋੱਲ, ਫ੍ਰੈਕਸਿਨ ਨਾਮ ਦਾ ਪ੍ਰਤਿਦੀਪਤ ਗਲੂਕੋ-ਸਾਈਡ, ਮੈਨਿਨੋਟਰਾਇਓਜ਼ ਅਤੇ ਮੈਨਿਓਟੈਟਰੋਜ਼, ਮਿਊਸੀਲੇਜ ਅਤੇ ਥਰੋੜ੍ਹੇ ਅ ਦਿ ਹੁੰਦੇ ਹਨ । ਇਹ ਹਲਕਾ ਜਿਹਾ ਜੁਲਾਬ ਹੈ ਜਿਸਦਾ ਸੁਆਦ ਮਿੱਠਾ ਹੋਣ ਕਾਰਨ ਬੱਚਿਆਂ ਨੂੰ ਵੀ ਦਿਤਾ ਜਾ ਸਕਦਾ ਹੈ । ਇਸਦੀ ਸਭ ਤੋਂ ਜ਼ਿਆਦਾ ਖ਼ਪਤ ਦੱਖਣੀ ਅਮਰੀਕਾ ਵਿਚ ਹੁੰਦੀ ਹੈ । ਕੁਝ ਹੋਰ ਪੌਦਿਆਂ ਦੇ ਰਸ ਤੋਂ ਵੀ ਕਈ ਪ੍ਰਕਾਰ ਦੀਆਂ ਕਸ਼ੀਰੀਆਂ ਬਣਾਈਆਂ ਜਾਂਦੀਆਂ ਸਨ ਪਰ ਉਨ੍ਹਾਂ ਵਿਚ ਮੈਨਿਟੋੱਲ ਨਹੀਂ ਹੁੰਦਾ ।

**ਕਸੂਰ :** 'ਜੁੱਤੀ ਕਸੂਰੀ' ਗੀਤ ਵਾਲਾ ਇਹ ਪ੍ਰਸਿੱਧ ਸ਼ਹਿਰ ਪਾਕਿਸਤਾਨ ਵਿਚ ਪੰਜਾਬ ਪ੍ਰਾਂਤ ਦੇ ਸੰਨ 1976 ਵਿਚ ਨਵੇਂ ਬਣੇ ਕਸੂਰ ਜ਼ਿਲ੍ਹੇ ਦਾ ਪ੍ਰਸ਼ਾਸ਼ਕੀ ਕੇਂਦਰ ਅਤੇ ਸਦਰ-ਮੁਕਾਮ ਹੈ । ਇਸ ਤੋਂ ਪਹਿਲਾਂ ਇਹ ਸ਼ਹਿਰ ਲਾਹੌਰ ਜ਼ਿਲ੍ਹੇ ਵਿਚ ਸ਼ਾਮਲ ਸੀ। ਇਹ ਭਾਰਤ ਦੀ ਸਰਹੱਦ ਉਤੇ ਖੇਮਕਰਨ ਅਤੇ ਹੁਸੈਨੀ ਵਾਲਾ ਕਸਬਿਆਂ

ਦੇ ਸਾਹਮਣੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਬੁਨਿਆਦ ਹਿੰਦੂ ਅਵਤਾਰ ਸ੍ਰੀ ਰਾਮ ਚੰਦਰ ਦੇ ਪੁੱਤਰ ਕੁਸ਼ ਨੇ ਰੱਖੀ। ਕਨਿੰਘਮ ਅਨੁਸਾਰ 7 ਵੀਂ ਸਦੀ ਦੌਰਾਨ ਚੀਨੀ ਯਾਤਰੀ ਹਿਊਨਸਾਂਗ ਵੀ ਇਥੇ ਆਇਆ।

ਅਨੁਮਾਨ ਹੈ ਕਿ ਮੁਸਲਮਾਨਾਂ ਦੇ ਸਭ ਤੋਂ ਪਹਿਲੇ ਹਮਲੇ ਤੋਂ ਪਹਿਲਾਂ ਇਥੇ ਰਾਜਪੂਤਾਂ ਦਾ ਵਸੇਬਾ ਸੀ। ਕਸੂਰ ਸ਼ਹਿਰ ਦਾ ਨਾਂ ਇਤਿਹਾਸ ਵਿਚ ਮੁਸਲਮਾਨੀ ਰਾਜਕਾਲ ਦੇ ਅੰਤ ਤਕ ਨਹੀਂ ਆਉਂਦਾ। ਖ਼ਿਆਲ ਕੀਤਾ ਜਾਂਦਾ ਹੈ ਕਿ ਸੁਲਮਾਨ ਰਾਜ ਦੇ ਉਪਰੰਤ ਜਾਂ ਤਾਂ ਮੁਗਲ ਬਾਦਸ਼ਾਹ ਬਾਬਰ ਜਾਂ ਉਸਦੇ ਪੋਤੇ ਅਕਬਰ ਦੇ ਸਮੇਂ ਇਹ ਇਕ ਪਠਾਣ-ਆਬਾਦੀ ਦੇ ਰੂਪ ਵਿਚ ਵਸਿਆ। ਸਿਖਾਂ ਦੇ ਤਾਕਤ ਵਿਚ ਆਉਣ ਸਮੇਂ ਕਸੂਰ ਦੇ ਪਠਾਣਾਂ ਤੇ ਸਿਖਾਂ ਵਿਚ ਝੜੱਪਾਂ ਹੋਈਆਂ। ਸੰਨ 1763 ਤੇ 1770 ਵਿਚ ਭੰਗੀ ਮਿਸਲ ਦੇ ਸਰਦਾਰਾਂ ਨੇ ਹੱਲਾ ਕਰਕੇ ਕੁਝ ਸਮੇਂ ਲਈ ਸ਼ਹਿਰ ਤੇ ਕਬਜ਼ਾ ਕਰ ਲਿਆ ਪਰ 1794 ਵਿਚ ਪਠਾਣਾਂ ਨੇ ਆਪਣੀ ਆਜ਼ਾਦੀ ਮੁੜ ਬਹਾਲ ਕਰ ਲਈ। ਇਸ ਪਿਛੋਂ ਸੰਨ 1807 ਵਿਚ ਇਹ ਸਿਖਾਂ ਦੇ ਰਾਜ ਵਿਚ ਸ਼ਾਮਲ ਹੋ ਗਿਆ। ਸੰਨ 1867 ਵਿਚ ਇਸਨੂੰ ਮਿਊਂਸਪਲਟੀ ਦੇ ਰੂਪ ਵਿਚ ਨਿਗਮਿਤ ਕੀਤਾ ਗਿਆ। ਕਸੂਰ ਵਿਚ 26 ਕਿਲੇਬੰਦ ਮਹੱਲੇ ਹਨ। ਸ਼ਹਿਰ ਬਿਆਸ ਦਰਿਆ ਦੇ ਪੁਰਾਣੇ ਵਹਿਣ ਦੇ ਉਪਰਲੇ ਪਾਸੇ ਸਥਿਤ ਹੈ।

ਕਸੂਰ ਤੋਂ ਕਰਾਚੀ ਅਤੇ ਲਾਹੌਰ ਤਕ ਰੇਲ-ਮਾਰਗ ਬਣਿਆ ਹੋਇਆ ਹੈ ਅਤੇ ਇਹ ਇਕ ਸਥਾਨਕ ਵਪਾਰ ਦੀ ਮੰਡੀ ਵੀ ਹੈ। ਸਰਹੱਦੋਂ ਪਾਰ ਅੰਮ੍ਰਿਤਸਰ ਅਤੇ ਫ਼ਿਰੋਜ਼ਪੁਰ ਸ਼ਹਿਰਾਂ ਨਾਲ ਇਹ ਸੜਕਾਂ ਰਾਹੀਂ ਜੁੜਿਆ ਹੋਇਆ ਹੈ।

ਇਥੇ ਚਮੜੇ ਦੀ ਰੰਗਾਈ, ਕਪਾਹ-ਵੇਲਣ, ਤੇਲ-ਕੱਢਣ, ਬੁਣਾਈ ਅਤੇ ਚਮੜੇ ਦੇ ਸਾਮਾਨ ਦੇ ਉਦਯੋਗ ਵਿਕਸਿਤ ਹਨ। ਇਸ ਤੋਂ ਇਲਾਵਾ ਇਕ ਹਸਪਤਾਲ ਅਤੇ ਪੰਜਾਬ ਯੂਨੀਵਰਸਿਟੀ ਨਾਲ ਸਬੰਧਤ ਇਕ ਕਾਲਜ ਕਸੂਰ ਦੀਆਂ ਮੁੱਖ ਸੰਸਥਾਵਾਂ ਹਨ।

ਆਬਾਦੀ—155,000 (1981)

31° 07′ ਉ. ਵਿਥ.; 74° 27′ ਪੂ. ਲੰਬ.

ਹ. ਪੁ.—ਐਨ. ਬ੍ਰਿ. 13 : 248

**ਕਸ਼ੇਮੇਂਦਰ :** ਇਹ ਸੰਸਕ੍ਰਿਤ ਦਾ ਮਸ਼ਹੂਰ ਕਸ਼ਮੀਰੀ ਕਵੀ ਸੀ। ਇਹ ਵਿਦਵਾਨ ਬ੍ਰਾਹਮਣ ਕੁਲ ਵਿਚ ਪੈਦਾ ਹੋਇਆ। ਇਸਦੇ ਪਿਤਾ ਦਾ ਨਾਂ ਪ੍ਰਕਾਸ਼ੇਂਦਰ ਸੀ। ਇਸਨੇ ਪ੍ਰਸਿੱਧ ਆਲੋਚਕ ਅਤੇ ਤੰਤਰਸ਼ਾਸਤਰ ਦੇ ਵਿਦਵਾਨ ਅਭਿਨਵਗੁਪਤ ਤੋਂ ਵਿਦਿਆ ਪ੍ਰਾਪਤ ਕੀਤੀ ਸੀ। ਕਸ਼ਮੀਰ ਦੇ ਰਾਜਾ ਅਨੰਤ (1028 ਈ. 1063-ਈ.) ਅਤੇ ਇਸਦੇ ਪੁੱਤਰ ਅਤੇ ਉਤਰਾਧਿਕਾਰੀ ਰਾਜਾ ਕਲਸ਼ (1063 ਈ.-1089 ਈ.) ਦੇ ਰਾਜ ਕਾਲ ਵਿਚ ਕਸ਼ੇਮੇਂਦਰ ਨੇ ਅਪਣਾ ਜੀਵਨ ਬਤੀਤ ਕੀਤਾ। ਕਸ਼ੇਮੇਂਦਰ ਦੇ ਗ੍ਰੰਥ 'ਸਮਯਮਾਤਰਿਕ' ਦਾ ਰਚਨਾ ਕਾਲ 1050 ਈ. ਅਤੇ ਇਸ ਦੇ ਅੰਤਮ ਗ੍ਰੰਥ 'ਦਸ਼ਾਵਤਾਰ ਚਰਿਤ' ਦਾ ਰਚਨਾ ਕਾਲ, ਇਸ ਦੁਆਰਾ ਲਿਖੇ ਅਨੁਸਾਰ, 1066 ਈ. ਹੈ। 'ਦਸ਼ਾਵਤਾਰ ਚਰਿਤ' ਇਸਦਾ ਮਹਾਂ ਕਾਵਿ ਹੈ, ਜਿਸ ਵਿਚ ਭਗਵਾਨ ਵਿਸ਼ਨੂੰ ਦੇ ਦਸ ਅਵਤਾਰਾਂ ਦਾ ਬੜੇ ਸੁਚੱਜੇ ਢੰਗ ਨਾਲ ਵਰਣਨ ਕੀਤਾ ਗਿਆ ਹੈ।

ਕਸ਼ੇਮੇਂਦਰ ਦੇ ਵੱਡੇ ਵਡੇਰੇ ਰਾਜ ਦੇ ਵੱਡੇ ਵੱਡੇ ਅਹੁਦਿਆਂ ਤੇ ਨਿਯੁਕਤ ਸਨ। ਇਸ ਕਰਕੇ ਉਨ੍ਹਾਂ ਨੇ ਆਪਣੇ ਦੇਸ਼ ਦੀ ਰਾਜਨੀਤੀ ਨੂੰ ਬੜੇ ਨੇੜਿਓਂ ਹੋਕੇ ਦੇਖਿਆ ਅਤੇ ਪਰਖਿਆ। ਆਪਣੇ ਸਮੇਂ ਉਨ੍ਹਾਂ ਨੇ ਰਾਜ ਦੇ ਅਸ਼ਾਂਤ ਵਾਤਾਵਰਣ ਨੂੰ ਸੁਧਾਰਨ ਲਈ ਅਪਣਾ ਜੀਵਨ ਲਾ ਦਿਤਾ ਅਤੇ ਇਸੇ ਮਨੋਰਥ ਦੀ ਪੂਰਤੀ ਲਈ ਹੀ ਕਈ ਕਿਸਮ ਦੀ ਕਵਿਤਾ ਲਿਖੀ।

ਕਸ਼ੇਮੇਂਦਰ ਸੰਸਕ੍ਰਿਤ ਸਾਹਿਤ ਵਿਚ ਵਿਅੰਗ ਸਾਹਿਤ ਦਾ ਧਨੀ ਸੀ। ਕਹਿੰਦੇ ਹਨ ਕਿ ਨਿਰਸੰਦੇਹ ਸੰਸਕ੍ਰਿਤ ਸਾਹਿਤ ਵਿਚ ਇਸ ਦੇ ਪਾਏ ਦਾ ਵਿਅੰਗ ਲੇਖਕ ਅਜੇ ਤਕ ਨਹੀਂ ਹੋਇਆ। ਵਿਅੰਗ ਕਥਾ ਸਬੰਧੀ ਇਸਦੀਆਂ ਦੋ ਸੁੰਦਰ ਕਿਰਤਾਂ 'ਨਰਮ ਮਾਲਾ' ਅਤੇ 'ਦੇਸ਼ੋਪਦੇਸ਼' ਹਨ। ਇਸ ਦੀ ਭਾਸ਼ਾ ਸਰਲ ਅਤੇ ਸੁਲਝੀ ਹੋਈ ਹੈ।

ਹ. ਪੁ.—ਹਿੰ. ਵਿ. ਕੋ. 3 : 312.

**ਕਸੇਲ, ਕਿਰਪਾਲ ਸਿੰਘ :** ਇਸ ਪ੍ਰਸਿੱਧ ਆਲੋਚਕ ਤੇ ਸਰਬੰਗੀ ਲੇਖਕ ਦਾ ਜਨਮ 19 ਮਾਰਚ, 1928 ਈ. ਨੂੰ ਸਰਦਾਰ ਗੰਗਾ ਸਿੰਘ ਦੇ ਘਰ ਪਿੰਡ ਕਸੇਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਕਸੇਲ ਅਜੇ ਢਾਈ ਮਹੀਨਿਆਂ ਦਾ ਹੀ ਸੀ ਕਿ ਇਸਦਾ ਪਿਤਾ ਪ੍ਰਲੋਕ ਗਮਨ ਕਰ ਗਿਆ। ਵਿਦਿਆਰਥੀ ਜੀਵਨ ਵਿਚ ਇਸਦੇ ਸਿਰੜ ਤੇ ਮਿਹਨਤ ਨੂੰ ਮਿੱਠਾ ਫਲ ਲਗਾ ਅਤੇ ਇਹ ਪੰਜਾਬ ਯੂਨੀਵਰਸਿਟੀ ਦੀ ਐਮ. ਏ. ਪੰਜਾਬੀ ਦੀ ਪ੍ਰੀਖਿਆ ਵਿਚ ਅਵੱਲ ਰਿਹਾ।



ਕਿਰਪਾਲ ਸਿੰਘ ਕਸੇਲ

ਪੜ੍ਹਾਈ ਸਮਾਪਤ ਕਰਨ ਪਿਛੋਂ ਇਹ ਲਾਇਲਪੁਰ ਖ਼ਾਲਸਾ ਕਾਲਜ, ਜਲੰਧਰ ਵਿਚ ਪੰਜਾਬੀ ਦਾ ਪ੍ਰੋਫ਼ੈਸਰ ਲਗ ਗਿਆ ਅਤੇ ਬਾਦ ਵਿਚ ਸਰਕਾਰੀ ਸਿਖਿਆ ਵਿਭਾਗ ਵਿਚ ਫ਼ਰੀਦਕੋਟ, ਗੁਰਦਾਸਪੁਰ ਅਤੇ ਲੁਧਿਆਣਾ ਆਦਿ ਦੇ ਸਰਕਾਰੀ ਕਾਲਜਾਂ ਵਿਚ ਲੈਕਚਰਾਰ ਲਗਾ। ਇਸ ਸਮੇਂ ਇਸਨੇ ਸਾਹਿਤ ਸਮੀਖਿਆ ਦੇ ਵਿਸ਼ੇ ਉਤੇ ਪ੍ਰਸਿੱਧ ਰਚਨਾਵਾਂ ਪ੍ਰਕਾਸ਼ਤ ਕੀਤੀਆਂ। 'ਸਾਹਿਤ ਦੇ ਰੂਪ', 'ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ', 'ਸਾਹਿਤ ਪ੍ਰਕਾਸ਼' ਆਦਿ ਦੇ ਪ੍ਰਕਾਸ਼ਿਤ ਹੋਣ ਨਾਲ ਪ੍ਰੋ. ਕਸੇਲ ਨੇ ਚੋਖਾ ਨਾਮਣਾ ਖੱਟਿਆ। 1964 ਤਕ ਇਹ ਸਰਕਾਰੀ ਕਾਲਜ, ਲੁਧਿਆਣਾ ਵਿਚ ਸੇਵਾ ਕਰਦਾ ਰਿਹਾ ਜਦੋਂ ਕਿ ਅਚਨਚੇਤੀ ਇਸ ਬਾਰੀਕਬੀਨ ਅਧਿਆਪਕ ਨੂੰ ਕੁਦਰਤ ਨੇ ਨੇਤਰਹੀਣ ਕਰ ਦਿਤਾ।

ਇਸ ਲਾਚਾਰ ਅਵਸਥਾ ਵਿਚ ਇਹ ਆਲੋਚਨਾ ਸਾਹਿਤ ਦਾ ਸਿਰਜਨਹਾਰ ਮੌਲਿਕ ਲੇਖਕ ਬਣ ਗਿਆ। ਹੁਣ ਇਸ ਦੇ ਰੁਕੇ ਵਹਿਣ ਕਵਿਤਾ, ਨਿਬੰਧ ਤੇ ਗਲਪ ਸਾਹਿਤ ਦੀ ਸਿਰਜਨਾ ਦੇ ਸਫ਼ੁੱਟ ਸੋਮੇ ਬਣ ਗਏ ਅਤੇ ਇਸ ਨੇ ਪੰਜਾਬੀ ਸਾਹਿਤ ਨੂੰ ਮਾਲਾ ਮਾਲ ਕੀਤਾ। ਇਸ ਦੀਆਂ ਕਿਰਤਾਂ ਨਿਮਨ ਅਨੁਸਾਰ ਹਨ :—

(1) ਚੰਡੀ ਦੀ ਵਾਰ (ਸੰਪਾਦਤ) (2) ਹਿਮਾਲਾ ਦੀ ਵਾਰ ਕ੍ਰਿਤ ਹਰਿੰਦਰ ਸਿੰਘ ਰੂਪ (ਸੰਪਾਦਤ), (3) ਆਧੁਨਿਕ ਗੱਦਕਾਰ (ਆਲੋਚਨਾ), (4) ਮਨੋਵਿਗਿਆਨ ਦੀ ਰੂਪ ਰੇਖਾ (ਨਿਤਿਆਨੰਦ-ਅਨੁਵਾਦ), (5) ਰਾਜਨੀਤੀ ਵਿਗਿਆਨ ਦੇ ਮੁਢਲੇ ਸਿਧਾਂਤ (ਵਰਿਆਮ ਸਿੰਘ-ਅਨੁਵਾਦ), (6) ਪੰਜਾਬੀ ਸਾਹਿਤ ਦਾ ਇਤਿਹਾਸ (1947-60) ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਤ, (7) ਟੈਗੋਰ ਦੇ ਚੋਣਵੇਂ ਨਿਬੰਧ (ਅਨੁਵਾਦ), (8) ਅਨੰਤ ਦਰਸ਼ਨ (ਟਰਾਈਨ-ਅਨੁਵਾਦ), (9) ਇੰਦਰ

ਧਨੁਸ਼ (ਮੌਲਿਕ ਨਿਬੰਧ), (10) ਛੱਤੀ ਅੰਮ੍ਰਿਤ (ਕਾਵਿ ਸੰਗ੍ਰਹਿ), (11) ਵਾਰਡ ਨੰਬਰ ਦਸ ਤੇ ਪੁਸ਼ਪਬਨ (ਨਾਵਲ), (12) ਤੂੰਬੀ ਦੀ ਤਾਰ (ਸੰਪਾਦਤ) ਅਤੇ (13) ਸਮਕਾਲੀ ਸਮੀਖਿਆ ਤੋਂ ਬਿਨਾਂ ਪ੍ਰੋ. ਕਸੇਲ ਨੇ ਪ੍ਰੋ. ਪੂਰਨ ਸਿੰਘ ਦੀ ਜੀਵਨੀ (ਰਾਜ ਹੰਸ), ਪੂਰਨ ਸਿੰਘ ਕਿਰਪਾ ਸਾਗਰ (ਸਮਾਲੋਚਨਾ), ਲੌਢੇ ਪਹਿਰ ਦਾ ਆਤਮ ਚਿੰਤਨ, ਚਰਨ ਛੋਹ, ਦਸ ਗੁਰੂ ਦਰਸ਼ਨ (ਅਨੁਵਾਦ-ਪੂਰਨ ਸਿੰਘ) ਆਦਿ ਪੰਜਾਬੀ ਸਾਹਿਤ ਨੂੰ ਦਿਤੀਆਂ।

ਨੇਤਰਹੀਣ ਹੋਣ ਪਿਛੋਂ ਇਸ ਨੂੰ ਭਾਸ਼ਾ ਵਿਭਾਗ ਵਿਚ ਸਾਹਿਤ ਦੀ ਸੇਵਾ ਕਰਨ ਦਾ ਕਾਰਜ ਸੌਂਪਿਆ ਗਿਆ। ਭਾਸ਼ਾ ਵਿਭਾਗ ਵਿਚ ਇਸਨੇ ਭਗਤ ਨਾਮਦੇਵ-ਜੀਵਨ ਤੇ ਦਰਸ਼ਨ, ਸ਼ਬਦਾਰਥ ਬਾਣੀ ਗੁਰੂ ਨਾਨਕ ਦੇਵ ਜੀ, ਜੰਗ ਨਾਮਾ ਸ਼ਾਹ ਮੁਹੰਮਦ ਅਤੇ ਆਧੁਨਿਕ ਪੰਜਾਬੀ ਸਾਹਿਤ ਦਾ ਇਤਿਹਾਸਕ ਵਿਕਾਸ ਆਦਿ ਪੁਸਤਕਾਂ ਦਾ ਸੰਪਾਦਨ ਕੀਤਾ। ਇਸ ਦੀਆਂ ਸਾਹਿਤ ਪ੍ਰਤੀ ਕੀਤੀਆਂ ਸੇਵਾਵਾਂ ਨੂੰ ਮੁੱਖ ਰਖਦੇ ਹੋਏ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ ਇਸਨੂੰ 27 ਮਾਰਚ, 1968 ਨੂੰ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵਜੋਂ ਸਨਮਾਨਤ ਕੀਤਾ।

ਜਨਵਰੀ 1975 ਵਿਚ ਕਸੇਲ ਨੂੰ ਮੁੜ ਸਿੱਖਿਆ ਵਿਭਾਗ ਵਿਚ ਲੈ ਲਿਆ ਗਿਆ। ਇਸ ਨੇ ਮਹਿੰਦਰਾ ਕਾਲਜ, ਪਟਿਆਲਾ ਵਿਖੇ ਪੜ੍ਹਾ-ਉਣ ਦੀ ਸੇਵਾ ਕੀਤੀ ਅਤੇ ਉਥੋਂ ਹੀ ਰਿਟਾਇਰਮੈਂਟ ਲਈ। ਕਸੇਲ ਪੰਜਾਬੀ ਸਾਹਿਤ ਸਮੀਖਿਆ ਬੋਰਡ ਦਾ ਪਹਿਲਾ ਪ੍ਰਧਾਨ ਸੀ ਅਤੇ ਫਿਰ ਕਈ ਸਾਲ ਇਸਦਾ ਜਨਰਲ ਸਕੱਤਰ ਰਿਹਾ। ਇਹ ਪੰਜਾਬੀ ਸਾਹਿਤ ਅਕਾਡਮੀ ਦਾ ਵੀ ਸਕੱਤਰ ਰਿਹਾ।

ਹ. ਪੁ.—ਪੰ. ਸਨ. ਸ.

**ਕਸੌਲੀ :** ਕਸੌਲੀ ਹਿਮਾਚਲ ਪ੍ਰਦੇਸ਼ (ਭਾਰਤ) ਦਾ ਇਕ ਪਹਾੜੀ ਸ਼ਹਿਰ ਅਤੇ ਫ਼ੌਜੀ ਛਾਉਣੀ ਹੈ। 1966 ਤੋਂ ਪਹਿਲਾਂ ਇਹ ਪੰਜਾਬ ਰਾਜ ਦਾ ਇਕ ਹਿੱਸਾ ਸੀ। ਇਹ ਕਾਲਕਾ ਦੇ ਸਾਹਮਣੇ ਵਾਲੇ ਪਾਸੇ ਸਮੁੰਦਰ ਸਤਹ ਤੋਂ 1931 ਮੀਟਰ ਦੀ ਉਚਾਈ ਤੇ ਸਥਿਤ ਹੈ। ਕਾਲਕਾ ਤੋਂ ਇਹ ਲਗਭਗ 1220 ਮੀ. ਦੀ ਉਚਾਈ ਤੇ ਹੈ ਅਤੇ ਇਥੋਂ ਇਹ 14 ਕਿ. ਮੀ. ਦੇ ਫ਼ਾਸਲੇ ਤੇ ਹੈ। ਇਹ ਸ਼ਹਿਰ ਇਕ ਫ਼ੌਜੀ ਛਾਉਣੀ ਦੇ ਤੌਰ ਤੇ ਹੋਂਦ ਵਿਚ ਆਇਆ ਪਰ ਬਾਅਦ ਵਿਚ ਇਹ ਇਕ ਸਿਹਤ ਅਫ਼ਜ਼ਾ ਸਥਾਨ ਦਾ ਰੂਪ ਧਾਰਨ ਕਰ ਗਿਆ। ਗਰਮੀਆਂ ਦੇ ਮੌਸਮ ਵਿਚ ਇਥੇ ਸੈਲਾਨੀਆਂ ਦੀ ਆਵਾਜਾਈ ਕਾਰਨ ਕਾਫ਼ੀ ਰੌਣਕ ਹੁੰਦੀ ਹੈ ਜਿਨ੍ਹਾਂ ਵਾਸਤੇ ਬਹੁਤ ਸਾਰੇ ਹੋਟਲ ਆਦਿ ਬਣੇ ਹੋਏ ਹਨ। ਕਸੌਲੀ ਤੋਂ 5 ਕਿ. ਮੀ. ਦੇ ਫ਼ਾਸਲੇ ਤੇ ਸਨਾਵਰ ਵਿਖੇ ਇਕ ਕਾਫ਼ੀ ਮਸ਼ਹੂਰ ਪਬਲਿਕ ਸਕੂਲ ਵੀ ਇਸ ਦੀ ਪ੍ਰਸਿੱਧੀ ਵਿਚ ਵਾਧਾ ਕਰਦਾ ਹੈ।

ਕਸੌਲੀ ਦਾ ਪੈਸਚਰ ਇੰਸਟੀਚਿਊਟ 1901 ਵਿਚ ਸਥਾਪਤ ਕੀਤਾ ਗਿਆ ਜਿਥੇ ਹਲਕੇ ਹੋਏ ਜਾਨਵਰਾਂ ਦੇ ਕੱਟਿਆਂ ਹੋਇਆਂ ਦਾ ਇਲਾਜ ਕੀਤਾ ਜਾਂਦਾ ਹੈ ਅਤੇ ਹਲਕਾਅ ਦੇ ਟੀਕੇ ਤਿਆਰ ਕੀਤੇ ਜਾਂਦੇ ਹਨ। ਸਾਰੇ ਉੱਤਰੀ ਭਾਰਤ ਵਿਚ ਹਲਕਾਅ ਦੇ ਰੋਗੀਆਂ ਲਈ ਦਵਾਈ ਇਥੋਂ ਹੀ ਜਾਂਦੀ ਹੈ। ਇਸ ਦੇ ਨੇੜੇ ਹੀ ਸ਼ਰਾਬ ਤਿਆਰ ਕਰਨ ਦਾ ਇਕ ਕਾਰਖ਼ਾਨਾ ਵੀ ਹੈ।

ਆਬਾਦੀ—3,758 (1971)

30° 53′ ਉ. ਵਿਥ.; 76° 58′ ਪੂ. ਲੰਬ.

ਹ. ਪੁ.—ਇੰ. ਗ. ਇੰਡ. 15 : 68

**ਕਹਾਣੀ :** ਸਾਧਾਰਨ ਤੌਰ ਤੇ ਗੱਦ ਜਾਂ ਪਦ ਵਿਚ ਰਚੀ ਵਾਰਤਾ ਨੂੰ ਕਹਾਣੀ ਕਹਿੰਦੇ ਹਨ। ਵਿਸ਼ੇਸ਼ ਤੌਰ ਤੇ ਗਦ ਵਿਚ ਲਿਖੀ ਆਧੁਨਿਕ ਛੋਟੀ ਕਹਾਣੀ, ਜਿਸ ਲਈ ਕਦੇ ਕਦੇ ਗਲਪ, ਕਹਾਣੀ ਜਾਂ ਲਘੂ-ਕਥਾ ਸ਼ਬਦ ਵਰਤਿਆ ਜਾਂਦਾ ਹੈ, ਨੂੰ ਹੀ ਕਹਾਣੀ ਆਖਿਆ ਜਾਂਦਾ ਹੈ।

ਸੰਸਾਰ ਵਿਚ ਕਹਾਣੀ ਦਾ ਆਰੰਭ ਕਦ ਅਤੇ ਕਿਥੇ ਹੋਇਆ ? ਇਸ ਪ੍ਰਸ਼ਨ ਦਾ ਉਤਰ ਦੇਣਾ ਕਠਨ ਹੈ। ਅਸਲ ਵਿਚ ਅਨਿਸਚਿਤ ਪ੍ਰਾਚੀਨ ਕਾਲ ਤੋਂ ਹੀ ਜਿਸ ਨੂੰ ਪੂਰਵ-ਇਤਿਹਾਸਕ ਸਮਾਂ ਆਖਦੇ ਹਨ, ਕਹਾਣੀ ਹੋਂਦ ਵਿਚ ਆਈ। ਮਨੁੱਖੀ ਸਮਾਜ ਅਤੇ ਭਾਸ਼ਾ ਦੇ ਹੋਂਦ ਵਿਚ ਆਉਣ ਨਾਲ ਹੀ ਮਨੁੱਖ ਅੰਦਰ ਆਪ-ਬੀਤੀ ਆਖਣ ਤੇ ਜੱਗ-ਬੀਤੀ ਸੁਣਨ ਦੀ ਇੱਛਾ ਪੈਦਾ ਹੋਈ ਜੋ ਕਹਾਣੀ ਦਾ ਰੂਪ ਧਾਰ ਗਈ। ਆਦਿ ਕਾਲ ਵਿਚ ਕਹਾਣੀਆਂ ਦੇ ਵਿਸ਼ੇ ਆਪਣੀ ਹੋਂਦ ਲਈ ਕੀਤੇ ਘੋਲਾਂ, ਵੱਡਿਆ ਦੇ ਕਰਤਵ ਅਤੇ ਉਸਤਤੀ, ਪਰਾਸਰੀਰਕ ਅਤੇ ਧਾਰਮਕ ਕਥਾਵਾਂ ਲੋਕ ਕਥਾਵਾਂ ਤੇ ਪੌਰਾਣਿਕ ਕਥਾਵਾਂ, ਦੇਵੀ ਦੇਵਤਿਆਂ ਦੇ ਕਿੱਸੇ, ਕੁਦਰਤ ਦੇ ਅਲੌਕਿਕ ਦ੍ਰਿਸ਼, ਜਿੰਨ, ਭੂਤ, ਪਰੀਆਂ ਜਾਂ ਪੰਛੀ ਜਨੌਰ ਹੁੰਦੇ ਸਨ। ਇਹ ਵਿਸ਼ੇ ਮਨੁੱਖ ਦੇ ਮੁਢਲੇ ਪ੍ਰਾਪਤ ਕੀਤੇ ਗਿਆਨ ਨਾਲ ਸਬੰਧ ਰਖਦੇ ਸਨ। ਜਿਵੇਂ ਜਿਵੇਂ ਮਨੁੱਖ ਦੇ ਗਿਆਨ ਵਿਚ ਵਾਧਾ ਹੁੰਦਾ ਗਿਆ ਕਹਾਣੀਆਂ ਦੇ ਵਿਸ਼ੇ ਬਦਲਦੇ ਗਏ। ਕਿਉਂਕਿ ਵਾਰਤਕ ਦਾ ਜਨਮ ਕਵਿਤਾ ਤੋਂ ਪਿੱਛੋਂ ਹੋਇਆ ਹੈ ਇਸ ਕਰਕੇ ਆਰੰਭਕ ਕਹਾਣੀਆਂ ਕਵਿਤਾ ਵਿਚ ਆਖੀਆਂ ਜਾਂਦੀਆਂ ਸਨ ਜੋ ਪੀੜ੍ਹੀਓ ਪੀੜ੍ਹੀ, ਸੀਨਾ ਬਸੀਨਾ ਸਦੀਆਂ ਤੀਕ ਚਲਦੀਆਂ ਆਈਆਂ। ਵਾਰਤਕ ਵਿਚ ਕਹਾਣੀ ਬੜੇ ਲੰਮੇ ਸਮੇਂ ਪਿਛੋਂ ਆਈ ਹੈ।

ਸਾਹਿਤਕ ਖੋਜ ਅਜੇ ਤੀਕ ਕਿਸੇ ਪੱਕੇ ਸਬੂਤ ਦੀ ਅਣਹੋਂਦ ਕਾਰਨ ਇਹ ਨਿਸਚਤ ਕਰਨ ਤੋਂ ਅਸਮਰਥ ਹੈ ਕਿ ਕਹਾਣੀ ਨੇ ਜਨਮ ਕਿੱਥੇ ਲਿਆ। ਕਈ ਵਿਚਾਰਵਾਨਾਂ ਦਾ ਖ਼ਿਆਲ ਹੈ ਕਿ ਸਭ ਤੋਂ ਪਹਿਲਾਂ ਇਤਾਲਵੀ ਜ਼ਬਾਨ ਵਿਚ 'ਈਸਪ ਫ਼ੇਬਲਜ਼' ਨਾਂ ਦੀਆਂ ਕਹਾਣੀਆਂ ਸਿਰਜੀਆਂ ਗਈਆਂ। ਇਹੋ ਜਿਹੀਆਂ ਸਿੱਖਿਆਦਾਇਕ ਕਹਾਣੀਆਂ ਸੰਸਕ੍ਰਿਤ ਸਾਹਿਤ ਵਿਚ 'ਹਿਤੋਪਦੇਸ਼' ਨਾਂ ਨਾਲ ਆਉਂਦੀਆਂ ਹਨ। ਇਕ ਵਿਚਾਰ-ਪੱਧਤੀ ਅਨੁਸਾਰ ਮਿਸਰ ਦੇਸ ਵਿਚ ਮਸੀਹ ਦੇ ਜਨਮ ਤੋਂ ਕੋਈ ਚਾਰ ਹਜ਼ਾਰ ਸਾਲ ਪਹਿਲਾਂ ਕੀਆੱਪਸ ਦੇ ਪੁੱਤਰ ਆਪਣੇ ਪਿਤਾ ਦਾ ਦਿਲਪਰਚਾਵਾ ਕਹਾਣੀਆਂ ਸੁਣਾ ਕੇ ਕਰਦੇ ਹੁੰਦੇ ਸਨ। ਯੂਨਾਨ ਵਿਚ ਹੋਮਰ ਨੇ 'ਇਲੀਅਡ' ਨਾਂ ਦੀ ਕਾਵਿ-ਕਹਾਣੀ ਲਿਖੀ; ਅਰਬ ਦੇਸ਼ ਵਿਚ 'ਅਲਫ਼ਲੈਲਾ'; ਭਾਰਤ ਵਿਚ 'ਰਾਮਾਇਣ', 'ਮਹਾਭਾਰਤ', 'ਪੰਚਤੰਤਰ', 'ਹਿਤੋਪਦੇਸ਼', 'ਸਾਹਿਤ-ਸਾਗਰ', ਬੁੱਧ ਦੀਆਂ ਜਾਤਕ ਕਥਾਵਾਂ ਤੇ ਪੁਰਾਤਨ ਜਨਮ ਸਾਖੀਆਂ, ਫ਼ਲਸਤੀਨ ਵਿਚ ਅੰਜੀਲ (ਪੁਰਾਤਨ ਤੇ ਨਵੀਨ) ਇਹ ਕੁੱਝ ਸੰਸਾਰ ਦੀਆਂ ਪਹਿਲੀਆਂ ਕਹਾਣੀਆਂ ਹਨ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਕਹਾਣੀਆਂ ਕਵਿਤਾ ਵਿਚ ਹੀ ਹਨ।

19ਵੀਂ ਸਦੀ ਦੇ ਪ੍ਰਾਰੰਭ ਤਕ ਕਹਾਣੀ ਸਾਹਿਤ ਛੋਟੇ ਨਾਵਲਾਂ ਜਾਂ ਲੋਕ ਕਥਾਵਾਂ ਤੇ ਹੀ ਚਲਦਾ ਸੀ। ਇਸ ਕਾਲ ਦੇ ਪ੍ਰਸਿੱਧ ਕਹਾਣੀ ਲੇਖਕ ਜਿਨ੍ਹਾਂ ਨੇ ਕਿ ਕਹਾਣੀ ਨੂੰ ਨਵੇਂ ਮੋੜ ਦੇ ਕੇ ਅਤੇ ਨਵੇਂ ਆਧੁਨਿਕ ਵਿਸ਼ੇ ਅਪਨਾ ਕੇ ਨਵੀਆਂ ਲੀਹਾਂ ਉਤੇ ਤੋਰਿਆ, ਤੁਰਗਨੇਵ ਅਤੇ ਦਾਸ-ਤੋਵਸਕੀ ਹਨ। ਟਾਲਸਟਾਇ ਨੇ ਕਹਾਣੀ ਦੇ ਪੱਧਰ ਨੂੰ ਹੋਰ ਉੱਚਾ ਕੀਤਾ। ਟਾਲਸਟਾਇ ਦੇ ਸਮਕਾਲੀ ਚੈਖੋਵ ਦੇ ਹਿੱਸੇ ਸਭ ਤੋਂ ਵੱਧ ਅਤੇ ਯਥਾਰਥਵਾਦੀ ਕਹਾਣੀਆਂ ਲਿਖਣਾ ਆਇਆ। ਪਰ ਇਸ ਨਾਲੋਂ ਵੱਧ ਪ੍ਰਤਿਭਾ ਦੁਆਰਾ ਮੈਕਸਿਮ ਗੋਰਕੀ ਨੇ ਕਹਾਣੀ ਦੇ ਖੇਤਰ ਨੂੰ ਅਮੀਰ ਕੀਤਾ ਹੈ। ਉਸ ਨੇ ਆਪਣੇ ਸਮਕਾਲੀਆਂ ਨੂੰ ਸਹੀ ਰਾਹ ਵਿਖਾ-ਇਆ ਹੈ।

ਪੱਛਮ ਵਿਚ ਯੂਨਾਨ ਦੀਆਂ ਅਨੇਕ ਕਥਾਵਾਂ ਰੋਮ ਪਹੁੰਚੀਆਂ। ਯੂਨਾਨ ਅਤੇ ਰੋਮ ਦੀ ਸੰਸਕ੍ਰਿਤੀ ਦੇ ਪਤਨ ਤੋਂ ਬਾਅਦ ਕਥਾ ਦੀ ਪਰੰਪਰਾ ਈਸਾਈ ਧਰਮ ਦੇ ਪ੍ਰਵਚਨਾਂ ਅਤੇ ਮੱਧਕਾਲੀ ਯੂਰਪ ਦੇ ਸਫ਼ਰਨਾਮਿਆਂ ਦੇ ਬ੍ਰਿਤਾਂਤਾਂ ਦੇ ਰੂਪ ਵਿਚ ਜੀਵਤ ਰਹੀ। ਪੁਰਾਣੇ ਕਥਾ ਸੰਗ੍ਰਹਿਆਂ ਵਿਚ ਅਰਬੀ ਵਿਚ ਅਲਫ਼ਲੈਲਾ ਅਤਿਅੰਤ ਪ੍ਰਸਿੱਧ ਹੈ। ਯੂਰਪ ਵਿਚ ਕਥਾ ਦੇ ਵਿਕਾਸ ਵਿਚ ਫ਼ਰਾਂਸ ਦੇ ਭੱਟਾਂ ਅਤੇ ਇਟਲੀ ਦੇ ਛੋਟੇ ਨਾਵਲ ਲੇਖਕਾਂ ਦਾ ਮਹੱਤਵਪੂਰਨ ਯੋਗਦਾਨ ਸੀ। 19ਵੀਂ ਸਦੀ ਦੇ ਪ੍ਰਾਰੰਭ ਤਕ ਕਥਾ

ਸਾਹਿਤ ਛੋਟੇ ਨਾਵਲਾਂ ਜਾਂ ਲੋਕ ਕਥਾਵਾਂ ਦੇ ਰੂਪ ਵਿਚ ਪ੍ਰਚਲਤ ਰਿਹਾ ।

19ਵੀਂ ਸਦੀ ਦੇ ਆਰੰਭ ਵਿਚ ਜਰਮਨੀ ਵਿਚ ਹਾਫਮਾਨ, ਜੈਕਬ, ਗ੍ਰਿਮ ਅਤੇ ਟੀਕ; ਅਮਰੀਕਾ ਵਿਚ ਇਰਵਿੰਗ ਅਤੇ ਹੱਥਾਰਨ; ਫ਼ਰਾਂਸ ਵਿਚ ਮੇਰੀਮਿਏ ਅਤੇ ਬਲਜ਼ਾਕ ਅਤੇ ਰੂਸ ਵਿਚ ਪੁਸ਼ਕਿਨ ਆਦਿ ਨੇ ਆਧੁਨਿਕ ਕਹਾਣੀਆਂ ਦੀ ਰਚਨਾ ਕੀਤੀ । ਇਨ੍ਹਾਂ ਤੋਂ ਇਲਾਵਾ ਰੂਸੀ ਲੇਖਕ ਨਿਕੋਲਾਈ ਗੋਗੋਲ ਅਤੇ ਅਮਰੀਕੀ ਲੇਖਕ ਐਡਗਰ ਐਲਨ ਪੋ ਆਧੁਨਿਕ ਕਹਾਣੀਕਾਰ ਮੰਨੇ ਜਾਂਦੇ ਹਨ । ਗੋਗੋਲ ਨੇ ਕਹਾਣੀ ਨੂੰ ਰੋਮਾਂਸ ਦੀ ਥਾਂ ਜਨਸਾਧਾਰਨ ਦੇ ਜੀਵਨ ਦੇ ਯਥਾਰਥ ਦੇ ਨੇੜੇ ਲਿਆਂਦਾ। ਪੋ ਦੀਆਂ ਕਹਾਣੀਆਂ ਦੀ ਵਿਸ਼ੇਸ਼ਤਾ ਰੋਮਾਂਸਕਾਰੀ ਰਹੱਸ, ਅਲੌਕਿਕਤਾ, ਭੂਤਾਂ ਪ੍ਰੇਤਾਂ ਸਬੰਧੀ ਅੰਧ-ਵਿਸ਼ਵਾਸ਼ ਅਤੇ ਮਾਨਸਿਕ ਤਣਾਉ ਕਾਰਨ ਹੈ। ਉਸ ਅਨੁਸਾਰ ਪੂਰੀ ਰਚਨਾ ਵਿਚ ਅਜਿਹਾ ਇਕ ਸ਼ਬਦ ਵੀ ਨਹੀਂ ਹੋਣਾ ਚਾਹੀਦਾ ਜਿਸਦੀ ਪ੍ਰਵਿਰਤੀ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਕਿਸੇ ਪੂਰਵ ਨਿਸ਼ਚਿਤ ਉਦੇਸ਼ ਵਲ ਨਾ ਹੋਵੇ ।

ਇਸ ਤਰ੍ਹਾਂ ਪੁਰਾਣੀਆਂ ਕਥਾਵਾਂ ਦੀਆਂ ਕਲਪਤ ਘਟਨਾਵਾਂ ਅਤੇ ਚਰਿਤਰਾਂ ਦੀ ਥਾਂ ਆਧੁਨਿਕ ਕਹਾਣੀ ਨੇ ਜੀਵਨ ਦੇ ਯਥਾਰਥ ਅਤੇ ਚਰਿਤਰਾਂ ਦੇ ਅੰਤਰ ਦਵੰਦਾਂ ਨੂੰ ਮਹੱਤਵ ਦਿਤਾ । ਯਥਾਰਥ ਅਤੇ ਮਨੋ-ਵਿਗਿਆਨ ਆਧੁਨਿਕ ਕਹਾਣੀ ਦੇ ਥੰਮ੍ਹ ਕਹੇ ਜਾ ਸਕਦੇ ਹਨ । ਆਧੁਨਿਕ ਕਹਾਣੀ ਘਟਨਾਵਾਂ ਜਾਂ ਵਿਅਕਤੀਆਂ ਦਾ ਰੌਚਿਕ ਵਰਣਨ ਹੀ ਨਹੀਂ ਸਗੋਂ ਵਿਅਕਤੀ ਅਤੇ ਸਮਾਜ ਅਤੇ ਜੀਵਨ ਦੇ ਅਰਥਾਂ ਨੂੰ ਖੋਲ੍ਹਣ ਦਾ ਯਤਨ ਹੈ ।

ਪੋ ਦਾ ਤੱਤਕਾਲੀਨ ਪ੍ਰਭਾਵ ਫ਼ਰਾਂਸੀਸੀ ਲੇਖਕਾਂ ਤੇ ਪਿਆ, ਜਿਨ੍ਹਾਂ ਵਿਚ ਬੋਦਲੇਅਰ, ਫਲਾਬੇਅਰ ਅਤੇ ਦੋਦੇ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ ।

ਸੰਸਾਰ ਦੇ ਦੋ ਮਸ਼ਹੂਰ ਕਹਾਣੀਕਾਰ ਫ਼ਰਾਂਸ ਦੇ ਮੋਪਾਸਾਂ ਅਤੇ ਰੂਸ ਦੇ ਚੈਖੋਵ 19ਵੀਂ ਸਦੀ ਦੀ ਉਪਜ ਹਨ । ਇਨ੍ਹਾਂ ਦੋਹਾਂ ਲੇਖਕਾਂ ਨੂੰ ਕਿਸਾਨਾਂ ਅਤੇ ਮੱਧ ਵਰਗ ਦੇ ਬੁੱਧੀਜੀਵੀਆਂ ਅਤੇ ਕਰਮਚਾਰੀਆਂ ਦੇ ਜੀਵਨ ਪ੍ਰਤੀ ਗਹਿਰਾ ਅਨੁਭਵ ਹੈ । ਦੋਹਾਂ ਵਿਚ ਹੀ ਨਿਰਾਸ਼ਾ ਅਤੇ ਵਿਸ਼ਾਦ ਦਾ ਦ੍ਰਿਸ਼ਟੀਕੋਣ ਹੈ । ਇਨ੍ਹਾਂ ਸਮਾਨਤਾਵਾਂ ਦੇ ਬਾਵਜੂਦ ਦੋਵੇਂ ਦੋ ਤਰ੍ਹਾਂ ਦੇ ਕਹਾਣੀਕਾਰ ਹਨ । ਚੈਖੋਵ ਅਨੁਸਾਰ "ਕਹਾਣੀ ਦਾ ਆਰੰਭ ਅਤੇ ਅੰਤ ਨਹੀਂ ਹੋਣਾ ਚਾਹੀਦਾ ।" ਸੰਸਾਰ ਦੇ ਹੋਰ ਕਹਾਣੀਕਾਰਾਂ ਨੇ ਇਨ੍ਹਾਂ ਦੋਹਾਂ ਤੋਂ ਹੀ ਸਿਖਿਆ ਲਈ ।

ਪੋ ਤੋਂ ਪਿੱਛੋਂ 19ਵੀਂ ਸਦੀ ਵਿਚ ਅਮਰੀਕੀ ਕਹਾਣੀਕਾਰ ਹੋਏ, ਜਿਨ੍ਹਾਂ ਵਿਚ ਮੈਲਵਿਲ, ਓ' ਬਰਾਇਨ, ਬਰੈਟ ਹਾਰਟ, ਐਂਬਰੋਜ਼ ਬੀਅਰਸ, ਸਾਰਾ ਓਰਨ ਜਿਵੇਟ, ਮੇਰੀ ਬਲਿੰਕਸ ਫਰੀਮਨ, ਓ' ਹੈਨਰੀ, ਜੈਕ ਲੰਡਨ, ਹੈਨਰੀ ਜੇਮਜ਼, ਥੀਓਡੋਰ ਡਰੈਜ਼ਰ, ਸਟੀਫਨ ਕਰੇਨ ਦੇ ਨਾਂ ਕਾਫ਼ੀ ਪ੍ਰਸਿੱਧ ਹਨ । ਅਮਰੀਕਾ ਵਿਚ ਕਾਫ਼ੀ ਸੰਖਿਆ ਵਿਚ ਅਜਿਹੇ ਕਹਾਣੀਕਾਰ ਵੀ ਹੋਏ ਜਿਨ੍ਹਾਂ ਨੇ ਓ' ਹੈਨਰੀ ਦੇ ਅਨੁਕਰਣ ਦੇ ਪ੍ਰਭਾਵ ਦੇ ਚਮਤਕਾਰ ਨੂੰ ਹੀ ਆਪਣਾ ਧਰਮ ਬਣਾ ਲਿਆ ।

ਇੰਗਲੈਂਡ ਵਿਚ ਕਹਾਣੀ ਦਾ ਵਿਕਾਸ 19ਵੀਂ ਸਦੀ ਦੇ ਅੰਤਮ ਸਾਲਾਂ ਵਿਚ ਹੋਇਆ । ਪੋ ਅਤੇ ਮੋਪਾਸਾਂ ਤੋਂ ਪ੍ਰਭਾਵਿਤ ਸਟੀਵੈਂਨਸਨ ਅਤੇ ਕਿਪਲਿੰਗ ਨੇ ਇੰਗਲੈਂਡ ਵਿਚ ਕਹਾਣੀ ਦੀ ਅਗਵਾਈ ਕੀਤੀ । ਇਸ ਯੁੱਗ ਦੇ ਬਾਅਦ ਦੇ ਕਹਾਣੀਕਾਰਾਂ ਵਿਚ ਜਿਸਿੰਗ, ਜਾਰਜ ਮੂਰ, ਆਸਕਰ ਵਾਈਲਡ, ਵੈਲਜ਼, ਜੇਮਜ਼, ਕੱਨਨ ਡੱਾਇਲ, ਕਾਨਰਾਡ, ਪੀ. ਜੀ. ਵੁੱਡਹਾਊਸ, ਗਾਲਜ਼ਵਰਦੀ, ਬੈਨੈਟ, ਮੱਮ ਆਦਿ ਹਨ । ਇਨ੍ਹਾਂ ਦੇ ਨਾਲ ਨਾਲ ਹੀ ਯੂਰਪ ਦੀਆਂ ਹੋਰ ਭਾਸ਼ਾਵਾਂ ਦੀਆਂ ਕਹਾਣੀਆਂ ਦਾ ਵੀ ਵਿਕਾਸ ਹੋਇਆ ।

ਵੀਹਵੀਂ ਸਦੀ ਵਿਚ ਯੂਰਪ ਅਤੇ ਅਮਰੀਕਾ ਵਿਚ ਕਹਾਣੀਕਾਰਾਂ ਨੇ ਸਾਧਾਰਨ ਤੌਰ ਤੇ ਪੋ ਅਤੇ ਓ' ਹੈਨਰੀ ਦੀ ਚਮਤਕਾਰੀ ਕਥਾਨਕ ਸ਼ੈਲੀ ਦੀ ਥਾਂ ਤੇ ਯਥਾਰਥਵਾਦ ਜਾਂ ਪ੍ਰਕ੍ਰਿਤੀਵਾਦ ਦਾ ਪ੍ਰਯੋਗ ਕੀਤਾ । ਉਨ੍ਹਾਂ ਦੀਆਂ ਕਹਾਣੀਆਂ ਵਿਚ ਵਿਅਕਤੀਗਤ ਸ਼ੈਲੀ ਦਾ ਬਹੁਤ ਮਹੱਤਵ ਹੈ । ਉਦਾਹਰਨ ਦੇ ਤੌਰ ਤੇ ਜੇਮਜ਼ ਜਾਇਸ, ਕਾਨਰਡ, ਕੈਥਰੀਨ ਮੈਂਸਫ਼ੀਲਡ, ਟਾਮਸ ਮਾਨ, ਸ਼ੇਰਵੁੱਡ ਐਂਡਰਸਨ, ਕੈਥਰੀਨ ਏਨ ਪੋਰਟਰ ਦਾ ਜ਼ਿਕਰ ਕੀਤਾ ਜਾ ਸਕਦਾ ਹੈ । ਇਸੇ ਸਦੀ ਵਿਚ ਕਹਾਣੀ ਦੇ ਵਿਕਾਸ ਦੀ ਇਕ ਹੋਰ ਅਤਿਅੰਤ ਮਹੱਤਵਪੂਰਨ ਦਿਸ਼ਾ 'ਸਮਾਜਵਾਦੀ ਯਥਾਰਥ-ਵਾਦ' ਹੈ ਜਿਸਦਾ ਮੋਢੀ ਗੋਰਕੀ ਸੀ । ਸਮਾਜਵਾਦੀ ਦੇਸ਼ਾਂ ਦੇ ਕਹਾਣੀ-ਕਾਰਾਂ ਤੋਂ ਇਲਾਵਾ ਹੋਰ ਦੇਸ਼ਾਂ ਦੇ ਅਨੇਕਾਂ ਕਹਾਣੀਕਾਰਾਂ ਨੇ ਇਸ ਦ੍ਰਿਸ਼ਟੀਕੋਣ ਨੂੰ ਅਪਣਾ ਕੇ ਮਿਹਨਤ-ਕਸ਼ਾਂ ਦੀ ਜ਼ਿੰਦਗੀ ਦੇ ਯਥਾਰਥ ਚਿਤਰਣ ਦੇ ਨਾਲ ਨਾਲ ਉਨ੍ਹਾਂ ਦੀਆਂ ਭਵਿਖ ਦੀਆਂ ਇੱਛਾਵਾਂ ਵੀ ਦਰਸਾਈਆਂ ਹੁੰਦੀਆਂ ਹਨ ।

ਭਾਰਤੀ ਭਾਸ਼ਾਵਾਂ ਵਿਚ ਆਧੁਨਿਕ ਕਹਾਣੀ ਲਈ ਪ੍ਰੇਰਣਾ ਪੱਛਮ ਤੋਂ ਹੀ ਲਈ ਗਈ ਹੈ । ਇਥੇ ਪਹਿਲਾਂ ਪਹਿਲ ਮੋਪਾਸਾਂ, ਚੈਖੋਵ, ਤੁਰਗਨੇਵ, ਟਾਲਸਟਾਇ ਆਦਿ ਪ੍ਰਸਿੱਧ ਕਹਾਣੀਕਾਰਾਂ ਦੇ ਅਨੁਵਾਦ ਵੱਡੇ ਪੱਧਰ ਤੇ ਹੋਏ । ਸਭ ਤੋਂ ਪਹਿਲਾਂ ਇਹ ਪ੍ਰਭਾਵ ਬੰਗਾਲੀ ਤੇ ਪਿਆ ਜਿਸਨੇ ਰਾਬਿੰਦਰ ਨਾਥ ਠਾਕੁਰ ਅਤੇ ਸ਼ਰਤ ਚੰਦਰ ਚਟੋਪਾਧਿਆ ਵਰਗੇ ਵਿਸ਼ਵ ਕੋਟੀ ਦੇ ਕਹਾਣੀਕਾਰ ਪੈਦਾ ਕੀਤੇ । ਪੰਜਾਬੀ ਵਿਚ ਆਧੁਨਿਕ ਕਹਾਣੀ ਦੀ ਉਪਜ ਵੀਹਵੀਂ ਸਦੀ ਦੇ ਆਰੰਭ ਵਿਚ ਹੋਈ । ਸਭ ਤੋਂ ਪਹਿਲਾਂ ਐਸ. ਐਸ. ਚਰਨ ਸਿੰਘ 'ਸ਼ਹੀਦ' ਤੇ ਭਾਈ ਮੋਹਣ ਸਿੰਘ 'ਵੈਦ' ਨੇ ਕੁਝ ਕਹਾਣੀਆਂ ਦੂਸਰੀਆਂ ਬੋਲੀਆਂ ਵਿਚੋਂ ਅਨੁਵਾਦ ਕੀਤੀਆਂ ਅਤੇ ਕੁਝ ਮੌਲਿਕ ਕਹਾਣੀਆਂ ਵੀ ਲਿਖੀਆਂ । ਭਾਈ ਸਾਹਿਬ ਭਾਈ ਵੀਰ ਸਿੰਘ ਨੇ ਧਾਰਮਕ ਰੰਗ ਦੀਆਂ ਸਾਖੀਆਂ ਤੇ ਕਹਾਣੀਆਂ ਲਿਖੀਆਂ । ਇਨ੍ਹਾਂ ਪਿਛੋਂ ਨਾਨਕ ਸਿੰਘ ਨੇ ਮੌਲਿਕ ਕਹਾਣੀਆਂ ਲਿਖੀਆਂ । ਇਸੇ ਸਮੇਂ 'ਪ੍ਰੀਤਮ' ਤੇ 'ਫੁਲਵਾੜੀ' ਰਸਾਲੇ ਪ੍ਰਕਾਸ਼ਤ ਹੋਏ ਜਿਨ੍ਹਾਂ ਵਿਚ ਕਮਲਾ ਅਕਾਲੀ, ਸ੍ਰ. ਬਲਵੰਤ ਸਿੰਘ ਚਤਰਥ, ਗਿਆਨੀ ਹੀਰਾ ਸਿੰਘ ਦਰਦ, ਸ੍ਰ. ਗੁਰਬਖਸ਼ ਸਿੰਘ ਨਾਰੰਗ, ਸ੍ਰ. ਨਿਹਾਲ ਸਿੰਘ ਰਸ, ਸ੍ਰ. ਅਵਤਾਰ ਸਿੰਘ ਆਜ਼ਾਦ, ਡਾ. ਮੋਹਨ ਸਿੰਘ, ਪ੍ਰੋ. ਲਾਲ ਸਿੰਘ ਨਿਰਮਲ, ਅਮਰਜੀਤ ਕੌਰ, ਅੰਮ੍ਰਿਤਾ ਪ੍ਰੀਤਮ ਆਦਿ ਅਨੇਕਾਂ ਕਹਾਣੀਕਾਰਾਂ ਦੀਆਂ ਕਹਾਣੀਆਂ ਪ੍ਰਕਾਸ਼ਤ ਹੁੰਦੀਆਂ ਰਹੀਆਂ । ਉਸ ਸਮੇਂ ਦੇ ਹੋਰ ਕਹਾਣੀ ਲੇਖਕਾਂ ਵਿਚੋਂ ਅਰਜਨ ਸਿੰਘ ਗੜਗੱਜ, ਕੇਸਰ ਸਿੰਘ, ਸੋਹਨ ਸਿੰਘ ਜੋਸ਼, ਪ੍ਰੀਤਮ ਸਿੰਘ, ਫਤਿਹ ਸਿੰਘ, ਡਾ. ਸੁੰਦਰ ਸਿੰਘ, ਗੁਰਾਂਦਿੱਤਾ ਖੰਨਾ ਅਤੇ ਅਭੈ ਸਿੰਘ ਸਨ ।

ਹੁਣ ਤਕ ਦੇ ਸਮੇਂ ਵਿਚ ਨਿੱਕੀ ਕਹਾਣੀ ਵਿਚ ਸਭ ਤੋਂ ਵਧ ਪ੍ਰਗਤੀ ਹੋਈ ਹੈ । ਅਣਗਣਿਤ ਵਿਸ਼ੇ, ਅਣਗਣਿਤ ਰੂਪ ਅਤੇ ਅਣਗਣਿਤ ਪਰਯੋਗ ਆਦਰਸ਼ਵਾਦੀ, ਯਥਾਰਥਵਾਦੀ ਪ੍ਰਤੀਕਾਤਮਕ, ਰੋਮਾਂਸ ਭਰਪੂਰ ਕਈ ਦੀਆਂ ਹਨ । ਸਮੁਚੇ ਤੌਰ ਤੇ ਇਸ ਸਾਰੀ ਰਚਨਾ ਨੂੰ ਤਿੰਨ ਖੇਤਰਾਂ ਵਿਚ ਰਖਕੇ ਵਿਚਾਰਿਆ ਜਾ ਸਕਦਾ ਹੈ ।

(ੳ) ਪਹਿਲੇ ਪੋਚ ਦੇ ਆਦਰਸ਼ਵਾਦੀ ਲੇਖਕ;

(ਅ) ਦੂਜੇ ਪੋਚ ਦੇ ਯਥਾਰਥਵਾਦੀ ਤੇ ਪ੍ਰੌਢ ਕਲਾਕਾਰ ਅਤੇ

(ੲ) ਮਨੋਵਿਗਿਆਨਚ ਢੰਗ ਦੇ ਨਵੇਂ ਪ੍ਰਯੋਗਕਾਰ

ਪਹਿਲੇ ਪੋਚ ਦੇ ਆਦਰਸ਼ਵਾਦੀ ਲੇਖਕ ਆਪਣੇ ਵਿਸ਼ੇ ਕਰਕੇ ਆਦ-ਰਸ਼ਵਾਦੀ ਹੀ ਨਹੀਂ ਸਗੋਂ ਰੂਪ ਕਰਕੇ ਵੀ ਆਦਰਸ਼ਵਾਦੀ ਤੇ ਪੁਰਾਤਨ ਤਕਨੀਕ ਦੇ ਧਾਰਨੀ ਹਨ, ਭਾਵੇਂ ਇਸ ਵਿਚ ਵੀ ਸੰਦੇਹ ਨਹੀਂ ਕਿ ਗੁਰਬਖਸ਼ ਸਿੰਘ 'ਪ੍ਰੀਤਲੜੀ' ਤੇ ਡਾ. ਮੋਹਨ ਸਿੰਘ ਨੇ ਨਵੀਂ ਸ਼ੈਲੀ ਦੀਆਂ ਕਹਾਣੀਆਂ ਵੀ ਲਿਖੀਆਂ ਹਨ । ਇਸ ਵੰਨਗੀ ਦੇ ਕਹਾਣੀਕਾਰ ਗੁਰਬਖਸ਼ ਸਿੰਘ ਪ੍ਰੀਤਲੜੀ, ਗੁਰਮੁਖ ਸਿੰਘ ਮੁਸਾਫਰ, ਡਾਕਟਰ ਮੋਹਨ ਸਿੰਘ, ਨਾਨਕ ਸਿੰਘ, ਨੌਰੰਗ ਸਿੰਘ, ਹਰੀ ਸਿੰਘ ਦਿਲਬਰ, ਹੀਰਾ ਸਿੰਘ ਦਰਦ ਤੇ ਸੋਹਣ ਸਿੰਘ ਸੀਤਲ ਆਦਿ ਹਨ ।

ਡਾਕਟਰ ਮੋਹਨ ਸਿੰਘ ਜਿਥੇ ਪ੍ਰਮੁਖ ਬੁੱਧੀਵੇਤਾ ਤੇ ਮੌਲਿਕ ਚਿੰਤਕ ਹੈ ਉਥੇ ਜੀਵਨ ਨੂੰ ਡੂੰਘੀ ਨੀਝ ਨਾਲ ਵੇਖਣ ਘੋਖਣ ਦੀ ਪ੍ਰਵਿਰਤੀ ਦਾ ਧਾਰਨੀ ਵੀ ਹੈ। ਉਹ ਤਿੰਨ ਕੁ ਦਰਜਨ ਵਧੀਆ ਕਹਾਣੀਆਂ ਦੇ ਸਿਰ-ਜਣਹਾਰ ਵਜੋਂ ਸਾਹਮਣੇ ਆਉਂਦਾ ਹੈ। ਉਸ ਦੀਆਂ ਕਹਾਣੀਆਂ ਦਾ ਵਿਸ਼ਾ ਜੀਵਨ ਦੇ ਯਥਾਰਥਵਾਦੀ ਪੱਖਾਂ ਤੋਂ ਲਿਆ ਹੁੰਦਾ ਹੈ ਅਤੇ ਆਸ਼ਾ ਆਦਰਸ਼ਵਾਦੀ ਤੇ ਅਧਿਆਤਮਕ ਹੁੰਦਾ ਹੈ। ਵਿਅੰਗ ਤੇ ਕਟਾਖਸ਼ ਉਸਦੀ ਕਹਾਣੀ ਦਾ ਵਿਸ਼ੇਸ਼ ਗੁਣ ਹੈ। ਤਕਨੀਕੀ ਪੱਖ ਤੋਂ ਇਹ ਪ੍ਰਯੋਗਕਾਰ ਹੈ। 'ਦੇਵਿੰਦਰ ਬਤੀਸੀ', 'ਪਰਾਂਦੀ' ਤੇ 'ਰੰਗ ਤਮਾਸ਼ੇ' ਉਸ ਦੇ ਕਹਾਣੀ ਸੰਗ੍ਰਹਿ ਹਨ।

ਗਿਆਨੀ ਗੁਰਮੁਖ ਸਿੰਘ 'ਮੁਸਾਫਰ' ਦੇਸ਼ ਭਗਤੀ ਤੇ ਰਾਸ਼ਟਰ-ਵਾਦੀ ਭਾਵਾਂ ਨੂੰ ਚਿਤਰਨ ਵਾਲਾ ਆਦਰਸ਼ਵਾਦੀ ਸ਼ੈਲੀ ਦਾ ਕਹਾਣੀ-ਕਾਰ ਹੈ। ਉਸ ਦੀਆਂ ਕਹਾਣੀਆਂ ਦਾ ਰੰਗ ਭਾਵੇਂ ਪੁਰਾਤਨ ਹੈ ਪਰ ਇਨ੍ਹਾਂ ਵਿਚ ਉਸ ਦੇ ਜੀਵਨ ਦਾ ਸਿਧਾ ਯਥਾਰਥ ਓਤ-ਪ੍ਰੋਤ ਹੈ ਜੋ ਬਹੁਤ ਵਾਰ ਉਸਦੇ ਆਪਣੇ ਨਿਜੀ ਜੀਵਨ ਨਾਲ ਸਬੰਧਤ ਹੁੰਦਾ ਹੈ। ਇਸ ਦੀਆਂ ਬਹੁਤ ਸਾਰੀਆਂ ਕਹਾਣੀਆਂ ਵਿਚ ਰਾਜਸੀ ਸੰਗਰਾਮਾਂ ਦੇ ਘੁਲਾਟੀਆਂ ਦੇ ਕਠਨ ਜੀਵਨ ਅਨੁਭਵ ਦੱਸੇ ਗਏ ਹਨ। 'ਗੁਟਾਰ', 'ਆਲ੍ਹਣੇ ਦੇ ਬੋਟ', 'ਅੱਲਾ ਵਾਲੇ' ਇਸ ਦੇ ਕੁਝ ਵਰਣਨ-ਯੋਗ ਸੰਗ੍ਰਹਿ ਹਨ। ਆਪਣੀਆਂ ਕਹਾਣੀਆਂ ਵਿਚ 'ਮੁਸਾਫ਼ਰ' ਵਿਸ਼ੇ ਪੱਖ ਤੋਂ ਵਧੇਰੇ ਯਥਾਰਥਵਾਦੀ ਦਿਸਦਾ ਹੈ।

ਗਿਆਨੀ ਹੀਰਾ ਸਿੰਘ 'ਦਰਦ' ਕਰਤਾ 'ਆਸ ਤੇ ਤੰਦ' ਨੇ ਵੀ ਉਸੇ ਪਰਕਾਰ ਦਾ ਵਰਣਨ ਤੇ ਵਿਸ਼ਾ-ਵਸਤੂ ਪ੍ਰਗਤੀਵਾਦੀ ਆਸ਼ੇ ਤੋਂ ਨਿਭਾਇਆ ਹੈ। ਨੌਰੰਗ ਸਿੰਘ ਕਰਤਾ 'ਭੁਖੀਆਂ ਰੂਹਾਂ', 'ਬੋਝਲ ਪੰਡ', 'ਮਿਰਜ਼ੇ ਦੀ ਜੂਹ' ਤੇ 'ਬੂਹਾ ਖੁਲ੍ਹ ਗਿਆ' ਰੁਮਾਂਟਿਕ ਸ਼ੈਲੀ ਦਾ ਕਹਾਣੀਕਾਰ ਹੈ। ਪੇਂਡੂ ਜੀਵਨ ਨੂੰ ਡੂੰਘੀ ਨੀਝ ਨਾਲ ਚਿਤਰਨ ਵਿਚ ਉਸਨੂੰ ਪ੍ਰਬੀਨਤਾ ਹਾਸਲ ਹੈ।

ਇਸੇ ਦੌਰ ਦੇ ਕੁਝ ਪ੍ਰਸਿਧ ਕਹਾਣੀਕਾਰਾਂ ਵਿਚ ਅਸੀਂ ਨਾਨਕ ਸਿੰਘ, ਗੁਰਬਖਸ਼ ਸਿੰਘ ਪ੍ਰੀਤਲੜੀ, ਚਰਨ ਸਿੰਘ ਸ਼ਹੀਦ ਅਤੇ ਦੇਵਿੰਦਰ ਸਤਿਆ-ਰਥੀ ਦੇ ਨਾਂ ਵੀ ਲਿਖ ਸਕਦੇ ਹਾਂ। ਇਸ ਤੋਂ ਇਲਾਵਾ ਇਸ ਵਰਗ ਵਿਚ ਹੋਰ ਭੀ ਬਹੁਤ ਸਾਰੇ ਲੇਖਕ ਆਉਂਦੇ ਹਨ। ਪ੍ਰੋਫੈਸਰ ਮੋਹਨ ਸਿੰਘ ਨੇ ਵੀ 'ਨਿੱਕੀ ਨਿੱਕੀ ਵਾਸ਼ਨਾ' ਕਹਾਣੀ ਸੰਗ੍ਰਹਿ ਛਪਵਾਇਆ ਪਰੰਤੂ ਇਸ ਦਾ ਪ੍ਰਕਾਸ਼ਨ ਪੁਸਤਕ ਰੂਪ ਵਿਚ 1942 ਵਿਚ ਹੋਇਆ ਸੀ। ਨਾਨਕ ਸਿੰਘ ਨੇ 1927 ਵਿਚ ਆਪਣੀ ਪਹਿਲੀ ਕਹਾਣੀ 'ਰਖੜੀ' ਛਾਪੀ ਤੇ 1934 ਵਿਚ ਪਹਿਲਾ ਸੰਗ੍ਰਹਿ 'ਹੰਝੂਆਂ ਦੇ ਹਾਰ' ਛਪਵਾਇਆ। ਇਸ ਤੋਂ ਪਿਛੋਂ 1936 ਵਿਚ 'ਸੱਧਰਾਂ ਤੇ ਹਾਰ', 'ਮਿਧੇ ਹੋਏ ਫੁੱਲ' 1937 ਵਿਚ ਅਤੇ 1940 ਵਿਚ 'ਠੰਡੀਆ ਛਾਵਾਂ' ਪ੍ਰਕਾਸ਼ਤ ਕਰਵਾਏ। ਇਨ੍ਹਾਂ ਕਹਾ-ਣੀਆਂ ਵਿਚ ਨਾਨਕ ਸਿੰਘ ਦੀ ਉਸ ਕਾਲ ਦੀ ਨਾਵਲ ਕਲਾ ਦੇ ਸਾਰੇ ਗੁਣ-ਦੋਸ਼ ਪੂਰੀ ਤਰ੍ਹਾਂ ਉਜਾਗਰ ਹਨ। ਉਹੀ ਮਨੋਰਥਵਾਦ, ਉਹੀ ਮਧ-ਸ਼੍ਰੇਣੀ ਦਾ ਵਿਅਕਤੀਗਤ ਪੱਧਰ ਉਤੇ ਚਰਿਤਰ ਨਿਰਮਾਣ ਜਾਂ ਭਾਈ-ਚਾਰਕ ਸੁਧਾਰ, ਉਹੀ ਕਰੁਣਾਮਈ ਉਪਭਾਵੁਕਤਾ। ਇਸ ਦੀ ਕਹਾਣੀ ਦੀ ਕਲਾ ਦਾ ਮੂਲ ਪ੍ਰੇਰਕ ਇਸ ਦਾ ਉਦਾਰ ਮਨੁਖਵਾਦ ਹੈ। ਇਹ ਮਾਨਵ ਦੀ ਦੀਨ ਅਵਸਥਾ, ਉਨ੍ਹਾਂ ਦੇ ਦੁੱਖ ਤੇ ਝੋਰੇ, ਉਨ੍ਹਾਂ ਦੀਆਂ ਆਰਥਕ ਕਠਨਾਈਆਂ ਆਦਿ ਨੂੰ ਬੜੇ ਭਾਵ-ਪੂਰਤ ਢੰਗ ਨਾਲ ਆਪ-ਣੀਆਂ ਕਹਾਣੀਆਂ ਵਿਚ ਉਘਾੜਦਾ ਹੈ। ਇਸ ਦੀਆਂ ਕਹਾਣੀਆਂ ਨਿਰੋਲ ਵਾਸਤਵਿਕ ਜੀਵਨ ਦੀਆਂ ਕਹਾਣੀਆਂ ਹਨ, ਕਲਪਨਾ ਤੇ ਰੁਮਾਂਸ ਲਈ ਘਟ ਥਾਂ ਹੈ।

ਗੁਰਬਖਸ਼ ਸਿੰਘ ਪ੍ਰੀਤਲੜੀ ਬਦੇਸ਼ੀ ਸਾਹਿਤਕ ਪ੍ਰਭਾਵ ਅਧੀਨ ਰਚਨਾ ਕਰਨ ਵਾਲਾ ਲੇਖਕ ਹੈ ਜੋ ਵਾਰਤਕਕਾਰ ਨਾਲੋਂ ਵੀ ਵਧ ਕਹਾਣੀਕਾਰ ਹੈ। ਇਸ ਦੀਆਂ ਕਹਾਣੀਆਂ ਦਾ ਵਿਸ਼ਾ 'ਪ੍ਰੀਤ' ਹੈ। ਇਸ ਦੀਆਂ ਕਹਾਣੀਆਂ ਦਾ ਆਰੰਭ ਅਸੀਂ 1913 ਤੋਂ ਮੰਨ ਸਕਦੇ ਹਾਂ। ਇਨ੍ਹਾਂ ਵਿਚ ਆਦਰਸ਼ਕ ਪ੍ਰੀਤ ਦੀ ਝਲਕ ਹੈ ਅਤੇ ਗੁਰਬਖਸ਼ ਸਿੰਘ ਦੀ ਸੁਧਾਰਵਾਦੀ ਰੁਚੀ ਪ੍ਰਤੱਖ ਦਿਖਾਈ ਦਿੰਦੀ ਹੈ। 1947 ਤੋਂ ਪਿਛੋਂ ਇਸਨੇ 'ਭਾਬੀ ਮੈਨਾ', 'ਨਵੇਂ ਖੰਡਰ ਦੀ ਉਸਾਰੀ', 'ਸ਼ਬਨਮ', 'ਆਖਰੀ ਸਬਕ', 'ਪ੍ਰੀਤਾਂ ਦੇ ਪਹਿਰੇਦਾਰ' ਤੇ 'ਇਸ਼ਕ ਜਿਨ੍ਹਾਂ ਦੇ ਹੱਡੀਂ ਰਚਿਆ' ਆਦਿ ਕਹਾਣੀ ਸੰਗ੍ਰਹਿ ਪ੍ਰਕਾਸ਼ਤ ਕੀਤੇ ਹਨ। ਲੇਖਕ ਕੋਲ ਆਪਣਾ ਨਿੱਜੀ ਦ੍ਰਿਸ਼ਟੀਕੋਣ, ਭਾਵਕ ਸੰਵੇਦਨਸ਼ੀਲਤਾ, ਰਸਕ ਸ਼ੈਲੀ ਤੇ ਪ੍ਰੌਢ ਵਿਅਕਤਿਤਵ ਆਦਿ ਆਦਰਸ਼ਕ ਗੁਣ ਮੌਜੂਦ ਹਨ।

ਦੇਵਿੰਦਰ ਸਤਿਆਰਥੀ ਦੇ ਪਾਤਰ ਆਮ ਲੋਕਾਂ ਵਿਚੋਂ ਹਨ ਅਤੇ ਕਹਾਣੀ ਵਿਚ ਵਿਸ਼ੇ ਦੀ ਮਹਾਨਤਾ ਹੁੰਦੀ ਹੈ ਜੋ ਧਰਤੀ ਤਕ ਯਥਾਰਥ-ਵਾਦੀ ਹੁੰਦੇ ਹਨ। ਇਸ ਦੇ ਪ੍ਰਸਿਧ ਕਹਾਣੀ ਸੰਗ੍ਰਹਿ 'ਕੁੰਗ ਪੋਸ਼', 'ਸੋਨਾ ਗਾਚੀ' ਤੇ 'ਦੇਵਤਾ ਡਿੱਗ ਪਿਆ' ਹਨ। ਇਸ ਦਾ ਦ੍ਰਿਸ਼ਟੀਕੋਣ ਅਗਾਂਹ-ਵਧੂ ਅਤੇ ਚੇਤੰਨ ਹੈ ਜਿਸ ਉਪਰ ਬੰਗਾਲ ਦੇ ਕਾਲ ਦਾ ਪ੍ਰਭਾਵ ਵੀ ਪ੍ਰਤੱਖ ਹੁੰਦਾ ਹੈ।

ਨਿਰੋਲ ਮੌਲਿਕ ਕਹਾਣੀ ਲਿਖਣ ਵਿਚ ਪਹਿਲ ਚਰਨ ਸਿੰਘ 'ਸ਼ਹੀਦ' ਨੇ ਕੀਤੀ ਹੈ। ਇਹ ਹਾਸ-ਰਸ ਦਾ ਲੇਖਕ ਹੈ। ਇਸ ਨੇ ਅੰਗਰੇਜ਼ੀ ਤੇ ਹਿੰਦੀ ਵਿਚੋਂ ਵੀ ਕਈ ਕਹਾਣੀਆਂ ਲਈਆਂ ਪਰੰਤੂ ਇਸ ਦੀ ਵਿਸੇਸ਼ਤਾ ਵਿਅੰਗ ਅਤੇ ਹਾਸ ਦੇ ਰੰਗ ਵਿਚ ਰੰਗੀ ਮੌਲਿਕ ਕਹਾਣੀ ਕਰਕੇ ਹੈ। ਇਸ ਦੀਆਂ ਕਹਾਣੀਆਂ ਦਾ ਸੰਗ੍ਰਹਿ 'ਹਸਦੇ ਹੰਝੂ' ਨਾਂ ਹੇਠ ਛਪਿਆ ਸੀ।

ਸੁਜਾਨ ਸਿੰਘ ਦਾ ਵੀ ਪੰਜਾਬੀ ਕਹਾਣੀ ਵਿਚ ਵਿਸ਼ੇਸ਼ ਯੋਗਦਾਨ ਹੈ। ਸੁਜਾਨ ਸਿੰਘ ਆਪਣੇ ਜੀਵਨ ਨੂੰ ਨਿਮਨ ਮੱਧ ਵਰਗੀ ਸ਼੍ਰੇਣੀ ਤੋਂ ਆਰੰਭ ਕਰਦਾ ਹੈ ਅਤੇ ਜੀਵਨ ਦੇ ਦੁਖ-ਸੁਖ ਵਿਚੋਂ ਦੁਖ ਦਾ ਵਧੇਰੇ ਪ੍ਰਤੀਨਿਧ ਹੈ। ਇਸ ਦੇ ਪਾਤਰ ਮੱਧ ਵਰਗ ਦੇ ਪੀੜਤ ਲੋਕ ਹਨ। ਆਰੰਭ ਵਿਚ ਇਸ ਦੀਆਂ ਕਹਾਣੀਆਂ ਦੇ ਸੰਗ੍ਰਹਿ 'ਦੁਖ-ਸੁਖ' ਅਤੇ 'ਦੁਖ-ਸੁਖ ਤੋਂ ਪਿਛੋਂ' ਛਪੇ ਸਨ ਜਿਨ੍ਹਾਂ ਤੋਂ ਇਸ ਦੀ ਕਹਾਣੀ ਸਬੰਧੀ ਪੂਰਨ ਸੂਝ ਦਾ ਗਿਆਨ ਪ੍ਰਗਟ ਹੁੰਦਾ ਸੀ। ਇਸ ਤੋਂ ਪਿਛੋਂ ਸੁਜਾਨ ਸਿੰਘ ਨੇ ਹੋਰ ਵੀ ਬਹੁਤ ਕਹਾਣੀਆਂ ਲਿਖੀਆਂ ਹਨ ਜੋ ਵਖ ਵਖ ਸਮਿਆਂ ਤੇ ਛਪੀਆਂ ਹਨ ਅਤੇ ਲੇਖਕ ਹਾਲਾਂ ਵੀ ਇਸ ਖੇਤਰ ਵਿਚ ਕ੍ਰਿਆਸ਼ੀਲ ਹੈ। ਉਸ ਦੇ ਪ੍ਰਸਿਧ ਸੰਗ੍ਰਹਿ 'ਮਨੁੱਖ ਤੇ ਪਸ਼ੂ', 'ਨਰਕਾਂ ਦੇ ਦੇਵਤੇ', 'ਨਵਾਂ ਰੰਗ', 'ਸਭ ਰੰਗ' ਅਤੇ 'ਸਵਾਲ ਜਵਾਬ' ਆਦਿ ਹਨ।

ਹਰੀ ਸਿੰਘ 'ਦਿਲਬਰ' ਦੇ 'ਹਲੂਣੇ', 'ਝੱਖੜ', 'ਮੱਸਿਆ ਦੇ ਦੀਵੇ' ਅਤੇ 'ਕੂੰਜਾਂ ਦੀ ਡਾਰ' ਕਹਾਣੀ ਸੰਗ੍ਰਹਿ ਮਾਲਵੇ ਦੇ ਪੇਂਡੂ ਜੀਵਨ ਅਤੇ ਵਿਸ਼ੇਸ਼ ਕਰਕੇ ਕਿਰਸਾਣੀ ਪ੍ਰਧਾਨ ਸਮਾਜ ਦੇ ਸਥਾਨਕ ਰੰਗ ਵਾਲੇ ਸੁੰਦਰ ਚਿਤਰ ਪੇਸ਼ ਕਰਦੇ ਹਨ। ਇਸਦਾ ਦ੍ਰਿਸ਼ਟੀਕੋਣ ਆਦਰਸ਼ਵਾਦੀ ਤੇ ਭਾਵੁਕ ਹੈ ਭਾਵੇਂ ਸ਼ੈਲੀ ਉਤਨੀ ਸੰਵਰੀ ਹੋਈ ਨਹੀਂ ਪਰ ਫਿਰ ਵੀ ਆਪਣੇ ਪਾਠਕਾਂ ਨੂੰ ਅਪਣੇ ਨਾਲ ਜੋੜੀ ਰਖਣ ਦੀ ਸਮੱਰਥਾ ਰਖਦੀ ਹੈ। ਸੋਹਣ ਸਿੰਘ ਸੀਤਲ ਕਰਤਾ 'ਕਦਰਾਂ ਬਦਲ ਗਈਆਂ' ਦੀ ਕਹਾਣੀ ਵੀ ਨਿਜੀ ਅਨੁਭਵ ਵਿਚ ਰੰਗੀ ਹੋਈ ਪਿੰਡਾਂ ਦੇ ਕਿਰਸਾਣੀ ਸਮਾਜ ਦੀ ਵਾਸ-ਤਵਿਕਤਾ ਨਾਲ ਪੂਰੀ ਤਰ੍ਹਾਂ ਸਬੰਧਤ ਹੁੰਦੀ ਹੈ। ਇਸਦੀ ਸ਼ੈਲੀ 'ਦਿਲਬਰ' ਨਾਲੋਂ ਵਧੇਰੇ ਰਵਾਂ ਤੇ ਮਾਂਜੀ ਸੰਵਰੀ ਹੈ।

ਯਥਾਰਥਵਾਦੀ ਤੇ ਦੂਜੇ ਪੋਚ ਦੇ ਪ੍ਰੌਢ ਕਲਾਕਾਰ ਸੰਤ ਸਿੰਘ ਸੇਖੋਂ ਤੇ ਉਸਦੇ ਸਮਕਾਲੀਆਂ ਨਾਲ ਪੰਜਾਬੀ ਨਿੱਕੀ ਕਹਾਣੀ ਦੂਜੇ ਦੌਰ ਵਿਚ ਪ੍ਰਵੇਸ਼ ਕਰਦੀ ਹੈ। ਸੇਖੋਂ, ਦੁੱਗਲ, ਸੁਜਾਨ ਸਿੰਘ, ਸਤਿਆਰਥੀ, ਵਿਰਕ ਸਭ ਉਚੀ ਸਾਹਿਤਕ ਸੂਝ ਬੂਝ ਵਾਲੇ ਵਿਅਕਤੀ ਹਨ। ਇਨ੍ਹਾਂ ਦਾ ਸਾਹਿਤ ਦਾ ਬੋਧ ਵੀ ਚੋਖਾ ਵਿਸ਼ਾਲ ਹੈ। ਆਪਣੇ ਉੱਤਰ-ਅਧਿਕਾਰੀਆਂ

ਵਾਂਗ ਇਹ ਆਪਣੇ ਅਧਿਐਨ ਵਿਚ ਆਈ ਸਮੱਗਰੀ ਦਾ ਅਨੁਕਰਣ ਨਹੀਂ ਕਰਦੇ ਸਗੋਂ ਮੌਲਿਕ ਢੰਗ ਨਾਲ ਉਨ੍ਹਾਂ ਬਾਰੇ ਆਪਣੀ ਨਿਵੇਕਲੀ ਸੂਝ ਬੂਝ ਅਤੇ ਵਿਚਾਰ ਦ੍ਰਿਸ਼ਟੀ ਰਖਦੇ ਹਨ। ਇਨ੍ਹਾਂ ਨੇ ਵਿਸ਼ੇ ਪੱਖ ਤੋਂ ਕਹਾਣੀ ਨੂੰ ਯਥਾਰਥਵਾਦੀ ਰੰਗ ਤੇ ਤਕਨੀਕ ਦੀ ਦ੍ਰਿਸ਼ਟੀ ਤੋਂ ਆਧੁਨਿਕ ਸ਼ੈਲੀ ਪ੍ਰਦਾਨ ਕੀਤੀ। ਇਨ੍ਹਾਂ ਦੀ ਸ਼ੈਲੀ ਪਕੇਰੀ ਤੇ ਹੰਢੀ ਰਸੀ ਹੋਈ ਹੈ ਤੇ ਸਾਰਿਆਂ ਵਿਚ ਵਧ ਘਟ ਮਾਤਰਾ ਵਿਚ ਸਮਾਜਵਾਦੀ ਵਿਚਾਰਧਾਰਾ ਦੀ ਪ੍ਰਧਾਨਤਾ ਵੇਖੀ ਜਾ ਸਕਦੀ ਹੈ। ਕੁਝ ਇਕ ਵਿਚ ਫ਼੍ਰਾਇਡਵਾਦੀ ਪ੍ਰਭਾਵ ਵੀ ਮੌਜੂਦ ਹਨ। ਬਹੁਤਿਆਂ ਦਾ ਦ੍ਰਿਸ਼ਟੀਕੋਣ ਪ੍ਰਗਤੀਵਾਦੀ ਜਾਂ ਅਗਰਗਾਮੀ ਹੈ। ਬਹੁਤਿਆਂ ਦੀਆਂ ਕਹਾਣੀਆਂ ਨਮੂਨੇ ਦੀਆਂ ਆਦਰਸ਼ਕ ਰਚਨਾਵਾਂ ਬਣ ਗਈਆਂ ਹਨ। ਇਨ੍ਹਾਂ ਦਾ ਅੰਗਰੇਜ਼ੀ ਅਤੇ ਬਦੇਸ਼ੀ ਭਾਸ਼ਾਵਾਂ ਦੇ ਵਿਦਿਆਰਥੀ ਹੋਣਾ ਇਕ ਵਰਦਾਨ ਸਿੱਧ ਹੋਇਆ। ਇਨ੍ਹਾਂ ਵਿਚੋਂ ਕਰਤਾਰ ਸਿੰਘ ਦੁੱਗਲ ਨੇ ਗਿਣਨਾਤਮਕ ਪੱਖ ਤੋਂ ਬਹੁਤ ਕਹਾ-ਣੀਆਂ ਦਿਤੀਆਂ ਹਨ। ਇਸ ਨੇ ਉਲਾਰ ਪਾਤਰਾਂ ਦੇ ਮਨੋਵਿਗਿਆਨਕ ਵਿਸ਼ਲੇਸ਼ਣ ਨੂੰ ਕਹਾਣੀ ਦਾ ਵਿਸ਼ਾ ਬਣਾਇਆ ਹੈ ਅਤੇ ਇਕ ਖ਼ਾਸ ਕਿਸਮ ਦੀ ਸ਼ੈਲੀ ਵਿਚ ਇਹ ਕਹਾਣੀ ਸੁਆਦਲੇ ਢੰਗ ਨਾਲ ਬਿਆਨ ਕਰਦਾ ਹੈ। ਕਹਾਣੀ ਵਿਚ ਰੌਚਿਕਤਾ ਹੁੰਦੀ ਹੈ ਅਤੇ ਫ਼੍ਰਾਇਡਵਾਦੀ ਸਿਧਾਂਤ ਨਾਲ ਕਹਾਣੀ ਨਾਲ ਵਰਤਾਉ ਕੀਤਾ ਜਾਂਦਾ ਹੈ। ਇਹ ਕਹਾਣੀ ਨੂੰ ਕਲਾਤਮਕ ਪੱਖ ਤੋਂ ਸਿਖਰ ਤੇ ਪਹੁੰਚਾਉਣ ਦਾ ਪ੍ਰਤੀਨਿਧ ਹੈ। 'ਕਲਾ-ਸਮਾਜ ਲਈ' ਇਸ ਵਾਸਤੇ ਕੋਈ ਵਧੇਰੇ ਅਰਥ ਨਹੀਂ ਰਖਦੀ। ਇਹ ਕਹਾਣੀ ਵਰਣਨ ਵਿਚ ਲਿੰਗ ਰੁਚੀਆਂ ਦੇ ਪ੍ਰਗਟਾ ਦੀ ਬਹੁਤ ਖੁਲ੍ਹ ਲੈ ਲੈਂਦਾ ਹੈ।

ਸੇਖੋਂ ਭਾਵੇਂ ਕਹਾਣੀ ਵਿਚ ਗਿਣਤੀ ਦੇ ਪਖੋਂ ਵਧੇਰੇ ਯੋਗਦਾਨ ਨਹੀਂ ਪਾਉਂਦਾ ਪਰ ਉਹ ਪੰਜਾਬੀ ਕਹਾਣੀ ਨੂੰ ਇਕ ਜੇਰਾ ਦਿੰਦਾ ਹੈ ਕਿ ਉਸ ਦਾ ਪਾਤਰ ਭੂਤ-ਭਵਿੱਖ ਨਾਲੋਂ ਟੁੱਟ ਵਰਤਮਾਨ ਨੂੰ ਪਕੜਨ ਲਈ ਉਤੇਜਤ ਹੁੰਦਾ ਹੈ। ਇਸ ਲੇਖਕ ਦੇ ਹੱਥਾਂ ਵਿਚ ਕਹਾਣੀ ਅਗੇ ਤੁਰਦੀ ਹੈ। ਇਸ ਦੇ ਪ੍ਰਸਿੱਧ ਕਹਾਣੀ ਸੰਗ੍ਰਹਿ 'ਸਮਾਚਾਰ', 'ਕਾਮੇ ਤੇ ਯੋਧੇ', 'ਤੀਜਾ ਪਹਿਰ' ਤੇ 'ਅੱਧੀ ਵਾਟ' ਆਦਿ ਹਨ। ਇਹ ਬੌਧਿਕ ਸੂਝ ਦਾ ਲੇਖਕ ਹੈ।

'ਵਿਰਕ' ਦੀ ਕਹਾਣੀ ਪੰਜਾਬੀ ਸਾਹਿਤ ਵਿਚ ਆਤਿਸ਼ਬਾਜ਼ੀ ਜਾਣੀ ਜਾਂਦੀ ਹੈ। ਮਨੋਵਿਗਿਆਨਕ ਢੰਗ ਨਾਲ ਕਹਾਣੀ ਨੂੰ ਨੇਪਰੇ ਚਾੜ੍ਹਨ ਵਾਲਾ ਇਹ ਲੇਖਕ ਇਕੋ ਧਰਾਤਲ ਤੋਂ ਦੋ ਕਹਾਣੀਆਂ ਆਰੰਭ ਕਰਕੇ ਅਜਿਹੇ ਝਟਕੇ ਨਾਲ ਕਹਾਣੀ ਖਤਮ ਕਰਦਾ ਹੈ ਕਿ ਪਾਠਕ-ਮਨ ਇਕ ਸੋਚ ਵਿਚ ਡੁੱਬ ਕੇ ਕਹਾਣੀ ਬਾਰੇ ਸੋਚਣ ਤੇ ਮਜਬੂਰ ਹੋ ਜਾਂਦਾ ਹੈ। ਇਕ ਬੰਨੇ ਇਸਦਾ ਸੂਰ ਸੇਖੋਂ ਜਿਹਾ ਬੌਧਿਕ ਹੈ ਅਤੇ ਦੂਜੇ ਬੰਨੇ ਦੁੱਗਲ ਵਰਗੀ ਕਲਾਤਮਕ ਚੇਤੰਨਤਾ ਉਸ ਵਿਚ ਭਰੀ ਹੋਈ ਹੈ। ਵਿਰਕ ਨੇ 'ਛਾਹ ਵੇਲਾ', 'ਤੂੜੀ ਦੀ ਪੰਡ', 'ਏਕਸ ਕੇ ਹਮ ਬਾਰਕ', 'ਗੋਲ੍ਹਾਂ', 'ਨਵੇਂ ਲੋਕ' ਆਦਿ ਕਹਾਣੀ ਸੰਗ੍ਰਹਿ ਦਿਤੇ ਹਨ।

ਅੰਮ੍ਰਿਤਾ ਪ੍ਰੀਤਮ ਜੋ 1947 ਤਕ ਤਾਂ ਵਧੇਰੇ ਕਵਿਤਰੀ ਹੀ ਜਾਣੀ ਜਾਂਦੀ ਸੀ ਉਸ ਤੋਂ ਪਿਛੋਂ ਇਸ ਨੇ ਗਲਪ ਖੇਤਰ ਵਿਚ ਵੀ ਮਹਾਨ ਸਥਾਨ ਬਣਾਇਆ ਹੈ। ਇਸ ਦਾ ਵਿਸ਼ਾ ਪਾਤਰਾਂ ਦਾ, ਵਿਸ਼ੇਸ਼ ਕਰਕੇ ਇਸਤਰੀ ਪਾਤਰਾਂ ਦਾ, ਪ੍ਰਤੀਨਿਧਤਵ ਕਰਦਾ ਹੈ। ਇਹ ਇਸਤਰੀ ਜਾਤੀ ਦੀ ਅੰਦਰਲੀ ਵੇਦਨਾ ਨੂੰ ਸੁਹਿਰਦ ਅਨੁਭਵ ਤੋਂ ਵਾਚਦੀ ਹੈ, ਉਸ ਨੂੰ ਆਧੁਨਿਕਤਾ ਦੀ ਰੰਗਣ ਦੇ ਕੇ ਇਕ ਕਿਆਸੇ ਸੁਤੰਤਰ ਵਾਤਾਵਰਣ ਵਿਚ ਮੌਲਣ ਦੀ ਖੁਲ੍ਹ ਮੰਗਦੀ ਬਿਆਨਦੀ ਹੈ। ਇਸ ਦੀਆਂ ਕਹਾਣੀਆਂ ਨੌਜਵਾਨ ਵਰਗ ਵਿਚ ਵਧੇਰੇ ਸਲਾਹੀਆਂ ਜਾਂਦੀਆਂ ਹਨ। ਇਸ ਦੀਆਂ ਲਿਖਤਾਂ ਨੂੰ ਪੰਜਾਬੀ ਤੋਂ ਪਹਿਲਾਂ ਹੋਰ ਭਾਸ਼ਾਵਾਂ ਵਿਚ ਅਨੁਵਾਦਿਤ ਤੇ ਪ੍ਰਕਾਸ਼ਤ ਹੋ ਜਾਣ ਦਾ ਮਾਣ ਵੀ ਮਿਲਦਾ ਹੈ। 'ਆਖ਼ਰੀ ਖ਼ਤ', 'ਪੰਜ-ਵਰ੍ਹੇ ਲੰਬੀ ਸੜਕ', 'ਅਜਨਬੀ', 'ਜੰਗਲੀ ਬੂਟੀ' ਆਦਿ ਇਸ ਲੇਖਿਕਾ ਦੇ ਪ੍ਰਸਿੱਧ ਕਹਾਣੀ ਸੰਗ੍ਰਹਿ ਹਨ।

ਅਜੀਤ ਕੌਰ ਪੰਜਾਬੀ ਕਹਾਣੀ ਲੇਖਕਾਂ ਵਿਚ ਖ਼ਾਸ ਕਰਕੇ ਇਸਤਰੀ ਲੇਖਕਾਂ ਵਿਚ ਅਜਿਹੇ ਜੇਰੇ ਵਾਲੀ ਲੇਖਕਾ ਹੈ ਜਿਸ ਨੇ ਫ਼੍ਰਾਇਡਵਾਦੀ ਸਿਧਾਂਤ ਅਧੀਨ ਕਹਾਣੀਆਂ ਦੀ ਰਚਨਾ ਕੀਤੀ ਹੈ। ਇਸ ਦੀਆਂ ਲਿਖਤਾਂ ਬਹੁਤ ਵਾਰ ਸਮਾਜਕ ਹੱਦਾਂ ਲੰਘ ਜਾਂਦੀਆਂ ਹਨ ਅਤੇ ਉਲਾਰ ਪਾਤਰਾਂ ਦੀ ਵਾਰਤਾ ਜਾਣੀਆਂ ਜਾਂਦੀਆਂ ਹਨ। ਪਰੰਤੂ ਇਸ ਦੀਆਂ ਲਿਖਤਾਂ ਨਾਲੋਂ ਜੇਰੇ ਨੂੰ ਤੋੜਿਆ ਨਹੀਂ ਜਾ ਸਕਦਾ; ਉਹ ਉਹ ਕੁਝ ਕਹਿ ਸ਼ਕਦੀਆਂ ਹਨ ਜੋ ਆਮ ਲੇਖਕ ਨਹੀਂ ਲਿਖ ਸਕਦਾ। ਇਸ ਦੀਆਂ ਕਹਾਣੀਆਂ ਯਥਾਰਥ ਦੇ ਕੌੜੇ ਘੁੱਟ ਅਤੇ ਨਗਨ ਸੱਚ ਨੂੰ ਪੇਸ਼ ਕਰਨ ਦਾ ਮਾਣ ਲੈਂਦੀਆਂ ਹਨ। 'ਗੁਲਾਬਾਨੋ', 'ਮਹਿਕ ਦੀ ਮੌਤ', 'ਬੁੱਤਸ਼ਿਕਨ' ਆਦਿ ਇਸ ਦੇ ਪ੍ਰਸਿੱਧ ਕਹਾਣੀ ਸੰਗ੍ਰਹਿ ਹਨ।

ਮਹਿੰਦਰ ਸਿੰਘ ਜੋਸ਼ੀ ਮਾਲਵੇ ਦੇ ਇਕ ਪਿੰਡ ਦੇ ਸਧਾਰਣ ਘਰ ਤੋਂ ਉਠ ਕੇ ਰਾਸ਼ਟਰੀ ਪੱਧਰ ਦੀ ਪਦਵੀ ਤਕ ਪਹੁੰਚਿਆ ਕਹਾਣੀ ਲੇਖਕ ਹੈ। ਇਸ ਨੇ ਆਪਣੀਆਂ ਲਿਖਤਾਂ ਵਿਚ ਆਪਣੇ ਪਿੰਡੇ ਤੇ ਹੰਢਾਏ ਅਨੁਭਵਾਂ ਨੂੰ ਕਹਾਣੀ ਦਾ ਵਿਸ਼ਾ ਬਣਾਇਆ ਹੈ। ਇਹ ਜ਼ਿੰਦਗੀ ਦੇ ਅਤਿ ਨੇੜੇ ਰਹਿ ਕੇ ਜਨ-ਸਾਧਾਰਨ ਵਿਚੋਂ ਪਾਤਰ ਲੈ ਕੇ ਕਹਾਣੀ ਸਿਰਜਦਾ ਹੈ। ਇਸ ਦੀ ਕਹਾਣੀ ਵਿਚ ਕੁਝ ਕਹਿ ਸਕਣ ਦੀ ਸਮੱਰਥਾ ਹੁੰਦੀ ਹੈ। ਹੁਣ ਤਕ ਇਸ ਲੇਖਕ ਨੇ ਕਿੰਨੇ ਹੀ ਕਹਾਣੀ ਸੰਗ੍ਰਹਿ ਜਿਵੇਂ ਕਿ 'ਪ੍ਰੀਤਾਂ ਦੇ ਪਰਛਾਵੇਂ', 'ਤੋਟਾਂ ਤੇ ਤ੍ਰਿਪਤੀਆਂ', 'ਦਿਲ ਤੋਂ ਦੂਰ', 'ਕਿਰਨਾਂ ਦੀ ਰਾਖ', 'ਸੌਂਹ ਮੈਨੂੰ ਆਪਣੀ', 'ਬਰਫ਼ ਦੇ ਦਾਗ਼', 'ਦਰੋਪਦੀ ਦਾ ਦੋਸ਼', ਅਤੇ 'ਤੇ ਸ਼ਾਮ ਬੀਤਦੀ ਗਈ' ਪੰਜਾਬੀ ਸਾਹਿਤ ਜਗਤ ਨੂੰ ਦਿਤੇ ਹਨ।

ਪੰਜਾਬੀ ਸਾਹਿਤ ਦੇ ਗਲਪ ਸਾਹਿਤ ਵਿਚ ਸਥਾਨ ਰਖਣ ਵਾਲੀ ਲੇਖਿਕਾ ਦਲੀਪ ਕੌਰ 'ਟਿਵਾਣਾ' ਦਾ ਵੀ ਕਹਾਣੀ ਜਗਤ ਵਿਚ ਇਕ ਨਵੇਕਲਾ ਸਥਾਨ ਹੈ। ਇਸ ਦੀਆਂ ਲਿਖਤਾਂ ਵੀ ਜੀਵਨ ਦੇ ਤੀਖਣ ਅਨੁਭਵਾਂ ਵਿਚੋਂ ਜਨਮ ਲੈਂਦੀਆਂ ਹਨ ਅਤੇ ਇਹ ਸ੍ਵੈ-ਜ਼ਿੰਦਗੀ ਵਿਚੋਂ ਵੱਲ-ਵਲੇਵੇਂ ਕੱਢ ਕੇ ਇਸਤਰੀ ਦੁਖਾਂਤ ਨੂੰ ਪੇਸ਼ ਕਰਨ ਵਿਚ ਮਾਣ ਲੈਣ ਵਾਲੀ ਲੇਖਿਕਾ ਹੈ।

ਬਲਵੰਤ ਗਾਰਗੀ ਮੁੱਖ ਰੂਪ ਵਿਚ ਨਾਟਕਕਾਰ ਹੈ, ਪਰ ਉਸਦੇ ਕਹਾਣੀ ਸੰਗ੍ਰਹਿ 'ਡੁਲ੍ਹੇ ਬੇਰ' ਤੇ 'ਪਤਾਲ ਦੀ ਧਰਤੀ' ਖ਼ਾਸ ਤੌਰ ਤੇ ਵਰਣਨਯੋਗ ਹਨ। ਇਸ ਕੋਲ ਯਥਾਰਥਵਾਦੀ ਸ਼ੈਲੀ, ਮੌਲਿਕ ਵਿਸ਼ੇ ਅਤੇ ਨਿਵੇਕਲੀ ਗੱਦ ਸ਼ੈਲੀ ਹੈ ਜਿਸ ਨਾਲ ਇਹ ਪ੍ਰਭਾਵਸ਼ਾਲੀ ਰਚਨਾ ਰਚ ਦਿੰਦਾ ਹੈ।

ਸੁਰਿੰਦਰ ਸਿੰਘ ਨਰੂਲਾ ਕਰਤਾ 'ਜੰਜਾਲ', 'ਲੋਕ ਪ੍ਰਲੋਕ' ਤੇ 'ਰੂਪ ਦੇ ਪਰਛਾਵੇਂ' ਅਤੇ ਜਸਵੰਤ ਸਿੰਘ ਕੰਵਲ ਕਰਤਾ 'ਰੂਪ ਦੇ ਰਾਖੇ' 'ਕੰਡੇ', 'ਸੰਧੂਰ' ਆਦਿ, ਦੋ ਨਾਵਲਕਾਰ ਕਹਾਣੀ ਲੇਖਕ ਹਨ। ਇਨ੍ਹਾਂ ਵਿਚ ਵਿਸ਼ੇ ਦੀ ਸਾਰਥਕਤਾ, ਯਥਾਰਥਵਾਦੀ ਤਕਨੀਕ ਤੇ ਸੁੰਦਰ ਪਾਤਰ-ਨਿਖੇੜ ਵਰਗੇ ਗੁਣ ਹਨ। 'ਕੰਵਲ' ਪੇਂਡੂ ਸਮਾਜ ਦਾ ਕਹਾਣੀਕਾਰ ਹੈ ਤੇ 'ਨਰੂਲਾ' ਸ਼ਹਿਰੀ ਸਮਾਜ ਦਾ।

ਡਾ. ਗੁਰਚਰਨ ਸਿੰਘ ਕਰਤਾ 'ਵਣ ਤੇ ਕਰੀਰ' ਅਤੇ 'ਕੱਚੀਆਂ ਅੰਬੀਆਂ' ਯਥਾਰਥਵਾਦੀ ਤੇ ਫ਼੍ਰਾਇਡਵਾਦੀ ਰੁਚੀਆਂ ਰਖਣ ਵਾਲਾ ਕਹਾਣੀਕਾਰ ਹੈ। ਇਸ ਦੀ ਕਹਾਣੀ ਆਪਣੇ ਵਿਚਲੀ ਇੰਨ-ਬਿੰਨਤਾ ਅਤੇ ਪਾਤਰਾਂ ਅੰਦਰਲੇ ਮਾਨਸਕ ਪ੍ਰਤਿਕਰਮਾਂ ਦੇ ਉਘਾੜ ਵਿਚ ਬੜੀ ਸਫਲ ਹੈ। ਇਹ ਸਮੇਂ ਦੀ ਪ੍ਰਵਿਰਤੀ ਹੀ ਸੀ ਕਿ ਨਾਮਧਰੀਕ ਪ੍ਰਗਤੀ-ਵਾਦੀ ਲੇਖਕ ਲਿੰਗ ਕਾਮਨਾਵਾਂ ਸਬੰਧੀ ਨਿਰਸੰਕੋਚ ਬਿਆਨ ਨੂੰ ਆਪਣੇ ਆਦਰਸ਼ਾਂ ਦੀ ਸੂਚੀ ਵਿਚ ਨਿਵੇਕਲਾ ਸਥਾਨ ਦਿੰਦੇ ਸਨ। ਗੁਰਚਰਨ ਸਿੰਘ ਵੀ ਇਸ ਉਲਾਰ ਪ੍ਰਵਿਰਤੀ ਦਾ ਸ਼ਿਕਾਰ ਹੋਇਆ ਹੈ।

ਇਸ ਪੀੜ੍ਹੀ ਵਿਚ ਕਹਾਣੀਕਾਰ ਕੁਲਵੰਤ ਸਿੰਘ ਵਿਰਕ ਤੇ ਸੰਤੋਖ ਸਿੰਘ ਧੀਰ ਵੀ ਆਉਂਦੇ ਹਨ। 'ਵਿਰਕ' ਕੇਂਦਰੀ ਪੰਜਾਬ ਦੀ ਪੇਂਡੂ ਆਤਮਾ ਨੂੰ ਸੋਹਣੀ ਤਰ੍ਹਾਂ ਚਿਤਰ ਸਕਿਆ ਹੈ ਤੇ ਧੀਰ ਮਾਲਵੇ ਦੇ ਪਿੰਡਾਂ

ਦੇ ਜੀਵਨ ਨੂੰ। ਵਿਰਕ ਦੀ ਪਕੜ ਬੌਧਿਕ, ਤਾਰਕਿਕ ਤੇ ਮਨੋਵਿਗਿਆਨਕ ਹੈ ਤੇ ਧੀਰ ਦੀ ਪ੍ਰਗਤੀਸ਼ੀਲ। 'ਸਵੇਰ ਹੋਣ ਤਕ' ਤੇ 'ਸਾਂਝੀ ਕੰਧ' ਧੀਰ ਦੇ ਦੋ ਪ੍ਰਮੁੱਖ ਕਹਾਣੀ ਸੰਗ੍ਰਹਿ ਹਨ। ਇਸ.ਦੀ ਪਾਤਰ ਉਸਾਰੀ ਅਸਪਾਤ ਵਰਗੀ ਨਿਗਰ, ਲਚਕ-ਰਹਿਤ ਪਰ ਸਾਹਸਪੂਰਨ ਹਦ ਤਕ ਹਡ ਮਾਸ ਦੇ ਸਾਖਿਆਤ ਮਨੁੱਖੀ ਹਾਵਾਂ ਭਾਵਾਂ ਨੂੰ ਚਿਤਰਨ ਵਾਲੀ ਹੈ।

ਮਨੋਵਿਗਿਆਨਕ ਢੰਗ ਦੇ ਨਵੇਂ ਪ੍ਰਯੋਗਕਾਰਾਂ ਵਿ ਚੋਂ ਮਹਿੰਦਰ ਸਿੰਘ ਸਰਨਾ ਕਰਤਾ 'ਸ਼ਗਨਾਂ ਭਰੀ ਸਵੇਰ', 'ਪੱਥਰ ਦੇ ਆਦਮੀ', 'ਵੰਝਲੀ ਤੇ ਵਿਲਕਣੀ', 'ਸੁਪਨਿਆਂ ਦੀ ਸੀਮਾਂ' ਆਦਿ ਇਸ ਕਾਲ ਦਾ ਉੱਘਾ ਕਹਾਣੀ ਲੇਖਕ ਹੈ ਜਿਸਦੀ ਨਾਵਲਾਂ ਵਾਲੀ ਸੂਖਮ ਸ਼ੈਲੀ, ਰੁਮਾਂਟਿਕ ਕਲਪਣਾ ਤੇ ਆਦਰਸ਼ ਉਸ ਦੀਆਂ ਪਹਿਲੀਆਂ ਕਹਾਣੀਆਂ ਵਿਚ ਵਿਆ-ਪਕ ਰੂਪ ਵਿਚ ਨਿਖਰੇ ਹਨ। ਪਿੰਡਾਂ ਦੇ ਕਿਰਸਾਣੀ ਵਾਤਾਵਰਣ ਬੰਨ੍ਹਣ ਵਿਚ ਇਸ ਦੀ ਕਲਾ ਚੋਖੀ ਨਿਪੁੰਨ ਹੈ ਅਤੇ ਦੇਸ਼ ਦੀ ਵੰਡ ਸਬੰਧੀ ਲਿਖੀਆਂ ਕਹਾਣੀਆਂ ਵਿਚ ਕਰੁਣਾਰਸ ਪਾਠਕ ਦੇ ਮਨ ਅੰਦਰ ਡੂੰਘਾ ਅਮਿਟ ਪਰਭਾਵ ਪਾਉਣ ਵਾਲਾ ਹੈ। ਆਪਣੇ ਪਿਛਲੇ ਸੰਗ੍ਰਹਿਆਂ ਵਿਚ ਇਹ ਮਨੋਵਿਗਿਆਨਕ ਪ੍ਰਯੋਗਾਂ ਵਲ ਪਰਤਿਆ ਹੈ ਜੋ ਬਹੁਤ ਸਫਲ ਹਨ ਪਰ ਇਸਦੇ ਮਨੋਵਿਗਿਆਨਕ ਅਧਿਐਨ ਦੁਆਰਾ ਸਿਰਜੇ ਪਾਤਰ ਕਈ ਵਾਰ ਪਾਠਕਾਂ ਦੀ ਹਮਦਰਦੀ ਨਹੀਂ ਜਿਤਦੇ, ਸਗੋਂ ਹਾਸੋ ਹੀਣੇ, ਹੋ ਨਿਬੜਦੇ ਹਨ।

ਨਵਤੇਜ ਸਿੰਘ ਕਰਤਾ 'ਦੇਸ ਵਾਪਸੀ', 'ਨਵੀਂ ਰੁੱਤ', 'ਬਾਸਮਤੀ ਦੀ ਮਹਿਕ' ਤੇ 'ਚਾਨਣ ਦੇ ਬੀਜ' ਆਦਿ ਕਹਾਣੀ ਕਲਾ ਵਿਚ ਅਪਣਾ ਨਵਾਂ ਨਿਵੇਕਲਾ ਰੰਗ ਨਿਖਾਰਨ ਵਿਚ ਕਾਫ਼ੀ ਹਦ ਤਕ ਸਫਲ ਹੋਇਆ ਹੈ। ਨਾਟਕੀ ਤੱਤਾਂ ਨਾਲ ਇਹ ਕਾਵਿ ਮਈ ਰੰਗ ਵਧੇਰੇ ਦਿੰਦਾ ਹੈ। ਅੰਤਰ-ਰਾਸ਼ਟਰੀ ਚੇਤੰਨਤਾ ਤੇ ਸਮਾਜਵਾਦੀ ਤੇ ਪ੍ਰਗਤੀਵਾਦੀ ਰੂਪ ਦਾ ਆਦਰਸ਼ਵਾਦ ਇਸਦੀ ਰਚਨਾ ਤੇ ਛਾਇਆ ਰਹਿੰਦਾ ਹੈ। ਕਈ ਵਾਰ ਤਾਂ ਇਸਦੀ ਕਹਾਣੀ ਸਪਸ਼ਟ ਨਾਹਰੇਬਾਜ਼ੀ ਦਾ ਸ਼ਿਕਾਰ ਹੋ ਜਾਂਦੀ ਹੈ ਜਿਸ ਵਿਚ ਉਪ-ਭਾਵਕ ਜਿਹਾ ਸਿਧਾਂਤਵਾਦ ਦ੍ਰਿਸ਼ਟੀਗੋਚਰ ਹੁੰਦਾ ਹੈ।

ਅਮਰ ਸਿੰਘ ਕਰਤਾ 'ਕਬਰ ਪੁਟ' ਤੇ 'ਸਿਪ ਤੇ ਸਾਗਰ' ਦੀ ਚੇਤੰਨਤਾ ਵੀ ਸਮਾਜਵਾਦੀ ਵਿਚਾਰਧਾਰਾ ਵਿਚ ਪਨਪੀ ਹੈ ਪਰ ਉਸਦੀ ਤਕਨੀਕ ਬੜੀ ਵਿਵਿਧ ਤੇ ਪਕੇਰੀ ਹੈ। ਨਵੇਂ ਪੋਚ ਵਿਚ ਇਹ ਸੁਜਾਨ ਸਿੰਘ ਦਾ ਕਲਾਮਈ ਵਿਕਾਸ ਜਾਂ ਵਿਸਤਾਰ ਹੈ। ਉਸ ਦੀਆਂ 'ਸਿਪ ਤੇ ਸਾਗਰ' ਦੀਆਂ ਕਹਾਣੀਆਂ ਰਾਜਿੰਦਰ ਸਿੰਘ ਬੇਦੀ ਦੀਆਂ ਕਲਾ-ਸੰਪੰਨ ਕਹਾਣੀਆਂ ਨਾਲ ਤੁਲਨਾ ਖਾ ਜਾਂਦੀਆਂ ਹਨ।

ਸੁਰਜੀਤ ਸਿੰਘ ਸੇਠੀ ਕਰਤਾ 'ਮਹੀਂਵਾਲ', 'ਕੌੜੇ ਘੁੱਟ', 'ਅੰਗ੍ਰੇਜ਼ ਅੰਗ੍ਰੇਜ਼ ਸਨ', 'ਸਲਾਮ', 'ਡੂੰਘੇ ਪਾਣੀਆਂ ਦੇ ਹਾਣੀ' ਮਨੋ-ਵਿਗਿਆਨਕ ਸ਼ੈਲੀ ਦਾ ਸ੍ਰੇਸ਼ਟ ਕਹਾਣੀਕਾਰ ਹੈ। ਇਹ ਪਾਤਰਾਂ ਦਾ ਬਰੀਕ ਮਨੋ-ਵਿਸ਼ਲੇਸ਼ਣ ਕਰਦਾ ਹੈ ਅਤੇ ਸੂਖਮ ਵਾਰਤਾਲਾਪ ਦੇ ਦ੍ਰਿਸ਼-ਪਿਛੋਕੜ ਨੂੰ ਅਜਿਹੀਆਂ ਕਾਲਪਨਿਕ ਛੋਹਾਂ ਨਾਲ ਉਸਾਰਦਾ ਹੈ ਕਿ ਸਾਰੀ ਕਹਾਣੀ ਉਤੇ ਉਸਦਾ ਜਾਦੂ ਅਸਰ ਛਾਇਆ ਰਹਿੰਦਾ ਹੈ।

ਕਰਤਾਰ ਸਿੰਘ ਸੂਰੀ ਨੇ 'ਅਰਸ਼ ਤੇ ਫ਼ਰਸ਼', 'ਪਰਭਾਤ ਕਿਰਨਾਂ', 'ਭਗਵਾਨ ਮਹਿੰਗਾ ਹੈ' ਅਤੇ 'ਪੁਰਾਣਾ ਪਿੰਜਰ' ਆਦਿ ਕਹਾਣੀ ਸੰਗ੍ਰਹਿ ਦਿਤੇ ਹਨ। ਇਨ੍ਹਾਂ ਵਿਚ ਇਹ ਉਪ-ਭਾਵਕਤਾ ਦਾ ਤਿਆਗ ਕਰਕੇ ਬੌਧਿਕ ਸੱਤਾ ਉਤੇ ਕੁਝ ਵਰਣਨਯੋਗ ਵਿਸ਼ੇਸ਼ਤਾ ਦਰਸਾ ਸਕਿਆ ਹੈ।

ਇਸ ਦੌਰ ਦੇ ਕਹਾਣੀਕਾਰਾਂ ਵਿਚੋਂ ਉਪਰਲੀ ਅਮੀਰ ਸ਼੍ਰੇਣੀ ਤੇ ਉਪਰਲੀ ਮੱਧ ਸ਼੍ਰੇਣੀ ਦੇ ਡੰਫ-ਪਸਾਰੇ ਅਤੇ ਕੂੜਾਵੇ ਪੋਲ ਤੋਂ ਪਰਦਾ ਚਾਕ ਕਰਨ ਤੇ ਕੌੜੀ ਹਕੀਕਤ ਨੂੰ ਨੰਗਾ ਕਰ ਸਕਣ ਦੀ ਯੋਗਤਾ ਹਰਬੰਸ ਸਿੰਘ ਜੌਲੀ ਨੂੰ ਪ੍ਰਾਪਤ ਹੋਈ ਹੈ।

'ਚੀਕਾਂ', 'ਪ੍ਰੀਤ ਮਿਲਣੀ' ਤੇ 'ਇਕ ਰਾਤ ਪਰਭਾਤ' ਉਸਦੇ ਕਹਾਣੀ ਸੰਗ੍ਰਹਿ ਹਨ। ਇਹ ਬੜੇ ਨਾਟਕੀ ਤੇ ਵਿਅੰਗਮਈ ਅੰਦਾਜ਼ ਤੇ ਵੇਗਵਾਨ ਸੁਰ ਵਿਚ ਆਪਣੀ ਕਹਾਣੀ ਦੇ ਵਿਸ਼ੇ ਵਸਤੂ ਨੂੰ ਸਮਾਜਕ ਰੋ ਨਾਲ ਜੋੜ ਦਿੰਦਾ ਹੈ। ਇਸ ਵਾਂਗ ਹੀ ਲੋਚਨ ਸਿੰਘ ਬਖਸ਼ੀ ਕਰਤਾ 'ਪਾਪ ਪੁੰਨ ਤੋਂ ਪਰੇ', 'ਵਰ ਤੇ ਸਰਾਪ', ਤੇ 'ਭਰੇ ਮੇਲੇ ਵਿਚ' ਅਤੇ ਦੇਵਿੰਦਰ ਕਰਤਾ 'ਦੋ ਕਿਨਾਰੇ', 'ਖੁਸ਼ਬੋ' ਆਦਿ ਦੋ ਸਫਲ ਕਹਾਣੀਕਾਰ ਹਨ ਜਿਨ੍ਹਾਂ ਦਾ ਆਪਣਾ ਆਪਣਾ ਵਿਸ਼ੇਸ਼ ਰੰਗ ਤੇ ਢੰਗ ਹੈ।

ਗੁਰਦਿਆਲ ਸਿੰਘ ਫੁੱਲ ਪੰਜਾਬੀ ਦਾ ਸਰਬਾਂਗੀ ਲੇਖਕ ਹੈ। ਭਾਵੇਂ ਨਾਟਕ ਕਲਾ ਵਿਚ ਉਸਦੀ ਦੇਣ ਵਿਸ਼ੇਸ਼ ਹੈ ਪਰ ਕਹਾਣੀ ਕਲਾ ਵਿਚ ਵੀ ਉਹ ਪਿਛੇ ਨਹੀਂ ਰਿਹਾ। 'ਲੀਰਾਂ', 'ਭਾਗਾਂ ਦੀ ਹੱਟੀ' ਤੇ 'ਮੇਲੇ ਆਈਆਂ ਤਿੰਨ ਜਣੀਆਂ' ਆਦਿ ਇਸਦੇ ਕੁਝ ਵਰਣਨ ਯੋਗ ਕਹਾਣੀ ਸੰਗ੍ਰਹਿ ਹਨ। ਇਸ ਦੀਆਂ ਲਿਖਤਾਂ ਉਪਭਾਵਕ ਜ਼ਰੂਰ ਹੁੰਦੀਆਂ ਹਨ।

ਜਸਵੰਤ ਸਿੰਘ ਵਿਰਦੀ ਕਰਤਾ 'ਪੀੜ ਪਰਾਈ', ਗੁਲਵੰਤ ਫਾਰਗ ਕਰਤਾ ਚਾਂਦੀ ਦਾ ਪੁਲ' ਤੇ ਗੁਰਬਖ਼ਸ਼ ਬਾਹਲਵੀ ਨਵੀਨ ਪ੍ਰਯੋਗਕਾਰ ਕਹਾਣੀ ਲੇਖਕ ਹਨ। ਇਨ੍ਹਾਂ ਤੋਂ ਬਿਨਾਂ ਅਜੀਤ ਸੈਣੀ, ਬਲਬੀਰ ਮੋਮੀ, ਬਲਦੇਵ ਬਲ, ਰਾਜ ਸ਼ਰਮਾ, ਜਗਦੀਸ਼ ਅਰਮਾਨੀ, ਸਵਿੰਦਰ ਸਿੰਘ ਉੱਪਲ, ਗੁਰਬਖ਼ਸ਼ ਸਿੰਘ, ਗੁਰਮੁਖ ਸਿੰਘ ਜੀਤ, ਮੋਹਨ ਭੰਡਾਰੀ ਆਦਿ ਕੁਝ ਹੋਰ ਕਹਾਣੀਕਾਰ ਹਨ ਜਿਨ੍ਹਾਂ ਨੇ ਆਪਣਾ ਆਪਣਾ ਰੰਗ ਭਰਨ ਦਾ ਜਤਨ ਕੀਤਾ ਹੈ।

ਇਸ ਤੋਂ ਬਿਨਾਂ ਅਜੋਕੀ ਪੰਜਾਬੀ ਕਹਾਣੀ ਦੇ ਖੇਤਰ ਵਿਚ ਨਿਮਨ ਕਹਾਣੀਕਾਰਾਂ ਨੇ ਕੁਝ ਵਿਸ਼ੇਸ਼ ਥਾਂ ਬਣਾਈ ਹੈ। ਇਨ੍ਹਾਂ ਲੋਕਾਂ ਦੇ ਚਰਚੇ ਤੋਂ ਬਿਨਾਂ ਪੰਜਾਬੀ ਕਹਾਣੀ ਦੀ ਕਹਾਣੀ ਅਧੂਰੀ ਹੈ। ਇਨ੍ਹਾਂ ਨੇ ਕਹਾਣੀ ਨੂੰ ਨਾਂ ਕੇਵਲ ਗਿਣਨਾਤਮਕ ਪੱਖ ਤੋਂ ਅਮੀਰ ਬਣਾਇਆ ਹੈ ਸਗੋਂ ਗੁਣਾਤਮਕ ਪੱਖੋਂ ਵੀ ਅਮੀਰ ਬਣਾਇਆ ਹੈ। ਇਨ੍ਹਾਂ ਲੇਖਕਾਂ ਨੇ ਪੰਜਾਬੀ ਕਹਾਣੀ ਨੂੰ ਦੁਨੀਆਂ ਦੀਆਂ ਦੂਜੀਆਂ ਭਾਸ਼ਾਵਾਂ ਦੀ ਕਹਾਣੀ ਨਾਲ ਮੋਢਾ ਮੇਚਕੇ ਤੁਰਨ ਦੇ ਯੋਗ ਬਣਾਇਆ ਹੈ। 'ਕਲਾ-ਕਲਾ ਲਈ' ਜਾਂ 'ਕਲਾ ਸਮਾਜ ਲਈ' ਦੇ ਪਰਖ ਮੀਟਰ ਤੋਂ ਅਗੇ ਤੋਰ ਕੇ ਕਹਾਣੀ-ਰਹਿਤ ਕਹਾਣੀ, ਵਲਵਲਾ, ਅੰਤ੍ਰੀਵ ਵਿਚਾਰ, ਵੇਦਨਾ ਅਤੇ ਕਹਾਣੀ ਵਿਚ ਹੋ ਰਹੇ ਸਮਾਨਅੰਤਰ ਕਹਾਣੀ ਅਤੇ ਚੇਤਨਾ-ਪ੍ਰਵਾਹ ਧਾਰਾ ਦੇ ਪ੍ਰਯੋਗਾਂ ਵਿਚ ਇਨ੍ਹਾਂ ਨੇ ਅਜੋਕੀ ਪੰਜਾਬੀ ਕਹਾਣੀ ਨੂੰ ਸਿਰਮੌਰ ਸਥਾਨ ਪ੍ਰਦਾਨ ਕੀਤਾ ਹੈ। ਅੱਜ ਦੀ ਪੰਜਾਬੀ ਕਹਾਣੀ ਵਿਚ ਕੋਈ ਬਾਤ ਹੈ, ਕੋਈ ਧੜਕਣ ਹੈ, ਕੁਝ ਕਹਿ ਸਕਣ ਦੀ ਸਮਰੱਥਾ ਹੈ। ਇਨ੍ਹਾਂ ਲੇਖਕਾਂ ਵਿਚ ਗੁਲਜ਼ਾਰ ਸੰਧੂ, ਗੁਰਬਚਨ ਭੁੱਲਰ, ਗੁਰਦੇਵ ਰੁਪਾਣਾ, ਕਿਰਪਾਲ ਕਜ਼ਾਕ, ਗੁਰਚਰਨ ਭੀਖੀ, ਰਾਮ ਸਰੂਪ ਅਣਖੀ, ਜਰਨੈਲ ਪੁਰੀ, ਪ੍ਰੇਮ ਪ੍ਰਕਾਸ਼ ਖੰਨਵੀ, ਭੁਪਿੰਦਰ ਸਿੰਘ ਪੀ. ਸੀ. ਐਸ., ਇੰਦਰ ਸਿੰਘ ਖਾਮੋਸ਼, ਸੁਖਜੀਤ ਭੱਠਲ, ਗੁਰਮੇਲ ਮਡਾਹੜ, ਕੇ. ਐਲ. ਗਰਗ, ਗੁਰਵੇਲ ਪੰਨੂੰ, ਲੋਚਨ ਬਖਸ਼ੀ ਅਤੇ ਬਲਦੇਵ ਸਿੰਘ ਕਲਕੱਤਾ ਦੇ ਨਾਂ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹਨ। ਇਨ੍ਹਾਂ ਲੇਖਕਾਂ ਨੇ ਆਪਣੇ ਆਪਣੇ ਪਿੜ ਵਿਚ ਹੋਏ ਸਾਰੇ ਅਨੁਭਵਾਂ ਨੂੰ ਆਪੇ ਵਿਚ ਰਚਾ ਕੇ ਮਾਅਰਕੇ ਦੀਆਂ ਰਚਨਾਵਾਂ ਸਾਨੂੰ ਦਿਤੀਆਂ ਹਨ।

ਪੰਜਾਬੀ ਕਹਾਣੀ ਨੇ ਵੀ ਬਾਕੀ ਭਾਸ਼ਾਵਾਂ ਵਾਂਗ ਨਿੱਕੀ ਕਹਾਣੀ ਤੋਂ ਮਿੰਨੀ-ਕਹਾਣੀ ਦਾ ਸਫ਼ਰ ਤੈ ਕੀਤਾ ਹੈ। ਇਸ ਕਹਾਣੀ ਦੀ ਪਕੜ ਵਿਚ ਵਿਸ਼ਾ ਭਾਵੇਂ ਮਹਾਨ ਨਾ ਆਉਂਦਾ ਹੋਵੇ ਪਰੰਤੂ ਮਹਾਨ ਵਿਚਾਰ, ਜੋ ਇਕੋ ਵਾਰ ਚੋਟ ਮਾਰਨ ਦੀ ਸਮਰੱਥਾ ਰਖਦਾ ਹੈ ਅਤੇ ਪਾਠਕ ਨੂੰ ਹਿਲਾ ਦੇਣ ਅਤੇ ਬੌਧਿਕ ਸੋਚ ਨੂੰ ਝਟਕਾ ਦੇਣ ਦਾ ਹੌਸਲਾ ਰਖਦਾ ਹੈ, ਆਮ ਕਰਕੇ ਵੇਖਣ ਵਿਚ ਆਉਂਦਾ ਹੈ। ਬੌਧਿਕ ਅਤੇ ਸੰਵੇਦਨਾਸ਼ੀਲ ਲੇਖਕ ਦੇ ਸਾਹਮਣੇ ਆਏ ਥੁੜ-ਕਾਲੀ ਝਟਕੇ ਜਾਂ ਘਟਨਾਵਾਂ ਇਨ੍ਹਾਂ ਦਾ ਵਿਸ਼ਾ ਹੁੰਦੇ ਹਨ। ਇਸ ਖੇਤਰ ਵਿਚ ਅਵਿਨਾਸ਼, ਜਗਜੋਤ, 'ਸਿੱਧੂ ਦਮਦਮੀ', ਸੁਲੱਖਣ ਮੀਤ, ਤੇਜਵੰਤ ਮਾਨ, ਸੁਸ਼ੀਲ ਗੋਇਲ, ਕੇਵਲ ਅਜਨਬੀ, ਦਰਸ਼ਨ ਮਿਤਵਾ, ਮੁਖਤਿਆਰ ਗਿੱਲ, ਨਰਿੰਦਰ ਭੁੱਲਰ, ਨਰੇਸ਼ ਕੋਹਲੀ, ਨਿਰੰਜਨ ਸ਼ਰਮਾ, ਪਾਂਧੀ ਨਨਕਾਣਵੀ, ਪਰਮਜੀਤ

ਮੁਸਾਫਿਰ, ਪਲਵਿੰਦਰ ਸਿੰਘ, ਬਚਿੰਤ ਕੌਰ, ਬਿਪਨ ਗੋਇਲ, ਬਲਜੀਤ ਸੈਨੀ, ਮਿਸਿਜ਼ ਮਨਜੀਤ, ਸ਼ਰਨ ਮੱਕੜ, ਮੋਹਨ ਸ਼ਰਮਾ ਅਤੇ ਚੰਦਨ ਨੇਗੀ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ ।

ਪੰਜਾਬੀ ਨਿੱਕੀ ਕਹਾਣੀ ਦਾ ਇਤਿਹਾਸ ਸੂਬਾ ਸਿੰਘ ਕਰਤਾ 'ਅੱਗ ਤੇ ਪਾਣੀ' ਤੇ ਗੁਰਨਾਮ ਸਿੰਘ ਤੀਰ ਕਰਤਾ 'ਹਸਦੀ ਦੁਨੀਆਂ', 'ਮਿਠੀਆਂ ਪੀੜਾਂ', 'ਗੁੜ੍ਹਤੀ', 'ਤੁੱਥ ਮੁੱਥ' ਅਤੇ 'ਅਧੀ ਰਾਤ ਦੀਆਂ ਹਾਕਾਂ' ਤੇ ਪਿਆਰਾ ਸਿੰਘ ਦਾਤਾ ਕਰਤਾ 'ਅਪ੍ਰੈਲ ਫੂਲ', 'ਮਾਂਗਵੇਂ ਖੰਭ' ਤੇ 'ਮੇਰੀ ਪਹਿਲੀ ਪ੍ਰੀਤ' ਆਦਿ ਦੇ ਵਰਣਨ ਤੋਂ ਬਿਨਾਂ ਸੰਪੂਰਨ ਨਹੀਂ ਸਮਝਿਆ ਜਾ ਸਕਦਾ । ਇਨ੍ਹਾਂ ਨੇ ਇਸ ਕਲਾ ਨੂੰ ਵਿਅੰਗ ਤੇ ਕਟਾਖਮਈ ਹਾਸ ਰਸ ਦੇਣ ਦਾ ਸਫਲ ਜਤਨ ਕੀਤਾ ਹੈ । ਸੂਬਾ ਸਿੰਘ ਦੀ ਕਹਾਣੀ ਜੀਵਨ ਦੇ ਡੂੰਘੇ ਯਥਾਰਥਕ ਅਨੁਭਵ ਵਿਚੋਂ ਉਤਪੰਨ ਹੁੰਦੀ ਹੈ ਪਰ ਉਸਦਾ ਵਿਅੰਗ ਤੇ ਕਟਾਖ ਬੜਾ ਸੁਲਝਿਆ ਹੋਇਆ ਤੇ ਆਪੇ ਪਰਤੱਖ ਹੋ ਜਾਣ ਵਾਲਾ ਹੁੰਦਾ ਹੈ, ਜਿਸਨੂੰ ਇਹ ਬੜੇ ਸਵਾਦ ਭਰੇ ਚਸਕਿਆਂ ਨਾਲ ਬਿਆਨਦਾ ਹੈ । ਗੁਰਨਾਮ ਸਿੰਘ 'ਤੀਰ' ਦੀ ਕਹਾਣੀ ਦਾ ਬਾਹਰੀ ਪ੍ਰਭਾਵ ਭਾਵੇਂ ਹਾਸੇ-ਵਿਅੰਗ ਦਾ ਪੈਂਦਾ ਹੈ ਪਰ ਇਸਦੇ ਅੰਦਰ ਇਕ ਡੂੰਘੀ ਪੀੜਾ ਲੁਕੀ ਹੋਈ ਹੁੰਦੀ ਹੈ । ਸ਼ਾਇਦ ਅਜਿਹਾ ਸੂਖਮ ਤੇ ਚਿਰਜੀਵੀ ਪ੍ਰਭਾਵ ਦੇਣ ਵਾਲਾ ਹਾਸ ਰਸ ਜੀਵਨ ਦੇ ਵੇਦਨਾ-ਯੁਕਤ ਅਨੁਭਵ ਵਿਚੋਂ ਹੀ ਉਤਪੰਨ ਹੁੰਦਾ ਹੈ । ਇਨ੍ਹਾਂ ਚੌਹਾਂ ਕਲਾਕਾਰਾਂ ਨੇ ਹਾਸ-ਰਸੀ ਸ਼ੈਲੀ ਵਿਚ ਵਧੀਆ ਤੇ ਅਤਿ ਸਫਲ ਕਹਾਣੀਆਂ ਲਿਖੀਆਂ ਹਨ ਅਤੇ ਇਹ ਸ਼ਹੀਦ ਦੀ ਸਥਾਪਤ ਪਰੰਪਰਾ ਤੋਂ ਚੋਖਾ ਅੱਗੇ ਨਿਕਲ ਗਏ ਹਨ ।

ਪਿਆਰਾ ਸਿੰਘ 'ਦਾਤਾ' ਦੀਆਂ ਕਹਾਣੀਆਂ ਦਾ ਬੋਲ ਹੌਲਾ-ਫੁੱਲ ਤੇ ਮਨੋਰੰਜਕ ਹੁੰਦਾ ਹੈ, ਜਿਸ ਕਰਕੇ ਹਰ ਪੱਧਰ ਤੇ ਹਰ ਅਵਸਥਾ ਦਾ ਪਾਠਕ ਰਸ ਮਾਣ ਸਕਦਾ ਹੈ । ਉਸ ਦੀਆਂ ਕਹਾਣੀਆਂ ਵਿਚ ਇਕਹਿਰਾ-ਪਨ ਜ਼ਰੂਰ ਹੈ ਪਰ ਆਪਣੇ ਵਿਚ ਵਡਮੁਲਾ ਕਟਾਖ ਤੇ ਵਿਅੰਗ ਲਈ ਬੈਠਾ ਹੈ ।

ਪੰਜਾਬੀ ਕਹਾਣੀ ਵਿਚ ਨਵੇਂ ਲੇਖਕ ਆਪਣੇ ਅਨੁਭਵਾਂ ਦੁਆਰਾ ਨਵੇਂ ਪ੍ਰਯੋਗ ਕਰ ਰਹੇ ਹਨ ਅਤੇ ਕਹਾਣੀ ਜਗਤ ਨੂੰ ਇਕ ਨਵੀਂ ਆਸ ਬਨ੍ਹਾਉਂਦੇ ਹਨ । ਨਿਰਸੰਦੇਹ ਪੰਜਾਬੀ ਕਹਾਣੀ ਦਾ ਭਵਿਖ ਉਜਲਾ ਹੈ ।

ਹ. ਪੁ.—ਹਿੰ. ਵਿ. ਕੋ. 2 : 406; ਪੰ. ਸਾ. ਇ.—ਭਾ. ਵਿ. ਪੰ.

**ਕਹਾਵਤ :** ਕਹਾਵਤ ਸਾਹਿਤ ਦਾ ਸਭ ਤੋਂ ਪੁਰਾਣਾ ਰੂਪ ਹੈ । ਕਹਾਵਤਾਂ ਦੇ ਖ਼ਜ਼ਾਨੇ ਨੂੰ ਭਰਪੂਰ ਕਰਨ ਵਿਚ ਮਨੁੱਖ ਦੀਆਂ ਕਈ ਨਸਲਾਂ ਨੂੰ ਹੱਡ ਖੋਰ ਖੋਰ ਕੇ ਸੰਘਣੇ ਅਨੁਭਵ ਦੇਣੇ ਪਏ ਅਤੇ ਹਰ ਨਵੀਂ ਪਨੀਰੀ ਆਪਣੇ ਵਿਤ ਅਨੁਸਾਰ ਇਸ ਵਿਚ ਹਿੱਸਾ ਪਾਉਂਦੀ ਰਹੀ ਹੈ । ਜੈਨੀਆਂ ਤੇ ਬੋਧੀਆਂ ਦੇ ਧਾਰਮਕ ਗ੍ਰੰਥ ਵੀ ਅਖਾਉਤਾਂ ਤੋਂ ਸਖਣੇ ਨਹੀਂ । ਮਖਾਉਤਾਂ ਵਿਚਲੇ 'ਸਦਾਚਾਰਕ ਸੱਚ' ਨੂੰ ਸਦਾਚਾਰ-ਨੀਤੀ ਤੇ ਧਰਮ ਗ੍ਰੰਥਾਂ ਨੇ ਹੀ ਅਪਨਾ ਕੇ ਇਨ੍ਹਾਂ ਦੀ ਵਡਿਆਈ ਨੂੰ ਪਰਵਾਨ ਕੀਤਾ ਹੈ ।

ਕਹਾਵਤ ਆਮ ਜਨਤਾ ਦੀ ਉਕਤੀ ਹੁੰਦੀ ਹੈ । ਲੋਕ ਇਸਨੂੰ ਆਪਣੀ ਕਰਕੇ ਮੰਨਦੇ ਹਨ । ਇਸ ਲਈ ਇਹ ਲੋਕੋਕਤੀ ਵੀ ਕਹਾਉਂਦੀ ਹੈ । ਵਿਦਵਾਨਾਂ ਨੇ ਕਹਾਵਤ ਦੀਆਂ ਅਨੇਕ ਪ੍ਰੀਭਾਸ਼ਾਵਾਂ ਦਿਤੀਆਂ ਹਨ । ਕਿਸੇ ਨੇ ਇਸ ਨੂੰ ਅਨੁਭਵ ਦੀ ਪੁਤਰੀ ਕਿਹਾ ਹੈ । ਕਿਸੇ ਨੇ ਇਸਨੂੰ ਅਜਿਹੇ ਵਾਕ ਦਾ ਨਾਂ ਦਿਤਾ ਹੈ ਜਿਸ ਵਿਚ ਜੀਵਨ ਦਾ ਅਨੁਭਵ ਰਚਿਆ ਹੁੰਦਾ ਹੈ । ਕਿਸੇ ਨੇ ਇਸਨੂੰ ਗਿਆਨ ਦੇ ਸਾਗਰ ਦੀ ਗਾਗਰ ਕਿਹਾ ਹੈ । ਕਿਸੇ ਨੇ ਇਸਦੀ ਅਜਿਹੇ ਫ਼ਰਨੀਚਰ ਨਾਲ ਤੁਲਨਾ ਕੀਤੀ ਹੈ ਜਿਸ ਨੂੰ ਸਮੇਂ ਦੀ ਸਿਉਂਕ ਨਹੀਂ ਲਗ ਸਕਦੀ । ਅਰਸਤੂ ਵਰਗੇ ਮਹਾਨ ਚਿੰਤਕ ਨੇ ਇਸਨੂੰ ਪ੍ਰਾਚੀਨ ਗਿਆਨ ਦੇ ਖੰਡਰਾਂ ਦੀਆਂ ਪੱਚਰਾਂ ਆਖਿਆ ਹੈ । ਕੋਈ ਇਸ ਨੂੰ ਲੋਕ ਅਨੁਭਵ ਦੇ ਰਸੇ ਹੋਏ ਫਲ ਦਸਦਾ ਹੈ, ਕੋਈ ਅਨੇਕਾਂ ਦੀ ਚਤੁਰਾਈ ਅਤੇ ਇੱਕ ਦੀ ਬੁੱਧੀ ਦਾ ਚਮਤਕਾਰ ਕਹਿੰਦਾ ਹੈ । ਕਿਸੇ ਨੇ ਇਸਨੂੰ ਲਘੂ ਕਥਨ ਆਖਿਆ ਹੈ ਅਤੇ ਕਿਸੇ ਨੇ ਇਸਨੂੰ ਪੁਰਾਣੀਆਂ ਕਾਵਿਕ ਕਿਰਤਾਂ ਦੀਆਂ ਪੱਚਰਾਂ ਦੱਸਿਆ ਹੈ । ਡਾ. ਵਾਸੁਦੇਵ ਸਰਣ ਨੇ ਇਸਦੀ ਪ੍ਰੀਭਾਸ਼ਾ ਇਸ ਤਰ੍ਹਾਂ ਕੀਤੀ ਹੈ ਕਿ 'ਲੋਕੋਕਤੀਆਂ ਮਨੁੱਖੀ ਗਿਆਨ ਦੇ ਰਤਨ ਹਨ ਜਿਨ੍ਹਾਂ ਨੂੰ ਬੁੱਧੀ ਤੇ ਅਨੁਭਵ ਦੀਆਂ ਕਿਰਨਾਂ ਵਿਚ ਫੁਟਣ ਵਾਲੀ ਜੋਤੀ ਪ੍ਰਾਪਤ ਹੁੰਦੀ ਹੈ ।' ਇਸ ਤੋਂ ਪਤਾ ਲਗਦਾ ਹੈ ਕਿ ਕਹਾਵਤ ਵਿਚ ਕੁਝ ਕੁ ਅਗੇ ਦਿਤੇ ਗੁਣ ਅਵੱਸ਼ ਹੋਣੇ ਚਾਹੀਦੇ ਹਨ ਜਿਵੇਂ ਮਨੁੱਖੀ ਸੁਭਾ ਜਾਂ ਜੀਵਨ ਦੇ ਕਿਸੇ ਪੱਖ ਸਬੰਧੀ ਸੰਘਣੇ ਅਨੁਭਵ ਦੀ ਗੱਲ, ਸੰਖੇਪਤਾ ਅਤੇ ਬੋਲੀ ਦਾ ਸੰਜਮ, ਦਿਲ ਖਿਚਵੀਂ ਤੇ ਢੁਕਵੀਂ ਸ਼ੈਲੀ ਅਤੇ ਜਨ ਸਾਧਾਰਨ ਦੀ ਪਰਵਾਨਗੀ ਆਦਿ । ਪਰੰਤੂ ਸੱਚ ਤਾਂ ਇਹ ਹੈ ਕਿ ਕਿਸੇ ਉਕਤੀ ਵਿਚ ਚਾਹੇ ਕਿਤਨੇ ਗੁਣ ਵੀ ਕਿਉਂ ਨਾ ਹੋਣ ਜਦ ਤਕ ਇਹ ਲੋਕਾਂ ਦੀ ਉਕਤੀ ਨਹੀਂ ਬਣੇਗੀ, ਲੋਕੋਕਤੀ ਜਾਂ ਕਹਾਵਤ ਨਹੀਂ ਕਹਾ ਸਕੇਗੀ ।

ਅਨੇਕ ਅਜਿਹੀਆਂ ਉਕਤੀਆਂ ਵੀ ਮਿਲਦੀਆਂ ਹਨ ਜਿਨ੍ਹਾਂ ਵਿਚ ਉਪਰਲੇ ਗੁਣ ਤਾਂ ਹੁੰਦੇ ਹਨ ਪਰੰਤੂ ਲੋਕੋਕਤੀ ਦਾ ਜ਼ਰੂਰੀ ਗੁਣ ਲੋਕ-ਪ੍ਰਿਯਤਾ ਇਨ੍ਹਾਂ ਵਿਚ ਨਹੀਂ ਹੁੰਦੀ ਜਿਸਦੇ ਕਾਰਨ ਇਹ ਲੋਕੋਕਤੀ ਦੇ ਤੌਰ ਤੇ ਨਹੀਂ ਵਰਤੀ ਜਾ ਸਕਦੀ । ਇਸ ਲਈ ਜਦੋਂ ਇਨ੍ਹਾਂ ਗੁਣਾਂ ਦਾ ਸਿਧਾਂਤ ਇਕਸਾਰ ਚੰਗੀਆਂ ਕਹਾਵਤਾਂ ਦੇ ਸਬੰਧ ਵਿਚ ਲਾਗੂ ਹੁੰਦਾ ਹੈ ਤਾਂ ਲੋਕਾਂ ਵਿਚ ਹਰਮਨ ਪਿਆਰੀ ਹੋਣਾ ਹੀ ਕਹਾਵਤ ਦਾ ਜ਼ਰੂਰੀ ਗੁਣ ਮੰਨਿਆ ਜਾਂਦਾ ਹੈ ।

'ਕਹਾਵਤ' ਸ਼ਬਦ ਦੇ ਨਿਕਾਸ ਦੇ ਸਬੰਧ ਵਿਚ ਵਿਦਵਾਨਾਂ ਦੀ ਵੱਖਰੀ ਵੱਖਰੀ ਰਾਏ ਹੈ । ਕਥਾ ਵਸਤੂ, ਕਥਾ ਵਾਰਤਾ ਆਦਿ ਅਨੇਕ ਸ਼ਬਦ ਵਿਦਵਾਨਾਂ ਨੇ ਦੱਸੇ ਹਨ ਜਿਨ੍ਹਾਂ ਵਿਚੋਂ ਇਹ ਸ਼ਬਦ ਨਿਕਲਿਆ ਕਿਹਾ ਜਾ ਸਕਦਾ ਹੈ । ਇਹ ਵੀ ਸੰਭਵ ਹੈ ਕਿ ਇਹ ਸ਼ਬਦ ਸੰਸਕ੍ਰਿਤ ਦੇ ਕਿਸੇ ਮੂਲ ਰੂਪ ਤੋਂ ਉਤਪੰਨ ਹੋਇਆ ਹੋਵੇ ਅਤੇ ਇਸਦੇ ਬਣਨ ਵਿਚ ਉਰਦੂ ਅਤੇ ਫ਼ਾਰਸੀ ਸ਼ਬਦ ਰਚਨਾ ਦਾ ਵੀ ਕੁਝ ਹੱਥ ਹੋਵੇ ।

ਜੇਕਰ 'ਕਹਾਵਤ' ਸ਼ਬਦ ਸੰਸਕ੍ਰਿਤ ਦੇ ਕਿਸੇ ਸ਼ਬਦ ਤੋਂ ਭਾਰਤੀ ਭਾਸ਼ਾਵਾਂ ਵਿਚ ਆਇਆ ਹੈ ਤਾਂ 'ਕਥਾ ਵਾਰਤਾ' ਇਕ ਅਜਿਹਾ ਸ਼ਬਦ ਹੈ ਜਿਸ ਨਾਲ ਉਸਦਾ ਨੇੜੇ ਦਾ ਸਬੰਧ ਹੈ । 'ਕਥਾ ਵਾਰਤਾ' ਦੇ ਪ੍ਰਾਕ੍ਰਿਤਕ ਰੂਪ 'ਕਹਾਵਤਾਂ' ਦੀ ਧੁਨੀ ਅਤੇ ਅਰਥ ਦੋਨਾਂ ਦ੍ਰਿਸ਼ਟੀਆਂ ਤੋਂ 'ਕਹਾਵਤ' ਦੇ ਬਹੁਤ ਨੇੜੇ ਹੈ । ਦੂਸਰੀ ਗੱਲ ਇਹ ਹੈ ਕਿ 'ਕਥਾ ਵਾਰਤਾ' ਸ਼ਬਦ 'ਕਥਾਵਤ' ਦੀ ਤਰ੍ਹਾਂ ਕੋਈ ਕਲਪਤ ਸਬਦ ਨਹੀਂ ਹੈ, ਸਗੋਂ ਇਹ ਪ੍ਰਯੋਗ ਵਿਚ ਵੀ ਆਉਂਦਾ ਹੈ ।

ਜੇਕਰ 'ਕਹਾਵਤ' ਸ਼ਬਦ ਅਪਣੇ ਸਮਾਨ ਸ਼ਬਦ 'ਲਿਖਾਵਟ', 'ਸਜਾਵਟ' ਦੇ ਬਰਾਬਰ 'ਕਹਾਵਟ' (ਕਹਾਵਤ) ਸ਼ਬਦ ਬਣ ਸਕਦਾ ਹੈ ਤਾਂ ਕੋਈ ਇਹ ਅਸੰਭਵ ਗੱਲ ਨਹੀਂ । ਇਥੇ ਇਹ ਗੱਲ ਵੀ ਦੱਸਣੀ ਜ਼ਰੂਰੀ ਹੈ ਕਿ ਰਾਜਸਥਾਨੀ ਭਾਸ਼ਾ ਵਿਚ ਕਥਨ ਦੇ ਅਰਥਾਂ ਵਿਚ 'ਕੁਵਾਵਟ', 'ਕਹਾਵਟ' ਆਦਿ ਸ਼ਬਦ ਆਮ ਬੋਲ ਚਾਲ ਵਿਚ ਮਿਲਦੇ ਹਨ । ਪਰੰਤੂ ਫਿਰ ਵੀ ਇਹ ਨਿਸਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਕਹਾਵਤ ਦਾ ਜਨਮ ਕਦੋਂ ਹੋਇਆ ।

ਸੰਸਾਰ ਦੇ ਸਾਰੇ ਦੇਸ਼ਾਂ ਅਤੇ ਜਾਤਾਂ ਵਿਚ ਕਹਾਵਤ ਦਾ ਸਥਾਨ ਮਹੱਤਵਪੂਰਨ ਹੈ । ਦੁਨੀਆਂ ਦੀ ਸ਼ਾਇਦ ਹੀ ਕੋਈ ਅਜਿਹੀ ਭਾਸ਼ਾ ਹੋਵੇ ਜਿਸ ਵਿਚ ਕਹਾਵਤਾਂ ਦਾ ਪ੍ਰਯੋਗ ਨਾ ਹੋਇਆ ਹੋਵੇ । ਈਸਾ ਮਸੀਹ ਨੇ ਕਹਾਵਤਾਂ ਦੁਆਰਾ ਸਿੱਖਿਆ ਦਿਤੀ । ਗੌਤਮ ਬੁੱਧ ਨੇ ਆਪਣੇ ਉਪਦੇਸ਼ਾਂ ਲਈ 'ਜਾਤਕ ਕਥਾਵਾਂ' ਦਾ ਪ੍ਰਯੋਗ ਕੀਤਾ । ਅਰਸਤੂ ਵਰਗੇ ਦਾਰਸ਼-ਨਿਕ ਨੇ ਵੀ ਸਭ ਤੋਂ ਪਹਿਲਾਂ ਕਹਾਵਤਾਂ ਇਕੱਤਰ ਕੀਤੀਆਂ ।

ਕਹਾਵਤਾਂ ਦੇ ਅਧਿਐਨ ਦਾ ਮਹੱਤਵ ਦਿਨ ਪ੍ਰਤੀ ਦਿਨ ਵਧਦਾ ਜਾਂਦਾ ਹੈ । ਲੋਕਾਂ ਨੂੰ ਹੁਣ ਪੁਰਾਣੇ ਸਿੱਕੇ ਅਤੇ ਸ਼ਿਲਾ-ਲੇਖਾਂ ਦੀ ਖੋਜ

ਦੀ ਤਰ੍ਹਾਂ ਕਹਾਵਤਾਂ ਦੀ ਖੋਜ ਅਤੇ ਅਧਿਐਨ ਵੀ ਚੰਗਾ ਲਗਦਾ ਹੈ। ਕਹਾਵਤਾਂ ਦੇ ਤੁਲਨਾਤਮਕ ਅਧਿਐਨ ਤੋਂ ਪੁਰਾਣੀ ਸੰਸਕ੍ਰਿਤੀ ਤੇ ਚੰਗਾ ਚਾਨਣਾ ਪੈਂਦਾ ਹੈ।

ਹ. ਪੁ.—ਹਿੰ. ਵਿ. ਕੋ. 2 : 408; ਲੋਕ ਆਖਦੇ ਹਨ-ਵਣਜਾਰਾ ਬੇਦੀ।

**ਕਕਸ਼ੀਵਤ (ਕਕਸ਼ੀਵਾਨ) :** ਇਹ ਇਕ ਵੈਦਕ ਰਿਸ਼ੀ ਸੀ। ਇਸ ਦਾ ਸਬੰਧ ਖ਼ਾਸ ਤੌਰ ਤੇ ਅਸ਼ਵਿਨਾਂ ਦੀ ਪੂਜਾ ਨਾਲ ਜੋੜਿਆ ਜਾਂਦਾ ਹੈ। ਇਹ ਰਿਗਵੇਦ ਦੀਆਂ ਬਹੁਤ ਸਾਰੀਆਂ ਰਿਚਾਵਾਂ ਦਾ ਲੇਖਕ ਸੀ। ਇਸ ਦੇ ਪਿਤਾ ਦਾ ਨਾਂ ਦੀਰਘਤਮਸ ਅਤੇ ਮਾਤਾ ਦਾ ਨਾਂ ਔਸ਼ਜ ਸ਼ੀ। ਇਸ ਦੀ ਪਤਨੀ ਦਾ ਨਾਂ ਵ੍ਰਿਚਯ ਸੀ। ਇਸ ਨੂੰ ਪਜ੍ਰੀਯ ਵੀ ਕਹਿੰਦੇ ਹਨ, ਕਿਉਂਕਿ ਇਸ ਦਾ ਜਨਮ ਪਜਰ ਦੀ ਜਾਤੀ ਵਿਚੋਂ ਹੋਇਆ ਸੀ। ਮਸ਼ਰਸ਼ਾਰ ਦੇ ਤਿੰਨ ਪੁੱਤਰਾਂ ਨੇ ਇਸ ਨੂੰ ਕਸ਼ਟ ਦਿਤੇ ਸਨ। ਵਿਆਹ ਸਮੇਂ ਇਸ ਦੀ ਉਮਰ ਕਾਫ਼ੀ ਹੋਵੇਗੀ। ਰਿਗਵੇਦ ਵਿਚ ਵੀ ਇਹ ਕਾਫ਼ੀ ਪੁਰਾਤਨ ਮੰਨਿਆ ਜਾਂਦਾ ਸੀ। ਇਕ ਰਿਚਾ ਵਿਚ ਇਸ ਨੇ ਰਾਜਾ ਸ੍ਵਨਯ ਦੀ ਸੁਹਿਰਦਤਾ ਦੀ ਵਡਿਆਈ ਕੀਤੀ ਹੈ। ਭਾਸ਼ਕਾਰ ਸਾਯਣ ਨੇ ਨੀਤੀ-ਮੰਜਰ ਵਿਚ ਇਸ ਦੀ ਵਿਆਖਿਆ ਵਜੋਂ ਹੇਠ ਲਿਖੀ ਕਹਾਣੀ ਦਿਤੀ ਹੈ :-ਕਕਸ਼ੀਵਤ ਆਪਣੀ ਪੜ੍ਹਾਈ ਮੁਕਾਉਣ ਤੋਂ ਬਾਦ ਆਪਣੇ ਗੁਰੂ ਤੋਂ ਵਿਦਿਆ ਲੈ ਕੇ ਆਪਣੇ ਘਰ ਤੁਰ ਪਿਆ। ਸਫ਼ਰ ਕਰਦਿਆਂ ਹੋਇਆਂ ਰਸਤੇ ਵਿਚ ਰਾਤ ਪੈ ਗਈ ਅਤੇ ਇਹ ਸੜਕ ਦੇ ਕੰਢੇ ਤੇ ਹੀ ਸੌਂ ਗਿਆ। ਸਵੇਰ ਵੇਲੇ ਰਾਜਾ ਸ੍ਵਨਯ ਨੇ ਇਸ ਨੂੰ ਜਗਾਇਆ। ਉਹ ਇਸ ਨੂੰ ਵੇਖ ਕੇ ਬੜਾ ਪ੍ਰਸੰਨ ਹੋਇਆ ਅਤੇ ਇਸ ਦਾ ਬੜਾ ਸਵਾਗਤ ਕੀਤਾ ਅਤੇ ਇਸ ਨੂੰ ਘਰ ਲੈ ਗਿਆ। ਇਸ ਦੀ ਯੋਗਤਾ ਦੀ ਪਰੀਖਿਆ ਲੈ ਕੇ ਉਸ ਨੇ ਆਪਣੀਆਂ ਦਸ ਧੀਆਂ ਦਾ ਵਿਆਹ ਇਸ ਨਾਲ ਕਰ ਦਿਤਾ ਅਤੇ ਦਾਜ ਵਿਚ ਸੋਨੇ ਦੇ ਸੌ ਨਿਸ਼ਕਸ, ਸੌ ਘੋੜੇ, ਸੌ ਬੈਲ, ਇਕ ਹਜ਼ਾਰ ਸੱਠ ਗਊਆਂ ਅਤੇ 11 ਰਥ ਦਿਤੇ। ਇਨ੍ਹਾਂ ਰਥਾਂ ਵਿਚੋਂ ਦਸ ਰਥ ਉਸ ਦੀਆਂ ਕੁੜੀਆਂ ਅਤੇ ਇਕ ਇਸ ਦੇ ਲਈ ਸੀ ਅਤੇ ਹਰ ਇਕ ਰਥ ਵਿਚ ਚਾਰ ਚਾਰ ਘੋੜੇ ਜੁੜਦੇ ਸਨ। ਇਹ ਸਭ ਕੁਝ ਲੈ ਕੇ ਇਹ ਆਪਣੇ ਪਿਤਾ ਕੋਲ ਆਇਆ ਅਤੇ ਰਾਜਾ ਸ੍ਵਨਯ ਦੀ ਦਾਨਸ਼ੀਲਤਾ ਦੀ ਪ੍ਰਸ਼ੰਸਾ ਵਿਚ ਕੁਝ ਰਿਚਾਵਾਂ ਦਾ ਉਚਾਰਨ ਕੀਤਾ।

ਹ. ਪੁ.—ਹਿੰ. ਮਿ. ਕੋ ; ਧ੍ਰਾ. ਚਰਿ. ਕੋ.

**ਕੱਕਰ :** ਕੱਕਰ ਇਕ ਮੌਸਮੀ ਹਾਲਤ ਹੈ, ਜਿਸ ਵਿਚ ਧਰਤੀ ਦੀ ਸਤ੍ਹਾ ਅਤੇ ਇਸ ਦੇ ਨੇੜੇ ਦੀਆਂ ਵਸਤਾਂ ਪਾਣੀ ਦੇ ਜੰਮਣ ਬਿੰਦੂ 0° ਸੈਂ. ਤੋਂ ਵੀ ਠੰਢੀਆਂ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਨਾਲ ਲੱਗਣ ਵਾਲੀ ਹਵਾ ਵਿਚਲੇ ਜਲ-ਵਾਸ਼ਪ, ਪਾਣੀ ਬਣੇ ਬਿਨਾਂ ਸਿੱਧੇ ਹੀ ਜੰਮ ਕੇ ਬਰਫ਼ ਦੇ ਰਵੇ ਬਣ ਜਾਂਦੇ ਹਨ। ਕਈ ਵਾਰ ਤਾਂ ਧਰਤੀ ਚਿੱਟੀ ਚਾਦਰ ਵਾਂਗ ਹੀ ਨਜ਼ਰ ਆਉਂਦੀ ਹੈ। ਬਹੁਤਾ ਕੱਕਰ ਧਰਤੀ ਤੇ ਪਈਆਂ ਸੁੱਕੀਆਂ ਵਸਤਾਂ ਉਤੇ ਹੀ ਪੈਂਦਾ ਹੈ। ਅਜਿਹੀ ਹਾਲਤ ਪੱਤਝੜ ਦੀਆਂ ਲੰਬੀਆਂ ਅਤੇ ਠੰਢੀਆਂ ਰਾਤਾਂ ਵਿਚ ਆਮ ਵਾਪਰਦੀ ਹੈ। ਜੇ ਆਕਾਸ਼ ਸਾਫ਼ ਅਤੇ ਹਵਾ ਬੰਦ ਹੋਵੇ ਤਾਂ ਵਿਕੀਰਨ ਕਿਰਿਆ ਬਹੁਤ ਤੇਜ਼ੀ ਨਾਲ ਹੁੰਦੀ ਹੈ। ਇਸ ਕਾਰਨ ਧਰਤੀ ਦੀ ਸਤ੍ਹਾ, ਹਵਾ ਦੀ ਹੇਠਲੀ ਤਹਿ ਅਤੇ ਬਨਸਪਤੀ ਕਾਫ਼ੀ ਠੰਢੇ ਹੋ ਜਾਂਦੇ ਹਨ। ਕਈ ਵਾਰ ਕੱਕਰ ਨਾਲ ਪੌਦਿਆਂ ਦਾ ਰਸ ਵੀ ਜੰਮ ਜਾਂਦਾ ਹੈ ਅਤੇ ਉਹ ਮਰ ਜਾਂਦੇ ਹਨ। ਕੱਕਰ ਫ਼ਸਲਾਂ ਲਈ ਬਹੁਤ ਹਾਨੀਕਾਰਕ ਹੈ।

ਹ. ਪੁ.—ਮੈਕ. ਐਨ. ਸ. ਟ. 5 : 540 ; ਡਿ. ਜਗ

**ਕੰਕਰ-ਚਟਾਨ (ਕਾਂਗਲੋਮਰੇਟ) :** ਇਹ ਤਹਿਦਾਰ ਚਟਾਨਾਂ ਦਾ ਇਕ ਸੰਯੋਜਿਤ ਮਾਦਾ ਹੈ, ਜਿਹੜਾ ਕੰਕਰੀ ਅਤੇ ਛੋਟੇ ਛੋਟੇ ਗੋਲ ਪਥਰੀਲੇ ਗੀਟਿਆਂ ਦੁਆਰਾ ਗੋਲ ਆਕਾਰ ਵਿਚ ਹੀ ਬਣਿਆ ਹੁੰਦਾ ਹੈ ਅਤੇ ਕੁਦਰਤੀ ਤੌਰ ਤੇ ਹੀ ਕਾਲਕੇਰੀਅਸ ਪਦਾਰਥ, ਆਇਰਨ ਆਕਸਾਈਡ, ਸਿਲੀਕਾ ਜਾਂ ਚੀਕਨੀ ਮਿੱਟੀ ਨਾਲ ਸੀਮਿੰਟ ਦੀ ਤਰ੍ਹਾਂ ਹੀ ਠੋਸ ਰੂਪ ਵਿਚ ਜੁੜਿਆ ਹੁੰਦਾ ਹੈ। ਇਸ ਨੂੰ ਪਡਿੰਗ ਸਟੋਨ ਵੀ ਆਖਦੇ ਹਨ।

ਹ. ਪੁ.—ਲਾ. ਡਿ. ਜਗ.

**ਕੰਕਰੀਟ :** ਕੋਈ ਅਕਿਰਿਆਸ਼ੀਲ ਪਦਾਰਥ ਜਿਵੇਂ ਕਿ ਟੁੱਟੇ ਹੋਏ ਪੱਥਰ, ਗੱਟਾ, ਕੋਲੇ ਦੀ ਕਿਰਕ, ਰੇਤਾ, ਸੁਰਖੀ (ਇੱਟਾਂ ਦਾ ਪੀਹਣ) ਆਦਿ ਅਤੇ ਇਸ ਨੂੰ ਜੋੜਨ ਲਈ ਵਰਤੇ ਸੀਮਿੰਟ ਜਾਂ ਚੂਨੇ ਦੇ ਮਿਸ਼ਰਨ ਨੂੰ ਕੰਕਰੀਟ ਕਿਹਾ ਜਾਂਦਾ ਹੈ। ਇਸ ਮਿਸ਼ਰਨ ਵਿਚ ਪਾਣੀ ਦੀ ਮਾਤਰਾ ਲੋੜ ਅਨੁਸਾਰ ਇੰਨੀ ਪਾਈ ਜਾਂਦੀ ਹੈ ਕਿ ਇਹ ਇਕ ਢਿੱਲਾ ਜਿਹਾ ਮਿਸ਼ਰਨ ਬਣ ਜਾਵੇ ਅਤੇ ਇਹ ਕਿਸੇ ਵੀ ਆਕਾਰ ਦੇ ਖੱਡੇ ਜਾਂ ਖੋਖਲੀ ਥਾਂ ਦੇ ਹਰ ਕੋਨੇ ਵਿਚ ਪੁੱਜ ਸਕੇ ਅਤੇ ਕੁਝ ਸਮੇਂ ਬਾਅਦ ਪੱਥਰ ਦੀ ਤਰ੍ਹਾਂ ਸਖ਼ਤ ਹੋ ਜਾਵੇ। ਕੰਕਰੀਟ ਦੇ ਗੁਣ ਉਸ ਵਿਚ ਮਿਲੇ ਪਦਾਰਥਾਂ ਤੇ ਨਿਰਭਰ ਕਰਦੇ ਹਨ ; ਪਰੰਤੂ ਜ਼ਿਆਦਾ ਪ੍ਰਭਾਵ ਉਸ ਪਦਾਰਥ ਦਾ ਹੁੰਦਾ ਹੈ ਜਿਹੜਾ ਬਜਰੀ ਆਦਿ ਨੂੰ ਜੋੜਨ ਲਈ ਵਰਤਿਆ ਜਾਂਦਾ ਹੈ। 19ਵੀਂ ਸਦੀ ਵਿਚ ਇਸ ਮੰਤਵ ਲਈ ਸਿਰਫ਼ ਚੂਨੇ ਦਾ ਹੀ ਪ੍ਰਯੋਗ ਕੀਤਾ ਜਾਂਦਾ ਸੀ ਪਰੰਤੂ ਪੋਰਟਲੈਂਡ ਸੀਮਿੰਟ ਦੀ ਕਾਢ ਨਾਲ ਹੁਣ ਚੂਨੇ ਦੀ ਵਰਤੋਂ ਕੇਵਲ ਉਨ੍ਹਾਂ ਥਾਵਾਂ ਤੇ ਹੀ ਕੀਤੀ ਜਾਂਦੀ ਹੈ, ਜਿਥੇ ਘੱਟ ਮਜ਼ਬੂਤੀ ਦੀ ਲੋੜ ਹੁੰਦੀ ਹੈ। ਵਧੇਰੇ ਮਜ਼ਬੂਤੀ ਲਈ ਸੀਮਿੰਟ ਦਾ ਪ੍ਰਯੋਗ ਕੀਤਾ ਜਾਂਦਾ ਹੈ। ਸੀਮਿੰਟ ਰਲੀ ਕੰਕਰੀਟ ਨਾਲ ਲੋਹੇ ਅਤੇ ਸਟੀਲ ਦਾ ਪ੍ਰਯੋਗ ਕਰਨ ਨਾਲ ਇਸ




ਦੀ ਮਜ਼ਬੂਤੀ ਕਈ ਗੁਣਾ ਵਧ ਜਾਂਦੀ ਹੈ। ਬੀਮਾਂ ਅਤੇ ਥੰਮ੍ਹਲਿਆਂ ਨੂੰ ਮੁੜਨ ਅਤੇ ਝੁਕਣ ਤੋਂ ਰੋਕਣ ਲਈ ਸੀਮਿੰਟ ਨੂੰ ਲਹੇ ਜਾਂ ਸਟੀਲ ਨਾਲ ਪ੍ਰਬਲਿਤ ਕੀਤਾ ਜਾਂਦਾ ਹੈ। ਕੰਕਰੀਟ ਦੋ ਤਰ੍ਹਾਂ ਦੀ ਹੁੰਦੀ ਹੈ :-

1. ਚੂਨੇ ਦੀ ਕੰਕਰੀਟ (ਵੇਖੋ ਚੂਨਾ); 2. ਸੀਮਿੰਟ ਦੀ ਕੰਕਰੀਟ ਜੋ ਇਮਾਰਤ ਉਸਾਰੀ ਦਾ ਪ੍ਰਮੁੱਖ ਮਿਸ਼ਰਨ ਹੈ। ਇਹ ਪਾਣੀ ਤੇ ਹਵਾ ਦੀ ਨਿਰਧਾਰਤ ਮਾਤਰਾ ਨਾਲ ਰੇਤ, ਪੱਥਰ ਜਾਂ ਇੱਟਾਂ ਦੀ ਬਜਰੀ (ਗੱਟਾ) ਅਤੇ ਸੀਮਿੰਟ ਤੋਂ ਤਿਆਰ ਹੁੰਦਾ ਹੈ। ਜਦੋਂ ਇਹ ਮਿਸ਼ਰਨ ਚੰਗੀ ਤਰ੍ਹਾਂ ਰਲ ਜਾਂਦਾ ਹੈ ਤਾਂ ਇਹ ਇਕ ਨਿਸ਼ਚਿਤ ਸਮੇਂ ਤੋਂ ਬਾਅਦ ਪੱਥਰ ਦੀ ਤਰ੍ਹਾਂ ਸਖ਼ਤ ਹੋ ਜਾਂਦਾ ਹੈ। ਪੋਰਟਲੈਂਡ ਚੂਨੇਦਾਰ ਅਤੇ ਮਿੱਟੀਮਈ ਪਦਾਰਥਾਂ ਦੇ ਮਿਸ਼ਰਨ ਤੋਂ ਤਿਆਰ ਕੀਤਾ ਹੁੰਦਾ ਹੈ, ਜਿਹੜੇ ਕਿ ਕੁਦਰਤ ਵਿਚ ਬਹੁਤ ਵੱਡੀ ਮਾਤਰਾ ਵਿਚ ਮਿਲਦੇ ਹਨ। ਕੰਕਰੀਟ ਦੀ ਮਜ਼ਬੂਤੀ ਇਸ ਦੇ ਮਿਸ਼ਰਨ ਨੂੰ ਮਿਲਾਉਣ ਦੇ ਢੰਗ ਅਤੇ ਪਦਾਰਥਾਂ ਦੀ ਠੀਕ ਠੀਕ ਮਾਤਰਾ ਉਤੇ ਨਿਰਭਰ ਕਰਦੀ ਹੈ। ਵਧੇਰੇ ਮਜ਼ਬੂਤੀ, ਸਫ਼ਾਈ ਅਤੇ ਅੱਗ ਨਾ ਲਗਣ ਦੇ ਗੁਣਾਂ ਅਤੇ ਵਧੇਰੇ ਸਮੇਂ ਲਈ ਟਿਕਣ ਵਾਲਾ ਹੋਣ ਕਰਕੇ ਇਸ ਦਾ ਪ੍ਰਯੋਗ ਲਗ ਭਗ ਇਮਾਰਤ ਉਸਾਰੀ ਦੇ ਹਰੇਕ ਕੰਮ ਲਈ ਕੀਤਾ ਜਾਂਦਾ ਹੈ। ਨਿਰਧਾਰਤ ਸਮੇਂ ਤੋਂ ਬਾਅਦ ਇਸ ਉਤੇ ਪਾਣੀ ਦਾ ਕੋਈ ਵੀ ਪ੍ਰਭਾਵ ਨਹੀਂ ਪੈਂਦਾ। ਸਸਤਾ ਮਿਸ਼ਰਨ ਹੋਣ ਕਰਕੇ ਵੀ ਇਸ ਦੀ ਵਰਤੋਂ ਬਹੁਤ ਕੀਤੀ ਜਾਂਦੀ ਹੈ।

ਗੱਟਾ (ਬਜਰੀ) ਅਤੇ ਰੇਤਾ—ਪੱਥਰ ਜਾਂ ਇੱਟਾਂ ਦੇ ਛੋਟੇ ਛੋਟੇ ਟੁਕੜਿਆਂ ਨੂੰ ਗੱਟਾ (ਬਜਰੀ) ਕਿਹਾ ਜਾਂਦਾ ਹੈ। ਗੱਟੇ ਦਾ ਕੋਈ ਵੀ ਆਕਾਰ ਹੋ ਸਕਦਾ ਹੈ। ਗੱਟੇ ਅਤੇ ਰੇਤ ਦੇ ਮਿਸ਼ਰਨ ਨੂੰ ਅਸੀਂ ਮਸਾਲਾ

(ਐਗਰੀਗੇਟ) ਕਹਿੰਦੇ ਹਾਂ । ਗੱਟੇ ਦੀ ਆਕਾਰ ਮੁਤਾਬਿਕ ਵੰਡ ਨਿਮਨ ਅਨੁਸਾਰ ਕੀਤੀ ਜਾਂਦੀ ਹੈ :—

(ੳ) ਵੱਡੇ ਪੱਥਰ—ਇਨ੍ਹਾਂ ਦਾ ਆਕਾਰ 7.5 ਸੈਂ. ਮੀ. ਤੋਂ 15 ਸੈਂ. ਮੀ. ਤਕ ਹੋ ਸਕਦਾ ਹੈ ।

(ਅ) ਮੋਟਾ ਗੱਟਾ—ਇਹ 0.5 ਸੈਂ. ਮੀ. ਤੋਂ 7.5 ਸੈਂ. ਮੀ. ਤਕ ਦੇ ਆਕਾਰ ਦੇ ਹੁੰਦੇ ਹਨ ।

(ੲ) ਬਾਰੀਕ ਬਜਰੀ—ਇਹ 0.15 ਮਿ. ਮੀ. ਤੋਂ 5 ਮਿ.ਮੀ. ਤਕ ਮੋਟੀ ਹੁੰਦੀ ਹੈ ।

ਗੱਟੇ ਦਾ ਆਕਾਰ ਮਿਣਨ ਲਈ 'ਸੂਖਮਤਾ—ਮਾਪ-ਅੰਕ' ਦਾ ਪ੍ਰਯੋਗ ਕੀਤਾ ਜਾਂਦਾ ਹੈ । ਆਕਾਰ ਮਿਣਨ ਲਈ ਦਸ ਵਖ ਵਖ ਨਿਸ਼ਚਿਤ ਆਕਾਰ ਵਾਲੇ ਝਰਨਿਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ । ਇਨ੍ਹਾਂ ਦੀ ਜਾਲੀ ਕ੍ਰਮਵਾਰ 2.41 ਮਿ. ਮੀ., 1.204 ਮਿ. ਮੀ.; 0.599 ਮਿ. ਮੀ.; 0.295 ਮਿ. ਮੀ. ਅਤੇ 0.152 ਮਿ. ਮੀ. ਆਦਿ ਹਨ । 2.41 ਮਿ. ਮੀ. ਵਾਲੀ ਛਾਣਨੀ ਦਾ ਨੰਬਰ 7 ਅਤੇ ਉਸ ਤੋਂ ਬਾਅਦ ਵਾਲਿਆਂ ਨੂੰ ਕ੍ਰਮਵਾਰ 14, 25, 52 ਅਤੇ 100 ਨੰਬਰ ਮੰਨਿਆ ਜਾਂਦਾ ਹੈ ।

100 ਕਿ. ਗ੍ਰਾ. ਗੱਟੇ ਨੂੰ ਵਖ ਵਖ ਛਾਣਨੀਆਂ ਉਤੋਂ ਦੀ ਲੰਘਾਇਆ ਜਾਂਦਾ ਹੈ ਅਤੇ ਹਰ ਇਕ ਛਾਣਨੀ ਉਪਰ ਬਚੇ ਗੱਟੇ ਦਾ ਭਾਰ ਉਸ ਦਾ ਮਾਪ-ਅੰਕ ਕਹਾਉਂਦਾ ਹੈ ।

ਕੰਕਰੀਟ ਲਈ ਰੇਤੇ ਦਾ ਮਾਪ-ਅੰਕ 2 ਜਾਂ 3 ਦੇ ਵਿਚਕਾਰ ਅਤੇ ਗੱਟੇ ਦਾ 5 ਤੋਂ 8 ਦੇ ਵਿਚਕਾਰ ਹੋਣਾ ਚਾਹੀਦਾ ਹੈ । ਬਾਰੀਕ ਮਿਸ਼ਰਨ ਲਈ ਨਦੀ ਜਾਂ ਸਮੁੰਦਰ ਦੀ ਰੇਤ ਜਾਂ ਫਿਰ ਪੱਥਰਾਂ ਦੀ ਖਾਣ ਵਿਚੋਂ ਨਿਕਲੇ ਚੂਰੇ ਨੂੰ ਪੀਸ ਕੇ ਤਿਆਰ ਕੀਤੀ ਹੋਈ ਰੇਤ ਦਾ ਪ੍ਰਯੋਗ ਕਰਨਾ ਚਾਹੀਦਾ ਹੈ । ਰੇਤੇ ਵਿਚ 3 ਪ੍ਰਤਿਸ਼ਤ ਤੋਂ ਅਤੇ ਪੀਸੇ ਗਏ ਪੱਥਰ ਦੇ ਚੂਰੇ ਵਿਚ 10 ਪ੍ਰਤਿਸ਼ਤ ਤੋਂ ਵੱਧ ਮਿੱਟੀ ਅਤੇ ਕੂੜਾ ਕਰਕਟ ਆਦਿ ਨਹੀਂ ਹੋਣੇ ਚਾਹੀਦੇ । ਇਹ ਘਾਹ ਫੂਸ ਵਰਗੀਆਂ ਕਾਰਬਨੀ ਅਸ਼ੁੱਧੀਆਂ ਤੋਂ ਮੁਕਤ ਹੋਣਾ ਚਾਹੀਦਾ ਹੈ । ਮੋਟੇ ਗੱਟੇ ਦੇ ਮਿਸ਼ਰਨ ਵਿਚ ਘੱਟ ਤੋਂ ਘੱਟ 95 ਪ੍ਰਤਿਸ਼ਤ ਗੱਟਾ 3 ਇੰਚ (7.5 ਸੈਂ. ਮੀ.) ਵਾਲੀ ਛਾਣਨੀ ਵਿਚੋਂ ਲੰਘਣ-ਯੋਗ ਹੋਣਾ ਚਾਹੀਦਾ ਹੈ । ਪੱਥਰਾਂ ਦੀ ਬਜਰੀ, ਇੱਟਾਂ ਦੀ ਬਜਰੀ, ਪੱਥਰਾਂ ਦੀ ਬਾਰੀਕ ਬਜਰੀ, ਬਾਰੀਕ ਝਾਰਾ ਆਦਿ ਸਾਰੇ ਮੋਟੇ ਗੱਟੇ ਦੇ ਮਸਾਲੇ ਅਧੀਨ ਆਉਂਦੇ ਹਨ । ਕੇਰੀ ਅਤੇ ਕੋਲਾ ਆਦਿ ਘਟ ਮਜ਼ਬੂਤੀ ਵਾਲੇ ਕੰਮ ਲਈ ਵਰਤੇ ਜਾਂਦੇ ਹਨ ਜਦੋਂ ਕਿ ਚੂਨੇ ਦਾ ਪੱਥਰ, ਗ੍ਰੇਨਾਈਟ, ਨਾਈਸ, ਟਰੈਪ ਆਦਿ ਵਧੇਰੇ ਮਜ਼ਬੂਤੀ ਦੇ ਕੰਮ ਲਈ ਵਰਤੇ ਜਾਂਦੇ ਹਨ । ਭਾਰ ਅਨੁਸਾਰ ਗੱਟਾ 5 ਪ੍ਰਤਿਸ਼ਤ ਤੋਂ ਵੱਧ ਪਾਣੀ ਸੋਖਣ ਵਾਲਾ ਨਹੀਂ ਹੋਣਾ ਚਾਹੀਦਾ ਅਤੇ ਨਾ ਹੀ ਉਸ ਵਿਚ ਕਾਰਬਨੀ ਪਦਾਰਥ ਹੋਣੇ ਚਾਹੀਦੇ ਹਨ ।

**ਸੀਮਿੰਟ**—ਕੰਮ ਅਤੇ ਉਪਯੋਗ ਅਨੁਸਾਰ ਸੀਮਿੰਟ ਅਨੇਕਾਂ ਤਰ੍ਹਾਂ ਦੇ ਮਿਲਦੇ ਹਨ ਪਰ ਪੋਰਟਲੈਂਡ ਸੀਮਿੰਟ ਆਮ ਅਤੇ ਸਧਾਰਨ ਕੰਮ ਲਈ ਵਧੇਰੇ ਵਰਤਿਆ ਜਾਂਦਾ ਹੈ । ਪਾਣੀ ਮਿਲਾਉਣ ਤੋਂ ਬਾਅਦ ਐਲੂਮਿਨੇਟ ਅਤੇ ਟ੍ਰਾਈਕੈਲਸੀਅਮ ਸਿਲਿਕੇਟ ਕਾਰਨ ਮਜ਼ਬੂਤੀ ਆਉਂਦੀ ਹੈ ਕਿਉਂਕਿ ਪਾਣੀ ਦੇ ਸੋਖਣ ਸਮੇਂ ਗਰਮੀ ਉਤਪੰਨ ਹੁੰਦੀ ਹੈ । ਸੀਮਿੰਟ ਦਾ ਪ੍ਰਯੋਗ ਕਰਨ ਤੋਂ ਪਹਿਲਾਂ ਖ਼ੁਸ਼ਕ ਥਾਂ ਉਤੇ ਰਖਣਾ ਚਾਹੀਦਾ ਹੈ । ਜੇਕਰ ਸਿੱਲ੍ਹ ਵਾਲੀ ਥਾਂ ਉਤੇ ਰਖਿਆ ਜਾਵੇ ਤਾਂ ਇਹ ਸਖ਼ਤ ਹੋ ਜਾਂਦਾ ਹੈ ਅਤੇ ਵਰਤਣ ਯੋਗ ਨਹੀਂ ਰਹਿੰਦਾ । ਕਈ ਵਾਰੀ ਜਦੋਂ ਬੋਰੀਆਂ ਦੀਆਂ ਧਾਕਾਂ ਲੱਗੀਆਂ ਹੋਈਆਂ ਹੁੰਦੀਆਂ ਹਨ ਤਾਂ ਹੇਠਲੀਆਂ ਬੋਰੀਆਂ ਦਾ ਸੀਮਿੰਟ ਸਖ਼ਤ ਹੋ ਜਾਂਦਾ ਹੈ, ਪਰ ਕੰਕਰੀਟ ਬਣਾਉਣ ਲਈ ਕੋਈ ਔਕੜ ਨਹੀਂ ਆਉਂਦੀ । ਮਸਾਲਾ ਤਿਆਰ ਹੋਣ ਤੋਂ ਬਾਅਦ 30 ਮਿੰਟਾਂ ਦੇ ਅੰਦਰ ਅੰਦਰ ਕੰਮ ਵਾਲੀ ਥਾਂ ਉਤੇ ਪਾ ਦੇਣਾ ਚਾਹੀਦਾ ਹੈ । ਸੀਮਿੰਟ ਦੇ ਸੈੱਟ ਹੋਣ ਦਾ ਸਮਾਂ 10 ਘੰਟੇ ਤੋਂ ਘੱਟ ਨਹੀਂ ਹੋਣਾ ਚਾਹੀਦਾ ।

**ਪਾਣੀ**—ਪਾਣੀ ਸਾਫ਼ ਹੋਣਾ ਚਾਹੀਦਾ ਹੈ, ਇਸ ਵਿਚ ਕੋਈ ਤੇਜ਼ਾਬੀ ਅਤੇ ਖਾਰੇ ਹਾਨੀਕਾਰਕ ਪਦਾਰਥ ਨਹੀਂ ਹੋਣੇ ਚਾਹੀਦੇ । ਸਧਾਰਨ ਤੌਰ ਤੇ ਜਿਹੜਾ ਪਾਣੀ ਪੀਣ ਯੋਗ ਹੁੰਦਾ ਹੈ ਉਹ ਹੀ ਕੰਕਰੀਟ ਬਣਾਉਣ ਲਈ ਵਰਤਿਆ ਜਾਣਾ ਚਾਹੀਦਾ ਹੈ ।

**ਪਦਾਰਥਾਂ ਦੀ ਮਿਣਤੀ**—ਮਿਣਤੀ ਕਰਨ ਵਾਲੇ ਬਰਤਨ ਨੂੰ ਭਰਨ ਅਤੇ ਉਲਟਾਉਣ ਦਾ ਢੰਗ ਅਜਿਹਾ ਹੋਣਾ ਚਾਹੀਦਾ ਹੈ ਤਾਂ ਜੋ ਮਿਸ਼ਰਨ ਦੇ ਸਮੁੱਚੇ ਘਣਫਲ ਉਤੇ ਕੋਈ ਪ੍ਰਭਾਵ ਨਾ ਪਵੇ । ਬਾਰੀਕ ਮਿਸ਼ਰਨ ਵਿਚ ਰੇਤ ਜੇਕਰ 3.5 ਪ੍ਰਤਿਸ਼ਤ ਸਿੱਲ੍ਹੀ ਹੋਵੇ ਤਾਂ ਲਗਭਗ ਸਮੁੱਚੇ ਘਣਫਲ ਵਿਚ 25 ਪ੍ਰਤਿਸ਼ਤ ਵਾਧਾ ਹੋ ਜਾਂਦਾ ਹੈ । ਮਸਾਲਾ ਜਿੰਨਾਂ ਸੂਖ਼ਮ ਤੇ ਸਿੱਲ੍ਹਾ ਹੋਵੇਗਾ ਉੱਨਾਂ ਹੀ ਉਸਦਾ ਘਣਫਲ ਵਧੇਗਾ । ਸਾਰੇ ਪਦਾਰਥ ਤੋਲ ਕੇ ਮਿਲਾਉਣੇ ਚਾਹੀਦੇ ਹਨ ਪਰੰਤੂ ਆਮ ਤੌਰ ਤੇ ਇਹ ਘਣਫਲ ਦੇ ਹਿਸਾਬ ਨਾਲ ਹੀ ਮਿਲਾ ਲਏ ਜਾਂਦੇ ਹਨ । ਪਰੰਤੂ ਉਨ੍ਹਾਂ ਸਾਰੀਆਂ ਗੱਲਾਂ ਦਾ ਧਿਆਨ ਰਖਣਾ ਚਾਹੀਦਾ ਹੈ ਜਿਨ੍ਹਾਂ ਨਾਲ ਘਣਫਲ ਵਧਦਾ ਜਾਂ ਘਟਦਾ ਹੈ । ਸੀਮਿੰਟ ਵਿਚ ਪਾਣੀ ਗੈਲਨਾਂ ਦੇ ਹਿਸਾਬ ਨਾਲ ਪਾਉਣਾ ਚਾਹੀਦਾ ਹੈ ।

**ਕੰਕਰੀਟ ਦੇ ਅੰਸ਼**—ਕੰਕਰੀਟ ਦੇ ਵਖ ਵਖ ਅੰਸ਼ਾਂ ਦੀ ਮਾਤਰਾ ਦਾ ਅਨੁਪਾਤ ਕਾਰਜ-ਸਮਰੱਥਾ, ਮਜ਼ਬੂਤੀ, ਟਿਕਾਉਪਣ ਅਤੇ ਘੱਟ ਖ਼ਰਚ ਨੂੰ ਧਿਆਨ ਵਿਚ ਰਖ ਕੇ ਨਿਰਧਾਰਤ ਕੀਤਾ ਜਾਂਦਾ ਹੈ । ਕਾਰਜ-ਸਮਰੱਥਾ ਤੋਂ ਭਾਵ ਹੈ ਕਿ ਮਸਾਲਾ ਰਲਾਉਣ ਤੋਂ ਬਾਅਦ ਇਸ ਨੂੰ ਠੀਕ ਆਕਾਰ ਦੇਣ ਲਈ ਕਿੰਨਾ ਸਮਾਂ ਲਗਦਾ ਹੈ । ਇਹ ਪਾਣੀ ਦੀ ਮਿਕਦਾਰ, ਗੱਟੇ ਦੇ ਸਾਈਜ਼ (ਮੋਟੇ ਜਾਂ ਬਾਰੀਕ) ਤੇ ਨਿਰਭਰ ਕਰਦਾ ਹੈ । ਪਾਣੀ ਅਤੇ ਸੂਖ਼ਮ ਪਦਾਰਥ ਵਰਤਣ ਨਾਲ ਕਾਰਜ-ਸਮਰੱਥਾ ਵਧਦੀ ਹੈ । ਇਸ ਦੀ ਮਿਣਤੀ ਕਰਨ ਲਈ ਅਨੇਕਾਂ ਢੰਗ ਹਨ ਪਰੰਤੂ ਸਲੰਪ ਟੈਸਟ ਹੀ ਵਧੇਰੇ ਕਰਕੇ ਵਰਤਿਆ ਜਾਂਦਾ ਹੈ ।

ਕੰਕਰੀਟ ਦੇ ਤਿਆਰ ਕੀਤੇ ਮਸਾਲੇ ਨੂੰ ਇਕ ਫੁੱਟ (30 ਸੈਂ. ਮੀ.) ਲੰਬੇ ਬਾਲਟੀ-ਨੁਮਾ ਬਰਤਨ, ਜਿਸਦਾ ਹੇਠਲਾ ਵਿਆਸ 8 ਇੰਚ (20 ਸੈਂ. ਮੀ.) ਅਤੇ ਉਪਰਲਾ ਵਿਆਸ 5 ਇੰਚ (1.5 ਸੈਂ.ਮੀ.) ਹੁੰਦਾ ਹੈ, ਵਿਚ ਭਰ ਕੇ ਚੰਗੀ ਤਰ੍ਹਾਂ ਕੁੱਟ ਕੇ ਦਬਾਇਆ ਜਾਂਦਾ ਹੈ ਅਤੇ ਫਿਰ ਬਰਤਨ ਚੁੱਕਣ ਤੋਂ ਬਾਅਦ ਮਸਾਲਾ ਕੁਝ ਢਲ ਜਾਂਦਾ ਹੈ । ਇਸ ਢਲੀ ਹੋਈ ਦਰ ਨੂੰ ਸਲੰਪ ਕਿਹਾ ਜਾਂਦਾ ਹੈ । ਇਹ ਜਿੰਨੀ ਘਟ ਹੋਵੇਗੀ ਉੱਨੀ ਹੀ ਕੰਕਰੀਟ ਵਧੇਰੇ ਮਜ਼ਬੂਤ ਹੋਵੇਗੀ । ਸੜਕਾਂ ਬਣਾਉਣ ਲਈ ਇਕ ਇੰਚ (2.5 ਸੈਂ. ਮੀ.) ਦੀ ਸਲੰਪ ਠੀਕ ਰਹਿੰਦੀ ਹੈ । ਛੱਤ, ਬੀਮ ਆਦਿ ਲਈ $1\frac{1}{2}$ ਇੰਚ (3.75 ਸੈਂ. ਮੀ.) ਤੋਂ 2 ਇੰਚ (5 ਸੈਂ. ਮੀ.) ਤਕ ਦੀ ਸਲੰਪ ਹੋਣੀ ਚਾਹੀਦੀ ਹੈ । ਖ਼ਭੇ ਜਾਂ ਪਤਲੀਆਂ ਦੀਵਾਰਾਂ ਲਈ ਸਲੰਪ 4 ਇੰਚ (10 ਸੈਂ. ਮੀ.) ਤਕ ਵਧਾਉਣਾ ਪੈਂਦਾ ਹੈ ਤਾਂ ਜੋ ਕੰਕਰੀਟ ਆਸਾਨੀ ਨਾਲ ਪੂਰੀ ਤਰ੍ਹਾਂ ਫੈਲ ਸਕੇ ਅਤੇ ਕੋਈ ਥਾਂ ਖ਼ਾਲੀ ਨਾ ਰਹੇ ।

ਕੰਕਰੀਟ ਦੀ ਮਜ਼ਬੂਤੀ—ਸੀਮਿੰਟ ਦੇ ਗੁਣ, ਪਾਣੀ ਅਤੇ ਸੀਮਿੰਟ ਦੇ ਅਨੁਪਾਤ ਅਤੇ ਮਸਾਲੇ ਦੀ ਮਾਤਰਾ ਤੇ ਨਿਰਭਰ ਕਰਦੀ ਹੈ । ਪਾਣੀ ਦੀ ਮਾਤਰਾ ਜੇਕਰ ਨਿਰਧਾਰਤ ਸੀਮਾ ਤੋਂ ਵਧ ਜਾਵੇ ਤਾਂ ਕੰਕਰੀਟ ਦੀ ਮਜ਼ਬੂਤੀ ਘਟਦੀ ਹੈ । ਰਸਾਇਣਿਕ ਕਿਰਿਆ ਹੋਣ ਲਈ ਘਟੋ ਘਟ ਪਾਣੀ ਦੀ ਮਾਤਰਾ ਸੀਮਿੰਟ ਦੀ ਮਾਤਰਾ ਦਾ 25 ਪ੍ਰਤਿਸ਼ਤ ਹੋਣੀ ਚਾਹੀਦੀ ਹੈ ਪਰੰਤੂ ਚੰਗੀ ਤਰ੍ਹਾਂ ਰਲਾਉਣ ਲਈ ਵਧੇਰੇ ਪਾਣੀ ਦੀ ਜ਼ਰੂਰਤ ਪੈਂਦੀ ਹੈ । ਪੈਂਤੀ ਪ੍ਰਤਿਸ਼ਤ ਤੋਂ ਘਟ ਮਾਤਰਾ ਵਿਚ ਪਾਣੀ ਰਲਾਉਣ ਨਾਲ ਮਸਾਲੇ ਦੀ ਕਾਰਜ-ਸਮਰੱਥਾ ਠੀਕ ਨਹੀਂ ਹੁੰਦੀ ।

ਕੰਕਰੀਟ ਦਾ ਟਿਕਾਉਪਣ ਉਸਦੇ ਗਾੜ੍ਹੇਪਣ ਤੇ ਨਿਰਭਰ ਕਰਦਾ ਹੈ । ਜਿੰਨੇ ਸੁਰਾਖ਼ ਘਟ ਹੋਣਗੇ ਉਨਾ ਹੀ ਘੱਟ ਖਾਰਾ ਪਾਣੀ ਅਤੇ ਹਾਨੀ-

ਕਾਰਕ ਪਦਾਰਥ ਪਾਣੀ ਵਿਚ ਘੁਲਕੇ ਅੰਦਰ ਜਾਣਗੇ । ਲੋੜੀਂਦਾ ਗਾੜ੍ਹਾਪਣ ਪ੍ਰਾਪਤ ਕਰਨ ਲਈ ਪਾਣੀ, ਗੱਟਾ ਅਤੇ ਰੇਤ ਦੀ ਮਾਤਰਾ ਠੀਕ ਠੀਕ ਰਖਣੀ ਚਾਹੀਦੀ ਹੈ । ਕੰਕਰੀਟ ਨੂੰ ਹੱਥਾਂ ਨਾਲ ਜਾਂ ਫਿਰ ਮਸ਼ੀਨਾਂ ਦੀ ਸਹਾਇਤਾ ਨਾਲ ਗਾੜ੍ਹਾ ਕੀਤਾ ਜਾਂਦਾ ਹੈ । ਸਹੀ ਸ਼ਬਦਾਂ ਵਿਚ ਕੰਕਰੀਟ ਉਦੋਂ ਪੂਰਨ ਤੌਰ ਤੇ ਗਾੜ੍ਹੀ ਹੁੰਦੀ ਹੈ ਜਦੋਂ ਗੱਟੇ ਅਤੇ ਰੇਤ ਵਿਚ ਪਾਣੀ ਇਸ ਤਰ੍ਹਾਂ ਰਲ ਜਾਵੇ ਕਿ ਇਸ ਵਿਚ ਹਵਾ ਦੇ ਬੁਲ-ਬੁਲੇ ਹੀ ਨਾ ਹੋਣ ।

**ਅੰਸ਼ਾਂ ਦੀ ਮਾਤਰਾ ਦੇ ਅਨੁਪਾਤ**—ਆਮ ਕਰਕੇ ਕੰਕਰੀਟ ਦੇ ਮਿਸ਼ਰਨ ਵਿਚ ਸੀਮਿੰਟ, ਰੇਤ ਅਤੇ ਗੱਟੇ ਨੂੰ ਆਇਤਨ ਦੇ ਹਿਸਾਬ ਨਾਲ ਰਲਾਇਆ ਜਾਂਦਾ ਹੈ । ਕਈ ਵਾਰੀ ਬੋਰੀਆਂ ਦੀ ਮਿਣਤੀ ਕਰਕੇ ਵੀ ਅਜਿਹਾ ਕੀਤਾ ਜਾਂਦਾ ਹੈ । ਇਕ ਬੋਰੀ ਵਿਚ 50 ਕਿਲੋ ਸੀਮਿੰਟ ਭਰਿਆ ਹੋਇਆ ਹੁੰਦਾ ਹੈ । ਇਸ ਤਰ੍ਹਾਂ 1:2:4 ਦੇ ਕੰਕਰੀਟ ਮਿਸ਼ਰਨ ਦਾ ਅਰਥ ਹੈ ਇਸ ਵਿਚ 1 ਘਣ ਮੀ. ਸੀਮਿੰਟ (ਲਗਭਗ 90 ਪੌਂਡ), 2 ਘਣ ਮੀ. ਰੇਤ ਅਤੇ 4 ਘਣ ਮੀ. ਗੱਟਾ ਸ਼ਾਮਲ ਹਨ । ਜੇ ਮਿਸ਼ਰਨ 66% ਤੋਂ 79% ਵਾਲਾ ਹੋਵੇ ਤਾਂ 7% ਤੋਂ 14% ਤਕ ਸੀਮਿੰਟ ਅਤੇ 15% ਤੋਂ 22% ਪਾਣੀ ਹੁੰਦਾ ਹੈ । ਇਸ ਤਰ੍ਹਾਂ 100 ਘਣ ਮੀ. ਕੰਕਰੀਟ ਤਿਆਰ ਕਰਨ ਲਈ 155 ਘਣ ਮੀ. ਸੁੱਕੇ ਸਾਮਾਨ ਦੀ ਜ਼ਰੂਰਤ ਪੈਂਦੀ ਹੈ ।

**ਕੰਕਰੀਟ ਦਾ ਰਲਾਉਣਾ**—ਮਿਸ਼ਰਨ ਦੇ ਸਾਰੇ ਅੰਸ਼ ਇਕ ਦੂਜੇ ਨਾਲ ਚੰਗੀ ਤਰ੍ਹਾਂ ਇਕ ਜਾਨ ਹੋਣੇ ਚਾਹੀਦੇ ਹਨ । ਜਦੋਂ ਮਿਸ਼ਰਨ ਦੀ ਮਾਤਰਾ ਵਧੇਰੇ ਹੋਵੇ ਤਾਂ ਇੰਜਨ ਨਾਲ ਚੱਲਨ ਵਾਲੀ ਮਿਸ਼ਰਨ ਮਸ਼ੀਨ ਦੀ ਵਰਤੋਂ ਕੀਤੀ ਜਾਂਦੀ ਹੈ । ਇਸ ਮਸ਼ੀਨ ਦੇ ਮਿਸ਼ਰਨ ਡਰੱਮ ਵਿਚ ਸੀਮਿੰਟ, ਰੇਤ, ਗੱਟਾ ਅਤੇ ਪਾਣੀ ਦੀ ਠੀਕ ਠੀਕ ਮਾਤਰਾ ਪਾ ਦਿਤੀ ਜਾਂਦੀ ਹੈ, ਜਿਹੜੇ ਕਿ ਇਸਦੇ ਘੁੰਮਣ ਨਾਲ ਜਲਦੀ ਹੀ ਇਕ ਵਧੀਆ ਮਿਸ਼ਰਨ ਵਿਚ ਬਦਲ ਜਾਂਦੇ ਹਨ ।

**ਕੰਕਰੀਟ ਵਿਛਾਉਣਾ ਅਤੇ ਕੁੱਟਣਾ**—ਮਿਸ਼ਰਨ ਤਿਆਰ ਹੋਣ ਤੋਂ ਬਾਅਦ ਜਲਦੀ ਹੀ ਇਸ ਨੂੰ ਵਿਛਾਉਣ ਦਾ ਕੰਮ ਕਰਨਾ ਚਾਹੀਦਾ ਹੈ। ਪਾਣੀ ਪਾਉਣ ਅਤੇ ਵਿਛਾਉਣ ਦਾ ਕੰਮ 30 ਮਿੰਟ ਦੇ ਅੰਦਰ ਅੰਦਰ ਹੋ ਜਾਣਾ ਚਾਹੀਦਾ ਹੈ । ਕੰਕਰੀਟ ਵਿਛਾਉਣ ਵੇਲੇ ਇਸ ਨੂੰ ਹੌਲੀ ਜਿਹੇ ਸੁੱਟਣਾ ਚਾਹੀਦਾ ਹੈ ਕਿਉਂਕਿ ਜ਼ੋਰ ਨਾਲ ਅਤੇ ਉਚਾਈ ਤੋਂ ਸੁੱਟਣ ਨਾਲ ਮਸਾਲੇ ਦੇ ਅੰਸ਼ ਵਖ ਵਖ ਹੋਣ ਦੀ ਕਾਫ਼ੀ ਸੰਭਾਵਨਾ ਹੁੰਦੀ ਹੈ ।

ਕੰਕਰੀਟ ਨੂੰ ਕੁੱਟਣ ਲਈ ਲੋਹੇ ਦੀਆਂ ਛੜਾਂ ਜਾਂ ਕੰਪਨ ਮਸ਼ੀਨ ਦਾ ਪ੍ਰਯੋਗ ਕੀਤਾ ਜਾਂਦਾ ਹੈ । ਵਖ ਵਖ ਕੰਮ ਲਈ ਕੁਟਾਈ ਦਾ ਕੰਮ ਕਰਨ ਲਈ ਵਖੋ ਵਖਰੇ ਢੰਗ ਅਤੇ ਕੰਪਨ ਮਸ਼ੀਨ ਦਾ ਇਸਤੇਮਾਲ ਕੀਤਾ ਜਾਂਦਾ ਹੈ । ਕਈ ਅਜਿਹੇ ਕੰਮ ਹੁੰਦੇ ਹਨ ਜਿਨ੍ਹਾਂ ਵਿਚ ਅੰਦਰੂਨੀ ਤੌਰ ਤੇ ਕੁਟਾਈ ਨਹੀਂ ਹੋ ਸਕਦੀ ਤਾਂ ਸਮੁੱਚੇ ਸੰਰਚਨਾ ਨੂੰ ਕੰਪਨ ਕਿਰਿਆ ਦੁਆਰਾ ਹਿਲਾਉਣ ਦਾ ਪ੍ਰਬੰਧ ਕੀਤਾ ਜਾਂਦਾ ਹੈ ।

ਜ਼ਰੂਰਤ ਤੋਂ ਜ਼ਿਆਦਾ ਅਤੇ ਘੱਟ ਕੁਟਾਈ ਕਰਨਾ ਦੋਵੇਂ ਹੀ ਹਾਨੀਕਾਰਕ ਹੁੰਦੀਆਂ ਹਨ, ਕਿਉਂਕਿ ਇਸ ਤਰ੍ਹਾਂ ਕੰਕਰੀਟ ਦੇ ਅੰਸ਼ ਵਖ ਵਖ ਰਹਿਣ ਦੀ ਸੰਭਾਵਨਾ ਹੁੰਦੀ ਹੈ ।

**ਕੰਕਰੀਟ ਦਾ ਪੱਕਣਾ**—ਕੰਕਰੀਟ ਦੇ ਪੱਕਣ ਲਈ ਪੂਰਨ-ਰਸਾਇਣਿਕ ਸੰਯੋਗ ਦਾ ਹੋਣਾ ਜ਼ਰੂਰੀ ਹੈ । ਇਸ ਲਈ ਪਾਣੀ ਦੀ ਲੋੜੀਂਦੀ ਠੀਕ ਮਾਤਰਾ ਸਮੇਂ ਸਮੇਂ ਸਿਰ ਮਿਲਦੀ ਰਹਿਣੀ ਚਾਹੀਦੀ ਹੈ । ਜੇਕਰ ਅਜਿਹਾ ਨਾ ਕੀਤਾ ਜਾਵੇ ਤਾਂ ਮਜ਼ਬੂਤੀ ਬਹੁਤ ਘਟ ਰਹਿੰਦੀ ਹੈ ਅਤੇ ਪੂਰੀ ਮਜ਼ਬੂਤੀ ਦੋ ਜਾਂ ਤਿੰਨ ਹਫ਼ਤੇ ਬਾਅਦ ਆਉਂਦੀ ਹੈ ਭਾਵ ਇਤਨੇ ਸਮੇਂ ਤਕ ਪਾਣੀ ਦਾ ਛਿੜਕਾਓ ਠੀਕ ਸਮੇਂ ਸਮੇਂ ਸਿਰ ਕਰਦੇ ਰਹਿਣਾ ਚਾਹੀਦਾ ਹੈ । ਜੇਕਰ ਪਾਣੀ ਦੀ ਮਾਤਰਾ ਸਹੀ ਨਾ ਮਿਲੇ ਤਾਂ ਸੁੱਕ ਕੇ ਰਚਨਾ ਫਟ ਵੀ ਸਕਦੀ ਹੈ । ਗਰਮੀਆਂ ਦੇ ਮੌਸਮ ਵਿਚ ਮਜ਼ਬੂਤੀ ਸਰਦੀਆਂ ਦੇ ਮੌਸਮ ਨਾਲੋਂ ਛੇਤੀ ਆਉਂਦੀ ਹੈ । ਇਸੇ ਕਰਕੇ ਕਈ ਵਾਰੀ ਜਦੋਂ ਕੰਮ ਜਲਦੀ ਪੂਰਾ ਕਰਨਾ ਹੋਵੇ ਤਾਂ ਭਾਫ਼ ਆਦਿ ਨਾਲ ਲੋੜੀਂਦਾ ਤਾਪ ਦੇ ਦਿਤਾ ਜਾਂਦਾ ਹੈ ।

**ਕੰਕਰੀਟ ਦੇ ਗੁਣ**—ਨਿਮਨਲਿਖਤ ਸਾਰਨੀ ਵਿਚ ਮੁੱਖ ਤਰ੍ਹਾਂ ਦੀਆਂ ਰਚਨਾਵਾਂ ਦੇ ਕੰਕਰੀਟ ਅਤੇ ਗੁਣ ਦਰਸਾਏ ਗਏ ਹਨ ।

| ਮਿਸ਼ਰਨ | 28 ਦਿਨਾਂ ਬਾਅਦ ਮਜ਼ਬੂਤੀ ਕਿ. ਗ੍ਰਾ. ਪ੍ਰਤਿ ਵਰਗ ਸੈਂ. ਮੀ. | ਪ੍ਰਯੋਗ |
|---|---|---|
| 1:2:4 | 157.5 | ਪ੍ਰਬਲਿਤ ਕੰਮ ਲਈ |
| 1:1.5:3 | 199.5 | ਥਮੂਲੇ, ਪਾਣੀ ਦੀਆਂ ਟੈਂਕੀਆਂ, ਬੰਦਰਗਾਹ ਅਤੇ ਪਾਣੀ ਦੇ ਹੋਰ ਕੰਮ |
| 1:1:2 | 241.5 | ਪੂਰਵ ਪ੍ਰਤਿਬਲਿਤ ਕੰਕਰੀਟ ਅਤੇ ਅਜਿ-ਹੀਆਂ ਰਚਨਾਵਾਂ ਜਿਨ੍ਹਾਂ ਵਿਚ ਵਧੇਰੇ ਮਜ਼ਬੂਤੀ ਦੀ ਲੋੜ ਹੁੰਦੀ ਹੈ । |

**ਸਧਾਰਨ ਕੰਕਰੀਟ**—ਜਦੋਂ ਲੋਹੇ ਆਦਿ ਦਾ ਪ੍ਰਯੋਗ ਨਹੀਂ ਕੀਤਾ ਜਾਂਦਾ ਤਾਂ ਮਿਸ਼ਰਨ ਨੂੰ ਸਧਾਰਨ ਕੰਕਰੀਟ ਕਿਹਾ ਜਾਂਦਾ ਹੈ । ਸਧਾਰਨ ਇਮਾਰਤ ਦੀ ਨੀਂਹ ਵਿਚ 1:3:6 ਦਾ ਸੀਮਿੰਟ ਕੰਕਰੀਟ ਮਿਲਾਇਆ ਜਾਂਦਾ ਹੈ । ਜੇਕਰ ਜ਼ਮੀਨ ਸਖ਼ਤ ਹੋਵੇ ਤਾਂ ਥਮੂਲਿਆਂ ਦੀਆਂ ਨੀਹਾਂ ਵਿਚ ਵੀ ਅਜਿਹੀ ਸੀਮਿੰਟ ਕੰਕਰੀਟ ਹੀ ਪਾਈ ਜਾ ਸਕਦੀ ਹੈ । ਜਿਸ ਸੰਰਚਨਾ ਵਿਚ ਤਣਾਉ ਪੈਦਾ ਹੁੰਦਾ ਹੋਏ ਉੱਥੇ ਇਸ ਕੰਕਰੀਟ ਨੂੰ ਲੋਹੇ ਆਦਿ ਨਾਲ ਪ੍ਰਬਲਿਤ ਕੀਤਾ ਜਾਂਦਾ ਹੈ ।

**ਪੁੰਜ ਕੰਕਰੀਟ**—ਵਧੇਰੇ ਆਇਤਨ ਵਾਲੇ ਕੰਮ ਜਿਵੇਂ ਡੈਮ, ਰਿਟੇਨਿੰਗ ਦੀਵਾਰ ਆਦਿ ਵਰਗੇ ਵੱਡੇ ਕੰਮ ਕਰਨ ਲਈ ਵਰਤੀ ਜਾਣ ਵਾਲੀ ਕੰਕਰੀਟ ਨੂੰ ਪੁੰਜ ਕੰਕਰੀਟ ਕਿਹਾ ਜਾਂਦਾ ਹੈ । ਜਦੋਂ ਕੰਕਰੀਟ ਆਦਿ ਦੇ ਵੱਡੇ ਆਇਤਨ ਨੂੰ ਇਕੋ ਵੇਲੇ ਰਲਾਇਆ ਜਾਂਦਾ ਹੈ ਤਾਂ ਕਾਫ਼ੀ ਗਰਮੀ ਪੈਦਾ ਹੁੰਦੀ ਹੈ ਜਿਹੜੀ ਕਿ ਮਜ਼ਬੂਤੀ ਲਈ ਠੀਕ ਨਹੀਂ ਹੁੰਦੀ । ਇਸ ਲਈ ਠੰਢੇ ਪਾਣੀ ਨਾਲ ਮਿਸ਼ਰਨ ਰਲਾਉਂਦੇ ਸਮੇਂ ਕੰਕਰੀਟ ਨੂੰ ਠੰਢਾ ਕਰਨਾ ਚਾਹੀਦਾ ਹੈ । ਅਜਿਹੇ ਕੰਮਾਂ ਲਈ ਗੱਟਾ ਵੀ ਵੱਡੇ ਵੱਡੇ ਆਕਾਰ ਦਾ ਵਰਤਿਆ ਜਾਂਦਾ ਹੈ , ਜਿਸ ਨਾਲ ਸੀਮਿੰਟ ਦਾ ਖ਼ਰਚ ਵੀ ਘੱਟ ਜਾਂਦਾ ਹੈ ।

ਹ. ਪੁ.—ਹਿੰ. ਵਿ. ਕੋ. 2 : 289

**ਕੰਕਰੀਟ ਦੀਆਂ ਸੜਕਾਂ :** ਭਵਨ-ਉਸਾਰੀ ਦੇ ਕੰਮ ਲਈ ਕੰਕਰੀਟ ਦਾ ਮਹੱਤਵਪੂਰਨ ਸਥਾਨ ਹੈ ਕਿਉਂਕਿ ਇਸਨੂੰ ਆਸਾਨੀ ਨਾਲ ਕਿਸੇ ਵੀ ਆਕਾਰ ਵਿਚ ਢਾਲਿਆ ਜਾ ਸਕਦਾ ਹੈ । ਇਸੇ ਗੁਣ ਕਰਕੇ ਪੁਲ, ਪੁਲੀਆਂ, ਬੰਦਰਗਾਹਾਂ, ਦੀਵਾਰਾਂ (ਰਿਟੇਨਿੰਗ ਵਾਲ) ਆਦਿ ਬਣਾਉਣ ਲਈ ਕੰਕਰੀਟ ਦਾ ਇਸਤੇਮਾਲ ਵਧੇਰੇ ਕੀਤਾ ਜਾਂਦਾ ਹੈ । ਕੰਕਰੀਟ ਦੀਆਂ ਬਣੀਆਂ ਹੋਈਆਂ ਸੜਕਾਂ ਦੀ ਉਮਰ ਜ਼ਿਆਦਾ ਹੁੰਦੀ ਹੈ, ਘਸਦੀਆਂ ਜਾਂ ਉੱਖੜਦੀਆਂ ਘੱਟ ਹਨ ਅਤੇ ਚਿਕਨਾਪਣ ਹੋਣ ਕਰਕੇ ਇਨ੍ਹਾਂ ਉਪਰ ਗੱਡੀਆਂ ਆਦਿ ਬਿਨਾ ਕਿਸੇ ਰੁਕਾਵਟ ਤੋਂ ਆਸਾਨੀ ਨਾਲ ਚਲ ਸਕਦੀਆਂ ਹਨ । ਮੁਰੰਮਤ ਉਤੇ ਘੱਟ ਖ਼ਰਚ ਆਉਂਦਾ ਹੈ । ਜੇਕਰ ਸੜਕਾਂ ਨੂੰ ਕਦੇ ਉਖਾੜਨਾ ਵੀ ਪਵੇ ਤਾਂ ਟੁੱਟ-ਭੱਜ ਮੁੜ ਵਰਤੀ ਜਾ ਸਕਦੀ ਹੈ । ਕੰਕਰੀਟ

ਦੀਆਂ ਸੜਕਾਂ ਵਧੇਰੇ ਚਿਕਨੀਆਂ ਹੋਣ ਕਰਕੇ ਖੜਕਾ ਘੱਟ ਹੁੰਦਾ ਹੈ ਅਤੇ ਸਫ਼ਾਈ ਆਸਾਨੀ ਨਾਲ ਵਧੇਰੇ ਅਤੇ ਚੰਗੀ ਤਰ੍ਹਾਂ ਹੋ ਸਕਦੀ ਹੈ। ਕੰਕਰੀਟ ਦੀ ਸੜਕ ਗਿੱਲੀ ਵੀ ਹੋਵੇ ਤਾਂ ਦੂਜੀਆਂ ਸੜਕਾਂ ਨਾਲੋਂ ਤਿਲਕਣ ਦਾ ਡਰ ਬਹੁਤ ਘੱਟ ਹੁੰਦਾ ਹੈ।

**ਡਿਜ਼ਾਈਨ**—ਕੰਕਰੀਟ ਦੀਆਂ ਸੜਕਾਂ ਦਾ ਡਿਜ਼ਾਈਨ ਕਰਦੇ ਸਮੇਂ ਇਨ੍ਹਾਂ ਦੀ ਮੋਟਾਈ, ਝਿਰੀਆਂ ਵਿਚਲੀ ਵਿੱਥ ਅਤੇ ਲੋਹੇ ਦੇ ਸਰੀਆਂ ਦੀ ਮਜ਼ਬੂਤੀ ਦਾ ਵਿਸ਼ੇਸ਼ ਧਿਆਨ ਰਖਿਆ ਜਾਂਦਾ ਹੈ। ਸਾਰੀਆਂ ਗੱਲਾਂ ਸਥਾਨਕ ਮਿੱਟੀ, ਗੱਡੀਆਂ ਦੀਆਂ ਕਿਸਮਾਂ ਅਤੇ ਜਲਵਾਯੂ ਤੇ ਨਿਰਭਰ ਕਰਦੀਆਂ ਹਨ। ਕੰਕਰੀਟ ਦੇ ਕਿਸੇ ਸਲੈਬ ਦੇ ਲੱਛਣ ਕਈ ਗੱਲਾਂ ਜਿਵੇਂ ਅਨਸਰਾਂ ਦੇ ਗੁਣ, ਕੰਕਰੀਟ ਦੇ ਹੇਠ੍ਹਾਂ ਵਾਲੀ ਮਿੱਟੀ, ਚੱਲਣ ਵਾਲੀਆਂ ਗੱਡੀਆਂ ਦਾ ਭਾਰ ਅਤੇ ਸਥਾਨਕ ਜਲਵਾਯੂ ਉਤੇ ਨਿਰਭਰ ਕਰਦੇ ਹਨ। ਆਮ ਪਦਾਰਥਾਂ ਦੀ ਤਰ੍ਹਾਂ ਕੰਕਰੀਟ ਵੀ ਗਰਮੀ ਨਾਲ ਫੈਲਦਾ ਹੈ ਅਤੇ ਠੰਢ ਨਾਲ ਸੁੰਗੜਦਾ ਹੈ। ਜਲਵਾਯੂ ਦੀ ਤਬਦੀਲੀ ਨਾਲ ਕੰਕਰੀਟ ਦੀ ਸੜਕ ਹਰ ਰੋਜ਼ ਫੈਲਦੀ ਜਾਂ ਸੁੰਗੜਦੀ ਰਹਿੰਦੀ ਹੈ। ਇਸ ਤਰ੍ਹਾਂ ਕੰਕਰੀਟ ਦੀ ਸੜਕ ਉਤੇ ਕਿਰਿਆ ਕਰ ਰਹੇ ਬਲਾਂ ਆਦਿ ਦਾ ਅਨੁਮਾਨ ਲਗਾਉਣਾ ਬਹੁਤ ਔਖਾ ਹੋ ਜਾਂਦਾ ਹੈ। ਇਸੇ ਕਰਕੇ ਇਲਾਕੇ ਦੀ ਜਲਵਾਯੂ ਨੂੰ ਹੀ ਧਿਆਨ ਵਿਚ ਰਖਕੇ ਸੜਕਾਂ ਦਾ ਡਿਜ਼ਾਈਨ ਕੀਤਾ ਜਾਂਦਾ ਹੈ।

ਲੋਹੇ ਦੇ ਸਰੀਆਂ ਦੀ ਵਰਤੋਂ ਕੰਕਰੀਟ ਦੀਆਂ ਸੜਕਾਂ ਨੂੰ ਵਧੇਰੇ ਮਜ਼ਬੂਤ ਬਣਾਉਣ ਲਈ ਨਹੀਂ ਸਗੋਂ ਟੁੱਟ-ਭੱਜ ਨੂੰ ਘਟਾਉਣ ਲਈ ਕੀਤੀ ਜਾਂਦੀ ਹੈ। ਸੜਕਾਂ ਵਿਚ ਕੁਝ-ਕੁ ਨਿਰਧਾਰਤ ਦੂਰੀ ਉਤੇ ਵਿਰਲਾਂ ਰੱਖੀਆਂ ਜਾਂਦੀਆਂ ਹਨ। ਜੇਕਰ ਲੋਹੇ ਦੇ ਸਰੀਆਂ ਦਾ ਪ੍ਰਯੋਗ ਕੀਤਾ ਗਿਆ ਹੋਵੇ ਤਾਂ ਇਨ੍ਹਾਂ ਵਿਰਲਾਂ ਵਿਚਲੀ ਦੂਰੀ ਵੱਧ ਵੀ ਰਖੀ ਜਾ ਸਕਦੀ ਹੈ।

**ਵਿਰਲਾਂ ਜਾਂ ਝਿਰੀਆਂ**—ਕੰਕਰੀਟ ਦੀਆਂ ਸੜਕਾਂ ਵਿਚ ਗਰਮੀ ਅਤੇ ਠੰਢ ਕਾਰਨ ਪੈਦਾ ਹੋਣ ਵਾਲੇ ਫ਼ੈਲਾਅ ਅਤੇ ਸੁੰਗੜਨ ਦੀ ਕਿਰਿਆ ਨੂੰ ਮੁੱਖ ਰਖਕੇ ਖ਼ਾਸ ਦੂਰੀ ਉੱਤੇ ਝਿਰੀਆਂ ਰਖੀਆਂ ਜਾਂਦੀਆਂ ਹਨ। ਇਹ ਝਿਰੀਆਂ ਆਮ ਤੌਰ ਤੇ ਫੈਲਨ ਝਿਰੀਆਂ, ਸੁੰਗੜਨ ਝਿਰੀਆਂ ਅਤੇ ਲੰਬੇ-ਦਾਅ ਝਿਰੀਆਂ ਤਿੰਨ ਤਰ੍ਹਾਂ ਦੀਆਂ ਹੁੰਦੀਆਂ ਹਨ।

ਫੈਲਨ ਝਿਰੀਆਂ 100 ਫੁੱਟ (30 ਮੀ.), 150 ਫੁੱਟ (45 ਮੀ.) ਦੀ ਦੂਰੀ ਉਤੇ ਰੱਖੀਆਂ ਜਾਂਦੀਆਂ ਹਨ। ਇਨ੍ਹਾਂ ਝਿਰੀਆਂ ਵਿਚ ਨਪੀੜਨ-ਯੋਗ ਪਦਾਰਥ ਇਸ ਤਰ੍ਹਾਂ ਭਰ ਦਿੱਤਾ ਜਾਂਦਾ ਹੈ ਕਿ ਪਾਣੀ ਸੜਕ ਦੇ ਥੱਲੇ ਨਾ ਜਾ ਸਕੇ। ਇਕ ਪਾਸੇ ਤੋਂ ਦੂਜੇ ਪਾਸੇ ਤਕ ਬਿਨਾ ਝਟਕੇ ਤੋਂ ਭਾਰ ਲੰਘਾਉਣ ਲਈ ਇਹ ਝਿਰੀਆਂ ਸੜਕ ਦੇ ਵਿਚਕਾਰ ਲੰਬੇ-ਦਾਅ ਬਣਾਈਆਂ ਜਾਂਦੀਆਂ ਹਨ, ਜਿਹੜੀਆਂ ਕਿ ਸੜਕ ਦੇ ਦੋਵੇਂ ਭਾਗਾਂ ਥੱਲੇ ਪੂਰੀ ਤਰ੍ਹਾਂ ਢਕੀਆਂ ਰਹਿੰਦੀਆਂ ਹਨ। ਫੈਲਾਉ ਝਿਰੀਆਂ ਦੇ ਵਿਚਕਾਰ ਸੁੰਗੜਨ ਝਿਰੀਆਂ ਰਖੀਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਡੱਮੀ ਝਿਰੀਆਂ ਵੀ ਕਿਹਾ ਜਾਂਦਾ ਹੈ। ਇਥੋਂ ਕੰਕਰੀਟ ਦੀ ਟੁਕੜੀ ਨੂੰ ਥੋੜ੍ਹਾ ਕਮਜ਼ੋਰ ਰੱਖਿਆ ਜਾਂਦਾ ਹੈ ਤਾਂ ਜੋ ਤਾਪ ਨਾਲ ਸੁੰਗੜਨ ਕਰਕੇ ਜਾਂ ਕਿਸੇ ਹੋਰ ਕਾਰਨ ਕਰਕੇ ਇਹ ਕੇਵਲ ਇਕ ਖ਼ਾਸ ਥਾਂ ਤੋਂ ਹੀ ਟੁੱਟੇ, ਨਾ ਕਿ ਕਿਸੇ ਹੋਰ ਅਨਿਸ਼ਚਿਤ ਥਾਂ ਤੋਂ। ਅਜਿਹਾ ਕਰਨ ਲਈ ਕੰਕਰੀਟ ਦੀ ਟੁਕੜੀ ਉਤੇ ਜਾਂ ਥੱਲੇ ਇਕ ਟੋਆ ਜਿਹਾ ਬਣਾ ਦਿੱਤਾ ਜਾਂਦਾ ਹੈ। ਜਿਹੜੀਆਂ ਸੜਕਾਂ 15 ਫੁੱਟ (4.5 ਮੀ.) ਜਾਂ ਇਸ ਤੋਂ ਵੱਧ ਚੌੜਾਈ ਦੀਆਂ ਹੁੰਦੀਆਂ ਹਨ ਉਨ੍ਹਾਂ ਵਿਚ ਇਕਸਾਰ ਵਧੇਰੇ ਝਿਰੀਆਂ ਇਸ ਲਈ ਪਾਈਆਂ ਜਾਂਦੀਆਂ ਹਨ ਤਾਂ ਜੋ ਫੈਲਨ ਜਾਂ ਸੁੰਗੜਨ ਕਰਕੇ ਜਾਂ ਧਰਤੀ ਦੇ ਧਸ ਜਾਣ ਨਾਲ ਕੰਕਰੀਟ ਦੀ ਟੁਕੜੀ ਨਾਂ ਟੁੱਟੇ ਸਗੋਂ ਬੈਠ ਜਾਵੇ।

**ਉਸਾਰੀ ਅਤੇ ਮੁਰੰਮਤ**—ਕੰਕਰੀਟ ਦੀਆਂ ਸੜਕਾਂ ਹੱਥਾਂ ਜਾਂ ਮਸ਼ੀਨਾਂ ਨਾਲ ਬਣਾਈਆਂ ਜਾਂਦੀਆਂ ਹਨ। ਹੇਠਲੀ ਮਿੱਟੀ ਪੂਰੀ ਤਰ੍ਹਾਂ ਸਖ਼ਤ ਅਤੇ ਇਕਸਾਰ ਹੋਣੀ ਚਾਹੀਦੀ ਹੈ, ਹੇਠ੍ਹਾਂ ਜੇਕਰ ਪੁਰਾਣੀ ਸੜਕ ਜਾਂ ਸੜਕ ਦੀ ਕੋਈ ਥਾਂ ਹੋਵੇ ਤਾਂ ਹੋਰ ਵੀ ਚੰਗੀ ਰਹਿੰਦੀ ਹੈ। ਮਸ਼ੀਨ ਦੁਆਰਾ ਵਿਛਾਈ ਗਈ ਕੰਕਰੀਟ ਜ਼ਿਆਦਾ ਚੰਗੀ ਰਹਿੰਦੀ ਹੈ ਕਿਉਂਕਿ ਪ੍ਰਯੋਗ ਕਰਦੇ ਸਮੇਂ ਇਸ ਉਤੇ ਸਫ਼ਾਈ ਕਾਫ਼ੀ ਆਉਂਦੀ ਰਹਿੰਦੀ ਹੈ। ਵਧੇਰੇ ਸਫ਼ਾਈ ਨਾਲ ਕੰਕਰੀਟ ਦੀ ਸੜਕ ਬਣਾਉਣ ਲਈ ਕੁਸ਼ਲ ਕਾਰੀਗਰਾਂ ਦੀ ਲੋੜ ਹੁੰਦੀ ਹੈ। ਸੜਕ ਦੀ ਢਲਾਨ ਅਤੇ ਉਪਰਲੀ ਸਤ੍ਹਾ ਦੀ ਸਫ਼ਾਈ ਦਾ ਖ਼ਾਸ ਧਿਆਨ ਰੱਖਣਾ ਚਾਹੀਦਾ ਹੈ। ਝਿਰੀਆਂ ਠੀਕ ਢੰਗ ਨਾਲ ਬਣੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਵਧੇਰੇ ਸਮੇਂ ਲਈ ਪਾਣੀ ਨਾਲ ਪਕਾਉਣੀਆਂ ਚਾਹੀਦੀਆਂ ਹਨ। ਜੇਕਰ ਕੰਕਰੀਟ ਦੀਆਂ ਸੜਕਾਂ ਠੀਕ ਤਰੀਕੇ ਨਾਲ ਬਣਾਈਆਂ ਜਾਣ ਤਾਂ ਇਹ ਵਧੇਰੇ ਚਿਰ ਲਈ ਟਿਕਣ ਵਾਲੀਆਂ ਹੁੰਦੀਆਂ ਹਨ ਅਤੇ ਮੁਰੰਮਤ ਦੀ ਬਹੁਤ ਘੱਟ ਜ਼ਰੂਰਤ ਪੈਂਦੀ ਹੈ। ਪੁਰਾਣੀਆਂ ਝਿਰੀਆਂ ਜਾਂ ਮੁਰੰਮਤ ਤੋਂ ਬਾਅਦ ਨਵੀਆਂ ਝਿਰੀਆਂ ਨੂੰ ਚੰਗੀ ਤਰ੍ਹਾਂ ਭਰ ਦੇਣਾ ਚਾਹੀਦਾ ਹੈ।

ਭਾਰਤ ਵਿਚ ਕੰਕਰੀਟ ਦੀਆਂ ਸੜਕਾਂ ਬਣਾਉਣ ਦਾ ਕੰਮ ਥੋੜ੍ਹੇ ਸਮੇਂ ਤੋਂ ਹੀ ਸ਼ੁਰੂ ਹੋਇਆ ਹੈ। ਪਹਿਲੀ ਕੰਕਰੀਟ ਦੀ ਸੜਕ ਸੰਨ 1915 ਵਿਚ ਮਦਰਾਸ ਨਗਰ ਨਿਗਮ ਦੇ ਦਫ਼ਤਰ ਦੇ ਨੇੜੇ ਬਣਾਈ ਗਈ ਸੀ। ਫ਼ਿਰ ਮਸੂਰੀ (ਉੱਤਰ ਪ੍ਰਦੇਸ਼) ਨੂੰ ਜਾਣ ਵਾਲੀ ਪਹਾੜੀ ਸੜਕ ਦੇ ਮੋੜਾਂ ਉਤੇ ਕੰਕਰੀਟ ਦਾ ਪ੍ਰਯੋਗ ਕੀਤਾ ਗਿਆ। ਹੈਦਰਾਬਾਦ ਵਿਚ ਕਾਫ਼ੀ ਚੌੜੀ ਅਤੇ 190 ਕਿ. ਮੀ. ਲੰਬੀ ਸੜਕ ਕੰਕਰੀਟ ਦੀ ਹੀ ਬਣਾਈ ਗਈ ਹੈ ਜਿਹੜੀ ਕਿ ਭਾਰਤ ਵਿਚ ਅਜਿਹੀਆਂ ਸੜਕਾਂ ਵਿਚੋਂ ਸਭ ਤੋਂ ਲੰਬੀ ਹੈ।

ਭਾਰਤ ਵਿਚ ਸੰਨ 1958 ਵਿਚ ਕੰਕਰੀਟ ਦੀਆਂ ਬਣੀਆਂ ਸੜਕਾ ਦੀ ਕੁਲ ਲੰਬਾਈ 5150 ਕਿ. ਮੀ. ਸੀ ਜਿਸ ਵਿਚ 1125 ਕਿ. ਮੀ. ਰਾਸ਼ਟਰੀ ਰਾਜ ਪੱਥ ਅਤੇ 4025 ਕਿ. ਮੀ. ਰਾਜਾਂ ਦੀਆਂ ਸਨ। ਇਨ੍ਹਾਂ ਵਿਚੋਂ ਇਕ ਸੜਕ ਟਰਾਵਨਕੋਰ ਅਤੇ ਕੰਨਿਆ ਕੁਮਾਰੀ ਦੇ ਵਿਚਕਾਰ ਪੱਛਮੀ ਤਟ ਦੇ ਨਾਲ ਬਣੀ ਹੋਈ ਰਾਸ਼ਟਰੀ ਰਾਜਪਥ ਹੈ।

ਹ. ਪੁ.—ਹਿੰ. ਵਿ. ਕੋ. 2 : 292

**ਕੰਕਰੀਟ ਦੇ ਪੁਲ :** ਪੁਲ ਬਣਾਉਣ ਲਈ ਕੰਕਰੀਟ ਬਹੁਤ ਉਪਯੋਗੀ ਹੈ ਕਿਉਂਕਿ ਜਦੋਂ ਇਸ ਦਾ ਮਸਾਲਾ ਤਿਆਰ ਹੋ ਜਾਂਦਾ ਹੈ ਤਾਂ ਆਸਾਨੀ ਨਾਲ ਇਸ ਨੂੰ ਕਿਸੇ ਵੀ ਥਾਂ ਭਰਿਆ ਜਾ ਸਕਦਾ ਹੈ ਭਾਵ ਇਸ ਨੂੰ ਕਿਸੇ ਆਕਾਰ ਵਿਚ ਢਾਲਿਆ ਜਾ ਸਕਦਾ ਹੈ।



ਕੰਕਰੀਟ ਦੇ ਪੁਲ

ਇਸ ਕਰਕੇ ਪੁਲ ਬਣਾਉਣ ਲਈ ਇਸ ਦੀ ਵਧੇਰੇ ਵਰਤੋਂ ਕੀਤੀ ਜਾਂਦੀ ਹੈ ।

ਪ੍ਰਾਚੀਨ ਕਾਲ ਤੋਂ ਹੀ ਪੁਲ ਬਣਾਉਣ ਲਈ ਕੰਕਰੀਟ ਦਾ ਪ੍ਰਯੋਗ ਕੀਤਾ ਜਾਂਦਾ ਹੈ ਪਰ ਉਸ ਵੇਲੇ ਕੰਕਰੀਟ ਦੀਆਂ ਸਲੈਬਾਂ ਬਣਾ ਕੇ ਵਰਤੀਆਂ ਜਾਂਦੀਆਂ ਸਨ । ਭਾਰਤ ਵਿਚ 19ਵੀਂ ਸਦੀ ਵਿਚ ਪਹਾੜੀ ਸੜਕਾਂ ਉਤੇ ਚੂਨੇ ਦੀ ਬਜਰੀ ਦੇ ਪੁਲ ਬਣਾਏ ਜਾਂਦੇ ਸਨ । ਕਦੇ ਕਦੇ ਕੰਕਰੀਟ ਦੀਆਂ ਇੱਟਾਂ ਬਣਾ ਕੇ ਵੀ ਵਰਤੀਆਂ ਜਾਂਦੀਆਂ ਸਨ । ਛੋਟੇ ਪੁਲਾਂ ਲਈ ਮੌਕੇ ਉਤੇ ਹੀ ਕੰਕਰੀਟ ਦੀਆਂ ਸਲੈਬਾਂ ਤਿਆਰ ਕੀਤੀਆਂ ਜਾਂਦੀਆਂ ਹਨ । ਗਰੇਟ ਬ੍ਰਿਟੇਨ ਵਿਚ ਸੰਨ 1928 ਵਿਚ ਅਜਿਹੀਆਂ ਸਲੈਬਾਂ ਨਾਲ ਬਣਾਇਆ ਪੁਲ ਇਕ ਮਹੱਤਵਪੂਰਨ ਉਦਾਹਰਨ ਹੈ । ਇਸ ਵਿਚ 15.24 ਮੀ. (50′) ਦੇ ਦੋ ਸਪੈਨ ਅਤੇ ਇਨ੍ਹਾਂ ਵਿਚਕਾਰਲਾ ਇਕ ਸਪੈਨ 33.528 ਮੀ. (110′) ਲੰਬਾ ਹੈ। ਕਲੀਵਲੈਂਡ, ਅਮਰੀਕਾ ਵਿਚ ਰਾਨੀ ਨਦੀ ਉਤੇ ਬਣਿਆ 85.344 ਮੀ. (280′) ਲੰਬਾ ਪੁਲ ਸੰਸਾਰ ਦਾ ਸਧਾਰਨ ਕੰਕਰੀਟ ਤੋਂ ਬਣਿਆ ਸਭ ਤੋਂ ਲੰਬਾ ਪੁਲ ਹੈ । ਹੁਣ ਜ਼ਿਆਦਾਤਰ ਮਜ਼ਬੂਤ ਕੰਕਰੀਟ ਦਾ ਪ੍ਰਯੋਗ ਕੀਤਾ ਜਾਂਦਾ ਹੈ ਅਤੇ ਕੰਕਰੀਟ ਦੀਆਂ ਇੱਟਾਂ ਦੀ ਥਾਂ ਵੱਡੇ ਵੱਡੇ ਕੰਕਰੀਟ ਦੇ ਟੋਟੇ ਬਣਾਏ ਜਾਂਦੇ ਹਨ । ਕੰਕਰੀਟ ਦੀਆਂ ਸਲੈਬਾਂ ਤੋਂ ਤਿਆਰ ਕੀਤੇ ਗਏ ਕੁਝ-ਕੁ ਮਹੱਤਵਪੂਰਨ ਪੁਲ ਨਿਮਨ-ਲਿਖਤ ਹਨ ।

1. ਸੈਂਡੋ ਪੁਲ (ਸਵੀਡਨ)—263.9 ਮੀ. (866′) ਸਪੈਨ ;
2. ਐਸਲਾ ਪੁਲ (ਸਪੇਨ)—196.5 ਮੀ. (645′) ਸਪੈਨ ;
3. ਪਲਾਓ ਗੇਸਟਲ ਪੁਲ (ਫਰਾਂਸ)—186.5 ਮੀ. (612′) ਸਪੈਨ ;
4. ਟਰਾਨੇ ਬਰਗ ਪੁਲ (ਸਵੀਡਨ)—180.0 ਮੀ. (594′) ਸਪੈਨ ।

ਇੰਡੀਅਨ ਰੋਡਜ਼ ਕਾਂਗਰਸ ਨੇ ਸਧਾਰਨ ਕੰਕਰੀਟ ਤੋਂ 12.192 ਮੀ. (40 ਫੁੱਟ) ਸਪੈਨ ਤਿਆਰ ਕਰਨ ਲਈ ਡਿਜ਼ਾਈਨ ਤਿਆਰ ਕੀਤਾ ਹੈ । ਚੂਨੇ ਦੀ ਕੰਕਰੀਟ ਤੋਂ 4′ ਤੋਂ 30′ ਲੰਬੀਆਂ ਅਤੇ 4′ ਤੋਂ 40′ ਤਕ ਲੰਬੀਆਂ ਸੀਮਿੰਟ ਕੰਕਰੀਟ ਤੋਂ ਸਲੈਬਾਂ ਤਿਆਰ ਕੀਤੀਆਂ ਜਾਂਦੀਆਂ ਹਨ । ਕੰਕਰੀਟ ਤੋਂ ਤਿਆਰ ਕੀਤੇ ਗਏ ਪੁਲਾਂ ਵਿਚ ਕਈ ਗੁਣ ਹੁੰਦੇ ਹਨ ਜਿਵੇਂ :—

1. ਇਨ੍ਹਾਂ ਨੂੰ ਤਿਆਰ ਹੋਣ ਵਿਚ ਘੱਟ ਸਮਾਂ ਲਗਦਾ ਹੈ ਅਤੇ ਇਨ੍ਹਾਂ ਦੀ ਮੁਰੰਮਤ ਅਤੇ ਦੇਖਭਾਲ ਦੀ ਲੋੜ ਘੱਟ ਹੁੰਦੀ ਹੈ ।

2. ਅੱਗ ਲੱਗਣ ਅਤੇ ਪਾਣੀ ਨਾਲ ਖ਼ੁਰਨ ਦਾ ਡਰ ਨਹੀਂ ਹੁੰਦਾ ।

3. ਲੋਹੇ ਦੇ ਪੁਲਾਂ ਨੂੰ ਜੰਗਾਲ ਤੋਂ ਬਚਾਉਣ ਲਈ ਰੰਗ ਕਰਨਾ ਜ਼ਰੂਰੀ ਹੁੰਦਾ ਹੈ, ਜਦੋਂ ਕਿ ਕੰਕਰੀਟ ਦੇ ਪੁਲਾਂ ਲਈ ਅਜਿਹੀ ਕਿਸੇ ਵਸਤੂ ਦੀ ਜ਼ਰੂਰਤ ਨਹੀਂ ਹੁੰਦੀ ।

4. ਲੋਹੇ ਦੇ ਪੁਲ ਹਵਾ ਅਤੇ ਪਾਣੀ ਦੇ ਅਸਰ ਨਾਲ ਦਿਨੋ ਦਿਨ ਕਮਜ਼ੋਰ ਹੁੰਦੇ ਰਹਿੰਦੇ ਹਨ ਜਦੋਂ ਕਿ ਕੰਕਰੀਟ ਦੇ ਪੁਲ ਪੁਰਾਣੇ ਹੋਣ ਨਾਲ ਹੋਰ ਵੀ ਮਜ਼ਬੂਤ ਹੁੰਦੇ ਰਹਿੰਦੇ ਹਨ ।

5. ਕੰਕਰੀਟ ਤੋਂ ਬਣੇ ਪੁਲ ਵਧੇਰੇ ਸੁੰਦਰ ਲਗਦੇ ਹਨ ਅਤੇ ਇਨ੍ਹਾਂ ਦੇ ਲੋੜੀਂਦੇ ਕਲਾਤਮਕ ਡਿਜ਼ਾਈਨ ਆਦਿ ਬਣਾਏ ਜਾ ਸਕਦੇ ਹਨ ।

6. ਲੋਹੇ ਦੇ ਪੁਲ ਖੜਕਾ ਕਰਦੇ ਹਨ, ਜਿਹੜਾ ਕਿ ਇਕ ਵੱਡਾ ਨੁਕਸ ਹੈ ਪਰ ਕੰਕਰੀਟ ਦੇ ਪੁਲਾਂ ਵਿਚ ਅਜਿਹਾ ਕੋਈ ਨੁਕਸ ਨਹੀਂ ਹੈ ।

7. ਕੰਕਰੀਟ ਦੇ ਪੁਲ ਬਣਾਉਣ ਲਈ ਵਧੇਰੇ ਨਿਪੁੰਨਤਾ ਦੀ ਲੋੜ ਹੁੰਦੀ ਹੈ ਤੇ ਕਾਰੀਗਰਾਂ ਦੀ ਲਗਾਤਾਰ ਦੇਖਭਾਲ ਕਰਨੀ ਪੈਂਦੀ ਹੈ ਜਦ ਕਿ ਲੋਹੇ ਦੇ ਪੁਲਾਂ ਲਈ ਅਜਿਹਾ ਕਰਨਾ ਜ਼ਰੂਰੀ ਨਹੀਂ ਹੈ ।

8. ਕੰਕਰੀਟ ਦੇ ਪੁਲਾਂ ਵਿਚ ਸੈਂਟਰਿੰਗ ਕਰਨ ਉਤੇ ਵਧੇਰੇ ਖ਼ਰਚ ਹੁੰਦਾ ਹੈ ।

19ਵੀਂ ਸਦੀ ਦੇ ਅੰਤ ਵਿਚ ਸੀਮਿੰਟ ਦੇ ਪ੍ਰਯੋਗ ਵਿਚ ਸ਼ਲਾਘਾ-ਯੋਗ ਵਾਧਾ ਹੋਇਆ ਹੈ । ਕੰਕਰੀਟ ਦੇ ਮਜ਼ਬੂਤ ਪੁਲ ਬਣਾਉਣ ਲਈ ਅਨੇਕਾਂ ਨਵੇਂ ਢੰਗਾਂ ਦੀ ਖੋਜ ਹੋਈ ਹੈ ਜਿਹੜੀ ਕਿ ਵਖ ਵਖ ਥਾਵਾਂ ਦੀਆਂ ਸਥਾਨਕ ਲੋੜਾਂ ਦੇ ਅਨੁਕੂਲ ਹੈ । ਮੁੱਖ ਤੌਰ ਤੇ ਸੀਮਿੰਟ ਦੇ ਪੁਲ 13 ਤਰ੍ਹਾਂ ਦੇ ਹੁੰਦੇ ਹਨ ਜਿਨ੍ਹਾਂ ਵਿਚੋਂ ਕਈ ਪੁਲ ਇਕ ਤੋਂ ਵੱਧ ਵਿਧੀਆਂ ਨਾਲ ਵੀ ਬਣਾਏ ਜਾ ਸਕਦੇ ਹਨ । ਇਹ ਪੁਲ ਦੀ ਟਰਾਂਸਵਰਸ ਪ੍ਰਤਿਕਿਰਿਆ ਤੇ ਨਿਰਭਰ ਕਰਦਾ ਹੈ । ਕਿਸ ਥਾਂ ਉਤੇ ਕਿਹੋ ਜਿਹਾ ਜਾਂ ਕਿਸ ਕਿਸਮ ਦਾ ਪੁਲ ਬਣਾਇਆ ਜਾਵੇ, ਇਹ ਇਕ ਬਹੁਤ ਵੱਡੀ ਸਮੱਸਿਆ ਹੈ । ਪੁਲ ਦੀ ਸਹੀ ਚੋਣ ਕਈ ਤਰ੍ਹਾਂ ਦੇ ਹਿਸਾਬ ਲਗਾ ਕੇ ਸਾਰੇ ਗੁਣਾਂ ਦੀ ਤੁਲਨਾ ਕਰਨ ਤੋਂ ਬਾਅਦ ਕੀਤੀ ਜਾਂਦੀ ਹੈ । ਵਖ ਵਖ ਤਰ੍ਹਾਂ ਦੇ ਪੁਲਾਂ ਦੀਆਂ 13 ਕਿਸਮਾਂ ਨਿਮਨਲਿਖਤ ਹਨ :—

1. ਇਕ ਬੀਮ ਅਤੇ ਸਲੈਬ ਵਾਲਾ ਪੁਲ—20′ ਤੋਂ 40′ ਸਪੈਨ ;
2. ਕਈ ਬੀਮਾਂ ਅਤੇ ਸਲੈਬਾਂ ਵਾਲਾ ਪੁਲ—20′ ਤੋਂ 40′ ਸਪੈਨ ;
3. ਇਕ ਬੀਮ ਦਾ ਕੈਂਚੀਦਾਰ ਚੌਖਟੇ ਵਾਲਾ ਪੁਲ—15′ ਤੋਂ 30′ ਸਪੈਨ ;
4. ਕਈ ਬੀਮਾਂ ਦਾ ਕੈਂਚੀਦਾਰ ਚੌਖਟੇ ਵਾਲਾ ਪੁਲ—20′ ਤੋਂ 40′ ਸਪੈਨ ;
5. ਪਰਿਵਰਤਨਸ਼ੀਲ ਜੜ੍ਹਤਾ ਮੋਮੈਂਟ ਵਾਲਾ ਪੁਲ—50′ ਤੋਂ 120′ ਸਪੈਨ ;
6. ਇਕ ਸੁਤੰਤਰ ਕੇਂਦਰੀ ਸਪੈਨ ਵਾਲਾ ਦੂਹਰਾ ਕੈਂਟੀਲੀਵਰ ਪੁਲ—60′ ਤੋਂ 100′ ਸਪੈਨ ;
7. ਦੂਹਰਾ ਕੈਂਟੀਲੀਵਰ ਟਾਈਪ ਪੁਲ—60′ ਤੋਂ 120′ ਸਪੈਨ ;
8. ਨੋਯਤਬੈਰਲ ਆਰਕ ਵਾਲਾ ਜਾਂ ਇਕ ਜਾਂ ਵੱਧ ਸਪੈਨ ਵਾਲਾ ਪੁਲ ;
9. ਖੁੱਲ੍ਹੇ ਸਪੈਂਡਰਲ ਰਿਬਡ ਆਰਕ ਵਾਲਾ ਪੁਲ—100′ ਤੋਂ 200′ ਸਪੈਨ ;
10. ਤੀਹਰੀ ਕਬਜ਼ੇਦਾਰ ਆਰਕ ਜਾਂ ਇਕ ਜਾਂ ਕਈ ਸਪੈਨ ਵਾਲਾ ਪੁਲ—50′ ਤੋਂ 100′ ਸਪੈਨ ;
11. ਦੋਹਰੀ ਕਬਜ਼ੇਦਾਰ ਆਰਕ ਜਾਂ ਇਕ ਜਾਂ ਕਈ ਸਪੈਨ ਵਾਲਾ ਪੁਲ—50′ ਤੋਂ 100′ ਸਪੈਨ ;
12. ਤੀਰ-ਕਮਾਨ ਵਰਗਾ ਪੁਲ—100′ ਤੋਂ 150′ ਸਪੈਨ ;
13. ਆਰਕ ਰਿਬਡ ਟਾਈਪ ਅਤੇ ਪਾਰਸ਼ੀਅਲੀ ਹੰਗ ਡੈਕਿੰਗ 180′ ਤੋਂ 250′ ਸਪੈਨ ;

ਪੁਲ ਦੀ ਕਿਸਮ ਦਾ ਫ਼ੈਸਲਾ ਕਰਨ ਤੋਂ ਪਹਿਲਾਂ ਸਥਾਨਕ ਲੋੜਾਂ ਅਨੁਸਾਰ ਚੋਣ ਕਰਨ ਉਪਰੰਤ ਦੋ ਗੱਲਾਂ ਦਾ ਮੁੱਖ ਤੌਰ ਤੇ ਧਿਆਨ ਰਖਿਆ ਜਾਂਦਾ ਹੈ :—

1. ਨੀਂਹ, ਖਤਾਨ ਜਾਂ ਉੱਚੀ ਨੀਵੀਂ ਥਾਂ, ਪੁਲ ਦੇ ਉੱਪਰ ਖ਼ਾਲੀ ਥਾਂ (ਭਾਵ ਪੁਲ ਉਤੋਂ ਦੀ ਕਿੰਨੀਆਂ ਉੱਚੀਆਂ ਗੱਡੀਆਂ ਲੰਘਣੀਆਂ ਹਨ) ਅਤੇ ਪੁਲ ਦੀ ਲੰਬਾਈ ਆਦਿ ਮੁੱਢਲੀਆਂ ਧਿਆਨ ਦੇਣ ਯੋਗ ਗੱਲਾਂ ਹਨ ।

2. ਪੁਲ ਦੀ ਸਮਰੱਥਾ, ਪੁਲ ਉਪਰ ਪੈਣ ਵਾਲਾ ਭਾਰ, ਚੌੜਾਈ, ਬਣਤਰ, ਆਕਾਰ ਅਤੇ ਸਭ ਤੋਂ ਮਹੱਤਵਪੂਰਨ ਗੱਲ ਇਸ ਉਪਰ ਆਉਣ ਵਾਲੀ ਲਾਗਤ ਹੈ ।

ਪੂਰਵਪ੍ਰਤਿਬਲਿਤ ਕੰਕਰੀਟ ਨਵੇਂ ਢੰਗ ਦੇ ਈਜਾਦ ਹੋਣ ਨਾਲ ਪੁਲਾਂ ਦੇ ਨਿਰਮਾਣ ਦੇ ਕੰਮ ਵਿਚ ਹੋਰ ਵਧੇਰੇ ਸੌਖ ਹੋ ਗਈ ਹੈ। ਸਧਾਰਨ ਪ੍ਰਬਲਿਤ ਕੰਕਰੀਟ ਦੇ ਪੁਲਾਂ ਨਾਲ ਪੂਰਵਪ੍ਰਤਿਬਲਿਤ ਕੰਕਰੀਟ ਦੇ ਪੁਲਾਂ ਉਤੇ 10 ਤੋਂ 15 ਪ੍ਰਤਿਸ਼ਤ ਤਕ ਲਾਗਤ ਘਟ ਜਾਂਦੀ ਹੈ, ਸਾਮਾਨ ਘਟ ਲਗਦਾ ਹੈ ਕਿਉਂਕਿ ਸਪੈਨ ਵੱਡੇ ਵੱਡੇ ਬਣਾਏ ਜਾਂਦੇ ਹਨ ਅਤੇ ਭਾਰ ਵੀ ਲੋੜ ਅਨੁਸਾਰ ਹੀ ਰਖਿਆ ਜਾਂਦਾ ਹੈ ।

ਭਰੋਸੇਯੋਗ ਸੰਰਚਨਾ ਲਈ ਤਿੰਨ ਗੱਲਾਂ ਦਾ ਪੂਰਾ ਹੋਣਾ ਜ਼ਰੂਰੀ ਹੈ। ਸਭ ਤੋਂ ਪਹਿਲਾਂ ਇੰਜਨੀਅਰ ਨੂੰ ਪੂਰਾ ਵੇਰਵੇ ਸਹਿਤ ਸੰਰਚਨਾ ਲਈ ਲੋੜੀਂਦਾ ਵੇਰਵਾ ਇਕੱਠਾ ਕਰਨਾ ਚਾਹੀਦਾ ਹੈ ਫਿਰ ਕੰਕਰੀਟ ਦੇ ਸਾਮਾਨ ਦੀ ਸਹੀ ਚੋਣ ਕਰਨੀ ਚਾਹੀਦੀ ਹੈ ਅਤੇ ਲੋੜੀਂਦੇ ਗੁਣਾਂ ਦੀ ਪਰਖ ਕਰਨੀ ਚਾਹੀਦੀ ਹੈ ਅਤੇ ਅੰਤ ਵਿਚ ਕਾਰੀਗਰਾਂ ਦੇ ਕੰਮ ਦੀ ਦੇਖ ਭਾਲ ਠੀਕ ਸਮੇਂ ਸਿਰ ਲਗਾਤਾਰ ਕਰਦੇ ਰਹਿਣਾ ਚਾਹੀਦਾ ਹੈ । ਕਿਸੇ ਸੰਰਚਨਾ ਦੀ ਮਜ਼ਬੂਤੀ ਅਤੇ ਟਿਕਾਊਪਣ ਮਿਸ਼ਰਨ ਨੂੰ ਢੰਗ ਨਾਲ ਮਿਲਾਉਣ, ਵਿਛਾਉਣ, ਕੁੱਟਣ ਅਤੇ ਫਿਰ ਲੋੜੀਂਦੇ ਸਮੇਂ ਤਕ ਪਾਣੀ ਦੀ ਮਾਤਰਾ ਪਾਉਂਦੇ ਰਹਿਣ ਤੇ ਨਿਰਭਰ ਕਰਦੀ ਹੈ । ਲੋਹੇ ਦਾ ਜਾਲ ਬਣਾ ਕੇ ਠੀਕ ਜਗ੍ਹਾ ਤੇ ਚੰਗੀ ਤਰ੍ਹਾਂ ਬੰਨ੍ਹ ਕੇ ਰੱਖਿਆ ਜਾਵੇ ਤਾਂ ਜੋ ਲੋਹੇ ਦੇ ਸਰੀਏ ਹਿੱਲ ਨਾ ਜਾਣ । ਲੋਹੇ ਦੇ ਸਰੀਏ ਕੰਕਰੀਟ ਵਿਚ ਠੀਕ ਡੂੰਘਾਈ ਤੇ ਰਖੇ ਜਾਣ, ਜੇਕਰ ਅਜਿਹਾ ਨਹੀਂ ਹੋਵੇਗਾ ਤਾਂ ਕੁਝ ਸਮੇਂ ਤੋਂ ਬਾਅਦ ਕੰਕਰੀਟ ਝੜਨ ਲਗ ਜਾਵੇਗੀ । ਇੰਜਨੀਅਰ ਨੂੰ ਚਾਹੀਦਾ ਹੈ ਕਿ ਉਹ ਲੋੜ ਅਨੁਸਾਰ ਝਿਰੀਆਂ ਰਖੇ, ਇਹ ਕੰਮ ਠੇਕੇਦਾਰ ਉਤੇ ਨਹੀਂ ਛੱਡਣਾ ਚਾਹੀਦਾ ।

ਅੱਜ ਕਲ੍ਹ ਨਿਰਮਾਣ ਦਾ ਸਾਰਾ ਕੰਮ ਮਸ਼ੀਨਾਂ ਨਾਲ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਦਾ ਪੁਲ ਦੇ ਨੇੜੇ ਹੋਣਾ ਅਤਿ ਜ਼ਰੂਰੀ ਹੈ । ਕਿਸ ਤਰ੍ਹਾਂ ਦੀਆਂ ਮਸ਼ੀਨਾਂ ਦੀ ਲੋੜ ਹੈ ਇਹ ਪੁਲ ਦੀ ਕਿਸਮ ਤੇ ਨਿਰਭਰ ਕਰਦਾ ਹੈ ਪਰ ਫਿਰ ਵੀ ਆਮ ਕਰਕੇ ਕੰਕਰੀਟ ਮਿਕਸ ਕਰੇਨ, ਕੰਪਨ ਯੰਤਰ ਜਾਂ ਵਾਈਬਰੇਟਰ, ਮਿਸ਼ਰਨ ਮਾਪਕ, ਨਪੀੜਨ ਅਤੇ ਲੋਹੇ ਦੇ ਸਰੀਆਂ ਨੂੰ ਮੋੜਨ ਵਾਲੀਆਂ ਮਸ਼ੀਨਾਂ ਆਦਿ ਦੀ ਹਰ ਥਾਂ ਤੇ ਲੋੜ ਪੈਂਦੀ ਹੈ । ਵਾਤਾਵਰਨ ਦੇ ਅਨੁਕੂਲ ਸੁੰਦਰ ਦਿੱਖ ਵਾਲੇ ਪੁਲ ਦਾ ਡਿਜ਼ਾਈਨ ਤਿਆਰ ਕਰਨ ਸਮੇਂ ਸੀਮਿੰਟ ਦੀ ਕਿਸਮ, ਰੰਗ ਦਾ ਪ੍ਰਯੋਗ ਆਦਿ ਕਈ ਗੱਲਾਂ ਧਿਆਨ ਵਿਚ ਰਖਣੀਆਂ ਜ਼ਰੂਰੀ ਹਨ ।

ਭਾਰਤ ਵਿਚ ਅੱਜ ਕਲ੍ਹ ਆਮ ਕਰਕੇ ਪੁਲ ਪ੍ਰਬਲਿਤ ਕੰਕਰੀਟ ਜਾਂ ਪੂਰਵ ਪ੍ਰਤਿਬਲਿਤ ਕੰਕਰੀਟ ਤੋਂ ਹੀ ਬਣਾਏ ਜਾਂਦੇ ਹਨ । ਇਨ੍ਹਾਂ ਵਿਚ ਕੁਝ ਪ੍ਰਸਿੱਧ ਪੁਲ ਨਿਮਨ ਅਨੁਸਾਰ ਹਨ :—

| ਪੁਲ | ਸਥਿਤੀ | ਸਪੈਨ ਦੀ ਗਿਣਤੀ | ਸਪੈਨਾਂ ਦੀ ਲੰਬਾਈ | ਪੁਲ ਦੀ ਕੁਲ ਲੰਬਾਈ | ਕੁਲ ਖਰਚ ਰੁਪਏ |
|---|---|---|---|---|---|
| 1 | 2 | 3 | 4 | 5 | 6 |
| 1. ਕੋਲਰੂਨ ਪੁਲ | ਮਦਰਾਸ | 15 | 45.72 ਮੀ. (150 ਫੁੱਟ) | 640 ਮੀ. (21,00 ਫੁੱਟ) | 34.5 ਲੱਖ |
| 2. ਰਾਮ ਗੰਗਾ ਪੁਲ | ਉੱਤਰ ਪਦੇਸ਼ | 15 | 45.72 ਮੀ. (150 ਫੁੱਟ) | 673.6 ਮੀ. (2,210 ਫੁੱਟ) | 60 ਲੱਖ |
| 3. ਗੜ੍ਹ ਮੁਕਤੇਸ਼ਵਰ ਗੰਗਾ ਪੁਲ | ਉੱਤਰ ਪ੍ਰਦੇਸ਼ | 13 | 54.2 ਮੀ. | 694.8 ਮੀ. (2308 ਫੁੱਟ) | 79 ਲੱਖ |
| 4. ਉੱਤਰੀ ਕੋਅਲ ਪੁਲ | ਬਿਹਾਰ | 27 | ਸਿਰਿਆਂ ਵਾਲੇ ਸਪੈਨ 14.00 ਮੀ. (46 ਫੁੱਟ $1\frac{1}{2}$ ਇੰਚ) ਵਿਚਕਾਰਲੇ ਸਪੈਨ 16.5 ਮੀ. (56 ਫੁੱਟ 5 ਇੰਚ) | 492.2 ਮੀ. (1615 ਫੁੱਟ) | 18.5 ਲੱਖ |
| . ਕੁਪਮ ਪੁਲ | ਕੇਰਲ | 5 | 30.48 ਮੀ. (100 ਫੁੱਟ) | 160 ਮੀ. (526 ਫੁੱਟ) | 10.60 ਲੱਖ |

ਹ. ਪੁ.—ਹਿੰ. ਵਿ. ਕੋ. 2 : 293

**ਕਕੜ :** ਇਹ ਮੈਮੇਲੀਆ ਸ਼੍ਰੇਣੀ ਦੇ ਆਰਟੀਓਡੈਕਟਾਇਲਾ ਵਰਗ ਦੀ ਸਰਵਿੱਡੀ ਕੁਲ ਅਤੇ ਮਨਟਾਈਇਕੱਸ ਪ੍ਰਜਾਤੀ ਦਾ ਪ੍ਰਾਣੀ ਹੈ। ਇਨ੍ਹਾਂ ਦੀਆਂ ਤਕਰੀਬਨ ਚਾਰ ਏਸ਼ੀਆਈ ਕਿਸਮਾਂ ਮਿਲਦੀਆਂ ਹਨ। ਇਸ ਨੂੰ 'ਬਾਰਕਿੰਗ ਡੀਅਰ' ਵੀ ਕਹਿੰਦੇ ਹਨ। ਇਹ ਨਾਂ ਇਨ੍ਹਾਂ ਦੀ ਆਵਾਜ਼ ਕਰਕੇ ਪਿਆ ਹੈ ਜਿਹੜੀ ਇਹ ਡਰ ਕੇ ਜਾਂ ਪ੍ਰਜਣਨ ਰੁੱਤ ਵਿਚ ਨਰ ਹਿਰਨ ਮਸਤ ਕੇ ਕੱਢਦਾ ਹੈ। ਇਨ੍ਹਾਂ ਨੂੰ 'ਪਸਲੀਆਂ ਵਰਗੇ ਚਿਹਰੇ ਵਾਲਾ ਹਿਰਨ' ਵੀ ਕਹਿੰਦੇ ਹਨ, ਇਹ ਨਾਂ ਇਨ੍ਹਾਂ ਦੇ ਸਿੰਗਾਂ ਦੇ ਅਧਾਰ ਤੋਂ ਉਠਦੇ ਅਤੇ ਚਿਹਰੇ ਤਕ ਪਹੁੰਚਦੇ ਹੱਡਲ ਉਭਾਰਾਂ ਕਰਕੇ ਪਿਆ ਹੈ।

ਇਹ ਹਿਰਨ ਭਾਰਤ, ਦੱਖਣ-ਪੂਰਬੀ ਏਸ਼ੀਆ ਅਤੇ ਦੱਖਣੀ ਚੀਨ ਦੇ ਜੰਮਪਲ ਹਨ ਅਤੇ ਕਈ ਇੰਗਲੈਂਡ ਅਤੇ ਫ਼ਰਾਂਸ ਦੇ ਹਿੱਸਿਆਂ ਵਿਚ ਵੀ ਵਸ ਗਏ ਹਨ।

ਇਨ੍ਹਾਂ ਦੀ ਮੋਢਿਆਂ ਤਕ ਦੀ ਉਚਾਈ ਤਕਰੀਬਨ 45-60 ਸੈਂ. ਮੀ. ਹੁੰਦੀ ਹੈ। ਇਨ੍ਹਾਂ ਦਾ ਰੰਗ ਸਲੇਟੀ ਜਿਹਾ ਭੂਰਾ, ਲਾਲੀ ਦੀ ਭਾਹ ਮਾਰਦਾ ਜਾਂ ਗੂੜ੍ਹਾ ਭੂਰਾ ਹੁੰਦਾ ਹੈ। ਨਰ ਦੇ ਉਪਰਲੇ ਸੂਏ-ਦੰਦ ਹਾਥੀ ਦੰਦਾਂ ਵਰਗੇ ਹੁੰਦੇ ਹਨ ਜਿਹੜੇ ਮੂੰਹ ਤੋਂ ਬਾਹਰ ਨਿਕਲੇ ਹੁੰਦੇ ਹਨ ਅਤੇ ਆਤਮ-ਰਖਿਆ ਲਈ ਵਰਤੇ ਜਾਂਦੇ ਹਨ। ਇਨ੍ਹਾਂ ਦੇ ਸਿੰਗ ਛੋਟੇ ਛੋਟੇ ਤੇ ਇਕੋ ਸ਼ਾਖ਼ ਵਾਲੇ ਹੁੰਦੇ ਹਨ, ਜਿਹੜੇ ਬਹੁਤ ਲੰਬੇ ਅਧਾਰ ਤੇ ਲੱਗੇ ਹੁੰਦੇ ਹਨ, ਜਿਸ ਤੋਂ ਹੱਡਲ ਉਭਾਰ ਉਭਰਦੇ ਹਨ। ਮਾਦਾ ਵਿਚ ਸਿੰਗਾਂ ਦੀ ਥਾਂ ਛੋਟੇ ਛੋਟੇ ਫੁਡਣੇ ਜਿਹੇ ਹੀ ਹੁੰਦੇ ਹਨ।

ਇਹ ਇਕਾਂਤਵਾਸੀ, ਰਾਤਲ ਪ੍ਰਾਣੀ ਆਮ ਤੌਰ ਤੇ ਘਣੇ ਜੰਗਲਾਂ ਵਿਚ ਰਹਿੰਦੇ ਹਨ। ਕਈ ਵਾਰ ਇਹ ਜੋੜਿਆਂ ਵਿਚ ਵੀ ਦਿਸਦੇ ਹਨ। ਮਾਦਾ ਹਰ ਸਾਲ ਇਕ ਜਾਂ ਦੋ ਬੱਚੇ ਜਣਦੀ ਹੈ।

ਪਹਿਲੇ ਪਹਿਲ ਇਨ੍ਹਾਂ ਨੂੰ ਸਰਵਿਊਲਸ ਪ੍ਰਜਾਤੀ ਵਿਚ ਰਖਿਆ ਜਾਂਦਾ ਸੀ।

ਹ. ਪੁ.—ਐਨ. ਬ੍ਰਿ. ਮਾ. 7:104; ਐਨ. ਬ੍ਰਿ. 15:997

**ਕਕੜਪਾੜਾ ਪ੍ਰਾਜੈਕਟ :** ਗੁਜਰਾਤ ਰਾਜ ਦਾ ਇਕ ਪ੍ਰਾਜੈਕਟ ਹੈ ਜਿਹੜਾ 1949 ਈ. ਵਿਚ ਸ਼ੁਰੂ ਹੋਇਆ ਸੀ। ਇਹ ਤਪੀ ਘਾਟੀ ਦੇ ਵਿਕਾਸ ਦਾ ਪਹਿਲਾ ਪੜਾਅ ਹੈ। ਸੂਰਤ 80 ਕਿ. ਮੀ. ਪੂਰਬ ਵਿਚ ਕਕੜਪਾੜਾ ਦੇ ਲਾਗੇ, ਤਪੀ ਦਰਿਆ ਦੇ ਪਥਰੀਲੇ ਤਲੇ ਤੋਂ 14 ਮੀ. ਉੱਚਾ ਅਤੇ 621 ਮੀਟਰ ਲੰਬਾ ਬੰਨ੍ਹ ਮਾਰਿਆ ਗਿਆ ਹੈ। ਇਥੋਂ ਕੱਢੀਆਂ ਗਈਆਂ ਨਹਿਰਾਂ ਨਾਲ ਸੂਰਤ ਜ਼ਿਲੇ ਦੀ 2.28 ਲੱਖ ਹੈਕ. ਭੋਂ ਦੀ ਸਿੰਜਾਈ ਕਰਨ ਦਾ ਨਿਸ਼ਾਨਾ ਰੱਖਿਆ ਗਿਆ ਸੀ। ਸੰਨ 1977-78 ਅੰਤ ਤੀਕ 2.23 ਲੱਖ ਹੈਕ. ਭੋਂ ਸਿੰਜੀ ਜਾ ਚੁਕੀ ਹੈ। ਇਹ ਬੰਨ੍ਹ ਜੂਨ, 1953 ਈ. ਨੂੰ ਤਿਆਰ ਹੋ ਗਿਆ ਸੀ ਅਤੇ ਨਹਿਰਾਂ, ਸੂਏ ਤੇ ਕੱਸੀਆਂ ਦੀ ਪੁਟਾਈ ਲਗਭਗ ਮੁਕੰਮਲ ਹੋ ਚੁਕੀ ਹੈ। ਇਸ ਤੇ 18 ਕਰੋੜ, 5 ਲੱਖ ਰੁਪਏ ਖਰਚ ਆਇਆ।

ਹ. ਪੁ.—ਟਾਈਮਜ਼ ਆਫ਼ ਇੰਡੀਆ ਡਾਇਰੈਕਟਰੀ ਐਂਡ ਯੀਅਰ ਬੁਕ 1973; ਇੰਡੀਆ—1979

**ਕੱਕੜੀ :** ਇਹ ਕੁਕਰਬਿਟੇਸੀ ਕੁਲ ਦਾ ਫਲ ਹੈ ਜਿਸ ਦਾ ਬਨਸਪਤੀ ਵਿਗਿਆਨਕ ਨਾਂ ਕੁਕੂਮਿਸ ਮੀਲੋ ਵੈਰਾਇਟੀ ਯੂਟੀਲਿਸੀਮਸ (*Cucumis melo Var. Utilissimus*) ਹੈ। ਖ਼ਿਆਲ ਹੈ ਕਿ ਕੱਕੜੀ ਦੀ ਉਪਜ ਭਾਰਤ ਤੋਂ ਸ਼ੁਰੂ ਹੋਈ। ਘੱਟ ਸਰਦੀ ਵਾਲੇ ਇਲਾਕਿਆਂ ਵਿਚ ਇਸ ਨੂੰ ਅਕਤੂਬਰ ਦੇ ਮੱਧ ਵਿਚ ਬੀਜਿਆ ਜਾਂਦਾ ਹੈ, ਬਾਕੀ ਇਲਾਕਿਆਂ ਵਿਚ ਇਸ ਨੂੰ ਜਨਵਰੀ ਵਿਚ ਬੀਜਦੇ ਹਨ ਜਦੋਂ ਕਿ ਬਹੁਤੀ ਸਰਦੀ ਵਾਲੀਆਂ ਥਾਵਾਂ ਤੇ ਫ਼ਰਵਰੀ ਜਾਂ ਮਾਰਚ ਦੇ ਮਹੀਨੇ ਇਸ ਦੀ ਬਿਜਾਈ ਹੁੰਦੀ ਹੈ। ਇਸ ਦੀ ਸਿੰਜਾਈ ਹਫਤੇ ਵਿਚ ਦੋ ਵਾਰ ਕਰਨੀ ਚਾਹੀਦੀ ਹੈ। ਇਸ ਦਾ ਫਲ ਲੰਬਾ, ਪਤਲਾ ਅਤੇ ਕਈ ਵਾਰ ਤਕਰੀਬਨ 90 ਸੈ. ਮੀ. ਤਕ ਲੰਬਾ ਹੁੰਦਾ ਹੈ। ਇਹ ਆਮ ਤੌਰ ਤੇ ਕੱਚਾ ਹੀ ਖਾਧਾ ਜਾਂਦਾ ਹੈ। ਇਸ ਲਈ ਰੇਤਲੀ ਮੈਰਾ ਮਿੱਟੀ ਚੰਗੀ ਹੁੰਦੀ ਹੈ। ਇਸ ਦੀਆਂ ਦੋ ਜਾਤੀਆਂ ਹਨ। ਇਕ ਨੂੰ ਹਲਕੇ ਹਰੇ ਅਤੇ ਦੂਜੀ ਨੂੰ ਗੂੜੇ ਹਰੇ ਰੰਗ ਦਾ ਫਲ ਲਗਦਾ ਹੈ। ਹਲਕੇ ਰੰਗ ਵਾਲੀ ਕਿਸਮ ਚੰਗੀ ਸਮਝੀ ਜਾਂਦੀ ਹੈ।

ਹ. ਪੁ.—ਹਿੰ. ਵਿ. ਕੋ. 2:309

**ਕਕਾਰ :** ਸਿੱਖ ਧਰਮ ਵਿਚ ਜਦੋਂ ਕੋਈ ਬੱਚਾ ਜਨਮਦਾ ਹੈ ਤਾਂ ਉਸਦਾ ਪਹਿਲਾ ਸੰਸਕਾਰ ਨਾਮ ਰੱਖਣ ਦਾ ਹੈ ਅਤੇ ਜਦੋਂ ਬੱਚਾ ਜੁਆਨੀ ਵਿਚ ਪੈਰ ਰਖਦਾ ਹੈ ਤਾਂ ਉਸਨੂੰ ਅੰਮ੍ਰਿਤ ਛਕਾਉਣ ਦਾ ਦੂਜਾ ਸੰਸਕਾਰ ਹੈ। ਸਿੱਖ ਧਰਮ ਵਿਚ ਇਸ ਸੰਸਕਾਰ ਦੀ ਬਹੁਤ ਮਹੱਤਤਾ ਹੈ।

ਅੰਮ੍ਰਿਤ ਛਕਾਉਣ ਸਮੇਂ ਅੰਮ੍ਰਿਤ ਛਕਣ ਵਾਲੇ ਸਿੰਘ ਨੂੰ ਰਹਿਤ ਬਹਿਤ ਸਬੰਧੀ ਜੋ ਸਿੱਖਿਆ ਦਿਤੀ ਜਾਂਦੀ ਹੈ ਉਸ ਵਿਚ ਪੰਜ ਕਕਾਰ ਹਮੇਸ਼ਾ ਧਾਰਨ ਕਰਨ ਲਈ ਉਸਨੂੰ ਕਿਹਾ ਜਾਂਦਾ ਹੈ ਅਤੇ ਇਨ੍ਹਾਂ ਕਕਾਰਾਂ ਦੀ ਮਹੱਤਤਾ ਵੀ ਦੱਸੀ ਜਾਂਦੀ ਹੈ। ਪੰਜ ਕਕਾਰ ਕੇਸ, ਕੰਘਾ, ਕ੍ਰਿਪਾਨ, ਕੜਾ ਅਤੇ ਕਛਹਿਰਾ ਹਨ। ਇਹ ਕੋਈ ਚਿੰਨ੍ਹ ਜਾਂ ਨਿਸ਼ਾਨੀ ਨਹੀਂ ਸਗੋਂ ਇਕ ਸ਼ਸਤਰ-ਧਾਰੀ ਤਿਆਰ-ਬਰ-ਤਿਆਰ ਖ਼ਾਲਸਾ ਫ਼ੌਜ ਹੈ। ਜਿਸ ਤਰ੍ਹਾਂ ਗੁਰੂ ਜੀ ਦਾ ਹੁਕਮ ਹੈ :—

ਬਿਨਾਂ ਕੇਸ ਕ੍ਰਿਪਾਨ ਨਰੰ ਭੇਡ ਜਾਨੋਂ।
ਪਕੜ ਤਾਹਿੰ ਕਾਨਹੁ ਕਿਤੈ ਲੈ ਸਿਧਾਨੋਂ।। (ਪਾ: 10)

ਪਹਿਲੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਤਕ ਨੌ ਗੁਰੂ ਸਾਹਿਬਾਨ ਨੇ ਵੀ ਆਪ ਕੇਸ ਰੱਖੇ ਹੋਏ ਸਨ ਅਤੇ ਉਨ੍ਹਾਂ ਆਪਣੇ ਸਿੱਖਾਂ ਨੂੰ ਵੀ ਕੇਸ ਰਖਣ ਦਾ ਉਪਦੇਸ਼ ਦਿਤਾ। ਦਸਵੇਂ ਗੁਰੂ ਸਾਹਿਬ ਦਾ ਮਿਸ਼ਨ ਰਾਜ-ਯੋਗ ਦਾ ਸੀ। ਇਸ ਲਈ ਗੁਰੂ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕਾਉਣ ਸਮੇਂ ਇਹ ਹੁਕਮ ਦਿਤਾ ਕਿ ਅੱਗੇ ਤੋਂ ਪੰਜਾਂ ਬਾਣੀਆਂ ਦਾ ਪਾਠ ਸਵੇਰੇ ਸ਼ਾਮ ਜ਼ਰੂਰੀ ਕਰਨਾ ਅਤੇ ਮਜ਼ਲੂਮਾਂ ਤੇ ਗਊ ਗਰੀਬ ਅਤੇ ਸੱਚ ਦੀ ਰੱਖਿਆ ਲਈ ਜੂਝ ਮਰਨਾ ਹੀ ਖ਼ਾਲਸੇ ਦਾ ਅਸਲੀ ਧਰਮ ਹੋਵੇਗਾ। ਨਾਮ ਦਾ ਅਭਿਆਸ ਵੀ ਜ਼ਰੂਰੀ ਹੈ ਅਤੇ 'ਸੰਤ ਉਬਾਰਣ ਦੁਸ਼ਟ ਸੰਘਾਰਣ' ਲਈ ਪੰਜਾਂ ਕਕਾਰਾਂ ਦੀ ਵੀ ਲੋੜ ਹੈ। ਕਿਉਂਕਿ ਉਸ ਸਮੇਂ ਮੁਸਲਮਾਨ ਜਰਵਾਣਿਆਂ ਦਾ ਰਾਜ ਸੀ, ਉਹ ਧੱਕੇ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾਉਂਦੇ ਸਨ ਜਿਸ ਲਈ ਗੁਰੂ ਜੀ ਨੇ ਹਿੰਦੂਆਂ ਵਿਚੋਂ ਹੀ ਵੱਖਰਾ ਸਰੂਪ ਦੇ ਕੇ ਅਜਿਹੀ ਫ਼ੌਜ ਦੀ ਨੀਂਹ ਰੱਖ ਦਿਤੀ ਜਿਹੜੀ ਕਿ ਆਪਣੇ ਸਰੂਪ ਨੂੰ ਛੁਪਾ ਨਹੀਂ ਸਕਦੀ ਸੀ। ਇਸ ਨਾਲ ਸਿੰਘਾਂ ਵਿਚ ਮੁਸਲਮਾਨਾਂ ਦਾ ਟਾਕਰਾ ਕਰਨ ਦਾ ਹੌਸਲਾ ਵਧਿਆ। ਜਿਵੇਂ ਕਿ ਸਿੱਖ ਇਤਿਹਾਸ ਗਵਾਹ ਹੈ ਕਿ ਭਾਈ ਤਾਰੂ ਸਿੰਘ ਦੀ ਖੋਪਰੀ ਤਾਂ ਮੁਸਲਮਾਨਾਂ ਨੇ ਉਤਾਰ ਦਿਤੀ ਪਰੰਤੂ ਉਸਨੇ ਆਪਣੇ ਕੇਸ ਕਟਵਾਉਣ ਤੋਂ ਸਾਫ਼ ਇਨਕਾਰ ਕੀਤਾ। ਇਨ੍ਹਾਂ ਕਕਾਰਾਂ ਦੇ ਧਾਰਨ ਕਰਨ ਨਾਲ ਸਿੰਘਾਂ ਦੇ ਹੌਸਲੇ ਬਹੁਤ ਵਧੇ। ਪੰਜ ਕਕਾਰ ਖ਼ਾਲਸਾ ਰਹਿਤ ਹੈ ਅਤੇ ਖ਼ਾਲਸੇ ਦੀ ਸਦੀਵੀ ਵਰਦੀ ਹੈ।

ਗੁਰੂ ਜੀ ਦਾ ਫ਼ੁਰਮਾਨ ਹੈ :—

'ਨਿਸ਼ਾਨੇ ਸਿੱਖੀ ਈਂ ਪੰਜ ਕਾਫ਼।।
ਹਰਗਿਜ਼ ਨਾ ਬਾਸ਼ਦ ਪੰਜ ਮੁਆਫ਼।।
ਕੜਾ, ਕਾਰਦੋ, ਕੱਛ, ਕੰਘਾ ਬਿਦਾਂ।।
ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।।

ਧਰਮ ਦੀਆਂ ਜੜ੍ਹਾਂ ਨਾਮ ਸਿਮਰਨ ਵਿਚ ਹਨ। ਸੱਚ ਅਤੇ ਗ਼ਰੀਬ ਦੀ ਰੱਖਿਆ ਲਈ ਕ੍ਰਿਪਾਨ ਹੈ। ਕ੍ਰਿਪਾਨ ਅਤੇ ਕੜਾ ਇਕ ਸਿੱਖ ਸਿਪਾਹੀ ਲਈ ਮੌਤ ਵਰਨ ਦਾ ਗਾਨਾ ਹੈ। ਕਛਹਿਰਾ ਜਤ ਸਤ ਦਾ

ਪ੍ਰਤੀਕ ਹੈ । ਕੰਘਾ ਕੇਸਾਂ ਨੂੰ ਸਾਫ਼ ਕਰਨ ਲਈ ਜ਼ਰੂਰੀ ਹੈ । ਕੰਘਾ ਅਤੇ ਕੇਸਾਂ ਲਈ ਗੁਰੂ ਜੀ ਦਾ ਹੁਕਮ ਹੈ :—

ਕੰਘਾ ਦੋਨੋ ਵਕਤ ਕਰ
ਪਾਗ ਚੁਨੇ ਕਰ ਬਾਂਧਈ

(ਖ਼ਾਲਸਾ ਰਹਿਤਨਾਮਾ)

ਕੇਸਾਂ ਦੀ ਸੰਭਾਲ ਲਈ ਕੰਘਾ ਕਰਨਾ ਅਤੇ ਪੱਗ ਬੰਨ੍ਹਣੀ ਜ਼ਰੂਰੀ ਹੈ । ਇਸ ਤਰ੍ਹਾਂ ਇਹ ਪੰਜੇ ਕਕਾਰ ਹਰ ਇਕ ਸਿੰਘ ਲਈ ਜ਼ਰੂਰੀ ਹਨ । ਇਨ੍ਹਾਂ ਨੂੰ ਨਾ ਧਾਰਨ ਕਰਨ ਵਾਲਾ ਸਿੰਘ ਪਤਿਤ ਹੋ ਜਾਂਦਾ ਹੈ ਅਤੇ ਖ਼ਾਲਸਾ ਰਹਿਤ ਅਨੁਸਾਰ ਦੰਡ ਦਾ ਭਾਗੀ ਹੋ ਜਾਂਦਾ ਹੈ ।

ਹ. ਪੁ.—ਗੁਰਮਤ ਫ਼ਿਲਾਸਫ਼ੀ-ਗਿਆਨੀ ਪ੍ਰਤਾਪ ਸਿੰਘ, ਪੰਨਾ 484 ਤੋਂ 487; ਕਕਾਰ ਫ਼ਿਲਾਸਫ਼ੀ-ਗਿਆਨੀ ਲਾਲ ਸਿੰਘ, ਪੰਨਾ 265 ਤੋਂ 273

**ਕਕੁਤਸਥ (ਪੁਰੰਜਯ) :** ਇਸ ਦਾ ਅਸਲੀ ਨਾਂ ਪੁਰੰਜਯ ਸੀ ਜਿਸਦਾ ਅਰਥ 'ਨਗਰ ਜੇਤੂ' ਤੋਂ ਹੈ । ਇਹ ਵਿਕੁਕਸ਼ੀ ਦਾ ਪੁੱਤਰ ਸੀ । ਵਿਸ਼ਨੂ ਪੁਰਾਣ ਵਿਚ ਇਸ ਦੀ ਕਹਾਣੀ ਇਸ ਤਰ੍ਹਾਂ ਆਉਂਦੀ ਹੈ ਕਿ ਤ੍ਰੇਤਾ ਯੁਗ ਵਿਚ ਦੇਵਤਿਆਂ ਤੇ ਅਸੁਰਾਂ ਵਿਚਕਾਰ ਲੜਾਈ ਹੋਈ, ਜਿਸ ਵਿਚ ਦੇਵਤਿਆਂ ਦੀ ਹਾਰ ਹੋਈ । ਉਹ ਸਹਾਇਤਾ ਲਈ ਵਿਸ਼ਨੂੰ ਦੀ ਸ਼ਰਨ ਗਏ । ਵਿਸ਼ਨੂੰ ਨੇ ਉਨ੍ਹਾਂ ਨੂੰ ਪੁਰੰਜਯ ਦੀ ਸ਼ਰਣ ਵਿਚ ਜਾਣ ਲਈ ਕਿਹਾ ਅਤੇ ਉਨ੍ਹਾਂ ਨਾਲ ਬਚਨ ਕੀਤਾ ਕਿ ਉਹ ਆਪਣਾ ਕੁਝ ਅੰਸ਼ ਪੁਰੰਜਯ ਵਿਚ ਪਰਵੇਸ਼ ਕਰ ਦੇਣਗੇ । ਰਾਜਕੁਮਾਰ ਨੇ ਉਨ੍ਹਾਂ ਦੀ ਗੱਲ ਮੰਨ ਲਈ ਅਤੇ ਦੇਵਤਿਆਂ ਦੇ ਰਾਜਾ ਇੰਦਰ ਨੂੰ ਆਪਣੀ ਸਵਾਰੀ ਲਈ ਬੈਲ ਦਾ ਰੂਪ ਧਾਰਨ ਕਰਨ ਲਈ ਕਿਹਾ ਤਾਂ ਕਿ ਇਹ ਉਸ ਉਤੇ ਸਵਾਰ ਹੋਕੇ ਲੜਾਈ ਕਰ ਸਕੇ । ਇੰਦਰ ਨੇ ਬੈਲ ਦਾ ਰੂਪ ਧਾਰਨ ਕੀਤਾ ਅਤੇ ਪੁਰੰਜਯ ਨੇ ਉਸ ਤੇ ਸਵਾਰ ਹੋਕੇ ਦੇਵਤਿਆਂ ਦੇ ਸਾਰੇ ਦੁਸ਼ਮਣਾਂ ਨੂੰ ਮਾਰ ਦਿਤਾ । ਬੈਲ ਦੀ ਪਿੱਠ ਤੇ ਸਵਾਰ ਹੋਕੇ ਲੜਾਈ ਕਰਨ ਕਰਕੇ ਇਸ ਨੂੰ ਕਕੁਤਸਥ ਵੀ ਕਿਹਾ ਜਾਂਦਾ ਹੈ । ਪੁਰੰਜਯ ਨਾਂ ਦੀ ਵਿਆਖਿਆ ਕਰਦਿਆਂ ਹੋਇਆਂ ਭਾਗਵਤ ਪੁਰਾਣ ਵਿਚ ਲਿਖਿਆ ਹੈ ਕਿ ਇਸ ਨੇ ਉੱਤਰ ਦੇ ਇਕ ਸ਼ਹਿਰ ਨੂੰ, ਜਿਹੜਾ ਦੈਂਤਾਂ ਦਾ ਵਸਾਇਆ ਹੋਇਆ ਸੀ, ਆਪਣੇ ਅਧਿਕਾਰ ਵਿਚ ਲੈ ਲਿਆ ਸੀ

ਹ. ਪੁ.—ਹਿੰ. ਮਿ. ਕੋ.

**ਕੰਗਸਾਬਤੀ ਪ੍ਰਾਜੈਕਟ :** ਪੱਛਮੀ ਬੰਗਾਲ ਵਿਚ ਕੰਗਸੀ ਅਤੇ ਕੁਮਾਰੀ ਦਰਿਆਵਾਂ ਉਤੇ ਜ਼ਿਲ੍ਹਾ ਬੰਕੂਰਾ ਵਿਚ ਅੰਬੀ ਕਾ ਨਗਰ ਦੇ ਨੇੜੇ 41.15 ਮੀ. ਉੱਚਾ ਅਤੇ 11,200 ਮੀ. ਲੰਬਾ ਮਿੱਟੀ ਦਾ ਬਣਿਆ ਬੰਨ੍ਹ ਹੈ, ਜਿਸ ਦਾ ਨੀਂਹ ਪੱਥਰ ਜਨਵਰੀ, 1959 ਨੂੰ ਰੱਖਿਆ ਗਿਆ ਸੀ । ਇਸ ਵਿਚੋਂ ਲਗਭਗ 1500 ਕਿ. ਮੀ. ਲੰਬਾਈ ਦੀਆਂ ਨਹਿਰਾਂ ਕੱਢੀਆ ਗਈਆਂ ਹਨ, ਜਿਹੜੀਆਂ ਬੰਕੂਰਾ, ਮਿਦਨਾਪੁਰ, ਹੁਗਲੀ ਅਤੇ ਪੁਰੂਲੀਆ ਜ਼ਿਲ੍ਹਿਆਂ ਦੀ ਲਗਭਗ 4.02 ਲੱਖ ਹੈਕਟੇਅਰ ਭੋਂ ਸਿੰਜਦੀਆਂ ਹਨ । ਇਸ ਪ੍ਰਾਜੈਕਟ ਦਾ ਇਕ ਹਿੱਸਾ 1974-75 ਵਿਚ ਪੂਰਾ ਹੋ ਚੁੱਕਾ ਸੀ, ਜਿਸ ਦੀ ਸਿੰਜਾਈ-ਸਮਰੱਥਾ 2.36 ਲੱਖ ਹੈਕਟੇਅਰ ਸੀ । ਇਸ ਪ੍ਰਾਜੈਕਟ ਦੇ ਸੰਪੂਰਨ ਹੋਣ ਤੇ ਕੁੱਲ 50 ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ ।

ਹ. ਪੁ.—ਇੰਡੀਆ 1976—ਟਾਈਮਜ਼ ਆਫ਼ ਇੰਡੀਆ : ਡਾਇਰੈਕਟਰੀ ਐਂਡ ਈਅਰ ਬੁੱਕ—981.

**ਕੰਗਮਾਈ :** ਇਹ ਭਾਰਤ ਦੇ ਪੰਜਾਬ ਰਾਜ ਵਿਚ ਜ਼ਿਲ੍ਹਾ ਹੁਸ਼ਿਆਰ-ਪੁਰ ਦੀ ਹੁਸ਼ਿਆਰਪੁਰ ਤਹਿਸੀਲ ਦਾ ਹੀ ਇਕ ਛੋਟਾ ਜਿਹਾ ਪਿੰਡ ਹੈ ਜੋ ਹੁਸ਼ਿਆਰਪੁਰ ਸ਼ਹਿਰ ਤੋਂ ਲਗਭਗ 17 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਹੈ । ਇਸ ਪਿੰਡ ਵਿਚ ਭਾਈ ਮੰਝ ਜੀ ਦਾ ਅਸਥਾਨ ਹੈ ਜਿਥੇ ਗੁਰੂ ਅਰਜਨ ਦੇਵ ਜੀ ਨੇ ਵੀ ਚਰਨ ਪਾਏ ਸਨ ।

ਭਾਈ ਜੀ ਇਸ ਇਲਾਕੇ ਦੇ ਮੰਝ ਰਾਜਪੂਤ ਖ਼ਾਨਦਾਨ ਵਿਚੋਂ ਸਨ । ਇਨ੍ਹਾਂ ਦਾ ਨਾਂ ਤੀਰਥਾ ਸੀ ਅਤੇ ਸਖੀਸਰਵਰ ਦੇ ਪ੍ਰਸਿੱਧ ਉਪਾਸ਼ਕ ਸਨ ਸੰਮਤ 1642 ਨੂੰ ਗੁਰੂ ਅਰਜਨ ਦੇਵ ਜੀ ਤੋਂ ਭਾਈ ਤੀਰਥੇ (ਮੰਝ) ਨੇ ਸਿੱਖ ਧਰਮ ਗ੍ਰਹਿਣ ਕੀਤਾ ਅਤੇ ਸਿੱਖੀ ਸਿਦਕ ਦਾ ਅਜਿਹਾ ਨਮੂਨਾ ਪੇਸ਼ ਕੀਤਾ, ਜਿਸ ਨੂੰ ਸੁਣਕੇ ਬੜੀ ਹੈਰਾਨੀ ਹੁੰਦੀ ਹੈ । ਇਕ ਵਾਰ ਹਨੇਰੀ ਦੇ ਕਾਰਨ ਲੰਗਰ ਦੀਆਂ ਲਕੜਾਂ ਸਮੇਤ ਆਪ ਸੁਲਤਾਨ ਵਿੰਡ ਦੇ ਖੂਹ ਵਿਚ ਡਿਗ ਪਏ । ਪ੍ਰੇਮਡੋਰ ਦੇ ਖਿੱਚੇ ਗੁਰੂ ਅਰਜਨ ਦੇਵ ਜੀ ਉਸ ਸਥਾਨ ਤੇ ਪਹੁੰਚ ਗਏ ਅਤੇ ਭਾਈ ਸਾਹਿਬ ਨੂੰ ਖੂਹ ਵਿਚੋਂ ਕੱਢ ਕੇ ਛਾਤੀ ਨਾਲ ਲਗਾਇਆ ਅਤੇ ਬਚਨ ਕੀਤਾ :-

"ਮੰਞ ਪਿਆਰਾ ਗੁਰੂ, ਗੁਰੂ ਮੰਝ ਪਿਆਰਾ,
ਮੰਞ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ ।"

ਸਤਿਗੁਰੂ ਨੇ ਪੂਰੀ ਪਰੀਖਿਆ ਲੈਣ ਉਪਰੰਤ ਭਾਈ ਮੰਝ ਜੀ ਨੂੰ ਦੁਆਬੇ ਦਾ ਪ੍ਰਚਾਰਕ ਥਾਪਿਆ । ਇਸ ਮਹਾਤਮਾ ਨੇ ਦੇਗ ਦੇ ਨਾਲ ਹੀ ਨਾਮ ਦਾ ਸਦਾਵਰਤ ਲਾ ਕੇ ਦੇਸ਼ ਕ੍ਰਿਤਾਰਥ ਕੀਤਾ ।

ਸੰਮਤ 1651 (1594 ਈ.) ਵਿਚ ਸਤਿਗੁਰੂ ਨੇ ਚਰਣ ਪਾ ਕੇ ਕੰਗਮਾਈ ਨੂੰ ਪਵਿੱਤਰ ਕੀਤਾ, ਜਿਸ ਨਾਲ ਭਾਈ ਮੰਞ ਨੇ ਆਪਣੀ ਸੇਵਾ ਸਫ਼ਲ ਜਾਣੀ । ਭਾਈ ਮੰਞ ਜੀ ਦੀ ਸਮਾਧ ਇਸ ਥਾਂ ਹੈ ਅਤੇ ਇਥੇ ਹੀ ਗੁਰੂ ਅਰਜਨ ਦੇਵ ਜੀ ਦਾ ਗੁਰਦਵਾਰਾ ਹੈ । ਸੰਗਤਾਂ ਪ੍ਰੇਮ ਨਾਲ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕਰਨ ਆਉਂਦੀਆਂ ਹਨ । ਵੱਡਾ ਮੇਲਾ ਪਹਿਲੀ ਮਾਘ ਨੂੰ ਲਗਦਾ ਹੈ, ਸਾਧਾਰਨ ਜੋੜਮੇਲਾ ਹਰ ਸੰਗਰਾਂਦ ਨੂੰ ਲਗਦਾ ਹੈ ।

ਹ. ਪੁ.—ਮ. ਕੋ.

**ਕੰਗਰੂ :** ਇਹ ਆਸਟ੍ਰੇਲੀਆ ਵਿਚ ਮਿਲਨ ਵਾਲੇ ਮਾਰਸੂਪੀਏਲੀਆ ਵਰਗ ਅਤੇ ਮੈਕ੍ਰੋਪੋਡਿਡੀ ਕੁਲ ਦੇ ਥਣਧਾਰੀ ਪ੍ਰਾਣੀ ਹਨ । ਇਸ ਕੁਲ ਦੀਆਂ ਲਗਭਗ 20 ਪ੍ਰਜਾਤੀਆਂ ਅਤੇ 150 ਤੋਂ ਵੀ ਵੱਧ ਜਾਤੀਆਂ ਅਤੇ ਉਪ ਜਾਤੀਆਂ ਹਨ । ਆਸਟ੍ਰੇਲੀਆ ਵਿਚ ਇਨ੍ਹਾਂ ਦੀਆਂ 47 ਜਾਤੀਆਂ ਮਿਲਦੀਆਂ ਹਨ । ਇਨ੍ਹਾਂ ਦੇ ਸਰੀਰ ਵਿਚ ਇਕ ਥੈਲੀ ਹੁੰਦੀ ਹੈ ਜਿਸ ਵਿਚ ਜਨਮ ਤੋਂ ਬਾਅਦ ਕੁਝ ਚਿਰ ਲਈ ਬੱਚਾ ਰਹਿੰਦਾ ਹੈ ।



ਕੰਗਰੂ

ਇਨ੍ਹਾਂ ਦੀਆਂ ਪਿਛਲੀਆਂ ਲੱਤਾਂ ਪਤਲੀਆਂ, ਲੰਬੀਆਂ ਅਤੇ ਮਜ਼ਬੂਤ ਹੁੰਦੀਆਂ ਹਨ ਜਿਹੜੀਆਂ ਛਾਲਾਂ ਮਾਰਨ ਵਿਚ ਸਹਾਇਤਾ ਕਰਦੀਆਂ ਹਨ । ਪੂਛ ਲੰਬੀ ਅਤੇ ਮੁੱਢ ਤੋਂ ਮੋਟੀ ਹੁੰਦੀ ਹੈ । ਇਹ ਸਿੱਧੇ ਬੈਠਦੇ ਹਨ ਅਤੇ ਤੁਰਨ ਵੇਲੇ ਅਗਲੇ ਪੈਰ ਧਰਤੀ ਨੂੰ ਨਹੀਂ ਲਾਉਂਦੇ, ਸਿਰਫ਼

ਪਿਛਲੇ ਪੈਰਾਂ ਨਾਲ ਹੀ ਚਲਦੇ ਹਨ ਅਤੇ ਪੂਛ ਇਨ੍ਹਾਂ ਨੂੰ ਸਹਾਰਾ ਦੇ ਕੇ ਸਰੀਰ ਦਾ ਸੰਤੁਲਨ ਕਾਇਮ ਰਖਦੀ ਹੈ । ਵਖ ਵਖ ਜਾਤੀਆਂ 23 ਸੈਂ. ਮੀ. ਤੋਂ ਲੈ ਕੇ 2.5 ਮੀ. ਤਕ ਲੰਬੀਆਂ ਹੁੰਦੀਆਂ ਹਨ । ਪਿਛਲੇ ਪੈਰਾਂ ਦੀ ਚੌਥੀ ਉਂਗਲ ਪੰਜਵੀਂ ਨਾਲੋਂ ਲੰਬੀ ਹੁੰਦੀ ਹੈ ਅਤੇ ਇਸ ਉਤੇ ਸਭ ਤੋਂ ਵੱਡੀ ਨਹੁੰਦਰ ਹੁੰਦੀ ਹੈ । ਦੂਜੀ ਅਤੇ ਤੀਜੀ ਉਂਗਲ ਆਪਸ ਵਿਚ ਜੁੜੀਆਂ ਹੋਈਆਂ ਅਤੇ ਤਕਰੀਬਨ ਅਵਸ਼ੇਸ਼ ਦੀ ਹਾਲਤ ਵਿਚ ਹੁੰਦੀਆਂ ਹਨ । ਇਕ ਜਾਤੀ ਨੂੰ ਛੱਡ ਕੇ ਬਾਕੀ ਸਾਰੀਆਂ ਵਿਚ ਪਿਛਲੇ ਪੈਰਾਂ ਦੀ ਅੰਦਰਲੀ ਉਂਗਲ ਨਹੀਂ ਹੁੰਦੀ । ਅਗਲੀਆਂ ਲੱਤਾਂ ਛੋਟੀਆਂ ਹੁੰਦੀਆਂ ਹਨ ਅਤੇ ਮਨੁੱਖੀ ਬਾਹਾਂ ਵਾਂਗ ਕੰਮ ਕਰਦੀਆਂ ਹਨ ਪਰ ਸਾਰੀਆਂ ਉਂਗਲਾਂ ਅੱਗੇ ਤਿੱਖੀਆਂ ਨਹੁੰਦਰਾਂ ਹੁੰਦੀਆਂ ਹਨ ।

ਕੰਗਰੂ ਦਾ ਸਿਰ ਅਤੇ ਮੂੰਹ ਛੋਟਾ, ਅੱਖਾਂ ਦਰਮਿਆਨੇ ਆਕਾਰ ਅਤੇ ਗੂੜ੍ਹੇ ਭੂਰੇ ਰੰਗ ਦੀਆਂ ਅਤੇ ਕੰਨ ਵੱਡੇ ਵੱਡੇ ਹੁੰਦੇ ਹਨ, ਜਿਹੜੇ ਅੱਗੇ ਪਿੱਛੇ ਹਿਲਾਏ ਜਾ ਸਕਦੇ ਹਨ । ਇਨ੍ਹਾਂ ਦੀ ਜੱਤ ਨਰਮ ਹੁੰਦੀ ਹੈ । ਸਾਰੇ ਕੰਗਰੂਆਂ ਵਿਚ ਥੈਲੀ ਜ਼ਰੂਰ ਹੁੰਦੀ ਹੈ ਜਿਹੜੀ ਅਗਲੇ ਪਾਸੇ ਤੋਂ ਖੁੱਲ੍ਹਦੀ ਹੈ ਅਤੇ ਇਸ ਵਿਚ ਚਾਰ ਥਣ ਹੁੰਦੇ ਹਨ । ਇਕ ਸਾਲ ਵਿਚ ਸਿਰਫ਼ ਇਕ ਹੀ ਬੱਚੇ ਨੂੰ ਜਨਮ ਦਿਤਾ ਜਾਂਦਾ ਹੈ ਜਿਹੜਾ ਅਗੇਤਾ ਹੀ ਜਨਮ ਲੈ ਲੈਂਦਾ ਹੈ । ਉਹ ਘਿਸਰ ਕੇ ਮਾਂ ਦੀ ਥੈਲੀ ਵਿਚ ਚਲਾ ਜਾਂਦਾ ਹੈ, ਜਿੱਥੇ ਉਸ ਨੂੰ ਆਸਰਾ, ਨਿੱਘ ਅਤੇ ਖ਼ੁਰਾਕ ਮਿਲਦੀ ਹੈ । ਭੂਰੇ ਕੰਗਰੂ ਦੀ ਮਾਦਾ ਦਾ ਗਰਭ-ਕਾਲ 29-38 ਦਿਨ ਹੁੰਦਾ ਹੈ । ਬੱਚੇ 10 ਮਹੀਨੇ ਤਕ ਮਾਂ ਦੀ ਥੈਲੀ ਵਿਚ ਰਹਿੰਦੇ ਹਨ ਅਤੇ ਫਿਰ 6 ਮਹੀਨੇ ਹੋਰ ਤਕ ਦੁੱਧ ਚੁੰਘਦੇ ਹਨ । ਲਾਲ ਕੰਗਰੂ ਦਾ ਗਰਭ-ਕਾਲ 33 ਦਿਨ ਹੈ । ਇਸ ਦਾ ਨਵਾਂ ਜੰਮਿਆਂ ਬੱਚਾ ਤਕਰੀਬਨ 2 ਸੈਂ ਮੀ. ਲੰਬਾ ਹੁੰਦਾ ਹੈ ।

ਕੰਗਰੂ ਆਸਟ੍ਰੇਲੀਆ, ਤਸਮਾਨੀਆ, ਨਿਊਗਿਨੀ ਅਤੇ ਬਿਸਮਾਰਕਸ ਦੇ ਪੂਰਬ ਦੇ ਟਾਪੂਆਂ ਵਿਚ ਮਿਲਦੇ ਹਨ । ਇਹ ਜਾਤੀ ਨਿਊਜ਼ੀਲੈਂਡ ਵਿਚ ਵੀ ਮਿਲਣ ਲੱਗੀ ਹੈ । ਬਹੁਤੇ ਕੰਗਰੂ ਸਥਲੀ ਪ੍ਰਾਣੀ ਹਨ ਅਤੇ ਸਾਰੇ ਹੀ ਬਨਸਪਤੀ ਆਹਾਰੀ ਹਨ । ਇਨ੍ਹਾਂ ਦੇ ਦੁਸ਼ਮਣ ਵੱਡੇ ਸ਼ਿਕਾਰੀ ਪੰਛੀ, ਗੋਆਨਾ (ਇਕ ਛੋਟੀ ਛਿਪਕਲੀ), ਪਾਈਥਨ, ਡਿੰਗੋ ਅਤੇ ਮਨੁੱਖ ਹਨ, ਜਿਹੜੇ ਇਨ੍ਹਾਂ ਨੂੰ ਮਾਸ, ਜੱਤ ਆਦਿ ਲਈ ਮਾਰਦੇ ਹਨ ।

ਵੱਡੇ ਕੰਗਰੂ ਗਰੁੱਪਾਂ ਵਿਚ ਇਕੱਠੇ ਤੁਰਦੇ ਹਨ । ਇਨ੍ਹਾਂ ਵਿਚੋਂ ਸਭ ਤੋਂ ਵੱਡਾ ਨਰ ਕੰਗਰੂ ਇਸ ਗਰੁੱਪ ਦਾ ਲੀਡਰ ਹੁੰਦਾ ਹੈ ।

ਇਸ ਗਰੁੱਪ ਦੇ ਦਰਮਿਆਨੇ ਅਤੇ ਛੋਟੇ ਕੱਦ ਦੇ ਪ੍ਰਾਣੀ ਜਿਨ੍ਹਾਂ ਦੀ ਸ਼ਕਲ ਕੰਗਰੂ ਨਾਲ ਮਿਲਦੀ ਜੁਲਦੀ ਹੁੰਦੀ ਹੈ, ਨੂੰ ਵਾਲਬੀਜ਼ ਆਖਦੇ ਹਨ । ਪਟਰਾਗਲੀ ਅਤੇ ਪੈਰਾਡਾੱਰਕਸ ਰਾੱਕ ਵਾਲਬੀਜ਼ ਦੀ ਪੂਛ ਸਿੱਧੀ ਅਤੇ ਜੱਤ ਵਾਲੀ ਹੁੰਦੀ ਹੈ । ਪਰ ਹੇਅਰ ਵਾਲਬੀਜ਼ ਲੈਗਾੱਰਕੈਸਟੀਜ਼ ਛੋਟੇ ਕੱਦ ਦੇ ਪ੍ਰਾਣੀ ਹਨ ਜਿਨ੍ਹਾਂ ਦੀ ਪੂਛ ਉਤੇ ਜੱਤ ਕਿਤੇ ਕਿਤੇ ਹੁੰਦੀ ਹੈ ।

ਦਰਖ਼ਤਾਂ ਉਤੇ ਰਹਿਣ ਵਾਲੇ ਕੰਗਰੂ, ਡੈਂਨਡ੍ਰੋਲਾਗਸ ਦੀਆਂ ਪਿਛਲੀਆਂ ਲੱਤਾਂ ਦਰਮਿਆਨੇ ਕੱਦ ਦੀਆਂ ਅਤੇ ਪੂਛ ਲੰਬੀ ਹੁੰਦੀ ਹੈ । ਪੂਛ ਉਤੇ ਕਿਤੇ ਕਿਤੇ ਜੱਤ ਹੁੰਦੀ ਹੈ ।

ਆਸਟ੍ਰੇਲੀਆ ਦੇ ਚੂਹਾ ਕੰਗਰੂ ਅਤੇ ਤਸਮਾਨੀਆ ਦੇ ਜਿਰਬੋਆ ਕੰਗਰੂ ਦੀ ਸ਼ਕਲ ਉਨ੍ਹਾਂ ਪ੍ਰਾਣੀਆਂ ਨਾਲ ਮਿਲਦੀ ਜੁਲਦੀ ਹੁੰਦੀ ਹੈ ਜਿਨ੍ਹਾਂ ਦੇ ਨਾਂ ਉਤੇ ਇਨ੍ਹਾਂ ਦੇ ਨਾਂ ਰਖੇ ਗਏ ਹਨ ।

ਹ. ਪੁ.—ਐਨ. ਬ੍ਰਿ. ਮਾ. 5 : 686 ; ਐਨ. ਬ੍ਰਿ. 13 : 205 ; ਮੈਕ. ਐਨ. ਸ. ਟ. 7 : 330

**ਕੰਘੀ :** ਇਹ ਸ਼ਿੰਗਾਰ ਸਮੱਗਰੀ ਦਾ ਇਕ ਦੰਦਾਂ ਵਾਲਾ ਸਾਧਨ ਹੈ ਜੋ ਵਾਲਾਂ ਨੂੰ ਸਾਫ਼ ਕਰਨ ਅਤੇ ਤਰਤੀਬ ਦੇਣ ਲਈ ਵਰਤਿਆ ਜਾਂਦਾ ਹੈ । ਵਾਲਾਂ ਨੂੰ ਤਰਤੀਬ ਦੇਣ ਪਿੱਛੋਂ ਇਨ੍ਹਾਂ ਨੂੰ ਇਕ ਥਾਂ ਟਿਕਾਈ ਰੱਖਣ ਲਈ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਇਹ ਸ਼ਬਦ ਕਈ ਹੋਰ ਸੰਦਾਂ ਲਈ ਵੀ ਵਰਤਿਆ ਜਾਂਦਾ ਹੈ । ਬੈੜ ਦੇ ਡੰਡੇ ਨੂੰ ਲੱਗਾ ਹੋਇਆ ਚੱਪਾ ਕੁ ਲੰਹਾ ਜਿਸ ਦੇ ਸਹਾਰੇ ਮਾਲ੍ਹ ਬੈੜ ਤੇ ਚਲਦੀ ਹੈ, ਨੂੰ ਵੀ ਕੰਘੀ ਕਿਹਾ ਜਾਂਦਾ ਹੈ । ਉੱਨ ਅਤੇ ਕਈ ਹੋਰ ਰੇਸ਼ੇਦਾਰ ਵਸਤਾਂ ਨੂੰ ਸੁਧਾਉਣ, ਕੁਕੜਾਂ ਦੀ ਕਲਗੀ ਅਤੇ ਮੱਖੀਆਂ ਦੇ ਛੱਤੇ ਵਿਚ ਮੋਮ ਭਰੇ ਹੋਏ ਸੈੱਲਾਂ ਦੇ ਉਭਾਰਾ ਲਈ ਵਰਤੇ ਜਾਂਦੇ ਸੰਦਾਂ ਨੂੰ ਕੰਘੀ ਕਹਿੰਦੇ ਹਨ ।

ਵਾਲਾਂ ਵਾਲੀਆਂ ਕੰਘੀਆਂ ਬਹੁਤ ਪੁਰਾਤਨ ਸਮੇਂ ਨਾਲ ਸਬੰਧ ਰਖਦੀਆਂ ਹਨ । ਸਵਿਟਜ਼ਰਲੈਂਡ ਦੀਆਂ ਝੀਲਾਂ ਦੇ ਵਸੇਬਿਆਂ ਤੋਂ ਮਿਲੇ ਕਈ ਨਮੂਨੇ ਲੱਕੜ, ਹੱਡੀਆਂ ਅਤੇ ਸਿੰਗਾਂ ਦੇ ਬਣੇ ਹੋਏ ਹਨ । ਯੂਨਾਨ ਅਤੇ ਰੋਮ ਦੇ ਨਮੂਨਿਆਂ ਵਿਚ ਇਕ ਸ਼ਾਨਦਾਰ ਲੱਕੜ, (ਬਾਕਸ ਵੁੱਡ ਤੋਂ ਅਤੇ ਮਿਸਰ ਵਿਚ ਇਹ ਹਾਥੀ ਦੰਦ ਦੇ ਬਣੇ ਹੋਏ ਹਨ । ਅਜੋਕੀਆਂ ਕੰਘੀਆਂ ਵਿਚ ਵੀ ਇਹ ਪਦਾਰਥ ਵਰਤੇ ਜਾਂਦੇ ਹਨ ਜਿਨ੍ਹਾਂ ਦੇ ਨਾਲ ਕੱਛੂ ਦਾ ਖੋਲ, ਧਾਤ, ਇੰਡੀਆ ਰਬੜ, ਸੈਲੂਲਾੱਇਡ ਅਤੇ ਕਈ ਹੋਰ ਬਣਾਵਟੀ ਪਲਾਸਟਿਕ ਪਦਾਰਥ ਵੀ ਸ਼ਾਮਲ ਹਨ ।

ਕਿਸੇ ਚੰਗੇ ਜਿਹੇ ਪਦਾਰਥ ਤੋਂ ਲੋੜੀਂਦੀ ਮੋਟਾਈ ਅਤੇ ਆਕਾਰ ਦੀ ਇਕ ਸਲੇਟ ਕੱਟ ਲਈ ਜਾਂਦੀ ਹੈ । ਇਸ ਦੇ ਇਕ ਪਾਸੇ ਅਤੇ ਬਹੁਤੀ ਵਾਰ ਦੋਵੇਂ ਪਾਸੇ ਇਕ ਗੋਲ ਆਰੇ ਨਾਲ ਬਾਰੀਕ ਚੀਰ ਪਾ ਦਿਤੇ ਜਾਂਦੇ ਹਨ ।

ਹ. ਪੁ.—ਐਨ. ਬ੍ਰਿ. 6 : 119 ; ਪੰ. ਕੋ. 1 : 410

**ਕਚ :** ਇਹ ਬ੍ਰਿਹਸਪਤੀ ਦਾ ਪੁੱਤਰ ਸੀ । ਮਹਾਂਭਾਰਤ ਅਨੁਸਾਰ ਇਹ ਅਸੁਰਾਂ ਦੇ ਪੁਰੋਹਿਤ ਸ਼ੁਕਰ ਜਾਂ ਉਸ਼ਨਸ ਦਾ ਚੇਲਾ ਬਣ ਗਿਆ ਸੀ ਤਾਂ ਜੋ ਮੋਇਆਂ ਹੋਇਆਂ ਨੂੰ ਜੀਵਨ ਵਿਚ ਲਿਆਉਣ ਵਾਲੀ ਰਹੱਸ-ਮਈ ਸ਼ਕਤੀ ਨੂੰ ਪ੍ਰਾਪਤ ਕਰ ਸਕੇ । ਇਹ ਕਲਾ ਕੇਵਲ ਸ਼ੁਕਰ ਹੀ ਜਾਣਦਾ ਸੀ । ਇਸ ਨੂੰ ਅਜਿਹੀ ਸ਼ਕਤੀ ਦੀ ਪ੍ਰਾਪਤੀ ਤੋਂ ਰੋਕਣ ਲਈ ਅਸੁਰਾਂ ਨੇ ਇਸ ਨੂੰ ਦੋ ਵਾਰੀ ਮਾਰਿਆ । ਦੋਵੇਂ ਵਾਰੀ ਹੀ ਰਿਸ਼ੀ ਦੀ ਪੁੱਤਰੀ ਦੇਵਯਾਨੀ, ਜਿਹੜੀ ਇਸ ਤੇ ਮੋਹਤ ਹੋ ਗਈ ਸੀ, ਦੇ ਵਿਚ ਪੈਣ ਤੇ ਰਿਸ਼ੀ ਨੇ ਇਸ ਨੂੰ ਜੀਉਂਦਾ ਕਰ ਦਿਤਾ । ਅਸੁਰਾਂ ਨੇ ਇਸ ਨੂੰ ਤੀਜੀ ਵਾਰ ਫਿਰ ਮਾਰ ਦਿਤਾ ਅਤੇ ਇਸ ਦੇ ਸ਼ਰੀਰ ਨੂੰ ਸਾੜ ਕੇ ਇਸ ਦੀ ਸੁਆਹ ਨੂੰ ਸ਼ੁਕਰ ਦੀ ਸ਼ਰਾਬ ਵਿਚ ਮਿਲਾ ਦਿਤਾ, ਪਰ ਦੇਵਯਾਨੀ ਨੇ ਇਸ ਨੂੰ ਮੁੜ ਜਿਵਾਉਣ ਲਈ ਬੇਨਤੀ ਕੀਤੀ । ਆਪਣੀ ਪੁੱਤਰੀ ਦੀ ਜ਼ਿੱਦ ਦਾ ਖ਼ਿਆਲ ਕਰਦਿਆਂ ਹੋਇਆਂ ਰਿਸ਼ੀ ਨੇ ਇਕ ਵਾਰ ਫੇਰ ਮੰਤਰ ਪੜ੍ਹਿਆ ਪਰ ਉਸ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ ਜਦੋਂ ਉਸ ਨੂੰ ਆਪਣੇ ਢਿਡ ਵਿਚੋਂ ਹੀ ਕਚ ਦੀ ਆਵਾਜ਼ ਆਈ । ਆਪਣੀ ਜ਼ਿੰਦਗੀ ਬਚਾਉਣ ਲਈ ਸ਼ੁਕਰ ਨੇ ਆਪਣੇ ਚੇਲੇ ਨੂੰ ਉਹ ਮਹਾਂ-ਮੰਤਰ ਪੜ੍ਹਾ ਦਿਤਾ ਅਤੇ ਇਸ ਤੋਂ ਬਾਅਦ ਉਸ ਨੇ ਆਪਣੇ ਢਿੱਡ ਨੂੰ ਪਾੜ ਲੈਣ ਦੀ ਆਗਿਆ ਦੇ ਦਿਤੀ । ਕੱਚ ਨੇ ਬਾਹਰ ਆਉਂਦਿਆਂ ਹੀ ਮੰਤਰ ਪੜ੍ਹ ਕੇ ਰਿਸ਼ੀ ਨੂੰ ਜਿਵਾ ਲਿਆ । ਕਹਿੰਦੇ ਹਨ ਕਿ ਇਸ ਘਟਨਾ ਦੇ ਸਿੱਟੇ ਵਜੋਂ ਸ਼ੁਕਰ ਨੇ ਬ੍ਰਾਹਮਣਾਂ ਨੂੰ ਸ਼ਰਾਬ ਪੀਣ ਤੋਂ ਰੋਕ ਦਿਤਾ ਸੀ । ਕਚ ਨੇ ਦੇਵਯਾਨੀ ਨਾਲ ਵਿਆਹ ਕਰਨ ਦੀ ਪੇਸ਼ਕਸ਼ ਨੂੰ ਅਪਰਵਾਨ ਕਰ ਦਿਤਾ ਅਤੇ ਇਸ ਤਰ੍ਹਾਂ ਉਸ ਨੂੰ ਆਪਣੀ ਪਤਨੀ ਬਣਾਉਣ ਤੋਂ ਇਨਕਾਰ ਕਰ ਦਿਤਾ । ਇਸ ਉੱਤੇ ਦੇਵਯਾਨੀ ਨੇ ਕਚ ਨੂੰ ਸਰਾਪ ਦਿਤਾ ਕਿ ਜੋ ਮੰਤਰ ਇਸ ਨੇ ਉਸ ਦੇ ਪਿਤਾ ਕੋਲੋਂ ਪੜ੍ਹਿਆ ਹੈ ਉਹ ਨਾਕਾਰਾ ਹੋ ਜਾਵੇਗਾ । ਇਸ ਦੇ ਉੱਤਰ ਵਿਚ ਕਚ ਨੇ ਵੀ ਦੇਵਯਾਨੀ ਨੂੰ ਸਰਾਪ ਦਿਤਾ ਕਿ ਉਸ ਨੂੰ ਕੋਈ ਵੀ ਬ੍ਰਾਹਮਣ ਪਰਵਾਨ ਨਹੀਂ ਕਰੇਗਾ ਅਤੇ ਉਹ ਇਕ ਕਸ਼ੱਤਰੀ ਦੀ ਹੀ ਪਤਨੀ ਬਣੇਗੀ ।

ਹ. ਪੁ.—ਹਿੰ. ਵਿ. ਕੋ.

**ਕੱਚ :** ਵੇਖੋ, ਸ਼ੀਸ਼ਾ ।

**ਕੰਚਨ :** ਇਹ ਕੋਈ ਖ਼ਾਸ ਜਾਤ ਜਾਂ ਕਬੀਲਾ ਤਾਂ ਨਹੀਂ ਸਗੋਂ ਸ਼ਾ (ਬੁਰਾ) ਕਰਨ ਵਾਲਿਆਂ ਦੀ ਇਕ ਜਮਾਤ ਹੈ। ਕੰਚਨ ਸ਼ਬਦ ੀ ਵਰਤੋਂ ਮੁਸਲਮਾਨ ਦੱਲੇ ਜਾਂ ਵੇਸ਼ਵਾ ਲਈ ਕੀਤੀ ਜਾਂਦੀ ਹੈ ਜਿਸ ਪੰਜਾਬੀ ਵਿਚ ਕੰਜਰ ਵੀ ਕਿਹਾ ਜਾਂਦਾ ਹੈ। ਕੰਚਨ ਸ਼ਬਦ ਦਾ ਅਰਥ ਾਂ ਖ਼ਾਲਸ ਅਤੇ ਨੇਕਨਾਮ ਹੈ। ਹਿੰਦੂ ਵੇਸ਼ਵਾਵਾਂ ਨੂੰ ਆਮ ਰਕੇ ਰਾਮਜਨੀ ਕਿਹਾ ਜਾਂਦਾ ਹੈ, ਕਈ ਥਾਵਾਂ ਤੇ ਰੰਡੀ ਵੀ ਕਿਹਾ ਾਂਦਾ ਹੈ ਪਰ ਪੰਜਾਬ ਵਿਚ ਰੰਡੀ ਵਿਧਵਾ ਨੂੰ ਕਿਹਾ ਜਾਂਦਾ ਹੈ। ਦੇਖਿਆ ਗਿਆ ਹੈ ਕਿ ਇਨ੍ਹਾਂ ਵਿਚੋਂ ਅੱਧ ਤੋਂ ਜ਼ਿਆਦਾ ਗਿਣਤੀ ਔਰਤਾਂ ਦੀ ਹੀ ਦੀ ਹੈ। ਇਸ ਸ਼੍ਰੇਣੀ ਵਿਚ ਨਾ ਸਿਰਫ਼ ਇਨ੍ਹਾਂ ਦੇ ਧੀਆਂ ਪੁੱਤਰ ਹੀ ਦੇ ਹਨ ਸਗੋਂ ਛੋਟੀ ਉਮਰ ਦੀਆਂ ਹੋਰ ਲੜਕੀਆਂ ਖ਼ਰੀਦ ਕੇ ਇਸ ਮਾਤ ਵਿਚ ਸ਼ਾਮਲ ਕਰ ਲਈਆਂ ਜਾਂਦੀਆਂ ਹਨ ਜੋ ਵੱਡੀਆਂ ਹੋ ਕੇ ਸ਼ਾ ਕਰਦੀਆਂ ਹਨ ਅਤੇ ਇਨ੍ਹਾਂ ਨੂੰ ਕੰਚਨਾਂ ਕਿਹਾ ਜਾਂਦਾ ਹੈ।

ਹ. ਪੁ.—ਪੰ. ਕਾ. 263

**ਕੰਚਨ ਜੰਗਾ :** ਇਹ ਦੁਨੀਆ ਦੀ ਤੀਜੀ ਸਭ ਤੋਂ ਉੱਚੀ ਚੋਟੀ ਜਿਸਦੀ ਉਚਾਈ 8,598 ਮੀਟਰ (28,208 ਫੁੱਟ) ਹੈ। ਇਹ ਰਤ ਵਿਚ ਦਾਰਜੀਲਿੰਗ ਤੋਂ 74 ਕਿ. ਮੀ. ਉੱਤਰ-ਉੱਤਰ-ਪੱਛਮ ਲ ਨੇਪਾਲ-ਸਿੱਕਮ ਦੀ ਸੀਮਾਂ ਉਤੇ ਹਿਮਾਲਾ ਪਰਬਤਾਂ ਵਿਚ ਸਥਿਤ । ਕੰਚਨ ਜੰਗਾ ਪਹਾੜ ਇਕ ਵੱਡੇ ਸਾਰੇ ਕਰਾਸ ਦੀ ਸ਼ਕਲ ਵਿਚ ਹੈ ਸ ਦੀਆਂ ਸ਼ਾਖਾਵਾਂ ਉੱਤਰ, ਦੱਖਣ, ਪੂਰਬ ਅਤੇ ਪੱਛਮ ਦੀਆਂ ਦਿਸ਼ਾਵਾਂ ਚ ਫੈਲੀਆਂ ਹੋਈਆਂ ਹਨ। ਇਸ ਦੀਆਂ ਬਾਕੀ ਟੀਸੀਆਂ ਆਪਣੇ ਲ ਦੀਆਂ ਚੋਟੀਆਂ ਨਾਲ ਚਾਰ ਮੁੱਖ ਰਿੱਜਾਂ ਰਾਹੀਂ ਜੁੜੀਆਂ ਹੋਈਆਂ ਨ ਜਿਥੋਂ ਚਾਰ ਗਲੇਸ਼ੀਅਰ-ਜੰਮੂ ਉੱਤਰ-ਪੂਰਬ ਵਲ, ਤਾਲੁੰਗ ਦੱਖਣ-ਰਬ ਵਲ, ਯਾਲੁੰਗ ਦੱਖਣ-ਪੱਛਮ ਵਲ ਅਤੇ ਕੰਚਨ ਜੰਗਾ ਉੱਤਰ-ਪੱਛਮ ਨੂੰ ਵਗਦੇ ਹਨ। ਇਥੋਂ ਦੇ ਸਥਾਨਕ ਲੋਕਾਂ ਦੇ ਧਾਰਮਕ ਰਸਮੋ-ਵਾਜਾਂ ਲਈ ਅਤੇ ਮਿਥਿਹਾਸਕ ਪੱਖੋਂ ਇਸ ਪਹਾੜੀ ਦਾ ਇਕ ਉੱਘਾ ਥਾਨ ਹੈ। ਆਜੜੀ ਅਤੇ ਵਪਾਰੀ ਸਦੀਆਂ ਪਹਿਲਾਂ ਤੋਂ ਇਸ ਦੀਆਂ ਰਾਣਾਂ ਤੋਂ ਜਾਣੂੰ ਸਨ।

ਕੰਚਨ ਜੰਗਾ ਦਾ ਸਭ ਤੋਂ ਪਹਿਲਾ ਨਕਸ਼ਾ 19ਵੀਂ ਸਦੀ ਦੇ ਮੱਧ ਵਿਦਵਾਨ ਖੋਜੀਆਂ ਵਿਚੋਂ ਰਿਨਜ਼ਿਨ ਨਾਮਗਿਆਲ ਨੇ ਘੇਰਾ ਦਾਉ ਾ ਚਿਤਰ ਵਿਚ ਬਣਾਇਆ ਸੀ। ਸੰਨ 1848 ਅਤੇ 1849 ਵਿਚ ਹਲਾ ਯੂਰਪੀਨ ਸਰ ਜੋਸਫ਼ ਹੂਕਰ, ਇਕ ਬਨਸਪਤੀ ਵਿਗਿਆਨੀ, ਥੇ ਆਇਆ ਸੀ ਜਿਸ ਨੇ ਇਸ ਇਲਾਕੇ ਦਾ ਵਰਣਨ ਕੀਤਾ। ਸੰਨ 99 ਵਿਚ ਪਹਾੜੀ ਖੋਜੀ ਡਗਲਾਸ ਫਰੈਸ਼ਫੀਲਡ ਨੇ ਇਸ ਪਰਬਤ ਾਲੇ ਚੱਕਰ ਲਾਇਆ ਅਤੇ 1905 ਈ. ਵਿਚ ਐਂਗਲੋ-ਸਵਿਸ ਪਾਰਟੀ ਯਾਲੁੰਗ ਘਾਟੀ ਦੇ ਰਸਤੇ ਇਥੇ ਪਹੁੰਚਣ ਦੇ ਯਤਨ ਕੀਤੇ। ਇਸ ਤੋਂ ਾਦ ਵੱਖ ਵੱਖ ਰਸਤਿਆਂ ਦੁਆਰਾ ਇਥੇ ਪਹੁੰਚਣ ਦੀਆਂ ਕੋਸ਼ਿਸ਼ਾਂ ਆਂ ਰਹੀਆਂ। ਇਨ੍ਹਾਂ ਕੋਸ਼ਿਸ਼ਾਂ ਦੇ ਦੌਰਾਨ ਕਈ ਜਾਨਾਂ ਦਾ ਨੁਕਸਾਨ ਆ। 1931 ਤਕ ਸਭ ਤੋਂ ਵੱਧ ਉਚਾਈ ਜਿਥੇ ਤਕ ਖੋਜੀ ਪਹੁੰਚੇ, '00 ਮੀਟਰ (25,263 ਫੁੱਟ) ਸੀ। ਇਸ ਤੋਂ ਬਾਅਦ 1954 ਇਸ ਤੇ ਚੜ੍ਹਨ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਸੰਨ 1955 । ਚਾਰਲਸ ਈਵਾਨਜ਼ ਦੀ ਅਗਵਾਈ ਹੇਠਾਂ ਇਕ ਬਰਤਾਨਵੀ ਮੁਹਿੰਮ ੀ ਇਸ ਚੋਟੀ ਨੂੰ ਸਰ ਕਰਨ ਦੀ ਕੋਸ਼ਿਸ਼ ਕੀਤੀ ਪਰ ਧਾਰਮਕ ਖਿਚਣ ਅਤੇ ਸਿਕਮੀਆਂ ਦੀ ਖਾਹਿਸ਼ ਕਾਰਨ ਕੁਝ ਕੁ ਮੀਟਰ ਦੂਰ ਤੇ ਇਸ ਮੁਹਿੰਮ ਨੂੰ ਰੋਕ ਦਿੱਤਾ ਗਿਆ।

ਕੰਚਨ ਜੰਗਾ ਦਾ ਨਾਂ ਤਿੱਬਤੀਆਂ ਦੇ ਚਾਰ ਸ਼ਬਦਾਂ ਕੰਗ-ਚਿਨ-ਦਜ਼ੋ-ਜਾਂ ਯੰਗ-ਚਿਨ-ਦਜੋ-ਨਗਾ ਤੋਂ ਲਿਆ ਗਿਆ ਹੈ। ਸਿੱਕਮ ਵਿਚ ਾਂ ਤੋਂ ਭਾਵ ਬਰਫ਼ ਦੇ ਪੰਜ ਵੱਡੇ ਖ਼ਜ਼ਾਨਿਆਂ ਤੋਂ ਹੈ।

27° 42′ ਉ. ਵਿਥ.; 88° 09′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 687

**ਕਚਨਾਰ :** ਇਹ ਖ਼ੁਸ਼ਬੂਦਾਰ ਪੌਦੇ ਲੈਗਿਊਮੀਨੋਸੀ ਕੁਲ ਦੇ ਮੈਂਬਰ ਹਨ। ਇਨ੍ਹਾਂ ਦਾ ਬਨਸਪਤੀ-ਵਿਗਿਆਨਕ ਨਾਂ ਬੌਹੀਨੀਆ ਵੈਰੀਗੇਟਾ *(Bauhinia variegata)* ਹੈ। ਬੌਹੀਨੀਆ ਪ੍ਰਜਾਤੀ ਦੀਆਂ ਬਹੁਤ ਸਾਰੀਆਂ ਜਾਤੀਆਂ ਭਾਰਤ ਵਿਚ ਆਮ ਮਿਲਦੀਆਂ ਹਨ। ਇਨ੍ਹਾਂ ਵਿਚੋਂ ਕੁਝ-ਕੁ ਜ਼ਿਆਦਾ ਪ੍ਰਸਿੱਧ ਕਿਸਮਾਂ ਇਹ ਹਨ : ਬੌਹੀਨੀਆ ਵੈਰੀਗੇਟਾ, ਬੌਹੀਨੀਆ ਪਰਪਿਊਰਿਆ, ਬੌਹੀਨੀਆ ਐਕਿਊਮਿਨੇਟਾ ਅਤੇ ਬੌਹੀਨੀਆ ਟੋਮੈਂਟਜ਼ਾ। ਇਨ੍ਹਾਂ ਕਿਸਮਾਂ ਵਿਚ ਦੋ ਚੀਜ਼ਾਂ ਆਪਸ ਵਿਚ ਮਿਲਦੀਆਂ ਜੁਲਦੀਆਂ ਹੁੰਦੀਆਂ ਹਨ। ਇਕ ਤਾਂ, ਇਕ ਜਾਂ ਇਕ ਤੋਂ ਜ਼ਿਆਦਾ ਪੰਖੜੀਆਂ ਉੱਪਰ ਰੰਗ ਹੁੰਦਾ ਹੈ ਅਤੇ ਦੂਜਾ ਪੱਤਿਆਂ ਦੀ ਬਣਤਰ ਜੁੜਵੇਂ ਗੁਰਦੇ ਦੀ ਸ਼ਕਲ ਵਰਗੀ ਹੁੰਦੀ ਹੈ। ਇਸ ਦੇ ਪੱਤੇ ਸਰਦੀ ਰੁੱਤ ਵਿਚ ਝੜ ਜਾਂਦੇ ਹਨ ਅਤੇ ਪੌਦਿਆਂ ਦੀ ਸੁੰਦਰਤਾ ਵਧਾਉਣ ਲਈ ਮਿੱਠੀ ਖ਼ੁਸ਼ਬੂ ਵਾਲੇ ਵੱਡੇ ਵੱਡੇ ਫੁੱਲ ਲਗ ਆਉਂਦੇ ਹਨ। ਭਾਰਤ ਵਿਚ ਇਨ੍ਹਾਂ ਰੁੱਖਾਂ ਦੀ ਉਚਾਈ 10-12 ਮੀ. ਤਕ ਪਹੁੰਚ ਜਾਂਦੀ ਹੈ ਪ੍ਰੰਤੂ ਹੋਰਨਾਂ ਕਈ ਦੇਸ਼ਾਂ ਵਿਚ ਇਸ ਦੀ ਉਚਾਈ 4-5 ਮੀ. ਤਕ ਹੀ ਰਹਿ ਜਾਂਦੀ ਹੈ। ਇਸਦੀ ਛਿੱਲੜ ਗੂੜ੍ਹੇ ਭੂਰੇ ਰੰਗ ਦੀ ਅਤੇ ਕਾਫ਼ੀ ਪੱਧਰੀ ਹੁੰਦੀ ਹੈ।



ਵੱਡੇ ਵੱਡੇ ਫੁੱਲ ਦੋ ਤਿੰਨ ਵਾਰੀ ਲਗਦੇ ਹਨ ਜੋ ਸ਼ਾਖ਼ਾਵਾਂ ਜਾਂ ਫਿਰ ਪੱਤਿਆਂ ਦੀ ਬਗਲ ਵਿਚੋਂ ਪੈਦਾ ਹੁੰਦੇ ਹਨ। ਇਨ੍ਹਾਂ ਫੁੱਲਾਂ ਦੇ ਰੰਗ ਮਗੈਂਟਾ ਚਮਕਦਾਰ ਵੈਂਗਣੀ, ਗੁਲਾਬੀ ਜਾਂ ਚਿੱਟੇ ਹੋ ਸਕਦੇ ਹਨ, ਜਿਨ੍ਹਾਂ ਉਪਰ ਗੂੜ੍ਹੇ ਲਾਲ ਰੰਗ ਦੇ ਧੱਬੇ ਅਤੇ ਗੁਲਾਬੀ ਜਾਂ ਚਿੱਟੇ ਫੁੱਲਾਂ ਉਪਰ ਪੀਲੀ ਭਾਹ ਮਾਰਦਾ ਰੰਗ ਵੀ ਹੁੰਦਾ ਹੈ। ਜਦ ਇਹ ਖ਼ੁਸ਼ਕ ਹੋ ਜਾਂਦੇ ਹਨ ਤਾਂ ਫਲੀ ਦੇ ਹਿੱਸੇ ਬਰਾਬਰ ਨਾ ਹੋਣ ਕਰਕੇ ਇਹ ਇਕ ਦਮ ਖੁੱਲ੍ਹ ਜਾਂਦੀ ਹੈ ਅਤੇ ਬੀਜ ਖਿੰਡ ਜਾਂਦੇ ਹਨ। ਨਰਮ ਫਲੀਆਂ, ਪੱਤੇ ਅਤੇ ਅੱਖਾਂ ਸਬਜ਼ੀਆਂ ਬਣਾਉਣ ਲਈ ਵਰਤੇ ਜਾਂਦੇ ਹਨ। ਅੱਖਾਂ ਦਾ ਆਚਾਰ ਵੀ ਪਾਇਆ ਜਾਂਦਾ ਹੈ।

ਪੱਤੇ 8 ਸੈਂ. ਮੀ. ਤੋਂ 16 ਸੈਂ. ਮੀ. ਤਕ ਲੰਬੇ ਅਤੇ ਚੌੜੇ ਹੁੰਦੇ ਹਨ। ਪੱਤਿਆਂ ਦੇ ਸਿਰੇ ਵਿਚ ਇਕ ਪਾੜ ਵੀ ਹੁੰਦਾ ਹੈ ਜਿਸ ਨਾਲ ਦੋ ਗੋਲਾਕਾਰ ਖੰਨ ਜਿਹੇ ਬਣ ਜਾਂਦੇ ਹਨ। ਪੱਤੇ ਦੇ ਮੁੱਢ ਤੋਂ ਨਾੜੀਆਂ ਇਕ ਪੱਖੀ ਦੀ ਤਰ੍ਹਾਂ ਫੈਲਦੀਆਂ ਹਨ ਅਤੇ ਪੱਤਾ ਵਿਚਕਾਰਲੀ ਰਿਬ ਦੇ ਨਾਲ ਥੋੜ੍ਹਾ ਬਹੁਤ ਝੁਕਿਆ ਹੁੰਦਾ ਹੈ।

ਇਸ ਰੁੱਖ ਤੋਂ ਇਕ ਲਾਭਵੰਦ ਗੂੰਦ ਪੈਦਾ ਹੁੰਦੀ ਹੈ ਅਤੇ ਬੀਜਾਂ ਤੋਂ ਇਕ ਤੇਲ ਪ੍ਰਾਪਤ ਕੀਤਾ ਜਾਂਦਾ ਹੈ। ਬੀੜੀਆਂ ਉਪਰਲਾ ਲਪੇਟਿਆ ਪੱਤਾ ਵੀ ਇਸਦਾ ਹੀ ਹੁੰਦਾ ਹੈ। ਇਸਦੀ ਛਿੱਲੜ ਰੰਗ ਕਰਨ ਲਈ,

ਚਮੜਾ ਰੰਗਣ ਅਤੇ ਕੱਪੜਾ ਬਣਾਉਣ ਲਈ ਵੀ ਵਰਤੋਂ ਵਿਚ ਲਿਆਂਦੀ ਜਾਂਦੀ ਹੈ। ਇਸਦੀ ਲੱਕੜ ਲਾਲ ਭੂਰੇ ਰੰਗ ਦੀ ਕਾਫ਼ੀ ਭਾਰੀ, ਸਖ਼ਤ ਅਤੇ ਚੰਗੀ ਹੁੰਦੀ ਹੈ। ਵਿਚਕਾਰਲੀ ਲੱਕੜ ਉਪਰ ਮੁਲਾਇਮ ਸਤ੍ਹਾ ਵਾਲੀ ਹੋਣ ਕਾਰਨ, ਚੰਗੀ ਤਰ੍ਹਾਂ ਪਾਲਿਸ਼ ਹੋ ਸਕਦੀ ਹੈ।

ਬੌਹੀਨੀਆ ਪਰਪਿਉਰੀਆ ਵੀ ਵੈਰੀਗੇਟਾ ਵਾਂਗ ਹੀ ਹੁੰਦੀ ਹੈ ਪਰ ਇਸਦੇ ਫੁੱਲ ਚਮਕਦਾਰ ਵੈਂਗਣੀ, ਲਿੱਲੀ ਅਤੇ ਗੂੜ੍ਹੇ ਗੁਲਾਬੀ ਜਾਂ ਚਿੱਟੀ ਭਾਹ ਮਾਰਦੇ ਹਨ। ਇਸ ਰੁੱਖ ਦੇ ਪੱਤੇ ਵੀ ਸਰਦੀ ਰੁੱਤ ਵਿਚ ਝੜ ਜਾਂਦੇ ਹਨ ਪਰ ਇਹ ਕੁਝ ਚਿਰ ਲਈ ਹੀ ਝੜਦੇ ਹਨ ਅਤੇ ਇਹ ਰੁੱਖ ਆਮ ਤੌਰ ਤੇ ਸਦਾ ਬਹਾਰ ਹੀ ਜਾਪਦਾ ਹੈ। ਸਤੰਬਰ ਤਕ ਇਸਨੂੰ ਫੁੱਲ ਨਹੀਂ ਲਗਦੇ ਪਰ ਦਸੰਬਰ ਵਿਚ ਇਸ ਦੇ ਫੁੱਲ ਕਾਫ਼ੀ ਲੰਬੇ, ਹਰੀ-ਪੀਲੀ ਭਾਹ ਮਾਰਦੇ ਫਰਾਂਸ-ਬੀਨ ਵਾਂਗ ਨਜ਼ਰ ਆਉਂਦੇ ਹਨ। ਇਸ ਰੁੱਖ ਦੀਆਂ ਜੜ੍ਹਾਂ ਬਹੁਤ ਜ਼ਹਿਰੀਲੀਆਂ ਹੁੰਦੀਆਂ ਹਨ ਪ੍ਰੰਤੂ ਛਿੱਲੜ ਕਦੀ ਕਦੀ ਮਰੋੜਾਂ ਦੀ ਹਾਲਤ ਵਿਚ ਦਿੱਤੀ ਜਾਂਦੀ ਹੈ। ਚਮੜਾ ਰੰਗਣ ਅਤੇ ਕੱਪੜਾ ਬਣਾਉਣ ਲਈ ਦੋਵੇਂ ਹੀ ਵਰਤੀਆਂ ਜਾਂਦੀਆਂ ਹਨ। ਇਸਦੇ ਪੱਤੇ ਪਸ਼ੂਆਂ ਦੇ ਚਾਰੇ ਲਈ ਵੀ ਵਰਤੇ ਜਾਂਦੇ ਹਨ।

ਹ. ਪੁ.—ਫ਼. ਟ੍ਰੀ. ਸ੍ਰ. ਇੰ—ਡੀ. ਵੀ. ਕੋਵਨ

**ਕਚਨੀਲ :** ਇਹ ਲਾਲ ਰੰਗ ਦਾ ਇਕ ਰੰਗਕ ਪਦਾਰਥ ਹੈ ਜੋ ਸੰਧੂਰੀ ਕਿਰਮਚੀ ਅਤੇ ਦੂਸਰੇ ਹਲਕੇ ਰੰਗ ਬਣਾਉਣ ਲਈ ਵਰਤਿਆ ਜਾਂਦਾ ਹੈ। ਇਹ ਰੰਗਕ ਪਦਾਰਥ ਕੁਝ ਮਾਦਾ ਸਕੇਲ ਕੀੜਿਆਂ *(Dactylopius cocus)* ਦੇ ਸੁਕਾਏ ਹੋਏ ਸਰੀਰਾਂ ਨੂੰ ਮਹੀਨ ਪੀਸ ਕੇ ਬਣਾਇਆ ਜਾਂਦਾ ਹੈ। ਇਹ ਕੀੜੇ ਕੱਕਸਿਡੀ ਕੁਲ ਦੇ ਮੈਂਬਰ ਹਨ ਅਤੇ ਜ਼ਿਆਦਾਤਰ ਇਹ ਕੈਕਟਸ ਪੌਦੇ ਖਾਂਦੇ ਹਨ। ਅਮਰੀਕਾ ਦੇ ਊਸ਼ਨ ਅਤੇ ਉਪ-ਊਸ਼ਨ ਖੇਤਰਾਂ ਵਿਚ ਇਹ ਬਹੁਤ ਮਿਲਦੇ ਹਨ। ਯੂਰਪ ਵਿਚ ਇਹ ਰੰਗਕ ਪਦਾਰਥ ਮੈਕਸੀਕੋ ਤੋਂ ਦਾਖ਼ਲ ਕੀਤਾ ਗਿਆ ਸੀ ਜਿੱਥੇ ਇਹ ਸਪੈਨਿਅਰਡਜ਼ ਦੇ ਆਉਣ ਤੋਂ ਬਹੁਤ ਸਮਾਂ ਪਹਿਲਾਂ ਇਸਤੇਮਾਲ ਹੁੰਦਾ ਰਿਹਾ ਹੈ।

ਕਚਨੀਲ ਬਣਾਉਣ ਵਾਲੇ ਕੀੜਿਆਂ ਨੂੰ ਕੈਕਟਸ ਦੇ ਪੌਦਿਆਂ ਤੋਂ ਬਹੁਤ ਧਿਆਨ ਨਾਲ ਲਾਹੁਣ ਤੋਂ ਬਾਅਦ ਅਤੇ ਬੁਰਸ਼ ਨਾਲ ਸਾਫ਼ ਕਰਨ ਉਪਰੰਤ ਥੈਲਿਆਂ ਵਿਚ ਪਾਲਿਆ ਜਾਂਦਾ ਹੈ। ਫਿਰ ਇਨ੍ਹਾਂ ਨੂੰ ਗਰਮ ਪਾਣੀ ਵਿਚ ਡਬੋ ਕੇ ਸੂਰਜ ਦੀਆਂ ਕਿਰਨਾਂ ਵਿਚ ਰਖ ਕੇ ਜਾਂ ਭਾਫ਼ ਰਾਹੀਂ ਮਾਰ ਦਿੱਤਾ ਜਾਂਦਾ ਹੈ। ਸੁੱਕੇ ਹੋਏ ਕੀੜੇ ਦੀ ਸ਼ਕਲ ਬੇਡੌਲ ਅਤੇ ਖੋਖ਼ਲੇ ਦਾਣੇ ਵਰਗੀ ਹੁੰਦੀ ਹੈ ਅਤੇ ਇਕ ਪੌਂਡ ਵਿਚ ਤਕਰੀਬਨ 70,000 ਕੀੜੇ ਹੁੰਦੇ ਹਨ। ਕਚਨੀਲ ਵਿਚ ਚਰਬੀ ਅਤੇ ਮੋਮ ਵੀ ਹੁੰਦਾ ਹੈ।

ਭਾਵੇਂ ਕਚਨੀਲ ਦੀ ਥਾਂ ਐਨਿਲੀਨ ਰੰਗਕ ਪਦਾਰਥਾਂ ਨੇ ਲੈ ਲਈ ਹੈ ਪ੍ਰੰਤੂ ਫਿਰ ਵੀ ਇਹ ਸ਼ਿੰਗਾਰ ਸਮੱਗਰੀ ਅਤੇ ਸ਼ਰਾਬ ਵਾਲੀਆਂ ਚੀਜ਼ਾਂ ਆਦਿ ਨੂੰ ਰੰਗ ਦੇਣ ਲਈ ਮੁੱਖ ਤੌਰ ਤੇ ਵਰਤਿਆ ਜਾਣ ਵਾਲਾ ਪਦਾਰਥ ਹੈ। ਇਸ ਵਿਚਲਾ ਰੰਗਕ ਪਦਾਰਥ ਅਸਲ ਵਿਚ ਕਚਨੀਏਲਿਨ ਜਾਂ ਕਾਰਮਿਨਿਕ ਐਸਿਡ ਹੈ।

ਹ. ਪੁ.—ਐਨ. ਬ੍ਰਿ. 5 : 996

**ਕੱਚਾਨ :** ਇਹ ਮਹਾਤਮਾ ਬੁੱਧ ਦਾ ਇਕ ਸ਼ਰਧਾਵਾਨ ਚੇਲਾ ਸੀ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਮਹਾਤਮਾ ਬੁੱਧ ਦੁਆਰਾ ਕਹੇ ਗਏ ਸੰਖੇਪ ਉਪਦੇਸ਼ਾਂ ਦਾ ਵਿਸਥਾਰ ਨਾਲ ਅਰਥ ਕਰਨ ਦੇ ਸਮੱਰਥ ਸੀ।

'ਗੰਧਵੰਸੋ' ਅਨੁਸਾਰ ਮਹਾਕੱਚਾਨ ਦੀਆਂ ਛੇ ਰਚਨਾਵਾਂ ਹਨ— 1. ਕੱਚਾਯਨ ਗੰਧੋ, 2. ਮਹਾਨਿਰੁੱਤੀ ਗੰਧੋ, 3. ਚੁੱਲਨਿਰੁੱਤੀ ਗੰਧੋ, 4. ਨੇਤੀ ਗੰਧੋ, 5. ਪੇਟਕੋਪਦੇਸ ਗੰਧੋ ਅਤੇ 6. ਵੱਣਨੇਤੀ ਗੰਧੋ। ਪ੍ਰੰਤੂ ਨਾ ਤਾਂ ਇਨ੍ਹਾਂ ਗ੍ਰੰਥਾਂ ਦਾ ਕਰਤਾ ਮਹਾਤਮਾ ਬੁੱਧ ਦਾ ਸਮਕਾਲੀ ਉਕਤ ਲੇਖਕ ਹੀ ਹੈ ਅਤੇ ਨਾ ਹੀ ਇਹ ਸਾਰੀਆਂ ਰਚਨਾਵਾਂ ਇਕ ਹੀ ਗ੍ਰੰਥਕਾਰ ਦੀਆਂ ਹਨ। ਅਨੁਮਾਨ ਹੈ ਕਿ ਨੇਤੀ ਗੰਧ ਜਾਂ ਨੀਤੀ ਪ੍ਰਕਰਣ ਪਹਿਲੀ ਸਦੀ ਦੇ ਆਸ ਪਾਸ ਦੀ ਰਚਨਾ ਹੈ ਅਤੇ ਉਸ ਵਿਚ ਬੁੱਧ ਦੇ ਉਪਦੇਸ਼ਾਂ ਦਾ ਵਰਗੀਕਰਨ, ਪਾਠਾਂ ਦੇ ਸ਼ਾਸਤਰੀ ਨਿਯਮ, ਮੰਤਵਾਂ ਦੀਆਂ ਕਈ ਦ੍ਰਿਸ਼ਟੀਆਂ ਤੋਂ ਸੂਚੀਆਂ ਅਤੇ ਸ਼ਬਦਾਂ ਦੀ ਵਿਆਖਿਆ ਤੇ ਮਤਲਬ ਦਾ ਨਿਰਨਾ ਪੇਸ਼ ਕਰਨ ਦਾ ਯਤਨ ਕੀਤਾ ਗਿਆ ਹੈ। ਪੇਟਕੋਪਦੇਸ ਵਿਚ ਨੇਤੀਕਰਣ ਦੇ ਮਜ਼ਮੂਨ ਸਬੰਧੀ ਕੁਝ ਵੱਖਰੀ ਰੀਤੀ ਬਿਆਨ ਕੀਤੀ ਗਈ ਹੈ। ਵੱਣਨੀਤੀ ਗ੍ਰੰਥ ਦੀ ਵੀ ਕੋਈ ਖ਼ਾਸ ਪ੍ਰਸਿਧੀ ਨਹੀਂ ਹੈ। ਬਾਕੀ ਤਿੰਨ ਰਚਨਾਵਾਂ ਵਿਆਕਰਣ ਸਬੰਧੀ ਹਨ।

ਕੱਚਾਨ ਵਿਆਕਰਣ ਪਾਲੀ ਭਾਸ਼ਾ ਦਾ ਸਭ ਤੋਂ ਪ੍ਰਾਚੀਨ ਵਿਆ-ਕਰਣ ਹੈ ਜਿਸ ਵਿਚ ਕੁਲ 675 ਸੂਤਰ ਹਨ। ਇਸ ਦੀ ਰਚਨਾ ਵਿਚ ਸੰਸਕ੍ਰਿਤ ਦੇ ਕਾਤੰਤਰ ਵਿਆਕਰਣ ਅਤੇ ਅਸ਼ਟਾਧਿਆਈ ਤੇ ਉਸ ਦੀ ਕਾਸ਼ਿਕਾਵਰਿਤੀ ਵਿਚ ਸਮਾਨਤਾ ਮਿਲਦੀ ਹੈ। ਇਸ ਦਾ ਰਚਨਾ ਕਾਲ 7ਵੀਂ ਸਦੀ ਤੋਂ ਪਹਿਲਾਂ ਦਾ ਨਹੀਂ ਹੋ ਸਕਦਾ। ਇਸ ਉਤੇ ਬਹੁਤ ਵਧੀਆ ਮੁਖਮਤਦੀਪਨੀ ਨਾਂ ਦਾ ਟੀਕਾ 11ਵੀਂ ਸਦੀ ਵਿਚ ਰਚਿਆ ਗਿਆ, ਅਤੇ ਫਿਰ ਛੱਪਦ ਆਚਾਰੀਆ ਨੇ 12ਵੀਂ ਸਦੀ ਵਿਚ ਨਯਾਸਪ੍ਰਦੀਪ ਨਾਂ ਦਾ ਟੀਕਾ ਲਿਖਿਆ। ਛੱਪਦ ਦਾ ਕੱਚਾਨ ਵਿਆ-ਕਰਣ ਤੇ ਇਕ ਵੱਖਰਾ ਸੁਤਨਿਦੇਸ ਨਾਂ ਦਾ ਟੀਕਾ ਵੀ ਹੈ। ਇਸ ਤੇ 17ਵੀਂ ਅਤੇ 18ਵੀਂ ਸਦੀ ਤਕ ਬਹੁਤ ਸਾਰੇ ਟੀਕੇ ਵੱਖ ਵੱਖ ਕਰਤਿਆਂ ਦੁਆਰਾ ਲਿਖੇ ਗਏ ਅਤੇ ਇਨ੍ਹਾਂ ਤੇ ਵੀ ਬਹੁਤ ਸਾਰੇ ਗ੍ਰੰਥ ਆਲੋਚਨਾ ਸਬੰਧੀ ਲਿਖੇ ਗਏ। ਇਸ ਤੋਂ ਕੱਚਾਨ ਵਿਆਕਰਣ ਦੇ ਮਹੱਤਵ ਅਤੇ ਪ੍ਰਚਾਰ ਦਾ ਪਤਾ ਲਗਦਾ ਹੈ।

ਹ. ਪੁ.—ਹਿੰ. ਵਿ. ਕੋ. 2 : 311

**ਕਚੂਰ :** ਇਹ ਜ਼ਿੰਜੀਬਰੇਸੀ ਕੁਲ ਦਾ ਇਕ ਹਲਦੀ ਵਰਗਾ ਪੌਦਾ ਹੈ, ਜਿਸ ਦਾ ਬਨਸਪਤੀ-ਵਿਗਿਆਨਕ ਨਾਂ ਕੁਰਕੁਮਾ ਜ਼ੈੱਡਵੈਰੀਆ *(Curcuma zedoaria)* ਹੈ। ਇਸ ਨੂੰ ਜ਼ੈੱਡਵੈਰੀ ਵੀ ਕਹਿੰਦੇ ਹਨ। ਇਸ ਦੀ ਇਕ ਦੂਸਰੀ ਜਾਤੀ ਕੁਰਕੁਮਾ ਸੀਜ਼ੀਆ ਨੂੰ ਕਾਲੀ ਹਲਦੀ, ਨਰਕਚੂਰ ਅਤੇ ਬਲੈਕ ਜ਼ੈੱਡਵੈਰੀ ਅਤੇ ਤੀਜੀ ਜਾਤੀ ਕੁਰਕੁਮਾ ਅਰਮੈਡਿਕਾ ਨੂੰ ਬਨ-ਹਲਦੀ ਜਾਂ ਯੈਲੋ ਜ਼ੈੱਡਵੈਰੀ ਕਿਹਾ ਜਾਂਦਾ ਹੈ।

ਪੂਰਬ-ਉਤਰੀ ਭਾਰਤ ਦੇ ਸਮੁੰਦਰੀ ਤੱਟ ਦੇ ਇਲਾਕਿਆਂ ਵਿਚ ਕਚੂਰ ਆਪਣੇ ਆਪ ਉਗਦਾ ਹੈ ਅਤੇ ਭਾਰਤ, ਚੀਨ ਅਤੇ ਲੰਕਾ ਵਿਚ ਇਸ ਦੀ ਖੇਤੀ ਵੀ ਕੀਤੀ ਜਾਂਦੀ ਹੈ।

ਇਸ ਦੇ ਪੌਦੇ ਦਾ ਪ੍ਰਵਰਧਨ ਪ੍ਰਕੰਦਾਂ ਰਾਹੀਂ ਹੁੰਦਾ ਹੈ। ਪ੍ਰਕੰਦਾਂ ਨੂੰ ਛੋਟੇ ਛੋਟੇ ਟੁਕੜਿਆਂ ਵਿਚ ਕੱਟ ਲਿਆ ਜਾਂਦਾ ਹੈ। ਹਰ ਟੁਕੜੇ ਉਤੇ ਇਕ ਅੱਖ ਹੁੰਦੀ ਹੈ। ਮਾਨਸੂਨ ਦੇ ਸ਼ੁਰੂ ਵਿਚ ਇਨ੍ਹਾਂ ਨੂੰ ਮਿੱਟੀ ਵਿਚ ਬੀਜ ਦਿਤਾ ਜਾਂਦਾ ਹੈ। ਇਸ ਦਾ ਪੌਦਾ ਤਕਰੀਬਨ 45 ਸੈਂ. ਮੀ. ਉੱਚਾ ਹੁੰਦਾ ਹੈ ਅਤੇ ਇਸ ਨੂੰ ਭੂਰੇ ਵੈਂਗਣੀ ਜਿਹੇ ਰੰਗ ਦੀਆਂ ਸ਼ਿਰਾਵਾਂ ਵਾਲੇ ਹਰੇ ਪੱਤੇ ਲਗਦੇ ਹਨ। ਪ੍ਰਕੰਦ ਵੱਡੇ ਵੱਡੇ ਅਤੇ ਗੁੱਦੇਦਾਰ ਹੁੰਦੇ ਹਨ। ਇਨ੍ਹਾਂ ਦੇ ਪਤਲੇ ਆਡੇ-ਦਾਅ ਸੈੱਕਸ਼ਨ ਕੱਟ ਕੇ ਸੁਕਾ ਲਏ ਜਾਂਦੇ ਹਨ ਅਤੇ ਇਸੇ ਰੂਪ ਵਿਚ ਇਹ ਵਿਕਦੇ ਹਨ। ਇਨ੍ਹਾਂ ਦਾ ਰੰਗ ਸਲੇਟੀ ਜਿਹਾ, ਗੰਧ ਕਸਤੂਰੀ ਵਰਗੀ ਤੇ ਸੁਆਦ ਕੁਝ ਕੌੜਾ ਹੁੰਦਾ ਹੈ।

ਪ੍ਰਕੰਦਾਂ ਵਿਚ ਨਿਸ਼ਾਸਤਾ ਹੁੰਦਾ ਹੈ। ਇਸ ਤੋਂ ਸ਼ਾਟੀ ਨਾਂ ਦਾ ਬਣਿਆ ਨਿਸ਼ਾਸਤਾ ਬਜ਼ਾਰ ਵਿਚ ਵਿਕਦਾ ਹੈ ਅਤੇ ਇਸ ਨੂੰ ਅਰਾਰੂਟ ਅਤੇ ਜੌਂ ਦੇ ਬਦਲ ਦੇ ਵਜੋਂ ਵਰਤਿਆ ਜਾਂਦਾ ਹੈ। ਇਹ ਬੱਚਿਆਂ ਅਤੇ ਬਿਮਾਰੀਉਂ ਉਠਿਆਂ ਲਈ ਪੌਸ਼ਟਿਕ ਆਹਾਰ ਹੈ। ਇਸ ਦੇ ਪ੍ਰਕੰਦ ਮੁੱਖ ਤੌਰ ਤੇ ਲੰਕਾ ਤੋਂ ਆਉਂਦੇ ਹਨ ਜਿਥੋਂ ਦੇ ਵਸਨੀਕ ਇਸਦੀ ਪੱਤਿਆਂ ਨੂੰ ਸਬਜ਼ੀ ਵਜੋਂ ਵਰਤਦੇ ਹਨ।

ਕਚੂਰ ਦੀ ਡਾਕਟਰੀ ਦੇ ਪੱਖੋਂ ਕਾਫ਼ੀ ਮਹੱਤਤਾ ਹੈ। ਮੁੱਖ ਤੌਰ ਤੇ ਪ੍ਰਕੰਦ ਇਸ ਮੰਤਵ ਲਈ ਵਰਤਿਆ ਜਾਂਦਾ ਹੈ। ਇਹ ਇਕ ਪਾਚਕ,

ਉਤੇਜਕ, ਮਹਿਕਦਾਰ, ਮੂਤਰਵਰਧੀ ਅਤੇ ਜੁਲਾਬੀ ਔਸ਼ਧੀ ਹੈ । ਇਸ ਨੂੰ ਬਦਹਜ਼ਮੀ ਤੇ ਬਾਦੀ ਦੂਰ ਕਰਨ ਲਈ ਵੀ ਵਰਤਿਆ ਜਾਂਦਾ ਹੈ। ਲਕੋਰੀਆ ਅਤੇ ਗਨੋਰੀਆ ਨੂੰ ਰੋਕਣ ਲਈ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਖ਼ੂਨ ਸਾਫ਼ ਕਰਨ ਲਈ ਵੀ ਇਹ ਵਰਤਿਆ ਜਾਂਦਾ ਹੈ । ਮੂੰਹ ਦਾ ਸੁਆਦ ਠੀਕ ਕਰਨ ਲਈ ਅਤੇ ਗਲਾ ਸਾਫ਼ ਕਰਨ ਲਈ, ਖ਼ਾਸ ਕਰ ਕੇ ਗਾਇਕ ਲੋਕ ਇਸ ਦੀ ਵਰਤੋਂ ਕਰਦੇ ਹਨ । ਇਸ ਦੇ ਕਾੜ੍ਹੇ ਵਿਚ ਕਾਲੀ ਮਿਰਚ, ਦਾਲਚੀਨੀ ਅਤੇ ਸ਼ਹਿਦ ਮਿਲਾ ਕੇ ਘਰਾਂ ਵਿਚ ਬੁਖ਼ਾਰ, ਜ਼ੁਕਾਮ, ਖਾਂਸੀ ਆਦਿ ਲਈ ਦਿਤਾ ਜਾਂਦਾ ਹੈ । ਬੱਚਾ ਹੋਣ ਤੋਂ ਬਾਅਦ ਔਰਤਾਂ ਨੂੰ ਤਾਕਤ ਲਈ ਪ੍ਰਕੰਦ ਜਾਂਦਾ ਹੈ । ਇਸ ਨੂੰ ਫਟਕੜੀ ਨਾਲ ਮਿਲਾ ਕੇ ਮੱਲ੍ਹਮ ਤਿਆਰ ਕੀਤੀ ਜਾਂਦੀ ਹੈ ਜੋ ਮੋਚ ਅਤੇ ਸੱਟ ਲੱਗਣ ਨਾਲ ਪਏ ਨੀਲਾਂ ਉਤੇ ਲਗਾਈ ਜਾਂਦੀ ਹੈ ।

ਪੱਤਿਆਂ ਦਾ ਰਸ ਜਲੋਧਰ ਲਈ ਦਿੱਤਾ ਜਾਂਦਾ ਹੈ । ਇਸ ਦੀ ਮਲ੍ਹਮ ਫੋੜਿਆਂ ਉਤੇ ਵੀ ਲਗਾਈ ਜਾਂਦੀ ਹੈ ।

ਹ. ਪੁ.—ਮੈ.ਪ.ਇੰ.ਪਾ.—100; ਹਿੰ.ਵਿ.ਕੋ. 2:311; ਇ.ਡ.ਇੰ.—327

**ਕੱਛ :** ਇਹ ਭਾਰਤ ਦੇ ਪੱਛਮ-ਕੇਂਦਰੀ ਭਾਗ ਵਿਚ ਗੁਜਰਾਤ ਰਾਜ ਦਾ ਸਭ ਤੋਂ ਵੱਡਾ ਜ਼ਿਲ੍ਹਾ ਹੈ । ਇਸ ਦੇ ਉੱਤਰ ਵਿਚ ਪਾਕਿਸਤਾਨ ਅਤੇ ਦੱਖਣ ਵਿਚ ਖਾੜੀ ਕੱਛ ਹੈ । ਜ਼ਿਲ੍ਹੇ ਦਾ ਕੁੱਲ ਰਕਬਾ 45,612 ਵ. ਕਿ. ਮੀ. ਅਤੇ ਵਸੋਂ 1,050,161 (1981) ਹੈ ।

ਇਹ ਇਕ ਪ੍ਰਾਇਦੀਪ ਦੀ ਸ਼ਕਲ ਵਿਚ ਹੈ । ਇਸ ਦੀ ਸਭ ਤੋਂ ਉੱਚੀ ਥਾਂ ਪੱਛਮੀ ਟਾਪੂ ਦੇ ਉੱਤਰੀ ਭਾਗ ਵਿਚ ਹੈ । ਰਣ ਕੱਛ ਵਿਚ ਕਿਤੇ ਕਿਤੇ ਪਹਾੜੀ ਟਿੱਲੇ ਹਨ । ਇਥੋਂ ਦਾ ਪੌਣ-ਪਾਣੀ ਗਰਮ ਅਤੇ ਖੁਸ਼ਕ ਹੈ । ਦੱਖਣੀ ਪੂਰਬੀ ਭਾਗਾਂ ਵਿਚ ਵਰਖਾ 40 ਤੋਂ 60 ਸੈਂ. ਮੀ. ਤੱਕ ਹੋ ਜਾਂਦੀ ਹੈ । ਬਾਕੀ ਦੇ ਭਾਗਾਂ ਵਿਚ ਭੋਂ ਕਾਲੀ ਹੈ, ਪਰ ਉੱਤਰ ਅਤੇ ਪੱਛਮ ਵਲ ਨੂੰ ਰੇਤਲੀ ਹੁੰਦੀ ਜਾਂਦੀ ਹੈ । ਕੰਡੇਦਾਰ ਝਾੜੀਆਂ ਆਮ ਹਨ । ਸਿਰਫ 20% ਭੋਂ ਵਿਚ ਖੇਤੀ ਹੋ ਸਕਦੀ ਹੈ । ਬਾਜਰਾ ਇਥੋਂ ਦੀ ਮੁੱਖ ਫਸਲ ਹੈ । ਤਿਲਹਨ, ਜਵਾਰ, ਕਪਾਹ, ਮੂੰਗਫਲੀ, ਕਣਕ ਅਤੇ ਕੁਝ ਦਾਲਾਂ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ । ਇਹ ਸਾਰੀਆਂ ਫਸਲਾਂ ਦੱਖਣੀ ਅਤੇ ਪੱਛਮੀ ਭਾਗਾਂ ਵਿਚ ਹੀ ਪੈਦਾ ਕੀਤੀਆਂ ਜਾਂਦੀਆਂ ਹਨ ।

ਵਸੋਂ ਪੁੰਜ ਕੇ ਛਿੱਦੀ ਹੈ । ਦੱਖਣੀ ਤੱਟਵਰਤੀ ਭਾਗਾਂ ਵਿਚ ਵਸੋਂ ਦੀ ਘਣਤਾ 50 ਤੋਂ 100 ਮਨੁੱਖ ਪ੍ਰਤੀ ਵ. ਕਿ. ਮੀ. ਹੈ । ਪਰ ਅੰਦਰਲੇ ਭਾਗਾਂ ਵਿਚ 50 ਤੋਂ ਘੱਟ ਹੈ । ਰਣ-ਕੱਛ ਗੈਰ-ਆਬਾਦ ਦਲਦਲੀ ਖੇਤਰ ਹੈ ।

ਕੱਛ ਵਿਚ ਭੂਰੇ ਕੋਲੇ, ਚੂਨੇ ਦੇ ਪੱਥਰ ਅਤੇ ਜਿਪਸਮ ਤੇ ਸੰਗ-ਮਰਮਰ ਦੇ ਬਹੁਤ ਵੱਡੇ ਭੰਡਾਰ ਹਨ । ਪਦਨਾ, ਕਾਂਡਲਾ, ਮੁੰਦਰਾ ਅਤੇ ਜੱਖਾ ਵਿਚ ਲੂਣ ਤਿਆਰ ਕੀਤਾ ਜਾਂਦਾ ਹੈ । ਇੱਟਾਂ ਅਤੇ ਟਾਈਲਾਂ ਦੇ ਭੱਠੇ ਆਦੀਪੁਰ ਅਤੇ ਨਵੇਂ ਕਾਂਡਲਾ ਵਿਚ ਹਨ । ਮੋਟਰ ਗੱਡੀਆਂ ਜੋੜਨ ਦਾ ਕਾਰਖਾਨਾ ਭੁਜ ਵਿਚ ਹੈ । ਭੁਜ ਜ਼ਿਲ੍ਹੇ ਦਾ ਸਦਰ-ਮੁਕਾਮ ਹੈ । ਗਾਂਧੀਧਾਮ ਵਿਚ ਪੈਟਰੋ-ਕੈਮੀਕਲ ਦੇ ਕਾਰਖਾਨੇ ਹਨ । ਕਾਂਡਲਾ ਉੱਤਰ-ਪੱਛਮੀ ਤੱਟ ਦੀ ਮੁੱਖ ਬੰਦਰਗਾਹ ਹੈ । ਮੀਟਰ ਗੇਜ ਰੇਲਵੇ ਲਾਈਨ ਭੁਜ ਤੋਂ ਅਹਿਮਦਾਬਾਦ ਜਾਂਦੀ ਹੈ ।

ਕੱਛ ਦੇ ਖੇਤਰ ਦੇ ਪ੍ਰਾਰੰਭਕ ਇਤਿਹਾਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ । 13ਵੀਂ ਸਦੀ ਵਿਚ ਸਿੰਧ ਦੇ ਸਾਮਾ ਰਾਜਪੂਤਾਂ ਨੇ ਇਥੋਂ ਦੇ ਚਾਵੇਦਾ ਰਾਜਪੂਤਾਂ ਕੋਲ ਆ ਕੇ ਸ਼ਰਣ ਲਈ । 1320 ਦੇ ਕਰੀਬ ਇਨ੍ਹਾਂ ਰਾਜਪੂਤਾਂ ਨੇ ਇਸ ਖੇਤਰ ਦੇ ਮੂਲ ਵਾਸੀਆਂ ਨੂੰ ਭਜਾ ਦਿਤਾ । ਸੰਨ 1540 ਤੋਂ 1760 ਤੱਕ ਇਥੇ ਰਾਜਪੂਤਾਂ ਦਾ ਸਾਂਝਾ ਰਾਜ ਕਾਇਮ ਰਿਹਾ । ਸਿੰਧ ਵਲੋਂ ਥੋੜ੍ਹੀ ਥੋੜ੍ਹੀ ਦੇਰ ਪਿਛੋਂ ਕੱਛ ਦੇ ਇਲਾਕੇ ਤੇ ਮੁਸਲਮਾਨ ਹਮਲੇ ਹੁੰਦੇ ਰਹੇ । ਅੰਤ ਨੂੰ ਇਥੇ ਮੁਸਲਮਾਨ ਰਾਜ ਕਾਇਮ ਹੋ ਗਿਆ । 1813 ਵਿਚ ਇਕ ਰਾਜਪੂਤ ਰਾਜੇ ਨੇ ਇਥੇ ਫਿਰ ਕਬਜ਼ਾ ਕੀਤਾ । 1815 ਵਿਚ ਇਹ ਖੇਤਰ ਅੰਗਰੇਜ਼ੀ ਰਾਜ ਅਧੀਨ ਆ ਗਿਆ । ਭਾਰਤ ਦੇ ਆਜ਼ਾਦ ਹੋਣ ਉਪਰੰਤ ਇਹ ਕੇਂਦਰੀ ਸਰਕਾਰ ਅਧੀਨ ਆਇਆ । 1956 ਤੋਂ 1960 ਤੱਕ ਬੰਬਈ ਰਾਜ ਵਿਚ ਜ਼ਿਲ੍ਹੇ ਦੇ ਤੌਰ ਤੇ ਸ਼ਾਮਲ ਰਿਹਾ । ਇਸ ਪਿਛੋਂ ਕੱਛ ਦਾ ਸਾਰਾ ਖੇਤਰ ਗੁਜਰਾਤ ਰਾਜ ਦਾ ਜ਼ਿਲ੍ਹਾ ਬਣਿਆ । ਇਸ ਦੀ ਪਾਕਿਸਤਾਨ ਨਾਲ ਲਗਦੀ ਹੱਦ ਦਾ ਝਗੜਾ ਚੱਲ ਰਿਹਾ ਹੈ ।

ਹ. ਪੁ.—ਇੰਪ. ਗ. ਇੰਡ. 11:74; ਇੰਡ. ਰਿ. ਜਗ. ; ਐਨ.ਬ੍ਰਿ.ਮਾ. 7:48

—ਬੀਰ ਸਿੰਘ

**ਕਛਵਾਹੇ :** ਇਹ ਰਾਜਪੂਤਾਂ ਦਾ ਇਕ ਕਬੀਲਾ ਸੀ ਜੋ 1129 ਈ. ਤਕ ਗਵਾਲੀਅਰ ਅਤੇ ਨਰਵਰ ਤੇ ਰਾਜ ਕਰਦਾ ਰਿਹਾ । ਇਸ ਕਬੀਲੇ ਨੇ 9ਵੀ ਸਦੀ ਵਿਚ ਗਵਾਲੀਅਰ ਦਾ ਕਿਲਾ ਬਣਾਇਆ । ਇਹ ਕਬੀਲਾ ਚੰਦੇਲ ਰਾਜਪੂਤਾਂ ਦਾ ਮਿੱਤਰ ਸੀ । ਜਦੋਂ ਸ਼ਹਿਜ਼ਾਦਾ ਤੇਜਕਰਨ ਅਪਣੀ ਸੁੰਦਰ ਮਰੋਨੀ ਦੇ ਪਿਆਰ ਸੁਹਾਗ ਵਿਚ ਇਕ ਸਾਲ ਰੁਝਿਆ ਰਿਹਾ ਤਾਂ ਉਸਦੇ ਭਤੀਜੇ ਪਰਿਹਾਰ ਨੇ ਉਸਦੀ ਗ਼ੈਰ ਹਾਜ਼ਰੀ ਵਿਚ ਉਸਦਾ ਤਖ਼ਤ ਖੋਹ ਲਿਆ ।

1129 ਈ. ਵਿਚ ਜਦੋਂ ਪਰਿਹਾਰਾਂ ਨੇ ਕਛਵਾਹਿਆਂ ਤੋਂ ਗਵਾ-ਲੀਅਰ ਖੋਹ ਲਿਆ ਤਾਂ ਇਨ੍ਹਾਂ ਨੇ ਖੂੰਖਾਰ ਕਬੀਲੇ ਮੀਨਾਸ ਕੋਲ ਜਾ ਸ਼ਰਨ ਲਈ ਅਤੇ ਉਥੇ ਧੂੰਦਾਰ ਰਾਜ ਦੀ ਨੀਂਹ ਰੱਖੀ ਅਤੇ ਇਸਦੀ ਰਾਜਧਾਨੀ ਅੰਬਰ ਬਣਾਈ ਜੋ ਬਾਅਦ ਵਿਚ ਮੁਗਲਾਂ ਦੀ ਰੱਖਿਆ ਵਿਚ ਜੈਪੁਰ ਅਤੇ ਅਲਵਰ ਦੇ ਆਧੁਨਿਕ ਰਾਜ ਖੇਤਰ ਬਣੇ ।

ਹ. ਪੁ.—ਇੰਪ. ਗ. ਇੰਡ. 2 : 312

**ਕਛਾਰ :** ਕਛਾਰ ਭਾਰਤ ਦੇ ਆਸਾਮ ਰਾਜ ਦਾ ਇਕ ਜ਼ਿਲ੍ਹਾ ਹੈ । ਇਸ ਦਾ ਖੇਤਰਫਲ 6,962 ਵ. ਕਿ. ਮੀ. ਅਤੇ ਆਬਾਦੀ 17,13,318 (1971 ਈ.) ਹੈ ।

ਪੁਰਾਣੇ ਸਮਿਆਂ ਵਿਚ ਕਛਾਰੀ ਕਬੀਲੇ ਦੇ ਰਾਜੇ ਇਥੇ ਰਾਜ ਕਰਦੇ ਸਨ । ਇਸੇ ਕਾਰਨ ਹੀ ਇਸ ਇਲਾਕੇ ਦਾ ਨਾਂ ਵੀ ਕਛਾਰ ਪਿਆ ਮੰਨਿਆ ਜਾਂਦਾ ਹੈ ।

ਕਛਾਰ ਜ਼ਿਲ੍ਹੇ ਵਿਚ ਸੁਰਮਾ ਘਾਟੀ ਦਾ ਉਪਰਲਾ ਭਾਗ ਸ਼ਾਮਲ ਹੈ । ਇਹ ਪੱਧਰਾ ਅਤੇ ਮੈਦਾਨੀ ਇਲਾਕਾ ਹੈ । ਦਰਿਆਈ ਪਲ੍ਹੇ ਦੇ ਨੀਵੇਂ ਸਥਿਤ ਕਈ ਖੇਤਰ ਹੜ੍ਹਾਂ ਦੇ ਸਮੇਂ ਝੀਲਾਂ ਦਾ ਰੂਪ ਧਾਰਨ ਕਰ ਲੈਂਦੇ ਹਨ । ਪਰ ਇਸ ਵਿਚ ਕਿਤੇ ਕਿਤੇ ਪਹਾੜੀ ਟਿੱਲੇ ਵੀ ਹਨ । ਚਾਰੇ ਪਾਸਿਆਂ ਤੋਂ ਇਹ ਖੇਤਰ ਪਹਾੜੀਆਂ ਨਾਲ ਘਿਰਿਆ ਹੋਇਆ ਹੈ । ਇਸੇ ਲਈ ਰੇਲਾਂ ਅਤੇ ਸੜਕਾਂ ਦਾ ਵਿਕਾਸ ਲਾਗਲੇ ਇਲਾਕਿਆਂ ਨਾਲੋਂ ਇਥੇ ਜ਼ਿਆਦਾ ਹੋਇਆ ਹੈ । ਵਸੋਂ ਦੀ ਘਣਤਾ (199 ਮਨੁੱਖ ਪ੍ਰਤੀ ਵ. ਕਿ. ਮੀ.) ਵੀ ਸਭ ਤੋਂ ਜ਼ਿਆਦਾ ਹੈ ।

ਸਿਲਚਰ, ਕਛਾਰ ਦਾ ਸਭ ਤੋਂ ਵੱਡਾ ਸ਼ਹਿਰ ਅਤੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ । ਜ਼ਿਲ੍ਹੇ ਦੇ ਪਿੰਡ ਵੱਡੇ ਵੱਡੇ ਅਤੇ ਦੂਰ ਦੂਰ ਹਨ । ਕਈ ਥਾਵਾਂ ਤੇ ਸੇਮ ਦੇ ਕਾਰਨ ਦਲਦਲਾਂ ਬਣ ਗਈਆਂ ਹਨ ।

ਕਛਾਰ ਵਿਚ ਦਰਿਆ ਹਰ ਸਾਲ ਮਿੱਟੀ ਦੀ ਇਕ ਨਵੀਂ ਤਹਿ ਵਿਛਾ ਦਿੰਦੇ ਹਨ । ਭੋਂ ਉਪਜਾਊ ਹੈ । ਵਰਖਾ ਚੋਖੀ ਹੋ ਜਾਂਦੀ ਹੈ । ਇਸ ਲਈ ਇਹ ਖੇਤੀ-ਪ੍ਰਧਾਨ ਇਲਾਕਾ ਹੈ । ਖੇਤੀ ਮਸ਼ੀਨੀ ਢੰਗਾਂ ਨਾਲ ਕੀਤੀ ਜਾਂਦੀ ਹੈ । ਮੁੱਖ ਫ਼ਸਲਾਂ ਧਾਨ ਅਤੇ ਪਟਸਨ ਹਨ । ਤਿਲਹਨ ਅਤੇ ਕਪਾਹ ਦੀ ਪੈਦਾਵਾਰ ਵੀ ਕਾਫ਼ੀ ਹੋ ਜਾਂਦੀ ਹੈ ।

ਕਛਾਰ ਵਿਚ ਚਾਹ ਅਤੇ ਤਮਾਕੂ ਸੋਧਣ, ਰੂੰ ਵੇਲਣ, ਤੇਲ ਕੱਢਣ, ਲਕੜੀ ਚੀਰਨ, ਚੌਲ ਛਟਣ ਅਤੇ ਖੰਡ ਬਣਾਉਣ ਦੇ ਛੋਟੇ ਛੋਟੇ ਉਦਯੋਗ ਸਥਾਪਤ ਹਨ ।

ਇਥੇ ਕਈ ਨਦੀਆਂ-ਨਾਲੇ ਵਹਿੰਦੇ ਹਨ । ਢਲਾਣਾਂ ਤਿਖੀਆਂ ਹੋਣ ਕਰਕੇ ਕਿਸ਼ਤੀਆਂ ਸਿਰਫ਼ ਬਰਾਕ ਦਰਿਆ ਵਿਚ ਸਿਲਚਰ ਅਤੇ ਕਰੀਮ-

ਗੰਜ ਦੇ ਵਿਚਕਾਰ ਹੀ ਚੱਲ ਸਕਦੀਆਂ ਹਨ । ਉੱਤਰ-ਪੂਰਬੀ ਸਰਹੱਦੀ ਰੇਲਵੇ ਦੀ ਇਕ ਲਾਈਨ ਇਥੋਂ ਦੀ ਲੰਘਦੀ ਹੋਈ ਕਰੀਮਗੰਜ ਤੱਕ ਜਾਂਦੀ ਹੈ । ਦੋ ਛੋਟੀਆਂ ਲਾਈਨਾਂ ਸਿਲਚਰ ਅਤੇ ਲਾਲ ਘਾਟ ਨੂੰ ਇਸ ਮੁੱਖ ਲਾਈਨ ਨਾਲ ਜੋੜਦੀਆਂ ਹਨ । ਕਛਾਰ ਵਿਚ ਕਈ ਪੱਕੀਆਂ ਸੜਕਾਂ ਵੀ ਬਣਾਈਆਂ ਗਈਆਂ ਹਨ ।

ਹ. ਪੁ.—ਇੰਡ. ਰਿ. ਜਗ.; ਇੰਪ. ਗ. ਇੰਡ. 9 : 248; ਐਨ. ਬ੍ਰਿ. ਮਾ. 2 : 710.

—ਵੀਰ ਸਿੰਘ

**ਕੱਛੀ :** ਕੱਛੀ, ਜਿਸਨੂੰ ਕੱਛ-ਗੰਡਵਾ ਕਿਹਾ ਜਾਂਦਾ ਹੈ, ਬਲੋਚਿਸਤਾਨ ਵਿਚ ਰਿਆਸਤ ਕਲਾਤ ਦਾ ਇਕ ਰਾਜਨੀਤਕ ਭਾਗ ਹੁੰਦਾ ਸੀ । 1948 ਈ. ਵਿਚ ਜਦੋਂ ਕਲਾਤ ਦੇ ਖਾਨ ਨੇ ਰਿਆਸਤ ਨੂੰ ਪਾਕਿਸਤਾਨ ਵਿਚ ਰਲਾ ਦਿਤਾ, ਤਾਂ ਇਹ ਵੀ ਪਾਕਿਸਤਾਨ ਦਾ ਭਾਗ ਬਣ ਗਿਆ । 1965 ਈ. ਵਿਚ ਇਸ ਨੂੰ ਇਕ ਜਿਲ੍ਹਾ ਬਣਾ ਦਿੱਤਾ ਗਿਆ । ਇਸ ਦੀ ਵਸੋਂ 308000 (1981) ਹੈ ।

ਕੱਛੀ ਇਕ ਖੁਸ਼ਕ ਤੇ ਨੀਵਾਂ ਮੈਦਾਨ ਹੈ । ਵਸੋਂ ਪੁੱਜ ਕੇ ਛਿੱਦੀ ਹੈ । ਬੋਲਾਨ ਦੀ ਕੇਂਦਰੀ ਪਹਾੜੀ ਲੜੀ ਨੇ ਇਸ ਨੂੰ ਉੱਤਰ-ਪੱਛਮ ਅਤੇ ਉੱਤਰ ਘੇਰਿਆ ਹੋਇਆ ਹੈ। ਮੈਦਾਨ ਨੂੰ ਕਈ ਬਰਸਾਤੀ ਨਦੀਆਂ ਸਿੰਜਦੀਆਂ ਹਨ । ਇਨ੍ਹਾਂ ਵਿਚੋਂ ਨਰੀ ਅਤੇ ਬੋਲਾਨ ਮਸ਼ਹੂਰ ਹਨ । ਇਨ੍ਹਾਂ ਵਿਚ ਕਿਸ਼ਤੀਆਂ ਨਹੀਂ ਚਲ ਸਕਦੀਆਂ ।

ਇਥੋਂ ਦੀਆਂ ਮੁੱਖ ਫ਼ਸਲਾਂ ਕਣਕ, ਚੌਲ ਅਤੇ ਕਪਾਹ ਹਨ । ਇਨ੍ਹਾਂ ਨਾਲ ਸਥਾਨਕ ਲੋੜਾਂ ਹੀ ਪੂਰਦੀਆਂ ਹਨ । ਇਥੇ ਵੱਡਾ ਉਦਯੋਗ ਕੋਈ ਨਹੀਂ ਹੈ ਛੋਟੇ ਕਾਰਖਾਨੇ ਹੀ ਹਨ, ਜਿਨ੍ਹਾਂ ਵਿਚ ਦਰੀਆਂ, ਚਟਾਈਆਂ ਅਤੇ ਚਮੜੇ ਦਾ ਸਾਮਾਨ ਤਿਆਰ ਹੁੰਦਾ ਹੈ । ਇਹ ਇਲਾਕਾ ਵਧੀਆ ਨਸਲ ਦੇ ਘੋੜੇ ਅਤੇ ਊਠ ਪਾਲਣ ਲਈ ਮਸ਼ਹੂਰ ਹੈ । ਇਥੇ ਦੀ ਸਾਰੀ ਹੀ ਵਸੋਂ ਮੁਸਲਮਾਨਾਂ ਦੀ ਹੈ । ਇਸ ਇਲਾਕੇ ਦੇ ਵੱਡੇ ਪਿੰਡ ਲਾਹੜੀ ਭਾਗ ਅਤੇ ਗੰਡਵਾ ਹਨ ।

ਹ. ਪੁ.—ਐਨ. ਅਮੈ. 16 : 374.

**ਕਜ਼ਬੇਕ ਚੋਟੀ :** ਇਹ ਜਾਰਜੀਅਨ ਸੋਵੀਅਤ ਸਮਾਜਵਾਦ ਗਣ-ਤੰਤਰ ਵਿਚ ਮਹਾਨ ਕੋਹਕਾਫ਼ ਪਰਬਤ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਵਿਚੋਂ ਇਕ ਚੋਟੀ ਹੈ ਜਿਸਦੀ ਉੱਚਾਈ 5,033 ਮੀ. (16,512 ਫੁੱਟ) ਹੈ । ਇਹ 'ਜਾਰਜੀਅਨ ਮਿਲਟਰੀ ਹਾਈਵੇ' ਜੋ ਤਪਿਸਲੀ ਨੂੰ ਜਾਂਦਾ ਹੈ, ਦੇ ਪੱਛਮ ਵਲ ਦੀ ਮੁੱਖ ਲੜੀ ਤੇ ਸਥਿਤ ਹੈ । ਇਹ ਦੂਹਰੀ ਕੋਣਾਕਾਰ ਸ਼ਕਲ ਦਾ ਬੁਝਿਆ ਹੋਇਆ ਜੁਵਾਲਾਮੁਖੀ ਪਹਾੜ ਹੈ ਅਤੇ ਬਰਫ਼ ਨਾਲ ਢਕਿਆ ਹੋਇਆ ਹੈ । ਇਥੋਂ ਤੇਰੈੱਕ ਦਰਿਆ ਨੂੰ ਮੁੱਢ ਵਿਚ ਮਿਲਣ ਵਾਲੀਆਂ ਨਦੀਆਂ ਨਿਕਲਦੀਆਂ ਹਨ । ਇਸ ਦੀਆਂ ਹੇਠਲੀਆਂ ਢਲਾਣਾਂ ਤੇ ਐਲਪਸੀ ਚਰਾਗਾਹਾਂ ਹਨ । ਇਸਦਾ ਜ਼ਿਕਰ ਪੁਸ਼ਕਨ ਦੀਆਂ ਕਵਿਤਾਵਾਂ ਵਿਚ ਕਾਫ਼ੀ ਆਉਂਦਾ ਹੈ ।

42° 42′ ਉ. ਵਿਥ.; 44° 31′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 740

**ਕੰਜਮਲਾਈ (ਪਹਾੜੀ) :** ਇਹ ਤਾਮਿਲਨਾਡੂ ਦੇ ਜ਼ਿਲ੍ਹਾ ਸੇਲਮ ਵਿਚ ਇਕ ਪਹਾੜੀ ਹੈ ਜਿਸਦੀ ਉਚਾਈ 1,091 ਮੀ. (3238 ਫੁੱਟ) ਹੈ । ਇਹ ਇਕ ਵਚਿੱਤਰ ਪਹਾੜੀ ਹੈ ਜੋ ਮਿਕਨਾਤੀਸੀ ਲੋਹੇ ਦੇ ਭੰਡਾਰਾਂ ਵਾਸਤੇ ਮਸ਼ਹੂਰ ਹੈ । ਇਸ ਦੀਆਂ ਪੰਜ ਵੱਖਰੀਆਂ ਤਹਿਆਂ ਹਨ ਅਤੇ ਜਿਥੋਂ ਇਸਦੀ ਅਮੁੱਕ ਸਪਲਾਈ ਹੋ ਸਕਦੀ ਹੈ । ਕਈ ਵਾਰੀ ਇਸ ਕੱਚੀ ਧਾਤ ਵਿਚ 40 ਫੀਸਦੀ ਲੋਹਾ ਹੁੰਦਾ ਹੈ । ਇਹ ਕਾਫ਼ੀ ਮਿਕਦਾਰ ਵਿਚ ਰੁੜ੍ਹਕੇ ਪਹਾੜੀ ਦੇ ਪਾਸਿਆਂ ਤੋਂ ਦੀ ਹੇਠਾਂ ਚਲਾ ਗਿਆ ਹੈ ਜਿਸ ਕਰਕੇ ਪਹਾੜੀ ਤੋਂ ਇਕ ਦੋ ਕਿ. ਮੀ. ਤਕ ਦੇ ਖੇਤਰ ਇਸ ਕੱਚੀ ਧਾਤ ਨਾਲ ਭਰਪੂਰ ਹਨ । ਕੰਜਮਲਾਈ ਦਾ ਲੋਹਾ ਪੋਰਟੋ ਨੱਵੋ ਆਇਰਨ ਕੰਪਨੀ ਲਈ ਕੱਚੇ ਮਾਲ ਦਾ ਸੋਮਾ ਸੀ ਜਿਸ ਨੂੰ ਮੁੱਖ ਰੱਖਦਿਆਂ ਹੀ 19 ਵੀਂ ਸਦੀ ਦੇ ਸ਼ੁਰੂ ਵਿਚ ਇਥੇ ਬਲਾਸਟ ਭੱਠੀਆਂ ਬਣਾਈਆਂ ਗਈਆਂ ਪਰ ਇਹ ਭੱਠੀਆਂ ਡਿਗ ਪਈਆਂ । ਉਸ ਸਮੇਂ ਤੋਂ ਲੈ ਕੇ ਇਥੇ ਲੋਹਾ ਕਢਣ ਦਾ ਕੰਮ ਨਹੀਂ ਕੀਤਾ ਗਿਆ । ਪਹਾੜੀ ਦੇ ਮੁੱਢ ਵਿਚ ਸਿਧਾਰਕੋਇਲ ਦਾ ਮੰਦਰ ਹੈ ।

11° 37′ ਉ. ਵਿਥ.; 78° 4′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 14 : 401

**ਕੰਜਰ :** ਇਹ ਅਵਾਰਾਗਰਦ ਕਬੀਲਾ ਦ੍ਰਾਵੜ ਮੂਲ ਨਾਲ ਸਬੰਧਤ ਖ਼ਿਆਲ ਕੀਤਾ ਜਾਂਦਾ ਹੈ ਜੋ ਸਾਰੇ ਉੱਤਰੀ ਭਾਰਤ ਦੇ ਪਿੰਡਾਂ ਅਤੇ ਸ਼ਹਿਰਾਂ ਦੀ ਵਸੋਂ ਵਿਚ ਫੈਲਿਆ ਹੋਇਆ ਹੈ । ਕੰਜਰ ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ 'ਕਾਨਚਰ' ਸ਼ਬਦ ਤੋਂ ਹੋਈ ਵੀ ਦੱਸੀ ਜਾਂਦੀ ਹੈ । ਉਂਜ ਭਾਸ਼ਾ, ਨਾਂ, ਸੰਸਕ੍ਰਿਤੀ ਆਦਿ ਵਿਚ ਉੱਤਰ ਭਾਰਤੀ ਪ੍ਰਵਿਰਤੀਆਂ ਕੰਜਰਾਂ ਵਿਚ ਇੰਨੀਆਂ ਪ੍ਰਬਲ ਹਨ ਕਿ ਇਨ੍ਹਾਂ ਦਾ ਮੂਲ ਦ੍ਰਾਵੜ ਮੰਨਣਾ ਵਿਗਿਆਨਕ ਪ੍ਰਤੀਤ ਨਹੀਂ ਹੁੰਦਾ । ਕੰਜਰਾਂ ਅਤੇ ਸਾਂਸੀਆਂ, ਹਾਬੂੜਾਂ, ਬੌਰੀਆਂ, ਭਾਟਾਂ, ਨਟਾਂ, ਵਣਜਾਰਿਆਂ, ਜੋਗੀਆਂ ਅਤੇ ਚਿੜੀਮਾਰਾਂ ਆਦਿ ਹੋਰ ਅਵਾਰਾਗਰਦ ਕਬੀਲਿਆਂ ਵਿਚ ਸਭਿਆਚਾਰਕ ਤੌਰ ਤੇ ਕਾਫ਼ੀ ਸਮਾਨਤਾ ਮਿਲਦੀ ਹੈ । ਇਕ ਕਥਨ ਅਨੁਸਾਰ ਕੰਜਰ 'ਮਾਨ' ਗੁਰੂ ਦੀ ਸੰਤਾਨ ਹਨ । ਇਹ ਬਹੁਤ ਸਾਰੇ ਸਗੋਤਰ ਵਿਆਹ ਸਬੰਧੀ ਅਤੇ ਗੋਤਾਂਤਰ ਵਿਆਹ ਸਬੰਧੀ ਉਪ-ਭਾਗਾਂ ਵਿਚ ਵੰਡੇ ਹੋਏ ਹਨ । 1891 ਦੀ ਮਰਦਮਸ਼ੁਮਾਰੀ ਤੋਂ ਪਤਾ ਲਗਦਾ ਹੈ ਕਿ ਕੰਜਰਾਂ ਦੇ 106 ਛੋਟੇ ਕਬੀਲੇ ਹਿੰਦੂਆਂ ਵਿਚ ਅਤੇ ਕੇਵਲ 6 ਛੋਟੇ ਕਬੀਲੇ ਮੁਸਲਮਾਨਾਂ ਵਿਚ ਸਨ । ਇਨ੍ਹਾਂ ਦੀ ਵੰਡ ਪੇਸ਼ੇ ਅਨੁਸਾਰ ਹੋਈ ਹੈ ਜਿਵੇਂ ਉਨ੍ਹਾਂ ਵਿਚੋਂ ਜ਼ਲਾਦ, ਕੂੰਚਬੰਦ, ਪੱਥਰਕੱਟ, ਰਾਸ਼ਬੰਦ ਆਦਿ ਨਾਵਾਂ ਤੋਂ ਸਪੱਸ਼ਟ ਹੁੰਦਾ ਹੈ ।

ਇਨ੍ਹਾਂ ਦਾ ਵਿਆਹ ਪੈਸੇ ਦੇ ਕੇ ਹੁੰਦਾ ਹੈ । ਰਕਮ ਦਾ ਭੁਗਤਾਨ ਦੋ ਕਿਸ਼ਤਾਂ ਵਿਚ ਵਿਆਹ ਕਰਾਉਣ ਵਾਲੇ ਮਨੁੱਖ ਨੂੰ ਕਰਨਾ ਪੈਂਦਾ ਹੈ । ਇਕ ਕਿਸ਼ਤ ਵਿਆਹ ਸਮੇਂ ਦਿਤੀ ਜਾਂਦੀ ਹੈ ਅਤੇ ਦੂਸਰੀ ਸੰਤਾਨ ਉਤਪਤੀ ਤੋਂ ਪਿਛੋਂ । ਇਨ੍ਹਾਂ ਵਿਚ ਵਿਧਵਾ-ਵਿਆਹ ਦਾ ਵੀ ਰਿਵਾਜ ਹੈ । ਵਿਧਵਾ ਆਮ ਕਰਕੇ ਆਪਣੇ ਕੁਆਰੇ ਦੇਵਰ ਨਾਲ ਹੀ ਵਿਆਹ ਕਰਾਉਂਦੀ ਹੈ ।

ਕੁਝ ਸਮਾਂ ਪਹਿਲਾਂ ਇਹ ਪਿੰਡਾਂ ਵਿਚ ਜਜਮਾਨੀ ਕਰਦੇ ਸਨ ਅਤੇ ਪਿੰਡਾਂ ਦੇ ਲੋਕਾਂ ਦਾ ਮਨੋਰੰਜਨ ਕਰਨ ਬਦਲੇ ਧਨ ਅਤੇ ਪਸ਼ੂਆਂ ਦੇ ਰੂਪ ਵਿਚ ਸਾਲਾਨਾ ਦਾਨ ਲੈਂਦੇ ਸਨ । ਹਰੇਕ ਕੰਜਰ ਪਰਵਾਰ ਦੀ ਜਜਮਾਨੀ ਵਿਚ ਕੁਝ ਪਿੰਡ ਆਉਂਦੇ ਸਨ ਜਿਥੇ ਕਿ ਉਹ ਉਤਸਵਾਂ ਅਤੇ ਵਿਸ਼ੇਸ਼ ਸਮਿਆਂ ਤੇ ਨੱਚ ਗਾ ਕੇ ਉਨ੍ਹਾਂ ਦੇ ਮਨੋਰੰਜਨ ਦਾ ਸਾਧਨ ਬਣਦੇ ਸਨ । ਇਨ੍ਹਾਂ ਵਿਚੋਂ ਕੁਝ ਪਰਿਵਾਰ ਪਿੰਡ ਦੇ ਗੁੱਜਰ, ਮੀਨਾ ਅਤੇ ਹੋਰ ਜਾਤੀਆਂ ਦੀਆਂ ਵੰਸ਼ਾਵਲੀਆਂ ਇਕੱਤਰ ਕਰਨ ਦਾ ਕੰਮ ਵੀ ਕਰਦੇ ਸਨ । ਕੁਝ ਕੰਜਰ ਇਸਤਰੀਆਂ ਭੀਖ ਮੰਗਣ ਦੇ ਨਾਲ ਨਾਲ ਵੇਸਵਾ ਦਾ ਪੇਸ਼ਾ ਵੀ ਕਰਦੀਆਂ ਸਨ । ਪਰੰਤੂ ਅੱਜਕਲ੍ਹ ਆਪਣੇ ਪਰੰਪਰਾਗਤ ਪੇਸ਼ੇ ਛੱਡ ਕੇ ਆਰਥਕ ਪੱਖ ਤੋਂ ਵੱਧ ਲਾਭਦਾਇਕ ਪੇਸ਼ਿਆਂ ਵਿਚ ਪੈ ਰਹੇ ਹਨ ।

ਕੰਜਰਾਂ ਦਾ ਪਹਿਰਾਵਾ ਗੁੱਜਰਾਂ ਵਰਗਾ ਹੁੰਦਾ ਹੈ । ਇਨ੍ਹਾਂ ਦੀਆਂ ਇਸਤਰੀਆਂ ਮੁਸਲਮਾਨ ਇਸਤਰੀਆਂ ਦੀ ਤਰ੍ਹਾਂ ਲਹਿੰਗੇ ਦੀ ਬਜਾਇ ਲੰਬਾ ਕੁੜਤਾ ਅਤੇ ਪਜਾਮਾ ਪਹਿਨਦੀਆਂ ਹਨ । ਖਾਣ-ਪੀਣ ਦੇ ਪੱਖੋਂ ਇਹ ਕਬੀਲਾ ਜੌਂ, ਬਾਜਰੇ, ਕੰਦ, ਮੂਲ, ਫਲਾਂ ਤੋਂ ਲੈ ਕੇ ਛਿਪਕਲੀ, ਗਿਰਗਿਟ ਅਤੇ ਡੱਡੂ ਦਾ ਮਾਸ ਤਕ ਖਾ ਜਾਂਦੇ ਹਨ । ਛਿਪਕਲੀ, ਸਾਨ੍ਹ ਸੱਪ ਅਤੇ ਗਿੱਧ ਦੀ ਖੱਲ ਤੋਂ ਵਿਸ਼ੇਸ਼ ਤਰ੍ਹਾਂ ਦੇ ਤੇਲ ਕੱਢ ਕੇ ਇਹ ਉਸ ਨੂੰ ਕਈ ਰੋਗਾਂ ਦਾ ਦਾਰੂ ਕਹਿ ਕੇ ਵੇਚਦੇ ਹਨ । ਇਨ੍ਹਾਂ ਦੀਆਂ ਭੀਖ ਮੰਗਣ ਵਾਲੀਆਂ ਇਸਤਰੀਆਂ, ਬਾਂਝਪਣ ਅਤੇ ਹੋਰ ਇਸਤਰੀ-ਰੋਗਾਂ ਦੀ ਦਵਾਈ ਇਸਤਰੀਆਂ ਨੂੰ ਵੇਚਦੀਆਂ ਹਨ ਅਤੇ ਹੱਥ ਦੇਖ ਕੇ ਕਿਸਮਤ ਵੀ ਦਸਦੀਆਂ ਹਨ ।

ਕੰਜਰਾਂ ਦੇ ਕਬੀਲੇ ਦੀ ਪੰਚਾਇਤ ਬਹੁਤ ਸ਼ਕਤੀਸ਼ਾਲੀ ਅਤੇ ਸਰਬ ਸਵੀਕਾਰਿਤ ਸਭਾ ਹੁੰਦੀ ਹੈ। ਸ਼ਿਸਟ ਸਮਾਜ ਦੀ ਦ੍ਰਿਸ਼ਟੀ ਤੋਂ ਅਪਰਾਧੀ, ਪੇਸ਼ਾਵਰ ਜਾਣੇ ਜਾਂਦੇ ਕੰਜਰਾਂ ਵਿਚ ਵੀ ਕਬੀਲੇ ਦੇ ਨਿਯਮਾਂ ਦੀ ਉਲੰਘਣਾ ਤੇ ਕਰੜੀ ਸਜ਼ਾ ਮਿਲਦੀ ਹੈ। ਕੰਜਰ ਆਪਣੇ ਕਬੀਲੇ ਦੇ ਦੇਵੀ-ਦੇਵਤਿਆਂ ਦੇ ਨਾਲ ਨਾਲ ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਵੀ ਕਰਦੇ ਹਨ। ਬਿਪਤਾ ਪੈਣ ਤੇ ਕਬੀਲੇ ਦੇ ਦੇਵਤਾ 'ਅਲਮੁੰਦੀ' ਅਤੇ 'ਅਸਪਾਲ' ਦੇ ਕਰੋਧ ਨੂੰ ਘੱਟ ਕਰਨ ਲਈ ਬੱਕਰੇ, ਸੂਰ ਅਤੇ ਮੁਰਗੇ ਦੀ ਬਲੀ ਦਿੱਤੀ ਜਾਂਦੀ ਹੈ।

ਹ. ਪ੍ਰ.—ਹਿੰ. ਵਿ. ਕੋ. 2:297

**ਕੰਜ਼ਰਵੇਟਿਵ ਪਾਰਟੀ :** ਇਹ ਬਰਤਾਨੀਆ ਦੀ ਇਕ ਪ੍ਰਮੁੱਖ ਸਿਆਸੀ ਪਾਰਟੀ ਹੈ। ਇਸ ਦੇ ਨਾਂ ਅਨੁਸਾਰ ਇਸ ਪਾਰਟੀ ਦਾ ਉਦੇਸ਼ ਸਥਾਪਤ ਕਦਰਾਂ-ਕੀਮਤਾਂ ਨੂੰ ਬਰਕਰਾਰ ਰੱਖਣਾ ਹੈ। ਇਹ ਨਾਂ ਸਭ ਤੋਂ ਪਹਿਲਾਂ ਜੇ. ਡਬਲਯੂ. ਕਰਾਕਰ ਨੇ ਕੁਆਰਟਰਲੀ ਰੀਵੀਊ ਜਨਵਰੀ, 1833 ਵਿਚ ਦਿਤਾ ਸੀ। ਇਹ ਟੋਰੀ ਸ਼ਬਦ ਨਾਲੋਂ ਵਧੇਰੇ ਢੁਕਵਾਂ ਹੈ। ਪਹਿਲਾਂ ਇਹ ਨਾਂ ਪਾਰਟੀ ਦੇ ਮੈਂਬਰਾਂ ਨੇ ਤਾਂ ਪਸੰਦ ਨਹੀਂ ਸੀ ਕੀਤਾ। ਜਦੋਂ ਗਲੈਡਸਟੱਨ ਦੇ ਪਹਿਲੇ ਹੋਮ ਰੂਲ ਬਿਲ ਉਪਰ ਲਿਬਰਲ ਪਾਰਟੀ ਵਿਚ ਦੁਫੇੜ ਪਈ ਤਾਂ ਇਸ ਪਾਲਸੀ ਨਾਲ ਮਤਭੇਦ ਰੱਖਣ ਵਾਲੇ ਲਿਬਰਲਾਂ ਨੇ ਵੱਖਰੀ ਪਾਰਟੀ ਬਣਾ ਲਈ ਜਿਸ ਦਾ ਨਾਂ ਲਿਬਰਲ ਯੂਨੀਅਨਿਸਟ ਪਾਰਟੀ ਰੱਖਿਆ ; ਜਦੋਂ ਇਹ ਲੋਕ ਲਾਰਡ ਸਾਲਜ਼ਬਰੀ ਦੀ ਸਰਕਾਰ ਵਿਚ ਕੰਜ਼ਰਵੇਟਿਵ ਪਾਰਟੀ ਨਾਲ ਰਲੇ ਤਾਂ 'ਯੂਨੀਅਨਿਸਟ' ਨਾਂ ਨਵੀਂ ਪਾਰਟੀ ਦੇ ਦੋਨਾਂ ਪੱਖਾਂ ਲਈ ਵਰਤਿਆ ਜਾਣ ਲੱਗਾ। 1912 ਵਿਚ ਦੋਨੋਂ ਵੱਖਰੀਆਂ ਧਿਰਾਂ ਇਕ ਹੋ ਗਈਆਂ ਅਤੇ ਦੋਨਾਂ ਨੇ ਯੂਨੀਅਨਿਸਟ ਨਾਂ ਅਪਣਾ ਲਿਆ; ਪਰ ਆਇਰਲੈਂਡ ਨੂੰ ਡੋਮੀਨੀਅਨ ਦਾ ਸਥਾਨ ਮਿਲਣ ਤੇ ਯੂਨੀਅਨਿਸਟ ਨਾਂ ਤਜ ਦਿਤਾ ਗਿਆ। ਇਹ ਅਲਸਟਰ ਅਤੇ (ਸੀਮਤ ਰੂਪ ਵਿਚ) ਸਕਾਟਲੈਂਡ ਵਿਚ ਪ੍ਰਚਲਤ ਟੋਰੀ ਪਾਰਟੀ ਨੂੰ ਨਵਾਂ ਰੂਪ ਦੇ ਕੇ ਸਥਾਪਤ ਕਰ ਦਿਤਾ। ਕੰਜ਼ਰਵੇਟਿਵ ਪਾਰਟੀ ਦਾ ਨਿਰਮਾਤਾ ਡਿਜ਼ਰੇਲੀ ਨੂੰ ਮੰਨਿਆ ਜਾ ਸਕਦਾ ਹੈ। ਡਿਜ਼ਰੇਲੀ ਨੇ ਪਾਰਟੀ-ਸੰਗਠਨ ਦੀ ਲੋੜ ਮਹਿਸੂਸ ਕੀਤੀ ਅਤੇ 1867 ਦੇ ਦੂਜੇ ਰਿਫਾਰਮਜ਼ ਐਕਟ ਤੋਂ ਪਿਛੋਂ ਇਸ ਨੇ ਸਥਾਨਕ ਐਸੋਸੀਏਸ਼ਨ ਬਣਾਉਣ ਲਈ ਉਤਸ਼ਾਹ ਦਿਤਾ। ਡਿਜ਼ਰੇਲੀ ਨੇ ਹੀ 1870 ਵਿਚ ਕੇਂਦਰੀ ਦਫਤਰ ਸਥਾਪਤ ਕਰਕੇ ਪਾਰਟੀ ਮਸ਼ੀਨਰੀ ਨੂੰ ਮਜ਼ਬੂਤ ਕੀਤਾ।

ਡਿਜ਼ਰੇਲੀ ਅਨੁਸਾਰ 'ਆਪਣੀਆਂ ਕਦਰਾਂ-ਕੀਮਤਾਂ ਦੀ ਸੰਭਾਲ ਸਾਮਰਾਜ ਨੂੰ ਕਾਇਮ ਰੱਖਣਾ, ਲੋਕਾਂ ਦੀ ਅਵਸਥਾ ਵਿਚ ਸੁਧਾਰ ਕਰਨਾ ਇਸ ਪਾਰਟੀ ਦੇ ਉਦੇਸ਼ ਸਨ। ਭਾਵੇਂ ਵੀਹਵੀਂ ਸਦੀ ਦੌਰਾਨ ਅਤੇ ਖਾਸ ਕਰਕੇ 1945 ਤੋਂ ਪਿਛੋਂ ਪਾਰਟੀ ਵਿਚ ਸਾਮਰਾਜਵਾਦ ਸਬੰਧੀ ਮਹੱਤਵਪੂਰਣ ਤਬਦੀਲੀਆਂ ਹੋਈਆਂ ਹਨ ਪਰ ਡਿਜ਼ਰੇਲੀ ਦੇ ਬਾਕੀ ਦੇ ਕਥਨ ਦੀ ਆਧੁਨਿਕ ਕੰਜ਼ਰਵੇਟਿਵਾਂ ਵਿਚ ਹਾਲਾਂ ਵੀ ਬਹੁਤ ਮਹੱਤਤਾ ਹੈ। ਮੈਕਮਿਲਨ ਦੇ 1957 ਵਿਚ ਪਾਰਟੀ ਦਾ ਨੇਤਾ ਚੁਣੇ ਜਾਣ ਤੇ ਉਸ ਨੇ ਪਾਰਟੀ ਦੇ ਉਦੇਸ਼ ਵਜੋਂ ਡਿਜ਼ਰੇਲੀ ਦੇ ਕਥਨ ਨੂੰ ਹੀ ਦੁਹਰਾਇਆ ਕਿ ਅਸੀਂ ਚੰਗੀਆਂ ਕਦਰਾਂ-ਕੀਮਤਾਂ ਨੂੰ ਬਰਕਰਾਰ ਰੱਖਣ ਲਈ ਕੰਜ਼ਰਵੇਟਿਵ ਹਾਂ ਅਤੇ ਹਰ ਬੁਰਾਈ ਨੂੰ ਜੜ੍ਹੋਂ ਪੁੱਟਣ ਲਈ ਲਾਮਬੰਦ ਹਾਂ।

ਦੋ ਸੰਸਾਰ ਯੁੱਧਾਂ ਦੇ ਵਿਚਕਾਰ ਸਿਵਾਏ 1924 ਅਤੇ 1929-31 ਦੇ ਇਹ ਪਾਰਟੀ ਜਾਂ ਤਾਂ ਸੱਤਾ ਵਿਚ ਰਹੀ ਤੇ ਜਾਂ ਨੈਸ਼ਨਲ ਸਰਕਾਰਾਂ ਵਿਚ ਵੱਡਾ ਧੜਾ ਰਹੀ। ਇਸ ਸਮੇਂ ਦੌਰਾਨ ਬਹੁਤ ਸਾਰੇ ਸਮਾਜਕ ਸੁਧਾਰ ਲਿਆਂਦੇ ਗਏ ਅਤੇ ਸਾਮਰਾਜੀ ਤਰਜੀਹਾਂ ਤੇ ਅਧਾਰਤ, 1932 ਵਿਚ ਸੁਰੱਖਿਆਵਾਦੀ ਵਪਾਰ ਪਾਲਸੀ ਪਰਵਾਨ ਕੀਤੀ ਗਈ। 1935 ਤੋਂ ਪਿਛੋਂ ਬਹੁਤ ਸਾਰੇ ਪਾਰਟੀ ਮੈਂਬਰਾਂ ਨੇ ਜਿਨ੍ਹਾਂ ਵਿਚ ਚਰਚਲ ਅਤੇ ਈਡਨ ਵੀ ਸ਼ਾਮਲ ਸਨ, ਜਰਮਨ ਦੀ ਧਮਕੀ ਨਾਲ ਨਜਿੱਠਣ ਲਈ ਅਪਣਾਏ ਗਏ ਢੰਗ ਲਈ ਆਪਣੇ ਸਾਥੀਆਂ ਦੀ ਬਹੁਤ ਕਰੜੀ ਆਲੋਚਨਾ ਕੀਤੀ। 1939 ਵਿਚ ਯੁੱਧ ਛਿੜ ਜਾਣ ਤੇ ਪਾਰਟੀ ਦੀ ਏਕਤਾ ਮੁੜ ਬਹਾਲ ਹੋ ਗਈ ਅਤੇ ਚੈਂਬਰਲੇਨ ਨੇ ਚਰਚਲ ਅਤੇ ਈਡਨ ਦੋਨਾਂ ਨੂੰ ਆਪਣੀ ਸਰਕਾਰ ਵਿਚ ਸ਼ਾਮਲ ਕਰ ਲਿਆ। ਫਿਰ 1940 ਵਿਚ ਚੈਂਬਰਲੇਨ ਨੇ ਤਿਆਗ ਪੱਤਰ ਦੇ ਦਿਤਾ ਅਤੇ ਇਕ ਰਲੀ-ਮਿਲੀ ਸਰਕਾਰ ਨੇ ਕੰਮ ਸੰਭਾਲਿਆ ਜਿਸ ਦਾ ਪ੍ਰਧਾਨ ਮੰਤਰੀ ਇਕ ਕੰਜ਼ਰਵੇਟਿਵ (ਚਰਚਲ) ਸੀ। 1945 ਦੀਆਂ ਆਮ ਚੋਣਾਂ ਵਿਚ ਇਸ ਪਾਰਟੀ ਨੂੰ ਲੇਬਰ ਪਾਰਟੀ ਦੇ ਹੱਥੋਂ ਭਾਰੀ ਹਾਰ ਹੋਈ ਅਤੇ ਇਹ ਵਿਰੋਧੀ ਪਾਰਟੀ ਬਣ ਗਈ।

1945 ਅਤੇ 1951 ਵਿਚ ਵੂਲਟਨ ਦੀ ਸ਼ਕਤੀਸ਼ਾਲੀ ਪ੍ਰਧਾਨਗੀ ਹੇਠ ਇਸ ਪਾਰਟੀ ਨੇ ਆਪਣੀ ਸਾਰੀ ਪਾਲਸੀ ਨੂੰ ਮੁੜ ਵਿਚਾਰਿਆ ਅਤੇ 'ਇੰਡਸਟਰੀਅਲ ਚਾਰਟਰ' ਵਰਗੇ ਦਸਤਾਵੇਜ਼ ਪ੍ਰਕਾਸ਼ਤ ਕੀਤੇ ਜਿਸ ਨੇ ਇਸ ਪਾਰਟੀ ਦੀ ਉਸਾਰੂ ਵਿਚਾਰਧਾਰਾ ਨੂੰ ਆਧੁਨਿਕ ਰੂਪ ਦਿਤਾ। ਭਾਵੇਂ ਕਿ ਇਸ ਦੇ ਮੈਂਬਰ ਇਹ ਦਾਅਵਾ ਕਰਨ ਕਿ ਇਸ ਦੇ ਜ਼ਰੂਰੀ ਸਿਧਾਂਤ ਪੁਰਾਣੇ ਹੀ ਰਹੇ। ਇਹ ਪਾਰਟੀ 1951 ਵਿਚ ਦੁਬਾਰਾ ਤਾਕਤ ਵਿਚ ਆ ਗਈ ਅਤੇ 1964 ਤਕ ਤਾਕਤ ਵਿਚ ਰਹੀ। ਇਸ ਸਮੇਂ ਦੌਰਾਨ ਪਾਰਟੀ ਦੇ ਚਾਰ ਸ਼ਕਤੀਸ਼ਾਲੀ ਪ੍ਰਧਾਨ ਮੰਤਰੀਆਂ ਚਰਚਲ, ਈਡਨ, ਮੈਕਮਿਲੀਅਨ ਅਤੇ ਡਗਲਸ ਹੋਮ ਦੀ ਅਗਵਾਈ ਅਧੀਨ ਪਾਰਟੀ ਨੇ 1955 ਅਤੇ 1959 ਦੀਆਂ ਚੋਣਾਂ ਵਿਚ ਬੇਮਿਸਾਲ ਜਿੱਤਾਂ ਪ੍ਰਾਪਤ ਕੀਤੀਆਂ। ਇਸ ਸਮੇਂ ਦੇ ਦੌਰਾਨ ਇਸ ਪਾਰਟੀ ਨੇ ਆਪਣੀ ਪੂਰਵਜ ਲੇਬਰ ਪਾਰਟੀ ਵਲੋਂ ਸਥਾਪਤ 'ਵੈਲਫੇਅਰ ਸਟੇਟ' ਨੂੰ ਵਧੇਰੇ ਸੰਗਠਤ ਕੀਤਾ, ਬਹੁਤ ਸਾਰੀਆਂ ਨਵੀਆਂ ਬਸਤੀਆਂ ਨੂੰ ਡੋਮੀਨੀਅਨ ਦਾ ਸਥਾਨ ਪ੍ਰਦਾਨ ਕੀਤਾ ਅਤੇ ਕਈ ਹੋਰਾ ਨੂੰ ਸ੍ਵੈ-ਸਰਕਾਰ ਦੇ ਰਾਹ ਤੇ ਪਾਇਆ, ਯੂਰਪੀਅਨ ਆਰਥਕ ਭਾਈਚਾਰੇ ਵਿਚ ਦਾਖਲ ਹੋਣ ਦਾ ਇਕ ਦ੍ਰਿੜ੍ਹ ਜਤਨ ਕੀਤਾ ਅਤੇ ਦੋ ਸੰਜੀਦਾ ਅੰਦਰੂਨੀ ਸੰਕਟਾਂ ਦਾ ਮੁਕਾਬਲਾ ਕੀਤਾ। ਪਹਿਲਾ ਸੰਕਟ 1956-57 ਵਿਚ ਪੈਦਾ ਹੋਇਆ ਜਦੋਂ ਐਂਗਲੋ-ਫਰਾਂਸੀਸੀ ਫ਼ੌਜਾਂ ਨੇ ਮਿਸਰ ਵਿਚ ਮੁਦਾਖ਼ਲਤ ਕੀਤੀ ਅਤੇ ਦੂਸਰਾ ਸੰਕਟ 1963 ਵਿਚ ਆਇਆ ਜਦੋਂ ਪਾਰਟੀ ਦੇ ਉੱਤਰਾਧਿਕਾਰ ਅਤੇ ਪਰੋਫਿਊਮੋ ਮਾਮਲਿਆਂ ਕਰਕੇ ਪਾਰਟੀ ਵਿਚ ਫੁੱਟ ਪੈ ਗਈ ਅਤੇ ਪਾਰਟੀ ਨੇ ਜਨਤਾ ਦਾ ਭਰੋਸਾ ਗੁਆ ਲਿਆ। 1964 ਦੀਆਂ ਆਮ ਚੋਣਾਂ ਵਿਚ ਇਸ ਪਾਰਟੀ ਦੇ ਲੇਬਰ ਪਾਰਟੀ ਹੱਥੋਂ ਥੋੜ੍ਹੇ ਜਿਹੇ ਫ਼ਰਕ ਨਾਲ ਹਾਰਨ ਪਿਛੋਂ ਇਸ ਦੇ ਲੀਡਰ ਡਗਲਸ-ਹੋਮ ਨੇ ਐਲਾਨ ਕੀਤਾ ਕਿ ਅਗੇ ਤੋਂ ਪਾਰਟੀ ਲੀਡਰਾਂ ਦੀ ਚੋਣ ਪਾਰਲੀਮੈਂਟਰੀ ਪਾਰਟੀ ਹੀ ਕਰਿਆ ਕਰੇਗੀ ਅਤੇ ਪਹਿਲਾਂ ਵਾਂਗ ਆਪਸੀ ਸਲਾਹ-ਮਸ਼ਵਰੇ ਦੇ ਨਤੀਜੇ ਵਜੋਂ ਨੇਤਾ ਦੀ ਚੋਣ ਨਹੀਂ ਹੋਵੇਗੀ। ਜੁਲਾਈ, 1964 ਵਿਚ ਡਗਲਸ-ਹੋਮ ਨੇ ਪਾਰਟੀ ਦੇ ਮੁਖੀ ਦੇ ਅਹੁਦੇ ਤੋਂ ਤਿਆਗ ਪੱਤਰ ਦੇ ਦਿਤਾ ਅਤੇ ਨਵੀਂ ਚੋਣ-ਵਿਧੀ ਅਨੁਸਾਰ ਐਡਵਰਡ ਹੀਥ ਪਾਰਟੀ ਦਾ ਨਵਾਂ ਨੇਤਾ ਚੁਣਿਆ ਗਿਆ। ਮਾਰਚ, 1966 ਦੀਆਂ ਆਮ ਚੋਣਾਂ ਵਿਚ ਪਾਰਟੀ ਨੂੰ ਫਿਰ ਹਾਰ ਹੋਈ।

ਅਜੋਕੀ ਕੰਜ਼ਰਵੇਟਿਵ ਪਾਰਟੀ ਰਾਸ਼ਟਰੀਕਰਨ ਦੇ ਵਿਸਤਾਰ ਦੀ ਮੁਖਾਲਫ਼ ਹੁੰਦਿਆਂ ਵੀ, ਜਦੋਂ ਇਹ ਆਪ ਤਾਕਤ ਵਿਚ ਆਈ ਤਾਂ ਇਸ ਨੇ ਆਪਣੀ ਪੂਰਵਜ ਲੇਬਰ ਪਾਰਟੀ ਦੇ ਰਾਸ਼ਟਰੀਕਰਨ ਦੇ ਐਕਟਾਂ ਨੂੰ ਰਦ ਨਹੀਂ ਕੀਤਾ ਕੇਵਲ ਸੜਕ ਆਵਾਜਾਈ ਅਤੇ ਸਟੀਲ ਦਾ ਰਾਸ਼ਟਰੀਕਰਣ ਹੀ ਰੱਦ ਕੀਤਾ। ਇਸ ਦੀ ਆਮ ਆਰਥਕ ਦ੍ਰਿਸ਼ਟੀ ਖੁੱਲ੍ਹੇ ਵਪਾਰ ਨਾਲ ਬੱਝੀ ਰਹਿੰਦੀ ਹੈ ਭਾਵੇਂ ਕਿ ਅਸਲ ਵਿਚ ਇਸ ਨੇ ਬਹੁਤ ਵਾਰ ਇਹ ਗੱਲ ਮੰਨੀ ਹੈ ਕਿ ਆਧੁਨਿਕ ਰਾਜ ਵਿਚ ਇਹ ਵਧੇਰੇ

ਕਰਕੇ ਸਰਕਾਰੀ ਯੋਜਨਾ ਅਧੀਨ ਹੋਣਾ ਚਾਹੀਦਾ ਹੈ । ਇਸ ਦੀਆਂ ਅਗਾਂਹ ਵਧੂ ਸਮਾਜਕ ਅਤੇ ਕਾਮਨਵੈਲਥ ਪਾਲਸੀਆਂ ਵਧੇਰੇ ਕਰਕੇ ਜ਼ੋਰ ਦੇਣ ਦੇ ਪਖੋਂ ਆਪਣੇ ਮੁੱਖ ਵਿਰੋਧੀਆਂ ਨਾਲੋਂ ਵੱਖਰੀਆਂ ਹਨ । ਰਵਾਇਤਾਂ ਉਪਰ ਜ਼ਬਾਨੀ ਜ਼ੋਰ ਦੇਣ ਦੇ ਬਾਵਜੂਦ ਨਵੇਂ ਵਿਚਾਰਾਂ ਅਤੇ ਪਾਲਸੀਆਂ ਨੂੰ ਅਪਨਾਉਣਾ ਅਤੇ ਬਦਲ ਰਹੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਹਾਲਾਤ ਅਨੁਸਾਰ ਆਪਣੇ ਆਪ ਨੂੰ ਢਾਲਣਾ ਅੱਜ ਦੀ ਕੰਜ਼ਰਵੇਟਿਵ ਪਾਰਟੀ ਦਾ ਇਕ ਵਿਸ਼ੇਸ਼ ਲੱਛਣ ਹੈ ।

ਹ.ਪੁ.—ਐਵ. ਐਨ. 4 : 22

**ਕਜ਼ਾਕ (ਲੋਕ) :** ਕਜ਼ਾਕਿਸਤਾਨ (ਕਜ਼ਾਕ ਸੋਵੀਅਤ ਸਮਾਜ-ਵਾਦੀ ਗਣਰਾਜ) ਦੇ ਅਤੇ ਨਾਲ ਲਾਗਵੇਂ ਚੀਨ ਦੇ ਸਿਕਿਆਂਗ ਖੇਤਰ ਦੇ ਵਸਨੀਕਾਂ ਨੂੰ ਕਜ਼ਾਕ ਕਿਹਾ ਜਾਂਦਾ ਹੈ । ਇਹ ਲੋਕ ਭਾਵੇਂ ਤੁਰਕੀ ਬੋਲੀ ਬੋਲਦੇ ਹਨ ਪਰ ਇਨ੍ਹਾਂ ਦੇ ਨੈਣ-ਨਕਸ਼ ਮੰਗੋਲਾਂ ਨਾਲ ਮਿਲਦੇ-ਜੁਲਦੇ ਹਨ । ਰਵਾਇਤੀ ਤੌਰ ਤੇ ਇਹ ਲੋਕ ਚਰਵਾਹੇ ਟੱਪਰੀ-ਵਾਸ ਸਨ । ਸਾਰਾ ਸਾਲ ਗੁੰਬਦਨੁਮਾ ਤੰਬੂਆਂ ਵਿਚ ਰਹਿੰਦੇ ਸਨ ਜਿਨ੍ਹਾਂ ਨੂੰ ਜਰ ਜਾਂ ਯੁਟ ਕਿਹਾ ਜਾਂਦਾ ਸੀ । ਇਨ੍ਹਾਂ ਦੇ ਇਹ ਨਿਵਾਸੀ-ਤੰਬੂ ਇਕ ਥਾਂ ਤੋਂ ਦੂਜੀ ਥਾਂ ਆਸਾਨੀ ਨਾਲ ਲਿਜਾਏ ਜਾ ਸਕਦੇ ਸਨ ਅਤੇ ਇਹ ਇਕ ਲੱਕੜੀ ਦੇ ਚੌਖਟੇ ਦੀ ਮਦਦ ਨਾਲ ਲੋੜੀਂਦੀ ਥਾਂ ਤੇ ਤਾਣ ਕੇ ਲਗਾ ਲਏ ਜਾਂਦੇ ਸਨ । ਚਰਾਗਾਹਾਂ ਦੀ ਭਾਲ ਵਿਚ ਇਹ ਲੋਕੀ ਆਪਣੇ ਘੋੜਿਆਂ, ਬੱਕਰੀਆਂ, ਭੇਡਾਂ, ਡੰਗਰ ਤੇ ਊਠਾਂ ਆਦਿ ਸਮੇਤ ਇਕ ਤੋਂ ਦੂਜੀ ਥਾਂ ਜਾਂਦੇ ਰਹਿੰਦੇ ਸਨ । ਇਨ੍ਹਾਂ ਦਾ ਆਹਾਰ ਜ਼ਿਆਦਾਤਰ ਦੁੱਧ ਅਤੇ ਇਸ ਤੋਂ ਤਿਆਰ ਕੀਤੇ ਪਦਾਰਥਾਂ ਦਾ ਹੁੰਦਾ ਸੀ । ਇਸ ਤੋਂ ਬਿਨਾਂ ਇਹ ਲੋਕ ਮੀਟ ਖਾਣ ਦੇ ਸ਼ੌਕੀਨ ਸਨ । ਘੋੜੀ ਦਾ ਖਮੀਰਿਆਂ ਦੁੱਧ, ਘੋੜਿਆਂ ਦਾ ਮਾਸ ਇਨ੍ਹਾਂ ਦੀ ਮਨ ਭਾਉਂਦੀ ਖ਼ੁਰਾਕ ਸੀ ਪਰ ਇਹ ਪਦਾਰਥ ਆਮ ਤੌਰ ਤੇ ਅਮੀਰਾਂ ਦੇ ਘਰਾਂ ਵਿਚ ਹੀ ਉਪਲੱਬਧ ਹੋ ਸਕਦਾ ਸੀ ।

ਇਨ੍ਹਾਂ ਦਾ ਵਿਸ਼ਵਾਸ ਹੈ ਕਿ ਇਨ੍ਹਾਂ ਦੇ ਵਡੇਰੇ ਦੇ ਤਿੰਨ ਪੁੱਤਰ ਸਨ ਜਿਨ੍ਹਾਂ ਤੋਂ ਅਗਾਂਹ ਕਜ਼ਾਕ ਜਾਤੀ ਚੱਲੀ । ਇਨ੍ਹਾਂ ਤਿੰਨਾਂ ਦੀ ਸੰਤਾਨ ਗਰੇਟ, ਮਿਡਲ ਤੇ ਲਿਟਲ ਤਿੰਨ ਸ਼੍ਰੇਣੀਆਂ ਵਿਚ ਵੰਡੀ ਗਈ । ਗਰੇਟ ਕਬੀਲੇ ਅਜੋਕੇ ਕਜ਼ਾਕਿਸਤਾਨ ਦੇ ਪੂਰਬੀ ਖੇਤਰ ਵਿਚ, ਮਿਡਲ-ਕੇਂਦਰੀ ਵਿਚ ਅਤੇ ਲਿਟਲ ਕਜ਼ਾਕ ਪੱਛਮੀ ਖੇਤਰ ਵਿਚ ਵਧੇ-ਫੁੱਲੇ । ਇਹ ਤਿੰਨੇ ਕਬੀਲੇ ਅਗਾਂਹ ਛੋਟੇ ਛੋਟੇ ਉਪ ਕਬੀਲਿਆਂ ਜਾਂ ਸ਼੍ਰੇਣੀਆਂ ਵਿਚ ਵੰਡੇ ਗਏ । ਇਨ੍ਹਾਂ ਕਬੀ-ਲਿਆਂ ਦੀ ਮੂਲ ਇਕਾਈ ਇਕ ਸੰਯੁਕਤ ਪਰਿਵਾਰ ਸੀ ਜਿਸ ਵਿਚ ਮਾਂ ਬਾਪ ਬੱਚੇ ਅਤੇ ਉਨ੍ਹਾਂ ਦੇ ਪਰਿਵਾਰ-ਸ਼ਾਮਲ ਸਨ । ਇਹ ਸਭ ਇਕਠੇ ਰਹਿੰਦੇ ਸਨ ।

ਕਜ਼ਾਕਾਂ ਦਾ ਟੱਪਰੀਵਾਸ ਜੀਵਨ ਅੰਤ ਨੂੰ ਚਰਾਂਦਾਂ ਉਪਰ ਕਬਜ਼ਾ ਕਰਨ ਨਾਲ ਖ਼ਤਮ ਹੋ ਗਿਆ । 19ਵੀਂ ਸਦੀ ਵਿਚ ਬਹੁਤ ਸਾਰੇ ਕਜ਼ਾਕ ਸਰਹੱਦ ਦੇ ਨਾਲ ਵਾਹੀ ਕਰਨ ਲੱਗ ਗਏ । ਰੂਸੀ ਬਗਾਵਤ ਤੋਂ ਪਿਛੋਂ ਅਮੀਰ ਕਜ਼ਾਕ ਚੀਨ ਦੇ ਸੀਕਿਆਂਗ ਇਲਾਕੇ ਵਿਚ ਚਲੇ ਗਏ । ਬਾਕੀ ਦੇ ਕਜ਼ਾਕ ਸਹਿਕਾਰੀ ਫਾਰਮਾਂ ਵਿਚ ਡੰਗਰਾਂ ਦੀ ਨਸਲਕਸ਼ੀ ਦਾ ਧੰਦਾ ਕਰਨ ਲੱਗੇ 1934 ਵਿਚ ਸੋਵੀਅਤ ਸੰਘ ਵਿਚ ਸਿਰਫ ਇਕ ਟੱਪਰੀਵਾਸ ਗਰੁੱਪ ਬਾਕੀ ਸੀ । ਦੂਜੇ ਪਾਸੇ 1970 ਦੇ ਦਹਾਕੇ ਦੌਰਾਨ ਸੀਕਿਆਂਗ ਦੇ ਖੇਤਰਾਂ ਵਿਚ ਕਜ਼ਾਕਾਂ ਦੇ ਬਹੁਤ ਸਾਰੇ ਟੱਪਰੀਵਾਸ ਕਬੀਲੇ ਸਨ ਇਸ ਖੇਤਰ ਵਿਚ ਇਨ੍ਹਾਂ ਦਾ 'ਇਲੀ ਕਜ਼ਾਕ ਆਟੋਨੋਮਸ' ਨਾਮੀ ਡਿਸਟ੍ਰਿਕਟ ਵੱਖਰਾ ਰਾਜਨੀਤਕ ਡਵੀਜ਼ਨ ਸਥਾਪਿਤ ਕੀਤਾ ਗਿਆ । ਜਿਸ ਦੀ ਰਾਜਧਾਨੀ ਕੁਲਜ਼ਾ ਹੈ ਇਸ ਤੋਂ ਬਿਨਾਂ ਪੂਰਬੀ ਸੀਕਿਆਂਗ ਵਿਚ ਦੋ ਹੋਰ ਸਵੈ-ਸ਼ਾਸ਼ਤ ਕਾਊਂਟੀਆਂ ਹਨ । ਸੰਨ 1979 ਵਿਚ ਸੋਵੀਅਤ ਯੂਨੀਅਨ ਵਿਚ **ਲਗਭਗ** 6,556,000 ਕਜ਼ਾਕ ਸਨ । ਜਿਨ੍ਹਾਂ ਵਿਚੋਂ **81%** ਸਿਰਫ ਕਜ਼ਾਕਿਸਤਾਨ ਵਿਚ ਰਹਿੰਦੇ ਸਨ । ਚੀਨ ਵਿਚ ਇਨ੍ਹਾਂ ਦੀ ਸੰਖਿਆ 800,000 ਦੇ ਲਗਭਗ ਹੈ । ਇਹ ਜ਼ਿਆਦਾਤਰ ਸੀਕਿਆਂਗ ਖੇਤਰ ਵਿਚ ਹੀ ਹਨ ।

ਹ. ਪੁ.—ਐਨ. ਬ੍ਰਿ. ਮਾ 6 : 774.

**ਕਜ਼ਾਕਿਸਤਾਨ :** ਇਹ ਸੋਵੀਅਤ ਯੂਨੀਅਨ ਦਾ ਇਕ ਗਣਰਾਜ ਹੈ ਜੋ ਕੇਂਦਰੀ ਏਸ਼ੀਆ ਵਿਚ ਸਥਿਤ ਹੈ ਅਤੇ ਉੱਤਰ ਵਲੋਂ ਚੀਨ, ਦੱਖਣ ਵਲੋਂ ਕਿਰਗੀਜ਼ ਅਤੇ ਉਜ਼ਬੇਕਿਸਤਾਨ, ਪੱਛਮ ਵਲੋਂ ਕੈਸਪੀਅਨ ਸਾਗਰ ਅਤੇ ਤੁਰਕਿਸਤਾਨ ਦੇ ਥੋੜ੍ਹੇ ਜਿਹੇ ਭਾਗ ਅਤੇ ਉੱਤਰ ਵਲੋਂ ਸੋਵੀਅਤ ਰੂਸ ਦੁਆਰਾ ਘਿਰਿਆ ਹੋਇਆ ਹੈ । ਇਸ ਦਾ ਪੂਰਾ ਨਾਂ ਕਜ਼ਾਕ ਸੋਵੀਅਤ ਸੋਸ਼ਲਿਸਟ ਰੀਪਬਲਿਕ ਹੈ । ਗਣਰਾਜ ਦਾ ਕੁੱਲ ਖੇਤਰਫਲ 2,717,300 ਵ. ਕਿ. ਮੀ. ਹੈ ਅਤੇ ਵਸੋਂ 15,452,000 (1983) ਹੈ । ਇਹ ਪੂਰਬ ਤੋਂ ਪੱਛਮ ਵੱਲ ਲਗਭਗ 1900 ਕਿ. ਮੀ. ਅਤੇ ਉੱਤਰ ਤੋਂ ਆਲਮਾ ਆਤਾ ਦੱਖਣ ਵੱਲ ਲਗਭਗ 1300 ਕਿ. ਮੀ. ਫ਼ੈਲਿਆ ਹੋਇਆ ਹੈ । ਇਸ ਖੇਤਰ ਦੀ ਰਾਜਧਾਨੀ ਹੈ । ਮੁੱਖ ਤੌਰ ਤੇ ਕਜ਼ਾਕਿਸਤਾਨ ਇਕ ਵਿਸ਼ਾਲ ਪਠਾਰੀ ਉੱਚ-ਭੂਮੀ ਹੈ । ਇਸ ਦੇ ਕੁੱਲ ਰਕਬੇ ਦਾ 1/3 ਹਿੱਸਾ ਨਿਵਾਣਾਂ ਨੇ ਅਤੇ ਲਗਭਗ ਅੱਧਾ ਹਿੱਸਾ ਪਹਾੜੀ ਮੈਦਾਨਾਂ ਅਤੇ ਪਠਾਰਾਂ ਨੇ ਅਤੇ ਕੋਈ 20% ਹਿੱਸਾ ਪਹਾੜਾਂ ਨੇ ਮੱਲਿਆ ਹੋਇਆ ਹੈ । ਕਾਨ ਟੈਂਗਰੀ ਚੋਟੀ ਗਣਰਾਜਾਂ ਦੀ ਸਭ ਤੋਂ ਉਚੀ (6995 ਮੀ.) ਚੋਟੀ ਹੈ । ਇਸਦੇ ਪੱਛਮੀ ਅਤੇ ਦੱਖਣੀ-ਪੱਛਮੀ ਹਿੱਸਿਆਂ ਵਿਚ ਕੈਸਪੀਅਨ ਅਵਦਾਬ ਹਾਵੀ ਹੈ ਅਤੇ ਇਸ ਦੇ ਦੱਖਣ ਵਿਚ ਉਸਟੀਉਰਟ ਪਠਾਰ ਅਤੇ ਮਾਂਗਿਸ਼ਲਾਕ ਪ੍ਰਾਇਦੀਪ ਉਤੇ ਕਾਰਾਤਾਓ ਅਤੇ ਆਕਤਾਓ ਨਾਂ ਦੀਆਂ ਪਹਾੜੀਆਂ ਹਨ । ਇਸ ਤੋਂ ਅਗੇ ਯੁਗਲ ਪਠਾਰ ਅਤੇ ਇਸਦਾ ਵਧਾਓ ਹੈ ਜੋ ਕੈਸਪੀਅਨ ਡੂੰਘ ਨੂੰ ਟਿਊਰਨ ਦੇ ਨੀਵੇਂ ਖੇਤਰ ਤੋਂ ਵੱਖ ਕਰਦਾ ਹੈ । ਇਸ ਦੇ ਦੱਖਣ ਵੱਲ ਅਰਾਲ ਸਾਗਰ ਹੈ । ਕਈ ਦਰਿਆਵਾਂ ਨੇ ਜਿਹੜੇ ਇਥੇ ਹੀ ਖ਼ਤਮ ਹੋ ਜਾਂਦੇ ਹਨ, ਇਥੇ ਕਾਫ਼ੀ ਰੇਤ ਵਿਛਾ ਦਿਤੀ ਹੈ ਜਿਸ ਨਾਲ ਉੱਤਰ ਵਿਚ ਬਾਰਸ਼ਕੀ, ਕੇਂਦਰ ਵਿਚ ਕਾਰਾਕੁਮ ਅਤੇ ਦੱਖਣ ਵਿਚ ਕਾਈਜ਼ੀਲ ਕੁਮ ਨਾਂ ਦੇ ਮਾਰੂਥਲ ਹੋਂਦ ਵਿਚ ਆ ਗਏ ਹਨ । ਕੇਂਦਰੀ ਕਜ਼ਾਕਿਸਤਾਨ ਉਘੜ-ਦੁੱਘੜੀ ਉਚ-ਭੂਮੀ ਹੈ ਅਤੇ ਇਸ ਵਿਚ ਕਿਤੇ ਕਿਤੇ ਪਠਾਰ ਅਤੇ ਖਾਰੀਆਂ ਝੀਲਾਂ ਨਾਲ ਭਰੇ ਅਵਦਾਬ ਹਨ । ਉੱਤਰ ਵਿਚ ਆਰਕਟਿਕਟ ਪਾਣੀ ਦੇ ਜਲ-ਨਿਖੇੜ ਕੋਲ ਪਹਾੜੀਆਂ ਦੀ ਉਚਾਈ 1524 ਮੀ. ਤੀਕ ਪਹੁੰਚ ਜਾਂਦੀ ਹੈ ਤੇ ਇੰਨੇ ਹੀ ਉਚੇ ਖੇਤਰ ਪੱਛਮ ਤੇ ਪੂਰਬ ਵਿਚ ਹਨ । ਪੂਰਬ ਅਤੇ ਦੱਖਣ-ਪੂਰਬ ਵਿਚ ਉੱਚੀਆਂ ਪਹਾੜੀਆਂ ਦਾ ਸਮੂਹ ਹੈ ਜਿਨ੍ਹਾਂ ਵਿਚਕਾਰ ਖੁਲ੍ਹੀਆਂ ਵਾਦੀਆਂ ਹਨ । ਅੰਤਰੀਵ ਜਲ-ਨਿਕਾਸ ਦਾ ਇਹ ਦੁਨੀਆ ਵਿਚ ਸਭ ਤੋਂ ਵੱਡਾ ਖੇਤਰ ਹੈ ।

ਗਣਰਾਜ ਵਿਚ 7000 ਤੋਂ ਵੱਧ ਦਰਿਆ ਅਤੇ ਨਦੀਆਂ ਹਨ । ਇਨ੍ਹਾਂ ਵਿਚੋਂ ਵਧੇਰੇ ਕੈਸਪੀਅਨ ਅਤੇ ਅਰਾਲ ਸਾਗਰਾ ਦੇ ਅੰਤਰਦੇਸ਼ੀ ਜਲ-ਨਿਕਾਸ ਸਿਸਟਮਾਂ ਅਤੇ ਬਾਲਕਾਸ਼ ਅਤੇ ਟੈਂਗੀਜ਼ ਝੀਲਾਂ ਨਾਲ ਸਬੰਧਤ ਹਨ । ਇਰਤਿਸ਼ 1700 ਕਿ. ਮੀ., ਇਸ਼ਿਮ 1400 ਕਿ. ਮੀ. ਅਤੇ ਟੋਬਾਲ 500 ਕਿ. ਮੀ. ਗਣਰਾਜ ਦੇ ਵੱਡੇ ਦਰਿਆ ਹਨ । ਇਨ੍ਹਾਂ ਤੋਂ ਇਲਾਵਾ ਯੁਗਲ ਦਰਿਆ ਕੋਈ 11000 ਕਿ. ਮੀ. ਅਤੇ ਸਿਰ ਦਰਿਆ 950 ਕਿ. ਮੀ. ਦੇ ਲਗਭਗ ਕਜ਼ਾਕਿਸਤਾਨ ਵਿਚ ਵਹਿੰਦੇ ਹਨ ਵਿਸ਼ੇਸ਼ ਕਰਕੇ ਇਥੋਂ ਦੇ ਮੈਦਾਨਾਂ ਅਤੇ ਵਾਦੀਆਂ ਦਾ ਜਲਵਾਯੂ ਮਹਾਂਦੀਪੀ ਹੈ । ਇਥੇ ਸਰਦੀਆਂ ਵਿਚ ਸਖ਼ਤ ਸਰਦੀ ਅਤੇ ਗਰਮੀਆਂ ਵਿਚ ਸਖ਼ਤ ਗਰਮੀ ਪੈਂਦੀ ਹੈ । ਇਥੇ ਥਣਧਾਰੀ ਜੀਵ-ਜੰਤੂਆਂ ਦੀਆਂ 155 ਜਾਤੀਆਂ ਮਿਲਦੀਆਂ ਹਨ । ਜਿਨ੍ਹਾਂ ਵਿਚ ਬਾਰਾ ਸਿੰਗਾ ਅਤੇ ਐਲਕ, ਬਘਿਆੜ, ਰਿੱਛ ਅਤੇ ਬਰਫ਼ਾਨੀ ਚੀਤੇ ਸ਼ਾਮਲ ਹਨ । ਦਰਿਆਵਾਂ ਅਤੇ ਝੀਲਾਂ ਵਿਚ ਮੱਛੀਆਂ ਦੀਆਂ ਕਈ ਜਾਤੀਆਂ ਮਿਲਦੀਆਂ ਹਨ ।

ਗਣਰਾਜ ਦੀ ਅਰਥ ਵਿਵਸਥਾ ਦਾ ਵਿਕਾਸ ਇਥੋਂ ਦੇ ਵਿਸ਼ਾਲ ਕੁਦਰਤੀ ਸਾਧਨਾਂ ਕਰਕੇ ਹੈ । ਕਜ਼ਾਕਿਸਤਾਨ ਤੋਂ ਸਾਰੇ ਸੋਵੀਅਤ ਯੂਨੀਅਨ

ਵਿਚ ਕਚਾ ਮਾਲ ਜਾਂਦਾ ਹੈ। ਇਥੇ ਕੋਈ 90 ਤੋਂ ਵਧ ਵਖ ਵਖ ਖਣਿਜ ਪਦਾਰਥ ਮਿਲਦੇ ਹਨ। ਜਿਨ੍ਹਾਂ ਵਿਚ ਤਾਂਬਾ, ਜਿਸਤ, ਚਾਂਦੀ, ਟੰਗਸਟਨ, ਕਲੱਈ, ਨਿਕਲ, ਕੋਬਾਲਟ, ਸੋਨਾ, ਕੋਲਾ ਤੇ ਲੋਹੇ ਦੀ ਕੱਚੀ ਧਾਤ ਸ਼ਾਮਲ ਹਨ। ਇਹ ਸੋਵੀਅਤ ਯੂਨੀਅਨ ਦਾ ਸਭ ਤੋਂ ਵੱਡਾ ਸਿੱਕਾ-ਉਤਪਾਦਕ ਖੇਤਰ ਹੈ। ਤਾਂਬੇ ਦੇ ਉਤਪਾਦਨ ਵਿਚ ਇਸ ਗਣਰਾਜ ਦਾ ਦੂਜਾ ਨੰਬਰ ਹੈ। ਇਨ੍ਹਾਂ ਖਣਿਜ ਪਦਾਰਥਾਂ ਤੋਂ ਇਲਾਵਾ ਇਥੇ ਕੋਲੇ ਜਿਸਤ, ਕ੍ਰੋਮਾਈਟ ਅਤੇ ਕ੍ਰੋਮੀਅਮ ਦੇ ਬਹੁਤ ਭੰਡਾਰ ਹਨ।

ਕਜ਼ਾਕਿਸਤਾਨ ਦੀ ਵਾਹੀ ਵਾਲੀ ਭੋਂ ਦੇ ਤੀਜੇ ਹਿਸੇ ਵਿਚ ਚਰਾਗਾਹਾਂ ਹੇਠ ਹੈ। ਇਸ ਵਿਚੋਂ ਲਗਭਗ 20% ਭੂਮੀ ਵਾਹੀਯੋਗ ਹੈ ਅਤੇ ਬਾਕੀ ਦਾ ਰਕਬਾ ਘਾਹ ਦੇ ਖੇਤਾਂ ਨੇ ਮਲਿਆ ਹੋਇਆ ਹੈ। ਗਣਰਾਜ ਦੀ ਅੱਧੀ ਆਬਾਦੀ ਖੇਤੀਬਾੜੀ ਵਿਚ ਲਗੀ ਹੋਈ ਹੈ ਅਤੇ ਇਥੇ ਲਗਭਗ 1600 ਸਟੇਟ ਫਾਰਮ ਅਤੇ 450 ਸਮੂਹਕ ਫਾਰਮ ਹਨ। ਕਪਾਹ, ਅਨਾਜ ਅਤੇ ਉਦਯੋਗਕ ਫਸਲਾਂ ਇਥੇ ਵਧੇਰੇ ਬੀਜੀਆਂ ਜਾਂਦੀਆਂ ਹਨ। ਇਨ੍ਹਾਂ ਤੋਂ ਇਲਾਵਾ ਇਥੇ ਤੰਬਾਕੂ, ਰਬੜ ਦੇ ਦਰਖਤਾਂ ਅਤੇ ਸਰ੍ਹੋਂ ਦੀ ਵੀ ਖੇਤੀ ਕੀਤੀ ਜਾਂਦੀ ਹੈ। ਇਹ ਖੇਤਰ ਬਾਗ਼-ਬਗ਼ੀਚਿਆਂ ਨਾਲ ਭਰਪੂਰ ਹੈ।

ਇਸ ਸਮੇਂ ਉਦਯੋਗ ਨੇ ਵੀ ਗਣਰਾਜ ਦੀ ਅਰਥ-ਵਿਵਸਥਾ ਵਿਚ ਵਿਸ਼ੇਸ਼ ਥਾਂ ਪ੍ਰਾਪਤ ਕੀਤੀ ਹੋਈ ਹੈ। ਇਥੇ ਦੇਗੀ ਲੋਹਾ, ਫੌਲਾਦ, ਢਾਲੀ ਧਾਤ, ਲੋਹੇ ਦੀ ਕੱਚੀ ਧਾਤ, ਸੀਮਿੰਟ, ਖਣਿਜੀ ਖਾਦ ਭਾਰੀ ਮਾਤਰਾ ਵਿਚ ਤਿਆਰ ਕੀਤੀ ਜਾਂਦੀ ਹੈ। ਨਿਰਮਾਣ ਉਦਯੋਗ ਇਥੇ ਕਾਫ਼ੀ ਵਿਕਸਿਤ ਹੋ ਚੁੱਕੇ ਹਨ। ਦੂਜੀ ਵੱਡੀ ਜੰਗ ਦੌਰਾਨ ਨਿਰਮਾਣ ਇਥੇ ਇਕ ਦਮ ਪ੍ਰਫੁੱਲਤ ਹੋਇਆ। ਕਜ਼ਾਕਿਸਤਾਨ ਵਿਚ ਆਟੋਮੈਟਿਕ ਪ੍ਰੈੱਸਾਂ ਤੋਂ ਲੈ ਕੇ ਐਕਸਰੇ ਵਰਗੀਆਂ ਮਸ਼ੀਨਾਂ ਵਰਗੇ ਆਧੁਨਿਕ ਸੰਦ ਵੀ ਇਥੇ ਬਣਦੇ ਹਨ।

ਇਥੇ ਆਵਾਜਾਈ ਵਧੇਰੇ ਕਰਕੇ ਰੇਲਾਂ, ਮੋਟਰਾਂ ਅਤੇ ਹਵਾਈ ਜਹਾਜ਼ਾਂ ਦੁਆਰਾ ਹੁੰਦੀ ਹੈ। ਇਥੋਂ ਦੀਆਂ ਵਸਤਾਂ ਦੀ ਢੋ-ਢੁਆਈ ਦਾ 5% ਕੰਮ ਰੇਲਾਂ ਦੁਆਰਾ ਹੁੰਦਾ ਹੈ। ਰੇਲਵੇ ਲਾਈਨਾਂ ਦੀ ਕੁੱਲ ਲੰਬਾਈ 13,289 ਕਿ. ਮੀ. ਹੈ ਅਤੇ ਸੜਕਾਂ ਦੀ ਕੁੱਲ ਲੰਬਾਈ 09,274 ਕਿ. ਮੀ. ਹੈ।

ਇਥੇ ਕੋਲਾ, ਕੱਚਾ ਲੋਹਾ, ਅਨਾਜ, ਧਾਤ, ਮਸ਼ੀਨਰੀ ਅਤੇ ਪਸ਼ੂਆਂ ਤੋਂ ਪ੍ਰਾਪਤ ਵਸਤਾਂ ਬਾਹਰ ਭੇਜੀਆਂ ਜਾਂਦੀਆਂ ਹਨ ਅਤੇ ਇਮਾਰਤੀ ਲਕੜੀ, ...ਲ ਦੀਆਂ ਵਸਤਾਂ, ਮਸ਼ੀਨਰੀ ਅਤੇ ਹੋਰ ਵਸਤਾਂ ਬਾਹਰੋਂ ਮੰਗਵਾਈਆਂ ਜਾਂਦੀਆਂ ਹਨ।

ਗਣਰਾਜ ਦੀ ਲਗਭਗ ਸਾਰੀ ਵਸੋਂ ਹੀ ਪੜ੍ਹੀ-ਲਿਖੀ ਹੈ। ਸੰਨ 971 ਵਿਚ ਇਥੇ 10101 ਪ੍ਰਾਰੰਭਕ ਅਤੇ ਸੈਕੰਡਰੀ ਸਕੂਲ, 198 ਤਕਨੀਕੀ ਕਾਲਜ, 44 ਉਚੇਰੀਆਂ ਵਿਦਿਅਕ ਸੰਸਥਾਵਾਂ ਅਤੇ 207 ...ਜ ਸੰਸਥਾਵਾਂ ਸਨ। ਮੁੱਖ ਤੌਰ ਤੇ ਸਿਖਿਆ ਰੂਸੀ ਜਾਂ ਕਜ਼ਾਕ ਭਾਸ਼ਾਵਾਂ ਵਿਚ ਦਿਤੀ ਜਾਂਦੀ ਹੈ।

ਰਾਜਧਾਨੀ ਆਲਮਾ ਆਤਾ ਤੋਂ ਬਿਨਾਂ ਕਾਰਾਗਾਂ ਦਾ ਸੇਪਾਲੈਟਿੰਸਕ, ਚਿਮਕੈਂਤ ਅਤੇ ਪੈਟਰੋਪੈਵਲਾੱਫਸਕ ਇਥੇ ਦੇ ਹੋਰ ਵੱਡੇ ਸ਼ਹਿਰ ਹਨ।

ਕਜ਼ਾਕਿਸਤਾਨ ਦੇ ਜੀਵਨ ਵਿਚ ਰਾਸ਼ਟਰੀ ਅਤੇ ਸਥਾਨਕ ਸਭਿਆਚਾਰ ਪੂਰਨ ਰੂਪ ਵਿਚ ਰਚਿਆ ਮਿਚਿਆ ਪਿਆ ਹੈ। ਲੋਕਾਂ ਦਾ ਪਹਿਰਾਵਾ ਖ਼ੁਰਾਕ ਅਤੇ ਘਰਾਂ ਦੀ ਸਜਾਵਟ ਇਥੋਂ ਦੇ ਅਮੀਰ ਵਿਰਸੇ ਦੀ ਸਾਖੀ ਭਰਦੇ ਹਨ। ਰਾਸ਼ਟਰੀ ਪਹਿਰਾਵੇ ਦਾ ਢੰਗ ਇਥੋਂ ਦੀਆਂ ਔਰਤਾਂ ਦੇ ਲਿਬਾਸ ਵਿਚ ਸਭ ਤੋਂ ਵਧੀਆ ਰੂਪ ਵਿਚ ਸੰਭਾਲਿਆ ਪਿਆ ਹੈ। ਔਰਤਾਂ ਦੇ ਲਿਬਾਸ ਵਿਚ ਲੰਬੇ ਅਤੇ ਖੜ੍ਹੇ ਕਾਲਰਾਂ ਵਾਲੀ ਪੁਸ਼ਾਕ ਰੰਗਦਾਰ ਬਲੂਮਰ (ਗਿੱਟਿਆਂ ਤੋਂ ਇਕਠਾ ਕੀਤਾ ਹੋਇਆ ਇਕ ਕਿਸਮ ਦਾ ਗਰਾਰਾ) ਸਿਰ ਉਤੇ ਰੁਮਾਲ ਜਾਂ ਨਕਾਬ ਵਾਲਾ ਸੂਤੀ ਕੱਪੜਾ, ਚੂੜੀਆਂ ਅਤੇ ਕੰਨਾਂ ਦੀਆਂ ਵਾਲੀਆਂ ਸ਼ਾਮਲ ਹਨ। ਇਥੋਂ ਦੀਆਂ ਮੁਟਿਆਰਾਂ ਯੂਰਪੀਅਨ ਅਤੇ ਰਾਸ਼ਟਰੀ ਢੰਗ ਦੇ ਖੁਲ੍ਹੇ ਚਿੱਟੇ ਗਾਊਨ, ਸ਼ੋਖ ਰੰਗ ਦੇ ਕਮਰ ਤੀਕ ਲੰਬੇ ਮਖਮਲੀ ਕੋਟ, ਗਾਨੀ ਅਤੇ ਇਚਿਗੀ ਜਾਂ ਨਰਮ ਚਮੜੇ ਦੇ ਲੰਬੇ ਬੂਟ ਪਹਿਨਦੀਆਂ ਹਨ। ਬੁੱਢੇ ਵਿਅਕਤੀ ਆਮ ਕਰਕੇ ਖੁਲ੍ਹੀਆਂ ਅਤੇ ਚਿੱਟੀਆਂ ਕਮੀਜ਼ਾਂ, 'ਸ਼ਰੋਵਰੀ' ਜਾਂ ਖੁਲ੍ਹੇ ਪਜਾਮੇ ਅਤੇ ਊਨੀ ਜਾਂ ਸੂਤੀ ਗਾਊਨ ਪਹਿਨਦੇ ਹਨ। ਕਜ਼ਾਕ ਲੋਕਾਂ ਦੇ ਸਾਰੇ ਘਰ, ਆਪਣੇ ਘਰਾਂ ਵਿਚ ਬਣਾਏ ਗਲੀਚਿਆਂ ਅਤੇ ਕੋਸ਼ਮੀ ਜਾਂ ਸ਼ੋਖ ਰੰਗ ਦੇ ਨਮਦਿਆਂ ਨਾਲ ਸਜਾਏ ਜਾਂਦੇ ਹਨ। ਇਥੋਂ ਦਾ ਸਥਾਨਕ ਰੰਗ ਉਸਾਰੀਕਲਾ ਵਿਚ ਇਕ ਖਾਸ ਵਖਰੇਵਾਂ ਪੈਦਾ ਕਰਦਾ ਹੈ।

ਕਜ਼ਾਕ ਲੋਕ-ਪਰੰਪਰਾਵਾਂ ਦਾ ਸਬੰਧ ਵੀ ਬੜੇ ਪ੍ਰਾਚੀਨ ਸਮੇਂ ਨਾਲ ਹੈ। ਅਬਾਈ ਇਬਰਾਗਿਮ ਕੁਨਾਨਬਾਯੇਵ ਇਕ ਕਵੀ, ਪ੍ਰਸਿੱਧ ਸਾਹਿਤਕਾਰ ਅਤੇ ਮਾਨਵਵਾਦੀ, ਅਧੁਨਿਕ ਕਜ਼ਾਕ ਭਾਸ਼ਾ-ਸਾਹਿਤ ਦੇ ਵਿਕਾਸ ਦਾ ਬਾਨੀ ਸੀ। ਕਜ਼ਾਕਿਸਤਾਨ ਵਿਚ ਅਜੋਕੀਆਂ ਕਿਸਮਾਂ ਦੇ ਕਈ ਆਧੁਨਿਕ ਥੇਟਰ ਹਨ। ਸੰਨ 1944 ਵਿਚ ਕਜ਼ਾਕ ਫ਼ਿਲਮ ਸਟੂਡੀਓ ਸਥਾਪਿਤ ਕੀਤਾ ਗਿਆ ਅਤੇ ਇਸ ਨੇ ਕਈ ਕਿਸਮ ਦੀਆਂ ਫ਼ਿਲਮਾਂ ਰੀਲੀਜ਼ ਕੀਤੀਆਂ ਹਨ।

ਆਲਮਾ ਆਤਾ ਵਿਚ ਕਈ ਆਰਟ ਸਕੂਲ ਅਤੇ ਨੈਸ਼ਨਲ ਪਿਕਚਰ ਗੈਲਰੀਆਂ ਹਨ। ਇਸ ਤੋਂ ਇਲਾਵਾ ਇਥੇ ਕਈ ਅਜਾਇਬ-ਘਰ ਅਤੇ ਲਾਇਬ੍ਰੇਰੀਆਂ ਹਨ। ਫੋਟੋਟੈਲੀਗ੍ਰਾਫੀ ਦੁਆਰਾ ਮਾਸਕੋ ਤੋਂ ਭੇਜੇ ਗਏ ਮੈਟ੍ਰਿਕਸ ਰੂਸ ਦੇ ਦੋ ਪ੍ਰਸਿੱਧ ਅਖਬਾਰ 'ਪਰਾਵਦਾ ਅਤੇ 'ਇਜ਼ਵੈਸਤੀਆ ਇਥੇ ਮੁੜ ਛਾਪੇ ਜਾਂਦੇ ਹਨ। ਕਜ਼ਾਕਿਸਤਾਨ ਵਿਚ ਆਲਮਾ ਆਤਾ ਵਿਚ ਇਕ ਬਹੁ-ਭਾਸ਼ਾਈ-ਰੀਪਬਲੀਕਨ ਰੇਡੀਓ ਸੈਂਟਰ ਅਤੇ ਰੀਜਨਲ ਸੈਂਟਰਾਂ ਵਿਚ ਪ੍ਰਸਾਰਣ ਸਟੇਸ਼ਨ ਹਨ।

24 ਮਾਰਚ 1937 ਨੂੰ ਕਜ਼ਾਕਿਸਤਾਨ ਵਿਚ ਸੰਵਿਧਾਨ ਲਾਗੂ ਕੀਤਾ ਗਿਆ ਜਿਸ ਨਾਲ ਸਾਰੀ ਤਾਕਤ ਲੋਕਾਂ ਦੇ ਹੱਥਾਂ ਵਿਚ ਦਿਤੀ ਗਈ। ਇਥੋਂ ਦਾ ਸਭ ਤੋਂ ਉਚਾ ਵਿਧਾਨਕ ਅੰਗ 'ਸੁਪਰੀਮ ਸੋਵੀਅਤ' ਹੈ ਜਿਸਦੀ ਚੋਣ ਹਰੇਕ ਚਾਰ ਸਾਲਾਂ ਬਾਅਦ ਹੁੰਦੀ ਹੈ। ਇਸ ਦੇ ਮੈਂਬਰ ਪ੍ਰੀਜ਼ੀਡੀਅਮ ਦੀ ਚੋਣ ਕਰਦੇ ਹਨ। ਪ੍ਰੀਜ਼ੀਡੀਅਮ ਵਿਚ ਇਕ ਪ੍ਰੈਜ਼ੀਡੈਂਟ ਤਿੰਨ ਡਿਪਟੀ, ਇਕ ਸਕੱਤਰ ਅਤੇ 15 ਮੈਂਬਰ ਹੁੰਦੇ ਹਨ ਅਤੇ ਇਹ ਵਿਧਾਨਕ ਸੈਸ਼ਨਾਂ ਦੌਰਾਨ ਕੰਮ ਕਰਦੇ ਹਨ। 'ਸੁਪਰੀਮ ਸੋਵੀਅਤ' ਦੇ 470 ਮੈਂਬਰਾਂ ਵਿਚੋਂ ਅੱਧੇ ਮੈਂਬਰ ਕਾਮੇ ਅਤੇ ਸਮੂਹਕ ਕਿਸਾਨ ਅਤੇ 1/3 ਹਿੱਸਾ ਔਰਤਾਂ ਹੁੰਦੀਆਂ ਹਨ। ਸਥਾਨਕ ਸਰਕਾਰ ਆਬਲਸਟ ਜ਼ਿਲ੍ਹਾ, ਸ਼ਹਿਰ, ਪਿੰਡ ਅਤੇ ਆਊਲ (ਛੋਟੀ ਬਸਤੀ) ਰਾਹੀਂ ਪ੍ਰਬੰਧ ਚਲਾਉਂਦੀ ਹੈ ਅਤੇ ਇਸ ਦੀ ਚੋਣ ਦੋ ਸਾਲ ਲਈ ਹੁੰਦੀ ਹੈ। ਗਣਰਾਜ ਦੀ 'ਸੁਪਰੀਮ ਸੋਵੀਅਤ' ਦਾ ਇਕ ਮੰਤਰੀ ਮੰਡਲ ਹੁੰਦਾ ਹੈ। ਇਹ ਗਣਰਾਜ ਦਾ ਸਭ ਤੋਂ ਉੱਚਾ ਕਾਰਜਕਾਰੀ ਮੁਖੀ ਮੰਡਲ ਹੁੰਦਾ ਹੈ ਜਿਹੜਾ ਗਣਰਾਜ ਦੀਆਂ ਵਜ਼ਾਰਤਾਂ ਅਤੇ ਏਜੰਸੀਆਂ ਦੇ ਕੰਮਾਂ ਦਾ ਤਾਲ-ਮੇਲ ਅਤੇ ਨਿਗਰਾਨੀ ਰੱਖਦਾ ਹੈ।

ਇਥੋਂ ਦਾ ਨਿਆਂ-ਪ੍ਰਬੰਧ ਕਜ਼ਾਕ-ਸੁਪਰੀਮ ਕੋਰਟ ਚਲਾਉਂਦੀ ਹੈ ਜੋ 'ਸੁਪਰੀਮ ਸੋਵੀਅਤ' ਦੁਆਰਾ 5 ਸਾਲ ਲਈ ਚੁਣੀ ਜਾਂਦੀ ਹੈ।

26 ਅਗਸਤ 1920 ਨੂੰ ਰੂਸੀ ਸੋਵੀਅਤ ਸੰਘੀ ਸਮਾਜਵਾਦੀ ਗਣਤੰਤਰ ਦੇ ਅੰਦਰ ਯੂਰਾਲਸਕ, ਟਰਗਾਈਐਕਮੋਲਿੰਸਕ ਅਤੇ ਸੈਮੀਪਾਲੈਟਿੰਸਕ ਦੇ ਸੂਬਿਆਂ ਨੂੰ ਰਲਾਕੇ ਕਜ਼ਾਕਿਸਤਾਨ ਹੋਂਦ ਵਿਚ ਆਇਆ। 15 ਦਸੰਬਰ 1936 ਨੂੰ ਇਸ ਨੂੰ ਯੂ. ਐਸ. ਐਸ. ਆਰ. ਦਾ ਗਣਰਾਜ ਬਣਾ ਦਿਤਾ ਗਿਆ ਅਤੇ ਇਸ ਗਣਰਾਜ ਵਿਚ ਤੁਰਕਿਸਤਾਨ ਦੀ ਸਾਬਕਾ

ਗਵਰਨਰਸ਼ਿਪ ਦੇ ਕੁਝ ਹਿੱਸਿਆਂ ਨੂੰ ਸ਼ਾਮਲ ਕਰ ਦਿਤਾ ਗਿਆ ।

ਹ. ਪੁ.—ਐਨ. ਬ੍ਰਿ. ਮੈ. 10 : 407

**ਕਜ਼ਾਰ ਐਜ਼ ਸੌਕ :** ਪ੍ਰਾਂਤ—ਇਸਦਾ ਅਜੋਕਾ ਨਾਂ ਰਾਚੀਡੀਆ ਐਰ ਹੈ । ਇਹ ਮੋਰਾਕੋ ਦੇ ਸੈਂਟਰ ਸੁਡ ਖੇਤਰ ਦਾ ਇਕ ਪ੍ਰਾਂਤ ਹੈ । 'ਕਜ਼ਾਰ ਐਜ਼ ਸੌਕ' ਸ਼ਹਿਰ ਇਸ ਦਾ ਸਦਰ-ਮੁਕਾਮ ਹੈ । ਇਹ ਖੇਤਰ ਐਟਲਸ ਪਹਾੜਾਂ ਦੇ ਸਹਾਰਾ ਵਾਲੇ ਪਾਸੇ ਮਰਾਕੋ ਅਤੇ ਅਲਜੀਰੀਆ ਦੀ ਨਿਰ-ਅੰਕਿਤ ਅਤੇ ਝਗੜੇ ਵਾਲੀ ਸਰਹੱਦ ਦੇ ਨਾਲ 59, 585 ਵ. ਕਿ. ਮੀ. ਦੇ ਰਕਬੇ ਤੇ ਫੈਲਿਆ ਹੋਇਆ ਹੈ । ਇਸ ਦੀ ਆਬਾਦੀ 24,900 (1981) ਹੈ । ਇਸ ਸੂਬੇ ਦਾ ਪੂਰਬੀ ਹਿੱਸਾ ਬੰਜਰ ਹੈ ਜਿਥੇ ਕਿ ਖ਼ਾਨਾਬਦੋਸ਼ ਆਜੜੀ ਰਹਿੰਦੇ ਹਨ ਅਤੇ ਵਾਦੀ ਵਿਚ ਬਹੁਤ ਥੋੜ੍ਹੇ ਜਿਹੇ ਕਾਸ਼ਤਕਾਰ ਹਨ ਜਿਨ੍ਹਾਂ ਦਾ ਗੁਜ਼ਾਰਾ ਵੀ ਬਹੁਤ ਔਖਾ ਹੀ ਹੁੰਦਾ ਹੈ । ਸਾਹਿਰਾ ਮਾਰੂਥਲ ਐਟਲਸ ਪਹਾੜਾਂ ਤੋਂ ਦੱਖਣ ਵੱਲ ਨੂੰ ਫੈਲਿਆ ਹੋਇਆ ਹੈ । ਇਹ ਸੂਬਾ ਘਣੀ ਆਬਾਦੀ ਵਾਲੇ ਉੱਤਰੀ ਭਾਗ ਨਾਲ ਕੇਵਲ ਇਕ ਸੜਕ ਰਾਹੀਂ ਜੁੜਿਆ ਹੋਇਆ ਹੈ । ਜਿਸਤ ਅਤੇ ਸਿੱਕਾ ਇਥੋਂ ਦੇ ਮੁਖ ਖਣਿਜ ਹਨ । ਰਾਜਧਾਨੀ ਸ਼ਹਿਰ ਦੇ ਨਜ਼ਦੀਕ ਬੰਧ ਬਣਾਉਣ ਉਪਰੰਤ ਨਿੰਬੂ ਜਾਤੀ ਦੇ ਫਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ ਇਥੇ ਸਾਲਾਨਾ ਬਾਰਸ਼ 15 ਸੈਂ. ਮੀਂ. ਹੁੰਦੀ ਹੈ । ਕੁਝ ਬਰਸਾਤੀ ਨਦੀਆਂ ਦੁਆਰਾ ਸਿੰਜਾਈ ਕਾਰਨ ਖਜੂਰ ਅਤੇ ਜੈਤੂਨ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ ।

ਹ. ਪੁ.—ਐਨ. ਬ੍ਰਿ. 13 : 500

**ਕਜ਼ਾਰ ਐਜ਼ ਸੌਕ :** ਸ਼ਹਿਰ—ਇਹ ਦੱਖਣੀ ਮਰਾਕੋ ਦੇ ਇਸੇ ਨਾਂ ਦੇ ਪ੍ਰਾਂਤ ਦਾ ਸਦਰ-ਮੁਕਾਮ ਹੈ । ਜਿਹੜਾ ਅਲਜੀਰੀਆ ਤੇ ਮਰਾਕੋ ਦੀ ਨਿਰ-ਅੰਕਿਤ ਤੇ ਰੌਲੇ ਵਾਲੀ ਹੱਦ ਦੇ ਨਜ਼ਦੀਕ ਵਸਿਆ ਹੋਇਆ ਹੈ । ਇਸ ਸ਼ਹਿਰ ਦਾ ਅਜੋਕਾ ਨਾਂ ਰਾਚੀਡੀਆ ਐਰ ਹੈ । ਇਹ ਸੰਨ 1916 ਤੋਂ 1950 ਤੱਕ ਫਰਾਂਸੀਸੀ ਹਕੂਮਤ ਦੇ ਅਧਿਕਾਰ ਵਿਚ ਰਿਹਾ । ਇਹ ਖਜੂਰ, ਜੈਤੂਨ ਤੇ ਅੰਜੀਰ ਦੀ ਖੇਤੀ ਦਾ ਨਖਲਿਸਤਾਨ ਹੈ ਇਥੇ ਖੇਤੀਬਾੜੀ-ਪ੍ਰਯੋਗ ਸਟੇਸ਼ਨ ਵੀ ਸਥਾਪਿਤ ਹੈ ।

ਆਬਾਦੀ—16775 (1971)

ਹ. ਪੁ.—ਐਨ. ਬ੍ਰਿ. ਮਾ. 9 : 877

**ਕਜ਼ੀਲ ਆਰਡਾ :** ਆਬਲਸਤ ਇਹ ਦੱਖਣੀ ਕਜ਼ਾਕ ਸੋਵੀਅਤ ਸਮਾਜਵਾਦ ਗਣਤੰਤਰ ਦੀ ਇਕ ਆਬਲਸਤ ਹੈ ਜੋ ਸਿਰ ਦਾਰਯਾ ਦੇ ਦੋਵੇਂ ਪਾਸੇ 2,28,100 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ । ਇਥੋਂ ਦੀ ਕੁੱਲ ਆਬਾਦੀ 5,95,000 (1983) ਹੈ ਇਸ ਦੇ ਬਹੁਤੇ ਹਿੱਸੇ ਵਿਚ ਅਰਾਲ ਕਾਰਾਕੁਮ ਅਤੇ ਕਾਈਜ਼ੀਲਕੁਮ ਦਾ ਮਾਰੂਥਲ ਹੋਣ ਕਾਰਨ ਇਹ ਕਜ਼ਾਕਿਸਤਾਨ ਦਾ ਸਭ ਤੋਂ ਗਰਮ ਅਤੇ ਸਭ ਤੋਂ ਵੱਧ ਬੰਜਰ ਇਲਾਕਾ ਹੈ । ਇਥੋਂ ਦਾ ਜਲਵਾਯੂ ਮਹਾਂਦੀਪੀ ਹੈ । ਇਥੇ ਕਪਾਹ, ਤਰਬੂਜ਼, ਚਾਵਲ ਅਤੇ ਹੋਰ ਅਨਾਜਾਂ ਦੀ ਕਾਸ਼ਤ ਕੀਤੀ ਜਾਂਦੀ ਹੈ ਜੋ ਕੇਵਲ ਸਿਰ ਦਾਰਯਾ ਦਰਿਆ ਦੇ ਪਾਣੀ ਰਾਹੀਂ ਸਿੰਜਾਈ ਕਰਕੇ ਹੀ ਸੰਭਵ ਹੈ । ਇਸ ਤੋਂ ਇਲਾਵਾ ਮਾਰੂਥਲ ਵਿਚ ਭੇਡਾਂ ਵੀ ਪਾਲੀਆਂ ਜਾਂਦੀਆਂ ਹਨ । ਇਥੋਂ ਦੀਆਂ ਖਾਣਾਂ ਵਿਚੋਂ ਕਈ ਪ੍ਰਕਾਰ ਦੇ ਲੂਣ, ਲੋਹਾ ਮਿਲੀ ਮਿੱਟੀ ਅਤੇ ਉਸਾਰੀ ਦਾ ਸਾਮਾਨ ਪਾਇਆ ਜਾਂਦਾ ਹੈ । ਅਰਾਲ ਸਾਗਰ ਉਤੇ ਮੱਛੀਆਂ ਫੜਨ ਦਾ ਕੰਮ ਹੁੰਦਾ ਹੈ ਅਤੇ ਅਰਾਲ-ਸਕ ਦੇ ਸਥਾਨ ਤੇ ਮੱਛੀਆਂ ਦੀ ਡੱਬਾਬੰਦੀ ਕੀਤੀ ਜਾਂਦੀ ਹੈ । ਸੋਵੀਅਤ ਉਪਗ੍ਰਹਿ ਨੂੰ ਉਤੇ ਛੱਡਣ ਦਾ ਅੱਡਾ ਵੀ ਇਥੇ ਹੀ ਹੈ । ਓਰੈਨਬਰਗ-ਤਾਸ਼ਕੰਦ ਰੇਲਵੇ ਇਸ ਆਬਲਸਤ ਦੇ ਵਿਚੋਂ ਦੀ ਗੁਜ਼ਰਦੀ ਹੈ । ਅਰਾਲ ਸਾਗਰ ਵਿਚ ਜਹਾਜ਼ਰਾਨੀ ਵੀ ਹੁੰਦੀ ਹੈ । ਇਥੋਂ ਦੀ ਆਬਾਦੀ ਵਿਚ 70% ਕਜ਼ਾਕ ਆਬਾਦੀ ਹੈ ਤੇ ਬਾਕੀ ਦੇ ਰੂਸੀ, ਕੋਰੀਅਨ ਅਤੇ ਯੂਕਰੇਨੀਅਨ ਲੋਕ ਹਨ । ਇਥੋਂ ਦੇ ਮੁੱਖ ਸ਼ਹਿਰ ਕਜ਼ੀਲ ਆਰਡਾ, ਅਰਾਲਸਕ ਅਤੇ ਨੋਵੋਕਜ਼ਾਲਿਸੰਕ ਹਨ ।

ਹ. ਪੁ.— ਐਨ. ਬ੍ਰਿ. ਮਾ. 5 : 964

**ਕਜ਼ੀਲ ਆਰਡਾ :** ਸ਼ਹਿਰ—ਇਹ ਕਜ਼ਾਕ ਸੋਵੀਅਤ ਸਮਾਜ-ਵਾਦ ਗਣਤੰਤਰ ਦੀ ਇਸੇ ਹੀ ਨਾਂ ਦੀ ਆਬਲਸਤ ਦਾ ਮੁੱਖ ਸ਼ਹਿਰ ਹੈ । ਇਸ ਸ਼ਹਿਰ ਦੀ ਨੀਂਹ ਉੱਨੀਵੀਂ ਸਦੀ ਦੇ ਸ਼ੁਰੂ ਵਿਚ ਅਨ ਮੀਕੈਟ ਦੇ ਇਕ ਭੌਕੰਦ ਨਾਮੀ ਕਿਲੇ ਦੇ ਤੌਰ ਤੇ ਰੱਖੀ ਗਈ ਸੀ । ਸੰਨ 1853 ਵਿਚ ਇਸ ਉਤੇ ਰੂਸ ਦਾ ਕਬਜ਼ਾ ਹੋਣ ਉਪਰੰਤ ਇਸ ਦਾ ਨਾਂ ਪੀਰੋਵਸਕ ਰੱਖਿਆ ਗਿਆ । ਅਕਤੂਬਰ ਦੀ ਬਗ਼ਾਵਤ ਤੋਂ ਬਾਅਦ ਇਸ ਨੂੰ ਫਿਰ ਤੋਂ ਇਸ ਦਾ ਪੁਰਾਣਾ ਨਾਂ ਅਨ ਮੀਕੈਟ ਦੇ ਦਿਤਾ ਗਿਆ । ਸੰਨ 1925 ਵਿਚ ਇਸ ਨੂੰ ਮੁੜ ਕਜ਼ੀਲ ਆਰਡਾ ਦਾ ਨਾਂ ਦੇ ਕੇ ਕਜ਼ਾਕਿਸਤਾਨ ਦਾ ਸਦਰ-ਮੁਕਾਮ ਬਣਾ ਦਿੱਤਾ ਗਿਆ । ਸੰਨ 1929 ਵਿਚ ਆਲਮਾ ਆਤਾ ਦੇ ਕਜ਼ਾਕਿਸਤਾਨ ਦਾ ਸਦਰ-ਮੁਕਾਮ ਥਾਪੇ ਜਾਣ ਤੇ ਕਜ਼ੀਲ ਅਰਡਾ ਦਾ ਇਹ ਰੁਤਬਾ ਜਾਂਦਾ ਰਿਹਾ । ਇਥੇ ਹੁਣ ਭੋਜਨ ਤੇ ਹਲਕੇ ਉਦਯੋਗ ਪ੍ਰਫੁੱਲਤ ਹਨ । ਇਕ ਕਜ਼ਾਕ ਥੀਏਟਰ ਅਤੇ ਇਕ ਟੀਚਰ ਟ੍ਰੇਨਿੰਗ ਸੰਸਥਾ ਸਥਾਪਿਤ ਹੈ ।

ਆਬਾਦੀ—177000 (1983)

44°48′ ਉ. ਵਿਥ; 65°28′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 964

**ਕਟਹਰ :** ਇਸ ਨੂੰ ਕਟਹਰ ਜਾਂ ਕਟਹਲ ਵੀ ਕਿਹਾ ਜਾਂਦਾ ਹੈ । ਇਹ ਦਰਖ਼ਤ ਸਦਾ ਹਰਾ ਰਹਿਣ ਵਾਲਾ ਅਤੇ ਗਰਮ ਦੇਸ਼ਾਂ ਵਿਚ ਹੁੰਦਾ ਹੈ । ਇਸ ਨੂੰ ਅੰਗਰੇਜ਼ੀ ਵਿਚ ਜੈਕ-ਫਰੂਟ ਟ੍ਰੀ ਵੀ ਕਿਹਾ ਜਾਂਦਾ ਹੈ । ਭਾਰਤ ਵਿਚ ਇਹ ਬਾਗ਼ ਬਗੀਚਿਆਂ ਵਿਚ ਬਹੁਤ ਹੀ ਉਗਾਇਆ ਜਾਂਦਾ ਹੈ । ਯੂਨਾਨੀ ਇਤਿਹਾਸਕਾਰ ਥੀਓਫਰੇਸਟਸ ਨੇ 300 ਈ. ਪੂ. ਵਿਚ ਵੀ ਇਸ ਦਾ ਜ਼ਿਕਰ ਇਸ ਤਰ੍ਹਾਂ ਕੀਤਾ, 'ਭਾਰਤ ਵਿਚ ਇਕ ਹੋਰ ਬਹੁਤ ਵੱਡਾ ਰੁੱਖ ਹੈ, ਜਿਸ ਦੇ ਫਲ ਵੱਡੇ ਅਤੇ ਉੱਤਮ ਦਰਜੇ ਦੇ ਮਿੱਠੇ ਹੁੰਦੇ ਹਨ, ਇਹ ਫਲ ਭਾਰਤ ਦੇ ਪੰਡਤਾਂ ਦਾ ਭੋਜਨ ਹੈ ।'

ਇਸਦਾ ਵਿਗਿਆਨਕ ਨਾਂ ਅਸਲ ਵਿਚ ਆਰਟੋਕਾਰਪਸ ਹੈਟੀਰੋਫਾਈਲਸ (*Artocarpus heterophyllus*) ਹੈ ਪਰ ਵਿਗਿਆਨਕ ਸਾਹਿਤ ਵਿਚ ਇਸ ਨੂੰ ਗ਼ਲਤੀ ਨਾਲ ਆਰੋਟੋਕਾਰਪਸ ਇਨਟੈਗਰੀਫੋਲੀਆ ਦਾ ਨਾਂ ਵੀ ਦਿਤਾ ਗਿਆ ਹੈ । ਇਹ ਰੁੱਖ ਮੋਰੇਸੀ ਕੁਲ ਦਾ ਮੈਂਬਰ ਹੈ ।

ਇਹ ਦਰਮਿਆਨੇ ਕੱਦ ਦਾ ਵੱਡਾ ਸਦਾ ਬਹਾਰ ਰੁੱਖ ਹੈ ਜਿਸ ਦੇ ਸਰਦੀਆਂ ਵਿਚ ਕੁਝ-ਕੁ ਪੱਤੇ ਤਾਂ ਝੜ ਜਾਂਦੇ ਹਨ ਪਰ ਇਹ ਕਦੀ ਵੀ ਪੱਤਿਆਂ ਤੋਂ ਬਿਨਾਂ ਨਹੀਂ ਹੁੰਦਾ । ਇਸ ਦੇ ਪੱਤੇ 10-20 ਸੈਂ. ਮੀ. ਲੰਬੇ, ਆਕਾਰ ਵਿਚ ਅੰਡਾਕਾਰ, ਬਣਤਰ ਵਿਚ ਸਖ਼ਤ ਅਤੇ ਚਮੜੇ ਵਰਗੀ ਛੁਹ ਦਿੰਦੇ ਹਨ । ਪੱਤੇ ਉਪਰਲੇ ਪਾਸੇ ਤੋਂ ਗੂੜ੍ਹੇ ਹਰੇ ਰੰਗ ਦੇ ਅਤੇ ਹੇਠਲੇ ਪਾਸੇ ਤੋਂ ਹਲਕੇ ਪੀਲੇ ਰੰਗ ਦੇ ਹੁੰਦੇ ਹਨ । ਇਸ ਦੇ ਫੁੱਲ ਸ਼ਾਖ਼ਾਵਾਂ ਦੇ ਸਿਰਿਆਂ ਉਤੇ ਜਾਂ ਤਣਿਆਂ ਅਤੇ ਸ਼ਾਖ਼ਾਵਾਂ ਦੋਹਾਂ ਉਤੇ ਲਗਦੇ ਹਨ ਜਿਥੇ ਕਿ ਪੱਤੇ ਨਹੀਂ ਹੁੰਦੇ । ਫੁੱਲਾਂ ਦੇ ਲਿੰਗ ਵਖ ਵਖ ਪੁਸ਼ਪ-ਕ੍ਰਮਾਂ ਵਿਚ ਵਖਰੇ ਵਖਰੇ ਹੁੰਦੇ ਹਨ । ਨਰ ਫੁੱਲਾਂ ਦੇ ਸਿਰੇ 2-10 ਸੈਂ. ਮੀ. ਲੰਬੇ ਵੇਲਣਾਕਾਰ ਅਤੇ ਮਨੁੱਖੀ ਅੰਗੂਠੇ ਜਿੱਡੇ ਹੁੰਦੇ ਹਨ । ਮਾਦਾ ਫੁੱਲ ਗਿਣਤੀ ਵਿਚ ਜ਼ਿਆਦਾ ਅਤੇ ਇਨ੍ਹਾਂ ਦੀ ਪਰਾਗ-ਕਣ ਵਹਿਣੀ 2 ਮਿ. ਮੀ. ਤੱਕ ਖੁੱਲ੍ਹੀ ਹੁੰਦੀ ਹੈ । ਇਸ ਰੁੱਖ ਦੇ ਫੁੱਲ ਅਸਲ ਵਿਚ ਜੈਕ-ਫਲ ਨਹੀਂ ਹੁੰਦੇ, ਸਗੋਂ ਛੋਟੇ ਛੋਟੇ ਹਿੱਸੇ ਹੁੰਦੇ ਹਨ ਜਿਨ੍ਹਾਂ ਵਿਚ ਜੈਕ-ਫਲ ਵੱਡਿਆ ਹੁੰਦਾ ਹੈ । ਇਹੋ ਇਸ ਦਾ ਖਾਣ ਯੋਗ ਹਿੱਸਾ ਹੁੰਦਾ ਹੈ । ਬਾਹਰਲਾ ਹਿੱਸਾ ਫੁੱਲਿਆ ਹੋਇਆ ਹੁੰਦਾ ਹੈ ਜਿਸ ਦੀ ਮਿੱਠੀ ਖੁਸ਼ਬੂ ਪੱਕੇ ਹੋਏ ਕੇਲਿਆਂ ਜਿਹੀ ਹੁੰਦੀ ਹੈ । ਇਸ ਦੇ ਬੀਜ 2.5 ਸੈਂ. ਮੀ. ਮੋਟੇ ਅਤੇ ਸਾਰਾ ਫਲ ਤਕਰੀਬਨ 30-90 ਸੈਂ. ਮੀ. ਲੰਬਾ ਅਤੇ 20-40 ਸੈਂ. ਮੀ. ਮੋਟਾ ਹੁੰਦਾ ਹੈ ।

**ਵਰਤੋਂ**—ਇਹ ਗੂੜ੍ਹੇ ਹਰੇ ਰੰਗ ਦੇ ਪੱਤਿਆਂ ਦੀ ਬਹੁਲਤਾ ਕਾਰਨ ਆਮ ਤੌਰ ਤੇ ਛਾਂ ਲਈ ਉਗਾਇਆ ਜਾਂਦਾ ਹੈ । ਇਹ ਤਟਵਰਤੀ

ਭਾਰਤ ਵਿਚ ਜਲਦੀ ਹੀ ਫ਼ਲ ਦੇਣ ਲਗ ਜਾਂਦਾ ਹੈ। ਬੰਬਈ ਵਰਗੇ ਸਥਾਨਾਂ ਦੀਆਂ ਮੰਡੀਆਂ ਵਿਚ ਇਸ ਦਾ ਫ਼ਲ ਕਾਫ਼ੀ ਮਹੱਤਤਾ ਵਾਲਾ ਹੁੰਦਾ ਹੈ। ਇਸ ਦਾ ਫ਼ਲ ਖਾਣ ਯੋਗ ਹੈ, ਪਰ ਇਹ ਫ਼ਲ ਉਨ੍ਹਾਂ ਫ਼ਲਾਂ ਵਿਚੋਂ ਹੈ ਜਿਸ ਲਈ ਸੁਆਦ ਪੈਦਾ ਕਰਨ ਦਾ ਯਤਨ ਕਰਨਾ ਪੈਂਦਾ ਹੈ। ਜਦ ਇਹ ਫ਼ਲ ਬਹੁਤ ਪੱਕ ਜਾਂਦਾ ਹੈ ਤਾਂ ਇਸ ਦਾ ਸੁਆਦ ਤੇਜ਼ ਅਤੇ ਨਾ ਪਸੰਦ ਖ਼ੁਸ਼ਬੂ ਵਾਲਾ ਹੋ ਜਾਂਦਾ ਹੈ। ਆਮ ਤੌਰ ਤੇ ਇਸ ਦਾ ਫ਼ਲ ਕੱਚਾ ਹੀ ਖਾਧਾ ਜਾਂਦਾ ਹੈ। ਪਰ ਇਸ ਨੂੰ ਅਤੇ ਇਸ ਦੇ ਬੀਜਾਂ ਨੂੰ ਪਕਾ ਕੇ ਵੀ ਖਾਧਾ ਜਾ ਸਕਦਾ ਹੈ। ਇਸ ਦੀ ਨਵੀਂ ਲੱਕੜ ਚਮਕੀਲੀ ਪੀਲੇ ਰੰਗ ਦੀ ਹੁੰਦੀ ਹੈ ਜੋ ਸਮੇਂ ਦੇ ਨਾਲ ਨਾਲ ਗੂੜ੍ਹੇ ਭੂਰੇ ਰੰਗ ਦੀ ਹੋ ਜਾਂਦੀ ਹੈ। ਇਹ ਵਧੀਆ ਦਰਜੇ ਦਾ ਫ਼ਰਨੀਚਰ ਬਣਾਉਣ ਦੇ ਕੰਮ ਆਉਂਦੀ ਹੈ।

**ਕਾਸ਼ਤ**—ਇਹ ਰੁੱਖ ਕਿਸੇ ਵੀ ਤਰ੍ਹਾਂ ਦੀ ਜ਼ਮੀਨ ਤੇ ਉਗਾਇਆ ਜਾ ਸਕਦਾ ਹੈ ਪਰ ਚੰਗੇ ਨਤੀਜਿਆਂ ਲਈ ਤਰ ਉਸ਼ਣੀ ਪੌਣ ਪਾਣੀ ਦੀ ਲੋੜ ਹੁੰਦੀ ਹੈ, ਜਿੱਥੇ ਕਿ ਜ਼ਮੀਨ ਭਾਰੀ ਅਤੇ ਡੂੰਘੀ ਵੀ ਹੋਵੇ। ਰੁੱਖ ਬੀਜਾਂ ਦੁਆਰਾ ਉਗਾਏ ਜਾਂਦੇ ਹਨ। ਦੁਬਾਰਾ ਪੁੱਟ ਕੇ ਲਾਉਣ ਨਾਲ ਇਸ ਦੀਆਂ ਜੜ੍ਹਾਂ ਨੂੰ ਨੁਕਸਾਨ ਪੁੱਜ ਸਕਦਾ ਹੈ, ਇਸ ਲਈ ਇਸ ਨੂੰ ਜਿੱਥੇ ਉਗਾਉਣਾ ਹੋਵੇ ਉੱਥੇ ਹੀ ਬੀਜ ਬੀਜਣ ਦੀ ਲੋੜ ਹੁੰਦੀ ਹੈ।

ਹ. ਪੁ.—ਕਾ. ਟੀ. ; ਮ. ਕੋ. : 290

**ਕਟਕ : ਜ਼ਿਲ੍ਹਾ**—ਇਹ ਭਾਰਤ ਦੇ ਉੜੀਸਾ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਵਿਚ ਮਹਾਂਨਦੀ ਤੇ ਬ੍ਰਾਹਮਨੀ ਦੇ ਡੈਲਟੇ ਦਾ ਇਲਾਕਾ ਅਤੇ ਪਹਾੜੀ ਪਛਵਾੜਾ ਸ਼ਾਮਲ ਹੈ। ਇਸ ਦਾ ਕੁਲ ਖੇਤਰਫਲ 11,142 ਵ. ਕਿ. ਮੀ. ਹੈ ਅਤੇ ਆਬਾਦੀ 46,28,800 (1981) ਹੈ। ਤੱਟ ਦੇ ਨਾਲ ਨਾਲ 5 ਤੋਂ 50 ਕਿ. ਮੀ. ਚੌੜੀ ਦਲਦਲੀ ਪੱਟੀ ਹੈ ਜਿਸ ਵਿਚ ਲੂਣ ਦੀ ਕਾਫ਼ੀ ਮਿਕਦਾਰ ਹੈ। ਕੋਈ 60 ਕਿ. ਮੀ. ਚੌੜਾ ਦਰਿਆਈ ਮੈਦਾਨ ਹੈ ਜੋ ਚਾਵਲ ਦੀ ਫ਼ਸਲ ਲਈ ਬੜਾ ਉਪਜਾਊ ਹੈ ਅਤੇ ਸਿੰਜਾਈ ਦਾ ਪ੍ਰਬੰਧ ਵੀ ਬੜਾ ਚੰਗਾ ਹੈ। ਉਪਰ ਵਾਲਾ ਇਲਾਕਾ ਪਹਾੜੀ ਹੈ। ਇਹ ਪਹਾੜੀਆਂ ਪੂਰਬ ਤੋਂ ਪੱਛਮ ਦੀ ਦਿਸ਼ਾ ਵਿਚ ਹਨ ਅਤੇ ਜੰਗਲਾਂ ਨਾਲ ਭਰਪੂਰ ਹਨ। ਪਹਾੜੀਆਂ ਵਿਚਕਾਰ ਹਰੀਆਂ ਵਾਦੀਆਂ ਹਨ। ਮਹਾਂਨਦੀ ਅਤੇ ਬ੍ਰਾਹਮਨੀ ਦਰਿਆ ਇਸ ਜ਼ਿਲ੍ਹੇ ਵਿਚੋਂ ਦੀ ਲੰਘਦੇ ਹਨ ਜਦੋਂ ਕਿ ਬੇਤਰਨੀ ਦਰਿਆ ਇਸ ਜ਼ਿਲ੍ਹੇ ਦੀ ਉੱਤਰੀ ਸੀਮਾਂ ਬਣਾਉਂਦਾ ਹੈ। ਇਸ ਇਲਾਕੇ ਦੀ ਮੁੱਖ ਪੈਦਾਵਾਰ ਚਾਵਲ ਅਤੇ ਦਾਲਾਂ ਹਨ। ਪਟਸਨ ਵੀ ਕਾਫ਼ੀ ਮਾਤਰਾ ਵਿਚ ਉਗਾਈ ਜਾਂਦੀ ਹੈ।

ਬੇਤਰਨੀ ਦਰਿਆ ਤੇ ਵਸਿਆ ਜਜਪੁਰ ਨਗਰ ਯਾਤਰਾ ਦਾ ਇਕ ਮੁੱਖ ਕੇਂਦਰ ਹੈ। ਇਸ ਦਾ ਜ਼ਿਕਰ ਮਹਾਂਭਾਰਤ ਵਿਚ ਵੀ ਆਉਂਦਾ ਹੈ ਅਤੇ ਇਹ ਕਈ ਬਾਦਸ਼ਾਹਾਂ ਦੀ ਰਾਜਧਾਨੀ ਵੀ ਰਹਿ ਚੁੱਕਾ ਹੈ। ਇਸ ਨਗਰ ਦੀਆਂ ਇਤਿਹਾਸਕ ਇਮਾਰਤਾਂ ਵਿਚ ਬੋਧਿਸਤਵਾ ਅਤੇ ਮਾਤ੍ਰਿਕਾ ਦੀਆਂ ਮੂਰਤੀਆਂ, ਸੋਲਾਂ ਪਾਸਿਆਂ ਵਾਲਾ ਇਕੋ ਪੱਥਰ ਦਾ ਬਣਿਆ 10 ਮੀਟਰ ਉੱਚਾ ਇਕ ਸ਼ਾਨਦਾਰ ਥੰਮ੍ਹ ਅਤੇ ਨਵਾਬ ਅਬੂ ਨਸੀਰ ਖਾਂ (1686) ਦੀ ਮਸਜਿਦ ਸ਼ਾਮਲ ਹੈ। ਇਸ ਦੇ ਦੱਖਣ ਵਿਚ ਅਸੀਆ ਪਰਬਤ ਲੜੀ ਹੈ ਜਿਸ ਵਿਚ ਉਦੈਗਿਰੀ, ਲਲਿਤਗਿਰੀ, ਆਲਮਗਿਰੀ ਅਤੇ ਰਤਨਗਿਰੀ ਦੀਆਂ ਪਹਾੜੀਆਂ ਹਨ ਜੋ ਬੋਧੀ ਕਲਾ ਦੇ ਕੇਂਦਰ ਵਜੋਂ ਮਸ਼ਹੂਰ ਹਨ। ਰਤਨਗਿਰੀ ਦੀ ਖੁਦਾਈ ਤੋਂ ਮੱਧਕਾਲ ਦੇ ਬੋਧੀ ਮੱਠਾਂ ਦਾ ਪਤਾ ਲਗਿਆ ਹੈ।

ਹ. ਪੁ.—ਇੰਪ. ਮ. ਇੰਡ. 11 : 85 ; ਐਨ. ਬ੍ਰਿ. 6 : 929

**ਕਟਕ : ਸ਼ਹਿਰ**—ਇਹ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਜੋ ਮਹਾਂਨਦੀ ਦੇ ਦੁਫਾੜ ਤੇ ਵਾਕਿਆ ਹੈ। ਕਲਕੱਤੇ ਤੋਂ ਇਹ ਨਗਰ 50 ਕਿ. ਮੀ. ਦੱਖਣ-ਪੱਛਮ ਵੱਲ ਅਤੇ ਸਮੁੰਦਰ ਤੋਂ 70 ਕਿ. ਮੀ. ਦੀ ਦੂਰੀ ਤੇ ਹੈ। ਇਸ ਸ਼ਹਿਰ ਦੀ ਨੀਂਹ ਰਾਜਾ ਅਨੰਗ ਭੀਮ ਦੇਵ ਤੀਜੇ (1211-38) ਨੇ ਰੱਖੀ ਸੀ ਅਤੇ ਇਸ ਨੇ ਹੀ ਬਾਰਬਤੀ ਦਾ ਕਿਲਾ ਬਣਾਇਆ। ਇਹ ਨਗਰ ਬਰਤਾਨਵੀ ਰਾਜ ਦੇ ਅੰਤ ਤੀਕ ਉੜੀਸਾ ਦੀ ਰਾਜਧਾਨੀ ਰਿਹਾ ਹੈ। ਮੁਕੰਦ ਦੇਵ (1559-68) ਜੋ ਆਜ਼ਾਦ ਉੜੀਸਾ ਦਾ ਆਖ਼ਰੀ ਹਿੰਦੂ ਰਾਜਾ ਸੀ, ਨੇ ਬਾਰਬਤੀ ਕਿਲੇ ਦੀਆਂ ਨੌ ਮੰਜ਼ਲਾਂ ਬਣਵਾਈਆਂ। ਸੰਨ 1568 ਵਿਚ ਇਹ ਸ਼ਹਿਰ ਅਫ਼ਗਾਨਾਂ ਦੇ ਹੱਥ ਆ ਗਿਆ ਪਰ 1590 ਵਿਚ ਮੁਗਲਾਂ ਨੂੰ ਦੇ ਦਿਤਾ ਗਿਆ। ਸੰਨ 1751 ਵਿਚ ਮੁਗਲਾਂ ਤੋਂ ਮਰਹੱਟਿਆਂ ਨੇ ਖੋਹ ਲਿਆ। 14 ਅਕਤੂਬਰ 1803 ਨੂੰ ਅੰਗਰੇਜ਼ਾਂ ਨੇ ਮਰਹੱਟਿਆਂ ਨੂੰ ਇਥੋਂ ਕੱਢ ਦਿਤਾ ਅਤੇ ਆਪਣਾ ਅਧਿਕਾਰ ਜਮਾ ਲਿਆ।

ਕਟਕ ਸ਼ਹਿਰ ਦੀਆਂ ਯਾਦਗਾਰੀ ਇਮਾਰਤਾਂ ਵਿਚ ਲਾਲ ਬਾਗ਼ ਮਹਿਲ (1633), ਜਾਮਾ ਮਸਜਿਦ (1690), ਕਾਦਮ ਰਸੂਲ (1715), ਅਮਰੇਸ਼ਵਰ ਮੰਦਰ ਅਤੇ ਜੈਨੀ ਮੰਦਰ (18ਵੀਂ ਸਦੀ), ਬੈਪਟਿਸਟ ਗਿਰਜਾਘਰ ਤੇ ਕੈਥੋਲਿਕ ਗਿਰਜਾਘਰ (19ਵੀਂ ਸਦੀ), ਬਾਰਾਬਤੀ ਸਟੇਡੀਅਮ (1946) ਅਤੇ ਸ਼ਹੀਦ ਭਵਨ ਸ਼ਾਮਲ ਹਨ। ਇਥੋਂ ਦੀਆਂ ਮੁੱਖ ਵਿਦਿਅਕ ਸੰਸਥਾਵਾਂ ਰਵੇਨਸ਼ਾਹ ਕਾਲਜ (1863), ਕਰਾਈਸਟ ਕਾਲਜ (1944), ਸਟੂਅਰਟ ਸਾਇੰਸ ਕਾਲਜ (1944), ਸ਼ਾਇਲੇਬਾਲਾ ਵਿਮੈੱਨ ਕਾਲਜ, ਸ਼੍ਰੀ ਰਾਮ ਚੰਦਰ ਭਾਂਜ ਮੈਡੀਕਲ ਕਾਲਜ (1949) ਅਤੇ ਰਾਧਾ ਨਾਥ ਟ੍ਰੇਨਿੰਗ ਕਾਲਜ ਹਨ। ਇਹ ਸਾਰੇ ਕਾਲਜ ਉਤਕਲ ਯੂਨੀਵਰਸਿਟੀ ਨਾਲ ਸਬੰਧਤ ਹਨ। ਉੜੀਸਾ ਦੀ ਹਾਈਕੋਰਟ ਅਤੇ ਸੈਂਟਰਲ ਰੀਸਰਚ ਸੰਸਥਾ ਵੀ ਇਥੇ ਹੈ ਜਿਸ ਦਾ ਇਕ ਬਹੁਤ ਵੱਡਾ ਜ਼ਰਾਇਤੀ ਫ਼ਾਰਮ ਵੀ ਹੈ। ਇਹ ਸ਼ਹਿਰ ਤਿੱਲੇ ਦੀ ਦੀ ਕਢਾਈ ਅਤੇ ਸਿੰਙਾਂ ਦੇ ਕੰਮ ਲਈ ਬਹੁਤ ਮਸ਼ਹੂਰ ਹੈ। ਇਥੇ ਬਹੁਤ ਸਾਰੀਆਂ ਘਰੇਲੂ ਦਸਤਕਾਰੀਆਂ ਹਨ। ਇਸ ਦੇ ਉੱਤਰ ਵੱਲ ਚੌਦੁਆਰ ਵਿਖੇ ਕੱਪੜੇ ਅਤੇ ਕਾਗਜ਼ ਦੀਆਂ ਵਡੀਆਂ ਭਾਰੀਆਂ ਮਿੱਲਾਂ ਹਨ। ਇਸ ਦੇ ਦੱਖਣ ਵੱਲ ਬਰੰਗ ਵਿਖੇ ਸ਼ੀਸ਼ੇ ਦੀ ਫ਼ੈਕਟਰੀ ਹੈ। ਇਹ ਸ਼ਹਿਰ ਸੜਕਾਂ ਅਤੇ ਰੇਲ ਲਾਈਨਾਂ ਨਾਲ ਸਾਰੇ ਉੜੀਸਾ ਨਾਲ ਮਿਲਿਆ ਹੋਇਆ ਹੈ ਅਤੇ ਇਸ ਨੂੰ ਉੜੀਸਾ ਦੀ ਕੁਦਰਤੀ ਵਪਾਰਕ ਰਾਜਧਾਨੀ ਹੋਣ ਦਾ ਮਾਣ ਵੀ ਹਾਸਲ ਹੈ।

ਆਬਾਦੀ—ਮੈ. ਖੇ.—327 412 (1981)

ਸ਼ਹਿਰ—269950 (1981)

20° 38′ ਉ. ਵਿਥ.; 85° 53′ ਪੂ. ਲੰਬ.

ਹ. ਪੁ.—ਐਨ. ਬ੍ਰਿ. 6 : 929 ; ਇੰਪ. ਗ. ਇੰਡ. 11 : 98

**ਕਟਨਾ :** ਇਹ ਸੀਰੀਆ ਦਾ ਇਕ ਪ੍ਰਾਚੀਨ ਸ਼ਹਿਰ ਹੈ ਜੋ ਅੱਜ ਕੱਲ੍ਹ ਅਲ-ਮਾ-ਸ਼ਰਾਫ਼ਾਹ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਸੀਰੀਆ ਦੇ ਮੁਹਾਫ਼ਜ਼ਾ ਵਿਚ ਵਾਕਿਆ ਹੈ। ਇਹ ਸ਼ਹਿਰ ਦੂਜੀ ਸਹੰਸਰ ਈ. ਪੂ. (ਹਜ਼ਾਰ ਵਰ੍ਹੇ ਦਾ ਸਮਾਂ) ਦੌਰਾਨ ਬਹੁਤ ਪ੍ਰਫੁੱਲਤ ਸੀ ਅਤੇ ਮਾੜੀ ਦੇ ਸ਼ਾਹੀ ਪੁਰਲੇਖਾਂ ਵਿਚ ਇਸ ਦਾ ਨਾਮ ਕਤਾਨਮ ਹੈ। ਸੰਨ 1924-29 ਦੀਆਂ ਖੁਦਾਈਆਂ ਵਿਚ ਇਥੋਂ ਸੁਮੇਰੀਅਨ ਦੇਵੀ ਨਿਨ-ਏ-ਗਾਲ ਦਾ ਮੰਦਰ ਮਿਲਿਆ। ਇਸਤਰੀ ਦੇ ਮੂੰਹ ਵਾਲੀ ਪੱਥਰ ਦੀ ਸ਼ੇਰ ਦੀ ਮੂਰਤੀ ਜੋ ਮਿਸਰ ਦੇ ਬਾਦਸ਼ਾਹ ਐਮੀਨੈਮਹੈਟ ਦੂਜੇ (1929-1895 ਈ. ਪੂ.) ਦੀ ਲੜਕੀ ਈਟਾ ਨੇ ਸਮਰਪਿਤ ਕੀਤੀ ਸੀ, ਅਤੇ 1375 ਈ. ਪੂ. ਤੋਂ ਪਹਿਲੇ ਬਣੇ ਮਾਈਸੀਨੀਅਨ ਫੁਲਦਾਨਾਂ ਦੀ ਮੌਜੂਦਗੀ ਤੋਂ ਬਦੇਸ਼ੀ ਵਪਾਰ ਅਤੇ ਪ੍ਰਭਾਵ ਦਾ ਪਤਾ ਲਗਦਾ ਹੈ। 1375 ਈ. ਪੂ. ਤੋਂ ਬਾਅਦ ਇਹ ਸ਼ਹਿਰ ਹਿਤਾਇਤੀ ਬਾਦਸ਼ਾਹ ਸਪੀਲੂਲੀਮਸ ਨੇ ਤਬਾਹ ਕਰ ਦਿਤਾ।

ਹ. ਪੁ.—ਐਨ. ਬ੍ਰਿ. ਮਾ. 5 : 728

**ਕਟਲ ਫਿਸ਼ :** ਮੌਲਸਕਾ ਫਾਈਲਮ ਦੇ ਸਮੁੰਦਰੀ ਸੈਫ਼ੈਲੋਪੌਡਾ, ਖ਼ਾਸ ਕਰਕੇ ਸੀਪੀਓਈਡੀਆ ਵਰਗ ਅਤੇ ਸਿਪਾਈਡੀ ਕੁਲ ਦੇ ਪ੍ਰਾਣੀਆਂ ਨੂੰ ਕਟਲ ਫ਼ਿਸ਼ ਆਖਦੇ ਹਨ, ਜਿਹੜੇ ਅੱਠਬਾਹੇਂ ਅਤੇ ਸਕੁਇਡਾਂ ਨਾਲ

ਸਬੰਧ ਰਖਦੇ ਹਨ । ਕਟਲ ਫ਼ਿਸ਼ਾਂ ਦਾ ਸਭ ਤੋਂ ਵੱਡਾ ਲੱਛਣ, ਇਨ੍ਹਾਂ ਦੇ ਸਰੀਰ ਦੇ ਅੰਦਰ ਇਕ ਮੋਟੇ ਕੈਲਸੀਅਮੀ ਖ਼ੋਲ ਦਾ ਹੋਣਾ ਹੈ, ਜਿਸ ਨੂੰ ਕਟਲ ਬੋਨ ਕਹਿੰਦੇ ਹਨ।

ਕਟਲ ਫ਼ਿਸ਼ ਦੀਆਂ ਲਗਭਗ 100 ਜਾਤੀਆਂ ਮਿਲਦੀਆਂ ਹਨ ਜਿਹੜੀਆਂ ਤਕਰੀਬਨ 2.5 ਤੋਂ 90 ਸੈਂ ਮੀ. ਤਕ ਲੰਬੀਆਂ ਹੁੰਦੀਆਂ ਹਨ । ਇਹ ਤਪਤ-ਖੰਡੀ ਅਤੇ ਸੀਤ-ਉਸ਼ਣ ਸਮੁੰਦਰਾਂ ਵਿਚ ਹੁੰਦੀਆਂ ਹਨ । ਸਾਰੇ ਏਸ਼ੀਆ, ਇੰਡੋ-ਮਲੇਸ਼ੀਅਨ ਖੇਤਰ ਅਤੇ ਜਾਪਾਨੀ ਟਾਪੂਆਂ ਵਿਚ ਬਹੁਤ ਸਾਰੀਆਂ ਜਾਤੀਆਂ ਮਿਲਦੀਆਂ ਹਨ । ਕਟਲ ਫ਼ਿਸ਼ ਦੀਆਂ ਕੁਝ ਇਕ ਮਸ਼ਹੂਰ ਪ੍ਰਜਾਤੀਆਂ ਸੀਪੀਆ ਸੀਪੀਏਲਾ ਅਤੇ ਹੈਮੀਸੀਪੀਅਸ ਹਨ । ਯੂਰਪ ਦੀ ਸੀਪੀਆ ਆੱਫ਼ਿਸਿਨੇਲਸ ਲਗਭਗ 60 ਸੈਂ. ਮੀ. ਲੰਬੀ ਹੁੰਦੀ ਹੈ । ਸੀਪੀਏਲਾ ਪ੍ਰਜਾਤੀ ਵਿਚ ਛੋਟੇ ਕੱਦ ਦੀਆਂ ਕਟਲ ਫ਼ਿਸ਼ਾਂ ਆਉਂਦੀਆਂ ਹਨ । ਇਹ ਅਫ਼ਰੀਕਾ ਤੋਂ ਜਾਪਾਨ ਤਕ ਮਿਲਦੀਆਂ ਹਨ।

ਅਜੋਕੀ ਕਟਲ ਫ਼ਿਸ਼ ਮਾਇਓਸੀਨ ਮਹਾਯੁਗ ਵਿਚ (ਤਕਰੀਬਨ 21,000,000 ਸਾਲ ਪਹਿਲਾਂ) ਬੈਲੇਮਨਾਈਟ ਵਰਗੇ ਪੂਰਵਜਾਂ ਤੋਂ ਪੈਦਾ ਹੋਈ ਸੀ ।

ਇਨ੍ਹਾਂ ਦੇ ਚਪਟੇ ਸਰੀਰ ਦੇ ਪਾਸਿਆਂ ਤੇ ਸਿਰ ਤੋਂ ਪੂਛ ਤਕ ਖੰਭੜਿਆਂ ਦਾ ਇਕ ਜੋੜਾ ਹੁੰਦਾ ਹੈ। ਸਾਰੀਆਂ ਕਟਲ ਫ਼ਿਸ਼ਾਂ ਵਿਚ ਦਸ ਉਪ-ਅੰਗ,



ਸੀਪੀਆ ਆੱਫ਼ਿਸਿਨੇਲਸ

ਅੱਠ ਬਾਹਾਂ ਅਤੇ ਦੋ ਟੈਂਟੇਕਲ ਹੁੰਦੇ ਹਨ । ਟੈਂਟੇਕਲ ਸ਼ਿਕਾਰ ਫੜਨ ਲਈ ਵਰਤੇ ਜਾਂਦੇ ਹਨ ਅਤੇ ਬਾਹਾਂ ਨਾਲੋਂ ਲੰਬੇ ਹੁੰਦੇ ਹਨ । ਇਹ ਅੰਦਰ ਦੋ ਗੁਥਲੀਆਂ ਵਿਚ ਖਿੱਚੇ ਜਾ ਸਕਦੇ ਹਨ । ਬਾਹਾਂ ਦੀ ਸਾਰੀ ਲੰਬਾਈ ਉਤੇ ਚਾਰ ਚਾਰ ਦੀਆਂ ਲਾਈਨਾਂ ਵਿਚ ਅਤੇ ਟੈਂਟੇਕਲਾਂ ਦੇ ਫੈਲੇ ਹੋਏ ਸਿਰਿਆਂ ਉਤੇ ਚੂਸਕ ਹੁੰਦੇ ਹਨ । ਕੇਵਲ ਨਰ ਦੀ ਇਕ ਹੇਠਲੇ ਪਾਸੇ ਦੀ ਬਾਂਹ, ਜਿਸ ਨੂੰ ਹੈਕਟੋਕਾੱਟੀਲਾਈਜ਼ਡ ਬਾਂਹ ਕਹਿੰਦੇ ਹਨ, ਦੇ ਅਧਾਰ ਉਤੇ ਇਹ ਨਹੀਂ ਹੁੰਦੇ ।

ਕਟਲ ਫ਼ਿਸ਼ ਫੁਰਤੀਲੇ ਪ੍ਰਾਣੀ ਹਨ । ਇਹ ਆਮ ਤੌਰ ਤੇ ਖੰਭੜਿਆਂ ਦੀ ਸਹਾਇਤਾ ਨਾਲ ਹੀ ਤੈਰਦੇ ਹਨ ਅਤੇ ਇਸ ਦੇ ਨਾਲ ਹੀ ਫਨਲ ਵਿਚੋਂ ਨਿਕਲੀ ਧਾਰ ਭੀ ਇਨ੍ਹਾਂ ਨੂੰ ਤੈਰਨ ਵਿਚ ਮੱਦਦ ਕਰਦੀ ਹੈ । ਜਦੋਂ ਕੋਈ ਇਨ੍ਹਾਂ ਉਤੇ ਹਮਲਾ ਕਰ ਦੇਵੇ ਤਾਂ ਇਹ ਫਨਲ ਵਿਚੋਂ ਧਾਰ ਛੱਡਦੇ ਹਨ ਅਤੇ ਆਪ ਪਿੱਛੇ ਹਟਣਾ ਸ਼ੁਰੂ ਕਰ ਦਿੰਦੇ ਹਨ । ਆਪਣੇ ਆਪ ਨੂੰ ਬਚਾਉਣ ਲਈ ਇਹ ਇਕ ਕਿਸਮ ਦੀ ਸਿਆਹੀ ਵੀ ਛੱਡਦੇ ਹਨ ।

ਕਟਲ ਫ਼ਿਸ਼ ਆਮ ਤੌਰ ਤੇ ਸਮੁੰਦਰੀ ਤੱਟਾਂ ਉਤੇ ਘਟ ਡੂੰਘੇ ਪਾਣੀ ਵਿਚ ਮਿਲਦੀ ਹੈ ਪਰ ਸਰਦੀਆਂ ਵਿਚ ਇਹ ਡੂੰਘੇ ਪਾਣੀ ਵਿਚ ਚਲੀ ਜਾਂਦੀ ਹੈ । ਇਸ ਦਾ ਪ੍ਰਜਣਨ ਬਸੰਤ ਅਤੇ ਗਰਮੀ ਦੀ ਰੁੱਤੇ ਹੁੰਦਾ ਹੈ । ਇਕ ਰੁੱਤ ਵਿਚ ਲਗਭਗ 100-300 ਅੰਡੇ ਦਿੱਤੇ ਜਾਂਦੇ ਹਨ । ਅੰਡਾ ਲਗਭਗ 12 ਮਿ. ਮੀ. ਲੰਬਾ ਹੁੰਦਾ ਹੈ ਅਤੇ ਇਕ ਖ਼ੋਲ ਜਾਂ ਕੈਪਸਿਊਲ ਵਿਚ ਬੰਦ ਹੁੰਦਾ ਹੈ । ਅੰਡੇ ਵਿਚੋਂ ਨਿਕਲਨ ਵਾਲਾ ਬੱਚਾ ਵੀ ਅੰਡੇ ਜਿੱਨਾ ਹੀ ਹੁੰਦਾ ਹੈ, ਜਿਹੜਾ ਤੈਰ ਅਤੇ ਖਾ ਸਕਦਾ ਹੈ ।

ਕਟਲ ਫ਼ਿਸ਼ਾਂ ਕ੍ਰਸਟੇਸ਼ੀਅਨਾਂ, ਛੋਟੀਆਂ ਮੱਛੀਆਂ ਅਤੇ ਕਈ ਵਾਰੀ ਇਕ ਦੂਜੇ ਨੂੰ ਹੀ ਖਾ ਜਾਂਦੀਆਂ ਹਨ । ਸ਼ਾਰਕ, ਵੇਲ, ਡਾੱਲਫ਼ਿਨ ਅਤੇ ਹੋਰ ਵੱਡੀਆਂ ਮੱਛੀਆਂ ਇਨ੍ਹਾਂ ਦੀਆਂ ਦੁਸ਼ਮਣ ਹਨ ।

ਦੁਨੀਆ ਦੇ ਬਹੁਤ ਸਾਰੇ ਭਾਗਾਂ ਵਿਚ ਕਟਲ ਫ਼ਿਸ਼ ਖਾਧੀ ਜਾਂਦੀ ਹੈ । ਇਨ੍ਹਾਂ ਪ੍ਰਾਣੀਆਂ ਦੁਆਰਾਂ ਪੈਦਾ ਕੀਤੀ ਸਿਆਹੀ ਵਿਚ ਭੂਰੇ ਰੰਗ ਦਾ ਪਿਗਮੈਂਟ ਹੁੰਦਾ ਹੈ । ਇਸ ਦੇ ਖ਼ੋਲ ਨੂੰ ਪੀਸ ਕੇ ਦੰਦਾਂ ਦੇ ਮੰਜਨ ਵਜੋਂ, ਪਾਲਿਸ਼ ਕਰਨ ਲਈ, ਗਹਿਣਿਆਂ ਅਤੇ ਹੋਰ ਧਾਤ ਦੀਆਂ ਚੀਜ਼ਾਂ ਢਾਲਣ ਲਈ ਅਤੇ ਖਾਦ ਵਜੋਂ ਵੀ ਵਰਤਿਆ ਜਾਂਦਾ ਹੈ । ਇਹ ਕਈ ਦਵਾਈਆਂ ਵਿਚ ਵੀ ਵਰਤਿਆ ਜਾਂਦਾ ਹੈ । ਅੱਜ ਕਲ੍ਹ ਇਸ ਦੀ ਸਭ ਤੋਂ ਜ਼ਿਆਦਾ ਵਰਤੋਂ ਪਿੰਜਰੇ ਵਿਚ ਪਾਲਣ ਵਾਲੇ ਪੰਛੀਆਂ ਨੂੰ ਕੈਲਸੀਅਮ ਦੇਣ ਵਜੋਂ ਹੁੰਦੀ ਹੈ ।

ਹ. ਪੁ.—ਐਨ. ਬ੍ਰਿ. 6 : 929 ; ਐਨ. ਬ੍ਰਿ. ਮਾ. 3 : 314

**ਕਟਲੈਹਰ-(ਰਿਆਸਤ) :** ਇਹ ਕਾਂਗੜੇ ਦੀਆਂ ਸਾਰੀਆਂ ਰਿਆਸਤਾਂ ਵਿਚੋਂ ਸਭ ਤੋਂ ਛੋਟੀ ਰਿਆਸਤ ਸੀ ਜੋ ਜਸਵਾਨ ਪਹਾੜੀਆਂ ਵਿਚ ਵਾਕਿਆ ਸੀ । ਪਿਛੋਂ ਆ ਕੇ ਇਸਦੇ ਦੋ ਹਿੱਸੇ ਚੌਕੀ ਤੇ ਕਟਲੈਹਰ ਬਣ ਗਏ ਅਤੇ ਆਮ ਕਰਕੇ ਇਸਨੂੰ ਇਨ੍ਹਾਂ ਦੋਨਾਂ ਨਾਵਾਂ ਨਾਲ ਹੀ ਜਾਣਿਆਂ ਜਾਂਦਾ ਸੀ । ਕਿਹਾ ਜਾਂਦਾ ਹੈ ਕਿ ਇਸ ਰਿਆਸਤ ਉਪਰ ਰਾਜਿਆਂ ਦੀਆਂ ਚਾਲੀ ਪੀੜ੍ਹੀਆਂ ਨੇ ਰਾਜ ਕੀਤਾ । ਰਾਜ ਕਰਨ ਵਾਲੇ ਖ਼ਾਨਦਾਨ ਦਾ ਪਿਤਾਮਾ ਇਕ ਬ੍ਰਾਹਮਣ ਸੀ ਪਰ ਰਾਜੇ ਦੀਆਂ ਤਾਕਤਾਂ ਪ੍ਰਾਪਤ ਕਰਨ ਉਪਰੰਤ ਰਾਜਪੂਤ ਮੰਨ ਲਿਆ ਗਿਆ । ਮਿਸਟਰ ਬੈਰਨਜ਼ ਲਿਖਦਾ ਹੈ ਕਿ ਇਹ ਮੁਰਾਦਾਬਾਦ ਦੇ ਨੇੜੇ ਸਾਂਭਨ ਤੋਂ ਆਇਆ, ਪਰ ਖ਼ਾਨਦਾਨੀ ਰੀਕਾਰਡ ਮੁਤਾਬਕ ਹੈ ਇਹ ਪੂਨਾ ਦੇ ਰਾਜੇ, ਦੀ ਔਲਾਦ ਵਿਚੋਂ ਸੀ ।

ਲਗਭਗ ਦਸਵੀਂ ਜਾਂ ਗਿਆਰ੍ਹਵੀਂ ਸਦੀ ਵਿਚ ਖ਼ਾਨਦਾਨ ਦੇ ਮੁਖੀ ਜਸਪਾਲ ਨੇ ਤਲਹੱਟੀ ਅਤੇ ਕਟਲੈਹਰ ਦੇ ਤਅਲੁਕਿਆਂ ਨੂੰ ਜਿੱਤ ਲਿਆ ਅਤੇ ਕੋਟ-ਕਟਲੈਹਰ ਨੂੰ ਆਪਣੀ ਰਾਜਧਾਨੀ ਬਣਾਇਆ । ਸਮੇਂ ਸਮੇਂ ਇਹ ਰਿਆਸਤ ਘਟਦੀ ਵਧਦੀ ਰਹੀ । ਉਸ ਸਮੇਂ ਦੇ ਮੁਗ਼ਲ ਇਤਿਹਾਸ ਵਿਚ ਇਸ ਰਿਆਸਤ ਦਾ ਜ਼ਿਕਰ ਨਹੀਂ ਆਉਂਦਾ ਪਰ ਰਾਜ ਕਰਨ ਵਾਲੇ ਖ਼ਾਨਦਾਨ ਪਾਸ ਮੁਗ਼ਲ ਬਾਦਸ਼ਾਹਾਂ ਦੀਆਂ ਦਿਤੀਆਂ ਸੰਨਦਾਂ

ਸਨ । ਜਿਨ੍ਹਾਂ ਉਪਰ ਉਨ੍ਹਾਂ ਨੂੰ ਰਾਏ ਦੇ ਖ਼ਿਤਾਬ ਨਾਲ ਸੰਬੋਧਨ ਕੀਤਾ ਗਿਆ ਸੀ ਅਤੇ ਉਨ੍ਹਾਂ ਨੂੰ ਰਾਜਿਆਂ ਵਾਲੇ ਅਧਿਕਾਰ ਦਿਤੇ ਹੋਏ ਸਨ ਅਤੇ ਇਹ ਮੁਗ਼ਲ ਬਾਦਸ਼ਾਹਾਂ ਨੂੰ ਰੱਖਿਆ ਦੇ ਬਦਲੇ ਖ਼ਰਾਜ ਦਿੰਦੇ ਹੁੰਦੇ ਸਨ । ਮੁਗ਼ਲਾਂ ਦੇ ਸਮੇਂ ਦੌਰਾਨ ਰਿਆਸਤ ਨਿਸਚਿੰਤ ਰਹੀ ਪਰ ਬਾਅਦ ਵਿਚ ਗੁਆਂਢੀ ਰਿਆਸਤਾਂ ਨੇ ਇਸ ਇਲਾਕੇ ਨੂੰ ਘਟਾ ਕੇ ਕਟਲੈਹਰ ਤਅਲੁਕੇ ਤਕ ਲੈ ਆਂਦਾ ।

ਸੰਨ 1758 ਵਿਚ ਅਹਿਮਦ ਸ਼ਾਹ ਦੁੱਰਾਨੀ ਨੇ ਘੁਮੰਡ ਚੰਦ ਨੂੰ ਇਨ੍ਹਾਂ ਪਹਾੜੀਆਂ ਦਾ ਗਵਰਨਰ ਨਿਯੁਕਤ ਕੀਤਾ ਅਤੇ ਇਸਤੋਂ ਜਲਦੀ ਹੀ ਪਿੱਛੋਂ ਰਿਆਸਤ ਦੇ ਉੱਤਰੀ ਪ੍ਰਾਂਤ ਚੌਕੀ ਨੂੰ ਵੀ ਇਸ ਵਿਚ ਸ਼ਾਮਲ ਕਰ ਲਿਆ । ਸੰਨ 1786 ਵਿਚ ਜਦੋਂ ਸੰਸਾਰ ਚੰਦ ਤਾਕਤ ਵਿਚ ਆਇਆ ਤਾਂ ਕਟਲੈਹਰ ਤੇ ਵੀ ਕਬਜ਼ਾ ਕਰ ਲਿਆ ਗਿਆ ਅਤੇ ਰਾਜੇ ਨੂੰ ਪੂਰਨ ਤੌਰ ਤੇ ਬੇਦਖ਼ਲ ਕਰ ਦਿਤਾ । ਪਰ ਗੋਰਖਿਆਂ ਦੇ ਹਮਲੇ ਦੌਰਾਨ ਇਹ ਸਾਰਾ ਇਲਾਕਾ ਵਾਪਸ ਲੈ ਲਿਆ ਗਿਆ । ਸੰਨ 1809 ਤੋਂ ਇਹ ਰਿਆਸਤ ਸਿੱਖਾਂ ਅਧੀਨ ਆ ਗਈ । ਸੰਨ 1825 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਆਪਣੇ ਰਾਜ ਵਿਚ ਸ਼ਾਮਲ ਕਰਨ ਦਾ ਪੱਕਾ ਨਿਸਚਾ ਕਰ ਲਿਆ ਅਤੇ ਕੋਟਵਲਬਾਹ ਦੇ ਕਿਲੇ ਦੁਆਲੇ ਘੇਰਾ ਪਾ ਲਿਆ । ਰਾਜਾ ਨਾਰਾਇਣ ਪਾਲ ਨੇ ਖ਼ੁਦ ਆਪ ਰੱਖਿਆ ਕੀਤੀ ਅਤੇ ਦੋ ਮਹੀਨਿਆਂ ਤਕ ਇਸ ਘੇਰੇ ਨਾਲ ਕੋਈ ਫਰਕ ਨਾ ਪਿਆ । ਬਾਅਦ ਵਿਚ ਇਹ ਵਾਅਦਾ ਕੀਤਾ ਗਿਆ ਕਿ ਜੇ ਰਾਜੇ ਵੱਲੋਂ ਕਿਲਾ ਹਵਾਲੇ ਕਰ ਦਿਤਾ ਜਾਵੇ ਤਾਂ ਇਸ ਨੂੰ 10,000 ਰੁ. ਦੀ ਜਾਗੀਰ ਦਿਤੀ ਜਾਵੇਗੀ, ਰਾਜਾ ਮੰਨ ਗਿਆ । ਇਸ ਤੋਂ ਬਿਨਾਂ ਇਸਨੂੰ ਹੋਰ ਵੀ ਬਹੁਤ ਜਾਗੀਰਾਂ ਦਿਤੀਆਂ ਗਈਆਂ । ਸੰਨ 1864 ਵਿਚ ਰਾਜਾ ਨਾਰਾਇਣ ਪਾਲ ਦੀ ਮੌਤ ਹੋ ਗਈ । ਇਸ ਤੋਂ ਬਾਅਦ ਰਾਜਾ ਰਾਮ ਪਾਲ ਅਤੇ ਉਸਦੇ ਪੁੱਤਰ ਰਾਜਾ ਰਾਜਿੰਦਰ ਪਾਲ ਇਸ ਰਿਆਸਤ ਦੇ ਮਾਲਕ ਬਣੇ ।

ਹ. ਪੁ.—ਹਿਸਟਰੀ ਔਫ ਦੀ ਪੰਜਾਬ ਹਿਲ ਸਟੇਟਜ਼ 2 : 491

**ਕਟਾਸ :** ਇਹ ਪਾਕਿਸਤਾਨ ਦੇ ਰਾਵਲਪਿੰਡੀ ਮੰਡਲ ਵਿਚ ਸਥਿਤ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਇਕ ਤੀਰਥ-ਅਸਥਾਨ ਹੈ ਜੋ ਪਿੰਡ ਦਾਦਨਖਾਨ ਤੋਂ ਲਗਭਗ 23 ਕਿ. ਮੀ. ਦੀ ਦੂਰੀ ਤੇ ਉੱਤਰ ਵੱਲ ਸਥਿਤ ਹੈ । ਇਥੇ ਇਕ ਪਾਣੀ ਦਾ ਚਸ਼ਮਾ ਹੈ । ਹਿੰਦੂਆਂ ਦਾ ਵੀ ਇਹ ਵਿਸ਼ਵਾਸ਼ ਹੈ ਕਿ ਕਟਾਸ ਅਤੇ ਪੁਸਕ (ਸਥਾਨ) ਦੋਵੇਂ ਸ਼ਿਵ ਦੀਆਂ ਅੱਖਾਂ ਹਨ । ਦਸਮ ਗ੍ਰੰਥ ਅਨੁਸਾਰ ਪਾਰਸਨਾਥ ਨੇ ਵੀ ਕਟਾਸ ਵਿਚ ਹੀ ਦੇਹ ਤਿਆਗੀ ਸੀ ।

ਹ. ਪੁ.—ਮ. ਕੋ.

**ਕਟਾਸ :** ਇਹ ਪਾਕਿਸਤਾਨ ਦੇ ਜਿਹਲਮ ਜ਼ਿਲ੍ਹੇ ਵਿਚ ਇਕ ਪਵਿੱਤਰ ਤਲਾਬ ਹੈ ਜੋ ਗਣੀਆ ਨਾਮੀ ਇਕ ਛੋਟੇ ਨਾਲੇ ਦੇ ਮੁਹਾਣੇ ਤੇ ਵਾਕਿਆ ਹੈ ਅਤੇ ਇਸ ਵਿਚ ਪਾਣੀ ਚਸ਼ਮਿਆਂ ਵਿਚੋਂ ਆਉਂਦਾ ਹੈ। ਇਥੋਂ ਇਕ ਛੋਟੀ ਜਿਹੀ ਨਦੀ ਨਿਕਲਦੀ ਹੈ ਜਿਹੜੀ ਚੋਆ ਸੈਦਾਂ ਸ਼ਾਹ 'ਚੋਂ ਲੰਘਦੀ ਹੋਈ ਗੰਧਾਲਾ ਵਾਦੀ ਵਿਚ ਚਲੀ ਜਾਂਦੀ ਹੈ । ਇਥੇ ਹਰ ਸਾਲ ਹਜ਼ਾਰਾਂ ਯਾਤਰੀ ਆਉਂਦੇ ਹਨ ਅਤੇ ਇਸ਼ਨਾਨ ਕਰਦੇ ਹਨ । ਬ੍ਰਾਹਮਣੀ ਮਿਥਿਹਾਸ ਅਨੁਸਾਰ ਇਹ ਸ਼ਿਵ ਦੇ ਅਥਰੂਆਂ ਦੁਆਰਾ ਬਣਿਆ ਇਕ ਤਲਾਬ ਹੈ ਜੋ ਉਨ੍ਹਾਂ ਦੀਆਂ ਅੱਖਾਂ ਵਿਚੋਂ ਆਪਣੀ ਪਤਨੀ 'ਸਤੀ' ਦੀ ਮੌਤ ਕਾਰਨ ਰੁਦਨ ਸਮੇਂ ਡਿੱਗੇ ਸਨ । ਤਲਾਬ ਤੋਂ ਲਗਭਗ 244 ਮੀ. (800 ਫੁੱਟ) ਹੇਠਾਂ ਗਣੀਆ ਨਾਲਾ ਦੋ ਨੀਵੀਆਂ ਪਹਾੜੀਆਂ ਵਿਚੋਂ ਦੀ ਲੰਘਦਾ ਹੈ, ਜਿਨ੍ਹਾਂ ਉਤੇ ਕਿਹਾ ਜਾਂਦਾ ਹੈ ਕਿ ਪੁਰਾਣਾ ਸ਼ਹਿਰ ਵਸਿਆ ਹੋਇਆ ਸੀ ।

ਹ. ਪੁ.—ਇੰਪ. ਗ. ਇੰਡ. 15 : 150

**ਕਟਾਂਗਾ (ਸ਼ਾਬਾ) :** ਇਹ ਕੇਂਦਰੀ ਅਫ਼ਰੀਕਾ ਦੇ ਦੇਸ਼ ਜ਼ੇਅਰ (ਸਾਬਕਾ ਕਾਂਗੋ) ਦਾ ਇਕ ਖੇਤਰ ਹੈ ਜਿਸਨੂੰ ਅਜਕਲ੍ਹ 1972 ਤੋਂ ਸ਼ਾਬਾ ਨਾਂ ਹੇਠ ਜਾਣਿਆ ਜਾਂਦਾ ਹੈ । ਇਸ ਦੇ ਪੂਰਬ ਵਿਚ ਝੀਲ ਟਾਂਗਾਨੀਕਾ, ਦੱਖਣ ਵਿਚ ਜ਼ੈਂਬੀਆ, ਅਤੇ ਪੱਛਮ ਵਿਚ ਅੰਗੋਲਾ ਰਾਜ ਹੈ । ਇਸ ਦਾ ਕੁੱਲ ਰਕਬਾ 496,905 ਵ. ਕਿ. ਮੀ. ਅਤੇ ਆਬਾਦੀ 3,433,846 (1979) ਹੈ ।

ਸੰਨ 1885 ਤੋਂ ਜਨਵਰੀ 1972 ਤੱਕ ਇਹ ਖੇਤਰ ਕਟਾਂਗਾ ਨਾਂ ਹੇਠ ਇਕ ਪ੍ਰਾਂਤ ਦੇ ਰੂਪ ਵਿਚ ਬੈਲਜੀਅਨ ਨੌਆਬਾਦੀ ਪ੍ਰਸ਼ਾਸਨ ਅਧੀਨ ਰਿਹਾ । ਇਸ ਦੌਰਾਨ ਇਥੇ ਆਜ਼ਾਦੀ ਲਈ ਕਾਫ਼ੀ ਜਦੋ-ਜਹਿਦ ਚਲਦੀ ਰਹੀ । ਸੰਨ 1960 ਦੇ ਦਹਾਕੇ ਵਿਚ ਕਟਾਂਗਾ ਦਾ ਖੇਤਰ ਨਵੇਂ ਆਜ਼ਾਦ ਹੋਏ ਕਾਂਗੋ ਦੇਸ਼ ਨਾਲੋਂ ਵੱਖ ਹੋ ਗਿਆ ਅਤੇ ਬੈਲਜੀਅਨ ਕਾਂਗੋਲੀਜ਼ ਅਤੇ ਸੰਯੁਕਤ ਰਾਜਾਂ ਦੀਆਂ ਫ਼ੌਜਾਂ ਨਾਲ ਰਾਜਨੀਤਕ ਖ਼ੂਨ-ਖ਼ਰਾਬੇ ਵਿਚ ਰੁਝ ਗਿਆ । ਸੰਨ 1963 ਵਿਚ ਹੌਲੀ ਹੌਲੀ ਇਸ ਖੇਤਰ ਨੂੰ ਗਣਰਾਜ ਵਿਚ ਹੀ ਪੁਨਰਗਠਿਤ ਕੀਤਾ ਗਿਆ । ਫਲਸਰੂਪ ਇਥੋਂ ਦੇ ਕੁਝ ਬਾਗ਼ੀ ਲੀਡਰਾਂ ਨੇ ਅੰਗੋਲਾ ਵਿਚ ਜਾ ਸ਼ਰਣ ਲਈ । ਸੰਨ 1977 ਵਿਚ ਇਹ ਬਾਗ਼ੀ ਅੰਗੋਲਾ ਤੋਂ ਜ਼ੇਅਰ ਦੇ ਇਲਾਕੇ ਵਿਚ ਦਾਖ਼ਲ ਹੋ ਗਏ । ਸੰਨ 1980 ਦੇ ਦਹਾਕੇ ਵਿਚ ਇਸ ਪ੍ਰਦੇਸ਼ ਵਿਚ ਗੜਬੜ ਹੀ ਚਲ ਰਹੀ ਹੈ । ਇਸ ਪ੍ਰਦੇਸ਼ ਦਾ ਨਾਂ ਸ਼ਾਬਾ ਸਵਾਹਿਲੀ ਸ਼ਬਦ ਤੋਂ ਪਿਆ ਜਿਸ ਦਾ ਮਤਲਬ ਤਾਂਬਾ ਹੁੰਦਾ ਹੈ ਅਤੇ ਦੁਨੀਆ ਭਰ ਦੇ ਤਾਂਬੇ ਦਾ ਬਹੁਤਾ ਹਿਸਾ ਇਸ ਖੇਤਰ ਵਿਚੋਂ ਕਢਿਆ ਜਾਂਦਾ ਹੈ । ਇਸ ਤੋਂ ਬਿਨਾਂ ਇਥੋਂ ਕੋਬਾਲਟ, ਯੂਰੇਨੀਅਮ ਜਿਸਤ, ਚਾਂਦੀ ਕੈਡਮੀਅਮ ਆਦਿ ਵਰਗੇ ਅਨੇਕਾਂ ਹੀ ਖਣਿਜ ਕਢੇ ਜਾਂਦੇ ਹਨ । ਕਟਾਂਗਾ ਦੇ ਸਥਾਨਕ ਵਾਸੀ ਯੂਰਪੀਨਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਇਨ੍ਹਾਂ ਧਾਤਾਂ ਦੀ ਵਰਤੋਂ ਕਰਨ ਦੇ ਆਦੀ ਸਨ । ਸੰਨ 1900 ਤੋਂ ਇਹ ਇਲਾਕਾ ਭਿੰਨ ਪ੍ਰਕਾਰ ਦੀਆਂ ਸੱਨਅਤਾਂ ਦੇ ਸਥਾਪਿਤ ਹੋਣ ਕਾਰਨ ਅਤੇ ਖਾਣਾਂ ਦਾ ਕੇਂਦਰ ਹੋਣ ਕਰਕੇ ਆਰਥਕ ਪੱਖੋਂ ਬਹੁਤ ਹੀ ਪ੍ਰਫੁੱਲਤ ਹੋਇਆ ਹੈ । ਜ਼ੇਅਰ ਦੇਸ਼ ਦਾ ਇਹ ਸਭ ਤੋਂ ਵੱਡਾ ਉਦਯੋਗਕ ਖੇਤਰ ਹੈ । ਇਸ ਤੋਂ ਬਿਨਾਂ ਇਥੇ ਕਪਾਹ, ਤਮਾਕੂ, ਮੱਕੀ ਤੇ ਸਬਜ਼ੀਆਂ ਦੀ ਚੰਗੀ ਖੇਤੀ ਹੁੰਦੀ ਹੈ । ਡੰਗਰ-ਪਸ਼ੂ ਅਤੇ ਮੁਰਗੀ-ਪਾਲਣ ਦਾ ਧੰਦਾ ਵੀ ਕਾਫ਼ੀ ਵਿਕਸਿਤ ਹੈ ।

ਹ. ਪੁ.—ਹਿੰ. ਵਿ. ਕੋ. 2 : 315 ; ਐਨ. ਬ੍ਰਿ. ਮਾ. 10 : 681

**ਕਟਾਣਾ :** ਇਹ ਪੰਜਾਬ ਰਾਜ (ਭਾਰਤ) ਦੇ ਜ਼ਿਲ੍ਹਾ ਲੁਧਿਆਣਾ ਦਾ ਇਤਹਾਸਕ ਪਿੰਡ ਹੈ ਜੋ ਦੋਰਾਹਾ ਸਟੇਸ਼ਨ ਤੋਂ ਲਗਭਗ ਤਿੰਨ ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਦੇ ਚੜ੍ਹਦੇ ਵਲ ਨੂੰ ਨਹਿਰ ਦੇ ਕੰਢੇ ਉਤੇ ਗੁਰਦਵਾਰਾ ਕਟਾਣਾ ਸਾਹਿਬ ਹੈ ਜਿਥੇ ਦਸਮੇਸ਼ ਗੁਰੂ ਜੀ ਨੇ ਉੱਚ ਦੇ ਪੀਰ ਦੇ ਬਾਣੇ ਵਿਚ ਮਾਛੀਵਾੜੇ ਤੋਂ ਆਲਮਗੀਰ ਜਾਂਦਿਆਂ

ਕੁਝ ਸਮਾਂ ਬੋਹੜ ਦੇ ਦਰਖ਼ਤ ਹੇਠ ਆਰਾਮ ਕੀਤਾ ਸੀ। ਗੁਰਦਵਾਰੇ ਦਾ ਨਾਂ ਦੇਗਸਰ ਹੈ। ਰਵਾਇਤ ਅਨੁਸਾਰ ਗੁਰੂ ਜੀ ਨੇ ਇਥੇ ਕੁਝ ਚਿਰ



ਗੁਰਦਵਾਰਾ ਦੇਗਸਰ ਸਾਹਿਬ

ਠਹਿਰ ਕੇ ਦੇਗ ਵਰਤਾਈ ਸੀ। ਇਸ ਥਾਂ ਉਤੇ ਯਾਦਗਾਰ ਵਜੋਂ ਗੁਰਦਵਾਰਾ ਦੇਗਸਰ ਕਟਾਣਾ ਸੁਭਾਇਮਾਨ ਹੈ।

ਆਬਾਦੀ—551 (1971)

30° 45′ ਉ. ਵਿਥ.; 76° 00′ ਪੂ. ਲੰਬ.

ਹ. ਪੁ.—ਗੁਰੂ ਗੋਬਿੰਦ ਸਿੰਘ ਮਾਰਗ - 1973 ; ਮ. ਕੋ. : 291

**ਕਟਾਰੂ :** ਇਹ ਕਾਬਲ ਦਾ ਇਕ ਦੁਕਾਨਦਾਰ ਅਰੋੜਾ ਸਿੱਖ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ। ਇਸ ਦਾ ਮਾਪ ਤੋਲ ਵਾਲਾ ਵੱਟਾ ਇਸਦੇ ਅਣਭੋਲ-ਪੁਣੇ ਕਾਰਨ ਘੱਟ ਸੀ। ਇਸ ਗੱਲ ਦਾ ਪਤਾ ਲੱਗ ਜਾਣ ਤੇ ਬਾਦਸ਼ਾਹ ਵਲੋਂ ਦਰਬਾਰ ਵਿਚ ਇਸ ਦੇ ਵੱਟੇ ਦਾ ਨਿਰਣਾ ਕਰਨ ਦਾ ਐਲਾਨ ਕੀਤਾ ਗਿਆ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦਾ ਤੋਲਣ ਵਾਲਾ ਵੱਟਾ ਪੂਰਾ ਕਰਕੇ ਦਰਬਾਰ ਵਿਚ ਇਸ ਦੀ ਇੱਜ਼ਤ ਦੀ ਰੱਖਿਆ ਕੀਤੀ।

ਇਸੇ ਹੀ ਨਾਂ ਦਾ ਇਕ ਹੋਰ ਵਿਅਕਤੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਵਿਚ ਵੀ ਹੋਇਆ ਹੈ। ਇਹ ਜਾਤ ਦਾ ਮਲਿਕ ਸੀ ਤੇ ਬੁਰਹਾਨ ਪੁਰ ਦਾ ਰਹਿਣ ਵਾਲਾ ਸੀ। ਇਹ ਬੜਾ ਯੋਧਾ ਅਤੇ ਪਰਉਪਕਾਰੀ ਸਿੱਖ ਸੀ।

ਹ. ਪੁ.—ਮ. ਕੋ. : 106

**ਕਟਿਹਾਰ :** ਇਹ ਬਿਹਾਰ ਰਾਜ (ਭਾਰਤ) ਦੇ ਜ਼ਿਲ੍ਹਾ ਕਟਿਹਾਰ ਦਾ ਸਦਰ-ਮੁਕਾਮ ਹੈ। ਪਹਿਲਾਂ ਇਸ ਦਾ ਨਾਂ ਸੈਫ਼ ਗੰਜ ਸੀ। ਰੇਲਾਂ ਦੀ ਆਵਾਜਾਈ ਪੱਖੋਂ ਇਹ ਬਹੁਤ ਮਹੱਤਵਪੂਰਨ ਹੈ। ਇਹ ਪੂਰਬੀ-ਉੱਤਰੀ ਰੇਲਵੇ ਅਤੇ ਪੂਰਬੀ-ਉੱਤਰੀ ਸੀਮਾ ਰੇਲਵੇ ਦਾ ਜੰਕਸ਼ਨ ਹੈ। ਇਥੇ ਇਕ ਵੱਡੀ ਰੇਲਵੇ ਵਰਕਸ਼ਾਪ ਵੀ ਹੈ। ਭਾਰਤੀ ਰੇਲਵੇ ਦੇ ਮੌਜੂਦਾ ਵਰਗੀ-ਕਰਣ ਤੋਂ ਪਹਿਲਾਂ ਵੀ ਇਹ ਬੀ. ਐਨ. ਡਬਲਿਊ ਅਤੇ ਈ. ਬੀ. ਰੇਲਵੇ ਦਾ ਜੰਕਸ਼ਨ ਰਹਿ ਚੁੱਕਾ ਹੈ। ਇਥੋਂ ਰੇਲ ਦੀ ਇਕ ਸ਼ਾਖਾ ਦੱਖਣ ਵੱਲ ਗੰਗਾ ਨਦੀ ਦੇ ਕੰਢੇ ਸਥਿਤ ਮਨਿਹਾਰੀ ਘਾਟ ਤਕ ਜਾਂਦੀ ਹੈ। ਮਨਿਹਾਰੀ ਘਾਟ ਤੋਂ ਸੰਕਰੀ ਗਲੀ ਤਕ ਗੰਗਾ ਵਿਚ ਸਟੀਮਰ ਚਲਦੇ ਹਨ। ਇਸ ਤਰ੍ਹਾਂ ਪੂਰਬੀ ਰੇਲਵੇ ਨਾਲ ਵੀ ਇਸ ਨਗਰ ਦਾ ਸਬੰਧ ਜੁੜ ਜਾਂਦਾ ਹੈ। ਕਟਿਹਾਰ ਤੋਂ ਚਾਵਲ ਅਤੇ ਸਰ੍ਹੋਂ ਦਾ ਨਿਰਯਾਤ ਬਹੁਤ ਮਾਤਰਾ ਵਿਚ ਹੁੰਦਾ ਹੈ। ਕਟਿਹਾਰ ਵਾਹੀ ਦੀ ਉਪਜ ਦਾ ਵਪਾਰਕ ਕੇਂਦਰ ਹੈ ਅਤੇ ਭੇਡਾਂ ਦੇ ਵਪਾਰ ਲਈ ਵੀ ਇਹ ਸਥਾਨ ਬਹੁਤ ਪ੍ਰਸਿੱਧ ਕੇਂਦਰ ਹੈ। ਚੌਲ ਸਾਫ਼ ਕਰਨ, ਤੇਲ ਕਢਣ, ਪਟਸਨ ਅਤੇ ਆਟਾ ਪੀਸਣ ਦੇ ਉਦਯੋਗਾਂ ਦਾ ਕੇਂਦਰ ਹੈ। ਇਥੇ ਇਕ ਬਸਤੀ ਵਿਚ ਬਹੁਤ ਵਧੀਆ ਕੰਬਲ ਬਣਾਏ ਜਾਂਦੇ ਹਨ। ਇਥੇ ਮਾਚਸ ਬਣਾਉਣ ਦਾ ਕਾਰਖ਼ਾਨਾ ਤੇ ਦੋ ਵਧੀਆ ਹਸਪਤਾਲ ਹਨ।

ਆਬਾਦੀ—1,04,781 (1981)

25° 24′ ਉ. ਵਿਥ.; 87° 35′ ਪੂ. ਲੰਬ.

ਹ. ਪੁ.—ਹਿੰ. ਵਿ. ਕੋ. 2 : 315 ; ਐਨ. ਬ੍ਰਿ. ਮਾ. 6 : 762

**ਕੱਟੂ :** ਇਹ ਪੰਜਾਬ ਦੇ ਜ਼ਿਲ੍ਹਾ ਸੰਗਰੂਰ ਵਿਚ ਥਾਣਾ ਧਨੌਲੇ ਦਾ ਇਕ ਪਿੰਡ ਹੈ। ਇਹ ਪਿੰਡ ਸ੍ਰੀ ਗੁਰੂ ਤੇਗਬਹਾਦਰ ਜੀ ਨਾਲ ਸਬੰਧਤ ਹੈ। ਇਸ ਥਾਂ ਤੇ ਗੁਰੂ ਸਾਹਿਬ ਨੇ ਸੰਗਤ ਨੂੰ ਸੰਬੋਧਨ ਕਰਕੇ ਸ਼ਬਦ ਉਚਾਰਿਆ ਸੀ—

'ਕਾਹੇ ਰੇ ਬਨ ਖੋਜਨ ਜਾਈ'

ਸਬੰਧਤ ਗੁਰਦਵਾਰਾ ਪਿੰਡ ਤੋਂ ਲਗਭਗ ਅੱਧ ਮੀਲ ਦੂਰ ਹੈ ਜੋ ਰੇਲਵੇ ਸਟੇਸ਼ਨ ਸੇਖੇ ਤੋਂ ਲਗਭਗ 6 ਕਿ. ਮੀ. ਉੱਤਰ ਵੱਲ ਪੈਂਦਾ ਹੈ।

ਹ. ਪੁ.—ਮ. ਕੋ. : 291

**ਕੱਟੂਸ਼ਾਹ :** ਕਟੂਸ਼ਾਹ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦਾ ਸਿੱਖ ਸੀ । ਇਹ ਕਸ਼ਮੀਰ ਦਾ ਰਹਿਣ ਵਾਲਾ ਮੁਸਲਮਾਨ ਸੀ । ਗੁਰੂ ਸਾਹਿਬ ਦਾ ਸਿੱਖ ਹੋ ਕੇ ਇਹ ਆਤਮ ਗਿਆਨੀ ਹੋਇਆ ਤੇ ਕਸ਼ਮੀਰ ਵਿਚ ਇਸਨੇ ਗੁਰਮਤ ਦਾ ਚੰਗਾ ਪ੍ਰਚਾਰ ਕੀਤਾ ।

ਹ. ਪੁ.—ਮ. ਕੋ : 291

**ਕਟੋਚ :** ਇਹ ਇਕ ਰਾਜਪੂਤ ਗੋਤ ਦਾ ਨਾਂ ਹੈ । ਪਹਿਲਾਂ ਕਟੋਚਾਂ ਦੀ ਰਾਜਧਾਨੀ ਜਲੰਧਰ ਸੀ, ਜਿਸ ਨੂੰ ਤਰੀਗਾਰਤਾ ਵੀ ਕਿਹਾ ਜਾਂਦਾ ਸੀ । ਇਸ ਪਿੱਛੋਂ ਇਨ੍ਹਾਂ ਨੇ ਕਾਂਗੜਾ ਰਿਆਸਤ ਕਾਇਮ ਕੀਤੀ । ਕਟੋਚ ਆਪਣੀ ਉਤਪਤੀ ਬਾਰੇ ਕਹਿੰਦੇ ਹਨ ਕਿ ਇਨ੍ਹਾਂ ਦਾ ਪਹਿਲਾ ਰਾਜਾ ਭੂਪ ਚੰਦ ਦੁਰਗਾ ਦੀਆਂ ਭਵਾਂ ਵਿਚੋਂ ਨਿਕਲੇ ਪਸੀਨੇ ਤੋਂ ਪੈਦਾ ਹੋਇਆ ਸੀ । ਕਾਂਗੜੇ ਦੀ ਰਿਆਸਤ ਵਿਚੋਂ ਇਨ੍ਹਾਂ ਦਾ ਰਾਜ ਖ਼ਤਮ ਹੋ ਜਾਣ ਪਿੱਛੋਂ ਲੰਬਾ ਗਾਉਂ, ਗੁਲੇਰ, ਸੀਬਾੜੋ, ਨਦੌਣ ਦੇ ਰਾਜੇ ਕਟੋਚ ਗੋਤ ਦੇ ਸਨ । ਸੀਬਾ, ਡਡਵਾਲ ਅਤੇ ਜਸਵਾਲ ਇਸੇ ਗੋਤ ਦੀਆਂ ਸ਼ਾਖ਼ਾਵਾਂ ਹਨ ।

ਹ. ਪੁ.—ਮ. ਕੋ. 291 ; ਗ. ਟ੍ਰਾ. ਕਾ.

**ਕਠ :** ਕਠਾਂ ਦਾ ਨਾਂ ਪਾਣਿਨੀ ਦੇ ਅਸ਼ਟਧਿਆਈ ਵਿਚ ਪ੍ਰਾਪਤ ਹੁੰਦਾ ਹੈ । ਇਕ ਮੁਨੀ ਵਿਸ਼ੇਸ਼ ਦਾ ਨਾਂ ਵੀ 'ਕਠ' ਸੀ । ਇਹ ਵੇਦ ਦੀ ਕਠ ਸ਼ਾਖਾ ਦੇ ਪ੍ਰਵਰਤਕ ਸਨ । ਪਤੰਜਲੀ ਦੇ ਮਹਾਂਭਾਸ਼ ਦੇ ਮਤ ਅਨੁਸਾਰ ਕਠ ਵੈਸ਼ਪਾਇਨ ਦੇ ਸ਼ਿਸ਼ ਸਨ । ਇਨ੍ਹਾਂ ਦੀ ਪਰਿਵਰਤਿਤ ਸ਼ਾਖ਼ਾ 'ਕਾਠਕ' ਨਾਂ ਨਾਲ ਵੀ ਪ੍ਰਸਿੱਧ ਹੈ । ਕਾਠਕ ਸ਼ਾਖ਼ਾ ਧਿਆਈ ਵੀ 'ਕਠ' ਕਹਾਉਂਦੇ ਹਨ । ਇਨ੍ਹਾਂ ਨਾਲ ਸਾਮਵੇਦ ਦੇ ਕਾਲਾਪ ਅਤੇ ਕੌਥੁਮ ਸ਼ਾਖਾ ਦੇ ਲੋਕਾਂ ਦਾ ਮਿਸ਼ਣ ਹੋਇਆ । ਬਾਲਮੀਕੀ ਰਾਮਾਇਣ ਵਿਚ ਕਠਕਾਲਾਪ ਦੀ ਵਰਤੋਂ ਕੀਤੀ ਗਈ ਹੈ । ਕਠਉਪਨਿਸ਼ਦ ਨਾਲ ਵੀ ਇਸ ਦਾ ਸਬੰਧ ਹੈ । ਇਹ ਕ੍ਰਿਸ਼ਨ ਯਜੁਰਵੇਦ ਦੀ ਕਠ ਸ਼ਾਖ਼ਾ ਦੇ ਅਧੀਨ ਆਉਂਦਾ ਹੈ । ਸਿਕੰਦਰ ਦੇ ਵਿਜੇ ਅਭਿਮਾਨ ਦੇ ਇਤਿਹਾਸਕਾਰਾਂ ਨੇ ਵੀ ਇਨ੍ਹਾਂ ਦਾ 'ਕਥੋਈ' ਨਾਂ ਨਾਲ ਜ਼ਿਕਰ ਕੀਤਾ ਹੈ । ਕਠ ਜਾਤੀ ਦੇ ਲੋਕ ਇਰਾਵਤੀ (ਰਾਵੀ) ਨਦੀ ਦੇ ਪੂਰਬੀ ਭਾਗ ਵਿਚ ਵਸੇ ਹੋਏ ਸਨ ਜਿਸ ਨੂੰ ਅੱਜ ਕਲ੍ਹ ਪੰਜਾਬ ਵਿਚ ਮਾਝਾ ਕਿਹਾ ਜਾਂਦਾ ਹੈ । ਸਿਕੰਦਰ ਦੇ ਆਉਣ ਤੇ ਕਠਾਂ ਨੇ ਆਪਣੀ ਰਾਜਧਾਨੀ ਸੰਗਲ ਦੇ ਚਾਰੇ ਪਾਸੇ ਰਥਾਂ ਦੇ ਤਿੰਨ ਚੱਕਰ ਲਾ ਕੇ ਸ਼ਕਟਵਿਉ ਦਾ ਨਿਰਮਾਣ ਕੀਤਾ ਅਤੇ ਯੂਨਾਨੀ ਹਮਲਾਵਰਾਂ ਦਾ ਡਟ ਕੇ ਮੁਕਾਬਲਾ ਕੀਤਾ । ਇਸ ਯੁੱਧ ਵਿਚ ਕਠਾਂ ਦਾ ਨਾਸ਼ ਹੋ ਗਿਆ ਪਰ ਸਿਕੰਦਰ ਇਤਨਾ ਖਿਝ ਗਿਆ ਕਿ ਉਸਨੇ ਸੰਗਲ ਨੂੰ ਮਿੱਟੀ ਵਿਚ ਮਿਲਾ ਦਿਤਾ । ਕਠਾਂ ਦੇ ਸੰਘ ਵਿਚ ਹਰ ਬੱਚਾ ਸੰਘ ਦਾ ਮੰਨਿਆ ਜਾਂਦਾ ਸੀ । ਉਹ ਸੁੰਦਰਤਾ ਦੇ ਪੁਜਾਰੀ ਸਨ । ਇਨ੍ਹਾਂ ਦੀ ਚਰਚਾ ਕਰਦੇ ਹੋਏ ਯੂਨਾਨੀ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਇਸ ਦ੍ਰਿਸ਼ਟੀ ਤੋਂ ਕਠ ਸਪਾਰਟਾ ਨਿਵਾਸੀਆਂ ਨਾਲ ਬਹੁਤ ਮਿਲਦੇ ਜੁਲਦੇ ਸਨ । ਇਕ ਮਹੀਨੇ ਦੇ ਅੰਦਰ ਅੰਦਰ ਉਹ ਜਿਸ ਬੱਚੇ ਨੂੰ ਕਰੂਪ ਵੇਖਦੇ ਉਸਨੂੰ ਮਰਵਾ ਦੇਂਦੇ ਸਨ । ਯੁੱਧ ਖੇਤਰ ਵਿਚ ਵੀ ਇਨ੍ਹਾਂ ਦੀ ਪ੍ਰਸਿੱਧੀ ਹੋਰ ਸਾਰੀਆਂ ਜਾਤਾਂ ਨਾਲੋਂ ਵਧੇਰੇ ਸੀ । ਇਨ੍ਹਾਂ ਵਿਚ ਸਭ ਤੋਂ ਸੁੰਦਰ ਵਿਅਕਤੀ ਨੂੰ ਰਾਜਾ ਬਣਾਇਆ ਜਾਂਦਾ ਸੀ ।

ਹ. ਪੁ.—ਹਿੰ. ਵਿ. ਕੋ. 2 : 316

**ਕਠਪੁਤਲੀ :** ਇਹ ਇਕ ਬਹੁਤ ਪੁਰਾਣਾ ਨਾਟਕੀ ਖੇਡ ਹੈ ਜੋ ਸੰਸਾਰ ਦੀਆਂ ਪੁਰਾਣੀਆਂ ਸਭਿਆਤਾਵਾਂ ਵਿਚ ਵਿਆਪਕ ਰੂਪ ਵਿਚ ਪ੍ਰਚਲਤ ਰਿਹਾ ਹੈ । ਇਸ ਖੇਡ ਵਿਚ ਬੇਜਾਨ ਮੂਰਤੀਆਂ ਨੂੰ ਮਨੁੱਖ ਦੁਆਰਾ ਚਲਾਇਆ ਤੇ ਕਾਬੂ ਕੀਤਾ ਜਾਂਦਾ ਹੈ । ਇਹ ਮੂਰਤੀਆਂ ਜਾਂ ਗੁੱਡੀਆਂ ਲਕੜ, ਕਾਗਜ਼ ਦੇ ਗੁੱਦੇ, ਪਲਾਸਟਰ ਆਫ ਪੈਰਸ, ਪਲਾਸਟਿਕ ਜਾਂ ਚਮੜੇ ਦੀਆਂ ਬਣੀਆਂ ਹੁੰਦੀਆਂ ਹਨ । ਇਨ੍ਹਾਂ ਦੇ ਸਰੀਰ ਦੇ ਭਾਗ ਇਸ ਪ੍ਰਕਾਰ ਜੋੜੇ ਹੁੰਦੇ ਹਨ ਕਿ ਇਨ੍ਹਾਂ ਵਿਚ ਬੰਨ੍ਹੀਆਂ ਡੋਰਾਂ ਖਿੱਚਣ ਤੇ ਇਹ ਅਲੱਗ ਅਲੱਗ ਹਿੱਲ ਸਕਦੇ ਹਨ ।

ਕਠਪੁਤਲੀਆਂ ਬਣਾਵਟ ਅਤੇ ਚਲਾਉਣ ਜਾਂ ਨਚਾਉਣ ਦੇ ਪੱਖਾਂ ਤੋਂ ਚਾਰ ਪਰਕਾਰ ਦੀਆਂ ਹੁੰਦੀਆਂ ਹਨ :-

**ਹੱਥ ਕਠਪੁਤਲੀਆਂ**—ਇਨ੍ਹਾਂ ਕਠਪੁਤਲੀਆਂ ਵਿਚ ਹੱਥ ਅਤੇ ਦਸਤਾਨੇ ਦੀ ਵਰਤੋਂ ਕੀਤੀ ਜਾਂਦੀ ਹੈ ਤੇ ਇਹ ਕਠਪੁਤਲੀਆਂ ਦੀ ਸਭ ਤੋਂ ਸਾਧਾਰਨ ਕਿਸਮ ਹੈ ਜਿਸ ਵਿਚ ਕਠਪੁਤਲੀ ਦਾ ਕੇਵਲ ਸਿਰ ਤੇ ਹੱਥ ਬਣਾਏ ਹੁੰਦੇ ਹਨ ਜੋ ਲਕੜ ਜਾਂ ਕਾਗਜ਼ ਦੇ ਗੁੱਦੇ ਦੇ ਹੁੰਦੇ ਹਨ । ਇਸ ਉਤੇ ਖੁਲ੍ਹੇ ਖੁਲ੍ਹੇ ਕਪੜੇ ਸਿਉਂ ਕੇ ਪਾਏ ਹੁੰਦੇ ਹਨ । ਚਾਲਕ ਕਠਪੁਤਲੀ ਦੇ ਕਪੜਿਆਂ ਦੇ ਵਿਚੋਂ ਦੀ ਆਪਣੀ ਪਹਿਲੀ ਉਂਗਲ ਉਸ ਦੇ ਸਿਰ ਵਿਚ ਤੇ ਦੂਸਰੀ ਉਂਗਲ ਤੇ ਅੰਗੂਠਾ ਉਸ ਦੀਆਂ ਦੋਹਾਂ ਬਾਹਾਂ ਵਿਚ ਪਾ ਕੇ ਨਚਾਉਂਦਾ ਹੈ । ਇਸ ਕਿਸਮ ਦੀ ਕਠਪੁਤਲੀ ਨੂੰ ਸਟੇਜ ਦੇ ਹੇਠਾਂ ਤੋਂ ਹੀ ਚਲਾਇਆ ਜਾਂਦਾ ਹੈ, ਚਲਾਉਣ ਵਾਲੇ ਦਾ ਹੱਥ ਜਾਂ ਉਹ ਖੁਦ ਦਰਸ਼ਕਾਂ ਨੂੰ ਨਜ਼ਰ ਨਹੀਂ ਆਉਂਦਾ । ਭਾਰਤ ਵਿਚ ਰਾਜਸਥਾਨ ਦੇ ਕਠਪੁਤਲੀ ਵਾਲੇ ਆਮ ਕਰਕੇ ਇਸ ਕਿਸਮ ਦੀਆਂ ਕਠਪੁਤਲੀਆਂ ਹੀ ਨਚਾਉਂਦੇ ਹਨ । ਉਹ ਕੋਈ ਖਾਸ ਰੰਗ-ਮੰਚ ਵਗੈਰਾ ਵੀ ਨਹੀਂ ਬਣਾਉਂਦੇ, ਪਰ ਯੂਰਪ ਵਿਚ ਇਸ ਕਿਸਮ ਦੀਆਂ ਕਠਪੁਤਲੀਆਂ ਲਈ ਵੀ ਰੰਗ-ਮੰਚ ਹੁੰਦਾ ਹੈ । ਅੱਜ ਕਲ੍ਹ ਯੂਰਪ ਵਿਚ ਪ੍ਰਚਲਤ, ਬੱਚਿਆਂ ਦੁਆਰਾ ਬਣਾਈਆਂ ਤੇ ਚਲਾਈਆਂ ਜਾਣ ਵਾਲੀਆਂ ਕਠਪੁਤਲੀਆਂ ਵੀ ਇਸੇ ਕਿਸਮ ਦੀਆਂ ਹਨ ।



ੲ. ਉਂਗਲੀਆਂ ਨਾਲ ਚੱਲਣ ਵਾਲੀ ਕਠਪੁਤਲੀ ਦਾ ਅਗਲਾ ਪਾਸਾ



ਅ. ਉਂਗਲੀਆਂ ਨਾਲ ਚੱਲਣ ਵਾਲੀ ਕਠਪੁਤਲੀ ਦਾ ਪਿਛਲਾ ਪਾਸਾ

**ਛਿਟੀ ਕਠਪੁਤਲੀਆਂ**—ਕਠਪੁਤਲੀਆਂ ਦੀ ਦੂਜੀ ਕਿਸਮ ਛਿਟੀ ਕਠਪੁਤਲੀਆਂ ਦੀ ਹੈ । ਇਹ ਬਣਤਰ ਵਿਚ ਹੱਥ ਕਠਪੁਤਲੀਆਂ ਵਰਗੀਆਂ ਹੀ ਹਨ ਪਰ ਆਕਾਰ ਵਿਚ ਇਨ੍ਹਾਂ ਨਾਲੋਂ ਕਾਫ਼ੀ ਵੱਡੀਆਂ ਹੁੰਦੀਆਂ ਹਨ । ਇਨ੍ਹਾਂ ਕਠਪੁਤਲੀਆਂ ਨੂੰ ਹੱਥ ਦੀ ਥਾਂ ਇਕ ਵੱਡੀ ਸਾਰੀ ਛਿਟੀ ਨਾਲ ਚਲਾਇਆ ਜਾਂਦਾ ਹੈ ਜੋ ਕਠਪੁਤਲੀ ਦੇ ਕਪੜਿਆਂ ਨਾਲ ਛੁਪਾਈ ਹੁੰਦੀ ਹੈ । ਇਸ ਕਿਸਮ ਦੀਆਂ ਕਠਪੁਤਲੀਆਂ ਦਾ ਖੇਡ ਤਮਾਸ਼ਾ ਵੀ ਚਾਲਕ ਸਟੇਜ ਦੇ ਹੇਠਾਂ ਲੁਕ ਕੇ ਹੀ ਵਿਖਾਉਂਦਾ ਹੈ ਤੇ ਇਹ ਕਿਸਮ ਜਾਵਾ ਤੇ ਰਾਈਨ ਲੈਂਡ ਵਿਚ ਵਧੇਰੇ ਮਸ਼ਹੂਰ ਹੈ ।

**ਡੋਰੀ ਕਠਪੁਤਲੀਆਂ**—ਕਠਪੁਤਲੀਆਂ ਦੀ ਤੀਜੀ ਕਿਸਮ ਜੋ ਖਾਸ ਕਰਕੇ ਯੂਰਪ ਵਿਚ ਬਹੁਤ ਪ੍ਰਚਲਤ ਹੈ, ਡੋਰੀਆਂ ਨਾਲ ਚਲਾਈ ਜਾਣ ਵਾਲੀ ਕਠਪੁਤਲੀਆਂ ਦੀ ਹੈ । ਇਨ੍ਹਾਂ ਨੂੰ ਚਲਾਉਣ ਵਾਲੇ ਸਟੇਜ ਤੋਂ



ਡੋਰੀ ਕਠਪੁਤਲੀਆਂ ਨੂੰ ਚਲਾਉਣ ਲਈ ਕਈ ਵਿਅਕਤੀ ਇਕੱਠੇ ਕੰਮ ਕਰਦੇ ਹੋਏ ।

ਬਹੁਤ ਉਪਰ ਦਰਸ਼ਕਾਂ ਤੋਂ ਛੁਪਕੇ ਬੈਠਦੇ ਹਨ ਅਤੇ ਉਨ੍ਹਾਂ ਦੇ ਹੱਥਾਂ ਵਿਚ ਕਠਪੁਤਲੀਆਂ ਦੀਆਂ ਡੋਰਾਂ ਹੁੰਦੀਆਂ ਹਨ । ਇਕ ਆਮ ਕਠਪੁਤਲੀ ਨਾਲ ਨੌਂ ਡੋਰਾਂ ਬੰਨ੍ਹੀਆਂ ਹੁੰਦੀਆਂ ਹਨ ਜਿਨ੍ਹਾਂ ਵਿਚੋਂ ਦੋ ਉਸ ਦੇ ਮੋਢਿਆਂ ਨਾਲ ਦੋ ਉਸਦੇ ਸਿਰ ਨਾਲ, ਦੋ ਦੋਵੇਂ ਹੱਥਾਂ ਨਾਲ, ਦੋ ਦੋਵੇਂ ਲੱਤਾਂ ਨਾਲ, ਤੇ ਇਕ ਇਕ ਡੋਰ ਪਿਛਲੇ ਪਾਸੇ ਉਸ ਦੀ ਕਮਰ ਨਾਲ ਬੰਨ੍ਹੀ ਹੁੰਦੀ ਹੈ । ਉਪਰਲੇ ਪਾਸੇ ਇਹ ਸਾਰੀਆਂ ਡੋਰਾਂ ਅੱਡ ਅੱਡ ਕਰਕੇ ਕਿਸੇ ਇਕ ਚੀਜ਼ ਨਾਲ ਬੰਨ੍ਹੀਆਂ ਹੁੰਦੀਆਂ ਹਨ, ਜਿਥੋਂ ਕਠਪੁਤਲੀ ਵਾਲਾ ਇਨ੍ਹਾਂ ਡੋਰਾਂ ਦੀ ਮਦਦ ਨਾਲ ਜ਼ਰੂਰਤ ਅਨੁਸਾਰ ਕਠਪੁਤਲੀ ਦੇ ਅੱਡ ਅੱਡ ਭਾਗ ਹਿਲਾਉਂਦਾ ਹੈ । ਕਈ ਵਾਰ ਕੋਈ ਖ਼ਾਸ ਕਿਸਮ ਦਾ ਤਮਾਸ਼ਾ ਕਰਨ ਵਾਲੀਆਂ ਕਠਪੁਤਲੀਆਂ ਦੇ ਤੀਹ ਤੀਹ ਡੋਰਾਂ ਤੱਕ ਵੀ ਬੰਨ੍ਹੀਆਂ ਹੁੰਦੀਆਂ ਹਨ । ਇਸ ਕਿਸਮ ਦੀਆਂ ਕਠਪੁਤਲੀਆਂ ਵਿਚ ਮਨੁੱਖੀ ਮੂਰਤੀਆਂ ਤੋਂ ਇਲਾਵਾ ਜਾਨਵਰਾਂ ਦੀਆਂ ਸ਼ਕਲਾਂ ਦੀਆਂ ਕਠਪੁਤਲੀਆਂ ਬਣਾ ਕੇ ਉਨ੍ਹਾਂ ਦੀਆਂ ਨਕਲਾਂ ਵੀ ਦਿਖਾਈਆਂ ਜਾਂਦੀਆਂ ਹਨ ।



ਛਾਇਆ ਕਠਪੁਤਲੀ

**ਛਾਇਆ ਕਠਪੁਤਲੀਆਂ**—ਕਠਪੁਤਲੀਆਂ ਦੀ ਚੌਥੀ ਕਿਸਮ ਛਾਇਆ ਕਠਪੁਤਲੀਆਂ ਹਨ । ਇਹ ਗੱਤੇ ਦੀਆਂ ਚਪਟੇ ਆਕਾਰ ਦੀਆਂ ਮੂਰਤੀਆਂ ਹੁੰਦੀਆਂ ਹਨ ਜੋ ਸਫ਼ੈਦ ਪਰਦੇ ਅਤੇ ਤੇਜ਼ ਰੋਸ਼ਨੀ ਦੇ ਵਿਚਕਾਰ ਰੱਖੀਆਂ ਜਾਂਦੀਆਂ ਹਨ । ਦਰਸ਼ਕਾਂ ਨੂੰ ਇਨ੍ਹਾਂ ਦਾ ਕੇਵਲ ਪਰਛਾਵਾਂ ਹੀ ਨਜ਼ਰ ਆਉਂਦਾ ਹੈ । ਕਠਪੁਤਲੀਆਂ ਦੀ ਇਹ ਕਿਸਮ ਚੀਨ ਤੇ ਜਾਵਾ ਵਿਚ ਬਹੁਤ ਹਰਮਨ ਪਿਆਰੀ ਹੈ ਜੋ ਹੁਣ ਤੁਰਕੀ ਅਤੇ ਯੂਨਾਨ ਤਕ ਵੀ ਪ੍ਰਚਲਤ ਹੋ ਗਈ ਹੈ ।

ਉਪਰੋਕਤ ਚਾਰਾਂ ਕਿਸਮਾਂ ਤੋਂ ਇਲਾਵਾ ਯੂਰਪ ਵਿਚ ਕਠਪੁਤਲੀ ਨਚਾਉਣ ਦਾ ਇਕ ਹੋਰ ਢੰਗ ਵੀ ਪ੍ਰਚਲਤ ਹੈ ਜਿਸ ਨੂੰ ਚੁੰਬਕੀ ਢੰਗ ਕਹਿੰਦੇ ਹਨ । ਇਸ ਢੰਗ ਵਿਚ ਕਠਪੁਤਲੀਆਂ ਚੁੰਬਕ ਦੀ ਆਕਰਸ਼ਣ ਸ਼ਕਤੀ ਨਾਲ ਆਪਣੇ ਆਪ ਚਲਦੀਆਂ ਹਨ ।

ਉਪਰੋਕਤ ਸਾਰੀਆਂ ਕਿਸਮਾਂ ਦੇ ਤਮਾਸ਼ਿਆਂ ਵਿਚ ਤਮਾਸ਼ਾ ਕਰਾਉਣ ਵਾਲੇ ਪਰਦੇ ਦੇ ਪਿਛੇ ਅਜਿਹੇ ਢੰਗ ਨਾਲ ਬੋਲਦੇ ਹਨ ਕਿ ਉਹ ਇਕ ਦਮ ਪੁਤਲੀਆਂ ਦੇ ਬੋਲਣ ਵਾਂਗ ਮਹਿਸੂਸ ਹੁੰਦਾ ਹੈ । ਇਸ ਪਰਕਾਰ ਕਠਪੁਤਲੀਆਂ ਦੁਆਰਾ ਨਾਟਕ ਵੀ ਵਿਖਾਏ ਜਾਂਦੇ ਹਨ ਤੇ ਸਟੇਜ ਤੇ ਖੇਡੇ ਜਾਣ



ਛਾਇਆ ਕਠਪੁਤਲੀਆਂ

ਵਾਲੇ ਆਮ ਡਰਾਮਿਆਂ ਵਾਂਗ ਹੋਰ ਚੀਜ਼ਾਂ ਜਿਵੇਂ ਆਵਾਜ਼, ਰੌਸ਼ਨੀ ਆਦਿ ਦੇ ਪ੍ਰਭਾਵ ਵੀ ਪਾਏ ਜਾਂਦੇ ਹਨ । ਬਹੁਤ ਸਾਰੀਆਂ ਕਠਪੁਤਲੀ ਪਾਰਟੀਆਂ ਆਪਣੇ ਨਾਲ ਗਾਉਣ-ਵਜਾਉਣ ਦਾ ਪ੍ਰੋਗਰਾਮ ਵੀ ਰਖਦੀਆਂ ਹਨ ਤੇ ਕਈ ਦੇਸ਼ਾਂ ਵਿਚ ਇਨ੍ਹਾਂ ਤਮਾਸ਼ਿਆਂ ਲਈ ਵਿਸ਼ੇਸ਼ ਰੰਗ-ਮੰਚ ਵੀ ਹਨ, ਪਰ ਫਿਰ ਵੀ ਵੀਹਵੀਂ ਸਦੀ ਵਿਚ ਇਸ ਕਿਸਮ ਦੇ ਤਮਾਸ਼ਿਆਂ ਦਾ ਬਹੁਤਾ ਮਹੱਤਵ-ਪੂਰਨ ਸਥਾਨ ਨਹੀਂ ਰਿਹਾ ਤੇ ਇਸ ਨੂੰ ਹੁਣ ਬਹੁਤਾ ਕਰਕੇ ਬੱਚਿਆਂ ਦੇ ਮਨੋਰੰਜਨ ਦਾ ਸਾਧਨ ਹੀ ਗਿਣਿਆ ਜਾਂਦਾ ਹੈ । ਅੱਜਕਲ੍ਹ ਕਠਪੁਤਲੀਆਂ ਦੇ ਤਮਾਸ਼ੇ ਦੂਰਦਰਸ਼ਨ ਉਤੇ ਵੀ ਕਾਫ਼ੀ ਦਿਖਾਏ ਜਾਂਦੇ ਹਨ ।

ਸਕੂਲਾਂ ਵਿਚ ਕਠਪੁਤਲੀਆਂ ਬਣਾਉਣਾ ਤੇ ਨਚਾਉਣਾ ਵੀਹਵੀਂ ਸਦੀ ਵਿਚ ਸਿੱਖਿਆ ਦਾ ਇਕ ਮਹੱਤਵ-ਪੂਰਨ ਮਾਧਿਅਮ ਬਣ ਗਿਆ ਹੈ । ਇਸ ਦੁਆਰਾ ਬੱਚੇ ਗਰੁੱਪਾਂ ਵਿਚ ਕਈ ਕਿਸਮ ਦੀਆਂ ਚੀਜ਼ਾਂ ਸਿੱਖਦੇ ਹਨ ਜਿਵੇਂ ਵੱਖ ਵੱਖ ਕਿਸਮ ਦੀਆਂ ਕਠਪੁਤਲੀਆਂ ਬਣਾਉਣਾ, ਫਿਰ ਉਨ੍ਹਾਂ ਲਈ ਕਈ ਕਿਸਮਾਂ ਦੇ ਲਿਬਾਸ ਬਣਾਉਣਾ, ਕਠਪੁਤਲੀਆਂ ਨੂੰ ਚਲਾਉਣਾ ਸਿੱਖਣਾ ਤੇ ਇਨ੍ਹਾਂ ਦੇ ਤਮਾਸ਼ੇ ਦਿਖਾਉਣ ਲਈ (ਜੋ ਕੇਵਲ ਸਕੂਲਾਂ ਵਿਚ ਹੀ ਦਿਖਾਏ ਜਾਂਦੇ ਹਨ) ਨਾਟਕ ਲਿਖਣਾ ਤੇ ਫਿਰ ਉਨ੍ਹਾਂ ਨੂੰ ਖੇਡਣਾ ਆਦਿ ਜਿਹੀਆਂ ਸਾਰੀਆਂ ਚੀਜ਼ਾਂ ਨਾਲ ਬੱਚੇ ਆਪਣਾ ਸਵੈ-ਪ੍ਰਗਟਾਵਾ ਕਰਦੇ ਹਨ । ਇਸ ਤਰੀਕੇ ਨਾਲ ਹੀ ਮਾਨਸਿਕ ਚਕਿਤਸਕ ਵੀ ਬੇਚੈਨ ਬੱਚਿਆਂ ਦੀ ਬੇਚੈਨੀ ਦਾ ਕਾਰਨ ਜਾਣਨ ਦੀ ਕੋਸ਼ਿਸ਼ ਕਰਦੇ ਹਨ । ਇਹੀ ਕਾਰਨ ਹੈ ਕਿ ਮਾਨਸਿਕ ਇਲਾਜ ਦੀਆਂ ਚਕਿਤਸਕ ਤਕਨੀਕਾਂ ਵਿਚ ਕਠਪੁਤਲੀ ਤਮਾਸ਼ਿਆਂ ਦੀ ਮਹੱਤਤਾ ਵਧਦੀ ਜਾ ਰਹੀ ਹੈ ।

ਹ. ਪੁ.—ਚੈਂ'ਬ. ਐਨ. 11 : 367 ; ਹਿੰ. ਵਿ. ਕੋ. 2 : 316

**ਕਠਫੋੜਾ :** ਇਸ ਨੂੰ ਚੱਕੀ ਰਾਹ ਜਾਂ ਚਿੜੀ ਤਰਖਾਣ ਵੀ ਕਿਹਾ ਜਾਂਦਾ ਹੈ । ਇਹ ਪਿਸੀਫ਼ਾੱਰਮੀਜ਼ ਵਰਗ ਦੀ ਪਿਸਿੱਡੀ (*Picidae*) ਕੁਲ ਦਾ ਇਕ ਪੰਛੀ ਹੈ । ਇਸ ਦੀਆਂ 200 ਤੋਂ ਜ਼ਿਆਦਾ ਜਾਤੀਆਂ ਤਕਰੀਬਨ ਸਾਰੀ ਦੁਨੀਆਂ ਵਿਚ ਮਿਲਦੀਆਂ ਹਨ ਪਰੰਤੂ ਬਹੁਤਾ ਕਰਕੇ ਇਹ

ਦੱਖਣੀ ਅਮਰੀਕਾ ਅਤੇ ਦੱਖਣ-ਪੂਰਬੀ ਏਸ਼ੀਆ ਵਿਚ ਹੁੰਦੀਆਂ ਹਨ। ਸ਼ੀਤ-ਊਸ਼ਨ ਖੰਡਾਂ ਦੀਆਂ ਕੁਝ ਕਿਸਮਾਂ ਪ੍ਰਵਾਸੀ ਹਨ।

ਕਠਫੋੜੇ ਦੇ ਸਰੀਰ ਦੀ ਬਣਤਰ ਅਜਿਹੀ ਹੁੰਦੀ ਹੈ ਕਿ ਇਹ ਬੜੀ ਆਸਾਨੀ ਨਾਲ ਦਰਖ਼ਤਾਂ ਤੇ ਚੜ੍ਹ ਸਕਦਾ ਹੈ ਅਤੇ ਲੱਕੜੀ ਵਿਚ ਸੁਰਾਖ਼ ਕਰਕੇ ਉਸ ਵਿਚੋਂ ਕੀੜੇ-ਮਕੌੜੇ, ਲਾਰਵੇ ਆਦਿ ਕੱਢ ਕੇ ਖਾ ਸਕਦਾ ਹੈ। ਇਸ ਦੇ ਛੋਟੇ ਅਤੇ ਮਜ਼ਬੂਤ ਪੈਰਾਂ ਵਿਚ ਅਗਲੇ ਪਾਸੇ ਦੋ ਅਤੇ ਪਿਛਲੇ ਪਾਸੇ ਇਕ ਜਾਂ ਕਈ ਵਾਰੀ ਦੋ ਉਂਗਲਾਂ ਹੁੰਦੀਆਂ ਹਨ। ਇਨ੍ਹਾਂ ਉਤੇ ਤਿੱਖੀਆਂ, ਮੁੜੀਆਂ ਹੋਈਆਂ ਨਹੁੰਦਰਾਂ ਹੁੰਦੀਆਂ ਹਨ, ਪੂਛ ਦੇ ਖੰਭ ਸਖ਼ਤ



ਲਾਲ ਸਿਰ ਵਾਲਾ ਕਠਫੋੜਾ

ਹੁੰਦੇ ਹਨ ਜਿਹੜੇ ਇਸ ਨੂੰ ਦਰਖ਼ਤ ਉਪਰ ਬੈਠਣ ਲੱਗਿਆਂ ਢਾਸਣੇ ਦਾ ਕੰਮ ਦਿੰਦੇ ਹਨ। ਇਸ ਵਿਚਲੇ ਕੀੜੇ ਕੱਢ ਕੇ ਖਾਣ ਲਈ ਇਨ੍ਹਾਂ ਦੀ ਚੁੰਝ ਸਖ਼ਤ ਅਤੇ ਛੈਣੀ ਵਰਗੀ ਹੁੰਦੀ ਹੈ, ਨਾਸਾਂ ਉਤੇ ਖੰਭਾਂ ਦਾ ਇਕ ਗੁੱਛਾ ਹੁੰਦਾ ਹੈ, ਜਿਹੜਾ ਇਨ੍ਹਾਂ ਦੇ ਅੰਦਰ ਕੁਝ ਜਾਣ ਤੋਂ ਰੋਕਦਾ ਹੈ। ਇਨ੍ਹਾਂ ਦੀ ਲੰਬੀ ਜੀਭ ਦੇ ਸਿਰੇ ਬੜੇ ਤਿੱਖੇ ਹੁੰਦੇ ਹਨ, ਜਿਸ ਨਾਲ ਇਹ ਲਾਰਵਿਆਂ ਨੂੰ ਉਨ੍ਹਾਂ ਦੀਆਂ ਖੁੱਡਾਂ ਵਿਚੋਂ ਹੀ ਖਿੱਚ ਲੈਂਦੇ ਹਨ।

ਕਠਫੋੜੇ ਦਾ ਆਕਾਰ ਇਕ ਚਿੜੀ ਤੋਂ ਲੈ ਕੇ ਕਾਂ ਜਿੰਨਾ ਹੋ ਸਕਦਾ ਹੈ। ਇਨ੍ਹਾਂ ਦੀ ਰੰਗਤ ਆਮ ਤੌਰ ਤੇ ਉਘੜਵੀਂ ਹੁੰਦੀ ਹੈ, ਜਿਸ ਵਿਚ ਕਾਲਾ-ਚਿੱਟਾ ਜਾਂ ਜ਼ੈਤੂਨੀ ਰੰਗ ਜ਼ਿਆਦਾ ਹੁੰਦਾ ਹੈ। ਸਿਰ ਉਤੇ ਕਿਧਰੇ ਕਿਧਰੇ ਲਾਲ ਰੰਗ ਵੀ ਹੁੰਦਾ ਹੈ। ਇਨ੍ਹਾਂ ਦੀ ਉਡਾਰੀ ਲੰਬੀ ਅਤੇ ਲਹਿਰਦਾਰ ਹੁੰਦੀ ਹੈ।

ਬਸੰਤ ਰੁੱਤ ਵਿਚ ਖ਼ੋਖਲੀ ਲੱਕੜੀ ਜਾਂ ਕਈ ਵਾਰ ਕਿਸੇ ਧਾਤੂ ਨਾਲ ਟਕਰਾ ਕੇ ਨਰ ਕਠਫੋੜੇ ਬੜੀ ਉੱਚੀ ਆਵਾਜ਼ ਕਢਦੇ ਹਨ। ਬਾਕੀ ਰੁੱਤਾਂ ਵਿਚ ਇਹ ਪੰਛੀ ਚੁੱਪਚਾਪ ਰਹਿੰਦੇ ਹਨ। ਮੈਥੁਨ ਸਮੇਂ ਇਹ ਉਡਾਰੀਆਂ ਵੀ ਮਾਰਦੇ ਹਨ। ਦਰਖ਼ਤਾਂ ਵਿਚ ਬਣਾਇਆ ਖ਼ੋਲ ਇਨ੍ਹਾਂ ਦੇ ਆਲ੍ਹਣੇ ਦਾ ਕੰਮ ਦਿੰਦਾ ਹੈ ਜਿਸ ਵਿਚ ਇਹ ਹੋਰ ਕੁਝ ਨਹੀਂ ਰਖਦੇ। ਆਲ੍ਹਣੇ ਵਿਚ ਇਹ ਬਿਲਕੁਲ ਚਿੱਟੇ ਰੰਗ ਦੇ ਅੰਡੇ ਦਿੰਦੇ ਹਨ। ਕਈ ਊਸ਼ਨ-ਖੰਡੀ ਜਾਤੀਆਂ ਸਿਰਫ਼ ਦੋ ਅੰਡੇ ਹੀ ਦਿੰਦੀਆਂ ਹਨ ਪਰ ਦੂਜੀਆਂ 8 ਜਾਂ 10 ਤੀਕ ਅੰਡੇ ਵੀ ਦੇ ਦਿੰਦੀਆਂ ਹਨ। ਅੰਡੇ ਵਿਚੋਂ ਜਦੋਂ ਬੱਚਾ ਨਿਕਲਦਾ ਹੈ ਤਾਂ ਉਸਦੇ ਸਰੀਰ ਉਤੇ ਖੰਭ ਨਹੀਂ ਹੁੰਦੇ। ਆਲ੍ਹਣੇ ਪ੍ਰਤਿ ਆਪਣੀਆਂ ਜ਼ਿੰਮੇਵਾਰੀਆਂ ਨੂੰ ਨਰ ਅਤੇ ਮਾਦਾ ਦੋਨੋਂ ਨਿਭਾਉਂਦੇ ਹਨ।

ਕਠਫੋੜੇ ਦੀਆਂ ਕੁਝ ਪ੍ਰਸਿੱਧ ਜਾਤੀਆਂ ਨਿਮਨਲਿਖਤ ਹਨ :—

| ਨਾਂ | ਲਗਭਗ ਆਕਾਰ (ਸੈਂ. ਮੀ.) | ਮਿਲਣ ਦੀ ਥਾਂ |
|---|---|---|
| ਏਕੋਰਨ ਕਠਫੋੜਾ (*Melanerpes formicivorus*) | 20 | ਕੋਲੰਬੀਆ ਦੇ ਦੱਖਣ ਵਲ ਉੱਤਰੀ ਅਮਰੀਕਾ ਦੇ ਪੱਛਮੀ ਜੰਗਲਾਂ ਵਿਚ। |
| ਕਾਲਾ ਕਠਫੋੜਾ (*Dryocopus martius*) | 46 | ਮੁਅਤਦਿਲ ਯੂਰੇਸ਼ੀਆ ਦੇ ਕੋਨਧਾਰੀ ਅਤੇ ਬੀਚ ਦੇ ਜੰਗਲਾਂ ਵਿਚ। |
| ਕਿਰਮਚੀ ਕਠਫੋੜਾ (*Chrysocolaptes lucidus*) | 30 | ਭਾਰਤ ਤੋਂ ਫਿਲੇਪਾਈਨ ਟਾਪੂਆਂ ਤਕ ਦੇ ਖੁੱਲ੍ਹੇ ਜੰਗਲਾਂ ਵਿਚ। |
| ਨਰਮ ਰੋਮਦਾਰ ਕਠਫੋੜਾ (*Dendrocopus pubescens*) | 15 | ਮੁਅਤਦਿਲ ਉੱਤਰੀ ਅਮਰੀਕਾ ਦੇ ਜੰਗਲਾਂ ਅਤੇ ਬਾਗ਼ਾਂ ਵਿਚ। |
| ਵੱਡਾ ਧੱਬੇਦਾਰ ਕਠਫੋੜਾ (*D. major*) | 23 | ਪੱਛਮੀ ਮੁਅਤਦਿਲ ਯੂਰੇਸ਼ੀਆ, ਉੱਤਰੀ ਅਫਰੀਕਾ ਦੇ ਦੱਖਣ ਵਲ ਦੇ ਜੰਗਲਾਂ ਅਤੇ ਬਾਗ਼ਾਂ ਵਿਚ। |
| ਹਰਾ ਕਠਫੋੜਾ (*Picus viridis*) | 32 | ਮੁਅਤਦਿਲ ਯੂਰੇਸ਼ੀਆ, ਅਫ਼ਰੀਕਾ ਦੇ ਦੱਖਣ ਦੇ ਜੰਗਲਾਂ ਵਿਚ। |
| ਰੋਮਦਾਰ ਕਠਫੋੜਾ (*D. villosus*) | 20-25 | ਮੁਅਤਦਿਲ ਉੱਤਰੀ ਅਮਰੀਕਾ ਵਿਚ। |
| ਟੋਪੀ ਵਾਲਾ ਕਠਫੋੜਾ (*Dryocopus foleatres*) | 40-47 | ਮੁਅਤਦਿਲ ਉੱਤਰੀ ਅਮਰੀਕਾ ਦੇ ਵੱਡੇ ਜੰਗਲਾਂ ਵਿਚ। |
| ਲਾਲ ਪੇਟ ਵਾਲਾ ਕਠਫੋੜਾ (*Centurus carolinus*) | 20-25 | ਦੱਖਣ-ਪੂਰਬੀ ਅਮਰੀਕਾ ਦੇ ਉਜੜੇ ਜੰਗਲਾਂ ਵਿਚ। |
| ਲਾਲ ਸਿਰ ਵਾਲਾ ਕਠਫੋੜਾ (*M. erythrocephalus*) | 19-23 | ਮੁਅਤਦਿਲ ਉੱਤਰੀ ਅਮਰੀਕਾ ਦੇ ਚਟਾਨੀ ਪਹਾੜਾਂ ਦੇ ਪੂਰਬ ਵਲ ਦੇ ਜੰਗਲਾਂ ਖੇਤਾਂ, ਬਾਗਾਂ ਆਦਿ ਵਿਚ। |
| ਤਿੰਨ ਉਂਗਲਾ ਵਾਲਾ ਕਠਫੋੜਾ (*Picoidos*-ਦੋ ਜਾਤੀਆਂ) | 19-23 | ਉੱਤਰੀ ਤਿੰਨ ਉਂਗਲਾਂ ਵਾਲੀ ਜਾਤੀ (*P. tridactylus*) ਸਬਆਰਕਟਿਕ ਉੱਤਰੀ ਅਰਧ-ਗੋਲੇ ਦੇ ਪਹਾੜਾਂ ਅਤੇ ਕਾਲੀ ਪਿੱਠ ਵਾਲੀ ਤਿੰਨ ਉਂਗਲਾਂ ਵਾਲੀ ਜਾਤੀ (*P. arcticus*) ਮੱਧ ਕੈਨੇਡਾ ਦੇ ਜੰਗਲਾਂ ਵਿਚ। |

ਹ. ਪੁ.—ਐਨ. ਬ੍ਰਿ. 23 : 725 ; ਐਨ. ਬ੍ਰਿ. ਮਾ. 10 : 740 ; ਮੈਕ. ਐਨ. ਸ. ਟ. 14 : 541

**ਕਠਮੰਡੂ (ਕਾਠਮੰਡੂ) :** ਇਹ ਨੈਪਾਲ ਦੇਸ਼ ਦੀ ਰਾਜਧਾਨੀ ਹੈ ਜੋ ਹਿਮਾਲਾ ਦੀਆਂ ਦੱਖਣੀ ਪਹਾੜੀਆਂ ਵਿਚ, ਭਾਗਮਤੀ ਅਤੇ ਵਿਸ਼ਨੂੰਮਤੀ ਦਰਿਆਵਾਂ ਦੇ ਸੰਗਮ ਦੇ ਨੇੜੇ, 1324 ਮੀ. ਦੀ ਉਚਾਈ ਤੇ ਸਥਿਤ ਹੈ। ਸ਼ਹਿਰ ਨੂੰ ਕਾਠਮੰਡੂ ਅਤੇ ਕਾਂਤੀਪੁਰ ਵੀ ਕਿਹਾ ਜਾਂਦਾ ਹੈ। ਇਸ ਦੀ ਨੀਂਹ ਰਾਜਾ ਗੁਨਕਮਦੇਵ ਨੇ ਸੰਨ 723 ਵਿਚ ਰੱਖੀ ਸੀ। ਆਰੰਭ ਵਿਚ ਇਸ ਦਾ ਨਾਂ ਮੰਜੂ-ਪਟਨ ਸੀ। ਅਜੋਕਾ ਨਾਂ ਕਾਠ ਦੇ ਮੰਦਰ (ਕਾਠ=ਲਕੜੀ+ਮੰਦਰ) ਨਾਲ ਸਬੰਧਤ ਹੈ। ਇਹ ਮੰਦਰ ਇਕੋ ਹੀ ਦਰਖਤ ਦੀ ਲਕੜੀ ਤੋਂ ਰਾਜਾ ਲਛਮਣ ਸਿੰਘ ਨੇ ਸੰਨ 1596 ਵਿਚ ਬਣਾਇਆ ਸੀ। ਇਕ ਇਮਾਰਤ ਜੋ ਉਸ ਸਮੇਂ ਦੀ ਅਸਲੀ ਮੰਨੀ ਜਾਂਦੀ ਹੈ, ਅਜੇ ਵੀ ਕੇਂਦਰੀ ਚੌਕ ਵਿਚ ਮੌਜੂਦ ਹੈ ਅਤੇ ਇਹ ਅਜਕਲ੍ਹ ਸਾਧੂਆਂ ਦੀ ਰਿਹਾਇਸ਼ ਲਈ ਵਰਤੀ ਜਾਂਦੀ ਹੈ। ਸੰਨ 1768 ਤੋਂ ਇਹ ਸ਼ਹਿਰ ਗੋਰਖਾ ਲੋਕਾਂ ਦੇ ਸ਼ਾਹ ਖ਼ਾਨਦਾਨ ਦੀ ਰਾਜਧਾਨੀ ਚਲਿਆ ਆ ਰਿਹਾ ਹੈ।

ਨੇਵਾਰ ਵਪਾਰੀ ਕਬੀਲਿਆਂ ਕਾਰਨ, ਸ਼ਹਿਰ ਇਕ ਭਾਰੀ ਵਪਾਰਕ ਕੇਂਦਰ ਬਣ ਗਿਆ ਹੈ। ਸੰਨ 1970 ਵਿਚ ਦੇਸ਼ ਵਿਚ ਸੜਕਾਂ ਤੇ ਸੇਵਾਵਾਂ ਦੀ ਉੱਨਤੀ ਲਈ ਕਠਮੰਡੂ ਨੂੰ ਕੇਂਦਰ ਬਣਾਇਆ ਗਿਆ। ਸ਼ਹਿਰ ਤ੍ਰਿਭਵਨ ਰਾਜ-ਪਥ ਰਾਹੀਂ ਭਾਰਤ ਨਾਲ ਅਤੇ ਅਰਾਨੀਕੋ ਰਾਜ ਮਾਰਗ (ਕਠਮੰਡੂ-ਕੋਡਲੀ ਸ਼ਾਹ ਰਾਹ) ਰਾਹੀਂ ਤਿੱਬਤ ਨਾਲ ਜੁੜਿਆ ਹੋਇਆ ਹੈ। 1030 ਮੀ. ਲੰਬਾ ਮਹਿੰਦਰਾ ਰਾਜ-ਮਾਰਗ ਕਠਮੰਡੂ ਨੂੰ ਪੂਰਬੀ ਤੇ ਪੱਛਮੀ ਇਲਾਕਿਆਂ ਨਾਲ ਜੋੜਦਾ ਹੈ। ਇਥੋਂ 177 ਕਿ. ਮੀ. ਲੰਬੀ ਸੜਕ ਪੋਖੜਾ ਘਾਟੀ ਨੂੰ ਜਾਂਦੀ ਹੈ।

ਸ਼ਹਿਰ ਦੇ ਕੁਝ ਲੋਕ ਖੇਤੀਬਾੜੀ ਵੀ ਕਰਦੇ ਹਨ ਪਰ ਨੇਵਾਰ ਕਬੀਲੇ ਦੇ ਲੋਕ ਸ਼ਹਿਰ ਵਿਚ ਹੀ ਰਹਿਣਾ ਪਸੰਦ ਕਰਦੇ ਹਨ। ਇਥੇ ਪਟਸਨ, ਖੰਡ, ਚਮੜੇ, ਬਨਸਪਤੀ ਤੇਲ, ਊਨੀ ਕੱਪੜੇ ਅਤੇ ਧਾਤਾਂ ਦੀਆਂ ਵਸਤਾਂ ਬਣਾਉਣ ਦੇ ਕਾਰਖ਼ਾਨੇ ਹਨ।

ਸੰਨ 1959 ਵਿਚ ਤ੍ਰਿਭਵਨ ਯੂਨੀਵਰਸਿਟੀ ਨੂੰ ਸੰਨਦਬੱਧ ਕੀਤਾ ਗਿਆ। ਸੰਨ 1934 ਵਿਚ ਭੁਚਾਲ ਕਾਰਨ ਇਥੇ ਬਹੁਤ ਨੁਕਸਾਨ ਹੋਇਆ ਜਿਸ ਦੇ ਸਿੱਟੇ ਵਜੋਂ ਇਥੇ ਨਵੇਂ ਦੌਰ ਦੀਆਂ ਇਮਾਰਤਾਂ ਹੋਂਦ ਵਿਚ ਆਈਆਂ। ਪੁਰਾਣਾ ਦਰਬਾਰ ਜਾਂ ਮਹਿਲ, ਬਾਦਸ਼ਾਹਾਂ ਦਾ ਮਹਿਲ ਜਿਨ੍ਹਾਂ ਵਿਚ ਰਾਜਾ ਮਹਿੰਦਰਾ ਮਲ੍ਹ ਦੁਆਰਾ ਬਣਾਇਆ ਤਲੇਜੂ ਮੰਦਰ (1549) ਵੀ ਸ਼ਾਮਲ ਹੈ, ਇਥੋਂ ਦੀਆਂ ਪ੍ਰਸਿੱਧ ਇਮਾਰਤਾਂ ਹਨ। ਮਹਿਲ ਦੇ ਮੁੱਖ ਦਰਵਾਜ਼ੇ ਉਤੇ ਹਨੂੰਮਾਨ ਦੀ ਮੂਰਤੀ ਬਣੀ ਹੋਈ ਹੈ ਅਤੇ ਨਾਲ ਲਗਦੇ ਹਨੂੰਮਾਨ ਢੋਕਾ ਚੌਂਕ ਵਿਚ ਕਾਲੇ ਭੈਰੋਂ ਦੀ ਕਾਲੇ ਪੱਥਰ ਦੀ ਵੱਡੀ ਮੂਰਤੀ ਹੈ। ਪੈਗੋਡਾ ਦੇ ਨਮੂਨੇ ਦੇ ਪ੍ਰਸ਼ਪਤੀ ਨਾਥ ਅਤੇ ਮਛੰਦਰ ਨਾਥ ਦੇ ਮੰਦਰ ਆਪਣੀ ਸ਼ਾਨਦਾਰ ਸ਼ਿਲਪ ਕਲਾ ਕਰਕੇ, ਖੂਬਸੂਰਤ ਉੱਕਰੇ ਹੋਏ ਥੰਮ੍ਹਾਂ ਅਤੇ ਗੁੰਝਲਦਾਰ ਜਾਲੀਆਂ ਲਈ ਮਸ਼ਹੂਰ ਹਨ। ਖਿਆਲ ਕੀਤਾ ਜਾਂਦਾ ਹੈ ਕਿ ਸੰਭੂ ਦਾ ਸਤੂਪ ਸਭ ਤੋਂ ਪੁਰਾਣਾ ਬੋਧੀ ਸਤੂਪ ਹੈ ਜੋ ਦੋ ਹਜ਼ਾਰ ਸਾਲ ਪਹਿਲਾਂ ਦਾ ਬਣਿਆ ਹੋਇਆ ਹੈ। ਇਸ ਸਤੂਪ ਤੋਂ ਸਾਰੀ ਕਠਮੰਡੂ ਘਾਟੀ ਦਾ ਸੁੰਦਰ ਨਜ਼ਾਰਾ ਮਾਣਿਆ ਜਾ ਸਕਦਾ ਹੈ। ਸ਼ਹਿਰ ਦੇ ਪੂਰਬ ਵੱਲ ਟੁੰਡੀ ਖੇਲ ਪ੍ਰੇਡ ਗਰਾਊਂਡ ਵਿਚ ਇਕ ਪੱਥਰ ਦਾ ਪਲੇਟਫਾਰਮ ਹੈ ਜਿਸ ਤੋਂ ਫੌਜ ਨੂੰ ਰਸਮੀ ਤੌਰ ਤੇ ਸਰਕਾਰੀ ਐਲਾਨ ਜਾਰੀ ਕੀਤੇ ਜਾਂਦੇ ਸਨ। ਇਸ ਗਰਾਊਂਡ ਅਤੇ ਸ਼ਹਿਰ ਦੇ ਵਿਚਾਲੇ ਇਕ ਉੱਚਾ ਘੰਟਾ-ਘਰ ਹੈ। ਕਠਮੰਡੂ ਦੇ ਬਾਹਰਲੇ ਹਿੱਸਿਆਂ ਵਿਚ ਰਾਣਾ ਖ਼ਾਨਦਾਨ ਦੇ ਬਣਾਏ ਬਹੁਤ ਸਾਰੇ ਦਰਬਾਰ ਹਨ ਅਤੇ ਇਨ੍ਹਾਂ ਵਿਚੋਂ ਸਭ ਤੋਂ ਪ੍ਰਭਾਵਸ਼ਾਲੀ 'ਸਿੰਘ ਦਰਬਾਰ' ਹੈ ਜਿਥੇ ਅਜਕਲ੍ਹ ਸਰਕਾਰੀ ਸਕੱਤਰੇਤ ਹੈ।

ਕਠਮੰਡੂ ਦੇ ਨੇੜੇ ਹੀ ਹੋਰ ਕਈ ਵੇਖਣਯੋਗ ਸਥਾਨ ਹਨ। ਕੀਰਤੀਪੁਰ ਇਕ ਇਤਿਹਾਸਕ ਕਸਬਾ ਹੈ। ਬੁਧ ਨੀਲਕੰਠ ਆਰਾਮ ਨਾਲ ਲੇਟੇ ਹੋਏ ਵਿਸ਼ਨੂੰ ਜੀ ਦੀ ਇਕ ਬਹੁਤ ਵਡੀ ਮੂਰਤੀ ਹੈ। ਬਾਲਾਜੂ ਜਲ ਬਾਗ਼ ਇਕ ਸੁੰਦਰ ਪਾਰਕ ਹੈ। ਗੋਕਰਨ ਬਨ ਇਕ ਸ਼ਾਹੀ ਸ਼ਿਕਾਰਗਾਹ ਹੈ।

ਬਹਾਰ ਰੁੱਤ ਵਿਚ ਇਥੇ ਸ਼ਿਵਰਾਤਰੀ ਦਾ ਭਾਰੀ ਮੇਲਾ ਲਗਦਾ ਹੈ। ਇਸ ਤੋਂ ਇਲਾਵਾ ਇਥੇ ਮਛੰਦਰ ਯਾਤਰਾ ਦਾ ਮੇਲਾ ਲਗਦਾ ਹੈ ਜਿਸ ਵਿਚ ਮਛੰਦਰ ਦੇਵਤਾ ਦੀ ਮੂਰਤੀ ਨੂੰ ਜਲੂਸ ਦੀ ਸ਼ਕਲ ਵਿਚ ਲਜਾਇਆ ਜਾਂਦਾ ਹੈ। ਗਰਮੀ ਦੇ ਅੰਤ ਵਿਚ 'ਗਾਏ ਯਾਤਰਾ' ਮਤਲਬ ਗਊ ਦਾ ਤਿਉਹਾਰ ਅਤੇ ਪਤਝੜ ਦੇ ਆਰੰਭ ਵਿਚ 'ਇੰਦਰ ਯਾਤਰਾ' ਹੁੰਦੀ ਹੈ ਜਿਸ ਦੌਰਾਨ ਦੇਵੀ (ਜਿਸ ਵਿਚ ਇਕ ਜਵਾਨ ਲੜਕੀ ਨੂੰ ਕੁਆਰੀ ਦੇਵੀ ਵਜੋਂ ਪੇਸ਼ ਕੀਤਾ ਜਾਂਦਾ ਹੈ) ਦਾ ਜਲੂਸ ਕਢਿਆ ਜਾਂਦਾ ਹੈ।

ਆਬਾਦੀ—ਲਗਭਗ 235,160 (1981)

27° 42′ ਉ. ਵਿਥ.; 85°20′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 727

**ਕੰਡਾਸੁੰਡੀ ਜਾਂ ਐਕੈਂਥੋਸੇਫ਼ਾਲਾ :** ਇਹ ਰੀੜ੍ਹ-ਰਹਿਤ ਪਰਜੀਵੀ ਪ੍ਰਾਣੀਆਂ ਦਾ ਇਕ ਫ਼ਾਈਲਮ ਹੈ ਜਿਸ ਦੀਆਂ ਲਗਭਗ 600 ਜਾਤੀਆਂ ਦਾ ਪਤਾ ਲਗ ਚੁੱਕਾ ਹੈ। ਇਨ੍ਹਾਂ ਨੂੰ ਕੰਡੇਦਾਰ ਸਿਰ ਵਾਲੇ ਵਰਮ ਵੀ ਕਿਹਾ ਜਾਂਦਾ ਹੈ। ਇਹ ਨਾਂ ਇਨ੍ਹਾਂ ਦੇ ਪ੍ਰੋਬੋਸਿਸ ਉਤੇ ਹੁੱਕਾਂ ਦੀ ਮੌਜੂਦਗੀ ਕਰਕੇ ਪਿਆ ਹੈ। ਇਹ ਸਾਰੀਆਂ ਜਾਤੀਆਂ ਬਾਲਗ਼ ਅਵਸਥਾ ਵਿਚ ਰੀੜ੍ਹਧਾਰੀਆਂ ਅਤੇ ਕਿਸ਼ੋਰ ਅਵਸਥਾ (ਨਾਰਵਾ) ਵਿਚ ਆਰਥਰੋਪੋਡਾਂ ਉਤੇ ਪਰਜੀਵੀ ਹੁੰਦੇ ਹਨ। ਬਾਲਗ਼ ਪਰਜੀਵੀ ਦੀ ਲੰਬਾਈ ਇਕ ਸੈਂ.ਮੀ. ਤੋਂ ਵੀ ਘੱਟ ਤੋਂ ਲੈ ਕੇ ਅੱਧਾ ਮੀ. ਜਾਂ ਇਸ ਤੋਂ ਵੀ ਵੱਧ ਤਕ ਹੁੰਦੀ ਹੈ। ਇਹ ਪ੍ਰਾਣੀ ਸਾਰੀ ਦੁਨੀਆ ਵਿਚ, ਖ਼ਾਸ ਤੌਰ ਤੇ ਮੱਛੀਆਂ ਉਤੇ ਮਿਲਦੇ ਹਨ।

**ਸਰੀਰਕ ਬਣਤਰ ਅਤੇ ਕੰਮ**—ਕੁੰਡਾਸੁੰਡੀ ਦਾ ਸਰੀਰ, ਪ੍ਰੋਬੋਸਿਸ ਅਤੇ ਲੰਬੀ ਟਰੰਕ ਵਿਚ ਵੰਡਿਆ ਹੁੰਦਾ ਹੈ। ਪ੍ਰੋਬੋਸਿਸ ਉਤੇ ਪਿੱਛੇ ਵਲ ਮੁੜੀਆਂ, ਨੋਕਦਾਰ ਹੁੱਕਾਂ ਲੱਗੀਆਂ ਹੁੰਦੀਆਂ ਹਨ ਅਤੇ ਇਹ ਟਰੰਕ ਦੇ ਅੰਦਰ ਖਿੱਚਿਆ ਜਾ ਸਕਦਾ ਹੈ। ਕਈ ਵਾਰ ਟਰੰਕ ਉਤੇ ਵੀ ਹੁੱਕਾਂ ਜਾਂ ਕੰਡੇ ਹੁੰਦੇ ਹਨ। ਕੁੰਡਾਸੁੰਡੀਆਂ ਆਮ ਤੌਰ ਤੇ ਚਿੱਟੇ ਰੰਗ ਦੀਆਂ ਹੁੰਦੀਆਂ ਹਨ, ਪਰ ਕਈ ਵਾਰ ਇਨ੍ਹਾਂ ਦਾ ਰੰਗ ਪੀਲਾ, ਸੰਤਰੀ ਜਾਂ ਲਾਲ ਵੀ ਹੁੰਦਾ ਹੈ। ਇਨ੍ਹਾਂ ਦੀ ਅੰਦਰੂਨੀ ਐਨਾਟਮੀ ਬਹੁਤ ਸਰਲ ਹੈ। ਇਨ੍ਹਾਂ ਵਿਚ ਆਹਾਰ ਨਲੀ ਨਹੀਂ ਹੁੰਦੀ ਅਤੇ ਟਰੰਕ ਦਾ ਬਹੁਤਾ ਹਿੱਸਾ ਪ੍ਰੋਬੋਸਿਸ ਰਿਸੈਪਟੇਕਲ ਅਤੇ ਪ੍ਰੋਬੋਸਿਸ ਨੂੰ ਅੰਦਰ ਵਲ ਸੁੰਗੜਾਉਣ ਵਾਲੇ ਪੱਠਿਆਂ ਨਾਲ ਭਰਿਆ ਹੁੰਦਾ ਹੈ। ਇਸ ਰਿਸੈਪਟੇਕਲ ਦੇ ਅਧਾਰ ਤੋਂ ਪਿੱਛੇ ਵਲ ਨੂੰ ਜਾਂਦੇ ਲਿਗਾਮੈਂਟ ਸੈਕ ਹੁੰਦੇ ਹਨ। ਨਰ ਕੰਡਾਸੁੰਡੀ ਵਿਚੋਂ ਇਨ੍ਹਾਂ ਵਿਚੋਂ ਇਕ ਸੈਕ ਵਿਚ ਦੋ ਪਤਾਲੂ ਅਤੇ ਕਈ ਸੀਮਿੰਟ ਗਲੈਂਡਾਂ ਹੁੰਦੀਆਂ ਹਨ। ਮਾਦਾ ਵਿਚ ਅਜਿਹੇ ਦੋ ਸੈਕ ਹੁੰਦੇ ਹਨ ਪ੍ਰੰਤੂ ਇਹ ਜ਼ਰੂਰੀ ਨਹੀਂ ਕਿ ਮਾਦਾ ਦੇ ਪ੍ਰੌਢ ਹੋਣ ਤੋਂ ਬਾਅਦ ਵੀ ਇਹ ਰਹਿ ਜਾਣ। ਨਰ ਵਿਚ ਇਕ ਉਲਟਣਯੋਗ ਮੈਥੁਨ-ਬਰਸਾ ਹੁੰਦਾ ਹੈ ਅਤੇ ਮਾਦਾ ਵਿਚ ਇਕ ਸਧਾਰਨ ਯੋਨੀ ਹੁੰਦੀ ਹੈ।

**ਪ੍ਰਕਿਰਤੀ ਇਤਿਹਾਸ**—ਕੰਡਾਸੁੰਡੀਆਂ ਦੋ-ਲਿੰਗੀ ਪ੍ਰਾਣੀ ਹਨ। ਇਨ੍ਹਾਂ ਦੀ ਮੈਥੁਨ ਕਿਰਿਆ ਰੀੜ੍ਹਧਾਰੀ-ਪਰਪੋਸ਼ੀ ਦੀ ਅੰਦਰ ਵਿਚ ਹੁੰਦੀ ਹੈ। ਅੰਡੇ ਪਰਪੋਸ਼ੀ ਦੇ ਮਲ-ਤਿਆਗ ਰਾਹੀਂ ਬਾਹਰ ਆ ਜਾਂਦੇ ਹਨ। ਇਹ ਅੰਡੇ ਅਸਲ ਵਿਚ ਖ਼ੋਲ ਵਾਲੇ ਲਾਰਵੇ ਹੁੰਦੇ ਹਨ। ਇਸ ਖ਼ੋਲ ਵਿਚ ਇਨ੍ਹਾਂ ਦਾ ਉਦੋਂ ਤਕ ਵਿਕਾਸ ਰੁਕਿਆ ਰਹਿੰਦਾ ਹੈ ਜਦੋਂ ਤਕ ਕੋਈ ਆਰਥ੍ਰੋਪੋਡ ਇਨ੍ਹਾਂ ਨੂੰ ਖਾ ਨਹੀਂ ਜਾਂਦਾ। ਆਰਥ੍ਰੋਪੋਡ ਇਸਦਾ ਮੱਧਵਰਤੀ-ਪਰਪੋਸ਼ੀ ਹੈ। ਆਰਥ੍ਰੋਪੋਡ ਦੀ ਆਹਾਰ-ਨਲੀ ਵਿਚੋਂ ਨਿਕਲ ਕੇ ਲਾਰਵਾ, ਜਿਸਨੂੰ ਅਕੈਂਥਾਰ ਕਹਿੰਦੇ ਹਨ, ਆਹਾਰ-ਨਲੀ ਦੀ ਦੀਵਾਰ




ਚਿਤਰ 1 : ਨਰ ਮਨਿਲਫਾਰਮੀਜ਼ ਦਾ ਪਿਛਲਾ ਹਿੱਸਾ



ਚਿਤਰ 2 : ਮਾਦਾ ਮਨਿਲਫਾਰਮੀਜ਼ ਦਾ ਪਿਛਲਾ ਹਿੱਸਾ

(ਜਾਂ ਭਿੱਤੀ) ਰਾਹੀਂ ਰੱਤ-ਖੋੜ ਵਿਚ ਚਲਾ ਜਾਂਦਾ ਹੈ। ਇੱਥੇ ਇਹ ਆਪਣੇ ਦੁਆਲੇ ਕੈਪਸਿਊਲ ਬਣਾ ਕੇ ਇਕ ਨਵੀਂ ਅਵਸਥਾ ਅਕੈਂਥੈਲਾ ਵਿਚ ਬਦਲ ਜਾਂਦਾ ਹੈ। ਅਕੈਂਥੈਲਾ, ਜਿਹੜਾ ਕਿ ਬਾਲਗ ਦਾ ਹੀ ਇਕ ਛੋਟਾ ਰੂਪ ਹੁੰਦਾ ਹੈ, ਆਪਣੇ ਹੁੱਕਾਂ ਵਾਲੇ ਪ੍ਰੋਬੋਸਿਸ ਨੂੰ ਅੰਦਰ ਖਿੱਚ ਕੇ ਆਰਾਮ ਦੀ ਅਵਸਥਾ ਧਾਰਨ ਕਰ ਲੈਂਦਾ ਹੈ। ਇਸ ਨੂੰ ਸਿਸਟਾਕੈਂਥ ਕਹਿੰਦੇ ਹਨ। ਇਸ ਤੋਂ ਬਾਅਦ ਫਿਰ ਉਦੋਂ ਤਕ ਵਿਕਾਸ ਰੁਕ ਜਾਂਦਾ ਹੈ ਜਦੋਂ ਤਕ ਕਿ ਇਸ ਨੂੰ ਕੋਈ ਨਿਸ਼ਚਿਤ-ਪਰਪੋਸ਼ੀ (ਜਿਹੜਾ ਕਿ ਰੀੜ੍ਹਧਾਰੀ ਪ੍ਰਾਣੀ ਹੁੰਦਾ ਹੈ) ਨਾ ਖਾਵੇ।

ਜੇ ਸਿਸਟਾਕੈਂਥ ਕਿਸੇ ਗ਼ਲਤ ਪਰਪੋਸ਼ੀ ਰਾਹੀਂ ਖਾਧਾ ਜਾਵੇ ਤਾਂ ਇਹ ਆਂਦਰ-ਭਿੱਤੀ ਵਿਚੋਂ ਰਸਤਾ ਬਣਾ ਕੇ ਦੇਹ-ਭਿੱਤੀ ਵਿਚ ਪਹੁੰਚ ਜਾਂਦਾ ਹੈ ਅਤੇ ਆਪਣੇ ਦੁਆਲੇ ਖੋਲ ਬਣਾ ਲੈਂਦਾ ਹੈ। ਇਹ ਉਦੋਂ ਤਕ ਇਸ ਅਵਸਥਾ ਵਿਚ ਰਹਿੰਦਾ ਹੈ ਜਦੋਂ ਤਕ ਇਹ ਕਿਸੇ ਇਤਫ਼ਾਕੀਆਂ ਪਰਪੋਸ਼ੀ ਰਾਹੀਂ ਖਾਧਾ ਜਾਂਦਾ ਅਤੇ ਫਿਰ ਨਵੇਂ ਪਰਪੋਸ਼ੀ ਵਿਚ ਸਿਸਟਾਕੈਂਥ ਨਿਕਲਦਾ ਹੈ। ਕਈ ਵਾਰ ਜੇ ਨਿਸ਼ਚਿਤ-ਪਰਪੋਸ਼ੀ ਸਿੱਧਾ ਮੱਧਵਰਤੀ-ਪਰਪੋਸ਼ੀ ਉਤੇ ਆਹਾਰ ਨਾ ਕਰਦਾ ਹੋਵੇ ਤਾਂ ਜੀਵਨ ਚੱਕਰ ਨੂੰ ਪੂਰਾ ਕਰਨ ਲਈ ਇਹ ਇਤਫ਼ਾਕੀਆ-ਪਰਪੋਸ਼ੀ ਸਹਾਈ ਹੁੰਦੇ ਹਨ। ਭਾਵੇਂ ਆਮ ਤੌਰ ਤੇ ਇਹ ਮੱਛੀ ਉਤੇ ਪਰਜੀਵੀ ਹੁੰਦੇ ਹਨ, ਪਰ ਜਲ-ਥਲੀ ਪ੍ਰਾਣੀਆਂ, ਰੀਂਗਣ ਪ੍ਰਾਣੀਆਂ, ਪੰਛੀਆਂ ਅਤੇ ਥਣਧਾਰੀ ਪ੍ਰਾਣੀਆਂ ਉਤੇ ਵੀ ਮਿਲ ਜਾਂਦੇ ਹਨ। ਮਨੁੱਖ ਉਤੇ ਤਾਂ ਇਹ ਕਦੀ ਕਦਾਈਂ, ਇਤਫ਼ਾਕ ਨਾਲ ਹੀ ਮਿਲਦੇ ਹਨ। ਕਿਉਂਕਿ ਇਹ ਪਰਜੀਵੀ ਆਪਣੇ ਪਰਪੋਸ਼ੀਆਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦੇ, ਇਸ ਲਈ ਇਨ੍ਹਾਂ ਦੀ ਕੋਈ ਖ਼ਾਸ ਆਰਥਿਕ ਮਹੱਤਤਾ ਨਹੀਂ ਹੈ।

**ਵਿਕਾਸ ਅਤੇ ਵਰਗੀਕਰਨ**—ਕੰਡਾਸੁੰਡੀਆਂ ਦੇ ਦੂਜੇ ਪ੍ਰਾਣੀਆਂ ਨਾਲ ਸਬੰਧਾਂ ਬਾਰੇ ਪੱਕਾ ਪਤਾ ਨਹੀਂ ਲੱਗਿਆ ਭਾਵੇਂ ਇਹ ਫ਼ਾਈਲਮ ਐਸਕਹੈੱਲਮਿਨਥੀਜ਼ ਅਤੇ ਮੁਮਕਿਨ ਹੈ ਰੋਡੱਫਰ ਜਾਂ ਪਰਾਈਐਪਿਉਲਿਡ ਦੇ ਮੈਂਬਰਾਂ ਦੇ ਨਜ਼ਦੀਕੀ ਸਬੰਧੀ ਦਿਸਦੇ ਹਨ ਪਰ ਕਿਉਂਕਿ ਇਨ੍ਹਾਂ ਵਿਚ ਇਕ ਆਭਾਸੀ ਦੇਹ-ਖੋੜ ਹੁੰਦੀ ਹੈ, ਇਸ ਲਈ ਇਹ ਇਕ ਵਖਰੇ ਫ਼ਾਈਲਮ ਵਿਚ ਰਖੀਆਂ ਗਈਆਂ ਹਨ। ਇਨ੍ਹਾਂ ਦੇ ਵਰਗੀਕਰਨ ਦਾ ਅਧਾਰ ਹੁੱਕਾਂ ਅਤੇ ਕੰਡਿਆਂ ਦੀ ਕਿਸਮ ਅਤੇ ਵਿਸਤਾਰ ਨੂੰ ਬਣਾਇਆ ਗਿਆ ਹੈ, ਜਿਹੜੇ ਕਿ ਕਿਸੇ ਫਾਈਲੋਜਿਨੈਟਿਕ ਅਰਥਾਤ ਜਾਤੀ-ਵੰਸ਼ ਮਹੱਤਤਾ ਵਾਲੇ ਨਹੀਂ। ਇਸ ਲਈ ਇਨ੍ਹਾਂ ਦਾ ਵਰਗੀਕਰਨ ਕਈ ਤਰ੍ਹਾਂ ਨਾਲ ਕੀਤਾ ਗਿਆ ਹੈ। ਇਨ੍ਹਾਂ ਵਿਚੋਂ ਇਕ ਵਿਆਖਿਆਤਮਕ ਵਰਗੀਕਰਨ ਹੇਠ੍ਹਾਂ ਲਿਖੇ ਅਨੁਸਾਰ ਹੈ :—

| ਲੱਛਣ | ਆਰਕੀਐਕੈਂਥੋਸੈਫ਼ਾਲਾ | ਪੈਲੀਐਕੈਂਥੋਸੈਫ਼ਾਲਾ | ਈਓਐਕੈਂਥੋਸੈਫ਼ਾਲਾ |
|---|---|---|---|
| ਪ੍ਰੋਬੋਸਿਸ ਹੁੱਕਾਂ ਦੀ ਤਰਤੀਬ | ਸਮਕੇਂਦਰਿਕ | ਲੰਬ ਰੇਖਾਵਾਂ ਉਤੇ ਏਕਾਂਤਰ ਰੂਪ ਵਿਚ | ਲੰਬ ਰੂਪ ਵਿਚ |
| ਨਰ ਦੀਆਂ ਸੀਮਿੰਟ ਗਲੈਂਡਾ | 8 | 6 | ਵਖ ਨਹੀਂ ਕੀਤੀਆਂ ਜਾ ਸਕਦੀਆਂ |
| ਮਲ-ਤਿਆਗ ਸਿਸਟਮ | ਹੁੰਦਾ ਹੈ | ਨਹੀਂ ਹੁੰਦਾ | ਨਹੀਂ ਹੁੰਦਾ |
| ਲਿਗਾਮੈਂਟ ਸੈਕ | ਮਾਦਾ ਵਿਚ ਪ੍ਰੌਢ ਹੋਣ ਤਕ ਰਹਿੰਦੇ ਹਨ | ਨਹੀਂ ਰਹਿੰਦੇ | ਰਹਿੰਦੇ ਹਨ |
| ਪਰਪੋਸ਼ੀ | ਸਥੱਲੀ ਰੀੜ੍ਹਧਾਰੀ ਅਤੇ ਆਰਥ੍ਰੋਪੋਡ | ਜਲੀ ਰੀੜ੍ਹਧਾਰੀ ਅਤੇ ਕ੍ਰਸਟੇਸ਼ੀਅਨ | ਮੱਛੀਆਂ, ਰੈਪਟਾਈਲ ਅਤੇ ਜਲੀ-ਆਰਥ੍ਰੋਪੋਡ |

ਹ. ਪੁ—ਐਨ. ਬ੍ਰਿ. ਮੈ. 1 : 18; ਮੈਕ. ਐਨ. ਸ. ਟ. 1 : 19

**ਕੰਡੂ :** ਇਸ ਇਕ ਬ੍ਰਹਮਰਿਸ਼ੀ ਸੀ । ਇਸ ਦੇ ਸਾਲ ਦੇ ਪੁੱਤਰ ਦੀ ਜਿਸ ਬਣ ਵਿਚ ਮੌਤ ਹੋਈ, ਉਸ ਬਣ ਨੂੰ ਇਸ ਨੇ ਜਲ-ਰਹਿਤ ਕਰ ਦਿਤਾ ਸੀ । ਇਸ ਦੀ ਕਠਿਨ ਤਪਸਿਆ ਭੰਗ ਕਰਨ ਲਈ ਇੰਦਰ ਨੇ ਸਵਰਗ ਤੋਂ ਪ੍ਰਮਲੋਚਾ ਨਾਂ ਦੀ ਅਪੱਛਰਾ ਭੇਜੀ, ਜਿਸ ਨੇ ਇਸ ਨੂੰ ਭਰਮਾ ਲਿਆ ਸੀ । ਇਹ ਉਸ ਨਾਲ ਕਈ ਸੌ ਸਾਲ ਰਿਹਾ । ਇਹ ਸਮਾਂ ਇਸ ਨੂੰ ਕੇਵਲ ਇਕ ਦਿਨ ਜਿੰਨਾ ਹੀ ਪ੍ਰਤੀਤ ਹੋਇਆ । ਪਰ ਅੰਤ ਵਿਚ ਰਿਸ਼ੀ ਨੇ ਉਸ ਨੂੰ ਤਿਰਸਕਾਰ ਦਿਤਾ ਅਤੇ 'ਵਿਸ਼ਨੂੰ ਦੇ ਖੰਡ ਵਿਚ ਚਲਾ ਗਿਆ ।' ਪ੍ਰਮਲੋਚਾ ਨੇ ਰਿਸ਼ੀ ਦੀ ਪੁੱਤਰੀ ਮਾਰਿਸ਼ਾ ਨੂੰ ਇਕ ਅਸਾਧਾਰਨ ਢੰਗ ਨਾਲ ਜਨਮ ਦਿਤਾ ।

ਹ. ਪੁ—ਹਿੰ. ਮਿ. ਕੋ. 168, ਪ੍ਰਾ. ਚਰਿ· ਕੋ. 111

**ਕੰਡੈਂਸਰ :** ਇਸ ਸ਼ਬਦ ਦੀ ਵਰਤੋਂ ਇਕ ਅਜਿਹੇ ਯੰਤਰ ਲਈ ਕੀਤੀ ਜਾਂਦੀ ਹੈ ਜਿਸ ਦੁਆਰਾ ਗੈਸ ਦਾ ਤਰਲ ਵਿਚ ਦ੍ਰਵਣ ਕੀਤਾ ਜਾਂਦਾ ਹੈ । ਹੋਰ ਕਈ ਕਿਸਮ ਦੇ ਕ੍ਰੰਡੈਂਸਰ ਵੀ ਵਧੇਰੇ ਵਰਤੋਂ ਵਿਚ ਆਉਂਦੇ ਹਨ । ਬਿਜਲਈ ਸਰਕਟਾਂ ਵਿਚ ਕੰਡੈਂਸਰਾਂ ਦੀ ਵਰਤੋਂ ਪਲੇਟਾਂ ਉਤੇ ਉਲਟ-ਬਿਜਲਈ ਚਾਰਜਾਂ ਨੂੰ ਸੰਘਣਾ ਕਰਨ ਲਈ ਕੀਤੀ ਜਾਂਦੀ ਹੈ ਅਤੇ ਪ੍ਰਕਾਸ਼-ਵਿਗਿਆਨ ਵਿਚ ਇਨ੍ਹਾਂ ਦੀ ਵਰਤੋਂ ਸਲਾਈਡ ਜਾਂ ਕਿਸੇ ਦੂਸਰੀ ਵਸਤੂ ਦਾ ਵਧੇਰੇ ਸਮਰੱਥਾ ਵਾਲਾ ਪ੍ਰਦੀਪਨ ਪ੍ਰਾਪਤ ਕਰਨ ਵਾਸਤੇ ਲੋੜੀਂਦੇ ਪ੍ਰਕਾਸ਼ ਨੂੰ ਸੰਘਣਾ ਕਰਨ ਲਈ ਕੀਤੀ ਜਾਂਦੀ ਹੈ । ਕੰਡੈਂਸਰ ਸ਼ਬਦ ਦੀ ਵਰਤੋਂ ਕੱਪੜੇ ਦੇ ਉਦਯੋਗ ਵਿਚ ਅਜਿਹੇ ਯੰਤਰ ਲਈ ਕੀਤੀ ਜਾਂਦੀ ਹੈ ਜਿਸ ਨਾਲ ਤਾਣੀ ਨੂੰ ਪਿੰਜਣ ਵਾਲੀਆਂ ਮਸ਼ੀਨਾਂ ਤੋਂ ਅੱਡ ਕੀਤਾ ਜਾਂਦਾ ਹੈ ਅਤੇ ਫਿਰ ਤਾਣੀ ਨੂੰ ਨਰਮ ਤੰਦਾਂ ਵਿਚ ਵੱਖਰਾ ਕੀਤਾ ਜਾਂਦਾ ਹੈ । ਕੰਡੈਂਸਰਾਂ ਦੀ ਵਰਤੋਂ ਪਾਵਰ ਪਲਾਂਟਾਂ ਵਿਚ ਟਰਬਾਈਨਾਂ ਵਿਚਲੀ ਨਿਕਾਸੀ ਭਾਫ਼ ਦੇ ਦ੍ਰਵਣ ਲਈ ਅਤੇ ਸੀਤਨ ਪਲਾਂਟਾਂ ਵਿਚ ਸੀਤਕ ਵਾਸ਼ਪਾਂ ਜਿਵੇਂ ਕਿ ਫ੍ਰੀਆਨ ਅਤੇ ਅਮੋਨੀਆ ਦੇ ਦ੍ਰਵਣ ਲਈ ਕੀਤੀ ਜਾਂਦੀ ਹੈ । ਇਨ੍ਹਾਂ ਦੀ ਵਰਤੋਂ ਪੈਟਰੋਲੀਅਮ ਅਤੇ ਰਸਾਇਣਿਕ ਉਦਯੋਗਾਂ ਵਿਚ ਹਾਈਡ੍ਰੋਕਾਰਬਨਾਂ ਅਤੇ ਦੂਸਰੇ ਰਸਾਇਣਿਕ ਵਾਸ਼ਪਾਂ ਦੇ ਦ੍ਰਵਣ ਲਈ ਵੀ ਕੀਤੀ ਜਾਂਦੀ ਹੈ

**ਭਾਫ਼-ਕੰਡੈਂਸਰ** - ਪਾਵਰ ਪਲਾਂਟ ਵਿਚਲੇ ਬਾੱਇਲਰ ਵਿਚ ਪੈਦਾ ਹੋਈ ਭਾਫ਼ ਦਾ ਨਿਕਾਸ ਟਰਬਾਈਨ ਵਿਚੋਂ ਦੀ ਇਕ ਕੰਡੈਂਸਰ ਵਿਚ ਹੁੰਦਾ ਹੈ । ਇਥੇ ਅੰਦਰਲੀਆਂ ਨਲੀਆਂ ਜਿਨ੍ਹਾਂ ਵਿਚ ਪਾਣੀ ਵਹਿ ਰਿਹਾ ਹੁੰਦਾ ਹੈ ਅਤੇ ਜਿਨ੍ਹਾਂ ਦੇ ਦੁਆਲੇ ਭਾਫ਼ ਦਾ ਦ੍ਰਵਣ ਹੁੰਦਾ ਹੈ, ਦੁਆਰਾ ਭਾਫ਼ ਦਾ ਗੁਪਤ ਤਾਪ ਦੂਰ ਕੀਤਾ ਜਾਂਦਾ ਹੈ । ਕੰਡੈਂਸਰ ਦੇ ਦੋ ਮੁੱਖ ਮੰਤਵ ਹੁੰਦੇ ਹਨ :—

(1) ਇਸ ਨਾਲ ਘੱਟ ਦਬਾਉ ਵਾਲਾ ਖੇਤਰ ਬਣ ਜਾਂਦਾ ਹੈ ਜਿਸ ਵਿਚ ਭਾਫ਼ ਦਾ ਨਿਕਾਸ ਹੋ ਸਕਦਾ ਹੈ; (2) ਇਸ ਨਾਲ ਦ੍ਰਵਿਤ ਭਾਫ਼ ਨੂੰ ਇਕੱਠਾ ਕਰਨ ਦਾ ਢੰਗ ਮਿਲ ਜਾਂਦਾ ਹੈ ਤਾਂ ਕਿ ਭਾਫ਼ ਨੂੰ ਬਿਨਾ ਕਿਸੇ ਰਸਾਇਣਿਕ ਕਿਰਿਆ ਦੇ ਮੁੜ ਵਰਤਿਆ ਜਾ ਸਕੇ ।

ਭਾਫ਼-ਕੰਡੈਂਸਰਾਂ ਨੂੰ ਦੋ ਮੁੱਖ ਸ਼੍ਰੇਣੀਆਂ ਵਿਚ ਗਰੁੱਪ ਕੀਤਾ ਜਾ ਸਕਦਾ ਹੈ ਅਰਥਾਤ ਸਤ੍ਹੱਈ ਕੰਡੈਂਸਰ ਅਤੇ ਸਿੱਧਾ ਸਪੱਰਸ਼ ਕੰਡੈਂਸਰ । ਸਤ੍ਹੱਈ ਕੰਡੈਂਸਰਾਂ ਵਿਚ ਦ੍ਰਵਿਤ ਭਾਫ਼ ਸਿੱਧੀ ਸੀਤਕ (ਪਾਣੀ) ਦੇ ਸੰਪਰਕ ਵਿਚ ਨਹੀਂ ਆਉਂਦੀ ਸਗੋਂ ਉਨ੍ਹਾਂ ਨਲੀਆਂ, ਜਿਨ੍ਹਾਂ ਵਿਚ ਪਾਣੀ ਵਹਿੰਦਾ ਹੈ, ਦੀਆਂ ਦੀਵਾਰਾਂ ਦੁਆਰਾ ਇਸ ਨੂੰ ਵੱਖਰਾ ਕੀਤਾ ਹੁੰਦਾ ਹੈ । ਸਿੱਧੇ-ਸਪੱਰਸ਼-ਕੰਡੈਂਸਰਾਂ ਵਿਚ ਸੀਤਕ (ਪਾਣੀ) ਨੂੰ ਭਾਫ਼ ਵਿਚ ਛਿੜਕ ਦਿਤਾ ਜਾਂਦਾ ਹੈ, ਜਿਥੇ ਇਹ ਭਾਫ਼ ਨਾਲ ਰਲ ਜਾਂਦਾ ਹੈ ਅਤੇ ਭਾਫ਼ ਦਾ ਦ੍ਰਵਣ ਹੋ ਜਾਂਦਾ ਹੈ । ਚਿਤਰ (1) ਵਿਚ ਸਤ੍ਹੱਈ ਕੰਡੈਂਸਰ ਦੀ ਵਿਆਖਿਆ ਕੀਤੀ ਗਈ ਹੈ ।

ਸਿੱਧੇ-ਸਪੱਰਸ਼-ਭਾਫ਼ ਕੰਡੈਂਸਰ ਬੈਰੋਮੀਟਰੱਈ ਜਾਂ ਜੈੱਟ ਕਿਸਮ ਦੇ ਹੋ ਸਕਦੇ ਹਨ । ਬੈਰੋਮੀਟਰੱਈ ਕਿਸਮ ਵਿਚ ਭਾਫ਼ ਨੂੰ ਅਜਿਹੇ ਚੈਂਬਰ ਵਲ ਭੇਜਿਆ ਜਾਂਦਾ ਹੈ, ਜਿਸ ਵਿਚ ਪਾਣੀ ਦੀ ਕਾਫ਼ੀ ਮਾਤਰਾ ਦਾ ਛਿੜਕਾਉ ਕੀਤਾ ਜਾਂਦਾ ਹੈ । ਜਿਹੜਾ ਪਾਣੀ ਭਾਫ਼ ਦੇ ਸੰਪਰਕ ਵਿਚ ਆਉਂਦਾ ਹੈ




ਚਿਤਰ 1 : ਦੂਹਰਾ ਭਾਫ਼-ਕੰਡੈਂਸਰ

ਇਸ ਨੂੰ ਦ੍ਰਵਿਤ ਕਰ ਦਿੰਦਾ ਹੈ ਅਤੇ ਜਿਸ ਨਾਲ ਭਾਫ਼ ਦਾ ਆਇਤਨ ਘਟਣ ਕਾਰਨ ਖ਼ਲਾ ਪੈਦਾ ਹੋ ਜਾਂਦਾ ਹੈ । ਇਸ ਖ਼ਲਾ ਨੂੰ ਕਾਇਮ ਰਖਣ ਲਈ ਕੰਡੈਂਸਰ ਵਿਚੋਂ ਬਾਹਰ ਆ ਰਹੇ ਪਾਣੀ ਨੂੰ ਇਕ ਲੰਬੀ, ਖੜੇ-ਦਾਅ ਨਲੀ, ਜਿਸ ਨੂੰ ਟੇਲ ਪਾਈਪ ਕਿਹਾ ਜਾਂਦਾ ਹੈ, ਵਲ ਭੇਜਿਆ ਜਾਂਦਾ ਹੈ । ਇਹ ਨਲੀ ਅੱਗੇ ਫਿਰ ਹੇਠ੍ਹਾਂ ਵਲ ਨੂੰ ਇਕ ਝੀਲ, ਨਦੀ ਜਾਂ ਕਿਸੇ ਹੋਰ ਪਾਣੀ ਵਾਲੀ ਜਗ੍ਹਾ ਵਲ ਨੂੰ ਵਧੀ ਹੁੰਦੀ ਹੈ । ਦ੍ਰਵਣ ਚੈਂਬਰ ਵਿਚ ਘੱਟ ਦਬਾਉ ਹੋਣ ਕਰਕੇ ਟੇਲ ਪਾਈਪ ਵਿਚ ਪਾਣੀ ਚੜ੍ਹ ਜਾਂਦਾ ਹੈ ਜਿਸ ਦੀ ਉਚਾਈ ਪਾਣੀ ਵਾਲੀ ਜਗ੍ਹਾ ਤੋਂ ਕੋਈ 10 ਕੁ ਮੀ. ਤਕ ਬਣੀ ਰਹਿੰਦੀ ਹੈ । ਇਸ ਤਰ੍ਹਾਂ ਟੇਲ ਪਾਈਪ ਆਲੇ-ਦੁਆਲੇ ਦੇ ਵਾਯੂਮੰਡਲ ਅਤੇ ਸਪਰੇਅ ਚੈਂਬਰ ਵਿਚ ਦ੍ਰਵਿਤ ਭਾਫ਼ ਦੇ ਵਿਚਕਾਰ ਇਕ ਪਰੈਸ਼ਰ-ਸੀਲ ਦਾ ਕੰਮ ਕਰਦੀ ਹੈ ।

ਜੈੱਟ ਕਿਸਮ ਦੇ ਕੰਡੈਂਸਰ ਵੀ ਬੈਰੋਮੀਟਰੱਈ ਕੰਡੈਂਸਰ ਵਾਲੇ ਸਿਧਾਂਤ ਤੇ ਹੀ ਕੰਮ ਕਰਦੇ ਹਨ, ਪ੍ਰੰਤੂ ਅੰਤਰ ਸਿਰਫ਼ ਇੱਨਾ ਹੀ ਹੈ ਕਿ ਮਿਕਸਿੰਗ ਚੈਂਬਰ ਵਿਚਲਾ ਘੱਟ ਦਬਾਉ ਇਕ ਅਜਿਹੇ ਉੱਚ-ਵੇਗ ਜੈੱਟ ਵਿਚ ਦ੍ਰਵਿਤ ਭਾਫ਼ ਨੂੰ ਐਨਟ੍ਰੇਨ ਕਰਕੇ ਕਾਇਮ ਰਖਿਆ ਜਾਂਦਾ ਹੈ ਜਿਸ ਵਿਚ ਨਿਕਾਸ ਦੁਆਰ ਉਤੇ ਵੇਗ ਘਟਾਇਆ ਜਾਂਦਾ ਹੈ ਅਤੇ ਵਾਯੂਮੰਡਲ ਦੇ ਦਬਾਉ ਦੇ ਮੁਕਾਬਲੇ ਦਬਾਉ, ਇਕ ਅਪਸਾਰੀ ਡਿਸਚਾਰਜ ਪਥ ਰਾਹੀਂ ਵਧਾਇਆ ਹੁੰਦਾ ਹੈ ।

ਜੈੱਟ ਅਤੇ ਬੈਰੋਮੀਟਰੱਈ ਕੰਡੈਂਸਰ ਅੱਜ ਕਲ੍ਹ ਵਧੇਰੇ ਨਹੀਂ ਵਰਤੇ ਜਾਂਦੇ, ਕਿਉਂਕਿ ਦ੍ਰਵਿਤ ਭਾਫ਼ ਸੀਤਕ ਪਾਣੀ ਨਾਲ ਦੂਸ਼ਿਤ ਹੋ ਜਾਂਦੀ ਹੈ ਅਤੇ ਫਿਰ ਰਸਾਇਣਿਕ ਵਿਧੀਆਂ ਦੁਆਰਾ ਸਾਫ਼ ਕਰੇ ਬਿਨਾ ਵਰਤੋਂ ਵਿਚ ਨਹੀਂ ਲਿਆਈ ਜਾਂਦੀ ।

**ਸੀਤਣ-ਕੰਡੈਂਸਰ**—ਵਾਸ਼ਪ-ਦਬਾਉ ਸੀਤਣ ਸਿਸਟਮਾਂ ਵਿਚ ਸੀਤਣ-ਕੰਪ੍ਰੈਸ਼ਰ ਵਿਚ ਸੀਤਕ ਗੈਸ ਨੂੰ ਦਬਾਉਣ ਮਗਰੋਂ ਸੀਤਣ-ਕੰਡੈਂਸਰ ਵਿਚ ਦ੍ਰਵਿਤ ਕੀਤਾ ਜਾਂਦਾ ਹੈ । ਗੈਸ ਨੂੰ ਤਰਲ ਬਣਾਉਣ ਸਮੇਂ ਦੌਰਾਨ ਤਾਪ ਨੂੰ ਕੰਡੈਂਸਰ ਉਪਰੋਂ ਲੰਘ ਰਹੀ ਹਵਾ ਵਲ ਜਾਂ ਪਰਿਸੰਚਾਰੀ ਪਾਣੀ ਵਲ ਕੱਢ ਦਿਤਾ ਜਾਂਦਾ ਹੈ । ਇਸ ਤੋਂ ਮਗਰੋਂ ਦ੍ਰਵਿਤ ਸੀਤਕ ਨੂੰ ਇਕ ਪਸਾਰ ਵਾਲਵ ਵਿਚੋਂ ਲੰਘਾਇਆ ਜਾਂਦਾ ਹੈ । ਇਥੇ ਇਹ ਇੱਨੇ ਘਟ ਤਾਪਮਾਨ ਤਕ ਠੰਢਾ ਹੋ ਜਾਂਦਾ ਹੈ ਕਿ ਠੰਢਾ ਕਰਨ ਵਾਲੀ ਜਗ੍ਹਾ ਜਾਂ ਕਮਰੇ ਵਿਚੋਂ ਤਾਪ ਨੂੰ ਜਜ਼ਬ ਕਰ ਸਕੇ ਅਤੇ ਸਿੱਟੇ ਵਜੋਂ ਸੀਤਕ ਤਰਲ ਦਾ ਵਾਸ਼ਪੀਕਰਨ ਹੋ ਜਾਂਦਾ ਹੈ ।

ਇਸ ਤੋਂ ਬਾਅਦ ਵਾਸ਼ਪਿਤ ਗੈਸ ਦੁਸਰਾ ਚੱਕਰ ਸ਼ੁਰੂ ਕਰਨ ਲਈ ਕੰਪ੍ਰੈਸ਼ਰ ਵਿਚ ਚਲੀ ਜਾਂਦੀ ਹੈ । ਸੀਤਣ-ਕੰਡੈਂਸਰ, ਭਾਫ਼ ਕੰਡੈਂਸਰਾਂ




ਚਿਤਰ 2 : ਇਕਹਿਰੇ ਕੰਡੈਂਸਰ ਵਿਚ ਤਾਪ ਸੰਚਾਰ ।

ਵਾਂਗ ਸੈੱਲ ਅਤੇ ਨਲੀ ਕਿਸਮ ਦੇ ਵੀ ਹੋ ਸਕਦੇ ਹਨ । ਇਨ੍ਹਾਂ ਵਿਚ ਸੀਤਕ ਦਾ ਦ੍ਰਵਣ ਉਨ੍ਹਾਂ ਨਲੀਆਂ ਦੁਆਲੇ ਹੁੰਦਾ ਹੈ ਜਿਨ੍ਹਾਂ ਵਿਚੋਂ ਪਰਿਸੰਚਾਰੀ ਪਾਣੀ ਜਾਂ ਕੋਈ ਹੋਰ ਤਰਲ ਲੰਘਾਇਆ ਜਾਂਦਾ ਹੈ ।

ਭਾਫ਼ ਅਤੇ ਸੀਤਣ ਕੰਡੈਂਸਰਾਂ ਤੋਂ ਬਿਨਾਂ ਕਈ ਹੋਰ ਕਿਸਮਾਂ ਦੇ ਕੰਡੈਂਸਰ ਵੀ ਹਨ ਜਿਹੜੇ ਕਿ ਪੈਟਰੋਲੀਅਮ ਅਤੇ ਰਸਾਇਣਿਕ ਉਦਯੋਗਾਂ ਵਿਚ ਵਰਤੇ ਜਾਂਦੇ ਹਨ । ਇਨ੍ਹਾਂ ਦੀ ਵਰਤੋਂ ਹਾਈਡ੍ਰੋਕਾਰਬਨਾਂ ਅਤੇ ਹੋਰ ਰਸਾਇਣਿਕ ਪਦਾਰਥਾਂ ਨੂੰ ਤਰਲ ਬਣਾਉਣ ਲਈ ਕੀਤੀ ਜਾਂਦੀ ਹੈ । ਕਈ ਵਾਰੀ ਕੰਡੈਂਸਰਾਂ ਦੀ ਵਰਤੋਂ ਦ੍ਰਵਿਤ ਹੋਣ ਯੋਗ ਅਤੇ ਨਾ ਦ੍ਰਵਿਤ ਹੋਣ ਯੋਗ ਗੈਸਾਂ ਨੂੰ ਵੱਖਰਾ ਕਰਨ ਲਈ ਵੀ ਕੀਤੀ ਜਾਂਦੀ ਹੈ ।

**ਤਾਪ-ਸੰਚਾਰ ਲਛਣ**—ਪਾਵਰ ਪਲਾਂਟਾਂ ਲਈ ਸਤ੍ਹੱਈ ਕੰਡੈਂਸਰ ਦੇ ਡਿਜ਼ਾਈਨ ਲਈ ਇਕ ਜ਼ਰੂਰੀ ਗੱਲ ਦ੍ਰਵਿਤ ਹੋ ਰਹੀ ਭਾਫ਼ ਤੋਂ ਪਰਿਸੰਚਾਰੀ ਪਾਣੀ ਵਲ ਤਾਪ ਦੀ ਤਬਦੀਲੀ ਦਾ ਦਰ ਹੈ । ਇਹ ਦਰ ਤਿੰਨ ਗੱਲਾਂ ਉਤੇ ਨਿਰਭਰ ਹੈ ਅਰਥਾਤ (1) ਕੁੱਲ ਸੀਤਣ ਸਤ੍ਹੱਈ ਖੇਤਰਫਲ, ਜਿਸ ਵਲ ਦ੍ਰਵਿਣ ਭਾਫ਼ ਆਉਂਦੀ ਹੈ; (2) ਦ੍ਰਵਣ ਭਾਫ਼ ਤੋਂ ਪਰਿਸੰਚਾਰੀ ਪਾਣੀ ਵਲ ਜਾ ਰਹੇ ਤਾਪ ਦੀ ਤਬਦੀਲੀ ਦਾ ਕੁੱਲ ਗੁਣਾਂਕ ਅਤੇ (3) ਦ੍ਰਵਣ ਤਾਪ ਅਤੇ ਪਰਿਸੰਚਾਰੀ ਪਾਣੀ ਵਿਚਕਾਰ ਤਾਪਮਾਨ ਦਾ ਔਸਤਨ ਫ਼ਰਕ ।

ਇਨ੍ਹਾਂ ਵਿਚੋਂ ਪਹਿਲੀ ਗੱਲ ਨਲੀਆਂ ਦੀ ਗਿਣਤੀ ਅਤੇ ਉਨ੍ਹਾਂ ਦੀ ਲੰਬਾਈ ਉਤੇ ਨਿਰਭਰ ਹੈ । ਦੂਸਰੀ ਗੱਲ ਨਲੀ ਦੀਆਂ ਦੀਵਾਰਾਂ ਅਤੇ ਗਤੀਹੀਨ ਤਰਲ ਦੀਆਂ ਦੀਵਾਰਾਂ ਅਤੇ ਦੋਹਾਂ ਪਾਸੇ ਪਤਲੀਆਂ ਤਹਿਆਂ ਦੁਆਰਾ ਤਰਲ ਦੇ ਵਹਿਣ ਵਿਚ ਪੈਦਾ ਕੀਤੇ ਪ੍ਰਤਿਰੋਧ ਉਤੇ ਨਿਰਭਰ ਹੈ (ਚਿਤਰ 2) ।

ਤੀਸਰੀ ਗੱਲ ਕੰਡੈਂਸਰ ਦੇ ਪ੍ਰਵੇਸ਼ ਦੁਆਰ ਅਤੇ ਨਿਕਾਸ ਦੁਆਰ ਤੇ ਦ੍ਰਵਣ ਭਾਫ਼ ਅਤੇ ਪਾਣੀ ਵਿਚਕਾਰ ਤਾਪਮਾਨ-ਅੰਤਰ ਤੇ ਨਿਰਭਰ ਹੈ । ਪਰਿਸੰਚਾਰੀ ਪਾਣੀ ਜਦੋਂ ਨਲੀਆਂ ਵਿਚੋਂ ਵਹਿੰਦਾ ਹੈ ਤਾਂ ਤਾਪਮਾਨ ਵਿਚ ਵਾਧਾ ਚਿਤਰ (2) ਵਿਚ ਵਿਖਾਇਆ ਗਿਆ ਹੈ ।

ਹ. ਪੁ.—ਐਨ. ਬ੍ਰਿ. 6 : 273

**ਕਣਕ :** ਕਣਕ ਪੰਜਾਬ ਦੀ ਇਕ ਮਹੱਤਵਪੂਰਨ ਫ਼ਸਲ ਹੈ ਕਿਉਂਕਿ ਮਨੁੱਖੀ ਖ਼ੁਰਾਕ ਅਤੇ ਖੇਤੀਬਾੜੀ ਆਰਥਿਕਤਾ ਵਿਚ ਇਸ ਨੂੰ ਖ਼ਾਸ ਥਾਂ ਪ੍ਰਾਪਤ ਹੈ । ਕਣਕ ਮਨੁੱਖੀ ਸ਼ਰੀਰ ਨੂੰ ਤਾਕਤ ਦੇਣ ਵਾਲਾ ਵੱਡਾ ਸਾਧਨ ਹੈ । ਇਸ ਵਿਚ 12 ਫ਼ੀ ਸਦੀ ਪ੍ਰੋਟੀਨ ਦੀ ਮਾਤਰਾ ਹੈ । ਖਣਿਜ ਪਦਾਰਥ, ਖ਼ਾਸ ਕਰਕੇ ਕੈਲਸੀਅਮ, ਫ਼ਾੱਸਫ਼ੋਰਸ ਅਤੇ ਲੋਹਾ ਵੀ ਇਸ ਵਿਚ ਮੌਜੂਦ ਹਨ ਜੋ ਹੱਡੀਆਂ ਲਈ ਜ਼ਰੂਰੀ ਹਨ । ਕਣਕ ਵਿਚ ਇਨ੍ਹਾਂ ਤੋਂ ਛੁੱਟ ਵਿਟਾਮਿਨ-ਬੀ ਵੀ ਹੁੰਦਾ ਹੈ ।

ਕਣਕ ਨੂੰ ਪਕਾ ਕੇ ਖਾਧਾ ਜਾਂਦਾ ਹੈ ਅਤੇ ਇਸ ਤੋਂ ਕਈ ਹੋਰ ਖਾਣਯੋਗ ਪਦਾਰਥ ਬਣਾਏ ਜਾਂਦੇ ਹਨ । ਛਾਣ-ਬੂਰਾ ਆਦਿ ਵੀ ਕਣਕ ਤੋਂ ਹੀ ਨਿਕਲਦਾ ਹੈ ਜੋ ਪਸ਼ੂਆਂ ਨੂੰ ਚਾਰਦੇ ਹਨ ਅਤੇ ਇਸ ਵਿਚ ਖ਼ੁਰਾਕੀ ਮਾਤਰਾ ਵੀ ਹੁੰਦੀ ਹੈ ।

**ਇਤਿਹਾਸ**—ਕਣਕ ਦੀ ਕਾਸ਼ਤ ਮੁੱਢ ਕਦੀਮ ਤੋਂ ਹੁੰਦੀ ਚਲੀ ਆ ਰਹੀ ਹੈ । ਮਿਸਰ ਦੇ ਪੁਰਾਣੇ ਲੋਕਾਂ ਨੂੰ ਇਸ ਦੀ ਕਾਸ਼ਤ ਦਾ ਗਿਆਨ ਸੀ ਅਤੇ ਪੱਥਰ ਦੇ ਜ਼ਮਾਨੇ ਵਿਚ ਸਵਿਟਜ਼ਰਲੈਂਡ ਦੇ ਵਾਸੀਆਂ ਨੂੰ ਵੀ ਇਸ ਦਾ ਗਿਆਨ ਸੀ । ਪੁਰਾਣੇ ਖੰਡਰਾਂ ਤੋਂ ਅਤੇ ਉਨ੍ਹਾਂ ਉਪਰ ਹੋਈ ਖੁਦਾਈ ਤੋਂ ਪਤਾ ਲਗਦਾ ਹੈ ਕਿ 6000 ਸਾਲ ਪਹਿਲਾਂ ਵੀ ਕਣਕ ਦੀ ਕਾਸ਼ਤ ਹੁੰਦੀ ਸੀ । ਮਹਿੰਜੋਦਾੜੋ ਦੇ ਖੰਡਰਾਂ ਦੀ ਖੁਦਾਈ ਤੋਂ ਵੀ ਪਤਾ ਲਗਦਾ ਹੈ ਕਿ 5000 ਸਾਲ ਪਹਿਲਾਂ ਸਿੰਧ ਦਰਿਆ ਦੇ ਕੰਢਿਆਂ ਦੇ ਨਾਲ ਨਾਲ ਕਣਕ ਦੀ ਕਾਸ਼ਤ ਕੀਤੀ ਜਾਂਦੀ ਸੀ । ਇਹ ਵੀ ਇਸ਼ਾਰੇ ਮਿਲਦੇ ਹਨ ਕਿ ਈਸਾ ਤੋਂ 3000 ਸਾਲ ਪਹਿਲਾਂ ਚੀਨ ਵਿਚ ਕਣਕ ਉਗਾਈ ਜਾਂਦੀ ਸੀ । ਕੇਂਦਰੀ ਏਸ਼ੀਆ, ਜਿਸ ਵਿਚ ਪੰਜਾਬ, ਉਤਰ-ਪੱਛਮੀ ਸਰਹੱਦੀ ਸੂਬਾ (ਪਾਕਿਸਤਾਨ), ਕਸ਼ਮੀਰ, ਅਫ਼ਗਾਨਿਸਤਾਨ, ਤਾਜ਼ਿਕਸਤਾਨ, ਉਜ਼ਬੇਕਿਸਤਾਨ ਅਤੇ ਈਰਾਨ ਆਦਿ ਸ਼ਾਮਲ ਹਨ, ਵਿਚ ਪਹਿਲਾਂ ਪਹਿਲ ਕਣਕ ਦੀ ਪੈਦਾਵਾਰ ਹੋਈ । ਇਨ੍ਹਾਂ ਕੇਂਦਰਾਂ ਤੋਂ ਫਿਰ ਕਣਕ ਦੀ ਕਾਸ਼ਤ ਬਾਕੀ ਦੇਸ਼ਾਂ ਤਕ ਫੈਲ ਗਈ ਅਤੇ ਹੁਣ ਕਰੀਬਨ ਦੁਨੀਆ ਦੇ ਸਾਰੇ ਦੇਸ਼ਾਂ ਵਿਚ ਇਸ ਦੀ ਕਾਸ਼ਤ ਨੂੰ ਅਪਣਾਇਆ ਗਿਆ ਹੈ । ਇਸ ਦੀ ਕਾਸ਼ਤ ਲਗਭਗ 3000 ਮੀ. ਤੋਂ 4000 ਮੀ. ਦੀ ਉਚਾਈ ਦੇ ਇਲਾਕਿਆਂ ਵਿਚ ਵੀ ਹੁੰਦੀ ਹੈ ਪਰ ਵਧੀਆ ਕਣਕ ਦੀ ਫ਼ਸਲ ਸਮਤਾਪ ਖੰਡ ਵਾਲੇ ਇਲਾਕਿਆਂ ਵਿਚ ਹੋ ਰਹੀ ਹੈ ਜਿਥੇ ਕਿ ਸਾਲਾਨਾ ਬਾਰਸ਼ 37 ਤੋਂ 112 ਸੈਂ. ਮੀ. ਤਕ ਹੁੰਦੀ ਹੈ । ਜਿਥੇ ਸਰਦੀਆਂ ਵਿਚ ਬਹੁਤ ਠੰਢ ਪੈਂਦੀ ਹੈ ਅਤੇ ਗਰਮੀਆਂ ਵਿਚ ਗਰਮੀ, ਉਥੇ ਚੰਗੀ ਕਿਸਮ ਦੀ ਕਣਕ ਉਗਦੀ ਹੈ ।

**ਮੂਲ ਸਥਾਨ**—ਅਨਾਜ ਵਾਲੀਆਂ ਫ਼ਸਲਾਂ ਦਾ ਮੂਲ ਵੀਹਵੀਂ ਸਦੀ ਦੇ ਵਿਗਿਆਨੀਆਂ ਲਈ ਅਜੇ ਵੀ ਇਕ ਬੁਝਾਰਤ ਹੀ ਬਣਿਆ ਹੋਇਆ ਹੈ । ਯੂਨਾਨੀ ਲੋਕਾਂ ਨੇ ਖੇਤੀਬਾੜੀ ਦੀ ਦੇਵੀ 'ਡੈਮੀਟਰ' ਨੂੰ ਅਨਾਜ ਵਾਲੀਆਂ ਫ਼ਸਲਾਂ ਦਾ ਤੋਹਫ਼ਾ ਪੇਸ਼ ਕੀਤਾ ਸੀ । ਕਣਕ ਦੀ ਇਕ ਬਹਾਰ ਰੁੱਤ ਦੀ ਕਿਸਮ ਜੋ ਉਤਰੀ ਅਮਰੀਕਾ ਵਿਚ ਉਗਾਈ ਜਾਂਦੀ ਸੀ ਉਸ ਦਾ ਨਾਂ 'ਸੀਰੀਜ਼' ਰਖਿਆ ਹੋਇਆ ਸੀ । ਇਹ ਮੰਨਿਆ ਜਾਂਦਾ ਹੈ ਕਿ ਮਿਸਰ ਦੀ ਇਕ ਦੇਵੀ ਆਈਸਿਸ ਨੇ ਲੈਬਨਾਨ ਵਿਚ ਕਣਕ ਦੀ ਖੋਜ ਕੀਤੀ ਸੀ । ਬਹੁਤ ਸਮਾਂ ਪਹਿਲਾਂ ਜਿਵੇਂ 2800 ਈ. ਪੂ. ਵਿਚ ਚੀਨ ਦੇ ਲੋਕ ਅਨਾਜ ਵਾਲੀਆਂ ਫ਼ਸਲਾਂ ਨੂੰ ਸਨਮਾਨਣ ਲੱਗਿਆਂ ਬਹੁਤ ਵੱਡੀਆਂ ਰਸਮਾਂ ਕਰਿਆ ਕਰਦੇ ਸਨ । ਇਸ ਤਰ੍ਹਾਂ ਜਾਪਦਾ ਹੈ ਕਿ ਕਣਕ ਰਿਕਾਰਡ ਕੀਤੇ ਹੋਏ ਇਤਿਹਾਸ ਤੋਂ ਪਹਿਲਾਂ ਜਾਂ ਉਸ ਸਮੇਂ ਤੋਂ ਵੀ ਪਹਿਲਾਂ ਕਾਸ਼ਤ ਕੀਤੀ ਜਾਂਦੀ ਸੀ । ਕਣਕ ਦੀ ਪੈਦਾਵਾਰ ਦੀ ਉਤਪਤੀ ਬੜੀ ਹੌਲੀ ਸ਼ੁਰੂ ਹੋਈ ਅਤੇ ਕਾਸ਼ਤਕਾਰ 4000 ਈ. ਪੂ. ਵਿਚ ਕਣਕ ਦੀ ਕਾਸ਼ਤ ਕਰਦਾ ਮੰਨਿਆ ਜਾਂਦਾ ਹੈ ।

**ਮੂਲ**—ਕਣਕ ਇਕ ਕਿਸਮ ਦਾ ਘਾਹ ਹੀ ਹੈ ਜੋ ਗ੍ਰੈਮਿਨੀ ਕੁਲ ਅਤੇ ਟਰੀਟੀਕਮ ਪ੍ਰਜਾਤੀ ਨਾਲ ਸਬੰਧਤ ਹੈ । ਇਸੇ ਹੀ ਪ੍ਰਜਾਤੀ ਦੀਆਂ

ਦੋ ਜੰਗਲੀ ਕਿਸਮਾਂ ਅਜੇ ਵੀ ਏਸ਼ੀਆ ਮਾਈਨਰ ਅਤੇ ਸੀਰੀਆ ਵਿਚ ਉਗਾਈਆਂ ਜਾਂਦੀਆਂ ਹਨ । ਇਨ੍ਹਾਂ ਵਿਚੋਂ ਇਕ ਜੰਗਲੀ ਕਿਸਮ ਆਇਨ-ਕਾਰਨ ਇਕ ਸਧਾਰਨ ਜਾਤੀ ਹੈ ਜਦੋਂ ਕਿ ਦੂਸਰੀ ਜੰਗਲੀ ਐਮਰ ਜ਼ਿਆਦਾ ਪੇਚੀਦਾ ਕਿਸਮ ਹੈ, ਜੋ ਦੋ ਜਾਤੀਆਂ ਤੋਂ ਉਤਪੰਨ ਹੋਈ ਹੈ । ਟਰੀਟੀਕਮ ਪ੍ਰਜਾਤੀ ਦੀਆਂ ਤਿੰਨ ਜਾਤੀਆਂ ਹਨ ਜਿਨ੍ਹਾਂ ਵਿਚ ਆਮ ਵਰਤੋਂ ਵਿਚ ਆਉਣ ਵਾਲੀ ਰੋਟੀ ਵਾਲੀ ਕਿਸਮ ਵੀ ਸ਼ਾਮਲ ਹੈ ।

## ਵਰਗੀਕਰਨ

ਬਹੁਤ ਸਮੇਂ ਤੋਂ ਇਸ ਬਾਰੇ ਗਿਆਨ ਹੈ ਕਿ ਕਣਕ ਦੀਆਂ ਜਾਤੀਆਂ ਬਹੁਤ ਵਖਰੀਆਂ ਵਖਰੀਆਂ ਜਾਤੀਆਂ ਦੇ ਮਿਲਾਨ ਨਾਲ ਉਤਪੰਨ ਹੋਈਆਂ ਸਨ । ਕ੍ਰੋਮੋਸੋਮਾਂ ਦੀ ਗਿਣਤੀ ਅਨੁਸਾਰ ਇਨ੍ਹਾਂ ਦੇ ਤਿੰਨ ਗਰੁੱਪ ਬਣਦੇ ਹਨ ।

**ਆਈਨਕਾਰਨ**—ਇਸ ਗਰੁੱਪ ਦੇ ਮੈਂਬਰਾਂ ਵਿਚ ਕ੍ਰੋਮੋਸੋਮਾਂ ਦੇ ਸੱਤ ਜੋੜੇ ਜਾਂ ਦੋ ਸੈੱਟ ਹਨ ਅਤੇ ਇਸੇ ਲਈ ਇਨ੍ਹਾਂ ਨੂੰ ਡਿਪਲਾੱਇਡ ਕਿਹਾ ਜਾਂਦਾ ਹੈ । ਇਨ੍ਹਾਂ ਦੇ ਸਿਰਿਆਂ ਉਪਰ ਬਾਰੀਕ ਵਾਲ ਜਿਹੇ ਹੁੰਦੇ ਹਨ ਅਤੇ ਇਹ ਛੋਟੇ ਅਤੇ ਪੱਧਰੇ ਹੁੰਦੇ ਹਨ, ਜਦ ਇਹ ਟੁੱਟਦੀ ਹੈ ਤਾਂ ਬੀਜ ਛਿਲਕੇ ਵਿਚ ਹੀ ਰਹਿ ਜਾਂਦਾ ਹੈ । ਇਨ੍ਹਾਂ ਜਾਤੀਆਂ ਦੀ ਕਾਸ਼ਤ ਬਹੁਤ ਘੱਟ ਕੀਤੀ ਜਾਂਦੀ ਹੈ ਅਤੇ ਜੇਕਰ ਕਾਸ਼ਤ ਕੀਤੀ ਵੀ ਜਾਵੇ ਤਾਂ ਇਹ ਪਸ਼ੂ-ਚਾਰੇ ਦੇ ਕੰਮ ਆਉਂਦੀ ਹੈ । ਇਸ ਦੀਆਂ ਅੱਗੋਂ ਦੋ ਜਾਤੀਆਂ ਹਨ । ਟਰੀਟੀਕਮ ਬੋਇਓਟੀਕਮ (*T. boeoticum)* ਜੰਗਲੀ ਕਿਸਮ ਹੈ ਜਦ ਕਿ ਦੂਸਰੀ ਕਿਸਮ ਟਰੀਟੀਕਮ ਮਾਨੋਕੋਕਮ (*T. monococcum*) ਕਾਸ਼ਤ ਕੀਤੀ ਜਾਣ ਵਾਲੀ ਆਈਨਕਾਰਨ ਜਾਂ ਛੋਟੀ ਸਪੈਲਟ ਕਹਾਉਂਦੀ ਹੈ ।

**ਐਮਰ**—ਇਸ ਗਰੁੱਪ ਵਿਚ ਸ਼ਾਮਲ ਜਾਤੀਆਂ ਵਿਚ ਕ੍ਰੋਮੋਸੋਮਾਂ ਦੇ 14 ਜੋੜੇ ਜਾਂ 4 ਸੈੱਟ ਹੁੰਦੇ ਹਨ, ਇਸ ਲਈ ਇਨ੍ਹਾਂ ਨੂੰ ਟੈੱਟ੍ਰਾ-ਪਲਾਇਡ ਕਿਹਾ ਜਾਂਦਾ ਹੈ । ਇਸ ਗਰੁੱਪ ਵਿਚ ਡਿਊਰਮ ਬਹੁਤ ਜ਼ਿਆਦਾ ਮਹੱਤਵਪੂਰਨ ਹੈ । ਇਸ ਦੇ ਬੀਜ ਵੱਡੇ, ਦੋਹਾਂ ਸਿਰਿਆਂ ਤੋਂ ਤਿੱਖੇ ਅਤੇ ਇਸ ਦੀ ਐਂਡੋਸਪਰਮ ਸਖ਼ਤ ਅਤੇ ਅਲਪ-ਪਾਰਦਰਸ਼ੀ ਹੁੰਦੀ ਹੈ ਇਹ ਮੈਕੇਰੋਨੀ ਅਤੇ ਸਪੈਗੈਟੀ ਤਿਆਰ ਕਰਨ ਲਈ ਬਹੁਤ ਜ਼ਿਆਦਾ ਲਾਹੇਵੰਦ ਹੁੰਦੀ ਹੈ । ਈਥੋਪੀਆ ਅਤੇ ਰੂਮਸਾਗਰੀ ਖੰਡ ਇਨ੍ਹਾਂ ਦਾ ਮੂਲ-ਸਥਾਨ ਮੰਨੇ ਜਾਂਦੇ ਹਨ । ਇਹ ਅਜੇ ਵੀ ਇਟਲੀ ਵਿਚ ਬਹੁਤ ਜ਼ਿਆਦਾ ਅਤੇ ਉੱਤਰੀ ਕੇਂਦਰੀ ਸੰਯੁਕਤ ਰਾਜ ਅਮਰੀਕਾ ਅਤੇ ਕੈਨੇਡਾ ਦੇ ਲਾਗੇ ਕਾਸ਼ਤ ਕੀਤੀ ਜਾਂਦੀ ਹੈ ।

**ਆਮ ਕਣਕ**—ਇਸ ਗਰੁੱਪ ਦੇ ਮੈਂਬਰਾਂ ਵਿਚ ਕ੍ਰੋਮੋਸੋਮਾਂ ਦੇ 21 ਜੋੜੇ ਜਾਂ 6 ਸੈੱਟ ਹੁੰਦੇ ਹਨ ਅਤੇ ਇਸੇ ਲਈ ਇਸ ਨੂੰ ਹੈਕਸਾਪਲਾੱਇਡ ਕਿਹਾ ਜਾਂਦਾ ਹੈ । ਇਸ ਗਰੁੱਪ ਵਿਚ ਕਾਸ਼ਤ ਕੀਤੀਆਂ ਜਾਣ ਵਾਲੀਆਂ ਬਹੁਤ ਸਾਰੀਆਂ ਕਿਸਮਾਂ ਸ਼ਾਮਲ ਹਨ । ਇਸ ਗਰੁੱਪ ਵਿਚ ਕੋਈ ਜੰਗਲੀ ਕਿਸਮ ਸ਼ਾਮਲ ਨਹੀਂ ਹੈ । ਇਹ ਸ਼ਾਇਦ ਇਸ ਲਈ ਨਹੀਂ ਕਿ ਇਹ ਮਨੁੱਖ ਦੀ ਮੱਦਦ ਤੋਂ ਬਿਨਾ ਕਾਸ਼ਤ ਹੀ ਨਹੀਂ ਸਨ ਕੀਤੀਆਂ ਜਾ ਸਕਦੀਆਂ । ਰੋਟੀ ਵਾਲੀ ਕਣਕ ਇਸ ਗਰੁੱਪ ਵੀ ਸਭ ਤੋਂ ਜ਼ਿਆਦਾ ਮਹੱਤਵਪੂਰਨ ਕਿਸਮ ਹੈ ਜਿਸ ਦੀ ਜਾਤੀ ਵਲਗੇਅਰ ਹੈ, ਜੋ ਦੁਨੀਆ ਭਰ ਵਿਚ ਬਹੁਤ ਜ਼ਿਆਦਾ ਕਾਸ਼ਤ ਕੀਤੀ ਜਾਂਦੀ ਹੈ । ਇਸੇ ਹੀ ਗਰੁੱਪ ਵਿਚ ਇਕ ਹੋਰ ਕਿਸਮ 'ਕਲਬ ਕਣਕ' ਵੀ ਹੈ । ਇਹ ਆਮ ਕਣਕ ਵਰਗੀ ਹੈ ਸਿਵਾਇ ਇਸ ਦੇ ਕਿ ਇਸ ਦੇ ਸਿਰੇ ਬਹੁਤ ਛੋਟੇ ਅਤੇ ਗੁੰਦਵੇਂ ਹੁੰਦੇ ਹਨ । ਇਹ ਕੇਂਦਰੀ ਏਸ਼ੀਆ ਅਤੇ ਸੰਯੁਕਤ ਰਾਜ ਅਮਰੀਕਾ ਦੇ ਸ਼ਾਂਤ-ਮਹਾਸਾਗਰੀ ਉਤਰ-ਪੱਛਮੀ ਹਿੱਸੇ ਵਿਚ ਕਾਸ਼ਤ ਕੀਤੀ ਜਾਂਦੀ ਹੈ ।

**ਪੌਦੇ ਅਤੇ ਦਾਣਿਆਂ ਦੇ ਲੱਛਣ**—ਜਦ ਬੀਜ ਬੀਜਿਆ ਜਾਂਦਾ ਹੈ ਤਾਂ ਤਿੰਨ ਚਾਰ ਦਿਨਾਂ ਬਾਅਦ ਹੀ ਇਹ ਪੁੰਗਰਨਾ ਸ਼ੁਰੂ ਹੋ ਜਾਂਦਾ ਹੈ । ਜੜ੍ਹ ਪਹਿਲਾਂ ਵੱਡੀ ਹੁੰਦੀ ਹੈ ਅਤੇ ਕਰੂੰਬਲ ਜਲਦੀ ਹੀ ਉਪਰ ਵਲ ਵਧਣਾ ਸ਼ੁਰੂ ਹੋ ਜਾਂਦਾ ਹੈ । ਇਸ ਤੋਂ ਜਲਦੀ ਹੀ ਬਾਅਦ ਪੱਤੇ ਨਿਕਲਣੇ ਸ਼ੁਰੂ ਹੋ ਜਾਂਦੇ ਹਨ ਅਤੇ ਇਹ ਵੱਡੀ ਕਰੂੰਬਲ ਵਿਚ ਵਿਕਸਿਤ ਹੋ ਜਾਂਦੇ ਹਨ । ਇਸ ਕਰੂੰਬਲ ਦੇ ਮੁੱਢ ਤੇ ਹੋਰ ਅੱਖਾਂ ਹੁੰਦੀਆਂ ਹਨ ਜੋ ਕਰੂੰਬਲਾਂ ਵਾਂਗ ਫੁੱਟ ਕੇ ਬਾਅਦ ਵਿਚ ਸ਼ਾਖ਼ਾਂ ਦਾ ਰੂਪ ਧਾਰਨ ਕਰ ਲੈਂਦੇ ਹਨ । ਹਰੇਕ ਸ਼ਾਖ਼ ਤੇ ਇਕ ਸਿੱਟਾ ਜਾਂ ਸਪਾਈਕ ਲਗ ਜਾਂਦਾ ਹੈ । ਜਿਥੇ ਇਹ ਸ਼ਾਖ਼ਾਂ ਫੁੱਟਦੀਆਂ ਹਨ ਉਸ ਨੂੰ ਕਰਾਊਨ ਕਿਹਾ ਜਾਂਦਾ ਹੈ ਜਿਸ ਦੇ ਬਿਲਕੁਲ ਥੱਲੇ ਜ਼ਮੀਨ ਵਿਚ ਜੜ੍ਹਾਂ ਦਾ ਗੁੱਛਾ ਵੀ ਪੈਦਾ ਹੋ ਜਾਂਦਾ ਹੈ । ਸ਼ਾਖ਼ਾਂ ਦੀ ਗਿਣਤੀ ਕਿਸਮ ਤੇ ਨਿਰਭਰ ਹੁੰਦੀ ਹੈ । ਕਈ ਹੋਰ ਤੱਥ ਵੀ ਇਸ ਤੇ ਅਸਰ ਕਰਦੇ ਹਨ ਜਿਵੇਂ ਬੀਜਣ ਦਾ ਸਮਾਂ, ਬੀਜ ਤੋਂ ਬੀਜ ਦੀ ਦੂਰੀ ਅਤੇ ਜਲਵਾਯੂ ਹਾਲਤਾਂ । ਸ਼ਾਖ਼ਾਂ ਦਾ ਤਣਾ, ਗੰਢਾਂ ਅਤੇ ਅੰਤਰ-ਗੰਢਾਂ ਦਾ ਬਣਿਆ ਹੁੰਦਾ ਹੈ । ਸਿੱਟਾ ਆਮ ਤੌਰ ਤੇ ਅਖ਼ੀਰਲੇ ਪੱਤੇ ਵਿਚੋਂ ਨਿਕਲਦਾ ਹੈ । ਇਸੇ ਹੀ ਵਕਤ ਇਕ ਹੋਰ ਵੱਡੀ ਤਬਦੀਲੀ ਆ ਚੁੱਕੀ ਹੁੰਦੀ ਹੈ ਕਿ ਪੌਦਾ ਉਗਾਊ ਹਾਲਤ ਤੋਂ ਉਤਪਾਦਕ ਹਾਲਤ ਤੇ ਪਹੁੰਚ ਚੁੱਕਾ ਹੁੰਦਾ ਹੈ । ਇਕ ਸਿੱਟੇ ਵਿਚੋਂ ਬਹੁਤ ਗਿਣਤੀ ਵਿਚ ਫੁੱਲ ਨਿਕਲਦੇ ਹਨ ਇਨ੍ਹਾਂ ਦੀ ਗਿਣਤੀ 20 ਤੋਂ 100 ਤਕ ਵੀ ਹੋ ਸਕਦੀ ਹੈ । ਫੁੱਲ ਇਕ ਸਪਾਈਕਲੈੱਟ ਵਿਚ ਗੁੰਦੇ ਹੁੰਦੇ ਹਨ ਅਤੇ ਹਰੇਕ ਸਪਾਈਕਲੈੱਟ ਵਿਚ 2 ਤੋਂ 6 ਫੁੱਲ ਹੁੰਦੇ ਹਨ । ਸਪਾਈਕਲੈੱਟ ਇਕ ਛਿਲਕੇ ਵਿਚ ਬੰਦ ਹੁੰਦੀ ਹੈ । ਬਾਹਰਲੇ ਛਿਲਕੇ ਦਾ ਦੰਦ ਜਾਂ ਚੁੰਝ ਵਰਗਾ ਆਕਾਰ ਹੁੰਦਾ ਹੈ ਜੋ ਆਮ ਤੌਰ ਤੇ ਛੋਟਾ ਹੁੰਦਾ ਹੈ । ਬੀਜਾਂ ਨੂੰ ਲਪੇਟੇ ਹੋਏ ਛਿਲਕੇ ਵਿਚ ਇਕ ਕਸੀਰ ਵੀ ਹੋ ਸਕਦਾ ਹੈ ।

**ਦਾਣੇ**—ਕਣਕ ਦਾ ਬੀਜ ਇਕ ਇਕਹਿਰਾ ਬੀਜ ਜਾਂ ਨਟ ਵਰਗਾ ਫਲ ਹੈ ਜਿਸ ਨੂੰ ਕੇਰਿਓਪਸਿਸ ਕਿਹਾ ਜਾਂਦਾ ਹੈ । ਬੀਜ ਇਕ ਪਤਲੇ ਸ਼ੈੱਲ (ਪੈਰੀਕਾਰਪ) ਜਾਂ ਬਹੁਤ ਸਾਰੀਆਂ ਹੋਰ ਸੈੱਲ ਪਰਤਾਂ ਨਾਲ ਢੱਕਿਆ ਹੁੰਦਾ ਹੈ ਜਿਨ੍ਹਾਂ ਨੂੰ ਸੂੜ੍ਹਾ ਕਿਹਾ ਜਾਂਦਾ ਹੈ । ਸੂੜ੍ਹਾ ਆਮ ਤੌਰ ਤੇ ਲਾਲ-ਭੂਰੇ ਰੰਗ ਦਾ ਜਾਂ ਹਲਕੇ ਤੋਂ ਗੂੜ੍ਹੇ ਰੰਗ ਦਾ ਵੀ ਹੋ ਸਕਦਾ ਹੈ ਅਤੇ ਇਸ ਦਾ ਇਹ ਰੰਗ ਬੀਜ ਦੇ ਅੰਦਰਲੇ ਹਿੱਸੇ ਤੇ ਨਿਰਭਰ ਕਰਦਾ ਹੈ । ਸੂੜੇ ਵਾਲੀ ਪਰਤ ਥੱਲੇ ਐਂਡੋਸਪਰਮ ਹੁੰਦੀ ਹੈ । ਐਂਡੋਸਪਰਮ ਵਿਚ ਨਿਸ਼ਾਸਤਾ ਹੁੰਦਾ ਹੈ ਅਤੇ ਇਹ ਇਕ ਪ੍ਰੋਟੀਨ (ਗਲੂਟੈਨ) ਨਾਲ ਭਰਿਆ ਹੁੰਦਾ ਹੈ । ਗਲੂਟੈਨ ਹਲਕੀ ਬਰੈੱਡ ਬਣਾਉਣ ਵਿਚ ਬਹੁਤ ਉਪਯੋਗੀ ਹੁੰਦੀ ਹੈ । ਭਰੂਣ ਜਾਂ ਜਰਮ ਬੀਜ ਦੇ ਥੱਲੇ ਹੁੰਦਾ ਹੈ । ਥੱਲੇ ਵਾਲਾ ਹਿੱਸਾ ਉੱਤਲ ਸ਼ਕਲ ਦਾ ਹੁੰਦਾ ਹੈ ਜਦ ਕਿ ਉਪਰਲੇ ਹਿੱਸੇ ਤੇ ਇਕ ਝੁੰਘ ਜਿਹਾ ਹੁੰਦਾ ਹੈ ।

## ਕਾਸ਼ਤ

**ਮੌਸਮ**—ਕਣਕ ਨੂੰ ਸ਼ੁਰੂ ਵਿਚ ਠੰਢ ਦੀ ਲੋੜ ਹੁੰਦੀ ਹੈ । ਇਸ ਸਮੇਂ ਗਰਮੀ ਪੌਦੇ ਦੇ ਜਾੜ੍ਹ ਮਾਰਨ ਦੇ ਅਨੁਕੂਲ ਨਹੀਂ ਹੁੰਦੀ ਅਤੇ ਕਈ ਬਿਮਾਰੀਆਂ ਵੀ ਬਹੁਤ ਫੈਲਦੀਆਂ ਹਨ । ਇਸ ਵੇਲੇ ਬਹੁਤੇ ਮੀਂਹ ਪੈਣ ਨਾਲ ਕੁੰਗੀ ਦੇ ਫ਼ੈਲਣ ਦੀ ਵੀ ਸੰਭਾਵਨਾ ਵੀ ਵਧ ਜਾਂਦੀ ਹੈ । ਵਾਢੀ ਨੇੜੇ ਫ਼ਸਲ ਦੇ ਇਕਸਾਰ ਪੱਕਣ ਲਈ ਗਰਮ ਖ਼ੁਸ਼ਕ ਮੌਸਮ ਬੜਾ ਸਹਾਈ ਹੁੰਦਾ ਹੈ ।

**ਖੇਤ ਦੀ ਤਿਆਰੀ**—ਚੰਗੀ ਪੈਦਾਵਾਰ ਪ੍ਰਾਪਤ ਕਰਨ ਲਈ ਖੇਤ ਨੂੰ ਚੰਗੀ ਤਰ੍ਹਾਂ ਵਾਹ ਸਵਾਰ ਕੇ ਤਿਆਰ ਕਰ ਲੈਣਾ ਜ਼ਰੂਰੀ ਹੁੰਦਾ ਹੈ ਤਾਂ ਜੋ ਬੀਜ ਚੰਗੀ ਤਰ੍ਹਾਂ ਪੁੰਗਰ ਸਕਣ ਅਤੇ ਫ਼ਸਲ ਇਕਸਾਰ ਪੈਦਾ ਹੋ ਸਕੇ ।

**ਕਿਸਮਾਂ**—ਚੰਗੀ ਪੈਦਾਵਾਰ ਲਈ ਹਮੇਸ਼ਾ ਚੰਗਾ ਝਾੜ ਦੇਣ ਵਾਲੀਆਂ, ਜਲਦੀ ਪੱਕ ਸਕਣ, ਬਿਮਾਰੀਆਂ ਅਤੇ ਕੀੜੇ-ਮਕੌੜਿਆਂ ਦਾ ਟਾਕਰਾ ਕਰ ਸਕਣ ਵਾਲੀਆਂ ਕਿਸਮਾਂ ਹੀ ਬੀਜਣੀਆਂ ਚਾਹੀਦੀਆਂ ਹਨ

ਜਿਵੇਂ ਪੀ ਬੀ-18, ਡਬਲਿਊ ਜੀ-357, ਡਬਲਿਊ ਜੀ-377, ਡਬਲਿਊ ਐਲ-711, ਐਚ ਡੀ 2009; ਸੋਨਾਲੀਕਾ, ਸੀ-306, ਅਤੇ ਡਬਲਿਊ ਐਲ-410 ਆਦਿ। ਹੁਣ ਇਨ੍ਹਾਂ ਤੋਂ ਵੀ ਵਧੀਆ ਕਿਸਮ ਦੀਆਂ ਕਣਕਾਂ ਬਾਰੇ ਖੋਜ ਜਾਰੀ ਹੈ।

**ਬਿਜਾਈ** ਬੀਜ ਦੀ ਮਾਤਰਾ ਕਣਕ ਦੀ ਕਿਸਮ ਤੇ ਬਿਜਾਈ ਦੀਆਂ ਹਾਲਤਾਂ ਉਪਰ ਨਿਰਭਰ ਹੈ। ਕਣਕ ਦੀਆਂ ਪੀ ਬੀ-18; ਐਚ ਡੀ-2009, ਕੇ ਐਸ ਐਮ ਐਲ-3 ਅਤੇ ਡਬਲਿਯੂ ਜੀ-377 ਕਿਸਮਾਂ ਲਈ ਇਕ ਏਕੜ ਪਿੱਛੇ 25 ਤੋਂ 30 ਕਿ. ਗ੍ਰਾ. ਬੀਜ ਦੀ ਵਰਤੋਂ ਕਰਨੀ ਚਾਹੀਦੀ ਹੈ। ਸੋਨਾਲੀਕਾ, ਡਬਲਯੂ ਜੀ-357, ਡਬਲਯੂ ਐਲ-711, ਡਬਲਯੂ ਐਲ-1562 ਅਤੇ ਡਬਲਯੂ ਐਲ-410 ਲਈ ਬੀਜ ਦੀ ਮਾਤਰਾ 30 ਤੋਂ 35 ਕਿ. ਗ੍ਰਾ. ਪ੍ਰਤਿ ਏਕੜ ਵਰਤਿਆ ਜਾਣਾ ਚਾਹੀਦਾ ਹੈ। ਸਿਆੜਾਂ ਵਿਚ ਫ਼ਾਸਲਾ 20 ਤੋਂ 22 ਸੈਂ. ਮੀ. ਰੱਖਿਆ ਜਾਂਦਾ ਹੈ। ਬਿਜਾਈ ਖਾਦ-ਬੀਜ ਡਰਿਲ ਨਾਲ ਕਰਨੀ ਚਾਹੀਦੀ ਹੈ।

ਕਣਕ ਨੂੰ ਸਿਉਂਕ ਤੋਂ ਬਚਾਉਣ ਲਈ ਬੀਜ ਨੂੰ ਐਲਡਰਿਨ (30

ਲਈ ਇਸ ਕਿਸਮ ਦੀ ਬਿਜਾਈ ਕੁਝ ਪਹਿਲਾਂ, ਭਾਵ ਅਕਤੂਬਰ ਦੇ ਚੌਥੇ ਹਫਤੇ ਤੋਂ ਸ਼ੁਰੂ ਕਰ ਦੇਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ, ਨਾਲ ਇਹ ਕਿਸਮਾਂ ਮੌਸਮ ਦੇ ਅੱਧ ਵਿਚ ਕੁੰਗੀਆਂ ਅਤੇ ਪੱਕਣ ਦੇ ਨੇੜੇ ਉੱਚੇ ਤਾਪ-ਮਾਨ ਤੋਂ ਬਚੀਆਂ ਰਹਿੰਦੀਆਂ ਹਨ। ਦੂਜੇ ਪਾਸੇ ਸੋਨਾਲੀਕਾ ਅਤੇ ਡਬਲਯੂ ਜੀ-377 ਛੇਤੀ ਪੱਕਣ ਵਾਲੀਆਂ ਕਿਸਮਾਂ 10 ਨਵੰਬਰ ਤੋਂ ਪਹਿਲਾਂ ਪਹਿਲਾਂ ਨਹੀਂ ਬੀਜਣੀਆਂ ਚਾਹੀਦੀਆਂ।

ਕਣਕ ਦਾ ਬੀਜ 4 ਤੋਂ 6 ਸੈਂ. ਮੀ. ਡੂੰਘਾ ਬੀਜਣਾ ਚਾਹੀਦਾ ਹੈ। ਡਰਿਲ ਨਾਲ ਬੀਜਿਆ ਬੀਜ ਇਕਸਾਰ ਡੂੰਘਾਈ ਤੇ ਡਿਗਦਾ ਹੈ ਤੇ ਚੰਗਾ ਜੰਮਦਾ ਹੈ ਅਤੇ ਬਿਜਾਈ ਲਈ ਸਮਾਂ ਵੀ ਘੱਟ ਲਗਦਾ ਹੈ।

**ਖਾਦਾਂ ਦੀ ਵਰਤੋਂ**—ਖਾਦਾਂ ਤੋਂ ਪੂਰਾ ਪੂਰਾ ਲਾਭ ਲੈਣ ਲਈ, ਇਨ੍ਹਾਂ ਦੀ ਵਰਤੋਂ ਮਿੱਟੀ ਪਰਖ ਦੇ ਅਧਾਰ ਤੇ ਕਰਨੀ ਚਾਹੀਦੀ ਹੈ। ਜੇਕਰ ਕਿਸੇ ਕਾਰਨ ਮਿੱਟੀ ਦੀ ਪਰਖ ਨਾ ਕਰਵਾਈ ਗਈ ਹੋਵੇ ਤਾਂ ਦਰਮਿਆਨੀ ਉਪਜਾਊ ਹਾਲਤਾਂ ਸਮੇਂ ਮਧਰੀਆਂ ਸੇਂਜੂ ਕਿਸਮਾਂ ਲਈ ਖਾਦਾਂ ਬਾਰੇ ਆਮ ਸਿਫ਼ਾਰਸ਼ਾਂ ਹੇਠ ਦਿਤੀਆਂ ਗਈਆਂ ਹਨ :—

| ਜ਼ਿਲ੍ਹੇ | ਖ਼ੁਰਾਕੀ ਤੱਤ* (ਕਿ. ਗ੍ਰਾ./ ਏਕੜ) | | | ਖਾਦਾਂ (ਕਿ. ਗ੍ਰਾ./ਏਕੜ) | | | ਸਮਾਂ ਅਤੇ ਪਾਉਣ ਦਾ ਢੰਗ |
|---|---|---|---|---|---|---|---|
| | ਨਾਈਟ੍ਰੋਜਨ (N) | ਫ਼ਾੱਸਫ਼ੋਰਸ ($P_2O_5$) | ਪੋਟਾਸ਼ ($K_2O$) | ਕਿਸਾਨ ਖਾਦ CAN (25%) N | ਸੁਪਰ ਫ਼ਾਸਫ਼ੇਟ (16%) $P_2O_5$ | ਮਿਊਰੇਟ ਆਫ਼ ਪੋਟਾਸ਼** (60%) $K_2O$ | |
| ਗੁਰਦਾਸਪੁਰ, ਹੁਸ਼ਿਆਰਪੁਰ, ਰੋਪੜ | 50 | 25 | 25 | 200 | 155 | 40 | ਅੱਧੀ ਨਾਈਟ੍ਰੋਜਨ, ਸਾਰੀ ਫ਼ਾੱਸਫ਼ੋਰਸ ਅਤੇ ਪੋਟਾਸ਼ ਬਿਜਾਈ ਸਮੇਂ ਡਰਿਲ ਨਾਲ ਪਾ ਦੇਣੀ ਚਾਹੀਦੀ ਹੈ ਜਦ ਬਾਕੀ ਦੀ ਅੱਧੀ ਨਾਈਟ੍ਰੋਜਨ ਪਹਿਲੀ ਸਿੰਚਾਈ ਸਮੇਂ ਛੱਟੇ ਨਾਲ ਪਾਉਣੀ ਚਾਹੀਦੀ ਹੈ। |
| ਬਾਕੀ ਦੇ ਜ਼ਿਲ੍ਹੇ | 50 | 25 | 12 | 200 | 155 | 20 | —ਉਪਰੋਕਤ ਅਨੁਸਾਰ— |

* ਇਹ ਖ਼ੁਰਾਕੀ ਤੱਤ ਮਾਰਕੀਟ ਵਿਚੋਂ ਮਿਲਦੀਆਂ ਹੋਰਨਾਂ ਖਾਦਾਂ ਤੋਂ ਵੀ ਪ੍ਰਾਪਤ ਕੀਤੇ ਜਾ ਸਕਦੇ ਹਨ।

** ਪੋਟਾਸ਼ ਤੱਤ ਕੇਵਲ ਜ਼ਮੀਨੀ ਪਰਖ ਤੋਂ ਬਾਅਦ ਇਸ ਤੱਤ ਦੀ ਘਾਟ ਵਾਲੀਆਂ ਜ਼ਮੀਨਾਂ ਵਿਚ ਹੀ ਪਾਉਣਾ ਚਾਹੀਦਾ ਹੈ।

ਤਾਕਤ ਦੀ) ਨਾਲ ਸੋਧ ਕੇ ਬੀਜਿਆ ਜਾਣਾ ਚਾਹੀਦਾ ਹੈ। ਇਕ ਕਿ. ਗ੍ਰਾ. ਬੀਜ ਲਈ 4 ਮਿ. ਲਿ. ਦਵਾਈ ਕਾਫ਼ੀ ਹੈ। ਇਸ ਪਿੱਛੋਂ ਇਕ ਕਿ. ਗ੍ਰਾ. ਬੀਜ 2.5 ਗ੍ਰਾ. ਸੈਰੀਸਨ ਜਾਂ ਐਗਰੋਸੈਨ ਜੀ ਐਨ ਜਾਂ 3 ਗ੍ਰਾ. ਕੈਪਟਾਨ ਜਾਂ ਥੀਰਮ ਉੱਲੀਨਾਸ਼ਕ ਦਵਾਈਆਂ ਨਾਲ ਸੋਧ ਲਿਆ ਜਾਣਾ ਚਾਹੀਦਾ ਹੈ। ਜਿਨ੍ਹਾਂ ਕਿਸਮਾਂ ਨੂੰ ਕਾਂਗਿਆਰੀ ਆਮ ਲੱਗ ਜਾਂਦੀ ਹੋਵੇ ਉਨ੍ਹਾਂ ਕਿਸਮਾਂ ਦਾ ਬੀਜ ਬੀਜਣ ਤੋਂ ਪਹਿਲਾਂ ਵੀਟਾਵੈਕਸ ਜਾਂ ਬਾਵਸਟਨ ਜਾਂ ਬੈਨਲੇਟ ਦਵਾਈ 2.5 ਗ੍ਰਾ. ਪ੍ਰਤਿ ਕਿ. ਗ੍ਰਾ. ਬੀਜ ਦੀ ਦਰ ਨਾਲ ਜ਼ਰੂਰ ਸੋਧ ਲੈਣਾ ਚਾਹੀਦਾ ਹੈ।

ਨਵੰਬਰ ਦਾ ਪਹਿਲਾ ਪੰਦਰਵਾੜਾ ਇਸ ਦੀ ਬਿਜਾਈ ਲਈ ਬਹੁਤ ਢੁਕਵਾਂ ਹੈ। ਪੀ ਬੀ-18 ਪੱਕਣ ਲਈ ਲੰਬਾ ਸਮਾਂ ਲੈਂਦੀ ਹੈ। ਇਸ

**ਜ਼ਿੰਕ ਦੀ ਘਾਟ**—ਹਲਕੀਆਂ ਜ਼ਮੀਨਾਂ ਵਿਚ ਹੇਠ ਉਤੇ ਫ਼ਸਲਾਂ ਬੀਜੀਆਂ ਜਾਣ ਨਾਲ ਜ਼ਿੰਕ ਤੱਤ ਦੀ ਘਾਟ ਛੇਤੀ ਆ ਜਾਂਦੀ ਹੈ। ਜ਼ਿੰਕ ਦੀ ਘਾਟ ਨਾਲ ਬੂਟਿਆਂ ਦਾ ਵਾਧਾ ਰੁਕ ਜਾਂਦਾ ਹੈ ਉਹ ਬਾਰੀਕ ਪੱਤਿਆਂ ਦੀ ਨਿੱਕੀ ਜਿਹੀ ਝਾੜੀ ਵਾਂਗ ਜਾਪਦੇ ਹਨ। ਪੱਤੇ ਲੱਕ ਵਿਚਕਾਰੋਂ ਪੀਲੇ ਪੈ ਜਾਂਦੇ ਹਨ ਅਤੇ ਬਾਅਦ ਵਿਚ ਉਥੋਂ ਟੁੱਟ ਵੀ ਜਾਂਦੇ ਹਨ। ਅਜਿਹੀ ਹਾਲਤ ਵਿਚ ਬਿਜਾਈ ਸਮੇਂ 25 ਕਿ. ਗ੍ਰਾ. ਜ਼ਿੰਕ ਸਲਫ਼ੇਟ ਪ੍ਰਤਿ ਏਕੜ ਜ਼ਮੀਨ ਵਿਚ ਛੱਟੇ ਨਾਲ ਪਾਉਣੀ ਚਾਹੀਦੀ ਹੈ। ਜ਼ਿੰਕ ਦੀ ਘਾਟ, ਫ਼ਸਲ ਉਤੇ ਜ਼ਿੰਕ ਦੀ ਸਪਰੇ ਕਰਨ ਨਾਲ ਵੀ ਪੂਰੀ ਕੀਤੀ ਜਾ ਸਕਦੀ ਹੈ। ਇਕ ਏਕੜ ਲਈ ਇਕ ਕਿ. ਗ੍ਰਾ. ਜ਼ਿੰਕ ਸਲਫ਼ੇਟ ਤੇ ਅੱਧਾ ਕਿ.ਗ੍ਰਾ. ਅਣ ਬੁਝਿਆ ਚੂਨਾ 200 ਲਿਟਰ ਪਾਣੀ ਵਿਚ ਘੋਲ ਕੇ ਛਿੜਕਾਅ ਕਰ

ਦੇਣਾ ਚਾਹੀਦਾ ਹੈ । ਇਹ ਛਿੜਕਾਅ 15 ਦਿਨਾਂ ਦੀ ਵਿੱਥ ਤੇ 2-3- ਵਾਰ ਕਰਨਾ ਲਾਹੇਵੰਦ ਰਹਿੰਦਾ ਹੈ ।

**ਨਦੀਨਾਂ ਦੀ ਰੋਕਥਾਮ**—ਜੜ੍ਹੀ ਬੂਟੀਆਂ ਦਾ ਨਾਸ਼ ਕਰਨ ਲਈ ਇਕ ਗੋਡੀ ਬਿਜਾਈ ਤੋਂ ਇਕ ਮਹੀਨਾ ਪਿੱਛੋਂ ਕਰਨੀ ਚਾਹੀਦੀ ਹੈ। ਗੋਡੀ ਲਈ ਪਹੀਏ ਵਾਲੀ ਫਾਲੀ ਜਾਂ ਡੰਡੇ ਵਾਲੀ ਫਾਲੀ ਦੀ ਵਰਤੋਂ ਕਰਨੀ ਚੰਗੀ ਰਹਿੰਦੀ ਹੈ । ਸੇਂਜੂ ਫ਼ਸਲ ਨੂੰ ਪਹਿਲਾ ਪਾਣੀ ਦੇਣ ਪਿੱਛੋਂ ਤੇ ਬਰਾਨੀ ਜ਼ਮੀਨਾਂ ਵਿਚ ਪਹਿਲੇ ਮੀਂਹ ਪਿੱਛੇ ਬਾਰ ਹੈਰੋ ਫੇਰਨੀ ਲਾਭਦਾਇਕ ਹੁੰਦੀ ਹੈ। ਜੜ੍ਹੀ ਬੂਟੀਆਂ ਦੀ ਰੋਕਥਾਮ ਲਈ ਸਿਫਾਰਸ਼ ਕੀਤੀਆਂ ਦਵਾਈਆਂ ਦੀ ਵਰਤੋਂ ਸਮੇਂ ਸਮੇਂ ਸਿਰ ਕਰਦੇ ਰਹਿਣਾ ਚਾਹੀਦਾ ਹੈ। ਇਨ੍ਹਾਂ ਦਵਾਈਆਂ ਵਿਚ ਡੋਸਾਨੈਕਸ ਟ੍ਰੀਬੀਉਨਿਲ (ਗੁਲੀ ਡੰਡੇ ਲਈ) ਅਤੇ ਟੋਕਈ-25 ਹੋਰਨਾਂ ਨਦੀਨਾਂ ਲਈ ਵਰਤਣ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ ।

**ਸਿੰਚਾਈ**—ਕਣਕ ਦੀ ਬਿਜਾਈ ਭਰਵੀਂ ਰਾਉਣੀ (10 ਸੈਂ.ਮੀ.) ਪਿੱਛੋਂ ਕਰਨੀ ਚਾਹੀਦੀ ਹੈ । ਜਦੋਂ ਕਣਕ ਧਾਨ ਪਿੱਛੋਂ ਬੀਜਣੀ ਹੋਵੇ ਤਾਂ ਭਰਵੀਂ ਰਾਉਣੀ ਦੀ ਕੋਈ ਲੋੜ ਨਹੀਂ । ਕਣਕ ਨੂੰ ਪਹਿਲਾ ਪਾਣੀ ਬਿਜਾਈ ਤੋਂ 4 ਹਫ਼ਤੇ ਪਿੱਛੋਂ ਹਲਕਾ ਹਲਕਾ ਦੇਣਾ ਚਾਹੀਦਾ ਹੈ। ਇਸ ਤੋਂ ਬਾਅਦ ਵਾਲੇ ਪਾਣੀ ਕਣਕ ਦੀ ਬਿਜਾਈ ਦੇ ਸਮੇਂ ਨਾਲ ਸਬੰਧਤ ਹਨ । ਰੇਤਲੀਆਂ, ਭਲ ਵਾਲੀਆਂ ਅਤੇ ਭਾਰੀਆਂ ਜ਼ਮੀਨਾਂ ਵਿਚ ਵਖ ਵਖ ਸਮੇਂ ਬੀਜੀ ਕਣਕ ਨੂੰ ਪਾਣੀ, ਹੇਠ੍ਹਾਂ ਦੱਸੀ ਤਰਤੀਬ ਅਨੁਸਾਰ ਲਾਉਣਾ ਚਾਹੀਦਾ ਹੈ :—

| ਬਿਜਾਈ ਦੀ ਤਾਰੀਖ | ਦੂਜਾ ਪਾਣੀ (7.5 ਸੈਂ.ਮੀ.) | ਤੀਜਾ ਪਾਣੀ (7.5 ਸੈਂ.ਮੀ.) | ਚੌਥਾ ਪਾਣੀ (7.5 ਸੈਂ.ਮੀ.) |
|---|---|---|---|
| | (ਪਿਛਲੇਰੀ ਸਿੰਚਾਈ ਤੋਂ ਮਗਰਲੇ ਦਿਨਾਂ ਬਾਅਦ) | | |
| ਨਵੰਬਰ 1-7 | 36 | 43 | 26 |
| ਨਵੰਬਰ 8-21 | 41 | 38 | 25 |
| ਨਵੰਬਰ 22 ਤੋਂ 5 ਦਸੰਬਰ | 44 | 30 | — |

**ਕਣਕ ਦੀ ਕਟਾਈ ਤੇ ਗਹਾਈ**—ਕਣਕ ਦੀ ਫ਼ਸਲ ਨੂੰ ਸਮੇਂ ਸਿਰ ਪੂਰਾ ਪੱਕਣ ਤੇ ਕੱਟ ਲੈਣਾ ਚਾਹੀਦਾ ਹੈ ਤਾਂ ਕਿ ਦਾਣੇ ਨਾ ਕਿਰਨ। ਦਾਣੇ ਕੱਢਣ ਲਈ ਪਾਵਰ ਥਰੈਸ਼ਰ ਜਾਂ ਡਰੰਮੀ ਦੀ ਵਰਤੋਂ ਕਰਨੀ ਚਾਹੀਦੀ ਹੈ । ਥਰੈਸ਼ਰ ਨੂੰ ਸਿਫ਼ਾਰਸ਼ ਕੀਤੀ ਗਈ ਰਫ਼ਤਾਰ ਤੇ ਹੀ ਚਲਾਉਣਾ ਚਾਹੀਦਾ ਹੈ । ਫ਼ਸਲ ਦੀ ਕਟਾਈ ਅਤੇ ਨਾਲੋਂ ਨਾਲ ਦਾਣੇ ਕੱਢਣ ਵਾਲੀਆਂ ਮਸ਼ੀਨਾਂ (ਕੰਬਾਈਨਜ਼) ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ । ਦਾਣੇ ਸਾਫ਼ ਕਰਨ ਲਈ ਵੀ ਮਸ਼ੀਨਾਂ ਦੀ ਵਰਤੋਂ ਕਰ ਲੈਣੀ ਚਾਹੀਦੀ ਹੈ, ਤਾਂ ਕਿ ਮੰਡੀ ਵਿਚ ਵਾਜਬ ਕੀਮਤ ਮਿਲ ਸਕੇ ।

### ਪੌਦਾ ਸੁਰੱਖਿਆ ਸਾਧਨ

ਕਣਕ ਤੋਂ ਵਧੇਰੇ ਪੈਦਾਵਾਰ ਲੈਣ ਲਈ ਫ਼ਸਲ ਨੂੰ ਕੀੜੇ ਮਕੌੜੇ ਅਤੇ ਬਿਮਾਰੀਆਂ ਦੇ ਮਾਰੂ ਅਸਰ ਤੋਂ ਬਚਾਉਣ ਲਈ ਲੋੜੀਂਦੇ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ ।

**ਜ਼ਮੀਨੀ ਕੀੜੇ**—ਸਿਉਂਕ ਫ਼ਸਲ ਦੇ ਬੀਜਣ ਦੇ ਉਸੇ ਵੇਲੇ, ਪਿੱਛੋਂ ਤੇ ਫ਼ੇਰ ਪੱਕਣ ਸਮੇਂ ਬਹੁਤ ਨੁਕਸਾਨ ਕਰਦੀ ਹੈ । ਇਸ ਦੇ ਹਮਲੇ ਨਾਲ ਬੂਟੇ ਸੁੱਕ ਜਾਂਦੇ ਹਨ ਅਤੇ ਮਰੇ ਬੂਟੇ ਸੌਖੇ ਹੀ ਪੁੱਟੇ ਜਾ ਸਕਦੇ ਹਨ । ਇਸ ਦੀ ਰੋਕਥਾਮ ਲਈ ਇਕ ਕਿ. ਗ੍ਰਾ. ਬੀਜ ਨੂੰ 4 ਮਿ. ਲਿ. ਐਲਡਰਿਨ (30 ਤਾਕਤ ਦੀ ) ਨਾਲ ਜ਼ਰੂਰ ਸੋਧ ਲੈਣਾ ਚਾਹੀਦਾ ਹੈ । ਇਕ ਹੋਰ ਵਿਧੀ ਰਾਹੀਂ ਇਕ ਏਕੜ ਦੇ 30 ਕਿ. ਗ੍ਰਾ. ਬੀਜ ਨੂੰ ਸੋਧਣ ਲਈ ਜ਼ਮੀਨ ਉਪਰ ਪਤਲੀ ਤਹਿ ਵਿਚ ਖਲਾਰ ਦਿਤਾ ਜਾਂਦਾ ਹੈ । ਇਸ ਬੀਜ ਉਪਰ 120 ਮਿ. ਲਿ. ਐਲਡਰਿਨ ਇਕ ਲਿਟਰ ਪਾਣੀ ਵਿਚ ਘੋਲ ਕੇ ਇਕ-ਸਾਰ ਛਿੜਕਾਅ ਕਰ ਦੇਣੀ ਚਾਹੀਦੀ ਹੈ । ਖੇਤਾਂ ਵਿਚ ਸਿਉਂਕ ਦੀ ਰੋਕਥਾਮ ਲਈ 10 ਕਿ. ਗ੍ਰਾ. ਬੀ ਐਚ ਸੀ-10% ਜਾਂ 15 ਕਿ. ਗ੍ਰਾ. ਐਲਡਰਿਨ 5% ਦਾ ਧੂੜਾ ਪ੍ਰਤਿ ਏਕੜ ਅਖੀਰਲੀ ਵਾਹੀ ਤੋਂ ਬਾਅਦ ਤੇ ਸੁਹਾਗਾ ਫੇਰਨ ਤੋਂ ਪਹਿਲਾਂ ਧੂੜ ਦੇਣਾ ਚਾਹੀਦਾ ਹੈ ।

**ਪੱਤਿਆਂ ਦੇ ਕੀੜੇ**—(ੳ) ਰਸ ਚੂਸਣ ਵਾਲੇ ਕੀੜੇ ਜਿਵੇਂ ਕਿ ਤੇਲਾ (ਐਫਿਡ ਤੇ ਜੈਸਿਡ) ਅਤੇ ਭੂਰੀ ਜੂੰ ਦੇ ਹਮਲੇ ਨਾਲ ਪੱਤੇ ਪੀਲੇ ਪੈ ਜਾਂਦੇ ਹਨ । ਇਨ੍ਹਾਂ ਦੀ ਰੋਕ ਲਈ 150 ਮਿ. ਲਿ. ਰੋਗੋਰ 30 ਤਾਕਤ ਦੀ ਜਾਂ ਐਨਥੀਓ 21 ਤਾਕਤ ਦੀ ਜਾਂ ਮੈਟਾਸਿਸਟਾਕਸ 25 ਤਾਕਤ ਦੀ ਜਾਂ ਨੁਵਾਕ੍ਰਾਨ 40 ਤਾਕਤ ਦੀ 150 ਲਿਟਰ ਪਾਣੀ ਵਿਚ ਘੋਲ ਕੇ ਪ੍ਰਤਿ ਏਕੜ ਨੈਪਸੈਕ ਪੰਪ ਨਾਲ ਛਿੜਕਾਅ ਕਰਨਾ ਚਾਹੀਦਾ ਹੈ । ਮੋਟਰ ਵਾਲੇ ਪੰਪ ਦੀ ਵਰਤੋਂ ਲਈ ਪਾਣੀ ਦੀ ਮਾਤਰਾ 30 ਲਿਟਰ ਤਕ ਘਟਾਈ ਜਾ ਸਕਦੀ ਹੈ ।

(ਅ) ਸੈਨਿਕ ਸੁੰਡੀ ਤੇ ਛੋਲਿਆਂ ਦੀ ਸੁੰਡੀ ਕਣਕ ਤੇ ਜੌਂ ਦੀ ਫ਼ਸਲ ਦੇ ਪੱਤੇ ਅਤੇ ਸਿੱਟੇ ਮਾਰਚ-ਅਪ੍ਰੈਲ ਦੇ ਮਹੀਨੇ ਬਹੁਤ ਬੁਰੀ ਤਰ੍ਹਾਂ ਖਾਂਦੀ ਹੈ । ਇਸ ਦੀ ਰੋਕਥਾਮ ਲਈ 350 ਮਿ. ਲਿ. ਫੋਲੀਥੀਅਨ/ਸੁਮੀਥੀਅਨ 50 ਤਾਕਤ ਦੀ ਜਾਂ 200 ਮਿ. ਲਿ. ਨੁਵਾਨ 100 ਜਾਂ 1.2 ਕਿ. ਗ੍ਰਾ. ਸੇਵਿਨ ਜਾਂ ਹੈਕਸਾਵਿਨ 50 ਘੁਲਨਸ਼ੀਲ ਜਾਂ 1.2 ਲਿਟਰ ਡਿਪਟਰੈਕਸ 50 ਤਾਕਤ ਦੀ ਜਾਂ 400 ਮਿ. ਲਿ. ਐਕਾਲੈਕਸ 25 ਨੂੰ 150 ਲਿਟਰ ਪਾਣੀ ਵਿਚ ਮਿਲਾ ਕੇ ਪ੍ਰਤਿ ਏਕੜ ਹੱਥ ਵਾਲੇ ਪੰਪ ਨਾਲ ਛਿੜਕਾਅ ਕਰਨਾ ਚਾਹੀਦਾ ਹੈ । ਮੋਟਰ ਵਾਲੇ ਪੰਪ ਲਈ ਪਾਣੀ 30 ਲਿਟਰ ਹੀ ਕਾਫ਼ੀ ਹੈ ।

### ਬਿਮਾਰੀਆਂ

**ਕਣਕ ਦਾ ਪੀਲਾ ਪੈਣਾ**—ਪੱਤੇ ਆਮ ਤੌਰ ਤੇ ਪੀਲੇ ਪੈ ਜਾਂਦੇ ਹਨ ਅਤੇ ਨੋਕਾਂ ਉਪਰ ਖ਼ਾਸ ਤੌਰ ਤੇ ਇਹ ਚਿੰਨ੍ਹ ਪ੍ਰਗਟ ਹੋ ਜਾਂਦੇ ਹਨ । ਇਸ ਪਿੱਛੋਂ ਪੱਤਿਆਂ ਉਪਰ ਚਟਾਖ਼ ਜਾਂ ਦਾਗ਼ ਜਿਹੇ ਨਜ਼ਰ ਆਉਂਦੇ ਹਨ । ਫ਼ਸਲ ਵਧਦੀ ਨਹੀਂ ਅਤੇ ਇਸ ਦੇ ਮਰਨ ਦਾ ਡਰ ਹੁੰਦਾ ਹੈ । ਜ਼ਿੰਕ ਦੀ ਘਾਟ ਕਾਰਨ ਵੀ ਫ਼ਸਲ ਵਧਦੀ ਨਹੀਂ ਤੇ ਝਾੜੀਦਾਰ ਰਹਿੰਦੀ ਹੈ । ਪੱਤਿਆਂ ਤੇ ਚਟਾਖ਼ ਪੈ ਜਾਂਦੇ ਹਨ ਅਤੇ ਪੱਤੇ ਵਿਚਕਾਰੋਂ ਟੁੱਟ ਜਾਂਦੇ ਹਨ । ਪੱਤੇ ਪੀਲੇ ਪੈਣ ਦੇ ਆਮ ਕਾਰਨ ਖ਼ੁਰਾਕੀ ਤੱਤਾਂ ਦੀ ਘਾਟ, ਮੌਸਮ ਦੀ ਖ਼ਰਾਬੀ, ਜ਼ਿੰਕ ਦੀ ਘਾਟ ਜਾਂ ਨੇਮਾਟੋਡ ਦਾ ਜ਼ਮੀਨ ਵਿਚ ਹੋਣਾ ਹੈ । ਇਸਦੀ ਰੋਕਥਾਮ ਲਈ ਜੋ ਸਾਧਨ ਅਪਣਾਏ ਜਾਂਦੇ ਹਨ ਉਹ ਇਉਂ ਹਨ : (1) ਹਲਕੀ ਜ਼ਮੀਨ ਵਿਚ ਪ੍ਰਤਿ ਏਕੜ 25 ਕਿ. ਗ੍ਰਾ. ਜ਼ਿੰਕ ਸਲਫ਼ੇਟ ਪਾਉਣਾ ਚਾਹੀਦਾ ਹੈ । ਇਹ 2-3 ਸਾਲ ਲਈ ਕਾਫ਼ੀ ਰਹਿੰਦਾ ਹੈ । (2) ਵਧੇਰੇ ਝਾੜ ਵਾਲੀਆਂ ਫ਼ਸਲਾਂ ਵਿਚ ਖਾਦਾਂ ਦੇ ਸਿਰਲੇਖ ਹੇਠ ਦਿਤੀਆਂ ਹਦਾ-ਇਤਾਂ ਅਨੁਸਾਰ ਪੋਟਾਸ਼ ਖਾਦ ਨੂੰ ਨਾਈਟ੍ਰੋਜਨ, ਫ਼ਾੱਸਫ਼ੋਰਸ ਖਾਦ ਦੇ ਨਾਲ ਪਾਉਣਾ ਚਾਹੀਦਾ ਹੈ (3) ਕੋਰ੍ਹੇ ਆਦਿ ਦੇ ਮੰਦੇ ਅਸਰ ਨੂੰ ਦੂਰ ਕਰਨ ਲਈ ਲੋੜੀਂਦੀ ਮਾਤਰਾ ਵਿਚ ਪਾਣੀ ਦੇਣਾ ਚਾਹੀਦਾ ਹੈ। ਪਾਣੀ ਬਹੁਤ ਹੀ ਜ਼ਿਆਦਾ ਦੇਣ ਦੀ ਲੋੜ ਨਹੀਂ (4) ਜੇ ਜ਼ਮੀਨ ਵਿਚ ਸਿਸਟ ਨੇਮਾਟੋਡ ਹੋਵੇ ਤਾਂ ਏਕੜ ਪਿੱਛੇ 8 ਲਿਟਰ ਨੇਮਾਗੋਨ ਸਿੰਚਾਈ ਦੇ ਪਾਣੀ ਵਿਚ ਘੋਲ ਕੇ ਪਾਉਣਾ ਚਾਹੀਦਾ ਹੈ ।

**ਕਣਕ ਦੀ ਕਾਂਗਿਆਰੀ**—ਇਹ ਉੱਲੀ ਸਿੱਟਿਆਂ ਨੂੰ ਬਿਲਕੁਲ ਤਬਾਹ ਕਰ ਦੇਂਦੀ ਹੈ ਅਤੇ ਉਨ੍ਹਾਂ ਅੰਦਰ ਦਾਣਿਆਂ ਦੀ ਥਾਂ ਕਾਲਾ ਜਿਹਾ ਧੂੜਾ ਬਣ ਜਾਂਦਾ ਹੈ । ਇਸ ਬਿਮਾਰੀ ਤੋਂ ਬਚਾਅ ਲਈ ਉਪਰਾਲ ਬੀਜਣ ਤੋਂ ਪਹਿਲਾਂ ਹੀ ਕੀਤੇ ਜਾਂਦੇ ਹਨ ਜਿਵੇਂ (1) ਬਿਮਾਰੀ ਤੋਂ ਮੁਕਤ ਕਣਕ, ਸੋਨਾਲੀਕਾ, ਡਬਲਯੂ ਜੀ-357, ਕੇ ਐਸ ਐਮ ਐਲ-3, ਐਚ ਡੀ-2009 ਅਤੇ ਡਬਲਯੂ ਐਲ-711 ਆਦਿ ਹੀ ਬੀਜਣੀ ਚਾਹੀਦੀ ਹੈ । (2) ਮੈਦਾਨੀ ਇਲਾਕਿਆਂ ਵਿਚ ਮਈ-ਜੂਨ ਮਹੀਨੇ ਵਿਚ

ਸਵੇਰੇ 8 ਵਜੇ ਤੋਂ ਲੈ ਕੇ ਦੁਪਹਿਰ ਦੇ 12 ਵਜੇ ਤਕ ਆਮ ਪਾਣੀ ਵਿਚ ਕਣਕ ਨੂੰ ਭਿਉਂ ਕੇ ਰਖਣਾ ਚਾਹੀਦਾ ਹੈ। ਉਸ ਦਿਨ ਚੰਗੀ ਧੁੱਪ ਹੋਵੇ ਅਤੇ ਹਵਾ ਨਾ ਚਲਦੀ ਹੋਵੇ। ਚਾਰ ਘੰਟੇ ਬੀਜ ਨੂੰ ਭਿਉਂ ਕੇ ਰਖਣ ਪਿੱਛੋਂ ਇਹ ਬੀਜ ਚਟਾਈਆਂ ਉਪਰ ਧੁੱਪ ਵਿਚ ਸੁੱਕਣੇ ਪਾ ਦੇਣੇ ਚਾਹੀਦੇ ਹਨ। ਲਗਭਗ 16 ਵ. ਮੀ. ਦੀ ਥਾਂ ਵਿਚ 40 ਕਿ. ਗ੍ਰਾ. ਬੀਜ ਦੀ ਪਤਲੀ ਤਹਿ ਵਿਛਾਉਣੀ ਚਾਹੀਦੀ ਹੈ। ਇਸ ਥਾਂ ਉਪਰ ਘਾਹ ਆਦਿ ਨਾ ਉਗਿਆ ਹੋਵੇ। ਤਰਪਾਲਾਂ ਜਾਂ ਚਾਦਰਾਂ ਨਾਲ ਵੀ ਕੰਮ ਸਾਰਿਆ ਜਾ ਸਕਦਾ ਹੈ। ਕਣਕ ਨੂੰ ਚੰਗੀ ਤਰ੍ਹਾਂ ਸੁਕਾ ਕੇ ਖ਼ੁਸ਼ਕ ਥਾਂ ਵਿਚ ਰਖਣਾ ਚਾਹੀਦਾ ਹੈ ਅਤੇ ਅਦਲ ਬਦਲ ਕੇ ਪ੍ਰਤਿ ਕਿ. ਗ੍ਰਾ. ਬੀਜ ਨੂੰ 2.5 ਗ੍ਰਾ. ਵੀਟਾਵੈਕਸ ਨਾਲ ਵੀ ਸੋਧ ਲੈਣਾ ਚਾਹੀਦਾ ਹੈ।

**ਟੁੰਡੂ ਅਤੇ ਮੱਮਣੀ**—ਮੱਮਣੀ ਦੀ ਬਿਮਾਰੀ ਨਾਲ ਬਹੁਤ ਸਾਰੇ ਪੌਦੇ ਸ਼ੁਰੂ ਵਿਚ ਹੀ ਮਰ ਜਾਂਦੇ ਹਨ। ਜਿਹੜੇ ਪੌਦੇ ਬਚ ਜਾਣ ਉਨ੍ਹਾਂ ਦੇ ਸਿੱਟਿਆਂ ਵਿਚ ਦਾਣੇ ਨਹੀਂ ਪੈਂਦੇ। ਇਸ ਤਰ੍ਹਾਂ ਟੁੰਡੂ ਰੋਗ ਕਾਰਨ ਸਿੱਟਿਆਂ ਵਿਚ ਵੀ ਦਾਣੇ ਨਹੀਂ ਬਣਦੇ। ਜਿਹੜੇ ਸਿੱਟੇ ਲਗਦੇ ਹਨ ਉਨ੍ਹਾਂ ਵਿਚ ਕਾਲੇ ਰੰਗ ਦਾ ਮਾਦਾ ਪੈਦਾ ਹੋ ਜਾਂਦਾ ਹੈ ਜਿਸ ਵਿਚ ਅਨੇਕਾਂ ਨਿਕੇ ਨਿਕੇ ਕੀੜੇ ਹੁੰਦੇ ਹਨ। ਕਿਉਂਕਿ ਮੱਮਣੀ ਹਲਕੀ ਹੁੰਦੀ ਹੈ ਇਹ ਪਾਣੀ ਉਪਰ ਤਰ ਆਉਂਦੀ ਹੈ ਅਤੇ ਭਾਰਾ ਬੀਜ ਪਾਣੀ ਵਿਚ ਡੁੱਬ ਜਾਂਦਾ ਹੈ, ਇਸ ਲਈ ਬੀਜ ਨੂੰ ਸਾਦੇ ਪਾਣੀ ਵਿਚ ਪਾ ਕੇ ਖ਼ੂਬ ਹਿਲਾਣਾ ਚਾਹੀਦਾ ਹੈ ਜਿਸ ਨਾਲ ਮੱਮਣੀ ਪਾਣੀ ਉਪਰ ਤਰ ਆਉਂਦੀ ਹੈ। ਇਸ ਨੂੰ ਬਾਹਰ ਕੱਢ ਕੇ ਸਾੜ ਦਿਤਾ ਜਾਂਦਾ ਹੈ।

**ਪੱਤਿਆਂ ਦੀ ਕਾਂਗਿਆਰੀ**—ਪੌਦੇ ਦਾ ਆਕਾਰ ਘਟ ਜਾਂਦਾ ਹੈ। ਪੱਤਿਆਂ ਉਪਰ ਸਲੇਟੀ ਜਾਂ ਕਾਲੇ ਰੰਗ ਦੀਆਂ ਧਾਰੀਆਂ ਪੈ ਜਾਂਦੀਆਂ ਹਨ। ਇਨ੍ਹਾਂ ਵਿਚੋਂ ਫਿਰ ਕੁਝ ਚਿਰ ਪਿੱਛੋਂ ਕਾਲੇ ਜਿਹੇ ਕਣ ਨਿਕਲਦੇ ਹਨ। ਇਸ ਬਿਮਾਰੀ ਤੋਂ ਬਚਾਅ ਲਈ ਬਿਜਾਈ ਘੱਟ ਡੂੰਘੀ ਕਰਨੀ ਚਾਹੀਦੀ ਹੈ; ਅਜਿਹੇ ਪੌਦੇ ਪੁੱਟ ਕੇ ਨਸ਼ਟ ਕਰ ਦੇਣੇ ਚਾਹੀਦੇ ਹਨ। ਬੀਜ ਨੂੰ ਥੀਰਮ 75 ਪ੍ਰਤਿਸ਼ਤ ਜਾਂ ਬਰੇਸੀਕੋਲ ਦਵਾਈ ਲਗਾਉਣੀ ਚਾਹੀਦੀ ਹੈ। ਇਕ ਕਿ. ਗ੍ਰਾ. ਬੀਜ ਲਈ 3 ਗ੍ਰਾ. ਥੀਰਮ ਜਾਂ 2 ਗ੍ਰਾ. ਬਰੇਸੀਕੋਲ ਦਵਾਈ ਕਾਫ਼ੀ ਹੈ।

**ਕਣਕ ਦੀਆਂ ਕੁੰਗੀ** (ਪੀਲੀ, ਕਾਲੀ ਤੇ ਭੂਰੀ)—ਪੱਤੇ, ਤਣਾਂ ਤੇ ਸਿੱਟੇ ਜ਼ੰਗਾਲੇ ਜਿਹੇ ਹੋ ਜਾਂਦੇ ਹਨ। ਭੂਰੀ ਕੁਂਗੀ ਪੱਤਿਆਂ ਤੇ ਕਸੀਰਾਂ ਨੂੰ ਖਾ ਕੇ ਫ਼ਸਲ ਦਾ ਝਾੜ ਕਾਫ਼ੀ ਘਟਾ ਦਿੰਦੀ ਹੈ। ਘੱਟ ਬਾਰਸ਼ ਵਾਲੇ ਇਲਾਕਿਆਂ ਵਿਚ ਤੇ ਬਰਾਨੀ ਫ਼ਸਲ ਉਤੇ ਇਸ ਦਾ ਹਮਲਾ ਬਹੁਤ ਤਿੱਖਾ ਹੁੰਦਾ ਹੈ। ਇਸ ਲਈ ਰੋਗ ਰਹਿਤ ਕਿਸਮਾਂ ਜਿਵੇਂ 'ਸੋਨਾਲੀਕਾ' ਤੇ ਡਬਲਯੂ ਜੀ-357 ਦੀ ਬਿਜਾਈ ਦੀ ਹੀ ਕਾਸ਼ਤ ਕਰਨੀ ਚਾਹੀਦੀ ਹੈ।

**ਜੜ੍ਹਾਂ ਜਾਂ ਮੁੱਢ ਦਾ ਗਲਣਾ**—ਜੜ੍ਹਾਂ ਤੇ ਤਣੇ ਭੂਰੇ ਨਜ਼ਰ ਆਉਂਦੇ ਹਨ। ਪੱਤਿਆਂ ਉਪਰ ਭੂਰੇ ਦਾਗ਼ ਪੈ ਜਾਂਦੇ ਹਨ। ਸਿੱਟਿਆਂ ਵਿਚ ਦਾਣੇ ਮਾੜੇ ਪੈਂਦੇ ਹਨ ਅਤੇ ਚੁਰੜ ਮੁਰੜ ਹੋ ਜਾਂਦੇ ਹਨ। ਉਨ੍ਹਾਂ ਦੇ ਸਿਰੇ ਕਾਲੇ ਹੁੰਦੇ ਹਨ। ਇਸਦੀ ਰੋਕਥਾਮ ਲਈ ਬੀਜ ਨੂੰ 2.5 ਗ੍ਰਾ. ਸੈਰੀਸਨ ਜਾਂ 3 ਗ੍ਰਾ. ਥੀਰਮ ਜਾਂ 8 ਗ੍ਰਾ. ਕੈਪਟਾਨ (83 ਪ੍ਰਤਿਸ਼ਤ) ਜਾਂ 2 ਗ੍ਰਾ. ਬਵਿਸਟਨ ਪ੍ਰਤਿ ਕਿ. ਗ੍ਰਾ. ਬੀਜ ਦੇ ਹਿਸਾਬ ਨਾਲ ਸੋਧ ਕੇ ਬੀਜਣਾ ਚਾਹੀਦਾ ਹੈ।

**ਮੋਲੀਆ ਰੋਗ**—ਪੌਦੇ ਉਪਰੋਂ ਭੋਡੇ ਹੋ ਜਾਂਦੇ ਹਨ। ਰੰਗ ਪੀਲਾ ਪੈ ਜਾਂਦਾ ਹੈ। ਸ਼ਾਖ਼ਾਂ ਘਟ ਜਾਂਦੀਆਂ ਹਨ। ਸਿੱਟੇ ਛੋਟੇ ਹੋ ਜਾਂਦੇ ਹਨ। ਹਮਲੇ ਵਾਲੇ ਬੂਟਿਆਂ ਦੀਆਂ ਜੜ੍ਹਾਂ ਛੋਟੀਆਂ ਰਹਿ ਜਾਂਦੀਆਂ ਹਨ ਅਤੇ ਹੋਰ ਛੋਟੀਆਂ ਜੜ੍ਹਾਂ ਬਹੁਤ ਫੁੱਟਦੀਆਂ ਹਨ ਜਿਸ ਨਾਲ ਇਹ ਜੜ੍ਹਾਂ ਗੁੱਛਾ ਮੁੱਛਾ ਹੋ ਜਾਂਦੀਆਂ ਹਨ। ਰੁੱਤ ਦੀ ਸਮਾਪਤੀ ਤੇ ਜੜ੍ਹਾਂ ਸਪੱਸ਼ਟ ਤੌਰ ਤੇ ਰੋਗੀ ਤੇ ਫੁੱਲੀਆਂ ਜਿਹੀਆਂ ਦਿਖਾਈ ਦਿੰਦੀਆਂ ਹਨ। ਮੋਲੀਆ ਰੋਗ ਦੀ ਰੋਕਥਾਮ ਲਈ ਮਈ-ਜੂਨ ਦੇ ਮਹੀਨੇ ਵਿਚ ਧਰਤੀ ਨੂੰ ਵਾਹ ਕੇ ਚੰਗੀ ਤਰ੍ਹਾਂ ਧੁੱਪ ਲੁਆਉਣੀ ਚਾਹੀਦੀ ਹੈ। ਸਿੰਜਾਈ ਸਮੇਂ ਇਕ ਏਕੜ ਪਿੱਛੇ 8 ਲਿਟਰ ਨੇਮਾਗੋਨ ਪਾਉਣੀ ਚਾਹੀਦੀ ਹੈ।

**ਕਰਨਾਲ ਬੰਟ**—ਇਸ ਬਿਮਾਰੀ ਨਾਲ ਦਾਣਿਆਂ ਦੇ ਕੁਝ ਹਿੱਸੇ ਤੇ ਅਸਰ ਹੁੰਦਾ ਹੈ ਅਤੇ ਨੱਕੇ ਕਾਲੇ ਹੋ ਜਾਂਦੇ ਹਨ। ਜੇਕਰ ਬਿਮਾਰੀ ਵਾਲੇ ਦਾਣਿਆਂ ਨੂੰ ਹੱਥਾਂ ਵਿਚ ਲੈ ਕੇ ਮਲਿਆ ਜਾਵੇ ਤਾਂ ਕਾਲੇ ਰੰਗ ਦੇ ਕਿਣਕੇ ਬਾਹਰ ਨਿਕਲਦੇ ਹਨ ਜਿਨ੍ਹਾਂ ਦੀ ਭੈੜੀ ਦੁਰਗੰਧ ਹੁੰਦੀ ਹੈ। ਇਸ ਬਿਮਾਰੀ ਦੇ ਹਮਲੇ ਤੋਂ ਬਚਣ ਲਈ ਉਨ੍ਹਾਂ ਇਲਾਕਿਆਂ ਜਿਵੇਂ ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਰੋਪੜ ਜ਼ਿਲ੍ਹੇ ਜਿਥੇ ਇਹ ਬਿਮਾਰੀ ਬਹੁਤੀ ਲਗਦੀ ਹੈ, ਉਥੇ ਸੋਨਾਲੀਕਾ ਕਿਸਮ ਅੱਧ ਨਵੰਬਰ ਤੋਂ ਪਿੱਛੋਂ ਬੀਜਣੀ ਚਾਹੀਦੀ ਹੈ। ਅੱਧ ਨਵੰਬਰ ਤੋਂ ਪਹਿਲਾਂ ਦੀ ਬਿਜਾਈ ਲਈ ਸੇਂਜੂ ਹਾਲਤਾਂ ਵਿਚ ਕੇ ਐਸ ਐਮ ਐਲ-3, ਡਬਲਯੂ ਜੀ-357 ਅਤੇ ਪੀ ਬੀ-18 ਅਤੇ ਬਰਾਨੀ ਹਾਲਤਾਂ ਵਿਚ ਡਬਲਯੂ ਐਲ-410 ਅਤੇ ਸੀ-306 ਬੀਜਣੀ ਚਾਹੀਦੀ ਹੈ। ਇਸਤੋਂ ਇਲਾਵਾ ਬਿਜਾਈ ਤੋਂ ਪਹਿਲਾਂ ਬੀਜ ਨੂੰ ਸੋਧ ਕੇ ਬੀਜਣਾ ਚਾਹੀਦਾ ਹੈ। ਇਕ ਕਿ. ਗ੍ਰਾ. ਬੀਜ ਨੂੰ 3 ਗ੍ਰਾ. ਥੀਰਮ ਜਾਂ 2.5 ਗ੍ਰਾ. ਸੈਰੀਸਨ ਕਾਫ਼ੀ ਹੈ। ਇਸ ਨਾਲ ਬਿਮਾਰੀ ਦੇ ਕਣ ਫੈਲਣ ਤੋਂ ਰੁਕਣਗੇ। ਜਦ ਸੈਰੀਸਨ ਦਵਾਈ ਵਰਤਣੀ ਹੋਵੇ ਤਾਂ ਇਸ ਨੂੰ ਬੀਜ ਬੀਜਣ ਵੇਲੇ ਹੀ ਬੀਜ ਨੂੰ ਲਾਉਣਾ ਚਾਹੀਦਾ ਹੈ ਤਾਂ ਕਿ ਬੀਜ ਦੀ ਉੱਗਣ ਸ਼ਕਤੀ ਉਤੇ ਕੋਈ ਅਸਰ ਨਾ ਹੋਵੇ।

**ਪ੍ਰਾਸੈਸਿੰਗ ਤੇ ਵਰਤੋਂ**—ਕੁਝ ਕਣਕ ਤਾਂ ਪੋਰੇਜ ਬਰਾਥ ਜਾਂ ਪੁਡਿੰਗ ਦੇ ਤੌਰ ਤੇ ਇਸ ਨੂੰ ਭਿਉਂ ਕੇ ਅਤੇ ਰਿੰਨ ਕੇ ਖਾ ਲਈ ਜਾਂਦੀ ਹੈ। ਹੋਰ ਵਰਤੋਂ ਵਿਚ ਲਿਆਉਣ ਲਈ ਅਤੇ ਭੋਜਨ ਵਜੋਂ ਵਰਤਣ ਲਈ ਇਸ ਦੀ ਕੁਝ ਪ੍ਰਾਸੈਸਿੰਗ ਕਰਨੀ ਪੈਂਦੀ ਹੈ। ਮਿੱਲ ਵਿਚ ਕਣਕ ਨੂੰ ਸਾਫ਼ ਕੀਤਾ ਜਾਂਦਾ ਹੈ ਜਿਥੇ ਇਸ ਤੋਂ ਛਾਣ, ਜੜੀ ਬੂਟੀਆਂ ਤੇ ਬੀਜ ਅਲੱਗ ਕਰ ਲਏ ਜਾਂਦੇ ਹਨ ਅਤੇ ਇਸ ਉਪਰਲੇ ਬਾਰੀਕ ਛਿਲਕੇ ਵੀ ਉਤਾਰ ਦਿਤੇ ਜਾਂਦੇ ਹਨ। ਬੀਜ ਨੂੰ ਪੀਸਣ ਲਈ ਇਸ ਨੂੰ ਕਈ ਵਾਰ ਭਿਉਂ ਕੇ ਅਤੇ ਸੁਕਾ ਕੇ ਪੀਸਿਆ ਜਾਂਦਾ ਹੈ। ਭਿੱਜਿਆ ਹੋਇਆ ਸੂੜ੍ਹਾ ਵੱਡੀਆ ਵੱਡੀਆਂ ਪੇਪੜੀਆਂ ਵਿਚ ਇਕੱਠਾ ਹੋ ਜਾਂਦਾ ਹੈ। ਦਾਣਿਆਂ ਦਾ 72% ਹਿੱਸਾ ਚਿੱਟੇ ਆਟੇ ਵਾਂਗ ਹੀ ਕੱਢ ਲਿਆ ਜਾਂਦਾ ਹੈ। ਇਸ ਤਰ੍ਹਾਂ ਪ੍ਰਾਸੈਸਿੰਗ ਕੀਤਾ ਹੋਇਆ ਆਟਾ ਆਮ ਤੌਰ ਤੇ ਬਰੈੱਡ ਬਣਾਉਣ ਲਈ ਵਰਤਿਆ ਜਾਂਦਾ ਹੈ। ਇਸ ਮੰਤਵ ਲਈ ਇਸ ਵਿਚ 12.5% ਪ੍ਰੋਟੀਨ ਹੋਣੀ ਚਾਹੀਦੀ ਹੈ। ਸੰਯੁਕਤ ਰਾਜ ਅਮਰੀਕਾ ਵਿਚ 80% ਆਟਾ ਬੇਕਰੀਆਂ ਵਿਚ ਵਰਤਿਆ ਜਾਂਦਾ ਹੈ। ਇਸ ਤੋਂ ਇਲਾਵਾ ਕਣਕ ਦੀ ਵਰਤੋਂ ਨਸ਼ਾਸਤਾ, ਪੇਸਟ, ਮਾਲਟ, ਡੈੱਕਸਟ੍ਰੋਸ, ਗਲੂਟੈਨ, ਅਲਕੋਹਲ ਅਤੇ ਕਈ ਤਰ੍ਹਾਂ ਦੇ ਹੋਰ ਪਦਾਰਥ ਬਣਾਉਣ ਵਿਚ ਵੀ ਕੀਤੀ ਜਾਂਦੀ ਹੈ। ਭਾਰਤ ਵਰਗੇ ਦੇਸ਼ ਵਿਚ ਇਸ ਦੀ ਵਰਤੋਂ ਢਿੱਡ ਭਰਨ ਦੇ ਨਾਲ ਨਾਲ ਸ਼ਕਤੀ ਤੇ ਕਈ ਹੋਰ ਜ਼ਰੂਰੀ ਅੰਸ਼ ਲੈਣ ਲਈ ਵੀ ਕੀਤੀ ਜਾਂਦੀ ਹੈ।

**ਪੈਦਾਵਾਰ**— ਕਣਕ ਲਈ ਲੋੜੀਂਦੀ ਭੂਮੀ, ਜਲਵਾਯੂ, ਤਾਪਮਾਨ, ਬਾਰਸ਼ ਆਦਿ ਤਕਰੀਬਨ ਦੁਨੀਆਂ ਦੇ ਹਰ ਹਿੱਸੇ ਵਿਚ ਹੀ ਮਿਲ ਜਾਂਦੀ ਹੈ। ਪਰ ਫਿਰ ਵੀ ਇਸ ਦੀ ਕਾਸ਼ਤ ਉਨ੍ਹਾਂ ਖੇਤਰਾਂ ਵਿਚ ਜ਼ਿਆਦਾ ਕੀਤੀ ਜਾਂਦੀ ਹੈ ਜਿਥੇ ਬਾਰਸ਼ 30 ਤੋਂ 87 ਸੈਂ. ਮੀ. ਹੁੰਦੀ ਹੈ ਅਤੇ ਉਹ ਇਲਾਕੇ ਜੋ 30° ਤੋਂ 60° ਵਿਥਕਾਰ ਦਰਮਿਆਨ ਸਥਿਤ ਹਨ। ਜ਼ਿਆਦਾਤਰ ਇਸ ਦੀ ਕਾਸ਼ਤ ਅਮਰੀਕਾ, ਕੈਨੇਡਾ, ਫ਼ਰਾਂਸ, ਇਟਲੀ, ਸਪੇਨ, ਪੱਛਮੀ ਜਰਮਨੀ, ਚੀਨ, ਭਾਰਤ, ਤੁਰਕੀ, ਪਾਕਿਸਤਾਨ, ਰੂਸ, ਦੱਖਣੀ ਅਮਰੀਕਾ, ਆਸਟਰੇਲੀਆ ਅਤੇ ਅਫ਼ਰੀਕਾ ਦੇ ਕੁਝ ਦੇਸ਼ਾਂ ਵਿਚ ਕੀਤੀ ਜਾਂਦੀ ਹੈ। ਵਿਗਿਆਨਕ ਢੰਗਾਂ ਅਤੇ ਖੇਤੀਬਾੜੀ ਵਲ ਜ਼ਿਆਦਾ ਜ਼ੋਰ ਦਿੱਤੇ ਜਾਣ ਨਾਲ ਭਾਰਤ ਵੀ ਵੱਧ ਪੈਦਾਵਾਰ ਕਰਨ ਵਾਲੇ ਦੇਸ਼ਾਂ ਵਿਚ ਆ ਗਿਆ ਹੈ। ਭਾਰਤ ਵਿਚ ਪੰਜਾਬ ਕਣਕ ਦੀ ਪੈਦਾਵਾਰ ਵਿਚ ਸਭ

ਤੋਂ ਪਹਿਲੇ ਨੰਬਰ ਤੇ ਆਉਂਦਾ ਹੈ । ਪੰਜਾਬ ਵਿਚ ਇਸ ਦੀ ਕਾਸ਼ਤ 1977-78 ਵਿਚ 26.2 ਲੱਖ ਹੈਕਟੇਅਰ ਭੂਮੀ ਵਿਚ ਕੀਤੀ ਗਈ ਅਤੇ ਜਿਸ ਤੋਂ ਕੁੱਲ ਪੈਦਾਵਾਰ 66.4 ਮੀ. ਟਨ ਹੋਈ ਜਿਸ ਦਾ ਔਸਤਨ ਝਾੜ 25 ਤੋਂ 32 ਕੁਇੰਟਲ ਤਕ ਰਿਹਾ । ਪੰਜਾਬ ਵਿਚ ਕਣਕ ਦੀ ਪੈਦਾਵਾਰ ਵਿਚ ਲੁਧਿਆਣੇ ਜ਼ਿਲ੍ਹੇ ਨੇ ਦੁਨੀਆ ਦਾ ਰਿਕਾ-ਰਡ ਵੀ ਮਾਤ ਪਾ ਦਿੱਤਾ ਹੈ ।

**ਮਾਰਕੀਟਿੰਗ**—ਬਹੁਤ ਸਾਰੀ ਕਣਕ ਫਾਰਮਾਂ ਤੋਂ ਹੀ ਵੇਚਣ ਲਈ ਚੁੱਕ ਲਈ ਜਾਂਦੀ ਹੈ, ਛੁੱਟ ਉਸ ਤੋਂ ਕਿ ਜੋ ਖ਼ੁਰਾਕ ਜਾਂ ਬੀਜ ਲਈ ਰਖ ਲਈ ਜਾਂਦੀ ਹੈ । ਕਣਕ ਦਾ ਵਪਾਰ ਕੌਮੀ ਅਤੇ ਅੰਤਰ-ਰਾਸ਼ਟਰੀ ਪੱਧਰ ਤਕ ਵੀ ਹੁੰਦਾ ਹੈ । ਹਰੇਕ ਖੇਤਰ ਵਿਚ ਮਾਰਕੀਟਿੰਗ ਦੀਆਂ ਮੁਸ਼ਕਲਾਂ ਇਕੋ ਜਿਹੀਆਂ ਨਹੀਂ ਹੁੰਦੀਆਂ, ਕਿਉਂਕਿ ਇਸ ਦੀ ਵਰਤੋਂ ਵਿਚ ਫ਼ਰਕ ਹੈ ਅਤੇ ਇਹ ਕਿਵੇਂ ਮਾਰਕੀਟ ਤਕ ਪਹੁੰਚਦੀ ਹੈ । ਵਪਾਰ ਲਈ ਕਈ ਤਰ੍ਹਾਂ ਦੇ ਸਟੈਂਡਰਡ ਨਿਯੁਕਤ ਕੀਤੇ ਗਏ ਹਨ ਅਤੇ ਇਨ੍ਹਾਂ ਮੁਤਾਬਕ ਹੀ ਜਿਵੇਂ ਇਕਾਈ, ਭਾਰ, ਦਾਣਿਆਂ ਦੀ ਹਾਲਤ, ਨਮੀ ਪ੍ਰਤਿਸ਼ਤ, ਕੀੜਿਆਂ ਦੀ ਮੌਜੂਦਗੀ, ਕੁੰਗੀ ਆਦਿ ਬਿਮਾਰੀਆਂ ਤੋਂ ਰਹਿਤ ਅਤੇ ਇਸ ਵਿਚਲੀ ਮਿਲਾਵਟ ਆਦਿ ਨੂੰ ਪਰਖ ਕੇ ਹੀ ਇਸ ਦੀ ਕੀਮਤ ਪਾਈ ਜਾਂਦੀ ਹੈ । ਸਰਕਾਰੀ ਅਦਾਰਿਆਂ ਵਲੋਂ ਪਹਿਲਾਂ ਹੀ ਕੀਮਤ ਨਿਸ਼ਚਿਤ ਕਰ ਦਿੱਤੀ ਜਾਂਦੀ ਹੈ ਅਤੇ ਗਰੇਡਿੰਗ ਦੇ ਹਿਸਾਬ ਇਸ ਦੀ ਕੀਮਤ ਕਾਸ਼ਤਕਾਰ ਨੂੰ ਚੁਕਾ ਦੱਤੀ ਜਾਂਦੀ ਹੈ ।

ਹ. ਪੁ.—ਐਨ. ਬ੍ਰਿ. 23 : 558; ਪੰਜਾਬ ਵਿਚ ਕਣਕ ਦੀ ਕਾਸ਼ਤ-ਫਾਰਮ ਬੁਲਿਟਿਨ : ਖੇਤੀਬਾੜੀ ਵਿਭਾਗ, ਪੰਜਾਬ ; ਪੈਕੇਜ ਪ੍ਰੈਕਟਿਸਿਜ਼ ਫਾਰ ਰਬੀ ਕਰਾਪਸ ਆਫ਼ ਪੰਜਾਬ—ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ।

**ਕਣਕਵਾਲ :** ਇਹ ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੀ ਸੁਨਾਮ ਤਹਿਸੀਲ ਦੇ ਨਜ਼ਦੀਕ ਵਸਿਆ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਛਾਜਲੀ ਤੋਂ ਪੱਛਮ ਵਲ ਲਗਭਗ 10 ਕਿ. ਮੀ. ਦੀ ਦੂਰੀ ਤੇ ਹੈ । ਪਿੰਡ ਤੋਂ ਉੱਤਰ ਵਲ ਕੁਝ ਫਾਸਲੇ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦਵਾਰਾ ਹੈ ।

ਹ. ਪੁ.—ਮ. ਕੋ.

**ਕਣ-ਪ੍ਰਵੇਗਕ :** ਕਣ-ਪ੍ਰਵੇਗਕ ਉਹ ਯੰਤਰ ਹੈ, ਜਿਸ ਨਾਲ ਸਬ-ਐਟਾਮਿਕ ਕਣਾਂ ਨੂੰ ਕਾਫ਼ੀ ਊਰਜਾ ਪ੍ਰਦਾਨ ਕੀਤੀ ਜਾਂਦੀ ਹੈ। ਇਨ੍ਹਾਂ ਉੱਚ-ਊਰਜਿਤ ਪਰਮਾਣੂਆਂ ਦੀ ਸਹਾਇਤਾ ਨਾਲ ਪਰਮਾਣਵੀ ਨਿਊਕਲੀਅਸ ਦੀ ਬਣਤਰ ਬਾਰੇ ਅਧਿਐਨ ਕੀਤਾ ਜਾਂਦਾ ਹੈ ਕਿਉਂਕਿ ਨਿਊਕਲੀਅਸ ਦਾ ਚਾਰਜ ਪਾਜ਼ਿਟਿਵ ਹੁੰਦਾ ਹੈ, ਇਸ ਲਈ ਇਸ ਦੇ ਅੰਦਰ ਪਾਜ਼ਿਟਿਵ ਚਾਰਜ ਵਾਲੇ ਕਣ ਉਦੋਂ ਹੀ ਦਾਖ਼ਲ ਹੋ ਸਕਦੇ ਹਨ, ਜਦੋਂ ਉਨ੍ਹਾਂ ਦਾ ਵੇਗ ਕਾਫ਼ੀ ਜ਼ਿਆਦਾ ਹੋਵੇ ਜਾਂ ਫਿਰ ਊਰਜਾ ਬਹੁਤ ਅਧਿਕ ਹੋਵੇ । ਇਨ੍ਹਾਂ ਪਾਜ਼ਿਟਿਵ ਕਣਾਂ (ਅਰਥਾਤ ਪ੍ਰੋਟਾੱਨ ਡਿਊਟ੍ਰਾੱਨ) ਆਦਿ ਨੂੰ ਪ੍ਰਵੇਗਿਤ ਕਰਨ ਲਈ ਕਣ-ਪ੍ਰਵੇਗਕਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ ।

ਇਸ ਕੰਮ ਲਈ ਵਰਤੋਂ ਵਿਚ ਆਉਣ ਵਾਲੇ ਹਰ ਯੰਤਰ ਦੀ ਆਪਣੀ ਵੱਖਰੀ ਹੀ ਵਿਸ਼ੇਸ਼ਤਾ ਹੈ ਪ੍ਰੰਤੂ ਇਨ੍ਹਾਂ ਵਿਚੋਂ ਵਧੇਰਿਆਂ ਨੂੰ ਦੋ ਮੁੱਖ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ । ਪਹਿਲੀ ਕਿਸਮ ਨੂੰ ਵੋਲਟੇਜ਼ ਪ੍ਰਵੇਗਕ ਅਤੇ ਦੂਜੀ ਨੂੰ ਅਨੁਨਾਦ (ਰੈਜ਼ੋਨੈਂਸ) ਪ੍ਰਵੇਗਕ ਕਿਹਾ ਜਾਂਦਾ ਹੈ । ਵਾਨ ਡੇ ਗਰਾਫ਼ ਦਾ ਸਥਿਰ-ਬਿਜਲਈ ਜੈੱਨਰੇਟਰ ਅਤੇ ਕਾਕਕਰਾਫ਼ਟ ਤੇ ਵਾਲਟਨ ਦਾ ਵੋਲਟੇਜ ਵਰਧਕ (ਮਲਟੀਪਲਾਇਰ) ਸਿੱਧੇ ਵੋਲਟੇਜ ਪ੍ਰਵੇਗਕ ਦੀਆਂ ਉਦਾਹਰਨਾਂ ਹਨ ਅਤੇ ਲਾਰੈਂਸ, ਸੋਲਨ ਅਤੇ ਟੀਬ ਦਾ ਰੇਖੀ ਪ੍ਰਵੇਗਕ ਅਤੇ ਲਾਰੈਂਸ ਦਾ ਕਣ-ਪ੍ਰਵੇਗਕ (ਸਾਈਕਲੋਟ੍ਰਾੱਨ) ਰੈਜ਼ੋਨੈਂਸ ਪ੍ਰਵੇਗਕ ਦੀਆਂ ਉਦਾਹਰਨਾਂ ਹਨ ।

ਵਾਨ ਡੇ ਗਰਾਫ਼ ਦਾ ਉੱਚ ਪੁਟੈਂਸ਼ਲ ਜੈੱਨਰੇਟਰ ਇਕ ਸਧਾਰਨ ਪੁਰਾਣੀ 'ਸਥਿਰ ਬਿਜਲਈ ਮਸ਼ੀਨ' ਹੈ, ਜਿਸ ਨਾਲ ਇਕ ਕਣ ਨੂੰ ਬਹੁਤ ਉੱਚ ਵੋਲਟੇਜ ਅਰਥਾਤ ਕਈ ਮਿਲੀਅਨ ਵੋਲਟ ਤਕ ਚਾਰਜ ਕੀਤਾ ਜਾ ਸਕਦਾ ਹੈ । ਸੰਨ 1931 ਵਿਚ ਰਾਬਰਟ ਵਾਨ ਡੇ ਗਰਾਫ਼ ਦੁਆਰਾ ਬਣਾਏ ਪਹਿਲੇ ਜੈੱਨਰੇਟਰ ਤੋਂ 80,000 ਵੋਲਟ ਤਕ ਪੁਟੈਂਸ਼ਲ ਉਤਪੰਨ ਕੀਤੀ ਜਾ ਸਕਦੀ ਸੀ ਅਤੇ ਇਸ ਤੋਂ ਮਗਰੋਂ 1933 ਵਿਚ ਪਰਿੰਸਟਨ ਵਿਖੇ ਇਸ ਤੋਂ 25 ਮਾਈਕ੍ਰੋਐਂਪੀਅਰ ਸਥਿਰ ਕਰੰਟ ਨਾਲ 1.5 ਮਿਲੀਅਨ ਵੋਲਟ ਉਤਪੰਨ ਕਰਨ ਵਿਚ ਇਹ ਸਫ਼ਲ ਹੋਇਆ ।

ਸੰਨ 1932 ਵਿਚ ਪ੍ਰੋ. ਈ. ਓ. ਲਾਰੈਂਸ ਨੇ ਬਰਕਲੇ ਇੰਸਟੀ-ਚਿਊਟ, ਅਮਰੀਕਾ ਵਿਖੇ ਜਿਹੜਾ ਪਹਿਲਾ ਸਾਈਕਲੋਟ੍ਰਾੱਨ ਬਣਾਇਆ, ਉਹ ਬਣਾਵਟੀ ਰੇਡੀਓ-ਐਕਟਿਵਤਾ ਲਈ ਬਹੁਤ ਸ਼ਕਤੀਸ਼ਾਲੀ ਸਾਧਨ ਸਿੱਧ ਹੋਇਆ ਹੈ । ਇਸ ਕਾਢ ਲਈ ਲਾਰੈਂਸ ਨੂੰ ਨੋਬਲ ਪ੍ਰਾਈਜ਼ ਦਿਤਾ ਗਿਆ । ਇਸ ਅਨੋਖੇ ਯੰਤਰ ਦਾ ਮੁਢਲਾ ਸਿਧਾਂਤ 'ਰੈਜ਼ੋਨੈਂਸ ਪ੍ਰਵੇਗ' ਹੈ । ਇਸ ਵਿਚ ਪ੍ਰੋਜੈੱਕਟਾਈਲਾਂ (ਕਣਾਂ) ਨੂੰ ਇਨ੍ਹਾਂ ਵਲ ਘੱਟ ਵੋਲਟੇਜ ਵਾਲੀਆਂ ਆਵਰਤੀ ਪੱਲਸਾਂ ਭੇਜ ਕੇ ਕਈ ਮਿਲੀਅਨ ਇਲੈਕਟ੍ਰਾੱਨ ਵੋਲਟ ਊਰਜਾ ਗ੍ਰਹਿਣ ਕਰਨ ਲਈ ਪ੍ਰਵੇਗਿਤ ਕੀਤਾ ਜਾ ਸਕਦਾ ਹੈ । ਪ੍ਰੋਜੈੱਕਟਾਈਲਾਂ ਵਿਚ ਇਹ ਆਵਰਤੀ ਪ੍ਰਵੇਗ ਇਨ੍ਹਾਂ ਉੱਤੇ ਉੱਚ ਆਵ੍ਰਿੱਤੀ ਵਾਲਾ ਪਰਤਵਾਂ ਪੁਟੈਂਸ਼ਲ ਲਗਾ ਕੇ ਹਾਸਲ ਕੀਤਾ ਜਾ ਸਕਦਾ ਹੈ । ਜਦੋਂ ਅਣੂ ਬਾਹਰੀ ਪਰਤਵੇਂ ਪੁਟੈਂਸ਼ਲ ਦੇ ਨਾਲ ਹੀ ਗਤੀ ਕਰਨ ਤਾਂ ਉਨ੍ਹਾਂ ਵਿਚ ਉਤਪੰਨ ਪ੍ਰਵੇਗ ਨੂੰ 'ਰੈਜ਼ੋਨੈਂਸ ਪ੍ਰਵੇਗ' ਕਿਹਾ ਜਾਂਦਾ ਹੈ ।

ਰੈਜ਼ੋਨੈਂਸ ਮਸ਼ੀਨ ਦੀ ਸਭ ਤੋਂ ਪਹਿਲੀ ਕਿਸਮ 'ਰੇਖੀ ਪ੍ਰਵੇਗਕ' ਸੀ ਜਿਸ ਨੂੰ 1931 ਵਿਚ ਲਾਰੈਂਸ ਅਤੇ ਸੋਲਨ ਨੇ ਬਣਾਇਆ ਸੀ । ਇਸ ਦੀ ਵਿਉਂਤ ਪੂਰਵਕ ਚਿਤਰ (1) ਵਿਚ ਵਿਖਾਈ ਗਈ ਹੈ ।




ਚਿਤਰ 1 : ਰੇਖੀ ਰੈਜ਼ੋਨੈਂਸ ਪ੍ਰਵੇਗਕ

ਲਾਰੈਂਸ ਨੇ ਆਪਣੇ ਪਹਿਲੇ ਯੰਤਰ ਵਿਚ 30 ਸਿਲਿੰਡਰ ਅਤੇ ਇਕ ਲਘੂ ਤਰੰਗ ਰੇਡੀਓ ਜੈੱਨਰੇਟਰ, ਜਿਹੜਾ ਕਿ 42,000 ਵੋਲਟ ਉੱਚ ਆਵ੍ਰਿੱਤੀ ਵਾਲਾ ਪਰਤਵਾਂ ਪੁਟੈਂਸ਼ਲ ਸਪਲਾਈ ਕਰ ਸਕਦਾ ਸੀ, ਦੀ ਵਰਤੋਂ ਕੀਤੀ ਅਤੇ 0.1 ਮਾਈਕ੍ਰੋਐਂਪੀਅਰ ਆਇਨ ਕਰੰਟ ਨਾਲ ਪਾਰੇ ਦੇ ਆਇਨਾਂ ਨੂੰ 1.25 ਮਿਲੀਅਨ ਇਲੈਕਟ੍ਰਾੱਨ ਵੋਲਟ ਤਕ ਪ੍ਰਵੇਗਿਤ ਕੀਤਾ । ਇਸ ਤੋਂ ਮਗਰਲੇ ਡਿਜ਼ਾਈਨ ਵਿਚ (1934) ਇਸ ਨੇ 185 ਸੈਂ. ਮੀ. ਲੰਬੀ ਸ਼ੀਸ਼ੇ ਦੀ ਨਲੀ ਵਿਚ 36 ਸਿਲਿੰਡਰਾਂ ਅਤੇ 80,000 ਵੋਲਟ ਪ੍ਰਵੇਗਿਤ ਪੁਟੈਂਸ਼ਲ ਦੀ ਵਰਤੋਂ ਕੀਤੀ । ਇਸ ਨਾਲ ਇਸ ਨੇ 0.01 ਮਾਈਕ੍ਰੋਐਂਪੀਅਰ ਆਇਨੀ ਕਰੰਟ ਨਾਲ ਪਾਰੇ ਦੇ ਆਇਨਾਂ ਨੂੰ 2.85 ਮਿਲੀਅਨ ਇਲੈੱਕਟ੍ਰਾੱਨ ਵੋਲਟ ਤਕ ਪ੍ਰਵੇਗਿਤ ਕੀਤਾ ।

ਰੇਖੀ ਪ੍ਰਵੇਗਕ ਵਿਚ ਦੋ ਤਰੁੱਟੀਆਂ ਹਨ । ਪਹਿਲੀ ਇਹ ਕਿ ਇਸ ਦੀ ਲੰਬਾਈ ਜ਼ਿਆਦਾ ਹੈ ਅਤੇ ਦੂਸਰੀ ਇਸ ਵਿਚ ਆਇਨੀ ਕਰੰਟ ਦੀ ਤੀਬਰਤਾ ਘੱਟ ਹੁੰਦੀ ਹੈ । ਲਾਰੈਂਸ ਨੇ ਇਨ੍ਹਾਂ ਤਰੁੱਟੀਆਂ ਨੂੰ ਪ੍ਰਬਲ ਚੁੰਬਕੀ ਖੇਤਰ ਦੀ ਵਰਤੋਂ ਕਰਕੇ ਦੂਰ ਕੀਤਾ । ਇਸ ਤਰ੍ਹਾਂ ਤਿਆਰ ਕੀਤੇ ਯੰਤਰ ਦਾ ਨਾਂ 'ਸਾਈਕਲੋਟ੍ਰਾੱਨ' ਰਖਿਆ । ਇਸ ਨੂੰ ਕਈ ਵਾਰ 'ਚੁੰਬਕੀ ਰੈਜ਼ੋਨੈਂਸ ਪ੍ਰਵੇਗਕ' ਵੀ ਕਿਹਾ ਜਾਂਦਾ ਹੈ, ਕਿਉਂਕਿ ਬਿਜਲਈ ਅਤੇ ਚੁੰਬਕੀ ਖੇਤਰਾਂ ਵਿਚਕਾਰ ਰੈਜ਼ੋਨੈਂਸ ਦੇ ਸਿਧਾਂਤ ਤੇ ਕੰਮ ਕਰਦਾ ਹੈ।

ਸਾਈਕਲੋਟ੍ਰਾੱਨ ਇਕ ਚਪਟੇ, ਸਿਲਿੰਡਰਾਕਾਰ ਨਿਰਵਾਯੂਕ੍ਰਿਤ

ਚੈਂਬਰ C ਦਾ ਬਣਿਆ ਹੁੰਦਾ ਹੈ, ਜਿਸ ਵਿਚ ਦੋ ਅਰਧ-ਗੋਲਾਕਾਰ ਖੋਖਲੇ ਧਾਤ ਦੇ ਡੱਬੇ DD ਹੁੰਦੇ ਹਨ ਜਿਨ੍ਹਾਂ ਨੂੰ ਡੀਆਂ ਕਿਹਾ ਜਾਂਦਾ ਹੈ। ਇਨ੍ਹਾਂ ਦੇ ਵਿਚਕਾਰ ਥੋੜ੍ਹਾ ਜਿਹਾ ਫ਼ਾਸਲਾ ਰਖਿਆ ਹੁੰਦਾ ਹੈ [ਚਿਤਰ 2(ੳ)]।




ਚਿਤਰ 2 : ਸਾਈਕਲੋਟ੍ਰਾੱਨ

ਦਸ ਹਜ਼ਾਰ ਵੋਲਟ ਤਕ ਦਾ ਅਤੇ ਉੱਚ ਆਵ੍ਰਿੱਤੀ ($10^7$ ਸਾਈਕਲ) ਵਾਲਾ ਪਰਤਵਾਂ ਪੁਟੈਂਸ਼ਲ ਡੀਆਂ ਦੇ ਵਿਚਕਾਰ ਲਾਇਆ ਜਾਂਦਾ ਹੈ। ਡੀਆਂ ਵਾਲਾ ਚੈਂਬਰ ਇਕ ਵੱਡੇ ਬਿਜਲਈ ਚੁੰਬਕ ਦੇ ਸਿਰਿਆਂ PP ਦੇ ਵਿਚਕਾਰ ਸਥਿਤ ਹੈ। ਇਹ ਚੁੰਬਕ 15,000 ਗਾੱਸ ਤਕ ਦਾ ਚੁੰਬਕੀ ਖੇਤਰ ਪੈਦਾ ਕਰ ਸਕਦਾ ਹੈ। ਡੀਆਂ ਦੇ ਵਿਚਕਾਰ ਇਕ ਸ੍ਰੋਤ S ਰਖਿਆ ਹੋਇਆ ਹੈ ਜਿਹੜਾ ਕਿ ਪ੍ਰਵੇਗਿਤ ਹੋਣ ਵਾਲੇ ਆਇਨ ਸਪਲਾਈ ਕਰਦਾ ਹੈ। ਸਾਈਕਲੋਟ੍ਰਾੱਨ ਦਾ ਕਾਰਜ-ਸਿਧਾਂਤ ਉਪਰ ਚਿਤਰ 2(ਅ) ਵਿਚ ਵਿਖਾਇਆ ਗਿਆ ਹੈ।

**ਤਕਨੀਕੀ ਵਿਆਖਿਆ**—ਸਾਈਕਲੋਟ੍ਰਾੱਨ ਦਾ ਸਿਧਾਂਤ ਭਾਵੇਂ ਸਧਾਰਨ ਹੈ ਪ੍ਰੰਤੂ ਇਹ ਬਹੁਤ ਗੁੰਝਲਦਾਰ ਅਤੇ ਮਹਿੰਗਾ ਯੰਤਰ ਹੈ। ਡੀਆਂ ਆਮ ਕਰਕੇ ਤਾਂਬੇ ਦੇ ਚਪਟੇ ਗੋਲਾਕਾਰ ਬਣੇ ਡੱਬੇ ਨੂੰ ਕੱਟ ਕੇ ਬਣਾਈਆਂ ਜਾਂਦੀਆਂ ਹਨ ਜਿਹੜਾ ਕਿ ਕੁਝ ਕੁ ਸੈਂ. ਮੀ. ਉੱਚਾ ਅਤੇ 75 ਕੁ ਸੈਂ. ਮੀ. ਜਾਂ ਜ਼ਿਆਦਾ ਵਿਆਸ ਵਾਲਾ ਹੁੰਦਾ ਹੈ। ਫਿਰ ਡੀਆਂ ਨੂੰ ਨਿਰਵਾਯੂਕ੍ਰਿਤ ਚੈਂਬਰ ਵਿਚ ਬਿਜਲੀ-ਰੋਧਿਤ ਅਧਾਰਾਂ ਦੁਆਰਾ ਵਿਉਂਤ-ਬੱਧ ਕੀਤਾ ਜਾਂਦਾ ਹੈ। ਨਿਰਵਾਯੂਕ੍ਰਿਤ ਚੈਂਬਰ ਪਿੱਤਲ ਦਾ ਬਣਿਆ ਹੁੰਦਾ ਹੈ ਅਤੇ ਇਸ ਦੇ ਉਪਰ ਅਤੇ ਥੱਲੇ ਕਾਫ਼ੀ ਸਾਰਾ ਭਾਰਾ ਸਟੀਲ ਲੱਗਾ ਹੁੰਦਾ ਹੈ। ਇਹ ਪ੍ਰੋਜੈੱਕਟਾਈਲ ਦੁਆਰਾ ਗ੍ਰਹਿਣ ਕੀਤੇ ਜਾ ਸਕਦੇ ਅਧਿਕਤਮ ਵੇਗ ਨੂੰ ਵੀ ਸੀਮਤ ਰਖਦਾ ਹੈ। ਸ਼ਕਤੀਸ਼ਾਲੀ ਬਿਜਲਈ ਚੁੰਬਕ 15 ਤੋਂ 30 ਹਜ਼ਾਰ ਗਾੱਸ ਬਿਜਲਈ ਖੇਤਰ ਉਤਪੰਨ ਕਰ ਸਕਦਾ ਹੈ। ਇਸ ਦਾ ਭਾਰ ਕਈ ਸੈਂਕੜੇ ਟਨ ਜਾਂ ਜ਼ਿਆਦਾ ਹੁੰਦਾ ਹੈ। ਇਸ ਦਾ ਵੱਡਾ ਭਾਗ ਲੋਹੇ ਦਾ ਹੁੰਦਾ ਹੈ ਜਿਹੜਾ ਕਿ ਕੋਰ ਅਤੇ ਧਰੁਵਾਂ ਲਈ ਵਰਤਿਆ ਜਾਂਦਾ ਹੈ ਅਤੇ ਤਾਂਬੇ ਦੀ ਤਾਰ ਕੁੰਡਲੀ ਅਤੇ ਨਲੀ ਪਾਣੀ ਠੰਢਾ ਕਰਨ ਲਈ ਵਰਤੀਆਂ ਜਾਂਦੀਆਂ ਹਨ। ਅਜਿਹੇ ਬਿਜਲਈ ਚੁੰਬਕਾਂ ਵਿਚ ਬਿਜਲੀ ਬਹੁਤ ਖ਼ਰਚ ਹੁੰਦੀ ਹੈ। ਪ੍ਰੋਜੈੱਕਟਾਈਲ ਨੂੰ ਪ੍ਰਵੇਗਿਤ ਕਰਨ ਲਈ ਕਈ ਹਜ਼ਾਰਾਂ ਵੋਲਟ ਅਤੇ 10 ਤੋਂ 15 ਮੈਗਾਸਾਈਕਲ ਦੀਆਂ ਉੱਚ ਆਵ੍ਰਿੱਤੀਆਂ ਵਾਲਾ ਪਰਤਵਾਂ ਪੁਟੈਂਸ਼ਲ ਵਰਤਿਆ ਜਾਂਦਾ ਹੈ। ਹਿਸਾਬ ਲਾਉਣ ਤੋਂ ਪਤਾ ਲੱਗਾ ਹੈ ਕਿ ਡੀਆਂ ਉਤੇ 50,000 ਵੋਲਟ ਲਾਉਣ ਨਾਲ ਵੱਧ ਤੋਂ ਵੱਧ ਪ੍ਰੈਕਟੀਕਲ ਊਰਜਾ ਪ੍ਰੋਟਾੱਨਾਂ ਲਈ 15 ਮਿਲੀਅਨ ਇਲੈੱਕਟ੍ਰਾੱਨ ਵੋਲਟ, ਡਿਊਟ੍ਰਾੱਨਾਂ ਲਈ 21 ਮਿਲੀਅਨ ਇਲੈੱਕਟ੍ਰਾੱਨ ਵੋਲਟ ਅਤੇ ਹੀਲੀਅਮ ਲਈ 42 ਮਿਲੀਅਨ ਇਲੈੱਕਟ੍ਰਾੱਨ ਵੋਲਟ ਹੈ।

ਪਿਛਲੇ ਕੁਝ ਸਾਲਾਂ ਤੋਂ ਸਾਈਕਲੋਟ੍ਰਾੱਨ ਨਾਲੋਂ ਵਧੇਰੇ ਸ਼ਕਤੀ-ਸ਼ਾਲੀ ਪ੍ਰਵੇਗਿਤ ਮਸ਼ੀਨਾਂ ਬਣਾਈਆਂ ਗਈਆਂ ਅਤੇ ਬਣਾਈਆਂ ਜਾ ਰਹੀਆਂ ਹਨ, ਜਿਹੜੀਆਂ ਕਿ ਸੈਂਕੜੇ ਅਤੇ ਹਜ਼ਾਰਾਂ ਮਿਲੀਅਨ ਇਲੈੱਕਟ੍ਰਾੱਨ ਵੋਲਟ ਉਤਪੰਨ ਕਰ ਸਕਦੀਆਂ ਹਨ। ਇਨ੍ਹਾਂ ਵਿਚੋਂ ਪ੍ਰਸਿੱਧ ਸਿੰਕਰੋ-ਸਾਈਕਲੋਟ੍ਰਾੱਨ, ਬੀਟਾਟ੍ਰਾੱਨ ਅਤੇ ਪ੍ਰੋਟਾੱਨ-ਸਿੰਕਰੋਟ੍ਰਾੱਨ (ਬੇਵਾਟ੍ਰਾੱਨ) ਹਨ।

ਸਿੰਕਰੋ-ਸਾਈਕਲੋਟ੍ਰਾੱਨ ਜਾਂ ਸਾਪੇਖਕੀ ਆਇਨ ਸਾਈਕਲੋਟ੍ਰਾੱਨ 1946 ਵਿਚ ਲਾਰੈਂਸ ਨੇ ਬਣਾਇਆ। ਇਸ ਵਿਚ 'ਡੀਆਂ' ਨੂੰ ਦਿੱਤੀ ਆਵ੍ਰਿੱਤੀ ਨੂੰ ਚੁੰਬਕੀ ਫ਼ੋਕਸਨ ਅਤੇ ਆਇਨਾਂ ਦੇ ਪੁੰਜ ਵਿਚ ਸਾਪੇਖਕੀ ਵਾਧੇ ਅਨੁਸਾਰ ਬਦਲਿਆ ਜਾ ਸਕਦਾ ਹੈ। ਇਸ ਵਿਚ ਇਕ ਨਵੇਂ ਸਿਧਾਂਤ 'ਫ਼ੇਜ਼-ਸਟੇਬਲ ਆੱਰਬਿਟਸ' ਦਾ ਵਾਧਾ ਕੀਤਾ ਗਿਆ ਹੈ। ਅਜਿਹੇ ਆੱਰਬਿਟ ਵਿਚ ਆਇਨ ਦੀ ਪਰਿਸੰਚਰਨ-ਆਵ੍ਰਿੱਤੀ (ਸਰ-ਕੂਲੇਸ਼ਨ ਫਰੀਕੁਐਂਸੀ) ਡੀ ਵੋਲਟੇਜ ਦੀ ਡੋਲਨ-ਆਵ੍ਰਿੱਤੀ (ਆੱਸੀ-ਲੇਸ਼ਨ ਫਰੀਕੁਐਂਸੀ) ਦੇ ਬਰਾਬਰ ਹੁੰਦੀ ਹੈ। ਆਇਨ ਦੀ ਪਰਿਸੰਚਰਨ ਆਵ੍ਰਿੱਤੀ ਅਰਧ-ਵਿਆਸ ਦੇ ਵਧਣ ਨਾਲ ਘਟਦੀ ਹੈ ਅਤੇ ਕਣ ਦਾ ਸਾਪੇਖਕੀ-ਪੁੰਜ ਵਧਦਾ ਹੈ। ਜਦੋਂ ਡੋਲਕ ਦੀ ਆਵ੍ਰਿੱਤੀ ਆਇਨ ਦੀ ਪਰਿਸੰਚਰਨ ਆਵ੍ਰਿੱਤੀ ਦੇ ਨੇੜੇ ਹੁੰਦੀ ਹੈ, ਉਸ ਵੇਲੇ ਕੁਝ ਆਇਨ ਫ਼ੇਜ਼-ਸਟੇਬਲ ਆੱਰਬਿਟਾਂ ਦੁਆਰਾ ਪ੍ਰਗ੍ਰਹਿਣ ਕਰ ਲਏ ਜਾਂਦੇ ਹਨ। ਜਿਉਂ-ਜਿਉਂ ਡੋਲਕ ਦੀ ਆਵ੍ਰਿੱਤੀ ਘਟਾਈ ਜਾਂਦੀ ਹੈ, ਆਇਨ 'ਡੀਆਂ' ਦੇ ਬਿਜਲਈ ਖੇਤਰ 'ਚੋਂ ਊਰਜਾ ਲੈ ਕੇ ਇਨ੍ਹਾਂ ਆੱਰਬਿਟਾਂ ਵਿਚ ਰਹਿਣ ਦੀ ਕੋਸ਼ਿਸ਼ ਕਰਦੇ ਹਨ। ਰੇਡੀਓ ਆਵ੍ਰਿੱਤੀ ਨਾਲ ਤੁਲਕਾਲਤਾ ਕਾਇਮ ਕਰਕੇ ਕਣ ਊਰਜਾ ਹਾਸਲ ਕਰ ਲੈਂਦੇ ਹਨ ਅਤੇ ਚੁੰਬਕੀ ਡਿਜ਼ਾਈਨ ਤੇ ਨਿਰਭਰ ਹੋ ਕੇ ਵੱਧ ਤੋਂ ਵੱਧ ਅਰਧ-ਵਿਆਸ ਦੇ ਆੱਰਬਿਟਾਂ ਵਿਚ ਘੁੰਮਦੇ ਹਨ। ਇਸ ਵਿਚ ਕਣ ਲੋੜੀਂਦਾ ਪ੍ਰਵੇਗ ਕਈ ਸਟੈੱਪਾਂ ਵਿਚ ਪ੍ਰਾਪਤ ਕਰਦੇ ਹਨ ਅਤੇ ਇਸ ਵਿਚ ਕੇਵਲ ਇਕ 'ਡੀ' ਹੀ ਵਰਤੀ ਜਾਂਦੀ ਹੈ।

ਸੰਨ 1950 ਦੇ ਅੰਤ ਤਕ ਕੇਵਲ 16 ਸਿੰਕਰੋ-ਸਾਈਕਲੋਟ੍ਰਾੱਨ ਕੰਮ ਕਰਦੇ ਸਨ। ਇਨ੍ਹਾਂ ਵਿਚੋਂ 8 ਲਗਭਗ 200 ਮਿਲੀਅਨ ਇਲੈੱਕਟ੍ਰਾੱਨ ਵੋਲਟ ਊਰਜਾ ਪੈਦਾ ਕਰਦੇ ਸਨ ਅਤੇ $\pi$-ਮੇਸਾਨ ਉਤਪੰਨ ਕਰ ਸਕਦੇ ਸਨ। ਇਨ੍ਹਾਂ ਮਸ਼ੀਨਾਂ ਨੇ ਮੂਲ ਕਣਾਂ ਦੇ ਗੁਣਾਂ ਬਾਰੇ ਖੋਜ ਵਿਚ ਬਹੁਤ ਮਹੱਤਵਪੂਰਨ ਹਿੱਸਾ ਪਾਇਆ ਹੈ।

ਬੀਟਾਟ੍ਰਾੱਨ ਜਾਂ ਪ੍ਰੇਰਨ-ਪ੍ਰਵੇਗਕ ਇਲੈੱਕਟ੍ਰਾੱਨਾਂ ਲਈ ਗੋਲਾਕਾਰ ਪ੍ਰਵੇਗਕ ਹੈ ਜਿਹੜਾ ਕਿ ਟਰਾਂਸਫਾਰਮਰ ਵਾਂਗ ਬਿਜਲ-ਚੁੰਬਕੀ ਪ੍ਰੇਰਨ ਦੇ ਸਿਧਾਂਤ ਤੇ ਕੰਮ ਕਰਦਾ ਹੈ। ਇਸ ਨਾਲ ਉੱਚ ਵੋਲਟੇਜ ਦੀ ਵਰਤੋਂ ਤੋਂ ਬਿਨਾਂ ਹੀ ਲੱਖਾਂ ਇਲੈੱਕਟ੍ਰਾੱਨ ਵੋਲਟ ਊਰਜਾ ਵਾਲੇ ਇਲੈਕਟ੍ਰਾੱਨ ਜਾਂ ਐੱਕਸ-ਕਿਰਨਾਂ ਪੈਦਾ ਕੀਤੀਆਂ ਜਾ ਸਕਦੀਆਂ ਹਨ। ਇਸ ਵਿਚ ਚੁੰਬਕੀ ਖੇਤਰ ਆਪਣੇ ਆਪ ਪਰਤਵਾਂ ਹੋਣ ਕਰਕੇ ਇਲੈੱਕਟ੍ਰਾੱਨਾਂ ਦੀ ਚਕ੍ਰਾਕਾਰ ਗਤੀ, ਜਿਸ ਦੁਆਰਾ ਇਹ ਪ੍ਰਵੇਗਿਤ ਹੁੰਦੇ ਹਨ, ਉਤੇ ਪ੍ਰੇਰਨ ਬਿਜਲੀਵਾਹਕ ਬਲ (e.m.f.) ਪੈਦਾ ਕਰਦਾ ਹੈ। ਇਸੇ ਕਰਕੇ ਇਸ ਨੂੰ 'ਪ੍ਰੇਰਨ ਪ੍ਰਵੇਗਕ' ਕਿਹਾ ਜਾਂਦਾ ਹੈ। ਅਜਿਹੇ ਬੀਟਾਟ੍ਰਾੱਨ ਜਿਹੜੇ ਇਲੈੱਕਟ੍ਰਾੱਨਾਂ ਨੂੰ 100 ਮਿਲੀਅਨ ਇਲੈੱਕਟ੍ਰਾੱਨ ਵੋਲਟ ਤਕ ਪ੍ਰਵੇਗਿਤ ਕਰ ਸਕਦੇ ਹਨ 1941 ਤੋਂ ਵਰਤੇ ਜਾਂਦੇ ਹਨ ਜਦੋਂ ਕਿ ਇਨ੍ਹਾਂ ਦੀ ਪ੍ਰਵੇਗਿਤ ਕਰਨ ਦੀ ਉੱਚ ਸੀਮਾ 500 ਮਿਲੀਅਨ ਇਲੈੱਕਟ੍ਰਾੱਨ ਵੋਲਟ ਹੈ। ਬੀਟਾਟ੍ਰਾੱਨ ਦੀ ਵਰਤੋਂ ਦੇ ਕੁਝ ਕੁ ਪ੍ਰਸਿੱਧ ਪਰਿਣਾਮ ਇਹ ਹਨ : (1) ਬਣਾਵਟੀ ਰੇਡੀਓ-ਐੱਕਟਿਵਤਾ ਦੁਆਰਾ ਤਾਂਬੇ ਨੂੰ ਨਿਕਲ ਵਿਚ ਅਤੇ ਚਾਂਦੀ ਨੂੰ ਕੈਡਮੀਅਮ ਅਤੇ ਪੈਲੇਡੀਅਮ ਵਿਚ ਬਦਲਿਆ ਜਾ ਸਕਦਾ ਹੈ ; (2) ਪਰਮਾਣੂਆਂ ਉਤੇ 100 ਮਿਲੀਅਨ ਇਲੈੱਕਟ੍ਰਾੱਨ ਵੋਲਟ ਦੇ ਇਲੈੱਕਟ੍ਰਾੱਨਾਂ ਦੀ ਬੁਛਾੜ ਕਰਕੇ ਮੇਸਾੱਨ ਉਤਪੰਨ ਕੀਤੇ

ਗਏ ਹਨ; (3) ਬੀਟਾਟ੍ਰਾੱਨ ਵਿਚ ਪ੍ਰਤੱਖ ਪ੍ਰਕਾਸ਼ ਉਤਪੰਨ ਕੀਤਾ ਗਿਆ ਹੈ।

ਪ੍ਰੋਟਾੱਨ ਸਿੰਕਰੋਟ੍ਰਾੱਨ ਇਕ ਅਜਿਹਾ ਯੰਤਰ ਹੈ ਜਿਹੜਾ ਕਿ ਪ੍ਰੋਟਾੱਨਾਂ ਨੂੰ ਪ੍ਰਵੇਗਿਤ ਕਰਦਾ ਹੈ। ਇਸ ਦਾ ਸਿਧਾਂਤ ਬੀਟਾਟ੍ਰਾੱਨ ਨਾਲ ਮਿਲਦਾ ਜੁਲਦਾ ਹੈ। ਇਕ ਚੁੰਬਕੀ ਖੇਤਰ ਦੇ ਪ੍ਰਭਾਵ ਹੇਠ ਪ੍ਰੋਟਾੱਨਾਂ ਨੂੰ ਇਕ ਛੱਲੇ ਦੀ ਸ਼ਕਲ ਵਾਲੀ ਨਿਰਵਾਯੂਕ੍ਰਿਤ ਨਲੀ ਵਿਚ ਘੁਮਾਇਆ ਜਾਂਦਾ ਹੈ ਅਤੇ ਹਰ ਚੱਕਰ ਵਿਚ ਜਦੋਂ ਇਹ ਉੱਚ ਆਵ੍ਰਿੱਤੀ ਜੈਨੱਰੇਟਰ ਨਾਲ ਜੁੜੇ ਇਲੈੱਕਟ੍ਰੋਡਾਂ ਵਿਚੋਂ ਲੰਘਦੇ ਹਨ ਤਾਂ ਇਕ ਵਾਰੀ ਪ੍ਰਵੇਗਿਤ ਹੋ ਜਾਂਦੇ ਹਨ। ਇਸ ਵਿਚਲੇ ਨਿਰਵਾਯੂਕ੍ਰਿਤ ਚੈਂਬਰ ਨੂੰ ਝੁਰੜੀਆਂ ਵਾਲੀਆਂ ਸਟੇਨਲੈੱਸ ਸਟੀਲ ਦੀਆਂ ਪੱਤਰੀਆਂ ਉਪਰ ਰਬੜ ਦੀ ਮੁਸਾਮਰਹਿਤ ਸ਼ੀਟ ਚਾੜ੍ਹ ਕੇ ਸੀਲ ਕੀਤਾ ਹੁੰਦਾ ਹੈ। ਪ੍ਰੋਟਾੱਨ-ਸਿੰਕਰੋਟ੍ਰਾੱਨਾਂ ਨਾਲ 1000 ਮਿਲੀਅਨ ਵੋਲਟ ਤਕ ਵੋਲਟੇਜ ਪੈਦਾ ਕੀਤੀ ਜਾ ਸਕਦੀ ਹੈ ਅਤੇ ਕਣਾਂ ਦੁਆਰਾ ਤਹਿ ਕੀਤੇ ਪਥਾਂ ਦੀ ਸਥਿਰਤਾ ਅਤੇ ਕਿਰਨ-ਪੁੰਜ ਦੀ ਤੀਬਰਤਾ ਵਿਚ ਕੋਈ ਫ਼ਰਕ ਨਹੀਂ ਪੈਂਦਾ। ਕੈਲਿਫੋਰਨੀਆ ਦੇ ਮੈਕਮਿਲਨ ਨੇ 1945 ਵਿਚ ਇਕ 1300 ਮਿਲੀਅਨ ਇਲੈੱਕਟ੍ਰਾੱਨ ਵੋਲਟ ਵਾਲੇ ਸਿੰਕਰੋਟ੍ਰਾੱਨ ਬਾਰੇ ਸੁਝਾਉ ਦਿੱਤਾ। ਬਰਕਲੇ ਰੇਡੀਏਸ਼ਨ ਪ੍ਰਯੋਗਸ਼ਾਲਾ ਵਿਖੇ ਬੇਵਾਟ੍ਰਾੱਨ 1954 ਵਿਚ ਬਣਿਆ ਇਹ 10 ਸੈਕੰਡ ਦੇ ਵਕਫ਼ਿਆਂ ਤੇ $6.2 \times 10^9$ ਇਲੈੱਕਟ੍ਰਾੱਨ ਵੋਲਟ ਊਰਜਾ ਵਾਲੇ $2 \times 10^{10}$ ਪ੍ਰੋਟਾੱਨ ਪ੍ਰਤਿ ਪਲੱਸ ਪੈਦਾ ਕਰਦਾ ਹੈ। ਬਰੁਕਹੇਵਨ ਨੈਸ਼ਨਲ ਪ੍ਰਯੋਗਸ਼ਾਲਾ, ਅਪਟਾਨ, ਐਲ. ਆਈ. ਨਿਊਯਾਰਕ ਵਿਖੇ ਕਾਸਮੋਟ੍ਰਾੱਨ 1952 ਵਿਚ ਤਿਆਰ ਕੀਤਾ ਗਿਆ ਸੀ, ਜਿਹੜਾ ਕਿ $3 \times 10^9$ ਮਿਲੀਅਨ ਇਲੈੱਕਟ੍ਰਾੱਨ ਵੋਲਟ ਤੇ ਚਲਦਾ ਹੈ ਅਤੇ 5 ਸੈਕੰਡ ਦੇ ਵਕਫ਼ਿਆ ਤੇ $5 \times 10^{10}$ ਪ੍ਰੋਟਾੱਨ ਪੈਦਾ ਕਰਦਾ ਹੈ।

ਅੱਜ ਕਲ੍ਹ ਦੁਨੀਆ ਵਿਚ ਸਭ ਤੋਂ ਸ਼ਕਤੀਸ਼ਾਲੀ ਪ੍ਰੋਟਾੱਨ ਸਿੰਕਰੋਟ੍ਰਾੱਨ ਰੂਸ ਵਿਚ ਹੈ। ਰੂਸ ਦੀ ਅਕਾਡਮੀ ਆਫ਼ ਸਾਇੰਸਿਜ਼ ਦੀ ਫ਼ਿਜ਼ਿਕਲ ਲੈਬਾਰਟਰੀ ਨੇ 10 ਬਿਲੀਅਨ ਇਲੈੱਕਟ੍ਰਾੱਨ ਵੋਲਟ ਵਾਲੀ ਮਸ਼ੀਨ ਅਪ੍ਰੈਲ, 1957 ਵਿਚ ਚਾਲੂ ਕੀਤੀ ਸੀ।

ਹ. ਪੁ.—ਐ. ਫ਼ਿ.—ਰਾਜਮ; ਐਨ. ਬ੍ਰਿ. 1 : 69

**ਕਣਾਦ :** ਵੈਸ਼ੇਸ਼ਕ ਸ਼ਾਸਤਰ ਦੇ ਕਰਤਾ ਕਣਾਦ ਦਾ ਜਨਮ ਜੈਨ ਗ੍ਰੰਥ ਉਤਰਾਧਿਐਨ ਸੂਤਰਵਰਿੱਤੀ ਵਿਚ ਅਤਿਰੰਜਿਕਾ ਨਾਂ ਦੇ ਰਾਜੇ ਦੇ ਰਾਜ ਕਾਲ ਵਿਚ ਦਸਿਆ ਜਾਂਦਾ ਹੈ। ਇਸ ਦੇ ਕਈ ਨਾਂ ਪ੍ਰਚਲਤ ਹਨ। ਇਸ ਨੂੰ ਕਣਭੁੱਕ, ਕਣਭੱਸ ਵੀ ਕਿਹਾ ਜਾਂਦਾ ਹੈ। ਕਣਾਦ ਨਾਂ ਪੈਣ ਦਾ ਕਾਰਣ ਇਹ ਦਸਿਆ ਜਾਂਦਾ ਹੈ ਕਿ ਇਹ ਆਪਣਾ ਗੁਜ਼ਾਰਾ ਰਸਤੇ ਅਤੇ ਖੇਤ ਦੇ 'ਕਣ' ਚੁਗ ਕੇ ਕਰਦਾ ਸੀ। ਕੁਮਾਰਲਾਤ ਦੇ ਗ੍ਰੰਥ ਸੂਤਰਾਲੰਕਾਰ ਵਿਚ ਇਸ ਨੂੰ 'ਉਲੂਕ' ਕਿਹਾ ਗਿਆ ਹੈ। ਆਰੀਆਦੇਵ ਦੇ ਸ਼ਤਸ਼ਾਸਤਰ ਦੇ ਟੀਕਾਕਾਰ ਚਿਤਸਾਨ ਅਨੁਸਾਰ ਵੈਸੇਸ਼ਕ ਦਰਸ਼ਨ ਦੇ ਕਰਤਾ ਦਾ ਨਾਂ ਉਲੂਕ ਸੀ; ਉਹ ਬੁੱਧ ਤੋਂ 800 ਸਾਲ ਪਹਿਲਾਂ ਹੋਇਆ ਸੀ। ਇਹ ਦਿਨ ਵਿਚ ਗ੍ਰੰਥ ਦੀ ਰਚਨਾ ਕਰਦਾ ਅਤੇ ਰਾਤ ਨੂੰ ਭਿੱਛਾ ਲਈ ਜਾਂਦਾ ਸੀ। ਇਸ ਲਈ ਇਸ ਦਾ ਨਾਂ 'ਉਲੂਕ' ਪਿਆ। ਕਹਿੰਦੇ ਹਨ, ਇਸ ਨੇ ਇਕ ਲੱਖ ਸ਼ਲੋਕਾਂ ਦਾ ਵੈਸ਼ੇਸਕ ਸ਼ਾਸਤਰ ਰਚਿਆ। ਸ੍ਰੀਧਰ ਦੀ ਕੰਦਲੀ ਟੀਕਾ ਦੀ ਟੀਕਾ ਲਿਖਣ ਵਾਲੇ ਜੈਨ ਲੇਖਕ ਰਾਜਸ਼ੇਖਰ ਨੇ ਇਕ ਦੰਦ ਕਥਾ ਦਾ ਵਰਣਨ ਕੀਤਾ ਹੈ ਕਿ ਈਸ਼ਵਰ ਕਣਾਦ ਰਿਸ਼ੀ ਦੀ ਤਪਸਿਆ ਤੋਂ ਇੰਨੇ ਪ੍ਰਸੰਨ ਹੋਏ ਕਿ ਉਨ੍ਹਾਂ ਨੇ ਉੱਲੂ ਦੇ ਰੂਪ ਵਿਚ ਪ੍ਰਗਟ ਹੋ ਕੇ ਰਿਸ਼ੀ ਨੂੰ ਵੈਸ਼ੇਸ਼ਕ ਵਿਚ ਮੰਨੇ ਗਏ ਛੇ ਪਦਾਰਥਾਂ ਦਾ ਉਪਦੇਸ਼ ਦਿਤਾ। ਕਣਾਦ ਨੇ ਭਗਵਾਨ ਮਹੇਸ਼ਵਰ ਨੂੰ ਪ੍ਰਸੰਨ ਕਰ ਕੇ ਉਨ੍ਹਾਂ ਦੀ ਕਿਰਪਾ ਨਾਲ ਸ਼ਾਸਤਰ ਪ੍ਰਾਪਤ ਕੀਤਾ (ਪ੍ਰਸ਼ਸਤਪਾਦਭਾਸ਼ਯ, ਕੰਦਲੀ ਸਹਿਤ, ਪੰਨਾ 2)। ਪ੍ਰਸ਼ਸਤ ਪਾਦ ਨੇ ਕਣਾਦ ਰਿਸ਼ੀ ਦਾ ਨਾਂ ਕਸ਼ਯਪ ਵੀ ਲਿਖਿਆ ਹੈ ਜੋ ਗੋਤ ਦਾ ਨਾਂ ਜਾਪਦਾ ਹੈ। ਸ਼ਾਇਦ ਸ਼ਿਵ ਦੀ ਤਪਸਿਆ ਤੋਂ ਸ਼ਾਸਤਰ ਪ੍ਰਾਪਤ ਕਰਨ ਦੇ ਕਾਰਨ ਗੌਤਮ ਅਤੇ ਕਪਿਲ ਨਾਲ ਇਸ ਨੂੰ ਵੀ ਪਾਸ਼ੂਪਤ ਕਿਹਾ ਗਿਆ ਹੈ। (ਪਾਸ਼ੂਪਤ ਸੂਤਰ, ਪੰਨਾ 3) ਇਸ ਦੇ ਜੀਵਨ ਬਾਰੇ ਹੋਰ ਜਾਣਕਾਰੀ ਨਹੀਂ ਮਿਲਦੀ। (ਦੇਖੋ ਖਟ ਸ਼ਾਸਤਰ)

**ਕਤਲਗੜ੍ਹੀ :** ਇਹ ਭਾਰਤ ਦੇ ਹਰਿਆਣਾ ਰਾਜ ਵਿਚ ਅੰਬਾਲੇ ਦੇ ਨਜ਼ਦੀਕ ਪਿੰਡ ਸਢੌਰਾ ਵਿਚ ਸੈਹਵਾਨੀ ਸੱਯਦਾਂ ਦੇ ਮਹੱਲੇ ਵਿਚ ਬਣੀ ਇਕ ਹਵੇਲੀ ਦਾ ਇਤਿਹਾਸਕ ਨਾਂ ਹੈ। ਇਹ ਪੀਰ ਬੁੱਧੂ ਸ਼ਾਹ ਦੀ ਹਵੇਲੀ ਸੀ ਜਿਸ ਵਿਚ ਦਾਖਲ ਹੋ ਕੇ ਬੰਦਾ ਬਹਾਦਰ ਨੇ ਸੰਮਤ 1766 ਵਿਚ ਕਈ ਸੌ ਮੁਸਲਮਾਨ ਕਤਲ ਕੀਤੇ ਅਤੇ ਬੁੱਧੂ ਸ਼ਾਹ ਦੇ ਕਾਤਲ, ਉਥੋਂ ਦੇ ਹਾਕਮ ਆਸਮਾਨ ਖ਼ਾਨ ਨੂੰ ਫਾਂਸੀ ਲਟਕਾਇਆ ਸੀ।

ਹ. ਪੁ.—ਮ. ਕੋ : 293

**ਕਤੇਬ :** ਕਤੇਬ ਸ਼ਬਦ ਦਾ ਅਰਥ ਕਿਤਾਬ ਹੈ। ਗੁਰਬਾਣੀ ਵਿਚ ਕਤੇਬ ਨੂੰ ਕਿਤਾਬ ਦੇ ਬਹੁਵਚਨ ਵਜੋਂ ਵਰਤਿਆ ਗਿਆ। ਨਿਮਨ ਚਾਰ ਧਾਰਮਿਕ ਪੁਸਤਕਾਂ ਨੂੰ ਕਤੇਬ ਗਿਣਿਆ ਗਿਆ ਹੈ :—

1. ਤੌਰੇਤ—ਇਹ ਯਹੂਦੀਆਂ ਦੀ ਧਰਮ ਪੁਸਤਕ ਹੈ। ਇਸ ਵਿਚ ਹਜ਼ਰਤ ਮੂਸਾ ਅਤੇ ਉਸ ਦੀ ਉਮੱਤ ਲਈ ਮਹੱਤਵਪੂਰਨ ਸਿਧਾਂਤਾਂ ਦਾ ਜ਼ਿਕਰ ਆਉਂਦਾ ਹੈ।
2. ਜ਼ਬੂਰ—ਇਹ ਪੁਸਤਕ ਹਜ਼ਰਤ ਦਾਊਦ ਤੇ ਪ੍ਰਗਟ ਹੋਈ ਸੀ। ਇਹ ਵੀ ਇਸਲਾਮ ਦੀ ਇਕ ਧਰਮ ਪੁਸਤਕ ਹੈ।
3. ਅੰਜੀਲ—ਇਹ ਈਸਾਈਆਂ ਦੀ ਧਰਮ ਪੁਸਤਕ ਹੈ ਜਿਸ ਦਾ ਪ੍ਰਚਾਰ ਹਜ਼ਰਤ ਈਸਾ ਨੇ ਕੀਤਾ।
4. ਕੁਰਾਨ—ਇਹ ਇਸਲਾਮ ਦੀ ਧਰਮ ਪੁਸਤਕ ਹੈ।

ਇਸ ਵਿਚ ਖੁਦਾਵੰਦ ਕਰੀਮ ਨੇ ਆਪਣੇ ਬਚਨ ਹਜ਼ਰਤ ਮੁਹੰਮਦ ਸਾਹਿਬ ਨੂੰ ਕਹੇ ਸਨ। ਇਨ੍ਹਾਂ ਰੱਬੀ ਬਚਨਾਂ ਨੂੰ ਆਇਤਾਂ ਕਿਹਾ ਜਾਂਦਾ ਹੈ।

ਹ. ਪੁ.—ਗੁ. ਨਾ. ਸ਼. ਰ.

**ਕਥਕ :** ਇਹ ਭਾਰਤ ਦੀਆਂ ਚਾਰ ਕਲਾਸੀਕਲ ਨਾਚ-ਸ਼ੈਲੀਆਂ ਵਿਚੋਂ ਇਕ ਹੈ। ਇਹ ਉੱਤਰੀ ਭਾਰਤ ਦੀ ਪ੍ਰਮੁਖ ਨਾਚ-ਕਲਾ ਹੈ ਅਤੇ ਹੋਰ ਕਲਾਵਾਂ ਵਾਂਗ ਇਸ ਤੇ ਵੀ ਬਦੇਸ਼ੀ ਹਮਲਿਆਂ ਦਾ ਪ੍ਰਭਾਵ ਪ੍ਰਤੱਖ ਦਿਖਾਈ ਦਿੰਦਾ ਹੈ। ਦੱਖਣ ਦੇ ਨਾਚ ਪੂਜਾ ਲਈ ਕੀਤੇ ਜਾਂਦੇ ਸਨ, ਜਦ ਕਿ ਆਮ ਕਰਕੇ ਇਹ ਨਾਚ ਦਰਸ਼ਕਾਂ ਦੇ ਮਨੋਰੰਜਨ ਲਈ ਕੀਤਾ ਜਾਂਦਾ ਹੈ।

ਮੂਲ ਰੂਪ ਵਿਚ ਇਹ ਆਦਮੀਆਂ ਦਾ ਨਾਚ ਹੈ। ਇਹ ਛੋਟੇ ਛੋਟੇ ਸਾਂਗਾਂ ਦੇ ਰੂਪ ਵਿਚ ਆਰੰਭ ਹੁੰਦਾ ਹੈ ਜੋ ਬਾਦ ਵਿਚ ਸ਼ੁਧ ਨਾਚ ਵਿਚ ਪਰਿਵਰਤਿਤ ਹੋ ਜਾਂਦਾ ਹੈ। ਇਹ ਨਾਚ ਸੰਗੀਤ ਦੀ ਗੁੰਝਲਦਾਰ ਗਤੀ ਦੇ ਨਾਲ ਨਾਲ ਬੜੀ ਤੇਜ਼ੀ ਨਾਲ ਨਿਭਾਇਆ ਜਾਂਦਾ ਹੈ। ਇਸ ਨਾਚ ਕਰਨ ਵਾਲੇ ਨੂੰ ਲੈਅ ਤਾਲ ਦਾ ਪੂਰਾ ਗਿਆਨ ਹੋਣਾ ਚਾਹੀਦਾ ਹੈ ਤੇ ਉਸ ਨੂੰ ਤਬਲੇ ਵਾਲੇ ਨੂੰ ਤਾਲ ਬਾਰੇ ਦਸ਼ਣਾ ਚਾਹੀਦਾ ਹੈ ਜਿਸ ਅਨੁਸਾਰ ਉਸ ਨੇ ਨਾਚ ਕਰਨਾ ਹੈ।

ਇਹ ਨਾਚ ਭੜਕੀਲਾ ਤੇ ਬਾਹਰਮੁਖੀ ਹੈ। ਇਸ ਵਿਚ ਚਿਹਰੇ ਦੇ ਵਿਸ਼ੇਸ਼ ਪ੍ਰਭਾਵ ਦਿਖਾਏ ਨਹੀਂ ਜਾਂਦੇ ਪਰ ਹੱਥਾਂ ਨਾਲ ਕੁਝ ਪੇਸ਼ਕਾਰੀ ਕੀਤੀ ਜਾਂਦੀ ਹੈ। ਇਸ ਵਿਚ ਲੰਬਾ ਘਗਰਾ ਤੇ ਲੰਬਾ ਕੋਟ ਅਤੇ ਪੈਰਾਂ ਵਿਚ 100 ਤੋਂ 300 ਤੱਕ ਘੁੰਗਰੂਆਂ ਵਾਲੀਆਂ ਝਾਂਜਰਾਂ ਅਤੇ ਈਰਾਨੀ ਟੋਪੀ ਪਹਿਰਾਵਾ ਹੁੰਦਾ ਹੈ।

ਹ. ਪੁ. ਐਨ. ਬ੍ਰਿ. 13 : 250

**ਕੱਥਾ :** ਭਾਰਤ ਵਿਚ ਇਹ ਇਕ ਬੜਾ ਪ੍ਰਚਲਿਤ ਪਦਾਰਥ ਹੈ ਜੋ ਮੁੱਖ ਰੂਪ ਵਿਚ ਪਾਨ ਵਿਚ ਲਾ ਕੇ ਖਾਣ ਦੇ ਕੰਮ ਆਉਂਦਾ ਹੈ। ਕਦੀ ਕਦੀ ਇਸ ਦੀ ਵਰਤੋਂ ਦਵਾਈਆਂ ਜਾਂ ਰੰਗਾਂ ਵਿਚ ਵੀ ਕੀਤੀ ਜਾਂਦੀ ਹੈ। ਕੱਥਾ ਖੈਰ (*Acacia catechu*) ਰੁੱਖ ਦੀ ਅੰਦਰਲੀ ਸਖ਼ਤ ਲੱਕੜ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਖੈਰ ਦੇ ਰੁੱਖ ਭਾਰਤ ਦੇ ਖ਼ੁਸ਼ਕ ਇਲਾਕਿਆਂ ਪੰਜਾਬ, ਜੰਮੂ-ਕਸ਼ਮੀਰ, ਉੱਤਰ ਪ੍ਰਦੇਸ਼ ਵਿਚ ਗੜ੍ਹਵਾਲ ਅਤੇ ਕੁਮਾਉਂ, ਬਿਹਾਰ, ਮੱਧ ਪ੍ਰਦੇਸ਼, ਉੱਤਰੀ ਕਿਨਾਰਾ ਅਤੇ ਦੱਖਣ ਵਿਚ ਗੰਜਾਮ ਤਕ ਮਿਲਦੇ ਹਨ।

ਖੈਰ ਦੀ ਲੱਕੜੀ ਤੋਂ ਕੱਥਾ ਕੱਢਣ ਦਾ ਉਦਯੋਗ ਬਹੁਤ ਪੁਰਾਣਾ ਹੈ। ਇਸ ਉਦਯੋਗ ਨੂੰ ਪੁਰਾਣੇ ਸਮੇਂ ਵਿਚ ਉਹੀ ਲੋਕ ਅਪਣਾਉਂਦੇ ਸਨ ਜਿਨ੍ਹਾਂ ਵਿਚ ਪੀੜ੍ਹੀਆਂ ਤੋਂ ਹੀ ਇਹ ਕਿੱਤਾ ਚਲਦਾ ਆ ਰਿਹਾ ਹੁੰਦਾ ਸੀ। ਇਨ੍ਹਾਂ ਲੋਕਾਂ ਨੂੰ 'ਖੈਰਯਾ' ਜਾਂ 'ਚਾਈ' ਕਿਹਾ ਜਾਂਦਾ ਹੈ ਅਤੇ ਉੱਤਰੀ ਭਾਗ ਵਿਚ ਗੋਂਡਾ ਅਤੇ ਬੈਹਰਾਇਚ ਜ਼ਿਲ੍ਹੇ ਦੇ ਰਹਿਣ ਵਾਲੇ ਜਾਂ ਪਹਾੜੀ ਹੁੰਦੇ ਹਨ। ਇਸ ਉਦਯੋਗ ਵਿਚ ਕੰਮ ਕਰਨ ਵਾਲੇ ਲੋਕ ਦੂਰ ਦੂਰ ਤਕ ਫੈਲੇ ਹੋਏ ਹਨ। ਇਨ੍ਹਾਂ ਵਿਅਕਤੀਆਂ ਦੁਆਰਾ ਕਿੰਨਾ ਕੱਥਾ ਹਰ ਸਾਲ ਤਿਆਰ ਕੀਤਾ ਜਾਂਦਾ ਹੈ, ਇਸ ਦਾ ਸਹੀ ਅਨੁਮਾਨ ਨਹੀਂ ਲਗਾਇਆ ਜਾ ਸਕਦਾ। ਅੰਦਾਜ਼ਾ ਹੈ ਕਿ ਇਹ ਲੋਕ ਪ੍ਰਤਿ ਸਾਲ ਲਗਭਗ 2 ਤੋਂ $2\frac{1}{2}$ ਹਜ਼ਾਰ ਮੀ. ਟਨ ਕੱਥਾ ਤਿਆਰ ਕਰਦੇ ਹਨ। ਕੱਥਾ ਬਣਾਉਣ ਦਾ ਕੰਮ ਕੁਝ ਸੰਗਠਿਤ ਕਾਰਖ਼ਾਨਿਆਂ ਵਿਚ ਵੀ ਕੀਤਾ ਜਾਂਦਾ ਹੈ। ਇਹ ਕਾਰਖ਼ਾਨੇ ਜ਼ਿਆਦਾਤਰ ਉੱਤਰ ਪ੍ਰਦੇਸ਼, ਬੰਬਈ ਅਤੇ ਮੱਧ ਪ੍ਰਦੇਸ਼ ਵਿਚ ਹਨ। ਇਨ੍ਹਾਂ ਕਾਰਖ਼ਾਨਿਆਂ ਦੁਆਰਾ ਹਰ ਸਾਲ ਲਗਭਗ 1 ਤੋਂ $1\frac{1}{2}$ ਮੀ. ਟਨ ਕੱਥਾ ਤਿਆਰ ਕੀਤਾ ਜਾਂਦਾ ਹੈ।

**ਕੱਥਾ ਤਿਆਰ ਕਰਨ ਦੀ ਪੁਰਾਣੀ ਵਿਧੀ**—ਦੇਸ਼ ਦੇ ਵਖ ਵਖ ਹਿੱਸਿਆਂ ਵਿਚ ਲਗਭਗ 50,000 ਖੈਰ ਦੇ ਦਰਖ਼ਤ ਕੱਥਾ ਬਣਾਉਣ ਲਈ ਕੱਟੇ ਜਾਂਦੇ ਹਨ। ਕੱਟਣ ਤੋਂ ਬਾਅਦ ਦਰਖ਼ਤਾਂ ਦੇ 60 ਤੋਂ 100 ਸੈਂ. ਮੀ. ਲੰਬੇ ਟੋਟੇ ਬਣਾ ਲਏ ਜਾਂਦੇ ਹਨ ਅਤੇ ਇਨ੍ਹਾਂ ਉਪਰੋਂ ਛਿੱਲ ਅਤੇ ਮੁਲਾਇਮ ਲੱਕੜੀ ਉਤਾਰ ਦਿੱਤੀ ਜਾਂਦੀ ਹੈ। ਅੰਦਰਲੀ ਲਾਲ ਲੱਕੜੀ ਨੂੰ ਛੋਟੇ ਛੋਟੇ ਟੁਕੜਿਆਂ ਵਿਚ ਕੱਟ ਲਿਆ ਜਾਂਦਾ ਹੈ, ਜਿਨ੍ਹਾਂ ਦਾ ਖੇਤਰਫਲ ਲਗਭਗ 6 ਵ. ਸੈਂ. ਮੀ. ਹੁੰਦਾ ਹੈ। ਇਨ੍ਹਾਂ ਨੂੰ ਮਿੱਟੀ ਦੀਆਂ ਹਾਂਡੀਆਂ ਵਿਚ ਰੱਖ ਕੇ ਪਾਣੀ ਵਿਚ ਉਬਾਲਿਆ ਜਾਂਦਾ ਹੈ। ਨਿਸ਼ਕਰਸ਼ਣ ਦੀ ਇਸ ਵਿਧੀ ਨੂੰ ਕਈ ਘੰਟੇ ਜਾਰੀ ਰਖਿਆ ਜਾਂਦਾ ਹੈ ਅਤੇ ਇਸ ਵਿਧੀ ਨੂੰ ਤਿੰਨ ਜਾਂ ਚਾਰ ਵਾਰ ਦੁਹਰਾਇਆ ਜਾਂਦਾ ਹੈ। ਇਨ੍ਹਾਂ ਟੁਕੜਿਆਂ ਤੋਂ ਲਾਲ ਰੰਗ ਦਾ ਜੋ ਸੱਤ ਨਿਕਲਦਾ ਹੈ ਉਸ ਨੂੰ ਤਾਜ਼ੇ ਟੁਕੜਿਆਂ ਵਿਚ ਪਾ ਕੇ ਉਬਾਲਿਆ ਜਾਂਦਾ ਹੈ। ਇਸ ਕੰਮ ਨੂੰ ਉੱਨਾ ਚਿਰ ਤਕ ਦੁਹਰਾਇਆ ਜਾਂਦਾ ਹੈ ਜਦੋਂ ਤਕ ਕਿ ਲੋੜੀਂਦਾ ਘੋਲ ਤਿਆਰ ਨਾ ਹੋ ਜਾਵੇ। ਇਸ ਗਰਮ ਘੋਲ ਨੂੰ ਮਲਮਲ ਵਿਚੋਂ ਛਾਣ ਕੇ ਬਰਤਨਾਂ ਵਿਚ ਉੱਨਾ ਚਿਰ ਗਾੜ੍ਹਾ ਕੀਤਾ ਜਾਂਦਾ ਹੈ, ਜਦੋਂ ਤਕ ਕਿ ਇਹ ਚਾਸ਼ਨੀ ਜਿਹਾ ਨਹੀਂ ਹੋ ਜਾਂਦਾ।

ਇਸ ਪ੍ਰਕਾਰ ਬਣਾਏ ਹੋਏ ਘੋਲ ਨੂੰ ਠੰਢਾ ਕੀਤਾ ਜਾਂਦਾ ਹੈ ਅਤੇ ਫਿਰ ਬਾਰੀਕ ਰੇਤ ਭਰੇ ਭਾਂਡਿਆਂ ਉਪਰ ਟੋਕਰੀ ਰੱਖ ਕੇ ਉਸ ਵਿਚ ਉਲਟਾ ਦਿੱਤਾ ਜਾਂਦਾ ਹੈ। ਹੁਣ ਇਸ ਨੂੰ ਟਾਟ ਨਾਲ ਢੱਕ ਕੇ ਕੁਝ ਹਫਤਿਆਂ ਲਈ ਛੱਡ ਦਿੱਤਾ ਜਾਂਦਾ ਹੈ ਜਿਸ ਨਾਲ ਕੱਥਾ ਵੱਖ ਹੋ ਜਾਂਦਾ ਹੈ। ਜਦੋਂ ਨਿਸ਼ਕਰਸ਼ ਨੂੰ ਟੋਕਰੀ ਵਿਚ ਰਖਿਆ ਜਾਂਦਾ ਹੈ ਤਾਂ ਘੁਲਣਸ਼ੀਲ ਟੈਨਿਨਾਂ ਛਣ ਕੇ ਬਰਤਨਾਂ ਵਿਚ ਆ ਜਾਂਦੀਆਂ ਹਨ ਅਤੇ ਅਸ਼ੁੱਧ ਕੱਥਾ ਟੋਕਰੀ ਵਿਚ ਉਪਰ ਰਹਿ ਜਾਂਦਾ ਹੈ। ਜਦ ਨਿਸ਼ਕਰਸ਼ ਘੜਿਆਂ ਵਿਚਲੇ ਰੇਤੇ ਵਿਚ ਰਲ ਜਾਂਦਾ ਹੈ ਤਾਂ ਇਹ ਟੈਨਿਨਾਂ ਰੇਤ ਵਿਚ ਚਲੀਆਂ ਜਾਂਦੀਆਂ ਹਨ ਅਤੇ ਕੱਥਾ ਰੇਤ ਉਪਰ ਰਹਿ ਜਾਂਦਾ ਹੈ। ਉਪਰ ਦੀ ਠੋਸ ਵਸਤੂ ਨੂੰ ਚੁੱਕ ਲਿਆ ਜਾਂਦਾ ਹੈ। ਇਸ ਨੂੰ ਦਬਾ ਕੇ ਸਿੱਲ੍ਹਾਂ ਬਣਾ ਲੈਂਦੇ ਹਨ। ਇਸ ਨੂੰ ਛੋਟੀਆਂ ਸਿੱਲਾਂ ਅਤੇ ਅੰਤ ਵਿਚ ਟਿੱਕੀਆਂ ਦੇ ਰੂਪ ਵਿਚ ਕੱਟ ਲੈਂਦੇ ਹਨ। ਇਸ ਤੋਂ ਬਾਅਦ ਕੱਥੇ ਦੇ ਟੁਕੜਿਆਂ ਨੂੰ ਕਈ ਹਫਤੇ ਛਾਂ ਵਿਚ ਸੁਕਾਇਆ ਜਾਂਦਾ ਹੈ ਅਤੇ ਬਾਜ਼ਾਰ ਵਿਚ ਭੇਜਿਆ ਜਾਂਦਾ ਹੈ। ਸੁੱਕੇ ਦਰਖ਼ਤਾਂ ਦੇ ਮੁਕਾਬਲੇ ਤਾਜ਼ੇ ਕੱਟੇ ਹੋਏ ਦਰਖ਼ਤਾਂ ਵਿਚ ਜ਼ਿਆਦਾ ਕੱਥਾ ਮਿਲਦਾ ਹੈ। ਕੱਥਾ ਬਣਾਉਣ ਦਾ ਕੰਮ ਮੌਸਮੀ ਹੈ। ਇਹ ਕੰਮ ਸਾਰੇ ਸਾਲ ਵਿਚ ਲਗਭਗ 60 ਦਿਨ ਚਲਦਾ ਹੈ ਅਤੇ ਔਸਤਨ ਇਕ ਭੱਠੀ ਤੋਂ ਤਾਜ਼ੇ ਦਰਖ਼ਤਾਂ ਦੀ ਵਰਤੋਂ ਨਾਲ 25-30 ਬੋਰੀਆਂ ਕੱਥਾ ਮਿਲ ਜਾਂਦਾ ਹੈ।

**ਪੁਰਾਣੀ ਵਿਧੀ ਦੀਆਂ ਤਰੁਟੀਆਂ**—ਪੁਰਾਣੀ ਵਿਧੀ ਨਾਲ ਕੱਥਾ ਉਦਯੋਗ ਲਗਭਗ ਮੌਸਮੀ ਉਦਯੋਗ ਬਣ ਗਿਆ ਹੈ। ਇਹ ਸਾਲ ਵਿਚ 60 ਦਿਨ ਤੋਂ ਵੱਧ ਨਹੀਂ ਚਲਾਇਆ ਜਾ ਸਕਦਾ। ਅੰਦਰਲੀ ਲੱਕੜੀ ਤੋਂ ਜੋ ਕੱਥਾ ਤਿਆਰ ਹੁੰਦਾ ਹੈ ਉਸ ਵਿਚ ਪਾਣੀ ਦੀ ਮਾਤਰਾ ਜ਼ਿਆਦਾ ਹੁੰਦੀ ਹੈ। ਇਸ ਨੂੰ ਖ਼ੁਸ਼ਕ ਬਣਾਉਣ ਲਈ ਦੇਰ ਤਕ ਉਬਾਲਣਾ ਪੈਂਦਾ ਹੈ ਜਿਸ ਨਾਲ ਇਸ ਦੇ ਗੁਣ ਖ਼ਰਾਬ ਹੋ ਜਾਂਦੇ ਹਨ। ਪਾਣੀ ਦੀ ਮਾਤਰਾ ਜ਼ਿਆਦਾ ਹੋਣ ਨਾਲ ਇਸ ਨੂੰ ਉੱਲੀ ਵੀ ਲੱਗ ਜਾਂਦੀ ਹੈ। ਕੱਥਾ ਬਣਾਉਣ ਦੀ ਵਿਧੀ ਵਿਚ ਜੋ ਪਦਾਰਥ ਰੇਤ ਵਿਚ ਚਲਾ ਜਾਂਦਾ ਹੈ ਉਸ ਨੂੰ 'ਕਚ' ਕਿਹਾ ਜਾਂਦਾ ਹੈ, ਜੋ ਕਈ ਉਦਯੋਗਾਂ ਵਿਚ ਕੰਮ ਆਉਂਦਾ ਹੈ ਅਤੇ ਪੁਰਾਣੀ ਵਿਧੀ ਵਿਚ ਇਸ ਨੂੰ ਸੰਭਾਲਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਜਾਂਦੀ।

**ਕੱਥਾ ਬਣਾਉਣ ਦੀ ਵਿਧੀ ਵਿਚ ਸੁਧਾਰ**—ਸੁਧਰੀ ਵਿਧੀ ਵਿਚ ਖੈਰ ਦੀ ਅੰਦਰਲੀ ਸਖ਼ਤ ਲੱਕੜੀ ਦੀਆਂ ਬਾਰੀਕ ਛਿਪਟੀਆਂ ਬਣਾਈਆਂ ਜਾਂਦੀਆਂ ਹਨ ਅਤੇ ਉਨ੍ਹਾਂ ਦਾ ਨਿਚੋੜ ਤਾਂਬੇ ਦੇ ਬਰਤਨਾਂ ਵਿਚ ਤਿਆਰ ਕੀਤਾ ਜਾਂਦਾ ਹੈ। ਛਿਪਟੀਆਂ ਬਰਤਨ ਦੇ ਸਪੱਰਸ਼ ਵਿਚ ਨਾ ਆਉਣ, ਇਸ ਲਈ ਇਨ੍ਹਾਂ ਨੂੰ ਤਾਂਬੇ ਦੀ ਤਾਰ ਦੇ ਬਣੇ ਹੋਏ ਪਿੰਜਰਿਆਂ ਵਿਚ ਰੱਖ ਕੇ ਬਰਤਨ ਦੇ ਅੰਦਰ ਲਟਕਾਇਆ ਜਾਂਦਾ ਹੈ। ਹਰੇਕ ਪਿੰਜਰੇ ਵਿਚ ਲਗਭਗ 11 ਕਿਲੋ ਛਿਪਟੀ ਰੱਖੀ ਜਾਂਦੀ ਹੈ ਅਤੇ ਇਸ ਨੂੰ 28 ਕਿਲੋ ਪਾਣੀ ਵਿਚ $1\frac{1}{2}$ ਤੋਂ 2 ਘੰਟੇ ਤਕ ਨਿਸ਼ਕਰਸ਼ਿਤ ਕੀਤਾ ਜਾਂਦਾ ਹੈ। ਇਸ ਵਿਧੀ ਨੂੰ ਤਕਰੀਬਨ 2.8 ਕਿਲੋ ਸਾਫ਼ ਪਾਣੀ ਨਾਲ ਅੱਧੇ ਘੰਟੇ ਤਕ ਦੁਹਰਾਇਆ ਜਾਂਦਾ ਹੈ। ਇਸੇ ਪ੍ਰਕਾਰ ਹੀ ਤੀਸਰੀ ਵਾਰ ਇਹ ਵਿਧੀ ਕੀਤੀ ਜਾਂਦੀ ਹੈ। ਕਈ ਨਿਸ਼ਕਰਸ਼ਾਂ ਨੂੰ ਮਿਲਾ ਕੇ ਤਾਂਬੇ ਦੇ ਖੁੱਲ੍ਹੇ ਬਰਤਨ ਵਿਚ ਉੱਨੇ ਚਿਰ ਤਕ ਖ਼ੁਸ਼ਕ ਕੀਤਾ ਜਾਂਦਾ ਹੈ, ਜਦੋਂ ਤਕ ਕਿ ਘੋਲ ਦੀ ਘਣਤਾ 1.07 ਤੋਂ 1.17 ਨਹੀਂ ਹੋ ਜਾਂਦੀ। ਇਸ ਕੰਮ ਨੂੰ ਲਗਭਗ ਤਿੰਨ ਘੰਟੇ ਲਗ ਜਾਂਦੇ ਹਨ।

ਇਸ ਖ਼ੁਸ਼ਕ ਨਿਰਕਰਸ਼ ਨੂੰ ਠੰਢਾ ਹੋਣ ਦਿੱਤਾ ਜਾਂਦਾ ਹੈ। ਜੇਕਰ ਇਸ ਵਿਚ ਕੱਥੇ ਵਿਚ ਦੇ ਕੁਝ ਰਵੇ ਪਾ ਦਿੱਤੇ ਜਾਣ ਤਾਂ ਕੱਥੇ ਦੇ ਰਵੇ ਛੇਤੀ ਹੀ ਬਣ ਜਾਂਦੇ ਹਨ। ਉਪਰਲੇ ਘੋਲ ਨੂੰ ਵੱਖਰਾ ਕਰ ਲਿਆ ਜਾਂਦਾ ਹੈ ਅਤੇ ਜੇਕਰ ਜ਼ਰੂਰਤ ਹੋਵੇ ਤਾਂ ਕੱਥੇ ਦੀ ਦੂਸਰੀ ਫ਼ਸਲ ਇਸ ਘੋਲ ਨੂੰ ਗਰਮ ਕਰਕੇ ਪ੍ਰਾਪਤ ਕੀਤੀ ਜਾ ਸਕਦੀ ਹੈ।

ਕੱਥੇ ਦੇ ਵੱਖ ਕੀਤੇ ਹੋਏ ਘੋਲ ਨੂੰ ਪਾਣੀ ਵਿਚ ਲੈ ਕੇ ਹਵਾ ਨਾਲ ਚਲਾਏ ਜਾਣ ਵਾਲੇ ਫ਼ਿਲਟਰ ਪ੍ਰੈੱਸ ਵਿਚ ਛਾਣ ਲਿਆ ਜਾਂਦਾ ਹੈ। ਫ਼ਿਲਟਰ ਪ੍ਰੈੱਸ ਵਿਚ ਕੱਥਾ ਕੈਨਵਸ ਤੇ ਚਿਪਟ ਜਾਂਦਾ ਹੈ। ਇਸ ਨੂੰ ਕੈਨਵਸ ਤੋਂ ਸਟੇਨਲੈੱਸ ਸਟੀਲ ਜਾਂ ਨਿਕਲ ਦੀਆਂ ਖੁਰਚੀਆਂ ਨਾਲ ਖੁਰਚਿਆ ਜਾਂਦਾ ਹੈ ਅਤੇ ਸਕਰੂ ਪ੍ਰੈੱਸ ਨਾਲ ਦਬਾ ਕੇ, ਜਿਥੋਂ ਤਕ ਸੰਭਵ ਹੋ ਸਕੇ, ਇਸ ਵਿਚੋਂ ਪਾਣੀ ਕੱਢ ਲਿਆ ਜਾਂਦਾ ਹੈ। ਕੱਥੇ ਦੀ ਸਿੱਲ ਤੋਂ ਲੋੜੀਂਦੇ ਆਕਾਰ ਦੀਆਂ ਟਿੱਕੀਆਂ ਲਈਆਂ ਜਾਂਦੀਆਂ ਹਨ। ਇਨ੍ਹਾਂ ਟਿੱਕੀਆਂ ਨੂੰ ਤਾਰਾਂ ਦੀ ਜਾਲੀ ਦੀਆਂ

ਅਲਮਾਰੀਆਂ ਵਿਚ ਸੁਕਾਇਆ ਜਾਂਦਾ ਹੈ । ਛਾਂ ਵਿਚ ਸੁਕਾਉਣ ਤੋਂ ਬਾਅਦ ਇਨ੍ਹਾਂ ਟਿੱਕੀਆਂ ਅੰਤਿਮ ਰੂਪ ਵਿਚ ਇਕ ਗਰਮ ਹਵਾ ਪੇਟੀ ਵਿਚ 40°ਸੈਂ. ਤਕ ਸੁਕਾਇਆ ਜਾਂਦਾ ਹੈ । ਇਸ ਪੇਟੀ ਨੂੰ ਗਰਮ ਕਰਨ ਲਈ ਉਹ ਸਭ ਗੈਸਾਂ ਵਰਤੋਂ ਵਿਚ ਲਿਆਈਆਂ ਜਾਂਦੀਆਂ ਹਨ ਜੋ ਨਿਸਾਰਕ ਬਰਤਨਾਂ ਅਤੇ ਸਾਂਚਿਆਂ ਦੇ ਚੁੱਲ੍ਹਿਆਂ ਤੋਂ ਆਉਂਦੀਆਂ ਹਨ । ਇਸ ਵਿਧੀ ਨਾਲ ਮਾਲ ਦਾ ਇਕ ਘਾਣਾ ਤਿਆਰ ਕਰਨ ਲਈ ਘੱਟੋ ਘੱਟ ਇਕ ਹਫ਼ਤਾ ਲਗ ਜਾਂਦਾ ਹੈ ।

ਕੱਥੇ ਦੇ ਦੁਬਾਰਾ ਰਵੇ ਬਣਾਉਣ ਲਈ ਜੋ ਘੋਲ ਬਚਦਾ ਹੈ ਉਸ ਨੂੰ ਖੁੱਲ੍ਹੀਆਂ ਕੜਾਹੀਆਂ ਵਿਚ ਇੱਛਾ ਅਨੁਸਾਰ ਗਾੜ੍ਹਾ ਕੀਤਾ ਜਾਂਦਾ ਹੈ ਅਤੇ ਫਿਰ ਇਸ ਸਾਂਦਰ ਤਰਲ ਨੂੰ ਲੱਕੜੀ ਦੇ ਚੌਖਟਿਆਂ ਵਿਚ ਭਰ ਦਿੱਤਾ ਜਾਂਦਾ ਹੈ । ਇਸ ਤੋਂ ਜੋ ਪਦਾਰਥ ਮਿਲਦਾ ਹੈ ਉਸ ਨੂੰ ਕਚ ਕਿਹਾ ਜਾਂਦਾ ਹੈ । ਕਚ ਕੱਥੇ ਦੀ ਸਹਿ ਉਪਜ ਹੈ ।

ਇਸ ਵਿਧੀ ਨਾਲ ਕੱਥਾ ਜਲਦੀ ਤਿਆਰ ਹੁੰਦਾ ਹੈ । ਇਹ ਲੱਕੜੀ ਵਿਚੋਂ ਚੰਗੀ ਤਰ੍ਹਾਂ ਨਿਕਲ ਆਉਂਦਾ ਹੈ । ਇਸ ਵਿਧੀ ਨਾਲ ਇਹ ਕੰਮ ਸਾਰਾ ਸਾਲ ਕੀਤਾ ਜਾ ਸਕਦਾ ਹੈ । ਇਸ ਪ੍ਰਕਾਰ ਤਿਆਰ ਕੀਤੇ ਹੋਏ ਕੱਥੇ ਦਾ ਰੰਗ ਅਤੇ ਸੁਆਦ ਵਧੀਆ ਹੁੰਦਾ ਹੈ ਅਤੇ ਇਸ ਵਿਚ ਕੈਟਿਚੀਨ ਦੀ ਮਾਤਰਾ 65-70 ਪ੍ਰਤਿਸ਼ਤ ਹੁੰਦੀ ਹੈ ।

**ਵੱਡਾ ਉਦਯੋਗ**—ਵੱਡੇ ਪੈਮਾਨੇ ਤੇ ਕੱਥਾ ਤਿਆਰ ਕਰਨ ਦੀ ਵਿਧੀ ਵੀ ਉਹੀ ਹੈ ਜੋ ਛੋਟੇ ਪੈਮਾਨੇ ਲਈ ਵਰਤੀ ਜਾਂਦੀ ਹੈ । ਵੱਡੇ ਵੱਡੇ ਲੱਠਿਆਂ ਨੂੰ ਮਸ਼ੀਨਾਂ ਦੁਆਰਾ ਕੱਟ ਕੇ ਛਿਪਟੀਆਂ ਬਣਾਈਆਂ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਆਟੋਕਲੇਵ ਵਿਚ ਹਿਲਾ ਕੇ ਦਬਾਉ ਹੇਠਾਂ, ਨਿਸ਼ਕਰਸ਼ਿਤ ਕੀਤਾ ਜਾਂਦਾ ਹੈ । ਨਿਸ਼ਕਰਸ਼ ਨੂੰ ਖ਼ਲਾ ਵਿਚ ਖ਼ੁਸ਼ਕ ਕਰਕੇ ਲਗਭਗ ਇਕ ਹਫ਼ਤੇ ਤਕ ਠੰਢੀਆਂ ਟੈਂਕੀਆਂ ਵਿਚ ਰਖਿਆ ਜਾਂਦਾ ਹੈ । ਇਸ ਨਾਲ ਕੱਥੇ ਦੇ ਰਵੇ ਬਣ ਕੇ ਵੱਖ ਹੋ ਜਾਂਦੇ ਹਨ । ਇਸ ਨੂੰ ਫ਼ਿਲਟਰ ਪ੍ਰੈੱਸਾਂ ਵਿਚ ਛਾਣ ਲੈਂਦੇ ਹਨ । ਫਿਰ ਸਿੱਲਾਂ ਅਤੇ ਵਰਗਾਕਾਰ ਟਿੱਕੀਆਂ ਵਿਚ ਕੱਟ ਕੇ ਅਜਿਹੇ ਕਮਰਿਆਂ ਵਿਚ ਸੁਕਾਂਦੇ ਹਨ ਜਿਨ੍ਹਾਂ ਨੂੰ ਗਰਮ ਹਵਾ ਨਾਲ ਗਰਮ ਕੀਤਾ ਜਾਂਦਾ ਹੈ । ਇਸ ਘੋਲ ਨੂੰ ਗਾੜ੍ਹਾ ਕਰਕੇ ਲੱਕੜੀ ਦੇ ਚੌਖਟਿਆਂ ਵਿਚ ਪਾ ਦਿੱਤਾ ਜਾਂਦਾ ਹੈ। ਇਸ ਦੇ ਠੰਢਾ ਹੋਣ ਤੇ ਕਚ ਜੰਮ ਜਾਂਦਾ ਹੈ ।

ਬਾਜ਼ਾਰ ਵਿਚ ਵਿਕਣ ਵਾਲੇ ਸਧਾਰਨ ਕੱਥੇ ਵਿਚ ਬਹੁਤ ਮਿਲਾਵਟ ਹੁੰਦੀ ਹੈ, ਮਿੱਟੀ ਅਤੇ ਸੁਆਹ ਤਾਂ ਇਸ ਵਿਚ ਮਿਲੀ ਹੀ ਰਹਿੰਦੀ ਹੈ । ਇਸ ਤੋਂ ਛੁਟ ਕੱਥੇ ਦਾ ਭਾਰ ਵਧਾਉਣ ਲਈ ਚੀਨੀ, ਮਿੱਟੀ, ਸੇਲਖੜੀ, ਗੂੰਦ, ਲਾਲ ਮਿੱਟੀ ਅਤੇ ਲੋਹੇ ਦੇ ਲਾਲ ਆੱਕਸਾਈਡ ਵਰਗੇ ਰੰਗਦਾਰ ਪਦਾਰਥ ਮਿਲਾਏ ਜਾਂਦੇ ਹਨ ।

ਹ. ਪੁ. ਹਿੰ. ਵਿ. ਕੋ. 2 : 325

**ਕਥਾ ਸਰਿਤ ਸਾਗਰ :** ਇਸ ਦਾ ਸ਼ਾਬਦਿਕ ਅਰਥ ਹੈ ਕਥਾਵਾਂ ਦੀਆਂ ਨਦੀਆਂ ਦਾ ਸਮੁੰਦਰ । ਕਸ਼ਮੀਰ ਦੇ ਸੋਮ ਦੇਵ ਭੱਟ ਨੇ ਕਥਾਵਾਂ ਦਾ ਇਕ ਪ੍ਰਸਿੱਧ ਸੰਗ੍ਰਹਿ ਤਿਆਰ ਕੀਤਾ ਜਿਸ ਨੂੰ ਬਾਰ੍ਹਵੀਂ ਈਸਵੀ ਦੇ ਆਰੰਭ ਵਿਚ ਇਕੱਠਾ ਕੀਤਾ ਗਿਆ ਸੀ । ਇਹ ਕਥਾਵਾਂ ਇਕ ਹੋਰ ਵੱਡੇ ਤੇ ਪ੍ਰਸਿੱਧ 'ਬ੍ਰਿਹਤ ਕਥਾ' ਨਾਂ ਦੇ ਗ੍ਰੰਥਿ ਵਿਚੋਂ ਲਈਆਂ ਗਈਆਂ ਹਨ । ਮੂਲ ਗ੍ਰੰਥਿ ਪ੍ਰਕਾਸ਼ਤ ਹੋ ਚੁਕਾ ਹੈ ਅਤੇ ਇਸ ਦੇ ਕੁਝ ਭਾਗ ਦਾ ਅਨੁਵਾਦ ਬ੍ਰਾਕਹਾਸ ਨੇ ਕੀਤਾ ਹੈ ।

ਹ. ਪੁ. —ਹਿੰ. ਮਿ. ਕੋ.

**ਕਥਾ-ਸਾਹਿਤ (ਸੰਸਕ੍ਰਿਤ) :** ਸੰਸਕ੍ਰਿਤ ਭਾਸ਼ਾ ਵਿਚ ਨਿਬੰਧ ਕਥਾਵਾਂ ਦਾ ਸਾਹਿਤ ਕਾਫ਼ੀ ਮਾਤਰਾ ਵਿਚ ਮਿਲਦਾ ਹੈ ਜਿਸ ਦੁਆਰਾ ਹਜ਼ਾਰਾਂ ਸਾਲਾਂ ਤੋਂ ਮਨੋਰੰਜਨ ਵੀ ਹੁੰਦਾ ਆ ਰਿਹਾ ਹੈ ਅਤੇ ਉਪਦੇਸ਼ ਵੀ ਮਿਲਦਾ ਹੈ । ਪੱਛਮੀ ਦੇਸ਼ਾਂ ਵਿਚ ਕਥਾਵਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਜਾਂਦਾ ਹੈ : ਪਰੀ ਕਹਾਣੀਆਂ, ਮਿਥਿਅਕ (ਮਨ ਘੜਤ) ਕਥਾਵਾਂ ਅਤੇ ਉਪਦੇਸ਼ਾਤਮਕ ਕਹਾਣੀਆਂ । ਸੰਸਕ੍ਰਿਤ ਸਾਹਿਤ ਵਿਚ ਇਨ੍ਹਾਂ ਤਿੰਨਾਂ ਕਿਸਮਾਂ ਦੀਆਂ ਕਹਾਣੀਆਂ ਦੀਆਂ ਉਦਾਹਰਨਾਂ ਮਿਲਦੀਆਂ ਹਨ ।

ਕਥਾ ਦੇ ਮੂਲ ਸੋਮੇ ਦੀ ਖੋਜ ਲਈ ਵੈਦਿਕ ਸੰਘਤਾਵਾਂ ਦਾ ਵਿਸ਼ਲੇਸ਼ਨ ਕਰਨਾ ਜ਼ਰੂਰੀ ਹੈ । ਰਿਗਵੇਦ ਵਿਚ ਅਨੇਕਾਂ ਰੌਚਕ ਕਹਾਣੀਆਂ ਦੀ ਸੂਚਨਾ ਮਿਲਦੀ ਹੈ । ਇਹ ਕਥਾਵਾਂ ਪੁਰਾਣਾਂ ਦੇ ਮਾਧਿਅਮ ਰਾਹੀਂ ਜਨਤਾ ਦੇ ਮਨੋਰੰਜਨ ਅਤੇ ਸਿਖਿਆ ਲਈ ਲੌਕਿਕ ਸੰਸਕ੍ਰਿਤ ਸਾਹਿਤ ਵਿਚ ਆਈਆਂ । ਇਸ ਸਾਹਿਤ ਦੇ ਪ੍ਰਧਾਨ ਗ੍ਰੰਥ ਹਨ :-(ੳ) ਪੰਚਤੰਤਰ; ਸੰਸਕ੍ਰਿਤ ਕਹਾਣੀਆਂ ਦਾ ਇਹੋ ਹੀ ਸਰਵਸ਼੍ਰੇਸ਼ਟ ਅਤੇ ਪ੍ਰਾਚੀਨ ਸੰਗ੍ਰਹਿ ਹੈ ਜਿਸਦਾ ਉਦੇਸ਼ ਦਿਲਚਸਪ ਕਹਾਣੀਆਂ ਰਾਹੀਂ ਨੀਤੀ ਅਤੇ ਸਦਾਚਾਰ ਦੀ ਸਿਖਿਆ ਦੇਣਾ ਰਿਹਾ ਹੈ । ਦੱਖਣ ਵਿਚ ਮਹਿਲਾਰੋਪੈ ਨਾਮੀ ਨਗਰ ਵਿਚ ਅਮਰਕੀਰਤੀ ਰਾਜੇ ਦੇ ਮੂਰਖ ਪੁੱਤਰਾਂ ਨੂੰ ਨੀਤੀ ਅਤੇ ਵਿਵਹਾਰ ਦੀ ਸਿਖਿਆ ਦੇਣ ਲਈ ਵਿਸ਼ਨੂੰ ਸ਼ਰਮਾ ਨੇ ਇਸ ਗ੍ਰੰਥਰਤਨ ਦੀ ਰਚਨਾ ਕੀਤੀ ਸੀ ।

(ਅ) ਹਿਤੋਪਦੇਸ਼ : ਸੰਸਕ੍ਰਿਤ ਕਥਾ ਸਾਹਿਤ ਵਿਚ ਇਹ ਬੜਾ ਲੋਕਪ੍ਰਿਯ ਗ੍ਰੰਥ ਹੈ । ਮਨੋਰੰਜਨ ਹੋਣ ਦੇ ਨਾਲ ਭਾਸ਼ਾ ਦੇ ਪੱਖ ਤੋਂ ਇਤਨਾ ਸਰਲ ਹੈ ਕਿ ਭਾਰਤ ਅਤੇ ਪੱਛਮੀ ਦੇਸ਼ਾਂ ਵਿਚ ਸੰਸਕ੍ਰਿਤ ਭਾਸ਼ਾ ਸਿਖਣ ਲਈ ਇਹ ਪਹਿਲੀ ਪੁਸਤਕ ਹੈ । ਇਸਦਾ ਰਚਨਹਾਰਾ ਨਾਰਾਇਣ ਪੰਡਤ ਅਤੇ ਰਚਨਾਕਾਲ 14ਵੀਂ ਸਦੀ ਹੈ ।

(ੲ) ਬ੍ਰਿਹਤਕਥਾ; ਪ੍ਰਿਸ਼ਾਚੀ ਭਾਸ਼ਾ ਦਾ ਪ੍ਰਾਚੀਨ ਗ੍ਰੰਥ ਹੈ ਜਿਸਦੀਆਂ ਕਹਾਣੀਆਂ ਦੀ ਜਾਣਕਾਰੀ ਸਾਨੂੰ ਇਸਦੇ ਸੰਸਕ੍ਰਿਤ ਅਨੁਵਾਦਾਂ ਤੋਂ ਮਿਲਦੀ ਹੈ ।

(ਸ) ਬੈਤਾਲਪਚੀਸੀ : ਇਸ ਦਾ ਸਬੰਧ ਰਾਜਾ ਬਿਕ੍ਰਮਾਦਿੱਤ ਦੇ ਅਲੌਕਿਕ ਅਤੇ ਵੀਰਤਾ ਭਰੇ ਜੀਵਨ ਨਾਲ ਹੈ । ਕਥਾ ਸਰਿਤਸਾਗਰ ਅਤੇ ਬ੍ਰਿਹਤ ਕਥਾ ਮੰਜਰੀ ਵਿਚ ਇਹ ਕਹਾਣੀਆਂ ਮਿਲਦੀਆਂ ਹਨ ।

(ਹ) ਸਿੰਹਾਸਨਬਤੀਸੀ : ਇਹ ਗ੍ਰੰਥਿ ਵੀ ਰਾਜਾ ਬਿਕਰਮ ਦੇ ਜੀਵਨ ਨਾਲ ਸਬੰਧਤ ਹੈ, ਇਸ ਲਈ ਇਸਦਾ ਨਾਂ 'ਬਿਕਰਮਚਰਿਤ' ਵੀ ਹੈ ।

(ਕ) ਸ਼ੁਕਸਪਤਤੀ : ਇਸ ਦੀਆਂ ਕਹਾਣੀਆਂ ਘਟ ਦਿਲਚਸਪ ਨਹੀਂ ਹਨ । ਇਸਦਾ ਲੇਖਕ ਚਿੰਤਾਮਨੀ ਭੱਟ ਹੈ, ਜਿਸ ਦਾ ਸਮਾਂ 12ਵੀਂ ਸਦੀ ਤੋਂ ਪਹਿਲਾਂ ਦਾ ਹੋਣਾ ਚਾਹੀਦਾ ਹੈ ਕਿਉਂਕਿ ਉਸਨੇ ਪੰਚਤੰਤਰ ਦੀ ਥਾਂ ਥਾਂ ਵਰਤੋਂ ਕੀਤੀ ਹੈ ।

ਸੰਸਕ੍ਰਿਤ ਦਾ ਕਥਾ-ਸਾਹਿਤ ਅਤੇ ਖਾਸ ਕਰਕੇ ਪੰਚਤੰਤਰ ਵਿਸ਼ਵ ਸਾਹਿਤ ਨੂੰ ਭਾਰਤ ਦੀ ਦੇਣ ਹੈ । ਅਨੇਕਾਂ ਭਾਸ਼ਾਵਾਂ ਵਿਚ ਇਸਦਾ ਅਨੁਵਾਦ ਹੋਇਆ ਮਿਲਦਾ ਹੈ । ਸਭ ਤੋਂ ਪਹਿਲਾਂ ਸੰਸਕ੍ਰਿਤ ਭਾਸ਼ਾ ਵਿਚੋਂ ਪੰਚਤੰਤਰ ਦਾ ਅਨੁਵਾਦ ਈਰਾਨ ਦੇ ਪ੍ਰਸਿੱਧ ਬਾਦਸ਼ਾਹ ਨੌਸ਼ੀਰਵਾਂ (531 ਈ. -579 ਈ.) ਨੇ ਪਹਿਲਵੀ ਭਾਸ਼ਾ ਵਿਚ 533 ਈ. ਵਿਚ ਕਰਵਾਇਆ । ਪਹਿਲਵੀ ਤੋਂ 560 ਈ. ਵਿਚ ਬੁਦ ਨਾਂ ਦੇ ਈਸਾਈ ਸੰਤ ਨੇ ਸੀਰੀਆਈ ਭਾਸ਼ਾ ਵਿਚ ਇਸਨੂੰ ਰੂਪਾਂਤਰਿਤ ਕੀਤਾ । ਸੰਨ 750 ਵਿਚ ਸੀਰੀਆਈ ਤੋਂ ਅਬਦੁੱਲਾ ਬਿਨ ਅਲ-ਮੁਕੱਫ਼ਾ ਨੇ ਇਸਦਾ ਅਨੁਵਾਦ ਅਰਬੀ ਵਿਚ ਕੀਤਾ । ਸੰਨ 1100 ਵਿਚ ਇਬਰਾਨੀ ਵਿਚ, ਸੰਨ 1251 ਵਿਚ ਸਪੇਨੀ ਵਿਚ ਅਤੇ ਸੰਨ 1480 ਵਿਚ ਲਾਤੀਨੀ ਵਿਚ ਅਤੇ ਸੰਨ 1570 ਵਿਚ ਅੰਗਰੇਜ਼ੀ ਵਿਚ ਇਸਦਾ ਅਨੁਵਾਦ ਕੀਤਾ ਗਿਆ । ਮਹਾਰਾਜਾ ਰਣਜੀਤ ਸਿੰਘ ਦੇ ਕਵੀ ਬੁਧ ਸਿੰਘ ਨੇ ਪੰਚਤੰਤਰ ਦਾ ਤਰਜਮਾ 1811 ਈ. ਵਿਚ ਬ੍ਰਿਜਭਾਸ਼ਾ ਮਿਲੀ ਪੰਜਾਬੀ ਵਿਚ ਕੀਤਾ, ਜਿਸ ਦਾ ਨਾਂ 'ਬੁੱਧਿਵਾਰਧਿ' ਹੈ ।

ਹ. ਪੁ.—ਹਿੰ. ਵਿ. ਕੋ. 2 : 327; ਮ. ਕੋ.

**ਕਥਾਕਲੀ :** ਇਹ ਉੱਤਰ-ਪੱਛਮੀ ਭਾਰਤ ਦਾ ਇਕ ਪ੍ਰਾਚੀਨ ਨਾਚ ਹੈ । ਇਸ ਦੀ ਤਕਨੀਕ ਭਰਤ ਦੇ ਨਾਟ-ਸ਼ਾਸਤ੍ਰ ਤੇ ਆਧਾਰਿਤ ਹੈ । ਇਹ ਹਮੇਸ਼ਾ ਮੰਦਰਾਂ ਤੇ ਆਸ਼ਰਿਤ ਰਿਹਾ ਹੈ ਤੇ ਇਹ ਪੂਰੀ ਤਰ੍ਹਾਂ

ਨਾਲ ਪੁਰਸ਼ਾਂ ਦੁਆਰਾ ਕੀਤਾ ਜਾਂਦਾ ਹੈ । ਨੌਜਵਾਨ ਇਸ ਦੇ ਅਭਿਆਸ ਲਈ ਆਪਣਾ ਸਾਰਾ ਜੀਵਨ ਸਮਰਪਿਤ ਕਰ ਦਿੰਦੇ ਹਨ ।

ਕਥਾਕਲੀ ਨਾਚ ਦੇ ਵਿਸ਼ੇ ਰਾਮਾਇਣ, ਮਹਾਂਭਾਰਤ ਤੇ ਸ਼ੈਵ ਸਾਹਿਤ ਦੀਆਂ ਕਥਾਵਾਂ 'ਚੋਂ ਲਏ ਜਾਂਦੇ ਹਨ । ਇਸ ਦੀ ਪੇਸ਼ਕਾਰੀ ਖੁਲ੍ਹੀ ਥਾਂ ਉਪਰ ਕੀਤੀ ਜਾਂਦੀ ਹੈ । ਇਸ ਨੂੰ ਧਰਤੀ ਤੇ ਜਾਂ ਸਾਧਾਰਣ ਲਕੜੀ ਦੇ ਮੰਚ ਤੇ ਸਾਰੀ ਰਾਤ ਤੇਲ ਦੇ ਦੀਵਿਆਂ ਦੀ ਰੋਸ਼ਨੀ ਵਿਚ ਪੇਸ਼ ਕੀਤਾ ਜਾਂਦਾ ਹੈ । ਪੇਸ਼ਕਾਰੀ ਦੇ ਦੌਰਾਨ ਜਿਸ ਤਰ੍ਹਾਂ ਨਾਚ ਕਰਨ ਵਾਲੇ ਸਾਂਗ ਪੇਸ਼ ਕਰਦੇ ਹਨ, ਉਸੇ ਅਨੁਸਾਰ ਕਹਾਣੀ ਸੁਣਾਈ ਜਾਂਦੀ ਹੈ । ਜ਼ੋਰ ਜ਼ੋਰ ਦੀ ਢੋਲ ਵਜਾਏ ਜਾਂਦੇ ਹਨ ਤੇ ਇਸ ਵਿਚ ਕੁੜੀਆਂ ਦਾ ਰੋਲ ਵੀ ਮੁੰਡੇ ਕਰਦੇ ਹਨ ।

ਕਥਾਕਲੀ ਦੀ ਚਾਲ ਬੜੀ ਜੋਸ਼ੀਲੀ ਹੁੰਦੀ ਹੈ । ਭਰਤ ਦੇ ਨਿਯਮਾਂ ਅਨੁਸਾਰ ਚਿਹਰੇ ਦੇ ਪ੍ਰਭਾਵ ਤੇ ਹਾਵ ਭਾਵ ਪ੍ਰਗਟਾਉਣ ਲਈ ਸਰੀਰ ਦੇ ਅੰਗ ਹਿਲਾਏ ਜਾਂਦੇ ਹਨ । ਇਹ ਨਾਚ ਪੇਸ਼ ਕਰਨ ਵਾਲੇ ਦੀ ਤਿਆਰੀ ਲਈ ਕਈ ਘੰਟੇ ਲੱਗ ਜਾਂਦੇ ਹਨ । ਉਸਦੇ ਨਾਲ ਚਿਹਰੇ ਦੇ ਰੂਪ ਨੂੰ ਬਦਲਣ ਲਈ ਚੌਲਾਂ ਦੀ ਪਿਛ ਅਤੇ ਜ਼ਰੂਰੀ ਰੰਗ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਨਾਚ ਵਿਚ ਭਰਵੱਟਿਆਂ ਨੂੰ ਲਰਜ਼ਾਉਣ, ਠੋਡੀ ਨੂੰ ਹਿਲਾਉਣ, ਨੱਕ ਤੇ ਗਲ੍ਹਾਂ ਨੂੰ ਝੰਜੋੜਨ ਨਾਲ ਪਾਤਰ ਦੇ ਹਾਵ ਭਾਵ ਦਰਸਾਏ ਜਾਂਦੇ ਹਨ । ਇਸ ਵਿਚ ਭਾਰੀ ਅਤੇ ਪੂਰੀ ਘੱਗਰੀ, ਲੰਬੀਆਂ ਬਾਹਵਾਂ ਵਾਲੀ ਜੈਕਟ, ਮਾਲਾ ਤੇ ਹਾਰ ਅਤੇ ਸਿਰ ਲਈ ਲੱਕੜ ਦਾ ਉਚਾ ਰੰਗਦਾਰ ਟੋਪਾ ਨਰਤਕ ਦਾ ਪਹਿਰਾਵਾ ਹੁੰਦਾ ਹੈ ।

ਹ. ਪੁ.—ਐਨ. ਬ੍ਰਿ. 13 : 250

**ਕਦੰਬ :** ਕਦੰਬ ਉਨ੍ਹਾਂ ਬ੍ਰਾਹਮਣਾਂ ਨੂੰ ਕਿਹਾ ਜਾਂਦਾ ਹੈ ਜੋ ਮਾਨਵੀ ਗੋਤ ਨਾਲ ਸਬੰਧਤ ਹਨ ਅਤੇ ਜਿਨ੍ਹਾਂ ਦਾ ਇਹ ਪਰਿਵਾਰਕ ਨਾਂ ਉਸ ਕਦੰਬ ਦਰਖਤ ਕਾਰਨ ਪਿਆ ਜੋ ਇਨ੍ਹਾਂ ਦੇ ਘਰ ਦੇ ਦਰਵਾਜੇ ਅਗੇ ਸੀ। ਕਦੰਬ ਖ਼ਾਨਦਾਨ ਨੇ ਤਾਕਤ ਕਦੋਂ ਅਤੇ ਕਿਵੇਂ ਸੰਭਾਲੀ ਇਸ ਬਾਰੇ ਠੀਕ ਪਤਾ ਨਹੀਂ ਲਗਦਾ । ਇਕ ਵਿਚਾਰ ਅਨੁਸਾਰ ਇਕ ਮਯੂਰਸ਼ਰਮਨ ਨਾਮੀ ਬ੍ਰਾਹਮਣ ਨੇ ਪੱਲਵ ਦੀ ਰਾਜਧਾਨੀ ਕਾਂਸ਼ੀ ਵਿਖੇ ਇਕ ਕਸ਼ਤਰੀ ਘੋੜਸਵਾਰ ਨਾਲ ਹੋਏ ਝਗੜੇ ਵਿਚ ਹੋਈ ਬੇਇਜ਼ਤੀ ਕਾਰਨ ਹਥਿਆਰ ਚੁੱਕੇ ਅਤੇ ਕਰਨਾਟਕ ਵਿਚ ਆਪਣਾ ਰਾਜ ਸਥਾਪਤ ਕੀਤਾ । ਇਹ ਚੌਥੀ ਸਦੀ ਈ. ਦੀ ਘਟਨਾ ਹੈ ਜਦੋਂ ਕਿ ਪੱਲਵਾਂ ਨੂੰ ਦੱਖਣ ਵਿਚ ਸਮੁਦਰਗੁਪਤ ਨੇ ਹਮਲਿਆਂ ਰਾਹੀਂ ਦੁਖੀ ਕੀਤਾ ਹੋਇਆ ਸੀ । ਮਯੂਰਸ਼ਰਮਨ ਦੇ ਪਹਿਲੇ ਉਤਰਾਧਿਕਾਰੀ ਤਾਂ ਖਾਸ ਨਾਮਣਾ ਨਾ ਖੱਟ ਸਕੇ ਪਰ ਕਾਕਸਥਵਰਮਨ ਦੇ ਰਾਜ-ਕਾਲ ਵਿਚ ਕਦੰਬਾਂ ਦੀ ਰਿਆਸਤ ਕਾਫ਼ੀ ਵਧੀ ਫੁਲੀ ਤੇ ਪ੍ਰਭਾਵਸ਼ਾਲੀ ਬਣੀ । ਅਗਲਾ ਪ੍ਰਸਿੱਧ ਕਦੰਬ ਰਾਜਾ ਰਵੀਨ ਵਰਮਨ (ਛੇਵੀਂ ਸਦੀ ਈ. ਦੇ ਪਹਿਲੇ ਕੁਝ ਦਹਾਕਿਆਂ ਦੌਰਾਨ) ਸੀ ਜਿਸਨੇ ਹਲਸੀ ਨੂੰ ਰਾਜਧਾਨੀ ਬਣਾਇਆ ਅਤੇ ਪੱਲਵਾਂ ਆਦਿ ਵਿਰੁੱਧ ਸਫ਼ਲਤਾ ਨਾਲ ਲੜਿਆ । ਇਸ ਤੋਂ ਪਿਛੋਂ ਕਦੰਬਾਂ ਦੀ ਤਾਕਤ ਘਟ ਗਈ ਪਰ ਰਾਸ਼ਟਰਕੂਟਾਂ ਦੇ ਪਤਨ ਤੋਂ ਪਿਛੋਂ ਦਸਵੀਂ ਸਦੀ ਦੀ ਪਿਛਲੀ ਚੌਥਾਈ ਦੇ ਲਗਭਗ ਕਦੰਬ ਸ਼ਹਿਜ਼ਾਦੇ ਫਿਰ ਤਾਕਤ ਵਿਚ ਆ ਗਏ, ਜਿਨ੍ਹਾਂ ਨੇ 13 ਵੀਂ ਸਦੀ ਦੇ ਅੰਤ ਤਕ ਭਿੰਨ ਭਿੰਨ ਸਥਾਨਾਂ ਤੇ ਰਾਜ ਕੀਤਾ ਪਰ ਇਨ੍ਹਾਂ ਦੀਆਂ ਸਰਗਰਮੀਆਂ ਸੀਮਤ ਹੀ ਸਨ ।

ਹ. ਪੁ.—ਹਿ. ਏ. ਇੰਡ : 432

**ਕਦਰੂ :** ਕਦਰੂ ਦਕਸ਼ ਦੀ ਪੁੱਤਰੀ ਅਤੇ ਮਹਾਂਰਿਸ਼ੀ ਕਸ਼ਯਪ ਦੀ ਪਤਨੀ ਸੀ । ਪੁਰਾਣਿਕ ਕਥਾ ਹੈ ਕਿ ਇਕ ਵਾਰੀ ਮਹਾਂਰਿਸ਼ੀ ਕਸ਼ਯਪ ਨੇ ਕਿਹਾ ਕਿ ਤੇਰੀ ਜੋ ਇਛਾ ਹੈ ਮੰਗ ਲੈ । ਕਦਰੂ ਨੇ ਸੌ ਤੇਜਸਵੀ ਸੱਪਾਂ ਨੂੰ ਪੁੱਤਰ ਰੂਪ ਵਿਚ ਮੰਗ ਲਿਆ । ਇੰਦਰ ਦੇ ਚਿੱਟੇ ਰੰਗ ਦੇ ਘੋੜੇ ਦੀ ਪੂਛ ਦੇ ਰੰਗ ਬਾਰੇ ਕਦਰੂ ਅਤੇ ਵਿਨਤਾ ਵਿਚ ਬਹਿਸ ਹੋ ਗਈ ਅਤੇ ਹਾਰ ਜਾਣ ਤੇ ਦਾਸੀ ਬਣਨ ਦੀ ਸ਼ਰਤ ਲਗ ਗਈ । ਕਦਰੂ ਨੇ ਆਪਣੇ ਪੁੱਤਰ ਸੱਪਾਂ ਨੂੰ ਆਗਿਆ ਕੀਤੀ ਕਿ ਉਹ ਕਾਲੇ ਰੰਗ ਦੇ ਵਾਲ ਬਣਕੇ ਪੂਛ ਵਿਚ ਲਗ ਜਾਣ । ਜਿਹੜੇ ਸੱਪਾਂ ਨੇ ਇਸ ਦੀ ਆਗਿਆ ਨਾ ਮੰਨੀ ਉਨ੍ਹਾਂ ਨੂੰ ਇਸਨੇ ਸਰਾਪ ਦਿਤਾ ਕਿ ਭਿਆਨਕ ਸੇਕ ਉਨ੍ਹਾਂ ਨੂੰ ਭਸਮ ਕਰ ਦੇਵੇਗਾ । ਘੋੜੇ ਦੀ ਪੂਛ ਸਚਮੁਚ ਕਾਲੀ ਨਿਕਲੀ ਅਤੇ ਕਦਰੂ ਜਿਤ ਗਈ । ਕਦਰੂ, ਵਿਨਤਾ ਅਤੇ ਕਦਰੂ ਦੇ ਪੁੱਤਰ (ਸੱਪ) ਗਰੁੜ ਦੀ ਪਿਠ ਤੇ ਬਹਿਕੇ ਨਾਗਲੋਕ ਵੇਖਣ ਗਏ । ਗਰੁੜ ਇਤਨਾ ਉੱਚਾ ਉਡਿਆ ਕਿ ਸੱਪ ਸੂਰਜ ਦੇ ਸੇਕ ਨਾਲ ਬੇਹੋਸ਼ ਹੋਣ ਲਗੇ । ਕਦਰੂ ਨੇ ਇੰਦਰ ਦੁਆਰਾ ਮੀਂਹ ਪਾਕੇ ਤਾਪਮਾਨ ਘਟਾਉਣ ਲਈ ਉਸਦੀ ਉਸਤਤ ਕੀਤੀ ।

ਹ. ਪੁ.—ਹਿੰ. ਵਿ. ਕੋ. 2 : 328

**ਕਦਾਰ :** ਇਹ ਭਾਰਤ ਵਿਚ ਕੇਰਲ ਰਾਜ ਦੇ ਕੋਚੀਨ ਅਤੇ ਤਾਮਿਲਨਾਡੂ ਰਾਜ ਦੇ ਕੋਏਂਬਟੂਰ ਜ਼ਿਲ੍ਹਿਆਂ ਵਿਚਕਾਰ ਰਹਿਣ ਵਾਲਾ ਇਕ ਜੰਗਲੀ ਕਬੀਲਾ ਹੈ । ਇਸ ਕਬੀਲੇ ਦੇ ਲੋਕ ਕੱਦ ਦੇ ਮਧਰੇ, ਰੰਗ ਦੇ ਕਾਲੇ, ਚੌੜੇ ਨੱਕ ਅਤੇ ਉਲਟਵੇਂ ਬੁੱਲ੍ਹਾਂ ਵਾਲੇ ਹੁੰਦੇ ਹਨ । ਕੁਝ ਲੋਕਾਂ ਦੇ ਵਾਲ ਘੁੰਗਰਾਲੇ ਵੀ ਹੁੰਦੇ ਹਨ ਜਿਨ੍ਹਾਂ ਤੋਂ ਇਨ੍ਹਾਂ ਦਾ ਪਿਛੋਕੜ ਨੀਗਰੋ ਲੋਕਾਂ ਨਾਲ ਮਿਲਦਾ ਲਗਦਾ ਹੈ। ਇਨ੍ਹਾਂ ਦਾ ਮੁੱਖ ਸੰਦ ਪਹਿਲਾਂ ਪੱਥਰ ਦੀ ਚੋਭ ਅਤੇ ਹੁਣ ਲੋਹੇ ਦੀ ਚੋਭ ਵਾਲੀ ਗੰਧਾਲੀ ਹੈ ਜਿਸ ਨਾਲ ਇਹ ਖਾਣਯੋਗ ਜੰਗਲੀ ਜੜ੍ਹਾਂ ਪੁੱਟਦੇ ਸਨ । ਇਹ ਲੋਕ ਖੇਤੀ ਆਦਿ ਨਹੀਂ ਕਰਦੇ ਅਤੇ ਸ਼ਿਕਾਰ ਤੀਰ ਕਮਾਨ ਤੋਂ ਬਿਨਾਂ ਹੀ ਕਰਦੇ ਹਨ । ਇਹ ਕੱਖਾਂ-ਕਾਨਿਆਂ ਦੀਆਂ ਝੌਂਪੜੀਆਂ ਬਣਾਕੇ ਰਹਿੰਦੇ ਹਨ। ਜਿਥੋਂ ਤਕ ਇਨ੍ਹਾਂ ਦਾ ਇਤਿਹਾਸ ਮਿਲਦਾ ਹੈ ਇਹ ਸ਼ਹਿਦ, ਸੋਮ, ਸਾਗੂਦਾਣਾ, ਇਲਾਇਚੀ, ਅਦਰਕ ਆਦਿ ਇਕੱਠਾ ਕਰਕੇ ਮੈਦਾਨੀ ਇਲਾਕੇ ਦੇ ਵਪਾਰੀਆਂ ਨਾਲ ਵਪਾਰ ਕਰਦੇ ਹਨ । ਇਹ ਵਪਾਰਵਟਾਂਦਰੇ ਵਿਚ ਮਿਲੇ ਚੌਲ ਖਾਣੇ ਚੰਗੇ ਸਮਝਦੇ ਹਨ । ਇਨ੍ਹਾਂ ਵਿਚ ਭੂਆ ਦੀ ਲੜਕੀ ਨਾਲ ਸ਼ਾਦੀ ਕਰਨ ਦੀ ਆਗਿਆ ਹੈ । ਇਹ ਜੰਗਲੀ ਰੂਹਾਂ ਅਤੇ ਹਿੰਦੂ ਦੇਵਤਿਆਂ ਦੀ ਪੂਜਾ ਕਰਦੇ ਹਨ । ਇਹ ਲੋਕ ਤਾਮਿਲ ਦੀ ਉਪ-ਭਾਸ਼ਾ ਬੋਲਦੇ ਹਨ ।

ਹ. ਪੁ.—ਐਨ. ਬ੍ਰਿ. 13 : 183

**ਕੱਦੂ :** ਇਹ ਭਾਰਤ ਦੀ ਅਤੇ ਵਿਸ਼ੇਸ਼ ਕਰਕੇ ਪੰਜਾਬ ਦੀ ਇਕ ਬਹੁਤ ਸੁਆਦਲੀ ਗਰਮੀ ਰੁੱਤ ਦੀ ਸਬਜ਼ੀ ਹੈ । ਇਸ ਨਾਂ ਹੇਠ ਚੱਪਣ ਕੱਦੂ ਅਤੇ ਵਲਾਇਤੀ ਕੱਦੂ ਵੀ ਆਉਂਦੇ ਹਨ । ਵਲਾਇਤੀ ਕੱਦੂ ਨੂੰ ਅੰਗ੍ਰੇਜ਼ੀ ਵਿਚ ਵਿੰਟਰ ਸੁਕੈਸ਼ ਵੀ ਕਿਹਾ ਜਾਂਦਾ ਹੈ । ਚੱਪਣ ਕੱਦੂ ਨੂੰ ਹਰਾ ਹਰਾ ਤੋੜ ਕੇ ਇਸ ਦੀ ਸਬਜ਼ੀ ਬਣਾਈ ਜਾਂਦੀ ਹੈ । ਇਹ ਸਿਰਫ਼ ਗਰਮੀਆਂ 'ਚ ਹੀ ਹੁੰਦਾ ਹੈ । ਵਲਾਇਤੀ ਕੱਦੂ ਵਧੇਰੇ ਪਹਾੜਾਂ ਵਿਚ ਹੀ ਉਗਾਇਆ ਜਾਂਦਾ ਹੈ । ਕੱਦੂ ਦੀ ਇਕ ਹੋਰ ਕਿਸਮ ਸੀਤਾਫਲ ਨੂੰ ਤਕਰੀਬਨ ਸਾਰੇ ਭਾਰਤ ਵਿਚ ਹੀ ਉਗਾਇਆ ਜਾਂਦਾ ਹੈ । ਇਹ ਕਾਫ਼ੀ ਸਮਾਂ ਠੀਕ ਰਹਿ ਸਕਦਾ ਹੈ ਅਤੇ ਇਕ ਥਾਂ ਤੋਂ ਦੂਜੀ ਥਾਂ ਲਿਜਾਇਆ ਜਾ ਸਕਦਾ ਹੈ । ਕੱਦੂ ਦੀ ਸਬਜ਼ੀ ਤੋਂ ਕਈ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ । ਛੋਟੇ ਛੋਟੇ ਪੱਤੇ, ਨਰਮ ਨਰਮ ਤਣੇ ਤੇ ਫੁੱਲ ਆਦਿ ਵੀ ਸਬਜ਼ੀ ਬਣਾਉਣ ਦੇ ਕੰਮ ਆਉਂਦੇ ਹਨ ।

**ਕੱਦੂ ਦੇ ਭੋਜਨ ਗੁਣ ਇਸ ਪ੍ਰਕਾਰ ਹਨ :**

ਪ੍ਰਤਿ 100 ਗ੍ਰਾ. ਖਾਣ ਯੋਗ ਭਾਗ

| | | | |
|---|---|---|---|
| ਨਮੀ | 92.6 ਗ੍ਰਾ. | ਰਿਬੋਫ਼ਲਾਵੀਨ | 0.04 ਮਿ. ਗ੍ਰਾ. |
| ਚਰਬੀ | 0.1 ਗ੍ਰਾ. | ਵਿਟਾਮਿਨ ਸੀ | 2 ਮਿ. ਗ੍ਰਾ. |
| ਪ੍ਰੋਟੀਨ | 1.4 ਗ੍ਰਾ. | ਹੋਰ ਕਾਰਬੋਹਾਈਡ੍ਰੇਟ | 46 ਮਿ. ਗ੍ਰਾ. |
| ਖਣਿਜਾਂ | 0.6 ਗ੍ਰਾ. | | |
| ਰੇਸ਼ੇ | 0.7 ਗ੍ਰਾ. | ਕੈਲਸੀਅਮ | 1.0 ਮਿ. ਗ੍ਰਾ. |
| ਕੈਲੋਰੀਆਂ | 25 | ਫ਼ਾਸਫ਼ੋਰਸ | 30 ਮਿ. ਗ੍ਰਾ. |
| ਮੈਗਨੀਸ਼ੀਅਮ | 14 ਮਿ. ਗ੍ਰਾ. | ਸੋਡੀਅਮ | 5.6 ਮਿ. ਗ੍ਰਾ. |

| | ਪ੍ਰਤਿ 100 ਗ੍ਰਾਮ ਖਾਣ ਯੋਗ ਭਾਗ | | |
|---|---|---|---|
| ਲੋਹਾ | 0.7 ਮਿ. ਗ੍ਰਾ. | ਤਾਂਬਾ | 0.20 ਮਿ. ਗ੍ਰਾ. |
| ਪੋਟਾਸ਼ੀਅਮ | 139 ਮਿ. ਗ੍ਰਾ. | ਕਲੋਰੀਨ | 4 ਮਿ. ਗ੍ਰਾ. |
| ਗੰਧਕ | 16 ਮਿ. ਗ੍ਰਾ. | ਥਾਇਆਮੀਨ | 0.06 ਮਿ. ਗ੍ਰਾ. |
| ਵਿਟਾਮਿਨ ਏ | 84 ਪ੍ਰਤਿ ਇਕਾਈ | ਨਿਕੋਟਿਨਿਕ ਐਸਿਡ | 0.5 ਮਿ. ਗ੍ਰਾ. |

ਕੱਦੂ ਦੀ ਖੇਤੀ ਪੂਰਵ-ਇਤਿਹਾਸਕ ਕਾਲ ਤੋਂ ਹੀ ਹੁੰਦੀ ਆ ਰਹੀ ਹੈ ਤੇ ਇਸ ਦੀਆਂ ਉਪਰੋਕਤ ਤਿੰਨਾਂ ਕਿਸਮਾਂ ਦਾ ਮੂਲ-ਅਸਥਾਨ ਅਮਰੀਕਾ ਦੇ ਤਪਤ-ਖੰਡ ਹਨ। ਪੁਰਾਤਨ ਰੈੱਡ ਇੰਡੀਅਨ ਮਕਬਰਿਆਂ 'ਚੋਂ ਮਿਲੇ ਸਬੂਤਾਂ ਤੋਂ ਪਤਾ ਲਗਦਾ ਹੈ ਕਿ ਕੱਦੂ, ਚੱਪਣ ਕੱਦੂ ਤੇ ਵਲਾਇਤੀ ਕੱਦੂ 2000 ਈ. ਪੂ. 'ਚ ਵੀ ਮਨੁੱਖੀ ਭੋਜਨ ਦਾ ਅੰਗ ਸਨ। ਇਨ੍ਹਾਂ ਸਾਰਿਆਂ ਦਾ ਸਬੰਧ ਕੁਕਰਬਿਟੇਸੀ ਪਰਿਵਾਰ (ਕੁਲ) ਅਤੇ ਕੁਕਰਬਿਟਾ ਪ੍ਰਜਾਤੀ ਨਾਲ ਹੈ।

**ਕਿਸਮਾਂ**—ਕੱਦੂ ਦੀਆਂ ਕੁਝ ਕੁ ਪ੍ਰਚਲਿਤ ਕਿਸਮਾਂ ਲਾਰਜ ਰੈੱਡ, ਲਾਰਜ ਰਾਊਂਡ, ਯੈਲੋ ਫਲੈਸ਼, ਅਰਲੀ ਯੈਲੋ, ਪ੍ਰੋਲਿਫਿਕ, ਆਸਟ੍ਰੇਲੀਅਨ ਗ੍ਰੀਨ, ਬਟਰਨੱਟ ਤੇ ਗ੍ਰੀਨ ਹੱਬਾਰਡ ਹਨ।

**ਕਾਸ਼ਤ**—ਕੱਦੂ ਗਰਮੀਆਂ ਦੀ ਫ਼ਸਲ ਹੈ, ਪਰ ਇਹ ਤਰਬੂਜ਼ ਤੇ ਖ਼ਰਬੂਜ਼ੇ ਨਾਲੋਂ ਕੁਹਰਾ ਵਧੇਰੇ ਬਰਦਾਸ਼ਤ ਕਰ ਸਕਦੀ ਹੈ। ਕੱਦੂ ਮੁਕਾਬਲਤਨ ਘੱਟ ਤਾਪਮਾਨ ਤੇ ਵਧੇਰੇ ਨਮੀ ਵਾਲੇ ਖੰਡਾਂ 'ਚ ਚੰਗਾ ਹੁੰਦਾ ਹੈ। ਇਸ ਦੇ ਪੌਦੇ ਥੋੜ੍ਹੀ ਬਹੁਤੀ ਛਾਂ ਵਿਚ ਵੀ ਹੋ ਜਾਂਦੇ ਹਨ ਅਤੇ ਕਈ ਵਾਰ ਇਹ ਅਨਾਜੀ ਫ਼ਸਲਾਂ ਦੇ ਨਾਲ ਵੀ ਉਗਾਇਆ ਜਾਂਦਾ ਹੈ। ਕੱਦੂ ਆਮ ਤੌਰ ਤੇ 110-120 ਦਿਨਾਂ 'ਚ ਪੱਕ ਕੇ ਤਿਆਰ ਹੋ ਜਾਂਦਾ ਹੈ। ਇਸ ਲਈ ਕੱਦੂ ਦੀ ਚੰਗੀ ਫ਼ਸਲ ਲਈ ਲਗਭਗ ਚਾਰ ਮਹੀਨੇ ਕੁਹਰਾ-ਰਹਿਤ ਮੌਸਮ ਰਹਿਣਾ ਲਾਜ਼ਮੀ ਹੈ। ਇਸ ਦੀ ਚੰਗੀ ਕਾਸ਼ਤ ਲਈ ਜ਼ਰੂਰੀ ਹੈ ਕਿ ਜ਼ਮੀਨ ਚੰਗੀ ਹੋਵੇ ਬਸ਼ਰਤੇ ਕਿ ਉਸ ਵਿਚ ਜਲ-ਨਿਕਾਸ ਦਾ ਚੰਗਾ ਪ੍ਰਬੰਧ ਹੋਵੇ। ਇਨ੍ਹਾਂ ਦੀਆਂ ਜੜ੍ਹਾਂ ਤਾਂ ਉਪਰ ਹੀ ਰਹਿੰਦੀਆਂ ਹਨ ਪਰ ਫੈਲਦੀਆਂ ਵਧੇਰੇ ਹਨ। ਇਹ ਦਰਮਿਆਨੇ ਮੇਲ ਦੀ ਖਾਰੀ ਜ਼ਮੀਨ 'ਚ ਵੀ ਹੋ ਜਾਂਦੇ ਹਨ। ਪਰ 6.0 ਜਾਂ 6.5pH ਵਾਲੀ ਜ਼ਮੀਨ 'ਚ ਇਹ ਵਧੀਆ ਹੁੰਦੇ ਹਨ।

ਮੈਦਾਨਾਂ ਵਿਚ ਗਰਮੀਆਂ ਦੀ ਫ਼ਸਲ ਦੀ ਬਿਜਾਈ ਆਮ ਤੌਰ ਤੇ ਜਨਵਰੀ ਤੋਂ ਮਾਰਚ ਤਕ ਕੀਤੀ ਜਾਂਦੀ ਹੈ। ਅਗੇਤੀ ਫ਼ਸਲ ਪੈਦਾ ਕਰਨ ਲਈ ਦਰਿਆਵਾਂ ਦੇ ਪਾਟ 'ਚ ਕਈ ਵਾਰ ਬਿਜਾਈ ਦਸੰਬਰ 'ਚ ਵੀ ਕਰ ਦਿਤੀ ਜਾਂਦੀ ਹੈ। ਕਈ ਵਾਰ ਕੱਦੂ, ਆਲੂਆਂ ਦੀ ਪੁਟਾਈ ਤੋਂ ਪਹਿਲਾਂ ਬੀਜ ਦਿੱਤੇ ਜਾਂਦੇ ਹਨ। ਬਰਸਾਤੀ ਫ਼ਸਲ ਦੀ ਬਿਜਾਈ ਜੂਨ-ਜੁਲਾਈ 'ਚ ਕੀਤੀ ਜਾਂਦੀ ਹੈ। ਆਮ ਤੌਰ ਤੇ 100 ਗ੍ਰਾ. ਵਿਚ ਛੇ ਕੁ ਸੌ ਬੀਜ ਹੁੰਦੇ ਹਨ। ਇਕ ਹੈਕਟੇਅਰ 'ਚ 7-8 ਕਿ. ਗ੍ਰਾ. ਬੀਜ ਪਾਇਆ ਜਾਂਦਾ ਹੈ।

ਚੰਗੀਆਂ ਕਿਸਮਾਂ ਦੇ ਕੱਦੂ ਪੂਰੀ ਤਰ੍ਹਾਂ ਪੱਕ ਜਾਣ ਤੇ ਹੀ ਤੋੜਨੇ ਚਾਹੀਦੇ ਹਨ। ਛਿੱਲ ਜਦੋਂ ਸਖ਼ਤ ਹੋ ਜਾਵੇ ਤਾਂ ਸਬਜ਼ੀ ਦੇ ਪੱਕਣ ਦਾ ਅੰਦਾਜ਼ਾ ਲਗਾਉਣਾ ਆਸਾਨ ਹੋ ਜਾਂਦਾ ਹੈ। ਤੁੜਾਈ ਵੇਲੇ ਥੋੜ੍ਹੀ ਜਿਹੀ ਡੰਡੀ ਕੱਦੂ ਦੇ ਨਾਲ ਰਹਿਣ ਦਿਤੀ ਜਾਂਦੀ ਹੈ। ਤੋੜਨ ਪਿੱਛੋਂ ਕੱਦੂਆਂ ਨੂੰ ਛੋਟੇ ਛੋਟੇ ਢੇਰਾਂ 'ਚ ਰਖਿਆ ਜਾਂਦਾ ਹੈ ਤੇ ਫਿਰ ਕੁਝ ਦਿਨ ਧੁੱਪੇ ਜਾਂ ਛਾਵੇਂ ਰਖ ਕੇ ਸੁਕਾ ਲਿਆ ਜਾਂਦਾ ਹੈ। ਕੱਦੂਆਂ ਨੂੰ ਗੋਦਾਮਾਂ ਵਿਚ ਰਖਣ ਲਈ ਪਹਿਲੇ ਦੋ-ਤਿੰਨ ਹਫ਼ਤੇ 15-20° ਸੈਂ. ਤਾਪਮਾਨ ਤੇ 75 ਫ਼ੀ ਸਦੀ ਸਾਪੇਖੀ ਸਿੱਲ੍ਹ ਦੀ ਹੀ ਲੋੜ ਹੁੰਦੀ ਹੈ।

ਚੱਪਣ ਕੱਦੂ, ਬੀਜਾਂ ਦੇ ਪੱਕਣ ਤੋਂ ਪਹਿਲਾਂ ਪਹਿਲਾਂ ਹਰੇ ਹਰੇ ਹੀ ਤੋੜ ਲਏ ਜਾਂਦੇ ਹਨ। ਤੋੜਨ ਸਮੇਂ ਚੱਪਣ ਕੱਦੂ ਨਰਮ ਨਰਮ, ਪੀਲੇ ਹਰੇ ਰੰਗ ਦਾ ਅਤੇ ਪੂਰੇ ਵਿਕਸਿਤ ਕੱਦੂ ਨਾਲੋਂ 1/3 ਹੋਣਾ ਚਾਹੀਦਾ ਹੈ। ਚੱਪਣ ਕੱਦੂ ਵੇਲ ਨਾਲੋਂ ਥੋੜ੍ਹਾ ਜਿਹਾ ਮਰੋੜਾ ਦੇ ਕੇ ਤੋੜਿਆ ਜਾਂਦਾ ਹੈ। ਆਮ ਤੌਰ ਤੇ ਉਸ ਨਾਲ ਡੰਡੀ ਵੀ ਬਿਲਕੁਲ ਨਹੀਂ ਰਹਿਣ ਦਿਤੀ ਜਾਂਦੀ। ਝਾੜ ਲਗਭਗ 250 ਕੁਇੰਟਲ ਫ਼ੀ ਹੈਕਟੇਅਰ ਮਿਲਦਾ ਹੈ।

**ਬਿਮਾਰੀਆਂ ਅਤੇ ਕੀੜੇ ਮਕੌੜੇ**—ਇਸ ਫ਼ਸਲ ਨੂੰ ਨੁਕਸਾਨ ਪਹੁੰਚਾਉਣ ਵਾਲੀਆਂ ਬਿਮਾਰੀਆਂ ਅਤੇ ਕੀੜੇ ਮਕੌੜੇ ਅਤੇ ਉਨ੍ਹਾਂ ਦੀ ਰੋਕ-ਥਾਮ ਦੇ ਢੰਗ ਖੀਰੇ ਵਾਲੇ ਹੀ ਹਨ। ਮੁੱਖ ਰੋਗ ਜੀਵਾਣੂ-ਕੁਮਲਾਉਣ, ਫਫੂੰਦੀ-ਫੋੜੇ, ਲੂੰਦਾਰ ਉੱਲੀ, ਧੂੜਾ ਉੱਲੀ, ਨੋਕਦਾਰ ਪੱਤਾ ਧੱਬੇ, ਚਿੱਤੀ ਆਦਿ ਹਨ (ਵਿਸਤਾਰ ਲਈ ਵੇਖੋ ਖੀਰਾ)।

ਹ. ਪੁ.—ਸਬਜ਼ੀਆਂ—ਚੌਧਰੀ : 176

**ਕੰਧਾਰ : ਪ੍ਰਾਂਤ**—ਇਹ ਅਫ਼ਗਾਨਿਸਤਾਨ ਦੀ ਇਕ ਮਸ਼ਹੂਰ ਵਿਲਾਇਤ (ਪ੍ਰਾਂਤ) ਹੈ। ਇਸ ਦਾ ਕੁੱਲ ਰਕਬਾ 49, 430 ਵ. ਕਿ. ਮੀ. ਅਤੇ ਵਸੋਂ 597,954 (1982) ਹੈ। ਇਹ ਉੱਤਰ ਵਿਚ ਹਜ਼ਾਰਾ ਦੇ ਪਹਾੜੀ ਇਲਾਕੇ ਤੋਂ ਲੈ ਕੇ ਦੱਖਣ ਵਿਚ ਰੇਤਲੇ ਮਾਰੂਥਲ ਤੇ ਪਾਕਿਸਤਾਨ ਦੀਆਂ ਸਰਹੱਦਾਂ ਤਕ ਅਤੇ ਪੂਰਬ ਵਿਚ ਕੈਲਾਤ-ਇ-ਗਿਲਜ਼ਈ ਤੋਂ ਲੈ ਕੇ ਦੱਖਣ ਵਿਚ ਹੈਲਮੰਡ ਦਰਿਆ ਤਕ ਫੈਲਿਆ ਹੋਇਆਂ ਹੈ। ਇਸਦੇ ਉੱਤਰ-ਪੱਛਮ ਵਿਚ ਇਕ ਬੰਜਰ ਮੈਦਾਨ ਹੈ ਜਿਹੜਾ ਪਹਾੜੀਆਂ ਦੀਆਂ ਦੋ ਲੜੀਆਂ ਨੇ ਘੇਰਿਆ ਹੈ। ਇਨ੍ਹਾਂ ਪਹਾੜੀਆਂ ਨੂੰ ਤੋਰਕਾਨੀ ਆਖਿਆ ਜਾਂਦਾ ਹੈ ਅਤੇ ਇਹ ਮੈਦਾਨਾਂ ਤੋਂ 900 ਮੀ. ਉਚੀਆਂ ਉਠੀਆਂ ਹੋਈਆਂ ਹਨ। ਉੱਤਰ-ਪੱਛਮ ਵਲ ਨੂੰ ਇਹ ਪਹਾੜੀਆਂ ਹਜ਼ਰਜਾਤ ਪਹਾੜ ਵਿਚ ਰਲ ਜਾਂਦੀਆਂ ਹਨ ਅਤੇ ਦੱਖਣ-ਪੱਛਮ ਵਲ ਨੂੰ ਇਹ ਹੇਠਲੇ ਮਾਰੂਥਲ ਨਾਲ ਰਲਦੀਆਂ ਹਨ।

ਇਸ ਪ੍ਰਾਂਤ ਦੀ ਜਲਵਾਯੂ ਬਸੰਤ ਰੁੱਤ ਵਿਚ ਸਭ ਤੋਂ ਵਧੀਆ ਹੁੰਦੀ ਹੈ। ਸਰਦੀਆਂ ਵਿਚ ਵੀ ਚੰਗੀ ਹੁੰਦੀ ਹੈ। ਗਰਮੀਆਂ ਗਰਮ ਤੇ ਖੁਸ਼ਕ ਰਹਿੰਦੀਆਂ ਹਨ। ਜਿਥੇ ਕਿਤੇ ਨਦੀਆਂ ਨਹੀਂ ਹਨ ਉਥੇ ਪੁਰਾਣੇ ਢੰਗਾਂ ਨਾਲ ਸਿੰਜਾਈ ਕੀਤੀ ਜਾਂਦੀ ਹੈ ਇਸ ਨੂੰ ਕੁਰੇਜ਼ ਆਖਦੇ ਹਨ। ਇਸ ਢੰਗ ਦੁਆਰਾ ਜ਼ਮੀਨ ਦੇ ਹੇਠੋਂ ਨਾਲੀਆਂ ਰਾਹੀਂ ਪਾਣੀ ਇਧਰ ਉਧਰ ਪਹੁੰਚਾਇਆ ਜਾਂਦਾ ਹੈ।

ਇਸ ਪ੍ਰਾਂਤ ਦਾ ਵਿਚਕਾਰਲਾ ਹਿੱਸਾ ਬਹੁਤ ਉਪਜਾਊ ਹੈ। ਕੰਧਾਰ ਦੇ ਧੁਰ ਦੱਖਣ ਤੇ ਪੱਛਮ ਵਲ ਦੇ ਇਲਾਕੇ ਵਿਚ ਸਭ ਤੋਂ ਜ਼ਿਆਦਾ ਖੇਤੀ ਕੀਤੀ ਜਾਂਦੀ ਹੈ। ਇਸ ਇਲਾਕੇ ਦੀ ਸਿੰਜਾਈ ਨਵੇਂ ਅਰਘਨਦਾਬ ਸਰੋਵਰ ਤੋਂ ਕੀਤੀ ਜਾਂਦੀ ਹੈ। ਅਰਘਨਦਾਬ ਦੀ ਵਾਦੀ ਖੁਦ ਵੀ ਉਪਜਾਊ ਅਤੇ ਬਾਗ-ਬਗੀਚਿਆਂ ਵਾਲੀ ਹੈ। ਇਥੇ ਅੰਗੂਰਾਂ ਦੀਆਂ ਬਗੀਚੀਆਂ ਬਹੁਤ ਹਨ। ਨਵੇਂ ਬਣੇ ਕਾਜ਼ਾਕਾਈ ਤੇ ਅਰਘਨਦਾਬ ਦੇ ਡੈਮਾਂ ਅਤੇ ਹੋਰ ਨਹਿਰਾਂ ਆਦਿ ਨਾਲ ਸਿੰਚਾਈ ਦੀਆਂ ਸਹੂਲਤਾਂ ਵਧ ਗਈਆਂ ਹਨ। ਫਲ ਤੇ ਉੱਨ ਦੇ ਨਾਲ ਨਾਲ ਪ੍ਰਾਂਤ ਦੀਆਂ ਦੂਜੀਆਂ ਉਪਜਾਂ ਕਣਕ, ਜੌਂ, ਮਾਂਹ, ਹਿੰਗ, ਅਲਫਾਲਫਾ, ਲੌਂਗ ਤੇ ਤੰਬਾਕੂ ਆਦਿ ਹਨ। ਕੰਧਾਰ ਸ਼ਹਿਰ ਇਸ ਪ੍ਰਾਂਤ ਦੀ ਰਾਜਧਾਨੀ ਹੈ। ਸੰਨ 1979 ਦੌਰਾਨ ਇਸ ਖੇਤਰ ਵਿਚ ਸੋਵੀਅਤ ਸੈਨਾ ਦੀ ਦਖਲ-ਅੰਦਾਜ਼ੀ ਉਪਰੰਤ ਇਸ ਖੇਤਰ ਵਿਚ ਕਈ ਵਾਰੀ ਮਾਰੂ ਲੜਾਈਆਂ ਹੋਈਆਂ।

ਹ. ਪੁ.—ਐਨ. ਬ੍ਰਿ. ਮਾ. 9 : 831 ; ਐਨ. ਅਮੈ. 16 : 209

**ਕੰਧਾਰ : ਸ਼ਹਿਰ**—ਇਹ ਅਫ਼ਗਾਨਿਸਤਾਨ ਦਾ ਦੂਜਾ ਵੱਡਾ ਸ਼ਹਿਰ ਅਤੇ ਇਸੇ ਨਾਂ ਦੀ ਵਿਲਾਇਤ (ਪ੍ਰਾਂਤ) ਦੀ ਰਾਜਧਾਨੀ ਹੈ ਜੋ ਕਾਬਲ ਤੋਂ 512 ਕਿ. ਮੀ. ਦੱਖਣ-ਪੱਛਮ ਵਲ ਸਮੁੰਦਰੀ ਸਤ੍ਹਾ ਤੋਂ 1000 ਮੀ. ਦੀ ਉਚਾਈ ਤੇ ਵਾਕਿਆ ਹੈ। ਆਮ ਕਰਕੇ ਇਸ ਸ਼ਹਿਰ ਵਿਚ ਪਠਾਣ ਰਹਿੰਦੇ ਹਨ। ਇਨ੍ਹਾਂ ਦੀ ਬੋਲੀ ਪਸ਼ਤੋ ਹੈ। ਇਹ ਦੱਖਣੀ ਅਫ਼ਗਾਨਿਸਤਾਨ ਦਾ ਪ੍ਰਮੁੱਖ ਵਪਾਰਕ ਕੇਂਦਰ ਹੈ। ਇਹ ਕਾਬਲ, ਹੈਰਾਤ ਅਤੇ ਕੋਇਟਾ (ਪਾਕਿਸਤਾਨ) ਸ਼ਹਿਰਾਂ ਦੇ ਸ਼ਾਹਰਾਹਾਂ ਦੇ ਸੰਗਮ ਤੇ ਵਾਕਿਆ ਹੈ।

ਅਜੋਕੇ ਸ਼ਹਿਰ ਦੇ ਪੂਰਬ ਵਿਚ ਪ੍ਰਾਚੀਨ ਕੰਧਾਰ ਸ਼ਹਿਰ ਦੇ ਖੰਡਰ ਆਦਿ ਮੌਜੂਦ ਹਨ ।

ਪਹਿਲਾਂ ਪਹਿਲ ਇਸ ਸ਼ਹਿਰ ਦੇ ਆਲੇ-ਦੁਆਲੇ ਦਾ ਇਲਾਕਾ ਦਾਰਾ ਪਹਿਲੇ ਦੇ ਰਾਜ ਵਿਚ ਸ਼ਾਮਲ ਸੀ । 329 ਈ. ਪੂ. ਵਿਚ ਇਹ ਸਿਕੰਦਰ ਦੇ ਕਬਜ਼ੇ ਵਿਚ ਆ ਗਿਆ । 305 ਈ. ਪੂ. ਦੌਰਾਨ ਸਲਿਊਕਸ ਪਹਿਲੇ ਨੇ ਇਹ ਸ਼ਹਿਰ ਚੰਦਰ ਗੁਪਤ ਮੌਰੀਆ ਦੇ ਹਵਾਲੇ ਕਰ ਦਿਤਾ । ਅਸ਼ੋਕ ਨੇ ਯੂਨਾਨੀ ਤੇ ਅਰਾਮੀ ਭਾਸ਼ਾ ਵਿਚ ਲਿਖੇ ਸ਼ਿਲਾ-ਲੇਖਾਂ ਦੁਆਰਾ ਇਸ ਸ਼ਹਿਰ ਦੀ ਬੜੀ ਸ਼ਲਾਘਾ ਕੀਤੀ । ਇਸ ਤੋਂ ਬਾਅਦ ਇਹ ਕ੍ਰਮਵਾਰ ਗ੍ਰੀਕੋ-ਬੈਕਟਰੀਅਨ ਪਾਰਥੀਅਨਾਂ, ਸਾਕਾ, ਕੁਸ਼ਨ ਅਤੇ ਸਾਸੇਨੀਆਂ ਦੇ ਹੱਥ ਲਗਦਾ ਗਿਆ ।

ਇਸਲਾਮੀ ਕਾਲ ਦੌਰਾਨ 7ਵੀਂ ਸਦੀ ਵਿਚ ਕੰਧਾਰ ਅਰਬਾਂ ਅਤੇ 8ਵੀਂ ਸਦੀ ਵਿਚ ਅੱਬਾਸੀ ਖਲੀਫ਼ਾ ਅਲ-ਮਨਸੂਰ ਦੇ ਕਬਜ਼ੇ ਵਿਚ ਆ ਗਿਆ । 9ਵੀਂ ਸਦੀ ਵਿਚ ਇਸ ਨੂੰ ਸੱਫ਼ਾਰੀ ਰਾਜ ਵਿਚ ਅਤੇ 977 ਈ. ਤੋਂ ਗਜ਼ਨਵੀ ਵਿਚ ਸ਼ਾਮਲ ਕਰ ਲਿਆ ਗਿਆ । 1150 ਵਿਚ ਅਲਾਉਦੀਨ ਗੌਰੀ ਦੁਆਰਾ ਇਸ ਦੇ ਮੁਕਾਬਲੇ ਦੇ ਸ਼ਹਿਰ ਬਸਟ ਦੀ ਤਬਾਹੀ ਨਾਲ ਕੰਧਾਰ ਦੀ ਮਹੱਤਤਾ ਹੋਰ ਵੀ ਵਧ ਗਈ । ਸੰਨ 1383 ਵਿਚ ਤੈਮੂਰ ਨੇ ਇਸ ਨੂੰ ਮੰਗੋਲਾ ਪਾਸੋਂ ਖੋਹ ਲਿਆ ਅਤੇ ਆਪਣੇ ਪੋਤਰੇ ਪੀਰ ਮੁਹੰਮਦ ਨੂੰ ਇਥੋਂ ਦਾ ਗਵਰਨਰ ਨਿਯੁਕਤ ਕਰ ਦਿਤਾ । 15ਵੀਂ ਸਦੀ ਵਿਚ ਇਹ ਇਕ ਟਕਸਾਲੀ ਸ਼ਹਿਰ ਸੀ । ਸੰਨ 1522 ਤੋਂ ਬਾਅਦ ਇਥੇ ਮੁਗ਼ਲ ਬਾਦਸ਼ਾਹ ਬਾਬਰ ਦਾ ਰਾਜ ਹੋ ਗਿਆ । ਬਾਅਦ ਵਿਚ ਇਸ ਸ਼ਹਿਰ ਲਈ ਮੁਗ਼ਲਾਂ ਅਤੇ ਫਾਰਸ ਵਿਚ ਵਧ ਰਹੀਆਂ ਸੱਫਾਵੀ ਤਾਕਤਾਂ ਵਿਚਕਾਰ ਘੋਲ ਸ਼ੁਰੂ ਹੋ ਗਿਆ । ਸੰਨ 1535 ਵਿਚ ਕਾਮਰਾਨ ਨੇ ਫ਼ਾਰਸੀਆਂ ਦੇ ਹਮਲੇ ਨੂੰ ਨਾਕਾਮ ਬਣਾ ਦਿਤਾ । ਸੰਨ 1545 ਵਿਚ ਜਲਾਵਤਨ ਹੋਏ ਹੁਮਾਯੂੰ ਦੇ ਫ਼ਾਰਸੀ ਹਮਾਇਤੀਆਂ ਨੇ ਇਸ ਸ਼ਹਿਰ ਤੇ ਕੰਟਰੋਲ ਕਰ ਲਿਆ । ਸੰਨ 1638 ਵਿਚ ਫਾਰਸੀਂਦਾ ਗਵਰਨਰ ਅਲੀ ਮਰਦਾਨ ਖ਼ਾਂ ਮੁਗ਼ਲਾਂ ਤੇ ਕਾਬਜ਼ ਹੋ ਗਿਆ ਅਤੇ ਅਖੀਰ ਵਿਚ 1649 ਵਿਚ ਅੱਬਾਸ ਦੂਜੇ ਨੇ ਕੰਧਾਰ ਤੇ ਮੜ ਕਬਜ਼ਾ ਕਰ ਲਿਆ ਅਤੇ ਇਸ ਨੂੰ ਕਬਜ਼ੇ ਵਿਚ ਰੱਖਣ ਖਾਤਰ ਔਰੰਗਜ਼ੇਬ ਤੇ ਦਾਰਾ ਸ਼ਿਕੋਹ ਦੇ ਲਗਾਤਾਰ ਹਮਲਿਆਂ ਦਾ ਸਾਹਮਣਾ ਕਰਨਾ ਪਿਆ ।

ਸੰਨ 1709 ਵਿਚ ਕੰਧਾਰ ਫਾਰਸ ਦੇ ਹੱਥੋਂ ਫਿਰ ਨਿਕਲ ਗਿਆ ਅਤੇ ਗਿਲਜ਼ਈ ਗਵਰਨਰ ਮੀਰ ਵਾਇਜ਼ ਦੇ ਕਬਜ਼ੇ ਵਿਚ ਚਲਾ ਗਿਆ ਜਿਸਦੇ ਉਤਰਾਧਿਕਾਰੀ ਨੇ ਕਾਫ਼ੀ ਸਾਰਾ ਫਾਰਸ ਜਿੱਤ ਲਿਆ । 1738 ਈ. ਵਿਚ ਨਾਦਰ ਸ਼ਾਹ ਨੇ ਕੰਧਾਰ ਤੇ ਫ਼ਾਰਸੀਆਂ ਦਾ ਕਬਜ਼ਾ ਬਹਾਲ ਕੀਤਾ ਪਰ ਉਸ ਦੀ ਮੌਤ ਪਿਛੋਂ ਉਸ ਦੇ ਅਫ਼ਗਾਨੀ ਜਰਨੈਲ ਅਹਿਮਦ ਸ਼ਾਹ ਦੁੱਰਾਨੀ ਨੇ ਇਕ ਨਵਾਂ ਕੰਧਾਰ ਬਣਾਇਆ ਜੋ ਦੁੱਰਾਨੀ ਅਫ਼ਗਾਨਿਸਤਾਨ ਦੀ ਰਾਜਧਾਨੀ ਤੇ ਟਕਸਾਲੀ ਸ਼ਹਿਰ ਬਣਿਆ । ਇਸ ਦੇ ਪੁੱਤਰ ਤੈਮੂਰ ਨੇ ਰਾਜਧਾਨੀ ਨੂੰ ਕੰਧਾਰ ਤੋਂ ਕਾਬਲ ਵਿਚ ਬਦਲ ਦਿਤਾ ਪਰ ਇਹ ਸ਼ਹਿਰ ਜ਼ਮਨ ਸ਼ਾਹ ਤੇ ਸ਼ਾਹ ਸ਼ੁਜਾਅ ਵਿਚਕਾਰ ਸੰਘਰਸ਼ ਦਾ ਕਾਰਨ ਬਣਿਆ ਰਿਹਾ । ਅਹਿਮਦ ਸ਼ਾਹ ਦੁੱਰਾਨੀ ਦਾ ਯਾਦਗਾਰੀ ਮਕਬਰਾ ਅਜੇ ਵੀ ਮੌਜੂਦ ਹੈ।

ਰੂਸ ਦੇ ਡਰ ਨਾਲ ਭਾਰਤੀ ਸਰਕਾਰ ਨੇ ਸ਼ਾਹ ਸ਼ੁਜਾਅ ਦੀ ਫ਼ੌਜ ਨਾਲ ਮਦਦ ਕੀਤੀ ਅਤੇ 1839 ਈ. ਵਿਚ ਕੰਧਾਰ ਅਤੇ ਕਾਬਲ ਉਤੇ ਕਬਜ਼ਾ ਕਰ ਲਿਆ । ਇਹ ਪਹਿਲੀ ਅਫ਼ਗਾਨ ਜੰਗ ਸੀ । ਸੰਨ 1878 ਵਿਚ ਅੰਗਰੇਜ਼ਾਂ ਦੇ ਅਮੀਰ ਸ਼ੇਰ ਅਲੀ ਉਤੇ ਹਮਲੇ ਅਤੇ 1879 ਈ. ਦੀ ਦੂਜੀ ਅਫ਼ਗਾਨ ਜੰਗ ਸਮੇਂ ਕੰਧਾਰ ਤੇ ਕਬਜ਼ੇ ਕਾਰਨ ਅੰਗਰੇਜ਼ਾਂ ਦੀ ਮੁੜ ਧਾਂਕ ਜਮ ਗਈ । ਸ਼ੇਰ ਅਲੀ ਦੀ ਮੌਤ ਤੇ ਅੰਗਰੇਜ਼ ਸਰਕਾਰ ਨੇ ਵਲੀ ਸ਼ੇਰ ਅਲੀ ਖਾਂ ਨੂੰ ਕੰਧਾਰ ਦੇ ਸਰਦਾਰ ਵਜੋਂ ਮਾਨਤਾ ਦੇ ਕੇ ਅਫ਼ਗਾਨਿਸਤਾਨ ਨੂੰ ਟੁਕੜੇ ਟੁਕੜੇ ਕਰਨ ਲਈ ਮਿਥ ਲਿਆ । ਪਰ ਅਬਦੁਰ ਰਹਿਮਾਨ ਦੇ ਉਠਣ ਨਾਲ ਅੰਗਰੇਜ਼ ਸਰਕਾਰ ਨੇ ਉਸ ਨੂੰ ਅਫ਼ਗਾਨਿਸਤਾਨ ਦਾ ਅਮੀਰ ਥਾਪ ਦਿਤਾ ਅਤੇ 1881 ਈ. ਵਿਚ ਕੰਧਾਰ ਉਸ ਦੇ ਹਵਾਲੇ ਕਰ ਦਿਤਾ । ਪਰ ਸਤੰਬਰ, 1881 ਈ. ਵਿਚ ਅੰਗਰੇਜ਼ਾਂ ਨੇ ਕੰਧਾਰ ਇਸ ਤੋਂ ਵੀ ਲੈ ਲਿਆ । ਇਸ ਤੋਂ ਬਾਅਦ ਕੰਧਾਰ ਦੇ ਇਤਿਹਾਸ ਵਿਚ ਕੋਈ ਖ਼ਾਸ ਵਰਣਨਯੋਗ ਘਟਨਾ ਨਹੀਂ ਮਿਲਦੀ । ਸੰਨ 1979 ਈ. ਵਿਚ ਕੰਧਾਰ ਦੇ ਨਜ਼ਦੀਕ ਸੋਵੀਅਤ ਫ਼ੌਜ ਬਿਠਾ ਦਿਤੀ ਗਈ ਅਤੇ 1980 ਈ. ਦੇ ਦਹਾਕੇ ਦੌਰਾਨ ਇਥੇ ਸੋਵੀਅਤ ਸੈਨਾ ਦੀ ਕਮਾਂਡ ਸਥਾਪਤ ਕਰ ਦਿਤੀ ਗਈ । ਇਨ੍ਹਾਂ ਵਰ੍ਹਿਆਂ ਦੌਰਾਨ ਅਫਗਾਨ ਗੁਰੀਲਿਆਂ ਨਾਲ ਸੋਵੀਅਤ ਸੈਨਾ ਦੀਆਂ ਝੜਪਾਂ ਵੀ ਹੁੰਦੀਆਂ ਰਹੀਆਂ 1981 ਈ. ਵਿਚ ਇਥੇ ਕੁਝ ਚਿਰ ਲਈ ਗੁਰੀਲਿਆਂ ਦਾ ਕਬਜ਼ਾ ਵੀ ਰਿਹਾ ।

ਪੁਰਾਣੇ ਸ਼ਹਿਰ ਦੇ ਚਾਰੇ ਪਾਸੇ 9 ਮੀ. ਉੱਚੀ ਕੱਚੀ ਕੰਧ ਹੈ ਜਿਸ ਦੇ ਚੌਹਾਂ ਖੂੰਜਿਆਂ ਤੇ ਵੱਡੇ ਵੱਡੇ ਮੀਨਾਰ, 54 ਅਰਧ ਸਲੰਡਰੀ ਬੁਰਜ ਅਤੇ ਸਾਹਮਣੇ ਇਕ 24 ਫੁੱਟ ਚੌੜੀ ਤੇ 10 ਫੁੱਟ ਡੂੰਘੀ ਖਾਈ ਹੈ ਜੋ ਦਰਿਆ ਦੇ ਪਾਣੀ ਨਾਲ ਭਰੀ ਜਾ ਸਕਦੀ ਸੀ । ਇਸ ਦੇ ਛੇ ਦਰਵਾਜ਼ੇ ਹਨ ਅਤੇ ਹਰ ਇਕ ਦਰਵਾਜ਼ੇ ਤੇ ਦੂਹਰੇ-ਦੂਹਰੇ ਬੁਰਜ ਹਨ । ਇਸ ਪੁਰਾਣੇ ਸ਼ਹਿਰ ਦਾ ਘੇਰਾ ਲਗਭਗ 5 ਕਿ. ਮੀ. ਹੈ । ਸ਼ਹਿਰ ਦੇ ਉੱਤਰ-ਪੂਰਬੀ ਖੂੰਜੇ ਵਿਚ ਅਹਿਮਦ ਸ਼ਾਹ ਦਾ ਮਕਬਰਾ ਹੈ ਜੋ ਕਲਾ ਪਖੋਂ ਸ਼ਹਿਰ ਦੀ ਪ੍ਰਸਿੱਧ ਇਮਾਰਤ ਹੈ । ਇਸ ਤੇ ਇਕ ਚਮਕਦਾਰ ਗੁੰਬਦ ਹੈ ਅਤੇ ਇਸ ਦੇ ਆਲੇ-ਦੁਆਲੇ ਅਹਿਮਦ ਸ਼ਾਹ ਦੇ ਲੜਕਿਆਂ ਦੇ 12 ਮਕਬਰੇ ਹਨ । ਇਹ ਜਾਲੀਦਾਰ ਨਕਾਸ਼ੀ ਦਾ ਇਕ ਸੁੰਦਰ ਨਮੂਨਾ ਹੈ । ਇਸ ਤੋਂ ਬਿਨਾਂ ਇਥੇ ਇਕ ਅਜਿਹੀ ਮਸਜਿਦ ਹੈ ਜਿਸ ਵਿਚ ਪੈਗੰਬਰ ਮੁਹੰਮਦ ਸਾਹਿਬ ਦਾ ਚੋਗਾ ਪਿਆ ਹੈ । ਪੁਰਾਣੇ ਸ਼ਹਿਰ ਦੇ ਪੱਛਮ ਵਲ ਅਜੋਕਾ ਸ਼ਹਿਰ ਵਸਿਆ ਹੋਇਆ ਹੈ ਜਿਸ ਵਿਚ ਸਿਨੇਮਾ ਘਰ, ਸਕੂਲ ਅਤੇ ਹੋਰ ਨਵੀਆਂ ਇਮਾਰਤਾਂ ਸ਼ਾਮਲ ਹਨ ।

ਮੌਜੂਦਾ ਸ਼ਹਿਰ ਦੇ 6 ਕਿ. ਮੀ. ਪੱਛਮ ਵੱਲ ਢਲਾਣ ਦੇ ਪੈਰਾਂ ਤੇ ਪੁਰਾਣੇ ਕੰਧਾਰ ਦੇ ਖੰਡਰਾਤ ਮਿਲਦੇ ਹਨ । ਇਹ ਇਕ ਪੁਰਾਣਾ ਸ਼ਹਿਰ ਸੀ ਜਿਸ ਨੂੰ ਨਾਦਰ ਸ਼ਾਹ ਨੇ 1738 ਈ. ਵਿਚ ਲੁਟ ਕੇ ਬੁਰੀ ਤਰ੍ਹਾਂ ਤਬਾਹ ਕੀਤਾ । ਇਸ ਦੀਆਂ ਦੀਵਾਰਾਂ ਵਿਚਕਾਰ ਬਾਬਾ ਵਲੀ ਦਾ ਬਾਗ਼ ਹੈ ਜਿਸ ਤੇ ਅਜੇ ਵੀ ਸ਼ਰਧਾਲੂ ਇਕੱਠੇ ਹੁੰਦੇ ਹਨ । ਪਹਾੜੀ ਦੀ ਉੱਤਰੀ ਪੂਰਬੀ ਢਲਾਣ ਦੇ ਨਾਲ ਨਾਲ 40 ਵੱਡੀਆਂ ਵੱਡੀਆਂ ਪੌੜੀਆਂ ਹਨ ਜੋ ਚੂਨੇ ਦੇ ਪੱਥਰਾਂ ਵਿਚੋਂ ਕੱਟ ਕੇ ਬਣਾਈਆਂ ਹੋਈਆਂ ਹਨ । ਇਹ ਪੌੜੀਆਂ ਛੋਟੀ ਗੁੰਬਦੀ ਛਤ ਵਲ ਨੂੰ ਚੜ੍ਹਦੀਆਂ ਹਨ । ਇਹ ਪੌੜੀਆਂ ਮੁਗ਼ਲ ਬਾਦਸ਼ਾਹ ਬਾਬਰ ਨੇ ਬਣਵਾਈਆਂ ਸਨ । ਬਾਬਰ ਦੀ ਬਾਦਸ਼ਾਹੀ ਤੇ ਉਸ ਦੀਆਂ ਜਿੱਤਾਂ ਆਦਿ ਦਾ ਰਿਕਾਰਡ ਇਸ ਥਾਂ ਪਏ ਸ਼ਿਲਾ-ਲੇਖਾਂ ਤੋਂ ਮਿਲਦਾ ਹੈ । ਬਾਦਸ਼ਾਹ ਅਕਬਰ ਦੀ ਵੀ ਇਕ ਸ਼ਿਲਾ-ਲੇਖ ਇਥੇ ਮੌਜੂਦ ਹੈ । ਇਸ ਦੇ ਨੇੜਿਉਂ ਇਕ ਪੱਥਰ ਮਿਲਿਆ ਹੈ ਜਿਸ ਤੇ ਬਾਦਸ਼ਾਹ ਅਸ਼ੋਕ ਨੇ ਕੁਝ ਲਿਖਿਆ ਹੋਇਆ ਹੈ ।

ਇਹ ਸ਼ਹਿਰ ਤੋਂ ਪ੍ਰਸਿੱਧ ਵਪਾਰਕ ਕੇਂਦਰ ਹੈ ਅਤੇ ਇਥੋਂ ਦੇ ਵਪਾਰੀ ਦੂਜਿਆਂ ਦੇ ਮੁਕਾਬਲੇ ਅਮੀਰ ਹਨ । ਇਸ ਇਲਾਕੇ ਵਿਚ ਵਧੀਆ ਕਿਸਮ ਦੀ ਉੱਨ ਹੁੰਦੀ ਹੈ ਅਤੇ 1933 ਈ. ਵਿਚ ਇਥੇ ਉੱਨ ਦੀਆਂ ਮਿੱਲਾਂ ਸਥਾਪਤ ਹੋਈਆਂ ਸਨ ਜਿਨ੍ਹਾਂ ਦਾ ਬਾਅਦ ਵਿਚ ਨਵੇਂ ਢੰਗ ਨਾਲ ਪਸਾਰ ਹੋਇਆ ਸੀ । ਕੁਝ ਕਪੜਾ ਇਥੋਂ ਬਾਹਰ ਭੇਜਿਆ ਜਾਂਦਾ ਹੈ, ਪਰ ਜ਼ਿਆਦਾ ਕਰਕੇ ਅਫ਼ਗਾਨਿਸਤਾਨ ਵਿਚ ਹੀ ਵੇਚਿਆ ਜਾਂਦਾ ਹੈ । ਸੁੱਕੇ ਫਲਾਂ ਦੀ ਬਰਾਮਦ ਕਰਕੇ ਕੰਧਾਰ ਦੁਨੀਆ ਭਰ ਵਿਚ ਮਸ਼ਹੂਰ ਹੈ ਖ਼ਾਸ ਕਰਕੇ ਅੰਗੂਰ, ਖਰਬੂਜ਼ਾ ਅਤੇ ਅਨਾਰ ਲਈ । ਫ਼ਲਾਂ ਸਬੰਧੀ ਇਥੇ ਕਾਫ਼ੀ ਉਦਯੋਗ ਹਨ ਜਿਵੇਂ, ਫਲਾਂ ਨੂੰ ਡਬਿਆਂ ਵਿਚ ਬੰਦ ਕਰਨ ਤੇ ਸੁਕਾਉਣ ਆਦਿ ਦੇ । ਇਥੇ ਕਪਾਹ, ਮਜੀਠੀ ਰੰਗ ਤੇ ਹਿੰਗ

ਆਦਿ ਵੀ ਬਾਹਰ ਭੇਜੀ ਜਾਂਦੀ ਹੈ । ਇਥੋਂ ਦੇ ਬਾਜ਼ਾਰਾਂ ਵਿਚ ਦੁਨੀਆ ਭਰ ਦੀਆਂ ਹਰ ਤਰ੍ਹਾਂ ਦੀਆਂ ਵਸਤੂਆਂ ਮਿਲਦੀਆਂ ਹਨ ।

ਆਬਾਦੀ—191,345 (1982)

31° 32′ ਉ. ਵਿਥ.; 65° 30′ ਪੂ. ਲੰਬ.

ਹ. ਪੁ.—ਐਨ. ਐਮ. 16 : 209; ਐਨ. ਬ੍ਰਿ. ਮਾ 9 : 831

**ਕੰਨ ਅਤੇ ਕੰਨ ਦੇ ਰੋਗ :** ਕੰਨ ਸੁਣਨ ਅਤੇ ਸਰੀਰ ਦਾ ਸੰਤੁਲਨ ਰਖਣ ਵਾਲੀ ਇਕ ਗੁੰਝਲਦਾਰ ਗਿਆਨ ਇੰਦਰੀ ਹੈ । ਇਸ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ—ਬਾਹਰਲਾ ਕੰਨ, ਵਿਚਕਾਰਲਾ ਕੰਨ ਅਤੇ ਅੰਦਰਲਾ ਕੰਨ (ਵਿਸਥਾਰ ਲਈ ਵੇਖੋ ਸੁਣਨ-ਕਿਰਿਆ) । ਕੰਨ ਦੇ ਕਿਸੇ ਭਾਗ ਨੂੰ ਵੀ ਲੱਗਣ ਵਾਲਾ ਕੋਈ ਵੀ ਰੋਗ, ਇਸ ਦੇ ਕੰਮਾਂ ਵਿਚ ਰੁਕਾਵਟ ਪਾ ਸਕਦਾ ਹੈ ।

## ਬਾਹਰਲੇ ਕੰਨ ਦੇ ਰੋਗ

**ਸੱਟ ਲਗਣਾ ਜਾਂ ਟ੍ਰਾਮਾ**—ਬਾਹਰਲੇ ਕੰਨ ਤੇ ਸੱਟ ਲੱਗਣ ਨਾਲ ਖ਼ੂਨ ਜੰਮ ਸਕਦਾ ਹੈ ਜਾਂ ਕੋਈ ਲਾਗ ਲਗ ਸਕਦੀ ਹੈ । ਇਸ ਜਗ੍ਹਾ ਤੇ ਫਿਰ ਪੇਪੜੀ ਜਿਹੀ ਬਣ ਕੇ ਕੋਈ ਸਥਾਈ ਵਿਗਾੜ ਪੈਦਾ ਹੋ ਜਾਂਦਾ ਹੈ । ਇਸ ਦੀ ਉਦਾਹਰਨ ਪੇਸ਼ਾਵਰ ਪਹਿਲਵਾਨਾਂ ਤੇ ਮੁੱਕੇਬਾਜ਼ਾਂ ਦਾ ਕੰਨ ਹੈ ਜੋ ਲਗਾਤਾਰ ਮੁੱਕੇ ਲੱਗਣ ਨਾਲ ਗੋਭੀ ਦੇ ਫੁੱਲ ਵਰਗੀ ਸ਼ਕਲ ਅਖ਼ਤਿਆਰ ਕਰ ਲੈਂਦਾ ਹੈ ।

**ਕੰਨ ਦੀ ਖਾਜ**—ਇਹ ਉਨ੍ਹਾਂ ਨੂੰ ਹੁੰਦੀ ਹੈ ਜਿਨ੍ਹਾਂ ਦੀ ਕੰਨ ਨਲੀ ਦੀ ਚਮੜੀ ਜ਼ਿਆਦਾ ਸੰਵੇਦਨਸ਼ੀਲ ਹੁੰਦੀ ਹੈ । ਅਜਿਹੀ ਹਾਲਤ ਵਿਚ ਕੰਨ ਨੂੰ ਖੁਰਕਣਾ ਨਹੀਂ ਚਾਹੀਦਾ ਅਤੇ ਇਸ ਉਪਰ ਸਾਬਣ ਤੇ ਪਾਣੀ ਦੇ ਇਸਤੇਮਾਲ ਤੋਂ ਸੰਕੋਚ ਕਰਨਾ ਚਾਹੀਦਾ ਹੈ ।

**ਫੋੜੇ**—ਇਸ ਵਿਚ ਕੰਨ-ਨਲੀ ਦੀ ਚਮੜੀ ਵਿਚ ਲਾਗ ਸ਼ੁਰੂ ਹੁੰਦੀ ਹੈ; ਉਹ ਥਾਂ ਸੁੱਜ ਜਾਂਦੀ ਹੈ ਅਤੇ ਬਹੁਤ ਦਰਦ ਕਰਨ ਲਗਦੀ ਹੈ । ਇਸ ਤੋਂ ਆਰਾਮ ਪਾਉਣ ਲਈ ਕਈ ਵਾਰੀ ਚੀਰਾ ਵੀ ਦੇਣਾ ਪੈਂਦਾ ਹੈ ।

**ਕੰਨ ਦੀ ਮੈਲ**—ਕੰਨ ਦੀ ਮੈਲ ਬਾਹਰਲੀ ਨਲੀ ਦੀਆਂ ਸੈਰੂਮਨ ਗਿਲਟੀਆਂ ਰਾਹੀਂ ਰਿਸਦੀ ਹੈ । ਇਹ ਬਹੁਤ ਜ਼ਿਆਦਾ ਮਾਤਰਾ ਵਿਚ ਇਕੱਠੀ ਹੋ ਕੇ ਕੰਨ ਨਲੀ ਨੂੰ ਬੰਦ ਕਰ ਸਕਦੀ ਹੈ ਤੇ ਇਸ ਨਾਲ ਸੁਣਨ ਤੇ ਅਸਰ ਪੈਂਦਾ ਹੈ । ਕੰਨ ਵਿਚੋਂ ਮੈਲ ਕਢਵਾ ਕੇ ਇਸ ਤੋਂ ਆਰਾਮ ਮਿਲ ਜਾਂਦਾ ਹੈ ।

## ਵਿਚਕਾਰਲੇ ਕੰਨ ਦੇ ਰੋਗ

**ਕੰਨ ਪਰਦੇ ਤੇ ਸੱਟ ਲਗਣਾ**—ਕੰਨ-ਪਰਦੇ ਦੀ ਨਾਜ਼ੁਕ ਜਿਹੀ ਝਿੱਲੀ ਵਿਚ ਸਿੱਧੇ ਟ੍ਰਾਮਾ ਜਾਂ ਸੱਟ ਲੱਗਣ ਨਾਲ (ਜਿਵੇਂ ਕਿ ਕੰਨ-ਨਲੀ ਉਤੇ ਜ਼ੋਰ ਦੀ ਥੱਪੜ ਮਾਰਨ ਨਾਲ) ਛੇਕ ਹੋਣ ਦੀ ਸੰਭਾਵਨਾ ਹੋ ਸਕਦੀ ਹੈ । ਇਸ ਦੇ ਨਾਲ ਪਹਿਲਾਂ ਬੜੀ ਤੇਜ਼ ਪੀੜ ਹੁੰਦੀ ਹੈ, ਬੇਚੈਨੀ ਜਿਹੀ ਲਗਦੀ ਹੈ ਤੇ ਫਿਰ ਸੁਣਨ ਸ਼ਕਤੀ ਤੇ ਅਸਰ ਪੈਂਦਾ ਹੈ । ਜੇ ਕੋਈ ਲਾਗ ਨਾ ਲੱਗੇ ਤਾਂ ਇਹ ਛੇਕ ਆਰਾਮ ਆਉਣ ਤੇ ਆਪਣੇ ਆਪ ਬੰਦ ਹੋ ਜਾਂਦੇ ਹਨ । ਅਜਿਹੀ ਸੱਟ ਤੋਂ ਬਾਅਦ ਆਰਾਮ ਆਉਣ ਤਕ ਨੱਕ ਸੁਣਕਣ ਅਤੇ ਕੰਨ ਵਿਚ ਪਾਣੀ ਪਾਉਣ ਤੋਂ ਸੰਕੋਚ ਕਰਨਾ ਚਾਹੀਦਾ ਹੈ ।

**ਵਿਚਕਾਰਲੇ ਕੰਨ ਦੀ ਲਾਗ**—ਇਹ ਆਮ ਤੌਰ ਤੇ ਜ਼ੁਕਾਮ ਲੱਗਣ ਤੋਂ ਬਾਅਦ ਹੁੰਦੀ ਹੈ । ਇਹ ਲਾਗ ਨੱਕ ਤੋਂ ਯੂਸਟੇਕੀਅਨ ਨਲੀ ਰਾਹੀਂ ਵਿਚਕਾਰਲੇ ਕੰਨ ਤਕ ਪਹੁੰਚ ਜਾਂਦੀ ਹੈ । ਇਸ ਨਾਲ ਲਾਗ ਵਾਲੇ ਹਿੱਸੇ ਵਿਚ ਲਗਾਤਾਰ ਤੇਜ਼ ਪੀੜ ਹੁੰਦੀ ਰਹਿੰਦੀ ਹੈ, ਬੇਚੈਨੀ ਜਿਹੀ ਹੁੰਦੀ ਹੈ, ਬੁਖ਼ਾਰ ਹੋ ਜਾਂਦਾ ਹੈ ਤੇ ਸੁਣਨ ਸ਼ਕਤੀ ਵਿਚ ਰੁਕਾਵਟ ਪੈਂਦੀ ਹੈ ।

ਜੇ ਵਿਚਕਾਰਲੇ ਕੰਨ ਦੀ ਹੱਡੀ ਤੇ ਵੀ ਅਸਰ ਹੋ ਜਾਵੇ ਤਾਂ ਗੰਭੀਰ ਲਾਗ ਲੱਗ ਜਾਂਦੀ ਹੈ । ਇਸ ਵਿਚ ਕੰਨ-ਪਰਦੇ ਦੇ ਛੇਕ ਵਿਚ ਕੰਨ ਦਾ ਰੇਸ਼ਾ ਜਿਹਾ ਨਿਕਲਦਾ ਰਹਿੰਦਾ ਹੈ । ਇਹ ਰੇਸ਼ਾ ਰੁਕ ਰੁਕ ਕੇ ਜਾਂ ਲਗਾਤਾਰ ਨਿਕਲਦਾ ਰਹਿੰਦਾ ਹੈ ਅਤੇ ਬਦਬੂਦਾਰ ਹੁੰਦਾ ਹੈ । ਇਸ ਲਾਗ ਨੂੰ ਜੜ੍ਹ ਤੋਂ ਖ਼ਤਮ ਕਰਨ ਲਈ ਲਾਗ ਵਾਲੀ ਹੱਡੀ ਨੂੰ ਕਢਵਾਉਣਾ ਪੈਂਦਾ ਹੈ ।

ਇਸ ਬਿਮਾਰੀ ਤੋਂ ਕਈ ਹੋਰ ਗੁੰਝਲਾਂ ਵੀ ਪੈਦਾ ਹੋ ਸਕਦੀਆਂ ਹਨ ਜਿਵੇਂ ਮੈਸਟਾੱਇਡ ਦਾ ਰੋਗ, ਲਾਗ ਦਾ ਅੰਦਰਲੇ ਕੰਨ ਤਕ ਪਹੁੰਚ ਕੇ ਸੁਣਨ ਸ਼ਕਤੀ ਨੂੰ ਹੋਰ ਘਟਾਉਣਾ ਅਤੇ ਸੰਤੁਲਨ ਖ਼ਰਾਬ ਹੋਣਾ ਆਦਿ । ਇਸ ਵਿਚ ਕਈ ਵਾਰ ਦਿਮਾਗ਼ ਤੇ ਵੀ ਅਸਰ ਹੋ ਜਾਂਦਾ ਹੈ ।

ਇਸ ਬਿਮਾਰੀ ਤੋਂ ਖ਼ਤਰਾ ਉਦੋਂ ਪੈਦਾ ਹੁੰਦਾ ਹੈ ਜਦੋਂ ਕੰਨ ਵਿਚ ਲਗਾਤਾਰ ਦਰਦ ਹੁੰਦੀ ਰਹੇ ਜਾਂ ਸੰਤੁਲਨ ਤੇ ਅਸਰ ਹੋਵੇ । ਅਜਿਹੀਆਂ ਹਾਲਤਾਂ ਵਿਚ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ ।

ਕਈ ਵਾਰੀ ਅਜਿਹੀ ਹਾਲਤ ਵੀ ਹੋ ਜਾਂਦੀ ਹੈ ਕਿ ਕਿਸੇ ਸੋਜ ਕਾਰਨ ਯੂਸਟੇਕੀਅਨ ਨਲੀ ਬੰਦ ਹੋ ਜਾਂਦੀ ਹੈ । ਇਸ ਤਰ੍ਹਾਂ ਵਿਚਕਾਰਲੇ ਕੰਨ ਵਿਚ ਤਰਲ ਇਕੱਠਾ ਹੋ ਜਾਂਦਾ ਹੈ । ਇਸ ਨਾਲ ਬੇਚੈਨੀ ਦਾ ਅਹਿਸਾਸ ਹੁੰਦਾ ਹੈ ਅਤੇ ਸੁਣਨ ਵਿਚ ਥੋੜ੍ਹਾ ਜਿਹਾ ਫ਼ਰਕ ਪੈਂਦਾ ਹੈ । ਕੰਨ-ਪਰਦੇ ਵਿਚ ਚੀਰਾ ਦੇ ਕੇ ਇਹ ਤਰਲ ਕੱਢਣ ਨਾਲ ਆਰਾਮ ਆ ਜਾਂਦਾ ਹੈ । ਪੂਰੀ ਤਰ੍ਹਾਂ ਇਲਾਜ ਲਈ ਇਸ ਦੇ ਕਾਰਨ ਦਾ ਪਤਾ ਲਗਾਉਣਾ ਜ਼ਰੂਰੀ ਹੁੰਦਾ ਹੈ ।

**ਚਿਹਰਾ ਨਾੜੀ ਦਾ ਅਧਰੰਗ**—ਕੰਨ ਦੀ ਹੱਡਲ ਨਲੀ ਵਿਚੋਂ ਸੱਤਵੀਂ ਚਿਹਰਾ-ਨਾੜੀ ਲੰਘਦੀ ਹੈ । ਇਸ ਵਿਚ ਸੋਜ ਆ ਜਾਣ ਨਾਲ ਚਿਹਰੇ ਦਾ ਅਧਰੰਗ ਹੋ ਸਕਦਾ ਹੈ । ਜੇ ਤਿੰਨ ਜਾਂ ਚਾਰ ਹਫ਼ਤੇ ਵਿਚ ਚਿਹਰਾ ਇਕ ਦਮ ਮੁੜ ਕੇ ਕੰਮ ਨਾ ਕਰਨ ਲੱਗੇ ਤਾਂ ਸੋਜ ਨੂੰ ਹਟਾਉਣ ਲਈ ਨਾੜੀ ਦੀ ਸਰਜਰੀ ਕਰਨੀ ਪੈਂਦੀ ਹੈ ਤਾਂ ਜੋ ਸਥਾਈ ਅਧਰੰਗ ਨਾ ਹੋ ਜਾਵੇ ।

**ਕੰਨ ਦੀਆਂ ਹੱਡੀਆਂ ਦਾ ਸਖ਼ਤ ਹੋਣਾ**—ਇਹ ਅਨੁਵੰਸ਼ਿਕ ਬਿਮਾਰੀ ਹੈ ਤੇ ਸਟੈਪੀਜ਼ ਹਿੱਸੇ ਵਿਚ ਹੱਡੀ ਸਖ਼ਤ ਹੋ ਜਾਂਦੀ ਹੈ । ਇਹ ਆਦਮੀਆਂ ਨਾਲੋਂ ਔਰਤਾਂ ਵਿਚ ਜ਼ਿਆਦਾ ਹੁੰਦੀ ਹੈ । ਜਿਉਂ ਜਿਉਂ ਹੱਡੀ ਸਖ਼ਤ ਹੁੰਦੀ ਜਾਂਦੀ ਹੈ ਇਹ ਅੰਦਰਲੇ ਕੰਨ ਦੇ ਸੁਣਨ ਭਾਗ ਤੇ ਵੀ ਅਸਰ ਕਰਦੀ ਹੈ ਅਤੇ ਸੁਣਨ ਸ਼ਕਤੀ ਵਿਚ ਰੁਕਾਵਟ ਪਾਉਂਦੀ ਹੈ । ਡਾਕਟਰੀ ਇਲਾਜ ਨਾਲ ਇਸ ਤੋਂ ਕੋਈ ਫ਼ਾਇਦਾ ਨਹੀਂ ਹੁੰਦਾ ਪਰ ਸਰਜਰੀ ਰਾਹੀਂ ਸੁਣਨ ਸ਼ਕਤੀ ਵਾਪਸ ਲਿਆਂਦੀ ਜਾ ਸਕਦੀ ਹੈ ।

## ਅੰਦਰਲੇ ਕੰਨ ਦੇ ਰੋਗ

**ਚੱਕਰ ਆਉਣੇ**—ਚੱਕਰ ਆਉਣ ਦਾ ਕਾਰਨ ਆਮ ਤੌਰ ਤੇ ਅੰਦਰਲੇ ਕੰਨ ਦੇ ਮੈਕੇਨਿਜ਼ਮ ਵਿਚ ਵਿਗਾੜ ਹੋ ਸਕਦਾ ਹੈ ।

**ਮੈਨੀਐਰ'ਜ਼ ਰੋਗ**—ਇਹ ਅੰਦਰਲੇ ਕੰਨ ਦੇ ਮੈਕੇਨਿਜ਼ਮ ਵਿਚ ਤਰਲ ਦੀ ਦਾਬ ਵਿਚ ਫ਼ਰਕ ਪੈਣ ਕਾਰਨ ਹੁੰਦਾ ਹੈ । ਇਸ ਵਿਚ ਚੱਕਰਾਂ ਦੇ ਸਖ਼ਤ ਦੌਰੇ ਪੈਂਦੇ ਹਨ ਅਤੇ ਉਲਟੀਆਂ ਵੀ ਆਉਂਦੀਆਂ ਹਨ, ਸੁਣਾਈ ਘੱਟ ਦਿੰਦਾ ਹੈ ਤੇ ਕੰਨ ਵਿਚ ਸ਼ਾਂ ਸ਼ਾਂ ਦੀ ਆਵਾਜ਼ ਆਉਂਦੀ ਹੈ । ਇਸ ਦੇ ਇਲਾਜ ਲਈ ਤਰਲ ਦੇ ਦਾਬ ਨੂੰ ਕੰਟਰੋਲ ਕਰਨਾ ਚਾਹੀਦਾ ਹੈ ।

**ਲੈਬਿਰਿੰਥਾਈਟਸ** (ਅੰਦਰਲੇ ਕੰਨ ਦੀ ਜਲਨ)—ਇਹ ਵਿਚਕਾਰਲੇ ਕੰਨ ਤੋਂ ਲਾਗ ਦੇ ਫੈਲਣ ਨਾਲ ਹੋ ਜਾਂਦੀ ਹੈ । ਇਸ ਨਾਲ ਇਕ ਦਮ ਸੁਣਾਈ ਦੇਣਾ ਬੰਦ ਹੋ ਜਾਂਦਾ ਹੈ, ਸੰਤੁਲਨ ਕਾਫ਼ੀ ਵਿਗੜ ਜਾਂਦਾ ਹੈ ਅਤੇ ਉਲਟੀਆਂ ਆਉਂਦੀਆਂ ਹਨ । ਕਈ ਵਾਰੀ ਤਾਂ ਕੰਨ ਵਿਚ ਤੇਜ਼ ਸ਼ਾਂ ਸ਼ਾਂ ਦੀ ਆਵਾਜ਼ ਆਉਂਦੀ ਹੈ । ਇਸ ਦੇ ਇਲਾਜ ਲਈ ਅੰਦਰਲੇ ਤੇ ਵਿਚਕਾਰਲੇ ਕੰਨ ਵਿਚੋਂ ਲਾਗ ਖ਼ਤਮ ਕਰਨੀ ਚਾਹੀਦੀ ਹੈ ।

**ਹੈਮਰੇਜ**—ਅੰਦਰਲੇ ਕੰਨ ਨੂੰ ਜਾਣ ਵਾਲੀਆਂ ਲਹੂ-ਵਹਿਣੀਆਂ ਬਹੁਤ ਛੋਟੀਆਂ ਤੇ ਨਾਜ਼ੁਕ ਹੁੰਦੀਆਂ ਹਨ। ਇਨ੍ਹਾਂ ਵਿਚ ਖਿੱਚ ਪੈਣ ਜਾਂ ਟੁੱਟਣ ਨਾਲ ਅੰਦਰਲੇ ਕੰਨ ਨੂੰ ਪੂਰੀ ਤਰ੍ਹਾਂ ਖ਼ੁਰਾਕ ਨਹੀਂ ਪਹੁੰਚਦੀ। ਸਿੱਟੇ ਵਜੋਂ ਸੁਣਨ ਸ਼ਕਤੀ ਇਕ ਦਮ ਖ਼ਤਮ ਹੋ ਸਕਦੀ ਹੈ, ਕੰਨ ਵਿਚ ਸ਼ਾਂ ਸ਼ਾਂ ਦੀ ਕਾਫ਼ੀ ਆਵਾਜ਼ ਆਉਂਦੀ ਹੈ ਤੇ ਸੰਤੁਲਨ ਖ਼ਤਮ ਹੋ ਜਾਂਦਾ ਹੈ। ਸ਼ੁਰੂ ਵਿਚ ਹੀ ਪੂਰਾ ਡਾਕਟਰੀ ਇਲਾਜ ਕਰਵਾਉਣ ਨਾਲ ਅੰਦਰਲਾ ਕੰਨ ਮੁੜ ਕੇ ਪੂਰੀ ਤਰ੍ਹਾਂ ਕੰਮ ਕਰਨ ਲਗਦਾ ਹੈ ਪਰ ਆਮ ਤੌਰ ਤੇ ਇਨ੍ਹਾਂ ਕੇਸਾਂ ਵਿਚ ਸੁਣਨ ਸ਼ਕਤੀ ਪੂਰੀ ਤਰ੍ਹਾਂ ਖ਼ਤਮ ਹੋ ਜਾਂਦੀ ਹੈ।

**ਰਸੌਲੀ**—ਰਸੌਲੀ ਵਿਚਕਾਰਲੇ ਤੇ ਅੰਦਰਲੇ ਦੋਹਾਂ ਕੰਨਾਂ ਵਿਚ ਹੋ ਸਕਦੀ ਹੈ। ਇਸ ਨਾਲ ਸੁਣਨ ਸ਼ਕਤੀ ਹੌਲੀ ਹੌਲੀ ਘਟਦੀ ਜਾਂਦੀ ਹੈ, ਕੰਨ ਵਿਚ ਸ਼ਾਂ ਸ਼ਾਂ ਦੀ ਆਵਾਜ਼ ਆਉਂਦੀ ਹੈ, ਚੱਕਰ ਆਉਂਦੇ ਹਨ. ਚਿਹਰੇ ਵਿਚ ਕਮਜ਼ੋਰੀ ਲਗਦੀ ਹੈ ਤੇ ਸਿਰ ਵਿਚ ਪੀੜ ਹੁੰਦੀ ਹੈ। ਇਸ ਦੇ ਇਲਾਜ ਲਈ ਰਸੌਲੀ ਨੂੰ ਕਢਵਾਉਣਾ ਚਾਹੀਦਾ ਹੈ।

**ਸਿਰ ਦੀਆਂ ਸੱਟਾਂ**—ਇਨ੍ਹਾਂ ਸੱਟਾਂ ਨਾਲ ਕਈ ਵਾਰੀ ਖੋਪਰੀ ਵਿਚ ਤ੍ਰੇੜ ਆ ਜਾਂਦੀ ਹੈ ਅਤੇ ਇਨ੍ਹਾਂ ਨਾਲ ਅੰਦਰਲੇ ਕੰਨ ਨੂੰ ਨੁਕਸਾਨ ਪਹੁੰਚਦਾ ਹੈ। ਬੋਲਾਪਨ ਜਾਂ ਕੰਨ ਵਿਚ ਸ਼ਾਂ ਸ਼ਾਂ ਤੋਂ ਇਲਾਵਾ ਕੰਨ ਦਾ ਸੰਤੁਲਨ ਖ਼ਰਾਬ ਹੋ ਸਕਦਾ ਹੈ। ਕਈ ਵਾਰ ਚਿਹਰਾ-ਨਾੜੀ ਤੇ ਸੱਟ ਲੱਗ ਕੇ ਚਿਹਰੇ ਵਿਚ ਕਮਜ਼ੋਰੀ ਆ ਸਕਦੀ ਹੈ।

**ਕੰਨ ਵਿਚ ਸ਼ਾਂ ਸ਼ਾਂ ਦੀ ਆਵਾਜ਼ ਆਉਣਾ**—ਅੱਠਵੀਂ ਚਿਹਰਾ ਨਾੜੀ ਵਿਚ ਜਲਨ ਹੋਣ ਨਾਲ ਜਾਂ ਅੰਦਰਲੇ ਕੰਨ ਵਿਚ ਕੋਈ ਹੋਰ ਤਕਲੀਫ ਹੋਣ ਨਾਲ ਕੰਨ ਵਿਚ ਸ਼ਾਂ ਸ਼ਾਂ ਦੀ ਆਵਾਜ਼ ਆਉਂਦੀ ਰਹਿੰਦੀ ਹੈ। ਇਹ ਜਲਨ ਕਿਸੇ ਲਾਗ, ਨਾੜੀ ਤੇ ਦਾਬ ਜਾਂ ਲਹੂ ਗੇੜ ਵਿਚ ਵਿਗਾੜ ਕਾਰਨ ਹੁੰਦੀ ਹੈ।

ਹ. ਪੁ.—ਐਨ. ਬ੍ਰਿ. 7 : 837

**ਕਨ੍ਹਈਆ, ਭਾਈ :** ਵੇਖੋ, ਘਨੱਈਆ, ਭਾਈ

**ਕਨ੍ਹਈਆ ਮਿਸਲ :** ਵੇਖੋ, ਘਨੱਈਆ ਮਿਸਲ

**ਕਨਸਟਾਬਲ, ਜਾਨ :** ਇੰਗਲੈਂਡ ਦੇ ਇਸ ਚਿੱਤਰਕਾਰ ਦਾ ਜਨਮ ਸਫ਼ੱਕ ਵਿਚ ਪੂਰਬੀ ਬੈਰੱਕੋਲਟ ਵਿਖੇ 11 ਜੂਨ, 1776 ਨੂੰ ਹੋਇਆ। ਇਹ 19 ਵੀਂ ਸਦੀ ਵਿਚ ਜੇ. ਐਮ. ਡਵਲਯੂ. ਟਰਨਰ ਨਾਲ ਮਿਲ ਕੇ ਅੰਗਰੇਜ਼ੀ ਭੂ-ਦ੍ਰਿਸ਼ ਚਿਤਰ ਬਣਾਉਣ ਵਿਚ ਪ੍ਰਸਿੱਧ ਹੋ ਗਿਆ।

ਇਹ ਆਪਣੇ ਯਥਾਰਥਕ ਅਤੇ ਅੰਗਰੇਜ਼ਾਂ ਦੇ ਦਿਹਾਤੀ ਇਲਾਕਿਆਂ ਦੇ ਮਨਮੋਹਣੇ ਚਿਤਰਾਂ ਲਈ ਪ੍ਰਸਿੱਧ ਹੈ, ਜਿਹੜੇ ਇਸ ਨੇ ਨਿਰੰਤਰ ਪ੍ਰਕ੍ਰਿਤੀ ਤੋਂ ਬਣਾਏ। ਇਸ ਦੇ ਕਈ ਆੱਇਲ ਸਕੈੱਚ, ਜਿਹੜੇ ਕਿ ਇਸ ਦੇ ਵਧੀਆ ਚਿਤਰਾਂ ਵਿਚੋਂ ਹਨ, ਲੰਡਨ ਵਿਚ ਵਿਕਟੋਰੀਆ ਅਤੇ ਐਲਬਰਟ ਮਿਊਜ਼ੀਅਮ ਵਿਚ ਸੰਭਾਲੇ ਹੋਏ ਹਨ। ਇਸ ਦਾ ਸਭ ਤੋਂ ਪਹਿਲਾ ਭੂ-ਦ੍ਰਿਸ਼ ਚਿਤਰ ਡੈੱਡਹੈਮ ਵੇਲ: ਮਾਰਨਿੰਗ (1811) ਸੀ। ਇਸ ਤੋਂ ਮਗਰੋਂ ਦੇ ਚਿਤਰ ਫਲੈਟਫਰਡ ਮਿਲ ਆਨ ਦੀ ਰਿਵਰ ਸਟਾਊਰ 1817), ਦੀ ਹੇ-ਵੇਨ (1821) ਅਤੇ ਸਾਲਿਸਬਰੀ ਕੇਥੇਡਰੱਲ ਫਰਾਮ ਦੀ ਬਿਸ਼ਪਸ ਗਰਾਊਂਡਜ਼ (1823) ਹਨ। ਲਗਭਗ 1828 ਤੋਂ ਮਗਰੋਂ ਇਸ ਨੇ ਵਧੇਰੇ ਰੰਗਾਂ ਵਾਲੇ ਵਧੇਰੇ ਖੁੱਲ੍ਹੇ ਡੁੱਲ੍ਹੇ ਚਿਤਰ ਬਣਾਉਣੇ ਸ਼ੁਰੂ ਕਰ ਦਿੱਤੇ। ਸੰਨ 1829 ਵਿਚ ਇਸ ਨੂੰ ਰਾੱਇਲ ਅਕਾਦਮੀ ਲੰਡਨ ਦਾ ਫੈਲੋ ਬਣਾਇਆ ਗਿਆ।

31 ਮਾਰਚ, 1837 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 3 : 98

**ਕਨਸਿਸਟਰੀ (ਅਦਾਲਤਾਂ) :** ਇਸ ਦਾ ਸ਼ਾਬਦਿਕ ਅਰਥ ਖੜ੍ਹੇ ਹੋਣ ਦਾ ਸਥਾਨ' ਹੈ। ਇਹ ਸ਼ਬਦ ਪਹਿਲਾਂ ਉਸ ਚੈਂਬਰ ਲਈ ਵਰਤਿਆ ਜਾਂਦਾ ਸੀ ਜਿਥੇ ਸ਼ਹਿਨਸ਼ਾਹ 'ਪਟੀਸ਼ਨ ਸੁਣਦਾ ਅਤੇ ਨਿਰਨਾ ਕਰਦਾ ਸੀ। ਬਾਅਦ ਵਿਚ ਇਸ ਦੀ ਵਰਤੋਂ ਉਨ੍ਹਾਂ ਵਿਅਕਤੀਆਂ ਲਈ ਹੋਈ ਜੋ ਫ਼ੈਸਲਾ ਦੇਣ ਵਿਚ ਹਿੱਸਾ ਲੈਂਦੇ। ਇਸ ਤੋਂ ਪਿਛੋਂ ਇਸ ਨੂੰ ਟ੍ਰਿਬਿਊਨਲ ਜਾਂ ਅਧਿਕਾਰ ਖੇਤਰ ਦੇ ਅਰਥ ਦਿਤੇ ਜਾਣ ਲਗੇ।

ਜਦੋਂ 13ਵੀਂ ਸਦੀ ਦੇ ਲਗਭਗ ਖਾਸ ਰੋਮਨ ਕਾਉਂਸਲਾਂ ਬੈਠਣੋਂ ਬੰਦ ਹੋ ਗਈਆਂ ਤਾਂ ਜਿਥੇ ਪੋਪ ਸਲਾਹ-ਮਸ਼ਵਰਾ ਕਰਦੇ ਸਨ ਉਸ ਥਾਂ ਨੂੰ 'ਕਨਸਿਸਟਰੀ' ਕਿਹਾ ਗਿਆ। ਜਿਉਂ ਜਿਉਂ ਨਿਕੋਲਸ ਦੂਜੇ (1058-61) ਦੇ ਅਧੀਨ ਕਾਰਡੀਨਲੇਟ ਦੀਆਂ ਸੰਸਥਾਵਾਂ ਨੂੰ ਮਹਤੱਤਾ ਅਤੇ ਅਧਿਕਾਰ ਪ੍ਰਾਪਤ ਹੋ ਗਏ ਤਾਂ ਜਿਥੇ ਕਾਰਡੀਨਲ ਰਲ ਕੇ ਮੀਟਿੰਗ ਕਰਦੇ ਉਸ ਨੂੰ ਕਨਸਿਸਟਰੀਜ਼ ਕਿਹਾ ਜਾਣ ਲੱਗਾ। ਪਿਛੋਂ ਇਸ ਦੀ ਮਹਤੱਤਾ ਘਟਣ ਲੱਗੀ। ਅਜੋਕੇ ਸਮੇਂ ਵਿਚ ਕਨਸਿਸਟਰੀਜ਼ ਵੱਡੇ ਪੈਮਾਨੇ ਤੇ ਰਸਮੀ ਜਿਹੀਆਂ ਬਣ ਕੇ ਰਹਿ ਗਈਆਂ ਹਨ। ਵਧੇਰੇ ਮਸਲਿਆਂ ਦਾ ਫੈਸਲਾ ਪੋਪ ਆਪ ਹੀ ਕਰਦੇ ਹਨ। ਕਨਸਿਸਟਰੀਜ਼ ਤਿੰਨ ਕਿਸਮਾਂ ਦੀਆਂ ਹਨ-- ਗੁਪਤ ਕਨਸਿਸਟਰੀ ਜਿਸ ਵਿਚ ਕੇਵਲ ਕਾਰਡੀਨਲ ਹੀ ਹਿੱਸਾ ਲੈਂਦੇ ਹਨ ; ਜਨਤਕ ਕਨਸਿਸਟਰੀ ਜਿਸ ਵਿਚ ਬਾਹਰਲੇ ਵਿਅਕਤੀ ਅਤੇ ਦਰਸ਼ਕ ਸ਼ਾਮਲ ਹੋ ਸਕਦੇ ਹਨ ; ਅਤੇ ਅਰਧ-ਜਨਤਕ ਕਨਸਿਸਟਰੀ ਜਿਸ ਵਿਚ ਰੋਮ ਦੇ ਬਿਸ਼ਪ ਹਿੱਸਾ ਲੈਂਦੇ ਹਨ ਅਤੇ ਉਨ੍ਹਾਂ ਨੂੰ ਆਪਣੇ ਵਿਚਾਰ ਦੱਸਣ ਲਈ ਬੁਲਾਇਆ ਜਾਂਦਾ ਹੈ। ਇੰਗਲੈਂਡ ਦੇ ਚਰਚ ਵਿਚ ਕਨਸਿਸਟਰੀ ਅਦਾਲਤ ਤੋਂ ਭਾਵ ਬਿਸ਼ਪ ਦੀ ਅਦਾਲਤ ਹੈ ਜਿਥੇ ਚਰਚ ਦੇ ਕਾਨੂੰਨ ਲਾਗੂ ਕੀਤੇ ਜਾਂਦੇ ਹਨ।

ਹ. ਪੁ.—ਐਨ. ਬ੍ਰਿ. 6 : 377

**ਕਨਕਮੁਨੀ :** ਇਹ ਗੌਤਮ ਬੁੱਧ ਤੋਂ ਪਹਿਲਾਂ ਹੋਏ ਇਕ ਬੁੱਧ ਦਾ ਨਾਂ ਹੈ। ਪ੍ਰਾਚੀਨ ਬੁੱਧ ਸਾਹਿਤ ਵਿਚ ਗੌਤਮ ਬੁੱਧ ਦੇ ਛੇ ਪੂਰਵਵਰਤੀ ਬੁੱਧਾਂ ਵਿਚ ਇਸ ਦਾ ਵਰਣਨ ਮਿਲਦਾ ਹੈ। ਮਹਾਂਵਸਤੂ ਆਦਿ ਗ੍ਰੰਥਾਂ ਵਿਚ ਇਸ ਦਾ ਵਰਣਨ ਕੋਨਾਕਮੁਨੀ ਜਾਂ ਕੋਨਾਕਮਨ ਦੇ ਨਾਂ ਹੇਠਾ ਮਿਲਦਾ ਹੈ। ਬੁੱਧ ਵਿਚਾਰਧਾਰਾ ਅਨੁਸਾਰ ਇਸ ਦਾ ਨਾਂ ਕਨਕਮੁਨੀ ਇਸ ਲਈ ਪਿਆ ਕਿ ਇਸ ਦੇ ਜਨਮ ਦੇ ਸਮੇਂ ਜੰਬੂਦੀਪ ਵਿਚ ਸੋਨੇ ਦਾ ਮੀਂਹ ਪਿਆ ਸੀ। ਪੁੱਤਰ ਦੇ ਜਨਮ ਤੋਂ ਪਿਛੋਂ ਇਸ ਦੇ ਮਾਤਾ ਪਿਤਾ ਨੇ ਰਾਜ ਭਾਗ ਤਿਆਗ ਕੇ ਭਿਕਸ਼ੂ ਧਰਮ ਗ੍ਰਹਿਣ ਕਰ ਲਿਆ। ਕੁਝ ਸਮਾਂ ਤਪਸਿਆ ਕਰਨ ਉਪਰੰਤ ਇਸ ਨੂੰ ਗਿਆਨ ਦੀ ਪ੍ਰਾਪਤੀ ਹੋਈ। ਇਸ ਨੇ ਗੌਤਮ ਬੁੱਧ ਦੀ ਆਮਦ ਬਾਰੇ ਵੀ ਭਵਿਖਬਾਣੀ ਕੀਤੀ ਸੀ।

ਹ. ਪੁ.—ਹਿੰ. ਵਿ. ਕੋ. 2 : 328

**ਕਨਕੇਲ ਫ਼ਾਨ ਲੋਵਿਨਸਟਰਨ, ਯੋਹਾਨ :** ਇਸ ਜਰਮਨ ਰਸਾਇਣ-ਵਿਗਿਆਨੀ ਦਾ ਜਨਮ 1630 ਵਿਚ ਰੈਂਟਸਬੁਰਕ ਦੇ ਨੇੜੇ ਹੋਇਆ। ਇਸ ਨੇ ਬਾੱਇਲ ਨਾਲ ਰਲ ਕੇ ਹੈਮਬੁਰਕ ਦੇ ਬਰਾਂਡ ਦੁਆਰਾ 1669 ਵਿਚ ਫ਼ਾੱਸਫ਼ੋਰਸ ਬਣਾਉਣ ਦੀ ਵਿਧੀ ਦਾ ਪਤਾ ਲਾਉਣ ਦਾ ਮਾਣ ਹਾਸਲ ਕੀਤਾ। ਇਹ 1679 ਵਿਚ ਬਰਾਂਡੈਂਨਬੁਰਕ ਦੀ ਪ੍ਰਯੋਗਸ਼ਾਲਾ ਅਤੇ ਸ਼ੀਸ਼ਾ ਉਦਯੋਗ ਦਾ ਡਾਇਰੈਕਟਰ ਬਣਿਆ ਅਤੇ 1688 ਵਿਚ ਚਾਰਲਸ ਗਿਆਰ੍ਹਵਾਂ ਇਸ ਨੂੰ ਸਟਾੱਕਹੋਮ ਲੈ ਗਿਆ। ਉੱਥੇ ਜਾ ਕੇ 1693 ਵਿਚ ਇਸ ਨੂੰ ਬਾਰੋਨ ਫ਼ਾਨ ਲੋਵਿਨਸਟਰਨ ਦਾ ਖ਼ਿਤਾਬ ਦਿਤਾ। ਕਨਕੈਲ ਨੇ ਬਣਾਵਟੀ ਹੀਰੇ ਬਣਾਉਣ ਦੀ ਵਿਧੀ ਦਾ ਆਵਿਸ਼ਕਾਰ ਕੀਤਾ। ਇਸ ਨੇ ਗਲਣ-ਸੜਨ ਤੇ ਖ਼ਮੀਰਨ ਦੀਆਂ ਵਿਧੀਆਂ ਦਾ ਪ੍ਰੇਖਣ ਕੀਤਾ ਅਤੇ ਲੂਣਾਂ ਦੇ ਗੁਣਾਂ ਅਤੇ ਸ਼ੁੱਧ ਧਾਤਾਂ ਬਣਾਉਣ ਬਾਰੇ ਵੀ ਦੱਸਿਆ।

ਇਸ ਦਾ 20 ਮਾਰਚ, 1703 ਨੂੰ ਪਰਨਾਊ ਨੇੜੇ ਡਰਾਈਸੀਘੂਫੈੱਨ ਵਿਖੇ ਆਪਣੇ ਪਿੰਡ ਵਿਚ ਦੇਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. 13 : 509

**ਕੰਨ ਖਜੂਰਾ :** ਇਹ ਆਰਥ੍ਰੋਪੋਡਾ ਫਾਈਲਮ ਦੀ ਕਾਈਲੋਪੋਡਾ ਸ਼੍ਰੇਣੀ ਦੇ ਪ੍ਰਾਣੀ ਹਨ ਜਿਨ੍ਹਾਂ ਨੂੰ ਆਮ ਤੌਰ ਤੇ ਕਈ ਹੋਰ ਸ਼੍ਰੇਣੀਆਂ ਨਾਲ

ਇਕੱਠਾ ਮਿਰੀਆਪੋਡਾ ਗਰੁੱਪ ਵਿਚ ਰਖਿਆ ਜਾਂਦਾ ਹੈ। ਇਸ ਦੀਆਂ ਤਕਰੀਬਨ 2800 ਜਾਤੀਆਂ ਸਾਰੀ ਦੁਨੀਆ ਵਿਚ ਮਿਲਦੀਆਂ ਹਨ। ਇਹ ਪ੍ਰਾਣੀ ਦਿਨ ਨੂੰ ਪੱਥਰ, ਸੱਕ, ਕੂੜੇ ਆਦਿ ਦੇ ਹੇਠਾਂ ਲੁਕੇ ਰਹਿੰਦੇ ਹਨ ਅਤੇ ਰਾਤ ਨੂੰ ਇਹ ਦੂਜੇ ਰੀੜ੍ਹਰਹਿਤ ਪ੍ਰਾਣੀਆਂ ਨੂੰ ਪਕੜਦੇ ਹਨ। ਇਨ੍ਹਾਂ ਵਿਚ 14 ਤੋਂ 177 ਤਕ ਲੱਤਾਂ ਦੇ ਜੋੜੇ ਹੁੰਦੇ ਹਨ। ਸਿਰਫ਼ ਅਖ਼ੀਰਲੇ ਨੂੰ ਛੱਡ ਕੇ ਬਾਕੀ ਹਰ ਜੋੜਾ ਸਰੀਰ ਦੇ ਇਕ ਖੰਡ ਉਤੇ ਲੱਗਿਆ ਹੁੰਦਾ ਹੈ। ਇਨ੍ਹਾਂ ਲੱਤਾਂ ਨਾਲ ਇਹ ਬਹੁਤ ਤੇਜ਼ ਤੁਰਦੇ ਹਨ। ਇਨ੍ਹਾਂ ਦੇ ਸਿਰ ਦੇ ਪਿੱਛੇ ਇਕ ਜੋੜਾ ਲੰਬੀਆਂ, ਬਹੁਤ ਸਾਰੇ ਜੋੜਾਂ ਵਾਲੀਆਂ ਟਹਿਣੀਆਂ ਦਾ ਅਤੇ ਇਕ ਜੋੜਾ ਜਬਾੜ੍ਹੇ ਵਰਗੀਆਂ ਜ਼ਹਿਰੀ-ਲੀਆਂ ਨਹੁੰਦਰਾਂ ਦਾ ਹੁੰਦਾ ਹੈ।



ਸਕੋਲੋਪੈਂਡਰਾ ਕੰਨ ਖਜੂਰਾ

ਯੂਰਪ ਅਤੇ ਉੱਤਰੀ ਅਮਰੀਕਾ ਦਾ ਸਕੂਟੀਜੇਰਾ ਪ੍ਰਜਾਤੀ ਦਾ ਲਗਭਗ 25 ਮਿ. ਮੀ. ਲੰਬਾ ਕੰਨ ਖਜੂਰਾ ਆਮ ਤੌਰ ਤੇ ਘਰਾਂ ਵਿਚ ਮਿਲਦਾ ਹੈ। ਇਸ ਦਾ ਸਰੀਰ ਛੋਟਾ ਤੇ ਧਾਰੀਦਾਰ ਹੁੰਦਾ ਹੈ ਅਤੇ ਇਸ ਤੇ ਬਹੁਤ ਲੰਬੀਆਂ ਲੱਤਾਂ ਦੇ 15 ਜੋੜੇ ਹੁੰਦੇ ਹਨ। ਦੂਜੇ ਕੰਨ ਖਜੂਰਿਆਂ ਦੀਆਂ ਲੱਤਾਂ ਛੋਟੀਆਂ ਅਤੇ ਹੁੱਕ ਵਰਗੀਆਂ ਹੁੰਦੀਆਂ ਹਨ, ਕਈਆਂ ਵਿਚ ਅਖ਼ੀਰਲਾ ਜੋੜਾ ਚਿਮਟੀਆਂ ਵਰਗਾ ਹੁੰਦਾ ਹੈ।

ਜੀਉਫ਼ਿਲਿਡਾ ਜਾਂ ਜੀਉਫ਼ਿਲਮਾੱਰਫਾ ਵਰਗ ਦੇ ਮਿੱਟੀ ਵਾਲੇ ਕੰਨ ਖਜੂਰੇ ਖੁੱਡਵਾਸੀ ਹਨ। ਇਹ ਗੰਡੋਇਆਂ ਦੀ ਤਰ੍ਹਾਂ ਸਰੀਰ ਨੂੰ ਫੈਲਾ-ਉਂਦੇ ਅਤੇ ਸੁੰਗਾੜਦੇ ਹਨ। ਉਸ਼ਣ ਖੰਡੀ ਸਕੋਲੋਪੈਂਡਰਿਡਾ ਜਾਂ ਸਕੋਲੋਪੈਂਡਰੋਮਾੱਰਫ਼ਾ ਵਰਗਾਂ ਵਿਚ ਸਭ ਤੋਂ ਵੱਡੇ ਕੰਨ ਖਜੂਰੇ ਆਉਂਦੇ ਹਨ। ਈਸਟ ਇੰਡੀਜ਼ ਦਾ ਸਕੋਲੋਪੈਂਡਰਾ ਜਾਈਗੈਂਟੀਆ (*Scolopendra gigantea*) ਤਕਰੀਬਨ 280 ਮਿ. ਮੀ. ਲੰਬਾ ਹੁੰਦਾ ਹੈ। ਇਹ ਕਿਸਮਾਂ ਬਹੁਤ ਤੇਜ਼ ਡੰਗ ਮਾਰਦੀਆਂ ਹਨ।

ਲਿਥੋਬਾਈਡਾ ਜਾਂ ਲਿਥੋਬਾਈਮਾੱਰਫਾ ਵਰਗ ਦੇ ਪੱਥਰਾਂ ਵਾਲੇ ਕੰਨ ਖਜੂਰੇ ਛੋਟੇ ਸਰੀਰ ਵਾਲੇ ਹੁੰਦੇ ਹਨ। ਇਹ ਅਤੇ ਸਕੂਟੀਜੇਰਡ ਸਭ ਤੋਂ ਤੇਜ਼ ਚੱਲਣ ਵਾਲੇ ਕੰਨ ਖਜੂਰੇ ਹਨ। ਇਹ ਆਪਣੇ ਸਰੀਰ ਨੂੰ ਸਿੱਧਾ ਰਖ ਕੇ ਦੌੜਦੇ ਹਨ।

ਹ. ਪੁ.—ਐਨ. ਬ੍ਰਿ. ਮਾ. 2 : 680

**ਕਨਖਲ :** ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਵਿਚ ਗੰਗਾ ਦੇ ਕੰਢੇ ਵੱਸੇ ਹਰਦੁਵਾਰ ਸ਼ਹਿਰ ਤੋਂ ਤਿੰਨ ਕਿ. ਮੀ. ਪੱਛਮ ਵਲ ਇਕ ਸ਼ਹਿਰ ਹੈ। ਕੂਰਮ ਤੇ ਲਿੰਗ ਪੁਰਾਣ ਅਨੁਸਾਰ ਇਹ ਇਕ ਪ੍ਰਜਾਪਤਿ ਦਾ ਜੱਗ-ਅਸਥਾਨ ਹੈ। ਇਸ ਥਾਂ ਦਕੇਸ਼ਵਰ ਮਹਾਂਦੇਵ ਦਾ ਪ੍ਰਸਿੱਧ ਮੰਦਰ ਹੈ। ਸ੍ਰੀ ਗੁਰੂ ਅਮਰ ਦਾਸ ਇਸ ਨਗਰ ਵਿਚ ਕੁਝ ਸਮਾਂ ਬਰਾਜੇ ਸਨ। ਇਨ੍ਹਾਂ ਦਾ ਗੁਰਦੁਵਾਰਾ ਸਤੀਘਾਟ ਤੇ ਵਾਕਿਆ ਹੈ।

ਹ. ਪੁ.—ਮ. ਕੋ. 294

**ਕੰਨ-ਪੇੜੇ :** ਇਸ ਨੂੰ ਐਪੀਡੈਮਿਕ ਪੈਰੋਟਾਈਡਿਸ ਵੀ ਕਹਿੰਦੇ ਹਨ। ਇਹ ਛੂਤ ਦੀ ਇਕ ਤੇਜ਼ ਬਿਮਾਰੀ ਹੈ, ਜਿਹੜੀ ਇਕ ਵਿਸ਼ਾਣੂ ਦੁਆਰਾ ਫੈਲਦੀ ਹੈ। ਇਸ ਵਿਚ ਲੁਆਬ ਗਲੈਂਡਾਂ ਸੁੱਜ ਜਾਂਦੀਆਂ ਹਨ। ਇਹ ਆਮ ਤੌਰ ਤੇ ਮਹਾਮਾਰੀ ਦੇ ਰੂਪ ਵਿਚ ਫੈਲਦੀ ਹੈ ਤੇ ਬੱਚਿਆਂ ਉਤੇ ਜ਼ਿਆਦਾ ਅਸਰ ਕਰਦੀ ਹੈ। ਲਾਗ ਲੱਗਣ ਤੋਂ ਬਾਅਦ ਇਸ ਦਾ ਇਨਕਿਊਬੇਸ਼ਨ ਸਮਾਂ 17-21 ਦਿਨ ਹੈ। ਇਸ ਦੇ ਫੈਲਣ ਦਾ ਖ਼ਤਰਾ ਬਿਮਾਰੀ ਨਾਲ ਗ੍ਰਸਤ ਮਨੁੱਖ ਦੇ ਬਿਮਾਰੀ ਦੇ ਅਹਿਸਾਸ ਹੋਣ ਦੇ ਸਮੇਂ ਤੋਂ ਹਫ਼ਤਾ ਪਹਿਲਾਂ ਸ਼ੁਰੂ ਹੁੰਦਾ ਹੈ ਤੇ ਦੋ ਹਫ਼ਤੇ ਤਕ ਰਹਿੰਦਾ ਹੈ।

ਕੰਨ-ਪੇੜੇ ਆਮ ਤੌਰ ਤੇ ਬੁਖ਼ਾਰ ਵਾਂਗ ਸਰਦੀ ਮਹਿਸੂਸ ਹੋਣ ਨਾਲ ਸ਼ੁਰੂ ਹੁੰਦੇ ਹਨ। ਇਸ ਤੋਂ ਬਾਅਦ ਛੇਤੀ ਹੀ ਕੰਨ ਦੇ ਅੱਗੇ ਪਰਾਡਿਡ ਲੁਆਬ ਗਲੈਂਡਾਂ ਵਾਲਾ ਹਿੱਸਾ ਸੁੱਜ ਕੇ ਸਖ਼ਤ ਹੋ ਜਾਂਦਾ ਹੈ। ਸੋਜਸ਼ ਬੜੀ ਜਲਦੀ ਜਲਦੀ ਵਧਦੀ ਹੋਈ ਗਰਦਨ ਵਲ ਤੇ ਜਬਾੜ੍ਹੇ ਦੇ ਹੇਠਾਂ ਵਲ ਫੈਲ ਜਾਂਦੀ ਹੈ। ਉੱਥੇ ਇਹ ਅਨੇਕਾਂ ਗਿਲ੍ਹਟੀਆਂ ਨੂੰ ਆਪਣੀ ਲਪੇਟ ਵਿਚ ਲੈ ਲੈਂਦੀ ਹੈ। ਇਹ ਹਾਲਤ ਆਮ ਤੌਰ ਤੇ ਦੋਨੋਂ ਪਾਸੇ ਹੁੰਦੀ ਹੈ। ਇਸ ਵਿਚ ਬਹੁਤ ਜ਼ਿਆਦਾ ਦਰਦ ਨਹੀਂ ਹੁੰਦੀ, ਨਾ ਹੀ ਕੋਈ ਖ਼ਾਸ ਲਾਲੀ ਹੁੰਦੀ ਹੈ ਜਾਂ ਪੀਕ ਨਿਕਲਦੀ ਹੈ, ਪਰੰਤੂ ਚਬਾਉਣ ਤੇ ਨਿਗਲਨ ਵਿਚ ਇਹ ਰੁਕਾਵਟ ਪਾਉਂਦੀ ਹੈ। ਚਾਰ-ਪੰਜ ਦਿਨਾਂ ਬਾਅਦ ਸਾਰੇ ਹਿੱਸੇ ਆਪਣੀ ਮੂਲ ਹਾਲਤ ਵਿਚ ਵਾਪਸ ਆ ਜਾਂਦੇ ਹਨ। ਬਾਲਗ ਰੋਗੀਆਂ ਵਿਚ ਬਿਮਾਰੀ ਤੋਂ ਠੀਕ ਹੋਣ ਸਮੇਂ ਦੌਰਾਨ ਕਈ ਵਾਰੀ ਕੁਝ ਹੋਰ ਗਿਲ੍ਹਟੀਆਂ ਵਿਚ ਵੀ ਸੋਜ ਆ ਜਾਂਦੀ ਹੈ ਜਿਵੇਂ ਆਦਮੀਆਂ ਦੇ ਪਤਾਲੂਆਂ ਵਿਚ (ਜਿਸ ਨੂੰ ਆੱਕਾਈਟਿਸ ਕਹਿੰਦੇ ਹਨ) ਅਤੇ ਔਰਤਾਂ ਦੀ ਛਾਤੀ (ਮੈਸਟਾਈਟਿਸ) ਜਾਂ ਅੰਡਕੋਸ਼ ਵਿਚ (ਓਅਫਰਾਈਟਿਸ) ਅਤੇ ਕਦੇ ਕਦਾਈਂ ਲੁੱਬਾ ਵਿਚ ਵੀ। ਪਰੰਤੂ ਇਹ ਸੋਜ ਥੋੜ੍ਹੇ ਸਮੇਂ ਲਈ ਹੀ ਹੁੰਦੀ ਹੈ। ਪਤਾਲੂ ਸੁੱਕ ਸਕਦੇ ਹਨ ਪਰ ਇਸ ਰਾਹੀਂ ਬਾਂਝਪਨ ਦੀ ਸੰਭਾਵਨਾ ਬਹੁਤ ਹੀ ਘੱਟ ਹੁੰਦੀ ਹੈ। ਕੰਨ ਪੇੜਿਆਂ ਦੇ ਨਾਲ ਹੀ ਮੈਨਿੰਗੋ-ਇਨਸੈੱਫਲਾਈਟਿਸ (ਦਿਮਾਗ ਅਤੇ ਇਸ ਦੀ ਝਿੱਲੀਮਈ ਤਹਿ ਦੀ ਸੋਜ) ਵੀ ਹੋ ਸਕਦੀ ਹੈ ਪਰ ਇਸ ਤੋਂ ਛੇਤੀ ਹੀ ਆਰਾਮ ਆ ਜਾਂਦਾ ਹੈ। ਸਿਰਫ਼ ਕੰਨ ਪੇੜਿਆਂ ਲਈ ਕੋਈ ਖ਼ਾਸ ਇਲਾਜ ਦੀ ਲੋੜ ਨਹੀਂ ਪੈਂਦੀ। ਕੰਨ-ਪੇੜਿਆਂ ਦੀ ਬਿਮਾਰੀ ਤੋਂ ਸੁਅੱਸਥ ਹੋ ਰਹੇ ਰੋਗੀ ਦੇ ਸੀਰਮ ਤੋਂ ਤਿਆਰ ਕੀਤੇ ਗੈਮਾ ਗਲੋਬੁਲਿਨ ਦੇ ਇਸਤੇਮਾਲ ਨਾਲ ਬਾਲਗਾਂ ਵਿਚ ਹੋਰ ਉਲਝਣਾਂ ਪੈਦਾ ਹੋਣ ਦੀ ਸੰਭਾਵਨਾ ਘਟ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮਾ. 7 : 98

**ਕਨਫ਼ਿਊਸ਼ੀਅਸ :** ਇਹ ਇਕ ਪ੍ਰਸਿੱਧ ਚੀਨੀ ਫ਼ਿਲਾਸਫ਼ਰ ਅਤੇ ਵਿਚਾਰਵਾਨ ਸੀ। ਇਸ ਦੇ ਜਨਮ ਅਤੇ ਜੀਵਨ ਸਬੰਧੀ ਕੋਈ ਪਰਮਾਣਕ ਇਤਿਹਾਸਕ ਤੱਥ ਪ੍ਰਾਪਤ ਨਹੀਂ ਸਨ (ਇਤਿਹਾਸਕਾਰ ਸਜ਼ੇਮਾਂ ਚਿਏਨ ਅਨੁਸਾਰ ਇਸ ਦਾ ਜਨਮ 550 ਈ. ਪੂ. ਵਿਚ ਹੋਇਆ।) ਮੁੱਢ ਵਿਚ ਇਹ ਇਸ ਦੇ ਜਾਤੀ ਨਾਂ ਕੁੰਗ-ਸੇ ਦੇ ਤੌਰ ਤੇ ਅਤੇ ਬਾਅਦ ਦੀਆਂ ਪੀੜ੍ਹੀਆਂ ਵਿਚ ਕੁੰਗ-ਫੂ-ਤਸੂ ਦੇ ਤੌਰ ਤੇ ਜਾਣਿਆ ਜਾਂਦਾ ਸੀ। ਇਸ ਦਾ ਜਨਮ ਚਾਉ ਦੇ ਪਿਛਲੇਰੇ ਦੌਰ ਵਿਚ ਸਾਨ ਡੁੰਗ ਪ੍ਰਦੇਸ਼ ਦੀ ਲੂ ਰਿਆਸਤ ਵਿਚ ਹੋਇਆ ਸੀ। ਕੁੰਗ ਕਬੀਲਾ ਸ਼ਾਂਗ (1766-1122 ਈ. ਪੂ.) ਦੇ ਸ਼ਾਹੀ ਘਰਾਣੇ ਵਿਚੋਂ ਸੀ ਪਰ ਕਨਫ਼ਿਊਸ਼ੀਅਸ ਦਾ ਆਪਣਾ ਪਰਿਵਾਰ ਬਹੁਤ ਸਾਧਾਰਨ ਅਤੇ ਗਰੀਬੀ ਦੀ ਹਾਲਤ ਵਿਚ ਰਿਹਾ। ਇਸ ਦਾ ਪਿਤਾ, ਜੋ ਇਸ ਦੇ ਜਨਮ ਸਮੇਂ 70 ਸਾਲ ਦਾ ਸੀ, ਇਕ ਮਾਮੂਲੀ ਫ਼ੌਜੀ ਅਧਿਕਾਰੀ ਸੀ। 18 ਸਾਲ ਦੀ ਉਮਰ ਵਿਚ ਕਨਫ਼ਿਊ-ਸ਼ੀਅਸ ਦਾ ਵਿਆਹ ਹੋਇਆ ਅਤੇ ਇਸ ਦੇ ਇਕ ਲੜਕਾ ਵੀ ਹੋਇਆ, ਪਰ ਇਤਿਹਾਸ ਵਿਚ ਇਸ ਲੜਕੇ ਦਾ ਕੋਈ ਜ਼ਿਕਰ ਨਹੀਂ ਮਿਲਦਾ। ਕਨਫ਼ਿਊਸ਼ੀਅਸ ਦੀ ਛੋਟੀ ਉਮਰ ਤੋਂ ਹੀ ਇਤਿਹਾਸ, ਰਹੁ-ਰੀਤਾਂ ਅਤੇ

ਸੰਗੀਤ ਵਿਚ ਰੁਚੀ ਸੀ । ਆਪਣੀ ਉਮਰ ਦੇ ਤੀਜੇ ਦਹਾਕੇ ਦੇ ਸ਼ੁਰੂ ਵਿਚ ਇਹ ਇਤਿਹਾਸ, ਫ਼ਿਲਾਸਫ਼ੀ ਅਤੇ ਨੀਤੀ-ਸ਼ਾਸਤਰ ਦਾ ਪ੍ਰੋਫ਼ੈਸਰ ਲਗ ਗਿਆ ।

22 ਸਾਲ ਦੀ ਉਮਰ ਵਿਚ ਇਸ ਨੇ ਆਪਣੀ ਇਕ ਅਕਾਦਮੀ ਦੀ ਸਥਾਪਨਾ ਕੀਤੀ ਅਤੇ ਕਈ ਪ੍ਰਬਲ ਚੇਲਿਆਂ ਦੀ ਇਕ ਮੰਡਲੀ ਨੂੰ ਆਕਰਸ਼ਿਤ ਕੀਤਾ, ਜਿਨ੍ਹਾਂ ਵਿਚੋਂ ਬਹੁਤ ਸਾਰੇ ਇਸ ਦੀ ਮੌਤ ਤਕ ਇਸ ਦੇ ਵਫ਼ਾਦਾਰ ਸਾਥੀ ਰਹੇ । ਅਗਲੇ 30 ਸਾਲਾਂ ਤਕ ਇਹ ਸਹੀ ਜੀਵਨ-ਜਾਂਚ ਅਤੇ ਆਦਰਸ਼ਕ ਮਨੁੱਖੀ-ਸਬੰਧਾਂ ਦੇ ਸਿਧਾਂਤਾਂ ਦੇ ਵਿਕਾਸ ਉਤੇ ਕੰਮ ਕਰਦਾ ਰਿਹਾ । ਇਹੀ ਸਿਧਾਂਤ ਬਾਅਦ ਵਿਚ ਇਸ ਦੀ ਫ਼ਿਲਾਸਫ਼ੀ ਦਾ ਧੁਰਾ ਬਣੇ ।

ਉਸ ਸਮੇਂ ਦੀ ਲੂ ਰਿਆਸਤ ਦੇ ਹੁਕਮਰਾਨ ਨਾਲ ਇਸ ਦੇ ਦੋਸਤਾਨਾ ਸਬੰਧ ਸਨ ਤੇ ਇਹ ਉਸਦਾ ਇਕ ਵਿਸ਼ਵਾਸ਼ਯੋਗ ਸਲਾਹਕਾਰ ਸੀ । ਬਾਦਸ਼ਾਹ ਨੇ ਇਸ ਨੂੰ ਚਾਂਗ ਟੂ ਸ਼ਹਿਰ ਦਾ ਮੈਜਿਸਟਰੇਟ ਲਗਾ ਦਿਤਾ ਜਿਥੇ ਇਸਨੇ ਸਹੀ ਕਿਸਮ ਦੀ ਸਰਕਾਰ ਪ੍ਰਤੀ ਆਪਣੇ ਸਿਧਾਂਤਾਂ ਨੂੰ ਅਮਲੀ ਰੂਪ ਦਿਤਾ ਜਿਸ ਨਾਲ ਲੋਕਾਂ ਨੂੰ ਬਹੁਤ ਲਾਭ ਹੋਇਆ । ਪਰ ਇਸ ਦੇ ਦੋਸਤ ਹੁਕਮਰਾਨ ਦੀ ਮੌਤ ਤੋਂ ਬਾਅਦ ਨਵੇਂ ਹੁਕਮਰਾਨ ਨੇ ਇਸ ਦੀ ਸਲਾਹ ਨਾਮਨਜ਼ੂਰ ਕਰ ਦਿੱਤੀ ਅਤੇ ਇਸ ਪ੍ਰਤੀ ਬਹੁਤ ਕੋਰਾਪਣ ਅਤੇ ਬੇਧਿਆਨੀ ਜ਼ਾਹਰ ਕੀਤੀ ਜਿਸ ਕਰਕੇ ਕਨਫ਼ਿਊਸ਼ੀਅਸ ਨੂੰ ਬਹੁਤ ਦੁੱਖ ਹੋਇਆ । ਇਸ ਨੇ ਆਪਣਾ ਘਰ ਛੱਡ ਦਿਤਾ । ਅਗਲੇ 13 ਸਾਲ ਇਹ ਆਪਣੇ ਗਵਾਂਢੀ ਰਾਜਾਂ ਦੀ ਯਾਤਰਾ ਕਰਦਾ ਰਿਹਾ । ਵੱਖ ਵੱਖ ਦਰਬਾਰਾਂ ਵਿਚ ਜਾਣ ਦਾ ਇਸ ਦਾ ਮੁੱਖ ਮੰਤਵ ਹੁਕਮਰਾਨਾਂ ਵਿਚੋਂ ਜਾ ਉਨ੍ਹਾਂ ਦੇ ਜਾਨਸ਼ੀਨਾਂ ਵਿਚੋਂ ਉਹ ਅਸਲੀ ਵਿਅਕਤੀ ਲਭਣਾ ਸੀ ਜੋ ਉਸ ਦੀ ਸਲਾਹ ਲਵੇ ਅਤੇ ਇਕ ਆਦਰਸ਼ਕ ਹੁਕਮਰਾਨ ਬਣਨ ਦੀ ਸਿਖਿਆ ਵੀ ਉਸ ਪਾਸੋਂ ਲਵੇ। ਕਨਫ਼ਿਊਸ਼ੀਅਸ ਨੂੰ ਹਰ ਥਾਂ ਤੇ ਇਸ ਦੀ ਸ਼ਖ਼ਸੀਅਤ ਅਤੇ ਵਿਦਿਆ ਅਨੁਸਾਰ ਬਹੁਤ ਚੰਗੀ ਤਰ੍ਹਾਂ ਸਨਮਾਨਿਆ ਗਿਆ ਪਰ ਇਸ ਦੀ ਸਿਖਿਆ ਗ੍ਰਹਿਣ ਕਰਨ ਜਾਂ ਸੁਣਨ ਵਾਲਾ ਕੋਈ ਵੀ ਵਿਅਕਤੀ ਇਸ ਨੂੰ ਨਾ ਮਿਲਿਆ । ਅੰਤ 68 ਸਾਲ ਦੀ ਉਮਰ ਵਿਚ ਇਹ ਨਿਰਾਸ਼ ਆਪਣੇ ਜਨਮ ਸਥਾਨ ਤੇ ਵਾਪਸ ਆ ਗਿਆ ਤੇ ਆਪਣਾ ਅਧਿਐਨ ਜਾਰੀ ਰਖਿਆ । ਇਸ ਤੋਂ ਬਾਅਦ ਇਹ ਕੇਵਲ ਚਾਰ ਸਾਲ ਜਿਊਂਦਾ ਰਿਹਾ ਤੇ ਆਪਣੀ ਜ਼ਿੰਦਗੀ ਦੇ ਇਹ ਆਖ਼ਰੀ ਸਾਲ ਇਸਨੇ ਇਤਿਹਾਸ, ਕਵਿਤਾ ਅਤੇ ਜਾਦੂ ਆਦਿ ਦੀਆਂ



ਕਨਫ਼ਿਊਸ਼ੀਅਸ ਦੀ ਸਮਾਧ—ਕਨਫ਼ਿਊਸ਼ੀਅਸ ਦੀ ਮੌਤ 479 ਈ. ਪੂ. ਵਿਚ ਹੋਈ ਤੇ ਇਸ ਨੂੰ ਕੁਈ-ਫਾਓ ਦੇ ਬਾਹਰ ਵਾਲੇ ਕਬਰਿਸਤਾਨ ਵਿਚ ਦਫਨਾਇਆ ਗਿਆ ।

ਪੁਰਾਣੀਆਂ ਪੁਸਤਕਾਂ ਦੇ ਟੀਕਿਆਂ ਨੂੰ ਪੂਰਾ ਕਰਨ ਤੇ ਲਗਾਏ । ਇਸ ਦੇ ਇਸ ਕੰਮ ਨੂੰ ਬਾਅਦ ਵਿਚ ਸਰਕਾਰੀ ਤੌਰ ਤੇ ਚੀਨ ਦਾ ਪ੍ਰਮਾਣੀਕ ਪੁਰਾਤਨ ਸਾਹਿਤ ਕਰਕੇ ਗਿਣਿਆ ਗਿਆ । ਇਸ ਦੀ ਮੌਤ 479 ਈ. ਪੂ. ਵਿਚ ਹੋਈ । ਇਸ ਦੀ ਮੌਤ ਦੀ ਖ਼ਬਰ ਸਾਰੇ ਪ੍ਰਦੇਸ਼ਾਂ ਵਿਚ ਫੈਲ ਗਈ ਤੇ ਇਸ ਦੇ ਸ਼ਾਗਿਰਦਾਂ ਨੇ ਇਸ ਦਾ ਅੰਤਮ ਸਸਕਾਰ ਬੜੀ ਧੂਮ ਧਾਮ ਨਾਲ ਕੀਤਾ ਅਤੇ ਕੁਈਫ਼ਾਓ ਵਿਖੇ ਇਸਦੇ ਘਰ ਸ਼ਾਨਤੁੰਗ ਲਾਗੇ ਇਸ ਨੂੰ ਦਫ਼ਨਾਇਆ ਗਿਆ । ਚੀਨ ਵਿਚ ਇਸ ਦੀ ਸਮਾਧ ਨੂੰ ਇਕ ਧਾਰਮਕ ਸਥਾਨ ਦੇ ਤੌਰ ਤੇ ਹੁਣ ਤਕ ਸੁਰਖਿਅਤ ਰਖਿਆ ਹੋਇਆ ਹੈ। ਕਨਫ਼ਿਊਸ਼ੀਅਸ ਦੇ ਵੰਸ਼ ਦੇ ਲਗਭਗ 50,000 ਲੋਕ ਹੁਣ ਵੀ ਮੌਜੂਦ ਹਨ ।

ਕਨਫ਼ਿਊਸ਼ੀਅਸ ਦੇ ਅੰਤਮ ਸ਼ਬਦ ਜੋ ਇਸ ਨੇ ਆਪਣੇ ਪਿਆਰੇ ਸ਼ਾਗਿਰਦ ਤਸੀ-ਲੂ ਨੂੰ ਕਹੇ, ਉਨ੍ਹਾਂ ਦਾ ਅੰਗਰੇਜ਼ੀ ਅਨੁਵਾਦ ਇਸ ਪ੍ਰਕਾਰ ਹੈ :

The great mountains must crumble
The strong beam breaks
The wise man must wither away like a plant.

ਨੀਤੀ ਵਿਦਿਆ ਦੇ ਇਕ ਉਸਤਾਦ ਵਜੋਂ ਕਨਫ਼ਿਊਸ਼ੀਅਸ ਦਾ ਸਥਾਨ ਗੌਤਮ ਬੁੱਧ, ਈਸਾ ਮਸੀਹ ਅਤੇ ਹਜ਼ਰਤ ਮੁਹੰਮਦ ਸਾਹਿਬ ਦੇ ਸਮਾਨ ਹੈ । ਪਰ ਫਿਰ ਵੀ ਇਹ ਸੰਸਾਰ ਦੇ ਪ੍ਰਮੁੱਖ ਧਰਮਾਂ ਦੇ ਬਾਨੀਆਂ ਤੋਂ ਭਿੰਨ ਹੈ, ਕਿਉਂਕਿ ਇਸ ਦੀ ਹਰ ਕਿਸਮ ਦੀ ਸਿੱਖਿਆ ਵਿਚ ਦੈਵੀ ਸ਼ਕਤੀ ਦੀ ਘਾਟ ਹੈ । ਚੀਨ ਦੇ ਇਸ ਮਹਾਨ ਫ਼ਿਲਾਸਫ਼ਰ ਦੇ ਫ਼ਲਸਫ਼ੇ ਵਿਚ ਨਾ ਤਾਂ ਬੁੱਧ ਦਾ ਰਹੱਸਵਾਦ, ਨਾ ਮਸੀਹ ਦੀ ਅਧਿਆਤਮਕਤਾ ਅਤੇ ਨਾ ਹੀ ਹਜ਼ਰਤ ਮੁਹੰਮਦ ਸਾਹਿਬ ਦੀ ਧਾਰਮਕ ਪ੍ਰਚੰਡਤਾ ਹੈ । ਬੇਸ਼ਕ ਇਹ ਚੀਨ ਦੇ ਪੁਰਾਣੇ ਦੇਵਤਿਆਂ ਦੀ ਪੂਜਾ ਕਰਦਾ ਸੀ ਪਰ ਇਕ ਉਸਤਾਦ ਦੇ ਨਾਤੇ ਇਸ ਨੇ ਦੁਨਿਆਵੀ ਵਿਵਹਾਰ ਦੀ ਹੀ ਗੱਲ ਕੀਤੀ । ਇਸ ਦਾ ਕਹਿਣਾ ਸੀ ਕਿ ਸਵਰਗ ਦੇ ਰਾਹ ਅਤੇ ਸਵਰਗ ਲੋਕ ਦੇ ਕਾਨੂੰਨ ਮਨੁੱਖੀ ਸਮਝ ਤੋਂ ਬਾਹਰ ਹਨ । ਕਨਫ਼ਿਊਸ਼ੀਅਸ ਦੀ ਅਪੀਲ ਮੁੱਖ ਤੌਰ ਤੇ ਤਰਕ-ਪੂਰਨ ਸੀ ਜੋ ਕਦੇ ਕਦਾਈਂ ਹੀ ਵਲਵਲਿਆਂ ਭਰੀ ਹੁੰਦੀ ਸੀ, ਪਰ ਮਾਨਵੀ ਅੰਤਰ ਭੂਤੀ ਨੂੰ ਇਸ ਨੇ ਕਦੇ ਵੀ ਅਪੀਲ ਨਹੀਂ ਕੀਤੀ ।

ਕਨਫ਼ਿਊਸ਼ੀਅਸ ਤਰਕ ਬੁੱਧੀਵਾਦੀ ਦੇ ਨਾਲ ਨਾਲ ਮਾਨਵਵਾਦੀ ਵੀ ਸੀ । ਇਸ ਨੇ ਕਦੇ ਵੀ ਆਪਣੇ ਵਿਚਾਰਾਂ ਦੀ ਮੌਲਕਤਾ ਦਾ ਦਾਵਾ ਨਹੀਂ ਕੀਤਾ । ਇਹ ਆਪਣੇ ਸ਼ਾਗਿਰਦਾਂ ਨੂੰ ਕਿਹਾ ਕਰਦਾ ਸੀ ਕਿ ਉਹ ਇਸ ਨੂੰ ਕਦੇ ਵੀ ਬਾਨੀ ਨਾ ਕਹਿਣ ਸਗੋਂ ਉਸ ਨੂੰ ਪਿਛਲੀਆਂ ਪੀੜ੍ਹੀਆਂ ਦੇ ਗਿਆਨ ਦਾ ਰਖਵਾਲਾ ਅਤੇ ਇਸ ਨੂੰ ਅਗੇ ਤੋਰਨ ਵਾਲਾ ਹੀ ਗਿਣਨ । ਫਿਰ ਵੀ ਇਸ ਨੇ ਸ਼ਿਸ਼ਟਾਚਾਰ ਦੇ ਪੁਰਾਣੇ ਸਿਧਾਂਤ ਵਿਚ ਆਪਣੇ ਸਾਥੀ ਮਨੁੱਖਾਂ ਪ੍ਰਤੀ ਪਿਆਰ ਅਤੇ ਇੱਜ਼ਤ ਦੀ ਭਾਵਨਾ ਭਰ ਕੇ ਪੇਸ਼ ਕੀਤਾ ਜਿਸ ਨਾਲ ਇਹ ਇਕ ਅਜਿਹਾ ਮਤ ਬਣ ਗਿਆ ਜੋ ਉਦੋਂ ਤੋਂ ਲੈ ਕੇ ਹੁਣ ਤਕ ਮਨੁੱਖਾਂ ਦੇ ਮਨ ਜਿਤਦਾ ਆ ਰਿਹਾ ਹੈ ।

ਹ. ਪੁ.—ਚੈਂਬ. ਐਨ. 4 : 9

**ਕੱਨਵ :** ਪ੍ਰਾਚੀਨ ਭਾਰਤ ਵਿਚ ਇਸ ਨਾਂ ਦੇ ਅਨੇਕ ਵਿਅਕਤੀ ਹੋਏ ਹਨ ਜਿਨ੍ਹਾਂ ਵਿਚ ਸਭ ਤੋਂ ਪ੍ਰਸਿਧ ਮਹਾਂਰਿਸ਼ੀ ਕੱਨਵ ਸੀ, ਜਿਸ ਨੇ ਮੇਨਕਾ ਦੇ ਗਰਭ ਤੋਂ ਪੈਦਾ ਹੋਈ ਵਿਸ਼ਵਾ ਮਿੱਤਰ ਦੀ ਧੀ ਸ਼ਕੁੰਤਲਾ ਪਾਲਿਆ ਸੀ । ਦੁਸ਼ਯੰਤ ਅਤੇ ਸ਼ਕੁੰਤਲਾ ਦੇ ਪੁੱਤਰ ਭਰਤ ਦਾ ਜਾਤ ਕਰਮ ਇਸ ਨੇ ਹੀ ਕੀਤਾ ਸੀ । ਦੂਸਰਾ ਕੱਨਵ ਰਿਸ਼ੀ ਕੰਡੂ ਦਾ ਪਿਤਾ ਸੀ ਜੋ ਅਯੁਧਿਆ ਦੇ ਪੂਰਬ ਵਿਚ ਸਥਿਤ ਆਪਣੇ ਆਸ਼ਰਮ ਵਿਚ ਰਹਿੰਦਾ ਸੀ । ਰਾਮਾਇਣ ਅਨੁਸਾਰ ਇਹ ਰਾਮ ਜੀ ਦੇ ਲੰਕਾ ਜਿਤ ਕੇ ਅਯੁੱਧਿਆ ਵਾਪਸ ਆਉਣ ਤੇ ਉਥੇ ਆਇਆ ਅਤੇ ਉਨ੍ਹਾਂ ਨੂੰ ਅਸ਼ੀਰਵਾਦ ਦਿੱਤਾ । ਤੀਸਰਾ ਕੱਨਵ ਪੁਰੂਵੰਸ਼ੀ ਰਾਜਾ ਪ੍ਰਤਿਰੱਥ ਦਾ ਪੁੱਤਰ ਸੀ ਜਿਸ

ਤੋਂ ਕਾਣਵਾਇਨ ਗੋਤਰ ਦੇ ਬ੍ਰਾਹਮਣਾਂ ਦੀ ਉਤਪਤੀ ਦੱਸੀ ਜਾਂਦੀ ਹੈ। ਇਸ ਦਾ ਪੁੱਤਰ ਮੇਧਾਤਿਥੀ ਹੋਇਆ ਅਤੇ ਧੀ ਈਲਿਨੀ। ਚੌਥਾ ਕਨੌਵ ਇਤਿਹਾਸਕ ਕਾਲ ਵਿਚ ਮਗਧ ਦੇ ਸ਼ੁੰਗਵਸ਼ੀ ਰਾਜਾ ਦੇਵਮੂਰਤੀ ਦਾ ਮੰਤਰੀ ਸੀ ਜਿਸ ਦਾ ਪੁੱਤਰ ਵਾਸਦੇਵ ਹੋਇਆ। ਇਸ ਨੇ ਰਾਜੇ ਦੀ ਹਤਿਆ ਕਰਕੇ ਰਾਜਗੱਦੀ ਖੋਹ ਲਈ ਅਤੇ ਇਸ ਦਾ ਵੰਸ਼ ਕਾਣਵਾਨਿਨ ਨਾਂ ਨਾਲ ਡੇਢ ਸੌ ਸਾਲ ਤਕ ਰਾਜ ਕਰਦਾ ਰਿਹਾ। ਪੰਜਵੇਂ ਕੱਨਵ ਪੁਰੂਵੰਸ਼ੀ ਰਾਜਾ ਅਜਾਮੀੜ੍ਹ ਦਾ ਪੁੱਤਰ ਸੀ ਅਤੇ ਛੇਵਾਂ ਮਹਾਂਰਿਸ਼ੀ ਕਸ਼ਯਪ ਦਾ ਪੁੱਤਰ। ਸਤਵਾਂ ਕੱਨਵ ਮਹਾਂਰਿਸ਼ੀ ਘੋਰ ਦਾ ਪੁੱਤਰ ਸੀ ਜਿਸ ਨੇ ਰਿਗਵੇਦ ਦੇ ਅਨੇਕਾਂ ਮੰਤਰਾਂ ਦੀ ਰਚਨਾ ਕੀਤੀ ਹੈ। ਇਨ੍ਹਾਂ ਤੋਂ ਇਲਾਵਾ ਛੇ ਸੱਤ ਕੱਨਵ ਹੋਰ ਹੋਏ ਹਨ ਜੋ ਇਤਨੇ ਪ੍ਰਸਿੱਧ ਨਹੀਂ ਹਨ।

ਹ. ਪੁ.—ਹਿੰ. ਵਿ. ਕੋ. 2 : 325

**ਕੱਨੜ ਭਾਸ਼ਾ ਤੇ ਸਾਹਿਤ :** ਕੱਨੜ ਅਤੇ ਕਰਨਾਟਕ ਸ਼ਬਦਾਂ ਦੇ ਹੋਂਦ ਵਿਚ ਆਉਣ ਬਾਰੇ ਕੁਝ ਵਿਦਵਾਨਾਂ ਦਾ ਮੱਤ ਹੈ ਕਿ ਕਰਿਦੁ + ਨਾਡੂ ਅਰਥਾਤ 'ਕਾਲੀ ਮਿਟੀ ਦਾ ਦੇਸ਼' ਤੋਂ ਕੱਨੜ ਸ਼ਬਦ ਬਣਿਆ। ਇਕ ਹੋਰ ਮੱਤ ਹੈ ਕਿ ਕੰਪਿਤ + ਨਾਡੂ ਅਰਥਾਤ 'ਸੁਗੰਧਿਤ ਦੇਸ਼' ਤੋਂ ਇਹ ਸ਼ਬਦ ਬਣਿਆ। ਵਿਆਕਰਣ ਸ਼ਾਸਤਰੀਆਂ ਦਾ ਮੱਤ ਹੈ ਕਿ ਕੱਨੜ' ਸ਼ਬਦ 'ਕਰਨਾਟ' ਦਾ ਤਦਭਵ ਰੂਪ ਹੈ। ਮਹਾਂਭਾਰਤ ਵਿਚ ਕਰਨਾਟ ਸ਼ਬਦ ਦੀ ਵਰਤੋਂ ਬਾਰ ਬਾਰ ਹੋਈ ਮਿਲਦੀ ਹੈ। ਦੂਸਰੀ ਸਦੀ ਵਿਚ ਲਿਖੇ ਹੋਏ ਤਾਮਿਲ ਕਾਵਿ ਵਿਚ ਕੱਨੜ ਭਾਸ਼ਾ ਬੋਲਣ ਵਾਲਿਆਂ ਦਾ ਨਾਂ 'ਕਰੁਨਾਡਰ' ਦਸਿਆ ਗਿਆ ਹੈ। ਅੰਗਰੇਜ਼ੀ ਵਿਚ ਇਹ ਸ਼ਬਦ ਵਿਗੜ ਕੇ 'ਕਰਨਾਟਿਕ' ਜਾਂ 'ਕਨਾਰਾ' ਅਤੇ ਫਿਰ 'ਕੇਨਾਰੀਜ਼' ਬਣ ਗਿਆ ਹੈ। ਉੱਤਰੀ ਭਾਰਤ ਦੀਆਂ ਹਿੰਦੀ ਅਤੇ ਹੋਰ ਭਾਸ਼ਾਵਾਂ ਵਿਚ ਵੀ ਇਨ੍ਹਾਂ ਸ਼ਬਦਾਂ ਦੀ ਵਰਤੋਂ ਹੁੰਦੀ ਹੈ। ਅਜ ਕਲ ਇਨ੍ਹਾਂ ਸ਼ਬਦਾਂ ਦਾ ਅਰਥ ਨਿਸ਼ਚਿਤ ਰੂਪ ਵਿਚ 'ਕਰਨਾਟਕ' ਦੇਸ਼ ਲਈ ਅਤੇ 'ਕੱਨੜ' ਭਾਸ਼ਾ ਲਈ ਹੁੰਦਾ ਹੈ। ਕੱਨੜ ਭਾਸ਼ਾ ਅਤੇ ਲਿਪੀ ਦਰਾਵੜ ਭਾਸ਼ਾ ਪਰਿਵਾਰ ਦੀਆਂ ਭਾਸ਼ਾਵਾਂ ਪੰਚਦਰਾਵੜ ਭਾਸ਼ਾਵਾਂ ਕਹਾਉਂਦੀਆਂ ਹਨ। ਕਿਸੇ ਸਮੇਂ ਇਸ ਵਿਚ ਕੱਨੜ, ਤਾਮਿਲ, ਤੇਲਗੂ, ਗੁਜਰਾਤੀ ਅਤੇ ਮਰਾਠੀ ਭਾਸ਼ਾਵਾਂ ਸ਼ਾਮਲ ਸਨ। ਹੁਣ ਤੁਲੂ ਕੱਨੜ ਦੀ ਇਕ ਪੁਸ਼ਟ ਬੋਲੀ ਹੈ। ਇਸ ਤੋਂ ਇਲਾਵਾ ਹੋਰ ਬੋਲੀਆਂ ਕੋਡਗੂ, ਤੋੜ, ਕੋਟ ਅਤੇ ਬਡਗ ਹਨ। ਰਾਮਾਇਣ ਮਹਾਂਭਾਰਤ ਦੇ ਸਮਿਆਂ ਵਿਚ ਕੱਨੜ ਬੋਲੀ ਜਾਂਦੀ ਸੀ ਪਰ ਈਸਾ ਤੋਂ ਪੂਰਵ ਇਸ ਦਾ ਕੋਈ ਲਿਖਤੀ ਰੂਪ ਨਹੀਂ ਮਿਲਦਾ। ਮੁੱਢਲੇ ਕੱਨੜ ਦਾ ਲਿਖਤੀ ਰੂਪ ਸ਼ਿਲਾਲੇਖਾਂ ਵਿਚ ਮਿਲਦਾ ਹੈ। ਇਨ੍ਹਾਂ ਦੀ ਭਾਸ਼ਾ ਜਿਥੇ ਸੰਗਠਿਤ ਅਤੇ ਪ੍ਰੌੜ੍ਹ ਹੈ ਉਥੇ ਉਸ ਉਤੇ ਸੰਸਕ੍ਰਿਤ ਦਾ ਗਹਿਰਾ ਪ੍ਰਭਾਵ ਪਿਆ ਦਿਸਦਾ ਹੈ। ਕਨੜ ਵਿਚ ਉਪਲਬੱਧ ਸਭ ਤੋਂ ਪਹਿਲੇ ਗ੍ਰੰਥ ਦਾ ਨਾਂ 'ਕਵਿਰਾਜ-ਮਾਰਗ' ਹੈ ਜਿਸ ਦਾ ਰਚਨਾ ਕਾਲ 815-877 ਦੇ ਵਿਚਕਾਰ ਮੰਨਿਆ ਜਾਂਦਾ ਹੈ। ਇਸ ਤੋਂ ਪਿਛੋਂ ਇਹ ਭਾਸ਼ਾ ਨਿਰੰਤਰ ਵਿਕਸਿਤ ਹੁੰਦੀ ਗਈ। ਚਾਰੇ ਦਰਾਵੜ ਭਾਸ਼ਾਵਾਂ ਦੀਆਂ ਲਿਪੀਆਂ ਅੱਡ ਅੱਡ ਹਨ।

ਕੱਨੜ ਸਾਹਿਤ ਦੇ ਇਤਿਹਾਸ ਬਾਰੇ ਅਨੇਕ ਪੁਸਤਕਾਂ ਲਿਖੀਆਂ ਗਈਆਂ ਹਨ। ਪ੍ਰੋ. ਮੁਗਲਿ ਨੇ ਇਸ ਦੀ ਕਾਲਵੰਡ ਇਸ ਤਰ੍ਹਾਂ ਕੀਤੀ ਹੈ : ਪੰਪ ਪੂਰਵ ਯੁਗ (950 ਤਕ), ਪੰਪ ਯੁਗ (950-1150), ਬਸਵਯੁਗ (1150-1500), ਕੁਮਾਰਵਿਆਸ ਯੁਗ (1500-1900) ਅਤੇ ਆਧੁਨਿਕ ਯੁਗ (1900 ਤੋਂ)। ਹਰ ਯੁਗ ਦੇ ਪ੍ਰਤਿਭਾਸ਼ਾਲੀ ਕਵੀਆਂ ਦੇ ਨਾਮ ਉਤੇ ਉਸ ਯੁਗ ਦਾ ਨਾਸਕਰਨ ਕਰਦੇ ਹੋਏ ਮੋਟੇ ਤੌਰ ਤੇ ਸਾਰੇ ਸਾਹਿਤ ਨੂੰ ਮਾਰਗ ਯੁਗ, ਸੰਕਰਮਣ ਯੁਗ ਤੇ ਦੇਸੀ ਯੁਗ ਦੇ ਰੂਪ ਵਿਚ ਵੰਡਿਆ ਹੈ। ਪੰਪ ਪੂਰਵ ਯੁਗ ਦਾ ਪ੍ਰਸਿਧ ਗ੍ਰੰਥ 'ਕਵਿਰਾਜ-ਮਾਰਗ' ਦੰਡੀ ਦੇ 'ਕਾਵਯਦਰਸ' ਉਤੇ ਆਧਾਰਿਤ ਹੈ, ਜਿਸ ਵਿਚ ਅਲੰਕਾਰਾਂ ਦੀ ਪ੍ਰਧਾਨਤਾ ਹੈ। ਇਹ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਪਹਿਲੇ ਭਾਗ ਵਿਚ ਕਾਵਿ ਦੇ ਗੁਣਾਂ-ਦੋਸ਼ਾਂ ਦਾ ਵਿਸਤਾਰ ਕੀਤਾ ਗਿਆ ਹੈ, ਦੂਸਰੇ ਅਤੇ ਤੀਸਰੇ ਭਾਗਾਂ ਵਿਚ ਸ਼ਬਦ-ਅਲੰਕਾਰ ਅਤੇ ਅਰਥ-ਅਲੰਕਾਰ ਦਾ ਨਿਰੂਪਨ ਉਦਾਹਰਨਾਂ ਸਹਿਤ ਕੀਤਾ ਗਿਆ ਹੈ। ਕੱਨੜ ਭਾਸ਼ਾ, ਸਾਹਿਤ, ਪ੍ਰਦੇਸ਼ ਅਤੇ ਕਰਨਾਟਕ ਦੀ ਜਨਤਾ ਦੀ ਸੰਸਕ੍ਰਿਤੀ ਆਦਿ ਕਈ ਗੱਲਾਂ ਦੀ ਦ੍ਰਿਸ਼ਟੀ ਤੋਂ ਇਹ ਗ੍ਰੰਥ ਮਹੱਤਵ-ਪੂਰਨ ਹੈ। ਇਸ ਕਾਲ ਦਾ ਦੂਸਰਾ ਗ੍ਰੰਥ 'ਬੱਡਾਰਾਧਨ' ਹੈ ਜਿਸ ਵਿਚ 19 ਜੈਨ ਮਹਾਂਪੁਰਸ਼ਾਂ ਦੀਆਂ ਕਹਾਣੀਆਂ ਗੱਦ ਵਿਚ ਹਨ ਜੋ ਕੱਨੜ ਦੇ ਗੱਦ ਦਾ ਉੱਤਮ ਨਮੂਨਾ ਹਨ। ਪੰਪ ਯੁਗ ਨੂੰ ਸਵਰਨ ਯੁਗ ਕਿਹਾ ਜਾਂਦਾ ਹੈ। ਇਸ ਨੂੰ ਜੈਨ ਯੁਗ ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਕਾਲ ਦੇ ਸਾਹਿਤ ਨੂੰ ਵਿਕਸਿਤ ਕਰਨ ਵਿਚ ਜੈਨ ਕਵੀਆਂ ਦਾ ਵੱਡਾ ਹੱਥ ਰਿਹਾ ਹੈ। ਇਸ ਕਾਲ ਵਿਚ ਇਕ ਤਾਂ ਜੈਨ ਧਰਮ ਸਬੰਧੀ ਅਤੇ ਧਾਰਮਕ ਕਾਵਿ ਦੀ ਰਚਨਾ ਹੋਈ ਤੇ ਦੂਸਰਾ ਲੌਕਿਕ ਕਾਵਿ ਦੀ। ਇਸ ਯੁਗ ਦੇ ਪ੍ਰਮੁਖ ਤਿੰਨ ਕਵੀ ਸਨ—ਪੰਨ, ਪੋਨ ਅਤੇ ਰੱਨ। ਇਨ੍ਹਾਂ ਦੀਆਂ ਪ੍ਰਸਿਧ ਰਚਨਾਵਾਂ ਆਦਿ-ਪੁਰਾਣ ਅਤੇ ਪੰਪ ਭਾਰਤ, ਸ਼ਾਂਤੀ ਪੁਰਾਣ, ਜਿਨਾਅਕਸ਼ਰਮਾਲਾ, ਅਜਿਤ-ਪੁਰਾਣ ਅਤੇ ਸਾਹਸ-ਭੀਮ-ਵਿਜੈ ਹਨ। ਹੋਰ ਵੀ ਅਨੇਕਾਂ ਰਚਨਾਵਾਂ ਉਪਲਬਧ ਹਨ। ਪ੍ਰਸਿਧ ਕਵੀ ਨਾਗਚੰਦਰ ਨੇ ਰਾਮਾਇਣ ਦੀ ਰਚਨਾ ਕੀਤੀ।

ਬਸਵਯੁਗ ਦਾ ਦੂਸਰਾ ਨਾਮ ਕਰਾਂਤੀਯੁਗ ਹੈ ਕਿਉਂਕਿ ਇਸ ਸਮੇਂ ਕਰਨਾਟਕ ਵਿਚ ਧਾਰਮਕ, ਸਮਾਜਕ ਜਾਂ ਰਾਜਨੀਤਕ ਅਜਿਹਾ ਕੋਈ ਖੇਤਰ ਨਹੀਂ ਸੀ ਜੋ ਕਰਾਂਤੀ ਤੋਂ ਅਛੂਤਾ ਰਹਿ ਸਕਿਆ ਹੋਵੇ। ਇਸ ਕ੍ਰਾਂਤੀ ਦੇ ਮੋਢੀ ਬਸਵ, ਬਸਵੱਨ ਅਤੇ ਬਸਵੇਸ਼ਵਰ ਸਨ। ਇਸ ਕਾਲ ਦੀ ਸਾਹਿਤ ਰਚਨਾ ਦਾ ਉਦੇਸ਼ ਧਾਰਮਕ ਵਿਚਾਰਾਂ ਦਾ ਪ੍ਰਚਾਰ ਕਰਨਾ ਸੀ। ਇਸ ਕਾਲ ਵਿਚ 'ਰੁਦਰਭੱਟ' ਨਾਮੀ ਇਕ ਵੈਸ਼ਨਵ ਕਵੀ ਨੇ 'ਜਗਨਨਾਥ ਵਿਜੈ ਕਾਵਿ' ਰਚਿਆ ਜੋ ਚੰਪੂ ਸ਼ੈਲੀ ਵਿਚ ਹੈ। ਕੁਮਾਰ ਵਿਆਸ ਯੁਗ ਵਿਚ ਵਿਜੈ ਨਗਰ ਦੇ ਸਮਰਾਟਾਂ ਅਤੇ ਮੈਸੂਰ ਦੇ ਰਾਜਿਆਂ ਨੇ ਕੱਨੜ ਸਾਹਿਤ ਨੂੰ ਵਿਕਸਿਤ ਕਰਨ ਵਿਚ ਵਿਸ਼ੇਸ਼ ਹਿੱਸਾ ਪਾਇਆ। ਇਹ ਸਾਹਿਤ ਜਨਤਾ ਦੇ ਵਿਸ਼ੇਸ਼ ਸੰਪਰਕ ਵਿਚ ਆਇਆ। ਕੁਮਾਰ-ਵਿਆਸ ਭਾਗਵਤ ਸੰਪ੍ਰਦਾਇ ਦੇ ਪ੍ਰਮੁਖ ਕਵੀ ਸਨ। ਇਨ੍ਹਾਂ ਨੇ 'ਕੱਨੜ ਭਾਰਤ' ਤੇ 'ਏਰਾਵਤ' ਨਾਮੀ ਦੋ ਕਾਵਿ ਲਿਖੇ। ਇਸ ਤੋਂ ਬਾਅਦ ਮਹਾਂ-ਭਾਰਤ, ਰਾਮਾਇਣ ਅਤੇ ਭਾਗਵਤ ਦੇ ਕਥਾਨਕਾਂ ਦੇ ਆਧਾਰ ਤੇ ਬਹੁਤ ਸਾਰੇ ਉੱਤਮ ਕਾਵਿ ਸ਼ਟਪਦ ਸ਼ੈਲੀ ਵਿਚ ਪ੍ਰਸਤੁਤ ਕੀਤੇ ਗਏ। ਹੋਰ ਭਗਤਾਂ ਨੇ ਬੋਲਚਾਲ ਦੀ ਕੱਨੜ ਵਿਚ ਗੀਤ, ਭਜਨ, ਕੀਰਤਨ ਰਚ ਕੇ ਭਗਤੀ ਦਾ ਸੁਨੇਹਾ ਘਰ ਘਰ ਪਹੁੰਚਾਇਆ। ਇਹ ਭਗਤ ਦੋ ਹਿੱਸਿਆਂ ਵਿਚ ਵੰਡੇ ਹੋਏ ਸਨ—ਵਿਆਸਕੂਟ ਜੋ ਬ੍ਰਾਹਮਣ ਸਨ ਅਤੇ ਦਾਸਕੂਟ ਜਿਸ ਵਿਚ ਆਮ ਲੋਕ ਸਨ। 17ਵੀਂ ਸਦੀ ਵਿਚ ਪਹਿਲੀ ਵਾਰ ਸ਼੍ਰੀ ਵੈਸ਼ਨਵ ਸੰਪ੍ਰਦਾਇ ਦਾ ਪ੍ਰਭਾਵ ਕੱਨੜ ਸਾਹਿਤ ਉਤੇ ਪ੍ਰਤੱਖ ਵਿਖਾਈ ਦੇਂਦਾ ਹੈ। ਵੀਰਸ਼ੈਵ ਭਗਤਾਂ ਨੇ ਕਈ ਗ੍ਰੰਥ ਰਚ ਕੇ ਸਾਹਿਤ ਨੂੰ ਵਿਕਸਿਤ ਕੀਤਾ।

ਭਾਰਤੀ ਜੀਵਨ ਦੇ ਇਤਿਹਾਸ ਵਿਚ 19ਵੀਂ ਸਦੀ ਦਾ ਪਿਛਲਾ ਅੱਧ ਵਧੇਰੇ ਮਹੱਤਵਪੂਰਨ ਹੈ, ਜਦੋਂ ਕਿ ਵਿਚਿੱਤਰ ਪ੍ਰਸਥਿਤੀਆਂ ਕਾਰਨ ਸਾਰੇ ਭਾਰਤ ਵਿਚ ਹਲਚਲ ਮਚੀ ਹੋਈ ਸੀ। ਸਮੁੱਚੇ ਕੱਨੜ ਸਾਹਿਤ ਨੂੰ ਚਾਰ ਮੁੱਖ ਭਾਗਾਂ ਵਿਚ ਵੰਡਿਆ ਜਾਂਦਾ ਹੈ : — 1900 ਤਕ ਪਹਿਲਾ ਕਾਲ, ਜਿਸ ਵਿਚ ਈਸਾਈ ਮਿਸ਼ਨਰੀਆਂ ਦਾ ਵਧੇਰੇ ਹਿੱਸਾ ਹੈ। 1809 ਵਿਚ ਬਾਈਬਲ ਦਾ ਕੱਨੜ ਵਿਚ ਅਨੁਵਾਦ ਸਰਵਪ੍ਰਥਮ ਗੱਦ ਗ੍ਰੰਥ ਹੈ। ਇਕ ਜਰਮਨ ਪਾਦਰੀ ਨੇ ਕੱਨੜ-ਅੰਗਰੇਜ਼ੀ

ਬ੍ਰਿਹਤ ਕੋਸ਼ ਪ੍ਰਕਾਸ਼ਤ ਕਰਵਾਇਆ ਅਤੇ ਪ੍ਰਾਚੀਨ ਗ੍ਰੰਥਾਂ ਦਾ ਸੰਪਾਦਨ ਕੀਤਾ। ਦੂਸਰਾ 1900 ਤੋਂ 1921 ਤਕ ਦਾ ਸਮਾਂ ਵਿਸ਼ੇਸ਼ ਉਪਲਬਧੀਆਂ ਦਾ ਸਮਾਂ ਹੈ। 1907 ਵਿਚ ਕੰਨੜ ਸਾਹਿਤ ਦਾ ਇਕ ਇਤਿਹਾਸ 'ਕਰਨਾਟਕ ਕਵੀਚਰਿਤੇ' ਤਿੰਨ ਹਿੱਸਿਆਂ ਵਿਚ ਪ੍ਰਕਾਸ਼ਤ ਹੋਇਆ ਜਿਸ ਵਿਚ ਕਵੀ ਅਤੇ ਕਾਵਿ ਦਾ ਮੁਲਾਂਕਨ ਆਧੁਨਿਕ ਆਲੋਚਨਾ ਦੇ ਆਧਾਰ ਤੇ ਤਾਂ ਨਹੀਂ ਹੈ ਪਰ ਕੰਨੜ ਸਾਹਿਤ ਦੇ ਅਧਿਐਨ ਅਤੇ ਖੋਜ ਕਾਰਜ ਲਈ ਆਧਾਰਸ਼ਿਲਾ ਹੈ। ਅੰਗਰੇਜ਼ੀ ਵਿਚ 'ਹਿਸਟਰੀ ਆਫ਼ ਕੇਨਰੀਜ਼ ਲਿਟਰੇਚਰ' ਨੇ ਖੋਜ ਦਾ ਨਵਾਂ ਰਾਹ ਖੋਲ੍ਹ ਦਿਤਾ।

1921 ਤੋਂ 1940 ਦਾ ਸਮਾਂ ਕੰਨੜ ਦਾ ਆਧੁਨਿਕ ਕਾਲ ਆਪਣੇ ਸਵਰਨਯੁਗ ਵਿਚ ਪ੍ਰਵੇਸ਼ ਕਰਦਾ ਹੈ। ਪੱਛਮੀ ਪ੍ਰਭਾਵ ਤੋਂ ਕੰਨੜ ਵਿਚ ਵੀ ਆਧੁਨਿਕ ਸਾਹਿਤ ਵਿਚ ਵਿਭਿੰਨ ਰੂਪ ਉਤਪੰਨ ਹੋਏ ਜਿਵੇਂ ਨਾਟਕ, ਨਾਵਲ, ਜੀਵਨੀ, ਆਲੋਚਨਾ ਤੇ ਨਿਬੰਧ ਆਦਿ। ਕੰਨੜ ਵਿਚ ਆਧੁਨਿਕ ਕਵਿਤਾ ਦਾ ਆਰੰਭ ਅੰਗਰੇਜ਼ੀ ਅਨੁਵਾਦ ਤੋਂ ਹੀ ਹੋਇਆ। ਗੀਤ-ਕਾਵਿ, ਸਾਨੇਟ, ਭਜਨ, ਵਰਣਨਾਤਮਕ ਕਵਿਤਾ, ਖੰਡ-ਕਾਵਿ, ਵੀਰ-ਕਾਵਿ, ਰੋਮਾਂਸ, ਦਾਰਸ਼ਨਿਕ ਕਵਿਤਾ, ਗੱਦਗੀਤ ਅਤੇ ਸਵਾਗਤ ਭਾਸ਼ਣ ਆਦਿ ਉਸੇ ਪ੍ਰੇਰਨਾ ਸਦਕਾ ਵਿਕਸਿਤ ਹੋਏ। ਨਵੇਂ ਛੰਦ ਅਤੇ ਰਚਨਾ ਵਿਧਾਨ ਦਾ ਮੁੱਢ ਬੱਝਿਆ। ਕੰਨੜ ਕਹਾਣੀ ਵਿਚ ਵਸਤੂ ਵਿਧਾਨ ਅਤੇ ਸ਼ਿਲਪ ਵਿਧਾਨ ਦੀ ਦ੍ਰਿਸ਼ਟੀ ਤੋਂ ਵੀ ਪਰਿਵਰਤਨ ਆਏ। ਉਪਨਿਆਸ ਸਾਹਿਤ ਦੇ ਨਿਰਮਾਣ ਵਿਚ ਨਵੀਂ ਪ੍ਰੇਰਨਾ ਦਾ ਸੰਚਾਰ ਹੋਇਆ। ਬੀ. ਵੈਂਕਟਚਾਰ ਨੇ ਬਕੰਮਚੰਦਰ ਦੇ ਉਪਨਿਆਸਾਂ ਦਾ ਸਫਲ ਅਨੁਵਾਦ ਕੀਤਾ। ਮੌਲਿਕ ਉਪਨਿਆਸ ਵੀ ਲਿਖੇ ਗਏ। ਕੰਨੜ ਨਾਟਕ ਅਤੇ ਰੰਗ ਮੰਚ ਦਾ ਵੀ ਕਾਫੀ ਵਿਕਾਸ ਹੋਇਆ ਜੋ ਪੱਛਮੀ ਪ੍ਰਭਾਵ ਦਾ ਸਿੱਟਾ ਸੀ।

ਲਗਭਗ 30 ਸਾਲ ਪਹਿਲਾਂ ਬੱਚਿਆਂ ਦਾ ਵਿਸ਼ਵਕੋਸ਼ ਬਾਲ ਪ੍ਰਪੰਚ ਲਿਖ ਕੇ ਭਾਰਤੀ ਭਾਸ਼ਾਵਾਂ ਦੇ ਸਾਹਿਤ ਵਿਚ ਨਵੀਂ ਮਿਸਾਲ ਕਾਇਮ ਕੀਤੀ, ਜਿਸ ਦੇ ਮਹਾਨ ਲੇਖਕ ਸ਼ਿਵ ਰਾਮ ਕਾਰੰਤ ਸਨ। ਕੰਨੜ ਵਿਦਵਾਨਾਂ ਨੇ ਕੇਵਲ ਪ੍ਰਾਚੀਨ ਗ੍ਰੰਥਾਂ ਦੀ ਖੋਜ, ਸੰਪਾਦਨ ਅਤੇ ਪ੍ਰਕਾਸ਼ਨ ਕਾਰਜ ਹੀ ਨਹੀਂ ਕੀਤਾ ਸਗੋਂ ਆਧੁਨਿਕ ਕਾਵਿ ਵਿਮਰਸ਼ ਦੀ ਪਰੰਪਰਾ ਵੀ ਚਲਾਈ। ਆਲੋਚਨਾ ਦਾ ਸਾਹਿਤ ਵਿਚ ਵਿਸ਼ਿਸ਼ਟ ਸਥਾਨ ਹੈ। 1947 ਵਿਚ ਮੈਸੂਰ ਯੂਨੀਵਰਸਿਟੀ ਵਲੋਂ ਇਕ ਅੰਗਰੇਜ਼ੀ-ਕੰਨੜ ਕੋਸ਼ ਪ੍ਰਕਾਸ਼ਤ ਹੋਇਆ।

ਕੰਨੜ ਲੋਕ ਗੀਤਾਂ ਅਤੇ ਲੋਕ ਕਥਾਵਾਂ ਦੇ ਅਧਿਐਨ ਦਾ ਕੰਮ ਵੀ ਆਰੰਭ ਹੋਇਆ ਹੈ। ਲਗਭਗ ਸਾਰੇ ਵਿਸ਼ਿਆਂ ਅਧਿਆਤਮਕ, ਦਰਸ਼ਨ, ਜੋਤਿਸ਼, ਵਿਗਿਆਨ, ਭੂਗੋਲ, ਇਤਿਹਾਸ, ਅਰਥ ਸ਼ਾਸਤਰ, ਸਿੱਖਿਆ, ਪ੍ਰਾਣੀ ਸ਼ਾਸਤਰ, ਗਣਿਤ, ਚਿਤਰਕਲਾ ਅਤੇ ਸੰਗੀਤ ਆਦਿ ਬਾਰੇ ਪੁਸਤਕਾਂ ਲਿਖੀਆਂ ਜਾ ਰਹੀਆਂ ਹਨ। ਕੰਨੜ ਭਾਸ਼ਾ ਨੂੰ ਸਿਖਿਆ ਦਾ ਮਾਧਿਅਮ ਵੀ ਸਵੀਕਾਰ ਕੀਤਾ ਗਿਆ ਹੈ। ਇਸ ਦੇ ਵਿਕਾਸ ਦੇ ਪਿਛੇ ਕੰਨੜ ਅਖ਼ਬਾਰਾਂ ਤੇ ਰਸਾਲਿਆਂ ਦਾ ਵਿਸ਼ੇਸ਼ ਹੱਥ ਹੈ। ਪਾਦਰੀਆਂ ਨੇ ਈਸਾਈ ਧਰਮ ਦੇ ਪ੍ਰਚਾਰ ਲਈ 1856 ਵਿਚ 'ਕੰਨੜ ਵਾਰਤਕ' ਅਖ਼ਬਾਰ ਜਾਰੀ ਕੀਤਾ ਸੀ। ਨਵੀਨ ਵਿਧੀਆਂ ਦੇ ਵੀ ਤਜਰਬੇ ਕੀਤੇ ਜਾ ਰਹੇ ਹਨ। ਪ੍ਰਗਤੀਸ਼ੀਲ ਸਾਹਿਤਕਾਰਾ ਨੇ ਮਾਰਕਸਵਾਦੀ ਧਾਰਨਾ ਨੂੰ ਸਾਹਿਤ ਵਿਚ ਉਲੀਕਿਆ। ਇਨ੍ਹਾਂ ਭਿੰਨ ਵਿਚਾਰਧਾਰਾਵਾਂ ਤੋਂ ਜਿਸ ਸਾਹਿਤ ਸੰਗਮ ਦੀ ਸਿਰਜਨਾ ਹੋਈ ਹੈ, ਉਸ ਦਾ ਇਕ ਰੂਪ ਮਾਨਵਤਾਵਾਦੀ ਉੱਜਲ ਜੀਵਨ ਦਰਸ਼ਨ ਦਾ ਵਿਕਾਸ ਹੈ।

ਹ. ਪੁ.—ਹਿੰ. ਵਿ. ਕੋ. 2 : 332

**ਕਨਾਟ, ਆਰਥਰ ਵਿਲੀਅਮ ਪੈਟਰਿਕ ਐਲਬਰਟ, ਡਿਊਕ ਆਫ :** ਇਸ ਬਰਤਾਨਵੀ ਸ਼ਹਿਜ਼ਾਦੇ ਦਾ ਜਨਮ 1 ਮਈ, 1850 ਨੂੰ ਹੋਇਆ। ਇਹ ਮਹਾਰਾਣੀ ਵਿਕਟੋਰੀਆ ਦਾ ਤੀਸਰਾ ਪੁੱਤਰ ਸੀ। ਇਸ ਨੂੰ ਮੁੱਢ ਵਿਚ ਫ਼ੌਜੀ ਸਿੱਖਿਆ ਦਿੱਤੀ ਗਈ ਅਤੇ ਸੰਨ 1868 ਵਿਚ ਇਹ ਇੰਜੀਨੀਅਰੀ ਕਰਨ ਲੱਗ ਪਿਆ। ਸੰਨ 1874 ਵਿਚ ਇਸ ਨੂੰ ਡਿਊਕ ਬਣਾ ਦਿਤਾ ਗਿਆ। ਇਸ ਨੇ 1870 ਵਿਚ ਕੈਨੇਡਾ ਤੋਂ ਆਪਣਾ ਫ਼ੌਜੀ ਜੀਵਨ ਆਰੰਭ ਕੀਤਾ ਅਤੇ 1909 ਤਕ ਇਹ ਕਈ ਦੇਸ਼ਾਂ ਦੀਆਂ ਫ਼ੌਜਾਂ ਵਿਚ ਕੰਮ ਕਰਦਾ ਰਿਹਾ ਅਤੇ ਤਰੱਕੀ ਕਰਦਾ ਕਰਦਾ ਇਹ ਜਨਰਲ (1893), ਫੀਲਡ ਮਾਰਸ਼ਲ (1902), ਇਨਸਪੈਕਟਰ-ਜਨਰਲ (1904) ਅਤੇ ਕਮਾਂਡਰ-ਇਨ-ਚੀਫ (1907-09) ਦੇ ਅਹੁਦੇ ਤਕ ਪੁੱਜ ਗਿਆ। ਸੰਨ 1911 ਤੋਂ 1916 ਦੌਰਾਨ ਇਹ ਕੈਨੇਡਾ ਦਾ ਗਵਰਨਰ-ਜਨਰਲ ਰਿਹਾ। ਨਵੀਂ ਵਿਧਾਨ ਸਭਾ ਦਾ ਉਦਘਾਟਨ ਕਰਨ ਲਈ 1920 ਵਿਚ ਇਹ ਭਾਰਤ ਆਇਆ। ਸੰਨ 1942 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਕ. ਜੂ. ਬਾ. 1 : 431

**ਕਨਾਨੋਰ :** ਇਹ ਭਾਰਤ ਦੇ ਕੇਰਲਾ ਰਾਜ ਵਿਚ ਅਰਬ ਸਾਗਰ ਦੇ ਤੱਟ ਤੇ ਘੱਟ ਡੂੰਘੇ ਪਾਣੀ ਵਾਲੀ ਇਕ ਬੰਦਰਗਾਹ ਅਤੇ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਮੰਗਲੋਰ (ਕਰਨਾਟਕ ਰਾਜ) ਦੇ ਦੱਖਣ ਵਲ ਸਥਿੱਤ ਹੈ। 12 ਵੀਂ ਤੇ 13 ਵੀਂ ਸਦੀ ਵਿਚ ਕਨਾਨੋਰ ਦਾ ਫਾਰਸ ਅਤੇ ਅਰਬ ਨਾਲ ਮਹਤੱਵਪੂਰਨ ਵਪਾਰ ਹੁੰਦਾ ਸੀ। 18ਵੀਂ ਸਦੀ ਤੱਕ ਇਹ ਕੋਲੱਤਰੀ ਦੇ ਰਾਜਿਆਂ ਦੀ ਰਾਜਧਾਨੀ ਰਿਹਾ। ਇਹ ਰਾਜੇ ਕਾਲੀਕਟ ਦੇ ਹਾਕਮ ਦੇ ਸਖਤ ਵਿਰੋਧੀ ਸਨ। 1498 ਵਿਚ ਵਾਸਕੋਡੀਗਾਮਾ ਕਾਲੀਕਟ ਆਉਣ ਸਮੇਂ ਇਥੇ ਆਇਆ ਅਤੇ ਸੰਨ 1505 ਵਿਚ ਪੁਰਤਗਾਲੀਆਂ ਨੇ ਇਥੇ ਇਕ ਕਿਲਾ ਬਣਾਇਆ। ਸੰਨ 1656 ਵਿਚ ਵਲੰਦੇਜ਼ੀਆ ਨੇ ਵੀ ਇਥੇ ਇਕ ਕਿਲਾ ਬਣਾਇਆ ਜੋ 1771 ਵਿਚ ਮੁਸਲਮਾਨ ਰਾਜੇ, ਅਲੀ ਰਾਜਾ ਨੂੰ ਵੇਚ ਦਿਤਾ ਗਿਆ। ਸੰਨ 1783 ਵਿਚ ਬਰਤਾਨੀਆ ਨੇ ਕਨਾਨੋਰ ਤੇ ਕਬਜ਼ਾ ਕਰ ਲਿਆ ਅਤੇ ਇਥੋਂ ਦਾ ਹੁਕਮਰਾਨ ਈਸਟ ਇੰਡੀਆ ਕੰਪਨੀ ਦਾ ਅਧੀਨ ਰਾਜਾ ਬਣ ਗਿਆ। ਭਾਰਤ ਦੇ ਪੱਛਮੀ ਤੱਟ ਤੇ 1709 ਤੋਂ 1887 ਤੀਕ ਕਨਾਨੋਰ ਭਾਰਤ ਵਿਚ ਬਰਤਾਨੀਆ ਸਰਕਾਰ ਦਾ ਫ਼ੌਜੀ ਹੈਡ ਕੁਆਟਰ ਰਿਹਾ।

ਸ਼ਹਿਰ ਵਿਚ ਕਈ ਵੱਡੀਆਂ ਵੱਡੀਆਂ ਕਤਾਈ, ਬੁਣਾਈ ਅਤੇ ਹੌਜ਼ਰੀ ਦੀਆਂ ਮਿੱਲਾਂ ਹਨ। ਇਥੋਂ ਖੋਪਾ, ਬੈਂਤ ਅਤੇ ਕਾਲੀ ਮਿਰਚ ਬਾਹਰ ਭੇਜੀ ਜਾਂਦੀ ਹੈ। ਇਥੇ ਕਈ ਇਤਿਹਾਸਕ ਇਮਾਰਤਾਂ ਜਿਵੇਂ ਪੁਰਤਗਾਲੀ ਗਿਰਜੇ, ਮਸੀਤਾਂ ਅਤੇ ਅਲੀ ਰਾਜਾ ਦਾ ਮਹਿਲ ਹਾਲੇ ਵੀ ਮੌਜੂਦ ਹਨ।

ਆਬਾਦੀ —ਸ਼ਹਿਰ—60,904 (1981)

ਹ. ਪੁ.—ਐਨ. ਬ੍ਰਿ. ਮਾ. 2 : 803

**ਕਨਾਰਾ :** ਇਹ ਭਾਰਤ ਵਿਚ ਅਰਬ ਸਾਗਰ ਦੇ ਮਾਲਾਬਾਰ ਤੱਟ ਦਾ ਇਕ ਖੰਡ ਹੈ ਜਿਸ ਵਿਚ ਕਰਨਾਟਕ ਰਾਜ ਦੇ ਉੱਤਰੀ ਕਨਾਰਾ ਅਤੇ ਦੱਖਣੀ ਕਨਾਰਾ ਦੇ ਜ਼ਿਲ੍ਹੇ ਸ਼ਾਮਲ ਹਨ। ਇਹ ਜ਼ਿਲ੍ਹੇ ਪੱਛਮੀ ਸਾਹਿਲ ਦੇ ਨਾਲ ਨਾਲ ਹਨ। ਇਹ ਪਹਿਲਾਂ ਮਦਰਾਸ ਪ੍ਰੈਜ਼ੀਡੈਂਸੀ ਵਿਚ ਸ਼ਾਮਲ ਸੀ ਪਰ ਸੰਨ 1962 ਵਿਚ ਇਸ ਨੂੰ ਵਖਰਾ ਕਰਕੇ ਦੋ ਜ਼ਿਲ੍ਹੇ ਬਣਾ ਦਿਤੇ ਗਏ। ਉੱਤਰੀ ਹਿੱਸਾ (ਜਿਸ ਨੂੰ ਕਿ ਉੱਤਰੀ ਕਨਾਰਾ ਕਿਹਾ ਜਾਂਦਾ ਹੈ।) ਸਾਬਕਾ ਬੰਬਈ ਪ੍ਰੈਜ਼ੀਡੈਂਸੀ ਵਿਚ ਸ਼ਾਮਲ ਕਰ ਦਿਤਾ ਗਿਆ ਜਦੋਂ ਕਿ ਦੱਖਣੀ ਹਿੱਸਾ (ਦੱਖਣੀ ਕਨਾਰਾ) ਮਦਰਾਸ ਪ੍ਰੈਜ਼ੀਡੈਂਸੀ ਵਿਚ ਹੀ ਰਿਹਾ। ਸੰਨ 1956 ਵਿਚ ਰਾਜ ਦੇ ਪੁਨਰਗਠਨ ਤੋਂ ਬਾਅਦ ਦੋਵੇਂ ਜ਼ਿਲ੍ਹੇ ਕੇਸਰਗੋਡ ਉਪਮੰਡਲ ਨੂੰ ਛੱਡ ਕੇ, ਜਿਹੜਾ ਕਿ ਕੇਰਲਾ ਵਿਚ ਸ਼ਾਮਲ ਕਰ ਦਿਤਾ ਗਿਆ, ਮੈਸੂਰ (ਅਜੋਕਾ ਕਰਨਾਟਕ) ਵਿਚ ਸ਼ਾਮਲ ਕਰ ਦਿਤੇ ਗਏ।

ਦੋਵੇਂ ਜ਼ਿਲ੍ਹੇ ਭੂਗੋਲਕ ਪੱਖ ਤੋਂ ਬਹੁਤ ਜ਼ਿਆਦਾ ਮਿਲਦੇ-ਜੁਲਦੇ ਹਨ ਜਿਹਾ ਕਿ ਨੀਵੇਂ ਤੱਟੀ ਮੈਦਾਨ, ਪੂਰਬੀ ਪਹਾੜੀ ਹਿੱਸੇ, ਜਿਥੇ ਕਿ ਘਣੇ ਜੰਗਲ ਹਨ, ਜ਼ਿਆਦਾ ਵਰਖਾ, ਚਾਵਲ ਅਤੇ ਨਾਰੀਅਲ ਦੀ ਉਪਜ, ਸਾਹਿਲ ਦੇ ਨਾਲ ਨਾਲ ਮੱਛੀਆਂ ਫੜਨਾ ਪਹਾੜਾਂ ਤੇ ਸੁਪਾਰੀ, ਕਾਲੀ ਮਿਰਚ, ਇਲਾਇਚੀ ਦੀ ਪੈਦਾਵਾਰ, ਸਾਗਵਾਨ, ਸੰਦਲ ਅਤੇ ਗੰਦੇ ਬਰੋਜ਼ੇ ਦੀ ਲਕੜੀ ਕੱਟਣਾ ਆਦਿ। ਇਥੇ ਬਹੁਤ ਸਾਰੇ ਦਰਿਆ ਹਨ। ਇਹ ਸਾਰੇ ਹੀ ਪੱਛਮ ਵਲੋਂ ਅਰਬ ਸਾਗਰ ਵਲ ਨੂੰ ਵਗਦੇ ਹਨ। ਉੱਤਰੀ ਕਨਾਰਾ ਵਿਚ ਕਾਲੀ ਅਤੇ ਸ਼ਰਾਵਤੀ ਅਤੇ ਦੱਖਣੀ ਕਨਾਰਾ ਵਿਚ ਸੀਤਾ-ਸਵਰਨ ਅਤੇ ਨੇਤਰਵਤੀ-ਗੁਰਪੁਰਾ ਪ੍ਰਸਿੱਧ ਦਰਿਆ ਹਨ। ਜੋਗ ਆਬਸ਼ਾਰ ਜਿਹੜੀ ਕਿ ਲਗਭਗ 253 ਮੀ. (829 ਫੁੱਟ) ਦੀ ਉਚਾਈ ਤੋਂ ਡਿਗਦੀ ਹੈ, ਸ਼ਰਾਵਤੀ ਦਰਿਆ ਤੇ ਹੈ। ਉੱਤਰੀ ਕਨਾਰਾ ਵਿਚ ਲੂਣ ਬਹੁਤ ਤਿਆਰ ਹੁੰਦਾ ਹੈ। ਦੱਖਣੀ ਕਨਾਰਾ ਵਿਚ ਕੌਇਰ ਦੀ ਸਨਅੱਤ ਜ਼ਿਆਦਾ ਪ੍ਰਸਿੱਧ ਹੈ। ਟਾਈਲਾਂ ਬਣਾਉਣ ਦਾ ਕੰਮ ਕਨਾਰਾ ਵਿਖੇ 19ਵੀਂ ਸਦੀ ਵਿਚ ਬਧੇਲ ਮਿਸ਼ਨ ਨੇ ਸ਼ੁਰੂ ਕੀਤਾ ਅਤੇ ਮੰਗਲੌਰ ਦੀਆਂ ਟਾਈਲਾਂ ਲਗਭਗ ਸਾਰੇ ਦੱਖਣੀ ਭਾਰਤ ਵਿਚ ਭੇਜੀਆਂ ਜਾਂਦੀਆਂ ਹਨ। ਇਥੋਂ ਤੀਕ ਕਿ ਇਹ ਪੂਰਬੀ ਅਫਰੀਕੀ ਦੇਸ਼ਾਂ ਅਤੇ ਮੱਧ ਪੂਰਬ ਦੇ ਦੇਸ਼ਾਂ ਨੂੰ ਵੀ ਭੇਜੀਆਂ ਜਾਂਦੀਆਂ ਹਨ। ਬਰਾਮਦ ਲਈ ਕਾਜੂ ਦੀ ਪੈਦਾਵਾਰ ਵੀ ਬਹੁਤ ਮਹੱਤਤਾ ਪ੍ਰਾਪਤ ਕਰ ਗਈ ਹੈ। ਮੰਗਲੌਰ ਕਰਨਾਟਕ ਦੀ ਸਭ ਨਾਲੋਂ ਵੱਡੀ ਬੰਦਰਗਾਹ ਹੈ। ਇਥੋਂ ਸੁਪਾਰੀ, ਕਾਜੂ, ਟਾਈਲਾਂ, ਕਾਫ਼ੀ ਅਤੇ ਇਮਾਰਤੀ ਲਕੜੀ ਬਰਾਮਦ ਕੀਤੀ ਜਾਂਦੀ ਹੈ।

ਉੱਤਰੀ ਕਨਾਰਾ ਜ਼ਿਲ੍ਹੇ ਦਾ ਪ੍ਰਬੰਧਕੀ ਹੈਡਕੁਆਟਰ ਕਾਰਵਾਰ ਵਿਖੇ ਹੈ। ਜ਼ਿਲ੍ਹੇ ਦਾ ਕੁੱਲ ਰਕਬਾ 10,276 ਵ. ਕਿ. ਮੀ. ਹੈ। ਸੰਨ 1971 ਵਿਚ ਇਥੋਂ ਦੀ ਕੁਲ ਆਬਾਦੀ 8,49,105 ਹੈ, ਕਾਰਵਾਰ ਵਿਖੇ ਇਕ ਆਰਟਸ ਅਤੇ ਸਾਇੰਸ ਕਾਲਜ (1961) ਹੈ। ਇਥੇ ਸ਼ਹਿਦ ਦੀਆਂ ਮੱਖੀਆਂ ਪਾਲਣ ਦਾ ਉਦਯੋਗ ਬੜਾ ਮਸ਼ਹੂਰ ਹੈ। ਇਕ ਹੋਰ ਮਹੱਤਵਪੂਰਨ ਸ਼ਹਿਰ ਸਿਰਸੀ ਹੈ ਜਿਹੜਾ ਕਿ ਸੁਪਾਰੀ, ਕਾਲੀ ਮਿਰਚ ਅਤੇ ਮੋਟੀ ਇਲਾਇਚੀ ਦੇ ਵਪਾਰ ਦਾ ਕੇਂਦਰ ਹੈ। ਗੋਕਰਨ ਪ੍ਰਾਚੀਨ ਸਮੇਂ ਤੋਂ ਧਾਰਮਕ ਯਾਤਰੀਆਂ ਦਾ ਕੇਂਦਰ ਹੈ। ਭਟਕਲ ਅਤੇ ਹਾਦੂਵਲੀ ਦੇ ਨੇੜੇ ਤੇੜੇ ਬਹੁਤ ਸਾਰੇ ਜੈਨ ਮੰਦਰ ਹਨ।

ਦੱਖਣੀ ਕਨਾਰਾ ਜ਼ਿਲ੍ਹੇ ਦਾ ਰਕਬਾ 8,441 ਵ. ਕਿ. ਮੀ. ਹੈ। ਸੰਨ 1971 ਵਿਚ ਜ਼ਿਲ੍ਹੇ ਦੀ ਕੁਲ ਆਬਾਦੀ 19,39,315 ਸੀ। ਇਸੇ ਦਾ ਪ੍ਰਬੰਧਕੀ ਹੈਡਕੁਆਟਰ ਮੰਗਲੌਰ ਵਿਖੇ ਹੈ। ਉਦੀਪੀ ਇਕ ਧਾਰਮਕ ਕੇਂਦਰ ਹੈ ਅਤੇ ਇਥੇ ਦੋ ਕਾਲਜ ਹਨ। ਇਥੇ ਛੇਵੀਂ ਸਦੀ ਤੋਂ ਲੈ ਕੇ ਦਸ ਸਦੀਆਂ ਤੀਕ ਅਲੁਪਾਂ ਬਾਦਸ਼ਾਹਾਂ ਦਾ ਰਾਜ ਰਿਹਾ। ਮਦਬਿਦਰੀ, ਜ਼ਿਹੜਾ ਕਿ ਜੈਨਮਤ ਦਾ ਕੇਂਦਰ ਹੈ, 1000 ਥੰਮਾਂ ਵਾਲੇ ਮੰਦਰ ਲਈ ਪ੍ਰਸਿੱਧ ਹੈ।

ਹ. ਪੁ.—ਐਨ. ਬ੍ਰਿ. 13 : 201

**ਕੰਨਿਆ ਕੁਬਜ :** ਦੇਖੋ, ਕਨੌਜ

**ਕੰਨਿਆ-ਕੁਮਾਰੀ :** ਜ਼ਿਲ੍ਹਾ—ਇਹ ਭਾਰਤ ਦੇ ਦੱਖਣ ਪੂਰਬ ਵਿਚ ਤਾਮਿਲਨਾਡੂ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਵਿਚ ਭਾਰਤ ਦੇ ਦੱਖਣੀ ਕੋਨੇ ਤੇ ਕੇਪਕਾਮੋਰਿਨ ਦਾ ਇਲਾਕਾ ਸ਼ਾਮਲ ਹੈ। ਇਸ ਦਾ ਰਕਬਾ 1684 ਵ. ਕਿ. ਮੀ. ਹੈ ਅਤੇ ਇਸ ਦੀ ਕੁੱਲ ਵਸੋਂ 1423399 (1981) ਸੀ। ਇਹ ਦੂਜੇ ਦਰਜੇ ਤੇ ਛੋਟਾ ਜ਼ਿਲ੍ਹਾ ਹੈ। ਪੱਛਮੀ ਘਾਟ ਦੀਆਂ ਪਹਾੜੀਆਂ ਇਸ ਜ਼ਿਲ੍ਹੇ ਦੇ ਪੱਛਮ ਵਿਚ ਫੈਲੀਆਂ ਹੋਈਆਂ ਹਨ। ਇਨ੍ਹਾਂ ਪਹਾੜੀਆਂ ਵਿਚ ਹੀ ਅਰਮਬੋਲੀ ਦੱਰਾ ਹੈ। ਇਸ ਖੇਤਰ ਦੀ ਵਿਚਕਾਰਲੀ ਜ਼ਮੀਨ ਬਹੁਤ ਹੀ ਉਪਜਾਊ ਹੈ ਜੋ ਇਸ ਦੀ ਘਣੀ ਆਬਾਦੀ ਦਾ ਸਹਾਰਾ ਹੈ ਅਤੇ ਰੇਤਲੇ ਤੱਟ ਵਿਚ ਮੋਨੇਜ਼ਾਈਟ ਅਤੇ ਇਲਮੇਨਾਈਟ ਖਣਿਜਾਂ ਦੇ ਭੰਡਾਰ ਮੌਜੂਦ ਹਨ। ਇਸ ਜ਼ਿਲ੍ਹੇ ਦਾ ਮੁੱਖ ਕਿੱਤਾ ਖੇਤੀ-ਬਾੜੀ ਹੈ। ਇਥੋਂ ਦੇ ਉਦਯੋਗ ਵਿਚ ਹੱਥ ਖੱਡੀਆਂ ਅਤੇ ਕੁਝ ਵੱਡੇ ਪੈਮਾਨੇ ਦੀਆਂ ਸੱਨਅਤਾਂ ਸ਼ਾਮਲ ਹਨ। ਨਾਗਰਕੋਇਲ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ।

**ਕੰਨਿਆ-ਕੁਮਾਰੀ :** ਸ਼ਹਿਰ—ਇਹ ਭਾਰਤ ਵਿਚ ਤਾਮਿਲਨਾਡੂ (ਰਾਜ) ਦੇ ਇਸੇ ਨਾਂ ਦੇ ਜ਼ਿਲ੍ਹੇ ਵਿਚ ਇਕ ਸ਼ਹਿਰ ਹੈ ਜੋ ਭਾਰਤ ਦੇ ਧੁਰ ਦੱਖਣ ਵਿਚ ਕੇਪਕਾਮੋਰਿਨ ਉਤੇ ਵਾਕਿਆ ਇਕ ਤੀਰਥ ਅਸਥਾਨ ਹੈ। ਇਹ ਇਥੋਂ ਦੇ ਸ਼ਿਵ ਮੰਦਰ ਅਤੇ ਗਾਂਧੀ ਦੀ ਯਾਦਗਾਰ ਲਈ ਬਹੁਤ ਪ੍ਰਸਿੱਧ ਹੈ। ਕਿਹਾ ਜਾਂਦਾ ਹੈ ਕਿ ਦੇਵੀ ਕੰਨਿਆ ਕੁਮਾਰੀ ਨੇ ਇਸ ਥਾਂ ਤੇ ਇਕ ਰਾਖਸ਼ ਨੂੰ ਮਾਰਿਆ ਸੀ। ਬੰਦਰਗਾਹ ਨਾ ਹੋਣ ਕਾਰਨ ਇਥੇ ਨਿਕੀਆਂ ਕਿਸ਼ਤੀਆਂ ਹੀ ਚਲਦੀਆਂ ਹਨ। ਇਸੇ ਨਾਂ ਪਿਛੇ ਭਾਰਤ ਅਤੇ ਲੰਕਾ ਵਿਚਕਾਰ ਜਲਡਮਰੂ ਨੂੰ ਕੰਨਿਆਕੁਮਾਰੀ ਜਲਡਮਰੂ ਆਖਦੇ ਹਨ। ਯਾਤਰੂ ਇਥੇ ਪਿਤਰ ਦੇ ਮਾਤਰੂ ਤੀਰਥਾਂ ਤੇ ਇਸ਼ਨਾਨ ਕਰਨ ਉਪਰੰਤ ਹੀ ਆਪਣਾ ਆਉਣਾ ਸਫ਼ਲ ਸਮਝਦੇ ਹਨ। ਇਹ ਦੋ ਚਟਾਨਾਂ ਦੇ ਰੂਪ ਵਿਚ ਹਨ। ਇਨ੍ਹਾਂ ਚਟਾਨਾਂ ਤੇ ਹਿੰਦੂਆਂ ਦੇ ਲੀਡਰ ਤੇ ਸਾਧ, ਸਵਾਮੀ ਵਿਵੇਕਾਨੰਦ ਦੇ ਸਤਿਕਾਰ ਵਿਚ ਯਾਦਗਾਰ ਬਣਾਈ ਗਈ ਹੈ।

ਆਬਾਦੀ—14,087 (1981)

8°50′ ਉ. ਵਿਥ.; 77° 30′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 6 : 720

**ਕਨਿਸ਼ਕ :** ਭਾਰਤ ਦੇ ਕੁਸ਼ਾਨ ਰਾਜਿਆਂ ਵਿਚ ਕਨਿਸ਼ਕ ਦਾ ਵਿਸ਼ੇਸ਼ ਮਹੱਤਵਪੂਰਨ ਸਥਾਨ ਹੈ। ਇਹ ਇਕ ਮਹਾਨ ਵਿਜੇਤਾ ਅਤੇ ਬੁੱਧਮਤ ਦਾ ਸਮੱਰਥਕ ਸੀ ਅਤੇ ਇਸ ਦੀ ਸ਼ਖਸੀਅਤ ਵਿਚ ਚੰਦਰਗੁਪਤ ਮੋਰੀਆ ਦੀ ਫ਼ੌਜੀ ਯੋਗਤਾ ਅਤੇ ਅਸ਼ੋਕ ਦੀ ਧਾਰਮਕ ਭਾਵਨਾ ਦਾ ਸੁਮੇਲ ਸੀ। ਇਸ ਦੇ ਰਾਜ-ਕਾਲ ਬਾਰੇ ਕੋਈ ਪੱਕੀ ਧਾਰਨਾ ਸਥਾਪਤ ਨਹੀਂ ਹੋ ਸਕੀ। ਇਤਨਾ ਜ਼ਰੂਰ ਹੈ ਕਿ ਵਿਮ ਕਦਫੀਸੇਸ ਨਾਲ ਇਸਦਾ ਨੇੜੇ ਦਾ ਸਮਾਂ ਜਾ ਜੁੜਦਾ ਹੈ ਕਿਉਂਕਿ ਅਨੇਕ ਸਥਾਨਾਂ ਤੋਂ ਵਿਮ ਅਤੇ ਕਨਿਸ਼ਕ ਦੇ ਸਿੱਕੇ ਪ੍ਰਾਪਤ ਹੋਏ ਹਨ ਜਿਨ੍ਹਾਂ ਉਤੇ ਇਕੋ ਜਿਹੇ ਚਿੰਨ੍ਹ ਹਨ। ਕਨਿਸ਼ਕ ਦੀ ਤਖਤ ਪੋਸ਼ੀ 78 ਈ. ਵਿਚ ਹੋਈ ਤੇ ਇਸ ਦੇ ਨਾਲ ਹੀ ਸਾਕਾ ਆਰੰਭ ਹੋਇਆ।

ਕਨਿਸ਼ਕ ਇਕ ਸੂਰਬੀਰ ਯੋਧਾ ਸੀ ਅਤੇ ਇਸ ਨੇ ਕਈ ਜੰਗਾਂ ਜਿੱਤੀਆਂ। ਇਸਨੇ ਕਸ਼ਮੀਰ ਨੂੰ ਕੁਸ਼ਾਨ ਸਲਤਨਤ ਵਿਚ ਮਿਲਾ ਲਿਆ। ਇਸ ਬਾਰੇ ਕਿਹਾ ਜਾਂਦਾ ਹੈ ਕਿ ਇਸ ਨੇ ਪਰਥੀਅਨ ਰਾਜੇ ਦੇ ਹਮਲੇ ਦਾ ਮੂੰਹ-ਤੋੜ ਜਵਾਬ ਦਿਤਾ। ਇਸ ਨੇ ਮੁੱਖ ਲੜਾਈਆਂ ਚੀਨ ਨਾਲ ਲੜੀਆਂ ਜਿਸ ਦੇ ਸਿੱਟੇ ਵਜੋਂ ਕਾਸ਼ਗਰ, ਖੋਤਾਨ ਅਤੇ ਯਾਰਕੰਦ ਸ਼ਹਿਰ ਜਿੱਤੇ। ਕਨਿਸ਼ਕ ਭਾਵੇਂ ਚੀਨ ਉਤੇ ਕੀਤੇ ਗਏ ਪਹਿਲੇ ਹਮਲੇ ਵਿਚ ਅਸਫ਼ਲ ਰਿਹਾ ਪਰ ਦੁਬਾਰਾ ਇਸ ਨੇ ਜਿੱਤ ਪ੍ਰਾਪਤ ਕੀਤੀ ਅਤੇ ਪਿਛਲੀ ਹਾਰ ਦਾ ਬਦਲਾ ਲੈ ਲਿਆ। ਕੈਦੀ ਵਿਅਕਤੀਆਂ ਪ੍ਰਤਿ ਇਸ ਦਾ ਰਵੱਈਆ ਚੰਗਾ ਸੀ ਅਤੇ ਉਨ੍ਹਾਂ ਲਈ ਚੰਗਾ ਪ੍ਰਬੰਧ ਕੀਤਾ ਗਿਆ ਸੀ।

ਕਨਿਸ਼ਕ ਦਾ ਰਾਜ ਬੜਾ ਵਿਸ਼ਾਲ ਸੀ। ਭਾਰਤ ਤੋਂ ਬਾਹਰ, ਇਸ ਨੇ ਅਫ਼ਗਾਨਿਸਤਾਨ, ਬਕਤਰੀਆ, ਕਾਸ਼ਗਰ, ਖੋਤਾਨ ਅਤੇ ਯਾਰਕੰਦ ਸ਼ਹਿਰ ਜਿੱਤੇ। ਪ੍ਰਾਪਤ ਸ਼ਿਲਾਲੇਖਾਂ ਤੋਂ ਪਤਾ ਲਗਦਾ ਹੈ ਕਿ ਭਾਰਤ ਵਿਚ ਇਸ ਦੇ ਰਾਜ ਵਿਚ ਪੰਜਾਬ, ਕਸ਼ਮੀਰ, ਸਿੰਧ ਤੇ ਸੰਯੁਕਤ ਪ੍ਰਾਂਤ ਸ਼ਾਮਲ ਸਨ। ਇਹ ਸ਼ਿਲਾਲੇਖ ਪਿਸ਼ਾਵਰ, ਮਾਨਕੀਬਾਲ, ਸੂਈ ਵਿਹਾਰ, ਜੇਦਾ, ਮਥੁਰਾ, ਸਰਾਸਵਤੀ ਕੋਸ਼ਾਂਬੀ ਤੇ ਸਾਰਨਾਥ ਵਿਚ ਉਪਲਬੱਧ ਸਨ। ਉੱਤਰੀ ਭਾਰਤ ਵਿਚ ਵੀ ਇਸ ਦੇ ਸਿੱਕੇ ਮਿਲੇ ਹਨ। ਇਸ ਦੀ

ਰਾਜਧਾਨੀ ਪਿਸ਼ਾਵਰ ਸੀ ਅਤੇ ਇਹ ਅਫ਼ਗਾਨਿਸਤਾਨ ਤੋਂ ਸਿੰਧ ਵਾਦੀ ਦੇ ਰਸਤੇ ਸਾਰੇ ਸ਼ਹਿਰਾਂ ਉਤੇ ਕੰਟਰੋਲ ਕਰਦਾ ਸੀ ।

ਮਹਾਰਾਜਾ ਅਸ਼ੋਕ ਦੀ ਤਰ੍ਹਾਂ ਕਨਿਸ਼ਕ ਨੇ ਵੀ ਸਤੂਪਾਂ ਅਤੇ ਸ਼ਹਿਰਾਂ ਦਾ ਨਿਰਮਾਣ ਕੀਤਾ ਸੀ । ਇਸਨੇ ਆਪਣੀ ਰਾਜਧਾਨੀ ਵਿਚ ਲੱਕੜ ਦਾ ਵੱਡਾ ਸਾਰਾ ਬੁਰਜ ਬਣਵਾਇਆ ਸੀ ਜਿਸ ਵਿਚ ਬੁੱਧ ਦੀਆਂ ਯਾਦ-ਗਾਰਾਂ ਰੱਖੀਆਂ ਹੋਈਆਂ ਸਨ । ਇਕ ਸ਼ਿਲਾਲੇਖ ਤੋਂ ਪਤਾ ਲਗਦਾ ਹੈ ਕਿ ਸਤੂਪ ਦੀ ਉਸਾਰੀ ਇਕ ਯੂਨਾਨੀ ਸ਼ਿਲਪਕਾਰ ਦੀ ਨਿਗਰਾਨੀ ਹੇਠ ਹੋਈ ਸੀ । ਇਸਨੇ ਤਕਸ਼ਿਲਾ ਨਗਰ ਵਸਾਇਆ ਅਤੇ ਕਨਿਸ਼ਕਪੁਰਾ ਦੀ ਨੀਂਹ ਵੀ ਇਸਨੇ ਰੱਖੀ ਸੀ ।

ਸਿੱਕਿਆਂ ਤੋਂ ਕਨਿਸ਼ਕ ਦੇ ਧਾਰਮਕ ਵਿਸ਼ਵਾਸਾਂ ਸਬੰਧੀ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ; ਕੇਵਲ ਇਸਦੇ ਰਾਜ ਵਿਚ ਪ੍ਰਚਲਤ ਧਰਮਾਂ ਦੀਆਂ ਕਿਸਮਾਂ ਦੇ ਚਿੰਨ੍ਹ ਹੀ ਮਿਲਦੇ ਹਨ । ਇਸਨੇ ਸਿੱਕਿਆਂ ਉਤੇ ਯੂਨਾਨੀ, ਈਰਾਨੀ, ਹਿੰਦੂ ਅਤੇ ਬੁੱਧ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਅੰਕਿਤ ਕਰਵਾਈਆਂ ਹੋਈਆਂ ਸਨ । ਬੁੱਧਮਤ ਦਾ ਧਾਰਨੀ ਹੁੰਦਾ ਹੋਇਆ ਵੀ ਇਸਦਾ ਧਾਰਮਕ ਦ੍ਰਿਸ਼ਟੀਕੋਣ ਉਦਾਰਵਾਦੀ ਸੀ । ਬੁੱਧ ਮਤ ਦੇ ਇਤਿ-ਹਾਸ ਵਿਚ ਕਨਿਸ਼ਕ ਦੇ ਰਾਜ ਦੀ ਵਿਸ਼ੇਸ਼ ਮਹੱਤਤਾ ਹੈ । ਇਸਨੇ ਆਪਣੇ ਗੁਰੂ ਦੀ ਆਗਿਆ ਨਾਲ 500 ਸਾਧੂਆਂ ਦੀ ਇਕ ਕੌਂਸਲ ਬੁਲਾਈ ਜੋ ਝਗੜੇ ਵਾਲੇ ਸਿਧਾਤਾਂ ਦਾ ਫੈਸਲਾ ਕਰਦੀ ਸੀ । ਇਕ ਕਾਨਫਰੰਸ ਕਸ਼ਮੀਰ ਦੀ ਵਾਦੀ ਵਿਚ ਹੋਈ ਜਿਸਦੀ ਅਗਵਾਈ ਪਹਿਲਾਂ ਵਸੂਮਿੱਤਰ ਨੇ ਕੀਤੀ ਅਤੇ ਪਿਛੋਂ ਅਸ਼ਵਘੋਸ਼ ਨੇ । ਇਸਦੇ ਸਿੱਟੇ ਵਜੋਂ ਵਿਭਾਸ਼ਾ ਸ਼ਾਸਤਰ ਦਾ ਸੰਕਲਨ ਕੀਤਾ ਗਿਆ ।

ਇਸ ਸਮੇਂ ਦੇ ਪ੍ਰਚਲਿਤ ਸਿੱਕਿਆਂ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਬੁੱਧਮਤ ਦੀ ਸਥਿਤੀ ਮੂਲ ਸਥਿਤੀ ਨਾਲੋਂ ਬਹੁਤ ਉੱਚੀ ਸੀ । ਜਿਥੇ ਪਹਿਲਾਂ ਬੁੱਧ ਇਕ ਮਨੁੱਖ ਸੀ ਉਥੇ ਬਾਅਦ ਵਿਚ ਇਸਨੂੰ ਦੇਵਤੇ ਦੀ ਪਦਵੀ ਦਿਤੀ ਗਈ । ਇਸ ਪਰਿਵਰਤਿਤ ਬੁੱਧਮਤ ਨੂੰ ਮਹਾਂਯਨਾ ਦਾ ਨਾਂ ਦਿਤਾ ਗਿਆ ਜੋ ਹੀਨਯਾਨ ਦੇ ਉਲਟ ਸੀ । ਇਸ ਨਵੇਂ ਮਤ ਦਾ ਕਾਫ਼ੀ ਪ੍ਰਸਾਰ ਹੋਇਆ । ਇਸ ਕਾਲ ਵਿਚ ਕਲਾ ਦਾ ਇਕ ਨਵਾਂ ਸਕੂਲ ਸਥਾਪਿਤ ਹੋਇਆ । ਮੁੱਢਲੇ ਬੁੱਧਮਤ ਦੇ ਸ਼ਿਲਪਕਾਰ-ਜਾਤਕ ਕਥਾਵਾਂ ਦੇ ਆਧਾਰ ਉਤੇ ਬੁੱਤ ਤਰਾਸ਼ੀ ਕਰਦੇ ਸਨ ਪਰ ਬੁੱਧ ਦੀ ਮੂਰਤੀ ਨਹੀਂ ਸੀ ਬਣਾਈ ਗਈ ਸਗੋਂ ਉਸਦੀ ਹੋਂਦ ਨੂੰ ਚਿਨ੍ਹਾਂ ਰਾਹੀਂ ਪੇਸ਼ ਕੀਤਾ ਜਾਂਦਾ ਸੀ । ਗੰਧਾਰ ਕਲਾ ਵਿਚ ਬੁੱਧ ਨੂੰ ਗਿਆਨ ਪ੍ਰਾਪਤੀ ਦੀ ਅਵਸਥਾ ਵਿਚ ਚਿਤਰਿਆ ਗਿਆ ਹੈ । ਉਸਤੋਂ ਪਿਛੋਂ ਬੁੱਧ ਦੀ ਮੂਰਤੀ ਨੂੰ ਸ਼ਿਲਪੀ ਰੂਪ ਦਿਤਾ ਜਾਣ ਲਗਾ ।

ਕਨਿਸ਼ਕ ਦੀ ਮੌਤ ਬਾਰੇ ਇਹ ਧਾਰਨਾ ਹੈ ਕਿ ਇਹ ਆਪਣੇ ਹੀ ਆਦਮੀਆਂ ਦੇ ਹੱਥੋਂ ਮਾਰਿਆ ਗਿਆ ਜਿਹੜੇ ਇਸਦੇ ਲਗਾਤਾਰ ਹਮ-ਲਿਆਂ ਹਥੋਂ ਦੁਖੀ ਸਨ । ਇਸਨੇ ਲਗਭਗ 23 ਸਾਲ ਰਾਜ ਕੀਤਾ ।

ਹ. ਪੁ.—ਹਿ. ਏ. ਇੰਡ. : 229

**ਕਨਿੰਘਮ, ਸਰ ਅਲੇਗਜ਼ੈਂਡਰ :** ਇਸ ਫ਼ੌਜੀ ਅਫ਼ਸਰ ਅਤੇ ਭਾਰਤ ਵਿਚ ਸਾਰਨਾਥ ਅਤੇ ਸਾਂਚੀ ਵਿਖੇ ਖੁਦਾਈ ਦਾ ਕੰਮ ਕਰਾਉਣ ਵਾਲੇ ਪੁਰਾਤੱਤਵ-ਵਿਗਿਆਨੀ ਦਾ ਜਨਮ 23 ਜਨਵਰੀ, 1814 ਨੂੰ ਲੰਡਨ ਵਿਖੇ ਹੋਇਆ । ਇਸ ਨੇ ਇੰਡੀਅਨ ਆੱਰਕੀਆਲੋਜੀਕਲ ਸਰਵੇ ਦੇ ਪਹਿਲੇ ਡਾਇਰੈਕਟਰ ਵਜੋਂ ਸੇਵਾ ਕੀਤੀ । ਉੱਨੀ ਸਾਲ ਦੀ ਉਮਰ ਵਿਚ ਇਹ ਬੰਗਾਲ ਇੰਜੀਨੀਅਰਜ਼ ਵਿਚ ਭਰਤੀ ਹੋ ਗਿਆ ਅਤੇ 28 ਸਾਲ ਨੌਕਰੀ ਕਰਨ ਉਪਰੰਤ ਇਹ ਸੰਨ 1861 ਵਿਚ ਮੇਜਰ ਜਨਰਲ ਤੌਰ ਤੇ ਰਿਟਾਇਰ ਹੋਇਆ ।

ਸੰਨ 1837 ਵਿਚ ਇਸ ਨੇ ਵਾਰਾਨਸੀ ਦੇ ਬਾਹਰਵਾਰ ਇਕ ਪਵਿੱ-ਤਰ ਬੁੱਧ ਮੰਦਰ, ਸਾਰਨਾਥ ਦੀ ਖੁਦਾਈ ਕੀਤੀ ਅਤੇ ਕਾਫ਼ੀ ਸਾਵਧਾਨੀ ਨਾਲ ਬੁੱਤਾਂ ਦੇ ਰੇਖਾ-ਚਿਤਰ ਤਿਆਰ ਕੀਤੇ । ਸੰਨ 1850 ਵਿਚ ਭਾਰਤ ਦੀ ਸਭ ਤੋਂ ਪ੍ਰਾਚੀਨ ਰਹਿੰਦੀ ਇਮਾਰਤ ਸਾਂਚੀ ਦੀ ਖੁਦਾਈ ਕੀਤੀ । ਕਸ਼ਮੀਰ ਦੇ ਮੰਦਰਾਂ ਦੀ ਭਵਨ ਉਸਾਰੀ ਕਲਾ ਦਾ ਅਧਿਐਨ (1848) ਅਤੇ ਲਦਾਖ਼ ਸਬੰਧੀ (1854) ਕੰਮ ਕੀਤਾ । ਇਸ ਨੇ ਭਵਨਾਂ ਦੇ ਖੰਡਰਾਤਾਂ ਵਿਚੋਂ ਬੁੱਧ ਧਰਮ ਦਾ ਇਤਿਹਾਸ ਪੜ੍ਹਨ ਲਈ ਸੰਨ 1854 ਵਿਚ 'ਦੀ ਭਿਲਸਾ ਤੋਪਸ' ਨਾਮੀ ਪੁਸਤਕ ਲਿਖੀ ।

ਇਸ ਨੇ 1871 ਵਿਚ 'ਦੀ ਏਨਸ਼ੀਐਂਟ ਜੀਓਗ੍ਰਾਫੀ ਆਫ਼ ਇੰਡੀਆ' ਨਾਮੀ ਪੁਸਤਕ ਲਿਖੀ ਜੋ ਕਿ 'ਅਸ਼ੋਕ' ਦੇ 'ਸ਼ਾਹੀ ਫੁਰਮਾਨਾਂ' ਦਾ ਸੰਗ੍ਰਹਿ ਹੈ । ਭਾਰਤ ਦੇ ਸਤੂਪਾਂ ਬਾਰੇ ਵੀ ਇਸ ਨੇ ਇਕ ਪੁਸਤਕ ਲਿਖੀ । ਇਨ੍ਹਾਂ ਖੁਦਾਈਆਂ ਦੌਰਾਨ ਇਸ ਨੇ ਕਈ ਭਾਰਤੀ ਸਿੱਕੇ ਇਕੱਤਰ ਕਰ ਲਏ ਸਨ; ਜਿਨ੍ਹਾਂ ਵਿਚੋਂ ਕਈ ਚੋਣਵੇਂ ਸਿੱਕੇ ਬ੍ਰਿਟਿਸ਼ ਮਿਊਜ਼ੀਅਮ ਵਾਲਿਆਂ ਨੇ ਖਰੀਦ ਲਏ । ਜੀਵਨ ਦੇ ਅੰਤਿਮ ਦਿਨਾਂ ਵਿਚ ਵੀ ਇਸ ਨੇ ਆਪਣੇ ਆਪ ਨੂੰ ਭਾਰਤੀ ਸਿੱਕਾ-ਸ਼ਾਸਤਰ ਨਾਲ ਜੋੜੀ ਰਖਿਆ ਅਤੇ ਇਸ ਵਿਸ਼ੇ ਸਬੰਧੀ ਦੋ ਪੁਸਤਕਾਂ ਲਿਖੀਆਂ । ਸੰਨ 1887 ਵਿਚ ਇਸ ਨੂੰ 'ਨਾਈਟ' ਬਣਾਇਆ ਗਿਆ ।

28 ਨਵੰਬਰ, 1893 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.—ਐਨ. ਬ੍ਰਿ. ਮਾ. 3 : 295

**ਕਨਿੰਘਮ ਜੋਜ਼ਫ, ਡੇਵੇ :** ਇਹ ਉਹ ਅੰਗਰੇਜ਼ ਇਤਿਹਾਸਕਾਰ ਸੀ ਜਿਸਨੇ ਸਿੱਖ-ਇਤਿਹਾਸ ਲਿਖਣ ਲਗਿਆਂ ਆਪਣੇ ਵਤਨੀਆਂ ਦੀ ਉਨ੍ਹਾਂ ਪ੍ਰਤੀ ਚਾਲਬਾਜ਼ ਨੀਤੀ ਅਤੇ ਬਹੁਤ ਸਾਰੇ ਤੱਥਾਂ ਨੂੰ ਬੇਧੜਕ ਹੋ ਕੇ ਬਿਆ-ਨਿਆ । ਜੇ. ਡੀ. ਕਨਿੰਘਮ ਦਾ ਜਨਮ ਸਕਾਟਲੈਂਡ ਦੇ ਐਲਨ ਕਨਿੰਘਮ ਦੇ ਘਰ ਸੰਨ 1812 ਵਿਚ ਹੋਇਆ । ਇਹ ਈਸਟ ਇੰਡੀਆ ਕੰਪਨੀ ਵਿਚ ਨੌਕਰ ਹੋ ਕੇ ਭਾਰਤ ਆ ਗਿਆ ਅਤੇ ਬੰਗਾਲ ਵਿਚ ਸੰਨ 1834 ਵਿਚ ਚੀਫ਼ ਇੰਜੀਨੀਅਰ ਦੇ ਸਟਾਫ਼ ਵਿਚ ਤਾਈਨਾਤ ਹੋਇਆ । ਇਸਨੂੰ ਸੰਨ 1837 ਵਿਚ ਪੁਲੀਟੀਕਲ ਏਜੰਟ ਕਰਨਲ ਵੇਡ ਦਾ ਨਾਇਬ ਬਣਾ ਦਿਤਾ ਗਿਆ । ਬਾਅਦ ਵਿਚ ਇਹ ਬਹਾਵਲਪੁਰ ਦਾ ਪੁਲਿਟੀਕਲ ਏਜੰਟ ਬਣਿਆ । ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਵੇਲੇ ਇਹ ਨੇਪੀ-ਅਰ ਅਤੇ ਗਫ਼ ਸਟਾਫ਼ ਵਿਚ ਸੀ । ਬੱਦੋਵਾਲ ਤੇ ਅਲੀਵਾਲ ਦੀ ਲੜਾਈ ਸਮੇਂ ਇਹ ਪੁਲਿਟੀਕਲ ਅਫ਼ਸਰ ਦੀ ਹੈਸੀਅਤ ਵਿਚ ਸਰ ਹੈਰੀ ਸਮਿਥ ਦੇ ਨਾਲ ਸੀ । ਸਭਰਾਉਂ ਦੀ ਜੰਗ ਸਮੇਂ ਇਹ ਗਵਰਨਰ-ਜਨਰਲ ਸਰ ਹੈਨਰੀ ਹਾਰਡਿੰਗ ਦਾ ਏ. ਡੀ. ਸੀ. ਸੀ ਅਤੇ ਇਸ ਸਮੇਂ ਇਸਦੀਆਂ ਸੇਵਾਵਾਂ ਤੋਂ ਪ੍ਰਸੰਨ ਹੋ ਕੇ ਹਾਰਡਿੰਗ ਨੇ ਇਸਨੂੰ ਭੋਪਾਲ ਦਾ ਪੋਲਿਟੀਕਲ ਏਜੰਟ ਥਾਪਿਆ ।

ਕਨਿੰਘਮ ਨੇ 1848 ਵਿਚ ਸਿੱਖ ਇਤਿਹਾਸ ਲਿਖਿਆ ਜੋ 1849 ਵਿਚ ਪ੍ਰਕਾਸ਼ਤ ਹੋਇਆ । ਇਹ ਉਸ ਸਮੇਂ 8 ਸਾਲ ਸਿੱਖਾਂ ਦੇ ਵਿਚਕਾਰ ਰਿਹਾ । ਇਹ ਸਿੱਖ ਇਤਿਹਾਸ ਦਾ ਬੜਾ ਮਹੱਤਵਪੂਰਨ ਸਮਾਂ ਸੀ । ਇਹੀ ਕਾਰਨ ਹੈ ਕਿ ਨੇੜੇ ਦਾ ਸੰਪਰਕ ਹੋਣ ਕਰਕੇ ਇਸਨੇ ਬਹੁਤ ਸਾਰੇ ਯਥਾਰਕ ਤਥਾਂ ਨੂੰ ਸਾਹਮਣੇ ਲਿਆਂਦਾ । ਸਿੱਖ ਇਤਿਹਾਸ ਲਿਖਣ ਸਦਕਾ ਇਹ ਇਕ ਪ੍ਰਸਿੱਧ ਇਤਿਹਾਸਕਾਰ ਤਾਂ ਹੋ ਨਿਬੜਿਆ ਪਰ ਇਸਦਾ ਸਰਕਾਰੀ ਕੈਰੀਅਰ ਖਤਮ ਹੋ ਗਿਆ । ਪਹਿਲਾਂ ਤਾਂ ਇਸਨੂੰ ਪੋਲਿਟੀਕਲ ਅਹੁਦੇ ਤੋਂ ਹਟਾਕੇ ਪੀ. ਡਬਲਯੂ ਡੀ. ਦੇ ਸਾਧਾਰਨ ਮਹਿਕਮੇ ਵਿਚ ਮੇਰਠ ਵਿਖੇ ਭੇਜ ਦਿਤਾ ਗਿਆ ਅਤੇ ਬਾਅਦ ਵਿਚ ਨੌਕਰੀ ਤੋਂ ਹੀ ਹਟਾ ਦਿਤਾ ਗਿਆ । ਇਸ ਪੁਸਤਕ ਵਿਚ ਕਨਿੰਘਮ ਨੇ ਅੰਗਰੇਜ਼ਾਂ ਦੀ ਘਟੀਆ ਤੇ ਚਾਲਬਾਜ਼ ਨੀਤੀ ਨੂੰ ਸਪਸ਼ਟ ਰੂਪ ਵਿਚ ਨੰਗਿਆਂ ਕੀਤਾ ਹੈ । ਡਲਹੌਜ਼ੀ ਨੇ 1849 ਵਿਚ ਸਰ ਹੈਨਰੀ ਲਾਰੰਸ ਨੂੰ ਇਕ ਚਿੱਠੀ ਵਿਚ ਲਿਖਿਆ ਕਿ ਕਨਿੰਘਮ ਨੂੰ ਇਸ ਕਰਕੇ ਸੇਵਾ ਤੋਂ ਹਟਾਇਆ ਗਿਆ ਹੈ ਕਿਉਂਕਿ ਇਸਨੇ ਸਰਕਾਰੀ ਦਸਤਾਵੇਜ਼ਾਂ ਦੀ ਸਰਕਾਰ ਦੇ ਵਿਰੁੱਧ ਵਰਤੋਂ ਕੀਤੀ ਹੈ ਜੋ ਸਰਕਾਰ ਸਹਿਣ ਨਹੀਂ ਕਰ ਸਕਦੀ । ਇਸ ਪੁਸਤਕ ਦੀ ਸਚਾਈ ਬਾਰੇ ਨੈਲਸਨ ਦੇ ਵਿਚਾਰ ਇਸ ਤਰ੍ਹਾਂ ਹਨ :

ਕਨਿੰਘਮ ਦੁਆਰਾ ਲਿਖਿਆ ਸਿੱਖ ਇਤਿਹਾਸ ਸੰਨ 1849 ਵਿਚ ਪ੍ਰਕਾਸ਼ਤ ਹੋਇਆ ਹੈ ਜਿਸ ਵਿਚ ਘਟਨਾਵਾਂ ਦੇ ਸੰਪੂਰਨ ਅਤੇ ਬਿਲਕੁਲ ਸਹੀ ਵੇਰਵੇ ਦਿਤੇ ਗਏ ਹਨ; ਪਰ ਇਸ ਪੁਸਤਕ ਦੀ ਖ਼ਾਸੀਅਤ ਵਰਤਮਾਨ ਗਵਰਨਰ-ਜਨਰਲ ਡਲਹੌਜ਼ੀ ਦੀਆਂ ਨਜ਼ਰਾਂ ਵਿਚ ਦੋਸ਼ ਹੋ ਨਿਬੜੀ ਹੈ ਜਿਸ ਵਿਚ ਪਹਿਲੀ ਸਿੱਖ ਜੰਗ ਸਬੰਧੀ ਸਚਾਈਆਂ ਨੂੰ ਦ੍ਰਿਸ਼ਟੀਗੋਚਰ ਕੀਤਾ ਗਿਆ ਹੈ ਅਤੇ ਨਾਲ ਹੀ ਸਿੱਖ ਫ਼ੌਜਾਂ ਦੀ ਅਸਲੀ ਤਾਕਤ ਨੂੰ ਅਤੇ ਸਿੱਖ ਮੁਖੀਆਂ ਦੇ ਰਵਈਏ ਅਤੇ ਉਨ੍ਹਾਂ ਨਾਲ ਹੋਏ ਸਲਾਹ-ਮਸ਼ਵਰਿਆਂ ਨੂੰ ਉਜਾਗਰ ਕੀਤਾ ਗਿਆ ਹੈ। ਭਾਵੇਂ ਇਸ ਪੁਸਤਕ ਨਾਲ ਕਿਸੇ ਨੂੰ ਕੋਈ ਹਾਨੀ ਨਹੀਂ ਹੁੰਦੀ ਪਰ ਧੱਕੇਸ਼ਾਹੀ ਵਾਲੀ ਸਰਕਾਰ ਇਨ੍ਹਾਂ ਸਚਾਈਆਂ ਨੂੰ ਸਹਿਨ ਨਹੀਂ ਕਰ ਸਕਦੀ ਜਿਨ੍ਹਾਂ ਵਿਚੋਂ ਉਸਦੀ ਨੀਤੀ ਪ੍ਰਤਿਬਿੰਬਤ ਹੁੰਦੀ ਹੈ। ਇਸਦੇ ਸਿੱਟੇ ਵਜੋਂ ਹੀ ਕਨਿੰਘਮ ਨੂੰ ਨੌਕਰੀ ਤੋਂ ਹਟਾ ਦਿਤਾ ਗਿਆ ਅਤੇ ਇਸੇ ਦੁੱਖ ਸਦਕਾ ਹੀ ਉਸਦੀ ਮ੍ਰਿਤੂ 1851 ਵਿਚ ਅੰਬਾਲੇ ਵਿਖੇ ਹੋ ਗਈ।

ਹ. ਪੁ —ਹਿ. ਸਿ.—ਕਨਿੰਘਮ; ਮ. ਕੋ. :1157

**ਕਨੂਟ :** ਡੈਨਮਾਰਕ, ਇੰਗਲੈਂਡ ਅਤੇ ਨਾਰਵੇ ਦਾ ਰਾਜਾ ਕਨੂਟ 1014 ਈ. ਵਿਚ ਆਪਣੇ ਪਿਤਾ ਸਵੇਨ ਦੀ ਮੌਤ ਤੋਂ ਪਿਛੋਂ ਡੈਨਮਾਰਕ ਦਾ ਰਾਜਾ ਬਣਿਆ। ਇਹ ਆਪਣੇ ਭਰਾ ਹੈਰਾਲਡ ਨਾਲ ਸੰਯੁਕਤ ਰਾਜਾ ਮੰਨਿਆ ਗਿਆ। 1018 ਵਿਚ ਇਸ ਦਾ ਭਰਾ ਮਰ ਗਿਆ ਅਤੇ ਸਾਰੀ ਤਾਕਤ ਦਾ ਮਾਲਕ ਕਨੂਟ ਬਣਿਆ।

ਇਸ ਨੇ ਇੰਗਲੈਂਡ ਵਿਚ ਆਪਣੀ ਤਾਕਤ ਚਾਰ ਗੁਣਾਂ ਵਧਾਉਣੀ ਚਾਹੀ ਪਰ ਇਹ ਸਕੀਮ ਥੁੜ੍ਹ ਚਿਰੀ ਸਾਬਤ ਹੋਈ। ਬਹੁਤ ਸਾਰੀਆਂ ਔਕੜਾਂ ਅਤੇ ਰੁਕਾਵਟਾਂ ਦੇ ਬਾਵਜੂਦ ਵੀ ਕਨੂਟ ਦਾ ਰਾਜ ਇਕ ਵਧੀਆ ਰਾਜ-ਕਾਲ ਸੀ ਅਤੇ ਸ਼ਾਸਨ ਪ੍ਰਬੰਧ ਵੀ ਵਧੀਆ ਚਲਦਾ ਰਿਹਾ। ਇਹ ਚਰਚ ਦਾ ਕੱਟੜ ਸਮਰਥਕ ਸੀ। 1626-27 ਦੌਰਾਨ ਇਸ ਨੇ ਰੋਮ ਦੀ ਯਾਤਰਾ ਵੀ ਕੀਤੀ।

ਬਦੇਸ਼ੀ ਮਸਲਿਆਂ ਸਬੰਧੀ ਕਨੂਟ ਦੀ ਨੀਤੀ ਨਾਰਵੇ ਨੂੰ ਸਲਤਨਤ ਵਿਚ ਮਿਲਾਉਣ ਅਤੇ ਹਰ ਜਗ੍ਹਾ ਸ਼ਾਂਤੀ ਸਥਾਪਿਤ ਕਰਨ ਦੀ ਸੀ। ਕੌਨਾਰਡ ਦੂਜੇ ਦੇ ਪੁੱਤਰ ਨਾਲ ਇਸ ਨੇ ਆਪਣੀ ਧੀ ਦਾ ਵਿਆਹ ਕਰਕੇ ਮਿੱਤਰਤਾ ਗੰਢ ਲਈ। ਪਰ ਨਾਰਵੇ ਵਿਚ ਗੜਬੜ ਚਲਦੀ ਰਹੀ। ਕਨੂਟ ਦੀ ਮ੍ਰਿਤੂ 1035 ਵਿਚ ਹੋਈ।

ਹ. ਪੁ.—ਐਨ. ਬ੍ਰਿ. 4 : 810

**ਕਨੇਰ :** ਇਹ ਇਕ ਦਰਮਿਆਨੇ ਕੱਦ ਦਾ ਪੌਦਾ ਹੈ। ਇਹ ਪੌਦੇ ਐਪੋਸਾਇਨੇਸੀ ਕੁਲ ਦੇ ਮੈਂਬਰ ਹਨ। ਇਸ ਦਾ ਬਨਸਪਤੀ-ਵਿਗਿਆਨਕ ਨਾਂ ਨੀਰੀਅਮ ਓਲੀਐਂਡਰ (*Nerium oleander*) ਹੈ। ਇਸ ਪੌਦੇ ਦਾ ਮੂਲ ਅਸਥਾਨ ਰੂਮ-ਸਾਗਰੀ ਖੰਡ ਹੈ ਜਿਥੇ ਇਸ ਨੂੰ ਪਿਆਰ ਨਾਲ ਵਿਲੋ ਆਫ ਦੀ ਬਰੁਕ ਨਾਂ ਵੀ ਦਿਤਾ ਜਾਂਦਾ ਹੈ। ਭਾਰਤ ਵਿਚ ਇਹ ਪੌਦਾ ਲਗਭਗ ਸਾਰੀਆਂ ਥਾਵਾਂ ਤੇ ਹੀ ਮਿਲਦਾ ਹੈ, ਖ਼ਾਸ ਕਰਕੇ ਹੇਠਲੇ ਹਿਮਾਲੀਆ ਖੇਤਰ ਦੀ ਚਟਾਨਾਂ ਵਾਲੀ ਭੂਮੀ ਵਿਚ ਇਹ ਜੰਗਲੀ ਤੌਰ ਤੇ ਵੀ ਪਾਇਆ ਜਾਂਦਾ ਹੈ। ਇਸ ਦੇ ਕਸੈਲੇ ਰਸ ਦੇ ਬਾਵਜੂਦ ਵੀ ਇਸ ਦੀਆਂ ਬਹੁਤ ਸਾਰੀਆਂ ਕਿਸਮਾਂ ਖ਼ੂਬਸੂਰਤ ਸੁਗੰਧਿਤ ਫੁੱਲਾਂ ਕਰਕੇ ਹਰਮਨ ਪਿਆਰੀਆਂ ਹੋ ਗਈਆਂ ਹਨ।

ਇਹ ਪੌਦੇ ਸਾਰਾ ਸਾਲ ਹੀ ਫੁੱਲ ਦਿੰਦੇ ਰਹਿੰਦੇ ਹਨ ਪਰ ਜ਼ਿਆਦਾ ਫੁੱਲਾਂ ਦੀ ਭਰਮਾਰ ਬਰਸਾਤਾਂ ਵਿਚ ਹੀ ਹੁੰਦੀ ਹੈ। ਇਹ ਵੱਡੇ ਵੱਡੇ ਗੁੱਛਿਆਂ ਵਿਚ ਲਗਦੇ ਹਨ ਅਤੇ ਦੋਹਰੀਆਂ ਕਿਸਮਾਂ ਵਿਚ ਐਨੇ ਨੇੜੇ ਨੇੜੇ ਹੁੰਦੇ ਹਨ ਕਿ ਇਹ ਇੰਜ ਲਗਦੇ ਹਨ ਜਿਵੇਂ ਇਕੱਠੇ ਹੋਣ।

ਇਸ ਦੇ ਪੱਤੇ ਬਹੁਤ ਜਲਦੀ ਪਛਾਣੇ ਜਾ ਸਕਦੇ ਹਨ। ਇਹ ਬਹੁਤ ਜ਼ਿਆਦਾ ਤੰਗ ਅਤੇ ਸਿਰੇ ਵਲ ਪਤਲੇ ਹੁੰਦੇ ਹਨ। ਆਮ ਤੌਰ ਤੇ ਇਹ ਛੋਟੀ ਜਿਹੀ ਡੰਡੀ ਉਪਰ ਚੱਕਰਦਾਰ ਘੇਰੇ ਵਿਚ ਲੱਗੇ ਹੋਏ ਹੁੰਦੇ ਹਨ। ਇਨ੍ਹਾਂ ਦੀ ਚੌੜਾਈ ਲਗਭਗ 5 ਸੈਂ. ਮੀ. ਅਤੇ ਲੰਬਾਈ 20-22 ਸੈਂ. ਮੀ. ਤਕ ਹੁੰਦੀ ਹੈ। ਇਹ ਉਪਰਲੇ ਪਾਸੇ ਤੋਂ ਭੂਰੇ ਅਤੇ ਹੇਠੋਂ ਪੀਲੀ ਭਾਹ ਮਾਰਦੇ ਹਨ। ਇਸ ਦੇ ਪੱਤਿਆਂ ਤੋਂ ਨਸਵਾਰ ਬਣਦੀ ਹੈ।

ਪੌਦੇ ਦੇ ਸਾਰੇ ਹਿੱਸੇ ਹੀ ਬਹੁਤ ਜ਼ਹਿਰੀਲੇ ਹੁੰਦੇ ਹਨ। ਇਸ ਦੀਆਂ ਕਟੀਆਂ ਹੋਈਆਂ ਅਤੇ ਕੂਲੀਆਂ ਸ਼ਾਖ਼ਾਵਾਂ ਅਤੇ ਤਣੇ ਵਿਚੋਂ ਚਿੱਟਾ ਦੁੱਧ ਜਿਹਾ ਨਿਕਲਦਾ ਹੈ ਜੋ ਜ਼ਹਿਰੀਲਾ ਹੁੰਦਾ ਹੈ। ਇਸ ਝਾੜੀ ਨੂੰ ਆਮ ਤੌਰ ਤੇ ਡੰਗਰ ਆਦਿ ਨਹੀਂ ਖਾਂਦੇ। ਪਰ ਫਿਰ ਵੀ ਇਸ ਦੇ ਜ਼ਹਿਰ ਦੀ ਵਰਤੋਂ ਕਈ ਬਿਮਾਰੀਆਂ ਦੇ ਇਲਾਜ ਲਈ ਕੀਤੀ ਜਾਂਦੀ ਹੈ। ਇਸ ਦੀਆਂ ਜੜ੍ਹਾਂ ਤੋਂ ਤਿਆਰ ਕੀਤੀ ਲੇਟੀ ਲੂਤਾਂ, ਕੋੜ੍ਹ ਅਤੇ ਸੜਨ ਨਾਲ ਪਏ ਛਾਲਿਆਂ ਉਪਰ ਲਾਈ ਜਾਂਦੀ ਹੈ। ਪੱਤਿਆਂ ਨੂੰ ਤੇਲ ਵਿਚ ਉਬਾਲ ਕੇ ਅੱਖਾਂ ਦੀਆਂ ਬਿਮਾਰੀਆਂ ਲਈ ਵਰਤਿਆ ਜਾਂਦਾ ਹੈ। ਘਰੇਲੂ ਕਲੇਸ਼, ਬਿਮਾਰੀ ਜਾਂ ਮੁਸ਼ਕਲਾਂ ਤੋਂ ਤੰਗ ਆ ਕੇ ਕਨੇਰ ਦੀਆਂ ਜੜ੍ਹਾਂ ਖਾ ਕੇ ਭਾਰਤੀ ਨਾਰੀਆਂ ਦੇ ਆਤਮਘਾਤ ਕਰਨ ਦੀਆਂ ਕਈ ਉਦਾਹਰਣਾਂ ਮਿਲਦੀਆਂ ਹਨ। ਹਿੰਦੂ ਲੋਕ ਇਸ ਦੇ ਫੁੱਲ ਵਿਸ਼ੇਸ਼ ਤੌਰ ਤੇ ਸ਼ਿਵ ਉਪਰ ਚੜ੍ਹਾਉਂਦੇ ਹਨ। ਇਸ ਦੀਆਂ ਟਾਹਣੀਆਂ ਤੋਂ ਹੁੱਕੇ ਦੀਆਂ ਨਾਲੀਆਂ ਬਣਾਈਆਂ ਜਾਂਦੀਆਂ ਹਨ।

ਇਸ ਪੌਦੇ ਦੇ ਨਾਲ ਹੀ ਮਿਲਦਾ ਜੁਲਦਾ ਇਕ ਪੌਦਾ ਹੈ ਜਿਸ ਦੇ ਫੁੱਲਾਂ ਵਿਚੋਂ ਇਕ ਭਿੰਨੀ-ਭਿੰਨੀ ਤੇ ਮਿੱਠੀ ਖ਼ੁਸ਼ਬੂ ਆਉਂਦੀ ਰਹਿੰਦੀ ਹੈ। ਇਹ ਪੌਦਾ ਵੀ ਨੀਰੀਅਮ ਪ੍ਰਜਾਤੀ ਨਾਲ ਸਬੰਧਤ ਹੈ ਜਿਸ ਦਾ ਪੰਜਾਬੀ ਨਾਂ ਗੰਦੇਰੇ ਅਤੇ ਬਨਸਪਤੀ-ਵਿਗਿਆਨਕ ਨਾਂ ਨੀਰੀਅਮ ਓਡੋਰਮ (*Nerium odorum*) ਹੈ। ਇਹ ਭਾਰਤ, ਜਾਪਾਨ ਅਤੇ ਈਰਾਨ ਵਿਚ ਕਾਫ਼ੀ ਪ੍ਰਸਿੱਧ ਹਨ। ਇਹ ਉਚਾਈ ਵਿਚ ਦੋ ਤੋਂ ਢਾਈ ਮੀ. ਤਕ ਪੁਜ ਜਾਂਦੇ ਹਨ। ਇਸ ਪੌਦੇ ਦਾ ਹਰੇਕ ਪੱਤਾ 15 ਸੈਂ. ਮੀ. ਲੰਬਾ ਅਤੇ 3.75 ਸੈਂ. ਮੀ. ਚੌੜਾ ਹੁੰਦਾ ਹੈ, ਜੋ ਸ਼ਕਲ ਅਤੇ ਅਕਾਰ ਵਿਚ ਕਨੇਰ ਦੇ ਪੱਤੇ ਵਾਂਗ ਹੀ ਲਗਦਾ ਹੈ। ਇਸ ਜਾਤੀ ਦੇ ਫੁੱਲ ਸਾਈਮ ਜਾਂ ਗੁੱਛੇ ਵਿਚ 50-70 ਦੀ ਗਿਣਤੀ ਵਿਚ ਲਗਦੇ ਹਨ। ਇਸ ਦੇ ਫੁੱਲਾਂ ਦਾ ਰੰਗ ਗੂੜ੍ਹਾ ਲਾਲ, ਚਿੱਟਾ ਗੂੜ੍ਹਾ ਗੁਲਾਬੀ, ਗੁਲਾਬੀ ਅਤੇ ਚਿਤਕਬਰਾ ਹੁੰਦਾ ਹੈ।

ਇਨ੍ਹਾਂ ਪੌਦਿਆਂ ਦੀ ਕਾਸ਼ਤ ਲਈ ਖੁੱਲ੍ਹੀ ਅਤੇ ਰੌਸ਼ਨੀ ਵਾਲੀ ਜਗ੍ਹਾ ਹੋਣੀ ਚਾਹੀਦੀ ਹੈ। ਇਸ ਜਗ੍ਹਾ ਵਿਚ ਗਲੀ ਸੜੀ ਰੂੜੀ ਅਤੇ ਰੇਤਲੀ ਮੈਰਾ ਮਿੱਟੀ ਵੀ ਹੋਣੀ ਲਾਜ਼ਮੀ ਹੈ। ਇਨ੍ਹਾਂ ਪੌਦਿਆਂ ਦਾ ਵਾਧਾ ਕਲਮਾਂ ਜਾਂ ਦਾਬ ਰਾਹੀਂ ਕੀਤਾ ਜਾ ਸਕਦਾ ਹੈ। ਇਨ੍ਹਾਂ ਨੂੰ ਛੋਟੇ ਅਤੇ ਸੁੰਦਰ ਬਣਾਈ ਰੱਖਣ ਲਈ ਇਸ ਦੀ ਬਾਕਾਇਦਾ ਕਾਟ ਛਾਂਗ ਜ਼ਰੂਰੀ ਹੈ।

ਹ. ਪੁ.—ਫ. ਸ਼੍ਰ. ਇੰ. : 89 ; ਫ. ਟ੍ਰੀ. ਸ਼੍ਰ. ਇੰ : 1155

**ਕਨੇਰ :** ਇਹ ਮੁਸਲਮਾਨਾਂ ਦੀ ਇਕ ਛੋਟੀ ਜਿਹੀ ਜਾਤੀ ਹੈ ਜੋ ਸਤਲੁਜ ਚਨਾਬ ਤੇ ਸਿੰਧ ਦਰਿਆਵਾਂ ਦੇ ਸਿਰਫ ਹੇਠਲੇ ਇਲਾਕਿਆਂ ਵਿਚ ਹੀ ਮਿਲਦੀ ਹੈ। ਇਹ ਦਿੱਲੀ ਦੇ ਕੇਂਦਰਾਂ ਜਾਂ ਪੇਂਜਾ ਤੋਂ ਵੱਖਰੀ ਹੈ। ਇਹ ਇਕ ਦਰਿਆਈ ਕਬੀਲਾ ਹੈ ਅਤੇ ਇਨ੍ਹਾਂ ਦਾ ਮੂਲ ਕਿੱਤਾ ਘਾਹ ਅਤੇ ਪੱਤਿਆਂ ਤੋਂ ਚਟਾਈਆਂ ਬਣਾਉਣਾ ਤੇ ਰੱਸੀ ਵੱਟਣਾ ਸੀ। ਇਹ ਇਕ ਨੀਵੀਂ ਜਾਤੀ ਹੈ ਪਰ ਘਾਹ ਦਾ ਕੰਮ ਕਰਨ ਵਾਲੇ ਦੂਜੇ ਕਬੀਲਿਆਂ ਵਿਚੋਂ ਰਹਿਣ ਸਹਿਣ ਵਿਚ ਕੁਝ ਉਪਰ ਹੈ।

ਹ. ਪੁ.—ਪੰ. ਕਾ. 303

**ਕਨੌਜ :** ਇਸ ਦਾ ਪੁਰਾਣਾ ਨਾਂ ਕਾਨਕੁਬਜ ਸੀ। ਇਹ ਭਾਰਤ ਵਿਚ ਇਕ ਬਹੁਤ ਪੁਰਾਣਾ ਸ਼ਹਿਰ ਹੈ ਜੋ ਉੱਤਰੀ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਫ਼ੱਰੁਖ਼ਾਬਾਦ ਜ਼ਿਲੇ ਵਿਚ ਗੰਗਾ ਨਦੀ ਦੇ ਪੱਛਮੀ ਕੰਢੇ ਦੇ ਨੇੜੇ ਕਾਨ੍ਹਪੁਰ ਦੇ ਉੱਤਰ-ਪੱਛਮ ਵਲ ਸਥਿਤ ਹੈ। ਇਹ ਕਾਨ੍ਹਪੁਰ ਨਾਲ ਰੇਲ ਅਤੇ ਸੜਕ ਰਾਹੀਂ ਮਿਲਿਆ ਹੋਇਆ ਹੈ। ਇਹ ਸ਼ਹਿਰ ਅਤਰ

ਫੁਲੇਲਾਂ ਅਤੇ ਤਮਾਕੂ ਦੀਆਂ ਉਪਜਾਂ ਲਈ ਪ੍ਰਸਿੱਧ ਹੈ । ਇਸ ਦੇ ਆਲੇ ਦੁਆਲੇ ਦੇ ਇਲਾਕੇ ਵਿਚੋਂ ਬਹੁਤ ਸਾਰੇ ਪੁਰਾਣੇ ਸਿੱਕੇ ਅਤੇ ਖੰਡਰ ਮਿਲੇ ਹਨ ।

ਗੁਪਤ ਕਾਲ ਵਿਚ ਇਸ ਸ਼ਹਿਰ ਦੀ ਬਹੁਤ ਮਹੱਤਤਾ ਸੀ । ਸੱਤਵੀਂ ਸਦੀ ਦੇ ਸ਼ੁਰੂ ਵਿਚ ਇਹ ਉੱਤਰੀ ਭਾਰਤ ਦੇ ਰਾਜਾ ਹਰਸ਼ ਦੀ ਰਾਜਧਾਨੀ ਰਿਹਾ । 11ਵੀਂ ਤੇ 12ਵੀਂ ਸਦੀ ਤਕ ਇਹ ਧਾਰਮਕ ਤੇ ਸਭਿਆਚਾਰਕ ਕੇਂਦਰ ਸੀ, ਪਰ ਉਸ ਤੋਂ ਬਾਅਦ ਮੁਗਲ ਰਾਜ ਦੀ ਉੱਨਤੀ ਸਮੇਂ ਸੰਨ 1194 ਵਿਚ ਮੁਹੰਮਦ ਗੌਰੀ ਨੇ ਮਹਾਰਾਜਾ ਜੈ ਚੰਦ ਦੇ ਨਾਲ ਹੀ ਕਨੌਜ ਦੇ ਰਾਜ ਦੀ ਵੀ ਸਮਾਪਤੀ ਕਰ ਦਿਤੀ ।

ਕਲਾਸਕੀ ਭੂਗੋਲਵੇਤਾ ਇਸ ਨੂੰ ਕੰਨੋਗਯਜ਼ ਕਹਿੰਦੇ ਸਨ ਜਿਸ ਦਾ ਸ਼ਾਬਦਿਕ ਅਰਥ 'ਕੁੱਬੀ ਸੁੰਦਰੀ' ਹੈ । ਕਨੌਜ ਦਾ ਇਹ ਨਾਂ ਇਸ ਨਾਲ ਸਬੰਧਤ ਇਕ ਰਵਾਇਤ ਵੱਲ ਸੰਕੇਤ ਕਰਦਾ ਹੈ । ਜਿਸ ਅਨੁਸਾਰ 'ਵਾਯੂ' ਦੇਵਤਾ ਨੇ ਰਾਜੇ ਕੱਸ਼ਨਾਭ ਦੀਆਂ ਸੌ ਧੀਆਂ ਨੂੰ ਉਸ ਦੀਆਂ ਵਾਸ਼ਨਾਵਾਂ ਦੀ ਪੂਰਤੀ ਨਾ ਕਰਨ ਤੇ ਕੁੱਬੀਆਂ ਹੋਣ ਦਾ ਸਰਾਪ ਦੇ ਦਿਤਾ ਸੀ ।

ਆਬਾਦੀ 41,016 (1981)

27° 04′ ਉ. ਵਿਥ.; 79° 56′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 6 : 720

**ਕੰਪਟਰੋਲਰ ਅਤੇ ਆਡੀਟਰ ਜਨਰਲ :** ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਨਿਯੁਕਤੀ ਭਾਰਤ ਦਾ ਰਾਸ਼ਟਰਪਤੀ ਕਰਦਾ ਹੈ । ਇਸ ਦੀ ਸੇਵਾ ਦੀਆਂ ਸ਼ਰਤਾਂ ਪਾਰਲੀਮੈਂਟ ਦੁਆਰਾ ਨਿਸ਼ਚਿਤ ਕੀਤੀਆਂ ਹੁੰਦੀਆਂ ਹਨ । ਇਕ ਵਾਰੀ ਨਿਯੁਕਤ ਕੀਤੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਤਨਖ਼ਾਹ, ਛੁੱਟੀ, ਪੈਨਸ਼ਨ ਸੇਵਾ ਨਵਿਰਤੀ ਦੀ ਉਮਰ ਆਦਿ ਸਬੰਧੀ ਅਧਿਕਾਰ ਸੁਰੱਖਿਅਤ ਹਨ । ਇਸਨੂੰ ਉਹਨਾਂ ਹੀ ਆਧਾਰਾਂ ਤੇ ਨੌਕਰੀ ਤੋਂ ਹਟਾਇਆ ਜਾ ਸਕਦਾ ਹੈ, ਜਿਨ੍ਹਾਂ ਦੇ ਆਧਾਰ ਤੇ ਸੁਪਰੀਮ ਕੋਰਟ ਦੇ ਜੱਜ ਨੂੰ ਹਟਾਇਆ ਜਾ ਸਕਦਾ ਹੈ । ਇਕ ਵਾਰ ਅਹੁਦੇ ਤੋਂ ਸੇਵਾ ਮੁਕਤ ਹੋਇਆ ਕੰਪਟਰੋਲਰ ਦੁਬਾਰਾ ਭਾਰਤ ਸਰਕਾਰ ਜਾਂ ਕਿਸੇ ਰਾਜ ਸਰਕਾਰ ਅਧੀਨ ਕਿਸੇ ਅਹੁਦੇ ਤੇ ਸੇਵਾ ਨਹੀਂ ਕਰ ਸਕਦਾ । ਇਸ ਦੀ ਤਨਖ਼ਾਹ ਭਾਰਤ ਦੇ ਕੌਂਸਾਲੀਡੇਟਿਡ ਫੰਡ ਵਿਚੋਂ ਦਿੱਤੀ ਜਾਂਦੀ ਹੈ ।

ਇਹ ਅਜਿਹੇ ਕਰਤਵ ਅਤੇ ਅਜਿਹ ਇਖਤਿਆਰਾਂ ਦੀ ਵਰਤੋਂ ਕਰਦਾ ਹੈ, ਜੋ ਪਾਰਲੀਮੈਂਟ ਦੁਆਰਾ ਬਣਾਏ ਕਿਸੇ ਕਾਨੂੰਨ ਦੁਆਰਾ ਨਿਸ਼ਚਿਤ ਹੋਣ । ਇਹ ਉਹ ਵਿਅਕਤੀ ਹੈ ਜਿਸਦੀ ਇਹ ਜ਼ਿੰਮੇਂਵਾਰੀ ਹੁੰਦੀ ਹੈ ਪਾਰਲੀਮੈਂਟ ਦੁਆਰਾ ਵੋਟਾਂ ਪਾ ਕੇ ਪਾਸ ਕੀਤੇ ਨਮਿੱਤਣ ਐਕਟ ਤੋਂ ਵੱਧ ਖਰਚ ਨਾ ਹੋਵੇ । ਭਾਰਤੀ ਸੰਵਿਧਾਨ ਅਨੁਸਾਰ ਸੰਘ ਦੇ ਲੇਖਿਆਂ ਸਬੰਧੀ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ ਰਾਸ਼ਟਰਪਤੀ ਨੂੰ ਭੇਜੀ ਜਾਂਦੀ ਹੈ ਜੋ ਉਸਨੂੰ ਪਾਰਲੀਮੈਂਟ ਦੇ ਦੋਹਾਂ ਸਦਨਾਂ ਸਾਹਮਣੇ ਰਖਦਾ ਹੈ । ਇਸਦੀ ਰਾਜਾਂ ਦੇ ਲੇਖਿਆਂ ਸਬੰਧੀ ਰਿਪੋਰਟ ਸਬੰਧਤ ਰਾਜ ਦੇ ਗਵਰਨਰ ਨੂੰ ਭੇਜੀ ਜਾਂਦੀ ਹੈ ਜੋ ਉਸਨੂੰ ਰਾਜ ਦੀ ਵਿਧਾਨ ਸਭਾ ਸਾਹਮਣੇ ਪੇਸ਼ ਕਰਦਾ ਹੈ । ਇਹ ਸੰਘ ਅਤੇ ਰਾਜ ਸਰਕਾਰਾਂ ਦੇ ਖ਼ਰਚਿਆਂ ਦਾ ਆਡਿਟ ਵੀ ਕਰਦਾ ਹੈ ।

ਵਿੱਤੀ ਮਾਮਲਿਆਂ ਵਿਚ ਕਾਰਜ ਸਾਧਕ ਦੀ ਪਾਰਲੀਮੈਂਟ ਪ੍ਰਤਿ ਜ਼ਿੰਮੇਂਵਾਰੀ ਕੰਪਟਰੋਲਰ ਅਤੇ ਆਡੀਟਰ ਜਨਰਲ ਰਾਹੀਂ ਸੁਰੱਖਿਅਤ ਹੈ ।

ਹ. ਪੁ.—ਕਾਨਸਟੀਚਿਊਸ਼ਨਲ ਲਾਅ ਆਫ਼ ਇੰਡੀਆ—ਡਾ: ਐਸ. ਦਿਆਲ : 262

**ਕੰਪ੍ਰੈਸਰ :** ਇਹ ਇਕ ਅਜਿਹਾ ਯੰਤਰ ਹੈ ਜਿਸ ਵਿਚ ਮਕੈਨਿਕੀ ਤੌਰ ਤੇ ਇਸ ਦਾ ਦਬਾਉ ਵਧਾ ਕੇ ਇਸ ਵਿਚਲੀ ਗੈਸ ਜਾਂ ਵਾਸ਼ਪ ਦਾ ਆਇਤਨ ਘਟਾਇਆ ਜਾ ਸਕਦਾ ਹੈ । ਭਾਵੇਂ ਆਮ ਤੌਰ ਤੇ ਹਵਾ ਨੂੰ ਹੀ ਦਬਾਇਆ ਜਾਂਦਾ ਹੈ ਪਰ ਫਿਰ ਵੀ ਸੀਤਕ, ਕੁਦਰਤੀ ਗੈਸ, ਆਕਸੀਜਨ, ਨਾਈਟ੍ਰੋਜਨ, ਕਾਰਬਨ ਡਾਈਆਕਸਾਈਡ, ਹਾਈਡ੍ਰੋਕਾਰਬਨ ਅਤੇ ਉਦਯੋਗਿਕ ਮਹੱਤਤਾ ਵਾਲੀਆਂ ਕਈ ਹੋਰ ਗੈਸਾਂ ਨੂੰ ਇਸ ਕੰਮ ਲਈ ਵਰਤਿਆ ਜਾ ਸਕਦਾ ਹੈ । ਕੰਪ੍ਰੈਸਰ ਨੂੰ ਮੁੱਖ ਤੌਰ ਤੇ ਤਿੰਨ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ—ਪਾਜ਼ਿਟਿਵ ਵਿਸਥਾਪਨ ਕੰਪ੍ਰੈਸਰ, ਅਪਕੇਂਦਰੀ ਕੰਪ੍ਰੈਸਰ ਅਤੇ ਧੁਰਈ ਕੰਪ੍ਰੈਸਰ ।

**ਪਾਜ਼ਿਟਿਵ ਵਿਸਥਾਪਨ ਕੰਪ੍ਰੈਸਰ**—ਇਸ ਕਿਸਮ ਦੇ ਲਗਭਗ ਸਾਰੇ ਹੀ ਕੰਪ੍ਰੈਸਰਾਂ ਵਿਚ ਦੁਪਾਸੀ ਚੱਲਣ ਵਾਲੇ ਪਿਸਟਨ ਲੱਗੇ ਹੁੰਦੇ ਹਨ, ਜਿਨ੍ਹਾਂ ਦੁਆਰਾ ਗੈਸ ਨੂੰ ਸਿਲਿੰਡਰਾਂ ਵਿਚ ਦਬਾਇਆ ਜਾਂਦਾ ਹੈ । ਅਜਿਹੇ ਕੰਪ੍ਰੈਸਰਾਂ ਵਿਚ ਇਕ ਵਾਲਵ ਰਾਹੀਂ ਗੈਸ ਸਿਲਿੰਡਰ ਦੇ ਅੰਦਰ ਚਲੀ ਜਾਂਦੀ ਹੈ, ਪਿਸਟਨ ਇਸ ਗੈਸ ਨੂੰ ਦਬਾ ਕੇ ਦੂਜੇ ਵਾਲਵ ਰਾਹੀਂ ਦਬਾਈ ਹੋਈ ਗੈਸ ਦੇ ਭਾਂਡੇ ਵਿਚ ਧਕਦਾ ਰਹਿੰਦਾ ਹੈ । ਜਿਸ ਕੰਪ੍ਰੈਸਰ ਵਿਚ ਕੇਵਲ ਇਕ ਵਾਰੀ ਹਵਾ ਦਬਾਈ ਜਾਵੇ ਉਸ ਨੂੰ ਇਕ ਸਟੇਜੀ ਕੰਪ੍ਰੈਸਰ ਕਿਹਾ ਜਾਂਦਾ ਹੈ ਪਰ ਜਦੋਂ ਇਕ ਦਬਾਈ ਹੋਈ ਗੈਸ ਨੂੰ ਮੁੜ ਹੋਰ ਦਬਾਉਣਾ ਹੋਵੇ ਤਾਂ ਅਜਿਹੇ ਕੰਪ੍ਰੈਸਰ ਨੂੰ ਦੂਹਰੀ-ਸਟੇਜ ਵਾਲਾ ਕੰਪ੍ਰੈਸਰ ਕਿਹਾ ਜਾਂਦਾ ਹੈ । ਦੂਹਰੀ-ਸਟੇਜ ਵਾਲੇ ਕੰਪ੍ਰੈਸਰ ਇਕ ਸਟੇਜੀ ਕੰਪ੍ਰੈਸਰ ਦੁਆਰਾ ਦਬਾਈ ਹੋਈ ਗੈਸ ਦੂਜੀ ਸਟੇਜ ਲਈ ਮੁੜ ਦਬਾਈ ਜਾਣ ਵਾਲੀ ਗੈਸ ਦੀ ਥਾਂ ਲੈ ਲੈਂਦੀ ਹੈ ਅਤੇ ਇਸ ਤਰ੍ਹਾਂ ਇਹ ਫਿਰ ਹੋਰ ਦਬਾਈ ਜਾਂਦੀ ਹੈ । ਜਦੋਂ ਗੈਸ ਨੂੰ ਦਬਾਉਣ ਦੀ ਕਿਰਿਆ ਹੋ ਰਹੀ ਹੁੰਦੀ ਹੈ ਤਾਂ ਇਸ ਦੇ ਤਾਪਮਾਨ ਵਿਚ ਵਾਧਾ ਹੁੰਦਾ ਰਹਿੰਦਾ ਹੈ ਅਤੇ ਇਸ ਨੂੰ ਠੰਢਾ ਕਰਨਾ ਜ਼ਰੂਰੀ ਹੋ ਜਾਂਦਾ ਹੈ । ਛੋਟੇ ਕੰਪ੍ਰੈਸਰਾਂ ਵਿਚ ਸਿਲਿੰਡਰਾਂ ਦੇ ਬਾਹਰ ਲੱਗੇ ਪੱਖੇ ਹੀ ਲੋੜੀਂਦੀ ਠੰਡ ਪੈਦਾ ਕਰ ਸਕਦੇ ਹਨ ਪਰੰਤੂ ਵੱਡੇ ਕੰਪ੍ਰੈਸਰਾਂ ਵਿਚ ਸਿਲਿੰਡਰਾਂ ਦੁਆਲੇ ਪਾਣੀ ਦੀ ਜੈਕਟ ਲਗਾਈ ਜਾਂਦੀ ਹੈ । ਦੂਹਰੀ-ਸਟੇਜ ਵਾਲੇ ਕੰਪ੍ਰੈਸਰ ਵਿਚ ਪਾਣੀ ਦੁਆਰਾ ਠੰਢੇ ਹੋਣ ਵਾਲੇ ਤਾਪ-ਪਰਿਵਰਤਕ ਵਰਤੇ ਜਾਂਦੇ ਹਨ ।

ਇਹ ਦੁਪਾਸੀ ਕੰਪ੍ਰੈਸਰ ਹਵਾ ਜਾਂ ਸੀਤਕ ਨੂੰ ਦਬਾਉਣ ਲਈ ਬਹੁਤ ਜ਼ਿਆਦਾ ਵਰਤੇ ਜਾਂਦੇ ਹਨ । ਵਿਸਥਾਪਨ ਕਿਸਮ ਦੇ ਕੰਪ੍ਰੈਸਰ ਹੀ ਇਕ ਅਜਿਹੇ ਕੰਪ੍ਰੈਸਰ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਬਹੁਤ ਜ਼ਿਆਦਾ ਦਬਾਉ ਪ੍ਰਾਪਤ ਕੀਤਾ ਜਾ ਸਕਦਾ ਹੈ ।

**ਅਪਕੇਂਦਰੀ ਕੰਪ੍ਰੈਸਰ**—ਅਪਕੇਂਦਰੀ ਕੰਪ੍ਰੈਸਰ ਵਿਚ ਤੇਜ਼ ਚਲ ਰਹੇ ਪ੍ਰੇਰਕ (ਇੰਪੈਲਰ) ਦੀ ਸਹਾਇਤਾ ਨਾਲ ਗੈਸ ਦੀ ਗਤਿਜ ਊਰਜਾ ਵਧਾਈ ਜਾਂਦੀ ਹੈ ਅਤੇ ਫਿਰ ਇਕ ਪਸਾਰਕ ਵਿਚ ਇਸ ਊਰਜਾ ਨੂੰ ਉੱਚ-ਦਬਾਉ ਵਿਚ ਬਦਲ ਦਿੱਤਾ ਜਾਂਦਾ ਹੈ । ਅਪਕੇਂਦਰੀ ਕੰਪ੍ਰੈਸਰ ਦਾ ਕਾਰਜ-ਨਿਯਮ ਚਿਤਰ 1 ਵਿਚ ਦਰਸਾਇਆ ਗਿਆ ਹੈ ।



ਚਿਤਰ 1 : ਅਪਕੇਂਦਰੀ-ਕੰਪ੍ਰੈਸਰ ਦਾ ਪ੍ਰੇਰਕ, ਪਸਾਰਕ ਅਤੇ ਕੇਸ

ਦਬਾਉ ਵਿਚ ਵਾਧਾ ਹਵਾ ਦੀ ਉਸ ਗਤੀ ਤੇ ਨਿਰਭਰ ਕਰਦਾ ਹੈ ਜਿਸ ਨਾਲ ਉਹ ਪ੍ਰੇਰਕ ਦੇ ਬਲੇਡ ਦੇ ਸਿਰੇ ਤੋਂ ਬਾਹਰ ਨਿਕਲਦੀ

ਹੈ ਪਰੰਤੂ ਹਵਾ ਦੀ ਇਹ ਗਤੀ ਉਸ ਬਲ ਨਾਲ ਸੀਮਤ ਹੋ ਜਾਂਦੀ ਹੈ ਜਿੰਨਾ ਕਿ ਬਲੇਡ ਬਲ ਨੂੰ ਸਹਾਰਾ ਦੇ ਸਕਦਾ ਹੈ। ਗੈਸ ਦੀ ਘਣਤਾ ਦਾ ਵੀ ਦਬਾਉ ਦੇ ਵਾਧੇ ਉਪਰ ਅਸਰ ਪੈਂਦਾ ਹੈ। ਆਮ ਤੌਰ ਤੇ ਦਬਾਉ ਘਣਤਾ ਦੇ ਸਿੱਧਾ ਅਨੁਪਾਤੀ ਹੁੰਦਾ ਹੈ, ਇਸ ਲਈ ਜ਼ਿਆਦਾ ਦਬਾਉ ਵਾਲੇ ਅਪਕੇਂਦਰੀ ਕੰਪ੍ਰੈਸਰਾਂ ਵਿਚ ਭਾਰੀ ਗੈਸਾਂ ਦੀ ਵਰਤੋਂ ਉਪਯੋਗੀ ਰਹਿੰਦੀ ਹੈ।

ਅਪਕੇਂਦਰੀ ਕੰਪ੍ਰੈਸਰ ਆਮ ਤੌਰ ਤੇ ਗੈਸਾਂ ਦੇ ਜ਼ਿਆਦਾ ਘਣਫਲ ਨੂੰ ਦਰਮਿਆਨੇ ਜਿਹੇ ਦਬਾਉ ਤਕ ਨਪੀੜਨ ਲਈ ਵਰਤੇ ਜਾਂਦੇ ਹਨ। ਇਹ ਕੰਪ੍ਰੈਸਰ ਏਅਰ-ਕੰਡੀਸ਼ਨਾਂ ਅਤੇ ਰੈਫ਼ਰੀਜਰੇਟਰਾਂ ਵਿਚ ਫਰੀਆੱਨ ਨੂੰ ਕੰਪ੍ਰੈਸ ਕਰਨ ਲਈ ਵਰਤੇ ਜਾਂਦੇ ਹਨ। ਇਹ ਅਚੱਲ ਟਰਬਾਈਨਾਂ ਅਤੇ ਜੈੱਟ ਇੰਜਨਾਂ ਵਿਚ ਵੀ ਲਗਾਏ ਜਾਂਦੇ ਹਨ। ਜ਼ਿਆਦਾ ਥਾਂ ਘੇਰਨ ਕਰਕੇ ਇਸ ਦੀ ਵਰਤੋਂ ਬਹੁਤ ਘੱਟ ਥਾਵਾਂ ਤੇ ਕੀਤੀ ਜਾਂਦੀ ਹੈ ਪਰੰਤੂ ਫਿਰ ਵੀ ਕਈ ਪੁਰਾਣੇ ਜੈੱਟ ਇੰਜਨਾਂ ਵਿਚ ਇਸ ਦੀ ਵਰਤੋਂ ਆਮ ਹੋ ਰਹੀ ਹੈ।

**ਧੁਰੱਈ ਕੰਪ੍ਰੈਸਰ**—ਇਸ ਨੂੰ ਧੁਰੱਈ ਕੰਪ੍ਰੈਸਰ ਇਸ ਕਰਕੇ ਕਿਹਾ ਜਾਂਦਾ ਹੈ ਕਿ ਗੈਸ ਦੀ ਵਹਿਣ ਦਿਸ਼ਾ ਇਸ ਦੇ ਧੁਰੇ ਦੇ ਸਮਾਂਤਰ ਹੁੰਦੀ ਹੈ, ਜਿਵੇਂ ਕਿ ਹਵਾ ਵਾਲੇ ਘਰੇਲੂ ਪੱਖਿਆਂ ਵਿਚ ਧੁਰੱਈ ਕੰਪ੍ਰੈਸਰ ਹਵਾ ਦਾ ਦਬਾਉ ਵਧਾਉਣ ਲਈ ਅਤੇ ਪੱਖੇ ਸਿਰਫ਼ ਹਵਾ ਨੂੰ ਧੱਕਣ ਲਈ ਵਰਤੇ ਜਾਂਦੇ ਹਨ। ਇਨ੍ਹਾਂ ਦੀ ਵਰਤੋਂ ਹਵਾਈ ਜਹਾਜ਼ਾਂ ਦੇ ਜੈੱਟ-ਇੰਜਨਾਂ ਅਤੇ ਗੈਸ-ਟਰਬਾਈਨਾਂ ਵਿਚ ਆਮ ਕੀਤੀ ਜਾਂਦੀ ਹੈ।

ਧੁਰੱਈ ਕੰਪ੍ਰੈਸਰ ਦਾ ਕਾਰਜ-ਨਿਯਮ ਕੰਪ੍ਰੈਸਰ ਵਿਚੋਂ ਦੀ ਲੰਘ ਰਹੀ ਗੈਸ ਦਾ ਵੇਗ ਏਕਾਂਤਰ ਤੌਰ ਤੇ ਘਟਾਉਣਾ ਅਤੇ ਵਧਾਉਣਾ ਹੈ। ਹਰ ਵਾਰੀ ਜਦੋਂ ਵੇਗ ਵਧਦਾ ਹੈ ਤਾਂ ਗੈਸ ਦੀ ਗਤਿਜ ਉਰਜਾ ਵਧਦੀ ਹੈ ਅਤੇ ਵੇਗ ਦੇ ਘਟਣ ਨਾਲ ਗੈਸ ਦੀ ਗਤਿਜ ਉਰਜਾ ਦਬਾਉ ਦੇ ਵਾਧੇ ਵਿਚ ਬਦਲ ਜਾਂਦੀ ਹੈ।

ਇਸ ਵਿਚ ਇਕ ਵੱਡਾ ਡਰੱਮ ਰੂਪੀ ਰੋਟਰ ਲੱਗਾ ਹੁੰਦਾ ਹੈ ਜਿਸ ਵਿਚ ਚਿਤਰ 2 ਵਿਚ ਵਿਖਾਏ ਤਰੀਕੇ ਅਨੁਸਾਰ ਚੱਲ ਅਤੇ ਅਚੱਲ ਬਲੇਡ ਲੱਗੇ ਹੁੰਦੇ ਹਨ। ਇਸ ਰੋਟਰ ਨੂੰ ਇਕ ਅਚੱਲ ਕੇਸ ਵਿਚ ਫਿਟ ਕੀਤਾ ਹੁੰਦਾ ਹੈ। ਜਦੋਂ ਰੋਟਰ ਘੁੰਮਦਾ ਹੈ ਤਾਂ ਇਨ੍ਹਾਂ ਚੱਲ ਅਤੇ ਅਚੱਲ ਬਲੇਡਾਂ ਵਿਚੋਂ ਦੀ ਲੰਘ ਰਹੀ ਹਵਾ ਨਪੀੜੀ ਜਾਂਦੀ ਹੈ (ਵੇਖੋ ਚਿਤਰ 2)।



ਚਿਤਰ 2 : ਧੁਰੱਈ ਕੰਪ੍ਰੈਸਰ

ਵਖ ਵਖ ਤਰ੍ਹਾਂ ਦੇ ਕੰਮ ਅਤੇ ਦਬਾਉ ਪ੍ਰਾਪਤ ਕਰਨ ਲਈ ਬਲੇਡਾਂ ਦੇ ਡਿਜ਼ਾਈਨ ਵੀ ਵਖ ਵਖ ਰਖੇ ਜਾਂਦੇ ਹਨ।

**ਕੰਪ੍ਰੈਸਰ ਦੀ ਸੁਯੋਗਤਾ**—ਗੈਸ ਨੂੰ ਸਮਐਂਟ੍ਰਾਪੀ ਤੌਰ ਤੇ ਨਪੀੜਨ ਲਈ ਲੋੜੀਂਦੇ ਕੰਮ ਅਤੇ ਮੂਲ ਰੂਪ ਵਿਚ ਰੋਟਰ ਪ੍ਰੇਰਕ ਜਾਂ ਕਰੈਂਕ ਸ਼ਾਫ਼ਟ ਦੁਆਰਾ ਕੀਤੇ ਗਏ ਕੰਮ ਦੇ ਅਨੁਪਾਤ ਨੂੰ ਕੰਪ੍ਰੈਸਰ ਦੀ ਸੁਯੋਗਤਾ ਕਿਹਾ ਜਾਂਦਾ ਹੈ। ਠੀਕ ਢੰਗ ਨਾਲ ਡਿਜ਼ਾਈਨ ਕੀਤੇ ਗਏ ਅਪਕੇਂਦਰੀ ਅਤੇ ਧੁਰੱਈ ਕੰਪ੍ਰੈਸਰ ਦੀ ਸੁਯੋਗਤਾ 0.80 ਅਤੇ 0.90 ਦੇ ਵਿਚਕਾਰ ਹੁੰਦੀ ਹੈ, ਇੰਨੀ ਹੀ ਸੁਯੋਗਤਾ ਵੱਡੀਆਂ ਵੱਡੀਆਂ ਵਿਸਥਾਪਨ ਮਸ਼ੀਨਾਂ ਦੀ ਹੁੰਦੀ ਹੈ।

**ਬੂਸਟਰ ਕੰਪ੍ਰੈਸਰ**—ਕੁਦਰਤੀ ਗੈਸ ਨੂੰ ਪਾਈਪ ਲਾਈਨ ਦੁਆਰਾ ਲੈ ਜਾਣ ਲਈ ਖ਼ਾਸ ਦੂਰੀ ਤੋਂ ਬਾਅਦ ਬੂਸਟਰ ਕੰਪ੍ਰੈਸਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਤਾਂ ਜੋ ਗੈਸ ਦੇ ਦਬਾਉ ਵਿਚ ਪਾਈਪ ਲਾਈਨ ਦੀ ਲੰਬਾਈ ਕਾਰਨ ਕਮੀ ਨਾ ਆਵੇ ਅਤੇ ਲੋੜੀਂਦਾ ਡਿਸਚਾਰਜ ਪ੍ਰਾਪਤ ਹੁੰਦਾ ਰਹੇ। ਇਹ ਆਮ ਕਰ ਕੇ ਵਧੇਰੇ ਸਮਰੱਥਾ, ਘੱਟ ਦਬਾਉ ਅਨੁਪਾਤ ਵਾਲੀਆਂ ਅਪਕੇਂਦਰੀ ਜਾਂ ਵਿਸਥਾਪਨ ਮਸ਼ੀਨਾਂ ਹੁੰਦੀਆਂ ਹਨ। ਇਨ੍ਹਾਂ ਨੂੰ ਗੈਸ ਇੰਜਨਾਂ, ਗੈਸ ਟਰਬਾਈਨਾਂ, ਭਾਫ਼ ਟਰਬਾਈਨਾਂ ਜਾਂ ਬਿਜਲਈ ਮੋਟਰਾਂ ਆਦਿ ਨਾਲ ਕਿਸੇ ਵੀ ਵਿਧੀ ਨਾਲ ਚਲਾਇਆ ਜਾ ਸਕਦਾ ਹੈ। ਪਾਈਪ ਲਾਈਨ ਵਿਚਲਾ ਦਬਾਉ ਆਮ ਕਰਕੇ 3.5-8.5 ਕਿ. ਗ੍ਰਾ. ਪ੍ਰਤਿ ਵਰਗ ਸੈਂ. ਮੀ. ਦੇ ਵਿਚਕਾਰ ਰਖਿਆ ਜਾਂਦਾ ਹੈ ਅਤੇ ਮਸ਼ੀਨ ਦੁਆਲੇ ਦਬਾਉ ਅਨੁਪਾਤ 1.1 ਤੋਂ 1.8 ਦੇ ਵਿਚਕਾਰ ਰਖਿਆ ਜਾਂਦਾ ਹੈ, ਜਿਹੜਾ ਸਟੇਸ਼ਨਾਂ ਵਿਚਕਾਰ ਦੂਰੀ ਅਤੇ ਹੋਰ ਕਈ ਕਾਰਨਾਂ ਤੇ ਨਿਰਭਰ ਕਰਦਾ ਹੈ।

ਹ. ਪੁ.—ਐਨ. ਬ੍ਰਿ. 6 : 239

**ਕਪੜਾ :** ਪੁਰਾਣੇ ਜ਼ਮਾਨੇ ਵਿਚ ਇਨਸਾਨ ਜੰਗਲਾਂ ਵਿਚ ਬਿਲਕੁਲ ਨੰਗ-ਧੜੰਗੇ ਫਿਰਦੇ ਰਹਿੰਦੇ ਸਨ। ਜਦੋਂ ਮਨੁੱਖ ਨੂੰ ਆਪਣਾ ਨੰਗੇਜ ਢਕਣ ਦਾ ਖ਼ਿਆਲ ਆਇਆ ਤਾਂ ਉਸ ਨੇ ਆਪਣੇ ਲੱਕ ਦੇ ਆਲੇ-ਦੁਆਲੇ ਦਰਖ਼ਤਾਂ ਦੇ ਪੱਤੇ ਅਤੇ ਜਾਨਵਰਾਂ ਦੀ ਖੱਲ ਆਦਿ ਲਪੇਟਣੇ ਸ਼ੁਰੂ ਕਰ ਦਿੱਤੇ। ਇਸ ਤੋਂ ਮਗਰੋਂ ਹੌਲੀ-ਹੌਲੀ ਮਨੁੱਖ ਹੋਰ ਤਰੱਕੀ ਕਰਦਾ ਰਿਹਾ ਅਤੇ ਆਖ਼ਰ ਕਪੜੇ ਦੀ ਕਾਢ ਕੱਢ ਲਈ। ਇਸ ਨਾਲ ਬੰਦਿਆਂ ਨੇ ਜਾਂਘੀਏ ਅਤੇ ਲੰਗੋਟੇ ਬੰਨ੍ਹਣੇ ਸ਼ੁਰੂ ਕਰ ਦਿੱਤੇ ਤੇ ਇਸੇ ਤਰ੍ਹਾਂ ਜਨਾਨੀਆਂ ਨੇ ਅੰਗੀ ਅਤੇ ਚੱਢੀ ਪਾਉਣੀ ਸ਼ੁਰੂ ਕਰ ਦਿੱਤੀ। ਕਪੜੇ ਪਹਿਨਣ ਦਾ ਕਾਰਨ ਭਾਵੇਂ ਕੋਈ ਵੀ ਮੰਨ ਲਿਆ ਜਾਵੇ ਪਰ ਸਚਾਈ ਇਹ ਵੀ ਹੈ ਕਿ ਮਨੁੱਖ ਨੇ ਵੱਧ ਤੋਂ ਵੱਧ ਸੁੰਦਰ ਲਗਣ ਲਈ ਵੀ ਕਪੜੇ ਪਹਿਨਣੇ ਸ਼ੁਰੂ ਕੀਤੇ। ਕਪੜੇ ਦੀ ਵਰਤੋਂ 3,000 ਈ. ਪੂ. ਤੋਂ ਹੁੰਦੀ ਆ ਰਹੀ ਹੈ। ਨੀਲ ਘਾਟੀ ਦੀ ਖੁਦਾਈ ਦੌਰਾਨ ਔਰਤਾਂ ਦੇ ਕੁਝ ਕਪੜਿਆਂ ਦੀਆਂ ਪੁਸ਼ਾਕਾਂ ਮਿਲੀਆਂ ਹਨ।

ਭਾਰਤ ਵਿਚ ਕਪੜਾ ਤਿਆਰ ਕਰਨ ਦਾ ਧੰਦਾ ਸਾਰੇ ਸੰਸਾਰ ਵਿਚ ਪ੍ਰਸਿੱਧ ਹੈ। ਇਸ ਵਿਚ ਉੱਨ, ਕਪਾਹ ਅਤੇ ਰੇਸ਼ਮ ਦੀ ਕਤਾਈ, ਕਪੜੇ ਦਾ ਬੁਣਨਾ, ਰੰਗਣਾ ਅਤੇ ਛਪਾਈ ਸਭ ਕੁਝ ਸ਼ਾਮਲ ਹੈ। ਸਾਡੇ ਦੇਸ਼ ਵਿਚ ਕਪੜੇ ਤੋਂ ਤਿਆਰ ਕੀਤੀਆਂ ਬਹੁਤ ਸਾਰੀਆਂ ਚੀਜ਼ਾਂ ਬਾਹਰਲੇ ਦੇਸ਼ਾਂ ਵਿਚ ਭੇਜੀਆਂ ਜਾਂਦੀਆਂ ਹਨ। ਮਦਰਾਸ, ਮੱਧ ਭਾਰਤ ਤੇ ਪੱਛਮੀ ਬੰਗਾਲ ਦੀਆਂ ਧੋਤੀਆਂ ਤੇ ਸੁੰਦਰ ਸਾੜ੍ਹੀਆਂ, ਰਾਜਸਥਾਨ ਦੇ ਪਟੋਲੇ, ਹੈਦਰਾਬਾਦ ਦੇ ਹਿਮਰੂ, ਬਨਾਰਸ ਦਾ ਜ਼ਰੀ ਦਾ ਕੰਮ, ਮਦਰਾਸ ਤੇ ਕਾਂਗੜੇ ਦੇ ਰੁਮਾਲ, ਉੜੀਸਾ, ਬਿਹਾਰ ਤੇ ਮਨੀਪੁਰ ਦੀ ਕਰੰਡੀ ਆਦਿ ਦੇ ਕਪੜੇ, ਕਸ਼ਮੀਰ ਦੇ ਊਨੀ ਕਪੜੇ (ਖ਼ਾਸ ਕਰਕੇ ਸ਼ਾਹਤੂਸ) ਅਤੇ ਜੈਪੁਰ ਤੇ ਬੰਬਈ ਵਿਚ ਛਪਾਈ ਦਾ ਕੰਮ ਬਹੁਤ ਹੀ ਵਧੀਆ ਨਮੂਨੇ ਹਨ। ਭਾਰਤ ਵਿਚ ਬਾਰੀਕ ਮਲਮਲ ਉਤੇ ਚਿਕਨ ਨਾਮੀ ਮਲਮਲ ਤੋਂ ਵੀ ਬਾਰੀਕ ਧਾਗੇ ਦਾ ਕੰਮ ਕੀਤਾ ਹੋਇਆ ਮਿਲਦਾ ਹੈ। ਇਹ ਪੁੱਠੇ ਪਾਸੇ ਤੋਂ ਕੀਤੀ ਜਾਂਦੀ ਇਕ ਤਰ੍ਹਾਂ ਦੀ ਕਸੀਦਾਕਾਰੀ ਹੀ ਹੈ।

ਕਪੜਾ ਬੁਣਨ ਦੇ ਰੇਸ਼ੇ ਚਾਰ ਤਰ੍ਹਾਂ ਦੇ ਹੁੰਦੇ ਹਨ ਅਰਥਾਤ ਬਨਸ-

ਪਤੀ ਰੇਸ਼ੇ, ਧਾਤੂਆਂ ਦੇ ਰੇਸ਼ੇ, ਪਸ਼ੂਆਂ ਦੇ ਰੇਸ਼ੇ ਅਤੇ ਬਣਾਵਟੀ ਰੇਸ਼ੇ। ਬਨਸਪਤੀ ਰੇਸ਼ਿਆਂ ਵਿਚ ਕਪਾਹ, ਸਣ, ਪਟਵਾ, ਰੇਮੀ, ਲਿਲਨ ਅਤੇ ਨਾਰੀਅਲ ਆਦਿ ਸ਼ਾਮਲ ਹਨ। ਸੰਸਾਰ ਵਿਚ ਕੁਲ ਰੂੰ ਦਾ 64% ਅਮਰੀਕਾ ਵਿਚ ਅਤੇ ਦੂਸਰੇ ਨੰਬਰ ਤੇ 15% ਭਾਰਤ ਵਿਚ ਹੁੰਦਾ ਹੈ। ਕਪਾਹ ਦੇ ਰੇਸ਼ਿਆਂ ਵਿਚ ਇਹ ਖੂਬੀ ਹੈ ਕਿ ਇਸ ਵਿਚ ਕੁਦਰਤੀ ਬਲ ਤੇ ਖਿਚਾਵਟ ਹੁੰਦੀ ਹੈ। ਇਸ ਤੋਂ ਤਿਆਰ ਕੀਤਾ ਕਪੜਾ ਆਸਾਨੀ ਨਾਲ ਰੰਗਿਆ ਜਾਂਦਾ ਹੈ। ਲਿਲਨ ਸਣ ਦੇ ਬੂਟੇ ਦੇ ਰੇਸ਼ੇ ਦਾ ਨਾਂ ਹੈ। ਬੂਟੇ ਦੇ ਤਣੇ ਦੇ ਨਾਲ ਨਾਲ ਕਈ ਲੰਮੀਆਂ ਲੰਮੀਆਂ ਟਾਹਣੀਆਂ ਲਟਕਦੀਆਂ ਰਹਿੰਦੀਆਂ ਹਨ। ਇਨ੍ਹਾਂ ਨੂੰ ਕੱਟ ਕੇ ਇਕੱਠੇ ਕਰਕੇ ਪਾਣੀ ਵਿਚ ਸੁੱਟ ਦਿੱਤਾ ਜਾਂਦਾ ਹੈ ਅਤੇ 15-20 ਦਿਨਾਂ ਮਗਰੋਂ ਸੜ ਜਾਣ ਤੇ ਬੇਲਨ ਨਾਲ ਸਾਫ਼ ਕਰਕੇ ਦੋ ਬੇਲਨਾਂ ਵਿਚ ਰੱਖ ਕੇ ਚੂਰ ਕਰ ਲਿਆ ਜਾਂਦਾ ਹੈ। ਇਸ ਤਰ੍ਹਾਂ ਰੇਸ਼ੇ ਨਿਕਲ ਆਉਂਦੇ ਹਨ ਜਿਨ੍ਹਾਂ ਤੋਂ ਮਸ਼ੀਨ ਦੁਆਰਾ ਜਾਂ ਹੱਥ ਦੁਆਰਾ ਸੂਤਰ ਤਿਆਰ ਕੀਤਾ ਜਾਂਦਾ ਹੈ। ਇਹ ਬਹੁਤ ਦੇਰ ਪਏ ਰਹਿਣ ਤੇ ਵੀ ਗਲਦੇ ਨਹੀਂ। ਇਸ ਨੂੰ ਰੰਗਣਾ ਜਾਂ ਸਫ਼ੈਦ ਕਰਨਾ ਮੁਸ਼ਕਿਲ ਹੈ। ਇਹ ਕਪੜੇ ਨਾਲੋਂ ਠੰਢੀ ਰਹਿੰਦੀ ਹੈ। ਇਸੇ ਲਈ ਇਸ ਦੀ ਵਰਤੋਂ ਆਮ ਕਰ ਕੇ ਤੌਲੀਏ ਅਤੇ ਗਰਮੀਆਂ ਵਿਚ ਪਾਉਣ ਵਾਲੇ ਕਪੜਿਆਂ ਲਈ ਕੀਤੀ ਜਾਂਦੀ ਹੈ। ਸਣ ਦੇ ਰੇਸ਼ੇ ਵੀ ਬੂਟੇ ਦੇ ਤਣੇ ਨੂੰ ਪਾਣੀ ਵਿਚ ਗਾਲਣ ਉਪਰੰਤ ਧਰਤੀ ਉਤੇ ਜ਼ੋਰ ਜ਼ੋਰ ਨਾਲ ਮਾਰਨ ਨਾਲ ਤਿਆਰ ਕੀਤੇ ਜਾਂਦੇ ਹਨ। ਫਿਰ ਤਾਰਾਂ ਨੂੰ ਤੇਲ ਤੇ ਸਾਬਣ ਨਾਲ ਸਾਫ਼ ਅਤੇ ਨਰਮ ਕਰਕੇ ਸੂਤ ਤਿਆਰ ਕੀਤਾ ਜਾਂਦਾ ਹੈ। ਸਣ ਦੀ ਵਰਤੋਂ ਜ਼ਿਆਦਾਤਰ ਟਾਟ ਅਤੇ ਬੋਰੀਆਂ ਆਦਿ ਬਣਾਉਣ ਲਈ ਕੀਤੀ ਜਾਂਦੀ ਹੈ। ਪਟਵਾ ਵੀ ਲਿਲਨ ਵਾਂਗ ਪੌਦਿਆਂ ਤੋਂ ਤਿਆਰ ਕੀਤਾ ਜਾਂਦਾ ਹੈ। ਇਹ ਭਾਰਤ ਵਿਚ ਵੀ ਕਾਫ਼ੀ ਤਿਆਰ ਹੁੰਦਾ ਹੈ ਅਤੇ ਇਸ ਦੀ ਵਰਤੋਂ ਮੋਟੀਆਂ ਬੋਰੀਆਂ ਟਾਟ, ਕੈਨਵਸ, ਗ਼ਲੀਚੇ, ਦਰੀਆਂ ਦੇ ਤਾਣੇ ਅਤੇ ਮੱਛੀਆਂ ਫੜਨ ਦੇ ਜਾਲ ਤਿਆਰ ਕਰਨ ਲਈ ਕੀਤੀ ਜਾਂਦੀ ਹੈ। ਰੇਮੀ ਨੂੰ ਚਾਈਨਾ ਗ੍ਰਾਸ ਵੀ ਕਿਹਾ ਜਾਂਦਾ ਹੈ ਅਤੇ ਚੀਨ ਵਿਚ ਇਸ ਦੀ ਵਰਤੋਂ ਬੜੀ ਦੇਰ ਤੋਂ ਕੀਤੀ ਜਾਂਦੀ ਹੈ। ਇਹ ਕਾਫ਼ੀ ਹੱਦ ਤਕ ਪਟਵਾ, ਲਿਲਨ ਅਤੇ ਸਣ ਨਾਲ ਮਿਲਦੀ ਜੁਲਦੀ ਹੈ। ਇਹ ਬਹੁਤ ਮਜ਼ਬੂਤ, ਲਚਕਦਾਰ ਅਤੇ ਚਮਕਦਾਰ ਹੁੰਦੀ ਹੈ। ਇਸ ਦੀ ਵਰਤੋਂ ਫੀਤੇ, ਕਾਗਜ਼, ਪਰਦੇ, ਗੈਸ ਦੇ ਮੈਂਟਲ ਆਦਿ ਵਿਚ ਕੀਤੀ ਜਾਂਦੀ ਹੈ।

ਪਸ਼ੂਆਂ ਦੇ ਰੇਸ਼ਿਆਂ ਵਿਚ ਵਧੇਰੇ ਪ੍ਰਸਿੱਧ ਉੱਨ ਅਤੇ ਰੇਸ਼ਮ ਹੀ ਹਨ। ਉੱਨ ਭੇਡ, ਬੱਕਰੀ, ਘੋੜੇ, ਊਠ, ਖ਼ਰਗੋਸ਼ ਅਤੇ ਗਾਂ ਆਦਿ ਪਸ਼ੂਆਂ ਦੇ ਵਾਲਾਂ ਤੋਂ ਤਿਆਰ ਕੀਤੀ ਜਾਂਦੀ ਹੈ। ਇਹ ਘੁੰਗਰਾਲੀ ਅਤੇ ਚਮਕ-ਦਾਰ ਹੁੰਦੀ ਹੈ। ਭਾਰਤ ਵਿਚ ਇਕ ਸਾਲ ਵਿਚ ਭੇਡ ਤੋਂ ਤਿੰਨ ਵਾਰ ਉੱਨ ਲਾਹੀ ਜਾਂਦੀ ਹੈ। ਕੱਟਣ ਤੋਂ ਬਾਅਦ ਉੱਨ ਹਰ ਰੰਗ ਅਤੇ ਹਰ ਕਿਸਮ ਅਨੁਸਾਰ ਵੱਖ ਕੀਤੀ ਜਾਂਦੀ ਹੈ। ਉੱਨ ਦੇ ਵਧੀਆ ਅਤੇ ਲੰਬੇ ਰੇਸ਼ਿਆਂ ਤੋਂ ਜੋ ਊਨੀ ਧਾਗਾ ਤਿਆਰ ਕੀਤਾ ਜਾਂਦਾ ਹੈ ਉਸ ਨੂੰ ਵਰਸ-ਟਿਡ ਕਿਹਾ ਜਾਂਦਾ ਹੈ। ਉੱਨ ਸਰਦੀ ਅਤੇ ਗਰਮੀ ਦੋਹਾਂ ਤੋਂ ਸੁਰੱਖਿਅਤ ਰਖਦੀ ਹੈ ਅਤੇ ਛੂਹਣ ਤੇ ਗਰਮ ਮਹਿਸੂਸ ਹੁੰਦੀ ਹੈ। ਇਹ ਚਿੱਟੇ, ਖਾਕੀ, ਕਾਲੇ, ਭੂਰੇ ਅਤੇ ਪੀਲੇ ਰੰਗਾਂ ਵਿਚ ਮਿਲਦੀ ਹੈ। ਇਸ ਦੇ ਘਟੀਆ ਰੇਸ਼ਿਆਂ ਦੇ ਕੰਬਲ ਅਤੇ ਘਟੀਆ ਕੱਪੜੇ ਤਿਆਰ ਕੀਤੇ ਜਾਂਦੇ ਹਨ। ਰੇਸ਼ਮ ਸਾਰੇ ਕੱਪੜੇ ਬੁਣਨ ਵਾਲੇ ਰੇਸ਼ਿਆਂ ਵਿਚੋਂ ਵਧੀਆ ਹੈ। ਇਸ ਨੂੰ ਰੇਸ਼ਿਆਂ ਦੀ ਰਾਣੀ ਵੀ ਕਿਹਾ ਜਾਂਦਾ ਹੈ। ਇਹ ਇਕ ਕਿਸਮ ਦੇ ਕੀੜੇ ਤੋਂ ਪ੍ਰਾਪਤ ਹੁੰਦਾ ਹੈ। ਜਿਹੜੇ ਕੀੜਿਆਂ ਦਾ ਪਾਲਨ ਪੋਸ਼ਣ ਠੀਕ ਤਰ੍ਹਾਂ ਹੁੰਦਾ ਹੈ, ਉਨ੍ਹਾਂ ਵਿਚੋਂ ਨਿਕਲਣ ਵਾਲੇ ਰੇਸ਼ਿਆਂ ਤੋਂ ਤਿਆਰ ਕੀਤੇ ਰੇਸ਼ਮ ਨੂੰ ਮਲਬਰੀ ਸਿਲਕ ਕਹਿੰਦੇ ਹਨ ਅਤੇ ਜਿਹੜੇ ਕੀੜੇ ਜੰਗਲਾਂ ਵਿਚ ਸ਼ਹਿਤੂਤ ਦੇ ਪੱਤਿਆਂ ਉਤੇ ਪਲਦੇ ਹਨ, ਉਨ੍ਹਾਂ ਤੋਂ ਪ੍ਰਾਪਤ ਰੇਸ਼ਿਆਂ ਤੋਂ ਤਿਆਰ ਕੀਤੇ ਰੇਸ਼ਮ ਨੂੰ ਟਸਰ ਸਿਲਕ ਕਿਹਾ ਜਾਂਦਾ ਹੈ। ਜਿਹੜਾ ਰੇਸ਼ਮ ਅਸ਼ੁੱਧ ਅਤੇ ਕਮਜ਼ੋਰ ਤੇ ਘਟੀਆ ਕਿਸਮ ਦੇ ਰੇਸ਼ਿਆਂ ਤੋਂ ਤਿਆਰ ਕੀਤਾ ਜਾਂਦਾ ਹੈ, ਉਸ ਨੂੰ ਸਪੱਨ ਸਿਲਕ ਕਿਹਾ ਜਾਂਦਾ ਹੈ। ਐਰੀ ਸਿਲਕ ਵੀ ਮਲਬਰੀ ਸਿਲਕ ਵਾਂਗ ਕੀੜਿਆਂ ਤੋਂ ਪ੍ਰਾਪਤ ਹੁੰਦੀ ਹੈ। ਭਾਰਤ ਵਿਚ ਅਸਾਮ ਵਿਚ ਇਸ ਦੀ ਉਪਜ ਕਾਫ਼ੀ ਹੈ। ਇਹ ਕਪਾਹ ਅਤੇ ਲਿਲਨ ਨਾਲੋਂ ਵਧੇਰੇ ਚਮਕਦਾਰ ਹੁੰਦਾ ਹੈ। ਰੇਸ਼ਮ ਤੋਂ ਵਿਸ਼ੇਸ਼ ਕਿਸਮ ਦੀਆਂ ਰੱਸੀਆਂ, ਪੈਰਾਸ਼ੂਟ ਅਤੇ ਬਿਜਲੀ ਦੀਆਂ ਤਾਰਾਂ ਵੀ ਬਣਾਈਆਂ ਜਾਂਦੀਆਂ ਹਨ।

ਧਾਤੂਆਂ ਦੇ ਰੇਸ਼ਿਆਂ ਵਿਚ ਸੋਨੇ, ਚਾਂਦੀ ਦੀਆਂ ਤਾਰਾਂ, ਸ਼ੀਸ਼ੇ ਦੇ ਬਣੇ ਰੇਸ਼ੇ ਅਤੇ ਐਸਬੈੱਸਟਾਸ ਸ਼ਾਮਲ ਹਨ।

ਪ੍ਰਸਿੱਧ ਬਣਾਵਟੀ ਰੇਸ਼ੇ ਨਾਈਲੋਨ, ਵਿਨਯੋਨ ਅਤੇ ਸੈਲੀਟੋਲ ਹਨ। ਇਨ੍ਹਾਂ ਵਿਚ ਰੇਔਨ ਦੀ ਪੈਦਾਵਾਰ ਸਭ ਤੋਂ ਵੱਧ ਹੁੰਦੀ ਹੈ। ਇਹ ਜ਼ਿਆਦਾਤਰ ਇਸਤਰੀਆਂ ਦੇ ਕੱਪੜਿਆਂ ਲਈ ਵਧੇਰੇ ਵਰਤਿਆ ਜਾਂਦਾ ਹੈ।

ਇਕ ਹੋਰ ਵਿਸ਼ੇਸ਼ ਕੱਪੜਾ ਸਰਜ ਹੈ। ਇਹ ਦੁਸੂਤੀ ਦੀ ਬਣਤਰ ਵਾਲਾ ਕੱਪੜਾ ਹੈ। ਇਹ ਬਹੁਤ ਹੀ ਹੰਢਣਸਾਰ ਹੈ। ਇਹ ਬਹੁਤ ਮੁਲਾ-ਇਮ ਹੁੰਦਾ ਹੈ ਅਤੇ ਵਰਸਟਿਡ, ਉੱਨ, ਰੂੰ, ਰੇਸ਼ਮ ਜਾਂ ਰੇਔਨ ਤੋਂ ਭਾਰ ਅਨੁਸਾਰ ਤਿਆਰ ਕੀਤਾ ਜਾਂਦਾ ਹੈ। ਇਸ ਦੀ ਵਰਤੋਂ ਜ਼ਿਆਦਾਤਰ ਸੂਟ, ਕੋਟ ਅਤੇ ਵਰਦੀਆਂ ਬਣਾਉਣ ਲਈ ਕੀਤੀ ਜਾਂਦੀ ਹੈ (ਵਿਸਥਾਰ ਲਈ ਵੇਖੋ ਟੈਕਸਟਾਈਲ ਇੰਜਨੀਅਰਿੰਗ)।

**ਕਪਾਹ :** ਕਪਾਹ ਚਿੱਟਾ ਸੋਨਾ ਹੈ। ਇਹ ਅਦਭੁਤ ਫ਼ਸਲ ਪੁਰਾਣੇ ਭਾਰਤ ਦੀ ਸ਼ਾਨ ਸੀ। ਪੁਰਾਤਨ ਯਾਤਰੀਆਂ ਦੀਆਂ ਲਿਖਤਾਂ ਵਿਚ ਅਤੇ ਪੁਰਾਤਨ ਭਾਰਤੀ ਗ੍ਰੰਥਾਂ ਵਿਚ ਇਸ ਦੀ ਕਾਸ਼ਤ ਦੇ ਹਵਾਲੇ ਮਿਲਦੇ ਹਨ। ਸਿੰਧ ਘਾਟੀ ਦੀ 5000 ਸਾਲ ਪੁਰਾਣੀ ਸਭਿਅਤਾ ਜਿਸ ਦਾ ਹਵਾਲਾ ਮਹਿੰਜੋਦੜੋ ਤੋਂ ਮਿਲਦਾ ਹੈ, ਵੀ ਇਸ ਗੱਲ ਦੀ ਗਵਾਹੀ ਭਰਦੀ ਹੈ ਕਿ ਉਦੋਂ ਸੂਤੀ ਕੱਪੜੇ ਪਹਿਨੇ ਜਾਂਦੇ ਸਨ ਜੋ ਦੇਸੀ ਕਪਾਹ ਤੋਂ ਬਣਦੇ ਸਨ। ਇਸ ਲਈ ਦੁਨੀਆ ਵਿਚ ਭਾਰਤ ਨੂੰ ਕਪਾਹ ਦਾ ਅਸਲੀ ਘਰ ਮੰਨਿਆ ਜਾ ਸਕਦਾ ਹੈ। ਭਾਰਤ ਵਿਚ ਬਣਨ ਵਾਲਾ ਸੂਤੀ ਕੱਪੜਾ ਬਦੇਸ਼ਾਂ ਵਿਚ ਜਾਂਦਾ ਸੀ। ਯੂਰਪੀ ਦੇਸ਼ ਇਸ ਦੇ ਵਪਾਰ ਵਿਚ ਵਿਸ਼ੇਸ਼ ਦਿਲਚਸਪੀ ਰਖਦੇ ਸਨ।

ਬਰਤਾਨੀਆ ਦਾ ਭਾਰਤ ਉਤੇ ਕਬਜ਼ਾ ਅਤੇ ਕਪਾਹ ਦਾ ਆਪਸ ਵਿਚ ਬਹੁਤ ਗੂੜ੍ਹਾ ਸੰਪਰਕ ਹੈ। ਉਦਯੋਗਿਕ ਕ੍ਰਾਂਤੀ ਆਉਣ ਨਾਲ ਇੰਗਲੈਂਡ ਵਿਚ ਕਪਾਹ ਦੁਨੀਆ ਦੀ ਇਕ ਤਾਕਤ ਬਣ ਗਈ ਜਦੋਂ ਕਪਾਹ ਤੋਂ ਕੱਪੜਾ ਬਣਾਉਣ ਵਾਲੀਆਂ ਮਸ਼ੀਨਾਂ ਵੱਡੇ ਪੈਮਾਨੇ ਤੇ ਵਰ-ਤੀਆਂ ਜਾਣ ਲੱਗ ਪਈਆਂ। ਇਸ ਦਾ ਮਾੜਾ ਅਸਰ ਭਾਰਤੀ ਕੱਪੜਾ ਇੰਡਸਟਰੀ ਉਪਰ ਪਿਆ ਜਿਹੜੀ ਜੁਲਾਹਿਆਂ ਉਪਰ ਨਿਰਭਰ ਕਰਦੀ ਸੀ। ਮੁਕਦੀ ਗੱਲ, ਮੁਕਾਬਲੇ ਵਿਚ ਮਨੁੱਖ ਨੂੰ ਮਸ਼ੀਨਾਂ ਸਾਹਮਣੇ ਹਾਰ ਮੰਨਣੀ ਪਈ। ਇਸ ਲਈ ਭਾਰਤ ਦਾ ਇਤਿਹਾਸ ਇਸ ਦੇ ਕਪਾਹ ਉਦਯੋਗ ਨਾਲੋਂ ਵਖਰਾ ਨਹੀਂ ਕੀਤਾ ਜਾ ਸਕਦਾ।

ਭਾਰਤ ਵਿਚ ਅਮਰੀਕਨ ਕਪਾਹ ਦੀ ਕਾਸ਼ਤ ਅਠ੍ਹਾਰਵੀਂ ਸਦੀ ਦੇ ਦੂਜੇ ਅੱਧ ਤਕ ਹੋਣੀ ਸ਼ੁਰੂ ਹੋ ਗਈ ਸੀ ਪਰ ਪੰਜਾਬ ਵਿਚ ਅਮਰੀਕਨ ਕਪਾਹ ਪਹਿਲੀ ਵਾਰੀ 1853 ਵਿਚ ਬੀਜੀ ਗਈ ਜਦੋਂ ਸ਼ਾਹਪੁਰ ਜ਼ਿਲ੍ਹੇ (ਹੁਣ ਪਾਕਿਸਤਾਨ) ਵਿਚ ਪਹਿਲੀ ਵਾਰ ਇਸ ਦਾ ਬੀਜ ਵੰਡਿਆ ਗਿਆ ਸੀ। ਇਸ ਪਿੱਛੋਂ ਧਰਵਰ ਤੋਂ ਹੋਰ ਬੀਜ ਲਿਆ ਕੇ ਪੰਜਾਬ ਦੇ ਹੋਰ ਹਿੱਸਿਆਂ ਵਿਚ ਵੰਡਿਆ ਗਿਆ। ਅਮਰੀਕਨ ਕਪਾਹ ਦੀ ਇਹ ਕਿਸਮ ਬੜੀ ਨਰਮ ਸੀ ਜਿਸ ਕਰਕੇ ਇਸ ਨੂੰ 'ਨਰਮਾ' ਕਿਹਾ ਜਾਣ ਲੱਗ ਪਿਆ।

ਭਾਰਤ ਦੀ ਵੰਡ ਵੇਲੇ 1947 ਵਿਚ ਸਿੰਧ ਅਤੇ ਪੰਜਾਬ ਦਾ ਕਪਾਹ ਪੈਦਾ ਕਰਨ ਵਾਲਾ ਚੰਗਾ ਸੇਂਜੂ ਇਲਾਕਾ ਪਾਕਿਸਤਾਨ ਵਿਚ ਰਹਿ ਗਿਆ ਜਿਥੇ ਦਸ ਲੱਖ ਗੰਢਾਂ ਚੰਗੀ ਕਪਾਹ ਪੈਦਾ ਹੁੰਦੀ ਸੀ। ਇਹ ਸਾਰੀ ਕਪਾਹ ਮਿੱਲਾਂ ਵਿਚ ਖ਼ਪਤ ਹੋ ਜਾਂਦੀ ਸੀ, ਜਿਸ ਦਾ ਭਾਰਤ ਨੂੰ ਬਹੁਤ ਵੱਡਾ ਨੁਕਸਾਨ ਹੋਇਆ।

ਪਰ 1950 ਵਿਚ ਭਾਰਤ ਸਰਕਾਰ ਨੇ ਰਾਜ ਸਰਕਾਰਾਂ ਨਾਲ ਸਲਾਹ ਕਰਕੇ ਕਪਾਹ ਪੈਦਾ ਕਰਨ ਵਾਲੇ ਇਲਾਕਿਆਂ ਲਈ ਵਿਸ਼ੇਸ਼ ਸਕੀਮਾਂ ਮਨਜ਼ੂਰ ਕੀਤੀਆਂ ਅਤੇ ਕਪਾਹ ਪੈਦਾ ਕਰਨ ਵਾਲੇ ਖੇਤਰ ਵਿਚ ਇੰਨੀ ਤੇਜ਼ੀ ਨਾਲ ਵਾਧਾ ਹੋਇਆ ਕਿ 1950-51 ਵਿਚ ਜਿਹੜਾ ਖੇਤਰ 209 ਹਜ਼ਾਰ ਹੈਕ. ਸੀ ਉਹ 1963-64 ਵਿਚ ਵਧ ਕੇ 512 ਹਜ਼ਾਰ ਹੈਕ. ਹੋ ਗਿਆ। ਪਰ ਬਹੁਤ ਤੇਜ਼ੀ ਅਮਰੀਕਨ ਕਪਾਹ ਦੀ ਕਾਸ਼ਤ ਵਿਚ ਆਈ। ਇਸ ਸਮੇਂ ਦੇ ਦੌਰਾਨ ਇਸ ਥੱਲੇ ਰਕਬਾ 69 ਹਜ਼ਾਰ ਹੈਕ. ਤੋਂ ਵਧ ਕੇ 258 ਹਜ਼ਾਰ ਹੈਕ. ਹੋ ਗਿਆ। ਪਰ ਇਸ ਪਿੱਛੋਂ ਅਮਰੀਕਨ ਅਤੇ ਦੇਸੀ ਕਪਾਹ ਦੋਹਾਂ ਥੱਲੇ ਰਕਬਾ ਘਟਣਾ ਸ਼ੁਰੂ ਹੋ ਗਿਆ ਕਿਉਂਕਿ ਇਸ ਦੌਰਾਨ ਅਨਾਜ ਵਾਲੀਆਂ ਬਹੁਤ ਝਾੜ ਦੇਣ ਵਾਲੀਆਂ ਫ਼ਸਲਾਂ ਦੀ ਕਾਸ਼ਤ ਵਲ ਝੁਕਾਅ ਵਧੇਰੇ ਹੋ ਗਿਆ ਸੀ।

### ਕਾਸ਼ਤ

ਕਪਾਹ ਦੀ ਫ਼ਸਲ ਦੀ ਕਾਸ਼ਤ ਵਿਚ ਕਈ ਤਰ੍ਹਾਂ ਦੇ ਕਾਸ਼ਤਕਾਰੀ ਤੱਥ ਆਪਣਾ ਬਹੁਤ ਹਿੱਸਾ ਪਾਉਂਦੇ ਹਨ।

**ਜਲਵਾਯੂ**—ਕਪਾਹ ਦੀ ਚੰਗੀ ਫ਼ਸਲ ਲਈ ਔਸਤਨ ਸਾਲਾਨਾ ਤਾਪਮਾਨ 16° ਸੈਂ. ਤੋਂ ਵੱਧ ਹੋਣਾ ਚਾਹੀਦਾ ਹੈ; ਜੇਕਰ ਸਿੰਜਾਈ ਦੀਆਂ ਸਹੂਲਤਾਂ ਨਾ ਹੋਣ ਤਾਂ ਸਾਲਾਨਾ ਵਰਖਾ ਘਟੋ ਘਟ 50 ਸੈਂ. ਮੀ. ਹੋਣੀ ਚਾਹੀਦੀ ਹੈ। ਟੀਂਡੇ ਪੱਕਣ ਅਤੇ ਚੁਗਾਈ ਸਮੇਂ ਬਹੁਤ ਧੁੱਪ ਹੋਣੀ ਚਾਹੀਦੀ ਹੈ, 180 ਤੋਂ 240 ਦਿਨਾਂ ਤਕ ਕੋਰ੍ਹਾ ਨਹੀਂ ਪੈਣਾ ਚਾਹੀਦਾ। ਫ਼ਸਲ ਦੇ ਸਾਰੇ ਸਮੇਂ ਲਈ ਜ਼ਮੀਨ ਵਿਚ ਚੰਗੀ ਸਿੱਲ੍ਹ ਦੀ ਬਹੁਤ ਲੋੜ ਹੈ।

ਬੀਜ ਪੁੰਗਰਨ ਸਮੇਂ ਦਿਨ ਦਾ ਔਸਤਨ ਤਾਪਮਾਨ 16° ਸੈਂ. ਅਤੇ ਫ਼ਸਲ ਦੇ ਠੀਕ ਵਾਧੇ ਲਈ 21° ਤੋਂ 27° ਸੈਂ. ਚਾਹੀਦਾ ਹੈ। ਫੁੱਲ ਪੈਣ ਸਮੇਂ ਦਿਨ ਦਾ ਤਾਪਮਾਨ 27° ਤੋਂ 32° ਸੈਂ. ਚਾਹੀਦਾ ਹੈ ਅਤੇ ਰਾਤਾਂ ਠੰਢੀਆਂ ਹੋਣੀਆਂ ਚਾਹੀਦੀਆਂ ਹਨ। ਕਪਾਹ ਚੁਣਨ ਦੇ ਦਿਨਾਂ ਵਿਚ ਅੱਧ ਸਤੰਬਰ ਤੋਂ ਦਸੰਬਰ ਤਕ ਚਮਕਦੀ ਧੁੱਪ ਜ਼ਰੂਰੀ ਹੈ ਤਾਂ ਕਿ ਉਪਜ ਦੀ ਕਿਸਮ ਚੰਗੀ ਹੋਵੇ।

**ਜ਼ਮੀਨ ਦੀ ਕਿਸਮ**—ਕਪਾਹ ਦੀ ਕਾਸ਼ਤ ਕਲਰਾਠੀਆਂ ਜਾਂ ਸੇਮ ਵਾਲੀਆਂ ਤੇ ਰੇਤਲੀਆਂ ਜ਼ਮੀਨਾਂ ਨੂੰ ਛੱਡ ਕੇ ਹਰ ਤਰ੍ਹਾਂ ਦੀ ਜ਼ਮੀਨ ਵਿਚ ਕੀਤੀ ਜਾ ਸਕਦੀ ਹੈ।

**ਫ਼ਸਲੀ ਚੱਕਰ**—ਖਾਦ ਦੀ ਪੂਰੀ ਵਰਤੋਂ ਕਰਕੇ ਕਪਾਹ ਪਿੱਛੋਂ ਕਣਕ ਬੀਜਣੀ ਬਹੁਤ ਲਾਹੇਵੰਦ ਹੈ। ਸਿਫ਼ਾਰਸ਼ ਕੀਤੀਆਂ ਜਾਂਦੀਆਂ ਕਿਸਮਾਂ ਖੇਤ ਨੂੰ ਵੇਲੇ ਸਿਰ ਹਾੜ੍ਹੀ ਦੀ ਫ਼ਸਲ ਬੀਜਣ ਲਈ ਵਿਹਲਾ ਕਰ ਦਿੰਦੀਆਂ ਹਨ। ਫਿਰ ਵੀ ਉਹ ਫ਼ਸਲਾਂ ਜਿਨ੍ਹਾਂ ਦੀਆਂ ਜੜ੍ਹਾਂ ਵਿਚ ਬੈਕਟੀਰੀਅਲ ਗੰਢਾਂ ਹੁੰਦੀਆਂ ਹਨ ਜਿਹਾ ਕਿ ਬਰਸੀਮ, ਸੇਂਜੀ, ਮੇਥੇ, ਮਟਰ, ਛੋਲੇ ਆਦਿ ਨੂੰ ਕਪਾਹ ਦੇ ਫ਼ਸਲੀ ਚੱਕਰ ਵਿਚ ਸ਼ਾਮਲ ਕਰਨਾ ਬਹੁਤ ਲਾਹੇਵੰਦ ਰਹਿੰਦਾ ਹੈ।

### ਅਮਰੀਕਨ ਕਿਸਮਾਂ

**ਐਫ਼.** 414—ਇਸ ਨਵੀਂ ਕਿਸਮ ਦੇ ਬੀਜਣ ਦੀ ਸਿਫ਼ਾਰਸ਼ ਪੰਜਾਬ ਦੇ ਪੱਛਮੀ ਜ਼ਿਲ੍ਹਿਆਂ ਵਿਚ ਕੀਤੀ ਜਾਂਦੀ ਹੈ। ਇਹ ਕਿਸਮ ਕਪਾਹ ਦੇ ਤੇਲੇ ਅਤੇ ਪੱਤਿਆਂ ਦੇ ਨੋਕਦਾਰ ਧੱਬਿਆਂ ਦੇ ਰੋਗ ਦਾ ਟਾਕਰਾ ਕਰਨ ਦੇ ਸਮਰੱਥ ਹੈ। ਇਹ ਕਿਸਮ 180-190 ਦਿਨਾਂ ਤਕ ਪੱਕ ਜਾਂਦੀ ਹੈ। ਇਹ ਅਗੇਤੀ ਪੱਕਦੀ ਹੈ ਜਿਸ ਕਰਕੇ ਟੀਂਡੇ ਛੇਦਣ ਵਾਲੇ ਕੀੜੇ ਤੋਂ ਬਚ ਜਾਂਦੀ ਹੈ। ਇਹ ਕਿਸਮ ਅੱਧ ਨਵੰਬਰ ਤਕ ਖੇਤ ਵਿਹਲਾ ਕਰ ਦੇਂਦੀ ਹੈ ਇਸ ਲਈ ਉਸੇ ਖੇਤ ਵਿਚ ਕਣਕ ਵੇਲੇ ਸਿਰ ਬੀਜੀ ਜਾ ਸਕਦੀ ਹੈ। ਇਹ ਕਿਸਮ ਔਸਤਨ 600 ਕਿ. ਗ੍ਰਾ. ਪ੍ਰਤਿ ਏਕੜ ਉਪਜ ਦਿੰਦੀ ਹੈ। ਇਸ ਦੇ ਰੇਸ਼ੇ ਦੀ ਲੰਬਾਈ 23.2 ਮਿ. ਮੀ. ਅਤੇ ਵੇਲਣ ਦੀ ਦਰ 34.2% ਹੈ।

**ਐਲ. ਐਚ.** 372– ਕਪਾਹ ਦੀ ਇਸ ਨਵੀਂ ਕਿਸਮ ਦੇ ਬੀਜਣ ਦੀ ਸਿਫ਼ਾਰਸ਼ ਪੰਜਾਬ ਦੇ ਪੱਛਮੀ ਜ਼ਿਲ੍ਹਿਆਂ ਵਿਚ ਕੀਤੀ ਜਾਂਦੀ ਹੈ। ਇਸ ਦਾ ਔਸਤਨ ਝਾੜ 675 ਕਿ. ਗ੍ਰਾ. ਕਪਾਹ ਪ੍ਰਤੀ ਏਕੜ ਹੈ। ਇਸ ਦੇ ਰੇਸ਼ਿਆਂ ਦੀ ਔਸਤਨ ਲੰਬਾਈ 24.2 ਮਿ. ਮੀ. ਹੁੰਦੀ ਹੈ। ਇਸ ਦੀ ਰੂੰ (ਵੇਲਾਈ) ਦੀ ਮਾਤਰਾ ਐਫ਼-414 ਨਾਲੋਂ ਕੁਝ ਵਖਰੀ ਹੈ। ਇਸ ਦੇ ਹੋਰ ਗੁਣ ਐਫ਼-414 ਵਰਗੇ ਹੀ ਹਨ।

### ਦੇਸੀ ਕਿਸਮਾਂ

**ਜੀ**-27—ਇਹ ਦੇਸੀ ਕਿਸਮ ਹੈ, ਇਸ ਨੂੰ ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਰੋਪੜ ਦੇ ਨੀਮ ਪਹਾੜੀ ਇਲਾਕਿਆਂ ਵਿਚ ਬੀਜਣ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ, ਜਿਥੇ ਅਮਰੀਕਨ ਕਪਾਹ ਕੁਝ ਕਾਰਨਾਂ ਕਰਕੇ ਨਹੀਂ ਬੀਜੀ ਜਾ ਸਕਦੀ। ਇਸ ਦਾ ਪੱਤਾ, ਤਣਾ ਅਤੇ ਹੋਰ ਹਿੱਸੇ ਲਾਲ ਭੂਰੇ ਰੰਗ ਦੇ ਹੁੰਦੇ ਹਨ। ਇਸ ਤੋਂ ਔਸਤਨ 600 ਕਿ. ਗ੍ਰਾ. ਕਪਾਹ ਪ੍ਰਤਿ ਏਕੜ ਮਿਲਦੀ ਹੈ। ਇਸ ਦਾ ਰੇਸ਼ਾ ਚੰਗੀ ਕਿਸਮ ਦਾ ਮੰਨਿਆ ਗਿਆ ਹੈ ਅਤੇ ਬਾਹਰ ਭੇਜਣ ਲਈ ਚੰਗਾ ਹੈ। ਇਸ ਦੇ ਰੇਸ਼ੇ ਦੀ ਲੰਬਾਈ 15.5 ਮਿ. ਮੀ. ਅਤੇ ਵੇਲਾਈ 38% ਹੁੰਦੀ ਹੈ।

**ਐਲ. ਡੀ.**-133—ਇਸ ਕਿਸਮ ਦੀ ਸਿਫ਼ਾਰਸ਼ ਜੀ-27 ਦੀ ਥਾਂ ਕੀਤੀ ਗਈ ਹੈ। ਇਸ ਦੇ ਬੂਟੇ ਹਰੇ ਰੰਗ ਦੇ ਹੁੰਦੇ ਹਨ ਅਤੇ ਇਸ ਦੇ ਫੁੱਲਾਂ ਦਾ ਰੰਗ ਚਿੱਟਾ ਹੁੰਦਾ ਹੈ। ਇਸ ਦੇ ਟੀਂਡੇ ਵੱਡੇ ਹੁੰਦੇ ਹਨ। ਚੁਣਾਈ ਤੋਂ ਬਾਅਦ ਇਸ ਦੇ ਬੂਟੇ ਨਾਲ ਘੱਟ ਟੀਂਡੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਕਪਾਹ ਦੀ ਗੁਲਾਬੀ ਸੁੰਡੀ ਦੇ ਕੀੜੇ ਵੀ ਅਗਲੀ ਫ਼ਸਲ ਤਕ ਘਟ ਜਾਂਦੇ ਹਨ। ਇਸ ਦਾ ਰੇਸ਼ਾ ਉੱਨ ਵਰਗਾ ਖੁਰਦਰਾ ਹੁੰਦਾ ਹੈ। ਇਸ ਦੇ ਰੇਸ਼ੇ ਦੀ ਲੰਬਾਈ 16.7 ਮਿ. ਮੀ. ਅਤੇ ਵੇਲਾਈ ਦੀ ਦਰ 38.9% ਹੈ। ਇਸ ਦਾ ਔਸਤਨ ਝਾੜ 675 ਕਿ. ਗ੍ਰਾ. ਕਪਾਹ ਪ੍ਰਤਿ ਏਕੜ ਹੈ।

**ਜ਼ਮੀਨ ਦੀ ਤਿਆਰੀ**—ਚਾਰ ਤੋਂ ਪੰਜ ਵੇਰ ਵਾਹੁਣ ਨਾਲ ਖੇਤ ਚੰਗਾ ਭੁਰ ਭੁਰਾ ਹੋ ਜਾਂਦਾ ਹੈ। ਹਰ ਵਾਹੀ ਬਾਅਦ ਸੁਹਾਗਾ ਫੇਰਨਾ ਚਾਹੀਦਾ ਹੈ। ਚੰਗੇ ਬੀਜ ਜੰਮਣ ਲਈ ਖੇਤ ਬਾਰੀਕ ਤਿਆਰ ਕਰਨਾ ਜ਼ਰੂਰੀ ਹੈ।

**ਬੀਜ ਦੀ ਮਾਤਰਾ ਪ੍ਰਤਿ ਏਕੜ**—

| ਕਿਸਮ | ਬੀਜ |
|---|---|
| ਐਫ਼-414 | 8 ਕਿਲੋ |
| ਐਲ ਐਚ-372 | 8 ਕਿਲੋ |
| ਜੀ-27 | 5 ਕਿਲੋ |
| ਐਲ. ਡੀ-133 | 6 ਕਿਲੋ |

**ਬੀਜ ਦੀ ਸੋਧ**—ਬੀਜ ਨੂੰ ਬੀਮਾਰੀ ਰਹਿਤ ਕਰਨ ਲਈ ਬੀਜਣ ਤੋਂ ਪਹਿਲਾਂ ਦਵਾਈ ਵਾਲੇ ਘੋਲ ਵਿਚ 6 ਤੋਂ 8 ਘੰਟੇ ਲਈ ਭਿਉਂ ਲੈਣਾ ਚਾਹੀਦਾ ਹੈ। ਇਹ ਘੋਲ ਬਨਾਉਣ ਲਈ 10 ਗ੍ਰਾ. ਸੈਰੀਸਨ ਗਿੱਲੀ ਅਤੇ 0.5 ਗ੍ਰਾ. ਸਟਰੈਪਟੋਸਾਈਕਲੀਨ ਜਾਂ 15 ਗ੍ਰਾ. ਐਗਰੀਮਾਈਸੀਨ 10 ਲਿਟਰ ਪਾਣੀ ਵਿਚ ਘੋਲਣੀ ਚਾਹੀਦੀ ਹੈ। ਜੇਕਰ ਸੈਰੀਸਨ ਨਾ ਮਿਲੇ ਤਾਂ 10 ਗ੍ਰਾ. ਐਗਾਲੋਲ ਜਾਂ 5 ਗ੍ਰਾ. ਟੈਫਾਸਾਨ ਜਾਂ ਐਰੀਟਾਨ ਦੀ ਵਰਤੋਂ ਕਰ ਲੈਣੀ ਚਾਹੀਦੀ ਹੈ। ਦਵਾਈ ਵਾਲੇ 10 ਲਿਟਰ ਪਾਣੀ ਵਿਚ 1 ਗ੍ਰਾ. ਸਕਸਿਨਿਕ ਤੇਜ਼ਾਬ ਵੀ ਮਿਲਾ ਲੈਣਾ ਚਾਹੀਦਾ ਹੈ। ਇਸ ਨਾਲ ਫ਼ਸਲ ਚੰਗੀ ਹੋਵੇਗੀ ਅਤੇ ਝਾੜ ਵੀ 10%

ਵਧੇਗਾ । ਬੀਜਣ ਲਈ ਬੀਜ ਨੂੰ ਬਾਰੀਕ ਮਿੱਟੀ, ਗੋਹੇ ਜਾਂ ਸੁਆਹ ਵਿਚ ਮਸਲ ਲਓ ਤਾਂ ਕਿ ਬੀਜ ਇਕੱਲਾ ਇਕੱਲਾ ਨਿਖੜ ਜਾਵੇ ਅਤੇ ਇਕਸਾਰ ਬੀਜਿਆ ਜਾ ਸਕੇ ।

**ਬਿਜਾਈ ਦਾ ਸਮਾਂ**—ਬਿਜਾਈ ਦਾ ਸਮਾਂ ਵਖ ਵਖ ਇਲਾਕਿਆਂ ਲਈ ਵਖ ਵਖ ਹੈ ਜਿਵੇਂ ਹੇਠਾਂ ਦਸਿਆ ਗਿਆ ਹੈ :-

ਕੇਂਦਰੀ ਅਤੇ ਨੀਮ ਪਹਾੜੀ ਜ਼ਿਲ੍ਹੇ=ਅੱਧ ਅਪ੍ਰੈਲ ਤੋਂ ਮਈ ਦਾ ਪਹਿਲਾ ਹਫ਼ਤਾ ।

ਪੱਛਮੀ ਜ਼ਿਲ੍ਹੇ=ਅੱਧ ਅਪ੍ਰੈਲ ਤੋਂ ਅੱਧ ਮਈ ।

ਜੇਕਰ ਕੇਂਦਰੀ ਅਤੇ ਨੀਮ ਪਹਾੜੀ ਜ਼ਿਲ੍ਹਿਆਂ ਵਿਚ ਬਿਜਾਈ ਮਈ ਦੇ ਅਖੀਰ ਤਕ ਪਿਛੇਤੀ ਕਰ ਦਿੱਤੀ ਜਾਵੇ ਤਾਂ ਝਾੜ ਵਿਚ 45% ਕਮੀ ਆ ਜਾਂਦੀ ਹੈ । ਇਸੇ ਤਰ੍ਹਾਂ ਹੀ ਜੇ ਬਿਜਾਈ ਪੱਛਮੀ ਜ਼ਿਲ੍ਹਿਆਂ ਵਿਚ ਜੂਨ ਦੇ ਪਹਿਲੇ ਹਫ਼ਤੇ ਤਕ ਪਿਛੇਤੀ ਹੋ ਜਾਵੇ ਤਾਂ ਝਾੜ 25% ਘਟ ਜਾਂਦਾ ਹੈ।

**ਬਿਜਾਈ ਅਤੇ ਫ਼ਾਸਲਾ** - ਅਮਰੀਕਨ ਕਪਾਹ ਅਤੇ ਦੇਸੀ ਕਪਾਹ ਦੀ ਬਿਜਾਈ 60 ਸੈਂ. ਮੀ. ਦੂਰੀ ਵਾਲੀਆਂ ਲਾਈਨਾਂ ਵਿਚ ਇਕ ਕਤਾਰ ਵਾਲੀ ਡਰਿਲ ਨਾਲ ਕਰਨੀ ਚਾਹੀਦੀ ਹੈ । ਦੇਸੀ ਕਪਾਹ ਲਈ ਬੂਟੇ ਤੋਂ ਬੂਟੇ ਦਾ ਫ਼ਾਸਲਾ 30 ਸੈਂ. ਮੀ. ਅਤੇ ਅਮਰੀਕਨ ਕਪਾਹ ਲਈ ਫ਼ਾਸਲਾ 45 ਸੈਂ. ਮੀ. ਰਖਿਆ ਜਾਂਦਾ ਹੈ । ਪਿਛੇਤੀ ਬਿਜਾਈ ਸਮੇਂ ਥੋੜ੍ਹਾ ਜਿਹਾ ਵੱਧ ਬੀਜ ਵਰਤ ਕੇ ਕਤਾਰਾਂ ਵਿਚ ਫ਼ਾਸਲਾ ਘੱਟ ਵੀ ਕੀਤਾ ਜਾ ਸਕਦਾ ਹੈ ਅਤੇ ਬੂਟੇ ਜ਼ਿਆਦਾ ਵਿਰਲੇ ਨਹੀਂ ਕਰਨੇ ਚਾਹੀਦੇ ।

**ਗੋਡੀ**—ਦੋ ਤੋਂ ਤਿੰਨ ਗੋਡੀਆਂ ਕਾਫ਼ੀ ਹਨ । ਘਾਹ-ਬੂਟ ਦੇ ਨਾਸ਼ ਲਈ ਪਹਿਲੀ ਗੋਡੀ ਪਹਿਲੇ ਪਾਣੀ ਤੋਂ ਪਹਿਲਾਂ ਕਰਨੀ ਚਾਹੀਦੀ ਹੈ । ਇਸ ਕੰਮ ਲਈ ਪਹੀਏ ਵਾਲੀ ਢਾਲੀ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ । ਟਰੈਕਟਰ ਨਾਲ ਚੱਲਣ ਵਾਲੇ ਟਿੱਲਰ ਦੀ ਵਰਤੋਂ ਵੀ ਛੋਟੀ ਫ਼ਸਲ ਵਿਚ ਕੀਤੀ ਜਾ ਸਕਦੀ ਹੈ।

**ਖਾਦਾਂ**—ਕਪਾਹ ਦੀ ਫ਼ਸਲ ਨਾਈਟ੍ਰੋਜਨ ਵਾਲੀਆ ਖਾਦਾਂ ਨੂੰ ਬਹੁਤ ਮੰਨਦੀ ਹੈ । ਕਈ ਇਲਾਕਿਆਂ ਵਿਚ ਇਹ ਫ਼ਾਸਫ਼ੋਰਸ ਖਾਦ ਦੀ ਵਰਤੋਂ ਨੂੰ ਵੀ ਮੰਨਦੀ ਹੈ । ਖਾਦਾਂ ਦੀ ਸਿਫ਼ਾਰਸ਼ ਉਪਰੋਕਤ ਸਾਰਨੀ ਵਿਚ ਦਰਸਾਈ ਗਈ ਹੈ ।

ਸਾਰੀ ਫ਼ਾਸਫ਼ੋਰਸ ਬਿਜਾਈ ਸਮੇਂ ਆਖਰੀ ਵਾਹੀ ਨਾਲ ਮਿਲਾ ਦੇਣੀ ਚਾਹੀਦੀ ਹੈ । ਅੱਧੀ ਨਾਈਟ੍ਰੋਜਨ ਬੂਟੇ ਵਿਰਲੇ ਕਰਨ ਸਮੇਂ ਅਤੇ ਬਾਕੀ ਅੱਧੀ ਫੁੱਲ ਨਿਕਲਣ ਸਮੇਂ ਪਾਉਣੀ ਚਾਹੀਦੀ ਹੈ । ਜਦੋਂ ਕਣਕ ਪਿੱਛੋਂ ਕਪਾਹ ਬੀਜੀ ਜਾਵੇ ਜਾਂ ਜ਼ਮੀਨ ਦੀ ਮੁੱਢਲੀ ਉਪਜਾਊ ਸ਼ਕਤੀ ਘੱਟ ਹੋਵੇ ਤਾਂ ਨਾਈਟ੍ਰੋਜਨ ਖਾਦ ਦੀ ਪਹਿਲੀ ਕਿਸ਼ਤ ਬੂਟੇ ਵਿਰਲੇ ਕਰਨ ਦੀ ਥਾਂ ਬਿਜਾਈ ਸਮੇਂ ਹੀ ਪਾ ਦੇਣੀ ਚਾਹੀਦੀ ਹੈ । ਪੋਟਾਸ਼ ਖਾਦ ਦੀ ਵਰਤੋਂ ਕੇਵਲ ਮਿੱਟੀ ਪਰਖ ਦੇ ਅਧਾਰ ਤੇ ਹੀ ਕਰਨੀ ਚਾਹੀਦੀ ਹੈ ।

**ਸਿੰਜਾਈ ਅਤੇ ਜਲ ਨਿਕਾਸ**—ਵਰਖਾ ਦੇ ਅਧਾਰ ਤੇ ਕਪਾਹ ਦੀ ਫ਼ਸਲ ਨੂੰ ਕੁੱਲ 4 ਤੋਂ 6 ਪਾਣੀ ਚਾਹੀਦੇ ਹਨ । ਪਹਿਲਾ ਪਾਣੀ ਬਿਜਾਈ ਤੋਂ ਇਕ ਮਹੀਨਾ ਬਾਅਦ ਅਤੇ ਇਸ ਪਿੱਛੋਂ ਪਾਣੀ ਤਿੰਨ ਹਫ਼ਤਿਆਂ ਦੇ ਵਕਫ਼ੇ ਨਾਲ ਦੇਣਾ ਚਾਹੀਦਾ ਹੈ । ਫ਼ਸਲ ਨੂੰ ਫੁੱਲ ਨਿਕਲਣ ਅਤੇ ਫੁੱਲ ਪੈਣ ਸਮੇਂ ਪਾਣੀ ਦੀ ਘਾਟ ਨਹੀਂ ਆਉਣ ਦੇਣੀ ਚਾਹੀਦੀ, ਨਹੀਂ ਤਾਂ ਬਹੁਤ ਸਾਰੇ ਫੁੱਲ ਅਤੇ ਟੀਂਡੇ ਝੜ ਜਾਣਗੇ ਅਤੇ ਉਪਜ ਬਹੁਤ ਘੱਟ ਮਿਲੇਗੀ । ਛੋਟੀ ਫ਼ਸਲ ਖੜ੍ਹਾ ਪਾਣੀ ਜ਼ਿਆਦਾ ਚਿਰ ਨਹੀਂ ਸਹਾਰ ਸਕਦੀ । ਇਸ ਲਈ ਅਜਿਹੀ ਹਾਲਤ ਵਿਚ ਪਾਣੀ ਦਾ ਨਿਕਾਸ ਛੇਤੀ ਕਰ ਦੇਣਾ ਚਾਹੀਦਾ ਹੈ । ਟੀਂਡਿਆਂ ਨੂੰ ਛੇਤੀ ਖਿੜਾਉਣ ਲਈ ਦੇਸੀ ਕਪਾਹ ਤੇ ਐਫ਼-414 ਨੂੰ ਆਖਰੀ ਪਾਣੀ ਸਤੰਬਰ ਦੇ ਅਖੀਰ ਵਿਚ ਦੇਣਾ ਚਾਹੀਦਾ ਹੈ ।

| ਜ਼ਿਲ੍ਹੇ | ਖ਼ੁਰਾਕੀ ਤੱਤ* (ਕਿ.ਗ੍ਰਾ./ਏਕੜ) | | ਖਾਦਾਂ (ਕਿ. ਗ੍ਰਾ./ਏਕੜ) | |
|---|---|---|---|---|
| | ਨਾਈਟ੍ਰੋਜਨ N | ਫ਼ਾਸਫ਼ੋਰਸ $P_2O_5$ | ਕਿਸਾਨ ਖਾਦ (25%N) | ਸੁਪਰ ਫ਼ਾਸਫ਼ੇਟ (16% $P_2O_5$) |
| ਫਿਰੋਜ਼ਪੁਰ, ਫਰੀਦਕੋਟ ਅਤੇ ਬਠਿੰਡਾ | 40 | 12 | 160 | 75 |
| ਪਟਿਆਲਾ, ਲੁਧਿਆਣਾ ਅਤੇ ਸੰਗਰੂਰ | 25 | 12 | 100 | 75 |
| ਹੋਰ ਜ਼ਿਲ੍ਹੇ | 20 | — | 80 | — |

*ਇਹ ਤੱਤ ਮੰਡੀ ਵਿਚ ਮਿਲਦੀਆਂ ਹੋਰ ਖਾਦਾਂ ਤੋਂ ਵੀ ਪ੍ਰਾਪਤ ਕੀਤੇ ਜਾ ਸਕਦੇ ਹਨ ।

**ਸਾਈਕੋਸਿਲ ਦਾ ਛਿੜਕਾਅ**—ਸਾਈਕੋਸਿਲ ਦੇ ਛਿੜਕਾਅ ਨਾਲ ਫ਼ਸਲ ਦਾ ਵਾਧਾ ਆਰਜ਼ੀ ਤੌਰ ਤੇ ਰੁਕ ਜਾਂਦਾ ਹੈ ਅਤੇ ਪੱਤੇ ਗੂੜ੍ਹੇ ਹਰੇ ਹੋ ਜਾਂਦੇ ਹਨ । ਇਸ ਛਿੜਕਾਅ ਨਾਲ ਉਪਜ ਵਿਚ 40 ਤੋਂ 120 ਕਿ. ਗ੍ਰਾ. ਵਾਧੇ ਦੀ ਆਸ ਕੀਤੀ ਜਾਂਦੀ ਹੈ ।

ਅਮਰੀਕਨ ਕਪਾਹ ਅਤੇ ਦੇਸੀ ਕਪਾਹ ਦੀ ਬਿਜਾਈ ਤੋਂ 70-80 ਦਿਨਾਂ ਬਾਅਦ ਸਾਈਕੋਸਿਲ ਦਾ ਛਿੜਕਾਅ ਕੀਤਾ ਜਾਂਦਾ ਹੈ । ਇਕ ਏਕੜ ਲਈ 32 ਮਿ. ਲਿ. ਸਾਈਕੋਸਿਲ (CCC 50%) ਨੂੰ 120 ਲਿਟਰ ਪਾਣੀ ਵਿਚ ਘੋਲ ਕੇ ਛਿੜਕਣਾ ਚਾਹੀਦਾ ਹੈ । ਸਾਈਕੋਸਿਲ ਜੁਲਾਈ-ਅਗਸਤ ਵਿਚ ਛਿੜਕੀਆਂ ਜਾਣ ਵਾਲੀਆਂ ਕੀੜੇ ਮਾਰ ਦਵਾਈਆਂ ਵਿਚ ਮਿਲਾ ਕੇ ਛਿੜਕੀ ਜਾ ਸਕਦੀ ਹੈ । ਜਿਥੇ ਕਪਾਹ ਵੱਡੇ ਰਕਬੇ ਵਿਚ ਬੀਜੀ ਗਈ ਹੋਵੇ ਉਥੇ ਸਾਈਕੋਸਿਲ ਕੀੜੇ ਮਾਰ ਦਵਾਈਆਂ ਦੇ ਹਵਾਈ ਛਿੜਕਾਓ ਵਿਚ ਵੀ ਮਿਲਾਈ ਜਾ ਸਕਦੀ ਹੈ । ਛਿੜਕਾਅ ਇਕਸਾਰ ਕਰਨਾ ਚਾਹੀਦਾ ਹੈ ਅਤੇ ਛਿੜਕਦੇ ਸਮੇਂ ਘੱਟ ਤੋਂ ਘੱਟ ਤੁਪਕੇ ਪੱਤਿਆਂ ਤੇ ਡਿਗਣ ਦੇਣੇ ਚਾਹੀਦੇ ਹਨ। ਬਹੁਤੀ ਪਿਛੇਤੀ ਬਿਜਾਈ ਸਮੇਂ ਜਦੋਂ ਕਿ ਫ਼ਸਲ ਦਾ ਵਾਧਾ ਪਹਿਲਾਂ ਹੀ ਘੱਟ ਹੋਣਾ ਹੁੰਦਾ ਹੈ, ਸਾਈਕੋਸਿਲ ਦੇ ਛਿੜਕਾਅ ਦੀ ਲੋੜ ਨਹੀਂ ।

**ਚੁਣਾਈ**—ਕਪਾਹ ਸਾਫ਼ ਅਤੇ ਸੁੱਕੀ ਚੁਣਨੀ ਚਾਹੀਦੀ ਹੈ ਤਾਂ ਕਿ ਮੰਡੀ ਵਿਚ ਇਸ ਦਾ ਮੁੱਲ ਜ਼ਿਆਦਾ ਪਵੇ । ਅਮਰੀਕਨ ਕਪਾਹ ਪਹਿਲੀ ਚੁਣਾਈ ਲਈ ਅਕਤੂਬਰ ਵਿਚ ਤਿਆਰ ਹੋ ਜਾਂਦੀ ਹੈ । ਚੁਣਾਈ 15-20 ਦਿਨਾਂ ਦੇ ਵਕਫ਼ੇ ਤੇ ਕਰਨੀ ਚਾਹੀਦੀ ਹੈ । ਦੇਸੀ ਕਪਾਹ ਸਤੰਬਰ ਦੇ ਤੀਸਰੇ ਹਫ਼ਤੇ ਚੁਣਨ ਲਈ ਤਿਆਰ ਹੋ ਜਾਂਦੀ ਹੈ ਅਤੇ ਇਸ ਨੂੰ 8-10 ਦਿਨਾਂ ਦੇ ਵਕਫ਼ੇ ਤੇ ਚੁਣਨਾ ਚਾਹੀਦਾ ਹੈ । ਚੁਣੀ ਹੋਈ ਕਪਾਹ ਕਦੇ ਵੀ ਗਿੱਲੀ ਥਾਂ ਤੇ ਨਹੀਂ ਰਖਣੀ ਚਾਹੀਦੀ ਕਿਉਂਕਿ ਇਸ ਨਾਲ ਕਪਾਹ ਦੀ ਉੱਤਮਤਾ ਵਿਚ ਫ਼ਰਕ ਪੈ ਜਾਂਦਾ ਹੈ । ਕਪਾਹ ਸੁੱਕੇ ਗੁਦਾਮਾਂ ਵਿਚ ਸਾਂਭ ਕੇ ਰਖਣੀ ਚਾਹੀਦੀ ਹੈ ।

**ਕਪਾਹ ਦੀਆਂ ਛਿੱਟੀਆਂ ਪੁੱਟਣਾ**—ਆਖਰੀ ਚੁਣਾਈ ਤੋਂ ਛੇਤੀ ਪਿੱਛੋਂ ਛਿੱਟੀਆਂ ਜੜ੍ਹਾਂ ਸਮੇਤ ਪੁੱਟ ਦੇਣੀਆਂ ਚਾਹੀਦੀਆਂ ਹਨ ਅਤੇ ਫ਼ਸਲ ਦੀ ਵਾਧੂ ਰਹਿੰਦ ਖੂੰਹਦ ਉਲਟਾਂਵੇ ਹਲ ਨਾਲ ਦੱਬ ਦੇਣੀ ਚਾਹੀਦੀ ਹੈ ਤਾਂ ਕਿ ਕੀੜੇ ਤੇ ਬਿਮਾਰੀਆਂ ਦਾ ਪਸਾਰ ਨਾ ਹੋ ਸਕੇ । ਫ਼ਰਵਰੀ ਦੇ ਅਖੀਰ ਤਕ ਕਪਾਹ ਦੀਆਂ ਛਿੱਟੀਆਂ ਵਰਤ ਲੈਣੀਆਂ ਜਾਂ ਸਾੜ ਦੇਣੀਆਂ ਚਾਹੀਦੀਆਂ ਹਨ ।

**ਕਪਾਹ ਵੇਲਣਾ**—ਕਪਾਹ ਦੇ ਵੇਲਣ ਲਈ ਮਸ਼ੀਨੀ ਸੰਦ ਦੀ ਵਰਤੋਂ ਦਾ ਸਭ ਤੋਂ ਪਹਿਲਾ ਰਿਕਾਰਡ ਭਾਰਤ ਤੋਂ ਹੀ ਮਿਲਦਾ ਹੈ, ਜਿਥੇ ਇਸੇ ਫ਼ਸਲ ਦਾ ਉਪਯੋਗ ਸਭ ਤੋਂ ਪਹਿਲਾਂ ਵਿਕਸਿਤ ਹੋਇਆ ਮੰਨਿਆ ਜਾਂਦਾ ਹੈ । ਪੁਰਾਤਨ ਵੇਲਣਾ ਦੋ ਰੋਲਰਾਂ ਦਾ ਬਣਿਆ ਹੁੰਦਾ ਸੀ, ਜਿਸ ਵਿਚੋਂ ਰੂੰ ਤਾਂ ਨਿਕਲ ਜਾਂਦੀ ਸੀ, ਪਰ ਬੀਜ ਨਹੀਂ ਸੀ ਲੰਘ ਸਕਦਾ ।

ਇਸ ਹੱਥ ਨਾਲ ਚੱਲਣ ਵਾਲੇ ਵੇਲਣੇ ਤੋਂ ਬਾਅਦ ਵਿਚ ਮਸ਼ੀਨਾਂ ਨਾਲ ਕਪਾਹ ਵੇਲਣ ਦੀਆਂ ਕਈ ਮਸ਼ੀਨਾਂ ਤਿਆਰ ਕੀਤੀਆਂ ਗਈਆਂ ਜਿਨ੍ਹਾਂ ਨਾਲ ਕਪਾਹ ਦੀਆਂ ਬਹੁਤ ਸਾਰੀਆਂ ਕਿਸਮਾਂ ਦੀ ਵੇਲਾਈ ਹੋ ਸਕਦੀ ਹੈ ।

ਸੰਯੁਕਤ ਰਾਜ ਅਮਰੀਕਾ ਵਿਚ ਹੱਥ ਨਾਲ ਚੱਲਣ ਵਾਲੇ ਵੇਲਣੇ ਦੀ ਜਗ੍ਹਾ ਆਰਾ ਕਿਸਮਾਂ ਦੇ ਵੇਲਣੇ ਐਲੀਵਿਟਨੀ 1794 ਅਤੇ ਹਾਗਡੈਨ ਹੱਲਮਜ਼ 1776 ਦੁਆਰਾ ਈਜਾਦ ਕੀਤੇ ਜਾ ਚੁੱਕੇ ਸਨ ।

ਵਕਤ ਦੇ ਤਕਾਜ਼ੇ ਨਾਲ ਕਪਾਹ ਦੀ ਚੁਣਾਈ ਵੀ ਮਸ਼ੀਨਾਂ ਨਾਲ ਅਤੇ ਇਸ ਦੀ ਬਾਅਦ ਵਿਚ ਵੇਲਾਈ ਵਿਚ ਵੀ ਬਹੁਤ ਸੁਧਾਰ ਆਇਆ ਹੈ ਜਿਸ ਨਾਲ ਕਿ ਅਜੋਕੇ ਸਮੇਂ ਦੀ ਕਪੜੇ ਦੀ ਬਹੁਤ ਜ਼ਿਆਦਾ ਤੇ ਤੇਜ਼ੀ ਨਾਲ ਕੀਤੀ ਜਾ ਰਹੀ ਮੰਗ ਪੂਰੀ ਕੀਤੀ ਜਾਂਦੀ ਹੈ । ਅਜਿਹੀਆਂ ਮਸ਼ੀਨਾਂ ਹੋਂਦ ਵਿਚ ਆ ਚੁੱਕੀਆਂ ਹਨ ਜਿਨ੍ਹਾਂ ਨਾਲ ਬੀਜ ਸੁਕਾਇਆ, ਸਾਫ਼ ਕੀਤਾ, ਰੂੰਈ ਵਖ ਕੀਤੀ ਅਤੇ ਹਰੇ ਟੀਂਡੇ ਵਖ ਕੀਤੇ ਜਾਣ ਆਦਿ ਕੰਮ ਇਕੋ ਹੀ ਸਮੇਂ ਹੋ ਸਕਣੇ ਸੰਭਵ ਹਨ । ਕਪਾਹ ਦੇ ਵੜੇਂਵਿਆਂ ਤੋਂ ਰੂੰਈਂ ਅਲੱਗ ਕਰਕੇ ਬੀਜ ਸਿੱਧਾ ਤੇਲ ਕੱਢਣ ਅਤੇ ਰੂੰਈ ਨੂੰ ਗੱਠਾਂ ਆਦਿ ਵਿਚ ਬੰਨ੍ਹਣ ਲਈ ਵੀ ਮਸ਼ੀਨਾਂ ਮੌਜੂਦ ਹਨ ।

**ਕੀੜੇ ਮਕੌੜੇ**—ਕਪਾਹ ਦੀ ਫ਼ਸਲ ਉਪਰ ਕਈ ਪ੍ਰਕਾਰ ਦੇ ਕੀੜੇ ਹਮਲਾ ਕਰਦੇ ਹਨ । ਇਨ੍ਹਾਂ ਵਿਚੋਂ ਤੇਲਾ ਅਤੇ ਟੀਂਡੇ ਦੀ ਸੁੰਡੀ ਬਹੁਤ ਖ਼ਤਰਨਾਕ ਕੀੜੇ ਹਨ । ਤੇਲਾ ਜੂਨ ਤੋਂ ਅਗਸਤ ਵਿਚਾਲੇ ਬਹੁਤ ਨੁਕਸਾਨ ਕਰਦਾ ਹੈ ਜਿਸ ਨਾਲ ਹਮਲੇ ਵਾਲੇ ਪੱਤੇ ਹੇਠਾਂ ਵਲ ਮੁੜ ਜਾਂਦੇ ਹਨ ਅਤੇ ਸੰਤਰੀ ਜਾਂ ਤਾਂਬੇ ਰੰਗ ਦੇ ਹੋ ਜਾਂਦੇ ਹਨ । ਟੀਂਡੇ ਦੀ ਗੁਲਾਬੀ ਅਤੇ ਚਿਤ੍ਰੀਦਾਰ ਸੁੰਡੀ ਦਾ ਹਮਲਾ ਫ਼ਸਲ ਨੂੰ ਫੁੱਲ ਪੈਣ ਸਮੇਂ ਬਹੁਤ ਹੁੰਦਾ ਹੈ । ਇਨ੍ਹਾਂ ਕੀੜਿਆਂ ਦੀਆਂ ਸੁੰਡੀਆਂ ਫ਼ਸਲ ਦੀਆਂ ਡੋਡੀਆਂ, ਫੁੱਲਾਂ ਅਤੇ ਹਰੇ ਟੀਂਡਿਆਂ ਨੂੰ ਨੁਕਸਾਨ ਕਰਦੀਆਂ ਹਨ । ਚਿਤ੍ਰੀਦਾਰ ਸੁੰਡੀ ਬੂਟੇ ਦੀਆਂ ਕਰੂੰਬਲਾਂ ਨੂੰ ਵੀ ਨੁਕਸਾਨ ਕਰਦੀ ਹੈ ।

ਹੈਲਿਓਥਿਅਸ ਵੀ ਟੀਂਡਿਆਂ ਦਾ ਬਹੁਤ ਨੁਕਸਾਨ ਕਰਦਾ ਹੈ । ਇਸ ਦੇ ਲਾਰਵੇ ਫੁੱਲ ਅਤੇ ਟੀਂਡੇ ਖਾਂਦੇ ਹਨ ਜਿਸ ਨਾਲ ਬਹੁਤ ਸਾਰੇ ਟੀਂਡੇ ਝੜ ਜਾਂਦੇ ਹਨ ।

ਮੌਨਸੂਨ ਸ਼ੁਰੂ ਹੋਣ ਤੋਂ ਪਹਿਲਾਂ ਸਫ਼ੈਦ ਮੱਖੀ ਅਤੇ ਮੌਨਸੂਨ ਦੇ ਬਾਅਦ ਤੇਲਾ, ਕਿਸੇ ਕਿਸੇ ਸਾਲ ਜਾਂ ਕੁਝ ਹਲਕਿਆਂ ਵਿਚ ਨੁਕਸਾਨ ਕਰਦੇ ਹਨ । ਇਹ ਕੀੜੇ ਸ਼ਹਿਦ ਦੇ ਤੁਪਕਿਆਂ ਵਰਗਾ ਜੋ ਮੈਲ ਬਾਹਰ ਕਢਦੇ ਹਨ ਉਸ ਨਾਲ ਪੱਤਿਆਂ ਅਤੇ ਕਪਾਹ ਦੇ ਬੀਜ ਉਪਰ ਉੱਲੀ ਪੈਦਾ ਹੋ ਜਾਂਦੀ ਹੈ ਤੇ ਇਹ ਕਾਲੇ ਰੰਗ ਦੇ ਹੋ ਜਾਂਦੇ ਹਨ । ਪੱਤਾ ਲਪੇਟ ਸੁੰਡੀ ਅਗਸਤ-ਸਤੰਬਰ ਦੇ ਮਹੀਨੇ, ਜੇ ਬੱਦਲਵਾਈ ਰਹੇ, ਤਾਂ ਬਹੁਤ ਨੁਕਸਾਨ ਕਰਦੀ ਹੈ । ਇਹ ਸੁੰਡੀ ਪੱਤੇ ਨੂੰ ਅੰਦਰੋਂ ਖਾਂਦੀ ਹੈ ਅਤੇ ਫਿਰ ਪੱਤਾ ਲਪੇਟ ਲੈਂਦੀ ਹੈ ਅਤੇ ਪੱਤੇ ਦਾ ਪਿੰਜਰ ਬਣਾ ਦੇਂਦੀ ਹੈ ।

**ਕੀੜੇ-ਮਕੌੜਿਆਂ ਦੀ ਰੋਕਥਾਮ**—ਸਿਫ਼ਾਰਸ਼ ਕੀਤੀਆਂ ਕਿਸਮਾਂ ਅਤੇ ਸੁਚੱਜੇ ਬੀਜਣ ਅਤੇ ਬੀਜ ਦੀ ਸਾਂਭ ਢੰਗਾਂ ਆਦਿ ਨਾਲ ਕੀੜੇ-ਮਕੌੜਿਆਂ ਦੀ ਰੋਕਥਾਮ ਘਟ ਕੀਤੀ ਜਾ ਸਕਦੀ ਹੈ ਪਰ ਫਿਰ ਵੀ ਰਸਾਇਣਿਕ ਢੰਗਾਂ ਨਾਲ ਇਨ੍ਹਾਂ ਦਾ ਖ਼ਾਤਮਾ ਕੀਤਾ ਜਾ ਸਕਦਾ ਹੈ ।

**ਰਸਾਇਣਿਕ ਰੋਕਥਾਮ**—ਜਦੋਂ ਵੀ ਫ਼ਸਲ ਦੇ ਪੱਤੇ ਚੁਰੜ ਮੁਰੜ ਹੋਏ ਜਾਪਣ ਜਾਂ ਕਿਨਾਰਿਆਂ ਤੋਂ ਤੇਲੇ ਕਾਰਨ ਤਕਰੀਬਨ 50% ਬੂਟੇ ਪੀਲੇ ਹੋ ਜਾਣ ਜਾਂ ਉਨ੍ਹਾਂ ਉਪਰ ਸ਼ਹਿਦ ਵਰਗੀਆਂ ਬੂੰਦਾਂ ਪੱਤਿਆਂ ਅਤੇ ਟਹਿਣੀਆਂ ਉਪਰ, ਸਫ਼ੈਦ ਮੱਖੀ ਕਰਕੇ ਜਾਂ ਤੇਲੇ ਕਾਰਨ ਲੱਗੀਆਂ ਜਾਪਣ ਤਾਂ ਇਨਾਂ ਦਵਾਈਆਂ ਵਿਚੋਂ ਕਿਸੇ ਇਕ ਦਾ ਛਿੜਕਾਅ ਕਰ ਲੈਣਾ ਚਾਹੀਦਾ ਹੈ । ਜਿਵੇਂ 500 ਗ੍ਰਾ. ਡੀ ਡੀ ਟੀ 50 ਡਬਲਯੂ ਪੀ +500 ਗ੍ਰਾ. ਬੀ ਐਚ ਸੀ 50 ਡਬਲਯੂ ਪੀ; 350 ਮਿ. ਲੀ, ਮੈਲਾਥੀਆਨ ਐਲ ਵੀ ਸੀ; 450 ਮਿ. ਲਿ. ਮੈਲਾਥੀਆਨ 50 ਈ ਸੀ; 250 ਮਿ. ਲਿ. ਰੋਗੋਰ 30 ਈ ਸੀ (ਡਾਈਮੀਥੋਏਟ); 300 ਮਿ. ਲਿ. ਮੈਟਾਸਿਸਟਾਕਸ ਐਸ 25 ਈ ਸੀ (ਫਾਰਮੋਥੀਐਨ); 475 ਮਿ. ਲਿ. ਡਾਈਮੈਕਰਾਨ 85 ਡਬਲਯੂ ਐਸ ਸੀ (ਫ਼ਾਸਫ਼ੋਮੀਡੋਨ) ਆਦਿ ।

ਆਮ ਕਰਕੇ ਇਕ ਜਾਂ ਦੋ ਛਿੜਕਾਅ ਹੀ ਕਾਫ਼ੀ ਹਨ ਕਿਉਂਕਿ ਪੰਜਾਬ ਵਿਚ ਬੀਜੀਆਂ ਜਾਣ ਵਾਲੀਆਂ ਕਪਾਹ ਦੀਆਂ ਕਿਸਮਾਂ ਤੇਲੇ ਦਾ ਟਾਕਰਾ ਕਰਨ ਦੇ ਯੋਗ ਹਨ । ਤੀਸਰੇ ਛਿੜਕਾਅ ਦੀ ਕਦੇ ਕਦੇ ਹੀ ਲੋੜ ਪੈਂਦੀ ਹੈ । ਵਰਖਾ ਰੁੱਤ ਦੌਰਾਨ ਕੇਵਲ ਉਹੀ ਦਵਾਈਆਂ ਵਰਤੀਆਂ ਜਾਣੀਆਂ ਚਾਹੀਦੀਆਂ ਹਨ ਜਿਨ੍ਹਾਂ ਦਾ ਅਸਰ ਸਾਰੇ ਬੂਟੇ ਦੇ ਅੰਦਰ ਹੋ ਸਕੇ ਜਿਹਾ ਕਿ ਰੋਗੋਰ, ਮੈਟਾਸਿਸਟਾਕਸ, ਐਂਥੀਓ ਅਤੇ ਡਾਈਮੈਕਰਾਨ ਆਦਿ, ਜੇਕਰ 2 ਜਾਂ 3 ਛਿੜਕਾਅ ਤੇਲੇ ਦੀ ਰੋਕਥਾਮ ਲਈ ਕੀਤੇ ਜਾਣ ਤਾਂ ਅਖੀਰਲਾ ਛਿੜਕਾਅ ਡੀ ਡੀ ਟੀ ਅਤੇ ਬੀ ਐਚ ਸੀ ਮਿਲਾ ਕੇ ਕਰਨਾ ਚਾਹੀਦਾ ਹੈ । ਜਿਨ੍ਹਾਂ ਇਲਾਕਿਆਂ ਵਿਚ ਤੇਲੇ ਦਾ ਹਮਲਾ ਬਹੁਤ ਖ਼ਤਰਨਾਕ ਹੁੰਦਾ ਹੈ ਉਥੇ ਪ੍ਰਤਿ ਏਕੜ 4 ਕਿ. ਗ੍ਰਾ. ਥੀਮਟ 10-ਜੀ ਦੀ ਵਰਤੋਂ, ਕੀੜੇ ਨਜ਼ਰ ਆਉਣ ਤੇ ਹੀ ਕਰ ਦੇਣੀ ਚਾਹੀਦੀ ਹੈ । ਇਹ ਦਾਣੇਦਾਰ ਦਵਾਈ ਹਲ ਪਿੱਛੇ ਪੋਰ ਬੰਨ੍ਹ ਕੇ ਪਾਉਣੀ ਚਾਹੀਦੀ ਹੈ । ਕਦੀ ਵੀ ਇਹ ਨੰਗੇ ਹੱਥਾਂ ਨਾਲ ਨਹੀਂ ਵਰਤਣੀ ਚਾਹੀਦੀ ।

ਟੀਂਡੇ ਦੀਆਂ ਸੁੰਡੀਆਂ ਲਈ 10 ਦਿਨਾਂ ਦੇ ਵਕਫ਼ੇ ਤੇ ਸਪਰੇਅ ਕਰਨੀ ਚਾਹੀਦੀ ਹੈ । ਇਹ ਸਾਰੇ ਸਪਰੇਅ ਫੁੱਲ ਪੈਣੇ ਸ਼ੁਰੂ ਹੋਣ ਤੋਂ ਦੋ ਹਫ਼ਤੇ ਬਾਅਦ ਕਰਨੇ ਸ਼ੁਰੂ ਕਰ ਦੇਣੇ ਚਾਹੀਦੇ ਹਨ ਅਤੇ ਪਹਿਲੀ ਚੁਣਾਈ ਲੈਣ ਤੋਂ ਦੋ ਹਫ਼ਤੇ ਪਹਿਲਾਂ ਬੰਦ ਕਰ ਦੇਣੇ ਚਾਹੀਦੇ ਹਨ । ਪੱਤਾ ਲਪੇਟ ਸੁੰਡੀ ਲਈ ਹੇਠ ਲਿਖੀਆਂ ਦਵਾਈਆਂ ਦੀ ਸਪਰੇਅ ਕਰਨੀ ਲਾਹੇ-

ਵੰਡ ਰਹਿੰਦੀ ਹੈ :—

(ੳ) 850 ਮਿ. ਲਿ. ਫ਼ੋਲੀਥੀਆਨ ਜਾਂ ਸੁਮੀਥੀਆਨ ਜਾਂ ਐਕੋ-ਥੀਆਨ 50 ਈ ਸੀ (ਫੈਨੀਟਰੋਥੀਆਨ) ਜਾਂ 500 ਮਿ. ਲਿ. ਫੋਲੀ-ਥੀਆਨ 82.5 ਈ ਸੀ (ਅ) ਇਕ ਕਿਲੋ ਡੀ ਡੀ ਟੀ 50 ਤਾਕਤ ਦੀ ਘੁਲਨਸ਼ੀਲ ਜਾਂ 2 ਲਿਟਰ ਡੀ ਡੀ ਟੀ 25 ਈ ਸੀ (ੲ) ਇਕ ਲਿਟਰ ਥਾਇਓਡਾਨ 35 ਈ ਸੀ (ਐਂਡੋਸੁਲਫਾਨ) (ਸ) ਇਕ ਕਿਲੋ ਸੇਵਿਨ ਜਾਂ ਹੈਕਸਾਵਿਨ 50 ਤਾਕਤ ਦੀ ਘੁਲਨਸ਼ੀਲ (ਕਾਰਬਰੇਲ) ਜਾਂ 1.25 ਕਿਲੋ ਸੈਵੀਮੋਲ 40 ਐਲ. ਵੀ. (ਕਾਰਬਰੇਲ) ਜਾਂ 600 ਗ੍ਰਾ. ਕਾਰਬਰੇਲ 85 ਐਸ (ਹ) 800 ਮਿ. ਲਿ. ਏਕਾਲੈਕਸ 25 ਈ ਸੀ (ਕੁਈਨਲਫੋਸ) 500 ਮਿ. ਲਿ. ਨੁਵਾਕਰਾਨ 40 ਡਬਲਯੂ ਐਸ ਸੀ (ਮਾੱਨੋਕਰੋਟੋਫੋਸ) (ਖ) 500 ਮਿ. ਲਿ. ਫੈਨਡਾਲ 50 ਈ ਸੀ (ਫੈਨਾ-ਥੋਏਟ) (ਗ) 600 ਮਿ. ਲਿ. ਜ਼ੋਲੋਨ 35 ਈ ਸੀ (ਫੋਸਾਲੋਨ)।

ਕਾਰਬਰੇਲ ਦਵਾਈ ਚੁਗਾਈ ਨੇੜੇ ਵਰਤਣੀ ਚਾਹੀਦੀ ਹੈ। ਇਕ ਹੀ ਦਵਾਈ ਬਾਰ ਬਾਰ ਨਹੀਂ ਵਰਤੀ ਜਾਣੀ ਚਾਹੀਦੀ।

## ਬਿਮਾਰੀਆਂ ਅਤੇ ਰੋਕਥਾਮ

**ਜੜ੍ਹਾਂ ਦਾ ਗਲਣਾ**—ਇਹ ਬਿਮਾਰੀ ਇਕ ਜੀਵਾਣੂ ਕਰਕੇ ਹੁੰਦੀ ਹੈ। ਜੇਕਰ ਫ਼ਸਲ ਵਿਚ ਮੋਠ ਬੀਜੇ ਜਾਣ ਤਾਂ ਇਹ ਰੋਗ ਪੈਦਾ ਨਹੀਂ ਹੁੰਦਾ। ਮੋਠਾਂ ਦੀ ਫ਼ਸਲ ਅਗਸਤ ਦੇ ਪਹਿਲੇ ਹਫ਼ਤੇ ਵੱਢ ਲੈਣੀ ਚਾਹੀਦੀ ਹੈ।

**ਪੱਤੇ ਕੁਮਲਾਉਣਾ**—ਇਹ ਬਿਮਾਰੀ ਇਕ ਉੱਲੀ ਕਰਕੇ ਹੁੰਦੀ ਹੈ ਤੇ ਜ਼ਮੀਨ ਰਾਹੀਂ ਲਗਦੀ ਹੈ। ਇਸ ਨਾਲ ਪੱਤੇ ਪੀਲੇ ਪੈ ਕੇ ਝੜ ਜਾਂਦੇ ਹਨ। ਬੂਟਾ ਛੋਟਾ ਰਹਿੰਦਾ ਹੈ ਤੇ ਕੁਮਲਾ ਕੇ ਮਰ ਜਾਂਦਾ ਹੈ। ਜਿਨ੍ਹਾਂ ਖੇਤਾਂ ਵਿਚ ਇਹ ਬਿਮਾਰੀ ਲਗਦੀ ਹੋਵੇ ਉੱਥੇ ਅਮਰੀਕਨ ਕਪਾਹ ਬੀਜਣੀ ਚਾਹੀਦੀ ਹੈ ਕਿਉਂਕਿ ਇਹ ਕਿਸਮ ਬਿਮਾਰੀ ਦੇ ਅਸਰ ਤੋਂ ਬਚੀ ਰਹਿੰਦੀ ਹੈ।

**ਬੈਕਟੀਰੀਅਲ ਬਲਾਈਟ**—ਇਹ ਬਿਮਾਰੀ ਜ਼ਮੀਨ ਰਾਹੀਂ ਲਗਦੀ ਹੈ। ਪੱਤਿਆਂ ਉਪਰ ਪਾਣੀ ਭਿੱਜੇ ਜਿਹੇ ਨੋਕਦਾਰ ਧੱਬੇ ਪੱਤਿਆਂ ਦੇ ਦੋਹੀਂ ਪਾਸੀਂ ਪੈ ਜਾਂਦੇ ਹਨ ਅਤੇ ਇਹ ਧੱਬੇ ਬਾਅਦ ਵਿਚ ਭੂਰੇ ਅਤੇ ਫਿਰ ਕਾਲੇ ਹੋ ਕੇ ਸੜ ਸੁੱਕ ਜਾਂਦੇ ਹਨ। ਇਸ ਬਿਮਾਰੀ ਦੇ ਕਣ ਨਵੇਂ ਬਣ ਰਹੇ ਟੀਂਡਿਆਂ ਉਪਰ ਵੀ ਅਸਰ ਕਰਦੇ ਹਨ ਅਤੇ ਟੀਂਡਿਆਂ ਉਪਰ ਛੋਟੇ, ਗੋਲ ਪਾਣੀ ਭਿੱਜੇ ਧੱਬੇ ਪੈਦਾ ਹੋ ਜਾਂਦੇ ਹਨ ਅਤੇ ਇਹ ਧੱਬੇ ਵਿਚਕਾਰੋਂ ਅੰਦਰ ਨੂੰ ਧਸੇ ਹੁੰਦੇ ਹਨ। ਇਸ ਦੀ ਰੋਕਥਾਮ ਲਈ 500 ਗ੍ਰਾ. ਬਲਾ-ਈਟੋਕਸ ਵਿਚ 20 ਗ੍ਰਾ. ਐਗਰੀਮਾਈਸੀਨ ਜਾਂ 3 ਗ੍ਰਾ. ਸਟਰੈਪਟੋ-ਸਾਈਕਲੀਨ ਰਲਾ ਕੇ 15-20 ਦਿਨਾਂ ਦੇ ਵਕਫ਼ੇ ਨਾਲ ਪਹਿਲਾ ਮੀਂਹ ਪੈਣ ਪਿੱਛੋਂ ਕਰਨਾ ਚਾਹੀਦਾ ਹੈ। ਤਿੰਨ ਛਿੜਕਾਅ ਕਾਫ਼ੀ ਹਨ। ਇਹ ਦਵਾਈ ਹੋਰ ਕੀੜੇ ਮਾਰ ਦਵਾਈਆਂ ਵਿਚ ਰਲਾ ਕੇ ਵੀ ਛਿੜਕੀ ਜਾ ਸਕਦੀ ਹੈ। ਪਾਣੀ ਦੀ ਮਿਕਦਾਰ ਫ਼ਸਲ ਦੇ ਵਾਧੇ ਅਤੇ ਸਪਰੇਅ ਪੰਪ ਮੁਤਾਬਕ ਰਖਣੀ ਚਾਹੀਦੀ ਹੈ।

**ਲਾਲ ਧੱਬਿਆਂ ਦਾ ਰੋਗ**—ਇਸ ਬਿਮਾਰੀ ਦੇ ਕਣ ਕਪਾਹ ਦੀ ਫ਼ਸਲ ਦੇ ਬਚੇ ਖੁਚੇ ਹਿੱਸਿਆਂ ਵਿਚ ਜ਼ਮੀਨ ਵਿਚ ਰਹਿੰਦੇ ਹਨ। ਇਸ ਬਿਮਾਰੀ ਨਾਲ ਪੱਤਿਆਂ, ਸ਼ਾਖ਼ਾਂ ਅਤੇ ਟੀਂਡਿਆਂ ਉਪਰ ਛੋਟੇ, ਗੋਲ ਲਾਲ ਰੰਗ ਦੇ ਧੱਬੇ ਪੈ ਜਾਂਦੇ ਹਨ। ਇਹ ਬਿਮਾਰੀ ਛੋਟੇ ਬੂਟਿਆਂ ਦਾ ਵਧੇਰੇ ਨੁਕਸਾਨ ਕਰਦੀ ਹੈ।

**ਝੁਲਸ ਰੋਗ**—ਇਹ ਰੋਗ ਵੀ ਇਕ ਉੱਲੀ ਕਰਕੇ ਲਗਦਾ ਹੈ। ਇਸ ਨਾਲ ਬੂਟੇ ਉੱਗਣ ਤੋਂ ਪਹਿਲਾਂ ਜਾਂ ਬਾਅਦ ਵਿਚ ਮਰ ਜਾਂਦੇ ਹਨ। ਪੱਤਿਆਂ ਉਤੇ ਹਲਕੇ ਭੂਰੇ ਰੰਗ ਦੇ ਧੱਬੇ ਪੈ ਜਾਂਦੇ ਹਨ। ਬਿਮਾਰੀ ਦੇ ਵਧੇਰੇ ਫੈਲਣ ਨਾਲ ਫੁੱਲ ਅਤੇ ਟੀਂਡੇ ਝੜ ਜਾਂਦੇ ਹਨ। ਇਸ ਦੀ ਰੋਕਥਾਮ ਲਈ ਬੀਜ ਸੋਧ ਕੇ ਬੀਜਣਾ ਚਾਹੀਦਾ ਹੈ। ਲਾਲ ਧੱਬਿਆਂ ਦੇ ਰੋਗ ਅਤੇ ਝੁਲਸ ਰੋਗ ਦੀ ਰੋਕਥਾਮ ਲਈ ਫ਼ਸਲ ਉਤੇ ਅਦਲ ਬਦਲ ਕੇ 0.25% ਬਲਾਈਟੋਕਸ 50 ਜਾਂ ਕੈਪਟਾਨ 83 (500 ਗ੍ਰਾ. 200 ਲਿਟਰ ਪਾਣੀ ਵਿਚ) 15-20 ਦਿਨਾਂ ਦੇ ਵਕਫ਼ੇ ਤੇ ਪਹਿਲੇ ਮੀਂਹ ਤੋਂ ਬਾਅਦ ਛਿੜਕਾਅ ਕਰਨਾ ਚਾਹੀਦਾ ਹੈ। ਦੋ ਤੋਂ ਤਿੰਨ ਛਿੜਕਾਅ ਕਾਫ਼ੀ ਹਨ।

**ਤਿੜਕ**—ਇਸ ਰੋਗ ਨਾਲ ਪੱਤੇ ਪੀਲੇ ਅਤੇ ਲਾਲ ਹੋ ਜਾਂਦੇ ਹਨ ਅਤੇ ਪਿਛੋਂ ਟੀਂਡੇ ਠੀਕ ਨਹੀਂ ਖਿੜਦੇ। ਇਹ ਬਿਮਾਰੀ ਕਦੀ ਕਦੀ ਲਗਦੀ ਹੈ। ਇਹ ਰੋਗ ਜ਼ਿਆਦਾ ਕਰਕੇ ਖ਼ੁਸ਼ਕ ਇਲਾਕੇ ਵਿਚ ਹੁੰਦਾ ਹੈ, ਜੋ ਰਾਜਸਥਾਨ ਅਤੇ ਹਰਿਆਣੇ ਨਾਲ ਲਗਦੇ ਹਨ। ਇਸ ਰੋਗ ਦੇ ਜ਼ਿਆਦਾ ਖ਼ਤਰਨਾਕ ਹੋਣ ਦੇ ਮੁੱਖ ਕਾਰਨ ਇਹ ਹਨ—ਜਿਵੇਂ ਲੰਬੇ ਸਮੇਂ ਦੀ ਔੜ, ਘਟੀਆ ਪਾਣੀ ਪ੍ਰਬੰਧ, ਹਲਕੀ ਰੇਤਲੀ ਜ਼ਮੀਨ ਵਿਚ ਖ਼ੁਰਾਕੀ ਤੱਤਾਂ ਦੀ ਘਾਟ, ਬਹੁਤ ਅਗੇਤੀ ਬਿਜਾਈ ਜਾਂ ਪੌਦਾ ਸੁਰੱਖਿਆ ਦੇ ਪ੍ਰਬੰਧ ਨਾ ਕੀਤੇ ਹੋਣ। ਇਹ ਕਾਰਨ ਇਕੱਠੇ ਜਾਂ ਇਕੱਲੇ ਹੀ ਤਿੜਕ ਦੀ ਬਿਮਾਰੀ ਲਾ ਸਕਦੇ ਹਨ। ਫੁੱਲ ਅਤੇ ਟੀਂਡੇ ਪੈਣ ਸਮੇਂ ਅਤਿ ਦੀ ਗਰਮੀ ਇਸ ਬਿਮਾਰੀ ਨੂੰ ਹੋਰ ਵੀ ਵਧਾਉਂਦੀ ਹੈ। ਖਾਦਾਂ ਦੀ ਪੂਰੀ ਵਰਤੋਂ, ਸਮੇਂ ਸਿਰ ਸਿੰਜਾਈ ਖ਼ਾਸ ਕਰਕੇ ਫੁੱਲ ਅਤੇ ਟੀਂਡੇ ਪੈਣ ਸਮੇਂ ਅਤੇ ਪੌਦੇ ਸੁਰੱਖਿਆ ਦੀਆਂ ਸਿਫ਼ਾਰਸ਼ਾਂ ਤੇ ਅਮਲ ਕਰਨ ਨਾਲ ਇਸ ਰੋਗ ਨੂੰ ਕਾਫ਼ੀ ਘੱਟ ਕੀਤਾ ਜਾ ਸਕਦਾ ਹੈ।

**ਕਪਾਹ ਦਾ ਵਰਗੀਕਰਨ**—ਕਪਾਹ ਦੀਆਂ ਕਾਸ਼ਤ ਕੀਤੀਆਂ ਜਾਣ ਵਾਲੀਆਂ ਅਤੇ ਜੰਗਲੀ ਕਿਸਮਾਂ ਗੌਸੀਪੀਅਮ ਪ੍ਰਜਾਤੀ ਵਿਚ ਰਖੀਆਂ ਗਈਆਂ ਹਨ। ਕਪਾਹ ਪੈਦਾ ਕਰਨ ਲਈ 4 ਪ੍ਰਜਾਤੀਆਂ ਦੀ ਕਾਸ਼ਤ ਕੀਤੀ ਜਾਂਦੀ ਹੈ। ਗੌਸੀਪੀਅਮ ਹਰਬੇਸੀਅਮ (*G. herbaceum*) ਅਤੇ ਗੌਸੀਪੀਅਮ ਆਰਬੋਰੀਅਮ (*G. arboreum*) ਜਿਨ੍ਹਾਂ ਨੂੰ ਆਮ ਤੌਰ ਤੇ ਏਸ਼ੀਆਈ ਜਾਤੀਆਂ ਕਿਹਾ ਜਾਂਦਾ ਹੈ, ਇਨ੍ਹਾਂ ਦਾ ਹੈਪਲਾੱਇਡ ਕ੍ਰੋਮੋਸੋਮ ਨੰਬਰ 13 ਹੈ ਅਤੇ ਇਹ ਛੋਟੇ (3/8″ ਤੋਂ 3/4″) ਆਕਾਰ ਦੀ ਰੂਈ ਪੈਦਾ ਕਰਦੇ ਹਨ। ਇਕ ਹੋਰ ਜਾਤੀ ਹਿਰਸੂਟਮ (*G. hirsutum*) ਜਿਸ ਨੂੰ ਅਮਰੀਕਨ ਕਿਸਮ ਕਿਹਾ ਜਾਂਦਾ ਹੈ, ਇਸ ਦਾ ਹੈਪਲਾੱਇਡ ਕ੍ਰੋਮੋਸੋਮ ਨੰਬਰ 26 ਹੈ ਅਤੇ ਇਹ ਦਰਮਿਆਨੀ ਲੰਬਾਈ (13/16″ ਤੋਂ $1\frac{1}{4}$″) ਦੀ ਰੂਈ ਪੈਦਾ ਕਰਦੀ ਹੈ ਜੋ ਖੁਰਦਰੀ ਜਿਹੀ ਹੁੰਦੀ ਹੈ। ਚੌਥੀ ਪ੍ਰਜਾਤੀ ਬਾਰਬੇਡੈਂਸ (*G. barbadense*) ਦਾ ਹੈਪਲਾੱਇਡ ਕ੍ਰੋਮੋਸੋਮ ਨੰਬਰ 26 ਹੈ ਅਤੇ ਇਸ ਵਿਚ ਕਈ ਕਿਸਮਾਂ ਸ਼ਾਮਲ ਹਨ ਜਿਵੇਂ ਸੀ ਆਈਲੈਂਡ, ਮਿਸਰੀ, ਅਮਰੀਕਨ-ਮਿਸਰੀ ਅਤੇ ਪੈਰੂਵੀਅਨ ਟੈਂਗੂਇਸ ਆਦਿ। ਇਨ੍ਹਾਂ ਵਪਾਰਕ ਕਿਸਮਾਂ ਵਿਚ ਸਿਵਾਇ ਪੈਰੂਵੀਅਨ ਟੈਂਗੂਇਸ ਤੋਂ ਇਹ ਕਾਫ਼ੀ ਲੰਬੀ ਰੂਈ ($1\frac{7}{16}$″ ਤੋਂ $2\frac{1}{2}$″) ਪੈਦਾ ਕਰਦੀਆਂ ਹਨ ਜੋ ਬਹੁਤ ਹੀ ਬਾਰੀਕ ਹੁੰਦੀ ਹੈ।

**ਕਪਾਹ ਦੇ ਰੇਸ਼ੇ**—ਕਪਾਹ ਦਾ ਰੇਸ਼ਾ ਅਸਲ ਵਿਚ ਇਕਹਿਰੇ ਸੈੱਲ ਦਾ ਵਾਧਾ ਹੁੰਦਾ ਹੈ ਜੋ ਕਪਾਹ ਦੇ ਬੀਜ ਦੀ ਬਾਹਰਲੀ ਪਰਤ ਤੋਂ ਪੈਦਾ ਹੁੰਦਾ ਹੈ। ਹਰੇਕ ਰੇਸ਼ੇ ਵਿਚ ਇਕ ਬਾਹਰਲੀ ਜਾਂ ਮੁਢਲੀ ਸੈੱਲ ਕੰਧ ਅਤੇ ਵਿਚਲੀ ਪਰਤ ਸੈਲੂਲੋਜ਼ ਦੀ ਹੁੰਦੀ ਹੈ ਜੋ ਸੈਕੰਡਰੀ ਕੰਧ ਬਣਾਉਂਦੀ ਹੈ। ਮਾਈਕ੍ਰੋਸਕੋਪ ਰਾਹੀਂ ਨਿਰੀਖਣ ਕੀਤਿਆਂ ਕਪਾਹ ਦੇ ਰੇਸ਼ੇ ਦੇ ਲੰਬੇ ਦਾਅ ਸੈਕਸ਼ਨ ਵਿਚ ਰੋਜ਼ਾਨਾ ਵਿਕਾਸ ਦੇਖਿਆ ਜਾ ਸਕਦਾ ਹੈ ਕਿ ਕਿਸ ਤਰ੍ਹਾਂ ਵਾਧੇ ਨਾਲ ਇਨ੍ਹਾਂ ਵਿਚ ਸਮਕੇਂਦਰੀ ਚੱਕਰ ਬਣਦੇ ਰਹਿੰਦੇ ਹਨ। ਵਾਧੇ ਦਰਮਿਆਨ ਹਰੇਕ ਰੇਸ਼ੇ ਵਿਚ ਸੈੱਲ ਦਾ ਜ਼ਿੰਦਾ ਪ੍ਰੋਟੋਪਲਾਜ਼ਮ ਹੁੰਦਾ ਹੈ। ਜਦ ਇਹ ਪਕਦਾ ਹੈ ਅਤੇ ਹਵਾ ਦੇ ਸੰਪਰਕ ਵਿਚ ਆਉਂਦਾ ਹੈ ਤਾਂ ਰੇਸ਼ਾ ਖ਼ੁਸ਼ਕ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਸੁੱਕਣ ਨਾਲ ਇਸ

ਵਿਚ ਫੈਲਾਅ ਆ ਜਾਂਦਾ ਹੈ ਅਤੇ ਇਹ ਮੁੜਨਾ ਸ਼ੁਰੂ ਹੋ ਜਾਂਦਾ ਹੈ । ਇਸ ਤਰ੍ਹਾਂ ਇਹ ਪਿੰਜਣ ਵਿਚ ਸੁਖਾਲਾ ਹੋ ਜਾਂਦਾ ਹੈ ।



ਚਿਤਰ 1 : ਕਪਾਹ ਦੇ ਰੇਸ਼ੇ ਦਾ ਲੰਬੇ ਦਾਅ ਸੈਕਸ਼ਨ
(ੳ) (ਅ) (ੲ) ਖੁਰਦਰੇ ਰੇਸ਼ੇ
ਅਤੇ (ਸ) (ਹ) (ਕ) ਬਾਰੀਕ ਰੇਸ਼ੇ

ਭਾਵੇਂ ਸਾਰੀ ਰੂੰਈ ਵਿਚ ਪਿੰਜਣ ਤੇ ਮਰੋੜਨ ਲਛਣਾਤਮਕ ਮਹਤਤਾ ਬਰਾਬਰ ਹੀ ਹੁੰਦੀ ਹੈ, ਪਰ ਫਿਰ ਵੀ ਇਨ੍ਹਾਂ ਦੀ ਲੰਬਾਈ, ਖੁਰਦਰਾਪਨ ਅਤੇ ਮਜ਼ਬੂਤੀ ਵਿਚ ਬਹੁਤ ਵਖਰੇਵਾਂ ਮਿਲਦਾ ਹੈ । ਇਕ ਹੀ ਕਿਸਮ ਵਿਚ ਇਨ੍ਹਾਂ ਦੇ ਉਤਪਾਦਨ ਦੇ ਗੁਣਾਂ ਵਿਚ ਕਈ ਤਰ੍ਹਾਂ ਦੇ ਫ਼ਰਕ ਮਿਲਦੇ ਹਨ । ਵਿਰਾਸਤ ਵਖਰੇਵਿਆਂ ਤੋਂ ਇਲਾਵਾ ਵੀ ਜਲਵਾਯੂ-ਹਾਲਤਾਂ ਜਿਨ੍ਹਾਂ ਥੱਲੇ ਇਹ ਫ਼ਸਲ ਉਗਾਈ ਜਾਂਦੀ ਹੈ, ਉਨ੍ਹਾਂ ਦੀ ਵੀ ਇਨ੍ਹਾਂ ਗੁਣਾਂ ਵਿਚ ਕਾਫ਼ੀ ਮਹੱਤਤਾ ਹੈ ।



ਚਿਤਰ 2 : ਕਪਾਹ ਦੇ ਟੀਂਡੇ ਦੇ ਵਿਕਾਸ ਦੀਆਂ ਹਾਲਤਾਂ
(ੳ) ਅੱਖ, (ਅ) ਫੁੱਲ, (ੲ) ਅਣ-ਖਿੜਿਆ ਟੀਂਡਾ, (ਸ) ਟੀਂਡਾ

**ਗਰੇਡਿੰਗ ਅਤੇ ਮਾਰਕੀਟਿੰਗ**—ਮੰਡੀਆਂ ਵਿਚ ਕਪਾਹ ਦੀ ਕੀਮਤ ਇਸ ਦੇ ਰੇਸ਼ੇ ਦੀ ਲੰਬਾਈ, ਰੰਗ, ਤਿਆਰੀ ਅਤੇ ਇਸ ਵਿਚਲੀ ਮਿਲਾਵਟ ਆਦਿ ਤੱਥਾਂ ਦੇ ਅਧਾਰ ਤੇ ਪਾਈ ਜਾਂਦੀ ਹੈ । ਇਹ ਤੱਥ ਗਰੇਡਿੰਗ ਲਈ ਵੀ ਅਪਣਾਏ ਜਾਂਦੇ ਹਨ । ਗਰੇਡਿੰਗ ਦੇ ਸਿਸਟਮ ਦੁਨੀਆ ਭਰ ਵਿਚ ਜਿਥੇ ਕਪਾਹ ਉਗਾਈ ਅਤੇ ਉਪਯੋਗ ਵਿਚ ਲਿਆਂਦੀ ਜਾਂਦੀ ਹੈ, ਵਖਰੇ ਵਖਰੇ ਹਨ । ਕਪਾਹ ਦੀਆਂ ਗੰਢਾਂ ਵਿਚੋਂ ਕੁਝ ਸੈਂਪਲ ਲੈ ਲਏ ਜਾਂਦੇ ਹਨ ਤੇ ਇਨ੍ਹਾਂ ਸੈਂਪਲਾਂ ਦੇ ਅਧਾਰ ਤੇ ਹੀ ਗਰੇਡਿੰਗ ਕੀਤੀ ਜਾਂਦੀ ਹੈ । ਸਟੋਰ ਕਰਨ ਉਪਰੰਤ ਇਸ ਦੀ ਵਿਕਰੀ ਸਮੇਂ ਵੀ ਗਰੇਡਿੰਗ ਅਤੇ ਮਾਰਕੀਟਿੰਗ ਲਈ ਵੀ ਇਹੀ ਢੰਗ ਅਪਣਾਏ ਜਾਂਦੇ ਹਨ । ਗਰੇਡਿੰਗ ਖੇਤੀਬਾੜੀ ਵਿਭਾਗ ਦੇ ਕਰਮਚਾਰੀ, ਕਪਾਹ ਵੇਲਣ ਦੀਆਂ ਮਿਲਾਂ ਅਤੇ ਕੱਪੜਾ ਬੁਣਨ ਲਈ ਖਰੀਦਣ ਵਾਲੇ ਵਪਾਰੀਆਂ ਦੇ ਨੁਮਾਇੰਦੇ ਵੀ ਕਰਦੇ ਹਨ । ਗਰੇਡਿੰਗ ਲਈ ਕਈ ਤਰ੍ਹਾਂ ਦੇ ਵਖ ਵਖ ਗਰੇਡ ਮਿਥੇ ਜਾਂਦੇ ਹਨ । ਇਸੇ ਤਰ੍ਹਾਂ ਹੀ ਗਰੇਡਿੰਗ ਤੋਂ ਬਾਅਦ ਖਰੀਦਣ ਵਾਲੇ ਦੀ ਮਰਜ਼ੀ ਅਨੁਸਾਰ ਕਪਾਹ ਦੀ ਵਿਕਰੀ ਨਿਰਭਰ ਕਰਦੀ ਹੈ । ਮੰਡੀਆਂ ਵਿਚੋਂ ਕਪਾਹ ਵਪਾਰੀ, ਸਰਕਾਰੀ ਏਜੰਸੀਆਂ ਅਤੇ ਕੱਪੜਾ ਤਿਆਰ ਕਰਨ ਵਾਲੀਆਂ ਮਿਲਾਂ ਦੇ ਨੁਮਾਇੰਦੇ ਇਸ ਦੀ ਖਰੀਦੋ-ਫ਼ਰੋਖ਼ਤ ਕਰ ਲੈਂਦੇ ਹਨ ।

**ਉਤਪਾਦਨ**—ਸੰਯੁਕਤ ਰਾਜ ਅਮਰੀਕਾ ਦੁਆਰਾ ਇਕੱਠੇ ਕੀਤੇ ਗਏ ਅੰਕੜਿਆਂ ਤੋਂ ਅਮਰੀਕਨ ਗੰਢਾਂ (490 ਪੌਂਡ ਔਸਤਨ) ਅਤੇ ਅਮਰੀਕਾ ਤੋਂ ਬਾਹਰਲੇ ਦੇਸ਼ਾਂ ਦੀਆਂ ਗੰਢਾਂ (478 ਪੌਂਡ ਔਸਤਨ) ਦੇ ਹਿਸਾਬ ਦੁਨੀਆ ਭਰ ਵਿਚ ਕਪਾਹ ਦਾ ਉਤਪਾਦਨ ਕਰੀਬ 48,000,000 ਗੰਢਾਂ ਹਨ। ਇਸ ਵਿਚ 60 ਤੋਂ ਉਪਰ ਦੇਸ਼ਾਂ ਦਾ ਉਤਪਾਦਨ ਇਸ ਤਰ੍ਹਾਂ ਹੈ :-ਸੰਯੁਕਤ ਰਾਜ ਅਮਰੀਕਾ (15 000,000) ਗੰਢਾਂ; ਬਰਾਜ਼ੀਲ (2,000,000); ਭਾਰਤ (4,500,000); ਪਾਕਿਸਤਾਨ (1,300,000); ਰੂਸ (7,000,000) ਅਤੇ ਮੈਕਸੀਕੋ (2,000,000) ।

ਉਨ੍ਹਾਂ ਦੇਸ਼ਾਂ ਵਿਚੋਂ ਜੋ ਆਪਣੀ ਉਪਜ ਦਾ ਬਹੁਤ ਜ਼ਿਆਦਾ ਪ੍ਰਤਿਸ਼ਤ ਹਿੱਸਾ ਉਪਯੋਗ ਵਿਚ ਲਿਆਉਂਦੇ ਹਨ, ਉਹ ਇਸ ਤਰ੍ਹਾਂ ਹਨ, ਅਮਰੀਕਾ, ਰੂਸ, ਚੀਨ, ਕੋਰੀਆ, ਭਾਰਤ, ਬਰਾਜ਼ੀਲ ਅਤੇ ਅਰਜੈਨਟਾ-ਈਨਾ । ਜੋ ਦੇਸ਼ ਆਪਣੀ ਬਹੁਤ ਸਾਰੀ ਉਪਜ ਬਾਹਰਲੇ ਦੇਸ਼ਾਂ ਨੂੰ ਭੇਜਦੇ ਹਨ ਉਨ੍ਹਾਂ ਵਿਚ ਮਿਸਰ, ਤੁਰਕੀ, ਮੈਕਸੀਕੋ, ਪੀਰੂ, ਸੂਡਾਨ, ਯੁਗਾਂਡਾ ਅਤੇ ਕਾਂਗੋ ਆਦਿ ਸ਼ਾਮਲ ਹਨ । ਯੂਰਪੀਅਨ ਮੰਡੀਆਂ ਵਿਚੋਂ ਬਹੁਤ ਸਾਰੀ ਕਪਾਹ ਜਾਪਾਨ ਬਰਾਮਦ ਕਰਦਾ ਹੈ ।

ਹ. ਪੁ.—ਐਨ. ਬ੍ਰਿ. 6 : 613; ਕਪਾਹ ਦੀ ਕਾਸ਼ਤ : ਫਾਰਮ ਬੁਲਿਟਿਨ—ਖੇਤੀ ਬਾੜੀ ਵਿਭਾਗ, ਪੰਜਾਬ

**ਕਪਾਲ ਮੋਚਨ :** ਇਸ ਦੇ ਸ਼ਾਬਦਿਕ ਅਰਥ ਸਿਰ ਦਾ ਕਲਿਆਣ ਜਾਂ ਛੁਟਕਾਰਾ ਹਨ । ਇਸ ਦੀ ਕਥਾ ਪਦਮ ਪੁਰਾਣ ਅਨੁਸਾਰ ਇਉਂ ਹੈ : ਮਹਾਂਭੈਰਵ (ਸ਼ਿਵ) ਨੇ ਆਪਣੇ ਖੱਬੇ ਹੱਥ ਦੀ ਉਂਗਲ ਦੇ ਨਹੁੰ ਨਾਲ ਅਭਿਮਾਨੀ ਬ੍ਰਹਮਾ ਦਾ ਸਿਰ ਕੱਟ ਲਿਆ ਜੋ ਮਹਾਂਭੈਰਵ ਦੀ ਉਂਗਲ ਦੇ ਨਾਲ ਹੀ ਚਿਮਟ ਗਿਆ । ਕਾਸ਼ੀ ਵਿਚ ਆ ਕੇ ਕਪਾਲ-ਮੋਚਨ ਤਲਾ ਤੇ ਇਹ ਸਿਰ ਉਂਗਲੀ ਨਾਲੋਂ ਲੱਥਾ ।

ਮਹਾਂਭਾਰਤ ਅਨੁਸਾਰ ਸਰਸਵਤੀ ਨਦੀ ਦੇ ਕਿਨਾਰੇ 'ਔਸ਼ਨਸ' ਤੀਰਥ ਦਾ ਨਾਂ ਕਪਾਲ ਮੋਚਨ ਹੈ । ਸ੍ਰੀ ਰਾਮ ਚੰਦਰ ਜੀ ਦੁਆਰਾ ਵੱਢਿਆ ਹੋਇਆ ਇਕ ਦੈਂਤ ਦਾ ਸਿਰ ਮਹੋਦਰ ਰਿਖੀ ਦੀ ਲੱਤ ਨਾਲ ਚਿਮਟ ਗਿਆ ਸੀ, ਜੋ ਕਿਸੇ ਹੋਰ ਤੀਰਥ ਨ੍ਹਾਤੇ ਨਾ ਉਤਰਿਆ । ਇਸ ਥਾਂ ਇਸ਼ਨਾਨ ਕਰਨ ਨਾਲ ਉਹ ਸਿਰ ਲੱਤ ਨਾਲੋਂ ਲਹਿ ਗਿਆ । ਇਹ ਸਥਾਨ ਹਰਿਆਣਾ ਰਾਜ ਦੇ ਅੰਬਾਲਾ ਜ਼ਿਲ੍ਹੇ ਵਿਚ ਜਗਾਧਰੀ ਅਤੇ ਸਢੌਰੇ ਦੇ ਨੇੜੇ ਹੈ । ਸੰਮਤ 1742 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਥੇ ਪਧਾਰੇ ਸਨ । ਉਨ੍ਹਾਂ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ, ਜਿਸ ਨਾਲ ਕਾਫ਼ੀ ਜ਼ਮੀਨ ਹੈ ।

ਇਸੇ ਅਸਥਾਨ ਤੇ ਇਕ ਸਰੋਵਰ 'ਰਿਣ ਮੋਚਨ' ਨਾਂ ਦਾ ਵੀ ਹੈ, ਜਿਸ ਸਬੰਧੀ ਇਹ ਕਿਹਾ ਜਾਂਦਾ ਹੈ ਕਿ ਇਥੇ ਕੱਤਕ ਦੀ ਪੂਰਨਮਾਸ਼ੀ ਤੇ ਲਗਾਤਾਰ ਤਿੰਨ ਸਾਲ ਇਸ਼ਨਾਨ ਕਰਨ ਨਾਲ ਵਿਅਕਤੀ ਰਿਣ (ਕਰਜ਼ੇ) ਤੋਂ ਮੁਕਤ ਹੋ ਜਾਂਦਾ ਹੈ ।

ਮਹਾਂਭਾਰਤ ਅਨੁਸਾਰ ਇਕ ਰਿਸ਼ੀ ਦਾ ਨਾਂ ਵੀ ਕਪਾਲਮੋਚਨ ਹੈ।

ਹ. ਪੁ.—ਮ. ਕੋ.

**ਕੰਪਾਲਾ :** ਇਹ ਪੂਰਬੀ ਅਫ਼ਰੀਕਾ ਦੇ ਯੁਗਾਂਡਾ ਰਾਜ ਦੀ ਰਾਜ-ਧਾਨੀ ਅਤੇ ਸਭ ਤੋਂ ਵੱਡਾ ਸ਼ਹਿਰ ਹੈ ਜੋ ਪਹਾੜੀਆਂ (1,190 ਮੀ. ਉੱਚੀਆਂ) ਦੀ ਇਕ ਲੜੀ ਉਪਰ ਵਾਕਿਆ ਹੈ । ਇਹ ਦੇਸ਼ ਦੀਆਂ ਸੜਕਾਂ ਦਾ ਕੇਂਦਰ ਹੈ ਅਤੇ ਕਾਸੀਸੀ ਤੋਂ ਕੀਨੀਆ ਵਿਚ ਮੋਂਬਾਸਾ ਨੂੰ ਜਾਣ ਵਾਲੇ ਰੇਲ-ਮਾਰਗ ਉਪਰ ਸਥਿਤ ਹੈ । ਐਂਟੈਬੇ ਵਿਖੇ ਯੁਗਾਂਡਾ ਦੇ ਅੰਤਰ-ਰਾਸ਼ਟਰੀ ਹਵਾਈ ਅੱਡੇ ਦੀਆਂ ਸਹੂਲਤਾਂ ਵੀ ਇਸ ਨੂੰ ਪ੍ਰਾਪਤ ਹਨ । ਸੰਨ 1890 ਵਿਚ ਕੈਪਟਨ ਫ਼ਰੈਡਰਿਕ ਲੂਗਾਰਡ ਨੇ ਇਸ ਜਗ੍ਹਾ ਨੂੰ ਇੰਪੀਰੀਅਲ ਬ੍ਰਿਟਿਸ਼ ਦੀ 'ਈਸਟ ਅਫ਼ਰੀਕਾ ਕੰਪਨੀ' ਦੇ ਸਦਰ-ਮੁਕਾਮ ਦੇ ਤੌਰ ਤੇ ਚੁਣਿਆ ਸੀ । ਇਸ ਦਾ ਨਾਂ ਕੰਪਾਲਾ ਜਿਸ ਤੋਂ ਭਾਵ 'ਇੰਪਾਲਾ ਦੀ ਪਹਾੜੀ' ਹੈ, ਇਸ ਗੱਲ ਤੋਂ ਲਿਆ ਗਿਆ ਸੀ ਕਿ

ਇਨ੍ਹਾਂ ਢਲਾਣਾਂ ਤੇ ਲੋਕ ਪਾਲਤੂ ਇੰਪਾਲਾ ਦੇ ਇਜੜ ਚਰਵਾਇਆ ਕਰਦੇ ਸਨ । ਓਲਡ ਕੰਪਾਲਾ ਪਹਾੜੀ ਉਪਰ ਲੂਗਾਰਡ ਦਾ ਕਿਲਾ 1905 ਤਕ ਯੁਗਾਂਡਾ ਨਵ-ਆਬਾਦੀ ਦਾ ਪ੍ਰਬੰਧਕੀ ਸਦਰ-ਮੁਕਾਮ ਰਿਹਾ । 1962 ਵਿਚ ਕੰਪਾਲਾ ਆਜ਼ਾਦ ਯੁਗਾਂਡਾ ਦੀ ਰਾਜਧਾਨੀ ਬਣਿਆ । ਇਥੋਂ ਦਾ ਮੁੱਖ ਬਾਜ਼ਾਰ 8 ਕਿ. ਮੀ. ਤੋਂ ਵੀ ਵੱਧ ਲੰਬਾ ਹੈ । ਨਿਊ ਪਾਰਲੀਮੈਂਟਰੀ ਅਤੇ ਕਮਰਸ਼ੀਅਲ ਇਮਾਰਤਾਂ, ਸੱਨਅਤੀ ਖ਼ੇਤਰ ਅਤੇ ਰਿਹਾਇਸ਼ੀ ਇਮਾਰਤਾਂ ਅਲੱਗ ਅਲੱਗ ਖੇਤਰਾਂ ਵਿਚ ਹਨ ।

ਦੇਸ਼ ਦੇ ਸਭ ਤੋਂ ਵੱਧ ਪ੍ਰਫੁੱਲਤ ਜ਼ਰਾਇਤੀ ਖੇਤਰ ਵਿਚ ਹੋਣ ਕਰ ਕੇ ਕੰਪਾਲਾ ਕਾਫ਼ੀ, ਕਪਾਹ, ਚਾਹ, ਤੰਬਾਕੂ ਅਤੇ ਖੰਡ ਬਰਾਮਦ ਕਰਦਾ ਹੈ । ਇਹ ਸਨੱਅਤ ਦੇ ਪੱਖੋਂ ਦੇਸ਼ ਵਿਚ ਜਿੰਜਾ ਤੋਂ ਦੂਜੇ ਦਰਜੇ ਤੇ ਹੈ । ਇਥੇ ਖਾਣ-ਪੀਣ ਦੀਆਂ ਵਸਤਾਂ, ਧਾਤਵੀ ਵਸਤਾਂ ਅਤੇ ਫ਼ਰਨੀਚਰ ਤਿਆਰ ਕਰਨ ਦੇ ਧੰਦੇ ਪ੍ਰਫੁੱਲਤ ਹਨ । ਯੁਗਾਂਡਾ ਦੀਆਂ ਵੱਡੀਆਂ ਵੱਡੀਆਂ ਫਰਮਾਂ ਵਿਚੋਂ ਬਹੁਤ ਸਾਰੀਆਂ ਦੇ ਮੁੱਖ ਦਫ਼ਤਰ ਇਥੇ ਹਨ ਅਤੇ ਇਹ ਝੀਲ ਵਿਕਟੋਰੀਆ ਦੇ ਖੇਤਰ ਵਾਸਤੇ ਇਕ ਵੱਡੀ ਮੰਡੀ ਹੈ । ਕੰਪਾਲਾ ਵਿਚ 20 ਨਾਲੋਂ ਵੱਧ ਸਕੂਲ ਅਤੇ ਇਕ ਤਕਨੀਕੀ ਅਦਾਰਾ ਹੈ । ਇਥੇ ਮਕਰੀਰੀ ਯੂਨੀਵਰਸਿਟੀ ਕਾਲਜ ਅਤੇ ਯੁਗਾਂਡਾ ਅਜਾਇਬ-ਘਰ ਵੀ ਹੈ । ਕੰਪਾਲਾ ਇਕ ਧਾਰਮਕ ਕੇਂਦਰ ਹੈ । ਇਥੇ ਮਸਜਿਦਾਂ, ਮੰਦਰ ਅਤੇ ਗਿਰਜੇ ਮੌਜੂਦ ਹਨ ।

ਆਬਾਦੀ—458,423 (1980)

0° 19′ ਉ. ਵਿਥ. ; 32° 25′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 5 : 680

**ਕੰਪਿਊਟਰ :** ਕੰਪਿਊਟਰ ਇਕ ਸਵੈਚਾਲਿਤ ਇਲੈਕਟ੍ਰਾਨਿਕ ਯੰਤਰ ਹੈ ਜੋ ਦਿਤੀ ਹੋਈ ਜਾਣਕਾਰੀ ਅਤੇ ਹਦਾਇਤਾਂ ਅਨੁਸਾਰ ਗਣਨਾ ਕਰ ਕੇ ਕਿਸੇ ਸਮੱਸਿਆ ਨੂੰ ਹੱਲ ਕਰ ਸਕਦਾ ਹੈ । ਹਦਾਇਤਾਂ ਅਨੁ-ਸਾਰ ਸਟੋਰ ਕੀਤੀ ਲੰਬੀ ਚੌੜੀ ਸਾਮਗਰੀ ਵਿਚੋਂ ਲੋੜੀਂਦੀ ਸੂਚਨਾ ਨੂੰ ਚੁਣ ਸਕਣ ਅਤੇ ਦਿਤੀ ਹੋਈ ਜਾਣਕਾਰੀ ਨੂੰ ਯਾਦ ਰਖ ਸਕਣ ਦੀ ਸਮਰੱਥਾ ਇਸ ਨੂੰ ਸਧਾਰਨ ਗਣਨਾ ਯੰਤਰਾਂ (ਕੈਲਕੁਲੇਟਰਾਂ) ਤੋਂ ਵਖਰਾ ਕਰਦੀ ਹੈ ।

ਮਨੁੱਖ ਆਰੰਭ ਤੋਂ ਹੀ ਗਿਣਤੀਆਂ ਮਿਣਤੀਆਂ ਦੇ ਔਖੇ ਕੰਮਾਂ ਲਈ ਭਾਂਤ ਭਾਂਤ ਦੀਆਂ ਜੁਗਤਾਂ ਵਰਤਦਾ ਆਇਆ ਹੈ । ਇਸ ਪੱਖੋਂ ਸਭ ਤੋਂ ਪੁਰਾਣੀ ਜੁਗਤ ਕੋਈ 5000 ਸਾਲ ਪਹਿਲਾਂ ਵਰਤਿਆ ਜਾਣ ਵਾਲਾ ਗਿਣਤਾਰਾ ਹੈ । ਜਿਥੋਂ ਤਕ ਮੂਲ ਗਣਿਤਕ ਕਿਰਿਆਵਾਂ ਵਾਸਤੇ ਯਾਂਤ੍ਰਿਕ ਵਿਧੀਆਂ ਦੀ ਵਰਤੋਂ ਦਾ ਸੁਆਲ ਹੈ, ਇਸ ਦਾ ਮੁੱਢ 1617 ਵਿਚ ਲਾਗੇਰਿਥਮਾਂ ਦੇ ਖੋਜੀ ਨੇਪੀਅਰ ਨੇ ਬੰਨ੍ਹਿਆ । ਸੰਨ 1642 ਵਿਚ ਫ਼ਰਾਂਸੀਸੀ ਹਿਸਾਬਦਾਨ ਪਾਸਕਲ ਨੇ ਇਸ ਪਾਸੇ ਅਗਲਾ ਕਦਮ ਪੁੱਟਿਆ । ਉਸ ਨੇ 10 ਗਰਾਰੀਦਾਰ ਪੱਤੀਆਂ ਦੇ ਆਸਰੇ ਚੱਲਣ ਵਾਲੀ ਇਕ ਸਰਲ ਮਸ਼ੀਨ ਬਣਾਈ ਜੋ ਵੱਡੀਆਂ ਵੱਡੀਆਂ ਰਕਮਾਂ ਦਾ ਜੋੜ ਸੌਖਿਆਂ ਹੀ ਕਰ ਸਕਦੀ ਸੀ । ਸੰਨ 1671 ਵਿਚ ਲੈਬਨੀਜ਼ ਨੇ ਜੋੜ ਦੀ ਸਰਲ ਕਿਰਿਆ ਨੂੰ ਮੁੜ ਮੁੜ ਦੁਹਰਾਅ ਕੇ ਗੁਣਾ, ਵੰਡ ਤੇ ਵਰਗਮੂਲ ਪਤਾ ਕਰ ਸਕਣ ਵਾਲਾ ਇਕ ਯੰਤਰ ਤਿਆਰ ਕੀਤਾ । ਉਸ ਨੇ ਹੀ ਪਹਿਲੀ ਵਾਰ ਦਸ਼ਮਲਵ ਪ੍ਰਣਾਲੀ ਦੇ ਮੁਕਾਬਲੇ ਵਿਚ ਦੋ-ਅੰਕੀ ਪ੍ਰਣਾਲੀ ਦੇ ਲਾਭਾਂ ਨੂੰ ਵੀ ਸਾਹਮਣੇ ਲਿਆਂਦਾ । ਮੂਲ ਗਣਿਤਕ ਕਿਰਿਆਵਾਂ ਲਈ ਪਹਿਲੀ ਵਪਾਰਕ ਜੁਗਤੀ 1820 ਵਿਚ ਬਣੀ । ਸੰਨ 1835 ਵਿਚ ਇਕ ਅੰਗਰੇਜ਼ ਵਿਗਿਆਨੀ ਚਾਰਲਸ ਬੈਬੇਜ ਨੇ ਵਿਸ਼ਲੇਸ਼ਕ ਇੰਜਣ ਦਾ ਵਿਕਾਸ ਕੀਤਾ । ਇਹ ਮਸ਼ੀਨ ਆਪ ਹੀ ਪਹਿਲਾਂ ਕੋਈ ਪ੍ਰਸ਼ਨ ਹੱਲ ਕਰ ਕੇ ਉਸ ਦੇ ਉੱਤਰ ਨੂੰ ਅੱਗੇ ਵਰਤ ਸਕਦੀ ਸੀ । ਆਧੁਨਿਕ ਕੰਪਿਊਟਰ ਦੀ ਅਧਾਰ ਸ਼ਿਲਾ ਰਖਣ ਦਾ ਮਾਣ ਜਾਰਜ ਬੂਲ ਅਤੇ ਹਾਲਰਿਥ ਨੂੰ ਜਾਂਦਾ ਹੈ । ਬੂਲ ਨੇ ਬੂਲੀਅਨ ਅਲਜਬਰੇ ਦਾ ਵਿਕਾਸ ਕੀਤਾ ਜਿਸ ਨੇ ਆਧੁਨਿਕ ਕੰਪਿਊਟਰਾਂ ਦੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾਇਆ । ਹਾਲਰਿਥ ਇਕ ਅਮਰੀਕੀ ਅੰਕੜਾ-ਵਿਗਿਆਨੀ ਸੀ ਜਿਸ ਨੇ 1889 ਵਿਚ ਸੁਰਾਖ਼ਦਾਰ ਕਾਰਡਾਂ ਦੀ ਵਰਤੋਂ ਕਰਨ ਦੀ ਜਾਚ ਦੱਸੀ । ਉਸ ਨੇ ਹੀ ਇਨ੍ਹਾਂ ਕਾਰਡਾਂ ਅਤੇ ਹੋਰ ਬਿਜਲ-ਚੁੰਬਕੀ ਖੋਜਾਂ ਦਾ ਤਾਲਮੇਲ ਕਰ ਕੇ ਆਧੁਨਿਕ ਕੰਪਿਊਟਰ ਦਾ ਵਿਕਾਸ ਕੀਤਾ । ਹਾਲਰਿਥ ਕਾਰਡਾਂ ਦਾ ਨਿਰਮਾਣ ਕਰਨ ਵਾਲੀ ਸੰਸਥਾ ਤੇਜ਼ੀ ਨਾਲ ਵਿਕਸਿਤ ਹੋਈ ਅਤੇ ਉਸ ਵਿਚ ਕਈ ਹੋਰ ਵਪਾਰਕ ਸੰਸਥਾਵਾਂ ਸ਼ਾਮਲ ਹੋ ਗਈਆਂ । ਬਾਅਦ ਵਿਚ ਇਹੀ ਸੰਸਥਾ ਇੰਟਰਨੈਸ਼ਨਲ ਬਿਜ਼ਨਸ ਮਸ਼ੀਨਜ਼ ਕਾਰਪੋਰੇਸ਼ਨ ਦੇ ਨਾਂ ਨਾਲ ਪ੍ਰਸਿੱਧ ਹੋਈ । ਸੰਨ 1939 ਵਿਚ ਹਾਰਵਰਡ ਯੂਨੀਵਰਸਿਟੀ ਦੇ ਹਾਵਰਡ ਏਕਨ ਨੇ ਉਪਰੋਕਤ ਸੰਸਥਾ ਦੇ ਇੰਜਨੀਅਰਾਂ ਨਾਲ ਰਲ ਕੇ ਕੰਮ ਕਰਨਾ ਸ਼ੁਰੂ ਕੀਤਾ ਅਤੇ ਉਨ੍ਹਾਂ ਦੀ ਪੰਜ ਸਾਲਾਂ ਦੀ ਸਖ਼ਤ ਮਿਹਨਤ ਸਦਕਾ 1944 ਵਿਚ ਹਾਵਰਡ ਮਾਰਕ-1 ਨਾਂ ਦਾ ਪਹਿਲਾ ਆਧੁਨਿਕ ਕੰਪਿਊਟਰ ਹੋਂਦ ਵਿਚ ਆਇਆ ।

ਆਧੁਨਿਕ ਕੰਪਿਊਟਰ ਤਿੰਨ ਕਿਸਮਾਂ ਦੇ ਹੁੰਦੇ ਹਨ :—ਐਨਾਲਾਗ (ਅਨੁਰੂਪ), ਡਿਜਿਟਲ (ਅੰਕਾਂ ਵਾਲਾ) ਅਤੇ ਹਾਈਬਰਿਡ (ਮਿਸ਼ਰਿਤ) ।

ਐਨਾਲਾਗ ਕੰਪਿਊਟਰ ਕਿਸੇ ਸਮੱਸਿਆ ਨੂੰ ਹੱਲ ਕਰਨ ਵਾਸਤੇ ਕਿਸੇ ਅਜਿਹੇ ਢਾਂਚੇ ਦੀ ਵਰਤੋਂ ਕਰਦੇ ਹਨ ਜੋ ਹੱਲ ਕੀਤੀ ਜਾਣ ਵਾਲੀ ਸਮੱਸਿਆ ਨਾਲ ਰਲਦਾ ਮਿਲਦਾ ਹੈ, ਭਾਵ ਉਸ ਦਾ ਐਨਾਲਾਗ ਜਾਂ ਅਨੁਰੂਪ ਹੁੰਦਾ ਹੈ । ਉਦਾਹਰਨ ਲਈ ਇਕ ਹਵਾਈ ਜਹਾਜ਼ ਦੀ ਕਿਸੇ ਖ਼ਾਸ ਵਕਤ ਸਥਿਤੀ ਵੇਖਣ ਲਈ ਜਹਾਜ਼ ਦੀ ਗਤੀ ਦੇ ਹਿਸਾਬ ਨਾਲ ਬਣਾਇਆ ਇਕ ਬਟਨ ਦਾ ਐਨਾਲਾਗ ਜੋ ਉਸ ਦੀ ਹਰਕਤ ਦੀ ਬਿਲਕੁਲ ਨਕਲ ਕਰ ਰਿਹਾ ਹੋਵੇ, ਸਾਡੀ ਮੱਦਦ ਕਰ ਸਕਦਾ ਹੈ । ਇੰਜਨੀਅਰਾਂ ਦਾ ਸਲਾਈਡ ਰੂਲ ਇਕ ਸਾਦਾ ਐਨਾਲਾਗ ਜੁਗਤ ਹੀ ਹੈ । ਐਨਾਲਾਗ ਕੰਪਿਊਟਰ ਕਿਸੇ ਭੌਤਿਕ ਸਮੱਸਿਆ ਦਾ ਅਨੁਰੂਪ ਪੇਸ਼ ਕਰਦੇ ਹੋਏ ਅਜਿਹੀਆਂ ਮਾਤਰਾਵਾਂ ਵਰਤਦਾ ਹੈ, ਜਿਨ੍ਹਾਂ ਨੂੰ ਉਹ ਮਿਣ ਸਕਦਾ ਹੈ ਜਿਵੇਂ ਕੋਣੀ-ਸਥਿਤੀਆਂ ਅਤੇ ਵੋਲਟਾਵਾਂ । ਬਹੁਤੇ ਐਨਾਲਾਗ ਕੰਪਿਊਟਰ ਬਿਜਲਈ ਪੁਟੈਂਸ਼ਲ-ਅੰਤਰਾਂ ਦੀ ਅਦਲਾ ਬਦਲੀ ਦੇ ਅਧਾਰ ਤੇ ਕੰਮ ਕਰਦੇ ਹਨ । ਇਹ ਕੰਪਿਊਟਰ ਵਾਯੂ ਗਤਿਕੀ ਦੇ ਖੇਤਰ ਵਿਚ ਖ਼ਾਸ ਕਰ ਕੇ ਵਰਤੇ ਜਾਂਦੇ ਹਨ । ਹਵਾ ਵਿਚ ਕਿਸੇ ਖ਼ਾਸ ਉਚਾਈ ਤੇ ਉੱਡਣ ਵਾਲੀ ਸਤ੍ਹਾ ਉਪਰ ਵਾਯੂ ਪ੍ਰਵਾਹ ਅਤੇ ਉਸ ਦੇ ਬਲ ਨਾਲ ਸਬੰਧਿਤ ਮੁਸ਼ਕਿਲ ਸਮੀਕਰਨਾਂ ਨੂੰ ਹੱਲ ਕਰਨ ਵਾਸਤੇ ਇਨ੍ਹਾਂ ਦੀ ਵਰਤੋਂ ਹੁੰਦੀ ਹੈ । ਇਸ ਨਾਲ ਹਵਾਈ ਜਹਾਜ਼ਾਂ ਦੇ ਡਿਜ਼ਾ-ਈਨ ਵਿਚ ਵਧੇਰੇ ਪਰਿਸ਼ੁੱਧਤਾ ਪ੍ਰਾਪਤ ਹੋਈ ਹੈ । ਉਚਾਈ, ਗਤੀ ਅਤੇ ਲਿਫ਼ਟ ਆਦਿ ਦੇ ਆਪਸੀ ਸਬੰਧਾਂ ਦਾ ਵਿਵਰਨ ਇਹ ਕੰਪਿਊਟਰ ਇੰਨੇ ਵਧੀਆ ਢੰਗ ਨਾਲ ਕਰਦੇ ਹਨ ਕਿ ਹਵਾਈ ਜਹਾਜ਼ ਦੇ ਨਿਰਮਾਣ ਸਮੇਂ ਉਸ ਦੇ ਆਕਾਸ਼ ਵਿਚ ਉੱਡਣ ਸਮੇਂ ਦੀ ਸਹੀ ਸਹੀ ਸਥਿਤੀ ਦਾ ਅਨੁਮਾਨ ਲਾਉਣਾ ਸੰਭਵ ਹੋ ਜਾਂਦਾ ਹੈ ।

ਡਿਜਿਟਲ ਕੰਪਿਊਟਰ ਸਪੱਸ਼ਟ ਤੇ ਨਿਸ਼ਚਿਤ ਰੂਪ ਵਿਚ ਅੰਕਾਂ ਦੇ ਆਸਰੇ ਗਣਨਾ ਕਰਦਾ ਹੈ । ਇਸ ਕੰਮ ਲਈ ਇਹ ਦੋ ਅੰਕੀ ਪ੍ਰਣਾਲੀ ਦੀ ਹੀ ਵਰਤੋਂ ਕਰਦਾ ਹੈ । ਜਿਥੇ ਐਨਾਲਾਗ ਕੰਪਿਊਟਰ ਮਿਣਦਾ ਹੈ, ਡਿਜਿਟਲ ਕੰਪਿਊਟਰ ਗਿਣਦਾ ਹੈ । ਐਨਾਲਾਗ ਕੰਪਿਊਟਰ ਕਿਸੇ ਇਕ ਖ਼ਾਸ ਸਮੱਸਿਆ ਲਈ ਬਣਾਇਆ ਜਾਂਦਾ ਹੈ ਅਤੇ ਉਸੇ ਇਕ ਸਮੱਸਿਆ ਜਾਂ ਕੇਵਲ ਉਸ ਵਰਗੀ ਕਿਸੇ ਹੋਰ ਸਮੱਸਿਆ ਲਈ ਵਰਤਿਆ ਜਾ ਸਕਦਾ ਹੈ । ਇਸ ਦੇ ਉਲਟ ਡਿਜਿਟਲ ਕੰਪਿਊਟਰ ਦੀ ਵਰਤੋਂ ਤੇ ਕਾਰਜ ਦਾ ਖੇਤਰ ਬਹੁਤ ਵਿਸ਼ਾਲ ਹੈ । ਹਾਈਬਰਿਡ ਕੰਪਿਊਟਰ ਉਪਰੋਕਤ ਦੋਹਾਂ ਕਿਸਮਾਂ ਦੇ ਸੁਮੇਲ ਤੋਂ ਬਣਦਾ ਹੈ ।

ਜਿਵੇਂ ਉਪਰ ਦੱਸਿਆ ਜਾ ਚੁੱਕਾ ਹੈ ਬਹੁਤੇ ਕੰਪਿਊਟਰ ਆਪਣਾ ਹਿਸਾਬ ਕਿਤਾਬ ਦੋ-ਅੰਕੀ ਪ੍ਰਣਾਲੀ ਆਸਰੇ ਹੀ ਕਰਦੇ ਹਨ। ਦਸ਼ਮਲਵ ਪ੍ਰਣਾਲੀ ਨਾਲੋਂ ਇਸ ਪ੍ਰਣਾਲੀ ਵਿਚ ਗਣਨਾ ਕਰਨਾ ਆਸਾਨ ਵੀ ਹੈ। ਦੋ-ਅੰਕੀ ਪ੍ਰਣਾਲੀ ਵਿਚ 0 ਤੇ 1 ਦੋ ਹਿੰਦਸਿਆਂ ਦੀ ਹੀ ਵਰਤੋਂ ਕੀਤੀ ਜਾਂਦੀ ਹੈ ਤੇ ਇਸ ਦੇ ਆਸਰੇ ਹੀ ਸਾਰੀਆਂ ਗਣਿਤਕ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਹਿੰਦਸਿਆਂ ਨੂੰ 'ਬਿਟ' ਕਹਿੰਦੇ ਹਨ। ਦਸ਼ਮਲਵ ਪ੍ਰਣਾਲੀ ਅਨੁਸਾਰ ਲਿਖੀ ਕਿਸੇ ਰਕਮ ਵਿਚ ਸੱਜੇ ਤੋਂ ਖੱਬੇ ਪਾਸੇ ਨੂੰ ਵਧੀਏ ਤਾਂ ਹਰ ਹਿੰਦਸਾ 10 ਦੀ ਉਤਰੋਤਰ ਵਧਦੀ ਘਾਤ ਨੂੰ ਪ੍ਰਗਟ ਕਰਦਾ ਹੈ ਅਤੇ ਅਸੀਂ ਇਸ ਤਰ੍ਹਾਂ ਪੜ੍ਹਦੇ ਹਾਂ ਇਕਾਈ ($10^{\circ}$), ਦਹਾਈ ($10^1$), ਸੈਂਕੜਾ ($10^2$), ਹਜ਼ਾਰ ($10^3$), ਦਸ ਹਜ਼ਾਰ ($10^4$) ਆਦਿ। ਦੋ-ਅੰਕੀ ਪ੍ਰਣਾਲੀ ਅਨੁਸਾਰ ਲਿਖੀ ਰਕਮ ਵਿਚ ਸੱਜੇ ਤੋਂ ਖੱਬੇ ਪਾਸੇ ਵਲ ਨੂੰ ਵਧੀਏ ਤਾਂ ਹਰ ਹਿੰਦਸਾ 2 ਦੀ ਉਤਰੋਤਰ ਵਧਦੀ ਘਾਤ ਨੂੰ ਪ੍ਰਗਟ ਕਰਦਾ ਹੈ। ਉਦਾਹਰਨ ਲਈ ਦਸ਼ਮਲਵ ਪ੍ਰਣਾਲੀ ਦੇ ਮੁਢਲੇ ਹਿੰਦਸੇ ਅਤੇ ਰਕਮਾਂ ਬਾਈਨਰੀ ਪ੍ਰਣਾਲੀ ਵਿਚ ਇਸ ਪ੍ਰਕਾਰ ਲਿਖੇ ਜਾਣਗੇ :—

| ਦਸ਼ਮਲਵ ਪ੍ਰਣਾਲੀ ਦੇ ਹਿੰਦਸੇ/ਰਕਮ | ਬਾਈਨਰੀ ਪ੍ਰਣਾਲੀ ਵਿਚ ਸਮਤੁਲ |
|---|---|
| 0 | 0 |
| 1 | 1 |
| 2 | 10 |
| 3 | 11 |
| 4 | 100 |
| 5 | 101 |
| 6 | 110 |
| 7 | 111 |
| 8 | 1000 |
| 9 | 1001 |
| 10 | 1010 |
| 20 | 10100 |
| 100 | 1100100 |
| 250 | 11111010 |

ਸਪੱਸ਼ਟ ਹੈ ਕਿ ਬਾਈਨਰੀ ਪ੍ਰਣਾਲੀ ਵਿਚ ਕੋਈ ਰਕਮ ਲਿਖਣ ਵਾਸਤੇ ਹਿੰਦਸੇ ਬਹੁਤੇ ਵਰਤਣੇ ਪੈਂਦੇ ਹਨ ਅਤੇ ਰਕਮਾਂ ਲੰਬੀਆਂ ਹੋ ਜਾਂਦੀਆਂ ਹਨ। ਕੰਪਿਊਟਰ ਨੂੰ ਇਹ ਲੰਬੀਆਂ ਰਕਮਾਂ ਸੰਭਾਲਣ ਵਿਚ ਕੋਈ ਮੁਸ਼ਕਿਲ ਨਹੀਂ ਹੁੰਦੀ।

ਮੋਟੇ ਰੂਪ ਵਿਚ ਹਰ ਕੰਪਿਊਟਰ ਨੂੰ ਪੰਜ ਕੰਮ ਕਰਨੇ ਪੈਂਦੇ ਹਨ :- ਪ੍ਰਵੇਸ਼, ਸਟੋਰ, ਕੰਟਰੋਲ, ਪ੍ਰਾਸੈਸਿੰਗ ਅਤੇ ਨਿਕਾਸ।

ਕੰਪਿਊਟਰ 1 ਅਤੇ 0 ਦੇ ਬਾਈਨਰੀ ਕੋਣ ਦੇ ਰੂਪ ਵਿਚ ਸੂਚਨਾ ਗ੍ਰਹਿਣ ਕਰ ਕੇ ਉਸ ਨੂੰ ਟੇਪ, ਡਿਸਕ, ਡਰੱਮ, ਕੋਰ ਜਾਂ ਕਿਸੇ ਹੋਰ ਮਾਧਿਅਮ ਨਾਲ ਸਟੋਰ ਕਰ ਕੇ ਰਖਦਾ ਹੈ। ਆਦਾਨ ਜਾਂ ਪ੍ਰਵੇਸ਼ ਦੁਆਰਾ ਕੰਪਿਊਟਰ ਕੇਂਦਰੀ ਭਾਗ ਨੂੰ ਨਿਰਦੇਸ਼ ਦਿੰਦਾ ਹੈ ਕਿ ਉਹ ਕੀ ਕਰੇ ਅਤੇ ਕਿਵੇਂ ਕਰੇ। ਸਾਰੀ ਸੂਚਨਾ ਇਥੋਂ ਹੀ ਕੰਪਿਊਟਰ ਨੂੰ ਜਾਂਦੀ ਹੈ। ਨਿਕਾਸ ਜਾਂ ਪ੍ਰਦਾਨ ਭਾਗ ਤੋਂ ਅਸੀਂ ਲੋੜੀਂਦੇ ਨਤੀਜੇ ਪ੍ਰਾਪਤ ਕਰ ਸਕਦੇ ਹਾਂ। ਕੰਪਿਊਟਰ ਆਪਣਾ ਉੱਤਰ ਪ੍ਰਦਾਨ ਭਾਗ ਵਿਚ ਦਰਜ ਕਰਦਾ ਹੈ। ਇਹ ਕਾਰਡ ਜਾਂ ਟੇਪ ਤੇ ਦਰਜ ਹੋ ਸਕਦਾ ਹੈ ਤੇ ਛਪ ਕੇ ਵੀ ਬਾਹਰ ਆ ਸਕਦਾ ਹੈ। ਕਈ ਕੰਪਿਊਟਰਾਂ ਵਿਚ ਇਹ ਕੈਥੋਡ-ਰੇ-ਟਿਊਬ ਤੇ ਪੜ੍ਹਿਆ ਜਾ ਸਕਦਾ ਹੈ ਅਤੇ ਕਈਆਂ ਵਿਚ ਇਸਨੂੰ ਕਿਤੇ ਦੂਰ ਲੱਗੀ ਹੋਈ ਯੁਕਤੀ ਨੂੰ ਵੀ ਭੇਜਿਆ ਜਾ ਸਕਦਾ ਹੈ। ਕੰਟਰੋਲ ਦਾ ਭਾਵ ਦਿੱਤੀਆ ਹੋਈਆਂ ਹਦਾਇਤਾਂ ਦੀ ਪੂਰੀ ਸ਼ੁੱਧਤਾ ਨਾਲ ਪਾਲਣਾ ਕਰਨਾ ਹੁੰਦਾ ਹੈ। ਕਦਮ ਕਦਮ ਤੇ ਕੰਪਿਊਟਰ ਨੂੰ ਕੰਟਰੋਲ ਕਰਨ ਲਈ ਹਦਾਇਤਾਂ ਦੀ ਲੋੜ ਪੈਂਦੀ ਹੈ। ਕੰਪਿਊਟਰ [illegible] ਦਿਲ ਉਸ ਦੀ ਕੇਂਦਰੀ ਪ੍ਰਾਸੈਸਿੰਗ ਇਕਾਈ ਹੁੰਦੀ ਹੈ। ਇਸ ਮੁੱਖ ਇਕਾਈ ਦੁਆਲੇ ਹੀ ਭਾਂਤ ਭਾਂਤ ਦੀ ਸਟੋਰੇਜ ਤੇ ਸਹਾਇਕ ਸਮੱਗਰੀ ਜਿਵੇਂ ਸਾਰਟਰ, ਕੋਲੈਟਰ, ਪੰਚ, ਰੀਡਰ, ਪਰਵਰਤਕ ਆਦਿ ਲੱਗੇ ਹੁੰਦੇ ਹਨ।

ਕੰਪਿਊਟਰ ਦੀ ਇਕ ਵੱਡੀ ਵਿਸ਼ੇਸ਼ਤਾ ਦਿਤੀ ਹੋਈ ਜਾਣਕਾਰੀ ਨੂੰ ਸਾਂਭਣਾ ਤੇ ਯਾਦ ਰਖਣਾ ਹੈ। ਇਸ ਪੱਖੋਂ ਇਹ ਇਕ ਸੁਲਝੇ ਹੋਏ ਮਨੁੱਖ ਦੇ ਦਿਮਾਗ਼ ਵਾਂਗ ਸਾਰੇ ਕੰਮ ਕਰਦਾ ਹੈ। ਮਨੁੱਖੀ ਦਿਮਾਗ਼ ਵਾਂਗ ਇਹ ਵੀ ਸੂਚਨਾ ਨੂੰ ਬੜੇ ਸੁਚੱਜੇ ਢੰਗ ਨਾਲ ਸਾਂਭ ਕੇ ਰਖਦਾ ਹੈ ਅਤੇ ਕੁਝ ਵੀ ਟਲਗਡ਼ ਨਹੀਂ ਹੋਣ ਦਿੰਦਾ।

ਕੰਪਿਊਟਰ ਵਿਚ ਸਟੋਰ ਜਾਣਕਾਰੀ ਦੇ ਕਿਸੇ ਲੋੜੀਂਦੇ ਹਿੱਸੇ ਨੂੰ ਪਤਾ ਕਰਕੇ ਪੜ੍ਹਨਾ ਵੀ ਬੜਾ ਜ਼ਰੂਰੀ ਕੰਮ ਹੁੰਦਾ ਹੈ। ਇਸ ਕੰਮ ਲਈ ਜੋ ਸਮਾਂ ਲਗਦਾ ਹੈ, ਉਸ ਨੂੰ 'ਪਹੁੰਚ ਸਮਾਂ' (Access Time) ਕਹਿੰਦੇ ਹਨ। ਇਕ ਚੰਗੇ ਕੰਪਿਊਟਰ ਦਾ ਪਹੁੰਚ ਸਮਾਂ ਬਹੁਤ ਹੀ ਥੋੜ੍ਹਾ ਹੁੰਦਾ ਹੈ।

ਸੂਚਨਾ ਸਟੋਰੇਜ ਵਾਸਤੇ ਬਹੁਤ ਸਾਰੀਆਂ ਜੁਗਤਾਂ ਤੇ ਤਕਨੀਕਾਂ ਵਰਤੀਆਂ ਜਾਂਦੀਆਂ ਹਨ। ਪੇਪਰ ਟੇਪ ਜਾਂ ਕਾਗ਼ਜ਼ ਤੇ ਵਿਸ਼ੇਸ਼ ਤਰੀਕੇ ਨਾਲ ਸੁਰਾਖ਼ ਕਰ ਕੇ ਇਸ ਨੂੰ ਮਸ਼ੀਨ ਵਿਚ ਪਾ ਦਿਤਾ ਜਾਂਦਾ ਹੈ। ਸੁਰਾਖ਼ ਦੀ ਹੋਂਦ ਜਾਂ ਅਣਹੋਂਦ ਨੂੰ ਮਸ਼ੀਨ ਵਿਚ ਲਗੀਆਂ ਧਾਤ ਦੀਆਂ ਉਂਗਲਾਂ ਦੱਸਦੀਆਂ ਹਨ। ਇਨ੍ਹਾਂ ਸੁਰਾਖ਼ਾਂ ਦੀ ਹੋਂਦ ਜਾਂ ਅਣਹੋਂਦ ਕਿਸੇ ਬਿਜਲਈ ਪਥ ਨੂੰ ਖੋਲ੍ਹ ਜਾਂ ਬੰਦ ਕਰ ਸਕਦੀ ਹੈ। ਇਸ ਨਾਲ ਸੂਚਨਾ ਕੰਪਿਊਟਰ ਦੇ ਰਜਿਸਟਰਾਂ ਵਿਚ ਸਟੋਰ ਹੋ ਜਾਂਦੀ ਹੈ। ਇਹ ਸੂਚਨਾ ਸਟੋਰ ਕਰਨ ਦਾ ਡਿਜਿਟਲ ਤਰੀਕਾ ਹੈ। ਆਮ ਕਰਕੇ ਹਿੰਦਸਿਆਂ ਨੂੰ 1.6 ਮਿ. ਮੀ. ਵਿਆਸ ਦੇ ਦਾਣਿਆਂ ਵਰਗੇ ਕੋਰਾਂ ਦੀ ਮੱਦਦ ਨਾਲ ਸਟੋਰ ਕੀਤਾ ਜਾਂਦਾ ਹੈ। ਇਹ ਦਾਣੇ ਸਖ਼ਤ ਚੁੰਬਕੀ ਪਦਾਰਥ ਦੇ ਬਣੇ ਹੁੰਦੇ ਹਨ ਅਤੇ ਇਨ੍ਹਾਂ ਨੂੰ ਦੋ ਦਿਸ਼ਾਵਾਂ ਵਿਚ ਚੁੰਬਕਾਇਆ ਜਾ ਸਕਦਾ ਹੈ। ਚੁੰਬਕੀ ਪੱਖ ਤੋਂ ਧਰੁਵੀਕ੍ਰਿਤ ਕੀਤੇ ਥਿੰਮ੍ਹਾਂ ਦੇ ਨਮੂਨਿਆਂ ਨੂੰ ਵੀ ਕਿਸੇ ਸਤ੍ਹਾ ਤੇ ਰਿਕਾਰਡ ਕਰ ਕੇ ਸੂਚਨਾ ਸਟੋਰ ਕੀਤੀ ਜਾ ਸਕਦੀ ਹੈ। ਵਾਸ਼ਪੀਕ੍ਰਿਤ ਚੁੰਬਕੀ-ਫ਼ਿਲਮਾਂ ਦੀ ਵਰਤੋਂ ਕਰਨ ਵਾਲੀਆਂ ਤਕਨੀਕਾਂ ਵਿਚ $10^7$ ਪੜ੍ਹਨ-ਲਿਖਣ ਚੱਕਰ ਪ੍ਰਤਿ ਸੈਕੰਡ ਜਿੰਨੀ ਜ਼ਿਆਦਾ ਰਫ਼ਤਾਰ ਪ੍ਰਾਪਤ ਹੋ ਸਕੀ ਹੈ। ਬਹੁਤ ਜ਼ਿਆਦਾ ਸੂਚਨਾ ਦਰਜ ਕਰਨ ਵਾਸਤੇ ਮਨਚਾਹੀ ਚੋਣ ਵਾਲੇ ਯਾਦ ਭੰਡਾਰ (Random access memories) ਕਾਫ਼ੀ ਨਹੀਂ। ਘੱਟ ਵਰਤੋਂ ਵਿਚ ਆਉਣ ਵਾਲੀ ਕੁਝ ਸੂਚਨਾ 25 ਮਿ. ਮੀ. ਚੌੜੀਆਂ ਚੁੰਬਕੀ ਟੇਪਾਂ ਉਤੇ ਚੁੰਬਕੀ ਥਿੰਮ੍ਹਾਂ ਦੇ ਰੂਪ ਵਿਚ ਸਾਂਭ ਕੇ ਰਖ ਲਈ ਜਾਂਦੀ ਹੈ। ਇਹ ਸੂਚਨਾ ਲੋੜ ਪੈਣ ਤੇ ਜ਼ਿਆਦਾ ਸਪੀਡ ਵਾਲੇ ਯਾਦ ਭੰਡਾਰ ਵਿਚ ਭੇਜਣ ਦਾ ਪ੍ਰਬੰਧ ਕੰਪਿਊਟਰ ਵਿਚ ਰਖਿਆ ਜਾਂਦਾ ਹੈ। ਅਸਲ ਵਿਚ ਚੁੰਬਕੀ ਰਿਕਾਰਡਿੰਗ ਦੇ ਸਿਧਾਂਤ ਦੀ ਵਰਤੋਂ ਕਰਨ ਵਾਲੀਆਂ ਸਟੋਰੇਜ ਜੁਗਤਾਂ ਬਹੁਤ ਸਫ਼ਲ ਰਹੀਆਂ ਹਨ ਅਤੇ ਕਈ ਭਾਂਤ ਦੀਆਂ ਸਟੋਰੇਜ ਜੁਗਤਾਂ ਇਸ ਸਿਧਾਂਤ ਦੇ ਅਧਾਰ ਤੇ ਵਿਕਸਿਤ ਕੀਤੀਆਂ ਜਾ ਚੁੱਕੀਆਂ ਹਨ। ਇਨ੍ਹਾਂ ਜੁਗਤਾਂ ਵਿਚ ਅੰਤਰ ਚੁੰਬਕੀ-ਪਦਾਰਥ ਦੀ ਕਿਸਮ ਅਤੇ ਉਸ ਦੇ ਖਿਲਾਰ ਦੀ ਪ੍ਰਕ੍ਰਿਤੀ ਨਾਲ ਆਉਂਦਾ ਹੈ। ਚੁੰਬਕੀ ਥਿੰਮ੍ਹਾਂ ਦਾ ਇਹ ਇਕ ਖ਼ਾਸ ਗੁਣ ਹੈ ਕਿ ਇਹ ਬਹੁਤ ਨੇੜੇ ਸਟੋਰ ਕੀਤੇ ਜਾ ਸਕਦੇ ਹਨ ਅਤੇ ਮਿਟਾਏ ਵੀ ਜਾ ਸਕਦੇ ਹਨ।

ਕੰਪਿਊਟਰ ਵਿਚ ਸੂਚਨਾ ਸਟੋਰ ਕਰਨ ਲਈ ਇਲੈੱਕਟ੍ਰੋਸਟੈਟਿਕ ਤਰੀਕਾ ਵੀ ਵਰਤਿਆ ਜਾਂਦਾ ਹੈ। ਇਸ ਵਿਚ ਦੋ ਅਲੱਗ ਅਲੱਗ ਕਿਸਮਾਂ ਦੇ ਇਲੈੱਕਟ੍ਰੋਸਟੈਟਿਕ ਚਾਰਜਾਂ ਨੂੰ ਕਿਸੇ ਵਿਸ਼ੇਸ਼ ਸਤ੍ਹਾ ਜਿਵੇਂ

ਇਲੈੱਕਟ੍ਰਾਨਿਕ ਨਿਰਵਾਯੂ ਟਿਊਬ ਦੀ ਸਕਰੀਨ ਤੇ ਸੁਰੱਖਿਅਤ ਕੀਤਾ ਜਾਂਦਾ ਹੈ। ਇਸ ਸਕਰੀਨ ਉਤੇ ਸੂਚਨਾ ਸਥਾਨੀਕ੍ਰਿਤ ਕੀਤੇ ਇਲੈੱਕਟ੍ਰੋਸਟੈਟਿਕ ਚਾਰਜਾਂ ਦੀ ਹੋਂਦ ਜਾਂ ਅਣਹੋਂਦ ਦੇ ਅਧਾਰ ਤੇ ਸੰਭਾਲੀ ਜਾਂਦੀ ਹੈ। ਸੂਚਨਾ ਸਟੋਰ ਕਰਨ ਦੀ ਇਕ ਹੋਰ ਵਿਧੀ ਹੈ ਡੀਲੇਅ ਲਾਈਨ ਸਟੋਰੇਜ। ਇਸ ਵਿਚ ਸੂਚਨਾ ਤਰੰਗ-ਲੜੀ ਦੇ ਰੂਪ ਵਿਚ ਸਟੋਰ ਕੀਤੀ ਜਾਂਦੀ ਹੈ। ਇਸ ਤਰੀਕੇ ਵਿਚ ਥਰਕਣਾਂ (ਪਲਸਿਜ਼) ਹੋਂਦ ਜਾਂ ਅਣਹੋਂਦ ਤੋਂ ਬਣੀ ਪੈਟਰਨ ਸੂਚਨਾ ਨੂੰ ਸੰਭਾਲਦੇ ਹਨ।

ਪਲੇਟਿਡ ਵਾਇਰ ਵਿਧੀ ਵਿਚ ਸੂਚਨਾ ਸਟੋਰ ਕਰਨ ਦੀ ਇਕਾਈ ਇਕ ਬੇਹੱਦ ਪਤਲੀ ਚਾਲਕ ਤਾਰ ਹੁੰਦੀ ਹੈ, ਜਿਸ ਉਤੇ ਚੁੰਬਕ ਪਰਤ ਬਣੀ ਹੁੰਦੀ ਹੈ। ਇਹ ਤਾਰ ਇਕ ਪਰਿੰਟਡ ਸਰਕਟ ਬੋਰਡ ਦੀਆਂ ਸਤ੍ਹਾਵਾਂ ਵਿਚਕਾਰ ਦੱਬੀ ਹੁੰਦੀ ਹੈ। ਕਈ ਕੰਪਿਊਟਰਾਂ ਵਿਚ ਅਰਧ-ਚਾਲਕਾਂ ਨੂੰ ਸੂਚਨਾ ਸਟੋਰ ਕਰਨ ਦਾ ਅਧਾਰ ਬਣਾਇਆ ਜਾਂਦਾ ਹੈ। ਅੱਜ ਕਲ੍ਹ ਤਾਂ ਅਜਿਹੀ ਲੇਜ਼ਰ ਯਾਦ ਪ੍ਰਣਾਲੀ ਦਾ ਵੀ ਵਿਕਾਸ ਕੀਤਾ ਜਾ ਚੁੱਕਾ ਹੈ, ਜੋ 5.6 ਵ. ਮੀ. ਥਾਂ ਵਿਚ $10^{12}$ ਬਾਈਨਰੀ ਹਿੰਦਸੇ ਸੰਭਾਲ ਸਕਦੀ ਹੈ। ਦਰਜ ਸੂਚਨਾ ਦਾ ਕੋਈ ਵੀ ਭਾਗ 8 ਸੈਕੰਡ ਵਿਚ ਪੜ੍ਹਨਾ ਸੰਭਵ ਹੈ। ਬੈੱਲ ਟੈਲੀਫ਼ੋਨ ਲੈਬਾਰਟਰੀ ਵਾਲਿਆਂ ਦੁਆਰਾ ਕੀਤੀਆਂ ਖੋਜਾਂ ਨਾਲ ਛੇਤੀ ਹੀ ਬਹੁਤ ਹੀ ਛੋਟੇ ਆਕਾਰ ਦੇ ਅਤੇ ਅਜੋਕੇ ਕੰਪਿਊਟਰਾਂ ਨਾਲੋਂ ਦਸ, ਵੀਹ ਗੁਣਾਂ ਤੇਜ਼ੀ ਨਾਲ ਕੰਮ ਕਰਨ ਵਾਲੇ ਕੰਪਿਊਟਰਾਂ ਦਾ ਵਿਕਾਸ ਹੋ ਸਕੇਗਾ।

ਮੁੱਖ ਯਾਦ ਭੰਡਾਰ ਕੰਪਿਊਟਰ ਦਾ ਸਭ ਤੋਂ ਵੱਡਾ ਯਾਦ ਭੰਡਾਰ ਹੁੰਦਾ ਹੈ। ਇਸ ਤੋਂ ਬਿਨਾਂ ਹਰ ਕੰਪਿਊਟਰ ਵਿਚ ਰਜਿਸਟਰ ਨਾਂ ਦੇ ਅਸਥਾਈ ਯਾਦ ਭੰਡਾਰ ਹੁੰਦੇ ਹਨ। ਇਹ ਤਿੰਨ ਕਿਸਮ ਦੇ ਹੁੰਦੇ ਹਨ: ਗਣਿਤਕ, ਵਿਭਾਜਕ ਅਤੇ ਨਿਯੰਤਰਕ। ਉਹ ਰਜਿਸਟਰ ਜਿਸ ਵਿਚ ਗਣਿਤਕ ਕਿਰਿਆਵਾਂ ਹੁੰਦੀਆਂ ਹਨ, ਗਣਿਤਕ ਰਜਿਸਟਰ ਅਖਵਾਉਂਦਾ ਹੈ। ਇਸ ਨੂੰ ਸੰਚਕ ਵੀ ਆਖਦੇ ਹਨ। ਇਹੀ ਮੁੱਖ ਕਾਰਜਕਾਰੀ ਰਜਿਸਟਰ ਹੁੰਦਾ ਹੈ। ਵਿਭਾਜਕ ਰਜਿਸਟਰ ਗਣਨਾ ਕਰਨ ਵੇਲੇ ਗਣਨਾਵਾਂ ਦਾ ਕੋਈ ਹਿੱਸਾ ਅਸਥਾਈ ਤੌਰ ਤੇ ਸਟੋਰ ਕਰਨ ਦਾ ਕੰਮ ਕਰਦਾ ਹੈ। ਇਹ ਕਿਰਿਆ ਠੀਕ ਉਸੇ ਕਿਸਮ ਦੀ ਹੈ ਜਿਵੇਂ ਅਸੀਂ ਜੋੜ ਜਾਂ ਗੁਣਾ ਕਰਨ ਸਮੇਂ ਹਾਸਲ ਨੂੰ ਉਂਗਲੀ ਤੇ ਜਾਂ ਵਖਰਾ ਲਿਖ ਕੇ ਯਾਦ ਰਖਦੇ ਹਾਂ। ਨਿਯੰਤਰਕ ਰਜਿਸਟਰ ਨਿਰਦੇਸ਼ਾਂ ਨੂੰ ਸਟੋਰ ਕਰਦੇ ਹਨ। ਨੇਪਰੇ ਚੜ੍ਹਾਇਆ ਜਾ ਰਿਹਾ ਨਿਰਦੇਸ਼ ਅਤੇ ਉਸ ਤੋਂ ਬਾਅਦ ਵਾਲਾ ਨਿਰਦੇਸ਼ ਦੋਵੇਂ ਇਨ੍ਹਾਂ ਰਜਿਸਟਰਾਂ ਵਿਚ ਸਟੋਰ ਹੁੰਦੇ ਹਨ। ਕੰਪਿਊਟਰ ਦੀ ਯਾਦ ਦਾ ਕੁਝ ਹਿੱਸਾ ਬੱਫਰ ਭੰਡਾਰ ਦੇ ਰੂਪ ਵਿਚ ਹੁੰਦਾ ਹੈ। ਬੱਫਰ ਭੰਡਾਰ ਸੂਚਨਾ ਨੂੰ ਉਸ ਸਮੇਂ ਤਕ ਸਟੋਰ ਕਰਦਾ ਹੈ ਜਦੋਂ ਕਿ ਉਹ ਕੇਂਦਰੀ ਭਾਗ ਅਤੇ ਆਦਾਨ-ਪ੍ਰਦਾਨ ਜੁਗਤੀਆਂ ਵਿਚਕਾਰ ਪਾਰੇਸ਼ਿਤ ਕੀਤੀ ਜਾਣੀ ਹੁੰਦੀ ਹੈ।

**ਕੰਪਿਊਟਰਾਂ ਦੀ ਬਣਤਰ**—ਆਰੰਭਿਕ ਕੰਪਿਊਟਰ ਨਿਰਵਾਯੂ ਟਿਊਬਾਂ ਅਤੇ ਗੈਸ ਟਿਊਬਾਂ ਦੇ ਆਸਰੇ ਚਲਦੇ ਸਨ। ਛੇਤੀ ਹੀ ਇਨ੍ਹਾਂ ਦੀ ਥਾਂ ਟਰਾਂਜ਼ਿਸਟਰ ਵਰਤੇ ਜਾਣ ਲੱਗੇ। ਇਹ ਟਰਾਂਜ਼ਿਸਟਰ ਹੀ ਬਿਜਲਈ ਸੰਕੇਤਾਂ ਦਾ ਉਤਪਾਦਨ, ਵਰਧਨ ਅਤੇ ਸਵਿਚਿੰਗ ਆਦਿ ਕਰਦੇ ਹਨ। ਕੰਪਿਊਟਰਾਂ ਦੇ ਇਲੈੱਕਟ੍ਰਾਨਿਕ ਸਰਕਟ ਵਿਚ ਟਰਾਂਜ਼ਿਸਟਰਾਂ ਤੋਂ ਬਿਨਾਂ ਪ੍ਰਤਿਰੋਧਕ ਕਪੈਸੀਟਰ ਅਤੇ ਡਾਇਓਡ ਆਦਿ ਹੁੰਦੇ ਹਨ। ਅਜੋਕੇ ਕੰਪਿਊਟਰਾਂ ਵਿਚ ਲੱਖਾਂ ਸੂਖਮ ਅਤੇ ਟਰਾਜ਼ਿਸਟਰ ਤੇ ਹੋਰ ਇਲੈੱਕਟ੍ਰਾਨਿਕਸ ਹਿੱਸੇ ਹੁੰਦੇ ਹਨ। ਸੂਖਮ ਆਕਾਰ ਦੇ ਵਧੀਆ, ਸਸਤੇ ਅਤੇ ਹੰਢਣਸਾਰ ਟਰਾਂਜ਼ਿਸਟਰਾਂ ਨਾਲ ਕੰਪਿਊਟਰ ਨਿਰਮਾਣ ਦਾ ਇਕ ਨਵਾਂ ਜੁਗ ਸ਼ੁਰੂ ਹੋਇਆ ਕਿਉਂਕਿ ਪੁਰਾਣੇ ਵੱਡੇ ਵੱਡੇ ਭਾਰੀ ਕੰਪਿਊਟਰ ਜਿਨ੍ਹਾਂ ਦੇ ਪੁਰਜ਼ੇ ਸੋਲਡਰਿੰਗ ਜਾਂ ਵੈਲਡਿੰਗ ਨਾਲ ਜੋੜੇ ਹੁੰਦੇ ਸਨ, ਘੱਟ ਭਰੋਸੇਯੋਗ ਸਨ ਅਤੇ ਉਹ ਇੰਨੀ ਤੇਜ਼ ਕੰਮ ਵੀ ਨਹੀਂ ਸਨ ਕਰ ਸਕਦੇ। ਮਾਈਕ੍ਰੋਇਲੈੱਕਟ੍ਰਾਨਿਕਸ ਦੇ ਵਿਕਾਸ ਨਾਲ ਹੁਣ ਤਾਂ ਅਰਧ-ਚਾਲਕ ਪਦਾਰਥ ਦੇ ਇਕ ਨਿੱਕੇ ਜਿਹੇ ਟੋਟੇ ਵਿਚ ਹਜ਼ਾਰਾਂ ਟਰਾਂਜ਼ਿਸਟਰ, ਡਾਇਓਡ ਪ੍ਰਤਿਰੋਧ, ਕਪੈਸੀਟਰ ਅਤੇ ਉਨ੍ਹਾਂ ਦੇ ਸਰਕਟ ਸਮਾਉਣੇ ਸੰਭਵ ਹੋ ਗਏ ਹਨ।

**ਕੰਪਿਊਟਰ ਪ੍ਰੋਗਰਾਮਿੰਗ**—ਕੰਪਿਊਟਰ ਨੂੰ ਹਦਾਇਤਾਂ ਦੇਣ ਦੀ ਪ੍ਰਕਿਰਿਆ ਨੂੰ ਕੰਪਿਊਟਰ ਪ੍ਰੋਗਰਾਮਿੰਗ ਕਹਿੰਦੇ ਹਨ। ਕੰਪਿਊਟਰ ਉਦੋਂ ਹੀ ਕੰਮ ਕਰ ਸਕਦਾ ਹੈ ਜਦੋਂ ਇਸ ਲਈ ਪ੍ਰੋਗਰਾਮ ਤਿਆਰ ਕਰਕੇ ਪ੍ਰੋਗਰਾਮਿੰਗ ਭਾਸ਼ਾ ਵਿਚ ਕੋਡ ਕਰ ਕੇ ਇਸ ਨੂੰ ਕੰਪਿਊਟਰ ਤਕ ਭੇਜਿਆ ਜਾਵੇ। ਇਸ ਕੰਮ ਲਈ ਕਈ ਪ੍ਰਕਾਰ ਦੀਆਂ ਸਮੱਸਿਆ ਕੇਂਦ੍ਰਿਤ ਭਾਸ਼ਾਵਾਂ ਦਾ ਵਿਕਾਸ ਹੋ ਚੁੱਕਾ ਹੈ ਜਿਵੇਂ ਫੋਰਟਰਾਨ, ਐਲਗਾਲ, ਜੋਵੀਅਲ, ਕੋਬੋਲ, ਐਪਟ, ਬੇਸਿਕ, ਕਾਮਿਟ, ਕੁਇਕਟਰਾਨ ਆਦਿ। ਸਭ ਤੋਂ ਵੱਧ ਪ੍ਰਚਲਿਤ ਅਤੇ ਸਰਲ ਕੰਪਿਊਟਰ ਭਾਸ਼ਾ ਫੋਰਟਰਾਨ ਹੈ (ਜੋ ਫ਼ਾਰਮੂਲਾ ਟਰਾਂਸਲੇਸ਼ਨ ਅਰਥਾਤ ਫ਼ਾਰਮੂਲਾ ਅਨੁਵਾਦ ਦਾ ਹੀ ਸੰਖੇਪ ਨਾਂ ਹੈ) ਦਾ ਵਿਕਾਸ ਭਾਵੇਂ ਮੂਲ ਰੂਪ ਵਿਚ ਵਿਗਿਆਨਕ ਖੇਤਰ ਵਿਚ ਲੰਬੇ ਸੂਤਰਾਂ ਵਾਲੀਆਂ ਸਮੱਸਿਆਵਾਂ ਦੇ ਹੱਲ ਲਈ ਕੀਤਾ ਗਿਆ ਪਰ ਹੁਣ ਇਸ ਦੀ ਵਰਤੋਂ ਹਰ ਖੇਤਰ ਵਿਚ ਹੋ ਰਹੀ ਹੈ। ਉਪਰੋਕਤ ਸਭ ਪ੍ਰੋਗਰਾਮਿੰਗ ਭਾਸ਼ਾਵਾਂ ਕੁਝ ਭਾਸ਼ਾ ਵਿਧੀਆਂ ਅਤੇ ਤਕਨੀਕਾਂ ਦੇ ਸੰਖੇਪ ਨਾਂ ਹੀ ਹਨ ਜਿਵੇਂ ਕੋਬੋਲ ਤੋਂ ਭਾਵ ਕੌਮਨ ਬਿਜ਼ਨਸ ਓਰੀਐਂਟਿਡ ਲੈਂਗੁਏਜ਼ ਹੈ ਅਤੇ ਬੇਸਿਕ ਤੋਂ ਭਾਵ ਬਿਗਿਨਰਜ਼ ਆਲ ਪਰਪਜ਼ ਸਿੰਬਾਲਕ ਇੰਸਟਰਕਸ਼ਨ ਕੋਡ ਹੈ।

ਕੰਪਿਊਟਰ ਦਾ ਕੰਮ ਨਿਸ਼ਚਿਤ ਕਰਨ ਪਿੱਛੋਂ ਇਸ ਨੂੰ ਯੋਗ ਕੰਪਿਊਟਰ ਭਾਸ਼ਾ ਵਿਚ ਲਿਖਿਆ ਜਾਂਦਾ ਹੈ। ਹਰ ਕੰਪਿਊਟਰ ਸਿਸਟਮ ਵਿਚ ਕਿਸੇ ਖ਼ਾਸ ਪ੍ਰੋਗਰਾਮਿੰਗ ਭਾਸ਼ਾ ਨੂੰ ਸਮਝਣ ਵਾਸਤੇ ਆਪਣਾ ਅਨੁਵਾਦ ਪ੍ਰਬੰਧ ਹੁੰਦਾ ਹੈ ਅਤੇ ਇਹ ਉਸੇ ਭਾਸ਼ਾ ਨੂੰ ਹੀ ਸਮਝ ਸਕਦਾ ਹੈ। ਦਿਤੀ ਹੋਈ ਸਮੱਸਿਆ ਨੂੰ ਹੱਲ ਕਰਨ ਵਾਸਤੇ ਉਸ ਨੂੰ ਕੰਪਿਊਟਰ ਦੀ ਯੋਗਤਾ ਅਨੁਸਾਰ ਛੋਟੇ ਛੋਟੇ ਹਿੱਸਿਆਂ ਵਿਚ ਵੰਡ ਲਿਆ ਜਾਂਦਾ ਹੈ। ਇਸ ਉਪਰੰਤ ਪ੍ਰਵਾਹ-ਚਾਰਟ ਤਿਆਰ ਕਰ ਕੇ ਇਹ ਦੱਸਿਆ ਜਾਂਦਾ ਹੈ ਕਿ ਪ੍ਰਾਪਤ ਸੂਚਨਾ ਤੋਂ ਲੋੜੀਂਦੇ ਨਤੀਜੇ ਕਿਹੜੇ ਪੜਾਵਾਂ ਵਿਚੋਂ ਲੰਘ ਕੇ ਪ੍ਰਾਪਤ ਹੋਣਗੇ। ਇਸ ਚਾਰਟ ਦੇ ਹਰ ਪੜਾਅ ਨੂੰ ਗਣਿਤਕ ਸਮੀਕਰਨਾਂ ਵਿਚ ਤੋੜ ਕੇ ਕੰਪਿਊਟਰ ਨੂੰ ਸਮਝ ਆ ਸਕਣ ਵਾਲੀਆਂ ਹਦਾਇਤਾਂ ਤਿਆਰ ਕੀਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਕੰਪਿਊਟਰ ਦੀ ਹਰ ਸਮੱਸਿਆ ਲਈ ਵਖਰਾ ਪ੍ਰੋਗਰਾਮ ਤਿਆਰ ਕੀਤਾ ਜਾਂਦਾ ਹੈ ਅਤੇ ਉਸ ਦੇ ਅਧਾਰ ਤੇ ਹੀ ਸਮੱਸਿਆ ਹੱਲ ਕੀਤੀ ਜਾਂਦੀ ਹੈ।

ਕੰਪਿਊਟਰ ਦੀ ਬੋਲੀ ਵਿਚ ਲਿਖਣ ਦਾ ਅਰਥ ਹੈ ਸੂਚਨਾ ਨੂੰ ਕਿਸੇ ਰਜਿਸਟਰ ਵਿਚ ਦਰਜ ਕਰਨਾ, ਪੜ੍ਹਨ ਤੋਂ ਭਾਵ ਹੈ ਉਸ ਰਜਿਸਟਰ ਤੋਂ ਸੂਚਨਾ ਵਰਤਣ ਵਾਸਤੇ ਕੱਢਣਾ ਅਤੇ ਮਿਟਾਉਣ ਦਾ ਅਰਥ ਉਸ ਸੂਚਨਾ ਨੂੰ ਰਜਿਸਟਰ ਵਿਚੋਂ ਪੂਰੀ ਤਰ੍ਹਾਂ ਖ਼ਤਮ ਕਰ ਦੇਣਾ ਹੈ।

ਮੁਸ਼ਕਿਲ ਤੋਂ ਮੁਸ਼ਕਿਲ ਸਮੱਸਿਆਵਾਂ ਨੂੰ ਤੇਜ਼ ਤੋਂ ਤੇਜ਼ ਰਫ਼ਤਾਰ ਨਾਲ ਅੱਖ ਝਪਕਦਿਆਂ ਹੱਲ ਕਰ ਸਕਣ ਦੀ ਯੋਗਤਾ ਕਾਰਨ ਆਧੁਨਿਕ ਇਲੈੱਕਟ੍ਰਾਨਿਕ ਕੰਪਿਊਟਰ ਨੂੰ 'ਬਿਜਲਈ ਦਿਮਾਗ਼' ਦਾ ਨਾਂ ਦੇ ਦਿਤਾ ਜਾਵੇ ਤਾਂ ਅਤਿਕਥਨੀ ਨਹੀਂ ਹੋਵੇਗੀ। ਮਨੁੱਖੀ ਦਿਮਾਗ਼ ਵਾਂਗ ਇਹ ਵੀ ਇਕ ਕਿਰਿਆ ਨੂੰ ਅੱਧ ਵਿਚ ਛੱਡ ਕੇ ਦੂਜੀ ਸ਼ੁਰੂ ਕਰ ਸਕਦਾ ਹੈ; ਇੰਜ ਕਰਕੇ ਉਹ ਨਵੀਂ ਕਿਰਿਆ ਨੂੰ ਨੇਪਰੇ ਚਾੜ੍ਹਣ ਲਈ ਹੋਰ ਕਿਰਿਆਵਾਂ ਪੂਰੀਆਂ ਕਰਕੇ ਜਾਣਕਾਰੀ ਇਕੱਤਰ ਕਰ ਸਕਦਾ ਹੈ ਅਤੇ ਇਸ ਉਪਰੰਤ ਪਹਿਲੀ ਕਿਰਿਆ ਨੂੰ ਅੱਗੇ ਤੋਰ ਸਕਦਾ ਹੈ। ਅਜਿਹਾ ਕਰਦੇ ਹੋਏ ਕੰਪਿਊਟਰ ਲੋੜ ਅਨੁਸਾਰ ਨਤੀਜਿਆਂ ਦਾ ਮੁਕਾਬਲਾ ਕਰ ਕੇ ਚੋਣ ਵੀ ਕਰ

ਸਕਦਾ ਹੈ । ਆਪਣੇ ਇਨ੍ਹਾਂ ਗੁਣਾਂ ਕਾਰਨ ਹੀ ਆਧੁਨਿਕ ਕੰਪਿਊਟਰ ਬੜੀਆਂ ਗੁੰਝਲਦਾਰ ਸਮੱਸਿਆਵਾਂ ਨੂੰ ਆਸਾਨੀ ਨਾਲ ਹੱਲ ਕਰ ਸਕਦਾ ਹੈ । ਭਵਿਖ ਵਿਚ ਕੰਪਿਊਟਰ ਤੋਂ ਅਨੇਕਾਂ ਕਿਸਮਾਂ ਦੀਆਂ ਸਮੱਸਿਆਵਾਂ ਸੁਲਝਾਉਣ ਲਈ ਮੱਦਦ ਲਏ ਜਾਣ ਦੀ ਸੰਭਾਵਨਾ ਹੈ । ਦਿਨੋ ਦਿਨ ਕੰਪਿਊਟਰਾਂ ਦੀ ਵਰਤੋਂ ਦਾ ਖੇਤਰ ਵਿਸ਼ਾਲ ਹੋ ਰਿਹਾ ਹੈ ।

—ਕੁਲਦੀਪ ਸਿੰਘ ਧੀਰ (ਡਾ.)

**ਕਪਿਲ :** ਇਹ ਇਕ ਮਹਾਨ ਰਿਸ਼ੀ ਸੀ ਜੋ ਸਾਂਖ ਸ਼ਾਸਤਰ ਦਾ ਰਚਨਹਾਰਾ ਵੀ ਸੀ । ਇਸ ਦੇ ਕਾਲ ਅਤੇ ਜਨਮ ਸਥਾਨ ਦੀ ਇਤਿਹਾਸਕਤਾ ਬਾਰੇ ਸ਼ੱਕ ਹੈ । ਇਸਦਾ ਜ਼ਿਕਰ ਪੁਰਾਣਾਂ ਅਤੇ ਮਹਾਂਭਾਰਤ ਵਿਚ ਹੋਇਆ ਮਿਲਦਾ ਹੈ । ਕਿਹਾ ਜਾਂਦਾ ਹੈ ਕਿ ਹਰ ਕਲਪ ਦੇ ਆਰੰਭ ਵਿਚ ਕਪਿਲ ਜਨਮ ਲੈਂਦੇ ਹਨ ਅਤੇ ਜਨਮ ਤੋਂ ਹੀ ਇਨ੍ਹਾਂ ਨੂੰ ਹਰ ਤਰ੍ਹਾਂ ਦਾ ਗਿਆਨ ਹਾਸਲ ਹੁੰਦਾ ਹੈ । ਇਸ ਲਈ ਇਨ੍ਹਾਂ ਨੂੰ ਆਦਿ ਸਿੱਧ ਅਤੇ ਆਦਿ ਵਿਦਵਾਨ ਕਿਹਾ ਜਾਂਦਾ ਹੈ । ਪਰੰਪਰਾ ਦੇ ਅਨੁਸਾਰ ਕਪਿਲ ਰਿਸ਼ੀ ਨੇ ਨਿਰਮਾਣਚਿਤ ਤੋਂ ਪ੍ਰੇਰਿਤ ਹੋ ਕੇ ਆਪਣੇ ਸ਼ਿਸ਼ ਨੂੰ ਤਤਵਗ੍ਰਾਮ ਦਾ ਉਪਦੇਸ਼ ਦਿਤਾ ਸੀ । ਨਿਰਮਾਣਚਿਤ ਦਾ ਭਾਵ ਸੀ ਸਿੱਧੀ ਰਾਹੀਂ ਆਪਣੇ ਮਨ ਨੂੰ ਸ੍ਵੈ-ਇਛਾ ਤੋਂ ਨਿਰਲੇਪ ਰੱਖਣਾ । ਇਸ ਤੋਂ ਜਾਪਦਾ ਹੈ ਕਿ ਕਪਿਲ ਨੇ ਆਪਣੇ ਸ਼ਿਸ਼ ਨੂੰ ਸਾਖਿਆਤ ਹੋ ਕੇ ਉਪਦੇਸ਼ ਨਹੀਂ ਸੀ ਦਿਤਾ ਸਗੋਂ ਉਸਦੇ ਸਿਧਾਂਤਾਂ ਤੋਂ ਉਹ ਪ੍ਰੇਰਿਤ ਹੋਇਆ ਸੀ ਅਤੇ ਕਪਿਲ ਇਨ੍ਹਾਂ ਅਸੁਰਾਂ ਦਾ ਗੁਰੂ ਕਹਿਲਾਇਆ । ਪੁਰਾਣਾਂ ਵਿਚ ਇਸ ਨੂੰ ਅਗਨੀ ਦਾ ਅਵਤਾਰ ਅਤੇ ਬ੍ਰਹਮਾ ਦਾ ਮਾਨਸ ਪੁੱਤਰ ਵੀ ਕਿਹਾ ਗਿਆ ਹੈ । ਸ੍ਰੀਮਦ ਭਗਵਤ ਗੀਤਾ ਦੇ ਅਨੁਸਾਰ ਇਸ ਨੂੰ ਵਿਸ਼ਨੂੰ ਦਾ ਪੰਚਮ ਅਵਤਾਰ ਵੀ ਮੰਨਿਆ ਗਿਆ ਹੈ ਅਤੇ ਇਸ ਦੀ ਉਤਪਤੀ ਕਰਦਮ ਅ ਦੇਵਹੂਤੀ ਤੋਂ ਮੰਨੀ ਗਈ ਹੈ ।

ਕਪਿਲਵਸਤੂ, ਜੋ ਬੁੱਧ ਦਾ ਜਨਮ ਸਥਾਨ ਸੀ, ਕਪਿਲ ਰਿਸ਼ੀ ਦੇ ਨਾਂ ਤੇ ਵਸਿਆ ਹੋਇਆ ਨਗਰ ਸੀ ਅਤੇ ਸਗਰ ਦੇ ਪੁੱਤਰ ਨੇ ਸਾਗਰ ਦੇ ਕਿਨਾਰੇ ਕਪਿਲ ਨੂੰ ਵੇਖਿਆ ਅਤੇ ਉਸਦਾ ਸਰਾਪ ਮਿਲਿਆ ਅਤੇ ਬਾਅਦ ਵਿਚ ਉਥੋਂ ਹੀ ਗੰਗਾ ਦਾ ਸਾਗਰ ਦੇ ਨਾਲ ਸੰਗਮ ਹੋਇਆ । ਅਰਥਾਤ ਬੁੱਧ ਤੋਂ ਪਹਿਲਾਂ ਕਪਿਲ ਦਾ ਨਾਂ ਫੈਲ ਚੁਕਿਆ ਸੀ ਅਤੇ ਇਸ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਸ ਦਾ ਕਾਲ 700 ਈ. ਪੂ. ਸੀ । ਕਪਿਲ ਦੀ ਰਚਨਾ ਸਾਂਖ ਸ਼ਾਸਤਰ ਦਾ ਉਦੇਸ਼ ਤੱਤਵ ਗਿਆਨ ਰਾਹੀਂ ਮੁਕਤੀ ਪ੍ਰਾਪਤ ਕਰਨਾ ਸੀ ਅਤੇ ਇਸ ਵਿਚ ਕਰਮਕਾਂਡ ਦੀ ਥਾਂ ਗਿਆਨ ਕਾਂਡ ਉਤੇ ਜ਼ੋਰ ਦਿਤਾ ਗਿਆ ਹੈ । ਉਪਨਿਸ਼ਦਾਂ ਵਿਚ ਗਿਆਨ ਨੂੰ ਕਰਮ ਤੋਂ ਉੱਤਮ ਮੰਨਿਆ ਗਿਆ ਹੈ । ਕਪਿਲ ਨੂੰ ਆਦਿ ਸਿਧ ਕਹਿਣ ਤੋਂ ਭਾਵ ਇਹ ਹੈ ਕਿ ਇਸ ਨੇ ਹੀ ਸਭ ਤੋਂ ਪਹਿਲਾਂ ਧਿਆਨ ਅਤੇ ਤਪੱਸਿਆ ਦਾ ਰਾਹ ਦਸਿਆ ਸੀ । ਉਸਤੋਂ ਪਹਿਲਾਂ ਗਿਆਨ ਕੇਵਲ ਚਰਚਾ ਤਕ ਹੀ ਸੀਮਤ ਸੀ ਅਤੇ ਕਰਮ ਨੂੰ ਹੀ ਇਕੋ ਇਕ ਰਸਤਾ ਮੰਨਿਆ ਜਾਂਦਾ ਸੀ । ਇਸ ਨੇ ਗਿਆਨ ਨੂੰ ਸਾਧਨਾ ਦਾ ਰੂਪ ਦੇ ਕੇ ਤਿਆਗ, ਤਪੱਸਿਆ ਅਤੇ ਸਮਾਧੀ ਨੂੰ ਭਾਰਤੀ ਸੰਸਕ੍ਰਿਤੀ ਵਿਚ ਪਹਿਲੀ ਵਾਰ ਮਾਨਤਾ ਦਿਤੀ ।

8ਵੀਂ ਸਦੀ ਦੇ ਇਕ ਜੈਨ ਗ੍ਰੰਥ ਵਿਚ ਦਸਿਆ ਗਿਆ ਹੈ ਕਿ ਸਾਂਖ ਸ਼ਾਸਤਰ ਦੇ ਵਿਸ਼ੇ ਹਨ-ਅੱਠ ਪ੍ਰਕ੍ਰਿਤੀਆਂ, ਸੋਲ੍ਹਾਂ ਵਿਕਾਰ, ਆਤਮਾ, ਪੰਜ ਤੱਤ, ਤਿੰਨ ਗੁਣ, ਮਨ, ਸ੍ਰਿਸ਼ਟੀ ਅਤੇ ਪਰਲੋ । ਤਤਵਸਮਾਸਸੂਤਰ ਵਿਚ ਵੀ ਇਨ੍ਹਾਂ ਦਾ ਜ਼ਿਕਰ ਮਿਲਦਾ ਹੈ । ਸਾਂਖ ਪ੍ਰਵਚਨ ਸੂਤਰ ਨੂੰ ਵੀ ਕਪਿਲ ਦੀ ਕਿਰਤ ਮੰਨਿਆ ਗਿਆ ਹੈ ।

ਸਾਂਖ ਵਿਚ ਪ੍ਰਕ੍ਰਿਤੀ ਅਤੇ ਪੁਰਸ਼ ਦੋ ਤੱਤ ਮੰਨੇ ਗਏ ਹਨ (ਪਰ ਕੁਲ ਮਿਲਾ ਕੇ 25 ਹਨ) । ਪ੍ਰਕ੍ਰਿਤੀ ਦੀ ਬਣਤਰ ਦੇ ਪਿਛੇ ਰਜੋ, ਤਮੋ ਤੇ ਸਤੋ ਤਿੰਨਾ ਗੁਣਾਂ ਦਾ ਹੱਥ ਦਸਿਆ ਜਾਂਦਾ ਹੈ । ਸੰਸਾਰ ਪ੍ਰਕ੍ਰਿਤੀ ਦਾ ਪਰਿਣਾਮ ਮਾਤਰ ਹੈ । ਪ੍ਰਕ੍ਰਿਤੀ ਜੜ੍ਹ ਹੈ, ਪੁਰਸ਼ ਚੇਤਨ; ਪ੍ਰਕ੍ਰਿਤੀ ਕਰਤਾ ਹੈ, ਪੁਰਸ਼ ਨਿਸ਼ਕ੍ਰਿਆ । ਪੁਰਸ਼, ਪੁਰਸ਼ ਦੀ ਜੁਗਤ, ਪ੍ਰਕ੍ਰਿਤੀ ਤੋਂ ਬੁੱਧੀ, ਬੁੱਧੀ ਤੋਂ ਹੰਕਾਰ, ਹੰਕਾਰ ਤੋਂ ਪੰਜ ਤਨ-ਮਾਤਰਾਵਾਂ, ਪੰਜ ਤਨ-ਮਾਤਰਾਵਾਂ ਤੋਂ ਪੰਜ ਗਿਆਨ-ਇੰਦਰੀਆਂ, ਪੰਜ ਕਾਮ-ਇੰਦਰੀਆਂ ਅਤੇ ਪੰਜ ਸਥੂਲ ਭੂਤ ਉਤਪੰਨ ਹੁੰਦੇ ਹਨ । ਬੁੱਧੀ, ਹੰਕਾਰ ਅਤੇ ਤਨ-ਮਾਤਰਾਵਾਂ ਪ੍ਰਕ੍ਰਿਤੀ ਤੋਂ ਉਤਪੰਨ ਹੁੰਦੀਆਂ ਹਨ ਅਤੇ ਦੂਸਰੇ ਤੱਤਾਂ ਨੂੰ ਪੈਦਾ ਕਰਦੀਆਂ ਹਨ । 16 ਵਿਕਾਰ ਹਨ ਜੋ ਕੇਵਲ ਉਤਪੰਨ ਹੁੰਦੇ ਹਨ ਪਰ ਨਵੇਂ ਤੱਤਾਂ ਨੂੰ ਜਨਮ ਨਹੀਂ ਦੇਂਦੇ । ਪ੍ਰਕ੍ਰਿਤੀ ਵਿਕਾਰ ਰਹਿਤ ਹੈ । ਬੁੱਧੀ ਆਦਿ ਤੱਤ ਸਵੈ-ਵਿਕਾਰੀ ਹਨ ਅਤੇ ਵਿਕਾਰ ਪੈਦਾ ਵੀ ਕਰਦੇ ਹਨ ।

ਕਪਿਲ ਨੇ ਸਭ ਤੋਂ ਪਹਿਲਾਂ ਵਿਕਾਸਵਾਦ ਦੀ ਖੋਜ ਕੀਤੀ ਅਤੇ ਦੁਨੀਆ ਨੂੰ ਇਸ ਕ੍ਰਮ ਦੇ ਰੂਪ ਵਿਚ ਵੇਖਿਆ । ਸੰਸਾਰ ਨੂੰ ਸੁਭਾਵਕ ਗਤੀ ਤੋਂ ਉਤਪੰਨ ਹੋਇਆ ਮੰਨਕੇ ਇਸ ਨੇ ਸੰਸਾਰ ਦੇ ਕਿਸੇ ਅਤਿ ਪ੍ਰਕ੍ਰਿਤਕ ਕਰਤਾ ਦੀ ਮਨਾਹੀ ਕੀਤੀ । ਸੁਖ ਦੁਖ ਕੁਦਰਤ ਦੀ ਦੇਣ ਹੈ ਅਤੇ ਪੁਰਸ਼ ਅਗਿਆਨਤਾ ਵਿਚ ਫਸਿਆ ਹੋਇਆ ਹੈ । ਅਗਿਆਨਤਾ ਦਾ ਨਾਸ਼ ਹੋ ਜਾਣ ਤੇ ਪੁਰਸ਼ ਅਤੇ ਪ੍ਰਕ੍ਰਿਤੀ ਆਪਣੀ ਆਪਣੀ ਜਗ੍ਹਾ ਸਥਿਤ ਹੋ ਜਾਂਦੇ ਹਨ । ਅਗਿਆਨਤਾ ਦੂਰ ਕਰਨ ਲਈ ਗਿਆਨ ਦੀ ਲੋੜ ਹੈ ਕਰਮਕਾਂਡ ਦੀ ਨਹੀਂ । ਜੇ ਬੁੱਧ ਤੇ ਮਹਾਂਵੀਰ ਵਰਗੇ ਨਾਸਤਕ ਦਾਰਸ਼ਨਿਕ ਕਪਿਲ ਤੋਂ ਪ੍ਰਭਾਵਤ ਹੋਏ ਹੋਣ ਤਾਂ ਕੋਈ ਹੈਰਾਨੀ ਦੀ ਗੱਲ ਨਹੀਂ । ਆਸਤਕ ਦਰਸ਼ਕਾਂ ਵਿਚੋਂ ਵੇਦਾਂਤ, ਯੋਗ ਅਤੇ ਪੌਰਾਣਿਕ ਸਪਸ਼ਟ ਰੂਪ ਵਿਚ ਸਾਂਖ ਸ਼ਾਸਤਰ ਦੇ ਤ੍ਰੈਗੁਣਵਾਦ ਅਤੇ ਵਿਕਾਸਵਾਦ ਨੂੰ ਅਪਣਾਉਂਦੇ ਹਨ । ਇਸ ਤਰ੍ਹਾਂ ਕਪਿਲ ਦੇ ਮਹਾਨ ਗ੍ਰੰਥ ਨੇ ਲਗਭਗ ਸਮੁੱਚੇ ਦਰਸ਼ਨ ਸਾਹਿਤ ਨੂੰ ਪ੍ਰਭਾਵਿਤ ਕੀਤਾ ।

ਹ. ਪੁ.—ਹਿੰ. ਵਿ. ਕੋ. 2 : 341; ਮ. ਕੋ.

**ਕਪਿਲਵਸਤੂ :** ਇਹ ਨਗਰ ਗੌਤਮ ਬੁੱਧ ਦਾ ਜਨਮ ਸਥਾਨ ਸੀ ਅਤੇ ਸ਼ਾਕਯ ਵੰਸ਼ ਦੀ ਰਾਜਧਾਨੀ ਵੀ ਰਿਹਾ ਹੈ । ਵਿਨਸੈਂਟ ਸਮਿਥ ਅਨੁਸਾਰ ਇਹ ਬਸਤੀ ਜ਼ਿਲ੍ਹੇ ਦੀ ਪਿਪਰਾਵਾ ਨਾਮੀ ਜਗ੍ਹਾ ਹੈ ਜਿਥੇ ਬੁੱਧ ਦੀਆਂ ਅਸਥੀਆਂ ਉਪਰ ਸ਼ਾਕਯਾ ਦੁਆਰਾ ਬਣਾਇਆ ਗਿਆ ਸਤੂਪ ਮਿਲਿਆ ਹੈ, ਪਰ ਬਹੁਤ ਸਾਰੇ ਵਿਦਵਾਨ ਕਪਿਲਵਸਤੂ ਨੈਪਾਲ ਦੇ ਤਿਲੌਰਾਕੋਟ ਨੂੰ ਮੰਨਦੇ ਹਨ ਜੋ ਨੈਪਾਲ ਦੀ ਤਰਾਈ ਦੇ ਪ੍ਰਮੁੱਖ ਨਗਰ ਤੌਲਿਹਵਾਂ ਤੋਂ ਤਿੰਨ ਕਿ. ਮੀ. ਉੱਤਰ ਵੱਲ ਹੈ । ਗੌਤਮ ਬੁੱਧ ਦਾ ਜਨਮ ਲੁੰਬਿਨੀ ਬਣ ਵਿਚ ਹੋਇਆ ਜਿਸਨੂੰ ਹੁਣ ਰੁਮਿਨਦੇਈ ਕਹਿੰਦੇ ਹਨ । ਰੁਮਿਨਦੇਈ ਤਿਲੌਰਾਕੋਟ (ਕਪਿਲਵਸਤੂ) ਤੋਂ 16 ਕਿ. ਮੀ. ਪੂਰਬ ਅਤੇ ਭਗਵਾਨਪੁਰ ਤੋਂ ਤਿੰਨ ਕਿ. ਮੀ. ਉੱਤਰ ਵੱਲ ਹੈ । ਇਥੋਂ ਅਸ਼ੋਕ ਦਾ ਇਕ ਸ਼ਿਲਾਲੇਖ ਮਿਲਿਆ ਹੈ ਜਿਸ ਉਪਰ ਲਿਖਿਆ ਹੈ ਕਿ ਅਸ਼ੋਕ ਮਹਾਨ ਨੇ ਬੁੱਧ ਦੇ ਜਨਮ ਅਸਥਾਨ ਤੇ ਆਕੇ ਪੂਜਾ ਕੀਤੀ ਤੇ ਇਕ ਸਤੂਪ ਖੜ੍ਹਾ ਕੀਤਾ ਅਤੇ ਲੁਮਿੱਨੀਗ੍ਰਾਮ ਦੇ ਕਰ ਘਟਾਏ ।

ਗੌਤਮ ਬੁੱਧ ਨੇ ਆਪਣਾ ਬਚਪਨ ਇਥੇ ਬਿਤਾਇਆ ਅਤੇ 26 ਸਾਲ ਦੀ ਉਮਰ ਵਿਚ ਗਿਆਨ ਪ੍ਰਾਪਤੀ ਲਈ ਘਰ ਦੇ ਸੁਖ ਛਡਕੇ ਜੰਗਲਾਂ ਨੂੰ ਚਲਾ ਗਿਆ । ਗਿਆਨ ਪ੍ਰਾਪਤ ਕਰਕੇ ਦੂਸਰੇ ਸਾਲ ਆਪਣੇ ਪਿਤਾ ਰਾਜਾ ਸ਼ੁਧੋਦਨ ਦੇ ਸੱਦੇ ਤੇ ਕਪਿਲਵਸਤੂ ਵਾਪਸ ਆ ਗਿਆ ਅਤੇ ਇਥੇ ਕਾਫ਼ੀ ਚਿਰ ਰਿਹਾ ਅਤੇ ਲੋਕਾਂ ਨੂੰ ਉਪਦੇਸ਼ ਦਿਤਾ ।

ਬੁੱਧ ਨਾਲ ਗੂੜ੍ਹਾ ਸਬੰਧ ਹੋਣ ਕਰਕੇ ਬੋਧੀ ਸਾਹਿਤ ਅਤੇ ਕਲਾ ਵਿਚ ਇਸ ਨਗਰ ਦਾ ਕਾਫ਼ੀ ਜ਼ਿਕਰ ਹੋਇਆ ਹੈ । ਬੁੱਧਚਰਿਤ ਕਾਵਿ ਵਿਚ ਇਸ ਨਗਰ ਨੂੰ 'ਕਪਿਲਸਯ ਵਸਤੂ' ਅਤੇ ਲਲਿਤਵਿਸਤਰ ਤੇ ਤਰਿਪਿਟਕ ਵਿਚ 'ਕਪਿਲਪੁਰ' ਕਿਹਾ ਗਿਆ ਹੈ । ਦਿਵਯਾਵਦਾਨ ਨੇ ਸਪੱਸ਼ਟ ਰੂਪ ਵਿਚ ਇਸ ਨਗਰ ਦਾ ਸਬੰਧ ਕਪਿਲ ਮੁਨੀ ਨਾਲ ਦੱਸਿਆ ਹੈ । ਲਲਿਤਵਿਸਤਾਰ ਅਨੁਸਾਰ ਇਹ ਨਗਰ ਬਹੁਤ ਵਡਾ, ਸ਼ਕਤੀਸ਼ਾਲੀ, ਧੰਨਵਾਨ ਅਤੇ ਘਣੀ ਆਬਾਦੀ ਵਾਲਾ ਸੀ, ਜਿਸ ਦੀਆਂ ਚਾਰੇ ਦਿਸ਼ਾਵਾਂ ਵਿਚ ਚਾਰ ਦਰਵਾਜ਼ੇ ਸਨ । ਇਹ ਬਣ, ਬਾਗ਼, ਬਗ਼ੀਚੇ ਤੇ ਛੋਟੇ ਛੋਟੇ ਤਲਾਬਾਂ

ਨਾਲ ਸਸ਼ੋਭਤ ਨਗਰ ਸੀ ਅਤੇ ਇਸ ਨਗਰ ਵਿਚ ਅਨੇਕਾਂ ਚੌਰਾਹੇ, ਸੜਕਾਂ, ਬਾਜ਼ਾਰ, ਦਰਵਾਜ਼ੇ, ਹਰਮ ਤੇ ਮਹਿਲ ਸਨ। ਇਹ ਸਾਰਿਆਂ ਪਾਸਿਆਂ ਤੋਂ ਖੰਦਕਾਂ ਨਾਲ ਘਿਰਿਆ ਹੋਇਆ ਸੀ। ਇਥੋਂ ਦੇ ਵਸਨੀਕ ਗੁਣਵਾਨ ਅਤੇ ਵਿਦਵਾਨ ਸਨ। ਇਨ੍ਹਾਂ ਲੋਕਾਂ ਦੀ ਵਿਦਿਆ ਅਤੇ ਸੱਭਿਅਤਾ ਦਾ ਮਿਆਰ ਉੱਚਾ ਸੀ।

ਫਾਹੀਆਨ ਦੇ ਸਮੇਂ ਤਕ ਕਪਿਲਵਸਤੂ ਦੀ ਥੋੜੀ ਜਿਹੀ ਆਬਾਦੀ ਬਕਾਇਆ ਸੀ ਪਰ ਯੁਆਨ ਚਵਾਂਗ ਦੇ ਸਮੇਂ ਇਹ ਇਕ ਵੀਰਾਨ ਤੇ ਖੰਡਰ ਦਾ ਰੂਪ ਧਾਰ ਚੁਕਿਆ ਸੀ ਅਤੇ ਉਸ ਸਮੇਂ ਬੁੱਧ ਦੇ ਜੀਵਨ ਸਬੰਧੀ ਘਟਨਾ-ਅਸਥਾਨਾਂ ਤੇ ਬੁੱਧ ਦੀਆਂ ਮੂਰਤੀਆਂ, ਮੱਠ ਅਤੇ ਸਤੂਪਾਂ ਦੀ ਗਿਣਤੀ ਇਕ ਹਜ਼ਾਰ ਤੋਂ ਵੱਧ ਸੀ।

ਹ. ਪੁ.—ਹਿੰ. ਵਿ. ਕੋ. 2 : 342

**ਕੰਪਿਲਾ (ਕਾਂਪਿਲਯ) :** ਇਹ ਉੱਤਰ ਪ੍ਰਦੇਸ਼ ਰਾਜ (ਭਾਰਤ) ਦੇ ਜ਼ਿਲ੍ਹੇ ਫਾਰੂਖਾਬਾਦ ਦਾ ਇਕ ਪ੍ਰਾਚੀਨ ਨਗਰ ਹੈ। ਇਸ ਦੇ ਨਾਂ ਦਾ ਸਭ ਤੋਂ ਪਹਿਲਾ ਹਵਾਲਾ 'ਯਜੁਰਵੇਦ' ਵਿਚ 'ਕਾਂਪਿਲ' ਰੂਪ ਵਿਚ ਮਿਲਦਾ ਹੈ। ਸੰਭਵ ਹੈ ਕਿ ਪੰਚਾਲਨ ਰੇਸ਼ ਭ੍ਰਿਮਯਸ਼ਵ ਦੇ ਪੁੱਤਰ ਕਪਿਲ ਜਾਂ ਕਾਂਪਿਲਯਾ ਦੇ ਨਾਂ ਤੇ ਹੀ ਇਸ ਨਗਰ ਦਾ ਨਾਂ ਰਖਿਆ ਗਿਆ ਹੋਵੇ। ਮਹਾਂਭਾਰਤ ਕਾਲ ਤੋਂ ਪਹਿਲਾਂ ਪੰਚਾਲ ਰਾਜ ਗੰਗਾ ਦੇ ਦੋਹੀਂ ਪਾਸੀਂ ਫੈਲਿਆ ਹੋਇਆ ਸੀ। ਉੱਤਰ-ਪੰਚਾਲ ਦੀ ਰਾਜਧਾਨੀ ਅਹਿਛਤ੍ਰ ਅਤੇ ਦੱਖਣ ਪੰਚਾਲ ਦੀ ਰਾਜਧਾਨੀ ਕੰਪਿਲਾ ਸੀ। ਦੱਖਣ ਪੰਚਾਲ ਦੇ ਸਭ ਤੋਂ ਪਹਿਲੇ ਰਾਜੇ ਅਜਮੀੜ੍ਹ ਦਾ ਵਰਣਨ ਪੁਰਾਣਾਂ ਵਿਚ ਆਉਂਦਾ ਹੈ। ਉਸ ਸਮੇਂ ਦੱਖਣ-ਪੰਚਾਲ ਦਾ ਵਿਸਤਾਰ ਗੰਗਾ ਦੇ ਦੱਖਣੀ-ਤੱਟ ਤੋਂ ਚੰਬਲ ਨਦੀ ਤੀਕ ਸੀ। ਬੋਧੀ ਸਾਹਿਤ ਵਿਚ ਵੀ ਕੰਪਿਲਾ ਦਾ ਵਰਣਨ ਆਉਂਦਾ ਹੈ। ਕਿਵਦੰਤੀ ਅਨੁਸਾਰ ਇਸੇ ਥਾਂ ਤੇ ਮਹਾਤਮਾ ਬੁੱਧ ਨੇ ਕੁਝ ਹੈਰਾਨੀ-ਜਨਕ ਕਾਰਜ ਕੀਤੇ; ਜਿਵੇਂ ਕਿ ਸਵਰਗ ਵਿਚ ਜਾ ਕੇ ਆਪਣੀ ਮਾਤਾ ਨੂੰ ਉਪਦੇਸ਼ ਦੇਣ ਉਪਰੰਤ ਉਹ ਇਸੇ ਸਥਾਨ ਤੇ ਉਤਰੇ ਸਨ। ਵਰਤਮਾਨ ਕੰਪਿਲਾ ਵਿਚ ਇਕ ਸਥਾਨ ਅਜ ਵੀ ਰਾਜਾ ਦ੍ਰੂਪਦ ਦਾ ਕੋਟ ਕਹਾਉਂਦਾ ਹੈ। ਬੁੱਢੀ ਗੰਗਾ ਦੇ ਤੱਟ ਤੇ ਦ੍ਰੂਪਦੀ-ਕੁੰਡ ਹੈ ਜਿਸ ਤੋਂ, ਮਹਾਂਭਾਰਤ ਦੀ ਕਥਾ ਅਨੁਸਾਰ, ਦ੍ਰੂਪਦੀ ਦਾ ਜਨਮ ਹੋਇਆ ਸੀ। ਕੁੰਡ ਵਿਚੋਂ ਮੋਰੀਆ ਕਾਲ ਦੀਆਂ ਵੱਡੀਆਂ ਵੱਡੀਆਂ ਇੱਟਾਂ ਨਿਕਲਦੀਆਂ ਹਨ। ਕੰਪਿਲਾ ਦੇ ਮੰਦਰਾਂ ਵਿਚੋਂ ਅਨੇਕਾਂ ਪ੍ਰਾਚੀਨ ਮੂਰਤੀਆਂ ਪ੍ਰਾਪਤ ਹੋਈਆਂ। ਕੰਪਿਲਾ ਬੁੱਧ ਧਰਮ ਵਾਂਗ ਕੁਝ ਚਿਰ ਜੈਨ-ਧਰਮ ਦਾ ਕੇਂਦਰ ਰਹਿ ਚੁਕਾ ਹੈ। ਇਥੇ ਜੈਨੀਆਂ ਦਾ ਇਕ ਬਹੁਤ ਸੋਹਣਾ ਮੰਦਰ ਹੈ।

ਤੇਰ੍ਹਵੀਂ ਸਦੀ ਦੇ ਅੰਤ ਵਿਚ ਬਾਹਰੋਂ ਆਏ ਧਾੜਵੀਆਂ ਨੇ ਇਸ ਸ਼ਹਿਰ ਤੇ ਕਈ ਹਮਲੇ ਕੀਤੇ। ਉਨ੍ਹਾਂ ਨੂੰ ਰੋਕਣ ਲਈ ਗਿਆਸ-ਉਦ-ਦੀਨ ਬਲਬਨ ਨੇ ਖ਼ੁਦ ਆਪ ਫ਼ੌਜ ਲੈ ਕੇ ਮੁਕਾਬਲਾ ਕੀਤਾ ਅਤੇ ਉਥੇ ਇਕ ਕਿਲਾ ਵੀ ਉਸਾਰਿਆ। ਨਗਰ ਦੇ ਪੱਛਮ ਵਲ ਬਹੁਤ ਦੂਰ ਤਕ ਖੰਡਰਾਤ ਮਿਲਦੇ ਹਨ ਜਿਨ੍ਹਾਂ ਵਿਚੋਂ ਪ੍ਰਾਚੀਨ ਸਿੱਕੇ ਪ੍ਰਾਪਤ ਹੋਏ ਹਨ।

27° 35′ ਉ. ਵਿਥ. ਅਤੇ 79° 14′ ਪੂ. ਲੰਬ.

ਹ. ਪੁ.—ਹਿੰ. ਵਿ. ਕੋ. 2 : 425 ; ਇੰਪ. ਗ.ਇੰਡ. 14 : 328

**ਕਪਿਲੀ :** ਇਹ ਭਾਰਤ ਦੇ ਆਸਾਮ ਰਾਜ ਦਾ ਇਕ ਦਰਿਆ ਹੈ ਜੋ ਜੈਂਤੀਆ ਪਹਾੜੀਆਂ ਦੀਆਂ ਉੱਤਰੀ ਢਲਾਣਾਂ ਤੋਂ ਨਿਕਲਦਾ ਹੈ ਅਤੇ 262 ਕਿ. ਮੀ. (163 ਮੀਲ) ਦਾ ਫਾਸਲਾ ਤਹਿ ਕਰਦਾ ਹੋਇਆ ਨਾਓਗੋਂਗ ਜ਼ਿਲ੍ਹੇ ਦੇ ਪੱਛਮੀ ਸਿਰੇ ਦੇ ਨੇੜੇ ਜਾਗੀ ਦੇ ਸਥਾਨ ਤੇ ਕਾਲੰਗ ਵਿਚ ਜਾ ਡਿਗਦਾ ਹੈ। ਬਰਸਾਤਾਂ ਵਿਚ ਇਸ ਵਿਚ ਪਾਨੀਮੂਰ ਤਕ ਜਹਾਜ਼ਰਾਨੀ ਹੋ ਸਕਦੀ ਹੈ ਕਿਉਂਕਿ ਇਸ ਥਾਂ ਤੇ ਇਹ ਪਹਾੜਾਂ ਤੋਂ ਮੈਦਾਨ ਵਿਚ ਆ ਜਾਂਦਾ ਹੈ। ਖੁਸ਼ਕ ਮੌਸਮ ਵਿਚ ਭਾਰੀ ਕਿਸ਼ਤੀਆਂ ਇਸ ਤੋਂ ਅੱਗੇ ਨਹੀਂ ਜਾ ਸਕਦੀਆਂ। ਪਹਾੜੀਆਂ ਵਿਚ ਇਹ ਦਰਿਆ ਪਥਰੀਲੇ ਜਲ-ਮਾਰਗ ਵਿਚੋਂ ਦੀ ਲੰਘਦਾ ਹੈ ਅਤੇ ਮੈਦਾਨੀ ਇਲਾਕੇ ਵਿਚ ਇਹ ਨੀਵੇਂ ਇਲਾਕੇ ਵਿਚੋਂ ਲੰਘਦਾ ਹੈ ਅਤੇ ਇਸਦੇ ਕੰਢੇ ਸੰਘਣੇ ਜੰਗਲੀ ਘਾਹ ਨਾਲ ਢਕੇ ਰਹਿੰਦੇ ਹਨ। ਇਸਦੇ ਕੰਢੇ ਤੇ ਮਹਤਵਪੂਰਨ ਥਾਵਾਂ ਵਿਚੋਂ ਚਮਰਮੁਖ, ਜਮਨਾਮੁਖ, ਖਾਰੀਖ਼ਾਨਾ, ਧਰਮਤੁਲ ਆਦਿ ਪ੍ਰਸਿੱਧ ਹਨ।

ਹ. ਪੁ.—ਇੰਪ. ਗ. ਇੰਡ. 14 : 407

**ਕਪੀਟਜ਼ਾ, ਪੀਟਰ :** ਇਸ ਰੂਸੀ ਭੌਤਿਕ-ਵਿਗਿਆਨੀ ਦਾ ਜਨਮ 26 ਜੂਨ, 1894 ਨੂੰ ਕਰੋਨਸਟੈਟ, ਰੂਸ ਵਿਖੇ ਹੋਇਆ। ਇਸ ਨੇ ਪੈਟਰੋਗਰੈਡ ਪਾਲੀਟੈਕਨੀਕਲ ਇੰਸਟੀਚਿਊਟ ਵਿਚ ਵਿਦਿਆ ਪ੍ਰਾਪਤ



ਕੀਤੀ ਅਤੇ ਉਥੇ ਹੀ ਲੈਕਚਰਾਰ ਲੱਗਾ ਰਿਹਾ। ਸੰਨ 1921 ਵਿਚ ਇਹ ਕੈਂਬ੍ਰਿਜ਼ ਵਿਖੇ ਪੜ੍ਹਾਈ ਕਰਨ ਲਈ ਇੰਗਲੈਂਡ ਚਲਾ ਗਿਆ। ਉਥੇ ਇਸ ਨੇ ਸਰ ਅਰਨਸਟ ਰਦਰਫਰਡ ਨਾਲ ਖੋਜ ਕੀਤੀ ਅਤੇ 1924 ਵਿਚ ਕੈਵੇਂਡਿਸ਼ ਪ੍ਰਯੋਗਸ਼ਾਲਾ ਵਿਚ ਚੁੰਬਕੀ ਖੋਜ ਦਾ ਸਹਾਇਕ ਡਾਇਰੈਕਟਰ ਬਣ ਗਿਆ। ਇਸ ਤੋਂ ਅਗਲੇ ਸਾਲ ਇਸ ਨੂੰ ਟ੍ਰਿਨਟੀ ਕਾਲਜ ਦਾ ਫੈਲੋ ਬਣਾਇਆ ਗਿਆ ਅਤੇ 1929 ਵਿਚ ਇਹ ਰੱਾਇਲ ਸੁਸਾਇਟੀ ਦਾ ਮੈਂਬਰ ਚੁਣਿਆ ਗਿਆ। ਰੱਾਇਲ ਸੁਸਾਇਟੀ ਦੇ 200 ਸਾਲਾਂ ਦੇ ਸਮੇਂ ਵਿਚ ਪਹਿਲੀ ਵਾਰ ਇਹ ਬਿਦੇਸ਼ੀ ਮੈਂਬਰ ਚੁਣਿਆ ਗਿਆ। ਸੰਨ 1930 ਵਿਚ ਇਸ ਨੂੰ ਉਸ ਸੁਸਾਇਟੀ ਨੇ ਮੈਸੈੱਲ ਖੋਜ ਪ੍ਰੋਫ਼ੈਸਰ ਦਾ ਨਾਂ ਦਿਤਾ।

ਰਦਰਫਰਡ ਨਾਲ ਇਸ ਨੇ ਨਿਊਕਲੀ ਫ਼ਿਜ਼ਿਕਸ, ਜਿਵੇਂ ਕਿ ਮੈਟਰ ਨਾਲ $\alpha$- ਅਤੇ $\beta$- ਕਣਾਂ ਦੀ ਪਰਸਪਰ-ਕਿਰਿਆ ਬਾਰੇ ਖੋਜ ਕੀਤੀ। ਇਸ ਕੰਮ ਲਈ ਇਸ ਨੂੰ ਪ੍ਰਬਲ ਚੁੰਬਕੀ ਖੇਤਰ ਅਰਥਾਤ ਸੈਂਕੜੇ ਕਿਲੋਗੱਸ ਤਕ ਦੀ ਲੋੜ ਸੀ। ਸੰਨ 1924 ਵਿਚ ਇਸ ਨੇ ਬਿਜਲਈ ਚੁੰਬਕਾਂ ਨੂੰ ਬਹੁਤ ਘੱਟ ਸਮੇਂ ਲਈ ਪਲਸ ਕਰਨ ਦਾ ਢੰਗ ਲੱਭਿਆ ਜਿਸ ਵਿਚ ਸੀਤਨ ਸਮੱਸਿਆ ਦੂਰ ਕੀਤੀ ਗਈ। ਕਪੀਟਜ਼ਾ 3 ਮਿਲੀ ਸੈਕੰਡਾਂ ਵਿਚ 500,000 ਗੱਸ ਦਾ ਖੇਤਰ ਪੈਦਾ ਕਰਨ ਵਿਚ ਕਾਮਯਾਬ ਹੋ ਗਿਆ।

ਸੰਨ 1934 ਵਿਚ ਇਹ ਮਾਸਕੋ ਪਰਤ ਆਇਆ, ਜਿਥੇ ਇਸ ਨੇ ਚੁੰਬਕਤਾ ਅਤੇ ਨਿਮਨ-ਤਾਪਮਾਨ ਫ਼ਿਜ਼ਿਕਸ ਉਤੇ ਕੰਮ ਸ਼ੁਰੂ ਕੀਤਾ।

ਇਸ ਕੰਮ ਲਈ ਇਸ ਨੇ ਰਦਰਫਰਡ ਦੁਆਰਾ ਮਾਸਕੋ ਵਿਖੇ ਭੇਜੇ, ਕੈਂਬ੍ਰਿਜ ਦੇ ਵਿਚ ਬਣੇ ਸਾਮਾਨ ਦੀ ਵਰਤੋਂ ਕੀਤੀ। ਮਾਸਕੋ ਵਿਚ ਇਸ ਨੂੰ ਰੂਸ ਦੀ ਅਕਾਡਮੀ ਆਫ਼ ਸਾਇੰਸਿਜ਼ ਦੇ ਇੰਸਟੀਚਿਊਟ ਆਫ਼ ਫ਼ਿਜ਼ਿਕਲ ਪ੍ਰੱਾਬਲਮਜ਼ ਦਾ ਡਾਇਰੈਕਟਰ ਬਣਾਇਆ ਗਿਆ। ਇਸ ਨੇ ਤਰਲ ਹੀਲੀਅਮ ਦੇ ਗੁਣਾਂ, ਦ੍ਰਵਣ ਸਮੱਸਿਆਵਾਂ ਅਤੇ ਇਲੈੱਕਟ੍ਰੱਾਨਿਕਸ

ਉਤੇ ਕੰਮ ਕੀਤਾ ।

ਕੈਂਬ੍ਰਿਜ਼ ਵਿਖੇ ਮਾਂਡ ਪ੍ਰਯੋਗਸ਼ਾਲਾ ਵਿਚ 1932 ਵਿਚ ਕਪੀਟਜ਼ਾ ਅਤੇ ਕਾਕਕਰਾਫ਼ਟ ਨੇ ਇਕ ਨਵਾਂ ਹਾਈਡ੍ਰੋਜਨ ਦ੍ਰਵਕ ਬਣਾਇਆ । ਇਸ ਦੁਆਰਾ ਵਪਾਰਕ ਅਤੇ ਅਸ਼ੁੱਧ ਹਾਈਡ੍ਰੋਜਨ ਨੂੰ ਦ੍ਰਵਿਤ ਕੀਤਾ ਜਾ ਸਕਦਾ ਸੀ ਜਦੋਂ ਕਿ ਪਹਿਲੇ ਯੰਤਰਾਂ ਰਾਹੀਂ ਕੇਵਲ ਸ਼ੁੱਧ ਹਾਈ-ਡ੍ਰੋਜਨ ਗੈਸ ਨੂੰ ਦ੍ਰਵਿਤ ਕੀਤਾ ਜਾਂਦਾ ਸੀ । ਇਸ ਤੋਂ ਮਗਰੋਂ ਇਸ ਨੇ ਹੀਲੀਅਮ ਦ੍ਰਵਕ ਬਣਾਇਆ । ਇਸ ਦਾ ਮੰਤਵ ਹੀਲੀਅਮ ਗੈਸ ਨੂੰ ਸ਼ੁਰੂ ਵਿਚ ਤਰਲ ਨਾਈਟ੍ਰੋਜਨ ਦੁਆਰਾ ਦ੍ਰਵਿਤ ਕਰਕੇ ਜਾਊਲ-ਟਾਮਸਨ ਪ੍ਰਭਾਵ ਦੁਆਰਾ ਦ੍ਰਵਣ ਕਰਨ ਤੋਂ ਪਹਿਲਾਂ ਸਮਤਾਪੀ-ਪਸਾਰ ਦੁਆਰਾ ਠੰਢਾ ਕਰਨਾ ਸੀ । ਇਸ ਤੋਂ ਮਗਰੋਂ ਕਪੀਟਜ਼ਾ ਨੇ ਇਕ ਅਜਿਹਾ ਹੀਲੀਅਮ ਦ੍ਰਵਣ-ਯੰਤਰ ਬਣਾਇਆ ਜਿਸ ਵਿਚ ਕਈ ਪਸਾਰ ਇੰਜਣਾਂ ਵਾਲੇ ਕੈਸਕੇਡਾਂ ਦੇ ਸਾਈਕਲ ਦੀ ਵਰਤੋਂ ਕਰਕੇ ਪੂਰਵਸੀਤਨ ਦੀ ਉੱਕੀ ਲੋੜ ਨਹੀਂ ਸੀ (1959-62) । ਸੰਨ 1939 ਵਿਚ ਇਸ ਨੇ ਤਰਲ ਹਵਾ ਦੀ ਵੱਡੇ ਪੈਮਾਨੇ ਉਤੇ ਤਿਆਰੀ ਲਈ ਸਸਤੇ ਢੰਗਾਂ ਬਾਰੇ ਵਿਚਾਰ ਕੀਤਾ ਅਤੇ ਇਕ ਪਸਾਰ ਟਰਬਾਈਨ ਬਣਾਈ ਜਿਸ ਦੀ ਸੁਯੋਗਤਾ 83% ਸੀ । ਬਾਅਦ ਵਿਚ ਇਸ ਮਸ਼ੀਨ ਨੂੰ ਵੱਡੇ ਪੈਮਾਨੇ ਉਤੇ ਤਰਲ ਹੀਲੀਅਮ ਬਣਾਉਣ ਲਈ ਵਰਤਿਆ ਗਿਆ । ਤਰਲ ਆਕਸੀਜਨ ਦੀ ਤਿਆਰੀ ਅਤੇ ਉਦਯੋਗ ਵਿਚ ਇਸ ਦੀ ਵਰਤੋਂ, ਕਪੀਟਜ਼ਾ ਦਾ ਕਾਫ਼ੀ ਮਹੱਤਵਪੂਰਨ ਕੰਮ ਸੀ । ਅੱਜ ਕਲ੍ਹ ਵਰਤੇ ਜਾਂਦੇ ਆਧੁਨਿਕ ਹੀਲੀਅਮ ਦ੍ਰਵਣ-ਯੰਤਰ ਕਪੀਟਜ਼ਾ ਦੇ ਸਿਧਾਂਤਾਂ ਅਨੁਸਾਰ ਹੀ ਕੰਮ ਕਰਦੇ ਹਨ ।

ਨਿਮਨ-ਤਾਪਮਾਨ ਫ਼ਿਜ਼ਿਕਸ ਦੀ ਹੋਂਦ ਅਸਲ ਵਿਚ ਤਰਲ ਹੀਲੀਅਮ ਸੀਤਕ ਕਰਕੇ ਹੀ ਹੈ । ਤਰਲ ਹੀਲੀਅਮ ਵਿਚ ਕਈ ਅਸਧਾਰਨ ਗੁਣ ਹਨ ਅਤੇ ਇਨ੍ਹਾਂ ਨੂੰ ਸਮਝਣ ਦੇ ਮੰਤਵ ਨੇ ਸਿਧਾਂਤਕਾਰਾਂ ਅਤੇ ਪ੍ਰਯੋਗ ਕਰਨ ਵਾਲਿਆਂ ਨੂੰ ਉਤੇਜਿਤ ਕੀਤਾ ਹੈ । ਸਭ ਤੋਂ ਪ੍ਰਸਿੱਧ ਵੇਖਣ-ਯੋਗ ਗੁਣ ਦੀ ਖੋਜ ਇਸ ਨੇ 1938 ਵਿਚ ਕੀਤੀ ਜਦੋਂ ਕਿ ਹੀਲੀਅਮ 30 ਸਾਲ ਪਹਿਲਾਂ ਤਰਲ ਬਣਾਈ ਜਾ ਚੁੱਕੀ ਸੀ । ਇਸਨੇ ਵਿਸਕਾਸਿਤਾ ਪ੍ਰਯੋਗਾਂ ਦੀ ਵਿਆਖਿਆ ਕੀਤੀ ਜਿਨ੍ਹਾਂ ਵਿਚ ਤਰਲ ਹੀਲੀਅਮ ਦੀ ਰਗੜ ਨੂੰ ਪਲੇਟਾਂ ਵਿਚਕਾਰ ਤੰਗ ਸੁਰਾਖ਼ ਵਿਚੋਂ ਵਹਾ ਕੇ ਮਿਣਿਆ । ਇਨ੍ਹਾਂ ਪ੍ਰਯੋਗਾਂ ਤੋਂ ਇਹ ਵੀ ਪਤਾ ਲਗਾ ਕਿ 2.2°K ਤੋਂ ਥੱਲੇ ਤਰਲ ਹੀਲੀਅਮ ਦਾ ਵਹਾਉ ਲਗਭਗ ਅਣ-ਵਿਸਕਾਸੀ ਹੁੰਦਾ ਹੈ । ਕਪੀਟਜ਼ਾ ਨੇ ਇਹ ਵੀ ਸਿੱਧ ਕੀਤਾ ਕਿ ਵਿਸਕਾਸਿਤਾ ਘੱਟ ਤਾਪਮਾਨ ਉਤੇ ਗੈਸੀ ਹਾਈਡ੍ਰੋਜਨ ਨਾਲੋਂ ਘੱਟੋ ਘੱਟ 10,000 ਗੁਣਾ ਘੱਟ ਸੀ । ਅਤਿਚਾ-ਲਕਤਾ ਨਾਲ ਸਮਾਨਤਾ ਵਿਖਾਉਂਦੇ ਹੋਏ ਇਸ ਨੇ 2.2°K ਤੋਂ ਥੱਲੇ ਤਰਲ (ਹੀਲੀਅਮ-II) ਦੀ ਅਵਸਥਾ (ਜਿਸ ਨੂੰ λ-ਬਿੰਦੂ ਕਿਹਾ ਜਾਂਦਾ ਹੈ) ਲਈ 'ਸੁਪਰਫਲੂਇਡ' ਸ਼ਬਦ ਦੀ ਵਰਤੋਂ ਕੀਤੀ । ਇਸ ਨੇ ਹੀਲੀਅਮ-II ਵਿਚ ਅਨਿਯਮਿਤ ਤਾਪ-ਸੰਚਾਰ ਅਤੇ ਅਤਿਤਰਲਤਾ ਦਾ ਅਧਿਐਨ ਕੀਤਾ । ਇਸ ਨੇ ਕੇਸ਼ਿਕਾਵਾਂ ਵਿਚ ਤਰਲ ਹੀਲੀਅਮ-II ਦੀ ਅਸਧਾਰਨ ਉੱਚ ਤਾਪ ਚਾਲਕਤਾ (ਲਗਭਗ ਤਾਂਬੇ ਨਾਲੋਂ ਇਕ ਮਿਲੀਅਨ ਗੁਣਾ ਜ਼ਿਆਦਾ) ਤਰਲਾਂ ਦੀ ਸਧਾਰਨ ਤਾਪ ਚਾਲਕਤਾ ਦੇ ਮਕੈਨਿਜ਼ਮ ਵਿਚ ਨਹੀਂ ਗਿਣਿਆ ਜਾਂਦਾ, ਪ੍ਰੰਤੂ ਇਹ ਸੁਪਰਫਲੂਇਡ ਦੁਆਰਾ ਊਰਜਾ ਦੇ ਸੰਵਹਿਣ ਕਾਰਨ ਹੁੰਦਾ ਸੀ । ਇਨ੍ਹਾਂ ਅਧਿਐਨਾਂ ਤੋਂ ਤਰਲ ਹੀਲੀਅਮ ਦਾ ਲੈਂਡੋ ਸਿਧਾਂਤ ਹੋਂਦ ਵਿਚ ਆਇਆ ਅਤੇ ਸਿੱਟੇ ਵਜੋਂ ਕਪੀਟਜ਼ਾ ਦੇ ਸਹਿ ਵਿਗਿਆਨੀ ਲੈਂਡੋ ਨੂੰ 1962 ਦਾ ਭੌਤਿਕ-ਵਿਗਿਆਨ ਦਾ ਨੋਬਲ ਪ੍ਰਾਈਜ਼ ਮਿਲਿਆ । ਕਪੀਟਜ਼ਾ ਨੇ 1941 ਵਿਚ ਵਿਖਾਇਆ ਕਿ ਠੋਸ ਵਸਤੂ ਵਲੋਂ ਤਰਲ ਹੀਲੀਅਮ ਵਲ ਤਾਪ ਦੇ ਵਹਾਉ ਦੁਆਰਾ ਅੰਤਰ ਸਤ੍ਹਾ ਉਤੇ ਤਾਪਮਾਨ ਵਿਚ ਬੇਕਾਇਦਗੀ ਆ ਜਾਂਦੀ ਹੈ । ਇਸ ਨੂੰ ਕਪੀਟਜ਼ਾ ਪ੍ਰਤਿਰੋਧ ਕਿਹਾ ਜਾਂਦਾ ਹੈ । ਇਸ ਨੂੰ ਨਿਮਨ ਤਾਪ-ਭੌਤਿਕ-ਵਿਗਿਆਨ ਲਈ ਸੰਨ 1978 ਵਿਚ ਨੋਬਲ ਪ੍ਰਾਈਜ਼ ਨਾਲ ਸਨਮਾਨਿਆ ਗਿਆ । ਇਨ੍ਹਾਂ ਖੋਜਾਂ ਤੋਂ ਇਲਾਵਾ ਇਸ ਦਾ ਧਿਆਨ ਉੱਚ ਸ਼ਕਤੀ ਉਤਪੰਨ ਕਰਨ, ਉੱਚ-ਆਵ੍ਰਿੱਤੀ ਬਿਜਲ-ਚੁੰਬਕੀ ਆਸੀਲੇਸ਼ਨਾਂ ਅਤੇ ਉਨ੍ਹਾਂ ਦੇ ਦੂਜੀ ਊਰਜਾ ਵਿਚ ਪਰਿਵਰਤਨ ਕਰਨ ਦੀਆਂ ਸੰਭਾਵਨਾਵਾਂ ਵਲ ਬਦਲ ਗਿਆ । ਇਸ ਦੀਆਂ ਪਰਮਾਣਵੀ ਬਣਤਰ ਦੀਆਂ ਰੂਸੀ ਐਟਾ-ਮਿਕ ਅਤੇ ਹਾਈਡ੍ਰੋਜਨ ਬੰਬਾਂ ਪ੍ਰਤਿ ਖੋਜਾਂ ਨੇ ਪੱਛਮੀ ਸਾਇੰਸਦਾਨਾਂ ਵਿਚ ਬਹੁਤ ਕਿਆਸ ਪੈਦਾ ਕਰ ਦਿੱਤਾ । ਸੰਨ 1955 ਵਿਚ ਇਹ ਸੋਵੀਅਤ ਅੰਤਰ-ਨਛੱਤਰੀ ਕਮੇਟੀ ਦਾ ਮੁਖੀ ਬਣਿਆ ਅਤੇ ਇਸ ਨੇ 1957 ਵਿਚ ਦੋ ਸੋਵੀਅਤ ਪ੍ਰਿਥਵੀ ਉਪ-ਗ੍ਰਹਿਆਂ ਨੂੰ ਪੁਲਾੜ ਵਿਚ ਛੱਡਣ ਵਿਚ ਬਹੁਤ ਵੱਡਾ ਹਿੱਸਾ ਪਾਇਆ । ਸੰਨ 1955 ਤੋਂ ਇਹ ਮਾਸਕੋ ਫ਼ਿਜ਼ਿਕੋ-ਟੈਕਨੀਕਲ ਇੰਸਟੀਚਿਊਟ ਵਿਖੇ ਪ੍ਰੋਫ਼ੈਸਰ ਲੱਗਾ ਹੋਇਆ ਹੈ ਅਤੇ ਇੰਡੀਅਨ ਅਕਾਡਮੀ ਆਫ਼ ਸਾਇੰਸਿਜ਼ ਦਾ ਬਦੇਸ਼ੀ ਮੈਂਬਰ ਹੈ । ਇਸ ਨੇ ਆਰਡਰ ਆਫ਼ ਲੈਨਿਨ, ਫੈਰਾਡੇ ਮੈਡਲ, ਨੀਲ ਬੋਰ ਮੈਡਲ, ਰਦਰਫਰਡ ਮੈਡਲ ਅਤੇ ਇੰਗਲੈਂਡ ਦੀ ਰਾੱਇਲ ਸੁਸਾਇਟੀ ਦੀ ਫੈਲੋਸ਼ਿਪ ਹਾਸਲ ਕੀਤੀ ।

ਇਸ ਰੂਸੀ ਵਿਗਿਆਨੀ ਨੂੰ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਲਈ 1979 ਦਾ ਕਲਿੰਗਾ ਅਵਾਰਡ ਦਿੱਤਾ ਗਿਆ । ਇਹ ਇਨਾਮ ਇਸ ਨੂੰ ਇਸ ਦੀ 'ਲਾਈਫ਼ ਆਫ਼ ਸਾਇੰਸ' ਨਾਮੀ ਪੁਸਤਕ ਲਈ ਦਿੱਤਾ ਗਿਆ । ਇਸ ਨੇ ਆਪਣੇ ਹਾਈਡ੍ਰੋਡਾਇਨਾਮਿਕਸ, ਚੁੰਬਕਤਾ, ਇਲੈੱਕਟ੍ਰੋਡਾਇਨਾਮਿਕਸ ਅਤੇ ਮਾਈਕ੍ਰੋਵੇਵ-ਭੌਤਿਕ-ਵਿਗਿਆਨ ਸਬੰਧੀ 70 ਤੋਂ ਵੀ ਵੱਧ ਖੋਜ ਪੱਤਰ ਲਿਖੇ ਹਨ ।

ਹ.ਪੁ.—ਐਨ. ਬ੍ਰਿ. 13 : 225 ; ਸਾਇੰਸ ਰਿਪੋਰਟਰ ਦਸੰਬਰ 1978 : 839, ਸਾਇੰਸ—ਟੁਡੇ ਦਸੰਬਰ 1978 : 43 ਅਤੇ ਫ਼ਰਵਰੀ 1987 : 75

**ਕਪੂਰ ਸਿੰਘ ਆਈ. ਸੀ. ਐੱਸ :** ਇਸ ਮਹਾਨ ਪ੍ਰਤਿਭਾਸ਼ਾਲੀ ਸਾਹਿਤਕਾਰ ਅਤੇ ਫ਼ਿਲਾਸਫ਼ਰ ਦਾ ਜਨਮ ਸ੍ਰ. ਦੀਦਾਰ ਸਿੰਘ ਦੇ ਘਰ ਪਿੰਡ ਚੱਕ, ਜ਼ਿਲ੍ਹਾ ਲੁਧਿਆਣਾ ਵਿਖੇ 1909 ਵਿਚ ਹੋਇਆ । ਇਸਨੇ ਮੁੱਢਲੀ ਵਿਦਿਆ ਲਾਇਲਪੁਰ ਖਾਲਸਾ ਹਾਈ ਸਕੂਲ ਤੋਂ ਪ੍ਰਾਪਤ ਕੀਤੀ । ਇਸਨੇ 1931 ਵਿਚ ਗੌਰਮਿੰਟ ਕਾਲਜ, ਲਾਹੌਰ ਤੋਂ ਐਮ. ਏ. ਫ਼ਿਲਾਸਫ਼ੀ ਯੂਨੀਵਰਸਿਟੀ ਵਿਚੋਂ ਫ਼ਸਟ ਰਹਿੰਦਿਆਂ ਕੀਤੀ । ਫਿਰ ਹੋਰ



ਸ. ਕਪੂਰ ਸਿੰਘ ਆਈ. ਸੀ. ਐੱਸ

ਉਚ ਵਿਦਿਆ ਲਈ ਇਹ ਕੈਂਬਰਿਜ ਯੂਨੀਵਰਸਿਟੀ ਵਿਚ ਚਲਾ ਗਿਆ ਜਿਥੇ ਇਹ ਕਈ ਮਜ਼ਮੂਨਾਂ ਵਿਚ ਅਵੱਲ ਰਿਹਾ । ਉਥੋਂ ਹੀ ਇਸਨੇ 'ਮਾਰਲ ਸਾਇੰਸਜ਼' ਦੀ ਡਿਗਰੀ ਪ੍ਰਾਪਤ ਕੀਤੀ । ਇਸੇ ਯੂਨੀਵਰਸਿਟੀ ਵਿਚ ਹੀ ਇਸਨੂੰ ਲੈਕਚਰਾਰ ਦੀ ਪਦਵੀ ਪੇਸ਼ ਕੀਤੀ ਗਈ ਪਰ ਇਸਨੇ ਆਪਣੀ ਦੇਸ਼ ਭੂਮੀ ਨੂੰ ਆਉਣਾ ਵਧੇਰੇ ਉਚਿੱਤ ਸਮਝਿਆ । ਇਸ ਦਾ ਪ੍ਰੀਖਿਅਕ ਬਰਟ੍ਰੈਂਡ ਰਸਲ ਇਸਦੀ ਪ੍ਰਤਿਭਾ ਦਾ ਕਾਇਲ ਸੀ । ਇਸਨੇ 1933 ਵਿਚ ਆਈ. ਸੀ. ਐਸ. ਬਣਕੇ ਝੰਗ, ਗੁਜਰਾਤ, ਕਰਨਾਲ ਆਦਿ ਜ਼ਿਲ੍ਹਿਆਂ ਵਿਚ ਬਤੌਰ ਡਿਪਟੀ ਕਮਿਸ਼ਨਰ ਅਤੇ ਕੁਝ ਚਿਰ ਲਹੌਰ ਦੇ

ਸਕੱਤਰੇਤ ਵਿਚ ਕੰਮ ਕੀਤਾ। 1942 ਦੀ 'ਹਿੰਦ ਛੱਡੋ' ਲਹਿਰ ਵੇਲੇ ਇਹ ਡਿਪਟੀ ਕਮਿਸ਼ਨਰ ਹੋਣ ਦੇ ਬਾਵਜੂਦ ਵੀ ਪਰਿਵਾਰ ਸਮੇਤ ਗਾਂਧੀ ਜੀ ਨੂੰ ਮਿਲਣ ਵਾਰਧਾ ਗਿਆ।

ਭਾਰਤ ਦੀ ਆਜ਼ਾਦੀ ਪਿਛੋਂ ਇਸਨੇ ਸਿੱਖਾਂ ਪ੍ਰਤੀ ਸਰਕਾਰ ਦੇ ਰਵਈਏ ਵਿਰੁੱਧ ਰੋਸ ਪਰਗਟ ਕੀਤਾ ਜਿਸ ਤੇ ਇਸਨੂੰ ਮੁਅੱਤਲ ਕਰ ਦਿਤਾ ਗਿਆ ਅਤੇ ਚਾਰ ਸਾਲ ਦੇ ਮੁਕੱਦਮੇਂ ਪਿੱਛੋਂ ਬਿਨਾਂ ਪੈਨਸ਼ਨ ਨੌਕਰੀ ਤੋਂ ਵਖ ਕਰ ਦਿਤਾ ਗਿਆ।

ਸਾਹਿਤਕਾਰ ਦੇ ਤੌਰ ਤੇ ਹੋਰਨਾਂ ਸਾਹਿਤਕ ਕਿਰਤਾਂ ਤੋਂ ਇਲਾਵਾ ਕਪੂਰ ਸਿੰਘ ਨੇ 'ਪੁੰਦਰੀਕ', 'ਬਹੁ ਵਿਸਤਾਰ' ਅਤੇ 'ਸਪਤ ਸ੍ਰਿੰਗ' ਨਾਂ ਦੀਆਂ ਗੱਦ ਪੁਸਤਕਾਂ ਦਿਤੀਆਂ, ਜਿਨ੍ਹਾਂ ਵਿਚੋਂ ਪਿਛਲੀ ਪੁਸਤਕ ਜੀਵਨੀ ਲੇਖਾਂ ਦੇ ਰੂਪ ਵਿਚ ਹੈ। ਕਪੂਰ ਸਿੰਘ ਨਾਲ ਪਹਿਲੀ ਵਾਰ ਪੰਜਾਬੀ ਨਿਬੰਧ ਕਲਾ ਵਿਚ ਪ੍ਰੌਢ ਰੂਪ ਦੀ ਬੌਧਿਕ ਤੇ ਵਿਗਿਆਨਕ ਸ਼ੈਲੀ ਦਾ ਵਾਧਾ ਹੋਇਆ। ਇਸ ਨੂੰ ਦਰਸ਼ਨ, ਵਿਗਿਆਨ ਤੇ ਸਾਹਿਤ ਆਦਿ ਸਬੰਧੀ ਵਿਸ਼ੇਸ਼ ਜਾਣਕਾਰੀ ਪ੍ਰਾਪਤ ਸੀ। ਇਸ ਸਾਰੀ ਸਮੱਗਰੀ ਨੂੰ ਇਸ ਨੇ ਆਪਣੇ ਲੇਖਾਂ ਵਿਚ ਬੌਧਿਕ ਤੇ ਵਿਦਵਤਾ ਪੂਰਨ ਸ਼ੈਲੀ ਵਿਚ ਗੁੰਦ ਕੇ ਮੌਲਿਕ ਰੰਗ ਵਿਚ ਪੇਸ਼ ਕੀਤਾ। ਵਿਵੇਕ-ਸ਼ੀਲਤਾ ਤੇ ਗੱਲ ਨੂੰ ਚੰਗੀ ਤਰ੍ਹਾਂ ਘੋਖ ਕੇ ਗੰਭੀਰ ਰੂਪ ਦੇ ਦੇਣਾ, ਉਸ ਨੂੰ ਪ੍ਰਮਾਣਾਂ ਰਾਹੀਂ ਸਿੱਧ ਕਰ ਸਕਣਾ, ਇਸਦੇ ਲਿਖਣ ਢੰਗ ਦੇ ਵੱਡੇ ਗੁਣ ਸਨ। ਇਸਦਾ ਦ੍ਰਿਸ਼ਟੀਕੋਣ ਨਾ ਸੰਪਰਦਾਈ ਸੀ, ਨਾ ਸੰਕੀਰਣ, ਸਗੋਂ ਵਿਸ਼ਾਲ ਤੇ ਪ੍ਰਪੱਕ ਸੀ। ਸ਼ਬਦ ਭੰਡਾਰ ਦੇ ਪੱਖ ਤੋਂ ਇਸ ਨੇ ਸੰਸਕ੍ਰਿਤ ਸ਼ਬਦਾਵਲੀ ਦਾ ਵਧੇਰੇ ਪ੍ਰਯੋਗ ਕੀਤਾ। ਭਾਵੇਂ ਇਸਦੀ ਬਹੁਤੀ ਰਚਨਾ ਬੌਧਿਕ ਜਾਂ ਵਿਆਖਿਆਮਈ ਵਾਰਤਕ ਵਿਚ ਆਉਂਦੀ ਹੈ, ਫਿਰ ਵੀ ਇਸਨੇ ਕਈ ਵਾਰ ਰਸਪੂਰਨ, ਮਨੋਰੰਜਕ ਅਤੇ ਪ੍ਰੇਰਨਾਜਨਕ ਸ਼ੈਲੀ ਵਿਚ ਵੀ ਲਿਖਿਆ। ਪ੍ਰਾਸ਼ਰ-ਪ੍ਰਸ਼ਨ (ਅੰਗਰੇਜ਼ੀ) ਇਸਦੀ ਪ੍ਰਸਿੱਧ ਪੁਸਤਕ ਹੈ। ਇਸ ਵਿਚ ਇਸਨੇ ਸਿੱਖ ਸਿਧਾਂਤਾਂ ਦੀ ਆਧੁਨਿਕ ਵਿਆਖਿਆ ਕੀਤੀ ਹੈ। ਸਿੱਖ ਮੱਤ ਸਬੰਧੀ ਇਸਦੇ ਵਿਚਾਰ ਬੜੇ ਪ੍ਰਪੱਕ, ਮੌਲਿਕ ਤੇ ਕ੍ਰਾਂਤੀਕਾਰੀ ਸਨ ਜਿਸ ਕਰਕੇ ਇਹ ਸਿੱਖ ਦਰਸ਼ਨ ਦਾ ਉਗਰਵਾਦੀ ਵਿਆਖਿਆਕਾਰ ਮੰਨਿਆ ਜਾਂਦਾ ਹੈ।

ਦੇਸ਼ਾਂ ਬਦੇਸ਼ਾਂ ਦੇ ਅੰਗਰੇਜ਼ੀ ਰਸਾਲਿਆਂ ਵਿਚ ਪ੍ਰਕਾਸ਼ਤ ਹੋਏ ਲੇਖ ਵੀ ਇਸ ਦੀਆਂ ਕਿਰਤਾਂ ਵਿਚ ਸ਼ਾਮਲ ਹਨ।

ਸਹਿਤਕ ਮੱਸ ਦੇ ਨਾਲ ਨਾਲ ਇਹ ਰਾਜਨੀਤੀ ਵਿਚ ਵੀ ਦਿਲਚਸਪੀ ਰਖਦਾ ਸੀ। 1962 ਦੀਆਂ ਆਮ ਚੋਣਾਂ ਵਿਚ ਇਹ ਲੁਧਿਆਣੇ ਦੇ ਹਲਕੇ ਤੋਂ ਅਕਾਲੀ ਟਿਕਟ ਤੇ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ। ਪੰਜਾਬ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਸੀ ਕਿ ਕੋਈ ਪੰਜਾਬੀ ਫਿਲਾਸਫ਼ਰ-ਸਾਹਿਤਕਾਰ ਉਚਤਮ ਕਾਨੂੰਨ ਘੜਨੀ ਥਾਂ ਉਤੇ ਪ੍ਰਤੀਨਿਧ ਬਣ ਕੇ ਗਿਆ ਹੋਵੇ। ਇਕ ਰਾਜਸੀ ਨੇਤਾ ਦੇ ਤੌਰ ਤੇ ਇਸਦੀ ਪਹੁੰਚ ਹਮੇਸ਼ਾ ਸਿਧਾਂਤਕ ਅਤੇ ਦਾਰਸ਼ਨਿਕ ਰਹੀ। ਇਸ ਦੀਆਂ ਪੰਥ ਪ੍ਰਤੀ ਕੀਤੀਆਂ ਉੱਘੀਆਂ ਸੇਵਾਵਾਂ ਅਤੇ ਸਿੱਖ ਸਿੱਧਾਂਤਾਂ ਸਬੰਧੀ ਪੁਸਤਕਾਂ ਲਿਖਣ ਕਰਕੇ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਲੋਂ ਇਸ ਨੂੰ 'ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ' ਦੀ ਸਰਵੋਤਮ ਪਦਵੀ ਨਾਲ ਸਨਮਾਨਿਆ ਗਿਆ। ਸਿਆਸਤ ਸਬੰਧੀ ਇਸ ਦੀ ਸਾਚੀ-ਸਾਖੀ ਨਾਂ ਦੀ ਪੁਸਤਕ ਬਹੁਤ ਹੀ ਪ੍ਰਸਿੱਧ ਹੋਈ।

14 ਅਗਸਤ, 1986 ਨੂੰ ਇਸ ਮਹਾਨ ਵਿਦਵਾਨ ਦੀ ਮੌਤ ਹੋ ਗਈ।

ਹ. ਪੁ.—ਪੰ. ਲਿ. ਕੋ. : 89 ; ਪੰ. ਸਾ. ਇ.—ਭਾ. ਵਿ. ਪੰ.

**ਕਪੂਰ ਸਿੰਘ, ਨਵਾਬ :** ਨਵਾਬ ਕਪੂਰ ਸਿੰਘ ਸਰਦਾਰ ਦਲੀਪ ਸਿੰਘ (ਵਿਰਕ ਜੱਟ) ਪਿੰਡ ਫੈਜ਼ੁੱਲਾਪੁਰ ਦਾ ਪੁੱਤਰ ਸੀ। ਕਪੂਰ ਸਿੰਘ ਨੇ ਭਾਈ ਮਨੀ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਅਤੇ ਫਿਰ ਇਹ ਆਪਣੀ ਬਰਾਬਰੀ ਦੇ ਕਈ ਹੋਰ ਬੰਦਿਆਂ ਨੂੰ ਅੰਮ੍ਰਿਤ ਛਕਾ ਕੇ ਦੀਵਾਨ ਦਰਬਾਰਾ ਸਿੰਘ ਦੇ ਜੱਥੇ ਵਿਚ ਸ਼ਾਮਲ ਹੋ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦ ਹੋਣ ਪਿੱਛੋਂ ਪੰਥ ਦਾ ਜਥੇਦਾਰ ਦੀਵਾਨ ਦਰਬਾਰਾ ਸਿੰਘ ਸੀ। ਪਿਛੋਂ ਨਵਾਬ ਕਪੂਰ ਸਿੰਘ ਨੇ ਫ਼ੈਜ਼ੁੱਲਾਪੁਰ ਤੇ ਕਬਜ਼ਾ ਕਰ ਕੇ ਇਸ ਦਾ ਨਾਂ ਸਿੰਘ ਪੁਰਾ ਰੱਖਿਆ ਜੋ ਹੁਣ ਤਕ ਪ੍ਰਚਲਤ ਹੈ।



ਨਵਾਬ ਕਪੂਰ ਸਿੰਘ

1733 ਈ. ਦੀ ਵਿਸਾਖੀ ਉਤੇ ਸਾਰੇ ਸਿੰਘ ਅੰਮ੍ਰਿਤਸਰ ਇਕੱਠੇ ਹੋਏ। ਉਥੇ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਗਵਰਨਰ ਲਹੌਰ ਵਲੋਂ ਸ. ਸੁਬੇਗ ਸਿੰਘ ਸਿੰਘਾਂ ਲਈ ਨਵਾਬੀ ਦਾ ਖ਼ਿਤਾਬ ਤੇ ਜਗੀਰ ਦਾ ਪਟਾ ਲੈ ਕੇ ਆਇਆ। ਸਿੰਘਾਂ ਨੇ ਜਗੀਰ ਤਾਂ ਪਰਵਾਨ ਕਰ ਲਈ ਪਰ ਨਵਾਬੀ ਦਾ ਖ਼ਿਤਾਬ ਕੋਈ ਪਰਵਾਨ ਨਾ ਕਰੇ। ਉਸ ਵੇਲੇ ਕਪੂਰ ਸਿੰਘ ਸੰਗਤ ਵਿਚ ਪੱਖਾ ਝੱਲ ਰਿਹਾ ਸੀ। ਸਾਰਿਆਂ ਨੇ ਸਰਬ ਸੰਮਤੀ ਨਾਲ ਨਵਾਬੀ ਦਾ ਖ਼ਿਤਾਬ ਕਪੂਰ ਸਿੰਘ ਨੂੰ ਦੇ ਦਿਤਾ। ਉਸੇ ਦਿਨ ਤੋਂ ਉਹ ਪੰਥ ਵਿਚ 'ਨਵਾਬ' ਕਪੂਰ ਸਿੰਘ ਕਰਕੇ ਪ੍ਰਸਿੱਧ ਹੋ ਗਿਆ।

ਦਰਬਾਰਾ ਸਿੰਘ 1734 ਈ. ਵਿਚ ਸੁਰਗਵਾਸ ਹੋ ਗਿਆ ਤਾਂ ਪੰਥ ਦਾ ਜਥੇਦਾਰ ਨਵਾਬ ਕਪੂਰ ਸਿੰਘ ਬਣਿਆ। ਇਸ ਸਮੇਂ ਤੀਕ ਸਿੰਘਾਂ ਦੀ ਗਿਣਤੀ ਬਹੁਤ ਵੱਧ ਗਈ ਸੀ। ਇਸ ਤਰ੍ਹਾਂ ਪ੍ਰਬੰਧ ਨੂੰ ਸੌਖਾ ਕਰਨ ਲਈ ਖ਼ਾਲਸਾ ਫ਼ੌਜ ਦੇ ਦੋ ਦਲ ਬਣਾ ਦਿਤੇ ਗਏ। ਇਕ ਬੁੱਢਾ ਦਲ, ਜੋ ਨਵਾਬ ਕਪੂਰ ਸਿੰਘ ਦੀ ਜਥੇਦਾਰੀ ਅਧੀਨ ਬੁੰਗੇ ਰਿਹਾ। ਦੂਜਾ ਤਰਨਾ ਦਲ ਸੀ।

29 ਮਾਰਚ, 1748 ਈ. ਦੀ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਵਿਚ ਹੋਏ ਸਿੰਘਾਂ ਦੇ ਇਕੱਠ ਨੇ ਨਵਾਬ ਕਪੂਰ ਸਿੰਘ ਦੀ ਤਜਵੀਜ਼ ਤੇ ਪੰਥ ਦੀ ਇਕ ਸਾਂਝੀ ਮਜ਼ਬੂਤ ਜਥੇਬੰਦੀ ਬਣਾਈ ਜਿਸ ਦਾ ਨਾਂ 'ਦਲ ਖ਼ਾਲਸਾ' ਰੱਖਿਆ ਗਿਆ ਅਤੇ ਇਸ ਦਾ ਜਥੇਦਾਰ ਸਰਬ ਸੰਮਤੀ ਨਾਲ ਸ੍ਰ. ਜੱਸਾ ਸਿੰਘ ਆਹਲੂਵਾਲੀਏ ਨੂੰ ਚੁਣਿਆ ਗਿਆ। ਇਸ ਦੇ ਅਧੀਨ ਗਿਆਰਾਂ ਮਿਸਲਾਂ ਬਣਾਈਆਂ ਗਈਆਂ। ਇਨ੍ਹਾਂ ਮਿਸਲਾਂ ਵਿਚੋਂ ਇਕ ਮਿਸਲ ਦਾ ਲੀਡਰ ਨਵਾਬ ਕਪੂਰ ਸਿੰਘ ਬਣਿਆ। ਮਿਸਲ ਦਾ ਨਾਂ ਇਸ ਦੇ ਪਿੰਡ ਦੇ ਨਾਂ ਉੱਤੇ ਮਿਸਲ ਸਿੰਘਪੁਰੀਆ (ਜਾਂ ਫ਼ੈਜ਼ੁੱਲਾਪੁਰੀਆ) ਰੱਖਿਆ ਗਿਆ।

ਜਦ 1761 ਈ. ਵਿਚ ਸ੍ਰ. ਜੱਸਾ ਸਿੰਘ ਆਹਲੂਵਾਲੀਏ ਨੇ ਲਹੌਰ ਤੇ ਕਬਜ਼ਾ ਕਰਕੇ ਸਿੱਕਾ ਚਲਾਇਆ, ਉਦੋਂ ਨਵਾਬ ਕਪੂਰ ਸਿੰਘ ਉਸਦੇ ਨਾਲ ਸੀ।

ਪੰਜ ਫ਼ਰਵਰੀ, 1762 ਈ. ਵਿਚ ਵੱਡਾ ਘੱਲੂਘਾਰਾ ਹੋਇਆ। ਅਬਦਾਲੀ ਨੇ ਕੁੱਪ ਦੇ ਨੇੜੇ ਸਿੰਘਾਂ ਨੂੰ ਘੇਰ ਲਿਆ ਤੇ ਕੁੱਪ ਤੋਂ ਬਰਨਾਲੇ ਤੀਕ ਦਾ ਇਲਾਕਾ ਲੋਥਾਂ ਨਾਲ ਭਰ ਗਿਆ। ਇਸ ਲੜਾਈ ਨੂੰ ਸਿੱਖ ਵੱਡਾ 'ਘਲੂਘਾਰਾ' ਕਹਿੰਦੇ ਹਨ। ਇਸ ਲੜਾਈ ਵਿਚ ਨਵਾਬ ਕਪੂਰ ਸਿੰਘ ਬਹੁਤ ਬਹਾਦਰੀ ਨਾਲ ਲੜਿਆ।

17 ਨਵੰਬਰ, 1763 ਈ. ਨੂੰ ਜਦ 'ਹਰਿਮੰਦਰ ਸਾਹਿਬ' ਦੀ ਦੋਬਾਰਾ ਨੀਂਹ ਰੱਖੀ ਤਾਂ ਨਵਾਬ ਕਪੂਰ ਸਿੰਘ ਹੱਥੋਂ ਇੱਟ ਰਖਵਾਈ ਗਈ।

ਸਰਹਿੰਦ ਦੀ ਲੜਾਈ 14 ਜਨਵਰੀ, 1764 ਈ. ਨੂੰ ਹੋਈ। ਇਸ ਲੜਾਈ ਵਿਚ ਨਵਾਬ ਕਪੂਰ ਸਿੰਘ ਬੜੀ ਬਹਾਦਰੀ ਨਾਲ ਲੜਿਆ। ਸਰਹਿੰਦ ਦੀ ਜਿੱਤ ਪਿਛੋਂ ਜਦੋਂ ਮਿਸਲਾਂ ਨੇ ਸਰਹਿੰਦ ਦੇ ਇਲਾਕੇ ਮੱਲੇ ਤਾਂ ਸਿੰਘਪੁਰੀਆਂ ਦੀ ਮਿਸਲ ਨੇ ਵੀ ਕੁਝ ਇਲਾਕਿਆਂ—ਅਬੋਹਰ, ਆਦਮਪੁਰ, ਛੱਤ, ਬਨੂੜ, ਮਨੌਲੀ, ਘਨੌਲੀ, ਭਰਤਗੜ੍ਹ, ਕੰਧੋਲਾ, ਚੂਨੀ ਮਛਲੀ, ਭਰੇਲੀ, ਬੰਗਾ, ਬੇਲਾ, ਅਟੱਲਗੜ੍ਹ ਆਦਿ ਤੇ ਕਬਜ਼ਾ ਕਰ ਲਿਆ।

ਨਵਾਬ ਕਪੂਰ ਸਿੰਘ ਸਾਰੀ ਉਮਰ ਸਿੱਖਾਂ ਦਾ ਧਾਰਮਕ ਲੀਡਰ ਰਿਹਾ। ਹਜ਼ਾਰਾਂ ਸਿੱਖਾਂ ਨੂੰ ਇਸ ਨੇ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਇਹ ਕੜਾਹੇ ਭਰ ਕੇ ਅੰਮ੍ਰਿਤ ਤਿਆਰ ਕਰਦਾ ਤੇ ਹਜ਼ਾਰਾਂ ਪ੍ਰਾਣੀਆਂ ਨੂੰ ਇਕੋ ਪੰਗਤ ਵਿਚ ਛਕਾਉਂਦਾ। ਵਧੇ ਅੰਮ੍ਰਿਤ ਦੇ ਝਾੜੀਆਂ ਤੇ ਛੱਟੇ ਮਾਰ ਕੇ ਕਹਿੰਦਾ, 'ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਖਿਲਾਰਦਾ ਫਿਰਦਾ ਹਾਂ।' ਇਹਦੇ ਹੱਥੋਂ ਅੰਮ੍ਰਿਤ ਛਕਣਾ ਉਸ ਵੇਲੇ ਵਡਿਆਈ ਸਮਝੀ ਜਾਂਦੀ ਸੀ। ਬਾਬਾ ਆਲਾ ਸਿੰਘ ਨੇ ਵੀ ਇਸ ਤੋਂ ਅੰਮ੍ਰਿਤ ਛਕਿਆ ਸੀ। ਮੈਦਾਨ ਵਿਚ ਇਹ ਤੇਗ ਦਾ ਇੱਡਾ ਧਨੀ ਸੀ, ਕਿ ਇਸ ਨੇ ਪੰਜ ਸੌ ਮੁਸਲਮਾਨ ਆਪਣੇ ਹੱਥੀਂ ਕਤਲ ਕੀਤੇ ਸਨ। ਇਹਦਾ ਸਾਰਾ ਸਰੀਰ ਫੱਟਾਂ ਦੇ ਦਾਗ਼ਾਂ ਨਾਲ ਭਰਿਆ ਪਿਆ ਸੀ। ਲਗਭਗ 1764 ਵਿਚ ਇਸ ਬਹਾਦਰ ਸੂਰਮੇ ਦੀ ਮੌਤ ਹੋਈ। ਕਿਉਂਕਿ ਨਵਾਬ ਕਪੂਰ ਸਿੰਘ ਦੇ ਕੋਈ ਔਲਾਦ ਨਹੀਂ ਸੀ। ਇਸ ਲਈ ਇਸਦੇ ਪਿਛੋਂ ਇਸ ਦਾ ਭਤੀਜਾ ਖੁਸ਼ਹਾਲ ਸਿੰਘ ਮਿਸਲ ਦਾ ਲੀਡਰ ਬਣਿਆ।

ਹ. ਪੁ.—ਸਿ ਮਿ.

**ਕਪੂਰ ਸਿੰਘ, ਬਾਬਾ :** ਜੈਤੋਂ ਦੇ ਮੋਰਚੇ ਅਤੇ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਕੁੱਦਣ ਵਾਲਾ ਬਾਬਾ ਕਪੂਰ ਸਿੰਘ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਬਾਸਡੇਰਾ ਵਿਖੇ ਸੰਨ 1851 ਵਿਚ ਸ. ਵਧਾਵਾ ਸਿੰਘ ਦੇ ਘਰ ਪੈਦਾ ਹੋਇਆ। 1922 ਈ. ਵਿਚ ਇਹ ਗੁਰੂ ਕੇ ਬਾਗ਼ ਵਿਖੇ ਲਾਏ ਗਏ ਮੋਰਚੇ ਵਿਚ ਸ਼ਾਮਲ ਹੋਇਆ ਅਤੇ ਫਿਰ 1923-24 ਵਿਚ ਜੈਤੋਂ ਦੇ ਮੋਰਚੇ ਵਿਚ ਜਾਨ ਤਲੀ ਤੇ ਧਰ ਕੇ ਜਾਣ ਵਾਲੇ ਸਿੰਘਾਂ ਨਾਲ ਜਾ ਰਲਿਆ। 1923 ਵਿਚ ਇਸ ਨੂੰ ਪੁਲਸ ਨੇ ਗ੍ਰਿਫ਼ਤਾਰ ਕਰਕੇ ਨਾਭੇ ਦੀ ਜੇਲ੍ਹ ਵਿਚ ਬੰਦ ਕਰ ਦਿਤਾ। ਇਸੇ ਜੇਲ੍ਹ ਅੰਦਰ ਬਾਬਾ ਕਪੂਰ ਸਿੰਘ ਸ਼ਹੀਦ ਹੋ ਗਿਆ।

**ਕਪੂਰਗੜ੍ਹ :** ਇਹ ਪੰਜਾਬ ਦੀ ਸਾਬਕਾ ਰਿਆਸਤ ਨਾਭਾ ਦੀ ਅਮਲੋਹ ਜ਼ਿਮੀਂਦਾਰੀ ਵਿਚ ਭਾਦਸੋਂ ਥਾਣੇ ਦਾ ਇਕ ਪਿੰਡ ਹੈ। ਇਸ ਪਿੰਡ ਨੂੰ ਰਿਆਸਤ ਨਾਭਾ ਦੇ ਪਹਿਲੇ ਰਾਜੇ, ਹਮੀਰ ਸਿੰਘ ਦੇ ਵੱਡੇ ਭਰਾ ਕਪੂਰ ਸਿੰਘ ਨੇ ਆਪਣੇ ਨਾਂ ਤੇ ਵਸਾਇਆ ਸੀ। ਇਥੇ ਸੰਮਤ 1840 ਵਿਚ ਬਾਬਾ ਨਥਾ ਸਿੰਘ ਜੀ ਆ ਕੇ ਠਹਿਰੇ ਸਨ। ਇਹ ਬੜੇ ਗੁਰਮੁਖ ਸਨ ਜਿਸ ਕਰਕੇ ਰਿਆਸਤ ਵੱਲੋਂ ਇਨ੍ਹਾਂ ਦੇ ਡੇਰੇ ਦੇ ਨਾਂ 1050 ਰੁਪਏ ਦੀ ਜਾਗੀਰ ਲਗਾਈ ਗਈ ਸੀ। ਇਥੇ ਸ੍ਰੀ ਗੁਰੂ ਗੋਬਿੰਦ ਸਿਘ ਜੀ ਦੀਸ੍ਰੀ ਸਾਹਿਬ ਸਸ਼ੋਬਤ ਹੈ।

ਹ. ਪੁ.—ਮ. ਕੋ : 296

**ਕਪੂਰਥਲਾ :** ਰਿਆਸਤ—ਪੰਜਾਬ ਦੀ ਇਕ ਸਿੱਖ ਰਿਆਸਤ ਸੀ, ਜਿਸ ਉਪਰ ਆਹਲੂਵਾਲੀਆ ਖ਼ਾਨਦਾਨ ਦਾ ਰਾਜ ਸੀ। ਇਸ ਰਿਆਸਤ ਦਾ ਸਦਰ-ਮੁਕਾਮ ਵੀ ਇਸੇ ਹੀ ਨਾਂ ਦਾ ਸ਼ਹਿਰ ਸੀ, ਜਿਹੜਾ ਅੱਜਕਲ੍ਹ ਪੰਜਾਬ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਆਹਲੂਵਾਲੀਆਂ ਦਾ ਵੱਡਾ-ਵਡੇਰਾ ਸਾਧੂ ਸਿੰਘ ਸੀ। ਕਈਆਂ ਨੇ ਇਸ ਦਾ ਨਾਂ ਸੱਦਾ ਸਿੰਘ ਵੀ ਦਸਿਆ ਹੈ। ਸਾਧੂ ਸਿੰਘ ਨੇ ਲਹੌਰ ਜ਼ਿਲ੍ਹੇ ਵਿਚ 'ਆਹਲੂ' ਨਾਂ ਦਾ ਇਕ ਪਿੰਡ ਬੰਨ੍ਹਿਆ ਜਿਸ ਤੋਂ ਇਸਦੇ ਖ਼ਾਨਦਾਨ ਦੀ ਅੱਲ ਆਹਲੂਵਾਲੀਆ ਪਈ। ਸਾਧੂ ਸਿੰਘ ਬਜ਼ਾਤ-ਇ-ਖ਼ੁਦ ਇਕ ਤੇਜੱਸਵੀ ਇਨਸਾਨ ਸੀ। ਆਹਲੂਵਾਲੀਏ, ਕਪੂਰਥਲੇ ਦੀ ਸਰਦਾਰੀ ਤੋਂ ਪਹਿਲਾਂ ਬਾਰੀ-ਦੁਆਬ ਅਤੇ ਸਤਲੁਜ ਦੇ ਆਰਪਾਰ ਦੇ ਇਲਾਕੇ ਦੇ ਮਾਲਕ ਸਨ। ਪਿਛੋਂ ਜਾਕੇ ਇਹ ਆਹਲੂ ਪਿੰਡ ਵਿਖੇ ਰਹਿਣ ਲੱਗੇ ਅਤੇ ਇਥੋਂ ਹੀ ਇਸ ਪਰਿਵਾਰ ਨੇ ਤੇਜ਼ੀ ਨਾਲ ਉੱਨਤੀ ਕਰਨੀ ਸ਼ੁਰੂ ਕੀਤੀ। ਸੰਨ 1970 ਵਿਚ ਬਾਰੀ-ਦੁਆਬਾਂ ਵਿਚ ਖਿੰਡਰੀ-ਪੁੰਡਰੀ ਮਿਲਖ ਤਲਵਾਰ ਦੇ ਜ਼ੋਰ ਨਾਲ ਸ. ਜੱਸਾ ਸਿੰਘ ਨੇ ਇਕੱਠੀ ਕੀਤੀ ਜਿਹੜਾ ਸਾਧੂ ਸਿੰਘ ਦੇ ਪੜੋਤੇ ਬਦਰ ਸਿੰਘ ਦਾ ਸਪੁੱਤਰ ਸੀ ਅਤੇ ਵੱਡਾ ਹੋ ਕੇ ਸ. ਜੱਸਾ ਸਿੰਘ ਆਹਲੂਵਾਲੀਆ ਦੇ ਨਾਂ ਹੇਠ ਪ੍ਰਸਿੱਧ ਹੋਇਆ। ਮਹਾਰਾਜਾ ਰਣਜੀਤ ਸਿੰਘ ਨੇ ਵੀ ਆਹਲੂਵਾਲੀਆਂ ਨੂੰ ਕੁਝ ਮਿਲਖ ਬਖ਼ਸ਼ਿਸ਼ ਵਿਚ ਦਿਤੀ।

ਪੰਜ ਸਾਲ ਦੀ ਉਮਰ ਵਿਚ ਹੀ ਪਿਤਾ (ਬਦਰ ਸਿੰਘ) ਦਾ ਸਾਇਆ ਸਿਰ ਤੋਂ ਉਠ ਗਿਆ ਤੇ ਜੱਸਾ ਸਿੰਘ ਨੂੰ ਇਸਦੀ ਮਾਤਾ ਸਮੇਤ 'ਮਾਤਾ ਸੁੰਦਰੀ ਜੀ' ਨੇ ਆਪਣੀ ਛਤਰ ਛਾਇਆ ਹੇਠ ਰੱਖਿਆ। ਇਸ ਨੂੰ ਆਸ਼ੀਰਵਾਦ ਦੇ ਨਾਲ ਇਕ ਗੁਰਜ ਦੇ ਕੇ ਸਿੱਖਿਆ ਲਈ ਨਵਾਬ ਕਪੂਰ ਸਿੰਘ ਦੇ ਹਵਾਲੇ ਕਰ ਦਿਤਾ ਗਿਆ। ਕਪੂਰ ਸਿੰਘ ਨੇ ਬੜੇ ਚਾਅ ਨਾਲ ਇਸਨੂੰ ਧਰਮ-ਵਿਦਿਆ ਤੇ ਸ਼ਸਤਰ-ਵਿਦਿਆ ਦੀ ਸਿੱਖਿਆ ਦਿਤੀ। ਆਪਣੇ ਅੰਤਮ ਸਮੇਂ ਤੇ ਕਪੂਰ ਸਿੰਘ ਨੇ ਇਸ ਹੋਣਹਾਰ ਸ਼ਗਿਰਦ ਤੇ ਪ੍ਰਤਾਪੀ ਯੋਧੇ ਨੂੰ ਦੀ ਕਲਗੀਧਰ ਦੀ ਤਲਵਾਰ ਵੀ ਸੌਂਪੀ, ਜਿਹੜੀ ਉਸਨੂੰ ਮਾਤਾ ਸੁੰਦਰੀ ਜੀ ਪਾਸੋਂ ਪ੍ਰਾਪਤ ਹੋਈ ਸੀ। ਜੱਸਾ ਸਿੰਘ ਨੇ ਗੁਰੂ ਘਰ ਦੀ ਪੂਰੀ ਮਰਿਯਾਦਾ ਪਾਲਣ ਕਰਦਿਆਂ ਪੰਥ ਵਿਚ ਬਹੁਤ ਹੀ ਮਾਣ ਪ੍ਰਾਪਤ ਕੀਤਾ। ਸੰਨ 1783 ਵਿਚ ਇਸਦਾ ਦਿਹਾਂਤ ਹੋ ਗਿਆ। ਇਸਦੇ ਦਿਹਾਂਤ ਉਪਰੰਤ ਜਗੀਰ ਦਾ ਮਾਲਕ ਸ. ਭਾਗ ਸਿੰਘ ਬਣਿਆ। ਸ. ਭਾਗ ਸਿੰਘ ਤੋਂ ਬਾਅਦ ਉਸਦਾ ਪੁਤਰ ਫਤ੍ਹੇ ਸਿੰਘ ਸਰਦਾਰੀ ਦਾ ਹੱਕਦਾਰ ਬਣਿਆ। ਫਤ੍ਹੇ ਸਿੰਘ ਦੀ ਮੌਤ ਉਪਰੰਤ ਨਿਹਾਲ ਸਿੰਘ ਨੇ ਕਪੂਰਥਲੇ ਦੀ ਸਰਦਾਰੀ ਸੰਭਾਲੀ।

ਸੰਨ 1809 ਵਿਚ ਕਪੂਰਥਲਾ ਦੇ ਸਰਦਾਰ ਨੇ ਸਤਲੁਜ ਦੇ ਉਪਰਲੇ ਇਲਾਕੇ ਵਿਚੋਂ ਦੀ ਲੰਘਣ ਵਾਲੀਆਂ ਅੰਗਰੇਜ਼ ਫ਼ੌਜਾਂ ਨੂੰ ਸ਼ਾਹੀ ਸਪਲਾਈ ਪਹੁੰਚਾਉਣ ਦਾ ਇਕਰਾਰ ਕਰਕੇ ਉਨ੍ਹਾਂ ਨਾਲ ਸੰਧੀ ਕੀਤੀ। ਪਰ ਅਲੀਵਾਲ ਦੇ ਸਥਾਨ ਤੇ ਹੋਣ ਵਾਲੀ ਸਿੱਖਾਂ ਦੀ ਪਹਿਲੀ ਲੜਾਈ ਵਿਚ ਕਪੂਰਥਲਾ ਸਰਦਾਰ ਦੀਆਂ ਫ਼ੌਜਾਂ ਬਰਤਾਨਵੀਂ ਸਰਕਾਰ ਦੇ ਵਿਰੁੱਧ ਲੜੀਆਂ। ਜਿਸਦੇ ਫਲਸਰੂਪ ਬਰਤਾਨਵੀਂ ਸਰਕਾਰ ਨੇ ਸਤਲੁਜ ਦਾ ਦੱਖਣੀ ਇਲਾਕਾ ਸਰਦਾਰ ਨਿਹਾਲ ਸਿੰਘ ਕੋਲੋਂ ਖੋਹ ਲਿਆ। ਸੰਨ 1846 ਵਿਚ ਜਲੰਧਰ-ਦੁਆਬ ਫਰੰਗੀਆਂ ਦੇ ਕਬਜ਼ੇ ਵਿਚ ਆਉਣ ਨਾਲ ਸਤਲੁਜ ਦੇ ਉੱਤਰ ਵਲ ਦੀ ਮਿਲਖ ਆਹਲੂਵਾਲੀਆਂ ਨੂੰ ਸੁਤੰਤਰ ਰੂਪ ਵਿਚ ਮਿਲ ਗਈ ਅਤੇ 1849 ਈ. ਵਿਚ ਨਿਹਾਲ ਸਿੰਘ ਨੂੰ ਇਸ ਮਿਲਖ ਦਾ ਰਾਜਾ ਥਾਪਿਆ ਗਿਆ। ਨਿਹਾਲ ਸਿੰਘ ਤੋਂ ਬਾਅਦ ਰਣਧੀਰ ਸਿੰਘ ਤੇ ਉਸ ਪਿਛੋਂ ਖੜਕ ਸਿੰਘ, ਵਾਰੀ ਵਾਰੀ ਕਪੂਰਥਲਾ ਰਿਆਸਤ ਦੀ ਗੱਦੀ ਦੇ ਮਾਲਕ ਬਣੇ।

ਮਹਾਰਾਜਾ ਖੜਕ ਸਿੰਘ ਨੇ ਸੱਤ ਸਾਲ ਰਾਜ ਕੀਤਾ ਅਤੇ ਸੰਨ 1877 ਵਿਚ ਚਲਾਣਾ ਕਰ ਗਿਆ। ਇਸ ਸਮੇਂ ਇਸ ਦੇ ਪੁੱਤਰ

ਜਗਤਜੀਤ ਸਿੰਘ ਦੀ ਉਮਰ ਸਿਰਫ਼ ਪੰਜ ਸਾਲਾਂ ਦੀ ਸੀ। ਇਸੇ ਸਾਲ (1877) ਵਿਚ ਨਾਬਾਲਗ ਜਗਤਜੀਤ ਸਿੰਘ ਗੱਦੀ ਤੇ ਬੈਠਾ ਤੇ ਇਸਦੀ ਨਾਬਾਲਗੀ ਦੌਰਾਨ ਰਿਆਸਤ ਦਾ ਪ੍ਰਬੰਧ ਪੰਜਾਬ ਕਮਿਸ਼ਨ ਦੇ ਇਕ ਅਫ਼ਸਰ ਦੁਆਰਾ ਚਲਾਇਆ ਜਾਂਦਾ ਰਿਹਾ, ਜਿਸ ਦੀ ਸਹਾਇਤਾ ਇਕ ਕੌਂਸਲ ਕਰਦੀ ਸੀ। ਮਹਾਰਾਜਾ ਜਗਤਜੀਤ ਸਿੰਘ ਵੱਡਾ ਹੋ ਕੇ ਬਹੁਤ ਚੰਗਾ ਪ੍ਰਬੰਧਕ ਸਿੱਧ ਹੋਇਆ। ਇਹ ਆਪ ਵਿਦਿਆ ਤੇ ਕਲਾ ਵਿਚ ਖ਼ੂਬ ਰੁਚੀ ਰੱਖਦਾ ਸੀ। ਕਿਹਾ ਜਾਂਦਾ ਹੈ ਕਿ ਮਹਾਰਾਜਾ ਆਪ ਕਈ ਵਾਰੀ ਕਪੂਰਥਲੇ ਕਾਲਜ ਵਿਚ ਅਚਨਚੇਤ ਦੌਰਾ ਵੀ ਕਰਿਆ ਕਰਦਾ ਸੀ। ਇਸਨੇ ਸਿੱਖਿਆ ਅਤੇ ਉਦਯੋਗ ਦੇ ਖੇਤਰ ਵਿਚ ਰਿਆਸਤ ਨੂੰ ਬਹੁਤ ਉੱਨਤ ਕੀਤਾ। ਆਪਣੇ ਰਾਜ ਦੇ ਸੇਵਕਾਂ ਦੀ ਵਿਦਿਅਕ ਖੇਤਰ ਦੀ ਹੌਸਲਾ-ਅਫ਼ਜ਼ਾਈ ਕਰਨ ਲਈ ਵੀ ਉਨ੍ਹਾਂ ਨੂੰ ਉਨ੍ਹਾਂ ਦੀ ਯੋਗਤਾ ਅਨੁਸਾਰ ਪਦਵੀਆਂ ਦਿਤੀਆਂ। ਇਸਨੇ ਕਪੂਰਥਲਾ ਰਿਆਸਤ ਵਿਚ ਬਹੁਤ ਸੁਹਣੀਆਂ ਇਮਾਰਤਾਂ ਵੀ ਬਣਵਾਈਆਂ।

ਭਾਰਤ ਦੀ ਆਜ਼ਾਦੀ ਤੋਂ ਬਾਅਦ 20 ਅਗਸਤ, ਸੰਨ 1948 ਨੂੰ ਪੰਜਾਬ ਦੀਆਂ ਹੋਰ ਰਿਆਸਤਾਂ ਦੇ ਨਾਲ ਹੀ ਕਪੂਰਥਲੇ ਨੂੰ ਵੀ ਪੈਪਸੂ ਵਿਚ ਸ਼ਾਮਲ ਕੀਤਾ ਗਿਆ ਅਤੇ ਮਹਾਰਾਜਾ ਜਗਤਜੀਤ ਸਿੰਘ ਨੂੰ ਇਸ ਦਾ ਉਪ-ਰਾਜ-ਪ੍ਰਮੁੱਖ ਨਿਯੁਕਤ ਕੀਤਾ ਗਿਆ। ਸੰਨ 1949 ਵਿਚ ਜਗਤਜੀਤ ਸਿੰਘ ਦਾ ਦਿਹਾਂਤ ਹੋ ਗਿਆ। ਇਸ ਪਿਛੋਂ ਇਸਦਾ ਉੱਤਰਾਧਿਕਾਰੀ ਇਸ ਦਾ ਪੁੱਤਰ ਪਰਮਜੀਤ ਸਿੰਘ ਬਣਿਆ। ਸੰਨ 1955 ਵਿਚ ਪਰਮਜੀਤ ਸਿੰਘ ਵੀ ਚਲ ਵਸਿਆ ਤੇ ਉਸਦਾ ਪੁੱਤਰ ਸੁਖਜੀਤ ਸਿੰਘ ਰਿਆਸਤ ਦਾ ਮਾਲਕ ਥਾਪਿਆ ਗਿਆ। ਸੰਨ 1956 ਵਿਚ ਪੈਪਸੂ ਨੂੰ ਪੰਜਾਬ ਵਿਚ ਸ਼ਾਮਲ ਕਰਨ ਸਮੇਂ ਕਪੂਰਥਲਾ ਰਿਆਸਤ ਨੂੰ ਤੋੜ-ਫੋੜ ਕੇ ਜ਼ਿਲ੍ਹੇ ਦੀ ਹੈਸੀਅਤ ਵਿਚ, ਜਲੰਧਰ ਮੰਡਲ ਵਿਚ ਸ਼ਾਮਲ ਕਰ ਲਿਆ ਗਿਆ।

ਹ. ਪੁ.—ਮ. ਕੋ.: ਇੰਪ. ਗ. ਇੰਡ. 14 : 409

**ਕਪੂਰਥਲਾ : ਜ਼ਿਲ੍ਹਾ**—ਇਹ ਪੰਜਾਬ ਰਾਜ ਦੇ ਜਲੰਧਰ ਮੰਡਲ ਦਾ ਇਕ ਜ਼ਿਲ੍ਹਾ ਹੈ ਜੋ ਬਿਸਤ-ਦੁਆਬ (ਸਤਲੁਜ ਅਤੇ ਬਿਆਸ ਦੇ ਵਿਚਕਾਰਲਾ ਇਲਾਕਾ) ਦੇ ਵਿਚ ਸਥਿਤ ਹੈ। ਉੱਤਰ ਵਲੋਂ ਇਹ ਹੁਸ਼ਿਆਰਪੁਰ, ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਜ਼ਿਲ੍ਹਿਆਂ, ਪੱਛਮ ਵਲੋਂ ਬਿਆਸ ਦਰਿਆ ਅਤੇ ਅੰਮ੍ਰਿਤਸਰ ਜ਼ਿਲ੍ਹਾ, ਦੱਖਣ ਵਲੋਂ ਸਤਲੁਜ ਦਰਿਆ, ਜਲੰਧਰ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਅਤੇ ਪੂਰਬ ਵਲੋਂ ਜਲੰਧਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਨਾਲ ਘਿਰਿਆ ਹੋਇਆ ਹੈ। ਫਗਵਾੜਾ ਤਹਿਸੀਲ ਚਾਰੇ ਪਾਸਿਉਂ (ਉੱਤਰ-ਪੂਰਬ ਦੇ ਇਲਾਕੇ ਨੂੰ ਛੱਡਕੇ ਜਿਥੇ ਇਹ ਹੁਸ਼ਿਆਰਪੁਰ ਜ਼ਿਲ੍ਹੇ ਨਾਲ ਜੁੜਦੀ ਹੈ) ਜਲੰਧਰ ਜ਼ਿਲ੍ਹੇ ਦੁਆਰਾ ਘਿਰੀ ਹੋਈ ਹੈ। ਪੰਜਾਬ ਦਾ ਇਹ ਇਕੋ ਹੀ ਅਜਿਹਾ ਜ਼ਿਲ੍ਹਾ ਹੈ ਜਿਸਨੂੰ 32 ਕਿ. ਮੀ. ਦੀ ਦੂਰੀ ਤੇ ਕਪੂਰਥਲਾ ਅਤੇ ਫਗਵਾੜਾ ਤਹਿਸੀਲਾਂ ਦੋ ਹਿੱਸਿਆਂ ਵਿਚ ਵੰਡਦੀਆ ਹਨ। ਦੋਹਾਂ ਤਹਿਸੀਲਾਂ ਵਿਚਕਾਰ ਜਲੰਧਰ ਜ਼ਿਲ੍ਹੇ ਦਾ ਇਲਾਕਾ ਆਉਂਦਾ ਹੈ। ਇਹ ਇਕ ਛੋਟਾ ਜਿਹਾ ਜ਼ਿਲ੍ਹਾ ਹੈ ਜਿਸ ਵਿਚ ਤਿੰਨ ਤਹਿਸੀਲਾਂ (ਕਪੂਰਥਲਾ, ਫਗਵਾੜਾ ਅਤੇ ਸੁਲਤਾਨਪੁਰ), 4 ਕਸਬੇ (ਢਿਲਵਾਂ, ਕਪੂਰਥਲਾ, ਸੁਲਤਾਨਪੁਰ ਅਤੇ ਫਗਵਾੜਾ) ਅਤੇ 698 ਪਿੰਡ ਸ਼ਾਮਲ ਹਨ। ਜ਼ਿਲ੍ਹੇ ਦਾ ਕੁੱਲ ਰਕਬਾ 1633 ਵ. ਕਿ. ਮੀ. ਹੈ ਅਤੇ ਵਸੋਂ 5,45,249 (1981) ਹੈ।

ਸਾਰਾ ਜ਼ਿਲ੍ਹਾ ਜਲੋਢ ਮੈਦਾਨ ਹੈ। ਕਪੂਰਥਲਾ ਤਹਿਸੀਲ (ਸੁਲਤਾਨਪੁਰ ਤਹਿਸੀਲ) ਬਿਆਸ ਅਤੇ ਕਾਲੀ ਬੇਈਂ ਵਿਚਕਾਰਲੇ ਦਰਿਆਈ ਖੇਤਰ ਵਿਚ ਵਾਕਿਆ ਹੈ ਅਤੇ ਇਸ ਨੂੰ ਬੇਟ ਕਿਹਾ ਜਾਂਦਾ ਹੈ। ਹਰੇਕ ਸਾਲ ਇਸ ਖੇਤਰ ਵਿਚ ਹੜ੍ਹ ਆਉਂਦੇ ਰਹਿੰਦੇ ਹਨ। ਹੜ੍ਹਾਂ ਤੋਂ ਬਚਾਉ ਲਈ ਬਿਆਸ ਦਰਿਆ ਦੇ ਖੱਬੇ ਕੰਢੇ ਉਤੇ ਧੁਸੀ ਬੰਨ੍ਹ ਬਣਾਇਆ ਗਿਆ ਹੈ। ਗੰਨਾ, ਚਾਉਲ ਅਤੇ ਕਣਕ ਇਸ ਇਲਾਕੇ ਦੀਆਂ ਮੁੱਖ ਫ਼ਸਲਾਂ ਹਨ। ਸੇਮ ਅਤੇ ਕੱਲਰ ਇਸ ਇਲਾਕੇ ਦੀ ਖੇਤੀ-ਬਾੜੀ ਲਈ ਵੱਡੀਆਂ ਸਮੱਸਿਆਵਾਂ ਹਨ। ਕਾਲੀ ਬੇਈਂ ਦੇ ਦੱਖਣ ਵਿਚ ਦੋਨਾ ਨਾਂ ਦਾ ਖੇਤਰ ਹੈ ਅਤੇ ਮੱਕੀ, ਕਣਕ, ਕਪਾਹ ਅਤੇ ਮੂੰਗਫਲੀ ਇਸ ਦੀਆਂ ਮੁੱਖ ਫ਼ਸਲਾਂ ਹਨ। ਇਥੇ ਸਿੰਜਾਈ ਖੂਹਾਂ ਦੁਆਰਾ ਆਮ ਕੀਤੀ ਜਾਂਦੀ ਹੈ।

ਫਗਵਾੜਾ ਤਹਿਸੀਲ ਵਿਚ ਸਿਰਵਾਲ, ਢੱਕ ਅਤੇ ਮੰਜਕੀ ਦੇ ਖੇਤਰ ਸ਼ਾਮਲ ਹਨ ਜੋ ਤਹਿਸੀਲ ਦੇ ਉੱਤਰੀ-ਪੂਰਬੀ ਮੱਧ ਅਤੇ ਦੱਖਣ-ਪੂਰਬ ਵਿਚ ਸਥਿਤ ਹਨ। ਸਿਰਵਾਲ ਖੇਤਰ ਦੇ ਲੱਛਣ ਬੇਟ ਦੇ ਇਲਾਕੇ ਵਰਗੇ ਹੀ ਹਨ। ਹੁਸ਼ਿਆਰਪੁਰ ਜ਼ਿਲ੍ਹੇ ਵਲੋਂ ਹੇਠਾਂ ਨੂੰ ਆਉਣ ਵਾਲੇ ਪਹਾੜੀ ਨਾਲੇ ਜ਼ਮੀਨ ਨੂੰ ਸਾਰਾ ਸਾਲ ਤਰ ਰਖਦੇ ਹਨ। ਇਨ੍ਹਾਂ ਵਿਚੋਂ ਕੁਝ ਨਾਲੇ ਗਾਦ-ਭਰੇ ਹੁੰਦੇ ਹਨ ਜਿਹੜੇ ਪਹਿਲਾਂ ਪਹਿਲਾਂਤਾਂ ਉਪਜਾਊ ਮਿੱਟੀ ਵਿਛਾਉਂਦੇ ਹਨ ਪਰ ਇਨ੍ਹਾਂ ਦੇ ਪਿਛਲੇ ਨਿਖੇਪ ਵੱਧ ਤੋਂ ਵੱਧ ਰੇਤਲੇ ਹੁੰਦੇ ਹਨ। ਢੱਕ ਖੇਤਰ ਦਾ ਨਾਂ ਢੱਕ ਨਾਂ ਦੇ ਦਰਖ਼ਤਾਂ (ਜੋ ਇਸ ਇਲਾਕੇ ਵਿਚ ਬਹੁਤ ਹੁੰਦੇ ਹਨ) ਤੋਂ ਪਿਆ ਹੈ ਅਤੇ ਖੇਤੀ ਕਰਨ ਤੋਂ ਪਹਿਲਾਂ ਇਨ੍ਹਾਂ ਦਰਖ਼ਤਾਂ ਨੂੰ ਸਾਫ਼ ਕਰ ਦਿਤਾ ਜਾਂਦਾ ਹੈ। ਇਥੋਂ ਦੀ ਜ਼ਮੀਨ ਬਹੁਤ ਉਪਜਾਊ ਹੈ ਪਰ ਕਈ ਥਾਵਾਂ ਤੇ ਸੇਮ ਅਤੇ ਕੱਲਰ ਵੀ ਹੈ। ਮੰਜਕੀ ਖੇਤਰ ਤਹਿਸੀਲ ਦਾ ਸਭ ਤੋਂ ਉਪਜਾਊ ਖੇਤਰ ਹੈ ਅਤੇ ਇਸ ਦਾ ਨਾਂ ਮੰਜ ਨਾਂ ਦੇ ਰਾਜਪੂਤ ਕਬੀਲੇ ਦੇ ਪਿੱਛੇ ਪਿਆ।

ਬਿਆਸ ਦਰਿਆ ਜ਼ਿਲ੍ਹੇ ਦੀ ਪੱਛਮੀ ਹੱਦ ਬਣਾਉਂਦਾ ਹੈ। ਜ਼ਿਲ੍ਹੇ ਦੇ ਵਿਚੋਂ ਦੀ ਦੋ ਬੇਈਆਂ ਗੁਜ਼ਰਦੀਆਂ ਹਨ—ਚਿੱਟੀ ਬੇਈ ਜਾਂ ਪੂਰਬੀ ਬੇਈਂ। ਫਗਵਾੜਾ ਤਹਿਸੀਲ ਦੇ ਵਿਚੋਂ ਦੀ ਲਗਭਗ 13 ਕਿ. ਮੀ. ਤੀਕ ਵਹਿੰਦੀ ਹੋਈ ਅਖੀਰ ਜਲੰਧਰ ਤਹਿਸੀਲ ਦੇ ਉੱਚਾ ਪਿੰਡ ਨੂੰ ਜਾ ਛੋਂਹਦੀ ਹੈ। ਇਸ ਵਿਚ ਕਈ ਛੋਟੇ ਛੋਟੇ ਜਲ-ਮਾਰਗ ਆਣ ਰਲਦੇ ਹਨ ਅਤੇ ਦੱਖਣ-ਪੱਛਮ ਵੱਲ ਨੂੰ ਵਹਿੰਦਿਆਂ ਸਤਲੁਜ ਦਰਿਆ ਵਿਚ ਜਾ ਰਲਦੀ ਹੈ। ਕਾਲੀ ਬੇਈਂ (ਜਾਂ ਪੱਛਮੀ ਬੇਈਂ) ਹੁਸ਼ਿਆਰਪੁਰ ਜ਼ਿਲ੍ਹੇ ਦੀ ਦਸੂਹਾ ਤਹਿਸੀਲ ਤੋਂ ਇਸ ਜ਼ਿਲ੍ਹੇ ਵਿਚ ਆ ਦਾਖ਼ਲ ਹੁੰਦੀ ਹੈ ਅਤੇ ਭੁਲੱਥ, ਢਿੱਲਵਾਂ ਅਤੇ ਸੁਲਤਾਨਪੁਰ ਦੇ ਇਲਾਕਿਆਂ ਦਾ ਜਲ-ਨਿਕਾਸ ਕਰਦੀ ਹੋਈ ਸੁਲਤਾਨਪੁਰ ਤਹਿਸੀਲ ਦੇ ਪਿੰਡ ਜੈਮਨਵਾਲਾ ਦੇ ਨੇੜੇ ਬਿਆਸ ਦਰਿਆ ਨਾਲ ਜਾ ਰਲਦੀ ਹੈ।

ਜ਼ਿਲ੍ਹੇ ਦਾ ਜਲਵਾਯੂ ਗਰਮੀਆਂ ਵਿਚ ਸਖ਼ਤ ਗਰਮ ਅਤੇ ਸਰਦੀਆਂ ਵਿਚ ਸਖ਼ਤ ਸਰਦ ਹੈ। ਇਥੇ ਔਸਤ ਸਾਲਾਨਾ ਵਰਖਾ 75 ਸੈਂ. ਤੋਂ 87 ਸੈਂ. ਤੀਕ ਹੁੰਦੀ ਹੈ।

ਇਥੋਂ ਦੀ ਮਿੱਟੀ ਬਹੁਤ ਉਪਜਾਊ ਹੈ। ਕਣਕ, ਮਕੱਈ, ਚਾਉਲ, ਗੰਨਾ, ਮੂੰਗਫਲੀ, ਕਪਾਹ, ਤੇਲ ਦੇ ਬੀਜ, ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਇਨ੍ਹਾਂ ਤੋਂ ਇਲਾਵਾ ਇਥੇ ਫੁੱਲ ਅਤੇ ਦਾਲਾਂ ਵੀ ਉਗਾਈਆਂ ਜਾਂਦੀਆਂ ਹਨ। ਖੂਹਾਂ ਤੋਂ ਇਲਾਵਾ ਬਿਸਤ ਦੁਆਬ ਨਹਿਰ ਵੀ ਜ਼ਿਲ੍ਹੇ ਨੂੰ ਸਿੰਜਦੀ ਹੈ।

ਜਗਤਜੀਤ ਸੂਗਰ ਮਿਲਜ਼-(ਫਗਵਾੜਾ), ਜਗਤਜੀਤ ਕਾਟਨ ਟੈਕਸਟਾਈਲ ਮਿਲਜ਼ (ਫਗਵਾੜਾ), ਜਗਤਜੀਤ ਇੰਜਨੀਅਰਿੰਗ ਵਰਕਸ (ਕਪੂਰਥਲਾ), ਜਗਤਜੀਤ ਡਿਸਟਿਲਰੀ (ਹਮੀਰਾ) ਜ਼ਿਲ੍ਹੇ ਦੇ ਮੁੱਖ ਉਦਯੋਗ ਹਨ। ਇਨ੍ਹਾਂ ਤੋਂ ਇਲਾਵਾ ਇਥੇ ਮਸ਼ੀਨੀ ਸੰਦ, ਜ਼ਰਾਇਤੀ ਸੰਦ, ਸਿਲਾਈ ਮਸ਼ੀਨਾਂ ਅਤੇ ਉਨ੍ਹਾਂ ਦੇ ਪੁਰਜ਼ੇ, ਅਲੋਹ ਧਾਤਾਂ, ਸਟੀਲ ਰੀ ਰੋਲਿੰਗਜ਼ ਅਤੇ ਬਿਜਲੀ ਦੀਆਂ ਵਸਤਾਂ ਤਿਆਰ ਕਰਨ ਦੇ ਮਾਧਿਅਮ ਅਤੇ ਛੋਟੇ ਪੈਮਾਨੇ ਦੇ ਉਦਯੋਗ ਹਨ। ਹੱਥ-ਖੱਡੀ, ਚਮੜਾ ਕਮਾਉਣਾ, ਸੂਤੀ ਕੱਪੜੇ ਦੀ ਛਪਾਈ, ਕੋਹਲੂ ਨਾਲ ਤੇਲ ਕੱਢਣਾ, ਗੁੜ ਅਤੇ ਸ਼ੱਕਰ, ਫੁਲਕਾਰੀਆਂ, ਦੇਸੀ ਜੁਤੀਆਂ, ਵਾਣ ਵੱਟਣਾ, ਦਰੀਆਂ ਬੁਣਨਾ, ਜ਼ਰਾਇਤੀ ਸੰਦ ਅਤੇ ਪਿਤਲ ਦੇ ਭਾਂਡੇ ਬਣਾਉਣੇ ਜ਼ਿਲ੍ਹੇ ਦੇ ਰਵਾਇਤੀ ਧੰਦੇ ਹਨ।

ਇਥੇ ਰੇਲਵੇ ਲਾਈਨਾਂ ਅਤੇ ਪਕੀਆਂ ਸੜਕਾਂ ਦੀਆਂ ਸਹੂਲਤਾਂ ਬਹੁਤ ਹਨ। ਮੁੱਖ ਤੌਰ ਤੇ ਦਿੱਲੀ-ਅੰਮ੍ਰਿਤਸਰ ਲਾਈਨ ਅਤੇ ਜਲੰਧਰ-ਫੀਰੋਜ਼ਪੁਰ ਲਾਈਨ ਜ਼ਿਲ੍ਹੇ ਨੂੰ ਆਵਾਜਾਈ ਦੀਆਂ ਸਹੂਲਤਾਂ ਪ੍ਰਦਾਨ ਕਰਦੀਆਂ ਹਨ। ਜ਼ਿਲ੍ਹੇ ਦੇ ਸਦਰ ਮੁਕਾਮ-ਤੋਂ ਸਾਰਿਆਂ ਪਾਸਿਆਂ ਨੂੰ ਸੜਕਾਂ ਜਾਂਦੀਆਂ ਹਨ।



ਰਾਇਲ ਪੈਲਸ, ਕਪੂਰਥਲਾ

ਇਥੇ ਕਈ ਇਤਿਹਾਸਕ ਅਤੇ ਧਾਰਮਕ ਸਥਾਨ ਹਨ। ਮਹਾਨ ਇਤਿਹਾਸਕ ਮਹੱਤਤਾ ਵਾਲਾ ਕਸਬਾ ਸੁਲਤਾਨਪੁਰ ਵੀ ਇਸੇ ਜ਼ਿਲ੍ਹੇ ਵਿਚ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦਾ 14 ਸਾਲ ਤੋਂ ਵਧ ਦਾ ਸਮਾਂ ਇਸੇ ਸ਼ਹਿਰ ਵਿਚ ਹੀ ਬਿਤਾਇਆ ਸੀ। ਗੁਰਦਵਾਰਾ ਸ੍ਰੀ ਬੇਰ ਸਾਹਿਬ, ਗੁਰਦਵਾਰਾ ਸ੍ਰੀ ਹੱਟ ਸਾਹਿਬ, ਗੁਰਦਵਾਰਾ ਸ੍ਰੀ ਗੁਰੂ ਕਾ ਬਾਗ਼, ਗੁਰਦਵਾਰਾ ਸ੍ਰੀ ਕੋਠੜੀ ਸਾਹਿਬ, ਗੁਰਦਵਾਰਾ ਸ੍ਰੀ ਸੰਤ ਘਾਟ, ਗੁਰਦਵਾਰਾ ਅੰਤਰਯਾਮਤਾ ਸਾਹਿਬ ਆਦਿ ਜ਼ਿਲ੍ਹੇ ਦੇ ਪ੍ਰਸਿੱਧ ਪਵਿੱਤਰ ਗੁਰਦਵਾਰੇ ਹਨ। ਇਨ੍ਹਾਂ ਤੋਂ ਇਲਾਵਾ ਮਜ਼ਾਰ ਬੰਦਗੀ ਸ਼ਾਹ, ਹਦੀਰਾ ਸਰਾਂ, ਮੂਰਿਸ਼ ਮਸਜਿਦ, ਸ਼ਾਲਾਮਾਰ ਬਾਗ਼, ਜਗਤਜੀਤ ਮਹੱਲ (ਜਿਥੇ ਅਜਕਲ੍ਹ ਸੈਨਿਕ ਸਕੂਲ ਹੈ) ਆਦਿ ਇਥੋਂ ਦੇ ਹੋਰ ਇਤਿਹਾਸਕ ਸਥਾਨ ਹਨ। ਜ਼ਿਲ੍ਹੇ ਦਾ ਨਾਂ ਕਪੂਰਥਲੇ ਸ਼ਹਿਰ ਦੇ ਨਾਂ ਤੇ ਪਿਆ ਹੈ।

ਹ. ਪੁ.—ਡਿਸਟ੍ਰਿਕਟ ਸੈਂਸਿਸ ਹੈਂਡ ਬੁੱਕ—ਕਪੂਰਥਲਾ ਡਿਸਟ੍ਰਿਕਟ

**ਕਪੂਰਥਲਾ : ਸ਼ਹਿਰ**—ਇਹ ਇਸੇ ਹੀ ਨਾਂ ਦੇ ਪੰਜਾਬ (ਭਾਰਤ) ਰਾਜ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ ਜਲੰਧਰ ਤੋਂ ਲਗਭਗ 20 ਕਿ. ਮੀ. ਦੀ ਦੂਰੀ ਤੇ ਪੱਛਮ ਵਲ ਸਥਿਤ ਹੈ। ਆਜ਼ਾਦੀ ਤੋਂ ਪਹਿਲਾਂ ਇਹ ਸ਼ਹਿਰ ਕਪੂਰਥਲਾ ਰਿਆਸਤ ਦੀ ਰਾਜਧਾਨੀ ਹੁੰਦਾ ਸੀ। ਆਜ਼ਾਦੀ ਤੋਂ ਬਾਅਦ ਇਹ ਕਪੂਰਥਲੇ ਜ਼ਿਲ੍ਹੇ ਦਾ ਸਦਰ-ਮੁਕਾਮ ਬਣ ਗਿਆ। ਸਾਰਾ ਸ਼ਹਿਰ ਪੱਕੀਆਂ ਸੜਕਾਂ ਦੁਆਰਾ ਜਲੰਧਰ, ਕਰਤਾਰਪੁਰ, ਭੁੱਲਥ, ਸੁਲਤਾਨਪੁਰ ਅਤੇ ਨਕੋਦਰ ਦੇ ਕਸਬਿਆਂ ਅਤੇ ਮੰਡੀਆਂ ਨਾਲ ਜੁੜਿਆ ਹੋਇਆ ਹੈ। ਇਥੇ ਰੇਲਵੇ ਸਟੇਸ਼ਨ ਵੀ ਹੈ।

ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਦੀ ਨੀਂਹ ਜੈਸਲਮੇਰ ਰਾਜਪੂਤ ਖਾਨਦਾਨ ਦੇ ਦੁਲਾਰੇ, ਰਾਣਾ ਕਪੂਰ ਨੇ ਯਾਰਵੀਂ ਸਦੀ ਦੇ ਆਰੰਭ ਵਿਚ ਰੱਖੀ ਸੀ। ਮੁਸਲਮਾਨਾਂ ਦੇ ਰਾਜ-ਕਾਲ ਦੌਰਾਨ ਇਹ ਸ਼ਹਿਰ ਦੀ ਕੋਈ ਵਿਸ਼ੇਸ਼ ਮਹੱਤਤਾ ਨਹੀਂ ਸੀ। ਪਰ ਅਠ੍ਹਾਰਵੀਂ ਸਦੀ ਦੇ ਮੱਧ ਵਿਚ, ਜਲੰਧਰ ਦੁਆਬ ਦੇ ਮੁਗ਼ਲ ਹਾਕਮ, ਨਵਾਬ ਅਦੀਨਾ ਬੇਗ਼ ਦੀ ਮੌਤ ਉਪਰੰਤ ਰਾਇ ਇਬਰਾਹੀਮ ਖਾਨ ਨਾਮੀ ਇਕ ਰਾਜਪੂਤ ਸਰਦਾਰ ਨੇ ਕਪੂਰਥਲੇ ਵਿਖੇ ਆਪਣੀ ਆਜ਼ਾਦ ਹੈਸੀਅਤ ਸਥਾਪਤ ਕਰ ਲਈ ਅਤੇ ਸੰਨ 1780 ਵਿਚ ਸਰਦਾਰ ਜੱਸਾ ਸਿੰਘ ਨੇ ਉਸ ਨੂੰ ਇਥੋਂ ਬੇ-ਕਾਬਜ਼ ਕਰ ਦਿਤਾ। ਇਸ ਸਮੇਂ ਤੋਂ ਹੀ ਇਹ ਕਪੂਰਥਲਾ ਰਿਆਸਤ ਦੀ ਰਾਜਧਾਨੀ ਬਣ ਗਿਆ।

ਇਹ ਇਕ ਯੋਜਨ-ਬੱਧ ਸ਼ਹਿਰ ਹੈ। ਇਥੇ ਬਹੁਤ ਸੁੰਦਰ ਬਾਗ਼ ਹਨ। ਇਥੋਂ ਦਾ ਸ਼ਾਲਾਮਾਰ ਬਾਗ਼ ਦਾ ਡਿਜ਼ਾਈਨ ਸਰ ਐਡਵਰਡ ਲੂਟਾਈਨਜ਼ ਨਾਮੀ ਵਿਅਕਤੀ ਨੇ ਬਣਾਇਆ ਸੀ। ਇਸੇ ਹੀ ਵਿਅਕਤੀ ਨੇ ਦਿੱਲੀ ਦਾ ਡਿਜ਼ਾਈਨ ਤਿਆਰ ਕੀਤਾ ਸੀ। ਇਥੇ ਤੈਰਾਕੀ ਟੈਂਕ, ਬਾਲ-ਪਾਰਕ ਅਤੇ ਬਾਲ-ਲਾਇਬ੍ਰੇਰੀ ਹੈ। ਸ਼ਹਿਰ ਵਿਚ ਮਿਉਂਸਪਲ ਦਫ਼ਤਰ ਅਤੇ ਲਾਇਬ੍ਰੇਰੀ ਸਥਾਪਤ ਹੈ। ਇਸ ਬਾਗ਼ ਵਿਚ ਇਤਿਹਾਸਕ ਬਾਰਾਂਦਰੀ ਹੈ ਜਿਥੇ ਮਹਾਰਾਜਾ ਰਣਜੀਤ ਸਿੰਘ ਕਪੂਰਥਲੇ ਦੇ ਰਾਜੇ ਫ਼ਤਹਿ ਸਿੰਘ ਨੂੰ ਮਿਲਿਆ ਸੀ। ਬਸੰਤ ਦੇ ਮੌਕੇ ਤੇ ਬਾਗ਼ ਵਿਚ ਭਾਰੀ ਮੇਲਾ ਲਗਦਾ ਹੈ। ਪੰਜ-ਮੰਦਰ, ਗੁਰਦਵਾਰਾ ਸਾਹਿਬ ਅਤੇ ਰੇਲਵੇ ਸਟੇਸ਼ਨ ਦੇ ਨਜ਼ਦੀਕ ਮੂਰਿਸ਼ ਮਸਜਿਦ ਇਥੋਂ ਦੇ ਪ੍ਰਸਿੱਧ ਧਾਰਮਕ ਅਸਥਾਨ ਹਨ। ਮਹਾਰਾਜੇ ਦਾ ਨਵਾਂ ਮਹਿਲ, ਪੁਰਾਣਾ ਕਿਲਾ ਅਤੇ ਕਚਹਿਰੀ-ਘਰ ਇਥੋਂ ਦੇ ਹੋਰ ਵੇਖਣਯੋਗ ਅਸਥਾਨ ਹਨ।

ਇਥੋਂ ਦੇ ਕਾਰਖਾਨਿਆਂ ਵਿਚ ਰਬੜ ਦਾ ਸਾਮਾਨ, ਬਿਜਲੀ ਦੇ ਪੱਖੇ, ਸਟੀਲ ਤੇ ਪਿੱਤਲ ਦੇ ਬਰਤਨ, ਦਵਾਈਆਂ, ਰਸਾਇਣਕ ਪਦਾਰਥ, ਰੰਗਰੋਗਨ ਤੇ ਵਾਰਨਿਸ਼, ਲੋਹੇ ਦੇ ਕਬਜ਼ੇ, ਪੇਚ ਆਦਿ ਤਿਆਰ ਕੀਤੇ ਜਾਂਦੇ ਹਨ।

ਇਥੇ ਇਕ ਸਰਕਾਰੀ ਕਾਲਜ, ਸੈਨਿਕ ਸਕੂਲ ਅਤੇ ਕਈ ਹੋਰ ਵਿਦਿਅਕ ਅਤੇ ਸਿਖਲਾਈ ਕੇਂਦਰ ਹਨ। ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਨਾਲ ਸਬੰਧਤ ਇਕ 'ਰਾਈਸ ਰੀਸਰਚ ਸਟੇਸ਼ਨ' ਵੀ ਇਥੇ ਸਥਾਪਤ ਹੈ। ਸ਼ਹਿਰ ਤੋਂ ਤਿੰਨ ਕੁ ਕਿਲੋਮੀਟਰ ਦੂਰ ਬੇਈਂ ਨਦੀ ਤੇ ਇਕ ਖੂਬਸੂਰਤ ਝੀਲ ਬਣੀ ਹੋਈ ਹੈ ਜਿਥੇ ਕਿਸ਼ਤੀਆਂ ਤੇ ਸੈਰ ਕਰਨ ਲਈ ਲੋਕਾਂ ਦੀ ਕਾਫ਼ੀ ਰੌਣਕ ਰਹਿੰਦੀ ਹੈ।

ਆਬਾਦੀ—50,300 (1981)

31° 20′ ਉ. ਵਿਥ.; 75° 20′ ਪੂ. ਲੰਬ.

ਹ. ਪੁ.—ਸੈਂਸਿਸ ਆਫ਼ ਇੰਡੀਆ—1961; ਡਿਸਟ੍ਰਿਕਟ ਸੈਂਸਿਸ ਹੈਂਡ ਬੁਕ—ਕਪੂਰਥਲਾ ਡਿਸਟ੍ਰਿਕਟ

**ਕਪੂਰਾ :** ਕਪੂਰੇ ਦਾ ਜਨਮ 1628 ਈ. ਵਿਚ ਲਾਲਾ ਦੇ ਘਰ ਹੋਇਆ। ਲਾਲਾ ਦੇ ਸੁਰਗਵਾਸ ਹੋਣ ਪਿਛੋਂ ਉਸਦਾ ਪੁੱਤਰ ਕਪੂਰਾ ਚੌਧਰੀ ਬਣਿਆ। ਉਸ ਸਮੇਂ ਕਪੂਰੇ ਪਾਸ ਕੋਟ ਕਪੂਰਾ, ਫਰੀਦਕੋਟ, ਮਾੜੀ, ਮੁਦਕੀ ਅਤੇ ਮੁਕਤਸਰ ਦੇ ਇਲਾਕੇ ਸਨ। ਇਹ ਚੰਗਾ ਬਹਾਦਰ ਸੀ। ਇਸ ਕਰਕੇ ਇਸਨੇ ਅਪਣੇ ਇਲਾਕੇ ਵਿਚ ਚੋਖਾ ਵਾਧਾ ਕੀਤਾ। ਇਸਨੇ ਕੋਟ ਕਪੂਰਾ ਵਸਾਕੇ ਉਥੇ ਇਕ ਕਿਲਾ ਬਣਵਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਨੂੰ ਜਾਂਦੇ ਹੋਏ ਇਸ ਕੋਲ ਠਹਿਰੇ ਸਨ। ਉਸ ਸਮੇਂ ਗੁਰੂ ਜੀ ਨੇ ਗਵਰਨਰ ਸਰਹਿੰਦ ਨਾਲ ਲੜਾਈ ਕਰਨ ਲਈ ਕੋਟ ਕਪੂਰੇ ਦਾ ਕਿਲਾ ਮੰਗਿਆ। ਕਪੂਰੇ ਨੇ ਅੱਗੋਂ ਗੁਰੂ ਜੀ ਨੂੰ ਇਨਕਾਰ ਕਰਦਿਆਂ ਕਿਹਾ 'ਮਹਾਰਾਜ, ਮੈਂ ਤਾਂ ਤੁਰਕਾਂ ਦਾ ਨੌਕਰ ਹਾਂ। ਜੇ ਖੁਲ੍ਹਮ ਖੁਲ੍ਹਾ ਤੁਹਾਡੀ ਮਦੱਦ ਕਰਾਂ, ਤਾਂ ਉਹ ਮੈਨੂੰ ਫਾਂਸੀ ਦੇ ਦੇਣਗੇ।'

ਜਦ ਸੂਬਾ ਸਰਹਿੰਦ ਦਸਮੇਸ਼ ਜੀ ਦਾ ਪਿੱਛਾ ਕਰਦਾ ਹੋਇਆ ਫ਼ੌਜ ਲੈਕੇ ਜੰਗਲ ਵਿਚ ਪਹੁੰਚਿਆ ਤਾਂ ਮੁਕਤਸਰ ਦੇ ਸਥਾਨ ਤੇ ਕਪੂਰਾ ਸ਼ਾਹੀ ਫ਼ੌਜ ਨਾਲ ਸੀ। ਘੋਰ ਜੰਗ ਪਿਛੋਂ ਇਸਨੇ ਸੂਬੇ ਨੂੰ ਇਹ ਸਮਝਾਕੇ ਕਿ ਪਾਣੀ ਆਸ ਪਾਸ ਕਿਧਰੇ ਨਹੀਂ ਹੈ, ਤੁਰਕੀ ਸੈਨਾਂ ਨੂੰ ਗੁਰੂ ਸਾਹਿਬ ਦਾ ਪਿੱਛਾ ਕਰਨੋ ਵਰਜਿਆ। ਕਪੂਰਾ ਬਰਾੜ ਜੱਟ ਸਰਦਾਰ ਸੀ। ਬਾਅਦ ਵਿਚ ਕਲਗੀਧਰ ਜੀ ਤੋਂ ਅੰਮ੍ਰਿਤ ਛਕਕੇ ਕਪੂਰਾ, ਕਪੂਰ ਸਿੰਘ ਸਜਿਆ। ਗੁਰੂ ਜੀ ਨੇ ਇਸਨੂੰ ਇਕ ਖੜਗ ਅਤੇ ਢਾਲ ਬਖ਼ਸ਼ੀ ਜੋ ਹੁਣ ਵੀ ਫਰੀਦਕੋਟ ਦੇ ਰਾਜ ਮਹਿਲਾਂ ਵਿਚ ਸਨਮਾਨ ਨਾਲ ਰੱਖੀ ਹੋਈ ਹੈ। ਢਾਲ ਗੈਂਡੇ ਦੀ 22 ਇੰਚ ਕੁਤਰ ਦੀ ਹੈ ਅਤੇ ਖੜਗ ਫ਼ੌਲਾਦੀ 31 ਇੰਚ ਲੰਮਾ, ਸਵਾ ਇੰਚ ਚੌੜਾ ਅਤੇ ਸੁਨਹਿਰੀ ਮੁੱਠ ਵਾਲਾ ਹੈ।

ਮੰਜ ਈਸਾ ਖਾਨ, ਜੋ ਗਵਾਂਢੀ ਇਲਾਕੇ ਦਾ ਮਾਲਕ ਸੀ, ਨੇ ਕਪੂਰ ਸਿੰਘ ਨੂੰ ਸੰਨ 1708 ਵਿਚ ਫਾਂਸੀ ਦੇ ਕੇ ਮਾਰ ਦਿਤਾ ।

ਹ. ਪੁ.—ਮ. ਕੋ. 297; ਸਿੱ. ਮਿ. : 213

**ਕਪੈਸੀਟਰ :** ਇਹ ਇਕ ਅਜਿਹਾ ਬਿਜਲਈ ਯੰਤਰ ਹੈ, ਜਿਹੜਾ ਚਾਰਜ ਨੂੰ ਸਾਂਭ ਕੇ ਰੱਖਣ ਦੀ ਸਮਰੱਥਾ ਰਖਦਾ ਹੈ । ਇਸ ਦੀ ਧਾਰਨ ਸਮਰੱਥਾ ਇਸ ਅੰਦਰ ਸੰਚਿਤ ਕੀਤੇ ਚਾਰਜ ਦੀ ਮਾਤਰਾ ਤੋਂ ਇਲਾਵਾ ਇਸ ਦੀਆਂ ਪਲੇਟਾਂ ਵਿਚਕਾਰ ਪੁਟੈਂਸ਼ਲ-ਅੰਤਰ ਉਤੇ ਵੀ ਨਿਰਭਰ ਕਰਦੀ ਹੈ । ਧਾਰਨ-ਸਮਰੱਥਾ ਦੀ ਇਕਾਈ ਫ਼ੈਰਡ ਹੈ, ਜਿਸ ਨੂੰ ਹੇਠ ਲਿਖੇ ਅਨੁਸਾਰ ਪ੍ਰਭਾਸ਼ਿਤ ਕੀਤਾ ਜਾਂਦਾ ਹੈ :—

$$\text{ਧਾਰਨ ਸਮਰੱਥਾ } (C) = \frac{\text{ਚਾਰਜ } (Q)}{\text{ਪੁਟੈਂਸ਼ਲ } (V)}$$

$$\text{ਅਰਥਾਤ ਫ਼ੈਰਡ} = \frac{\text{ਕੂਲੰਬ}}{\text{ਵੋਲਟ}}$$

ਦੋ ਸਮਾਂਤਰ ਧਾਤਵੀ ਪਲੇਟਾਂ ਵਾਲੇ ਇਕ ਕੰਡੈਂਸਰ (ਕਪੈਸੀਟਰ) ਦੀ ਧਾਰਨ-ਸਮਰੱਥਾ ਪਲੇਟਾਂ ਵਿਚਕਾਰ ਦੂਰੀ (t), ਕ੍ਰਾੱਸ-ਸੈਕਸ਼ਨ ਖੇਤਰਫਲ (A) ਅਤੇ ਪਲੇਟਾਂ ਵਿਚਕਾਰ ਮਾਧਿਅਮ ਉਤੇ ਨਿਮਨ ਅਨੁਸਾਰ ਨਿਰਭਰ ਕਰਦੀ ਹੈ ।

$$C = \frac{KA}{4\pi t}$$

ਜਿਥੇ K-ਮਾਧਿਅਮ (ਡਾਈਇਲੈੱਕਟ੍ਰਿਕ) ਦਾ ਡਾਈਇਲੈੱਕਟ੍ਰਿਕ ਸਥਿਰ-ਅੰਕ ਹੈ ।

**ਕੈਵੇਂਡਿਸ਼ ਦਾ ਯੋਗਦਾਨ**—ਕਪੈਸੀਟਰ ਦੇ ਵਿਕਾਸ ਸਬੰਧੀ ਸਭ ਤੋਂ ਮਹੱਤਵਪੂਰਨ ਅਤੇ ਮੁੱਢਲੀ ਖੋਜ ਕੈਵੇਂਡਿਸ਼ ਨੇ ਕੀਤੀ । ਇਸ ਨੇ ਦੇਖਿਆ ਕਿ ਜਿਨ੍ਹਾਂ ਕਪੈਸੀਟਰਾਂ ਦੀਆਂ ਪਲੇਟਾਂ ਵਿਚਕਾਰ ਹਵਾ ਦੀ ਥਾਂ ਕੋਈ ਹੋਰ ਡਾਈਇਲੈੱਕਟ੍ਰਿਕ ਅਰਥਾਤ ਮਾਧਿਅਮ ਵਰਤਿਆ ਗਿਆ ਹੋਵੇ, ਉਨ੍ਹਾਂ ਨੂੰ ਚਾਰਜ ਕਰਨ ਤੇ ਵਧੇਰੇ ਸਮਾਂ ਲਗਦਾ ਹੈ । ਇਸ ਦਾ ਕਾਰਨ ਇਹ ਹੈ ਕਿ ਡਾਈਇਲੈੱਕਟ੍ਰਿਕ ਵਿਚਲੇ ਚਾਰਜ ਨੂੰ ਖ਼ਤਮ ਕਰਨ ਨੂੰ ਸਮਾਂ ਲਗਦਾ ਹੈ । ਇਹ ਸਮਾਂ ਕੁਝ ਸੈਕੰਡਾਂ ਤੋਂ ਮਹੀਨਿਆਂ ਤਕ ਹੋ ਸਕਦਾ ਹੈ । ਇਸ ਖੋਜ ਨਾਲ ਹੀ ਕਪੈਸੀਟਰ ਦੇ ਸੰਦਰਭ ਵਿਚ ਡਾਈਇਲੈੱਕਟ੍ਰਿਕ ਦਾ ਮਹੱਤਵ ਸਥਾਪਤ ਹੋਇਆ ।

**ਕਿਸਮਾਂ**—ਕਪੈਸੀਟਰਾਂ ਵਿਚ ਅੰਤਰ, ਉਨ੍ਹਾਂ ਦੀਆਂ ਪਲੇਟਾਂ ਦੇ ਆਕਾਰ ਅਤੇ ਜੁਮੈਟਰੱਈ ਪ੍ਰਬੰਧ ਕਾਰਨ ਹੁੰਦਾ ਹੈ ਜਾਂ ਫਿਰ ਉਨ੍ਹਾਂ ਵਿਚ ਵਰਤੇ ਗਏ ਡਾਈਇਲੈੱਕਟ੍ਰਿਕ ਕਾਰਨ । 'ਡਾਈਇਲੈੱਕਟ੍ਰਿਕ' ਕਪੈਸੀਟਰ ਦਾ ਦਿਲ ਹੁੰਦਾ ਹੈ ।

ਕਪੈਸੀਟਰ ਦੀਆਂ ਦੋ ਪ੍ਰਮੁੱਖ ਕਿਸਮਾਂ ਏ. ਸੀ. ਤੇ ਡੀ. ਸੀ. ਕਪੈਸੀਟਰ ਹੁੰਦੀਆਂ ਹਨ । ਡੀ. ਸੀ. ਤੇ ਚਾਰਜ ਕੀਤਾ ਕਪੈਸੀਟਰ ਇਕ ਵਾਰ ਚਾਰਜ ਹੋਣ ਉਪਰੰਤ ਘਟਦੀ ਹੋਈ ਤੀਬਰਤਾ ਨਾਲ ਵਾਰ ਵਾਰ ਡਿਸਚਾਰਜ ਹੁੰਦਾ ਰਹਿੰਦਾ ਹੈ । ਏ. ਸੀ. ਵੋਲਟੇਜ ਨਾਲ ਜੁੜਿਆ ਕਪੈਸੀਟਰ ਹਰ ਅੱਧੇ ਚੱਕਰ ਬਾਅਦ ਚਾਰਜ ਅਤੇ ਡਿਸਚਾਰਜ ਹੁੰਦਾ ਹੈ । ਡੀ. ਸੀ. ਤੇ ਏ. ਸੀ. ਕਪੈਸੀਟਰਾਂ ਵਿਚ ਇਕ ਹੋਰ ਅੰਤਰ ਉਨ੍ਹਾਂ ਵਿਚ ਬਿਜਲੀ ਦੀ ਧਾਰਾ ਦੇ ਵਹਿਣ ਨਾਲ ਸਬੰਧਤ ਹੈ । ਡੀ. ਸੀ. ਵੋਲਟੇਜ ਵਾਲੇ ਕਪੈਸੀਟਰ ਵਿਚ ਚਾਰਜ ਹੋਣ ਉਪਰੰਤ ਬਕਾਇਆ ਲੀਕੇਜ ਕਰੰਟ ਤੋਂ ਬਿਨਾਂ ਹੋਰ ਕੋਈ ਧਾਰਾ ਨਹੀਂ ਵਗਦੀ ਪਰ ਏ. ਸੀ. ਸੌਖਿਆਂ ਹੀ ਲੰਘ ਜਾਂਦੀ ਹੈ । ਇਸੇ ਅੰਤਰ ਕਾਰਨ ਹੀ ਟੈਲੀਵਿਜ਼ਨ, ਰੇਡੀਉ ਤੇ ਹੋਰ ਸੰਚਾਰ ਪਰਿਪਥਾਂ ਵਿਚ ਕਪੈਸੀਟਰ ਦਾ ਮਹੱਤਵ ਬਹੁਤ ਜ਼ਿਆਦਾ ਹੈ ।

ਡੀ. ਸੀ. ਕਪੈਸੀਟਰ ਅੱਗੋਂ ਸ਼ਕਲ ਅਤੇ ਆਕਾਰ ਵਿਚ ਕਈ ਕਿਸਮਾਂ ਦੇ ਹਨ । ਇਨ੍ਹਾਂ ਵਿਚੋਂ ਬਹੁਤੇ ਕਾਗਜ਼, ਪਲਾਸਟਿਕ ਤੇ ਸੈਰਾਮਿਕ ਦੇ ਇਲੈੱਕਟ੍ਰੋਸਟੈਟਿਕ ਕਿਸਮ ਦੇ ਹੁੰਦੇ ਹਨ । ਇਨ੍ਹਾਂ ਦੀ ਕੋਈ ਵੀ ਪਲੇਟ ਪਾਜ਼ਿਟਿਵ ਹੋਵੇ ਤਾਂ ਵੀ ਇਹ ਚੰਗਾ ਕੰਮ ਕਰ ਸਕਦੇ ਹਨ । ਇਕ ਹੋਰ ਖ਼ਾਸ ਕਿਸਮ (ਜਿਸ ਨੂੰ ਇਲੈੱਕਟ੍ਰੋਲਿਟੀ ਕਪੈਸੀਟਰ ਕਹਿੰਦੇ ਹਨ) ਦੇ ਕਪੈਸੀਟਰ ਉਦੋਂ ਹੀ ਕੰਮ ਕਰਦੇ ਹਨ ਜਦੋਂ ਇਨ੍ਹਾਂ ਦੀ ਇਕ ਖ਼ਾਸ ਨਿਸ਼ਚਿਤ ਪਲੇਟ ਨੂੰ ਹੀ ਪਾਜ਼ਿਟਿਵ ਬਣਾਇਆ ਗਿਆ ਹੋਵੇ ।

ਏ. ਸੀ. ਵਰਗ ਦੇ ਕਪੈਸੀਟਰ ਅੱਗੋਂ ਨਿਮਨ ਜਾਂ ਪਾਵਰ ਆਵ੍ਰਿੱਤੀ ਅਤੇ ਰੇਡੀਉ ਆਵ੍ਰਿੱਤੀ ਕਿਸਮਾਂ ਦੇ ਹੋ ਸਕਦੇ ਹਨ । ਪਾਵਰ ਆਵ੍ਰਿੱਤੀ ਕਪੈਸੀਟਰ ਵਿਚ ਕਲੋਰੀਨਿਤ ਡਾਈਫੀਨਾਈਲ ਜਾਂ ਕਲੋਰੀਨਿਤ ਨੈੱਫਥੇਲੀਨ ਅਤੇ ਖਣਿਜ ਤੇਲ ਨਾਲ ਭਰੇ ਕਪੈਸੀਟਰ ਆ ਜਾਂਦੇ ਹਨ । ਇਹ ਪਾਵਰ ਲਾਈਨਾਂ ਦੀ ਸੰਚਾਰ ਸਮਰੱਥਾ ਵਧਾਉਂਦੇ ਹਨ ਅਤੇ ਪਾਵਰ ਸਟੇਸ਼ਨਾਂ ਤੇ ਜੈੱਨਰੇਟਿੰਗ ਦੇ ਸਾਜ਼-ਸਾਮਾਨ ਨੂੰ ਸੁਰੱਖਿਅਤ ਰੱਖਣ ਦੇ ਕੰਮ ਆਉਂਦੇ ਹਨ । ਰੇਡੀਉ ਆਵ੍ਰਿੱਤੀ ਕਪੈਸੀਟਰਾਂ ਵਿਚ ਮਾਈਕਾ, ਸੈਰਾਮਿਕ ਤੇ ਨਿਰਵਾਯੂ ਕਪੈਸੀਟਰ ਆ ਜਾਂਦੇ ਹਨ । ਇਨ੍ਹਾਂ ਦੀ ਡਾਈਇਲੈੱਕਟ੍ਰਿਕ ਹਾਨੀ ਬਹੁਤ ਥੋੜ੍ਹੀ ਹੁੰਦੀ ਹੈ । ਡੀ. ਸੀ. ਕਪੈਸੀਟਰ, ਰੇਡੀਉ ਤੇ ਟੀ.ਵੀ. ਰਿਸੀਵਰਾਂ, ਟੈਲੀਫ਼ੋਨ ਕੈਰੀਅਰ, ਰੇਡਾਰ ਅਤੇ ਹੋਰ ਸੰਚਾਰ ਸਾਮਗਰੀ ਵਿਚ ਵਰਤੇ ਜਾਂਦੇ ਹਨ ।

ਇੰਜਨੀਅਰੀ ਖੇਤਰ ਵਿਚ ਵਰਤੇ ਜਾਂਦੇ ਬਿਜਲਈ ਅਤੇ ਇਲੈੱਕਟ੍ਰਾੱਨੀ ਪਰਿਪਥਾਂ ਵਿਚ ਕਪੈਸੀਟਰ ਤੋਂ ਭਾਂਤ ਭਾਂਤ ਦੇ ਕੰਮ ਲਏ ਜਾਂਦੇ ਹਨ । ਇਥੇ ਇਨ੍ਹਾਂ ਵਿਚੋਂ ਕੁਝ ਬਾਰੇ ਸੰਖੇਪ ਜਾਣਕਾਰੀ ਦੇਣ ਯੋਗ ਹੋਵੇਗੀ ।

1. ਅੰਤਰ ਦਹਿਣ ਇੰਜਣ—ਅੰਤਰ ਦਹਿਣ ਇੰਜਨਾਂ ਦੇ ਇਗਨੀਸ਼ਨ ਸਿਸਟਮ ਵਿਚ ਕਪੈਸੀਟਰ ਦੀ ਵਰਤੋਂ ਸਰਕਟ ਬਰੇਕਰ ਦੇ ਪੁਆਇੰਟਾਂ ਨੂੰ ਸੁਰੱਖਿਅਤ ਰਖਣ ਵਾਸਤੇ ਕੀਤੀ ਜਾਂਦੀ ਹੈ । ਜੇ ਕਪੈਸੀਟਰ ਨਾ ਹੋਵੇ ਤਾਂ ਬਰੇਕਰ ਪੁਆਇੰਟਾਂ ਤੇ ਹੋਇਆ ਸਪਾਰਕ, ਉਨ੍ਹਾਂ ਨੂੰ ਸਾੜਦਾ ਅਤੇ ਖੋਰਦਾ ਰਹਿੰਦਾ ਹੈ । ਇਹ ਕਪੈਸੀਟਰ, ਸਰਕਟ ਬਰੇਕਰ ਦੇ ਪੁਆਇੰਟਾਂ ਦੇ ਆਰ ਪਾਰ ਲਾਇਆ ਜਾਂਦਾ ਹੈ ।

2. ਸਪਾਰਕ ਫ਼ੋਟੋਗ੍ਰਾਫ਼ੀ—ਸਪਾਰਕ ਫ਼ੋਟੋਗ੍ਰਾਫ਼ੀ ਵਿਚ ਵੀ ਕਪੈਸੀਟਰ ਦੀ ਵਰਤੋਂ ਕੀਤੀ ਜਾਂਦੀ ਹੈ । ਇਥੇ ਇਸ ਦੀ ਮੱਦਦ ਨਾਲ ਅਧਿਕਤਮ ਲਿਸ਼ਕੋਰ ਵਾਲਾ ਫ਼ਲੈਸ਼ ਤੇਜ਼ੀ ਨਾਲ ਪ੍ਰਾਪਤ ਕੀਤਾ ਜਾਂਦਾ ਹੈ ।

3. ਬਿਜਲਈ ਮੋਟਰਾਂ—ਕਈ ਵਾਰ ਬਿਜਲਈ ਮੋਟਰਾਂ ਨੂੰ ਸਟਾਰਟ ਕਰਨ ਵਾਸਤੇ ਵੀ ਕਪੈਸੀਟਰ ਦੀ ਵਰਤੋਂ ਕੀਤੀ ਜਾਂਦੀ ਹੈ । ਇਨ੍ਹਾਂ ਮੋਟਰਾਂ ਨੂੰ ਕਪੈਸੀਟਰ ਸਟਾਰਟ ਜਾਂ ਕਪੈਸੀਟਰ ਰਨ ਮੋਟਰਾਂ ਕਿਹਾ ਜਾਂਦਾ ਹੈ । ਅਜਿਹੀਆਂ ਮੋਟਰਾਂ ਵਿਚ ਸਟੇਟਰ ਨੂੰ ਦੋ ਫ਼ੇਜ਼ ਮੋਟਰ ਵਾਂਗ ਹੀ ਬਣਾਇਆ ਜਾਂਦਾ ਹੈ । ਮੁੱਖ ਵਾਈਂਡਿੰਗ ਨੂੰ ਸਿੱਧਾ ਪਾਵਰ ਲਾਈਨ ਦੇ ਆਰ ਪਾਰ ਜੋੜਿਆ ਹੁੰਦਾ ਹੈ ਪਰ ਸਹਾਇਕ ਵਾਈਂਡਿੰਗ ਨੂੰ ਇਕ ਯੋਗ ਕਪੈਸੀਟਰ ਲਾ ਕੇ ਲਾਈਨ ਨਾਲ ਜੋੜਿਆ ਜਾਂਦਾ ਹੈ । ਕਪੈਸੀਟਰ ਵਿਚਲਾ ਬਿਜਲਈ ਖੇਤਰ, ਮੋਟਰ ਦੇ ਚੁੰਬਕੀ ਖੇਤਰ ਦੇ ਪਰਿਪਥ ਉਤੇ ਪ੍ਰਭਾਵਾਂ ਨੂੰ ਖ਼ਤਮ ਕਰਦਾ ਹੈ । ਇਸ ਨਾਲ ਸਹਾਇਕ ਵਾਈਂਡਿੰਗ ਅਤੇ ਮੁੱਖ ਵਾਈਂਡਿੰਗ ਵਿਚ ਵਗ ਰਹੀ ਬਿਜਲਈ ਧਾਰਾ ਦਾ ਫ਼ੇਜ਼ ਅੰਤਰ ਬਣਿਆ ਰਹਿੰਦਾ ਹੈ ।

ਕਪੈਸੀਟਰ ਬਾਰੇ ਇਹ ਵਿਚਾਰ ਵਾਯੂਮੰਡਲੀ ਕੰਡੈਂਸਰ ਬਾਰੇ ਗੱਲ ਕਰਨ ਬਿਨਾਂ ਅਧੂਰੀ ਰਹੇਗੀ । ਸਾਡੇ ਵਾਯੂਮੰਡਲ ਦਾ ਹੇਠਲਾ ਪਾਸਾ ਜੋ ਕਿ ਉਂਝ ਬਿਜਲੀ ਦਾ ਬਹੁਤ ਘਟੀਆ ਚਾਲਕ ਹੈ, ਕਾੱਸਮਿਕ ਕਿਰਨਾਂ ਦੁਆਰਾ ਹੋਏ ਆਇਨੀਕਰਨ ਕਰਕੇ ਕੁਝ ਸੁਚਾਲਕ ਬਣ ਜਾਂਦਾ ਹੈ । ਉਪਰਲੇ ਵਾਯੂਮੰਡਲ ਦਾ ਬਹੁਤ ਜ਼ਿਆਦਾ ਆਇਨੀਕ੍ਰਿਤ ਭਾਗ (ਜਿਸ ਨੂੰ ਆਇਨੋਸਫ਼ੀਅਰ ਵੀ ਕਿਹਾ ਜਾਂਦਾ ਹੈ) ਅਤੇ ਧਰਤੀ ਦੀ ਸਤ੍ਹਾ, ਦੋਵੇਂ ਵਾਯੂਮੰਡਲ ਦੇ ਹੇਠਲੇ ਹਿੱਸੇ ਨਾਲੋਂ ਵਧੀਆ ਚਾਲਕ ਹੁੰਦੇ ਹਨ । ਜਦੋਂ ਵਿਗਿਆਨੀਆਂ ਨੇ ਵਾਯੂਮੰਡਲ ਦੇ ਬਿਜਲਈ ਵਤੀਰੇ ਨੂੰ ਸਮਝਣ

ਦਾ ਯਤਨ ਕੀਤਾ ਤਾਂ ਉਨ੍ਹਾਂ ਨੂੰ ਧਰਤੀ ਦਾ ਵਾਯੂਮੰਡਲ ਇਕ ਵੱਡੇ ਗੋਲਾਕਾਰੀ ਕੰਡੈਂਸਰ ਵਾਂਗ ਵਿਵਹਾਰ ਕਰਦਾ ਪ੍ਰਤੀਤ ਹੋਇਆ। ਇਸ ਕੰਡੈਂਸਰ ਦੀਆਂ ਦੋ ਪਲੇਟਾਂ ਅਰਥਾਤ ਆਇਨੋਸਫੀਅਰ ਅਤੇ ਧਰਤੀ ਸਨ। ਵਾਯੂਮੰਡਲ ਦਾ ਹੇਠਲਾ ਭਾਗ ਉਨ੍ਹਾਂ ਨੂੰ ਇਨ੍ਹਾਂ ਵਿਚਕਾਰ ਇਕ ਲੀਕ ਕਰਨ ਵਾਲੇ ਡਾਈਇਲੈੱਕਟ੍ਰਿਕ ਮਾਧਿਅਮ ਵਾਂਗ ਕੰਮ ਕਰਦਾ ਲਗਿਆ।

ਭਾਵੇਂ ਅੱਜ ਵਾਯੂਮੰਡਲ ਦੇ ਬਿਜਲਈ ਵਤੀਰਿਆਂ ਬਾਰੇ ਸਾਡਾ ਗਿਆਨ ਬਹੁਤ ਵਿਕਸਿਤ ਹੋ ਚੁੱਕਾ ਹੈ ਪਰ ਇਸ ਦੇ ਇਤਿਹਾਸਕ ਪਿਛੋਕੜ ਵਿਚ ਵਾਯੂਮੰਡਲੀ ਕਪੈਸੀਟਰ ਦਾ ਇਹ ਮੁਢਲਾ ਸੰਕਲਪ ਹੀ ਹੈ।

—ਕੁਲਦੀਪ ਸਿੰਘ ਧੀਰ

**ਕਪੈਨ, ਵਲੈਡੀਮੀਰ ਪੀਟਰ :** ਇਹ ਜਰਮਨੀ ਦਾ ਇਕ ਰੁੱਤ-ਵਿਗਿਆਨੀ ਸੀ ਅਤੇ ਰੁੱਤਾਂ ਦੀ ਸ਼੍ਰੇਣੀ-ਵੰਡ ਲਈ ਵਧੇਰੇ ਮਸ਼ਹੂਰ ਹੋਇਆ ਹੈ। ਇਸ ਦਾ ਜਨਮ 25 ਸਤੰਬਰ, 1846 ਨੂੰ ਰੂਸ ਵਿਚ ਸੇਂਟ ਪੀਟਰਜ਼ਬਰਗ (ਜਿਸ ਨੂੰ ਹੁਣ ਲੈਨਿਨਗ੍ਰਾਦ ਕਹਿੰਦੇ ਹਨ) ਵਿਖੇ ਹੋਇਆ। ਵਿਦਿਆ ਪ੍ਰਾਪਤ ਕਰਨ ਉਪਰੰਤ ਇਹ 1872-73 ਵਿਚ ਰੂਸੀ ਰੁੱਤ-ਵਿਗਿਆਨ ਦੇ ਮਹਿਕਮੇ ਵਿਚ ਮੁਲਾਜ਼ਮ ਹੋ ਗਿਆ। ਸੰਨ 1879 ਤੋਂ ਇਹ ਮੂਲ ਵਿਗਿਆਨਕ ਖੋਜ ਦੇ ਕੰਮ ਵਿਚ ਲੀਨ ਹੋ ਗਿਆ। ਇਸ ਦਾ ਬਹੁਤ ਮਹੱਤਵਪੂਰਨ ਕੰਮ ਸਮੁੰਦਰ ਦੇ ਮੌਸਮ ਅਤੇ ਜਲਵਾਯੂ ਬਾਰੇ ਵਿਸਥਾਰ ਪੂਰਬਕ ਅਧਿਐਨ, ਉਪਰਲੀ ਹਵਾ ਦੀ ਖੋਜ ਅਤੇ ਰੁੱਤਾਂ ਦਾ ਨਿਯਮਬੱਧ ਅਧਿਐਨ ਸੀ, ਜਿਸ ਤੋਂ ਇਸ ਨੇ 1918 ਵਿਚ ਜਾ ਕੇ ਰੁੱਤਾਂ ਦੀ ਸ਼੍ਰੇਣੀ-ਵੰਡ ਦਾ ਸਿੱਟਾ ਕੱਢਿਆ।

ਸੈਂਕੜੇ ਆਰਟੀਕਲਾਂ ਅਤੇ ਛੋਟੇ ਮੋਟੇ ਕੰਮਾਂ ਤੋਂ ਇਲਾਵਾ ਇਸ ਦੀਆਂ ਮੁੱਖ ਲਿਖਤਾਂ 'Grundriss dir Klimakunde' (1931) ਅਤੇ 'Die Klimate der geologischen Vorzeit' (1924) ਹਨ।

ਇਸ ਦੀ ਮੌਤ 22 ਜੂਨ, 1940 ਨੂੰ ਆਸਟਰੀਆ ਵਿਚ ਗਰਾਟਜ਼ ਵਿਖੇ ਹੋ ਗਈ।

ਹ. ਪੁ.—ਐਨ. ਬ੍ਰਿ. 13 : 452

**ਕਪੈੱਲ :** ਇਹ ਇਕ ਨੀਗਰੋ ਕਬੀਲਾ ਹੈ ਜਿਹੜਾ ਕੇਂਦਰੀ ਲਾਇਬਰੀਆ ਦੇ ਬਹੁਤ ਸਾਰੇ ਖੇਤਰ ਵਿਚ ਲੋਕ ਸੇਂਟ ਪਾਲ ਦਰਿਆ ਦੇ ਦੋਵੇਂ ਪਾਸਿਆਂ ਤੇ ਵਸਿਆ ਹੋਇਆ ਹੈ। ਇਸ ਕਬੀਲੇ ਦੇ ਲੋਕ ਦੱਖਣੀ ਪੱਛਮੀ ਮਾਨਡੇ ਭਾਸ਼ਾ ਬੋਲਦੇ ਹਨ। ਇਹ ਭਾਸ਼ਾ ਮੈਂਡੀ, ਗਬੰਡੀ ਅਤੇ ਟੋਮਾ ਨਾਲ ਨੇੜੇ ਦਾ ਸਬੰਧ ਰਖਦੀ ਹੈ। ਨਿਊ ਟੈਸਟਾਮੈਂਟ ਦੇ ਕੁੱਝ ਭਾਗ ਕਪੈੱਲ ਭਾਸ਼ਾ ਵਿਚ ਅਨੁਵਾਦ ਕੀਤੇ ਜਾ ਚੁਕੇ ਹਨ। ਬੁਨਿਆਦੀ ਤੌਰ ਤੇ ਇਨ੍ਹਾਂ ਲੋਕਾਂ ਦਾ ਜੀਵਨ-ਨਿਰਬਾਹ ਖੇਤੀ ਬਾੜੀ ਹੈ ਅਤੇ ਇਥੋਂ ਦੀ ਮੁੱਖ ਫ਼ਸਲ ਚਾਉਲ ਹੈ। ਇਥੋਂ ਦੀ ਮਿਆਰੀ ਖੁਰਾਕ ਚਾਉਲ ਨਾਲ ਖਜੂਰ ਦਾ ਤੇਲ ਹੈ। ਪਿੰਡ ਦਾ ਇਕ ਮੁਖੀ ਹੁੰਦਾ ਹੈ ਅਤੇ ਕਈ ਪਿੰਡਾਂ ਦੇ ਕਬੀਲੇ ਦਾ ਇਕ ਮੁਖੀ ਹੁੰਦਾ ਹੈ। ਕਬੀਲੇ ਦੇ ਮੁਖੀ ਦੀ ਸਹਾਇਤਾ ਲਈ ਬਜ਼ੁਰਗਾਂ ਦੀ ਕੌਂਸਲ ਹੁੰਦੀ ਹੈ। ਕਬੀਲੇ ਦਾ ਮੁਖੀ ਪ੍ਰਮੁੱਖ ਮੁਖੀ ਦੇ ਅਧੀਨ ਹੁੰਦਾ ਹੈ, ਜਿਸਦਾ ਅਧਿਕਾਰ ਹੋਰ ਬਹੁਤ ਸਾਰੇ ਕਬੀਲਿਆਂ ਤੇ ਹੁੰਦਾ ਹੈ। ਕਬੀਲੇ ਦੀਆਂ ਰਸਮਾਂ ਅਤੇ ਵਫ਼ਾਦਾਰੀ ਸਬੰਧੀ ਜ਼ਿੰਮੇਵਾਰੀ ਹਰੇਕ ਵਿਅਕਤੀ ਦੇ ਨੌਜਵਾਨ ਹੋਣ ਤੇ ਅਤੇ ਉਸਦੇ ਬਾਲਗ ਹੋਣ ਤੇ ਪੱਕੀ ਸਮਝੀ ਜਾਂਦੀ ਹੈ। ਸੱਪਾਂ, ਵਿਛੜੀਆਂ ਰੂਹਾਂ, ਜਾਦੂਗਰੀ, ਵਸੀਕਰਣ ਮੰਤਰਾਂ ਅਤੇ ਹੋਰ ਗੁਝੇ ਭੇਦਾਂ ਸਬੰਧੀ ਹਰੇਕ ਵਿਅਕਤੀ ਦੀ ਮਰਜ਼ੀ ਹੁੰਦੀ ਹੈ ਕਿ ਉਹ ਇਨ੍ਹਾਂ ਵਿਚ ਪੈਣਾ ਚਾਹੁੰਦਾ ਹੈ ਜਾਂ ਨਹੀਂ।

ਛੋਟੀ ਉਮਰ ਦੇ ਬੱਚਿਆਂ ਦੀ ਪਾਲਣਾ ਦੀ ਜ਼ਿੰਮੇਵਾਰੀ ਮਾਤਾ ਦੇ ਪਰਿਵਾਰ ਦੇ ਮੈਂਬਰਾਂ ਦੀ ਹੁੰਦੀ ਹੈ ਪਰੰਤੂ ਬਾਅਦ ਵਿਚ ਪਿਤਾ ਅਤੇ ਉਸਦੇ ਭਰਾ ਉਨ੍ਹਾਂ ਦੀ ਸਹਾਇਤਾ ਕਰਦੇ ਹਨ। ਜੇਕਰ ਪਿਤਾ ਮਰ ਜਾਵੇ ਤਾਂ ਉਸਦੀ ਜਾਇਦਾਦ ਉਸਦੇ ਬੱਚਿਆਂ ਨੂੰ ਵਿਰਾਸਤ ਵਿਚ ਮਿਲਦੀ ਹੈ। ਲੜਕੀ ਦੇ ਮਾਮੇ ਨੂੰ ਅਦਾਇਗੀ ਕਰਕੇ ਵਿਆਹ ਕੀਤਾ ਜਾਂਦਾ ਹੈ। ਕਿਉਂਕਿ ਵਿਆਹ ਲਈ ਤੈਅ ਕੀਤੀ ਰਕਮ ਆਮ ਹਾਲਤਾਂ ਵਿਚ ਪੂਰੀ ਨਹੀਂ ਤਾਰੀ ਜਾਂਦੀ, ਇਸ ਲਈ ਲੜਕੀ ਦੇ ਪਰਿਵਾਰ ਦਾ ਵਿਆਹ ਲੜਕੀ ਅਤੇ ਉਸਦੀਆਂ ਵਸਤਾਂ ਤੇ ਅੰਸ਼ਿਕ ਤੌਰ ਤੇ ਅਧਿਕਾਰ ਹੁੰਦਾ ਹੈ। ਇਕ ਤੋਂ ਵੱਧ ਪਤਨੀਆਂ ਰੱਖਣ ਦਾ ਰਿਵਾਜ ਹੈ ਅਤੇ ਵਿਸ਼ੇਸ਼ ਤੌਰ ਤੇ ਉਥੋਂ ਦੇ ਮੁਖੀਆਂ ਵਿਚ ਇਹ ਰਿਵਾਜ ਆਮ ਹੈ।

ਹ. ਪੁ.— ਐਨ. ਬ੍ਰਿ. 13 : 484

**ਕਪੋਕ ਰੁੱਖ :** ਇਹ ਇਕ ਪ੍ਰਕਾਰ ਦਾ ਰੁੱਖ ਹੈ ਜਿਸ ਦੀ ਰੂੰ ਤਕੀਏ ਵਗੈਰਾ ਵਿਚ ਭਰੀ ਜਾਂਦੀ ਹੈ। ਇਸਨੂੰ ਜਾਵਾ ਕਪੋਕ ਵੀ ਕਿਹਾ ਜਾਂਦਾ ਹੈ। ਇਸ ਰੁੱਖ ਦਾ ਬਨਸਪਤੀ-ਵਿਗਿਆਨਕ ਨਾਂ ਸੀਬਾ ਪੈਂਟੈਂਡਰਾ (*Ceiba pentandra*) ਹੈ। ਇਹ ਸਿੰਬਲ ਰੁੱਖ ਦੀ ਕੁਲ ਬੰਬੈਕੇਸੀ ਦਾ ਮੈਂਬਰ ਹੈ। ਇਸ ਰੁੱਖ ਦਾ ਵਾਧਾ ਅਜੀਬ ਉਟਪਟਾਂਗ ਢੰਗ ਦਾ ਹੁੰਦਾ ਹੈ ਅਤੇ ਅਜਿਹੀਆਂ ਫਲੀਆਂ ਪੈਦਾ ਕਰਦਾ ਹੈ ਜਿਸ ਵਿਚਲੇ



ਚਿੱਤਰ 1 : ਕਪੋਕ ਰੁੱਖ ਦੀਆਂ ਫਲੀਆਂ ਅਤੇ ਪੱਤੇ

ਬੀਜ ਰੇਸ਼ਮੀ ਰੂੰਈ ਨਾਲ ਢਕੇ ਹੁੰਦੇ ਹਨ। ਇਸ ਰੁੱਖ ਦੀ ਉਪਰਲੀ

ਫਲਾਵਟ ਕਾਫ਼ੀ ਹੁੰਦੀ ਹੈ, ਵੱਡਾ ਭਾਰੀ ਤਣਾ ਅਤੇ ਹਥੇਲੀ-ਨੁਮਾ ਪੱਤੇ ਹੁੰਦੇ ਹਨ।

ਇਸ ਰੁੱਖ ਦੀ ਰੇਸ਼ੇਦਾਰ ਰੂੰਈ ਚਮਕੀਲੀ ਪੀਲੀ-ਭੂਰੀ ਅਤੇ ਭਾਰ ਵਿਚ ਹਲਕੀ ਹੁੰਦੀ ਹੈ। ਇਸ ਵਿਚ ਲਿਗਨਿਨ (ਪੌਦਿਆਂ ਵਿਚ ਮਿਲਣ ਵਾਲਾ ਇਕ ਪਦਾਰਥ) ਅਤੇ ਸੈਲੂਲੋਸ (ਇਕ ਕਾਰਬੋਹਾਈਡ੍ਰੇਟ ਪਦਾਰਥ) ਹੁੰਦਾ ਹੈ।

ਇਕ ਪ੍ਰੌਢ ਰੁੱਖ ਕਈ ਸੌ ਫਲੀਆਂ ਪੈਦਾ ਕਰਦਾ ਹੈ ਜੋ ਲਗਭਗ



ਚਿਤਰ 2 : ਕਪੋਕ ਦੀ ਰੇਸ਼ੇਦਾਰ ਰੂੰਈਂ

15 ਸੈਂ. ਮੀ. ਤਕ ਲੰਬੀਆਂ ਹੁੰਦੀਆ ਹਨ ਅਤੇ ਜਿਨ੍ਹਾਂ ਵਿਚ ਰੇਸ਼ੇ ਨਾਲ ਭਰੇ ਹੋਏ ਬੀਜ ਹੁੰਦੇ ਹਨ। ਇਹ ਫਲੀਆਂ ਕੱਟੀਆਂ ਹੋਈਆਂ ਜਾਂ ਕਈ ਵਾਰ ਜ਼ਮੀਨ ਉਪਰ ਜਦ ਗਿਰੀਆਂ ਹੋਣ ਤਾਂ ਇਕੱਠੀਆਂ ਕਰਕੇ ਮੁੰਗਲੀ ਰਾਹੀਂ ਭੰਨ ਲਈਆਂ ਜਾਂਦੀਆਂ ਹਨ। ਬੀਜ ਅਤੇ ਰੇਸ਼ੇ ਜੋ ਹੱਥ ਨਾਲ ਹੀ ਅੱਡ ਕੀਤੇ ਗਏ ਹੁੰਦੇ ਹਨ ਫਿਰ ਇਕ ਟੋਕਰੀ ਵਿਚ ਜ਼ੋਰ ਨਾਲ ਹਿਲਾਏ ਜਾਂਦੇ ਹਨ। ਬੀਜ ਹੇਠਾਂ ਗਿਰ ਜਾਂਦੇ ਹਨ ਅਤੇ ਰੇਸ਼ੇ ਇਨ੍ਹਾਂ ਤੋਂ ਵੱਖ ਹੋ ਜਾਂਦੇ ਹਨ। ਬੀਜਾਂ ਨੂੰ ਨਪੀੜ ਕੇ ਤੇਲ ਪੈਦਾ ਕੀਤਾ ਜਾ ਸਕਦਾ ਹੈ ਜੋ ਸਾਬਣ ਬਣਾਉਣ ਦੇ ਕੰਮ ਆਉਂਦਾ ਹੈ ਅਤੇ ਬਾਕੀ ਫੋਕਟ ਪਦਾਰਥ ਤੋਂ ਖਾਦ ਅਤੇ ਪਸ਼ੂ-ਖ਼ੁਰਾਕ ਬਣਾਈ ਜਾਂਦੀ ਹੈ।

ਇਕੱਲਾ ਇਕੱਲਾ ਰੇਸ਼ਾ 0.8 ਤੋਂ 3.2 ਸੈਂ. ਮੀ. ਲੰਬਾ ਹੁੰਦਾ ਹੈ ਅਤੇ ਇਨ੍ਹਾਂ ਦਾ ਘੇਰਾ 30-36 ਮਾਈਕ੍ਰੌਨ ਤਕ ਹੁੰਦਾ ਹੈ। ਕਪੋਕ ਸਿੱਲ੍ਹ-ਰੋਧਕ, ਜਲਦ ਖ਼ੁਸ਼ਕ ਹੋਣ ਵਾਲਾ, ਲਚਕਦਾਰ ਅਤੇ ਤਰਨਸ਼ੀਲ ਹੁੰਦਾ ਹੈ। ਇਨ੍ਹਾਂ ਰੇਸ਼ਿਆਂ ਵਿਚਲੇ ਗੁਣਾਂ ਕਰਕੇ ਇਸ ਦੀ ਲੱਕੜੀ ਤੋਂ ਬਣੇ ਸਾਮਾਨ ਉਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ। ਇਸ ਦੇ ਸੋਖਕ ਗੁਣ ਨੂੰ ਮੁੱਖ ਰਖਦੇ ਹੋਏ ਇਸ ਦੀ ਵਰਤੋਂ ਸਰਜਰੀ ਵਿਚ ਸੋਖਕ ਪੱਟੀਆਂ ਵਿਚ ਵੀ ਕੀਤੀ ਜਾਂਦੀ ਹੈ। ਇਸ ਨੂੰ ਅੱਗ ਬਹੁਤ ਆਸਾਨੀ ਨਾਲ ਲਗਦੀ ਹੈ ਅਤੇ ਫੋਮ, ਰਬੜ, ਪਲਾਸਟਿਕ ਅਤੇ ਮਨੁੱਖ ਦੁਆਰਾ ਬਣਾਏ ਗਏ ਕਈ ਹੋਰ ਰੇਸ਼ਿਆਂ ਕਾਰਨ ਇਸ ਦੀ ਮਹੱਤਤਾ ਘਟਦੀ ਜਾ ਰਹੀ ਹੈ।

ਭਾਰਤੀ ਕਪੋਕ ਵਿਚ ਵੀ ਜਾਵਾ ਕਪੋਕ ਵਰਗੇ ਗੁਣ ਹੁੰਦੇ ਹਨ ਪਰ ਇਹ ਭੂਰਾ ਤੇ ਪੀਲਾ ਜਿਹਾ ਅਤੇ ਘੱਟ ਲਚਕਦਾਰ ਹੁੰਦਾ ਹੈ।

ਹ. ਪੁ.—ਮੈਕ. ਐਨ. ਸ. ਟ. 7 : 378 ; ਐਨ. ਬ੍ਰਿ. ਮਾ. 5 : 701

**ਕੰਪੋਜ਼ਿੰਗ :** ਵੇਖੋ ਪ੍ਰਿੰਟਿੰਗ।

**ਕਬਜ਼ :** ਪਾਖ਼ਾਨੇ ਦੇ ਖ਼ੁਸ਼ਕ ਅਤੇ ਸਖ਼ਤ ਰੂਪ ਵਿਚ ਆਉਣ ਨੂੰ ਕਬਜ਼ ਕਿਹਾ ਜਾਂਦਾ ਹੈ। ਇਹ ਸ਼ਬਦ ਕਿਸੇ ਵਿਅਕਤੀ ਦੀਆਂ ਅੰਤੜੀਆਂ ਦੀਆਂ ਹਰਕਤਾਂ ਵਿਚ ਕਿਸੇ ਖ਼ਾਸ ਸਮੇਂ ਵਿਚ ਆਈ ਬੇਕਾਇਦਗੀ ਨੂੰ ਦਰਸਾਉਣ ਲਈ ਵੀ ਵਰਤਿਆ ਜਾਂਦਾ ਹੈ। ਫਿਰ ਵੀ ਅੰਤੜੀਆਂ ਦੀਆਂ ਹਰਕਤਾਂ ਵਿਚਕਾਰ ਅੰਤਰਾਲ ਜਾਂ ਕੱਢੇ ਗਏ ਪਾਖ਼ਾਨੇ ਦੀ ਮਾਤਰਾ ਨਾਲੋਂ ਜ਼ਿਆਦਾ ਮਹੱਤਤਾ ਪਾਖ਼ਾਨੇ ਦੇ ਲੱਛਣਾਂ ਦੀ ਹੁੰਦੀ ਹੈ। ਕਈ ਤਰ੍ਹਾਂ ਦੇ ਭਰਮ ਅਤੇ ਭੁਲੇਖੇ ਅੰਤੜੀ ਦੇ ਕੰਮ ਬਾਰੇ ਮਨੁੱਖਾਂ ਨੂੰ ਬੇਚੈਨ ਕਰੀ ਰਖਦੇ ਹਨ। ਇਕ ਤੰਦਰੁਸਤ ਮਨੁੱਖ ਵਿਚ ਇਹ ਨਿਸ਼ਚਿਤ ਨਹੀਂ ਕਿ ਕਿੰਨੇ ਸਮੇਂ ਵਿਚ ਪਾਖ਼ਾਨੇ ਦੀ ਕਿੰਨੀ ਮਾਤਰਾ ਬਾਹਰ ਨਿਕਲਦੀ ਰਹੇ। ਹੋ ਸਕਦਾ ਹੈ ਕਿ ਕੁਝ ਬਿਲਕੁਲ ਤੰਦਰੁਸਤ ਆਦਮੀਆਂ ਨੂੰ ਇਕ ਦਿਨ ਵਿਚ 2 ਜਾਂ 3 ਵਾਰ ਸਧਾਰਨ ਪਾਖ਼ਾਨਾ ਆਉਂਦਾ ਹੋਵੇ ਜਦੋਂ ਕਿ ਦੂਸਰਿਆਂ ਨੂੰ ਇਕ ਹਫ਼ਤੇ ਵਿਚ ਸਿਰਫ਼ ਦੋ ਜਾਂ ਤਿੰਨ ਵਾਰ ਪਾਖ਼ਾਨਾ ਆਉਂਦਾ ਹੋਵੇ। ਇਹ ਤਬਦੀਲੀਆਂ ਵਿਅਕਤੀ ਦੀ ਖ਼ੁਰਾਕ, ਸਿਹਤ, ਉਸ ਦੇ ਕੰਮਾਂ ਅਤੇ ਕਈ ਹੋਰ ਕਾਰਨਾਂ ਤੇ ਨਿਰਭਰ ਹੁੰਦੀਆਂ ਹਨ।

ਅਣ-ਪਚਿਆ ਹੋਇਆ ਮਾਦਾ ਅੰਤੜੀਆਂ ਵਿਚ ਤਰਲ ਪਦਾਰਥ ਦੀ ਹਾਲਤ ਵਿਚ ਦਾਖ਼ਲ ਹੁੰਦਾ ਹੈ। ਵੱਡੀ ਅੰਤੜੀ ਦੇ ਕਈ ਕੰਮਾਂ ਵਿਚੋਂ ਇਕ ਕੰਮ ਇਹ ਵੀ ਹੈ ਕਿ ਗੁਦੇ ਤਕ ਪੈਰੀਸਟਾਲਟਿਕ ਹਰਕਤਾਂ ਰਾਹੀਂ ਪਹੁੰਚਦਿਆਂ ਹੋਇਆਂ ਇਸ ਮਾਦੇ ਵਿਚੋਂ ਪਾਣੀ ਅਤੇ ਹੋਰ ਪਦਾਰਥ ਇਹ ਮੁੜ ਜਜ਼ਬ ਕਰ ਲੈਂਦੀ ਹੈ। ਇਸ 2-3 ਦਿਨਾਂ ਦੇ ਵਕਫ਼ੇ ਦੌਰਾਨ ਪਾਖ਼ਾਨੇ ਵਾਲੇ ਪਦਾਰਥ ਵਿਚੋਂ ਬਹੁਤ ਸਾਰਾ ਪਾਣੀ ਸੁੱਕ ਜਾਂਦਾ ਹੈ ਅਤੇ ਇਹ ਗੁਦੇ ਤਕ ਇਕ ਨਪੀੜੀ ਹੋਈ ਅਤੇ ਤਿਆਰ ਹਾਲਤ ਵਿਚ ਪਹੁੰਚਦਾ ਹੈ। ਹੇਠਲੀ ਅੰਤੜੀ ਅਤੇ ਗੁਦੇ ਵਿਚ ਇਸ ਪਦਾਰਥ ਦੀ ਹੋਂਦ ਨਾਲ ਪ੍ਰਤਿਕਿਰਿਆਵਾਂ ਸ਼ੁਰੂ ਹੁੰਦੀਆਂ ਹਨ ਤੇ ਪਾਖ਼ਾਨਾ ਬਾਹਰ ਆਉਂਦਾ ਹੈ। ਜਦੋਂ ਇਹ ਪਾਖ਼ਾਨਾ ਬਾਹਰ ਨਾ ਆਵੇ ਤਾਂ ਉਸ ਨੂੰ ਕਬਜ਼ ਆਖਦੇ ਹਨ।

ਕਬਜ਼ ਕਈ ਕਾਰਨਾਂ ਕਰਕੇ ਹੋ ਜਾਂਦੀ ਹੈ। ਐਟਾਨਿਕ ਕਬਜ਼ ਨਾਲ ਪੇਟ ਵਿਚ ਕੋਈ ਵੱਟ ਆਦਿ ਮਹਿਸੂਸ ਨਹੀਂ ਹੁੰਦੇ, ਜਦੋਂ ਕਿ ਹਾਈ-ਪਰਟੋਨਿਕ ਕਬਜ਼ ਵਿਚ ਵੱਟ ਪੈਣੇ ਜ਼ਰੂਰੀ ਹਨ। ਕਬਜ਼ ਦੇ ਆਮ ਕਾਰਨਾਂ ਵਿਚ ਖ਼ਰਾਬ ਖ਼ੁਰਾਕ, ਪਾਣੀ ਦੀ ਘੱਟ ਮਾਤਰਾ, ਮਾੜੀ ਸਿਹਤ, ਦਿਮਾਗ਼ੀ ਪਰੇਸ਼ਾਨੀਆਂ ਆਦਿ ਸ਼ਾਮਲ ਹਨ। ਇਨ੍ਹਾਂ ਕਾਰਨਾਂ ਤੋਂ ਇਲਾਵਾ ਬਹੁਤੀ ਬੈਠਕ, ਵੇਲੇ ਸਿਰ ਟੱਟੀ ਨਾ ਜਾਣਾ; ਸ਼ਰਾਬ, ਅਫ਼ੀਮ, ਭੰਗ, ਚਰਸ ਆਦਿ ਵਰਤਣਾ, ਕਸਰਤ ਨਾ ਕਰਨੀ, ਖੱਟੇ ਪਦਾਰਥ ਬਹੁਤੇ ਖਾਣੇ, ਚਿੰਤਾ ਵਿਚ ਰਹਿਣਾ, ਰੋਟੀ ਚਬਾ ਕੇ ਨਾ ਖਾਣੀ ਅਤੇ ਦਿਮਾਗ਼ੀ ਮਿਹਨਤ ਆਦਿ ਵੀ ਕਬਜ਼ ਕਰਨ ਵਿਚ ਸਹਾਈ ਹੁੰਦੇ ਹਨ। ਕਈ ਵਾਰ ਮਰੋੜਾਂ ਤੋਂ ਪਿਛੋਂ ਅੰਤੜੀ ਦੀ ਕੋਈ ਬਿਮਾਰੀ ਜਿਵੇਂ ਸੋਜ, ਗੰਢਾਂ ਜਾਂ ਪਾਲਿਪ ਆਦਿ ਕਾਰਨ ਵੀ ਕਬਜ਼ ਹੋ ਸਕਦੀ ਹੈ। ਕਈ ਬਿਮਾਰੀਆਂ ਨਾਲ ਵੀ ਕਬਜ਼ ਦਾ ਹੋ ਜਾਣਾ ਲਾਜ਼ਮੀ ਹੋ ਜਾਂਦਾ ਹੈ ਜਿਵੇਂ ਹਾਈਪਰਥਾਈ-ਰੱਇਡਿਜ਼ਮ ਖ਼ੂਨ ਦੇ ਦੌਰੇ ਵਿਚ ਗੜਬੜ ਜਾਂ ਕੋਈ ਹੋਰ ਛੂਤਕ ਰੋਗ ਆਦਿ।

ਕਬਜ਼ ਦਾ ਕਾਰਨ ਕੋਈ ਵੀ ਹੋਵੇ ਡਾਕਟਰੀ ਸਲਾਹ ਲੈਣੀ ਜ਼ਰੂਰੀ ਹੁੰਦੀ ਹੈ, ਕਿਉਂਕਿ ਆਪਣੇ ਆਪ ਦਵਾਈ ਲੈਣ ਨਾਲ ਕਈ ਤਰ੍ਹਾਂ ਦੇ ਹੋਰ ਵਿਗਾੜ ਪੈ ਜਾਣ ਦਾ ਡਰ ਰਹਿੰਦਾ ਹੈ। ਆਮ ਤੌਰ ਤੇ ਚੰਗੀ ਖ਼ੁਰਾਕ ਖਾਣੀ, ਵੇਲੇ ਸਿਰ ਪਾਖ਼ਾਨੇ ਜਾਣਾ, ਲੰਮੀ ਸੈਰ ਕਰਨੀ, ਹਰੜ ਦਾ ਮੁਰੱਬਾ ਖਾਣਾ, ਸੌਣ ਵੇਲੇ ਗਰਮ ਦੁੱਧ ਜਾਂ ਗ਼ਰਮ ਪਾਣੀ ਪੀਣਾ, ਮੱਖਣ, ਬਦਾਮਰੋਗਨ ਆਦਿ ਪਦਾਰਥ ਖਾਣੇ, ਗੁਲਕੰਦ, ਬਨਫਸ਼ਾ ਦਾ ਮੁਰੱਬਾ, ਸੌਂਫ ਆਦਿ ਦੀ ਵਰਤੋਂ ਕਰਨੀ ਕਬਜ਼ ਤੋਂ ਬਚਣ ਲਈ ਕੁਝ ਕੁ ਸਾਧਨ ਹਨ।

ਹ. ਪੁ.—ਮੈਕ. ਐਨ. ਸ. ਟ. 3 : 415 ; ਮ. ਕੋ : 297

**ਕਬੱਡੀ :** ਇਹ ਇਕ ਅੰਤਰਰਾਸ਼ਟਰੀ ਖੇਡ ਹੈ ਜਿਹੜੀ ਵਧੇਰੇ ਕਰਕੇ ਭਾਰਤ, ਪਾਕਿਸਤਾਨ, ਸ੍ਰੀ ਲੰਕਾ, ਬਰਮਾ, ਨੇਪਾਲ ਅਤੇ ਕਈ ਪੱਛਮੀ ਦੇਸ਼ਾਂ ਜਿਵੇਂ ਇੰਗਲੈਂਡ ਅਤੇ ਕੈਨੇਡਾ ਆਦਿ ਵਿਚ ਖੇਡੀ ਜਾਂਦੀ ਹੈ।

ਭਾਰਤ ਵਿਚ ਇਸ ਹਰਮਨ ਪਿਆਰੀ ਖੇਡ ਨੂੰ ਪਹਿਲੀ ਵਾਰ ਸਤਾਰਾ ਦੇ ਖੇਡ ਪ੍ਰੇਮੀਆਂ ਨੇ ਸੰਨ 1919 ਵਿਚ ਬਾਕਾਇਦਾ ਤੌਰ ਤੇ ਨਿਯਮਬਧ ਕੀਤਾ। ਪਿਛੋਂ ਇਸ ਖੇਡ ਲਈ ਕੁਝ ਨਿਯਮ ਤਿਆਰ ਕੀਤੇ ਗਏ ਅਤੇ ਬਾਅਦ ਵਿਚ ਇਨ੍ਹਾਂ ਨਿਯਮਾਂ ਵਿਚ ਕੁਝ ਸੋਧਾਂ ਕੀਤੀਆਂ ਗਈਆਂ। ਸੰਨ 1952 ਵਿਚ ਇਸ ਖੇਡ ਨੂੰ ਰਾਸ਼ਟਰੀ ਖੇਡਾਂ ਵਿਚ ਸ਼ਾਮਲ ਕਰ ਲਿਆ ਗਿਆ। ਇਸੇ ਸਾਲ ਵਿਚ ਹੀ 'ਕਬੱਡੀ ਫੈਡਰੇਸ਼ਨ ਆਫ਼ ਇੰਡੀਆ' ਸਥਾਪਤ ਕੀਤੀ ਗਈ ਅਤੇ ਸ੍ਰੀ ਐਲ. ਕੇ. ਗਾਡਬੋਲੇ ਇਸ ਦੇ ਪਹਿਲੇ ਪ੍ਰਧਾਨ ਚੁਣੇ ਗਏ। ਸੰਨ 1961 ਵਿਚ ਅੰਤਰਰਾਸ਼ਟਰੀ ਬੋਰਡ ਨੇ ਇਸ ਖੇਡ ਨੂੰ ਆਪਣੇ ਪ੍ਰੋਗਰਾਮ ਵਿਚ ਸ਼ਾਮਲ ਕਰ ਲਿਆ। ਸੰਨ 1965 ਵਿਚ ਕਲਕੱਤੇ ਵਿਚ 'ਰਾਸ਼ਟਰੀ ਚੈਂਪੀਅਨਸ਼ਿਪ' ਲਈ ਮੁਕਾਬਲਾ ਹੋਇਆ ਅਤੇ ਔਰਤਾਂ ਦੀ ਕਬੱਡੀ ਨੂੰ ਇਸ ਵਿਚ ਸ਼ਾਮਲ ਕੀਤਾ ਗਿਆ।

ਭਾਰਤ ਵਿਚ ਇਹ ਖੇਡ ਕਿਸੇ ਨਾ ਕਿਸੇ ਰੂਪ ਵਿਚ ਪਿੰਡਾਂ ਤੇ ਸ਼ਹਿਰਾਂ ਵਿਚ ਚਿਰਾਂ ਤੋਂ ਖੇਡੀ ਜਾਂਦੀ ਆ ਰਹੀ ਹੈ ਐਪਰ ਸ਼ਹਿਰਾਂ ਦੇ ਮੁਕਾਬਲੇ ਪਿੰਡਾਂ ਵਿਚ ਇਹ ਵਧੇਰੇ ਪ੍ਰਚਲਤ ਰਹੀ ਹੈ। ਭਾਰਤ ਦੇ ਵਖ ਵਖ ਹਿੱਸਿਆਂ ਵਿਚ ਇਹ ਖੇਡ ਕਈ ਨਾਵਾਂ ਨਾਲ ਪ੍ਰਸਿੱਧ ਰਹੀ ਹੈ ਜਿਵੇਂ ਬੰਗਾਲ ਵਿਚ 'ਡੋ-ਡ-ਡੋ', ਦੱਖਣ ਵਿਚ 'ਚੇਡੂ ਗੁਡੂ', ਮਹਾਰਾਸ਼ਟਰੀ ਵਿਚ 'ਹੂ-ਟੂ-ਟੂ' ਅਤੇ ਪੰਜਾਬ ਵਿਚ 'ਕੌਡੀ'।

ਕਬੱਡੀ ਸ਼ਾਇਦ ਸਭ ਤੋਂ ਵਧ ਹਰਮਨ ਪਿਆਰੀ ਖੇਡ ਤਾਂ ਪੰਜਾਬ ਅਤੇ ਖਾਸ ਕਰਕੇ ਪੂਰਬੀ ਪੰਜਾਬ (ਭਾਰਤ) ਦੀ ਹੀ ਹੈ ਕਿਉਂਕਿ ਇਹੀ ਖੇਡ ਹੈ ਜਿਹੜੀ ਇਨ੍ਹਾਂ ਦੇ ਸਰੀਰਕ ਬਲ ਅਤੇ ਸੁਭਾਉ ਨੂੰ ਪ੍ਰਤੀਅਨ ਕਰ ਸਕਦੀ ਹੈ। ਇਸ ਖੇਡ ਰਾਹੀਂ ਖਿਡਾਰੀ ਨੂੰ ਆਪਣੀ ਤਾਕਤ, ਫੁਰਤੀ, ਚਲਾਕੀ, ਦੌੜ ਅਤੇ ਸਾਹ ਦਾ ਬਲ ਵਿਖਾਉਣ ਦਾ ਮੌਕਾ ਮਿਲਦਾ ਹੈ। ਹਰੇਕ ਦੀ ਮਨਪਸੰਦ ਹੋਣ ਕਰਕੇ ਇਹ ਖੇਡ ਛੋਟੇ ਬੱਚਿਆਂ ਤੋਂ ਲੈ ਕੇ ਜਵਾਨਾਂ ਤਕ ਟੋਲੀਆਂ ਵਿਚ ਖੇਡੀ ਜਾਂਦੀ ਹੈ। ਸਭ ਤੋਂ ਵੱਡੀ ਗੱਲ ਜਿਸ ਵਿਚ ਪੰਜਾਬ ਦੀ ਕਬੱਡੀ ਭਾਰਤ ਦੇ ਹੋਰਨਾਂ ਪ੍ਰਾਂਤਾਂ ਦੀ ਕਬੱਡੀ ਦੀਆਂ ਕਿਸਮਾਂ ਤੋਂ ਦਿਲਚਸਪ ਹੈ ਉਹ ਇਸ ਖੇਡ ਦੀ 'ਪਕੜ' ਹੈ। ਪੰਜਾਬ ਸਟਾਈਲ ਕਬੱਡੀ ਵਿਚ ਕੇਵਲ ਇਕ ਖਿਡਾਰੀ ਹੀ ਕਬੱਡੀ ਪਾਉਣ ਆਏ ਖਿਡਾਰੀ ਨੂੰ ਆਪਣੀ ਤਾਕਤ ਅਤੇ ਫੁਰਤੀ ਨਾਲ ਜੱਫਾ ਮਾਰ ਕੇ ਆਪਣੇ ਪਾਲੇ ਵਿਚ ਰੱਖ ਸਕਦਾ ਹੈ। ਪਰ ਇਸ ਦੇ ਉਲਟ ਹੋਰਨਾਂ ਪ੍ਰਾਂਤਾਂ ਦੀਆਂ ਕਬੱਡੀਆਂ ਵਿਚ ਕਬੱਡੀ ਪਾਉਣ ਆਏ ਖਿਡਾਰੀ ਨੂੰ ਇਕ ਤੋਂ ਵੱਧ ਖਿਡਾਰੀ ਭੀ ਫੜ ਸਕਦੇ ਹਨ। ਇਸ ਤੋਂ ਸਪਸ਼ਟ ਹੈ ਕਿ ਪੰਜਾਬ ਦੀ ਕਬੱਡੀ ਵਿਚ ਹਰ ਖਿਡਾਰੀ ਨੂੰ ਬਹੁਤ ਬਲ, ਹਿੰਮਤ, ਫੁਰਤੀ ਤੇ ਚੁਸਤੀ ਦਾ ਮਾਲਕ ਹੋਣਾ ਜ਼ਰੂਰੀ ਹੈ। ਇਕ ਹੋਰ ਪਖ ਜਿਸ ਵਿਚ ਇਹ ਦੂਜੀਆਂ ਕਬੱਡੀਆਂ ਤੋਂ ਵਖਰੀ ਹੈ, ਉਹ ਇਸ ਦੇ ਖੇਡਣ ਦਾ ਘੇਰਾ ਹੈ। ਪੰਜਾਬੀ ਕਬੱਡੀ ਦਾ ਘੇਰਾ ਲੰਬਾ ਚੌੜਾ ਹੁੰਦਾ ਹੈ ਜਿਸ ਵਿਚ ਧਾੜਵੀ (ਕਬੱਡੀ ਪਾਉਣ ਵਾਲਾ) ਆਪਣੇ ਬਲ ਅਤੇ ਕਲਾ ਦਾ ਪੂਰਾ ਜੌਹਰ ਵਿਖਾ ਸਕਦਾ ਹੈ ਅਤੇ ਜਾਫੀ (ਫੜਨ ਵਾਲਾ) ਭੀ ਆਪਣੀ ਹਰ ਵਾਹ ਲਾ ਕੇ ਵੇਖ ਸਕਦਾ ਹੈ। ਇਸ ਦੇ ਮੁਕਾਬਲੇ ਦੂਜੇ ਪ੍ਰਾਂਤਾਂ ਦੀ ਕਬੱਡੀ ਖੇਡਣ ਦਾ ਘੇਰਾ ਬਹੁਤ ਸੀਮਤ ਜਿਹਾ ਹੁੰਦਾ ਹੈ। ਆਮ ਕਰਕੇ ਦੋ ਕਿਸਮ ਦੀ ਕਬੱਡੀ ਹੀ ਪੰਜਾਬ ਸਟਾਈਲ ਜਾਂ ਸਰਕਲ ਕਬੱਡੀ ਅਤੇ ਨੈਸ਼ਨਲ ਸਟਾਈਲ ਕਬੱਡੀ ਹੀ ਖੇਡੀ ਜਾਂਦੀ ਹੈ।

## ਪੰਜਾਬ ਸਟਾਈਲ ਕਬੱਡੀ (ਸਰਕਲ ਕਬੱਡੀ)—

ਪੰਜਾਬ ਵਿਚ ਵੀ ਕਬੱਡੀਆਂ ਕਈ ਕਿਸਮ ਦੀਆਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਮਸ਼ਹੂਰ ਤਰ੍ਹਾਂ ਦੀਆਂ ਸਿਆਲਕੋਟੀ, ਲਾਹੌਰੀ, ਮੀਆਂਵਾਲੀ, ਹੁਸ਼ਿਆਰਪੁਰੀ, ਹਰਿਆਣਵੀ, ਜਲੰਧਰੀ, ਅੰਬਾਲਵੀ ਜਾਂ ਜੱਫਲ ਆਦਿ ਹਨ। ਇਨ੍ਹਾਂ ਸਾਰੀਆਂ ਨੂੰ ਦੋ ਮੁੱਖ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ। ਇਕ ਕਿਸਮ ਜ਼ਫਲ ਕਬੱਡੀ ਜਾਂ ਸਰਕਲ ਕਬੱਡੀ ਕਹਾਉਂਦੀ ਹੈ ਅਤੇ ਦੂਜੀ ਲੰਬੀ ਕਬੱਡੀ।

### (ੳ) ਜੱਫਲ ਕਬੱਡੀ—

**ਖੇਡਣ ਦਾ ਮੈਦਾਨ**—ਇਹ ਇਕ 10 ਤੋਂ 30 ਫੁੱਟ ਅੱਧ-ਵਿਆਸ ਦਾ ਗੋਲ ਚੱਕਰ ਹੁੰਦਾ ਹੈ ਅਤੇ ਇਹੀ ਖੇਡ ਦੇ ਮੈਦਾਨ ਦੀ ਹੱਦ ਹੁੰਦੀ ਹੈ ਜਿਸ ਤਕ ਕਬੱਡੀ ਪਾਉਣ ਵਾਲੇ ਦਾ ਜਾਣਾ ਜ਼ਰੂਰੀ ਹੁੰਦਾ ਹੈ। ਇਸ ਚੱਕਰ ਦੇ ਵਿਚ ਇਕ ਲਕੀਰ ਖਿੱਚ ਲਈ ਜਾਂਦੀ ਹੈ ਅਤੇ ਇਸ ਤਰ੍ਹਾਂ ਮੈਦਾਨ ਦੇ ਦੋ ਇਕੋ ਜਿਹੇ ਹਿੱਸੇ ਬਣ ਜਾਂਦੇ ਹਨ। ਵਿਚਕਾਰਲੀ ਲਕੀਰ ਦੇ ਵਿਚਕਾਰੋਂ ਦੋਵੇਂ ਪਾਸੇ ਦਸ ਦਸ ਫੁੱਟ ਦੀ ਵਿਥ ਤੇ ਦੋ ਪਾਲੇ ਜਾਂ ਪਾੜੇ (ਮਿੱਟੀ ਦੀਆਂ ਦੋ ਉੱਚੀਆਂ ਉੱਚੀਆਂ ਢੇਰੀਆਂ) ਬਣਾ ਲਏ ਜਾਂਦੇ ਹਨ। ਖਿਡਾਰੀ ਨੂੰ ਇਕ ਪਾਸੇ ਤੋਂ ਦੂਜੇ ਪਾਸੇ ਆਉਣ ਜਾਣ ਲਗਿਆਂ ਇਨ੍ਹਾਂ ਪਾਲਿਆਂ ਦੇ ਵਿਚੋਂ ਦੀ ਆਉਣਾ ਜਾਣਾ ਜ਼ਰੂਰੀ ਹੁੰਦਾ ਹੈ ਜੇ ਗਲਤੀ ਨਾਲ ਜਾਂ ਵਿਰੋਧੀ ਵਲੋਂ ਧੱਕਾ ਮਾਰ ਕੇ ਕਬੱਡੀ ਪਾਉਣ ਵਾਲੇ ਖਿਡਾਰੀ ਨੂੰ ਪਾਲਿਆਂ ਤੋਂ ਬਾਹਰ ਕੱਢ ਦਿੱਤਾ ਜਾਵੇ ਤਾਂ ਉਹ ਨੰਬਰ ਹਾਰ ਜਾਂਦਾ ਹੈ। ਇਸ ਮੈਦਾਨ ਦੇ ਉੱਪਰ 75 ਫੁੱਟ ਵਿਆਸ ਦਾ ਇਕ ਚੱਕਰ ਲਾਇਆ ਹੁੰਦਾ ਹੈ ਜਿਸ ਉਪਰ ਆਮ ਕਰਕੇ ਟੀਮਾਂ ਖੜੀਆਂ ਹੁੰਦੀਆਂ ਹਨ। ਖੇਡਣ ਸਮੇਂ ਜੇ ਕਬੱਡੀ ਪਾਉਣ ਵਾਲਾ ਖਿਡਾਰੀ ਜਾਂ ਫੜਨ ਵਾਲਾ ਖਿਡਾਰੀ ਇਸ ਤੋਂ ਬਾਹਰ ਚਲਾ ਜਾਵੇ ਤਾਂ ਨੰਬਰ ਹਾਰ ਜਾਂਦਾ ਹੈ।

**ਸਮਾਂ**—ਪਹਿਲਾਂ ਇਸ ਖੇਡ ਦਾ ਕੋਈ ਨਿਸ਼ਚਿਤ ਸਮਾਂ ਨਹੀਂ ਸੀ, ਪਰ ਅੱਜਕਲ੍ਹ ਇਸ ਖੇਡ ਦਾ ਸਮਾਂ ਨਿਸ਼ਚਿਤ ਕਰ ਦਿਤਾ ਗਿਆ ਹੈ। ਇਹ ਸਮਾਂ ਕੁਲ ਚਾਲੀ ਮਿੰਟਾਂ ਦਾ ਹੁੰਦਾ ਹੈ। ਵੀਹ ਮਿੰਟਾਂ ਪਿਛੋਂ ਟੀਮਾਂ ਨੂੰ ਪਾਸੇ ਬਦਲਣੇ ਪੈਂਦੇ ਹਨ। ਕੁਝ ਸਾਲ ਪਹਿਲਾਂ ਇਹ ਸਮਾਂ ਦੋਵੇਂ ਖੇਡਣ ਵਾਲੀਆਂ ਟੀਮਾਂ ਦੀ ਸਹਿਮਤੀ ਅਨੁਸਾਰ ਨਿਸ਼ਚਿਤ ਕੀਤਾ ਜਾਂਦਾ ਸੀ।

**ਖੇਡਣ ਦਾ ਤਰੀਕਾ**—ਦੋਹਾਂ ਟੀਮਾਂ ਦੇ ਆਗੂ ਆਪਸ ਵਿਚ ਟਾਸ ਕਰਦੇ ਹਨ ਅਤੇ ਜਿਹੜਾ ਆਗੂ ਟਾਸ ਜਿੱਤ ਜਾਂਦਾ ਹੈ, ਉਹ ਜਾਂ ਤਾਂ ਕਬੱਡੀ ਜਾਣਾ ਮੱਲਦਾ ਹੈ ਜਾਂ ਆਪਣੀ ਮਰਜ਼ੀ ਦਾ ਪਾਸਾ ਮੱਲਦਾ ਹੈ। ਇਸ ਤਰ੍ਹਾਂ ਕਬੱਡੀ ਮੱਲਣ ਵਾਲੇ ਪਾਸੇ ਵਲੋਂ ਇਕ ਖਿਡਾਰੀ ਵਿਰੋਧੀ ਪਾਸੇ ਵਲ ਪਾਲਿਆਂ ਦੇ ਵਿਚੋਂ ਦੀ ਲੰਘ ਕੇ 'ਕਬੱਡੀ' 'ਕਬੱਡੀ' ਕਹਿੰਦਾ ਹੋਇਆ ਵਿਰੋਧੀ ਖਿਡਾਰੀਆਂ ਦੀ ਟੀਮ ਵਲ ਵਧਦਾ ਹੈ ਅਤੇ ਆਪ ਬਚਦਾ ਬਚਾਂਦਾ ਕਿਸੇ ਇਕ ਖਿਡਾਰੀ ਨੂੰ ਹੱਥ ਲਾਉਣ ਦਾ ਜਤਨ ਕਰਦਾ ਹੈ। ਜਿਸ ਕਿਸੇ ਖਿਡਾਰੀ ਨੂੰ ਹੱਥ ਲਗਦਾ ਹੈ, ਉਹ ਕੱਬਡੀ ਪਾਉਣ ਵਾਲੇ ਨੂੰ ਜੱਫਾ ਮਾਰ ਕੇ ਆਪਣੇ ਪਾਸੇ ਰੱਖਣ ਦਾ ਜਤਨ ਕਰਦਾ ਹੈ ਅਤੇ ਦੂਜਾ ਸਾਹ ਮੁਕਣ ਤੋਂ ਪਹਿਲਾਂ ਪਾਲੇ ਨੂੰ ਛੂਹਣ ਦੀ ਕੋਸ਼ਿਸ਼ ਕਰਦਾ ਹੈ, ਜਿਹੜਾ ਵੀ ਕਾਮਯਾਬ ਹੋ ਜਾਂਦਾ ਹੈ ਉਹ ਆਪਣੀ ਟੀਮ ਲਈ ਇਕ ਨੰਬਰ ਜਿੱਤ ਲੈਂਦਾ ਹੈ। ਕਬੱਡੀ ਪਾਉਣ ਵਾਲੇ ਨੂੰ 'ਧਾੜਵੀ' ਜਾਂ 'ਰੇਡਰ' ਆਖਦੇ ਹਨ ਅਤੇ ਫੜਨ ਵਾਲੇ ਨੂੰ 'ਜਾਫੀ' ਜਾਂ 'ਸਟਾਪਰ'। ਇਸੇ ਤਰ੍ਹਾਂ ਵਾਰੋ ਵਾਰੀ ਦੋਹਾਂ ਟੀਮਾਂ ਦੇ ਖਿਡਾਰੀ ਇਕ ਇਕ ਕਰਕੇ ਵਿਰੋਧੀ ਪਾਸੇ ਵਲ ਕਬੱਡੀ ਪਾਉਣ ਜਾਂਦੇ ਹਨ ਅਤੇ ਆਪਣੀ ਟੀਮ ਲਈ ਨੰਬਰ ਬਣਾਉਂਦੇ ਹਨ। ਨਿਸ਼ਚਿਤ ਕੀਤੇ ਸਮੇਂ ਵਿਚ ਦੋਵੇਂ ਟੀਮਾਂ ਇਕ ਦੂਜੇ ਨਾਲੋਂ ਵੱਧ ਨੰਬਰ ਬਣਾਉਣ ਦਾ ਜਤਨ ਕਰਦੀਆਂ ਹਨ ਅਤੇ ਜਿਹੜੀ ਟੀਮ ਜ਼ਿਆਦਾ ਨੰਬਰ ਬਣਾ ਲਵੇ, ਉਹ ਟੀਮ ਜਿੱਤ ਜਾਂਦੀ ਹੈ।

### (ਅ) ਲੰਬੀ ਕਬੱਡੀ—

ਲੰਬੀ ਕਬੱਡੀ ਤੇ ਜੱਫਲ ਕੱਬਡੀ ਵਿਚ ਫ਼ਰਕ ਇਹ ਹੈ ਕਿ ਜਿਥੇ ਜੱਫਲ ਵਿਚ ਕਬੱਡੀ ਪਾਉਣ ਵਾਲੇ ਨੂੰ ਜੱਫ਼ਾ ਮਾਰਕੇ ਆਪਣੇ ਪਾਸੇ ਵਲ ਨੂੰ ਰੱਖਣ ਦਾ ਜਤਨ ਕੀਤਾ ਜਾਂਦਾ ਹੈ, ਉਥੇ ਲੰਬੀ ਕਬੱਡੀ ਵਿਚ ਕਬੱਡੀ ਪਾਉਣ ਵਾਲੇ ਦੇ ਹੱਥ ਲੱਗਣ ਤੋਂ ਬਚਣ ਤੇ ਉਸ ਦੇ ਸਾਹ ਮੁਕਣ ਉਤੇ ਉਸ ਨੂੰ ਹੱਥ ਲਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸ ਤਰ੍ਹਾਂ ਜੇ ਇਸ ਲੰਬੀ ਕਬੱਡੀ ਨੂੰ 'ਛੂਹਣ ਛੁਹਾਣ' ਵਰਗੀ ਖੇਡ ਕਿਹਾ ਜਾਵੇ ਤਾਂ ਕੋਈ ਭੁੱਲ ਨਹੀਂ ਹੋਵੇਗੀ। ਇਉਂ ਸਮਝੋ ਕਿ 'ਛੂਹਣ ਛੁਹਾਣ' ਦੀ ਖੇਡ ਵਿਚ ਕੇਵਲ 'ਕਬੱਡੀ ਕਬੱਡੀ' ਕਹਿਣ

ਦਾ ਹੀ ਵਾਧਾ ਕੀਤਾ ਗਿਆ ਹੈ। ਇਹ ਕਬੱਡੀ ਵੀ ਜੱਫਲ ਕਬੱਡੀ ਵਾਂਗ ਦੋ ਟੋਲੀਆਂ ਖੇਡਦੀਆਂ ਹਨ। ਇਕ ਟੋਲੀ ਦੀ ਗਿਣਤੀ ਦਸ ਤੋਂ ਲੈ ਕੇ ਪੰਦਰਾਂ ਤੀਕ ਹੁੰਦੀ ਹੈ। ਚੰਗੀ ਖੁਲ੍ਹੀ ਥਾਂ ਉਤੇ, ਦੋ ਮਿੱਟੀ ਜਾਂ ਕਪੜਿਆਂ ਦੇ ਪਾਲੇ, ਜਿਨ੍ਹਾਂ ਦੀ ਆਪਸ ਵਿਚ ਦੀ ਦਸ ਤੋਂ ਵੀਹ ਫੁੱਟ ਤਕ ਦੀ ਵਿੱਥ ਹੁੰਦੀ ਹੈ, ਬਣਾ ਲਏ ਜਾਂਦੇ ਹਨ। ਇਹ ਢੇਰੀਆਂ ਜਾਂ ਪਾਲਿਆਂ ਤੋਂ ਇਕ ਪਾਸੇ ਦੀ ਥਾਂ ਇਕ ਟੋਲੀ, ਦੂਜੇ ਪਾਸੇ ਦੀ ਥਾਂ, ਦੂਜੀ ਟੋਲੀ ਹੋ ਜਾਂਦੀ ਹੈ। ਅਖੀਰੀ ਹੱਦ ਦੋਹਾਂ ਪਾਸਿਆਂ ਵਲ ਕੋਈ ਨਹੀਂ ਹੁੰਦੀ ਤੇ ਖਿਡਾਰੀ ਜਿੰਨੀ ਦੂਰ ਦੌੜਨਾ ਚਾਹੁਣ ਦੌੜ ਸਕਦੇ ਹਨ।

ਸਾਰੀ ਖੇਡ ਦਾ ਸਮਾਂ ਜੱਫਲ ਕਬੱਡੀ ਵਾਂਗ, ਚਾਲੀ ਮਿੰਟਾਂ ਦਾ ਹੁੰਦਾ ਹੈ ਅਤੇ ਇਸ ਸਮੇਂ ਨੂੰ ਦੋ ਭਾਗਾਂ ਵਿਚ ਵੰਡ ਲਿਆ ਜਾਂਦਾ ਹੈ। ਜਿਥੇ ਘੜੀ ਨਾ ਮਿਲ ਸਕੇ ਜਾਂ ਨਾ ਵਰਤਣੀ ਹੋਵੇ ਉਥੇ ਜਦ ਇਕ ਪਾਸੇ ਦੇ ਸਾਰੇ ਖਿਡਾਰੀ ਬੈਠ (ਮਰ) ਜਾਂਦੇ ਹਨ, ਤਾਂ ਇਕ ਭਾਗ ਖ਼ਤਮ ਹੋਇਆ ਸਮਝਿਆ ਜਾਂਦਾ ਹੈ। ਇਸ ਤਰ੍ਹਾਂ ਜੇ ਉਸ ਟੋਲੀ ਦੇ ਸਾਰੇ ਖਿਡਾਰੀ ਦੂਜੀ ਵਾਰੀ ਵੀ ਬੈਠ ਜਾਣ ਤਾਂ ਖੇਡ ਖ਼ਤਮ ਹੋ ਜਾਂਦੀ ਹੈ। ਜੇ ਦੋਵੇਂ ਟੋਲੀਆਂ ਇਕ ਇਕ ਵਾਰੀ ਬੈਠ ਜਾਣ ਤਾਂ ਤੀਜੀ ਵਾਰੀ ਦੇ ਨਤੀਜੇ ਉਤੇ ਖੇਡ ਦੀ ਹਾਰ ਜਿੱਤ ਦਾ ਫ਼ੈਸਲਾ ਹੁੰਦਾ ਹੈ।

ਪੰਜਾਬ ਸਟਾਈਲ ਜਾਂ ਸਰਕਲ ਕਬੱਡੀ ਦੇ ਕਈ ਨਾਮਵਰ ਖਿਡਾਰੀ ਹੋਏ ਹਨ ਜਿਹੜੇ ਬਾਹਰਲੇ ਮੁਲਕਾਂ ਵਿਚ ਭੀ ਮਸ਼ਹੂਰ ਰਹੇ ਹਨ ਅਤੇ ਸਾਲਾਂ ਬੱਧੀ ਪੰਜਾਬੀਆਂ ਵਿਚ ਹਰਮਨ ਪਿਆਰੇ ਰਹੇ ਹਨ। ਉਨ੍ਹਾਂ ਵਿਚ ਸੰਤੋਖ ਸਿੰਘ ਤੋਖੀ (ਦਾਤਾ) ਰੇਡਰ; ਸੰਤੋਖ ਸਿੰਘ ਤੋਖੀ (ਮਾਨਗੜ੍ਹ) ਜਾਫ਼ੀ; ਪ੍ਰੀਤਮ ਸਿੰਘ ਪ੍ਰੀਤਾਂ (ਕਪੂਰਥਲਾ) ਰੇਡਰ; ਮਹਿੰਦਰ ਸਿੰਘ ਬੋਲਾ (ਹੁਸ਼ਿਆਰਪੁਰ) ਜਾਫ਼ੀ; ਸਰਵਣ ਸਿੰਘ (ਰੇਡਰ); ਗੁਰਦੇਵ ਸਿੰਘ ਅੱਟਾ; ਅਜਾਇਬ ਸਿੰਘ; ਰਾਜ (ਹਰਿਆਣਾ) ਅਤੇ ਫਿੰਡਾ ਦੇ ਨਾਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ।

2. ਨੈਸ਼ਨਲ ਸਟਾਈਲ ਕਬੱਡੀ—

ਇਹ ਕਬੱਡੀ ਪੰਜਾਬ ਸਟਾਈਲ ਨਾਲੋਂ ਮੈਦਾਨ ਅਤੇ ਖੇਡਣ ਦੇ ਪੱਖੋਂ ਵੱਖਰੀ ਕਿਸਮ ਦੀ ਹੈ ਪਰ ਉਸ ਜਿੰਨੀ ਦਿਲਚਸਪ ਨਹੀਂ ਹੁੰਦੀ।

ਮੈਦਾਨ—ਇਸ ਕਬੱਡੀ ਦੇ ਖੇਡ ਲਈ 13 ਮੀਟਰ ਲੰਬਾ ਅਤੇ 10 ਮੀਟਰ ਚੌੜਾ ਨਰਮ ਤੇ ਪੱਧਰਾ ਆਇਤਾਕਾਰ ਮੈਦਾਨ ਲੋੜੀਂਦਾ ਹੈ। ਇਕ ਮੱਧ ਰੇਖਾ ਇਸ ਪਿੜ ਨੂੰ ਦੋ ਹਿੱਸਿਆਂ ਵਿਚ ਵੰਡਦੀ ਹੈ। ਹਰ ਇਕ ਹਿੱਸਾ ਚੌੜੇ ਰੁਖ 10 ਮੀਟਰ ਅਤੇ ਲੰਬੇ ਰੁੱਖ 6.5 ਮੀਟਰ ਹੁੰਦਾ ਹੈ। ਪਿੜ ਦੇ ਹਰ ਅੱਧ ਵਿਚ ਮੱਧ ਰੇਖਾ ਤੋਂ 3 ਮੀਟਰ ਦੀ ਵਿੱਥ ਉਤੇ ਅਤੇ ਇਸ ਦੇ ਸਮਾਂਤਰ ਸਾਰੇ ਪਿੜ ਦੇ ਚੌੜੇ ਰੁੱਖ ਰੋਕ-ਲਕੀਰ ਖਿਚੀ ਜਾਂਦੀ ਹੈ। ਪਿੜ ਦੇ ਅੰਦਰਲੇ ਪਾਸੇ ਲੰਬੇ ਰੁਖ ਦੋਹਾਂ ਪਾਸਿਆਂ ਤੇ ਇਕ ਮੀਟਰ ਚੌੜੀ ਪੱਟੀ, ਜਿਸ ਨੂੰ ਲਾੱਬੀ ਆਖਿਆ ਜਾਂਦਾ ਹੈ, ਬਣਾਈ ਜਾਂਦੀ ਹੈ।

ਜੂਨੀਅਰਾਂ ਤੇ ਇਸਤ੍ਰੀਆਂ ਲਈ ਮੈਦਾਨ ਦਾ ਰਕਬਾ 11 × 8 ਮੀਟਰ ਸੀਮਤ ਹੁੰਦਾ ਹੈ ਅਤੇ ਰੋਕ-ਲਕੀਰ ਮੱਧ-ਰੇਖਾ ਤੋਂ 2.5 ਮੀਟਰ ਦੂਰ ਹੁੰਦੀ ਹੈ। ਲਾੱਬੀਆਂ ਦੀ ਚੌੜਾਈ ਪੁਰਖਾਂ ਦੇ ਬਰਾਬਰ ਹੀ ਹੁੰਦੀ ਹੈ।

ਪਿੜ ਦੇ ਦੋਵੇਂ ਪਾਸੇ ਦੀਆਂ ਲਾਈਨਾਂ ਤੋਂ ਬਾਹਰ ਪੁਰਖਾਂ ਲਈ 8 ਮੀਟਰ × 2 ਮੀਟਰ ਅਤੇ ਜੂਨੀਅਰਾਂ ਤੇ ਇਸਤ੍ਰੀਆਂ ਲਈ 3 ਮੀਟਰ × 2 ਮੀਟਰ ਦੇ ਉਡੀਕ ਬਲਾਕ ਹੁੰਦੇ ਹਨ। ਨਿਯਮਾਂ ਮੁਤਾਬਕ ਮੈਦਾਨ ਦੇ ਚਾਰੇ ਪਾਸੇ ਚਾਰ ਮੀਟਰ ਸੀਮਾਂਤ ਥਾਂ ਹੁੰਦੀ ਹੈ।

**ਖੇਡਣ ਦਾ ਤਰੀਕਾ**—ਇਸ ਵਿਚ ਟੀਮ ਦੇ ਸੱਤ ਖਿਡਾਰੀ ਖੇਡਦੇ ਹਨ ਪਰ ਸਪੇਅਰ ਖਿਡਾਰੀਆਂ ਸਣੇ ਇਨ੍ਹਾਂ ਦੀ ਗਿਣਤੀ 12 ਤਕ ਹੋ ਸਕਦੀ ਹੈ। ਖਿਡਾਰੀ ਕੇਵਲ ਸੱਟ ਲੱਗਣ ਕਰਕੇ ਨਾ ਖੇਡਣ ਦੀ ਸੂਰਤ ਵਿਚ ਹੀ ਬਦਲਿਆ ਜਾ ਸਕਦਾ ਹੈ। ਖੇਡ ਸ਼ੁਰੂ ਹੋਣ ਵੇਲੇ ਕੋਈ ਟੀਮ ਇਕ ਜਾਂ ਦੋ ਘੱਟ ਖਿਡਾਰੀਆਂ ਨਾਲ ਵੀ ਖੇਡ ਸ਼ੁਰੂ ਕਰ ਸਕਦੀ ਹੈ ਅਤੇ ਉਹ ਖਿਡਾਰੀ, ਜਿਹੜੇ ਖੇਡ ਸ਼ੁਰੂ ਹੋਣ ਸਮੇਂ ਹਾਜ਼ਰ ਨਹੀਂ ਹੁੰਦੇ, ਖੇਡ ਖੇਡਣ ਦੇ ਦੌਰਾਨ ਕਿਸੇ ਵਕਤ ਰਲ ਸਕਦੇ ਹਨ। ਪਰ ਇਸ ਲਈ ਰੈਫਰੀ ਨੂੰ ਸੂਚਿਤ ਕਰਨਾ ਪੈਂਦਾ ਹੈ।

ਧਾਵੇ ਦੌਰਾਨ ਹਰ ਵਿਰੋਧੀ ਨੂੰ ਮਾਰਨ ਲਈ ਇਕ ਪੁਆਇੰਟ ਮਿਲਦਾ ਹੈ ਅਤੇ ਜਦੋਂ ਇਕ ਧਿਰ ਸਾਰੀ ਦੀ ਸਾਰੀ 'ਮਰ' ਜਾਂਦੀ ਹੈ ਤਾਂ ਵਿਰੋਧੀਆਂ ਨੂੰ ਲੋਨਾ ਵਜੋਂ ਵਾਧੂ ਪੁਆਇੰਟ ਦਿਤੇ ਜਾਂਦੇ ਹਨ। ਲੋਨਾ ਕਾਰਨ ਵਧੇਰੇ ਪੁਆਇੰਟ ਪ੍ਰਾਪਤ ਕਰਨ ਵਾਲੀ ਟੀਮ ਜੇਤੂ ਟੀਮ ਸਮਝੀ ਜਾਂਦੀ ਹੈ। ਜੇਕਰ ਖੇਡ ਵਾਸਤੇ ਨਿਸ਼ਚਿਤ ਸਮਾਂ ਅਰਥਾਤ ਹਰੇਕ ਵਾਰੀ ਵਾਸਤੇ 20 ਮਿੰਟ ਨਾ ਖ਼ਤਮ ਹੋਇਆ ਹੋਵੇ ਤਾਂ ਹਾਰ ਰਹੀ ਟੀਮ ਨੂੰ ਸੁਰਜੀਤ ਹੋਣ ਦਾ ਮੌਕਾ ਮਿਲ ਜਾਂਦਾ ਹੈ ਅਤੇ ਖੇਡ ਜਾਰੀ ਰਹਿੰਦੀ ਹੈ। ਇਸ ਤਰ੍ਹਾਂ ਇਸ ਕਬੱਡੀ ਨੂੰ ਸੁਰਜੀਤੀ ਕਬੱਡੀ ਵੀ ਕਿਹਾ ਜਾਂਦਾ ਹੈ। ਜਿਹੜੇ ਖਿਡਾਰੀ ਮਰ ਜਾਂਦੇ ਹਨ, ਉਹ ਉਡੀਕ ਬਲਾਕ ਵਿਚ ਬੈਠਦੇ ਹਨ ਜੋ ਪਿੜ ਦੇ ਉਨ੍ਹਾਂ ਦੇ ਆਪਣੇ ਹਿੱਸੇ ਦੀ ਆਖਰੀ ਲਾਈਨ ਤੋਂ ਪਿਛੋਂ ਹੁੰਦਾ ਹੈ ਅਤੇ ਜਦੋਂ ਵੀ ਵਿਰੋਧੀ ਕਿਸੇ ਧਾਵੇ ਦੇ ਦੌਰਾਨ 'ਮਰ' ਜਾਣ ਤਾਂ ਹਰ ਇਕ ਵਿਰੋਧੀ ਪਿੱਛੇ ਇਕ ਦੇ ਹਿਸਾਬ ਨਾਲ ਉਨ੍ਹਾਂ ਨੂੰ ਉਸੇ ਤਰਤੀਬ ਵਿਚ, ਜਿਸ ਵਿਚ ਉਹ 'ਮਰੇ' ਸਨ, 'ਸੁਰਜੀਤ' ਕੀਤਾ ਜਾਂਦਾ ਹੈ।

ਜੂਨੀਅਰਾਂ ਤੇ ਇਸਤ੍ਰੀਆਂ ਲਈ ਖੇਡ ਦਾ ਸਮਾਂ 15-15 ਮਿੰਟ ਦੀਆਂ ਦੋ ਵਾਰੀਆਂ ਦਾ ਹੁੰਦਾ ਹੈ ਅਤੇ ਵਿਸ਼ਰਾਮ ਕਾਲ ਪੁਰਖਾਂ ਦੇ ਨਿਯਮ ਵਾਂਗ ਪੰਜ-ਪੰਜ ਮਿੰਟ ਹੀ ਹੁੰਦਾ ਹੈ।

**ਨਿਯਮ**—ਦੋਹਾਂ ਕਿਸਮਾਂ ਦੀ ਕਬੱਡੀ ਦੇ ਨਿਯਮ ਲਗਭਗ ਇਕੋ ਹੀ ਹਨ। ਮੁੱਖ ਨਿਯਮ ਇਹ ਹਨ :—

1. ਕਬੱਡੀ ਪਾਉਣ ਵੇਲੇ ਉੱਚੀ ਉੱਚੀ 'ਕਬੱਡੀ' 'ਕਬੱਡੀ' ਜਾਂ 'ਕੌਡੀ' 'ਕੌਡੀ' ਕਹਿਣਾ ਜ਼ਰੂਰੀ ਹੁੰਦਾ ਹੈ ਜਿਸ ਨੂੰ ਰੈਫਰੀ ਸੁਣ ਸਕਦਾ ਹੋਵੇ ਅਤੇ ਇਕ ਸਾਹ ਦੇ ਅੰਦਰ ਅੰਦਰ ਆਪਣੇ ਪਾਸੇ ਵਾਪਸ ਆਉਣਾ ਜ਼ਰੂਰੀ ਹੁੰਦਾ ਹੈ।
2. ਕਿਸੇ ਖਿਡਾਰੀ ਨੂੰ ਖੇਡ ਸਮੇਂ, ਮੁੱਕਾ, ਠੁੱਡਾ, ਚਪੇੜ, ਧੌਲ ਜਾਂ ਲੱਤਾਂ ਦੀ ਹਵਾਈ ਕੈਂਚੀ ਮਾਰਨਾ ਮਨ੍ਹਾ ਹੈ। ਇਸ ਤਰ੍ਹਾਂ ਮਾਰਨ ਵਾਲੇ ਦੇ ਉਲਟ ਨੰਬਰ ਦਿਤਾ ਜਾ ਸਕਦਾ ਹੈ।
3. ਸਰਕਲ ਕਬੱਡੀ ਵਿਚ ਪਝੱਤਰ ਫੁੱਟੇ ਚੱਕਰ ਤੋਂ ਬਾਹਰ ਨਿਕਲ ਜਾਣ ਵਾਲੇ ਖਿਡਾਰੀ ਦੇ ਖਿਲਾਫ ਵਿਰੋਧੀ ਟੀਮ ਨੂੰ ਇਕ ਨੰਬਰ ਦਿਤਾ ਜਾਂਦਾ ਹੈ।
4. ਰੇਡਰ ਨੂੰ ਪਾਲਿਆਂ ਵਿਚੋਂ ਆਉਣਾ ਜਾਣਾ ਜ਼ਰੂਰੀ ਹੁੰਦਾ ਹੈ। ਪਾਲਿਆਂ ਤੋਂ ਬਾਹਰ ਆਉਣ ਵਾਲੇ ਖਿਡਾਰੀ ਦੇ ਖਿਲਾਫ ਵੀ ਇਕ ਨੰਬਰ ਵਿਰੋਧੀ ਟੀਮ ਨੂੰ ਦਿਤਾ ਜਾਂਦਾ ਹੈ।
5. ਸਰਕਲ ਕਬੱਡੀ ਵਿਚ ਕਬੱਡੀ ਪਾਉਣ ਵਾਲਾ ਖਿਡਾਰੀ ਜਿਸ ਵਿਰੋਧੀ ਖਿਡਾਰੀ ਨੂੰ ਛੂਹ ਦੇਵੇ ਕੇਵਲ ਉਹ ਹੀ ਉਸ ਨੂੰ ਫੜ ਸਕਦਾਹੈ ਅਤੇ ਜੇ ਕੋਈ ਹੋਰ ਖਿਡਾਰੀ ਫੜਨ ਦਾ ਯਤਨ ਕਰੇ ਉਸਦੇ ਖਿਲਾਫ਼ ਨੰਬਰ ਦਿਤਾ ਜਾ ਸਕਦਾ ਹੈ।
6. ਹਰ ਇਕ ਟੀਮ ਦੇ ਹਰ ਖਿਡਾਰੀ ਨੂੰ ਖੇਡ ਦੇ ਦੋਵੇਂ ਹਿੱਸਿਆਂ ਵਿਚ ਇਕ ਵੇਰ ਜ਼ਰੂਰ ਕਬੱਡੀ ਪਾਉਣੀ ਪੈਂਦੀ ਹੈ।
7. ਰੇਡਰ ਨੂੰ ਸਰਕਲ ਕਬੱਡੀ ਦੀ ਪੱਚੀ ਫੁੱਟੀ ਰੇਖਾ ਨੂੰ ਛੂਹਣਾ ਜ਼ਰੂਰੀ ਹੁੰਦਾ ਹੈ। ਇਸੇ ਤਰ੍ਹਾਂ ਨੈਸ਼ਨਲ ਕਬੱਡੀ ਵਿਚ ਨਿਸ਼ਚਿਤ ਸਥਾਨ ਤਕ ਜਾਣਾ ਜ਼ਰੂਰੀ ਹੁੰਦਾ ਹੈ।
8. ਨੈਸ਼ਨਲ ਸਟਾਈਲ ਕਬੱਡੀ ਵਿਚ ਜਦੋਂ ਸੰਘਰਸ਼ ਸ਼ੁਰੂ ਹੁੰਦਾ ਹੈ ਤਾਂ ਲਾੱਬੀ ਜਾਂ ਪੱਟੀ ਵਾਲਾ ਹਿੱਸਾ ਪਿੜ ਵਿਚ ਸ਼ਾਮਲ ਸਮਝਿਆ ਜਾਂਦਾ ਹੈ। ਸੰਘਰਸ਼ ਖ਼ਤਮ ਹੋਣ ਉਪਰੰਤ ਇਸ

ਵਿਚ ਸ਼ਾਮਲ ਖਿਡਾਰੀ ਪੱਟੀ ਜਾਂ ਪਿੜ ਵਿਚ ਪ੍ਰਵੇਸ਼ ਕਰਨ ਲਈ ਲੱਬੀ ਦੀ ਵਰਤੋਂ ਕਰ ਸਕਦੇ ਹਨ।

9. ਜੇਕਰ ਰੇਡਰ 'ਕਬੱਡੀ ਕਬੱਡੀ' ਜਾਂ 'ਕੌਡੀ ਕੌਡੀ' ਕਹਿਣਾ ਛੱਡ ਦਿੰਦਾ ਹੈ ਤਾਂ ਅੰਪਾਇਰ ਉਸ ਨੂੰ ਵਾਪਸ ਮੁੜਨ ਦਾ ਹੁਕਮ ਦੇ ਸਕਦਾ ਹੈ ਅਤੇ ਵਿਰੋਧੀਆਂ ਵਲੋਂ ਧਾਵੀ ਦਾ ਪਿੱਛਾ ਨਹੀਂ ਕੀਤਾ ਜਾਂਦਾ ਜੇਕਰ ਧਾਵੀ 'ਕਬੱਡੀ ਕਬੱਡੀ' ਕਹਿਣ ਵਿਚ ਕੋਈ ਹੇਰਾ ਫੇਰੀ ਕਰਦਾ ਹੈ ਤਾਂ ਵੀ ਅੰਪਾਇਰ ਉਸ ਨੂੰ ਵਾਪਸ ਭੇਜ ਸਕਦਾ ਹੈ।
10. ਜੇਕਰ ਰੇਡਰ ਤਾੜਨਾ ਉਪਰੰਤ ਵੀ ਜਾਣ ਬੁਝ ਕੇ ਨਿਯਮ ਭੰਗ ਕਰੇ ਤਾਂ ਅੰਪਾਇਰ ਉਸ ਦੀ ਵਾਰੀ ਦੀ ਸਮਾਪਤੀ ਦਾ ਐਲਾਨ ਕਰ ਸਕਦਾ ਹੈ ਅਤੇ ਵਿਰੋਧੀਆਂ ਨੂੰ ਇਕ ਪੁਆਇੰਟ ਦੇ ਦੇਵੇਗਾ ਪਰ ਧਾਵੀ ਨੂੰ 'ਮਰਿਆ' ਨਹੀਂ ਮੰਨਿਆ ਜਾਂਦਾ।
11. ਵਿਰੋਧੀਆਂ ਦੇ ਪਿੜ ਵਿਚ ਇਕ ਸਮੇਂ ਕੇਵੇਲ ਇਕੋ ਰੇਡਰ ਜਾ ਸਕਦਾ ਹੈ।
12. ਫੜਨ ਵਾਲਿਆਂ ਵਲੋਂ ਰੇਡਰ ਦਾ ਜ਼ਬਰਦਸਤੀ ਸਾਹ ਤੋੜਨਾ ਮਨ੍ਹਾਂ ਹੁੰਦਾ ਹੈ।
13. ਕੋਈ ਵੀ ਰੇਡਰ ਜਾਂ ਜਾਫੀ ਜਾਣ ਬੁਝ ਕੇ ਕਿਸੇ ਨੂੰ ਪਿੜ ਦੀ ਹੱਦ ਤੋਂ ਬਾਹਰ ਨਹੀਂ ਧਕ ਸਕਦਾ ਅਜਿਹਾ ਕਰਨ ਵਾਲੇ ਦੇ ਖਿਲਾਫ਼ ਨੰਬਰ ਦਿਤਾ ਜਾ ਸਕਦਾ ਹੈ।
14. ਜੇ ਕੋਈ ਜਾਫੀ, ਰੇਡਰ ਨੂੰ ਫੜਨ ਵੇਲੇ ਮਧ ਰੇਖਾ ਨੂੰ ਛੂਹ ਜਾਂਦਾ ਹੈ ਤਾਂ ਉਹ 'ਮਰ ਗਿਆ' ਸਮਝਿਆ ਜਾਂਦਾ ਹੈ।
15. ਜੇਕਰ ਕਿਸੇ ਰੇਡਰ ਨੂੰ ਆਪਣੀ ਧਿਰ ਵਲੋਂ ਕਿਸੇ ਖ਼ਤਰੇ ਦੀ ਤਾੜਨਾ ਕੀਤੀ ਜਾਂਦੀ ਹੈ ਤਾਂ ਅੰਪਾਇਰ ਉਸ ਵਿਰੁਧ ਇਕ ਨੰਬਰ ਦੇ ਸਕਦਾ ਹੈ।
16. ਜੇਕਰ ਕੋਈ ਖਿਡਾਰੀ ਕਿਸੇ ਜਾਫੀ ਜਾਂ ਰੇਡਰ ਨੂੰ ਉਸਦੀਆਂ ਲੱਤਾਂ, ਬਾਹਾਂ ਜਾਂ ਲੱਕ ਤੋਂ ਫੜਨ ਤੋਂ ਸਿਵਾਏ ਜਾਣ ਬੁਝ ਕੇ ਸਰੀਰ ਦੇ ਕਿਸੇ ਹੋਰ ਅੰਗ ਤੋਂ ਫੜਦਾ ਹੈ ਤਾਂ ਅੰਪਾਇਰ ਉਸਦੇ ਖਿਲਾਫ ਫੈਸਲਾ ਦੇ ਸਕਦਾ ਹੈ।
17. ਜਦੋਂ ਖੇਡ ਦੇ ਦੌਰਾਨ ਇਕ ਟੀਮ ਦੇ ਇਕ ਜਾਂ ਦੋ ਖਿਡਾਰੀ ਰਹਿ ਜਾਣ ਅਤੇ ਇਸ ਟੀਮ ਦਾ ਕਪਤਾਨ ਸਾਰੇ ਖਿਡਾਰੀਆਂ ਨੂੰ ਸ਼ਾਮਲ ਕਰਨ ਲਈ ਉਨ੍ਹਾਂ ਦੇ ਆਊਟ ਹੋਣ ਦਾ ਐਲਾਨ ਕਰ ਦੇਵੇ ਤਾਂ ਵਿਰੋਧੀਆਂ ਨੂੰ, ਜਿੰਨੇ ਖਿਡਾਰੀ ਰਹਿ ਗਏ ਹੋਣ ਉਨ੍ਹਾਂ ਦੇ ਨੰਬਰ ਪੁਆਇੰਟ ਸਮੇਤ ਚਾਰ ਪੁਆਇੰਟ ਬਾਜੀ ਜਿੱਤਣ ਲਈ (ਲੋਨਾ ਵਜੋਂ) ਦਿਤੇ ਜਾਂਦੇ ਹਨ।
18. ਟੀਮ ਰੇਡਰ ਭੇਜਣ ਲਈ ਪੰਜ ਸੈਕਿੰਡ ਤੋਂ ਵਧ ਸਮਾਂ ਨਹੀਂ ਲੈ ਸਕਦੀ।

ਕਰਮਚਾਰੀ—ਨੈਸ਼ਨਲ ਸਟਾਈਲ ਕਬੱਡੀ ਵਿਚ ਇਕ ਰੈਫਰੀ, ਦੋ ਅੰਪਾਇਰ, ਦੋ ਲਾਈਨਜ਼ਮੈਨ ਅਤੇ ਇਕ ਸਕੋਰਰ ਹੁੰਦਾ ਹੈ। ਖੇਡ ਦੇ ਮੈਦਾਨ ਵਿਚ ਅੰਪਾਇਰ ਦਾ ਫੈਸਲਾ ਆਮ ਤੌਰ ਤੇ ਅੰਤਿਮ ਹੁੰਦਾ ਹੈ ਪਰ ਖਾਸ ਹਾਲਤਾਂ ਵਿਚ ਰੈਫਰੀ ਖੇਡ ਨੂੰ ਮੁੱਖ ਰਖਦਿਆਂ ਅੰਪਾਇਰ ਦੇ ਫੈਸਲੇ ਨੂੰ ਬਦਲ ਸਕਦਾ ਹੈ। ਪਰ ਪੰਜਾਬ ਸਟਾਈਲ ਵਿਚ ਇਕ ਹੀ ਰੈਫਰੀ ਹੁੰਦਾ ਹੈ ਅਤੇ ਇਕ ਜਾਂ ਦੋ ਨੰਬਰ ਗਿਣਨ ਵਾਲੇ ਵਿਅਕਤੀ ਹੁੰਦੇ ਹਨ।

ਹ. ਪੁ.—ਕਬੱਡੀ—ਭਾਸ਼ਾ ਵਿਭਾਗ, ਪੰਜਾਬ; ਪੰਜਾਬ—ਭਾਸ਼ਾ ਵਿਭਾਗ, ਪੰਜਾਬ

**ਕਬੰਧ :** ਇਹ ਦੰਡਕਾਰਣਯ ਦਾ ਇਕ ਬੜਾ ਵੱਡਾ ਰਾਖ਼ਸ਼ ਸੀ ਜਿਸ ਨੂੰ ਰਾਮ ਨੇ ਮਾਰਿਆ ਸੀ। ਇਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਸ੍ਰੀ ਦੇਵੀ ਦਾ ਪੁੱਤਰ ਸੀ। ਇਸ ਦੀ ਸ਼ਕਲ ਬਾਰੇ ਇਸ ਤਰ੍ਹਾਂ ਦੱਸਿਆ ਜਾਂਦਾ ਹੈ ਕਿ 'ਇਸ ਦੇ ਸਰੀਰ ਤੇ ਵਾਲ ਹੀ ਵਾਲ ਸਨ ਅਤੇ ਕੱਦ ਪਹਾੜ ਵਾਂਗ ਉੱਚਾ ਸੀ। ਨਾ ਇਸ ਦਾ ਸਿਰ ਸੀ ਤੇ ਨਾ ਹੀ ਨੱਕ। ਇਸ ਦੀ ਬਾਂਹ ਢਿੱਡ ਦੇ ਵਿਚਕਾਰ ਸੀ, ਜਿਸ ਵਿਚ ਬੜੇ ਵੱਡੇ ਵੱਡੇ ਦੰਦ ਸਨ। ਇਸ ਦੀਆਂ ਬਾਹਾਂ ਇਕ ਯੋਜਨ ਲੰਬੀਆਂ ਅਤੇ ਅੱਖ ਸਿਰਫ ਇਕ ਹੀ ਸੀ, ਜਿਹੜੀ ਛਾਤੀ ਤੇ ਸੀ।' ਇਹ ਅਸਲ ਵਿਚ ਇਕ ਗੰਧਰਵ ਸੀ। ਜਟਾਯੂ ਦੇ ਕਤਲ ਪਿਛੋਂ ਰਾਮ ਚੰਦਰ ਜੀ ਅਤੇ ਲੱਛਮਣ ਜੀ ਸੀਤਾ ਜੀ ਦੀ ਭਾਲ ਵਿਚ ਜੰਗਲ ਵਿਚ ਫਿਰ ਰਹੇ ਸਨ। ਲਭਦੇ ਲਭਦੇ ਇਹ ਕ੍ਰੌਂਚਵਨ ਦੇ ਪੂਰਬ ਵਿਚ ਤਿੰਨ ਕੋਹ ਦੂਰ ਸਥਿਤ ਮਾਤੰਗ ਮੁਨੀ ਦੇ ਆਸ਼ਰਮ ਦੇ ਨੇੜੇ ਪਹੁੰਚੇ। ਉਥੇ ਉਨ੍ਹਾਂ ਨੂੰ ਬਹੁਤ ਜ਼ੋਰ ਦੀ ਆਵਾਜ਼ ਸੁਣਾਈ ਦਿਤੀ। ਇਹ ਆਵਾਜ਼ ਕਬੰਧ ਰਾਖ਼ਸ਼ ਦੀ ਹੀ ਸੀ। ਇਕ ਕੋਹ ਦੀ ਦੂਰੀ ਤੋਂ ਇਹ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਲਛਮਣ ਜੀ ਨੂੰ ਦਿਖਾਈ ਦਿਤਾ। ਜਦੋਂ ਇਹ ਭੋਜਨ ਲਈ ਹੱਥ ਫੈਲਾ ਰਿਹਾ ਸੀ ਤਾਂ ਇਸ ਵਿਚ ਸ੍ਰੀ ਰਾਮ ਤੇ ਸ੍ਰੀ ਲਛਮਣ ਫੜੇ ਗਏ। ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਲਛਮਣ ਪਾਸ ਤਲਵਾਰਾਂ ਸਨ। ਸ੍ਰੀ ਰਾਮ ਚੰਦਰ ਜੀ ਦੇ ਛੁਟਕਾਰੇ ਲਈ ਸ੍ਰੀ ਲਛਮਣ ਆਪਣੇ ਆਪ ਮਰਨ ਵਾਸਤੇ ਰਾਖ਼ਸ਼ ਕੋਲ ਆਉਣ ਲਈ ਤਿਆਰ ਹੋਏ, ਪਰ ਸ੍ਰੀ ਰਾਮ ਚੰਦਰ ਨੇ ਉਨ੍ਹਾਂ ਨੂੰ ਰੋਕਿਆ ਅਤੇ ਹੌਸਲਾ ਦਿਤਾ। ਜਦ ਭੋਜਨ ਆਪਣੇ ਆਪ ਰਾਖ਼ਸ਼ ਕੋਲ ਆਇਆ ਤਾਂ ਉਹ ਬਹੁਤ ਖੁਸ਼ ਹੋਇਆ ਅਤੇ ਉਸ ਨੇ ਇਹ ਕਿਹਾ ਵੀ। ਪਰ ਸ੍ਰੀ ਲਛਮਣ ਨੇ ਅੱਗੋਂ ਜਵਾਬ ਦਿਤਾ ਕਿ ਖੱਤਰੀਆਂ ਲਈ ਅਜਿਹੀ ਮੌਤ ਅਯੋਗ ਹੈ। ਇਹ ਸੁਣ ਕੇ ਰਾਖ਼ਸ਼ ਨੂੰ ਗੁੱਸਾ ਆਇਆ ਅਤੇ ਖਾਣ ਲਈ ਤਿਆਰ ਹੋ ਗਿਆ। ਪਰ ਸ੍ਰੀ ਰਾਮ ਚੰਦਰ ਜੀ ਨੇ ਇਸ ਦਾ ਖੱਬਾ ਹੱਥ ਅਤੇ ਸ੍ਰੀ ਲਛਮਣ ਜੀ ਨੇ ਸੱਜਾ ਹੱਥ ਤੋੜ ਦਿਤਾ ਅਤੇ ਇਹ ਸਾਹਸਤ-ਹੀਨ ਹੋ ਕੇ ਹੇਠਾਂ ਡਿੱਗ ਪਿਆ। ਇਸ ਪਿਛੋਂ ਇਸ ਦੇ ਸਰੀਰ ਵਿਚੋਂ ਇਕ ਖ਼ੂਬਸੂਰਤ ਪੁਰਖ ਨਿਕਲ ਕੇ ਆਕਾਸ਼ ਵਿਚ ਗਿਆ। ਸ੍ਰੀ ਰਾਮ ਚੰਦਰ ਜੀ ਨੇ ਪੁਛਿਆ ਕਿ 'ਤੂੰ ਕੌਣ ਹੈਂ ?' ਤਾਂ ਉਸ ਨੇ ਕਿਹਾ ਕਿ 'ਮੈਂ ਵਿਸ਼ਵਾਵਸੂ ਨਾਂ ਦਾ ਗੰਧਰਵ ਹਾਂ। ਬ੍ਰਾਹਮਣ ਦੇ ਸਰਾਪ ਨਾਲ ਇਹ ਰਾਖ਼ਸ਼ ਜੂਨੀ ਮੈਨੂੰ ਮਿਲੀ ਹੋਈ ਹੈ। ਸੀਤਾ ਦਾ ਹਰਣ ਰਾਵਣ ਨੇ ਕੀਤਾ ਹੈ। ਤੁਸੀਂ ਸੁਗਰੀਵ ਦੇ ਕੋਲ ਜਾਓ, ਉਹ ਤੁਹਾਡੀ ਸਹਾਇਤਾ ਕਰੇਗਾ ਕਿਉਂਕਿ ਸੁਗਰੀਵ ਨੂੰ ਰਾਵਣ ਦੇ ਮੰਦਰ ਦੀ ਜਾਣਕਾਰੀ ਹੈ।' ਇਹ ਕਹਿ ਕੇ ਉਹ ਅਲੋਪ ਹੋ ਗਿਆ।

ਕਈਆਂ ਦੀ ਰਾਏ ਹੈ ਕਿ ਇਸ ਦੀ ਇੰਦਰ ਨਾਲ ਲੜਾਈ ਹੋਣ ਤੇ ਇੰਦਰ ਨੇ ਇਸ ਤੇ ਆਪਣਾ ਵੱਜਰ ਇਸ ਤਰ੍ਹਾਂ ਮਾਰਿਆ ਕਿ ਇਸ ਦਾ ਸਿਰ ਅਤੇ ਪੱਟ ਇਸ ਦੇ ਸਰੀਰ ਵਿਚ ਵੜ ਗਏ। ਕਈਆਂ ਦੀ ਰਾਏ ਹੈ ਕਿ ਇਸ ਦੀ ਇਹ ਸ਼ਕਲ ਇਕ ਰਿਸ਼ੀ ਦੇ ਸਰਾਪ ਕਾਰਨ ਹੋ ਗਈ ਸੀ। ਜਦੋਂ ਇਹ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ ਤਾਂ ਇਸ ਨੇ ਸ੍ਰੀ ਰਾਮ ਚੰਦਰ ਜੀ ਨੂੰ ਆਪਣਾ ਸਰੀਰ ਸਾੜਨ ਲਈ ਬੇਨਤੀ ਕੀਤੀ। ਸ੍ਰੀ ਰਾਮ ਚੰਦਰ ਜੀ ਦੇ ਇਸ ਤਰ੍ਹਾਂ ਕਰਨ ਤੇ ਅੱਗ ਵਿਚੋਂ ਸੁੰਦਰ ਗੰਧਰਵ ਨਿਕਲਿਆ ਅਤੇ ਸ੍ਰੀ ਰਾਮ ਚੰਦਰ ਨੂੰ ਰਾਵਣ ਨਾਲ ਯੁੱਧ ਕਰਨ ਦੀ ਸਲਾਹ ਦਿਤੀ। ਇਸ ਨੂੰ ਦਨੂ ਵੀ ਕਹਿੰਦੇ ਹਨ। ਇਕ ਰਾਏ ਅਨੁਸਾਰ ਸ੍ਰੀ ਰਾਮ ਚੰਦਰ ਜੀ ਨੇ ਦੰਡਕ ਬਣ ਵਿਚ ਇਸ ਦੇ ਹੱਥ ਵੱਢ ਕੇ ਜਿਉਂਦਾ ਜ਼ਮੀਨ ਵਿਚ ਗਡ ਦਿਤਾ ਸੀ।

ਹ. ਪੁ.—ਹਿੰ. ਮਿ. ਕੋ. ; ਪੁ੍ਰਾ. ਚਰਿ. ਕੋ. ; ਮ. ਕੋ.

**ਕੰਬਰਲੈਂਡ :** ਇਹ ਸੰਯੁਕਤ ਰਾਜ ਅਮਰੀਕਾ ਦੇ ਮੇਰੀਲੈਂਡ ਰਾਜ ਵਿਚ ਐਲਗਨੀ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਪੋਟੋਮੈਕ ਦਰਿਆ ਦੇ ਕੰਢੇ ਇਕ ਕਟੋਰੇ ਦੀ ਸ਼ਕਲ ਦੀ ਵਾਦੀ ਵਿਚ ਸਥਿਤ ਹੈ। ਸੰਨ 1750 ਵਿਚ ਇਹ ਉਹਾਈਓ ਕੰਪਨੀ ਦੁਆਰਾ ਬਤੌਰ ਇਕ ਵਪਾਰਕ ਚੌਂਕੀ ਵਸਾਇਆ ਗਿਆ ਅਤੇ 1763 ਈ. ਤਕ ਵਿਲਜ਼ ਕਰੀਕ ਨਾਂ ਨਾਲ ਜਾਣਿਆ ਜਾਂਦਾ ਰਿਹਾ ਅਤੇ ਬਾਅਦ ਵਿਚ ਸ਼ਹਿਰ ਦੇ ਤੌਰ ਤੇ ਇਸ ਦੀ ਨੀਂਹ ਰਖੀ ਗਈ। ਇਸ ਦਾ ਨਾਂ ਇਥੇ ਬਣਾਏ ਗਏ

ਕੰਬਰਲੈਂਡ ਕਿਲੇ ਪਿੱਛੋ ਰਖਿਆ ਗਿਆ । ਸੰਨ 1842 ਵਿਚ ਬਾਲਟੀ-ਮੋਰ ਅਤੇ ਉਹਾਈਓ ਰੇਲ-ਮਾਰਗ ਇਸ ਸ਼ਹਿਰ ਵਿਚੋਂ ਦੀ ਲੰਘਣ ਲਗ ਪਏ । ਇਨ੍ਹਾਂ ਸਹੂਲਤਾਂ ਕਾਰਨ ਇਹ ਢੋਆ-ਢੁਆਈ ਦਾ ਇਕ ਮਹੱਤਵ-ਪੂਰਨ ਕੇਂਦਰ ਬਣ ਗਿਆ । ਸੰਨ 1833 ਵਿਚ ਅੱਗ ਅਤੇ ਓਲਕਾ ਵਰਖਾ ਨੇ ਇਸ ਸ਼ਹਿਰ ਨੂੰ ਬਹੁਤ ਨੁਕਸਾਨ ਪਹੁੰਚਾਇਆ । ਅਮਰੀਕੀ ਖ਼ਾਨਾਜੰਗੀ ਸਮੇਂ ਕੰਬਰਲੈਂਡ ਫੈਡਰਲ ਫ਼ੌਜਾਂ ਦੇ ਕਬਜ਼ੇ ਵਿਚ ਆ ਗਿਆ ।

ਕੋਲੇ ਦੀਆਂ ਖਾਣਾਂ ਇਥੋਂ ਦੇ ਉਦਯੋਗਿਕ ਉਤਪਾਦਨ ਵਿਚ ਵਾਧਾ ਕਰਦੀਆਂ ਹਨ । ਇਥੋਂ ਦੇ ਸੱਨਅਤੀ ਉਤਪਾਦਨਾਂ ਵਿਚ ਰਬੜ, ਸੂਤੀ ਕਪੜਾ, ਕਾਗਜ਼ ਦੀਆਂ ਵਸਤਾਂ, ਸ਼ੀਸ਼ਾ ਸ਼ਾਮਲ ਹੈ । ਮਈ ਵਿਚ ਇਸ ਸ਼ਹਿਰ ਵਿਚ ਨੈਸ਼ਨਲ ਸਪੋਰਟਸ ਕਾਰ ਰੇਸਾਂ ਹੁੰਦੀਆਂ ਹਨ ।

ਆਬਾਦੀ—ਸ਼ਹਿਰ—25,933 ;. ਮੈ. ਖੇ. 107,782 (1980)

39° 38′ ਉ. ਵਿਥ.; 78° 46′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 3 : 289

**ਕੰਬਰਲੈਂਡ ਦਰਿਆ :** ਇਹ ਦਰਿਆ ਅਮਰੀਕਾ ਦੇ ਕੈਂਟਕੀ ਰਾਜ ਦੇ ਦੱਖਣ ਵਿਚ ਕੰਬਰਲੈਂਡ ਪਠਾਰ ਉੱਪਰ ਪੂਅਰ ਤੇ ਕਲੋਵਰ ਦੋ ਸਹਾਇਕ ਨਦੀਆਂ ਦੇ ਸੰਗਮ ਨਾਲ ਬਣਦਾ ਹੈ ਜੋ ਉੱਤਰੀ ਟੈਨੇਸੀ ਰਾਜ ਵਿਚ ਦੀ ਵਲ ਖਾਂਦਾ ਹੋਇਆ 1,106 ਕਿ. ਮੀ. ਦਾ ਸਫ਼ਰ ਤਹਿ ਕਰਕੇ ਟੈਨੇਸੀ ਦਰਿਆ ਦੇ ਮੁਹਾਣੇ ਤੋਂ 19. ਕਿ. ਮੀ. ਉਪਰ ਕੈਂਟਕੀ ਰਾਜ ਦੇ ਸਮਿਥਲੈਂਡ ਵਿਖੇ ਉਹਾਈਓ ਦਰਿਆ ਵਿਚ ਸ਼ਾਮਲ ਹੋ ਜਾਂਦਾ ਹੈ । ਦਰਿਆ ਦੇ ਉਪਰਲੇ ਹਿੱਸੇ ਤੋਂ ਕੈਂਟਕੀ ਰਾਜ ਵਿਚ ਕੰਬਰਲੈਂਡ ਜਾਂ ਗ੍ਰੇਟ ਆਬਸ਼ਾਰਾਂ ਤਕ ਇਹ ਪਹਾੜੀ ਦਰਿਆ ਹੈ, ਜੋ ਗਰਮੀਆਂ ਵਿਚ ਛੋਟਾ ਹੁੰਦਾ ਹੈ ਪਰ ਸਰਦੀਆਂ ਅਤੇ ਬਸੰਤ ਰੁੱਤਾਂ ਸਮੇਂ ਇਸ ਵਿਚ ਹੜ੍ਹ ਵੀ ਆ ਜਾਂਦੇ ਹਨ । ਆਬਸ਼ਾਰਾਂ ਦੇ ਉਪਰੋਂ ਵਿਲੀਅਮਬਰਗ ਤੋਂ ਕੈਂਟਕੀ-ਟੈਨੇਸੀ ਹੱਦ ਤਕ ਇਹ ਦਰਿਆ ਕੰਬਰਲੈਂਡ ਪਠਾਰ ਦੀਆਂ ਉੱਚੀਆਂ ਪਹਾੜੀਆਂ ਵਿਚੋਂ ਦੀ ਗੁਜ਼ਰਦਾ ਹੈ । ਇਸ ਤੋਂ ਬਾਅਦ ਇਹ ਟੈਨੇਸੀ ਰਾਜ ਦੇ ਚੂਨਾ ਪੱਥਰ ਦੇ ਕੇਂਦਰੀ ਬੇਸਿਨ ਵਿਚ ਦਾਖ਼ਲ ਹੋ ਜਾਂਦਾ ਹੈ ਅਤੇ ਉੱਤਰ ਵਲ ਨੂੰ ਮੁੜਦਾ ਹੋਇਆ ਪੱਛਮੀ ਕੈਂਟਕੀ ਦੇ ਮੈਦਾਨਾਂ ਨੂੰ ਪਾਰ ਕਰਕੇ ਉਹਾਈਓ ਦਰਿਆ ਵਿਚ ਮਿਲ ਜਾਂਦਾ ਹੈ । ਇਕ ਥਾਂ ਤੇ ਜਾ ਕੇ ਇਹ ਲੋਅਰ ਟੈਨੇਸੀ ਦਰਿਆ ਤੋਂ ਕੇਵਲ ਤਿੰਨ ਕਿ. ਮੀ. ਦੇ ਫ਼ਾਸਲੇ ਤੇ ਹੀ ਰਹਿ ਜਾਂਦਾ ਹੈ ।

ਮੁੱਖ ਸਹਾਇਕ ਨਦੀਆਂ ਸਾਰੀਆਂ ਇਸ ਵਿਚ ਆਬਸ਼ਾਰਾਂ ਤੋਂ ਹੇਠਾਂ ਹੀ ਮਿਲਦੀਆਂ ਹਨ । ਕੈਂਟਕੀ ਰਾਜ ਵਿਚ ਲਾਰਲ, ਰੌਕਕਾਸਟਲ ਅਤੇ ਸਾਊਥ ਫੋਰਕ; ਟਨੈਸੀ ਰਾਜ ਵਿਚ ਓਬੇ, ਕੈਨੇ, ਫੋਰਕ, ਸਟੋਨਜ, ਹਾਰਪੈੱਥ ਅਤੇ ਰੈੱਡ ਅਤੇ ਪੱਛਮੀ ਕੈਂਟਕੀ ਰਾਜ ਵਿਚ ਲਿਟਲ ਰਿਵਰ ਕੰਬਰਲੈਂਡ ਦਰਿਆ ਦੀਆਂ ਮੁੱਖ ਸਹਾਇਕ ਨਦੀਆਂ ਹਨ । ਇਸ ਦਰਿਆ ਉੱਪਰ ਸਭ ਤੋਂ ਵੱਡਾ ਸ਼ਹਿਰ ਟੈਨੇਸੀ ਰਾਜ ਦਾ ਨੈਸ਼ਵਿੱਲ ਹੈ । ਦੂਜੇ ਸ਼ਹਿਰ ਵਿਚ ਪੂਰਬੀ ਕੈਂਟਕੀ ਦਾ ਪਾਈਨਵਿਲ, ਬਾਰਬਰਵਿਲ ਅਤੇ ਵਿਲੀਅਮਜ਼ਬਰਗ, ਟੈਨੇਸੀ ਵਿਚ ਕਾਰਥੇਜ਼, ਕਲਾਰਕਵਿਲ, ਡੋਵਰ ਅਤੇ ਪੱਛਮੀ ਕੈਂਟਕੀ ਵਿਚ ਐਡੀਵਿਲ ਦੇ ਨਾਂ ਵਰਣਨਯੋਗ ਹਨ ।

ਸੰਯੁਕਤ ਰਾਜ ਅਮਰੀਕਾ ਦੀ ਫ਼ੌਜ ਦੇ ਇੰਜੀਨੀਅਰਾਂ ਨੇ ਕੰਬਰਲੈਂਡ ਦਰਿਆ ਦੇ ਉੱਪਰ ਦੀਆਂ ਝੀਲਾਂ ਦੀ ਲੜੀ ਦਾ ਵਿਕਾਸ ਕਰਨ ਦੀ ਯੋਜਨਾ ਬਣਾਈ ਸੀ । ਕੈਂਟਕੀ ਦੀ ਰੂਸਲ ਕਾਊਂਟੀ ਵਿਚ ਵੂਲਫ ਕ੍ਰੀਕ ਡੈਮ (1952) ਤਮੀਰ ਕੀਤਾ ਜੋ ਹੜ੍ਹਾਂ ਤੇ ਕਾਬੂ ਪਾਉਂਦਾ ਅਤੇ ਜਲ ਸ਼ਕਤੀ ਪ੍ਰਦਾਨ ਕਰਦਾ ਹੈ । ਇਸ ਦੀ ਓਬੇ ਸਹਾਇਕ ਨਦੀ ਉੱਤੇ ਡੇਲ ਹੋਲ ਡੈਮ (1952) ਅਤੇ ਕੈਨੈਫੋਰਕ ਉੱਪਰ ਸੈਂਟਰ ਹਿਲ ਡੈਮ (1951) ਵੀ ਕੰਮ ਕਰ ਰਹੇ ਹਨ । ਇਨ੍ਹਾਂ ਤੋਂ ਬਿਨਾਂ ਨੈਸ਼ਵਿੱਲ ਤੋਂ ਉਪਰਲੇ ਪਾਸੇ ਓਲਡ ਹਿਕਰੀ ਡੈਮ, ਕਲਾਰਕਜ਼ਵਿਲ ਤੋਂ ਉਪਰਲੇ ਪਾਸੇ ਚੀਥਮ ਡੈਮ, ਅਤੇ ਬਾਰਕਲੇ ਡੈਮ ਹਨ ।

ਉੱਤਰ ਟੈਨੇਸੀ ਵਿਚ ਇਸ ਦਰਿਆ ਉਤੇ ਫੋਰਟ ਡੋਨੈਲੱਸਨ ਨੈਸ਼ਨਲ ਮਿਲਟਰੀ ਪਾਰਕ ਹੈ ਜੋ ਖ਼ਾਨਾਜੰਗੀ ਦੀ ਉਸ ਲੜਾਈ ਦੀ ਯਾਦ ਦਵਾਉਂਦਾ ਹੈ ਜਿਸ ਨਾਲ ਯੂਨੀਅਨ ਫ਼ੌਜਾਂ ਲਈ ਟੈਨੇਸੀ ਦਰਿਆ ਖੋਲ੍ਹਿਆ ਗਿਆ ਸੀ ।

37° 09′ ਉ. ਵਿਥ.; 84° 25′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 3 : 289

**ਕਬਾਚਾ (ਨਾਸਿਰਉੱਦੀਨ) :** ਇਹ 1205 ਈ. ਵਿਚ ਮੁਲਤਾਨ ਅਤੇ ਉੱਚ ਦਾ ਗਵਰਨਰ ਨਿਯੁਕਤ ਕੀਤਾ ਗਿਆ ਸੀ । ਇਸ ਨੇ ਐਬਕ ਦੀ ਧੀ ਨਾਲ ਵਿਆਹ ਕੀਤਾ ਅਤੇ ਅੰਧ ਖੂਈ ਦੀ ਜੰਗ ਵਿਚ ਇਸ ਨੇ ਵਿਲੱਖਣਤਾ ਹਾਸਲ ਕੀਤੀ । ਇਸ ਨੇ ਆਪਣੇ ਸਹੁਰੇ ਐਬਕ ਦੀ ਪ੍ਰਭੁਤਾ ਮੰਨ ਲਈ ਸੀ । ਐਬਕ ਦੀ ਮੌਤ ਤੇ ਇਸ ਨੇ ਆਪਣੇ ਆਪ ਨੂੰ ਮੁਲਤਾਨ ਵਿਚ ਸੁਤੰਤਰ ਹੋਣ ਦਾ ਐਲਾਨ ਕਰ ਦਿੱਤਾ । ਮੰਗਬਾਰਨੀ ਨੇ 1221 ਈ. ਵਿਚ ਇਸ ਤੇ ਹਮਲਾ ਕਰ ਦਿੱਤਾ ਅਤੇ ਇਸ ਨੂੰ ਈਨ ਮੰਨਣ ਤੇ ਮਜ਼ਬੂਰ ਕਰ ਦਿੱਤਾ । ਇਸ ਦੀ ਹਾਰ ਅਤੇ ਨਿਰਾਸ਼ਾ ਨੇ ਅਲਤਮਸ਼ ਨੂੰ ਕਾਫ਼ੀ ਲਾਭ ਪਹੁੰਚਾਇਆ । ਸੰਨ 1226 ਵਿਚ ਅਲਤਮਸ਼ ਨੇ ਹਿੰਦੁਸਤਾਨ ਤੇ ਬੰਗਾਲ ਵਿਚ ਆਪਣੀ ਸੱਤਾ ਜਮਾਉਣ ਤੋਂ ਪਿੱਛੋਂ ਇਸ ਨਾਲ ਨਿਪਟਨ ਦਾ ਫ਼ੈਸਲਾ ਕੀਤਾ ਪਰ ਇਹ ਭਜ ਗਿਆ ਅਤੇ ਸਿੰਧ ਵਿਚ ਡੁੱਬਣ ਨਾਲ ਇਸ ਦੀ ਮੌਤ ਹੋ ਗਈ ।

ਹ. ਪੁ.—ਕੈ. ਹਿ. ਇੰ. 3 : 49

**ਕੱਬਾਦ :** ਕੱਬਾਦ, ਕਵਾਧ, ਕਵਾਤ ਜਾਂ ਕੋਬਾਦ ਫ਼ਾਰਸ ਦੇ ਸਾਸਾਨੀ ਵੰਸ਼ ਦੇ ਦੋ ਰਾਜਿਆਂ ਦਾ ਨਾਂ ਸੀ । ਕੱਬਾਦ ਪਹਿਲਾ (487-531 ਈ.) ਫ਼ੀਰੋਜ਼ ਦਾ ਪੁੱਤਰ ਆਪਣੇ ਚਾਚਾ ਬਲਾਸ ਦੀ ਗੱਦੀ ਤੇ ਬੈਠਿਆ । ਇਸ ਦੇ ਵਿਸ਼ੇਸ਼ ਰਾਜ ਕਾਲ ਦਾ ਪਹਿਲਾ ਬਹਾਦਰ ਕਾਰਨਾਮਾ ਤੁਰਕੀ ਜਾਤੀ ਦੇ ਬਰਬਰ ਖਜਰਾਂ ਦੇ ਖਿਲਾਫ਼ ਸਫਲ ਹਮਲਾ ਸੀ ।

ਮਜ਼ਦਕ ਵਲੋਂ ਸਥਾਪਤ ਸਮੂਹਿਕ ਸੱਤਾਵਾਦੀ ਸੰਪ੍ਰਦਾਇ ਦੀ ਸਹਾਇਤਾ ਕਰਨ ਕਰਕੇ ਕੱਬਾਦ ਨੂੰ ਇਕ ਵਾਰੀ ਆਪਣੀ ਗੱਦੀ ਹੀ ਛੱਡਣੀ ਪਈ । ਇਸ ਨੂੰ ਗੱਦੀ ਤੋਂ ਲਾਹ ਦਿੱਤਾ ਗਿਆ ਅਤੇ ਸੁਸਿਆਨਾ ਦੇ ਪ੍ਰਸਿੱਧ ਕਿਲੇ ਵਿਚ ਕੈਦ ਕਰ ਦਿੱਤਾ ਗਿਆ ਅਤੇ 498 ਤੋਂ 501 ਈ. ਤੱਕ ਇਥੇ ਰਖਿਆ । ਇਸ ਦੀ ਵਿਰਾਸਤ ਇਸ ਦੇ ਭਰਾ ਜ਼ਮਾਸਪ ਨੂੰ ਮਿਲੀ । ਕੱਬਾਦ ਆਪਣੀ ਪਤਨੀ ਦੀ ਸਹਾਇਤਾ ਨਾਲ ਕੈਦ ਵਿਚੋਂ ਨਿਕਲ ਭੱਜਿਆ । ਇਸ ਨੇ ਆਪਣੀ ਗੱਦੀ ਤੇ ਵੀ ਫਿਰ ਤੋਂ ਕਬਜ਼ਾ ਕਰ ਲਿਆ । ਇਸ ਵਾਰ ਇਸ ਨੇ ਮਜ਼ਦਕਾਂ ਸਬੰਧੀ ਸਿਆਣਪ ਨਾਲ ਵਰਤਾਉ ਕੀਤਾ । ਉਥੋਂ ਇਸ ਨੇ ਆਪਣੇ ਸੁਰੱਖਿਆ ਪ੍ਰਬੰਧ ਹਟਾ ਲਏ ਅਤੇ ਬਹੁਤ ਸਾਰਿਆਂ ਨੂੰ ਬਾਅਦ ਵਿਚ ਮਰਵਾ ਵੀ ਦਿੱਤਾ ।

ਰੋਮ ਨਾਲ ਸਸਾਨੀਆਂ ਦਾ ਜੋ ਮਿੱਤਰਤਾ ਵਾਲਾ ਸਬੰਧ ਹੁਣ ਤੱਕ ਚਲਿਆ ਆ ਰਿਹਾ ਸੀ ਉਸ ਨੂੰ ਇਸ ਨੇ ਤੋੜ ਦਿੱਤਾ । ਦੋਵਾਂ ਪਾਸਿਆਂ ਤੋਂ ਇਕ ਦੂਜੇ ਉਪਰ ਲਗਾਤਾਰ ਹਮਲੇ ਹੁੰਦੇ ਰਹੇ ਜਿਨ੍ਹਾਂ ਸਦਕਾਂ ਆਉਣ ਵਾਲੇ ਅਰਬ ਹਮਲਾਵਰਾਂ ਲਈ ਰਸਤਾ ਸਾਫ਼ ਹੋ ਗਿਆ । ਸ਼੍ਵੇਤ ਹੂਣਾਂ ਨਾਲ ਇਸਦਾ ਸੰਘਰਸ਼ ਲਗਭਗ ਦਸ ਵਰ੍ਹੇ ਚਲਦਾ ਰਿਹਾ ਅਤੇ ਇਸ ਨੇ ਉਨ੍ਹਾਂ ਦੀ ਸ਼ਕਤੀ ਲਗਭਗ ਖ਼ਤਮ ਹੀ ਕਰ ਦਿੱਤੀ ।

ਇਹ ਦੂਰਦਰਸ਼ੀ ਅਤੇ ਸ਼ਕਤੀਸ਼ਾਲੀ ਸ਼ਾਸਕ ਸੀ । ਕਹਿੰਦੇ ਹਨ ਕਿ ਇਸ ਨੇ ਜਿੰਨੇ ਨਗਰ ਵਸਾਏ ਉੱਨੇ ਕਿਸੇ ਹੋਰ ਰਾਜੇ ਨੇ ਨਹੀਂ ਵਸਾਏ । ਇਸ ਦੀ ਮੌਤ ਸਮੇਂ ਇਰਾਨ ਦੀ ਸ਼ਕਤੀ ਅਤੇ ਮਾਨ ਚੋਟੀ ਤੇ ਸੀ ।

ਕੱਬਾਦ ਦੂਜਾ ਖੁਸਰੋ ਪਰਵੇਜ਼ ਦਾ ਪੁੱਤਰ ਸੀ ਜੋ ਫ਼ਰਵਰੀ, 628 ਈ. ਵਿਚ ਪਿਤਾ ਦੇ ਗੱਦੀ ਤੋਂ ਲਾਹੇ ਜਾਣ ਪਿਛੋਂ ਗੱਦੀ ਤੇ ਬੈਠਿਆ ।

ਗੱਦੀ ਤੇ ਬੈਠਦਿਆਂ ਹੀ ਇਸ ਨੇ ਰੋਮ ਦੇ ਸਮਰਾਟ ਹੀਰਾਕਲੀਸ ਨਾਲ ਸੰਧੀ ਕਰ ਲਈ। ਇਸ ਦੀ ਮੌਤ 629 ਈ. ਵਿਚ ਹੋ ਗਈ।

ਹ. ਪੁ.—ਹਿੰ. ਵਿ. ਕੋ. 2 : 394

**ਕਬਾਬਿਸ਼ :** ਇਹ ਇਕ ਅਜਿਹਾ ਕਬੀਲਾ ਹੈ ਜੋ ਸੂਡਾਨ ਦੇ ਉੱਤਰੀ ਕਾਰਡੋਫਾਨ-ਪ੍ਰਾਂਤ ਦੇ ਰੇਗਿਸਤਾਨ ਵਿਚ ਊਠ ਨਾਲ ਲੈਕੇ ਖ਼ਾਨਾਬਦੋਸ਼ਾਂ ਵਾਲਾ ਜੀਵਨ ਬਿਤਾਉਂਦਾ ਹੈ। ਇਸ ਕਬੀਲੇ ਦੇ ਲੋਕਾਂ ਦੀ ਗਿਣਤੀ ਅੱਜ ਕਲ੍ਹ 70,000 ਦੇ ਲਗਭਗ ਹੈ। ਇਸ ਕਬੀਲੇ ਨੂੰ ਹਜ਼ਰਤ ਮੁਹੰਮਦ ਤੋਂ ਪਹਿਲਾਂ ਦਾ ਇਕ ਅਰਬ ਕਬੀਲਾ ਸਮਝਿਆ ਜਾਂਦਾ ਹੈ ਪਰੰਤੂ ਇਹ ਨਾਂ ਸ਼ਾਇਦ ਉਂਨਾ ਪੁਰਾਣਾ ਨਹੀਂ ਹੈ। ਇਹ ਇਕ ਅਜਿਹਾ ਸਮੂਹ ਹੈ ਜਿਸ ਦਾ ਗੁਆਂਢੀ ਕਬੀਲਿਆਂ ਨਾਲ ਕਾਫ਼ੀ ਕੁਝ ਮਿਲਦਾ ਜੁਲਦਾ ਹੈ। ਉਨ੍ਹੀਵੀਂ ਸਦੀ ਵਿਚ ਇਸ ਕਬੀਲੇ ਦੇ ਲੋਕ ਨੀਲ ਅਤੇ ਡਾਰਫ਼ੂਰ ਦੇ ਵਿਚਕਾਰ ਵਣਜ ਕਰਦੇ ਸਨ। ਸੂਡਾਨ ਦੀ ਬਗ਼ਾਵਤ ਸਮੇਂ ਇਸ ਕਬੀਲੇ ਦੇ ਕੁਝ ਲੋਕਾਂ ਨੇ ਬਗ਼ਾਵਤ ਵਿਚ ਭਾਗ ਲਿਆ ਪਰੰਤੂ ਬਹੁਤ ਸਾਰੇ ਲੋਕਾਂ ਨੇ ਵਪਾਰ ਖੁੱਸ ਜਾਣ ਦੇ ਡਰੋਂ ਬਗ਼ਾਵਤ ਵਿਚ ਭਾਗ ਨਾ ਲਿਆ ਅਤੇ ਪੁਰਾਣੀ ਸਰਕਾਰ ਨਾਲ ਹੀ ਰਹੇ। ਇਹ ਬਹੁਤ ਘੱਟ ਖੇਤੀ ਕਰਦੇ ਹਨ ਅਤੇ ਵਧੇਰੇ ਕਰਕੇ ਇਹ ਆਪਣੇ ਊਠਾਂ, ਭੇਡਾਂ ਅਤੇ ਬੱਕਰੀਆਂ ਤੇ ਨਿਰਭਰ ਕਰਦੇ ਹਨ। ਪਹਿਲਾਂ ਮੀਂਹ ਪੈਣ ਤੇ ਇਹ ਥੋੜ੍ਹਾ ਜਿਹਾ ਦੱਖਣ ਵਲ ਚਲੇ ਜਾਂਦੇ ਹਨ ਅਤੇ ਜਿਉਂ ਜਿਉਂ ਮੀਂਹ ਵਧਦਾ ਜਾਂਦਾ ਹੈ, ਇਹ ਉੱਤਰ ਅਤੇ ਉੱਤਰ-ਪੱਛਮ ਵਲ ਨੂੰ ਮੁੜ ਜਾਂਦੇ ਹਨ। ਉਥੇ ਇਹ ਛੋਟੇ ਛੋਟੇ ਸਮੂਹਾਂ ਵਿਚ ਆਪਣੇ ਪਸ਼ੂ ਚਾਰਦੇ ਹਨ। ਇਨ੍ਹਾਂ ਵਿਚੋਂ 1% ਤੋਂ ਵੀ ਘੱਟ ਲੋਕ ਪੜ੍ਹਦੇ ਹਨ ਅਤੇ ਕੁਝ ਲੋਕ ਬਾਹਰ ਕੰਮ ਦੀ ਭਾਲ ਲਈ ਜਾਂਦੇ ਹਨ। ਇਨ੍ਹਾਂ ਦੇ ਸਮਾਜਕ ਸੰਗਠਨ ਦੂਜੇ ਖ਼ਾਨਾਬਦੋਸ਼ ਅਰਬ ਕਬੀਲਿਆਂ ਵਰਗੇ ਹੀ ਹਨ।

ਹ. ਪੁ.—ਐਨ. ਬ੍ਰਿ. 13 : 178

**ਕਬਾਲਦੁਰਗ :** ਭਾਰਤ ਦੇ ਕਰਨਾਟਕ ਰਾਜ ਵਿਚ ਮੈਸੂਰ ਜ਼ਿਲ੍ਹੇ ਦੇ ਮਲਾਵਲੀ ਤਅਲੁੱਕੇ ਵਿਚ ਇਕ ਕਿਲੇਬੰਦ ਨੋਕੀਲੀ ਪਹਾੜੀ ਹੈ ਜੋ 1069 ਮੀ. ਉੱਚੀ ਹੈ। ਇਸ ਉਤੇ ਚੜ੍ਹਨ ਲਈ ਕੇਵਲ ਪਹਾੜੀ ਦੇ ਇਕ ਪਾਸੇ ਤੋਂ ਹੀ ਰਸਤਾ ਹੈ। ਹਿੰਦੂ ਅਤੇ ਮੁਸਲਮਾਨੀ ਰਾਜਾਂ ਸਮੇਂ ਇਥੇ ਸਜ਼ਾਯਾਫ਼ਤਾ ਕੈਦੀਆਂ ਨੂੰ ਸਜ਼ਾ ਦੇ ਤੌਰ ਤੇ ਰਖਿਆ ਜਾਂਦਾ ਸੀ। ਜ਼ਹਿਰੀਲੇ ਪਾਣੀ, ਗੰਦੀ ਜਲਵਾਯੂ ਅਤੇ ਭੈੜੀ ਖੁਰਾਕ ਕਾਰਨ ਇਥੇ ਕੈਦੀਆਂ ਦੀਆਂ ਜਾਨਾਂ ਛੇਤੀ ਹੀ ਮੁਕ ਜਾਂਦੀਆਂ ਸਨ। ਬਦਕਿਸਮਤ ਚਾਮਾ ਰਾਜਾ ਅਤੇ ਉਸਦੀ ਪਤਨੀ ਨੂੰ ਦਲਵਾਈ ਦੇਵਰਾਜ ਨੇ ਅਤੇ ਹੈਦਰ ਅਲੀ ਨੇ ਗੂਟੀ ਦੇ ਮਰਾਠੇ ਸਰਦਾਰ ਮੁਰਾਰੀ ਰਾਓ ਨੂੰ ਇਸੇ ਥਾਂ ਤੇ ਭੇਜਿਆ ਸੀ। ਇਸ ਦਾ ਨਾਂ ਉਸਨੇ ਜ਼ਫ਼ਰਾਬਾਦ ਰੱਖਿਆ। 1894 ਈ. ਵਿਚ ਇਥੋਂ ਦੀਆਂ ਤੋਪਾਂ ਤਬਾਹ ਕਰ ਦਿੱਤੀਆਂ ਗਈਆਂ ਅਤੇ ਗਾਰਦ ਹਟਾ ਲਈ ਗਈ।

12° 30′ ਉ. ਵਿਥ.; 77° 18′ ਪੂ. ਲੰਬ

ਹ. ਪੁ.—ਇੰਪ. ਗ. ਇੰਡ 14 : 240

**ਕਬਿੱਤ :** ਕਬਿੱਤ ਵਿਸ਼ੇਸ਼ ਕਰਕੇ ਦੰਡਕ ਜਾਤੀ ਹੈ। ਇਸਦਾ ਨਾਉਂ 'ਮਨਹਰ' ਅਰਥਾਤ 'ਮਨਹਰਣ' ਹੈ। ਇਹ ਇਕ ਛੰਦ ਹੈ ਅਤੇ ਹਰੇਕ ਛੰਦ ਨੂੰ ਕਬਿੱਤ ਕਿਹਾ ਜਾ ਸਕਦਾ ਹੈ। ਇਸਦਾ ਲਛਣ ਇਹ ਹੈ : ਚਾਰ ਚਰਣ, ਪ੍ਰਤੀ ਚਰਣ 31 ਅੱਖਰ, ਤਿੰਨੇ ਵਿਸ਼ਰਾਮ ਅੱਠ ਅੱਠ ਅੱਖਰਾਂ ਤੇ, ਚੌਥਾ ਸੱਤ ਅੱਖਰਾਂ ਤੇ, ਅੰਤ ਵਿਚ ਗੁਰੂ ਹੁੰਦਾ ਹੈ। ਇਸ ਛੰਦ ਵਿਚ ਸਮ ਵਰਣਾਂ ਦਾ ਪ੍ਰਯੋਗ ਅਤੇ ਅਨੁਪ੍ਰਾਸ ਰਚਨਾ ਨੂੰ ਬਹੁਤ ਮਨੋਹਰ ਬਣਾ ਦਿੰਦੇ ਹਨ।

ਭਾਵੇਂ ਕਬਿੱਤ ਦਾ ਉਪਰ ਦੱਸਿਆ ਲੱਛਣ ਹੀ ਪੂਰਨ ਹੈ ਪਰੰਤੂ ਕਵੀਆਂ ਨੇ ਇਸ ਦੀ ਚਾਲ ਨੂੰ ਸੁੰਦਰ ਰੱਖਣ ਲਈ ਇਹ ਨਿਯਮ ਵੀ ਬਣਾਏ ਹਨ :—

(1) ਆਦਿ ਵਿਚ ਲਘੁ ਗੁਰੂ ਲਘੂ, ਅਰਥਾਤ ਜਗਣ ਰੂਪ ਇਕ ਪਦ ਨਾ ਹੋਵੇ।

(2) ਤਗਣ ਰੂਪ ਇਕ ਪਦ ਭੀ ਆਰੰਭ ਵਿਚ ਵਿਵਰਜਿਤ ਹੈ।

(3) ਚਾਰ ਅੱਖਰਾਂ ਪਿਛੋਂ ਤਗਣ ਨਹੀਂ ਹੋਣਾ ਚਾਹੀਦਾ।

(4) ਅੰਤ ਵਿਚ ਤਿੰਨ ਅੱਖਰਾਂ ਦਾ ਇਕ ਪਦ, ਜੋ ਮਗਣ ਰੂਪ ਹੋਵੇ ਠੀਕ ਨਹੀਂ।

(5) ਤੁਕ ਦੇ ਅੰਤ ਗੁਰੂ ਲਘੂ ਲਘੂ ਗੁਰੂ ਅਰਥਾਤ ਭਗਣ ਅਤੇ ਗੁਰੂ ਨਹੀਂ ਹੋਣੇ ਚਾਹੀਦੇ।

(6) ਚਾਰੇ ਵਿਸ਼ਰਾਮ ਦੇ ਸ਼ਬਦ ਠੀਕ ਗਿਣਤੀ ਪੁਰ ਸਮਾਪਤ ਹੋਣੇ ਚਾਹੀਦੇ ਹਨ, ਇਹ ਠੀਕ ਨਹੀਂ ਕਿ ਅੱਧਾ ਸ਼ਬਦ ਪਿਛਲੇ ਵਿਸ਼ਰਾਮ ਨਾਲ ਤੇ ਅੱਧਾ ਅਗਲੇ ਵਿਸ਼ਰਾਮ ਨਾਲ ਜੋੜਿਆ ਜਾਵੇ।

(7) ਸਮ ਪਦ ਨਾਲ ਸਮ, ਵਿਖਮ ਪਦ ਨਾਲ ਵਿਖਮ ਮਿਲਾਉਣਾ ਚਾਹੀਦਾ ਹੈ, ਸਮ ਨਾਲ ਵਿਖਮ ਮਿਲਣ ਨਾਲ ਛੰਦ ਦੀ ਸੁੰਦਰਤਾ ਨਹੀਂ ਰਹਿੰਦੀ।

ਉਦਾਹਰਣ :-

ਸੋਧ ਹਾਰੇ ਦੇਵਤਾ ਵਿਰੋਧ ਹਾਰੇ ਦਾਨੋ ਬਡੇ,
ਬੋਧ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ।

(ਅਕਾਲ)

ਹ. ਪੁ.—ਮ. ਕੋ.

**ਕਬਿਲਾਸ (ਕੈਲਾਸ਼) :** ਵੇਖੋ, ਕੈਲਾਸ਼ ਪਰਬਤ।

**ਕਬੀਰ :** ਇਹ ਮਧ ਕਾਲ ਵਿਚ ਭਾਰਤ ਵਿਚ ਹੋਏ ਇਕ ਸੰਤ, ਉਚ ਕੋਟੀ ਦੇ ਭਗਤ ਕਵੀ ਅਤੇ ਸਮਾਜ ਸੁਧਾਰਕ ਸਨ। ਇਨ੍ਹਾਂ ਦੀਆਂ ਕਈ ਰਚਨਾਵਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਵਿਚ ਸ਼ਾਮਲ ਕਰਨ ਦਾ ਮਾਣ ਬਖ਼ਸ਼ਿਆ। ਇਨ੍ਹਾਂ ਦੇ ਨਾਂ ਤੇ ਕਬੀਰ-ਪੰਥੀ ਸੰਪ੍ਰਦਾਇ ਪ੍ਰਚਲਤ ਹੈ। ਕਬੀਰ-ਪੰਥੀ ਇਨ੍ਹਾਂ ਨੂੰ ਅਲੌਕਿਕ ਅਵਤਾਰੀ ਪੁਰਸ਼ ਮੰਨਦੇ ਹਨ ਅਤੇ ਇਨ੍ਹਾਂ ਸਬੰਧੀ ਬਹੁਤ ਸਾਰੀਆਂ ਚਮਤਕਾਰੀ ਗੱਲਾਂ ਸੁਣੀਆਂ ਜਾਂਦੀਆਂ ਹਨ।

ਕਬੀਰ ਜੀ ਦਾ ਪ੍ਰਮਾਣਕ ਜੀਵਨ-ਬਿਰਤਾਂਤ ਉਪਲਬਧ ਨਹੀਂ। ਇਹ ਉੱਤਰ ਪ੍ਰਦੇਸ਼ ਵਿਚ ਕਾਸ਼ੀ ਲਾਗੇ ਪੈਦਾ ਹੋਏ। ਇਨ੍ਹਾਂ ਦੇ ਜਨਮ ਅਤੇ ਮ੍ਰਿਤੂ ਬਾਰੇ ਪੱਕਾ ਪਤਾ ਨਹੀਂ ਹੈ। ਇਸ ਸਬੰਧ ਵਿਚ ਵਖ ਵਖ ਤਾਰੀਖ਼ਾਂ ਦਸੀਆਂ ਜਾਂਦੀਆਂ ਹਨ ਪਰ ਇਕ ਆਮ ਰਾਏ ਹੈ ਕਿ ਕਬੀਰ ਜੀ ਦੀ ਮੌਤ ਬਿਕਰਮੀ ਸੰਮਤ ਦੀ 16ਵੀਂ ਸਦੀ ਦੇ ਮੁਢ ਵਿਚ ਹੋਣ ਦਾ ਅਨੁਮਾਨ ਹੈ। ਇਸ ਅਨੁਸਾਰ ਉਨ੍ਹਾਂ ਦਾ ਜਨਮ ਸੰਮਤ 1455 (1398ਈ.) ਤੋਂ ਕੁਝ ਪਹਿਲਾਂ ਹੀ ਮੰਨਿਆ ਜਾਂਦਾ ਹੈ।

ਕਬੀਰ ਸਾਹਿਬ ਦੀ ਜ਼ਾਤ ਬਾਰੇ ਵੀ ਵਖ ਵਖ ਰਾਵਾਂ ਹਨ। ਕੁਝ ਲੋਕ ਇਨ੍ਹਾਂ ਨੂੰ ਹਿੰਦੂ ਬ੍ਰਾਹਮਣ ਦੇ ਘਰ ਪੈਦਾ ਹੋਇਆ ਪਰ ਪਾਲਣਾ ਪੋਸਣਾ 'ਨੀਰੂ' ਅਤੇ 'ਨੀਮਾ' ਨਾਂ ਦੇ ਮੁਸਲਮਾਨ ਜੁਲਾਹੇ ਜੋੜੇ ਵਲੋਂ ਕੀਤੀ ਗਈ ਦਸਦੇ ਹਨ। ਕੁਝ ਲੋਕ ਕਬੀਰ ਸਾਹਿਬ ਨੂੰ ਜਨਮ ਤੋਂ ਜੁਲਾਹਾ ਅਤੇ ਮੁਸਲਮਾਨ ਮੰਨਦੇ ਹਨ। ਪਰ ਵਿਦਵਾਨਾਂ ਅਨੁਸਾਰ ਕਿਸੇ ਵੀ ਗੱਲ ਦਾ ਕੋਈ ਪੱਕਾ ਪ੍ਰਮਾਣ ਨਹੀਂ ਮਿਲਦਾ। ਕਬੀਰ-ਪੰਥੀਆਂ ਅਨੁਸਾਰ ਕਬੀਰ ਸਾਹਿਬ ਨੇ ਸਾਰੀ ਉਮਰ ਵਿਆਹ ਨਹੀਂ ਕਰਵਾਇਆ ਪਰ ਆਮ ਵਿਚਾਰ ਹੈ ਕਿ ਇਨ੍ਹਾਂ ਦੀ ਘਰ ਵਾਲੀ ਦਾ ਨਾਂ 'ਲੋਈ' ਅਤੇ ਪੁੱਤਰ ਅਤੇ ਧੀ ਦਾ ਨਾਂ 'ਕਮਾਲਾ' ਤੇ 'ਕਮਾਲੀ' ਸੀ। ਕਬੀਰ ਸਾਹਿਬ ਦੀਆਂ ਰਚਨਾਵਾਂ ਵਿਚ ਆਏ ਕਈ ਅਜਿਹੇ ਨਾਵਾਂ ਦੇ ਆਧਾਰ ਤੇ ਲੋਕ ਇਨ੍ਹਾਂ ਨਾਲ ਇਸ ਕਿਸਮ ਦੀਆਂ ਵੱਖ ਵੱਖ ਗੱਲਾਂ ਜੋੜਦੇ ਹਨ।

ਕਬੀਰ ਜੀ ਦਾ ਜੱਦੀ ਪੇਸ਼ਾ ਕਪੜਾ ਬੁਣਨਾ ਸੀ। ਗਰੀਬੀ ਦੇ ਕਾਰਨ ਇਕ ਪਾਸੇ ਪਰਵਾਰ ਨੂੰ ਪਾਲਣਾ ਅਤੇ ਦੂਜੇ ਪਾਸੇ ਸੰਤਾਂ ਸਾਧੂਆਂ

ਅਤੇ ਮਹਿਮਾਨਾਂ ਦੀ ਸੇਵਾ ਕਰਨਾ ਬਹੁਤ ਮੁਸ਼ਕਲ ਸੀ, ਇਸ ਲਈ ਕਬੀਰ ਸਾਹਿਬ ਨੂੰ ਸਾਰੀ ਉਮਰ ਆਰਥਕ ਸੰਕਟ ਹੀ ਰਿਹਾ ।

ਕਬੀਰ ਸਾਹਿਬ ਪੜ੍ਹੇ ਲਿਖੇ ਨਹੀਂ ਸਨ ਪਰ ਕੰਨ-ਰਜੀਏ ਬਹੁਤ ਸਨ । ਇਨ੍ਹਾਂ ਦੀਆਂ ਵਧੇਰੇ ਰਚਨਾਵਾਂ ਸਾਖੀਆਂ ਅਤੇ ਸ਼ਬਦਾਂ ਦੇ ਰੂਪ ਵਿਚ ਹਨ । ਕੁਝ ਵਿਦਵਾਨ ਰਾਮਾਨੰਦ ਨੂੰ ਕਬੀਰ ਜੀ ਦਾ 'ਗੁਰੂ' ਮੰਨਦੇ ਹਨ ਅਤੇ ਕਈ ਸ਼ੇਖ ਤਕੀ ਨੂੰ ਉਨ੍ਹਾਂ ਦਾ 'ਪੀਰ' ਦਸਦੇ ਹਨ । ਕਬੀਰ ਸਾਹਿਬ ਸਬੰਧੀ ਇਹ ਵੀ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਦੂਰ ਦੁਰਾਡੇ ਘੁੰਮ ਫਿਰ ਕੇ ਸਤਸੰਗ ਕੀਤੇ ਅਤੇ ਉਪਦੇਸ਼ ਦਿਤਾ । ਪਰ ਵਧੇਰੇ ਕਰਕੇ ਆਪ ਕਾਸ਼ੀ ਵਿਚ ਹੀ ਟਿਕੇ ਰਹੇ ।

ਕਬੀਰ ਜੀ ਦੀਆਂ ਰਚਨਾਵਾਂ ਸਿੱਖਾਂ ਦੇ 'ਆਦਿ ਗ੍ਰੰਥ' ਵਿਚ 'ਕਬੀਰ ਰਚਨਾਵਲੀ' ਅਤੇ 'ਕਬੀਰ ਬੀਜਕ' ਦੇ ਰੂਪ ਵਿਚ ਮਿਲਦੀਆਂ ਹਨ । ਕਬੀਰ ਜੀ ਦੀ ਬਾਣੀ ਨੂੰ ਬਹੁਤ ਉੱਤਮ ਮੰਨਿਆ ਜਾਂਦਾ ਹੈ । ਆਪਣੀ ਬਾਣੀ ਵਿਚ ਇਨ੍ਹਾਂ ਨੇ ਪ੍ਰਚਲਤ ਧਰਮਾਂ ਅਤੇ ਰਸਮਾਂ ਰੀਤਾਂ ਦੀ ਬੜੇ ਵਿਚਾਰਸ਼ੀਲ ਢੰਗ ਨਾਲ ਪੜਚੋਲ ਕੀਤੀ ਹੈ ਅਤੇ ਸਮਾਜ ਵਿਚ ਪਾਈਆਂ ਜਾਂਦੀਆਂ ਕੁਰੀਤੀਆਂ ਤੇ ਬੇਇਨਸਾਫ਼ੀ ਵਿਰੁਧ ਲਿਖ ਕੇ ਲੋਕਾਂ ਦਾ ਧਿਆਨ ਖਿਚਿਆ ਹੈ ਅਤੇ ਆਪਣੇ ਵਿਚਾਰ ਪੇਸ਼ ਕੀਤੇ ਹਨ ।

ਆਪਣੀ ਬਾਣੀ ਵਿਚ ਕਬੀਰ ਜੀ ਨੇ ਪ੍ਰਮਾਤਮਾ ਦੇ ਸਬੰਧ ਵਿਚ 'ਅਗਮ', 'ਅਕਥ', 'ਅਨੂਪਮ', 'ਗੁਣ ਅਤੀਤ', 'ਗੁਨ ਬਿਹੂਨ' ਅਤੇ 'ਨਿਰਗੁਨ' ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ । ਪ੍ਰਮਾਤਮਾ ਨੂੰ ਉਹ 'ਕਰਤਾ' ਅਤੇ 'ਸਿਰਜਨਹਾਰ' ਵੀ ਕਹਿੰਦੇ ਹਨ; ਉਸ ਨੂੰ 'ਵਿਸ਼ਨੂੰ', 'ਨਰਸਿੰਘ' ਅਤੇ 'ਕ੍ਰਿਸ਼ਣ' ਵਰਗੇ ਸਰਗੁਣ ਅਤੇ ਅਵਤਾਰੀ ਰੂਪ ਵੀ ਦਿੰਦੇ ਹਨ । ਕਬੀਰ ਜੀ ਨੇ ਜਗਤ ਨੂੰ ਪ੍ਰਮਾਤਮਾ ਦੀ 'ਲੀਲਾ' ਦਸਿਆ ਹੈ ਅਤੇ ਉਸ ਦੀ 'ਮਾਇਆ' ਨੂੰ ਲੋਕਾਂ ਨੂੰ 'ਭਰਮਾਉਣ ਵਾਲੀ', 'ਸੱਪਣੀ' ਅਤੇ 'ਡਾਇਣ' ਤਕ ਕਿਹਾ ਹੈ ।

ਕਬੀਰ ਜੀ ਅਨੁਸਾਰ ਪ੍ਰਮਾਤਮਾ ਦਾ ਸਿਮਰਣ ਕਰਕੇ ਸੱਚੇ ਸੰਤ ਉਸ ਨੂੰ ਪਾ ਲੈਂਦੇ ਹਨ ਅਤੇ 'ਨਿਰਵੈਰਤਾ' ਅਤੇ 'ਨਿਸ਼ਕਾਮਤਾ' ਆਦਿ ਪ੍ਰਮਾਤਮਾ ਦੇ ਗੁਣ ਉਨ੍ਹਾਂ ਵਿਚ ਵੀ ਆ ਜਾਂਦੇ ਹਨ । ਕਬੀਰ ਜੀ ਕਹਿੰਦੇ ਹਨ ਕਿ ਜਦੋਂ ਸਾਰੇ ਜੀਵ ਇਕੋ ਜੋਤ ਤੋਂ ਉਪਜਦੇ ਹਨ ਤਾਂ ਆਪਸ ਵਿਚ ਭੇਦਭਾਵ ਦਾ ਕੋਈ ਮਤਲਬ ਹੀ ਨਹੀਂ । ਬ੍ਰਾਹਮਣਾਂ ਦੀ ਸਾਮਿਅਕ ਅਖੌਤੀ ਉੱਚਤਾ ਨੂੰ ਆਪ ਨੇ ਜ਼ੋਰਦਾਰ ਸ਼ਬਦਾਂ ਵਿਚ ਭੰਡਿਆ ਹੈ । ਵਾਸਤਵ ਵਿਚ ਕਬੀਰ ਜੀ ਨੇ ਬ੍ਰਾਹਮਣੀ ਤੇ ਇਸਲਾਮੀ ਕਰਮਕਾਂਡਾਂ ਦੀ ਬਹੁਤ ਨਿਖੇਧੀ ਕੀਤੀ ਹੈ । ਉਨ੍ਹਾਂ ਅਨੁਸਾਰ ਮਨੁੱਖੀ ਸਮਾਜ ਵਿਚ ਪਾਏ ਜਾਂਦੇ ਸੰਪ੍ਰਦਾਇਕ ਭੇਦ ਭਾਵ, ਊਚ ਨੀਚ ਅਤੇ ਧਨੀ ਤੇ ਨਿਰਧਨ ਦੇ ਅੰਤਰ ਸਭ ਨਿਰਮੂਲ ਅਤੇ ਗ਼ਲਤ ਹਨ । ਮਾਨਵੀ ਭਾਈਚਾਰੇ ਤੇ ਸੇਵਾ ਸਿਮਰਨ ਦੇ ਸਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1349-50 ਉਤੇ ਭਗਤ ਕਬੀਰ ਜੀ ਲਿਖਦੇ ਹਨ :—

ਅਵਲਿ ਅਲਾਹ ਨੂਰ ਉਪਾਇਆ, ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥
ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕ ਖਲਕ, ਖਲਕ
ਮਾਹਿ ਖਾਲਿਕੁ ਪੂਰ ਰਹਿਓ ਸ੍ਰਬ ਠਾਂਈ ॥1॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ, ਨਾ ਕਛੁ ਪੋਚ ਕੁੰਭਾਰੈ ॥ 2 ॥
ਸਭ ਮਹਿ ਸਚਾ ਏਕੋ ਸੋਈ, ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ, ਬੰਦਾ ਕਹੀਐ ਸੋਈ ॥ 3 ॥
ਅਲਹੁ ਅਲਖੁ ਨਾ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ ॥ 4 ॥

ਕਬੀਰ ਜੀ ਨੇ ਆਪਣੀਆਂ ਰਚਨਾਵਾਂ ਮਿਸ਼੍ਰਿਤ ਭਾਸ਼ਾ ਵਿਚ ਲਿਖੀਆਂ ਹਨ ਪਰ ਮੋਟੇ ਤੌਰ ਤੇ ਉਨ੍ਹਾਂ ਦੀ ਭਾਸ਼ਾ ਪੁਰਾਣੀ 'ਹਿੰਦਵੀ' ਜਾਂ 'ਪੂਰਬੀ ਹਿੰਦੀ' ਕਹੀ ਜਾਂਦੀ ਹੈ । ਆਪ ਦੀਆਂ ਰਚਨਾਵਾਂ ਵਿਆਕਰਣ ਅਤੇ ਪਿੰਗਲ ਦੇ ਨਿਯਮਾਂ ਉਤੇ ਪੂਰੀਆਂ ਨਹੀਂ ਉਤਰਦੀਆਂ ਅਤੇ ਕਈ ਸ਼ਬਦਾਂ ਦੇ ਵੱਖ ਵੱਖ ਰੂਪ ਮਿਲਦੇ ਹਨ । ਪਰ ਕਬੀਰ ਸਾਹਿਬ ਦੀ ਰਚਨਾ ਸ਼ੈਲੀ ਵਿਚ ਇਕ ਨਿਰਾਲਾ ਹੀ ਤੇਜ ਦੇਖਣ ਵਿਚ ਆਉਂਦਾ ਹੈ । ਵੰਨ ਸੁਵੰਨੇ ਚਿੰਨ੍ਹ ਅਤੇ ਪ੍ਰਤੀਕ ਕਬੀਰ ਜੀ ਦੀ ਕਵੀ ਪ੍ਰਤਿਭਾ ਵਲ ਸੰਕੇਤ ਕਰਦੇ ਹਨ ।

ਕਬੀਰ ਜੀ ਦਾ ਵਿਅਕਤਿਤਵ ਵਿਲੱਖਣ ਸੀ । ਉਨ੍ਹਾਂ ਦੀਆਂ ਰਚਨਾਵਾਂ ਦੇ ਆਧਾਰ ਤੇ ਲੋਕ ਉਨ੍ਹਾਂ ਨੂੰ ਵੱਖ ਵੱਖ ਮੱਤਾਂ ਅਤੇ ਸੰਪ੍ਰਦਾਵਾਂ ਨਾਲ ਜੋੜਦੇ ਹਨ । ਪਰ ਵਾਸਤਵ ਵਿਚ ਉਹ ਇਕ 'ਸੰਤ ਕਵੀ' ਸਨ ਅਤੇ 'ਸੰਤ ਸਾਹਿਤ' ਨੂੰ ਉਨ੍ਹਾਂ ਦੀ ਬਹੁਤ ਵੱਡੀ ਦੇਣ ਹੈ ।

ਹ. ਪੁ.—ਹਿੰ. ਵਿ. ਕੋ. 2 : 346